ੴ

# ਸ੍ਰੀ ਗੁਰੂ ਗ੍ਰੰਥ ਸਾਹਿਬ

# ਕੋਸ਼

ਭਾਈ ਵੀਰ ਸਿੰਘ ਜੀ

ੴ ਸਤਿਗੁਰਪ੍ਰਸਾਦਿ ॥

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥
ਤਾ ਮੇਰੈ ਮਨਿ ਭਇਆ ਨਿਧਾਨਾ ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼

ਭਾਈ ਵੀਰ ਸਿੰਘ ਜੀ





ਸਿੰਘ ਬ੍ਰਦਰਜ਼
ਅੰਮ੍ਰਿਤਸਰ

SRI GURU GRANTH SAHIB KOSH
A Dictionary of the Sikh Scripture
by Bhai Veer Singh Ji



ISBN 81-7205-157-3

ਛੇਵੀਂ ਵਾਰ ਅਕਤੂਬਰ ੧੯੯੫

**ਭੇਟਾ ੩੫੦-੦੦**

*ਪ੍ਰਕਾਸ਼ਕ :*
ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ
*ਟਾਈਪ-ਸੈੱਟਰ :*
ਕੇ. ਜੀ. ਗ੍ਰਾਫ਼ਿਕਸ, 98, ਸਿਟੀ ਸੈਂਟਰ, ਅੰਮ੍ਰਿਤਸਰ
*ਪ੍ਰਿੰਟਰ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਮੁੱਢਲੀ ਬੇਨਤੀ

ਭਾਈ ਵੀਰ ਸਿੰਘ ਜੀ (੧੮੭੨-੧੯੫੭) ਵੀਹਵੀਂ ਸਦੀ ਦੇ ਪਹਿਲੇ ਅੱਧ ਵਿਚ ਸਿੱਖੀ ਪ੍ਰਚਾਰ ਦੇ ਕਾਰਜ ਨੂੰ ਅਗਾਂਹ ਤੋਰਨ ਵਾਲੇ ਮਹਾਨ ਸਿੱਧ-ਪੁਰਸ਼ ਸਨ। ਉਹਨਾਂ ਨੇ ਸਤਿਗੁਰਾਂ ਦੀ ਦ੍ਰਿੜ੍ਹਾਈ ਗੁਰਸਿੱਖੀ ਨੂੰ ਰੋਮ-ਰੋਮ ਕਮਾਇਆ, ਆਪ ਹਿਰਦੇ ਵਿਚ ਵਸਾਇਆ ਤੇ ਆਪਣੀ ਪ੍ਰਭਾਵਸ਼ਾਲੀ ਲਿਖਤ ਰਾਹੀਂ ਦੂਸਰਿਆਂ ਤੱਕ ਪੁਚਾਇਆ। ਉਹਨਾਂ ਦੀ ਰਸ-ਭਿੰਨੀ ਲਿਖਤ ਦੀ ਕਸ਼ਿਸ਼ ਨੇ ਅਨੇਕਾਂ ਭੁੱਲੇ ਭਟਕਿਆਂ ਨੂੰ ਗੁਰਮਤਿ ਮਾਰਗ ਦੀ ਸੋਝੀ ਕਰਵਾਈ। ਸੁਰਤਿ ਦੇ ਉਚੇਰੇ ਮੰਡਲਾਂ ਵਿਚ ਵਿਚਰਨ ਵਾਲੇ ਇਸ ਮਹਾਂ ਪੁਰਸ਼ ਦੀ ਜਾਦੂਈ ਸੰਗਤਿ ਨੇ ਅਨੇਕਾਂ ਬੁਝੇ ਹਿਰਦਿਆਂ ਵਿਚ ਅਗੰਮੀ ਝਰਨਾਟਾਂ ਛੇੜ ਕੇ ਅਕਾਲ ਦੀ ਜੋਤਿ ਪਰਜ੍ਵਲਤ ਕੀਤੀ। ਪਰੰਤੂ ਹਮੇਸ਼ਾ ਆਪ ਦੀ ਚਾਹ 'ਛਿਪੇ ਰਹਿਣ ਦੀ' ਹੀ ਰਹੀ ਤੇ ਉਨ੍ਹਾਂ ਨੇ ਆਪਣੀ ਕਿਸੇ ਰਚਨਾ ਉੱਤੇ ਆਪਣੇ ਜੀਵਨ-ਕਾਲ ਵਿਚ ਆਪਣਾ ਪੂਰਾ ਨਾਂ ਵੀ ਅੰਕਿਤ ਕਰਨਾ ਯੋਗ ਨਾ ਸਮਝਿਆ। ਉਹਨਾਂ ਦੁਆਰਾ ਕੀਤੀ ਗੁਰਮਤਿ ਵਿਆਖਿਆ, ਸਤਿਗੁਰਾਂ ਦੇ ਜੀਵਨ ਚਮਤਕਾਰਾਂ ਦੇ ਬ੍ਰਿਤਾਂਤ ਤੇ ਉੱਚੇ ਨਛੱਤਰੀਂ ਵੱਸਣ ਵਾਲੀ ਸੁੰਦਰ ਕਵਿਤਾ, ਪੰਜਾਬੀ ਸਾਹਿਤ ਦਾ ਵਡਮੁੱਲਾ ਸਰਮਾਇਆ ਹਨ। ਸਿੱਖ ਭਾਈਚਾਰੇ ਦੇ ਸਮੁੱਚੇ ਵਿਕਾਸ ਲਈ ਵਿਦਿਆ ਮੰਦਿਰਾਂ ਦੀ ਸਥਾਪਨਾ ਲਈ ਉਨ੍ਹਾਂ ਵੱਲੋਂ ਕੀਤੀ ਸਰਪ੍ਰਸਤੀ ਉਨ੍ਹਾਂ ਦੀ ਬਹੁ-ਪੱਖੀ ਸ਼ਖ਼ਸੀਅਤ ਨੂੰ ਦ੍ਰਿਸ਼ਟਮਾਨ ਕਰਦੀ ਹੈ।

ਸਤਿਗੁਰਾਂ ਦੀ ਅਗਮ-ਅਗਾਧ ਬਾਣੀ ਦਾ ਪ੍ਰਕਾਸ਼ ਤਿੰਨਾਂ ਗੁਣਾਂ ਤੋਂ ਉਪਰਲੀ ਅਵਸਥਾ ਵਿਚ ਹੋਇਆ ਹੈ। ਇਸ ਲਈ ਇਸ ਬਾਣੀ ਦੇ ਸੱਚ ਨਾਲ ਜੁੜਨ ਲਈ ਸਿੱਖ ਨੂੰ ਵੀ ਤ੍ਰੈ-ਗੁਣ ਅਤੀਤ ਹੋਣਾ ਬਣਦਾ ਹੈ। ਜਿਉਂ ਜਿਉਂ ਸੁਰਤਿ ਉਚੇਰੀ ਹੁੰਦੀ ਹੈ, ਗੁਰਬਾਣੀ ਦੇ ਅਰਥ ਵੀ ਬਦਲਦੇ ਜਾਂਦੇ ਹਨ। ਉੱਚੇ ਗਗਨ-ਮੰਡਲਾਂ ਵਿਚ ਉਡਾਰੀਆਂ ਲਾਣ ਵਾਲੇ ਭਾਈ ਸਾਹਿਬ ਦੁਆਰਾ ਕੀਤੇ ਗੁਰਬਾਣੀ ਦੇ ਅਰਥ ਨਿਸਚੇ ਹੀ ਇਸ ਪ੍ਰਥਾਇ ਇਕ ਸਾਰਥਕ ਉੱਦਮ ਹੈ। ਇਸੇ ਕਰਕੇ ਅਧਿਆਤਮਕ ਜਗਤ ਵਿਚ ਇਹ ਅਰਥ ਵਧੇਰੇ ਮਕਬੂਲ ਹੋਏ ਹਨ ਤੇ ਜਗਿਆਸੂ ਨੂੰ ਵਧੇਰੇ ਆਨੰਦਿਤ ਕਰਦੇ ਹਨ। ਭਾਈ ਸਾਹਿਬ ਦੀ ਵਿਦਵਤਾ ਦਾ ਕਮਾਲ ਇਹੀ ਹੈ ਕਿ ਆਪ ਪਾਸ ਗਿਆਨ ਦਾ ਬਹੁ-ਪਾਸਾਰੀ ਚਾਨਣ ਵੀ ਹੈ ਤੇ ਅਨੁਭਵ ਦੀ ਅਦੁੱਤੀ ਗਹਿਰਾਈ ਵੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਹ ਕੋਸ਼ ਉੱਘੇ ਵਿਦਵਾਨ ਗਿਆਨੀ ਹਜ਼ਾਰਾ ਸਿੰਘ ਜੀ ਨੇ ਡਾ: ਚਰਨ ਸਿੰਘ ਜੀ ਦੀ ਸਹਾਇਤਾ ਨਾਲ ੧੮੯੯ ਈ: ਵਿਚ ਬੜੇ ਛੋਟੇ ਆਕਾਰ ਵਿਚ ਤਿਆਰ ਕਰ ਕੇ ਛਪਵਾਇਆ ਸੀ। ਜਦੋਂ ਇਸ ਕੋਸ਼ ਦਾ ਦੂਜਾ ਸੰਸਕਰਣ ਛਪਿਆ ਤਾਂ ਇਸ ਨੂੰ ਸਰਬਾਂਗੀ ਵਿਦਵਾਨ ਤੇ ਗੁਰਮਤਿ ਵਿਆਖਿਆਕਾਰ ਭਾਈ ਵੀਰ ਸਿੰਘ ਜੀ ਨੇ ਪੂਰੇ ੭ ਵਰ੍ਹੇ ਲਗਾ ਕੇ ਵਿਸਥਾਰ ਦਿੱਤਾ ਤੇ ਪਹਿਲਾਂ ਨਾਲੋਂ ਇਹ ਕੋਸ਼ ਤਿੰਨ ਗੁਣਾ ਵੱਡਾ ਹੋ ਗਿਆ। ਨਿਰਸੰਦੇਹ ਐਸੇ ਸਿੱਧ-ਪੁਰਸ਼ ਵਿਦਵਾਨ ਦੀ ਹੰਢੀ-ਵਰਤੀ ਕਲਮ ਦੁਆਰਾ ਤਿਆਰ ਕੀਤੀ ਇਹ ਰਚਨਾ ਇਕ ਮਹਾਨ ਕਲਾ ਹੋ ਨਿਬੜੀ, ਜਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ-ਬੋਧ ਦੀ ਸੰਭਾਵਨਾ ਨੂੰ ਵੀ ਵਿਸਥਾਰਿਆ ਤੇ ਇਹ ਪੰਜਾਬੀ ਜ਼ਬਾਨ ਦੇ ਇਤਿਹਾਸ ਵਿਚ ਵੀ ਇਕ ਮੀਲ-ਪੱਥਰ ਵਜੋਂ ਸਿੱਧ ਹੋਇਆ। ਇਸ ਕੋਸ਼ ਦੇ ਗੁਣਾਂ ਬਾਰੇ ਲਟਕੰਦੜੀ ਟੋਰ ਵਾਲੇ ਮਹਾਨ ਪੰਜਾਬੀ ਸ਼ਾਇਰ ਪ੍ਰੋਫ਼ੈਸਰ ਪੂਰਨ ਸਿੰਘ ਨੇ ਆਪਣੀ ਭੂਮਿਕਾ ਵਿਚ ਬੜੇ ਵਿਸਥਾਰ ਸਹਿਤ ਬਿਉਰਾ ਦਿੱਤਾ ਹੈ।

ਇਸ ਕੋਸ਼ ਦੇ ਸਾਰੇ ਹੱਕ ਭਾਈ ਵੀਰ ਸਿੰਘ ਜੀ ਨੇ ਗੁਰਮਤਿ ਪ੍ਰਚਾਰ ਲਈ ਲਗਪਗ ਪੂਰੀ ਇਕ ਸ਼ਤਾਬਦੀ ਤੋਂ ਸਮਰਪਿਤ ਖ਼ਾਲਸਾ ਟ੍ਰੈਕਟ ਸੁਸਾਇਟੀ ਨੂੰ ਸੌਂਪੇ ਸਨ, ਤੇ ਸੁਸਾਇਟੀ ਵਲੋਂ ਇਸਦੇ ੫ ਸੰਸਕਰਣ ਪ੍ਰਕਾਸ਼ਤ ਕੀਤੇ ਗਏ ਸਨ। ਸੁਸਾਇਟੀ ਨੇ ਇਸ ਵੇਰਾਂ ਇਸ ਕੋਸ਼ ਦੀ ਪ੍ਰਕਾਸ਼ਨ ਦੀ ਸੇਵਾ ਦਾ ਸੁਭਾਗ ਸਾਨੂੰ ਬਖ਼ਸ਼ਿਆ ਹੈ, ਜਿਸ ਲਈ ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ।

ਕੋਸ਼ ਨਵੇਂ ਸਿਰਿਓਂ ਪ੍ਰਕਾਸ਼ਤ ਕਰਨ ਤੋਂ ਪਹਿਲਾਂ ਅਸੀਂ ਕੋਸ਼ ਦੀ ਮੁਕੰਮਲ ਸੁਧਾਈ ਕਰਨ ਦਾ ਜਤਨ ਕੀਤਾ ਹੈ। ਕੋਸ਼ ਦੀ ਤਰਤੀਬ ਆਧੁਨਿਕ ਕੋਸ਼ਕਾਰੀ ਦੇ ਸਥਾਪਤ ਨੇਮਾਂ ਨਾਲੋਂ ਵਿਭਿੰਨ ਹੈ, ਕੋਸ਼ ਦੀ ਅੰਤਿਕਾ ਨਾਲ ਵੀ ਪ੍ਰਕਾਸ਼ਕਾਂ ਦੀ ਵਿਚਾਰਧਾਰਕ ਵਿਖੇਪਤਾ ਹੈ, ਪਰੰਤੂ ਭਾਈ ਵੀਰ ਸਿੰਘ ਜਿਹੇ ਉੱਘੇ ਵਿਦਵਾਨ ਦੀ ਰਚਨਾ ਨੂੰ ਹੂ-ਬ-ਹੂ ਪੇਸ਼ ਕਰਨ ਦੇ ਨਜ਼ਰੀਏ ਤੋਂ ਅਸੀਂ ਇਸਦੇ ਮੂਲ ਰੂਪ ਨੂੰ ਬਰਕਰਾਰ ਰੱਖਿਆ ਹੈ। ਕੋਸ਼ ਵਿਚ ਵਰਤੀਆਂ ਗੁਰਬਾਣੀ ਦੀਆਂ ਤੁਕਾਂ ਅੱਗੇ ੧੪੩੦ ਅੰਗ ਵਾਲੇ ਪਾਵਨ-ਸਰੂਪ ਦੇ ਅੰਗ ਅੰਕਿਤ ਕਰ ਦਿੱਤੇ ਗਏ ਹਨ ਤਾਕਿ ਕੋਸ਼ ਦੀ ਉਪਯੋਗਤਾ ਵਧ ਸਕੇ। ਇਹ ਬਿਖੜਾ ਕੰਮ ਪ੍ਰੋ: ਪ੍ਰਕਾਸ਼ ਸਿੰਘ ਜੀ ਤੇ ਸਾਡੇ ਸਹਿਯੋਗੀ ਸਟਾਫ਼-ਮੈਂਬਰਾਂ ਨੇ ਪੂਰੀ ਤਨ-ਦੇਹੀ ਨਾਲ ਕੀਤਾ ਹੈ, ਜਿਸ ਲਈ ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ। ਸ: ਭਾਗ ਸਿੰਘ ਅਣਖੀ ਸਾਡੀ ਕ੍ਰਿਤੱਗਤਾ ਦੇ ਪਾਤਰ ਹਨ, ਜਿਨ੍ਹਾਂ ਨੇ ਕੋਸ਼ ਦੀ ਸੁਚੱਜੀ ਪ੍ਰਕਾਸ਼ਨਾ ਲਈ ਸਾਨੂੰ ਹਮੇਸ਼ਾ ਥਾਪੜਾ ਦਿੱਤਾ ਹੈ। ਆਸ ਹੈ ਕਿ ਕੋਸ਼ ਦੀ ਇਹ ਪ੍ਰਸਤੁਤੀ ਭਾਈ ਸਾਹਿਬ ਦੀ ਇਸ ਕਲਾਸਕੀ ਰਚਨਾ ਨੂੰ ਸੁਰਜੀਤ ਕਰਨ ਦੇ ਆਹਰ ਵਜੋਂ ਸਵੀਕਾਰੀ ਜਾਵੇਗੀ ਤੇ ਵਿਦਵਾਨਾਂ ਤੇ ਗੁਰਬਾਣੀ ਰਸੀਆਂ ਨੂੰ ਗੁਰਬਾਣੀ ਦੇ ਮਹਾਨ ਸੱਚ ਨਾਲ ਜੋੜਨ ਲਈ ਅਹਿਮ ਭੂਮਿਕਾ ਅਦਾ ਕਰੇਗੀ।

੮ ਅਕਤੂਬਰ, ੧੯੯੫

—ਪ੍ਰਕਾਸ਼ਕ

੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

# ਪਹਿਲੀ ਵੇਰ ਦੀ ਐਡੀਸ਼ਨ ਦੀ ਭੂਮਿਕਾ

ਮੁੱਦਤ ਹੋਈ ਹੈ ਕਿ ਸ੍ਰੀਮਾਨ ਭਾਈ ਹਜ਼ਾਰਾ ਸਿੰਘ ਜੀ ਗਿਆਨੀ ਨੇ, ਜੋ ਪੰਜਾਬੀ, ਉਰਦੂ, ਫ਼ਾਰਸੀ, ਅੰਗਰੇਜ਼ੀ, ਹਿੰਦੀ ਅਰ ਸੰਸਕ੍ਰਿਤ ਵਿੱਦਿਆ ਦੇ ਭਾਰੇ ਪੰਡਿਤ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਸ਼ ਬਣਾਉਣਾ ਅਰੰਭ ਕੀਤਾ। ਆਪ ਸਿਵਾਏ ਹੋਰਨਾਂ ਵਿੱਦਿਆਵਾਂ ਦੇ ਵਿਦਵਾਨ ਹੋਣ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬੀ ਚੰਗੇ ਵੇਤਾ ਹਨ। ਸ੍ਰੀ ਯੁਤ ਭਾਈ ਮਨੀ ਸਿੰਘ ਜੀ—ਜਿਨ੍ਹਾਂ ਨੇ, ਮਸ਼ਹੂਰ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਪੜ੍ਹੇ ਸੀਗੇ—ਆਦਿ ਗਿਆਨੀ ਹੋਏ ਹਨ। ਇਨ੍ਹਾਂ ਦੀ ਸੰਪ੍ਰਦਾ ਵਿਚ ਭਾਈ ਚੰਦਾ ਸਿੰਘ ਜੀ ਬੜੇ ਪ੍ਰਸਿੱਧ ਗਿਆਨੀ ਹੋਏ ਹਨ। ਭਾਈ ਹਜ਼ਾਰਾ ਸਿੰਘ ਜੀ ਇਨ੍ਹਾਂ ਸਤ ਪੁਰਖਾਂ ਤੋਂ ਸੰਥਾ ਲਾਉਂਦੇ ਰਹੇ। ਤਿੰਨ ਵੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਮੱਗ੍ਰ ਅਰਥ ਇਨ੍ਹਾਂ ਪਾਸੋਂ ਪੜ੍ਹੇ, ਅਰ ਫੇਰ ਹਰ ਪ੍ਰਕਾਰ ਦੇ ਗਿਆਨੀਆਂ ਨਾਲ ਮੇਲ ਰੱਖ ਰੱਖ ਕੇ ਹਰ ਪਦ ਪਦਾਰਥ ਦੀ ਗਹਿਰੀ ਖੋਜ ਰੱਖੀ। ਆਪ ਉਨ੍ਹਾਂ ਗਿਆਨੀਆਂ ਵਿਚੋਂ ਨਹੀਂ ਜੋ ਮਸ਼ਹੂਰ ਤਾਂ ਬਾਹਲੇ ਹਨ, ਪਰ ਲਿਆਕਤ ਅਫਰੋਈ ਅਫ਼ਰੋਈ ਰੱਖਦੇ ਹਨ। ਆਪ ਇਕ ਚੁਪ ਚਾਪ ਕੰਮ ਕਰਨੇ ਵਾਲੇ ਗੰਭੀਰ ਤੇ ਪ੍ਰਬੀਨ ਗਿਆਨੀ ਪੰਥ ਹਿਤੈਸ਼ੀ ਹਨ।

ਜਦ ਆਪ ਨੇ ਕੋਸ਼ ਅੱਧਾ ਕੁ ਰਚ ਲਿਆ ਤਦ ਇਕ ਸਾਧੂ ਨੇ, ਜੋ ਆਪ ਪਾਸੋਂ ਸੰਥਾ ਲਾਇਆ ਕਰਦਾ ਸੀ, ਕੋਸ਼ ਦੀ ਚੋਰੀ ਕਰ ਲਈ। ਕੁਝ ਕੁ ਉਦਾਸੀਨ ਹੋ ਕੇ ਆਪ ਨੇ ਇਸ ਸੰਕਲਪ ਨੂੰ ਛੱਡ ਦਿੱਤਾ। ਉਧਰੋਂ ਭਾਈ ਤਾਰਾ ਸਿੰਘ ਜੀ ਦੇ ਕੋਸ਼ ਦਾ ਰੌਲਾ ਹੋ ਗਿਆ ਕਿ ਛਪ ਰਿਹਾ ਹੈ। ਇਸ ਦੇ ਕੁਝ ਕੁ ਪੱਤਰੇ ਕਿਸੇ ਪਾਸ ਗਿਆਨੀ ਜੀ ਨੇ ਦੇਖੇ ਤਦ ਉਸ ਨੂੰ ਆਮ ਲੋਕਾਂ ਲਈ ਲਾਭਦਾਇਕ ਹੋਣੋਂ ਨਜੂਨ ਜਾਣ ਕੇ ਆਪਣੇ ਸੰਕਲਪ ਨੂੰ ਫੇਰ ਦ੍ਰਿੜ੍ਹ ਕੀਤਾ, ਅਰ ਕੋਸ਼ ਤਿਆਰ ਕੀਤਾ। ਮੁਕੰਮਲ ਕਰ ਕੇ ਇਸ ਵਿਚ ਕੁਝ ਊਣਤਾਈਆਂ ਅਰ ਕੌਮ ਦੀ ਔਖਿਆਈ ਨੂੰ ਦੇਖ ਕੇ ਰੱਦੀ ਕਰ ਦਿੱਤਾ ਅਰ ਫਿਰ ਤੀਸਰੀ ਵੇਰ ਉੱਦਮ ਕੀਤਾ। ਗੱਲ ਕੀ, ਸੱਤ ਵਰ੍ਹੇ ਦੇ ਪ੍ਰਯਤਨ ਦੇ ਮਗਰੋਂ ਕੋਸ਼ ਮੁਕੰਮਲ ਹੋਇਆ ਅਰ ਭਾਈ ਸਾਹਿਬ ਛਪਾਉਣ ਲੱਗੇ ਸਨ ਕਿ ਸੁਸਾਇਟੀ ਦੇ ਮੈਂਬਰਾਂ ਨੇ ਭਾਈ ਸਾਹਿਬ ਜੀ ਨੂੰ ਕਿਹਾ ਕਿ ਕੋਸ਼ ਆਪ ਇਸ ਸੰਗਤ ਨੂੰ ਦੇ ਦੇਵੋ, ਅਰ ਆਪ ਨੂੰ ਰਿਮਯੂਨਰੇਸ਼ਨ ਦੇਣੇ ਦਾ ਪ੍ਰਬੰਧ ਸੁਸਾਇਟੀ ਕਰੇਗੀ। ਪਰ ਆਪ ਜੀ ਨੇ ਪਰਮ ਉਦਾਰਤਾ ਨਾਲ ਕੋਸ਼ ਸੁਸਾਇਟੀ ਨੂੰ ਮੁਫ਼ਤ ਦੇ ਦਿੱਤਾ, ਅਰ ਕਿਹਾ ਕਿ ਸੁਸਾਇਟੀ ਦੀ ਪੰਥ ਸੇਵਾ ਹਿਤ ਮਿਹਨਤ ਨੂੰ ਦੇਖ ਕੇ ਤੇ ਆਪ ਦੀ ਸਹਾਇਤਾ ਕਰਨੀ ਆਪਣਾ ਧਰਮ ਜਾਣ ਕੇ ਇਹ ਗ੍ਰੰਥ ਆਪ ਦੀ ਭੇਟਾ ਹੈ।

ਸੁਸਾਇਟੀ ਨੇ ਕੋਸ਼ ਨੂੰ ਲੈ ਕੇ ਇਕ ਵਿਦਵਾਨ ਮਹਾਤਮਾ ਦੇ ਸਪੁਰਦ ਕੀਤਾ ਜੋ ਗੁਰਬਾਣੀ ਵਿਚ ਪ੍ਰਬੀਨ ਅਰ ਤਕੜੇ ਵਿਦਵਾਨ ਹਨ। ਭਾਈ ਹੀਰਾ ਸਿੰਘ ਜੀ ਸੰਪ੍ਰਦਾਈ ਗਿਆਨੀ, ਨਾਲ ਸਹਾਇਤਾ ਲਈ ਰੱਖੇ ਗਏ, ਅਰ ਇਕ ਬਰਸ ਦੇ ਬਾਅਦ ਕਈ ਸੌ ਪਦਾਂ ਨੂੰ ਵਧਾ ਕੇ ਅਰ ਰਹੀ-ਖਹੀ ਲੋੜ ਨੂੰ ਪੂਰਾ ਕਰ ਕੇ ਆਪ ਨੇ ਕੋਸ਼ ਸੁਸਾਇਟੀ ਨੂੰ ਦੇ ਦਿੱਤਾ।

ਹੁਣ ਇਹ ਦੇਖਿਆ ਗਿਆ ਕਿ ਪਦਾਂ ਦਾ ਜੋ ਕ੍ਰਮ ਰੱਖਿਆ ਹੈ ਸੋ ਕੇਵਲ ਦੋ ਅੱਖਰਾਂ ਦਾ ਹੈ, ਇਕੁਰ ਪਾਠਕਾਂ ਨੂੰ ਬਹੁਤ ਔਖ ਹੋਵੇਗਾ। ਫੇਰ ਇਕ ਮੈਂਬਰ ਦੇ ਸਪੁਰਦ ਹੋਇਆ। ਉਨ੍ਹਾਂ ਨੇ ਕਈ ਮਹੀਨੇ ਲਾ ਕੇ ਦਸ ਦਸ ਅੱਖਰ ਤਕ ਕ੍ਰਮ ਨੂੰ ਨਿਬਾਹ ਦਿੱਤਾ, ਐਸਾ ਕਿ ਦੇਖਣ ਵਾਲੇ ਨੂੰ ਇਕ ਨਜ਼ਰ ਨਾਲ ਵਾਂਛਤ ਪਦ ਲੱਭ ਪਏ। ਹੁਣ ਕੋਸ਼ ਨੂੰ ਫੇਰ ਸਾਫ਼ ਕਰਕੇ ਲਿਖਾਇਆ ਅਰ ਸੁਸਾਇਟੀ ਦਾ ਸੰਕਲਪ ਇਸਦੇ ਛਾਪਣੇ ਦਾ ਹੋਇਆ। ਤਦ ਇਕ ਵਿਦਵਾਨ ਦੀ ਇਸ ਪੁਰ ਨਜ਼ਰ ਪੈ ਗਈ। ਉਨ੍ਹਾਂ ਦੀ ਪੰਡਤਾਈ ਨੇ ਇਹ ਸ਼ੰਕਾ ਕੀਤੀ ਕਿ 'ਹਰ ਪਦ ਦਾ ਅਰਥ ਤਾਂ ਹੈ ਪਰ ਵਿਤਪਤੀ ਨਹੀਂ ਹੈ, ਬਿਨਾਂ ਵਿਤਪਤੀ ਦੇ ਕੋਈ ਵਿਦਵਾਨ ਆਪ ਦੇ ਦਿੱਤੇ ਅਰਥਾਂ ਨੂੰ ਕਬੂਲ ਨਹੀਂ ਕਰੇਗਾ।' ਇਸ ਕੀਮਤੀ ਰਾਇ ਨੂੰ ਸਵੀਕਾਰ ਕਰਕੇ ਸੁਸਾਇਟੀ ਨੇ ਇਕ ਮੈਂਬਰ ਅਰ ਭਾਈ ਹਜ਼ਾਰਾ ਸਿੰਘ ਸਾਹਿਬ ਜੀ ਦੀ ਸੇਵਾ ਵਿਚ ਬੇਨਤੀ ਕੀਤੀ। ਆਪ ਨੇ ਮਿਹਨਤ ਫੇਰ ਆਰੰਭੀ, ਵਿਚ ਵਿਚ ਹੋਰ ਸਜਣਾਂ ਦੀ ਸਹਾਇਤਾ ਵੀ ਲਈ, ਅਰ ਹੇਠ ਲਿਖੇ ਕੋਸ਼ਾਂ ਤੇ ਗ੍ਰੰਥਾਂ ਦਾ ਸੰਗ੍ਰਹਿ ਕਰਕੇ ਹਰ ਪਦ ਪੁਰ ਬਹਿਸ ਤੇ ਚਰਚਾ ਕਰ ਕੇ ਵਿਤਪਤੀਆਂ ਦੇ ਕੰਮ ਨੂੰ ਸਿਰੇ ਚਾੜ੍ਹਿਆ :

| | | |
|---|---|---|
| ਸੰਸਕ੍ਰਿਤ ਕੋਸ਼ ਜੋ ਕਲਕੱਤੇ ਦੇ ਪੰਡਿਤਾਂ ਨੇ ਸੰਚਿਆ ਅਤੇ ਵਿਲਸਨ ਸਾਹਿਬ ਨੇ ਤਿਆਰ ਕੀਤਾ ਸੀ। | ਦੇਸੀ ਸ਼ਬਦ ਸੰਗ੍ਰਹ | |
| | ਹਠ ਪ੍ਰਦੀਪਕਾ | |
| ਪਦਮ ਚੰਦ੍ਰ ਕੋਸ਼ ਸੰਸਕ੍ਰਿਤ ਦਾ | ਤ੍ਰਿਕੁਟੀ ਬਿਲਾਸ | |
| ਧਾਤੂ ਰੂਪਾਕਰ ਸੰਸਕ੍ਰਿਤ ਦਾ | ਜੋਗ ਦਰਸ਼ਨ | ਪਾਤੰਜਲ |
| ਧਾਤੂ ਪ੍ਰਕਾਸ਼ ਸੰਸਕ੍ਰਿਤ ਦਾ | ਟੀਕਾ ਬਾਣੀ ਭਗਤਾਂ | ਭਾਈ ਤਾਰਾ ਸਿੰਘ ਜੀ |
| ਹਿੰਦੀ ਕੋਸ਼ ਜੋ ਥਾਮਪਸਨ ਸਾਹਿਬ ਨੇ ਸੰਕਲਤ ਕੀਤਾ ਹੈ। | ਟੀਕਾ ਬਾਣੀ ਭਗਤਾਂ | ਭਗਵਾਨ ਸਿੰਘ ਜੀ |
| ਹਿੰਦੁਸਤਾਨੀ ਕੋਸ਼ ਜੋ ਸ਼ੈਕਸਪੀਅਰ ਦਾ ਕਰਕੇ ਸਦੀਦਾ ਹੈ। | ਪ੍ਰਯਾਯਜ | ਭਾਈ ਚੰਦਾ ਸਿੰਘ ਜੀ ਵਾਲੇ |
| ਲੁਗਾਤੇ ਫ਼ੀਰੋਜ਼ੀ ਫ਼ਾਰਸੀ ਦੀ | ਪ੍ਰਯਾਯਜ | ਸੁਤੇ ਪ੍ਰਕਾਸ਼ ਵਾਲੇ |

| | | |
|---|---|---|
| ਲੁਗ਼ਾਤੇ ਕਰੀਮੀਂ ਫ਼ਾਰਸੀ ਦੀ | ਪ੍ਯਾਯਜ | ਭਾਈ ਰਣ ਸਿੰਘ ਜੀ ਵਾਲੇ |
| ਪੰਜਾਬੀ ਕੋਸ਼ ਲੁਧਿਆਣੇ ਦੇ ਛਾਪੇ ਦਾ। | ਕੋਸ਼ ਅਨਨ ਡੇਲ | |
| ਪਾਯਲਛੀ ਨਾਮ ਮਾਲਾ ਪ੍ਰਾਕ੍ਰਿਤ ਦਾ | ਵਾਰਾਂ ਤੇ ਸਵੈਯੇ | ਭਾਈ ਗੁਰਦਾਸ ਜੀ |

ਭਾਈ ਤਾਰਾ ਸਿੰਘ ਜੀ ਦੇ ਕੋਸ਼ ਵਾਸਤੇ, ਜੋ ਛਪ ਕੇ ਪਟਿਆਲੇ ਵਿਚ ਕਿਤੇ ਕੈਦ ਪੈ ਰਿਹਾ ਹੈ, ਬਹੁਤ ਜਤਨ ਕੀਤਾ, ਨਹੀਂ ਮਿਲਿਆ। ਜੇ ਕਿਸੇ ਪਾਸ ਸੀਗਾ ਬੀ, ਤਦ ਕਿਸੇ ਨੇ ਦਰਸ਼ਨ ਮਾਤ੍ਰ ਵਾਸਤੇ ਨਹੀਂ ਦਿੱਤਾ।

ਇਸ ਪ੍ਰਕਾਰ ਦੀ ਕੋਸ਼ ਦੀ ਤਿਆਰੀ ਦੀ ਦੇਰੀ ਕਰਕੇ ਬਾਹਰ ਦੇ ਸੱਜਣ ਉਕਤਾ ਗਏ ਅਰ ਦ੍ਵੈਸ਼ੀ ਪੁਰਸ਼ ਇਹ ਕਹਿਣ ਲੱਗ ਪਏ ਕਿ ਕੋਈ ਕੋਸ਼ ਨਹੀਂ ਹੈ, ਸੁਸਾਇਟੀ ਧੋਖਾ ਦੇ ਰਹੀ ਹੈ। ਇਹੋ ਜਿਹੇ ਕਾਰਨਾਂ ਕਰਕੇ ਇਹ ਫੈਸਲਾ ਹੋਇਆ ਕਿ ਇਕ ਭਾਗ ਛਾਪ ਦਿੱਤਾ ਜਾਵੇ ਜੋ ਇਹ ਪਹਿਲਾ ਹਿੱਸਾ ਆਪਦੇ ਸਾਹਮਣੇ ਹੈ, ਦੂਸਰਾ ਹਿੱਸਾ ਪੱਪੇ ਤਕ ਤਿਆਰ ਹੋ ਗਿਆ ਹੈ, ਆਸ਼ਾ ਹੈ ਕਿ ਬਹੁਤ ਛੇਤੀ ਤਿਆਰ ਹੋ ਜਾਵੇਗਾ।

ਕਈ ਵਿਦਵਾਨਾਂ ਦੀ ਕਰੜੀ ਮਿਹਨਤ ਇਸ ਪੁਰ ਹੋਈ ਹੈ। ਸੁਸਾਇਟੀ ਦਾ ਰੁਪਿਆ ਭੀ ਇਸ ਪਰ ਚੋਖਾ ਲੱਗ ਗਿਆ ਹੈ। ਫੇਰ ਇਸ ਦੈਵੀ ਬਾਣੀ ਪੁਰ ਕੋਈ ਦਮ ਮਾਰ ਕੇ ਨਹੀਂ ਕਹਿ ਸਕਦਾ ਕਿ ਹੋਰ ਕੁਝ ਬਾਕੀ ਨਹੀਂ, ਜਾਂ ਇਸ ਵਿਚ ਭੁੱਲਾਂ ਨਹੀਂ। ਇਸ ਕਰਕੇ ਸੁਸਾਇਟੀ ਪੰਥ ਅਗੇ ਬੇਨਤੀ ਕਰਦੀ ਹੈ ਕਿ ਜੋ ਸੱਜਣ ਇਸ ਵਿਚੋਂ ਭੁੱਲ ਦੇਖਣ ਸੋ ਤਤਕਾਲ ਦਫ਼ਤਰ ਵਿਚ ਲਿਖ ਭੇਜਣ। ਜੋ ਸੱਜਣ ਇਸ ਪਰ ਨੁਕਤਾਚੀਨੀ ਕਰਨਗੇ ਸੋ ਧੰਨਯਵਾਦ ਦੇ ਯੋਗ ਹੋਣਗੇ, ਕਿਉਂਕਿ:

'ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ'।

ਸ੍ਰੀ ਅੰਮ੍ਰਿਤਸਰ ਜੀ
ਮਿਤੀ ੧ ਫੱਗਣ, ਸੰਮਤ ੪੩੦ ਗੁ: ਨਾ: ਸਾਹਿਬ[1]

ਲੇਖਕ—**ਸਕੱਤਰ**

***ਨੋਟ:*** ਇਸ ਵਿਚ ਜ਼ਿਕਰ ਹੈ ਕਿ ਗਿਆਨੀ ਸਾਹਿਬ ਪਾਸ ਨਰੋਤਮ ਪੰਡਿਤ ਤਾਰਾ ਸਿੰਘ ਜੀ ਦਾ ਕੋਸ਼ ਨਹੀਂ ਸੀ, ਪਰ ਹੁਣ ਦੇ ਸੰਪਾਦਕ ਜੀ ਨੇ ਨਰੋਤਮ ਜੀ ਦਾ ਕੋਸ਼ ਮੁਹੱਈਆ ਕਰ ਲਿਆ ਸੀ ਤੇ ਉਹ ਉਨ੍ਹਾਂ ਦੇ ਧੰਨਯਵਾਦੀ ਹਨ। ਇਸੀ ਤਰ੍ਹਾਂ ਭਾਈ ਚੰਦਾ ਸਿੰਘ ਜੀ ਦੇ ਨਾਮ ਤੇ ਛਪੇ ਪ੍ਯਾਯਜ, ਸੰਤ ਸੁਤੇ ਪ੍ਰਕਾਸ਼ ਜੀ ਦੇ ਪ੍ਯਾਯਜ, ਆਦਿ ਪੁਸਤਕਾਂ ਤੋਂ ਬੀ ਆਪਣੀ ਖੋਜ ਵਿਚ ਮਸ਼ਵਰੇ ਲੈਂਦੇ ਰਹੇ ਤੇ ਪਰਮ ਧੰਨਯਵਾਦੀ ਹਨ।

*ਦਾਸ*—**ਸਕੱਤਰ**

---

੧. ਮੁਤਾਬਕ ਫ਼ਰਵਰੀ ੧੯੯੯ ਈਸਵੀ।

ੴ ਸਤਿਗੁਰਪ੍ਰਸਾਦਿ॥

# ਕੋਸ਼ ਦੀ ਦੂਸਰੀ ਵੇਰ ਦੀ ਐਡੀਸ਼ਨ ਦੀ ਭੂਮਿਕਾ

(ਲਿਖਿਤ—ਸਰਦਾਰ ਪੂਰਨ ਸਿੰਘ ਜੀ, ਡੇਹਰਾਦੂਨ)

## ੧.

ਇਹ ਕੋਸ਼ ਪਹਿਲੀ ਵੇਰ ਆਪਣੇ ਛੋਟੇ ਜਿਹੇ ਆਕਾਰ ਵਿਚ ਸੰਮਤ ੪੩੦ ਗੁ: ਨਾ: ਸਾ: ਮੁਤਾਬਿਕ ੧੮੯੯ ਈਸਵੀ ਵਿਚ ਛਪਿਆ ਸੀ। ਲਗਪਗ ੨੮ਕੁ ਵਰ੍ਹੇ ਹੋ ਚੁੱਕੇ ਹਨ। ਪਹਿਲੀ ਐਡੀਸ਼ਨ ਦੀ ਭੂਮਿਕਾ ਹੁਣ ਵੀ ਨਾਲ ਦਿੱਤੀ ਜਾਂਦੀ ਹੈ। ਉਸ ਵਿਚ ਦੱਸਿਆ ਹੈ ਕਿ ਕੋਸ਼ ਸ੍ਰੀਮਾਨ ਸੱਚਖੰਡ ਵਾਸੀ ਭਾਈ ਹਜ਼ਾਰਾ ਸਿੰਘ ਜੀ ਪੰਡਿਤ ਤੇ ਗਿਆਨੀ ਜੀ ਨੇ ਬਣਾਇਆ ਸੀ। ਫਿਰ ਉਸ ਵਿਚ ਦੱਸਿਆ ਹੈ ਕਿ ਤਿਆਰ ਕੀਤਾ ਕੋਸ਼ ਇਕ ਵਿਦਵਾਨ ਮਹਾਤਮਾ ਦੇ ਸਪੁਰਦ ਕੀਤਾ ਗਿਆ ਸੀ। ਉਹ ਵਿਦਵਾਨ ਸ੍ਰੀਮਾਨ ਸੱਚਖੰਡ ਵਾਸੀ ਡਾਕਟਰ ਚਰਨ ਸਿੰਘ ਜੀ ਸਨ, ਜਿਨ੍ਹਾਂ ਨੇ ਇਕ ਸਾਲ ਦਾ ਸਮਾਂ ਇਸ ਨੂੰ ਵਧਾਉਣ ਤੇ ਸੋਹਣਾ ਕਰਨ ਪਰ ਲਾਇਆ ਸੀ। ਫਿਰ ਉਸੇ ਭੂਮਿਕਾ ਵਿਚ ਲਿਖਿਆ ਹੈ ਕਿ ਸੁਸਾਇਟੀ ਦੇ ਇਕ ਸਭਾਸਦ ਨੇ ਭਾਈ ਹਜ਼ਾਰਾ ਸਿੰਘ ਜੀ ਨਾਲ ਮਿਲ ਕੇ ਕੋਸ਼ ਦੀਆਂ ਵਿਤਪਤੀਆਂ ਤਿਆਰ ਕੀਤੀਆਂ। ਉਹ ਸਭਾਸਦ ਸ੍ਰੀਮਾਨ ਕਰਤਾ ਰਾਣਾ ਸੂਰਤ ਸਿੰਘ ਜੀ ਸਨ, ਜਿਨ੍ਹਾਂ ਨੇ ਹੁਣ ਦੁਬਾਰਾ ਕੋਸ਼ ਨੂੰ ਨਵੇਂ ਸਿਰੇ ਨਵੇਂ ਸੱਚੇ ਵਿਚ ਢਾਲ ਕੇ ਸਿਰੇ ਚਾੜ੍ਹਿਆ ਹੈ। ਤਦੋਂ ਹੀ ਇਹ ਕੋਸ਼ ਇੰਨਾ ਮਨਜ਼ੂਰਿ ਆਮ ਹੋਇਆ ਸੀ ਕਿ ਪਹਿਲੀ ਐਡੀਸ਼ਨ ਛੇਤੀ ਹੀ ਮੁੱਕ ਗਈ ਸੀ। ਐਥੋਂ ਤਾਈਂ ਸੁਣਿਆ ਹੈ ਕਿ ਬਾਜ਼ੇ ਵੇਲੇ ਕੋਸ਼ ਦੀ ਇਕ ਜਿਲਦ ੫੦ ਰੁਪਏ ਨੂੰ ਲੋਕਾਂ ਆਪੋ ਵਿਚ ਵੇਚੀ ਸੀ। ਇਸ ਕਰਕੇ ਸੁਸਾਇਟੀ ਫ਼ਿਕਰ ਵਿਚ ਸੀ ਕਿ ਕੋਸ਼ ਫਿਰ ਛਪੇ, ਰਹਿ ਗਏ ਪਦ ਵਿਚ ਹੋਰ ਆ ਜਾਣ, ਸੁਧਾਈ ਬੀ ਹੋ ਜਾਵੇ ਤੇ ਨਵੇਂ ਪਦ ਪੂਰੀ ਵਿਆਖਿਆ ਨਾਲ ਦਰਜ ਹੋਣ। ਪਰ ਗਿਆਨੀ ਹਜ਼ਾਰਾ ਸਿੰਘ ਜੀ ਅਰ ਡਾਕਟਰ ਚਰਨ ਸਿੰਘ ਜੀ ਵਰਗੇ ਵਿਦਵਾਨ ਸੱਚਖੰਡ ਪਿਆਨੇ ਕਰ ਚੁੱਕੇ ਸਨ ਤੇ ਹੋਰ ਇਹ ਮੁਸ਼ਕਲ ਕੰਮ ਸਿਰੇ ਚਾੜ੍ਹਨ ਵਾਲਾ ਗੁਣੀ ਸੁਸਾਇਟੀ ਨੂੰ ਦ੍ਰਿਸ਼ਟੀ ਨਹੀਂ ਸੀ ਪੈਂਦਾ। ਰਾਣਾ ਸੂਰਤ ਸਿੰਘ ਮਹਾਂ ਕਾਵ੍ਯ ਦੇ ਕਰਤਾ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਹੀ ਹਰ ਤਰ੍ਹਾਂ ਇਸ ਕੰਮ ਨੂੰ ਸਿਰੇ ਚਾੜ੍ਹਨ ਦੇ ਯੋਗ ਦਿੱਸਦੇ ਸੀ ਤੇ ਆ ਜਾ ਕੇ ਸਾਰਿਆਂ ਦੀ ਨਜ਼ਰ ਆਪ ਤੇ ਹੀ ਟਿਕਦੀ ਸੀ, ਕਿੰਤੂ ਇਹਨਾਂ ਦੇ ਕਲਮੀ ਕੰਮਾਂ ਦੇ ਰੁਝੇਵਿਆਂ ਵਿਚੋਂ ਜੋ ਸਿਖ ਪੰਥ ਦੀਆਂ ਜ਼ਰੂਰਤਾਂ ਦੇ ਪੂਰਨ ਕਰਨ ਦੇ ਰੁਝੇਵੇਂ ਸਨ, ਹੋਰ ਸਮਾਂ ਮੰਗਣ ਨੂੰ ਜੀਅ ਨਹੀਂ ਕਰਦਾ ਸੀ। ਅੰਤ ਬਰਸਾਂ ਦੀ ਸੋਚ ਤੇ ਤਰੱਦਦ ਪਿਛੋਂ ਆਪ ਜੀ ਨੂੰ ਹੀ ਇਸ ਕੰਮ ਦੇ ਸਿਰੇ ਚਾੜ੍ਹਨ ਲਈ ਬਿਨੈ ਕੀਤੀ ਗਈ ਤੇ ਆਪ ਜੀ ਨੇ ਸੇਵਾ ਨੂੰ ਚਾਇਆ ਤੇ ਸਿਰੇ ਚੜ੍ਹਾ ਦਿੱਤਾ, ਤੇ ਸੀ ਵੀ ਇਹ ਕੰਮ ਇਨ੍ਹਾਂ ਦੇ ਹੀ ਸਿਰੇ ਚਾੜ੍ਹਨ ਜੋਗਾ। ਹੁਣ ਇਹ ਛਪ ਗਿਆ ਹੈ ਤੇ ਇਹ ਐਡੀਸ਼ਨ ਹੁਣ ੧੪੨੦ ਸਫ਼ੇ ਦੇ ਆਕਾਰ ਵਾਲੀ ਹੋ ਗਈ ਹੈ। ਪਹਿਲੀ ਐਡੀਸ਼ਨ ਦੇ ਕੇਵਲ ੪੮੦ ਕੁ ਸਫ਼ੇ ਸਨ, ਮਾਨੋ ਕੋਸ਼ ਆਪਣੇ ਪਹਿਲੇ ਆਕਾਰ ਤੋਂ ਤੀਊਣਾ ਹੋ ਗਿਆ ਹੈ। ਸਾਡੀ ਭਾਸ਼ਾ ਵਿਚ ਇਹ ਪਾਇਓਨੀਅਰ ਕੰਮ ਅਰਥਾਤ ਆਪਣੀ ਕਿਸਮ ਦਾ ਸਭ ਤੋਂ ਮੁਹਰਲਾ ਕੰਮ ਹੈ। ਆਪ ਨੇ ਜੂਨ ੧੯੨੦ ਵਿਚ ਨਵੇਂ ਸਿਰੇ ਆਰੰਭ ਕੇ ਹੁਣ ਦਸੰਬਰ ੧੯੨੭ ਨੂੰ ਲਗਪਗ ਸਾਢੇ ਸਤ ਵਰ੍ਹਿਆਂ ਦੀ ਅਥੱਕ ਮਿਹਨਤ ਕਰ ਕੇ ਇਸ ਨੂੰ ਖ਼ਤਮ ਕੀਤਾ ਹੈ। ਇਹ ਦੱਸਣ ਦੀ ਲੋੜ ਨਹੀਂ ਕਿ ਆਪਣਾ ਇਹ ਸਾਰਾ ਕੰਮ ਉਨ੍ਹਾਂ ਨੇ ਸੁਸਾਇਟੀ ਯਾ ਦੂਸਰੇ ਲਫ਼ਜ਼ਾਂ ਵਿਚ ਪੰਥ ਗੁਰੂ ਜੀ ਨੂੰ ਸਮਰਪਣ ਕਰ ਦਿੱਤਾ ਹੈ। ਪਹਿਲੀ ਐਡੀਸ਼ਨ ਦੀ—ਜਿਵੇਂ ਪਾਠਕ ਦੇਖਣਗੇ—ਮਾਨੋਂ ਕਾਇਆਂ ਪਲਟ ਦਿੱਤੀ ਹੈ। ਹੁਣ ਇਹ ਇਕ ਪੂਰਣ ਗ੍ਰੰਥ ਬਣ ਗਿਆ ਹੈ, ਕਠਿਨ ਪਦ ਤਕਰੀਬਨ ਸਾਰੇ ਆ ਗਏ ਹਨ। ਉਨ੍ਹਾਂ ਦੇ ਅਰਥ ਤੇ ਵਿਤਪਤੀਆਂ ਅਰਥਾਤ ਲਫ਼ਜ਼ਾਂ ਦੀਆਂ ਅਸਲਾਂ ਦੇ ਕੇ ਮਾਨੋਂ ਇਕ ਸਾਗਰ ਨੂੰ ਗੰਗਾ ਸਾਗ਼ਰ ਵਿਚ ਪਾ ਕੇ ਦਿਖਾ ਦਿੱਤਾ ਹੈ। ਆਦਮੀ ਅਸਚਰਜ ਹੁੰਦਾ ਹੈ ਕਿ ਕਿਸ ਤਰ੍ਹਾਂ ਇਕ ਇਕੱਲੇ ਆਦਮੀ ਨੇ ਆਪਣੇ ਅੰਦਰੋਂ ਇੰਨੀ ਜਵਾਹਰਾਤੀ ਪਰਖ, ਇੰਨੀ ਵਿਸ਼ਾਲ ਤੇ ਗੂੜ੍ਹੀ ਵਾਕਫ਼ੀਅਤ, ਇੰਨੀ ਹਰ ਪਾਸੇ ਤੇ ਹਰ ਤਰ੍ਹਾਂ ਦੀ ਇਲਮੀਅਤ, ਕੀ ਹਿੰਦੂ ਸ਼ਾਸਤਰਾਂ ਦੀ, ਕੀ ਪੱਛਮੀ ਫ਼ਲਸਫ਼ੇ ਦੀ, ਕੀ ਯੋਗ ਸੂਤਰਾਂ ਦੀ, ਆਤਮਿਕ ਵਿੱਦਿਆ ਤੇ ਉਹਦੇ ਅਨੁਭਵ ਤੇ ਗੁਰਸਿੱਖੀ ਦੀ—ਕੀ ਇਤਿਹਾਸ ਦੀ ਜ਼ਾਤੀ ਖੋਜ, ਕੀ Folklore ਪਰੰਪਰਾ ਕਹਾਣੀ ਦੀ ਬਾਰੀਕਬੀਨੀ, ਕੀ ਸਿੱਖੀ ਆਦਰਸ਼ਾਂ ਦੇ ਮੁਕਾਬਲੇ ਦੀ ਮਜ਼ਹਬੀ ਤਲਾਸ਼, Comparative religion ਦੇ ਨੁਕਤੇ ਥੀਂ ਸਾਰੀ ਉਮਰ ਜਮ੍ਹਾਂ ਕੀਤੇ ਨੁਕਤੇ ਤੇ ਅਰਥ ਤੇ ਤਜਰਬੇ ਮੇਲ ਮੇਲ, ਮਣੀਆਂ ਦੇ ਹਾਰਾਂ ਵਤ ਪ੍ਰੋ ਪ੍ਰੋ ਧਰੇ ਹਨ ਤੇ ਗੌਂਦਾਂ ਆਪ ਮੁਹਾਰੀਆਂ ਪੂਰੀਆਂ ਹੁੰਦੀਆਂ ਗਈਆਂ ਹਨ। ਇਹ ਬੀ ਨਾਲ ਵਿਚਾਰ ਯੋਗ ਗੱਲ ਹੈ ਕਿ ਸੁਸਾਇਟੀ ਵਲੋਂ ਆਪ ਜੀ ਨੂੰ ਨਾ ਕੋਈ ਪ੍ਰਾਕ੍ਰਿਤ ਵਿੱਦਿਆ ਦਾ ਵੇਤਾ, ਨਾ ਸੰਸਕ੍ਰਿਤ ਦਾ ਪੰਡਿਤ, ਨਾ ਫ਼ਾਰਸੀ ਦਾ ਆਲਮ, ਨਾ ਅਰਬੀ ਦਾ ਮੌਲਵੀ, ਨਾ ਅੰਗਰੇਜ਼ੀ ਦਾ ਕੋਈ ਸਕਾਲਰ ਹੀ ਸਹਾਇਤਾ ਵਾਸਤੇ ਦਿੱਤਾ ਗਿਆ ਸੀ। ਇਸ ਤਰ੍ਹਾਂ ਇਕ ਇਕੱਲਿਆਂ ਜਤਨ ਕਰਕੇ ਜਿਸ ਕਮਾਲ ਦੀ ਮਿਹਨਤ ਤੇ ਅਮਰੀ ਤੀਖਣਤਾ ਨਾਲ ਸੰਸਕ੍ਰਿਤ, ਪ੍ਰਾਕ੍ਰਿਤ, ਹਿੰਦੀ, ਪੰਜਾਬੀ, ਸਿੰਧੀ, ਮਰਹਟੀ, ਗੁਜਰਾਤੀ, ਪਸ਼ਤੋ, ਅਰਬੀ, ਫ਼ਾਰਸੀ, ਤੁਰਕੀ, ਡਿੰਗਲ, ਡੋਮ ਆਦਿ ਅਨਿਕ ਜ਼ਬਾਨਾਂ ਵਿਚੋਂ ਆਏ ਸ਼ਬਦ—ਜਿਹੜੇ ਕਿ ਸਮੇਂ ਦੇ ਵਰਤਾਉ ਨਾਲ ਭੇਸ ਬਦਲ ਬਦਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਵਿਚ ਆਪੋ ਆਪਣੇ ਥਾਂ, ਮਾਨੋਂ ਇਸ ਰੱਬੀ ਇਮਾਰਤ ਵਿਚ ਇਮਾਰਤੀ ਸਾਮਾਨਾਂ ਦਾ ਕੰਮ ਦੇ ਰਹੇ ਹਨ—ਟੋਲ ਟੋਲ ਕੱਢੇ ਹਨ, ਸਿਞਤੇ ਹਨ, ਅਸਲੇ ਸਹੀ ਕੀਤੇ ਹਨ ਤੇ ਉਨ੍ਹਾਂ ਦੇ ਅਸਲੀ ਰੂਪ ਤੇ ਰੂਪਾਂਤਰ, ਅਰਥ ਤੇ ਵਿਤਪਤੀਆਂ

ਕੱਢ ਕੱਢ ਰੱਖੀਆਂ ਹਨ, ਉਹ ਸਾਡੀ ਕਿਸੀ ਪ੍ਰਸ਼ੰਸਾ ਦੀਆਂ ਮੁਹਤਾਜ ਨਹੀਂ ਤੇ ਨਾ ਕਿਸੀ ਐਸੀ ਉਸਤਤਿ ਯਾ ਪ੍ਰਸ਼ੰਸਾ ਯਾ ਕਿਸੇ ਕਿਸਮ ਦੀ ਕਦਰਦਾਨੀ ਦੀ ਲੇਖਕ ਨੂੰ ਲੋੜ ਹੈ, ਪ੍ਰੰਤੂ ਜਦ ਮੈਂ ਆਪ ਜੀ ਨੂੰ ਘੰਟਿਆ ਬੱਧੀ ਮੇਜ ਪਰ ਬੈਠੇ ਇਹ ਕੰਮ ਕਰਦੇ ਤੇ ਮੁੜ ਮੁੜ ਆਪ ਹੀ ਇਹਦੇ ਪਰੂਫ਼ ਦੇਖਣ ਲਈ ਇਕ ਜੁਆਨ ਵਿਦਿਆਰਥੀ ਵਾਂਗ ਬੈਠੇ ਦੇਖਦਾ ਸੀ ਤਾਂ ਮੈਂ ਹੈਰਾਨ ਰਹਿ ਜਾਂਦਾ ਹੁੰਦਾ ਸੀ।

ਕੋਸ਼ ਦਾ ਤਿਆਰ ਕਰਨਾ ਇਕ ਮਹਾਨ ਕੰਮ ਹੈ। ਇਹਦੇ ਵਾਸਤੇ ਅੰਨਜ ਅੰਨਜ ਭਾਸ਼ਾ ਦੇ ਇਕ ਭਾਰੇ ਪੁਸਤਕਾਲੇ ਦੀ ਲੋੜ ਹੈ, ਵਿਦਵਾਨ ਤੇ ਖੋਜੀ ਸਹਾਇਕਾਂ ਦੀ ਜ਼ਰੂਰਤ ਹੈ ਤੇ ਇਸ ਤੋਂ ਵਧ ਕੇ ਸਰੀਰਕ ਬੇ-ਫ਼ਿਕਰੀ ਤੇ ਆਸਾਇਸ਼ਾਂ ਦੀ ਅਵੱਸ਼ ਲੋੜ ਹੈ ਤਾਂਕਿ ਬਾਕੀ ਪਾਸਿਆਂ ਵਲੋਂ ਬੇ-ਫ਼ਿਕਰ ਹੋ ਇਸ ਕਠਨ ਕੰਮ ਨੂੰ ਸਿਰੇ ਚੜ੍ਹਾਇਆ ਜਾ ਸਕੇ। ਸਾਡੇ ਦੇਸ਼ ਦੇ ਪ੍ਰਾਚੀਨ ਸਮੇਂ ਦੇ ਰਾਜੇ ਮਹਾਰਾਜੇ ਆਪਣੇ ਵਲੋਂ ਗੁਣੀ ਜਨਾਂ ਨੂੰ ਹਰ ਤਰ੍ਹਾਂ ਦੇ ਸਾਮਾਨ ਬਹੰਮ ਪੁਚਾ, ਇਨ੍ਹਾਂ ਕੰਮਾਂ ਨੂੰ ਸਿਰੇ ਚੜ੍ਹਾਇਆ ਕਰਦੇ ਸਨ ਤੇ ਵਰਤਮਾਨ ਵਿਚ ਵੀ ਪੱਛਮੀ ਦੇਸਾਂ ਵਿਚ ਇਸ ਤਰ੍ਹਾਂ ਦੇ ਉੱਚੇ ਕੰਮ ਕਰਨ ਵਾਲਿਆਂ ਨੂੰ ਰਾਜਸ ਵਲੋਂ, ਤੇ ਹੋਰ ਸੁਸਾਇਟੀਆਂ ਵਲੋਂ ਸੁਖੈਨਤਾ ਬਹੰਮ ਪਹੁੰਚਾਉਣ ਦੇ ਪ੍ਰਬੰਧ ਕੀਤੇ ਜਾਂਦੇ ਹਨ, ਕਿੰਤੂ ਜਿਸ ਤਰ੍ਹਾਂ ਆਪਣੇ ਨਿਜ ਦੇ ਕੰਮਾਂ-ਕਾਜਾਂ ਦੇ ਰੁਝੇਵਿਆਂ ਦੇ ਹੁੰਦਿਆਂ ਇਕ ਇਕੱਲੇ ਇਸ ਮਹਾਨ genius ਦੇ ਹੱਥੀਂ ਇਹ ਕੰਮ ਹੋ ਰਿਹਾ ਸੀ ਤੇ ਜਿਸ ਖ਼ੂਬੀ ਨਾਲ ਇਹ ਕੰਮ ਸਿਰੇ ਚੜ੍ਹਿਆ ਹੈ ਉਸ ਨੂੰ ਵੇਖ ਕੇ ਸੱਜਣ-ਜਨ ਚਕ੍ਰਿਤ ਰਹਿ ਜਾਣਗੇ, ਤੇ ਹਾਂ, ਜਦ ਇਹ ਕੋਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਕਾਲਰਾਂ ਦੇ ਮੇਜ਼ ਪਰ ਅੱਜ ਤੋਂ ਸੌ ਵਰ੍ਹੇ ਬਾਦ ਪਿਆ ਹੋਸੀ ਤੇ ਉਹ ਲੋਕੀ ਹਰ ਪਦ ਉਪਰ ਐਉਂ ਵਿਚਾਰ ਕਰਦੇ ਹੋਸਨ ਜਿਵੇਂ ਟਰੰਚ ਨੇ *ਸ਼ਬਦਾਂ ਦਾ ਇਤਿਹਾਸ* ਨਾਮੀ ਅੰਗਰੇਜ਼ੀ ਪੁਸਤਕ ਵਿਚ—ਅੰਗਰੇਜ਼ੀ ਸਾਹਿਤਯ ਦੇ ਕਿਸੇ ਟੀਸੀ ਪਰ ਅੱਪੜਨ ਉਪਰ—ਹੁਣ ਕੀਤੀ ਹੈ ਤੇ ਇਸ ਤਰ੍ਹਾਂ ਉਹ ਪੰਜਾਬੀ ਤੇ ਖ਼ਾਸ ਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਜਾਬੀ ਸ਼ਬਦ-ਇਤਿਹਾਸ ਦੀ ਖੁਰਦਬੀਨ ਨਾਲ ਵੇਖੀ ਜਾਣ ਵਾਲੀ ਲਫ਼ਜ਼ਾਂ ਦੀ ਵਿਦਵਤਾ ਪ੍ਰਗਟ ਕਰਨ ਦੇ ਚਾਹਵਾਨ ਹੋਸਣ ਤਾਂ ਇਸ ਕੋਸ਼ ਨੂੰ ਸਭ ਹੋਰ ਕੋਸ਼ਾਂ ਦੇ ਮੁਕਾਬਲੇ ਤੇ ਇਸ ਭਾਂਤ ਦਾ ਸਭ ਤੋਂ ਪਹਿਲਾ ਯਤਨ ਸਹਿਜ-ਸੁਭਾ ਸਾਹਿਤਕ ਮਸਾਲੇ ਨਾਲ ਹੋਰਨਾਂ ਸਭਨਾਂ ਥੀਂ ਅਤਿ ਜ਼ਿਆਦਾ ਭਰਿਆ ਪਾਣਗੇ, ਤੇ ਲਫ਼ਜ਼-ਲਫ਼ਜ਼ 'ਤੇ ਉਹਨਾਂ ਨੂੰ ਇਕ ਰੌਸ਼ਨ ਜ਼ਮੀਰੀ ਦਾ ਸਰੂਰ ਮਿਲੇਗਾ। ਉਹ ਪਿਆਰ ਤੇ ਸਤਿਕਾਰ ਵਿਚ ਆ ਕੇ ਪਿੱਛੇ ਮੁੜ ਕੇ ਦੇਖਣਗੇ ਤਦ ਉਹ ਲੋਕ ਇਹ ਜਾਣ ਕੇ ਹੋਰ ਵੀ ਅਚੰਭਿਤ ਹੋਣਗੇ ਕਿ ਇਹ ਮਹਾਂ ਕਠਿਨ ਕੰਮ ਇਕੋ ਦਿਮਾਗ਼ ਨੇ ਇਕੱਲਿਆਂ ਤੇ ਆਪਣੇ ਕੰਮਕਾਜ ਦੇ ਅਨੇਕਾਂ ਰੁਝੇਵਿਆਂ ਦੇ ਹੁੰਦਿਆਂ ਨਿਬਾਹਿਆ ਹੈ, ਨਾ ਕੋਈ ਸਹਾਇਤਾ ਸੀ, ਨਾ ਕੋਈ ਮਦਦ, ਜੇ ਸੀ ਤਦ ਕੁਛ ਵਿਖੇਪਤਾ ਜਿਹੀ, ਮਨ-ਮਰਜ਼ੀ ਅਰਥ ਕਰਨ ਵਾਲਿਆਂ ਦੇ ਭਵਾਂ ਚੜ੍ਹੇ ਮੱਥੇ। ਇਨ੍ਹਾਂ ਕੰਡਿਆਂ ਵਿਚ ਬੈਠੇ ਆਪ ਖਿੜੇ ਮੱਥੇ ਇਕ ਸਾਧਾਰਨ ਜਵਾਨ ਮੁਸ਼ੱਕਤ ਕਰਦੇ ਵਿਦਿਆਰਥੀ ਵਾਂਗ ਚਾਈਂ-ਚਾਈਂ ਉਮਾਈਂ-ਉਮਾਈਂ ਆਪਣੇ ਦਾਤਾ ਜੀ ਦੀ ਸੇਵਾ ਸਮਝਦੇ ਆਪਣੇ ਗੁਰੂ ਚਰਣਾਂ ਵਿਚ ਬੈਠ ਉਹਨਾਂ ਨੂੰ ਚੁੰਮਦੇ ਉਹਨਾਂ ਦਾ ਆਸਰਾ ਲੈਂਦੇ, ਉਹਨਾਂ ਵਿਚ ਇਹ ਗ੍ਰੰਥ ਆਪਣੇ ਦੂਸਰੇ ਗ੍ਰੰਥਾਂ ਵਾਂਗ ਲਿਖ ਰਹੇ ਹਨ। ਇਹ ਕੋਸ਼ ਮੁਕਾ ਕੇ ਅੰਤ ਪਰ ਇਕ ਨਿੱਕਾ ਜਿਹਾ ਡੈਡੀਕੇਸ਼ਨ (ਸਮਰਪਣ) ਆਪ ਜੀ ਨੇ ਜੋ ਲਿਖਿਆ ਹੈ ਉਹ ਆਪ ਦੀ ਅਰਦਾਸ-ਰੂਪੀ ਅੰਦਰਲੇ ਦੇ ਭਾਵ ਦਾ ਵਰਣਨ ਹੈ:

> ਕਾਰਜ ਸਤਿਗੁਰ ਆਪਣਾ ਅਪਨੀ ਸੱਤਯਾ ਪਾਇ।
> ਆਪੇ ਸਿਰੇ ਚੜ੍ਹਾ ਲਿਆ, ਧੰਨ ਗੁਰੂ ਸੁਖਦਾਇ।

ਏਨਾ ਯਤਨ ਕਰ ਕੇ ਤੇ ਅਜਿਹਾ ਅਪੂਰਬ ਰਤਨਾਂ ਨਾਲ ਭਰਪੂਰ ਗ੍ਰੰਥ ਰਚ ਕੇ ਵੀ ਆਪ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੇ ਡੂੰਘੇ ਤੇ ਅਗਾਧ ਹੋਣ ਦਾ ਤੇ ਆਪਣੀ ਨਿੰਮ੍ਰਤਾ ਦਾ ਐਨਾ ਤੀਬਰ ਭਾਵ ਹੈ ਕਿ ਜੇ ਕਦੀ ਇਸ ਕੋਸ਼ ਬਾਬਤ ਗੱਲ-ਬਾਤ ਹੁੰਦੀ ਹੈ ਤਦ ਕਹਿੰਦੇ ਹਨ—'ਗੁਰਬਾਣੀ ਅਗਾਧ ਹੈ, ਕਦਮ ਕਦਮ ਤੇ ਭੁੱਲ ਦਾ ਡਰ ਹੈ, ਸਤਿਗੁਰੂ ਬਖ਼ਸ਼ੇ, ਯਤਨ ਜਾਰੀ ਰੱਖੋ, ਖੋਜ ਸਦਾ ਹੁੰਦੀ ਰਹੇ, ਅਰਥ ਹੋਰ ਖੁਲ੍ਹਦੇ ਰਹਿਣ, ਅਸਲੀਅਤ ਲੱਭਦੀ ਰਹੇ, ਹੋਰ ਵੀ ਉੱਚੇ ਭਾਵ ਪ੍ਰਗਟ ਹੁੰਦੇ ਰਹਿਣ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਿਤਾ ਗਿਆ ਗਿਆਨ ਨਿਰਾ ਪਿਛਲੇ ਸਮੇਂ ਦਾ ਨਹੀਂ, ਹੁਣ ਦੇ ਸਮੇਂ ਲਈ ਬੀ ਹੈ, ਅਰ ਆਉਣ ਵਾਲੇ ਸਮੇਂ ਲਈ ਬੀ ਹੈ। ਜਿਨ੍ਹਾਂ ਗੱਲਾਂ ਨੂੰ ਅਜੇ ਇਨਸਾਨ ਸਮਝ ਨਹੀਂ ਸਕਦਾ ਇਥੇ ਓਹ ਬੀ ਹੈਨ।'

ਪਰ ਮੈਂ ਇਹ ਕਹਿਣ ਬਿਨਾ ਰੁਕ ਨਹੀਂ ਸਕਦਾ ਕਿ ਇਹ ਸ਼ਬਦਾਂ ਦਾ ਅਜਾਇਬ ਘਰ ਜੋ ਇਕ ਸੋਹਣੀ ਪੱਕੀ ਇਮਾਰਤ ਵਾਂਗ ਖੜ੍ਹਾ ਹੋ ਗਿਆ ਹੈ, ਆਪਣੇ ਤਰਜ਼ ਤੇ ਰੂਪ ਵਿਚ ਸਭ ਤੋਂ ਪਹਿਲੀ ਇਕ ਅਨੂਪਮ ਰਸਿਕ ਕ੍ਰਿਤ ਹੈ, ਨਿਰੀ ਡਿਕਸ਼ਨਰੀ ਨਿਰਾ ਕੋਸ਼ ਇਹ ਨਹੀਂ ਹੈ, ਇਹ ਇਕ ਕਵੀ ਦੀ ਰਚੀ ਚੀਜ਼ ਹੈ, ਇਹ ਕਦੀ ਖੁਸ਼ਕ ਸਿਰਦਰਦੀ ਭਰਿਆ ਨਿਰੇ ਸਕਾਲਰੀ ਨੁਕਤੇ (ਪੰਡਿਤਾਈ) ਦਾ ਕੋਸ਼ ਨਹੀਂ ਹੋ ਸਕਦਾ। ਡਿਕਸ਼ਨਰੀ ਬਣਾਉਣ ਵਾਲਿਆਂ ਵਿਚ ਜੇ ਪੰਡਿਤ ਹਨ ਤਦ ਉੱਚਾ ਅਨੁਭਵੀ (Intuitional) ਤਰਜ਼ ਦਾ ਕਵੀ ਰੰਗ ਨਹੀਂ, ਜੇ ਫ਼ਿਲਾਸਫ਼ਰ ਹਨ ਤਾਂ ਉਹ ਅਕੱਥਨੀਯ ਸਾਧ ਰੰਗ ਨਹੀਂ ਤੇ ਜੇ ਸਭ ਕੁਛ ਹੋਵੇ ਤਦ ਵੀ ਸਤਿਗੁਰਾਂ ਦੇ ਚਰਨਾਂ ਨਾਲ ਅੰਦਰਲੇ ਦੀ ਲਗਨ ਤੋਂ ਪ੍ਰਾਪਤ ਵਿਸ਼ਾਲਤਾ ਇਸ ਪ੍ਰਕਾਰ ਦੀਆਂ ਵਿਦਿਆਵਾਂ ਦੇ ਸੰਗਮਾਂ ਵਿਚ ਘੱਟ ਹੀ ਨਜ਼ਰ ਪੈਂਦੀ ਹੈ, ਜੇ ਕਿਧਰੇ ਦਿੱਸੇ ਵੀ ਤਾਂ ਉਸ ਵਿਚ ਇਕ ਮਿਸ਼ਨਰੀ (ਕਾਜ਼ੀਆਨਾ) ਜੋਸ਼ ਹੁੰਦਾ ਹੈ ਤੇ ਉਸ ਨੂੰ Artistic Expression (ਕੋਮਲ ਉਨਰੀ ਵਿਕਾਸ) ਥੀਂ ਸ਼ੂਨਯ ਪਾਈਦਾ ਹੈ, ਜਿਸ ਵਿਕਾਸ ਬਿਨਾਂ ਆਪਣੇ ਅੰਦਰਲੇ ਦੇ ਅਰੂਪ ਵਿੱਦਿਆ ਸੰਗਮਾਂ ਵਿਚ, ਜਿਸ ਉੱਪਰ ਇਲਾਹੀ ਕਸ਼ਫ਼ ਦੀ ਕਿਰਨ ਖੇਲ ਰਹੀ ਹੋਵੇ, ਸੁੰਦਰ ਰੂਪ ਵਿਚ ਮੂਰਤੀਮਾਨ ਕਰਨ ਥੀਂ ਅਕਲ ਅਸਮਰਥ ਹੁੰਦੀ ਹੈ। ਉਹਨਾਂ ਸੰਗਮਾਂ ਸਮੂਹਾਂ ਥੀਂ ਛੁੱਟ ਕਿਸੀ ਹੋਰ ਵਿਚ ਇਹ ਅਨੋਖੀ ਤਾਂਘ, ਜਿਹੜੀ ਪੂਰਬੀ ਪ੍ਰਕਾਸ਼ ਦੇ ਜ਼ਮਾਨਿਆਂ ਤੇ ਆਉਣ ਵਾਲੇ ਪੱਛਮੀ ਪ੍ਰਕਾਸ਼ ਦੇ ਜ਼ਮਾਨਿਆਂ ਦੇ ਕੰਢੇ ਤੇ ਖੜੋਂਦੀ ਤੇ ਨਿਰੋਲ ਬੇਗ਼ਰਜ਼ ਸਾਖੀ ਰੂਪ ਖੜੇ ਕਵੀ, ਸਕਾਲਰਲੀ (ਵਿੱਦਿਆ ਵਾਲੀ), ਫ਼ਿਲੋਸਫ਼ਿਕ (ਦਾਰਸ਼ਨਿਕ), ਮਿਸਟਿਕ (ਅਧਿਆਤਮਕ) ਤੇ ਸੁਧਾਰਿਕਪੁਣੇ ਦੇ ਮਿਲਵੇਂ ਸੰਗਮਾਂ ਦਾ ਮਰਕਜ਼ ਬੰਦੇ ਵਿਚ ਦਿੱਸਦੀ ਹੈ, ਕਿੱਥੇ ਕੰਮ ਕਰ ਰਹੀ ਹੈ ? ਉਹ ਤਾਂਘ ਜਿਹੜੀ ਸਾਰੀ ਉਮਰ ਜਦ ਥੀਂ ਜਵਾਨੀ ਸੰਭਾਲੀ ਹੋਵੇ ਇਹ ਤਾਂਘਦੀ ਰਹੀ ਹੋਵੇ ਕਿ ਗੁਰੂ ਬਖ਼ਸ਼ੇ ਸਿੱਖਾਂ ਦੇ 'ਆਦਰਸ਼-ਜੀਵਨ' ਦੇ ਸਦਾ ਜੀਂਵਦੇ 'ਮਨੁੱਖ ਟਾਈਪ' ਬੁੱਤ ਬਣਾ ਕੇ ਆਮ ਰਾਹਾਂ ਤੇ ਸਭ ਸਤਿਸੰਗਾਂ ਵਿਚ ਹਾਂ—ਤੇ ਕੁਸੰਗਾਂ ਵਿਚ—ਰੱਖ ਦਿਤੇ ਜਾਣ, ਉਹ ਤਾਂਘ ਜਿਹੜੀ ਸਾਰੀ ਉਮਰ ਇਹ ਤਾਂਘਦੀ ਰਹੀ ਹੋਵੇ ਕਿ ਕੋਈ ਇਕ ਇਕੱਲਾ ਦੁਕੱਲਾ ਵੀ ਐਸਾ ਓਪਰਾ ਪਦ ਯਾ ਸ਼ਬਦ ਨਾ ਰਹਿ ਜਾਵੇ ਜਿਸ ਦੇ ਗੁਰੂ ਪਹਿਨਾਏ ਲਿਬਾਸ ਨੂੰ ਤੇ ਉਸ ਦੇ ਅਸਲੇ ਨੂੰ ਲੋਕੀਂ ਸਮਝ ਨਾ ਸੱਕਣ, ਜਿਸ ਨਾਲ ਪੂਰੀ ਕੁਲ ਇਤਿਹਾਸਕ ਵਾਕਫ਼ੀਅਤ ਹਰ ਇਕ ਨੂੰ ਨਾ ਕਰਾਈ ਜਾਏ, ਕਿਆ ਸੰਸਕ੍ਰਿਤ ਵੇਤਾ ਤੇ ਕਿਆ ਫ਼ਾਰਸੀ ਦਾਨ ਤੇ ਕਿਆ ਪ੍ਰਾਕ੍ਰਿਤ ਵਾਲੇ, ਸਭ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਈਆਂ

ਬੋਲੀਆਂ ਦੇ ਲਫ਼ਜ਼ ਆਪਣੇ ਅਰਥਾਂ ਭਾਵਾਂ ਵਿਚ ਸਪੱਸ਼ਟ ਦਿੱਸਣ, ਇਸ ਕੋਸ਼ ਦੀ ਸ਼ਕਲ ਧਾਰ ਕੇ ਆਪਣੇ ਸਫਲ ਸਰੂਪ ਵਿਚ ਪ੍ਰਗਟ ਹੋਈ ਹੈ।

ਇਹ ਗੱਲ ਅਮਰ ਵਾਕਿਆ ਹੈ ਕਿ ਪ੍ਰਾਕ੍ਰਿਤ, ਸੰਸਕ੍ਰਿਤ ਥੀਂ ਸਾਡੀ ਪੰਜਾਬੀ ਦੇ ਵਧੇਰੇ ਨੇੜੇ ਹੈ; ਸਾਡੀ ਵਿਦਵਤਾ ਤੇ ਸਾਹਿਤ ਦੀ ਉਚਾਈ ਤੇ ਨਜ਼ਾਕਤ ਤੇ ਲਤਾਫ਼ਤ ਦੇ ਲਿਹਾਜ਼ ਜ਼ਿਆਦਾ ਪ੍ਰਾਕ੍ਰਿਤ ਨਾਲ ਸੰਬੰਧਿਤ ਹੈਨ। ਫਿਰ ਜਦੋਂ ਗੁਰੂ ਨਾਨਕ ਦੇਵ ਜੀ ਆਏ ਹਨ ਤਦੋਂ ਫ਼ਾਰਸੀ, ਤੁਰਕੀ, ਅਰਬੀ ਦੇ ਪਦ ਪੰਜਾਬੀ ਵਿਚ ਰਲ ਰਹੇ ਸਨ, ਜਿਵੇਂ ਅੱਜ-ਕੱਲ੍ਹ ਅੰਗਰੇਜ਼ੀ ਦੇ। ਜਿਵੇਂ ਹੁਣ ਅੰਗਰੇਜ਼ੀ ਹਿੰਦੁਸਤਾਨੀ ਮਿਲ ਕੇ ਕੋਈ ਨਵੀਂ ਉਰਦੂ ਵਰਗੀ ਬੋਲੀ ਅਜੇ ਨਹੀਂ ਬਣੀ ਤਿਵੇਂ ਤਦੋਂ ਬੋਲੀ 'ਉਰਦੂ' ਅਜੇ ਨਹੀਂ ਬਣੀ ਸੀ, ਪਰ ਪੰਜਾਬੀ ਤੇ ਫ਼ਾਰਸੀ ਆਪੋ ਵਿਚ ਘੁਲ-ਮਿਲ ਰਹੀਆਂ ਸਨ, ਜਿਸ ਦੇ ਨਮੂਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੌਜੂਦ ਹਨ ਤੇ ਇਨ੍ਹਾਂ ਸਾਰੀਆਂ ਗੱਲਾਂ ਥੀਂ ਬੀ ਵੱਧ ਅਨੋਖਾ 'ਗੁਣ ਸੰਗਮ' ਇਕ ਹੋਰ ਹੈ, ਉਹ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਸਤਿਕਾਰੇ ਅਨੇਕ ਜ਼ਿੰਦਾ ਬੋਲੀਆਂ ਦੇ ਲਫ਼ਜ਼ ਸ਼ਖ਼ਸੀਅਤਾਂ (Persons) ਹੋ ਚੁੱਕੇ ਹਨ, ਜਿਨ੍ਹਾਂ ਦੇ ਅਲਾਪ ਉਪਰ ਸਾਧਾਰਣ ਰਾਗਾਂ ਦੇ ਕਾਇਦੇ ਵਰਤੇ ਨਹੀਂ ਜਾ ਸਕਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਆਕਰਣ ਦਾ ਆਪਣਾ ਵੱਖਰਾ ਸਿਸਟਮ (ਪ੍ਰਬੰਧ) ਹੈ, ਰਾਗ ਦਾ ਵੀ ਆਪਣਾ ਸਿਸਟਮ ਹੈ, ਓਹ ਆਸਾ ਸਵੇਰੇ ਗਾਉਂਦੇ ਹਨ। ਇਸ ਮੰਦਰ ਵਿਚ ਆਸਾ ਸਵੇਰੇ ਤੇ ਸ਼ਾਮ ਨੂੰ ਵੀ ਗਾਈ ਜਾਂਦੀ ਹੈ। ਇਸ ਉਪਰ ਕਰਤਾ ਜੀ ਨੇ ਆਪਣੇ ਸੱਚਖੰਡ ਵਾਸੀ ਪਿਤਾ ਡਾਕਟਰ ਚਰਨ ਸਿੰਘ ਜੀ ਦੇ ਵਿਕੋਲਿੱਤ੍ਰੇ ਰਾਗ ਮਾਲਾ 'ਤੇ ਦਿਤੇ ਨੋਟ ਲੱਭ ਕੇ ਤਰਤੀਬ ਦੇ ਕੇ ਇਸ ਕੋਸ਼ ਵਿਚ ਦਰਜ ਕੀਤੇ ਹਨ। ਇਹ ਗੱਲਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਆਕਰਣ ਦੇ ਸਿਸਟਮ ਤੇ ਰਾਗ ਦੇ ਸਿਸਟਮ ਅਨੋਖੇ ਹਨ, ਐਸੀਆਂ ਹਨ ਜਿਹੜੀਆਂ ਇਨ੍ਹਾਂ ਤਸਨੀਫ਼ਾਂ ਦੀ ਬਣਾਈ ਨੀਂਹ ਉਪਰ ਕਈ ਤਰ੍ਹਾਂ ਵਿਦਵਤਾ ਦੀਆਂ ਉਸਾਰੀਆਂ ਦੀ ਸਾਨੂੰ ਉਡੀਕਵਾਨ ਕਰਨਗੀਆਂ ਤੇ ਆਉਣ ਵਾਲੇ ਸਮੇਂ ਦੇ ਕਈ ਪੰਜਾਬੀ ਜ਼ਬਾਨ ਦੀ ਵ੍ਰਿਧੀ ਦੇ ਚਾਹਵਾਨ ਤੇ ਗੁਰੂ ਘਰ ਦੇ ਪੂਰਨਤਾ ਦੇ ਪ੍ਰੇਮੀ ਕੀ ਸਾਹਿਤਕ, ਕੀ ਸੰਗੀਤਕ, ਕੀ ਆਤਮਕ, ਅਧਿਆਤਮਕ, ਯੋਗ, ਧਿਆਨ, ਗਿਆਨ, ਜੀਵਨ ਦੇ ਹਰ ਪਹਿਲੂ ਦੀ ਪੂਰਨਤਾ ਦੇ ਦਰਸ਼ਨਾਂ ਦੇ ਚਾਹਵਾਨ, ਸਭ ਵੱਖਰੇ-ਵੱਖਰੇ ਤੇ ਮਿਲ-ਮਿਲ ਕੇ ਨਵੀਆਂ ਉਸਾਰੀਆਂ ਕਰਨਗੇ, ਤੇ ਉਨ੍ਹਾਂ ਲਈ ਇਹ ਕੋਸ਼ ਇਕ ਬੇਮਿਸਾਲ ਬੁਨਿਆਦੀ ਟੇਕ ਹੋਵੇਗਾ।

## ੨.

ਜਦ ਕੋਈ ਗ਼ੈਰ ਨਾ-ਮਹਿਰਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਲਫ਼ਜ਼ ਉਪਰ ਹੱਥ ਰਖੇ ਤੇ ਆਖੇ ਕਿ ਫ਼ਲਾਣਾ ਲਫ਼ਜ਼ ਇਸ ਤਰ੍ਹਾਂ ਇਕ ਸੰਸਕ੍ਰਿਤ ਸ਼ਬਦ ਨੂੰ ਉਲਟ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਗ੍ਰਾਮੀਣ ਗੰਵਾਰੀ ਜਿਹੀ ਬੋਲੀ ਵਿਚ ਰਖ ਧਰਿਆ ਹੈ, ਤਦ ਆਮ ਤੌਰ ਤੇ ਜਵਾਬ ਨਹੀਂ ਦੇ ਸਕਦੇ ਸਾਂ। ਉਸ ਆਦਮੀ ਦੀ ਗੁਸਤਾਖ਼ੀ ਤੇ ਅਨਜਾਣ-ਪੁਣੇ ਉਪਰ ਭਾਵੇਂ ਖ਼ਫ਼ਾ ਹੋ ਕੇ ਕੁਛ ਮੁੱਕਾ ਚਪੇੜ ਕਢ ਵੀ ਮਾਰੀਏ ਤਦ ਵੀ ਨੁਕਤਾਚੀਨੀ ਦਾ ਮੂੰਹ ਨਹੀਂ ਬੰਦ ਕਰ ਸਕਦੇ ਸਾਂ। ਜਿਵੇਂ ਆਦਮੀਆਂ ਦੇ ਬੁੱਤਾਂ ਨੂੰ ਤੋੜ ਬੀ ਦੇਈਏ, ਤਦ ਬੀ ਸਾਡੀ ਮੂਰਖਤਾ ਨੂੰ ਮੂਰਖਤਾ ਦੂਰ ਨਹੀਂ ਕਰ ਸਕਦੀ, ਹਨੇਰਾ ਹਨੇਰੇ ਨੂੰ ਹਟਾ ਨਹੀਂ ਸਕਦਾ। ਅਵਿੱਦਿਆ ਦੀ ਸਭ ਥੀਂ ਵੱਡੀ ਸਜ਼ਾ ਉਸ ਨੂੰ ਵਿੱਦਿਆ ਦਾ ਚਾਨਣ ਦੇਣਾ ਹੈ; ਸੋ ਹੁਣ ਇਹ ਸਾਰਾ ਗ੍ਰੰਥ ਉਹਨਾਂ ਅਗਿਆਨਤਾਈਆਂ ਨੂੰ ਸਮੂਹੀ ਰੂਪ ਵਿਚ ਚਾਨਣ ਦਾਤਾ ਹੈ। ਬਾਬਾ ਜੀ ਵਿਚ ਆਇਆ, ਸਜਾਇਆ, ਵਰਤਿਆ ਸ਼ਬਦ ਅਸ਼ੁਧ ਨਹੀਂ, ਗੰਵਾਰੀ ਭਾਸ਼ਾ ਵਿਚ ਆ ਕੇ ਵਿਗੜਿਆ ਸ਼ਬਦ ਨਹੀਂ, ਸਗੋਂ ਹਾਂ, ਮੁਰਦਾ ਬੋਲੀਆਂ ਦੇ ਪਦ ਜੀਉਂਦੀਆਂ ਬੋਲੀਆਂ ਦੇ ਕਈ ਪਦਾਂ ਦੇ ਸਾਹਮਣੇ ਅਸ਼ੁੱਧ ਹਨ। ਜੀਉਂਦੀਆਂ ਬੋਲੀਆਂ ਆਪਣੀ ਜੀਉਂਦੀ ਸ਼ਾਨ ਵਿਚ ਟਹਿਕਦੀਆਂ ਹਨ। ਗ਼ੁਰੂਰ ਭਰੀਆਂ, ਸੁਹਜ ਭਰੀਆਂ ਆਪਣੇ ਸੁਬਕਪੁਣੇ, ਸੁਗੰਧਪੁਣੇ, ਆਪਣੇ ਜਾਗਦੇ ਰੰਗ ਵਿਚ ਤਖ਼ਤ ਬੈਠੀਆਂ ਰਾਣੀਆਂ ਹਨ, ਹਿਲਦੀਆਂ, ਚਲਦੀਆਂ, ਬੋਲਦੀਆਂ ਹਨ; ਤੂਫ਼ਾਨ ਲਿਆਂਦੀਆਂ, ਅੱਗਾਂ ਬੁਝਾਂਦੀਆਂ, ਜੰਗ ਕਰਾਂਦੀਆਂ, ਠੰਢ ਵਸਾਂਦੀਆਂ, ਕਲੋਲ ਕਰ ਰਹੀਆਂ ਹਨ। ਪਿਆਰਾਂ ਨੂੰ ਡੂੰਘਾ ਕਰਨ ਦੀਆਂ ਕਰਾਮਾਤਾਂ ਇਨ੍ਹਾਂ ਵਿਚ, ਮੁਰਦਿਆਂ ਨੂੰ ਜ਼ਿੰਦਾ ਕਰ ਸੂਰਮਾ ਬਣਾਨ ਦੇ ਕ੍ਰਿਸ਼ਮੇ ਇਨ੍ਹਾਂ ਵਿਚ, ਕਾਇਰਾਂ ਨੂੰ ਜੀਅਦਾਨ ਦੇਣ ਦਾ ਸਾਹਸ, ਮਾਂ ਦੀ ਪੂਜਾ ਦਾ ਮਜ਼੍ਹਬ ਚਲਾ ਦੇਣ ਦਾ ਅਮਰੀ ਅਸਰ ਇਨ੍ਹਾਂ ਵਿਚ, ਭੈਣ ਦੇ ਬਿਰਹੇ ਦੇ ਗੀਤਾਂ ਦੀ ਗੂੰਜ ਨਾਲ ਰੂਹ ਨੂੰ ਹਿਲਾ ਦੇਣਗੇ ਇਨ੍ਹਾਂ ਵਿਚ, ਨਿੱਕੇ ਨਿੱਕੇ ਬਾਲਕਾਂ ਦੇ ਨਵੇਂ ਬਣਦੇ ਬੋਲ ਇਨ੍ਹਾਂ ਵਿਚ, ਗ਼ਮ ਦਰਦ ਮੌਤ ਵਿਚਦੀ ਲੰਘਦੀਆਂ ਏਹ ਜੀਂਦੀਆਂ ਜ਼ੁਬਾਨਾਂ ਹਨ। ਇਨ੍ਹਾਂ ਦੇ ਐਵੇਂ ਆਖੇ 'ਅਸ਼ੁਧ' ਲਫ਼ਜ਼ਾਂ ਦੇ ਮੁਕਾਬਲੇ ਤੇ ਸਾਰੀਆਂ ਨਾ ਬੋਲੀਆਂ ਜਾਣ ਵਾਲੀਆਂ (ਮੁਰਦਾ) ਜ਼ੁਬਾਨਾਂ ਦੇ ਲਫ਼ਜ਼ 'ਅਸ਼ੁੱਧ' ਹੋ ਸਕਦੇ ਹੋਣਗੇ, ਪਰ ਇਨ੍ਹਾਂ ਦੀ ਸਦਾ ਵਧਦੀ ਸਰੂ ਕਦ ਦੀ ਸੋਹਣੀ ਛਬੀ ਕਿਸੇ ਤਰ੍ਹਾਂ ਬੀ ਨਿੰਦਨੀਯ ਨਹੀਂ ਹੋ ਸਕਦੀ।—ਇਉਂ ਬਾਬਾ ਜੀ ਦਾ ਚੁਣਿਆ ਕਿਸੀ ਜ਼ੁਬਾਨ ਦਾ ਸ਼ਬਦ ਜਦ ਬਾਬਾ ਜੀ ਦੀ ਪੰਜਾਬੀ ਦਾ ਸ਼ਬਦ ਹੋ ਚੁੱਕਾ ਤਦ ਓਹ ਹੋਰ ਬੀ ਜ਼ਿੰਦਾ ਹੋ ਗਿਆ, ਉਸ ਸ਼ਬਦ ਨੇ ਬਾਬਾ ਜੀ ਦੇ ਹਥੀਂ ਅੰਮ੍ਰਿਤ ਛਕਿਆ, ਉਹ ਸ਼ਬਦ ਬੀ ਸਿਖ ਹੋ ਗਿਆ। ਸਤਿਗੁਰਾਂ ਦੇ ਉਪਦੇਸ਼ ਦਾ ਪ੍ਰਚਾਰਕ ਹੋਇਆ ਸ਼ਬਦ ਅਸ਼ੁੱਧ ਨਹੀਂ ਹੋ ਸਕਦਾ, ਉਹ ਜ਼ੀਊਂਦਾ ਜ਼ਿੰਦਾ ਲਫ਼ਜ਼ ਹੈ। ਹਾਂ, ਹੁਣ ਸ਼ੁੱਧ ਹੋ ਚੁੱਕੀ ਸੰਸਕ੍ਰਿਤ ਜੇ ਉਸ ਨੂੰ ਮੁੜ ਆਨ ਕੇ ਹੱਥ ਲਾਵੇ ਤੇ ਆਖੇ ਇਹ ਮੇਰਾ ਪੁੱਤਰ ਸਿਖ ਕਿਉਂ ਹੋ ਗਿਆ ਤਾਂ ਉਸ ਨੂੰ ਸਮਝਣਾ ਚਾਹੀਏ ਕਿ ਉਹ ਤਾਂ ਜੀਊਂਦੀ ਬੋਲੀ ਦਾ ਹੋ ਕੇ ਜੀਊਂਦਾ ਪਦ ਹੋ ਗਿਆ। ਮਿਸਾਲ ਲਈ ਲਓ—ਬਿਰਦ—ਪਦ, ਇਸ ਦੇ ਮੂਲ ਅਰਥ ਹਨ (ਵਿ + ਰ੍ਦ੍ =) ਚੰਗੀ ਤਰ੍ਹਾਂ ਚੀਕਣਾ ਯਾ ਪੁਕਾਰਣਾ। ਫੇਰ ਸੰਸਕ੍ਰਿਤ ਵਿਚ ਇਹ ਉਸਤਤਿ ਦੇ ਗੀਤ, ਯਸ਼ ਤੇ ਮਹਾਨ ਲੋਕਾਂ ਦੇ ਖ਼ਿਤਾਬ ਦੇ ਅਰਥ ਦੇਂਦਾ ਰਿਹਾ, ਹੁੰਦੇ ਹੁੰਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜੋ ਇਸ ਦੇ ਅਰਥ ਲੋਕਾਂ ਦੇ ਬੋਲਦੇ ਬੋਲਦੇ ਸਿਰੇ ਚੜ੍ਹ ਗਏ, ਓਹ ਹਨ 'ਧਰਮ', 'ਸੁਭਾਵ', 'ਉਹ ਸ਼ੁਭ ਨਿਯਮ ਜੋ ਮਹਾਨਤਾ ਵਾਲੇ ਵਿਚ ਅਟੱਲ ਹੋਵੇ' ਆਦਿ, (ਦੇਖੋ ਏਸ ਕੋਸ਼ ਦਾ ਪਦ—ਬਿਰਦ) ਉਚੀ ਪੁਕਾਰਨ ਯਾ ਜਸ ਦਾ ਗੀਤ ਏਹ ਅਰਥ ਹੁਣ ਜੀਊਂਦੀ ਬੋਲ-ਚਾਲ ਵਿਚ ਨਹੀ ਹਨ, ਮਾਨੋਂ ਅਸ਼ੁੱਧ ਹੋ ਚੁੱਕੇ ਹਨ। ਸੋ ਇੰਜ ਜੀਊਂਦੀ ਬੋਲੀ ਦੇ ਲਫ਼ਜ਼ਾਂ ਨੂੰ ਸਤਿਗੁਰੂ ਜੀ ਨੇ ਸਾਹਿਤਕ ਪੂਰਨਤਾ ਬਖ਼ਸ਼ੀ ਹੈ। ਗੁਰੂ ਜੀ ਦੇ ਇਸ ਕਮਾਲ ਦਾ ਹੁਣ ਇਸ ਕੋਸ਼ ਦੇ ਹਰ ਪਾਠੀ ਨੂੰ ਪਤਾ ਲਗ ਜਾਵੇਗਾ। ਇਸ ਕੋਸ਼ ਵਿਚ ਅਨੇਕਾਂ ਐਸੇ ਸ਼ਬਦ ਆਏ ਹਨ ਜਿਹੜੇ ਸੰਸਕ੍ਰਿਤ ਦੇ ਖ਼ਿਆਲ ਕੀਤੇ ਜਾਂਦੇ ਸਨ ਤੇ ਜਿਹੜੇ ਅਸਲ ਵਿਚ ਪ੍ਰਾਕ੍ਰਿਤ ਥੀਂ ਸਿਧੇ ਪੰਜਾਬੀ ਵਿਚ ਆਏ ਹਨ, ਉਹਨਾਂ ਦਾ ਸੰਸਕ੍ਰਿਤ ਨਾਲ ਸਿੱਧਾ ਕੋਈ ਸੰਬੰਧ ਹੀ ਨਹੀਂ; ਜਿਸ ਤਰ੍ਹਾਂ ਸੰਸਕ੍ਰਿਤ ਪਦ ਹੈ ਨਯਾਯ, ਪੰਜਾਬੀ ਹੈ ਨਿਆਉਂ। ਇਹ ਨਿਆਉਂ ਪਦ ਸੰਸਕ੍ਰਿਤ ਤੋਂ ਨਹੀਂ ਪਰੰਤੂ ਪ੍ਰਾਕ੍ਰਿਤੀ ਬੋਲੀ ਦੇ 'ਣਿਅਇਉ' ਪਦ ਤੋਂ ਵਟੀਂਦਾ ਆਇਆ ਹੈ। ਇਸੇ 'ਣਿਅਇਉ' ਤੋਂ ਡੋਮ ਭਾਸ਼ਾ ਵਿਚ ਇਹ ਪਦ 'ਨਾਉਂ' ਦੇ ਰੂਪ ਵਿਚ ਗਿਆ ਹੈ, ਡਿੰਗਲ ਵਿਚ ਇਸ ਦੇ ਰੂਪ 'ਨਯਾਵ' ਤੇ 'ਨਯਾ' ਬੀ ਹਨ (ਦੇਖੋ ਇਸੇ ਕੋਸ਼ ਦਾ ਪਦ ਨਿਆਉਂ ਤੇ ਨਾਉਂ)। ਇਸ ਤੋਂ ਖੋਜੀ ਸਮਝ ਸਕਦਾ ਹੈ ਕਿ ਪੰਜਾਬੀ ਵਿਚ ਭਉ ਖਉ ਆਦਿ ਪਦ ਕਿਵੇਂ ਊੜੇ ਨਾਲ ਅੰਤ ਹੁੰਦੇ ਹਨ, ਹਾਲਾਂ ਕਿ ਸੰਸਕ੍ਰਿਤ ਵਿਚ ਯਯੇ ਨਾਲ ਅੰਤ ਹੁੰਦੇ ਹਨ।

'ਪ੍ਰਾਕ੍ਰਿਤ' ਵਿਚੋਂ ਕਿਸ ਤਰ੍ਹਾਂ ਖ਼ਾਸ ਨਿਯਮਾਂ ਨਾਲ ਪਦ ਪੰਜਾਬੀ ਵਿਚ ਆਏ, ਮੈਂ ਚਾਹੁੰਦਾ ਹਾਂ ਕਿ ਕਦੀ ਫੁਰਸਤ ਹੋਵੇ ਤਾਂ ਕਰਤਾ ਜੀ ਇਨ੍ਹਾਂ ਨਿਯਮਾਂ ਨੂੰ ਇਕ ਨਿਕੀ ਜਿਹੀ ਸੈਂਚੀ ਵਿਚ ਪ੍ਰਕਾਸ਼ਤ ਕਰਨ, ਤੇ ਖ਼ਾਸ ਕਰ ਓਹ ਵਕੈਬੂਲਰੀ (ਵਾਕ ਸੰਗ੍ਰਹ) ਦੇਣ ਜਿਸ ਵੱਲ ਆਪ ਨੇ ਇਸ਼ਾਰਾ ਕਿਤੇ ਕਿਤੇ ਦਿੱਤਾ ਜਾਪਦਾ ਹੈ, ਪਰ ਜਿਸ ਦੀ ਖੋਜ ਆਪ ਹੁਣ ਵੀ ਕਰ ਰਹ ਹਨ ਤੇ ਜਿਹੜੀ ਨਾ ਕੇਵਲ ਪੰਜਾਬੀ, ਬਲਕਿ ਹਿੰਦੁਸਤਾਨੀ ਦੇ ਆਮ ਇਤਿਹਾਸ ਲਈ ਇਕ ਨਵੀਂ ਲੱਭੀ ਲੜੀ ਦਾ ਕੰਮ ਦੇਵੇਗੀ। ਕਦੀ ਐਵੇਂ ਭੂਮਿਕਾ ਦੀ ਤਰਜ਼ ਤੇ ਹੀ ਉਸ ਨੂੰ ਪ੍ਰਕਾਸ਼ਿਤ ਕਰਨ, ਅਰਥਾਤ ਉਹ ਸ਼ਬਦ ਜੋ ਆਪ ਨੂੰ (Probability) ਅਗ਼ਲਬ ਦੀ ਹਦ ਤਕ ਦਾ ਸ਼ੱਕ ਹੈ ਕਿ ਆਰੀਅਨ ਕੌਮਾਂ ਦੇ ਪੰਜਾਬ ਵਿਚ ਆਉਣ ਥੀਂ ਪਹਿਲੇ ਲੋਕਾਂ ਦੀ ਬੋਲੀ ਦੇ ਸ਼ਬਦ ਸਾਡੀ ਪੰਜਾਬੀ ਵਿਚ ਆ ਮਿਲੇ ਸਨ, ਕਿਉਂਕਿ ਜਦ ਉਹਨਾਂ ਸਮਿਆਂ ਦੇ ਲੋਕੀਂ ਤੇ ਜਾਤਾਂ ਸਾਡੇ ਵਿਚ ਆ ਮਿਲੀਆਂ ਹਨ ਤਦੋਂ ਲਫ਼ਜ਼ ਬੀ ਜ਼ਰੂਰ ਮਿਲੇ ਹੋਣੇ ਹਨ, ਤੇ ਦਿੱਸਦਾ ਬੀ ਹੈ ਕਿ ਕਈ ਬੋਲੀਆਂ ਦੇ ਲਫ਼ਜ਼ ਪੰਜਾਬੀ ਦੇ ਮੌਜੂਦਾ ਰੂਪ ਇਉਂ ਬੈਠੇ ਹਨ ਜਿਵੇਂ ਪੰਜਾਬ ਵਿਚ ਪੰਜਾਬੀ, ਆਰੀਅਨ, ਜੂਟ, ਗੱਟੇ, ਹੁਨ, ਮੁਗ਼ਲ, ਪਠਾਣ, ਚੀਨੀ, ਸੀਰੀਅਨ ਤੇ ਮੱਧ ਏਸ਼ੀਆ ਦੀਆਂ ਜਾਤਾਂ, ਰੂਪ, ਭੇਸ, ਆਦਤਾਂ, ਸ਼ਕਲਾਂ, ਨਕਲਾਂ, ਬਦਲ ਕੇ ਬਿਰਾਜਮਾਨ ਹਨ। ਜਿਵੇਂ ਪੰਜਾਬ ਦੀਆਂ ਬਾਰਾਂ ਦੇ ਅਸਲੀ ਲੋਕ ਸਿਕੰਦਰ ਦੇ ਵੇਲੇ ਦੇ ਆਏ ਯੂਨਾਨੀਆਂ ਦੀ ਰਹਿੰਦ ਖੂੰਹਦ ਦੀ ਬਾਕੀ ਹੁਣ ਤਕ ਅਸਾਂ ਪਾਸ ਹੈ। ਜਿਵੇਂ ਕਦੇ ਕੋਈ ਯੂਨਾਨੀ ਆ ਕੇ ਬਾਰ ਦੇ ਅਸਲੀ ਵਾਸੀਆਂ ਨੂੰ ਅਪਨਾਏ ਤੇ ਆਖੇ ਕਿ ਤੁਸੀਂ ਯੂਨਾਨੀ ਹੋ ਪੰਜਾਬੀ ਕਿਉਂ ਹੋ ਗਏ ਹੋ, ਤੇ ਉਸ ਮੁਲਕ ਨੂੰ ਕੋਸੇ ਜਿਸ ਨੇ ਉਹਨਾਂ ਨੂੰ ਆਪਨੇ ਵਿਚ ਰਖਿਆ ਹੋਇਆ ਹੈ, ਤਿਵੇਂ ਸੰਸਕ੍ਰਿਤ ਪੰਡਿਤਾਂ ਦਾ ਸੰਸਕ੍ਰਿਤ ਲਫ਼ਜ਼ਾਂ ਨੂੰ ਸਿਆਣਨ ਦਾ ਯਤਨ ਕਰਨਾ ਤੇ ਗੁਸਤਾਖ਼ ਹੋ ਕਹਿਣਾ ਕਿ ਇਹ ਸਾਡੇ ਲਫ਼ਜ਼ ਹਨ ਤੇ ਗ਼ਲਤ ਕਰ ਕੇ ਰਖੇ ਹਨ, ਉਸੀ ਤਰ੍ਹਾਂ ਦੀ ਜੀਵਨ-ਖੇਲ ਦੇ ਵਟਾਂਦਰਿਆਂ ਤੇ ਵਟਾਵਿਆਂ ਦੀ ਜ਼ਿੰਦਾ ਸਦਾ ਚਲਦੀ ਨਦੀ ਦੇ ਕ੍ਰਿਸ਼ਮੇ ਵਿਚ ਦਿਲਚਸਪੀ ਨਾ ਲੈਣ ਵਾਲੇ ਮੁਰਦਾ ਦਿਲਾਂ ਦੀਆਂ ਨਿਸਫਲ ਯਾਦਾਂ ਹਨ, ਜਿਸ ਤਰ੍ਹਾਂ ਯੂਨਾਨੀ ਹੁਣ ਪੰਜਾਬੀਆਂ ਵਿਚ ਯੂਨਾਨੀਆਂ ਨੂੰ ਲੱਭੇ ਤੇ ਕੋਸੇ। ਜਿਵੇਂ ਦੋ ਚੀਜ਼ਾਂ ਵੱਖਰੀਆਂ ਵੱਖਰੀਆਂ ਮਿਲਾ ਕੇ ਕੈਮਿਸਟਰੀ (ਰਸਾਇਣ ਵਿੱਦਿਆ) ਦੇ ਅਮਲਾਂ ਨਾਲ ਬਿਲਕੁਲ ਨਵੀਂ ਚੀਜ਼ ਤੇ ਮੁਰੱਕਬ ਬਣਾਈਦਾ ਹੈ ਤਿਵੇਂ ਹੀ ਸੋਸ਼ਲ ਜ਼ਾਤ ਪਾਤ ਦੇ ਤੇ ਪੁਲੀਟੀਕਲ ਮੁਲਕੀ ਅਮਲਾਂ ਨਾਲ ਜ਼ਬਾਨਾਂ ਤੇ ਕੌਮਾਂ ਦੇ ਮਿਲ ਜਾਣ ਨਾਲ ਨਾ ਸਿਰਫ਼ ਸ਼ਕਲਾਂ ਦੀਆਂ ਤਬਦੀਲੀਆਂ ਅਰਥਾਤ (Physical) ਜਿਸਮਾਨੀ ਹਾਲਤਾਂ ਦੀਆਂ ਤਬਦੀਲੀਆਂ ਹੁੰਦੀਆਂ ਹਨ ਬਲਕਿ (Chemical) ਅੰਤ੍ਰੀਵ ਗੁਣਾਂ ਦੀਆਂ, ਸੁਭਾਵਾਂ ਦੀਆਂ ਵੀ ਤਬਦੀਲੀਆਂ ਹੋ ਕੇ ਨਵੀਆਂ ਕੌਮਾਂ, ਨਵੀਆਂ ਜ਼ੁਬਾਨਾਂ ਬਣਦੀਆਂ ਹਨ। ਕੀਮੀਆਈ ਤਬਦੀਲੀ ਜਦ ਕਿਸੀ ਸ਼ਬਦ ਵਿਚ ਹੋ ਜਾਂਦੀ ਹੈ ਤਾਂ ਉਹ ਨਵਾਂ ਸ਼ਬਦ ਹੋ ਜਾਂਦਾ ਹੈ। ਇਸੀ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੋਲੀ ਦੇ ਕਈ ਸ਼ਬਦ ਆਪਣੇ ਅਰ ਨਵੇਂ ਹਨ। ਜਿੱਕੁਰ ਕਿਸੇ ਘਾੜਤ ਘੜਨ ਵਾਲੇ ਨੂੰ ਜੋ ਵੀ ਮਸਾਲਾ ਲੱਭ ਸਕੇ, ਉਸੇ ਨੂੰ ਬਣਾ ਸੁਆਰ ਕੇ ਉਹ ਆਪਣੀ ਲੋੜ ਅਨੁਸਾਰ ਵਰਤ ਕੇ ਨਵਾਂ ਰੂਪ ਚਾੜ੍ਹ ਦਿੰਦਾ ਹੈ, ਇਸੇ ਤਰ੍ਹਾਂ ਜੋ ਬੋਲੀ ਪ੍ਰਚਲਤ ਸੀ, ਹਾਂ ਉਸ ਜੀਵਾਂ ਦੀ, ਮਨੁੱਖਾਂ ਦੀ ਤੇ ਇਸ ਧਰਤੀ ਦੀ ਲੋੜਾਂ ਵਾਲੀ ਬੋਲੀ ਵਿਚੋਂ ਹੀ ਸ੍ਰੀ ਗੁਰੂ ਜੀ ਸ਼ਬਦ ਲੈ ਕੇ, ਉਨ੍ਹਾਂ ਨੂੰ ਆਪਣੀ ਇਲਾਹੀ ਬਾਣੀ ਵਿਚ ਇਲਾਹੀ ਭਾਵਾਂ ਨੂੰ ਪ੍ਰਗਟ ਕਰਨ ਵਾਸਤੇ ਵਰਤਦੇ ਹਨ ਤੇ ਆਪ ਜੀ ਦਾ ਇਲਾਹੀ (Art) ਹੁਨਰ ਉਨ੍ਹਾਂ ਨੂੰ ਨਵੀਂ ਰੰਗਣ ਚਾੜ੍ਹ ਦਿੰਦਾ ਹੈ ਤੇ ਆਪ ਜੀ ਉਨ੍ਹਾਂ ਹੀ ਧਰਤੀ ਦੀ ਬੋਲੀ ਦੇ ਸ਼ਬਦਾਂ ਨੂੰ ਆਪਣੀ ਅਰਸ਼ੀ ਘਾੜਤ ਵਿਚ ਵਰਤ ਕੇ ਅਰਸ਼ੀ ਅਰਥ ਬਖ਼ਸ਼ਦੇ ਹਨ ਤੇ ਇਸੇ ਕਰਕੇ ਮੁੱਢ ਤੋਂ ਪੰਥ ਵਿਚ ਇਹ ਖ਼ਿਆਲ ਟੁਰਿਆ ਆਇਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਸ਼ ਵੀ ਆਪਣਾ ਵੱਖਰਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਅਨੇਕਾਂ ਸ਼ਬਦਾਂ ਦਾ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਪਣੀ ਬਾਣੀ ਦੀ ਵਿਚਾਰ ਤੋਂ ਹੀ ਮਾਲੂਮ ਹੋ ਸਕਦਾ ਹੈ ਕਿ ਖ਼ਾਸ ਸ਼ਬਦਾਂ ਨੂੰ ਕਿਨ੍ਹਾਂ ਕਿਨ੍ਹਾਂ ਖ਼ਾਸ ਖ਼ਾਸ ਅਰਥਾਂ ਵਿਚ ਸ੍ਰੀ ਗੁਰੂ ਜੀ ਨੇ ਵਰਤਿਆ ਹੈ। ਮਾਨੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਈ ਸ਼ਬਦਾਂ ਦਾ ਕੋਸ਼ ਗੁਰਬਾਣੀ ਵਿਚ ਹੀ ਹੈ ਤੇ ਇਨ੍ਹਾਂ ਦੇ ਅਰਥ ਗੁਰਬਾਣੀ ਦੇ ਸੱਚੇ ਖੋਜੀ ਤੋਂ ਬਿਨਾਂ ਕੋਈ ਹੋਰ ਭਾਵੇਂ ਕਿੰਨਾ ਹੀ ਵਿਦਵਾਨ ਕਿਉਂ ਨਾ ਹੋਵੇ ਨਹੀਂ ਕਰ ਸਕਦਾ। ਕਰਤਾ ਜੀ ਦੇ ਇਸ ਅਸੂਲ ਨੂੰ ਮੁੱਖ ਰੱਖ ਕੇ ਇਹ ਕੋਸ਼ ਤਿਆਰ ਕੀਤਾ ਹੈ ਤੇ ਪਦਾਂ ਦੇ ਅਨੇਕ ਅਰਥ ਕੇਵਲ ਗੁਰਬਾਣੀ ਦਾ ਆਸਰਾ ਲੈ ਕੇ ਹੀ ਕੀਤੇ ਹਨ। ਉਦਾਹਰਨ ਲਈ ਦੇਖੋ 'ਵਾਹਿਗੁਰੂ' ਸ਼ਬਦ ਦੇ ਅਰਥ ਕਰਦਿਆਂ 'ਵਾਹ' ਦੇ ਅਰਥ ਸਾਰੇ ਹੀ ਗੁਰਬਾਣੀ ਦੀਆਂ ਤੁਕਾਂ ਤੋਂ ਕੱਢੇ ਹਨ—ਯਥਾ—ਸ੍ਰੀ ਗੁਰੂ ਜੀ ਨੇ ਆਪ 'ਵਾਹ' ਪਦ ਦੇ ਅਰਥ ਐਉਂ ਦੱਸੇ ਹਨ—ਪਾਰਬ੍ਰਹਮ: ਯਥਾ—'ਵਾਹੁ ਵਾਹੁ ਅਗਮ ਅਥਾਹੁ ਹੈ।' 'ਵਾਹ' ਅਰਥ ਵਿਆਪਕ ਪਰਮੇਸ਼ਰ ਦਾ ਵੀ ਲਿਖਿਆ ਹੈ—'ਵਾਹੁ ਵਾਹੁ ਤਿਸ ਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ'। ਗੁਰੂ ਜੀ ਨੇ 'ਵਾਹ' ਦਾ ਅਰਥ ਸਿਫ਼ਤ-ਸਾਲਾਹ ਵੀ ਕੀਤਾ ਹੈ—ਯਥਾ—'ਵਾਹੁ ਵਾਹੁ ਸਿਫਤਿ ਸਲਾਹ ਹੈ'। ਫੇਰ—ਵਾਹੁ ਪਰਮੇਸ਼ਰ ਦਾ ਨਾਮ ਤੇ ਜਪਣੇ ਯੋਗ ਨਾਮ ਬੀ ਦੱਸਿਆ—ਤਥਾ—'ਵਾਹੁ ਵਾਹੁ ਅੰਮ੍ਰਿਤ ਨਾਮੁ ਹੈ' ਤਥਾ—'ਵਾਹੁ ਵਾਹੁ ਬਾਣੀ ਸਚੁ ਹੈ' ਆਦਿ।"

ਇਸੇ ਤਰ੍ਹਾਂ 'ਸਬਦ' ਪਦ ਦੇ ਹੋਰ ਅਰਥਾਂ ਤੋਂ ਛੁਟ 'ਹੁਕਮ', 'ਬ੍ਰਹਮ' ਤੇ 'ਜਗਤ' ਆਦਿ ਅਰਥ ਕੇਵਲ ਸ੍ਰੀ ਗੁਰਵਾਕਾਂ ਦੇ ਆਸਰੇ ਕੀਤੇ ਹਨ। ਯਥਾ:

੧. ਗੁਰੂ ਜੀ ਜਗਤ ਦੀ ਰਚਨਾ ਵਾਹਿਗੁਰੂ ਦੇ ਹੁਕਮ ਤੋਂ ਹੋਈ ਦੱਸਦੇ ਹਨ, ਹੁਕਮ ਨੂੰ ਉਹ ਵਾਹਿਗੁਰੂ ਦੀ ਤਰ੍ਹਾਂ ਕਥਨ ਕਹਿਣ ਤੋਂ ਪਰੇ ਦੱਸਦੇ ਹਨ। ਯਥਾ—'ਹੁਕਮੁ ਨ ਕਹਿਆ ਜਾਈ'। ਹੁਕਮ ਨਿਰਗੁਣ ਵਿਚ ਨਿਰਗੁਣ ਰੂਪ ਹੈ, ਪਰ ਜਗ ਰਚਨਾ ਵੇਲੇ ਸ਼ਬਦ ਰੂਪ ਵਿਚ ਭੀ ਪ੍ਰਗਟ ਹੁੰਦਾ ਹੈ, ਇਸ ਕਰਕੇ ਸ਼ਬਦ ਦਾ ਅਰਥ ਕਈ ਥਾਂ—ਹੁਕਮ—ਹੈ। ਯਥਾ—'ਸਭੁ ਤੇਰਾ ਸਬਦੁ ਵਰਤੈ ਉਪਾਵਣ-ਹਾਰਿਆ' ਹੇ ਉਤਪਤ ਕਰਨ ਵਾਲੇ! ਸਾਰੇ ਤੇਰਾ ਹੁਕਮ ਵਰਤ ਰਿਹਾ ਹੈ।

੨. ਅੰਕ ਇੱਕ ਵਿਚ ਦੱਸੇ ਕਾਰਣ ਤੋਂ ਵਾਹਿਗੁਰੂ ਦਾ ਹੁਕਮ ਵਾਹਿਗੁਰੂ ਦਾ ਰੂਪ ਹੈ, ਸੋ ਸ਼ਬਦ ਵਾਹਿਗੁਰੂ ਰੂਪ ਹੈ, ਇਸੇ ਕਰਕੇ ਸ਼ਬਦ ਪਦ—ਵਾਹਿਗੁਰੂ—ਯਾ ਬ੍ਰਹਮ ਦੇ ਅਰਥਾਂ ਵਿਚ ਬੀ ਵਰਤਿਆ ਗਿਆ ਹੈ। ਯਥਾ—'ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੋ ਹੋਈ' ਸਾਰੇ ਇਕੋ ਵਾਹਿਗੁਰੂ ਵਰਤ ਰਿਹਾ ਹੈ, ਜੋ ਉਹ (ਵਾਹਿਗੁਰੂ) ਕਰਦਾ ਹੈ ਸੋ ਹੁੰਦਾ ਹੈ।

੩. [ਜਗਤ ਦੀ ਉਤਪਤੀ—ਇਕੋ ਕਵਾਉ—ਤੋਂ ਹੋਈ, ਸੋ ਸ਼ਬਦ ਤੋਂ ਉਤਪਤ ਹੋਏ ਜਗਤ ਨੂੰ ਬੀ ਕਿਤੇ ਸਬਦੁ ਪਦ ਨਾਲ ਲਿਖਿਆ ਹੈ] ਸੋ ਸਬਦ ਦਾ ਅਰਥ—ਜਗਤ—ਬੀ ਹੈ। ਯਥਾ—'ਤੇਰਾ ਸਬਦੁ ਸਭੁ ਤੂੰ ਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ'। ਸਾਰਾ ਜਗਤ ਤੇਰਾ ਹੈ (ਇਸ ਵਿਚ) ਤੂੰ ਹੀ ਵਰਤ ਰਿਹਾ ਹੈਂ, ਤੇ ਜੋ ਤੂੰ ਕਰੇਂ ਸੋ ਹੁੰਦਾ ਹੈ।

ਤਿਵੇਂ ਹੀ ਹਰਿਸਰ ਦੇ ਅਰਥ 'ਸਤਿਸੰਗ' ਗੁਰਬਾਣੀ ਵਿਚੋਂ ਹੀ ਕੀਤੇ ਹਨ। ਯਥਾ :

੧. ਈਸ਼੍ਵਰ ਰੂਪ ਤਲਾ, ਭਾਵ ਸ੍ਵਰੂਪ।

੨. ਸਾਧ ਸੰਗਤ। ਇਹ ਅਰਥ ਗੁਰ ਪ੍ਰਮਾਣ ਨਾਲ ਠੀਕ ਸਿਧ ਹੁੰਦਾ ਹੈ। ਯਥਾ—'ਕਰਿ ਮਜਨ ਹਰਿ ਸਰੇ ਸੰਤ ਧੂੜੀ ਨਿਤ ਨਾਪੈ ਰਾਮ' ਕਰ ਇਸਨਾਨ ਹਰਿਸਰ ਵਿਚ। ਇਸ ਤੁਕ ਦਾ ਅਰਥ ਅਗਲੀ ਅੱਧੀ ਤੁਕ ਵਿਚ ਕਰਦੇ ਹਨ ਕਿ 'ਸੰਤ ਧੂੜੀ ਨਿਤ ਨਾਪੈ ਰਾਮ' ਅਰਥਾਤ ਹਰਿਸਰ (ਈਸ਼ਵਰ ਰੂਪ ਤਲਾ) ਦਾ ਇਸ਼ਨਾਨ ਇਹ ਹੈ ਕਿ ਸੰਤਾਂ ਦੀ ਧੂੜੀ ਵਿਚ ਨ੍ਹਾਈਏ।

ਇਸੇ ਤਰ੍ਹਾਂ ਜਨਕ ਦੇ ਅਰਥ 'ਗਿਆਨਵਾਨ' ਤੇ 'ਤੁਰੀਆ ਪਦ ਵਿਚ ਬਿਰਤੀ ਰੱਖਣ ਵਾਲਾ' 'ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ' ਗੁਰਵਾਕ ਦੇ ਆਸਰੇ ਕੀਤੇ ਹਨ।

ਇਸ ਕੋਸ਼ ਵਿਚ ਜਿਸ ਤਰ੍ਹਾਂ ਉਨ੍ਹਾਂ ਪਦਾਂ ਦੀ, ਜੋ ਲੋਕਾਂ ਦੀ ਅਸਲੀ ਸ਼ੁਧ ਬੋਲੀ ਵਿਚ ਕੁਝ ਹੋਰ ਅਰਥ ਰਖਦੇ ਸਨ ਤੇ ਸੰਸਕ੍ਰਿਤ ਵਿਚ ਕੁਝ ਹੋਰ, ਥੀ ਖੋਜ ਭਾਲ ਕੀਤੀ ਹੈ; ਉਸ ਦੀ ਵੰਨਗੀ ਲਈ ਦੇਖੋ, ਹਰਨਾਖਸ਼ ਪਦ, ਕਿ ਉਹ ਪ੍ਰਹਿਲਾਦ ਦੇ ਪਿਤਾ ਦਾ ਨਾਮ ਹੈ ਕਿ ਚਾਚੇ ਦਾ ? ਦਿਸਦਾ ਹੈ ਕਿ ਕੋਸ਼ ਕਰਤਾ ਜੀ ਦੀ ਇਤਿਹਾਸ ਵਿਚ ਇਕ ਟੁੱਭੀ ਲੱਗੀ ਹੈ; ਮਰਹਟੀ, ਹਿੰਦੁਸਤਾਨੀ ਭਗਤਾਂ ਦੀਆਂ ਬਾਣੀਆਂ ਆਦਿ ਵਿਚੋਂ ਨਜ਼ਰ ਲੰਘੀ ਹੈ। ਮਾਨੋਂ ਉਹਨਾਂ ਵੇਲਿਆਂ, ਹਾਂ ਜੀ ਪ੍ਰਹਿਲਾਦ ਦੇ ਵੇਲਿਆਂ ਦੀਆਂ ਜੀਂਦੀਆਂ ਬੋਲੀਆਂ ਨੂੰ ਮੁੜ ਸੁਣਦੇ ਹਨ, ਮੁਲਤਾਨ ਵਾਲੀ ਤਰਫ਼ ਦੇ ਖੰਡਰਾਤ ਤੇ ਨਾਮ ਪੁੱਛਦੇ ਹਨ, ਪ੍ਰਹਿਲਾਦ ਦੀ ਨਗਰੀ ਵਿਚੋਂ ਲੰਘਦੇ ਹਨ, ਗਲੀਆਂ ਵਿਚ 'ਹਰਨਾਖਸ਼' 'ਹਰਨਾਖਸ਼' ਹੋ ਰਹੀ ਹੈ, ਉਸ ਵੇਲੇ ਇਹ ਨਾਉਂ ਖ਼ਲਕਤ ਨੇ ਪਾਇਆ ਹੈ ਜਿਸ ਵੇਲੇ ਹਰੀ ਨੇ ਆਪਣੇ ਨਖਾਂ ਨਾਲ ਪ੍ਰਹਿਲਾਦ ਦੇ ਪਿਉ ਨੂੰ (ਸ਼) ਬਿਦਾਰਿਆ ਹੈ [ਹਰਿ + ਨਾਖ + ਸ਼] ਤੇ ਉੱਧਰ ਪ੍ਰਾਕ੍ਰਿਤ ਥੀਂ ਆਈਆਂ ਬੋਲੀਆਂ ਵਿਚ, ਕੀ ਪੂਰਬੀ ਹਿੰਦ ਦੇ ਕਬੀਰ ਜੀ, ਕੀ ਮਰਹਟੀ ਬੋਲੀ ਵਾਲੇ ਦੱਖਣ ਦੇ ਨਾਮਦੇਉ ਜੀ, ਸਾਰੇ ਆਪਣੀ ਆਪਣੀ ਬਾਣੀ ਵਿਚ ਤੇ ਆਪਣੀ ਆਪਣੀ ਬੋਲੀ ਵਿਚ 'ਹਰਨਾਖਸ਼' ਪਦ ਪ੍ਰਹਿਲਾਦ ਦੇ ਪਿਤਾ ਵਾਸਤੇ ਵਰਤਦੇ ਹਨ; ਤਿਵੇਂ ਪੰਜਾਬ ਵਿਚ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਫ਼ ਹਰੀ ਨੇ ਜਿਸ ਨੂੰ ਆਪਣੇ ਨਖਾਂ ਨਾਲ ਬਿਦਾਰਿਆ ਉਸ ਦਾ ਨਾਮ 'ਹਰਨਾਖਸ਼' ਲਿਖਿਆ ਹੈ। ਉਸ ਹਰਨਾਖਸ਼ ਨਾਂ ਦੀ ਵਿਆਖਿਆ ਦੇ ਦਿੱਤੀ ਹੈ, ਕਿ ਜਦ ਪੰਡਿਤ ਲੋਕ ਇਸ ਜੀਉਂਦੀ ਅਰਥਾਤ ਬੋਲੀ ਜਾਣ ਵਾਲੀ ਬੋਲੀ ਦੀ ਕਥਾ ਨੂੰ ਸ਼ੁਸਤਾ ਸੰਸਕ੍ਰਿਤ ਵਿਚ ਲਿਖਣ ਲਗੇ, ਤਦ ਉਨ੍ਹਾਂ ਇਸ ਸਿਧੇ ਸਾਧੇ ਸ਼ਬਦ ਨੂੰ ਜੋ ਨਵ੍ਹਾਂ ਨਾਲ ਮਾਰੇ ਗਏ ਰਾਖਸ਼ ਲਈ ਜ਼ਬਾਨ ਜ਼ਦ ਹੋ ਚੁੱਕਾ ਸੀ, ਆਪਣੀ ਵਿਦਵਤਾ ਦੀ ਸ਼ੁਸਤਗੀ ਵਿਚ ਪ੍ਰਹਿਲਾਦ ਦੇ ਪਿਤਾ ਦਾ ਨਾਮ 'ਹਰਿਨ + ਕਸ਼ਜਪ' ਤੇ ਚਾਚੇ ਦਾ ਨਾਮ 'ਹਰਿਨ + ਆਖਸ਼' (ਅਰਥਾਤ ਸੋਨੇ ਦੇ ਸਰੀਰ ਵਾਲਾ ਤੇ ਸੋਨੇ ਦੀ ਅੱਖ ਵਾਲਾ) ਲਿਖ ਦਿੱਤਾ ਤੇ ਜਿਉਂ ਜਿਉਂ ਸਮਾਂ ਲੰਘਦਾ ਗਿਆ ਇਸ ਮਹਿਰਾਬਦਾਰ ਬਣਾਏ ਪਦਾਂ ਨੂੰ ਅਸਲੀ ਹੋਣ ਦੀ ਪਦਵੀ ਮਿਲਦੀ ਗਈ ਤੇ ਬੋਲੀਆਂ ਜਾਣ ਵਾਲੀਆਂ ਬੋਲੀਆਂ ਵਿਚ ਜੋ ਅਸਲ ਪਦ ਸੀ 'ਹਰਿਨਾਖਸ਼' ਉਹ ਦੱਖਣੀ ਹਿੰਦ, ਪੂਰਬੀ ਹਿੰਦ ਤੇ ਪੰਜਾਬੀ ਵਿਚ ਇਕੋ ਹੀ ਰਿਹਾ ਤੇ ਸੰਸਕ੍ਰਿਤ ਦੀ ਠੱਪੀ ਲੱਗ ਜਾਣ ਤੇ ਬੀ ਨਾ ਬਦਲਿਆ। ਸੋ ਇਸ ਨਮੂਨੇ ਤੋਂ ਆਪ ਨੂੰ ਪਤਾ ਲੱਗ ਜਾਏਗਾ ਕਿ ਐਵੇਂ ਨਿਰਾ ਮੇਜ਼ ਪਰ ਬੈਠ ਤੇ ਡਿਕਸ਼ਨਰੀਆਂ ਫੋਲ ਫਾਲ ਸ਼ਬਦਾਂ ਦੇ ਮੂਲ ਇਸ ਕੋਸ਼ ਵਿਚ ਨਹੀਂ ਲਿਖੇ ਗਏ, ਪਰ ਹਰ ਅਨੋਖੇ ਸ਼ਬਦ ਤੇ ਪੂਰੀ ਜੁਸਤਜੂ, ਖੋਜ ਤੇ ਲਗਾਤਾਰ ਇਲਮੀ ਧਿਆਨ ਉਸ ਪਾਸੇ ਰੱਖ ਕੇ ਨਿੱਕੇ ਨਿੱਕੇ ਸੁਬਕ ਸੁਬਕ ਫੁਟਨੋਟ ਰੱਖੇ ਹਨ ਤੇ ਇਹ ਫੁਟਨੋਟ ਇਸ ਕਰਕੇ ਹੀ ਇਸ ਕਰਤਾ ਜੀ ਦੀ ਆਪਣੀ ਨਵੀਂ ਕਾਢ ਹਨ। ਕਿਸੀ ਡਿਕਸ਼ਨਰੀ ਯਾ ਕੋਸ਼ ਵਿਚ ਇਸ ਕਿਸਮ ਦੇ ਫੁਟਨੋਟਾਂ ਦਾ ਹੁਣ ਤਕ ਰਿਵਾਜ ਮੈਂ ਨਹੀਂ ਡਿਠਾ। ਇਨ੍ਹਾਂ ਫੁਟਨੋਟਾਂ ਵਿਚ ਵਧੇਰੀ ਖੋਜ, ਲਗਦੇ ਹਥ ਦੀ ਵਧੇਰੇ ਵਾਕਫ਼ੀ, ਕਿਸੇ ਪਦ ਦੀ ਖੋਜ ਪਰ ਬਹਿਸ, ਹੋਰ ਹੋਰ ਸੰਭਾਵਨਾ ਅਸਲਿਆਂ ਦੀਆਂ, ਆਦਿ ਅਨੇਕ ਭਾਵਾਂ ਤੇ ਨੋਟ ਲਿਖੇ ਹਨ, ਜਿਨ੍ਹਾਂ ਥੀਂ ਆਉਣ ਵਾਲੇ ਇਹੋ ਜਿਹੇ ਗ੍ਰੰਥਕਾਰਾਂ ਨੂੰ ਬਹੁਤ ਲਾਭ ਪਹੁੰਚੇਗਾ। ਇਹ ਇਸ ਕੰਮ ਵਿਚ ਆਪਣਾ ਉਹੀ ਮੁੱਲ ਰੱਖਦੇ ਹਨ, ਜੋ ਇਕ ਸਾਇੰਸ ਦੇ ਖੋਜੀ ਦੇ ਖੋਜ ਕਰਦਿਆਂ ਕਰਦਿਆਂ ਰਹਿ ਗਏ ਕੰਮ ਦੇ ਸਜੈਸ਼ਨ ਦੇ ਨੋਟ ਹੁੰਦੇ ਹਨ, ਜਿਨ੍ਹਾਂ ਉਪਰ ਹੋਰ ਕੰਮ ਕਰਕੇ ਆਉਣ ਵਾਲੇ ਸਾਇੰਸਵੇਤਾ ਆਪਣਾ ਕੰਮ ਕਰ ਸਕਦੇ ਹਨ। ਇਹ Philology ਸ਼ਬਦ ਵਿੱਦਿਆ ਆਦਿ ਦੀ ਰੀਸਰਚ ਖੋਜ ਦੇ ਨੋਟ ਹਨ। ਫਿਰ ਜਿਸ ਪਰ ਆਪ ਨੂੰ ਕੁਝ Probability ਅਗਲਬ ਤੱਕ ਦਾ ਨਿਸਚਾ ਹੋਇਆ ਹੈ, ਉਹ ਫੁਟਨੋਟ ਵਿਚ ਦਿੱਤੇ ਹਨ, ਭਾਵੇਂ ਛੋਟੇ ਹਨ, ਪਰ ਮੁਕੰਮਲ ਨੋਟ ਦੇ ਦਿੱਤੇ ਹਨ। ਜਿਵੇਂ ਕਲੀਆਂ ਪੱਤਿਆਂ ਦੇ ਅੰਦਰੋਂ ਬਸੰਤ-ਛੁਹ ਪਾ ਕੇ ਫੁੱਟ ਬਾਹਰ ਫੁੱਲ ਹੋ ਨਿਕਲੀਆਂ ਹਨ, ਤਿਵੇਂ ਅੰਦਰਲੀ ਹੁੱਬ ਤੇ ਤੀਬਰ ਪਿਆਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਖ਼ਸ਼ੀ ਅਨਿੰਨਜ ਭਗਤੀ ਦੇ ਸਵਾਦ ਨੂੰ ਛੋਹ ਕੇ ਕੁੱਲ ਸ਼ਬਦ ਇਸ ਗ੍ਰੰਥ ਵਿਚ ਆਪਣੇ ਯੋਗੀ ਰੂਪ ਵਿਚ ਖਿੜੇ ਪਏ ਹਨ ਤੇ ਜਿਨ੍ਹਾਂ ਨੂੰ ਨਾ-ਮਹਰਮ ਸਮਝਦੇ ਨਹੀਂ ਸਨ, ਅਸਲੇ ਨਹੀਂ ਸਨ ਸਿਆਣਦੇ, ਉਨ੍ਹਾਂ ਪਿਆਰਿਆਂ ਦੇ ਦੀਦਾਰ ਲਈ ਹੁਣ ਅੰਨ੍ਹੇ ਨੈਣ ਬੇਝੱਕ ਹੋ ਵੇਖਣਗੇ ਤੇ ਗੁਰੂ ਸਾਹਿਬਾਨ ਦੀਆਂ ਸਾਹਿਤਕ ਕਰਾਮਾਤਾਂ ਦੀ ਚੋਟੀ ਦੀ ਪੂਰਨਤਾ ਦੇ ਦਰਸ਼ਨ ਕਰਨਗੇ।

ਜਿਸ ਤਰ੍ਹਾਂ ਮੈਂ ਉਪਰ ਕਹਿ ਆਇਆ ਹਾਂ ਕਿ ਗੁਰੂ ਜੀ ਦੇ ਸਾਹਿਤਜ ਦਾ ਨਵਾਂ ਵਿਆਕਰਣ ਹੈ, ਨਵਾਂ ਰਾਗ ਹੈ ਤੇ ਪਤਾ ਲਗੇਗਾ ਕਿ ਹਰ ਇਕ ਸ਼ਬਦ, ਜਿਸ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਇਆ ਹੈ, ਉਹ ਉਨ੍ਹਾਂ ਵੇਲਿਆਂ ਦੀ ਕਿਸੀ ਨਾ ਕਿਸੀ ਜੀਂਦੀ ਬੋਲੀ ਦਾ ਟਹਿ ਟਹਿ ਕਰਦਾ ਕੋਈ ਫੁੱਲ ਹੈਸੀ ਤੇ ਸਤਿਗੁਰਾਂ ਨੂੰ ਚੰਗਾ ਲੱਗਾ ਹੋਣਾ ਹੈ ਤੇ ਇਸ ਕਰਕੇ ਉਨ੍ਹਾਂ ਇਹੋ ਜਿਹੇ ਸ਼ਬਦ ਕੋਈ ਨਵੇਂ ਕਾਇਮ ਹੀ ਨਹੀਂ ਕੀਤੇ, ਬਲਕਿ ਸੰਵਾਰ ਕੇ ਵਰਤੇ ਹਨ, ਉਨ੍ਹਾਂ ਸੰਸਕ੍ਰਿਤ ਆਦਿ ਨਾ ਬੋਲੀਆਂ ਜਾਣ ਵਾਲੀਆਂ ਜ਼ਬਾਨਾਂ ਨੂੰ ਯਾਦ ਨਹੀਂ ਫ਼ਰਮਾਇਆ। ਆਪ ਬਹੁਤ ਕਰਕੇ ਖ਼ੁਸ਼ਕ ਪੰਡਿਤਾਂ ਗਿਆਨੀਆਂ ਦੇ ਨਹੀਂ ਸਨ, ਮੁਲਖਈਏ ਦੇ ਸਨ, ਆਮ ਪ੍ਰਜਾ ਨੂੰ ਗਿਆਨ ਦੇ ਕੇ ਸਰਬ ਸਾਧਾਰਣ ਜੀਵਾਂ ਨੂੰ ਕਲਿਆਣ ਦੇਣੀ ਚਾਹੁੰਦੇ ਸਨ, ਇਸ ਕਰਕੇ ਆਤਮ ਵਿੱਦਿਆ, ਅਨੁਭਵ ਫ਼ਲਸਫ਼ਾ ਤੇ ਹੋਰ ਉਚੇ ਖ਼ਿਆਲ ਉਨ੍ਹਾਂ ਨੇ ਸੁਗਮ ਤੋਂ ਸੁਗਮ ਲਫ਼ਜ਼ਾਂ ਤੇ ਬੋਲੀ ਵਿਚ ਜਗਤ ਨੂੰ ਬਖ਼ਸ਼ੇ ਹਨ, ਇਸ ਲਈ ਉਨ੍ਹਾਂ ਲਫ਼ਜ਼ਾਂ ਦੀ ਅਸਲੀਅਤ ਤੇ ਗੌਰਵਤਾ ਲੱਭਣੀ ਜ਼ਰੂਰੀ ਗੱਲ ਹੈਸੀ ਤੇ ਇਸੇ ਕਰਕੇ ਇਸ ਕੋਸ਼ ਦੇ ਰਚਣਹਾਰ ਦੀ ਖੋਜ ਆਰੀਅਨ ਲੋਕਾਂ ਥੀਂ ਪਹਿਲਿਆਂ ਵਸੋਂ ਤੱਕ ਜਾਂਦੀ ਹੈ ਤੇ ਜਿਵੇਂ ਆਰਕੀਆਲੋਜੀ (ਪੁਰਾਤਨ ਇਮਾਰਤਾਂ ਦੀ ਖੋਜ ਵਿੱਦਿਆ) ਦੇ ਪ੍ਰੇਮੀਆਂ ਨੂੰ ਨਵੇਂ ਖੰਡਰ ਲੱਭਣ ਦੀ ਖ਼ੁਸ਼ੀ ਹੁੰਦੀ ਹੈ, ਤਿਵੇਂ ਇਕ ਅੱਧ ਉਸ ਵੇਲੇ ਦੀ ਬੋਲੀ ਜਾਂਦੀ ਬੋਲੀ ਦਾ ਸ਼ਬਦ ਹੁਣ ਦੀ ਜੀਉਂਦੀ ਬੋਲੀ ਵਿਚ ਲੱਭ ਪੈਣ ਨਾਲ ਹੁੰਦੀ ਹੈ।

## ੩.

ਅੱਜ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਗਿਆਨੀਆਂ, ਸਾਧੂਆਂ, ਸੰਤਾਂ ਦੀ ਰਸਨਾ ਦਵਾਰਾ ਤੇ ਉਨ੍ਹਾਂ ਦੇ ਜੀਵਨ ਰੰਗਾਂ ਦਵਾਰਾ ਸੰਗਤਾਂ ਪਰ ਅੰਮ੍ਰਿਤ ਬਰਖਾ ਵਾਂਗੂੰ ਆਏ ਹਨ। ਜੇ ਪਿਛਲੇ ਪਾਸੇ ਖੋਜ ਕਰੀਏ, ਤਾਂ ਜੋ ਸੰਪ੍ਰਦਾਇ ਭਾਈ ਚੰਦਾ ਸਿੰਘ ਜੀ ਦੇ ਨਾਮ ਤੇ ਪ੍ਰਸਿੱਧ ਹੈ, ਉਸ ਦੀ ਪ੍ਰਣਾਲੀ ਇਸ ਪ੍ਰਕਾਰ ਹੈ:

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਭਾਈ ਮਨੀ ਸਿੰਘ ਜੀ ਗਿਆਨੀ ਨੇ ਅਰਥ ਸੁਣੇ ਤੇ ਪ੍ਰਣਾਲੀ ਐਉਂ ਹੈ[੧]:




ਇਹ ਪ੍ਰਣਾਲਿ, ਇਹ ਪਰੰਪਰਾ ਸਭ ਸਿਖ ਬੱਚੇ ਬੱਚੀ ਨੂੰ ਮਾਲੂਮ ਹੋਣੀ ਚਾਹੀਦੀ ਹੈ, ਇਸ ਵਾਸਤੇ ਇਥਾਂ ਪ੍ਰਕਾਸ਼ਤ ਕੀਤੀ ਗਈ ਹੈ[੨]।

ਸੰਪ੍ਰਦਾਈ ਅਰਥ ਨਿਰੇ ਸੀਨਾ-ਬ-ਸੀਨਾ ਚਲੇ ਆਉਂਦੇ ਰਹੇ ਹਨ। ਭਾਈ ਚੰਦਾ ਸਿੰਘ ਜੀ ਤੱਕ ਸੰਪ੍ਰਦਾਈ ਅਰਥ ਜਿਉਂ ਕੇ ਤਿਉਂ ਚਲੇ ਆਏ ਸੁਣੀਂਦੇ ਹਨ, ਪਰ ਅਸਲ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਅਸਲੀ ਅਰਥਾਂ ਵਿਚ ਮਿਲਾਵਟ ਪਾਉਣ ਤੇ ਸੂਫੀ ਅਰ ਵੇਦਾਂਤਿਕ ਤੇ ਪੌਰਾਣਿਕ ਰੰਗਣਾਂ ਚਾੜ੍ਹ ਚਾੜ੍ਹ ਅਰਥ ਕਰਨ ਨੂੰ ਬਹੁਤ ਮਦਦ ਮਿਲੀ, ਇਸ ਤਰ੍ਹਾਂ ਸੰਪ੍ਰਦਾਈ ਅਰਥਾਂ ਦੀ ਠੁਕ ਬੱਝਵੀਂ ਸੂਰਤ ਨਾ ਰਹੀ। ਭਾਈ ਹਜ਼ਾਰਾ ਸਿੰਘ ਜੀ ਨੂੰ ਭਾਈ ਚੰਦਾ ਸਿੰਘ ਜੀ ਤੋਂ ਅਰਥ ਪੜ੍ਹਨ ਕਰਕੇ ਸ਼ੁਧ ਅਰਥਾਂ ਦੇ ਬਹੁਤ ਨੇੜੇ ਜਾਣ ਦਾ ਸਮਾਂ ਲੱਝਾ ਸੀ, ਤੇ ਕੋਸ਼ ਦੇ ਹੁਣ ਦੇ ਕਰਤਾ ਜੀ ਨੂੰ ਭਾਈ ਹਜ਼ਾਰਾ ਸਿੰਘ ਜੀ ਤੋਂ ਅਰਥ ਸ਼੍ਰਵਣ ਕਰਨ ਦਾ ਅਵਸਰ ਆਪਣੀ ਛੋਟੀ ਉਮਰ ਵਿਚ ਮਿਲਦਾ ਰਿਹਾ ਹੈ।

---

੧. ਇਸ ਪ੍ਰਣਾਲੀ ਦੀ ਅਸਾਂ ਕੇਵਲ ਵੱਡੀ ਸ਼ਾਖ ਦੀ ਖੋਜ ਦਿੱਤੀ ਹੈ, ਉਂਞ ਸ਼ਾਖ ਦਰ ਸ਼ਾਖ ਅਨੇਕਾਂ ਨਾਮ ਹਨ। ਖ਼ਾਸ ਕਰ ਭਾਈ ਦਇਆ ਸਿੰਘ ਜੀ, ਭਾਈ ਭਗਵਾਨ ਸਿੰਘ ਜੀ ਤੇ ਭਾਈ ਅਮੀਰ ਸਿੰਘ ਜੀ ਤੋਂ ਸੈਂਕੜੇ ਹੀ ਸੱਜਣ ਪੜ੍ਹੇ ਹਨ, ਜਿਨ੍ਹਾਂ ਦੇ ਨਾਮ ਸਾਨੂੰ ਮਿਲੇ ਨਹੀਂ।

੨. ਭਾਈ ਚੰਦਾ ਸਿੰਘ ਜੀ ਗਿਆਨੀ ਦੇ ਜੇਠੇ ਚੇਲੇ ਭਾਈ ਹਜ਼ਾਰਾ ਸਿੰਘ ਜੀ ਇਸ ਕੋਸ਼ ਦੇ ਮੂਲ ਕਰਤਾ ਜੀ ਸਨ, ਆਪ ਨੇ ਤ੍ਰੈ ਵੇਰ ਅਰਥ ਉਨ੍ਹਾਂ ਤੋਂ ਵਿਚਾਰੇ ਸਨ। ਆਪ ਦੇ ਤਅੱਲੁਕਾਤ ਗਿਆਨੀ ਜੀ ਨਾਲ ਪੂਰਨ ਰੂਪ ਵਿਚ ਸੰਤ ਤੇ ਸ਼ਿਸ਼ ਦੇ ਸਨ। ਜ਼ਿੰਦਗੀ ਦਾ ਕਿੰਨਾ ਹਿੱਸਾ ਆਪ ਇਕੱਠੇ ਰਹੇ ਹਨ, ਜਿਵੇਂ ਇਕ ਪਰਿਵਾਰ ਦੇ ਪਰਸਪਰ ਸੰਬੰਧੀ ਹੁੰਦੇ ਹਨ। ਆਪ ਦਾ ਸਮਾਂ ਸਿਖ ਰਾਜ ਦੀ ਸਮਾਪਤੀ ਵਾਲਾ ਸਮਾਂ ਹੈ। ੧੮੫੭ ਈ: ਦੇ ਰੌਲੇ ਵਿਚ ਗਿਆਨੀ ਸਿੰਘ ਤੇ ਭਾਈ ਹਜ਼ਾਰਾ ਸਿੰਘ ਜੀ ਇਕੱਠੇ ਕਟਾਸ ਤੋਂ ਅੰਮ੍ਰਿਤਸਰ ਆ ਰਹੇ ਸਨ। ਭਾਈ ਹਜ਼ਾਰਾ ਸਿੰਘ ਜੀ ਤਦੋਂ ਗਭਰੂ ਸਨ, ਗਿਆਨੀ ਜੀ ਦੇ ਫ਼ਕੀਰਾਨਾ ਲਿਬਾਸ ਪਰ ਜਗ੍ਹਾ ਜਗ੍ਹਾ ਪੁਲਸ ਸ਼ੱਕ ਕਰਕੇ ਵੇਖਦੀ ਤੇ ਰੋਕ ਲੈਂਦੀ ਸੀ, ਅਖ਼ੀਰ ਇਕ ਸਿਖ ਪੁਲੀਸ ਅਫ਼ਸਰ ਨੇ, ਜਿਸ ਨੇ ਆਪ ਤੋਂ ਅਰਥ ਸੁਣੇ ਸਨ, ਆਪ ਨੂੰ ਇਕ ਰਾਹਦਾਰੀ ਦਾ ਪਰਵਾਨਾ ਦਿੱਤਾ ਜਿਸ ਨਾਲ ਆਪ ਫੇਰ ਬੇ-ਰੋਕ ਅੰਮ੍ਰਿਤਸਰ ਪਹੁੰਚੇ। ਭਾਈ ਚੰਦਾ ਸਿੰਘ ਸੂਰਮਾ ਸਿੰਘ ਜੀ ਸੇ। ਆਪ ਦੀ ਕਲਮੀ ਬਣੀ ਤਸਵੀਰ ਆਪ ਦੇ ਸੁਸਿਖਅਤ ਗਿਆਨੀ ਹਜ਼ਾਰਾ ਸਿੰਘ ਜੀ ਨੇ ਉਨ੍ਹਾਂ ਦੇ ਹੀਨ ਹਯਾਤ ਆਪ ਬਣਵਾਈ ਸੀ, ਜੋ ਇਸ ਕੋਸ਼ ਦੇ ਹੁਣ ਦੇ ਕਰਤਾ ਜੀ ਦੇ ਪਾਸ ਹੈ।

ਇਉਂ ਰਸਨਾ ਦਵਾਰਾ ਸੰਤਾਂ ਮਹਾਤਮਾ ਦੇ ਯਾਦ ਰੱਖੇ ਅਰਥ ਟੁਰੇ ਆਏ। ਇਹ ਬਹੁਤ ਕੀਮਤੀ ਸਨ, ਪਰ ਇਹ ਲਫ਼ਜ਼ੀ ਅਰਥ ਇਕ ਨਿਮਾਣਾ ਜਿਹਾ ਭਾਵ ਹੁੰਦੇ ਸਨ, ਅਸਲੀ ਤਾਂ ਉਨ੍ਹਾਂ ਪਿਆਰਿਆਂ ਗੁਰਮੁਖਾਂ, ਸਿੱਖੀ ਜੀਵਨ ਦੇ ਆਦਰਸ਼ ਰੂਪੀ ਮੂਰਤੀਆਂ ਦੀ ਆਤਮ-ਤੀਰਥ ਉਪਰ ਸਦਾ ਵਸਦੀ ਸੁਰਤਿ ਦਾ ਨਵਾਂ ਪ੍ਰਭਾਵ ਹੁੰਦਾ ਸੀ, ਉਨ੍ਹਾਂ ਦੀ ਅਨਿੰਨਜ ਭਗਤੀ, ਭਰੋਸਾ, ਸਿੱਖੀ ਜੀਵਨ, ਰਸਨਾ ਦੀ ਮਧੁਰਤਾ (ਸਾਧ ਕੈ ਸੰਗਿ ਮਨੋਹਰ ਬੈਨ) ਦੀ ਮਿਲਵੇਂ ਰੰਗਾਂ, ਪ੍ਰਭਾਵਾਂ, ਅਸਰਾਂ, ਨਦਰਾਂ ਵਿਚ ਇਕ ਕਮਾਈ-ਸੁਰਤਿ ਦੀ ਰਾਗ-ਛੇੜ ਹੁੰਦੀ ਸੀ, ਜਿਹੜੀ ਅਰੂਪ ਬਾਣੀ ਥੀਂ ਸ਼ਖ਼ਸੀ ਰੂਪ ਧਾਰ ਸੰਗਤਾਂ ਦੇ ਦਿਲਾਂ ਦੀਆਂ ਤਰਬਾਂ ਹਿਲਾ ਦਿੰਦੀ ਸੀ, ਤੇ ਅਜੀਬ ਅਸਰ ਜੀਵਨ ਪਰ ਪੈਂਦੇ ਸਨ ਤੇ ਸਥਿਰ ਰਹਿੰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੁਦਰਤ ਵਾਂਗ ਇਕ ਈਟਰਨਲ (Eternal) ਅਜ਼ਲੀ ਤੇ (Complex) ਵਚਿਤ੍ਰ ਰਚਨਾ ਹੈਨ, ਤੇ ਅਨਗਿਣਤ ਜੀਵਨ ਲੋੜਾਂ ਤੇ ਆਤਮਿਕ ਜ਼ਰੂਰਤਾਂ ਲਈ ਹਰ ਤਰ੍ਹਾਂ ਦੀ ਪੂਰਨਤਾ ਦਾ ਅਖੁੱਟ ਭੰਡਾਰ ਹਨ, ਇਨ੍ਹਾਂ ਦੇ ਵੱਖ ਵੱਖ ਸ਼ਬਦਾਂ ਦੇ ਅਰਥਾਂ ਦਾ ਵੱਖ-ਵੱਖ ਦਰਸਾਣਾ ਤੇ ਵੱਖ-ਵੱਖ ਇਕ-ਇਕ ਲਫ਼ਜ਼ ਵਿਚ ਸਮੁੱਚੇ ਤੇ ਗੂਹੜੇ ਤੇ ਬੇਅੰਤ ਅਗਮ ਅਲੱਖ ਭਾਵ ਦੀ ਗੰਮਤਾ ਤੇ ਲੱਖਤਾ ਕਰਵਾਣਾ, ਇਕ ਅਨੇਕ 'ਨਦੀਆਂ ਦੇ ਸੰਗਮ ਤੀਰਥ' ਵਾਲੀ ਸੁਰਤਿ ਦਾ ਕੰਮ ਹੈ, ਜਿਸ ਵਿਚ ਨਿਰੇ ਖੁਸ਼ਕ ਅਰਥ ਇਕ ਨਿਮਾਣਾ ਜਿਹਾ ਹਿੱਸਾ ਹੈ, ਜੋ ਜੇ ਭਗਤੀ ਦੇ ਜੋਸ਼ ਨਾਲ ਸੁਗੰਧਿਤ ਨਾ ਕੀਤਾ ਜਾਵੇ ਤਦ ਤਕ ਐਸਾ ਕੋਸ਼ ਰਸਦਾਇਕ ਕੋਸ਼ ਨਹੀਂ ਹੋ ਸਕਦਾ।

ਇਸ ਕੋਸ਼ ਵਿਚ ਸੰਪ੍ਰਦਾਈ ਅਰਥਾਂ ਵਿਚ ਪੈ ਗਈਆਂ ਯਾ ਉਂਵ ਬਣ ਗਈਆਂ ਭੁੱਲਾਂ ਨਾ ਸਿਰਫ਼ ਕੱਢ ਵਿਖਾਈਆਂ ਹਨ, ਪਰ ਚਮਤਕਾਰੀ ਅਰਥ ਕਰਕੇ ਸਾਡੇ ਅੰਦਰਲੇ ਫ਼ਖ਼ਰ ਤੇ ਮਾਣ ਨੂੰ ਜੋ ਸਾਡੇ ਰਗਰੇਸ਼ੇ ਵਿਚ ਸਤਿਗੁਰਾਂ ਨੇ ਆਪਣੇ ਸ਼ਬਦ-ਸਰੂਪ ਲਈ ਆਪਣੇ ਹੁਕਮ ਵਿਚ ਪਾਇਆ ਹੈ, ਉਚੀ ਨਾਨਕ-ਅਟਾਰੀ 'ਤੇ ਪਹੁੰਚਾ ਦਿੱਤਾ ਹੈ। ਹੁਣ ਅਸੀ ਕਿਸੇ ਦੇ ਕਹੇ ਆਪਣੇ ਮੂੰਹ ਵਿਚ ਪਏ ਅੰਮ੍ਰਿਤ ਫਲ ਨੂੰ ਸੁੱਟ ਨਹੀਂ ਪਾਵਾਂਗੇ।

ਇਕ ਪਾਠਕ ਦੱਸਦਾ ਹੈ ਕਿ ਉਸਨੇ ਇਸ ਕੋਸ਼ ਦਾ ਪਾਠ ਕੀਤਾ ਹੈ ਤੇ ਪਾਠ ਕਰਦੇ ਦਾ ਦਿਲ ਲੱਗ ਗਿਆ ਤੇ ਉਹ ਪਾਠ ਕਰਦਾ ਹੀ ਗਿਆ ਜਿਵੇਂ ਕੋਈ ਸੋਹਣਾ ਦਿਲ-ਖਿੱਚਵਾਂ ਪਾਠ ਹੋਵੇ। ਠੀਕ! ਆਤਮ-ਰਸ, ਸੁਰਤਿ-ਆਸ਼ਕੀ, ਦਿਲ ਜਾਨ ਘੋਲੀ ਘੋਲ ਘੁਮਾਈ ਦੀ ਲਗਨ ਨਾਲ ਰਸ-ਭਰੇ ਗੁਰੂ ਬਾਣੀ ਦੇ ਪਵਿੱਤ੍ਰ ਲਫ਼ਜ਼ ਪੜ੍ਹਦਿਆਂ ਮਾਖਿਓ ਹੋਠਾਂ ਨਾਲ ਲੱਗ ਗਿਆ, ਜੀਭ ਨੂੰ ਮਿੱਠਾ ਕਰ ਗਿਆ, ਤਾਲੂ ਮਿੱਠਾ ਹੋਇਆ ਤੇ ਨਰਮ ਨਰਮ ਮਿਠਾਸ ਵਿਚ ਆਪ ਪਾਠ ਕਰੀ ਗਏ, ਹਾਂ ਜੀ, ਇਹ ਠੀਕ ਹੈ।

ਮੈਂ ਆਪਣੇ ਅੰਦਰ ਦੇ ਸੁਖ ਦੀ ਛੂਹੀ ਮੂਹੀ ਹਾਲਤ ਨੂੰ ਵੇਖ ਕੇ ਇਕ ਅਨੰਦ-ਮਈ ਰਸ ਭਰੀ ਇਕ ਅਜੀਬ ਤੁੱਲਤਾ ਦੀ ਹਾਲਤ, ਜੋ ਸਤਿਗੁਰਾਂ ਦੀ ਯਾਦ ਵਿਚ ਕਦੀ ਆਪ-ਮੁਹਾਰੀ ਫੇਰਾ ਪਾ ਜਾਂਦੀ ਹੈ, ਨੂੰ ਅਨੁਭਵ ਕਰਕੇ ਤਜਰਬਾ ਕਰਨ ਲਈ ਕਈ ਕੋਸ ਘੜੀਆਂ ਤਕ ਪਾਠ ਕੀਤੇ ਪਰ ਸਭ ਦਾ ਪਾਠ ਕਰ ਕੇ ਦਿਲ ਅੱਕਿਆ, ਸਿਰ ਦੁਖਿਆ, ਕਲੇਜਾ ਸੁੱਕਿਆ ਤੇ ਜੀਅ ਇਹ ਕੀਤਾ ਕਿ ਇਨ੍ਹਾਂ ਨਾਲ ਤਾਂ ਬਸ ਇਕ ਦਫ਼ਤਰੀ ਰਿਸ਼ਤਾ ਹੀ ਕਾਇਮ ਕੀਤਾ ਜਾ ਸਕਦਾ ਹੈ ਤੇ ਔਖੀ ਘੜੀ ਹੀ ਪਲ ਛਿਨ ਉਨ੍ਹਾਂ ਨਾਲ ਗੁਜ਼ਾਰੀਏ, ਕਿਉਂਕਿ ਇਨ੍ਹਾਂ ਨਾਲ ਤਾਂ ਉਹ ਨਾਜ਼ੁਕ ਕੰਬਦੀ ਦਿਵਜ ਹਾਲਤ ਉਡੰਤ ਹੋ ਗਈ ਹੈ। ਪਰ ਕੁਛ ਚਿਰ ਪਿਛੋਂ ਜਦੋਂ ਜਪੁ ਸਾਹਿਬ ਜੀ ਦੇ ਪਾਠ ਦੁਆਰਾ ਮੁੜ ਸੁਰਤਿ ਦਾ ਤੀਰਥ-ਸ਼ਨਾਨ ਹੋ ਕੇ ਉਹ ਹਾਲਤ ਆਈ ਤਦ ਇਸ ਕੋਸ਼ ਨੂੰ ਚੁਕਿਆ ਤੇ ਪਾਠ ਕਰਦਿਆਂ ਕਰਦਿਆਂ ਤੱਕਿਆ ਕਿ ਦਿਲ ਖੁੱਭਿਆ ਤੇ ਮਿੱਠਾ ਹੁੰਦਾ ਗਿਆ, ਗੁਰੂ ਬਾਬੇ ਲਈ ਪਿਆਰ ਦੀਆਂ ਨਵੀਆਂ ਕੌਂਪਲਾਂ ਫੁਟਦੀਆਂ ਅੰਗੂਰੀਆਂ ਦਿਸੀਆਂ। ਇਸ ਤਰ੍ਹਾਂ ਦਾ ਪ੍ਰਭਾਵ ਜਾਚ ਜਾਚ ਕੇ (Sensation) ਅੰਦਰਲੇ ਤਜਰਬੇ ਦਾ ਅਵਾਜ਼ਾ ਆਇਆ ਕਿ ਇਹ ਕੋਸ਼ ਹੈ ਕਿ ਪਿਆਰ ? ਕੀ ਇਹ ਅਰਥ ਹਨ ਕਿ ਗਗਨਾਂ ਦੇ ਰੰਗ, ਕੀ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਵਰਖਾ ਕਰਦਾ ਸਾਧ ਹੈ ਕਿ ਪੁਸਤਕ ? ਤੇ ਮੈਨੂੰ ਭਾਨ ਹੋਇਆ ਕਿ ਇਹ ਇਕ ਰਸਿਕ ਕ੍ਰਿਤ ਹੈ। ਰਸਿਕ (Art creation) ਭਾਵੇਂ ਕਿੰਨੀ ਸਾਦੀ ਜਿਹੀ ਦਿੱਸੇ ਉਹ ਚਿੰਨ੍ਹ ਰੂਪ (Symbol) ਹੁੰਦੀ ਹੈ ਤੇ ਉਹਦੀ (Suggestion) ਅਰਥ ਸੰਭਾਵਨਾ ਅਨੰਤ ਦੀ ਹੁੰਦੀ ਹੈ, ਜਿਸ ਦੀ ਸਦਾ ਅਪੂਰਨ ਪੂਰਨਤਾ ਰਸਿਕ ਕ੍ਰਿਤ ਦੇ ਰੂਪ ਵਿਚ ਦਿਲ-ਖਿਚਵੀਂ, ਸੁਰਤਿ ਉਭਾਰਨੀ, ਪਵਿੱਤ੍ਰ ਕਰਨੀ, ਪ੍ਰੀਤ ਪਾਵਨੀ, ਰੂਹ ਫੰਘ ਖੋਲ੍ਹਣੀ, ਜਾਨ ਪਾਵਣੀ, ਅੰਮ੍ਰਿਤ ਵਰਸਾਵਣੀ ਹੁੰਦੀ ਹੈ।

ਉਹ ਜਾਦੂ ਭਰੀ ਕਲਮ ਜਿਸ ਨੇ ਆਪਣੀਆਂ ਇਸੀ ਤਰ੍ਹਾਂ ਦੀਆਂ ਰਸਿਕ ਕ੍ਰਿਤਾਂ *ਸੁੰਦਰੀ, ਬਿਜੈ ਸਿੰਘ, ਸਤਵੰਤ ਕੌਰ, ਰਾਣਾ ਸੂਰਤ ਸਿੰਘ, ਕਲਗੀਧਰ ਚਮਤਕਾਰ* ਆਦਿ ਵਿਚ ਦੋਹਾਂ ਗਦਜ ਤੇ ਪਦਜ ਵਿਚ ਉਚੇ ਸਿਖ ਖ਼ਾਲਸਾ ਜੀਵਨ ਦੇ ਜੀਂਦੇ ਜਾਗਦੇ, ਹਿਲਦੇ ਜੁਲਦੇ ਬੁੱਤ ਸਦਾ ਲਈ ਖੜੇ ਕਰ ਦਿਤੇ ਹਨ; ਜੋ ਕਲਮ ਕਿ ਲੇਖਣੀ ਨਹੀਂ, ਬੁਤ ਤਰਾਸ਼ਣੀ ਹੈ, ਤੇ ਇਨ੍ਹਾਂ ਜੀਂਦੇ ਜਾਗਦੇ ਬੁਤਾਂ ਨੂੰ ਹੁਣ ਅਗੇ ਆਣ ਵਾਲੇ ਚਿਤ੍ਰਕਾਰ ਸੰਗਮਰਮਰ ਵਿਚ ਰੂਪ ਤਰਾਸ਼ਣਹਾਰ ਨਵੇਂ ਥੀਂ ਨਵੇਂ ਵੰਨ, ਅਨੇਕ ਤਰਜ਼ਾਂ ਰੰਗਾਂ ਰੂਪਾਂ ਵਿਚ ਮੂਰਤੀਮਾਨ ਕਰਨਗੇ। ਇਨ੍ਹਾਂ ਦੇ ਸਾਹਿਤਜ ਤੇ ਪਹਿਲੇ ਆਏ ਸਾਹਿਤਜਕ ਆਰਟਿਸਟਾਂ ਵਿਚ ਭਾਰੀ ਫ਼ਰਕ ਹੈ। ਹੋਰ ਜਗਤ ਪ੍ਰਸਿੱਧ ਕਵੀਆਂ ਨੇ Astral plane (ਐਸਟ੍ਰਲ ਪਲੇਨ[1]) ਦੇ ਰੂਹਾਂ ਦੇ ਸਾਏ ਤੇ ਆਵੇਸ਼ ਹੇਠ ਇਸ ਦੁਨੀਆਂ ਦੇ 'ਸਾਧਾਰਨ ਤੇ ਹੈਵਾਨ' ਤੇ 'ਹੈਵਾਨ ਮਨੁੱਖ ਮਿਲੈ' ਤੇ 'ਜਾਦੂਗਰ ਤੇ ਭੂਤ' ਅਸਰਾਂ ਹੇਠ ਪਾਗਲ ਹੋਏ ਮੁਜਰਮਾਂ, ਚੋਰਾਂ, ਯਾਰਾਂ ਯਾ ਇਖ਼ਲਾਕੀ ਉਚ ਆਚਰਣਾਂ ਆਦਿ ਦੇ ਚਿਤ੍ਰ ਇਉਂ ਖਿੱਚੇ ਹਨ ਜਿਵੇਂ ਉਹ ਸਰਵੱਗਜ ਸਨ। ਜਿੰਨਾਂ ਉਨ੍ਹਾਂ ਆਪਣਾ ਮਨ ਖ਼ਾਲੀ ਯਾ ਸਾਫ਼ ਕਰਕੇ ਐਸਟ੍ਰਲ ਪਲੇਨ ਦੇ ਰੂਹਾਂ ਦੇ ਜਜ਼ਬਿਆਂ ਤਲੇ ਕੀਤਾ ਓਨੀ ਹੀ ਸਾਡੇ ਨੁਕਤਾ ਨਿਗਾਹ ਥੀਂ ਸਰਵੱਗਿਅਤਾ ਤਕ ਦੀ ਸ਼ਕਤੀ ਨੂੰ ਪ੍ਰਾਪਤ ਪੁਰਖ ਦਿੱਸੇ, ਪਰ ਇਸ ਪ੍ਰਕਾਰ ਦੇ ਉਚੇ ਲੇਖਕ ਆਪੇ ਦੀ ਆਪਣੀ ਫਾਇਲੀਅਤ ਵਿਚ ਨਹੀਂ ਸੇ, ਮਫ਼ਊਲੀਅਤ ਦੇ Genius ਗੁਣੀ ਸੇ। ਇਥੇ ਇਸ ਰਸ-ਭਰੀ ਕਲਮ ਨੇ ਗੁਰੂ ਵਰੋਸਾਏ, ਬਖ਼ਸ਼ੇ, ਪਾਰਸ ਛੁਹ ਨਾਲ ਲੋਹੇ ਥੀਂ ਕੰਚਨ ਕੀਤੇ ਮਨੁੱਖਾਂ ਥੀਂ ਦੇਵਤੇ ਹੋਏ ਸਿੱਖਾਂ ਹਰੀ-ਜਨਾਂ ਦੇ 'ਸ਼ਬਦ-ਬੁੱਤ' ਰਚੇ ਹਨ।

ਮੇਰੇ ਇਕ ਮਿਤਰ ਨੇ ਕਿਹਾ ਸੀ ਕਿ *ਸਤਵੰਤ ਕੌਰ* ਅਥਵਾ ਹੋਰ ਰਚਨਾਂ ਵਿਚ ਆਦਰਸ਼ਕ ਸਿਖ-ਜੀਵਨ ਸਦਾ ਲਈ ਅੰਕਿਤ ਕਰ ਦਿਤੇ ਗਏ ਹਨ, ਪਰ ਇਸ ਰਚਨਾ ਦੇ ਕੈਰੈਕਟਰ ਪਾਰਥਿਵ (ਧਰਤੀ ਦੇ) ਨਹੀਂ ਜਾਪਦੇ ਸਨ। ਇਹ ਠੀਕ ਹੈ ਕਿ ਇਹੋ ਫ਼ਰਕ ਐਸਟ੍ਰਲ ਪਲੇਨ ਦੇ ਕਵੀਆਂ ਦੀਆਂ ਰਚਨਾਂ ਅਰ ਇਨ੍ਹਾਂ ਰਚਨਾਂ ਵਿਚ ਹੈ। ਗੁਰੂ ਨਾਨਕ ਗਗਨਾਂ ਦੇ ਰੰਗਾਂ ਤੇ ਅਸਰ ਦੀ ਝਲਕ, ਰੂਹਾਨੀ ਪਿਉਂਦ—ਇਨਸਾਨੀ ਮਨ ਉਤੇ ਰੱਬੀ ਨਕਸ਼ ਖਿਚਣੇ, ਉਨ੍ਹਾਂ ਨੂੰ ਮੂਰਤੀਮਾਨ ਕਰਨਾ, ਉਨ੍ਹਾਂ ਆਤਮਿਕ ਭਾਵਾਂ, ਗੁਣਾਂ, ਆਚਰਣਾਂ ਵਿਚੋਂ ਹੀ ਉਨ੍ਹਾਂ ਦੀ ਠੀਕ ਚਿਤ੍ਰਕਾਰੀ ਹੈ।

੧. ਧਰਤੀ ਦੇ ਲਾਗਲਾ ਰੂਹਾਨੀ ਤਬਕਾ।

ਜਿਨ੍ਹਾਂ ਦੇ ਪ੍ਰਸੰਗ ਲਿਖੇ ਹਨ, ਗੁਰੂ ਨਾਨਕ ਦੀ ਕੀਤੀ ਕਾਇਆ ਪਲਟ ਨਾਲ ਉਨ੍ਹਾਂ ਦੇ ਵਾਕ ਮੂਜਬ ਉਹ ਲੋਕ ਹਨ ਜੋ ਮਨੁੱਖ ਤੇ ਦੇਵਤੇ ਬਣੇ। ਗੁਰੂ ਨਾਨਕ ਆਦਰਸ਼ ਇਹੋ ਹੈ ਕਿ ਜੋ ਜਾਗ ਉਠੇ, ਨਾਮ ਰੰਗ ਵਿਚ ਜੀਵੇ, ਉਹ ਜੀਅਦਾਨ ਪਾਏ ਹੋਏ ਜੀਵ ਆਪਣੀਆਂ ਕਰਨੀਆਂ ਵਿਚ ਦੇਵਤੇ ਹੋ ਜਾਣ, ਹਾਂ ਐਉਂ ਉਹ ਲੋਕ ਪ੍ਰਿਥਵੀ ਦੇ ਲੋਕ ਨਹੀਂ ਰਹੇ, ਪਰਲੋਕ ਦੇ ਲੋਕੀਂ ਹੋ ਗਏ ਸਨ, ਇਹੋ ਜਿਹਾਂ ਦਾ ਜੀਵਨ ਚਰਿੱਤ੍ਰ ਜਿਸ ਤਰ੍ਹਾਂ ਇਸ ਕਲਮ ਨੇ ਲਿਖਿਆ ਹੈ, ਕਿਸੀ ਹੋਰ ਕਲਮ ਨੇ ਨਹੀਂ ਲਿਖਿਆ।

ਨਾਲ ਨਾਲ ਸਾਨੂੰ ਇਹ ਬੀ ਯਾਦ ਰੱਖਣਾ ਚਾਹੀਏ ਕਿ ਪੰਜਾਬੀ ਜ਼ਬਾਨ ਹਾਲੇ ਆਪਣੇ ਇਆਣੇ, ਅਣਵਧੇ, ਆਦਿ ਸੁੰਦਰਤਾ ਦੇ ਰੰਗ ਵਿਚ ਹੈ ਤੇ ਇਸ ਵਿਚ ਨਏ ਬਿਆਨ ਦੀ ਤਰਜ਼, ਨਏ ਅੰਦਾਜ਼ੇ, ਨਈ ਚਾਲ, ਇਸ ਬੋਲੀ ਵਿਚ ਪਾਉਣੀ ਇਕ Genius ਸੁਤੇ ਸੰਪੰਨ ਬੁੱਧੀ ਦਾ, ਇਕ ਅਮਰੀ ਅਕਲ ਦਾ ਕੰਮ ਹੈ। ਕਾਰਡੀਨਲ ਨੀਊਮੈਨ ਇਸ ਨੁਕਤੇ ਤੇ ਐਉਂ ਲਿਖਦਾ ਹੈ:

"When a language has been cultivated in any particular department of thought, and so far it has been generally perfected, an existing want has been supplied, and there is no need for further workmen. In its earliest times, while it is yet unformed to write in it at all, is almost a work of genius.........

"It requires the courage and force of Great Talent to compose in the language at all, and the composition when effected, makes a permanent impression on it."

ਜਿਨ੍ਹਾਂ ਇਹ ਰਚਨਾਂ ਦੇਖੀਆਂ ਹਨ, ਮੈਂ ਕਹਿੰਦਾ ਹਾਂ ਨਿਰੀਆਂ ਪੜ੍ਹੀਆਂ ਨਹੀਂ, ਪਰ ਧਿਆਨ ਵਿਚ ਉਨ੍ਹਾਂ ਦੇਵੀ ਦੇਵਤਿਆਂ ਸਿੱਖਾਂ ਨੂੰ, ਜੋ ਇਸ ਸਾਹਿਤ੍ਯ ਮੰਡਲ ਵਿਚ ਵਸ ਰਹੇ ਹਨ, ਆਪਣੇ ਇਨ੍ਹਾਂ ਨੈਣਾਂ ਨਾਲ ਦੇਖਿਆ ਹੈ, ਉਹ ਕੇਵਲ ਜਾਣ ਸਕਦੇ ਹਨ ਕਿ ਇਹ ਕਲਮ ਕਿਵੇਂ ਦਿਵ੍ਯ (Atmosphere) ਆਤਮ ਮੰਡਲ ਪੈਦਾ ਕਰ ਦਿੰਦੀ ਹੈ; ਝਟਾ ਪੱਟ ਬੱਦਲ ਆ ਜਾਂਦੇ ਹਨ, ਬਰਖਾ ਹੋਣ ਲੱਗ ਜਾਂਦੀ ਹੈ, ਝੱਟ ਸੂਰਜ ਚਮਕਣ ਲੱਗ ਜਾਂਦਾ ਹੈ, ਫੁਲ ਖਿੜਨ ਲੱਗ ਜਾਂਦੇ ਹਨ, ਚੰਦਰਮਾ ਗਗਨ-ਮਥੇ ਆਣ ਟਹਿਕਦਾ ਹੈ। ਰਾਤ ਹਨੇਰੀ, ਡੂੰਘੇ ਦਰਿਆ ਦੇ ਆਸ਼ਕਾਂ ਦੀਆਂ ਬੇੜੀਆਂ ਰੁੜ੍ਹਦੀਆਂ ਹਨ, ਮੌਤ ਸਾਹਮਣੇ ਤੇ ਵਾਯੂ ਮੰਡਲ ਚਾਉ ਦਾ ਛਾ ਜਾਂਦਾ ਹੈ। ਆਪ-ਮੁਹਾਰਾ ਰੂਹ ਦਾ ਤੰਬੂਰਾ ਵਜਦਾ ਹੈ ਤੇ ਜਿਥੇ ਲੋਕੀਂ ਚੀਕ-ਚਿਹਾੜਾ ਪਾਂਦੇ ਹਨ ਉਥੇ ਗੁਰੂ ਕਾ ਸਿਖ ਕੀਰਤਨ ਕਰਦਾ ਹੈ। ਲੋਕੀਂ ਕਹਿੰਦੇ ਹਨ ਇਹ ਖ਼ੁਸ਼ੀ ਕਿਉਂ, ਜਦ ਕਿ ਬੇੜੀ ਡੁਬ ਰਹੀ ਹੈ, ਤੇ ਸਭ ਮਰ ਰਹੇ ਹਨ ? ਸਿਖ ਕਹਿੰਦਾ ਹੈ ਕਿ ਜੇ ਕੁਝ ਵੇਲਾ ਕਿਸੀ ਦੀ ਮਦਦ ਕਰਨ ਦਾ ਹੁੰਦਾ ਤਦ ਮੈਂ ਬਚਾਉਣ ਦੀ ਸੇਵਾ ਕਰਦਾ, ਕੁਛ ਹੱਥ ਪੈਰ ਮਾਰਦਾ, ਪਰ ਬੇੜੀ ਤਾਂ ਅੱਧੀ ਡੁੱਬ ਚੁੱਕੀ, ਪਲ ਛਿਨ ਹੀ ਬਾਕੀ ਹੈ ਤੇ ਇਹ ਸਭ ਕਾਲ ਛਿਨ ਵਿਚ ਸੁਕੜਿਆ ਹੈ, ਮੈਂ ਚਾਅ ਨਾਲ ਕਿਉਂ ਨਾ ਮਰਾਂ, ਹਾਂ ਬੱਦਲਾਂ ਤੋਂ ਪਰ੍ਹੇ ਵੇਖੋ ਔਹ ਸੂਰਜ ਮੇਰਾ ਚਮਕਦਾ ਹੈ।

ਰਾਵੀ ਵਿਚ ਇਸ਼ਨਾਨ ਕਰਕੇ ਲਾਲ ਮਨ ਬੀਬੀ ਘਰ ਜਾਂਦੀ ਜਾਂਦੀ ਦਾ ਸੰਗਮਰਮਰੀ ਬੁਤ ਤ੍ਰਾਸ਼ਿਆ ਜਾਂਦਾ ਹੈ, ਜਿਵੇਂ ਇਕ ਮਾਸਟਰ ਚਿੱਤ੍ਰਕਾਰ ਇਕ ਦੋ ਬੁਰਸ਼ ਦੇ ਕੇ ਆਪ-ਮੁਹਾਰੇ ਪਏ ਧੱਬਿਆਂ ਜਿਹਾਂ ਵਿਚ ਹੀ ਇਕ ਇਲਾਹੀ ਮੂਰਤ ਬਣਾ ਦਿੰਦਾ ਹੈ। ਸਤਵੰਤ ਕੌਰ ਜੀ ਦਾ ਚਿਤ੍ਰ ਉਨ੍ਹਾਂ ਦੇ ਮਾਂ ਮਿਲਾਪ, ਪਿਤਾ ਮਿਲਾਪ, ਵੀਰ ਆਗ਼ਾ ਖ਼ਾਨ—ਅਲਾਂਬਾ ਸਿੰਘ ਜੀ—ਦੀ ਭੈਣ ਲਾਲ ਮਨ ਨਾਲ ਮਿਲਾਪ, ਇਹ ਸਾਰੇ ਸਦਾ ਲਈ ਰਸਿਕ ਕ੍ਰਿਤ ਬੁਤ ਹਨ ਤੇ ਅਕਾਲ ਤਖ਼ਤ ਦੇ ਪਿੱਛੇ ਦੀਵਾਰ ਨਾਲ ਖੜੀ ਫ਼ਾਤਮਾ ਤੇ ਸਤਵੰਤ ਕੌਰ ਦਾ ਮਿਲਾਪ, ਇਹ ਮਿਲਾਪਾਂ ਦਾ ਤੇ ਜੁਦਾਈਆਂ ਦਾ ਦਿੱਵ੍ਯ ਸਿਖ ਮੰਡਲ ਹੈ। ਅਸੀਂ ਜਿਸ ਤਰ੍ਹਾਂ *ਸਤਵੰਤ ਕੌਰ* ਨੂੰ ਨਿਰੀ ਕਹਾਣੀ ਨਹੀਂ ਕਹਿ ਸਕਦੇ, ਨਿਰਾ ਇਤਿਹਾਸ ਨਹੀਂ ਕਹਿ ਸਕਦੇ, ਨਿਰੀ ਧਰਮ ਪੁਸਤਕ ਨਹੀਂ ਕਹਿ ਸਕਦੇ, ਨਿਰੀ ਭਗਤੀ ਤੇ ਗਿਆਨ ਦਾ ਫ਼ਲਸਫ਼ਾ ਨਹੀਂ ਕਹਿ ਸਕਦੇ, ਨਿਰੀ ਨਵੀਨ ਪੁਰਾਤਨ ਖੋਜ ਨਹੀਂ ਕਹਿ ਸਕਦੇ, ਜਿਥੇ ਪਿਆਰਾਂ ਵਿਚ ਡਿੱਗਦੇ ਅੱਥਰੂਆਂ ਨਾਲ ਲਾਲ ਮਨ ਦੀ ਅਰਦਾਸ ਦੇ ਨਸਰ ਸ਼ਬਦ (ਗਦ੍ਯ ਰਚਨਾ) ਆਪ-ਮੁਹਾਰੀ ਫੁਟ ਫੁਟ ਕਵਿਤਾ ਹੋ ਰਹੀ ਹੈ ਉਥੇ ਅਸੀਂ ਇਸ ਨੂੰ ਕਾਵ੍ਯ ਬੀ ਕਹਿ ਸਕਦੇ ਹਾਂ ਤੇ ਨਸਰ ਬੀ। ਜਿਸ ਤਰ੍ਹਾਂ *ਰਾਣਾ ਸੂਰਤ ਸਿੰਘ* ਵਿਚ 'ਸਮਾਧ' ਚਿਤ੍ਰ ਰੂਪ ਬਿਰਹੋਂ ਦੇ ਰੰਗ ਵਿਚ ਤੱਕੀ ਇਹ ਦੁਨੀਆ ਹੈ, ਜਿਵੇਂ ਰਾਣੀ ਰਾਜ ਕੌਰ ਰੱਬ ਥੀਂ ਵਿਛੁੜਿਆਂ ਰੂਹ ਹੈ ਤੇ ਵਿਛੁੜਿਆਂ ਦੀਆਂ ਇਨਸਾਨੀ ਤਾਂਘਾਂ, ਭੁੱਖਾਂ, ਆਤਮਿਕ ਜੋਸ਼ਾਂ, ਆਸ਼ਾਵਾਂ, ਨਿਰਾਸ਼ਾਵਾਂ ਦਾ ਸਮੁੰਦਰ ਸ਼ਬਦਾਂ ਵਿਚ ਹਿਲ ਰਿਹਾ ਹੈ—ਕੀ ਬਿਰਹੋਂ ਜੀਵਨ ਹੈ ਕਿ ਮਿਲਣਾ ? ਕੀ ਮਿਲਣਾ ਪਿਆਰ ਹੈ ਕਿ ਵਿਛੁੜਨਾ ? ਕੁਛ ਪ੍ਰਿਥਕ ਪ੍ਰਿਥਕ ਕਰਕੇ ਦੱਸ ਨਹੀਂ ਸਕੀਦਾ, ਸਭ 'ਰਸਿਕ-ਕ੍ਰਿਤਾਂ' ਜੁ ਹੋਈਆਂ, ਆਪਣੀ ਸਾਦਗੀ ਵਿਚ ਕਿਸੀ ਅਨੰਤ ਦਾ ਭਾਨ ਕਰਵਾਂਦੀਆਂ ਹਨ।

ਕੀ ਸ਼੍ਰੋਤਾਗਣਾਂ ਨੂੰ ਕਦੀ ਭਾਨ ਹੋਇਆ ਹੈ ਜੋ ਮੈਨੂੰ ਸਦਾ ਹੁੰਦਾ ਸੀ ਕਿ ਸੱਚਖੰਡ ਨਿਵਾਸੀ ਭਾਈ ਹੀਰਾ ਸਿੰਘ ਜੀ ਰਾਗੀ ਆਪਣੀ ਕੀਰਤਨ ਵਿਆਖਿਆ ਜੋ (ਐਟਮਸਫੀਅਰ) ਵਾਯੂ ਮੰਡਲ ਪੈਦਾ ਕਰਦੇ ਸਨ, ਉਹ ਇਸ ਲੇਖਣੀ ਦੇ ਗੁਰਪੁਰਬ ਟ੍ਰੈਕਟਾਂ ਵਿਚੋਂ ਪਾਠਕਾਂ ਦੇ ਧਿਆਨ ਵਿਚ ਸਦਾ ਛਾਂਦਾ ਹੈ; ਜਦ ਪੜ੍ਹੋ, ਤਦ ਛਾਂਦਾ ਹੈ। ਮੈਂ ਇਸ 'ਗੁਰਪੁਰਬ ਸਾਹਿਤ੍ਯ ਵਿੱਦਿਆ' ਨੂੰ ਭਾਈ ਹੀਰਾ ਸਿੰਘ ਜੀ ਦੀ ਰਸਨਾ ਵਿਚ ਹੀ ਤੱਕਿਆ ਹੈ, ਭਾਈ ਹੀਰਾ ਸਿੰਘ ਜੀ ਗੁਰਪੁਰਬ ਟ੍ਰੈਕਟਾਂ ਦੇ ਧਿਆਨੀ ਪਾਠੀ ਸਨ ਅਰ ਉਨ੍ਹਾਂ ਵਿਚ ਇਹ ਗੁਣ ਅਚੰਭਾ ਸੀ ਕਿ ਉਹ ਕਿਸ ਤਰ੍ਹਾਂ ਹਜ਼ਾਰਾਂ ਦੀ ਸੰਗਤ ਵਿਚ ਉਹ ਵਾਯੂ ਮੰਡਲ ਪੈਦਾ ਕਰਦੇ ਸਨ ਜੋ ਇਕਾਂਤ ਵਿਚ ਨੈਣ ਤ੍ਰਿਪ ਤ੍ਰਿਪ ਕਰਦੇ ਕਿਸੀ ਮਹਰਮ ਪਾਠੀ ਉੱਪਰ ਗੁਰਪੁਰਬ ਟ੍ਰੈਕਟ ਦਾ ਪਾਠ ਪੈਦਾ ਕਰਦਾ ਹੈ, ਕਰਦਾ ਸੀ ਤੇ ਕਰਦਾ ਰਹੇਗਾ। ਇਸ ਕਲਮ ਦਾ ਇਹ ਪ੍ਰਭਾਵ ਇਕ ਐਸੀ ਚੀਜ਼ ਹੈ ਜਿਹੜੀ ਜਦ ਕਦੀ ਭਾਈ ਹੀਰਾ ਸਿੰਘ ਜੀ ਰਾਗੀ ਵਰਗੀ (Genius) ਅਮਰੀ ਬੁਧੀ (ਸੁਤੇ ਪਰਬੀਨ ਬੁਧਿ) ਮੁੜ ਇਹਨਾਂ ਟ੍ਰੈਕਟਾਂ ਨੂੰ ਮਿਲੇਗੀ ਉਥੇ ਹੀ ਭਾਈ ਹੀਰਾ ਸਿੰਘ ਜੀ ਵਾਲੀ ਰਸਭਰੀ, ਤਸਵੀਰ ਖਿੱਚਵੀਂ ਵਕੱਤ੍ਰਤਾ ਦੇ ਮੁੜ ਪੈਦਾ ਹੋਣ ਦੀ ਸੰਭਾਵਨਾ ਹੈ।

ਮੈਂ ਇਹ ਚੰਦ ਉਪਰਲੀਆਂ ਸਤਰਾਂ, ਜਿਹੜੀਆਂ ਮੌਕੇ ਸਿਰ ਦੀਆਂ ਨਹੀਂ ਜਾਪਦੀਆਂ ਹਨ, ਤਾਂ ਲਿਖੀਆਂ ਹਨ ਕਿ ਇਸ ਆਰਟਿਸਟ ਦੀ ਕਲਮ ਜੋ ਗੁਰਪੁਰਬ ਟ੍ਰੈਕਟਾਂ ਤੇ ਹੋਰ ਰਚਨਾਵਾਂ ਦਵਾਰਾ ਪ੍ਰਗਟ ਹੋਈ ਹੈ, ਐਸੀ ਤੀਬਰਤਾ, ਤੇਜ਼ੀ, ਤਲਵਾਰ ਵਰਗੀ ਚਮਕਦੇ ਅਸਰਾਂ ਵਾਲੀ ਹੈ ਕਿ ਕਿਸੀ ਖ਼ਾਸ ਸੰਜੋਗੀ ਇਨਸਾਨੀ ਗੁਣਾਂ ਦੇ ਸੰਗਮ ਮੇਲਿਆਂ ਵਿਚ ਆ ਕੇ, ਪਿਆਰ ਦੀ ਇਕ ਛੁਪੀ ਕਣੀ ਨੂੰ ਗਗਨ ਜਿੰਨਾ ਵੱਡਾ ਆਕਾਰ ਦਿੰਦੀ ਹੈ, ਤੇ ਮੈਂ ਇਸ ਦ੍ਰਿਸ਼੍ਯ ਦੇ ਭਾਵ ਹੇਠ ਕਹਿੰਦਾ ਹਾਂ ਕਿ ਐਸੇ ਇਕ ਆਰਟਿਸਟਿਕ ਜੀਵਨ ਦਾ ਪ੍ਰਭਾਵ ਇਸ ਕੋਸ਼ ਦੇ ਸਫ਼ੇ ਸਫ਼ੇ,

ਸਤਰ ਸਤਰ ਪਰ ਪੈਣ ਬਿਨਾਂ ਨਹੀਂ ਰਹਿ ਸਕਦਾ ਤੇ ਉਸ ਛਪੇ ਜੀਵਨ ਦੇ ਵਲਵਲੇ, ਜੋ ਖ਼ੁਰਦਬੀਨੀ ਸੰਖੇਪਤਾ ਨਾਲ ਇਸ ਕੋਸ਼ ਵਿਚ ਭਰੇ ਹਨ, ਕਿਸੀ ਖ਼ਾਸ ਤਬੀਅਤਾਂ ਦਿਆਂ ਸੰਗਮਾਂ ਵਿਚ ਇਕ ਭਾਰੀ ਤੇ ਵਿਸ਼ਾਲ ਵਿਸਤਾਰ ਵਾਲੇ ਆਕਾਰ ਨੂੰ ਪ੍ਰਾਪਤ ਕਰਨਗੇ। ਕਦੀ ਕੋਈ ਕਹਿ ਨਹੀਂ ਸਕਦਾ, ਪਰ ਪਿਆਰ ਕਣੀ ਦੀਆਂ ਜੀਂਦੀਆਂ ਰਸ਼ਮੀਆਂ ਇਸ ਕੋਸ਼ ਵਿਚ ਇੰਜ ਖੇਲ ਰਹੀਆਂ ਹਨ ਜਿਵੇਂ ਸੁਅੰਗਣੀਆਂ ਕਿਸੀ ਨਦੀ ਕਿਨਾਰੇ।

ਇਸ ਤਰ੍ਹਾਂ ਦੀ ਰਚਨਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੋਸ਼ ਦੀ ਰਚਨਾ ਖ਼ਾਸ ਕਰਕੇ ਲਿਖੀ ਗਈ ਇਹ ਇਕ ਅਪੂਰਣ ਪੂਰਣਤਾ ਹੈ ਉਸ ਤਰਜ਼ ਦੀ, ਉਸ ਧਿਆਨ ਦੀ, ਉਸ ਪੂਜਾ-ਭਰੀ ਅਕਲੀ ਅਥਵਾ (Scholarly Attitude) ਮਨ ਦੀ ਗੁਰੂ ਵਲ ਸੇਧ ਦੀ, ਜਿਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੋਸ਼ ਦੇ ਰਚਣ ਲਈ ਜ਼ਰੂਰੀ ਹੈ ਤੇ ਸਦਾ ਹੋਵੇਗੀ। ਇਸ ਅੰਦਾਜ਼ ਵਿਚ ਇਹ ਕੋਸ਼ ਪਹਿਲਾ ਹੈ ਤੇ ਹਾਲਾਂ ਕਈ ਹੋਰ ਕੋਸ਼ ਬਣਨਗੇ, ਪਰ ਇਸ ਕੋਸ਼ ਦੀ ਕਹੀ 'ਅਪੂਰਨ ਪੂਰਨਤਾ' ਉਨ੍ਹਾਂ ਸਾਰਿਆਂ ਨੂੰ ਆਛਾਦਿਤ ਕਰੇਗੀ।

## ੪.

ਆਰਟਿਸਟ ਗੁਣੀ ਦੀ ਅੰਦਰਲੀ ਧੁਨਿ ਦੀ ਮੁੱਖਜ ਸੇਧ (Direction) ਸਦਾ ਆਪਣੇ ਅੰਦਰ ਦੇ ਅਨੰਦ ਅਸਲੇ ਵਲ ਰਹਿੰਦੀ ਹੈ, ਅਰ ਸੱਚੇ ਆਰਟਿਸਟ ਦਾ ਇਹੋ ਲੱਖਣ ਹੈ, ਜੋ ਗੁਰੂ ਸਾਹਿਬਾਂ ਨੇ ਆਪਣੇ ਅੱਗੇ ਦਿੱਤੇ ਸ਼ਬਦ ਵਿਚ ਦਿਤਾ ਹੈ:

ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ॥
ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ॥੧॥
ਪਿਤਾ ਮੇਰੋ ਬਡੋ ਧਨੀ ਅਗਮਾ॥
ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ॥੧॥ਰਹਾਉ॥
ਸੁਖੀਅਨਿ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ॥
ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ॥੨॥
ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ॥
ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ॥੩॥
ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ॥
ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ॥੪॥
ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ॥
ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ॥੫॥
ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ ਮਹਿ ਗਿਆਨੀ॥
ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸਨਾਨੀ॥੬॥
ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ॥
ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ॥੭॥
ਜਿਉ ਬੋਲਾਵਹਿ ਤਿਉ ਬੋਲਹਿ ਸੁਆਮੀ ਕੁਦਰਤਿ ਕਵਨ ਹਮਾਰੀ॥
ਸਾਧਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ॥੮॥੧॥ *(ਗੂਜ: ਮ: ੫ ਘਰੁ ੨)*

ਆਰਟਿਸਟ ਦੇ ਧਿਆਨ ਦਾ ਉਚਾ ਕੇਂਦਰ ਇਸ ਧਰਤੀ ਦੇ ਮਨੁੱਖੀ ਜੀਵੰਨ ਦੇ ਉਤਾਰ ਚੜ੍ਹਾਉ ਵਿਚ ਨਾ ਕਾਂਪ ਖਾਂਦਾ ਹੈ ਤੇ ਨਾ ਬਦਲਦਾ ਹੈ ਤੇ ਇਸ ਕਰਕੇ ਆਰਟਿਸਟ ਸੁਹਣੇ ਕੋਝੇ ਦ੍ਰਿਸ਼ਾਂ ਦੇ ਸਿਰ ਪਏ ਝਮੇਲਿਆਂ, ਦੁੱਖਾਂ, ਪੀੜਾਂ, ਸੁਖਾਂ, ਭੋਗਾਂ, ਤਿਆਗਾਂ ਆਦਿ ਦੇ ਵਗਦੇ ਦਰਿਆ ਵਿਚ ਨਹਾਉਂਦਾ ਤੇ ਖੜਾ ਉਹਨਾਂ ਵਿਚ ਆਪਣੇ ਸੂਰਜ ਵੱਲ ਟਕ ਬੰਨ੍ਹ ਕੇਵਲ ਦੇਖਦਾ ਹੈ, ਪਰ ਨਾਲੇ ਸਭ ਜ਼ਿੰਦਗੀ ਦੇ (Events) ਵਾਕਿਆਤ ਨੂੰ ਤੇ (Experiences) ਤਜਰਬਿਆਂ ਤੇ (Sensations) ਪ੍ਰਤੀਤੀਆਂ ਆਦਿ ਨੂੰ ਆਪਣੀ ਰਸਿਕ ਕ੍ਰਿਤ ਦੀ ਇਕ ਅਹਿਲ (Attitude) ਯਾ (Direction) ਰੁਖ਼ ਦਾ ਲਖਸ਼ ਬਣਾਂਦਾ ਹੈ। ਉਹ ਆਪ ਉਹਨਾਂ ਨਾਲ ਕਦੀ ਆਛਾਦਿਤ ਨਹੀਂ ਹੁੰਦਾ, ਉਹਨਾਂ ਨੂੰ ਆਪਣੇ ਉਚੇ ਰਖੇ ਸਿਰ ਦੀ ਫੁਲ-ਲਟਕ ਨਾਲ ਆਛਾਦਿਤ ਕਰਦਾ ਹੈ। ਸੋ ਕੀ ਦੁਨੀਆਦਾਰੀ, ਕੀ ਮਿਤਰਚਾਰੀ, ਕੀ ਭਾਈਚਾਰੀ, ਕੀ ਸਤਿਸੰਗ, ਕੀ ਦੁਨੀਆਵੀ ਐਸ਼੍ਵਰਯ ਦੀਆਂ ਨਜ਼ਾਕਤਾਂ, ਸੁਖ-ਕ੍ਰੀੜਾ, ਕੀ ਗ਼ਰੀਬੀ ਦੇ ਵਾਕੇ ਦੀਆਂ ਮਸਤੀਆਂ, ਤੰਗ-ਦਸਤੀ ਦੀਆਂ ਐਸ਼ਾਂ, ਸਭ ਵਿਵਹਾਰਕ ਘਟਨਾਵਾਂ, ਵਿਦਿਅਕ ਖੋਜਾਂ, ਦੁਖ ਕਾਂਬੇ, ਅਸਮਰਥ ਹਮਦਰਦੀ ਦੀਆਂ ਬੇਰਸੀਆਂ, ਨਾ ਪੂਰਨ ਹੋਣ ਵਾਲੀਆਂ ਉਚ ਖ਼ਿਆਲੀਆਂ, ਸਭ ਦੇ ਖਾਧੇ ਅਸਰਾਂ ਨੂੰ ਕਿਸੀ ਸਵਾਂਤੀ ਨਛੱਤਰ ਵਾਲੀ ਘੜੀ ਵਿਚ ਆਪਣੇ ਗੀਤ ਯਾ ਕਿਸੀ ਰਸਿਕ ਕ੍ਰਿਤ ਵਿਚ ਸਮੁੱਚੀ ਸ਼ਕਲ ਵਿਚ ਮੂਰਤੀਮਾਨ ਕਰਕੇ ਅਥਵਾ ਦੱਸ ਕੇ ਫਿਰ ਨਵਾਂ ਹੋ ਜਾਂਦਾ ਹੈ। ਇਉਂ ਆਰਟਿਸਟ ਸਦਾ ਗੱਭਰੂ ਜਵਾਨ ਰਹਿੰਦਾ ਹੈ, ਉਸ ਦੇ ਅੰਦਰ ਪਰਛਾਵੇਂ ਪੈਂਦੇ ਤੇ ਜ਼ਮੀਨ ਵਿਚ ਪਏ ਬੀਜ ਵਾਂਗੂੰ ਆਖ਼ਰ ਕਦੀ ਨਾ ਕਦੀ ਉਗ ਕੇ, ਮੂਰਤੀਮਾਨ ਹੋ ਕੇ ਉਸ ਵਿਚੋਂ ਇਉਂ ਨਿਕਲ ਜਾਂਦੇ ਹਨ ਜਿਵੇਂ ਦਰਿਆ ਝੀਲਾਂ ਵਿਚੋਂ, ਤੇ ਮੁੜ ਉਸ ਨਾਲ ਉਹਨਾਂ ਦਾ ਇਕ ਦੂਰ ਜਿਹੇ ਦਾ ਸੰਬੰਧ ਹੁੰਦਾ ਹੈ ਤੇ ਚੂੰਕਿ ਆਰਟਿਸਟ ਦੀ ਸੁਰਤਿ ਸਦਾ ਘਾੜਤਾਂ ਘੜਦੀ ਹੈ, ਇਸ ਵਾਸਤੇ ਨਵੀਆਂ ਘਾੜਤਾਂ ਵਿਚ ਪਈ ਪੁਰਾਣੀਆਂ ਦੀ ਨਾ ਗਿਣਤੀ ਤੇ ਨਾ ਚੇਤਾ ਰਖ ਸਕਦੀ ਹੈ।

ਹੁਣ ਮੈਂ ਇਸ ਕੋਸ਼ ਵਿਚੋਂ ਕੁਛ ਇਕ ਉਦਾਹਰਣ ਦੇ ਕੇ ਦਰਸਾਉਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਸੁਰਤਿ ਅਨੇਕ ਤੀਖਣ ਨੋਕਾਂ ਵਾਲੀ ਬਿਜਲੀ ਲਿਸ਼ਕਾਰੇ ਫੜ ਫੜ ਮੁਸ਼ਕਲਾਂ ਹੱਲ ਕਰਦੀ ਸੀ ਤੇ ਕਰਕੇ ਇਉਂ ਖ਼ੁਸ਼ ਹੁੰਦੀ ਸੀ ਜਿਵੇਂ ਕੋਈ ਰਿਆਜ਼ੀਦਾਨ ਆਪਣਾ ਮੁਸ਼ਕਲ ਸਵਾਲ ਹੱਲ ਕਰ ਕੇ ਆਪਣੀ ਖ਼ੁਸ਼ੀ ਨੂੰ ਪ੍ਰਾਪਤ ਕਰਦਾ ਹੈ:

**ਮੁੰਦਾਵਣੀ** ਦੇ ਅਰਥ 'ਮੋਹਰ ਛਾਪ' ਕੀਤੇ ਗਏ। ਪਰ ਆਪ ਜੀ ਨੂੰ ਸਦਾ ਗ਼ਲਤ ਲੱਗੇ। ਇਕ ਦਿਨ ਆਪ ਜੀ ਪਾਸ ਪੋਠੋਹਾਰ ਦੇ ਲੋਕੀ ਕੋਈ ਗੱਲਾਂ-ਬਾਤਾਂ ਕਰ ਰਹੇ ਸਨ। ਉਸ ਵੇਲੇ ਇਕ ਸਾਧਾਰਨ ਗੱਲ ਬਾਤ ਵਿਚ ਆਏ ਲਫ਼ਜ਼ ਨੇ ਆਪ ਦੇ ਅੰਦਰ ਬਿਜਲੀ ਲਿਸ਼ਕਾਰਾ ਪੈਦਾ ਕੀਤਾ। ਇਕ ਪੋਠੋਹਾਰੀ ਨੇ ਦੂਜੇ ਨੂੰ ਕਿਹਾ, 'ਸਿਧੀ ਗੱਲ ਕਰੋ ਨਾ ਕੀ ਮੁਦਾਵਣੀਆਂ ਪਾਨੇ ਓ'—'ਹੈਂ' ਆਪ ਜੀ ਨੇ ਕਿਹਾ, 'ਕੀ ਕਿਹਾ ਜੇ?' ਤਦ ਉਸ ਨੇ ਜੋ ਕਿਹਾ ਸੀ, ਦੁਹਰਾਇਆ। ਆਪ ਜੀ ਨੇ ਪੁੱਛਿਆ, 'ਮੁੰਦਾਵਣੀ ਕੀ ਹੁੰਦੀ ਹੈ?' ਉੱਤਰ ਮਿਲਿਆ, 'ਜੀ! ਜਦ ਜਾਂਞੀ ਰੋਟੀ ਖਾਣ ਬੈਠਦੇ ਹਨ, ਪੋਠੋਹਾਰ ਦੀਆਂ ਕੁੜੀਆਂ ਮੁੰਦਾਵਣੀ (ਬੁਝਾਰਤ) ਪਾ ਕੇ ਥਾਲੀ ਬੰਨ੍ਹ ਦਿੰਦੀਆਂ ਹਨ ਤੇ ਜਦ ਤੱਕ ਉਹ ਖੋਲ੍ਹਣ ਨਾ, ਉਹ ਰੋਟੀ ਖਾ ਨਹੀਂ ਸਕਦੇ'। ਇਉਂ ਮੁੰਦਾਵਣੀ ਦੇ ਅਰਥ ਲੱਭੇ। ਜੋ ਸੋਰਠ ਰਾਗ ਵਿਚ ਆਈ ਮੁੰਦਾਵਣੀ ਤੇ ਬੀੜ ਦੇ ਅਖ਼ੀਰ ਪਰ ਆਈ ਮੁੰਦਾਵਣੀ ਦਾ ਮੁਕਾਬਲਾ ਕਰਕੇ ਆਪ ਜੀ ਨੇ ਅੰਦਰਲੀ ਉਗਾਹੀ ਨਾਲ ਕੋਸ਼ ਵਿਚ ਸਿੱਧ ਕਰਕੇ ਲਿਖ ਦਿੱਤਾ ਹੈ, ਜੋ ਅਸਲ ਅਰਥ ਹੈ।

**ਪੰਖਣੂ** ਪਦ ਦਾ ਅਰਥ ਪੰਛੀ ਹੈ ਪਰ 'ਨਾਰਿ ਨ ਪੁਰਖੁ ਨ ਪੰਖਣੂ' ਵਿਚ ਪੰਖਣੂ ਪਦ ਦਾ ਅਰਥ ਖ਼ੁਸਰਾ ਕਰਦੇ ਹਨ, ਆਪ ਜੀ ਨੇ ਸਿੱਧ ਕੀਤਾ ਹੈ ਕਿ ਇਥੇ ਇਹ ਪਦ ਪੰਖਣੂ ਨਹੀਂ ਸਗੋਂ 'ਨਪੰਖਣੂ' ਹੈ ਤੇ ਇਸ ਦੀ ਵਿਤਪਤੀ ਨਿਪੁੰਸਕ ਪਦ ਤੋਂ ਜਾ ਲੱਭੀ (ਦੇਖੋ ਨਪੰਖਣੂ ਤੇ ਪੰਖਣੂ)।

**ਗਿਆਨ ਖੰਡ** ਆਦਿ ਖੰਡਾਂ ਦਾ ਵਰਨਣ ਤੇ ਅਰਥ, ਵੇਦਾਂਤ ਮਤ ਦੀ ਵੰਡ ਗਿਆਨ ਕਾਂਡ, ਉਪਾਸ਼ਨਾ ਕਾਂਡ ਤੇ ਕਰਮ ਕਾਂਡ ਅਰਥਾਂ ਵਿਚ ਕਰਨ ਦਾ ਸਦਾ ਝਮੇਲਾ ਜਿਹਾ ਟੁਰਿਆ ਆਇਆ ਹੈ; ਆਪ ਜੀ ਨੇ ਇਹਨਾਂ ਦੇ ਅਸਲ ਅਰਥ *ਰਾਣਾ ਸੂਰਤ ਸਿੰਘ* ਜੀ ਵਿਚ ਮੁੱਦਤ ਹੋਈ ਕਿ ਚੰਗੀ ਤਰ੍ਹਾਂ ਖੋਲ੍ਹੇ ਸਨ, ਤੇ ਉਹਨਾਂ ਦਾ ਸੰਖੇਪ 'ਗਿਆਨ ਖੰਡ' ਲਫ਼ਜ਼ ਹੇਠ ਦਿਤਾ ਹੈ। ਇਉਂ ਕੀਤਾ ਜਪੁ ਸਾਹਿਬ ਦਾ ਟੀਕਾ ਇਕ ਯੋਗੀ ਸੁਰਤਿ ਦੇ ਵਿਕਾਸ ਦੀ ਤਸਵੀਰ ਹੈ, ਡਾਂਟੇ ਵਰਗੇ ਵਿਲੱਖਣ ਤੇ ਉਚੇ ਅੰਤਰ ਧਿਆਨ ਹੋਏ ਗਗਨ-ਮਨ ਦਾ ਚਮਤਕਾਰ ਹੈ।

**ਨਵਾਂ ਅੱਖਰ** ਆਰੰਭ ਹੋਣ ਵੇਲੇ ਪੈਂਤੀ ਦੇ ਹਰ ਅੱਖਰ ਦੀ ਵਿਚਾਰ ਕੀਤੀ ਹੈ। ਵਿਆਕਰਣੀ ਨੁਕਤੇ ਤੇ ਲਾਂਭੇ ਦੀ ਵਾਕਫ਼ੀਅਤ ਦਿੱਤੀ ਹੈ। ਇਹਨਾਂ ਨੋਟਾਂ ਵਿਚ ਗੁਰਬਾਣੀ ਦੇ ਆਪਣੇ ਵਿਆਕਰਣ ਦੀ ਮਾਨੋਂ ਨੀਂਹ ਕਰ ਦਿੱਤੀ ਹੈ।

ਜਿਥੇ ਗੁਰਬਾਣੀ ਵਿਚ ਇਕ ਪਦ ਅਨੇਕ ਅਰਥਾਂ ਵਿਚ ਆਇਆ ਹੈ, ਉਥੇ ਸਾਰੇ ਪਹਿਲੂ ਸੁਵਾਦਲੀ ਤਰ੍ਹਾਂ ਦਰਸਾ ਦਿਤੇ ਹਨ। ਨਮੂਨੇ ਲਈ ਦੇਖੋ ਪਦ—ਸਬਦ, ਹੰਸ, ਗੰਧ, ਘਰ ਆਦਿ।

*ਫੋਕਲੋਰ ਵਿਚੋਂ ਲੱਭੇ ਅਰਥਾਂ ਦੇ ਉਦਾਹਰਣ*—**ਗੋਇਲ** ਪਦ ਹੇਠਾਂ ਫੁਟ ਨੋਟ ਵਿਚ ਲਿਖਦੇ ਹਨ:

ਜਦੋਂ ਪੰਜਾਬੀ ਵਿਚ ਬਾਰਾਂ ਉਜਾੜ ਪਈਆਂ ਸਨ ਤਦ ਬਰਖਾ ਰੁੱਤ ਵਿਚ ਸਰਵੇ ਥਾਈਂ ਬੜੇ ਘਾਹ ਹੋ ਪੈਂਦੇ ਸਨ, ਤਦ ਗਊਆਂ ਵਾਲੇ ਮਾਲ ਡੰਗਰ ਲੈ ਜਾਂਦੇ ਸਨ ਤੇ ਘਿਉ ਉਹਨਾਂ ਦਿਨਾਂ ਵਿਚ ਉਥੋਂ ਬਹੁਤ 'ਕੱਠਾ ਕਰ ਲੈ ਆਉਂਦੇ ਹੁੰਦੇ ਸਨ। ਬਾਰਾਂ ਹੁਣ ਵਸ ਗਈਆਂ ਤੇ ਗੋਇਲ ਜਾਣਾ ਬੀ ਸਮਾਪਤ ਹੋ ਰਿਹਾ ਹੈ। [*ਸੰ: । ਸੰਸਕ੍ਰਿਤ, ਗੋ+ਯੁਤ=ਗਾਈਆਂ ਦੀ ਥਾਂ। ਪੰਜਾਬੀ ਗੋਇਲ ਜਿੱਥੋਂ ਗਊਆਂ ਚਰਨ*] ਜਿੱਥੇ ਗੁੱਜਰ ਲੋਕ ਆਪਣੇ ਮਾਲ ਨੂੰ ਵਰਖਾ ਰੁਤ ਵਿਚ ਚਾਰਨ ਲੈ ਜਾਂਦੇ ਹਨ। ਯਥਾ—'ਗੋਇਲਿ ਆਇਆ ਗੋਇਲੀ', ਗੁੱਜਰ ਗੋਇਲ ਅਸਥਾਨ ਤੇ ਆਇਆ, ਮੁਸਾਫ਼ਰ ਵਾਂਗੂੰ ਇਥੇ ਡੰਫ ਕੀ ਪਸਾਰ ਬੈਠੇ (ਕਿਉਂਕਿ ਬਰਖਾ ਰੁਤ ਹਟੇ ਤੇ ਉਸ ਨੇ ਘਰ ਮੁੜ ਜਾਣਾ ਹੈ)। ਬਰੈਕਟਾਂ ਵਿਚ ਆਏ ਅਰਥਾਂ ਉਪਰ ਪਹਿਲੀ ਗੱਲ ਸੋਸ਼ਲ ਇਤਿਹਾਸ ਦੀ ਫੁੱਟ ਨੋਟ ਵਿਚ ਦੇ ਦਿੱਤੀ ਹੈ।

ਇਸੀ ਤਰ੍ਹਾਂ ਮੈਂ ਇਥੇ ਇਕ ਦੋ ਨਮੂਨੇ ਹੋਰ ਦਿੰਦਾ ਹਾਂ:

**ਪਖਿਆਰੀ**—ਪੱਖੀ ਸਿਰਕੀਆਂ ਤੇ ਸਰਕੜੇ ਦੀਆਂ ਛੱਪਰੀਆਂ ਨੂੰ ਕਹਿੰਦੇ ਹਨ। ਪੰਜਾਬ ਵਿਚ ਇਕ ਅਸਲੀ ਬਾਸ਼ਿੰਦਿਆਂ ਦੀ ਆਵਾਰਾ ਫਿਰਨ ਵਾਲੀ ਕੌਮ ਹੈ ਜੋ ਸਿਰਕੀਆਂ ਤਾਣ ਕੇ ਰਾਤ ਗੁਜ਼ਾਰਦੇ ਹਨ, ਦਿਨੇ ਵਲੇਵਾ ਵਹਤਰਾਂ ਤੇ ਲੱਦ ਕੇ ਅੱਗੇ ਟੁਰ ਪੈਂਦੇ ਹਨ। ਇਨ੍ਹਾਂ ਨੂੰ ਪੱਖੀ ਵਾਸ ਤੇ ਪਖਵਾਰੇ ਕਹਿੰਦੇ ਹਨ। ਇਹ ਵੇਸ਼ਿਆਂ ਦਾ ਕੰਮ ਨਹੀਂ ਕਰਦੇ। ਪਖਿਆਰੀ ਪਦ ਵਿਚ ਇਨ੍ਹਾਂ ਤੋਂ ਮੁਰਾਦ ਨਹੀਂ ਹੈ। ਅਸਲ ਬਾਤ ਇਉਂ ਹੈ ਕਿ ਪਿਛਲੇ ਸਮੇਂ ਵੇਸਵਾ ਆਬਾਦੀ ਤੋਂ ਵੱਖਰੇ ਥਾਂ ਸਿਰਕੀਆਂ ਦੇ ਘਰਾਂ ਵਿਚ ਰਹਿਣ ਦਿੱਤੀਆਂ ਜਾਂਦੀਆਂ ਸਨ, ਉਹਨਾਂ ਘਰਾਂ ਨੂੰ ਪੱਖਾਂ ਤੇ ਪੰਖੀਆਂ ਕਹਿੰਦੇ ਸਨ। ਉਹਨਾਂ ਵਿਚ ਰਹਿਣ ਕਰਕੇ ਉਹਨਾਂ ਦਾ ਨਾਮ ਪਖਿਆਰੀ ਹੋਇਆ। ਹੁਣ ਤਕ ਕਈ ਥਾਈਂ ਵਸੋਂ ਤੋਂ ਦੂਰ ਵੇਸ਼ਿਆਂ ਦੇ ਘਰ ਵੱਖਰੇ ਹੁੰਦੇ ਹਨ। ਯਥਾ—'ਕਰਿ ਸੀਗਾਰੁ ਬਹੈ ਪਖਿਆਰੀ'॥

**ਖਾਟ**—ਸ਼ੁਜਾਬਾਦ ਬਹਾਲਪੁਰ ਦੇ ਇਲਾਕੇ 'ਖੱਟ' ਰੰਗੀਲ ਪਾਵਿਆਂ ਵਾਲੇ ਪਲੰਘ ਨੂੰ ਆਖਦੇ ਹਨ। ਪੰਜਾਬ ਦੇ ਬਾਜ਼ੇ ਇਲਾਕਿਆਂ ਵਿਚ ਖੱਟ ਦਾਜ ਨੂੰ ਕਹਿੰਦੇ ਹਨ। ਪੁਰਾਣਾ ਰਿਵਾਜ ਸੀ ਕਿ ਦਾਜ ਦਾ ਸਾਮਾਨ ਦਾਜ ਵਿਚ ਦਿਤੇ ਜਾਣ ਵਾਲੇ ਪਲੰਘ ਉਤੇ ਰਖਦੇ ਸਨ ਤੇ ਜੋ ਵਧੇ ਹੇਠਾਂ ਧਰਦੇ ਸਨ। ਖੱਟ ਦਾ ਅਰਥ ਪਲੰਘ ਸੀ, ਪਰ ਇਸ ਸੰਬੰਧ ਕਰਕੇ ਖੱਟ ਦਾ ਅਰਥ ਦਾਜ ਹੋ ਗਿਆ। ਭੱਟ ਜੋ ਦਾਜ ਵੇਲੇਂ ਬੋਲਦਾ ਹੈ ਅਕਸਰ ਕਿਹਾ ਕਰਦਾ ਹੈ, ਖੱਟ ਕਾ ਤਤਕਰਾ ਪਰ ਧਿਆਨ ਸੁਣੀਏ, ਪਰ ਉਪਰਲੀ ਤੁਕ ਵਿਚ ਜੋ ਪਦ ਖਾਟ ਹੈ ਉਹ ਕਬੀਰ ਜੀ ਦਾ ਹੈ ਤੇ ਹਿੰਦੀ ਵਿਚ ਖਾਟ 'ਮੰਜੀ' ਹੈ। [*ਸੰ: । ਸੰਸਕ੍ਰਿਤ, ਖਟ੍ਵਾ। ਹਿੰਦੀ, ਖਾਟ। ਪੰਜਾਬੀ, ਖੱਟ*] ਮੰਜੀ—'ਖਾਟ ਮਾਂਗਉ ਚਉਪਾਈ'।

## ਫ਼ਲਸਫ਼ੇ ਦੇ ਪ੍ਰਸਤਾਵਾਂ ਦੇ ਨਮੂਨੇ

ਫ਼ਲਸਫ਼ੇ ਦੇ ਪ੍ਰਸਤਾਵ ਆਪ ਨੇ ਵੱਡੇ ਅਪੂਰਬ ਤੇ ਕੋਸ਼ ਦੇ ਦੋ ਨੁਕਤੇ ਤੋਂ ਪੂਰਨ ਭਾਵ ਪ੍ਰਗਟ ਕਰਨ ਵਾਲੇ ਪਰ ਪੂਰਨ ਸੰਖੇਪ ਤਰੀਕੇ ਨਾਲ ਦਿੱਤੇ ਹਨ, ਨਮੂਨੇ ਲਈ ਦੇਖੋ 'ਮੁਕਤੀ' ਦੇ ਅਰਥ:

**ਮੁਕਤਿ/ਮੁਕਤੀ**

੧. ਛੁਟਕਾਰਾ, ਖ਼ਲਾਸੀ।

੨. ਆਖ਼ਰੀ ਛੁਟਕਾਰਾ ਜੋ ਰੂਹ (ਜੀਵਾਤਮਾ) ਨੂੰ ਸਰੀਰ ਤੋਂ ਪ੍ਰਾਪਤ ਹੁੰਦਾ ਹੈ, ਜਿਸ ਤੋਂ ਮਗਰੋਂ ਫੇਰ ਕੋਈ ਸਰੀਰ ਨਾ ਧਾਰੇ।

੩. ਸ਼ਾਸਤ੍ਰਕਾਰਾਂ ਨੇ ਇਸ ਸਰੀਰ ਨੂੰ ਦੁਖ ਰੂਪ ਮੰਨਿਆ ਹੈ, ਇਸ ਕਰਕੇ ਇਸ ਤੋਂ ਛੁਟਕਾਰੇ ਦਾ ਨਾਮ ਮੁਕਤੀ ਰਖਿਆ ਹੈ, ਪਰ ਹਰੇਕ ਦੇ ਆਦਰਸ਼ ਵਿਚ ਥੋੜ੍ਹਾ ਥੋੜ੍ਹਾ ਫ਼ਰਕ ਹੈ—੧. ਮੀਮਾਂਸਾ ਵਾਲੇ ਸੁਰਗਾਂ ਵਿਚ ਅੱਪੜ ਜਾਣ ਨੂੰ ਮੁਕਤੀ ਮੰਨਦੇ ਹਨ। ੨. ੩. ਨ੍ਯਾਯ ਤੇ ਵੈਸ਼ੇਖਕ ਮਤ ਵਾਲੇ ਆਪਣੇ ਗਿਣੇ ਦੁਖਾਂ ਤੋਂ ਛੁਟ ਜਾਣ ਨੂੰ ਮੁਕਤੀ ਦੱਸਦੇ ਹਨ। ੪. ਸਾਂਖ ਵਾਲੇ ਪ੍ਰਕ੍ਰਿਤੀ ਤੋਂ ਪੁਰਖ ਦਾ ਆਪਣੇ ਆਪ ਨੂੰ ਅਸੰਗ ਜਾਣਨਾ ਮੁਕਤਿ ਦੱਸਦੇ ਹਨ। ੫. ਯੋਗ ਮਤ ਵਿਚ ਸਬੀਜ ਨਿਰਬੀਜ ਸਮਾਧੀ ਦੁਆਰਾ ਪੁਰਖ ਦਾ ਆਪਣੇ ਆਪ ਨੂੰ ਦ੍ਰਿਸ਼ਟਮਾਨ ਤੋਂ ਕੈਵਲ ਕਰ ਲੈਣਾ ਮੁਕਤਿ ਹੈ। ੬. ਵੇਦਾਂਤ ਦਾ ਆਪਣੇ ਆਪ ਨੂੰ ਬ੍ਰਹਮ ਨਾਲ ਅਭੇਦ ਜਾਣ ਲੈਣਾ (ਗਿਆਨ ਦੁਆਰੇ) ਮੁਕਤਿ ਹੈ। ੭. ਚਾਰਵਾਕੀਏ ਜੋ ਰੂਹ ਨੂੰ ਮੰਨਦੇ ਹੀ ਨਹੀਂ, ਦੇਹ ਦੇ ਮਰ ਜਾਣ ਨੂੰ ਹੀ ਮੁਕਤੀ ਮੰਨਦੇ ਹਨ। ੮. ਬੋਧੀ ਆਪਣੀ ਮੁਕਤੀ ਨੂੰ ਨਿਰਬਾਣ ਦੱਸਦੇ ਹਨ, ਜੋ ਸਰਬ ਇੱਛਾ ਦੇ ਤਿਆਗ ਤੇ ਅੱਠ ਗੁਣਾਂ ਦੇ ਧਾਰਨ ਤੋਂ ਲੱਝਦੀ ਹੈ, ਇਕ ਪੱਖ ਵਿਚ ਨਿਰਬਾਣ ਸਮਾਪਤੀ ਦਾ ਨਾਮ ਹੈ, ਇਕ ਵਿਚ ਸਾਂਖ ਦੇ ਨੇੜੇ ਨੇੜੇ ਢੁਕਦਾ ਹੈ। ਜੈਨ ਮਤ ਵਿਚ ਉਚੇ ਲੋਕਾਂ ਵਿਚ ਚਲੇ ਜਾਣਾ ਮੁਕਤੀ ਹੈ।

ਇਹਨਾਂ ਅਰ ਇਸ ਪ੍ਰਕਾਰ ਦੀਆਂ ਮੁਕਤੀਆਂ ਵਿਚ ਸੰਭਾਵਨਾ ਇਹ ਰੱਖੀ ਗਈ ਹੈ ਕਿ ਇਹ ਸਰੀਰ ਦੁੱਖ ਰੂਪ ਹੈ, ਇਸ ਦੇ ਦੁੱਖਾਂ ਨੂੰ ਦੇਖ ਕੇ ਦੁੱਖਾਂ ਦੀ ਨਵਿਰਤੀ ਲੱਭਣ ਦਾ ਯਤਨ ਹੋਇਆ ਹੈ, ਆਪਣੇ ਆਪਣੇ ਨੁਕਤੇ ਤੋਂ ਸਭਨਾਂ ਨੇ ਇਨ੍ਹਾਂ ਦੁੱਖਾਂ ਤੋਂ ਛੁਟਕਾਰੇ ਨੂੰ ਮੁਕਤੀ ਮੰਨਿਆ ਹੈ। ਸਾਂਖ ਨੇ ਤਾਂ ਇਥੋਂ ਤਕ ਕਿਹਾ ਹੈ ਕਿ ਮੁਕਤੀ ਨੂੰ ਸੁਖ ਰੂਪ ਕਹਿਣਾ ਐਵੇਂ ਰੁਚੀ ਦੇਣੀ ਹੈ, ਦੁਖ ਦੀ ਨਵਿਰਤੀ ਹੀ ਮੁਕਤੀ ਹੈ, ਮਾਨੋਂ ਕਿਸੇ ਬੇਵੱਸੇ ਕਾਰਣ ਤੋਂ ਯਾ ਅਚਾਨਕ ਇਹ ਰਚਨਾ ਹੋ ਗਈ ਹੈ, ਇਸ ਕਰਕੇ ਇਸ ਤੋਂ ਛੁੱਟੋ, ਤੇ ਛੁੱਟਣ ਵਾਸਤੇ ਰਸਤਾ ਇਹੀ ਲੱਭਾ ਹੈ ਕਿ ਇਸ ਸਰੀਰ ਤੋਂ ਇੰਦ੍ਰਿਆਂ ਤੇ ਇੰਦਰੈ ਜਨ ਗਿਆਨ ਨੂੰ ਅਲੱਗ ਕੀਤਾ ਜਾਵੇ ਤੇ ਜ਼ਿੰਦਗੀ ਦੇ ਹਿੱਸੇ (ਪੁਰਖ) ਨੂੰ ਅਲੱਗ। ਯਹੂਦੀ, ਈਸਾਈ, ਮੁਸਲਮਾਨ ਆਦਿ ਪੱਛਮੀ ਲੋਕਾਂ ਦੀ ਮੁਕਤੀ—ਸੁਰਗ ਦੀ ਪ੍ਰਾਪਤੀ ਹੈ। ਇਕ ਦਿਨ ਜਿਸ ਨੂੰ ਉਹ ਕਿਆਮਤ ਕਹਿੰਦੇ ਹਨ ਆਵੇਗਾ, ਉਸ ਦਿਨ ਮੁਰਦੇ ਕਬਰਾਂ ਵਿਚੋਂ ਫੇਰ ਜੀ ਉਠਣਗੇ ਤੇ ਫੇਰ ਜੀਉਣਗੇ, ਮਾੜੇ ਨਰਕਾਂ ਵਿਚ ਤੇ ਚੰਗੇ ਸੁਰਗਾਂ ਵਿਚ। ਮੁਸਲਮਾਨਾਂ ਨੇ ਕਰਮ ਪ੍ਰਧਾਨ ਤੇ ਨਾਲ ਹਜ਼ਰਤ ਮੁਹੰਮਦ ਦੀ ਸਿਫ਼ਾਰਸ਼ ਇਸ ਦਾ ਵਸੀਲਾ ਮੰਨਿਆ ਹੈ। ਈਸਾਈਆਂ ਨੇ ਹਜ਼ਰਤ ਈਸਾ ਉਤੇ ਅਤੇ ਉਸ ਦੇ ਮੁੜ ਜੀ ਉਠਣ ਉਤੇ ਈਮਾਨ ਲਿਆਉਣਾ ਵਸੀਲਾ ਮੰਨਿਆ ਹੈ। ਪਰੰਤੂ ਮੁਸਲਮਾਨ ਸੂਫ਼ੀਆਂ ਤੇ ਈਸਾਈ ਮਿਸਟਕਾਂ (ਫ਼ਕੀਰਾਂ) ਦੀ ਮੁਕਤੀ ਕੁਛ ਕੁਛ ਵੈਸ਼ਨਵਾਂ ਤੇ ਕੁਛ ਕੁਛ ਵੇਦਾਂਤ ਨਾਲ ਆ ਟੱਕਰਦੀ ਹੈ। ਪੱਛਮੀ ਦਰਸ਼ਨ ਵਿੱਦਿਆ ਵਾਲੇ, ਪਲਾਤੂਸ, ਕੈਂਟ, ਸ਼ਾਪਨਹਜ਼ੂਰ ਆਦਿ ਵੇਦਾਂਤ ਵਾਲੇ ਸਰੂਪ ਦੇ ਹੀ ਲਾਗੇ ਆਉਂਦੇ ਹਨ। ਪੂਰਨ ਤਿਆਗ ਤੇ ਉਦਾਸੀਨਤਾ ਜਿਹੀ ਦਾ ਨਕਸ਼ਾ ਬਣਦਾ ਹੈ। ਇਸ ਪ੍ਰਕਾਰ ਦੀਆਂ ਮੁਕਤੀਆਂ ਦੇ ਖ਼ਿਆਲ ਪਰ ਜਾਪਦਾ ਹੈ ਕਿ ਸਤਿਗੁਰਾਂ ਨੇ ਲਿਖਿਆ ਹੈ—'ਮੁਕਤਿ ਬਪੁੜੀ ਭੀ ਗਿਆਨੀ ਤਿਆਗੇ'। ਏਸੇ ਕਿਸਮ ਦੀ ਮੁਕਤੀ ਪਰ ਇਕ ਹੋਰ ਗੁਰਵਾਕ ਹੈ:

ਰਾਜ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥

ਇਸੇ ਤੁਕ ਵਿਚੋਂ ਗੁਰੂ ਜੀ ਦੀ ਮੁਕਤੀ ਦਾ ਆਦਰਸ਼ ਲੱਭਦਾ ਹੈ, ਉਹ ਇਹ ਹੈ ਕਿ ਵਾਹਿਗੁਰੂ ਨਾਲ ਪਿਆਰ ਪੈ ਜਾਣ ਨੂੰ ਉਹ ਮੁਕਤਿ ਦੱਸਦੇ ਹਨ।

ਯਥਾ—ਸੋ ਜਨੁ ਮੁਕਤੁ ਜਿਸੁ ਏਕ ਲਿਵ ਲਾਗੀ ਸਦਾ ਰਹੈ ਹਰਿ ਨਾਲੇ॥

ਜਿਸ ਦੀ ਲਿਵ ਲਗੀ ਇਕ ਵਾਹਿਗੁਰੂ ਨਾਲ, ਜੋ ਸਦਾ ਰਹਿੰਦਾ ਹੈ ਉਸ ਦੇ ਨਾਲ ਅੰਤਰ ਆਤਮੇ, ਸੋਝੀ ਮੁਕਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਵਾਹਿਗੁਰੂ ਨੂੰ ਕਰਤਾ ਤੇ ਕਾਦਰ ਦੱਸਿਆ ਹੈ, ਸ੍ਰਿਸ਼ਟੀ ਉਸ ਦੀ ਕ੍ਰਿਤ ਦੱਸੀ ਹੈ, ਜੀਵ ਉਸੇ ਦੇ ਤੇ ਉਸੇ ਤੋਂ ਬੱਚੇ ਦੱਸੇ ਹਨ, ਮਨੁੱਖ ਉਸ ਤੋਂ ਹੋਣ ਕਰਕੇ ਉਸ ਦਾ ਹੈ, 'ਕਹੁ ਕਬੀਰ ਇਹੁ ਰਾਮ ਕੀ ਅੰਸ'। ਉਸ ਦੀ ਅੰਸ਼ ਉਸ ਦੇ ਨਾਲ ਰਹਿਣ ਕਰਕੇ ਸੁਧ ਰਹਿੰਦੀ ਹੈ। ਉਸ ਤੋਂ ਵਿਛੁੜ ਕੇ ਦ੍ਰਿਸ਼ਟਮਾਨ ਵਿਚ ਖਚਤ ਹੁੰਦੀ ਹੈ, ਫੇਰ ਦੁਖ ਦੀ ਪ੍ਰਾਪਤੀ ਹੁੰਦੀ ਹੈ। ਸੋ ਵਿਛੋੜਾ ਉਸ ਤੋਂ ਜਿਸ ਦੀ ਕਿ ਅੰਸ਼ ਹੈ, ਦੁੱਖਾਂ ਦਾ ਹੇਤੂ ਹੈ, ਤਾਂ ਤੇ ਵਿਛੋੜੇ ਦਾ ਦੂਰ ਕਰਨਾ ਸਦਗਤੀ ਤੇ ਕਲਿਆਣ ਹੈ। ਵਿਛੋੜੇ ਦੀ ਦੂਰੀ ਦਾ ਰੂਪ ਹੈ ਅੰਤਰਾਤਮੇ ਸਦਾ ਸਾਈਂ ਦੇ ਨਾਲ ਰਹਿਣਾ ਯਾ ਇਉਂ ਕਹੋ ਕਿ ਲਿਵ ਵਿਚ ਰਹਿਣਾ। (ਦ੍ਰਿਸ਼ਟਾਂਤ—ਜੀਕੂੰ ਮਾਂ ਤੋਂ ਵਿਛੁੜ ਕੇ ਬਾਲਕ ਮੇਲੇ ਵਿਚ ਗੁਆਚਿਆ ਹੋਇਆ ਮੇਲੇ ਦੇ ਰੰਗ-ਤਮਾਸ਼ਿਆਂ ਵਿਚ ਭੀ ਦੁਖੀ ਹੈ, ਪਰ ਮਾਂ ਦੀ ਉਂਗਲ ਫੜੀ ਟੁਰੀ ਜਾਂਦਾ ਮੇਲੇ ਦੇ ਗ਼ਰਦ, ਗੁਬਾਰ, ਭੀੜ ਤੋਂ ਭੀ ਦੁਖਿਤ ਨਹੀਂ ਹੁੰਦਾ)। ਇਸ ਮੁਕਤੀ ਦਾ ਸਾਧਨ ਹੈ ਪ੍ਰੇਮ, ਪ੍ਰੇਮ ਦਾ ਸਾਧਨ ਹੈ ਵਾਹਿਗੁਰੂ ਦੇ ਗੁਣਾਂ ਦਾ ਸਿਮਰਨ, ਵਾਹਿਗੁਰੂ ਦੇ ਸਰੂਪ ਦਾ ਚਿੰਤਨ, ਇਸ ਤੋਂ ਲਿਵ ਤੇ ਫੇਰ ਇਕਰਸ ਨਿਰੰਤਰੀ ਸਦਾ ਮੇਲ। ਇਸ ਦੇ ਵਿਚ ਜੋ ਇਸ ਅਵਸਥਾ ਵਿਚ ਹੈ ਉਹ ਭੀ ਮੁਕਤ ਹੈ, ਉਸ ਨੂੰ ਜੀਵਨ ਮੁਕਤ ਭੀ ਕਿਹਾ ਹੈ। ਕਈ ਇਕ ਲੱਛਣ ਦਿੱਤੇ ਹਨ, ਜੋ ਉਪਰ ਦੱਸੇ ਹਨ, ਕੁਝ ਹੋਰ ਇਹ ਹਨ:

ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥ ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥ ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥ ਤੈਸਾ ਮਾਨੁ ਤੈਸਾ ਅਭਿਮਾਨੁ॥ ਤੈਸਾ ਰੰਕ ਤੈਸਾ ਰਾਜਾਨੁ॥ ਜੋ ਵਰਤਾਏ ਸਾਈ ਜੁਗਤਿ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥੭॥ *(ਸੁਖਮਨੀ)*

ਜੀਵਨ ਮੁਕਤੀ ਵਾਲੇ ਜੀਵ ਦਾ ਅੰਦਰਲਾ ਨਿਰਾਸਤਾ ਤੇ ਢਹਿੰਦੀਆਂ ਕਲਾ ਵਿਚ ਨਹੀਂ ਹੁੰਦਾ। ਜੀਵਨ ਮੁਕਤ ਰਚਨਾ ਦੀ ਸੁੰਦਰਤਾ ਦੇ ਵਿਸਮਾਦੀ ਚਾਉ ਤੋਂ ਉਠਦਾ ਤੇ ਇਕ ਉਚੀ, ਠੰਢੀ, ਟਿਕਾਉ, ਅਨੰਦ ਜਿਹੀ ਹਾਲਤ ਵਿਚ ਜੀਵਨ ਬਿਤੀਤ ਕਰਦਾ ਹੈ।

ਜੋ ਸਰੀਰ ਛੋੜ ਕੇ ਵਾਹਿਗੁਰੂ ਵਿਚ ਸੱਚਾ ਮੇਲ ਹੋਣਾ ਹੈ, ਉਹ ਅਕੱਥਨੀਯ ਹੈ ਪਰ ਕਈ ਇਕ ਰੂਪਕ ਇਸਦੇ ਬੀ ਗੁਰਬਾਣੀ ਵਿਚ ਸੁਗਮ ਕਰਨੇ ਲਈ ਦਿੱਤੇ ਹਨ।

ਇਸੇ ਤਰ੍ਹਾਂ ਦੇਖੋ ਮਨ, ਇਹ ਪ੍ਰਸਤਾਵ ਸਾਰੀ ਉਮਰ ਦੀ ਪੂਰਬੀ ਤੇ ਪੱਛਮੀ ਫ਼ਲਸਫ਼ੇ ਦੇ ਗ੍ਰੰਥਾਂ ਦਾ ਗੂਹੜ ਤੇ ਅਮਲੀ ਸ੍ਵਾਧਿਆਏ ਦੇ ਫਲ

ਅਰ ਇਸ ਕਲਮ ਦੇ ਅਜੀਬ ਤੁਹਫ਼ੇ ਹਨ। ਐਸੇ ਸਰਬ ਗ੍ਰਹਿਣੀ ਅਰਥ ਵਾਲੇ, ਇੰਨੇ ਰਸੀਲੇ, ਸੁਹਣੇ ਤੇ ਸੁਵਾਦਲੇ ਤੇ ਸਾਫ਼ ਇਹੋ ਜਿਹੇ ਮੁਸ਼ਕਲ ਵਿਸ਼ਿਆਂ ਉਪਰ ਇੰਨੇ ਥੋੜ੍ਹੇ ਥਾਂ ਵਿਚ ਦਿੱਤੇ ਨੋਟ ਕਿਤਨੇ ਸੁਖਦਾਈ ਤੇ ਪਾਠਕਾਂ ਨੂੰ ਥੋੜ੍ਹੇ ਵਿਚ ਵਿਸ਼ਾਲ ਵਾਕਫ਼ੀ ਦੇਣ ਵਾਲੇ ਹਨ।

ਨਾਲੇ ਦੇਖੋ ਪ੍ਰਾਕ੍ਰਿਤ ਬੋਲੀ ਪਰ ਕਿਹਾ ਖ਼ਬਰਾਂ ਦੇਣ ਵਾਲਾ ਤੇ ਸਕਾਲਰਲੀ ਖੋਜ ਭਰਿਆ ਪ੍ਰਸਤਾਵ ਹੈ।

ਦੇਖੋ ਫੁਟ ਨੋਟ ਸ਼ਬਦ **ਨਿਹੰਗ** ਉਪਰ—"ਆਏ ਨੀ ਨਿਹੰਗ, ਬੂਹਾ ਖੋਲ੍ਹ ਦੇ ਨਿਸੰਗ" ਵਾਲੀ ਜ਼ਰਬੁਲ ਮਿਸਲ ਵਿਚ ਨਿਹੰਗ ਸਿੰਘ ਦਾ ਉਚਾ ਜੀਵਨ ਤੇ ਲੋਕਾਂ ਦੀ ਉਨ੍ਹਾਂ ਲਈ ਖ਼ੁਸ਼ੀ ਆਦਰ ਕਿਸ ਤਰ੍ਹਾਂ ਦਰਸਾਈ ਹੈ। ਇਹੋ ਜਿਹੇ ਇਤਿਹਾਸਕ ਚਾਨਣ ਥਾਂ ਥਾਂ ਤੇ ਪਏ ਹੋਏ ਹਨ। ਮੁੜ ਦੇਖੋ ਸ਼ਬਦ **ਬਿਸਮਾਦ**, ਕਿਸ ਤਰ੍ਹਾਂ ਸਤਿਗੁਰੂ ਜੀ ਦੇ ਰੂਹਾਨੀ ਹਾਲਤ ਦੇ ਆਦਰਸ਼ ਨੂੰ ਸੰਖੇਪ ਨਾਲ ਦੱਸਿਆ ਹੈ।

## ਸਤਿਸੰਗ ਤੇ ਆਤਮ ਜੀਵਨ ਦੇ ਭੇਦ ਖੋਲ੍ਹਣੇ ਪਦਾਂ ਦੇ ਉਦਾਹਰਣ

ਜਿੱਥੇ ਵੀ ਅਵਸਰ ਹੋਇਆ ਹੈ, ਆਪ ਜੀ ਨੇ ਆਤਮ ਜੀਵਨ ਦੇ ਟਿਕਾਣਿਆਂ, ਅਭਿਆਸ ਤੇ ਸਤਿਸੰਗ ਦੇ ਗੁਹਜ ਭੇਦ ਇਸ ਕੋਸ਼ ਵਿਚ ਖੋਲ੍ਹੇ ਹਨ, ਉਹ ਕੰਮ ਜੋ ਕਿ ਇਕ ਨਾਮ-ਰਸੀਏ ਗੁਰਮੁਖ ਸਿਖ ਤੋਂ ਬਿਨਾ ਕੋਈ ਨਹੀਂ ਕਰ ਸਕਦਾ ਤੇ ਇਸ ਨੁਕਤੇ ਤੋਂ ਇਹ ਕੋਸ਼ ਸਦਾ ਹੀ ਆਪਣੇ ਆਪ ਵਿਚ ਅਪੂਰਬ ਤੇ ਪਰਮਾਰਥ ਦੇ ਸੱਚੇ ਖੋਜੀਆਂ ਲਈ ਅਮੁੱਲ ਖ਼ਜ਼ਾਨਾ ਰਹੇਗਾ। ਉਦਾਹਰਣ ਲਈ ਦੇਖੋ:

**ਉਨਮਨ**—ਉਚਾ ਮਨ ਰਹਿਣ ਦੀ ਦਸ਼ਾ, ਤੁਰੀਆ ਪਦ, ਜਿਸ ਵੇਲੇ ਸਾਈਂ ਸਿਮਰਨ ਦੇ ਰਸ ਨਾਲ ਸੁਰਤਿ ਸੋਚ ਵਿਚਾਰ ਦੇ ਉੱਪਰ ਹਾਵੀ ਹੋ ਕੇ ਉਚੀ ਰਹਿੰਦੀ ਹੈ, ਜਦੋਂ 'ਆਪਾ' ਦ੍ਰਿਸ਼ਟਮਾਨ (ਹਾਲਤ ਮਫ਼ਊਲੀਅਤ) ਤੇ ਫ਼ਤਹ ਪਾ ਕੇ ਸਾਖੀ ਯਾ ਦ੍ਰਿਸ਼੍ਟਾ ਪਦ (ਹਾਲਤੇ ਫਾਇਲੀਅਤ) ਵਿਚ ਰਹਿਣ ਲੱਗ ਜਾਂਦਾ ਹੈ, ਆਸ ਅੰਦੇਸੇ ਤੋਂ ਮਨ ਉਚਾ ਰਹਿੰਦਾ ਹੈ, ਸਰੀਰ ਹਲਕਾ, ਸੁਖੀ, ਟਿਕਿਆ ਤੇ ਸ਼ਾਂਤੀ ਪ੍ਰਤੀਤ ਕਰਦਾ ਹੈ। ਯਥਾ—'ਉਨਮਨਿ ਰਥ ਧਰਿਆ'। ਚੌਥੀ ਭੂਮਿਕਾ ਵਿਚ ਬ੍ਰਿਤੀ ਰੂਪ ਰਥ ਰਖਿਆ ਹੈ। ਤਥਾ—'ਪਵਨ ਪਤ ਉਨਮਨ ਧਰਾ' {ਪਵਨ ਪਤ} ਜੀਵ ਦਾ ਤੁਰੀਆ ਵਿਚ ਰਹਿਣਾ ਹੋਇਆ। ਫਿਰ ਇਸ ਪਰ ਨਿੱਕਾ ਜਿਹਾ ਫੁਟ ਨੋਟ ਲਿਖਿਆ ਹੈ ਕਿ ਹਠ ਯੋਗੀਆਂ ਦੀ ਇਕ ਮੁਦਰਾ ਦਾ ਨਾਮ ਉਨਮਨੀ ਹੈ, ਜਿਸ ਵਿਚ ਨੱਕ ਦੀ ਨੋਕ ਤੇ ਭਰਵੱਟਿਆਂ ਦੇ ਵਿਚਕਾਰ ਤਾੜੀ ਲਾਉਂਦੇ ਹਨ। ਪੁਰਾਤਨ ਜਨਮ-ਸਾਖੀ ਵਿਚ—ਤੁਰੀਆ—ਦੇ ਅਰਥ ਵਿਚ ਆਇਆ ਹੈ (ਇਹ ਪਦ)।

**ਨਾਉਂ** ਹੇਠ ਆਪ ਨੇ ਕਿਸ ਨਾਜ਼ੁਕ ਅੰਦਾਜ਼ ਨਾਲ ਸਤਿਗੁਰੂ ਪਿਤਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ (Idealism) ਨਿਰਗੁਣ ਤੇ ਕਰਤਾਰ ਦੇ (Magic realism) ਸਰਗੁਣ ਦੀ ਏਕਤਾ ਦਰਸਾਈ ਹੈ। ਇਹ ਖ਼ਿਆਲ ਮੰਡਲ ਵਿਚ ਇਕ ਬਾਬਾ ਜੀ ਦੀ ਵਰਤਾਈ ਅਨੋਖੀ ਤੁਕ ਹੈ ਤੇ ਆਪ ਦੇ ਵਰਣਨ ਦੀ ਸਾਦਗੀ ਕਮਾਲ ਹੈ, ਯਥਾ—'ਆਪੀਨ੍ਹੈ ਰਚਿਓ ਨਾਉ', (ਉਸ) ਆਪੇ ਨੇ ਅਥਵਾ ਆਪ ਨੇ ਆਪੇ ਤੇ ਹੀ ਨਾਮ (ਰੂਪ ਵਾਲਾ ਜਗਤ) ਰਚਿਆ ਹੈ। ਦਾਰਸ਼ਨਿਕ ਤੇ ਪੌਰਾਣਿਕ ਤੇ ਵੇਦਾਂਤਕ 'ਆਤਮ ਏਕਤਾ' (ਏਕੋ ਭਵਰੁ ਭਵੈ ਤਿਹੁ ਲੋਇ) ਇਕ ਰਿਆਜ਼ੀ ਦੇ ਫ਼ਾਰਮੂਲੇ ਵਰਗਾ (Impersonal) ਨਿਰਾਕਾਰੀ ਸੱਚ ਹੈ। ਜਿਵੇਂ ਸੂਰਜ ਹੀ ਕਾਰਣ ਹੈ ਇਸ ਪ੍ਰਿਥਵੀ ਦੇ ਕੁੱਲ ਰੰਗਾਂ ਦਾ, ਗੁਲਾਬ ਦੇ ਫੁੱਲ ਦੀ ਲਾਲੀ ਤੇ ਰਾਤ ਦਾ ਹਨੇਰਾ, ਜਲ ਦੇ ਜਲਪਣ ਆਦਿ ਦਾ ਕਾਰਣ ਸੂਰਜ ਹੀ ਹੈ, ਸੂਰਜ ਨੂੰ ਪ੍ਰਣਾਮ ਹੈ, ਪਰ ਆਰਟਿਸਟ ਦੀ ਸੁਰਤਿ ਲਈ ਉਹ ਜੀਵਨ ਦੇ ਰੰਗ ਤੇ ਮਿੱਠੇ ਕੌੜੇ ਵੱਖਰੇਪਨਾਂ ਦੇ ਸਵਾਦ ਜੋ ਪਿਆਰ ਗ੍ਰਸਤ ਪੰਛੀ ਦੇ ਗਾਣ ਨਾਲ ਫੁੱਲਾਂ ਨੂੰ ਪੰਛੀ ਬਣਾ ਦਿੰਦੇ ਹਨ। ਜਦ ਫੁੱਲਾਂ ਦੀਆਂ ਪੰਖੀਆਂ ਟੁੱਟ ਹਵਾ ਵਿਚ ਉਡਦੀਆਂ ਹਨ ਤਾਂ ਕੀ ਉਹ ਫੁੱਲ ਪੰਛੀ ਨਹੀਂ ? ਜੇ ਨਹੀਂ ਤਾਂ ਕੀ ਹਨ ? ਇਸੀ ਤਰ੍ਹਾਂ ਦੁਖਾਂ ਸੁਖਾਂ ਵਿਚ ਦੀ ਪਿਆਰ ਦੁਆਰਾ ਉਸੇ (Impersonal) ਨਿਰਾਕਾਰ ਸੱਚ ਨੂੰ (Personal) ਸਾਕਾਰ ਰੂਪ ਵਿਚ ਅਨੁਭਵ ਕਰ ਕਰ ਕੇ 'ਏਕੋ ਭਵਰੁ ਭਵੈ ਤਿਹੁ ਲੋਇ' ਦੇ ਰਿਆਜ਼ੀ ਵਰਗੇ ਸੁੱਚੇ ਸੱਚ ਦਾ ਜ਼ਾਤੀ ਤੌਰ ਤੇ ਅੰਦਰਵਾਰ ਅਨੁਭਵ ਕਰਨਾ ਬੱਸ ਮਾਇਆ ਨੂੰ ਜ਼ਿੰਦਿਆਂ ਕਰਨ ਦਾ ਤਰੀਕਾ ਹੈ ਤੇ ਵੇਦਾਂਤ ਆਦਿ ਵਾਂਗ ਕਥੀ ਏਕਤਾ ਨੂੰ ਨਿਰਾ ਅਕਲੀ ਤੌਰ ਤੇ ਗ੍ਰਹਿਣ ਕਰਨਾ ਜ਼ਿੰਦਿਆਂ ਨੂੰ ਮੁਰਦਾ ਕਰਨ ਦੇ ਸਾਧਨ ਹਨ, ਹੋਏ ਹਨ ਅਰ ਹੋਵਣਗੇ।

ਫਿਰ ਦੇਖੋ ਅਨਹਦ ਸ਼ਬਦ ਦੀ ਵਿਆਖਿਆ ਕੈਸੀ ਹੈ:

**ਅਨਹਦ/ਅਨਾਹਦ**—ਬ੍ਰਹਮੰਡ ਦਾ ਸ਼ਬਦ। ਡਾਢੇ ਏਕਾਗਰ ਚਿੱਤਾਂ ਨੂੰ ਇਕ ਮਨੋਹਰ ਅਰਸ਼ੀ ਸ਼ਬਦ ਦਾ ਅਨੁਭਵ ਹੁੰਦਾ ਹੈ। ਕੰਨਾਂ ਦੀ ਘੂੰ ਘੂੰ ਅਨਹਦ ਯਾ ਅਨਾਹਤ ਸ਼ਬਦ ਨਹੀਂ। ਤੇ ਇਹ ਅਰਥ ਲਫ਼ਜ਼ 'ਸ਼ਬਦ' ਦੇ ਹੇਠਾਂ ਹੋਰ ਖੋਲ੍ਹੇ ਹਨ, ਜੋ ਤੜਫਦੇ ਜਗਿਆਸੂਆਂ ਲਈ ਇਉਂ ਹਨ ਜਿਵੇਂ ਉਡਦੇ ਪੰਛੀਆਂ ਨੂੰ ਕਿਸੀ ਸ਼ਿਕਾਰੀ ਦੇ ਤਣੇ ਜਾਲ ਦੀ ਮੌਤ ਥੀਂ ਰੋਕ ਕੇ ਉਨ੍ਹਾਂ ਨੂੰ ਆਪਣੇ ਆਪ ਦੇ ਸੱਚੇ ਰਾਹ ਪਾ ਦੇਣਾ ਹੁੰਦਾ ਹੈ। ਯਥਾ—ਕਿਤੇ ਕਿਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿੱਧ, ਗੁਰੂ ਜੀ ਦੇ ਸ਼ਬਦ ਬਾਬਤ ਪ੍ਰਸ਼ਨ ਕਰਦੇ ਹਨ, ਉਨ੍ਹਾਂ ਦਾ ਮਤਲਬ, ਕਿਤੇ ਕੰਨਾਂ ਦੇ ਉਸ ਸੰਨਾਟੇ ਤੋਂ ਹੁੰਦਾ ਹੈ ਜੋ ਏਕਾਂਤ ਯਾ ਕੰਨ ਮੁੰਦਿਆਂ ਯਾ ਖ਼ੁਸ਼ਕੀ ਵਾਲੇ ਪਦਾਰਥਾਂ ਦਾ ਸੇਵਨ ਕੀਤਿਆਂ ਸੁਣੀਂਦਾ ਹੈ। ਇਹ ਸ਼ਬਦ ਆਹਤ ਹੈ ਤੇ ਸਿੱਧ ਇਸ ਨੂੰ ਅਨਾਹਤ ਕਹਿੰਦੇ ਹਨ। ਕਿਤੇ ਸਿੱਧਾਂ ਦਾ ਭਾਵ ਅਨਾਹਤ ਸ਼ਬਦ ਦੀ ਪ੍ਰਾਪਤੀ ਦਾ ਸਾਧਨ ਕੰਨਾਂ ਦੀ ਆਵਾਜ਼ ਹੁੰਦੀ ਹੈ, ਪਰ ਗੁਰੂ ਜੀ ਪ੍ਰਾਪਤੀ ਲਈ ਸਿਮਰਨ ਦਾ ਹੀ ਉਪਦੇਸ਼ ਕਰਦੇ ਹਨ[੧]। ਕਿਤੇ ਸਿੱਧ ਅਨਾਹਤ ਨੂੰ ਸਾਧਨ ਨਾਲ ਪ੍ਰਾਪਤ ਹੋਣ ਵਾਲਾ ਦੱਸਦੇ ਹਨ। ਗੁਰੂ ਜੀ ਦੀ ਸਦਾ ਟੇਕ ਮਿਹਰ ਪਰ ਹੈ, ਜਦੋਂ ਸਿੱਧਾਂ ਦਾ ਸ਼ਬਦ ਪਦ ਦਾ ਵਰਤਾਉ ਉਹਨਾਂ ਦੇ ਆਪਣੇ ਸ਼ਬਦ—ਆਦਰਸ਼—ਦਾ ਅਰਥ ਰੱਖਦਾ ਹੈ ਤੇ ਗੁਰੂ ਜੀ ਅਕਸਰ ਉਸ ਸੰਬੰਧੀ ਉਹਨਾਂ ਦੇ ਉਸ ਵੇਲੇ ਦੇ ਭਰਮ ਨੂੰ ਉਥੇ ਹੀ ਕੱਟਦੇ ਹਨ। ਪਰ ਗੁਰੂ ਜੀ ਜਦ ਸਿੱਧਾਂ ਨੂੰ ਉੱਤਰ ਦਿੰਦੇ ਹਨ ਤਾਂ ਅਕਸਰ ਸ਼ਬਦ ਤੋਂ ਮੁਰਾਦ—ਨਾਮ—ਦੀ ਹੁੰਦੀ ਹੈ, ਯਾ ਸ਼ਬਦ ਥੀਂ ਮੁਰਾਦ—ਬ੍ਰਹਮ ਦੀ ਹੁੰਦੀ ਹੈ, ਯਾ ਵਾਹਿਗੁਰੂ ਵਿਚ ਲਿਵ ਲੀਨ ਅਵਸਥਾ ਤੋਂ ਭਾਵ ਹੁੰਦਾ ਹੈ। ਕਿਤੇ ਵਾਹਿਗੁਰੂ ਦੇ ਆਪਣੇ ਉਚਾਰੇ ਸ਼ਬਦਾਂ ਤੋਂ ਯਾ ਵਾਹਿਗੁਰੂ ਜੀ ਦੇ ਆਤਮ ਮੰਡਲ ਦੇ ਕੀਰਤਨ ਤੋਂ ਹੁੰਦਾ ਹੈ, ਜਿਸ ਦਾ ਲੱਛਣ ਉਹ ਆਪ ਇਸ ਪ੍ਰਕਾਰ ਕਰਦੇ ਹਨ—ਯਥਾ—'ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ'। ਜਿਸ ਸ਼ਬਦ ਨੂੰ ਗੁਰੂ ਜੀ ਸ਼ਬਦ ਯਾ ਅਨਾਹਤ ਸ਼ਬਦ ਮੰਨਦੇ ਹਨ ਉਹਦਾ ਲੱਛਣ ਇਹ ਆਪ ਨੇ ਕੀਤਾ ਹੈ। ਉਸ ਦਾ ਵਾਕ ਅੰਤਰੇ ਤੋਂ ਰਹਿਤ ਹੈ, ਉਹ ਅਲਖ ਹੈ ਤੇ ਸਾਰ ਵਿਆਪਕ ਦ੍ਰਿਸ਼ਟੀ ਪੈਂਦਾ ਹੈ। ਇਸ ਦੀ ਪ੍ਰਾਪਤੀ ਲਈ ਸਾਡੀ ਤਿਆਰੀ ਸਿਮਰਨ ਹੈ; ਪ੍ਰਾਪਤੀ ਹੋਣੀ ਵਾਹਿਗੁਰੂ ਜੀ ਦੀ ਮਿਹਰ ਤੋਂ ਦੱਸਦੇ ਹਨ।

---

੧. ਪੰਜਵੇਂ ਸਤਿਗੁਰਾਂ ਨੇ ਸੁਖਮਨੀ ਵਿਚ ਦੱਸਿਆ ਹੈ 'ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ'।

**ਕੁੰਡਲਨੀ** [*ਸੰ: । ਸੰਸਕ੍ਰਿਤ, ਕੁਣ੍ਡਲਿਨਿ* ] ਸਰਪਨੀ। ਹਠ ਯੋਗ ਵਿਖੇ ਇਕ ਖ਼ਿਆਲ ਕੀਤੀ ਗਈ ਨਾੜੀ ਹੈ, ਜੋ ਸਰਪਨੀ ਦੇ ਰੂਪ ਸਾਢ ਤਿੰਨ ਕੁੰਡਲ ਮਾਰ ਕੇ ਮੂਲਾਧਾਰ ਚੱਕ੍ਰ ਵਿਚ ਸੁੱਤੀ ਪਈ ਹੈ। ਜੋਗ ਅਗਨੀ ਨਾਲ ਇਸ ਨੂੰ ਜਗਾ ਕੇ (ਸੁਰਤ ਨੂੰ) ਸੁਖਮਨਾ ਵਿਚ ਲੈ ਜਾਂਦੇ ਹਨ।

ਰਾਜ ਯੋਗ ਵਾਲੇ ਜੜ੍ਹ ਚੇਤਨ ਦੇ ਸੰਜੋਗ ਨੂੰ ਕੁੰਡਲਨੀ ਸਮਝਦੇ ਹਨ। ਨਾਮ ਅਭਿਆਸੀ ਸੁਰਤ ਦੇ ਸਾਖੀ ਪਦ ਵਿਚ ਇਸਥਿਤ ਹੋ ਜਾਣ ਦਾ ਅਲੰਕਾਰ ਕੁੰਡਲਨੀ ਦੇ ਖੁੱਲ੍ਹਣ ਨੂੰ ਕਹਿੰਦੇ ਹਨ। ਯਥਾ—'ਕੁੰਡਲਨੀ ਸੁਰਝੀ ਸਤਸੰਗਤਿ' (ਮੇਰੀ) ਕੁੰਡਲਨੀ ਸਾਧ ਸੰਗਤ ਦੀ ਮਿਹਰ ਨਾਲ ਸੁਲਝ ਗਈ ਹੈ (ਹਠ ਯੋਗ ਦੀ ਲੋੜ ਨਹੀਂ ਪਈ)। ਭਾਵ ਇਹ ਕਿ ਸੁਰਤ ਜੋ ਹਾਲਤ ਮਫ਼ਊਲੀਅਤ ਵਿਚ ਰਹਿੰਦੀ ਸੀ, ਫਾਇਲੀ ਹਾਲਤ ਵਿਚ ਅਰਥਾਤ ਸਾਖੀ (ਯਾ ਦ੍ਰਿਸ਼ਟਾ) ਪਦ ਵਿਚ ਹੋ ਗਈ ਹੈ।

## ਸਹਿਜ ਸੁਭਾਵ ਕਵਿਤਾ ਦੀ ਚਿਤ੍ਰਕਾਰੀ

ਕਦ ਹੋ ਸਕਦਾ ਹੈ ਕਿ ਕਵੀ ਚੀਜ਼ ਲਿਖੇ ਤੇ ਉਸ ਵਿਚ ਕਵਿਤਾ ਦੀ ਚਮਤਕਾਰੀ, ਚਿਤਰਕਾਰੀ, ਆਪ ਮੁਹਾਰੀ ਨਾ ਟਪਕੇ। ਦੇਖੋ, ਆਪ ਸਾਧੂ ਦੇ ਅਰਥ ਲਿਖਦੇ ਹਨ—ਸਾਧਨਾ ਕਰਕੇ ਸਿਧ ਹੋ ਗਿਆ ਸੰਤ, ਇੰਦਰੇ ਜਿਤ ਤੇ ਧਿਆਨ ਮਗਨ ਮਹਾਤਮਾ, ਨਾਮ ਦਾ ਅਭਿਆਸੀ ਜੋ ਲਿਵ ਵਿਚ ਰਹਿੰਦਾ ਹੋਵੇ। ਇਹਨਾਂ ਸਤਰਾਂ ਵਿਚ ਸਹਜ ਸੁਭਾ ਰਾਗ ਤੇ ਮੀਟਰ ਹੈ ਤੇ ਸਾਧਨਾ ਕਰਨ ਵਾਲੇ ਸਾਧੂ, ਤੇ ਇਕ ਨਾਮ ਰਸੀਏ ਸਾਧੂ ਦੀਆਂ ਕੇਹੀਆਂ ਮੁਕਾਬਲੇ ਤੇ ਰਖੀਆਂ ਦੋ ਤਸਵੀਰਾਂ ਹਨ।

**ਛਾਵਨੀ** [*ਸੰ: । ਪੰ: । ਕੋਈ ਥਾਉਂ ਜੋ ਰਹਿਣ ਲਈ ਛਾਏਦਾਰ ਬਣਾਈ ਜਾਏ* ] ਛਪਰਾਂ—ਦੀ ਥਾਂ—ਇਹ ਪਦ ਸਹਿਜੇ ਸਹਿਜੇ ਫ਼ੌਜਾਂ ਦੀ ਰਹਿਣ ਦੀ ਜਗ੍ਹਾ ਵਾਸਤੇ ਪ੍ਰਸਿੱਧ ਹੋ ਗਿਆ। ਇਸ ਤੋਂ ਛਾਵਨੀ ਪਾਉਣਾ ਯਾ ਛਾਵਨੀ ਡਾਲਨਾ, ਟਿਕ ਕੇ ਰਹਿਣ ਦੇ ਅਰਥ ਦੇਣ ਲਗ ਗਿਆ ਹੈ।

ਯਥਾ—'ਘਟਿ ਘਟਿ ਲਾਲਨ ਛਾਵਨੀ ਨੀਕੀ।' ਘਟਿ ਘਟਿ ਵਿਚ {ਲਾਲਨ} ਪਿਆਰੇ ਦੀ ਛਾਵਨੀ ਹੈ ਭਾਵ ਨਿਵਾਸ ਸਥਾਨ ਹੈ।

ਕੌਣ ਸਾਹਿਤਜ ਦਾ ਰਸਿਕ ਇਸ ਫੁਲ-ਬੂਰ ਵਾਂਗ ਹਵਾ ਵਿਚ ਤਰਦੀ ਜਾਂਦੀ ਸਿੱਧੀ ਸਾਦੀ ਕਵੀ ਜ਼ਬਾਨ ਨੂੰ ਪੜ੍ਹ ਕੇ ਇਸ ਸਮੁੱਚੇ ਨੂੰ ਇਕ ਨਜ਼ਰ ਵਿਚ ਕਵਿਤਾ ਕਹਿਣ ਤੇ ਰਸ ਲੈਣ ਥੀਂ ਬਿਨਾਂ ਰਹਿ ਸਕਦਾ ਹੈ?

**ਛੋਹਰੇ** [*ਗੁ: । ਪ੍ਰਾਕ੍ਰਿਤ, ਛਾਣਕ ਤੋਂ ਪੰਜਾਬੀ ਛੋਕਰਾ ਤੇ ਛੋਹਰਾ ਪਦ ਬਣੇ ਜਾਪਦੇ ਹਨ* ] ਛੋਹਰਾ ਦਾ ਬਹੁ-ਵਚਨ ਛੋਹਰੇ—ਛੋਟੇ ਬਾਲਕੇ। ਯਥਾ—'ਛਛਾ ਛੋਹਰੇ ਦਾਸ ਤੁਮਾਰ'। ਤਥਾ—'ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ।' ਇਹ ਜਾਦੂ ਬਿਆਨੀ ਕਾਵਿਆ ਤੁੱਲਜ ਹੈ।

ਇਕ ਅਦਭੁਤ ਕਵਿਤਾ ਕਟਾਖ਼ਜ ਭਰਿਆ ਅਰਥ ਪਦ 'ਮੇਘਾ ਰੋਮਾਵਲੀ' ਦਾ ਕੀਤਾ ਹੈ—[*ਸੰਸਕ੍ਰਿਤ, ਮੇਘ=ਬਦਲੀ। ਰੋਮ=ਪਾਣੀ। ਆਵਲੀ=ਪੰਕਤੀ* ]।

੧. ਪਾਣੀ (ਨਾਲ ਭਰੇ) ਬੱਦਲਾਂ ਦੀ ਪੰਕਤੀ। ਯਥਾ—'ਧਨਿ ਧਨਿ ਮੇਘਾ ਰੋਮਾਵਲੀ', ਧੰਨ ਹੈ ਧੰਨ ਹੈ ਓਹ (ਪਾਣੀ ਭਰੇ) ਬੱਦਲਾਂ ਦੀ ਪੰਕਤੀ (ਜਿਸ ਦੀ ਮਾਨੋਂ ਵਾਹਿਗੁਰੂ ਨੇ ਕੰਬਲੀ ਪਹਿਨ ਰਖੀ ਹੈ)। ੨. ਮੇਘਾ ਦਾ ਅਰਥ ਮੀਢਾ ਬੀ ਕਰਦੇ ਹਨ, ਤੁਕ ਦਾ ਅਰਥ—ਧੰਨ ਹੈ ਧੰਨ ਹੈ ਮੇਢੇ ਦੀ ਰੋਮਾਵਲੀ, ਜਿਸ ਤੋਂ ਕ੍ਰਿਸ਼ਨ ਕੰਬਲੀ ਪਹਿਨਦਾ ਹੈ। ਅੰਕ ੧ ਦੇ ਵਿਚ ਦਿਤੇ ਅਰਥਾਂ ਪਰ ਨੋਟ ਦਿਤਾ ਹੈ—ਕਿ ਭਗਤ ਜੀ ਜੋ ਰੂਹ ਤੇ ਨੇਚਰ ਦੇ ਕਵੀ ਸਨ ਉਹਨਾਂ ਦਾ ਮਾਨੋਂ ਇਹ ਭਾਵ ਨਹੀਂ ਦਿੱਸਦਾ, ਤਾਂ ਤੇ ਰੋਮਾਵਲੀ ਉੱਪਰ ਇਕ ਫੁਟ ਨੋਟ ਇਉਂ ਦਿੱਤਾ ਹੈ, ਜੋ ਪੁਰਾਣੀ ਭੁੱਲ ਦੂਰ ਕਰਦਾ ਹੈ:

> 'ਰੋਮਾਵਲੀ ਪੇਟ ਦੇ ਵਿਚਕਾਰਲੀ ਵਾਲਾਂ ਦੀ ਲੀਕ ਨੂੰ ਕਹਿੰਦੇ ਹਨ, ਇਸ ਤੋਂ ਕੰਬਲ ਨਹੀਂ ਬਣਦੇ, ਕੰਬਲ ਤੇ ਕੰਬਲੀਆਂ ਭੇਡਾਂ ਦੀ ਉੱਨ ਤੋਂ ਬਣਦੀਆਂ ਹਨ, ਨਿਰੇ ਰੋਮਾਂ (ਵਾਲਾਂ) ਤੋਂ ਨਹੀਂ ਬਣਦੀਆਂ। ਇਹ ਸਾਰਾ ਸ਼ਬਦ ਆਰਤੀ (ਗਗਨ ਮੈ ਥਾਲ) ਵਾਂਗੂੰ ਪਰਿਥਾਇ ਲਗਦਾ ਹੈ।'

ਇਸੀ ਤਰ੍ਹਾਂ ਨਾਉਂ ਦਾ ਅਰਥ ੨ ਵਿਚ ਨਾਉਂ ਦਾ ਅਰਥ ਨਿਆਉਂ ਕਰਦੇ ਹਨ ਅਰ ਇਸ ਦਾ ਮੂਲ ਪ੍ਰਾਕ੍ਰਿਤ ਪਕੇ 'ਣਿਆਇਓ' ਤੋਂ ਲੱਭਦੇ ਹਨ। ਨਾਉਂ ਪਦ ਦਾ ਅਰਥ ਜੋ ਹਰ ਥਾਵੇਂ ਨਾਮ ਕਰੀਏ ਤਾਂ ਸੱਤੇ ਬਲਵੰਡ ਦੀ ਵਾਰ ਦੇ ਅਰਥਾਂ ਦਾ ਮੁੱਢ ਹੀ ਗ਼ਲਤ ਬੱਝਦਾ ਹੈ, ਪਰ ਜੇ ਨਿਆਉਂ ਅਰਥ ਕਰੀਏ ਤਾਂ ਸਾਰੀ ਵਾਰ ਦੇ ਅਰਥ ਖੁੱਲ੍ਹ ਪੈਂਦੇ ਹਨ। ਟਿਕੇ ਦੀ ਵਾਰ ਦਾ ਕੀਤਾ ਟੀਕਾ ਆਪ ਦਾ ਜੋ ਖ਼ਾਲਸਾ ਟ੍ਰੈਕਟ ਸੁਸਾਇਟੀ ਵਲੋਂ ਛਪਿਆ ਹੈ ਇਸ ਦਾ ਵਿਸਥਾਰ ਨਾਲ ਭਾਵ ਖੋਲ੍ਹਦਾ ਹੈ।

## ਕੁਝ ਹੋਰ ਦਿਲਚਸਪ ਵੰਨਗੀਆਂ

**ਸਿਸੀਅਰ** [*ਸੰ: । ਹਿੰਦੀ, ਸਿ=ਬੰਨ੍ਹਣਾ+ਸੀਅਰ=ਠੰਢ* ] ਫੁਟ ਨੋਟਾਂ ਵਿਚ ਦੱਸਦੇ ਹਨ ਕਿ ਸੀਅਰਾ ਠੰਢੇ ਅਰਥਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਇਆ ਹੈ, ਯਥਾ—'ਸੀਰਾ ਤਾਤਾ ਹੋਇ'।

ਸਰਦੀ ਨੂੰ ਬੰਨ੍ਹ ਲੈਣੇ ਵਾਲੀ ਸਿਆਲੇ ਦੀ ਰੁਤ। ਡਾਢੀ ਠੰਢ ਦੇ ਦੋ ਮਹੀਨੇ (ਮੱਘਰ ਪੋਹਿ) ਵਾਲੀ ਰੁਤ ਦਾ ਨਾਉਂ ਹੈ। ਯਥਾ—'ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ'। ਗੁਰੂ ਜੀ ਨੇ ਰੁੱਤਾਂ ਦੇ ਮਹੀਨਿਆਂ ਦਾ ਫ਼ਰਕ ਕੀਤਾ ਜਾਪਦਾ ਹੈ, ਕਿਤਾਬੀ ਹਿਸਾਬ ਤੋਂ, ਪਰ ਉਸ ਦਾ ਕਾਰਨ ਇਹ ਹੈ ਕਿ ਗੁਰੂ ਜੀ ਪੰਜਾਬ ਦੀਆਂ ਪ੍ਰਵਿਰਤ ਰੁਤਾਂ ਲਿਖ ਰਹੇ ਹਨ, ਅਗਲੀ ਰੁਤ ਦਾ ਨਾਮ ਬੀ ਬਦਲਦੇ ਹਨ, 'ਹੇਮੰਤ' ਨਹੀਂ ਲਿਖਦੇ ਪਰ 'ਹਿਮਕਰ'। ਹਿਮਕਰ ਦੇ ਅਰਥ ਹਨ ਬਰਫ਼ ਪੈਣ ਵਾਲੀ ਰੁਤ। ਸੋ ਪੰਜਾਬ ਦੇ ਪਹਾੜਾਂ ਵਿਚ ਬਰਫ਼ ਅਸਲ ਵਿਚ ਮਾਘ ਫੱਗਣ ਵਿਚ ਹੀ ਜ਼ੋਰ ਕਰਦੀ ਹੈ, ਸ਼ੁਰੂ ਚਾਹੇ ਪਹਿਲੇ ਹੋ ਜਾਵੇ, ਪਰ ਗੜੇ, ਹਨੇਰੀਆਂ, ਬਰਫ਼ਾਂ, ਗੱਲ ਕੀ, ਸਿਆਲੇ ਦੀ ਬਰਸਾਤ ਪਰਬਤਾਂ ਪਰ ਮਾਘ ਫੱਗਣ ਵਿਚ ਹੀ ਪੈਂਦੀ ਹੈ।

ਇਉਂ ਆਪ ਜੀ ਨੇ ਗੁਰੂ ਸਾਹਿਤ੍ਯ ਨੂੰ ਉਸ ਦੀ ਪੂਰਨਤਾ ਵਿਚ ਖੋਲ੍ਹਿਆ ਹੈ। ਇਹ ਸਿਸੀਅਰ ਤੇ ਹੇਮੰਤ ਦੇ ਅਰਥ ਹੁਣ ਇਉਂ ਬਿਲਕੁਲ ਅਨੋਖੇ ਤੇ ਅਸਲੀ ਹਨ।

**ਹੇਵਈ** [*ਕ੍ਰਿ: । ਪੁਰਾਤਨ ਪੰਜਾਬੀ, ਹੇਵਨਾ*] ਸਹਾਰਦੇ ਹਨ। ਤੇ ਫੁਟ ਨੋਟ ਵਿਚ ਇਉਂ ਅਰਥ ਕਰਦੇ ਹਨ, ਸੰਸਕ੍ਰਿਤ ਹਿਮ (ਬਰਫ਼) ਦਾ ਪ੍ਰ: ਪੰਜਾਬੀ ਰੂਪ—ਹਿਵ, ਹੇਵ ਹੈ—ਹੇਵ ਤੋਂ ਪੰਜਾਬੀ ਕਿਰਿਆ, ਹੇਵਨਾ = ਬਰਫ਼—ਸਰਦੀ ਆਦਿ ਦਾ ਦੁਖ ਝੱਲਣਾ। ਪਰ ਹੋ ਸਕਦਾ ਹੈ ਕਿ ਸੰਸਕ੍ਰਿਤ ਧਾਤੂ ਹਿਵ (= ਤਸੱਲੀ ਹੋਣੀ) ਤੋਂ ਜੋ ਹਿਨ੍ਰਿਤਿ, ਹਿਵ੍ਰਿਤ ਆਦਿ ਪਦ ਬਣੇ ਹਨ। ਉਹਨਾਂ ਤੋਂ ਹਿਵਨਾ ਤੇ ਹੇਵਨਾ ਪੰਜਾਬੀ ਕਿਰਿਆ ਰੂਪ ਬਣ ਕੇ ਪੁਰਾਤਨ ਸਮੇਂ ਵਰਤੀਂਦੇ ਹੋਣ।

**ਕੁਹਤ** [*ਕ੍ਰਿ: । ਪੰਜਾਬੀ, ਕੁਹਣਾ*] ਮਾਰਦਿਆਂ, ਗਲ ਵੱਢਦਿਆਂ, ਕੁਹੰਦਿਆਂ, ਯਥਾ—'ਜੀਆਂ ਕੁਹਤ ਨ ਸੰਗੈ ਪਰਾਣੀ' ਤੇ ਫੁਟ ਨੋਟ ਵਿਚ ਕਹਿੰਦੇ ਹਨ—ਸੰਸਕ੍ਰਿਤ ਵਿਚ 'ਹਰਨ' ਮਾਰਨ ਨੂੰ ਕਹਿੰਦੇ ਹਨ; ਹੋ ਸਕਦਾ ਹੈ ਕਿ ਕੁ + ਹਨਨ ਤੋਂ ਕੁਹਣਾ ਬਣਿਆ ਹੋਵੇ, ਜਿਸ ਦਾ ਅਰਥ ਬੁਰੀ ਤਰ੍ਹਾਂ ਮਾਰਨਾ। ਕੁਹਣਾ ਵਿਚ ਵੀ ਬੇਰਹਿਮੀ ਨਾਲ ਯਾ ਬੁਰੀ ਤਰ੍ਹਾਂ ਨਾਲ ਮਾਰਨ ਦਾ ਭਾਵ ਮੌਜੂਦ ਹੈ। ਯਾ ਕੁਠਾਰ ਪਦ ਤੋਂ ਪੰਜਾਬੀ ਕੁਹਾੜਾ ਬਣਿਆ ਹੈ ਤੇ ਕੁਹਾੜੇ ਤੋਂ ਕੁਹਣਾ ਬਣਿਆ, ਕੁਹਾੜੇ ਨਾਲ ਕੱਟ ਕੱਟ ਕੇ ਮਾਰਨਾ = ਕੁਹਣਾ।

**ਪਠਾਣ** ਪਦ ਹੇਠ ਆਪ ਪਸ਼ਤੋ ਤੇ ਪਠਾਣ ਪਰ ਇਕ ਸਵਾਲਦਾ ਫੁਟ ਨੋਟ ਇਉਂ ਲਿਖਦੇ ਹਨ:

ਸੰਸਕ੍ਰਿਤ ਪਦ ਪਸ਼੍ਚਿਮ ਤੋਂ ਪ੍ਰਕ੍ਰਿਤ—ਪੱਛ੍ਹਾ ਪਦ ਬਣਦਾ ਹੈ ਜਿਸ ਦਾ ਅਰਥ ਪੱਛਮ ਲਾਂਭ ਦਾ ਦੇਸ਼, ਇਸੇ ਪੱਛਾ ਤੋਂ ਪੰਜਾਬੀ 'ਪੱਛੋਂ' ਬਣਿਆ ਹੈ। ਹੋ ਸਕਦਾ ਹੈ ਕਿ—ਪਸ਼ਤੋ—ਪਦ ਇਸ ਪੱਛਾ ਤੋਂ ਬਣਿਆ ਹੋਵੇ। ਦੇਸੀ ਬੋਲੀ ਇਕ ਸ਼੍—ਸ਼੍ ਕਈ ਵੇਰੀ 'ਠ' ਵਿਚ ਬਦਲਦਾ ਹੈ, ਜਿਸ ਤਰ੍ਹਾਂ ਪੁਸ਼੍ ਤੋਂ ਪੁਠ, ਅੰਗੁਸ ਤੋਂ ਅੰਗੂਠਾ। ਇਸ ਤਰ੍ਹਾਂ ਪਸ਼੍ਤੋ ਤੋਂ ਪੱਠੋ ਤੇ ਇਸ ਤੋਂ ਪਠਾਣ ਬਣਿਆ ਹੋਵੇ। ਅਰਥਾਤ ਪੱਛੋਂ ਦਾ ਵਾਸੀ ਜਿਸ ਦਾ ਘਰ ਪੱਛੋਂ ਵਿਚ ਹੋਵੇ। ਯਾ ਇਹ ਬੀ ਸੰਭਾਵਨਾ ਹੈ ਕਿ ਅਫ਼ਗਾਨਿਸਤਾਨ ਦੇ ਪੁਖਤਾਨਾ ਸ਼ਹਿਰ ਵਿਚ ਪਹਿਲੋਂ ਵੱਸਣ ਕਰਕੇ ਇਹ ਪਸ਼ਤੋ ਤੇ ਪਠਾਣ ਪਦ ਬਣੇ।

ਈਰਾਨ ਦੀ ਇਕ 'ਪਾਰਥੀਅਨ' ਕੌਮ ਹੁੰਦੀ ਸੀ, ਮੁਮਕਿਨ ਹੈ ਕਿ ਉਹ ਉੱਜੜ ਕੇ ਆ ਵੱਸੀ ਹੋਵੇ, ਪਰ ਉੱਤਰ ਪੱਛਮੀ ਇਲਾਕੇ (ਗਾਂਧਾਰ) ਦੇ ਅਸਲੀ ਹਿੰਦੂ ਯਾ ਬੋਧੀ ਲੋਕਾਂ ਵਿਚ ਪੱਛਮੀ ਯਹੂਦੀ ਯਾ ਈਰਾਨੀ ਲੋਕਾਂ ਦਾ ਰਲ ਮਿਲ ਕੇ ਪਠਾਣ ਬਣਨਾ ਇਸ ਦੇ ਲੱਛਣ ਸਪੱਸ਼ਟ ਦਿੱਸਦੇ ਹਨ।

## ੫.

ਅੰਤਮ ਸੂਚਨਾ ਇਹ ਹੈ ਕਿ ਇਸ ਲੇਖਣੀ ਨੇ ਚਾਹੇ ਕਾਵ੍ਯ ਗ੍ਰੰਥ ਲਿਖੇ, ਚਾਹੇ ਪੁਰਾਤਨ ਖ਼ਾਲਸੇ ਦੇ ਜੀਵਨ ਚਰਿਤ੍ਰ ਲਿਖੇ, ਚਾਹੇ ਗੁਰੂ ਸਾਹਿਬਾਨ ਦੇ ਜੀਵਨ, ਗੁਰੂ ਕਲਗੀਧਰ ਚਮਤਕਾਰ, ਅਥਵਾ ਗੁਰੂ ਬਾਬੇ ਦੇ ਚਮਤਕਾਰ ਲਿਖੇ, ਚਾਹੇ ਹੁਣ ਇਹ ਕੋਸ਼ ਰਚਿਆ, ਸੁਨੇਹਾ ਇਕੋ ਹੈ। ਇਸ ਸਮੇਂ ਇਸ ਗ੍ਰੰਥ ਸੰਬੰਧੀ ਮੈਂ ਏਨਾ ਕਹਿਣ ਬਿਨਾਂ ਨਹੀਂ ਰਹਿ ਸਕਦਾ ਕਿ ਇਸ ਵਿਚ ਵੀ ਇਤਿਹਾਸ, ਫਾਈਲਾਲੋਜੀ, ਵਿਆਕਰਣ ਆਦਿ ਦੀ ਉਚੀ ਸ਼੍ਰੇਣੀ ਦੀ ਰੀਸਰਚ (ਖੋਜ) ਦੀ ਤੇ ਅਥੱਕ ਰੀਸਰਚ ਦੀ ਅੱਗ ਜਿਹੀ ਲਗਾ ਦੇਣ ਵਾਲੀ ਪ੍ਰੇਰਨਾ ਕੀਤੀ ਦਿਸਦੀ ਹੈ ਤੇ ਦਰ ਹਕੀਕਤ ਕੀਤੀ ਹੈ। ਪਰ ਆਪ ਦਾ ਕੇਂਦਰੀ ਸੁਨੇਹਾ ਉਹੋ ਹੀ ਹੈ ਜੋ ਆਪ ਜੀ ਦੇ ਰਚੇ ਸਾਰੇ ਗ੍ਰੰਥਾਂ ਵਿਚ ਦੀਪਮਾਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਹਿਤ੍ਯਕ ਮਹਾਨਤਾ ਜੋ ਸਦਾ ਸੁੱਚੀ, ਸਰਬ ਕਲਾ ਸੰਪੰਨ, ਪੂਰਨਤਾ ਨਾਲ ਭਰੀ ਪਈ ਹੈ, ਦੇਖਣ ਤੇ ਅਨੁਭਵ ਕਰਨ ਦਾ ਫਲ ਵੀ ਸਿਖ ਸੁਰਤਿ ਤੇ ਇਹ ਹੋਵੇ ਕਿ "ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥" ਤੇ ਇਕ ਖਿਚ, ਇਕ ਪਿਆਰ ਉਨ੍ਹਾਂ ਦੇ ਚਰਨਾਂ ਨਾਲ ਪਵੇ ਤੇ ਦਿਲ ਧੜਕੇ, ਨੈਣ ਸਜਲ ਹੋਣ, ਹੋਠ ਕੰਬਣ ਤੇ ਨਾਮ ਸਿਮਰਨ ਦਾ ਉਚਾ ਜੀਵਨ ਸਿੱਖਾਂ ਵਿਚ ਮੁੜ ਆਵੇ ਤੇ ਉਹ ਸਤਿਗੁਰੂ ਜੀ ਦੇ ਆਦਰਸ਼ ਦੀਆਂ ਜੋਤਾਂ ਵਾਂਗ ਉਚਾਈਆਂ ਹੋਣ। ਹੋਰ ਕੁਛ ਨਾ ਹੋਵੇ; ਅਮਨ, ਠੰਢ, ਚਾ, ਮਿਤ੍ਰਤਾ, ਪਿਆਰ, ਅਦਮ, ਲਿਹਾਜ਼, ਇਕ ਦੂਜੇ ਪਰ ਜਾਨ ਦੇਣ ਵਾਲਾ ਮਨੁੱਖ-ਮਾਤ੍ਰ ਦਾ ਭਾਈਚਾਰਾ ਹੋਵੇ ਤੇ ਉਸੇ ਪਿਆਰ ਵਿਚ ਕੁਦਰਤ ਕਾਦਰ-ਰੂਪ ਦਿੱਸੇ ਤੇ ਕਾਦਰ ਕੁਦਰਤ ਵਿਚ ਦਿੱਸੇ ਤੇ ਸਤਿਗੁਰਾਂ ਦੇ ਚਰਨਾਂ ਦੇ ਮੋਹ ਦੀ ਅਖੰਡ ਸਮਾਧੀ ਹੋਵੇ।

ਡੇਹਰਾਦੂਨ
ਅਗਸਤ ੧੯੨੭

**ਪੂਰਨ ਸਿੰਘ**

# ਤੀਜੀ ਵੇਰ ਦੀ ਭੂਮਿਕਾ

ਸ੍ਰੀ ਗੁਰੂ ਗ੍ਰੰਥ ਕੋਸ਼ ਦੀ ਦੂਸਰੀ ਐਡੀਸ਼ਨ ਪਿਛਲੇ ਸਾਲ ਖ਼ਤਮ ਹੋ ਗਈ ਤੇ ਸੰਗਤਾਂ ਵਲੋਂ ਮੰਗ ਲਗਾਤਾਰ ਜਾਰੀ ਰਹੀ। ਜੰਗ ਦੇ ਕਾਰਨ ਕਾਗ਼ਜ਼, ਛਪਾਈ ਆਦਿ ਦੀਆਂ ਮੁਸ਼ਕਲਾਂ ਦੇ ਹੁੰਦਿਆਂ ਵੀ ਇਸ ਦੀ ਛਪਾਈ ਸ਼ੁਰੂ ਕੀਤੀ ਗਈ ਤਾਂ ਜੁ ਸੰਗਤਾਂ ਇਸ ਦੇ ਲਾਭ ਤੋਂ ਵਾਂਞੀਆਂ ਨਾ ਰਹਿਣ, ਪਰ ਜੰਗ ਦੇ ਕਾਰਨ ਕਾਗ਼ਜ਼ ਦੀ ਪ੍ਰਾਪਤੀ ਤੇ ਛਪਾਈ ਆਦਿ ਦੀਆਂ ਮੁਸ਼ਕਲਾਂ ਨੇ ਸਮਗ੍ਰ ਗ੍ਰੰਥ ਛੇਤੀ ਛਾਪ ਸਕਣਾ ਅਸੰਭਵ ਜਿਹਾ ਕਰ ਦਿੱਤਾ, ਇਸ ਲਈ ਇਸ ਨੂੰ ਤ੍ਰੈ ਭਾਗਾਂ ਵਿਚ ਕੱਢਣ ਦਾ ਫੈਸਲਾ ਕੀਤਾ ਗਿਆ। ਪਹਿਲੀ ਸੰਚੀ 'ੳ' ਤੋਂ 'ਖ' ਦੇ ਅੰਤ ਤਕ ਕੱਢੀ ਗਈ ਹੈ ਜੋ ਆਪ ਦੇ ਕਰ ਕਮਲਾਂ ਵਿਚ ਹੈ। ਦੂਜੀ 'ਗ' ਤੋਂ 'ਪ' ਦੇ ਅੰਤ ਤਕ ਹੋਵੇਗੀ ਤੇ ਤੀਜੀ 'ਫ' ਤੋਂ 'ੜ' ਤਕ। ਤ੍ਰੈਏ ਸੰਚੀਆਂ ਲਗਪਗ ਇਕੋ ਜਿਹੀਆਂ ਹੋਸਣ।

ਇਸ ਵਾਰ ਵਿਸ਼ੇਸ਼ ਯਤਨ ਕੀਤਾ ਗਿਆ ਹੈ ਕਿ ਉਦਾਹਰਣਾਂ ਦੇ ਗੁਰਬਾਣੀ ਦੇ ਮਹਾਂਵਾਕ ਜਿਥੋਂ ਤਕ ਹੋ ਸਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਦੁਬਾਰਾ ਸੋਧ ਕੇ ਛਾਪੇ ਜਾਣ। ਕਿਸੇ ਨਾਮ-ਮਾਤ੍ਰ ਸੁਧਾਈ ਤੋਂ ਛੁਟ ਬਾਕੀ ਲਗਪਗ ਇਹ ਐਡੀਸ਼ਨ ਦੂਜੀ ਐਡੀਸ਼ਨ ਦਾ ਹੀ ਉਤਾਰਾ ਹੈ।

ਜੰਗ ਦੇ ਕਾਰਨ ਕਾਗ਼ਜ਼ ਦੀ ਥੁੜ ਤੇ ਪ੍ਰਾਪਤੀ ਦੀ ਔਖ ਨੇ ਇਕੋ ਜਿਹਾ ਇਕ ਰੰਗ ਦਾ ਕਾਗ਼ਜ਼ ਨਹੀਂ ਲੱਗਣ ਦਿੱਤਾ। ਜਿੰਨਾਂ ਚਿਰ ਤਕ ਇਹ ਮੁਸ਼ਕਲਾਂ ਸੁਗਮ ਨਹੀਂ ਹੁੰਦੀਆਂ, ਪਾਠਕ ਵੀਰ ਕਾਗ਼ਜ਼ ਦੀ ਰੰਗ ਬਦਲੀ ਦੀ ਪਰਵਾਹ ਨਾ ਕਰਨ।

ਮਾਰਚ ੧੯੪੭ — *ਦਾਸ*—**ਸਕੱਤਰ**

# ਚੌਥੀ ਵੇਰ ਦੀ ਭੂਮਿਕਾ

ਤੀਜੀ ਵੇਰ ਦੀ ਐਡੀਸ਼ਨ ਵਿਚ ਕੋਸ਼ ਦਾ ਪਹਿਲਾ ਭਾਗ 'ਖ' ਅੱਖਰ ਦੇ ਅੰਤ ਤਕ ਛਪ ਕੇ ਤਿਆਰ ਹੋਇਆ ਸੀ ਕਿ ੧੯੪੭ ਦੇ ਮਾਰਚ ਮਹੀਨੇ ਤੋਂ ਗੜਬੜ ਸ਼ੁਰੂ ਹੋ ਗਈ ਤੇ ਅਗਸਤ ੧੯੪੭ ਵਿਚ ਇਸੇ ਗੜਬੜ ਵਿਚ ਹੀ ਵਜ਼ੀਰ ਹਿੰਦ ਪ੍ਰੈਸ ਤੇ 'ਖ਼ਾਲਸਾ ਸਮਾਚਾਰ' ਦਾ ਦਫ਼ਤਰ ਸੜ ਜਾਣ ਨਾਲ ਤਿਆਰ ਹੋਈ ਪੋਥੀ ਦਾ ਸਾਰੇ ਦਾ ਸਾਰੇ ਸਟਾਕ ਜੋ ਉਕਤ ਟਿਕਾਣੇ ਪਿਆ ਹੋਇਆ ਸੀ, ਭਸਮ ਹੋ ਗਿਆ। ਹੁਣ ਫੇਰ ਤੀਜੀ ਵੇਰ ਦੀ ਐਡੀਸ਼ਨ ਦੀ ਵਿਉਂਤ ਪਰ ਹੀ ਚੌਥੀ ਐਡੀਸ਼ਨ ਸ਼ੁਰੂ ਕਰ ਦਿੱਤੀ ਗਈ ਹੈ, ਜਿਸ ਦਾ ਪਹਿਲਾ ਭਾਗ ਇਹ ਪੁਸਤਕ ਹੈ। ਦੋ ਭਾਗ ਅਗੋਂ ਹੋਰ ਹੋਸਣ, ਇਕ 'ਗ' ਤੋਂ 'ਪ' ਤਕ ਤੇ ਆਖ਼ਰੀ 'ਫ' ਤੋਂ ਅੰਤ ਤਕ।

ਸਤੰਬਰ ੧੯੫੦ — *ਦਾਸ*—**ਸਕੱਤਰ**

# ਪੰਜਵੀਂ ਐਡੀਸ਼ਨ ਦੀ ਭੂਮਿਕਾ

'ਸ੍ਰੀ ਗੁਰੂ ਗ੍ਰੰਥ ਕੋਸ਼' ਦੀ ਇਹ ਪੰਜਵੀਂ ਐਡੀਸ਼ਨ ਪੰਜਾਬੀ ਸਾਹਿੱਤ ਦੇ ਪਿਆਰੇ ਪਾਠਕਾਂ ਅਤੇ ਅਕਾਲੀ ਬਾਣੀ ਦੇ ਮਹਾਨ ਸਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਣਗਿਣਤ ਸ਼ਰਧਾਲੂਆਂ ਨੂੰ ਭੇਟਾ ਕੀਤੀ ਜਾ ਰਹੀ ਹੈ, ਜੋ ਗੁਰਬਾਣੀ ਨੂੰ ਸਹੀ ਤੇ ਅਸਲ ਆਸ਼ੇ ਅਨੁਸਾਰ ਪੜ੍ਹਨ, ਵਿਚਾਰਨ ਤੇ ਖੋਜਣ ਦੇ ਅਭਿਲਾਖੀ ਹਨ। ਇਸ ਕੋਸ਼ ਦੀ ਚੌਥੀ ਐਡੀਸ਼ਨ ੧੯੫੫ ਵਿਚ ਪ੍ਰਕਾਸ਼ਤ ਕੀਤੀ ਗਈ ਸੀ। ਉਸ ਸਮੇਂ ਤੋਂ ਲੈ ਕੇ ਅੱਜ ਤਕ ਇਸ ਖੋਜ-ਭਰਪੂਰ ਕੋਸ਼ ਦੀ ਮੰਗ ਪਾਠਕਾਂ, ਭਾਸ਼ਾ ਵਿਗਿਆਨੀਆਂ, ਵਿਦਵਾਨਾਂ, ਪ੍ਰਚਾਰਕਾਂ, ਸੰਤਾਂ, ਮਹੰਤਾਂ ਤੇ ਖੋਜੀਆਂ ਵੱਲੋਂ ਲਗਾਤਾਰ ਕੀਤੀ ਜਾ ਰਹੀ ਸੀ। ਇਸ ਅਤਿ ਜ਼ਰੂਰੀ ਮੰਗ ਨੂੰ ਪੂਰਿਆਂ ਕਰਨ ਲਈ ਖ਼ਾਲਸਾ ਟ੍ਰੈਕਟ ਸੁਸਾਇਟੀ ਨੇ ਇਸ ਮਹਾਨ ਕੋਸ਼ ਨੂੰ ਇਸ ਵਾਰ ਤਿੰਨਾਂ ਜਿਲਦਾਂ ਦੀ ਬਜਾਏ ਇਕ ਜਿਲਦ ਵਿਚ ਹੀ ਪ੍ਰਕਾਸ਼ਤ ਕਰਨ ਦਾ ਕਾਰਜ ਸੰਪੂਰਨ ਕਰ ਲਿਆ ਹੈ। ਆਸ ਕਰਦੇ ਹਾਂ ਕਿ ਅਜਿਹੀ ਇਕ ਸੈਂਚੀ ਹੀ ਪਾਠਕਾਂ ਦੀ ਸੁਵਿਧਾ ਤੇ ਮੰਗ ਅਨੁਸਾਰ ਅਨੁਕੂਲ ਰਹੇਗੀ।

ਇਸ ਖੋਜ-ਭਰਪੂਰ ਕੋਸ਼ ਦੀ ਪਹਿਲੀ ਪ੍ਰਕਾਸ਼ਨਾ ਭਾਈ ਹਜ਼ਾਰਾ ਸਿੰਘ ਜੀ ਦੀ ਅਣਥਕ ਮਿਹਨਤ, ਲਗਨ, ਖੋਜ ਤੇ ਗੁਰੂ ਘਰ ਨਾਲ ਅਟੁੱਟ ਪਿਆਰ ਤੇ ਸ਼ਰਧਾ ਸਦਕਾ ਸੱਤ ਸਾਲ ਦੀ ਲਗਾਤਾਰ ਅਟੁੱਟ ਮਿਹਨਤ ਪਿਛੋਂ ਪ੍ਰਕਾਸ਼ਤ ਹੋਈ ਸੀ। ਭਾਈ ਹਜ਼ਾਰਾ ਸਿੰਘ ਜੀ ਆਪਣੇ ਸਮੇਂ ਦੇ ਮਹਾਨ ਤੇ ਪ੍ਰਸਿੱਧ ਵਿਦਵਾਨ ਸਨ। ਆਪ ਪੰਜਾਬੀ, ਹਿੰਦੀ, ਉਰਦੂ, ਫ਼ਾਰਸੀ, ਅੰਗਰੇਜ਼ੀ ਤੇ ਸੰਸਕ੍ਰਿਤ ਦੇ ਮਾਹਰ (ਨਿਪੁੰਨ) ਵਿਦਵਾਨ ਸਨ। ਆਪ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਾਣਿਕ ਵਿਆਖਿਆਕਾਰ ਤੇ ਖੋਜੀ ਮੰਨਿਆ ਗਿਆ ਹੈ। ਆਪ ਜੀ ਦੀ ਇਸ ਕਾਰਜ ਲਈ ਸਹਾਇਤਾ ਭਾਈ ਹੀਰਾ ਸਿੰਘ ਜੀ ਸੰਪ੍ਰਦਾਈ ਗਿਆਨੀ ਜੀ ਨੇ ਵੀ ਕੀਤੀ ਸੀ। ਜਦੋਂ ਸਾਰਾ ਕੋਸ਼ ਤਿਆਰ ਹੋ ਗਿਆ ਤਾਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਪਿਤਾ ਡਾਕਟਰ ਚਰਨ ਸਿੰਘ ਜੀ ਨੇ ਲਗਾਤਾਰ ਇਕ ਸਾਲ ਦੀ ਸੇਵਾ ਨਾਲ ਇਸ ਕੋਸ਼ ਨੂੰ ਤਰਤੀਬ ਅਨੁਸਾਰ ਸੁਧਾਰਿਆ, ਵਿਚਾਰਿਆ ਤੇ ਸ਼ਿੰਗਾਰਿਆ ਸੀ। ਇਸ ਕੋਸ਼ ਦੀ ਪਹਿਲੀ ਐਡੀਸ਼ਨ ਦੇ ਕੁਲ ੪੮੦ ਪੰਨੇ ਸਨ। ਇਹ ਪ੍ਰਕਾਸ਼ਨਾ ਪਹਿਲੀ ਵੇਰ ਫ਼ਰਵਰੀ ੧੮੯੯ ਈ: ਨੂੰ ਹੋਈ ਅਤੇ ਇਸ ਕੋਸ਼ ਦੇ ਹੱਥੋ-ਹੱਥੀਂ ਵੰਡੇ ਜਾਣ ਕਰਕੇ ਸਾਰੀਆਂ ਕਾਪੀਆਂ ਜਲਦੀ ਹੀ ਸਮਾਪਤ ਹੋ ਗਈਆਂ।

ਭਾਈ ਸਾਹਿਬ ਡਾ: ਵੀਰ ਸਿੰਘ ਜੀ ਪਦਮ ਭੂਸ਼ਨ ਪੰਜਾਬੀ ਸਾਹਿੱਤ ਦੇ ਪਿਤਾਮਾ ਸਨ। ਆਪ ਜੀ ਦੀ ਸਾਰੀ ਰਚਨਾ ਗੁਰੂ ਘਰ ਦੀ ਅਟੁੱਟ ਸ਼ਰਧਾ ਦੀ ਲਖਾਇਕ ਹੈ। ਆਪ ਜੀ ਦੀ ਮਹਾਨ ਕਾਨੀ ਨੇ ਗੁਰੂਆਂ ਤੇ ਗੁਰੂ ਘਰ ਨੂੰ ਬਿਆਨਣ ਵਿਚ ਮਹਾਨ ਤੇ ਉੱਚਤਮ ਮਾਨ ਪ੍ਰਾਪਤ ਕੀਤਾ ਹੈ। ਖ਼ਾਲਸਾ ਟ੍ਰੈਕਟ ਸੁਸਾਇਟੀ ਦੀ ਇੱਛਾ ਤੇ ਬੇਨਤੀ ਅਨੁਸਾਰ ਆਪ ਜੀ ਨੇ ੧੯੨੦ ਈ: ਤੋਂ ਲੈ ਕੇ ੧੯੨੭ ਈ: ਤਕ ਦੇ ਸੱਤ ਸਾਲ ਦੇ ਲੰਮੇ ਅਰਸੇ ਵਿਚ ਇਸ *ਸ੍ਰੀ ਗੁਰੂ ਗ੍ਰੰਥ ਕੋਸ਼* ਨੂੰ ਸ਼ਬਦਾਰਥਕ ਕੋਸ਼ਾਂ ਦੀ ਸਫ ਵਿਚ ਸਮਤਾ ਪ੍ਰਾਪਤ ਕਰਨ ਲਈ ਨਵੇਂ ਸਿਰਿਉਂ ਨਵੀਂ ਤਰਤੀਬ ਦੇ ਲਿਖਿਆ, ਖੋਜਿਆ, ਸੁਧਾਰਿਆ ਤੇ ਕਈ ਪੱਖਾਂ ਤੋਂ ਹੋਰ ਵਿਸਥਾਰ ਸਹਿਤ ਵਾਧਾ ਕੀਤਾ ਹੈ। ਇਸ ਕੋਸ਼ ਵਿਚ ਸੰਸਕ੍ਰਿਤ, ਪ੍ਰਾਕ੍ਰਿਤ, ਹਿੰਦੀ, ਪੰਜਾਬੀ, ਸਿੰਧੀ, ਮਰਹੱਟੀ, ਗੁਜਰਾਤੀ, ਪਸ਼ਤੋ, ਅਰਬੀ, ਫ਼ਾਰਸੀ, ਤੁਰਕੀ, ਡਿੰਗਲਾ, ਡੋਮ, ਲਹਿੰਦੀ, ਮਾਰਵਾੜੀ, ਪੁਰਾਤਨ ਪੰਜਾਬੀ, ਦੇਸ਼ ਭਾਸ਼ਾ, ਦੱਖਣੀ ਭਾਸ਼ਾ, ਬ੍ਰਿਜ ਤੇ ਸਾਧ ਭਾਸ਼ਾ ਤੇ ਨਵੀਨ ਪੰਜਾਬੀ ਭਾਸ਼ਾ ਆਦਿ ਜ਼ਬਾਨਾਂ ਦੇ ਸ਼ਬਦਾਂ ਨੂੰ ਸੰਬੰਧਿਤ ਭਾਸ਼ਾ ਦੇ ਅਰਥਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਆਕਰਣਿਕ ਵਿਧਾਨ ਅਨੁਸਾਰ ਅਰਥਾਂ ਨੂੰ ਸਾ-ਵਿਸਥਾਰ ਵਰਨਣ ਕਰਨ ਵਿਚ ਬੇ-ਮਿਸਾਲ ਮਿਹਨਤ ਤੇ ਖੋਜ ਭਾਈ ਸਾਹਿਬ ਜੀ ਨੇ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਆਕਰਣ ਦਾ ਆਪਣਾ ਨਵੇਕਲਾ ਤੇ ਵੱਖਰਾ ਪ੍ਰਬੰਧ ਹੈ, ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਦਾ ਵੀ ਆਪਣਾ ਖ਼ਾਸਾ ਤੇ ਵਿਧਾਨ ਹੈ, ਜਿਸ ਅਨੁਸਾਰ ਗੁਰਬਾਣੀ ਸੁਣੀ, ਸੁਣਾਈ, ਪੜ੍ਹੀ ਤੇ ਕੀਰਤਨ ਦੁਆਰਾ ਗਾਈ ਜਾਂਦੀ ਹੈ। ਭਾਈ ਸਾਹਿਬ ਜੀ ਨੇ ਆਪਣੀ ਖੋਜ ਅਨੁਸਾਰ ਇਸ ਮਹਾਨ ਕੋਸ਼ ਨੂੰ ਏਨਾਂ ਵਿਸ਼ਾਲ ਤੇ ਵਿਆਪਕ ਬਣਾ ਦਿੱਤਾ ਕਿ ਇਸ ਦੇ ਪਹਿਲੇ ਐਡੀਸ਼ਨ ਦੇ ੪੮੦ ਪੰਨਿਆਂ ਦੀ ਥਾਂ ਦੂਜੀ ਐਡੀਸ਼ਨ ਵਿਚ ੧੪੨੦ ਪੰਨਿਆਂ ਤਕ ਵਿਸਥਾਰ ਰੂਪ ਪ੍ਰਦਾਨ ਕਰ ਦਿੱਤਾ। ਭਾਈ ਸਾਹਿਬ ਜੀ ਨੇ ਇਸ ਕੋਸ਼ ਲਈ ਜਿੰਨੀ ਮਿਹਨਤ ਤੇ ਲਗਨ ਨਾਲ ਸੇਵਾ ਕੀਤੀ ਹੈ, ਉਹ ਇਕ ਯੂਨੀਵਰਸਿਟੀ ਵੀ ਏਨੇ ਸਮੇਂ ਵਿਚ ਕਰਨ ਤੋਂ ਅਸਮਰਥ ਜਾਪਦੀ ਹੈ। ਗੁਰੂ ਮਹਾਰਾਜ ਜੀ ਨੇ ਆਪ ਆਪਣੀ ਕ੍ਰਿਪਾ ਤੇ ਮਿਹਰ ਦੁਆਰਾ ਭਾਈ ਸਾਹਿਬ ਜੀ ਤੋਂ ਇਹ ਟਹਿਲ ਸੇਵਾ ਕਰਵਾਈ ਹੈ। ਉਂਝ ਤਾਂ ਭਾਈ ਸਾਹਿਬ ਜੀ ਦਾ ਸਾਰੇ ਦਾ ਸਾਰਾ ਸਾਹਿੱਤ ਹੀ ਅਮੁੱਲਾ ਹੈ, ਪਰ ਇਸ ਕੋਸ਼ ਦੀ ਸੇਵਾ ਕਰਨ ਨਾਲ ਆਪ ਜੀ ਸਿਖ ਜਗਤ ਵਿਚ ਹੀ ਨਹੀਂ, ਸਗੋਂ ਕੋਸ਼ ਕਰਤਿਆਂ ਦੇ ਇਤਿਹਾਸ ਵਿਚ ਇਸ ਅਮੋਲਕ ਸੇਵਾ ਲਈ ਅਮਰ ਹੋ ਗਏ ਹਨ। ਇਸ ਕੋਸ਼ ਨੂੰ ਜਿੰਨਾਂ ਵਿਆਪਕ ਅਮਰਤਾ (ਜੀਊਂਦਾ), ਭਰਪੂਰ, ਮੁਕੰਮਲ, ਮਹਾਨ ਤੇ ਕੁਦਰਤੀ ਸੁਹਜ, ਸੁਆਦ, ਰੰਗ, ਰੂਪ ਆਪ ਜੀ ਨੇ ਬਖ਼ਸ਼ਿਆ ਹੈ, ਸ਼ਾਇਦ ਪੰਜਾਬੀ ਭਾਸ਼ਾ ਦਾ ਹੋਰ ਕੋਈ ਵਿਦਵਾਨ ਨਾ ਦੇ ਸਕਦਾ। ਇਹ ਸ਼ਬਦ ਖ਼ੁਸ਼ਾਮਦ ਹਿਤ ਨਹੀਂ ਲਿਖੇ ਸਗੋਂ ਯਥਾਰਥਿਕਤਾ ਹਿਤ ਅੰਕਿਤ ਕੀਤੇ ਹਨ ਕਿ ਲੇਖਕ ਦੀ ਇਸ ਅਦੁੱਤੀ ਘਾਲ ਦਾ ਕੋਈ ਮੁੱਲ ਹੀ ਨਹੀਂ।

ਖ਼ਾਲਸਾ ਟ੍ਰੈਕਟ ਸੁਸਾਇਟੀ ਵੱਲੋਂ *ਸ੍ਰੀ ਗੁਰੂ ਗ੍ਰੰਥ ਕੋਸ਼* ਦਾ ਦੂਜਾ ਭਾਗ ਸਤੰਬਰ ੧੯੫੦ ਈ: ਵਿਚ ਤੇ ਫਿਰ ਤੀਜਾ ਭਾਗ ਮਾਰਚ ੧੯੫੫ ਈ: ਵਿਚ ਪ੍ਰਕਾਸ਼ਤ ਕੀਤਾ ਗਿਆ। ਪਰ ਹਰ ਭਾਗ ਦੇ ਸਮਾਪਤ ਹੋਣ ਪਿਛੋਂ ਇਸ ਕੋਸ਼ ਦੀ ਮੰਗ ਅੱਗੇ ਨਾਲੋਂ ਵੀ ਜ਼ਿਆਦਾ ਹੁੰਦੀ ਗਈ। ਪਾਠਕਾਂ ਤੇ ਵਿਦਵਾਨਾਂ ਦੀ ਪੁਰਜ਼ੋਰ ਮੰਗ ਹੀ ਇਸ ਕੋਸ਼ ਦੀ ਪਰਮਾਣਿਕ ਮਹਾਨਤਾ ਤੇ ਉੱਚ-ਕੋਟੀ ਦੇ ਹੋਣ ਦਾ ਪ੍ਰਮਾਣ ਹੈ। ਖ਼ਾਲਸਾ ਟ੍ਰੈਕਟ ਸੁਸਾਇਟੀ ਨੂੰ ਇਹ ਮਾਣ ਪ੍ਰਾਪਤ ਹੈ ਕਿ ਅਜਿਹਾ ਮਹਾਨ ਤੇ ਗੌਰਵਮਈ ਕੋਸ਼ ਉਸ ਦੀ ਸੇਵਾ ਨਾਲ ਹੀ ਪਾਰਖੂ ਪਾਠਕਾਂ ਤੇ ਖੋਜੀਆਂ ਲਈ ਸੁਲੱਭ ਹੋ ਸਕਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਖੋਜ ਅਥਾਹ ਸਮੁੰਦਰ ਵਾਂਗੂ ਹੈ। ਜੇਕਰ ਕੋਈ ਖੋਜੀ, ਪਾਠਕ, ਵਿਦਵਾਨ ਇਸ ਕੋਸ਼ ਵਿਚ ਕੋਈ ਊਣਤਾਈ

ਸਮਝੇ ਜਾਂ ਇਸ ਵਿਚ ਹੋਰ ਸੁਧਾਰ ਕਰਨ ਲਈ ਸੁਝਾਅ ਦੇਣਾ ਚਾਹੇ ਤਾਂ ਸੁਸਾਇਟੀ ਉਸ ਦੀ ਧੰਨਵਾਦੀ ਹੋਵੇਗੀ।

*ਸ੍ਰੀ ਗੁਰੂ ਗ੍ਰੰਥ ਕੋਸ਼* ਦਾ ਸਮੁੱਚਾ ਕਾਰਜ ਬਹੁਤ ਹੀ ਮਿਹਨਤ ਤੇ ਵੱਡੇ ਬਜਟ ਵਾਲਾ ਹੈ। ਖ਼ਾਲਸਾ ਟ੍ਰੈਕਟ ਸੁਸਾਇਟੀ, ਇਸ ਦੇ ਸੁਹਿਰਦ ਪਾਠਕਾਂ ਤੇ ਗੁਰੂ ਮਹਾਰਾਜ ਦੀ ਅਪਾਰ ਕ੍ਰਿਪਾ ਦੁਆਰਾ ਹੀ ਸੰਪੂਰਨ ਹੋ ਸਕਿਆ ਹੈ। ਅਜਿਹੇ ਵੱਡੇ ਬਜਟ ਤੇ ਵਿਆਪਕ ਪੱਧਰ ਤੇ ਕਾਰਜ ਸਰਕਾਰ ਜਾਂ ਯੂਨੀਵਰਸਿਟੀਆਂ ਦੇ ਕਾਰਜ-ਖੇਤਰ ਵਿਚ ਆਉਂਦੇ ਹਨ, ਪਰ ਹੁਣ ਤਕ ਕਿਸੇ ਵੀ ਅਜਿਹੀ ਸੰਸਥਾ ਨੇ ਇਸ ਮਹਾਨ ਲੋੜ ਨੂੰ ਪੂਰਿਆਂ ਕਰਨ ਲਈ ਆਪਣੀ ਜ਼ਿੰਮੇਵਾਰੀ ਲੈਣਾ ਯੋਗ ਨਹੀਂ ਸਮਝਿਆ। ਜਨਮ ਤੋਂ ਹੀ ਖ਼ਾਲਸਾ ਟ੍ਰੈਕਟ ਸੁਸਾਇਟੀ ਨੇ, ਸਭ ਤੋਂ ਪਹਿਲਾਂ ਪੰਜਾਬੀ ਭਾਸ਼ਾ ਦੇ ਪ੍ਰਚਾਰ ਲਈ ਤੇ ਪਾਠਕਾਂ ਨੂੰ ਗੁਰੂ ਚਰਨਾਂ ਨਾਲ ਜੋੜਨ ਲਈ ਪਹਿਲਾਂ ਪੰਦਰਾਂ ਰੋਜ਼ਾ ਤੇ ਫਿਰ ਮਾਸਿਕ ਪੱਤਰ *ਨਿਰਗੁਣੀਆਰਾ* ਪ੍ਰਕਾਸ਼ਤ ਕਰ, ਪੰਜਾਬੀ ਮਾਤ ਭਾਸ਼ਾ ਦਾ ਭੰਡਾਰ ਭਰਨ ਹਿਤ ਅੱਜ ਤਕ ੧੫੧੫ ਟ੍ਰੈਕਟ ਤੇ ਪੁਸਤਕਾਂ ਪੰਜਾਬੀ, ਉਰਦੂ, ਫ਼ਾਰਸੀ, ਹਿੰਦੀ, ਸਿੰਧੀ ਤੇ ਬੰਗਾਲੀ ਵਿਚ ਪ੍ਰਕਾਸ਼ਤ ਕਰ ਚੁੱਕੀ ਹੈ। *ਨਿਰਗੁਣੀਆਰਾ* ਮਾਸਿਕ ਪੱਤਰ ਪੰਜਾਬੀ ਸਾਹਿਤ ਦਾ ਸਭ ਤੋਂ ਪਹਿਲਾ, ਪੁਰਾਣਾ ਤੇ ਪ੍ਰਮੁਖ ਪੱਤਰ ਹੋਣ ਦਾ ਮਾਨ ਵੀ ਰਖਦਾ ਹੈ। *ਨਿਰਗੁਣੀਆਰਾ* ਦੇ ਟ੍ਰੈਕਟਾਂ ਨੇ ਸਿਖ ਧਰਮ, ਸਿਖ ਭਾਈਚਾਰੇ ਤੇ ਸਿਖ ਸਿਧਾਂਤਾਂ, ਸਮਾਜ ਸੁਧਾਰ, ਸਿਖਿਆ ਸੁਧਾਰ, ਰਸੋਈ ਸੁਧਾਰ, ਸਿਹਤ ਸੁਧਾਰ, ਸਿਖ ਇਤਿਹਾਸ ਸੁਧਾਰ, ਰਹੁਰੀਤ ਸੁਧਾਰ, ਦਿਨ ਦਿਹਾਰ ਸੁਧਾਰ, ਨੀਤਕ ਸੁਧਾਰ, ਜਾਤ ਪਾਤ ਸੁਧਾਰ, ਊਚ-ਨੀਚ ਦੇ ਵਿਤਕਰੇ ਦਾ ਸੁਧਾਰ ਤੇ ਮਨਮਤ ਦਾ ਪਰਹਾਰ ਕਰ, ਗੁਰਮਤਿ ਦਾ ਪ੍ਰਚਾਰ ਕਰ ਕੇ ਆਪਣੀ ਇਕ ਨਵੇਕਲੀ ਥਾਂ ਸੁਰਖਿਅਤ ਕਰ ਲਈ ਹੈ। ਇਸ ਲਿਖਤੀ ਸੇਵਾ ਦਾ ਸਿਹਰਾ ਵੀ ਖ਼ਾਲਸਾ ਟ੍ਰੈਕਟ ਸੁਸਾਇਟੀ (ਰਜਿਸਟਰਡ) ਤੇ ਇਸ ਦੇ ਪ੍ਰਬੰਧਕਾਂ, ਪਾਠਕਾਂ ਅਤੇ ਲੇਖਕਾਂ ਨੂੰ ਹੀ ਜਾਂਦਾ ਹੈ। ਸੁਸਾਇਟੀ ਮੂਲ ਰੂਪ ਵਿਚ ਇਕ ਨਿਰੋਲ ਧਰਮ ਪ੍ਰਚਾਰਕ ਸੰਸਥਾ ਹੈ ਜੋ ਆਪਣੇ ਉਦੇਸ਼ ਅਨੁਸਾਰ ਨਿਰੰਤਰ ਕੰਮ ਕਰਦੀ ਆ ਰਹੀ ਹੈ।

ਇਹ ਦੱਸਣਾ ਵੀ ਜ਼ਰੂਰੀ ਸਮਝਦਾ ਹਾਂ ਕਿ ਖ਼ਾਲਸਾ ਟ੍ਰੈਕਟ ਸੁਸਾਇਟੀ ਕੋਲ ਕਾਗ਼ਜ਼ ਅਤੇ ਛਪਾਈ ਆਦਿ ਲੋੜਾਂ ਦੀ ਪੂਰਤੀ ਲਈ ਕੋਈ ਪੱਕਾ ਫ਼ੰਡ ਨਹੀਂ। ਕੇਵਲ ਦਾਨੀ ਸੱਜਣਾਂ ਦੀ ਮਾਇਕ ਸਹਾਇਤਾ ਅਤੇ ਇਸ ਦੀ ਬੜੀ ਸੂਝ ਸਿਆਣਪ ਤੇ ਸੰਜਮ ਨਾਲ ਵਰਤੋਂ, ਸੁਸਾਇਟੀ ਨੂੰ ਸੇਵਾ ਨਿਭਾਉਣ ਦੇ ਯੋਗ ਬਣਾਂਦੀ ਆਈ ਹੈ। ੧੯੭੪ ਈ: ਵਿਚ ਸਰਦਾਰ ਸੰਤ ਸਿੰਘ ਜੀ ਨੇ ਇਸ ਦਾ ਚਾਰਜ ਸੰਭਾਲਿਆ। ਉਸ ਸਮੇਂ ਸੁਸਾਇਟੀ ਪਾਸ ਕੋਈ ਸਰਮਾਇਆ ਨਹੀਂ ਸੀ। ਸਰਦਾਰ ਸਾਹਿਬ ਦੇ ਯਤਨਾਂ ਤੇ ਉਹਨਾਂ ਦੇ ਜ਼ਾਤੀ ਰਸੂਖ਼ ਨਾਲ ਅਤੇ ਪੰਜਾਬ ਐਂਡ ਸਿੰਧ ਬੈਂਕ ਤੋਂ ਓਵਰ ਡਰਾਫ਼ਟ ਲੈ ਕੇ ਸੁਸਾਇਟੀ ਦੇ ਕੰਮ ਨੂੰ ਚਲਾਇਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੋਸ਼ ਦੀ ਪੰਜਵੀਂ ਐਡੀਸ਼ਨ ਦੇ ਪ੍ਰਕਾਸ਼ਤ ਕਰਨ ਦੇ ਮਹਾਨ ਕਾਰਜ ਨੂੰ ਭਲੀ-ਭਾਂਤ ਨੇਪਰੇ ਚਾੜ੍ਹਿਆ ਹੈ। ਇਹ ਕੇਵਲ ਉਨ੍ਹਾਂ ਦੀ ਹਿੰਮਤ ਦਾ ਫਲ ਹੈ ਕਿ ਇਹ ਅਦੁੱਤੀ ਪੁਸਤਕ ਗੁਰਬਾਣੀ ਨਾਲ ਪਿਆਰ ਕਰਨ ਵਾਲੇ ਗੁਰਸਿੱਖਾਂ ਅਤੇ ਭਾਸ਼ਾ ਵਿਗਿਆਨੀਆਂ ਨੂੰ ਪ੍ਰਾਪਤ ਹੋ ਰਹੀ ਹੈ।

ਪੂਰਨ ਆਸ ਕਰਦਾ ਹਾਂ, ਵਿਦਵਾਨ ਤੇ ਖੋਜੀ ਸੱਜਣ ਇਸ ਅਦੁੱਤੀ ਸੁਗਾਤ ਦੀ ਪ੍ਰਾਪਤੀ ਕਰ ਕੇ ਗੁਰਬਾਣੀ ਦੇ ਸਹੀ ਅਰਥ ਸਮਝਣ ਦਾ ਅਨੰਦ ਪ੍ਰਾਪਤ ਕਰਨਗੇ। ਸਕੂਲਾਂ, ਕਾਲਜਾਂ ਤੇ ਲਾਇਬ੍ਰੇਰੀਆਂ ਅਤੇ ਗ੍ਰੰਥੀਆਂ ਤੇ ਪਰਚਾਰਕਾਂ ਲਈ ਇਹ ਕੋਸ਼ ਬੜੀ ਮਹਾਨਤਾ ਰੱਖਦਾ ਹੈ।

ਸੰਤ ਕਰਤਾਰ ਸਿੰਘ ਜੀ ਕਮਾਲੀਏ ਵਾਲੇ (ਹਾਲ ਪਟਿਆਲਾ) ਦੇ ਅਤਿ ਧੰਨਵਾਦੀ ਹਾਂ, ਜਿਨ੍ਹਾਂ ਨੇ ਪਹਿਲੀਆਂ ਛਪੀਆਂ ਤਿੰਨਾਂ ਜਿਲਦਾਂ ਦੀਆਂ ਛੇ ਮਹੀਨਿਆਂ ਦੀ ਇਕ ਟੱਕ ਮਿਹਨਤ ਨਾਲ ਰਹਿ ਗਈਆਂ ਤੁਕਾਂ ਦੀ ਸੁਧਾਈ ਕੀਤੀ ਹੈ।

*ਦਾਸ—*

**ਬੇਦੀ ਲਾਲ ਸਿੰਘ ਸਾਹਿਤਕਾਰ**

ਸੰਪਾਦਕ 'ਨਿਰਗੁਣੀਆਰਾ'

ਖ਼ਾਲਸਾ ਟ੍ਰੈਕਟ ਸੁਸਾਇਟੀ, ਸ੍ਰੀ ਅੰਮ੍ਰਿਤਸਰ

ਮਿਤੀ ੧੪-੩-੮੩

ਪਹਿਲਾਂ ਇਹ ਪੜ੍ਹ ਲਵੋ !

# ਪਦ ਲੱਭਣ ਦਾ ਵੱਲ

(੧) ਏਸ ਕੋਸ਼ ਵਿਚ ਗੁਰਮੁਖੀ ਦੀ ਪੈਂਤੀ ਦਾ ਕ੍ਰਮ ਕੇਵਲ ਵਿਅੰਜਨਾਂ ਵਿਚ ਹੈ। ਸ੍ਵਰਾਂ ਵਿਚ ੳ, ਅ, ੲ, ਦੀ ਥਾਂ ਅ, ੲ, ੳ, ਕੀਤਾ ਗਿਆ ਹੈ। ਕਾਰਣ ਇਹ ਹੈ ਕਿ ਸਾਂਝੀ ਸਤਰ ਵਿਚ ਸਾਰੇ ਵਿਦਵਾਨਾਂ ਨੇ ਅਆ, ਇਈ, ਉਊ ਇਹ ਕ੍ਰਮ ਰਖਿਆ ਹੈ, ਅਰਥਾਤ ਉਨ੍ਹਾਂ ਨੇ ਅ, ੲ, ੳ, ਸ, ਹ, ਕ, ਖ, ਗ, ਘ ਆਦਿ ਕ੍ਰਮ ਵਰਤਿਆ ਹੈ, ਸੋ ਆਪ ਨੇ ਪਹਿਲਾਂ 'ਅ', ਫੇਰ 'ੲ', ਫੇਰ 'ੳ', ਫੇਰ 'ਸਸਾ' ਫੇਰ ਪੈਂਤੀ ਮੂਜਬ ਹ, ਕ, ਖ, ਗ ਆਦਿ ਵੇਖਣੇ।

(੨) ਲੋੜ ਵਾਲਾ ਪਦ ਯਾ ਲਫ਼ਜ਼ ਲੱਭਣ ਲਈ ਇਸ ਕੋਸ਼ ਵਿਚ ਕ੍ਰਮ 'ਮਾਤ੍ਰਾ' ਦਾ ਨਹੀਂ ਹੈ। 'ਇਥੇ ਕ੍ਰਮ ਕੇਵਲ ਅੱਖਰਾਂ ਦਾ ਹੈ'।

ਜਦ ਆਪ ਕੋਈ ਪਦ ਲੱਭਣਾ ਚਾਹੋ ਤਾਂ ਇਹ ਸੋਚੋ ਕਿ ਇਸ ਅੱਖਰ ਦੇ ਅੱਗੇ ਕਿਹੜਾ ਅੱਖਰ ਹੈ, ਇਹ ਕਦੀ ਨਾ ਸੋਚੋ ਕਿ ਸਿਹਾਰੀ, ਬਿਹਾਰੀ ਤੇ ਔਂਕੜ ਕਿੱਥੇ ਹੈ।

ਜਿਹਾ ਕੁ ਸਸਾ ਅੱਖਰ ਤੁਰਿਆ, ਤਦ

| | | |
|---|---|---|
| ਪਹਿਲੇ | ਸ | ਆਊ, ਭਾਵੇਂ ਮਾਤ੍ਰਾ ਹੋਣ ਨਾ ਹੋਣ। |
| ਫੇਰ | ਸ ਅ | ਆਊ, ਭਾਵੇਂ ਮਾਤ੍ਰਾ ਹੋਣ ਨਾ ਹੋਣ। |
| ਫੇਰ | ਸ ੲ | ਆਊ, ਭਾਵੇਂ ਮਾਤ੍ਰਾ ਹੋਣ ਨਾ ਹੋਣ। |
| ਫੇਰ | ਸ ੳ | ਆਊ, ਭਾਵੇਂ ਮਾਤ੍ਰਾ ਹੋਣ ਨਾ ਹੋਣ। |
| ਫੇਰ | ਸ ਸ | ਆਊ, ਭਾਵੇਂ ਮਾਤ੍ਰਾ ਹੋਣ ਨਾ ਹੋਣ। |

ਅਗੇ ਇਕੁਰ ਹੀ।

ਉਦਾਹਰਣ ਲਈ ਦੇਖੋ :

ਸੁ, ਸੂਆ, ਸੁਆਉ, ਸੁਅਸਤ, ਸੁਆਨ। ਇਨ੍ਹਾਂ ਵਿਚ ਗਹੁ ਕਰਕੇ ਦੇਖੋ, ਕੇਵਲ ਅੱਖਰ ਕ੍ਰਮ ਹੈ, ਮਾਤ੍ਰਾ ਦਾ ਕੋਈ ਲਿਹਾਜ਼ ਨਹੀਂ। ਇਕੁਰ ਹੀ ਸਾਰਾ ਕੋਸ਼ ਹੈ।

ਜੇ ਵਿਚ ਕਿਸੇ ਅੱਖਰ ਵਾਲਾ ਪਦ ਨਾ ਆਊ ਤਦ ਉਸ ਤੋਂ ਅਗਲੇ ਅੱਖਰ ਵਾਲਾ ਪਦ ਹੋਊ।

(੩) ਜਿੱਥੇ ਕਿਤੇ ਦੋ ਅੱਖਰਾਂ ਦੇ ਪਦ ਯਾ ਲਫ਼ਜ਼, ਮਾਤ੍ਰਾ ਭੇਦ ਕਰਕੇ ਕਈ ਆ ਗਏ ਹੋਣ, ਉਥੇ ਮਾਤ੍ਰਾ ਦਾ ਲਿਹਾਜ਼ ਹੈ, ਜਿਹਾ ਕੁ—ਹਰ, ਹਰਾ, ਹਰਿ, ਹਾਰੀ, ਹੀਰ, ਹੀਰਾ, ਹੂਰ, ਹੇਰੂ, ਹੋਰੀ, ਹੋਰੇ। ਇਨ੍ਹਾਂ ਪਦਾਂ ਵਿਚ ਦੇਖ ਲਵੋ ਕਿ ਸਾਰੇ ਦੇ ਸਾਰੇ ਕੇਵਲ 'ਹ' 'ਰ' ਦੋ ਅੱਖਰਾਂ ਤੋਂ ਬਣੇ ਹਨ, ਪਰ ਲਗਾਂ ਮਾਤ੍ਰਾਂ ਅੱਡੋ ਅੱਡ ਹੋਣੇ ਤੇ ੧੦ ਪਦ ਬਣ ਗਏ ਹਨ। ਐਸੇਂ ਪਦਾਂ ਦੇ ਕ੍ਰਮ ਵਿਚ 'ਮਾਤ੍ਰਾ' ਦਾ ਲਿਹਾਜ਼ ਹੈ।

## ਕੋਸ਼ ਦੇ ਨਿਯਮ

ਕੋਸ਼ ਵਿਚ ਜੋ ਜੋ ਚਿੰਨ੍ਹ ਵਰਤੇ ਗਏ ਹਨ ਉਨ੍ਹਾਂ ਦਾ ਤਾਤਪਰਜ ਭੀ ਸਮਝ ਲਵੋ :

(੧) ਮੂਲ ਪਦ ਮੋਟੇ ਅੱਖਰਾਂ ਵਿਚ ਹਨ।

(੨) ਮੂਲ ਦੇ ਅੱਗੇ ਜੋ ਕੁਝ [ ] ਇਨ੍ਹਾਂ ਚਿੰਨ੍ਹਾਂ ਦੇ ਵਿਚ ਲਿਖਿਆ ਹੈ ਸੋ ਪਦ ਦਾ ਵਿਆਕਰਣ ਅਰ ਵਿਤਪਤੀ[੧] ਹੈ।

(ੳ) ਵਿਆਕਰਣ ਪਹਿਲੇ ਲਿਖਿਆ ਹੈ, ਡੰਡੀ ਤਕ।

(ਅ) ਜਦ ਡੰਡੀ ਆ ਜਾਵੇ ਤਦ ਅੱਗੇ ਵਿਤਪਤੀ ਸ਼ੁਰੂ ਹੋ ਜਾਂਦੀ ਹੈ। ਕਈ ਥਾਈਂ ਵਿਤਪਤੀ ਦੀ ਥਾਂ ਲਿਖਿਆ ਹੈ, ਦੇਖੋ.....। ਉਸ ਦਾ ਭਾਵ ਹੈ ਜੋ ਵਿਤਪਤੀ ਅਸੀਂ ਪਿਛੇ ਦੇ ਆਏ ਹਾਂ, ਉਹੀ ਇਸ ਪਦ ਦੀ ਵਿਤਪਤੀ ਹੈ। ਇਸ ਨੂੰ ਉਸ ਪਦ ਦੀ ਵਿਤਪਤੀ ਦੇ ਖਾਨੇ ਵਿਚ ਦੇਖੋ।

---

੧. Etymology.

(੩) [ ] ਇਨ੍ਹਾਂ ਨਿਸ਼ਾਨਾਂ ਤੋਂ ਬਾਹਰ ਜੋ ਕੁਝ ਲਿਖਿਆ ਹੋਇਆ ਹੁੰਦਾ ਹੈ, ਸੋ ਮੂਲ ਪਦ ਦਾ ਅਰਥ ਹੁੰਦਾ ਹੈ।

(੪) ਜਦ ਇਕ ਪਦ ਦੇ ਕਈ ਅਰਥ ਹੁੰਦੇ ਹਨ, ਤਦ ਅੰਗ ਦੇ ਕੇ ਹਰ ਅਰਥ ਨਵੀਂ ਸਤਰ ਤੋਂ ਤੁਰਦਾ ਹੈ ਅਰ ਅੰਗ ਵੱਖਰਾ ਪਿਆ ਦਿੱਸਦਾ ਹੈ।

(੫) ਜਦ ਉਹ ਅਰਥ ਜੋ ਅੰਗ ਦੇ ਕੇ ਦੱਸੇ ਹਨ (ਦੇਖੋ ਉਪਰਲਾ ੪ ਅੰਗ) ਅੱਡ ਅੱਡ ਵਿਤਪਤੀਆਂ ਕਰ ਕੇ ਬਣੇ ਹੋਏ ਹੋਣ, ਤਦ ਅੰਗ ਦੇ ਅੱਗੇ ਦੂਜੀ ਵਿਤਪਤੀ ਦਿਖਾਈ ਜਾਂਦੀ ਹੈ। ਜਿਹਾ ਕੁ :

**ਨਿਹਾਲ** [*ਸੰ:। ਫ਼ਾਰਸੀ, ਨਿਹਾਲ, ੧. ਬੂਟਾ, ੨. ਕਾਮਯਾਬ*] ੧. ਕ੍ਰਿਤਾਰਥ.....।

੨. ਖ਼ੁਸ਼, ਪ੍ਰਸੰਨ।

੩. [*ਕ੍ਰਿ: ਸੰਸਕ੍ਰਿਤ, ਨਿਭਾਲਨੰ। ਪ੍ਰਾਕ੍ਰਿਤ, ਨਿਹਾਲਿਆ। ਪੁ: ਪੰਜਾਬੀ, ਨਿਹਾਲਨਾ। ਹਿੰਦੀ, ਨਿਹਾਰਨਾ*] ਦੇਖੋ।

(੬) ਜਦ ਪਦ ਦਾ ਅਰਥ ਮੁੱਕ ਚੁੱਕੇ, ਤਦ ਬਹੁਤੀ ਥਾਈਂ ਕੋਈ ਤੁਕ ਨਮੂਨੇ ਲਈ ਦੱਸੀ ਜਾਂਦੀ ਹੈ। ਇਸ ਤੁਕ ਦੇ ਪਹਿਲੇ—ਯਥਾ—ਲਿਖਿਆ ਹੁੰਦਾ ਹੈ ਅਰ ਤੁਕ ਦੇ ਸਿਰੇ ਤੇ ' ' ਨਿਸ਼ਾਨ ਹੁੰਦੇ ਹਨ।

(੭) ਜੇਕਰ ਇਕ ਤੁਕ ਤੋਂ ਵਧੀਕ ਤੁਕਾਂ ਨਮੂਨੇ ਅਰਥਾਤ ਉਦਾਹਰਣ ਵਾਸਤੇ ਦਿੱਤੀਆਂ ਹਨ, ਤਦ ਪਹਿਲੀ ਤੋਂ ਅਗਲੀ ਹਰੇਕ ਤੁਕ ਦੇ ਪਹਿਲੇ—ਤਥਾ—ਪਦ ਦਿੱਤਾ ਹੈ।

(੮) ' ' ਇਹਨਾਂ ਨਿਸ਼ਾਨਾਂ ਦੇ ਮੁੱਕਿਆਂ, ਬਾਹਰ ਤੁਕ ਦਾ ਅਰਥ ਹੁੰਦਾ ਹੈ।

(੯) ਤੁਕ ਦਾ ਅਰਥ ਕਰਦਿਆਂ ਜੇਕਰ ਕੋਈ ਵਾਧੂ ਪਦ ਕੋਲੋਂ ਪਾਇਆ ਹੈ, ਜੋ ਤੁਕ ਵਿਚ ਨਹੀਂ ਹੈ, ਪਰ ਜਿਸ ਤੋਂ ਬਿਨਾਂ ਅਰਥ ਨਹੀਂ ਬਣਦਾ, ਉਸ ਦੇ ਦੁਆਲੇ ( ) ਨਿਸ਼ਾਨ ਦਿੱਤੇ ਹਨ।

(੧੦) ਜਿਨ੍ਹਾਂ ਤੁਕਾਂ ਦੇ ਅਰਥ ਗਿਆਨੀ ਇਕ ਤੋਂ ਵਧੀਕ ਦੱਸਦੇ ਹੋਣ ਅਥਵਾ ੨. ਅਥਵਾ ੩. ਆਦਿ ਲਿਖ ਕੇ ਦੂਜੇ ਤੀਜੇ ਜਾਂ ਵਧੀਕ ਅਰਥ ਦਿਖਲਾਏ ਗਏ ਹਨ, ਪਰ ਕੇਵਲ ਯਥਾ ਵਾਲੀ ਤੁਕ ਦੇ ਅਰਥ। ਜੇ ਮੂਲ ਪਦ ਦੇ ਬਹੁਤੇ ਅਰਥ ਹਨ ਤਦ ੧. ੨. ੩. ਨੰਬਰ ਦੇ ਕੇ ਨਵੀਂ ਸਤਰ ਤੋਂ ਦੱਸੇ ਹਨ, ਦੇਖੋ ਉਪਰਲਾ ਅੰਗ (੪)।

(੧੧) ਤੁਕ ਦਾ ਅਰਥ ਕਰਦਿਆਂ ਜੇਕਰ ਕੋਈ ਮੂਲ ਦਾ ਪਦ, ਜੋ ਤੁਕ ਦੇ ਵਿਚ ਹੈ, ਅਰ ਔਖਾ ਹੈ ਤੇ ਉਸ ਦਾ ਅਰਥ ਪਾਠਕ ਨੂੰ ਵਿਸ਼ੇਸ਼ ਕਰਕੇ ਜਤਾਉਣਾ ਹੈ, ਉਸ ਦੇ ਉਦਾਲੇ { } ਨਿਸ਼ਾਨ ਦਿੱਤੇ ਹਨ। ਇਹ ਨਿਸ਼ਾਨ ਉਹ ਮਤਲਬ ਦੇਂਦੇ ਹਨ ਜੋ ਗਿਆਨੀ ਲੋਕ ਅਰਥ ਕਹਿੰਦੇ ਹੁੰਦੇ ਹਨ—ਆ ਕਹੀਏ ਉਹ। ਇਸ ਕੋਸ਼ ਵਿਚ ਐਉਂ ਹੋਊ {ਆ} ਉਹ।

(੧੨) + ਏਹ ਜੋੜ ਦਾ ਚਿੰਨ੍ਹ ਹੈ ਜਿੱਕੁਰ ਕਮ + ਬਲ।

(੧੩) ਇਕ ਪਦ ਦਾ ਅਰਥ ਜਦ ਅੱਗੇ ਲਿਖਿਆ ਜਾਵੇ ਤਦ ਦੁਹਾਂ ਦੇ ਵਿਚਕਾਰ = ਨਿਸ਼ਾਨ ਦਿੱਤਾ ਜਾਂਦਾ ਹੈ, ਜਿਕੁਰ—ਕਬੀਰ = ਵੱਡਾ। ਇਸ ਨਿਸ਼ਾਨ ਦਾ ਅਰਥ ਬਰੱਬਰ ਤੋਂ ਬੀ ਹੈ, ਐਉਂ ਬੀ ਕਈ ਥਾਈਂ ਵਰਤਿਆ ਹੈ, ਜਿਕੁਰ ਕਮ + ਬਲ = ਕੰਬਲ।

(੧੪) ਹਰ ਪੰਨੇ ਤੇ ਹਰੇਕ ਕਾਲਮ ਦੇ ਉਤੇ ਲੀਕ ਤੋਂ ਬਾਹਰ ਤਿੰਨ ਚਾਰ ਅੱਖਰ ਲਿਖੇ ਹੋਏ ਹਨ। ਇਨ੍ਹਾਂ ਦਾ ਭਾਵ ਇਹ ਹੈ ਕਿ ਉਸ ਕਾਲਮ ਵਿਚ ਅੰਤ ਤੀਕ ਇੰਨੇ ਅੱਖਰਾਂ ਦੇ ਅਰੰਭ ਵਾਲਾ ਪਦ ਹੈ। ਜਿਸ ਤੋਂ ਪੜ੍ਹਨੇ ਵਾਲਾ ਬਿਨਾਂ ਸਾਰੇ ਕਾਲਮ ਨੂੰ ਦੇਖੇ ਸਮਝ ਸਕਦਾ ਹੈ ਕਿ ਮੇਰਾ ਵਾਂਛਤ ਪਦ ਇਸ ਕਾਲਮ ਵਿਚ ਹੈ ਕਿ ਨਹੀਂ।

(੧੫) ਕਈ ਤੁਕਾਂ ਐਸੀਆਂ ਹਨ ਜਿਨ੍ਹਾਂ ਵਿਚ ਦੋ ਪਦ ਔਖੇ ਹਨ ਅਰ ਦੋਵੇਂ ਪਦ ਅੱਡ ਅੱਡ ਅੱਖਰਾਂ ਵਿਚ ਦਰਜ ਹਨ ਅਰ ਦੋਹੀਂ ਥਾਈਂ ਉਹੋ ਤੁਕ ਦੋਵੇਂ ਵਾਰ ਦਰਜ ਕੀਤੀ ਗਈ ਹੈ ਤੇ ਅਰਥ ਦੋਹੀਂ ਥਾਈਂ ਦੱਸਿਆ ਹੈ। ਇਹ ਕੇਵਲ ਪਾਠਕਾਂ ਦੇ ਆਰਾਮ ਵਾਸਤੇ।

(੧੬) ਕਈ ਪਦਾਂ ਦੇ ਅਖ਼ੀਰ ਲਿਖਿਆ ਹੈ, ਦੇਖੋ ਫਲਾਣਾ ਪਦ ਅਰ ਪਦ ਦੇ ਹੇਠ ਲੀਕ ਦਿੱਤੀ ਹੋਈ ਹੈ। ਇਸ ਦਾ ਭਾਵ ਇਹ ਹੈ ਕਿ ਜਾਂ ਤਾਂ ਉਸ ਤੁਕ ਦੇ ਜਾਂ ਪਦ ਦੇ ਵਿਸ਼ੇਸ਼ ਅਰਥ ਦੂਸਰੀ ਥਾਂ ਤੇ ਹਨ ਯਾ ਕੋਈ ਸੰਬੰਧ ਉਸ ਨਾਲ ਹੈ।

(੧੭) ਬਾਜ਼ੇ ਪਦਾਂ ਨੂੰ[੧੨੩] ਇਸ ਤਰ੍ਹਾਂ ਦੇ ਨਿਸ਼ਾਨਾਂ ਵਿਚੋਂ ਕੋਈ ਨਿਸ਼ਾਨ ਦੇ ਕੇ ਪੰਨੇ ਦੇ ਹੇਠਾਂ ਲੀਕ ਤੋਂ ਬਾਹਰ, ਉਸ ਪਦ ਦੀ ਪੁਸ਼ਟੀ ਆਦਿ ਲਈ ਕੋਈ ਹੋਰ ਵਿਧਾਨ ਕੀਤਾ ਹੈ।

(੧੮) , ਚਿੰਨ੍ਹ ਵਿਸਰਾਮ, ਥੋੜ੍ਹੇ ਠਹਿਰਾਉ ਦਾ ਹੈ।

; ਚਿੰਨ੍ਹ ਉਪਰਲੇ ਤੋਂ ਵਧੀਕ ਠਹਿਰਾਉ ਦਾ ਹੈ।

। ਚਿੰਨ੍ਹ ਪੂਰੇ ਠਹਿਰਾਉ ਦਾ ਹੈ।

? ਚਿੰਨ੍ਹ ਪ੍ਰਸ਼ਨ ਦਾ ਹੈ।

: ਚਿੰਨ੍ਹ ਸੰਖੇਪ ਦਾ ਹੈ।

## ਸੰਖੇਪਾਂ ਦੇ ਭਾਵ

ਵਿਆਕਰਣ ਦੇ ਲਗਪਗ ਸਾਰੇ ਪਦ ਕੋਸ਼ ਵਿਚ ਸੰਖੇਪ ਕਰਕੇ ਦਿੱਤੇ ਗਏ ਹਨ। ਉਨ੍ਹਾਂ ਦਾ ਤਾਤਪਰਯ ਖੋਲ੍ਹਣ ਲਈ ਹੇਠਾਂ ਸੰਖੇਪ ਅਰ ਉਸ ਦਾ ਪੂਰਨ ਰੂਪ ਦਿਖਾਲਦੇ ਹਾਂ :

ਅ: ਅਵ੍ਯਯ।
ਅਧਿ: ਅਧਿਕਰਣ।
ਅ: ਭ੍ਰੰ: ਅਪਭ੍ਰੰਸ਼।
ਅਪਾ:, ਅਪਾਦਾਨ।
ਸੰ:, ਸੰਗ੍ਯਾ।
ਸੰ: ਵਾ:, ਸੰਖ੍ਯਾ ਵਾਚਕ।
ਸੰਬੰ: ਕਾ:, ਸੰਬੰਧ ਕਾਰਕ।
ਸ: ਨਾ:, ਸਰਬ ਨਾਮ।
ਕਥ: ਵਾ:, ਕਥਨਾਤਮਕ ਵਾਕ੍ਯ।
ਕ੍ਰਿ:, ਕ੍ਰਿਯਾ।
ਕ: ਧ: ਸ:, ਕਰਮ ਧਾਰਯ ਸਮਾਸ।
ਕਰ: ਕਾ:, ਕਰਣ ਕਾਰਕ।
ਕਰ: ਵਾ:, ਕਰਤ੍ਰੀ ਵਾਚ੍ਯ।
ਕਰਮ: ਵਾ:, ਕਰਮ ਵਾਚ੍ਯ।
ਕ੍ਰਿ: ਵਿ:, ਕ੍ਰਿਯਾ ਵਿਸ਼ੇਸ਼ਣ।
ਖ: ਤ: ਪੁ: ਸ:, ਖਸ਼ਟੀ ਤਤਪੁਰਖ ਸਮਾਸ।
ਗੁ:, ਗੁਣ ਵਾਚਕ।
ਤ੍ਰਿ: ਤ: ਸ:, ਤ੍ਰਿਤੀਆ ਤਤਪੁਰਖ ਸਮਾਸ।
ਪ੍ਰ:, ਪ੍ਰਸ਼ਨ ਵਾਚਕ।
ਪੂ: ਕ੍ਰਿ:, ਪੂਰਬ ਕਾਲਕ ਕ੍ਰਿਯਾ।
ਬਿ: ਬੋ:, ਬਿਸਮਯ ਬੋਧਕ।
ਬਹੁ: ਬ:, ਬਹੁ-ਬਚਨ।
ਯੋ:, ਯੋਜਕ।
ਵਰ: ਵਾ:, ਵਰਣਾਤਮਕ ਵਾਕ੍ਯ।

ਇਨ੍ਹਾਂ ਦੇ ਬਾਝ ਕਿਤੇ ਕਿਤੇ ਹੋਰ ਸੰਖ੍ਯੇਪ ਬੀ ਵਰਤੇ ਹਨ, ਜਿਹਾ ਕੁ :

ਅਰ:, ਅਰਬੀ।
ਸੰਸ:, ਸੰਸਕ੍ਰਿਤ।
ਹਿੰ:, ਹਿੰਦੀ।
ਦੇ:, ਦੇਸ਼ ਭਾਸ਼ਾ।
ਪੰ: ਪੰਜਾਬੀ।
ਫਾ:, ਫ਼ਾਰਸੀ।
ਪੁ:, ਪੁਰਾਤਨ।
ਲ:, ਲਹਿੰਦਾ, ਅਰਥਾਤ ਪੰਜਾਬ ਦੇ ਲਹਿੰਦੇ ਦੀ ਬੋਲੀ।

## ਸੰਸਕ੍ਰਿਤ, ਫ਼ਾਰਸੀ, ਅਰਬੀ ਬੋਲੀਆਂ ਦੇ

### ਖ਼ਾਸ ਖ਼ਾਸ ਅੱਖਰਾਂ ਦੇ ਗੁਰਮੁਖੀ ਅੱਖਰਾਂ ਵਿਚ ਸੰਕੇਤ ਜੋ ਇਸ ਕੋਸ਼ ਲਈ ਨਿਯਤ ਕੀਤੇ ਹਨ

ऋ—ਰਿ਼
ॠ—ਰੀ਼
ऌ—ਲਿ਼
ॡ—ਲ੍ਰੀ
श—ਸ਼
ष—ਸ਼
क्ष—ਕਸ਼
ज्ञ—ਗਜ

ਸੇ—ਸ
.....
ਹੇ (ਹੁੱਤੀ)—ਹ
ਖ਼ੇ—ਖ਼
ਜ਼ਾਲ—ਜ਼
ਜ਼ੇ—ਜ਼
ਜ਼੍ਹੇ—ਯ
ਸ਼ੀਨ—ਸ
ਸੁਆਦ—ਸ
ਜ਼ੁਆਦ—ਦ
ਤੋਇ—ਤ
ਜ਼ੋਇ—ਜ਼
ਐਨ—ਅ
ਗ਼ੈਨ—ਗ਼
ਫ਼ੇ—ਫ਼
ਕਾਫ਼ (ਦੋਨੁਕਤੀਆ)—ਕ

ਨੋਟ—ਸੰਸਕ੍ਰਿਤ ਦੇ ਸ੍ਵਰਹੀਨ ਅੱਖਰਾਂ ਨੂੰ ਦੱਸਣ ਲਈ ਉਸ ਅੱਖਰ ਦੀ ਟੰਗ ਹੇਠ ਇਹ ਨਿਸ਼ਾਨ ਹੈ, ਜਿਵੇਂ ਅਗਿ੍ਯਾਨਿਨ੍।

—o—

੧ੴ ਸਤਿਗੁਰਪ੍ਰਸਾਦਿ॥

# ਸ੍ਰੀ ਗੁਰੂ ਗ੍ਰੰਥ ਕੋਸ਼

## ੳ

**ਅ** ਗੁਰਮੁਖੀ ਸਾਂਝੀ ਸਤਰ ਮੁਹਾਰਨੀ ਦਾ ਪਹਿਲਾ ਅੱਖਰ, ਪਰ ਗੁਰਮੁਖੀ ਵਰਣਮਾਲਾ (ਪੈਂਤੀ) ਦਾ ਦੂਜਾ ਅੱਖਰ ਹੈ, ਅਤੇ ਸ੍ਵਰ ਅੱਖਰ ਹੈ।

੧. ਸਾਂਝੀ ਸਤਰ ਵਿਚ ਐੜਾ ਐਤਨੇ ਸੰਕੇਤਕ ਸਰੂਪ ਰਖਦਾ ਹੈ—ਅ, ਆ, ਐ, ਔ, ਅੰ, ਆਂ। ਅਰਥਾਤ ਮੁਕਤੇ ਦੀ ਅਵਾਜ਼ ਇਸ ਦੀ ਅਪਣੀ ਹੈ, ਲੰਮੀ ਅਵਾਜ਼ ਲਈ ਕੰਨਾ ਤੇ ਖੁਲ੍ਹੀ ਉਪਰ ਦੀ ਅਵਾਜ਼ ਲਈ ਦੁਲਾਵਾਂ, ਤੇ ਗੋਲ ਉਪਰ ਦੀ ਅਵਾਜ਼ ਲਈ ਕਨੌੜਾ ਇਸ ਨੂੰ ਲਗਦੇ ਹਨ। ਟਿਪੀ ਤੇ ਕੰਨਾ-ਬਿੰਦੀ ਬੀ ਐੜੇ ਨੂੰ ਹੀ ਲਗਦੇ ਹਨ।

੨. ਪਦਾਂ ਦੇ ਪਹਿਲੇ 'ਨਹੀਂ' ਯਾ 'ਅਭਾਵ' ਦੇ ਅਰਥ ਦੇਂਦਾ ਹੈ, ਜਿਸ ਤਰ੍ਹਾਂ ਅਮਰ=ਅ+ਮਰ, ਜੋ ਨਾ ਮਰੇ। 'ਸੰਖ' (ਗਿਣਤੀ) ਨਾਲ ਲਗ ਕੇ ਅ+ਸੰਖ, ਜੋ ਗਿਣਤੀ ਤੋਂ ਬਾਹਰ ਹੋਵੇ। ਸੰਸਕ੍ਰਿਤ ਪਦ, ਜਿਨ੍ਹਾਂ ਦੇ ਪਹਿਲੇ ਸ੍ਵਰ ਹੋਵੇ ਤੇ 'ਅ' ਲਾਈਏ ਤਾਂ 'ਅ' ਦਾ ਰੂਪ 'ਅਨ' ਹੋ ਜਾਂਦਾ ਹੈ, ਜਿਸ ਤਰ੍ਹਾਂ ਅ+ਏਕ=ਅਨ+ਏਕ=ਅਨੇਕ। ਇਸ ਤਰ੍ਹਾਂ ਦੇ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੀ ਆਏ ਹਨ।

੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਪਦਾਂ ਦੇ ਪਹਿਲੇ 'ਅ' ਹੁੰਦਾ ਹੈ। ਜਿਥੇ ਜੇ ਸੰਸਕ੍ਰਿਤ ਵਿਚ ਹੋਵੇ ਤਾਂ ਨਿਖੇਧੀ ਦੇ ਅਰਥ ਦੇਂਦਾ ਹੈ, ਪਰ ਪੰਜਾਬੀ ਬੋਲੀ ਦੇ ਮੁਹਾਵਰੇ ਵਿਚ ਕਿਤੇ ਕਿਤੇ ਨਿਖੇਧੀ ਅਰਥ ਨਹੀਂ ਭੀ ਦੇਂਦਾ। ਯਥਾ—'ਸਿਥਰ' ਸੰਸਕ੍ਰਿਤ ਹੈ। ਇਸ ਦੇ ਪਹਿਲੇ 'ਅ' ਲਗ ਨਿਖੇਧੀ ਦੇ ਅਰਥ ਹੋਣੇ ਚਾਹੀਏ, ਪਰ ਪੰਜਾਬੀ ਵਿਚ 'ਅਸਥਿਰ' ਪਾਠ ਦਾ ਅਰਥ ਉਹੀ ਹੈ ਜੋ 'ਸਿਥਰ' ਦਾ ਸੰਸਕ੍ਰਿਤ ਵਿਚ ਹੈ। ਐੜੇ ਦਾ ਇਹ ਵਰਤਾਉ ਅਕਸਰ ਸੰਯੋਗੀ (ਦੋ) ਜੁੜੇ ਅੱਖਰਾਂ ਵਾਲੇ ਸੰਸਕ੍ਰਿਤ ਆਦਿ ਦੇ ਸ਼ੁਰੂ ਹੋਣ ਵਾਲੇ ਪਦਾਂ ਨਾਲ ਹੁੰਦਾ ਹੈ, ਜੈਸੇ ਸਿਥਰ, ਸਥੰਭ, ਸਨੇਹ, ਸਥਨ। ਇਸੇ ਤਰ੍ਹਾਂ ਫ਼ਾਰਸੀ ਪਦ 'ਸ੍ਵਾਰ' ਬੀ 'ਅਸਵਾਰ' ਰੂਪ ਲੈ ਲੈਂਦਾ ਹੈ।

**ਆ** ਸੰਸਕ੍ਰਿਤ ਵਿਚ ਪਦਾਂ ਦੇ ਪਹਿਲੇ ਲਗ ਕੇ ਅਰਥ ਉਲਟਾ ਦੇਂਦਾ ਹੈ, ਜਿਸ ਤਰ੍ਹਾਂ ਗਮ=ਜਾਣਾ, ਆਗਮ=ਆਉਣਾ। ਇਹ ਆਗਮ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਇਆ ਹੈ। ਇਸੀ ਤਰ੍ਹਾਂ ਪਦਾਂ ਦੇ ਪਹਿਲੇ ਲਗ ਕੇ ਅਰਥ ਨੂੰ ਵਧੇਰੇ ਜ਼ੋਰਦਾਰ ਕਰ ਦੇਂਦਾ ਹੈ। ਕ੍ਰਿਖ=ਖਿੱਚਨ ਨੂੰ ਕਹਿੰਦੇ ਹਨ, ਇਸ ਦਾ ਆਕਰਖ ਬਣਦਾ ਹੈ, ਕ੍ਰਿਖ ਦੇ ਅਰਥ ਨੂੰ ਵਿਸ਼ੇਸ਼ਤਾ ਮਿਲ ਗਈ ਹੈ। ਆ-ਕਰਖੈ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਇਆ ਹੈ। 'ਆ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਨਹੀਂ' ਅਰਥ ਵਿਚ ਬੀ ਪਦਾਂ ਦੇ ਪਹਿਲੇ ਆਇਆ ਹੈ, ਜੈਸੇ: ਆਜਾਣੰਤਾ=ਜੋ ਨਹੀਂ ਜਾਣਦਾ। ਪੁਨਾ: ਆਨੀਤਾ=ਜੋ ਨਿਤ ਨਾ ਰਹੇ।

**ਆਂ** [*ਸ: ਨਾ: । ਫ਼ਾਰਸੀ, ਆਂ=ਉਸ* ] ਉਸ। ਯਥਾ—'*ਨ ਰਿਜਕੁ ਦਸਤ ਆ*[1] *ਕਸੇ'* *(੧੪੪)*, ਉਸ ਸ਼ਖ਼ਸ ਦੇ ਹੱਥ ਰਿਜ਼ਕ ਨਹੀਂ। ਭਾਵ (ਪਰਮੇਸ਼ਰ ਤੋਂ ਛੁਟ) ਹੋਰ ਕਿਸੇ ਦੇ ਹੱਥ ਨਹੀਂ।

**ਆਈ** [*ਸੰ: । ਦੇਸ਼ ਭਾਸ਼ਾ*] ਇਸ ਜੋਗਨ ਦਾ ਨਾਉਂ ਜਿਸਦੀ ਸੰਪ੍ਰਦਾ ਚੱਲੀ। ਪਾਰਬਤੀ।

੧. ਜੋਗੀਆਂ ਦੇ ਇਕ ਪੰਥ ਦਾ ਨਾਉਂ ਹੈ। ਯਥਾ—'*ਆਈ ਪੰਥੀ ਸਗਲ ਜਮਾਤੀ*'। ਸਭ ਦੇ ਜਮਾਤੀ ਹੋਣਾ ਇਹੋ ਸਾਡਾ ਆਈ ਪੰਥ ਹੈ, ਭਾਵ ਮੈਤ੍ਰੀ।

ਆਈ—'*ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ*'। *(੬)*

੨. [*ਕ੍ਰਿ: । ਦੇਸ਼ ਭਾਸ਼ਾ*] ਜੰਮ ਕੇ, ਪੈਦਾ ਹੋ ਕੇ। ਯਥਾ—'*ਇਕ ਆਵਹਿ ਇਕ ਜਾਵਹਿ ਆਈ*' *(੩੫੩)*।

੩. [*ਸੰਸਕ੍ਰਿਤ, ਆਈ=ਲਖਮੀ ਦਾ ਨਾਮ ਹੈ।* ] ਮਾਇਆ। ਯਥਾ—'*ਆਈ ਪੂਤਾ ਇਹੁ ਜਗੁ ਸਾਰਾ*' *(੮੪੦)*, ਇਹ ਸਾਰਾ ਜਗਤ ਮਾਯਾ ਦਾ ਪੁੱਤ੍ਰ ਹੈ।

੪. ਈਸ਼੍ਵਰ ਰੂਪ ਹੈ। ਯਥਾ—'*ਆਈ ਪੂਤਾ ਇਹੁ ਜਗੁ ਸਾਰਾ*', ਹੇ ਪੁੱਤ੍ਰ! ਇਹ ਸਾਰਾ ਜਗਤ {ਆ} ਸਭ ਪਾਸਿਓਂ {ਈ} ਈਸ਼੍ਵਰ ਰੂਪ ਹੈ।

੫. ਆਈ ਹੋਈ, ਵੜੀ ਹੋਈ। ਯਥਾ—'*ਆਈ ਪੂਤਾ ਇਹੁ ਜਗੁ ਸਾਰਾ*' *(੮੪੦)*, ਹੇ ਪੁੱਤ੍ਰ! ਇਹ ਸਾਰੇ ਜਗਤ ਵਿਚ (ਈਸ਼੍ਵਰ ਦੀ ਸੱਤਾ) ਆਈ ਹੋਈ ਹੈ। ਇਥੇ ਸੱਤਾ ਦਾ ਅਧ੍ਯਾਹਾਰ[2] ਕੀਤਾ ਹੈ।

੬. ਮੌਤ। ਯਥਾ—'*ਆਈ ਨ ਮੇਟਣ ਕੋ ਸਮਰਥੁ*'[3] *(੯੩੧)*।

**ਅਈਏ** [*ਸ: ਨਾ: । ਹਿੰਦੀ ਭਾਸ਼ਾ*]

੧. ਇਹ। ਯਥਾ—'*ਅਈਏ ਮਈਏ ਏਕ ਆਨ ਜੀਉ*', ਇਹ (ਅਰ) ਮੈਂ ਇਕ ਹਾਂ, (ਹੇ ਜੀਵ! ਇਹ ਗੱਲ) ਮਨ ਵਿਚ ਲਿਆ।

੨. ਹੇ! ਯਥਾ—'*ਅਈਏ ਮਈਏ ਏਕ ਆਨ ਜੀਉ*' *(੬੯੩)*, ਹੇ ਜੀਵ! ਮੇਰੀ {ਏਕ ਆਨ} ਇਕ ਸ਼ਰਨ ਲੈ।

---

੧. [ਈਸ਼੍ਵਰ ਤੋਂ ਭਿੰਨ ਜੋ ਰਿਜ਼ਕ-ਦਾਤਾ ਮੰਨ ਲੈਂਦੇ ਹਨ] ਉਹ 'ਰੱਬ' ਨਹੀਂ। 'ਕਸ' ਕੋਈ ਆਦਮੀ ਹੈ, ਉਸ ਦੇ ਹੱਥ ਰਿਜ਼ਕ ਨਹੀਂ।

੨. ਜੋ ਉਤੋਂ ਪਦ ਪਾਯਾ ਜਾਵੇ, ਅਰਥ ਕ੍ਰਮ ਨਿਬਾਹੁਣ ਵਾਸਤੇ ਉਸ ਨੂੰ 'ਅਧ੍ਯਾਹਾਰ' ਆਖਦੇ ਹਨ।

੩. ਗਿਆਨੀ ਇਸ ਤੁਕ ਵਿਚ 'ਆਈ' ਦਾ ਮਾਯਾ ਅਰਥ ਬੀ ਲਾ ਲੈਂਦੇ ਹਨ।

ਅਈਏ—'*ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ*'। (*੬੯੩*)

**ਆਇ ਗਇਆ** [*ਕ੍ਰਿ: । ਦੇਸ਼ ਭਾਸ਼ਾ*] ਆ ਗਿਆ। ਯਥਾ—'*ਆਇ ਗਇਆ ਕੀ ਨ ਆਇਓ ਕਿਉ ਆਵੈ ਜਾਤਾ*' (*੭੬੬*)।

੧. (ਜੇਕਰ ਹਰੀ ਹਿਰਦੇ ਵਿਚ) ਆ ਜਾਂਦਾ ਹੈ, (ਤਦ ਹੋਰ) ਕੀ ਨਹੀਂ ਆਉਂਦਾ, (ਅਰ) ਆਇਆ ਹੋਇਆ ਕਿਉਂ ਜਾਂਦਾ ਹੈ ? ਭਾਵ ਹਰੀ ਹਿਰਦੇ ਆ ਜਾਂਦਾ ਹੈ, ਤਾਂ ਸਭ ਕੁਝ ਆ ਜਾਂਦਾ ਹੈ ਅਰ ਇਕ ਵੇਰ ਦਾ ਆਇਆ ਹੋਇਆ ਕਿਉਂ ਜਾਂਦਾ ਹੈ ? ਤਾਤਪਰਜ—ਫੇਰ ਨਹੀਂ ਜਾਂਦਾ।

੨. ਅਥਵਾ ਗੁਰੂ ਜੀ ਅਫ਼ਸੋਸ ਨਾਲ ਕਹਿੰਦੇ ਹਨ—(ਕਿ ਇਹ ਜੀਵ) ਆਉਂਦਾ ਜਾਂਦਾ ਹੈ, ਕਿਉਂ (ਹਰੀ ਦੇ ਪਾਸੇ) ਨਹੀਂ ਆਉਂਦਾ, (ਅਰ) ਕਿਉਂ (ਆਵੈ ਜਾਤਾ) ਜਨਮ ਮਰਨ ਪਾਉਂਦਾ ਹੈ ? ੧. ਨਵਾਂ ਰੂਪ, ਕਹਿੰਦਾ।

**ਆਇਬੋ** [*ਕ੍ਰਿ: । ਦੇਸ਼ ਭਾਸ਼ਾ*] ਆਂਵਦਾ ਹੈ। ਯਥਾ—'*ਨਾ ਕਛੁ ਆਇਬੋ ਨਾ ਕਛੁ ਜਾਇਬੋ*', ਨਾ ਕੁਛ ਆਉਂਦਾ ਹੈ ਨਾ ਕੁਛ ਜਾਂਦਾ ਹੈ।

ਆਇਬੋ—'*ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ*' (*੬੯੫*)।

**ਆਈ ਵਾਰੀਐ** [*ਇਹ 'ਆਈ ਵਾਰੀ' ਦਾ ਜੋੜ ਹੈ। ਪੰਜਾਬੀ*]

੧. ਵਾਰੀ ਆਉਣ ਪਰ। ੨. ਸਮਾਂ ਪ੍ਰਗਟਣੇ ਪਰ। ਯਥਾ—'*ਸਭੁ ਕੋਈ ਆਈ ਵਾਰੀਐ*'।

ਆਈ ਵਾਰੀਐ—'*ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ*' (*੪੭੪*)।

**ਆਇੜੈ** [*ਸੰ: । ਦੇਸ਼ ਭਾਸ਼ਾ*] ਐੜਾ ਅੱਖਰ। ਯਥਾ—'*ਆਇੜੈ ਆਪਿ ਕਰੇ ਜਿਨਿ ਛੋਡੀ*' (*੪੩੪*), ਐੜੇ (ਅੱਖਰ ਦ੍ਵਾਰਾ ਗੁਰੂ ਜੀ ਕਹਿੰਦੇ ਹਨ ਕਿ) ਆਪਣੇ ਆਪ ਤੋਂ ਹੀ ਜਿਸ ਨੇ ਸ੍ਰਿਸ਼ਟੀ {ਕਰੈ} ਰਚੀ ਹੈ (ਅਰ) {ਛੋਡੀ} (ਇਸ ਦਸ਼ਾ ਵਿੱਚ) ਰੱਖੀ ਹੈ। ਭਾਵ ਈਸ਼੍ਵਰ ਜਗਤ ਦਾ ਅਭਿੰਨ ਨਿਮਿੱਤੋਪਾਦਾਨ[1] ਕਾਰਣ ਹੈ, ਦੂਜਾ ਕੋਈ ਨਹੀਂ।

**ਆਇੜਿਆਂ** [*ਗੁ: । ਦੇਸ਼ ਭਾਸ਼ਾ*] ਹੇ ਆਏ ਹੋਏ! ਯਥਾ—'*ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ*', ਹੇ ਆਏ ਹੋਏ ਮਿਤ੍ਰ! ਜੇ ਮੈਂ (ਕੋਈ) ਹੁੰਦੀ ਵਸਤੂ (ਤੇਰੇ ਕੋਲੋਂ) ਵਾਂਞ ਰੱਖੀ ਹੈ।

ਆਇੜਿਆ—'*ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ*' (*੧੩੭੯*)।

**ਅਉ** ਸੰਸਕ੍ਰਿਤ 'ਅਵ' ਉਪਸਰਗ ਹੈ। ਬਹੁਤ ਪਦਾਂ ਦੇ ਪਹਿਲੇ ਲੱਗ ਕੇ, ੧. ਸਰਬ ਓਰ ਤੇ, ੨. ਨਿਖੇਧੀ, ੩. ਉਲਟ, ੪. ਸਹਾਰਾ ਆਦਿ ਕਈ ਅਰਥਾਂ ਦਾ ਛਾਯਾ ਪਾ ਦੇਂਦਾ ਹੈ। ਪ੍ਰਾਕ੍ਰਿਤ, ਹਿੰਦੀ, ਪੰਜਾਬੀ, ਵਿਚ ਏਹ 'ਅਵ' ਦੀ ਥਾਂ ਕਈ ਵੇਰ 'ਅਉ' ਰੂਪ ਵਿਚ ਲੱਗਦਾ ਹੈ; ਜੈਸੇ ਅਉਹਾਰ। ਸੰਸਕ੍ਰਿਤ ਪਦ 'ਅਵ' ਤੇ ਪੰਜਾਬੀ 'ਅਉ' ਦਾ ਅਰਥ ਇਕੋ ਰਹੇਗਾ, ਜੈਸੇ ਅਉਤਾਰ ਵਿਚ ਤੇ ਅਉਧੂਤ ਵਿਚ 'ਅਉ' (ਅਵ) ਹੈ।

**ਅਉਆਹਿ** [*ਯੋ: ਤੇ ਕ੍ਰਿ: । ਹਿੰਦੀ ਔ=ਔਰ+ਆਹਿ*] ਅਤੇ ਹੈ। ਯਥਾ—'*ਸਰਸਬਾਨ ਅਉ ਆਹਿ ਬਿਨੋਦਾ*' (*੧੪੩੦*), ਸਰਸਬਾਨ (ਨਾਮੇ ਰਾਗ) ਅਤੇ ਬਿਨੋਦਾ (ਨਾਮੇ ਰਾਗ) ਹੈ।

**ਅਉਸਰੁ** [*ਸੰ: । ਸੰਸਕ੍ਰਿਤ, ਅਵਸਰ*] ਵੇਲਾ। ਯਥਾ—'*ਅਉਸਰਿ ਹਰਿ ਜਸੁ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ*' (*੪੯*), {ਜਿਤੁ} ਜਿਸ ਵੇਲੇ ਹਰੀ ਦਾ ਜਸ ਤੇ ਗੁਣਾਂ ਦਾ ਉਚਾਰ (ਹੋਵੇ) ਤਾਂ ਕ੍ਰੋੜ {ਮਜਨ} ਪੁਰਬਾਂ ਦਾ ਇਸ਼ਨਾਨ (ਹੋ ਜਾਂਦਾ ਹੈ)।

**ਅਉਹਠਿ** [*ਸੰ: । ਪੁਰਾ: ਪੰਜਾਬੀ। ਅਉ=ਵਿਸ਼ੇਸ਼ ਕਰਕੇ, ਯਾ ਅਤੇ। ਹਠ=ਹਿਰਦਾ*]

੧. ਅਤੇ ਹਿਰਦਾ। ਯਥਾ—'*ਅਉਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲਧਾਰੀ*' (*੯੦੭*), ਜਿਸ ਅਕਾਲ ਪੁਰਖ ਨੇ {ਧਰਣਿ} ਧਰਤੀ {ਗਗਨਿ} ਅਕਾਸ਼ ਵਿਚ ਆਪਣੀ ਕਲਾਧਾਰੀ ਹੈ ਅਤੇ (ਉਹ) ਹਿਰਦੇ (ਰੂਪੀ) ਮੜ੍ਹੀ ਵਿਚ ਘਰ ਬਣਾ ਬੈਠਾ ਹੈ। ਰਾਗੁ ਰਾਮਕਲੀ ਅਉਹਠਿ—'*ਅਉਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲਧਾਰੀ*'।

੨. ਅਥਵਾ ਵਿਸ਼ੇਸ਼ ਕਰਕੇ ਹਿਰਦੇ ਦੇ ਮੜ੍ਹ ਵਿਚ ਘਰ {ਛਾਇਆ} ਪਾਇਆ ਹੈ। ਤਥਾ—'*ਅਉਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ*' (*੧੩੩੨*), ਵਿਸ਼ੇਸ਼ ਕਰਕੇ ਹਿਰਦੇ ਵਿੱਚ (ਹੀ) ਭਿੱਛਿਆ ਮੰਗੀ ਹੈ (ਜਿਸ ਕਰਕੇ) {ਏਕ ਭਾਇ} ਨਿਰੰਤਰ (ਆਤਮਾ) ਵਿਚ ਲਿਵ ਲਗ ਗਈ ਹੈ। ਭਾਵ ਬ੍ਰਿਤਿ ਅੰਤਰਮੁਖ ਹੋ ਗਈ ਹੈ।

**ਅਉਹਾਣੀ** [*ਗੁ: । ਪੁਰਾਤਨ ਪੰਜਾਬੀ, ਅਉ ਉਪਸਰਗ ਹੈ; ਹਾਣੀ=ਬਰਾਬਰ ਦਾ*]

ਅਉਹਾਣੀ—'*ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ*'। (*੫੦੯*)

੧. ਵਿਸ਼ੇਸ਼ ਕਰਕੇ ਬਰਾਬਰ ਦਾ, ਵਰਗਾ, ਸ਼ਰੀਕ। ਯਥਾ—'*ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ*', ਉਸ ਦਾ (ਵਿਸ਼ੇਸ਼ ਕਰਕੇ ਪੱਕਾ) ਸ਼ਰੀਕ ਕੋਈ ਕਦੀ ਭੀ ਨਹੀਂ, (ਉਹ) ਨਾ ਆਉਂਦਾ ਨਾ ਜਾਂਦਾ ਹੈ। ਭਾਵ ਉਸ ਦਾ ਸ਼ਰੀਕ ਕੋਈ ਨਹੀਂ, ਉਹ ਅਜਨਮਾ ਤੇ ਅਮਰ ਹੈ।

ਅਉਹਾਣੀ (੨)—'*ਓਹ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ*'।

੨. [*ਅਉ=ਵਿਸ਼ੇਸ਼ ਕਰਕੇ। ਹਾਣੀ ਨਾਸ਼ ਰੂਪ*] ਯਥਾ—'*ਅਉਹਾਣੀ ਕਦੇ ਨਾਹਿ*', ਉਹ ਕਦੇ ਭੀ ਨਾਸ਼ ਰੂਪ ਨਹੀਂ, ਭਾਵ ਸਦਾ ਅਟੱਲ ਹੈ।

**ਅਉਹਾਰ** [*ਕ੍ਰਿ: । ਅਉ, ਉਪਸਰਗ, ਹਾਰ=ਨਾਸ਼ ਹੋਣਾ*] ਵਿਸ਼ੇਸ਼ ਕਰਕੇ ਨਾਸ਼ ਹੋਣਾ। ਯਥਾ—'*ਬਿਨੁ ਮੁਕੰਦ ਤਨੁ ਹੋਇ ਅਉਹਾਰ*' ਬਿਨਾ ਪਰਮੇਸ਼ਰ ਦੇ ਦੇਹੀ ਮੂਲੋਂ ਨਾਸ਼ ਹੋ ਜਾਂਦੀ ਹੈ।

ਅਉਹਾਰ—'*ਬਿਨੁ ਮੁਕੰਦ ਤਨੁ ਹੋਇ ਅਉਹਾਰ*' (*੮੭੫*)।

**ਅਉਹੇਰੀ** [*ਕ੍ਰਿ: । ਅਉ=ਔਰ+ਉਪਸਰਗ। ਹੇਰੀ ਦੇਖੀ। ਹਿੰਦੀ ਭਾਸ਼ਾ*]

੧. ਹੋਰ ਵਲ ਦੇਖਿਆ। ਯਥਾ—'*ਖਸਮਿ ਦੁਹਾਗਨਿ ਤਜਿ ਅਉਹੇਰੀ*' (*੮੭੨*), {ਦੁਹਾਗਣ} ਵਿਭਚਾਰੀ ਤੀਮੀਂ ਨੇ ਪਤੀ ਛੱਡ ਕੇ ਦੂਜੇ ਵਲ ਦੇਖਿਆ।

੨. ਵਿਸ਼ੇਸ਼ ਕਰਕੇ ਦੇਖਦੀ ਹੈ। ਯਥਾ—'*ਸਗਲ ਮਾਰਿ ਅਉਹੇਰੀ*', (ਮਾਇਆ) ਸਭ ਨੂੰ ਮਾਰ ਕੇ ਵਿਸ਼ੇਸ਼ ਕਰਕੇ ਦੇਖਦੀ ਹੈ, ਭਾਵ ਕਿ

---

੧. ਆਪ ਹੀ ਰਚੇ ਤੇ ਆਪਣੇ ਆਪ ਤੋਂ ਰਚੇ, ਅਰ ਆਪ ਪੂਰਨ ਹੋਵੇ। ਜਿਕੁਰ ਕਹਿਣਾ—ਆਪਣੇ ਤੋਂ ਜਾਲਾ ਕੱਢਦਾ ਤੇ ਆਪ ਰਚਦਾ ਹੈ, ਤਿਵੇਂ ਈਸ਼੍ਵਰ ਆਪਣੇ ਤੋਂ ਆਪ ਜਗਤ ਰਚਦਾ ਤੇ ਆਪ ਪੂਰਣ ਹੈ, ਕਿਸੇ ਦੂਸਰੇ ਪਦਾਰਥ ਜਾਂ ਜੀਵ ਦੀ ਲੋੜ ਨਹੀਂ ਰੱਖਦਾ।

ਮਤੇ ਕੋਈ ਹੋਰ ਮੇਰੇ ਅਸਰ ਤੋਂ ਬਚ ਰਿਹਾ ਹੋਵੇ।

ਅਉਹੇਰੀ—*'ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ ਅਉਹੇਰੀ' (੪੭੬)।*

**ਅਉਹਾੜ** [*ਸੰ: । ਦੇਸ਼ ਭਾਸ਼ਾ*]

੧. ਬਰਖਾ ਦੇ ਜਲ ਦਾ ਪ੍ਰਵਾਹ;

੨. ਮਾਯਾ ਦਾ ਪਸਾਰਾ ਜੋ *'ਗੋਬਿਦ ਭਜਨ ਬਿਨੁ ਹੜ ਕਾ ਜਲੁ'* ਦੱਸਿਆ ਹੈ। ਯਥਾ—*'ਝੜ ਝਖੜ ਓਹਾੜ'।*

ਅਉਹਾੜ—*'ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ' (੭੧੭)।*

੩. *'ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ' (੧੪੧੦)।*

**ਅਉਖੀ** [*ਗੁ: । ਦੇਸ਼ ਭਾਸ਼ਾ*] ਕਠਨ, ਔਖੀ। ਯਥਾ—

ਅਉਖੀ—*'ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ' (੬੮੨)।*

**ਅਉਖਧ** [*ਸੰ: । ਸੰਸਕ੍ਰਿਤ*] ਦਵਾ ਦਾਰੂ। ਯਥਾ—*'ਅਉਖਧ ਮੰਤ੍ਰਮੂਲ ਮਨ ਏਕੈ ਮਨਿ ਬਿਸ੍ਵਾਸੁ ਪ੍ਰਭ ਧਾਰਿਆ'* ਮਨ ਦੀਆਂ ਦਵਾਵਾਂ ਤੇ ਮੰਤ੍ਰਾਂ ਦਾ ਮੂਲ ਇਕੋ (ਇਹ ਹੈ ਕਿ) ਮਨ (ਵਿਖੇ) ਪ੍ਰਭੂ ਦਾ ਨਿਸਚਾ ਦ੍ਰਿੜ੍ਹ ਕੀਤਾ।

ਅਉਖਧ—*'ਅਉਖਧ ਮੰਤ੍ਰਮੂਲ ਮਨ ਏਕੈ ਮਨਿ ਬਿਸ੍ਵਾਸੁ ਪ੍ਰਭ ਧਾਰਿਆ' (੬੭੫)।*

**ਅਉਖੀਵਨਾ** [*ਕ੍ਰਿ: । ਪੰਜਾਬੀ*] ਔਖਿਆਂ ਹੋਣਾ। ਯਥਾ—*'ਬਹੁੜਿ ਨ ਕਬਹੂ ਅਉਖੀਵਨਾ'*, ਫੇਰ ਕਦੇ ਬੀ ਔਖੇ ਨਹੀਂ ਹੋਣਾ।

ਅਉਖੀਵਨਾ—*'ਮਾਤਿਆ ਹਰਿ ਰਸ ਮਹਿ ਰਾਤੇ ਤਿਸੁ ਬਹੁੜਿ ਨ ਕਬਹੂ ਅਉਖੀਵਨਾ' (੧੦੧੯)।*

**ਅਉਗਣ** [*ਸੰ: । ਸੰਸਕ੍ਰਿਤ, ਅਵਗੁਣ*] ਦੋਖ, ਗੁਣਾਂ ਦਾ ਉਲਟ, ਐਬ।

**ਅਉਗਣ ਮੁਤੀ** [*ਗੁ: । ਅਵਗਣ ਸੰਸਕ੍ਰਿਤ; ਮੁਤੀ, ਪੰਜਾਬੀ*] ਔਗੁਣਾਂ ਕਰਕੇ ਮੁੱਠੀ ਹੋਈ। ਭਾਵ, ਛੁੱਟੜ ਹੋ ਗਈ।

**ਅਉਘਟ** [*ਗੁ: । ਹਿੰਦੀ*] ਔਖਾ ਰਸਤਾ। ਯਥਾ—*'ਅਉਘਟ ਕੀ ਘਟ ਲਾਗੀ ਆਇ' (੧੧੬੬)*, ਔਖੇ ਰਸਤੇ ਵਾਲੀ ਘਾਟ {ਲਗੀ ਆਇ} ਆ ਗਈ। ਅਥਵਾ ਔਖੀ ਘਾਟ {ਘਟ} ਸਰੀਰ ਨੂੰ ਆ ਲੱਗੀ, ਭਾਵ ਔਖ ਦੀ ਘੜੀ ਆ ਬਣੀ। ਦੇਖੋ, 'ਅਵਘਟ'

**ਅਉਜਾਤਿ** [*ਗੁ: । ਸੰਸਕ੍ਰਿਤ, ਅਵ ਪਰੇ, ਦੂਰ । ਜਾਤਿ-ਵਰਨ*] ਨੀਚ ਜਾਤਿ।

**ਅਉਝੜ** [*ਸੰ: । ਪੰਜਾਬੀ*] ਉਜਾੜ, ਜੰਗਲ, ਰਸਤੇ ਤੋਂ ਦੂਰ। ਯਥਾ—*'ਅਉਝੜ ਰੁਧੇ ਰਾਹ'।*

*'ਅਉਘਟ ਰੁਧੇ ਰਾਹ ਗਲੀਆਂ ਰੋਕੀਆਂ' (੧੨੮੮)।*

**ਅਉਤ** [*ਗੁ: । ਪੰਜਾਬੀ*] ਨਿਪੁੱਤ੍ਰਾ, ਬੇ ਔਲਾਦਾ। ਯਥਾ—*'ਅਉਤੁ ਜਣੇਦਾ ਜਾਇ'* ਬੇ ਔਲਾਦਾ ਜਾਵੇ ਉਸ ਨੂੰ ਜਣਨ ਵਾਲਾ।

*'ਨਾਨਕ ਲੇਖੈ ਮੰਗਿਐ ਅਉਤੁ ਜਣੇਦਾ ਜਾਇ' (੯੫੫)।*

**ਅਉਤਾਕ** [*ਗੁ: । ਤਾਕ=ਅਰਬੀ ਵਿਚ ਮਹਿਰਾਬ ਵਾਲੇ ਮਕਾਨ ਨੂੰ ਕਹਿੰਦੇ ਹਨ।*

*ਤੁਰਕੀ ਵਿਚ ਔਤਾਕ=ਘਰ, ਹੁਜਰਾ।*

*ਸਿੰਧੀ ਭਾਸ਼ਾ ਵਿਚ ਬੈਠਕ*] ਬੈਠਕ।

੧. ਯਥਾ—*'ਇਹੁ ਕਿਥੈ ਘਰੁ ਅਉਤਾਕੁ ਮਹਲੁ ਨ ਪਾਈਐ' (੭੫੨)*, ਘਰ, ਬੈਠਕਾਂ ਤੇ ਮਹਲ ਕਿਥੇ (ਗਏ ? ਹੁਣ) ਮਿਲਦੇ ਨਹੀਂ।

੨. [*ਕ੍ਰਿ: । ਸੰਪ੍ਰਦਾ*] ਉਸ ਵਲ ਤੱਕ। ਯਥਾ—*'ਇਹੁ ਕਿਥੈ ਘਰੁ ਅਉਤਾਕੁ ਮਹਲੁ ਨ ਪਾਈਐ'*, ਕਿਥੇ (ਹੈ ਤੇਰਾ ਸੱਚਾ) ਘਰ ? ਉਸ ਵਲ ਤੱਕ (ਇਨ੍ਹਾਂ ਦਿਸਦੇ) ਘਰਾਂ ਵਿਚ {ਮਹਲ} ਸਰੂਪ ਦੀ ਪ੍ਰਾਪਤੀ ਨਹੀਂ ਹੋ ਸਕਦੀ। ਭਾਵ, ਝੂਠੇ ਘਰਾਂ ਤੋਂ ਮਨ ਨੂੰ ਕੱਢੋ ਤੇ ਪਰਮੇਸ਼ਰ ਦੀ ਪ੍ਰਾਪਤੀ ਵੱਲ ਲਾਓ।

**ਅਉਤਾਰ** [*ਸੰ: । ਸੰਸਕ੍ਰਿਤ, ਅਵਤਾਰ*]

੧. ਜਨਮ, ਉਤਪਤੀ। ਮਹਾਂ ਪੁਰਖਾਂ ਦਾ ਜਗਤ ਵਿਚ ਪ੍ਰਗਟਣਾ।

੨. ਈਸ਼੍ਵਰ ਦਾ ਜਗਤ ਵਿਚ ਆਗਮਨ।

੩. ਹਿੰਦੂ ਮਤ ਵਿਚ ਵਿਸ਼ਨੂੰ ਦੇ ਦਸ ਰੂਪ ਜੋ ਉਸਨੇ ਧਾਰੇ—੧. ਕੱਛ, ੨. ਮੱਛ, ੩. ਵਰਾਹ, ੪. ਨਰਸਿੰਘ, ੫. ਬਾਵਨ, ੬. ਪਰਸਰਾਮ, ੭. ਰਾਮਚੰਦ, ੮. ਕ੍ਰਿਸ਼ਨ, ੯. ਬੋਧ, ੧੦. ਨਿਹਕਲੰਕ।

**ਅਉਤਰੈ** [*ਕ੍ਰਿ: । ਸੰਸਕ੍ਰਿਤ, ਅਵਤਰਣ*] ਜਨਮਦਾ ਹੈ। ਯਥਾ—*'ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥ ਸਰਪ ਜੋਨਿ ਵਲਿ ਵਲਿ ਅਉਤਰੈ' (੫੨੬)*, ਸੱਪ ਦੀ ਜੂਨ ਵਿਚ ਪੁਨਾ ਪੁਨਾ ਜੰਮਦਾ ਹੈ।

**ਅਉਧ** [*ਸੰਸਕ੍ਰਿਤ, ਅਵਧਿ=ਹੱਦ*] ਉਮਰਾ, ਆਯੂ। ਯਥਾ—*'ਅਉਧ ਘਟੈ ਦਿਨ ਸੁ ਰੈਣਾ ਰੇ' (੧੩)*, ਹੇ (ਭਾਈ) ਦਿਨ ਰਾਤ ਉਮਰ ਘਟਦੀ ਜਾਂਦੀ ਹੈ।

**ਅਉਧੂ** [*ਸੰ: । ਸੰਸਕ੍ਰਿਤ, ਅਵਧੂਤ=ਸੰਸਾਰਕ ਜ਼ਿੰਮੇਵਾਰੀਆਂ ਤੋਂ ਜੁਦਾ ਕੀਤਾ ਗਿਆ। 'ਧੂ' ਧਾਤੂ ਹੈ ਹਿਲਨਾ ਅਰਥ ਵਿਚ, ਅਵਧੂਤ ਜੋ ਨਾ ਹਿੱਲੇ*] ਜੋਗੀ। ਯਥਾ—*'ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ' (੮੭੭)*, ਹੇ ਮਛਿੰਦ੍ਰ! ਜੋਗੀ ਦਾ ਲੱਛਣ ਸੁਣ।

**ਅਉਧੂਤ** [*ਗੁ: । ਸੰਸਕ੍ਰਿਤ, ਅਵਧੂਤ=ਤ੍ਰਿਸਕਾਰਿਤ*]

੧. ਤ੍ਰਿਸਕਾਰ ਕੀਤੇ। ਮਾੜੇ, ਅਸ਼ੁੱਧ। ਯਥਾ—*'ਦਸ ਨਾਰੀ ਅਉਧੂਤ ਦੇਨਿ ਚਮੋੜੀਐ' (੫੨੨)*, ਦਸ ਇੰਦ੍ਰੀਆਂ ਪੁਰਸ਼ ਨੂੰ ਅਸ਼ੁੱਧ (ਵਿਸ਼ਿਆਂ) ਵਿਚ ਖਚਿਤ ਕਰ ਦੇਂਦੀਆਂ ਹਨ।

੨. [*ਸੰਸਕ੍ਰਿਤ, ਅਵਧੂਤ*] ਜੋਗੀ, ਤਯਾਗੀ।

**ਅਉਧੂਤਾ** [*ਸੰ: । ਸੰਸਕ੍ਰਿਤ, 'ਧੂ' ਧਾਤੂ ਹਿਲਨਾ। ਜੋ ਨਾ ਹਿੱਲੇ ਸੋ ਅਉਧੂਤ*] ਜੋਗੀ, ਅਵਧੂਤ। ਯਥਾ—*'ਸਿਮਰਹਿ ਬਨ ਪਰਬਤ ਅਉਧੂਤਾ' (੧੦੭੯)*, ਸਿਮਰਦੇ ਹਨ ਬਨ ਪਰਬਤਾਂ (ਵਿਚ ਬੈਠੇ ਹੋਏ) ਜੋਗੀ।

**ਅਉਧੂਤੀ** [*ਗੁ: । ਸੰਸਕ੍ਰਿਤ, ਅਵਧੂਤ=ਤ੍ਰਿਸਕਾਰਿਤ*]

੧. ਤ੍ਰਿਸਕਾਰ ਵਾਲੇ। ਯਥਾ—*'ਜੇਤੇ ਜੀਅ ਫਿਰਹਿ ਅਉਧੂਤੀ ਆਪੇ ਭਿਖਿਆ ਪਾਵੈ' (੧੨੩੮)।*

੨. [*ਤਯਾਗੀ*] ਯਥਾ—*'ਨਾ ਅਉਧੂਤੀ ਨਾ ਸੰਸਾਰੀ' (੯੦੩)।*

**ਅਉਰ** [*ਯੋ: । ਹਿੰਦੀ*]

੧. ਹੋਰ। ਯਥਾ—*'ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ' (੯੨)।*

੨. ਅਤੇ, ਅਰ। ਦੇਖੋ, 'ਅਵਰੁ'

**ਅਉਰਤ** [*ਸੰ: । ਅਰਬੀ, ਔਰਤ*] ਇਸਤ੍ਰੀ। ਯਥਾ—*'ਕਾਇਆ ਕਿਰਦਾਰ ਅਉਰਤ ਯਕੀਨਾ' (੧੦੮੪)*। ਦੇਖੋ, 'ਕਾਇਆਂ'

**ਅਉਰਾਤ** [*ਸੰ: । ਅਰਬੀ, ਔਰਤ ਦਾ ਬਹੁ-ਬਚਨ*] ਤੀਵੀਆਂ, ਭਾਵ ਇੰਦ੍ਰੀਆਂ। ਯਥਾ—*'ਦਸ ਅਉਰਾਤ ਰਖਹੁ ਬਦ ਰਾਹੀ' (੧੦੮੩)*, ਦਸ ਇੰਦ੍ਰੀਆਂ ਨੂੰ ਬਦੀ ਦੇ ਰਸਤੇ ਤੋਂ ਰੋਕੋ।

**ਅਉਲਿ** [*ਸੰ: । ਫ਼ਾਰਸੀ ਭਾਸ਼ਾ ਵਿਚ ਵਲੀ=ਭਗਤ । ਅਉਲਿਯਾ ਬਹੁ-ਬਚਨ ਹੈ ਵਲੀ ਦਾ*] ਭਗਤ ਜਨ, ਰੱਬ ਦੇ ਨਜ਼ਦੀਕੀ। ਦੇਖੋ, 'ਅਵਲਿ'

**ਅਉਲੀਏ** [*ਸੰ: । ਫ਼ਾਰਸੀ, ਵਲੀ ਦਾ ਬਹੁ-ਬਚਨ ਅਉਲਿਯਾ*] ਫ਼ਕੀਰ, ਬਲਵਾਨ ਸੰਤ ਯਾ ਰੱਬ ਦੇ ਨਜ਼ਦੀਕੀ। ਯਥਾ—*'ਪੀਰ ਪਿਕਾਬਰ ਸੇਖ ਮਸਾਇਕ ਅਉਲੀਏ' (੫੧੮)*।

**ਅਉਲਿਦੀਨ** [*ਖ: ਤ: ਸ: । ਫ਼ਾਰਸੀ, ਔਲਿਯਾ+ਦੀਨ*] ਸੰਤਾਂ ਦਾ ਰਸਤਾ, ਸੰਤਾਂ ਦਾ ਮਾਰਗ[1] ਵਲੀਆਂ ਦਾ ਦੀਨ। ਯਥਾ—*'ਅਵਲਿ ਅਉਲਿ ਦੀਨੁ ਕਰਿ ਮਿਠਾ' (੧੪੧)*। ਦੇਖੋ, 'ਅਵਲਿ'

*'ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ' (੧੪੧)*।

**ਅਸ** [*ਸੰ: । ਸੰਸਕ੍ਰਿਤ, ਅਸ੍ਵ*] ਘੋੜਾ। ਯਥਾ—*'ਅਸਪਤਿ ਗਜਪਤਿ ਨਰਹ ਨਰਿੰਦ' (੭੨੭)*। ਦੇਖੋ, 'ਅਸਪਤਿ'

**ਅਸਿ** [*ਸੰ: ਸੰਸਕ੍ਰਿਤ*] ਖੜਗ, ਤਲਵਾਰ।

**ਅਸੀ** [*ਸੰ: ਨਾ: । ਪੰਜਾਬੀ*] ਮੈਂ ਦਾ ਬਹੁ-ਬਚਨ। ਯਥਾ—*'ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ' (੧੪੧੬)*।

**ਅਸੂ** [*ਸੰ: । ਪੰਜਾਬੀ, ਸੰਸਕ੍ਰਿਤ, ਅਸ਼੍ਵਿਨ*] ਅੱਸੂ ਦਾ ਮਹੀਨਾ, ਕੁਆਰ ਮਾਸ। ਯਥਾ—*'ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ' (੧੩੫)*।

**ਆਸ** [*ਸੰ: । ਸੰਸ:, ਆਸ਼ਯ*] ਉਮੈਦ, ਚਾਹ। ਯਥਾ—*'ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ' (੯੨੮)*।

**ਆਸਾ** [*ਸੰ: । ਦੇਸ਼ ਭਾਸ਼ਾ*] ੧. ਇਕ ਰਾਗਨੀ ਦਾ ਨਾਮ ਹੈ, ਜੋ ਅੰਮ੍ਰਿਤ ਵੇਲੇ ਗਾਂਵੀਂਦੀ ਹੈ। ਗੁਰਮਤ ਸੰਗੀਤ ਅਨੁਸਾਰ ਸ਼ਾਮ ਵੇਲੇ ਬੀ ਗਾਉਂਦੇ ਹਨ। ਮੇਘ ਦੀ ਰਾਗਨੀ। *'ਮਨਸਾ ਮਾਰਿ ਨਿਵਾਰਿਹੁ ਆਸਾ' (੧੦੮੩)*।

੨. [*ਅਰਬੀ, ਅਸਾ=ਹੱਥ ਦਾ ਸੋਟਾ*] ਸੋਟਾ। ਯਥਾ—*'ਮਨਸਾ ਮਾਰਿ ਨਿਵਾਰਿਹੁ ਆਸਾ'*, ਮਾਰਨ ਵਾਲੀ {ਮਨਸਾ} ਤ੍ਰਿਸ਼ਨਾ ਦਾ ਮਾਰਨਾ ਹੀ {ਆਸਾ} ਸੋਟਾ ਹੈ।

੩. [*ਸੰਸਕ੍ਰਿਤ, ਆਸ਼ਯ*] ਉਮੈਦ, ਆਸ, ਤ੍ਰਿਸ਼ਨਾ। ਦੇਖੋ, 'ਆਸਾਵਰੀ'

**ਆਸੇ** [*ਕ੍ਰਿ: । ਪੁ: ਪੰਜਾਬੀ*]

੧. ਹੈ। ਯਥਾ—*'ਮੇਰੀ ਤ੍ਰਿਸਨਾ ਬੁਝਿ ਗਈ ਆਸੇ'*, ਤਥਾ—*'ਗੁਰੁ ਸੰਤ ਜਨੋ ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿ ਗਈ ਆਸੇ ' (੭੭੬)*।

੨. ਅੰਤਹਕਰਣ ਵਿਚੋਂ।

**ਐਸੇ ਐਸੇ** [*ਅ: । ਹਿੰਦੀ*] ਇਸ ਪ੍ਰਕਾਰ; ਐਸੇ ਤਰ੍ਹਾਂ। ਯਥਾ—*'ਰਾਮੁ ਜਪਉ ਜੀਅ ਐਸੇ ਐਸੇ' (੩੩੭)*।

**ਅੰਸ** [*ਸੰ: । ਸੰਸਕ੍ਰਿਤ, ਅੰਸ਼*] ਹਿੱਸਾ, ਅਵੈਵ, ਭਾਗ। ਯਥਾ—*'ਕਹੁ ਕਬੀਰ ਇਹੁ ਰਾਮ ਕੀ ਅੰਸੁ' (੮੭੧)*।

**ਆਸਾਈ** [*ਸੰ: । ਸੰਸਕ੍ਰਿਤ, ਆਸ਼ਯ*] ਆਸ, ਉਮੈਦ। ਯਥਾ—*'ਮਨ ਮਹਿ ਚਿਤਵਉ ਐਸੀ ਆਸਾਈ' (੩੭੩)*, ਮਨ ਵਿਚ (ਮੈਂ) ਅਜਿਹੀ ਆਸ ਚਿਤਵਦਾ ਹਾਂ।

**ਆਸਾਸੈ** [*ਕ੍ਰਿ: । ਆਸ ਸੰਗਯਾ ਤੇ ਆਸੇ ਕ੍ਰਿਯਾ ਰੂਪ ਆਸ ਦਾ, ਆਸ ਆਸਣਾ, ਭਾਵ ਉਮੈਦ ਰਖਣਾ। ਪ੍ਰਾਕ੍ਰਿਤ, ਆਸੰਸਾ=ਇੱਛਾ*]

੧. ਆਸ ਰਖਦੇ ਹਨ, ਚਾਹੁੰਦੇ ਹਨ। ਯਥਾ—*'ਛਿਅ ਦਰਸਨ ਆਸਾਸੈ' (੧੩੯੩)*, ਛੀ ਦਰਸ਼ਨ ਤੈਨੂੰ ਹੀ ਚਾਹੁੰਦੇ ਹਨ।

੨. [*ਆ=ਉਪਸਰਗ; ਸਾਸੈ=ਸੰਸੇ*] ਸੰਸੇ ਰੂਪ। ਛੀ ਦਰਸ਼ਨ ਸੰਸੇ ਰੂਪ ਹਨ।

੩. [*ਆ=ਉਪਸਰਗ; ਸਾਸਨਾ=ਆਗਿਆ*] ਛੀ ਦਰਸ਼ਨ ਆਪ ਦੀ ਆਗਿਆ ਵਿਚ ਹਨ।

**ਆਸਾਸਹਿ** [*ਕ੍ਰਿ: । ਦੇਖੋ, 'ਆਸਾਸੈ'*]

੧. ਆਸਾ ਰਖਦੇ ਹਨ, ਚਾਹੁੰਦੇ ਹਨ।

੨. ਪ੍ਰਸੰਨ ਹੁੰਦੇ ਹਨ।

੩. ਯਥਾ—*'ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ'*। *(੧੩੯੪)*

**ਅਸੀਸੜੀਆ** [*ਸੰ: । ਦੇਸ਼ ਭਾਸ਼ਾ। ਸੰਸਕ੍ਰਿਤ, ਅਸ਼ੀਰਵਾਦ*] ਅਸੀਸਾਂ, ਅਸ਼ੀਰਵਾਦਾਂ। ਯਥਾ—*'ਦੇਹੁ ਸਜਣ ਅਸੀਸੜੀਆ'*, ਯਥਾ—*'ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ' (੧੨)*।

**ਅਸਾਹ** [*ਗੁ: । ਦੇਸ਼ ਭਾਸ਼ਾ*] ਸ੍ਵਾਸ ਹੀਨ, ਯਥਾ—*'ਜੀਵਾਲੇ ਤਾ ਕਿ ਅਸਾਹ'* (ਹੇ ਵਾਹਿਗੁਰੂ ! ਜੇ ਤੂੰ) ਸ੍ਵਾਸ ਹੀਨ ਨੂੰ (ਸ੍ਵਾਸ ਦੇ ਕੇ) {ਜੀਵਾਲੇ} ਜੀਂਦਾ ਕਰ ਦੇਵੇਂ ਤਾਂ ਕੀ (ਗੱਲ ਹੈ, ਭਾਵ ਤੇਰੀ ਸਮਰੱਥਾ ਅੱਗੇ ਇਹ ਵੱਡੀ ਗੱਲ ਨਹੀਂ)। *'ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ' (੧੪੪)*।

**ਆਸਕੁ** [*ਸੰ: । ਅਰਬੀ, ਆਸ਼ਕ*] ਪ੍ਰੇਮੀ। ਯਥਾ—*'ਨਾਨਕ ਆਸਕੁ ਕਾਂਢੀਐ'*, ਪ੍ਰੇਮੀ ਉਹੀ ਕਹੀਦਾ ਹੈ।

*'ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ' (੪੭੪)*।

**ਆਸਕੀ** [*ਸੰ: । ਅਰਬੀ ਆਸ਼ਕ ਤੋਂ*] ਪ੍ਰੇਮ, ਪ੍ਰੀਤਿ। ਯਥਾ—*'ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ' (੪੭੪)*।

**ਆਸਕਤ** ਰਾਗੁ ਕਾਨੜਾ [*ਗੁ: । ਸੰਸਕ੍ਰਿਤ, ਆਸ਼ਕਤ*] ਖਚਿਤ ਹੋ ਕੇ, ਯਥਾ—*'ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ' (੧੩੦੩)*।

**ਅਸੰਖ** [*ਗੁ: । ਸੰਸ:, ਅਸੰਖਯ*] ਅਣਗਿਣਤ। ਯਥਾ—*'ਅਸੰਖ ਮੂਰਖ ਅੰਧ ਘੋਰ' (੪)*, ਬੇਗਿਣਤ ਹਨ ਮੂਰਖ, ਅੰਧ ਤੇ ਘੋਰ। ਮੂਰਖਾਂ ਦੇ ਤਿੰਨ ਦਰਜੇ ਹਨ—ਇਕ ਮੂਰਖ ਉਹ ਜੋ ਅਤਿ ਸਮਝਾਇਆਂ ਅੰਤ ਮੰਨ ਲੈਣ, ਦੂਜੇ ਅੰਧ ਮੂਰਖ ਉਹ ਜੋ ਮੰਨਦੇ ਹੀ ਨਹੀਂ, ਤੀਜੇ ਘੋਰ ਮੂਰਖ ਉਹ ਜੋ ਸਿੱਖਯਾ ਦੇਣ ਵਾਲੇ ਨੂੰ ਕੋਸਦੇ ਹਨ।

**ਅਸਗਾ** [*ਸ: ਨਾ: । ਦੇਸ਼ ਭਾਸ਼ਾ*] ਇਸ ਦੀ। ਯਥਾ—*'ਅਸਗਾ ਅਸ*

---

੧. 'ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ' (੬੨੨)। ਅਉਲਦੀਨ ਦੀ ਮੁਰਾਦ ਏਸ ਤੁਕ ਵਿਚ ਕਹੇ 'ਸੰਤ ਮਾਰਗ' ਤੋਂ ਹੈ।

*ਉਸਗਾ' (੬੯੩)*, ਇਸ (ਮਾਯਾ ਦੀ ਸੱਤਾ) ਉਸ (ਈਸ਼੍ਵਰ ਵਿਚ) ਗਈ (ਅਰ) ਉਸ (ਈਸ਼੍ਵਰ ਦੀ ਸੱਤਾ) ਇਸ (ਵਿਚ) ਆਈ। ਅਥਵਾ ਜੀਵ ਦਾ ਜੀਵਤ੍ਵ ਤੇ ਈਸ਼੍ਵਰ ਦਾ ਈਸ਼੍ਵਰਤ੍ਵ ਤਯਾਗ ਕੇ ਏਕ ਲੱਖ ਵਿਚ ਲੱਛਨਾਂ ਕਰਨ ਤੋਂ ਗਯਾਨੀ ਦੀ ਦ੍ਰਿਸ਼ਟੀ ਵਿਚ ਹਰੀ ਦਾ ਹੀ ਬਾਗ਼ ਦਿਖਾਈ ਦੇਂਦਾ ਹੈ।

**ਅਸੰਗ** [*ਗੁ: । ਸੰਸਕ੍ਰਿਤ*] ਸਰਬ ਦੇ ਸੰਗ ਤੋਂ ਪਰੇ। ਵੱਖ, ਅਲੇਪ।

**ਅਸਗਾਹੁ** [*ਗੁ: । ਅਸ=ਉਪਸਰਗ; ਗਾਹ=ਥਾਹ, ਪੰਜਾਬੀ*]

੧. ਜਿਸ ਦੀ ਥਾਹ ਨਾ ਹੋਵੇ, ਅਥਾਹ। ਯਥਾ—*'ਸੁਣਿਐ ਹਾਥ ਹੋਵੈ ਅਸਗਾਹੁ' (੩)*, (ਈਸ਼੍ਵਰ ਦਾ) ਨਾਮ ਸੁਣਨ ਨਾਲ ਅਥਾਹ (ਜੋ ਸੰਸਾਰ ਹੈ) ਥਾਹ ਹੋ ਜਾਂਦਾ ਹੈ, ਭਾਵ ਲੋਕ ਸੌਖੇ ਲੰਘ ਜਾਂਦੇ ਹਨ; ੨. ਅਥਾਹ ਤੋਂ ਭਾਵ ਪਰਮਾਤਮਾ ਲੈਂਦੇ ਹਨ, ਭਾਵ ਪਰਮਾਤਮਾ ਹਸਤਾਮਲ[੧] ਵਤ ਹੋ ਜਾਂਦਾ ਹੈ, ਨਾਮ ਦੇ ਸੁਣਨ ਕਰਕੇ। ਅਥਵਾ ੩. {ਹਾਥ} ਜੋ ਜੀਵ ਹੈ, ਨਾਮ ਸੁਣਨੇ ਕਰਕੇ {ਅਸਗਾਹ} ਅਥਾਹ ਹੋ ਜਾਂਦਾ ਹੈ।

**ਅਸਚਰਜ** [*ਗੁ: । ਸੰਸਕ੍ਰਿਤ, ਆਸ਼ਚਰਯ*] ਜਿਸ ਰੂਪ ਦੀ ਉਪਮਾ ਨਾ ਹੋ ਸਕੇ। ਯਥਾ—*'ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ। ਅਸ੍ਚਰਯ ਰੂਪੰ ਰਹੰਤ ਜਨਮੰ' (੧੩੫੯)*, ਜੋ ਵਾਹਿਗੁਰੂ ਸੰਖ, ਚਕ੍ਰ, ਗਦਾ ਆਦੀ ਰੰਗਾਂ ਤੋਂ ਰਹਿਤ ਹੈ ਉਸਦਾ ਰੂਪ ਅਸਚਰਜ ਹੈ, ਉਹ ਜਨਮ ਤੋਂ ਰਹਿਤ ਹੈ।

**ਅਸਾਜੰ** [*ਗੁ: । ਸੰਸਕ੍ਰਿਤ, ਅਸਾਧਯ*] ੧. ਜੋ ਬਣ ਨਾ ਸਕੇ; ਅਣਬਣਦੀ ਥਾਂ ਯਾ ਗੱਲ।

*'ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ'।* *(੧੩੫੮)*

੨. [*ਗੁ: । ਪੰਜਾਬੀ, ਅ+ਸਜ*] ਜੋ ਸਜੇ ਨਾ, ਫਬੇ ਨਾ; ਅਯੋਗ। ਯਥਾ—*'ਅਸਾਜ੍ਯੰ ਸਾਜਿ ਸਮਜਯਾ' (੧੩੫੮)*, ਜੈਸੇ ਮਾਤਾ ਪਿਤਾ ਨਾਲ ਧ੍ਰੋਹ ਕਰਨਾ ਨਹੀਂ ਸਜਦਾ, ਪਰ ਹੇ ਲੋਭ! ਤੂੰ ਕਰਾਉਂਦਾ ਹੈਂ। {ਸਮਜਯਾ} ਸਭਾ ਵਿਚ ਵਾ ਸ਼ੋਭਾ ਵਾਲੇ ਟਿਕਾਣੇ ਜੋ ਗੱਲ ਕਰਨੀ ਨਹੀਂ ਸਜਦੀ ਤੂੰ ਕਰਾਉਂਦਾ ਹੈਂ।

**ਅਸਜਰ** [*ਸੰਬੰ: ਕਾ: । ਅਸ=ਅਪਨੀ: ਫ਼ਾਰਸੀ, ਜ਼ਰ=ਧਨ*] ਅਪਨੀ ਮਾਇਆ। ਯਥਾ—*'ਅਸਜਰਿ ਪਰ ਜਰਿ ਜਰਿ ਜਬ ਰਹੈ' (੩੪੦)*, ਅਪਣੀ ਦੌਲਤ ਦੇ (ਹੰਕਾਰ) ਨੂੰ ਤੇ ਪਰਾਈ ਦੌਲਤ (ਦੀ ਆਸਾ ਨੂੰ) ਜਦ ਜਰ ਕੇ ਰਹੇ, ਭਾਵ ਮੋਹ ਤੇ ਈਰਖਾ ਨਾ ਕਰੇ। ਅਥਵਾ ਅਪਣੀ ਮਾਇਆ ਤੇ ਪਰਾਈ ਮਾਇਆ ਨੂੰ ਜਦ ਜਰ ਕੇ ਰਹੇ।

**ਅਸਟ ਸਿਧਿ** [*ਸੰਖਯਾਵਾਂ। ਸੰਸਕ੍ਰਿਤ*] ਅੱਠ ਪ੍ਰਕਾਰ ਦੀਆਂ ਸਿਧੀਆਂ। ੧. ਛੋਟਾ ਰੂਪ ਹੋ ਜਾਣਾ 'ਅਣਿਮਾ' ਸਿਧਿ ਹੈ, ੨. ਦੇਹ ਦਾ ਛੋਟਾ ਵੱਡਾ ਕਰਨਾ 'ਮਹਿਮਾ' ਨਾਮ ਸਿਧਿ ਹੈ, ੩. ਦੇਹ ਦਾ ਰੂਈ ਵਾਂਗੂ ਹਲਕਾ ਕਰਨਾ 'ਲਘਿਮਾ' ਸਿਧਿ ਹੈ, ੪. ਮਨ-ਇੱਛਤ ਭੋਗ ਪਦਾਰਥਾਂ ਦੀ ਪ੍ਰਾਪਤੀ ਹੋਣੀ 'ਪ੍ਰਾਪਤੀ' ਸਿਧਿ ਹੈ, ੫. ਇਕ ਥਾਂ ਬੈਠੇ ਵੇਖਣਾ, ਸੁਣਨਾ, ਸਭ ਦੇ ਮਨ ਦੀ ਬਾਤ ਕਹਣੀ 'ਪ੍ਰਾਕਾਮਯ' ਸਿਧਿ ਹੈ, ੬. ਅਪਣੀ ਇੱਛਾ ਅਨੁਸਾਰ ਸਭ ਵਸਤੂਆਂ ਨੂੰ ਪ੍ਰੇਰਨਾ ਇਹ 'ਈਸ਼ਿਤਾ' ਸਿਧਿ ਹੈ, ੭. ਜੋ ਜੋ ਚਿੱਤ ਵਿਚ ਇੱਛਾ ਹੋਵੇ, ਸੋ ਤਤਕਾਲ ਪੂਰੀ ਹੋਣੀ ਇਹ 'ਵਸ਼ਿਤਾ' ਸਿਧਿ ਹੈ, ੮. ਭਾਰੀ ਹੋ ਜਾਣਾ 'ਗਰਮਾ' ਸਿਧਿ ਹੈ। ਯਥਾ—*'ਅਸਟ ਸਿਧਿ ਨਵਨਿਧਿ ਏਹ' (੧੧੮੪)*।

**ਅਸਟਧਾਤ** [*ਸੰਖ: ਵਾ: । ਸੰਸਕ੍ਰਿਤ*] ਅਠ ਧਾਤਾਂ—ਤੁਚਾ ਅਰਥਾਤ ਖਲੜੀ, ਰੋਮ, ਲਹੂ, ਨਾੜਾਂ, ਹੱਡੀ, ਮਿੱਝ, ਚਰਬੀ, ਬੀਰਜ। ਯਥਾ—*'ਅਸਟ ਧਾਤੁ ਪਾਤਸਾਹ ਕੀ' (੬੧)*, (ਇਨ੍ਹਾਂ) ਅੱਠ ਧਾਤਾਂ ਤੋਂ (ਈਸ਼੍ਵਰ ਦੀ ਟਕਸਾਲ ਵਿਚ) ਸਰੀਰ ਬਣਦੇ ਹਨ। ਤਥਾ—*'ਅਸਟਮੀ ਅਸਟ ਧਾਤੁ ਕੀ ਕਾਇਆ' (੩੪੩)*, ਅੱਠ ਧਾਤਾਂ ਦੀ ਕਾਇਆਂ ਹੈ। ਇਹ ਬਚਨ ਅਸ਼੍ਟਮੀ ਤਿਥ ਪਰਥਾਇ ਹੈ।

*'ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ'।* *(੬੧)*

**ਅਸਟਪਦੀ** [*ਸੰਖ: ਵਾ: । ਅਸ਼੍ਟਪਦ*] ਅੱਠ ਪਦਾਂ ਵਾਲੇ ਸ਼ਬਦ। ਇਥੇ ਪਦ ਅਨੇਕ ਤੁਕਾਂ ਦੇ ਸਮੁਦਾਇ ਰੂਪ ਪਾਠਾਂ ਦਾ ਨਾਮ ਹੈ। ਸੁਖਮਨੀ ਬਾਣੀ ਦੇ ਪਦਾਂ ਵਿਚ ਤੁਕਾਂ ਦੇ ਸਮੁਦਾਇ ਰੂਪ ਪਾਠਾਂ ਦਾ ਨਾਮ ਹੈ। ਸੁਖਮਨੀ ਬਾਣੀ ਦੇ ਪਦਾਂ ਵਿਚ ਤੁਕਾਂ ਦਸ ਦਸ ਹਨ। ਸਤ ਪਦ, ਨੌਂ ਪਦ ਵਾਲੇ ਬੀ ਅਸਟਪਦੀ ਵਿਚ ਹਨ, ਸੋ ਛੇ ਪਦੀ ਤੋਂ ਅਗੇ ਦਸ ਪਦੀ ਤਕ ਦਾ ਨਾਮ ਅਸਟਪਦੀ ਹੈ।

**ਆਸੂਣੀ** [*ਸੰ: । ਆਸ ਤੋਂ ਆਸੂਣੀ, ਜਿਵੇਂ ਪਲੰਘ ਤੋਂ ਪਲੰਘੀਰੀ*] ਆਸ, ਉਮੈਦ। ਯਥਾ—*'ਵਤਿ ਆਸੂਣੀ ਬੰਨਿ੍'*, ਆਸਾ ਦਾ ਬੱਧਾ ਹੋਇਆ ਜੀਵ {ਵਤ} ਭਟਕਦਾ ਹੈ। *'ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ੍' (੧੩੮੩)*।

**ਅਸਤ** [*ਸੰ: । ਸੰਸਕ੍ਰਿਤ, ਅਸਤ*] ੧. ਸਮਾਪਤ, ਡੁੱਬਣ।

੨. [*ਕ੍ਰਿ: । ਫ਼ਾਰਸੀ, ਅਸਤ, ਸੰਸਕ੍ਰਿਤ ਅਸਿ*] ਹੈ। ਯਥਾ—*'ਅਸਤਿ ਏਕ ਦਿਗਰਿ ਕੁਈ' (੧੪੩)*, ਹੈ ਇਕ, ਦੂਸਰਾ ਕੌਣ ਹੈ?

**ਅਸਤਿ** [*ਸੰ: । ਸੰਸਕ੍ਰਿਤ ਅਸਥਿ*] ਹੱਡੀ। ਯਥਾ—*'ਬਿਸਟਾ ਅਸਤ ਰਕਤੁ ਪਰੇਟੇ ਚਾਮ' (੩੭੪)*।

**ਆਸਤਿ** [*ਸੰ: । ਆ, ਉਪਸਰਗ, ਸੰਸਕ੍ਰਿਤ, ਸੱਤਯ=ਸੱਤ, ਸੱਚ*] ਸਰਬ ਓਰ ਤੇ ਜੋ ਸਤ ਸਰੂਪ ਹੈ। ਰਾਮਕਲੀ ਕੀ ਵਾਰ ਮ: ੩ ਵਿਚ ਪ੍ਰਸ਼ਨ ਹੈ *'ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ' (੯੫੩)*, ਗੁਰੂ ਜੀ ਨੇ ਉੱਤਰ ਦਿਤਾ ਹੈ, *'ਆਸਤਿ ਨਾਸਤਿ ਏਕੋ ਨਾਉ' (੯੫੩)*, (ਇਕ ਆਤਮਾ) {ਅ} ਸਰਬ ਓਰ ਤੇ ਸਤ ਹੈ (ਅਤੇ) ਨਾਮ ਰੂਪ {ਨਾਸਤ} ਨਾਸੀ ਹੈ। ਭਾਵ ਇਹ ਗਿਆਨ ਹੀ ਦੋਹਾਂ ਪ੍ਰਸ਼ਨਾਂ ਦਾ ਉੱਤਰ ਹੈ। ਅਥਵਾ ੨. ਇਹ ਭਾਵ ਬੀ ਕਥਨ ਕਰਦੇ ਹਨ ਕਿ ਸਤਿ ਸਰੂਪ ਜੋ ਇਕ ਪਰਮਾਤਮਾ ਹੈ ਤਿਸ ਵਿਚ ਭਾਵਨਾ ਕਰੇ ਤਾਂ ਜੀਵਾ ਹੈ, ਤੇ ਨਾਮ ਰੂਪ ਨਾਸ਼ੀ ਜਾਣਨ ਕਰਕੇ ਮੰਦਾ ਸੁਭਾਅ ਮਰ ਜਾਂਦਾ ਹੈ।

**ਅਸਥਿ** [*ਸੰ: । ਸੰਸਕ੍ਰਿਤ, ਅਸਥਿ*] ਹੱਡੀ।

**ਅਸਥਿਤੰ** [*ਗੁ: । ਸੰਸਕ੍ਰਿਤ, ਸਥਿਤੰ*] ਅਡੋਲ। ਯਥਾ—*'ਅਸਥਿਤੰ ਸੋਗ ਹਰਖੰ ਭੈ ਖੀਣੰ ਤ ਨਿਰਭਵਹ' (੧੩੫੭)*।

**ਅਸਥਨ** [*ਸੰ: । ਸੰਸਕ੍ਰਿਤ, ਸਤਨ*] ਥਣ, ਦੋਧੀਆਂ। ਯਥਾ—*'ਬਿਨੁ ਅਸਥਨ ਗਊ ਲਵੇਰੀ' (੧੧੯੪)*, ਥਣਾਂ ਤੋਂ ਬਾਝ ਲਵੇਰੀ ਗਊ, ਭਾਵ ਮਾਇਆ ਇਸਥਤੀ ਰੂਪ ਥਣਾਂ ਤੋਂ ਬਾਝ ਹੀ ਲਵੇਰੀ ਹੈ, ਅਰਥਾਤ ਥੋੜਾ ਚਿਰ ਅਨੰਦ-ਦਾਇਕ ਹੈ, ਫੇਰ ਕੁਛ ਨਾ।

**ਅਸਥਾਨੁ** [*ਸੰ: । ਸੰਸਕ੍ਰਿਤ, ਸਥਾਨੰ*] ਥਾਂ, ਟਿਕਾਣਾ, ਜਗਹ। ਯਥਾ—*'ਅਸਥਾਨੁ ਹਰਿ ਨਿਹਕੇਵਲੰ ਸਤਿ ਮਤੀ ਨਾਮ ਤਪੰ' (੫੦੫)*।

---

੧. ਜਿਕੁਰ ਹੱਥ ਪਰ ਆਉਲਾ ਹੁੰਦਾ ਹੈ, ਪ੍ਰਤੱਖ।

**ਅਸਥੰਭੰ** [*ਸੰ: । ਸੰਸਕ੍ਰਿਤ, ਸਥੰਭ*] ਆਸਰਾ। ਯਥਾ—*'ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ' (੧੩੫੫)*, ਸੁਜਨ ਸੰਤ ਜਨਾਂ ਦਾ ਉਪਦੇਸ਼ ਹੀ ਤਿੰਨਾਂ ਕਾਲਾਂ ਵਿਚ (ਇਸ ਜੀਵ ਦਾ) ਆਸਰਾ (ਰੂਪ) ਹੈ।

**ਅਸਥੰਮਨ** [*ਸੰ: । ਸੰਸਕ੍ਰਿਤ, ਸਥੰਭ । ਅ, ਸੰਯੋਗੀ ਦੇ ਪਹਿਲੇ ਲਗਾ ਹੈ, ਦੇਖੋ: ਪੰਜਾਬੀ ਲਘੂ ਵਯਾਕਰਨ, ਇਸੇ ਕੋਸ਼ ਦਾ ਪਹਿਲਾ ਸਫ਼ਾ*] ਥੰਮ੍ਹਾ, ਆਸਰਾ। ਯਥਾ—*'ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ' (੨੮੨)*, ਤਿਵੇਂ ਗੁਰੂ ਕਾ ਸ਼ਬਦ ਮਨ ਲਈ ਥੰਮ੍ਹਾ ਹੈ। ਭਾਵ ਏਕਾਗ੍ਰਤਾ ਹੋਣ ਦਾ ਆਸਰਾ ਹੈ, ਹੋਰ ਪਾਸੇ ਡੋਲਣ ਨਹੀਂ ਦੇਂਦਾ।

**ਅਸਥਿਰ** [*ਗੁ: ਸੰਸਕ੍ਰਿਤ, ਸ੍ਥਿਰ*] ਨਾ ਚਲਾਇਮਾਨ ਹੋਣ ਵਾਲਾ। ਯਥਾ—*'ਅਸਥਿਰੁ ਸੇ ਭਏ ਹਾਂ' (੪੧੦)।*

**ਅਸਥਲ** [*ਸੰ: । ਸੰਸਕ੍ਰਿਤ, ਸਥਲ=ਖ਼ੁਸ਼ਕ ਜ਼ਮੀਨ*] ਅਸਥਾਨ, ਟਿਕਾਣਾ। ਯਥਾ—*'ਸੇ ਅਸਥਲ ਸੋਇਨ ਚਉਬਾਰੇ' (੧੦੫)।*

**ਅਸਾਧ** [*ਗੁ: । ਸੰਸਕ੍ਰਿਤ, ਅਸਾਧਯ*] ੧. ਕਿਸੇ ਉਪਾਇ ਨਾਲ ਭੀ ਨਾ ਹਟਣ ਵਾਲਾ। ਯਥਾ—*'ਅਸਾਧ ਰੋਗਣਹ'*, (ਜਾਤੀ ਅਰ ਧਨਾਦਿਕਾਂ ਦਾ ਹੰਕਾਰਚਿੱਤ ਵਿਚ ਨਾਮ ਤੇ ਗਰੀਬੀ ਵਸਾਇਆਂ ਤੋਂ ਬਿਨਾਂ ਕਿਸੇ ਦੂਜੇ ਉਪਾਇ ਨਾਲ ਨਾ ਹਟਨਾ) ਅਸਾਧ ਰੋਗ ਹੈ। ਇੰਜ ਹੀ—*'ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ' (੯੦੦)।*

੨. [*ਗੁ: ਅ+ਸਾਧੂ, ਜੋ ਸਾਧੂ ਨਾ ਹੋਵੇ*] ਕੁਸੰਗੀ। ਯਥਾ—*'ਪੰਚ ਦੂਤ ਸੰਗਿ ਮਹਾ ਅਸਾਧ' (੬੭੫)।*

**ਅਸਾਧਿਓ** [*ਗੁ: । ਸੰਸਕ੍ਰਿਤ, ਅਸਾਧਯ*] ਕਠਨ, ਔਖਾ।

**ਅਸਨ** [*ਸੰ: । ਸੰਸਕ੍ਰਿਤ, ਅਸ਼ਨ*] ਭੋਜਨ।

**ਅਸੁਨਿ** [*ਸੰ: । ਸੰਸ: ਆਸ਼੍ਵਿਨ; ਅਸੂਨੀ*] ਅੱਸੂ, ਕੁਆਰ ਦਾ ਮਹੀਨਾ। ਯਥਾ—*'ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ'। (੧੩੪)*

**ਆਸਨੁ** [*ਸੰ: । ਸੰਸਕ੍ਰਿਤ, ਸ੍ਥਿਤਿ*] ੧. ਬੈਠਣ ਦੀ ਥਾਂ। ਯਥਾ—*'ਆਸਨੁ ਜਾ ਕਾ ਸਦਾ ਬੈਕੁੰਠ' (੩੯੩)।*

੨. ਕੋਈ ਚੀਜ਼ ਜੋ ਬੈਠਣ ਲਈ ਹੇਠ ਵਿਛਾਈ ਜਾਵੇ।

੩. ਜੋਗ ਮਾਰਗ ਦੇ ਸਮਾਧੀ ਆਦਿਕ ਲਈ ਬੈਠਣ ਦੇ ਤਰੀਕੇ ਜੋ ੮੪ ਹਨ।

**ਆਸੀਨਾ** [*ਕ੍ਰਿ: । ਦੇਸ਼ ਭਾਸ਼ਾ, ਸੰਸਕ੍ਰਿਤ, ਆਸਨ, ਤੋਂ*] ਇਸਥਿਤ, ਪੱਕਾ ਹੋਣਾ। ਯਥਾ—*'ਸਗਲ ਮਨੋਰਥ ਪੂਰਨ ਆਸੀਨਾ' (੮੦੪)*, ਸਾਰੇ ਮਨੋਰਥਾਂ ਨਾਲ ਪੂਰਣ ਹੋ ਕੇ (ਸੰਤ) ਇਸਥਿਤ ਹੋ ਜਾਂਦੇ ਹਨ, ਭਾਵ ਇਕ ਈਸ਼੍ਵਰ ਪਰਾਇਣ ਰਹਿੰਦੇ ਹਨ।

**ਆਸਨੀ** [*ਸੰ: । ਸੰਸਕ੍ਰਿਤ, ਆਸ਼ਯ*] ਆਸਾ। ਯਥਾ—*'ਪ੍ਰਭ ਪੂਰਨ ਆਸਨੀ ਮੇਰੇ ਮਨਾ' (੪੦੯)।*

**ਆਸੀਨੇ** [*ਕ੍ਰਿ: । ਸੰਸਕ੍ਰਿਤ, ਆਸਨ ਤੋਂ ਪੰਜਾਬੀ ਕ੍ਰਿਯਾ ਰੂਪ*] ਬੈਠੇ, ਬੈਠ ਗਏ।

**ਅਸਨਾਈ** [*ਭਾ: ਸੰ: । ਫ਼ਾਰਸੀ, ਆਸ਼ਨਾਈ, ਦੋਸਤੀ*] ਪ੍ਰੀਤ, ਪ੍ਰੇਮ। ਯਥਾ—*'ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ' (੭੯੫)*, (ਹੇ ਪ੍ਰਭੂ!) ਆਪ ਦੀ ਸਭ ਨਾਲ ਪ੍ਰੀਤ ਹੈ, ਕਿਉਂ ਜੋ ਸਾਰੀ ਰਚਨਾ ਆਪ ਤੋਂ ਹੋਈ ਹੈ।

**ਅਸਨਾਹਾ** [*ਸੰ: । ਸੰਸਕ੍ਰਿਤ, ਸਨ੍ਹੇ=ਹਿਤ । ਦੇਖੋ, 'ਅਸਨੇਹ'*] ਸਨੇਹੀ, ਪ੍ਰੇਮੀ। ਯਥਾ—*'ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ' (੪੦੨)*, ਪੁੱਤਰ, ਵਹੁਟੀ, ਘਰ ਤੇ ਸਾਰਾ ਲਟਾ ਪਟਾ ਝੂਠੇ ਪ੍ਰੇਮੀ ਹਨ, ਭਾਵ, ਨਾਲ ਨਹੀਂ ਨਿਭਦੇ।

**ਅਸਨੇਹਿ** [*ਸੰ: । ਸੰਸਕ੍ਰਿਤ, ਸਨ੍ਹੇ, ਹਿਤ 'ਅ' ਸੰਜੋਗੀ ਦੇ ਪਹਿਲੇ ਲਗਾ ਹੈ, ਨਿਖੇਧੀ ਅਰਥ ਨਹੀਂ ਦੇਵੇਗਾ*] ਪ੍ਰੇਮ। ਯਥਾ—*'ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ' (੫੯)*, (ਕੌਲ ਫੁੱਲ) ਲਹਿਰਾਂ ਨਾਲ ਕਿੰਨੀਆਂ ਸੱਟਾਂ ਖਾਂਦਾ ਹੈ (ਪਰ ਤਾਂ) ਬੀ ਖਿੜਦਾ ਹੈ, ਕਾਰਣ—ਪ੍ਰੀਤ ਹੈ।

**ਅਸਨੇਹੀ** [*ਸੰ: । ਸੰਸਕ੍ਰਿਤ, ਦੇਖੋ, 'ਅਸਨੇਹੀ'*] ਜੋ ਪ੍ਰੇਮ ਰਖਦੇ ਹਨ, ਸਨਬੰਧੀ, ਪਿਆਰ ਕਰਨ ਵਾਲੇ। ਯਥਾ—*'ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ' (੬੦੯)*, ਅੰਤ ਵੇਲੇ ਕੋਈ ਸਹਾਈ ਨਹੀਂ ਹੋਵੇਗਾ, ਸਭ ਝੂਠਾ ਪਿਆਰ ਕਰਨ ਵਾਲੇ ਹਨ।

**ਆਸਾ ਨਿਵਾਸੁ** [*ਗੁ: । ਸੰਸਕ੍ਰਿਤ, ਆਸ਼ਯ । ਨਿਵਾਸ*] ਆਸ਼ਾ ਪੂਰਣ ਕਰਨ ਦਾ ਠਿਕਾਣਾ। ਯਥਾ—*'ਤਿਤੁ ਕੁਲਿ ਗੁਰ ਅਮਰਦਾਸੁ ਆਸਾ ਨਿਵਾਸੁ ਤਾਸੁ ਗੁਣ ਕਵਣ ਵਖਾਣਉ' (੧੩੯੫)।*

**ਆਸ ਪਿਆਸ** [*ਸੰ: । ਹਿੰਦੀ*] ਆਸਾ, ਤ੍ਰਿਸ਼ਨਾ, ਤ੍ਰਿਸ਼ਨਾ-ਰੂਪੀ ਪਿਆਸ।

**ਆਸਪਿਆਸੀ** [*ਗੁ: । ਹਿੰਦੀ*] ਬੜੀ ਚਾਹ ਕਰਕੇ ਪਿਆਸੀ। ਯਥਾ—*'ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ' (੯੨੮)।*

**ਆਸਾਪਿਆਸੀ** [*ਗੁ: । ਹਿੰਦੀ*] ਬੜੀ ਚਾਹ ਕਰਕੇ ਪਿਆਸੀ। ਯਥਾ—*'ਆਸਾ ਪਿਆਸੀ ਰੈਨਿ ਦਿਨੀਅਰੁ ਰਹਿ ਨ ਸਕੀਐ ਇਕੁ ਤਿਲੈ' (੫੪੩)।*

**ਅਸਪਤਿ** [*ਸੰ: । ਸੰਸਕ੍ਰਿਤ । ਅਸ਼੍ਵ: ਘੋੜਾ+ਪਤਿ=ਮਾਲਕ*] ਭਾਵ ਸੂਰਜ। ਯਥਾ—*'ਅਸਪਤਿ ਗਜਪਤਿ ਨਰਹ ਨਰਿੰਦ ॥ ਨਾਮੇ ਕੇ ਸ੍ਵਾਮੀ ਮੀਰ ਮੁਕੰਦ' (੭੨੭)*, ਸੂਰਜ, ਇੰਦ੍ਰ, {ਨਰਹ ਨਰਿੰਦ} ਬ੍ਰਹਮਾਂ ਵਾ ਸ੍ਵਯੰਭੂ ਮਨੁ, ਇਨ੍ਹਾਂ ਸਭਨਾਂ ਦਾ {ਮੀਰ} ਮਾਲਕ, ਨਾਮੇ ਦਾ ਸੁਆਮੀ ਹੀ {ਮੁਕੰਦ} ਮੁਕਤੀ ਦਾਤਾ ਹੈ। ਭਾਵ ਪਰਮੇਸ਼ਰ ਸਭ ਦਾ ਮਾਲਕ ਨਾਮੇ ਦਾ ਸ੍ਵਾਮੀ ਹੈ।

**ਆਸਾ ਬੰਧੀ** [*ਗੁ: ਸੰਸਕ੍ਰਿਤ, ਆਸ਼ਯਬੰਧ*] (ਪਦਾਰਥਾਂ ਦੀ ਪ੍ਰਾਪਤੀ ਵਾਸਤੇ) ਆਸਾ ਵਿਚ ਬੰਨ੍ਹੀ ਹੋਈ। ਯਥਾ—*'ਆਸਾ ਬੰਧੀ ਮੂਰਖ ਦੇਹ' (੧੭੮)।*

**ਆਸੰਭਉ** [*ਗੁ: । ਸੰਸਕ੍ਰਿਤ, ਅਸੰਭਵ=ਉਤਪਤੀ ਰਹਤ*] ਉਤਪਤੀ ਰਹਤ, ਅਜਨਮਾ। ਯਥਾ—*'ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ' (੧੪੦੭)।*

**ਅਸਮਾਨ** [*ਸੰ: । ਫ਼ਾਰਸੀ, ਆਸਮਾਨ*] ਆਕਾਸ਼, ਅੰਬਰ, ਭਾਵ ਰਿਦਾ। ਯਥਾ—*'ਕਹੁ ਕਬੀਰ ਖੋਜਉ ਅਸਮਾਨ' (੩੩੦)*, ਕਬੀਰ ਜੀ ਕਹਿੰਦੇ ਹਨ ਕਿ {ਅਸਮਾਨ} ਰਿਦੇ ਵਿਚ ਖੋਜੋ। ਦੇਖੋ, 'ਲਹੰਦਰੀਆ'

**ਅਸਾਰ** [*ਗੁ: । ਦੇਸ਼ ਭਾਸ਼ਾ*] ੧. ਬੇ-ਖ਼ਬਰ। ੨. ਬੇ-ਮਤਲਬ।

**ਅਸੁਰ** [*ਗੁ: । ਸੰਸਕ੍ਰਿਤ, ਅਸੁਰ=ਜੋ ਦੇਵਤਾ ਨਾ ਹੋਵੇ*] ਰਾਖਸ਼। ਯਥਾ—*'ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੋ ਹੋਇ' (੩੦)*, {ਅਸੁਰ} ਕਾਮਾਦਿਕਾਂ ਨੂੰ ਨਾਸ਼ ਕਰੇ ਤੇ ਜੋ ਤਿਸ (ਪ੍ਰਭੂ) ਨੂੰ ਭਾਂਵਦਾ ਹੈ ਸੋ ਹੋਵੇ (ਭਾਵ ਰਜ਼ਾ ਵਿਚ ਟਿਕੇ) ਤਾਂ ਸੁਖ ਵਿਚ ਵੱਸਦਾ ਹੈ।

**ਆਸਰ** [*ਸਿ: । ਸੰਸਕ੍ਰਿਤ, ਆਸ਼੍ਰਯ*] ਆਸਰੇ। ਯਥਾ—*'ਜਿਹ ਆਸਰ ਇਆ ਭਵਜਲੁ ਤਰਨਾ' (੨੫੩)।*

**ਅਸਰਾਉ** [*ਸਿ: । ਸੰਸਕ੍ਰਿਤ, ਆਸ਼੍ਰਮ*] ਆਸਰਾ, ਭਰੋਸਾ, ਤਕੀਆ, ਆਸਰਾ ਦੇਣ ਵਾਲਾ। ਯਥਾ—*'ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ' (੭੦),* ਹੋਰ ਸਾਰੇ ਆਸਰੇ ਦੂਰ ਹੋ ਜਾਣ। ਤਥਾ—*'ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ' (੯੪੯),* {ਸਚਾ} ਚੇਤਨ ਸੱਤਾ ਦਾ ਆਸਰਾ ਦੇ ਕੇ ਪ੍ਰਿਥਵੀ ਤੇ ਅਕਾਸ਼ ਵਿਚ ਵਿੱਥ ਪਾਈ ਹੈ। ਅਥਵਾ ਅੰਬਰ (ਅਕਾਸ਼ ਵਿਚ, ਪੁਲਾੜ) {ਵਿਛੋੜਿਅਨੁ=ਵਿਚ ਛੋੜਿਅਨ} ਵਿਚ ਛਡਿਆ ਹੈ ਨੇ ਧਰਤੀ ਨੂੰ, ਆਸਰਾ ਵਿਚ ਸੱਚਾ (ਅਪਨੀ ਚੇਤਨ ਸੱਤਾ ਦਾ) ਦਿੱਤਾ ਨੇ।

**ਅਸੁਰ ਸੰਘਾਰੇ** [*ਸੰਬੋ: । ਸੰਸਕ੍ਰਿਤ, ਅਸੁਰ ਸੰਹਾਰ। ਸੰਸਕ੍ਰਿਤੀ 'ਹ' ਪੰਜਾਬੀ ਵਿਚ ਐਸੇ ਥਾਈਂ 'ਘ' ਦਾ ਰੂਪ ਲੈਂਦਾ ਹੈ, ਜੈਸੇ ਸਿੰਹ=ਸਿੰਘ, ਸੰਹਾਰ=ਸੰਘਾਰ*] ਹੇ ਦੈਂਤ ਸੰਘਾਰ! ਹੇ ਰਾਖਸ਼ਾਂ ਨੂੰ ਮਾਰਨ ਵਾਲੇ! ਯਥਾ—*'ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ' (੧੦੮੨)।*

**ਅਸਰੂਪੁ** [*ਕ੍ਰਿ: । ਸੰਸ:, ਅਸ=ਹੋਣਾ+ਰੂਪ*] ਹੈ ਰੂਪ। ਯਥਾ—*'ਪਉਣ ਪਾਣੀ ਅਗਨੀ ਅਸਰੂਪੁ' (੯੩੦),* ਪੌਣ, ਪਾਣੀ ਤੇ ਅੱਗ (ਆਦਿ ਪੰਜੇ ਤੱਤ ਆਤਮਾ ਦਾ ਹੀ) ਰੂਪ ਹਨ।

**ਆਸ਼੍ਰਮ** [*ਸਿ: । ਸੰਸਕ੍ਰਿਤ, ਆ, ਉਪਸਰਗ+ਸ਼੍ਰਮ=ਤਪ ਕਰਨਾ, ਥੱਕਣਾ*]

੧. ਜਿਸ ਥਾਂ ਤੇ ਧਰਮ, ਵਿਦਯਾ ਯਾ ਧਰਮ ਦਾ ਕੋਈ ਕਾਰਜ ਹੋਵੇ।

੨. ਸੰਪ੍ਰਦਾਇਕ ਧਰਮ, ਜੋ ਚਾਰ ਹਨ—

੧. ਬ੍ਰਹਮਚਰਜ, ੨. ਗ੍ਰਹਿਸਤ, ੩. ਬਾਨਪ੍ਰਸਤ, ੪. ਸੰਨਯਾਸ।

੩. ਠਿਕਾਣਾ, ਕੁਟੀਆ, ਤਪੱਸੀ ਦਾ ਥਾਉਂ।

**ਆਸ੍ਰਮਾਈ** [*ਕ੍ਰਿ: । ਸੰਸਕ੍ਰਿਤ, ਸ਼੍ਰਵਣ=ਚੋਣਾ, ਰਿਸਨਾ*] ਚੋਂਦਾ ਹੈ। ਯਥਾ—*'ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ' (੨੩),* ਵਿਕਾਰਾਂ ਵਲੋਂ ਰੋਕ ਨਾਲ ਹਿਰਦਾ ਖਿੜਦਾ ਹੈ ਤੇ ਫਿਰ ਵਿੱਚੋਂ ਅੰਮ੍ਰਿਤ ਆ ਕੇ ਚੋਂਦਾ ਹੈ, ਭਾਵ ਬ੍ਰਹਮਾਨੰਦਰਿਦੇ ਵਿਖੇ ਪ੍ਰਾਪਤ ਹੁੰਦਾ ਹੈ।

**ਅਸਰਾਲ** [*ਗੁ: । ਦੇਸ਼ ਭਾਸ਼ਾ, ਵੱਡਾ ਲੰਮਾ ਸੱਪ*] ੧. ਭਾਵ ਭਯਾਨਕ। ਯਥਾ—'ਜਲ ਸਾਗਰੁ ਅਸਰਾਲੁ' (ਸੰਸਾਰ ਰੂਪੀ ਖਾਰੇ) ਜਲ ਦਾ ਸਮੁੰਦ੍ਰ {ਅਸਰਾਲ} ਭਯਾਨਕ ਹੈ। ਯਥਾ—*'ਚਾਰਿ ਨਦੀ ਅਗਨੀ ਅਸਰਾਲਾ',* ਚਾਰ ਨਦੀਆਂ ਅੱਗ ਦੀਆਂ (ਹਿੰਸਾ, ਹੇਤ, ਲੋਭ ਅਤੇ ਕੋਪ) ਭਯਾਨਕ ਹਨ। *'ਚਾਰਿ ਨਦੀ ਅਗਨੀ ਅਸਰਾਲਾ' (੧੦੩੧)।*

੨. *'ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ' (੧੦੦੯)।*

**ਅਸਲ** [*ਗੁ: । ਅਰਬੀ, ਅਸੂਲ*] ਜੜ੍ਹ ਮੂਲ, ਸਾਰ, ਨਿਸਚੇ, ਠੀਕ, ਨਿਰੋਲ। ਯਥਾ—*'ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ' (੧੪੧੧)।*

**ਅਸੁਲੂ** [*ਗੁ: । ਅਰਬੀ, ਅਸੂਲੁ=ਜੜ੍ਹ*] ੧. ਅਸਲ, ਮੂਲ। ਯਥਾ—*'ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ' (੫),* (ਜਗਤ ਦਾ) ਮੂਲ ਇਕੋ ਧਾਤ ਅਰਥਾਤ ਮਾਇਆ ਹੈ। ਅਥਵਾ ੨. ਮਾਇਆ-ਰੂਪੀ {ਅਸ} ਘੋੜੇ ਦੇ {ਲੂ} ਵਾਲ ਦਾ {ਧਾਤ} ਪਸਾਰਾ ਹੈ। ਅਥਵਾ ੩. ਮੂਲ ਇਕ (ਈਸ਼ੂਰ ਹੈ) ਹੋਰ (ਸਭ) {ਧਾਤ} ਮਾਇਆ ਦਾ ਪਸਾਰਾ ਹੈ।

**ਆਸਵਸੇ** [*ਸਿ: । ਆਸ, ਸੰਸਕ੍ਰਿਤ, ਵਸੇ, ਫ਼ਾਰਸੀ ਬਸੇ=ਬਹੁਤ ਦਾ ਅ: ਭੂੰ:*] ਬਹੁਤੀ ਆਸ। ਯਥਾ—*'ਹਮਾ ਰਾ ਏਕੁ ਆਸਵਸੇ' (੧੪੪),* {ਹਮਾਰਾ} ਸਭਨਾਂ ਪੁਰਖਾਂ ਨੂੰ ਇਕ (ਵਾਹਿਗੁਰੂ) ਦੀ ਉਮੈਦ ਬਹੁਤ ਹੈ।

**ਆਸਾਵਤੁ** [*ਗੁ: । ਸੰਸਕ੍ਰਿਤ, ਆਸ਼ਯ*] ਆਸਾ ਵਾਲਾ, ਉਮੈਦਵਾਰ।

**ਆਸਾਵੰਤੀ** [*ਗੁ: । ਸੰਸਕ੍ਰਿਤ, ਆਸ਼ਯ*] ਆਸਾ ਵਾਲੀ, ਉਮੈਦਵਾਰ।

**ਅੰਸਾ ਅਉਤਾਰ** [*ਸਿ: । ਸੰਸਕ੍ਰਿਤ*] ਉਹ ਅਵਤਾਰ ਜਿਨ੍ਹਾਂ ਵਿਚ ਈਸ਼ੂਰ ਦੀ ਕੁਛ ਅੰਸ਼ ਆਈ ਮੰਨੀ ਜਾਂਦੀ ਹੋਵੇ। ਜੋ ਪਰੇ ਅਵਤਾਰ ਨਾ ਹੋਣ। ਯਥਾ—*'ਅੰਸਾ ਅਉਤਾਰੁ ਉਪਾਇਓਨੁ' (੫੧੬),* ਈਸ਼ੂਰ ਨੇ ਅੰਸਾਵਤਾਰ ਪੈਦਾ ਕੀਤੇ।

**ਅਸਵਾਰ** [*ਸਿ: । ਫ਼ਾਰਸੀ, ਸੁਾਰ*] ਘੋੜੇ ਆਦਿ ਪਰ ਜੋ ਚੜ੍ਹੇ। ਯਥਾ—*'ਇਕਿ ਹੋਏ ਅਸਵਾਰ ਇਕਨਾ ਸਾਖਤੀ ॥ ਇਕਨੀ ਬਧੇ ਭਾਰ ਇਕਨਾ ਤਾਖਤੀ' (੧੪੨),* ਭਾਵ ਇਕ ਗੁਰੂ (ਨਗਾਰਚੀ) ਦਾ ਸ਼ਬਦ ਵਾਜਾ ਸੁਣਦੇ {ਭਾਰ} ਸ੍ਰਵਣ ਮੰਨਨ ਕਰਨ ਲਗੇ, ਇਕ {ਸਾਖਤੀ} ਤਿਆਰੀ ਕਰਨ ਲਗੇ, ਅਰਥਾਤ ਨਿਧਯਾਸਨ ਵਿਖੇ ਲਗੇ, ਇਕ ਗਿਆਨ ਘੋੜੇ ਪਰ ਅਸਵਾਰ ਹੋਏ, ਅਰਪਰੋਖ ਗਿਆਨ ਹੋ ਗਿਆ, ਇਕ {ਤਾਖਤੀ} ਦੌੜ ਗਏ ਚੌਥੀ ਭੂਮਿਕਾ ਵਿਚ।

**ਆਸਾਵਰੀ** [*ਸਿ: ਦੇਸ਼ ਭਾਸ਼ਾ*] ਆਸਾ ਰਾਗਨੀ, ਗੁਰਮਤਿ ਸੰਗੀਤ ਅਨੁਸਾਰ ਮੇਘ ਰਾਗ ਦੀ ਰਾਗਣੀ ਹੈ, ਜੇਹਾ ਕੁ *'ਪੁਨਿ ਗਾਵਹਿ ਆਸਾ ਗੁਨ ਗੁਨੀ' (੧੪੩੦),* ਸਿਰੀਰਾਗ ਤੇ ਮਾਰੂ ਮਿਲ ਕੇ ਮੇਘ ਦੀ ਛਾਯਾ ਕਰਕੇ ਆਸਾ ਬਣਦੀ ਹੈ। ਗੁਰਮਤਿ ਵਿਚ ਆਸਾ ਅਤੇ ਆਸਾਵਰੀ ਇਕੱਠੀ ਲਿਖੀ ਹੈ, ਇਹ ਆਸਾਵਰੀ ਮੇਘ ਦੀ ਛਾਯਾ ਕਰਕੇ ਆਸਾ ਨਾਲ ਮਿਲੀ ਹੈ। ਸਿਰੀਰਾਗ ਦੀ ਰਾਗਣੀ ਆਸਾਵਰੀ ਓਥੇ ਹੈ, ਜਿਥੇ ਕੇਵਲ ਆਸਾਵਰੀ ਅਥਵਾ ਸੁਧੰਗ ਵ ਸੁੱਧ ਦੀ ਸੂਚਨਾ ਹੈ, ਜੋ ਸਾਬਤ ਕਰਦੀ ਹੈ ਸੁੱਧ ਅਤੇ ਆਸਾਵਰੀ ਮਿਲੀ ਹੋਈ ਹੈ। ਪਰੰਤੂ ਹੋਰਨਾਂ ਮਤਾਂ ਵਿਚ (ਜੈਸੇ ਕਾਲੀ ਨਾਥ ਮਤ ਵਿਚ) ਪੰਚਮ ਦੀ ਰਾਗਣੀ ਅਤੇ ਰਾਗਾਰਣਵ ਦੇ ਮਤ ਵਿਚ ਮਲਾਰ ਦੀ ਰਾਗਣੀ ਆਸਾਵਰੀ ਹੈ, ਅਤੇ ਮੇਲ ਵੀ ਆਸਾ ਭੈਰੋਂ ਪਰਜ ਦਾ ਹੈ, ਜੇ ਗੰਧਾਰ ਮਿਲੇ ਤਾਂ ਜੋਗੀਆਂ ਆਸਾਵਰੀ ਮੰਨੀ ਹੈ। ਆਸਾ ਤੇ ਆਸਾਵਰੀ ਦਾ ਮੇਲ ਕੇਵਲ ਗੁਰਮਤਿ ਸੰਗੀਤ ਵਿਚ ਹੀ ਵਿਦਮਾਨ ਹੈ।[1]

**ਅਸਾੜੀ** [*ਸੰਬੰ: । ਪੰਜਾਬੀ*] ਹਮਾਰੀ, ਸਾਡੀ। ਯਥਾ—*'ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ' (੧੦੫)।*

**ਅਸਾੜਾ** [*ਸੰਬੰ: । ਪੰਜਾਬੀ*] ਸਾਡਾ, ਅਸਾਡਾ। ਯਥਾ—*'ਕਰਨ ਕਰਾਵਨ ਸਭੁ ਤੂਹੈ ਤੂਹੈ ਹੈ ਨਾਹੀ ਕਿਛੁ ਅਸਾੜਾ' (੧੦੮੧),* ਸਾਡਾ ਕੁਝ ਨਹੀਂ ਹੈ।

**ਆਸੜੀ** [*ਸਿ: । ਸੰਸਕ੍ਰਿਤ, ਆਸ਼ਯ*] ਆਸਾ, ਉਮੈਦ। ਯਥਾ—*'ਜਿਨਾ ਕੀ ਮੈ ਆਸੜੀ, ਤਿਨਾ ਮਹਿਜੀ ਆਸ' (੧੦੯੭),* ਜਿਨ੍ਹਾਂ ਦੀ ਮੈਂ ਉਮੈਦ ਕਰਦੀ ਸੀ।

**ਆਸੜੀ ਨਿਬਾਹਿ** [*ਗੁ: । ਦੇਸ਼ ਭਾਸ਼ਾ*] ਆਸਾ ਦਾ ਨਿਰਬਾਹ ਕਰਨੇਹਾਰਾ, ਭਾਵ ਈਸ਼ੂਰ।

**ਆਸਾੜ** [*ਸਿ: । ਸੰਸਕ੍ਰਿਤ, ਆਸ਼ਾਢ:*] ਹਾੜ ਦਾ ਮਹੀਨਾ, ਸਭ ਤੋਂ ਗਰਮ ਮਹੀਨਾ। ਯਥਾ—*'ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ*

---

੧. 'ਗੁਰਮਤਿ ਸੰਗੀਤ'—ਕ੍ਰਿਤ ਡਾ: ਚਰਨ ਸਿੰਘ ਜੀ।

*ਨ ਜਿੰਨ੍ਹਾ ਪਾਸਿ' (੧੩੪)*, ਹਾੜ ਉਸ ਨੂੰ ਤੱਤਾ ਲਗਦਾ ਹੈ ਜਿਨ੍ਹਾਂ ਪਾਸ ਹਰੀ ਪਤੀ ਨਹੀਂ ਹੈ।

**ਅਹਿ** [*ਸੰ: । ਪ੍ਰਾਕ੍ਰਿਤ, ਅਹ=ਦਿਨ*]

੧. ਦਿਨ। ਯਥਾ—*'ਅਹਿਨਿਸਿ ਨਾਮੁ ਜਪਹੁ ਰੇ ਪ੍ਰਾਨੀ ਮੈਲੇ ਹਛੇ ਹੋਹੀ' (੧੨੫੪)*, ਦਿਨ ਤੇ {ਨਿਸਿ} ਰਾਤ ਨਾਮ ਨੂੰ ਜਪੋ।

੨. [*ਸੰਸਕ੍ਰਿਤ, ਪ੍ਰਾਕ੍ਰਿਤ, ਆਹਿ*] ਸਰਪ।

੩. [*ਗੁ: । ਪੰਜਾਬੀ*] ਐਸੀ। ਯਥਾ—*'ਕੁਦਰਤਿ ਅਹਿ ਵੇਖਾਲੀਅਨੁ'*, ਸ਼ਕਤੀ ਐਸੀ ਵਿਖਾਲੀ ਹੈ। ਦੇਖੋ, *'ਅਹਿਕਰੁ'*। *'ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ' (੯੬੭)*।

**ਅਹੀ** [*ਕ੍ਰਿ: । ਦੇਸ਼ ਭਾਸ਼ਾ, ਆਹੀ ਦਾ ਦੂਜਾ ਰੂਪ*] ਚਾਹੀ। ਯਥਾ—*'ਸਰਣਿ ਤੁਮਾਰੀ ਅਹੀ'*।

*'ਜਾਨ ਪ੍ਰਬੀਨ ਸੁਆਮੀ ਪ੍ਰਭ ਮੇਰੇ ਸਰਣਿ ਤੁਮਾਰੀ ਅਹੀ' (੫੨੯)*।

**ਅਹੇ** [*ਕ੍ਰਿ: । ਦੇਖੋ, 'ਆਹਿ'*] ਹੈ।

**ਅਹੋ** [*ਸੰਬੋਧਨ । ਸੰਸਕ੍ਰਿਤ, ਸੰਬੋਧਨ ਹੈ, ੧. ਖ਼ੁਸ਼ੀ ਦਾ, ੨. ਤ੍ਰਿਸਕਾਰ ਦਾ, ੩. 'ਵਾਜ ਮਾਰਨ ਦਾ ਆਦਿ*] ਹੇ, ਹੋ। ਯਥਾ—*'ਅਹੋ ਜਸ੍ਰ ਰਖੇਣ, ਗੋਪਾਲਹ ਨਾਨਕ ਰੋਮ ਨ ਛੇਦ੍ਰਤੇ' (੧੩੫੪)*, ਹੇ (ਭਾਈ) ਜਿਸ ਦੀ ਰੱਖਯਾ ਕਰਨ ਵਾਲਾ ਗੋਪਾਲ (ਪ੍ਰਭੂ) ਹੈ।

**ਅਹੰ** [*ਸੰ: । ਸੰਸਕ੍ਰਿਤ, ਅਹਮ=ਮੈਂ*] ਹੰਕਾਰ। ਯਥਾ—*'ਹੀਤ ਮੋਹ ਭੈ ਭਰਮ ਭ੍ਰਮਣੰ ਅਹੰ ਫਾਂਸ ਤੀਖ੍ਣ ਕਠਿਨਹ' (੧੩੫੯)*।

ਹੰਕਾਰ ਦੀ ਫਾਹੀ {ਤੀਖਣ} ਬਹੁਤ ਹੀ ਕਠਨ ਹੈ।

**ਆਹ** [*ਸੰ: । ਸੰਸਕ੍ਰਿਤ, ਆਂਸ਼ਵ । ਆਸ ਦੇ 'ਸ' ਨੂੰ 'ਹ' ਦਾ ਅਦੇਸ਼*[1] *ਹੈ*] ਆਸ, ਚਾਹ। ਯਥਾ—ਬਿਰਥਾ ਕੋਇ ਨ ਜਾਇ ਜਿ ਆਵੈ *ਤੁਧੁ ਆਹਿ' (੯੬੨)*, ਜੋ ਤੇਰੀ ਆਸ (ਕਰ) ਆਵੇ ਅਰਥਾਤ ਚਾਹ ਕੇ ਆਵੇ। ਯਥਾ—*'ਰੇ ਮਨ ਮੇਰੇ ਤੂੰ ਤਾ ਕਉ ਆਹਿ' (੧੮੭)*, ਹੇ ਮੇਰੇ ਮਨ! ਤੂੰ ਉਸ (ਆਤਮਾ) ਨੂੰ ਚਾਹੁੰ। ਏਥੇ 'ਆਹ' ਕ੍ਰਿਯਾ ਰੂਪ ਹੈ।

**ਆਹਾ** [*ਕ੍ਰਿ: । ਪੁਰਾ: ਪੰਜਾ:*] ਹੈ, ਯਾ ਹੈਸੀ। ਯਥਾ—*'ਖੋਜਤ ਖੋਜਤ ਖੋਜਿ ਬਿਚਾਰਿਓ ਹਰਿ ਸੰਤ ਜਨਾ ਪਹਿ ਆਹਾ' (੫੩੦)*।

**ਆਹਿ** [*ਕ੍ਰਿ: । ਸੰਸਕ੍ਰਿਤ, ਅਸ=ਹੋਣਾ ਤੋਂ ਆਹ ਪੁਰਾ: ਪੰਜਾਬੀ*] ਹੈ। ਯਥਾ—*'ਸਰਸਬਾਨ ਅਉ ਆਹਿ ਬਿਨੋਦਾ' (੧੪੩੦)*, (ਇਕ) ਸਰਸ ਬਾਨ ਤੇ ਬਿਨੋਦਾ ਰਾਗ {ਆਹਿ} ਹੈ।

**ਆਹੇ** [*ਅ: । ਹਿੰਦੀ ਭਾਸ਼ਾ*]

੧. ਅਹੋ, ਹੇ। ਯਥਾ—*'ਆਹੇ ਮਨ ਅਵਰੁ ਨ ਭਾਵੈ'*, ਅਹੋ (ਅਨੰਦ) ਮਨ ਨੂੰ ਹੋਰ ਕੁਝ ਨਹੀਂ ਚੰਗਾ ਲੱਗਦਾ।

੨. [*ਗੁ:*] ਚਾਹੁੰਦਾ। ਵਾਂਛਤ। ਯਥਾ—*'ਆਹੇ ਮਨ ਅਵਰੁ ਨਾ ਭਾਵੈ ਚਰਨਾਵੈ ਚਰਨਾਵੈ ਉਲਝਿਓ ਅਲਿ ਮਕਰੰਦ ਕਮਲ ਜਿਉ' (੮੩੦)*, ਚਾਹੁੰਦੇ ਪਦਾਰਥ (ਅਨੰਦ) ਥੋਂ ਬਾਝ ਮਨ ਨੂੰ ਹੋਰ ਕੁਝ ਨਹੀਂ ਭਾਉਂਦਾ।

**ਅਹੀਐ** [*ਕ੍ਰਿ: । ਦੇਸ਼ ਭਾਸ਼ਾ । ਸੰਸਕ੍ਰਿਤ, ਆਸ ਦਾ ਆਹ=ਚਾਹੁਣਾ*] ਚਾਹੀਏ। ਯਥਾ—*'ਆਂਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ' (੫੩੧)*।

**ਆਹਿਆ** [*ਕ੍ਰਿ: । ਸੰਸਕ੍ਰਿਤ, ਆਸ ਦਾ ਆਹ । ਆਹ ਦਾ ਸਮਾਨ ਭੂਤ*] ਚਾਹਿਆ। ਯਥਾ—*'ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ' (੧੦੭)*।

**ਅਹੋਈ** [*ਸੰ: । ਪੁ: ਹਿੰਦੀ*] ਹੋਈ ਦਾ ਵਰਤ ਜੋ ਕੱਤਕ ਵਿਚ ਹੁੰਦਾ ਹੈ। ਯਥਾ—*'ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ' (੧੩੭੦)*, (ਜੋ) ਅਹੋਈ (ਦਾ) ਬ੍ਰਤ ਰਖਦੀ ਹੈ।

**ਆਹਿਓ** [*ਕ੍ਰਿ: ਦੇਖੋ, 'ਆਹਿਆ'*] ਚਾਹ ਕੇ।

**ਅਹਿਕਰੁ** [*ਤ੍ਰਿਤੀਆ । ਪੰਜਾਬੀ, ਐਹ+ਕਰ=ਹੱਥ, ਸੰਸਕ੍ਰਿਤ*] ਐਸ ਹੱਥ (ਨਾਲ)। ਯਥਾ—*'ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਇਕ ਘੜੀ ਮੁਹਤੁ ਨ ਲਗੈ' (੧੦੯੮)*।

**ਅਹਕਰਣੁ** [*ਸੰ: । ਸੰਸਕ੍ਰਿਤ, ਅਹਙ੍ਕਾਰ*] ਹੰਕਾਰ, ਗੁਮਾਨ। ਯਥਾ—*'ਜਿਨਿ ਵਿਚਹੁ ਅਹਕਰਣੁ ਚੁਕਾਇਆ' (੭੨)*, ਜਿਨ੍ਹਾਂ ਨੇ ਮਨ ਵਿਚੋਂ ਅਹੰਕਾਰ ਚੁਕਾ ਦਿਤਾ ਹੈ।

**ਅਹੰਕਾਰ ਨਿਵਾਰਣੁ** [*ਗੁ: । ਸੰਸਕ੍ਰਿਤ, ਅਹਙ੍ਕਾਰ । ਨਿਵਾਰਣ = ਦੂਰ ਕਰਨਾ*] ਹੰਕਾਰ ਦੂਰ ਕਰਨ ਵਾਲਾ ਪਰਮੇਸ਼ਰ। ਯਥਾ—*'ਅਹੰਕਾਰ ਨਿਵਾਰਣੁ ਹੈ ਭਵਖੰਡਨੁ' (੧੦੮੩)*।

**ਅਹਾਜ** [*ਗੁ: । 'ਅਖਾਜ' ਦੂਸਰਾ ਰੂਪ (੨) ਖਾਣ ਦਾ ਹੱਜ ਨਾ ਹੋਵੇ*] ਹਰਾਮ ਖਾਣਾ, ਜੋ ਨਾ ਪਚੇ ਯਾ ਨਾ ਖਾਣ ਯੋਗ। ਯਥਾ—*'ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ' (੧੨੪੩)*, ਹਰਾਮ ਦਾ ਜਾਂ ਅਯੋਗ ਖਾਣਾ ਖਾਂਦੇ ਹਨ।

**ਅਹੰ ਤੋਰੋ** [*ਵਰ: । ਹਿੰਦੀ ਭਾਸ਼ਾ*] ਹੰਕਾਰ ਦਾ ਨਾਸ਼ ਕਰੋ। *'ਅਹੰ ਤੋਰੋ ਮੁਖੁ ਜੋਰੋ' (੧੩੦੬)*।

**ਅਹਿਨਿਸਿ** [*ਸੰ: । ਸੰਸਕ੍ਰਿਤ, ਅਹਨ੍+ਨਿਸ਼ ਪ੍ਰਾਕ੍ਰਿਤ, ਅਹ+ ਨਿਸ਼ਾ*] ਦਿਨ ਰਾਤ। ਯਥਾ—*'ਅਹਿਨਿਸਿ ਜਾਗੈ ਨੀਦ ਨ ਸੋਵੈ'। (੯੪੩)*

**ਅਹੰਫਾਸ** [*ਖ: ਤ: ਸ: । ਹਿੰਦੀ*] ਅਹੰਕਾਰ ਦੀ ਫਾਹੀ।

**ਅਹੰਬੁਧਿ** [*ਖ: ਤ: ਸ: । ਸੰਸਕ੍ਰਿਤ, ਅਹੰਬੁਧਿ*] ਅਹੰਤਾ ਦੀ ਬੁੱਧੀ। ਯਥਾ—*'ਅਹੰਬੁਧਿ ਕਉ ਬਿਨਸਨਾ ਇਹ ਧੁਰ ਕੀ ਢਾਲ' (੮੦੭)*।

**ਅਹੰਬੰਧ** [*ਖ: ਤ: ਸ: । ਸੰਸਕ੍ਰਿਤ, ਅਹੰ-ਬੰਧ*] ਅਹੰਕਾਰ ਦਾ ਬੰਧਨ।

**ਅਹੰਭ੍ਰਮਣੀ** [*ਖ: ਤ: ਸ: । ਸੰਸਕ੍ਰਿਤ, ਅਹੰ= ਹੰਕਾਰ, ਭ੍ਰਮਣ= ਭਟਕਨਾ*] ਅਹੰਕਾਰ ਦੀ ਭਟਕਨਾ। ਯਥਾ—*'ਮਨ ਤੇ ਮਨੁ ਮਾਨਿਆ ਚੂਕੀ ਅਹੰਭ੍ਰਮਣੀ' (੨੨੭)*, ਅਹੰਕਾਰ ਦੀ ਭਟਕਨਾ ਮੁਕ ਗਈ ਹੈ, ਭਾਵ ਸ਼ਾਂਤੀ ਪ੍ਰਾਪਤ ਹੋਈ ਹੈ, ਅਥਵਾ ਹੰਕਾਰ ਕਰਕੇ ਜੂਨਾਂ ਦੇ ਵਿਚ ਭਟਕਣਾ ਸੀ, ਸੋ ਮਿਟ ਗਈ।

**ਅਹੰਮਤ** [*ਖ: ਤ: ਸ: । ਸੰਸਕ੍ਰਿਤ, ਅਹੰਮਤਿ*] ਹੰਕਾਰ ਦੀ ਮਤ। ਯਥਾ—*'ਅਹੰਮਤ ਅਨ ਰਤ ਕੁਮਿਤ ਹਿਤ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ' (੧੩੦੩)*, ਹੰਕਾਰ ਦੀ ਮਤ ਕਰਕੇ ਦ੍ਵੈਤ ਦੀ ਖੋਟੀ ਸਿੱਖਯਾ ਵਿਚ ਪ੍ਰੀਤ ਕਰਦਾ ਹੈ।

**ਅਹੰਮਨੀ** [*ਖ: ਤ: ਸ: । ਹਿੰਦੀ*] ਹੰਕਾਰ ਦੀ ਮਨੌਤ। ਯਥਾ—*'ਮੂਲੁ ਨ ਬੂਝੈ ਆਪੁ ਨ ਸੂਝੈ ਭਰਮਿ ਬਿਆਪੀ ਅਹੰਮਨੀ' (੧੧੮੯)*, ਭ੍ਰਮ ਕਰਕੇ ਹੰਕਾਰ ਦੀ ਮਨੌਤ (ਬਿਆਪੀ) ਲਗ ਰਹੀ ਹੈ।

**ਅਹੰਮੇਵ** [*ਸੰ: । ਸੰਸਕ੍ਰਿਤ, ਅਹਮੇਵ*] ਅਹੰਕਾਰ। ਯਥਾ—*'ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ' (੧੪੦੭)*, ਹਰੀ ਦੇ ਤੁੱਲ

---

[1] ਜੇ ਅੱਖਰ ਕਿਸੇ ਅੱਖਰ ਦੇ ਬਦਲੇ ਲਗੇ।

ਉਦਾਰ ਹੋ ਕੇ ਫੇਰ ਹੰਕਾਰ ਨਹੀਂ ਕਰਦੇ ਸ੍ਰੀ ਗੁਰੂ ਅਰਜਨ ਸਾਹਿਬ ਜੀ। ਅਥਵਾ ਹੰਕਾਰ ਦੂਰ ਕਰਨ ਵਾਲੇ ਹਨ, ਭਾਵ ਮੁਕਤੀ ਦਿੰਦੇ ਹਨ।

**ਅਹਾਰ** [*ਸੰ: । ਸੰਸਕ੍ਰਿਤ, ਆਹਾਰ*] ਭੋਜਨ।

**ਅਹੀਰੁ** [*ਸੰ: । ਬ੍ਰਿਜ ਭਾਸ਼ਾ*] ਇਕ ਪ੍ਰਕਾਰ ਦੀ ਗੁੱਜਰ ਜਾਤੀ। ਯਥਾ— *'ਗਲਾ ਬਾਂਧਿ ਦੁਹਿ ਲੇਇ ਅਹੀਰੁ' (੧੨੫੨)।*

**ਅਹੇਰਾ** [*ਸੰ: । ਹਿੰਦੀ*] ਸ਼ਿਕਾਰ। ਯਥਾ— *'ਅਹੇਰਾ ਪਾਇਓ ਘਰ ਕੈ ਗਾਂਇ' (੧੧੩੬)।*

**ਅਹੇਰੀ** [*ਸੰ: । ਹਿੰਦੀ*] ਸ਼ਿਕਾਰੀ। ਯਥਾ— *'ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ' (੬੯੨)*, ਸ਼ਿਕਾਰੀ ਕਾਲ ਤਾਂ ਫੰਧਕ ਵਾਙੂੰ ਫਿਰਦਾ ਹੈ, ਕੀ ਡੌਲ (ਬਚਣ ਦੀ) ਕਰੀਏ ?

**ਆਹਰ** [*ਸੰ: । ਪੰਜਾਬੀ*] ਕੰਮ, ਉੱਦਮ[1]। ਯਥਾ— *'ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ' (੯੬੫)*, ਹਰ ਉੱਦਮ ਤਾਂ ਕਰਦਾ ਹੈ ਪਰ ਇਕ ਉੱਦਮ (ਈਸ਼੍ਵਰ ਪ੍ਰਾਪਤੀ ਦਾ) ਨਹੀਂ ਕਰਦਾ। ਤਥਾ— *'ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ' (੧੦)*, ਹੇ ਮਨ! ਤੂੰ ਉੱਦਮ ਦੀ ਚਿਤਵਨੀ (ਫ਼ਿਕਰ) ਕਿਉਂ ਕਰਦਾ ਹੈਂ ਜਦ ਤੇਰੇ (ਰਿਜ਼ਕ ਦੇ) {ਆਹਰ} ਉੱਦਮ ਵਿਚ ਪਰਮੇਸ਼ਰ (ਆਪ) ਹੈ।

**ਆਹਾਰੁ** [*ਸੰ: । ਸੰਸਕ੍ਰਿਤ*] ਭੋਜਨ। ਯਥਾ— *'ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ' (੯੫੫)।*

**ਅਹਿਰਖਵਾਦ** [*ਸੰ: । ਸੰਸਕ੍ਰਿਤ, ਹਰ੍ਸ਼=ਉਦਾਸ, ਨਾ ਖ਼ੁਸ਼। ਵਾਦ= ਬਚਨ*] ਨਾ ਪ੍ਰਸੰਨਤਾ ਦਾ ਬਚਨ, ਈਰਖਾ ਮਤਸਰ ਦਾ ਵਾਕ। ਯਥਾ— *'ਅਹਿਰਖਵਾਦੁ ਨ ਕੀਜੈ ਰੇ ਮਨ' (੪੭੯)*, ਹੇ ਮਨ! ਈਰਖਾ ਦਾ ਬਚਨ ਨਾ ਕਰ, ਭਾਵ ਈਰਖਾ ਰਹਿਤ ਹੋ।

**ਅਹਰਣਿ** [*ਸੰ: । ਦੇਸ਼ ਭਾਸ਼ਾ*] ਜਿਸ ਪਰ ਲੋਹਾ ਘੜਦੇ ਹਨ। ਯਥਾ— *'ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ' (੬੪੭)*, ਜਿਹਾ ਅਹਰਣ (ਵਦਾਨ) ਦੇ ਹੇਠ ਸਿਰ ਦੇਂਦੀ ਹੈ।

ਤਥਾ— *'ਅਹਰਣਿ ਮਤਿ ਵੇਦੁ ਹਥੀਆਰੁ' (੮)*, ਬੁਧਿ ਨੂੰ ਅਹਰਣ ਤੇ ਗਿਆਨ ਨੂੰ ਹਥਿਆਰ ਬਣਾਵੇ।

**ਅਹਿਰਾਵਣ** [*ਸੰ: । ਸੰਸਕ੍ਰਿਤ, ਅਹ=ਹੰਕਾਰ+ਰਾਵਣ=ਰੁਆਉਣ ਵਾਲਾ। ਇਕ ਰਾਖਸ਼ ਦਾ ਨਾਮ*] ਹੰਕਾਰ-ਰੂਪੀ ਰਾਵਣ। ਯਥਾ— *'ਰਾਮਚੰਦਿ ਮਾਰਿਓ ਅਹਿਰਾਵਣੁ' (੯੪੨)।*

**ਅਹਿਲਾ** [*ਗੁ: । ਦੇਸ਼ ਭਾਸ਼ਾ*] ਸੁੰਦਰ, ਦੁਲੱਭ। ਯਥਾ— *'ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ' (੧੫੫)।*

**ਅਹਲੈ** [*ਗੁ: । ਦੇਸ਼ ਭਾਸ਼ਾ ਪੰਜਾਬੀ ਅ+ਹਲ=ਹੱਲਣਾ*] ਜਿਹੜੇ ਨਾ ਹਿੱਲਣ, ਪੱਕੇ, ਦ੍ਰਿੜ੍ਹ। ਯਥਾ— *'ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ' (੩੨੦)*, ਪੱਕੇ ਥੰਮ ਗੱਡ ਕੇ ਸੱਚਾ ਧਰਮ ਦਾ ਘਰ ਬਣਾਓ।

**ਅਹਿਲਾਦ** [*ਸੰ: । ਸੰਸਕ੍ਰਿਤ*] ਅਨੰਦ। ਯਥਾ— *'ਮਾਤ ਪਿਤਾ ਬੰਧਪ ਹੈ ਸੋਈ ਮਨਿ ਹਰਿ ਕੋ ਅਹਿਲਾਦ' (੧੨੨੬)*, ਮਨ ਵਿਖੇ ਹਰੀ ਦਾ ਅਨੰਦ ਹੋ ਰਿਹਾ ਹੈ।

**ਅਹਵਾਲ** [*ਸੰ: । ਫ਼ਾਰਸੀ, 'ਹਾਲ' ਦਾ ਬਹੁ-ਬਚਨ*] ਦਸ਼ਾ, ਹਾਲ। ਯਥਾ— *'ਗਾਹੇ ਨ ਨੇਕੀ ਕਾਰ ਕਰਦਮ ਮਮ ਈ ਚਿਨੀ ਅਹਵਾਲ' (੭੨੧)*, ਮੇਰਾ ਇਸ ਪ੍ਰਕਾਰ ਦਾ ਹਾਲ ਹੈ।

**ਅਹਾੜੁ** [*ਸੰ: । ਸੰਸਕ੍ਰਿਤ, ਆਸ਼ਾਢ:*] ਦੇਸੀ ਮਹੀਨਿਆਂ ਵਿਚੋਂ ਗਰਮੀਆਂ ਦੇ ਇਕ ਮਹੀਨੇ ਦਾ ਨਾਮ। ਯਥਾ— *'ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੁਇ ਖੇਤ' (੯੫੫)।*

**ਆਹਾੜਾ** [*ਗੁ: । ਪੰ: ਹਾੜਨਾ ਤੋਂ*] ੧. ਜੋ ਹਾੜਿਆ (ਮਿਣਿਆ) ਨਾ ਜਾਵੇ। ਯਥਾ— *'ਅਗਮ ਅਗੋਚਰੁ ਬੇਅੰਤ ਅਤੋਲਾ ਹੈ ਨਾਹੀ ਕਿਛੁ ਆਹਾੜਾ' (੧੦੮੧)*, ਮਿਣੇ ਜਾਣ ਤੋਂ ਰਹਿਤ ਹੈ, (ਕਿਉਂਕਿ ਉਸ ਦਾ ਰੰਗ, ਰੂਪ ਤੇ ਤਲ ਨਹੀਂ ਹੈ) ਅਥਵਾ ੨. ਉਸਦੇ ਅਗੇ ਕੋਈ ਵਸਤੂ {ਅਹਾੜਾ} ਅਣਮਿਣੀ ਨਹੀਂ ਹੈ, ਭਾਵ ਸਭ ਨੂੰ ਮਿਣ ਰਖਿਆ ਹੈ ਆਤਮਾ ਨੇ।

**ਅਕੁ** ਦੇਖੋ, 'ਅਕਹੁ', 'ਅਕਤਿਡਾ'।

**ਅਕੈ** [*ਯੋ: । ਪੰਜਾਬੀ ਹਿਕੇ ਦਾ ਦੂਸਰਾ ਰੂਪ*] ਅਤੇ, ਅਰ, ਜਾਂ। ਯਥਾ— *'ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ ਕਿਹੁ ਮੰਗਿ ਲਏ ਅਕੈ ਕੋਈ ਕਿਹੁ ਦੇਵਾਏ ਏਹੁ ਹਰਿ ਧਨੁ ਜੋਰਿ ਕੀਤੈ ਕਿਸੈ ਨਾਲਿ ਨ ਜਾਇ ਵੰਡਾਇਆ' (੮੫੩)*, ਭਾਵ ਹਰਿ ਧਨ ਅਦ੍ਰਿਸ਼ ਪਦਾਰਥ ਹੈ ਜੇ ਦਿੱਸਣ ਵਾਲਾ ਹੋਵੇ ਤਾਂ ਕੋਈ ਕੁਛ ਮੰਗੇ, ਜਾਂ ਹੋਰ ਨੂੰ ਦਿਵਾਏ, ਇਹ ਹਰਿ ਧਨ ਜੋਰ ਕੀਤਿਆਂ ਕਿਸੇ ਨਾਲੋਂ ਵੰਡਾਇਆ ਨਹੀਂ ਜਾ ਸਕਦਾ, ਭਾਵ ਇਹ ਟਹਿਲ ਦਾ ਫਲ ਹੈ, ਜੋਰੀ ਖੋਹਣ ਦਾ ਨਹੀਂ ਹੈ।

**ਆਕ** [*ਸੰ: । ਪੂਰਬੀ*] ਅੱਕ। ਯਥਾ— *'ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ' (੪੦੩)।*

**ਆਕੀ** [*ਗੁ: ਅਰਬੀ, ਆਕੀ*] ਹੁਕਮ ਨਾ ਮੰਨਣ ਵਾਲੇ। ਯਥਾ— *'ਦਿਲਿ ਖੋਟੈ ਆਕੀ ਫਿਰਨਿ੍' (੯੬੭)।*

**ਅੰਕੁ** [*ਸੰ: । ਸੰਸਕ੍ਰਿਤ*] ੧. ਅੰਗ। ੨. ਪਿਆਰਾ। ੩. ਸਰੂਪ। ਯਥਾ— *'ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ' (੭੦੪)*, {ਅੰਕਿ} ਪਿਆਰੇ ਨੇ ਜਦ ਆਪਣੇ ਅੰਗ ਨਾਲ ਅੰਗ ਮਿਲਾ ਲਿਆ, ਭਾਵ ਸਰੂਪ ਵਿਚ ਵਾਸਾ ਦਿਤਾ, ਤਦ ਸਾਰੀ ਮਨਸ਼ਾ ਪੂਰੀ ਹੋ ਗਈ। ਤਥਾ— *'ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ ਅੰਕਿ ਸਮਾਏ' (੫੪੯)*, ਸਤਿਗੁਰੂ ਦੇ ਭਉ ਕਰਕੇ ਮਨ ਨੂੰ ਸੰਸਾਰ ਵਲੋਂ ਭੰਨ ਕੇ ਰੱਬ ਦੇ ਪਾਸੇ ਨਾ ਘੜਿਆ, ਇਸੇ ਕਰਕੇ ਸਰੂਪ ਵਿਚ ਸਮਾਉਣ ਤੋਂ ਰਹਿ ਗਏ। ਤਥਾ— *'ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ' (੧੭)*, ਪਿਆਰੀਆਂ ਸਹੇਲੀਆਂ ਜਾਂ ਸਰੂਪ ਦੀਆਂ ਸਖੀਆਂ।

**ਆਕੀਆਂ** [*ਗੁ: । ਅਰਬੀ ਭਾਸ਼ਾ, ਆਕੀ ਦਾ ਪੰਜਾਬੀ ਬਹੁ-ਬਚਨ*] ਹੁਕਮ ਨਾ ਮੰਨਣ ਵਾਲਿਆਂ ਨੂੰ। ਯਥਾ— *'ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ' (੯੫੩)।*

**ਅਕੂਅਣਾ** [*ਕ੍ਰਿ: । ਪੰਜਾਬੀ, ਅ+ਕੂਣ=ਬੋਲਣ*] ਨਾ ਬੋਲਣਾ, ਰੁੱਸ ਰਹਿਣਾ। ਯਥਾ— *'ਤੈ ਸਹ ਨਾਲਿ ਅਕੂਅਣਾ ਕਿਉ ਥੀਵੈ' (੫੫੭)*, ਤੈਂ ਪਤੀ ਨਾਲ ਨਾ ਬੋਲਣਾ। ਤੇਰਾ ਆਪਣੇ ਪਤੀ ਨਾਲ ਵਿਰੋਧ ਰਖਣਾ।

**ਅਕਾਸ** [*ਸੰ: । ਸੰਸਕ੍ਰਿਤ, ਆਕਾਸ਼*] ਆਸਮਾਨ, ਸੁਰਗ। ਯਥਾ— *'ਸੰਤ ਕਾ ਨਿੰਦਕੁ ਅਕਾਸ ਤੇ ਟਾਰਉ' (੮੬੭)।*

**ਆਕਾਸ** [*ਸੰ: । ਸੰਸਕ੍ਰਿਤ, ਆਕਾਸ਼*] ੧. ਪੰਜਵਾਂ ਤੱਤ। ੨. ਆਸਮਾਨ

---

੧. ਹਿੰਦੀ ਵਿਚ ਆਹਰ ਦਿਨ ਨੂੰ ਭੀ ਕਹਿੰਦੇ ਹਨ।

ਅਰਥਾਤ ਧਰਤੀ ਤੋਂ ਉਪਰਲੇ ਪਾਸੇ ਦੀ ਦਿਸ਼ਾ। ੩. ਪੁਲਾੜ, ਵਿੱਥ, ਆਸਮਾਨ। ਧਰਤੀ ਤੋਂ ਉਪਰਲੀ ਰੁਖ਼ ਦੀ ਦਿਸ਼ਾ। ਦੇਖੋ, 'ਗਗਨ'

**ਆਕਾਸੀ** [*ਸੰਬੰ: । ਸੰਸਕ੍ਰਿਤ, ਆਕਾਸ਼*] ਆਕਾਸ਼ ਭਾਵ ਸੁਰਗ ਦੇ (ਪਦਾਰਥ)। ਯਥਾ—'*ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ' (੩੮੧)*, (ਸਤਿਗੁਰ ਦੀ ਕ੍ਰਿਪਾ ਬਿਨਾਂ) ਸੁਰਗ ਤੇ ਪਤਾਲ ਦੇ (ਪਦਾਰਥਾਂ ਤੋਂ ਬੁੱਧੀ) ਖ਼ਾਲੀ ਹੋ ਰਹੀ ਹੈ, ਭਾਵ ਤ੍ਰਿਸ਼ਨਾਲੂ ਹੈ।

**ਅੰਕਸੁ** [*ਸੰ: । ਸੰਸਕ੍ਰਿਤ, ਅੰਕੁਸ਼*] ਹਾਥੀ ਚਲਾਉਣ ਦਾ ਕੁੰਡਾ। ਯਥਾ—'*ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ' (੬੪੭)*।

**ਅਕਹ** [*ਗੁ: । ਪੰਜਾਬੀ ਅ+ਕਹ*] ਜੋ ਕਹਿਆ ਨਾ ਜਾਵੇ, ਜਿਸ ਦੀ ਉਪਮਾ ਕਹੀ ਨਹੀਂ ਜਾਂਦੀ।

**ਅਕਹੁ** [*ਗੁ: । ਪੰਜਾਬੀ, ਅੱਕ=ਇਕ ਜ਼ਹਿਰੀਲਾ ਬੂਟਾ ਹੈ*] ਅੱਕ ਥੋਂ। ਯਥਾ—'*ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ' (੫੬੫)*, ਭਾਵ ਅੱਕ ਵਤ ਅਪਵਿੱਤ੍ਰ ਤੋਂ ਚੰਦਨ ਵਤ ਪਵਿੱਤ੍ਰ ਹੋ ਗਏ।

**ਅਕਹੀਉ** [*ਗੁ: । ਪ੍ਰਾਕ੍ਰਿਤ, ਅ+ਕਹਨ*] ਅਕਹ, ਜੋ ਪਰਮਾਤਮਾ ਕਥਨ ਤੋਂ ਬਾਹਰ ਹੈ। ਯਥਾ—'*ਰਿਦੈ ਬਸੈ ਅਕਹੀਉ ਸੋਇ ਰਸ ਤਿਨ ਹੀ ਜਾਤਉ' (੧੩੬੪)*।

**ਅਕਤਿਡਾ** [*ਸੰ: । ਪੰਜਾਬੀ*] ਅਕ ਦੇ ਬੂਟੇ ਤੇ ਬੈਠਣ ਵਾਲੀ ਮੱਕੜੀ। ਯਥਾ—'*ਅਕ ਸਿਉ ਪ੍ਰੀਤਿ ਕਰੇ ਅਕਤਿਡਾ ਅਕ ਡਾਲੀ ਬਹਿ ਖਾਇ' (੧੨੮੬)*।

**ਅਕਾਥ**[1] [*ਗੁ: । ਹਿੰਦੀ*] ਅਕਾਰਥ, ਵਜਰਥ। ਯਥਾ—'*ਨਿਧਿ ਨਿਧਾਨ ਨਾਨਕ ਹਰਿ ਸੇਵਾ ਅਵਰ ਸਿਆਨਪ ਸਗਲ ਅਕਾਥ' (੮੨੮)*।

**ਅਕਾਥਾ**[1] [*ਗੁ: । ਹਿੰਦੀ*] ਅਕਾਰਥ ਭਾਵ ਬਿਅਰਥ।

**ਅਕਥ ਕਹੇ**[2] [*ਕਥ: ਵਾ: । ਹਿੰਦੀ*] ਅਕਥਨੀ (ਨਾ ਕਹੇ ਜਾਣ ਵਾਲੇ ਬ੍ਰਹਮ ਦੇ ਵਿਚਾਰ) ਨੂੰ ਕਹੇ।

**ਅਕਥ ਕਥਾ** [*ਖ: ਤ: ਪੁ: ਸ: । ਸੰਸਕ੍ਰਿਤ*] ਬਾਣੀ ਥੋਂ ਰਹਤ (ਅਗੋਚਰ) ਦੀ ਕਥਾ। ਯਥਾ—'*ਅਕਥ ਕਥਾ ਲੇ ਰਹਉ ਨਿਰਾਲਾ' (੯੪੩)*।

**ਅਕਥ ਕਥ ਕਾਥ**[2] [*ਕਥ: ਵਾ: । ਹਿੰਦੀ*] ਕਥਾ ਕਥਨ ਕਰਨ ਨਾਲ (ਅਕਥ) ਅਕਹ ਹੈ, ਭਾਵ ਬੇਅੰਤ ਹੈ। ਜਿਸ ਦੀ ਕਥਾ ਕਥਨ ਤੋਂ ਅਕੱਥ ਹੈ।

**ਅਕਥ ਘਰ**[2] [*ਸੰ: । ਸੰਸਕ੍ਰਿਤ*] ਜਿਸ ਘਰ ਦਾ ਵਰਣਨ ਨਾ ਹੋ ਸਕੇ। ਭਾਵ ਪਰਮ ਪਦ।

**ਅਕਾਮ** [*ਗੁ: । ਸੰਸਕ੍ਰਿਤ*] ਕਾਮਨਾ-ਰਹਿਤ (ਨਿਸ਼ਕਾਮ)।

**ਅਕਥ**[1] [*ਗੁ: । ਪ੍ਰਾਕ੍ਰਿਤ*] ਅਕਾਰਥ। ਦੇਖੋ, 'ਅਕਾਥ'

**ਅਕਾਰੁ** [*ਸੰ: । ਸੰਸਕ੍ਰਿਤ, ਆਕਾਰ*] ਪਸ਼ੂ ਅਰ ਮਨੁੱਖ ਤੇ ਪਦਾਰਥਾਂ ਆਦਿ ਦੀਆਂ ਦੇਹਾਂ, ਸੂਰਤਾਂ। ਸਰੂਪ, ਵਜੂਦ। ਯਥਾ—'*ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ' (੨੯੦)*। ੨. ਆਕਾਰ ਵਾਲਾ। '*ਆਪ ਅਕਾਰੁ ਆਪਿ ਨਿਰੰਕਾਰ' (੮੬੩)*।

**ਅਕੋਰਿ** [*ਸੰ: । ਹਿੰਦੀ, ਅੰਕੋਰਿ= ੧. ਛਾਤੀ, ੨. ਭੇਟ, ਨਜ਼ਰ*] ਨਜ਼ਰ, ਭੇਟਾ। ਯਥਾ—'*ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ' (੭੦੧)*, ਪ੍ਰਾਣ ਦੀ ਭੇਟਾ ਕਰ ਦੇਵੀਏ।

**ਆਕਾਰ** [*ਸੰ: । ਸੰਸਕ੍ਰਿਤ*] ਸੂਰਤਾਂ, ਵਜੂਦ, ਦੇਹਾਂ। ਯਥਾ—'*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ' (੧)*।

**ਅੰਕੁਰ** [*ਸੰ: । ਸੰਸਕ੍ਰਿਤ*] ਅੰਗੂਰ। ਯਥਾ—'*ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ' (੨੦੪)*, ਪੂਰਬਲੇ ਕਰਮਾਂ ਦਾ ਅੰਗੂਰ ਜਦ ਪੁੰਗਰਿਆ, ਤਦੋਂ ਰਸਿਕ ਹੋ ਕੇ ਜੋ ਫੇਰ ਬੈਰਾਗੀ ਹੈ ਉਹ ਪੁਰਖ (ਭੇਟਿਉ) ਮਿਲ ਪਿਆ।

**ਆਕਾਰਾ** [*ਸੰਸਕ੍ਰਿਤ, ਆਕਾਰ*] ੧. ਆਕਾਰ ਦਾ ਬਹੁ-ਬਚਨ, ਸੂਰਤਾਂ; ਯਥਾ—'*ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ' (੪੬੬)*, ਪਰੀਆਂ ਤੇ ਲੋਕਾਂ ਵਿਚ ਜੋ ਜਲ ਥਲ (ਹਨ, ਉਨ੍ਹਾਂ ਵਿਚ ਜੋ) ਜੀਵ ਹਨ, ਤਿਨ੍ਹਾਂ ਦੇ ਆਕਾਰਾਂ ਵਿਚ (ਆਪਣਾ) ਆਕਾਰ ਪਾਇਆ, ਅਥਵਾ ੨. ਬਹੁਤ ਸੂਰਤਾਂ, ਸੂਰਤਾਂ ਤੇ ਸੂਰਤਾਂ। ਤੁਕ ਦਾ ਅਰਥ—ਜਲ ਥਲ ਪੁਰੀਆਂ ਤੇ ਲੋਕਾਂ ਵਿਚ ਜੋ ਜੀਵ ਆਦਿ ਬਹੁਤ ਸੂਰਤਾਂ ਹਨ।

**ਆਕਰਖੈ** [*ਕ੍ਰਿ: । ਸੰਸਕ੍ਰਿਤ, ਕ੍ਰਿਸ਼=ਖਿੱਚਣਾ*] ਖਿੱਚਣਾ, ਧੂਹਣਾ। ਯਥਾ—'*ਜਹਾ ਤ੍ਰਿਖਾ ਮਨ ਤੁਝੁ ਆਕਰਖੈ' (੨੬੪)*, ਜਿਥੇ ਤ੍ਰੇਹ ਤੇਰੇ ਮਨ ਨੂੰ ਖਿਚੇਗੀ, ਅਥਵਾ ਜਿਥੇ ਤ੍ਰੇਹ ਤੈਨੂੰ ਹੇ ਮਨ! ਖਿੱਚੇਗੀ, ਭਾਵ ਦੁਖ ਦੇਵੇਗੀ।

**ਅਕਰਖਤੇ** [*ਕ੍ਰਿ: । ਸੰਸਕ੍ਰਿਤ ਕ੍ਰਿਸ਼=ਖਿੱਚਣਾ*] ਖਿੱਚ ਲੀਤੇ। ਯਥਾ—'*ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ' (੧੩੫੪)*, (ਭਗਵਾਨ ਪੁਰਖਹ) ਪਰਮੇਸ਼ਰ ਦੀ ਆਗਯਾ ਹੁੰਦਿਆਂ ਹੀ (ਜਿਵੇਂ ਪ੍ਰੀਛਤ ਰਾਜਾ) ਦੇ ਸ੍ਵਾਸਾਂ ਨੂੰ (ਤੱਛਕ ਸਰਪ ਨੇ) ਕੀਟੀ (ਬਣ ਕੇ) ਖਿੱਚ ਲੀਤਾ।

**ਅਕਰਣੰ** [*ਗੁ: । ਸੰਸਕ੍ਰਿਤ, ਅ+ਕਰਣੀਯ*] ਨਾ ਕਰਨੇ ਯੋਗ ਕੰਮ। ਯਥਾ—'*ਅਕਰਣੰ ਕਰੋਤਿ ਅਖਾਦਿ੍ ਖਾਦੰ ਅਸਾਜੰ ਸਾਜਿ ਸਮਜਯਾ' (੧੩੫੮)*।

**ਅਕਾਰਣ** [*ਸੰ: । ਸੰਸਕ੍ਰਿਤ*] ਕਾਰਣ ਤੋਂ ਬਿਨਾ, ਨਿਸ਼ ਪ੍ਰਯੋਜਨ, ਬਿਨਾਂ ਸਬੱਬ।

**ਅਕਿਰਤਘਣ**[1] [*ਸੰ: । ਸੰਸਕ੍ਰਿਤ, ਕ੍ਰਿਤਘਨ*]

**ਅਕ੍ਰਿਤ ਘਣ** ਜੋ ਕੀਤੇ ਨੂੰ ਨਾ ਜਾਣੇ।

**ਅਕਾਰਥ** [*ਗੁ: । ਸੰਸਕ੍ਰਿਤ, ਅਕਾਰ੍ਯਜਾਰ੍ਥ*] ਬਿਅਰਥ, ਨਿਕੰਮਾ ਐਵੇਂ। '*ਹਰਿ ਬਿਨੁ ਜਨਮੁ ਅਕਾਰਥ ਜਾਤ' (੧੧੨੦)*।

**ਅਕਾਰਥਾ** ਯਥਾ—'*ਜਨਮੁ ਅਕਾਰਥ ਜਾਤ' (੧੧੨੦)*।

**ਅਕਰਮਾ** [*ਗੁ: । ਸੰਸਕ੍ਰਿਤ, ਅਕਰ੍ਮਨ੍=ਅਕਰਮਾ*] ਸ਼ੁਭ ਕਰਮ ਰਹਿਤ, ਮਾੜੇ ਕਰਮਾਂ ਵਾਲੇ। ਯਥਾ—'*ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ ਅਕਰਮਾ' (੭੯੯)*, ਅਸੀਂ ਪਾਪ ਕਰਕੇ (ਪਾਥਰ) ਭਾਰੇ ਹਾਂ, (ਦੈਵੀ ਸੰਪਤਾ ਤੋਂ) ਹੀਨ ਹਾਂ, ਕਿਉਂ ਜੋ (ਅਕਰਮਾ) ਸ਼ੁਭ ਕਰਮਾਂ ਤੋਂ ਰਹਿਤ ਹਾਂ।

**ਅਕੂਰੁ** [*ਸੰ: । ਸੰਸਕ੍ਰਿਤ, ਅਕ੍ਰੂਰ*] ਸ੍ਰੀ ਕ੍ਰਿਸ਼ਨ ਜੀ ਦੇ ਚਾਚਾ ਜੀ ਦਾ ਨਾਉਂ ਹੈ। ਯਥਾ—'*ਜਾਗੈ ਸੁਕਦੇਉ ਅਰੁ ਅਕੂਰੁ' (੧੧੯੩)*।

**ਅਕ੍ਰੂਰ** [*ਸੰ: । ਸੰਸਕ੍ਰਿਤ, ਅਕ੍ਰੂਰ*] ਦੇਖੋ, 'ਅਕੂਰੁ'। ਯਥਾ—'*ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ' (੧੩੮੯)*।

---

੧. ਸੰਸਕ੍ਰਿਤ ਅਕਾਰ੍ਯਜਾਰ੍ਥ।

੨. ਇਨ੍ਹਾਂ ਸਾਰਿਆਂ ਵਿਚ ਅਕਥਜ ਪਦ ਸੰਸਕ੍ਰਿਤ ਹੈ।

੧. ਦੇਖੋ, ਪਹਿਲੇ ਸਫ਼ੇ ਪਰ ਐੜੇ ਦਾ ਵੇਰਵਾ।

**ਕਲੀ** [*ਤ੍ਰਿਤੀਆ। ਅਰਬੀ, ਅਕਲ*] ਅਕਲ ਨਾਲ, ਬੁੱਧੀ ਨਾਲ। ਯਥਾ—*'ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ'। (੧੨੪੫)*

**ਕਾਲ** [*ਗੁ:। ਸੰਸਕ੍ਰਿਤ*] ੧. ਕਾਲ ਤੋਂ ਰਹਿਤ ਪਰਮਾਤਮਾ। ਯਥਾ—*'ਅਕਾਲ ਮੂਰਤਿ' (੧)।* ੨. ਜਨਮ। ਯਥਾ—*'ਕਾਲੁ ਅਕਾਲੁ ਖਸਮ ਕਾ ਕੀਨ੍ਹਾ ਇਹੁ ਪਰਪੰਚੁ ਬਧਾਵਨੁ' (੧੧੦੪),* ਮਰਨ ਤੇ ਜਨਮ ਖਸਮ ਦਾ ਕੀਤਾ ਹੋਯਾ ਹੈ।

**ਕੁਲ** [*ਗੁ:। ਸੰਸਕ੍ਰਿਤ ਅ+ਕੁਲ*] ਜਿਸ ਦੀ ਕੋਈ ਕੁਲ ਨਾ ਹੋਵੇ, ਭਾਵ ਸੁਤੇ ਪ੍ਰਕਾਸ਼ ਈਸ਼੍ਵਰ। ਯਥਾ—*'ਅਕੁਲ ਨਿਰੰਜਨ ਏਕੈ ਭਾਇ' (੩੪੩),* ਸੁਤੇ ਪ੍ਰਕਾਸ਼ ਅਰ ਪ੍ਰਕਾਸ਼ ਸਰੂਪ ਈਸ਼੍ਵਰ ਸਦਾ ਇਕ ਹਾਲਤ ਵਿਚ ਹੈ।

**ਆਕੁਲ** ੧. *'ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ' (੫੨੫),* ਕੌਣ ਕਹਿੰਦਾ ਹੈ ਤੇ ਕਿੱਥੋਂ ਪੁਛੀਏ, ਹੇ {ਬਾਈ} ਸਖੀ! ਰਮਈਆ ਆਕੁਲ ਹੈ, ਭਾਵ ਸੁਤੇ ਪ੍ਰਕਾਸ਼ ਹੈ, ਕਿਸੇ ਕੁਲ ਵਿਚੋਂ ਨਹੀਂ ਪੈਦਾ ਹੋਇਆ।

੨. ਸਮੂਹ ਰੂਪ [*ਆ=ਸਭ ਪਾਸਿਓਂ+ਕੁਲ=ਸਮੂਹ ਰੂਪ*]।

੩. ਸ਼ਾਂਤਿ ਰੂਪ [*ਆ=ਸਭ ਪਾਸਿਓਂ+ਕੁਲ=ਸ਼ਾਂਤ ਰੂਪ*]।

ਯਥਾ—*'ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ' (੮੩੬),* ਮੈਂ {ਆਕਲ} ਸਰਬ ਓਰ ਤੇ ਸ਼ਾਂਤ ਰੂਪ ਨੂੰ ਦੇਖ ਕੇ (ਐਸੀ) ਵਿਆਕੁਲ ਹੋਈ ਕਿ {ਲੋਟ-ਪੋਟ} ਬਿਸੁੱਧ ਹੋ ਗਈ। ਦੇਖੋ, 'ਆਕਲ ਬਿਕਲ'

**ਅਕਲਿ ਸਰ** [*ਖ: ਤ: ਪੁ: ਸ:। ਅਰਬੀ, ਅਕਲ*]

੧. ਸੰਪ੍ਰਦਾਈ ਇਸ ਦਾ ਅਰਥ ਅਕਲ ਦੀ ਸਾਰ ਯਾ ਥਹੁ ਕਰਦੇ ਹਨ।

੨. ਪੰਡਤ ਜਨ ਅਕਲ ਦਾ ਸਰੋਵਰ ਕਰਦੇ ਹਨ।

੩. ਪਰ ਜਾਪਦਾ ਐਉਂ ਹੈ ਕਿ ਇਹ 'ਅਕਲ ਸ਼ਊਰ' ਅਰਬੀ ਲਫ਼ਜ਼ ਹੈ ਜੋ ਉਸ ਜ਼ਮਾਨੇ ਪੰਜਾਬੀ ਵਿਚ ਅਕਲਪਦ ਦੇ ਨਾਲ 'ਅਕਲ ਸ਼ਊਰ' 'ਕੱਠਾ ਵਰਤੀਦਾ 'ਅਕਲ ਸਰ' ਦੇ ਰੂਪ ਵਿਚ ਛੋਟਾ ਹੋ ਗਿਆ। (ਕਾਈ ਸਰ ਨਹੀਂ ਪੈਂਦਾ) ਹੁਣ ਤਕ ਪੰਜਾਬੀ ਬੋਲਦੇ ਹਨ ਕਿ ਕੁਛ ਸਮਝ ਨਹੀਂ ਪੈਂਦੀ। ਅਕਲ ਨਾਮ ਹੈ ਬੁੱਧੀ ਦਾ ਤੇ ਸ਼ਊਰ ਨਾਮ ਹੈ ਤਮੀਜ਼ ਦਾ, ਬਿਬੇਕ ਦਾ। ਯਥਾ—*'ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ' (੧੪੧੧),* ਸਿੱਧੀ ਉਹ ਸਮਝ ਹੈ ਜੋ ਕਾਰਣ ਕਾਰਜ ਵਿਚਾਰੇ ਬਿਨਾ ਜਾਣਦੀ ਹੈ, ਸੁਤੇ ਸਿਧ ਅੰਦਰ ਗਯਾਨ ਦੇ ਦਿੰਦੀ ਹੈ। ਬੁੱਧੀ, ਜੋ ਕਾਰਣ ਕਾਰਜ ਵਿਚਾਰ ਕੇ ਸਿੱਟੇ ਤੇ ਅੱਪੜਦੀ ਹੈ। 'ਅਕਲ' ਹੈ ਵੀਚਾਰ, ਤੇ 'ਸਰ' ਯਾ ਸ਼ਊਰ ਹੈ ਵਿਵੇਕ।

**ਅਕਲ ਕਲਾ** [*ਗੁ:। ਸੰਸਕ੍ਰਿਤ, ਕਲ=ਗਿਣਤੀ। ਅਕਲ=ਗਿਣਤੀ ਤੋਂ ਰਹਿਤ, ਕਲਾ=ਸ਼ਕਤੀ*]।

੧. ਬੇਸ਼ੁਮਾਰ ਜਿਸ ਦੀ ਸ਼ਕਤੀ ਹੋਵੇ, ਭਾਵ ਈਸ਼੍ਵਰ। ਯਥਾ—*'ਅਕਲ ਕਲਾ ਸਚੁ ਸਾਚਿ ਟਿਕਾਵੈ' (੪੧੪),* ਪਰਮੇਸ਼ਰ ਸੱਚ ਹੈ, ਉਸ ਵਿਖੇ {ਸਚ} ਨਿਸ਼ਚੇ ਕਰ ਮਨ ਨੂੰ ਟਿਕਾਵੇ।

੨. ਕਲਪਨਾ ਤੋਂ ਰਹਿਤ ਸ਼ਕਤੀ ਵਾਲਾ, ਭਾਵ ਪਰਮੇਸ਼ਰ। ਯਥਾ—*'ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ' (੪੬੯)।*

{ਅਕਲ} ਕਲਪਨਾ ਤੋਂ ਰਹਿਤ ਜੋ ਆਤਮਾ ਹੈ, ਉਹ ਆਪਣੀ {ਕਲਾ} ਸ਼ਕਤੀ ਕਰਕੇ ਪੂਰਨ ਹੋ ਰਿਹਾ ਹੈ।

੩. ਬੇਗਿਣਤ ਸ਼ਕਤੀ ਵਾਲਾ। ਯਥਾ—*'ਅਕਲ ਕਲਾ ਭਰਪੂਰਿ ਰਹਿਆ' (੪੬੯),* ਬੇਗਿਣਤ ਸ਼ਕਤੀ ਵਾਲਾ ਪੂਰਨ ਹੈ। ਕਲਾ ੬੪ ਪ੍ਰਕਾਰ ਦੇ ਕੋਮਲ ਤੇ ਕਾਰੀਗਰੀ ਦੇ ਹੁਨਰਾਂ ਨੂੰ ਕਹਿੰਦੇ ਹਨ।

੪. ਕਲਾ ਭਾਵ ਕਰਨਹਾਰ ਤੋਂ ਹੈ, ਅਕਲ ਤੋਂ ਭਾਵ ਅਕ੍ਰੈ ਹੈ। ਯਥਾ—*'ਅਕਲ ਕਲਾ ਭਰਪੂਰਿ ਰਹਿਆ',* {ਕਲਾ} ਕਰਨਹਾਰ ਹੋ ਕੇ (ਅਕਲ) ਫੇਰ ਅਕ੍ਰੈ ਹੈ।

੫. ਪ੍ਰਛਿੰਨ ਹੋ ਕੇ ਅਪ੍ਰਛਿੰਨ ਹੈ।

੬. ਉਹ ਅਵਸਥਾ ਜੋ ਨਿਰਗੁਣ ਤੇ ਸਰਗੁਣ ਦੇ ਵਿਚਕਾਰ ਹੈ, ਜਿੱਥੇ ਕਲਾ ਰਹਤ ਕਲਾ ਹੋ ਰਹੀ ਹੈ।

**ਅਕਲ ਗਤਿ** [*ਗੁ:। ਬਹੁ ਬ੍ਰੀ: ਸ: ਸੰਸਕ੍ਰਿਤ, 'ਕਲ੍' ਧਾਤੂ ਅਰਥਾਤ ਗਿਣਤੀ*]।

੧. ਬੇਅੰਤ ਗਿਆਨ।

੨. (ਅਕਲ=ਕਲਪਨਾ ਤੋਂ ਰਹਤ) ਸ਼ਾਂਤੀ ਰੂਪ ਗਿਆਨ।

**ਅਕੁਲੀਣ** [*ਗੁ:। ਸੰਸਕ੍ਰਿਤ ਅ+ਕੁਲੀਨ*] ਜੋ ਕੁਲ ਵਾਲਾ ਨਾ ਹੋਵੇ। ਕੁਲ ਰਹਿਤ ਯਾ ਨੀਵੀਂ ਕੁਲ ਵਾਲਾ।

**ਆਕਲ ਬਿਕਲ** [*ਗੁ:। ਅਰਬੀ, ਅਕਲ। ਬੇਅਕਲ*] ਅਕਲ ਤੋਂ ਬੇਅਕਲ। ਦੇਖੋ, 'ਆਕਲ ੩.'

**ਅਕਾਲ ਮੂਰਤਿ** [*ਗੁ:। ਕ: ਧਾ: ਸ:। ਸੰਸਕ੍ਰਿਤ*] ਸਮੇਂ ਤੋਂ ਰਹਤ ਸਰੂਪ। ਕਾਲ ਤੋਂ ਰਹਤ ਸ੍ਵਰੂਪ। ਇਕ-ਰਸ ਸ੍ਵਰੂਪ ਹੈ। *'ਅਕਾਲ ਮੂਰਤਿ' (੧)*

**ਅਕਲਿ ਲਤੀਫੁ** [*ਵਿਸ਼ੇਸ਼ਣ ਵਿਸ਼ੇਸ਼ਜ। ਅਰਬੀ। ਅਕਲ ਲਤੀਫ*] ਨਿਰਮਲ ਯਾ ਸੂਖਮ ਬੁੱਧੀ ਵਾਲਾ। ਯਥਾ—*'ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ' (੧੩੭੮),* ਜੇ ਤੂੰ ਨਿਰਮਲ ਬੁੱਧੀ ਵਾਲਾ ਹੈਂ ਤਾਂ।

**ਅਖ** [*ਸੰ:। ਸੰਸਕ੍ਰਿਤ, ਅਕਸ਼ੰ, ਵੇਖਣ ਦਾ ਗਯਾਨ ਇੰਦ੍ਰੈ*] ਨੈਣ, ਦੀਦਾ, ਅੱਖ।

**ਅਖੀ** [*ਸੰ:। ਸੰਸਕ੍ਰਿਤ, ਅਕਸ਼ੰ। ਪੰਜਾਬੀ, ਅੱਖ ਦਾ ਬਹੁ-ਬਚਨ*] ੧. ਨੇਤ੍ਰ, ਨੈਣ, ਅੱਖਾਂ। ੨. ਅੱਖਾਂ ਨਾਲ।

**ਆਖਿ** [*ਕ੍ਰਿ:। ਪੰਜਾਬੀ*] ਕਹਿ ਕੇ, ਬੋਲ ਕੇ। ਯਥਾ—*'ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ' (੫੩)।*

**ਅਖੀਆਂ** [*ਸੰ:। ਪੰਜਾਬੀ, ਅੱਖ ਦਾ ਬਹੁ-ਬਚਨ। ਦੇਖੋ, 'ਅੱਖ'*] ਨੈਤ੍ਰ, ਨੈਣ।

**ਆਖਿ ਆਖਿ** [*ਕ੍ਰਿ:। ਦੇਸ਼ ਭਾਸ਼ਾ*] ੧. ਕਹਿ ਕਹਿ ਕੇ। ਯਥਾ—*'ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ' (੫੩),* ਕਹਿ ਕਹਿ ਕੇ ਮਨ ਨੂੰ (ਵਾਵਣਾ) ਈਸ਼੍ਵਰ ਦਾ ਭਜਨ ਕਰਾਵੇ, ਜਿਉਂ ਜਿਉਂ ਇਹ (ਵਾਇ) ਉਚਾਰ ਸਕੇ, ਭਾਵ ਇਹ ਕਿ ਮਨ ਨੂੰ ਵਿਹਲਾ ਨਾ ਰਹਿਣ ਦੇਣਾ ਚਾਹੀਏ। ਅਥਵਾ ੨. ਆਖ ਆਖ ਕੇ ਈਸ਼੍ਵਰ ਦਾ ਨਾਮ, ਮਨ ਨੂੰ (ਵਾਵਣਾ) ਨਿੱਕਾ ਕਰੇ ਜਿਸ ਪ੍ਰਕਾਰ ਇਹ ਉਚਾਰ ਸਕੇ।

**ਅਖਇਓ** [*ਗੁ: ਸੰਸਕ੍ਰਿਤ, ਅਕਸ਼ਯ=ਨਾਸ਼*] ਅਖੈ, ਜੋ ਨਾਸ਼ ਨਾ ਹੋਵੇ। ਯਥਾ—*'ਅਟਲ ਅਖਇਓ ਦੇਵਾ ਮੋਹਨ ਅਲਖ ਅਪਾਰਾ' (੧੦੦੬),* ਆਤਮਾ ਅਟੱਲ ਤੇ ਅਬਿਨਾਸ਼ੀ ਹੈ।

**ਆਖਹਿ** [*ਕ੍ਰਿ:। ਪੰਜਾਬੀ*] ਕਹਿੰਦੇ ਹਨ। ਯਥਾ—*'ਕੇਤੇ ਆਖਹਿ*

*ਆਖਣਿ ਪਾਹਿ' (੬)।*
ਕਿਤਨੇ (ਵਾਹਿਗੁਰੂ ਦੇ ਜਸ) ਨੂੰ ਕਹਿ ਰਹੇ ਹਨ ਤੇ ਕਈ ਕਹਿਣ ਵਿਚ ਲੱਗ ਰਹੇ ਹਨ।

**ਅਖੁਟ**[1]**/ਅਖੂਟ/ਅਖੋਟ** [*ਗੁ: । ਪੰਜਾਬੀ, ਖੁਟਨਾ, ਮੁਕਣਾ*] ਨਾ ਮੁੱਕਣ ਵਾਲਾ। ਯਥਾ—*'ਮਾਲੁ ਹਮਾਰਾ ਅਖੂਟੁ ਅਬੇਚਲੁ' (੧੧੪੧),* ਤਥਾ—*'ਲਾਲ ਪਦਾਰਥ ਸਾਚੁ ਅਖੋਟ' (੯੩੩)।*

**ਅਖੁਟੀ**[2] [*ਸੰ: । ਹਿੰਦੀ, ਇਸ ਪਦ ਦਾ ਪੰਜਾਬੀ ਰੂਪ ਨਿਖੁਟੇ ਬੀ ਹੈ*] ਵਜਰਥ, ਨਿਖੁਟੇ। ਯਥਾ—*'ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ' (੫੫੬),* ਹਿੰਦੂ ਮੁਸਲੇ ਭੁੱਲੇ ਹੋਏ ਵਜਰਥ ਜਾਂਦੇ ਹਨ। ਵਾ ਹਿੰਦੂ [ਮੂਲ] ਵਾਹਿਗੁਰੂ ਦੇ ਸਰੂਪ ਤੋਂ ਭੁੱਲ ਕੇ {ਅਖੁਟੀ} ਖੋਟੇ ਰਸਤੇ ਜਾ ਰਹੇ ਹਨ, ਜਾਂ (ਨਿਖੁਟੇ ਜਾਂਦੇ ਹਨ)।

**ਅਖੰਡ** [*ਗੁ: । ਸੰਸਕ੍ਰਿਤ, ਖੰਡ=ਹਿੱਸਾ, ਵਿੱਥ*] ਬਿਨਾਂ ਵਿੱਥ ਤੋਂ, ਇਕ-ਰਸ, ਅਟੁੱਟ।

**ਅਖੰਡ ਸੁਰਹੀ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ, ਅਖੰਡ, ਸੁਰਭਿ=ਲਪਟ, ਭਾਵ ਬ੍ਰਿਤੀ ਦਾ ਪ੍ਰਵਾਹ*] ਸਜਾਤੀ ਪ੍ਰਤਜਯ ਬ੍ਰਿਤਿ ਇਕ-ਰਸ ਬ੍ਰਿਤਿ ਦਾ ਜੁੜਨਾ, ਤੇਲ-ਧਾਰਾਵਤ ਅਛਿੰਨ ਬ੍ਰਿਤਿ। ਯਥਾ—*'ਅਹਿਨਿਸ ਅਖੰਡ ਸੁਰਹੀ ਜਾਇ' (੩੪੪),* ਦਿਨ ਰਾਤ (ਸੰਤਾਂ ਦੀ) ਅਸੰਪ੍ਰਗਜਾਤ[3] ਸਮਾਧੀ ਲੱਗੀ ਰਹਿੰਦੀ ਹੈ। ਦੇਖੋ, 'ਸੁਰਹੀ'

**ਆਖਣੁ** [*ਸੰ: । ਪੰਜਾਬੀ*] ਕਹਿਣ, ਪ੍ਰਸੰਗ, ਜੋ ਕਿਹਾ ਜਾਵੇ। ਯਥਾ—*'ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ' (੧੪),* ਸੁਣ ਕੇ (ਈਸ਼੍ਵਰ ਦੇ) ਪ੍ਰਸੰਗਾਂ ਦਾ ਕਥਨ ਕਰਨਾ, ਜੇਕਰ ਉਸ ਨੂੰ ਭਾਵੇ ਤਦ ਇੱਛਾ ਕਰਦਾ ਹੈ, ਭਾਵ ਜਦ ਕੋਈ ਵਕਤਾ ਹੋਵੇ ਤਦ ਸੁਣੇ ਤੇ ਜਦ ਸ਼੍ਰੋਤਾ ਮਿਲੇ ਤਾਂ ਆਪ ਵਕਤਾ ਹੋ ਕੇ ਕਥਨ ਕਰੇ।

**ਅਖੀ ਪਰਣੇ** [*ਕ੍ਰਿ: ਵਿ: । ਪੰਜਾਬੀ*] ਅੱਖਾਂ ਦੇ ਆਸਰੇ, ਅੱਖਾਂ ਦੇ ਭਾਰ।

**ਅਖੀ ਪ੍ਰੇਮ ਕਸਾਈਆ** ਦੇਖੋ, 'ਕਸਾਈਆਂ'।

**ਆਖੀ ਫੋਰ** [*ਕ੍ਰਿ: ਵਿ: । ਪੰਜਾਬੀ*] ਅੱਖ ਦਾ ਫੁਰਕਣਾ। ਯਥਾ—*'ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੋਰ' (੫੦੦),* ਅੱਖ ਦੇ ਫੁਰਕਣ ਵਿਚ ਉੱਧਾਰ ਹੋਵੇਗਾ, ਭਾਵ ਛੇਤੀ।

**ਆਖੁ ਮਸੋਲਾ** [*ਕਥ: ਵਾ: । ਦੇਸ਼ ਭਾਸ਼ਾ ਆਖ; ਅਰਬੀ, ਮਸਅਲਾ*] ਕਿਹਾ ਹੈ (ਮਸਲਾ) ਵਾਕ ਯਾ ਪੁੱਛਿਆ ਸੁਆਲ। ਦੇਖੋ, 'ਮਸੋਲਾ'

**ਅਖ੍ਹਉ** [*ਗੁ: । ਸੰਸਕ੍ਰਿਤ, ਅਕਸ਼ਯ*] ਜਿਸ ਦਾ ਨਾਸ਼ ਨਾ ਹੋਵੇ। ਯਥਾ—*'ਪੂਰਾ ਗੁਰੁ ਅਖ੍ਹਿਓ ਜਾ ਕਾ ਮੰਤ੍ਰ' (੨੮੭),* ਗੁਰੂ ਆਪ ਪੂਰਨ ਹਨ ਅਰ ਉਨ੍ਹਾਂ ਦਾ ਮੰਤ੍ਰ ਬੀ ਅਬਿਨਾਸ਼ੀ ਹੈ।

**ਅਖਰ** [*ਸੰ: । ਸੰਸਕ੍ਰਿਤ, ਅਕਸ਼ਯ=ਉਹ ਚਿੰਨ੍ਹ ਜੋ ਅਵਾਜ਼ ਦੀ ਥਾਂ ਲਿਖਯਾ ਜਾਵੇ, ਵਰਣਮਾਲਾ ਦਾ ਹਰਫ਼*]।

੧. ਹਰਫ਼, ਅੱਖਰ।

੨. ਉਪਦੇਸ਼, ਸ਼ਬਦ। ਯਥਾ—*'ਅਖਰੁ ਨਾਨਕ ਅਖਿਓ ਆਪਿ' (੧੫੦),* ਇਹ ਉਪਦੇਸ਼ ਜਾਂ ਸ਼ਬਦ ਆਪ ਈਸ਼੍ਵਰ ਨੇ ਕਿਹਾ ਹੈ। ਤਥਾ—*'ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ' (੨੬੧),* ਪ੍ਰਭੂ ਨੇ ਸ਼ਬਦ ਆਖ ਕੇ ਤ੍ਰਿਭਵਣ ਰਚੇ ਹਨ।

੩. ਨਾਮ ਰੂਪ। ਯਥਾ—*'ਦ੍ਰਿਸਟਿਮਾਨ ਅਖਰ ਹੈ ਜੇਤਾ' (੨੬੧),* ਜੋ ਦ੍ਰਿਸ਼ਟਮਾਨ ਹੈ ਸਭ ਅਖਰਾਂ ਵਿਚ ਹੈ, ਭਾਵ ਉਹ ਨਾਮ ਵਾਲਾ ਹੈ ਤੇ ਨਾਵਾਂ ਵਿੱਚ ਦੱਸੀਦਾ ਹੈ।

੪. ਈਸ਼੍ਵਰ ਰੂਪ (ਅ=ਨਾ+ਖਰ = ਖਰਨਾ, ਜੋ ਨਾ ਖਰੇ)। ਯਥਾ—*'ਦ੍ਰਿਸਟਿਮਾਨ ਅਖਰ ਹੈ ਜੇਤਾ' (੨੬੧),* ਜੋ ਦ੍ਰਿਸ਼ਟਮਾਨ ਹੈ, ਈਸ਼੍ਵਰ ਰੂਪ ਹੈ।

੫. ਈਸ਼੍ਵਰ ਦਾ ਨਾਮ। ਯਥਾ—*'ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ' (੩੫੪),* (ਭੁਇੰ ਚੋਖੀ) ਚੰਗੀ ਜ਼ਮੀਨ, ਭਾਵ ਸ਼ੁਭ ਹਿਰਦੇ ਵਿਚ ਈਸ਼੍ਵਰ ਦਾ ਨਾਮ-ਰੂਪ ਬਿਰਖ ਲਾ ਕੇ ਇਸ ਬਾਗ ਨੂੰ ਪ੍ਰੇਮ ਦੇ (ਜਲ) ਨਾਲ ਸਿੰਜਦੇ ਹਨ।

**ਅਖਾਰੇ** [*ਸੰ: । ਹਿੰਦੀ ਭਾਸ਼ਾ, ਸੰਸ: ਅਕਸ਼ਵਾਟ*] ੧. ਘੁਲਣ ਦੀ ਥਾਂ, ਇਕੱਠੇ ਹੋਣ ਦੀ ਥਾਂ ਜਾਂ ਸੰਗੀਤ ਮਜਲਸ ਦਾ ਥਾਉਂ, ਭਾਵ ਸੰਤ ਸਭਾ, ਸੰਤਾਂ ਦੇ ਰਹਿਣ ਦੀ ਜਗ੍ਹਾ।੨. ਕੌਤਕ। ਦੇਖੋ, 'ਆਖਾਰੇ'

**ਆਖਿਰ** [*ਕਿ: ਵਿ: । ਫ਼ਾਰਸੀ, ਆਖ਼ਿਰ*] ਅੰਤ ਨੂੰ, ਓੜਕ ਨੂੰ। ਯਥਾ—*'ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ' (੭੨੧),* ਓੜਕ ਨੂੰ (ਜਦ) ਮੈਂ ਡਿੱਗਦਾ ਹਾਂ (ਉਸੇ ਵੇਲੇ) ਕੋਈ ਨਹੀਂ ਰੱਖਦਾ, ਭਾਵ ਰਾਖਾ ਨਹੀਂ ਬਣਦਾ।

**ਆਖਾਰ** [*ਸੰ: । ਦੇਖੋ, 'ਅਖਾਰੇ'*] ਕੌਤਕ। ਯਥਾ—*'ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ' (੮੮੪),* ਸਾਰੀ ਧਰਤੀ ਕੌਤਕਾਂ ਦਾ ਅਸਥਾਨ (ਕੀਤਾ ਹੈ) ਤੇ ਉਪਰ ਆਕਾਸ਼ ਦਾ ਚੰਦੋਆ (ਤਾਣਿਆ) ਹੈ। ਦੇਖੋ, 'ਅਖਾੜਾ'

**ਆਖਾਰੇ** ਦੇਖੋ, 'ਅਖਾਰੇ'

**ਆਖੇਰ ਬਿਰਤਿ** [*ਖ: ਤ: ਪੁ: ਸੰ: । ਸੰਸਕ੍ਰਿਤ, ਆਖੇਟ=ਸ਼ਿਕਾਰ*] ਸ਼ਿਕਾਰ ਵਾਲੀ ਬ੍ਰਿਤਿ, ਭਾਵ ਤਮੋ ਗੁਣ ਬ੍ਰਿਤਿ। ਯਥਾ—*'ਆਖੇਰ ਬਿਰਤਿ ਬਾਹਰਿ ਆਇਓ ਧਾਇ॥ ਅਹੇਰਾ ਪਾਇਓ ਘਰ ਕੈ ਗਾਂਇ' (੧੧੩੬),* ਸ਼ਿਕਾਰੀ ਬ੍ਰਿਤੀ ਨਾਲ (ਉਦਾਸ ਹੋ ਕੇ) ਦੌੜ ਕੇ ਆਇਆ (ਅੰਦਰ ਨੂੰ) (ਤਦ) ਸ਼ਿਕਾਰ ਘਰ ਦੀ ਜ਼ਮੀਨ ਵਿਚੋਂ ਮਿਲ ਪਿਆ। ਭਾਵ ਮਨ ਵੱਸ ਹੋ ਗਿਆ। ਤਥਾ—*'ਆਖੇੜ ਬਿਰਤਿ ਰਾਜਨ ਕੀ ਲੀਲਾ' (੧੭੯)।*

**ਅਖਲ** [*ਗੁ: । ਸੰਸਕ੍ਰਿਤ*] ਸਮੂਹ।

**ਅਖਲੀ** [*ਸੰ: । ਦੇਸ਼ ਭਾਸ਼ਾ*] ੧. ਇਕ ਤਰ੍ਹਾਂ ਦੀ ਕੂੰਜ। ਯਥਾ—*'ਅਖਲੀ ਊਂਡੀ ਜਲੁ ਭਰ ਨਾਲਿ' (੧੨੭੪),* ਅਖਲੀ ਨਾਮੇ ਕੂੰਜ ਅਪਣੀ ਚੁੰਝ ਦੀ ਨਾਲ ਵਿਚ ਪਾਣੀ ਲੈ ਕੇ ਉਡਦੀ ਹੈ। ੨. ਸਾਰੀ। (ਅਖਲੀ) ਸਮੂਹ ਸ੍ਰਿਸ਼ਟੀ ਸਕਾਮ ਕਰਮਾਂ ਦੇ ਆਸਰੇ ਸੁਰਗ ਨੂੰ ਜਾ ਕੇ ਫੇਰ ਕਰਮਾਂ ਰੂਪ ਪਾਣੀ ਦੇ ਮੁੱਕਣ ਕਰਕੇ ਉਤਰਦੀ ਹੈ।

**ਅਖਿਲੇਸ** [*ਖ: ਤ: ਪੁ: ਸ: । ਸੰਸਕ੍ਰਿਤ*] ਸਮੂਹ ਦਾ ਸੁਆਮੀ।

**ਆਖਿ ਵਖਾਣੀ** [*ਕਥ: ਵਾ: । ਪੰਜਾਬੀ*] ਕਹਿਣੇ ਯੋਗ (ਵਾਰਤਾ) ਕਹੀ ਹੈ।

**ਆਖਾੜਾ** [*ਸੰ: । ਸੰਸ:, ਅਕਸ਼ਵਾਟ*] ੧. ਘੁਲਣ ਦੀ ਜਗਹ, ਭਾਵ ਸੰਸਾਰ। ਯਥਾ—*'ਵੇਖੈ ਵਿਗਸੈ ਸਭਿ ਰੰਗ ਮਾਣੇ ਰਚਨੁ ਕੀਨਾ ਇਕੁ ਆਖਾੜਾ' (੧੦੮੧),* ਭਾਵ ਸੰਸਾਰ ਦਾ ਅਖਾੜਾ ਰਚ ਕੇ ਹਰੀ ਕੌਤਕ ਦੇਖ ਰਿਹਾ ਤੇ ਖਿੜ ਖ਼ੁਸ਼ ਹੋ ਰਿਹਾ ਹੈ।

੨. 'ਕੱਠੇ ਹੋਣ ਦੀ ਥਾਂ, ਸੰਤਾਂ ਦਾ ਡੇਰਾ, ਸੰਗੀਤ ਦੀ ਮੰਡਲੀ ਯਾ ਥਾਉਂ, ਤਮਾਸ਼ਾ ਘਰ।

---

੧. ਅਖੁਟ ਦੀ ਵਿਤਪਤੀ ਹੈ ਅ+ਖੁਟ=ਨਾ ਖੁਟਣੇ ਵਾਲਾ।
੨. ਅਖੁਟੀ ਦੀ ਵਿਤਪਤੀ ਹੈ ਅ+ਖੁੱਟ=ਮੂਲੋਂ ਮੁਕ ਜਾਣ ਵਾਲਾ।
੩. ਜਿਸ ਸਮਾਧੀ ਵਿਚ ਕੁਛ ਬਾਹਰ ਦਾ ਗਿਆਨ ਨਾ ਰਹੇ।

**ਆਖਾੜੇ** [*ਸੰ: । ਦੇਖੋ, 'ਅਖਾਰੇ'*] ਕੌਤਕ। ਯਥਾ—*'ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ' (੩੭੯)*। ਦੇਖੋ, 'ਆਖਾੜਾ'

**ਅਖੜੀਆਂ ਬਿਅੰਨਿ** [*ਕਥ: ਵਾ: । ਦੇਸ਼ ਭਾਸ਼ਾ, ਅੱਖਾਂ ਨੂੰ ਪਜਾਰ ਨਾਲ ਅਖੜੀਆਂ ਆਖਦੇ ਹਨ*] ਅੱਖਾਂ ਹੋਰ ਹਨ। ਯਥਾ—*'ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ' (੫੭੭)*, ਉਹ ਅੱਖਾਂ [ਬਿਅੰਨ] ਹੋਰ ਹਨ, ਜਿਨ੍ਹਾਂ ਨਾਲ ਮੇਰਾ [ਪਿਰੀ] ਪਿਆਰਾ ਦੇਖਿਆ ਜਾਂਦਾ ਹੈ।

**ਆਖੇੜ ਬਿਰਤਿ** ਦੇਖੋ, 'ਆਖੇਰ ਬਿਰਤਿ'

**ਅਗਿ** [*ਸੰ: । ਪੰਜਾਬੀ, ਸੰਸ: ਅਗਿ*] ੧. ਅਗਨੀ। ਯਥਾ—*'ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ' (੧੩੮੨)*।

੨. [*ਸੰਸਕ੍ਰਿਤ, ਅਗਜ*] ਅਗਿਆਨੀ।

**ਅਗੀ** [*ਸੰ: । ਦੇਸ਼ ਭਾਸ਼ਾ*] ਅੱਗ ਨੂੰ। ਯਥਾ—*'ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ' (੧੫੦)*।

**ਅਗੈ** [*ਸੰ: । ਪੰਜਾਬੀ, ਅੱਗਾ*] ਅਗੇ ਆਉਣ ਵਾਲਾ ਥਾਂ, ਭਾਵ ਪ੍ਰਲੋਕ ਵਿਚ। ਯਥਾ—*'ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ' (੧੬)*।

**ਅਗੋ** [*ਕ੍ਰਿ: ਵਿ: । ਪੰਜਾਬੀ, ਅਗਾ*] ਪਹਿਲੋਂ। ਯਥਾ—*'ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ' (੪੧੭)*।

**ਆਗ** [*ਸੰ: । ਸੰਸਕ੍ਰਿਤ, ਆਗਯਾ*]

੧. ਆਗਯਾ। ਯਥਾ—*'ਅਬ ਮੈ ਸੁਖੁ ਪਾਇਓ ਗੁਰ ਆਗਿ' (੭੦੧)*, ਹੁਣ ਮੈਂ ਗੁਰਾਂ ਦੀ ਆਗਜਾ ਮੰਨ ਕੇ ਸੁਖ ਪਾਯਾ ਹੈ।

੨. [*ਹਿੰਦੀ, ਆਗੇ*] ਸਮੀਪ। ਯਥਾ—*'ਅਬ ਮੈ ਸੁਖੁ ਪਾਇਓ ਗੁਰ ਆਗਿ' (੭੦੧)*, ਹੁਣ ਮੈਂ ਗੁਰਾਂ ਦੇ ਸਮੀਪ ਆ ਕੇ ਸੁਖ ਪਾਯਾ ਹੈ।

੩. [*ਸੰਸ: ਅਗ੍ਰਿ*] ਅਗਨੀ। ਯਥਾ—*'ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ' (੧੩੬੫)*।

**ਆਗੂ** [*ਸੰ: । ਸੰਸਕ੍ਰਿਤ, ਅਗ੍ਰਣੀ*] ਮੁਖੀਆ, ਉਪਦੇਸ਼ ਕਰਤਾ। ਯਥਾ—*'ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ' (੭੬੭)*।

**ਆਗੈ** [*ਸੰ: । ਹਿੰਦੀ*] ਅੱਗੇ, ਭਾਵ ਪ੍ਰਲੋਕ। ਯਥਾ—*'ਆਗੈ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ' (੧੨੫੩)*।

**ਅੰਗ** [*ਸੰ: । ਸੰਸਕ੍ਰਿਤ, ਅੰਕ*] ੧. ਸਰੀਰ ਦੇ ਭਾਗ, ਅੰਗ। ਯਥਾ—*'ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ' (੧੩੭੯)*।

੨. ਪੱਖ, ਹਿਮੈਤ।

**ਅੰਗੀ** [*ਗੁ: । ਅੰਗ ਤੋਂ ਅੰਗੀ।*] ਪੱਖ ਕਰਨ ਵਾਲਾ। ਯਥਾ—*'ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ' (੭੩੨)*, {ਅੰਗੀ} ਹੇ ਪੱਖ ਕਰਨ ਵਾਲੇ ਵਾਹਿਗੁਰੂ! ਅਪਣੇ ਪੱਖ ਵਿਚ ਰੱਖ।

**ਆਗਿਆ** [*ਸੰ: । ਸੰਸਕ੍ਰਿਤ, ਆਗਜਾ*[੧]] ਹੁਕਮ, ਇਜਾਜ਼ਤ।

**ਆਗਿਆਕਾਰੀ** [*ਗੁ: । ਸੰਸਕ੍ਰਿਤ, ਆਗਜਾਕਾਰਿਨ*] ਤਾਬੇਦਾਰ। ਯਥਾ—*'ਤੁਮ ਤੇ ਹੋਇ ਸੁ ਆਗਿਆਕਾਰੀ' (੨੯੮)*, ਇਹ ਜੋ ਆਪ ਤੋਂ ਹੁੰਦਾ ਹੈ, ਸਭ ਆਪਦੀ ਤਾਬੇਦਾਰ ਹੈ।

**ਅਗਿਆਨੁ** [*ਸੰ: । ਸੰਸਕ੍ਰਿਤ, ਅਗਜਾਨ*] ਨਾ ਜਾਣਨਾ, ਅਵਿਦਜਾ। ਜਿਸ ਨੂੰ ਜਾਣਨਾ ਹੈ ਉਸਨੂੰ ਢਕ ਲੈਣ ਵਾਲੀ ਅੰਧਕਾਰ ਰੂਪ ਵਸਤੂ। ਯਥਾ—*'ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ ਲਾਇ ਜਗਾਵੈਗੋ' (੧੩੦੮)*, ਅਗਜਾਨ ਲਾ ਕੇ ਸੁਲਾ ਰਖਜਾ ਹੈ, ਗੁਰੂ ਦਾ ਗਿਆਨ ਲਾ ਕੇ ਜਗਾਵੇਗਾ। ਤਥਾ—*'ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ' (੨੯੩)*, ਜਦ ਗੁਰਾਂ ਨੇ ਸਿੱਖਾਂ ਦੇ ਸੁਧ ਬੁਧ ਨ੍ਰੇਤਾਂ ਵਿਚ ਆਪਣੇ ਸਰੂਪ ਦੇ ਪ੍ਰਕਾਸ਼ ਕਰਨੇ ਵਾਲਾ ਗਜਾਨ ਰੂਪ ਅੰਜਨ ਦਿਤਾ, ਤਦ ਨਾ ਜਾਨਣੇ ਵਾਲੇ ਅੰਧਕਾਰ ਦਾ ਨਾਸ਼ ਹੋਵੇਗਾ।

**ਅਗਿਆਨੀ** [*ਗੁ: । ਸੰਸਕ੍ਰਿਤ, ਅਗਜਾਨਿਨ*] ੧. ਅਗਿਆਨ ਵਾਲਾ। ੨. ਜਿਸ ਨੂੰ ਵਾਹਿਗੁਰੂ ਦੇ ਸਰੂਪ ਦਾ ਗਿਆਨ ਨਾ ਹੋਵੇ।

**ਅਗਿਆਨਥ** [*ਭਾ: ਸੰ: । ਸੰਸਕ੍ਰਿਤ, ਅਗਜਾਨਤ੍ਵੰ*] ਅਗਜਾਨਪਨ, ਭੁੱਲ।

**ਅਗਾਸ/ਆਗਾਸ** [*ਸੰ: । ਪੁ: ਪੰਜਾਬੀ*] ਆਕਾਸ। ਦੇਖੋ, 'ਅਕਾਸ਼'

**ਅੰਗੁਸਟ** [*ਸੰ: । ਸੰਸਕ੍ਰਿਤ, ਅੰਗੁਸ਼੍ਠ*] ਅੰਗੂਠਾ। ਯਥਾ—*'ਕੁਬਿਜਾ ਉਧਰੀ ਅੰਗੁਸਟ ਧਾਰ' (੧੧੯੨)*, (ਕ੍ਰਿਸ਼ਨ ਦੇ) ਅੰਗੂਠੇ ਦੇ ਆਸਰੇ ਕੁਬਜਾਂ ਦਾ ਉੱਧਾਰ ਹੋਯਾ।

**ਅਗਹ** [*ਗੁ: । ਹਿੰਦੀ*] ਅਗਾਧ। ਯਥਾ—*'ਰਸਨਾ ਅਗਹ ਅਗਹ ਗੁਨ ਰਾਤੀ ਨੈਨ ਦਰਸ ਰੰਗੁ ਲਾਏ' (੮੨੦)*, ਰਸਨਾ ਅਗਾਧ (ਵਾਹਿਗੁਰੂ ਦੇ) ਅਗਾਧ ਗੁਣਾਂ ਵਿਚ ਰਤੀ ਗਈ ਹੈ।

੨. [*ਅ+ਗਹ*] ਜੋ ਨਾ ਪਕੜਿਆ ਜਾਵੇ।

**ਅਗਹੁ** [*ਗੁ: । ਹਿੰਦੀ*] ੧. ਜੋ ਫੜਿਆ ਨਾ ਜਾਵੇ। ਯਥਾ—*'ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ' (੧੩੮੬)*, ਨਾ ਫੜਿਆ ਜਾਣ ਵਾਲਾ ਕਾਬੂ ਨਹੀਂ ਆਂਵਦਾ।

੨. [*ਕ੍ਰਿ: ਵਿ: । ਪੰਜਾਬੀ, ਅੱਗੋਂ*] ਅਗਿਉਂ, ਸਾਮ੍ਹਣਿਓਂ। ਯਥਾ—*'ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ' (੧੫੬)*

**ਅਗਹ ਗਹਣੁ** [*ਕਥਾ: ਵਾ । ਹਿੰਦੀ*] ਜੋ ਮਨ ਪਕੜਿਆ ਨਹੀਂ ਸੀ ਜਾਂਦਾ, ਸੋ {ਗਹਣੁ} ਫੜ ਲੀਤਾ ਹੈ।

**ਅਗਹੂਚਾ** [*ਗੁ: । ਹਿੰਦੀ, ਅ+ਗਹ+ਊਚਾ*] ਇੰਨਾ ਉੱਚਾ ਕਿ ਜਿਸ ਦਾ ਪਤਾ ਨਾ ਲਗੇ, ਅਥਾਹ, ਅਨੰਤ। ਯਥਾ—*'ਬਹੁ ਬੇਅੰਤੁ ਅਤਿ ਬਡੋ ਗਾਹਰੋ ਥਾਹ ਨਹੀ ਅਗਹੂਚਾ' (੫੩੪)*, ਬਹੁਤ ਬਿਅੰਤ ਹੈ, ਡਾਢਾ ਵਡਾ ਹੈ, ਡੂੰਘਾ ਹੈ, ਅਥਾਹ ਹੈ, ਅਨੰਤ ਹੈ।

**ਅੰਗੀਕਾਰ** [*ਸੰ: । ਸੰਸਕ੍ਰਿਤ*] ਸ੍ਵੀਕਾਰ, ਪ੍ਰਵਾਨ।

**ਅਗੋਚਰੁ** [*ਗੁ: । ਸੰਸਕ੍ਰਿਤ, ਅ+ਗੋਚਰ*] ਜੋ ਇੰਦ੍ਰੀਆਂ ਦਾ ਵਿਖਯਾ ਨਾ ਹੋਵੇ, ਇੰਦ੍ਰੀਆਂ ਤੋਂ ਪਰੇ। ਯਥਾ—*'ਅਗਮ ਅਗੋਚਰੁ ਅਲਖ ਅਪਾਰਾ' (੧੦੬੦)*।

**ਅਗਛਮੀ** [*ਗੁ: । ਸੰਸਕ੍ਰਿਤ, ਅ=ਨਾ+ਗਛ=ਤੁਰਨਾ।*] ਜੋ ਨਾ ਤੁਰੇ, ਸਥਿਰ ਵਸਤੂ, ਅਬਿਨਾਸ਼ੀ। ਯਥਾ—*'ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ' (੧੦੯੦)*, ਸਭ ਨੂੰ ਅਬਿਨਾਸ਼ੀ ਵੇਖ।

**ਅਗਾਜਾ** [*ਸੰਸ: । ਗੁ: । ਗਜਿ ਸੰਸਕ੍ਰਿਤ ਧਾਤੂ ਹੈ, ਅਰਥ ਹੈ ਸ਼ਬਦ ਕਰਨਾ*] ਦੇਖੋ, 'ਆਗਾਜਾ', ਜੋ ਸਭ ਪਾਸਿਓਂ ਗੱਜ ਰਿਹਾ ਹੈ। ਯਥਾ—*'ਹਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ ਰਾਮ' (੭੬੫)*, ਮੈਂ ਅਸਚਰਜ ਹੋ ਗਈ ਸਭ ਪਾਸਿਓਂ ਗਜਦੇ ਹੋਏ ਅਨਹਦ ਸ਼ਬਦ ਦੇ ਗੁਣਾਂ ਨੂੰ ਦੇਖ ਕੇ।

---

੧. ਸੰਸਕ੍ਰਿਤ 'ਗਜ' ਜਜੇ ਤੇ ਞੰਞੇ ਦਾ ਮਿਸ਼੍ਰਤ ਹੈ, ਪਰ ਅਸੀਂ ਗੁਰਮੁਖੀ ਵਿਚ ਐਉਂ ਲਿਖਿਆ ਹੈ : 'ਗਜ' ਕਿਉਂਕਿ ਬੋਲ-ਚਾਲ ਵਿਚ [ਜ੍ਞ] ਦਾ ਉਚਾਰਨ ਹੁਣ 'ਗਜ' ਹੀ ਹੈ।

**ਆਗਾਜਾ** [*ਗੁ: । ਪੁ: ਪੰਜਾਬੀ, ਜੋ ਚੰਗੀ ਤਰ੍ਹਾਂ ਗੱਜ ਰਿਹਾ ਹੋਵੇ, ਭਾਵ ਛਿਪਿਆ ਨਾ ਰਹਿ ਸਕੇ*] ੧. ਪ੍ਰਗਟ। ਯਥਾ—*'ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਅਗਾਜਾ' (੮੮੪)*, ਜੀਭ ਨਾਲ ਪ੍ਰਗਟ ਧੁਨਿ ਕਰਦੇ ਹਨ।

੨. [*ਅਰਬੀ, ਆ:ਗਾਜ਼*] ਆਰੰਭ, ਮੁੱਢ।

**ਆਗਾਜੇ** [*ਗੁ: । ਦੇਖੋ, 'ਆਗਾਜਾ'*] ਪ੍ਰਗਟ, ਹਾਜ਼ਰ।

**ਅਗੰਜਤਪਾਗਾ** [*ਗੁ: । ਸੰਸਕ੍ਰਿਤ, ਆਗੰਜ=ਨਾ ਟੁੱਟਣ ਵਾਲਾ+ ਤਪਾਗਾ=ਤਪ*]

੧. ਅਨਾਸ਼ੀ ਤਪ, ਅਰਥਾਤ ਜਿਸ ਕਰਕੇ ਕਦੀ ਗਿਰਾਉ ਨਾ ਮਿਲੇ।

੨. {ਆਗੰਜਤ} ਜੋ ਨਾਸ਼ ਨਾ ਹੋਵੇ, ਭਾਵ ਈਸ਼ੁਰ ਨੂੰ {ਪਾਗਾ} ਪਾਯਾ।

੩. {ਆਗੰਜਤ} ਈਸ਼ੁਰ ਵਿਚ {ਪਾਗਾ} ਰਵਿਆ।

**ਅਗਦ** [*ਸੰ: । ਅਰਬੀ, ਅਕਦ*] ਨਿਕਾਹ, ਵਿਆਹ। ਯਥਾ—*'ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ' (੭੨੨)*, ਗੁਰੂ ਜੀ ਭਵਿਖਤ ਬਚਨ ਬੋਲਦੇ ਹਨ ਕਿ ਹੇ ਲਾਲੋ! ਸ਼ੈਤਾਨ ਹੀ ਨਿਕਾਹ ਪੜ੍ਹੇਗਾ, ਭਾਵ ਇਹ ਕਿ ਏਮਨਾਬਾਦ ਦੀ ਲੁੱਟ ਵਿਚ ਸੀਲਵੰਤੀਆਂ ਦੇ ਧਰਮ ਜ਼ੋਰੋ-ਜ਼ੋਰੀ ਨਸ਼ਟ ਕੀਤੇ ਜਾਣਗੇ।

**ਅਗੋ ਦੇ** [*ਕ੍ਰਿ: ਵਿ: । ਪੰਜਾਬੀ, ਅੱਗੋਂ ਦੀ ਯਾ ਅਗੋਂ ਦੇ*] ਪਹਿਲੇ ਹੀ। ਯਥਾ—*'ਅਗੋ ਦੇ ਸਤ ਭਾਉ ਨ ਦਿਚੈ ਪਿਛੋ ਦੇ ਆਖਿਆ ਕੰਮਿ ਨ ਆਵੈ' (੩੦੫)*, ਪਹਿਲੇ ਸਤਿਕਾਰ ਦਾ ਬਚਨ ਨਾ ਕਹੀਏ ਤਾਂ ਪਿਛੋਂ ਕਿਹਾ ਕੰਮ ਨਹੀਂ ਆਂਵਦਾ।

**ਅੰਗਦੁ** [*ਸੰ: । ਸੰਸਕ੍ਰਿਤ, ਅੰਗਜ=ਪੁੱਤਰ। ਪੰਜਾਬੀ ਵਿਚ 'ਜਜਾ' ਅਕਸਰ 'ਦਦੇ' ਨਾਲ ਬਦਲ ਜਾਂਦਾ ਹੈ ਤੇ ਅੰਗਦ ਹੋ ਜਾਂਦਾ ਹੈ*] ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੱਦੀ ਨਸ਼ੀਨ ਗੁਰੂ ਅੰਗਦ ਦੇਵ ਜੀ। ਯਥਾ—*'ਅੰਗਦਿ ਕਿਰਪਾ ਧਾਰਿ' (੧੪੦੮)*।

**ਅਗਾਧ** [*ਗੁ: । ਸੰਸਕ੍ਰਿਤ, ਅਗਾਧ=ਜਿਸ ਦੀਂ ਥਾਹ ਨਾ ਲੱਭੇ, ਅਤਿ ਡੂੰਘਾ*] ਜਿਸ ਦੀ ਡੂੰਘਾਈ ਦਾ ਅੰਤ ਨਾ ਆ ਸਕੇ। ਯਥਾ—*'ਅਗਮ ਅਗਾਧਿ ਪਾਰਬ੍ਰਹਮੁ ਸੋਇ' (੨੭੧)*।

**ਅਗਾਧਾ** [*ਗੁ: । ਸੰਸਕ੍ਰਿਤ, ਅਗਾਧ*] ਅਤਯੰਤ ਡੂੰਘਾ। ਯਥਾ—*'ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ' (੧੧੦੧)*।

**ਅਗਾਧ ਬੋਧ** [*ਗੁ: । ਸੰਸਕ੍ਰਿਤ*] ਸਮਝ ਤੋਂ ਡੂੰਘਾ। ਯਥਾ—*'ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ' (੧੮੧)*, ਸਮਝ ਤੋਂ ਅਤਯੰਤ ਗਹਰਾ (ਬਿਅੰਤ) ਹੈ, ਉਸ ਦੀ ਥਾਹ ਮੈਂ ਕਿਛੁ ਨਹੀਂ ਜਾਣ ਸਕਦਾ।

**ਅਗਨਿ** [*ਸੰ: । ਸੰਸਕ੍ਰਿਤ, ਅਗ੍ਨਿ*] ਅੱਗ। ਯਥਾ—*'ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ' (੫੦੩)*।

**ਅੰਗਨ** [*ਸ: । ਸੰਸਕ੍ਰਿਤ, ਅਙਗਨ*] ੧. ਵਿਹੜਾ, ੨. ਕੱਪੜੇ ਦਾ ਪੱਲਾ।

**ਆਂਗਣਿ/ਆਗਨ** [*ਸੰ: । ਸੰਸਕ੍ਰਿਤ, ਅਙਣ*] ਘਰ ਦਾ ਵਿਹੜਾ, ਸ਼ਰਨ। ਯਥਾ—*'ਪਾਰਜਾਤੁ ਘਰਿ ਆਗਨਿ ਮੇਰੈ'*, ਤਥਾ—*'ਪਿਰ ਬਾਝੜਿਅਹੁ ਮੇਰੇ ਪਿਆਰੇ ਆਙਣਿ ਧੂੜਿ ਲੁਤੇ' (੪੫੨)*।

**ਅਗਨਈ** [*ਸੰ: । ਸੰਸ:, ਅਗ੍ਨਿ*] (ਮਾਇਆ ਰੂਪ) ਅਗਨੀ। ਯਥਾ—*'ਜਿਸ ਨੋ ਤੇਰੀ ਮਇਆ ਨ ਪੋਹੈ ਅਗਨਈ' (੯੬੧)*।

**ਅਗਨਿ ਸੋਕ ਸਾਗਰ** [*ਖ: ਤ: ਪੁ: ਸ: । ਸੰਸਕ੍ਰਿਤ*] ਸ਼ੋਕ ਰੂਪ ਅਗਨੀ ਦਾ ਸਮੁੰਦਰ।

**ਅਗਨਿ ਸਾਗਰ** [*ਖ: ਤ: ਪੁ: ਸ: । ਸੰਸਕ੍ਰਿਤ*] ਅਗਨਿ ਦਾ ਸਮੁੰਦ੍ਰ, ਸੰਸਾਰ। ਯਥਾ—*'ਅਗਨਿ ਸਾਗਰੁ ਜਪਿ ਉਤਰਹਿ ਪਾਰਿ' (੧੯੨)*, ਸੰਸਾਰ ਰੂਪ ਅੱਗ ਦੇ ਸਮੁੰਦ੍ਰ ਥੋਂ ਨਾਮ ਜਪ ਕੇ ਪਾਰ ਹੋਵੇਂਗਾ।

**ਅਗਨਿ ਤਲਾਉ** [*ਖ: ਤ: ਪੁ: ਸ: । ਦੇਸ਼ ਭਾਸ਼ਾ*] ਅੱਗ ਦਾ ਤਲਾਉ, ਤ੍ਰਿਸ਼ਨਾ। ਯਥਾ—*'ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ' (੧੪੧੦)*।

**ਅਗਨਿ ਪਿਰਾਹਨ** [*ਖ: ਤ: ਪੁ: ਸ: । ਸੰਸਕ੍ਰਿਤ, ਅਗ੍ਨਿ । ਫ਼ਾਰਸੀ, ਪੈਰਾਹਨ=ਚੋਲਾ, ਕੱਪੜਾ*] ਅਗਨੀ ਦਾ ਚੋਲਾ। ਦੇਖੋ, 'ਪਿਰਾਹਨ'

**ਅਗਨਿ ਮਹਿ** [*ਸੰ: । ਸੰਸ:, ਅਗ੍ਨਿ । ਮਹਿ=ਵਿਚ, ਹਿੰਦੀ*] ਅੱਗ ਵਿਚ, ਭਾਵ ਜਠਰ ਅਗਨੀ ਤੋਂ ਹੈ ਕਿ ਮਾਤਾ ਦੇ ਉਦਰ ਵਿਚ। ਯਥਾ—*'ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ' (੯੨੦)*, ਮਾਤਾ ਦੇ ਉਦਰ ਵਿਚ (ਬਾਲਕ ਨੂੰ) ਆਹਾਰ ਪਹੁੰਚਾਉਂਦਾ ਹੈ।

**ਅਗਨਿ ਮਰੈ** [*ਕਥ: ਵਾ: । ਸੰਸਕ੍ਰਿਤ, ਅਗ੍ਨਿ*] (ਤ੍ਰਿਸ਼ਨਾ ਦੀ) ਅਗਨੀ ਦੂਰ ਹੁੰਦੀ ਹੈ। ਯਥਾ—*'ਅਗਨਿ ਮਰੈ ਜਲੁ ਪਾਈਐ ਜਿਉ ਬਾਰਿਕ ਦੂਧੈ ਮਾਇ' (੬੩)*।

**ਅਗਨਾਰਿ** [*ਦ੍ਵੰਦ ਸ: । ਸੰਸਕ੍ਰਿਤ, ਅਗ੍ਨਿ+ਫ਼ਾਰਸੀ ਨਾਰ*] ੧. ਅੱਗਤੈ ਜਲ। ੨. ਅਗਨਾਰਿ ਅੱਗ ਦਾ ਹੀ ਅਰਥ ਕਰਦੇ ਹਨ। ਪ੍ਰਜ੍ਵਲਤ ਅੰਗਾਰੇ। ਨਾਰ ਫ਼ਾਰਸੀ ਵਿਚ ਅੱਗ ਨੂੰ ਕਹਿੰਦੇ ਹਨ। ਜਿਸ ਤਰ੍ਹਾਂ ਕਹੀਦਾ ਹੈ 'ਜਲ ਪਾਨੀ ਪੀਓ'। ਯਥਾ—*'ਅਨਦੁ ਕਰੈ ਸਾਸਿ ਸਾਸਿ ਸਮ੍ਹਾਰੈ ਨਾ ਪੋਹੈ ਅਗਨਾਰਿ' (੩੭੯)*।

**ਆਗੈ ਪਾਛੈ** [*ਦ੍ਵੰਦ ਸ: । ਹਿੰਦੀ*] ਅਗੇ ਪਿਛੇ, ਭਾਵ ਲੋਕ ਤੇ ਪ੍ਰਲੋਕ ਵਿਚ।

**ਅਗਮ** [*ਗੁ: । ਸੰਸਕ੍ਰਿਤ, ਅਗਮਜ*] ੧. ਮਨ ਬਾਣੀ ਦੇ ਅਵਿਸ਼ਯ, ਅਰਥਾਤ ਮਨ ਬਾਣੀ ਕਰਕੇ ਨਾ ਜਾਣਿਆ ਜਾ ਸਕਣ ਵਾਲਾ, ਪਰਮਾਤਮਾ। ਯਥਾ—*'ਅਲਹ ਅਗਮ ਖੁਦਾਈ ਬੰਦੇ' (੧੦੮੩)*।

੨. ਕਠਨ, ਜਿਥੇ ਪਹੁੰਚ ਨਾ ਹੋ ਸਕੇ।

**ਅਗਾਮੰ** [*ਗੁ: । ਸੰਸਕ੍ਰਿਤ, ਅਗਮਜ*] ਮਨ ਬਾਣੀ ਕਰ ਜਿਸ ਦਾ ਪਤਾ ਨਾ ਲਗ ਸਕੇ, ਐਸਾ ਪਰਮਾਤਮਾ। ਯਥਾ—*'ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ' (੬੩੪)*, ਆਪ ਹੀ ਅਗਮ ਵਸਤੂ ਦਾ ਗਿਆਨ ਰੂਪ ਹੈ।

**ਅਗੰਮ** [*ਗੁ: । ਸੰਸਕ੍ਰਿਤ, ਅਗਮਜ*] ਮਨ ਬਾਣੀ ਕਰ ਨਾ ਜਾਣਿਆ ਜਾ ਸਕਣ ਵਾਲਾ। ਯਥਾ—*'ਹਮ ਮੂੜ ਮੁਗਧ ਕਿਛੁ ਮਿਤਿ ਨਹੀ ਪਾਈ ਤੂ ਅਗੰਮੁ ਵਡ ਜਾਣਿਆ' (੧੧੧੪)*, ਅਸੀਂ ਮੂਰਖ ਤੇ ਮੁਗਧ (ਹਾਂ, ਆਪਦੀ) ਕੁਛ ਕਦਰ ਨਹੀਂ ਪਾਉਂਦੇ, ਇਹ ਜਾਣਿਆ ਹੈ ਤੂੰ ਵੱਡਾ ਤੇ {ਅਗੰਮ} ਮਨ ਬਾਣੀ ਕਰ ਨਾ ਜਾਣਿਆ ਜਾ ਸਕਣ ਵਾਲਾ ਹੈਂ।

**ਆਗਮੁ** [*ਕ੍ਰਿ: । ਸੰਸਕ੍ਰਿਤ*] ੧. ਆਵਣਾ। ਯਥਾ—*'ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ' (੯੨੧)*।

੨. [*ਸੰਸਕ੍ਰਿਤ*] ਸ਼ਾਸਤ੍ਰ। ਯਥਾ—*'ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ' (੪੭੬)*, ਸ਼ਾਸਤ੍ਰ, ਵੇਦ, ਜੋਤਸ਼ ਤੇ ਬਹੁਤੇ ਹੀ ਵਿਆਕਰਨਾਂ ਨੂੰ ਜਾਣਦਾ ਹੈ।

**ਅੰਗਮੁ** [*ਗੁ: । ਦੇਸ਼ ਭਾਸ਼ਾ*] ਸੰਗ ਮੇਰਾ ਕਰਨਹਾਰਾ, ਮੇਰਾ ਸਹਾਇਕ ਮਿਤ੍ਰ।

**ਅਗਮ ਅਗਾਧਿ** [*ਗੁ: । ਸੰਸਕ੍ਰਿਤ*] ਮਨ ਤੇ ਬਾਣੀ ਕਰ ਨਾ ਜਾਣਨੇ ਯੋਗ ਤੇ ਅਥਾਹ ਪਰਮਾਤਮਾ। ਯਥਾ—*'ਅਗਮ ਅਗਾਧਿ ਪਾਰਬ੍ਰਹਮੁ ਸੋਇ' (੨੭੧)।*

**ਅਗਮਈ** [*ਗੁ: । ਸੰਸਕ੍ਰਿਤ, ਅਗਮਯ*] ਮਨ ਬਾਣੀ ਕਰਕੇ ਜਿਸ ਦਾ ਪਤਾ ਨਾ ਲਗ ਸਕੇ। ਯਥਾ—*'ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ' (੪੦੨)।*

**ਅਗ੍ਰੇ** [*ਕ੍ਰਿ: ਵਿ: ਸੰਸਕ੍ਰਿਤ*] ਅਗ੍ਰ, ਅਗੇ। ਯਥਾ—*'ਦਾੜਾ ਅਗ੍ਰੇ ਪ੍ਰਿਥਮਿ ਧਰਾਇਣ' (੧੦੮੨)।*

**ਆਗਰ** [*ਗੁ: । ਸੰਸਕ੍ਰਿਤ, ਅਗ੍ਰ=ਸ੍ਰੇਸ਼ਟ, ਚੰਗਾ*] ੧. ਸ੍ਰੇਸ਼ਟ ਲੋਕ। ਤੱਤ ਵੇਤਾ ਲੋਕ। ਯਥਾ—*'ਚਾਰਿ ਚਰਨ ਕਹਹਿ ਬਹੁ ਆਗਰ' (੩੨੪),* ਤੱਤ ਵੇਤਾ ਲੋਕ ਉਸ ਨੂੰ ਚਾਰ ਪੈਰਾਂ ਵਾਲਾ (ਪਸ਼ੂ) ਆਖਦੇ ਹਨ।

੨. [*ਸੰਸਕ੍ਰਿਤ, ਅਗ੍ਰ=ਪਹਿਲਾ*] ਅਗੇ, ਪਹਿਲੇ। ਯਥਾ—*'ਨਿਰਮਲ ਨਾਮੁ ਸੁਧਾ ਪਰਪੂਰਨ ਸਬਦ ਤਰੰਗ ਪ੍ਰਗਟਿਤ ਦਿਨ ਆਗਰੁ' (੧੪੦੪),* ਮਲ ਤੋਂ ਰਹਿਤ ਜੋ ਈਸ਼੍ਵਰ ਦਾ ਨਾਮ ਹੈ, ਅੰਮ੍ਰਿਤ ਨਾਲ ਭਰਪੂਰ ਸ਼ਬਦ, ਅਨੰਦ ਦੇ ਲਹਿਰੇ ਵਾਲਾ ਪ੍ਰਗਟ ਹੁੰਦਾ ਹੈ, ਦਿਨ ਤੋਂ ਅਗੇ (ਸਵੇਰ ਵੇਲੇ)।

**ਅੰਗਾਰ** [*ਸੰ: । ਸੰਸਕ੍ਰਿਤ, ਅੰਗਾਰ*] ੧. ਅੰਗਿਆਰੇ, ਅੱਗ ਦੇ ਭਖਦੇ ਕੋਲੇ।

੨. ਭਾਵ ਪਰਮੇਸ਼ਰ ਦਾ ਨਾਮ ਰੂਪ ਅੰਗਾਰੇ। ਯਥਾ—*'ਕਛੂਆ ਕਹੈ ਅੰਗਾਰ ਭਿ ਲੋਰਉ ਲੂਕੀ ਸਬਦੁ ਸੁਨਾਇਆ' (੪੭੭)।*

**ਅੰਗਰੈ** [*ਸੰ: । ਸੰਸਕ੍ਰਿਤ*] ਅੰਗਰਾ ਇਕ ਰਿਖੀ ਦਾ ਨਾਉਂ। ਦੇਖੋ, 'ਦੁਰਬਾ'

**ਅੰਗੂਰੀ** [*ਸੰ: । ਸੰਸਕ੍ਰਿਤ, ਅਙਕੁਰ=ਨਵੀਂ ਸ਼ਾਖ । ਦੇਸ਼ ਭਾਸ਼ਾ, ਅੰਗੂਰ*] ਹਰੀ ਖੇਤੀ। ਯਥਾ—*'ਚੋਰੀ ਮਿਰਗੁ ਅੰਗੂਰੀ ਖਾਇ' (੯੩੨),* ਭਾਵ ਸ਼ੁਭ ਗੁਣਾਂ ਦੀ ਖੇਤੀ ਕਾਮਾਦਿ ਮਿਰਗ ਚੋਰੀ ਖਾਂਦੇ ਹਨ।

**ਅੰਗਰਉ** [*ਸੰ: । ਪੁ: ਦੇਸ਼ ਭਾਸ਼ਾ*] ਗੁਰ ਅੰਗਦ ਜੀ। ਯਥਾ—*'ਗੁਰੁ ਜਗਤ ਫਿਰਣ ਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ' (੧੩੯੧),* ਫੇਰੂ ਦਾ ਸੀ = (ਸ਼ੀਂਹ) ਸ਼ੇਰ (ਪੁਤ੍ਰ) ਅੰਗਦ ਜੀ ਹਨ।

**ਅਗਰਕ** [*ਗੁ: ਸੰਸਕ੍ਰਿਤ, ਅਗ੍ਰ=ਸ੍ਰੇਸ਼ਟ। ਪੰਜਾਬੀ ਦਾ 'ਕ੍ਰ' ਲੱਗਣ ਨਾਲ=ਮੁਖੀਏ*]

ਅੱਗ੍ਰਗਾਮੀ। ਮੁਸਾਹਿਬ ਲੋਕ। ਯਥਾ—*'ਅਗਰਕ ਉਸ ਕੇ ਵਡੇ ਠਗਾਊ' (੩੯੨),* ਉਸ ਦੇ ਮੁਸਾਹਿਬ ਵੱਡੇ ਠੱਗ ਹਨ, ਭਾਵ ਕਾਮ ਕ੍ਰੋਧਾਦਿ ਜੋ ਜੀਵ ਨੂੰ ਵੱਡਾ ਧੋਖਾ ਦਿੰਦੇ ਹਨ।

**ਅਗ੍ਰਣੀਵਹ** [*ਸੰ: । ਸੰਸਕ੍ਰਿਤ, ਅਗ੍ਰਣੀ—ਮੋਹਰੀ*] ਸਭ ਦੇ ਆਗੂ। ਯਥਾ—*'ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ' (੧੩੫੫),* ਪਿਛੇ ਸੀ, ਸਭ ਦੇ ਆਗੂ (ਗੁਰੂ ਜੀ ਨੇ) ਕਰ ਦਿਤਾ।

**ਅਗਲਾ** [*ਗੁ: । ਪੁ: ਪੰਜਾ:*] ਬਾਹਲਾ, ਢੇਰ। ਯਥਾ—*'ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ' (੧੩੮੦),* ਕਈਆਂ ਪਾਸ (ਆਟਾ) ਅਮੀਰੀ ਬਹੁਤ ਹੈ ਤੇ ਕਈਆਂ ਕੋਲ (ਲੂਣ) ਭੀ ਨਹੀਂ (ਗ਼ਰੀਬੀ ਹੈ)। ਭਾਵ ਨਾਮ-ਰੂਪ ਆਟਾ ਕਈਆਂ ਪਾਸ ਬਹੁਤ ਹੈ ਇਕਨਾਂ ਪਾਸ ਲੂਣ-ਮਾਤ੍ਰ ਭੀ ਨਾਮ ਨਹੀਂ ਹੈ, ਤਥਾ—*'ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ' (੫੬),* ਬਿਨਾ (ਨਾਮ-ਰੂਪੀ) ਵੱਖਰ ਦੇ ਬਾਹਲਾ ਦੁੱਖ ਹੁੰਦਾ ਹੈ।

**ਅਗਲੇ** [*ਗੁ: । ਦੇਖੋ, 'ਅਗਲਾ'*] ਅਗਲਾ ਦਾ ਬਹੁ-ਬਚਨ।

**ਆਗਲ** [*ਗੁ: । ਦੇਖੋ, 'ਅਗਲਾ'*] ਬਹੁਤਾ। ਯਥਾ—*'ਬਹੁਤੁ ਸਿਆਣਪ ਆਗਲ ਭਾਰਾ' (੧੭੮),* ਵਡੀ (ਸਿਆਣਪ) ਚਤੁਰਾਈ ਕਰਨੇ ਤੇ ਦੁੱਖ ਬਹੁਤਾ (ਭਾਰਾ) ਪ੍ਰਾਪਤ ਹੁੰਦਾ ਹੈ, ਭਾਵ ਨਰਕ ਦਾ ਦੁੱਖ।

**ਆਗਲੜਾ** [*ਗੁ: । ਦੇਖੋ, 'ਅਗਲਾ'*] ੧. ਬਹੁਤਾ। ਯਥਾ—*'ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ' (੯੨),* ਮਾਇਆ ਦਾ ਮੋਹ ਮਨ ਨੂੰ ਬਹੁਤਾ ਹੈ। ੨. ਅਗ ਵਤ ਲੜਨਾ। ੩. ਅਗੇ। ਯਥਾ—*'ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ' (੯੨),* ਭਾਵ ਜਮਾਂ ਦੇ ਅੱਗੇ ਕੋਈ ਨਹੀਂ ਰਹਿ ਸਕਦਾ।

**ਅਘ** [*ਸੰ: । ਸੰਸਕ੍ਰਿਤ*] ਪਾਪ। ਯਥਾ—*'ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ' (੭੦੫)।*

**ਅਘੀ** [*ਸੰ: । ਸੰਸਕ੍ਰਿਤ, ਅਘ=ਪਾਪ*] ਪਾਪੀ।

**ਆਘੂ** [*ਕ੍ਰਿ: ਵਿ: । ਸਿੰਧੀ*] ਅੱਗੇ। ਯਥਾ—*'ਸਚੁ ਜਾਣੈ ਕਚੁ ਵੈਦਿਓ ਤੂ ਆਘੂ ਆਘੇ ਸਲਵੇ' (੧੦੯੫),* ਭਾਵ ਤੂੰ ਅੱਗੇ ਹੀ ਅੱਗੇ (ਫਸੌਤੀਆਂ ਵਿਚ) ਜਾਂਦਾ ਹੈਂ।

**ਆਘਾਇ/ਅਘਾਈ** [*ਗੁ: । ਸੰਸਕ੍ਰਿਤ, ਆਘ੍ਰਾਣ=ਨੱਕ ਤਕ ਰੱਜਣਾ, ਭਾਵ ਐਨਾ ਖਾਣਾ ਕਿ ਜਿਸਨੂੰ ਮੁਹਾਵਰੇ ਵਿਚ ਕਹਿੰਦੇ ਹਨ ਕਿ ਨੱਕ ਤਕ ਰੱਜ ਗਿਆ। ਪੁਰਾਤਨ ਪੰਜਾਬੀ, ਅਘਾਉਣਾ। ਹਿੰਦੀ, ਅਘਾਨਾ*] ਤ੍ਰਿਪਤ, ਰੱਜੇ ਹੋਏ, ਪੂਰੇ ਰੱਜੇ ਹੋਏ। ਯਥਾ—*'ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ' (੧੩੫)।*

**ਅਘਖੰਡ** [*ਗੁ: । ਸੰਸਕ੍ਰਿਤ*] ਪਾਪਾਂ ਦੇ ਨਾਸ਼ ਕਰਨ ਵਾਲਾ। ਯਥਾ—*'ਸਤਿਗੁਰੁ ਗਹਿਰ ਗੰਭੀਰੁ ਹੈ ਸੁਖ ਸਾਗਰੁ ਅਘਖੰਡੁ' (੫੦)।*

**ਆਘੀਜਾਹੇ** [*ਕ੍ਰਿ: । ਦੇਖੋ, 'ਆਘਾਇ'*] ਅਤਿ ਤ੍ਰਿਪਤ ਹੋਣਾ, ਬਹੁਤ ਰੱਜ ਜਾਣਾ। ਯਥਾ—*'ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ ਆਘੀਜਾਹੇ' (੧੦੭੪),* ਭਾਵ ਮਨ ਤਨ ਧਨ ਕਰਕੇ ਰੱਜ ਰਹੇ ਹਾਂ।

**ਅਘਨਾ** [*ਸੰ: । ਸੰਸਕ੍ਰਿਤ, ਅਘ ਦਾ ਹਿੰਦੀ ਬਹੁ ਬਚਨ*] ਪਾਪ। ਯਥਾ—*'ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ ਅਘਨਾਂ' (੧੩੮੭),* ਹੰਕਾਰ ਦਾ ਬੀਜ ਬੀਜਿਆ (ਤੇ) ਮਮਤਾ ਦਾ ਅੰਗੂਰ ਉਗਿਆ ਤੇ ਅਵਸਥਾ ਪਾਪ ਕਰਦਿਆਂ ਬੀਤਦੀ ਹੈ।

**ਅਘਨ/ਅਘੰਨ** [*ਸੰ: । ਸੰਸਕ੍ਰਿਤ, ਅਘ ਦਾ ਬਹੁ-ਬਚਨ ਦੇਸ਼ ਭਾਸ਼ਾ ਵਿਚ*] ਯਥਾ—*'ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗਿ ਰਾਖੀ ਪਤਿ ਅਘਨ ਦੇਖਤ ਗਤੁ ਚਰਨ ਕਵਲ ਜਾਸ' (੧੩੯੬),* ਦੇਖਦਿਆਂ ਹੀ ਪਾਪ ਨਾਸ਼ ਹੋ ਜਾਂਦੇ ਹਨ। ਤਥਾ—*'ਗੁਰ ਕੀਨੀ ਕ੍ਰਿਪਾ ਹਰਿਨਾਮੁ ਦੀਅਉ ਜਿਸੁ ਦੇਖਿ ਚਰੰਨ ਅਘੰਨ ਹਰ੍ਯਉ'। (੧੪੦੦)*

**ਅਘਾਨਾ** [*ਕ੍ਰਿ: । ਦੇਖੋ, 'ਆਘਾਇ'*] ਤ੍ਰਿਪਤ ਹੋਣਾ, ਰੱਜਣਾ। ਯਥਾ—*'ਬਹੁਤੁ ਦਰਬੁ ਕਰਿ ਮਨੁ ਨ ਅਘਾਨਾ' (੧੭੯)।*

**ਅਘਨਾਸ** [*ਸੰ: । ਸੰਸਕ੍ਰਿਤ, ਅਘਨਾਸ਼ਨ*] ਪਾਪਾਂ ਦੇ ਨਾਸ਼ ਕਰਨ ਵਾਲਾ, ਪਰਮੇਸ਼ਰ। ਯਥਾ—*'ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ' (੨੬੧)।*

**ਅਘਨਾਸਨ** [*ਸੰ: । ਸੰਸਕ੍ਰਿਤ, ਅਘਨਾਸ਼ਨ*] ਪਾਪਾਂ ਦੇ ਨਾਸ਼ ਕਰਨ ਵਾਲਾ। ਯਥਾ—*'ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ' (੭੦੫)।*

**ਅਘੁਲੈ/ਅਘੂਲੇ** [*ਕ੍ਰਿ: । ਦੇਸ਼ ਭਾਸ਼ਾ, ਘੁਲਨਾ = ਰਲ ਮਿਲ ਜਾਣਾ, ਜਿਸ ਤਰ੍ਹਾਂ ਪਾਣੀ ਵਿਚ ਖੰਡ ਘੁਲ ਜਾਂਦੀ ਹੈ। ਹੁਣ ਜੁ ਖੰਡ ਪਾਣੀ ਵਿਚੋਂ ਫੇਰ ਕੱਢ ਲਈਏ ਤਾਂ ਏਹ ਅਘੁਲਨਾ ਹੈ, ਘੁਲਨ ਦੇ ਉਲਟ। ਤਿਉਂ ਜੋ ਸੰਸਾਰ ਸਾਗਰ ਵਿਚ ਘੁਲ ਮਿਲ ਕੇ ਮਾਇਆ ਨਾਲ ਤਦਰੂਪ ਹੋ ਚੁਕੇ ਹਨ ਓਹ ਅਘੁਲੇ ਹੋ ਜਾਣ, ਭਾਵ ਨਿਖੜ ਕੇ ਅਸਲੀ ਆਤਮ ਸਰੂਪ ਵਿਚ ਆ ਜਾਣ*] ਛੁਟੀਦਾ ਹੈ, ਬਚੀਦਾ ਹੈ। ਮੁਕਤ ਹੋਈਦਾ ਹੈ। ਯਥਾ—*'ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰਪ੍ਰਸਾਦਿ ਅਘੁਲੈ' (੧੩੪੪)*, ਕੋਈ ਗੁਰਪ੍ਰਸਾਦ ਕਰਕੇ ਸੱਚ ਨਾਮ ਨੂੰ ਲੈ ਕੇ ਜਗਤ ਤੋਂ (ਅਘੁਲੈ) ਛੁਟ ਜਾਂਦਾ ਹੈ, ਭਾਵ ਮੁਕਤ ਹੁੰਦਾ ਹੈ।

**ਅਘੁਲੀਐ** [*ਕ੍ਰਿ: । ਦੇਖੋ, 'ਅਘੁਲੈ ਦੀ ਵਿਤਪਤੀ'*] ਛੁਟਣਾ, ਮੁਕਤ ਹੋਣਾ। ਯਥਾ—*'ਧੂੜਿ ਤਿਨ੍ਾ ਕੀ ਅਘੁਲੀਐ ਭਾਈ ਸਤ ਸੰਗਤਿ ਮੇਲਿ ਮਿਲਾਇ' (੧੧੭੭)*, ਤਿਨ੍ਹਾਂ ਸੰਤਾਂ ਦੀ ਧੂੜੀ ਕਰ ਕੇ ਛੁਟੀਏ।

**ਅਘਾਵੀ** [*ਗੁ: । ਦੇਖੋ, 'ਅਘਾਵਨ'*] ਤ੍ਰਿਪਤ, ਰੱਜਿਆ ਹੋਇਆ।

**ਅਘਾਵਣਿਆ** [*ਗੁ: । ਦੇਖੋ, 'ਅਘਾਵਨ'*] ਤ੍ਰਿਪਤ ਹੋਣ ਵਾਲਿਆ! ਯਥਾ—*'ਜਿਨ ਪੀਆ ਸੇਈ ਤ੍ਰਿਪਤਾਸੇ ਸਚੇ ਸਚਿ ਅਘਾਵਣਿਆ' (੧੩੦)।*

**ਅਘਾਵਨ** [*ਕ੍ਰਿ: । ਹਿੰਦੀ । ਸੰਸਕ੍ਰਿਤ, ਆਘ੍ਰਾਣ = ਨੱਕ ਤਕ ਰੱਜਣਾ, ਦੇਖੋ, 'ਆਘਾਇ'*] ਤ੍ਰਿਪਤ ਹੋਣਾ, ਰੱਜ ਜਾਣਾ। ਯਥਾ—*'ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨ ਕਉ' (੧੨੦੮)*, (ਮਨੋਹਰ) ਸੁੰਦਰ ਪਿਆਰੇ ਦਾ ਪ੍ਰੀਤ ਸਹਿਤ (ਜੋ) ਨਾਮ ਅੰਮ੍ਰਿਤ ਹੈ ਇਸ ਨੂੰ ਹੀ (ਪਾਨ) ਪੀ ਕਰ ਤ੍ਰਿਪਤ ਹੋਈਦਾ।

**ਅਘੜੁ** [*ਗੁ: । ਪੰਜਾਬੀ, ਅ+ਘੜ*] ਨਾ ਘੜਿਆ ਜਾਣ ਵਾਲਾ। ਯਥਾ—*'ਅਬਲ ਬਲੁ ਤੋੜਿਆ ਅਚਲ ਚਲੁ ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ' (੧੧੦੬)*, (ਅਰਥ, ਤਿੰਨੇ ਵਿਸ਼ੇਸ਼ਣ ਮਨ ਪਰ ਘਟਦੇ ਹਨ) ਕਿ ਬਲ ਵਿਖਿਆਂ ਦਾ ਤੋੜ ਕੇ ਮਨ ਨੂੰ ਨਿਰਬਲ ਕੀਤਾ ਅਰ ਘੜਨ ਥੋਂ ਅਘੜ ਨੂੰ ਘੜਿਆ ਤਦ ਅੰਮ੍ਰਿਤ ਦਾ ਪਾਨ ਕੀਤਾ, ਭਾਵ ਅਨਭਉ ਹੋਇਆ।

**ਅੰਙ** [*ਸੰ: । ਸੰਸਕ੍ਰਿਤ, ਅੰਙ*] ੧. ਅੰਗ, ੨. ਪੱਖ, ਸਹਾਯਤਾ। ਯਥਾ—*'ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ' (੭੩੨)*, ਹੇ ਪੱਖ ਕਰਨ ਵਾਲੇ (ਹਰੀ)! ਪੱਖ ਕਰ ਕੇ ਸਾਡੀ ਰੱਖਿਆ ਕਰੋ।

**ਅੰਙੈ** [*ਸੰਪ੍ਰਦਾ । ਸੰਸਕ੍ਰਿਤ, ਅੰ: ਅ:*] ੧. 'ਅੰ' ਅਤੇ 'ਅ:' ਬਿੰਦੀ ਤੇ ਵਿਸਰਗਾਂ ਵਾਲੇ ਐੜੇ ਦੇ ਦੋ ਰੂਪਾਂ ਦਾ ਨਾਮ ਹੈ। ਯਥਾ-*'ਅਯੋ ਅੰਙੈ ਸਭੁ ਜਗੁ ਆਇਆ' (੪੩੪)*, ਅ. ਇ. ਉ. ਅੰ. ਅ: ਬਾਰੇ ਸੂਚਨਾ ਹੈ ਸਾਰਾ ਜਗਤ ਪੈਦਾ ਹੋਇਆ। ਵਿਚ ਕਟਾਖਜ ਇਹ ਕਿ 'ਅਯੋ' ਦਾ ਅਰਥ ਹੈ ਆਯਾ, ਤੇ ਅੰਙੈ ਦਾ ਅਰਥ ਹੈ : ਅੰਗਾਂ ਵਿਚ, ਅਰਥਾਤ ਸਰੀਰ ਵਿਚੋਂ ਸਾਰਾ ਸੰਸਾਰ ਆਯਾ ਭਾਵ ਉਤਪਤ ਹੋਯਾ। ਅਥਵਾ ੨. ਅ: ਇ: ਉ: ਦ੍ਵਾਰੇ (ਕਹਿੰਦੇ ਹਨ) ਸਾਰਾ ਸੰਸਾਰ (ਪਰਮੇਸ਼ਰ ਦੇ ਅੰਗ ਤੋਂ) ਆਯਾ ਹੈ।

**ਅੰਙਣੁ** [*ਸੰ: । ਸੰਸਕ੍ਰਿਤ, ਅਙ੍ਗਨ*] ਵਿਹੜਾ, ਭਾਵ ਰਿਦਾ। ਯਥਾ—*'ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ' (੧੦੯੫)*, ਭਾਵ—ਰਿਦੇ ਵਿਚ ਈਸ਼੍ਵਰ ਪੂਰਨ ਹੋ ਰਿਹਾ ਹੈ।

**ਅੰਚ** [*ਸੰ: । ਸੰਸਕ੍ਰਿਤ, ਅਗਚਿ; ਪ੍ਰਾਕ੍ਰਿਤ ਅਚਿ*] ਸੇਕ, ਤਪਸ਼, ਅੱਗ। *'ਸੰਤ ਜਨਾ ਕਉ ਜਮੁ ਜੋਹਿ ਨ ਸਾਕੈ ਰਤੀ ਅੰਚ ਦੂਖ ਨ ਲਾਈ' (੧੧੫੫)।*

**ਆਚਕਾਚ** [*ਸੰ: । ਆਂਚ = ਦੇਖੋ, 'ਅੰਕ । ਕਾਚ = ਕਚ*] ਯਥਾ—*'ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ ਕਾਚੁ ਢਰਿ ਪਾਂਹੀ' (੧੨੭੩)*, ਅੱਗ ਵਿਚ ਕਚ ਢਲ ਜਾਂਦਾ ਹੈ।

**ਅਚਿਤ** [*ਗੁ: । ਹਿੰਦੀ*] ਜਿਸ ਦਾ ਚਿਤ ਠਿਕਾਣੇ ਨਾ ਹੋਵੇ। ਯਥਾ—*'ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ ਗੁਰਿ ਕੀਏ ਸੁਚਿਤ ਚਿਤੇਨ' (੧੨੬੪)।*

**ਅਚਿੰਤ** [*ਗੁ: । ਸੰਸਕ੍ਰਿਤ*] ੧. ਚਿੰਤਾ ਥੋਂ ਰਹਿਤ। ੨. ਨਿਰ-ਯਤਨ, ਸੁਤੇ ਸਿਧ। ਯਥਾ—*'ਅਚਿੰਤ ਹਮਾਰੈ ਭੋਜਨ ਭਾਉ' (੧੧੫੭)*, ਭਾਵ ਅਚਿੰਤ ਹੋਣੇ ਤੇ ਸਾਡਾ ਪ੍ਰੇਮ ਹੀ ਭੋਜਨ ਹੈ। ਯਥਾ—*'ਅਚਿੰਤ ਕੰਮ ਕਰਹਿ ਪ੍ਰਭ ਤਿਨਕੇ ਜਿਨ ਹਰਿਕਾ ਨਾਮੁ ਪਿਆਰਾ' (੬੩੮)*, ਅਰਥਾਤ ਸੁਤੇ ਸਿੱਧ ਹੀ ਉਨ੍ਹਾਂ ਦੇ ਕੰਮ ਹਰੀ ਕਰੀ ਜਾਂਦਾ ਹੈ, ਜਿਨ੍ਹਾਂ ਨੂੰ ਉਸਦਾ ਨਾਮ ਪਿਆਰਾ ਹੈ। ਤਥਾ—*'ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ' (੧੦੭੦)*, ਪੱਥਰਾਂ ਵਿਚ ਪਥਰੀਲੇ ਕੀੜਿਆਂ ਨੂੰ ਬਿਨਾਂ ਉਨ੍ਹਾਂ ਦੇ ਫ਼ਿਕਰ ਦੇ ਦਾਨ ਦਿੰਦਾ ਹੈ।

**ਅਚੁਤ** [*ਗੁ: । ਸੰਸਕ੍ਰਿਤ, ਅਚਯੁਤ ਨਾ ਡਿੱਗਣ ਵਾਲਾ*] ਜੋ ਨਾਸ਼ ਨੂੰ ਪ੍ਰਾਪਤ ਨਾ ਹੋਵੇ। ਇਕ ਰਸ ਰਹਿਣ ਵਾਲਾ ਵਾਹਿਗੁਰੂ। ਯਥਾ—*'ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ' (੨੬੧)*, ਤਥਾ—'ਅਚੁਤ ਤਨਹ' ਵਾਹਿਗੁਰੂ ਦੇ ਪੁੱਤ੍ਰ, ਭਾਵ ਸੰਤ ਜਨ।

**ਅਚੇਤ** [*ਗੁ: । ਸੰਸਕ੍ਰਿਤ, ਅਚੇਤਨ*] ੧. ਗਿਆਨ ਹੀਨ, ਜੜ੍ਹ। ਯਥਾ—*'ਅਚੇਤ ਪਿੰਡੀ ਅਗਿਆਨ ਅੰਧਾਰੁ' (੮੪੨)*, ਭਾਵ ਨਾਮ ਦੇ ਬਾਝ ਇਹ ਜੜ੍ਹ ਦੇਹ ਅਗਯਾਨ ਤੇ ਹਨੇਰਾ ਹੈ। ੨. ਜੋ ਗੱਲ ਅਥਵਾ ਕੰਮ ਚਿਤ ਚੇਤੇ ਨਾ ਹੋਵੇ, ਜੋ ਕੰਮ ਇਰਾਦੇ ਵਿਚ ਨਾ ਹੋਵੇ। ਤਥਾ—*'ਨਰ ਅਚੇਤ ਪਾਪ ਤੇ ਡਰੁ ਰੇ' (੨੨੦)।*

**ਅਚੇਤੀ** [*ਸੰ: । ਸੰਸਕ੍ਰਿਤ, ਅਚੇਤਨ*] ਗਾਫ਼ਲ ਰਹਣ ਵਾਲੀ, ਭਾਵ ਗਾਫ਼ਲ ਬੁੱਧੀ। ਯਥਾ—*'ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ' (੧੧੧੦)*, ਭਾਵ—ਜਵਾਨੀ ਆਈ ਹੈ, ਹੇ ਗਾਫ਼ਲ ਬੁੱਧੀ! ਸਮਝ ਕਰ।

**ਅਚੰਭਉ** [*ਸੰ: । ਸੰਸਕ੍ਰਿਤ, ਅਸੰਭਵ = ਕਦੇ ਨਾ ਹੋਣ ਵਾਲੀ*] ਅਸਚਰਜ ਰੂਪ। ਯਥਾ—*'ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ' (੫੪੧)।*

**ਆਚਾਰ/ਅਚਾਰ/ਆਚਾਰਾ** [*ਸੰ: । ਸੰਸਕ੍ਰਿਤ, ਆਚਾਰ = ਨਿਯਤ ਵਰਤਾਉ*] ਕੰਮ, ਕਾਜ। ਯਥਾ—*'ਹਰਿ ਨਾਮੁ ਮਿਲੇ ਆਚਾਰੁ'*, ਹਰਿ ਦੇ ਨਾਮ ਦਾ ਹੀ ਕੰਮ ਮਿਲੇ। ਤਥਾ—*'ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ' (੫੦)*, ਸਤਿਗੁਰਾਂ ਨੂੰ ਮਿਲ ਕੇ (ਚਜ) ਸ੍ਰੇਸ਼ਟ ਕੰਮ ਸਿੱਖ (ਨਾਮ ਜਪਣਾ, ਭਾਣਾ ਮੰਨਣਾ ਆਦਿਕ) ਤੈਨੂੰ ਕਦੇ ਵੀ (ਜਮਾਂ ਦਾ) ਦੁਖ ਨਹੀਂ ਲੱਗੇਗਾ। ਤਥਾ—*'ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ' (੪੦੦)।*

**ਅਚਰੀਅਤ** [*ਕ੍ਰਿ: । ਸੰਸਕ੍ਰਿਤ, ਆਚਾਰ ਤੋਂ*] ਕੰਮ ਕਰਨਾ, ਕਮਾਉਣਾ, ਬਿਚਰਨਾ, ਵਰਤਾਉ ਕਰਨਾ। ਯਥਾ—*'ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ' (੬੫੮)*, ਕਹਿੰਦਾ ਕੁਝ ਹੈ ਕਮਾਂਵਦਾ ਕੁਝ ਹੈ, ਸਮਝ ਨਹੀਂ ਆਉਂਦੀ (ਇਹ ਕੀ ਗੱਲ ਹੈ) ਮਾਇਆ ਬੇਅੰਤ ਹੈ।

**ਅਚਰ ਚਰੈ** [*ਵ: ਵਾ: । ਪੰਜਾਬੀ, ਚਰਨਾ = ਖਾਣਾ*] ਨਾ ਚਰੇ ਜਾਣ ਵਾਲੇ ਨੂੰ ਚਰੇ, ਬਲੀਆਂ ਨੂੰ ਜਿੱਤ ਲਵੇ। ਭਾਵ ਕਾਮ ਆਦਿਕ ਦੋਖਾਂ ਨੂੰ ਜੋ ਜਿੱਤਣੇ ਕਠਨ ਹਨ, ਜਿੱਤ ਲਵੇ। ਯਥਾ—'ਅਚਰੁ

*ਚਰੈ ਬਿਬੇਕ ਬੁਧਿ ਪਾਏ ਪੁਰਖੈ ਪੁਰਖੁ ਮਿਲਾਇ' (੧੨੭੬)।*

**ਅਚਰਜ** [*ਗੁ: । ਸੰਸਕ੍ਰਿਤ, ਅਸਚਰਜ*] ਅਨੋਖਾ। ਯਥਾ—*'ਅਚਰਜੁ ਏਕੁ ਸੁਨਹੁ ਰੇ ਪੰਡੀਆ' (੯੨)।*

**ਆਚਰਣੰ** [*ਸੰ: । ਸੰਸਕ੍ਰਿਤ, ਆਚਰਣੰ=ਧਾਰਮਕ ਬਿਵਸਥਾ ਦੇ ਨਿਯਮ, ਕੀਤੇ ਕਰਮ ਕਰਤਬ, ਕਰਤੂਤ।*] ਯਥਾ—*'ਜਦਿਬਿਧਿ ਆਚਰਣੰ' (੫੨੬),* ਜੇ (ਬਿਧੀ) ਸ੍ਰੇਸ਼ਟ ਕਰਤਬ ਹੈ।

**ਅਚਲ** [*ਗੁ: । ਸੰਸਕ੍ਰਿਤ*] ੧. ਨਾ ਚੱਲਣ ਵਾਲਾ, ਅਰਥਾਤ ਇਕ ਰਸ ਰਹਿਣ ਵਾਲਾ ਪਰਮੇਸ਼ਰ।

੨. ਪਰਬਤ, ਪਹਾੜ।

**ਅੰਚਲ/ਅੰਚਲਾ** [*ਸੰ: । ਸੰਸਕ੍ਰਿਤ, ਅਞ੍ਚਲ*] ਪੱਲਾ। ਯਥਾ—*'ਅੰਚਲਿ ਲਾਇ ਸਭ ਸਿਸਟਿ ਤਰਾਈ' (੧੦੮),* ਤਥਾ—*'ਅੰਚਲੁ ਗਹਿਆ ਸਾਧਕਾ' (੪੩੧),* ਤਥਾ—*'ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ' (੧੩੬੨),* ਸੁਪਨੇ ਵਿਚ ਉਚੀ ਹੋਈ (ਪ੍ਰਾਪਤੀ ਤੀਕ ਅੱਪੜੀ ਪਰ ਉਸ ਵੇਲੇ) ਪੱਲਾ ਕਿਉਂ ਨਾ ਫੜ ਲਿਆ।

**ਆਛੈ** [*ਕ੍ਰਿ: । ਸੰਸਕ੍ਰਿਤ, ਅਸਤਿ=ਹੈ*]

੧. ਸਥਿਤ ਰਹਿਣਾ, ਦ੍ਰਿੜ੍ਹ ਹੋਣਾ। ਯਥਾ—*'ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੈ' (੪੭੦),* ਸਾਮ ਕਹਿੰਦਾ ਹੈ ਕਿ {ਸੇਤੰਬਰ ਸੁਆਮੀ} ਹੰਸਾਵਤਾਰ ਹੋਇਆ ਹੈ। ਲੋਕ ਸੱਚ ਵਿਚ ਸਥਿਤ ਹੋ ਕੇ ਸੱਚ ਵਿਚ ਹੀ ਰਹਿੰਦੇ ਹਨ।

੨. ਚਾਹਣਾ, ਇੱਛਯਾ ਕਰਨੀ। ਯਥਾ—*'ਦਰਸਨ ਨਾਮ ਕਉ ਮਨੁ ਆਛੈ' (੫੩੩),* ਦਰਸ਼ਨ ਤੇ ਨਾਮ ਨੂੰ ਮਨ ਚਾਹੁੰਦਾ ਹੈ।

**ਅਛਤ** [*ਕ੍ਰਿ: । ਸੰਸਕ੍ਰਿਤ, ਅਸਤਿ=ਹੈ*] ਹੁੰਦਿਆਂ। ਯਥਾ—*'ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ' (੬੫੭),* ਰਾਜ ਦੇ ਹੁੰਦਿਆਂ (ਸੁਪਨੇ ਵਿੱਚ) ਵਿਛੜ ਕੇ ਦੁਖ ਪਾਇਆ, ਉਹ ਗਤੀ ਸਾਡੀ ਹੋਈ ਹੈ।

**ਅਛਿਤਾ** [*ਅ: । ਸੰਸਕ੍ਰਿਤ, ਅਕਸ਼ਤ=ਪੂਰਾ*]

੧. ਸੰਯੁਕਤ। ਯਥਾ—*'ਸਗਲ ਧਰਮ ਅਛਿਤਾ' (੮੭੩),* ਸਭ ਧਰਮ ਸੰਯੁਕਤ।

੨. [*ਗੁ: । ਅਕਸ਼ਤ ਯਾ ਅਛਤ ਕਹਿੰਦੇ ਹਨ ਸਾਬਤ ਚਾਵਲ ਨੂੰ ਜੋ ਜੰਗਲ ਮਈ ਵਸਤੂ ਗਿਣੀ ਜਾਂਦੀ ਹੈ, ਇਸ ਤੋਂ ਅਰਥ ਬਣ ਗਿਆ, ਸ਼ੁਭ*] ਸ਼ੁਭ, ਜੰਗਲ ਮਈ।

**ਆਛਤ** [*ਕ੍ਰਿ: । ਸੰਸਕ੍ਰਿਤ, ਅਸਤਿ=ਹੈ*] ਹੁੰਦਾ ਸੀ। ਯਥਾ—*'ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ' (੯੩),* ਹੇ ਪੁਰਖ! ਜਦ (ਤੂੰ) ਗਰਭ ਦੇ ਕੁੰਡਲ ਵਿਚ ਹੁੰਦਾ ਸੀ, ਅਰ ਪੁੱਠਾ (ਪਿਆ) ਸੈਂ (ਉਸ ਵੇਲੇ) ਉਚੇ ਧਿਆਨ (ਵਿਖੇ ਤੇਰੀ) ਲਿਵ ਜੁੜੀ ਹੋਈ ਸੀ।

**ਅਛਾਦਿਓ** [*ਕ੍ਰਿ: । ਸੰਸਕ੍ਰਿਤ, ਅਚ੍ਛਾਦਜ*] ਢਕਿਆ ਹੋਇਆ। ਯਥਾ—*'ਐਸੇ ਗੁਨਹ ਅਛਾਦਿਓ ਪ੍ਰਾਨੀ' (੩੭੬)।*

**ਆਛੋਪ** [*ਗੁ: । ਸੰਸਕ੍ਰਿਤ, ਅ+ਛੁਪ=ਛੁਹਣਾ ਜਿਸ ਨੂੰ ਕੋਈ ਨਾ ਛੋਹੇ। ਦੇਸ਼ ਭਾਸ਼ਾ, +ਛੋਪ=ਛਾਪਿਆ ਹੋਇਆ ਕਪੜਾ*] ਨਾ ਛੋਹਣੇ ਜੋਗ, ਨੀਚ। ਯਥਾ—*'ਤਾਸ ਕੀ ਜਾਤ ਆਛੋਪ ਛੀਪਾ' (੧੨੯੩),* ਉਸ ਦੀ ਜਾਤ ਨਾ ਛੋਹਣ ਵਾਲੀ ਅਰਥਾਤ ਛੀਂਬਾ ਹੈ। ਯਾ ਕੱਪੜੇ ਦਾ ਛਾਪਣ ਵਾਲਾ ਹੈ।

**ਅਛਲੀ** [*ਗੁ: । ਪੰ:, ਅ+ਛਲ*] ਜੋ ਨਾ ਛਲਿਆ ਜਾਵੇ। ਯਥਾ—*'ਅਛਲੀ ਪ੍ਰਭੁ ਪਹਿਚਾਨਿਆ' (੪੮੭)।*

**ਅਜ** [*ਸੰ: । ਸੰਸਕ੍ਰਿਤ, ਅਜ=ਬੱਕਰਾ, ਬ੍ਰਹਮਾ*] ਬੱਕਰਾ। ਯਥਾ—*'ਅਜ ਕੈ ਵਸਿ ਗੁਰਿ ਕੀਨੋ ਕੇਹਰਿ' (੩੮੧),* (ਅਜ) ਵਿਚਾਰ ਰੂਪੀ ਬੱਕਰੇ ਦੇ ਵੱਸ ਵਿਖੇ {ਕੇਹਰਿ} ਹੰਕਾਰ ਰੂਪੀ ਸ਼ੇਰ ਗੁਰੂ ਜੀ ਨੇ ਕਰ ਦਿਤਾ ਹੈ।

**ਅਜਾ** [*ਸੰ: । ਸੰਸਕ੍ਰਿਤ*] ਬੱਕਰੀ। ਯਥਾ—*'ਅਜਾ ਭੋਗੰਤ ਕੰਦ ਮੂਲੰ' (੧੩੫੭)।*

**ਅਜੈ** [*ਗੁ: । ਸੰਸਕ੍ਰਿਤ, ਅਜਯ*] ੧. ਜਿਸ ਨੂੰ ਕੋਈ ਜਿੱਤ ਨਾ ਸਕੇ। ਯਥਾ—*'ਅਜੈ ਚਵਰੁ ਸਿਰਿ ਢੁਲੈ' (੧੪੦੯)।*

੨. ਅਜੈ ਰਾਜਾ (ਰਾਮ ਚੰਦ ਜੀ ਦੇ ਦਾਦਾ)। ਯਥਾ—*'ਅਜੈ ਸੁ ਰੋਵੈ ਭੀਖਿਆ ਖਾਇ' (੯੫੩)।*

**ਆਜ** [*ਸੰ: । ਦੇਸ਼ ਭਾਸ਼ਾ, ਸੰਸਕ੍ਰਿਤ, ਅਦਯ*]

੧. ਵਰਤਮਾਨ ਦਿਨ, ਅੱਜ। ਯਥਾ—*'ਆਜੁ ਹਮਾਰੈ ਮਹਾ ਅਨੰਦ'। (੧੧੮੦)*

੨. ਉਪਜਨਾ। ਦੇਖੋ, 'ਕਰ ਆਜ'

**ਆਂਜੈ** [*ਕ੍ਰਿ: । ਦੇਸ਼ ਭਾਸ਼ਾ*] ੧. ਆਉਣਾ। ਯਥਾ—*'ਜੋ ਆਂਜੈ ਸੋ ਦੀਸੈ ਕਾਲਿ' (੮੩੧),* ਜੋ ਆਂਵਦਾ ਹੈ ਸੋ ਕਾਲ ਨੂੰ ਵੇਖਦਾ ਹੈ, ਭਾਵ ਕਾਲ ਦੇ ਵੱਸ ਹੈ।

੨. ਅੱਜ ਹੈ। ਯਥਾ—*'ਜੋ ਆਂਜੈ ਸੋ ਦੀਸੈ ਕਾਲ' (੮੩੧),* ਜੋ (ਪਦਾਰਥ ਜਾਂ ਜੀਵ) ਅੱਜ ਹੈ ਸੋ ਕਾਲ ਨੂੰ ਵੇਖਦਾ ਹੈ, ਭਾਵ ਸਥਿਰ ਨਹੀਂ ਰਹਿੰਦਾ।

੩. ਅਜੈ। ਯਥਾ—*'ਜੋ ਆਂਜੈ ਜੋ ਦੀਸੈ ਕਾਲ',* ਜੋ (ਆਪ ਨੂੰ) ਅਜੈ (ਮੰਨਦਾ ਹੈ) ਸੋ ਭੀ ਕਾਲ ਦੇ ਵੱਸ ਹੈ (ਰਾਵਣਾਦਿਕ)।

**ਅੰਜੀਐ** [*ਕ੍ਰਿ: । ਸੰਸਕ੍ਰਿਤ, ਅਞ੍ਜਨ, ਹਿੰਦੀ ਕ੍ਰਿਯਾ, ਆਂਜਨਾ। ਪੰਜਾਬੀ ਕ੍ਰਿਯਾ ਆਂਜਨਾਂ*] ਪਾਈਏ। ਯਥਾ—*'ਅੰਜਨੁ ਤੈਸਾ ਅੰਜੀਐ ਜੈਸਾ ਪਿਰੁ ਭਾਵੈ' (੭੬੬)।*

**ਅਜਾਈ/ਅਜਾਏ** [*ਗੁ: । ਅ=ਨਹੀਂ+ਜਾਇ=ਥਾਉਂ=ਕੁਥਾਉਂ। ਅਰਬੀ ਵਿਚ ਜ਼ਾਇਆ ਕਹਿੰਦੇ ਹਨ ਵਿਅਰਥ ਨੂੰ, ਪੰਜਾਬੀ ਬੋਲ-ਚਾਲ ਵਿਚ ਆਦੇਸ਼ ਹੋ ਗਿਆ। (ਪੰਜਾਬੀ ਅਜੇ ਵੀ ਬੋਲਦੇ ਹਨ, ਚੀਜ਼ ਅਜਾਇਆ ਗਈ ਦਾ ਕੀ ਲਾਭ)*] ਕੁਥਾਂ, ਵਿਅਰਥ। ਯਥਾ—*'ਮਨਮੁਖ ਕਰਮ ਕਰੈ ਅਜਾਈ' (੧੩੪੮),* ਮਨਮੁਖ ਵਜਰਥ (ਜਾਂ ਖੋਟੀ ਜਗ੍ਹਾ) ਕੰਮ ਕਰਦੇ ਹਨ। ਤਥਾ—*'ਬੋਲਤ ਬੋਲ ਅਜਾਏ' (੮੨੦),* (ਸਾਕਤ) ਵਜਰਥ ਬਚਨ ਬੋਲਦੇ ਹਨ।

**ਅਜਹੂ** [*ਕ੍ਰਿ: ਵਿ: । ਪੰਜਾਬੀ*] ਇਸ ਵੇਲੇ ਭੀ, ਅਜੇ ਵੀ। ਯਥਾ—*'ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ' (੭੨੬)।*

**ਅਜਗਰ** [*ਸੰ: । ਸੰਸਕ੍ਰਿਤ, ਅਜ=ਬੱਕਰਾ+ਗਰ ਜੋ ਖਾ ਲਵੇ। ਬੜਾ ਭਾਰਾ ਸੱਪ ਜੋ ਲਗਪਗ ਤੀਹ ਫੁੱਟ ਲੰਬਾ ਹੁੰਦਾ ਹੈ ਤੇ ਆਪਣੇ ਸ਼ਿਕਾਰ ਦੇ ਦੁਆਲੇ ਵਲੇਵੇਂ ਪਾ ਕੇ ਘੁੱਟ ਲੈਂਦਾ ਹੈ ਤੇ ਫੇਰ ਜਕੜ ਕੇ ਮਾਰ ਸੁਟਦਾ ਹੈ। ਹਿੰਦੁਸਤਾਨ ਵਿਚ ਕਦੇ ਹੁੰਦੇ ਸਨ। ਹੁਣ ਛੇ ਫੁੱਟ ਤੋਂ ਵਡੇ ਨਹੀਂ ਹੁੰਦੇ। ਦੱਖਣੀ ਅਮ੍ਰੀਕਾ ਵਿਚ ਮਿਲਦੇ ਹਨ*]

੧. ਬੜਾ ਭਾਰਾ ਸੱਪ, ਭਾਵ ਮਨ। ਯਥਾ—*'ਤੈ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ ਸਾਧਿ ਅਜਗਰੁ ਜਿਨਿ ਕੀਆ ਉਨਮਾਨੁ' (੧੩੯੧),* ਜਿਨ੍ਹਾਂ ਨੇ ਅਜਗਰ ਨੂੰ ਸਾਂਭ ਕੇ ਤੁਰੀਆ ਪਦ ਵਿਚ ਇਸਥਿਤ ਕੀਤਾ।

੨. [ਗੁ: ] ਭਾਰੀ, ਵੱਡਾ, ਕਰੜਾ। 'ਅਜਗਰ' ਭਾਰ ਬਹੁਤ ਹੀ ਭਾਰ। ਯਥਾ—*'ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ' (੩੭੩)*

**ਅਜਾਚੀ** [*ਗੁ: । ਸੰਸਕ੍ਰਿਤ, ਅਯਾਚਿਨ੍*]

੧. ਅਣਸੰਗ, ਜਿਸ ਨੂੰ ਮੰਗਣ ਦੀ ਲੋੜ ਨਾ ਹੋਵੇ। ਬੇਲੋੜ। ਧਨੀ, ਪਦਾਰਥ ਵਾਲਾ, ਦੌਲਤਮੰਦ।

੨. [*ਗੁ: । ਦੇਸ਼ ਭਾਸ਼ਾ*] ਜੋ ਜਾਚਿਆ ਯਾ ਤੋਲਿਆ ਨਾ ਜਾ ਸਕੇ, ਅਤੋਲ, ਵੱਡਾ, ਭਾਰਾ। ਯਥਾ—*'ਸਤਿਗੁਰ ਤੇ ਮਾਗਉ ਨਾਮੁ ਅਜਾਚੀ' (੧੦੬੯)।*

**ਅਜਾਣੁ** [*ਗੁ: । ਪੰਜਾਬੀ, ਅ + ਜਾਣ । ਪ੍ਰਾਕ੍ਰਿਤ, ਅਯਾਣਯ = ਮੂਰਖ*] ਨਾ ਜਾਣਨ ਵਾਲਾ ਅਗਿਆਨੀ, ਨਾਵਾਕਫ਼, ਅਞਾਣਾ।

**ਅਜਾਣੰਤਾ** [*ਗੁ: । ਦੇਸ਼ ਭਾਸ਼ਾ*] ਜੋ ਨਹੀਂ ਜਾਣਦਾ, ਯਥਾ—*'ਪੂਕਾਰਤਾ ਅਜਾਣੰਤਾ' (੧੨੪੨)*, ਪੁਕਾਰਦਾ ਹੈ ਪਰ ਆਪ ਨਹੀਂ ਜਾਣਦਾ ਹੈ।

**ਅਜਾਤ** [*ਗੁ: । ਸੰਸਕ੍ਰਿਤ, ਅਜਾਤ = ਜਨਮ ਰਹਿਤ, ਅਜਾਤਿ= ਜਾਤ-ਹੀਣ, ਨੀਚ*] ਨੀਚ ਜਾਤ। ਯਥਾ—*'ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ' (੧੧੨੪)*, ਨੀਚ ਜਾਤ ਚੰਡਾਲ। ਦੇਖੋ, 'ਸੁਆਨ ਸਤ੍ਰ'

**ਅਜਿਤ** [*ਗੁ: । ਸੰਸਕ੍ਰਿਤ*] ਨਾ ਜਿਤਿਆ ਗਿਆ ਯਾ ਨਾ ਜਿਤਿਆ ਜਾਣ ਵਾਲਾ। ਯਥਾ—*'ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ' (੧੩੫੮)*, ਹੇ ਨਾ ਜਿੱਤੇ ਜਾਣ ਵਾਲੇ (ਮੋਹ ਸੂਰਮੇ)! ਤੂੰ ਅਤਿ ਬਲ ਵਾਲਾ ਤੇ ਬਹੁਤਿਆਂ ਨੂੰ ਮਲ ਦੇਣ ਵਾਲਾ ਹੈਂ।

**ਅਜੂਨੀ** [*ਗੁ: । ਸੰਸਕ੍ਰਿਤ, ਅਯੋਨਿ*] ੧. ਜੋ ਜੰਮਿਆ ਨਾ ਹੋਵੇ, ਜਨਮ ਰਹਤ, ਜਨਮ ਤੋਂ ਪਰੇ, ਨਿੱਤ। ਯਥਾ—*'ਅਜੂਨੀ' (੧)।*

੨. ਜੋ ਕਿਸੇ ਕਾਰਨ ਤੋਂ ਨਾ ਬਣਿਆ ਹੋਵੇ, ਜਿਸ ਤਰ੍ਹਾਂ ਕਿ ਘੜਾ ਮਿੱਟੀ ਤੋਂ ਬਣਦਾ ਹੈ।

**ਅੰਜਨ** [*ਸੰ: । ਸੰਸਕ੍ਰਿਤ, ਅਞ੍ਜਨ*]

੧. ਸੁਰਮਾ। ਯਥਾ—*'ਸਚੁ ਅੰਜਨੋ ਅੰਜਨੁ ਸਾਰਿ ਨਿਰੰਜਨਿ ਰਾਤਾ ਰਾਮ' (੪੩੭)*, ਅੰਜਨਾਂ ਵਿਚੋਂ ਸਾਰ ਅੰਜਨ (ਕੀ ਪਾਯਾ, ਜੋ) ਨਿਰੰਜਨ (ਮਾਇਆ ਰਹਿਤ) ਸੱਚ ਹੈ (ਜਿਸ ਵਿਚ ਮਨ) ਰਮ ਗਿਆ ਹੈ।

੨. [*ਸੰਸਕ੍ਰਿਤ, ਅੰਜਨ ਸੁਰਮਾ, ਕਾਲਾ ਹੋਣ ਕਰਕੇ ਅੰਧਕਾਰ ਤੇ ਮਾਯਾ ਅਰਥ ਬੀ ਦੇਂਦਾ ਹੈ*] ਮਾਯਾ। ਯਥਾ—*'ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ' (੭੩੦)*, ਮਾਯਾ ਵਿਚ ਰਹਿ ਕੇ ਫੇਰ ਮਾਯਾ ਤੋਂ ਅਤੀਤ ਰਹੀਏ, ਇਕੁਰ ਜੋਗ ਦੀ ਜੁਗਤ ਪਾਈਦੀ ਹੈ।

੩. [*ਸੰਸਕ੍ਰਿਤ, ਅਞ੍ਜੁ = ਸਪਸ਼ਟ ਕਰਨਾ, ਗਿਆਨ*] ਯਥਾ—*'ਆਪੇ ਸਭਿ ਘਟ ਭੋਗਵੈ ਸੁਆਮੀ ਆਪੇ ਹੀ ਸਭੁ ਅੰਜਨੁ' (੫੫੨)*, ਭਾਵ ਆਪ ਹੀ ਸਭ ਨੂੰ ਗਯਾਨ ਰੂਪ ਸੁਰਮਾ ਦਿੰਦਾ ਹੈ।

**ਅਜੂਨੀ ਸੈਭੰ** [*ਗੁ: । ਸੰਸਕ੍ਰਿਤ, ਅਯੋਨਿ ਸ੍ਵ + ਭੰ=ਪ੍ਰਕਾਸ਼, ਸ੍ਵਯੰਭੂ, ਸਵੰਭਵ*] ਯਥਾ—*'ਅਜੂਨੀ ਸੈਭੰ' (੧)।*

੧. ਜੂਨ ਤੋਂ ਰਹਿਤ ਤੇ ਸੁਤੇ ਪ੍ਰਕਾਸ਼।

੨. [*ਅਯੋਨਿ ਸ੍ਵਯੰਭੂ*] ਅਜਨਮਾ, ਤੇ ਆਪੇ ਤੋਂ ਆਪੇ ਵਿਚ, ਆਪ ਹੀ ਸਦਾ ਸਥਿਰ ਤੇ ਸਦਾ ਜ਼ਿੰਦਾ।

੩. [*ਅਯੋਨਿ, ਸੰਭਵ:*] ਅਜਨਮਾ, ਤੇ ਜੋ ਕਿਸੇ ਕਾਰਨ ਤੋਂ ਨਾ ਬਣਿਆ ਹੋਵੇ। ਸੁਤੇ ਸਿੱਧ। ਆਪੇ ਕਾਇਮ ਤੇ ਜ਼ਿੰਦਾ ਅਜ਼ਲੀ। ਅਨਾਦੀ। ਦੇਖੋ, 'ਸੈਭੰ'

**ਅਜੂਨੀ ਸੰਭਉ** [*ਗੁ: । ਸੰਸਕ੍ਰਿਤ, ਅਯੋਨਿ ਸੰਭਵ*] ਜੂਨ ਥੋਂ ਰਹਿਤ, ਸੁਤੇ ਪ੍ਰਕਾਸ਼। ਦੇਖੋ, 'ਸੈਭੰ'

**ਅਜਨਮਾ** [*ਗੁ: । ਸੰਸਕ੍ਰਿਤ, ਅਜਨਮਨ੍ = ਅਜਨਮਾ*] ਜਨਮ ਰਹਿਤ, ਜੋ ਜਨਮ ਵਿਚ ਨਾ ਆਵੇ, ਅਨਾਦਿ।

**ਅਜਪਾ**[1] [*ਗੁ: । ਸੰਸਕ੍ਰਿਤ, ਅ + ਜਪ= ਉਚਾਰ ਤੋਂ ਬਿਨਾਂ ਜੋ ਜਪਿਆ ਜਾਏ। ਅਥਵਾ ਜੋ ਸੁਆਸ ਦੇ ਆਣ ਜਾਣ ਨਾਲ ਜਪਿਆ ਜਾਏ। ਉਸ ਨੂੰ ਬੀ ਅਜਪਾ ਕਹਿੰਦੇ ਹਨ*] ੧. ਮੂਲ ਮੰਤ੍ਰ ਦਾ ਪਾਠ ਜੋ ਉਚਾਰੇ ਬਿਨਾਂ ਹੁੰਦਾ ਜਾਏ।

੨. ਸਿਮਰਨ ਕਰਦਿਆਂ ਜੋ ਆਤਮਾ ਵਿਚ ਇਕ 'ਰਸ ਭਾਵ' ਤੇ ਸੰਗੀਤ ਵਤ ਇਕ ਰਸ ਦੀ ਲਹਿਰ ਮਾਤ੍ਰ ਦੀ ਪ੍ਰਤੀਤੀ ਹੁੰਦੀ ਹੈ, ਨਾਮ ਅਭਯਾਸੀ ਉਸ ਨੂੰ ਅਜਪਾ ਜਾਪ ਦੀ ਅਵਸਥਾ ਆਖਦੇ ਹਨ, ਜਿਸ ਵਿਚ ਸਿਮਰਨ ਦਾ ਸਹਿਜ ਸੁਭਾਵ ਹੋਣਾ ਜਾਰੀ ਹੁੰਦਾ ਹੈ। ਯਥਾ—*'ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ' (੧੨੯੧)*, (ਪਰਮੇਸ਼ਰ ਦੇ ਨਾਮ ਦਾ ਉਹ) ਜਪ ਜੋ ਅਜਪਾ ਹੈ (ਆਦਿ ਜੁਗਾਦਿ) ਸਦੀਵ ਸਮਾਇਆ ਰਹੇ, ਸਾਨੂੰ ਨਾ ਭੁੱਲੇ।

**ਅਜਬੁ** [*ਗੁ: । ਅਰਬੀ, ਅਜਬ*] ਅਨੋਖਾ, ਅਚਰਜ। ਯਥਾ—*'ਅਜਬ ਕੰਮ ਕਰਤੇ ਹਰਿ ਕੇਰੇ' (੧੧੮)*, ਤਥਾ—*'ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ' (੧੪੨)।*

**ਅਜਰ** [*ਸੰ: । ਸੰਸਕ੍ਰਿਤ, ਅ + ਜਰ*]

੧. ਜਰਾ ਅਰਥਾਤ ਬੁਢੇਪੇ ਰਹਿਤ।

੨. [*ਸੰਸਕ੍ਰਿਤ, ਅ + ਜ੍ਰੀ= ਪਚਨਾ*] ਜੋ ਨਾ ਪਚ ਸਕੇ, ਜੋ ਨਾ ਸਹਾਰਿਆ ਜਾ ਸਕੇ, ਜੈਸੇ ਕਾਮ ਕ੍ਰੋਧ ਦਾ ਵੇਗ। ਯਥਾ—*'ਅਜਰੁ ਜਰੈ ਸੁ ਨਿਝਰੁ ਝਰੈ' (੯੭੪)*, ਜੋ ਨਿਰੰਤਰ (ਅੰਮ੍ਰਿਤ ਦੀ ਵਰਖਾ ਵਿਚ) ਰਹੇ।

੩. ਜੋ ਝੱਲਿਆ ਨਾ ਜਾਵੇ, ਪਰ ਜਿਸ ਦੇ ਝੱਲਿਆਂ ਸੁਖ ਵਧੇ, ਜੈਸੇ ਨਾਮ ਆਦਿ ਆਤਮ ਰਸਾਂ ਦਾ ਉਛਾਲਾ। ਯਥਾ—*'ਇਹੁ ਅਜਰੁ ਨਾਨਕ ਸੁਖੁ ਸਹੀਐ ਜੀਉ' (੨੧੭)।*

**ਅਜਰਾਈਲ** [*ਸੰ: । ਅਰਬੀ, ਅਜਰਾ = ਦਾਸ + ਈਲ = ਪਰਮੇਸ਼ਰ = ਪਰਮੇਸ਼ਰ ਦਾ ਦਾਸ, ਇਕ ਫ਼ਰਿਸ਼ਤੇ ਦਾ ਨਾਉਂ ਹੈ ਜੋ ਜੀਵਾਂ ਦੇ ਆਤਮਾ ਨੂੰ ਕੱਢ ਕੇ ਲੈ ਜਾਂਦਾ ਹੈ*] ਜਮਰਾਜ, ਮੌਤ। ਯਥਾ—*'ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ' (੭੨੧)*, ਮੇਰੇ ਸਿਰ ਦੇ ਵਾਲ ਮੌਤ ਨੇ ਫੜੇ ਹਨ, ਹੇ ਦਿਲ! ਤੂੰ ਕੁਛ ਭੀ ਨਹੀਂ ਜਾਣਦਾ। ਤਥਾ—*'ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ' (੭੨੪)*, ਜਿਸ ਬੰਦੇ ਨੂੰ ਤੇਰਾ (ਹੇ ਈਸ਼੍ਵਰ) ਆਸਰਾ ਹੈ ਅਜਰਾਈਲ ਉਸ ਦਾ ਯਾਰ ਹੁੰਦਾ ਹੈ, ਭਾਵ ਭਗਤ ਜਨ ਨੂੰ ਮੌਤ ਦੁਖਦਾਈ ਨਹੀਂ ਹੈ।

**ਅਜਰਾਵਰ** [*ਗੁ: । ਸੰਸਕ੍ਰਿਤ, ਅਜਰ ਜੋ ਜਰਾ ਰਹਿਤ ਹੋਵੇ + ਅਵਰ= ਜਿਸ ਤੋਂ ਸ੍ਰੇਸ਼ਟ ਹੋਰ ਨਾ ਹੋਵੇ*] ੧. ਸਦਾ ਇਕ ਰਸ ਰਹਿਣ ਵਾਲਾ, ਜਿਸ ਤੋਂ ਚੰਗਾ ਹੋਰ ਕੋਈ ਨਹੀਂ (ਐਸਾ ਪਰਮੇਸ਼ਰ)।

੨. {ਅਜਰ} ਦੇਵਤਿਆਂ ਵਿਚ {ਵਰ} ਸ੍ਰੇਸ਼ਟ। ਦੇਖੋ, 'ਉਪਤਿ'

---

੧. ਮੱਲੋ ਮੱਲੀ ਜੀਭ ਨੂੰ ਰੋਕ ਕੇ ਪਾਠ ਅਜਪਾ ਨਹੀਂ।

੩. [*ਅਜਰਾ+ਆਵਰ*] ਬੁਢੇਪੇ ਕਰ ਕੇ ਜੋ ਅਵਰਿਆ ਨਹੀਂ ਜਾਂਦਾ, ਜਿਸ ਨੂੰ ਸਮਾਂ ਪੋਹ ਨਹੀਂ ਸਕਦਾ।

**ਅੰਜੁਲੀ** [*ਸੰ: । ਸੰਸਕ੍ਰਿਤ*] ਹੱਥ ਜੁੜੇ ਹੋਏ। ਹੱਥ ਜੋੜ ਕੇ ਪ੍ਰਾਰਥਨਾ ਕਰਨੀ। ਬੇਨਤੀ, ਅਰਦਾਸ। ਯਥਾ—*'ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ' (੧੩)।*

**ਅੰਜਲੀਆ** 'ਅੰਜਲੀ' ਦਾ ਬਹੁ-ਬਚਨ। ਦੇਖੋ, 'ਅੰਜੁਲੀ'

**ਆਟਾ** [*ਸੰ: ਪੰਜਾਬੀ*] ਪੀਸਿਆ ਹੋਇਆ ਅਨਾਜ। ਯਥਾ—*'ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ' (੧੩੮੦)*, ਦੇਖੋ, 'ਲੋਣੁ'

**ਆਂਟ** [*ਸੰ: । ਹਿੰਦੀ, ਆਂਟ=ਗੰਢ, ਅੰਗੂਠੇ ਤੇ ਚੀਚੀ ਉਂਗਲ ਦੇ ਵਿਚਕਾਰ ਜੋ ਥਾਂ*] ਤਿੰਨਾਂ ਉਂਗਲਾਂ ਨਾਲ ਨੱਕ ਫੜਨਾ। ਸੱਜੀ ਨਾਸ ਤੇ ਅੰਗੂਠਾ ਧਰਨਾ ਤੇ ਖੱਬੀ ਨਾਸ ਤੇ ਅੰਗੂਠੇ ਦੇ ਨਾਲ ਦੀਆਂ ਦੋਵੇਂ ਉਂਗਲਾਂ ਧਰ ਕੇ ਰੇਚਕ ਪੂਰਕ ਕੁੰਭਕ ਕਰਨਾ। ਯਥਾ—*'ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ' (੬੬੨)*, ਤਿੰਨ ਉਂਗਲਾਂ ਨਾਲ ਨੱਕ ਫੜਦੇ ਹਨ ਤੇ (ਮੂੰਹੋਂ ਕਹਿੰਦੇ ਹਨ, ਕਿ ਸਾਨੂੰ) ਤਿੰਨੇ ਲੋਕ ਦਿੱਸਦੇ ਹਨ।

**ਅਟਿਆ** [*ਗੁ: । ਸੰਸਕ੍ਰਿਤ, ਅਟ=ਫਿਰਨਾ, ਵਧਣਾ*] ੧. ਭੌਂਦਾ ਹੋਇਆ। ਯਥਾ—*'ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ' (੩੦੪)।*

੨. [*ਦੇਸ਼ ਭਾਸ਼ਾ, ਅਟਨਾ=ਭਰ ਜਾਣਾ*] ਲੱਦਿਆ ਹੋਇਆ, ਭਰਿਆ ਹੋਇਆ। ਯਥਾ—*'ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਹਿ' (੪੪੧)।*

**ਅਟਕਾਇ** [*ਕ੍ਰਿ: । ਪੰਜਾਬੀ*] ਰੁਕ ਰਹੇ ਹਨ। ਯਥਾ—*'ਜੈਂ ਜੈਂ ਪਹਿ ਕਹਉ ਬ੍ਰਿਥਾ ਹਉ ਅਪੁਨੀ ਤੇਊ ਤੇਊ ਗਹੇ ਰਹੇ ਅਟਕਾਇ' (੧੩੦੨)*, ਮਾਇਆ ਦੇ ਫੜੇ ਹੋਏ ਮਾਇਆ ਵਿਚ ਰੁਕ ਰਹੇ ਹਨ।

**ਅਟਕਲੈ** [*ਕਿ: । ਦੇਸ਼ ਭਾਸ਼ਾ*] ਲੱਭਣਾ, ਅਟਕਲਪਚੂ ਮਾਰਨਾ। ਯਥਾ—*'ਪਰਾਇਆ ਛਿਦ੍ਰ ਅਟਕਲੈ' (੩੬੬)*, ਪਰਾਏ {ਛਿਦ੍ਰ} ਐਬਾਂ ਨੂੰ ਲੱਭਦਾ ਹੈ (ਨਿਸਚੇ ਹੋ ਕੇ ਨਹੀਂ ਕੇਵਲ ਅਟਕਲ ਨਾਲ ਜਾਣ ਕੇ ਹੀ ਐਬ ਕੱਢਦਾ ਹੈ)।

**ਅਟਕਾਵਸ** [*ਕ੍ਰਿ: । ਪੰਜਾਬੀ, ਅਟਕਾਉਣਾ ਤੋਂ*] ਅਟਕਾਵਦਾ ਹੈ, ਰੋਕਦਾ ਹੈ। ਯਥਾ—*'ਥੋਰੀ ਬਾਤ ਅਲਪ ਸੁਪਨੇ ਕੀ ਬਹੁਰਿ ਬਹੁਰਿ ਅਟਕਾਵਸਿ ਰੇ' (੧੦੦੦)।*

**ਅਟਾਰੇ** [*ਸੰ: । ਸੰਸਕ੍ਰਿਤ, ਅਟ੍ਟਾਲ, ਧੁਰ ਉਪਰਲੀ ਛੱਤ। ਮਹਲੀ*] ੧. ਅਟਾਰੀ, ੨. [*ਅ+ਟਾਰਨਾ*] ਨਾ ਟਲਨ ਵਾਲਾ, ਅਟੱਲ ਹੋ ਜਾਣਾ। ਯਥਾ—*'ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ' (੯੯੯)*, ਹਰੀ ਨੂੰ ਯਾਦ ਕਰ ਕੇ ਅਟੱਲ ਤੇ ਅਮਰ ਪਦਵੀ ਨੂੰ ਪ੍ਰਾਪਤ ਹੋਇਆ।

**ਅਟਲ** [*ਗੁ: । ਪੰਜਾਬੀ, ਟਲਨਾ ਤੋਂ ਅ+ਟਲ*] ਜੋ ਨਾ ਡਿੱਗ ਸਕੇ। ਕਾਯਮ। ਯਥਾ—*'ਅਟਲੁ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ' (੬੩੨)।*

**ਅਟਲ ਅਛੇਦ** [*ਗੁ: । ਪੰਜਾਬੀ ਸੰਸਕ੍ਰਿਤ, ਅਟਲ, ਅਚ੍ਛੇਦਯ*]

੧. ਜੋ ਨਾ ਟਲੇ ਤੇ ਨਾ ਛੇਦਨ ਕੀਤਾ ਜਾਏ।

੨. ਕ੍ਰਿਆਹੀਨ, ਬਿਨਾਸ਼ ਰਹਿਤ।

**ਅਟਲਾਧਾ** [*ਗੁ: । ਪੰਜਾਬੀ, ਅਟਲ+ਲਾਧਾ*] ਨਾ ਟਲਣ ਵਾਲਾ ਲੱਭਿਆ ਹੈ। ਯਥਾ—*'ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ' (੧੨੦੪)।*

**ਆਟਾ ਲੋਨ** [*ਸੰ: । ਹਿੰਦੀ*] ਆਟੇ ਦਾ ਲੂਣ। ਯਥਾ—*'ਜੈ ਹਹਿ ਆਟਾ ਲੋਨ ਜਿਉ ਸੋਨ ਸਮਾਨਿ ਸਰੀਰੁ' (੧੩੭੦)*, ਭਾਵ ਜਿਕੁਰ ਆਟੇ ਵਿਚ ਲੂਣ ਮਿਲ ਜਾਂਦਾ ਹੈ, ਤਿਵੇਂ ਸਰੀਰ ਮਿੱਟੀ ਵਿਚ ਮਿਲ ਜਾਵੇਗਾ (ਵੱਖਰਾ ਮਲੂਮ ਨਹੀਂ ਦੇਵੇਗਾ)। ਵ ਆਟਾਲੋ ਲੋਨ ਵਿਚ ਲਕਾਰ ਨੂੰ ਦੋ ਵਾਰ ਪੜ੍ਹਦੇ ਹਨ। ਜਿਕੁਰ {ਅਟਾਲੋ ਲੋਨ} ਲੂਣ ਦਾ ਭਿੱਕਾ ਪਾਣੀ ਵਿਖੇ ਗਲਦਾ ਹੈ ਤਿਵੇਂ ਦੇਹ ਜਾਣੋ। ਵ ਪੰਜਾਬੀ ਵਿਚ ਅਖਾਣ ਹੈ 'ਆਟੇ ਲੂਣ ਦੇ ਭਾਅ ਸੋਨਾ ਵਿਕ ਰਿਹਾ ਹੈ' ਅਰਥਾਤ ਸੋਨੇ ਦੇ ਸਮਾਨ ਜੋ ਅਮੋਲਕ ਸਰੀਰ ਹੈ, ਆਟੇ ਲੂਣ ਦੇ ਭਾਅ (ਅਤਿ ਸਸਤਾ) ਵਿਸ਼ਿਆਂ ਵਿਚ ਵਿਕ ਰਿਹਾ ਹੈ।

**ਅਟਵੀ** [*ਸੰ: । ਸੰਸਕ੍ਰਿਤ*]

੧. ਬਨ। ਦੇਖੋ, 'ਅਟਵੀਅੰ'

੨. ਭ੍ਰਮਣੀ, ਫਿਰਨਾ। ਯਥਾ—*'ਮਹਾ ਉਦਿਆਨ ਅਟਵੀ ਤੇ ਕਾਢੇ' (੧੨੨੮)*, ਸੰਸਾਰ ਰੂਪ ਭਾਰੀ ਉਜਾੜ ਵਿਚ ਭ੍ਰਮਣ ਥੋਂ ਕੱਢਿਆ ਹੈ।

**ਅਟਵੀਅੰ** [*ਸੰ: । ਸੰਸਕ੍ਰਿਤ, ਅਟਵਿ*] ਬਨ। ਯਥਾ—*'ਭੈ ਅਟਵੀਅੰ ਮਹਾਨਗਰ ਬਾਸੰ' (੧੩੫੮)*, ਭੈਦਾਇਕ ਬਨ ਬੀ (ਸੰਤਾਂ ਦੀ ਕ੍ਰਿਪਾਲਤਾ ਕਰ) ਮਹਾਨ ਨਗਰ ਬਸੇ ਹੋਏ ਵਤ ਹੋ ਜਾਂਦੇ ਹਨ।

**ਅਠੀ** [*ਸੰਖਯਾ ਵਾ: । ਸੰਸਕ੍ਰਿਤ, ਅਸ਼੍ਟ=ਅੱਠ=ਅੱਠਾਂ ਵਿਚ ਭਾਵ ਅੱਠਾਂ ਪਹਿਰਾਂ ਵਿਚ*] ਯਥਾ—*'ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ' (੧੪੬)*, ਜੇਕਰ ਅੱਠਾਂ ਪਹਿਰਾਂ ਵਿਖੇ ਉਸਦਾ ਭਉ ਰਹੇ ਤਦ ਸਾਰੇ ਵੇਲੇ ਤੇ ਵਖਤ (ਸਫਲ) ਹਨ। ਤਥਾ—*'ਅਠੀ ਵੇਪਰਵਾਹ ਰਹਨਿ ਇਕਤੈ ਰੰਗਿ' (੧੪੬)*, (ਸੰਤ ਜਨ) ਅੱਠਾਂ ਪਹਿਰਾਂ ਵਿਖੇ ਉਸੀ ਦੇ ਰੰਗ ਵਿਖੇ ਵੇਪਰਵਾਹ ਹਨ।

**ਐਂਠ** [*ਸੰ: । ਹਿੰਦੀ*] ਆਕੜ, ਅਭਿਮਾਨ। ਯਥਾ—*'ਐਸੇ ਗੜ੍ਹ ਮਹਿ ਐਠਿ ਹੁਠੀਲੋ' (੮੨੧)*, ਐਸੇ ਸਰੀਰ-ਰੂਪੀ ਗੜ੍ਹ ਵਿਚ ਆਕੜ ਤੇ ਹੱਠ ਵਾਲਾ।

**ਅਠਸਠ/ਅਠਸਠੇ** [*ਸੰਖ: ਵਾ: । ਹਿੰਦੀ*] ਅਠਾਹਠ, ਸੱਠ ਤੇ ਅੱਠ ਭਾਵ ਅਠਾਹਠ ਤੀਰਥ। ਯਥਾ—*'ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਨਿ ਹੈ ਸਗਲ ਸੰਸਾਰੇ' (੬੯੪)*, ਅਠਾਰਹ ਪੁਰਾਣ ਅਰ ਅਠਾਹਠ ਤੀਰਥ ਤੇ ਚਾਰ ਖਾਣੀਆਂ ਇਨ੍ਹਾਂ ਵਿਚ ਸਾਰਾ ਸੰਸਾਰ ਵਰਤ ਰਿਹਾ ਹੈ।

**ਅਠੂਹਿਆਂ** [*ਸੰ: । ਪੰਜਾਬੀ ਅਠੂਹਾ, ਅਠ ਪੈਰਾਂ ਵਾਲਾ*] ਇਕ ਜ਼ਹਰੀਲਾ ਕੀੜਾ, ਜਿਸ ਨੂੰ ਡੰਗ ਮਾਰਦਾ ਹੈ ਉਸ ਨੂੰ ਜ਼ਹਰ ਚੜ੍ਹ ਜਾਂਦੀ ਹੈ, ਬਿੱਛੂ। ਯਥਾ—*'ਮੰਤ੍ਰੀ ਹੋਇ ਅਠੂਹਿਆ' (੧੪੮)*, ਹੋਵੇ ਵਠੂਹਿਆਂ ਦਾ ਮੰਤ੍ਰੀ.....।

**ਅਠਤਰੈ** [*ਸੰਖ: ਵਾ: । ਪੰਜਾਬੀ, ਅਠੱਤਰ*] ਅਠੱਤਰ, ਸੱਤਰ ਤੇ ਅੱਠ। ਯਥਾ—*'ਆਵਨਿ ਅਠਤਰੈ' (੭੨੩)*, ਭਾਵ ੧੫੭੮ ਬਿ: ਵਿਚ ਆਉਣਗੇ। ਦੇਖੋ, 'ਆਵਨਿ'

**ਅਠਦਸ** [*ਸੰਖ: ਵਾ: । ਹਿੰਦੀ*] ਅੱਠ ਤੇ ਦਸ, ਅਠ੍ਹਾਰਾਂ। ੧੮ ਪੁਰਾਣਾਂ ਤੋਂ ਭਾਵ ਹੈ। ਯਥਾ—*'ਜਉ ਗੁਰਦੇਉ ਅਠਦਸ ਬਿਉਹਾਰ' (੧੧੬੭)*, ਤਥਾ—*'ਆਪੇ ਦਸਅਠ ਵਰਨ ਉਪਾਈਅਨੁ ਆਪਿ ਬ੍ਰਹਮੁ ਆਪਿ ਰਾਜੁ ਲਇਆ' (੫੫੩)।*

ਇਸ ਤੁਕ ਵਿਚ ਦੱਸੇ ੧੮ ਬਰਨਾਂ ਦਾ ਵੇਰਵਾ ਹਿੰਦੂ ਪੁਸਤਕ ਏਹ ਦੇਂਦੇ ਹਨ—੧੦ ਅਨੁਲੋਮਜ (ਸਿੱਧੇ ਜੰਮੇ) ਬਰਣ ਹਨ: ੧. ਬ੍ਰਹਮਣ, ੨. ਛਤ੍ਰੀ, ੩. ਬੈਸਜ, ੪. ਸ਼ੂਦ, ੫. ਬ੍ਰਹਮਣ ਤੋਂ ਛੱਤ੍ਰਾਣੀ ਦੀ ਸੰਤਾਨ, ੬. ਬ੍ਰਹਮਣ ਤੋਂ ਬਨਿਆਣੀ ਦੀ ਸੰਤਾਨ, ੭. ਬ੍ਰਹਮਣ ਤੋਂ ਸ਼ੂਦ੍ਰੀ ਦੀ ਸੰਤਾਨ, ੮. ਛੱਤ੍ਰੀ ਤੋਂ ਬਨਿਆਣੀ ਦੀ ਸੰਤਾਨ, ੯. ਛੱਤ੍ਰੀ ਤੋਂ ਸ਼ੂਦ੍ਰੀ ਦੀ ਸੰਤਾਨ, ੧੦. ਬਨੀਏ ਤੋਂ ਸ਼ੂਦ੍ਰੀ ਦੀ ਸੰਤਾਨ, ੧੧. ਛੇ ਪ੍ਰਤਿਲੋਮਜ਼ (ਉਲਟੇ)[1] ਜੰਮੇ ਬਰਣ ਹਨ। ਸ਼ੂਦ੍ਰ ਤੋਂ ਬਨਿਆਣੀ ਦੀ ਸੰਤਾਨ, ੧੨. ਸ਼ੂਦ੍ਰ ਤੋਂ ਛਤ੍ਰਾਣੀ ਦੀ ਸੰਤਾਨ, ੧੩. ਸ਼ੂਦ੍ਰ ਤੋਂ ਬ੍ਰਹਮਣੀ ਦੀ ਸੰਤਾਨ, ੧੪. ਬਨੀਏ ਤੋਂ ਛਤ੍ਰਾਣੀ ਦੀ ਸੰਤਾਨ, ੧੫. ਬਨੀਏ ਤੋਂ ਬ੍ਰਹਮਣੀ ਦੀ ਸੰਤਾਨ, ੧੬. ਛੱਤ੍ਰੀ ਤੋਂ ਬ੍ਰਹਮਣੀ ਦੀ ਸੰਤਾਨ, ੧੭. ਬਰਣ ਸ਼ੰਕਰ ਇਸਤ੍ਰੀ ਪੁਰਸ਼ਾਂ ਦੇ ਮੇਲ ਤੋਂ ਉਪਜੀ ਸੰਤਾਨ ੧੭ਵਾਂ ਬਰਣ ਹੈ, ਉਹਨਾਂ ਦਾ ਨਾਮ ਸੰਕੀਰਣ ਹੈ। ੧੮. ਅਠਾਰਵਾਂ ਬਰਣ ਕਾਨੀਨ ਕਹੀਦਾ ਹੈ, ਜੋ ਕੁਆਰੀ ਕੰਨਯਾ ਤੋਂ ਉਪਜੇ ਸੋ ਕਾਨੀਨ। ਜੈਸੇ ਬਜਾਸ ਤੇ ਕਰਣ ਦੱਸੀਦੇ ਹਨ। ਐਉਂ ੧੮ ਬਰਣ ਜਾਂ ਜਾਤਾਂ ਬਣੀਆਂ, ਇਨ੍ਹਾਂ ਅਠਾਰਾਂ ਵਿਚ ਸ਼ੁੱਧ ਯਾ ਮਿਲਵਾਂ ਆਰਯ ਖ਼ੂਨ ਹੈ, ਜੋ ਇਸ ਤੋਂ ਬੀ ਬਾਹਰ ਹਨ ਸੋ ਅਬਰਨੇ ਹਨ।

**ਅਠਾਰਹ ਸਿਧੀ** [*ਸੰਖ: ਵਾ: । ਦੇਸ਼ ਭਾਸ਼ਾ*] ੧੮ ਸਿੱਧੀਆਂ। ਅਸਟ ਸਿਧਿ ਪਦ ਦੇ ਅਰਥ ਵਿਚ ਅੱਠ ਸਿੱਧੀਆਂ ਦੱਸੀਆਂ ਹਨ, ਅੱਠ ਉਥੇ ਦੇਖੋ, ਬਾਕੀ ਦਸ ਏਹ ਹਨ: ੧. ਭੁੱਖ ਤ੍ਰੇਹ, ਨਿੰਦ੍ਰਾ ਨਾ ਬਿਆਪਣੀ 'ਅਨੂਪੀ' ਸਿੱਧੀ ਹੈ। ੨. ਦੂਰ ਬੈਠੇ ਸਭ ਦੀ ਬਾਤ ਸੁਣ ਲੈਣੀ 'ਦੂਰ ਸ਼੍ਰਵਣ' ਸਿਧਿ ਹੈ। ੩. ਦੂਰ ਬੈਠੇ ਸਭ ਨੂੰ ਨੇਤ੍ਰਾਂ ਨਾਲ ਦੇਖਣਾ 'ਦੂਰ ਦਰਸ਼ਨ' ਸਿਧਿ ਹੈ। ੪. ਮਨ ਦੇ ਵੇਗ ਵਤ ਜਿਥੇ ਚਾਹੁਣਾ ਤਿਥੇ ਚਲੇ ਜਾਣਾ 'ਮਨੋਂ ਬੇਗ' ਸਿਧਿ ਹੈ। ੫. ਜਿਸ ਤਰ੍ਹਾਂ ਚਾਹੁਣਾ ਉਸੇ ਤਰ੍ਹਾਂ ਦਾ ਰੂਪ ਧਾਰ ਲੈਣਾ 'ਕਾਮ ਰੂਪ' ਸਿਧਿ ਹੈ। ੬. ਭੂਤ ਵਾਂਗ ਪਰਾਏ ਸਰੀਰ ਵਿਚ 'ਪ੍ਰਵੇਸ਼' ਸਿਧਿ ਹੈ। ੭. ਆਪਣੀ ਇੱਛਾ ਨਾਲ ਦੇਹ ਤਯਾਗਣੀ 'ਸ੍ਵਛੰਦ ਮ੍ਰਿਤ੍ਯੂ' ਸਿਧਿ ਹੈ। ੮. ਅਪੱਸਰਾਂ ਨਾਲ ਮਿਲ ਕੇ ਫਿਰਦੇ ਦੇਵਤਿਆਂ ਨੂੰ ਦੇਖਣਾ 'ਸੁਰ ਕ੍ਰੀੜਾ ਦਰਸ਼ਨ' ਸਿੱਧੀ ਹੈ। ੯. ਜੋ ਸੰਕਲਪ ਕਰੇ ਸੋ ਪੂਰੇ ਹੋਣਾ ਇਹ 'ਸੰਕਲਪ' ਸਿੱਧੀ ਹੈ। ੧੦. ਜਹਾਂ ਜਾਣਾ ਚਾਹੇ, ਉਥੇ ਜਾਵੇ 'ਅਪ੍ਰਹਤ ਗਤਿ' ਸਿੱਧੀ ਹੈ। ਯਥਾ—*'ਅਠਾਰਹ ਸਿਧੀ ਪਿਛੈ ਲਗੀਆ ਫਿਰਨਿ' (੯੧)।*

**ਅਠਾਹਰ ਭਾਰ** [*ਸੰ: ਵਾ: । ਹਿੰਦੀ ਭਾਸ਼ਾ, ਮਹਾਂ ਭਾਰਤ ਦੇ ਅਠਾਰਾਂ ਪੁਰਬ ਹਨ। ਭਾਰ ਇਕ ਤੋਲ ਦਾ ਬੀ ਨਾਮ ਹੈ ਤੇ ਵੰਡ ਦਾ ਬੀ ਨਾਮ ਹੈ*] ੧. ਮਹਾਂ ਭਾਰਤ। ਯਥਾ—*'ਜਉ ਗੁਰ ਦੇਉ ਅਠਾਰਹ ਭਾਰ' (੧੧੬੭),* ਜੇ ਗੁਰੂ ਜੀ ਕ੍ਰਿਪਾ ਕਰਨ ਤਾਂ ਜੋ ਮਹਾਤਮ 'ਮਹਾਂ ਭਾਰਤ' ਦੇ ਸੁਣਨ ਦਾ ਕਥਨ ਕੀਤਾ ਜਾਂਦਾ ਹੈ, ਉਹ ਸੱਚ ਮੁੱਚ ਪ੍ਰਾਪਤ ਹੋ ਜਾਂਦਾ ਹੈ।

੨. ਅਠਾਹਰ ਭਾਰ (ਬਨਾਸਪਤੀ) ਦੀ ਭੇਟਾ ਦੀ ਸਫਲਤਾ ਸਤਿਗੁਰਾਂ ਦੀ ਕ੍ਰਿਪਾ ਨਾਲ ਹੈ।

**ਅਠਾਰਮੈ** [*ਸੰਖ: ਵਾ: । ਪੰਜਾ: ਅਠਵੇਂ ਦਾ ਦੂਸਰਾ ਰੂਪ*] ੧. ਅੱਠਾਂ ਵਿਚ। ਯਥਾ—*'ਦਸ ਅਠਾਰ ਮੈ ਅਪਰੰਪਰੋ ਚੀਨੈ' (੨੩),* ਦਸ ਅੱਠਾਂ ਵਿਚ ਭਾਵ ਅਠਾਰਾਂ ਪੁਰਾਣਾਂ ਵਿਚ ਇਕ ਵਾਹਿਗੁਰੂ ਨੂੰ ਪਛਾਣੇ। ੨. ਅਠਾਰਾਂ ਵਿਚ। ਤਦ ਅਰਥ ਐਉਂ ਬਣੇਗਾ, ੪ ਵੇਦ, ੬ ਸ਼ਾਸਤ੍ਰ = ੧੦ ਦਸ ਤੇ ਅਠਾਰਾਂ ਪੁਰਾਣਾਂ ਵਿਚ।

**ਆਡੀ** [*ਸੰ: । ਹਿੰਦੀ ਆੜ*] ੧. ਛਹੀ, ਜਿਸਦਾ ਆਸਰਾ ਲੈ ਕੇ ਫ਼ੌਜ ਲੜਦੀ ਹੈ। ਆੜ। ਯਥਾ—*'ਆਡੀ ਪਰਬਲ ਮਾਇਆ' (੧੧੬੧),* ਭਾਵ ਮਾਇਆ ਦੇ ਆਸ਼੍ਰਿਤ ਹੋ ਕੇ ਵਿਸ਼ੇ ਲੜ ਰਹੇ ਹਨ।

੨. ਪੰਜਾਬੀ ਵਿਚ ਆਡੀ, ਟੇਢੀ ਨੂੰ ਆਖਦੇ ਹਨ।

**ਐਂਡੌ** [*ਗੁ: । ਪੰਜਾਬੀ*] ੧. ਐਨਾ, ਐਤਨਾ। ਯਥਾ—*'ਐਂਡੌ ਟੇਡੌ ਜਾਤੁ' (੧੨੫੧),* ਇਤਨਾ ਟੇਢਾ ਜਾਂਦਾ ਹੈ।

੨. [*ਦੇਸ਼ ਭਾਸ਼ਾ, ਐਂਠ ਦਾ ਐਂਡ*] ਆਕੜ ਕੇ ਵਿੰਗਾ ਟੁਰਦਾ ਹੈ।

**ਆਂਡਾ** [*ਸੰ: । ਸੰਸਕ੍ਰਿਤ, ਅੰਡ। ਦੁੱਧ ਨਾ ਪਿਲਾਉਣ ਵਾਲੇ ਜੰਤੂਆਂ ਦੇ ਬੱਚੇ ਅਪੂਰਨ ਹਾਲਤ ਵਿਚ ਇਕ ਖੋਲ ਜਿਹੇ ਵਿਚ ਪਿੰਡਾਕਾਰ ਸ਼ਕਲ ਜੰਮਦੇ ਹਨ, ਜਿਨ੍ਹਾਂ ਵਿਚੋਂ ਕੁਝ ਸਮੇਂ ਗਰਮੀ ਆਦਿ ਪੁਜਣ ਨਾਲ ਉਸ ਦੇ ਫਟਣ ਤੇ ਬੱਚੇ ਨਿਕਲਦੇ ਹਨ*] ਆਂਡਾ, ਗੰਢ, ਛਿਲਕਾ, ਪੜਦਾ, ਪਿੰਜਰਾ। ਯਥਾ—*'ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪ੍ਰਗਾਸੁ' (੧੦੦੨),* ਭਰਮ ਦਾ ਪੜਦਾ ਪਾਟ ਗਿਆ ਤੇ ਮਨ ਵਿਚ ਚਾਨਣ ਹੋ ਗਿਆ।

**ਅੰਡਜ** [*ਸੰ: । ਸੰਸਕ੍ਰਿਤ ਵਿਚ ਅੰਡ ਪਦ 'ਸੰਸਾਰ' ਭਾਵ ਤੇ ਵਰਤਿਆ ਜਾਂਦਾ ਹੈ ਕਿ ਪ੍ਰਥਮ ਅੰਡ ਤੋਂ ਉਪਜਿਆ, ਸੋ ਬ੍ਰਹਮੰਡ*]

੧. ਬ੍ਰਹਮਾਂਡ। ਯਥਾ—*'ਅੰਡਜ ਫੋੜਿ ਜੋੜਿ ਵਿਛੋੜਿ' (੮੩੯)।*

੨. [*ਸੰਸਕ੍ਰਿਤ, ਅੰਡ+ਜ*] ਅੰਡੇ ਤੋਂ ਪੈਦਾ ਹੋਣ ਵਾਲੇ—ਸੱਪ, ਮਛਲੀਆਂ, ਪੰਖੀ ਆਦਿ ਜੀਵ।

ਯਥਾ—*'ਅੰਡਜ ਜੇਰਜ ਸੇਤਜ ਉਤਭੁਜ' (੧੧੦੯)।*

**ਅੰਡਟੂਕ** [*ਸੰ: । ਹਿੰਦੀ*] ਆਂਡੇ ਦਾ ਟੁਕੜਾ, ਭਾਵ ਬ੍ਰਹਿਮੰਡ ਦੇ ਟੁਕੜੇ ਤੋਂ ਹੈ, ਇਸ ਤੋਂ ਮੁਰਾਦ 'ਪ੍ਰਿਥਵੀ' ਦੀ ਲਿਆ ਕਰਦੇ ਹਨ। ਯਥਾ—*'ਅੰਡ ਟੂਕ ਜਾ ਚੈ ਭਸਮਤੀ' (੧੨੯੨)।* ਦੇਖੋ, 'ਭਸਮਤੀ'

**ਆਡਾਣ** [*ਕ੍ਰਿ: । ਪੰਜਾਬੀ, ਅੱਡਣਾ = ਫੈਲਾਣਾ, ਫੈਲਾਇਆ*]

੧. ਯਥਾ—*'ਹੁਕਮੇ ਆਡਾਣੇ ਆਗਾਸ' (੧੦੩੭),* ਹੁਕਮ ਵਿਚ ਫੈਲਾਏ ਗਏ ਆਕਾਸ਼। ਭਾਵ (ਦੇਸ਼ ਕਾਲ ਵਸਤੂ ਵਿਚੋਂ) ਜੋ ਦੇਸ਼ ਹੈ, ਆਕਾਸ਼ ਤੋਂ ਮੁਰਾਦ ਦੇਸ਼ (space) ਹੈ। ਇਹ ਹੁਕਮ ਨਾਲ ਫੈਲਾਯਾ ਗਿਆ।

੨. [*ਸੰ:*] ਫੈਲਾਉ। ਯਥਾ—*'ਬਾਝੁ ਕਲਾ ਆਡਾਣੁ ਰਹਾਇਆ' (੧੦੩੬),* ਬਿਨਾਂ ਕਿਸੇ ਕਲਾ ਦੇ ਫੈਲਾਵ (ਰਚਨਾ) ਰੱਖੀ ਗਈ। ਦੇਖੋ, 'ਕਲਾ'

੩. ਸੰਪ੍ਰਦਾਈ ਕਈ ਥਾਂ ਆਡਾਣ ਤੇ ਆਡਾਣੇ ਦਾ ਅਰਥ ਆਕਾਸ਼ ਬੀ ਕਰਦੇ ਹਨ।

**ਐਡਾਨੋ** [*ਗੁ: । ਹਿੰਦੀ, ਐਂਠਨਾ*] ਆਕੜਿਆ ਹੋਯਾ। ਯਥਾ—*'ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ' (੧੧੮੬),* ਭਾਵ ਇਹ ਕਿ ਦੇਖ ਕੇ ਕਯੋਂ ਹੰਕਾਰੀ ਹੁੰਦਾ ਹੈਂ। ਦੇਖੋ, 'ਐਂਡੌ'

**ਅਡੰਬਰੁ/ਆਡੰਬਰ** [*ਸੰ: । ਸੰਸਕ੍ਰਿਤ, ਆਡੰਬਰ = ਆਕੜ, ਬਾਹਰਲਾ ਬਨਾਉ ਤਨਾਉ*] ੧. ਹਾਰ ਸ਼ਿੰਗਾਰ। ਯਥਾ—*'ਨਾਨਕ ਹਭਿ ਅਡੰਬਰ ਕੂੜਿਆ' (੭੦੭),* ਭਾਵ ਇਹ ਕਿ ਭਰਤਾ ਬਾਝ ਸਾਰੇ ਸ਼ਿੰਗਾਰ ਕੂੜੇ ਹਨ। ਤਥਾ—*'ਪਹਿਰੇ ਪਟੰਬਰ ਕਰਿ ਅਡੰਬਰ ਆਪਨਾ ਪਿਰੁ ਮਲੀਐ' (੭੬੬),* ਪਹਿਨ ਕੇ ਪਟ ਦੇ ਬਸਤ੍ਰ (ਪ੍ਰੇਮ) ਤੇ ਲਾ ਕੇ ਹਾਰ ਸ਼ਿੰਗਾਰ (ਸ਼ੁਭ ਗੁਣ) ਪਿਰੁ ਆਪਨਾ ਮਲੀਏ, ਭਾਵ ਸਮਾਧੀ ਇਸਥਿਤ ਕਰੀਏ।

---

[1] ਨੀਚ ਬਰਣ ਦੇ ਪੁਰਸ਼ਾਂ ਤੋਂ ਉਚੇ ਬਰਣਾਂ ਦੀਆਂ ਇਸਤ੍ਰੀਆਂ ਵਿਚੋਂ ਸੰਤਾਨ ਹੋਣੀ ਉਲਟੀ ਰੀਤੀ ਹੈ। ਇਸ ਉਲਟੀ ਰੀਤੀ ਤੋਂ ਉਪਜੇ ਵਰਣ ਸ਼ੰਕਰ ਹਨ।

੨. ਬਨਾਉ ਤਨਾਉ, ਸਾਮਾਨ। ਯਥਾ—*'ਮੇਰੀ ਸੇਜੜੀਐ ਆਡੰਬਰੁ ਬਣਿਆ' (੪੫੯)*, ਮੇਰੀ {ਸੇਜੜੀਏ} ਅੰਤਹਕਰਣ ਵਿਖੇ {ਆਡੰਬਰ} ਸ਼ੁਭ ਗੁਣਾਂ ਦਾ ਸਮਿਆਨ ਬਣਿਆ ਹੈ।

**ਅਡੋਲੇ** [*ਗੁ: । ਪੰਜਾਬੀ ਅ+ਡੋਲੇ*] ਜੋ ਨਾ ਡੋਲ ਸਕੇ, ਭਾਵ ਪਰਮਾਤਮਾ ਹੈ।

**ਅਢੁ** [*ਸੰ: । ਪੁ: ਪੰਜਾਬੀ ਅਢ, ਆਢ*] ਕੌਡੀ। ਯਥਾ—*'ਅਢੁ ਨ ਲਹਦੜੋ ਮੁਲੁ' (੭੦੮)*, ਤਥਾ—*'ਤੁਧ ਬਿਨੁ ਅਢੁ ਨ ਮੋਲੋ'। (੧੨੦੮)*

**ਆਢਿ** [*ਸੰ: । ਸੰਸਕ੍ਰਿਤ, ਆਢਯ*[1] *=ਮਾਲਦਾਰ*]

੧. ਮਾਲਦਾਰ, ਭਾਗਸ਼ੀਲ। ਯਥਾ—*'ਧਨਾਢਿ ਆਢਿ ਭੰਡਾਰ ਹਰਿ ਨਿਧਿ ਹੋਤ ਜਿਨਾ ਨ ਚੀਰ' (੫੦੮)*, ਜਿਨ੍ਹਾਂ ਕੋਲ ਕੱਪੜਾ ਤਕ ਨਹੀਂ ਸੀ, ਉਹ ਲੋਕ ਹਰਿ ਨਿਧ ਭੰਡਾਰ ਦੇ ਧਨਾਢ ਤੇ ਭਾਗਸ਼ੀਲ ਹੋ ਗਏ।

੨. [*ਸੰ: । ਪੁਰਾਤਨ ਪੰਜਾਬੀ, ਆਢ=ਕੌਡੀ*] ਕੌਡੀ। ਯਥਾ—*'ਆਢ ਦਾਮ ਕੋ ਛੀਪਰੋ' (੪੮੭)*, ਇਕ ਕੌਡੀ ਦੇ ਮੁੱਲ ਦਾ ਛੀਂਬਾ ਅਰਥਾਤ ਨਾਮਦੇਵ। ਤਥਾ—*'ਆਢ ਆਢ ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ' (੪੦੨)*, ਕੌਡੀ ਕੌਡੀ ਮੰਗਦੇ ਫਿਰਦੇ ਸਾਂ (ਹੁਣ) ਮਨ ਦੀ ਸਭ ਤ੍ਰਿਸ਼ਨਾ ਬੁਝ ਗਈ ਹੈ।

**ਆਢਲਿ** [*ਸੰ: । ਹਿੰਦੀ ਆੜ=ਉਹਲਾ*] ਆਸਰਾ। ਯਥਾ—*'ਜਾਕੈ ਆਢਲਿ ਹਭੁ ਕੋ' (੫੨੧)*।

**ਆਣ** [*ਸੰ: । ਫ਼ਾਰਸੀ, ਆਨ=ਅਣਖ*] ੧. ਅਣਖ, ਪ੍ਰਤੱਗਯਾ। ਤਰੀਕਾ, ਸਤਿਕਾਰ ਭਰਿਆ ਤਰੀਕਾ, ਮਾਨ। ਦੇਖੋ, 'ਸੰਤਾਨੀ'

੨. ਕਿਤੈ ਦ੍ਵੈਤ ਦਾ ਵਾਚਕ ਹੈ। ਦੇਖੋ, 'ਆਣਿ ਨੰ: ੨.'

**ਆਣੀ** [*ਕ੍ਰਿ: । ਪੁ: ਪੰਜਾਬੀ*] ਲਿਆਂਦੀ। ਯਥਾ—*'ਜਾਹਰਨਵੀ ਤਪੈ ਭਾਗੀਰਥਿ ਆਣੀ' (੧੨੬੩)*, {ਜਾਹਰਨਵੀ} ਗੰਗਾ, ਭਗੀਰਥ ਤਪਸੀ ਨੇ ਲਿਆਂਦੀ।

**ਆਣੇ** [*ਕ੍ਰਿ: । ਪੁ: ਪੰਜਾਬੀ*] ਲਿਆਵੇ, ਯਥਾ—*'ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ' (੪੬੩)*, ਜੇ ਕਿਸੇ ਨੂੰ ਸਚ ਵਿਚ ਲਿਆਵੇ।

**ਅਣੀਆ** [*ਸੰ: । ਸੰਸਕ੍ਰਿਤ, ਅਣਿ=ਤਲਵਾਰ ਦੀ ਧਾਰ। ਅਣਿ= ਸੁਈ ਦਾ ਸਿਰਾ*] ੧. ਨੋਕਾਂ। ੨. ਨੋਕਦਾਰ, ਭਾਵ ਤੀਰ।

**ਆਣਿ ਆਣਿ** [*ਕ੍ਰਿ: । ਪੰਜਾਬੀ, ਆਣਨਾ*] ੧. ਲਿਆ ਲਿਆ ਕੇ, ਰਗੜ ਰਗੜ ਕੇ, ਘੋਂ ਘੋਂ ਕੇ, ਭਾਵ ਪੁਨਾ ਪੁਨਾ ਅਭਿਆਸ ਕਰ ਕੇ।

੨. ਮਨ ਨੂੰ {ਆਣਿ} ਦ੍ਵੈਤ ਵਲੋਂ ਈਸ਼੍ਵਰ ਵੱਲ ਲਿਆਉਣਾ। ਯਥਾ—*'ਪ੍ਰਭਿ ਆਣਿ ਆਣਿ ਮਹਿੰਦੀ ਪੀਸਾਈ ਆਪੇ ਘੋਲਿ ਘੋਲਿ ਅੰਗਿ ਲਈਆ' (੮੩੭)*, ਪ੍ਰਭੂ ਦੀ ਵੱਲ ਮਨ ਨੂੰ ਦ੍ਵੈਤ ਵਲੋਂ ਲਿਆਂਦਾ ਇਹੋ ਮਹਿੰਦੀ ਪੀਸਾਈ ਹੈ ਅਤੇ ਸੂਖਮ ਵਾਸ਼ਨਾ ਅਹੰਗਤਾ ਭਾਵ ਦੀਆਂ ਨੂੰ ਰੋਕਣਾ ਇਹੋ ਘੋਲ ਘੋਲ ਕੇ ਅੰਗ ਲਾਉਣਾ ਹੈ, ਅਰਥਾਤ ਪਰਮੇਸ਼ਰ ਨਾਲ ਤੱਤਪਰ ਹੋਣਾ।

੩. ਅਥਵਾ ਈਸ਼੍ਵਰ ਨੇ ਹੀ ਸਾਨੂੰ ਗਿਆਨ ਮਹਿੰਦੀ ਨਾਲ ਸ਼ਿੰਗਾਰਿਆ ਹੈ, ਅਰ ਆਪੇ ਹੀ ਅੰਗ ਲਾਉਂਦਾ ਹੈ, ਭਾਵ ਮੇਲ ਲੈਂਦਾ ਹੈ।

---

੧. ਇਹ ਆਢਯ ਉਹੀ ਲਫ਼ਜ਼ ਹੈ ਜੋ ਧਨ ਨੂੰ ਲੱਗ ਕੇ ਧਨਾਢਯ ਤੇ ਗੁਣ ਨੂੰ ਲੱਗ ਕੇ ਗੁਣਾਢਯ ਤੇ ਰਤਨ ਨੂੰ ਲਗ ਕੇ ਰਤਨਾਢਯ ਬਣਾਉਂਦਾ ਹੈ।

**ਅਣੀਆਲੇ ਅਣੀਆ** [*ਵਿਸ਼ੇਸ਼ਣ ਵਿਸ਼ੇਸ਼ਯ। ਪੰਜਾਬੀ*] ਨੋਕਾਂ ਵਾਲੇ ਤੀਰ, ਤਿੱਖੇ ਤੀਰ। ਯਥਾ—*'ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ' (੪੪੯)*, ਤਿੱਖੇ ਤੀਰ ਅਣੀਆਂ ਵਾਲੇ ਪ੍ਰੇਮ ਰੂਪੀ।

**ਅਣਹੋਂਦੇ ਝਗੜੇ** [*ਵਿਸ਼ੇਸ਼ਣ ਵਿਸ਼ੇਸ਼ਯ। ਪੰਜਾਬੀ*] ਵਿਅਰਥ ਝਗੜੇ, ਅਕਾਰਣ ਦ੍ਰੋਹ।

**ਆਣਗੁ** [*ਕ੍ਰਿ: । ਪੁ: ਪੰਜਾਬੀ*] ਲਿਆਵੇਗਾ। ਯਥਾ—*'ਆਣਗੁ ਰਾਸਿ' (੧੪੧੧)*।

**ਅਣਚਾਰੀ** [*ਗੁ: ਸੰਸਕ੍ਰਿਤ, ਅਨਾਚਾਰੀ। ਅਨ+ਆਚਾਰਨ੍ਿ*] ਖੋਟੇ ਕਰਮਾਂ ਵਾਲਾ, ਪਾਪ ਕਰਮਾਂ ਵਾਲਾ, ਧਰਮ ਸ਼ਾਸਤ੍ਰ ਦੇ ਰੋਕੇ ਕੰਮ ਕਰਨ ਵਾਲਾ ਤੇ ਕਰਨ ਯੋਗ ਦੱਸੇ ਨਾ ਕਰਨ ਵਾਲਾ। ਯਥਾ—*'ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ' (੧੪੧੩)*, ਬ੍ਰਾਹਮਣ ਅਤੇ ਗਊ ਦਾ ਘਾਤ ਕਰਨਾ, ਕੰਞਕਾ ਅਤੇ ਦੁਰਾਚਾਰੀਆਂ ਦਾ ਦਾਨ ਲੈਣਾ। ਭਾਵ ਇਹ ਕਿ ਜੋ ਕੰਨਯਾ ਦਾ ਪੈਸਾ ਲੈ ਕੇ ਵਿਆਹ ਕਰ ਦਿੰਦੇ ਹਨ, ਅਰ ਅਨਾਚਾਰੀਆਂ ਦਾ ਧਾਨ ਲੈਂਦੇ ਹਨ।

**ਅਣਮੰਗਿਆ ਦਾਨ** [*ਵਿਸ਼ੇਸ਼ਣ ਵਿਸ਼ੇਸ਼ਯ। ਪੰਜਾਬੀ*]

੧. ਉਹ ਦਾਨ ਜਿਸ ਨੂੰ ਲੈ ਕੇ ਕੋਈ ਫਿਰ ਮੰਗਣ ਜੋਗਾ ਨਾ ਰਹੇ।

੨. ਉਹ ਦਾਨ ਜੋ ਬਿਨਾਂ ਮੰਗਿਆਂ ਮਿਲੇ, ਦਾਤਾ ਆਪ੍ਹੂੰ ਪਿਆ ਦੇਵੇ।

**ਅਣਮੜਿਆ** ਦੇਖੋ, 'ਮੜਿਆ ੨.'

**ਅਤਿ** [*ਗੁ: । ਸੰਸਕ੍ਰਿਤ*] ਬਹੁਤ, ਵੱਧ। ਯਥਾ—*'ਅਤਿ ਸਿਆਣੀ ਸੋਹਣੀ' (੫੫੭)*।

**ਅਤੀ** [*ਅ: । ਸੰਸਕ੍ਰਿਤ*] ੧. ਹੱਦੋਂ ਲੰਘ ਜਾਣਾ। ੨. ਸਖ਼ਤੀ ਦਾ ਅੱਤ ਕਰ ਦੇਣਾ, ਜ਼ੁਲਮ, ਧੱਕਾ।

**ਅਤੈ** [*ਯੋ: । ਦੇਸ਼ ਭਾਸ਼ਾ*] ਅਰ, ਪੁਨਾ, ਹੋਰ। ਯਥਾ—*'ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ' (੪੭੨)*।

**ਅੰਤਿ** [*ਸੰ: । ਸੰਸਕ੍ਰਿਤ, ਅਨ੍ਤਯ*] ਓੜਕ, ਸਮਾਪਤੀ। ਯਥਾ—*'ਅੰਤਿ ਕਾਲਿ ਜੋ ਲਛਮੀ ਸਿਮਰੈ' (੫੨੬)*।

**ਅੰਤਾ** [*ਸੰ: । ਸੰਸਕ੍ਰਿਤ, ਦੇਖੋ, 'ਅੰਤ'*] ਓੜਕ। ਯਥਾ—*'ਅੰਤ ਨ ਅੰਤਾ ਸਦਾ ਬੇਅੰਤਾ' (੮੨੧)*, ਅੰਤ (ਲੈਣ ਲੱਗੀਏ) ਤਾਂ {ਅੰਤਾ} ਕੜਕ ਨਹੀਂ ਆਉਂਦਾ (ਵਾਹਿਗੁਰੂ) ਸਦਾ ਬਿਅੰਤ ਹੈ।

**ਅੰਤੀ** [*ਗੁ: । ਸੰਸਕ੍ਰਿਤ, ਅੰਤ*] ਓੜਕ, ਅਖ਼ੀਰਲੀ। ਯਥਾ—*'ਜਬ ਅੰਤੀ ਅਉਸਰੁ ਆਇ ਬਨਿਓ ਹੈ' (੪੯੭)*।

**ਆਤਸ** [*ਸੰ: । ਫ਼ਾਰਸੀ, ਆਤਸ਼*] ਅੱਗ, ਭਾਹ। ਯਥਾ—*'ਆਤਸ ਦੁਨੀਆ ਖੁਨਕ ਨਾਮੁ ਖੁਦਾਇਆ' (੧੨੯੧)*, ਦੁਨੀਆ ਅੱਗ ਰੂਪ ਹੈ, ਪਰਮੇਸ਼ਰ ਦਾ ਨਾਮ {ਖੁਨਕ} ਠੰਢਾ ਹੈ।

**ਅਤਿ ਸਿਆਣਾ** [*ਗੁ: । ਦੇਸ਼ ਭਾਸ਼ਾ*] ਬਹੁਤ ਚਤੁਰ, ਬਹੁਤ ਦਾਨਾ। ਜਿਸ ਦੀ ਸਿਆਣਪ ਹਾਸੋ ਹੀਣੀ ਦਸ਼ਾ ਤੇ ਅੱਪੜੇ ਉਸ ਨੂੰ ਮਖ਼ੌਲ ਨਾਲ ਅਤਿ ਸਿਆਣਾ ਕਹਿੰਦੇ ਹਨ।

**ਅਤਿ ਸੂਹੀਆ** [*ਗੁ: । ਸੰਸਕ੍ਰਿਤ, ਅਤਿ। ਪ੍ਰਾਕ੍ਰਿਤ, ਸੁਹਯ=ਸੁੰਦਰਤਾ*] ਅਤਿ ਸੁੰਦਰ।

**ਅਤਿ ਸਬਲ** [*ਗੁ: । ਸੰਸਕ੍ਰਿਤ, ਅਤਿ ਸੁ+ਬਲ*] ਵੱਡੇ ਬਲ ਵਾਲਾ। ਯਥਾ—*'ਇਹੁ ਮਨੂਆ ਅਤਿ ਸਬਲ ਹੈ' (੩੩)*।

**ਆਤਸੜੀ** [*ਸੰ: । ਫ਼ਾਰਸੀ, ਆਤਸ਼=ਅੱਗ; ੜੀ ਪੰਜਾਬੀ ਪ੍ਰਤੇ, ਨਿੰਮ੍ਰਵਾਰੀ*] ਅਗਨੀ, ਅੱਗ, ਭਾਹ। ਯਥਾ—*'ਨਾਨਕ ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ ਜਿਉ ਜੁੰਮਿਓ' (੧੦੯੫)*, ਅੱਗ ਵਿਚ {ਨੈਣੂ} ਮੱਖਣ ਦੀ ਜਿਕੁਰ ਦਸ਼ਾ ਹੁੰਦੀ ਹੈ {ਬਿਆ}; ਹੋਰ ਦ੍ਰਿਸ਼ਟਾਂਤ—ਜਿਸ ਤਰ੍ਹਾਂ ਚੁਪਤੀ ਦੇ ਪੱਤੇ ਨਾਸ਼ ਹੋ ਜਾਂਦੇ ਹਨ (ਪਾਣੀ ਦੇ ਢਲਿਆਂ) (ਇਸੀ ਤਰ੍ਹਾਂ ਸਰੀਰ ਦੀ ਦਸ਼ਾ ਹੈ, ਭਾਵ ਨਾਸ਼ਵੰਤ ਹੈ)।

**ਅੰਤਕ** [*ਸੰ: । ਸੰਸਕ੍ਰਿਤ, ਅੰਤ+ਕ, ਕਾਚ=ਕਰਨ ਵਾਲਾ*] ਜੋ ਅੰਤ ਕਰੇ। ਯਥਾ—*'ਅਘ ਅੰਤਕ ਬਦੈ ਨ ਸਲ੍ਯ ਕਵਿ' (੧੪੦੬)*, ਸਲ੍ਯ ਨਾਮੀ ਕਵੀ ਕਹਿੰਦਾ ਹੈ (ਗੁਰੂ ਜੀ) ਪਾਪਾਂ ਦੇ ਅੰਤ ਕਰਨ ਹਾਰੇ ਹਨ।

**ਅੰਤਿਕਾਲਿ** [*ਸੰ: । ਸੰਸਕ੍ਰਿਤ, ਅੰਤ ਕਾਲ*] ਅੰਤ ਸਮੇਂ, ਮਰਨ ਸਮੇਂ। ਯਥਾ—*'ਅੰਤਿਕਾਲਿ ਜੋ ਲਛਮੀ ਸਿਮਰੈ' (੫੨੬)*।

**ਅਤਿਗਾੜ੍ਹਾ** [*ਗੁ: । ਸੰਸਕ੍ਰਿਤ, ਅਤਿ ਗਾਢ=ਗਾੜ੍ਹਾ, ਗੂੜ੍ਹਾ*] ਅਤਿ ਦ੍ਰਿੜ੍ਹ। ਯਥਾ—*'ਆਪਿ ਸਤਵੰਤਾ ਅਤਿ ਗਾੜਾ' (੧੦੮੧)*।

**ਅਤੀਤ** [*ਸੰ: । ਸੰਸਕ੍ਰਿਤ, ਅਤੀਤ=ਮੁਕ ਚੁਕਾ, ਲੰਘ ਚੁਕਾ*] ਸੰਸਾਰਕ ਬੰਧਨਾਂ ਤੋਂ ਮੁਕ ਚੁਕਾ, ਵਿਰੱਕਤ, ਤਜਾਗੀ ਸੰਤ। ਯਥਾ—*'ਅਤੀਤੁ ਸਦਾਏ ਮਾਇਆ ਕਾ ਮਾਤਾ' (੭੩੮)*।

**ਅਤਤਾਈ** [*ਗੁ: । ਸੰਸਕ੍ਰਿਤ, ਆਤ, ਤਾਯਿਨ੍=ਜੋ ਛੇ ਪ੍ਰਕਾਰ ਦੇ ਹੁੰਦੇ ਹਨ। ੧. ਅੱਗ ਲਗਾਣ ਵਾਲਾ, ੨. ਜ਼ਹਿਰ ਦੇ ਖੁਲਾਵਣ ਵਾਲਾ, ੩. ਸ਼ਸਤ੍ਰ ਦੇ ਉਠਾਣ ਵਾਲਾ, ੪. ਧਨ ਖੋਹਣ ਵਾਲਾ, ੫. ਖੇਤ ਖੋਹਣ ਵਾਲਾ, ੬. ਇਸਤ੍ਰੀ ਖੋਹਣ ਵਾਲਾ*] ਅੱਤਿ ਤਾਉਣ ਵਾਲਾ, ਜ਼ਾਲਮ, ਹੱਤਜਾਰਾ, ਜੋ ਅੱਤ ਕਰੇ। ਯਥਾ—*'ਸੰਤ ਕਾ ਨਿੰਦਕੁ ਮਹਾ ਅਤਤਾਈ' (੨੮੦)*, ਸੰਤਾਂ ਦਾ ਨਿੰਦਕ ਵਡਾ ਹਤਿਆਰਾ ਹੈ।

**ਅਤਿ ਨੀਕਾ**[1] [*ਗੁ: । ਸੰਸਕ੍ਰਿਤ, ਅਤਿ+ਪੰਜਾਬੀ, ਨਿੱਕਾ*] ਬਹੁਤ ਛੋਟਾ, ਸੂਖਮ, ਬਹੁਤ ਬਰੀਕ। ਯਥਾ—*'ਮੁਕਤਿ ਦੁਆਰਾ ਅਤਿ ਨੀਕਾ' (੫੦੯)*।

**ਆਤਪ** [*ਸੰ: । ਸੰਸਕ੍ਰਿਤ*] ਧੁੱਪ।

**ਆਤਪਤੁ** [*ਸੰ: । ਸੰਸਕ੍ਰਿਤ, ਆਤਪ=ਧੁੱਪ+ਤ੍ਰ=ਰੱਖਜਾ ਕਰਨ ਵਾਲਾ*] ਛਤਰ। ਪਾਤਸ਼ਾਹੀ ਛਤਰ। ਯਥਾ—*'ਸਿਰਿ ਆਤਪਤੁ ਸਚੌ ਤਖਤੁ' (੧੪੦੬)*।

**ਅਤਿਪਤਿ** [*ਗੁ: । ਸੰਸਕ੍ਰਿਤ, ਅ=ਤ੍ਰਿਪਤ*] ਨਾ ਰੱਜਿਆ ਹੋਇਆ, ਭੁੱਖਾ। ਯਥਾ—*'ਅਤਿਪਤਿ ਮਨ ਮਾਏ' (੧੩੬੦)*, ਮਨ ਮਾਇਆ ਦੀ ਤਰਫੋਂ ਰੱਜਿਆ ਨਹੀਂ।

**ਅਤਿ ਬਲਨਾ** [*ਗੁ: । ਸੰਸਕ੍ਰਿਤ, ਅਤਿ ਬਲਵਾਨ ਦਾ ਸੰਖੇਪ ਅਤਿਬਲਨਾ*] ਅਤਿਸ਼ੈ ਬਲਵਾਨ। ਯਥਾ—*'ਅਤਿ ਬਲਨਾ ਬਹੁ ਮਰਦਨਹ' (੧੩੫੮)*, (ਹੇ ਮੋਹ!) ਤੂੰ ਅਤਿਸ਼ੈ ਬਲਵਾਨ ਤੇ ਬਹੁਤਿਆਂ ਨੂੰ ਮਲ ਦੇਣ ਵਾਲਾ ਹੈਂ।

**ਅਤਿਭੁਜ** [*ਗੁ: । ਸੰਸਕ੍ਰਿਤ, ਅਤਿ=ਬਹੁਤ। ਭੁਜ=ਬਾਹਾਂ*] ਵਡੀਆਂ ਬਾਹਾਂ ਵਾਲਾ। ਆਜਾਨੁ ਬਾਹੁ। ਉੱਚੀਆਂ ਬਾਹਾਂ ਵਾਲਾ। ਵੈਰਾਟ ਰੂਪ। ਯਥਾ—*'ਅਤਿਭੁਜ ਭਇਓ ਅਪਾਰਲਾ' (੧੨੯੨)*, ਲੰਮੀਆਂ ਭੁਜਾਂ ਵਾਲਾ ਬੇਅੰਤ ਰੂਪ, ਅਰਥਾਤ ਵੈਰਾਟ ਰੂਪ ਹੋ ਕਰ।

**ਅਤਿ ਭਾਰੀ** [*ਗੁ: । ਸੰਸਕ੍ਰਿਤ, ਅਤਿ, ਭਾਰ। ਈ ਪੰਜਾਬੀ ਪ੍ਰਤੇ ਭਾਰ ਨੂੰ, ਭਾਰੀ*] ਅਤਿਸ਼ੈ ਬੋਝਲ। ਬਹੁਤ ਭਾਰਾ। ਯਥਾ—*'ਅਜਗਰਿ ਭਾਰਿ ਲਦੇ ਅਤਿ ਭਾਰੀ' (੧੨੫੫)*।

**ਅਤੀਮਾ** [*ਸੰ: । ਅਰਬੀ, ਯਤੀਮ*] ਮਾਂ ਪਿਉ ਮਹਿੱਟਰ। ਜਿਨ੍ਹਾਂ ਦਾ ਮਾਂ ਪਿਉ ਨਾ ਹੋਵੇ। ਯਥਾ—*'ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ' (੧੩੮੦)*, ਯਤੀਮਾਂ (ਵਾਂਙ ਕਬਰਾਂ ਵਿਚ) ਗੱਡੇ ਜਾਂਦੇ ਹਨ।

**ਆਤਮਾ** [*ਸੰ: । ਸੰਸਕ੍ਰਿਤ, ਆਤਮਨ੍=ਆਪਣਾ ਆਪ। ਬ੍ਰਹਮ। ਰੂਹ। ਜਿੰਦ। ਬੁੱਧੀ*]

੧. ਰੂਹ, ਜੀਵਾਤਮਾ।

੨. ਮਨ, ਆਪਣਾ ਆਪਾ। ਯਥਾ—*'ਆਤਮ ਜਉ ਨਿਰਮਾਇਲੁ ਕੀਜੈ' (੯੭੩)*।

**ਆਤਮ ਸਿਉ** [*ਸੰ: । ਸੰਸਕ੍ਰਿਤ, ਆਤਮਨ੍। ਸਿਉ, ਪੰਜਾਬੀ*] ਮਨ ਨਾਲ। ਯਥਾ—*'ਆਤਮ ਸਿਉ ਰੰਉ' (੧੩੮੭)*।

**ਆਤਮ ਕਉ** [*ਸੰ: । ਸੰਸਕ੍ਰਿਤ, ਆਤਮਨ੍। ਕਉ, ਹਿੰਦੀ*] ਮਨ ਨੂੰ। ਯਥਾ—*'ਆਤਮ ਕਉ ਸਮਝਾਵਉ' (੬੯੩)*।

**ਆਤਮ ਘਾਤੀ** [*ਗੁ: । ਸੰਸਕ੍ਰਿਤ, ਆਤਮ ਘਾਤਿਨ*] ਜੋ ਅਪਣਾ ਘਾਤ ਆਪ ਕਰੇ। ਖੁਦਕੁਸ਼ੀ ਕਰਨ ਵਾਲਾ। ਆਪਣੇ ਆਪ ਨੂੰ ਆਪ ਮਾਰ ਸੁੱਟਣ ਵਾਲਾ। ਯਥਾ—*'ਆਤਮਘਾਤੀ ਹੈ ਜਗਤ ਕਸਾਈ' (੧੧੮)*, ਤਥਾ—*'ਨਾਮੁ ਨ ਜਪਹਿ ਤੇ ਆਤਮਘਾਤੀ'। (੧੮੮)*

**ਅਤਿ ਮੁਚੁ** [*ਗੁ: । ਦੇਸ਼ ਭਾਸ਼ਾ*] ਅਤਿ ਵਿਸਤਾਰ ਵਾਲਾ। ਯਥਾ—*'ਅਤਿ ਦੀਰਘ ਅਤਿ ਮੁਚੁ' (੪੭੦)*, ਅਤਿਸ਼ੈ ਵਡਾ ਤੇ ਅਤਿਸ਼ੈ ਵਿਸਤਾਰ ਵਾਲਾ (ਸਿੰਮਲ ਦਾ ਬ੍ਰਿੱਛ ਹੁੰਦਾ ਹੈ)।

**ਆਤਮੁ ਚੀਨਿ** [*ਵਰ: ਵਾ: । ਸੰਸਕ੍ਰਿਤ=ਆਤਮਨ੍। ਹਿੰਦੀ, ਚੀਨਨਾ=ਜਾਨਣਾ*] ਆਪਣੇ ਆਪ ਨੂੰ ਜਾਣ ਕੇ। ਯਥਾ—*'ਆਤਮੁ ਚੀਨਿ ਪਰਮ ਸੁਖੁ ਪਾਇਆ' (੩੭੫)*।

**ਆਤਮ ਜਿਣੈ** [*ਵਰ: ਵਾ: । ਸੰਸਕ੍ਰਿਤ, ਆਤਮਨ੍। ਪੰਜਾਬੀ, ਜਿਤਣਾ, ਜਿਣਨਾ*] ਮਨ ਨੂੰ ਜਿੱਤ ਲਵੇ। ਯਥਾ—*'ਆਤਮ ਜਿਣੈ ਸਗਲ ਵਸਿ ਤਾਕੈ' (੬੭੯)*।

**ਆਤਮੁ ਜਿਤਾ** [*ਵਰ: ਵਾ: । ਸੰਸਕ੍ਰਿਤ, ਆਤਮ ਜਯ: =ਆਪਣੇ ਆਪ ਤੇ ਫਤਹ। ਪੰਜਾਬੀ ਆਤਮ ਜਿਤ*] ਮਨ ਨੂੰ ਜਿੱਤਿਆ ਹੈ। ਆਪਣਾ ਆਪ ਵਸ ਕਰ ਲਿਆ ਹੈ। ਯਥਾ—*'ਆਤਮੁ ਜਿਤਾ ਗੁਰਮਤੀ ਆਗੰਜਤ ਪਾਗਾ' (੯੬੫)*।

**ਆਤਮਾ ਤ੍ਰਿਬਿਧਿ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਆਤਮਨ੍। ਤ੍ਰਿਵਿਧਿ*] ਤਿੰਨ ਪ੍ਰਕਾਰ ਦਾ ਆਤਮਾ, ਰਜੋ ਗੁਣੀ, ਸਤੋ ਗੁਣੀ ਤੇ ਤਮੋ ਗੁਣੀ। ਯਥਾ—*'ਆਤਮਾ ਤ੍ਰਿਬਿਧਿ ਤੇਰੈ ਏਕ ਲਿਵਤਾਰ' (੧੩੯੧)*, (ਜੀਵਾਂ ਦੇ) ਆਤਮਾ ਤਿੰਨ ਪ੍ਰਕਾਰ ਦੇ ਹਨ (ਹੇ ਗੁਰੂ ਅੰਗਦ ਦੇਵ ਜੀ!) ਆਪ ਨੇ ਇਕ (ਵਾਹਿਗੁਰੂ) ਵਿਚ ਲਿਵ ਲਗਾ ਰੱਖੀ ਹੈ।

**ਆਤਮ ਦੇਉ** [*ਸੰ: । ਸੰਸਕ੍ਰਿਤ, ਆਤਮਨ੍। ਦੇਵ*] ਜੀਵਾਤਮਾ। {ਦੇਵ} ਈਸ਼੍ਵਰ ਰੂਪ ਹੈ। ਯਥਾ—*'ਆਤਮ ਦੇਉ ਦੇਉ ਹੈ ਆਤਮੁ' (੧੩੨੫)*, ਜੀਵ ਈਸ਼੍ਵਰ ਰੂਪ ਹੈ ਤੇ ਈਸ਼੍ਵਰ ਜੀਵ ਰੂਪ ਹੈ; ਅਥਵਾ, ਆਤਮ {ਦੇਉ} ਪ੍ਰਕਾਸ਼ ਹੈ, ਤੇ ਪ੍ਰਕਾਸ਼ ਬ੍ਰਹਮ ਹੈ।

---

੧. ਨੀਕਾ, ਹਿੰਦੀ ਵਿਚ ਸੁਹਣੇ ਤੇ ਚੰਗੇ ਨੂੰ ਕਹਿੰਦੇ ਹਨ।

**ਆਤਮੁ ਦਾਨੁ** [*ਸੰ: । ਸੰਸਕ੍ਰਿਤ*[1]] ਆਪਣੇ ਸਰੂਪ ਦਾ ਦਾਨ। ਆਪਣੇ ਆਪ ਦਾ ਗਯਾਤਾ। ਆਪਣੇ ਕੇਂਦਰ ਤੇ ਖੜੇ ਕਰ ਦੇਣ ਦਾ ਦਾਨ। ਜੀਅ ਦਾਨ। ਯਥਾ—*'ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਨੁ' (੫੨)।*

**ਆਤਮ ਦ੍ਰਵੈ** [*ਵਰ: ਵਾ: । ਸੰਸਕ੍ਰਿਤ*] ਮਨ ਦ੍ਰਵੇ, ਭਾਵ ਨਰਮ ਹੋਵੇ।

**ਆਤਮਦੇਵ** [*ਸੰ: । ਸੰਸਕ੍ਰਿਤ*] ੧. ਪਰਮਾਤਮਾ। {ਆਤਮ} ਜੀਵ ਹੀ [ਦੇਵ] ਪ੍ਰਕਾਸ਼ ਰੂਪ (ਪਰਮਾਤਮਾ) ਹੈ। ੨. ਆਪਾ। ਯਥਾ—*'ਸੁਨਿ ਸੁਨਿ ਆਤਮਦੇਵ ਹੈ ਭੀਨੇ' (੮੩੩),* (ਸਤਿਗੁਰ ਦੀ ਬਾਣੀ) ਸੁਣ ਸੁਣ ਕੇ ਆਪਾ ਭਿਜ ਰਿਹਾ ਹੈ।

**ਆਤਮ ਧ੍ਰਾਪ** [*ਵਰ: ਵਾ: । ਸੰਸਕ੍ਰਿਤ, ਆਤਮਨ੍ । ਧ੍ਰਾਪਣਾ =ਤ੍ਰਿਪਤ ਹੋਣਾ, ਪੁਰਾਤਨ ਪੰਜਾਬੀ ਹੈ। ਸੰਸਕ੍ਰਿਤ ਧਾਤੂ ਧ੍ਰਿਤਿ ਤੋਂ=ਧਾਰਨਾ ਯਾ ਤ੍ਰਿਪਤ ਹੋਣਾ*] ਮਨ ਤ੍ਰਿਪਤ ਹੋ ਗਿਆ।

**ਆਤਮ ਪਸਾਰਾ** [*ਖ: ਤ: ਸ: । ਸੰਸਕ੍ਰਿਤ, ਆਤਮਨ੍ । ਪੰਜਾਬੀ, ਪਸਾਰਾ*] ਆਪਣੇ ਆਪ ਦਾ ਪਸਾਰਾ (ਸੰਸਾਰ ਰੂਪ)। ਯਥਾ—*'ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ' (੮੪੬)।*

**ਆਤਮ ਪ੍ਰਬੋਧ** [*ਸੰ: । ਸੰਸਕ੍ਰਿਤ*] ਆਤਮ ਗਯਾਨ।

**ਆਤਮ ਰਖ੍ਾ** [*ਖ: ਟ: ਸ: । ਸੰਸਕ੍ਰਿਤ*] ਮਨ ਦੀ ਰਖਯਾ, ਆਪੇ ਦੀ ਰਖਯਾ, ਰੂਹ ਦੀ ਰਖਯਾ। ਤਥਾ—*'ਆਤਮ ਰਖ੍ਾ ਗੋਪਾਲ ਸੁਆਮੀ' (੧੩੫੮),* (ਦੇ ਉਚਾਰਨ ਨਾਲ ਹੁੰਦੀ ਹੈ)।

**ਆਤਮ ਰਤੰ** [*ਵਰ: ਵਾ: । ਸੰਸਕ੍ਰਿਤ*] ਆਪਣੇ ਮਨ ਨਾਲ ਪ੍ਰੀਤ ਹੈ ਜਿਨ੍ਹਾਂ ਦੀ।

**ਆਤਮ ਰਾਮੁ** [*ਸੰ: । ਸੰਸਕ੍ਰਿਤ*] ੧. ਜੀਵ ਈਸ਼੍ਵਰ ਰੂਪ ਹੈ। ਯਥਾ—*'ਆਤਮ ਰਾਮੁ ਰਾਮੁ ਹੈ ਆਤਮ' (੧੦੩੦),* ੨. ਪੰਜਾਬੀ ਵਿਚ ਰੂਹ ਨੂੰ ਆਤਮਾ ਰਾਮ ਬੋਲਦੇ ਹਨ। ਤਥਾ—*'ਜਬ ਨਹੀ ਚੀਨਸਿ ਆਤਮ ਰਾਮ' (੩੨੪)।*

**ਆਤੁਰ** [*ਗੁ: । ਸੰਸਕ੍ਰਿਤ, ਆਤੁਰ =ਦੁਖੀ*] ਦੁਖੀ, ਵਿਆਕੁਲ। ਯਥਾ—*'ਆਤੁਰੁ ਨਾਮ ਬਿਨੁ ਸੰਸਾਰ' (੧੨੨੩),* ਪਰਮੇਸ਼ਰ ਦਾ ਨਾਮ ਜਪੇ ਬਿਨਾਂ ਸੰਸਾਰ ਦੁਖੀ ਹੈ, ਤਥਾ—*'ਮੋਹਿ ਆਤੁਰ ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ' (੬੭੫),* (ਹੇ ਪ੍ਰਭੂ! ਮੈਂ ਵਿਖਯਾਂ ਵਿਚ) ਦੁਖੀ ਹਾਂ, ਤੇਰੀ ਗਤਿ ਨਹੀਂ ਜਾਣੀ।

**ਅੰਤਰ** [*ਸੰ: । ਸੰਸਕ੍ਰਿਤ*] ਅੰਦਰ। ਯਥਾ—*'ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮ ਸੁੰਨੰ' (੯੪੩),* ਤਿੰਨਾਂ ਭਵਨਾਂ ਦੇ ਅੰਦਰ ਬਾਹਰ (ਸਾਰੇ) ਅਫੁਰ ਹੀ ਅਫੁਰ ਪਰਮਾਤਮਾ ਹੈ।

**ਅਤਿ ਰਸ** [*ਵਿਸ਼ੇਸ਼ਣ ਵਿਸ਼ੇਸ਼ਯ। ਸੰਸਕ੍ਰਿਤ, ਅਤਿ ਰਸ*] ਅਤਿਸ਼ੈ ਪ੍ਰੇਮ, ਡਾਢਾ ਸੁਆਦ। ਯਥਾ—*'ਅਤਿ ਰਸਿ ਰੰਗਿ ਚਲੂਲੈ ਰਾਤੀ' (੧੩੩੨),* ਅਤਿਸ਼ੈ ਪ੍ਰੇਮ ਕਰਕੇ {ਚਲੂਲੇ} ਗਾੜ੍ਹੇ ਅਨੰਦ ਵਿਚ ਰੱਤੀ ਗਈ ਹੈ।

**ਅੰਤਰਿ ਖੂਹਟਾ** [*ਸੰਸਕ੍ਰਿਤ, ਅੰਤਰ। ਪੰਜਾਬੀ, ਖੂਹ+ਟਾ ਪ੍ਰਤੇ ਨਿੰਮ੍ਰਵਾਚੀ*] ਅੰਦਰਲਾ ਖੂਹ, ਭਾਵ, ਸਰੀਰ ਵਿਚ ਅੰਤਹਕਰਣ, ਯਥਾ—*'ਅੰਤਰਿ ਖੂਹਟਾ ਅੰਮ੍ਰਿਤ ਭਰਿਆ' (੫੭੦),* ਸਰੀਰ ਅੰਦਰ, ਅੰਤਹਕਰਣ ਰੂਪ ਖੂਹ ਪਰਮਾਤਮਾ ਰੂਪ ਅੰਮ੍ਰਿਤ ਨਾਲ ਭਰਿਆ ਹੈ।

---

੧. ਆਤਮ ਦਾਨ ਦੇ ਪਹਿਲੇ ਅਰਥ ਹਨ, ਆਪਾ ਦੇ ਦੇਣਾ, ਪਰ 'ਦਿਤਾ ਆਤਮ ਦਾਨੁ' ਦਾ ਭਾਵ ਹੈ, ਸਾਨੂੰ ਜੋ ਜੜ੍ਹ ਹੋ ਰਹੇ ਸਾਂ ਆਤਮ ਰੂਪ ਬਣਾਇਆ, ਇਹ ਦਾਨ ਆਤਮ ਦਾਨ ਦਿਤਾ।

**ਅੰਤਬਾਰ** ਦੇਖੋ, 'ਅੰਤੀ ਵਾਰ'

**ਅੰਤਰਜਾਮ/ਅੰਤਰਜਾਮੀ** [*ਸੰ: । ਸੰਸਕ੍ਰਿਤ, ਅੰਤਰਯਾਮੀ*] ਦਿਲਾਂ ਦੀਆਂ ਜਾਣਨ ਵਾਲਾ, ਵ ਸਭ ਦੇ ਅੰਦਰ ਨੂੰ ਪ੍ਰੇਰਨ ਵਾਲਾ। ਯਥਾ—*'ਅਚੁਤ ਪਾਰਬ੍ਰਹਮ ਪਰਮੇਸਰੁ ਅੰਤਰਜਾਮੀ' (੧੦੮੨)।*

**ਅੰਤਰਵਿਧਾ** [*ਵਰ: ਵਾ: ਸੰਸਕ੍ਰਿਤ, ਅੰਤਰ। ਪੰਜਾਬੀ, ਵਿਧਾ*] ਵਾਹਿਗੁਰੂ ਦੇ ਨਾਮ ਨਾਲ ਹਿਰਦਾ ਵਿੰਨ੍ਹਿਆ ਗਿਆ ਹੈ।

**ਅਤੁਲ** [*ਗੁ: । ਸੰਸਕ੍ਰਿਤ, ਤੁਲ =*] ਜੋ ਨਾ ਤੋਲਿਆ ਜਾ ਸਕੇ, ਨਾ ਜਾਚਿਆ ਜਾ ਸਕੇ, ਨਾ ਵਿਚਾਰਿਆ ਜਾ ਸਕੇ। ਯਥਾ—*'ਅਗਮੁ ਅਗੋਚਰੁ ਅਤਿ ਵਡਾ ਅਤੁਲੁ ਨ ਤੁਲਿਆ ਜਾਇ' (੫੫੫),* ਹਰਿ ਆਪ ਹੀ ਅਤੁਲ ਤੋਲ ਵਾਲੇ ਬਚਨ (ਗੁਰਾਂ ਦੇ ਮੁਖ ਤੋਂ) {ਤੁਲਾਏ} ਕਥਨ ਕਰਾਉਂਦਾ ਹੈ।

**ਅੰਤ ਵਾਰ/ਅੰਤੀ ਵਾਰ** [*ਕ੍ਰਿ: ਵਿ: । ਸੰਸਕ੍ਰਿਤ, ਅੰਤ, ਪੰਜਾਬੀ, ਵਾਰ*[1] *ਵਾਰੀ*] ਅੰਤ ਸਮੇਂ, ਮਰਨ ਵੇਲੇ। ਯਥਾ—*'ਜਿਨ ਕਾਰਣਿ ਗੁਰੂ ਵਿਸਾਰਿਆ ਸੇ ਨ ਉਪਕਰੇ ਅੰਤੀਵਾਰ' (੫੯੪),* (ਸੇ—ਇਸਤ੍ਰੀ ਪੁੱਤ੍ਰਾਦਿਕ) ਅੰਤ ਸਮੇਂ ਨੂੰ ਸਹਾਇਤਾ ਨਹੀਂ ਕਰਨਗੇ। ਤਥਾ—*'ਅੰਤਿ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ' (੬੩੪)।*

**ਅਥਿ** [*ਅ: । ਸੰਸਕ੍ਰਿਤ, ਅਥ*[2]] ਇਸ ਪ੍ਰਕਾਰ। ਯਥਾ—*'ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ' (੧੩੬੦)।*

**ਆਥ/ਆਥਿ** [*ਕ੍ਰਿ: । ਸੰਸਕ੍ਰਿਤ, ਅਸਤਿ =ਹੈ, ਪ੍ਰਾਕ੍ਰਿਤ ਆਥਿ ਤੇ ਅਥਿ*] ਹੈ। ਯਥਾ—*'ਹਰਿ ਨਾਮੁ ਰਸਾਇਣੁ ਸਹਜਿ ਆਥਿ'। (੧੧੭੦)*

**ਆਥਿ** [*ਸੰ: । ਪ੍ਰਾਕ੍ਰਿਤ, ਅਤਥ =ਧਨ*] ੧. ਮਾਇਆ, ਦੌਲਤ। ਯਥਾ—*'ਆਥਿ ਹੋਇ ਤਾ ਮੁਗਧੁ ਸਿਆਨਾ' (੯੩੧),* ਮਾਇਆ ਹੋਵੇ ਤਾਂ ਮੂਰਖ ਨੂੰ ਬੀ ਲੋਕ ਚਤੁਰ ਆਖਦੇ ਹਨ। ਤਥਾ—*'ਸੁਅਸਤਿ ਆਥਿ ਬਾਣੀ ਬਰਮਾਉ' (੪),* ਤਥਾ—*'ਦੁਖੁ ਘਨੇਰੋ ਆਥਿ' (੧੦੯੦),* ਮਾਇਆ ਵਿਚ ਬਹੁਤਾ ਦੁਖ ਹੈ।

੨. [*ਕ੍ਰਿ: । ਸੰਸਕ੍ਰਿਤ, ਅਸਤ =ਦੂਰ ਕਰਨਾ ਯਾ ਹੋਣਾ। ਪੰਜਾਬੀ, ਆਥਨਾ=ਸੂਰਜ ਦਾ ਡੁੱਬਣਾ*] ਮੁਕਾ ਦੇ, ਦੂਰ ਕਰ ਦੇ, ਹਟਾ ਦੇ। ਯਥਾ—*'ਮੇਰੋ ਜਨਮ ਮਰਨ ਦੁਖੁ ਆਥਿ ਧੀਰ' (੧੧੯੪),* ਹੇ ਧੀਰਜਵਾਨ (ਈਸ਼੍ਵਰ), ਜਨਮਾਦਿ ਦੁਖ ਮੇਰਾ ਦੂਰ ਕਰ।

**ਐਥੈ** [*ਕ੍ਰਿ: ਵਿ: । ਪੰਜਾਬੀ*] ਇਸ ਥਾਉਂ ਉਤੇ ਭਾਵ ਇਸ ਲੋਕ ਵਿਚ। ਯਥਾ—*'ਐਥੈ ਸਾਚੇ ਸੁ ਆਗੈ ਸਾਚੇ' (੧੧੬)।*

**ਅਥਾਹ** [*ਗੁ: । ਸੰਸਕ੍ਰਿਤ, ਅਸਥਾਹ। ਪੰਜਾਬੀ, ਅ+ਥਾਹ*] ੧. ਜਿਸ ਦੀ ਥਾਹ ਨਾ ਆਵੇ, ਜਿਸ ਪਾਣੀ ਦੀ ਹੇਠਲੀ ਭੋਂ ਨਾ ਲੱਭੇ, ਭਾਵ ਬੇਅੰਤ, ਜਿਹੜਾ ਜਾਚਿਆ ਨਾ ਜਾਏ, ਜੋ ਸਮਝ ਤੋਂ ਪਰੇ ਹੋਵੇ। ਯਥਾ—*'ਗਹਿਰ ਗੰਭੀਰੁ ਅਥਾਹੁ' (੧੧੦੨),* ੨. ਸਮੁੰਦਰ, ਤਥਾ—*'ਗਲਿ ਪਾਥਰ ਕੈਸੇ ਤਰੈ ਅਥਾਹ' (੨੬੭)।*

---

੧. ਸੰਸਕ੍ਰਿਤ (ਵਾਰ:) ਇਸੇ ਅਰਥ ਵਿਚ ਬੀ ਵਰਤਿਆ ਜਾਂਦਾ ਹੈ, ਜੈਸੇ, ਬਹੁਵਾਰਾਨ੍ = ਬਹੁਤੀ ਵਾਰੀ, ਕਤਿਵਾਰਨ=ਕਿੰਨੀ ਵਾਰੀ, ਸੋ ਵਾਰ ਪਦ ਬੀ ਸੰਸਕ੍ਰਿਤ ਮੂਲ ਦਾ ਹੈ।

੨. ਅਥ ਦਾ ਏਥੇ ਅਰਥ 'ਇਸ ਪ੍ਰਕਾਰ' ਕਰਦੇ ਹਨ। ਪ੍ਰੰਤੂ ਸੰਸਕ੍ਰਿਤ ਵਿਚ ਇਹ ਪਦ 'ਸਮੁੱਚੇ' ਤੇ 'ਸਾਰੇ' ਦੇ ਅਰਥਾਂ ਵਿਚ ਬੀ ਵਰਤੀਂਦਾ ਹੈ, ਜਿਹਾ ਕੁ 'ਅਥ ਧਰਮੰ ਵਯਾਖਯਾਸਯਾਮ :' ਅਸੀਂ ਸਾਰਾ ਧਰਮ ਨਿਰੂਪਣ ਕਰਾਂਗੇ। ਇਸੀ ਤਰ੍ਹਾਂ 'ਅਥ ਗਰਬੇਣ ਅਗ੍ਯਾਨਣੋ' ਦਾ ਅਰਥ ਹੈ, ਅਗਯਾਨੀ ਸਮੁੱਚਾ ਹੀ ਗਰਬ ਜਾਂਦਾ ਹੈ।

**ਅਥਾਕ** [*ਗੁ: । ਦੇਸ਼ ਭਾਸ਼ਾ*] ਅਥੱਕ। ਯਥਾ—*'ਕੀਏ ਰਥ ਅਥਾਕ'। (੮੨)*

**ਅਥਿਤ੍[1] ਭਵਨੰ** [*ਸੰ: । ਸੰਸਕ੍ਰਿਤ, ਅਤਿਥਿ=ਪ੍ਰਾਹੁਣਾ, ਭਵਨ= ਘਰ*] (ਸੰਸਾਰ ਰੂਪ) {ਭਵਨ} ਘਰ ਵਿਚ ਪ੍ਰਾਹੁਣੇ ਤੁੱਲ ਹੈ ਪਰ ਆਸਾ ਬਹੁਤ ਹੈ। ਯਥਾ—*'ਅਥਿਤ੍ ਭਵਨੰ' (੧੩੫੪)।*

**ਅਥੋਨ** [*ਅ: । ਦੱਖਣੀ ਬੋਲੀ । ਸੰਸਕ੍ਰਿਤ, ਅਥ, ਅਥੋ*] ਉਪਰੰਦ। ਦੇਖੋ, 'ਦਮਰਾ'

**ਆਥਵੈ** [*ਕ੍ਰਿ: । ਸੰਸਕ੍ਰਿਤ, ਅਸਤ: । ਪ੍ਰਾਕ੍ਰਿਤ ਵਿਚ 'ਸਤ' ਬਦਲ ਕੇ 'ਥ' ਹੋ ਜਾਂਦਾ ਹੈ[2] । ਪੰਜਾਬੀ, ਆਥਣਾ ਤੋਂ*] ਅਸਤ ਹੋ ਜਾਂਦਾ ਹੈ। ਯਥਾ—*'ਦਿਨਸੁ ਚੜੈ ਫਿਰਿ ਆਥਵੈ' (੪੧),* ਦਿਨ ਚੜ੍ਹਦਾ ਹੈ ਤੇ ਫੇਰ ਡੁੱਬ ਜਾਂਦਾ ਹੈ।

**ਆਥਵਣਹੁ** [*ਸੰ: । ਦੇਖੋ, 'ਆਥਵੈ'*] ਪੱਛਮ ਦਿਸ਼ਾ, ਜਿਥੇ ਸੂਰਜ ਡੁੱਬਦਾ ਹੈ। ਦੇਖੋ, 'ਉਗਵਣਹੁ'

**ਆਦਿ** [*ਸੰ: । ਸੰਸਕ੍ਰਿਤ*] ਪ੍ਰਥਮ, ਪਹਿਲੇ। ਕਾਰਣ। ਉਤਪਤੀ। ਸਮੀਪ ਹੋਣਾ, ਪੂਰਬ ਹੋਣਾ। ਮੁੱਢ, ਆਰੰਭ, ਮੁੱਢ ਦਾ ਕਾਲ। ਯਥਾ—*'ਆਦਿ ਸਚੁ ਜੁਗਾਦਿ ਸਚੁ' (੧)।* ਦੇਖੋ, 'ਜੁਗਾਦਿ'

**ਆਦੇਸੁ** [*ਸੰ: । ਸੰਸਕ੍ਰਿਤ, ਆਦੇਸ਼[3] =ਹੁਕਮ*] ਨਮਸਕਾਰ। ਕੰਨ ਪਾਟੇ ਜੋਗੀ ਜਦ ਨਮਸਕਾਰ ਕਰਦੇ ਹਨ, ਤਦ ਮੂੰਹੋਂ ਆਦੇਸ਼ ਆਖਦੇ ਹੁੰਦੇ ਹਨ। ਇਸ ਤੋਂ ਇਸ ਪਦ ਦੇ ਅਰਥ ਡੰਡੌਤ ਕਰਨਾ, ਪ੍ਰਣਾਮ ਕਰਨਾ ਹੋ ਗਿਆ ਹੈ। ਯਥਾ—*'ਅਦੇਸੁ ਤਿਸੈ ਆਦੇਸੁ' (੭)।*

**ਅੰਦੇਸਾ** [*ਸੰ: । ਫ਼ਾਰਸੀ, ਅੰਦੇਸ਼ਹ=ਫ਼ਿਕਰ*] ਫ਼ਿਕਰ, ਚਿੰਤਾ, ਖ਼ਤਰਾ। ਯਥਾ—*'ਚੂਕੈ ਮਨਹੁ ਅੰਦੇਸਾ' (੧੨੫੭)।*

**ਅੰਦੇਸਰੋ** [*ਸੰ: । ਫ਼ਾਰਸੀ, ਅੰਦੇਸ਼ਹ=ਸੋਚ, ਫ਼ਿਕਰ, 'ਰੋ'। ਪੰਜਾਬੀ, ਉਪਸਰਗ ਨਿੰਮ੍ਰਵਾਚੀ*] ਸੰਦੇਹ, ਸੰਸਾ, ਫ਼ਿਕਰ, ਚਿੰਤਾ।

**ਅੰਦੋਹ** [*ਸੰ: । ਫ਼ਾਰਸੀ, ਅੰਦੋਹ=ਗ਼ਮ*] ਚਿੰਤਾ, ਗ਼ਮ, ਰੰਜ। ਯਥਾ—*'ਦੂਖੁ ਅੰਦੋਹੁ ਨਹੀ ਤਿਹਿ ਠਾਉ' (੩੪੫),* ਉਸ ਅਸਥਾਨ ਵਿਖੇ ਦੁਖ ਤੇ ਚਿੰਤਾ ਨਹੀਂ ਹੈ।

**ਅਦੇਖਿ** [*ਗੁ: । ਪੰਜਾਬੀ, ਅ+ਦੇਖ*] ਜੋ ਦੇਖਿਆ ਨਾ ਜਾਵੇ। ਯਥਾ—*'ਜਸ ਅਦੇਖਿ ਤਸ ਰਾਖਿ ਬਿਚਾਰਾ' (੩੪੧),* ਜੋ ਅਦ੍ਰਿਸ਼ਜ ਹੈ।

**ਅੰਦਾਜਾ** [*ਸੰ: । ਫ਼ਾਰਸੀ, ਅੰਦਾਜ਼ਾ, ਮਿਣਤੀ ਅਨੁਮਾਨ*] ਮਰਯਾਦਾ, ਵਾਜਬੀ। ਯਥਾ—*'ਹਾਥੁ ਪਸਾਰਿ ਸਕੈ ਕੋ ਜਨ ਕਉ ਬੋਲਿ ਸਕੈ ਨ ਅੰਦਾਜਾ' (੮੫੬),* ਤੇਰੇ ਜਨ ਉਤੇ ਕੌਣ ਹੱਥ ਵਧਾ ਸਕਦਾ ਹੈ ਉਹਦੇ ਸਾਹਮਣੇ ਮਰਯਾਦਾ ਦਾ (ਬੋਲ ਬੀ ਕੋਈ) ਨਹੀਂ ਬੋਲ ਸਕਦਾ।

**ਆਦਿਤ** [*ਸੰ: । ਸੰਸਕ੍ਰਿਤ, ਆਦਿਤਜ*] ਐਤਵਾਰ। ਯਥਾ—*'ਆਦਿਤਿ ਕਰੈ ਭਗਤਿ ਆਰੰਭ' (੩੪੪),* ਐਤਵਾਰ ਦ੍ਵਾਰੇ ਕਹਿੰਦੇ ਹਨ ਕਿ ਭਗਤੀ ਦਾ ਆਰੰਭ ਕਰੇ।

**ਆਦਮ** [*ਸੰ: । ਅਰਬੀ, ਨਾਮ ਹੈ ਪਹਿਲੇ ਮਨੁੱਖ ਦਾ*] ਮੁਹੰਮਦੀਆਂ, ਯਹੂਦੀਆਂ ਅਰ ਈਸਾਈਆਂ ਦੇ ਮਤ ਅਨੁਸਾਰ ਪਹਿਲਾ ਆਦਮੀ ਜਿਸ ਨੂੰ ਰੱਬ ਨੇ ਅਦਨ ਬਾਗ਼ ਵਿਚ ਪੈਦਾ ਕਰਕੇ ਰੱਖਿਆ ਸੀ। ਯਥਾ—*'ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ ॥ ਉਨਿ ਭੀ ਭਿਸਤਿ ਘਨੇਰੀ ਪਾਈ' (੧੧੬੧),* ਕਈ ਲੋਕ ਇਥੇ ਸ਼ਿਵ ਦਾ ਅਰਥ ਲੈਂਦੇ ਹਨ ਕਿ ਉਸ ਨੂੰ ਕੁਛ ਈਸ਼੍ਵਰ ਦੀ ਸੂਝ ਸੀ, ਪਰ ਭਾਵ ਇਹ ਠੀਕ ਜਾਪਦਾ ਹੈ ਕਿ ਚੰਗਾ ਸੁਰਗ ਪਾਇਆ ਆਦਮ ਨੇ, ਜੋ ਛੇਤੀ ਕੱਢਿਆ ਗਿਆ ਤੇ ਉਨ੍ਹਾਂ ਦੇ ਹੀ ਮਤ ਅਨੁਸਾਰ ਪਾਪ ਦਾ ਮੁੱਢ ਕਰ ਗਿਆ।

**ਆਦਮੀ** [*ਸੰ: । ਫ਼ਾਰਸੀ ਵਿਚ, ਆਦਮ ਤੋਂ ਜੋ ਜੰਮੇ ਸੋ ਆਦਮੀ*] ਮਨੁੱਖ, ਜੀਵ। ਯਥਾ—*'ਹਮ ਆਦਮੀ ਹਾਂ ਇਕ ਦਮੀ' (੬੬੦),* ਦਮ ਆਉਣ ਤੀਕ ਆਦਮੀ ਹਾਂ (ਦਮ ਆਇਆ ਤਾਂ ਅ + ਦਮੀ, ਨਾ ਆਇਆ ਤਾਂ ਮੁਰਦੇ) ਗੁਰੂ ਜੀ ਆਦਮੀ ਪਦ ਉਤੇ ਇਕ ਕਟਾਖ ਸਟਦੇ ਹਨ ਤੇ ਇਕ ਸਿਖ੍ਯਾਦਾਇਕ ਵਿਤਪਤੀ ਦੱਸਦੇ ਹਨ ਕਿ ਦਮ ਸੁਆਸ ਜਿਸ ਨੂੰ ਆਵੇ, ਸੋ ਆਦਮੀ। ਇਕ ਦਮ ਆਉਂਦਾ ਰਿਹਾ ਤਾਂ ਅਸੀਂ ਆ + ਦਮੀ, ਨਹੀਂ ਤਾਂ ਮੁਰਦੇ।

**ਆਦਰੁ** [*ਸੰ: । ਸੰਸਕ੍ਰਿਤ, ਆਦਰ:*] ਸਤਿਕਾਰ, ਸਨਮਾਨ, ਇੱਜ਼ਤ। ਯਥਾ—*'ਆਉ ਬੈਠੁ ਆਦਰੁ ਸਭ ਦੇਊ' (੨੫੨)।*

**ਅੰਦਰਿ** [*ਸੰ: । ਸੰਸਕ੍ਰਿਤ, ਅੰਤਰ*] ਬਾਹਰ ਦੇ ਉਲਟ। ਵਿਚ। ਹਿਰਦੇ ਵਿਚ। ਹਿਰਦਾ। ਯਥਾ—*'ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ' (੪੭੩),* ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਤੇ ਸ਼ੁਭ ਗੁਣਾਂ ਰੂਪ ਪਟ ਹੈ ਤੇ ਬਾਹਰੋਂ ਸਾਦ ਮੁਰਾਦਾ ਹਨ.....।

**ਅਦ੍ਰਿਸਟੁ** [*ਗੁ: । ਸੰਸਕ੍ਰਿਤ, ਅਦ੍ਰਿਸ਼*] ਜੋ ਨਾ ਦੇਖਿਆ ਗਿਆ ਹੋਵੇ, ਐਸਾ ਪਰਮੇਸ਼ਰ। ਯਥਾ—*'ਦੇਖਿ ਅਦ੍ਰਿਸਟੁ ਰਹਉ ਬਿਸਮਾਦੀ'। (੫੯੯)*

**ਅਦਲੀ** [*ਗੁ: । ਫ਼ਾਰਸੀ, ਅਦਲ=ਇਨਸਾਫ਼ । ਈ, ਪੰਜਾਬੀ ਪ੍ਰਤੇ*] ਨਜਾਇ ਕਰਨ ਵਾਲਾ। ਯਥਾ—*'ਅਦਲੀ ਹੋਇ ਬੈਠਾ ਪ੍ਰਭੁ ਆਪਿ' (੧੯੯)।*

**ਆਦਿਲੇ** [*ਸੰ: । ਸੰਸਕ੍ਰਿਤ, ਆਦਿ । ਹਿੰਦੀ, ਲੇ=ਤੋਂ*] ਪਹਿਲੇ ਤੋਂ, ਮੁੱਢ ਤੋਂ। ਯਥਾ—*'ਆਦਿਲੇ ਭਗਤ ਜਿਤੁ ਲਗਿ ਤਰੇ' (੧੩੯੭)।*

**ਅਧੀ** [*ਗੁ: । ਸੰਸਕ੍ਰਿਤ, ਧੀ=ਬੁੱਧੀ*] ਮੂਰਖ ਜੋ ਬੁੱਧੀ ਤੋਂ ਰਹਿਤ ਹੋਵੇ। ਯਥਾ—*'ਤੁਧੁ ਭਾਵੈ ਅਧੀ ਪਰਵਾਣੁ' (੬੬੨),* ਜੋ ਤੈਨੂੰ ਭਾਵੇ ਤਾਂ ਮੂਰਖ ਬੀ ਪਰਵਾਨ ਹੈ।

**ਅਧੀ/ਆਧੀ** [*ਸੰਖ੍ਯਾ ਵਾ: । ਸੰਸਕ੍ਰਿਤ, ਅਰ੍ਧ । ਪ੍ਰਾਕ੍ਰਿਤ ਅੰਦਧ ਪੰਜਾਬੀ, ਅੱਧ । ਹਿੰਦੀ, ਆਧ*] ਅੱਧੀ। ਸਾਬਤ ਦੇ ਦੋ ਹਿਸਿਆਂ ਵਿਚੋਂ ਇਕ, ਭਾਵ ਅੱਧੀ ਉਮਰ, ਅੱਧੀ ਘੜੀ। ਯਥਾ—*'ਤੁਧੁ ਭਾਵੈ ਅਧੀ ਪਰਵਾਣੁ' (੬੬੨),* ਅੱਧੀ ਘੜੀ ਬੀ (ਤੇਰੇ ਪਾਸੇ ਲਾਈ ਹੋਈ ਜੇ) ਤੈਨੂੰ ਭਾ ਜਾਵੇ ਤਦ ਸਫਲ ਹੈ। ਤਥਾ—*'ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ' (੧੩੭੭),* ਇਕ ਘੜੀ ਦਾ ਸਤਿਸੰਗ ਵਿਚ ਲੰਘੇ, ਲਾਹੇ ਦਾ ਹੈ।

**ਆਧਿ** [*ਸੰ: । ਸੰਸਕ੍ਰਿਤ*] ਮਨ ਦਾ ਦੁੱਖ, ਮਨ ਦੀ ਪੀੜਾ। ਯਥਾ—*'ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ' (੨੯੭)*

**ਅੰਧ/ਅੰਧੀ/ਅੰਧੇ/ਆਂਧੀ** [*ਗੁ: । ਸੰਸਕ੍ਰਿਤ*] ੧. ਨੇਤ੍ਰਹੀਣ ਭਾਵ ਗਿਆਨਹੀਣ ਜੋ ਆਪਣੇ ਖੋਟੇ ਕਰਮਾਂ ਦੇ ਦੇਖਣ ਵਿਚ ਅੰਨ੍ਹ ਹੋਵੇ। ੨. ਮਾਨਸਕ ਹਨੇਰਾ। [*ਸੰ: । ਹਿੰਦੀ। ਜਿਸ ਦ*

---

੧. ਆਥਿਤਜ ਦਾ ਮੂਲ ਐਉਂ ਜਾਪਦਾ ਹੈ—ਆ=ਉਲਟ, ਜਿਸ ਤਰ੍ਹਾਂ ਆਰਾਮ ਵਿਚ ਹੈ। ਸਿਥਤ ਦਾ ਪ੍ਰਾਕ੍ਰਿਤ ਰੂਪ ਥਿਤਿ ਜਿਸ ਤਰ੍ਹਾਂ ਸੰਸਕ੍ਰਿਤ ਸਤੰਭ ਦਾ ਪ੍ਰਾਕ੍ਰਿਤ ਰੂਪ ਹੈ ਥੰਭ, ਸਥਲੀ ਦਾ ਹੈ ਥਲਿ, ਇਸ ਤਰ੍ਹਾਂ ਸਿਥਤ ਦਾ ਥਿਤ; ਸੋ ਆ+ਥਿਤਜ=ਜੋ ਟਿਕ ਕੇ ਰਹਿਣ ਦੇ ਉਲਟ ਹੋਵੇ=ਪ੍ਰਾਹੁਣਾ।

੨. ਯਥਾ ਹਸਤ ਸੰਸਕ੍ਰਿਤ ਹੈ, ਹੱਥ ਪ੍ਰਾਕ੍ਰਿਤ ਹੈ, ਪ੍ਰਤਤਰਾ ਸੰਸਕ੍ਰਿਤ ਹੈ ਤੇ ਪੱਥਰ ਪ੍ਰਾਕ੍ਰਿਤ ਹੈ।

੩. ਆਦਿਸ਼ ਧਾਤੂ ਦਾ ਅਰਥ ਹੈ: ਦਿਖਾਉਣਾ, ਰਸਤਾ ਦੱਸਣਾ ਆਦਿ।

*ਵਗਿਆਂ ਦਿੱਸਣਾ ਰਹਿ ਜਾਵੇ ਐਸੀ ਗਰਦ ਗੁਬਾਰ ਵਾਲੀ ਤ੍ਰਿੱਖੀ ਹਵਾ* ] ਹਨੇਰੀ, ਅੰਨੀ। ਯਥਾ—*'ਦੇਖੌ ਭਾਈ ਗ੍ਯਾਨ ਕੀ ਆਈ ਆਂਧੀ' (੩੩੧)।*

**ਅਧੂਆ** [ *ਗੁ: । ਹਿੰਦੀ, ਆਧ ਦਾ ਨਿੰਮ੍ਰੀਵ੍ਰਾਚ* ] ਅੱਧੀ। ਯਥਾ—*'ਬਿਲਮ ਨ ਅਧੂਆ ਰਾਈ' (੫੦੫),* ਅੱਧੀ ਰਾਈ ਮਾਤ੍ਰ ਬੀ ਦੇਰ ਨਹੀਂ ਲੱਗਣੀ। ਦੇਖੋ, 'ਅਧੀ'

**ਅੰਧਿਆ** [ *ਗੁ: । ਦੇਸ਼ ਭਾਸ਼ਾ* ] ਨੇਤ੍ਰ ਹੀਣ, ਅੰਨ੍ਹਾ।

**ਅਧਿਆਤਮ** [ *ਗੁ: । ਸੰਸਕ੍ਰਿਤ, ਅਧ੍ਯਾਤਮ = ਆਤਮ ਸੰਬੰਧੀ* ]

੧. ਆਪਣੇ ਆਪ ਸੰਬੰਧੀ, ਭਾਵ ਸ੍ਵਾਰਥ ਵਾਲੇ। ਉਹ ਕਰਮ ਜੋ ਸ੍ਵਾਰਥ ਲਈ ਕੀਤੇ ਜਾਣ। ਯਥਾ—*'ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬਹੀ ਪਾਇ' (੩੩),* ਸ੍ਵਾਰਥਿਕ (ਖ਼ੁਦਗਰਜ਼ੀ ਦੇ ਕਰਮਾਂ) ਕਰਕੇ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ।

੨. [ *ਅਧ੍ਯਾਤਮ = ਰੂਹ ਇਨਸਾਨੀ ਦਾ ਬੀ ਨਾਮ ਹੈ, ਅਤੇ ਬ੍ਰਹਮ ਤੇ ਜੀਵ ਦਾ ਜੋ ਸੰਬੰਧ ਆਪੋ ਵਿਚ ਹੈ, ਉਸ ਨੂੰ ਬੀ ਅਧ੍ਯਾਤਮ ਕਹਿੰਦੇ ਹਨ* ] ਰੂਹਾਨੀ ਕੰਮ, ਆਤਮਾ ਨਮਿੱਤ ਕਰਮ। ਯਥਾ—*'ਅਧਿਆਤਮ ਕਰਮ ਕਰੇ ਦਿਨੁ ਰਾਤੀ॥ ਨਿਰਮਲ ਜੋਤਿ ਨਿਰੰਤਰਿ ਜਾਤੀ' (੧੦੩੯),* (ਭਜਨ, ਬੰਦਗੀ, ਧ੍ਯਾਨ, ਵਿਚਾਰ, ਸਮਾਧੀ ਆਦਿ ਆਤਮਿਕ ਕਰਮ ਕਰਨੇ ਕਰਕੇ ਆਤਮਾ ਦੀ ਨਿਰਮਲ ਜੋਤਿ ਪ੍ਰਤੀਤ ਹੁੰਦੀ ਹੈ। ਤਥਾ—*'ਅਧਿਆਤਮ ਕਰਮ ਕਰੇ ਤਾ ਸਾਚਾ' (੨੨੩),* ਰੂਹਾਨੀ ਕਰਮ ਕਰੇ ਤਦ ਸੱਚ ਦੀ ਪ੍ਰਾਪਤੀ ਹੁੰਦੀ ਹੈ। ਕਈ ਲੋਕ ਅਧ੍ਯਾਤਮ ਕਰਮ ਦਾ ਭਾਵ ਨਿਸ਼ਕਾਮ ਕਰਮ ਬੀ ਕਰਦੇ ਹਨ, ਪਰੰਤੂ ਪਦ 'ਅਧ੍ਯਾਤਮੀ' ਵਿਚ ਗੁਰੂ ਜੀ ਇਸ ਪਦ ਦਾ ਆਪ ਅਰਥ ਕਰਦੇ ਹਨ। ਦੇਖੋ, 'ਅਗਲਾ ਪਦ'

**ਅਧਿਆਤਮੀ** [ *ਗੁ: । ਸੰਸਕ੍ਰਿਤ, ਅਧ੍ਯਾਤਮਿਕ। ਮੀ, ਪੰਜਾਬੀ ਪ੍ਰਤੇ* ] ਜੋ ਆਤਮਾ ਨਮਿੱਤ ਕਰਮ ਕਰੇ। ਯਥਾ—*'ਅਧਿਆਤਮੀ ਹਰਿ ਗੁਣਤਾਸੁ ਮਨਿ ਜਪਹਿ ਏਕੁ ਮੁਰਾਰਿ' (੩੮),* (ਜੋ ਜੀਵ ਹਰੀ) ਗੁਣਤਾਸ ਨੂੰ ਮਨ ਵਿੱਚ ਧਾਰਦਾ ਹੈ (ਅਰ ਬਾਣੀ ਕਰ) ਜਪਦਾ ਹੈ ਮੁਰਾਰ ਨੂੰ ਉਹ ਅਧਿਆਤਮੀ (ਕਿਹਾ ਜਾਂਦਾ ਹੈ)।

**ਅੰਧ ਅੰਧਾਰ** [ *ਸੰ: । ਸੰਸਕ੍ਰਿਤ, ਅੰਧਕਾਰ* ] ਹਨੇਰੇ ਤੋਂ ਭੀ ਹਨੇਰਾ। ਅਤਿਸ਼ੈ ਅੰਧਕਾਰ।

**ਅੰਧਿਆਰਾ** [ *ਸੰ: । ਸੰਸਕ੍ਰਿਤ, ਅੰਧਕਾਰ, ਪ੍ਰਾਕ੍ਰਿਤ ਅੰਧਯਾਰ* ] ਹਨੇਰਾ, ਭਾਵ ਅਗਿਆਨ। ਯਥਾ—*'ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ' (੨੨੮)।*

**ਅਧੂਆ ਰਾਈ** ਦੇਖੋ, 'ਅਧੂਆ'

**ਅਧ ਊਰਧੀ** [ *ਕ੍ਰਿ: ਵਿ: । ਸੰਸਕ੍ਰਿਤ, ਅਧ: + ਊਰਧ੍ਵ* ] ਹੇਠ ਉੱਤੇ, ਭਾਵ ਲੋਕ ਪਰਲੋਕ।

**ਅੰਧਿਹੋ** [ *ਗੁ: । ਸੰਸਕ੍ਰਿਤ, ਅੰਧ* ] ਅੰਨਿਓ! ਯਥਾ—*'ਲਾਲਚ ਛੋਡਹੁ ਅੰਧਿਹੋ' (੪੧੯)।*

**ਅਧਿਕ** [ *ਕਿ: ਵਿ: । ਸੰਸਕ੍ਰਿਤ* ] ਬਹੁਤ। ਯਥਾ—*'ਅਧਿਕ ਬਕਉ ਤੇਰੀ ਲਿਵ ਰਹੀਆ' (੧੩੩੦)।*

**ਅਧਕਾਈ** [ *ਗੁ: । ਸੰਸਕ੍ਰਿਤ, ਅਧਿਕ* ] ਬਹੁਤਾ। ਯਥਾ—*'ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ' (੧੧੩੦)।*

**ਅੰਧਕਹ** [ *ਸੰ: । ਦੇਖੋ, 'ਅੰਧ'* ] ਹਨੇਰੇ ਵਿਚ।

**ਅੰਧੀ ਕੋਠੀ** [ *ਵਿਸ਼ੇਸ਼ਣ ਵਿਸ਼ੇਸ਼ਜ । ਪੰਜਾਬੀ* ] ਹਨੇਰੀ ਕੋਠੀ, ਭਾਵ ਦੇਹ ਵ ਮਨ। ਯਥਾ—*'ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ' (੩੫੪)।*

**ਅੰਧ ਕਮਾਇ** [ *ਕ੍ਰਿ: । ਸੰਸਕ੍ਰਿਤ, ਅੰਧਾ । ਦੇਸ਼ ਭਾਸ਼ਾ, ਕਮਾਇ* ] ਐਸੇ ਕਰਮ ਕਰਨੇ ਜਿਨ੍ਹਾਂ ਕਰ ਮਨ ਤੇ ਹਨੇਰਾ ਪਵੇ ਯਾ ਅਗਯਾਨ ਵਧੇ। ਮੰਦੇ ਕਰਮਾਂ ਦਾ ਕਰਨਾ। ਯਥਾ—*'ਅੰਧਾ ਅੰਧੁ ਕਮਾਇ' (੫੫੬)।*

**ਅਧਿਕਾਰ** [ *ਗੁ: । ਸੰਸ:, ਅਧਿਕਾਰ* ] ੧. ਨਿਗਾਹਬਾਨੀ, ੨. ਫ਼ਰਜ਼, ਹਕੂਮਤ, ੩. ਖ਼ਾਸ ਖ਼ਾਸ ਧਾਰਮਿਕ ਰਾਜਸਕ ਕੰਮਾਂ ਯਾ ਹੋਰ ਕਰਮਾਂ ਦੇ ਕਰਨ ਦੀ ਯੋਗਤਾ ਯਾ ਵਸੀਕਾਰ, ਹੱਕ। ੪. ਅਧਿਕ, ਬਹੁਤ। ਹਕੂਮਤ ਬੀ ਅਧਿਕਾਰ ਦਾ ਅਰਥ ਹੈ। ਯਥਾ—*'ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ' (੧੪੧੨)।*

**ਅੰਧਕਾਰ** [ *ਸੰ: । ਸੰਸਕ੍ਰਿਤ* ] ਹਨੇਰਾ ਭਾਵ ਅਗਿਆਨ। ਯਥਾ—*'ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹਨਾਸਾ' (੧੧੨੩),* ਜਿਸ ਸਰੀਰ ਮੰਦਰ ਵਿਚ ਗਿਆਨ ਦੀਵਾ ਪ੍ਰਕਾਸਿਆ ਹੈ ਤਿਥੋਂ ਅਗ੍ਯਾਨ ਨਾਸ਼ ਹੋ ਗਿਆ ਹੈ।

**ਅਧਾਖ੍ਰਰ**[1] [ *ਵਿਸ਼ੇਸ਼ਣ ਵਿਸ਼ੇਸ਼ਜ । ਦੇਸ਼ ਭਾਸ਼ਾ, ਅਧਾ + ਅਖਰ* ]

੧. ਅੱਧਾ ਅੱਖਰ। ਯਥਾ—*'ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖ੍ਰਰੁ' (੨੭੩),* ਬ੍ਰਹਮ ਗਿਆਨੀ ਦੇ ਸਾਰੇ ਸ਼ਬਦ (ਦਾ ਅਰਥ ਤਾਂ ਕਿਧਰੇ ਰਿਹਾ) ਅੱਧਾ ਅੱਖਰ ਬੀ ਕਿਹਾ ਨਹੀਂ ਜਾਂਦਾ।

੨. ਅਧਿਸ਼ਟਾਨ ਪਰਮਾਤਮਾ। ਤੁਕ ਦਾ ਅਰਥ ਫੇਰ ਐਉਂ ਕਰਦੇ ਹਨ, ਅਧਿਸ਼ਟਾਨ ਅੱਖਰ ਪਰਮਾਤਮਾ ਦਾ ਕਥਨ ਨਹੀਂ ਹੁੰਦਾ ਜਿਸ ਨੂੰ ਉਨ੍ਹਾਂ ਨੇ ਗ੍ਰਹਿਣ ਕੀਤਾ ਹੈ।

**ਅਧੁਗੁਲ੍ਹਾ** [ *ਵਿਸ਼ੇਸ਼ਣ ਵਿਸ਼ੇਸ਼ਜ । ਦੇਸ਼ ਭਾਸ਼ਾ* ] ੧. ਰੋਟੀ ਦਾ ਟੁਕੜਾ। ੨. ਗੁਲੀ ਪੰਜਾਬੀ ਵਿਚ ਡਾਢੀ ਨਿੱਕੀ ਰੋਟੀ ਨੂੰ ਕਹਿੰਦੇ ਹਨ ਜੋ ਨਿਆਣੇ ਬਾਲਾਂ ਲਈ ਪਕਾਂਦੇ ਹਨ। ੩. ਅੱਧਾ ਪੈਸਾ ਭਰ, ਥੋੜਾ ਜੇਹਾ। ਯਥਾ—*'ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ' (੧੨੮੬),* ਥੋੜਾ ਚੋਗਾ ਚੁਗ ਕੇ ਚਿੜੀ ਅਕਾਸ਼ ਵਿਚ ਉਡਦੀ ਤੇ ਗਾਉਂਦੀ ਹੈ (ਪਰ ਮਨੁੱਖ ਕਿੰਨਾ ਖਾ ਕੇ ਵੀ ਉਨਮਨ ਨਹੀਂ ਹੁੰਦਾ)।

**ਅੰਧਘੋਰ** [ *ਗੁ: । ਸੰਸਕ੍ਰਿਤ, ਅੰਧ = ਅੰਨ੍ਹਾ । ਘੋਰ = ਭਯਾਨਕ, ਅਤਿ* ]

੧. ਭਯਾਨਕ ਅੰਨ੍ਹਾ, ਡਾਢਾ ਮੂਰਖ। ਯਥਾ—*'ਅਸੰਖ ਮੂਰਖ ਅੰਧ ਘੋਰ' (੪)।* ਦੇਖੋ, 'ਅਸੰਖ'

੨. ਘੁਪ ਹਨੇਰਾ।

**ਅਧਪਤਿ** [ *ਸੰ: । ਸੰਸਕ੍ਰਿਤ, ਅਧਿਪਤਿ* ] ਰਾਜਾ ਭਾਵ ਪਰੇਮਸ਼ਰ। ਯਥਾ—*'ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ' (੧੩੫੦),* ਹੇ (ਸੁੰਨ) ਅਫੁਰ ਰੂਪ ਦੇਵਾਨ ਦੇਵ ਰਾਜੇ ਸਰਬ ਦੇ ਮੁੰਢ ਰੂਪ, ਸਭ ਵਿਚ ਸਮਾਏ ਹੋਏ ਆਪ ਦੀ (ਸੰਧਿਆ) ਧਿਆਨ (ਆਰਤੀ, ਜਸ) ਕਰਦੇ ਹਾਂ।

**ਅਧਪੰਧੇ** [ *ਸੰ: । ਦੇਸ਼ ਭਾਸ਼ਾ । ਸੰਸਕ੍ਰਿਤ, ਅਰ੍ਧ ਪੰਥ* ] ੧. ਅਧ ਵਾਟੇ, ੨. ਉਹ ਥਾਂ ਜੋ ਮੁਕਾਮ ਨਹੀਂ ਹੈ। ਯਥਾ—*'ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ' (੫੮੧)।*

**ਅਧਮ** [ *ਗੁ: । ਸੰਸਕ੍ਰਿਤ, ਨੀਚ* ] ਅਤਿ ਪਾਮਰ। ਯਥਾ—*'ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ' (੩੮੧),* ਜਿਹੜੀ

---

[1] ਅਧਯਕਸ਼ਰੰ ਇਕ ਸੰਸਕ੍ਰਿਤ ਪਦ ਭੀ ਹੈ ਜਿਸ ਦਾ ਅਰਥ ਹੈ, ਜੋ ਸਾਰੇ ਅੱਖਰਾਂ ਤੋਂ ਉੱਪਰ ਹੋਵੇ। ਮੁਰਾਦ ਓਅੰਕਾਰ ਤੋਂ ਲੈਂਦੇ ਹਨ।

(ਬ੍ਰਿਤੀ) ਸ਼ੂਦਰੀ ਸੀ ਸੋ ਬੀ ਅਧਮ ਚੰਡਾਲੀ ਵਰਗੀ ਸੀ, (ਗੁਰਾਂ ਦੇ ਅੰਮ੍ਰਿਤਪਾਨ ਕਰਨੇ ਕਰ) ਬ੍ਰਹਮਣੀ ਤੋਂ ਬੀ ਸ੍ਰੇਸ਼ਟ ਹੋ ਗਈ, ਭਾਵ ਸੰਸਾਰ ਤੋਂ ਹਟ ਕੇ ਬ੍ਰਹਮਾਕਾਰ ਹੋਏ।

**ਅਧਮਾਈ** [*ਭਾਵ: ਸੰ: । ਸੰਸਕ੍ਰਿਤ, ਅਧਮ, ਪੰਜਾਬੀ ਭਾਵ ਵਾਚੀ ਪ੍ਰਤੇ, ਆਈ*] ਕੁਟਲਤਾ, ਨੀਚਪੁਣਾ, ਛੋਟਾਪਣ।

**ਅਧਮ ਪਤੰਗ** [*ਵਿਸ਼ੇਸ਼ਣ ਵਿਸ਼ੇਸ਼ਜ । ਸੰਸਕ੍ਰਿਤ*] ੧. ਨੀਚ ਪਤੰਗਾ, ਨੀਵਾਂ ਕੀੜਾ, ਭਾਵ ਗਰੀਬ। ਯਥਾ—*'ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ' (੧੩੬੪)।*

੨. [*ਸੰਸਕ੍ਰਿਤ ਸੂਰਜ*[1]] ਤੁਕ ਦਾ ਅਰਥ: ਪ੍ਰਗਟ ਹੋ ਗਿਆ ਸਾਰੇ ਜਗਤ ਵਿਚ, ਨੀਵਾਂ ਨਾਨਕ ਸੂਰਜ (ਵਤ)।

**ਅਧਰ** [*ਸੰ: । ਸੰਸਕ੍ਰਿਤ, ਹੇਠਲੀ ਦਿਸ਼ਾ*] ੧. ਹੇਠਲਾ ਬੁੱਲ੍ਹ, ਹੋਠ। ੨. (ਅ + ਧਰ) ਬਿਨਾਂ ਆਸਰੇ। ਯਥਾ—*'ਹੁਕਮੇ ਧਾਰਿ ਅਧਰ ਰਹਾਵੈ' (੨੭੭),* (ਹੋਰ) ਆਸਰੇ ਤੋਂ ਬਿਨਾਂ (ਵਾਹਿਗੁਰੂ) ਹੁਕਮ ਵਿਚ (ਪ੍ਰਪੰਚ ਨੂੰ) ਧਾਰਨ ਕਰ ਰਖਦਾ ਹੈ।

**ਅਧਾਰ/ਅਧਾਰੀ/ਆਧਾਰ** [*ਸੰ: । ਸੰਸਕ੍ਰਿਤ, ਆਧਾਰ:*] ੧. ਆਸ਼੍ਰਯ, ਸਹਾਰਾ। ੨. ਝੋਲੀ। ਯਥਾ—*'ਸਭਨਾ ਦੇਇ ਅਧਾਰੀ' (੭੧੩),* ਆਸਰਾ ਵਾ ਖਾਨ ਪਾਨ ਦੀ ਝੋਲੀ ਈਸ਼੍ਵਰ ਹੀ ਸਭ ਨੂੰ ਦਿੰਦਾ ਹੈ।

**ਅਧੋਰੀ** [*ਗੁ: । ਪੰਜਾਬੀ, ਅ = ਨਿਸਚੇ + ਧੋਰੀ = ਧੁਰੇ ਨੂੰ ਚੱਕਣ ਵਾਲਾ*] ਪੱਕਾ ਸਹਾਇਕ। ਯਥਾ—*'ਸੁਖਦਾਤੇ ਪ੍ਰਭ ਪਾਨ ਅਧੋਰੀ' (੨੦੮),* ਪ੍ਰਾਣਾਂ ਦਾ ਸਹਾਈ, ਭਾਵ ਵਾਹਿਗੁਰੂ।

**ਅੰਧੇਰੁ** [*ਸੰ: । ਸੰਸਕ੍ਰਿਤ, ਅੰਧਕਾਰ । ਪ੍ਰਾਕ੍ਰਿਤ, ਅੰਧਯਾਰ । ਹਿੰਦੀ, ਅੰਧੇਰ । ਪੰਜਾਬੀ, ਅਨ੍ਹੇਰ, ਤੇ ਹਨੇਰ*] ਹਨੇਰਾ, ਭਾਵ ਅਗਜਾਨ। ਯਥਾ—*'ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ' (੧੩੨੭),* ਅਗਿਆਨ ਅੰਧੇਰੇ ਨਾਲ ਬਪੁੜੇ ਜੀਵ ਦੀ ਬੁੱਧੀ ਅੰਧੀ ਹੋ ਰਹੀ ਹੈ।

**ਅਧਰੀਆ** [*ਸੰ: । ਸੰਸਕ੍ਰਿਤ, ਆਧਾਰ*] ਆਸਰਾ। ਯਥਾ—*'ਨਾਮੋ ਹੋ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ' (੨੧੧)।*

**ਅਧਰੰ ਧਰੰ ਧਾਰਣਹ** [*ਕਰਤ੍ਰੀ ਵਾਚਜ । ਸੰਸਕ੍ਰਿਤ*]

੧. ਯਥਾ—*'ਅਧਰੰ ਧਰੰ ਧਾਰਣਹ' (੧੩੫੫),* {ਅਧਰੰ} ਧਰਤੀ ਦੇ ਹੇਠਾਂ ਤੇ ਉਪਰ[2] (ਦੇ ਲੋਕ) ਅਤੇ {ਧਰੰ} ਧਰਤੀ, ਇਨ੍ਹਾਂ ਦੇ ਧਾਰਣ ਕਰਨਹਾਰਾ ਹੈ।

੨. {ਅਧਰੰ} ਨਿਰਾਸਰਾ ਜੋ {ਧਰੰ} ਧਰਤੀ ਹੈ, ਉਸ ਦੇ ਧਾਰਣ ਕਰਨਹਾਰਾ ਹੈ। ਧਰਤੀ ਜੋ ਬਿਨਾਂ ਕਿਸੇ ਸਥੂਲ ਆਸ਼੍ਰੇ ਦੇ ਘੁੰਮ ਰਹੀ ਹੈ, ਉਸਦਾ ਆਸ਼੍ਰਾ ਵਾਹਿਗੁਰੂ ਹੈ।

**ਅਧ੍ਰੁਵ** [*ਗੁ: । ਸੰਸਕ੍ਰਿਤ*] ਨਾਸ਼ੀ, ਚਲਾਯਮਾਨ, ਬੇਥਵੇ। ਯਥਾ—*'ਸਭਿ ਅਧ੍ਰੁਵ ਡਿਠੇ ਜੀਉ ਤਾ ਚਰਨ ਕਮਲ ਚਿਤੁ ਲਾਇਆ' (੭੮੫),* ਸਾਰੇ ਚਲਾਇਮਾਨ ਡਿਠੇ ਤਦ ਈਸ਼੍ਵਰ ਦੇ ਚਰਣ ਕਮਲਾਂ ਵਲ ਚਿੱਤੁ ਲਾਇਆ।

---

੧. ਜਿਹਾ ਕਿ 'ਵਿਕਸਤਿ ਹਿ ਪਤੰਗ ਸਯੋਦਯੈ ਪੁੰਡਰੀਕ।'

੨. ਅਧਰ, ਹੇਠਲੀ ਦਿਸ਼ਾ ਨੂੰ ਕਹਿੰਦੇ ਹਨ, ਪਰ ਦਿਸ਼ਾ ਵਿਚ ਇਕ ਦਿਸ਼ਾ ਕਹਿ ਕੇ ਦੂਸਰੀ ਵਿਚੇ ਆ ਜਾਂਦੀ ਹੈ। ਜਿਕੂੰ ਫ਼ਾਰਸੀ ਵਿਚ ਸ਼ਰਕਨ ਕਹਿ ਕੇ ਮਸ਼ਰਕ ਮਗਰਬ ਦੋਹਾਂ ਤੋਂ ਮੁਰਾਦ ਲੈਂਦੇ ਹਨ; ਦੂਸਰੇ ਧਰਤੀ ਦੇ ਘੁੰਮਣ ਕਰਕੇ ਸਾਡੀ ਸੇਧ ਹੇਠਾਂ ਵਾਲੀ ਉਪਰ ਤੇ ਉਪਰ ਵਾਲੀ ਹੇਠਾਂ ਹੁੰਦੀ ਰਹਿੰਦੀ ਹੈ। ਸੋ ਅਰਧ ਤੇ ਉਰਧ ਦੋਹਾਂ ਦੀ ਹੈ।

**ਅੰਧੁਲਾ/ਅੰਧੁਲੇ** [*ਗੁ: । ਸੰਸਕ੍ਰਿਤ, ਅੰਧ । ਪ੍ਰਾਕ੍ਰਿਤ ਦਾ ਸ੍ਵਾਰਥ*[1] *ਪ੍ਰਤੇ ਅਲਾ ਤੇ ਉਲਾ*] ੧. ਅੰਨ੍ਹਾ। ੨. ਭਾਵ ਗਜਾਨ ਵਿਚਾਰ ਰੂਪੀ ਅੱਖਾਂ ਤੋਂ ਹੀਣਾ। ਯਥਾ—*'ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ' (੭੯੫)।*

**ਅੰਧੁਲੇ** [*ਸੰ: । ਸੰਸਕ੍ਰਿਤ, ਅੰਧ । ਪ੍ਰਾਕ੍ਰਿਤ ਦਾ ਸ੍ਵਾਰਥ ਪ੍ਰਤੇ ਉਲ੍ਹਾ, ਊਲਾ*] ੧. ਅੰਨ੍ਹਾ। ੨. ਮੁਹਾਵਰੇ ਵਿਚ ਨਾਂਗੇ ਜੋਗੀ ਨੂੰ ਕਹਿੰਦੇ ਹਨ। ਯਥਾ—*'ਮਤੁ ਭਸਮ ਅੰਧੂਲੇ ਗਰਬਿ ਜਾਹਿ' (੧੧੮੯)।*

**ਅਨ** [*ਅ: । ਸੰਸਕ੍ਰਿਤ, ਅਨਜ*] ੧. ਦੂਜਾ, ਹੋਰ। ਯਥਾ—*'ਬਿਨੁ ਪ੍ਰਭ ਸੇਵ ਕਰਤ ਅਨ ਸੇਵਾ' (੧੨੨੨),* ਅਥਵਾ ੨. ਦ੍ਵੈਤ। ਯਥਾ—*'ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾਦੂ ਹੋਇ' (੨੫੬),* ਹਉਮੈ ਤੇ ਦ੍ਵੈਤ ਨਾਲ ਲੜ ਕੇ ਇਨ੍ਹਾਂ ਨੂੰ ਮਾਰ ਦੇਵੇਂ, ਸੋ ਹੀ ਪੁਰਸ਼ ਕਲਿਆਨ ਨੂੰ ਪਾਂਵਦਾ ਹੈ, ਅਥਵਾ ਤਿਸ ਪੁਰਸ਼ ਦੀ {ਸੋ ਸੋਭਾ ਦੂ ਹੋਇ} ਸੋਭਾ ਦੋਹਾਂ ਲੋਕਾਂ ਵਿਚ ਹੁੰਦੀ ਹੈ।

**ਅਨ** [*ਅ: । ਸੰਸਕ੍ਰਿਤ, ਅਨੁ = ਹੀਨ, ਪਸਚਾਤ, ਵਿਸਤਾਰ, ਸਮੀਪ, ਵਾਰ*] ੧. ਮੁੜ ਮੁੜ, ਹਰ (ਜਿਕੂੰ ਹਰ ਦਿਨ)। ਯਥਾ—*'ਅਨਦਿਨੁ ਸਿਮਰਹੁ ਤਾਸੁ ਕਉ' (੨੫੩),* ਹਰ ਦਿਨ ਤਿਸ ਪ੍ਰਭੂ ਨੂੰ ਸਿਮਰੋ।

੨. ਅਨਦਿਨੁ ਦਾ ਸੰਪ੍ਰਦਾਈ 'ਰਾਤ ਦਿਨ' ਵੀ ਅਰਥ ਕਰਦੇ ਹਨ।

**ਆਨ/ਆਨਿ** [*ਅ: । ਸੰਸਕ੍ਰਿਤ, ਅਨਜ । ਹਿੰਦੀ, ਆਨ*] ੧. ਹੋਰ। ਯਥਾ—*'ਆਨ ਆਪਨਾ ਕਰਤ ਬੀਚਾਰਾ' (੬੦੯),* ਇਹ ਹੋਰ ਦਾ ਇਹ ਮੇਰਾ ਹੈ, (ਰਾਗ ਦ੍ਵੈਖ) ਦੀ ਵਿਚਾਰ ਕਰਨੀ। ਦੇਖੋ, 'ਬਿਖਾਈ'

੨. (ਦੇਸ਼ ਭਾਸ਼ਾ। ਸੰਸਕ੍ਰਿਤ ਵਿਚ ਬੀ ਆਨੀ ਪਦ 'ਲਿਆਉ' ਅਰਥ ਵਿਚ ਆਯਾ ਹੈ) ਲਿਆਉ। ਯਥਾ—*'ਆਨ ਰੇ ਆਨ ਭਰਪੂਰ ਸੋਊ' (੧੨੯੩),* ਉਹ ਜੋ ਭਰਪੂਰ ਹੈ ਉਸ ਨੂੰ (ਚਿੱਤ ਵਿਚ) ਲਿਆਉ, ਹੇ ਜਗਯਾਸੂ! (ਚਿੱਤ ਵਿਚ) ਲਿਆਉ।

੩. [*ਸੰ: । ਫ਼ਾਰਸੀ, ਆਨ = ਇੱਜ਼ਤ*] ਇੱਜ਼ਤ। ਯਥਾ—*'ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ' (੮੧੭)।*

**ਐਨ** [*ਸੰ: । ਸੰਸਕ੍ਰਿਤ, ਅਯਨ = ਰਸਤਾ, ਜਗਾ*] ਘਰ।

**ਅੰਨਿ** [*ਸੰ: । ਸੰਸਕ੍ਰਿਤ, ਅਨਨ*] ਅਨਾਜ। ੧. ਚਾਵਲ, ੨. ਜੌਂ, ੩. ਮਸਰ, ੪. ਕਣਕ, ੫. ਮੂੰਗੀ, ੬. ਮਾਂਹ, ੭. ਤਿਲ, ੮. ਛੋਲੇ, ੯. ਅਣੂ, ੧੦. ਕੰਗਣੀ, ੧੧. ਕੋਧ੍ਰਾ, ੧੨. ਮੋਠ, ੧੩. ਮਟਰ, ੧੪. ਕੁਲਥ, ੧੫. ਸੱਠੀ, ੧੬. ਸਰਹੋਂ, ੧੭. ਅਲਸੀ, ਆਦਿ। ਯਥਾ—*'ਤਜਿਐ ਅੰਨਿ ਨ ਮਿਲੈ ਗੁਪਾਲੁ' (੮੭੩)।*

**ਅੰਨੀ** [*ਸੰ: । ਸੰਸਕ੍ਰਿਤ, ਅਨਨ*] ੧. ਅਨਾਜ ਦੀ। ਯਥਾ—*'ਤੋਟਿ ਨ ਆਵੈ ਅੰਨੀ'।* ੨. ਅਨਾਜ ਨਾਲ। ਤਥਾ—*'ਜੂਠਿ ਨ ਅੰਨੀ ਜੂਠਿ ਨ ਨਾਈ' (੧੨੪੦),* ਅੰਨ ਦੇ ਦਾਨ ਨਾਲ ਮਨ ਦੀ ਜੂਠ ਨਹੀਂ ਲਹਿੰਦੀ।

**ਅਨਿਆਇ** [*ਸੰ: । ਸੰਸਕ੍ਰਿਤ, ਅ + ਨਯਾਯ*] ੧. ਬੇਇਨਸਾਫ਼ੀ ਅਨੀਤੀ, ਅਧਰਮ। ੨. ਅਧਰਮ ਨਾਲ। ਯਥਾ—*'ਤਉ ਕੜੀਐ ਜੇ ਅਨਿਆਇ ਕੋ ਮਰਤਾ' (੧੧੪੦),* ਝੂਰੀਏ ਤਦੋਂ ਜੇ ਕੋਈ ਅਧਰਮ ਨਾਲ ਮਰਦਾ ਹੋਵੇ।

**ਆਨ ਸੰਤਾਨੀ** [*ਖ: ਤ: ਸ: । ਫ਼ਾਰਸੀ, ਆਨ = ਇੱਜ਼ਤ । ਪੰਜਾ ਸੰਤਾ + ਨੀ*] ਸੰਤਾਂ ਦੀ ਇੱਜ਼ਤ। ਯਥਾ—*'ਉਨ ਕੈ ਬਸਿ ਆਇਓ ਭਗਤਿ ਬਛਲੁ ਜਿਨਿ ਰਾਖੀ ਆਨ ਸੰਤਾਨੀ' (੧੨੧੦)।*

---

੧. ਜਿਸ ਪ੍ਰਤੇ ਦੇ ਲੱਗਣ ਨਾਲ ਅਰਥ ਨਾ ਬਦਲੇ।

**ਅਨਹਤਿ** [*ਗੁ: । ਸੰਸਕ੍ਰਿਤ, ਅਨਾਹਤ=ਜੋ ਹਤ ਨਾ ਕੀਤਾ ਜਾਏ। ਚੌਥਾ ਚਕ੍ਰ ਯੋਗ ਦਾ*] ੧. ਅਨਹਤ ਸ਼ਬਦ ਜੋ ਹਤ ਤੋਂ ਬਿਨਾਂ ਵਜੇ। ੨. ਅਨਾਸੀ, ਆਤਮਾ। ਯਥਾ—*'ਅਨਹਤਿ ਰਾਤੇ ਇਹੁ ਮਨੁ ਲਾਇਆ' (੯੪੦)।*

**ਅਨਾਹਤਿ** [*ਗੁ: । ਸੰਸਕ੍ਰਿਤ*] ਦੂਸਰੇ ਕਰਕੇ ਹਤ ਨਾ ਹੋਵੇ, ਭਾਵ ਇਕ ਰਸ ਰਹੇ। ਯਥਾ—*'ਆਦਿ ਅਨੀਲੁ ਅਨਾਦਿ ਅਨਾਹਤਿ' (੬)।* ਦੇਖੋ, 'ਅਨਹਦ'

**ਅਨਹਦ** [*ਗੁ: । ਸੰਸਕ੍ਰਿਤ, ਅਨਾਹਤ, ਜੋ ਹਤ=ਸੱਟ ਮਾਰੇ ਬਿਨਾਂ ਵੱਜੇ ਅਨਾਹਤ, ਜੋ ਸੱਟ ਵੱਜਣ ਯਾ ਦੋ ਸ਼ੈਆਂ ਦੇ ਫਟਣ ਤੋਂ ਸ਼ਬਦ ਹੋਵੇ ਸੋ ਆਹਤ। ਦੇਸ਼ ਭਾਸ਼ਾ, ਅਨ+ਹਦ=ਜਿਸ ਦਾ ਅੰਤ ਨਾ ਹੋਵੇ*] ਉਹ ਸ਼ਬਦ ਜੋ ਗਲੇ ਤੋਂ ਯਾ ਕਿਸੇ ਵਾਜੇ ਆਦਿ ਸਥੂਲ ਪਦਾਰਥਾਂ ਤੋਂ ਨਾ ਹੋਵੇ, ਤੇ ਨਾ ਸਥੂਲ ਕੰਨਾਂ ਦਾ ਵਿਸ਼ਾ ਹੋਵੇ। ਬ੍ਰਹਮੰਡ ਦਾ ਸ਼ਬਦ। ਡਾਢੇ ਏਕਾਗ੍ਰ ਚਿਤਾਂ ਨੂੰ ਇਕ ਮਨੋਹਰ ਅਗਸ਼ੀ ਸ਼ਬਦ ਦਾ ਅਨੁਭਵ ਹੁੰਦਾ ਹੈ। ਕੰਨਾਂ ਦੀ ਘੂੰ ਘੂੰ ਮਾਤ੍ਰ ਅਨਹਦ ਯਾ ਅਨਾਹਤ ਸ਼ਬਦ ਨਹੀਂ ਹੈ। ਯਥਾ—*'ਅਨਹਦ ਵਾਜੇ ਧੁਨਿ ਵਜਦੇ' (੯੫੪)।*

**ਅਨਹਦ ਬਾਣੀ** *'ਅਨਹਦ ਬਾਣੀ ਸਬਦੁ ਵਜਾਏ' (੨੩੧)।* ਦੇਖੋ, 'ਅਨਹਦ'

**ਅਨਿਕ/ਅਨੇਕ** [*ਗੁ: । ਸੰਸਕ੍ਰਿਤ, ਅਨਨਮ੍(+ਏਕ*] ਬਹੁਤ, ਇਕ ਤੋਂ ਵਧੀਕ। ਯਥਾ—*'ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ' (੧੧),* ਤਥਾ—*'ਤੇਰੇ ਨਾਮ ਅਨੇਕਾ ਰੂਪ ਅਨੰਤਾ'। (੩੫੮)*

**ਅਨਕਾਇ** [*ਸੰ: । ਸੰਸਕ੍ਰਿਤ, ਅਨਜ+ਕਾਯ=ਸਰੀਰ*] ਹੋਰ ਸਰੀਰਾਂ ਵਿਚ, ਭਾਵ ਇਸਤ੍ਰੀ ਆਦਿਕਾਂ ਵਿਚ। ਯਥਾ—*'ਅਨਕਾਏ ਰਾਤੜਿਆ ਵਾਟ ਦੁਹੇਲੀ ਰਾਮ' (੫੪੬)।*

**ਅਨਿਕ ਉਮੇਰੀਆ** ਦੇਖੋ, 'ਉਮੇਰੀਆ'

**ਅਨਕੋਦਰ** [*ਸੰ: ਬੰ: । ਸੰਸਕ੍ਰਿਤ, ਅਨਜ। ਹਿੰਦੀ, ਅਨ+ਕੋ+ਦਰ, ਫ਼ਾਰਸੀ*] ੧. ਹੋਰ ਦਾ ਬੂਹਾ। ਯਥਾ—*'ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ' (੧੧੨੬),* ਦੂਸਰੇ ਦੇ ਬੂਹੇ ਨੂੰ (ਅਪਣਾ) ਘਰ ਕਦੀ ਨਹੀਂ ਜਾਣਦਾ (ਕਿਉਂਕਿ) ਇਕੋ ਦਰ ਸੱਚਾ ਹੈ।

੨. [*ਅਨਿਕ+ਉਦਰ*] ਬਹੁਤੇ ਪੇਟ, ਭਾਵ ਅਨੇਕ ਜੂਨਾਂ।

**ਅਨਿਕ ਧਾ** [*ਗੁ: । ਸੰਸਕ੍ਰਿਤ, ਅਨੇਕਧਾ*] ਅਨੇਕ ਤਰ੍ਹਾਂ। ਯਥਾ—*'ਅਨਿਕ ਕਾਜ ਅਨਿਕ ਧਾਵਰਤਾ' (੧੨੧੫),* ਅਨਿਕ ਕੰਮਾਂ ਵਿਚ ਅਨੇਕ ਤਰ੍ਹਾਂ ਵਰਤਦੇ ਹਨ।

**ਆਨ ਕਾਰ** [*ਸੰ: । ਹਿੰਦੀ, ਆਨ। ਪੰਜਾਬੀ ਕਾਰ। ਆਨ=ਹੋਰ+ਕਾਰ=ਕੰਮ*] (ਭਗਤੀ ਬਿਨਾਂ) ਹੋਰ (ਯੱਗ ਬ੍ਰਤਾਦਿ) ਕੰਮ।

**ਅਨਿਕ ਰੰਗ** [*ਗੁ: । ਸੰਸਕ੍ਰਿਤ, ਅਨੇਕ। ਹਿੰਦੀ ਅਨਿਕ। ਸੰਸਕ੍ਰਿਤ, ਰੰਗ*] ਅਨੇਕ ਰੰਗਾਂ ਵਾਲਾ, ਭਾਵ ਈਸ਼੍ਵਰ। ਯਥਾ—*'ਅਨਿਕ ਰੰਗ ਬਹੁ ਤਰੰਗ ਸਰਬ ਕੋ ਧਨੀ' (੧੧੫੩)।*

**ਅਨਿਗ** [*ਗੁ: । ਸੰਸਕ੍ਰਿਤ, ਅਨਿਕ*] ਅਨੇਕ ਤਰ੍ਹਾਂ ਦੇ। ਤਥਾ—*'ਸੁੰਦਰ ਅਨਿਗ ਭਾਉ ਕਰਤ ਫਿਰਤ ਬਿਨੁ ਗੋਪਾਲ ਧੋਹੇ' (੧੨੩੧)।*

**ਅਨੰਗ** [*ਸੰ: । ਸੰਸਕ੍ਰਿਤ, ਅੰਗ ਨਾ ਹੋਵੇ ਜਿਸ ਦਾ, ਕਾਮ ਦੇਵਤਾ। ਸ਼ਿਵਾਂ ਨੇ ਆਪਣੀ ਤੀਸਰੀ ਅੱਖ ਦੀ ਅੱਗ ਨਾਲ ਕਾਮ ਸਾੜਿਆ ਸੀ ਤਦ ਤੋਂ ਨਾਮ ਅਨੰਗ ਹੈ*] ਕਾਮ।

**ਅਨਗਾਹ** [*ਅ: ਤ: ਸ: । ਪੰਜਾਬੀ*] ੧. ਅੰਨ ਦੇ ਗਾਹ। ਯਥਾ—*'ਲਾਟੂ ਮਾਧਾਣੀਆ ਅਨਗਾਹ' (੪੬੫),* ੨. ਅਨਗਿਣਤ।

**ਅਨਗਰੂਆ** [*ਗੁ: । ਹਿੰਦੀ, ਅਨ ਉਪਸਰਗ। ਗਰੂ=ਭਾਰੀ*] ਬਹੁਤ ਭਾਰੀ। ਮਹਾਨ। ਯਥਾ—*'ਅਨਗਰੂਆ ਆਖਾੜਾ' (੧੨੯੨),* ਇਥੇ ਅਖਾੜਾ ਸੰਸਾਰ ਦਾ ਵਿਸ਼ੇਖਣ ਹੈ ਅਰਥਾਤ ਭਾਰੀ ਸੰਸਾਰ।

**ਅਨੁਗ੍ਰਹੁ** [*ਸੰ: । ਸੰਸਕ੍ਰਿਤ*] ਕ੍ਰਿਪਾ। ਯਥਾ—*'ਜਨ ਕਉ ਆਪਿ ਅਨੁਗ੍ਰਹੁ ਕੀਆ' (੯੯੫)।* ਦੇਖੋ, 'ਬ੍ਰਿਥਾ'

**ਅਨਾਜ** [*ਸੰ: । ਪੰਜਾਬੀ। ਸੰਸਕ੍ਰਿਤ, ਅੰਨ*] ਅੰਨ, ਕਣਕ, ਚੌਲ ਆਦਿ। ਯਥਾ—*'ਜੈਸੀ ਭੂਖੇ ਪ੍ਰੀਤਿ ਅਨਾਜ' (੧੧੬੪)।*

**ਅਨਜਾਨਤ** [*ਸੰ: । ਹਿੰਦੀ, ਅਨ+ਜਾਨਤ*] ਭੁੱਲ ਭੁਲੇਖੇ, ਨਾ ਜਾਣ ਕੇ, ਅਨਜਾਣ-ਪਣੇ ਵਿਚ।

ਯਥਾ—*'ਅਨਜਾਨਤ ਬਿਖਿਆ ਮਹਿ ਰਚੈ' (੨੭੭)।*

**ਅਨਠਾਂਹੀ** [*ਸੰ: । ਪੰਜਾਬੀ*] ਹੋਰ ਥਾਵਾਂ ਵਿਚ। ਯਥਾ—*'ਗਰਭ ਜੋਨਿ ਛੋਡਿ ਜਉ ਨਿਕਸਿਓ ਤਉ ਲਾਗੋ ਅਨ ਠਾਂਹੀ' (੧੨੦੭),* ਭਾਵ ਪਰਮੇਸ਼ਰ ਤੋਂ ਭੁੱਲ ਕੇ ਮਾਇਆ ਵਿਚ ਲਗ ਗਿਆ।

**ਅਨਤ**[1] [*ਗੁ: । ਸੰਸਕ੍ਰਿਤ, ਅਨੰਤ*] ਬੇਅੰਤ, ਭਾਵ ਈਸ਼੍ਵਰ। ਯਥਾ—*'ਅਨਤ ਨ ਚਾਹਿਆ ਜਾਇ' (੧੫੬),* ਪਰਮੇਸ਼ਰ ਨੂੰ ਨਹੀਂ ਚਾਹੁੰਦੇ। ਤਥਾ—*'ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ' (੯੨),* ਹੇ ਪ੍ਰਾਣੀ! ਰਮਈਆ ਦਾ ਜਾਪ ਕਰੋ, ਇਹ ਅਨੰਤ ਜੀਵਨ ਦੀ ਬਾਣੀ ਹੈ। ਅਥਵਾ ਤਕਾਰ ਅੱਗੇ ਲਾ ਕੇ ਅਰਥ ਕਰਦੇ ਹਨ ਕਿ ਹੋਰ ਬਾਣੀ {ਤਜੀਵਣ} ਤਜਾਗਣੇ ਯੋਗ ਹੈ।

**ਅਨਤਾ** [*ਗੁ: । ਸੰਸਕ੍ਰਿਤ, ਅਨੰਤ*] ਅਨਗਿਣਤ, ਬੇਅੰਤ। ਯਥਾ—*'ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ' (੧੫੬),* ਧਨ ਬਹੁਤ ਧਰਤੀ ਵਿਖੇ ਦੱਬਦੇ ਹਨ, ਈਸ਼੍ਵਰ ਦੀ ਚਾਹ ਨਹੀਂ ਕਰਦੇ।

**ਅਨਿਤ** [*ਗੁ: । ਸੰਸਕ੍ਰਿਤ*] ਝੂਠ, ਮਿਥਯਾ। ਜੋ ਸਦਾ ਨਾ ਰਹੇ।

**ਅਨੀਤਿ** [*ਗੁ: । ਸੰਸਕ੍ਰਿਤ, ਅਨੀਤਿ*] ਅਧਰਮ। ਅਨਜਾਇ। ਅਯੋਗ ਕਰਮ।

**ਅਨੇਤਾ**[2] [*ਗੁ: । ਸੰਸਕ੍ਰਿਤ, ਅਨੀਤਿ=ਨੀਤੀ ਵਿਰੁੱਧ*] ਅੰਧ, ਝੂਠ, ਪਾਪ। ਯਥਾ—*'ਜੋ ਕਛੁ ਕੀਨੋ ਸੋਊ ਅਨੇਤਾ' (੨੫੩)।*

**ਅਨੰਤ** [*ਗੁ: । ਸੰਸਕ੍ਰਿਤ*] ਜਿਸ ਦਾ ਅੰਤ ਨਾ ਹੋਵੇ। ਯਥਾ—*'ਤੇਰੇ ਨਾਮ ਅਨੇਕਾ ਰੂਪ ਅਨੰਤਾ' (੩੫੮)।*

**ਆਨੀਤਾ** [*ਗੁ: । ਸੰਸਕ੍ਰਿਤ, ਅਨਿਤ; ਇਥੇ ਸਿਹਾਰੀ ਦੀ ਬਿਹਾਰੀ ਕਵੀਆਂ ਦੀ ਸੁਤੰਤ੍ਰਤਾ ਦੇ ਅਧਿਕਾਰ ਕਰਕੇ ਬਦਲੀ ਗਈ ਹੈ, ਯਮਕ ਲਈ*] ਅਨਿਤ, ਝੂਠ। ਯਥਾ—*'ਸਾਜਨ ਸੰਤ ਹਮਾਰੇ ਮੀਤਾ*

---

੧. ਪ੍ਰਾਕ੍ਰਿਤ ਵਜਾਕਰਨ ਅਨੁਸਾਰ (ਬਿੰਦੀ) ਕਈ ਵੇਰ ਡਿਗ ਪੈਂਦੀ ਹੈ, ਜਿਸ ਤਰ੍ਹਾਂ ਸੰਸਕ੍ਰਿਤ ਪਦ ਵਿੰਸ਼ਤਿ ਦੀ ਅਨੁਸ੍ਵਾਰ (ਬਿੰਦੀ) ਪ੍ਰਾਕ੍ਰਿਤ ਵਿਚ ਇਸੇ ਪਦ ਵਿਚ ਨਹੀਂ ਹੁੰਦੀ ਜਿਵੇਂ ਵਿਸਤਿ: (ਵਿਸਤਿ) ਵੀਸ਼ਾਂ। ਤ੍ਰਿੰਸ਼ਤਿ, ਤੀਸਾ। ਸੰਸਕਾਰ, ਸਸਕਾਰ, ਤਿਵੇਂ ਅਨੰਤ ਦਾ ਅਨਤ ਰਹਿ ਗਿਆ ਜਾਪਦਾ ਹੈ।

੨. ਪ੍ਰਾਕ੍ਰਿਤ ਵਿਚ ਕਈ ਵੇਰ ਸਿਹਾਰੀ ਲਾਂ ਵਿਚ ਬਦਲਦੀ ਹੈ, ਅਕਸਰ ਜਦੋਂ ਅਗਲਾ ਅੱਖਰ ਜੁੜਿਆ ਹੋਵੇ (ਜਿਵੇਂ ਪਿੰਡ ਤੋਂ ਪੈਂਡਾ, ਵਿਲ੍ਹੂੰ ਤੋਂ ਵੇਲ੍ਹੂੰ), ਹੋ ਸਕਦਾ ਹੈ ਇਸੇ ਤਰ੍ਹਾਂ 'ਅਨੀਤਿ' ਪਦ ਦੀ ਬਿਹਾਰੀ ਬੀ ਸਿਹਾਰੀ ਵਾਂਗ ਮੁਹਾਵਰੇ ਵਿਚ ਲਾਂ ਨਾਲ ਵਟੀਜ ਗਈ ਹੋਵੇ।

*ਬਿਨੁ ਹਰਿ ਹਰਿ ਆਨੀਤਾ ਰੇ' (੪੦੪),* ਹੇ ਸਾਜਨ ਸਾਡੇ ਮਿਤ੍ਰ! ਹਰਿ ਹਰਿ ਨਾਮ ਬਾਝ ਸਭ ਝੂਠ ਹੈ। ਇਥੇ ਤਿੰਨ ਸੰਬੋਧਨਾਂ ਥੋਂ ਅਤਿ ਪ੍ਰੇਮ ਨਾਲ ਗੁਰੂ ਜੀ ਸਿੱਖ੍ਯਾ ਦਿੰਦੇ ਹਨ।

**ਅਨਤ ਤਰੰਗ** [*ਗੁ: । ਸੰਸਕ੍ਰਿਤ, ਅਨੰਤ, ਤ੍ਰੰਗ*] ਬੇਅੰਤ ਲਹਿਰਾਂ ਰੂਪ। ਯਥਾ—*'ਪਸਰਿਓ ਆਪਿ ਹੋਇ ਅਨਤ ਤਰੰਗ' (੨੭੫)।*

**ਅਨਤ ਤਰੰਗੀ** [*ਗੁ: । ਸੰਸਕ੍ਰਿਤ, ਅਨੰਤ, ਤ੍ਰੰਗ*] ੧. ਬਿਅੰਤ ਤਰੰਗਾਂ ਵਾਲਾ ਸਮੁੰਦਰ ਭਾਵ ਈਸ਼੍ਵਰ। ਯਥਾ—*'ਅਨਤ ਤਰੰਗੀ ਨਾਮੁ ਜਿਨ ਜਪਿਆ' (੬੯੫),* ੨. ਮਾਇਆ ਦਾ ਵਿਸ਼ੇਖਣ ਬੀ ਹੁੰਦਾ ਹੈ, ਕਿਉਂਕਿ ਇਹ ਬੀ ਬਹੁ ਰੂਪੀ ਹੈ।

**ਅਨਤ ਭਾਇ** [*ਗੁ: । ਸੰਸਕ੍ਰਿਤ, ਅਨੰਤ, ਭਾਂਤਿ*] ਕਈ ਪ੍ਰਕਾਰਾਂ ਨਾਲ। ਯਥਾ—*'ਰਾਜਾ ਰਾਮੁ ਮਉਲਿਆ ਅਨਤ ਭਾਇ' (੧੧੯੩)।*

**ਅਨਿਤ** [*ਗੁ: । ਸੰਸਕ੍ਰਿਤ*] ਨਿਤ ਨਾ ਰਹਿਣ ਵਾਲਾ। ਯਥਾ—*'ਅਨਿਤ੍ਯ ਵਿੰਤ ਅਨਿਤ੍ਯ ਚਿਤੰ' (੧੩੫੫)*

**ਅਨਤਰ** [*ਸੰ: । ਸੰਸਕ੍ਰਿਤ*] ਹੋਰ ਬ੍ਰਿੱਛ।

**ਅਨਾਥੁ** [*ਗੁ: । ਸੰਸਕ੍ਰਿਤ*] ੧. ਮਾਂ ਪਿਉ ਮਹਿੱਟਰ। ੨. ਗਰੀਬ, ਵ ਜਿਸ ਦਾ ਕੋਈ {ਨਾਥ} ਮਾਲਕ ਨਾ ਹੋਵੇ। ੩. ਪ੍ਰਭੂ ਦਾ ਵਾਚਕ ਹੈ, ਜਿਸ ਦਾ ਉਪਰ ਹੋਰ ਕੋਈ ਮਾਲਕ ਨਹੀਂ ਹੈ, ਅਥਵਾ ਜੋ ਕਿਸੇ ਤੋਂ ਨੱਥਿਆ ਨਹੀਂ ਜਾ ਸਕਦਾ। ਯਥਾ—*'ਅਗਮ ਅਗੋਚਰੁ ਅਨਾਥੁ ਅਜੋਨੀ' (੧੨੩੩),* ਸਮਝ ਤੇ ਦ੍ਰਿਸ਼ਟੀ ਤੋਂ ਪਰੇ ਅਰ ਸਭ ਦਾ ਮਾਲਕ ਹੈ (ਤੇਰਾ ਮਾਲਕ ਜਾਂ ਤੈਨੂੰ ਨੱਥਣ ਵਾਲਾ ਕੋਈ ਨਹੀਂ) ਤੇ ਜੂਨ ਤੋਂ ਰਹਿਤ ਹੈਂ।

**ਅਨਾਥ ਕੋ ਨਾਥ** [*ਖ: ਤ: ਸ: । ਸੰਸਕ੍ਰਿਤ ਅਨਾਥ । ਨਾਥ । ਹਿੰਦੀ, ਕੋ*] ਗਰੀਬਾਂ ਦਾ ਮਾਲਕ, ਜਿਸ ਦਾ ਕੋਈ ਨਾ ਹੋਵੇ ਉਸ ਦਾ ਆਸਰਾ।

**ਅਨਦੁ** [*ਸੰ: । ਸੰਸਕ੍ਰਿਤ, ਆਨੰਦ*] ਖ਼ੁਸ਼ੀ, ਹਰਖ, ਆਨੰਦ ਰੂਪ ਵਾਹਿਗੁਰੂ।

**ਅਨਾਦਿ** [*ਸੰ: । ਸੰਸਕ੍ਰਿਤ*] ੧. ਜਿਸਦੀ ਆਦਿ ਉਤਪਤੀ ਨਾ ਹੋਵੇ, ਭਾਵ ਪਰਮੇਸ਼ਰ। ਯਥਾ—*'ਆਦਿ ਅਨੀਲ ਅਨਾਦਿ' (੬)।*

੨. ਅਨਾਜ[1]। ਯਥਾ—*'ਆਦਿ ਪੁਰਖ ਤੇ ਹੋਇ ਅਨਾਦਿ' (੮੭੩)।*

**ਅਨੰਦ** [*ਸੰ: । ਸੰਸਕ੍ਰਿਤ, ਆਨੰਦ*[2]] ਖ਼ੁਸ਼ੀ, ਉਮਾਹ, ਚਾਉ, ਉਤਸ਼ਾਹ।

**ਅਨੰਦੀ** [*ਸੰ: । ਸੰਸਕ੍ਰਿਤ, ਆਨੰਦ*] ੧. ਅਨੰਦ-ਦਾਇਕ ਭਾਵ ਮਾਯਾ। ਯਥਾ—*'ਹਰਖ ਸੋਗ ਬੈਰਾਗ ਅਨੰਦੀ ਖੇਲੁ ਰੀ ਦਿਖਾਇਓ' (੪੦੯),* ਮਾਇਆ ਨੇ ਐਸਾ ਖੇਲ ਦਿਖਾਇਆ ਹੈ, ਕਿਤੇ ਸੋਗ, ਕਿਤੇ ਵੈਰਾਗ, ਕਿਤੇ ਮੋਹ ਹੈ।

੨. ਅਨੰਦ ਵਾਲਾ (ਪਰਮੇਸ਼ਰ) ਯਥਾ—*'ਕਰੈ ਅਨੰਦੁ ਅਨੰਦੀ ਮੇਰਾ'। (੧੦੭੩)*

**ਅਨਿੰਦੁ** [*ਗੁ: । ਸੰਸਕ੍ਰਿਤ*] ੧. ਨਾ ਨਿੰਦਣੇ ਯੋਗ ਪਦਾਰਥ। ਯਥਾ—*'ਜੋ ਅਨਿੰਦੁ ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ' (੪੯੬),* ਜੋ ਪਦਾਰਥ (ਸੰਤਾਂ ਨੇ) ਨਿੰਦਾ ਕਰ ਛੱਡ ਦਿਤੇ ਹਨ, ਸੋਈ ਪਦਾਰਥ {ਅਨਿੰਦ} ਨਾ ਨਿੰਦਣੇ ਯੋਗ ਜਾਣ ਕੇ ਫਿਰ ਫਿਰ ਇਹ ਜੀਵ ਖਾਂਦੇ ਹਨ। ਅਥਵਾ ੨. ਜੋ ਵਸਤੂ ਨਿੰਦਣ ਯੋਗ ਨਹੀਂ ਸੀ, ਨਿੰਦਤ ਜਾਣ ਕੇ ਛੱਡੀ, ਮੁੜ ਕੇ ਫੇਰ ਉਸੇ ਨੂੰ ਖਾਂਦਾ ਹੈ।

**ਅਨਦਾਈ**[1] [*ਸੰ: । ਸੰਸਕ੍ਰਿਤ, ਆਨੰਦ*] ਅਨੰਦ, ਪ੍ਰਸੰਨਤਾ, ਅਨੰਦ ਵਾਲਾ।

**ਅਨਦਿਨ** [*ਸੰ: । ਹਿੰਦੀ*] ੧. ਹਰ ਦਿਨ, ਨਿਰੰਤਰ। ਯਥਾ—*'ਅਨਦਿਨੁ ਜਲਦੀ ਫਿਰੈ ਦਿਨੁ ਰਾਤੀ ਬਿਨੁ ਪਿਰ ਬਹੁ ਦੁਖੁ ਪਾਵਣਿਆ' (੧੧੨),* ਸ੍ਰਿਸ਼ਟੀ ਨਿਰੰਤਰ ਜਲਦੀ ਰਹੀ ਹੈ, ਕਿਉਂਕਿ ਪਿਰੀ ਬਾਝ ਰਾਤ ਦਿਨ ਦੁਖ ਪਾਈਦਾ ਹੈ। ਅਥਵਾ ੨. ਦਿਨ ਰਾਤ। ਤੁਕ ਦਾ ਅਰਥ ਇਹ ਹੋਊ, ਦਿਨ ਰਾਤ ਸੜਦੀ ਰਹਿੰਦੀ ਹੈ ਅਰ ਪਿਰੀ ਤੋਂ ਬਾਝ ਦਿਨ ਰਾਤ ਦੁਖ ਪਾਉਂਦੀ ਹੈ। ਇਥੇ ਅਨ ਦਿਨ ਅਤੇ ਦਿਨ ਰਾਤੀ ਪੁਨਰਕਤਿ ਦੋਖ ਨਹੀਂ ਹੈ, ਕਿਉਂ ਜੋ ਉਪਦੇਸ਼ ਵਾਕਯ ਵਿਖੇ ਇਸਦਾ ਦੋਖ ਨਹੀਂ ਹੁੰਦਾ। ੩. (ਮਨਮੁਖਾਂ ਨੂੰ) ਦਿਨ ਥੋਂ ਰਾਤ (ਪਈ ਰਹਿੰਦੀ ਹੈ, ਭਾਵ ਅਗਯਾਨ ਹੀ ਰਹਿੰਦਾ ਹੈ)।

**ਅਨਦ ਬਿਨੋਦੀ** [*ਗੁ: । ਸੰਸਕ੍ਰਿਤ, ਆਨੰਦ = ਖ਼ੁਸ਼ੀ । ਵਿਨੋਦ = ਲੀਲਾ*] ਅਨੰਦ ਦੀ ਲੀਲਾ ਕਰਨ ਵਾਲਾ (ਵਾਹਿਗੁਰੂ)। ਯਥਾ—*'ਅਨਦ ਬਿਨੋਦੀ ਖਸਮੁ ਹਮਾਰਾ' (੩੮੪)।*

**ਅਨੰਦ ਮੈ** [*ਗੁ: । ਸੰਸਕ੍ਰਿਤ, ਆਨੰਦ ਮਯ*] ਆਨੰਦ ਸਰੂਪ। ਯਥਾ—*'ਜਾ ਕੇ ਭਗਤ ਆਨੰਦ ਮੈ' (੧੧੮੧)।*

**ਅਨ ਦ੍ਰਿਸਟਿ** [*ਗੁ: । ਸੰਸਕ੍ਰਿਤ, ਅਦ੍ਰਿਸ਼ਟ*] ਜੋ ਨਾ ਦੇਖੀ ਹੋਵੇ।

**ਅਨਿੰਨ/ਅਨੰਨਿ** [*ਗੁ: । ਸੰਸਕ੍ਰਿਤ, ਅਨੰਨਯ*] ੧. ਇਕ ਰੁਖਾ ਜੋ ਇਕ ਪਾਸੇ ਲਗੇ, ਫੇਰ ਹੋਰ ਪਾਸੇ ਮੂੰਹ ਨ ਕਰੇ। ਕੇਵਲ ਇਕ (ਵਾਹਿਗੁਰੂ) ਦਾ। ਯਥਾ—*'ਦਾਸ ਅਨਿੰਨ ਮੇਰੋ ਨਿਜ ਰੂਪ' (੧੨੫੨),* (ਈਸ਼੍ਵਰ ਕਹਿੰਦਾ ਹੈ) ਕਿ ਅਨਿੰਨ ਦਾਸ ਤੇ ਮੇਰੇ ਵਿਚ ਕੁਛ ਭੇਦ ਨਹੀਂ। ੨. ਇਕ ਰੁਖੇ ਤੋਂ ਭਾਵ ਅੜਮੰਨ ਤੋਂ ਵੀ ਹੈ। ਯਥਾ—*'ਹੋਇ ਅਨੰਨਿ ਮਨਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ' (੪੯੬)।*

**ਆਨਨ** [*ਸੰ: । ਸੰਸਕ੍ਰਿਤ*] ਮੁਖ, ਮੂੰਹ।

**ਆਨਨ ਹੋਰੀ** [*ਕਥ: ਵਾ: । ਹਿੰਦੀ*] ਹੋਰ ਕੋਈ ਦੂਜਾ ਨਹੀਂ ਹੈ। ਯਥਾ—*'ਪ੍ਰਭ ਬਿਨਾ ਆਨ ਨ ਰਾਖਨਹਾਰਾ' (੬੮੩)।*

**ਅਨਨਪਰਿ** [*ਵਿਸ਼ੇਸ਼ਣ ਸੰਸਕ੍ਰਿਤ, ਅਨਨਯ ਪਰਾਯਣ*] ੧. ਨਹੀਂ ਹਨ ਦੂਸਰੇ ਪਰਾਇਣ। ੨. ਆਨਨ = ਮੁਖ, ਮੁਖ ਪਰ (ਨਾਮੋ ਚਾਰਣ ਹੈ)। ਯਥਾ—*'ਗਿਆਨ ਅਰੁ ਧਿਆਨ ਅਨਨ ਪਰਿ' (੧੩੯੯)।*

**ਅਨੰਨ ਭਗਉਤੀ** [*ਗੁ: ਸੰਸਕ੍ਰਿਤ, ਅਨੰਨਯ, ਭਕ੍ਤ੍ਰੀ*] ਇਕ ਵਾਹਿਗੁਰੂ ਦੀ ਉਪਾਸਨਾ ਕਰਨ ਵਾਲਾ, ਅਨਿੰਨ ਭਗਤ। ਯਥਾ—*'ਕੋਈ ਕਹਤਉ ਅਨੰਨਿ ਭਗਉਤੀ' (੬੧੨)।*

**ਅਨੂਪੁ** [*ਗੁ: । ਸੰਸਕ੍ਰਿਤ, ਅਨੁਪਮ । ਅਨ੍ + ਉਪਮ*] ਉਪਮਾ ਰਹਤ, ਸੁੰਦਰ। ਦੇਖੋ, 'ਅਨੂਪ ਰੂਪਾਵਤੀ'

**ਅਨੂਪਿਆ** [*ਗੁ: । ਸੰਸਕ੍ਰਿਤ, ਅਨ + ਉਪਮ*] ਉਪਮਾ ਰਹਤ। ਯਥਾ—*'ਚਕ੍ਰਪਾਣਿ ਦਰਸਿ ਅਨੂਪਿਆ' (੧੦੮੨)।*

---

੧. 'ਦ' ਤੇ 'ਜ' ਪੰਜਾਬੀ ਵਿਚ ਆਪੋ ਵਿਚ ਵਟਾਂਦਰਾ ਖਾ ਜਾਂਦੇ ਹਨ, ਜੈਸੇ ਅੰਗਜ ਦਾ ਅੰਗਦ।

੨. ਅਨੰਦ ਦਾ ਕੰਨਾ ਉਡ ਗਿਆ ਹੈ, ਮੁਹਾਵਰੇ ਨੇ ਉਸੇ ਤਰ੍ਹਾਂ ਦਾ ਵਟਾਉ ਖਾਧਾ ਹੈ। ਜਿਵੇਂ ਪ੍ਰਾਕ੍ਰਿਤ ਵਿਚ 'ਆ' ਕੰਨੇ ਦਾ 'ਅ' ਕਿਤੇ ਮੁਕਤਾ ਬਣ ਜਾਂਦਾ ਹੈ, ਜਿਵੇਂ ਕਾਂਸਿਕ ਦਾ (ਕੰਸਕ) ਕੰਸਓ ਰਹਿ ਜਾਂਦਾ ਹੈ। ਯਾ (ਪ੍ਰਕਾਰ:) ਪਆਰੋ ਦਾ ਪਅਰੋ ਰਹਿ ਜਾਂਦਾ ਹੈ।

੧. ਦੇਖੋ, 'ਅਨਤ' ਪਦ ਦਾ ਫੁਟ ਨੋਟ [ਸਫ਼ੇ ੨੭ ਦੇ ਹੇਠਾਂ ਲਕੀਰ ਤੋਂ ਥੱਲੇ ਦੀ ਸੂਚਨਾ], ਏਥੇ ਅਨੰਦ ਦੀ ਬਿੰਦੀ ਅਨਤ ਵਾਂਙੂ ਉਡੀ ਹੈ।

**ਮੰਨੁ ਪਾਣੀ** [*ਸੰ: । ਪੰਜਾਬੀ। ਸੰਸਕ੍ਰਿਤ, ਅਨਨ। ਪਾਨੀਯੰ*] ਅੰਨਜਲ। ਯਥਾ—*'ਅੰਨੁ ਪਾਣੀ ਥੋੜਾ ਖਾਇਆ' (੪੬੭)*, ਭਾਵ ਵਿਚ ਗਿਆਨ ਅਰ ਭਗਤੀ ਬੀ ਲੈਂਦੇ ਹਨ। ਯਥਾ—*'ਅੰਨੁ ਪਾਣੀ ਮੁਚੁ ਉਪਾਇ' (੧੨੫੧)।*

**ਅਨੂਪੇਰੈ**[1] [*ਗੁ: । ਸੰਸਕ੍ਰਿਤ, ਅਨੁਪਮ। ਦੇਸ਼: ਹਿੰਦੀ, ਹਰੇ ਦਾ ਏਰੈ*] ਉਪਮਾ ਰਹਤ ਹੈ, ਰੇ। ਯਥਾ—*'ਹਰਿ ਰੰਗ ਰੰਗ ਰੰਗ ਅਨੂਪੇਰੈ' (੧੩੦੪)*, ਸਭ ਅਨੰਦਾਂ ਵਿਚੋਂ ਹਰੀ ਦਾ ਅਨੰਦ ਹੀ ਉਪਮਾ ਰਹਤ ਅਨੰਦ ਦੇਣ ਵਾਲਾ ਹੈ।

**ਅਨੂਪ ਰੂਪਾਵਤੀ**[2] [*ਗੁ: । ਸੰਸਕ੍ਰਿਤ, ਅਨੁਪਮ। ਰੂਪਵਤ*] ਉਪਮਾ ਰਹਤ ਰੂਪ ਵਾਲਾ = ਪਰਮੇਸ਼ੁਰ। ਯਥਾ—*'ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ' (੨੬੧)।*

**ਅਨਪਾਵਨੀ** [*ਗੁ: । ਸੰਸਕ੍ਰਿਤ, ਅਨੁ ਪਾਯਿਨੀ*] ੧. ਕਿਸੇ ਵਿਘਨ ਕਰ ਨਾਸ਼ ਨਾ ਹੋਣੇ ਵਾਲੀ, ਪੱਕੀ। ਯਥਾ—*'ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ' (੧੨੫੩)*, ੨. ਕਿਸੇ ਦੂਜੇ ਨੂੰ ਅੰਨ ਪਵਾਵਨ ਵਾਲੀ ਭਗਤੀ ਬੀ ਅਰਥ ਕਰ ਲੈਂਦੇ ਹਨ, ਜੋ ਢੁਕਦਾ ਘੱਟ ਹੈ।

**ਅਨਭਉ/ਅਨੰਭਉ** [*ਸੰ: । ਸੰਸਕ੍ਰਿਤ, ਅਨੁਭਵ*[3] *ਗਿਆਨ*]

੧. ਆਤਮ ਗਯਾਨ ਬ੍ਰਹਮ ਗਿਆਨ। ਯਥਾ—*'ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ' (੭੨੫)*, ਤਥਾ—*'ਕਹੁ ਕਬੀਰ ਤੋਂ ਅਨਭਉ ਪਾਇਆ' (੩੨੮)*, ਪੁਨਾ—*'ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ' (੧੪੦੨)।*

੨. ਅਨੰਭਉ ਦਾ ਅਰਥ ਭੈ ਰਹਤ ਬੀ ਕਰਦੇ ਹਨ।

੩. [*ਵਿਸ਼ੇਸ਼ਣ। ਵਿਸ਼ੇਸ਼ਜ। ਪੰਜਾਬੀ, ਆਨ+ਭਉ*] ਹੋਰ ਭਉ, ਦੂਜਾ ਡਰ। ਦੇਖੋ, 'ਨਿਮਖਫਾ'

**ਅਨਰਾਉ** [*ਸੰ: । ਸੰਸਕ੍ਰਿਤ, ਅਨੁਰਾਗ। ਪ੍ਰਕ੍ਰਿਤ, ਅਣੁਰਾਅ*] ਪ੍ਰੇਮ, ਅਨੁਰਾਗ, ਚਾਉ। ਯਥਾ—*'ਨਾਨਕ ਕੈ ਮਨਿ ਇਹੁ ਅਨਰਾਉ' (੨੮੪)।*

**ਅਨਰਸਿ/ਆਨਰਸਾ** [*ਸੰ: । ਸੰਸਕ੍ਰਿਤ, ਅਨਯ+ਰਸ*] ਹੋਰ ਰਸ। ਯਥਾ—*'ਘਰ ਮੰਦਰ ਘੋੜੇ ਖੁਸੀ ਮਨੁ ਅਨਰਸਿ ਲਾਇਆ' (੧੬੭)*, ਘਰ ਆਦਿਕ ਹੋਰਨਾਂ ਰਸਾਂ ਦੀ ਖ਼ੁਸ਼ੀ ਵਿਚ ਮਨ ਲਾ ਛਡਿਆ ਹੈ। ਤਥਾ—*'ਆਨ ਰਸਾ ਸਭਿ ਹੋਛੇਰੇ' (੩੭੭)।*

**ਅਨੁਰਾਗ/ਅਨੁਰਾਗਾ/ਅਨੁਰਾਗਿਓ** [*ਸੰ: । ਸੰਸਕ੍ਰਿਤ, ਅਨੁ-ਰਾਗ।*] ਪ੍ਰੇਮ ਪਯਾਰ। [*ਸੰ: । ਹਿੰਦੀ*] ਪ੍ਰੇਮ ਕੀਤਾ। ਯਥਾ—*'ਗੁਰ ਚਰਨਨ ਅਨੁਰਾਗਿਓ' (੧੦੦੮)।*

**ਅਨਰਤ** [*ਕ੍ਰਿ: । ਸੰਸਕ੍ਰਿਤ, ਅਨੁਰਤਿ, ਪਿਆਰ*] (ਦ੍ਵੈਤ ਵਿਚ) ਪ੍ਰੀਤ ਕਰਦਾ ਹੈ। ਯਥਾ—*'ਅਹੰਮਤ ਅਨਰਤ' (੧੩੦੩)।*

**ਆਨਰੁਤੀ** [*ਸੰ:, ਸਪਤਮੀ। ਹਿੰਦੀ ਆਨ+ਰਿਤੁ*] ਹੋਰ ਰੁਤਾਂ ਵਿਚ, ਹੋਰ ਜਨਮਾਂ ਵਿਚ। ਭਾਵ ਹੋਰ ਜੁਗ ਦਾ ਧਰਮ, ਹੋਰ ਜੁਗ ਵਿਚ। ਯਥਾ—*'ਆਨ ਰੁਤੀ ਆਨ ਬੋਈਐ ਫਲੁ ਨ ਫੂਲੈ ਤਾਹਿ' (੧੦੦੨)।*

**ਅਨਰਾਤਾ** [*ਕ੍ਰਿ: । ਹਿੰਦੀ, ਅਨ। ਪੰਜਾ:, ਰਾਤਾ। ਸੰਸਕ੍ਰਿਤ, ਅਨੁਰਕਤ*] ਹੋਰ (ਵਿਸ਼ਿਆਂ) ਵਿਚ ਰੱਤਾ ਹੋਇਆ ਹੈ। ਯਥਾ—*'ਤਿਸ ਸਿਉ ਪ੍ਰੀਤਿ ਛਾਡਿ ਅਨਰਾਤਾ' (੧੦੮੬)*, ਤਿਸ ਪਰਮੇਸ਼ਰ ਨਾਲੋਂ ਪ੍ਰੀਤ ਛਡ ਕੇ ਹੋਰਨਾਂ (ਵਿਸ਼ਿਆਂ) ਵਿਚ ਰੱਤਾ ਹੈ।

**ਅਨਰਾਧਾ** [*ਸੰ: । ਹਿੰਦੀ, ਅਨ+ਰਾਧਾ*] ੧. ਨਾ ਸਿੱਖਯਾ ਹੋਇਆ ਅਨਘੜ। [ਗੁਰਮਤ] ਗੁਰ ਸਿਖਯਾ ਨੂੰ ਪ੍ਰਾਪਤ ਨਾ ਹੋਯਾ ਪੁਰਖ। ਯਥਾ—*'ਜਨੁ ਬਿਚਰੈ ਅਨਰਾਧਾ' (੯੩)*, ੨. ਅਨੁਰਾਧਾ, ਨਛਤ੍ਰ ਦਾ ਨਾਮ ਹੈ। ਗਯਾਨੀ ਇਹ ਬੀ ਅਰਥ ਕਰਦੇ ਹਨ ਕਿ ਨਛਤ੍ਰਾਂ ਦੇ ਭਰਮ ਵਿਚ ਨਾ ਭਟਕ। ੩. ਪਰਮੇਸ਼ੁਰ ਅਰਾਧਨ ਤੋਂ ਬਿਨਾਂ ਨਾ ਫਿਰ, ਵਾ ਨਿਗੁਰਾ ਹੋ ਕੇ ਨਾ ਫਿਰ।

**ਅਨਰੂਪਿਓ** [*ਕ੍ਰਿ: । ਸੰਸਕ੍ਰਿਤ, ਅਨੁਰੂਪ = ਕਿਸੇ ਸ਼ੈ ਦਾ ਢਬ ਯਾ ਢੁਕ ਪੈਣਾ*] ਨਿਯਤ ਕੀਤਾ, ਠੱਟਿਆ। ਯਥਾ—*'ਜੋ ਅਨਰੂਪਿਓ ਠਾਕੁਰਿ ਮੇਰੈ' (੪੯੬)*, ਜੋ ਮੇਰੇ ਠਾਕਰ ਨੇ ਨਿਯਤ ਕੀਤਾ ਹੋਇਆ ਹੈ।

**ਅਨਲੁ/ਅਨਿਲ/ਅਨਲ** [*ਸੰ: । ਸੰਸਕ੍ਰਿਤ, ਅਨਲ*] ੧. ਅਗਨੀ। ਯਥਾ—*'ਮੁਕਤੈ ਗੁਰਿ ਅਨਲੁ ਬੁਝਾਇਆ' (੬੭੧)*। ਦੇਖੋ, 'ਬੰਧਚਿ'

੨. [*ਸੰਸਕ੍ਰਿਤ, ਅਨਿਲ*] ਪੌਣ। ਯਥਾ—*'ਅਨਿਲ ਬੇੜਾ ਹਉ ਖੇਵਿ ਨ ਸਾਕਉ' (੧੧੯੬)*, ਤ੍ਰਿਸ਼ਨਾ ਦੀ ਪੌਣ ਵਿਚ ਮੈਂ ਬੇੜਾ ਚਲਾ ਨਹੀਂ ਸਕਦਾ ਹਾਂ। ਤਥਾ—*'ਅਨਲ ਅਗਮ ਜੈਸੇ ਲਹਰਿ ਮਇਓ ਦਧਿ ਜਲ ਕੇਵਲ ਜਲ ਮਾਂਹੀ' (੬੫੭)*, {ਮਇਓਦਧ} ਸਮੁੰਦਰ ਵਿਖੇ {ਅਨਲ} ਪੌਣ ਦੇ ਝੁੱਲਣ ਨਾਲ ਜੈਸੇ ਕਠਨ ਲਹਿਰਾਂ ਉਠਦੀਆਂ ਹਨ, ਫੇਰ ਜਲ ਨਾਲ ਮਿਲ ਕੇ ਕੇਵਲ ਜਲ ਰੂਪ ਹੀ ਹੋ ਜਾਂਦੀਆਂ ਹਨ।

**ਅਨੀਲੁ** [*ਗੁ: । ਸੰਸਕ੍ਰਿਤ, ਅ+ਨੀਲ*[1] *=ਰੰਗ, ਨੀਲਾ ਰੰਗ*]

੧. ਅਰੰਗ। ਅਕਲੰਕ, ਪਵਿੱਤਰ, ਮਾਯਾ ਰਹਿਤ। ਯਥਾ—*'ਆਦਿ ਅਨੀਲੁ ਅਨਾਦਿ ਅਨਾਹਤਿ' (੬)*, ਈਸ਼ੁਰ ਸਭ ਦਾ ਆਦਿ ਹੈ, ਮਾਯਾ ਰਹਿਤ ਹੈ (ਅਨਾਦਿ) ਉਸ ਦਾ ਮੁੱਢ ਨਹੀਂ ਹੈ ਅਤੇ (ਅਨਾਹਤ) ਦੂਜੇ ਕਰਕੇ ਹਤ ਨਹੀਂ ਹੁੰਦਾ, ਸਦਾਥਿਰ ਹੈ।

੨. (ਇਕਾਈ, ਦਹਾਈ, ਸੈਂਕੜਾ ਦੀ ਗਿਣਤੀ ਜੋ ਸੰਖ ਤਕ ਜਾਂਦੀ ਹੈ, ਉਸ ਵਿਚ ਨੀਲ ਬੀ ਗਿਣਤੀ ਆਉਂਦੀ ਹੈ, ਉਸ ਤੋਂ ਅਨੀਲ ਦਾ ਅਰਥ ਅਣਗਿਣਤ ਕਰਦੇ ਹਨ) ਅਸੰਖ। ਅਣਗਿਣਤ। ਯਥਾ—*'ਨੀਲ ਅਨੀਲ ਅਗਨਿ ਇਕ ਠਾਈ' (੨੨੧)*, ਭਾਵ ਤ੍ਰਿਸ਼ਨਾ ਦੀ ਅਨਗਿਣਤ ਅਗਨ ਹੈ, ਇਕ ਰਿਦ ਵਿਖੇ ਟਿਕੀ ਹੈ। ਅਥਵਾ ਜਠਰਾਗਨੀ ਗਿਣਤੀ ਤੋਂ ਅਨਗਿਣਤ ਹੈ ਜੋ ਰੋਜ਼ ਖਾਧੇ ਪਦਾਰਥ ਦਗਧ ਕਰਦੀ ਹੈ।

**ਆਨਲੋ** [*ਸੰ: । ਸੰਸਕ੍ਰਿਤ, ਅਨਿਲ = ਵਾਯੂ*] ਵਾਯੂ, ਪੌਣ। ਯਥਾ—*'ਧੂਪੁ ਮਲਆਨਲੋ' (੬੬੩)*। ਦੇਖੋ, 'ਮਨਆਨਲੋ'

**ਅਨਾਲਕਾ** [*ਗੁ: । ਸੰਸਕ੍ਰਿਤ, 'ਦ' ਨੂੰ 'ਲ' ਦਾ ਆਦੇਸ਼ ਹੈ*] ੧. ਅਨਾਦ ਕਾਲ ਦਾ, ਚਿਰੋਕਣਾ। ਯਥਾ—*'ਖੰਡਿਆ ਭਰਮੁ ਅਨਾਲਕਾ'* ਅਨਾਦ ਕਾਲ ਦਾ ਭਰਮ ਕੱਟਿਆ। ੨. ਜੋ ਨਾਲ ਦਾ ਨਹੀਂ ਸੀ। ਓਪਰਾ। ਜੋ ਅਸਲੀ ਨਹੀਂ ਸੀ। ਯਥਾ—*'ਖੰਡਿਆ ਭਰਮ*

---

੧. ਰੇ ਕਈ ਵੇਰ ਸ੍ਵਾਰਥ ਪ੍ਰਤੇ ਵੀ ਹੁੰਦਾ ਹੈ, ਅਰਥਾਤ ਪਦ ਨੂੰ ਲਗ ਕੇ ਅਰਥ ਨਹੀਂ ਬਦਲਦਾ।

੨. ਵਤ, ਵਤੀ ਆਵਤ, ਆਵਤੀ, ਏਹ ਸਾਰੇ ਰੂਪ 'ਵਤ' ਪ੍ਰਤੇ ਨੇ ਸਮੇਂ ਅਨੁਸਾਰ ਲਏ ਹਨ, ਜਿਸ ਦਾ ਅਰਥ ਹੈ—ਵਾਲਾ। 'ਵਤ' ਪ੍ਰਤੇ ਸੰਗਯਾ ਪਦਾਂ ਨਾਲ ਲਗ ਕੇ 'ਵਾਲਾ' ਦੇ ਅਰਥ ਦੇਂਦਾ ਹੈ, ਕਦੇ [ਵਰਗਾ] ਦੇ ਅਰਥ ਵੀ ਦੇਂਦਾ ਹੈ।

੩. ਸੰਸਕ੍ਰਿਤ ਵਿਚ ਅਨੁਭਵ: ਉਹ ਗਯਾਨ ਹੈ ਜੋ ਸਿੰਮ੍ਰਤੀ [ਚੇਤੇ] ਤੋਂ ਨਾ ਉਪਜਯ ਸਗੋਂ ਸਿਧਾ ਤਜਰਬੇ ਤੋਂ ਪ੍ਰਾਪਤ ਹੋਵੇ, ਫੇਰ ਇਸ ਦੀਆਂ ਮਤਭੇਦ ਕਰਕੇ ਕਈ ਕਿਸਮਾਂ ਹਨ। ਗੁਰਬਾਣੀ ਵਿਚ ਅਕਸਰ ਇਸ ਦੇ ਅਰਥ ਆਤਮ-ਗਯਾਨ ਦੇ ਹੁੰਦੇ ਹਨ ਜੋ ਸਮਾਧੀ ਤੋਂ ਹੁੰਦਾ ਹੈ।

---

੧. ਨੀਲ, ਨੀਲੇ ਨੂੰ ਤੇ ਗੂੜ੍ਹੇ ਨੀਲੇ ਤੇ ਕਾਲੇ ਨੂੰ ਵੀ ਕਹਿੰਦੇ ਹਨ। ਨੀਲ = ਅੰਧਕਾਰ ਨੂੰ ਬੀ ਕਹਿੰਦੇ ਹਨ, ਮਨ ਦਾ ਅੰਧਕਾਰ ਮਾਯਾ ਹੈ।

*ਅਨਾਲਕਾ' (੧੦੯੫),* (ਉਹ) ਭਰਮ ਕੱਟਿਆ ਜੋ ਨਾਲ ਦਾ ਨਹੀਂ ਸੀ, ਭਾਵ ਸੁਭਾਵਕ ਨਹੀਂ ਸੀ, ਐਵੇਂ ਚੰਬੜਿਆ ਪਿਆ ਸੀ।

**ਅਨਲਵਾਉ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਅਨਲ = ਅੱਗ। ਵਾਯੁ = ਹਵਾ*] ੧. ਅੱਗ ਦੀ ਪੌਣ, ਭਾਵ ਗਰਮ ਹਵਾ।

੨. [*ਸੰਸਕ੍ਰਿਤ ਅਨਲ = ਪਿੱਤ*] ਇਕ ਰੋਗ ਦਾ ਨਾਮ ਹੈ, ਜਿਸ ਨੂੰ ਸੌਦਾ ਦੀ ਬੀਮਾਰੀ, ਕਮਲਵਾਹ ਵੀ ਕਹਿੰਦੇ ਹਨ, ਭਾਵ ਤ੍ਰਿਸ਼ਨਾ ਦੀ ਅੱਗ। ਯਥਾ—*'ਅਨਲ ਵਾਉ ਭਰਮਿ ਭੁਲਾਈ' (੧੦੪੮),* ਤ੍ਰਿਸ਼ਨਾ ਦੀ ਅੱਗ ਨੇ ਸ੍ਰਿਸ਼ਟੀ ਭਰਮ ਵਿਚ ਭੁਲਾ ਦਿੱਤੀ ਹੈ। ਤਥਾ—*'ਅੰਤਰਿ ਲੋਭੁ ਭਰਮੁ ਅਨਲਵਾਉ' (੩੬੪)।*

**ਅਨਾੜੀ** [*ਗੁ:। ਪੰਜਾਬੀ*] ਮੂਰਖ, ਜੋ ਕੁਛ ਨਾ ਜਾਣੇ, ਅਨਜਾਣ।

**ਅਪ** [*ਅ:। ਸੰਸਕ੍ਰਿਤ, ਅਪ = ਇਕ ਅਵਜਯ ਹੈ, ਜਿਸ ਦਾ ਭਾਵ ਵਿਯੋਗ, ਵਿਕਾਰ, ਵਿਪ੍ਰੀਤ ਆਦਿ ਹੈ*] ਉਲਟ, ਨਾ ਹੋਣਾ। ਖੋਟੀ। ਯਥਾ—*'ਕਬਹੂ ਅਪਕੀਰਤਿ ਮਹਿ ਆਵੈ' (੨੭੭),* ਖੋਟੀ ਕੀਰਤੀ ਵਿਚ ਆਉਂਦਾ ਹੈ। ਦੇਖੋ, 'ਅਪਕੀਰਤਿ'

**ਅਪੁ** [*ਸੰ:। ਸੰਸਕ੍ਰਿਤ, ਅਪੁ = ਪਾਣੀ*] ਜਲ। ਯਥਾ—*'ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ' (੧੦੩੧)।*

**ਅਪੈ/ਅਪ੍ਰਉ** [*ਕ੍ਰਿ:। ਸੰਸਕ੍ਰਿਤ, ਆਪਜ[1] = ਗ੍ਰੰਮ ਹੋਣਾ*] ੧. ਭੱਛ ਕਰਨਾ। ੨. ਧਾਰਨ ਕਰਨਾ। ੩. ਅਰਪਨ ਕਰਨਾ[2]। ਯਥਾ—*'ਨਾਮੁ ਨਵਨਿਧਿ ਅਪੈ' (੧੪੦੦),* ਭਾਵ ਨਾਮ ਰੂਪ ਨਵਨਿਧਿ ਨੂੰ ਧਾਰਣ ਕਰਦੇ ਹਨ। ਤਥਾ—*'ਹਰਿ ਕਾ ਨਾਮੁ ਅਖੈ ਨਿਧਿ ਅਪ੍ਰਉ' (੧੪੦੧),* ਹਰੀ ਦੇ ਨਾਮ ਦੀ {ਅਖੈ} ਜੋ ਨਾਸ਼ ਨਾ ਹੋਣ ਵਾਲੀ ਨਿਧਿ ਹੈ (ਹੇ ਗੁਰੂ ਰਾਮਦਾਸ ਜੀ! ਆਪ ਨੇ) {ਅਪ੍ਰਉ} ਛਕੀ ਯਾ ਧਾਰਣ ਕੀਤੀ ਹੈ, ਯਾ ਸਤਿਗੁਰਾਂ ਨੇ ਆਪ ਨੂੰ ਅਰਪਨ ਕੀਤੀ ਹੈ।

**ਆਪ** [*ਸੰ:। ਸੰਸਕ੍ਰਿਤ, ਆਤਮਾ। ਪ੍ਰਾਕ੍ਰਿਤ ਅਪ੍ਪਾ। ਪੰਜਾਬੀ, ਆਪਾ, ਆਪ*] ੧. ਅਪਣਾ ਆਪ, ਆਤਮਾ। ਯਥਾ—*'ਪਰਹਰਿ ਪਾਪੁ ਪਛਾਣੈ ਆਪੁ' (੯੩੫)।*

੨. [*ਸ਼ੁਧ ਆਪ ਆਤਮਾ ਹੈ, ਪਰ ਅਗਯਾਨ ਵਿਚ 'ਹਉਮੈ' ਨੂੰ ਅਪਣਾ ਆਪ ਸਮਝਦਾ ਹੈ, ਇਸ ਕਰਕੇ 'ਆਪ' ਦਾ ਵਰਤਾਉ ਹੰਕਾਰ ਅਰਥ ਵਿਚ ਬੀ ਹੁੰਦਾ ਹੈ*] ਅਹੰਕਾਰ। ਯਥਾ—*'ਗੁਰਕੈ ਬਚਨਿ ਮਿਟਾਵਹੁ ਆਪੁ' (੧੭੭)।* ਦੇਖੋ, 'ਆਪ ਵਞਾਵਣਿਆ'

੩. [*ਸਰੀਰ ਆਤਮਾ ਦੇ ਨਾਲ ਇਕ ਰੂਪ ਹੋ ਕੇ ਵਰਤਦਾ ਹੈ, ਇਸ ਲਈ ਆਪ ਦਾ ਵਰਤਾਉ 'ਦੇਹ' ਦੇ ਅਰਥਾਂ ਵਿਚ ਬੀ ਹੁੰਦਾ ਹੈ*] ਦੇਹ, ਸਰੀਰ। ਯਥਾ—*'ਆਪ ਬਰਾਬਰਿ ਕੰਚਨੁ ਦੀਜੈ' (੯੭੩)।*

**ਆਪਾ** [*ਵਿ:। ਦੇਖੋ, 'ਆਪ'*] ੧. ਅਪਨਾ। ਯਥਾ—*'ਆਪਾ ਪਰ ਕਾ ਮਿਟਿ ਗਇਆ' (੧੩੭੫),* ਅਪਣੇ ਪਰਾਏ ਵਾਲਾ ਵਿਤਕਰਾ ਮਿਟ ਗਿਆ। ੨. ਅਪਨੇ। ਯਥਾ—*'ਆਪਾ ਮਧੇ ਆਪੁ ਪਰਗਾਸਿਆ' (੧੩੨੯)।*

**ਅਪਿਆਉ** [*ਸੰ:। ਸੰਸਕ੍ਰਿਤ, ਆਪਾ = ਪੀਣਾ ਤੋਂ ਪੰਜਾਬੀ ਸੰਗਯਾ, ਅਪਯਾਉ*] ਪੀਤੇ ਤੇ ਖਾਧੇ ਜਾਣ ਵਾਲੇ ਪਦਾਰਥ। ਭੋਜਨ। ਯਥਾ—*'ਮੁਖਿ ਅਪਿਆਉ ਬੈਠ ਕਉ ਦੈਨ' (੨੬੭),* ਸਨਬੰਧੀ ਬੁਢਾਪੇ ਵਿਖੇ ਬੈਠੇ ਹੋਏ ਦੇ ਮੂੰਹ ਵਿਚ ਭੋਜਨ ਦਿੰਦੇ ਹਨ। ਤਥਾ—*'ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ' (੬੭੭),* ਭੋਜਨ ਦੇ ਕੇ ਪਾਲਦਾ ਹੈ ਕੁਛ ਘਟ ਨਹੀਂ ਹੁੰਦਾ। ਦੇਖੋ, 'ਪਵਣ'

**ਆਪੇ ਆਪਿ** [*ਗੁ:। ਦੇਖੋ, 'ਆਪ'*] ੧. ਆਪਣੇ ਆਪ ਤੋਂ ਆਪ, ਆਪੇ ਹੀ। ੨. ਸੁਤੇ ਸਿਧ, ਸੁਤੰਤ੍ਰ। ਯਥਾ—*'ਆਪੇ ਆਪਿ ਸਗਲ ਮਹਿ ਆਪਿ' (੨੮੨)।*

**ਆਪਿ ਅਪਾਰੀ** [*ਵ੍ਰ: ਵਾ:। ਦੇਖੋ, 'ਆਪ'*] ਅਪਣੇ ਆਪ ਤੋਂ ਜਗਤ ਨੂੰ ਰਚਿਆ ਹੈ। ਯਥਾ—*'ਤੁਮ ਆਪੇ ਆਪਿ ਅਪਾਰੀ' (੬੬੮),* ਭਾਵ ਈਸ਼੍ਵਰ ਜਗਤ ਦਾ ਅਭਿੰਨ ਨਿਮਿੱਤੋਪਾਦਾਨ ਕਾਰਣ ਹੈ। ਦੇਖੋ, 'ਅਪਾਰੀ'

**ਆਪਾਇਓ** [*ਕ੍ਰਿ:। ਦੇਖੋ, 'ਆਪ ਦਾ ਪੰਜਾਬੀ ਕ੍ਰਿਆ ਰੂਪ'*] ਅਪਨਾ ਕਰਨਾ। ਯਥਾ—*'ਪ੍ਰਭਿ ਗਹਿ ਭੁਜਾ ਆਪਾਇਓ' (੨੪੧),* ਪ੍ਰਭੂ ਨੇ (ਬੁਧੀ ਰੂਪੀ) ਬਾਂਹ ਫੜ ਕੇ ਅਪਨਾ ਕਰ ਲੀਤਾ।

**ਅਪਾਇਣੋ** [*ਸੰ:। ਦੇਖੋ, 'ਆਪ, ਅਪਨਾ ਆਪ'*] ਅਪਨਾ ਆਪ, ਅਪਣੱਤ। ਯਥਾ—*'ਮੈ ਛਡਿਆ ਸਗਲ ਅਪਾਇਣੋ' (੧੧੦੧)।*

**ਆਪਿਓ** [*ਸੰ:। ਹਿੰਦੀ*] ੧. ਅੰਮ੍ਰਿਤ। ਯਥਾ—*'ਆਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ' (੭੨੫),* (ਜੋ) ਗਯਾਨ ਅੰਮ੍ਰਿਤ ਨੂੰ ਪੀਂਦਾ ਹੈ, ਉਸ ਦਾ ਭ੍ਰਮ, ਭ੍ਰਮ ਵਿਖੇ ਹੀ ਲੀਨ ਹੋ ਜਾਂਦਾ ਹੈ, ਭਾਵ ਆਪੇ ਹੀ ਦਗਧ ਹੋ ਜਾਂਦਾ ਹੈ।

੨. [*ਦੇਖੋ, 'ਆਪ'*] ਆਪਣਾ ਆਪ।

**ਆਪਾਉ** [*ਕ੍ਰਿ:। ਪੰਜਾਬੀ ਪਾਉਣਾ ਤੋਂ ਪਾਉ ਤੇ 'ਅ' ਉਪਸਰਗ*] ਪਾਵੋ, ਭਲੀ ਪ੍ਰਕਾਰ ਪਾਉਣਾ। ਯਥਾ—*'ਸਲਿਲ ਆਪਾਉ ਸਾਰਿੰਗ ਪਾਣੀ' (੨੩),* (ਹਿਰਦੇ-ਰੂਪੀ ਪ੍ਰਿਥਵੀ ਵਿਚ) {ਸਾਰਿੰਗ ਪਾਣੀ} ਪਰਮੇਸ਼ਰ ਦਾ ਨਾਮ ਇਹ ਜਲ ਪਾਵਣਾ ਕਰੋ।

**ਆਪਿਓ ਹੈ** [*ਕ੍ਰਿ:। ਸੰਸਕ੍ਰਿਤ, ਅਰਪਣ[1] ਗੁਜਰਾਤੀ, ਆਪਣਾ = ਦੇਣਾ*] ਦੇ ਦਿੱਤੀ। ਯਥਾ—*'ਲੰਕ ਭਭੀਖਣ ਆਪਿਓ ਹੈ' (੬੫੭),* ਲੰਕਾ ਬਭੀਖਣ ਨੂੰ ਦੇ ਦਿੱਤੀ।

**ਆਪ ਉਪੰਨਿਆ** [*ਕ੍ਰਿ:। ਦੇਖੋ, 'ਆਪ'*] ਆਪ ਪੈਦਾ ਕੀਤਾ ਹੈ (ਪਰਮੇਸ਼ਰ ਨੇ ਜਗਤ)।

**ਆਪਸ** [*ਸ: ਨਾ: ਦੇਖੋ, 'ਆਪ'*] ਅਪਣੇ ਆਪ ਨੂੰ। ਯਥਾ—*'ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ' (੧੧੦੩)।*

**ਆਪ ਸੁਆਰਥੀ**[2] [*ਗੁ:। ਹਿੰਦੀ, ਆਪ, ਸ੍ਵਾਰਥੀ*] ਸ੍ਵਾਰਥੀ। ਮਤਲਬੀ। ਯਥਾ—*'ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ' (੬੪੩)।*

---

੧. ਸੰਸਕ੍ਰਿਤ ਪਦ 'ਆਪਜ' ਤੋਂ ਇਹ ਪਦ ਬਣੇ ਜਾਪਦੇ ਹਨ, ਇਸਦੇ ਅਰਥ ਤਾਂ ਹਨ ਪਾਣੀ ਸੰਬੰਧੀ, ਪਰ ਦੂਸਰੇ ਅਰਥ ਹਨ ਪ੍ਰਾਪਤੀ ਹੋਣੇ ਯੋਗ। ਇਹੋ ਪਦ ਗਾਲਬਨ ਪ੍ਰਾਕ੍ਰਿਤ ਤੇ ਦੇਸ਼-ਭਾਸ਼ਾ ਵਿਚ ਕ੍ਰਿਆ ਰੂਪ ਧਾਰ ਕੇ ਵਰਤੀਂਦਾ ਆਯਾ ਹੈ।

੨. ਅਰਪੇ ਦਾ ਸੰਖੇਪ ਰੂਪ ਬੀ ਅਪੈ ਤੇ ਅਪਜਉ ਖ਼ਯਾਲ ਕਰਦੇ ਹਨ।

---

੧. ਪ੍ਰਾਕ੍ਰਿਤ ਵਿਚ ਕਈ ਵੇਰ 'ਰ' ਐਵੇਂ ਲੋਪ ਹੋ ਜਾਂਦਾ ਹੈ, ਜਿਸ ਤਰ੍ਹਾਂ ਅਰ੍ਕ: ਸੰਸਕ੍ਰਿਤ ਦਾ ਪ੍ਰਾਕ੍ਰਿਤ ਰੂਪ 'ਅਕਕ' ਹੁੰਦਾ ਹੈ, ਇਸੇ ਤਰ੍ਹਾਂ ਵਰਗ ਦਾ 'ਰ' ਵੀ ਉਡ ਜਾਂਦਾ ਹੈ, ਇਸੇ ਤਰ੍ਹਾਂ ਗਾਲਬਨ ਅਰਪਣੇ ਦਾ 'ਰ' ਵੀ ਉਡ ਗਿਆ ਤੇ ਅਰਪਣਾ ਦਾ 'ਆਪਣਾ' ਤੋਂ ਭੂਤ ਕਾਲ 'ਆਪਿਓ' ਬਣ ਗਿਆ।

੨. ਸ੍ਵਾਰਥੀ = ਸ੍ਵ + ਅਰਥ। ਅਰਥ ਦੇ ਪਹਿਲੇ ਸ੍ਵ [= ਅਪਨਾ] ਪਿਆ ਹੈ, 'ਆਪ' ਦੀ ਲੋੜ ਨਹੀਂ ਪਰ ਪੰਜਾਬੀ ਵਿਚ ਸ੍ਵਾਰਥ ਪਦ ਨਿਰੇ ਖ਼ੁਦਗਰਜ਼ ਦੇ ਅਰਥਾਂ ਵਿਚ ਨਹੀਂ ਵਰਤੀਂਦਾ ਸਗੋਂ ਕਿਸੇ ਸੋਹਣੇ ਸਮਾਗਮ ਕਾਰਜ, ਭਲਿਆਈ ਨੂੰ ਬੀ ਸੁਆਰਥ ਕਹਿੰਦੇ ਹਨ, ਜੀਕੂੰ—ਕੋਈ ਢੰਗ ਸੁਆਰਥ ਪਿਆ ਹੈ ਕਿ ਨਹੀਂ? ਇਸ ਵਰਤਾਉ ਤੋਂ ਫਿਰ ਇਸ ਦੇ ਦੋ ਪਦ ਆਪੋ ਵਿਚ ਟਾਕਰੇ ਦੇ ਬਣੇ ਹਨ, ਜਿਹਾ ਕੁ 'ਪਰ ਸੁਆਰਥੀ' ਤੇ 'ਆਪ ਸੁਆਰਥੀ' ਮਾਲੂਮ ਹੁੰਦਾ ਹੈ ਕਿ ਪੰਜਾਬੀ ਦਾ ਇਹ ਸੁਆਰਥ ਪਦ ਸੁਆਰਨਾ ਧਾਤੂ ਤੋਂ ਬਣਿਆ ਹੈ।

**ਅਪੁਸਟ** [*ਗੁ: । ਦੇਸ਼ ਭਾਸ਼ਾ*] ਅਪੁੱਠੀ, ਉਲਟੀ। ਯਥਾ—*'ਅਪੁਸਟ ਬਾਤ ਤੇ ਭਈ ਸੀਧਰੀ' (੪੦੨),* (ਗੁਰਾਂ ਦੀ ਕ੍ਰਿਪਾ ਕਰਕੇ) ਉਲਟੀ ਬਾਤ ਬੀ ਸਿੱਧੀ ਹੋ ਗਈ।

**ਅਪਸਰ** ਦੇਖੋ, 'ਸਰ ੨.'

**ਅਪਾਹੁ** [*ਗੁ: । ਪੰਜਾਬੀ, ਅ+ਪਾਹ*] ੧. ਨਿਰਲੇਪ, ਜਿਸ ਨੂੰ ਪਾਹ ਨਾ ਲੱਗੇ, ਕੋਰਾ। ਯਥਾ—*'ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ' (੬੦੪),* ਭਾਵ ਆਪ ਹੀ ਵਰਤ ਕੇ ਅਲੇਪ ਹੈ।
੨. [*ਆਪ ਪਦ ਦਾ ਦੂਸਰਾ ਰੂਪ ਹੈ, 'ਆਹ' ਸ੍ਵਾਰਥ ਪ੍ਰਤੇ ਲੱਗਾ ਹੈ*] ਆਪ। ਯਥਾ—*'ਡਿੰਨਾ ਧਣੀ ਅਪਾਹਿ' (੧੦੯੮),* ਆਪ ਮਾਲਕ ਨੇ ਦਿੱਤਾ ਹੈ।

**ਅਪਾਕੀ** [*ਕ੍ਰਿ: । ਆਪ+ਕੀਤਾ ਤੋਂ ਅਪਾਕੀ, ਸੰਖੇਪ ਰੂਪ। ਕਵਿ ਸੁਤੰਤ੍ਰਤਾ*] ਆਪ ਕੀਆ। ਯਥਾ—*'ਤੁਮ ਆਪੇ ਆਪਿ ਅਪਾਕੀ' (੬੬੮),* ਹਰੀ ਨੇ ਆਪਣੇ ਆਪ ਤੋਂ ਆਪ ਹੀ (ਜਗਤ) ਕੀਤਾ।

**ਅਪਕੀਰਤਿ** [*ਸੰ: । ਸੰਸਕ੍ਰਿਤ, ਅਪਕੀਰਤਿ*] ਨਿੰਦਾ। ਯਥਾ—*'ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ' (੧੨੫੩)।*

**ਆਪਿ ਚਲਿਆ ਆਪ ਰਹਿਆ** [*ਕਥ: ਵਾ: । ਪੰਜਾਬੀ*] ਗੁਰੂ ਅਮਰ ਰੂਪ ਹੋ ਕਰ ਚੱਲਿਆ, ਅਰ ਮੋਹਨ ਰੂਪ ਹੋ ਕੇ ਰਹਿਆ, ਵਾ ਸੰਸਾਰ ਵਿਚ ਸੰਸਾਰ ਰੂਪ ਹੋ ਕੇ ਚੱਲਿਆ, ਅਰ ਬ੍ਰਹਮਰੂਪ ਹੋ ਕੇ ਰਿਹਾ (ਇਸਥਿਤ) ਤੇ ਹੋਰ ਸਾਰੀਆਂ ਕਲਾਂ ਵਿਚ (ਵਜਾਪਕ ਹੋ) ਕਲਾ ਧਾਰੀ ਹੋ ਰਿਹਾ ਹੈ। ਯਥਾ—*'ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ' (੨੪੮)।*

**ਅਪੁਛਿਆ ਦਾਨੁ** [*ਵਿਸ਼ੇਸ਼ਣ ਵਿਸ਼ੇਸ਼ । ਪੰਜਾਬੀ*] ੧. ਕਿਸੇ ਨੂੰ ਪੁੱਛ ਕੇ ਦਾਨ ਨਾ ਦੇਣਾ, ਅਪਣੀ ਖ਼ੁਸ਼ੀ ਨਾਲ ਦੇਣਾ। ੨. ਦਾਨ ਦੇ ਕੇ ਫੇਰ ਲੇਖਾ ਨਾ ਪੁਛਿਆ ਜਾਏ, ਉਹ ਦਾਨ। ਯਥਾ—*'ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ' (੮੪)।*

**ਅਪਜਸੰ** [*ਗੁ: । ਸੰਸਕ੍ਰਿਤ, ਅਪਯਸ਼ਮ*] ਨਿੰਦਾ, ਅਪਜਸ। ਯਥਾ—*'ਅਪਜਸੰ ਮਿਟੰਤ ਸਤ ਪੁਤ੍ਰਹ' (੧੩੬੦),* ਸਰੇਸ਼ਟ ਪੁੱਤ੍ਰਾਂ ਦੇ ਹੋਣ ਕਰਕੇ ਅਪਜਸ ਮਿਟਦਾ ਹੈ।

**ਆਪਣ** [*ਸੰ: ਨਾ: । ਪੰਜਾਬੀ । ਦੇਖੋ, 'ਆਪ'*] ਆਪਣੇ। ਯਥਾ—*'ਆਪਣ ਹਥੀ ਜੋਲਿਕੈ' (੧੩੭੭),* ਅਪਣੇ ਹੱਥਾਂ ਨਾਲ ਟੋਲ ਕਰਕੇ। ਦੇਖੋ, 'ਜੋਲਿਕੈ'

**ਅਪਤ/ਅਪਤਹ** [*ਸੰ: । ਪੰਜਾਬੀ, ਅ+ਪਤ*] ਬੇਪੱਤਾ, ਬੇਇੱਜ਼ਤਾ। ਯਥਾ—*'ਅਪਤੁ ਪਸੂ ਮਨਮੁਖੁ ਬੇਤਾਲਾ' (੧੦੨੯),* ਤਥਾ—*'ਹਮ ਅਪਤਹ ਅਪੁਨੀ ਪਤਿ ਖੋਈ' (੩੨੪)।*

**ਅਪਤੁ/ਆਪਤ** [*ਸੰ: । ਦੇਸ਼ ਭਾਸ਼ਾ, ਆਪਾ ਪਣ ਭਾਵ ਹੰਕਾਰ*] ੧. ਹੰਕਾਰ, ਹਉਮੈ। ਯਥਾ—*'ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ' (੧੩੯੬),* ਕਾਮ, ਕ੍ਰੋਧ, ਲੋਭ, ਮੋਹ {ਆਪਤ} ਹੰਕਾਰ ਇਨ੍ਹਾਂ ਪੰਜਾਂ ਦੂਤਾਂ ਨੂੰ (ਹੇ ਗੁਰੂ ਅਮਰਦਾਸ ਜੀ ! ਆਪ ਨੇ) ਖੰਡਨ ਕੀਤਾ ਹੈ। ੨. [*ਸੰਸਕ੍ਰਿਤ, ਆਪਤ=ਯਥਾਰਥ ਵਕਤਾ*] ਭਰੋਸੇ ਜੋਗ, ਤੁਕ ਦਾ ਅਰਥ ਫਿਰ ਐਉਂ ਕਰਦੇ ਹਨ—{ਆਪਤ} ਯਥਾਰਥ ਵਕਤਿਆਂ ਨੇ ਕਾਮ ਕ੍ਰੋਧਾਦਿ ਪੰਜ ਦੂਤਾਂ ਨੂੰ ਛੱਡਿਆ ਹੈ। ਤਥਾ—*'ਛੋਡਿ ਆਪਤੁ ਬਾਦੁ ਅਹੰਕਾਰਾ' (੭੧੩),* ਹੇ ਆਪਤ ! (ਸੰਤ ਲੋਕ) ਛੱਡ, ਵਾਦ ਤੇ ਹੰਕਾਰ। ੩. ਬਿਪਤਾ, ਪਤ ਹੀਨ।

**ਅਪਤੀਜੁ**[1] [*ਗੁ: । ਹਿੰਦੀ*] ੧. ਨਾ ਪਤੀਜਣ ਵਾਲਾ, ਭਾਵ ਈਸ਼੍ਵਰ ਨਹੀਂ ਭਿੱਜਦਾ, ਜੋ ਜੀਵਾਂ ਦੇ ਬਾਹਰਲੇ ਕਰਮ ਤੇ ਦਿਖਾਵੇ ਦੇ ਜਪਾਂ ਤਪਾਂ ਨਾਲ ਨਹੀਂ ਪਤਿਆਇਆ ਜਾ ਸਕਦਾ। ਯਥਾ—*'ਹਠਿ ਨਿਗ੍ਰਹਿ ਅਪਤੀਜੁ ਨ ਭੀਜੈ' (੧੦੨੪),* ਅਥਵਾ ੨. ਜੋ ਨ ਪਤੀਜਣ, ਬੇਪਰਤੀਤੇ ਆਦਮੀਆਂ ਦੇ ਹਠ ਨਾਲ (ਈਸ਼੍ਵਰ) ਨਹੀਂ ਭਿੱਜਦਾ।

**ਅਪਤਨ** [*ਸੰ: । ਸੰਸਕ੍ਰਿਤ, ਆਪਤ=ਸਤਿ ਵਕਤਾ*] ੧. ਆਪਤ ਦਾ ਹਿੰਦੀ ਬਹੁ-ਬਚਨ ਹੈ: ਅਰਥ ਹੈ, ਯਥਾਰਥ ਵਕਤਾ ਲੋਕ। ੨. [*ਪੰਜਾਬੀ ਅਪਨਾ+ਤਨ ਦਾ ਸੰਖੇਪ ਰੂਪ ਆਪਨਾ ਸਰੀਰ*] ਯਥਾ—*'ਅਪਤਨ ਕਾ ਜੋ ਕਰੇ ਬੀਚਾਰੁ (੧੧੯੬),* ਆਪਣੇ ਤਨ ਕਹੀਏ ਸਰੀਰ ਦਾ ਵਿਚਾਰ ਅਰਥਾਤ ਖੇਤ (ਸਰੀਰ) ਤੇ ਖੇਤ੍ਰਗ (ਆਤਮਾ) ਕੌਣ ਹੈ ? ਇਸ ਦਾ ਵਿਚਾਰ ਕਰੇ। ਨਿਰਾ ਨਾਸਤਕਾਂ ਵਾਂਙੂ ਸਰੀਰ ਹੀ ਆਤਮਾ ਨਾ ਮੰਨ ਬੈਠੇ।

**ਆਪਦ ਬਾਦ** ਦੇਖੋ, 'ਆਪਤ'

**ਆਪਦ** [*ਸੰ: । ਸੰਸਕ੍ਰਿਤ, ਆ+ਪਦ+ਕ੍ਰਿਪ=ਆਪਦ*] ਅਪਦਾ, ਬਿਪਤਾ, ਦੁੱਖ। ਯਥਾ—*'ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ' (੧੨੦੪)।*

**ਅਪਦਸੇ**[2] [*ਸੰ: । ਮਿਸ਼੍ਰਤ, ਅਪ=ਅਪਣੇ+'ਦਸੇ' ਦਾਸ ਦਾ ਬਹੁ ਬਚਨ*] ਅਪਣੇ ਦਾਸ। ਯਥਾ—*'ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ ਅਪਦਸੇ' (੭੧੦),* ਮਾਇਆ ਦੀ ਦੁਖਦਾਈ ਫਾਹੀ ਨੂੰ ਕੱਟ ਕੇ ਅਪਣੇ ਦਾਸ ਕਰ ਲੀਤੇ। ੨. {ਅਪਦਸੇ} ਅਪਣੇ ਸਦਰਸ਼ ਕਰ ਲਏ ਬੀ ਅਰਥ ਕਰ ਲੈਂਦੇ ਹਨ।

**ਅਪਧਾਰੀ** [*ਸੰ: । ਪੰਜਾਬੀ, ਅਪਨੀ+ਧਾਰੀ, ਅਪ+ਧਾਰੀ*] ਅਪਣੀ (ਹੰਤਾ) ਜੋਧਾਰੀਸੀ, ਮੇਰਾ ਪਨ। ਯਥਾ—*'ਬਿਨਸੀ ਅਪਧਾਰੀ' (੮੧੦)।*

**ਅਪਨਾ** [*ਸੰ: ਨਾ: । ਪੰਜਾਬੀ*] ਨਿਜ ਦਾ। ਯਥਾ—*'ਅਪਨਾ ਘਰੁ ਮੂਸਤ ਰਾਖਿ ਨ ਸਾਕਹਿ' (੫੯੮),* ਨਿਜ ਦੇ ਘਰ ਲੁਟੀਂਦੇ ਨੂੰ ਤੂੰ ਰੱਖ ਨਹੀਂ ਸਕਦਾ।

**ਆਪਨ**[3] [*ਸੰ: ਠਾ: । ਪੰਜਾਬੀ*] ਆਪ। ਯਥਾ—*'ਕਹੁ ਨਾਨਕ ਆਪਨ ਤਰੈ' (੧੪੨੭)।*

**ਆਪੀਨੈ** [*ਸੰ: ਨਾ: । ਪੰਜਾਬੀ*] ਅਪਣੇ ਆਪ ਥੋਂ। ਯਥਾ—*'ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ' (੫੮੦),* ਜਿਸਨੇ ਅਪਣੇ ਆਪ ਥੋਂ (ਅਭਿੰਨ ਨਮਿਤੋਪਾਦਾਨ ਕਾਰਣ ਦ੍ਵਾਰਾ ਜਗਤ) ਰਚਿਆ ਹੈ। ਤਥਾ—*'ਇਕ ਆਪੀਨੈ ਪਤਲੀ ਸਹ ਕੇਰੇ ਬੋਲਾ' (੭੯੪),* ਇਕਨਾਂ ਨੇ ਆਪਣੀ ਪਤਲੈ ਲਈ ਹੈ, ਈਸ਼੍ਵਰ ਦੇ ਬਚਨਾਂ ਦੇ (ਕਮਾਉਣ ਕਰਕੇ) ਵ ਅਪਨੀ ਬੁੱਧੀ ਸੂਖਮ ਕੀਤੀ ਹੈ।

**ਅਪਨਾਈ** [*ਸੰ: ਨਾ: । ਪੰਜਾਬੀ*] ਅਪਨੀ। ਯਥਾ—*'ਜੋ ਮਾਨਿਓ ਅਪਨਾਈ' (੧੨੩੧)।*

**ਅਪਨਾਇਆ** [*ਸੰ: ਨਾ: ਪੰਜਾਬੀ*] ਅਪਨੇ ਦੀ। ਯਥਾ—*'ਰਾਖੁ ਲਾਜ ਅਪਨਾਇਆ' (੭੭੭),* ਅਪਨੇ (ਬਿਰਦ) ਦੀ ਲੱਜਾ ਰਖਾ।

**ਅਪਨਾਕ** [*ਕ੍ਰ: । ਦੇਸ਼ ਭਾਸ਼ਾ*] ਅਪਣੇ ਕਰਕੇ। ਯਥਾ—*'ਤੁਮ੍ਰੇ ਜਨ*

---

੧. ਸੰਸਕ੍ਰਿਤ 'ਪ੍ਰਤੀਤ' ਹੈ, ਪ੍ਰਾਕ੍ਰਿਤ ਵਿਚ ਪੈਰੀਂ ਰਾਰਾ ਕਈ ਵੇਰ ਗਿਰ ਜਾਂਦਾ ਹੈ। ਸੰਭਵ ਹੈ ਕਿ ਪੱਪੇ ਦਾ ਰਾਰਾ ਗਿਰ ਕੇ ਤੱਤਾ ਜੱਜੇ ਨਾਲ ਦਬ ਗਿਆ ਅਤੇ 'ਪ੍ਰਤੀਤ' ਦਾ 'ਪਤੀਜ' ਬਣ ਗਿਆ।

੨. 'ਅਪ' ਲਈ ਦੇਖੋ ਆਪ। ਦਾਸ ਸੰਸਕ੍ਰਿਤ ਪਦ ਹੈ।

੩. 'ਆਪ' ਪਦ ਦੇ ਸਾਰੇ ਰੂਪਾਂ ਦੀ ਵਿਤਪਤੀ ਲਈ ਦੇਖੋ, 'ਆਪ'।

*ਤੁਮ੍ ਹੀ ਪ੍ਰਭ ਕੀਏ ਹਰਿ ਰਾਖਿ ਲੇਹੁ ਆਪਨ ਅਪਨਾਕ'(੧੨੯੫),* (ਹੇ) ਪ੍ਰਭੂ! ਤੁਸੀਂ ਹੀ (ਸਾਨੂੰ) ਆਪਣੇ ਜਨ ਬਣਾਇਆ ਹੈ, (ਹੇ) ਹਰੀ! (ਹੁਣ) ਅਪਣੇ ਕਰਕੇ ਹੀ ਰੱਖ ਲਓ।

**ਅਪਨੀਧੇ** [*ਸਿੰ: । ਪੰਜਾਬੀ, ਅਪਨਾ ਤੋਂ*] ਅਪਣੇ ਜਾਨ ਕਰ। ਯਥਾ—*'ਹਮਰੇ ਕਰਮ ਨ ਬਿਚਰਹੁ ਠਾਕੁਰ ਤੁਮ੍ ਪੈਜ ਰਖਹੁ ਅਪਨੀਧੇ' (੧੧੭੯),* ਅਪਣੇ (ਦਾਸ) ਜਾਣ ਕਰ {ਪੈਜ} ਪੱਤ ਰੱਖ ਲਓ।

**ਆਪਨੜੈ** [*ਸਿੰ: ਨਾ: । ਦੇਸ਼ ਭਾਸ਼ਾ*] ਆਪਣੇ ਦੇ ਅੰਤ 'ੜ' ਲਗਣ ਨਾਲ ਲਾਡ-ਮਈ ਭਾਵ ਹੋ ਜਾਂਦਾ ਹੈ। ਯਥਾ—*'ਆਪਨੜੈ ਘਰਿ ਹਰਿ ਰੰਗੋ ਕੀ ਨਾ ਮਾਣੇਹਿ' (੭੨੨),* ਆਪਣੇ {ਘਰ} ਵਿਚ ਹਰੀ ਹੈ (ਉਸ ਦੇ) ਅਨੰਦ ਨੂੰ ਕਿਉਂ ਨਹੀਂ ਮਾਣਦਾ?

**ਅਪਬਲ** [*ਵਿਸ਼ੇਸ਼ਣ ਵਿਸ਼ੇਸ਼। ਮਿਸ਼੍ਰਤ ਅਪ=ਅਪਨਾ+ਬਲ=ਤਾਕਤ*] ਅਪਣਾ ਬਲ। ਯਥਾ—*'ਮੂਲਿ ਨ ਜਾਣੈ ਅਪਬਲੁ'(੧੩੮),* ਅਪਣੇ ਬਲ ਨੂੰ {ਮੂਲ} ਮੁਢਹੂੰ ਹੀ ਨਹੀਂ ਜਾਣਦਾ।

**ਆਪਾ ਮਧੇ** [*ਅਧਿ: । ਹਿੰਦੀ*] ਅਪਣੇ (ਨਿਜ ਰੂਪ) ਵਿਚ। ਯਥਾ—*'ਆਪਾ ਮਧੇ ਆਪੁ ਪਰਗਾਸਿਆ' (੧੩੨੯)।*

**ਅਪਮਾਨ** [*ਗੁ: । ਸੰਸਕ੍ਰਿਤ*] ੧. ਨਿਰਾਦਰ। ਯਥਾ—*'ਕਿਨਹੂੰ ਪ੍ਰੀਤਿ ਲਾਈ ਮੋਹ ਅਪਮਾਨ' (੩੬੯),* ੨. ਅਪਮਾਨ ਦਾ ਕਈ ਥਾਂ ਅਭਿਮਾਨ ਭੀ ਅਰਥ ਕਰਦੇ ਹਨ।

**ਅਪਜਉ** ਦੇਖੋ, 'ਅਪੈ'।

**ਅਪਰ** [*ਸਿੰ: । ਸੰਸਕ੍ਰਿਤ, ਅ+ਪਰ*] ੧. ਉਰੇ, ੨. ਨਾ ਦੂਸਰਾ, ੩. ਹੋਰ।

**ਅਪਰਿ** [*ਕ੍ਰਿ: । ਪੰਜਾਬੀ, 'ਅਪੜਨਾ' ਤੋਂ*] ਅੱਪੜ, ਪਹੁੰਚ।

**ਅਪਾਰ** [*ਗੁ: । ਸੰਸਕ੍ਰਿਤ*] ਪਾਰ ਤੋਂ ਉਲਟ, ਅਰਥਾਤ ਉਰਾਰਲਾ ਕਿਨਾਰਾ, ਉਰਾਰ। ਯਥਾ—*'ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ'(੫੪),* ਆਪ ਹੀ ਸਾਗਰ (ਰੂਪ) ਹੈ ਅਤੇ ਆਪ ਹੀ ਜਹਾਜ਼ (ਰੂਪ) ਹੈ, ਆਪ ਹੀ ਉਰਾਰਲਾ ਤੇ ਪਾਰਲਾ ਕਿਨਾਰਾ ਹੈ।

**ਅਪਰ ਅਪਾਰ** [*ਗੁ: । ਸੰਸਕ੍ਰਿਤ*] ਅ = ਨਹੀਂ ਹੈ ਜਿਸ ਥੋਂ ਕੋਈ (ਪਰ) ਸ੍ਰੇਸ਼ਟ (ਅਤੇ) ਅ = ਨਹੀਂ ਹੈ ਜਿਸਦੀ (ਦੇਸਕਾਲ ਕਰਕੇ) (ਪਾਰ) ਔਧੀ, ਐਸਾ ਪਰਮਾਤਮਾ।

**ਅਪਰਸੁ** [*ਸਿੰ: । ਹਿੰਦੀ, ਅ=ਨਾ, ਪਰਸ=ਛੋਹਵੇ। ਸੰਸਕ੍ਰਿਤ, ਸਪਰਸ਼*] ਦੂਸਰੇ ਨਾਲ ਅਪਣੇ ਲੀੜੇ ਨਾ ਛੋਹਣ ਵਾਲਾ। ਯਥਾ—*'ਸੋਮ ਪਾਕ ਅਪਰਸ ਉਦਿਆਨੀ' (੨੫੩),* {ਸੋਮ ਪਾਕ} ਅਪਣੀ ਹਥੀਂ ਪ੍ਰਸ਼ਾਦ ਪਕਾਉਣ ਵਾਲਾ ਤੇ (ਦੂਜੇ ਨਾਲ) ਨਾ ਛੋਹਣ ਵਾਲਾ ਤੇ ਉਜਾੜ ਵਿਚ ਰਹਿਣ ਵਾਲਾ।

**ਆਪੁ ਰਖਾਂਤਿ** [*ਵਰ: ਵਾ: । ਦੇਸ਼ ਭਾਸ਼ਾ*] ਅਪਣਾ ਆਪ (ਵਿਚ) ਰਖਦਾ ਹੈ। ਯਥਾ—*'ਹਰਿਕਾ ਚਿਹਨੁ ਸੋਈ ਹਰਿ ਜਨਕਾ ਹਰਿ ਆਪੇ ਜਨ ਮਹਿ ਆਪੁ ਰਖਾਂਤਿ' (੧੨੬੪),* ਹਰਿ ਦਾ ਚਿੰਨ੍ਹ ਜੋ ਹੈ ਸੋਈ ਹਰੀ ਦੇ ਜਨ ਦਾ ਹੈ, ਹਰੀ ਆਪੇ ਜਨ ਵਿਚ ਅਪਣੇ ਆਪ ਨੂੰ ਰੱਖ ਦੇਂਦਾ ਹੈ।

**ਅਪਾਰਗ**[1] [*ਗੁ: । ਸੰਸਕ੍ਰਿਤ, ਅਪਾਰ*] ਜਿਸ ਦਾ ਪਾਰ ਨਾ ਹੋਵੇ। ਯਥਾ—*'ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ' (੭੮੧),* ਮਨ ਚਾਹੇ ਪਦਾਰਥ ਸਾਰੇ ਪ੍ਰਾਪਤ ਹੋ ਗਏ, (ਤੇਰੀ) ਕੁਦਰਤ ਦੀ ਕੀਮਤ ਦਾ ਪਾਰਾਵਾਰ ਨਹੀਂ ਹੈ।

੧. 'ਗ' ਸ੍ਵਾਰਥ ਪ੍ਰਤੇ।

**ਅਪਰਾਧ** [*ਸਿੰ: । ਸੰਸਕ੍ਰਿਤ*] ਕਿਸੇ ਵਿਰੁੱਧ ਜੋ ਬੁਰਾ ਕੰਮ ਕੀਤਾ ਜਾਏ। ਪਾਪ, ਦੋਖ, ਗੁਨਾਹ। ਯਥਾ—*'ਕੋਟਿ ਅਪ੍ਰਾਧ ਸਾਧ ਸੰਗਿ ਮਿਟੈ' (੨੯੬)।*

**ਅਪਰਾਧੀ** [*ਸਿੰ: । ਸੰਸਕ੍ਰਿਤ*] ਅਪਰਾਧਾਂ ਵਾਲਾ, ਗੁਨਾਹਾਂ ਵਾਲਾ, ਦੋਖੀ ਪੁਰਸ਼। ਯਥਾ—*'ਜਨਮਤ ਕਸ ਨ ਮੁਓ ਅਪਰਾਧੀ' (੩੨੮),* ਜਨਮਦਾ ਹੀ {ਅਪਰਾਧੀ} ਦੋਖੀ ਪੁਰਸ਼ ਕਿਉਂ ਨਾ ਮਰ ਗਿਆ?

**ਅਪਰੰਪਰ** [*ਸਿੰ: । ਹਿੰਦੀ*] ੧. ਇਨ੍ਹਾਂ ਲੋਕਾਂ ਥੋਂ (ਪਰ) ਪਰੇ ਜੋ ਬ੍ਰਹਮਾਦਿਕ ਦੇਵਤਾ ਸੋ ਭੀ (ਅਪਰ) ਉਰੇ ਹਨ, ਜਿਸ ਤੋਂ, ਐਸਾ ਪਰਮਾਤਮਾ। ੨. ਪਰੇ ਤੋਂ ਪਰੇ ਸ੍ਰੇਸ਼ਟ।

**ਅਪਰ ਪਰਾ** [*ਗੁ: । ਦੇਖੋ, ਉਪਰਲਾ ਪਦ*] ੧. ਸ੍ਰੇਸ਼ਟ ਤੋਂ ਸ੍ਰੇਸ਼ਟ। ੨. ਜੋ ਸ੍ਰੇਸ਼ਟ ਮੰਨੇ ਗਏ ਹਨ (ਮੁਸਲਮਾਨਾਂ ਦੇ ਵਕਤ, ਨਮਾਜ਼ਾਂ ਆਦਿ ਦੇ) ਏ (ਅਪਰ) ਨੀਵੇਂ ਹਨ (ਜਿਨ੍ਹਾਂ ਤੋਂ, ਸਿਫ਼ਤ ਸਬੂਰੀ ਆਦਿ)।

**ਅਪੂਰਬ** [*ਗੁ: । ਸੰਸਕ੍ਰਿਤ, ਅਪੂਰਵ*] ਨਵੀਂ ਚੀਜ਼ ਜੋ ਪਹਿਲੇ ਨਾ ਸੁਣੀ ਦੇਖੀ ਹੋਵੇ। ਯਥਾ—*'ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ' (੭੭੫)।*

**ਅਪਾਰਲਾ**[1] [*ਗੁ: । ਸੰਸਕ੍ਰਿਤ, ਅਪਾਰ*] ਜਿਸ ਦਾ ਪਾਰ ਨਾ ਆਵੇ। ਯਥਾ—*'ਅਤਿਭੁਜ ਭਇਓ ਅਪਾਰਲਾ' (੧੨੯੨),* ਅਪਾਰ ਵਡੀ ਬਾਂਹ ਵਾਲਾ ਹੋ ਗਿਆ।

**ਆਪ ਵਵਾਵਣਿਆ** [*ਕ੍ਰਿ: । ਲ: ਪੰਜਾਬੀ*] ਆਪਾ ਭਾਵ ਅਰਥਾਤ ਹੰਤਾ ਨੂੰ ਗਵਾ ਕੇ। ਯਥਾ—*'ਗੁਰਸਬਦੀ ਆਪੁ ਵਞਾਵਣਿਆ'। (੧੨੪)*

**ਅਪਵਾਦ** [*ਗੁ: । ਸੰਸਕ੍ਰਿਤ*] ਨਿੰਦਾ, ਖੋਟਾ ਝਗੜਾ। ਯਥਾ—*'ਪਰ ਧਨ ਪਰ ਅਪਵਾਦ ਨਾਰਿ ਨਿੰਦਾ' (੧੩੮੭),* ਪਰਾਇਆ ਧਨ, ਪਰ-ਨਾਰ ਤੇ ਨਿੰਦਾ। ਇਥੇ ਅਪਵਾਦ ਤੋਂ ਪਹਿਲਾਂ 'ਪਰ', 'ਨਾਰਿ' ਨਾਲ ਲਗੇਗਾ ਯਾ ਦੋਹਾਂ ਨਾਲ, ਪਰਾਇਆ ਧਨ, ਪਰਾਈ ਨਿੰਦਾ ਤੇ ਪਰਾਈ ਨਾਰ।

**ਅਪਵਾਦੀ** [*ਗੁ: । ਸੰਸਕ੍ਰਿਤ*] ਅਪਵਾਦਿਨ ਖੋਟੇ ਵਾਕ ਕਰਨ ਵਾਲੇ, ਨਿੰਦਕ। ਯਥਾ—*'ਮਹਾਂ ਬਿਖਾਦੀ ਦੁਸਟ ਅਪਵਾਦੀ' (੪੦੬)।*

**ਅਪੜਿ** [*ਕ੍ਰਿ: । ਪੰਜਾਬੀ, ਪਹੁੰਚ*] ਯਥਾ—*'ਅਪੜਿ ਕੋਇ ਨ ਸਕਈ'(੧੪੧੬),* (ਉਸ ਹਰੀ ਨੂੰ) ਕੋਈ ਪਹੁੰਚ ਨਹੀਂ ਸਕਦਾ।

**ਆਫੂ** [*ਕ੍ਰਿ: । ਅਰਬੀ, ਅਫ਼ਵ=ਬਖ਼ਸ਼ਣਾ*] ਮਾਫ਼, ਖਿਮਾ। ਯਥਾ—*'ਗੁਨਹ ਉਸ ਕੇ ਸਗਲ ਆਫੂ' (੭੨੪)।*

**ਅਫਜੂ** [*ਸਿੰ: । ਫ਼ਾਰਸੀ, ਅਫ਼ਜ਼ੂੰ=ਵਧੀਕ*] ਬਾਕੀ। ਸਭ ਦੇ ਫਨਾਹ ਹੋ ਜਾਣ ਪਰ ਬੀ ਬਾਕੀ ਰਹਿ ਜਾਣ ਵਾਲਾ, ਮੁਰਾਦ ਸਦਾ ਸਥਿਰ ਤੋਂ ਹੈ। ਦੇਖੋ, 'ਮੇਰਵਦ'

**ਅਫਾਰ/ਅਫਾਰਾ** [*ਗੁ: । ਪੰਜਾਬੀ, ਜੋ ਫੇਰਿਆ ਨਾ ਜਾ ਸਕੇ ਯਾ ਜੋ ਫਾੜਿਆ ਨਾ ਜਾ ਸਕੇ*] ੧. ਅਮੋੜ, ਅਟੱਲ। ਯਥਾ—*'ਚਲੈ ਹੁਕਮੁ ਅਫਾਰ' (੭੦),* ਅਮੋੜ। ਹੁਕਮ ਚਲੇ। ਦੇਖੋ, 'ਫੁਰਮਾਇਸੀ'

੨. [*ਗੁ: । ਸੰਸਕ੍ਰਿਤ, ਅਪਾਰ। ਪੁ: ਪੰਜਾਬੀ, ਅਫਾਰਾ*] ਬਹੁਤਾ, ਅਪਾਰ। ਯਥਾ—*'ਗੁਰਮਤੀ ਹਰਿਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ' (੫੭੦)।* ੩: [*ਸਿੰ: । ਸੰਸਕ੍ਰਿਤ, ਸ੍ਫਾਰ=ਫੁਲ ਜਾਣਾ*] ਪੇਟ ਦਾ ਭੋਜਨ ਜਾਂ ਵਾਈ ਆਦਿ ਨਾਲ ਫੁਲ ਜਾਣਾ। ਮੁਰਾਦ ਵਿਚ ਇਸ ਦੇ ਅਰਥ ਆਕੜ ਹਨ। ਯਥਾ—*'ਮਨ ਕਹ*

੧. 'ਲ' ਸ੍ਵਾਰਥ ਪ੍ਰਤੇ ਹੈ।

*ਅਹੰਕਾਰਿ ਅਫਾਰਾ' (੫੩੦)।*

**ਅਫਾਰੀ** [*ਗੁ: । ਪੰਜਾਬੀ*] ਆਫਰਿਆ, ਫੁੱਲਿਆ, ਹੰਕਾਰੀ। ਯਥਾ—*'ਆਕੀ ਮਰਹਿ ਅਫਾਰੀ' (੯੯੨)*, ਆਕੀ ਲੋਕ {ਅਫਾਰੀ} ਆਕੜ ਕੇ, ਭਾਵ ਦੁਖੀ ਹੋ ਕੇ ਮਰਦੇ ਹਨ। ਯਥਾ—*'ਜਗਨ ਕਰੈ ਬਹੁ ਭਾਰ ਅਫਾਰੀ' (੨੨੪)*, (ਰਾਜਾ ਬਲ) ਜਗਾਂਦੇ ਹੰਕਾਰ ਨਾਲ ਆਫਰ ਗਿਆ ਸੀ।

**ਅਫਾਰੋ** [*ਗੁ: । ਪੰਜਾਬੀ*] ਆਫਰਿਆ ਹੋਯਾ, ਫੁਲਿਆ ਹੋਇਆ, ਹੰਕਾਰੀ।

**ਅਫਾਰ** [*ਗੁ: । ਪੰਜਾਬੀ*] ਫੁੱਲਿਆ ਹੋਇਆ। ਯਥਾ—*'ਪਵਨਿ ਅਫਾਰ ਤੋਰ ਚਾਮਰੋ' (੧੨੧੬)*, {ਚਾਮਰੋ} ਸਰੀਰ (ਤੇਰਾ) ਸੁਆਸਾਂ ਨਾਲ ਫੁੱਲਿਆ ਹੋਇਆ ਹੈ।

**ਅਫਰਿਆ** [*ਗੁ: । ਪੰਜਾਬੀ*] ਫੁੱਲਿਆ, ਹੰਕਾਰ ਨਾਲ ਪੂਰਤ ਹੋਇਆ। ਯਥਾ—*'ਵਰਤੈ ਅਫਰਿਆ' (੪੨)।*

**ਅਫਰਿਓ** [*ਗੁ: । ਪੰਜਾਬੀ*] ੧. ਜੋ ਕੰਮ ਆਫਰ ਕੇ (ਆਕੜ ਕੇ) ਕੀਤਾ ਜਾਵੇ, ਭਾਵ ਪਾਪ। ਯਥਾ—*'ਅਫਰਿਓ ਭਾਰੁ ਅਫਾਰੁ ਟਰੈ' (੧੦੧੩)*, ਪਾਪਾਂ ਦਾ ਅਟੱਲ ਭਾਰ ਟਲ ਜਾਂਦਾ ਹੈ। ੨. ਜੋ ਫੜਿਆ ਨਾ ਜਾਵੇ। ਯਥਾ—*'ਅਫਰਿਓ ਵੇਪਰਵਾਹੁ ਸਦਾ ਤੂ' (੧੦੨੧)*, ਨਾ ਫੜੇ ਜਾਣ ਵਾਲਾ ਅਰ ਬੇਪਰਵਾਹ ਹੈਂ ਤੂੰ।

**ਅਫਲ** [*ਗੁ: । ਪੰਜਾਬੀ, ਅ+ਫਲ*] ਫਲ ਹੀਨ, ਨਿਸਫਲ।

**ਅਬ** [*ਅ: । ਹਿੰਦੀ । ੧. ਹੁਣ । ੨. (ਫ਼ਾਰਸੀ, ਆਬ)*] ਪਾਣੀ। ਯਥਾ—*'ਜਲ ਦੁਧ ਨਿਆਈ ਰੀਤਿ ਅਬ ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ' (੪੫੪)*, ਜਲ ਤੇ ਦੁੱਧ (ਦੀ ਪ੍ਰੀਤ) ਦੀ ਰੀਤਿ ਵਾਂਗੂੰ (ਜਿਸ ਤਰ੍ਹਾਂ) (ਆਬ) ਪਾਣੀ ਦੁੱਧ ਨੂੰ ਆਂਚ ਨਹੀਂ (ਲੱਗਣ ਦੇਂਦਾ) ਹੇ ਮਨ! ਐਸੀ ਪ੍ਰੀਤ ਹਰੀ (ਨਾਲ ਕਰ)।

**ਅਬੇ** [*ਸੰ: । ਅਰਬੀ, ਅੱਬਾ=ਪਿਤਾ*] ੧. ਪਿਉ। ਦੇਖੋ, 'ਅੰਮ ਅਬੇ' ੨. ਦੇਖੋ, 'ਅਬੇ ਤਬੇ'

**ਆਬ** [*ਸੰ: ਫ਼ਾਰਸੀ, ਆਬ=ਪਾਣੀ*] ੧. ਤਰਾਵਟ, ਪਾਣੀ। ਯਥਾ—*'ਸਚ ਕੀ ਆਬ ਨਿਤ ਦੇਹਿ ਪਾਣੀ' (੨੪)*, ਸਚੇ ਪਾਣੀ ਦੀ (ਭਾਵ ਨਾਮ ਦੀ) ਤਰਾਵਟ ਦੇਵੇ। ੨. [*ਫ਼ਾਰਸੀ*] ਇੱਜ਼ਤ।

**ਐਬ** [*ਸੰ: ਅਰਬੀ, ਐਬ*] ਗੁਨਾਹ, ਕਸੂਰ, ਦੁਖ, ਪਾਪ। ਯਥਾ—*'ਐਬ ਤਨਿ ਚਿਕੜੋ' (੨੪)*, ਸਰੀਰ ਦੇ ਜੋ ਦੋਖ ਹਨ, ਇਹੀ ਚਿੱਕੜ ਹੈ।

**ਅੰਬੁ** [*ਸੰ: । ਪੰਜਾਬੀ*] ੧. ਇਕ ਫਲ ਦਾ ਨਾਮ ਜੋ ਹੁਨਾਲ ਦੀ ਰੁੱਤੇ ਹੁੰਦਾ ਹੈ। ਅੰਬ ਦਾ ਬ੍ਰਿੱਛ। ੨. ਇਕ ਰੋਗ ਹੈ, ਜਿਸ ਨਾਲ ਮੂੰਹ ਸੁੰਨਸਾਨ ਹੋ ਜਾਂਦਾ ਹੈ। 'ਅੰਬ ਜਾਣਾ' ਕਿਸੇ ਅੰਗ ਦਾ ਵਧੀਕ ਵਰਤੇ ਜਾਣ ਤੇ ਥੱਕ ਕੇ ਕੁਛ ਸੁੱਜ ਕੇ ਦੁਖਣ ਲੱਗ ਜਾਣਾ। ਯਥਾ—*'ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ' (੩੦੭)*, ਉਸ (ਪੁਰਸ਼) ਨੂੰ ਦੀਨ ਦੁਨੀਆਂ ਵਿਚ ਢੋਈ ਨਹੀਂ ਹੈ ਜਿਸ ਦੇ ਮੂੰਹ ਅੰਦਰ ਨਿੰਦਾ ਦਾ ਅੰਬ ਪੈ ਗਿਆ।

**ਆਂਬੁ** [*ਸੰ: । ਹਿੰਦੀ*] ੧. ਅੰਬ ਵੂਲ। ੨. ਭਾਵ ਵਿਚ (ਧਾਰਣ ਯੋਗ) ਉੱਤਮ ਗੁਣ। ਯਥਾ—*'ਨੀਬ ਭਇਓ ਆਂਬੁ' (੯੭੨)।*

**ਅੰਬਕ** [*ਸੰ: । ਸੰਸਕ੍ਰਿਤ, ਅਮ੍ਬਕ*] ਨੇਤ੍ਰ, ਅੱਖਾਂ।

**ਅਬਿਗਤ** [*ਗੁ: । ਸੰਸਕ੍ਰਿਤ, ਅਵਗਤਿ=ਗ੍ਯਾਨ*] ੧. ਗ੍ਯਾਨ। ਯਥਾ—*'ਤੇਰੀ ਗਤਿ ਅਵਿਗਤਿ ਨਹੀ ਜਾਨੀਐ' (੧੧੬੮)*, ਤਥਾ—*'ਕਿਉ ਤਤੈ ਅਵਿਗਤੈ ਪਾਵੈ' (੯੪੦)।* ੨. [*ਸੰਸਕ੍ਰਿਤ, ਅਵ੍ਯਕਤ, ਅ+ਵ੍ਯਕਤ*[1]] ਅਦ੍ਰਿਸ਼੍ਯ, ਪਾਰਬ੍ਰਹਮ ਪਰਮੇਸ਼ਰ। ਯਥਾ—*'ਜਬ ਅਬਿਗਤ ਅਗੋਚਰ ਪ੍ਰਭ ਏਕਾ' (੨੯੧)*, ਜਦ ਇੰਦ੍ਰੇ ਗ੍ਯਾਨ ਤੋਂ ਪਰੇ ਇਕੱਲਾ ਪ੍ਰਭੂ ਪਾਰਬ੍ਰਹਮ (ਸਰੂਪ ਵਿਚ ਹੈ)। ੩. [*ਸੰਸਕ੍ਰਿਤ, ਅਵਿਗਤਿ, ਨਾ ਚਲਾਇਮਾਨ ਹੋਣ ਵਾਲਾ, ਸਦਾ ਹਾਜ਼ਰ, ਅਵਿਨਾਸ਼ੀ*] ਯਥਾ—*'ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨਕਾ ਕਛੂ ਨ ਨਾਸਾ' (੭੯੩)।* ੪. [*ਸੰਸਕ੍ਰਿਤ, ਅਵਿ=ਨਾ+ਗਤੀ=ਜਾਣਾ*] ਰੋਕ, ਬੰਧ। ਯਥਾ—*'ਗਤਿ ਅਵਿਗਤਿ ਕਛੁ ਨਦਰਿ ਨ ਆਇਆ' (੫੧)*, {ਗਤੀ} ਮੁਕਤੀ ਤੇ ਬੰਧ ਕੁਛ ਨਦਰ ਨਹੀਂ ਆਯਾ। ੫. [*ਹਿੰਦੀ, ਅਬ=ਹੁਣ+ਗਤ=ਗਤੀ, ਮੁਕਤੀ*] ਗਤੀ ਦਾ ਵੇਲਾ ਹੁਣ ਹੈ। ਯਥਾ—*'ਅਬਿਗਤ ਸਮਝੁ ਇਆਨਾ' (੩੩੮)*, (ਹੇ) ਇਆਣੇ! ਸਮਝ ਲੈ (ਕਿ) {ਗਤੀ} ਕਲਯਾਨ ਦਾ ਵੇਲਾ {ਅਬਿ} ਹੁਣ ਹੈ।

**ਅਬਿਚਲ/ਅਬੇਚਲੁ** [*ਗੁ: । ਸੰਸਕ੍ਰਿਤ, ਅਵਿਚਲ*] ਜੋ ਚਲਾਇਮਾਨ ਨਾ ਹੋਵੇ। ਯਥਾ—*'ਪ੍ਰਭਿ ਅਬਿਚਲ ਨੀਵ ਉਸਾਰੀ' (੬੨੨)*, ਤਥਾ—*'ਮਾਲੁ ਹਮਾਰਾ ਅਖੂਟੁ ਅਬੇਚਲੁ' (੧੧੪੧)*, ਭਾਵ ਦੈਵੀ ਸੰਪਦਾ ਰੂਪੀ ਮਾਲ ਅਬਿਨਾਸ਼ੀ ਹੈ।

**ਅੰਬੀ ਛਾਵੜੀਏਹਿ** [*ਸੰਬੰ: ਕਾ: । ਪੰਜਾਬੀ*] ਅੰਬਾਂ ਦੀ ਛਾਂ, ਭਾਵ ਸੁਖ। ਯਥਾ—*'ਜਿਨੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ' (੭੬੨)*, ਜਿਨ੍ਹਾਂ ਸਖੀਆਂ ਨੂੰ {ਸਹੁ} ਪਰਮਾਤਮਾ ਮਿਲ ਪਿਆ ਹੈ ਉਹ ਅੰਬਾਂ ਦੀ ਛਾਵੇਂ ਹਨ, ਭਾਵ ਸੁਖੀ ਹਨ, ਕਾਲ ਦੀ ਧੁੱਪ ਉਨ੍ਹਾਂ ਨੂੰ ਨਹੀਂ ਪੋਹਦੀ। ੨. ਅੰ + ਬੀਛਾਵੜੀਏਹਿ = ਨਾ ਵਿਛੜਨ ਵਾਲੀਆਂ ਹੋ ਗਈਆਂ ਹਨ, ਉਹ ਸਖੀਆਂ ਜਿਨ੍ਹਾਂ ਨੇ ਸਹੁ ਰਾਵਿਆ ਹੈ।

**ਅਬੇ ਤਬੇ** [*ਸੰ: । ਹਿੰਦੀ ਭਾਸ਼ਾ*] ੧. ਛੋਟੇ ਨੂੰ ਹਾਕ ਮਾਰਦੇ ਹਨ, ਅਬੇ! ਪੰਜਾਬੀ ਵਿਚ ਅਬੇ ਤਬੇ ਗਾਲ੍ਹਾਂ ਅਰ ਨਿਖੇਧੀ ਅਰਥ ਵਿਚ ਬੋਲਦੇ ਹਨ, ਜਣਾ ਖਣਾ, ਨੀਚ। ੨. ਨੌਕਰਾਂ ਨੂੰ 'ਅਬੇ ਤਬੇ' ਕਹਿ ਕੇ ਪੁਕਾਰਨ ਵਾਲੇ ਅਭਿਮਾਨੀ ਅਮੀਰ ਲੋਕਾਂ ਦੀ ਚਾਕਰੀ। ਯਥਾ—*'ਅਬੇ ਤਬੇ ਕੀ ਚਾਕਰੀ' (੪੨੦)।* ੩. ਅਬ ਦੀ ਜਗ੍ਹਾ ਤਬ ਕਹਿਣਾ। ਯਥਾ—*'ਅਬੇ ਤਬੇ ਕੂੜੇ ਹੈ ਪਾਜਾ' (੨੨੫)।*

**ਅਬਿਦਿਆ** [*ਸੰ: । ਸੰਸਕ੍ਰਿਤ, ਅਵਿੱਦ੍ਯਾ*] ਨਾ ਜਾਣਨ ਦੀ ਦਸ਼ਾ, ਖੋਟੀ ਤਰ੍ਹਾਂ ਜਾਣਨ ਦੀ ਦਸ਼ਾ, ਭਾਵ ਖੋਟੀ ਮਤਿ, ਕੁਬੁੱਧੀ, ਮੂਰਖਤਾ। ਯਥਾ—*'ਸੋਈ ਅਬਿਦਿਆ ਸਾਧੀ' (੧੨੫੩)*, ਉਹ ਮੋਟੀ ਮੱਤ ਸਿਧ ਕੀਤੀ (ਜਿਸ ਤੋਂ ਪ੍ਰਲੋਕ ਗਿਆਂ ਅਪਜਸ ਹੋਵੇ)।

**ਆਬਾਦਾਨ** [*ਗੁ: । ਫ਼ਾਰਸੀ, ਆਬਾਦਾਨ=ਬਹੁਤ ਵਸਿਆ ਹੋਇਆ*] ਸੰਘਣੀ ਵੱਸੋਂ ਵਾਲਾ, ਰੌਣਕ ਵਾਲਾ। ਯਥਾ—*'ਆਬਾਦਾਨੁ ਸਦਾ ਮਸਹੂਰ' (੩੪੫)।*

**ਅਬਦਾਲਾ** [*ਗੁ: । ਅਰਬੀ, ਅਬਦਾਲ=ਜੋ ਬਦਲ ਜਾਏ। ੨. ਇਕ ਖ਼ਾਸ ਦਰਜੇ ਦਾ ਫ਼ਕੀਰ। ਅਰਬ ਦੇਸ਼ ਵਾਲੇ ੭੦ ਅਬਦਾਲ ਮੰਨਦੇ ਹਨ, ਜਿਨ੍ਹਾਂ ਕਰਕੇ ਦੁਨੀਆਂ ਕਾਇਮ ਹੈ, ਸ਼ਾਮ ਦੇਸ਼ ਵਿਚ ੪੦, ਹੋਰ ਥਾਈਂ ੩੦, ਜਦ ਕੋਈ ਉਨ੍ਹਾਂ ਵਿਚੋਂ ਮਰ ਜਾਏ ਤਦ ਹੋਰ ਉਸਦੀ ਥਾਂ ਕਾਇਮ ਹੁੰਦਾ ਹੈ। ਇਸੇ ਕਰਕੇ ਅਬਦਾਲ*

---

੧. 'ਜਹ ਅਬਿਗਤੁ ਭਗਤੁ ਤਹ ਆਪਿ' ਦੇ ਦੋਵੇਂ ਅਰਥ ਕਰਦੇ ਹਨ। ਜਿੱਥੇ ਆਪ ਅਵ੍ਯਕਤ ਹੈ ਓਥੇ ਭਗਤ ਹਨ, ਅਥਵਾ [ਅਵਿਗਤ] ਨਾ ਚਲਾਇਮਾਨ ਹੋਣ ਵਾਲੇ ਭਗਤ ਓਥੇ ਹਨ ਜਿਥੇ [ਵਾਹਿਗੁਰੂ] ਆਪ ਹੈ।

*ਸਦਾਉਂਦੇ ਹਨ। ਵਡੇ ਫ਼ਕੀਰਾਂ ਦੇ ੫ ਦਰਜੇ ਹਨ—੧. ਵਲੀ, ੨. ਗੌਂਸ, ੩. ਕੁਤਬ, ੪. ਅਬਦਾਲ, ੫. ਕਲੰਦਰ* ] ੧. ਵਡਾ, ਪੂਜਜ, ਪੂਜਨੀਕ। ਯਥਾ—*'ਮਾਰਫਤਿ ਮਨੁ ਮਾਰਹੁ ਅਬਦਾਲਾ' (੧੦੮੩),* ਮਨ ਜੋ ਵਡਾ ਬਣਿਆ ਹੋਯਾ ਹੈ, ਅਥਵਾ ੨. ਮਨ ਜੋ ਟਿਕਦਾ ਨਹੀਂ ਹੈ, ਮਾਰੋ, ਇਹੋ ਮਾਰਫਤ ਹੈ। ਅਥਵਾ ੩. ਜਦ ਇਹ ਕਰੋਗੇ ਤਦ ਪੂਜਜ ਹੋ ਜਾਓਗੇ।

**ਅਬਦਾਲੀ ਭੇਸਵਾ** [*ਖ਼ਃ ਤਃ ਪੁਃ ਸਃ। ਅਰਬੀ, ਦੇਖੋ, 'ਅਬਦਾਲਾ'। ਫ਼ਾਰਸੀ ਵਿਚ 'ਅਬਦਾਲਾ' ਕਲੰਦਰ ਅਤੇ ਮੁਰੀਦ ਦੇ ਅਰਥਾਂ ਵਿਚ ਵੀ ਵਰਤੀਦਾ ਹੈ*] ੧. ਯਥਾ—*'ਕਰਿ ਅਬਦਾਲੀ ਭੇਸਵਾ' (੧੧੯੭),* ਕਲੰਦਰ ਦਾ ਵੇਸ, ਫ਼ਕੀਰੀ ਵੇਸ। ਤੁਕ ਦਾ ਅਰਥ ਹੈ—ਹੇ ਕੇਸ਼ਵ ਕਲੰਦਰ! ਆਓ ਤੇ ਕਲੰਦਰ ਦਾ ਭੇਸ ਕਰਕੇ ਆਓ। ੨. ਇਕ ਪਠਾਣ ਜਾਤੀ ਦਾ ਨਾਮ ਬੀ ਹੈ।

**ਅਬਧ** [*ਗੁਃ। ਹਿੰਦੀ, ਅ+ਬਧ*] ੧. ਕਰੜੀ, ਨਾ ਨਾਸ਼ ਹੋਣ ਵਾਲੀ। ਯਥਾ—*'ਕਾਲ ਫਾਸ ਅਬਧ ਲਾਗੇ ਕਛੁ ਨਾ ਚਲੈ ਉਪਾਇ' (੪੮੬),* ੨. ਅਵਧਿ = ਸਮਾਂ, ਸਮੇਂ ਸਿਰ।

**ਅਬੀਨਿਆ** [*ਸੰਬੰਃ ਕਾਃ। ਪੰਜਾਬੀ ਅ+ਫ਼ਾਰਸੀ, ਬੀਨਾ=ਦੇਖਣ ਵਾਲਾ*] ਅੰਨ੍ਹਿਆਂ (ਦੇ), ਨਾ ਦੇਖਣ ਵਾਲਿਆਂ (ਦੇ)। ਯਥਾ—*'ਸਭ ਫੋਕਟ ਧਰਮ ਅਬੀਨਿਆ' (੧੩੫੧),* ਅੰਨ੍ਹਿਆਂ ਅਰਥਾਤ ਅਗਿਆਨੀਆਂ ਦੇ (ਸਕਾਮ ਕਰਮ) ਸਾਰੇ ਫੋਕਟ ਧਰਮ ਹਨ।

**ਅਬਿਨਾਸੀ** [*ਗੁਃ। ਸੰਸਕ੍ਰਿਤ, ਅਵਿਨਾਸ਼ੀ*] ਨਾ ਵਿਨਾਸ਼ ਹੋਣ ਵਾਲਾ, ਪਰਮਾਤਮਾ। ਯਥਾ—*'ਅਬਿਨਾਸੀ ਪ੍ਰਭੁ ਮਨ ਮਹਿ ਰਾਖੁ' (੨੮੩)।*

**ਅੰਬਰ** [*ਸੰਃ। ਸੰਸਕ੍ਰਿਤ, ਅੰਬਰ=ਕੱਪੜਾ, ਅਕਾਸ਼*] ੧. ਅਕਾਸ਼, ਅਸਮਾਨ। ਯਥਾ—*'ਅੰਬਰ ਲੇਤ ਉਬਾਰੀਅਲੇ' (੮੮੮)।*

੨. ਭਾਵ ਸਿਰ। ਦੇਖੋ, 'ਅੰਬਰ ਕੂੰਜਾਂ ਕੁਰਲੀਆਂ'

**ਅੰਬਾਰੇ** [*ਸੰਃ। ਫ਼ਾਰਸੀ, ਅੰਬਾਰ*] ਢੇਰ।

**ਅੰਬਰੀਕ** [*ਸੰਃ। ਸੰਸਕ੍ਰਿਤ*] ਇਕ ਸੂਰਯਬੰਸੀ ਭਗਤ ਰਾਜਾ, ਜਿਸ ਲਈ ਪਰਮਾਤਮਾ ਨੇ ਦੁਰਬਾਸ਼ਾ ਰਿਖੀ ਦਾ ਮਾਨ ਭੰਗ ਕੀਤਾ ਸੀ। ਯਥਾ—*'ਅੰਬਰੀਕ ਕਉ ਦੀਓ.....' (੧੧੦੫)।*

**ਅੰਬਰ ਕੂੰਜਾਂ ਕੁਰਲੀਆਂ** [*ਵਰਃ ਵਾਃ ਵਾਕਯ ਅਨਯੋਕਤਿ*] ੧. ਅਕਾਸ਼ ਵਿਚੋਂ ਕੂੰਜਾਂ ਚਲੀਆਂ ਗਈਆਂ। ਯਥਾ—*'ਅੰਬਰਿ ਕੂੰਜਾ ਕੁਰਲੀਆ' (੭੬੨),* {ਅੰਬਰ} ਸਿਰ ਰੂਪ ਅਕਾਸ਼ ਪਰ (ਕੂੰਜਾਂ) ਕਾਲੇ ਕੇਸ਼ ਰੂਪੀ {ਕੁਰਲੀਆਂ} ਚਲੀਆਂ ਗਈਆਂ, ਪਿਛੇ (ਬਗਲੇ) ਚਿੱਟੇ ਵਾਲ ਆ ਬੈਠੇ। ਅਥਵਾ ੨. ਰਿਦੇ ਰੂਪੀ ਅਕਾਸ਼ ਵਿਚ ਵਾਸ਼ਨਾ ਰੂਪੀ ਕੂੰਜਾਂ ਬੋਲੀਆਂ ਜਦ ਬੁਢਾਪਾ ਆਇਆ।

**ਅੰਬ੍ਰਿਤ** [*ਸੰਃ। ਸੰਸਕ੍ਰਿਤ, ਅੰਮ੍ਰਿਤ। ਡੋਮ ਭਾਸ਼ਾ[੧], ਅੰਬ੍ਰਿਤ*] ਅੰਮ੍ਰਿਤ ਰੂਪ ਮਿੱਠੇ। ਯਥਾ—*'ਕਹਿ ਮਥੁਰਾ ਅੰਬ੍ਰਿਤ ਬਯਣ' (੧੪੦੮)।*

**ਅਬਰਨ** [*ਸੰਃ। ਸੰਸਕ੍ਰਿਤ*] ੧. ਕੁਰੂਪ, ਅਸੁੰਦਰ। ਯਥਾ—*'ਅਬਰਨ ਬਰਨ ਸਿਉ ਮਨ ਹੀ ਪ੍ਰੀਤਿ॥ ਹਉਮੈ ਗਾਵਨਿ ਗਾਵਹਿ ਗੀਤ' (੧੧੬੨),* ਜਿਸ ਪੁਰਖ ਦੀ ਰੂਪ ਕੁਰੂਪ ਵਿਖੇ ਮਨ ਦੀ ਪ੍ਰੀਤਿ ਹੈ, ਭਾਵ ਇਹ ਕਿ ਸੁੰਦਰ ਅਸੁੰਦਰ ਇਸਤ੍ਰੀ ਵਲ ਧਯਾਨ ਹੈ, ਉਹ ਕੇਵਲ ਹੰਤਾ ਮਮਤਾ ਦੇ ਗੀਤ ਗਾਉਂਦਾ ਹੈ। ਈਸ਼੍ਵਰ ਪਰਾਇਣ ਨਹੀਂ ਹੈ। ੨. ਜਾਤਿ ਭੇਦ ਤੋਂ ਰਹਿਤ। ਜਿਸਦੀ ਕੋਈ ਜਾਤ ਨਹੀਂ। ਭਾਵ ਬਰਨ ਥੋਂ ਅਬਰਨ ਸੋ ਈਸ਼੍ਵਰ ਹੈ ਜੋ ਜਾਤਿ ਭੇਦ ਥੋਂ ਰਹਿਤ ਹੈ, ਉਸ ਨਾਲ ਜਿਸ ਦੀ ਪ੍ਰੀਤਿ ਹੈ ਉਹ ਪੁਰਖ ਮਮਤਾ ਦੇ ਗੀਤਾਂ ਨੂੰ ਕੀ ਗਾਉਂਦਾ ਹੈ?

**ਅਬਰਨਾ** [*ਸੰਃ। ਸੰਸਕ੍ਰਿਤ*] ਛੋਟੇ ਅਰਥਾਤ ਨੀਚ ਜਾਤ ਵਾਲੇ। ਇਕ ਵਰਣ ਦੇ ਪੁਰਖ ਇਸਤ੍ਰੀ ਦੀ, ਹੋਰ ਵਰਣ ਦੇ ਪੁਰਖ ਇਸਤ੍ਰੀ ਦੇ ਮੇਲ ਥੋਂ ਉਪਜੀ ਸੰਤਾਨ ਦਾ ਨਾਉਂ ਵਰਣਸ਼ੰਕਰ ਹੈ ਅਤੇ ਵਰਣ ਸ਼ੰਕਰ ਪੁਰਖ ਇਸਤ੍ਰੀਆਂ ਦੇ ਮੇਲ ਤੋਂ ਉਪਜੀ ਸੰਤਾਨ ਦਾ ਨਾਉਂ ਸੰਕੀਰਣ ਹੈ, ਇਹ ਦੋਵੇਂ ਅਬਰਨ ਕਹੀਦੇ ਹਨ। ਯਥਾ—*'ਗਾਵਤ ਸੁਨਤ ਜਪਤ ਉਧਾਰੈ ਬਰਨ ਅਬਰਨਾ ਸਭਹੂੰ' (੫੨੯)।*

**ਅੰਬਰਾਵੈ** [*ਕ੍ਰਿਃ। ਦੇਸ਼ ਭਾਸ਼ਾ, ਅਪੜਾਵੈ ਦਾ ਰੂਪਾਂਤ੍ਰ ਡੋਮ ਭਾਃ*] ਪਹੁੰਚਾਂਵਦਾ ਹੈ। ਯਥਾ—*'ਜਿਨ ਜੀਉ ਦੀਆ ਸੁ ਰਿਜਕੁ ਅੰਬਰਾਵੈ' (੭੯੪),* ਜਿਸ ਨੇ ਪ੍ਰਾਣ ਦਿਤੇ ਹਨ ਉਹੀ ਅੰਨ ਅਪੜਾਉਂਦਾ ਹੈ।

**ਅਬਲ** [*ਗੁਃ। ਹਿੰਦੀ ਭਾਸ਼ਾ*] ਬਲ ਥੋਂ ਬਿਨਾਂ। ਯਥਾ—*'ਅਬਲ ਬਲੁ ਤੋੜਿਆ' (੧੧੦੬),* ਬਲ ਵਾਲੇ ਮਨ ਨੂੰ ਅਬਲ ਕਰਕੇ ਤੋੜਿਆ, ਭਾਵ ਵਸੀਕਾਰ ਕੀਤਾ।

**ਅੰਬੜਾ** [*ਕ੍ਰਿਃ। ਦੇਸ਼ ਭਾਸ਼ਾ, ਅੱਪੜਾਂ ਦਾ ਰੂਪਾਂਤਰ*] ਮੈਂ ਪਹੁੰਚਾਂ। ਯਥਾ—*'ਇਕਤੁ ਟੋਲਿ ਨ ਅੰਬੜਾ' (੭੬੨),* ਤੇਰੇ ਇਕ {ਟੋਲ} ਉਪਕਾਰ ਨੂੰ ਮੈਂ ਨਹੀਂ ਪਹੁੰਚ ਸਕਦਾ। ਦੇਖੋ, 'ਟੋਲਿ'

**ਅੰਬੜੈ** [*ਕ੍ਰਿਃ। ਡੋਮ ਭਾਸ਼ਾ, ਅੱਪੜਾਂ ਦਾ ਰੂਪਾਂਤਰ*] ਪਹੁੰਚੇ, ਅੱਪੜੇ। ਯਥਾ—*'ਅਮਲੀ ਅਮਲੁ ਨ ਅੰਬੜੈ' (੫੫੭),* ਅਮਲੀ ਨੂੰ ਅਮਲ ਨਾ ਪਹੁੰਚੇ। ਤਥਾ—*'ਬਿਨੁ ਬੇੜੀ ਪਾਰ ਨ ਅੰਬੜੈ' (੧੧੧੩)।*

**ਅੰਬੜੀਆਸ** [*ਕ੍ਰਿਃ। ਡੋਮ ਭਾਸ਼ਾ*] ਦੇਖੋ, 'ਅੰਮੜੀਆਸ'

**ਅਭ** [*ਸੰਃ। ਸੰਸਕ੍ਰਿਤ*] ਰਿਦਾ, ਦਿਲ। ਯਥਾ— *'ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ' (੪੧੯),* ਤਥਾ—*'ਬਿਨੁ ਅਭ ਸਬਦ ਨ ਮਾਂਜੀਐ' (੫੬),* ਸ਼ਬਦ ਬਾਝ ਰਿਦਾ ਸ਼ੁੱਧ ਨਹੀਂ ਹੁੰਦਾ। ਦੇਖੋ, 'ਅਭਅੰਤ'।

**ਅਭਿ** [*ਅਃ। ਸੰਸਕ੍ਰਿਤ, ਉਪਸਰਗ ਹੈ ਜੋ ਪਦਾਂ ਦੇ ਪਹਿਲੇ ਲੱਗ ਕੇ, ਸਮੁੱਚੇ, ਨੇੜੇ, ਇੱਛਾ ਆਦਿ ਅਰਥ ਦੇਂਦਾ ਹੈ*] ੧. ਸਨਮੁਖ, ਅਭਿਲਾਖ, ਸਰਬ ਪਾਸਿਓਂ ਆਦਿਕ। ਯਥਾ—*'ਪ੍ਰੀਤਮ ਪ੍ਰੀਤਿ ਬਨੀ ਅਭਿ ਐਸੀ' (੧੨੭੩),* ਇੱਥੇ 'ਅਭਿ' ਦਾ ਅਰਥ 'ਸਰਬ ਓਰ ਤੇ' ਹੈ। ੨. ਸਨਮੁਖ। ਯਥਾ—*'ਮਨਮੁਖ ਤੇ ਅਭ ਭਗਤਿ ਨ ਹੋਵਸਿ' (੧੩੪੫)।* ਦੇਖੋ, 'ਅਭਿ ਸਾਧਾਰਏ'

**ਅਭੈ** [*ਗੁਃ। ਸੰਸਕ੍ਰਿਤ, ਅ+ਭਯ*] ਭੈ ਥੋਂ ਬਿਨਾਂ, ਨਿਰਭੌ। ਯਥਾ—*'ਅਭੈ ਦਾਨੁ ਪ੍ਰਭ ਦੀਜੈ' (੭੦੩),* ਯਥਾ—*'ਅਭੈ ਨਿਰੰਜਨੁ ਪਰਮਪਦੁ' (੯੪੯)।*

**ਅੰਭ** [*ਸੰਃ। ਸੰਸਕ੍ਰਿਤ, ਅਮ੍ਭੁ*] ਜਲ। ਯਥਾ—*'ਅੰਭੈ ਕੈ ਸੰਗਿ ਨੀਕਾ ਵੰਨੁ' (੮੭੩),* ਤਥਾ—*'ਜਿਉ ਜਲ ਅੰਭ ਊਪਰਿ ਕਮਲ ਨਿਰਾਰੇ' (੩੫੩),* ਇਥੇ ਜਲ ਅਤੇ ਅੰਭ ਦੋਵੇਂ ਜਲ ਦੇ ਪ੍ਰਯਾਯਜ ਹਨ, ਇਸ ਲਈ ਅਰਥ ਹੈ ਕਿ ਕਮਲ ਜਲ ਦੇ ਵਿਚ ਭੀ ਅਰ ਜਲ ਦੇ ਉੱਪਰ ਉੱਠਣ ਪਰ ਨਿਰਲੇਪ ਹੀ ਹੈ। ਤਿਹਾ ਹੀ ਗਯਾਨੀ ਲੋਕ ਭੂਖਣਾ ਵਿਚ ਰਹਿ ਕੇ ਯਾ ਪਹਿਨ ਕੇ ਬੀ ਲਿਪਤ ਨਹੀਂ ਹੁੰਦੇ। ਦੇਖੋ, 'ਅੰਭ ਕੁੰਡ'

**ਅੰਭੈ** [*ਸੰਃ। ਸੰਸਕ੍ਰਿਤ, ਅਮ੍ਭੁ। ਪ੍ਰਾਕ੍ਰਿਤ, ਅੰਭ*] ਜਲ। ਯਥਾ—*'ਅੰਭੈ ਕੈ ਸੰਗਿ ਨੀਕਾ ਵੰਨੁ' (੮੭੩)।*

---

੧. ਡੋਮ ਭਾਸ਼ਾ ਵਿਚ 'ਮ' ਬਦਲ ਕੇ 'ਬ' ਵਰਤੀਦਾ ਹੈ, ਜਿਹਾ ਕੁ ਅੰਮ੍ਰੀਕ = ਅੰਬ੍ਰੀਕ; ਅੰਮ੍ਰਿਤ = ਅੰਬ੍ਰਿਤ; ਅਮੜਾਵੈ = ਅੰਬੜਾਵੈ।

**ਅਭਿਆਸ** [*ਸੰ: । ਸੰਸਕ੍ਰਿਤ*] ਜਤਨ ਕਰਨਾ, ਕਿਸੇ ਕੰਮ ਨੂੰ ਘੜੀ ਮੁੜੀ ਕਰਨਾ ਜੋ ਉਸ ਦਾ ਸੁਭਾਵ ਸੁਤੇ ਹੋ ਜਾਵੇ। ਯਥਾ—*'ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ' (੧੧੬੭)*, ਕਰਮਾਂ ਦਾ ਜਤਨ ਇਸ ਲਈ ਹੁੰਦਾ ਹੈ ਕਿ (ਅੰਤਹਕਰਣ ਸੁੱਧ ਹੋ ਕੇ) ਗਯਾਨ ਦੀ ਪ੍ਰਾਪਤੀ ਹੋ ਜਾਂਦੀ ਹੈ, ਤਦ ਕਰਮਾਂ ਦਾ ਨਾਸ਼ ਹੋ ਜਾਂਦਾ ਹੈ।

**ਅਭਿਆਗਤ** [*ਸੰ: । ਸੰਸਕ੍ਰਿਤ, ਅਭਯਾਗਤ=ਸਾਹਮਣੇ ਆਯਾ, ਘਰ ਵਿਚ ਆਯਾ, ਅਤਿਥੀ ਸਾਧੂ, ਫ਼ਕੀਰ ਜੋ ਭਜਨ ਕਰੇ ਪਰ ਤਯਾਗੀ ਹੋਵੇ*] ਯਥਾ—*'ਅਭਿਆਗਤ ਏਹ ਨ ਆਖੀਅਹਿ ਜਿਨਕੈ ਮਨ ਮਹਿ ਭਰਮੁ' (੧੪੧੩)।*

**ਅਭਅੰਤ** [*ਸੰ: । ਸੰਸਕ੍ਰਿਤ, ਅਭਯੰਤਰ*] ਰਿਦੇ ਵਿਚ। ਯਥਾ—*'ਅਗਮ ਅਗੋਚਰੁ ਰਹਿਆ ਅਭਅੰਤ' (੧੧੬੨)*, ਭਾਵ ਪਰਮੇਸ਼ਰ ਰਿਦੇ ਵਿਚ ਇਸਥਿਰ ਹੋ ਰਿਹਾ ਹੈ।

**ਅਭਅੰਤਰਿ** [*ਸੰ: । ਸੰਸਕ੍ਰਿਤ*] ਅੰਦਰੋਂ, ਦਿਲੋਂ। ਯਥਾ—*'ਜਲ ਮਹਿ ਕੇਤਾ ਰਾਖੀਐ ਅਭਅੰਤਰਿ ਸੂਕਾ' (੪੧੯)*, (ਪੱਥਰ ਨੂੰ) ਜਲ ਵਿਚ ਕਿਤਨਾ ਹੀ ਰਖੀਏ ਅੰਦਰ ਥੋਂ ਸੁੱਕਾ ਹੀ ਰਹਿੰਦਾ ਹੈ, ਇਸੇ ਤਰ੍ਹਾਂ ਮਨਮੁਖਾਂ ਦਾ ਹਾਲ ਹੈ।

**ਅਭਾਇ** [*ਗੁ: । ਦੇਸ਼ ਭਾਸ਼ਾ*] ਬਿਨਾਂ ਭਾਵਨਾ ਦੇ। ਯਥਾ—*'ਸੁਭਾਇ ਅਭਾਇ ਜੁ ਨਿਕਟਿ ਆਵੈ' (੧੦੧੮)*, (ਅੱਗ ਦੇ ਨੇੜੇ ਚਾਹੇ ਕੋਈ) ਭਾਇ ਨਾਲ ਆਵੇ, ਚਾਹੇ ਬਿਨਾਂ ਭਾਵਨਾ ਥੋਂ (ਅਗਨੀ ਦੋਹਾਂ ਦੀ ਸੀਤ = ਪਾਲਾ ਦੂਰ ਕਰਦੀ ਹੈ)।

**ਅਭਉ** [*ਗੁ: । ਪੰਜਾਬੀ, ਅ+ਭਉ । ਸੰਸਕ੍ਰਿਤ, ਅਭਯ*] ਭੈ ਥੋਂ ਰਹਿਤ ਪਰਮਾਤਮਾ।

**ਅਭਾਉ** [*ਸੰ: । ਦੇਸ਼ ਭਾਸ਼ਾ, ਅ+ਭਾਉ*] ਅਨਾਦ੍ਰ, ਨਾ ਪ੍ਰੇਮ।

**ਅਭੇਉ** [*ਸੰ: । ਸੰਸਕ੍ਰਿਤ, ਅਭੇਦ । ਹਿੰਦੀ, ਅਭੇਵ*] ੧. ਜੋ ਭਿੰਨ ਨਾ ਹੋ ਸਕੇ, ਇਕ ਪਰਮਾਤਮਾ। ੨. [*ਦੇਸ਼ ਭਾਸ਼ਾ*] ਜਿਸ ਦਾ ਭੇਦ ਨਾ ਪਾਯਾ ਜਾਏ। ਯਥਾ—*'ਅਲਖ ਅਭੇਉ ਹਰਿ ਰਹਿਆ ਸਮਾਏ'। (੧੨੭)*

**ਅਭਿਉ ਨ ਚੂਕੇ** [*ਵਰ: ਵਾ: । ਹਿੰਦੀ, ਅਭਯ=ਡਰ ਤੋਂ ਰਹਿਤ*] ਨਾ ਹੋਯਾ, ਚੁਕ ਗਿਆ। ਯਥਾ—*'ਇਨ ਬਿਧਿ ਅਭਿਉ ਨ ਚੂਕੇ' (੪੭੫)*।

**ਅਭ ਸਾਧਾਰਏ** [*ਕਥ: ਵਾ: । ਹਿੰਦੀ*] ਹਿਰਦਾ ਸ਼ੁੱਧ ਕਰੇ। ਯਥਾ—*'ਸਬਦੁ ਅਭ ਸਾਧਾਰਏ' (੪੩੬)*, ਸ਼ਬਦ ਨਾਲ ਰਿਦਾ ਸ਼ੁੱਧ ਕਰੇ।

**ਅਭ ਸਬਦ** [*ਸੰ: । ਸੰਸਕ੍ਰਿਤ*] ਦੇਖੋ, 'ਅਭ'।

**ਅੰਭੈ ਕਾ** [*ਸੰ: । ਸੰਸਕ੍ਰਿਤ, ਅਮ੍ਬੁ*] ਜਲ ਦਾ। ਯਥਾ—*'ਅੰਭੈ ਕਾ ਕਰਿ ਡੰਡਾ ਧਰਿਆ' (੮੮੬)।*

**ਅੰਭ ਕੁੰਡ** [*ਖ: ਤ: ਪੁ: ਸ: । ਸੰਸਕ੍ਰਿਤ, ਅਮ੍ਬੁ । ਕੁੰਡ*] ਜਲ ਦਾ ਕੁੰਡ । ਯਥਾ—*'ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ' (੪੦੨)*, ਭਾਵ ਜੈਸੇ ਜਲ ਦੇ ਕੁੰਡ ਵਿਚ {ਸਿੰਧੁ} ਲੂਣ ਗਲ ਜਾਂਦਾ ਹੈ। ਅਥਵਾ ਜਿਸ ਪ੍ਰਕਾਰ ਕੁੰਡ ਦੇ ਵਿਚ ਰਖਿਆ ਹੋਯਾ ਜਲ, ਕੁੰਡ ਦੇ ਕਾਰਨ ਵਖਰਾ ਹੈ, ਪਰ ਸਮੁੰਦਰ ਵਿਚ ਪੈ ਕੇ (ਗਲਿ) ਰਲ ਜਾਂਦਾ ਹੈ।

**ਅਭਾਖੈ** [*ਕ੍ਰਿ: । ਸੰਸਕ੍ਰਿਤ, ਅਭਾਸ਼ਣ=ਚੁਪ*] ੧. ਚੁਪ। ਯਥਾ—*'ਅਵਰਾ ਦੇਖਿ ਨ ਸੁਨੈ ਅਭਾਖੈ' (੭੬੩)*, {ਅਵਰਾ} (ਮਾਯਾ ਕਰਕੇ) ਅਵਰੇ ਹੋਏ ਪੁਰਖਾਂ ਨੂੰ ਨਾ ਦੇਖੇ, ਨਾ ਸੁਣੇ, ਨਾ (ਉਨ੍ਹਾਂ ਨੂੰ) ਕੁਝ ਕਹੇ। ੨. ਨਿੰਦਤ ਬਚਨ। ਯਥਾ—*'ਅਵਰਾ ਦੇਖਿ ਨ ਸੁਨੈ ਅਭਾਖੈ'* ਮਾਯਾ ਕਰਕੇ ਅਵਰੇ ਹੋਏ ਪੁਰਖਾਂ ਨੂੰ ਨਾ ਦੇਖੇ ਤੇ ਨਾ ਹੀ ਉਨ੍ਹਾਂ ਥੋਂ ਨਿੰਦਯਾ ਦੇ ਬਚਨ ਸੁਣੇ।

**ਅਭਾਖੰ** [*ਕ੍ਰਿ: । ਸੰਸਕ੍ਰਿਤ, ਅ=ਨਹੀਂ, ਭਾਖੰ=ਉਚਾਰਦਾ*] ਨਾ ਉਚਾਰ। ਯਥਾ—*'ਰੇ ਲੰਪਟ ਕ੍ਰਿਸਨੁ ਅਭਾਖੰ' (੧੩੫੧)*, ਹੇ ਲੰਪਟ! 'ਕ੍ਰਿਸ਼ਨ' ਮਤ ਕਹੁ।

**ਅਭਾਖਿਆ** [*ਗੁ: । ਸੰਸਕ੍ਰਿਤ, ਅਭਕਸ਼ । ੧. ਨਾ ਖਾਣੇ ਯੋਗ, ੨. ਅਥਵਾ ਅ+ਭਾਖਿਆ=ਬੁਰੀ ਭਾਖਾ*[1]] ਕਲਮਾ (ਪੜ੍ਹ ਕੇ ਜੋ ਜੀਵ ਕੋਹੇ ਜਾਂਦੇ ਹਨ)। ਯਥਾ—*'ਅਭਾਖਿਆ ਕਾ ਕੁਠਾ ਬਕਰਾ ਖਾਣਾ' (੪੭੨)*, ਭਾਵ ਹਲਾਲ ਦਾ ਮਾਸ ਖਾਣਾ।

**ਅਭਗ/ਅਭਗਾ** [*ਗੁ: । ਸੰਸਕ੍ਰਿਤ, ਅਭਗ=ਨਾ ਟੁੱਟਾ ਹੋਇਆ*] ਜੋ ਕਦੀ ਨਾ ਟੁੱਟੇ। ਯਥਾ—*'ਤਿਸੁ ਦੀਬਾਣੁ ਅਭਗੁ' (੪੬੭)*, ਤਥਾ—*'ਅਸਥਿਰ ਥਾਨੁ ਜਿਸੁ ਹੈ ਅਭਗਾ' (੧੦੮੩)।*

**ਅਭਾਗਾ** [*ਗੁ: । ਸੰਸਕ੍ਰਿਤ, ਅਭਾਗ=ਨਿਕਰਮਣ*] ਨਿਕਰਮਣ, ਮੰਦਭਾਗੀ। ਯਥਾ—*'ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ ਸੋਈ ਗਨਹੁ ਅਭਾਗਾ' (੬੮੨)*, ਭਾਵ ਜਿਸ ਨੂੰ ਈਸ਼੍ਵਰ ਭੁੱਲਦਾ ਹੈ, ਉਸੇ ਨੂੰ ਮੰਦਭਾਗੀ ਜਾਣੋ।

**ਅਭਾਗੇ** [*ਗੁ: । ਸੰਸਕ੍ਰਿਤ, ਅਭਾਗਯ:*] ਖੋਟੇ ਭਾਗਾਂ ਵਾਲੇ। ਯਥਾ—*'ਰਾਮੁ ਨ ਜਪਹੁ ਅਭਾਗੇ' (੧੧੦੩)।*

**ਅਭਿਗ**[2] [*ਗੁ: । ਪੰਜਾਬੀ*] ੧. ਜੋ ਨਾ ਭਿੱਜਣ ਵਾਲਾ ਹੋਵੇ। ਯਥਾ—*'ਅਭਿਗ ਆਤਮ ਨਿਕੋਰ' (੨੭੫)*, (ਮਨਮੁਖ) ਦਾ {ਆਤਮਾ} ਰਿਦਾ {ਨਿਕੋਰ} ਅਤਿਸ਼ੈ ਕਰਕੇ ਅਭਿਗ ਹੈ। ਭਾਵ ਪਰਮੇਸ਼ਰ ਦਾ ਜੱਸ ਸੁਣ ਕੇ ਰੋਮਾਂਚ ਨਹੀਂ ਹੁੰਦਾ। ੨. [*ਸੰਸਕ੍ਰਿਤ, ਅਭਿਦਯ = ਅਭੇਦ*] ਨਾ ਟੁੱਟਣ ਵਾਲਾ।

**ਅਭਗ ਸਭਾ** [*ਗੁ: । ਸੰਸਕ੍ਰਿਤ, ਅਭਗ=ਜੋ ਟੁੱਟੇ ਨਾ*] ਨਾਸ਼ ਰਹਤ ਸਭਾ।

**ਅਭੀਚੁ** [*ਸੰ: । ਸੰਸਕ੍ਰਿਤ, ਅਭਿਜਿਤ=ਨਾਮ ਨਛਤ੍ਰ ਦਾ ਹੈ*] ਅਭਿਜਿਤ ਨਛੱਤ੍ਰ। ਯਥਾ—*'ਨਾਵਣੁ ਪੁਰਬੁ ਅਭੀਚੁ' (੧੧੧੬)*, ਭਾਵ ਅਭਿਜਿਤ ਨਛੱਤ੍ਰ ਦੇ ਪੁਰਬ ਪਰ ਗੰਗਾ ਲੋਕੀ ਕੱਠੇ ਹੋ ਰਹੇ ਸਨ, ਤੀਜੀ ਪਾਤਸ਼ਾਹੀ ਗੰਗਾ ਗਏ ਸਨ। ਲੋਕਾਂ ਦੇ ਉੱਧਾਰ ਨਮਿਤ।

**ਅਭਿੰਨ** [*ਗੁ: । ਸੰਸਕ੍ਰਿਤ, ਅਭਿੰਨ=ਭੇਦ ਰਹਤ*] ੧. ਭਿੰਨਤਾ ਤੋਂ ਰਹਤ, ਅਭੇਦ। ੨. [*ਅ=ਭਿੰਨ। ਭਿੱਜਣਾ, ਭੇਉਣਾ, ਪੰਜਾਬੀ ਪਦ ਗਿੱਲੇ ਹੋਣ ਦੇ ਅਰਥ ਵਿਚ ਹਨ*] ਜੋ ਨਾ ਭਿੱਜੇ, ਜਿਸ ਪੁਰ ਅਸਰ ਨਾ ਹੋਵੇ।

**ਅਭੈਪਟੁ** [*ਖ: ਤ: ਪੁ: ਸ: । ਹਿੰਦੀ ਭਾਸ਼ਾ*] ਨਿਰਭੈਤਾ ਦਾ ਬਸਤ੍ਰ, ਕਵਚ। ਯਥਾ—*'ਅਭੈ ਪਟੁ ਰਿਪ ਮਧਿ ਤਿਹ' (੧੩੯੪)।*

**ਅਭੈਪਦ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ, ਅਭਯ+ਪਦ*] ਭੈ ਰਹਤ ਦਰਜਾ, ਜਿਸ ਟਿਕਾਣੇ ਭੈ ਦੂਰ ਹੋ ਜਾਵੇ। ਯਥਾ—*'ਅਭੈ ਪਦ ਪੂਰਿ ਤਾਪ ਤਹ ਨਾਸੇ' (੧੧੨੩)।*

**ਅਭਿਪੀਰ** [*ਖ: ਤ: ਪੁ: ਸ: । ਦੇਖੋ, 'ਅਭ'*] ਰਿਦੇ ਦੀ ਪੀੜਾ। ਯਥਾ—*'ਪ੍ਰਭੁ ਜਾਣੈ ਅਭਿ ਪੀਰ' (੬੦)।*

---

੧. ਭਾਵ, ਅਰਬੀ ਭਾਸ਼ਾ, ਜਿਸ ਨੂੰ ਯਵਨ ਭਾਸ਼ਾ ਕਹਿ ਕੇ ਤ੍ਰਿਸਕਾਰਿਆ ਜਾਂਦਾ ਸੀ।

੨. ਸੰਸਕ੍ਰਿਤ, ਅਨਭਿਗਯ = ਮੂਰਖ। ਅਭਿਗ = ਪੰਡਤ।

**ਅਭਿਮਾਨੁ** [*ਸੰ: । ਸੰਸਕ੍ਰਿਤ*] ੧. ਹੰਕਾਰ, ਘੁਮੰਡ। ਯਥਾ—*'ਅਭਿਮਾਨੁ ਖੋਇ ਖੋਇ ਖੋਇ ਖੋਈ'* (੮੨੦), ਅਭਿਮਾਨ ਦੀ {ਖੋਇ ਖੋਇ} ਹੌਲੀ ਹੌਲੀ ਗੁਆ ਕੇ {ਖੋਈ} ਤਯਾਗ ਦਿਤਾ ਹੈ। ਅਥਵਾ ੨. ਅਭਿਮਾਨ ਦੀ {ਖੋਇ} ਆਦਤ ਮਨ ਤਨ ਕਰ ਕੇ ਖੋ ਦਿੱਤੀ ਹੈ ਕ੍ਰਮ ਨਾਲ, ਅਥਵਾ ੩. ਅਭਿਮਾਨ ਦੀ ਖੋਇ ਜੋ ਭਲੀ ਖੋਇ ਦੇ ਖੋਣੇ ਵਾਲੀ ਸੀ, ਸੋ ਖੋਹ ਦਿੱਤੀ। ਭਾਵ ਖੀਨ ਕਰ ਦਿੱਤੀ।

**ਅਭਿਮਾਨੀ** [*ਗੁ: । ਸੰਸਕ੍ਰਿਤ*] ਹੰਕਾਰ ਵਾਲਾ, ਘੁਮੰਡੀ। ਯਥਾ—*'ਛੋਡਿ ਚਲੈ ਅਭਿਮਾਨੀ'* (੩੭੯)।

**ਅਭਰ** [*ਗੁ: । ਪੰਜਾਬੀ, ਅ=ਨਾ+ ਭਰ=ਭਰਿਆ*] ਨਾ ਭਰਿਆ, ਸੱਖਣਾ, ਖਾਲੀ। ਯਥਾ—*'ਅਭਰ ਸਰ ਸੁਭਰ ਭਰਾਯਉ'* (੧੪੦੮), ਖਾਲੀ ਤਲਾਅ ਭਲੀ ਪ੍ਰਕਾਰ ਭਰੇ।

**ਆਭਰਣ** [*ਸੰ: । ਸੰਸਕ੍ਰਿਤ*] ਭੂਸ਼ਣ, ਗਹਿਣੇ। ਯਥਾ—*'ਸਗਲ ਆਭਰਣ ਸੋਭਾ ਕੰਠਿ ਫੂਲ'* (੩੭੨)।

**ਅਭਰਤ** [*ਗੁ: । ਦੇਸ਼ ਭਾਸ਼ਾ, ਅ+ਭਰਤ=ਜੋ ਨਹੀਂ ਭਰਦਾ*] ਜੋ ਭਰਿਆ ਨਾ ਜਾਵੇ। ਯਥਾ—*'ਅਭਰਤ ਸਿੰਚਿ ਭਏ ਸੁਭਰ ਸਰ ਗੁਰਮਤਿ ਸਾਚੁ ਨਿਹਾਲਾ'* (੧੨੩੨), (ਜਦ) ਗੁਰੂ ਦੀ ਮਤਿ ਲੈ ਕੇ ਸਚ ਨੂੰ ਦੇਖਿਆ ਤਦ (ਅੰਤਹਕਰਣ ਰੂਪੀ) ਤਲਾਅ ਜੋ ਕਦੇ ਭਰੇ ਨਹੀਂ ਜਾਂਦੇ ਸਨ, ਨਾਮ ਜਲ ਕਰਕੇ {ਸੁਭਰ} ਲਬਾ ਲਬ ਹੋ ਗਏ।

**ਅੰਭੁਲਾ** [*ਸੰ: । ਸੰਸਕ੍ਰਿਤ, ਅਮ੍ਭੁ*] ਜਲ। ਯਥਾ—*'ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ'* (੬੯੪), ਭਾਵ ਇਹ ਕਿ ਮਾਨਸਿਕ ਪੂਜਾ ਵਿਖੇ ਜਲ ਅਰ ਚੰਦਨ ਨਾਮ ਹੀ ਹੈ। ਜਲ ਤੇ ਚੰਦਨ ਜੋ ਸਕਾਰ ਪੂਜਾ ਵਾਲੇ ਵਰਤਦੇ ਹਨ, ਸਾਦੇ ਕੰਮ ਨਹੀਂ, ਨਾਮ ਹੀ ਸਭ ਕੁਝ ਹੈ।

**ਅਭਾਵ** [*ਗੁ: । ਸੰਸਕ੍ਰਿਤ*] ਭਾਵ ਥੋਂ ਭਿੰਨ ਅਰਥਾਤ ਰੂਪ ਤੋਂ ਨਾ ਪ੍ਰਤੀਤ ਹੋਣ ਵਾਲੀ ਵਸਤੂ, ਨਾ ਹੋਣਾ। ਯਥਾ—*'ਭਾਵ ਅਭਾਵ ਬਿਹੂਣਾ'* (੪੭੫)।

**ਅਭੇਵ** [*ਗੁ: । ਹਿੰਦੀ। ਸੰਸਕ੍ਰਿਤ, ਅਭੇਦ*] ੧. ਜੋ ਭਿੰਨ ਨਾ ਹੋਵੇ, ਇਕ। ੨. ਜਿਸ ਦਾ ਕੁਝ ਭੇਦ ਨਾ ਮਲੂਮ ਹੋਵੇ।

**ਅਬੀ** [*ਸੰ: । ਪ੍ਰਾਕ੍ਰਿਤ, ਅਮਯ*] ਅੰਮ੍ਰਿਤ।

**ਅੰਮ ਅਬੇ** [*ਸੰ: । ਅਰਬੀ ਬੋਲੀ, ਉਮ=ਮਾਂ, ਅੱਬਾ=ਪਿਤਾ*] ਯਥਾ—*'ਅੰਮ ਅਬੇ ਥਾਵਹੁ ਮਿਠੜਾ'* (੭੩), ਮਾਂ ਪਿਉ ਨਾਲੋਂ ਭੀ ਮਿੱਠਾ ਹੈ।

**ਅਮਾਉ** [*ਗੁ: । ਸੰਸਕ੍ਰਿਤ, ਅਮੇਯ=ਅਨਮਿਣਤ*] ਜੋ ਮਿਣਿਆ ਨਾ ਜਾਵੇ। ਯਥਾ—*'ਅਗਮ ਅਮਾਉ'* (੧੩੭)।

**ਅਮਿਓ** [*ਸੰ: । ਪ੍ਰਾਕ੍ਰਿਤ, ਅਮਯ*] ਅੰਮ੍ਰਿਤ।

**ਅਮੇਉ** [*ਗੁ: । ਸੰਸਕ੍ਰਿਤ, ਅਮੇਯ*] ਬੇਹੱਦ, ਮਿਣਤੀ ਤੋਂ ਪਰੇ।

**ਅਮੁਹਾ** [*ਗੁ: । ਦੇਸ਼ ਭਾਸ਼ਾ*] ਬੇਮੁਹਾਰਾ, ਅਮੋੜ। ਯਥਾ—*'ਮਾਤਾ ਭੈਸਾ ਅੰਮੁਹਾ ਜਾਇ'* (੩੨੬), ਭਾਵ ਇਹ ਕਿ {ਮਾਤਾ} ਮਸ਼ਤ ਸੰਢੇ ਦੀ ਤਰ੍ਹਾਂ (ਮਨ) ਬੇਮੁਹਾਰ ਜਾਂਦਾ ਹੈ।

**ਅਮੋਘ** [*ਗੁ: । ਸੰਸਕ੍ਰਿਤ*] ਸਫਲ, ਖਾਲੀ ਨਾ ਜਾਣ ਵਾਲਾ। ਯਥਾ—*'ਅਮੋਘ ਦਰਸਨ'* (੯੮), ਜਿਸ ਦਾ ਦਰਸ਼ਨ ਸਫਲ ਹੈ।

**ਅਮਾਣ** [*ਸੰ: । ਅਰਬੀ, ਅਮਾਨਤ*] ੧. ਅਮਾਨਤ, ਕਿਸੇ ਪਾਸੋਂ ਮੁੜ ਜਿਉਂ ਕੀ ਤਿਉਂ ਲੈ ਲੈਣ ਲਈ ਰਖੀ ਗਈ ਸ਼ੈ। ਯਥਾ—*'ਪਰਾਈ ਅਮਾਣ ਕਿਉ ਰਖੀਐ'* (੧੨੪੯)।

੨. [*ਕ੍ਰਿ: ਵਿ: । ਅਰਬੀ, ਅਮਾਨ*] ਸਹੀ ਸਲਾਮਤ, ਜਿਉਂ ਦੇ ਤਿਉਂ। ਯਥਾ—*'ਸੇਈ ਰਹੇ ਅਮਾਣ ਜਿਨਾ ਸਤਿਗੁਰੁ ਭੇਟਿਆ'* (੧੦੯੭)।

**ਅਮਿਤਿਆ** [*ਗੁ: । ਸੰਸਕ੍ਰਿਤ, ਅਮਿਤ*] ਮਰਯਾਦਾ, ਹਦ ਥੋਂ ਰਹਤ, ਭਾਵ ਬੇਅੰਤ, ਬੇਹੱਦ। ਯਥਾ—*'ਕਰਦਾ ਪਾਪ ਅਮਿਤਿਆ'* (੩੧੫)।

**ਆਮਦ** [*ਕ੍ਰਿ: ਭੂਤਕਾਲ। ਫ਼ਾਰਸੀ, ਆਮਦ*] ਆਯਾ। ਯਥਾ—*'ਕੁਜਾ ਆਮਦ ਕੁਜਾ ਰਫਤੀ ਕੁਜਾ ਮੇਰਵੀ'* (੭੨੭), {ਕੁਜਾ ਆਮਦ} ਕਿੱਥੋਂ ਆਯਾ ਤੇ ਕਿੱਥੇ {ਰਫਤੀ} ਗਿਆ ਸੀ ਤੇ ਕਿੱਥੇ {ਮੇਰਵੀ} ਹੁਣ ਜਾਂਦਾ ਹੈਂ ?

**ਅਮੇਧ** [*ਗੁ: । ਸੰਸਕ੍ਰਿਤ, ਅਮੇਧਯ=ਅਪਵਿਤ੍ਰ*] ਅਪਵਿੱਤ੍ਰ। ਯਥਾ—*'ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ'* (੩੦੪), (ਜੋ) ਪੁਰਖ (ਆਪਣੀ ਅਕਲ ਛੱਡ ਕੇ) ਇਸਤ੍ਰੀਆਂ ਦੇ ਕਹੇ ਤੁਰਦੇ ਹਨ ਸੋ ਅਸ਼ੁੱਧ, ਅਪਵਿੱਤ੍ਰ ਤੇ ਮੂਰਖ ਹਨ।

**ਅਮਰੁ** [*ਸੰ: । ਅਰਬੀ, ਅਮਰ=ਹੁਕਮ*] ੧. ਹੁਕਮ। ਯਥਾ—*'ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ ਧਰਿ'* (੮੩)। ੨. [*ਸੰਸਕ੍ਰਿਤ, ਅਮਰ=ਮ੍ਰਿਤ੍ਯੁ ਰਹਤ*] ਜੋ ਮਰੇ ਨਾ, ਸਦਾ ਜੀਵਣ ਵਾਲਾ। ੩. [*ਸੰਸਕ੍ਰਿਤ*] ਦੇਵਤਾ।

**ਆਮਰਿ** [*ਗੁ: । ਅਰਬੀ, ਆਮਿਰ=ਹਾਕਮ, ਆਮਿਲ=ਕਾਰਿੰਦਾ*] ਕੰਮ ਕਰਨ ਵਾਲਾ, ਮੁਨੀਬ। ਯਥਾ—*'ਧੁਰ ਕੀ ਭੇਜੀ ਆਈ ਆਮਰਿ'* (੩੭੧), ਧੁਰ ਕੀ ਭੇਜੀ ਹੋਈ (ਮਾਇਆ) ਮੁਨੀਬ ਦਾ ਕੰਮ ਕਰਨ ਆਈ ਸੀ। ਯਥਾ—*'ਇਹ ਆਮਰਿ ਹਮ ਗੁਰਿ ਕੀਏ ਦਰਬਾਰੀ'* (੩੭੧), ਗੁਰੂ ਨੇ ਸਾਨੂੰ ਮੁਸਾਹਿਬ (ਰੱਬ ਦੇ) ਬਣਾ ਦਿੱਤਾ ਹੈ (ਤੇ ਮਾਇਆ ਨੂੰ ਸਾਡੇ ਅੱਗੇ) ਕਾਰਿੰਦਾ ਬਣਾਇਆ ਹੈ।

**ਆਮਰੋ** [*ਗੁ: । ਅਰਬੀ, ਆਮਿਰ=ਹੁਕਮ ਕਰਨ ਵਾਲਾ*] ਹਾਕਮ, ਜੋ ਸਰਕਾਰੀ ਅਮਲ ਕਰਦਾ ਹੈ, ਮੁਰਾਦ ਹੰਕਾਰੀ ਤੋਂ ਹੈ। ਯਥਾ—*'ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ'* (੬੦੯), ਹੰਕਾਰੀ ਹੋ ਕੇ {ਗ੍ਰਿਹ} ਦੇਹੀ ਵਿਚ ਬੈਠਾ ਹੈ (ਅਰ) {ਕਰਣ ਕਾਰਣ} ਪਰਮੇਸ਼ਰ ਨੂੰ ਭੁਲਾ ਦਿੱਤਾ ਹੈ।

**ਅਮਰਿਓ** [*ਕ੍ਰਿ: । ਅਪੜਿਓ ਦਾ ਰੂਪ ਹੈ*] ਵਡਿਆਉਣਾ, ਅਪੜਾਉਣਾ, ਦ੍ਰਿੜ੍ਹ ਕਰਨਾ। ਯਥਾ—*'ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ'* (੧੧੨੪), ਭਾਵ ਰਵਿਦਾਸ ਨੀਚ ਪਦ ਤੋਂ ਭਗਤੀ ਦੇ ਕਾਰਣ ਉੱਚ ਪਦਵੀ ਵਿਚ ਵਡਿਆਯਾ ਹੈ, ਵਾ ਕਿਸ ਪਦਵੀ ਤੇ ਅੱਪੜਿਆ ਹੈ।

**ਅੰਮ੍ਰੇਤ** [*ਗੁ: । ਸੰਸਕ੍ਰਿਤ, ਅੰਮ੍ਰਿਤ*] ਅੰਮ੍ਰਿਤ ਰੂਪ। ਯਥਾ—*'ਹਰਿ ਹਰਿ ਅੰਮ੍ਰੇਤ'* (੮੧੦), ਹਰੀ ਦਾ ਨਾਮ ਅੰਮ੍ਰਿਤ ਰੂਪ ਹੈ।

**ਅੰਮ੍ਰਿਤ** [*ਸੰ: । ਸੰਸਕ੍ਰਿਤ*] ਅੰਮ੍ਰਿਤ, ਉਹ ਜਲ ਜਿਸ ਦੇ ਪੀਤੇ ਅਮਰ ਹੋ ਜਾਏ, ਸੁਧਾ। ਯਥਾ—*'ਅੰਮ੍ਰਿਤ ਪੀਵੈ ਅਮਰੁ ਸੁ ਹੋਇ'* (੨੮੭)।

**ਅੰਮ੍ਰਿਤਸਰ** [*ਸੰ: । ਸੰਸਕ੍ਰਿਤ*] ੧. ਅੰਮ੍ਰਿਤ ਦਾ ਤਲਾਅ, ਭਾਵ ਗਿਆਨ ਤੀਰਥ। ਯਥਾ—*'ਮੈਲੁ ਗਈ ਮਨੁ ਨਿਰਮਲੁ ਹੋਆ ਅੰਮ੍ਰਿਤ ਸਰਿ ਤੀਰਥਿ ਨਾਇ'* (੫੮੭)। ੨. ਰਾਮਦਾਸ ਸਰੋਵਰ। ਯਥਾ—*'ਅੰਮ੍ਰਿਤਸਰੁ ਸਿਫਤੀ ਦਾ ਘਰੁ'* (੧੪੧੨), ਸ਼ਹਿਰ[੧] ਦਾ ਨਾਉਂ 'ਅੰਮ੍ਰਿਤ ਸਰੋਵਰ' ਦੇ ਕਾਰਨ ਹੀ ਪੈ ਗਿਆ।

**ਅੰਮ੍ਰਿਤ ਗੁਣ ਜਾਸ** [*ਵਰ: ਵਾ:, ਮਿਸ਼੍ਰਤ ਸੰਸਕ੍ਰਿਤ, ਤਥਾ ਹਿੰਦੀ*]

੧. ਰਾਵੀ ਤੇ ਬਿਆਸ ਦੇ ਵਿਚਕਾਰੇ, ਲਾਹੌਰ ਤੋਂ ਲਗਪਗ ਪੂਰਬ ਰੁਖ਼ ਨੂੰ ੩੩ ਕੁ ਮੀਲ ਦੀ ਵਿੱਥ 'ਤੇ ਹੈ।

ਮ੍ਰਿਤੂ ਰਹਿਤ ਕਰ ਦੇਣਾ (ਮੁਕਤੀ ਦੇਣਾ) ਜਿਸ ਦਾ ਗੁਣ ਹੈ।

**ਅੰਮ੍ਰਿਤ ਧਾਰਾ** [*ਸੰ: । ਸੰਸਕ੍ਰਿਤ*] ੧. ਪਰਮੇਸ਼ਰ ਦੇ ਨਾਮੁ ਰੂਪੀ ਅੰਮ੍ਰਿਤ ਦੀ ਧਾਰਾ। ੨. [*ਜਿਸ ਤਰ੍ਹਾਂ ਸਰੀਰ ਵਿਚ ਪ੍ਰਾਣ ਅਪਾਨਾਦਿ ਪੰਜ ਤਰ੍ਹਾਂ ਦੀ ਵਾਤ ਤੇ ਪੰਜ ਤਰ੍ਹਾਂ ਦੇ ਪਿੱਤ ਮੰਨੇ ਹਨ, ਤਿਵੇਂ ਪੰਜ ਤਰ੍ਹਾਂ ਦੀ ਕਫ ਮੰਨੀ ਹੈ, ਤਿਨ੍ਹਾਂ ਵਿਚੋਂ ਮਿਠੀ ਕਫ ਦਾ ਨਾਮ ਜੋਗੀ ਲੋਕ ਅੰਮ੍ਰਿਤਧਾਰਾ ਬੋਲਦੇ ਹਨ*] ਚਿੱਤ ਦੇ ਟਿਕਿਆਂ, ਸਰੀਰ ਤੇ ਮਨ ਨੂੰ ਕਿਸੇ ਸੁਖਦਾਈ ਰਸ ਦਾ, ਸਰੀਰ ਤੋਂ ਉਤਪਤ ਹੋ ਕੇ ਸਰੀਰ ਵਿਚ ਪ੍ਰਵੇਸ਼ ਕਰਨਾ। ੩. ਬ੍ਰਿਤੀ ਦਾ ਟਿਕਾਉ ਤੇ ਇਕ-ਰਸ ਆਨੰਦ ਦਾ ਪ੍ਰਵਾਹ। ਯਥਾ—*'ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ' (੧੦੨)।*

**ਅੰਮ੍ਰਿਤ ਧਾਰੀ** [*ਗੁ: । ਸੰਸਕ੍ਰਿਤ*] ਅੰਮ੍ਰਿਤ ਦੇ ਧਾਰਨ ਵਾਲੀ (ਕਥਾ) ਜਿਸ ਦੇ ਵਿਚੋਂ ਚਿਤ ਨੂੰ ਸੁਖ ਪ੍ਰਾਪਤ ਹੁੰਦਾ ਹੋਵੇ। ਯਥਾ—*'ਹਮਾਰੀ ਪਿਆਰੀ ਅੰਮ੍ਰਿਤ ਧਾਰੀ' (੪੦੪)।*

**ਅੰਮ੍ਰਿਤ ਨੀਰ ਗਿਆਨ** [*ਵਰ: ਵਾ: । ਸੰਸਕ੍ਰਿਤ*] ਮੁਕਤੀ ਦਾ ਸਾਧਨ, ਆਤਮ ਗਿਆਨ ਰੂਪੀ ਜਲ। ਯਥਾ—*'ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ' (੧੩੨੮),* ਆਤਮ ਗਿਆਨ ਰੂਪ ਜਲ ਵਿਚ ਮਨ ਕਰਕੇ ਜੇ ਇਸ਼ਨਾਨ ਕਰੇ ਤਾਂ ਅਠਾਹਠ ਤੀਰਥ ਉਸਦੇ ਸੰਗ ਨੂੰ ਗ੍ਰਹਣ ਕਰਦੇ ਹਨ।

**ਅੰਮ੍ਰਿਤ ਪ੍ਰਵਾਹ** [*ਖ: ਤ: ਪੁ: ਸ: । ਸੰਸਕ੍ਰਿਤ*] ਨਾਮ ਰੂਪੀ ਅੰਮ੍ਰਿਤ ਦਾ ਵੇਗ। ਨਾਮ ਜਿਥੇ ਫੁਹਾਰੇ ਦੀ ਤਰ੍ਹਾਂ ਜਲਧਾਰਾ ਵਾਂਙੂ ਚੱਲ ਰਿਹਾ ਹੈ। ਯਥਾ—*'ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ' (੧੪੦੧)।*

**ਅੰਮ੍ਰਿਤ ਫਲ** [*ਸੰ: । ਸੰਸਕ੍ਰਿਤ*] ਅਮਰ ਕਰਨੇ ਵਾਲਾ (ਨਾਮ ਰੂਪੀ) ਫਲ। ਯਥਾ—*'ਵਣੁਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ' (੧੧੯੩)।*

**ਅੰਮ੍ਰਿਤ ਬੂੰਦ** [*ਸੰ: । ਸੰਸਕ੍ਰਿਤ, ਅੰਮ੍ਰਿਤ, ਬਿੰਦੂ*] ਅੰਮ੍ਰਿਤ ਦੇ ਜਲ ਦੀ ਬੂੰਦ ਭਾਵ ਪਰਮੇਸ਼ਰ ਦੇ ਨਾਮ ਤੋਂ ਹੈ। ਯਥਾ—*'ਅੰਮ੍ਰਿਤ ਬੂੰਦ ਹਰਿਨਾਮੁ ਬਿਸੁ ਕੀ ਬਿਖੈ ਨਿਵਾਰਣੁ' (੧੩੯੭)।*

**ਅਮਰ ਦਾਸ** [*ਸੰ: । ਸੰਸਕ੍ਰਿਤ*] ੧. ਤੀਸਰੇ ਗੁਰੂ ਸਾਹਿਬ ਜੀ ਦਾ ਪਵਿਤ੍ਰ ਨਾਮ ਹੈ। ਯਥਾ—*'ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ' (੧੩੯੬)।* ੨. ਦਾਸ ਜਿਨ੍ਹਾਂ ਦੇ {ਅਮਰ} ਮੁਕਤ ਹਨ। ੩. {ਅਮਰ} ਦੇਵਤੇ ਭੀ ਜਿਨ੍ਹਾਂ ਦੇ ਦਾਸ ਹਨ ਯਾ ਮੌਤ ਰਹਤ ਵਾਹਿਗੁਰੂ ਦੇ ਦਾਸ।

**ਅਮਰ ਪਿੰਡ** [*ਗੁ: । ਸੰਸਕ੍ਰਿਤ, ਅਮਰ ਪਿਣ੍ਡ*] ਅਮਰ, ਭਾਵ ਅਬਿਨਾਸੀ ਸਰੀਰ ਵਾਲੇ, ਅਰਥਾਤ ਪਰਮੇਸ਼ਰ ਸ੍ਵਰੂਪ। ਯਥਾ—*'ਅਮਰ ਪਿੰਡ ਭਏ ਸਾਧੂ ਸੰਗਿ' (੮੩੫)।*

**ਅਮਰਾ ਪਦ** [*ਗੁ: । ਸੰਸਕ੍ਰਿਤ, ਅਮਰ+ਪਦ=ਮੁਕਤੀ*] ਜੋ ਪਦਵੀ ਅਮਰ ਜਾਂ ਅਨਾਸ਼ ਰੂਪ ਹੈ, ਮੁਕਤੀ। ਯਥਾ—*'ਛੁਟਤ ਪਰਵਾਹ ਅਮਿਅ ਅਮਰਾਪਦ ਅੰਮ੍ਰਿਤ ਸਰੋਵਰ ਸਦ ਭਰਿਆ' (੧੩੯੬),* ਅੰਮ੍ਰਿਤ ਦੇ ਤਲਾਅ ਸਦੀਵ ਐਸੇ ਭਰੇ ਹੋਏ ਹਨ ਕਿ {ਅਮਰਾ ਪਦ} ਅਨਾਸ਼ੀ ਪਦ ਦੇ ਜਲ ਦੇ ਪ੍ਰਵਾਹ ਸਦਾ ਹੀ ਛੁਟਦੇ ਹਨ, ਭਾਵ ਨਾਮ ਦੇ ਪ੍ਰਵਾਹ।

**ਅਮਰਾ ਪੁਰੀ** [*ਸੰ: । ਸੰਸਕ੍ਰਿਤ, ਅਮਰ ਪੁਰੀ*] ਨਾਸ਼ ਨਾ ਹੋਣੇ ਵਾਲਾ ਸ਼ਹਿਰ, ਵੈਕੁੰਠ, ਸਤਿਸੰਗ। ਯਥਾ—*'ਅਕਥ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ' (੧੩੯੮)।*

**ਅਮਲੁ** [*ਸੰ: । ਅਰਬੀ, ਅਮਲ=ਕੰਮ*] ੧. ਕਰਮ, ਕੰਮ। ਯਥਾ—*'ਅਮਲੁ ਸਿਰਾਨੋ ਲੇਖਾ ਦੇਨਾ' (੭੯੨),* ਕਰਮਾਂ ਅਨੁਸਾਰ ਲੇਖਾ ਦੇਣਾ ਪੈਂਦਾ ਹੈ, ਅਥਵਾ ਜਦ ਕਰਮ ਪੂਰੇ ਹੋਏ ਫੇਰ ਲੇਖਾ ਦੇਣਾ ਹੈ। ਤਥਾ—*'ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ' (੧੫),* ਕਰਮਾਂ ਅਨੁਸਾਰ ਕੂੜ ਦਾ ਮਾਵਾ ਦੇਣ ਵਾਲੇ ਨੇ ਦਿੱਤਾ ਹੈ। ੨. ਨਸ਼ਾ[੧] ਯਥਾ—*'ਅਮਲੀ ਅਮਲੁ ਨ ਅੰਬੜੈ ਮਛੀ ਨੀਰ ਨਾ ਹੋਇ' (੫੫੭)।*

**ਅਮਲੀ** [*ਗੁ: । ਪੰਜਾਬੀ*] ਨਸ਼ਈ[੧] ਅਰਥਾਤ ਭੰਗ, ਅਫੀਮ, ਸ਼ਰਾਬ ਆਦਿ ਨਸ਼ੇ ਦੇ ਖਾਣ ਪੀਣ ਵਾਲਾ। ਯਥਾ—*'ਅਮਲੀ ਜੀਵੈ ਅਮਲੁ ਖਾਇ' (੧੧੮੦)।*

**ਅਮੁਲ** [*ਗੁ: । ਪੰਜਾਬੀ । ਸੰਸਕ੍ਰਿਤ, ਅਮੂਲਯ*] ਜਿਸ ਦਾ ਮੁੱਲ ਨਾ ਹੋਵੇ। ਅਮੋਲਕ, ਬੇਅੰਤ। ਯਥਾ—*'ਅਮੁਲ ਗੁਣ ਅਮੁਲ ਵਾਪਾਰ' (੫),* ਉਸ ਦੇ ਗੁਣ ਅਰ ਗੁਣਾਂ ਦਾ ਵਾਪਾਰ ਬੇਅੰਤ, ਅਥਵਾ ਅਸਚਰਜ ਰੂਪ ਹੈ। ਦੇਖੋ, 'ਨੀਸਾਣ'

ਤਥਾ—*'ਅਮੁਲਾ ਸਮਾਹਿ' (੫),* (ਈਸ਼੍ਵਰ ਵਿਚ) ਸਮਾਧੀ ਲਾਉਣੀ ਅਮੋਲਕ ਹੈ, ਅਥਵਾ ਓਹ ਅਮੋਲਕ ਹਨ ਜੋ (ਵਾਹਿਗੁਰੂ ਵਿਚ) ਸਮਾ ਜਾਂਦੇ ਹਨ।

**ਅੰਮਾਲੀ** [*ਸੰ: । ਸੰਸਕ੍ਰਿਤ, ਅਮ=ਹੇ (ਹਾਕ ਮਾਰਨੀ)+ ਅਲੀ=ਸੁਖੀ*] ਹੇ ਸਖੀ! ਹੇ ਸਹੇਲੀ! ਯਥਾ—*'ਹਉ ਭਈ ਉਡੀਣੀ ਕੰਤ ਕਉ ਅੰਮਾਲੀ' (੫੬੪),* ਤਥਾ—*'ਅੰਮਾਲੀ ਹਉ ਖਰੀ ਸੁਚਜੀ' (੫੫੮),* ਹੇ ਸਖੀ! ਮੈਂ ਤਾਂ ਖਰੀ ਸੁਚੱਜੀ (ਬਣੀ ਬੈਠੀ) ਹਾਂ, ਪਰ ਉਸ ਸ਼ਹੁ ਨੂੰ ਇਕ ਗੁਣ ਨਹੀਂ ਅੱਛਾ ਲਗਦਾ। ਤਥਾ—*'ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ ਜੇ ਸਉ ਭੋਜਨ ਮੈ ਨੀਰੇ' (੫੬੪),* ਹੇ ਸਖੀ! ਭਾਵੇਂ ਸੌ ਭੋਜਨ ਮੇਰੇ ਅੱਗੇ ਕੋਈ {ਨੀਰੇ} ਪਰੋਸੇ ਤਦ ਭੀ ਮੇਰੇ ਅੰਦਰਲੀ ਭੁੱਖ ਨਹੀਂ ਉਤਰਦੀ। ੨. ਅੰਮਾਲੀ ਦਾ ਅਰਥ ਅਮਲਾਂ (ਕਰਮਾਂ) ਕਰਕੇ ਬੀ ਕਰਦੇ ਹਨ। ਯਥਾ—*'ਅੰਮਾਲੀ ਹਉ ਖਰੀ ਸੁਚਜੀ' (੫੫੮),* ਕਰਮਾਂ ਕਰਕੇ ਮੈਂ ਖਰੀ ਸੁਚੱਜੀ ਹਾਂ।

**ਅਮੁਲਾ ਸਮਾਹਿ** ਦੇਖੋ, 'ਅਮੁਲ'

**ਅਮੁਲੀਕ** [*ਗੁ: । ਹਿੰਦੀ, ਅਮੋਲਕ*] ਜਿਸ ਦਾ ਮੁੱਲ ਨਾ ਹੋਵੇ। ਅਮੋਲਕ। ਯਥਾ—*'ਅਮੁਲੀਕ ਲਾਲ ਏਹਿ ਰਤਨ' (੨੯੫),* ਏਹ ਬਚਨ ਅਮੋਲਕ ਲਾਲ ਰਤਨਾਂ ਵਰਗੇ ਹਨ।

**ਅਮਲ ਤੇ** [*ਸੰ: । ਅਰਬੀ, ਅਮਲ=ਕੰਮ*] ਕਰਮਾਂ ਕਰਕੇ, ਕਰਮਾਂਨੁਸਾਰ। ਯਥਾ—*'ਘਤਿ ਗਲਾਵਾਂ ਚਾਲਿਆ ਤਿਨਿ ਦੂਤਿ ਅਮਲ ਤੇ' (੩੧੭)।*

**ਅਮਾਵਸ** [*ਸੰ: । ਸੰਸਕ੍ਰਿਤ, ਅਮਾਵਸ੍ਯਾ*] ਹਨੇਰੇ ਪੱਖ ਦੀ ਪੰਦ੍ਰਵੀਂ ਤਿਥ। ਜਦੋਂ ਸੂਰਜ ਚੰਦ ਇਕੋ ਰਾਸ ਵਿਚ ਹੋਣ। ਯਥਾ—*'ਕੂੜ ਅਮਾਵਸ ਸਚੁ ਚੰਦ੍ਰਮਾ' (੧੪੫)।*

**ਅਮਾਵਣ** [*ਗੁ: । ਸੰਸਕ੍ਰਿਤ, ਅਮੇਯ । ਪੰਜਾਬੀ ਅ+ਮਾਵਣ*] ਨਾ ਮਾਉਂਣ ਵਾਲੇ। ਬਹੁਤੇ। ਯਥਾ—*'ਅਮਾਵਣਿ ਡੋਸੜੇ' (੭੬੨),* ਅਨਗਿਣਤ ਦੋਖ (ਮੇਰੇ ਵਿਚ) ਹਨ। ਦੇਖੋ, 'ਮੰਞ'

---

੧. 'ਅਮਲ' ਸੰਸਕ੍ਰਿਤ ਵਿਚ ਨਿਰਮਲ ਨੂੰ ਕਹਿੰਦੇ ਹਨ, ਜਿਸ ਤਰ੍ਹਾਂ ਪੰਜਾਬੀ ਵਿਚ 'ਦਾਰੂ' ਪਦ ਦਵਾਈ ਅਰਥ ਰਖਦਾ ਹੈ, ਪਰ ਸ਼ਰਾਬੀਆਂ ਦੇ ਵਰਤਣ ਨਾਲ ਸ਼ਰਾਬ ਅਰਥ ਭੀ ਦੇਂਦਾ ਹੈ, ਤਿਵੇਂ ਅਮਲ ਪਦ ਜਾਪਦਾ ਹੈ ਕਿ ਨਸ਼ੇ ਵਾਸਤੇ ਵਰਤੀਂਦਾ ਵਰਤੀਂਦਾ ਰੂੜ੍ਹੀ ਹੋਇਆ ਹੈ। ਫ਼ਾਰਸੀ, ਅਮਲ = ਉਮੈਦ। ਅਰਬੀ, ਅਮਲ = ਕੰਮ।

**ਅੰਮੜੀਆਸੁ** [*ਕ੍ਰਿ: । ਡੋਮ ਭਾਸ਼ਾ, ਅਪੜਾਂ ਦਾ ਰੂਪਾਂਤਰ ਹੈ ਅੰਬੜਾਂ ਤੇ ਅੰਮੜਾਂ*] ਪਹੁੰਚ ਪਵਾਂ। ਯਥਾ—*'ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ' (੫੫੭)*, ਰਸਤਾ ਪੁੱਛਦੀ ਹਾਂ, ਤੁਰਦੀ ਨਹੀਂ, ਤੇ ਮੂੰਹੋਂ ਆਖਦੀ ਹਾਂ ਮੈਂ ਪਹੁੰਚ ਪਵਾਂ।

**ਅਯੋ ਅੰਙੈ** [*ਸੰ: । ਦੇਸ਼ ਭਾਸ਼ਾ*] ੧. ਜਿਸ ਦੇ {ਅਙ} ਸਰੀਰ ਵਿਚੋਂ (ਜਗਤ) ਆਯਾ ਹੋਯਾ ਹੈ, ਭਾਵ ਈਸ਼੍ਵਰ ਤੋਂ ਹੈ। ਯਥਾ—*'ਅਯੋ ਅੰਙੈ ਸਭੁ ਜਗੁ ਆਇਆ' (੪੩੪)*, ਈਸ਼੍ਵਰ ਥੋਂ ਹੀ ਸਭ ਜਗਤ {ਆਇਆ} ਉਤਪਤ ਹੋਇਆ ਹੈ। ੨. ਵਰਣਮਾਲਾ ਦੇ ਪਹਿਲੇ ਤਿੰਨ ਅੱਖਰ ਜੋ ਸ੍ਵਰ ਕਹਾਉਂਦੇ ਹਨ[1]। ਅ, ੲ, ੳ, ਇਨ੍ਹਾਂ ਅੱਖਰਾਂ ਦੁਆਰਾ ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਸਭ ਜਗ ਉਸ ਦੇ {ਅੰਙੈ} ਅੰਗ ਥੋਂ ਉਪਜਿਆ ਹੈ।

**ਅਰੁ** [*ਯੋ: । ਦੇਸ਼ ਭਾਸ਼ਾ*] ਪੁਨਾ ਫੇਰ, ਅਤੇ। ਯਥਾ—*'ਅਰੁ ਮਨ ਸੁੰਨਿ ਨ ਲੂਕੇ' (੪੭੫)*, ਪੁਨਾ ਮਨ ਅਫੁਰ ਪਰਮਾਤਮਾ ਵਿਚ ਲਿਵ ਨਹੀਂ ਲਗਾਂਵਦਾ।

**ਅਰਿ** [*ਸੰ: । ਸੰਸਕ੍ਰਿਤ, ਅਰਿ = ਸ਼ਤਰੂ। ਜਿਕੂੰ ਮੁਰਾਰਿ, ਮੁਰ + ਅਰਿ*] ਸ਼ਤਰੂ, ਵੈਰੀ।

**ਆਰ** [*ਸੰ: । ਪੰਜਾਬੀ*] ਮੋਚੀ ਦਾ ਸੂਆ। ਯਥਾ—*'ਆਰ ਨਹੀ ਜਿਹ ਤੋਪਉ' (੬੫੯)*, ਸੂਆ ਨਹੀਂ ਹੈ ਜਿਸ ਨਾਲ ਤੋਪਾ ਭਰਾਂ, ਭਾਵ ਬ੍ਰਿਤੀ-ਰੂਪੀ ਸੂਆ ਨਹੀਂ ਜਿਸ ਨਾਲ ਤੋਪਾ ਭਰਾਂ (ਸੰਸਾਰਕ ਵਿਹਾਰ ਕਰਾਂ)।

**ਆਰਾ** [*ਸੰ: । ਪੰਜਾਬੀ*] ਉਰਲਾ ਪਾਸਾ। ਯਥਾ—*'ਕਛੁ ਆਰਾ ਪਾਰੁ ਨ ਸੂਝ' (੩੪੬)*।

**ਆਰੇ** [*ਅ: । ਦੇਸ਼ ਭਾਸ਼ਾ, ਹਾਰੇ ਤੇ ਆਰੇ ਪਦਾਂ ਤੇ ਅਖ਼ੀਰ ਆਉਂਦੇ ਹਨ*] ਵਾਲੇ। ਯਥਾ—*'ਅਵਗਨਿਆਰੇ ਪਾਥਰ ਭਾਰੇ' (੯੭੬)*।

**ਆਰੋਹ** [*ਕ੍ਰਿ: । ਸੰਸਕ੍ਰਿਤ, ਆਰੋਹਣ*] ਚੜ੍ਹਨਾ, ਆਰੂੜ ਹੋਣਾ। ਯਥਾ—*'ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਹ' (੧੪੦੬)*, ਸ਼ਾਸਤ੍ਰ ਵੇਦ ਮੁਕਤੀ ਬ੍ਰਿਧ ਅਵਸਥਾ ਤੇ ਜੰਮਣ (ਮਰਨੇ) ਪੁਰ (ਸ੍ਰੀ ਗੁਰੂ ਰਾਮਦਾਸ ਜੀ) ਅਰੂੜ ਹਨ, ਭਾਵ ਸਭ ਤੋਂ ਉੱਚੇ ਹਨ।

**ਅਰਿਓ** [*ਕ੍ਰਿ: । ਦੇਸ਼ ਭਾਸ਼ਾ, ਅੜਿਆ ਦਾ ਰੂਪਾਂਤ੍ਰ*] ਅਟਕਿਆ। ਯਥਾ—*'ਮਾਈ ਰੀ ਅਰਿਓ ਪ੍ਰੇਮ ਕੀ ਖੋਰਿ' (੧੨੨੮)*।

**ਆਰਾਉ** [*ਸੰ: । ਫ਼ਾਰਸੀ, ਆਰਾਇਸ਼*] ੧. ਸਜਾਵਟ। ਯਥਾ—*'ਜਾ ਕੇ ਰੁਖ ਬਿਰਖ ਆਰਾਉ' (੨੫)*, ਰੁੱਖ (ਜਾਂਗਲੀ) ਅਰ ਬਿਰਖ ਬਾਗਾਂ ਦੇ ਕਹੇ ਜਾਂਦੇ ਹਨ, ਅਰਥਾਤ ਜਿਸ ਦੇ ਰੁੱਖਾਂ ਅਤੇ ਬਿਰਖਾਂ ਦੀ ਅਰਾਇਸ਼ ਅਰਥਾਤ ਸਜਾਵਟ ਹੋ ਰਹੀ ਹੈ। ੨. ਆਸਰਾ। ਯਥਾ—*'ਜਾ ਕੇ ਰੁਖ ਬਿਰਖ ਆਰਾਉ' (੨੫)*, ਉਸੀ ਦੇ ਆਸਰੇ ਰੁੱਖ ਬਿਰਖ ਹਨ।

**ਅਰਸ** [*ਸੰ: । ਅਰਬੀ, ਅਰਸ਼ = ਨੌਂਵਾਂ ਅਸਮਾਨ, ਜਿਥੇ ਰੱਬ ਦਾ ਤਖ਼ਤ ਮੰਨਦੇ ਹਨ*] ਅਸਮਾਨ, ਬੈਕੁੰਠ। ਦੇਖੋ, 'ਕੁਰਸਹੁ'

**ਆਰਸੀ/ਆਰਸੀਆਂ** [*ਗੁ: । ਸੰਸਕ੍ਰਿਤ, ਆਦਰਸ਼ ਤੋਂ*] ਸ਼ੀਸ਼ਾ। ਤ੍ਰੀਮਤ ਦੇ ਅੰਗੂਠੇ ਦਾ ਸ਼ੀਸ਼ੇ ਵਾਲਾ ਗਹਿਣਾ। ਯਥਾ—*'ਇਹੁ ਮਨੁ ਆਰਸੀ ਕੋਈ ਗੁਰਮੁਖਿ ਦੇਖੈ' (੧੧੫)*, ਤਥਾ—*'ਕਹਾ ਸੁ ਆਰਸੀਆ ਮੁਹ ਬੰਕੇ' (੪੧੭)*, ਸੋਹਣੇ ਮੂੰਹ ਵੇਖਣ ਵਾਲੀਆਂ ਆਰਸੀਆਂ ਕਿਧਰ ਗਈਆਂ ?

**ਅਰਸਹੁ** [*ਸੰ: । ਅਰਬੀ, ਅਰਸ਼*] ਆਸਮਾਨ ਤੋਂ। ਯਥਾ—*'ਨੂਰੁ ਅਰਸਹੁ ਕੁਰਸਹੁ ਝਟੀਐ' (੯੬੭)*। ਦੇਖੋ, 'ਕੁਰਸਹੁ'

**ਆਰੋਗਯੰ** [*ਗੁ: । ਸੰਸਕ੍ਰਿਤ, ਆਰੋਗਯ*] ਰੋਗ ਰਹਤ। ਯਥਾ—*'ਆਰੋਗੵੰ ਮਹਾ ਰੋਗੵੰ' (੧੩੫੬)*, ਦਿੱਸਣ ਵਿਚ ਅਰੋਗ ਪੁਰਸ਼ ਭੀ ਮਹਾਂ ਰੋਗੀ ਹਨ (ਵਾਹਿਗੁਰੂ ਥੋਂ ਭੁੱਲ ਗਏ ਹਨ)।

**ਅਰਚਾ** [*ਸੰ: । ਸੰਸਕ੍ਰਿਤ, ਅਰਚਾ*] ਪੂਜਾ, ਚੰਦਨ ਛਿੜਕਣਾ। ਯਥਾ—*'ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ' (੪੬੫)*। ਦੇਖੋ, 'ਬਹਕਾਰੁ'

**ਅਰਜੁ** [*ਸੰ: । ਅਰਬੀ, ਅਰਜ਼; ਸੰਸਕ੍ਰਿਤ, ਅਰੁਦ੍*] ਪ੍ਰਾਰਥਨਾ, ਬੇਨਤੀ। ਯਥਾ—*'ਸਚਾ ਅਰਜੁ ਸਚੀ ਅਰਦਾਸਿ' (੩੫੫)*।

**ਅਰਜਾ/ਆਰਜਾ** [*ਸੰ । ਸੰਸਕ੍ਰਿਤ, ਆਯੂ*] ਉਮਰ।

**ਆਰਜਾਧੇ** ਦੇਖੋ, 'ਹਾਣ'

**ਅਰਜੁਨੁ** [*ਸੰ: । ਸੰਸਕ੍ਰਿਤ, ਅਰਜੁਨ = ਨਿਰਮਲ*] ਸ੍ਰੀ ਗੁਰੂ ਅਰਜਨ ਦੇਵ ਜੀ, ਸਿਖ ਸੰਪ੍ਰਦਾ ਨਾਉਂ, ਸ੍ਰੀ ਗੁਰੂ ਸਾਹਿਬ ਜੀ ਦਾ ਪਵਿਤ੍ਰ ਨਾਉਂ, ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੱਧੀ। ਆਪ ਸ੍ਰੀ ਗੁਰੂ ਰਾਮਦਾਸ ਜੀ ਦੇ ਸਪੁਤ੍ਰ ਤੇ ਉਨ੍ਹਾਂ ਦੇ ਗੱਦੀ ਨਸ਼ੀਨ ਸੇ। ਸੰਮਤ ੧੬੨੦ ਬਿ: ਵਿਚ ਅਵਤਾਰ ਲਿਆ ਤੇ ੧੬੬੩ ਬਿ: ਲਾਹੌਰ ਵਿਚ ਪਾਤਸ਼ਾਹੀ ਤਸੀਹੇ ਝੱਲ ਕੇ ਸਚਖੰਡ ਪਯਾਨਾ ਕਰ ਗਏ।

ਆਰਜਤਾਈ = ਸ੍ਰੇਸ਼ਟਤਾਈ ਦੇ (ਪੈਦਾ ਕਰਨ ਹਾਰੇ), ਵ ਆਪਣੇ ਦਾਸਾਂ ਦੀਆਂ ਅਰਜ਼ਾਂ ਸੁਣਨ ਵਾਲੇ, ਵ ਦਾਸਾਂ ਨੂੰ ਮਨ ਬਾਂਛਤ ਫਲ ਦੇਣ ਲਈ ਕਲਪ ਬ੍ਰਿਛ ਰੂਪ। ਯਥਾ—*'ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖੵ ਹਰਿ' (੧੪੦੯)*।

**ਆਰਜਾਰੀ** [*ਸੰ: । ਸੰਸਕ੍ਰਿਤ, ਆਯੁ*] ਉਮਰਾ।

**ਅਰੁਣ** [*ਸੰ: । ਸੰਸਕ੍ਰਿਤ*] ਸੂਰਜ ਦੇ ਰਥਵਾਹੀ ਦਾ ਨਾਮ, ਜੋ ਪਿੰਗਲਾ ਸੀ। ਯਥਾ—*'ਕਰਮ ਕਰਿ ਅਰੁਣ ਪਿੰਗੁਲਾ ਰੀ' (੬੯੫)*।

**ਆਰਣ** [*ਸੰ: । ਪੰਜਾਬੀ*] ਭੱਠੀ, ਵ ਜਿਸ ਵਿਚ ਅੱਗ ਭਖਾਉਂਦੇ ਹਨ। ਯਥਾ—*'ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ' (੯੯੦)*, ਕਾਇਆਂ ਭੱਠੀ ਹੈ, ਮਨ ਵਿਚ ਲੋਹਾ ਹੈ ਤੇ ਕਾਮ, ਕ੍ਰੋਧਾਦਿ ਪੰਜਾਂ ਦੀ ਅੱਗ ਲੱਗ ਰਹੀ ਹੈ।

**ਆਰਤ** [*ਗੁ: । ਸੰਸਕ੍ਰਿਤ, ਆਰਤ*] ਦੁਖੀ, ਆਤੁਰ। ਯਥਾ—*'ਆਰਤ ਦੁਆਰਿ ਰਟਤ ਪਿੰਗੁਰੀਆ' (੨੦੩)*।

**ਆਰਤਾ** [*ਗੁ: । ਸੰਸਕ੍ਰਿਤ, ਆਰਤਿ ਯਾ ਆਰਾਤ੍ਰਿਕ = ਰਾਤ ਵੇਲੇ ਪੂਜਯ ਦੇ ਅੱਗੇ ਦੀਵੇ ਫੇਰਨੇ*] ਥਾਲ ਵਿੱਚ ਘਿਉ ਦੇ ਦੀਵੇ ਬਾਲ ਕੇ ਯਾ ਚੰਦਨ, ਮੁਸ਼ਕ-ਕਪੂਰ ਜਲਾ ਕੇ ਆਪਣੇ ਪੂਜ ਦੇ ਵਾਰੇ ਫੇਰੇ ਕਰਨੇ। ਇਸ ਤਰ੍ਹਾਂ ਦੀ ਪੂਜਾ ਵੇਖ ਕੇ ਧੰਨੇ ਨੇ ਲਾਡ ਵਿੱਚ ਆ ਕੇ ਮੂਰਤੀਆਂ ਦੀ ਆਰਤੀ ਦੇ ਟਾਕਰੇ ਤੇ ਆਪਣੇ ਵਾਹਿਗੁਰੂ ਲਈ 'ਆਰਤਾ' ਲਫ਼ਜ਼ ਆਪ ਘੜ ਕੇ ਵਡਿਆਈ ਜਨਾਉਣ ਲਈ ਵਰਤਿਆ ਹੈ। ਯਥਾ—*'ਗੋਪਾਲ ਤੇਰਾ ਆਰਤਾ' (੬੯੫)*।

**ਆਰਤੀ** ਦੇਖੋ, 'ਆਰਤਾ'

**ਅਰਥ/ਅਰਥਾ** [*ਸੰਸਕ੍ਰਿਤ*] ੧. ਧਨ, ਪਦਾਰਥ। ਯਥਾ—*'ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ' (੮੧੬)*, ੨. ਨਮਿੱਤ, ਵਾਸਤੇ। ਯਥਾ—*'ਹਰਿ ਅਰਥਿ ਜੋ ਖਰਚਦੇ' (੧੨੪੬)*, ਤਥਾ—

---

੧. ਅਯੋ = ਅ + ੲ + ੳ।

*'ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ' (੧੧੧੬)।*

**ਰਥੀ** [*ਗੁ: । ਸੰਸਕ੍ਰਿਤ, ਅਰਥਿਨ੍*] ਸੁਆਰਥੀ, ਮਤਲਬੀ, ਲੋੜਵੰਦ। ਯਥਾ—*'ਜਬ ਇਹੁ ਧਾਵੈ ਮਾਇਆ ਅਰਥੀ' (੨੩੫),* ਜਦ ਇਹ ਦੌੜਦਾ ਹੈ, ਮਾਇਆ ਦਾ ਲੋੜਵੰਦ ਹੋ ਕੇ।

**ਰਥੀਏ** [*ਗੁ: । ਸੰਸਕ੍ਰਿਤ, ਅਰਥਿਨ੍*] ਸਵਾਲੀ, ਮੰਗਤੇ। ਯਥਾ—*'ਸਭਿ ਹਰਿ ਕੇ ਅਰਥੀਏ' (੮੫੧)।*

**ਰਥਾਵੈ** [*ਕ੍ਰਿ: । ਦੇਸ਼ ਭਾਸ਼ਾ, ਕ੍ਰਿਆ ਹੈ ਸੰਸਕ੍ਰਿਤ ਅਰਥ ਦੀ*] ਅਰਥ ਕਰੇ, ਭਾਵ ਤਾਤਪਰਜ ਜਾਣੇ। ਯਥਾ—*'ਏਸੁ ਸਬਦ ਕਉ ਜੋ ਅਰਥਾਵੈ' (੯੪੦),* ਇਸ ਸ਼ਬਦ ਦਾ ਜੋ ਤਾਤਪਰਜ ਜਾਣੇ।

**ਰਦਾਸਿ** [*ਸੰ: । ਫ਼ਾਰਸੀ, ਅਰਜ਼ਦਾਸ਼ਤ=ਅਰਜ਼ੀ*] ਬੇਨਤੀ, ਪ੍ਰਾਰਥਨਾ। ਯਥਾ—*'ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ' (੯੩੮),* ਭਾਵ ਚਾਰ ਪ੍ਰਸ਼ਨ ਪਹਿਲੇ ਸਿੱਧਾਂ ਨੇ ਕੀਤੇ ਕਿ ਕਉਣ ਤੁਸੀਂ ਹੋ ? ਅਰ ਮਾਰਗ ਕੀ ਹੈ ? ਅਰ (ਸੁਆਓ) ਪ੍ਰਯੋਜਨ ਕੀ ਹੈ ? ਨਾਮ ਕੀ ਹੈ ? ਗੁਰੂ ਜੀ ਨੇ ਸਾਰੇ ਪ੍ਰਸ਼ਨਾਂ ਦਾ ਇਹ ਉੱਤਰ ਦਿੱਤਾ, ਹੇ ਸਿੱਧੋ ! ਮੈਂ ਸੱਚ ਕਹਿੰਦਾ ਹਾਂ, ਮੇਰੀ ਬੇਨਤੀ ਇਹੋ ਹੈ ਕਿ ਸੰਤ ਜਨਾਂ ਪਰ ਹੀ ਬਲਿਹਾਰ ਜਾਵਾਂ। ਇਹੋ ਮੈਂ ਹਾਂ, ਇਹੋ ਨਾਮ, ਇਹੋ ਮਾਰਗ ਤੇ ਇਹੋ ਪ੍ਰਯੋਜਨ ਮੇਰਾ ਹੈ, ਹੋਰ ਕੁਛ ਨਹੀਂ।

**ਅਰਦਾਗਿਓ** [*ਕ੍ਰਿ: । ਦੇਸ਼ ਭਾਸ਼ਾ, ਅਰਦਾਸ ਪਦ ਦੇ ਕ੍ਰਿਯਾ ਰੂਪ ਦਾ ਰੂਪਾਂਤ੍ਰ ਹੈ*] ਅਰਦਾਸ ਹੈ, ਬੇਨਤੀ ਹੈ। ਯਥਾ—*'ਦੇਂਉ ਸਾਧ ਸੰਗਤ ਅਰਦਾਗਿਓ' (੧੨੦੪),* ਇਹੀ ਅਰਦਾਸ ਹੈ ਕਿ ਸਾਧ ਸੰਗਤ ਦਿਓ।

**ਅਰਧ** [*ਸੰ: । ਸੰਸਕ੍ਰਿਤ, ਆਰਾਧਯ*] ੧. ਅਰਾਧਣੇ ਯੋਗ, ਭਾਵ ਈਸ਼੍ਵਰ। ਯਥਾ—*'ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ' (੧੧੦੬),* ਅਰਾਧਣੇ ਯੋਗ (ਈਸ਼੍ਵਰ) ਨੂੰ ਅਰਾਧਣਾ ਕੀਤਾ ਤੇ ਸ਼ਰਧਾ ਯੋਗ (ਈਸ਼੍ਵਰ) ਦੀ ਸ਼ਰਧਾ ਕੀਤੀ। ੨. ਜੀਵ। ਅਰਧ ਨੂੰ ਅਰਾਧਨ ਸਮਝ ਕੇ ਅਰਥ ਕਰਦੇ ਹਨ ਕਿ ਅਰਾਧਣਾ ਵਾਲੇ (ਜੀਵ) ਦੀ ਅਰਾਧਨਾ ਤੇ {ਸਰਧ} ਸ਼ਰਧਾ ਯੋਗ (ਈਸ਼੍ਵਰ) ਪਰ ਸ਼ਰਧਾ ਕਰਨੇ ਦਾ ਫਲ ਇਹ ਹੋਯਾ। ਤਥਾ—*'ਅਰਧ ਉਰਧ ਕਰੇ ਨਿਰੰਜਨ ਵਾਸੁ' (੯੫੨),* ਅਰਾਧਨਾ ਕਰਨ ਵਾਲਾ (ਜੀਵ) {ਉਰਧ} ਉਚੇ ਨਿਰੰਜਨ ਵਿੱਚ ਵਾਸ ਕਰੇ। ਤਥਾ—*'ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ' (੩੪੧),* ਤਦ ਆਰਾਧਕ (ਜੀਵ) ਨੇ ਉਚੇ (ਈਸ਼੍ਵਰ) ਨੂੰ ਮਿਲਨੇ ਕਰ ਸੁਖ ਪਾਇਆ। ੩. [*ਸੰਸਕ੍ਰਿਤ, ਅਧ=ਹੇਠਾਂ ਦੀ ਦਿਸ਼ਾ ਤੇ ਉਰਧ=ਉਪਰ ਦੀ ਦਿਸ਼ਾ*] (੧) ਅਰਧ= ਹੇਠਾਂ, ਉਰਧ =ਉਪਰ ਨੂੰ। ਯਥਾ—*'ਅਰਧ ਉਰਧ ਕਰੇ ਨਿਰੰਜਨ ਵਾਸੁ' (੯੫੨),* (ਪ੍ਰਾਣ ਜੋ) ਹੇਠ (ਜਾਂਦੇ ਹਨ) {ਉਰਧ} ਉਪਰ ਨੂੰ ਚੜ੍ਹਾਵੇ। ਅਥਵਾ (੨) ਹੇਠ ਉਤੇ ਸਾਰੇ ਪੂਰਣ ਨਿਰੰਜਨ ਜਾਣ ਕੇ ਨਿਵਾਸ ਕਰੇ। ਤਥਾ—*'ਅਰਧ ਉਰਧ ਮੁਖਿ ਲਾਗੋ ਕਾਸੁ' (੧੧੬੨),* ਹੇਠਾਂ ਉਤੇ ਮੁਖ ਲੱਗਦਾ ਹੈ ਆਕਾਸ਼, (ਇਸ ਤਰ੍ਹਾਂ) ਹੇਠਾਂ ਉਪਰ (ਸਭ ਦਿਸ਼ਾਂ ਵਿਚ ਜਿਧਰ ਜਾਉ) ਪਰਮਾਤਮਾ ਪ੍ਰਕਾਸ਼ ਰਿਹਾ ਹੈ।

**ਅਰਾਧ/ਆਰਾਧ** [*ਕ੍ਰਿ: । ਸੰਸਕ੍ਰਿਤ, ਆਰਾਧਨ*] ਪੂਜ, ਧਯਾਨ ਕਰ, ਸਿਮਰ, ਸੇਵਾ ਕਰ। ਯਥਾ—*'ਨਿਸਿ ਬਾਸੁਰ ਅਰਾਧਿ' (੨੫੫)।*

**ਅਰਧਿਆ** [*ਕ੍ਰਿ: । ਸੰਸਕ੍ਰਿਤ*] ਦੇਖੋ, 'ਅਰਧ'।

**ਅਰਧਹਿ** [*ਸੰ: । ਸੰਸਕ੍ਰਿਤ 'ਆਰਾਧਨ' ਤੋਂ। ਦੇਖੋ, 'ਅਰਧ ੨.'*] ਜੀਵ ਦਾ। ਯਥਾ—*'ਅਰਧਹਿ ਉਰਧਹਿ ਮੰਝਿ ਬਸੇਰਾ' (੩੪੧),* ਜੀਵ ਦਾ ਉੱਚੇ (ਈਸ਼੍ਵਰ) ਵਿਚ ਵਾਸਾ ਕਰੇ।

**ਅਰਧਕਉ** [*ਸੰ: । ਸੰਸਕ੍ਰਿਤ*] ਦੇਖੋ, 'ਅਰਧ'

**ਅਰਧਾਂਭਾ** [*ਸੰ: । ਸੰਸਕ੍ਰਿਤ, ਆਰਾਧਿਤ=ਆਰਾਧਿਆ ਗਿਆ*] ਆਰਾਧਨੇ ਯੋਗ। ਯਥਾ—*'ਜਪਿ ਮਨ ਰਾਮੁ ਨਾਮੁ ਅਰਧਾਂਭਾ' (੧੩੩੨),* ਹੇ ਮਨ ! ਰਾਮ ਜੋ ਅਰਾਧਨੇ ਯੋਗ ਹੈ ਉਸ ਨੂੰ ਜਪ।

**ਅਰਪੈ** [*ਕ੍ਰਿ: । ਸੰਸਕ੍ਰਿਤ, ਅਰਪਯੋਤ੍*] ਅਰਪਨ ਕਰੇ, ਭੇਟ ਚੜ੍ਹਾਵੇ, ਦੇਵੇ। ਯਥਾ—*'ਅਰਪੈ ਨਾਰਿ ਸੀਗਾਰਿ ਸਮੇਤਿ' (੮੭੫)।*

**ਅਰਾਪਉ** [*ਕ੍ਰਿ: । ਸੰਸਕ੍ਰਿਤ, ਅਰਪਣ*] ਅਰਪਣ ਕਰੇ।

**ਅਰਪਨ** [*ਕ੍ਰਿ: । ਸੰਸਕ੍ਰਿਤ, ਅਰਪਣ*] ਭੇਟ ਚੜ੍ਹਾਨੀ।

**ਅਰਬ** [*ਸੰਖਯ ਵਾ: । ਸੰਸਕ੍ਰਿਤ, ਅਰ੍ਵੁਦ*] ਸੌ ਕ੍ਰੋੜ। ਯਥਾ—*'ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ ਨਹ ਸੰਗਿ ਗਾਮਨੀ' (੯੦੧)।*

**ਅਰਬਦ ਨਰਬਦ** [*ਸੰ: । ਸੰਸਕ੍ਰਿਤ, ਅਰ੍ਵਦ=੧੦ ਕ੍ਰੋੜ। ਦੇਸ਼ ਭਾਸ਼ਾ, ਨਰਬਦ*] ੧. ਸੌ ਅਰ੍ਵਦ ਦਾ ਨਰਬਦ ਅਰਥਾਤ ਖਰਬ। ੨. ਅਰਬਦ ਤੋਂ ਮੁਰਾਦ ਗਿਣਤੀ ਦੀ ਹੈ ਤੇ (ਅਨ+ ਅਰਬਦ =) ਅਨਰਬਦ ਤੋਂ ਅਣਗਿਣਤੀ ਦੀ, ਭਾਵ ਅਰਬਦ ਨਰਬਦ ਤੋਂ ਬੇਹੱਦ ਦਾ ਹੋ ਸਕਦਾ ਹੈ। ਯਥਾ—*'ਅਰਬਦ ਨਰਬਦ ਧੁੰਧੂਕਾਰਾ' (੧੦੩੫),* ਅਣਗਿਣਤ ਸਮੇਂ ਤੀਕ ਹਨੇਰਾ ਪਸਰਿਆ ਰਿਹਾ।

**ਆਰੰਭ** [*ਸੰ: । ਸੰਸਕ੍ਰਿਤ*] ਸ਼ੁਰੂ, ਮੁੱਢ, ਕਿਸੇ ਕੰਮ ਨੂੰ ਛੋਹ ਦੇਣਾ। ਯਥਾ—*'ਆਦਿਤਿ ਕਰੈ ਭਗਤਿ ਆਰੰਭ' (੩੪੪)।*

**ਅਰਲੁ ਬਰਲੁ** [*ਸੰ: । ਪੰਜਾਬੀ*] ਬਕ ਬਕ ਕਰਨਾ, ਅਸਤ ਵਿਅਸਤ ਬਕਨਾ। ਯਥਾ—*'ਓਸੁ ਅਰਲੁ ਬਰਲੁ ਮੁਹਹੁ ਨਿਕਲੈ' (੬੫੩)।*

**ਅਰੂੜਾ** [*ਕ੍ਰਿ: । ਸੰਸਕ੍ਰਿਤ, ਆਰੂਢ*] ੧. ਸਿਥਿਤ ਹੋਣਾ, ਸਵਾਰ ਹੋਣਾ। ਯਥਾ—*'ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ' (੬੯੮),* ਚਲਾਇਮਾਨ ਜੋ ਮਨ ਸੀ ਸੋ ਅਚਲ ਹੋਇਆ ਹੈ। ਅਥਵਾ ੨. ਮਨ ਜੋ ਸੰਸਾਰਾਕਾਰ ਸੀ (ਗਯਾਨ ਘੋੜੇ ਪਰ) ਸਵਾਰ ਹੋ ਗਿਆ ਹੈ।

**ਆਰੂੜਤੇ** [*ਕ੍ਰਿ: ਸੰਸਕ੍ਰਿਤ, ਆਰੂਢ*] ਚੜ੍ਹਦੇ ਹਨ। ਯਥਾ—*'ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ' (੧੩੫੬),* ਸੰਤ ਸੂਰਮੇ ਘੋੜੇ ਰਥ ਤੇ {ਨਾਗਹ} ਹਾਥੀ ਉੱਤੇ ਚੜ੍ਹਦੇ ਹਨ, ਭਾਵ ਸ਼੍ਰਵਨ ਮੰਨਨ ਦੇ ਨਿਧਯਾਸਨ ਕਰਦੇ ਹਨ। ਪ੍ਰਭੂ ਨੂੰ ਬੁਝਦੇ ਹਨ, ਭਾਵ ਜਾਣਦੇ ਹਨ, ਇਹ {ਮਾਰਗ} ਰਸਤੇ ਵਿਚ ਚਲਨਾ ਕਰਦੇ ਹਨ।

**ਅਰੜਾਵੈ** [*ਕ੍ਰਿ: । ਪੰਜਾਬੀ*] ਕੱਟੇ ਆਦਿਕ ਪਸ਼ੂਆਂ ਵਾਂਗੂ ਰੁਦਨ ਕਰਨਾ, ਅਰੜਾਉਣਾ। ਯਥਾ—*'ਅਰੜਾਵੈ ਬਿਲਲਾਵੈ ਨਿੰਦਕੁ'। (੩੭੩)*

**ਅਲ** [*ਸੰ: । ਸੰਸਕ੍ਰਿਤ, ਅਲਿ=ਭੌਰਾ*] ਭੌਰਾ ਬੂੰਦ, ਤ੍ਰਿਪਤ, ਪ੍ਰਗਟ, ਪੂਰਣ। ਦੇਖੋ, 'ਓਹੀਅਲ'

**ਅਲਾ** [*ਸੰ: । ਅਰਬੀ, ਕੁਰਾਨ ਉਪਾਸਕ ਆਖਦੇ ਹਨ ਕਿ ਇਹ ਰੱਬ ਦਾ ਸਿਫ਼ਾਤੀ ਨਾਮ ਨਹੀਂ, ਜ਼ਾਤੀ ਨਾਮ ਹੈ*] ਪੂਜਯ ਪਰਮੇਸ਼੍ਵਰ, ਸਤਯ ਪਰਮੇਸ਼੍ਵਰ, ਸਰਬ ਗੁਣ ਨਿਧਾਨ ਪਰਮੇਸ਼੍ਵਰ। ਯਥਾ—*'ਸੋਈ ਲਗੈ ਸਚਿ ਜਿਸੁ ਤੂੰ ਦੇਹਿ ਅਲਾ' (੩੯੭)।*

**ਅਲੀ** [*ਸੰ: । ਸੰਸਕ੍ਰਿਤ, ਅਲਿ=ਭੌਰਾ, ਅਲੀ=ਸਖੀ*] ੧. ਭੌਰਾ ੨. ਸਖੀ।

**ਅਲੇ** [*ਅ: । ਦੇਸ਼ ਭਾਸ਼ਾ*] ਹੇ! ਜਿਵੇਂ 'ਤਜੀ ਅਲੇ', 'ਸੇਵੀਅਲੇ'। ਯਥਾ—*'ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ' (੧੨੯੨)।*

**ਆਲ** [*ਸੰ: । ਸੰਸਕ੍ਰਿਤ, ਆਲਜ*] ਘਰ। ਯਥਾ—*'ਆਲ ਜੰਜਾਲ ਬਿਕਾਰ ਤੇ ਰਹਤੇ' (੨੯੫),* ਘਰ ਦੇ ਧੰਧਿਆਂ ਥੋਂ (ਤੇ ਕਾਮ ਕ੍ਰੋਧਾਦਿ) ਬਿਕਾਰਾਂ ਥੋਂ ਰਹਿਤ। ੨. [*ਹਿੰਦੀ*] ਫ਼ਜ਼ੂਲ ਕੰਮ, ਬਖੇੜਾ।

**ਆਲਾ**[1] [*ਗੁ: । ਸੰਸਕ੍ਰਿਤ, ਆਲਜ*] ੧. ਘਰ ਭਾਵ ਸੰਸਾਰ। ਯਥਾ—*'ਆਲਾ ਤੇ ਨਿਵਾਰਣਾ ਜਮਕਾਰਣਾ' (੬੯੪),* ਸੰਸਾਰ ਤੇ ਨਿਵਾਰਣ ਕਰੋ ਜੋ ਜਨਮ ਮਰਨ ਦਾ ਕਾਰਣ ਹੈ।

੨. [*ਕ੍ਰਿ: । ਮਰਹਟੀ*] ਮੈਂ ਆਯਾ ਹਾਂ।

੩. [*ਗੁ: । ਅਰਬੀ, ਆਅ਼ਲਾ*] ਵੱਡਾ। ਯਥਾ—*'ਆਲਾ ਹੁਜਰਾ' (੧੦੮੪),* ਵੱਡਾ ਕੋਠਾ।

**ਆਲੇ** [*ਗੁ: । ਸੰਸਕ੍ਰਿਤ, ਆਲ=ਬਹੁਤਾ*] ਵੱਡਾ, ਭਾਵ ਵਿਚ ਪਵਿੱਤ੍ਰ ਅਰਥ ਬੀ ਕਰਦੇ ਹਨ। ਯਥਾ—*'ਆਲੇ ਤੇਰਾ ਨਾਉ' (੭੨੭),* ਪਵਿੱਤਰ ਤੇਰਾ ਨਾਂ ਹੈ। ਸੰਪ੍ਰਦਾਈ ਅਰਥ 'ਸੰਸਾਰ ਦਾ ਪ੍ਰੇਰਕ' ਭੀ ਹਨ, 'ਬੇਗ' ਪਦ ਦਾ ਅਧਜਹਾਰ ਕਰਕੇ।

**ਅਲੀਆ** [*ਸੰ: । ਸੰਪ੍ਰਦਾ*]

੧. ਇੰਦ੍ਰੀਆਂ। ਯਥਾ—*'ਜਾਗਤੁ ਰਹੈ ਨ ਅਲੀਆ ਭਾਖੈ' (੯੭੪),* ਸਾਵਧਾਨ ਰਹੇ (ਤਾਂ) ਇੰਦ੍ਰੀਆਂ ਬਲ ਨਾ ਪਾ ਜਾਣਗੀਆਂ।

੨. [*ਸੰਸਕ੍ਰਿਤ, ਅਲੀਕ=ਝੂਠ*] ਝੂਠ। ਯਥਾ—*'ਜਾਗਤੁ ਰਹੈ ਨ ਅਲੀਆ ਭਾਖੈ' (੯੭੪),* ਸਾਵਧਾਨ ਰਹੇ ਤੇ ਝੂਠ ਬਚਨ ਨਾ ਕਹੇ।

**ਅਲੀਅਲ** [*ਸੰ: । ਸੰਸਕ੍ਰਿਤ, ਅਲਿ*] ਭੌਰੀ, ਭੌਰਾ। ਭਾਵ ਵਿੱਚ ਸਿਖਣੀਆਂ ਅਰ ਸਿਖ। ਯਥਾ—*'ਨਿਤ ਨਵ ਸਤ ਅਲੀਅਲ'। (੯੯੦)*

**ਅਲਾਏ** [*ਕ੍ਰਿ: । ਸੰਸਕ੍ਰਿਤ, ਆਲਾਪ*] ਕਹਿੰਦੇ ਹਨ। ਯਥਾ—*'ਮੁਖਹੁ ਅਲਾਏ ਹਭ' (੧੦੯੯),* ਮੂੰਹ ਨਾਲ ਸਾਰੇ ਕਹਿੰਦੇ ਹਨ।

**ਅਲੋਇ**[2] [*ਗੁ: । ਸੰਸਕ੍ਰਿਤ, ਅਲੌਕਿਕ*] ਜੋ ਕਦੇ ਨਾ ਡਿੱਠਾ ਹੋਵੇ, ਅਸਚਰਜ। ਯਥਾ—*'ਪਦਮੁ ਅਲੋਅ' (੬੬੩)।*

**ਆਲਾਇ** [*ਕ੍ਰਿ: । ਸੰਸਕ੍ਰਿਤ, ਆਲਾਪ*] ਕਹੁ। ਯਥਾ—*'ਸਤਿਗੁਰ ਸਿਉ ਆਲਾਇ' (੧੪੧੦)।*

**ਅਲੋਇਆ** [*ਕ੍ਰਿ: । ਸੰਸਕ੍ਰਿਤ, ਅਵਿਲੋਕ*] ਦੇਖਿਆ।

**ਅਲਾਏਸੀ** [*ਕ੍ਰਿ: । ਸੰਸਕ੍ਰਿਤ, ਆਲਾਪ=ਬੋਲਨਾ*] ਬੁਲਾਵੇਗਾ। ਯਥਾ—*'ਸਹੁ ਅਲਾਏਸੀ' (੭੯੪),* ਮਾਲਕ ਬੁਲਾਏਗਾ, ਭਾਵ ਮੌਤ ਆਵੇਗੀ।

**ਆਲਾਉ** [*ਕ੍ਰਿ: । ਸੰਸਕ੍ਰਿਤ, ਆਲਾਪ*] ਬੋਲਨਾ। ਯਥਾ—*'ਜਾਣੈ ਆਲਾਉ'* ਜੋ ਅਸੀਂ ਬੋਲਦੇ ਹਾਂ, ਸਭ ਜਾਣਦਾ ਹੈ। ਤਥਾ—*'ਕੂੜ ਕਪਟ ਪਾਜ ਲਹਿ ਜਾਸੀ ਮਨਮੁਖ ਫੀਕਾ ਆਲਾਉ' (੬੩੮)।*

**ਅਲਉਤੀ** [*ਸੰ: । ਦੇਸ਼ ਭਾਸ਼ਾ*] ੧. ਮਿਸਰੀ। ੨. ਮਹੂਆ, ਦਾਖ। ੩. ਗਿਲੋਇ ਦਾ ਰਸ। ਯਥਾ—*'ਅਲਉਤੀ ਕਾ ਜੈਸਾ ਭਇਆ ਬਰੇਡਾ' (੩੩੩),* ਮਿਸਰੀ ਦਾ ਸ਼ਰਬਤ, ਗਿਲੋਦੇ ਰਸ ਦਾ ਸ਼ਰਬਤ, ਮਹੂਏ (ਯਾ ਦਾਖ) ਦੀ ਸ਼ਰਾਬ।

---

੧. ਠੇਠ ਪੰਜਾਬੀ ਵਿਚ ਆਲਾ ਹੁਣ ਤਕ ਜਾਲੇ ਦੇ ਅਰਥ ਵਿਚ ਬੋਲਦੇ ਹਨ।
੨. 'ਅਲੋਇ' ਯਾ 'ਅਲੋਅ' ਪਦ ਹੁਣ ਪੰਜਾਬੀ ਵਿਚ ਨਹੀਂ ਬੋਲਦੇ ਪਰ ਅਲੋਕਾਰ ਬੋਲਦੇ ਹਨ, ਜਿਸ ਦਾ ਅਰਥ ਅਲੌਕਿਕ ਹੈ।

**ਆਲਸ** [*ਸੰ: । ਸੰਸਕ੍ਰਿਤ, ਆਲਸਯ*] ਉੱਦਮ ਨਾ ਕਰਨਾ, ਦਲਿੱਦਰ ਯਥਾ—*'ਆਲਸੁ ਛੀਜਿ ਗਇਆ ਸਭੁ ਤਨ ਤੇ' (੬੮੨)।*

**ਆਲਸੀਆ** [*ਸੰਬੋਧਨ । ਪੰਜਾਬੀ*] ਹੇ ਦਰਿੱਦ੍ਰੀ! ਯਥਾ—*'ਜਨ ਗਵਾਇਓ ਆਲਸੀਆ' (੯੨)।*

**ਅਲਹ** [*ਸੰ: । ਫ਼ਾਰਸੀ, ਅੱਲਾਹ*] ੧. ਪਰਮੇਸ਼੍ਵਰ। ਯਥਾ—*'ਅਲ ਵਰਸਉ ਮੇਹੁ' (੧੩੭੯),* ਪਰਮੇਸ਼ਰ ਵਲੋਂ ਮੀਂਹ ਵਸੇ। ਤਾਤਪਰ ਮੀਂਹ ਤੋਂ ਮਾਯਾ ਦੀ ਫਸੌਤੀ ਹੈ। ਤਥਾ—*'ਅਲਹ ਲਹੰਤਾ ਭੇਦ (੩੪੦),* ਖ਼ੁਦਾ ਨੂੰ ਪਾਉਣਹਾਰਾ ਤਦ ਜਾਣੀਂਦਾ ਹੈ ਜਦ ਭੇਦ ਨਾ ਹੋ ਜਾਵੇ।

੨. ਬਹੁਤ। ਅਲਹ ਸ਼ਬਦ ਦਾ ਅਰਥ 'ਬਹੁਤ' ਭਾਈ ਚੰਦਾ ਸਿੰਘ ਗਿਆਨੀ ਕਰਦੇ ਸਨ[1]। ਯਥਾ—*'ਅਲਹ ਵਰਸਉ ਮੇਹੁ' (੧੩੭੯* ਅਰਥਾਤ ਭਾਵੇਂ ਬਹੁਤ ਹੀ ਮੀਂਹ ਪਵੇ।

**ਅਲਹੁ**[2] [*ਸੰ: । ਅਰਬੀ, ਅੱਲਾਹ । ਦੇਖੋ, 'ਅਲਾ'*] ਪਰਮੇਸ਼੍ਵਰ। ਯਥਾ *'ਅਲਹੁ ਅਲਖੁ ਨ ਜਾਈ ਲਖਿਆ' (੧੩੫੦),* ੨. ਅੱਲਾ ਵੱਲੋ ਪਰਮੇਸ਼੍ਵਰ ਵੱਲੋਂ।

**ਅਲਾਹ** [*ਸੰ: । ਅਰਬੀ, ਅੱਲਾਹ । ਦੇਖੋ, 'ਅਲਾ'*] ਪਰਮੇਸ਼੍ਵਰ। ਯਥਾ *'ਅਲਾਹ ਪਾਕੰਪਾਕ ਹੈ ਸਕ ਕਰਉ ਜੇ ਦੂਸਰ ਹੋਇ' (੭੨੭)*

**ਆਲਾ ਹੁਜਰਾ** [*ਵਿਸ਼ੇਸ਼ਣ ਵਿਸ਼ੇਸ਼ਯ । ਫ਼ਾਰਸੀ, ਆਅਲਾ । ਹੁਜਰਾ* ਵੱਡਾ ਕੋਨਾ। ਦੇਖੋ, 'ਆਲਾ'

**ਅਲਾਹਣੀ**[3] [*ਸੰ: । ਪੰਜਾਬੀ*] ਕੀਰਨੇ ਕਰਨ ਦਾ ਵਿਰਲਾਪ। ਨਾਇ ਦਾ ਮ੍ਰਿਤੂ ਵਿਰਲਾਪ, ਜੋ ਮੁਰਦੇ ਪਰ ਕੀਰਨੇ ਕਰਦੀ ਪਿਟਾਉਂਦੀ ਹੈ।

**ਅਲਾਹਦੀ** [*ਸੰਬੰ: । ਅਰਬੀ ਭਾਸ਼ਾ, ਅਲਹਦਾ*] ੧. ਵੱਖਰੀ। ਯਥਾ *'ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ' (੪੩* ਭਗਤੀ ਇਕ ਅਨੋਖੀ ਤੇ ਵੱਖਰੀ ਚੀਜ਼ ਹੈ ਜੋ ਗੁਰੂ ਦੇ ਵੀਚ ਕਰਕੇ ਜਾਣੀ ਜਾਂਦੀ ਹੈ। ੨. [ਅਲਾਹ + ਦੀ] ਪਰਮੇਸ਼ਰ ਦ

**ਆਲਕ** [*ਸੰ: । ਸੰਸਕ੍ਰਿਤ, ਆਲਸਜ । ਦੇਸ਼ ਭਾਸ਼ਾ, ਆਲਸ ਆਲਕ*] ਆਲਸ। ਯਥਾ—*'ਚੰਗਿਆਈ ਆਲਕੁ ਕਰੇ ਬੁਰਿਆ ਹੋਇ ਸੇਰੁ' (੫੧੮)।*

**ਅਲੋਕ** [*ਕ੍ਰਿ: । ਸੰਸਕ੍ਰਿਤ, ਆਲੋਕ*] ਦੇਖਿਆ ਹੈ। ਯਥਾ—*'ਅ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ' (੧੨੫* ਹੋਰ ਵਸਤੂਆਂ ਨਾਲ (ਉਨ੍ਹਾਂ ਦਾ) ਕੁਛ ਕਾਰਜ ਨਹੀਂ (ਜਿਨ੍ਹਾਂ) ਪ੍ਰਭੂ ਦੇ ਸੁੰਦਰ ਮੁਖਾਰਬਿੰਦ ਨੂੰ ਦੇਖਿਆ ਹੈ।

**ਆਲਕਾ** [*ਸੰ: । ਦੇਖੋ, 'ਆਲਕ'*] ਆਲਸ। ਯਥਾ—*'ਕਿਉ ਸਿਮ ਕੀਜੈ ਆਲਕਾ' (੧੦੮੫)।*

**ਅਲਕਾਇਆ** [*ਕ੍ਰਿ: । ਦੇਖੋ, 'ਆਲਸ'*] ਅਲਸਾਇਆ, ਆਲ ਕੀਤਾ ਹੋਇਆ।

**ਅਲਕਾਈਐ** [*ਕ੍ਰਿ: । ਦੇਖੋ, 'ਆਲਸ'*] ਆਲਸ ਕਰੀਐ। ਯਥ *'ਅਪਨੇ ਕਾਜ ਕਉ ਕਿਉ ਅਲਕਾਈਐ' (੬੨੯)।*

**ਅਲੋਕਨ** [*ਕ੍ਰਿ: । ਸੰਸਕ੍ਰਿਤ, ਅਲੋਕ*] ਦੇਖਨਾ ਕਰਦੀ ਹੈ। ਯਥ *'ਈਤ ਊਤ ਦਹਦਿਸ ਅਲੋਕਨ ਮਨਿ ਮਿਲਨ ਕੀ ਪ੍ਰਭ ਪਿਅ ਜੀਉ' (੯੨੮)।*

---

੧. ਪੁਰਾਤਨ ਪੰਜਾਬੀ ਵਿਚ ਇਹ ਅਰਥ ਬੀ ਵਰਤੀਂਦਾ ਸੀ।
੨. ਪੱਛਮੀ ਪੰਜਾਬੀ ਅੱਲਾ ਨੂੰ ਅਲਹੁ ਬੀ ਬੋਲਦੇ ਹਨ।
੩. ਇਸ ਦਾ ਮੂਲ ਬੀ 'ਅਲਾਪ' ਜਾਪਦਾ ਹੈ।

**ਲੰਕਾਰ** [ *ਸੰ: । ਸੰਸਕ੍ਰਿਤ, ਅਲਙ੍ਕਾਰ* ] ਗਹਣੇ। ਯਥਾ—*'ਅਲੰਕਾਰ ਮਿਲਿ ਥੈਲੀ ਹੋਈ ਹੈ ਤਾਤੇ ਕਨਿਕ ਵਖਾਨੀ' (੬੭੨)*, ਜਦ ਗਹਣੇ ਢਾਲ ਕੇ ਰੈਣੀ ਹੁੰਦੀ ਹੈ ਤਦੋਂ ਸੋਨਾ ਹੀ ਕਹੀਦਾ ਹੈ।

**ਲਖ** [ *ਗੁ: । ਸੰਸਕ੍ਰਿਤ, ਅਲਕਸ਼ਜ* ] ਜੋ ਲਖਿਆ ਨਾ ਜਾਵੇ, ਜੋ ਜਾਣਿਆ ਨਾ ਜਾਵੇ, ਭਾਵ ਪਰਮੇਸ਼ਰ। ਯਥਾ—*'ਅਗਮ ਅਗੋਚਰ ਅਲਖ ਅਪਾਰਾ' (੭੯੫)।*

**ਲਖ ਬ੍ਰਹਮਟਿਆ** [ *ਕਥਾ: ਵਾ: । ਅਲੇਖ = ਜੋ ਲਖਿਆ ਨਾ ਜਾਏ। ਅਲਖ + ਬ੍ਰਹਮ + ਅਟਿਆ, ਪੁ: ਪੰਜਾਬੀ, = ਪੂਰਨ ਹੈ* ] ਨਾ ਲਖਿਆ ਜਾਣ ਵਾਲਾ ਬ੍ਰਹਮ (ਪੂਰਨ ਹੈ)। ਯਥਾ—*'ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ' (੯੫੭)*, ਸਾਰਿਆਂ ਵਿਚ ਪੂਰਨ ਜੋ ਬ੍ਰਹਮ ਹੈ ਤਿਸ ਦੀ ਕੁਦਰਤ ਦੀ ਕੀਮਤ ਨਹੀਂ ਪਾਈ ਜਾਂਦੀ।

**ਅਲਗਉ/ਅਲੋਗੀ** [ *ਗੁ: । ਦੇਸ਼ ਭਾਸ਼ਾ, ਅਲੱਗ = ਵੱਖਰਾ। ਅ + ਲੋਗੀ = ਜੋ ਲੋਕਾਂ ਵਿਚੋਂ ਨਾ ਹੋਵੇ* ] ਨਿਰਲੇਪ, ਵੱਖਰਾ। ਯਥਾ—*'ਕਹੁ ਨਾਨਕ ਲੋਗ ਅਲੋਗੀ ਰੀ ਸਖੀ' (੪੦੯)*, ਸਾਹਿਬ ਕਹਿੰਦੇ ਹਨ, ਲੋਕਾਂ ਥੋਂ {ਅਲੋਗੀ} ਹੋਵੇ ਤਾਂ ਹੇ ਸਖੀ! ਤਥਾ—*'ਅਲਗਉ ਜੋਇ ਮਧੂਕਰਉ' (੧੦੯੦)।* ਦੇਖੋ, 'ਮਧੂਕਰਉ'

**ਅਲੋਗਨੀ** [ *ਸੰ: । ਸੰਸਕ੍ਰਿਤ, ਅਲੌਕਿਕ* ] ੧. ਅਚਰਜ। ਯਥਾ—*'ਪਇਆਲ ਪਵਿਤ੍ਰ ਅਲੋਗਨੀ' (੮੮੩)*, ਭਾਵ {ਪਇਆਲ} ਪਤਾਲ, (ਮਾਤ ਤੇ) {ਪਵਿਤ੍ਰ} ਸੁਰਗ ਲੋਕ ਵਿਖੇ ਇਕ ਆਤਮਾ ਹੀ ਅਸਚਰਜ ਰੂਪ ਹੈ। ੨. [ਦੇਖੋ, 'ਅਲੋਗੀ'] ਨਿਰਲੇਪ ਹੈ। ੩. [ਦੇਖੋ, 'ਅਲੋਕ'] ਦੇਖਿਆ ਗਿਆ ਹੈ।

**ਆਲਜ** [ *ਸੰ: । ਪੰ: ਆ + ਲਜ, ਦੇਸ਼ ਭਾਸ਼ਾ* ] ੧. {ਅ} ਸਭ ਪਾਸਿਆਂ ਤੋਂ {ਲਜ} ਫਾਸੀ ਰੂਪ (ਸੰਸਾਰ) ਹੈ।
੨. [ *ਲਜ, ਸ਼ਰਮ + ਆ = ਉਲਟ ਉਸਦੇ* ] ਨਿਲੱਜ ਸੰਸਾਰ।

**ਆਲ ਜੰਜਾਲ**[1] [ *ਖ: ਤ: ਪੁ: ਸ: । ਸੰਸਕ੍ਰਿਤ, ਆਲਯ = ਘਰ। ਜੰਜਾਲ = ਧੰਦਾ, ਬਖੇੜਾ* ] ੧. ਘਰ ਦੇ ਧੰਦੇ। ੨. ਵਜਰਥ ਯਾ ਫਜ਼ੂਲ ਕੰਮ। ਯਥਾ—*'ਆਲ ਜੰਜਾਲ ਬਿਕਾਰ ਤੇ ਰਹਤੇ' (੨੯੫)।*

**ਆਲ ਜਾਲ**[1] [ *ਸੰ: । ਸੰਸਕ੍ਰਿਤ, ਆਲਯ = ਘਰ, ਜਾਲ = ਸੂਤ ਦੀ ਫਾਹੀ, ਮੱਛੀ ਤੇ ਪੰਛੀ ਫੜਨ ਵਾਲੀ* ] ਘਰ ਦੇ ਧੰਦੇ। ਵਜਰਥ ਕੰਮ। ਪ੍ਰਭ ਸਿਮਰਨ ਤੋਂ ਅਤ੍ਰਿਕਤ ਜੋ ਕੁਛ ਹੈ, ਸਭ ਆਲ ਜਾਲ ਹੈ। ਯਥਾ—*'ਮੋਕਉ ਕਹਾ ਪੜ੍ਹਾਵਸਿ ਆਲ ਜਾਲ' (੧੧੯੪)।*

**ਅਲੂਣੀ** [ *ਗੁ: । ਸੰਸਕ੍ਰਿਤ, ਅਲਵਨ। ਪੰਜਾਬੀ, ਅਲੂਣਾ। ਹਿੰਦੀ, ਅਲੋਨਾ* ] ਜਿਸ ਵਿਚ ਲੂਣ ਨਾ ਹੋਵੇ, ਬੇਸੁਆਦ। ਯਥਾ—*'ਮਤਿ ਅਲੂਣੀ ਫਿਕਾ ਸਾਦੁ' (੨੫)*, ਬੁਧਿ ਵਿਚ (ਨਾਮ-ਰੂਪੀ) ਲੂਣ ਨਹੀਂ ਹੈ, ਇਸ ਲਈ ਫਿੱਕਾ ਸੁਆਦ ਹੈ।

**ਆਲੀਣਾ** [ *ਕ੍ਰਿ: । ਸੰਸਕ੍ਰਿਤ, ਆਲੀਨ* ] ਪੰਘਰਿਆ, ਢਲਿਆ, ਸਮਾਇਆ। ਯਥਾ—*'ਸਤਜੁਗੁ ਆਲੀਣਾ' (੧੪੦੭)*, ਹੇ ਸਤਿਗੁਰੋ! ਆਪ ਦੇ ਗਿਆਨ ਰਾਜ ਵਿਚ ਸਤਿਜੁਗ ਸਮਾਇਆ ਹੋਇਆ।

**ਅਲਾਤ** [ *ਸੰ: । ਸੰਸਕ੍ਰਿਤ, ਆਲਾਤ* ] ਚੁਆਤੀ, ਬਲਦਾ ਕੋਲਾ।

**ਅਲਪ** [ *ਸੰ: । ਸੰਸਕ੍ਰਿਤ, ਅਲ੍ਪ* ] ੧. ਥੋੜ੍ਹਾ, ਤੁੱਛ। ਜਿਵੇਂ 'ਅਲਪ ਅਹਾਰੀ' ਥੋੜ੍ਹਾ ਖਾਣ ਵਾਲਾ। ਯਥਾ—*'ਅਲਪ ਸੁਖ ਅਵਿਤ ਚੰਚਲ' (੧੩੫੮)*, (ਕਾਮ ਵਿਚ) ਥੋੜ੍ਹਾ ਸੁਖ ਹੈ, {ਅ + ਵਿਤ} ਧਨ ਤੋਂ ਬਿਨਾਂ ਕਰਦਾ ਹੈ ਤੇ (ਮਨ) ਚੰਚਲ ਕਰਦਾ ਹੈ। ਤਥਾ—*'ਬੇਗਾਨਾ ਅਲਪ ਮਤਿ' (੨੬੧)*, ਅਗਜਾਤ ਤੇ ਥੋੜੀ ਬੁਧਿ ਵਾਲਾ ਹੈ, ਤਥਾ—*'ਥੋਰੀ ਬਾਤ ਅਲਪ ਸੁਪਨੇ ਕੀ' (੧੦੦੦)।*
੨. [ *ਸੰਸਕ੍ਰਿਤ, ਅਲੇਪ ਤੋਂ ਅਲਪ = ਨਿਰਲੇਪ* ] ਅਲੇਪ, ਨਿਰਲੇਪ, ਬੇਅਸਰ ਰਹਿਣ ਵਾਲੇ। ਯਥਾ—*'ਅਲਪ ਮਾਯਾ ਜਲ ਕਮਲ ਰਹਤਹ' (੧੩੫੭)*, (ਸੰਤ) ਮਾਇਆ ਤੋਂ {ਅਲਪ} ਨਿਰਲੇਪ ਹਨ, ਜਿਕੁਰ ਜਲ ਤੋਂ ਕਮਲ (ਅਸੰਗ) ਰਹਿੰਦਾ ਹੈ।

**ਆਲਾਪ** [ *ਕ੍ਰਿ: । ਸੰਸਕ੍ਰਿਤ, ਅਲਾਪ* ] ੧. ਉੱਚੀ ਸੁਰ ਨਾਲ ਉਚਾਰਨਾ। ੨. [ਤਾਰ ਦਾ ਖਯਾਲ ਮੁਖ ਨਾ ਰੱਖ ਕੇ ਸੱਤਾਂ ਸੁਰਾਂ ਦੇ ਸਾਧਨ ਵਿਚ ਕਿਸੇ ਰਾਗ ਦਾ ਸਰੂਪ ਗਲੇ ਯਾ ਸਾਜ਼ ਤੋਂ ਗਾਉਣਾ ਯਾ ਬਜਾਉਣਾ] ਗਾਇਨ ਕਰਨਾ। ਯਥਾ—*'ਗੁਣ ਗਾਵਤ ਨਾਨਕ ਆਲਾਪ' (੮੨੫)।*

**ਅਲੇਪ** [ *ਗੁ: । ਸੰਸਕ੍ਰਿਤ, ਅਲੇਪ = ਬੇਦਾਗ* ] ਨਿਰਲੇਪ, ਅਸੰਗ, ਸੰਗ ਦੋਸ਼ ਤੋਂ ਰਹਤ। ਯਥਾ—*'ਜੈਸੇ ਜਲ ਮਹਿ ਕਮਲ ਅਲੇਪ' (੨੭੨)।*

**ਅਲਿਪਾਇ** [ *ਗੁ: । ਸੰਸਕ੍ਰਿਤ, ਅਲੇਪ* ] ਨਿਰਲੇਪ ਹੈ। ਯਥਾ—*'ਸੂਰੁ ਮੁਕਤਾ ਸਸੀ ਮੁਕਤਾ ਬ੍ਰਹਮ ਗਿਆਨੀ ਅਲਿਪਾਇ' (੧੦੦੧)*, ਸੂਰਜ ਚੰਦ੍ਰਮਾ (ਜਿਸ ਤਰ੍ਹਾਂ ਪ੍ਰਕਾਸ਼ ਕਰਦੇ ਹੋਏ ਪਾਪ ਪੁੰਨ ਦੇ ਲੇਪ ਤੋਂ) ਮੁਕਤ ਹਨ (ਤਿਵੇਂ) ਬ੍ਰਹਮ ਗਿਆਨੀ ਭੀ (ਪਾਪਾਂ ਪੁੰਨਾਂ) ਤੋਂ ਨਿਰਲੇਪ ਹੈ।

**ਅਲਪਹੀਅਉ** [ *ਗੁ: । ਸੰਸਕ੍ਰਿਤ, ਅਲੇਪ। ਪੰਜਾਬੀ, ਅਲਪ + ਹਈਓ = ਜੋ ਅਲੇਪ ਹੀ ਹੈ* ] ਨਿਰਲੇਪ ਨੂੰ। ਯਥਾ—*'ਲੇਪੁ ਨਹੀ ਅਲਪਹੀਅਉ' (੭੦੦)*, ਨਿਰਲੇਪ (ਵਾਹਿਗੁਰੂ) ਨੂੰ (ਕਿਸੇ ਤਰ੍ਹਾਂ ਦਾ) ਲੇਪ ਨਹੀਂ ਲੱਗਦਾ।

**ਅਲਿਪਾਤਾ** [ *ਗੁ: । ਸੰਸਕ੍ਰਿਤ, ਅਲੇਪ* ] ਅਲੇਪ। ਯਥਾ—*'ਘਟਿ ਘਟਿ ਪੂਰਨ ਹੈ ਅਲਿਪਾਤਾ' (੧੨੩੬)*, ਸਰਬ ਸਰੀਰਾਂ ਵਿਚ (ਵਾਹਿਗੁਰੂ) ਪੂਰਨ ਹੁੰਦਾ ਹੋਇਆ ਭੀ ਅਸੰਗ ਹੈ।

**ਅਲਿਪਤ** [ *ਗੁ: । ਸੰਸਕ੍ਰਿਤ, ਅਲਿਪਤ* ] ਨਿਰਲੇਪ। ਸੰਗ ਦੋਸ਼ ਤੋਂ ਰਹਤ।

**ਆਲਾਪਤ** [ *ਕ੍ਰਿ: । ਸੰਸਕ੍ਰਿਤ, ਆਲਾਪ = ਉਚਾਰਨਾ* ] ਸੱਤਾਂ ਸੁਰਾਂ ਦਾ ਗਾਨ, (ਤਾਰ ਦਾ ਖਯਾਲ ਵਿਸ਼ੇਸ਼ ਨਹੀਂ ਹੁੰਦਾ) ਗਾਉਣਾ, ਭਾਵ ਵਾਹਿਗੁਰੂ ਦਾ ਕੀਰਤਨ ਕਰਨਾ। ਯਥਾ—*'ਆਲਾਪਤ ਸਭ ਤਿਖ ਜਾਇ' (੯੫੮)।*

**ਅਲਿਪਤ ਗੁਫਾ** [ *ਗੁ: । ਸੰਸਕ੍ਰਿਤ, ਅਲਿਪਤ + ਪੰਜਾਬੀ, ਗੁਫਾ। ਸੰਸਕ੍ਰਿਤ, ਗੁਹਾ* ] ੧. ਅਲੇਪਤਾ-ਰੂਪੀ ਗੁਫਾ, ਚਿਤ ਦੀ ਨਿਰਮਲ ਤੇ ਏਕਾਗਰ ਅਵਸਥਾ। ੨. ਦਸਮ ਦੁਆਰ।

**ਆਲ ਪਤਾਲ** [ *ਗੁ: । ਪੁ: ਪੰਜਾਬੀ* ] ਅਗੜ ਬਗੜ। ਬ੍ਰਿਥਾ ਵਾਦ ਕਰਨਾ, ਬੇ ਸਿਰ ਪੈਰੀਆਂ ਗੱਲਾਂ। ਯਥਾ—*'ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ' (੪੬੪)*, ਰਾਜੇ (ਰਸਾਲੂ ਆਦਿ ਦੇ ਪ੍ਰਸੰਗ ਅਰ) ਰਾਣੀਆਂ (ਪਿੰਗਲਾ ਆਦਿ ਦੇ ਪ੍ਰਸੰਗ) ਗਾਉਂਦੇ ਤੇ ਅਗੜ ਬਗੜ ਮੂੰਹੋਂ ਬਕਦੇ ਹਨ।

**ਅਲਿਪਨਾ**[1] [ *ਗੁ: । ਸੰਸਕ੍ਰਿਤ, ਅਲੇਪ* ] ਅਸੰਗ। ਯਥਾ—*'ਆਪ ਹੀ ਘਟਿ ਘਟਿ ਆਪਿ ਅਲਿਪਨਾ' (੮੦੩)।*

**ਅਲਿਪਾਰੀ**[1] [ *ਗੁ: । ਸੰਸਕ੍ਰਿਤ, ਅਲੇਪ* ] ਨਿਰਲੇਪ। ਯਥਾ—*'ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ ਕਮਲਾ ਅਲਿਪਾਰੀ' (੧੨੦੯)*, ਜਿਸ ਤਰ੍ਹਾਂ ਜਲ ਵਿਚ ਕਮਲ ਅਲੇਪ ਹੈ।

---

੧. ਦੋਵੇਂ ਪਦ ਆਮ ਤੌਰ ਤੇ 'ਫਜ਼ੂਲ ਬਖੇੜੇ' ਦੇ ਅਰਥਾਂ ਵਿਚ ਪੰਜਾਬੀ ਤੇ ਹਿੰਦੀ ਦੋਹਾਂ ਜ਼ਬਾਨਾਂ ਵਿਚ ਵਰਤੀਂਦੇ ਹਨ।

੧. 'ਅਲਿਪਨਾ' ਵਿਚ 'ਨਾ' ਤੇ 'ਅਲਿਪਾਰੀ' ਵਿਚ 'ਆਰੀ' ਦੀ ਮੁਰਾਦ 'ਹੈ' ਤੋਂ ਬੀ ਲਿਆ ਕਰਦੇ ਹਨ।

**ਅਲ ਪਲਾਲੀਆ** [*ਗੁ: । ਪੰਜਾਬੀ, ਅਲ = ਵਾਧੂ । ਪਲਾਲ = ਬਨਾਉਟੀ* ] ਬਨਾਵਟੀ ਤੇ ਫਜ਼ੂਲ ਗੱਲਾਂ, ਭੈੜੀਆਂ ਗੱਲਾਂ। ਯਥਾ—*'ਗਾਲ੍ਹੀ ਅਲ ਪਲਾਲੀਆ ਕੰਮਿ ਨ ਆਵਹਿ ਮਿਤ'(੩੨੦)*, ਫਜ਼ੂਲ ਭੈੜੀਆਂ ਗੱਲਾਂ ਕੰਮ ਨਹੀਂ ਆਉਂਦੀਆਂ।

**ਅਲੰਬਨੁ** [*ਗੁ: । ਸੰਸਕ੍ਰਿਤ, ਆਲਮ੍ਬ* ] ਆਸਰਾ। ਯਥਾ—*'ਹਸਤ ਅਲੰਬਨੁ ਦੇਹ ਪ੍ਰਭ ਗਰਤਹੁ ਉਧਰੁ ਗੋਪਾਲ' (੨੦੩)*, ਹੇ ਪ੍ਰਭੂ ਹੱਥ ਦਾ ਆਸਰਾ ਦੇਵੋ, (ਤੇ) (ਸੰਸਾਰ ਯਾ ਨਰਕ) ਟੋਏ ਤੋਂ ਬਚਾਓ।

**ਅਲਭੁ** [*ਗੁ: । ਸੰਸਕ੍ਰਿਤ, ਅਲਭ੍ਯ* ] ਦੁਰਲੱਭ। ਯਥਾ—*'ਇਸੁ ਜਗ ਮਹਿ ਨਾਮੁ ਅਲਭੁ ਹੈ' (੬੪੪)*।

**ਆਲਮ** [*ਸੰ: । ਅਰਬੀ, ਆਲਮ = ਲੋਕ, ਜਹਾਨ, ਜੋ ਕੁਛ ਰੱਬ ਤੋਂ ਸਿਵਾ ਰਚਨਾ ਵਿਚ ਹੈ, ਸਭ ਆਲਮ ਹੈ* ] ੧. ਸਾਰਾ ਸੰਸਾਰ, ਲੋਕ। ਯਥਾ—*'ਖਾਕ ਨੂਰ ਕਰਦੰ ਆਲਮ ਦੁਨੀਆਇ' (੭੨੩)*, ਇਸ ਦੁਨੀਆਂ ਦਾ {ਆਲਮ} ਲੋਕ, ਨੂਰ, (ਆਤਮਾ) ਤੇ ਖਾਕ (ਪ੍ਰਕ੍ਰਿਤੀ) ਤੋਂ ਕੀਤਾ ਨੇ। ੨. ਆਲਮ ਇਹ ਲੋਕ, ਦੁਨੀਆਂ = ਦੂਸਰਾ ਲੋਕ, ਭਾਵ ਦੋਵੇਂ ਜਹਾਨ (ਨੂਰ) ਚੇਤਨ ਨੇ ਮਿੱਟੀ ਤੋਂ ਬਨਾਏ।

**ਅਲਮਸਤ ਮਤਵਾਰਾ** [*ਗੁ: । ਫ਼ਾਰਸੀ, ਅਲਮਸਤ = ਹਿੰਦੀ, ਮਤਵਾਰਾ* ] ੧. ਪੂਰਨ ਮਸਤੀ ਕਰ ਮਸਤ ਹੋਣਾ ੨. ਪੂਰਨ ਮਸਤੀ ਪਾ ਕੇ ਫਿਰ ਬੀ {ਮਤ + ਵਾਰਾ} (ਮੱਤ ਵਾਲਾ) ਬੁਧੀਮਾਨ ਰਹਿਣਾ।

(ਅਲ = ਭੌਰਾ। ਮਸਤ = ਬੇਹੋਸ਼) ਭੌਰੇ
(ਮਤਵਾਰਾ = ਮਤਵਾਲਾ) ਵਤ
(ਭਾਵ ਸੰਤ) ਮਸਤ

ਹੋ ਕੇ (ਪੀਂਦਾ ਹੈ) ਸੰਤ। ਯਥਾ—*'ਹਰਿ ਰਸੁ ਪੀਵੈ ਅਲਮਸਤ ਮਤਵਾਰਾ' (੩੭੭)*, ਹਰੀ ਦੇ ਰਸ ਨੂੰ ਪੀਂਦਾ ਹੈ, ਭੌਰੇ ਵਾਙੂੰ ਮਸਤ ਹੋ ਕੇ ਮਤਵਾਰਾ (ਸੰਤ)।

**ਅਲੁਮਲੁ** [*ਸੰ: । ਦੇਸ਼ ਭਾਸ਼ਾ, ਅਲ = ਬਹੁਤ, ਮਲ = ਮੈਲ* ] ੧. ਅੱਲਪੱਲ, ਬੇਥਵੇ ਪਦਾਰਥ (ਖਾਣੇ)। ੨. ਤਾਜ਼ੀ ਮਲ। ਘੋਰੀ, ਇਕ ਪ੍ਰਕਾਰ ਦੇ ਮਲੀਨ ਲੋਕ ਹੁੰਦੇ ਹਨ ਜੋ ਗੰਦਗੀ ਬੀ ਖਾ ਲੈਂਦੇ ਹਨ। ਇਹ ਵਾਕ *'ਅਲੁਮਲੁ ਖਾਈ ਸਿਰਿ ਛਾਈ ਪਾਈ' (੪੬੭)*, ਉਹਨਾਂ ਘੋਰੀਆਂ ਦੇ ਪਰਿਥਾਇ ਬੀ ਹੋ ਸਕਦਾ ਹੈ।

**ਆਲਯਹ** [*ਸੰ: । ਸੰਸਕ੍ਰਿਤ, ਆਲਯ:* ] ਘਰ। ਯਥਾ—*'ਸਗਲ ਅਰਥ ਆਲਯਹ' (੧੩੫੭)*, ਭਾਵ ਇਹ ਕਿ ਆਤਮਾ ਸਭ ਪਦਾਰਥ ਧਰਮ ਅਰਥ ਆਦਿ ਦਾ ਘਰ ਹੈ।

**ਅਲੋਵਉ** [*ਕ੍ਰਿ: । ਸੰਸਕ੍ਰਿਤ, ਆਲੋਕਨ* ] ਦਰਸ਼ਨ ਕਰੋ, ਦੇਖੋ। ਯਥਾ—*'ਨੈਨ ਅਲੋਵਉ ਸਾਧ ਜਨੋ' (੨੪੧)*, ਨੇਤ੍ਰਾਂ ਨਾਲ ਸਾਧ ਜਨਾਂ ਦਾ ਦਰਸ਼ਨ ਕਰੋ।

**ਅਲੋਵਣਹ** [*ਕ੍ਰਿ: । ਸੰਸਕ੍ਰਿਤ, ਆਲੋਕਨ* ] ਦੇਖਣਾ।

**ਆਲਾਵਤੀ** [*ਸੰ: । ਸੰਸਕ੍ਰਿਤ, ਆਲਯ = ਘਰ। ਹਿੰਦੀ, ਵਤੀ = ਵਾਲਾ* ] ਘਰ ਵਾਲੇ, ਮੰਦਰ ਵਾਲੇ, ਭਾਵ ਪੁਜਾਰੀ। ਯਥਾ—*'ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ' (੧੨੯੨)*, ਪੁਜਾਰੀ ਲੋਕਾਂ ਨੂੰ ਜੋ ਇਹ ਭ੍ਰਮ ਪੈ ਗਿਆ ਹੈ ਕਿ ਅਸੀਂ {ਆਲਾ-ਵੰਤੀ} ਘਰ ਵਾਲੇ ਹਾਂ (ਇਸ ਕਰਕੇ) ਮੇਰੇ ਤੇ ਸਾਰੇ ਗੁੱਸੇ ਹੋ ਗਏ।

**ਅਵ** [*ਅ: । ਸੰਸਕ੍ਰਿਤ* ] ਸੰਸਕ੍ਰਿਤ ਮੂਲਕ ਪਦਾਂ ਦੇ ਪਹਿਲੇ ਲਗਦਾ ਹੈ ਤੇ ਇਹ ਅਰਥ ਦੇਂਦਾ ਹੈ—੧. ਨਿਸਚੇ, ਵਿਸ਼ੇਸ਼ ਕਰਕੇ। ਯਥਾ—'ਅਵਗੁਨ'। ਦੇਖੋ, 'ਅਵਗੁਣ'
੨. ਅਪਮਾਨ ਯਾ ਉਲਟ, ਜਿਕੂੰ ਅਵਗਜਾ। ਦੇਖੋ, 'ਅਵਗਿਆ'
੩. ਹੇਠ, ਜਿਕੂੰ 'ਅਵਤਾਰ' = ਹੇਠਾਂ ਉਤਰਨਾ। ਦੇਖੋ, 'ਅਵਤਾਰ'
੪. ਪਹਿਲਾ, ਜਿਕੂੰ ਅਵਗਾਹ। ਦੇਖੋ, 'ਅਵਗਾਹਿ'
੫. ਕਠਨ, ਜਿਕੂੰ ਅਵਘਾਟ। ਦੇਖੋ, 'ਅਵਘਟਿ'

**ਆਵ** [*ਸੰ: । ਦੇਸ਼ ਭਾਸ਼ਾ। ਸੰਸਕ੍ਰਿਤ, ਆਯੁ* ] ਉਮਰਾ। ਯਥਾ—*'ਆਵ ਘਟੈ ਨਰੁ ਨਾ ਬੁਝੈ' (੪੧)*।

**ਐਵੇ** [*ਗੁ: । ਪੰਜਾਬੀ, ਐਵੇਂ* ] ਬਿਅਰਥ, ਐਵੇਂ।

**ਆਵਈ** [*ਕ੍ਰਿ: । ਪੰਜਾਬੀ* ] ਆਵੇ, ਆਯਾ। ਯਥਾ—*'ਜੇ ਤਿਸੁ ਨਦਰਿ ਨ ਆਵਈ' (੨)*, ਜੇ ਉਸ (ਪਰਮਾਤਮਾ) ਦੀ ਨਿਗਾਹ ਵਿਚ ਨ ਆਵੇ, ਭਾਵ ਪ੍ਰਵਾਨ ਨਹੀਂ ਹੋਇਆ। 'ਗਯਾਨੀ ਤਿਨ੍ਹਾਂ ਮਹਾਤਮ ਦੀ ਨਿਗਾਹ ਵਿਚ ਨਹੀਂ ਆਇਆ' ਅਰਥ ਬੀ ਕਰਦੇ ਹਨ।

**ਅਵਾਈਹੇ** [*ਗੁ: । ਪੰਜਾਬੀ, ਆਵਾ + ਹੀ + ਹੈ* ] ੧. ਆਵੇ (ਦੀ ਅੱਗ ਵਾਂਗੂੰ ਵਿਚੋ ਵਿਚ) ਹੀ (ਸੜਦਾ) ਹੈ। ਯਥਾ—*'ਮਨਮੁਖਿ ਪਚੈ ਅਵਾਈ ਹੇ' (੧੦੨੩)*, ਮਨਮੁਖ ਸੜਦਾ ਹੈ (ਮਾਨੋਂ) ਆਵਾ ਹੀ ਹੈ, ਭਾਵ ਵਿਚੋ ਵਿਚ ਆਵੇ ਦੀ ਅੱਗ ਵਾਂਗੂੰ ਸੜਦਾ ਰਹਿੰਦਾ ਹੈ। ੨. [*ਸੰਸ:, ਅਵਾਰਯ* ] ਅਵੈੜ ਕੰਮ। ਯਥਾ—*'ਮਨਮੁਖਿ ਰਾਮੁ ਨ ਜਪੈ ਅਵਾਈ' (੧੦੨੫)*।

**ਆਵਾਇਲੇ** [*ਗੁ: । ਸੰਸਕ੍ਰਿਤ, ਆਵਰਯ = ਜੋ ਰੋਕਿਆਂ ਨਾ ਰੁਕੇ* ] ਅਵੈੜੇ ਕੰਮ। ਯਥਾ—*'ਮਨ ਸਮਝੁ ਛੋਡਿ ਆਵਾਇਲੇ' (੮੬੨)*, ਹੇ ਮਨ! ਸਮਝ, ਅਵੈੜੇ ਕੰਮ ਛੱਡ ਦੇ।

**ਅਵਾਸ** [*ਸੰ: । ਪ੍ਰਾਕ੍ਰਿਤ ਤੇ ਸੰਸਕ੍ਰਿਤ, ਅਵਾਸ* ] ਰਹਣੈ ਦੀ ਥਾਂ, ਘਰ, ਮਹੱਲ। ਯਥਾ—*'ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ' (੧੩੬੬)*।

**ਅਵਸਥਾ** [*ਸੰ: । ਸੰਸ: । ਅਵਸਥਾ = ਹਾਲਤ ਚਾਹੋ ਉਮਰਾ ਦੀ ਤੇ ਚਾਹੋ ਹੈਸੀਅਤ ਦੀ* ] ਉਮਰਾ। ਯਥਾ—*'ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ' (੧੪੨੮)*।

**ਅਵਾਹਨ** [*ਸੰ: । ਸੰਸਕ੍ਰਿਤ, ਅਵਾਹਨ = ਜੋ ਨਾ ਚਲੇ* ] ਸਥਿਤ, ਪੱਕਾ। ਯਥਾ—*'ਕਵਨ ਗੁਫਾ ਜਿਤੁ ਰਹੈ ਅਵਾਹਨੁ' (੯੪੩)*, ਕਿਹੜੀ ਗੁਫਾ ਹੈ ਜਿੱਥੇ ਇਸਥਿਤ ਰਹੇ?

**ਅਵਖਧ** [*ਸੰ: । ਸੰਸਕ੍ਰਿਤ, ਔਸ਼ਧਿ* ] ਦਵਾਈ। ਦੇਖੋ, 'ਅਉਖਧ'

**ਅਵਗਿਆ** [*ਸੰ: । ਸੰਸਕ੍ਰਿਤ, ਅਵਗਯਾ* ] ਬੇਇੱਜ਼ਤੀ ਕਰਨੀ, ਅਪ੍ਰਾਧ ਕਰਨਾ। ਯਥਾ—*'ਜੋ ਜੋ ਕਰੈ ਅਵਗਿਆ ਜਨ ਕੀ' (੯੮੩)*।

**ਆਵਾਗਉਣ** [*ਸੰ: । ਸੰਸਕ੍ਰਿਤ, ਆਵਾਗਮਨ* ] ਆਉਣਾ ਜਾਣਾ ਭਾਵ ਜੰਮਣਾ ਤੇ ਮਰਨਾ। ਯਥਾ—*'ਆਵਾਗਉਣੁ ਮਿਟੈ ਗੁਰਸਬਦੀ' (੯੪੦)*

**ਅਵਗਾਹਿ** [*ਕ੍ਰਿ: । ਸੰਸਕ੍ਰਿਤ*[੧]*, ਅਵ = ਪਹਿਲਾਂ + ਗਾਹ = ਞੰਝੋਲਨਾ ਪੰਜਾਬੀ, ਗਾਹੁਨਾ* ] ਖੋਜ ਕੇ, ਢੂੰਡ ਕੇ। ਯਥਾ—*'ਸਗਲ ਦੇਵ ਹਾਰੇ ਅਵਗਾਹਿ' (੨੮੪)*।

**ਅਵਗਾਹੇ** [*ਕ੍ਰਿ: । ਸੰਸਕ੍ਰਿਤ, ਦੇਖੋ, 'ਅਵਗਾਹਿ'* ] ੧. ਖੋਜੇ, ਢੂੰਡੇ। ਯਥਾ—*'ਭਾਤਿ ਭਾਤਿ ਬਨਬਨ ਅਵਗਾਹੇ' (੯੮)*, ਹਰ ਢੰਗ ਨਾਲ ਤੇ ਹਰ ਥਾਂ ਢੂੰਡੇ। ਅਥਵਾ ੨. {ਬਨਬਨ} ਕਈ ਭੇਖ ਧਾਰ ਕੇ ਤਰ੍ਹਾਂ ਤਰ੍ਹਾਂ ਨਾਲ ਖੋਜੇ।

---
੧. ਅਵਗਾਹ—ਡੂੰਘਾਈ ਵਿਚ ਉਤਰਨਾ, ਡੂੰਘਾ ਜਾਣਾ।

**ਵਗਾਹੀਆ** [*ਕ੍ਰਿ: । ਦੇਖੋ, 'ਅਵਗਾਹਿ'*] ਵਿਚਾਰਿਆ, ਖੋਜਿਆ। ਯਥਾ—*'ਮਨ ਮੰਧੇ ਪ੍ਰਭੁ ਅਵਗਾਹੀਆ' (੧੩੨)।*

**ਵਗੁਣ** [*ਸੰ: । ਸੰਸਕ੍ਰਿਤ, ਅਵ + ਗੁਣ*] ਦੋਖ, ਖੋਟ, ਅਪਰਾਧ।

**ਵਗੁਣੀ** [*ਸੰ: । ਸੰਸਕ੍ਰਿਤ*] ਦੋਖਾਂ ਵਾਲਾ, ਅਪਰਾਧੀ।

**ਵਗਤਿ ਬਾਣਿ** [*ਗੁ: । ਸੰਸਕ੍ਰਿਤ, ਅਵਜਕਤ; ਬਾਣੀ*] ਪਰਮੇਸ਼ਰੀ ਬਾਣੀ।

**ਵਗਨ** [*ਸੰ: । ਸੰਸਕ੍ਰਿਤ*] ੧. ਵਿਸ਼ੇਸ਼ ਕਰ ਗਿਣਨਾ। ਯਥਾ—*'ਇੜਾ ਪਿੰਗਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ' (੩੩੪),* ਕਬੀਰ ਜੀ ਜੋਗੀ ਜੋ ਮਿਰਤ ਹੋ ਗਿਆ ਸੀ ਉਸ ਪ੍ਰਥਾਇ ਕਹਿੰਦੇ ਹਨ, ਕਿ ਹੇ ਬੰਦੇ! ਜੋ ਇੜਾ ਪਿੰਗਲਾ ਅਰ ਸੁਖਮਨਾ ਇਹ ਤਿੰਨ ਨਾੜੀਆਂ ਹਨ, ਇਹ ਵਿਸ਼ੇਸ਼ ਕਰਕੇ ਕਿਥੋਂ ਗਿਣੀਆਂ ਜਾਣਗੀਆਂ? ੨. [*ਅਵ=ਅਬ, ਹੁਣ*] ਤੁਕ ਦਾ ਭਾਵ—ਹੁਣ ਕਿਥੇ ਗਿਣੀਆਂ ਜਾਣਗੀਆਂ, ਭਾਵ ਆਤਮਾ ਹੀ ਕਰਕੇ ਸਭ ਕ੍ਰਿਆ ਹੁੰਦੀ ਹੈ।

**ਅਵਗੁਨ** [*ਸੰ: । ਸੰਸਕ੍ਰਿਤ, ਅਵਗੁਣ*] ਦੋਖ, ਪਾਪ, ਐਬ, ਖੋਟ।

**ਅਵਗੁਨੀ** [*ਸੰ: । ਸੰਸਕ੍ਰਿਤ, ਅਵਗੁਣ + ਈ = ਵਾਲਾ, ਪੰਜਾਬੀ*] ਦੋਖਾਂ ਵਾਲਾ (ਜੀਵ)।

**ਅਵਘਟਿ** [*ਗੁ: । ਸੰਸਕ੍ਰਿਤ, ਅਵਘਟ*] ਔਖੇ ਰਸਤੇ। ਯਥਾ—*'ਉਤਰਿ ਅਵਘਟਿ ਸਰਵਰਿ ਨ੍ਹਾਵੈ' (੪੧੧),* (ਕਾਮਾਦਿ) ਕਠਿਨ ਘਾਟ ਉਤਰ ਕੇ (ਸੰਤ) ਸਰੋਵਰ ਵਿਚ ਨ੍ਹਾਵੇ। ਅਥਵਾ ਯੋਗ ਦੇ ਔਖਿਆਂ ਰਾਹਾਂ ਨੂੰ {ਉਤਰ} ਲੰਘ ਕੇ {ਸਰਵਰ} ਸਹਜ ਸੁੰਨ ਵਿਚ ਨ੍ਹਾਵੇ, ਜਿਸਦਾ ਪਤਾ ਕਬੀਰ ਜੀ ਦਿੰਦੇ ਹਨ—*'ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ॥ ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ' (੧੩੭੨)।* ਤਥਾ—*'ਜਿਥੈ ਅਵਘਟ ਗਲੀਆ ਭੀੜੀਆ ਤਿਥੈ ਹਰਿਹਰਿ ਮਕਤਿ ਕਰਾਇ'।* ਤਥਾ—*'ਸੋ ਘਟੁ ਛਾਡਿ ਅਵਘਟ ਕਤ ਧਾਵਾ' (੩੪੦),* ਸੌਖੇ {ਘਟ} ਰਸਤੇ ਨੂੰ ਛੱਡ ਕੇ ਔਖੇ ਰਸਤੇ ਵਿਚ ਕਿਉਂ ਦੌੜਦਾ ਹੈਂ? ਇਥੇ 'ਸੁਘਟ' ਦਾ 'ਸੋ ਘਟ' ਲਿਖਿਆ ਹੈ।

**ਅਵਝੇਰਾ** [*ਸੰ: । ਸੰਸਕ੍ਰਿਤ, ਉਪਸਰਗ ਹੈ ਅਵ। ਝੇਰਾ=ਝਗੜਾ, ਪੰਜਾਬੀ*] ਵਿਸ਼ੇਖ ਕਰ ਝਗੜਾ, ਭਾਵ ਝੂਠਾ। ਯਥਾ—*'ਚਿਤ੍ਰ ਬਚਤ੍ਰਿ ਇਹੈ ਅਵਝੇਰਾ' (੩੪੦),* ਇਹ {ਚਿਤ੍ਰ} ਸੰਸਾਰ {ਬਚਿਤ੍ਰ} ਨਾਨਾ ਪ੍ਰਕਾਰ ਕਹਿ ਕੇ ਨਿਰਾ ਝਗੜਾ ਹੀ ਹੈ।

**ਆਵਟੇ** [*ਕ੍ਰਿ: । ਸੰਸਕ੍ਰਿਤ, ਅਵਰ੍ਤਤ। ਪ੍ਰਾਕ੍ਰਿਤ, ਆਵਟਟ। ਪੁ: ਪੰਜਾਬੀ, ਅਵੱਟਨਾ। ਹਿੰਦੀ, ਆਵਟਨਾ=ਉਬਲਨਾ, ਖੌਲਣਾ*] ੧. ਤਪਾਏ ਜਾਂਦੇ ਹਨ। ਯਥਾ—*'ਜਹ ਆਵਟੇ ਬਹੁਤ ਘਨ ਸਾਥ' (੩੯੩),* ਜਿੱਥੇ (ਜਮਾਂ ਦੇ ਹਥੀਂ) ਬਹੁਤ ਘਣੇ ਸਾਥ (ਜੀਵਾਂ ਦੇ) ਤਪਾਏ ਜਾਂਦੇ ਹਨ। ਅਥਵਾ ੨. (ਸੰਪ੍ਰਦਾ) ਜਿਸ ਰਸਤੇ ਲੁੱਟੇ ਗਏ, ਬਹੁਤ ਘਣੇ ਸੰਗ (ਕਾਫ਼ਲੇ)।

**ਆਵਟਣੁ** [*ਸੰ: । ਦੇਖੋ, 'ਆਵਟੇ'*] ੧. ਕੜ੍ਹਨ, ਜਲਨ ਖੌਲਨ। ਯਥਾ—*'ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ' (੬੦),* (ਜਲ) ਕੜ੍ਹਨ ਵਿਚ ਆਪ ਸੜਦਾ ਹੈ, ਦੁੱਧ ਨੂੰ ਨਹੀਂ ਸੜਨ ਦਿੰਦਾ। ਅਥਵਾ ੨. ਕੜ੍ਹਨ ਦਾ ਦੁਖ ਆਪ ਸਹਾਰਦਾ ਹੈ।

**ਅਵਤਾ** [*ਗੁ: । ਪੁ: ਪੰਜਾਬੀ, ਅ=ਪੁਠਾ+ ਵਤਨਾ=ਫਿਰਨਾ*] ਪੁੱਠਾ, ਅਵੈੜਾ, ਬੇਮੁਹਾਰ, ਬੇਲਗਾਮ, ਅਣਾਰਾਧ, ਪੁੱਠੇ ਰਸਤੇ ਜਾਣ ਵਾਲਾ। ਯਥਾ—*'ਕਾਮੁ ਨ ਕਰਹੀ ਆਪਣਾ ਫਿਰਹਿ ਅਵਤਾ ਲੋਇ' (੩੨੦),* ਅਪਣੇ ਉੱਧਾਰ ਦਾ ਕੰਮ ਛੱਡ ਕੇ ਲੋਕ ਬੇਮੁਹਾਰ ਫਿਰਦਾ ਹੈ।

**ਅਵਿਤ** [*ਗੁ: । ਸੰਸਕ੍ਰਿਤ, ਅਵਿਤਤ*] ੧. ਧਨਹੀਨ (ਕਰਨ ਵਾਲਾ) ੨. [*ਦੇਸ਼ ਭਾਸ਼ਾ, ਅ+ਬਿਤ= ਸਰੀਰ*] ਅੰਗਹੀਨ। ਯਥਾ—*'ਅਲਪ ਸੁਖ ਅਵਿਤ ਚੰਚਲ' (੧੩੫੮)।* ਦੇਖੋ, 'ਅਲਪ'

**ਆਵਤੁ** [*ਕ੍ਰਿ: । ਹਿੰਦੀ*] ਆਉਂਦਾ। ਯਥਾ—*'ਆਵਤੁ ਕਿਨੈ ਨ ਰਾਖਿਆ' (੧੩੨੯)।*

**ਅਵਤਰਿ** [*ਕ੍ਰਿ: । ਸੰਸਕ੍ਰਿਤ, ਅਵਤਰਣ = ਉਤਰਨਾ*] ੧. ਅਵਤਾਰ ਧਾਰ ਕੇ। ਯਥਾ—*'ਅਵਤਰਿ ਆਇ ਕਹਾ ਤੁਮ ਕੀਨਾ' (੭੯੨),* ਮਨੁੱਖ ਅਵਤਾਰ ਧਾਰ ਕੇ ਤੁਸਾਂ ਕੀ ਕੰਮ ਕੀਤਾ। ੨. [*ਸੰਸਕ੍ਰਿਤ, ਅਪੁਤ੍ਰ: । ਪੰਜਾਬੀ, ਔਤ੍ਰਾ*] ਨਿਪੁਤ੍ਰੇ, ਔਤ੍ਰੇ। ਯਥਾ—*'ਅਵਤਰਿ ਆਇ ਕਹਾ ਤੁਮ ਕੀਨਾ' (੭੯੨),* ਹੇ ਔਤਰੇ! ਤੈਂ (ਜਗਤ ਵਿਚ) ਆ ਕੇ ਕੀ (ਕੰਮ) ਕੀਤਾ। ੩. {ਅਵ + ਤਰ} ਦੁਸ਼ਤਰ ਭਾਵ ਤਰਨੇ ਨੂੰ ਕਠਨ (ਸੰਸਾਰ) ਵਿਚ ਆ ਕੇ।

**ਅਵਤਾਰ**[1] [*ਸੰ: । ਸੰਸਕ੍ਰਿਤ, ਅਵ+ਤ੍ਰੀ=ਅਵਤਾਰ=ਉਤਰਨਾ*] ੧. ਉਤਰਨਾ। ਯਥਾ—*'ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ' (੨੭੯),* ਇਸੀ ਤਰ੍ਹਾਂ ਅਉਤਾਰ ਪਦ ਬੀ ਆਯਾ ਹੈ, ਯਥਾ—*'ਗੁਰਿ ਭੇਟਿਐ ਨ ਹੋਇ ਜੋਨਿ ਅਉਤਾਰੁ' (੧੨੭੦)।* ੨. ਆਤਮ ਸਰੂਪ, ਜੋ ਆਤਮ ਲੋਕ ਤੋਂ ਮਾਤ ਲੋਕ ਵਿਚ ਆਯਾ ਹੈ। ਯਥਾ—*'ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ' (੧੩੮੯),* ਇਥੇ ਸ੍ਰੇਸ਼ਟ ਅਵਤਾਰ ਗੁਰੂ ਸਾਹਿਬ ਜੀ ਨੂੰ ਦੱਸਿਆ ਹੈ। ੩. ਵਿਸ਼ਨੂੰ ਦਾ ਮਨੁੱਖ ਰੂਪ ਧਾਰਨਾ, ਜਿਸ ਦੇ ੧੦ ਪ੍ਰਸਿੱਧ ਰੂਪ ਹਿੰਦੂਆਂ ਨੇ ਮੰਨੇ ਹਨ। ਯਥਾ—*'ਕੋਟਿ ਬਿਸਨ ਕੀਨੇ ਅਵਤਾਰ' (੧੧੫੬)।* ਦੇਖੋ, 'ਅਵਤਾਰੀ'

**ਅਵਤਾਰੀ** [*ਗੁ: । ਦੇਖੋ, 'ਅਵਤਾਰ'*] ਅਵਤਾਰ ਧਾਰਨੇ ਵਿਚ। ਯਥਾ—*'ਕਿਸਨੁ ਸਦਾ ਅਵਤਾਰੀ ਰੂਧਾ' (੫੫੯)।*

**ਅਵਧ** [*ਸੰ: । ਸੰਸਕ੍ਰਿਤ, ਅਵਧਿ=*] ਹਦ। ਦੇਖੋ, 'ਅਉਧ'

**ਆਵਧ** [*ਸੰ: । ਸੰਸਕ੍ਰਿਤ, ਆਯੁਧ = ਸ਼ਸਤ੍ਰ*] ੧. ਹਥਿਆਰ। ਯਥਾ—*'ਕੋਟਿ ਆਵਧ ਤਿਸੁ ਬੇਧਤ ਨਾਹਿ' (੭੪੨),* ਕ੍ਰੋੜਾਂ ਸ਼ਸਤ੍ਰ ਉਸ ਨੂੰ ਵਿੰਨ੍ਹ ਨਹੀਂ ਸਕਦੇ। ਤਥਾ—*'ਆਵਧ ਕਟਿਓ ਨ ਜਾਤ' (੧੩੮੯)।* ੨. ਗਜਾਨੀ ਇਸ ਦਾ ਅਰਥ 'ਨਾਸ਼ ਕਰਨਾ' ਬੀ ਕਰਦੇ ਹਨ।

**ਆਵਧਹ** [*ਸੰ: ਸੰਸਕ੍ਰਿਤ, ਆਯੁਧ*] ਸ਼ਸਤ੍ਰ ਨੂੰ। ਯਥਾ—*'ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ਯ ਆਵਧਹ' (੧੩੫੪),* ਹਿਰਨੀ ਦਾ {ਲਖ} ਨਿਸ਼ਾਨਾ ਦੇਖ ਕੇ ਬਧਿਕ ਨੇ ਸ਼ਸਤ੍ਰ ਮਾਰਨਾ ਕੀਤਾ।

**ਅਵਧੂਤ** [*ਸੰ: । ਸੰਸਕ੍ਰਿਤ। ਦੇਖੋ, 'ਅਉਧੂ'*] ਸੰਸਾਰ ਦੀ ਕ੍ਰਿਯਾ ਤੋਂ ਨਿਰਲੇਪ ਵਾ ਤਿਆਗੀ। ਯਥਾ—*'ਨਾਨਕ ਕਹੈ ਸੋਈ ਅਵਧੂਤ'।* ਦੇਖੋ, 'ਅਉਧੂ', 'ਅਉਧੂਤ'

**ਆਵਨਿ/ਆਵੰਨਿ** [*ਕ੍ਰਿ: । ਭਵਿੱਖਤ, ਪੰਜਾਬੀ*] ਆਵਨਗੇ। ਯਥਾ—*'ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ' (੧੨),* ਸੱਦਣ ਵਾਲੇ (ਹਰੀ) ਨੂੰ ਸਿਮਰਨ ਕਰੀਏ ਕਿਉਂਕਿ (ਗੁਰੂ) ਨਾਨਕ (ਜੀ ਆਖਦੇ ਹਨ ਕਿ) ਓਹ ਦਿਨ ਆਵਨਗੇ (ਹੀ, ਭਾਵ ਮੌਤ ਦੇ ਦੁਖਦਾਈ ਦਿਨ), ਤਥਾ—*'ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ' (੭੨੩),* ਮੁਗ਼ਲਾਂ ਦੀ ਬਾਬਤ ਗੁਰੂ ਜੀ ਭਵਿੱਖਤ ਕਹਿੰਦੇ ਹਨ, ਭਾਈ ਲਾਲੋ! ਅਠਤ੍ਰੈ ਵਿਚ ਆਉਣਗੇ ਅਰ ਸਤਾਨਵੇਂ ਵਿਚ ਚਲੇ ਜਾਣਗੇ। ਤਦੋਂ ੧੫੦੦ ਸੰਮਤ ਬਿਕ੍ਰਮੀ ਸੀ, ਇਸ ਲਈ ਸਦੀ ਸੰਮਤ ਦੀ ਉਹੋ ਲਈ ਜਾਂਦੀ ਹੈ,

---

੧. ਅਵ=ਰਖਜਕ+ਤਾਰ=ਤਾਰਕ। ਯਖਜਕ ਤੇ ਤਾਰਕ ਬੀ ਅਰਥ ਕਰਦੇ ਹਨ।

ਮਰਦ ਦਾ ਚੇਲਾ = ਸ਼ੇਰਸ਼ਾਹ-ਉਠੇਗਾ। ਮੁਗ਼ਲ, ਬਾਬਰ ਪਾਤਸ਼ਾਹ ੧੫੭੮ ਬਿ: (ਅਰਥਾਤ ੧੫੨੧ ਈ:) ਵਿਚ ਆਪਣੇ ਦੇਸੋਂ ਤੁਰਿਆ, ਕਾਬਲ ਹੁੰਦਾ ਹੋਇਆ ਸਾਡੇ ਦੇਸ਼ ਵਿਚ ਆਯਾ ਅਰ ੧੫੯੭ (ਅਰਥਾਤ ੧੫੪੦ ਈ:) ਵਿਚ ਹਮਾਯੂੰ ਮੁਗ਼ਲ ਪਾਤਸ਼ਾਹ ਜਿਸਦਾ ਪੁਤ੍ਰ ਹਾਰ ਖਾ ਕੇ ਨੱਸ ਗਿਆ। ਮੁਗ਼ਲਾਂ ਦਾ ਰਾਜ ਉੱਠ ਗਿਆ ਅਰ ਪਠਾਣਾਂ ਦਾ ਰਾਜ ਫੇਰ ਹੋ ਗਿਆ। ਮਰਦ ਦਾ ਚੇਲਾ ਸ਼ੇਰਸ਼ਾਹ ਪਠਾਣ ਜੋ ਮੁਗ਼ਲਾਂ ਨੂੰ ਮਾਰ ਕੇ ਸ਼ਹਿਨਸ਼ਾਹ ਬਣਿਆ, ਜਿਸ ਦੀ ਦਨਾਈ ਤੇ ਨਿਆਇ ਦੀ ਉਪਮਾ ਅੱਜ ਤੀਕ ਹੈ—ਮਰਦ ਦਾ ਚੇਲਾ ਸੀ। ਗਜਾਨੀ ਇਸ ਦਾ ਅਰਥ ਮੁਗ਼ਲਾਂ ਦੇ ਆਉਣ ਤੇ ਉਹਨਾਂ ਦੇ ਰਾਜ ਨਸ਼ਟ ਹੋਣ ਤੇ ਮਹਾਰਾਜਾ ਰਣਜੀਤ ਸਿੰਘ—ਮਰਦ ਦਾ ਚੇਲਾ ਲਾਉਂਦੇ ਹਨ ਯਾ ਗੁਰੂ ਦਸਮ ਪਾਤਸ਼ਾਹ ਤੇ ਖਾਲਸੇ ਤੇ ਅਰਥ ਘਟਾਂਦੇ ਹਨ, ਪਰ ਸ਼ੰਕਾ ਹੁੰਦੀ ਹੈ ਕਿ ਅਠੱਤਰੇ ਤੇ ਸਤਾਨਵੇਂ ਜਦ ਕਹੀਦੇ ਹਨ ਤਦ ਸਦੀ ਉਹੋ ਲਈ ਦੀ ਹੈ, ਜਿਸ ਵਿਚ ਵਾਕ ਕਿਹਾ ਜਾਏ। ਦੂਸਰੀ ਸਦੀ ਦਾ ਅਧਜਾਹਾਰ ਹੋ ਨਹੀਂ ਸਕਦਾ, ਕਿਉਂਕਿ ਜਦ 'ਅਠੱਤਰੇ' ਤੇ 'ਸਤਾਨਵੇਂ' ਕਿਹਾ ਤਦ ਸਦੀ ਜੇ ਨਹੀਂ ਕਹੀ ਓਹ ਸੰਭਾਵ੍ਨਾ ਹੈ ਕਿ ਦੋਹਾਂ ਦੀ ਇਕੋ ਹੈ ਤੇ ਉਹੋ ਹੈ, ਜਿਸ ਵਿਚ ਕਥਨਹਾਰ ਜੀ ਆਪਿ ਕਥਨ ਕਰ ਰਹੇ ਹਨ।

**ਅਵਰ** [*ਯੌ: । ਸੰਸ:, ਅਵਰ = ਪਿਛਲਾ; ਹਿੰਦੀ, ਔਰ; ਪੰਜਾਬੀ, ਅਰ*] ਹੋਰ। ਯਥਾ—*'ਅਵਰ ਸਿਆਣਪ ਸਗਲੀ ਛਾਡਿ' (੨੮੬)।*

**ਅਵਰਾ** [*ਅ: । ਯੌ: । ਸੰਸਕ੍ਰਿਤ, ਅਵਰ*] ੧. ਔਰ ਦਾ ਬਹੁ ਬਚਨ। ਹੋਰਨਾਂ ਨੂੰ। ਯਥਾ—*'ਰਿਧਿ ਸਿਧਿ ਅਵਰਾ ਸਾਦ' (੬),* ਰਿੱਧਾਂ ਸਿੱਧਾਂ ਦਾ ਸ੍ਵਾਦ ਹੋਰਨਾਂ ਨੂੰ ਹੈ, ਭਾਵ ਸਾਨੂੰ ਨਹੀਂ ਹੈ।

੨. ਅਵਰਿਆਂ ਹੋਇਆਂ ਨੂੰ ਹੈ, ਹਨੇਰੇ ਵਿਚ ਭੁੱਲਿਆਂ ਹੋਇਆਂ ਨੂੰ।

**ਅਵਰੀ** [*ਅ: । ਯੌ: । ਸੰਸਕ੍ਰਿਤ, ਅਵਰ*] ਹੋਰ, ਹੋਰਨਾਂ ਨੂੰ। ਯਥਾ—*'ਅਵਰੀ ਕਉ ਸਾਚੁ ਨ ਦੇਇ' (੩੪੯)।*

**ਅਵਰਾਹਾਂ** [*ਅ: । ਯੌ: । ਸੰਸਕ੍ਰਿਤ, ਅਵਰ; ਹਿੰਦੀ, ਅਵਰ, ਔਰ*] ਹੋਰਨਾਂ ਨਾਲ। ਦੇਖੋ, 'ਹੋਰੀ'

**ਅਵਰੀ ਕਾ** [*ਅ: । ਯੌ: । ਦੇਖੋ, 'ਅਵਰਾਹਾਂ'*] ਹੋਰ ਦਾ।

**ਅਵਿਰੀਤਾ** [*ਅ: । ਸੰਸਕ੍ਰਿਤ, ਅਵਿਰਤ*] ੧. ਸਦਾ ਇਕ ਰਸ, ਲਗਾਤਾਰ, ਇਕੋ ਜਿਹਾ ਰਹਣ ਵਾਲਾ। ਅਜ਼ਲੀ, ਅਬਦੀ। ਯਥਾ—*'ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ' (੭੬੫)।*

੨. [*ਗੁ: । ਸੰਸਕ੍ਰਿਤ, ਅਵ = ਵਿਸ਼ੇਖ + ਰੀਤ*] ਵਿਸ਼ੇਖ ਰੀਤਿ ਵਾਲੇ, ਸ਼ੁਭਕਰਮੀ। ੩. [*ਅ = ਨਹੀਂ, ਵਿਰੀਤਾ = ਬੁਰੀ ਰੀਤਿ ਵਾਲੇ*] ਭਾਵ ਬੁਰੀ ਮਰਿਯਾਦਾ ਵਾਲੇ।

**ਆਵਰਤ** [*ਸੰ: । ਸੰਸਕ੍ਰਿਤ, ਆਵਰ੍ਤ = ਘੇਰਾ*] ਘੇਰਾ, ਫੇਰਾ। ਯਥਾ—*'ਤੀਨਿ ਆਵਰਤ ਕੀ ਚੂਕੀ ਘੇਰ' (੮੯੯),* ਭਾਵ ਤਿੰਨ ਗੁਣਾਂ ਰੂਪ ਫੇਰਾਂ ਦੀ ਫੇਰੀ ਚੁਕ ਗਈ।

**ਅਵਰਦਾ/ਆਵਰਦਾ** [*ਸੰ: । ਸੰਸਕ੍ਰਿਤ, ਆਯੁ । ਹਿੰਦੀ, ਅਵਸਥਾ । ਪ੍ਰ: ਪੰਜਾ:, ਅਵਰਦਾ*] ਅਵਸਥਾ, ਉਮਰਾ। ਯਥਾ—*'ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ' (੬੮੧),* ਸਾਕਤਾਂ ਦੀ {ਆਵਰਦਾ} ਉਮਰਾ ਬ੍ਰਿਥਾ ਹੀ ਚਲੀ ਜਾਂਦੀ ਹੈ। ਤਥਾ—*'ਹਉ ਹਉ ਕਰਤ ਬਿਹਾਇ ਅਵਰਦਾ' (੬੧੫),* ਤਥਾ—*'ਧਿਆਈਐ ਸਗਲ ਅਵਰਦਾ ਜੀਉ' (੧੦੧)।*

**ਅਵਲਿ** [*ਸੰ: । ਅਰਬੀ, ਅੱਵਲ*] ੧. ਪਹਿਲੇ, ਮੁਹਰੇ। ਯਥਾ—*'ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ' (੧੪੧),* ਪਹਿਲਾਂ, ਸਭ ਤੋਂ ਉੱਤਮ ਗੱਲ ਇਹ ਹੈ ਕਿ ਧਰਮ ਨੂੰ ਮਿੱਠਾ ਕਰੇ ਤੇ ਜਿਕੂੰ ਮਸ਼ਕਲਾ (ਜੰਗਾਰ ਕਟਦਾ ਹੈ, ਤਿਵੇਂ) ਮਾਲ (ਰੱਬ ਤੋਂ ਸਿਵਾ ਜਿਸ ਸ਼ੈ ਵਲ ਮਨਮਾਇਲ ਹੋਵੇ ਉਹ ਮਾਲ ਹੈ) ਤੇ ਮਨ ਨੂੰ ਸਾਫ਼ ਕਰੇ। (ਮੁਸਾਵਨਾ = ਲੁਟਾਵਨਾ ਯਾ ਘਸਾ ਘਸਾ ਕੇ ਉਤਾਰਨਾ) ਅਥਵਾ ੨. ਗਜਾਨੀ ਐਉਂ ਬੀ ਅਰਥ ਕਰਦੇ ਹਨ। ਪਹਿਲੇ ਔਲਿਯਾਵਾਂ (ਸੰਤਾਂ) ਦਾ ਧਰਮ ਮਿੱਠਾ ਕਰਕੇ ਮੰਨੇ, (ਫੇਰ) ਮਨ ਦਾ ਮਸਕਲਾ ਕਰਕੇ (ਅਰਥਾਤ ਅੰਤਹਕਰਣ ਸ਼ੁਧ ਕਰਕੇ) ਮਾਲ ਲੁਟਾਵੇ, ਭਾਵ ਮਨ ਕਰ ਕੇ ਵਿਰਕਤ ਹੋਵੇ।

**ਅਵਲੋਕਨ** [*ਸੰ: । ਸੰਸਕ੍ਰਿਤ*] ਵਿਸ਼ੇਖ ਕਰਕੇ ਦੇਖਣਾ, ਗਹੁ ਕਰਕੇ ਦੇਖਣਾ। ਯਥਾ—*'ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰੁ' (੭੪੫),* ਸੰਤਾਂ ਦਾ ਦਰਸ਼ਨ ਮੈਂ ਫੇਰ ਗਹੁ ਕਰਕੇ ਕਰਾਂ।

**ਅਵਿਲੰਬਿ** [*ਸੰ: । ਸੰਸਕ੍ਰਿਤ, ਆਲੰਬ*] ੧. ਆਸ਼੍ਰਯ, ਆਸਰੇ। ਯਥਾ—*'ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ' (੮੭੪),* ਤੇਰੇ ਨਾਮ ਦੇ ਆਸਰੇ ਕਰਕੇ ਬਹੁਤ ਜਨ ਉਧਰੇ ਹਨ।

੨. [*ਸੰਸਕ੍ਰਿਤ, ਅਵਿਲੰਬਨ = ਛੇਤੀ*] ਤੁਰਤ। ਤੁਕ ਦਾ ਅਰਥ ਹੋਵੇਗਾ : ਬਹੁਤੇ ਜਨ ਤੇਰੇ ਨਾਮ (ਨਾਲ) ਤੁਰਤ ਤਰ ਗਏ।

**ਆਵਲ ਬਾਵਲ** [*ਗੁ: । ਦੇਸ਼ ਭਾਸ਼ਾ*] ਬਾਵਰਾ, ਔਲਾ ਮੌਲਾ। ਯਥਾ—*'ਹਉ ਫਿਰਉ ਦਿਵਾਨੀ ਆਵਲ ਬਾਵਲ' (੫੨੭),* ਮੈਂ ਸੁਦਾਇਣ ਔਲੀ ਮੌਲੀ ਹੋਈ ਫਿਰਦੀ ਹਾਂ, ਭਾਵ ਚੌਥੀ ਭੂਮਿਕਾ ਦੇ ਅਭਜਾਸੀਆਂ ਵਤ।

**ਅੜਾ** [*ਅ: । ਪੰਜਾਬੀ*] ੧. 'ਅੜਾ' ਯਾ 'ੜਾ' ਕਈ ਸੰਗਯਾ ਦੇ ਅੱਗੇ ਲੱਗ ਕੇ ਉਸਦੇ ਅਰਥ ਪੰਜਾਬੀ ਬੋਲੀ ਵਿਚ ਨਿੱਕੇ-ਪਨ ਦੇ ਕਰ ਦੇਂਦਾ ਹੈ, ਜੈਸੇ *'ਜੋ ਦੀਸੈ ਗੁਰ ਸਿਖੜਾ' (੭੬੩),* ਭਾਵ ਸਿੱਖੀ ਵਿਚ ਜੋ ਅਜੇ ਨਿੱਕਾ ਜਿਹਾ ਹੀ ਹੋਵੇ।

੨. ਕਿਤੇ ਇਹ ਨਿੱਕਾਪਨ ਹੀਣਤਾਈ ਦਾ ਵਾਚਕ ਹੁੰਦਾ ਹੈ। ਯਥਾ—*'ਧੰਧੜੇ'।*

੩. ਕਿਤੇ ਇਹ ਨਿੱਕਾਪਨ ਹੀਣਤਾਈ ਦਾ ਵਾਚਕ ਹੋ ਜਾਂਦਾ ਹੈ। ਇਹ ਗੁਰਬਾਣੀ ਵਿਚ ਅਕਸਰ ਆਯਾ ਹੈ, ਜੈਸੇ 'ਜਾਨੀਅੜਾ', 'ਸਾਜਨੜਾ'।

੪. ਗੁਰਬਾਣੀ ਵਿਚ ਇਹ ਸਰਬ ਨਾਮ ਦੇ ਨਾਲ ਬੀ ਇਸੇ ਭਾਵ ਵਿਚ ਆਯਾ ਹੈ, ਜੈਸੇ 'ਆਪਨੜਾ'।

੫. ਗੁਰਬਾਣੀ ਵਿਚ ਕਿਤੇ ਇਸ ਭਾਵ ਵਿਚ ਕ੍ਰਿਯਾ ਨਾਲ ਬੀ ਆ ਜੁੜਿਆ ਹੈ, ਜੈਸੇ *'ਨਿਕਟਿ ਖਲੋਇਅੜਾ'।*

੬. ਕਿਤੇ ਗੁਣ ਵਾਚਕ ਨਾਲ ਬੀ ਲੱਗਾ ਹੈ। ਯਥਾ—*'ਪਿਰੁ ਉਚੜੀਐ ਮਾੜੜੀਐ' (੭੬੫)।*

**ਆੜ** [*ਸੰ: । ਸੰਸਕ੍ਰਿਤ, ਆਡਿ*] ੧. ਪੈਨ, ਇਕ ਪੰਛੀ ਹੈ ਜੋ ਪਾਣੀ ਦੇ ਕੰਢੇ ਰਹਿੰਦਾ ਹੈ। ਯਥਾ—*'ਤੂ ਕੈਸੇ ਆੜਿ ਫਾਥੀ ਜਾਲਿ' (੧੨੭੫),* ਇਕ ਪੈਨ ਚੋਗੇ ਦੇ ਲਾਲਚ ਨਾਲ ਫਸੀ ਹੋਈ ਦੇਖ ਕੇ ਜੀਵ ਪ੍ਰਤਿ ਅਨਯੋਕਤਿ ਅਲੰਕਾਰ ਦ੍ਵਾਰਾ ਗੁਰੂ ਜੀ ਉਪਦੇਸ਼ ਕਰਦੇ ਹਨ, ਹੇ {ਆੜ} ਪੈਨ! ਤੂੰ ਕਿਸ ਤਰ੍ਹਾਂ ਜਾਲ ਵਿਚ ਫਸ ਗਈ ਹੈਂ ? ਭਾਵ ਜੀਭ ਦੇ ਸ੍ਵਾਦ ਨੇ ਤੈਨੂੰ ਫਸਾ ਦਿਤਾ ਹੈ।

੨. ਭਾਈ ਚੰਦਾ ਸਿੰਘ ਜੀ ਗਿਆਨੀ {ਆੜ} ਘੇਰੇ ਦਾ ਅਰਥ ਬੀ ਕਰਦੇ ਹਨ—ਹੇ (ਮੱਛੀ!) ਤੂੰ ਜਾਲ ਦੇ {ਆੜ} ਘੇਰੇ ਵਿਚ ਕਿਸ ਤਰ੍ਹਾਂ ਫਸ ਗਈ। ਇਥੇ ਬੀ ਅਨਯੋਕਤਿ ਅਲੰਕਾਰ ਹੈ।

# ੲ

ਗੁਰਮੁਖੀ ਵਰਣਮਾਲਾ ਦਾ ਤੀਜਾ ਅੱਖਰ ਹੈ ਜੋ ਸੁਰ ਹੈ, ਪਰ ਮੁਹਾਰਨੀ ਯਾ ਸਾਂਝੀ ਸਤਰ ਵਿਚ ਇਸ ਦਾ ਟਿਕਾਣਾ ਤੀਸਰਾ, ਚੌਥਾ ਤੇ ਸਤਵਾਂ ਹੈ। ਗੁਰਮੁਖੀ ਵਿਚ ਈੜੀ ਨੂੰ ਮੁਕਤਾ ਵਰਤਣ ਲੱਗਿਆਂ ਸਿਆਰੀ ਤੇ ਦੀਰਘ ਵਰਤਣ ਲੱਗਿਆਂ ਬਿਹਾਰੀ ਨਾਲ ਲਾਈਦੀ ਹੈ ਤੇ ਲਾਂ ਲਗਾ ਕੇ 'ਏ' ਸਰੂਪ ਬਨਾਈਦਾ ਹੈ। ਅਵਾਜ਼ ਐਉਂ ਦੀ ਹੈ ਜਿਸ ਤਰ੍ਹਾਂ 'ਏਧਰ' ਵਿਚ ਹੈ। 'ੲ' ਗੁਰਮੁਖੀ ਵਿਚ ਤ੍ਰੈਏ ਅਵਾਜ਼ਾਂ ਦੇਣ ਲਈ ਸੰਕੇਤ ਹੈ। ਸੰਸਕ੍ਰਿਤ, ਵਾਂਗੂੰ 'ੈ' ਦੀ ਅਵਾਜ਼ ਵੱਖਰੇ ਰੂਪ ਬਣਾ ਕੇ ਨਹੀਂ ਸਗੋਂ 'ਅ' ਨੂੰ ਦੁਲਾਵਾਂ ਲਾ ਕੇ 'ਐ' ਤੋਂ ਦੁਲਾਵਾਂ ਵਾਲੀ ਅਵਾਜ਼ ਲੈਣੀ ਸੰਕੇਤ ਹੈ। ਸੂਚਨਾ—ਸੋ ਇਸ ਅੱਖਰ ਹੇਠ 'ਇ, ਈ, ਏ' ਤ੍ਰੈਆਂ ਅੱਖਰਾਂ ਦੇ ਪਦ ਆਉਣਗੇ ਤੇ ਇਸ ਅੱਗੇ ਆਉਣ ਵਾਲੇ ਅੱਖਰਾਂ ਦੇ ਕ੍ਰਮ ਤੇ ਟੁਰਨਗੇ। ਜਿੱਥੇ ਅਗਲਾ ਅੱਖਰ ਕੋਈ ਨਾ ਹੋਵੇ ਯਾ ਇਕੋ ਹੋਵੇ, ਤਾਂ ਇ, ਈ, ਏ ਦੀ ਸੰਗਲੀ ਰਹੇਗੀ।

**ਈ** [*ਸੰ: । ਸੰਸਕ੍ਰਿਤ, ਈ=ਸਰਸ੍ਵਤੀ*] ੧. ਸਰਸ੍ਵਤੀ। ਯਥਾ—*'ਗੁਰੁ ਪਾਰਬਤੀ ਮਾਈ' (੨),* ਮਾਂ ਲੱਖਮੀ, ਈ = ਸਰਸ੍ਵਤੀ ਆਦਿਕ ਭੀ ਗੁਰੂ ਧਾਰ ਕੇ ਉੱਚੇ ਹੋਏ ਹਨ। ਅਥਵਾ ਈਸ਼ਰ, ਬ੍ਰਹਮਾ, ਗੋਰਖ, ਲੱਛਮੀ, ਸਰਸ੍ਵਤੀ ਮੇਰਾ ਗੁਰੂ ਹੀ ਸਭ ਕੁਛ ਹੈ।

੨. 'ਈ' ਕਈ ਥਾਂ ' ੀ' ਦੇ ਰੂਪ ਵਿਚ ਪਦਾਂ ਨਾਲ ਲਗ ਕੇ 'ਨੇ' ਦਾ ਅਰਥ ਦੇਂਦੀ ਹੈ। ਯਥਾ—*'ਮੇਰੀ ਰੁਣ ਝੁਣ ਲਾਇਆ' (੫੫੭)।*

**ਈਂ** [*ਸ: ਨਾ: । ਫ਼ਾਰਸੀ, ਈਂ=ਇਹ*] ਇਹ। ਯਥਾ—*'ਮਮ ਈਂ ਚਿਨੀ ਅਹਵਾਲ' (੭੨੧),* ਮੇਰਾ ਇਹ ਐਸਾ ਹਾਲ ਹੈ। ਈਂ ਦੂਸਰੇ ਪਦਾਂ ਨਾਲ ਜਦੋਂ (ੀ) ਦੇ ਸਰੂਪ ਵਿਚ ਲਗੇ ਤਾਂ ਇਸ ਦਾ ਅਰਥ 'ਨੇ' ਜਾਂ 'ਨਾਲ' ਹੁੰਦਾ ਹੈ। ਤਥਾ—*'ਏਨੀ ਠਗੀਂ ਜਗੁ ਠਗਿਆ' (੧੨੮੮),* ਇਨ੍ਹਾਂ ਠੱਗਾਂ ਨੇ।

**ਏ** [*ਸੰਬੋ: । ਸੰਸਕ੍ਰਿਤ, ਏ । ਪੰਜਾਬੀ, ਹੇ ਦਾ ਦੂਜਾ ਰੂਪ*] ੧. ਹੇ ! ਯਥਾ—*'ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ' (੯੧੮)।*

੨. ਤਾਈਂ। ਯਥਾ—*'ਆਦਿ ਗੁਰ ਏ ਨਮਹ' (੨੬੨),* {ਆਦਿ ਗੁਰ} ਸ੍ਰੀ ਗੁਰੂ ਨਾਨਕ ਸਾਹਿਬ ਜੀ ਤਾਈਂ ਨਮਸਕਾਰ ਹੈ।

**ਇਆ** [*ਸੰ: ਨਾ: । ਸੰਸਕ੍ਰਿਤ, ਇਦੰ*] ਇਹ। ਯਥਾ—*'ਇਆ ਸੰਸਾਰੁ ਸਗਲ ਹੈ ਸੁਪਨਾ' (੨੫੮),* ਇਹ ਸੰਸਾਰ (ਜੋ ਦ੍ਰਿਸ਼ਟਮਾਨ ਹੈ) ਸਾਰਾ ਸੁਪਨਾ ਹੈ।

**ਇਆਣਾ/ਇਆਣੀ/ਇਆਣੇ** [*ਗੁ: । ਸੰਸਕ੍ਰਿਤ, ਅਗਜਾਨ, ਪ੍ਰਾਕ੍ਰਿਤ, ਅਯਾਣਯ, ਪੰਜਾਬੀ ਵਿਚ ਅੰਜਾਣਾ, ਇਞਾਣਾ, ਇਆਣਾ, ਤ੍ਰੈ ਸਰੂਪ ਇਸ ਦੇ ਹਨ*] ਸੰਸਾਰਕ ਤੇ ਪਰਮਾਰਥਕ ਅਕਲ ਤੋਂ ਰਹਿਤ। ਬੱਚਾ, ਬਾਲਕ। ਯਥਾ—*'ਨਾਲਿ ਇਆਣੇ ਦੋਸਤੀ' (੪੭੪),* ਬਾਲਕ ਨਾਲ ਮਿੱਤ੍ਰ-ਤਾਈ। ਤਥਾ—*'ਹੋਇ ਇਆਣਾ ਕਰੇ ਕੰਮੁ' (੪੭੪),* ਤਥਾ—*'ਇਆਣੀ ਬਾਲੀ ਕਿਆ ਕਰੇ' (੭੨੨)।*

**ਇਆਨਥ** [*ਸੰ: । ਸੰਸਕ੍ਰਿਤ, ਅਗਜਾਨਤ੍ਵੰ । ਪੁ: ਪੰਜਾਬੀ, ਅਗਜਾਨਥ । ਹੁਣ, ਇਆਣਪ*] ਅਨਜਾਣਪੁਣਾ। ਯਥਾ—*'ਰੇ ਨਰ ਐਸੀ ਕਰਹਿ ਇਆਨਥ' (੧੦੦੧)।*

**ਇਆਨੜੀਏ** [*ਸੰਬੋ: । ਦੇਖੋ, 'ਇਆਣੀ'*] ਏ ਇਆਣੀਏਂ ! ਹੇ ਇਆਣਿਆਂ ਵਿਚੋਂ ਨਿੱਕੀ ਜੇਹੀਏ ! ਯਥਾ—*'ਇਆਨੜੀਏ ਮਾਨੜਾ ਕਾਇ ਕਰੇਹਿ' (੭੨੨),* ਹੇ ਮੂਰਖ ਇਸਤ੍ਰੀਏ ! ਤੂੰ ਕਿਉਂ ਮਾਣ ਕਰਦੀ ਹੈਂ ?

**ਏਈ** [*ਸ: ਨਾ: । ਨਿਸ਼ਚਯ ਵਾਚਕ, ਦੇਸ਼ ਭਾਸ਼ਾ, ਏਹੀ ਨੂੰ ਈ ਦਾ ਆਦੇਸ਼ ਹੈ*] ਏਹੀ, ਏਹੋ।

**ਇਉ** [*ਕ੍ਰਿ: ਵਿ: । ਪੰਜਾਬੀ । ਸੰਸਕ੍ਰਿਤ, ਏਵੰ*] ਇਸ ਪ੍ਰਕਾਰ। ਯਥਾ—*'ਇਉ ਕਿਉ ਕੰਤ ਪਿਆਰੀ ਹੋਵਾ' (੩੫੬)।*

**ਏਊ** [*ਸ: ਨਾ: । ਦੇਸ਼ ਭਾਸ਼ਾ*] ਇਹ, ਇਹੋ। ਯਥਾ—*'ਏਊ ਜੀਅ ਬਹੁਤੁ ਗ੍ਰਭ ਵਾਸੇ' (੨੫੧),* ਤਥਾ—*'ਏਊ ਕਰਮ ਕਮਾਇ' (੨੫੬)।*

**ਇਉ ਹੀ** [*ਕ੍ਰਿ: ਵਿ: । ਪੰਜਾਬੀ, ਇਉਂ ਹੀ*] ਇਸੇ ਤਰ੍ਹਾਂ ਹੀ, ਬਿਅਰਥ ਹੀ।

**ਇਸ** [*ਸ: ਨਾ: । ਦੇਸ਼ ਭਾਸ਼ਾ*] ਇਹ। ਯਥਾ—*'ਇਸੁ ਮਾਰੀ ਬਿਨੁ' (੨੩੮),* ਇਹ (ਦੁਬਿਧਾ) ਮਾਰੇ ਬਿਨਾ।

**ਈਸ** [*ਸੰ: । ਸੰਸਕ੍ਰਿਤ, ਈਸ਼ । ਈਸ਼ਙ੍ ਧਾਤੂ ਤੋਂ, ਸ਼ਕਤੀ, ਹਕੂਮਤ ਯਾ ਜਾਇਦਾਦ ਦਾ ਮਾਲਕ ਹੋਣਾ। ਸੰਸਕ੍ਰਿਤ ਵਿਚ ਅਕਸਰ ਮਾਲਕ ਤੇ ਸ਼ਿਵ ਦੇ ਅਰਥਾਂ ਵਿਚ ਆਯਾ ਹੈ, ਪਰ ਈਸ਼ਾਵਸਜ ਉਪਨਿਖਦ ਦਾ ਪਹਿਲਾ ਪਦ ਇਹੋ ਹੈ ਤੇ ਓਥੇ ਵਜਾਪਕਪਰੀ ਪੂਰਨ ਪਰਮੇਸ਼ਰ ਦੇ ਅਰਥਾਂ ਵਿਚ ਆਯਾ ਹੈ*] ਪ੍ਰਤਾਪਵਾਨ ਵਾਹਿਗੁਰੂ। ਵਾਹਿਗੁਰੂ, ਪਰਮੇਸ਼ਰ। ਯਥਾ—*'ਧਰਣੀ ਧਰ ਈਸ ਨਰਸਿੰਘ ਨਾਰਾਇਣ' (੧੦੮੨)।*

**ਈਸੈ** [*ਸੰ: । ਸੰਸਕ੍ਰਿਤ, ਈਸ਼ । ਦੇਖੋ, 'ਈਸ਼' ਦੀ ਵਿਤਪਤੀ । ਪੰਜਾਬੀ ਵਿਚ ਈਸ਼ ਦੇ ਅੱਗੇ ਦੁਲਾਵਾਂ ਲੱਗ ਕੇ 'ਉੱਤੇ' ਦੇ ਅਰਥ ਬਣਦੇ ਹਨ, ਈਸ਼ ਉੱਤੋਂ*] ਪ੍ਰਤਾਪਵਾਨ ਪਰਮੇਸ਼ਰ ਉੱਤੋਂ, ਵਾਹਿਗੁਰੂ ਤੋਂ। ਯਥਾ—*'ਬਲਿ ਬਲਿ ਜਾਈ ਪ੍ਰਭ ਅਪੁਨੇ ਈਸੈ' (੧੦੭੨),* ਮੈਂ ਅਪਣੇ ਵਾਹਿਗੁਰੂ ਤੋਂ ਬਲਿਹਾਰ ਜਾਵਾਂ।

**ਏਸ** [*ਸ: ਨਾ: । ਪੰਜਾਬੀ*] ੧. ਇਸ। ਯਥਾ—*'ਏਸ ਨਉ ਹੋਰੁ ਥਾਉ ਨਾਹੀ' (੯੧੭)।*

੨. ਈਸ਼੍ਵਰ (ਵਾਹਿਗੁਰੂ)। ਯਥਾ—*'ਇਸੁ ਪਰਚਾਇ ਪਰਚਿ ਰਹੁ ਏਸੁ' (੩੨੫),* ਪ੍ਰੇਮ ਧਾਰ ਕੇ ਈਸ਼੍ਵਰ ਵਿਚ ਲੱਗਾ ਰਹੁ।

**ਏਸਾ** [*ਸੰ: । ਸੰਸਕ੍ਰਿਤ, ਦੇਖੋ, 'ਈਸ਼ਾ', ਈ ਨੂੰ ਏ ਦਾ ਆਦੇਸ਼ ਹੈ। ਈਸ਼੍ਵਰ, ਵਾਹਿਗੁਰੂ*] ਯਥਾ—*'ਸਚੁ ਪ੍ਰਗਤੀ ਏਸਾ'* ਸੱਚਾ ਈਸ਼੍ਵਰ ਪ੍ਰਗਟ ਹੋਇਆ।

**ਇਸਕ** [*ਸੰ: । ਅਰਬੀ, ਇਸ਼ਕ = ਪ੍ਰੇਮ*] ਖਿੱਚ, ਪਿਆਰ, ਪ੍ਰੇਮ । ਯਥਾ— *'ਰਤੇ ਇਸਕ ਖੁਦਾਇ' (੪੮੮)*, ਵਾਹਿਗੁਰੂ ਦੇ ਪ੍ਰੇਮ ਵਿਚ ਰੱਤੇ ਹਨ।

**ਇਸਟ** [*ਗੁ: । ਸੰਸਕ੍ਰਿਤ, ਇਸ਼ਟ*] ੧. ਚਾਹਿਆ, ਵਾਂਛਤ, ਪਿਆਰਾ। ੨. ਪੂਜਯ, ਪੂਜਣ-ਯੋਗ।

**ਇਸਟ ਮੀਤ** [*ਸੰ: । ਸੰਸਕ੍ਰਿਤ, ਇਸ਼ਟ = ਪਿਆਰਾ*] ਪਿਆਰਾ ਮਿੱਤ੍ਰ।

**ਈਸਰੁ** [*ਸੰ: । ਸੰਸਕ੍ਰਿਤ, ਈਸ਼੍ਵਰ । ਦੇਖੋ, 'ਈਸ਼' ਦੀ ਵਿਤਪਤੀ*]

੧. ਧਨੀ ਪੁਰਖ, ਸੁਆਮੀ, ਮਹਾਂਦੇਵ, ਸ਼ਿਵ। ਯਥਾ— *'ਗਾਵਹਿ ਈਸਰੁ ਬਰਮਾ ਦੇਵੀ' (੬)*, ਬ੍ਰਹਮਾ ਤੇ ਦੇਵੀਆਂ ਭੀ (ਵਾਹਿਗੁਰੂ ਦਾ) ਜੱਸ ਗਾਂਵਦੀਆਂ ਹਨ।

੨. ਸਰਬ-ਸ਼ਕਤੀਮਾਨ ਪਰਮੇਸ਼ਰ।

**ਇਹ** [*ਸ: ਨਾ: । ਪੰਜਾਬੀ*] ਇਹ, ਇਸ। ਯਥਾ— *'ਇਹ ਆਸਰ ਪੂਰਨ ਭਏ ਕਾਮ' (੧੯੬)*, ਇਸ (ਨਾਮ) ਦੇ ਆਸਰੇ। ਯਥਾ— *'ਇਹ ਬਿਧਿ ਹੈ ਮਨੁ ਜੋਗਨੀ' (੮੮੩)*, ਇਹ ਰੀਤ ਹੈ ਮਨ ਜੋੜਨ ਦੀ (ਪ੍ਰਭੂ ਵਿਚ)।

**ਇਹੀ** [*ਸ: ਨਾ: । ਪੰਜਾਬੀ*] ਇਹੋ ਹੀ। ਯਥਾ— *'ਇਹੀ ਤੇਰਾ ਅਉਸਰੁ ਇਹ ਤੇਰੀ ਬਾਰ' (੧੧੫੯)*।

**ਈਹਾਂ** [*ਕ੍ਰਿ: ਵਿ: । ਹਿੰਦੀ*] ਇਥੇ। ਯਥਾ— *'ਊਹਾਂ ਤਉ ਜਾਈਐ ਜਉ ਈਹਾਂ ਨ ਹੋਇ' (੧੧੯੫)*।

**ਏਹ** [*ਸ: ਨਾ: । ਪੰਜਾਬੀ*] ਆਹ, ਏਹ। ਯਥਾ— *'ਏਹ ਕਿਨੇਹੀ ਚਾਕਰੀ' (੪੭੪)*।

**ਏਹੜ ਤੇਹੜ** [*ਸ: ਨਾ: । ਦੇਸ਼ ਭਾਸ਼ਾ*]

੧. ਏਹ ਤੇ ਉਹ, ਭਾਵ ਲੋਕ ਪ੍ਰਲੋਕ ਯਾ ਮੇਰਾ ਤੇਰਾ। ਯਥਾ— *'ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ' (੬੪੬)*, ਇਹ ਤੇ ਉਹ (ਆਦਿਕ ਬਚਨ) ਛੱਡ।

੨. {ਏਹੜ} ਇਸ ਦੇਹ ਦਾ ਅਭਿਮਾਨ ਅਰ {ਤੇਹੜ} ਤਿੰਨ ਗੁਣਾਂ ਨੂੰ ਛੱਡ।

੩. {ਏਹੜ} ਇਸ ਜਗਤ ਦੀਆਂ {ਤੇਹੜ} ਸਤ, ਵਿਤ, ਲੋਕ ਦੀਆਂ ਇੱਛਾਂ ਤਯਾਗ ਦੇਹ।

**ਇਕ** [*ਸੰਖ: ਵਾ: । ਸੰਸਕ੍ਰਿਤ, ਏਕ । ਪ੍ਰਾਕ੍ਰਿਤ, ਇਕ*] ੧. ਗਿਣਤੀ ਦਾ ਪਹਿਲਾ ਅੰਗ, ਇਕ, ਜੋ ਦੋ ਯਾ ਬਹੁਤ ਨਾ ਹੋਵੇ। ਯਥਾ— *'ਗੁਰਾ ਇਕ ਦੇਹਿ ਬੁਝਾਈ' (੨)*। ੨. ਇਕ ਵਾਹਿਗੁਰੂ।

**ਈਕ** [*ਸੰਖ: ਵਾ: । 'ਇ' ਨੂੰ 'ਈ' ਦਾ ਆਦੇਸ਼ ਇਕ (ਪਰਮਾਤਮਾ)*] ਯਥਾ— *'ਵਰਤੈ ਸਭ ਮਹਿ ਈਕ' (੧੩੩੬)*।

**ਏਕ** [*ਸੰਖ: ਵਾ: । ਸੰਸਕ੍ਰਿਤ*] ਇਕ। ਯਥਾ— *'ਏਕ ਦਿਵਸ ਮਨਿ ਭਈ ਉਮੰਗ' (੧੧੯੫)*।

**ਇਕੋ** [*ਗੁ: । ਪੰਜਾਬੀ, ਇੱਕੋ*] ਇਕ ਹੀ। ਯਥਾ— *'ਇਕੋ ਆਪਿ ਫਿਰੈ ਪਰਛੰਨਾ' (੧੧੧)*।

**ਏਕਿਆ** [*ਕ੍ਰਿ: । ਸੰਸ:, 'ਏਕ' ਦੀ ਪੰਜਾਬੀ ਕ੍ਰਿਯਾ*] ਇਕ ਰੂਪ ਹੋ ਗਏ। ਯਥਾ— *'ਠਾਕੁਰ ਸੇਵਕ ਰਲਿ ਏਕਿਆ' (੧੩੧੬)*।

**ਇਕੁ ਅਧੁ** [*ਗੁ: । ਪੰਜਾਬੀ*] ੧. ਇਕ (ਗਿਆਨੀ) ਅੱਧਾ (ਜਗਿਆਸੂ)। ੨. ਕੋਈ ਇਕ, ਭਾਵ ਵਿਰਲਾ। ਯਥਾ— *'ਇਕੁ ਅਧੁ ਨਾਇ ਰਸੀਅੜਾ' (੨੧੮)*, (ਅਨੇਕਾਂ ਵਿਚੋਂ) ਕੋਈ ਵਿਰਲਾ ਨਾਮ ਦ[ਾ] ਰਸੀਆ ਹੈ।

**ਏਕਉ** [*ਦੁੱਤੀਆ ਵਿਭਗਤੀ । ਹਿੰਦੀ, ਏਕ*] ਇਕ ਨੂੰ।

**ਇਕਸ** [*ਸੰ: । ਦੇਖੋ, 'ਇਕ' । ਸ = ਹੀ*] ਕੇਵਲ ਇਕ। ਯਥਾ— *'ਇਕ[ਸ] ਕੀ ਮਨਿ ਟੇਕ ਹੈ' (੪੫)*, ਤਥਾ— *'ਇਕਸੁ ਹਰਿ ਕੇ ਨਾਮ ਬਿ[ਨੁ] ਅਗੈ ਲਈਅਹਿ ਖੋਹਿ' (੧੩੩)*।

**ਇਕੀਸ** [*ਗੁ: । ਸੰਸਕ੍ਰਿਤ, ਏਕ । ਪ੍ਰਾਕ੍ਰਿਤ, ਇਕ + ਈਸ਼ = ਰੱਬ*]

੧. ਇਕ ਈਸ਼, ਇਕ ਪਰਮੇਸ਼ਰ। ਯਥਾ— *'ਚੜੀਐ ਹੋਇ ਇਕੀਸ' (੭)*, ਇਸ ਪਉੜੀ ਪੁਰ ਚੜ੍ਹਨ ਨਾਲ ਇਕ ਈਸ਼੍ਵਰ ਦੀ ਲਖਤਾ ਹੁੰਦ[ੀ] ਹੈ। ਤਥਾ— *'ਗੁਰਮਤਿ ਮਿਲੀਐ ਬੀਸ ਇਕੀਸ' (੬੩੩)*, ਗੁਰ[ੂ] ਦੀ ਮਤ ਨਾਲ ਬੀਸ ਬਿਸਵੇ ਇਕ ਈਸ਼੍ਵਰ ਨਾਲ ਮਿਲੀਦਾ ਹੈ।

੨. ਵੀਹ ਤੇ ਇਕ, ਇਕਬੀਸ, ੨੧। ਦੇਖੋ, 'ਪਵੜੀਆਂ'

**ਏਕਸ** [*ਸੰਖ: ਵਾ: । ਸੰਸਕ੍ਰਿਤ, ਏਕ । ਪੰਜਾਬੀ, ਸ = ਹੀ*] ਇਕ ਹ[ੀ] ਦੇ, ਕੇਵਲ ਇਕ ਦੇ (ਭਾਵ ਰੱਬ ਦੇ)। ਯਥਾ— *'ਏਕਸ ਕੇ ਗੁਨ ਗਾਉ ਅਨੰਤ' (੨੮੯)*।

**ਇਕ ਸਾਹਾ** [*ਕ੍ਰਿ: ਵਿ: । ਪੰਜਾਬੀ*]

੧. ਇਕੋ ਸਾਹੀ, ਲਗਾਤਾਰ, ਅਖੰਡ। ਯਥਾ— *'ਇਕ ਸਾਹਾ ਤੁ[ਧੁ] ਧਿਆਵਦਾ' (੭੩)*, ਮੈਂ ਤੇਰਾ ਅਖੰਡ ਭਜਨ ਕਰਦਾ ਹਾਂ।

੨. (ਇਕ + ਸ਼ਾਹ)। (ਹੇ) ਇਕ ਪਾਤਸ਼ਾਹ! ਯਥਾ— *'ਇਕ ਸਾਹਾ ਤੁ[ਧੁ] ਧਿਆਵਦਾ' (੭੩)*, ਹੇ ਸ਼ਾਹਾ! ਇਕ ਤੈਨੂੰ ਹੀ ਧਿਆਉਂਦਾ ਹਾਂ।

**ਇਕ ਸਬਦੀ** [*ਗੁ: । ਪੰਜਾਬੀ*] ੧. ਜੋ ਇਕ {ਸ਼ਬਦ} ਬ੍ਰਹਮ ਨੂੰ ਹ[ੀ] ਮੰਨਦੇ ਹਨ। ੨. ਅਲਖ ਜਗਾਵਣ ਵਾਲਿਆਂ ਨੂੰ ਭੀ ਇਕ ਸ਼ਬਦੀ ਆਖਦੇ ਹਨ।

**ਇਕ ਸਰ** [*ਗੁ: । ਦੇਖੋ, 'ਇਕ'*] ਇਕੱਠਾ, ਇਕ ਸਾਰੇ।

**ਇਕੀਹ ਕੁਲ** [*ਸੰਖ: ਵਾ: । ਪੰਜਾਬੀ*] ਇਕੀ = ੨੧ ਕੁਲਾਂ। ਯਥਾ— *'ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ' (੧੧੩੩)*, ਸਤ ਕੁਲ ਨਾਨਕੇ ਦੇ, ਸਤ ਕੁਲ ਦਾਦਕੇ ਤੇ ਸਤ ਸਹੁਰਿਆਂ ਦੇ ਗਿਣਦੇ ਹਨ।

ਭਗਤ ਦੀ ਔਲਾਦ ਜੇ ਨਾਮ ਜਪਣ ਵਲ ਰੁਖ਼ ਕਰੇ, ਤਦ ਉਨ੍ਹਾਂ ਦੇ ਆਪਣੇ ਯਤਨ ਦੀ ਸਹਾਇਤਾ ਤੋਂ ਵਖਰੇ ਉਨ੍ਹਾਂ ਦੇ ਸੁਭਾਵ ਵਿਚ ੨੧ ਕੁਲਾਂ ਤਕ ਭਗਤ ਪਿਤਾਮਾ ਦੇ ਸੁਭਾਵ ਦੀ ਤਾਸੀਰ ਰਹਿੰਦੀ ਹੈ ਤੇ ਅਰਸ਼ਾਂ ਤੋਂ ਭਗਤ ਜੀ ਦੀ ਸਹਾਇਤਾ ਸਹਾਈ ਰਹਿੰਦੀ ਹੈ।

**ਇਕਾਕੀ** [*ਗੁ: । ਸੰਸਕ੍ਰਿਤ, ਏਕਾਂਗੀ = ਇਕੋ ਪਾਸੇ ਰੁਖ਼ ਵਾਲੀ*] ਅਨਿੰਨ ਭਗਤੀ ਇਕੋ ਇਕ, ਕੇਵਲ ਵਾਹਿਗੁਰੂ ਨੂੰ ਪ੍ਰਿਯ ਜਾਣਨ ਵਾਲੀ। ਯਥਾ— *'ਹਰਿ ਹਰਿ ਜਪਨ ਜਪਾਵਹੁ ਅਪਨਾ ਹਮ ਮਾਗੀ ਭਗਤਿ ਇਕਾਕੀ' (੬੬੮)*।

**ਏਕੰਕਾਰ** [*ਸੰ: । 'ਏਕੰ' ਦੇ ਨਾਲ 'ਕਾਰ' ਲਾਇਆ ਹੈ। ਕਾਰ ਦਾ ਭਾਵ ਹੈ ਹਰਫ਼ ਯਾ ਪਦ, 'ਏਕਾ' ਪਦ। ਯਾ ਕਾਰ ਦਾ ਭਾਵ 'ਕਾਰ ਗੁਹਣੇ' ਕੇਵਲ ਗੁਹਣੇ' ਬੀ ਲੈਂਦੇ ਹਨ, ਕੇਵਲ 'ਏਕੰ'। ਏਕੰਕਾਰ ਦਾ ਇਕ ਅਕਾਰ ਅਰਥ ਬੀ ਕਰਦੇ ਹਨ, ਪਰ 'ਏਕੰਕਾਰ' ਤਾਂ ਉਹ ਕੁਛ ਹੈ ਜੋ ਸਰਬ ਅਕਾਰਾਂ ਥੀਂ ਪਾਰ ਹੈ*] ਪਦ ਯਾ ਅਵਸਥਾ ਤੋਂ ਪਰੇ ਯਥਾਰਥ, ਜਿਸ ਨੂੰ 'ਇਕ ਹੈ', ਕੇਵਲ ਇਤਨਾ ਕਹਿ ਸਕੀਦਾ ਹੈ, ਕੇਵਲ ਇਕ ਹੈ। ਯਥਾ— *'ਭ੍ਰਮ ਛੂਟੇ ਤੇ ਏਕੰਕਾਰ' (੭੩੬)*।

**ਏਕ ਕ੍ਰਿਸਨੰ** [*ਸੰ: । ਸੰਸਕ੍ਰਿਤ*] ਇਕ ਵਾਹਿਗੁਰੂ। ਯਥਾ—*'ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾਤ ਆਤਮਾ' (੪੬੯)*, ਇਕ {ਕ੍ਰਿਸਨੰ} ਵਾਹਿਗੁਰੂ ਸਾਰਿਆਂ ਦੇ {ਦੇਵ} ਪ੍ਰਕਾਸ਼ ਕਰਨੇ ਵਾਲਾ ਹੈ, (ਜੋ) {ਦੇਵ} ਪ੍ਰਕਾਸ਼ ਸਰੂਪਾਂ ਨੂੰ {ਦੇਵਾਤ} ਪ੍ਰਕਾਸ਼ ਕਰਨੇ ਵਾਲਾ ਆਤਮਾ ਹੈ।

**ਇਕਠੇ** [*ਗੁ: । ਪੰਜਾਬੀ*] ਜੁੜਨਾ, 'ਕੱਠੇ ਹੋਣਾ। ਯਥਾ—*'ਬਿਰਖੈ ਹੇਠਿ ਸਭਿ ਜੰਤ ਇਕਠੇ' (੧੦੧੯)।*

**ਇਕੋਡੀ** [*ਗੁ: । ਪੰਜਾਬੀ*] ਇਕ ਵਾਸੀ। ਯਥਾ—*'ਕਹਹਿ ਤ ਧਰਣਿ ਇਕੋਡੀ ਕਰਉ' (੧੧੬੬)*, (ਹੇ ਨਾਮਦੇਵ!) ਜੇ ਤੂੰ ਆਖੇਂ ਤਦ ਮੈਂ ਧਰਤੀ ਨੂੰ {ਇਕੋਡੀ} ਇਕਵਾਸੀ ਕਰਾਂ, ਭਾਵ ਉਲਟਾ ਦੇਵਾਂ।

**ਇਕਤੁ** [*ਗੁ: । ਦੇਖੋ, 'ਇਕ' । ਤ = ਹੀ*] ੧. ਇਕੋ ਹੀ। ਯਥਾ—*'ਸਭ ਇਕਤੁ ਸਾਦਿ ਮੁਠੀ' (੨੧੮)*, ਸਾਰੀ ਸ੍ਰਿਸ਼ਟੀ ਇਕੋ ਹੀ (ਕਾਮਾਦਿਕਾਂ ਦੇ) ਸੁਆਦ ਵਿਚ ਠੱਗੀ ਗਈ ਹੈ।

੨. ਇਕ ਵਿਚ। ਯਥਾ—*'ਇਕਤੁ ਪਤਰਿ ਭਰਿ ਉਰਕਟ ਕੁਰਕਟ' (੪੭੬)।* ਦੇਖੋ, 'ਉਰਕਟ ਕੁਰਕਟ'

**ਇਕਾਂਤ** [*ਗੁ: । ਸੰਸਕ੍ਰਿਤ*] ਨਿਯਮ ਕਰਕੇ, ਅਲੱਗ। ਯਥਾ—*'ਪ੍ਰਭੁ ਆਪਨਾ ਇਕਾਂਤ' (੧੩੦੧)।*

**ਇਕਾਂਤੀ/ਇਕਾਂਤੀਆਂ** [*ਗੁ: । ਸੰਸਕ੍ਰਿਤ, ਏਕਾਂਤਿਨ੍*] ੧. ਇਕੱਲਾ ਰਹਿਣ ਵਾਲਾ, ਇਕਾਂਤ ਸੇਵੀ। ਯਥਾ—*'ਸੋ ਇਕਾਂਤੀ ਜਿਸੁ ਰਿਦਾ ਥਾਇ' (੧੧੮੦)*, ਜਿਸ ਦਾ ਰਿਦਾ ਇਸਥਿਤ ਹੈ, ਉਹ ਇਕਾਂਤੀ (ਇਕਾਂਤ ਸੇਵੀ) ਹੈ।

੨. ਨਿਯਮੀ ਅਨਿੰਨਯ ਭਗਤ। ਯਥਾ—*'ਸੋਈ ਭਗਤ ਇਕਾਂਤੀ ਜੀਉ' (੯੮)।*

**ਇਕਤੀਆਰ** [*ਕ੍ਰਿ: । ਅਰਬੀ ਭਾਸ਼ਾ, ਇਖਤਯਾਰ*] ੧. ਇਖਤਯਾਰ ਕਰ, ਕਬੂਲ ਕਰ। ਯਥਾ—*'ਬੰਦੇ ਬੰਦਗੀ ਇਕਤੀਆਰ' (੩੩੮)*, ਹੇ ਬੰਦੇ! ਬੰਦਗੀ ਇਖਤਿਆਰ ਕਰ।

੨. ਇਕਾ ਤਿਆਰੀ। ਹੇ ਬੰਦੇ! ਇਕ ਬੰਦਗੀ ਦੀ ਤਿਆਰੀ ਕਰ।

**ਇਕਤੁਕੇ/ਇਕਤੁਕੀਆ** [*ਸੰ: । ਪੰਜਾਬੀ*] ਜਿਸ ਸ਼ਬਦ ਦੀ ਇਕ ਇਕ ਤੁਕ ਅਥਵਾ ਅੱਧੀਆਂ ਅੱਧੀਆਂ ਦੇ ਦੋ ਤੁਕਾਂ ਉਤੇ ਪਦ ਦਾ ਅੰਗ ਹੈ, ਜੋ ਗਾਉਣੇ ਵਿਚ ਸਾਰੀ ਇਕ ਤੁਕ ਮੰਨੀਦੀ ਹੈ, ਉਥੇ ਸਿਰਲੇਖ ਇਕ ਤੁਕੇ ਲਿਖਿਆ ਹੈ।

**ਇਕਤ ਤਾਗੇ** [*ਬਹੁ: ਬ੍ਰਿੰ: । ਦੇਸ਼ ਭਾਸ਼ਾ*] ਐਕੁਰ ਮਿਲਨਾ ਜਿਵੇਂ ਇਕ ਧਾਗੇ ਵਿਚ ਪ੍ਰੋਤੇ ਹੋਏ। ਯਥਾ—*'ਇਕਤੁ ਤਾਗੇ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ' (੫੮)*, ਜਿਨ੍ਹਾਂ ਦੇ ਗਲ ਵਿਚ ਮੋਤੀਆਂ ਦੇ ਹਾਰ (ਦੈਵੀ ਸੰਪਤਾ) ਧਾਰਨ ਕੀਤੇ ਹਨ, ਓਹ (ਈਸ਼੍ਵਰ ਨਾਲ) ਇਕ ਧਾਗੇ ਵਿਚ (ਪ੍ਰੋਤੇ ਹੋਏ ਮੋਤੀਆਂ ਵਾਂਗੂੰ) ਮਿਲ ਗਏ ਹਨ।

**ਇਕਤ੍ਰ** [*ਕ੍ਰਿ: ਵਿ: । ਸੰਸਕ੍ਰਿਤ, ਏਕੱਤ੍ਰ*] ਇਕੱਠੇ ਹੋ ਕੇ। ਯਥਾ—*'ਹੋਇ ਇਕਤ੍ਰ ਮਿਲਹੁ ਮੇਰੇ ਭਾਈ' (੧੧੮੫)।*

**ਇਕਤਰੀਆ** [*ਸੰਖ: ਵਾ: । ਸੰਸਕ੍ਰਿਤ, ਏਕੱਤ੍ਰ ਤੋਂ ਪੁ: ਪੰਜਾਬੀ ਕ੍ਰਿਯਾ ਹੈ ਇਕਤਰੀਆ*] ਇਕੱਤ੍ਰ ਹੋਏ ਹਨ, ਇਕੱਠੇ ਹੋਏ ਹਨ। ਯਥਾ—*'ਬਿਰਖ ਇਕਤਰੀਆ' (੫੩੭)*, ਇਕ ਬ੍ਰਿਛ (ਹੇਠ) ਇਕੱਤ੍ਰ ਹੋਏ ਹਨ।

**ਇਕਥੈ** [*ਗੁ: । ਪੰਜਾਬੀ*] ਇਕ ਥਾਂ। ਯਥਾ—*'ਇਕਥੈ ਪੜਿ ਬੁਝੈ ਸਭੁ ਆਪੇ ਇਕਥੈ ਆਪੇ ਕਰੇ ਇਆਣੇ' (੫੫੨)।*

**ਇਕਦਮੀ** [*ਗੁ: । ਪੰਜਾਬੀ, ਇਕ + ਦਮੀ = ਸ੍ਵਾਸ ਵਾਲੇ । ਫ਼ਾਰਸੀ, ਦਮ*] ਇਕ ਸ੍ਵਾਸ ਦੇ। ਯਥਾ—*'ਹਮ ਆਦਮੀ ਹਾਂ ਇਕਦਮੀ ਮੁਹਲਤਿ ਮੁਹਤੁ ਨ ਜਾਣਾ' (੬੬੦)*, ਅਸੀਂ ਇਕ ਸ੍ਵਾਸ-ਮਾਤ੍ਰ ਦੇ ਹੀ ਆਦਮੀ ਹਾਂ, ਮੁਹਲਤ (ਘੜੀ ਪਲ ਆਦਿ ਦੀ) ਨਹੀਂ ਜਾਣਦੇ। ਭਾਵ ਇਹ ਹੈ ਕਿ ਦਮ ਆਇਆ ਤਾਂ ਆਦਮੀ, ਨਹੀਂ ਤਾਂ ਆਦਮੀ ਨਹੀਂ, ਕੇਵਲ ਸ੍ਵਾਸ ਨਾ ਆਇਆ ਤਾਂ ਗਿਆ।

**ਇਕਨਿ** [*ਗੁ: । ਪੰਜਾਬੀ*] ਕੋਈ ਇਕ ਵਿਰਲਾ। ਯਥਾ—*'ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ' (੧੩੮੪)*, (ਕੋਈ ਇਕ ਦਰਵੇਸ਼ਾਂ) ਫਕੀਰਾਂ ਦੀ ਰੀਤਿ ਤੇ ਚਲਦਾ ਹੈ।

**ਇਕਨਾਈਐ** [*ਗੁ: । ਪੰਜਾਬੀ*] ਇਕ ਨਾਮ।

**ਇਕਫਾ** [*ਗੁ: । ਇਕ, ਪੰਜਾਬੀ, ਫ਼ਾ = ਪਰਦੇ ਵਿਚ, ਫ਼ਾਰਸੀ*]

੧. ਇਕ ਹੈ (ਪਰ) ਪਰਦੇ ਵਿਚ। ਯਥਾ—*'ਜਨ ਨਾਨਕੁ ਹਰਿ ਪ੍ਰਭੁ ਇਕਫਾ' (੧੩੩੭)*, ਨਾਨਕ ਦਾਸ (ਕਹਿੰਦੇ ਹਨ ਕਿ) ਹਰੀ ਪ੍ਰਭੂ ਇਕ ਹੈ, (ਪਰ) ਪਰਦੇ ਵਿਚ ਹੈ, ਭਾਵ ਸੰਸਾਰਕ ਅੱਖਾਂ ਨੂੰ ਨਹੀਂ ਦਿੱਸਦਾ।

੨. (ਗੁ:। ਸੰਪ੍ਰਦਾ) ਇਕ ਰੂਪ। ਯਥਾ—*'ਜਨ ਨਾਨਕੁ ਹਰਿ ਪ੍ਰਭੁ ਇਕਫਾ' (੧੩੩੭)*, ਨਾਨਕ ਦਾਸ ਤੇ ਹਰਿ ਪ੍ਰਭੂ ਇਕ ਰੂਪ ਹੋਏ ਹਨ।

**ਇਕ ਪਲੇ** [*ਕ੍ਰਿ: ਵਿ: । ਪੰਜਾਬੀ*] ਇਕ ਪਲ ਵਿਚ, ਫ਼ੌਰਨ। ਯਥਾ—*'ਮੇਲਿ ਲੀਨੇ ਇਕ ਪਲੇ' (੭੦੫)।*

**ਏਕਾ ਬੇਦਨ** [*ਗੁ: । ਸੰਸਕ੍ਰਿਤ, ਵੇਦਨਾ = ਪੀੜਾ*] ਇਕ ਪੀੜਾ, ਦੁੱਖ। ਯਥਾ—*'ਏਕਾ ਬੇਦਨ ਦੂਜੇ ਬਿਆਪੀ' (੯੪੦)*, ਇਕ ਪੀੜਾ ਦ੍ਵੈਤ ਭਾਵ ਦੀ ਲੱਗ ਰਹੀ ਹੈ।

**ਏਕੋ ਭਵਰ** [*ਸੰ: । ਹਿੰਦੀ ਭਾਸ਼ਾ*] ਇਕ 'ਭਵਰਾ' ਭਾਵ ਆਤਮਾ ਰੂਪੀ ਭੌਰਾ। ਯਥਾ—*'ਏਕੋ ਭਵਰੁ ਭਵੈ ਤਿਹੁ ਲੋਇ' (੯੩੦)*, ਤਿੰਨਾਂ ਲੋਕਾਂ ਵਿਚ ਇਕ ਆਤਮਾ ਹੀ ਫਿਰ ਰਿਹਾ ਹੈ।

**ਏਕਾ ਮਾਈ** [*ਸੰ: । ਦੇਸ਼ ਭਾਸ਼ਾ*] ਇਕ ਮਾਇਆ। ਯਥਾ—*'ਏਕਾ ਮਾਈ ਜੁਗਤਿ ਵਿਆਈ' (੭)*, ਇਕੋ {ਮਾਂ} ਮਾਇਆ ਹੀ {ਈ} ਈਸ਼੍ਵਰ ਨਾਲ ਜੁੜ ਕੇ {ਵਿਆਈ} ਪ੍ਰਸੂਤ ਹੋਈ।

**ਏਕ ਮਾਇਆ** [*ਗੁ: । ਸੰਸਕ੍ਰਿਤ, ਏਕ । ਮਯ = ਰੂਪ*] ਇਕ ਰੂਪ। ਯਥਾ—*'ਸਾਚੇ ਸੂਚੇ ਏਕ ਮਾਇਆ' (੯੪੦)*, ਜੋ ਸੱਚੇ (ਪੁਰਸ਼ ਹਨ) ਉਹੀ ਪਵਿੱਤ੍ਰ ਤੇਰਾ ਇਕ (ਵਾਹਿਗੁਰੂ) ਦਾ ਰੂਪ ਹਨ।

**ਇਕਲ** [*ਗੁ: । ਪੰਜਾਬੀ*] ਇਕੱਲੇ, ਬਿਨਾਂ ਸੰਗੀ ਸਾਥੀ ਦੇ। ਯਥਾ—*'ਥਕੇ ਕਵਲ ਇਕਲ' (੧੩੮੧)*, ਇਕੱਲੇ ਕੌਲ ਰਹਿ ਗਏ, ਭਾਵ ਸੰਸਾਰ ਰੂਪੀ ਤਲਾਅ ਵਿਖੇ ਪਦਾਰਥਾਂ-ਰੂਪੀ ਕੌਲ ਭਰੇ ਰਹਿ ਜਾਣਗੇ ਅਰ ਉਦਾਸ ਭਾਸਣਗੇ, ਜਦ ਪੰਖੀ ਅਰਥਾਤ ਜੀਵ ਉਡ ਜਾਣਗੇ।

**ਇਕੇਲਾ** [*ਗੁ: । ਹਿੰਦੀ, ਬਿਨਾਂ ਸਾਥ ਤੋਂ*] ਇਕੱਲਾ। ਯਥਾ—*'ਸੰਤ ਕਾ ਦੋਖੀ ਛੁਟੈ ਇਕੇਲਾ' (੨੮੦)।*

**ਏਕਲ** [*ਗੁ: । ਪੰਜਾਬੀ*] ਇਕ ਦੀ। ਯਥਾ—*'ਏਕਲ ਚਿੰਤਾ ਰਾਖੁ ਅਨੰਤਾ' (੯੮੮)*, ਬਿਅੰਤ ਰੂਪ ਇਕ (ਵਾਹਿਗੁਰੂ) ਦੀ ਚਿੰਤਾ ਰੱਖ।

**ਇਕ ਲੋਕੀ ਹੋਰੁ ਛਮਿਛਰੀ** ਦੇਖੋ, 'ਛਮਿਛਰੀ'

**ਏਕ ਲਖਾਨਾ** [*ਕ੍ਰਿ: । ਹਿੰਦੀ*] ਇਕ ਸਮਝਿਆ ਹੈ, ਇਕ ਲਖਿਆ ਹੈ। ਯਥਾ—*'ਚੰਦੀ ਹਜਾਰ ਆਲਮ ਏਕ ਲਖਾਨਾਂ' (੭੨੭)*, ਕਈ ਹਜ਼ਾਰ {ਆਲਮ} ਸੰਸਾਰਾਂ ਵਿਖੇ ਇਕ (ਪ੍ਰਭੂ ਨੂੰ) ਲਖਿਆ ਹੈ।

**ਏਕੁ ਲੰਘਾਏ** [*ਗੁ: । ਪੰਜਾਬੀ*] ਇਕ (ਨਾਮ ਹੀ) ਪਾਰ ਕਰੇਗਾ (ਸੰਸਾਰ ਤੋਂ)। ਯਥਾ—*'ਪ੍ਰਣਵਤਿ ਨਾਨਕੁ ਏਕੁ ਲੰਘਾਏ' (੧੧੭੧)।*

**ਇਕੇਲੜੀਆਹ** [*ਕ੍ਰਿ: ਵਿ: । ਪੰਜਾਬੀ*] ਇਕੱਲੀਆਂ। ਯਥਾ—*'ਸੇ ਰਹਨਿ ਇਕੇਲੜੀਆਹ' (੧੩੫)।*

**ਇਕ ਵਰਨ** [*ਗੁ: । ਸੰਸਕ੍ਰਿਤ*] ੧. ਜਾਤ ਪਾਤ ਤੋਂ ਰਹਿਤ, ਸ਼ੂਦ੍ਰ ਵਰਨ ਯਾ ਵਰਣ ਸ਼ੰਕਰ। ਯਥਾ—*'ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ' (੬੬੩)।* ੨. ਇਕ ਰੰਗ ਹੋਈ ਧਰਮ ਤੋਂ ਬਿਹੂਨ ਬੇ-ਧਰਮੀ ਦੇ ਇਕ ਰੰਗ ਵਿਚ ਸਾਰੀ ਰੰਗੀ ਗਈ।

**ਇਖ/ਈਖ** [*ਸੰ: । ਸੰਸਕ੍ਰਿਤ, ਇਕਸ਼ੁ। ਪ੍ਰਾਕ੍ਰਿਤ, ਇਖੁ। ਹਿੰਦੀ, ਈਖ। ਪੁ: ਪੰਜਾਬੀ, ਇਖ*] ਕਮਾਦ, ਗੰਨੇ। ਯਥਾ—*'ਇਖ ਬੇਈ ਪੀੜੇ ਨਾ ਹੁਟੇ' (੧੦੯੮),* ਕਮਾਦ {ਬੇਈ} ਦੁਬਾਰਾ ਪੀੜਿਆ ਜਾਵੇ ਤਦ ਬੀ ਰਸ ਦੇਣੋਂ ਨਹੀਂ ਹੁਟਦਾ। ਤਥਾ—*'ਸਬਦਿ ਰਤੇ ਮੀਠੇ ਰਸ ਈਖ' (੧੫੨),* ਜੋ ਸ਼ਬਦ ਵਿਚ ਰਤੇ ਹੋਏ ਹਨ, ਕਮਾਦ ਦੇ ਰਸ ਵਾਙੂੰ ਮਿੱਠੇ ਹਨ।

**ਇਖਲਾਸੁ** [*ਗੁ: । ਅਰਬੀ, ਇਖ਼ਲਾਸ*] ਸਚਾਈ। ਸੁੱਚਾ ਪਜਾਰ। ਯਥਾ—*'ਰਿਦੈ ਇਖਲਾਸੁ ਨਿਰਖਿ ਲੇ ਮੀਰਾ'(੧੧੫੯),*ਰਿਦੇ ਦੇ ਸ਼ੁਧ ਪ੍ਰੇਮ ਨਾਲ {ਮੀਰਾ} ਪਾਤਸ਼ਾਹ ਅਰਥਾਤ ਪਰਮਾਤਮਾ ਨੂੰ ਦੇਖ ਲੈ।

**ਈਘੈ** [*ਅ: । ਦੇਸ਼ ਭਾਸ਼ਾ*] ਇਥੇ। ਯਥਾ—*'ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ' (੮੨੭),* ਇਥੇ ਨਿਰਗੁਣ ਉਥੇ ਸਰਗੁਣ, ਦੋਹਾਂ ਵਿਚ ਇਕ ਬ੍ਰਹਮ ਹੀ ਕ੍ਰੀੜਾ ਕਰ ਰਿਹਾ ਹੈ।

**ਈਂ ਚਿਨੀ** [*ਕ੍ਰਿ: ਵਿ: । ਫ਼ਾਰਸੀ, ਈਂ ਚੁਨੀ*] ਐਸਾ, ਐਹੋ ਜਿਹਾ। ਯਥਾ—*'ਮਮ ਈ ਚਿਨੀ ਅਹਵਾਲ' (੭੨੧),* ਇਹੋ ਜਿਹਾ ਮੇਰਾ ਹਾਲ ਹੈ।

**ਇਛੇ** [*ਕ੍ਰਿ: । ਸੰਸਕ੍ਰਿਤ, ਇੱਛਿਤ*] ਚਾਹੇ, ਲੋੜੇ। ਯਥਾ—*'ਜੋ ਇਛੇ ਸੋਈ ਫਲੁ ਪਾਏ' (੧੦੫੧)।*

**ਇਛਿਅੜਾ** [*ਗੁ: । ਸੰਸਕ੍ਰਿਤ, ਇੱਛਾ। ਪੁਰਾਤਨ ਪੰਜਾਬੀ, ਇਛਿਆ ਤੋਂ ਇਛਿਅੜਾ = ਚਾਹਿਆ ਹੋਯਾ*] ਲੋੜੀਂਦਾ, ਬਾਛਤ, ਮਨ ਮੰਗਿਆ। ਯਥਾ—*'ਜੀਇ ਇਛਿਅੜਾ' (੭੨)।*

**ਇਛਸ** [*ਕ੍ਰਿ: । ਸੰਸਕ੍ਰਿਤ, ਇਚ੍ਛਿਸ਼*] ਚਾਹੁੰਦਾ ਹੈ। ਯਥਾ—*'ਇਛਸਿ ਜਮਾਦਿ ਪਰਾਭਯੰ' (੫੨੬),* (ਜੇ ਤੂੰ) ਜਮ ਆਦਿਕ (ਕਸ਼ਟਾਂ) ਦਾ {ਪਰਾ ਭਯੰ} ਅਨਾਦਰ ਚਾਹੁੰਦਾ ਹੈ ਤਾਂ ਈਸ਼੍ਵਰ ਦਾ ਜਸ ਰੂਪ ਸੁਕ੍ਰਿਤ ਕਰਮ ਕਰ।

**ਇਛਤ** [*ਗੁ: । ਸੰਸਕ੍ਰਿਤ, ਇਚ੍ਛਿਤ*] ਲੁੜੀਂਦੇ, ਚਾਹੇ ਹੋਏ, ਮਨ ਮੰਗੇ। ਯਥਾ—*'ਮਨ ਇੱਛਤ ਹੀ ਫਲ ਪਾਵਤ ਹੈ' (੧੪੦੪)।*

**ਇਛਾ ਪੂਰਕੁ** [*ਗੁ: । ਸੰਸਕ੍ਰਿਤ, ਇਚ੍ਛਾ+ਪੂਰਕ*] ਇੱਛਾ ਪੂਰਨ ਕਰਨ ਵਾਲਾ, ਭਾਵ ਪਰਮੇਸ਼ਰ। ਯਥਾ—*'ਇਛਾ ਪੂਰਕੁ ਰਖੈ ਨਿਦਾਨ' (੩੭੬)।*

**ਇਜਾਰਾ** [*ਸੰ: । ਫ਼ਾਰਸੀ, ਇਜ਼ਾਰ = ਪਜਾਮਾ*]। ਸੁੱਥਣ, ਪਜਾਮਾ, ਤੰਬਾ। ਯਥਾ—*'ਸੋਲਹ ਸਹਸ ਇਜਾਰਾ' (੧੧੬੭)।*

**ਇਟ** [*ਸੰ: । ਸੰਸਕ੍ਰਿਤ, ਇਸ਼ਟਕਾ; ਪ੍ਰਾਕ੍ਰਿਤ ਇਟਠਾਕਾ; ਪੰਜਾਬੀ, ਇੱਟ; ਹਿੰਦੀ, ਈਟ*] ਆਵੇ ਵਿਚ ਪੱਕੀ ਹੋਈ ਮਿੱਟੀ ਦੀ ਚੁਕੋਣ ਪਟੜੀ ਨੂੰ ਇੱਟ ਕਹੀਦਾ ਹੈ। ਯਥਾ—*'ਇਟ ਸਿਰਾਣੇ ਭੁਇ ਸਵਣੁ' (੧੩੮੧)।*

**ਈਟੀ** [*ਸੰ: । ਦੇਸ਼ ਭਾਸ਼ਾ*] ਗਿਟੀਆਂ, ਜਿਸ ਨਾਲ ਨੇਤ੍ਰਾ ਫੜ ਕੇ ਮਧਾਣੀ ਰਿੜਕਦੇ ਹਨ। ਯਥਾ—*'ਇਹੁ ਮਨੁ ਈਟੀ ਹਾਥਿ ਕਰਹੁ' (੭੨੮),* ਇਸ ਮਨ ਨੂੰ ਹੱਥ ਵਿਚ ਫੜਨਾ ਹੀ ਈਟੀ ਦਾ ਫੜਨਾ ਹੈ। ਦੇਖੋ, 'ਨੇਤ੍ਰਊ'

**ਈਂਟ ਢੇਮ** [*ਸੰ: । ਦੇਖੋ, 'ਇੱਟ'*] ਆਵੇ ਵਿਚ ਪੱਕੀ ਹੋਈ ਇੱਟ ਕਹੀਦੀ ਹੈ ਅਰ ਕੱਚੀ ਮਿੱਟੀ ਦੇ ਟੁਕੜੇ ਨੂੰ ਢੀਮ ਆਖਦੇ ਹਨ। ਯਥਾ—*'ਮਤਿ ਕੋਊ ਮਾਰੈ ਈਂਟ ਢੇਮ' (੧੧੯੬)।*

**ਇਠ/ਈਠ/ਇਠੜਾ** [*ਗੁ: । ਸੰਸਕ੍ਰਿਤ, ਇਸ਼ਠ; ਪ੍ਰਾਕ੍ਰਿਤ, ਇਟਠ*] ਯਥਾ—*'ਈਠ ਮੀਤ ਕੋਊ ਸਖਾ ਨਾਹਿ' (੧੧੯੨),* ਤਥਾ—*'ਗੋਸਾਈ ਮਿਹੰਡਾ ਇਠੜਾ' (੭੩)।* ਦੇਖੋ, 'ਮਿਹੰਡਾ'

**ਇਠੈ** [*ਸੰਬੋ: ਦੇਖੋ, 'ਇਠ'*] ਹੇ ਪਿਆਰੇ! ਯਥਾ—*'ਹਰਿ ਇਠੈ ਨਿਤ ਧਿਆਇਦਾ' (੭੩),* ਹੇ ਪਿਆਰੇ ਹਰੀ! ਤੈਨੂੰ ਨਿਤ ਧਿਆਉਂਦਾ ਹਾਂ।

**ਏਣ** [*ਸੰ: । ਸੰਸਕ੍ਰਿਤ*] ਇਕ ਪ੍ਰਕਾਰ ਦਾ ਹਰਨ ਜੋ ਰੰਗ ਦਾ ਕਾਲਾ, ਸੁੰਦਰ ਅੱਖਾਂ ਅਰ ਨਿੱਕੀਆਂ ਲੱਤਾਂ ਵਾਲਾ ਹੁੰਦਾ ਹੈ।

**ਇਤ** [*ਸੰ: ਨਾ: । ਸੰਸਕ੍ਰਿਤ, ਇਤ:*]

੧. ਇਸ। ਯਥਾ—*'ਇਤੁ ਰੰਗਿ ਨਾਚਹੁ ਰਖਿ ਰਖਿ ਪਾਉ' (੩੫੦)*

੨. ਇਸ ਲੋਕ। ਯਥਾ—*'ਇਤ ਉਤ ਕੀ ਓਹੁ ਸੋਝੀ ਜਾਨੈ' (੨੮੧)*

**ਇਤੁ** [*ਅ: । ਸੰਸਕ੍ਰਿਤ, ਇਤਿ*] ੧. ਸਮਾਪਤੀ, ਮੁਕਾ ਕੇ। ਯਥਾ—*'ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ' (੬੯੩),* (ਮਾਯਾ ਵੱਲੋਂ) ਸਮਾਪਤੀ ਕਰਕੇ ਜੋ ਭਜਨ ਕਰਦੇ ਹਨ, ਤਿਨ੍ਹਾਂ ਦਾ ਸਾਰਾ ਭਉ (ਜਨਮ ਮਰਨ ਦਾ) ਚੁਕ ਜਾਂਦਾ ਹੈ।

੨. ਇਹ, ਇਸੇ। ਯਥਾ—*'ਇਤੁ ਕਰਿ ਭਗਤਿ ਕਰਹਿ ਜੋ ਜਨ' (੬੯੩)* ਇਸੇ ਮਨੁੱਖ ਜਨਮ ਵਿਚ ਜੋ ਭਗਤੀ ਕਰਦੇ ਹਨ।

**ਇਤੇ** [*ਗੁ: । ਹਿੰਦੀ, ਇਤਨੇ*] ਐਤਨੇ, ਭਾਵ ਬਹੁਤੇ। ਯਥਾ—*'ਨਾਨਕ ਸਦ ਬਲਿਹਾਰ ਜਿਸੁ ਗੁਰ ਕੇ ਗੁਣ ਇਤੇ' (੬੫੩)।*

**ਈਤ** [*ਅ: । ਹਿੰਦੀ ਭਾਸ਼ਾ*] ਇਸ (ਲੋਕ ਦੇ)। ਯਥਾ—*'ਈਤ ਊਤ ਨਹ ਬੀਛੁੜੈ' (੬੭੭),* ਲੋਕ ਪ੍ਰਲੋਕ ਦੇ ਮਿੱਤ੍ਰ ਹਨ, ਭਾਵ ਪਰਮੇਸ਼ਰ ਵਾ ਸੰਤ।

**ਏਤ** [*ਗੁ: । ਦੇਸ਼ ਭਾਸ਼ਾ*] ੧. ਏਤਨੀਆਂ। ਯਥਾ—*'ਏਤ ਛਡਾਈ ਮੋਹਿ ਤੇ ਇਤਨੀ ਦ੍ਰਿੜਤਾਗੀ' (੮੧੦),* ਐਨੀਆਂ (ਗੱਲਾਂ ਮੈਥੋਂ) ਛੁਡਾਈਆਂ (ਤੇ) ਐਨੀਆਂ ਦ੍ਰਿੜ੍ਹ ਕਰਾਈਆਂ, (ਵੇਰਵਾ ਦੋਹਾਂ ਦਾ ਅਗਲੀਆਂ ਤੁਕਾਂ ਵਿਚ ਦਿਤਾ ਹੈ)। ਹੋਰ ਅਰਥ ਐਉਂ ਕਰਨ ਦਾ ਵੀ ਜਤਨ ਕਰਦੇ ਹਨ: 'ਰੀ' ਸੰਬੋਧਨ ਹੈ, ਹੇ ਸਖੀ! ਇਤਨੀ ਦ੍ਰਿੜ੍ਹਤਾ ਹੋਈ ਹੈ {ਏਤ} ਇਸ (ਸੰਸਾਰ) ਦੇ ਮੋਹ ਤੋਂ ਆਤਮਾ (ਸਾਡੀ ਬੁੱਧੀ) ਛੁਡਾ ਦਿਤੀ ਹੈ। ਅਥਵਾ ੨. ਦ੍ਰਿੜ੍ਹ ਕਰਕੇ {ਤਾਰੀ} ਅਸੰਪ੍ਰਗਜਾਤ ਸਮਾਧੀ ਲੱਗ ਗਈ ਹੈ ਕਿ ਗਜਾਤਾ ਗਜਾਨ ਗੇ ਆਦਿ ਤ੍ਰਿਕੁਟੀ ਦੇ ਮੋਹ ਤੋਂ ਬੁੱਧੀ ਛੁੱਟ ਗਈ ਹੈ।

**ਏਤੇ** [*ਗੁ: । ਦੇਸ਼ ਭਾਸ਼ਾ*] ਐਨੇ। ਯਥਾ—*'ਏਤੇ ਕੂਕਰ ਹਉ ਬੇਗਾਨੇ ਭਉਕਾ ਇਸੁ ਤਨ ਤਾਈ' (੭੯੫)।* ਦੇਖੋ, 'ਕੂਕਰ'

**ਇਤ ਉਤ** [*ਅ: । ਹਿੰਦੀ*] ਏਥੇ ਓਥੇ ਲੋਕ ਪ੍ਰਲੋਕ। ਯਥਾ—*'ਸੋ ਜਨੁ ਇਤ ਉਤ ਕਤਹਿ ਨ ਡੋਲੈ' (੧੮੯),* ਅਰਥਾਤ ਦੋਹਾਂ ਲੋਕਾਂ ਵਿਚ ਕਿਧਰੇ ਬੀ ਡੋਲਦਾ ਨਹੀਂ ਹੈ।

**ਇਤਨਕੁ** [*ਗੁ: । ਪੰਜਾਬੀ*] ਥੋੜ੍ਹਾ ਜਿਹਾ, ਰੰਚਕ ਮਾਤ੍ਰ। ਯਥਾ— *'ਇਤਨਕੁ ਲਾਗੈ ਠਨਕਾ' (੧੨੫੩)*, (ਮਰਨ ਕਾਲ ਵਿਚ) ਥੋੜ੍ਹਾ ਜਿਹਾ ਠਗੂੰਰਾ (ਇਸ ਸਰੀਰ ਨੂੰ) ਲੱਗੇਗਾ।

**ਇਤਾਲ** [*ਕ੍ਰਿ: ਵਿ: । ਪੁ: ਪੰਜਾਬੀ, 'ਇਤ+ਕਾਲ' ਦਾ ਸੰਖੇਪ*] ਇਸੀ ਕਾਲ ਵਿਚ, ਬਹੁਤ ਛੇਤੀ। ਯਥਾ—*'ਅਬ ਕਰਤਾ ਸੁ ਇਤਾਲ' (੧੩੭੧)*, ਜੋ ਹੁਣ ਕਰਨਾ ਹੈ ਝਟਪਟ ਕਰੋ।

**ਏਤੜੇ** [*ਗੁ: । ਪੰਜਾਬੀ*] ੧. ਐਨੇ, ਭਾਵ ਬਹੁਤੇ। ਯਥਾ—*'ਮੈ ਤਨਿ ਅਵਗਣ ਏਤੜੇ ਖਸਮੁ ਨ ਫੇਰੇ ਚਿਤੁ' (੭੯੦)*, ਮੇਰੇ ਤਨ ਵਿਚ ਇੰਨੇ (ਬਹੁਤੇ) ਔਗੁਣ ਹਨ (ਕਿ ਜਿਨ੍ਹਾਂ ਕਰਕੇ) ਸੁਆਮੀ ਦਾ ਮਨ ਮੇਰੇ ਵੱਲ ਰੁਚੀ ਨਹੀਂ ਕਰਦਾ। ਅਥਵਾ ੨. ਮੇਰੇ ਵਿਖੇ ਅਵਗਣ ਤਾਂ ਬਹੁਤ ਹਨ, ਪਰੰਤੂ {ਖਸਮ} ਈਸ਼ਰ ਆਪਣਾ ਚਿੱਤ ਮੇਰੀ ਵੱਲੋਂ ਨਹੀਂ ਮੋੜਦਾ (ਜਿਹਾ ਕੁ *'ਦੀਨ ਦਇਆਲ ਦਇਆ ਨਿਧ, ਦੋਖਨ ਦੇਖਤ ਹੈ, ਪਰ ਦੇਤ ਨ ਹਾਰੈ' ਪਾ: ੧੦*)।

**ਏਥਹੁ** [*ਕ੍ਰਿ: ਵਿ: । ਪੰਜਾਬੀ*] ਇਸ ਥਾਂ ਤੋਂ ਭਾਵ ਮਨੁੱਖ ਸਰੀਰ ਤੋਂ। ਯਥਾ—*'ਏਥਹੁ ਛੁੜਕਿਆ ਠਉਰ ਨ ਪਾਇ' (੩੬੨)*, ਭਾਵ—ਮਨੁੱਖ ਸਰੀਰ (ਨਾਮ ਜਪਣ ਤੋਂ ਬਿਨਾਂ ਜੇ ਐਵੇਂ ਬੀਤ ਗਿਆ) ਫੇਰ ਕੋਈ ਠਹਿਰਨੇ ਨੂੰ ਥਾਂ ਨਹੀਂ।

**ਇਦੰ** [*ਸੰ: ਨਾ: । ਸੰਸਕ੍ਰਿਤ*] ਇਹ। ਯਥਾ—*'ਪਰਮੰ ਪ੍ਰਸੰਨਮਿਦੰ' (੫੨੬)*, (ਪਰਮੰ ਪ੍ਰਸੰਨੰਇਦੰ; ਪ੍ਰਸੰਨੰ ਦੀ ਟਿੱਪੀ ਇਦੰ ਦੀ ਈੜੀ ਨਾਲ ਮਿਲੀ ਤਾਂ 'ਮਿ' ਸਰੂਪ ਹੋ ਕੇ ਪਾਠ ਪ੍ਰਸੰਨ ਮਿਦੰ ਬਣਿਆ ਹੈ) ਇਹ ਜੋ ਪਰਮ ਪ੍ਰਸੰਨ ਰੂਪ (ਪਰਮਾਤਮਾ) ਹੈ।

**ਇੰਦੁ** [*ਸੰ: । ਸੰਸਕ੍ਰਿਤ, ਇੰਦ੍ਰ*]

੧. ਦੇਵਤਿਆਂ ਦਾ ਰਾਜਾ, ਇੰਦ੍ਰ। ਯਥਾ—*'ਭੈ ਵਿਚਿ ਇੰਦੁ ਫਿਰੈ ਸਿਰ ਭਾਰਿ' (੪੬੪)*, ਭੈ ਦਾ ਭਾਰ (ਕਿ ਕਿਤੇ ਕੋਈ ਮੇਰੇ ਤੋਂ ਵੱਧ ਤਪ ਨਾ ਕਰ ਲਵੇ) ਸਿਰ ਪਰ ਚੁੱਕ ਕੇ ਇੰਦ੍ਰ ਫਿਰਦਾ ਹੈ।

੨. ਮੀਂਹ ਦਾ ਦੇਵਤਾ ਇੰਦ੍ਰ ਹੋਣ ਕਰਕੇ ਇਸਦਾ ਭਾਵ ਅਰਥ ਬੱਦਲ ਲੈਂਦੇ ਹਨ। ਯਥਾ—*'ਭੈ ਵਿਚਿ ਇੰਦੁ ਫਿਰੈ ਸਿਰ ਭਾਰਿ' (੪੬੪)*, (ਪਰਮੇਸ਼ਰ ਦੇ) ਭੈ ਵਿਚ ਬੱਦਲ ਸਿਰ ਪਰ ਭਾਰ (ਪਾਣੀ ਦਾ) ਲਈ ਫਿਰਦੇ ਹਨ।

੩. [*ਸੰਸਕ੍ਰਿਤ*] ਇੰਦੁ, ਚੰਦ੍ਰਮਾ।

**ਈਦ** [*ਸੰ: । ਅਰਬੀ, ਈਦ*] ਖ਼ੁਸ਼ੀ ਦਾ ਦਿਨ। ਰੋਜ਼ਿਆਂ ਦਾ ਮਹੀਨਾ ਗੁਜ਼ਾਰਨ ਤੇ ਜੋ ਖ਼ੁਸ਼ੀ ਦਾ ਦਿਨ ਮੁਸਲਮਾਨ ਮਨਾਉਂਦੇ ਹਨ। ਯਥਾ—*'ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ' (੧੨੬੩)*।

**ਏਦੂ** [*ਸੰ: ਨਾ: ਪੰਜਾਬੀ*] ਇਸ ਤੋਂ। ਯਥਾ—*'ਏਦੂ ਉਪਰਿ ਕਰਮੁ ਨਹੀ' (੯੦੩)*, ਇਸ (ਨਾਮ) ਤੋਂ ਉਪਰ ਹੋਰ ਕੋਈ ਕਰਮ ਨਹੀਂ।

**ਇੰਦ੍ਰੀ** [*ਸੰ: । ਸੰਸਕ੍ਰਿਤ, ਇੰਦ੍ਰਯ*] ਉਹ ਸਤਯਾ ਯਾ ਅੰਗ, ਜਿਨ੍ਹਾਂ ਦ੍ਵਾਰੇ ਆਨੰਦ, ਪੀੜਾ ਆਦਿ ਪ੍ਰਤੀਤ ਹੋਵੇ ਯਾ ਬਾਹਰਲੇ ਵਿਖਯਾਂ ਦਾ ਗਯਾਨ ਪ੍ਰਾਪਤ ਹੋਵੇ। ਸਾਂਖਯ ਨੇ ਇੰਦ੍ਰਯ ਦੋ ਪ੍ਰਕਾਰ ਦੇ ਕਹੇ ਹਨ— ਗਿਆਨ ਇੰਦ੍ਰਯ, ਕਰਮ ਇੰਦ੍ਰਯ। ਗਿਆਨ ਇੰਦ੍ਰਯ ਏਹ ਹਨ : ਕੰਨ, ਖਲੜੀ, ਅੱਖ, ਜੀਭ, ਨੱਕ ਜਿਨ੍ਹਾਂ ਦੁਆਰੇ ਸ਼ਬਦ, ਸਪਰਸ, ਰੂਪ, ਰਸ ਤੇ ਗੰਧ (ਬੂ) ਦਾ ਗਯਾਨ ਹੁੰਦਾ ਹੈ। ਕਰਮ ਇੰਦ੍ਰਯ : ਵਾਕ (ਬਾਣੀ), ਹੱਥ, ਪੈਰ, ਗੁਦਾ ਤੇ ਲਿੰਗ। ਇਨ੍ਹਾਂ ਦਸਾਂ ਤੋਂ ਵਧ ਕੇ ਚਾਰ ਅੰਤਹਕਰਣ ਬੀ ਇੰਦ੍ਰਯ ਮੰਨੇ ਹਨ, ਇਨ੍ਹਾਂ ਨੂੰ ਅੰਤ੍ਰੇਂਦ੍ਰਿਯ ਕਹਿੰਦੇ ਹਨ। ਉਹ ਇਹ ਹਨ : ਮਨ, ਬੁੱਧਿ, ਚਿਤ, ਅਹੰਕਾਰ।

**ਇੰਦ੍ਰਾਸਣ** [*ਸੰ: । ਸੰਸਕ੍ਰਿਤ*] ਇੰਦ੍ਰ ਦਾ ਆਸਣ, ਤਖ਼ਤ। ਦੇਖੋ, 'ਤੁਹਨੋ'

**ਈਧਣੁ** [*ਸੰ: । ਸੰਸਕ੍ਰਿਤ, ਇਨ੍ਧਨ*] ਲੱਕੜੀ, ਬਾਲਣ। ਯਥਾ—*'ਜਿਮੀ ਵਸੰਦੀ ਪਾਣੀਐ ਈਧਣੁ ਰਖੈ ਭਾਹਿ' (੫੨੧)*, ਜ਼ਿਮੀਂ ਪਾਣੀ ਵਿਚ ਰਹਿ ਕੇ (ਨਹੀਂ ਲਗਦੀ) ਲੱਕੜੀ ਵਿਖੇ ਅੱਗ ਹੈ (ਫੇਰ ਨਹੀਂ ਸੜਦੀ)। ਤਥਾ—*'ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ' (੭੦੬)*, ਭਾਵ—ਰੰਚਕ ਅੱਗ ਨਾਲ 'ਕੱਠਾ ਕੀਤਾ ਬਾਲਣ (ਦਗਧ ਹੋ ਜਾਂਦਾ ਹੈ)। ਦੇਖੋ, 'ਸਕੇਲੀਐ'

**ਇਨ** [*ਸ: ਨਾ । ਪੰਜਾਬੀ*] ਇਸ ਦਾ ਬਹੁ-ਬਚਨ।

**ਏਨੀ** [*ਸ: ਨਾ: । ਪੰਜਾਬੀ*] ੧. ਇਨ੍ਹਾਂ ਵਿਚ। ਯਥਾ—*'ਹਉ ਏਨੀ ਟੋਲੀ ਭੁਲੀਅਸੁ' (੭੬੨)*, ਮੈਂ ਇਨ੍ਹਾਂ ਪਦਾਰਥਾਂ ਵਿਚ ਭੁੱਲ ਰਹੀ ਹਾਂ।

੨. ਇਹਨਾਂ। ਯਥਾ—*'ਏਨੀ ਲੋਇਣੀ ਦੇਖਦਿਆ' (੧੩੮੨)*।

**ਇਨ ਬਿਧਿ** [*ਕ੍ਰਿ: ਵਿ: । ਦੇਖੋ, 'ਇਨ' । ਸੰਸ:, ਬਿਧਿ*] ਇਸ ਪ੍ਰਕਾਰ। ਯਥਾ—*'ਇਨ੍ ਬਿਧਿ ਨਗਰੁ ਵੁਠਾ' (੪੩੦)*।

**ਏਨਮਹ** [*ਕ੍ਰਿ: । ਸੰਸਕ੍ਰਿਤ*] ਨੂੰ ਨਮਸਕਾਰ ਹੈ। ਯਥਾ—*'ਭੈ ਭਗਵਾਨ ਏ ਨਮਹ' (੧੩੫੪)*, ਨਮਹ ਦੇ ਅਰਥ ਹਨ, ਨਮਸਕਾਰ ਹੈ। 'ਏ' ਵਿਭਗਤੀ ਦਾ ਚਿੰਨ੍ਹ ਹੈ, 'ਨੂੰ' ਅਰਥ ਹੈ।

**ਇਫਤਰਾ** [*ਗੁ: । ਅਰਬੀ, ਇਫਤਰਾ=ਝੂਠਾ*] ੧. ਝੂਠੀ ਗੱਲ, ਬਣਾਉਤ, ਦਿਖਲਾਵਾ। ਯਥਾ—*'ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ' (੭੨੭)*, ਬੇਦ ਅਰ ਹੋਰ ਪੁਸਤਕਾਂ ਬਣਾਉਤਾਂ ਹਨ (ਜੇ ਇਨ੍ਹਾਂ ਦੇ ਪੜ੍ਹਨ ਮਾਤ੍ਰ ਨਾਲ) ਦਿਲ ਦਾ ਭਰਮ ਨਵਿਰਤ ਨਹੀਂ ਹੋ ਸਕਦਾ, ਤਾਂ ਭ੍ਰਮ ਨਵਿਰਤ ਕਰਨ ਦਾ ਵੱਲ ਅੱਗੇ ਦੱਸਿਆ ਹੈ : *'ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ' (੭੨੭)*, ਅਥਵਾ ਦਿਖਾਵਾ (ਮਾਤ੍ਰ) ਵੇਦ ਕਤੇਬ ਦੇ ਪੜ੍ਹਨ ਨਾਲ ਦਿਲ ਦਾ ਫ਼ਿਕਰ ਦੂਰ ਨਹੀਂ ਹੁੰਦਾ।

੨. ਕਈ ਗਿਆਨੀ ਇਫਤਰਾ ਦਾ ਅਰਥ ਸ਼ੀਸ਼ਾ ਬੀ ਕਰਦੇ ਹਨ, ਪਰ ਇਸਦਾ ਸਬੂਤ ਨਹੀਂ।

**ਇਬਕੇ** [*ਕ੍ਰਿ: ਵਿ: । ਹਿੰਦੀ*]

੧. ਇਸ ਸਮੇਂ ਦੇ। ਯਥਾ—*'ਇਬਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ' (੫੮੧)*, (ਜਮ ਮਾਰਗ ਵਿਚ) ਅਫ਼ਸੋਸ ਜਦ ਕਰਦਾ ਹੈ (ਤਦ ਦੂਤ ਕਹਿੰਦੇ ਹਨ,) ਭਾਈ! ਇਸ ਵੇਲੇ ਦਾ ਬੀਜਿਆ ਹੋਇਆ ਕੁਝ ਕੰਮ ਨਹੀਂ ਦਿੰਦਾ। (ਤਦ) ਪਛਤਾਉਂਦਾ ਹੈ, ਜਦ ਸਿਰ ਪਰ (ਪਾਪਾਂ ਦੇ) ਭਾਠ (ਕਰਕੇ) ਦੁਖੀ ਹੁੰਦਾ ਹੈ।

੨. ਗਯਾਨੀ ਐਉਂ ਬੀ ਅਰਥ ਲਾਉਂਦੇ ਹਨ : *'ਇਬਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ' (੫੮੧)*, ਇਸ ਤਰ੍ਹਾਂ ਦੇ ਬੀਜਿਆਂ (ਕਿ) ਸਿਰ ਪਰ (ਤਾਂ ਪਾਪਾਂ ਦਾ ਭਾਰ) ਹੋਵੇ ਤੇ ਪਛੁਤਾਵਾ ਕਰੇ (ਅਰ ਫੇਰ ਪਾਪ ਕਰੀ ਜਾਏ) ਕੁਛ ਫਲ ਨਹੀਂ ਹੋਵੇਗਾ।

**ਇਬ ਤਬ** [*ਅ: । ਹਿੰਦੀ*] ਹੁਣ (ਤੇ) ਓਦੋਂ। ਯਥਾ—*'ਇਬ ਤਬ ਫਿਰਿ ਪਛੁਤਾਈ' (੯੩੦)*।

**ਈਮਾਨੁ** [*ਸੰ: । ਫ਼ਾਰਸੀ*] ਧਰਮ, ਭਰੋਸਾ, ਸਿਦਕ। ਯਥਾ—*'ਹੋਇ ਕਿਰਸਾਣੁ ਈਮਾਨੁ ਜੰਮਾਇ ਲੈ' (੨੪)*, ਕਿਰਸਾਨ (ਭਾਵ ਜਗਯਾਸੂ) ਹੋ ਕੇ ਸਿਦਕ ਪੈਦਾ ਕਰ।

**ਏ ਮਨ** [*ਸੰਬੋਧਨ । ਹਿੰਦੀ*] ਹੇ ਮਨ! ਯਥਾ—*'ਏ ਮਨ ਮੂਲਹੁ ਭੁਲਿਆ' (੭੫੬)*।

**ਇਲ** [*ਸੰ: । ਸੰਸਕ੍ਰਿਤ*] ਚੀਲ; ਇਕ ਪੰਛੀ ਹੈ, ਗਿੱਧ ਜਾਤੀ ਦਾ ਜੋ ਸ਼ਿਕਾਰੀ ਬੀ ਹੈ। ਇੱਲ ਬਹੁਤ ਉੱਚੀ ਉਡਦੀ ਹੈ, ਛੋਟੇ ਜਾਨਵਰ ਖਾਂਦੀ ਹੈ। ਕਸਾਈਆਂ ਦੀਆਂ ਦੁਕਾਨਾਂ ਤੇ ਮਾਸ ਨੂੰ ਝਪਟਦੀ ਹੈ ਤੇ ਹੋਰ ਮਰੇ ਮਾਸਾਂ ਤੇ ਬੀ ਪੈਂਦੀ ਹੈ। ਯਥਾ—*'ਫਿਰਦੀ ਫਿਰਦੀ ਦਹਦਿਸਾ ਜਲ ਪਰਬਤ ਬਨਰਾਇ॥ ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ' (੩੨੨),* ਸਮੁੰਦਰਾਂ, ਪਹਾੜਾਂ ਤੇ ਬਣਾਂ ਦੇ ਉੱਪਰ ਦੀ ਕਈ ਪ੍ਰਕਾਰ ਫਿਰਦੀ ਹੋਈ ਇੱਲ ਜਿਥੇ ਮੁਰਦਾ ਮਾਸ ਦੇਖਦੀ ਹੈ, ਖਾਣ ਆ ਬੈਠਦੀ ਹੈ। ਭਾਵ—ਸਾਧਨਾਹੀਣ ਤੇ ਮੂੰਹ ਦਾ ਗਯਾਨੀ ਵੱਡੀਆਂ ਉਚੀਆਂ ਉਚੀਆਂ ਟਪਾਰਾਂ ਮਾਰਦਾ ਹੈ, ਪਰ ਜਿਥੇ ਵਿਸ਼ੇ ਭੋਗ ਦਾ ਸਮਾਂ ਆਉਂਦਾ ਹੈ ਤਾਂ ਰੁਕ ਨਹੀਂ ਸਕਦਾ।

**ਇਲਤਿ** [*ਸੰ: । ਅਰਬੀ, ਇਲਤ=ਕਾਰਣ, ਰੋਗ । ਪੰਜਾਬੀ, ਇੱਲਤ= ਬੁਰਾਈ*] ੧. ਬੁਰਾਈ, ਬਦੀ। ੨. ਇਲਤੀ, ਬਦੀ ਕਰਨੇ ਵਾਲਾ। ਯਥਾ—*'ਇਲਤਿ ਕਾ ਨਾਉ ਚਉਧਰੀ' (੧੨੮੮)।*

**ਇਵ** [*ਕ੍ਰਿ: ਵਿ: । ਸੰਸਕ੍ਰਿਤ, ਇਵ=ਨਯਾਈਂ*] ਇਸ ਪ੍ਰਕਾਰ, ਇਸ ਤਰ੍ਹਾਂ।

**ਏਵੈ** [*ਕ੍ਰਿ: ਵਿ: । ਸੰਸਕ੍ਰਿਤ, ਏਵ ਤੋਂ*] ਇਸ ਪ੍ਰਕਾਰ। ਯਥਾ—*'ਨਾਨਕ ਏਵੈ ਜਾਣੀਐ' (੨)।*

**ਇਵ ਹੀ** [*ਕ੍ਰਿ: ਵਿ: । ਸੰਸਕ੍ਰਿਤ, ਇਵ*] ਯਥਾ—*'ਇਵ ਹੀ ਕਰਤ ਗੁਦਾਰੀ' (੬੮੧),* ਇਸ ਪ੍ਰਕਾਰ ਕਰਦਿਆਂ (ਆਯੂ) ਬਿਤੀਤ ਕੀਤੀ।

**ਇਵੇਹਾ** [*ਗੁ: । ਪੰਜਾਬੀ*] ਐਹੋ ਜਿਹਾ; ਭਾਵ ਭੈੜਾ। ਯਥਾ—*'ਫਿਟੁ ਇਵੇਹਾ ਜੀਵਿਆ' (੭੯੦)।*

**ਈਵੜੀ** [*ਸੰ: । ਪੰਜਾਬੀ, 'ਈੜੀ'*] ਗੁਰਮੁਖੀ ਪੈਂਤੀ ਦਾ ਤੀਸਰਾ ਸ੍ਵਰ ਅੱਖਰ, ਇਸ ਦ੍ਵਾਰਾ ਗੁਰੂ ਜੀ ਉਪਦੇਸ਼ ਕਰਦੇ ਹਨ। ਯਥਾ—*'ਈਵੜੀ ਆਦਿ ਪੁਰਖੁ ਹੈ ਦਾਤਾ' (੪੩੨),* ਈੜੀ ਦੁਆਰੇ ਸਾਹਿਬ ਕਹਿੰਦੇ ਹਨ ਕਿ ਆਦਿ ਪੁਰਖ ਹੀ ਦਾਤਾ ਹੈ।

**ਇੜਾ** [*ਸੰ: । ਹਿੰਦੀ ਭਾਸ਼ਾ*]। ਦੇਖੋ, 'ਇੜਾ ਪਿੰਗੁਲਾ'

**ਈੜੀ** [*ਅ: । ਪੰਜਾਬੀ*] ਗੁਰਮੁਖੀ ਦਾ ਸ੍ਵਰ ਅੱਖਰ 'ੲ' ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਈਵੜੀ ਕਰਕੇ ਬੀ ਲਿਖਿਆ ਹੈ।

**ਇੜਾ ਪਿੰਗੁਲਾ** [*ਸੰ: । ਹਿੰਦੀ ਭਾਸ਼ਾ*] ਖੱਬੀ ਤੇ ਸੱਜੀ ਨਾਸਕਾ। ਯਥਾ—*'ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕਠਾਈ' (੯੭੪),* ਸਰੀਰ ਵਿਚ ਇਕ ਨਾੜੀ ਯਾ ਰਸਤਾ ਹੈ, ਜਿਸ ਵਿਚ ਚੇਤਨ ਸੱਤਾ ਦਾ ਵਾਸ ਹੈ। ਇਕ ਨਾੜੀ ਜੋ ਖੱਬੇ ਪਾਸੇ ਮੰਨੀ ਗਈ ਹੈ। ਪ੍ਰਾਣਾਯਾਮ ਕਰਨ ਵਾਲੇ ਇਸ ਦੁਆਰੇ ਸੁਆਸ ਚੜ੍ਹਾਉਂਦੇ ਹਨ, ਉਂਞ ਐਉਂ ਪ੍ਰਤੀਤ ਦੇਂਦਾ ਹੈ ਕਿ ਖੱਬੀ ਨਾਸਕਾ ਤੋਂ ਸੁਆਸ ਅੰਦਰ ਜਾ ਰਿਹਾ ਹੈ। ਇਸ ਤਰ੍ਹਾਂ ਪਿੰਗਲਾ ਦਾ ਵਾਸ ਸੱਜੇ ਪਾਸੇ ਮੰਨਿਆ ਗਿਆ ਹੈ। ਪ੍ਰਾਣਾਯਾਮ ਵੇਲੇ ਏਹ ਸੁਆਸ ਸੱਜੀ ਨਾਸਕਾ ਤੋਂ ਬਾਹਰ ਜਾ ਰਿਹਾ ਹੁੰਦਾ ਹੈ। ਸੁਤੇ ਸਿੱਧ ਜਦੋਂ ਸੁਆਸ ਸੱਜੇ ਪਾਸਿਓਂ ਆ ਜਾ ਰਿਹਾ ਹੋਵੇ ਤਾਂ ਪਿੰਗਲਾ ਚੱਲ ਰਹੀ ਮੰਨਦੇ ਹਨ। ਇਸੀ ਤਰ੍ਹਾਂ ਦੋਹਾਂ ਦੇ ਵਿਚਕਾਰ ਭਵਾਂ ਵਿਚ ਸੁਖਮਨਾ ਮੰਨੀ ਹੈ, ਜਿਥੇ ਪ੍ਰਾਣਾਯਾਮ ਵੇਲੇ ਸੁਆਸ ਟਿਕਦਾ ਹੈ।

ਇਹ ਤ੍ਰੈਏ ਨਾੜੀਆਂ ਕੰਗ੍ਰੋੜ ਯਾ ਰੀੜ੍ਹ ਦੇ ਮਣਕਿਆਂ ਵਿਚ ਜੋ ਸੱਜੇ ਤੇ ਖੱਬੇ ਪਾਸੇ ਦਾ ਹੱਡੀ ਦਾ ਅੰਦਰਲਾ ਰਸਤਾ ਹੈ, ਓਹ ਪਿੰਗਲਾ ਤੇ ਇੜਾ ਹਨ। ਜਿਥੇ ਵਿਚਕਾਰ ਹੱਡੀ ਦਾ ਸੰਗਮ ਹੈ ਉਸ ਵਿਚ ਅਤਿ ਸੂਖਮ ਛੇਕ ਹੈ; ਉਹ ਸੁਖਮਨਾ ਹੈ। ਇਸ ਕੰਗ੍ਰੋੜ ਦੇ ਹੇਠਾਂ ਤੋਂ ਅਰੰਭ ਹੋ ਕੇ ਦਸਮ ਦੁਆਰ ਤਕ ਤ੍ਰੈਏ ਮੰਨੀਆਂ ਹਨ।

ਤ੍ਰੈਆਂ ਦਾ ਸੰਗਮ ਯੋਗੀ ਜਨ ਇਕ ਮਹਾਨ ਉੱਤਮ ਪ੍ਰਾਪਤੀ ਮੰਨਦੇ ਹਨ। ਗਯਾਨੀ ਜਨ ਅਰਥ ਐਉਂ ਕਰਦੇ ਹਨ ਕਿ ਇੜਾ ਪਿੰਗਲਾ ਸੁਖਮਨਾ ਮਾਨੋਂ ਗੰਗਾ ਜਮਨਾ ਸੁਰਸਤੀ ਹਨ। ਤ੍ਰੈਆਂ ਦਾ ਸੰਗਮ ਮਾਨੋਂ ਪ੍ਰਯਾਗ ਪਰਮ ਉੱਤਮ ਤੀਰਥ ਹੈ। ਜੈਸੇ ਕਬੀਰ ਜੀ ਦਾ ਪ੍ਰਮਾਣ ਹੈ: *'ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ॥ ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿਜਨ ਬਾਟ' (੧੩੭੨),* ਗੰਗਾ ਤੋਂ ਭਾਵ ਭਗਤੀ, ਜਮਨ ਤੋਂ ਕਰਮ ਤੇ ਸੁਰਸਤੀ ਤੋਂ ਗਯਾਨ ਲੈਂਦੇ ਹਨ। ਤ੍ਰੈਆਂ ਦਾ ਸੰਗਮ ਸਤਿਸੰਗ ਰੂਪ ਤ੍ਰਿਬੈਨੀ ਹੈ।

ਨਾਮ ਦੇ ਸਿਮਰਨ ਵਾਲੇ ਤੇ ਨਿਰਵਾਸ ਚਿਤ ਅਨਿੰਨ ਭਗਤੀ ਵਾਲੇ ਜਦੋਂ ਵਾਹਿਗੁਰੂ ਦੀ ਨਦਰ ਨਾਲ ਉਨਮਨ ਹੋ ਜਾਂਦੇ ਹਨ, ਭਾਵ ਉਨ੍ਹਾਂ ਦਾ ਮਨ ਆਪਣੇ ਆਪ ਵਿਚ ਉੱਚਾ ਹੋ ਜਾਂਦਾ ਹੈ, ਆਸ ਅੰਦੇਸੇ ਤੇ ਦਬਾਉ ਟੁਟ ਜਾਂਦੇ ਹਨ ਤੇ ਸਿਮਰਨ ਦਾ ਪ੍ਰਵਾਹ ਇਕ ਰਸ ਤੇ ਰਸ-ਰੂਪ ਹੋ ਜਾਂਦਾ ਹੈ, ਤਦੋਂ ਕਈ ਵੇਰ ਭਵਾਂ ਦੇ ਵਿਚਕਾਰ ਤੇ ਸਿਰ ਦੇ ਵਿਚਕਾਰੋਂ ਅੰਦਰ ਵਾਰ ਇਕ ਟਿਕਾਉ ਜਿਹਾ, ਰਸ ਜਿਹਾ, ਚੜ੍ਹਾਉ ਜਿਹਾ ਪ੍ਰਤੀਤ ਦੇਂਦਾ ਹੈ। ਇਸ ਇਕ ਇਕਾਗ੍ਰਤਾ ਭਰੀ ਰਸਦਾਇਕ ਉਚਯਾਈ ਤੇ ਹਉਂ ਰਹਿਤ ਅਨੰਦ-ਦਾਇਕ ਅਵਸਥਾ ਦੀ ਪ੍ਰਤੀਤੀ ਨੂੰ (ਜੇ ਕਿਸੇ ਵੇਲੇ ਸਿਰ ਵਿਚ ਕੋਈ ਪ੍ਰਤੀਤੀ ਦੇਵੇ) ਤਾਂ ਭਗਤ ਜਨਾਂ ਨੇ ਆਪਣੇ ਤਰੀਕੇ ਤੇ ਯੋਗੀਆਂ ਦੇ ਲਫ਼ਜ਼ਾਂ ਵਿਚ ਬਿਆਨ ਕੀਤਾ ਜਾਪਦਾ ਹੈ। ਯੋਗੀ ਜੋ ਪ੍ਰਾਣਾਯਾਮ ਕਰਕੇ ਇਕਾਗ੍ਰਤਾ ਲੱਭਦੇ ਹਨ, ਜੇ ਕਾਮਯਾਬ ਹੋਣ ਤਾਂ ਇਸੇ ਉਨਮਨੀ ਪ੍ਰਤੀਤੀ ਨੇ ਉਨ੍ਹਾਂ ਤੋਂ ਇਹ ਇੜਾ ਪਿੰਗਲਾ ਸੁਖਮਨਾ ਵਾਲੀ ਵੰਡ ਤੇ ਸਾਧਨ ਤੋਂ ਸਿੱਧੀ ਦੀ ਦਸ਼ਾ ਵਰਣਨ ਕਰਾਈ ਹੈ। ਤਾਂਤ੍ਰਿਕ ਲੋਕ-ਸੁਆਸਾਂ ਦੀ ਗਤੀ, ਜੋ ਕਦੇ ਖੱਬੀ ਨਾਸ ਯਾ ਸੱਜੀ ਨਾਸ ਵਿਚੋਂ ਚਲਦੀ ਹੈ, ਕਈ ਕੰਮਾਂ ਦੇ ਕਰਨ ਲਈ ਸ਼ੁਭ ਅਸ਼ੁਭ ਮੰਨ ਕੇ ਵਿਸਥਾਰ ਕਥੇ ਹਨ ਤੇ ਸਾਰੀ ਪ੍ਰਕ੍ਰਿਯਾ ਹੋਰ ਪਾਸੇ ਹੀ ਲੈ ਗਏ ਹਨ।

# ੳ

**ੳ** ਗੁਰਮੁਖੀ ਪੈਂਤੀ ਦਾ ਪਹਿਲਾ ਅੱਖਰ ਤੇ ਸੂਰ ਹੈ। ਗੁਰਮੁਖੀ ਸਾਂਝੀ ਸਤਰ ਯਾ ਮੁਹਾਰਨੀ ਦਾ ਪੰਜਵਾਂ ਅੱਖਰ ਹੈ। ਇਸ ਦੀ ਅਵਾਜ਼ ਹੈ ਜਿਸ ਤਰ੍ਹਾਂ 'ਪੁਠ'। ਇਸ ਦੇ ਹ੍ਰਸ੍ਵ ਤੇ ਦੀਰਘ ਦੋ ਰੂਪ ਹਨ। ਦੋਹਾਂ ਦੀ ਨਿਸ਼ਾਨੀ ਔਂਕੜ ਤੇ ਦੁਲੈਂਕੜ ਲਾ ਦੇਣ ਦਾ ਸੰਕੇਤ ਹੈ। ਜਦੋਂ ਇਸ ਦੀ ਅਵਾਜ਼ ਹੋੜੇ ਵਾਲੀ ਲੈਣੀ ਹੋਵੇ ਤਾਂ ਇਸੇ ਦਾ ਮੂੰਹ ਖੁਲ੍ਹਾ ਕਰ ਦੇਂਦੇ ਹਨ, ਜਿਵੇਂ 'ਓ'। ਐੜੇ ਨੂੰ ਹੋੜਾ ਲਾ ਕੇ ਇਹ ਅਵਾਜ਼ ਗੁਰਮੁਖੀ ਵਾਲੇ ਨਹੀਂ ਲੈਂਦੇ, ਪਰ ਕਨੌੜੇ ਦੀ ਅਵਾਜ਼ ਵੇਲੇ 'ਅ' ਨੂੰ ' ੌ' ਲਾਉਂਦੇ ਹਨ। ਯਥਾ 'ਔ'। ਇਸ ਅੱਖਰ ਹੇਠਾਂ 'ਉ, ਊ' ਤੇ 'ਓ' ਤ੍ਰੈਆਂ ਦੇ ਪਦ ਰਲਵੇਂ ਆਉਣਗੇ।

**ਉਆ** [*ਸੰ: ਨਾ:। ਪੰਜਾਬੀ*] ਉਸ। ਯਥਾ—*'ਉਆ ਮਹਲੀ ਪਾਵਹਿ ਤੂ ਬਾਸਾ' (੨੫੨)*, ਉਸ ਮਹਿਲ (ਸਰੂਪ) ਵਿਚ ਤੇਰਾ ਵਾਸ ਹੋਵੇਗਾ। ਤਥਾ—*'ਉਆ ਰਸ ਮਹਿ ਉਆਹੂ ਸੁਖੁ ਪਾਇਆ' (੨੫੯)।*

**ਉਆਹਿ** [*ਸੰਬੰ:। ਪੰਜਾਬੀ*] ਉਸਦੇ। ਯਥਾ—*'ਉਆਹਿ ਜਪੇ ਬਿਨੁ ਉਬਰ ਨ ਹੋਊ' (੨੫੯)।*

**ਉਆਕਾ/ਉਆਕੀ** [*ਸੰਬੰ:। ਪੰਜਾਬੀ*] ਉਸਦਾ, ਉਸਦੀ। ਯਥਾ—*'ਉਆ ਕਾ ਅੰਤੁ ਨ ਜਾਨੈ ਕੋਊ' (੨੫੧)*, ਤਥਾ—*'ਉਆ ਕੀ ਝਾਰਿ ਮਿਟਤ ਬਿਨਸਾਹੀ' (੨੬੦)।*

**ਓਅੰ/ਓਅੰਕਾਰ** [*ਸੰ:। ਸੰਸਕ੍ਰਿਤ, ਓਮ=ਬ੍ਰਹਮ। ਜਪਣੇ ਦਾ ਮੰਤ੍ਰ ਹੈ, ਕਾਰ*[1] *=ਕੇਵਲ*] ੧. ਇਕ ਈਸ਼੍ਵਰ, ਕੇਵਲ ਪਰਮੇਸ਼ਰ। ਯਥਾ—*'ਓਅੰਕਾਰਿ ਸਭ ਸ੍ਰਿਸਟਿ ਉਪਾਈ' (੧੦੬੧)*, ਤਥਾ—*'ਓਅੰਕਾਰਿ ਉਤਪਾਤੀ' (੧੦੦੩)*, ਓਅੰਕਾਰ ਤੋਂ ਸਾਰੀ ਉਤਪਤੀ ਹੋਈ ਹੈ।

੨. ਓਅੰ ਦਾ ਅੰਗੀਕਾਰ ਯਾ ਆਰੰਭ ਅਰਥ ਬੀ ਕਰਦੇ ਹਨ। ਯਥਾ—*'ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ' (੧੨੧੩)।* ਦੇਖੋ, 'ਪਹਿਲਰੀਆ'

**ਉਆਤੇ** [*ਸੰ: ਨਾ:। ਪੰਜਾਬੀ*] ਉਸ ਤੇ। ਯਥਾ—*'ਉਆ ਤੇ ਊਤਮੁ ਗਨਉ ਚੰਡਾਲਾ' (੨੫੩)।*

**ਉਇ** [*ਸੰ: ਨਾ:। ਪੰਜਾਬੀ*] ਉਹ। ਯਥਾ—*'ਉਇ ਸੁਖ ਕਾ ਸਿਉ ਬਰਨਿ ਸੁਨਾਵਤ' (੧੨੦੫)।*

**ਓਇ** [*ਸੰ: ਨਾ:। ਪੰਜਾਬੀ*] ਓਹ। ਯਥਾ—*'ਓਇ ਜੁ ਦੀਸਹਿ ਅੰਬਰਿ ਤਾਰੇ' (੩੨੯)*, ਓਹ ਜੋ ਅਕਾਸ਼ ਵਿਚ ਤਾਰੇ ਦਿੱਸਦੇ ਹਨ। ਯਥਾ—*'ਓਇ ਪਰਦੇਸੀਆ ਹਾਂ' (੪੧੦)।*

**ਉਸੁ** [*ਸੰ: ਨਾ:। ਪੰਜਾਬੀ*] ਉਹ ਦਾ ਦੂਸਰਾ ਸਰੂਪ। ਪਰ ਕਾਵ੍ਯ ਰਚਨਾ ਵਿਚ ਬਿਨਾਂ ਵਿਭਗਤੀਆਂ ਦੇ ਨਿਸ਼ਾਨ ਲਗੇ ਤੇ ਏਹ ਅੱਡ ਅੱਡ ਵਰਤਾਵੇ ਰਖਦਾ ਹੈ:

੧. ਉਸ ਨੂੰ। ਯਥਾ—*'ਤੈਸਾ ਸੁਵਰਨੁ ਤੈਸੀ ਉਸੁ ਮਾਟੀ' (੨੭੫)।*

੨. ਉਸਦੇ। ਯਥਾ—*'ਉਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ'।*

੩. ਤਿਸ। ਯਥਾ—*'ਉਸੁ ਅਸਥਾਨ ਕਾ ਨਹੀ ਬਿਨਾਸੁ' (੨੭੮)।*

**ਓਸੁ** [*ਸੰ: ਨਾ:। ਪੰਜਾਬੀ*] ਉਸ ਦੇ। ਯਥਾ—*'ਓਸੁ ਅੰਤਰਿ ਨਾਮੁ ਨਿਧਾਨੁ ਹੈ' (੮੭)।*

੨. ਉਸ ਨੂੰ। ਯਥਾ—*'ਜਿ ਓਸੁ ਮਿਲੈ ਤਿਸੁ ਪਾਹਿ ਉਤਾਰੀ' (੩੧੭)।*

**ਉਸਾਸ/ਉਸਾਸਾ** [*ਸੰ:। ਸੰਸਕ੍ਰਿਤ, ਉਤ੍, ਸ੍ਵਾਸ। ਹਿੰਦੀ, ਉਸਾਸ*] ਉਭੇ ਸਾਹ, ਲੰਮੇ ਸਾਹ, ਠੰਢੇ ਸਾਹ। ਯਥਾ—*'ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ' (੧੩੭੪)*, ਬਰਛੇ ਦੀ ਚੋਟ ਸੌਖੀ ਹੈ, ਜਿਸਦੇ ਲੱਗਿਆਂ ਲੰਮੇ ਸਾਹ ਤਾਂ (ਇਕ ਦੋ) ਆ ਜਾਂਦੇ ਹਨ, (ਪਰ) ਸ਼ਬਦ ਦੀ ਚੋਟ (ਬੜੀ ਡਾਢੀ ਹੈ ਜੋ) ਸਾਹ ਬੀ ਨਹੀਂ ਲੈਣ ਦੇਂਦੀ, ਜੋ ਉਸ ਨੂੰ ਸਹਾਰੇ ਮੈਂ ਉਸ ਦੇ ਗੁਰੂ ਦਾ ਦਾਸ ਹਾਂ।

ਸ਼ਬਦ ਦੀ ਚੋਟ ਦੇ ਦੋ ਭਾਵ ਹਨ—ਇਕ ਤਾਂ ਉਸਤਾਦ, ਸੰਤ, ਗੁਰਮੁਖ ਦੀ ਝਿੜਕ ਝੰਬ ਦਾ ਸਹਾਰਨਾ, ਦੂਸਰੇ ਨਾਮ ਦੇ ਅਭਯਾਸੀ ਦਾ ਨਾਮ ਰਸ ਨੂੰ ਜਰ ਜਾਣਾ। ਸਲੋਕ ਦੇ ਅਰਥਾਂ ਤੋਂ ਪਹਿਲਾ ਭਾਵ ਵਿਸ਼ੇਸ਼ ਦਰੁਸਤ ਭਾਸਦਾ ਹੈ।

**ਉਸਕਾ** [*ਸੰ: ਨਾ:। ਹਿੰਦੀ*] ੧. ਉਸ (ਪੁਰਖ) ਦਾ। ਯਥਾ—*'ਬਹੁਰਿ ਉਸਕਾ ਬਿਸ੍ਰਾਸੁ ਨ ਹੋਵੈ' (੨੬੮)*, ਅਥਵਾ ੨. ਉਸੀ (ਵਾਹਿਗੁਰੂ ਦਾ)। ਯਥਾ—*'ਸਭੁ ਕਛੁ ਉਸਕਾ ਓਹੁ ਕਰਨੈ ਹਾਰੁ' (੨੭੯)।*

**ਉਸਟ** [*ਸੰ:। ਸੰਸਕ੍ਰਿਤ, ਉਸ਼੍ਟ੍ਰ; ਪ੍ਰਾਕ੍ਰਿਤ, ਉਟਟ*[1]*; ਲਹਿੰਦਾ ਪੰਜਾਬੀ, ਉੱਠ; ਪੰਜਾਬੀ, ਊਠ; ਹਿੰਦੀ, ਊਟ ਤੇ ਉਸ਼ਟ*] ਊਠ। ਯਥਾ—*'ਪਸੁ ਪਰੇਤ ਉਸਟ ਗਰਧਭ ਅਨਿਕ ਜੋਨੀ ਲੇਟ' (੧੨੨੪)*, ਤਥਾ—*'ਤੁਰੇ ਉਸਟ ਮਾਇਆ ਮਹਿ ਭੇਲਾ' (੧੧੬੦)।*

**ਉਸਤੇ** [*ਸੰ: ਨਾ:। ਪੰਜਾਬੀ*] ਉਸ ਨਾਲੋਂ। ਯਥਾ—*'ਉਸ ਤੇ ਚਉਗੁਨ ਕਰੈ ਨਿਹਾਲੁ' (੨੬੮)*, ਉਸ (ਪਿਛੇ ਨਾਸ ਹੋ ਗਏ ਸਾਮਾਨ) ਤੋਂ ਚੌਗਣਾ ਨਿਹਾਲ ਕਰੇ।

**ਉਸਤਤਿ** [*ਸੰ:। ਸੰਸਕ੍ਰਿਤ, ਸਤੁਤਿ*] ਜੱਸ, ਤਾਰੀਫ਼। ਯਥਾ—*'ਉਸਤਤਿ ਕਰਹਿ ਸੇਵਕ ਮੁਨਿ ਕੇਤੇ' (੫੨੮)।*

**ਉਸਤਾਦ** [*ਸੰ:। ਫ਼ਾਰਸੀ*] ਸਿਖਾਲਣ ਵਾਲਾ ਪਾਂਧਾ, ਪੀਰ, ਮੁਰਸ਼ਿਦ। ਯਥਾ—*'ਭਉਰੁ ਉਸਤਾਦੁ ਨਿਤ ਭਾਖਿਆ ਬੋਲੇ' (੨੪)*, ਭੌਰੇ (ਰੂਪੀ) ਉਸਤਾਦ ਨਿਤ (ਆਪਣੀ) {ਭਾਖਿਆ} ਬੋਲੀ ਵਿਖੇ ਉਪਦੇਸ਼ ਕਰਦੇ ਹਨ। ਤਥਾ—*'ਉਸਤਾਦ ਪਨਾਹਿ' (੧੦੯੬)।*

**ਉਸਨ** [*ਸੰ:। ਸੰਸਕ੍ਰਿਤ, ਉਸ਼ਣ*] ਤਪਤ, ਗਰਮੀ। ਯਥਾ—*'ਉਸਨ ਸੀਤ ਸਮਸਰਿ ਸਭ ਤਾ ਕੈ' (੨੫੧)।*

**ਓਸਨੋ** [*ਸੰ: ਨਾ:। ਪੰਜਾਬੀ*] ਉਸ ਨੂੰ, ਉਹਨੂੰ। ਯਥਾ—*'ਓਸਨੋ ਸੁਖੁ ਨ ਉਪਜੈ' (੫੯੧)।*

---

੧. ਵ੍ਯਾਕਰਣਾਂ ਦਾ ਸੰਕੇਤ ਇਹ ਹੈ: ਕਾਰ ਗ੍ਰਹਣੇ ਕੇਵਲ ਗ੍ਰਹਣੇ। 'ੳ' ਦਾ ਜੋ ਉਪਰੋਂ ਮੂੰਹ ਖੁੱਲ੍ਹਾ ਤੇ ਲੀਕ ਲੰਮੇਰੀ ਹੈ, ਇਕ 'ਕਾਰ' ਹੈ।

੧. ਸੰਸਕ੍ਰਿਤ ਉਟਠ ਦਾ ਅਰਥ ਹੈ 'ਹੋਠ' ਤੇ ਉਟਟ ਦਾ 'ਊਠ'।

**ਉਸਨ ਸੀਤ** [*ਸੰ: । ਸੰਸਕ੍ਰਿਤ, ਉਸ਼ਣ, ਸ਼ੀਤ*] ਗਰਮੀ, ਸਰਦੀ। ਯਥਾ—*'ਉਸਨ ਸੀਤ ਸਮਸਰਿ ਸਭ ਤਾ ਕੈ' (੨੫੧)।*

**ਉਸਰਈਆ** [*ਕ੍ਰਿ: । ਦੇਸ਼ ਭਾਸ਼ਾ, ਉਸਾਰਨਾ ਤੋਂ*] ਉਸਾਰਦਾ ਹੈ। ਯਥਾ—*'ਜਿਉ ਬਾਲਕ ਬਾਲੂ ਘਰ ਉਸਰਈਆ' (੮੩੫),* ਬਣਾਉਂਦਾ ਹੈ।

**ਉਸਾਰੇਦੇ** [*ਕ੍ਰਿ: ਵਿ: । ਲਹਿੰਦਾ ਪੰਜਾਬੀ, ਉਸਾਰਨਾ ਤੋਂ ਉਸਾਰਦੇ ਤੇ ਉਸਾਰੇਂਦੇ*] ਬਣਾਉਂਦੇ ਹੋਏ। ਯਥਾ—*'ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ' (੧੩੮੦)।*

**ਉਹ** [*ਸੰ: ਨਾ: । ਪੰਜਾਬੀ ।*] ਅਨਜ ਪੁਰਖ ਦਾ ਲਖਾਯਕ ਪਦਾ। ਉਹ, ਵੁਹ।

**ਓਹਿ** [*ਬਿ: ਬੋ: । ਪੰਜਾਬੀ*] ੧. ਸ਼ੋਕ ਦਾ ਵਾਚਕ ਅਵਜਯ ਹੈ, ਹਾਇ। ਯਥਾ—*'ਹੈ ਹੈ ਕਰਿ ਕੈ ਓਹਿ ਕਰੇਨਿ' (੧੪੧੦),* (ਤ੍ਰੀਮਤਾਂ ਸ਼ੋਕ ਨਾਲ) ਹੈ ਹੈ ਕਰਕੇ ਓਹ ਓਹ ਕਰਦੀਆਂ ਹਨ।

੨. [*ਸੰ: ਨਾ*] ਉਹ।

**ਓਹੀ** [*ਆ: । ਪੰਜਾਬੀ*] ਉਹ ਉਹ। ਦੁੱਖ ਸਮੇਂ ਦਾ ਉਚਾਰਨ, ਅਫ਼ਸੋਸ ਦੇ ਵੇਲੇ ਜੋ ਮੂੰਹੋਂ ਅਵਾਜ਼ ਨਿਕਲੇ। ਯਥਾ—*'ਓਹੀ ਓਹੀ ਕਿਆ ਕਰਹੁ ਹੈ ਹੋਸੀ' (੪੧੮),* ਸੰਬੰਧੀ ਦੇ ਮ੍ਰਿਤੂ ਸਮੇਂ ਤੀਵੀਆਂ ਰੁਦਨ ਕਰਦੀਆਂ ਹਨ, ਉਨ੍ਹਾਂ ਦੇ ਇਸ ਸ਼ਬਦ ਨੂੰ ਸੁਣ ਕੇ ਗੁਰੂ ਸਾਹਿਬ ਸਿੱਖਯਾ ਦਿੰਦੇ ਹਨ ਕਿ ਤੁਸੀਂ 'ਓਹੀ ਓਹੀ' ਸ਼ਬਦ ਕਿਉਂ ਕਰਦੀਆਂ ਹੋ? ਜੀਵ ਆਤਮਾ ਤਾਂ ਅਬਿਨਾਸ਼ ਹੈ। ਹੁਣ ਹੈ, ਅੱਗੇ ਭੀ ਹੋਵੇਗਾ, ਪਿਛੇ ਭੀ ਸੀ।

**ਓਹਾ/ਓਹੋ** [*ਸੰ: ਨਾ: । ਪੰਜਾਬੀ*] ਓਹੀ, ਓਹੋ ਹੀ। ਯਥਾ—*'ਓਹਾ ਪ੍ਰੇਮ ਪਿਰੀ' (੪੦੬),* ਉਹੀ ਪਤੀ ਦੇ ਪ੍ਰੇਮ ਵਾਲੀ ਹੈ। ਤਥਾ—*'ਮਨਿ ਓਹੋ ਸੁਖੁ ਜਾਤੋ' (੨੧੪)।*

**ਊਹਾਂ** [*ਕ੍ਰਿ: ਵਿ: । ਹਿੰਦੀ*] ੧. ਉਥੇ, ਉਸ ਥਾਂ। ਯਥਾ—*'ਊਹਾਂ ਤਉ ਜਾਈਐ'।*

੨. ਓਥੇ, ਭਾਵ ਪ੍ਰਲੋਕ ਵਿਚ।

੩. ਉਸਨੂੰ। ਯਥਾ—*'ਪ੍ਰਥਮੇ ਗਰਭ ਮਾਤਾ ਕੈ ਵਾਸਾ ਊਹਾ ਛੋਡਿ ਧਰਨਿ ਮਹਿ ਆਇਆ' (੪੯੭),* ਉਸ (ਗਰਭ ਅਸਥਾਨ) ਨੂੰ ਛੱਡ ਕੇ ਧਰਤੀ ਵਿਚ ਆਇਆ।

੪. ਉਸ। ਯਥਾ—*'ਊਹੀ ਤੇ ਹਰਿਓ ਊਹਾ ਲੇ ਧਰਿਓ' (੧੨੧੬)।*

**ਓਹੀਅਲੁ** [*ਗੁ: । ਪੰਜਾਬੀ, ਓਹੀ+ਸੰਸਕ੍ਰਿਤ, ਅਲ*] ੧. ਤ੍ਰਿਪਤ। ਯਥਾ—*'ਹੋਆ ਓਹੀਅਲੁ ਜਗ ਮਹਿ ਗੁਰ ਗਿਆਨੁ ਜਪਾਈ' (੧੧੦੦),* ਉਹ ਹੋਇਆ ਸੰਸਾਰ ਵਿਚ ਤ੍ਰਿਪਤ (ਜਿਥੇ ਕਦੀ ਕੋਈ ਨਹੀਂ ਹੋਇਆ) ਜਿਸ ਨੂੰ ਗੁਰੂ ਨੇ ਗਿਆਨ ਦਾ ਜਾਪ ਜਪਾਇਆ।

੨. [*ਦੇਸ਼ ਭਾਸ਼ਾ*] ਪ੍ਰਗਟ।

੩. [*ਸੰਸਕ੍ਰਿਤ, ਅਲ*] ਉਹੋ ਭੌਰਾ। ਯਥਾ—*'ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ ਜਪਾਈ' (੧੧੦੦),* ਓਹੋ ਹੀ ਜਗਤ ਵਿਚ (ਅਲ) ਭੌਰੇ [ਵਾਂਙੂ ਰਸ ਗ੍ਰਾਹੀ] ਹੋਇਆ ਹੈ ਕਿ ਜਿਸ ਨੂੰ ਗੁਰੂ ਨੇ ਗਿਆਨ ਦਾ ਜਾਪ ਜਪਾਇਆ।

**ਓਹਰੀ** [*ਕ੍ਰਿ: । ਹਿੰਦੀ, ਉਹਰਨਾ=ਨੀਵੇਂ ਹੋਣਾ। ਸੰਸਕ੍ਰਿਤ, ਅਵਹਾਣ*] ਨੀਵੀਂ ਹੋ, ਝੁਕ ਜਾਹ। ਦੇਖੋ, 'ਊਤੰਗੀ'

**ਓਹਾੜ** [*ਸੰ: । ਪੁ: ਪੰਜਾਬੀ*] ਹੜਾਂ ਦਾ ਬਹੁ-ਬਚਨ, ਬਹੁਤੇ ਹੜ।

**ਓਕ** [*ਸੰ: । ਹਿੰਦੀ*] ੧. ਚੱਪਾ, ਬੁੱਕ, ਦੋਵੇਂ ਹੱਥ ਜੋੜ ਕੇ ਜੋ ਪਾਣੀ ਪੀਣ ਦੀ ਥਾਂ ਬਣਾਉਂਦੇ ਹਨ। ਯਥਾ—*'ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ' (੬੫੬),* (ਜਦ ਤੂੰ ਬ੍ਰਿਧ ਹੋਵੇਂਗਾ) ਤਦ ਤੇਰੀ (ਓਕ) ਬੁਕ ਵਿਚ ਪਾਣੀ ਬੀ ਕੋਈ ਨਹੀਂ ਪਾਵੇਗਾ।

੨. [*ਸੰਸਕ੍ਰਿਤ*] ਘਰ।

**ਉਕਤਿ** [*ਸੰ: । ਸੰਸਕ੍ਰਿਤ, ਉਕ੍ਰਿ =ਬਚਨ*]

੧. ਦਲੀਲ, ਬੁਧਿ। ਯਥਾ—*'ਜਾਪ ਤਾਪ ਕਛੁ ਉਕਤਿ ਨ ਮੋਰੀ' (੩੭੭),* ਜਪਾਂ ਤਪਾਂ ਵਿਚ ਕੁਛ ਮੇਰੀ ਬੁਧੀ ਨਹੀਂ ਹੈ। ਤਥਾ—*'ਕਛੂ ਸਿਆਨਪ ਉਕਤਿ ਨ ਮੋਰੀ' (੭੫੯),* ਮੇਰੀ ਸਿਆਣਪ ਅਰ ਬੁਧਿ ਕੁਛ ਨਹੀਂ ਹੈ। ਤਥਾ—*'ਉਕਤਿ ਸਿਆਣਪ ਸਗਲ ਤਿਆਗਿ ਨਾਨਕ ਲਏ ਸਮਾਇ' (੨੬੦),* (ਗੁਰੂ) ਨਾਨਕ (ਸਾਹਿਬ ਜੀ ਕਹਿੰਦੇ ਹਨ) ਸਿਆਣਪ ਤੇ ਬੁਧਿ ਸਭ ਛੱਡ ਦੇਹ (ਤਦ ਤੈਨੂੰ) ਕਰਤਾਰ ਆਪਣੇ ਚਰਨਾਂ ਵਿੱਚ ਸਮਾ ਲਏਗਾ।

੨. ਯੁਕਤੀ। ਯਥਾ—*'ਅਪਨੀ ਉਕਤਿ ਖਲਾਵੈ ਭੋਜਨ ਅਪਨੀ ਉਕਤਿ ਖੇਲਾਵੈ' (੬੮੦),* (ਪ੍ਰਭੂ) ਆਪਣੀ ਯੁਕਤੀ ਨਾਲ ਖਿਡਾਉਂਦਾ (ਲਡਾਉਂਦਾ) ਹੈ।

**ਉਕਤੇ** [*ਸੰ: । ਸੰਸਕ੍ਰਿਤ, ਉਕ੍ਰ=ਬਚਨ*]

੧. ਬੋਲ। ਯਥਾ—*'ਹਾਰਿਓ ਉਕਤੇ ਤਨੁ ਖੀਨਸੁਆ' (੨੦੬),* ਬੋਲਣ ਤੋਂ ਹਾਰਿਆ ਅਰ ਦੇਹ (ਬੁਢਾਪੇ ਵਿਚ) ਖੀਣ ਹੋ ਗਈ।

੨. ਜੁਗਤਾਂ ਕਰਨੀਆਂ। ਯਥਾ—*'ਹਾਰਿਓ ਉਕਤੇ ਤਨੁ ਖੀਨਸੁਆ' (੨੦੬),* ਜੁਗਤਾਂ ਕਰਨ ਤੋਂ ਹਾਰ ਗਿਆ ਅਰ ਤਨ (ਬੁਢਾਪੇ ਵਿੱਚ) ਖੀਨ ਹੋ ਗਿਆ।

**ਊਖਰ** [*ਸੰ: ਸੰਸਕ੍ਰਿਤ ।*] ਕੱਲਰ।

**ਉਗਾਹ/ਉਗਾਹਾ/ਉਗਾਹਿ** [*ਸੰ: । ਫ਼ਾਰਸੀ, ਗਵਾਹ*] ੧. ਸਾਖੀ। ਦੇਖੀ ਗੱਲ ਦੱਸਣ ਵਾਲਾ। ਯਥਾ—*'ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ' (੧੩੮੩),* ਜੋ ਕੰਮ ਦੁਨੀਆਂ ਵਿਚ ਕੀਤੇ (ਪਰਮੇਸ਼ਰ) ਦੀ ਦਰਗਾਹ ਵਿਚ ਉਹੋ (ਕੰਮ) ਹੀ ਉਗਾਹ (ਹੋ ਖਲੋਂਦੇ ਹਨ)।

੨. [*ਸੰਸਕ੍ਰਿਤ, ਉਤ+ਗਾਹ*] ਮੱਲ ਬੈਠਣਾ। ਯਥਾ—*'ਚਰਣ ਤਲੈ ਉਗਾਹਿ ਬੈਸਿਓ' (੧੦੧੮),* ਪੈਰਾਂ ਹੇਠ (ਬੜੀ ਆਦ ਨੂੰ) ਮੱਲ ਬੈਠੇ।

**ਉਗਾਹੀ** [*ਸੰ: । ਫ਼ਾਰਸੀ, ਗਵਾਹੀ*] ਸਾਖ, ਗਵਾਹੀ। ਯਥਾ—*'ਲੈ ਕੈ ਵਢੀ ਦੇਨਿ ਉਗਾਹੀ' (੧੦੩੨)।*

**ਓਗਾਹਾ** ਦੇਖੋ, 'ਉਗਾਹਾ'

**ਉਗ੍ਰਸੈਣ** [*ਸੰ: । ਸੰਸਕ੍ਰਿਤ*] ਕੰਸ ਦਾ ਪਿਤਾ। ਇਹ ਮਥਰਾ ਦਾ ਰਾਜਾ ਸੀ, ਆਪਣੇ ਪੁੱਤ ਤੋਂ ਰਾਜ ਤਖ਼ਤ ਤੋਂ ਉਤਾਰ ਦਿਤਾ ਗਿਆ ਸੀ ਪਰ ਕੰਸ ਨੂੰ ਮਾਰ ਕੇ ਸ੍ਰੀ ਕ੍ਰਿਸ਼ਨ ਜੀ ਨੇ ਇਸ ਨੂੰ ਰਾਜ ਦਿਤਾ। ਯਥਾ—*'ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ' (੧੩੯੦)।*

**ਉਗਲਾਰੇ** [*ਕ੍ਰਿ: । ਪੰਜਾਬੀ, ਉਗਲਣਾ*] ਉਗਲ ਕੇ, ਕੈ ਕਰਕੇ, ਜਤਨ ਨਾਲ ਅੰਦਰੋਂ ਕੱਢ ਕੇ। ਯਥਾ—*'ਜੇ ਸਾਕਤੁ ਨਰੁ ਖਾਵਾਈਐ ਲੋਚੀਐ ਬਿਖੁ ਕਢੈ ਮੁਖਿ ਉਗਲਾਰੇ' (੩੧੨),* ਜੇ ਸਾਕਤ ਪੁਰਸ਼ ਨੂੰ ਕੁਛ ਚਾਹ ਕੇ ਖਵਾਈਏ (ਤਾਂ ਉਹ ਉਸ ਦੇ ਬਦਲੇ ਵਿਚ ਸੁਖ ਦੇਣ ਦੀ ਥਾਂ) ਵਿਹੁ ਮੁਖ ਤੋਂ ਉਗਲ ਕੇ ਕੱਢੇਗਾ, ਭਾਵ ਨਿੰਦਾ ਹੀ ਕਰੇਗਾ।

**ਉਗਵੇ** [*ਕ੍ਰਿ: । ਸੰਸਕ੍ਰਿਤ, ਉਦ੍ਗਮਨ। ਪ੍ਰਾਕ੍ਰਿਤ, ਉੱਗਵਨ*

ਪੰਜਾਬੀ, ਉੱਗਣਾ] ਉੱਗਣਾ, ਸੂਰਜ ਦਾ ਚੜ੍ਹਨਾ। ਯਥਾ—*'ਉਗਵੈ ਦਿਨਸੁ ਆਲੁ ਜਾਲੁ ਸਮਾਲੈ' (੯੮੧)।*

**ਉਗਵੈ** [*ਕ੍ਰਿ: । ਦੇਖੋ, 'ਉਗਵੇ'*]

੧. ਉਪਜੇ। ਯਥਾ—*'ਅਬ ਕਿਉ, ਉਗਵੈ ਦਾਲਿ' (੪੬੮)।*

੨. ਉਦੇ ਹੁੰਦਾ ਹੋਇਆ। ਯਥਾ—*'ਉਗਵੈ ਸੂਰੁ ਅਸੁਰ ਸੰਘਾਰੈ' (੯੩੦)।*

੩. ਉਦੇ ਹੋਵੇ, ਪ੍ਰਗਟ ਹੋਵੇ। ਯਥਾ—*'ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ' (੪੭੪)।*

**ਊਗਵੈ** [*ਕ੍ਰਿ: । ਦੇਖੋ, 'ਉਗਵੇ'*] ਉਦੇ ਹੁੰਦੀ ਹੈ। ਯਥਾ—*'ਸੁਰਤਿ ਹੋਵੈ ਪਤਿ ਊਗਵੈ' (੧੮)।*

**ਉਗਵਹਿ** [*ਕ੍ਰਿ: । ਦੇਖੋ, 'ਉਗਵੈ'*] ਉਦੇ ਹੋਵੇ। ਯਥਾ—*'ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ' (੪੬੩)।*

**ਉਗਵਣੋ** [*ਸੰ: । ਦੇਖੋ, 'ਉਗਵੈ'*] ਉਗਵਣ ਦੀ ਪੂਰਬ ਦਿਸ਼ਾ ਜਿੱਥੋਂ ਸੂਰਜ ਚੜ੍ਹਦਾ ਹੈ।

**ਉਗਵਤ** [*ਕ੍ਰਿ: । ਦੇਖੋ, 'ਉਗਵੈ'*] ਉਦੇ ਹੁੰਦਿਆਂ, ਚੜ੍ਹਦਿਆਂ। ਯਥਾ—*'ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ' (੧੩੭੧),* ਅਨਯੋਕਤਿ ਅਲੰਕਾਰ ਹੈ, ਸੰਖ ਨੂੰ ਸਨਮੁਖ ਰਖ ਕੇ, ਜੀਵ ਪ੍ਰਤਿ ਉਪਦੇਸ਼ (ਜਿਕੁਰ ਸੰਖ) ਸੂਰਜ ਚੜ੍ਹਦਿਆਂ ਮੰਦਰ ਮੰਦਰ ਵਿਚ ਰੁਦਨਵਤ ਉਚੀ ਅਵਾਜ਼ਾਂ ਦੇਂਦਾ ਹੈ ਜੈਸੇ ਮੌਤ ਦੇ ਆਯਾਂ ਜੂਨਾਂ ਵਿਚ ਜਾ ਕੇ ਰੁਦਨ ਕਰੇਂਗਾ, ਭਾਵ ਜਨਮ ਮਰਨ ਹੋਵੇਗਾ।

**ਊਗਵਿਆ** [*ਕ੍ਰਿ: । ਦੇਖੋ, 'ਉਗਵੈ'*] ਉਦੇ ਹੋਇਆ ਹੋਇਆ, ਚੜ੍ਹਿਆ ਹੋਇਆ। ਯਥਾ—*'ਊਗਵਿਆ ਅਸਰੂਪੁ ਦਿਖਾਵੈ'। (੯੩੦)*

**ਉਘਾ** [*ਗੁ: । ਸੰਸਕ੍ਰਿਤ, ਉਦ੍ਘਾਟਨ । ਪ੍ਰਾਕ੍ਰਿਤ, ਉੱਦਘਾਟਨ, ਉੱਘਾਟਨ । ਪੰਜਾਬੀ, ਉਘੜਨਾ*] ਪ੍ਰਗਟ, ਪ੍ਰਤੱਖ। ਯਥਾ—*'ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ' (੩੧੬)।*

**ਊਘੈ** [*ਸੰ: । ਪੰਜਾਬੀ, ਊਂਗਣਾ*] ਨੀਂਦ। ਨੀਂਦ ਵਿਚ ਗੁੱਟ। ਯਥਾ—*'ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ' (੩੦੪),* ਰਾਤ ਨੂੰ ਨੀਂਦ ਵਿਚ ਘੁਟਿਆ ਹੋਇਆ (ਪੈਂਦਾ ਹੈ) ਅਰ ਨਵੇਂ[1] ਸੋਤ ਸਾਰੇ ਢਿਲੇ ਹੋ ਜਾਂਦੇ ਹਨ। ਯਥਾ—*'ਊਘੈ ਸਉੜਿ ਪਲੰਘੁ' (੧੨੮੮),* ਨਿੰਦ੍ਰਾਲੂ ਪੁਰਖ ਨੂੰ ਸਉੜੀ ਥਾਂ ਹੀ ਪਲੰਘ ਸਮਾਨ ਹੈ। ਦੇਖੋ, 'ਸਉੜ'

**ਊਘੈ** [*ਅ: । ਦੇਸ਼ ਭਾਸ਼ਾ*] ਉਥੇ, ਓਥੇ। ਯਥਾ—*'ਈਘੈ ਨਿਰਗੁਨ ਊਘੈ ਸਰਗੁਨ' (੮੨੭)।* ਦੇਖੋ, 'ਈਘੈ'

**ਓਘ** [*ਗੁ: । ਸੰਸਕ੍ਰਿਤ*] ਸਮੂਹ। ਯਥਾ—*'ਅਘ ਓਘ'* ਪਾਪਾਂ ਦੇ ਸਮੂਹ।

**ਉਘਰ** [*ਕ੍ਰਿ: । ਪ੍ਰਾਕ੍ਰਿਤ, ਉੱਘਾਟਨ । ਪੰਜਾਬੀ, ਉਘੜਨਾ । ੜ, ਰ ਦੀ ਸਵਰਣਤਾ*] ਪਾਜ ਦਾ ਪ੍ਰਗਟ ਹੋਣਾ, ਪੜਦਾ ਪਾਟਣਾ। ਦੇਖੋ, 'ਢਬੂਆ'

**ਉਘਲਾਨਾ** [*ਕ੍ਰਿ: । ਪੰਜਾਬੀ*] ਨਿੰਦ੍ਰਾਲ ਹੋਣਾ। ਯਥਾ—*'ਮੇਰਾ ਮਨੁ ਆਲਸੀਆ ਉਘਲਾਨਾ' (੬੯੭)।*

**ਉਘੜ/ਉਘੜੇ** [*ਕ੍ਰਿ: ਦੇਖੋ, 'ਉਘਾ'*] ਪ੍ਰਗਟ ਹੋਣਾ। ਯਥਾ—*'ਸੁਆਵਗੀਰ ਸਭਿ ਉਘੜਿ ਆਏ' (੩੦੩),* ਆਪਣੇ ਮਤਲਬੀ ਸਾਰੇ (ਉਘੜ ਆਏ) ਪ੍ਰਗਟ ਹੋ ਆਏ। ਦੇਖੋ, 'ਸੁਆਵਗੀਰ'

**ਉਚ** [*ਗੁ: । ਸੰਸਕ੍ਰਿਤ, ਉਚ੍ਚ*] ਉੱਚੀ। ਯਥਾ—*'ਤਿਨ ਕਉ ਪਦਵੀ ਉਚ ਭਈ' (੧੪੦੨)।*

**ਉਚਾ** [*ਗੁ: । ਸੰਸਕ੍ਰਿਤ, ਉਚ੍ਚ*] ਸਿਖਰ ਦਾ, ਉੱਪਰ ਦਾ। ਯਥਾ—*'ਘਰੁ ਉਚਾਨਿਰਣਉ' (੫੧੭)।* ਦੇਖੋ, 'ਖੇਤ'

**ਊਚ** [*ਗੁ: । ਸੰਸਕ੍ਰਿਤ, ਉਚਚ । ਹਿੰਦੀ, ਊਂਚਾ*] ਯਥਾ—*'ਊਚ ਅਪਾਰ ਅਗੋਚਰ ਥਾਨਾ' (੧੦੧),* ਤਥਾ—*'ਮਨ ਹਰਿ ਕੇ ਨਾਮ ਕੀ ਮਹਿਮਾ ਊਚ' (੨੬੫)।*

**ਊਚਾ** [*ਗੁ: । ਸੰਸਕ੍ਰਿਤ, ਉਚ੍ਚ । ਹਿੰਦੀ, ਊਂਚਾ*] ੧. ਉੱਤਮ। ਯਥਾ—*'ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ' (੬੨)।*

੨. ਉਚੀ ਅਵਾਜ਼ ਨਾਲ, ਭਾਵ ਅਹੰਕਾਰ ਨਾਲ। ਯਥਾ—*'ਊਚਾ ਨਹੀ ਕਹਣਾ ਮਨ ਮਹਿ ਰਹਣਾ' (੮੭੭)।*

**ਊਚੇ** [*ਗੁ: । ਸੰਸਕ੍ਰਿਤ, ਉਚ੍ਚ । ਹਿੰਦੀ, ਊਂਚਾ*]

੧. ਉੱਚੀ ਅਵਾਜ਼ ਨਾਲ। ਯਥਾ—*'ਜਿਉ ਜਿਉ ਰਾਮੁ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ' (੮੮੧)।*

੨. ਉਚੇ ਤੋਂ ਭਾਵ ਪਰਮੇਸ਼ਰ ਦੇ। ਯਥਾ—*'ਊਚੇ ਉਪਰਿ ਊਚਾ ਨਾਉ' (੫)।* ਦੇਖੋ, 'ਊਚੇ ਥਲ'

**ਊਚਉ** [*ਗੁ: । ਸੰਸਕ੍ਰਿਤ, ਉਚ੍ਚ*] ੧. ਉੱਚਾ, ਅਰਥਾਤ ਉੱਤਮ। ਯਥਾ—*'ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ' (੧੮)।*

੨. ਉਚਿਆਂ ਤੋਂ। ਯਥਾ—*'ਊਚਾ ਊਚਉ ਆਖੀਐ' (੫੫),* ਉੱਚਿਆਂ ਤੋਂ ਉੱਚਾ ਕਹੀਦਾ ਹੈ।

**ਉਚਹਦੀ ਵੈਣ** [*ਗੁ: । ਡੋਮ ਭਾਸ਼ਾ*] ਉੱਚਾ ਵਾਕ, ਉੱਚੀ ਹੱਦ ਵਾਲਾ ਬਚਨ। ਯਥਾ—*'ਉਚਹਦੀ ਵੈਣੁ ਵਿਰਿਕਿਓਨੁ' (੯੬੭),* ਉੱਚੀ ਹੱਦ ਵਾਲਾ ਬਚਨ ਕਹਿਓ ਨੇ।

**ਉਚਕਿ** [*ਕ੍ਰਿ: । ਸੰਸਕ੍ਰਿਤ, ਉਚ੍ਚਾਟ । ਹਿੰਦੀ, ਉਚਕਨਾ*] ਉਟਕਣਾ, ਉਦਾਸ ਹੋਣਾ, ਉਖੜਨਾ। ਯਥਾ—*'ਉਚਕਿ ਨ ਕਬਹੂ ਜਾਈ' (੯੬੯),* ਕਦੇ ਉਟਕ ਨਹੀਂ ਜਾਂਦਾ, ਭਾਵ ਟੋਟ ਨਹੀਂ ਆਉਂਦੀ।

**ਉਚਕਾ** [*ਸੰ: । ਪੰਜਾਬੀ, ਉਚੱਕਾ = ਉਛਲ ਕੇ ਸ਼ੈ ਲੈ ਭੱਜਣ ਵਾਲਾ*] ਠੱਗ, ਚੋਰ, ਲੁੱਚਾ।

**ਊਚੇ ਥਲਿ** [*ਵਿਸ਼ੇਸ਼ਣ ਵਿਸ਼ੇਸ਼ਯ । ਸੰਸਕ੍ਰਿਤ, ਉਚ । ਸਥਲ*] ਉਚੇ ਅਸਥਾਨ, ਭਾਵ ਹਿਰਦਾ ਜੋ ਹੰਕਾਰ ਨਾਲ ਉੱਚਾ ਹੋ ਕੇ ਮਾਨੋ ਸੁੱਕਾ ਥਾਂ ਬਣ ਰਿਹਾ ਸੀ। ਯਥਾ—*'ਊਚੇ ਥਲਿ ਫੂਲੇ ਕਮਲ ਅਨੂਪ' (੮੯੮),* ਜੋ ਸੁੱਕੇ ਹਿਰਦੇ ਸਨ (ਉਨ੍ਹਾਂ ਤੇ ਗੁਣਾਂ-ਰੂਪੀ) ਕੌਲ ਫੁਲ ਖਿੜੇ।

**ਉਚਾਪਤ** [*ਸੰ: । ਪੰਜਾਬੀ*] ਦੁਕਾਨ ਤੋਂ ਕਰਜ਼ਾ ਉਠਾਣਾ, ਉਧਾਰ। ਯਥਾ—*'ਦੋਤਿ ਉਚਾਪਤਿ ਲੇਖੁ ਨ ਲਿਖੀਐ' (੧੧੧੨)।*

**ਉਚਰੁ** [*ਕ੍ਰਿ: । ਸੰਸਕ੍ਰਿਤ, ਉਚਚਾਰਣ*] ਕਹੁ, ਬੋਲ। ਯਥਾ—*'ਸ੍ਰੀ ਰਾਮਨਾਮਾ ਉਚਰੁ ਮਨਾ' (੧੫੫)।*

**ਉਚਰੇ** [*ਕ੍ਰਿ: । ਸੰਸਕ੍ਰਿਤ, ਉਚਾਰਣ*] ੧. ਉਚਾਰੇ, ਆਖੇ, ਮੂੰਹੋਂ ਬੋਲ ਕੇ ਸੁਣਾਏ। ੨. ਕਹੇ ਹਨ। ਯਥਾ—*'ਜੈ ਕਾਰਣਿ ਬੇਦ ਬ੍ਰਹਮੈ ਉਚਰੇ' (੧੩੨੮)।*

**ਉਚਰੈ** [*ਕ੍ਰਿ: । ਦੇਸ਼ ਭਾਸ਼ਾ, ਉ + ਚਰੈ*]

੧. ਉਹ ਚਰੇ, ਭਖਨ ਕਰੇ।

---

੧. ਦੋ ਅੱਖਾਂ, ਦੋ ਨਾਸਾਂ, ਇਕ ਮੂੰਹ, ਇਕ ਗੁਦਾ, ਇਕ ਸ਼ਿਸ਼ਨ। ਨੌਂ ਕਰਮ ਇੰਦਰੇ।

੨. ਵਿਸ਼ੇਸ਼ ਕਰਕੇ ਭਖਨ ਕਰੇ। ਯਥਾ—*'ਕਾਮ ਕ੍ਰੋਧੁ ਤ੍ਰਿਸਨਾ ਉਚਰੈ'।* (੧੨੮੫)

**ਉਚਾਰੀ** [*ਕ੍ਰਿ:। ਸੰਸਕ੍ਰਿਤ, ਉਚ੍ਚਾਰਣ*] ਮੂੰਹ ਨਾਲ ਬੋਲ, ਪੜ੍ਹ। ਯਥਾ—*'ਪ੍ਰਾਤਹਕਾਲਿ ਹਰਿਨਾਮੁ ਉਚਾਰੀ' (੭੪੩)।*

**ਉਚਰਹਿ** [*ਕ੍ਰਿ:। ਸੰਸਕ੍ਰਿਤ, ਉਚ੍ਚਾਰਣ*] ਉਚਾਰਦੇ ਹਨ, ਕਹਿੰਦੇ ਹਨ। ਯਥਾ—*'ਸਉਦੇ ਵਾਹੁ ਵਾਹੁ ਉਚਰਹਿ' (੩੧੩)।*

**ਉਚਰਹੀ** [*ਕ੍ਰਿ:। ਸੰਸਕ੍ਰਿਤ, ਉਚ੍ਚਾਰਣ*] ਬੋਲਦੇ ਹਨ।

**ਉਚਰਣੰ** [*ਕ੍ਰਿ:। ਸੰਸਕ੍ਰਿਤ, ਉਚ੍ਚਾਰਣ*] ੧. ਉਚਾਰਣ, ਜਪਣਾ, ਕਹਿਣਾ। ਯਥਾ—*'ਉਚਰਣੰ ਨਾਮ ਕੀਰਤਨਹ' (੭੦੯)।*

੨. [*ਸੰਸਕ੍ਰਿਤ ਉਤ + ਚਰ*] ਬਾਹਰ ਫਿਰਨਾ। ਦੇਖੋ, 'ਜੀਅਕਹ'

**ਉਚਰੰਤ** [*ਕ੍ਰਿ:। ਸੰਸਕ੍ਰਿਤ, ਉਚ੍ਚਾਰਣ*] ਉਚਾਰਦੇ ਹਨ। ਯਥਾ—*'ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ' (੭੦੬),* ਹਰੀ ਨੂੰ ਰਸਨਾ ਤੋਂ ਉਚਾਰਦੇ ਹਨ, (ਜਿਸ ਨਾਲ) ਸਾਰੇ ਪਾਪ ਛੁਟ ਜਾਂਦੇ ਹਨ।

**ਉਚੜੀਐ** [*ਗੁ:। ਦੇਸ਼ ਭਾਸ਼ਾ*] ਉੱਚੀ। ਯਥਾ—*'ਪਿਰੁ ਉਚੜੀਐ ਮਾੜੜੀਐ' (੭੬੫),* ਪਤੀ ਉੱਚੀ ਮਾੜੀ (ਦਸਮ ਦੁਆਰ) ਵਾਲਾ ਹੈ।

**ਓਛਾ** [*ਗੁ:। ਸੰਸਕ੍ਰਿਤ, ਤੁਚਚਛ। ਪ੍ਰਾਕ੍ਰਿਤ, ਉਚ। ਹਿੰਦੀ, ਓਛਾ। ਪੰਜਾਬੀ, ਹੋਛਾ*] ੧. ਤੁੱਛ, ਹੋਛਾ। ਯਥਾ—*'ਓਛਾ ਜਨਮੁ ਹਮਾਰਾ' (੪੮੬)।*

੨. ਹਲਕੇ, ਥੋੜ੍ਹੇ। ਭਾਵ ਉਨ੍ਹਾਂ ਕਰਮਾਂ ਤੋਂ ਹੈ ਜਿਨ੍ਹਾਂ ਵਿੱਚ ਨਿਯਤ ਨਿਸ਼ਕਾਮਤਾ ਦੀ ਨਹੀਂ। ਯਥਾ—*'ਇੰਦ੍ਰ ਲੋਕ ਸਿਵ ਲੋਕਹਿ ਜੈਬੋ॥ ਓਛੇ ਤਪ ਕਰਿ ਬਾਹੁਰਿ ਐਬੋ' (੬੯੨),* ਭਾਵ ਇਹ ਕਿ ਸਕਾਮ ਕਰਮਾਂ ਕਰਕੇ ਗਿੜਾ ਮਿਲੇਗਾ, ਭਾਵੇਂ ਕਿਸੇ ਪੁਰੀ ਵਿੱਚ ਜਾਵੇ।

**ਉਛਾਹਿ** [*ਸੰ:। ਪ੍ਰਾਕ੍ਰਿਤ, ਉਚ੍ਛਾਹਿ*] ਉਤਸ਼ਾਹੁ ਨਾਲ। ਯਥਾ—*'ਖੇਲੁ ਕੀਆ ਆਪਣੈ ਉਛਾਹਿ' (੧੪੦੩)।*

**ਉਛਾਹੜਾ** [*ਸੰ:। ਪ੍ਰਾਕ੍ਰਿਤ, ਉਚ੍ਛਾਹ*] ਅਨੰਦ, ਖ਼ੁਸ਼ੀ।

**ਉਛਾਹਾੜਾ** [*ਕ੍ਰਿ:। ਸੰਸਕ੍ਰਿਤ, ਉਚ੍ਛਾਹ*] ਉਛਲਣਾ। ਯਥਾ—*'ਕੂੜੁ ਮਾਰੇ ਕਾਲੁ ਉਛਾਹਾੜਾ' (੧੦੨੫),* {ਕੂੜ} ਝੂਠੇ ਮਨੁੱਖਾਂ ਨੂੰ ਕਾਲ {ਓਛਾਹੜਾ} ਉਛਲ ਕੇ (ਖ਼ੁਸ਼ੀ ਨਾਲ) ਮਾਰਦਾ ਹੈ।

**ਉਛਲੈ** [*ਕ੍ਰਿ:। ਸੰਸਕ੍ਰਿਤ, ਉਚ੍ਛਲਨ*] ੧. ਉਛਲਦਾ ਹੈ, ਹੰਕਾਰ ਕਰਦਾ ਹੈ। ਯਥਾ—*'ਹੁਕਮਿ ਉਛਲੈ ਹੁਕਮੇ ਰਹੈ' (੬੯੨),* ਭਾਵ ਹੁਕਮ ਵਿਚ ਹੀ (ਉਛਲਦਾ) ਹੰਕਾਰ ਕਰਦਾ ਤੇ ਹੁਕਮ ਵਿਚ ਹੀ ਰਹਿੰਦਾ ਹੈ। ਅਥਵਾ ੨. ਯੋਨੀਆਂ ਵਿਚ ਜਾਂਦਾ ਤੇ ਰਹਿੰਦਾ।

**ਊਛਲੈ** [*ਕ੍ਰਿ:। ਸੰਸਕ੍ਰਿਤ, ਉਚ੍ਛਲਨੰ ਦੀ ਪੰਜਾਬੀ ਕ੍ਰਿਯਾ ਉਛਾਲਨਾ*] ਵਾਧੇ ਪਵੇਗਾ, ਨਕਾ ਨਕ ਭਰ ਕੇ ਡੁੱਲ੍ਹੇਗਾ। ਯਥਾ—*'ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ' (੭੯੪)।*

**ਉਛਲਿਆ** [*ਕ੍ਰਿ:। ਦੇਖੋ, 'ਊਛਲੈ'*] ਨਕਾ ਨਕ ਭਰ ਕੇ ਡੁੱਲ੍ਹਿਆ, ਭਾਵ ਮਰਯਾਦਾ ਤੋਂ ਬਾਹਰ ਹੋਇਆ। ਯਥਾ—*'ਉਛਲਿਆ ਕਾਮੁ ਕਾਲ ਮਤਿ ਲਾਗੀ' (੯੩)।*

**ਉਜੂ** [*ਸੰ:। ਅਰਬੀ, ਵੁਜ਼ੂ*] ਪੰਜ ਇਸ਼ਨਾਨਾ। ਮੁਸਲਮਾਨ ਨਮਾਜ਼ ਤੋਂ ਪਹਿਲੇ ਹੱਥ, ਮੂੰਹ, ਪੈਰ ਆਦਿ ਅੰਗ ਧੋਂਦੇ ਹਨ ਕਿ ਪਾਕ ਹੋ ਜਾਈਏ, ਉਹ ਵੁਜ਼ੂ ਹੈ। ਯਥਾ—*'ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ' (੧੩੫੦),* ਕਿਸ ਕੰਮ ਹੈ ਪੰਜ ਸ਼ਨਾਨ ਕਰਕੇ ਪਵਿੱਤ੍ਰ ਹੋਣਾ ਤੇ ਮੂੰਹ ਧੋਣਾ ? ਕੀ ਹੈ ਮਸੀਤ (ਵਿੱਚ ਖੜੋ ਕੇ) ਜ਼ਿਮੀ ਪੁਰ ਸਿਰ ਲਾਉਣਾ। ਤਥਾ—*'ਉਠੁ ਫਰੀਦਾ ਉਜੂ ਸਾਜਿ' (੧੩੮੧)।*

**ਉਜਿਆਰਾ/ਉਜਿਆਰੇ** [*ਸੰ:। ਸੰਸਕ੍ਰਿਤ, ਉਜ੍ਜ੍ਵਲ। ਹਿੰਦੀ, ਉਜਾਲਾ ਤੋਂ ਉਜਯਾਰਾ*] ਪ੍ਰਕਾਸ਼, ਚਾਨਣਾ। ਯਥਾ—*'ਹਰਿ ਕਾ ਨਾਮੁ ਸੰਗਿ ਉਜੀਆਰਾ' (੨੬੪),* (ਜਮ ਮਾਰਗ ਵਿਚ) ਹਰੀ ਦਾ ਨਾਮ ਤੇਰੇ ਸਾਥ ਪ੍ਰਕਾਸ਼ ਹੋਵੇਗਾ। ਤਥਾ—*'ਭਇਓ ਉਜਿਆਰੋ ਭਵਨ ਸਗਲਾਰੇ' (੬੯੪)।*

**ਉਜਾਗਰ**[1] [*ਗੁ:। ਪੰਜਾਬੀ, ਪ੍ਰਸਿੱਧ*] ਪ੍ਰਗਟ। ਯਥਾ—*'ਅਵਤਾਰੁ ਉਜਾਗਰੁ ਆਨਿ ਕੀਅਉ' (੧੪੦੯),* ਤਥਾ—*'ਹਰਿ ਕੇ ਨਾਮ ਕਬੀਰ ਉਜਾਗਰ' (੪੮੭)।*

**ਉਜਾਨਾ** [*ਸੰ:। ਸੰਸਕ੍ਰਿਤ, ਉਦ੍=ਉਚੇ+ਯਾਨ=ਬਬਾਨ*[2]] ੧. ਦੇਵਤੇ। ਯਥਾ—*'ਕੋਟ ਤੇਤੀਸ ਉਜਾਨਾਂ' (੪੮੨),* ਉਜਾਨ ਨਾਮੇ ਦੇਵਤੇ ਹਨ। ਅਰਥ ਇਹ ਕਿ ਜਿਨ੍ਹਾਂ ਦੇ ਬਬਾਨ ਉਤਕ੍ਰਿਸ਼ਟ ਹੋਣ। ਅਥਵਾ ੨. ਉਕਾਰ ਨੂੰ ਪਿਛੇ ਲਾ ਕੇ ਅਰਥ ਕਰਦੇ ਹਨ: ਯਥਾ—*'ਕੋਟ ਤੇਤੀਸ ਉਜਾਨਾਂ' (੪੮੨),* ਤੇਤੀ ਕ੍ਰੋੜ ਦੇਵਤੇ ਜਾਣੇ।

**ਊਜਰ** [*ਸੰ:। ਪੰਜਾਬੀ, ਉਜਾੜ। ਇਸ ਦਾ ਹਿੰਦੀ ਇਕ ਰੂਪ ਹੈ—ਊਜਰ*] ਉਜੜਿਆ ਹੋਇਆ (ਥਾਂ)।

**ਉਜਾਰਉ** [*ਸੰ:। ਦੇਖੋ, 'ਊਜਲ'*] ਪ੍ਰਕਾਸ਼, ਚਾਨਣਾ। ਯਥਾ—*'ਤਬ ਜਾਇ ਜੋਤਿ ਉਜਾਰਉ ਲਹੈ' (੩੪੦)।*

**ਊਜਲੁ** [*ਸੰ:। ਸੰਸਕ੍ਰਿਤ, ਉਜ੍ਜ੍ਵਲ। ਪ੍ਰਾਕ੍ਰਿਤ, ਉਜਜਲ। ਪੰਜਾਬੀ, ਉੱਜਲ*] ਪ੍ਰਕਾਸ਼, ਚਾਨਣਾ, ਚਿੱਟਾ। ਯਥਾ—*'ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ' (੭੨੯),* ਕੈਂਹ ਧਾਤ ਚਿੱਟੀ ਤੇ ਚਮਕ ਵਾਲੀ ਹੁੰਦੀ ਹੈ ਪਰ ਘੋਟਿਆਂ ਮਸ ਵਾਂਗੂੰ ਕਾਲੀ ਹੁੰਦੀ ਹੈ।

**ਉਜਾਲਾ** [*ਸੰ:। ਦੇਖੋ, 'ਊਜਲ'*] ਚਾਨਣਾ। ਯਥਾ—*'ਊਰਮ ਧੂਰਮ ਜੋਤਿ ਉਜਾਲਾ' (੯੩੦)।* ਦੇਖੋ, 'ਊਰਮ ਧੂਰਮ'

**ਊਜਲਾ** [*ਗੁ:। ਦੇਖੋ, 'ਉਜਲ ਦੀ ਵ੍ਯੁਤਪਤੀ'*] ੧. ਪ੍ਰਕਾਸ਼ਿਤ ਭਾਵ ਚਿੱਟਾ। ਯਥਾ—*'ਕਾਗਉ ਹੋਇ ਨ ਊਜਲਾ' (੧੦੮੯)।*

੨. ਸ਼ੁਧ ਹੁੰਦਾ ਹੈ। ਯਥਾ—*'ਹੁਕਮ ਪਛਾਣੈ ਊਜਲਾ' (੧੦੮੯)।*

**ਉਜੇਵਹਿ** [*ਕ੍ਰਿ:। ਸੰਸਕ੍ਰਿਤ, ਜੇਮਨ। ਪੰਜਾਬੀ, ਜੇਵਨਾ, ਜੀਵਨਾ= ਖਾਣਾ। ਜੇਵਨਾ ਤੋਂ ਉਜੇਵਹਿ*] ਖਾਂਦੇ ਹਨ। ਯਥਾ—*'ਸੁਰ ਤੇਤੀਸਉ ਜੇਵਹਿ ਪਾਕ' (੧੧੬੩),* ਤੇਤੀ ਕ੍ਰੋੜ ਦੇਵਤਾ ਰਸੋਈ ਖਾਂਦੇ ਹਨ।

**ਉਜੜ** [*ਸੰ:। ਪੰਜਾਬੀ ਭਾਸ਼ਾ*] ਉਜਾੜ। ਯਥਾ—*'ਉਜੜੁ ਥੇਹੁ ਵਸਾਇਓ' (੭੩)।*

**ਉਜੜੈ** [*ਕ੍ਰਿ:। ਪੰਜਾਬੀ*] ਬੱਰਬਾਦ ਹੋਵੇ। ਯਥਾ—*'ਖੇਤੀ ਜਿਨਕੀ ਉਜੜੈ' (੧੨੮੫),* ਭਾਵ ਸ਼ੁਭ ਗੁਣ ਜਿਨ੍ਹਾਂ ਦੇ ਨਾਸ਼ ਹੋ ਜਾਣ।

**ਉਜਾੜੀ** [*ਕ੍ਰਿ:। ਸੰਸਕ੍ਰਿਤ, ਉਦਯਾਨ। ਪੰਜਾਬੀ, ਉਜਾੜ*] ਬਨ, ਜੰਗਲ ਵਤ। ਯਥਾ—*'ਸੇਈ ਨਗਰ ਉਜਾੜੀ ਜੀਉ' (੧੦੫)।*

**ਓਜਾੜ** [*ਸੰ:। ਸੰਸਕ੍ਰਿਤ, ਉਦਯਾਨ। ਪੰਜਾਬੀ, ਉਜਾੜ*] ੧. ਉਜਾੜਨ ਵਾਲੇ, ਭਾਵ ਪਸ਼ੂ, ਧਾੜਵੀ। ਯਥਾ—*'ਜਿਉ ਵਾੜੀ*

---

੧. ਉਦ + ਜਾਗਰ (ਰੌਸ਼ਨ) = ਭਲੀ ਪ੍ਰਕਾਰ ਰੌਸ਼ਨ।

੨. ਅਥਵਾ ਉਦ੍ = ਉਚੇ। ਯਾਨ = ਜੋ ਉਚੇ ਜਾਣ ਵਾਲੇ ਹੋਣ = ਦੇਵਤੇ।

ਓਜਾੜਿ' (੧੦੨੪), ਜਿਸ ਪ੍ਰਕਾਰ ਪਸ਼ੂ ਖੇਤੀ ਉਜਾੜ ਦਿੰਦੇ ਹਨ। ਅਥਵਾ ਧਾੜਵੀ ਲੋਕ ਜਿਕੁਰ ਪੈਲੀ ਉਜਾੜ ਦਿੰਦੇ ਹਨ।

੨. ਬਨ, ਭਾਵ ਨਾਸ, ਬਿਨਾਸ, ਤਬਾਹੀ। ਯਥਾ—*'ਤੀਨੇ ਓਜਾੜੇ ਕਾ ਬੰਧੁ' (੬੬੨)*, (ਪੰਡਤ, ਕਾਜ਼ੀ, ਜੋਗੀ ਇਹ) ਤਿੰਨੇ ਸੰਸਾਰ ਦੇ ਨਾਸ਼ ਕਰਨ ਦੀ ਹਦ ਹਨ।

**ਉਝਾਰੈ** [*ਕ੍ਰਿ: । ਦੇਖੋ, 'ਉਜਾੜ'*] ਉਜਾੜਨਾ, ਸਮਾਪਤ ਕਰਨਾ। ਯਥਾ—*'ਭਣਤਿ ਨਾਨਕੁ ਜਬ ਖੇਲੁ ਉਝਾਰੈ ਤਬ ਏਕੈ ਏਕੰਕਾਰਾ' (੯੯੯)*, (ਗੁਰੂ) ਨਾਨਕ (ਜੀ) ਦੱਸਦੇ ਹਨ, ਜਦ ਆਪਣੇ ਖੇਲ ਨੂੰ ਉਜਾੜਦਾ ਹੈ ਤਦ ਕੇਵਲ ਇਕੋ ਇਕ (ਆਪ ਰਹਿ ਜਾਂਦਾ ਹੈ) ਜਿਕੁਰ ਬਾਜ਼ੀਗਰ ਬਾਜ਼ੀ ਸਾਂਭ ਕੇ ਇਕੇਲਾ ਹੋ ਜਾਂਦਾ ਹੈ। ਤਥਾ ਪ੍ਰਮਾਣ—*'ਬਾਜੀਗਰ ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥ ਬਾਜੀਗਰ ਸ੍ਵਾਂਗੁ ਸਕੇਲਾ ॥ ਅਪਨੇ ਰੰਗਿ ਰਵੈ ਅਕੇਲਾ' (੬੫੫)*।

**ਉਝਰਤ** [*ਕ੍ਰਿ: । ਦੇਖੋ, 'ਉਜਾੜ'*] ਉਜੜਦਿਆਂ, ਦੂਰ ਹੁੰਦਿਆਂ, ਮੁਕਦਿਆਂ। ਯਥਾ—*'ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ' (੪੨੨)*।

**ਉਝੜ** [*ਸੰ: । ਪੰਜਾਬੀ, ਔਝੜ, ਉਜਾੜ। ਜਿਸ ਉਜਾੜ ਵਿਚ ਰਾਹ ਪਗਡੰਡੀ ਨਾ ਲੱਭੇ ਤੇ ਝਾੜੀਆਂ ਬਹੁਤ ਹੋਣ*] ਉਜਾੜ। ਯਥਾ—*'ਮਨਮੁਖੁ ਜੇ ਸਮਝਾਈਐ ਭੀ ਉਝੜਿ ਜਾਏ' (੪੨੦)*, ਤਥਾ—*'ਉਝੜੁ ਅੰਧੁ ਗੁਬਾਰੋਵਾ'*।

**ਓਟ/ਉਟਾ** [*ਸੰ: । ਸੰਸਕ੍ਰਿਤ, ਉਟ=ਘਾਸ ਫੂਸ, ਜਿਸ ਨਾਲ ਛਪਰ ਬਣਦੇ ਹਨ*] ਓਹਲਾ, ਪਰਦਾ; ਆਸਰਾ, ਸ਼ਰਣ। ਯਥਾ—*'ਏਕ ਬਾਤ ਸੁਨਿ ਤਾਕੀ ਓਟਾ' (੨੦੬)*, ਸਤ ਸੰਗਤ ਤੋਂ ਜਮਦੂਤ ਦੂਰ ਹੁੰਦੇ ਹਨ, ਇਹ ਇਕ ਬਾਤ ਸੁਣ ਕੇ (ਸਤਿਸੰਗ) ਦੀ {ਓਟ} ਸ਼ਰਣ ਲਈ ਹੈ। ਤਥਾ—*'ਮੈਤਕੀਓਟ ਸੰਤਾਹ'*, ਤਥਾ—*'ਹੇ ਮਨ ਓਟ ਲੇਹੁ ਹਰਿ ਨਾਮਾ' (੯੦੧)*।

**ਓਟਾਈ** [*ਕ੍ਰਿ: । ਦੇਖੋ, 'ਓਟ'। ਪੰਜਾਬੀ, ਓਟ +ਲਈ*] ਓਟ ਲੀਤੀ। ਯਥਾ—*'ਗੋਬਿਦ ਚਰਣ ਓਟਾਈ' (੧੦੦੦)*, ਗੋਬਿੰਦ ਦੇ ਚਰਣਾਂ ਦੀ ਓਟ ਲੀਤੀ ਹੈ।

**ਓਟਾਇਆ** [*ਕ੍ਰਿ: । ਦੇਖੋ, 'ਓਟ'*] ਓਟ ਹੈ। ਯਥਾ—*'ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ ਮੈ ਏਹਾ ਓਟਾਇਆ' (੪੦੨)*।

**ਓਟਾਹਾ** [*ਕ੍ਰਿ: । ਦੇਖੋ, 'ਓਟ'*] ਆਸ਼੍ਰਯ ਹੈ। ਯਥਾ—*'ਸਤਿ ਗੁਰ ਚਰਣ ਓਟਾਹਾ' (੪੦੨)*।

**ਉਠਿ/ਉਠੋ** [*ਕ੍ਰਿ: । ਸੰਸਕ੍ਰਿਤ, ਉਤ੍ਥਾਨ। ਪ੍ਰਾਕ੍ਰਿਤ, ਉਟਠਾਨ। ਪੰਜਾਬੀ, ਉੱਠਣਾ=ਉੱਚਿਆਂ ਹੋਣਾ*]

੧. ਉਠ ਕੇ। ਯਥਾ—*'ਉਠਿ ਵੰਞੁ ਵਟਾਊੜਿਆ' (੪੫੯)*, ਤਥਾ—*'ਨਾਨਕ ਉਠੀ ਚਲਿਆ' (੧੬)*।

੨. ਉੱਦਮ ਕਰ ਕੇ। ਯਥਾ—*'ਇਹ ਬਿਧਿ ਸੁਨਿਕੈ ਜਾਟਰੋ ਉਠਿ ਭਗਤੀ ਲਾਗਾ' (੪੮੮)*।

੩. ਉਤਪੰਨ ਹੋਈ। ਯਥਾ—*'ਜਲ ਮਹਿ ਅਗਨਿ ਉਠੀ ਅਧਿਕਾਇ'। (੩੨੩)*

੪. ਉਠ ਖੜਾ ਹੋ। ਯਥਾ—*'ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ' (੧੧੧੦)*।

**ਉਠਾਈ** [*ਕ੍ਰਿ: । ਦੇਖੋ, 'ਉਠ'*] ੧. ਚੁੱਕੀ। ਯਥਾ—*'ਬੰਨਿ੍ ਉਠਾਈ ਪੋਟਲੀ ਕਿਥੈ ਵੰਞਾ ਘਤਿ' (੧੩੭੮)*।

੨. ਨਿਬੇੜ ਦੇਹ। ਯਥਾ—*'ਸਭੁ ਲੇਖਾ ਰਖਹੁ ਉਠਾਈ' (੬੦੯)*।

**ਉਠਈਆ** [*ਕ੍ਰਿ: । ਦੇਖੋ, 'ਉਠ'*] ਉਠਦੀ ਹੈ। ਯਥਾ—*'ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ' (੮੩੬)*।

**ਉਠਉ** [*ਕ੍ਰਿ: । ਦੇਖੋ, 'ਉਠੀ'*] ਉਠਦਾ ਹਾਂ। ਯਥਾ—*'ਉਠਉ ਬੈਸਉ ਰਹਿ ਭਿ ਨ ਸਾਕਉ' (੪੦੧)*।

**ਉਠਸੀ** [*ਕ੍ਰਿ: । ਦੇਖੋ, 'ਉਠ'*] ਉਠੇਗਾ। ਯਥਾ—*'ਹੋਰੁ ਭੀ ਉਠਸੀ ਮਰਦ ਕਾ ਚੇਲਾ' (੭੨੩)*। ਦੇਖੋ, 'ਅਠਤਰੈ'

**ਉਠਹੁ** [*ਕ੍ਰਿ: । ਦੇਖੋ, 'ਉਠ'*] ਉਠੋ, ਖੜੇ ਹੋ ਜਾਓ। ਯਥਾ—*'ਜਾ ਗੁਰੁ ਕਹੈ ਉਠਹੁ ਮੇਰੇ ਭਾਈ ਬਹਿ ਜਾਹਿ ਘੁਸਰਿ ਬਗੁਲਾਰੇ' (੩੧੨)*।

**ਉਠਾਹੀ** [*ਕ੍ਰਿ: । ਦੇਖੋ, 'ਉਤਪੰਨ'*] ਹੁੰਦਾ ਹੈ। ਯਥਾ—*'ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ' (੩੦੯)*।

**ਉਠਨ** [*ਕ੍ਰਿ: । ਦੇਖੋ, 'ਉਠ'*] ਉਠਦੇ ਹਨ। ਯਥਾ—*'ਧੁਖਿ ਧੁਖਿ ਉਠਨਿ ਪਾਸ' (੧੩੭੯)*।

**ਉਠਰੀਐ** [*ਕ੍ਰਿ: । ਦੇਖੋ, 'ਉਠ'*] ਉਠਾਂਵਦੇ ਹਨ। ਯਥਾ—*'ਹਰਿਜਨ ਸਿਉ ਬਾਦੁ ਉਠਰੀਐ' (੮੨੩)*।

**ਉਠਾਰਿਓ** [*ਕ੍ਰਿ: । ਦੇਖੋ, 'ਉਠ'*] ਉਠਾਏ, ਉਠਾਏਗਾ। ਯਥਾ—*'ਪਕਰਿ ਕੇਸ ਜੰਮਿ ਉਠਾਰਿਓ ਤਦ ਹੀ ਘਰਿ ਜਾਵੈ' (੪੦੮)*।

**ਉਠਾਲਿ** [*ਕ੍ਰਿ: । ਦੇਖੋ, 'ਉਠ'*] ਉਠਾਇ ਕੇ। ਯਥਾ—*'ਇਕਨ੍ਾ ਸੁਤਿਆ ਦੇਇ ਉਠਾਲਿ' (੧੩੮੪)*।

**ਉਠਾਲੀਆ** [*ਕ੍ਰਿ: । ਦੇਖੋ, 'ਉਠ'*] ਉਤਪਤ ਕੀਤੀ। ਯਥਾ—*'ਤੁਧ ਆਪੇ ਗੋਇ ਉਠਾਲੀਆ' (੭੩)*, ਤੂੰ ਆਪ ਹੀ {ਗੋਇ} ਸ੍ਰਿਸ਼ਟੀ ਉਤਪਤ ਕੀਤੀ ਹੈ।

**ਉਠਾਲਿਓ** [*ਕ੍ਰਿ: । ਦੇਖੋ, 'ਉਠ'*] ਉਠਾਯਾ। ਯਥਾ—*'ਜਲ ਵਿਚਹੁ ਬਿੰਬੁ ਉਠਾਲਿਓ' (੧੦੯੬)*।

**ਉਠਾਵੈ** [*ਕ੍ਰਿ: । ਦੇਖੋ, 'ਉਠ'*] ੧. ਚੁਕਦੇ ਹਨ, ਅੰਰੰਭਦੇ ਹਨ। ਯਥਾ—*'ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ' (੧੧੮)*।

੨. ਆਲਾਪੇ। ਯਥਾ—*'ਕਬ ਕੋ ਰਾਗ ਧੁਨਿ ਉਠਾਵੈ' (੩੬੮)*।

**ਉਠਾਵਹਿ** [*ਕ੍ਰਿ: । ਦੇਖੋ, 'ਉਠ'*] ਉਠਾਂਵਦੀ ਹੈ। ਯਥਾ—*'ਮੁਚ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ' (੧੫੪)*।

**ਉਡਿ/ਉਡੇ** [*ਕ੍ਰਿ: ਵਿ: । ਸੰਸਕ੍ਰਿਤ, ਉਡ੍ਡਯਨ। ਪੰਜਾਬੀ, ਉੱਡਣਾ*] ਖੰਭਾਂ ਦੇ ਆਸਰੇ ਯਾ ਹਰ ਤਰ੍ਹਾਂ ਹਵਾ ਵਿਚ ਲੱਭਣਾ, ਉੱਡਣਾ। ਯਥਾ—*'ਉਡਿ ਉਡਿ ਰਾਵਾ ਝਾਟੈ ਪਾਇ' (੪੬੫)*, ਤਥਾ—*'ਊਡੇ ਊਡਿ ਆਵੈ ਸੈ ਕੋਸਾ' (੧੦)*, ਤਥਾ—*ਹਰਿ ਨਾਮੁ ਨ ਸਿਮਰਹਿ ਸਾਧ ਸੰਗਿ ਤੈ ਤਨਿ ਉਡੈ ਖੇਹ' (੫੫੩)*।

**ਊਂਡੀ** [*ਕ੍ਰਿ: । ਪੰਜਾਬੀ, ਓੜਨਾ=ਪੱਕ ਕੇ ਝੁਕ ਜਾਣਾ*] ਮੂਧਾ ਹੋਣਾ। ਯਥਾ—*'ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ' (੬੩੫)*, ਭਾਵ ਇਹ ਕਿ ਮਕੜੀ ਆਪ ਹੀ ਸਿਰ ਦੇ ਭਾਰ ਉਡਦੀ ਹੋਈ ਤਾਣਾ ਤਣਦੀ ਹੈ, ਆਪ ਹੀ ਉਸ ਵਿਚ ਮੂਧੀ ਹੋ ਕੇ ਫਸ ਜਾਂਦੀ ਹੈ।

**ਊਡੇ** [*ਸੰ: । ਹਿੰਦੀ ਵਾਲੇ ਊਡੀ, ਇਕ ਪਾਣੀ ਦੇ ਪੰਛੀ ਨੂੰ ਕਹਿੰਦੇ ਹਨ। ਪੰਜਾਬੀ, ਊਡਾ=ਕੂੰਜ*] ਕੂੰਜਾਂ। ਯਥਾ—*'ਊਡੇ ਊਡਿ ਆਵੈ ਸੈ ਕੋਸਾ' (੧੦)*, ਕੂੰਜਾਂ ਸੈਂਕੜੇ ਕੋਹਾਂ ਤੋਂ ਉਡ ਕੇ ਆਉਂਦੀਆਂ ਹਨ।

**ਓਡਾ** [*ਸੰ: । ਪੰਜਾਬੀ*] ਸੇਂਘਾ, ਜੋ ਪੁਰਾਣੇ ਦਬੇ ਹੋਏ ਖੂਹਾਂ ਨੂੰ ਕੱਢ ਲੈਂਦੇ

ਹਨ। ਯਥਾ—*'ਜਿਉ ਓਡਾ ਕੂਪੁ ਗੁਹਜ ਖਿਨ ਕਾਢੈ'(੧੧੭੯)।*

**ਉਡਿਆ** [*ਗੁ: । ਦੇਖੋ, 'ਉਡਿ'*] ਉਡਿਆ ਹੋਇਆ, ਭਾਵ ਪ੍ਰਲੋਕ ਨੂੰ ਜਾਂਦਾ ਹੋਇਆ (ਜੀਵ)। ਯਥਾ—*'ਉਡਿਆ ਹੰਸੁ ਦਸਾਏ ਰਾਹ'(੧੩੭),* (ਜੀਵ) ਪ੍ਰਲੋਕ ਨੂੰ ਜਾਂਦਾ ਹੋਇਆ ਰਾਹ ਪੁਛਦਾ ਹੈ।

**ਉਡਾਈਐ** [*ਕ੍ਰਿ: । ਦੇਖੋ, 'ਉਡਿ'*] ਉਡ ਜਾਏਗੀ। ਯਥਾ—*'ਦੇਹੀ ਹੋਵਗਿ ਖਾਕੁ ਪਵਣੁ ਉਡਾਈਐ' (੭੫੨)।*

**ਊਡਉ** [*ਕ੍ਰਿ: । ਦੇਖੋ, 'ਉਡਿ'*] ਉਡਾਂ, ਭਾਵ ਫਿਰਾਂ। ਯਥਾ—*'ਰੁਖੀ ਬਿਰਖੀ ਊਡਉ ਭੂਖਾ' (੧੨੭੪),* ਭਾਵ ਬਾਨ ਪ੍ਰਸਥੀ ਹੋ ਕਰ ਮੈਂ ਜੰਗਲਾਂ ਵਿਖੇ ਨਿਰਾਹਾਰੀ ਹੋ ਕਰ ਰਹਾਂ।

**ਊਡੀਸੇ** [*ਸੰ: । ਹਿੰਦੀ, ਉੜ੍ਹੀਸਾ*] ਉਡੀਸਾ ਦੇਸ ਹੈ, ਪਰ ਭਾਵ ਜਗਨ ਨਾਥ ਦੀ ਜਾਤ੍ਰਾ ਅਰ ਸਮੁੰਦਰ ਵਿਚ ਪੱਜਨ ਕਰਨ ਤੋਂ ਹੈ। ਇਹ ਜਗਨ ਨਾਥ ਮੰਦਰ ਉੜੀਸੇ ਦੇਸ ਵਿਚ ਹੈ। ਇਹ ਦੇਸ ਸਮੁੰਦ੍ਰ ਦੇ ਕਿਨਾਰੇ ਹਿੰਦ ਦੇ ਪੂਰਬ ਵੱਲ ਬੰਗਾਲ ਤੋਂ ਹੇਠਾਂ ਹੈ।

**ਉਡਹਿ** [*ਕ੍ਰਿ: । ਦੇਖੋ, 'ਉਡਿ'*] ਉਡ ਪੈਣ। ਯਥਾ—*'ਉਡਹਿ ਤ ਬੇਗੁਲ ਬੇਗੁਲੇ' (੯੩੪)।* ਦੇਖੋ, 'ਤਰਵਰ'

**ਉਡਹੁ** [*ਕ੍ਰਿ: । ਦੇਖੋ, 'ਉਡਿ'*] ਉਡਦੇ। ਯਥਾ—*'ਉਡਹੁ ਨ ਕਾਗਾ ਕਾਰੇ'(੩੩੮),* ਭਾਵ ਹੇ ਮੇਰੇ ਪਾਪੋ! ਤੁਸੀਂ ਉਡਦੇ (ਕਿਉਂ) ਨਹੀਂ? ਦੇਖੋ 'ਉਡਹੁਨ'

**ਊਡਹਿ** [*ਕ੍ਰਿ: । ਦੇਖੋ, 'ਉਡਿ'*] ਉਡਦੇ ਹਨ। ਯਥਾ—*'ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ' (੬੬)।*

**ਊਡਹੁਨ** [*ਕ੍ਰਿ: । ਦੇਖੋ, 'ਉਡਿ'। ਉਡਿ + ਹੁਣ*] ਉਡੇ ਹੁਣੇ ਹੀ, ਭਾਵ ਛੇਤੀ ਉਡ। ਯਥਾ—*'ਉਡ ਹੁਨ ਕਾਗਾ ਕਾਰੇ॥ ਬੇਗਿ ਮਿਲੀਜੈ ਆਪੁਨੇ ਰਾਮ ਪਿਆਰੇ' (੩੩੮),* ਹੇ ਕਾਲੇ ਕਾਉਂ! (ਹੁਣ) ਛੇਤੀ ਉਡ, ਤਾਂ ਜੋ ਛੇਤੀ ਆਪਣੇ ਪ੍ਰੀਤਮ ਨੂੰ ਮਿਲੀਏ। ੨. *'ਉਡਹੁ ਨ ਕਾਗਾਕਾਰੇ' (੩੩੮),* ਬੀ ਅਰਥ ਕਰਦੇ ਹਨ।

**ਊਡਿ ਗਏ** [*ਕ੍ਰਿ: । ਦੇਖੋ, 'ਉਡਿ'*] ਉੱਡ ਗਏ, ਭਾਵ ਨਾਸ਼ ਹੋ ਗਏ। ਯਥਾ—*'ਊਡਿ ਗਏ ਬੇਕਾਰ' (੬੮੩)।*

**ਉਡੀਣੀ/ਉਡੀਨੀ** [*ਗਿ: । ਸੰਸਕ੍ਰਿਤ, ਉਦਾਸ । ਪੁ: ਪੰਜਾਬੀ ਕ੍ਰਿਯਾ—ਉਡੀਣਾ*] ੧. ਉਡੀਕ ਵਿਚ ਉਦਾਸ ਹੋਣਾ, ਉਦਾਸ। ਯਥਾ—*'ਉਡੀਨੀ ਉਡੀਨੀ ਉਡੀਨੀ॥ ਕਬ ਘਰਿ ਆਵੈ ਰੀ' (੮੩੦),* (ਮੈਂ) ਡਾਢੀ ਉਦਾਸ ਹਾਂ, ਪਿਆਰਾ ਕਦ ਘਰ ਆਵੇ ਹੇ ਸਖੀ!

੨. ਉਦਾਸ ਕਰਨ ਵਾਲੀ, ਉਡੀਕ ਵਿਚ ਚਿੰਤਾਤੁਰ ਕਰਨ ਹਾਰੀ। ਯਥਾ—*'ਵਾਟ ਹਮਾਰੀ ਖਰੀ ਉਡੀਣੀ' (੭੯੪)।*

**ਉਡੀਣੀਆ** [*ਗੁ: । ਦੇਖੋ, 'ਉਡੀਣੀ'*] ਉਦਾਸੀਨ। ਯਥਾ—*'ਹਉ ਹਰਿ ਬਾਝੁ ਉਡੀਣੀਆ' (੫੩੮)।*

**ਉਡਤੇ** [*ਗੁ: । ਦੇਖੋ, 'ਉਡਿ'*] ੧. ਉਡਣ ਵਾਲੇ ਨੂੰ। ੨. ਵਾਯੂ ਰੂਪ ਨੂੰ। ਯਥਾ—*'ਉਡਤੇ ਕਉ ਉਡਤਾ' (੭੮੮)।*

**ਉਡੰਤ** [*ਕ੍ਰਿ: । ਦੇਖੋ, 'ਉਡਿ'*] ਉਡਦੀ ਹੋਈ। ਯਥਾ—*'ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ' (੧੩੯੫),* ਕਾਮ ਕ੍ਰੋਧ (ਆਦਿ ਵਿਖਯ ਗੁਰੂ ਅਮਰਦਾਸ ਜੀ ਨੇ) ਵੱਸ ਕੀਤੇ ਹਨ, ਉਨ੍ਹਾਂ ਦੀ (ਪਵਣ) ਵਾਸ਼ਨਾ ਕਿਧਰੇ ਉਡ ਕੇ ਨਹੀਂ ਜਾਂਦੀ।

**ਉਡਨ** [*ਗੁ: । ਦੇਖੋ, 'ਉਡਿ'*] ਉਡਣ ਵਾਲਾ। ਯਥਾ—*'ਇਹੁ ਮਨੁ ਉਡਨ ਪੰਖੇਰੂ ਬਨ ਕਾ' (੧੨੫੩)।*

**ਉਡਾਨੀ** [*ਕ੍ਰਿ: । ਦੇਖੋ, 'ਉਡਿ'*] ਉਡ ਗਈ, ਦੂਰ ਹੋਈ। ਯਥਾ—*'ਸਭੈ ਉਡਾਨੀ ਭ੍ਰਮ ਕੀ ਟਾਟੀ' (੩੩੧)।*

**ਉਡਰਿ** [*ਗੁ: ਦੇਖੋ, 'ਉਡਿ'*] ਉਡਾਰੂ, ਉਡਣ ਵਾਲੇ। ਯਥਾ—*'ਪੰਖੀ ਪੰਚ ਉਡਰਿ ਨਹੀ ਧਾਵਹਿ' (੧੦੩੩),* ਪੰਚ ਗਜਾਨ ਇੰਦ੍ਰੀਆਂ ਉਡਣ ਵਾਲੀਆਂ ਕਿਤੇ ਨਹੀਂ ਦੌੜਦੀਆਂ।

**ਉਡਾਰੀ/ਓਡਾਰੀ** [*ਸੰ: । ਦੇਖੋ, 'ਉਡਿ'। ਉਡਣ ਦੀ ਕਾਰ ਜਿਕੂੰ ਤਰਨੇ ਤੋਂ ਤਾਰੀ ਬਣਦਾ ਹੈ, ਉਸੇ ਤਰ੍ਹਾਂ ਉਡਣ ਤੋਂ ਉਡਾਰੀ*] ਖੰਭਾਂ ਨਾਲ ਚਲੀ ਜਾਣ ਵਾਲੀ ਚਾਲ। ਯਥਾ—*'ਮਿਠੈ ਮਖੁ ਮੁਆ ਕਿਉ ਲਏ ਓਡਾਰੀ (੪੬੦),* ਤਥਾ—*'ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ' (੩੨੨)।* ਦੇਖੋ 'ਉਲਾਸਹਿ'

**ਉਡਰਿਆ** [*ਕ੍ਰਿ: । ਦੇਖੋ, 'ਉਡਿ'*] ਉਡਿ ਗਿਆ। ਐਨਾ ਉਡਿਆ ਕਿ ਲੋਪ ਹੋ ਗਿਆ। ਯਥਾ—*'ਧਰਮੁ ਪੰਖ ਕਰਿ ਉਡਰਿਆ' (੧੪੫),* ਭਾਵ ਧਰਮ ਨਜ਼ਰ ਨਹੀਂ ਆਂਵਦਾ, ਬੇਧਰਮੀ ਫੈਲ ਗਈ ਹੈ।

**ਉਡਵਾ** [*ਸੰਸਕ੍ਰਿਤ, ਉਡੁ = ਨਛੱਤ੍ਰ*] ਨਛੱਤ੍ਰ, ਤਾਰਾ। ਓਹ ਅਸਮਾਨੀ ਮੰਜ਼ਲਾਂ ਜਿਨ੍ਹਾਂ ਵਿਚ ਚੰਦ੍ਰਮਾ ਫਿਰਦਾ ਹੈ। ਯਥਾ—*'ਉਡਵਾ ਸਸਿ ਕੀਕ' (੧੩੩੬)।* ਦੇਖੋ, 'ਸਸਿਕੀਕ'

**ਉਡਾਵੈ** [*ਕ੍ਰਿ: । ਸੰਸਕ੍ਰਿਤ, ਉਡ੍ਡਯਨ । ਪੰਜਾਬੀ, ਉੱਡਣਾ*] ਉਡਾ ਸਕਦੀ, ਚਲਾ ਸਕਦੀ ਹੈ। ਯਥਾ—*'ਨਾ ਮਨੁ ਚਲੈ ਨ ਪਉਣੁ ਉਡਾਵੈ' (੧੦੪੦)।*

**ਓਢਿ/ਓਢੈ** [*ਕਿ: । ਹਿੰਦੀ, ਓੜ੍ਹਨਾ । ਪੁ: ਪੰਜਾਬੀ, ਓਡਣਾ*] ਪਹਿਰ ਕੇ। ਯਥਾ—*'ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ' (੭੪੫),* ਤਥਾ—*'ਕ੍ਰਿਸਨ ਓਢੈ ਕਾਂਬਲੀ' (੯੮੮)।*

**ਓਢਾਏ** [*ਕ੍ਰਿ: । ਦੇਖੋ 'ਓਢਿ'*] ਪਹਿਰ ਲਏ। ਯਥਾ—*'ਅਨਿਕ ਪ੍ਰਕਾਰੀ ਬਸਤ੍ਰ ਓਢਾਏ' (੬੮੪)।*

**ਓਢਾਇਆ** [*ਕ੍ਰਿ: । ਦੇਖੋ, 'ਓਢ'*] ਪਹਿਨਾਇਆ। ਯਥਾ—*'ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ' (੭੧੨),* ਭਾਵ ਜਿਕੁਰ ਮੁਰਦੇ ਨੂੰ ਕਪੜੇ ਪਹਿਨਾਣੇ ਵਿਅਰਥ ਹਨ, ਤਿਵੇਂ ਨਾਮ ਬਾਝ ਸਭ ਕੁਛ ਵਜਰਥ ਹੈ।

**ਓਢਾਨੇ** [*ਕ੍ਰਿ: । ਦੇਖੋ, 'ਓਢ'*] ਪਹਿਨੇ ਹੋਏ। ਯਥਾ—*'ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ' (੪੦੨)।* ਦੇਖੋ, 'ਭੋਰਾਹਾ'

**ਓਢਲੀਆ** [*ਕ੍ਰਿ: । ਦੇਖੋ, 'ਓਢ'*] ਓੜ੍ਹਦਾ ਹੈ, ਪਹਿਨਦਾ ਹੈ। ਯਥਾ—*'ਬਸਤ੍ਰ ਓਢਲੀਆ' (੩੮੫),* ਕਪੜੇ ਪਹਿਰਦਾ ਹੈ।

**ਊਣੀ** [*ਗੁ: । ਸੰਸਕ੍ਰਿਤ, ਊਨ = ਘਟ । ਪੰਜਾਬੀ, ਊਣ = ਖ਼ਾਲੀਪਨ*] ਥੁੜ ਵਾਲੀ, ਖ਼ਾਲੀ, ਸੱਖਣੀ। ਯਥਾ—*'ਊਣੀ ਨਾਹੀ ਝੂਣੀ ਨਾਹੀ, ਨਾਹੀ ਕਿਸੈ ਵਿਹੂਣੀ' (੯੫੯)।*

**ਊਣੇ** [*ਗੁ: । ਦੇਖੋ, 'ਊਣੀ'*] ਖ਼ਾਲੀ, ਸੱਖਣੇ। ਯਥਾ—*'ਖਿਨ ਮਹਿ ਕਰੇ ਨਿਹਾਲੁ ਊਣੇ ਸੁਭਰ ਭਰਿ' (੫੧੯)*

**ਊਣੇ ਝੂਣੇ** [*ਗੁ: । ਦੇਖੋ, 'ਊਣੀ' = ਉਦਾਸੀ ਨਾਲ ਝੁਕੇ ਹੋਏ*] ਅੰਦਰੋਂ ਸੱਖਣੇ ਤੇ ਉਦਾਸੀਨ ਹੋਣ ਦੀ ਪ੍ਰਤੀਤੀ। ਯਥਾ—*'ਨਾਮ ਵਿਹੂਣੇ ਊਣੇ ਝੂਣੇ' (੭੬੭),* ਜੋ ਨਾਮ ਵਿਹੂਣੇ ਹਨ (ਅੰਦਰੋਂ) ਸਖਣੇ ਤੇ ਉਦਾਸ (ਪ੍ਰਤੀਤ ਕਰਦੇ) ਹਨ (ਅਪਣੇ ਆਪ ਨੂੰ)। ਦੇਖੋ, 'ਝੂਣੇ'

**ਊਣੰਤ** [*ਗੁ: । ਸੰਸਕ੍ਰਿਤ, ਊਨ = ਘਟ । ਪੰਜਾਬੀ, ਊਣ*] ਖ਼ਾਲੀ ਨੂੰ। ਯਥਾ—*'ਊਣੰ ਤ ਭਰੀਅੰ' (੧੩੬੦),* ਖ਼ਾਲੀ ਨੂੰ (ਪਰਮੇਸ਼ਰ) ਪੂਰਨ ਕਰਦਾ ਹੈ।

**ਊਣ ਮਝੂਣਾ** [*ਗੁ: । ਦੇਖੋ, 'ਊਣੰਤ'*] ਖ਼ਾਲੀ ਨੂੰ। ਯਥਾ—*'ਊਣ ਮਝੂਣਾ ਗੁਰਿ ਸਜਣਿ ਜੀਉ ਧਰਾਇਆ' (੬੬੪),* (ਅੰਦਰੋਂ) ਖ਼ਾਲੀ ਤੇ ਚਿੰਤਾਤੁਰ ਜੀਉ ਨੂੰ ਗੁਰੂ ਸੱਜਣ ਨੇ ਹੀ ਥਿਰ ਕੀਤਾ ਹੈ।

**ਉਤ** [*ਅ: । ਸੰਸਕ੍ਰਿਤ, ਉੱਤ੍ਰ: । ਉਦ=ਉਪਰ*] ਉਪਰ।

੧. ਪ੍ਰਲੋਕ। ਯਥਾ—*'ਇਤ ਉਤ ਕੀ ਓਹੁ ਸੋਝੀ ਜਾਨੈ' (੨੮੧),* ਲੋਕ ਤੇ ਪ੍ਰਲੋਕ ਦੀ, ਉਹ ਸੋਝੀ ਨੂੰ ਜਾਣਦਾ ਹੈ।

੨. ਉਸ ਪਾਸੇ। ਯਥਾ—*'ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ' (੬੮੦)।*

**ਊਤ** [*ਸੰ: । ਸੰਸਕ੍ਰਿਤ, ਉੱਤ੍ਰ=ਉਪਰ*] ਉਪਰ, ਭਾਵ ਪ੍ਰਲੋਕ। ਯਥਾ—*'ਈਤ ਊਤ ਕੇ ਮੀਤ' (੨੫੩),* ਤਥਾ—*'ਈਤ ਊਤ ਕਤ ਛੋਡਿ ਨ ਜਾਇ' (੩੭੭)।*

**ਓਤਿ** [*ਸੰ: । ਸੰਸਕ੍ਰਿਤ, ਓਤ=ਉਣਿਆ*] ਤਾਣਾ; ਤਾਣੇ ਵਿਚ (ਪੇਟੇ ਵਾਂਗ ਮਿਲ ਕੇ)। ਓਤ ਪ੍ਰੋਤ ਸੰਸਕ੍ਰਿਤ ਮੁਹਾਵਰਾ ਹੈ, ਲੰਮੇ ਤੇ ਚੌੜੇ ਦਾਉ ਸਭਨੀਂ ਪਾਸੀਂ ਤਾਣੇ ਤੇ ਪੇਟੇ ਵਾਂਗੂ ਜੋ ਮਿਲੀ ਹੋਵੇ। ਯਥਾ—*'ਓਤਿ ਪੋਤਿ ਰਵਿਆ ਰੂਪ ਰੰਗ' (੨੮੭)।*

**ਓਤੈ** [*ਸ: ਨਾ: । ਪੰਜਾਬੀ ਓਸੇ ਦਾ ਦੂਸਰਾ ਰੂਪ*] ੧. ਉਨ੍ਹਾਂ ਦੇ। ਯਥਾ—*'ਓਤੈ ਸਾਥਿ ਮਨੁਖੁ ਹੈ' (੪੩),* ਉਨ੍ਹਾਂ (ਪਸ਼ੂ ਪੰਖੀਆਂ) ਦੇ ਸਾਥ ਦਾ ਹੀ ਮਨੁੱਖ ਹੈ।

੨. ਉਸੇ ਕੰਮ ਵਿਚ। ਯਥਾ—*'ਤੁਧੁ ਓਤੈ ਕੰਮਿ ਓਇ ਲਾਇਆ' (੮੫)।*

**ਉਤਾਹ** [*ਕ੍ਰਿ: ਵਿ: । ਹਿੰਦੀ, ਉਤਨਾ, ਦਾ ਦੂਸਰਾ ਰੂਪ*] ੧. ਉਤਨੀ ਹੀ। ਯਥਾ—*'ਘਟੈ ਨ ਵਧੈ ਉਤਾਹਿ' (੬੩੬),* (ਪਰਮੇਸ਼ਰ ਨੇ ਜੋ ਮਰਯਾਦਾ ਰਚੀ ਹੈ ਉਸ ਤੋਂ) ਘਟ ਵਧ ਨਹੀਂ ਹੁੰਦੀ, ਉਤਨੀ (ਹੀ ਰਹਿੰਦੀ ਹੈ)।

੨. [*ਸੰਸਕ੍ਰਿਤ, ਉੱਤ੍ਰ=ਉੱਪਰ। ਪੰਜਾਬੀ, ਉਤਾਂਹ=ਉਪਰ ਨੂੰ*] ਉਪਰ। ਤੁਕ ਦਾ ਅਰਥ ਹੈ, ਨਾ ਘਟਦੀ ਹੈ ਨਾ ਵਧਦੀ ਹੈ, ਉਪਰ ਨੂੰ।

**ਉਤ ਹੀ** [*ਸ: ਨਾ: । ਪੰਜਾਬੀ, ਉਸ ਹੀ, ਦਾ ਦੂਸਰਾ ਰੂਪ*] ਉਸੀ, ਉਸ ਹੀ। ਯਥਾ—*'ਸਾਜਨੁ ਉਤਹੀ ਠਾਇ' (੧੦੮੭)।*

**ਉਤ ਹੀ ਤੇ** [*ਸ: ਨਾ: । ਪੰਜਾਬੀ, ਉਸ ਹੀ ਤੋਂ, ਦਾ ਦੂਸਰਾ ਰੂਪ*] ਉਸੇ ਹੀ ਤੋਂ। ਯਥਾ—*'ਬਿਸਟਾ ਕੀਟ ਭਏ ਉਤ ਹੀ ਤੇ' (੧੨੫੫),* ਵਿਸਟਾ ਵਿਚ ਕੀੜੇ {ਬਿਸਟਾ} ਹੀ ਤੋਂ ਉਤਪਤ ਹੋ ਜਾਂਦੇ ਹਨ।

**ਓਤਾਕੁ** [*ਸੰ: । ਤੁਰਕੀ ਬਲੀ ਵਿਚ ਔਤਾਗ ਤੇ ਔਤਾਕ, ਘਰ ਨੂੰ ਕਹਿੰਦੇ ਹਨ*] ਘਰ। ਯਥਾ—*'ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ' (੫੫),* {ਸੱਚੇ ਘਰ} ਸਰੂਪ ਵਿਖੇ ਜਿਸ ਨੇ {ਓਤਾਕ} ਘਰ ਬਣਾਇਆ ਹੈ। ਉਸ ਦੇ ਤਨ (ਲਿੰਗ ਸਰੀਰ ਨੂੰ) ਕੋਈ ਮੈਲ ਨਹੀਂ ਲੱਗਦੀ, ਯਾ {ਸੱਚੇ ਘਰ} ਅਪਣੇ ਸ੍ਵਰੂਪ ਵਿਚ ਜਿਸ ਨੇ {ਓਤਾਕ} ਘਰ ਬਣਾਇਆ (ਟਿਕਾਉ ਕੀਤਾ) ਹੈ (ਉਸਦਾ) ਸਰੀਰ ਉਹਨੂੰ (ਸਦਾ) ਉੱਜਲਤਾ (ਦੀ ਪ੍ਰਤੀਤੀ ਦੇਂਦਾ ਹੈ) ਭਾਵ ਹਲਕਾ ਤੇ ਸੁਖੀ ਭਾਸਦਾ ਰਹਿੰਦਾ ਹੈ।

**ਉਤੰਗੀ** [*ਗੁ: । ਸੰਸਕ੍ਰਿਤ, ਉਤ+ਅੰਗੀ*] ਉਚੇ ਅੰਗਾਂ ਵਾਲੀ। ਯਥਾ—*'ਉਤੰਗੀ ਪੈ ਓਹਰੀ' (੧੪੧੦),* ਹੇ ਉੱਚੇ ਅੰਗਾਂ ਵਾਲੀ! (ਗੁਰੂ ਜੀ ਦੇ) ਪੈਰਾਂ ਪਰ {ਓਹਰੀ} ਝੁਕ।

**ਉਤਪਤਿ** [*ਸੰ: । ਸੰਸਕ੍ਰਿਤ, ਉਤਪਤਿਤ*] ਜਨਮ, ਪੈਦਾਇਸ਼। ਯਥਾ—*'ਤਿਸੁ ਪ੍ਰਭ ਤੇ ਸਗਲੀ ਉਤਪਤਿ' (੨੯੪)।*

**ਉਤਪਾਤਿ** [*ਸੰ: । ਸੰਸਕ੍ਰਿਤ, ਉਤ੍ਪੱਤਿ*] ਪੈਦਾਇਸ਼। ਯਥਾ—*'ਅਨਿਕ ਪਰਲਉ ਅਨਿਕ ਉਤਪਾਤਿ' (੧੨੩੬)।*

**ਉਤਪਾਤੀ** [*ਸੰ: । ਦੇਖੋ, 'ਉਤਪਤ'*] ਉਤਪਤੀ, ਪੈਦਾਇਸ਼। ਯਥਾ—*'ਓਅੰਕਾਰਿ ਉਤਪਾਤੀ' (੧੦੦੩)।*

**ਓਤਿ ਪੋਤਿ** [*ਕ੍ਰਿ: ਵਿ: । ਸੰਸਕ੍ਰਿਤ, ਓਤਪ੍ਰੋਤ*] ਲੰਮੇ ਦਾਉ ਤੇ ਚੌੜੇ ਦਾਉ, ਸਭਨੀਂ ਪਾਸੀਂ, ਤਾਣੇ ਪੇਟੇ, ਹਰ ਪਾਸਿਓਂ। ਯਥਾ—*'ਓਤਿ ਪੋਤਿ ਰਵਿਆ ਰੂਪ ਰੰਗ' (੨੮੭)।*

**ਓਤਪਤਿਆ** [*ਸੰ: । ਸੰਸਕ੍ਰਿਤ, ਉਤ੍ਪੱਤਿ*] ਉਤਪਤੀ ਕਰਨੇ ਵਾਲਾ। ਯਥਾ—*'ਹਰਿ ਇਕੋ ਵਰਤੈ ਇਕੁ ਇਕੋ ਉਤਪਤਿਆ' (੬੪੬)।*

**ਉਤਭੁਜ** [*ਸੰ: । ਸੰਸਕ੍ਰਿਤ, ਉਦਭਿਜ੍ਜ*]

੧. ਬਨਸਪਤਿ, ਬ੍ਰਿਛ, ਬੂਟੇ। ਯਥਾ—*'ਜਲ ਬਿਨੁ ਉਤਭੁਜ ਕਾਮਿ ਨਾਹੀ' (੩੫੪),* ਜਲ ਬਾਝ ਬ੍ਰਿਛ ਕੰਮ ਦਾ ਨਹੀਂ।

੨. ਕਿਧਰੇ ਪ੍ਰਸੰਗ ਅਨੁਸਾਰ ਉਤਭੁਜ ਕਹਿ ਕੇ ਚਹੁੰ ਖਾਣਾਂ ਦਾ ਤਾਤਪਰਜ ਲੈ ਲੈਂਦੇ ਹਨ। ਯਥਾ—*'ਅੰਤਰਿ ਉਤਭੁਜੁ ਅਵਰੁ ਨ ਕੋਈ' (੬੦੫),* ਉਤਭੁਜ ਆਦਿ ਚਾਰ ਖਾਣੀਆਂ ਵਿਚ ਓਹੀ ਹੈ, ਹੋਰ ਨਹੀਂ ਹੈ।

**ਉਤਮ ਸਲੋਕ** [*ਗੁ: । ਸੰਸਕ੍ਰਿਤ*]

੧. ਉਤਮ ਜਸ ਵਾਲਾ। 'ਉਤਮ ਸਲੋਕ' ਸੰਸਕ੍ਰਿਤ ਵਿਚ ਪਰਮੇਸ਼ਰ ਦਾ ਇਕ ਨਾਮ ਹੈ। ਯਥਾ—*'ਉਤਮ ਸਲੋਕ ਸਾਧਕੇ ਬਚਨ' (੨੯੫),* ਸਾਧੂ ਦੇ ਬਚਨ ਈਸ਼੍ਵਰ (ਰੂਪ ਨਹੀਂ)।

੨. ਏਹ ਸਾਧ ਦੇ ਬਚਨ ਉਤਮ ਛੰਦ ਹਨ।

**ਊਤਮ** [*ਗੁ: । ਸੰਸਕ੍ਰਿਤ, ਉਤ੍ਤਮ*] ਸ੍ਰੇਸ਼ਟ। ਯਥਾ—*'ਤਿਨ ਮਤਿ ਊਤਮ ਤਿਨ ਪਤਿ ਊਤਮ' (੧੧੩੫)।*

**ਊਤਮ ਪਾਤੀ** [*ਗੁ: । ਸੰਸਕ੍ਰਿਤ, ਉਤ੍ਤਮ+ਪੰਕਿਤ। ਹਿੰਦੀ, ਪਾਂਤੀ*] ਉਚੀ ਪੰਗਤ। ਇਕ ਬਰਾਦਰੀ ਦੇ ਲੋਕ ਜੋ 'ਕੱਠੇ ਬੈਠ ਕੇ ਭੋਜਨ ਖਾ ਸਕਣ 'ਪਾਤਿ' ਹੈ, ਭਾਵ ਉੱਤਮ ਜਾਤ।

**ਓਤੁਮਤੀ** [*ਓਤ:, ਸ: ਨਾ: । ਮਤੀ ਸੰ: । ਪੁ: ਪੰਜਾਬੀ, ਓਤ+ਮਤੀ*] ਉਸ (ਪ੍ਰਕਾਸ਼ ਵਾਲੀ) ਮਤ ਕਰਕੇ। ਯਥਾ—*'ਓਤੁਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ' (੧੭)।*

**ਉਤਰਿ** [*ਸੰ: । ਸੰਸਕ੍ਰਿਤ, ਉਤ੍ਤਰ*] ੧. ਉਤਰ ਦਿਸ਼ਾ, ਪਹਾੜ ਦਾ ਪਾਸਾ। ਯਥਾ—*'ਉਤਰਿ ਦਖਿਣਿ ਪੁਬਿ ਦੇਸਿ ਪਸ੍ਚਮਿ ਜਸੁ ਭਾਖਹ' (੧੩੯੩)।*

੨. ਜਵਾਬ—*'ਰੋਸੁ ਨ ਕੀਜੈ ਉਤਰੁ ਦੀਜੈ' (੯੩੮)।*

੩. [*ਸੰਸਕ੍ਰਿਤ, ਅਵਤਰਣ। ਪ੍ਰਾਕ੍ਰਿਤ, ਉਤਤਰਣਾ। ਪੰਜਾਬੀ, ਉਤਰਣਾ*] ਉਤਰ ਕੇ। ਯਥਾ—*'ਉਤਰਿ ਅਵਘਟਿ ਸਰਵਰਿ ਨ੍ਹਾਵੈ' (੪੧੧),* (ਕਾਮਾਦੀ) ਕਠਨ ਘਾਟ ਉਤਰ ਕੇ ਸੰਤ ਸਰੋਵਰ ਵਿਚ ਨ੍ਹਾਵੇ।

੪. ਲੰਘਣਾ। ਯਥਾ—*'ਜਉ ਗੁਰਦੇਉ ਤ ਉਤਰੈ ਪਾਰਿ' (੧੧੬੬),* ਪਾਰ ਲੰਘਦਾ ਹੈ (ਸੰਸਾਰ ਤੋਂ)।

੫. [*ਕ੍ਰਿ: । ਦੇਸ਼ ਭਾਸ਼ਾ*] ਬੈਠੀ ਹੋਈ। ਯਥਾ—*'ਅੰਤਰਿ ਬਿਖਿਆ ਉਤਰੀ ਘੋਰੇ' (੩੭੨)।*

**ਉਤਰੀ ਉਤਰੈ** ਦੇਖੋ, 'ਉਤਰ'

**ਉਤਾਰੇ** [*ਕ੍ਰਿ: । ਸੰਸਕ੍ਰਿਤ, ਅਵਤਰਣ। ਪ੍ਰਾਕ੍ਰਿਤ, ਉਤਰਣ।*

*ਪੰਜਾਬੀ, ਉਤਰਨਾ ਪ੍ਰੇਰਣਾਰਥਿਕ ਰੂਪ, ਉਤਾਰਣਾ*[1]] ਲੰਘਾਏ। ਯਥਾ—*'ਅਗਨਿ ਸਾਗਰ ਗੁਰਿ ਪਾਰਿ ਉਤਾਰੇ' (੯੧੧)।*

**ਉਤਰਿਆ** [*ਕ੍ਰਿ:। ਦੇਖੋ, 'ਉਤਾਰੇ'*] ੧. ਲਹਿ ਗਇਆ। ਯਥਾ—*'ਉਤਰਿਆ ਮਨ ਕਾ ਧੋਖਾ' (੬੧੪)।*

੨. ਪਾਰ ਲੰਘ ਗਿਆ। ਯਥਾ—*'ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ' (੪੪)।*

**ਉਤਰੀਆ** [*ਗੁ:। ਦੇਖੋ, 'ਉਤਾਰੇ'*] ਪਾਰ ਲੰਘਣ ਵਾਲੇ। ਯਥਾ—*'ਭੈ ਸਾਗਰ ਸੰਤ ਪਾਰਿ ਉਤਰੀਆ' (੨੦੩)।*

**ਉਤਾਰੀਆ** [*ਕ੍ਰਿ:। ਦੇਖੋ, 'ਉਤਾਰੇ'*] ਉਤਾਰੀ, ਨੇੜੇ ਕਰ ਦਿਤਾ। ਯਥਾ—*'ਤਿਤੁ ਦਰਿ ਜਾਇ ਉਤਾਰੀਆ' (੧੦੮੭)।*

**ਉਤਰੀਐ** [*ਕ੍ਰਿ:। ਦੇਖੋ, 'ਉਤਾਰੇ'*] ਉਤਰੀਏ। 'ਪਾਰ ਉਤਰੀਏ' ਹੋਵੇ ਤਾਂ ਭਾਵ ਹੁੰਦਾ ਹੈ, ਤਰੀਦੀ ਹੈ। ਯਥਾ—*'ਗੁਰ ਸਬਦੀ ਪਾਰਿ ਉਤਰੀਐ' (੪੦੪)*, ਕਠਨ ਮਾਇਆ ਗੁਰਾਂ ਦੇ ਉਪਦੇਸ਼ ਕਰ ਤਰੀਦੀ ਹੈ।

**ਉਤਾਰੀਅਨੁ** [*ਕ੍ਰਿ:। ਦੇਖੋ, 'ਉਤਾਰੇ'*] ਉਤਾਰ ਦਿਤੀ, ਲਾਹ ਦਿਤੀ। ਯਥਾ—*'ਮਲੁ ਕੂੜੀ ਨਾਮਿ ਉਤਾਰੀਅਨੁ' (੯੫੧)।*

**ਉਤਾਰਈ** [*ਕ੍ਰਿ:। ਦੇਖੋ, 'ਉਤਾਰੇ'*] ਲਾਹ ਸਕੇਗਾ, ਉਤਾਰ ਸਕੇਗਾ। ਯਥਾ—*'ਲਗਾ ਰੰਗੁ ਅਪਾਰੁ ਕੋ ਨ ਉਤਾਰਈ' (੧੪੨੫)।*

**ਉਤਰਿਓ** [*ਕ੍ਰਿ:। ਦੇਖੋ, 'ਉਤਾਰੇ'*] ਪਾਰ ਹੋਇਆ। ਯਥਾ—*'ਖਿਨਹਿ ਉਤਰਿਓ ਤੀਰਿ' (੧੦੧੮)।*

**ਉਤਰਸਿ** [*ਕ੍ਰਿ:। ਦੇਖੋ, 'ਉਤਾਰੇ'*] ਉਤਰੋਗੇ, ਲੰਘੋਗੇ। ਯਥਾ—*'ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ' (੧੧੦੩)।*

**ਉਤਰਹਿ** [*ਕ੍ਰਿ:। ਦੇਖੋ, 'ਉਤਾਰੇ'*] ਉਤਰੇਗਾ, ਲੰਘੇਗਾ। ਯਥਾ—*'ਅਗਨਿ ਸਾਗਰੁ ਜਪਿ ਉਤਰਹਿ ਪਾਰਿ' (੧੯੨)।*

**ਉਤਰਨਿ** [*ਕ੍ਰਿ:। ਦੇਖੋ, 'ਉਤਾਰੇ'*] ਉਤਰ ਜਾਂਦੇ ਹਨ। ਯਥਾ—*'ਕਿਲਵਿਖ ਸਭੇ ਉਤਰਨਿ' (੫੨੨)।*

**ਉਤਵਤਾ/ਉਤਵਤਿਆ/ਉਤਵਤਾਏ** [*ਗੁ:। ਪੁ: ਪੰਜਾਬੀ, ਉਤ=ਉਖੜ ਕੇ+ਵਤਨਾ=ਫਿਰਨਾ*] ਉਖੜੇ ਪਏ ਫਿਰਨਾ, ਟਿਕ ਕੇ ਨਾ ਬੈਠਣਾ, ਵਿਅਰਥ ਘੁੰਮਣਾ।

**ਉਤਾਵਲਾ** [*ਗੁ:। ਦੇਖੋ, 'ਉਤਾਵਲੀ'*] ਕਾਹਲਾ, ਛੇਤੀ ਕਰਨ ਵਾਲਾ।

**ਉਤਾਵਲੀ** [*ਗੁ:। ਸੰਸਕ੍ਰਿਤ, ਉਤਾਲ=ਕਾਹਲਾ। ਪੰਜਾਬੀ, ਉਤਾਵਲ*] ਜਲਦੀ ਯਾ ਕਾਹਲੀ ਕਰਨੇ ਵਾਲੀ, ਛੇਤੀ ਕਰਨ ਵਾਲੀ। ਯਥਾ—*'ਤੂ ਤਿਸ ਤੇ ਖਰੀ ਉਤਾਵਲੀ' (੧੧੯੬)*, ਤੂੰ ਖੁੰਭ ਨਾਲੋਂ ਬੀ ਵੱਡੀ ਕਾਹਲੀ (ਨਾਸ਼ਵੰਤ) ਹੈ।

**ਓਥੈ** [*ਕ੍ਰਿ: ਵਿ:। ਪੰਜਾਬੀ। ਉਸ+ਥਾਵੇਂ, ਦਾ ਸੰਖੇਪ*] ਉਸ ਥਾਂ ਵਿਚ, ਭਾਵ ਸਤਿਸੰਗੀ ਵਿਚ। ਯਥਾ—*'ਓਥੈ ਪਾਪੁ ਪੁੰਨੁ ਬੀਚਾਰੀਐ'। (੧੪੬)*

**ਉਥਪਿ/ਉਥਾਪੈ/ਉਥਾਪਦਾ/ਉਥਾਪਨ** [*ਕ੍ਰਿ:। ਸੰਸਕ੍ਰਿਤ, ਉਤ੍ਥਾਪਨ। ਪੁ: ਪੰਜਾਬੀ, ਉਥਾਪਣਾ*] ਪੁੱਟ ਸੁੱਟਣਾ, ਉਖੇੜਨਾ, ਉਠਾ ਦੇਣਾ। ਯਥਾ—*'ਤਿਨਰ ਉਥਪਿ ਥਿਥਪਹਿ' (੧੩੯੪)*, (ਭਾਵ ਔਗੁਣਾਂ ਨੂੰ ਰਿਦੇ ਤੋਂ) ਉਖੇੜ ਕੇ (ਸ਼ੁਭ ਗੁਣ) ਥਾਪ ਦੇਂਦੇ ਹਨ। ਤਥਾ—*'ਖਿਨ ਮਹਿ ਥਾਪਿ ਉਥਾਪੇ' (੯੧੫)*, ਪਲ ਵਿਚ ਥਾਪਦਾ (ਤੇ ਪਲ ਵਿਚ ਥਾਪ ਕੇ) ਉਖੇੜ ਸੁੱਟਦਾ ਹੈ। ਤਥਾ—*'ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ' (੭੦੬)*, ਅੱਖ ਦੇ ਫੋਰ ਵਿਖੇ ਉਤਪਤ ਅਰ ਨਾਸ਼ ਕਰਦਾ ਹੈ, ਅਜੇਹੀ ਸ਼ਕਤੀ ਵਾਲਾ ਦੂਜਾ ਕੋਈ ਨਹੀਂ ਹੈ। ਤਥਾ—*'ਖਿਨ ਮਹਿ ਥਾਪਿ ਉਥਾਪਨਹਾਰਾ' (੪੯੯)।*

**ਉਥਾਰੈ** [*ਸੰ:। ਸੰਸਕ੍ਰਿਤ, ਉਤ੍ਸਰਗਤਿ। ਪ੍ਰਾਕ੍ਰਿਤ, ਉਤ੍ਥਰਿਆ। ਪੁ: ਪੰਜਾਬੀ, ਉਥਾਰਾ*] ਬਰੜਾ ਉੱਠਣਾ। ਉਥਾਰਾ ਨਾਮੀ ਇਕ ਰੋਗ ਹੈ, ਜਿਸ ਵਿਚ ਸੁੱਤਾ ਪਿਆ ਜੀਵ ਸੁਪਨੇ ਵਿਚ ਜਾਣਦਾ ਹੈ ਕਿ ਕਿਸੇ ਨੇ ਮੈਨੂੰ ਦੱਬਿਆ ਹੋਇਆ ਹੈ, ਆਪਣੀ ਵਲੋਂ ਜਾਗਣ ਲਈ ਚੀਕਾਂ ਮਾਰਦਾ ਹੈ ਪਰ ਵਾਜ ਬੜੀ ਦਬਵੀਂ ਨਿਕਲਦੀ ਹੈ, ਇਸ ਨੂੰ ਛਾਤੀ ਤੇ ਹੱਥ ਆਉਣਾ ਬੀ ਕਹਿੰਦੇ ਹਨ। ਯਥਾ—*'ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ' (੬੫੧)।*

**ਉਦੇ** [*ਗੁ:। ਸੰਸਕ੍ਰਿਤ, ਉਦਯ:*] ਚੜ੍ਹਿਆ (ਸੂਰਜ), ਪ੍ਰਗਟਿਆ। ਯਥਾ—*'ਉਦੈ ਅਸਤ ਕੀ ਮਨ ਬੁਧਿ ਨਾਸੀ' (੪੭੫)।*

**ਉਦਿਆਨ/ਉਦਿਆਨਦ**[1] [*ਸੰ:। ਸੰਸਕ੍ਰਿਤ, ਉਦ੍ਯਾਨ=ਬਾਗ। ਪਰ ਪੁ: ਪੰਜਾਬੀ ਵਿਚ ਉਦਯਾਨ ਉਜਾੜ ਨੂੰ ਕਹਿੰਦੇ ਸਨ*] ਬਨ, ਉਜਾੜ। ਯਥਾ—*'ਮਹਾ ਭਇਆਨ ਉਦਿਆਨ' (੭੦੭)*। ਦੇਖੋ, 'ਬਾਸ ਬਾਸਰੀ'

**ਓਦਿਆਨੀ** ਦੇਖੋ, 'ਅਪਰਸ'

**ਉਦਉ** [*ਕ੍ਰਿ:। ਸੰਸਕ੍ਰਿਤ, ਉਦਯ:*] ਪ੍ਰਗਟ ਹੋਣਾ, ਉਦੇ ਹੋਣ। ਯਥਾ—*'ਭਾਗੈ ਕਾ ਉਦਉ ਹੋਇ' (੩੧)।*

**ਉਦਾਸ** [*ਸੰ:। ਸੰਸਕ੍ਰਿਤ*] ੧. ਪਦਾਰਥਾਂ ਤੋਂ ਚਿਤ ਦਾ ਉਠ ਜਾਣਾ, ਸੰਸਾਰੀ ਮਾਇਆ ਤੋਂ ਨਿਰਲੇਪਤਾ।

੨. ਚਿੰਤਾਤੁਰ, ਗ਼ਮਗੀਨ।

**ਉਦਾਸਾ** [*ਗੁ:। ਸੰਸਕ੍ਰਿਤ, ਉਦਾਸੀਨ*] ਉਦਾਸੀ, ਤਿਆਗੀ। ਯਥਾ—*'ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ' (੪੧੯)।*

**ਉਦਾਸੀ** [*ਗੁ:। ਸੰਸਕ੍ਰਿਤ, ਉਦਾਸੀਨ*] ਵਿਰਕਤ, ਉਦਾਸੀ, ਤਜਾਗੀ। ਯਥਾ—*'ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ' (੨੯)।*

**ਉਦੋਸੀਅ**[2] [*ਸੰ:। ਦੇਸ਼ ਭਾਸ਼ਾ*] ਪਾਤਸ਼ਾਹੀ। ਯਥਾ—*'ਉਦੋਸੀਅ ਘਰੇ ਹੀ ਵੁਠੀ ਕੁੜਿਈਂ ਰੰਨੀ ਧੰਮੀ' (੧੪੧੨)*, (ਮਨ ਦੀ) ਪਾਤਸ਼ਾਹੀ ਘਰ ਵਿਚ ਵਸ ਰਹੀ ਹੈ, ਕੁੜੀਆਂ ਤੇ ਰੰਨਾਂ ਦੀ ਧੁੰਮ ਪੈ ਰਹੀ ਹੈ, ਭਾਵ ਇੰਦ੍ਰੀਆਂ ਦੀ ਡੰਡ ਪੈ ਰਹੀ ਹੈ। ਦੇਖੋ, ਹੇਠਲਾ ਪਦ।

**ਉਦੋਸਾਹੈ**[2] [*ਗੁ:। ਪੁ: ਦੇਸ਼ ਭਾਸ਼ਾ*] ੧. ਹੰਕਾਰੀ ਸ਼ਾਹ। ਯਥਾ—*'ਉਦੋਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ' (੧੪੧੨)*, ਹੰਕਾਰੀ ਸ਼ਾਹ ਦੀ ਕੀ ਨਿਸ਼ਾਨੀ ਹੈ ? ਇਹ ਪ੍ਰਸ਼ਨ ਹੈ। ਉੱਤਰ—ਉਸਦੇ ਘਰ ਵਿਚ ਅੰਨ ਕਹੀਏ ਦ੍ਵੈਤ ਦੀ ਤੋਟ ਨਹੀਂ ਹੈ।

---

੧. ਉਤਰਨਾ ਠੇਠ ਪੰਜਾਬੀ ਵਿਚ ਵਰਤੀਂਦਾ ਹੈ ਤੇ ਅਰਥ, ਹੇਠਾਂ ਲਿਆਉਣ ਲੰਘਣ ਤੇ ਪਾਰ ਕਰਨ ਦੇ ਹੁੰਦੇ ਹਨ।

੧. ਦ—ਸ੍ਵਾਰਥ ਪ੍ਰੱਤੇ ਹੈ, ਅਰਥ ਨਹੀਂ ਬਦਲਦਾ।

੨. ਸੰਸਕ੍ਰਿਤ—ਉਦੋਂਸਜ—ਤੋਂ ਬਣਿਆ ਜਾਪਦਾ ਹੈ, ਜਿਸ ਦਾ ਅਰਥ ਹੈ: ਬੜੇ ਪ੍ਰਯਤਨ ਕਰਨੇ ਨਾਲ, ਯਾ, ਪੰਜਾਬੀ, ਉਦੇ + ਸਾਹ = ਸਾਹ ਚੜ੍ਹੇ ਰਹਿਣੇ, ਭਾਵ ਇੰਨੇ ਜਤਨ ਵਿਚ ਰਹਿਣਾ ਕਿ ਦਮ ਨਾ ਲੈਣਾ, ਮਿਲਣਾ। ਸੰਪ੍ਰਦਾਈ ਅਰਥ ਕਰਦੇ ਹਨ—ਉਦੇ ਹੋ ਰਹੀ ਹੈ ਸ਼ਾਹੀ ਜਿਸ ਦੀ = ਜਿਸ ਦੀ = ਜਿਸ ਦਾ ਸ਼ਾਹ ਹੋਣਾ ਯਾ ਅਮੀਰ ਹੋਣਾ ਬੜਾ ਮਸ਼ਹੂਰ ਹੋ ਰਿਹਾ ਹੈ।

੨. ਇਕ ਸ਼ਾਹ ਦਾ ਬੀ ਨਾਮ ਦੱਸਦੇ ਹਨ, ਸ਼ਾਇਦ ਉਧੇ ਸ਼ਾਹ ਹੋਵੇ, ਜਿਸ ਦੇ ਘਰ ਅੰਨ ਬਹੁਤ ਸੀ, ਕੁੜੀਆਂ ਰੰਨਾਂ ਦਾ ਧਮਚੜਾ ਉਸਦੇ ਘਰ ਰਹਿੰਦਾ ਸੀ ? ਸਹਿਮ ਦੇ ਦਮ (ਰੁਪੱਯੇ) ਖੱਟਦਾ ਸੀ, ਭਾਵ ਅਮਾਨਤਾਂ ਰੱਖਦਾ ਸੀ ਤੇ ਆਪਣੇ ਭੜ ਬਣਾਣ ਦੇ ਜਤਨ ਵਿਚ ਰਹਿੰਦਾ ਸੀ। ਫੇਰ ਗਰੀਬ ਵਿਧਵਾ ਅਨਾਥ ਜੋ ਪਹਿਲੇ ਉਸਦੇ ਘਰ ਖੁੱਲ੍ਹੇ ਅੰਨ ਖਾਂਦੇ ਧੁੰਮਾਂ ਪਾਂਦੇ ਸੇ, (ਉਸਦੇ ਦੁਆਲਾ ਕੱਢ ਦੇਣ ਤੇ ਉਸ ਦੇ ਅੰਦਰ ਰੱਖੀ ਅਮਾਨਤ ਮਾਰੀ ਜਾਣ ਤੇ ਲੋਕੀ ਆ) ਸਿਆਪੇ ਕਰ ਰਹੇ ਸੀ, ਉਸ ਵੇਲੇ ਦਾ ਵਾਕ ਹੈ।

**ਉਦਾਸੇਰਾ** [*ਗੁ: । ਸੰਸਕ੍ਰਿਤ, ਉਦਾਸ+ਏਰਾ, ਪ੍ਰਤੇ ਦੇਸ਼ ਭਾਸ਼ਾ ਦਾ*] ਉਦਾਸੀਨ ਅਵਸਥਾ। ਯਥਾ—*'ਸਿੰਙੀ ਵਾਜੈ ਨਿਤ ਉਦਾਸੇਰਾ'(੮੮੬)*, ਨਿਤ ਉਦਾਸ ਰਹਿਣਾ ਹੀ ਸਿੰਙੀ ਵੱਜ ਰਹੀ ਹੈ।

**ਉਦਕ** [*ਸੰ: । ਸੰਸਕ੍ਰਿਤ*] ਜਲ। ਯਥਾ—*'ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ' (੪੭੫)*, ਜਿਕੁਰ ਬਿੰਬ ਵਿਚ ਪ੍ਰਤਿਬਿੰਬ ਮਿਲ ਜਾਂਦਾ ਹੈ, ਜਦ ਘੜੇ ਦਾ ਜਲ ਡੁੱਲ੍ਹਦਾ ਹੈ, ਤਥਾ ਦੇਹ ਉਪਾਧੀ ਦੇ ਨਾਸ਼ ਹੋਣ ਤੋਂ ਗਿਆਨੀ ਦਾ ਚਿਦਾਕਾਸ਼ ਮਹਾਂਕਾਸ਼ ਵਿਚ ਮਿਲ ਜਾਂਦਾ ਹੈ, ਕਿਉਂ ਜੋ ਵਾਸ਼ਨਾ ਦੀ ਰੱਸੀ ਨਾ ਹੋਣ ਕਰਕੇ ਹੋਰ ਯੋਨੀਆਂ ਵਿਖੇ ਨਹੀਂ ਜਾਂਦਾ, ਭਾਵ ਪਰਮੇਸ਼ਰ ਵਿਚ ਜਾ ਮਿਲਦਾ ਹੈ।

**ਉਦੋਤ** [*ਕ੍ਰਿ: । ਸੰਸਕ੍ਰਿਤ, ਉਦਯ:*] ਉਦੈ ਹੋਣਾ, ਚੜ੍ਹਨਾ, ਪ੍ਰਕਾਸ਼। ਯਥਾ—*'ਅੰਕੁਰਿ ਉਦੋਤੁ ਜਣਾਇਆ' (੮੪੬)*, ਗਯਾਨ-ਰੂਪੀ ਅੰਗੂਰ ਦਾ ਉਦੈ ਹੋਣਾ ਜਾਣ ਲੀਤਾ ਹੈ। ਤਥਾ—*'ਭਾਵੀ ਉਦੋਤ ਕਰਣੰ'(੭੦੯)*, ਭਾਵੀ ਦਾ ਉਦੈ ਹੋਣਾ।

**ਉਦਿੰਤ** [*ਸੰ: । ਸੰਸਕ੍ਰਿਤ, ਉਦਨ੍ਤ*] ਬ੍ਰਿਤਾਂਤ, ਸਮਾਚਾਰ, ਖ਼ਬਰ। ਦੇਖੋ, 'ਦਿੰਤ'

**ਉਦਧਿ** [*ਸੰ: । ਸੰਸਕ੍ਰਿਤ, ਉਦਧਿ। ਉਦ=ਪਾਣੀ। ਧਿ=ਰਖਣਾ*] ਸਮੁੰਦਰ। ਯਥਾ—*'ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ'(੧੪੦੧)*।

**ਉਦਮ** [*ਸੰ: । ਸੰਸਕ੍ਰਿਤ, ਉਦ੍ਯਮ*] ਜਤਨ, ਕੋਸ਼ਸ਼, ਆਲਸ ਦੇ ਉਲਟ। ਯਥਾ—*'ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ' (੪੫੬)*।

**ਉਦਿਮ** [*ਕ੍ਰਿ: । ਉਦ੍ਯਨ=ਚੜ੍ਹ ਪੈਣਾ*] ਉਦੈ ਹੋਣ ਤੇ। ਦੇਖੋ, 'ਲਬਧੰ'

**ਉਦਮਾਤੇ** [*ਗੁ: । ਸੰਸਕ੍ਰਿਤ, ਉਨਮਾਦ। ਉਤ੍+ਮਤ*] ਮਸਤ, ਮਤਵਾਲੇ, ਬਉਰੇ। ਯਥਾ—*'ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ' (੬੯੯)*।

**ਉਦਮਾਦਾ** [*ਗੁ: । ਸੰਸਕ੍ਰਿਤ, ਉਤ੍+ਮਦ*] ਮਸਤ, ਗਾਫ਼ਲ।

**ਉਦਮ ਮਤਿ** [*ਸੰ: । ਸੰਸਕ੍ਰਿਤ, ਉਦ੍ਯਮ। ਮਤਿ*] ਬੁੱਧੀ ਵਿਚ ਉੱਦਮ (ਧਾਰ)। ਯਥਾ—*'ਉਦਮ ਮਤਿ ਪ੍ਰਭ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ' (੭੯੮)*, ਪ੍ਰਭ ਅੰਤਰਯਾਮੀ ਦੇ ਮਿਲਨ ਲਈ ਬੁੱਧੀ ਵਿਚ ਉੱਦਮ ਧਾਰ, ਵਾ ਮਤ ਤੇ ਉੱਦਮ (ਦਾ ਦਾਤਾ) ਪ੍ਰਭੂ ਅੰਤਰਜਾਮੀ ਹੈ।

**ਉਦਰ** [*ਸੰ: । ਸੰਸਕ੍ਰਿਤ*] ਪੇਟ। ਯਥਾ—*'ਜੈਸੀ ਅਗਨਿ ਉਦਰ ਮਹਿ' (੯੨੧)*, ਜਿਕੁਰ ਜੀਵ ਨੂੰ ਤਾਪ ਦੇਣ ਵਾਲੀ ਜਠਰਾਗਨਿ (ਮਾਤਾ ਦੇ ਪੇਟ) ਵਿਚ ਸੀ, ਉਸੇ ਤਰ੍ਹਾਂ ਦੀ ਬਾਹਰ ਮਾਇਆ ਹੈ। ਤਥਾ—*'ਹੁਕਮਿ ਸੰਜੋਗੀ ਗੜਿ ਦਸ ਦੁਆਰ'* ਦਸ ਇੰਦ੍ਰੀਆਂ ਵਾਲਾ (ਗੜ) ਸਰੀਰ ਉਦਰ ਦੇ ਸੰਯੋਗ (ਕਰਕੇ ਕਹਾਉਂਦਾ) ਹੈ। ਤਥਾ—*'ਉਦਰ ਸੰਜੋਗੀ ਧਰਤੀ ਮਾਤਾ' (੧੦੨੧)*, ਭਾਵ ਅਸੀਂ ਲੋਕ ਧਰਤੀ ਦੇ ਉਦਰ ਤੋਂ ਹਾਂ। ਤਥਾ—*'ਜਨਨੀ ਕੇਰੇ ਉਦਰ ਉਦਕ ਮਹਿ' (੪੮੮)*, ਮਾਤਾ ਦੇ ਪੇਟ ਦੇ ਪਾਣੀ ਵਿਚੋਂ।

**ਉਦਾਰ** [*ਗੁ: । ਸੰਸਕ੍ਰਿਤ*] ਦਾਤਾ। ਯਥਾ—*'ਤੁਮ ਧਨ ਧਨੀ ਉਦਾਰ ਤਿਆਗੀ' (੮੫੬)*।

**ਊਂਦਰ** [*ਸੰ: । ਸੰਸਕ੍ਰਿਤ, ਉਨ੍ਦਰ। ਹਿੰਦੀ, ਊਂਦਰ*] ਚੂਹਾ, ਭਾਵ ਵਿਚਾਰ-ਰੂਪੀ ਚੂਹਾ।

**ਊਂਦਰ ਦੂੰਦਰ ਪਾਸਿ ਧਰੀਜੈ** [*ਵਿਧਿ ਵਾਕਯ। ਹਿੰਦੀ*]

੧. ਉਦਰ ਵਿਖੇ ਦੁੰਦ ਮਚਾਉਣ ਵਾਲੇ ਰਾਗ ਦ੍ਵੈਖ ਇਕ ਪਾਸੇ ਰਖੋ, ਭਾਵ ਦੂਰ ਕਰੋ।

੨. [*ਸੰਸਕ੍ਰਿਤ, ਉਦਰ, ਊਂਦ=ਗਿਲਿਆਂ ਕਰਨੇ ਵਾਲੇ। ਦੂੰਦਰ, ਦੁੰਦਭਿ=ਇਕ ਪ੍ਰਕਾਰ ਦੇ ਢੋਲ, ਰੌਲਾ ਪਾਉਣ ਵਾਲੇ*] ਪਾਪਾਂ ਦੀ ਲੇਸ ਲਾਉਣ ਵਾਲੇ ਸੰਕਲਪ ਅਰ ਰੌਲਾ ਪਾਉਣ ਵਾਲੇ ਵਿਕਲਪ, ਤਿਨ੍ਹਾਂ ਨੂੰ ਦੂਰ ਕਰੋ।

੩. [*ਸੰਸਕ੍ਰਿਤ, ਉਨ੍ਦਰ=ਚੂਹਾ*] ਤੁਕ ਦਾ ਅਰਥ (ਹੰਕਾਰ ਰੂਪੀ) ਚੂਹਾ (ਦੂੰਦਰ) ਦੁੰਦ ਮਚਾਉਣ ਯਾ ਰੌਲਾ ਪਾਉਣ ਵਾਲਾ ਦੂਰ ਕਰੋ। ਤਾਤਪਰਜ ਤਿੰਨਾਂ ਅਰਥਾਂ ਦਾ ਏਕਾਗ੍ਰਤਾ ਤੋਂ ਹੈ।

**ਉਦਵਿਅਉ** [*ਕ੍ਰਿ: ਹਿੰਦੀ, ਉਦਵਨਾ। ਸੰਸਕ੍ਰਿਤ, ਉਦਯਨ*] ਪ੍ਰਕਾਸ਼ ਹੋਣਾ, ਨਿਕਲਣਾ, ਪ੍ਰਗਟਣਾ, ਉੱਗਣਾ। ਯਥਾ—*'ਆਸੰਭਉ ਉਦਵਿਅਉ' (੧੪੦੭)*।

**ਊਂਧ/ਊਂਧੈ** [*ਗੁ: । ਹਿੰਦੀ, ਔਂਧਾ। ਊਂਧਾ=ਢਾਲ, ਢਲਾਉ*] ਮੂਧਾ ਹੋਇਆ ਹੋਇਆ। ਯਥਾ—*'ਊਂਧ ਕਵਲੁ ਜਿਸੁ ਹੋਇ ਪ੍ਰਗਾਸਾ' (੧੦੮)*, ਤਥਾ—*'ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ' (੫੦੪)*।

**ਊਧਉ ਖਪਰ ਪੰਚ ਭੂ ਟੋਪੀ** [*ਵਰ: ਵਾ: । ਹਿੰਦੀ*] ਰਿਦੇ ਕਮਲ ਨੂੰ {ਊਧਉ} ਉਲਟਾਨਾ, ਭਾਵ ਸਿੱਧਾ ਕਰਨਾ[1] ਹੀ ਖੱਪਰ ਹੈ ਅਰ ਪੰਜ ਤੱਤਾਂ (ਦੇ ਗੁਣ ਧਾਰਨੇ) ਇਹ ਟੋਪੀ ਹੈ।

**ਊਧਾ ਕਉਲੁ** [*ਵਿਸ਼ੇਸ਼ਣ ਵਿਸ਼ੇਸ਼ਯ। ਹਿੰਦੀ, ਦੇਖੋ, 'ਊਧ'*] ਮੂਧਾ (ਹਿਰਦੇ-ਰੂਪੀ) ਕਮਲ। ਭਾਵ ਸੰਸਾਰਾਕਾਰ ਮਨ। ਯਥਾ—*'ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ' (੫੧੧)*, ਭਾਵ ਸੰਸਾਰਾਕਾਰ ਮਨ ਹੋਣ ਨਾਲ ਭਗਤੀ ਨਹੀਂ ਹੁੰਦੀ।

**ਊਧੇ ਭਾਂਡੇ** [*ਪੁੱਠੇ ਭਾਂਡੇ।*] ਦੇਖੋ, 'ਊਧ'

**ਉਧਰ**[2] [*ਕ੍ਰਿ: । ਸੰਸਕ੍ਰਿਤ, ਉਦ੍ਧਾਰਣੰ। ਪੰਜਾਬੀ, ਉਧਾਰਣਾ*] ਉੱਧਾਰ ਕਰੋ। ਯਥਾ—*'ਗਰਤਹੁ ਉਧਰੁ ਗੋਪਾਲ' (੨੦੩)*, ਹੇ ਗੋਪਾਲ! {ਗਰਤਹੁ} ਸੰਸਾਰ ਖਾਤੇ ਤੋਂ ਉੱਧਾਰ ਕਰੋ।

**ਉਧਾਰੈ** [*ਕ੍ਰਿ: ਦੇਖੋ, 'ਉਧਰੁ'*] ਉੱਧਾਰ ਕਰਦਾ ਹੈ, ਕਲਯਾਣ ਕਰਦਾ ਹੈ। ਯਥਾ—*'ਸਾਧ ਕੈ ਸੰਗਿ ਸਭ ਕੁਲ ਉਧਾਰੈ' (੨੭੧)*।

**ਉਧਰਿਆ** [*ਕ੍ਰਿ: । ਦੇਖੋ, 'ਉਧਰੁ'*] ੧. ਕਲਿਆਣ ਕੀਤਾ, ਉੱਧਾਰਿਆ[2]। ਯਥਾ—*'ਸੈਲ ਲੋਅ ਜਿਨਿ ਉਧਰਿਆ' (੧੩੯੩)*।

੨. ਉਧਰ ਗਿਆ[2]। ਯਥਾ—*'ਹਰਿ ਜਪਿ ਜਪਿ ਉਧਰਿਆ ਸਗਲ ਜਹਾਨੁ' (੧੧੩੮)*।

---

੧. ਜਦ ਮੁਧੀ ਚੀਜ਼ ਉਲਟਾਓ ਤਾਂ ਸਿਧੀ ਹੋ ਜਾਏਗੀ, ਇਸ ਤਰ੍ਹਾਂ ਊਧਉ ਦਾ ਭਾਵ ਸਿੱਧਾ ਕਰਨਾ ਹੋ ਜਾਂਦਾ ਹੈ।

੨. ਉਧਾਰਨਾ ਪਦ ਉਧਾਰਨਾ ਤੇ ਉਧਰਨਾ ਦੋਹਾਂ ਅਰਥਾਂ ਵਿਚ ਪਿਛਲੇ ਸਮੇਂ ਵਰਤੀਂਦਾ ਰਿਹਾ ਹੈ।

**ਉਧਰੀਐ** [*ਕ੍ਰਿ: । ਸੰਸਕ੍ਰਿਤ, ਉਦ੍ਧਾਰਣੰ । ਪੰਜਾਬੀ, ਉਧਾਰਣਾ*] ਉੱਧਾਰ ਹੋਣਾ।

**ਉਧਾਰਿਅਨੁ** [*ਕ੍ਰਿ: । ਸੰਸਕ੍ਰਿਤ, ਉਦ੍ਧਾਰਣੰ । ਪੰਜਾਬੀ, ਹਨ ਦਾ ਅਨ ਬੀ ਬੋਲਿਆ ਜਾਂਦਾ ਹੈ*] ਉੱਧਾਰੇ ਹਨ, ਮੁਕਤ ਕੀਤੇ ਹਨ। ਯਥਾ—*'ਲੜਿ ਲਾਇ ਉਧਾਰਿਅਨੁ' (੩੨੩)*, ਉਪਦੇਸ਼ ਰੂਪ ਪੱਲਾ ਪਕੜਾ ਕੇ ਉੱਧਾਰੇ ਹਨ।

**ਉਧਰਿਓ** [*ਕ੍ਰਿ: । ਦੇਖੋ, 'ਉਧਰ'*] ਉਧਰਿਆ, ਤਰਿਆ, ਮੁਕਤ ਹੋਇਆ।

**ਉਧਾਰਿਓ** [*ਕ੍ਰਿ: । ਦੇਖੋ, 'ਉਧਰੀਐ'*] ਉੱਧਾਰ ਦਿਤਾ। ਯਥਾ—*'ਬਧਿਕੁ ਉਧਾਰਿਓ ਖਮਿ ਪ੍ਰਹਾਰ' (੧੧੯੨)*। ਦੇਖੋ, 'ਖਮਿ'

**ਉਧਰਸਿ**[1] [*ਕ੍ਰਿ: । ਦੇਖੋ, 'ਉਧਰੀਐ'*] ਉੱਧਾਰ ਕਰੇਗਾ। ਯਥਾ—*'ਨਾਨਕ ਉਧਰਸਿ ਤਿਸੁ ਜਨ ਕੀ ਧੂਰਿ' (੧੩੪੦)*।

**ਉਧਰਹਿ** [*ਕ੍ਰਿ: । ਦੇਖੋ, 'ਉਧਰ'*] ਉੱਧਾਰਦੇ ਹਨ।

**ਉਧਾਰਹਿ** [*ਕ੍ਰਿ: । ਦੇਖੋ, 'ਉਧਰੀਐ'*] ਉੱਧਾਰਦਾ ਹੈ। ਯਥਾ—*'ਕੁਲੁ ਉਧਾਰਹਿ ਆਪਣਾ' (੨੮)*।

**ਉਧਰਣ**[1] [*ਕ੍ਰਿ: । ਦੇਖੋ, 'ਉਧਰੀਐ'*] ਉੱਧਾਰ ਕਰਨਾ। ਯਥਾ—*'ਉਧਰਣੰ ਭੈ ਦੁਤਰਹ' (੧੩੬੦)*।

**ਉਧਾਰਣ** [*ਸੰ: । ਦੇਖੋ, 'ਉਧਰੀਐ'*] ਉੱਧਾਰ ਕਰਨ ਵਾਲਾ (ਵਾਹਿਗੁਰੂ)। ਯਥਾ—*'ਪਤਿਤ ਉਧਾਰਣ ਸਤਿਗੁਰੁ ਮੇਰਾ' (੬੨੦)*।

**ਉਧਾਰਦਾ** [*ਕ੍ਰਿ: । ਦੇਖੋ, 'ਉਧਰੀਐ'*] ਕਲਿਆਣ ਕਰਦਾ ਹੈ। ਯਥਾ—*'ਜਿਸ ਨੋ ਲਾਏ ਸਚਿ ਤਿਸਹਿ ਉਧਾਰਦਾ' (੫੧੯)*।

**ਉਧਾਰਨ** [*ਸੰ: । ਦੇਖੋ, 'ਉਧਰੀਐ'*] ਉੱਧਾਰ ਕਰਨ ਵਾਲਾ। ਯਥਾ—*'ਪਤਿਤ ਉਧਾਰਨ ਭੈ ਹਰਨ' (੨੯੬)*।

**ਉਨ** [*ਸ: ਨਾ: । ਪੰਜਾਬੀ,—ਉਹ+ਨੇ—ਦਾ ਸੰਖੇਪ*] ੧. ਉਸ ਨੇ। ਅਨਜ ਪੁਰਖ ਵਾਦੀ ਪੜਨਾਂਵ ਹੈ, ਪ੍ਰਕਰਣ ਅਨੁਸਾਰ—ਉਨ੍ਹਾਂ ਦੇ, ਉਸ, ਉਸ ਨੇ, ਉਨ੍ਹਾਂ ਨੂੰ ਅਰਥ ਦਿੰਦਾ ਹੈ।

(ੳ) ਉਨ੍ਹਾਂ ਦੇ। ਯਥਾ—*'ਉਨ ਪੇਖਤ ਹੀ ਕਾਲ ਗ੍ਰਸਿਆ' (੪੯੭)*।

(ਅ) ਉਸਨੇ। ਯਥਾ—*'ਉਨਿ ਮੋਹੇ ਬਹੁਤੇ ਬ੍ਰਹਮੰਡ' (੮੯੨)*।

(ੲ) ਉਸ। ਯਥਾ—*'ਉਨ ਕੈ ਸੰਗਿ ਤੂ ਕਰਤੀ ਕੇਲ' (੩੯੦)*, ਭਾਵ ਜੀਵਾਤਮਾ ਤੋਂ ਹੈ।

(ਸ) ਉਨ੍ਹਾਂ ਨੂੰ। ਯਥਾ—*'ਨਾ ਓਨ ਸਿਧਿ ਨ ਬੁਧਿ' (੪੨੭)*।

੨. [*ਸੰਸਕ੍ਰਿਤ, ਊਰਣ । ਪੰਜਾਬੀ, ਉਨ*] ਭੇਡਾਂ ਦੀ ਲੂੰਈਂ ਜਾ ਪਸ਼ਮ। ਯਥਾ—*'ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ' (੧੩੭੯)*। ਦੇਖੋ, 'ਹੰਢੈ'

**ਊਨ** [*ਗੁ: । ਸੰਸਕ੍ਰਿਤ*] ੧. ਥੋੜ੍ਹਾ, ਕਮੀ, ਨਜੂਨ, ਘੱਟ। ਯਥਾ—*'ਨਾਨਕ ਊਨ ਨ ਦੇਖੀਐ' (੨੯੯)*।

੨. ਖ਼ਾਲੀ। ਯਥਾ—*'ਜੋ ਖਿਨ ਮਹਿ ਊਨੇ ਸੁਭਰ ਭਰਾਹੂ' (੨੬੦)*।

**ਓਨਿ** [*ਸੰ: ਨਾ: । ਪੰਜਾਬੀ, 'ਉਸ' ਦਾ ਬਹੁ-ਬਚਨ*] ੧. ਉਨ੍ਹਾਂ ਨੇ। ਯਥਾ—*'ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ' (੧੧੦੦)*।

੨. [*ਉਸਨੇ ਦਾ ਸੰਖੇਪ ਉਨ, ਓਨਿ*] ਉਸ ਨੇ। ਯਥਾ—*'ਓਨਿ ਲਾਹਾ ਮੂਲੁ ਸਭੁ ਗਵਾਇਆ'*।

---

੧. ਉਧਰਣਾ ਪਦ ਉਧਾਰਨਾ ਤੇ ਦੋਹਾਂ ਅਰਥਾਂ ਵਿਚ ਪਿਛਲੇ ਸਮੇਂ ਵਰਤੀਂਦਾ ਰਿਹਾ ਹੈ।

**ਓਨੀ** [*ਸ: ਨਾ: । ਪੰਜਾਬੀ*] ਉਨ੍ਹਾਂ (ਜਮਾਂ) ਨੇ। ਯਥਾ—*'ਓਨੀ ਤਕੜੇ ਪਾਏ ਹਾਥ' (੭੮)*।

**ਉਨ ਸਮ੍ਹਾਰਿ**[1] [*ਸ: ਨਾ: ਤੇ ਕ੍ਰਿ: । ਦੇਸ਼ ਭਾਸ਼ਾ*] ਉਨ੍ਹਾਂ ਨੂੰ ਸੰਭਾਲ ਕੇ, ਉਨ੍ਹਾਂ ਨੂੰ ਯਾਦ ਕਰਕੇ। ਯਥਾ—*'ਉਨ ਸਮ੍ਹਾਰਿ ਮੇਰਾ ਮਨੁ ਸਧਾਰੇ' (੫੩੩)*, (ਜੋ ਉਪਕਾਰ ਤੂੰ ਕੀਤੇ ਹਨ) ਉਨ੍ਹਾਂ ਨੂੰ ਯਾਦ ਕਰਕੇ ਤੇਰਾ ਮਨ ਧੀਰਜੀ ਹੈ।

**ਓਨਾਹਾ** [*ਸ: ਨਾ: । ਪੰਜਾਬੀ*] ਉਨ੍ਹਾਂ ਦੇ। ਯਥਾ—*'ਓਨਾ ਪਿਆਰਾ ਰਬੁ ਓਨਾਹਾ ਜੋਗਈ' (੯੫੮)*।

**ਓਨਾ ਕੇ** [*ਸ: ਨਾ: । ਪੰਜਾਬੀ, ਓਹਨਾਂ । ਹਿੰਦੀ, ਕੇ*] ਉਨ੍ਹਾਂ ਦੇ। ਯਥਾ—*'ਓਨਾ ਕੇ ਮੁਖ ਸਦ ਉਜਲੇ' (੯੧)*।

**ਉਨਤੇ** [*ਸ: ਨਾ: । ਪੰਜਾਬੀ*] ੧. ਉਨ੍ਹਾਂ ਨਾਲੋਂ। ਯਥਾ—*'ਉਨਤੇ ਦੁਗੁਣ ਦਿੜੀ ਉਨਮਾਏ' (੧੭੮)*।

੨. ਉਨ੍ਹਾਂ (ਜਮਾਂ ਵ ਕਾਮਾਦਿਕਾਂ ਤੋਂ)। ਯਥਾ—*'ਉਨ ਤੇ ਰਾਖੈ ਬਾਪੁ ਨ ਮਾਈ' (੧੮੨)*।

**ਓਨਮ** [*ਕਈ ਲੋਕ ਪੱਟੀਆਂ ਆਦਿਕ ਦੇ ਮੁੱਢ ਵਿਚ ਓਂਨਮ: ਇਕ ਅਵਜਯ ਵਾਕਯ ਲਿਖਿਆ ਕਰਦੇ ਹਨ। ਸੰਸਕ੍ਰਿਤ, ਓਂ+ਨਮ:*] ਪਰਮੇਸ਼ਰ ਨੂੰ ਨਮਸਕਾਰ ਹੈ।

**ਉਨਮਤ** [*ਗੁ: । ਸੰਸਕ੍ਰਿਤ, ਉਨ੍ਮੱਤ*] ਮਸਤੇ ਹੋਏ, ਬਾਵਲੇ ਹੋਏ। ਯਥਾ—*'ਉਨਮਤ ਕਾਮਿ ਮਹਾ ਬਿਖੁ ਭੂਲੈ' (੯੩)*।

**ਉਨਮਦ** [*ਸੰ: । ਸੰਸਕ੍ਰਿਤ, ਉਨ੍ਮਦ*] ਮਸਤ, ਮਸਤੀ, ਭਾਵ ਤੁਰੀਆ ਪਦ ਦੀ ਮਸਤੀ। ਯਥਾ—*'ਉਨਮਦ ਚਢਾ ਮਦਨ ਰਸੁ ਚਾਖਿਆ' (੯੬੯)*, ਜਿਨ੍ਹਾਂ ਨੂੰ ਤੁਰੀਆ ਪਦ ਦੀ ਮਸਤੀ ਚੜ੍ਹੀ ਹੈ, ਉਨ੍ਹਾਂ ਨੇ ਸ਼ਰਾਬ ਦਾ (ਬਾਹਰਲਾ) ਰਸ ਨਹੀਂ ਚੱਖਿਆ।

**ਉਨਮਾਦ** [*ਸੰ: । ਸੰਸਕ੍ਰਿਤ, ਉਨ੍ਮਾਦ*] ਪਾਗਲ ਯਾ ਪਾਗਲਪਨਾ, ਜੋ ਤ੍ਰੈ ਚਾਰ ਪ੍ਰਕਾਰ ਦਾ ਹੈ।

੧. ਸਰੀਰ ਵਿਚ ਰੋਗ ਦੀ ਸੂਰਤ ਹੈ।

੨. ਨਸ਼ੇ ਬਹੁਤ ਪੀਣ ਨਾਲ।

੩. ਇਕ ਸੰਚਾਰੀ ਭਾਵ ਆਰਜ਼ੀ ਦਿਲੀ-ਹਾਲਤ ਹੈ ਜੋ ਬਿਰਹੋਂ, ਵਿਛੋੜੇ ਵਿਚ ਹੋਸ਼ ਟਿਕਾਣੇ ਨਹੀਂ ਰਹਿਣ ਦੇਂਦਾ।

੪. ਭੈ, ਸ਼ੋਕ, ਕਾਮ ਆਦਿਕਾਂ ਦੀ ਪ੍ਰਬਲਤਾ ਨਾਲ ਹੋਸ਼ ਦਰੁਸਤ ਨਹੀਂ ਰਹਿੰਦੀ। ਯਥਾ—*'ਕਾਮ ਕ੍ਰੋਧ ਮਿਟਹਿ ਉਨਮਾਦ' (੮੬੭)*।

**ਉਨਮਨਿ** [*ਸੰ: । ਸੰਸ:, ਉਨ੍ਮਨਸ੍ । ਇਸਦੇ ਅਸਲ ਅਰਥ ਹਨ, ਉਖੜੇ ਯਾ ਘਬਰਾਏ ਮਨ ਵਾਲਾ, ਪਰ ਯੋਗੀਆਂ ਨੇ ਇਕ ਮੁਦ੍ਰਾ ਦੇ ਨਾਮ ਲਈ ਇਹ ਪਦ ਵਰਤਿਆ ਹੈ—ਉਨਮਨਿ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਤੁਰੀਆ ਤੇ ਮਨ ਦੀ ਉੱਚੀ ਅਵਸਥਾ ਲਈ ਵਰਤਿਆ ਹੈ, ਇਉਂ ਇਸ ਦੀ ਵਿਉਂਤਪਤੀ ਇਹ ਹੈ: ਉਤ=ਉਨ=ਉਚਾ, ਮਨ=ਦਿਲ। ਦਿਲ ਦਾ ਉੱਚਾ ਹੋਣਾ। ਉਨਮਨ*[2]] ਉੱਚਾ ਮਨ ਰਹਿਣ ਦੀ ਦਸ਼ਾ, ਤੁਰੀਆ ਪਦ। ਜਿਸ ਵੇਲੇ ਸਾਈਂ ਸਿਮਰਨ ਦੇ

---

੧. ਸੰਭਾਲਨਾ = ਸੰਭਾਲਨ ਤੇ ਯਾਦ ਕਰਨ ਦੇ ਅਰਥ ਰਖਦਾ ਹੈ, ਸੰਭਾਰਨਾ, ਸਮ੍ਹਾਰਨਾ ਆਦਿ ਇਸੇ ਦੇ ਹੋਰ ਰੂਪ ਹਨ।

੨. ਹੱਠ ਯੋਗੀਆਂ ਦੀ ਇਕ ਮੁਦ੍ਰਾ ਦਾ ਨਾਮ ਉਨਮਨੀ ਹੈ, ਜਿਸ ਵਿਚ ਨੱਕ ਦੀ ਨੋਕ ਤੇ ਯਾ ਭਰਵੱਟਿਆਂ ਦੇ ਵਿਚਕਾਰ ਤਾੜੀ ਲਾਉਂਦੇ ਹਨ। ਪੁਰਾਤਨ ਜਨਮ ਸਾਖੀ ਵਿਚ ਆਇਆ ਹੈ।

ਰਸ ਨਾਲ ਸੁਰਤ ਸੋਚ ਵਿਚਾਰ ਦੇ ਉੱਪਰ ਹਾਵੀ ਹੋ ਕੇ ਉੱਪਰ ਰਹਿੰਦੀ ਹੈ। ਜਦੋਂ 'ਆਪਾ' ਦ੍ਰਿਸ਼ਟਮਾਨ (ਗ਼ਲਤ ਮਫ਼ਊਲੀਅਤ) ਤੇ ਫਤੇ ਪਾ ਕੇ ਸਾਖੀ ਯਾ ਦ੍ਰਿਸ਼ਟਪਾਦ (ਹਾਲਤ ਫ਼ਾਇਲੀਅਤ) ਵਿਚ ਰਹਿਣ ਲਗ ਜਾਂਦਾ ਹੈ, ਆਸ ਅੰਦੇਸੇ ਤੋਂ ਮਨ ਉੱਚਾ ਰਹਿੰਦਾ ਹੈ, ਸਰੀਰ ਹਲਕਾ, ਸੁਖੀ, ਟਿਕਿਆ ਤੇ ਸ਼ਾਂਤੀ ਪ੍ਰਤੀਤ ਕਰਦਾ ਹੈ। ਯਥਾ—*'ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ' (੧੩੯੧)*, ਚੌਥੀ ਭੂਮਿਕਾ ਵਿਚ ਬ੍ਰਿਤੀ ਰੂਪ ਰਥ ਰਖਿਆ ਹੈ। ਤਥਾ—*'ਪਵਨ ਪਤਿ ਉਨਮਨਿ ਰਹਨੁ ਖਰਾ' (੯੭੨)*, {ਪਵਨ} ਜਦ ਜੀਵ ਦਾ ਤੁਰੀਆ ਵਿਚ ਰਹਿਣਾ ਹੋਇਆ ਹੈ ਖ਼ਰਾ।

**ਉਨਮਾਨੁ** [*ਸੰ: । ਦੇਖੋ, 'ਉਨਮਨ'*] ਤੁਰੀਆ ਪਦ। ਦੇਖੋ, 'ਅਜਗਰ'

**ਉਨਮਾਨਿਓ** [*ਕ੍ਰਿ: । ਸੰਸ: ਉਨਮਾਨ=ਮੇਣਤੀ ਕਰਨੀ*] ਤੋਲਿਆ ਜਾਂਦਾ, ਭਾਵ ਤਸੱਲੀ ਨਾਲ ਨਿਸਚੇ ਕਰ ਲੈਣ ਤੋਂ ਹੈ। ਯਥਾ—*'ਬਡਭਾਗੀ ਉਨਮਾਨਿਅਉ' (੧੪੦੭)*, ਵਡਿਆਂ ਭਾਗਾਂ ਵਾਲਿਆਂ ਨੇ ਤੋਲ ਕੇ ਨਿਸਚੇ ਕੀਤਾ ਹੈ। ਕੀਹ ? ਪਿਛਲੇ ਸਵਈਏ ਵੱਲ ਇਸ਼ਾਰਾ ਹੈ ਕਿ ਆਪ ਭਗਤੀ ਦਾ ਅਵਤਾਰ ਹੋ।

**ਉਨਮਨ ਰਥ** [*ਸੰ: । ਸੰਸਕ੍ਰਿਤ*] ਦੇਖੋ, 'ਉਨਮਨ'

**ਉਨਵੈ/ਉਨਵਿ** [*ਗੁ: । ਸੰਸਕ੍ਰਿਤ, ਉਨਮਨ = ਉਤ੍+ਨਮ੍ (ਝੁਕਣਾ) । ਹਿੰਦੀ, ਉਨਵਨਾ ਝੁਕਣਾ*] ਝੁਕ ਕੇ ਆਉਣਾ ਬੱਦਲ ਦਾ ਵਿਸ਼ੇਖਣ ਹੈ। ਯਥਾ—*'ਉਨਵਿ ਉਨਵਿ ਆਇਆ' (੧੨੮੦)*, ਭਾਵ ਗੁਰੂ ਬੱਦਲ ਅੰਮ੍ਰਿਤ ਦੀ ਝੜੀ (ਝੁਕ ਝੁਕ ਕੇ ਭਾਵ ਕ੍ਰਿਪਾਲ ਹੋ ਕੇ) ਲਗਾਉਂਦੇ ਹਨ। ਤਥਾ—*'ਉਨਵੈ ਘਨੁ ਘਨ ਘਨਿਹਰੁ ਗਰਜੈ ਮਨਿ ਬਿਗਸੈ' (੯੭੫)*, ਝੁਕ ਕੇ ਅਰ ਗਰਜ ਕੇ ਜਦ (ਗੁਰੂ) ਬੱਦਲ ਬਰਸਦੇ ਹਨ (ਕੋਕਿਲ) ਬੁੱਧੀ ਤੇ (ਮੋਰ) ਮਨ ਪ੍ਰਸੰਨ ਹੁੰਦੇ ਹਨ।

**ਉਪ** [*ਅ: । ਸੰਸਕ੍ਰਿਤ, ਉਪਸਰਗ ਹੈ, ਜਿਸਦੇ ਅਰਥ ਹਨ ਸਮੀਪਤਾ, ਕਮੀ, ਵਾਧਾ ਆਦਿਕ*] ਸਮੀਪ, ਨੇੜੇ। ਯਥਾ—*'ਨਿੰਦਕ ਆਵਧ ਹੋਇ ਉਪਤਿਸਟਤੇ' (੧੩੫੬)*। ਦੇਖੋ, 'ਉਪਤਿਸਟਤੇ'

**ਉਪਾਇ** [*ਕ੍ਰਿ: । ਸੰਸਕ੍ਰਿਤ, ਉਪਜਾਤ। ਪੰਜਾਬੀ, ਉਪਜਾਉਣਾ ਤੇ ਉਪਾਉਣਾ*]

੧. ਉਤਪੰਨ ਕਰਕੇ। ਯਥਾ—*'ਪਉਣੁ ਉਪਾਇ ਧਰੀ ਸਭ ਧਰਤੀ'। (੩੫੦)*

੨. [*ਸੰ: । ਸੰਸਕ੍ਰਿਤ, ਉਪਾਯ*] ਜਤਨ, ਕੋਸ਼ਸ਼, ਸਾਧਨ। ਯਥਾ—*'ਉਪਾਇ ਕਿਤੈ ਨ ਲਭਈ' (੨੩੪)*।

**ਉਪਾਈ** [*ਕ੍ਰਿ: । ਦੇਖੋ, 'ਉਪਾਇ ੧.'*] ਉਤਪੰਨ ਕੀਤੀ। ਯਥਾ—*'ਜਿਨਿ ਉਪਾਈ ਮੇਦਨੀ' (੭੨੪)*।

**ਉਪਾਏ** [*ਕ੍ਰਿ: । ਦੇਖੋ, 'ਉਪਾਇ ੧.'*] ੧. ਉਤਪੰਨ ਕਰਕੇ। ਯਥਾ—*'ਸਭ ਉਪਾਇ ਆਪੇ ਵੇਖੈ' (੩੮)*।

੨. [*ਗੁ:*] ਪੈਦਾ ਕੀਤੇ ਹੋਏ। ਯਥਾ—*'ਗਾਵਨਿ ਰਤਨ ਉਪਾਏ ਤੇਰੇ' (੬)*।

**ਉਪਈਆ** [*ਕ੍ਰਿ: । ਦੇਖੋ, 'ਉਪਾਇ ੧.'*] ਪੈਦਾ ਕੀਤੇ। ਯਥਾ—*'ਜੀਅ ਜੰਤ ਉਪਈਆ' (੮੩੫)*, ਜੀਵ (ਵਡੇ) ਅਰ ਜੰਤ (ਸੂਖਮ) ਉਤਪਤ ਕੀਤੇ।

**ਉਪਾਇਆ** [*ਕ੍ਰਿ: ਦੇਖੋ, 'ਉਪਾਇ ੧.'*] ਪੈਦਾ ਕੀਤਾ।

**ਉਪਾਈਐ** [*ਕ੍ਰਿ: । ਦੇਖੋ, 'ਉਪਾਇ ੧.'*] ਉਤਪਨ ਕੀਤਾ ਹੈ। ਯਥਾ—*'ਤੂੰ ਜਾਣਹਿ ਜਿਨਿ ਉਪਾਈਐ' (੧੩੮)*।

**ਉਪਾਈਅਨੁ** [*ਕ੍ਰਿ: । ਦੇਖੋ, 'ਉਪਾਇ ੧.'*] ਉਤਪਨ ਕੀਤੇ। ਯਥਾ—*'ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ' (੫੬੬)*, ਤਥਾ—*'ਦੋਵੈ ਤਰਫਾ ਉਪਾਈਓਨੁ' (੧੦੯੦)*।

**ਉਪਾਇਓ** [*ਕ੍ਰਿ: । ਦੇਖੋ, 'ਉਪਾਇ ੧.'*] ਪੈਦਾ ਕੀਤਾ। ਯਥਾ—*'ਆਪਨ ਆਪੁ ਆਪਹਿ ਉਪਾਇਓ' (੨੫੦)*।

**ਉਪਾਇਓਨੁ** [*ਕ੍ਰਿ: । ਦੇਖੋ, 'ਉਪਾਇ ੧.'*] ਉਤਪੰਨ ਕੀਤੇ ਨੇ। ਯਥਾ—*'ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ' (੫੦੯)*।

**ਉਪਾਇਕੈ** [*ਕ੍ਰਿ: । ਦੇਖੋ, 'ਉਪਾਇ ੧.'*] ਪੈਦਾ ਕਰਕੇ। ਯਥਾ—*'ਨਾਨਕ ਜੀਅ ਉਪਾਇਕੈ' (੪੬੩)*।

**ਉਪਾਉ** [*ਕ੍ਰਿ: । ਸੰਸਕ੍ਰਿਤ, ਉਪਾਯ। ਪੰਜਾਬੀ, ਉਪਾਉ*] ਜਤਨ। ਯਥਾ—*'ਅਵਰੁ ਉਪਾਉ ਨ ਕੋਈ ਸੂਝੈ' (੧੧੮੬)*।

**ਉਪਾਸ** [*ਕ੍ਰਿ: । ਸੰਸਕ੍ਰਿਤ, ਉਪਾਸਨ। ਪੁ: ਪੰਜਾਬੀ, ਉਪਾਸਣਾ*] ਉਪਾਸਨਾ ਕਰ, ਧਿਆਨ ਕਰ, ਪੂਜਾ। ਯਥਾ—*'ਮਨ ਚਰਣਾਰਬਿੰਦ ਉਪਾਸ' (੫੦੨)*, ਹੇ ਮਨ! (ਭਗਵੰਤ ਦੇ) ਚਰਨ ਕਮਲਾਂ ਦਾ ਧਿਆਨ ਕਰ।

**ਉਪਾਹਾ** [*ਕ੍ਰਿ: । ਸੰਸਕ੍ਰਿਤ, ਉਪਜਾਤਿ। ਪੰਜਾਬੀ, ਉਪਜਾਉਣਾ, ਉਪਾਉਣਾ ਯਾ ਉਪਾਹੁਣਾ*] ਉਤਪਤ ਕੀਤਾ। ਯਥਾ—*'ਪਿਛੋ ਦੇ ਤੈਂ ਜੰਤੁ ਉਪਾਹਾ' (੧੩੦)*, ਪਿਛੋਂ ਤੂੰ ਜੀਵ ਉਤਪਤ ਕੀਤੇ।

**ਉਪਹਾਸ** [*ਗੁ: । ਸੰਸਕ੍ਰਿਤ*] ਹਾਸਾ, ਠੱਠਾ, ਮਖ਼ੌਲ, ਜੁਗਤ। ਯਥਾ—*'ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ' (੧੨੦੩)*।

**ਉਪਕੰਠਿ** [*ਸੰ: । ਸੰਸਕ੍ਰਿਤ, ਉਪਕਣ੍ਠ*] ਕੰਢਾ, ਕਿਨਾਰਾ। ਯਥਾ—*'ਨਦੀ ਉਪਕੰਠਿ ਜੈਸੇ ਘਰੁ ਤਰਵਰੁ' (੧੨੭੪)*, ਨਦੀ ਦੇ ਕੰਢੇ ਜਿਹਾ {ਤਰਵਰ} ਬ੍ਰਿਛ ਦਾ ਘਰ ਹੁੰਦਾ ਹੈ, ਭਾਵ ਛੇਤੀ ਰੁੜ੍ਹ ਜਾਂਦਾ ਹੈ। ਅਥਵਾ ਜਿਵੇਂ ਘਰ ਅਤੇ ਬ੍ਰਿਛ ਨਦੀ ਦੇ ਕੰਢੇ ਹੋਣ, ਭਾਵ ਦੋਹਾਂ ਦੀ ਮਿਆਦ ਥੋੜੀ ਹੈ।

**ਉਪਕਰੇ** [*ਕ੍ਰਿ: । ਸੰਸਕ੍ਰਿਤ, ਉਪਕਾਰ। ਪੁ: ਪੰਜਾਬੀ ਦਾ ਕ੍ਰਿਯ ਰੂਪ ਹੈ, ਉਪ-ਕਰਨਾ[1] = ਉਪਕਾਰ ਕਰਨਾ*] ੧. ਬਹੁੜਨਾ, ਸਹਾਇਤਾ ਕਰਨੀ, ਉਪਕਾਰ ਕਰਨਾ। ਯਥਾ—*'ਜਿਨ ਕਾਰਣਿ ਗੁਰੂ ਵਿਸਾਰਿਆ ਸੇ ਨ ਉਪਕਰੇ ਅੰਤੀ ਵਾਰ' (੫੯੪)*, ਜਿਨ੍ਹਾਂ ਦੇ ਵਾਸਤੇ ਤੂੰ ਗੁਰੂ ਨੂੰ ਛੱਡ ਦਿਤਾ ਹੈ ਓਹ (ਸਨਬੰਧੀ) ਅੰਤ ਦੇ ਵੇਲੇ ਨਹੀਂ ਬਹੁੜਦੇ। ਯਥਾ—*'ਜੋ ਤੁਧੁ ਉਪਕਰੈ ਦੂਖਿ ਸੁਖਾਸਾ' (੮੯੦)*, ਜੋ (ਈਸ਼੍ਵਰ) ਤੇਰੇ (ਪੁਰ) ਦੁਖ ਅਤੇ ਸੁਖ ਵਿਖੇ ਉਪਕਾਰ ਕਰਦਾ ਹੈ।

੨. [*ਕ੍ਰਿ: । ਪੰਜਾਬੀ, ਉਪ+ਕਰੇ*] ਉਪਰ ਕਰੇ, ਉਤੇ ਕਰੇ। ਯਥਾ—*'ਜੋ ਤੁਧੁ ਉਪਕਰੈ ਦੂਖਿ ਸੁਖਾਸਾ' (੮੯੦)*, ਜੋ ਤੇਰੇ ਉਤੇ ਕਰੇ ਦੁਖਾਂ ਨੂੰ ਸੁਖ ਰੂਪ, ਭਾਵ ਦੁਖਾਂ ਨੂੰ ਸੁਖ ਬਣਾ ਦੇਵੇ।

**ਉਪਕਾਰ** [*ਸੰ: । ਸੰਸਕ੍ਰਿਤ*] ਸਹਾਇਤਾ, ਰਿਆਇਤ, ਹਿਤ, ਭਲਿਆਈ, ਦੂਜੇ ਦਾ ਭਲਾ ਕਰਨਾ। ਯਥਾ—*'ਹਰਿ ਗੁਨ ਗਾਵਤ ਪਰਉਪਕਾਰ ਨਿਤ ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ' (੮੨੪)*, ਜੋ ਜੀਭਾ ਨਿਤ ਹਰਿ ਗੁਣ ਗਾਂਵਦੀ ਹੈ, ਪਰਉਪਕਾਰ ਕਰਦੀ ਹੈ, ਉਸ ਜੀਭਾ ਦਾ ਮੁੱਲ ਕੁਛ ਨਹੀਂ, ਭਾਵ ਅਮੋਲਕ ਹੈ।

---

[1] ਉਪਕਰਨਾ ਹੁਣ ਨਹੀਂ ਬੋਲਿਆ ਜਾਂਦਾ, ਪਰ ਊੜਾ ਡਿਗ ਕੇ ਤੇ ਪਪੇ ਨੂੰ ਅਧਕ ਲਾ ਕੇ, 'ਪੱਕਰਨਾ' ਲਫ਼ਜ਼ ਅੱਜ ਕਲ੍ਹ ਬੀ—ਵੇਲੇ ਸਿਰ ਕੰਮ ਆਉਣ—ਦੇ ਅਰਥਾਂ ਵਿਚ ਪੰਜਾਬੀ ਵਿਚ ਬੋਲਦੇ ਹਨ। ਪੱਕਰਨਾ ਦਾ ਮੂਲ—ਉਪਕਰਨਾ = ਉਪਕਾਰ ਕਰਨਾ ਹੈ।

**ਉਪਕਾਰੀ** [*ਸੰ: । ਸੰਸਕ੍ਰਿਤ*] ਉਪਕਾਰ ਕਰਨੇ ਵਾਲਾ। ਯਥਾ—*'ਹਮ ਅਉਗਨ ਤੁਮ੍ ਉਪਕਾਰੀ' (੪੮੬)।*

**ਉਪਜੀ** ਦੇਖੋ, 'ਉਪਜੀ ਜਾਣੈ'

**ਉਪਜੈ/ਊਪਜੈ** [*ਕ੍ਰਿ: । ਸੰਸਕ੍ਰਿਤ, ਉਪਜਾਤ । ਪੰਜਾਬੀ, ਉਪਜਾਣਾ*] ਉਤਪੰਨ ਹੁੰਦੀ ਹੈ, ਪੈਦਾ ਹੁੰਦੀ ਹੈ। ਯਥਾ—*'ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ' (੧੪੬),* ਤਥਾ—*'ਨਾ ਕਾਸੀ ਮਤਿ ਉਪਜੈ ਨਾ ਕਾਸੀ ਮਤਿ ਜਾਇ' (੪੯੧),* ਤਥਾ—*'ਸਚੁ ਮਿਲੈ ਸਚੁ ਊਪਜੈ' (੧੮)।* ਦੇਖੋ, 'ਉਪਜੈ ਨਿਪਜੈ ਨਿਪਜਿ ਸਮਾਈ'

**ਉਪਜਿਆ/ਉਪਜਿਓ** [*ਕ੍ਰਿ: । ਦੇਖੋ, 'ਉਪਜੈ'*] ਪੈਦਾ ਹੋਇਆ। ਯਥਾ—*'ਉਪਜਿਆ ਤਤੁ ਗਿਆਨੁ' (੭੭੮),* ਤਥਾ—*'ਮੰਦਾ ਮੂਲਿ ਨ ਉਪਜਿਓ' (੧੩੨)।*

**ਊਪਜਹਿ** [*ਕ੍ਰਿ: । ਦੇਖੋ, 'ਉਪਜੈ'*] ਉਪਜਦੇ ਹਨ, ਭਾਵ ਵਿੱਚ ਉੱਧਾਰ ਕਰਨਾ, ਸਫਲ[1] ਕਰਨਾ ਬੀ ਅਰਥ ਲੈਂਦੇ ਹਨ। ਯਥਾ—*'ਗੁਰਮੁਖਿ ਜੀਅ ਪ੍ਰਾਨ ਉਪਜਹਿ ਗੁਰਮੁਖਿ ਸਿਵ ਘਰਿ ਜਾਈਐ' (੧੩੨੯),* ਅਰਥਾਤ ਜੋ {ਸਿਵ ਘਰ} ਨਿਰਵਿਕਲਪ ਸਮਾਧੀ ਵਿਚ ਖਚਤ ਹਨ, ਓਹ ਗੁਰਮੁਖ, ਪ੍ਰਾਣਾਂ ਨੂੰ {ਉਪਜਹਿ} ਸਫਲ ਕਰਦੇ ਹਨ, ਨਹੀਂ ਤਾਂ ਵਿਅਰਥ। ਪਰ ਸਿੱਧਾ ਭਾਵ ਇਹ ਜਾਪਦਾ ਹੈ—ਜਦ ਜੀਵ ਗੁਰਮੁਖ ਹੋ ਜਾਂਦਾ ਹੈ ਤਦ ਉਸਨੂੰ ਅੰਤਰਮੁਖ ਸੁਖ ਜੋ ਪ੍ਰਾਪਤ ਹੁੰਦਾ ਹੈ ਇਸ ਤਰ੍ਹਾਂ ਦੀ ਪ੍ਰਤੀਤੀ ਦੇਂਦਾ ਹੈ ਕਿ ਮਾਨੋ ਮੇਰੇ ਜੀਅ ਪ੍ਰਾਣ ਨਵੇਂ ਉਪਜੇ ਹਨ ਅਰ ਕਲਜਾਣ ਸਰੂਪ ਅਵਸਥਾ ਵਿਚ ਆਪਣੇ ਆਪ ਨੂੰ ਵਸਦਾ ਪ੍ਰਤੀਤ ਕਰਦੇ ਹਨ।

**ਉਪਜੀ ਜਾਣੈ** [*ਵਰ: ਵਾ: । ਸੰਸਕ੍ਰਿਤ, ਉਪਜਾਤ । ਪੰਜਾਬੀ, ਜਾਣਨਾ ਤੋਂ ਜਾਣੈ*] ੧. ਉਤਪਤ ਹੋਈ ਜਾਣਦਾ ਹੈ। ਯਥਾ—*'ਕਹੀ ਨ ਉਪਜੈ ਉਪਜੀ ਜਾਣੈ' (੪੭੫),* ਭਾਵ ਅਭਾਵ ਵਿਹੂਣਾ ਜੋ ਕਿਤੇ ਨਹੀਂ ਉਤਪਤ ਹੋਈ (ਮਾਇਆ) ਉਸਨੂੰ ਉਪਜੀ ਜਾਣਦਾ ਹੈ, ਭਾਵ ਸਤ ਜਾਣਦਾ ਹੈ, ਪਰਮੇਸ਼ੁਰ ਵਿਚ 'ਭਾਵ', ਮਾਇਆ ਵਿਚ 'ਅਭਾਵ' ਜਾਨਣ ਤੋਂ ਰਹਿਤ ਹੈ। ਅਥਵਾ ੨. (ਗੁਰਾਂ ਦੀ) ਕਹੀ ਹੋਈ ਬਾਤ ਨਹੀਂ ਰਿਦੇ ਵਿਚ ਉਪਜਦੀ, ਜੋ ਆਪਣੇ ਦਿਲ ਵਿਚ ਉਪਜਦੀ ਹੈ ਓਹੋ ਸੁਣਦਾ ਹੈ ਅਰ (ਭਾਵ ਅਭਾਵ) ਭਲੇ ਬੁਰੇ ਦਾ ਗਿਆਨ ਨਹੀਂ ਹੈ।

**ਉਪਜੈ ਨਿਪਜੈ ਨਿਪਜਿ ਸਮਾਈ** [*ਵਰ: ਵਾ: । ਸੰਸਕ੍ਰਿਤ, ਉਪਜਾਤ = ਜਨਮ । ਨਿਸ਼੍ਪਨਨ = ਜੰਮਿਆਂ । ਪ੍ਰਾਕ੍ਰਿਤ, ਨਿਪਜਏ = ਜੰਮਣਾ*] ਯਥਾ—*'ਉਪਜੈ ਨਿਪਜੈ ਨਿਪਜਿ ਸਮਾਈ' (੩੨੫),* ਪਹਿਲੇ ਜੀਵ ਅੰਨ ਵਿਚ ਉਪਜਦੇ ਹਨ, ਫੇਰ ਉਹ ਪੁਰਖ ਦੇ ਬੀਰਜ ਦੁਆਰਾ ਇਸਤ੍ਰੀ ਦੇ ਪੇਟ ਵਿਚ ਨਿਪਜਦੇ (ਭਾਵ ਉਪਜਦੇ) ਹਨ, ਫੇਰ ਬਾਹਰ ਉਤਪਤ ਹੋ ਕੇ ਮਰ ਜਾਂਦੇ ਹਨ। ਅਥਵਾ ਤਿੰਨਾਂ ਕਾਲਾਂ ਵਿਖੇ ਜੰਮਦੇ ਮਰਦੇ ਰਹਿੰਦੇ ਹਨ।

**ਉਪਜੰਪਿ** [*ਸੰ: । ਸੰਸਕ੍ਰਿਤ, ਉਤ = ਸਮੀਪ + ਜਨ੍ = ਪ੍ਰਗਟ ਹੋਣਾ*] ੧. ਉਦੈ ਕਾਲ[2], ਸੂਰਜ ਚੜ੍ਹਨ ਦਾ ਵੇਲਾ। ਯਥਾ—*'ਉਪਜੰਪਿ ਦਰਸਨੁ ਕੀਜੈ ਤਾ ਕਾ' (੨੨੮),* (ਸੂਰਜ ਦੇ) ਉਦੈ ਕਾਲ ਜਾ ਕੇ ਉਨ੍ਹਾਂ ਦੇ ਮੱਥੇ ਲਗਣਾ ਯੋਗ ਹੈ, ਪਰ ਇਹ 'ਉਪਜੰਪਿ' ਪਦ, 'ਉਪਜਾਪ' ਦਾ ਰੂਪ ਜਾਪਦਾ ਹੈ, ਜਿਸਦੇ ਇਕ ਅਰਥ ਹਨ—ਗੁਪਤ ਜਪ ਕਰਨਾ—ਤਦ ਤੁਕ ਦਾ ਅਰਥ ਬਣੇਗਾ : ਨਾਮ ਜਪਣ ਵਾਲੇ ਦੇ ਦਰਸ਼ਨ ਨੂੰ ਜਦ ਜਾਓ, ਅਪਣੇ ਅੰਦਰ ਨਾਮ ਜਪਦੇ, ਚੁਪਚਾਪ (ਇਕੱਲੇ[1]) ਜਾਓ।

੨. [*ਸੰਸਕ੍ਰਿਤ, ਉਪਜਾਪ = ਕੰਨ ਵਿਚ ਕੁਛ ਚੋਰੀ ਚੋਰੀ ਕਹਿਣਾ ਤੇ ਆਪਣੀ ਧਿਰ ਵਲ ਲੈ ਆਉਣਾ, ਦੂਜੀ ਧਿਰ ਤੋਂ ਆਕੀ ਕਰਾ ਦੇਣਾ*] ਵੱਖ ਹੋ ਜਾਣ ਦੀ ਹਾਲਤ, ਵੱਖ ਰਹਿ ਕੇ, ਸਾਕਤ ਰਹਿ ਕੇ ਐਸੇ ਉਪਾਉ ਜੋ ਮਨਮੁਖ ਲੋਕ ਸਤਿਸੰਗ, ਗੁਰੂ ਤੋਂ ਵਖ ਰਹਿ ਕੇ ਅਪਣੇ ਖਯਾਲਾਂ ਨਾਲ ਕਰਦੇ ਹਨ। ਯਥਾ—*'ਉਪਜੰਪਿ ਉਪਾਇ ਨ ਪਾਈਐ ਕਤਹੂ' (੧੩੩੭),* ਵੱਖ ਰੱਖਣ ਵਾਲੇ ਉਪਾਵਾਂ ਨਾਲ ਕਦੇ ਨਹੀਂ ਲੱਭਦਾ, ਗੁਰ ਪੂਰੇ (ਦੀ ਮਿਹਰ ਨਾਲ) ਵਾਹਿਗੁਰੂ ਲੱਭ ਪਿਆ, ਭਾਵ ਗੁਰੂ ਸਨਮੁਖ ਹੋਇਆ ਤਾਂ ਲਭਦਾ ਹੈ।

**ਉਪਠੀ**[1] [*ਗੁ: । ਪੁ: ਪੰਜਾਬੀ, ਉਪਠੀ*] ਉਲਟੀ। ਯਥਾ—*'ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ' (੪੭੨)।*

**ਉਪਾਤਿ** [*ਸੰ: ਦੇਖੋ, 'ਉਪਾਤੀ'*] ਉਤਪਤੀਆਂ।

**ਉਪਾਤੀ** [*ਕ੍ਰਿ: । ਸੰਸਕ੍ਰਿਤ, ਉਤ੍ਪੱਤਿ = ਪੈਦਾਇਸ਼*] ਉਤਪੰਨ ਕੀਤੀ। ਯਥਾ—*'ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ' (੧੩੮)।*

**ਓਪਤਿ** [*ਸੰ: । ਦੇਖੋ, 'ਉਪਾਤੀ'*] ਉਤਪਤੀ। ਯਥਾ—*'ਓਪਤਿ ਪਰਲਉ ਪ੍ਰਭ ਤੇ ਹੋਵੈ' (੧੧੮੬),* ਤਥਾ—*'ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ ਮਨਿ ਭਾਇਆ' (੧੦੩੮),* ਨਾ ਤਿਸ ਦੀ ਉਤਪਤੀ ਨਾ ਮੌਤ ਹੈ, ਨਾ ਕੁਲ ਹੈ ਨਾ ਜਾਤ ਹੈ, ਉਹ ਅਜਰਾਵਰ ਹੈ। ਦੇਖੋ, 'ਅਜਰਾਵਰ'

**ਉਪਤਿਸਟਤੇ** [*ਕ੍ਰਿ: । ਸੰਸਕ੍ਰਿਤ, ਉਪਤਿਸ਼ਠਤੇ*] ਸਮੀਪ ਖੜੇ। ਯਥਾ—*'ਨਿੰਦਕ ਆਵਧ ਹੋਇ ਉਪਤਿਸਟਤੇ (੧੩੫੬),* ਨਿੰਦਕ ਸ਼ਸਤ੍ਰ ਪਹਿਣ ਕੇ ਨੇੜੇ ਖੜਾ ਹੈ।

**ਉਪੇਤਾਣਾ**[3] [*ਗੁ: । ਪੁ: ਪੰਜਾਬੀ*] ਪੈਰੋਂ ਨੰਗਾ। ਯਥਾ—*'ਪਗ ਉਪੇਤਾਣਾ' (੪੬੭)।*

**ਉਪਦੇਸੁ** [*ਸੰ: । ਸੰਸਕ੍ਰਿਤ, ਉਪਦੇਸ਼*]

੧. ਸਿੱਖਯਾ, ਸ਼ੁਭ ਮੱਤ।

੨. ਪਰਮੇਸ਼ਰ ਪ੍ਰਾਪਤੀ ਸੰਬੰਧੀ ਸਿੱਖਯਾ। ਯਥਾ—*'ਪੂਰੇ ਗੁਰ ਕਾ ਸੁਨਿ ਉਪਦੇਸੁ' (੨੯੫)।*

੩. ਦੀਖਯਾ, ਗੁਰਮੰਤ੍ਰ ਦੇਣਾ। ਯਥਾ—*'ਗੁਰਦੇਵ ਦਾਤਾ ਹਰਿਨਾਮੁ ਉਪਦੇਸੈ (੨੫੦)।* ਦੇਖੋ, 'ਉਪਦੇਸੈ'

---

੧. ਉਪਜਹਿ ਦਾ ਅਰਥ ਨਵਾਂ ਜਨਮ ਹੈ, ਨਵੇਂ ਜਨਮ ਕਰ ਸਫਲਤਾ ਭਾਵ ਕੱਢਿਆ, ਜੈਸੇ ਅੰਮ੍ਰਿਤ ਛਕਣ ਤੇ ਨਵਾਂ ਜਨਮ ਤੇ ਜਨਮ ਦੀ ਸਫਲਤਾ ਹੁੰਦੀ ਹੈ।

੨. ਹੋ ਸਕਦਾ ਹੈ ਕਿ—ਉਤਜੰਤ-ਯਾ-ਉਦਯੰਤ—ਇਸ ਉਪਜੰਪਿ ਪਦ ਦਾ ਮੂਲ ਹੋਵੇ।

੧. ਸ਼ਾਇਦ ਉਹ ਭਾਵ ਹੈ ਜੋ ਇਸ ਤੁਕ ਵਿਚ ਹੈ—'ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥'

੨. ਫ਼ਾਰਸੀ ਪਦ ਹੈ—ਪੁਸ਼ਤ—ਜਿਸਦੇ ਅਰਥ ਹਨ ਪਿਠ, ਸੰਸਕ੍ਰਿਤ, ਪ੍ਰਿਸ਼ਟ ਹੈ। ਪਿਠ ਤੋਂ ਮੁਰਾਦੀਆ ਅਰਥ ਹੁੰਦੇ ਹਨ ਉਲਟਾ। 'ਸ਼ਟ' 'ਸ਼ਟ' ਪੰਜਾਬੀ ਵਿਚ ਬਹੁਤ ਵੇਰ—ਠ—ਦਾ ਰੂਪ ਲੈਂਦਾ ਹੈ, ਇਸ ਤਰ੍ਹਾਂ ਪੁਸ਼ਟ ਤੋਂ ਪੁਠ ਬਣਿਆਂ ਉ, ਨਿਸਚੇ ਅਰਥ ਵਿਚ ਤੇ—ਈ—ਪ੍ਰਤੇ ਪੰਜਾਬੀ ਦਾ ਲਗਾ ਤੇ ਉਪੁਠੀ ਬਣ ਗਿਆ, ਜਿਸ ਨੂੰ ਅੱਜ-ਕੱਲ੍ਹ ਪੁਠੀ ਬੋਲਦੇ ਹਨ।

੩. ਸੰਸ: ਪਾਦ ਤ੍ਰਾਣ ਯਾ ਪਗ ਤ੍ਰਾਣ = ਪੈਰਾਂ ਦੀ ਰਖਯਾ ਕਰਨ ਵਾਲਾ। ਉਪ, ਅਪੇ = ਬਿਨਾ। ਫ਼ਾਰਸੀ, ਪੈਜ਼ਾਰ = ਜੁਤੀ ਉ, = ਉਲਟ, ਨਹੀਂ।

**ਉਪਦੇਸੀ** [ਸੰ: । ਸੰਸਕ੍ਰਿਤ, ਉਪਦੇਸ ] ਉਪਦੇਸ਼ ਦੇਣ ਵਾਲਾ। ਯਥਾ— *'ਗਿਆਨੀ ਧਿਆਨੀ ਬਹੁ ਉਪਦੇਸੀ' (੩੩੮)।*

**ਉਪਦੇਸੈ** [ਕ੍ਰਿ: ਸੰਸਕ੍ਰਿਤ, ਉਪਦੇਸ਼ ਦੀ ਪੰਜਾਬੀ ਕ੍ਰਿਯਾ ਉਪਦੇਸ਼ਣਾ ਤੋਂ ] ਨਾਮ ਦਾ ਉਪਦੇਸ਼ ਕਰੇ, ਨਾਮ ਦਾਨ ਕਰੇ। ਯਥਾ— *'ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ' (੨੫੦)।*

**ਉਪਦੇਸਿਆ** [ਕ੍ਰਿ: ਦੇਖੋ, 'ਉਪਦੇਸੈ' ] ਉਪਦੇਸ਼ ਦਿਤਾ। ਯਥਾ— *'ਗੁਰਿ ਪੂਰੈ ਉਪਦੇਸਿਆ' (੨੫੭)।*

**ਉਪਦੇਸੇਨਿ** [ਕ੍ਰਿ: । ਦੇਖੋ, 'ਉਪਦੇਸੈ' ] ਉਪਦੇਸ਼ ਕਰਦੇ ਹਨ। ਯਥਾ— *'ਅਵਰਾ ਉਪਦੇਸੇਨਿ' (੭੫੫)।*

**ਉਪਦ੍ਰਹ** [ਸੰ: । ਸੰਸਕ੍ਰਿਤ, ਉਪੱਦ੍ਰਵ ] ਦੁਖ, ਕਸ਼ਟ। ਧੱਕਾ, ਜ਼ੁਲਮ, ਚਾਹੇ ਰਾਜਾ ਦਾ ਹੋਵੇ, ਮੌਸਮ ਦਾ ਹੋਵੇ, ਤੱਤਾਂ ਦਾ ਹੋਵੇ, ਕਾਲ ਆਦਿ ਦਾ ਹੋਵੇ। ਯਥਾ— *'ਮਿਟੇ ਉਪਦ੍ਰਹ ਮਨ ਤੇ ਬੈਰ' (੩੯੫)।*

**ਉਪਾਧਿ** [ਸੰ: । ਸੰਸਕ੍ਰਿਤ, ਉਪਾਧਿ = ਹੋਵੇ ਹੋਰ ਤੇ ਦੱਸੇ ਹੋਰ ਉਹ ਕਾਰਨ ] ਭੁਲੇਵਾ, ਉਪੱਦ੍ਰ, ਦੁਖ ਦੇਣ ਵਾਲੇ ਸਮਾਨ। ਯਥਾ— *'ਆਧਿ ਬਿਆਧਿ ਉਪਾਧਿ ਰਸ' (੨੯੭)।*

**ਉਪੰਨਾ** [ਕ੍ਰਿ: । ਸੰਸਕ੍ਰਿਤ, ਉਤ੍ਪਨ੍ਨ] ਉਤਪਤ ਕੀਤਾ, ਭਾਵ— ਨਿਵਾਸ ਕੀਤਾ ਬੀ ਲੈਂਦੇ ਹਨ। ਯਥਾ— *'ਆਪੇ ਆਪੁ ਉਪਾਇ ਉਪੰਨਾ' (੧੦੫੧),* ਆਪਣੇ ਆਪ ਤੋਂ (ਜਗਤ) ਰਚ ਕੇ (ਆਪ ਉਸ ਵਿਖੇ) {ਉਪੰਨਾ} ਨਿਵਾਸ ਕੀਤਾ, ਜਿਵੇਂ ਕਿ ਕਹਿਣਾ ਆਪ ਹੀ ਜਾਲਾ ਰਚ ਕੇ ਆਪ ਹੀ ਉਸ ਵਿਖੇ ਰਹਿੰਦਾ ਹੈ।

**ਉਪੰਨਿਆ** [ਕ੍ਰਿ: । ਸੰਸਕ੍ਰਿਤ, ਉਤ੍ਪਨ੍ਨ ] ਉਤਪਤ ਕੀਤਾ, ਪੈਦਾ ਕੀਤਾ। ਯਥਾ— *'ਸਭੁ ਕਿਛੁ ਆਪੇ ਆਪਿ ਆਪਿ ਉਪੰਨਿਆ'। (੯੬੫)*

**ਉਪਮਾ** [ਸੰ: । ਸੰਸਕ੍ਰਿਤ ] ਉਸਤਤਿ। ਯਥਾ— *'ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ' (੮੩੭)।*

**ਉਪਾਮ** [ਗੁ: । ਸੰਸਕ੍ਰਿਤ, ਉਤ੍ਪਨ੍ਨ। ਦੇਸ਼ ਭਾਸ਼ਾ, ਉਪਮਨਾ ਤੋਂ ] ਉਤਪਟ ਕੀਤੀ ਹੋਈ ਸ੍ਰਿਸ਼ਟੀ। ਯਥਾ— *'ਸਭ ਗਾਵਤ ਜੇਤ ਉਪਾਮ' (੭੧੯),* ਜਿਤਨੀ ਸ੍ਰਿਸ਼ਟੀ ਹੈ ਸਭ ਤੇਰਾ ਹੀ ਜਸ ਕਰਦੀ ਹੈ।

**ਉਪਰਿ** [ਅ: । ਸੰਸਕ੍ਰਿਤ, ਉਪਰਿ ] ੧. ਉਤੇ, ੨. ਅਨੁਸਾਰ। ਯਥਾ— *'ਕਰਮਾ ਉਪਰਿ ਨਿਬੜੈ' (੧੫੭)।*

**ਉਪਾਰਾ** [ਕ੍ਰਿ: । ਦੇਖੋ, 'ਉਪਜੇ'। ਪੁ: ਪੰਜਾਬੀ, 'ਉਪਜਨਾ' ਦਾ ਦੂਸਰਾ ਰੂਪ, ਉਪਾਰਨਾ ] ਪੈਦਾ ਕਰਦਾ ਹੈ। ਯਥਾ— *'ਕਈ ਜੰਤ ਬਿਨਾਹਿ ਉਪਾਰਾ' (੭੪੦)।*

**ਊਪਰਿ** [ਕ੍ਰਿ: ਵਾ: । ਸੰਸਕ੍ਰਿਤ, ਉਪਰਿ। ਹਿੰਦੀ, ਊਪਰਿ ]

੧. ਉੱਤੇ। ਯਥਾ— *'ਫੁਰਮਾਨੁ ਤੇਰਾ ਸਿਰੈ ਊਪਰਿ' (੩੩੮),* ਹੁਕਮ ਤੇਰਾ (ਹੇ ਵਾਹਿਗੁਰੂ) ਸਿਰ ਉਤੇ ਹੈ, ਭਾਵ ਪ੍ਰਵਾਨ ਹੈ।

੨. ਉੱਪਰ (ਦੀ ਦਿਸ਼ਾ ਵੱਲ)। ਯਥਾ— *'ਊਪਰਿ ਚਰਨ ਤਲੈ ਆਕਾਸੁ' (੮੦੦),* ਮਾਤਾ ਦੇ ਪੇਟ ਵਿਚ ਪੈਰ ਉੱਪਰ ਅਰ {ਆਕਾਸ਼} ਸਿਰ ਹੇਠ ਨੂੰ ਹੁੰਦਾ ਹੈ। ਅਥਵਾ ਜੋ ਚਰਨਾਂ ਦੇ {ਤਲੇ} ਹੇਠ ਭਾਵ ਨੰਮ੍ਰ ਹੁੰਦੇ ਹਨ, ਓਹ ਆਕਾਸ਼ ਵਤ ਉਤਕ੍ਰਿਸ਼ਟ ਭਾਵ ਉੱਚੇ ਹੁੰਦੇ ਹਨ।

੩. ਉਤੋਂ, ਉਪਰ ਤੋਂ। ਯਥਾ— *'ਰਾਜੁ ਮਾਲੁ ਜੋਬਨੁ ਤਨੁ ਜੀਅਰਾ ਇਨ ਊਪਰਿ ਲੈ ਬਾਰੇ' (੬੮੦)।*

੪. ਉੱਪਰ, ਭਾਵ ਉੱਤੇ। ਯਥਾ— *'ਪਵਹੁ ਚਰਣਾ ਤਲਿ ਊਪਰਿ ਆਵਹੁ' (੮੮੩),* ਤਥਾ— *'ਊਪਰਿ ਪਰੈ ਪਰੈ ਅਪਰੰਪਰੁ' (੧੦੪੦),* ਭਾਵ {ਊਪਰ} ਦੇਵਤੇ {ਪਰੇ} ਇੰਦ੍ਰ {ਪਰੇ} ਬ੍ਰਹਮ ਆਦਿਕਾਂ ਤੋਂ ਬੀ {ਅਪਰੰਪਰ} ਪਰੇ ਹੈ (ਵਾਹਿਗੁਰੂ)।

**ਉਪਰੀਆ** [ਸੰ: । ਦੇਖੋ, 'ਉਪਾਰਾ' ]। ੧. ਉਤਪਤੀ, ਸ੍ਰਿਸ਼ਟੀ। ਯਥਾ— *'ਅਨਿਕ ਉਪਰੀਆ' (੫੩੭)।*

੨. ਉਪੱਦ੍ਰਵ, ਅਰਥ ਬੀ ਲੈਂਦੇ ਹਨ।

**ਉਪਾਰੀਐ** [ਕ੍ਰਿ: । ਦੇਖੋ, 'ਉਪਾਰਾ' ] ਉਤਪਤ ਕੀਤੀ ਹੈ, ਭਾਵ ਸ੍ਰਿਸ਼ਟੀ। ਯਥਾ— *'ਸਭਸੈ ਦੇ ਦਾਤਾਰੁ ਜੇਤ ਉਪਾਰੀਐ' (੫੧੮),* ਸਭ ਨੂੰ (ਓਹੋ) ਦਾਤਾ ਦਾਨ ਕਰਦਾ ਹੈ ਜਿਤਨੀ (ਉਸਨੇ) ਪੈਦਾ ਕੀਤੀ ਹੈ, ਸ੍ਰਿਸ਼ਟੀ।

**ਉਪਰਜਾ** [ਕ੍ਰਿ: । ਸੰਸਕ੍ਰਿਤ, ਉਪਾਰ੍ਜਨ = ਪ੍ਰਾਪਤ ਕਰਨਾ। ਉਪਜਾਤ = ਪੈਦਾ ਕੀਤਾ ] ਉਤਪਤ ਕੀਤਾ। ਯਥਾ— *'ਨਾਨਕ ਆਪਨ ਰੂਪ ਆਪ ਹੀ ਉਪਰਜਾ' (੨੯੧)।*

**ਉਪਰਜਤੇ** [ਕ੍ਰਿ: । ਦੇਖੋ, 'ਉਪਰਜਾ' ] ਪੈਦਾ ਹੁੰਦੀ। ਯਥਾ— *'ਕਦੰਚ ਕਰੁਣਾ ਨ ਉਪਰਜਤੇ' (੧੩੫੮),* ਹੇ ਕ੍ਰੋਧ ! ਤੈਨੂੰ ਕਦੇ ਭੀ ਕਿਰਪਾ ਨਹੀਂ ਪੈਦਾ ਹੁੰਦੀ।

**ਉਪਾਰਜਨਾ** [ਕ੍ਰਿ: । ਸੰਸਕ੍ਰਿਤ, ਉਪਾਰ੍ਜਨ ] ੧. ਪ੍ਰਾਪਤੀ। ਯਥਾ— *'ਫਲਗੁਣਿ ਅਨੰਦ ਉਪਾਰਜਨਾ' (੧੩੬)।*

੨. [ਸੰ: । ਸੰਸਕ੍ਰਿਤ, ਉਪਜਾਤ੍ = ਪੈਦਾ ਕੀਤੀ ] ਸ੍ਰਿਸ਼ਟੀ। ਯਥਾ— *'ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ'। (੧੦੭੮)*

**ਉਪਾਵ/ਉਪਾਵਾ** [ਸੰ: । ਸੰਸਕ੍ਰਿਤ, ਉਪਾਯ। ਪੰਜਾਬੀ, ਉਪਾਉ, ਉਪਾਇ, ਉਪਾਵ ] ਜਤਨ, ਸਾਧਨ। ਯਥਾ— *'ਉਪਾਵਾ ਸਿਰਿ ਉਪਾਉ ਹੈ' (੫੧੧)।*

**ਉਪਾਵਹਿ** [ਕ੍ਰਿ: । ਸੰਸਕ੍ਰਿਤ, ਉਪਾਜਨ੍। ਪੁ: ਪੰਜਾਬੀ, ਉਪਜਾਉਣਾ ਤੇ ਉਪਾਉਣਾ ] ਉਤਪੰਨ ਕਰਦਾ ਹੈ। ਯਥਾ— *'ਆਪਿ ਉਪਾਵਹਿ ਆਪਿ ਖਪਾਵਹਿ' (੧੦੮੩)।*

**ਉਪਾਵਣ** [ਕ੍ਰਿ: । ਦੇਖੋ, 'ਉਪਾਵਹਿ' ] ਉਤਪੰਨ ਕਰਨ। ਯਥਾ— *'ਆਪਿ ਉਪਾਵਣ ਹਾਰੁ' (੫੧੮)।*

**ਉਪਾਵਣੀ** [ਕ੍ਰਿ: । ਦੇਖੋ, 'ਉਪਾਵਹਿ' ] ਉਤਪੰਨ ਕਰੀ। ਯਥਾ— *'ਬਹੁਬਿਧਿ ਭਾਂਤਿ ਉਪਾਵਣੀ' (੧੩੧੪),* ਕਈ ਤਰ੍ਹਾਂ ਦੀ ਸੁੰਦਰ ਸ੍ਰਿਸ਼ਟੀ ਉਤਪੰਨ ਕੀਤੀ ਹੈ।

**ਉਪਾਵਣਹਾਰ** [ਸੰ: । ਦੇਖੋ, 'ਉਪਾਵਹਿ' ] ਪੈਦਾ ਕਰਨ ਵਾਲਾ (ਵਾਹਿਗੁਰੂ)। ਯਥਾ— *'ਆਪਿ ਉਪਾਵਣਹਾਰ ਆਪ ਹੀ ਮਾਰਦਾ'। (੫੧੮)*

**ਉਪਾੜਾ** [ਕ੍ਰਿ: । ਸੰਸਕ੍ਰਿਤ, ਉਤ੍ਪਾਟਨ। ਹਿੰਦੀ, ਉਪਾਟਨਾ। ਪ੍ਰਾਕ੍ਰਿਤ, ਉਪਪਡਿਆ। ਪੰਜਾਬੀ, ਉਪਾੜਨਾ ] ੧. ਉਖਾੜਦਾ, ਭਾਵ ਮਾਰਦਾ। ਯਥਾ— *'ਬਹੁੜਿ ਜਮਿ ਨ ਉਪਾੜਾ' (੪੬੧),* ਫੇਰ ਜਮ ਨਹੀਂ ਮਾਰਦਾ। ਅਥਵਾ ੨. ਜਨਮ ਮਰਨ ਦੋਵੇਂ ਨਹੀਂ ਰਹਿੰਦੇ।

**ਉਪਾੜੀ** [ਕ੍ਰਿ: । ਦੇਖੋ, 'ਉਪਾੜਾ' ] ਪੁੱਟੀ, ਉਖੇੜੀ। ਯਥਾ— *'ਜੜ ਅਪੁਣੀ ਆਪਿ ਉਪਾੜੀ ਜੀਉ' (੧੦੫)।*

**ਉਪਾੜਣ** [ਗੁ: । ਦੇਖੋ, 'ਉਪਾੜਾ' ] ਪੁੱਟਣ ਵਾਲੇ।

**ਉਪਾੜੀਲੇ** [*ਕ੍ਰਿ: । ਦੇਖੋ, 'ਉਪਾੜਾ'*] ਪੁੱਟ ਦਿੱਤਾ।

**ਉਬਟ** [*ਸੰ: । ਹਿੰਦੀ, ਉ=ਉਲਟਾ + ਬਟ=ਰਸਤਾ। ਸੰਸਕ੍ਰਿਤ, ਉਦ੍ਵਾਟ*] ਪੁਠੇ ਰਸਤੇ, ਉਲਟੇ ਰਾਹ, ਪੁਠਿਆਂ। ਯਥਾ—*'ਉਬਟ ਚਲੰਤੇ ਇਹੁ ਮਦੁ ਪਾਇਆ'* (੧੧੨੩)। ਦੇਖੋ, 'ਖੇਦ ਖੁਮਾਰੀ'

**ਉਬਰ** [*ਕ੍ਰਿ: । ਸੰਸਕ੍ਰਿਤ, ਉਦਵਾਰਣ। ਪ੍ਰਾਕ੍ਰਿਤ, ਉੱਬਾਰਣ। ਹਿੰਦੀ, ਉਬਾਰਨਾ=ਨਿਸਤਾਰਾ। ਪੁ: ਪੰਜਾਬੀ, ਉਬਾਰਨਾ=ਡੁਬਦਿਆਂ ਨੂੰ ਬਚਾਣਾ, ਓਬੇਰਨਾ= ਉਲਝੇ ਸੂਤਰ ਨੂੰ ਅਟੇਰਨ ਤੇ ਉਤਾਰ ਲੈਣਾ*] ਬਚਨਾ, ਤਰਨਾ, ਮੁਕਤ ਹੋਣਾ, ਨਿਸਤਾਰਾ ਪਾਣਾ। ਯਥਾ—*'ਉਆਹਿ ਜਪੇ ਬਿਨੁ ਉਬਰ ਨ ਹੋਊ'* (੨੫੯)।

**ਉਬਰੀ** [*ਕ੍ਰਿ: ਦੇਖੋ, 'ਉਬਰ'*] ਡੁਬਦਿਆਂ ਹੋਇਆਂ ਬਚ ਰਹੀ। ਯਥਾ—*'ਭਲੀ ਸਰੀ ਜਿ ਉਬਰੀ'* (੧੮), ਭਾਵ ਬੁਧਿ ਵਿਸ਼ਿਆਂ ਤੋਂ ਬਚੀ, ਇਹ ਚੰਗਾ ਹੋਇਆ।

**ਉਬਾਰੀ** [*ਕ੍ਰਿ: । ਦੇਖੋ, 'ਉਬਰ'*] ਬਚਾਈ। ਯਥਾ—*'ਹਮ ਨਿਰਗੁਨ ਲੇਹੁ ਉਬਾਰੀ'* (੭੧੩)।

**ਉਬਰੇ** [*ਕ੍ਰਿ: । ਦੇਖੋ, 'ਉਬਰ'*] ਬਚਾਏ।

**ਊਬਰੈ** [*ਕ੍ਰਿ: । ਦੇਖੋ, 'ਉਬਰ'*] ਬਚੇਗਾ। ਯਥਾ—*'ਤਿਸਕੀ ਸਰਣੀ ਊਬਰੈ ਭਾਈ'* (੬੨੦)।

**ਓਬਰੀ** [*ਸੰ: । ਸੰਸਕ੍ਰਿਤ, ਵਿਵਰ। ਹਿੰਦੀ, ਓਬਰੀ*] ਕੋਠੜੀ, ਕੈਦਖ਼ਾਨੇ ਦੀ ਕੋਠੜੀ। ਯਥਾ—*'ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ'* (੧੩੭੧), ਭਾਵ ਇਹ ਕਿ ਵੇਦ ਸ਼ਾਸਤ੍ਰ ਕਾਗਤਾਂ ਦੀ ਕੋਠੀ ਹੈ ਅਰ ਸਿਪਾਹੀ ਦੇ (ਕਰਮ) ਅੱਖਰ ਇਹ ਤਖਤੇ ਲੱਗੇ ਹੋਏ ਹਨ। ਲੋਕ ਇਸੇ ਵਿਚ ਕੈਦ ਰਹਿੰਦੇ ਹਨ।

**ਉਬਾਰਿਆ** [*ਕ੍ਰਿ: । ਦੇਖੋ, 'ਉਬਰ'*] ਬਚਾਇਆ। ਯਥਾ—*'ਇਹੁ ਲਹੁੜਾ ਗੁਰੂ ਉਬਾਰਿਆ'* (੬੨੭)।

**ਉਬਾਰੀਆ** [*ਕ੍ਰਿ: । ਦੇਖੋ, 'ਉਬਰੈ'*] ਰੱਖ ਲਓ, ਬਚਾ ਲਓ। ਯਥਾ—*'ਮੈਂ ਤਕੀ ਓਟ ਸੰਤਾਹ ਲੇਹੁ ਉਬਾਰੀਆ'* (੨੪੦)।

**ਉਬਰਹਿ** [*ਕ੍ਰਿ: । ਦੇਖੋ, 'ਉਬਰ'*] ਬਚ ਜਾਂਦੇ ਹਨ। ਯਥਾ—*'ਸਰਣਿ ਪਰਹਿ ਤੇ ਉਬਰਹਿ'* (੧੩੯੫)।

**ਉਬਾਰੀਅਲੇ** [*ਕ੍ਰਿ: । ਦੇਖੋ, 'ਉਬਰ'*] ਬਚਾ ਲਈ, ਰੱਖ ਲਈ। ਯਥਾ—*'ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ'* (੯੮੮), (ਦੁਹਸਾਸਨ) ਦਰਯੋਧਨ ਦੀ ਸਭਾ ਵਿਚ ਜਦ ਦ੍ਰੋਪਤੀ ਦੇ ਬਸਤ੍ਰ ਲੁਹਾਣ ਲਗੇ (ਤਦ ਤੈਨੇ ਹੇ ਪਰਮੇਸ਼ਰ ! ਨੰਗੀ ਹੋਣ ਤੋਂ) ਬਚਾ ਲਈ। ਦੇਖੋ, 'ਦੁਹਸਾਸਨ'

**ਉਬਰਤ** [*ਕ੍ਰਿ: । ਦੇਖੋ, 'ਉਬਰ'*] ਬਚਦਾ ਹੈ (ਕਸ਼ਟਾਂ ਤੋਂ)। ਯਥਾ—*'ਉਬਰਤ ਰਾਜਾ ਰਾਮ ਕੀ ਸਰਣੀ'* (੨੧੫)।

**ਉਬਰਨ** [*ਸੰ: । ਦੇਖੋ, 'ਉਬਰ'*] ਬਚ ਰਹਿਣਾ। ਯਥਾ—*'ਯਾ ਉਬਰਨ ਧਾਰੈ ਸਭੁ ਕੋਊ'* (੨੫੯), ਇਸ (ਸੰਸਾਰ) ਤੋਂ ਸਭ ਕੋਈ ਉਬਰਨਾ ਚਾਹੁੰਦਾ ਹੈ।

**ਊਬਰਨਾ** [*ਕ੍ਰਿ: । ਦੇਖੋ, 'ਉਬਰ'*] ਬਚਨਾ। ਯਥਾ—*'ਬੇਦ ਪੁਰਾਨ ਸਿਮ੍ਰਿਤਿ ਸਭ ਖੋਜੇ ਕਹੂ ਨ ਊਬਰਨਾ'* (੪੭੭)।

**ਉਬਲੀ** [*ਗੁ: । ਪੰਜਾਬੀ, ਉਬਲਣਾ*] ਉਬਾਲੀ ਹੋਈ, ਕਾੜ੍ਹੀ ਹੋਈ, ਪਕਾਈ ਹੋਈ। ਯਥਾ—*'ਜਿਉ ਉਬਲੀ ਮਜੀਠੈ ਰੰਗੁ ਗਹਗਹਾ'* (੩੧੧), ਜਿਵੇਂ ਪਕਾਈ ਹੋਈ ਮਜੀਠ ਦਾ ਰੰਗ ਡਾਢਾ ਗੂੜ੍ਹਾ ਹੁੰਦਾ ਹੈ।

**ਉਭਿ** [*ਗੁ: । ਦੇਖੋ, 'ਊਭਿ । ਮਰਹਟੀ, ਉਭੂੰ=ਖੜੇ ਹੋਣਾ*] ੧. ਖੜੇ ਯਥਾ—*'ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹ'* (੧੩੨੯)।

੨. ਉਪਰ। ਦੇਖੋ, 'ਉਭਕਲੇ ਸੰਸਾਰ'

**ਊਭਿ** [*ਸੰ: । ਪ੍ਰਾਕ੍ਰਿਤ, ਉਬਯ=ਉਪਰ ਨੂੰ। ਗੁਜਰਾਤੀ, ਉਭੂੰ। ਸਿੰਧੀ ਉਭੰ। ਹਿੰਦੀ, ਊਭਨਾ=ਉਠਨਾ। ਮਰਹਟੀ ਭਾਸ਼ਾ, ਉਭੂੰ=ਖੜ ਹੋਣਾ। ਸੰਸਕ੍ਰਿਤ, ਉਦ੍ਭਵਨ ਉਚੇ ਹੋਣਾ। ਪੁ: ਪੰਜਾਬੀ, ਊਭ= ਉਚੇ, ਖੜੇ*] ਖੜਾ, ਉੱਚਾ। ਸੰਪ੍ਰਦਾਈ ਅਕਾਸ਼ ਅਰਥ ਬੀ ਕਰਦੇ ਹਨ। ਯਥਾ—*'ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ'* (੮੭੬)।

**ਊਭੀ** [*ਗੁ: । ਦੇਖੋ, 'ਊਭਿ'*] ੧. ਖੜੀ ਹੋਈ। ਯਥਾ—*'ਮਨੁ ਤਨੁ ਆਗੈ ਰਾਖਿਕੈ ਊਭੀ ਸੇਵ ਕਰੇਇ'* (੬੪੭)। ਦੇਖੋ, 'ਅਹਰਣ'

੨. ਉੱਚੀ ਹੋਈ। ਯਥਾ—*'ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ'* (੧੩੬੨), ਭਾਵ ਸਖੀ ਦੀ ਉਕਤ ਸਖੀ ਪ੍ਰਤਿ ਕਿ ਅੱਜ (ਸਵਿਕਲਪ) ਸਮਾਧੀ ਕਾਲ ਵਿਚ ਮੈਂ ਉਚੀ ਹੋ ਗਈ, ਭਾਵ ਪ੍ਰਾਪਤੀ ਤਕ ਪਹੁੰਚੀ। ਅਗੇ ਸਖੀ ਪੁਛਦੀ ਹੈ, ਤੂੰ ਉਸਦਾ (ਅੰਚਲਾ) ਪੱਲਾ ਕਿਉਂ ਨਾ ਫੜਿਆ ? ਉੱਤਰ, ਅਗਲੀ ਪੰਕਤੀ ਵਿਚ *'ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ'* (੧੩੬੨) ਹੇ ਸਖੀ! ਐਸਾ ਸੁੰਦਰ ਪੂਰਣ ਪਰਮਾਤਮਾ ਬਿਰਾਜ ਰਿਹਾ ਸੀ ਕਿ ਮੇਰਾ ਮਨ ਦੇਖਦਿਆਂ ਹੀ ਠੱਗਿਆ ਗਿਆ।

੩. [*ਦੇਸ਼ ਭਾਸ਼ਾ*] ਦੋ। ਯਥਾ—*'ਸੁਪਨੈ ਊਭੀ ਭਈ'* (੧੩੬੨) (ਬਿਪ੍ਰਲੰਭਧਾ ਨਾਇਕਾ ਆਖਦੀ ਹੈ) ਮੈਂ ਸੁਪਨੇ ਵਿਚ ਦੋ ਹੋ ਗਈ ਭਾਵ ਪਤੀ ਨਜ਼ਰ ਆਇਆ।

**ਉਭੇ** ਦੇਖੋ, 'ਉਭੇ ਸਾਸ'

**ਊਭੇ** [*ਗੁ: । ਦੇਖੋ, 'ਊਭਿ'*] ਖੜੇ ਹੋਏ। ਯਥਾ—*'ਮਨਮੁਖ ਊਭੇ ਸੁ ਗਏ ਨਾ ਫਲੁ ਤਿੰਨਾ ਛਾਉ'* (੬੬), ਤਥਾ—*'ਊਭੇ ਕਰਹਿ ਪੁਕਾਰਾ'* (੫੭੦), ਖੜੇ ਪੁਕਾਰ ਕਰਦੇ ਹਨ। ਤਥਾ—*'ਕਾਰੇ ਊਭੇ ਜੰਤ'* (੧੩੬੪), (ਲੁੱਟਣ ਲਈ) ਖੜੇ ਹੁੰਦੇ ਹਨ (ਕਾਰੇ ਜੰਤ) ਚੋਰ

**ਉਭੈ** [*ਸੰ: । ਅਧਿਕਰਣ। ਦੇਖੋ, 'ਊਭਿ'*] ਉੱਪਰ ਭਾਵ ਪ੍ਰਲੋਕ ਵਿਚ। ਯਥਾ—*'ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ'* (੪੮੫)।

**ਊਭਉ** [*ਕ੍ਰਿ: । ਦੇਖੋ, 'ਊਭਿ'*] ਖੜੋਨਾ। ਯਥਾ—*'ਜੰਮਣੁ ਮਰਣੁ ਸਿਰ ਊਪਰਿ ਊਭਉ ਗਰਭ ਜੋਨਿ ਦੁਖੁ ਪਾਏ'* (੬੦੪), ਜਨਮ ਮਰਨ ਸਿਰ ਪੁਰ ਖੜਾ ਰਹਿੰਦਾ ਹੈ, ਇਸੀ ਕਰਕੇ ਗਰਭ ਜੋਨੀਆਂ ਵਿਚ ਕਸ਼ਟ ਪਾਉਂਦਾ ਹੈ।

**ਉਭੇ ਸਾਸ/ਉਭੇ ਸਾਹ** [*ਵਿਸ਼ੇਸ਼ਣ ਵਿਸ਼ੇਸ਼ਜ। ਪੰਜਾਬੀ, ਦੇਖੋ, 'ਊਭਿ'*] ਖੜਵੇਂ ਸਾਹ, ਲੰਮੇ ਸਾਹ, ਰੁਕ ਰੁਕ ਕੇ ਆਉਣ ਵਾਲੇ ਸਾਹ, ਜਦ ਅੰਦਰ ਬੜਾ ਘਬਰਾ ਤੇ ਚਿੰਤਾ ਹੋਵੇ, ਉਸ ਵੇਲੇ ਦੇ ਸਾਹ, ਕਮਜ਼ੋਰੀ ਦਾ ਸ੍ਵਾਸ। ਯਥਾ—*'ਲੋਕਾ ਵਿਚਿ ਮੁਹੁ ਕਾਲਾ ਹੋਆ ਅੰਦਰਿ ਉਭੇ ਸਾਸ'* (੬੪੩), ਤਥਾ—*'ਨਾਵੈ ਧਉਲੇ ਉਭੇ ਸਾਹ'* (੧੩੭)।

**ਉਭਿਸੁਕ** [*ਸੰ: । ਦੇਖੋ, 'ਊਭਿ'*] ਉਹ ਬ੍ਰਿਛ ਜੋ ਖੜਾ ਹੀ ਸੁਕ ਜਾਏ

**ਉਭਕਲੇ ਸੰਸਾਰ** [*ਵਰ: ਵਾ: । ਦੇਖੋ, 'ਉਭਿ'*] ਹੇਠ ਉਤੇ ਦਾ ਗੇੜ, ਜਿਹਾ ਕੁ ਟਿੰਡਾਂ ਹੇਠਾਂ ਉਤੇ ਨੂੰ ਆਉਂਦੀਆਂ ਤੇ ਜਾਂਦੀਆਂ ਹਨ, ਤਿਹਾ ਹੀ ਸੰਸਾਰ ਦੀ ਕਲਾ ਬਣੀ ਹੋਈ ਹੈ।

**ਉਭਾਰਾ** [*ਸੰ: । ਹਿੰਦੀ*] ਉਠਾਇਆ। ਯਥਾ—*'ਪ੍ਰਬਲ ਚੰਡ ਕਉ*

*ਉਭਾਰਾ' (੧੪੩੦)*, ਕਈ ਗਿਆਨੀ ਗ਼ਲਤੀ ਨਾਲ ਇਕ ਰਾਗ ਦਾ ਨਾਮ ਦੱਸਦੇ ਹਨ।

**ਉਮਾ** [*ਸੰ: । ਸੰਸਕ੍ਰਿਤ*] ਪਾਰਬਤੀ। ਯਥਾ—*'ਗੋਤਮ ਨਾਰਿ ਉਮਾਪਤਿ ਸੁਾਮੀ' (੭੧੦)*। ਦੇਖੋ, 'ਉਮਾਪਤਿ'

**ਓਮੀ** [*ਗੁ: । ਅਰਬੀ, ਉੱਮੀ*] ਅਨਪੜ੍ਹ ਆਦਮੀ। ਯਥਾ—*'ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ' (੪੬੯)*।

**ਓਮੀਆ** [*ਗੁ: । ਅਰਬੀ, ਉੱਮੀ*] ਅਨਪੜ੍ਹਿਆ (ਓਮੀ) ਦਾ ਪੰਜਾਬੀ ਬਹੁ ਬਚਨ। ਯਥਾ—*'ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ' (੪੬੯)*।

**ਉਮਾਹਾ/ਓਮਾਹਾ** [*ਸੰ: । ਪੁ: ਪੰਜਾਬੀ, ਉਮਾਹਨਾ=ਭਰ ਕੇ ਉਤੇ ਆਉਣਾ, ਉਛਲਨਾ*[1]*, ਉਸ ਤੋਂ ਉਮਾਹ=ਉਮਡ ਕੇ ਆ ਰਹੀ ਖੁਸ਼ੀ। ਸੰਸਕ੍ਰਿਤ, ਉਤਸ਼ਾਹ*] ਖੁਸ਼ੀ, ਬਹੁਤੀ ਖੁਸ਼ੀ, ਆਨੰਦ, ਉਤਸਾਹ। ਯਥਾ—*'ਮਿਲਿ ਸਤਸੰਗਿ ਉਮਾਹਾ ਰਾਮ' (੬੯੮)*, ਤਥਾ—*'ਗੁਰਿ ਮਿਲਿਐ ਹਰਿ ਉਮਾਹਾ ਰਾਮ' (੬੯੮)*।

**ਓਮਾਹਓ** [*ਕ੍ਰਿ: । ਦੇਖੋ, 'ਉਮਾਹਾ'*] ਅਤਿ ਖੁਸ਼ੀ। ਯਥਾ—*'ਮੁੰਧ ਮਨਿ ਓਮਾਹਓ'* ਇਸਤ੍ਰੀ ਦੇ ਮਨ ਵਿਚ ਵਡੀ ਪ੍ਰਸੰਨਤਾ ਹੋਈ ਹੈ।

**ਉਮਾਹੜਾ** [*ਸੰ: । ਦੇਖੋ, 'ਉਮਾਹਾ'*] ਉਤਸਾਹ।

**ਉਮਕਿ** [*ਸੰ: । ਪੁ: ਪੰਜਾਬੀ, ਉਮਕਨਾ, ਉਮਗਨਾ, ਉਮਾਹਾ ਇਕੋ ਅਰਥ ਦੇ ਪਦ ਹਨ। ਦੇਖੋ, 'ਉਮਾਹਾ'*] ਖੁਸ਼ੀ ਦਾ ਉਛਾਲ।

**ਉਮਕਾਈ/ਉਮਕਿਓ** [*ਕ੍ਰਿ: । ਦੇਖੋ, 'ਉਮਕਿ'*] ਖੁਸ਼ੀ ਨਾਲ ਉਛਲਿਆ। ਯਥਾ—*'ਉਮਕਿਓ ਹੀਉ ਮਿਲਨ ਪ੍ਰਭ ਤਾਈ' (੭੩੭)*, ਤਥਾ—*'ਮਨ ਨ ਰਹੈ ਬਹੁ ਬਿਧਿ ਉਮਕਾਈ' (੧੨੦੬)*।

**ਉਮਕਤਿ** [*ਕ੍ਰਿ: । ਦੇਖੋ, 'ਉਮਕਿ'*] ਪ੍ਰੇਮ ਵਿਚ ਉਛਲ ਕੇ। ਯਥਾ—*'ਉਮਕਿ ਤਰਸ ਚਾਲੈ' (੧੨੭੨)*, ਉਮੰਗ ਵਿਚ ਹੋ ਕੇ ਰਸ ਨਾਲ ਭਾਵ ਪ੍ਰੇਮ ਨਾਲ ਚਲਦਾ ਹੈ (ਮਨ)।

**ਉਮਗਿ** [*ਸੰ: । ਦੇਖੋ, 'ਉਮਕਿ'*] ਉਤਸਾਹ। ਯਥਾ—*'ਆਸ ਪਿਆਸ ਸਫਲ ਮੂਰਤਿ ਉਮਗਿ ਹੀਉ ਤਰਸਨਾ' (੧੩੦੫)*।

**ਉਮੰਗ** [*ਸੰ: । ਦੇਖੋ, 'ਉਮਗਿ'। ਉਮੰਗ ਦੂਸਰਾ ਰੂਪ ਹੈ, ਉਮਕਿ ਤੇ ਉਮਗਿ ਦਾ। ਮਨ ਦਾ ਉਛਲ ਪੈਣਾ*] ਉੱਚ, ਖੁਸ਼ੀ, ਖੁਸ਼ੀ ਦਾ ਉਛਾਲਾ, ਅਨੰਦ ਦੀ ਲਹਿਰ। ਯਥਾ—*'ਏਕੁ ਦਿਵਸ ਮਨਿ ਭਈ ਉਮੰਗ' (੧੧੯੫)*, ਇਕ ਦਿਨ ਮਨ ਵਿਚ ਚਾਉ ਹੋਇਆ (ਕਿ ਪੂਜਾ ਕਰੀਏ)।

**ਉਮਗਿਓ** [*ਕ੍ਰਿ: । ਦੇਖੋ, 'ਉਮਕਿ'*] ਪ੍ਰਸੰਨ ਹੋਯਾ।

**ਉਮਤਿ** [*ਸੰ: । ਅਰਬੀ, ਉੱਮਤ*] ਇਕ ਵਿਸ਼੍ਵਾਸ ਦੇ ਆਦਮੀ, ਸੰਗਤ। ਯਥਾ—*'ਦਰੁਸੇਵੇ ਉਮਤਿ ਖੜੀ' (੯੬੭)*, ਦਰ ਸੇਂਵਦੀ ਹੈ, ਸੰਗਤ ਖਲੋਤੀ ਹੋਈ।

**ਉਮਨਾ** [*ਗੁ: । ਸੰਸਕ੍ਰਿਤ, ਉ=ਵਿਕਲਪ+ਮਨਾ। ਯਾ, ਉਤ੍= ਉਖੜਿਆ, ਉਦਾਸ + ਮਨਸ੍ = ਮਨ। ਉਨ੍ਮਨਸੁ*] ਉਦਾਸ ਮਨ ਵਾਲਾ। ਯਥਾ—*'ਅਬ ਜਗੁ ਜਾਨਿਜ ਉਮਨਾ ਰਹੈ' (੩੪੨)*, (ਅਬ) ਇਸ ਮਨੁੱਖ ਦੇਹ ਵਿਚ ਜੋ ਜਗ ਨੂੰ (ਨਾਸ਼ ਰੂਪ) ਜਾਣ ਕੇ ਉਦਾਸ ਰਹਿੰਦਾ ਹੈ।

**ਉਮਾਪਤਿ** [*ਸੰ: । ਸੰਸਕ੍ਰਿਤ, ਉਮਾ (ਪਾਰਬਤੀ)+ਪਤਿ*] ਪਾਰਬਤੀ ਦਾ ਗਭਰੂ = ਸ਼ਿਵ। ਯਥਾ—*'ਗੋਤਮ ਨਾਰਿ ਉਮਾਪਤਿ ਸੁਾਮੀ॥ ਸੀਸੁ ਧਰਨਿ ਸਹਸ ਭਗ ਗਾਮੀ' (੭੧੦)*, ਇਸਦਾ ਅਨ੍ਵਯ ਇਉਂ ਹੈ: ਗੋਤਮ ਨਾਰਿ ਗਾਮੀ ਸਹਸ ਭਗ ਧਰਣ ਹੋ ਗਿਆ ਅਰ ਉਮਾਪਤਿ ਨੇ (ਸੁਾਮੀ) ਬ੍ਰਹਮਾ ਦਾ ਸਿਰ ਧਾਰਣ ਕੀਤਾ, ਅਰ ਇੰਦਰ ਗੋਤਮ ਦੀ ਨਾਰ ਦਾ ਧਰਮ ਹੀਨ ਕਰਨ ਕਰਕੇ ਹਜ਼ਾਰ ਭਗ ਧਾਰਨ ਕਰਦਾ ਭਯਾ। ਇਨ੍ਹਾਂ ਦੀ ਪੁਰਾਣਕ ਕਥਾ ਇਉਂ ਹੈ ਕਿ ਬ੍ਰਹਮਾ ਨੇ ਆਪਣੀ ਪੁਤ੍ਰੀ ਪਰ ਬੁਰੀ ਦ੍ਰਿਸ਼ਟ ਕੀਤੀ; ਉਹ ਅਸਮਾਨ ਨੂੰ ਉੱਡ ਚਲੀ, ਬ੍ਰਹਮਾ ਨੇ ਪੰਜਵਾਂ ਸਿਰ ਬਣਾਇਆ, ਸੋ ਸਿਰ ਸ਼ਿਵ ਨੇ ਕੱਟ ਦਿਤਾ, ਪਰ ਸਿਰ ਸ਼ਿਵ ਦੇ ਹੱਥ ਨੂੰ ਚੰਬੜ ਗਿਆ। ਇਹੋ ਭਾਵ 'ਸੀਸ ਧਾਰਨ' ਦਾ ਹੈ। ਇਹ ਸੀਸ ਕਪਾਲਮੋਚਣ ਤੀਰਥ ਨ੍ਹਾਤਿਆਂ ਉਤਰਿਆ ਤੇ ਇੰਦ੍ਰ ਗੋਤਮ ਰਿਖੀ ਦੀ ਇਸਤ੍ਰੀ ਪੁਰ ਆਸ਼ਕ ਹੋ ਗਿਆ, ਅਰ ਛਲ ਕਰਕੇ ਉਸ ਦਾ ਧਰਮ ਨਸ਼ਟ ਕੀਤਾ। ਰਿਖੀ ਨੇ ਸਰਾਪ ਦਿਤਾ, ਇੰਦ੍ਰ ਦੇ ਸਰੀਰ ਪੁਰ ਹਜ਼ਾਰ ਭਗ ਦਾ ਚਿੰਨ੍ਹ ਹੋ ਗਿਆ। ਹਜ਼ਾਰ ਭਗ ਚਿੰਨ੍ਹ ਤੋਂ ਗਾਲਬਨ ਮੁਰਾਦ ਆਤਸ਼ਕ ਦੀ ਬੀਮਾਰੀ ਹੈ, ਜਿਸ ਨਾਲ ਸਾਰੇ ਬਦਨ ਤੇ ਦਾਗ਼ ਪੈ ਜਾਂਦੇ ਹਨ।

**ਉਮਰ** [*ਸੰ: । ਅਰਬੀ, ਉਮਰ*] ਅਵਸਥਾ। ਯਥਾ—*'ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ' (੧੩੮੨)*।

**ਉਮਰੇ** [*ਸੰ: । ਅਰਬੀ, ਉਮਰਾ*] ਅਮੀਰ ਲੋਕ, ਪਾਤਸ਼ਾਹ ਦੇ ਨਿਕਟ-ਵਰਤੀ। ਯਥਾ—*'ਸੁਲਤਾਨ ਖਾਨ ਮਲੂਕ ਉਮਰੇ' (੬੪)*।

**ਉਮੇਰੀਆ** [*ਸੰ: । ਪੰਜਾਬੀ*] ੧. ਔਹ + ਮੇਰੀਆਂ ਦਾ ਸੰਖੇਪ ਉਮੇਰੀਆ। ਯਥਾ—*'ਅਨਿਕ ਉਮੇਰੀਆ' (੫੩੭)*, ਅਨੇਕਾਂ ਹਨ—ਔਹ ਮੇਰੀਆਂ—ਭਾਵ ਮੈਂ ਮੇਰੀ ਦੀਆਂ ਪਕੜਾਂ।

੨. ਉਮਰਾ ਹਨ।

੩. ਅਨ + ਕਉ + ਮੇਰੀਆ = ਅਨ (ਭਾਵ ਦ੍ਵੈਤ) ਨੂੰ ਮੇਲਦੇ ਹਨ।

**ਉਮਰ ਥਲ** [*ਸੰ: । ਦੇਸ਼ ਭਾਸ਼ਾ*] ੧. ਇਕ ਫੋੜਾ ਹੈ ਜਿਸ ਨੂੰ ਗੱਦੋਂ ਧਾਣਾ ਬੀ ਆਖਦੇ ਹਨ, ਪਿੱਠ ਪਿਛੇ ਹੁੰਦਾ ਹੈ।

੨. ਅੰਤ ਸਮਾਂ। ਯਥਾ—*'ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ' (੩੧੧)*, ਜਿਨ੍ਹਾਂ ਦੇ ਅੰਦਰ ਉਮਰ ਦਾ ਥੱਲਾ, ਭਾਵ ਅੰਤ ਸਮਾਂ ਆ ਗਿਆ ਹੈ ਓਹੋ ਉਸ ਵੇਲੇ ਦੀ ਪੀੜਾ ਨੂੰ ਜਾਣਦੇ ਹਨ।

**ਉਮਰਾਵ/ਉਮਰਾਵਹੁ** [*ਸੰ: । ਅਰਬੀ, ਅਮੀਰ ਦੀ ਜਮਾਂ ਉਮਰਾ, ਉਮਰਾਦੀ ਫੇਰ ਪੰਜਾਬੀ ਜਮਾਂ, ਉਮਰਾਵ*] ਅਮੀਰ ਲੋਕ, ਭਾਵ ਸੰਤ ਲੋਕ। ਯਥਾ—*'ਉਮਰਾਵਹੁ ਆਗੈ ਝੇਰਾ' (੬੨੧)*, ਤਾਤਪਰਜ ਇਹ ਕਿ ਜਦ ਗੁਰਮੁਖਾਂ ਦੇ ਪਾਸ ਬੇਨਤੀ ਕੀਤੀ ਤਦ ਉਨ੍ਹਾਂ ਨੇ ਰਾਜਾ ਰਾਮ ਨੂੰ ਮਿਲਾ ਕੇ ਝਗੜਾ ਚੁਕਾ ਦਿਤਾ। ਜਿਹੜਾ ਪਹਿਲੇ (ਪੰਚ) ਭਾਵ ਪੰਡਤਾਂ, ਫੇਰ (ਸਿਕਦਾਰਾਂ) ਭਾਵ ਜੋਤਸ਼ੀਆਂ ਵ ਦੇਵਤਿਆਂ ਨੇ ਨਹੀਂ ਮੁਕਾਇਆ ਸੀ, ਉਹ ਗੁਰਮੁਖਾਂ ਨੇ ਮੁਕਾ ਦਿਤਾ।

**ਉਰ** [*ਸੰ: । ਸੰਸਕ੍ਰਿਤ, ਉਰ: । ਪ੍ਰਾਕ੍ਰਿਤ, ਉਰ*] ੧. ਹਿਰਦਾ। ਯਥਾ—*'ਰਾਮ ਨਾਮੁ ਅੰਤਰਿ ਉਰਿ ਧਾਰਿ' (੨੯੩)*, ਤਥਾ—*'ਏਕੰਕਾਰ ਨਾਮ ਉਰਧਾਰੈ' (੧੩੬੧)*, ਇਕ ਵਾਹਿਗੁਰੂ ਦਾ ਨਾਮ ਰਿਦੇ ਵਿਚ ਧਾਰਨ ਕਰਨਾ। ਤਥਾ—*'ਉਰਿਧਾਰੈ ਜੋ ਅੰਤਰਿ ਨਾਮੁ' (੨੭੪)*।

੨. ਗਲਾ। ਯਥਾ—*'ਹਰਿ ਹਾਰ ਉਰਿ ਪਾਇਆ' (੪੪੬)*, ਹਰਿ ਦਾ ਨਾਮ ਰੂਪੀ ਹਾਰ ਗਲ ਵਿਚ ਪਾਇਆ।

---

੧. ਅੱਜ-ਕੱਲ੍ਹ ਵੀ ਬੋਲਦੇ ਹਨ—ਪਾਣੀ ਉਮਾਹ ਕੇ ਆ ਰਿਹਾ ਯਾ ਇਹ ਪਾਣੀ ਉਮਾਹੂ ਹੈ = ਹੇਠੋਂ ਉਛਲ ਕੇ ਆਪੇ ਆ ਰਿਹਾ ਹੈ।

**ਊਰਾ/ਊਰੀ/ਊਰੇ** [*ਗੁ: । ਸੰਸਕ੍ਰਿਤ, ਊਨ । ਪੰਜਾਬੀ, ਊਣੀ ਤੇ ਊਰੀ*] ਖ਼ਾਲੀ, ਨਾ ਪੂਰਾ। ਯਥਾ—*'ਅਵਰ ਸਗਲ ਬਿਧਿ ਊਰੀ' (੧੨੨੧),* ਨਾਮ ਬਾਝ ਸਾਰੀਆਂ ਬਿਧਾਂ ਖ਼ਾਲੀ ਹਨ। ਤਥਾ—*'ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ' (੫੯੭),* ਤਥਾ—*'ਜਨੁ ਊਰਾ ਤੂ ਪੂਰਾ' (੧੨੫੨)।*

**ਓਰ** [*ਸੰ: । ਹਿੰਦੀ, ਓਰ*] ਕਿਨਾਰਾ, ਪਾਸਾ, ਲਾਂਭ।

**ਓਰੇ** [*ਕ੍ਰਿ: ਵਿ: । ਪੰਜਾਬੀ, ਉਰੇ = ਦਾ ਦੂਸਰਾ ਰੂਪ*] ਉਰੇ ਹੀ, ਰਸ਼ਤੇ ਵਿਚ ਹੀ, ਮੰਜ਼ਲ ਤੋਂ ਉਰੇ ਹੀ।

**ਓਰੈ** [*ਸ: ਨਾ । ਹਿੰਦੀ, ਔਰ + ਐ ( = ਨੇ) = ਹੋਰ ਨੇ*] ਹੋਰ ਨੇ। ਯਥਾ—*'ਓਰੈ ਕਹਹੁ ਕਿਨੈ ਕਛੁ ਕਰਾ' (੨੯੪)।*

**ਉਰਿਆਨੋ** [*ਕ੍ਰਿ: । ਦੇਖੋ, 'ਉਰ + ਆਨੋ'*] ਦਿਲ ਵਿਚ ਲਿਆਓ। ਯਥਾ—*'ਹਰਿ ਕੀਰਤਿ ਉਰਿ ਆਨੋ' (੧੧੮੬)।*

**ਉਰਸਾ** [*ਸੰ: । ਦੇਸ਼ ਭਾਸ਼ਾ*] ਚੰਦਨ ਰਗੜਨ ਦੀ ਗੋਲ ਨਿੱਕੀ ਸਿਲ, ਚਕਲੇ ਦੀ ਸ਼ਕਲ ਦੀ। ਯਥਾ—*'ਨਾਮੁ ਤੇਰੋ ਉਰਸਾ' (੬੯੪),* ਤਥਾ—*'ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ'। (੪੮੯)*

**ਉਰਹਿ** [*ਸੰ: । ਦੇਖੋ, 'ਉਰ'। ਹਿ = ਨਾਲ*] ਦਿਲ ਨਾਲ।

**ਉਰਹਿ ਤਨ ਲਾਗੀ** [*ਵਰ: ਵਾ: । ਦੇਖੋ, 'ਉਰ'*] ਉਰ ਦੇ ਨਾਲ ਲਗੀ ਰਹਿੰਦੀ ਹੈ।

**ਉਰਿਹਾਰੁ** [*ਖ: ਤ: ਪੁ: ਸ: । ਸੰਸਕ੍ਰਿਤ, ਉਰ = ਦਿਲ + ਹਾਰ*] ਰਿਦੇ ਦਾ ਹਾਰ, ਦਿਲ ਦਾ ਹਾਰ। ਯਥਾ—*'ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿਹਾਰੁ' (੧੩੪)।*

**ਉਰਿਹਾਰੇ** [*ਕ੍ਰਿ: । ਦੇਖੋ, 'ਉਰਿਹਾਰੁ'*] ਦਿਲ ਦੇ ਹਾਰ ਵਾਂਙੂ ਧਾਰੇ, ਭਾਵ ਹਿਰਦੇ ਵਿਚ ਰਖੇ। ਯਥਾ—*'ਕਰੁ ਗਹਿ ਲੀਨੇ ਨਾਨਕ ਦਾਸ ਅਪਨੇ ਰਾਮ ਨਾਮ ਉਰਿਹਾਰੇ' (੧੧੨੨)।*

**ਓਰਕੋ** [*ਸੰ: । ਹਿੰਦੀ, ਓਰ, ਲਾਂਭ, ਕਿਨਾਰਾ। ਪੰਜਾਬੀ, ਓੜਕ = ਅੰਤ*] ਔਧੀ, ਹੱਦ। ਯਥਾ—*'ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ' (੮੦੨)।*

**ਉਰਕਟ ਕੁਰਕਟ** [*ਖ: ਤ: ਸ: । ਦੇਖੋ, 'ਕੁਰਕੁਟ' (= ਕੁੱਕੜ)। ਸੰਸਕ੍ਰਿਤ, ਉਰ + ਹਿੰਦੀ, ਕਟ—ਕੱਟ ਕੇ, ਦਿਲ ਕੱਟ ਕੇ, ਸੀਨਾ ਕੱਟ ਕੇ*]

੧. ਕੁੱਕੜ (ਆਦਿ ਜੀਵਾਂ ਦੇ) ਸੀਨੇ ਦਾ ਮਾਸ। ਯਥਾ—*'ਇਕਤੁ ਪਤਰਿ ਭਰਿ ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ' (੪੭੬),* (ਵਾਮ ਮਾਰਗੀ ਲੋਕ ਆਪਣੀ ਪੂਜਾ ਵੇਲੇ) ਇਕ ਬਰਤਨ ਵਿਚ ਕੁੱਕੜ (ਆਦਿ ਦੇ ਸੀਨੇ ਦਾ) ਮਾਸ ਤੇ ਇਕ ਵਿਚ ਸ਼ਰਾਬ ਪਾਣੀ (ਆਦਿ ਰਖਦੇ ਹਨ)।

੨. ਕਈ ਗਜਾਨੀ ਉਰਕਟ ਕੁਰਕਟ ਦਾ ਅਰਥ ਫਲ ਫੁਲ ਕਰਦੇ ਹਨ। ਫੇਰ ਵਾਮ ਮਾਰਗੀਆਂ ਤੋਂ ਨਹੀਂ ਘਟਾਂਦੇ।

**ਉਰਛੇ** [*ਸੰ: ਅਧਿਕਰਣ । ਸੰਸਕ੍ਰਿਤ, ਉਰ: । ਦੇਸ਼ ਭਾਸ਼ਾ, ਛੇ = ਵਿਚ*] ਉਰ ਵਿਖੇ।

**ਉਰਝਿ** [*ਕ੍ਰਿ: । ਹਿੰਦੀ, ਉਲਝਨਾ, ਉਰਝਨਾ*] ਯਥਾ—*'ਉਰਝਿ ਰਹਿਓ ਬਿਖਿਆ ਕੈ ਸੰਗਾ' (੭੫੯),* ਤਥਾ—*'ਉਰਝਿ ਰਹੀ ਰੰਗ ਰਸ ਮਾਣੀ' (੧੦੭੨),* (ਸ੍ਰਿਸ਼ਟੀ ਵਾ ਬੁਧਿ) ਵਿਖਜਾ ਵਿਚ ਫਸ ਰਹੀ ਹੈ, ਰੰਗ ਅਰ ਰਸ ਮਾਣਦੀ ਹੈ।

**ਉਰਝੀ** [*ਕ੍ਰਿ: । ਦੇਖੋ, 'ਉਰਝ'*] ਫਸੀ, ਉਲਝੀ।

**ਉਰਝੇ** [*ਕ੍ਰਿ: । ਦੇਖੋ, 'ਉਰਝਿ'*] ਫਸ ਗਏ। ਯਥਾ—*'ਤਿਨ ਹੀ ਮਾਹਿ ਅਟਕਿ ਜੋ ਉਰਝੇ' (੩੩੬)।*

**ਉਰਝਾਇਓ** [*ਕ੍ਰਿ: ਦੇਖੋ, 'ਉਰਝਿ'*]

੧. ਮਿਲਾ ਦਿਤਾ। ਯਥਾ—*'ਪ੍ਰਾਨ ਦਾਨੁ ਗੁਰਿ ਪੂਰੈ ਦੀਆ ਉਰਝਾਇਓ ਜਿਉ ਜਲ ਮੀਨਾ' (੧੨੧੦)।*

੨. ਫਸਿਆ ਹੈ। ਯਥਾ—*'ਭੂਲਿਓ ਮਨੁ ਮਾਇਆ ਉਰਝਾਇਓ' (੭੦੨)।*

**ਉਰਝਾਇ ਪਰੇਵੈ** [*ਕ੍ਰਿ: । ਦੇਖੋ, 'ਉਰਝਿ'*] ਫਸਾ ਦੇਂਦੀ ਹੈ। ਯਥਾ—*'ਜਤਨ ਕਰਉ ਉਰਝਾਇ ਪਰੇਵੈ' (੩੭੧)।*

**ਉਰਝਿਓ** [*ਕ੍ਰਿ: ਦੇਖੋ, 'ਉਰਝ'*] ਫਸਿਆ। ਯਥਾ—*'ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ' (੧੭੯)।*

**ਉਰਧ** [*ਗੁ: । ਸੰਸਕ੍ਰਿਤ, ਉਰਦ੍ਹ, ਉਰਦ੍ਹਵ = ਉਚਾ*] ੧. ਉੱਚਾ। ਯਥਾ—*'ਉਰਧ ਮੂਲ ਜਿਸੁ ਸਾਖ ਤਲਾਹਾ' (੫੦੩),* ਸੰਸਾਰ ਬ੍ਰਿਛ ਦਾ {ਮੂਲ} ਜੜ੍ਹਾਂ (ਜਾਂ ਸਿਰ) ਉੱਚੀਆਂ ਹਨ ਅਰ {ਸ਼ਾਖਾਂ} ਪੈਰ ਹੇਠਾਂ ਹਨ।

੨. ਸਿੱਧਾ ਹੋ ਕੇ ਆਸਣ ਲਗਾਉਣਾ, ਵਾ ਉੱਚੀਆਂ ਬਾਹਾਂ ਕਰਨੀਆਂ, ਉਤਕ੍ਰਿਸ਼ਟ ਤਪ ਕਰਨਾ। ਯਥਾ—*'ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ' (੩੩),* ਤਥਾ—*'ਬਹੁਤ ਉਰਧ ਤਪ ਸਾਧਨ ਸਾਧੇ' (੨੦੨)।*

੩. [*ਦੇਸ਼ ਭਾਸ਼ਾ*] ਮੂਧਾ, ਊਧਾ, ਉਲਟਾ। ਯਥਾ—*'ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ' (੭੦੬),* ਤਥਾ—*'ਉਰਧ ਪੰਕ ਲੈ ਸੂਧਾ ਕਰੇ' (੩੪੪),* ਭਾਵ ਪਰਮੇਸ਼ਰ ਪਾਸੇ ਬ੍ਰਿਤੀ ਕਰੇ। ਤਥਾ—*'ਉਰਧ ਧਿਆਨਿ ਲਿਵ ਲਾਗਾ' (੭੪)।*

**ਊਰਮ ਧੂਰਮ** [*ਸੰਸਕ੍ਰਿਤ, ਉਰ੍ਵੀ = ਪ੍ਰਿਥਵੀ*] ੧. ਧੂਮ੍ਰ ਧੂੰਆਂ, ਉਪਲਖਤ ਆਕਾਸ਼, ਪ੍ਰਿਥਵੀ ਤੇ ਆਕਾਸ਼। ਯਥਾ—*'ਊਰਮ ਧੂਰਮ ਜੋਤਿ ਉਜਾਲਾ' (੯੩੦),* ਪ੍ਰਿਥਵੀ ਤੇ ਆਕਾਸ਼ ਵਿਚ ਉਸੇ ਦੀ ਜੋਤਿ ਦਾ ਉਜਾਲਾ ਹੈ।

੨. [*ਸੰਸਕ੍ਰਿਤ, ਊਰਮਿ = ਪ੍ਰਕਾਸ਼, ਧੁਮਿਆ = ਧੁੰਧ*] ਚਾਨਣਾ ਤੇ ਹਨੇਰਾ। ਤੁਕ ਦਾ ਅਰਥ : ਪ੍ਰਕਾਸ਼ ਅਰ ਹਨੇਰੇ ਵਿਚ (ਈਸ਼੍ਵਰ) ਦੀ ਜੋਤਿ ਦਾ ਉਜਾਲਾ ਸਦੀਵ ਹੁੰਦਾ ਹੈ, ਭਾਵੇਂ ਚਾਨਣਾ ਹੋਵੇ ਭਾਵੇਂ ਹਨੇਰਾ। ਊਰਮਧੂ ਦਾ ਅਰਥ ਉਹ ਦੇ ਮੱਧ ਬੀ ਕਰਦੇ ਹਨ, ਪਾਠ ਐਉਂ ਹੁੰਦਾ ਹੈ—ਊਰ + ਮਧੂ + ਰਮ = ਦਿਲ ਵਿਖੇ ਸਿਮਰ।

**ਉਰਵਾਰੁ** [*ਸੰ: । ਦੇਸ਼ ਭਾਸ਼ਾ*] ਨਦੀ ਦਾ ਉਰਲਾ ਪਾਸਾ, ਭਾਵ ਇਹ ਲੋਕ। ਯਥਾ—*'ਕੂੜੈ ਲਾਲਚਿ ਲਗਿਆ ਨਾ ਉਰਵਾਰੁ ਨ ਪਾਰੁ'। (੫੧੨)*

**ਓਰੜ** [*ਗੁ: । ਪੰਜਾਬੀ, ਓਰੜ = ਬੱਦਲਾਂ ਜਾਂ ਫ਼ੌਜਾਂ ਦਾ ਘਿਰ ਕੇ ਯਾ ਨਿਊਂ ਕੇ ਆਉਣਾ*] ਘਿਰ ਕੇ, ਚੜ੍ਹ ਕੇ, (ਬੱਦਲਾਂ ਦਾ) ਆਉਣਾ। ਯਥਾ—*'ਓਰੜ ਘਨ ਘਨਹਾਰੇ'* ਚੜ੍ਹੇ ਤੇ ਝੁਕੇ ਹੋਏ ਬੱਦਲ {ਘਨਹਾਰੇ} ਗਰਜਦੇ ਹਨ, ਭਾਗ ਗੁਰੂ।

**ਓਲਾ** [*ਸੰ: । ਪ੍ਰਾਕ੍ਰਿਤ, ਓਰੁਝਨ । ਪੰਜਾਬੀ, ਓਹਲਾ*] ਪੜਦਾ, ਆਸਰਾ। ਯਥਾ—*'ਜਿਹ ਪ੍ਰਸਾਦਿ ਤੇਰਾ ਓਲਾ ਰਹਤ' (੨੭੦),* ਤਥਾ—*'ਜੀਅਰੇ ਓਲ੍ਹਾ ਨਾਮ ਕਾ' (੨੧੧)।*

**ਉਲਾਸ/ਉਲਾਸਾ** [*ਸੰ: । ਸੰਸਕ੍ਰਿਤ, ਉੱਲਾਸ*] ਆਨੰਦ, ਪ੍ਰਸੰਨਤਾ,

ਖੁਸ਼ੀ। ਯਥਾ—*'ਖਾਤ ਪੀਤ ਬਰਤੈ ਅਨਦ ਉਲਾਸਿ'(੨੬੮)*, ਖਾਂਦੇ ਪੀਂਦੇ ਵਰਤਦੇ ਹੋਏ ਆਨੰਦ ਹੀ ਚਾਹੁੰਦੇ ਹਨ। ਤਥਾ—*'ਰਣੁ ਦੇਖਿ ਸੂਰੇ ਚਿਤ ਉਲਾਸ' (੧੧੮੦)*, ਤਥਾ—*'ਜਿਉ ਮੀਨਾ ਜਲ ਮਾਹਿ ਉਲਾਸਾ' (੨੨੬)।*

**ਉਲਾਸਹ** [*ਗੁ: । ਸੰਸਕ੍ਰਿਤ, ਉਲਾਸ ਤੋਂ। ਉਲਾਸਨਾ, ਹਿੰਦੀ*]

੧. ਪ੍ਰਗਟ ਕਰਦੇ ਹਨ, ਪ੍ਰਕਾਸ਼ਦੇ ਹਨ। ਮੁਰਾਦ ਜਪਣ ਤੋਂ ਲੈਂਦੇ ਹਨ। ਯਥਾ—*'ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ' (੧੩੯੩)*, ਚੰਦ ਸੂਰਜ ਨਾਮ ਦਾ ਪ੍ਰਕਾਸ਼ ਕਰਦੇ ਹਨ।

੨. ਖੁਸ਼ੀ ਨਾਲ ਚਾਹੁੰਦੇ ਹਨ। ਯਥਾ—*'ਹੰਸਾ ਸੇਤੀ ਚਿਤੁ ਉਲਾਸਹਿ' (੩੨੨)*, ਹੰਸਾ ਜਿਹਾ ਹੋਣਾ ਖੁਸ਼ੀ ਨਾਲ ਚਾਹੁੰਦੇ ਹਨ।

**ਉਲਾਹਿ** [*ਕ੍ਰਿ: । ਦੇਖੋ, 'ਉਲਾਹੀ'*] ਲਾਹੁੰਦੇ, ਉਤਾਰਦੇ ਹਨ। ਯਥਾ—*'ਹਭੇ ਭੁਖੜੇ ਉਲਾਹਿ' (੭੦੭)*, ਮੇਰਾ ਸਾਰਾ (ਬਿਰਹ ਦਾ) ਦੁਖ ਲਾਹ ਦਿਓ, ਭਾਵ ਨਵਿਰਤ ਕਰ ਦਿਓ।

**ਉਲਾਹੀ/ਉਲਾਹਿਅਮੁ** [*ਕ੍ਰਿ: । ਪੰਜਾਬੀ, ਲਾਹੁਣਾ=ਉਤਾਰਨਾ। ਉ=ਉਪਸਰਗ ਹੈ, ਜਿਸ ਤਰ੍ਹਾਂ ਲੰਘਣ ਦਾ ਉਲੰਘਣਾ ਬਣਦਾ ਹੈ*] ਲਾਹ ਦਿਤੇ, ਭਾਵ ਦੂਰ ਕਰ ਦਿਤੇ। ਯਥਾ—*'ਸਗਲੀ ਤ੍ਰਿਸਨ ਉਲਾਹੀ ਸੰਤਹੁ' (੯੧੬)*, ਸਾਰੀ ਤ੍ਰਿਸ਼ਨਾ ਦੂਰ ਕਰ ਦਿਤੀ ਹੈ (ਸੰਤਾਂ ਨੇ), ਤਥਾ—*'ਹਭੇ ਭੁਖ ਉਲਾਹਿਅਮੁ' (੧੦੯੫)।*

**ਉਲਾਹਨੇ** [*ਸੰ: । ਸੰਸਕ੍ਰਿਤ, ਉਪਾਲੰਭ*] ਉਲਾਂਭੇ, ਗਿਲੇ। ਯਥਾ—*'ਲਾਖ ਉਲਾਹਨੇ ਮੋਹਿ ਹਰਿ ਜਬ ਲਗੁ ਨਹ ਮਿਲੈ ਰਾਮ' (੫੪੨)।*

**ਉਲਾਹਨੋ** [*ਸੰ: । ਸੰਸਕ੍ਰਿਤ, ਉਪਾਲੰਭ*] ਉਲਾਂਭਾ, ਗਿਲਾ, ਸ਼ਕੈਤ। ਯਥਾ—*'ਉਲਾਹਨੋ ਮੈ ਕਾਹੂ ਨ ਦੀਓ' (੯੭੮)।*

**ਓਲਗ[1]/ਓਲਗਾ/ਓਲਗੀ/ਉਲਗੀਆ/ਓਲਗਣੀ** [*ਕ੍ਰਿ: । ਦੇਸ਼ ਭਾਸ਼ਾ*] ੧. ਉਨ੍ਹਾਂ ਨੂੰ ਜੋ ਲਗਨ ਲੱਗੀ ਹੈ, ਉਹੋ ਹੀ ਮੈਨੂੰ ਲੱਗੀ ਹੈ।

੨. [*ਲ: ਪੰਜਾਬੀ, ਓਲਗੀ=ਕੰਮੀ*] ਦਾਸ। ਤੁਕ ਦਾ ਅਰਥ (ਓਲਗੀ) ਓਲਗੀ ਵਾਲੇ (ਭਾਵ ਆਪਦੇ ਦਾਸ ਉਨ੍ਹਾਂ ਦਾ) ਮੈਂ (ਓਲਗੀਆ) ਦਾਸ ਹਾਂ, (ਹਮ) ਅਸੀਂ (ਭਾਵ ਉਹ ਆਪਦੇ ਦਾਸ ਤੇ ਮੈਂ) ਆਪਦੇ ਬਾਲਕੇ ਹਾਂ।

੩. ਦੱਖਣ ਵਿਚ ਓਲਗ ਪਛਾਣ ਨੂੰ ਕਹਿੰਦੇ ਹਨ। ਦੇਖੋ, 'ਛੋਰੂ' ਯਥਾ—*'ਸੰਤ ਚ ਓਲ੍ਹਗ ਓਲ੍ਹਗਣੀ' (੪੮੬)*, ਸੰਤਾਂ ਦੇ ਦਾਸਾਂ ਦੇ ਦਾਸ ਯਾ ਪਛਾਣ ਵਾਲਿਆਂ ਦੇ ਪਛਾਣੂ।

**ਉਲੰਘੇ** [*ਕ੍ਰਿ: । ਪੰਜਾਬੀ, ਉ+ਲੰਘਣਾ*] ਉਪਰ ਦੀ ਲੰਘ ਜਾਂਦਾ ਹੈ, ਭਾਵ ਖ਼ਾਲੀ ਚਲਾ ਜਾਂਦਾ ਹੈ। ਯਥਾ—*'ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ' (੧੩੭੦)।*

**ਉਲਝਾਇਓ** [*ਕ੍ਰਿ: । ਸੰਸਕ੍ਰਿਤ, ਅਵਰੋਧਨ। ਪੰਜਾਬੀ, ਉਲਝਣਾ। ਹਿੰਦੀ, ਉਰਝਨਾ*] ਫਸ ਗਿਆ ਹੈ। ਯਥਾ—*'ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ' (੨੪੨)*, (ਹਉ ਸੂਰਾ ਹਉ ਕੁਲੀਨ ਆਦਿ ਹਉਮੈ ਵਾਲੀ ਪਰ) ਪੀੜਾ ਦਾਯਕ ਬੁਧੀ[2] ਵਿਚ ਜਿਉਂ ਫਸਿਆ ਹੈ ਮਰਦਿਆਂ ਤਕ ਬੀ ਨਹੀਂ ਗਈ।

**ਉਲਟ** [*ਗੁ: । ਸੰਸਕ੍ਰਿਤ, ਉਦ+ਲੁਣਠਨ। ਪੰਜਾਬੀ, ਉਲਟਨਾ*]

੧. ਹੇਠਾਂ ਉਪਰ ਹੋਣਾ, ਬਦਲਣਾ, ਵਟੀਣਾ।

੨. ਆਪਣੇ ਸੁਭਾਵ ਤੋਂ ਬਦਲ ਕੇ। ਯਥਾ—*'ਮਨੂਆ ਉਲਟਿ ਸੁੰਨ ਮਹਿ ਗਹੈ' (੮੭੪)।*

੩. (ਸੁਰਤ) ਸਿੱਧੀ ਹੋ ਗਈ। ਯਥਾ—*'ਉਲਟ ਭਈ ਜੀਵਤ ਮਰਿ ਜਾਗਿਆ' (੨੨੧)*, ਜੋ ਪਹਿਲਾਂ ਪੁੱਠੀ ਹੋ ਰਹੀ ਸੀ, ਜਦ ਪੁੱਠੀ ਨੂੰ ਉਲਟਾਇਆ ਤਾਂ ਸਿੱਧੀ ਹੋ ਗਈ।

**ਉਲਟੀ** [*ਗੁ: । ਦੇਖੋ, 'ਉਲਟ'*] (ਬ੍ਰਿਤੀ) ਉਲਟ ਗਈ, ਅਪਣੇ ਪ੍ਰਵਾਹ ਤੋਂ ਬਦਲ ਕੇ ਟਿਕਾਉ ਵਿਚ ਆਈ। ਯਥਾ—*'ਸਤਿਗੁਰ ਮਿਲਿਐ ਉਲਟੀ ਭਈ' (੬੦੨)।* ਦੇਖੋ, 'ਉਲਟੀ ਰੇ'

**ਉਲਟਾਇਆ** [*ਗੁ: । ਦੇਖੋ, 'ਉਲਟ'*] ਉਲਟੀ, ਪੁੱਠੀ, ਬੁਰੀ। ਯਥਾ—*'ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ' (੪੦੨)।*

**ਉਲਟਿਓ** [*ਕ੍ਰਿ: । ਦੇਖੋ, 'ਉਲਟ'*] ਉਲਟਿਆ, ਪਹਿਲਾਂ ਮੂਧਾ ਸੀ ਉਲਟਿਆ ਤਾਂ ਸਿੱਧਾ ਹੋ ਗਿਆ। ਯਥਾ—*'ਉਲਟਿਓ ਕਮਲੁ ਬ੍ਰਹਮੁ ਬੀਚਾਰਿ' (੧੫੩)।*

**ਉਲਟੀ ਗੰਗਾ** [*ਵਿਸ਼ੇਸ਼ਣ ਵਿਸ਼ੇਸ਼। ਦੇਖੋ, 'ਉਲਟੀ'। ਗੰਗਾ, ਸੰਸਕ੍ਰਿਤ*] ੧. ਪੰਜਾਬੀ ਦਾ ਮੁਹਾਵਰਾ ਹੈ ਉਲਟੀ ਗੰਗਾ, ਭਾਵ ਹੈ ਕੋਈ ਕੰਮ ਆਪਣੇ ਬੱਧੇ ਤਰੀਕੇ ਤੋਂ ਪੁੱਠੀ ਤਰ੍ਹਾਂ ਨਾਲ ਕਰਨਾ।

੨. ਬ੍ਰਿਤੀ ਅਥਵਾ ਪਵਨ ਉਲਟਾ ਕੇ। ਯਥਾ—*'ਉਲਟੀ ਗੰਗਾ ਜਮੁਨ ਮਿਲਾਵਉ' (੩੨੭)।*

**ਉਲਟਤ** [*ਗੁ: । ਦੇਖੋ, 'ਉਲਟ'*] ਉਲਟਦੀ (ਪਵਨ ਨੇ) ਭਾਵ ਅਪਾਨ ਵਾਯੂ ਨੇ। ਯਥਾ—*'ਉਲਟਤ ਪਵਨ ਚਕ੍ਰ ਖਟੁ ਭੇਦੇ' (੩੩੩)।*

**ਉਲਟੇ ਬ੍ਰਹਮੁ** [*ਵਰ: ਵਾ: । ਦੇਖੋ, 'ਉਲਟ'। ਸੰਸਕ੍ਰਿਤ, ਬ੍ਰਹਮ*] (ਸੁਰਤ) ਬ੍ਰਹਮ ਵਲ ਫੇਰੇ। ਯਥਾ—*'ਸੋ ਬੈਰਾਗੀ ਜਿ ਉਲਟੇ ਬ੍ਰਹਮੁ' (੯੫੩)*, ਭਾਵ ਜੋ ਸੁਰਤ ਨੂੰ ਬ੍ਰਹਮ ਵਲ ਉਲਟੇ।

**ਉਲਟੀ ਭਈ** [*ਕ੍ਰਿ: । ਦੇਖੋ, 'ਉਲਟ'*] (ਬ੍ਰਿਤੀ ਵਿਸ਼ਿਆਂ ਵਲੋਂ) ਉਲਟ ਕੇ (ਈਸ਼ੂਰ ਪਰਾਇਣ) ਹੋਈ। ਯਥਾ—*'ਸਤਿਗੁਰ ਮਿਲੀਐ ਉਲਟੀ ਭਈ' (੬੦੨)।*

**ਉਲਟੀ ਰੇ** [*ਕ੍ਰਿ: । ਦੇਖੋ, 'ਉਲਟ'*] ਲੌਟ ਜਾਣਾ, ਉਲਟੇ ਹੋ ਜਾਣਾ, ਪੁੱਠੇ ਹੋ ਜਾਣਾ। ਯਥਾ—*'ਉਲਟੀ ਰੇ ਮਨ ਉਲਟੀ ਰੇ॥ ਸਾਕਤ ਸਿਉ ਕਰਿ ਉਲਟੀ ਰੇ' (੫੩੫)*, ਤਿੰਨ ਵਾਰ ਕਹਿਣ ਤੋਂ ਭਾਵ ਇਹ ਕਿ ਮਨ ਬਚ ਕ੍ਰਮ ਕਰਕੇ ਸਾਕਤ ਤੋਂ ਲੌਟਨਾ ਯੋਗ ਹੈ। ਹੇ ਭਾਈ! ਅਥਵਾ ਬ੍ਰਿਤੀ ਉਲਟੀ (ਮੁੜੀ) ਤਾਂ ਮਨ (ਅਪਣੀ ਨੀਚ ਗਤੀ ਤੋਂ) ਉਲਟਾਇਆ (ਜਦ ਮਨ ਉਲਟਿਆ ਤਦ ਹੇ ਭਾਈ! ਸਾਕਤਾਂ ਤੋਂ ਉਲਟੀ ਕਰ, ਭਾਵ ਉਨ੍ਹਾਂ ਤੋਂ ਫਿਰ ਜਾਹ। ਉਨ੍ਹਾਂ ਦੀ ਸੰਗਤ ਨਾ ਕਰ, ਜੋ ਉਹ ਕਰਮ ਕਰਦੇ ਹਨ ਤੂੰ ਉਲਟ ਕਰ, ਭਾਵ ਸ਼ੁਭ ਕਰਮ ਕਰ।

**ਉਲਥੇ[1]** [*ਕ੍ਰਿ: । ਪੰਜਾਬੀ, ਉ+ਲੱਥਣਾ=ਲਹਿ ਪੈਣਾ*] ਉੱਡਦਿਆਂ ਆ ਬੈਠਣਾ, ਹੇਠਾਂ ਲਹਿਣਾ। ਯਥਾ—*'ਆਇ ਉਲਥੇ ਹੰਝ' (੧੩੮੧)।* ਦੇਖੋ, 'ਹੰਝ'

**ਉਲਥੜੇ** [*ਕ੍ਰਿ: । ਦੇਖੋ, 'ਉਲਥੇ'*] ਉਤਰੇ, ਆ ਬੈਠੇ। ਯਥਾ—*'ਸਰਿ*

---

੧. ਪ੍ਰਾਕ੍ਰਿਤ ਵਿਚ 'ਓਲਗ' ਬੀਮਾਰੀ ਨੂੰ ਕਹਿੰਦੇ ਹਨ।

੨. ਪਾਠ 'ਬਾਲ ਬੁਧਿ' ਬੀ ਕਈ ਥਾਂ ਤੇ ਹੈ।

੧. ਉਲਥਣਾ ਹੋਰ ਪਦ ਹੈ ਜੋ ਉਲਟਣਾ ਦਾ ਅਰਥ ਰਖਦਾ ਹੈ। 'ਤਰਜਮੇ' ਦਾ ਅਰਥਾਂ ਵਿਚ ਜੋ ਉਲਥਾ ਪਦ ਅੱਜ-ਕੱਲ੍ਹ ਵਰਤਦੇ ਹਨ ਸੋ ਇਹ ਹੈ, ਪਰ 'ਆਇ ਉਲਥੇ ਹੰਝ' 'ਉ + ਲਥੇ' ਤੋਂ ਬਣਿਆ ਹੈ, ਲੱਥਣ ਇਸ ਦਾ ਮੂਲ ਹੈ।

*ਹੰਸ ਉਲਥੜੇ ਆਇ' (੭੫)*, ਭਾਵ ਸਿਰ ਰੂਪੀ ਤਲਾਉ ਉਤੇ ਚਿੱਟੇ ਕੇਸ ਰੂਪ ਹੰਸ ਆਣ ਉਤਰੇ ਹਨ।

**ਉਲਾਮੇ** [*ਸੰ: । ਸੰਸਕ੍ਰਿਤ, ਉਪਾਲੰਭ । ਪੰਜਾਬੀ, ਉਲਾਂਭਾ, ਉਲ੍ਹਾਮਾ*]

੧. ਉਲਾਂਭਾ, ਗਿਲਾ।

੨. ਪਛੁਤਾਵਾ। ਯਥਾ—*'ਜਾਲਣ ਗੋਰਾ ਨਾਲਿ ਉਲਾਮੇ ਜੀਅ ਸਹੇ' (੪੮੮)*, ਅਪਣੇ ਕੀਤੇ ਕਰਮਾਂ ਦੇ ਅਪਣੇ ਆਪ ਨੂੰ ਉਲ੍ਹਾਮੇ (ਭਾਵ ਪਛੋਤਾਉ) ਜੀਉ ਸਹਿੰਦਾ ਹੈ। ਤਥਾ—*'ਸਉ ਉਲਾਮੑੇ ਦਿਨੈ ਕੇ ਰਾਤੀ ਮਿਲਨਿ ਸਹੰਸ' (੭੯੦)*।

**ਉਵਟੀਐ**[1] [*ਕ੍ਰਿ: । ਡੋਮ ਭਾਸ਼ਾ*] ਜਿੱਤਣਾ। ਯਥਾ—*'ਕਉਣੁ ਹਾਰੇ ਕਿਨਿ ਉਵਟੀਐ' (੯੬੭)*।

**ਉਵਤਿਆ** [*ਗੁ: । ਪੁ: ਪੰਜਾਬੀ, ਵੱਤਣਾ, ਫਿਰਨਾ। ਉਵੱਤਣਾ = ਅਵਾਰਾ ਫਿਰਨਾ*] ਜਿਸ ਦਾ ਪੈਰ ਨਾ ਲਗੇ। ਉਤਵਤਾਇਆ, ਅਵਾਰਾ। ਯਥਾ—*'ਆਇਆ ਉਠੀ ਖੇਲੁ ਫਿਰੈ ਉਵਤਿਆ'। (੯੬੭)*

**ਊੜੈ** [*ਅ: । ਪੰਜਾਬੀ*] ਗੁਰਮੁਖੀ ਪੈਂਤੀ ਦਾ ਪਹਿਲਾ ਅੱਖਰ—ਊੜਾ—ਇਸ ਦੁਆਰੇ। ਯਥਾ—*'ਊੜੈ ਉਪਮਾ ਤਾਕੀ ਕੀਜੈ ਜਾਕਾ ਅੰਤੁ ਨ ਪਾਇਆ' (੪੩੨)*, ਊੜੈ ਦੁਆਰੇ ਗੁਰੂ ਜੀ ਕਥਨ ਕਰਦੇ ਹਨ।

**ਓੜ** [*ਕ੍ਰਿ: ਵਿ: । ਸੰਸਕ੍ਰਿਤ, ਉਟ । ਹਿੰਦੀ, ਓਟ = ਓਹਲਾ । ਪੰਜਾਬੀ, ਓਟ, ਓੜ*]

੧. ਓਟ ਵਿਚ, ਉਹਲੇ।

੨. ਸ਼ਰਨ। ਯਥਾ—*'ਓੜ ਤਿਹਾਰੀ'* ਤੇਰੀ ਸ਼ਰਨ।

੩. [*ਸੰ: । ਸੰਸਕ੍ਰਿਤ, ਅਵਧਿ । ਪੰਜਾਬੀ, ਔਧ, ਓੜ, ਓੜਕ*] ਤੋੜ। ਯਥਾ—*'ਓੜਿ ਪਹੁਚਾਵਹੁ ਦਾਤੇ' (੨੦੯)*, ਹੇ ਦਾਤਾਰ! ਮੈਨੂੰ ਤੋੜ (ਧੁਰ) ਪਹੁੰਚਾਓ। ਤਥਾ—*'ਸਿਲ ਓੜ' (੧੧੫੯)*, (ਪਿਛੇ ਕਹੇ ਦੇ) ਅੰਤ ਪਰ ਸਿਲ (ਨਾਮੇਂ ਇਕ ਮਾਸ ਦਾ ਪਰਦਾ ਹੈ ਯਾ ਵਿਸ਼ਨੂੰ ਗੰਥੀ ਨਾਮੇਂ ਗੰਢ) ਹੈ।

---

੧. ਉ + ਵਟੀਐ ਪੰਜਾਬੀ ਵਿਚ ਵਟੀਣ—ਮੁੱਲ ਪੈਣਾ ਅਰਥ ਰਖਦਾ ਹੈ, ਮੁਹਾਵਰੇ ਵਿਚ ਕਾਮਯਾਬ ਹੋਣਾ ਅਰਥ ਰਖਦਾ ਹੈ। ਉ + ਵਟੀਐ ਪੂਰੀ ਤਰ੍ਹਾਂ ਕਾਮਯਾਬ ਹੋਣਾ, ਜਿੱਤਣਾ।

# ਸ

**ਸ** ਗੁਰਮੁਖੀ ਪੈਂਤੀ ਯਾ ਵ੍ਰਣ ਮਾਲਾ ਦਾ ਚੌਥਾ ਅੱਖਰ ਤੇ ਪਹਿਲਾ ਵਸੰਜਨ। ਸੰਸਕ੍ਰਿਤ ਦੇ 'ਸ' ਤੇ ਫ਼ਾਰਸੀ ਦੀ 'ਸੀਨ' ਦੇ ਤੁੱਲ ਇਸ ਦੀ ਅਵਾਜ਼ ਹੈ। ਸੰਸਕ੍ਰਿਤ ਦਾ 'ਸ਼' ਤੇ ਫ਼ਾਰਸੀ ਦੀ 'ਸੇ, ਸੁਆਦ, ਸ਼ੀਨ' ਬੀ ਪੰਜਾਬੀ ਵਿਚ ਇਸੇ ਅੱਖਰ ਨਾਲ ਲਿਖੇ ਜਾਂਦੇ ਹਨ। ਵਿਤ੍ਰੇਕ ਲਈ ਇਸ ਕੋਸ਼ ਦੀਆਂ ਵਿਤਪਤੀਆਂ ਵਿਚ 'ਸ਼ੀਨ' ਤੇ 'ਸ਼' ਦੀ ਅਵਾਜ਼ ਵੇਲੇ ਇਸਦੇ ਪੈਰ ਬਿੰਦੀ ਲਾ ਦਿਤੀ ਹੈ, ਜੈਸੇ—ਸ਼। ਸੁਆਦ ਦੀ ਅਵਾਜ਼ ਲਈ ਦੋ ਬਿੰਦੀਆਂ ਜੈਸੇ ਸੁਤੇ 'ਸੇ' ਦੀ ਅਵਾਜ਼ ਲਈ ਤਿੰਨ ਜੈਸੇ ਸੁ। ਸੰਸਕ੍ਰਿਤ ਦਾ—ਸ਼—ਸਦਾ ਹੀ ਤੇ ਖ਼, ਤੇ ਕਈ ਵੇਰ—ਕਸ਼—ਪ੍ਰਾਕ੍ਰਿਤ ਵਿਚ—ਸ—ਨਾਲ ਲਿਖੇ ਜਾਂਦੇ ਹਨ। ਇਸੀ ਤਰ੍ਹਾਂ ਸੰਸਕ੍ਰਿਤ ਦੇ ਐਸੇ ਪਦ ਪੰਜਾਬੀ ਦੇ ਤੇ ਗੁਰਬਾਣੀ ਵਿਚ—ਸ—ਨਾਲ ਅਕਸਰ ਲਿਖੇ ਜਾਂਦੇ ਹਨ ਜੈਸੇ ਸ਼ਾਸਤ੍ਰ ਨੂੰ ਸਾਸਤ੍ਰ, ਸ਼ੇਖ ਨੂੰ ਸੇਖ। ਭਾਵੇਂ ਕਈ ਵੇਰ ਖ਼ਤੇ ਕਸ਼ ਨੂੰ ਛ ਨਾਲ ਬੀ ਲਿਖਦੇ ਹਨ, ਜੈਸੇ ਖਟ ਨੂੰ ਛਟ ਤੇ ਕਸ਼ੀਰ ਨੂੰ ਛੀਰ ਯਾ ਖੀਰ। ਗੁਰਬਾਣੀ ਤੇ ਪੰਜਾਬੀ ਵਿਚ ਸ, ਹ ਆਪੋ ਵਿਚ ਕਿਤੇ ਕਿਤੇ ਬਦਲਦੇ ਹਨ, ਜਿਕੂੰ ਪਾਸ, ਪਾਹ। ਪੰਜਾਬੀ ਵਿਚ ਛਛਾ ਬਦਲ ਕੇ ਵੀ ਸਸਾ ਹੋ ਜਾਂਦਾ ਹੈ, ਜੈਸੇ 'ਬਿਛੁਰਤ' ਤੋਂ 'ਬਿਸਰਤ'। ਦੇਖੋ, 'ਬਿਸਰਤ'

**ਸ** [*ਸੰਸਕ੍ਰਿਤ*] ਅਵਜ ਹੈ, ਪਦਾਂ ਦੇ ਪਹਿਲੇ ਲਗ ਕੇ 'ਸਹਤ' ਦਾ ਅਰਥ ਦੇਂਦਾ ਹੈ ਜੈਸੇ 'ਸਭਾਗਾ' ਭਾਗਾਂ ਸਹਿਤ।

**ਸਾ** [*ਸ: ਨਾ:। ਸੰਸਕ੍ਰਿਤ ਵਿਚ ਸ: =ਉਹ ਆਦਮੀ ਤੇ ਸਾ=ਉਹ ਇਸਤ੍ਰੀ। ਪਹਾੜ ਵਿਚ ਹੁਣ ਤਕ ਬੀ ਸਾ 'ਉਹ' ਅਰਥਾਂ ਵਿਚ ਬੋਲਦੇ ਹਨ*] ਉਹ। ਯਥਾ—*'ਕਹੁ ਨਾਨਕ ਸਾ ਕਥਨੀ ਸਾਰੁ' (੧੯੮)*, ਤਥਾ—*'ਸਾ ਹੋਵੈ ਜਿ ਬਾਤ ਹੋਵੈਨੀ' (੮੦੦)।*

**ਸਿ** [*ਅ:। ਦੇਖੋ, 'ਸਾ'। ਦੇਸ਼ ਭਾਸ਼ਾ—ਸੇ (ਉਹ)—ਦਾ ਦੂਸਰਾ ਰੂਪ—ਸਿ*] ਉਹ। ਯਥਾ—*'ਕਵਣਿ ਸਿ ਰੁਤੀ ਮਾਹੁ ਕਵਣ' (੪)*, ਤਥਾ—*'ਤਿਸੁ ਰਿਦੈ ਸਿ ਲੋਚਨ ਨਾਹੀ' (੧੨੮੯)।*

**ਸੀ** [*ਕ੍ਰਿ:। ਸੰਸਕ੍ਰਿਤ, ਅਸਿਤ। ਫ਼ਾਰਸੀ, ਅਸਤ=ਹੈ ਸੀ। ਪੰਜਾਬੀ 'ਹੈ' ਦਾ ਭੂਤ ਕਾਲ*] ੧. ਹੈ ਸੀ। ਯਥਾ—*'ਕਿਛੁ ਨੀ ਸੀ ਛੰਦਾ' (੭੦੪)*, ਪਤੀ ਆਪਣੇ ਭਾਣੇ (ਦਾ ਮਾਲਕ ਹੈ, ਉਸ ਨੂੰ) ਕੁਛ ਇੱਛਾ ਨਹੀਂ ਸੀ।

੨. [*ਪੰਜਾਬੀ*] ਹਲ ਦੇ ਵਾਹਿਆਂ ਜੋ ਪਾੜ ਪੈਂਦਾ ਹੈ, ਭਾਵ ਵਾਹੀ ਹੋਈ ਜ਼ਮੀਨ। ਯਥਾ—*'ਅਨਾਜੁ ਮਗਉ ਸਤ ਸੀ ਕਾ' (੬੯੫)*, ਸਤ ਵਾਰੀ ਵਾਹੀ ਹੋਈ ਜ਼ਮੀਨ ਦਾ ਅਨਾਜ ਮੰਗਦਾ ਹਾਂ।

**ਸੁ** [*ਉਪਸਰਗ, ਸੰਸਕ੍ਰਿਤ*] ੧. ਭਲਾ, ਚੰਗਾ। ਦੇਖੋ, 'ਸੁਕ੍ਰਿਤ' ਭਲੀ ਕ੍ਰਿਤ, ਚੰਗਾ ਕੰਮ। ਯਥਾ—*'ਸੁਭਰ ਭਰੇ ਪ੍ਰੇਮ ਰਸ ਰੰਗਿ' (੨੮੯)।*

੨. [*ਪੰਜਾਬੀ, ਸੋ ਦਾ ਸੰਖੇਪ*] ਉਹ। ਯਥਾ—*'ਸੁ ਸਬਦ ਕਾ ਕਹਾ ਵਾਸੁ' (੯੪੪)*। ਦੇਖੋ, 'ਸੁਆਸ'

**ਸੇ** [*ਸ: ਨਾ:। ਦੇਖੋ, 'ਸਾ'। ਸਾ ਦਾ ਪੰਜਾਬੀ ਬਹੁ-ਬਚਨ*]

੧. ਓਹ। ਯਥਾ—*'ਨਾਨਕ ਸੇ ਅਖੜੀਆਂ ਬਿਅੰਨਿ' (੫੭੭)*, ਤਥਾ—*'ਸੁਪੇਦਾ ਸੇ ਵੰਨ' (੭੮੯)।*

੨. 'ਸੀ' ਕ੍ਰਿਆ ਪੰਜਾਬੀ ਦੇ ਬਹੁ-ਬਚਨ ਵਿਚ 'ਸਨ' ਤੇ 'ਸੇ' ਦੋ ਰੂਪ ਧਾਰਨ ਕਰਦੀ ਹੈ।

**ਸੈ** [*ਗੁ:। ਸੰਸਕ੍ਰਿਤ, ਸ਼ਤ ਪ੍ਰਾਕ੍ਰਿਤ, ਸਯ। ਪੰਜਾਬੀ ਸੈ, ਸੌ*] ਸੈਂਕੜੇ। ਯਥਾ—*'ਸੈ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ' (੧੧੦੦)।*

**ਸੋ** [*ਸਿ: ਨਾ। ਦੇਖੋ, 'ਸਾ'*] ੧. ਉਹ। ਯਥਾ—*'ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ' (੩੨੭)*, ਉਹ ਪਦ ਉਚਾਰਣ ਕਰੋ ਜਿਸ ਦੇ ਕੀਤੇ ਫਿਰ ਕੋਈ ਨਾ ਜਪਣਾ ਪਵੇ।

੨. ਉਸ, ਤਿਸ। ਯਥਾ—*'ਸੋ ਨਿਵਾਹੂ ਗਡਿ' (੧੦੯੯)*, (ਹੇ ਭਾਈ!) ਤਿਸ ਨਿਰਬਾਹ ਕਰਨ ਵਾਲੇ ਵਾਹਿਗੁਰੂ ਨੂੰ (ਚਿਤ ਵਿਚ) ਧਾਰਨ ਕਰ, ਜੋ ਚਲਾਇਮਾਨ ਨਹੀਂ ਹੋਣਾ।

**ਸੰ** [*ਅ:। ਸੰਸਕ੍ਰਿਤ*] ਪਦਾਂ ਦੇ ਪਹਿਲੇ ਲਗ ਕੇ ਭਲੀ ਪ੍ਰਕਾਰ ਦੇ ਅਰਥ ਦੇਂਦਾ ਹੈ, ਜੈਸੇ 'ਸੰਹੇਤ' = ਭਲੀ ਪ੍ਰਕਾਰ ਪ੍ਰੇਮ। ਤਥਾ—'ਸੰਲਗਨ' = ਭਲੀ ਪ੍ਰਕਾਰ ਲਗਾ ਹੋਇਆ। ਦੇਖੋ, 'ਸੰਹੇਤ', 'ਸੰਲਗਨ'

**ਸੀਅ** [*ਸੰ:। ਸੰਸਕ੍ਰਿਤ, ਸੀਤਾ। ਪ੍ਰਾਕ੍ਰਿਤ, ਸੀਅ*] ਸੀਤਾ। ਰਾਜਾ ਜਨਕ ਦੀ ਪੁਤ੍ਰੀ, ਸ੍ਰੀ ਰਾਮ ਚੰਦ੍ਰ ਦੀ ਇਸਤ੍ਰੀ।

**ਸੂਆ** [*ਸੰ:। ਸੰਸਕ੍ਰਿਤ, ਸ਼ੁਕ। ਹਿੰਦੀ, ਸੂਆ*] ੧. ਤੋਤਾ। ਯਥਾ—*'ਸੂਆ ਪੜਾਵਤ ਗਨਕਾਤਰੀ'।*

੨. [*ਸੰਸਕ੍ਰਿਤ, ਸੂਚਿ। ਪ੍ਰਾਕ੍ਰਿਤ, ਸੁਈ। ਪੰਜਾਬੀ, ਸੂਈ, ਸੂਆ*] ਲੋਹੇ ਦਾ ਸੂਆ, ਵੱਡੀ ਸੂਈ। ਯਥਾ—*'ਲਉ ਨਾੜੀ ਸੂਆ ਹੈ ਅਸਤੀ'। (੮੮੬)*

**ਸੁਆਇ** [*ਗੁ:। ਸੰਸਕ੍ਰਿਤ, ਸ੍ਵਾਰਥ। ਪੰਜਾਬੀ ਸੁਆਉ, ਸੁਆਇ*]

੧. ਪ੍ਰਯੋਜਨ, ਮਤਲਬ।

੨. ਸ੍ਵਾਦ।

**ਸੁਆਈ** [*ਗੁ:। ਦੇਖੋ, 'ਸੁਆਇ'*] ਮਤਲਬ ਵਾਸਤੇ, ਸੁਆਰਥ ਲਈ। ਯਥਾ—*'ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ' (੩੬੬)।*

**ਸੁਆਉ** [*ਸੰ:। ਦੇਖੋ, 'ਸੁਆਈ'*]

੧. ਪ੍ਰਯੋਜਨ, ਮਤਲਬ। ਯਥਾ—*'ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ' (੧੩੮੪)*, ਸੰਤੋਖ ਹੀ ਪ੍ਰਯੋਜਨ ਹੈ। ਹੇ ਬੰਦੇ! ਜੇਕਰ ਇਸਨੂੰ ਪੱਕਾ ਕਰੇਂ। ਤਥਾ—*'ਕਉਨੁ ਮਾਰਗੁ ਕਉਨੁ ਸੁਆਓ' (੯੩੮)*, (ਸਿੱਧ ਪੁੱਛਦੇ ਹਨ) ਆਪ ਦਾ ਪੰਥ ਤੇ ਪ੍ਰਯੋਜਨ ਕੀ ਹੈ?

੨. [*ਦੇਸ਼ ਭਾਸ਼ਾ। ਸੰਸਕ੍ਰਿਤ, ਸ੍ਵਾਦ। ਪ੍ਰਾਕ੍ਰਿਤ, ਸਾਉ। ਪੁ: ਪੰਜਾਬੀ, ਸੁਆਉ*] ਸੁਆਦ, ਆਨੰਦ। ਯਥਾ—*'ਹਰਿ ਕਾ ਸੁਆਉ ਨ ਪਾਇਆ' (੫੫੦)*, ਆਨੰਦ (ਈਸ਼੍ਵਰ ਦਾ) ਨਹੀਂ ਪਾਇਆ ਜਾਂਦਾ। ਤਥਾ—*'ਸੁਆਉ ਨ ਜਾਣਨਿ ਸੁੰਞੀਆ' (੫੨੧)।*

**ਸੁ ਆਸ** [*ਸੰ: । ਸੰਸਕ੍ਰਿਤ, ਸੁ = ਭਲੀ ਆਸ਼ਾ*] ਸ੍ਰੇਸ਼ਟ ਆਸ, ਭਲੀ ਆਸ, ਨੇਕ ਉਮੈਦ। ਯਥਾ—*'ਸੁ ਆਸ ਜਗਤ੍ਰ ਗੁਰੂ ਕੀ' (੧੪੦੦)।*

**ਸੁਆਸਤ** [*ਸੰ: । ਸੰਸਕ੍ਰਿਤ, ਸੁਸਿਤ ਸੰ + ਅਸਤ = ਐਸਾ ਹੀ ਹੋਵੇ। ਇਕ ਪਦ ਹੈ, ਅਸੀਸ ਲਈ ਵਰਤਿਆ ਜਾਂਦਾ ਹੈ। ਮਤਲਬ ਹੁੰਦਾ ਹੈ, ਤੇਰੇ ਨਾਲ ਭਲਜਾਈ ਯਾ ਕਲਜਾਨ ਹੋਵੇ*] ਕਲਜਾਨ ਰੂਪ। ਦੇਖੋ, 'ਆਥਿ'

**ਸਿਆਹੀ** [*ਗੁ: । ਫ਼ਾਰਸੀ*] ਕਾਲਕ, ਭਾਵ ਅਵਿਦਜਾ। ਯਥਾ—*'ਨੀਲੀ ਸਿਆਹੀ ਕਦਾ ਕਰਣੀ' (੧੬),* ਅਵਿੱਦਜਾ ਦਾ ਕੱਟਣਾ ਹੀ ਨੀਲੀ (ਪੁਸ਼ਾਕ) ਹੈ।

**ਸੂਅਟਾ** [*ਸੰ: । ਸੰਸਕ੍ਰਿਤ, ਸ਼ੁਕ। ਹਿੰਦੀ, ਸੂਆ + ਟਾ ਨਿੰਮ੍ਰ ਵਾਚੀ ਪ੍ਰਤੇ*] ਤੋਤਾ। ਯਥਾ—*'ਤੂੰ ਪਿੰਜਰੁ ਹਉ ਸੂਅਟਾ ਤੋਰ' (੩੨੩)।*

**ਸਿਆਣਾ**[੧] [*ਗੁ: । ਸੰਸਕ੍ਰਿਤ, ਸੰਗਜਾਨੰ = ਸ੍ਰੇਸ਼ਟ ਗਜਾਨੀ। ਪ੍ਰਾਕ੍ਰਿਤ, ਸਜਾਣਯ*] ਬੁਧੀ ਵਾਲਾ, ਗਜਾਨ ਵਾਲਾ। ਯਥਾ—*'ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ' (੨੯੭)।*

**ਸਿਆਣੂ** [*ਸੰ: । ਦੇਖੋ, 'ਸਿਆਣਾ'*] ਪਛਾਣੂ।

**ਸਿਆਣਏ** [*ਸੰਬੋਧਨ। ਦੇਖੋ, 'ਸਿਆਣਾ'*] ਹੇ *'ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ' (੧੩੯)।*

**ਸੁਆਦੰ** [*ਸੰ: । ਸੰਸਕ੍ਰਿਤ, ਸ੍ਵਾਦੁ*] ਸੁਆਦ, ਰਸ, ਚਸਕਾ।

**ਸੁਆਨੁ** [*ਸੰ: । ਸੰਸਕ੍ਰਿਤ, ਸ਼੍ਵਾਨ: । ਪ੍ਰਾਕ੍ਰਿਤ, ਸਾਣ। ਪੁ: ਪੰਜਾਬੀ, ਸੁਆਨ*] ਕੁੱਤਾ। ਯਥਾ—*'ਏਕੁ ਸੁਆਨੁ ਦੁਇ ਸੁਆਨੀ ਨਾਲਿ' (੨੪),* ਇਕ ਕੁੱਤਾ (ਲੋਭ ਰੂਪੀ ਤੇ) ਦੋ {ਸੁਆਨੀ} ਕੁੱਤੀਆਂ (ਭੁੱਖ ਤ੍ਰਿਖਾ ਰੂਪੀ, ਹਰ ਜੀਵ ਦੇ) ਨਾਲ ਲੱਗ ਰਹੀਆਂ ਹਨ! ਪ੍ਰਮਾਣ, *'ਭੁਖ ਤਿਖਾ ਦੁਇ ਭਉਕੀਆ' (੧੪੬)।*

**ਸਿਆਨਪ** [*ਸੰ: । ਦੇਖੋ, 'ਸਿਆਣਾ'*] ਚਤੁਰਾਈ। ਯਥਾ—*'ਬਾਤ ਚੀਤ ਸਭ ਰਹੀ ਸਿਆਨਪ' (੨੫੮)।*

**ਸੈਆਨ** [*ਸੰਖ: ਵਾ: । ਦੇਖੋ, 'ਸੈ'*]

੧. ਸੈਂਕੜੇ। ਯਥਾ—*'ਲਹਰੀ ਲਖ ਸੈਆਨ' (੫੧੯)।*

੨. [*ਸੈ + ਆਨ*] ਸੈਂਕੜੇ ਆਉਂਦੀਆਂ ਹਨ।

**ਸੁਆਨਸਤ੍ਰੂ** [*ਖ: ਤ: ਸ: । ਸੰਸਕ੍ਰਿਤ, ਸ਼੍ਵਾਨ, ਕੁੱਤਾ। ਸ਼ਤ੍ਰੂ ਵੈਰੀ*] ਕੁੱਤਿਆਂ ਦਾ ਵੈਰੀ ਭਾਵ ਚੰਡਾਲ। ਓਹ ਚੂੜ੍ਹੇ ਜੋ ਕੁੱਤੇ ਮਾਰ ਕੇ ਖੱਲਾਂ ਵੇਚਦੇ ਹਨ। ਯਥਾ—*'ਸੁਆਨ ਸਤ੍ਰੂ ਅਜਾਤੁ ਸਭ ਤੇ' (੧੧੨੪)।*

**ਸਿਆਪਾ** [*ਸੰ: । ਸੰਸਕ੍ਰਿਤ, ਸ਼ਪ੍ = ਸਹੁੰ ਖਾਣੀ, ਫਿਟਕਾਰਨਾ, ਉਲਾਂਭਾ ਦੇਣਾ*] ਮਰੇ ਹੋਏ ਇਸਤ੍ਰੀ ਪੁਰਖ ਦਾ ਨਾਮ ਲੈ ਕੇ (ਤੀਮੀਆਂ ਦਾ) ਪਿਟਣਾ, ਰੋਣਾ, ਕੀਰਨੇ ਕਰਨੇ। ਯਥਾ—*'ਸਤੀ ਰੰਨੀ ਘਰੇ ਸਿਆਪਾ' (੧੪੧੨)।*

**ਸਿਆਮ** [*ਗੁ: । ਸੰਸਕ੍ਰਿਤ, ਸ਼ਜਾਮ*] ਕਾਲਾ, ਪ੍ਰੀਤਮਾ। ਯਥਾ—*'ਸਿਆਮ ਸੁੰਦਰ ਤਜਿ ਨੀਦ ਕਿਉ ਆਈ' (੭੪੫),* ਸੋਹਣੇ ਪ੍ਰੀਤਮ ਭਾਵ ਪਰਮੇਸ਼ਰ ਨੂੰ ਛੱਡ ਕੇ ਅਵਿਦਜਾ ਦੀ ਨੀਂਦਰ ਕਿਉਂ ਆਈ। ਦੇਖੋ, 'ਸਿਆਮ ਮੂਰਤਿ'

**ਸੁਆਮੀ** [*ਸੰ: । ਸੰਸਕ੍ਰਿਤ, ਸ੍ਵਾਮਿਨ*] ਪਤੀ, ਮਾਲਕ ਅਰਥਾਤ ਵਾਹਿਗੁਰੂ। ਯਥਾ—*'ਮਧੁਸੂਦਨ ਦਾਮੋਦਰ ਸੁਆਮੀ' (੧੦੮੨)।*

**ਸਿਆਮ ਮੂਰਤਿ** [*ਵਿਸ਼ੇਸ਼ਣ, ਵਿਸ਼ੇਸ਼ਜ। ਸੰਸਕ੍ਰਿਤ, ਸ਼ਜਾਮ ਮੂਰਤਿ*] ਕਾਲੀ ਮੂਰਤੀ। ਯਥਾ—*'ਸਿਆਮ ਮੂਰਤਿ ਨਾਹਿ' (੭੨੭),* ਪਰਮੇਸ਼ਰ ਕਾਲੀ ਮੂਰਤੀ ਵਿਚ ਨਹੀਂ, ਭਾਵ ਪਰਮੇਸ਼ਰ ਸਾਰੀ ਖਲਕ ਵਿਚ ਵਜਾਪਕ ਹੈ, ਕਾਲੇ ਰੰਗ ਦਾ ਬੁੱਤ ਨਹੀਂ।

**ਸਿਆਮਲੰ** [*ਗੁ: । ਸੰਸਕ੍ਰਿਤ, ਸ਼ਜਾਮ। ਪ੍ਰਾਕ੍ਰਿਤ, ਸਾਮਲ ਰੂਪਾਂਤਰ, ਸਿਆਮਲ*] ਕਾਲਾ। ਯਥਾ—*'ਸਿਆਮਲੰ ਮਧੁਰ ਮਨੁਖੰ' (੧੩੫੯),* ਜੋ ਮਨੁੱਖ ਕਾਲਾ ਹੋਵੇ ਤੇ ਮਧਰਾ ਹੋਵੇ। ਐਉਂ ਵੀ ਅਰਥ ਲੈਂਦੇ ਹਨ: ਕਾਲਾ (ਕ੍ਰਿਸ਼ਨ ਵਤ ਸੁੰਦਰ) ਤੇ ਮਿੱਠਾ ਬੋਲਣ ਵਾਲਾ ਮਨੁੱਖ ਹੋਵੇ, ਪਰ ਜੇ ਰਿਦੇ ਵਿਚ ਵੈਰ ਰਖਦਾ ਹੋਵੇ ਤਾਂ ਉਸ ਦਾ ਨੀਉਣਾ ਮਿਥਜਾ ਹੈ।

**ਸਿਆਰ**[੧] [*ਸੰ: । ਸੰਸਕ੍ਰਿਤ, ਸ਼੍ਰਿਗਾਲ। ਹਿੰਦੀ, ਸਿਆਰ*] ੧. ਗਿੱਦੜ। ਭਾਵ ਵਿਚ ਵੀਚਾਰ ਤੇ ਨਿਮਰਤਾ ਲੈਂਦੇ ਹਨ। ਯਥਾ—*'ਜਬ ਹੀ ਸਿਆਰੁ ਸਿੰਘ ਕਉ ਖਾਇ' (੧੧੬੧),* ਜਦੋਂ ਨਿਮਰਤਾ ਰੂਪੀ ਗਿੱਦੜ ਸ਼ੇਰ ਰੂਪੀ ਹੰਕਾਰ ਨੂੰ ਖਾ ਜਾਵੇ। ਅਥਵਾ ੨. ਸਿਆਰ ਦੀ ਵਿਤਪਤੀ [*ਸਿੰਹਾਰ = ਸਿੰਹ + ਅਰਿ = ਵੈਰੀ। ਸ਼ੇਰ ਦਾ ਵੈਰੀ*[੨]] ਲਈ ਜਾਵੇ ਤਾਂ ਹੰਕਾਰ ਰੂਪੀ ਸ਼ੇਰ ਨੂੰ ਕਟਣ ਵਾਲਾ ਯਾ ਮਾਰ ਲੈਣ ਵਾਲਾ ਸਤਿਗੁਰਾਂ ਦਾ ਬਖ਼ਸ਼ਿਆ ਨਾਮ ਹੋ ਸਕਦਾ ਹੈ, ਜੋ ਹੰਕਾਰ ਦਾ ਵੈਰੀ ਹੈ। ਯਥਾ ਪ੍ਰਮਾਣ—*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ' (੫੬੦),* ਰਹਾਉ ਦੀ ਤੁਕ ਵਿਚ 'ਗਜਾਨ ਤ ਸਿਮਰਨ' ਦਾ ਪਤਾ ਪਹਿਲਾਂ ਦਿੱਤਾ ਹੈ ਜੋ ਹੰਕਾਰ ਨਾਸ਼ਕ ਹਨ।

**ਸੂਅਰ** [*ਸੰ: । ਸੰਸਕ੍ਰਿਤ, ਸ਼ੂਕਰ। ਪ੍ਰਾਕ੍ਰਿਤ, ਸੂਉਰ*[੩]*। ਹਿੰਦੀ, ਸੂਅਰ*] ਸੂਰ। ਯਥਾ—*'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ' (੧੪੧),* ਪਰਾਇਆ ਹੱਕ ਉਸ (ਮੁਸਲਮਾਨ) ਲਈ ਸੂਰ-ਵਤ (ਛਡਣ ਲਾਇਕ) ਹੈ ਅਤੇ ਉਸ (ਹਿੰਦੂ) ਲਈ ਗਊ-ਵਤ।

**ਸੁਆਰਥ/ਸੁਆਰਥ** [*ਸੰ: । ਸੰਸਕ੍ਰਿਤ, ਸ੍ਵਾਰਥ*] ੧. ਮਤਲਬ, ਗ਼ਰਜ਼, ਗੌਂ। ਯਥਾ—*'ਸੁਆਰਥੁ ਸੁਆਉ ਨ ਕੋ ਕਰੇ' (੭੦),* ਆਪਣਾ ਅਤੇ ਪਰਾਇਆ ਮਤਲਬ ਭੀ ਕੋਈ ਨਾ ਸਾਧੇ। ਸੁਆਉ ਪਦ ਸੁਆਰਥ ਦਾ ਤਾਕੀਦੀ ਪਦ ਹੈ, ਅਰਥ ਇਕੋ ਹੈ। ਓਵ ਗਿਆਨੀ ਸੁਆਰਥ ਦਾ ਅਰਥ ਆਪਣੀ ਗ਼ਰਜ਼ ਤੇ ਸੁਆਉ ਦਾ ਪਰਾਈ ਗ਼ਰਜ਼ ਬੀ ਕਰ ਲੈਂਦੇ ਹਨ। ਫਿਰ ਸੁਆਰਥ ਦਾ ਅਰਥ ਗ਼ਰਜ਼ ਤੇ ਸੁਆਉ ਦਾ ਅਰਥ ਪ੍ਰਯੋਜਨ ਬੀ ਲਾ ਲੈਂਦੇ ਹਨ।

੨. ਅਪਣੇ ਮਤਲਬ ਦੀ ਅਸਲੀ ਗੱਲ। ਯਥਾ—*'ਸੁਆਰਥੁ ਤਿਆਗਿ ਅਸਾਰਥਿ ਰਚਿਓ' (੧੨੨੧)।*

੩. ਸੁਆਰਥ = ਸ਼ੁਭ ਅਰਥ, ਭਲੇ ਕੰਮ ਨੂੰ ਭੀ ਕਹਿੰਦੇ ਹਨ।

**ਸੁਆਰਥੀ** [*ਦੇਖੋ, 'ਉਪਰਲਾ ਪਦ'*] ੧. ਮਤਲਬੀ, ਖ਼ੁਦਗਰਜ਼। ਯਥਾ—*'ਮਨਮੁਖ ਆਪ ਸੁਆਰਥੀ' (੬੪੩),* ਮਨਮੁਖ ਆਪ ਮਤਲਬੀ (ਖ਼ੁਦਗਰਜ਼) ਹਨ।

---

੧. ਇਹ ਸ਼੍ਰਿਗਾਲ ਪਦ ਫ਼ਾਰਸੀ ਵਿਚ ਸ਼ਿਗਾਲ ਰੂਪ ਰੱਖਦਾ ਹੈ, ਫ਼ਰਾਂਸੀਸੀ ਤੇ ਅੰਗਰੇਜ਼ੀ ਵਿਚ ਜੈਕਾਲ, ਹਿੰਦੀ ਵਿਚ ਸਿਆਰ। ਪੁਰਾਤਨ ਪੰਜਾਬੀ ਵਿਚ ਸਿਆਲ।

੨. ਸ਼ੇਰ ਤੋਂ ਬਲੀ ਤੇ ਇਸ ਦਾ ਵੈਰੀ, ਇਕ 'ਸਰਭ' ਜਾਨਵਰ ਮੰਨਿਆ ਹੈ, ਜੋ ਯਾ ਤਾਂ ਹੋ ਬੀਤਿਆ ਹੈ ਯਾ ਖ਼ਜਾਲੀ ਹੈ। ਇਸ ਦੀਆਂ ਅੱਠ ਲੱਤਾਂ ਮੰਨੀਆਂ ਹਨ, ਬਰਫ਼ਾਨੀ ਪਹਾੜਾਂ 'ਤੇ ਹੁੰਦਾ ਹੈ।

੩. ਪ੍ਰਾਕ੍ਰਿਤ ਵਜਾਕਰਨ ਅਨੁਸਾਰ ਕ, ਗ, ਚ, ਜ, ਤ, ਦ, ਪ, ਯ, ਵ ਜਦ ਅੱਖਰੇ ਹੋਣ ਤੇ ਪਹਿਲੇ ਸੁਰ ਹੋਵੇ ਤਾਂ ਗਿਰ ਜਾਂਦੇ ਹਨ, ਜੈਸੇ ਮੁਕੁਲ: ਦਾ ਪ੍ਰਾਕ੍ਰਿਤ ਰੂਪ ਹੈ ਮੁਉਲ: ਤੈਸੇ ਸ਼ੂਕਰ ਦਾ ਸ਼ੂਉਰ। ਸ਼—ਹੋਰ ਸੂਤ੍ਰ ਨਾਲ—ਸ—ਵਿਚ ਬਦਲਦਾ ਹੈ, ਸੋ ਸੂਉਰ।

੨. ਸੁਆਰਥੀ [*ਸੰਸ:, ਸ੍ਵਾਰਥੀ*] ਰਥਵਾਹੀ। ਯਥਾ—'*.....ਤਾਚੇ ਰੇ ਸੁਆਰਥੀ' (੬੯੫)*, ਉਸ ਦਾ ਰਥਵਾਨ।

**ਸਿਆਲ** [*ਸੰ: ਦੇਖੋ, 'ਸਿਆਰ'*] ੧. ਗਿੱਦੜ। ਤਥਾ—'*ਕਾਢਿ ਦੇਇ ਸਿਆਲ ਬਪੁਰੇ ਕਉ ਤਾ ਕੀ ਓਟ ਟਿਕਾਵਸਿ ਰੇ' (੧੦੦੦)*, ਗਿੱਦੜ ਨੂੰ ਕੱਢ ਅਤੇ (ਤਾ ਕੀ) ਪਰਮਾਤਮਾ ਦੀ ਓਟ ਗ੍ਰਹਣ ਕਰ।

੨. [ਪੰਜਾਬੀ] ਸਰਦ ਰੁਤ, ਠੰਢੀ ਬਹਾਰ।

**ਸਿਆਲੇ/ਸੀਆਲੇ** [*ਸੰ: । ਸੰਸਕ੍ਰਿਤ, ਸ਼ੀਤ ਕਾਲ, ਪ੍ਰਾਕ੍ਰਿਤ, ਸੀਤੁਆਲ। ਪੰਜਾਬੀ, ਸਿਆਲ*] ਸਰਦ ਰੁਤੇ। ਯਥਾ—'*ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ' (੪੮੮)*।

**ਸੁਆਲਿਉ** [*ਗੁ: । ਸੰਸਕ੍ਰਿਤ, ਸ਼੍ਲਾਘਾ। ਪ੍ਰਾਕ੍ਰਿਤ, ਸਲਾਹਾ। ਪੁ: ਪੰਜਾਬੀ, ਸੁਆਲਿਉ*] ਸਲਾਹੁਣੇ ਯੋਗ, ਸੁੰਦਰ।

**ਸੁਆਵ** [*ਸੰ: । ਸੰਸਕ੍ਰਿਤ, ਸ੍ਵਾਰਥ। ਪੁ: ਪੰਜਾਬੀ, ਸੁਆਉ, ਸੁਆਵ*] ਪਰਯੋਜਨ, ਮਤਲਬ। ਦੇਖੋ, 'ਸੁਆਵਗੀਰ'

**ਸੁਆਵਗੀਰ** [*ਸੰ: । ਪੁ: ਪੰਜਾਬੀ, ਸੁਆਵ+ਫ਼ਾਰਸੀ, ਗੀਰ (=ਵਾਲੇ)*] ਮਤਲਬੀ, ਖ਼ੁਦਗਰਜ਼। ਯਥਾ—'*ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ ਸੁਆਵਗੀਰ ਸਭਿ ਉਘੜਿ ਆਏ' (੩੦੩)*, ਜਦ ਸਤਿਗੁਰ ਸਰਾਫ਼ ਪਰਖਦੇ ਹਨ, ਤਦ ਖ਼ੁਦਗਰਜ਼ ਲੋਕ ਉਘੜ ਆਉਂਦੇ ਹਨ, ਅਰਥਾਤ ਪਰਖੇ ਜਾਂਦੇ ਹਨ, ਜਿਹਾ ਕੁ ਰੁਪਯੇ ਖੋਟੇ ਪਰਖੇ ਜਾਂਦੇ ਹਨ।

**ਸੁਆਵੜਾ** [*ਸੰ: । ਦੇਖੋ, 'ਸੁਆਵ'। ੜਾ, ਪ੍ਰਤੇ*] ਪਰਯੋਜਨ, ਮਤਲਬ।

**ਸਾਈ** [*ਸ: ਨਾ: । ਦੇਖੋ, 'ਸ'। ਪੰਜਾਬੀ, ਸਾ+ਹੀ ਦਾ ਦੂਸਰਾ ਰੂਪ ਸਾਈ*] ਉਹ ਹੀ। ਯਥਾ—'*ਸਾਈ ਵਸਤੁ ਪਰਾਪਤਿ ਹੋਈ' (੭੬੪)*, ਤਥਾ—'*ਜੋ ਤੁਧੁ ਭਾਵੈ ਸਾਈ ਭਲੀ ਕਾਰ' (੩)*।

**ਸਾਂਈਂ** [*ਸੰ: । ਦੇਸ਼ ਭਾਸ਼ਾ। ਸੰਸਕ੍ਰਿਤ, ਸ੍ਵਾਮੀ। ਪੰਜਾਬੀ, ਸਾਈਂ*] ਮਾਲਕ (ਵਾਹਿਗੁਰੂ)। ਯਥਾ—'*ਸਾਈ ਨਾਮੁ ਅਮੋਲੁ ਕੀਮ ਨ ਕੋਈ ਜਣਾਦੋ' (੮੧)*, ਤਥਾ—'*ਸਾਂਈ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ' (੧੩੭੮)*।

**ਸੁਈ** [*ਸ਼: ਨਾ: । ਪੰਜਾਬੀ, ਸੋ+ਹੀ ਦਾ ਦੂਸਰਾ ਰੂਪ, ਸੁਈ*] ਉਹੋ। ਯਥਾ—'*ਦਿਹੰਦ ਸੁਈ' (੧੪੪)*, ਉਹੋ ਦਾਤਾ ਹੈ।

**ਸੂਇ** [*ਸੰ: । ਸੰਸਕ੍ਰਿਤ, ਸੂ=ਜੰਮਣਾ। ਪੰਜਾਬੀ, ਸੂਣਾ=ਜੰਮਣਾ। ਸੂਇ=ਜੋ ਜੰਮ ਪਵੇ*] ਬੱਚਾ। ਯਥਾ—'*ਪੰਖੀ ਸੂਇ ਬਹਿਠੁ' (੧੩੭੮)*, ਪੰਖੀਆਂ ਦੇ ਬੱਚੇ ਬੈਠੇ ਹਨ।

**ਸੂਈ** [*ਸੰ: । ਸੰਸਕ੍ਰਿਤ, ਸੂਚਿ, ਸ਼ਿਵ ਧਾਤੂ (=ਸੀਣਾ) ਤੋਂ*] ਕਪੜੇ ਸੀਉਣ ਦੀ ਲੋਹੇ ਦੀ ਨਿੱਕੀ ਜੇਹੀ ਤਾਰ, ਜਿਸਦਾ ਇਕ ਸਿਰਾ ਨੱਕ ਤੇ ਦੂਸਰਾ ਬ੍ਰੀਕ ਹੁੰਦਾ ਹੈ। ਯਥਾ—'*ਸੁਇਨੇ ਕੀ ਸੂਈ ਰੁਪੇ ਕਾ ਧਾਗਾ' (੪੮੫)*। ਦੇਖੋ, 'ਰੁਪੈ'

**ਸੂਏ/ਸੂਐ** [*ਸੰ: । ਦੇਖੋ, 'ਸੂਈ'। ਕੋਈ ਸ਼ੈ ਸੂਈ ਵਰਗੀ ਤਿੱਖੀ ਨੋਕ ਵਾਲੀ, ਪਰ ਵੱਡੀ ਨੂੰ ਸੂਆ ਕਹਿੰਦੇ ਹਨ, ਸੂਆ ਦਾ ਬਹੁ-ਵਚਨ ਸੂਐ*] ਸੂਏ।

੧. ਇਕ ਲੋਹੇ ਦਾ ਕੰਡਾ ਹੈ ਸੂਲੀ ਜਿਹਾ, ਜਿਸ ਪੁਰ ਪਿਠ ਟਿਕਾ ਕੇ ਦੇਵੀ ਦੇ ਅੱਗੇ ਭੌਂਦੇ ਹਨ। ਇਹ ਚਾਲ ਦੱਖਣ ਦੇਸ ਵਿਚ ਹੈ। ਯਥਾ—'*ਸੂਐ ਚਾੜ੍ਹਿ ਭਵਾਈਅਹਿ ਜੰਤ' (੪੬੫)*।

੨. ਸੂਲ। ਛੋਟੇ ਬਾਲਕ ਕਿਕਰ ਦੀਆਂ ਸੂਲਾਂ ਪੁਰ ਮਕੜੀ ਨੂੰ ਭੁਆਉਂਦੇ।

੩. ਚੀਂਘਣੀ। ਇਕ ਸੂਲੀ ਜੇਹੀ ਗੱਡ ਕੇ ਉਸਦੇ ਦੁਆਲੇ ਲੱਕੜਾਂ ਪਰ ਮੁੰਡੇ ਬੈਠ ਕੇ ਭੌਂਦੇ ਹਨ, ਜਿਕੁਰ ਮੇਲਿਆਂ ਵਿਚ ਪੰਘੂੜਿਆਂ ਪੁਰ।

**ਸੇਇ** [*ਸ: ਨਾ: । ਪੰਜਾਬੀ, ਸੇ (=ਉਹ) ਦਾ ਦੂਸਰਾ ਰੂਪ*] ਉਹ। ਯਥਾ—'*ਜਿਸਨੋ ਹੋਇ ਦਇਆਲੁ ਹਰਿ ਨਾਮੁ ਸੇਇ ਲੇਹਿ' (੫੨੧)*।

**ਸੇਇ** [*ਸ: ਨਾ: । ਪੰਜਾਬੀ, ਸੇ+ਹੀ ਦਾ ਦੂਸਰਾ ਰੂਪ, ਸੇਈ*] ਉਹੀ, ਯਥਾ—'*ਸੇਈ ਸਾਹ ਭਗਵੰਤ ਸੇ' (੨੫੦)*।

**ਸੋਇ** [*ਸੰ: । ਸੰਸਕ੍ਰਿਤ, ਸ਼ੋਭਤੇ। ਪ੍ਰਾਕ੍ਰਿਤ, ਸੋਹਏ। ਪੁ: ਪੰਜਾਬੀ, ਸੋਇ*]

੧. ਸ਼ੋਭਾ। ਯਥਾ—'*ਸਚੇ ਸਚੀ ਸੋਇ' (੨੭)*, ਸੱਚੇ ਦੀ ਸੱਚੀ ਸ਼ੋਭਾ ਹੈ।

੨. [*ਸੰ: । ਸੰਸਕ੍ਰਿਤ, ਧਾਤੂ ਸ਼੍ਰ=ਸੁਣਨਾ। ਸ਼੍ਰੋਤ ਕੰਨਯਾ—ਜੋ ਕੰਨਾਂ ਦੁਆਰਾ ਸੁਨਿਆਂ ਜਾਏ*[1]] ਪ੍ਰਾਕ੍ਰਿਤ ਵਿਚ 'ਸ਼' ਹੈ ਨਹੀਂ, ਤੇ ਜਿਵੇਂ ਕ੍ਰਿਤੰ ਦਾ ਰਹਿ ਜਾਂਦਾ ਹੈ—ਕਿਅੰ— ਤਿਵੇਂ ਸ਼੍ਰੋਤ ਦਾ ਰਹਿ ਗਿਆ ਸੋਅ। ਇਸਦਾ ਪੰਜਾਬੀ ਰੂਪ ਸੋਇ। ਉਹ ਗੱਲ ਜੋ ਸੁਣੀ ਗਈ ਹੋਵੇ, ਖ਼ਬਰ। ਯਥਾ—'*ਤਿਸਕੀ ਸੋਇ ਸੁਣੀ ਮਨੁ ਹਰਿਆ' (੪੦੩)*, ਤਥਾ—'*ਖੋਜਤ ਖੋਜਤ ਸੁਨੀ ਇਹ ਸੋਇ' (੩੭੩)*, ਤਥਾ—'*ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ' (੯੬੪)*।

੩. [*ਸੰਪ੍ਰਦਾ*] ਪੌਣ। ਯਥਾ—'*ਇਸ ਮਨ ਕਉ ਬਸੰਤ ਕੀ ਲਗੈ ਨ ਸੋਇ' (੧੧੭੬)*, ਪਰੰਤੂ ਇਥੇ ਬੀ ਖ਼ਬਰ ਯਾ ਸੂਝ ਅਰਥ ਢੁੱਕ ਪੈਂਦਾ ਹੈ। ਇਸ ਤੁਕ ਵਿਚ ਸ਼ੋਭਾ ਅਰਥ ਬੀ ਸੋਇ ਦਾ ਕਰਦੇ ਹਨ।

੪. [*ਕ੍ਰਿ: । ਪੰਜਾਬੀ, ਸੌਣਾ ਤੋਂ ਸੋਇ*] ਨੀਂਦ ਵਿਚ ਹੋਣਾ। ਯਥਾ—'*ਬਾਵਰ ਸੋਇ ਰਹੇ' (੪੦੬)*।

੫. [*ਸ: ਨਾ: । ਦੇਖੋ, ਸੋ। ਸੋ+ਹੀ ਦਾ ਹੋਰ ਰੂਪ*] ਉਹੋ ਹੀ, ਉਹੀ। ਯਥਾ—'*ਤੂ ਕਰਿ ਕਰਿ ਵੇਖਹਿ ਜਾਣਹਿ ਸੋਇ' (੧੨)*।

**ਸੋਈ** [*ਸ: ਨਾ: । ਦੇਖੋ, 'ਸੋਇ'। ਸੋ+ਹੀ ਦਾ ਦੂਸਰਾ ਰੂਪ*]

੧. ਉਹੀ। ਯਥਾ—'*ਸੋਈ ਸੁਹਾਵਾ ਥਾਨੁ' (੧੦੯੬)*।

੨. [*ਕ੍ਰਿ: ਵਿ: । ਪੰਜਾਬੀ, ਸੌਣਾਂ ਤੋਂ*] ਸੁਤੀ ਹੋਈ। ਯਥਾ—'*ਸੋਈ ਸੋਈ ਜਾਗੀ' (੬੫੫)*, (ਅਵਿਦਯਾ ਦੀ ਨਿੰਦ੍ਰਾ ਵਿਚ) ਸੁਤੀ ਹੋਈ ਸੀ (ਹੁਣ ਗਿਆਨ ਦੀ ਜਾਗ੍ਰਤ ਵਿਚ) ਜਾਗੀ ਹਾਂ।

**ਸੋਇਆ** [*ਕ੍ਰਿ: । ਦੇਖੋ, 'ਸੋਈ'*] ਸੁਤਾ। ਯਥਾ—'*ਕਿਆ ਤੂ ਸੋਇਆ ਜਾਗੁ ਇਆਨਾ' (੭੯੪)*।

**ਸਈਆਦ** [*ਗੁ: । ਸੰਸਕ੍ਰਿਤ, ਸਜੰਦ=ਤ੍ਰਿੱਖੇ, ਚਲਾਕ। ਅਰਬੀ, ਸੁਯਾਦ=ਸ਼ਿਕਾਰੀ*] ਸ਼ਿਕਾਰੀ, ਭਾਵ ਲੁਟੇਰੇ। ਯਥਾ—'*ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ' (੧੨੪੩)*, ਇਸਤ੍ਰੀਆਂ ਤਾਂ (ਮੁਖ) ਗਿਆਨਣਾਂ ਯਾ ਠੱਗਣੀਆਂ ਤੇ ਮਰਦ ਸ਼ਿਕਾਰੀ, ਭਾਵ ਲੁਟੇਰੇ ਹੋ ਗਏ ਹਨ। ਸੰਪ੍ਰਦਾਈ ਅਰਥ ਸਈਆਦ ਦਾ ਮੂਰਖ ਕਰਦੇ ਹਨ, ਕਿਉਂਕਿ ਬੋਧੀਪਦ ਨਾਲ ਯੋਜਨਾ ਖਾਂਦਾ ਜਾਪਦਾ ਹੈ। ਦੇਖੋ, 'ਬੋਧੀਆ'

**ਸਇਆਨ** [*ਸੰ: । ਦੇਖੋ, 'ਸਿਆਣਾ'*] ਸਿਆਣੀ ਇਸਤ੍ਰੀ। ਯਥਾ—'*ਘ੍ਰਿਤ ਕਾਰਨ ਦਧਿ ਮਥੈ ਸਇਆਨ' (੧੧੬੨)*, ਸਿਆਣੀ ਇਸਤ੍ਰੀ ਘਿਉ ਦੀ ਖ਼ਾਤਰ ਦਹੀਂ ਰਿੜਕਦੀ ਹੈ।

**ਸੋਇਨ/ਸੁਇਨੇ** [*ਵਿ: । ਦੇਸ਼ ਭਾਸ਼ਾ, ਸੰਸਕ੍ਰਿਤ, ਸ੍ਵਰਣ*] ੧. ਸੋਨਾ ਇਕ ਵਡਮੁੱਲੀ ਪੀਲੇ ਰੰਗ ਦੀ ਧਾਤੂ ਹੈ, ਜੋ ਤੋਲ ਵਿਚ ਬੜੀ ਭਾਰੀ

---

੧. ਇਹ ਅਰਥ ਵਿਸ਼ੇਸ਼ ਕਰਕੇ ਭਾਸ਼ਾ ਬੋਲ ਚਾਲ ਦਾ ਹੈ ਜਿਵੇਂ ਕਹਿੰਦੇ ਹਨ— ਸਾਡੀ ਇਹੋ ਸ਼੍ਰੁਤ ਹੈ, ਅਸਾਂ ਡਿੱਠਾ ਨਹੀਂ।

ਹੁੰਦੀ ਹੈ ਤੇ ਜੰਗਾਰ ਨਹੀਂ ਖਾਂਦੀ। ਲੈਣ ਦੇਣ ਵਿਚ ਇਸਦਾ ਸਿੱਕਾ ਸਭ ਵਡੇ ਦੇਸ਼ਾਂ ਵਿਚ ਚਲਦਾ ਹੈ ਤੇ ਗਹਿਣੇ ਬਾਹਲੇ ਇਸਦੇ ਬਣਦੇ ਹਨ। ਇਸ ਕਰਕੇ ਕੀਮਤੀ ਤੇ ਸਭ ਨੂੰ ਪਜਾਰੀ ਧਾਤੂ ਹੈ। ਯਥਾ— *'ਸੁਇਨੇ ਕੈ ਪਰਬਤਿ ਗੁਫਾ ਕਰੀ'* (੧੩੯), ਸੋਨੇ ਦਾ ਪਰਬਤ ਅਰਥਾਤ ਸੁਮੇਰ ਵਿਚ ਭੀ ਜੇ ਗੁਫਾ ਕਰੇ। ਤਥਾ— *'ਸੋਇਨ ਚਉਬਾਰੇ'* (੧੦੫)।

੨. [*ਕ੍ਰਿ:। ਦੇਖੋ, 'ਸੋਇ ੧.'*] ਸ਼ੋਭਦੇ ਹਨ। ਯਥਾ— *'ਸੇ ਅਸਥਲ ਸੋਇਨ ਚਉਬਾਰੇ'* (੧੦੫)।

**ਸਾਇਰ** [*ਸੰ:। ਸੰਸਕ੍ਰਿਤ, ਸਾਗਰ। ਪ੍ਰਾਕ੍ਰਿਤ, ਸਾਅਰੋ। ਪੁ: ਪੰਜਾਬੀ, ਸਾਇਰ*]

੧. ਸਮੁੰਦਰ। ਯਥਾ— *'ਤਾਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦੁ ਸੁਰਤਿ ਕੀਨੀ ਵਰਖਾਈ'* (੧੪੦੬), ਭਾਵ ਅੰਗਦ ਜੀ ਗੁਰ ਨਾਨਕ ਦੇ ਨਾਲ ਮਿਲ ਕੇ ਸਮੁੰਦ੍ਰ ਰੂਪ ਹੋ ਗਏ, ਤਿਨ੍ਹਾਂ ਨੇ ਸ਼ਬਦ ਅਤੇ ਸੁਰਤ ਦੀ ਵਰਖਾ ਕੀਤੀ। ਅਥਵਾ *'ਕੀ ਨੀਵ ਰਖਾਈ'* (੧੪੦੬), ਪਾਠ ਕਰਕੇ ਸ਼ਬਦ ਸੁਰਤ ਦੀ ਨੀਂਹ ਰਖੀ— ਬੀ ਅਰਥ ਕਰਦੇ ਹਨ, ਪਰ ਸਮੁੰਦ੍ਰ ਤੋਂ ਵਰਖਾ ਹੋਣੀ ਵਧੀਕ ਠੀਕ ਹੈ, ਨੀਂਹ ਰੱਖਣ ਨਾਲੋਂ। ਤਥਾ— *'ਸਾਇਰ ਭਰੇ ਕਿ ਸੁਕ'* (੧੪੮), (੧) ਸਮੁੰਦਰ ਕਿਸ ਨੇ ਭਰੇ ਹਨ ? ਅਥਵਾ (੨) ਸਮੁੰਦ੍ਰ {ਸੁਕ} ਖੁਸ਼ਕੀ ਨਾਲ ਕਿਸ ਨੇ ਭਰੇ ਹਨ ? ਅਥਵਾ (੩) ਸੁਕੇ ਹੋਏ ਸਮੁੰਦ੍ਰ ਕਿਸ ਨੇ ਭਰੇ ਹਨ ?

੨. [*ਅਰਬੀ, ਸ਼ਾਇਰ = ਕਵੀ*] ਕਵੀ, ਕਵੀਸ਼ਰ। ਯਥਾ— *'ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ'* (੬੬੦)।

੩. [*ਸੰ:। ਅਰਬੀ, ਸ਼ਾਇਰ = ਸੈਰ ਕਰਨੇ ਵਾਲਾ*] ਜਾਤ੍ਰੀ, ਮੁਸਾਫ਼ਰ।

**ਸਾਇਰ** [*ਸੰ:। ਦੇਖੋ, 'ਸ਼ਾਇਰ'*] ਸਾਇਰ ਦਾ ਬਹੁ-ਬਚਨ ਸਾਇਰਾਂ, ਸਮੁੰਦ੍ਰਾਂ। ਯਥਾ— *'ਵਿਚਿ ਉਪਾਏ ਸਾਇਰਾ'* (੯੫੫)।

**ਸਾਇਰ ਸਪਤ** [*ਵਿਸ਼ੇਸ਼ਜ ਤੇ ਵਿਸ਼ੇਸ਼ਣ। ਦੇਖੋ, 'ਸਾਇਰ'। ਸੰਸਕ੍ਰਿਤ, ਸਪ੍ਰ*] ਸਤ ਸਮੁੰਦ੍ਰ ਪੌਰਾਣਕ ਮਤ ਵਿਚ ਏਹ ਸਤ ਸਮੁੰਦ੍ਰ ਲਿਖੇ ਹਨ :

੧. ਖਾਰੇ ਪਾਣੀ ਦਾ। ੨. ਦੁੱਧ ਦਾ। ੩. ਦਹੀਂ ਦਾ। ੪. ਸ਼ਹਿਤ ਦਾ। ੫. ਘਿਉ ਦਾ। ੬. ਸ਼ਰਾਬ ਦਾ। ੭. ਗੰਨੇ ਦੇ ਰਸ ਦਾ। ਪਰ ਇਸ ਸਮੇਂ ਦੇ ਹਿਸਾਬੀਆਂ ਨੇ ਏਹ ਪੰਜ ਨਾਮ ਸਮੁੰਦਰ ਦੇ ਮਿਥੇ ਹਨ :

ਪੈਸੇਫਿਕ, ਹਿੰਦ, ਅਟਲੈਂਟਿਕ, ਆਰਕਟਿਕ, ਐਨਟਾਰਟਿਕ। ਭਾਵ ਵਿਚ ਪੰਜ ਗਜਾਨ ਇੰਦ੍ਰਯ : ਮਨ ਤੇ ਬੁਧ। ਯਥਾ— *'ਸਾਇਰ ਸਪਤ ਭਰੇ ਜਲਿ ਨਿਰਮਲ'* (੧੦੩੬), ਸਤ ਸਮੁੰਦਰ ਨਿਰਮਲ ਜਲ ਨਾਲ ਭਰੇ ਹਨ[1]।

**ਸਾਇਰ ਕੀ ਪੁਤ੍ਰੀ** [*ਸੰਬੰ: ਕਾ:। ਦੇਖੋ, 'ਸਾਇਰ'। ਹਿੰਦੀ, ਕੀ। ਸੰਸਕ੍ਰਿਤ, ਪੁਤ੍ਰੀ*] ਸਮੁੰਦਰ ਦੀ ਧੀ, ਭਾਵ ਲੱਛਮੀ। ਯਥਾ— *'ਸਾਇਰ ਕੀ ਪੁਤ੍ਰੀ ਪਰਹਰਿ ਤਿਆਗੀ'* (੪੩੭), ਲਛਮੀ ਦਾ {ਪਰਹਰ} ਸੰਗ ਛਡਿਆ ਤੇ {ਤਿਆਗੀ} ਮਨੋ ਬੀ ਲਾਹ ਦਿਤੀ।

**ਸਉ** [*ਸੰ:। ਸੰਸਕ੍ਰਿਤ, ਸ੍ਵਾਦ। ਪ੍ਰਾਕ੍ਰਿਤ, ਸਾਉ*]

੧. ਸ੍ਵਾਦ। ਯਥਾ— *'ਕਹੁ ਨਾਨਕ ਸਉ ਨਾਹ'* (੪੬੩), ਬੂਆੜ ਨਾਮੇ ਤਿਲਾਂ ਵਿਚ ਸ੍ਵਾਦ ਨਹੀਂ ਹੈ।

੨. [*ਫ਼ਾਰਸੀ, ਸ਼ੌਹਰ = ਪਤੀ, ਨੌਸ਼ਹੁ, ਜੁਆਈ। ਪੰਜਾਬੀ, ਸ਼ਹੁ ਤੋਂ ਸਉ*] ਸ਼ਹੁ, ਰਾਖਾ।

੩. [*ਪੰਜਾਬੀ*] ਸੌ ਗਿਣਤੀ, ੧੦੦। ਯਥਾ— *'ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨਿ ਸਹੰਸ'* (੭੯੦)।

੪. [*ਪੰਜਾਬੀ*] ਸਵਾ, ਇਕ ਚੁਥਾਈ। ਯਥਾ— *'ਸਉ ਮਣੁ ਹਸਤੀ ਘਿਉ ਗੁੜੁ ਖਾਵੈ'* (੧੨੮੬), ਭਾਵ ਇਕ ਦਿਹਾੜੀ ਵਿਚ ਸਵਾ ਮਣ ਆਟਾ ਗੁੜ ਤੇ ਘਿਉ ਹਾਥੀ ਖਾਂਦਾ ਹੈ।

੫. [*ਪੰਜਾਬੀ, ਸੌਣਾ ਤੋਂ ਸਉਂ*] ਸੌਂਦੇ ਹਨ। ਯਥਾ— *'ਸਉਂ ਨਿਸਲੁ ਜਨ ਟੰਗ ਧਰਿ'* (ਭਾਵ ਭਗਤ ਜਨ ਸੰਸਾਰ ਵਿਚ) ਸਿਧੀਆਂ ਲੱਤਾਂ ਕਰ ਸੌਂਦੇ ਹਨ। ਨਿੱਸਲ ਹੋ ਕੇ ਸੌਣਾ, ਟੰਗ ਤੇ ਟੰਗ ਧਰ ਕੇ ਸੌਣਾ, ਪੰਜਾਬੀ ਮੁਹਾਵਰੇ ਹਨ; ਬੇਫ਼ਿਕਰ ਹੋ ਕੇ ਸੌਣ ਦੇ।

੬. [*ਪੁ: ਪੰਜਾਬੀ, ਸਿਉਂ। ਹਿੰਦੀ, ਸੇ*] ਨਾਲ, ਸਾਥ। ਯਥਾ— *'ਬੀਬੀ ਕਉਲਾ ਸਉ ਕਾਇਨੁ ਤੇਰਾ'* (੧੧੬੭), ਇਥੇ ਸਉ ਦਾ 'ਵਰਗਾ' ਅਰਥ ਵੀ ਕਰਦੇ ਹਨ।

**ਸਾਉ** [*ਸੰ:। ਸੰਸਕ੍ਰਿਤ, ਸ੍ਵਾਦ। ਪ੍ਰਾਕ੍ਰਿਤ, ਸਾਉ*]

੧. ਸ੍ਵਾਦ। ਯਥਾ— *'ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ'* (੧੩੯), ਆਤਮਾ ਕੁਦਰਤ ਤੋਂ ਦਿਸਦਾ (ਸ਼ਾਸਤ੍ਰਾਂ ਤੋਂ) ਸੁਣੀਦਾ ਅਰ (ਅਨੁਭਵ ਕਰ) ਜਾਣੀਦਾ ਬੀ ਹੈ (ਕਿ ਸਤਿ ਹੈ) ਪਰੰਤੂ ਸ੍ਵਾਦ ਨਹੀਂ ਪੈਂਦਾ, ਭਾਵ ਮਨ ਉਸ ਦੇ ਰਸ ਨੂੰ ਅਨੁਭਵ ਨਹੀਂ ਕਰਦਾ।

੨. [*ਸੁਆਰਥ ਤੋਂ ਸਾਉ*] ਪ੍ਰਯੋਜਨ। ਯਥਾ— *'ਪਿਰੀਏ ਤੂ ਜਾਣੁ ਮਹਿਜਾ ਸਾਉ'* (੧੦੯੫), ਹੇ ਪਿਰੀ! ਮੇਰਾ ਪ੍ਰਯੋਜਨ ਤੂੰ ਆਪ ਜਾਣਦਾ ਹੈਂ।

**ਸਿਉ** [*ਅਵ:। ਪੁ: ਪੰਜਾਬੀ, ਸਿਉਂ। ਹਿੰਦੀ, ਸੇ*] ੧. ਸਾਥ, ਨਾਲ, ਨੂੰ। ਯਥਾ— *'ਬਟਾਊ ਸਿਉ ਜੋ ਲਾਵੈ ਨੇਹ'* (੨੬੮), ਤਥਾ— *'ਸਤਿਗੁਰ ਸਿਉ ਆਲਾਇ'* (੧੪੧੦), ਸਤਿਗੁਰ ਨੂੰ ਕਹੇ।

੨. [*ਸੰ:। ਸੰਸਕ੍ਰਿਤ, ਸ਼ਿਵ। ਪੁ: ਪੰਜਾਬੀ, ਸਿਉ*] ਸ਼ਿਵ। ਦੇਖੋ, 'ਸਿਉ ਮੰਡਿਤ'

**ਸੀਉ** [*ਸੰ:। ਸੰਸਕ੍ਰਿਤ, ਸ਼ਿਵ। ਪੁ: ਪੰਜਾਬੀ, ਸਿਉ*] ਸ਼ਿਵ ਰੂਪ, ਕਲਜਾਨ ਸਰੂਪ। ਯਥਾ— *'ਅਚਰਜੁ ਭਇਆ ਜੀਵ ਤੇ ਸੀਉ'* (੩੪੪)।

**ਸੇਉ** [*ਸੰ:। ਦੇਖੋ, 'ਸਿਉ ੨.'*]

੧. [*ਸੰ:। ਸੰਸਕ੍ਰਿਤ, ਧਾਤੂ, ਸੇਵ = ਭੋਗਣਾ*] ਕਾਮ ਭੋਗੀ, ਉਹ ਜੋ ਜਤੀ ਨਾ ਹੋਵੇ। ਯਥਾ— *'ਨਾ ਇਹੁ ਜਤੀ ਕਹਾਵੈ ਸੇਉ'* (੮੭੧)।

੨. ਸ਼ੈਵੀ, ਸ਼ਿਵ ਉਪਾਸ਼ਕ।

**ਸੋਊ** [*ਸ: ਨਾ:। ਪੰਜਾਬੀ*] ਸੋਹੀ। ਉਹੋ (ਵਾਹਿਗੁਰੂ)। ਯਥਾ— *'ਸੋਊ ਸੋਊ ਜਪਿ ਦਿਨ ਰਾਤੀ'* (੨੬੦), ਓਹੋ ਓਹੋ (ਵਾਹਿਗੁਰੂ) ਦਿਨ ਰਾਤੀ ਜਪ।

**ਸਉਹੇ** [*ਕ੍ਰਿ: ਵਿ:। ਸੰਸਕ੍ਰਿਤ, ਸਮ੍ਮੁਖ। ਇਸ ਤੋਂ ਪੰਜਾਬੀ ਰੂਪ ਹੈ ਸਨਮੁਖ। ਪ੍ਰਾਕ੍ਰਿਤ, ਸਮੁਹਾ। ਇਸ ਤੋਂ ਪੰਜਾਬੀ ਰੂਪ ਬਣੇ ਹਨ—ਸਾਮ੍ਹਣੇ, ਸਾਵ੍ਹੇਂ, ਸਉਹੇ*] ਸਾਮ੍ਹਣੇ, ਸਨਮੁਖ, ਟਾਕਰੇ ਤੇ। ਯਥਾ— *'ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ'* (੯੩੬), ਭਾਵ ਗੁਲਾਮ ਕਹਾਵੇ ਤੇ ਖਸਮ ਦੇ ਸਾਮ੍ਹਣੇ ਉੱਤਰ ਦੇਵੇ।

**ਸਉਕਨਿ** [*ਸੰ:। ਸੰਸਕ੍ਰਿਤ, ਸ੍ਵਕੀਯਾ = ਆਪਣੀ ਵਹੁਟੀ। ਪੰਜਾਬੀ,*

---

[1] ਇਥੇ ਗੁਰੂ ਜੀ ਸਤ ਸਮੁੰਦਰ ਨਿਰਮਲ ਜਲ ਨਾਲ ਭਰੇ ਲਿਖਦੇ ਹਨ, ਦਹੀਂ, ਘਿਉ, ਸ਼ਹਿਤ, ਸ਼ਰਾਬ ਆਦਿ ਨਾਲ ਭਰੇ ਨਹੀਂ ਲਿਖਦੇ।

*ਸਉਂਕਣ=ਆਪਣੇ ਪਤੀ ਦੀ ਦੂਸਰੀ ਇਸਤ੍ਰੀ ਜੋ ਉਸ ਨੇ ਵਿਆਹ ਕੇ ਪਹਿਲੀ ਵਾਂਙੂ ਆਪਣੀ ਵਹੁਟੀ ਬਣਾਈ ਹੋਵੇ* ] ਇਕ ਪਤੀ ਦੀਆਂ ਦੋ ਤੀਵੀਆਂ ਸੌਕਣਾਂ ਕਹਾਉਂਦੀਆਂ ਹਨ, ਤਾਤਪਰਜ ਆਪਣੇ ਆਪਣੇ ਵਿਸ਼ਿਆਂ ਵਲ ਮਨ ਨੂੰ ਖਿੱਚਣ ਵਾਲੀਆਂ ਇੰਦ੍ਰੀਆਂ ਤੋਂ ਹੈ। ਯਥਾ—*'ਸਉਕਨਿ ਘਰ ਕੀ ਕੰਤਿ ਤਿਆਗੀ' (੩੯੪)।*

**ਸਉਣ** [*ਸੰਸਕ੍ਰਿਤ, ਸ਼ਕੁਨ। ਪ੍ਰਾਕ੍ਰਿਤ, ਸਉਣ* ] ਸਗੁਣ। ਯਥਾ—*'ਸੋਈ ਸਾਸਤੁ ਸਉਣੁ ਸੋਈ' (੪੮)*, ਤਥਾ—*'ਛਨਿਛਰ ਵਾਰਿ ਸਉਣ ਸਾਸਤ ਬੀਚਾਰੁ' (੮੪੧)*, ਭਾਵ ਇਹ ਕਿ ਛਨਿਛਰਵਾਰ ਨੂੰ ਕ੍ਰੂਰ ਵਾਰ ਜਾਣ ਕੇ ਸ਼ਗਨਾਂ ਦੇ ਸ਼ਾਸਤ੍ਰ ਦਾ ਵਿਚਾਰ ਕਰਦੇ ਹਨ (ਤੇਲ ਆਦਿ ਦੇਂਦੇ ਹਨ)।

**ਸਉਣ ਸਾਸਤ੍ਰ** [*ਸੰ:। ਸੰਸਕ੍ਰਿਤ, ਸ਼ਕੁਨ ਸ਼ਾਸਤ੍ਰ। ਦੇਖੋ, 'ਸਉਣ'*] ਸਗੁਣ ਸ਼ਾਸਤ੍ਰ (ਜਿਨ੍ਹਾਂ ਵਿਚ ਸਗੁਣਾਂ ਦਾ ਵੀਚਾਰ ਹੋਵੇ)।

**ਸਉਤੁ** [*ਗੁ:। ਸੰਸਕ੍ਰਿਤ, ਸ+ਪੁਤ੍ਰ। ਪੰਜਾਬੀ, ਸਉਤਰਾ, ਸਉਤ=ਪੁਤ੍ਰ ਵਾਲਾ*] ਸੌਤ੍ਰਾ, ਪੁਤ੍ਰ ਵਾਲਾ। ਯਥਾ—*'ਜਿਨਿ ਕੀਨੋ ਸਉਤੁ ਬਿਧਾਤਾ' (੫੩੨)।*

**ਸਉਦੀ** [*ਸੰ:। ਫ਼ਾਰਸੀ, ਸੌਦਾ*] ਵਸਤੂਆਂ ਦੀ ਖ਼ਰੀਦ ਤੇ ਵੇਚਣ ਵਿਚ, ਸੌਦਾ, ਵਪਾਰ ਵਿਚ। ਯਥਾ—*'ਸਗਲੀ ਸਉਦੀ ਤੋਟਾ ਆਵੈ' (੩੫੬)*, ਸਾਰੇ ਸੌਦਿਆਂ ਵਿਚ ਘਾਟਾ ਹੀ ਆਉਂਦਾ ਹੈ।

**ਸਉਦੇ** [*ਕ੍ਰਿ: ਵਿ:। ਸੰਸਕ੍ਰਿਤ, ਸੁਪ੍ਤ:। ਪ੍ਰਾਕ੍ਰਿਤ, ਸਿਵਿਣੋਂ। ਪੰਜਾਬੀ, ਸੌਣਾ ਤੋਂ* ] ਸੁਤੇ ਹੋਏ। ਯਥਾ—*'ਸਉਦੇ ਵਾਹੁ ਵਾਹੁ ਉਚਰਹਿ' (੩੧੩)*, (ਗੁਰਮੁਖ) ਸੁਤੇ ਹੋਏ ਭੀ ਵਾਹਿਗੁਰੂ ਉਚਾਰਦੇ ਹਨ।

**ਸਉਦਾਗਰ** [*ਸੰ:। ਫ਼ਾਰਸੀ* ] ਸੌਦਾ ਵੇਚਣ ਤੇ ਖ਼ਰੀਦਣ ਵਾਲੇ।

**ਸਉਦਾਗਰੀ** [*ਸੰ:। ਫ਼ਾਰਸੀ* ] ਸੌਦਾ ਵੇਚਣ ਤੇ ਖ਼ਰੀਦਣ ਦਾ ਕੰਮ, ਵਪਾਰ ਵਿਹਾਰ। ਯਥਾ—*'ਲੈ ਤੁਰੇ ਸਾਉਦਾਗਰੀ ਸਉਦਾਗਰੁ ਧਾਵੈ' (੧੬੬)*, ਲੈ ਕੇ ਘੋੜੇ ਸੌਦਾਗਰ ਸਉਦਾਗਰੀ ਕਰਨ ਜਾਂਦਾ ਹੈ।

**ਸਉ ਨਿਸਲ** ਦੇਖੋ, 'ਸਉ'

**ਸਉਪਿ** [*ਕ੍ਰਿ:। ਸੰਸਕ੍ਰਿਤ, ਸਮਰਪਣ* ] ਅਰਪਣ, ਹਵਾਲੇ ਕਰ। ਯਥਾ—*'ਤਨੁ ਮਨੁ ਧਨੁ ਸਭੁ ਸਉਪਿ' (੯੧੮)।*

**ਸਿਉ ਮੰਡਿਤ** [*ਕ੍ਰਿ:। ਸੰਸਕ੍ਰਿਤ, ਸ਼ਿਵ। ਮੰਣਿਤ=ਸਜਾਇਆ ਯਾ ਪੂਜਿਆ ਗਿਆ* ] ਸ਼ਿਵ ਪੂਜਾ ਕਰਦਾ ਹੈ। ਯਥਾ—*'ਕੋ ਖਟੁ ਕਰਮ ਸਹਿਤ ਸਿਉ ਮੰਡਿਤ' (੯੧੩)*, ਕੋਈ ਖਟ ਕਰਮਾ ਸਾਥ ਸ਼ਿਵ ਦੀ ਪੂਜਾ ਕਰਦਾ ਹੈ। ਦੇਖੋ, 'ਮੰਡਿਤ'

**ਸਉਲਾ** [*ਗੁ:। ਪੰਜਾਬੀ, ਸ+ਵੱਲਾ ਭਲੀ ਪ੍ਰਕਾਰ ਵੱਲ ਹੋਣ ਵਾਲਾ, ਹਾਮੀ* ] ਦਿਆਲੂ, ਕ੍ਰਿਪਾਲੂ। ਯਥਾ—*'ਸੋ ਬੂਝੈ ਜਿਸੁ ਆਪਿ ਬੁਝਾਇਸੀ ਜਿਸੁ ਸਤਿਗੁਰੁ ਪੁਰਖੁ ਪ੍ਰਭੁ ਸਉਲਾ' (੧੩੧੫)।*

**ਸਉੜ** [*ਸੰ:। ਪੰਜਾਬੀ* ] ੧. ਸੌੜੀ ਥਾਂ, ਤੰਗ ਜਗ੍ਹਾ।

੨. [*ਸਿੰਧੀ ਬੋਲੀ* ] ਰਜਾਈ, ਲੇਫ।

**ਸਸ** [*ਸੰ:। ਸੰਸਕ੍ਰਿਤ, ਸ਼੍ਵਸ੍ਰੂ। ਪ੍ਰਾਕ੍ਰਿਤ, ਸਾਸੂ। ਹਿੰਦੀ, ਸਾਸ। ਪੰਜਾਬੀ, ਸੱਸ। ਰਾਵਲ ਪਿੰਡੀ ਵਲ ਸਸੂ ਬੀ ਬੋਲਦੇ ਹਨ* ] ਸੱਸ, ਵਹੁਟੀ ਯਾ ਗੱਭਰੂ ਦੀ ਮਾਂ, ਭਾਵ ਵਿਚ ਅਵਿਦਯਾ।

**ਸਸਾ** ਦੇਖੋ, 'ਸਸੈ'

**ਸਸਿ** [*ਸੰ:। ਸੰਸਕ੍ਰਿਤ, ਸ਼ਸ਼ਿਨ* ] ੧. ਚੰਦ੍ਰਮਾ।

੨. ਖੱਬਾ ਸੁਰ, ਭਾਵ ਸਤੋਗੁਣ। ਯਥਾ—*'ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ' (੯੪੩)*, [ਸਸਿ] (ਚੰਦ) ਸਤੋਗੁਣ ਦੇ ਘਰ = ਹਿਰਦੇ ਵਿਚ {ਸੂਰ} (ਸੂਰਜ) ਗਿਆਨ ਵਸੇ ਤਾਂ {ਅੰਧਿਆਰਾ} ਅਗਿਆਨ ਮਿਟ ਜਾਂਦਾ ਹੈ।

**ਸਸੂ** [*ਸੰ:। ਦੇਖੋ, 'ਸਸ'* ] ਸੱਸ, ਵਹੁਟੀ ਯਾ ਗੱਭਰੂ ਦੀ ਮਾਂ, ਭਾਵ ਵਿਚ ਅਵਿਦਯਾ। ਯਥਾ—*'ਸਸੂ ਤੇ ਪਿਰਿ ਕੀਨੀ ਵਾਖਿ' (੩੭੦)।*

**ਸਸੈ** [*ਪੰਜਾਬੀ* ] ੧. ਗੁਰਮੁਖੀ ਦਾ ਚੌਥਾ ਅੱਖਰ 'ਸ'। ਯਥਾ—*'ਸਸੈ ਸੋਇ ਸ੍ਰਿਸਟਿ ਜਿਨਿ ਸਾਜੀ' (੪੩੨), ਤਥਾ—'ਸਸਾ ਸਤਿ ਸਤਿ ਸਤਿ ਸੋਊ' (੨੫੦)*, ਸਸੇ ਅੱਖਰ ਦ੍ਵਾਰੇ ਗੁਰੂ ਜੀ ਉਪਦੇਸ਼ ਕਰਦੇ ਹਨ।

੨. [*ਸੰ:। ਸੰਸਕ੍ਰਿਤ, ਸ਼ਸ਼:* ] ਖ਼ਰਗੋਸ਼ ਨੇ, ਸਹੇ ਨੇ। ਯਥਾ—*'ਸਸੈ ਸਿੰਘ ਗੁਨ ਗਾਏ' (੪੭੭)।*

**ਸਾਸ** [*ਸੰ:। ਦੇਖੋ, 'ਸਾਸ'* ] ੧. ਸੱਸ, ਵਹੁਟੀ ਯਾ ਗੱਭਰੂ ਦੀ ਮਾਂ। ਭਾਵ ਵਿਚ ਅਵਿਦਯਾ। ਯਥਾ—*'ਸਾਸੁ ਦਿਵਾਨੀ ਬਾਵਰੀ' (੯੩੧)।*

੨. [*ਸੰ:। ਸੰਸਕ੍ਰਿਤ, ਸ਼੍ਵਾਸ* ] ਸਾਹ, ਹਵਾ ਜਿਸ ਦੇ ਆਸਰੇ ਸਰੀਰ ਜੀਉਂਦਾ ਹੈ। ਯਥਾ—*'ਸਾਸ ਸਾਸ ਸਾਸ ਹੈ ਜੇਤੇ' (੯੮੦)।*

**ਸਿਸਿ** [*ਸੰ:। ਸੰਸਕ੍ਰਿਤ, ਸ਼ਿਸ਼, ਪ੍ਰਾਕ੍ਰਿਤ, ਸਿਸੁ* ] ੧. ਬਾਲਕ।

੨. [*ਸੰਸਕ੍ਰਿਤ, ਸ਼ਿਰਸ੍=ਸਿਰ। ਪ੍ਰਾਕ੍ਰਿਤ, ਸੀਸ। ਪੰਜਾਬੀ, ਸੀਸ, ਸਿਰ, ਸਿਸ* ] ਸਿਰ। ਯਥਾ—*'ਜਿਸ ਸਿਸਿ ਨ ਹੋਵੀ ਲੇਖ' (੬੪)*, ਜਿਸ ਦੇ ਸਿਰ ਪਰ ਲੇਖ ਨਹੀਂ।

**ਸੀਸਿ** [*ਸੰ:। ਦੇਖੋ, 'ਸਿਸਿ ੨.'*] ਸਿਰ। ਯਥਾ—*'ਸੀਸਿ ਨਿਵਾਇਐ ਕਿਆ ਥੀਐ' (੪੭੦)।*

**ਸੇਸ** [*ਸੰ:। ਸੰਸਕ੍ਰਿਤ, ਸ਼ੇਸ਼:*] ਸ਼ੇਸ਼ ਨਾਗ। ਯਥਾ—*'ਗਾਵੈ ਗੁਣ ਸੇਸੁ ਸਹਸ ਜਿਹਬਾ ਰਸ' (੧੩੯੦)।*

**ਸੰਸਾ** [*ਸੰ:। ਸੰਸਕ੍ਰਿਤ, ਸੰਸ਼ਯ:* ] ਸੰਦੇਹ, ਸ਼ੱਕ, ਭਰਮ। ਯਥਾ—*'ਸੰਸਾ ਇਹੁ ਸੰਸਾਰੁ ਹੈ' (੩੬)।*

**ਸਸੀਅ** [*ਸੰ:। ਦੇਖੋ, 'ਸਸੀਅਰ'*] ਚੰਦ੍ਰਮਾ। ਯਥਾ—*'ਸਸੀਅ ਧੇਨ' (੬੯੫)*, ਚੰਦ ਤੇ ਕਾਮਧੇਨ (ਸਮੁੰਦਰ ਵਿਚੋਂ ਨਿਕਲੇ)।

**ਸਸੀਅਰੁ** [*ਸੰ:। ਸੰਸਕ੍ਰਿਤ, ਸ਼ਸ਼ਿਧਰ*[੧]*। ਪ੍ਰਾਕ੍ਰਿਤ, ਸਸਹਰ। ਪੁ: ਪੰਜਾਬੀ, ਸਸਅਰ, ਸਸੀਅਰ, ਸਸੀਅ* ]

੧. ਚੰਦ੍ਰਮਾ। ਯਥਾ—*'ਸਸੀਅਰੁ ਗਗਨਿ ਜੋਤਿ ਤਿਹੁ ਲੋਈ' (੮੪੦)*, ਅਕਾਸ਼ ਵਿਚ ਚੰਦ ਜਦ ਚੜ੍ਹਦਾ ਹੈ, ਜੋਤਿ ਤਿੰਨਾਂ ਲੋਕਾਂ ਵਿਚ ਹੁੰਦੀ ਹੈ। ਇਸੇ ਪ੍ਰਕਾਰ ਜਦ ਰਿਦੇ ਵਿਚ ਗਿਆਨ ਹੋਇਆ ਤਦ ਤ੍ਰਿਕਾਲ ਗਤੀ ਹੋ ਜਾਂਦੀ ਹੈ।

੨. ਚੰਦ੍ਰ ਨਾੜੀ, ਇੜਾ। ਯਥਾ—*'ਸਸੀਅਰ ਕੈ ਘਰਿ ਸੂਰੁ ਸਮਾਵੈ' (੮੪੦)*, ਚੰਦ ਨਾੜੀ ਇੜਾ ਵਿਚ ਸੂਰਜ ਦੀ ਨਾੜੀ ਪਿੰਗਲਾ ਸਮਾਵੇ ਵਾ ਇਸੇ ਦੇ ਉਲਟ ਕਰੇ ਵਾ ਸਤੋਗੁਣ ਕਰਕੇ ਜਦ ਅੰਤਹਕਰਣ ਸ਼ੁਧ ਹੁੰਦਾ ਹੈ ਤਦ (ਸੂਰਜ) ਪਰਮਾਤਮਾ ਦਾ ਪ੍ਰਤਿਬਿੰਬ ਹਛਾ ਸਮਾ ਜਾਂਦਾ ਹੈ।

**ਸਿਸੀਅਰ** [*ਸੰ:। ਹਿੰਦੀ, ਸਿ=ਬੰਨ੍ਹਣਾ+ਸੀਅਰ=ਠੰਢ*[੨]] ਸਰਦੀ ਨੂੰ

---

੧. ਚੰਦ੍ਰਮਾ ਵਿਚ ਕਾਲੇ ਦਾਗ ਨੂੰ ਸ਼ਸ਼ਾ (ਖਰਗੋਸ਼ ਯਾ ਸਹਿਆ ਆਖਦੇ ਹਨ, ਉਸ ਚਿੰਨ ਕਰਕੇ ਸ਼ਸ + ਧਰ = ਚੰਦ੍ਰਮਾ ਦਾ ਨਾਮ ਹੈ।

੨. ਸੀਅਰਾ ਠੰਢੇ ਦੇ ਅਰਥ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਆਯਾ ਹੈ— *'ਸੀਅਰਾ ਤਾਤਾ ਹੋਇ'।*

ਬੰਨ੍ਹ ਲੈਣ ਵਾਲੀ ਸਿਆਲੇ ਦੀ ਰੁਤ। ਡਾਢੀ ਠੰਢ ਦੇ ਦੋ ਮਹੀਨੇ (ਮੰਘਰ ਪੋਹ), ਵਾਲੀ ਰੁਤ ਦਾ ਨਾਉਂ ਹੈ। ਯਥਾ—*'ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ' (੯੨੯)*, ਗੁਰੂ ਜੀ ਨੇ ਏਥੇ ਰੁਤਾਂ ਦੇ ਮਹੀਨਿਆਂ ਦਾ ਕਿਤਾਬੀ ਹਿਸਾਬ ਤੋਂ ਫ਼ਰਕ ਕੀਤਾ ਜਾਪਦਾ ਹੈ ਪਰ ਉਸਦਾ ਕਾਰਨ ਇਹ ਹੈ ਕਿ ਗੁਰੂ ਜੀ ਪੰਜਾਬ ਦੀਆਂ ਪਰਵਿਰਤ ਰੁੱਤਾਂ ਲਿਖ ਰਹੇ ਹਨ। ਅਗਲੀ ਰੁਤ ਦਾ ਨਾਮ ਬੀ ਬਦਲਦੇ ਹਨ ਹੇਮੰਤ ਨਹੀਂ ਲਿਖਦੇ ਪਰ 'ਹਿਮਕਰ'। ਹਿਮਕਰ ਦੇ ਅਰਥ ਹਨ ਬਰਫ਼ ਪਾਉਣ ਵਾਲੀ, ਸੋ ਪੰਜਾਬ ਦੇ ਪਹਾੜਾਂ ਵਿਚ ਬਰਫ਼ ਅਸਲ ਵਿਚ ਮਾਘ ਫਗਣ ਵਿਚ ਹੀ ਜ਼ੋਰ ਕਰਦੀ ਹੈ। ਸ਼ੁਰੂ ਚਾਹੇ ਪਹਿਲੇ ਹੋ ਜਾਵੇ ਪਰ ਗੜੇ, ਹਨੇਰੀਆਂ, ਬਰਫ਼ਾਂ, ਗੱਲ ਕੀ ਸਿਆਲੇ ਦੀ ਬਰਸਾਤ ਪਰਬਤਾਂ ਪਰ ਮਾਘ ਫਗਣ ਵਿਚ ਹੀ ਜ਼ੋਰ ਮਾਰਦੀ ਹੈ। ਸਿਸੀਅਰ ਰੁਤ ਤੋਂ ਭੁਲੇਖਾ ਸ਼ਿਸ਼ਰ ਦਾ ਨਹੀਂ ਖਾਣਾ ਚਾਹੀਦਾ। ਗੁਰੂ ਜੀ ਨੇ ਸ਼ਿਸ਼ਰ ਰੁਤ ਨਹੀਂ ਲਿਖਿਆ। ਸਿ + ਸੀਅਰ ਲਿਖਜਾ ਹੈ, ਬਹੁਤ ਠੰਢ ਦੀ ਪੰਜਾਬ ਵਿਚ ਰੁਤ ਮੱਘਰ ਪੋਹ ਹੈ ਤੇ ਸਤਿਗੁਰੂ ਜੀ ਨੇ ਸਿਸੀਅਰ ਦੇ ਨਾਲ ਸੀਤਲ ਪਦ ਲਿਖਿਆ ਹੈ, ਜਿਸ ਤੋਂ ਸਿਸੀਅਰ ਦਾ ਅਰਥ ਪਿਆ ਪ੍ਰਗਟ ਹੁੰਦਾ ਹੈ। ਸਿਸਿਰ ਦਾ ਅਰਥ ਹੈ ਸੂਰਜ ਦਾ ਮੱਧ ਰੇਖਾ ਤੋਂ ਉਤਰ ਨੂੰ ਲੰਘਣਾ, ਪਰ ਸਿਸੀਅਰ ਦਾ ਅਰਥ ਹੈ ਪਾਲੇ ਵਾਲੀ, ਠੰਢ ਵਾਲੀ।

**ਸਸਿਕੀਕ** [*ਸੰਸਕ੍ਰਿਤ, ਸ਼ਸ਼ਾਕ (=ਜਿਸ ਵਿਚ ਸਹੇ ਦਾ ਚਿੰਨ੍ਹ ਹੋਵੇ) ਤੋਂ*] ਚੰਦ੍ਰਮਾ। ਯਥਾ—*'ਜਿਉ ਵਿਚਿ ਉਡਵਾ ਸਸਿਕੀਕ' (੧੩੩੯)*, ਜਿਵੇਂ ਤਾਰਿਆਂ ਵਿਚ ਚੰਦ੍ਰਮਾ ਹੈ, ਪਰ ਕਈ ਗਜਾਨੀ [*ਸ਼ਸ਼ਿ = ਚੰਦ੍ਰਮਾ। ਈਕ = ਇਕ*] ਇਕ ਚੰਦ੍ਰਮਾ ਹੈ, ਬੀ ਅਰਥ ਕਰਦੇ ਹਨ।

**ਸਾਸ ਗਿਰਾਸ** [*ਸੰ:। ਸੰਸਕ੍ਰਿਤ, ਸ੍ਵਾਸ = ਸਾਹ। ਗ੍ਰਾਸ = ਗਰਾਹੀ*] ਸ੍ਵਾਸ ਤੇ ਭੋਜਨ। ਯਥਾ—*'ਲੇਖੈ ਤੇਰੈ ਸਾਸ ਗਿਰਾਸ' (੩੫੪)*, ਸ੍ਵਾਸ ਅਤੇ ਭੋਜਨ ਹਿਸਾਬ ਵਿਚ ਹਨ।

**ਸਸਿ ਘਰਿ** [*ਸੰ:। ਸੰਸਕ੍ਰਿਤ, ਸ਼ਸ਼ਿ ਚੰਦ ਘਰ ਅਸਥਾਨ*] ਚੰਦ ਦਾ ਘਰ = ਰਾਤ, ਭਾਵ ਵਿਚ ਅਵਿਦਜਾ। ਯਥਾ—*'ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ' (੯੪੩)*, ਭਾਵ, ਅਵਿਦਜਾ ਵਿਚ ਗਿਆਨ ਹੋਣਾ। ਯਥਾ—*'ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ' (੧੩੩੨)*, ਭਾਵ, ਜਦ ਅਵਿਦਜਾ ਰਾਤ੍ਰੀ ਵਿਚ ਗਿਆਨ ਸੂਰਜ ਸਮਾਇਆ।

**ਸਸਤ** [*ਗੁ:। ਪੰਜਾਬੀ*] ਸਸਤਾ, ਨਾ ਮਹਿੰਗਾ। ਯਥਾ—*'ਸਸਤ ਵਖਰੁ ਤੂੰ ਘਿੰਨਹਿ ਨਾਹੀ' (੪੦੨)*, ਨਾਮ ਰੂਪ ਸਸਤਾ ਸੌਦਾ ਤੂੰ (ਸੰਤਾਂ ਪਾਸੋਂ) ਲੈਂਦਾ ਨਹੀਂ।

**ਸਾਸਤ** [*ਸੰ:। ਸੰਸਕ੍ਰਿਤ, ਸ਼ਾਸ੍ਰਿ = ਹੁਕਮ। ਸ਼ਾਸਤ੍ਰ = ਧਰਮ ਪੁਸਤਕ*] ਸ਼ਾਸਤ੍ਰ, ਧਰਮ ਦਾ ਗ੍ਰੰਥ। ਯਥਾ—*'ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ' (੫੯੫)*, ਸ਼ਾਸਤ੍ਰਾਂ ਨੂੰ ਸੁਣ ਕੇ (ਇਹ) ਸੌਦਾਗਰੀ (ਕਰ) ਕਿ ਸੱਚ ਦੇ ਘੋੜੇ ਲੈ ਚੱਲ।

**ਸਾਸਤ੍ਰ** [*ਸੰ:। ਸੰਸਕ੍ਰਿਤ, ਸ਼ਾਸਤ੍ਰ*] ਧਰਮ ਪੁਸਤਕ। ਧਰਮ ਬਿਵਸਥਾ ਦਾ ਗ੍ਰੰਥ। ਫ਼ਿਲਾਸਫ਼ੀ (ਦਰਸ਼ਨ ਵਿਦਜਾ) ਦਾ ਗ੍ਰੰਥ। ਇਹ ਹਿੰਦੂ ਮਤ ਵਿਚ ਗਿਣਤੀ ਵਿਚ ਛੇ ਹਨ: ੧. ਸਾਂਖ। ੨. ਯੋਗ। ੩. ਨਜਾਯ। ੪. ਬੈਸੇਸਿਕ। ੫. ਮੀਮਾਂਸਾਂ। ੬. ਵੇਦਾਂਤ। ਯਥਾ—*'ਖਟ ਸਾਸਤ੍ਰ ਊਚੌ ਕਹਹਿ' (੨੯੭)*।

**ਸਾਸਤ੍ਰਗਿ** [*ਗੁ:। ਸੰਸਕ੍ਰਿਤ*] ਸ਼ਾਸਤ੍ਰ ਦਾ ਗਿਆਤਾ। ਸ਼ਾਸਤ੍ਰਾਂ ਨੂੰ ਜਾਣਨ ਵਾਲਾ। ਯਥਾ—*'ਮੁਨਿ ਜੋਗੀ ਸਾਸਤ੍ਰਗਿ ਕਹਾਵਤ'। (੪੯੮)*

**ਸਸਤ੍ਰਗਿਆ** [*ਸੰ:। ਸੰਸਕ੍ਰਿਤ, ਸ਼ਾਸਤ੍ਰਗਜਾ*] ਗਿਆਨ। ਯਥਾ—*'ਧਰਤ ਧਿਆਨੁ ਗਿਆਨੁ ਸਾਸਤ੍ਰਗਿਆ ਅਜਰ ਪਦੁ ਕੈਸੇ ਜਰਉ' (੧੩੨੨)*।

**ਸਾਸਨ/ਸਾਸਨਾ** [*ਸੰ:। ਸੰਸਕ੍ਰਿਤ, ਸ਼ਾਸਨਾ। ਪ੍ਰਾਕ੍ਰਿਤ, ਸਾਸਣ*] ਤਾੜਨਾ। ਯਥਾ—*'ਸਾਸਨਾ ਤੇ ਬਾਲਕੁ ਗਮੁ ਨ ਕਰੈ' (੧੧੩੩)*, ਤਾੜਨਾ ਤੋਂ ਬਾਲਕ (ਪ੍ਰਹਿਲਾਦ) ਡਰਦਾ ਨਹੀਂ ਸੀ। ਤਥਾ—*'ਅਨਿਕ ਸਾਸਨ ਤਾੜੰਤਿ ਜਮ ਦੂਤਹ' (੧੩੫੮)*, ਅਨੇਕ ਸਾਸਨਾ ਨਾਲ ਜਮਦੂਤ ਤਾੜਦੇ ਹਨ।

**ਸੁਸਬਦ** [*ਸੰ:। ਸੰਸਕ੍ਰਿਤ, ਸੁ = ਸ੍ਰੇਸ਼੍ਟ। ਸ਼ਬਦ। ਪੰਜਾਬੀ, ਸੁ = ਉਹ। ਸ਼ਬਦ*] ਉਹ ਸ਼ਬਦ, ਭਾਵ ਸੋਬ੍ਰਹਮ ਬੀ ਲੈਂਦੇ ਹਨ। ਯਥਾ—*'ਸੁ ਸਬਦ ਕਉ ਨਿਰੰਤਰਿ ਵਾਸ ਅਲਖੰ' (੯੪੪)*।

**ਸਸੁਰਾ** [*ਸੰ:। ਸੰਸਕ੍ਰਿਤ, ਸ੍ਵਸਰ:। ਪ੍ਰਾਕ੍ਰਿਤ, ਸਸੁਰ*] ਸਹੁਰਾ, ਭਾਵ ਵਿਚ ਅਗਿਆਨ।

**ਸੈਸਾਰਿ** [*ਸੰ:। ਸੰਸਕ੍ਰਿਤ, ਸੰਸਾਰ*] ਸੰਸਾਰ, ਜਗਤ ਵਿਚ। ਯਥਾ—*'ਮਨਮੁਖਿ ਧ੍ਰਿਗੁ ਜੀਵਣੁ ਸੈਸਾਰਿ' (੧੧੩੨)*।

**ਸੰਸਾਰ** [*ਸੰ:। ਸੰਸਕ੍ਰਿਤ*] ਜੰਮਣ ਮਰਨ ਦਾ ਪਰਵਾਹ, ਜਗਤ। ਯਥਾ—*'ਸੰਸਾਰ ਸਾਗਰ ਤੇ ਕਢੁ ਦੇ ਹਾਥੀ' (੫੬੩)*।

**ਸੰਸਾਰੀ** [*ਸੰ:। ਸੰਸਕ੍ਰਿਤ, ਸੰਸਾਰਨ*]

੧. ਸੰਸਾਰ ਵਾਲਾ।

੨. ਸੰਸਾਰ ਰਚਣ ਵਾਲਾ, ਭਾਵ ਬ੍ਰਹਮਾ। ਯਥਾ—*'ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ' (੭)*, ਸੰਸਾਰੀ = ਬ੍ਰਹਮਾ।

**ਸੈਸਾਰੜਾ** [*ਸੰ:। ਸੰਸਕ੍ਰਿਤ, ਸੰਸਾਰ। 'ੜ' ਪੰਜਾਬੀ, ਪ੍ਰਤੇ ਨਿੰਮ੍ਰ ਵਾਚੀ*] ਸੰਸਾਰ, ਜਗਤ। ਯਥਾ—*'ਸਭੁ ਮੁਕਤੁ ਹੋਆ ਸੈਸਾਰੜਾ' (੭੪)*।

**ਸੋਸਿਲੈ** [*ਕ੍ਰਿ:। ਸੰਸਕ੍ਰਿਤ, ਸ਼ੋਸ਼ = ਸੁਕਣਾ। ਪੰਜਾਬੀ, ਲੈਣਾ ਤੋਂ ਲੈ*] ਸੁਕਾ ਲੈ। ਯਥਾ—*'ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ' (੯੯੧)*, {ਸੂਰ ਸਰੁ} ਤਮੋ ਗੁਣ ਦਾ ਤਲਾਉ ਭਾਵ ਕੁਸੰਗਤ ਨੂੰ ਸੁਕਾ ਦੇ ਤੇ {ਸੋਮ ਸਰੁ} ਸਤੋਗੁਣ ਦਾ ਤਲਾਉ ਭਾਵ ਸਤਿਸੰਗਤ ਨੂੰ ਪੋਖ ਲੈ, ਭਾਵ ਦ੍ਰਿੜ੍ਹ ਕਰ।

**ਸਸੁੜਿ** [*ਸੰ:। ਦੇਖੋ, 'ਸਸ'*] ਸੱਸ, ਵਹੁਟੀ ਯਾ ਗੱਭਰੂ ਦੀ ਮਾਂ। ਦੇਖੋ, 'ਸੁਹੀਆ ੨.'

**ਸਸੁੜੀਆਹ** [*ਸੰ:। ਦੇਖੋ, 'ਸਸ'। ਸੱਸ ਦਾ ਨਿੰਮ੍ਰਵਾਚੀ ਬਹੁ ਬਚਨ*] ਸੱਸਾਂ। ਯਥਾ—*'ਨਾ ਸੇ ਸਸੁੜੀਆਹ' (੧੦੧੫)*, ਨਾ ਓਹ ਸੱਸਾਂ ਹਨ।

**ਸਹ**[1] [*ਸੰ:। ਸੰਸਕ੍ਰਿਤ, ਸਹਯੰ = ਸਹਾਇਤਾ*] ਓਟ, ਆਸਰਾ। ਯਥਾ—*'ਨਾਨਕ ਸਹ ਪਕਰੀ ਸੰਤਨ ਕੀ' (੬੧੩)*।

**ਸਹਿ** [*ਸੰ:। ਫ਼ਾਰਸੀ, ਸ਼ਾਹ। ਸ਼ਹ*] ਪਤੀ ਨੇ, ਸੁਆਮੀ ਨੇ। ਯਥਾ—*'ਸਹਿ ਟਿਕਾ ਦਿਤੋਸੁ ਜੀਵਦੈ' (੯੬੬)*, ਭਾਵ ਗੁਰੂ ਨਾਨਕ ਸ੍ਵਾਮੀ ਜੀ ਨੇ ਗੁਰਿਆਈ ਦਾ ਤਿਲਕ ਗੁਰੂ ਅੰਗਦ ਜੀ ਨੂੰ ਆਪਣੇ ਜੀਂਵਦਿਆਂ ਦਿਤਾ। ਤਥਾ—*'ਮਤੁ ਜਾਣ ਸਹਿ ਗਲੀ ਪਾਇਆ'। (੨੪)*

---

੧. ਮਲੂਮ ਹੁੰਦਾ ਹੈ ਕਿ ਲਫ਼ਜ਼ 'ਸ਼ਹ' ਦੇ ਅਰਥ 'ਸ਼ਰਣ' ਸ਼ਤਰੰਜ ਦੇ ਮੁਹਾਵਰੇ ਤੋਂ ਬਣੇ ਹਨ। ਜਦ ਕਿਸੇ ਧਿਰ ਦਾ ਕੋਈ ਮੋਹਰਾ ਦੂਜੇ ਦੇ ਪਾਤਸ਼ਾਹ ਦੀ ਚਾਲ ਰੋਕ ਦੇਂਦਾ ਹੈ ਤਦ ਸ਼ਹ ਕਹਿੰਦੇ ਹਨ, ਮੁਰਾਦ ਹੁੰਦੀ ਹੈ ਕਿ ਇਧਰ ਦੀ ਬਾਜ਼ੀ ਇਸ ਮੋਹਰੇ ਦੀ ਓਟ ਹੁਣ ਪ੍ਰਬਲ ਹੋ ਗਈ ਹੈ ਤੇ ਦੂਜੀ ਧਿਰ ਮਾਤ ਹੈ।

**ਸਹੀ** [*ਕ੍ਰਿ: ਵਿ: । ਅਰਬੀ, ਸਹੀਹ*] ੧. ਸ਼ੁੱਧ। ੨. ਸਾਬਤ, ਨਿਸ਼ਚੇ। ਯਥਾ—*'ਪੁਛਿ ਸਿਮ੍ਰਿਤਿ ਕੀਤਾ ਸਹੀ' (੧੧੧੭)*, ਤਥਾ—*'ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ' (੧੧੧੭)*।

**ਸਹੁ** [*ਸੰ: । ਫ਼ਾਰਸੀ, ਸ਼ਾਹ, ਸ਼ਹ*] ੧.. ਸ਼ਹੁ, ਪਤੀ। ਯਥਾ—*'ਸਹੁ ਅਲਾਏਸੀ' (੭੯੪)*। ਦੇਖੋ, 'ਅਲਾਏਸੀ'

ਤਥਾ—*'ਮਾਤਾ ਖੀਵੀ ਸਹੁ ਸੋਇ' (੯੬੭)*।

੨. [*ਕ੍ਰਿ: । ਪੰਜਾਬੀ, ਸਹਣਾ ਵਿਚੋਂ*] ਸਹਾਰ। ਯਥਾ—*'ਸਹੁ ਵੇ ਜੀਆ ਆਪਣਾ ਕੀਆ' (੪੬੭)*।

**ਸਹੇ/ਸਾਹੈ** [*ਕ੍ਰਿ: । ਪੰਜਾਬੀ*] ੧. ਸਹਾਰੇ। ਯਥਾ—*'ਕਸਿ ਕਸਵਟੀ ਸਹੈ ਸੁ ਤਾਉ' (੯੩੨)*।

੨. [*ਅਰਬੀ, ਸਹੀਹ*] ਨਿਸਚੇ ਕੀਤੇ। ਯਥਾ—*'ਮਤਿ ਗੁਰਮਤਿ ਹਰਿ ਹਰਿ ਸਹੇ'*।

**ਸਾਹ** [*ਸੰ: । ਫ਼ਾਰਸੀ, ਸ਼ਾਹ*] ੧. ਸ਼ਾਹੂਕਾਰ। ਯਥਾ—*'ਸਾਹੁ ਸਦਾਏ ਸੰਚਿ ਧਨੁ' (੯੩੭)*।

੨. [*ਸੰਸਕ੍ਰਿਤ, ਸ਼੍ਵਾਸ*] ਸ੍ਵਾਸ।

**ਸਾਹਾ** [*ਸੰ: । ਦੇਸ਼ ਭਾਸ਼ਾ । ਸੰਸਕ੍ਰਿਤ, ਸੁ+ਅਹਨ ਤੋਂ ਸਾਹਾ*]

੧. ਲਗਨ, ਵਿਆਹ ਦੀ ਥਿਤ ਤੇ ਸਮਾਂ। ਯਥਾ—*'ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ' (੧੨)*, {ਸੰਬਤਿ} ਬਰਸਾਂ (ਅਨੁਸਾਰ) {ਸਾਹਾ} ਲਗਨ ਲਿਖਿਆ ਗਿਆ ਹੈ, ਮਿਲ ਕਰਕੇ ਵੈਰਾਗ ਰੂਪ ਤੇਲ ਪਾਓ।

੨. [*ਸੰਸਕ੍ਰਿਤ, ਸ਼੍ਵਾਸ*] ਸਾਹ, ਦਮ। ਯਥਾ—*'ਜੇਤੇ ਜੀਅ ਜੀਵਹਿ ਲੈ ਸਾਹਾ' (੧੪੪)*।

੩. [*ਫ਼ਾਰਸੀ, ਸ਼ਾਹ=ਰਾਜਾ*] ਰਾਜਿਆਂ ਦੇ। ਯਥਾ—*'ਸਿਰਿ ਸਾਹਾ ਪਾਤਿਸਾਹਾ' (੬੨੧)*।

**ਸਾਹਿ** [*ਸੰ: । ਸੰਸਕ੍ਰਿਤ, ਸ਼੍ਵਾਸ*] ਸ੍ਵਾਸ, ਦਮ। ਯਥਾ—*'ਸਾਹਿ ਸਾਹਿ ਤੁਝੁ ਸੰਮਲਾ' (੨੦)*।

**ਸਾਹੀ** [*ਸੰ: । ਫ਼ਾਰਸੀ, ਸਜਾਹੀ*] ੧. ਲਿਖਣ ਵਾਲੀ ਸਿਆਹੀ, ਮਸ, ਰੁਸ਼ਨਾਈ। ਯਥਾ—*'ਜੇਤਾ ਆਖਣੁ ਸਾਹੀ ਸਬਦੀ ਭਾਖਿਆ ਭਾਇ ਸੁਭਾਈ' (੧੨੪੨)*, {ਸੁਭਾਈ} ਸੰਤਾਂ ਨੇ ਜਿਤਨੇ {ਆਖਣੁ} ਪ੍ਰਸੰਗ {ਸਾਹੀ} ਸਿਆਹੀ ਨਾਲ ਲਿਖ ਕੇ ਜਾਂ {ਸਬਦੀ} ਸ਼ਬਦਾਂ ਦੁਆਰੇ ਭਾਖ ਕੇ (ਕਹੇ ਹਨ) ਸੋ ਪ੍ਰੇਮ ਨਾਲ ਹੀ ਵਰਣਨ ਕੀਤੇ ਜਾਂ ਲਿਖੇ ਹਨ।

੨. [*ਫ਼ਾਰਸੀ, ਸ਼ਾਹ+ਈ ਪੰਜਾਬੀ ਪ੍ਰਤੇ*] ਸ਼ਾਹਾਂ ਦਾ। ਯਥਾ—*'ਤੂ ਸਾਹੀ ਹੂ ਸਾਹੁ' (੭੬੧)*, ਤੂੰ ਸ਼ਾਹਾਂ ਦਾ ਸ਼ਾਹ ਹੈਂ।

**ਸਾਹੁ**[1] [*ਸੰ: । ਫ਼ਾਰਸੀ, ਸ਼ਾਹ*] ੧. ਸ਼ਾਹੂਕਾਰ, ਵਪਾਰੀਆਂ ਨੂੰ ਰੁਪੈ ਉਧਾਰ ਦੇਣ ਵਾਲਾ। ਯਥਾ—*'ਸਚਾ ਸਾਹੁ ਸਚੇ ਵਣਜਾਰੇ' (੧੧੭)*, ਹੇ ਸ਼ਹੁ (ਵਾਹਿਗੁਰੂ) ਤੂੰ ਸੱਚਾ ਹੈਂ ਤੇ {ਵਣਜਾਰੇ} ਸੰਤ ਭੀ ਸੱਚੇ ਹਨ।

੨. [*ਸੰਸਕ੍ਰਿਤ, ਸ਼੍ਵਾਸ*] ਸਾਹ, ਦਮ। ਯਥਾ—*'ਸਾਹੁ ਆਵੈ ਕਿ ਨ ਆਵੈ ਰਾਮ' (੫੪੦)*।

੧. ਸੰਸਕ੍ਰਿਤ—ਸਾਧੁ—ਪਦ ਦਾ ਪ੍ਰਾਕ੍ਰਿਤ ਰੂਪ ਹੈ ਸਾਧੁ। ਸਾਹੁ ਪਦ, ਸੰਤ, ਨੇਕ ਭਲੇ ਪੁਰਖ ਦੇ ਅਰਥਾਂ ਦੇ ਨਾਲ 'ਵਪਾਰੀ' ਅਰਥ ਬੀ ਰਖਦਾ ਹੈ, ਸੋ ਸਾਹ ਪਦ ਜੋ ਪਿੰਡਾਂ ਵਿਚ ਅੱਜ-ਕੱਲ੍ਹ ਸ਼ਾਹ ਕਰ ਕੇ ਬੋਲੀਦਾ ਹੈ। 'ਸ਼ਾਹ' ਪਦ ਫ਼ਾਰਸੀ ਦੇ ਨਾਲੋਂ, ਸੰਸਕ੍ਰਿਤ ਸਾਧੂ ਪਦ ਤੋਂ ਤੇ ਪ੍ਰਾਕ੍ਰਿਤ—ਸਾਹੁ—ਤੋਂ ਬਣਿਆ ਵਧੀਕ ਅਗਲਬ ਜਾਪਦਾ ਹੈ।

**ਸਾਹੂ** [*ਸੰ: । ਸੰਸਕ੍ਰਿਤ, ਸੁਭਗ: =ਸੁਹਾਗਾ*[1]*। ਪ੍ਰਾਕ੍ਰਿਤ, ਸੁਹਅ, ਸੁਹਵੋ। ਪੰਜਾਬੀ, ਸੁਆਹ 'ਸਾਹੂ' ਸੁਆਹ+ਹੀ ਦਾ ਸੰਖੇਪ ਰੂਪ ਹੈ*] ਭਸਮ, ਸ੍ਵਾਹ, ਲੱਕੜੀ ਗੋਹੇ ਦੇ ਬਲ ਚੁਕਣ ਮਗਰੋਂ ਬਾਕੀ ਰਹਿ ਗਈ ਮਿੱਟੀ। ਯਥਾ—*'ਭੀ ਸਾਹੂ ਸਿਉ ਪਾਣੁ' (੭੯੦)*।

**ਸਾਹੰ** [*ਵਰ: ਵਾ: । ਸੰਸਕ੍ਰਿਤ*] ੧. ਸੋ ਮੈਂ ਹਾਂ। ਯਥਾ—*'ਰਚੰਤਿ ਬਨਿਤਾ ਬਿਨੋਦ ਸਾਹੰ' (੧੩੫੪)*, ਇਸਤ੍ਰੀ ਦੇ ਅਨੰਦ ਵਿਚ (ਐਸਾ) ਰਚਿਆ ਕਿ ਸੋ (ਇਸਤ੍ਰੀ) ਮੈਂ ਹਾਂ, ਮੈਂ ਸੋ ਹੈ। ਇਸ ਤਰ੍ਹਾਂ ਇਕ ਰੂਪ ਹੋ ਰਿਹਾ ਹੈ।

੨. [*ਸੰ: । ਸੰਸਕ੍ਰਿਤ, ਸਾਹਜ*] ਮੇਲ, ਵਸਲ, ਜੋੜ, ਸੰਜੋਗ। ਤੁਕ ਦਾ ਅਰਥ—ਇਸਤ੍ਰੀ ਸੰਜੋਗ ਦੇ ਆਨੰਦ ਵਿਚ ਰਚ ਰਿਹਾ ਹੈ।

**ਸੀਹ** [*ਸੰ: । ਸੰਸਕ੍ਰਿਤ, ਸਿੰਹ । ਪੰਜਾਬੀ, ਸ਼ੀਂਹ, ਇਸਤ੍ਰੀ ਲਿੰਗ, ਸ਼ੀਹਣੀ । ਪ੍ਰਾਕ੍ਰਿਤ, ਸੀਹ*] ੧. ਸ਼ੇਰ।

੨. [*ਡੋਮ ਭਾਸ਼ਾ ਵਿਚ ਸੀਹ ਦਾ 'ਪੁਤ੍ਰ' ਅਰਥ ਬੀ ਹੈ*] ਠੇਠ ਬੋਲੀ ਵਿਚ ਪੁਤ ਨੂੰ 'ਮੇਰਾ ਸ਼ੇਰ' ਕਰਕੇ ਕਹਿੰਦੇ ਹਨ। ਯਥਾ—*'ਫਿਰਣ ਸੀਹ ਅੰਗਰਉ' (੧੩੯੨)*, ਫੇਰੂ ਦੇ ਪੁਤ੍ਰ (ਗੁਰੂ) ਅੰਗਦ ਜੀ।

**ਸੂਹਾ** [*ਗੁ: । ਸੰਸਕ੍ਰਿਤ, ਸ਼ੋਣ । ਪ੍ਰਾਕ੍ਰਿਤ, ਸੋਣ । ਪੰਜਾਬੀ, ਸੂਹਾ*] ਲਾਲ ਰੰਗ, ਕਸੁੰਭੇ ਦਾ ਰੰਗ। ਯਥਾ—*'ਸੂਹਾ ਰੰਗੁ ਸੁਪਨੈ ਨਿਸੀ' (੭੮੬)*।

**ਸੂਹੀ** [*ਸੰ: । ਦੇਖੋ, 'ਸੂਹਾ' । ਈ ਪ੍ਰਤੇ*] ੧. ਲਾਲ ਰੰਗ ਵਾਲੀ ਵਸਤੂ।

੨. ਇਕ ਰਾਗਨੀ ਦਾ ਨਾਉਂ ਹੈ—ਜੋ ਗੁਰੂ ਘਰ ਦੇ ਗੁਰਮਤਿ ਸੰਗੀਤ ਵਿਚ ਭੈਰਵ, ਸਿਰੀਰਾਗ, ਸਾਰੰਗ, ਕਾਨੜਾ, ਇਨ੍ਹਾਂ ਦੇ ਮੇਲ ਤੋਂ ਬਣੀ ਹੈ ਤੇ ਮੇਘ ਦੀ ਛਾਯਾ ਸਮੇਤ ਹੈ, ਹੋਰਨਾਂ ਮਤਾਂ ਵਿਚ ਭੈਰਵ ਦੀ ਨੋਂਹ ਹੈ।[2] ਤੇ ਦਿਨ ਨੂੰ ਤੀਜੇ ਪਹਿਰ ਗਾਈ ਜਾਂਦੀ ਹੈ।

**ਸੋਹੈ** [*ਕ੍ਰਿ: । ਪ੍ਰਾਕ੍ਰਿਤ, ਸੁਹਯ=ਸੁੰਦਰ । ਪੰਜਾਬੀ, ਸੋਹਨਾ=ਫਬਣਾ*] ਸੋਭਾ ਪਾਵੇ ਹੈ, ਸੋਹਣਾ ਲੱਗੇ। ਯਥਾ—*'ਅਗੈ ਗਇਆ ਨ ਸੋਹੈ' (੫)*।

**ਸੋਹੰ** [*ਸੰ: । ਸੰਸਕ੍ਰਿਤ, ਸੋऽਹਮ = ਖ਼ੁਦ ਮੈਂ*] ਮੈਂ ਆਪ, ਖ਼ੁਦ ਮੈਂ। ਯਥਾ—*'ਸੋਹੰ ਸੋ ਜਾਕਉ ਹੈ ਜਾਪ' (੧੧੬੨)*, ਖ਼ੁਦ ਮੈਂ ਉਹ—ਜਿਸਦਾ ਜਾਪ ਹੈ।

**ਸਹੀਆ** [*ਸੰ: । ਪ੍ਰਾਕ੍ਰਿਤ, ਸਹੀ=ਸਖੀ । ਪੰਜਾਬੀ ਬਹੁ-ਬਚਨ—ਸਹੀਆਂ*] ਸਖੀਆਂ। ਯਥਾ—*'ਸਹੀਆ ਤਊ ਅਸੰਖ' (੭੬੧)*, ਹੇ ਵਾਹਿਗੁਰੂ ! ਆਪ ਦੀਆਂ ਬੇਅੰਤ ਸਖੀਆਂ ਹਨ।

**ਸੁਹੀਆ** [*ਗੁ: । ਸੰਸਕ੍ਰਿਤ, ਸੁਭਗ । ਪ੍ਰਾਕ੍ਰਿਤ, ਸੋਹਯ=ਸੁੰਦਰ*]

੧. ਸ਼ੋਭਨੀਕ, ਸੁੰਦਰ। ਯਥਾ—*'ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ' (੧੨੭੨)*।

੨. [*ਸੰ: । ਪੁ: ਪੰਜਾਬੀ*] ਮੱਥਾ ਟੇਕਣਾ, ਝੁਕਣਾ[3]। ਯਥਾ—*'ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ' (੧੪੧੦)*, ਹੇ ਸੱਸ ! ਮੈਂ ਕਿਸ ਪ੍ਰਕਾਰ ਝੁਕਾਂ, ਥਣਾਂ ਦੇ ਭਾਰ ਕਰ ਝੁਕਿਆ ਨਹੀਂ ਜਾਂਦਾ।

੧. 'ਸੁਹਾਗਾ' ਪੋਠੋਹਾਰ ਵਿਚ ਅੱਜ-ਕੱਲ੍ਹ ਬੀ ਭਸਮ ਯਾ ਸੁਆਹ ਨੂੰ ਕਹਿੰਦੇ ਹਨ।

੨. 'ਗੁਰਮਤਿ ਸੰਗੀਤ'—ਕ੍ਰਿਤ ਡਾਕਟਰ ਚਰਨ ਸਿੰਘ ਜੀ।

੩. ਪੋਠੋਹਾਰ ਵਿਚ ਹੁਣ ਤਕ ਬੋਲਦੇ ਹਨ; ਯਥਾ—'ਸੂਹੀ ਕਰਾਈ ਕੇ ਦਿਤਾ ਨੇ ?' ਭਾਵ (ਨੋਂਹ ਨੂੰ ਪਹਿਲੀ ਵੇਰ ਦਾ) ਮਥਾ ਟਿਕਾਈ ਕੀਹ ਦਿੱਤਾ ਹੈ। ਜਾਪਦਾ ਹੈ ਕਿ ਸੂਹ ਕਰਨੀ—ਵਾਕਫ਼ੀ ਕਰਨੀ, ਕਿਸੇ ਨਾਲ ਪਹਿਲੀ ਵੇਰ ਮੁਲਾਕਾਤ ਹੋਣੀ, ਹੌਲੀ ਹੌਲੀ ਵਰਤਾਉ ਨੋਹਾਂ ਦਾ ਸਹੁਰੇ ਆ ਕੇ ਵਡੇ ਸਾਕਾਂ ਨਾਲ ਮੱਥਾ ਟੇਕ ਕੇ ਮੁਲਾਕਾਤ ਹੋਣ ਤੋਂ ਕੇਵਲ ਮੱਥਾ ਟੇਕਣ ਦੇ ਕਾਰਨ ਵਿਚ ਰਹਿ ਗਿਆ ਹੈ।

**ਸੋਹਿਆ** [*ਕ੍ਰਿ: । ਦੇਖੋ, 'ਸੁਹਿਆ'*] ਸ਼ੋਭਾ ਵਾਲਾ ਹੋਇਆ। ਯਥਾ— *'ਤਾਂ ਤੂ ਸੋਹਿਆ' (੧੩੬੨)।*

**ਸਹੀਅਉ/ਸਹੀਆਹ** [*ਸੰ: । ਪ੍ਰਾਕ੍ਰਿਤ ਸਹੀ=ਸਖੀ*] ੧. ਸਹੇਲੀਓ, ਸਖੀਓ। ਯਥਾ—*'ਕਹਹੁ ਸੁਹਾਗਨਿ ਸਹੀਅਉ' (੭੦੦)।*

੨. [*ਅਰਬੀ, ਸੁਹੀਹ*] ਸਚ ਕਰਕੇ, ਨਿਸਚੇ ਕਰਕੇ। ਯਥਾ—*'ਗੁਰ ਮੇਲੇ ਸਹੀਆਹ' (੧੦੧੫)*, ਗੁਰੂ ਹੀ ਨਿਸਚੇ ਕਰਕੇ ਮੇਲਦੇ ਹਨ।

**ਸਾਹ ਆਲਮੁ** [*ਦ੍ਵੰਦ ਸੰ: । ਫ਼ਾਰਸੀ, ਸ਼ਾਹ । ਅਰਬੀ, ਆਲਮ*] ਜਗ ਦਾ ਪਾਤਸ਼ਾਹ। ਯਥਾ—*'ਖਥੈ ਖੁੰਦਕਾਰੁ ਸਾਹ ਆਲਮੁ' (੪੩੨)।*

**ਸਹਾਈ** ਦੇਖੋ, 'ਬਾਲ ਸਹਾਈ'

**ਸੁਹਾਈ** [*ਗੁ: । ਪ੍ਰਾਕ੍ਰਿਤ, ਸੁਹਯ=ਸੁੰਦਰ*] ਸੁਹਾਵਣੀ, ਸ਼ੋਭਾ ਵਾਲੀ। ਯਥਾ—*'ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ (੧੧੯੩)*, ਸ਼ੁਭ ਕਰਮ ਲਿਖੇ ਅਨੁਸਾਰ ਇਹ ਮਨੁੱਖਾ ਜਨਮ-ਰੂਪ ਸੁਹਾਵਣੀ ਰੁੱਤ ਪਾਈਦੀ ਹੈ।

**ਸੋਹਾਇ** [*ਕ੍ਰਿ: । ਪ੍ਰਾਕ੍ਰਿਤ, ਸੁਹਯ=ਸੁੰਦਰ*] ਸੋਭਾ ਨੂੰ ਪ੍ਰਾਪਤ ਹੋਵੇਗਾ।

**ਸੁਹਾਇਆ** [*ਗੁ: । ਪ੍ਰਾਕ੍ਰਿਤ, ਸੁਹਯ=ਸੁੰਦਰ*] ਸੁੰਦਰ। ਯਥਾ—*'ਮਨਿ ਭਾਵੈ ਸਬਦੁ ਸੁਹਾਇਆ' (੧੨੫੫)।*

**ਸਹਾਉ** [*ਸੰ: । ਪ੍ਰਾਕ੍ਰਿਤ, ਸੁਹਯ=ਸੁੰਦਰ*] ੧. ਸੁੰਦਰਤਾ। ਯਥਾ—*'ਹਮਰੋ ਸਹਾਉ ਸਦਾ ਸਦ ਭੂਲਨ' (੮੨੮)*, ਸਾਡੀ ਸੁੰਦਰਤਾ ਸਦਾ ਸਦਾ ਭੁੱਲਣਾ ਹੈ।

੨. [*ਸੰਸਕ੍ਰਿਤ, ਸ੍ਵਭਾਵ । ਪ੍ਰਾਕ੍ਰਿਤ, ਸਹਾਵੋ । ਪੁ: ਪੰਜਾਬੀ, ਸਹਾਉ*] ਸੁਭਾਉ, ਵਾਦੀ। ਤੁਕ ਦਾ ਅਰਥ ਹੋਵੇਗਾ, ਸਾਡਾ ਸੁਭਾਉ ਸਦਾ ਸਦਾ ਭੁੱਲਣਾ ਹੈ।

**ਸਹਸ** [*ਸੰ: । ਸੰਸਕ੍ਰਿਤ, ਸਹਸ੍ਰ*] ਹਜ਼ਾਰ। ਯਥਾ—*'ਸਹਸ ਸਿਆਣਪਾ ਲਖ ਹੋਹਿ' (੧)*, ਹਜ਼ਾਰਾਂ ਲੱਖਾਂ ਦਨਾਈਆਂ ਬੀ ਹੋਣ।

**ਸਹਸਾ** [*ਸੰ: । ਸੰਸਕ੍ਰਿਤ, ਸੰਸ਼ਯ*] ਸੰਸਾ, ਸ਼ਕ, ਭਰਮ। ਯਥਾ—*'ਏਹੁ ਸਹਸਾ ਮੂਲੇ ਨਾਹੀ' (੩੦)।*

**ਸਹਸੀ** [*ਕ੍ਰਿ: । ਦੇਸ਼ ਭਾਸ਼ਾ, ਸੰਸਕ੍ਰਿਤ, ਸਹਨ=ਸਹਾਰਨਾ । ਪੰਜਾਬੀ, ਸਹਣਾ*] ਸਹਾਰੇਗਾ।

**ਸਹਸੇ** [*ਸੰ: । ਸੰਸਕ੍ਰਿਤ, ਸੰਸ਼ਯ*] ਸੰਸੇ, ਭਰਮ; ਸਹਸਾ ਦਾ ਬਹੁ ਬਚਨ।

**ਸਹਸਾਇਆ** [*ਸੰ: ਸੰਸਕ੍ਰਿਤ, ਸੰਸ਼ਯ*] ਸੰਸਾ।

**ਸਹਸੇ ਸਹਸਾ** [*ਸੰਸਕ੍ਰਿਤ, ਸੰਸ਼ਯ*] ਸੰਸਾ ਹੀ ਸੰਸਾ।

**ਸਹਸਕ੍ਰਿਤੀ[੧]/ਸਹਸਾਕਿਰਤਾ** [*ਸੰ: ਸੰਸਕ੍ਰਿਤ, ਸਹਸ=ਸਹਜੇ ਯਾ ਸੁਖੱਲੀ । ਕ੍ਰਿਤ=ਰਚੀ ਗਈ*] ਜੋ ਸੁਖੱਲੀ ਰਚੀ ਜਾ ਸਕੇ। ਇਕ ਪ੍ਰਕਾਰ ਦੀ ਪ੍ਰਾਕ੍ਰਿਤ ਭਾਸ਼ਾ ਜੋ ਸੰਸਕ੍ਰਿਤ ਨਾਲ ਮਿਲਦੀ ਜੁਲਦੀ ਹੈ। ਅਸਲ ਵਿਚ ਸੰਸਕ੍ਰਿਤ ਉਹ ਮੰਝੀ ਹੋਈ ਬੋਲੀ ਹੈ ਜੋ ਪੁਸਤਕਾਂ ਵਿਚ ਚੜ੍ਹੀ। ਪ੍ਰਾਕ੍ਰਿਤ ਉਹ ਹੈ ਜੋ ਦੇਸ਼ ਦੇ ਲੋਕ ਬੋਲਦੇ ਸਨ। ਜਿਸ ਵਿਚ ਪਹਿਲੇ ਦੇਸ਼ ਵਾਸੀਆਂ ਦੀ ਬੋਲੀ ਦੇ ਪਦ ਤੇ ਸੰਸਕ੍ਰਿਤ ਦੇ ਪਦ ਬੋਲ ਚਾਲ ਵਾਲੇ ਮਿਲੇ ਜੁਲੇ ਸਨ। ਪਰ ਹੁਣ ਪ੍ਰਾਕ੍ਰਿਤ ਪਦ ਉਸ ਬੋਲੀ ਲਈ ਵਰਤੀਂਦਾ ਹੈ ਜੋ ਸੰਸਕ੍ਰਿਤ ਨਾਟਕਾਂ ਵਿਚ ਕਈ ਇਕ ਪ੍ਰਾਂਤਾਂ ਦੀ ਗੁਫ਼ਤਗੂ ਵਿਚ ਲਿਖੀ ਗਈ ਸੀ, ਜੋ ਹੁਣ ਨਾਟਕਾਂ ਵਿਚੋਂ ਮਿਲਦੀ ਹੈ। ਪਰ ਇਸ ਸਮੇਂ ਦੇ ਮਗਰੋਂ ਜੋ ਹੇਰ ਫੇਰ ਪਾ ਕੇ ਪ੍ਰਾਕ੍ਰਿਤ ਦਾ ਰੂਪ ਬਣਿਆ ਤੇ ਉਸ ਪੁਰਾਤਨ ਪੰਜਾਬੀ ਤੋਂ ਪਹਿਲਾਂ ਜੋ ਗੁਰੂ ਗ੍ਰੰਥ ਸਾਹਿਬ ਵਿਚ ਅਕਸਰ ਵਰਤੀ ਗਈ, ਸੋ ਸਤਿਗੁਰੂ ਜੀ ਨੇ ਸਹਸਕ੍ਰਿਤੀ ਕਰਕੇ ਲਿਖੀ ਹੈ। ਇਹ ਬੋਲੀ ਗ਼ਾਲਬਨ ਸਾਧੂ ਸੰਤ ਵਰਤਦੇ ਸੇ। ਇਹ ਸਹਸਕ੍ਰਿਤੀ ਸਲੋਕ ਉਸ ਬੋਲੀ ਦਾ ਨਮੂਨਾ ਕਾਇਮ ਰਹਿ ਗਿਆ ਹੈ। ਮਲੂਮ ਹੁੰਦਾ ਹੈ ਕਿ ਗੁਰੂ ਜੀ ਦੇ ਸਮੇਂ ਅਜੇ ਉਸ ਬੋਲੀ ਦੇ ਪੜ੍ਹਨ ਪੜ੍ਹਾਨ ਦਾ ਕੁਛ ਰਿਵਾਜ ਸੀ। ਜਿਵੇਂ ਗੁਰੂ ਜੀ ਲਿਖਦੇ ਹਨ—*'ਕੋਈ ਪੜਤਾ ਸਹਸਾਕਿਰਤਾ' (੮੭੬)*, ਪਹਿਲੀ ਬੋਲੀ ਰਿਗਵੇਦ ਵਾਲੀ ਸੰਸਕ੍ਰਿਤ ਹੈ, ਫੇਰ ਮੰਝੀ ਹੋਈ ਸੰਸਕ੍ਰਿਤ ਤੇ ਪ੍ਰਾਕ੍ਰਿਤ ਦੇ ਮਗਰੋਂ ਸਾਧੂਆਂ ਵਿਚ ਸਹਸਾਕ੍ਰਿਤ, ਤੇ ਬੋਲ ਚਾਲ ਵਿਚ ਦੇਸੀ ਬੋਲੀ ਦੇ ਨਾਨਾ ਰੂਪ ਜੋ ਅੰਤ ਪੁਰਾਤਨ ਪੰਜਾਬੀ ਦੇ ਰੂਪ ਵਿਚ ਆਏ ਤੇ ਫੇਰ ਨਵੀਨ ਪੰਜਾਬੀ ਬਣੀ। ਦੇਖੋ, 'ਪ੍ਰਾਕ੍ਰਿਤ'

**ਸਹਸੇ ਗੰਠ** [*ਖ: ਤ: ਸ: । ਸੰਸਕ੍ਰਿਤ, ਸੰਸ਼ਯ । ਦੇਸ਼ ਭਾਸ਼ਾ, ਗੰਠ*] ਸੰਸੇ ਦੀ ਗੰਢ।

**ਸਹਸਾ ਦੋਈ** [*ਸੰ: । ਦੇਖੋ, 'ਸਹਸਾ' । ਦੋਈ, ਪੰਜਾਬੀ*] ਸੰਸਾ ਅਤੇ ਦ੍ਵੈਤ।

**ਸਹਸ ਨੇਤ੍ਰ** [*ਗੁ: । ਸੰਸਕ੍ਰਿਤ, ਸਹਸ੍ਰ+ਨੇਤ੍ਰ*] ਹਜ਼ਾਰ ਅੱਖੀਆਂ ਵਾਲਾ। ਯਥਾ—*'ਸਹਸ ਨੇਤ੍ਰ ਮੂਰਤਿ ਹੈ' (੧੦੮੨)।*

**ਸਹਸ ਫਣੀ** [*ਗੁ: ਸੰਖ ੧, ਸੰਸਕ੍ਰਿਤ, ਸਹਸ੍ਰ+ਫਣ*] ਹਜ਼ਾਰ ਫਣ ਵਾਲਾ (ਸ਼ੇਸ਼ ਨਾਗ)। ਯਥਾ—*'ਸਹਸਫਨੀ ਸੇਖ ਅੰਤੁ ਨ ਜਾਨੈ' (੧੦੮੩*

**ਸਹਸ ਭਗ ਗਾਮੀ** ਦੇਖੋ, 'ਉਮਾਪਤ'

**ਸਹਸ ਮੂਰਤਿ** [*ਗੁ: ਸੰਸਕ੍ਰਿਤ, ਸਹਸ੍ਰ+ਮੂਰਤਿ*] ਹਜ਼ਾਰਾਂ ਮੂਰਤੀਆਂ ਹਨ। ਯਥਾ—*'ਸਹਸ ਮੂਰਤਿ ਨਨਾ ਏਕ ਤੋਹੀ' (੬੬੩)*, ਸਰਗੁਣ ਰੂਪ ਤੇ (ਵਾਹਿਗੁਰੂ ਦੀਆਂ) ਹਜ਼ਾਰਾਂ ਮੂਰਤੀਆਂ ਹਨ, (ਨਿਰਗੁਣ ਰੂਪ ਤੇ) ਤੇਰੀ ਇਕ ਭੀ ਮੂਰਤੀ ਨਹੀਂ।

**ਸਹੀ ਸਲਾਮਤਿ** [*ਕ੍ਰਿ: ਵਿ: । ਅਰਬੀ । ਸੁਹੀਹ+ਸਲਾਮਤ*] ੧. ਨਿਸਚੇ, ਸਾਬਤ। ੨. ਰਾਜ਼ੀ ਖ਼ੁਸ਼ੀ। ਯਥਾ—*'ਸਹੀ ਸਲਾਮਤਿ ਸਭਿ ਥੋਕ ਉਬਾਰੇ' (੬੨੫)।*

**ਸਹਾਹਿ** [*ਕ੍ਰਿ: । ਦੇਸ਼ ਭਾਸ਼ਾ, ਸਹਾਰਨਾ । ਸੰਸਕ੍ਰਿਤ, ਸਹਾਨ । ਪੰਜਾਬੀ, ਸਹਣਾ*] ਹਾਰੇ। ਯਥਾ—*'ਨਾ ਓਇ ਦੁਖ ਸਹੰਨਿ' (੭੫੬)।*

**ਸਹੁਹਾਂ** [*ਕ੍ਰਿ: ਦੇਖੋ, 'ਸਹਾਹ'*] ਸਹਾਰਾਂਗਾ। ਯਥਾ—*'ਆਗਿਆ ਸਤਿ ਸਹੁ ਹਾਂ' (੪੧੦)।*

**ਸੋਹਾ ਹੇ** [*ਕ੍ਰਿ: ਪ੍ਰਾਕ੍ਰਿਤ, ਸੁਹਯ=ਸੁੰਦਰਤਾ*] ਸੋਭਦਾ ਹੈ। ਯਥਾ—*'ਨਾਨਕ ਨਾਮਿ ਰਤੇ ਬੈਰਾਗੀ ਨਾਮੇ ਕਾਰਜੁ ਸੋਹਾ ਹੇ' (੧੦੫੬)*

**ਸੋਹੰ ਹੰਸਾ ਜਾਪ** [*ਵਰ: ਵਾ । ਦੇਖੋ, 'ਸੋਹੰ' । ਅਹੰ+ਸ:*] ੧. ਖੁਦ ਮੈਂ, ਤੇ ਮੈਂ ਉਹ। ੨. ਸੋ ਮੈਂ ਹਾਂ, ਤੇ ਮੈਂ ਉਹ ਹਾਂ—ਐਸਾ ਜਾਪ।

**ਸਹਕਾਈਏ** [*ਕ੍ਰਿ: । ਪੰਜਾਬੀ, ਸਹਕਣਾ=ਤੜਫ ਤੜਫ ਕੇ ਸਾਹ ਲੈਣਾ*] ਸਹਿਕਣਾ, ਮਰਨ ਵੇਲੇ ਤੜਫਣਾ, ਜਾਨ ਤੋੜਨਾ।

**ਸਹਕੰਤ[੧]** [*ਕ੍ਰਿ: । ਸਹਸਕ੍ਰਿਤ*] ਸਹਕਣਾ, ਮਰਨ ਲਗੇ ਕਾਹਲੀ ਕਾਹਲੀ ਸਾਹ ਲੈਣਾ। ਅਤਯੰਤ ਹੀ ਸਿੱਕਣ ਤੇ ਤਰਸਣ ਵਾਲੀ ਹਾਲਤ ਨੂੰ ਬੀ ਸਹਿਕਣਾ ਕਹਿੰਦੇ ਹਨ। ਯਥਾ—*'ਸਹਕੰ*

---

੧. ਸੰਸਕ੍ਰਿਤ = ਸਮ + ਕ੍ਰਿਤ = ਜੋ ਵ੍ਯਾਕਰਣ ਆਦਿ ਪ੍ਰਬੰਧ ਬੰਨ੍ਹ ਕੇ ਰਚੀ ਜਾਏ ਭਾਵ ਪ੍ਰਯਤਨ ਨਾਲ ਬਣੇ। ਸਹਸਾਕ੍ਰਿਤ = ਸਹਜੈ, ਸੁਖੱਲੀ + ਕ੍ਰਿਤ = ਬਣੀ।

੧. ਸੰਸਕ੍ਰਿਤ, ਸ਼ਸਿਤ—ਠੰਢੇ ਸਾਹ ਲੈਣੇ ਇਸ ਮੂਲ ਜਾਪਦਾ ਹੈ, ਪੰਜਾਬੀ ਹੈ 'ਸਹਿਕਣਾ' ਤੇ ਮੁਕਾਬਲਾ ਕਰੋ ਅੰਗਰੇਜ਼ੀ ਦਾ ਪਦ—ਸਾਹੀਇੰਗ Sighing—ਠੰਢੇ ਸਾਹ ਭਰਨੇ।

*ਹਰੀਆਂ' (੧੩੫੯),* (ਗੁਰੂ) ਸਹਿਕਦੇ ਨੂੰ (ਹਰੀਆਂ) ਪ੍ਰਫੁੱਲਤ ਭਾਵ ਅਨੰਦ ਕਰ ਦਿੰਦੇ ਹਨ। ਅਥਵਾ ੨. ਸ਼ੁਸ਼ਕ ਨੂੰ ਹਰਾ ਕਰ ਦਿੰਦੇ ਹਨ।

**ਸਹ ਕੇਰੇ** [*ਸੰਬੰ: ਕਾ: । ਦੇਖੋ, 'ਸਹ'। ਸ਼ਹੁ + ਕੇਰੇ*] ਪਤੀ ਦੇ। ਯਥਾ—*'ਇਕ ਆਪੀਨ੍ੈ ਪਤਲੀ ਸਹਕੇਰੇ ਬੋਲਾ' (੭੯੪),* ਇਕਨਾ ਨੇ ਪਤੀ ਦੇ ਬੋਲਾਂ ਕਰਕੇ ਅਪਣੀ ਪਤ ਅਬਰੋ ਲਈ ਹੈ।

**ਸੁਹਾਗ/ਸੋਹਾਗ** [*ਸੰਸ। ਦੇਸ਼ ਭਾਸ਼ਾ, ਸੰਸਕ੍ਰਿਤ, ਸੌਭਾਗਜੰ। ਪ੍ਰਾਕ੍ਰਿਤ, ਸੋਹਾਗ*]

੧. ਆਨੰਦ, ਸੁਖ ਦੀ ਦਸ਼ਾ।

੨. ਇਸਤ੍ਰੀ ਦੇ ਪਤਿਵੰਤ ਹੋਣ ਦੀ ਸੁਖ ਵਾਲੀ ਦਸ਼ਾ। ਇਸਤ੍ਰੀ ਪਤੀ ਦਾ ਆਪਸ ਵਿਚ ਪਿਆਰ।

੩. ਵਿਆਹੀ ਇਸਤ੍ਰੀ ਦੇ ਜੀਉਂਦੇ ਪਤੀ ਨੂੰ ਬੀ ਸੁਹਾਗ ਆਖਦੇ ਹਨ। ਯਥਾ—*'ਕਿਉ ਥਿਰ ਹੈ ਸੁਹਾਗ'*, ਤਥਾ—*'ਸੁਹਾਗ ਹਮਾਰੋ ਅਬ ਹੁਣਿ ਸੋਹਿਓ' (੩੭੨)।*

**ਸੋਹਾਗਨ** [*ਸੰ: । ਦੇਖੋ, 'ਸੋਹਾਗ'*] ੧. ਜੀਉਂਦੇ ਪਤੀ ਵਾਲੀ ਇਸਤ੍ਰੀ।

੨. ਭਾਵ ਵਿਚ ਮਾਯਾ ਅਰਥ ਬੀ ਲੈਂਦੇ ਹਨ। ਯਥਾ—*'ਬਿਨੁ ਸੋਹਾਗਨਿ ਲਾਗੈ ਦੋਖੁ' (੮੭੨),* ਭਾਵ ਮਾਇਆ ਬਾਝ (ਪ੍ਰਾਹੁਣੇ) ਦੋਖ ਲਗਾਂਵਦੇ ਹਨ।

**ਸਹਘੋ** [*ਗੁ: । ਸਿੰਧੀ, ਸਹਾਂਗੋ। ਮਾਰਵਾੜੀ, ਸਹਗੋ*] ਸਸਤਾ। ਯਥਾ—*'ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ' (੧੦੮੬)।*

**ਸਹਜਿ** [*ਸੰ: । ਸੰਸਕ੍ਰਿਤ, ਸਹਜ ਨਾਲ ਜੰਮਿਆਂ*] ੧. ਸੁਭਾਵਕ, ਕੁਦਰਤੀ **ਅਵਸਥਾ**। ਯਥਾ—*'ਪਿਰ ਕੈ ਸਹਜਿ ਰਹੈ' (੧੨੯)।*

੨. ਆਤਮਾ ਦੀ ਉਹ ਦਸ਼ਾ ਯਾ ਅਵਸਥਾ ਜੋ ਕਿਸੇ ਬਨਾਵਟ ਨੇ ਨਹੀਂ ਬਣਾਈ, ਜੋ ਆਪਣੇ ਆਪ ਵਿਚ ਸੁਤੇ ਸਿਧ ਨਾਲ ਹੀ ਹੈ। ਇਉਂ ਉਸ ਨੂੰ ਅਵਸਥਾ ਬੀ ਨਹੀਂ ਕਹਿ ਸਕਦੇ। ਓਹ ਸਰਬ ਅਵਸਥਾ ਤੋਂ ਪਰੇ ਇਕ 'ਯਥਾਰਥ' ਹੈ। ਇਸ ਕਰਕੇ ਇਸ ਦਾ ਅਰਥ 'ਗਯਾਨ' ਬੀ ਕਰਦੇ ਹਨ—ਪਰਮ ਪਦ—ਬੀ ਕਰਦੇ ਹਨ। ਜਦੋਂ ਅੰਦਰੋਂ ਸਾਰੇ ਅਸਰ ਦੂਰ ਹੋ ਕੇ ਆਤਮਾ ਆਪਣੇ ਅਸਲੀ ਸੁਭਾਵ ਵਿਚ ਪ੍ਰਕਾਸ਼ਦਾ ਹੈ। ਯਥਾ—*'ਮਾਇਆ ਵਿਚਿ ਸਹਜੁ ਨ ਊਪਜੈ' (੬੮),* ਮਾਇਆ ਵਿਚ ਖਚਤ ਰਹਿਣ ਕਰਕੇ ਗਯਾਨ ਨਹੀਂ ਹੁੰਦਾ।

੩. ਸੁਖ ਰੂਪ, ਤੇ ਹੌਲੇ ਹੌਲੇ ਬੀ ਅਰਥ ਇਸ ਪਦ ਦੇ ਹਨ। ਯਥਾ—*'ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ' (੪੭੮)।*

੪. ਸੁਖ ਰੂਪ। ਯਥਾ—*'ਹਰਿ ਨਾਮੁ ਰਸਾਇਣੁ ਸਹਜਿ ਆਥਿ' (੧੧੭੦),* ਭਾਵ ਸੁਖ ਰੂਪ ਧਨ।

**ਸਹਜਿ ਸੇਤੀ** [*ਕ੍ਰਿ: ਵਿ: । ਦੇਖੋ, 'ਸਹਜਿ'*] ਵਿਚਾਰ ਨਾਲ, ਗਯਾਨ ਸਹਿਤ। ਯਥਾ—*'ਸਹਜਿ ਸੇਤੀ ਰੰਗ ਮਾਣ'।*

**ਸਿਹਜਾਸਣੀ** [*ਗੁ: । ਸੰਸਕ੍ਰਿਤ, ਸ਼ਯਜਾ = ਸ਼ੀਙ ਧਾਤੂ*] ਨੀਂਦ ਅਰਥ ਰਖਣੇਹਾਰਾ, ਮੰਜੇ ਤੋਂ ਨਾ ਉਠ ਸਕਣ ਵਾਲਾ, ਭਾਵ ਅਤੀ ਬੁੱਢਾ। ਯਥਾ—*'ਨਵੈ ਕਾ ਸਿਹਜਾਸਣੀ' (੧੩੮),* ਨੱਬੇ ਵਰ੍ਹੇ ਦਾ (ਬੁੱਢਾ) ਛੇਜ ਪਰ ਆਸਨ ਲਾਣ ਜੋਗਾ ਹੀ ਰਹਿ ਜਾਂਦਾ ਹੈ, ਭਾਵ ਮੰਜਿਓਂ ਨਹੀਂ ਹਿੱਲ ਸਕਦਾ।

**ਸਹਜਿ ਸਮਾਧਿ** [*ਸੰ: । ਦੇਖੋ, 'ਸਹਜਿ'। ਦੇਖੋ, 'ਸਮਾਧਿ'*] ਨਿਰਯਤਨ ਸਮਾਧੀ। ਉਹ ਸਮਾਧੀ ਜੋ ਆਤਮਾ ਦੀ ਆਪਣੇ ਸਰੂਪ ਵਿਚ ਇਸਥਿਤੀ ਹੈ, ਉਹ ਹਾਲਤਾਂ ਤੋਂ ਪਰੇ ਹਾਲਤ ਜਦੋਂ ਜੀਵਾਤਮਾ ਵਾਹਿਗੁਰੂ ਦੇ ਸਰੂਪ ਨੂੰ ਪ੍ਰਾਪਤ ਹੋ ਜਾਂਦੀ ਹੈ।

**ਸਹਜਿ ਸ਼ਰੋਤ** [*ਕ੍ਰਿ: ਵਿ: । ਦੇਖੋ, 'ਸਹਜਿ'। ਸੰਸਕ੍ਰਿਤ, ਸਰੋਤ*] ਸੁਭਾਵਕ ਸੁਣ ਕਰਕੇ। ਯਥਾ—*'ਓਹੁ ਬੇਧਿਓ ਸਹਜ ਸਰੋਤ' (੪੬੨),* ਓਹੋ (ਮਿਰਗ) ਵਿੰਨ੍ਹਿਆ ਜਾਂਦਾ ਹੈ, ਸੁਭਾਵਕ ਅਵਾਜ਼ ਸੁਣਕੇ।

**ਸਹਜ ਕਥਾ** [*ਖ: ਤ: ਸ: । ਦੇਖੋ, 'ਸਹਜਿ'। ਕਥਾ = ਕਹਾਣੀ*] ਗਿਆਨ ਦੀ ਕਥਾ, 'ਸਹਜ' ਅਵਸਥਾ ਦੀ ਵਿਆਖਯਾ। ਯਥਾ—*'ਸਹਜ ਕਥਾ ਕੇ ਅੰਮ੍ਰਿਤ ਕੁੰਟਾ (੧੮੬),* (ਸੰਤ; ਅੰਮ੍ਰਿਤ-ਰੂਪ) ਗਿਆਨ ਦੀ ਕਥਾ ਦੇ ਕੁੰਡ ਹਨ।

**ਸਹਜ ਕੇਲ** [*ਸੰ: । ਦੇਖੋ, 'ਸਹਜਿ'। ਸੰਸਕ੍ਰਿਤ, ਕੇਲ = ਆਨੰਦ*] ਸੁਭਾਵਕ ਖੁਸ਼ੀ, ਗਿਆਨ ਰੂਪ ਖੁਸ਼ੀ। ਯਥਾ—*'ਸਹਜ ਕੇਲ ਅਨਦ ਖੇਲ' (੨੧੪)।*

**ਸਹਜੁ ਜੋਗੁ** [*ਸੰ: । ਸੰਸਕ੍ਰਿਤ, ਸਹਜਿ ਯੋਗ*] ਗਿਆਨ ਯੋਗ। ਉਹ ਯੋਗ ਜੋ ਹਠ, ਰਾਜ, ਸਭ ਤੋਂ ਅੱਗੇ ਹੈ, ਜਿਸ ਵਿਚ ਆਤਮਾ ਪਾਰਬ੍ਰਹਮ ਦੇ ਸਰੂਪ ਵਿਚ ਇਸਥਿਤ ਹੈ, ਜਿਥੇ ਦੂਈ ਹੈ ਨਹੀਂ, ਸਰਬ ਅਨਾਤਮ ਤੋਂ ਪਰੇ। ਯਥਾ—*'ਸਹਜੁ ਜੋਗੁ ਜਿਨਿ ਮਾਣਿਓ' (੧੩੯੦)।*

**ਸਹਜ ਢੋਏ** [*ਵਰ: ਵਾ: ਦੇਖੋ, 'ਸਹਜਿ'। ਪੰਜਾਬੀ, ਢੋਣਾ ਤੋਂ ਢੋਏ*] ਸਹਜ ਰੂਪ (ਵਾਹਿਗੁਰੂ) ਨਾਲ ਮਿਲ ਗਏ।

**ਸਹਿਜ ਧੁਨਿ** [*ਸੰ: । ਸੰਸਕ੍ਰਿਤ*] ਮਨ ਦੀ ਏਕਾਗ੍ਰਤਾ ਦੀ ਅਵਸਥਾ ਜਦੋਂ ਟਿਕਾਉ ਸੰਗੀਤਕ ਸ਼ਕਲ ਦਾ ਹੋਵੇ[1]।

**ਸਹਜ ਧਯਾਨ** [*ਵਿਸ਼ੇਸ਼ਣ ਵਿਸ਼ੇਸ਼ਯ। ਸੰਸਕ੍ਰਿਤ*] ਨਿਰਯਤਨ, ਸੁਤੇ ਸਿੱਧ ਧਯਾਨ। ਜੋ ਧਯਾਨੀ ਨੂੰ ਧਯੇਯ ਵਿਚ ਧਯਾਨ ਲਈ ਯਤਨ ਦੀ ਲੋੜ ਚੁਕਾ ਦੇਵੇ।

**ਸਹਜਾਰੀ** [*ਗੁ: । ਸੰਸਕ੍ਰਿਤ, ਸਹਜ। ਅਰੀ, ਪੰਜਾਬੀ ਪ੍ਰਤੇ*] ਸ਼ਾਂਤ ਵਾਲੀ, ਕਥਾ ਦਾ ਵਿਸ਼ੇਸ਼ਣ ਹੈ।

**ਸਹਜਰੀਅ** [*ਗੁ: । ਸੰਸਕ੍ਰਿਤ ਸਹਜ + ਅਰੀ (= ਵਾਲੀ) ਪੰਜਾਬੀ ਪ੍ਰਤੇ*] ਸੁਤੇ ਸਿੱਧ।

**ਸੂਹਟੁ** [*ਸੰ: । ਸੰਸਕ੍ਰਿਤ, ਸ਼ੁਕ। ਹਿੰਦੀ, ਸੂਆ। ਨਿੰਮ੍ਰਵਾਚੀ ਪ੍ਰਤੇ 'ਟ' ਲਗ ਕੇ ਸੂਅਟ ਬਣਦਾ ਹੈ, ਇਸ ਦੇ ਕਈ ਰੂਪ ਹਨ, ਸੂਅਟ, ਸੂਅਟਾ, ਸੂਹਟ, ਸੂਹਟਾ*] ਤੋਤਾ। ਯਥਾ—*'ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ' (੧੦੧੦),* ਪ੍ਰੇਮ ਦੇ ਪਿੰਜਰੇ ਵਿਚ ਤੋਤਾ (ਗਯਾਨੀ ਉਹ ਕੁਛ) ਬੋਲਦਾ ਹੈ, ਜੋ {ਬੋਲਹਾ} ਵਾਹਿਗੁਰੂ ਬੋਲਦਾ ਹੈ, ਸੱਚ ਚੁਗਦਾ, ਅੰਮ੍ਰਿਤ ਪੀਂਦਾ ਤੇ ਮੁੜ ਨਹੀਂ ਜੰਮਦਾ।

**ਸਹਣ** [*ਕ੍ਰਿ: । ਸਹਸਕ੍ਰਿਤ। ਸੰਸਕ੍ਰਿਤ, ਸਹਨ। ਪੰਜਾਬੀ, ਸਹਣਾ*] ਸਹਾਰਾ ਕਰਨਾ। ਯਥਾ—*'ਸਹਣ ਸੀਲ ਸੰਤੰ' (੧੩੫੬)।*

**ਸੁਹਾਣੁ**[2] [*ਗੁ: । ਸੰਸਕ੍ਰਿਤ, ਸੁ + ਭਾਨ = ਪ੍ਰਕਾਸ਼ = ਸ੍ਰੇਸ਼ਟ ਪ੍ਰਕਾਸ਼, ਭਾਵ*

---

੧. ਅੰਦਰਲੇ ਸਾਰੇ ਦੀ ਟਿਕਾਉ ਵਾਲੀ ਇਕ-ਸੁਰ ਹੋਈ ਦਸ਼ਾ। ਇਸ ਨੂੰ ਅੰਗਰੇਜ਼ੀ ਵਿਚ Harmony ਕਹਿ ਸਕਦੇ ਹਾਂ।

੨. ਮਾਲੂਮ ਹੁੰਦਾ ਹੈ ਕਿ 'ਸੁਭਾਨ' ਦਾ 'ਭ' ਪ੍ਰਾਕ੍ਰਿਤ ਨੇ ਹਾਹੇ ਵਿਚ ਵਟਾਇਆ ਹੈ ਯਾ ਉਸ ਤੋਂ ਮਗਰਲੇ ਸਮੇਂ ਵਟਾਇਆ ਹੈ ਤੇ ਪਾਠ 'ਸੁਹਾਣ' ਹੋਇਆ ਹੈ ਯਾ 'ਸੁਭ' ਦਾ ਪ੍ਰਾਕ੍ਰਿਤ ਰੂਪ 'ਸੁਹਯ' ਤੋਂ 'ਸੁਹਾਣ' ਬਣਿਆ ਹੈ ਜਿਸ ਦੇ ਅਰਥ ਹਨ—ਖੂਬਸੂਰਤ ਯਾ 'ਸੁਗਯਾਨ' ਦਾ 'ਸੁਹਾਣ' ਬਣਿਆ ਹੈ। ਅਸਚਰਜ ਦਾ ਇਕ ਅਰਬੀ ਕਲਮਾ ਹੈ—ਸੁਬਹਾਨ—ਜਿਸ ਦੇ ਅਰਥ ਹਨ ਪਵਿੱਤਰ ਤੇ ਸ਼ਲਾਘਾ ਜੋਗ, ਪਰੰਤੂ ਤੁਕ ਵਿਚ ਪਹਿਲਾਂ ਸਤ ਪਦ ਹੈ ਤੇ ਫੇਰ ਹੈ ਪਦ-ਚਾਉ, ਗੋਯਾ ਸਤ ਤੇ ਅਨੰਦ ਆ ਗਏ ਹਨ, ਵਿਚਕਾਰ ਚਿਤ੍ਰਾ ਯਾ ਚੇਤਨ ਦੀ ਥਾਂ ਖ਼ਾਲੀ ਹੈ, ਸੋ ਸੁਹਾਣ, ਸੁਭਾਗ ਦਾ ਯਾ ਸੁਗਯਾਨ ਦਾ ਪ੍ਰਾਕ੍ਰਿਤ ਯਾ ਪੁਰਾਤਨ ਪੰਜਾਬੀ ਰੂਪ ਵਧੇਰੇ ਠੀਕ ਜਾਪਦਾ ਹੈ।

ਗਿਆਨੀ ] ੧. ਚੈਤੰਨ, ਚਿੱਤੁ। ਯਥਾ—'ਸਤਿ ਸੁਹਾਣੁ ਸਦਾ ਮਨਿ ਚਾਉ' (੪), ਇਥੇ ਸਤਿ, {ਸੁਹਾਨੁ} ਚਿਤੁ {ਸਦਾ ਮਨਿ ਚਾਉ} ਆਨੰਦ, ਤਿੰਨੇ ਗੁਣ ਆਤਮਾ ਦੇ ਪ੍ਰਗਟ ਹਨ। ੨. ਸੱਤਜ, ਸੁੰਦਰਤਾ, {ਮਨਿ} ਚਿਤ, {ਚਾਉ} ਆਨੰਦ। ਆਤਮਾ ਦੇ ਚਾਰ ਗੁਣ।

**ਸਹੇਤਿ** [ਯੋ: । ਸੰਸਕ੍ਰਿਤ, ਸਹਿਤ ] ਸਮੇਤ, ਸਹਿਤ, ਸਣੇ। ਯਥਾ—'ਮੈਲੇ ਜੋਗੀ ਜੰਗਮ ਜਟਾ ਸਹੇਤਿ' (੧੧੫੮)।

**ਸੋਹਤ** [ਕ੍ਰਿ: । ਸੰਸਕ੍ਰਿਤ, ਸ਼ੋਭਤੇ। ਪ੍ਰਾਕ੍ਰਿਤ ਸੋਹਏ। ਪੰਜਾਬੀ, ਸੋਂਹਦੇ। ਪੁ: ਪੰਜਾਬੀ, ਸੋਹਤ ] ਸ਼ੋਭਦੇ ਹਨ।

**ਸੰਹੇਤੁ** [ਕ੍ਰਿ: ਸੰ: । ਸਹਿਤ = ਕੱਠਾ ਕੀਤਾ ] ੧. ਸਾਜਿਆ। ਯਥਾ—'ਤੁਅ ਸਤਿਗੁਰ ਸੰਹੇਤੁ' (੧੪੦੮), ਤੁਸਾਂ ਹੇ ਸਤਿਗੁਰ ! ਸਾਜਿਆ ਹੈ (ਹਰੀ ਦਾ ਨਾਮ-ਰੂਪੀ ਜਹਾਜ਼)।

੨. [ਸੰ: । ਪੁ: ਪੰਜਾਬੀ। ਸੰ+ਹੇਤ ] ਭਲੀ ਪ੍ਰਕਾਰ ਪ੍ਰੇਮ।

੩. [ਸੰਗ+ਹੇਤ ] (ਤੁਸਾਂ) ਨਾਲ ਪ੍ਰੇਮ। ਯਥਾ—'ਤੁਅ ਸਤਿਗੁਰ ਸੰਹੇਤੁ ਨਾਮਿ ਲਾਗਿ ਜਗੁ ਉਧਰ੍ਯਉ' (੧੪੦੮), ਹੇ ਸਤਿਗੁਰੋ ! ਜਿਸ ਨੇ ਤੁਸਾਂ ਨਾਲ ਪ੍ਰੇਮ ਕੀਤਾ ਉਹ ਨਾਮ ਨਾਲ ਲਗ ਕੇ ਜਗਤ ਤੋਂ ਉਧਰ ਜਾਂਦਾ ਹੈ।

**ਸੈਹਥਾ** [ਸੰਖ: ਵਾ: । ਪੰਜਾਬੀ, ਸੈ+ਹੱਥ ] ਸੈਂਕੜੇ ਹਥ (ਜਲ ਵਿਚ)। ਯਥਾ—'ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ'। (੮੫)

**ਸਹੀਦ** [ਸੰ: । ਅਰਬੀ, ਸ਼ਹੀਦ = ਬੇਗੁਨਾਹ ਮਾਰਿਆ ਗਿਆ ਯਾ ਰੱਬ ਦੇ ਰਸਤੇ ਮਾਰਿਆ ਗਿਆ। ਰੱਬ ਤੇ ਉਗਾਹੀ ਦੇਣ ਵਾਲਾ ] ਸ਼ਹੀਦ, ਈਮਾਨਦਾਰ, ਸਾਖ ਭਰਨ ਵਾਲਾ, ਨਿਸਚੇਵਾਨ, ਜਿਸ ਨੇ ਧਰਮ ਖ਼ਾਤਰ ਜਾਨ ਦੇ ਦਿੱਤੀ ਹੋਵੇ।

**ਸੁਹਦੇ** [ਸੰ: । ਸ਼ਹੀਦ ਦਾ ਬਹੁ ਬਚਨ। ਦੇਖੋ, 'ਸਹੀਦ'। ਪੰਜਾਬੀ ਲਹਿੰਦੇ ਦੀ ਬੋਲੀ ਵਿਚ ਸ਼ੁਹਦਾ ਭਲੇ ਮਾਣਸ ਤੇ ਗ਼ਰੀਬ ਚਿਤ ਵਾਲੇ ਨੂੰ ਕਹਿੰਦੇ ਹਨ ] ਸ਼ਰੀਫ਼ ਇਨਸਾਨ, ਭਲੇ ਮਾਣਸ, ਈਮਾਨਦਾਰ।

**ਸੁਹਦੇ ਔਰ ਸਹੀਦ** ਦੇਖੋ, 'ਸਹੀਦ'। ਦੇਖੋ, 'ਪੈਕਾਮਰ'

**ਸਹੋਦਰਾ** [ਗੁ: । ਸੰਸਕ੍ਰਿਤ, ਸਹੋਦਰ ] ਸਕਾ ਭਰਾਉ। ਯਥਾ—'ਗੁਰਦੇਵ ਬੰਧਿਪ ਸਹੋਦਰਾ' (੨੫੦)।

**ਸਾਹਨਿ** [ਸੰ: । ਦੇਖੋ, 'ਸਾਹ'। ਇਸਤ੍ਰੀ ਲਿੰਗ, ਸ਼ਾਹਣੀ[1] ] ਸ਼ਾਹ ਦੀ ਵਹੁਟੀ। ਸ਼ਾਹ = ਰੱਬ। ਸ਼ਾਹਨੀ = ਮਾਯਾ। ਯਥਾ—'ਸਾਹਨਿ ਸਤੁ ਕਰੈ ਜੀਅ ਅਪਨੈ' (੩੨੮), ਭਾਵ ਇਹ ਜੋ ਸ਼ਾਹ ਨੂੰ ਛਡ ਕੇ ਸ਼ਾਹਣੀ ਨੂੰ ਸਤਿ ਜਾਣੇ ਉਹ ਈਸ਼੍ਵਰ ਨੂੰ ਸੁਪਨੇ ਵਿਚ ਬੀ ਨਹੀਂ ਮਿਲੇਗਾ।

**ਸੂਹਨੀ** [ਸੰ: । ਪੰਜਾਬੀ ਸੰਸਕ੍ਰਿਤ, ਸੰਮੂਹਨੀ ] ਝਾੜੂ। ਯਥਾ—'ਦੇਉ ਸੂਹਨੀ ਸਾਧ ਕੈ' (੮੧੩)।

**ਸੋਹਨਿ** [ਕ੍ਰਿ: । ਪ੍ਰਾਕ੍ਰਿਤ, ਸੁਹਏ = ਫਬਦਾ ਹੈ। ਪੰਜਾਬੀ, ਸੋਹਨਾ = ਖ਼ੂਬਸੂਰਤ ਲੱਗਣਾ ] ਸ਼ੋਭਦੀਆਂ ਹਨ। ਯਥਾ—'ਜਿਨ ਸਿਰਿ ਸੋਹਨਿ ਪਟੀਆ' (੪੧੭)।

**ਸੋਹਨਾ** [ਗੁ: । ਪ੍ਰਾਕ੍ਰਿਤ, ਸੁਹਯ। ਪੰਜਾਬੀ, ਸੋਹਣਾ ] ਸੁੰਦਰ। ਯਥਾ—'ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ'। (੫੪੨)

[1] ਫ਼ਾਰਸੀ, ਸ਼ਾਹ = ਰਾਜਾ। ਪੰਜਾਬੀ ਵਿਚ ਸ਼ਾਹੂਕਾਰ। ਪ੍ਰਾਕ੍ਰਿਤ, ਸ਼ਾਹ = ਵਪਾਰੀ।

**ਸਹਨਾਈ** [ਸੰ: । ਫ਼ਾਰਸੀ, ਸ਼ਹਨਾਈ ] ਤੂਤੀ, ਤੁਰੀ।

**ਸਹਨ ਸੀਲ** [ਗੁ: । ਸੰਸਕ੍ਰਿਤ, ਸਹਨ, ਸ਼ੀਲ ] ਸਹਾਰਨੇ ਦਾ ਸੁਭਾਉ, ਕੋਮਲ ਸੁਭਾਵ, ਖਿਮਾ। ਯਥਾ—'ਸਹਨ ਸੀਲ ਪਵਨ ਅਰੁ ਪਾਣੀ'। (੯੯੯)

**ਸਹਨਕ** [ਸੰ: । ਅਰਬੀ, ਸੁਹਨ = ਥਾਲ। ਸੁਹਨਕ ਰਕੇਬੀ ] ਰਕੇਬੀ, ਥਾਲੀ। ਯਥਾ—'ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ' (੧੧੬੭), ਅਠਾਰਹ ਭਾਰ ਬਨਾਸਪਤੀ ਤੇਰਾ ਮੁਦਗਰ ਹੈ ਤੇ ਸਾਰਾ ਸੰਸਾਰ ਰਕੇਬੀ ਹੈ।

**ਸਾਹਿਬੁ** [ਸੰ: । ਅਰਬੀ, ਸਾਹਿਬ ]

੧. ਮਾਲਕ, ਸ੍ਵਾਮੀ।

੨. ਭਾਵ ਵਾਹਿਗੁਰੂ। ਯਥਾ—'ਵਡਾ ਸਾਹਿਬੁ ਊਚਾ ਥਾਉ' (੫), ਤਥਾ—'ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ' (੯੧੭)।

**ਸੂਹਬ**[1] [ਗੁ: । ਸੰਸਕ੍ਰਿਤ, ਸ਼ੋਣ। ਪ੍ਰਾਕ੍ਰਿਤ, ਸੋਣ। ਪੰਜਾਬੀ, ਸੂਹਾ ] ਲਾਲ। ਯਥਾ—'ਸੂਹਬ ਸੂਹਵੀ' (੭੩੯), ਭਾਵ ਮਨ ਤਨ ਬਚਨ ਕਰ ਕੇ ਲਾਲੋ ਲਾਲ।

**ਸਾਹਿਬਾਨ** [ਕ੍ਰਿ: । ਸੰਸਕ੍ਰਿਤ, ਸਹਿ = ਝੱਲਣ ਦੀ ਤਾਕਤ, ਬਾਨ, ਵਾਣ = ਤੀਰ ] ੧. ਤੀਰ ਸਹਾਰਨਾ।

੨. ਸਹਾਰਨ ਦੀ ਵਾਦੀ। ਯਥਾ—'ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ' (੪੬੨), ਸਨਮੁਖ ਹੋ ਕੇ {ਸਹ ਬਾਨ} ਬਾਨ ਸਹਾਰਦਾ ਹੈ (ਕਿਉਂਕਿ ਉਸ ਨੂੰ) ਸਨਮੁਖ ਹੋ ਕੇ {ਸਹ} ਸਹਾਰਨ ਦੀ {ਬਾਨ} ਆਦਤ ਹੈ। (ਉਹ) ਮ੍ਰਿਗ ਤਨ, ਮਨ, ਪ੍ਰਾਣ ਅਰਪ ਦਿੰਦਾ ਹੈ ਕਿਉਂਕਿ ਉਹ ਵਿੰਨ੍ਹਿਆ {ਸਹਜ} ਸ਼ਬਦ ਦੇ ਸੁਣਨੇ ਕਰਕੇ ਹੈ। ਇਥੇ ਯਮਕ ਅਲੰਕਾਰ ਹੈ। ਦੇਖੋ, 'ਕਮਲਾ'

**ਸਹਮ** [ਸੰ: । ਫ਼ਾਰਸੀ ] ਡਰ, ਭਉ।

**ਸਹਮੁ** [ਕ੍ਰਿ: । ਦੇਸ਼ ਭਾਸ਼ਾ, ਸੰਸਕ੍ਰਿਤ, ਸਹਨ ] ੧. ਸਹਿਣਾ।

੨. [ਸੰ: । ਫ਼ਾਰਸੀ, ਸਹਮ ] ਡਰ।

**ਸਹੰਮਾ** [ਸੰ: ਫ਼ਾਰਸੀ, ਸਹਮ ] ਭਉ, ਡਰ। ਯਥਾ—'ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ' (੧੧੦੭), ਹਰੇਕ ਜੀਵ ਨੂੰ ਜੋ ਜੋ ਸੁਖ ਤੇ ਡਰ ਤੂੰ ਦਿੰਦਾ ਹੈਂ ਸੋ ਭਲਾ ਹੈ ਕਿਉਂਕਿ ਉਸ ਨਾਲ ਸਾਡੀ ਭਲਿਆਈ ਹੁੰਦੀ ਹੈ। ਤਥਾ—'ਖਟੇ ਦੰਮ ਸਹੰਮੀ' (੧੪੧੨), ਵਡੇ {ਸਹੰਮਾ} ਡਰ ਨਾਲ ਧਨ ਖੱਟਦਾ ਹੈ।

**ਸਹਾਰ** [ਗੁ: । ਸੰਸਕ੍ਰਿਤ, ਸਹਾਯ। ਪੰਜਾਬੀ ਸਹਾਯ+ਰ, ਸ੍ਵਾਰਥ ਪ੍ਰਤੇ ]

੧. ਸਹਾਯਤਾ ਦੇਣ ਵਾਲੇ, ਸਹਾਰਾ ਦੇਣ ਵਾਲੇ, ਆਸਰਾ ਦੇਣ ਵਾਲੇ। ਯਥਾ—'ਸੰਤ ਸਹਾਰ ਗੁਰੂ ਰਾਮਦਾਸੁ' (੧੪੦੬), ਗੁਰੂ ਰਾਮ ਦਾਸ ਜੀ ਸੰਤਾਂ ਦੇ ਸਹਾਇਕ ਹਨ।

੨. [ਕ੍ਰਿ: । ਦੇਖੋ, 'ਸਹਾਰੈ' ] ਝੱਲ, ਬੇਰਦਾਸ਼ਤ ਕਰ। ਦੇਖੋ, 'ਸਹਾਰੈ'

**ਸਹਾਰੈ** [ਕ੍ਰਿ: । ਸੰਸਕ੍ਰਿਤ ਧਾਤੁ, ਖਰ = ਝੱਲ ਲੈਣਾ। ਪ੍ਰਾਕ੍ਰਿਤ, ਸਹ (= ਝੱਲ ਲੈਣ ਦੀ ਤਾਕਤ) ] ਸਹਿ ਲਈ, ਜਰ ਲਈ, ਝੱਲ ਲਈ। ਯਥਾ—'ਉਲਟੀ ਲੇ ਸਕਤਿ ਸਹਾਰੈ' (੬੭੨)।

[1] ਸੂਹਬ ਦਾ ਅਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਸੂਹਾ' ਦਸਿਆ ਹੈ—'ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ' (੭੮੫), ਸੂਹਾ ਵੇਸ ਕਰਨ ਵਾਲੀ ਸੂਹਵੀ ਹੈ।

**ਸਹੇਰਾ** [*ਸੰ: । ਸੰਸਕ੍ਰਿਤ, ਸਖੀ । ਪ੍ਰਾਕ੍ਰਿਤ, ਸਹ = ਪੁਰਖ ਮਿਤ੍ਰ, ਇਸੇ ਦਾ ਇਸਤ੍ਰੀ ਲਿੰਗ—ਸਹੀ ਹੈ, ਜਿਸ ਦੇ ਪੰਜਾਬੀ ਰੂਪ ਹਨ—ਸਹੀ, ਸਹੀਆਂ, ਸਹੀਓ। ਇਸ ਤੋਂ ਸਹੇਲੀ ਬਣਦੀ ਹੈ, ਸਹੇਲੀ ਦਾ ਪੁਲਿੰਗ ਸਹੇਲਾ, 'ਲ' ਤੇ 'ਰ' ਦੀ ਸ੍ਵਰਣਤਾ, ਸਹੇਲਾ ਦਾ ਬਣਿਆ—ਸਹੇਰਾ*] ਮਿੱਤ੍ਰ ਪਿਆਰਾ। ਯਥਾ—*'ਭਾਈ ਬੰਧ ਕੁਟੰਬ ਸਹੇਰਾ' (੭੯੪)।*

**ਸਾਹੁਰੇ** [*ਸੰ: । ਸੰਸਕ੍ਰਿਤ, ਸ਼੍ਵਸ਼ੁਰ । ਪ੍ਰਾਕ੍ਰਿਤ, ਸਾਸੁ । ਪੁ: ਪੰਜਾਬੀ, ਸਸੁਰ । ਨ: ਪੰਜਾਬੀ, ਸਹੁਰਾ, ਵਹੁਟੀ ਯਾ ਗੱਭਰੂ ਦਾ ਪਿਉ । ਸਾਹੁਰੇ = ਸਹੁਰੇ ਸੰਬੰਧੀ*] ਪਤੀ ਪਤਨੀ ਦੇ ਮਾਤ ਪਿਤਾ ਦਾ ਘਰ, ਭਾਵ ਪ੍ਰਲੋਕ। ਯਥਾ—*'ਸਾਹੁਰੈ ਪੇਈਐ ਕੰਤ ਕੀ' (੧੩੭੯)*, ਪ੍ਰਲੋਕ ਤੇ ਲੋਕ ਵਿਚ ਆਪਣੇ ਕੰਤ ਦੀ ਹੈ।

**ਸਿਹਰੁ ਮੇਲਾ** [*ਗੁ: । ਅਰਬੀ, ਸਿਹਰ = ਜਾਦੂ । ਸੰਸਕ੍ਰਿਤ, ਮੇਲਾ = ਇਕੱਠ*] ਜਾਦੂਗਰੀ ਦਾ ਮੇਲਾ। ਯਥਾ—*'ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ' (੭੨੭)*, ਇਹ ਦੁਨੀਆਂ ਜਾਦੂਗਰੀ ਦਾ ਮੇਲਾ ਹੈ (ਇਸ ਵਿਚ ਇਕ ਦੂਜੇ ਦੀ) ਸਹਾਇਤਾ ਨਹੀਂ ਹੈ।

**ਸਾਹੁਰੜੀ** [*ਗੁ: । ਦੇਖੋ, 'ਸਹੁਰੇ', 'ੜ' ਪ੍ਰਤੇ*] ਸਹੁਰੇ ਘਰ ਦੀ, ਅਰਥਾਤ ਈਸ਼੍ਵਰ ਦੀ।

**ਸਾਹੁਰੜੀ ਵਥੁ** [*ਸੰ: । ਦੇਖੋ, 'ਸਾਹੁਰੇ'। ਸਾਹੁਰ + ੜੀ, ਨਿੰਮ੍ਰਵਾਚੀ ਪ੍ਰਤੇ । ਸੰਸਕ੍ਰਿਤ, ਵਸ੍ਤੁ । ਪ੍ਰਾਕ੍ਰਿਤ, ਵਥ । ਪੰਜਾਬੀ, ਵਥ*] ਸਹੁਰੀ ਵਸਤੁ, ਰੱਬੀ ਦਾਤ। ਤੁਕ ਦਾ ਭਾਵ, ਈਸ਼੍ਵਰ ਦੀ ਦਾਤ ਜੋ ਸਭ ਦੀ ਸਾਂਝੀ ਸੀ ਮੈਂ ਆਪਣੀ ਮੰਨ ਲਈ, (ਪੇਕੇ) ਸੰਸਾਰ ਵਿਚ ਆ ਕੇ।

**ਸਹਿਲਾ** [*ਕ੍ਰਿ: ਵਿ: । ਅਰਬੀ, ਸਹਲ = ਸੌਖਾ, 'ਆ' ਪੰਜਾਬੀ ਪ੍ਰਤੇ*] ਸਫਲ। ਯਥਾ—*'ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ' (੧੪੯)।*

**ਸਹੇਲੀ** ਦੇਖੋ, 'ਸਖੀ ਸਹੇਲੀ'

**ਸੁਹੇਲ** ਖੁਸ਼ੀ। ਦੇਖੋ, 'ਸੁਹੇਲਾ'

**ਸੁਹੇਲਾ/ਸੁਹੇਲੀ/ਸੁਹੇਲੇ** [*ਗੁ: । ਸੰਸਕ੍ਰਿਤ, ਸੁਖਕੇਲੀ । ਪ੍ਰਾਕ੍ਰਿਤ, ਸਹੇਲ੍ਲੀ*] ਸੁਖੀ, ਖੁਸ਼। ਯਥਾ—*'ਸੇ ਦਰਗਹ ਸਾਚ ਸੁਹੇਲਾ'*। ਤਥਾ—*ਸਹੀਆ ਵਿਚਿ ਫਿਰੈ ਸੁਹੇਲੀ' (੭੮)*, ਸਖੀਆਂ ਵਿਚ ਸੁਖੀ ਵਿਚਰਦੀ ਹੈ।

**ਸੋਹਿਲਾ/ਸੋਹਿਲੜਾ** [*ਸੰ: । ਸੰਸਕ੍ਰਿਤ, ਸੁਖਕੇਲ = ਖੁਸ਼ੀ । ਪ੍ਰਾਕ੍ਰਿਤ, ਸਹੇਲ = ਖੁਸ਼ੀ । ਪੁ: ਪੰਜਾਬੀ, ਸੁਹੇਲ[1] = ਖੁਸ਼ੀ ਸੋਹਿਲਾ, ਖੁਸ਼ੀ ਸੰਬੰਧੀ*] ਖੁਸ਼ੀ ਸੰਬੰਧੀ ਗੀਤ, ਉਹ ਗੀਤ ਜੋ ਮੰਗਲਮਯ ਸਮਿਆਂ ਤੇ ਗਾਵੇਂ ਜਾਣ, ਜਸ, ਕੀਰਤੀ। ਯਥਾ—*'ਤਿਤੁ ਘਰਿ ਗਾਵਹੁ ਸੋਹਿਲਾ' (੧੨)*, ਉਸ (ਸਤਿਸੰਗ) ਘਰ ਵਿਚ ਖੁਸ਼ੀ ਦਾ ਗੀਤ ਗਾਵੋ, ਤਥਾ—*'ਸੋਹਿਲੜਾ ਪ੍ਰਭ ਸੋਹਿਲੜਾ' (੯੨੪)।*

**ਸਹਲੀ ਖੇਪ** [*ਵਿਸ਼ੇਸ਼ਣ ਵਿਸ਼ੇਸ਼ਜ । ਅਰਬੀ, ਸਹਲ = ਸੌਖਾ । ਖੇਪ = ਲਾਭਵੰਦ ਸੌਦਾ, ਪੰਜਾਬੀ*] ਸੌਖਾ ਲਾਭਵੰਦ ਸੌਦਾ।

**ਸਹਲੰਗਾ/ਸਹਲੰਙੁ** [*ਗੁ: । ਸੰਸਕ੍ਰਿਤ, ਸਹ = ਨਾਲ । + ਲਗ = ਲਗਣਾ*] ਮਿਲਿਆ ਹੋਇਆ। ਯਥਾ—*'ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ' (੧੬੦)*, ਪੌਣ ਪਾਣੀ ਅੱਗ ਆਦਿ ਸਾਰੇ ਤੱਤਾਂ ਦਾ ਕੱਠ (ਇਹ ਸਰੀਰ ਹੈ), ਤਥਾ—*'ਮਨਿ ਦੂਜਾ ਭਾਉ ਸਹਲੰਙੁ' (੭੩੨)*, ਮਨ ਨਾਲ {ਦੂਜਾ ਭਾਉ} ਦ੍ਵੈਤ ਮਿਲੀ ਹੋਈ ਹੈ।

**ਸੁਹਲਾਵੀ** [*ਗੁ: । ਸੰਸਕ੍ਰਿਤ, ਸੁਖ । ਪ੍ਰਾਕ੍ਰਿਤ, ਸੁਹ = ਸੁਖ + ਲੋਲ੍ਲ ਪ੍ਰਤੇ (= ਵਾਲਾ) ਇਸ ਸੁਹਲ੍ਲ ਤੋਂ ਪੰਜਾਬੀ ਰੂਪ ਸੁਹਲਾਵਾ, ਸੁਹਲਾਵੀ*] ਸੁਖਾਂ ਵਾਲੀ (ਹੋਈ), ਸ਼ੋਭਾ ਵਾਲੀ ਬੀ ਅਰਥ ਕਰਦੇ ਹਨ। ਯਥਾ—*'ਭੋਰ ਭਇਆ ਮੈ ਪ੍ਰਿਅ ਮੁਖ ਪੇਖੇ ਗ੍ਰਿਹ ਮੰਗਲ ਸੁਹਲਾਵੀ ।' (੧੨੬੬)*

**ਸੁਹੇਲੜਾ** [*ਗੁ: । ਦੇਖੋ, 'ਸੁਹੇਲੜੀ'*] ਸੁਖੀ ਹੋ ਕੇ। ਯਥਾ—*'ਹਭੇ ਸੁਖ ਸੁਹੇਲੜਾ ਸੁਤਾ' (੯੬੪)*, ਸਭੇ ਸੁਖ ਪਾ ਕੇ ਸੁਖੀ ਹੋ ਕੇ ਸੁਤੇ।

**ਸੁਹੇਲੜੀ** [*ਗੁ: । ਦੇਖੋ, 'ਸੁਹੇਲੀ'[1] ੜ—ੜੀ, ਪ੍ਰਤੇ*] ਸੁਖੀ, ਸੁਖ ਤੇ ਖੁਸ਼ੀ ਦੇ ਭਾਵ ਨਾਲ ਭਰੀ ਹੋਈ। ਯਥਾ—*'ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ' (੫੦)*, (ਹੇ ਦੇਹ!) ਓਨਾ ਚਿਰ ਤੂੰ ਸੁਖੀ ਵਸਦੀ ਹੈਂ ਜਿੰਨਾ ਚਿਰ {ਸਾਥੀ} ਜੀਵ (ਤੇਰੇ) ਨਾਲ ਹੈ।

**ਸੋਹਲੜੇ** [*ਸੰ: । ਦੇਖੋ, 'ਸੋਹਿਲਾ'*] ਸੁਖ ਤੇ ਅਨੰਦ ਦੇ ਭਾਵ ਵਾਲੇ ਗੀਤ। ਯਥਾ—*'ਸੋਹਿਲੜੇ ਅਗਿਆਨੀ ਗਾਏ' (੧੦੩੨)।*

**ਸਹੇਲੜੀਆਹ** [*ਸੰ: । ਦੇਖੋ, 'ਸਹੇਰਾ'*] ਸਖੀਆਂ, ਸਹੇਲੀਆਂ। ਯਥਾ—*'ਸੰਗਿ ਸਾਧ ਸਹੇਲੜੀਆਹ' (੧੩੫)।*

**ਸੁਹਾਈ** [*ਕ੍ਰਿ: । ਦੇਖੋ, 'ਸੁਖਾਂਦੇ'*] ਚੰਗੀ ਲਗੇ। ਯਥਾ—*'ਕਾਪੜੁ ਤਨਿ ਨ ਸੁਹਾਈ' (੨੪੪)।*

**ਸੁਹਾਵਾ/ਸੁਹਾਵੀ** [*ਗੁ: । ਪ੍ਰਾਕ੍ਰਿਤ, ਸੁਹਯ = ਸੁੰਦਰ । ਪੰਜਾਬੀ, ਸੁਹਾਵਨਾ ਤੋਂ ਸੁਹਾਵਾ*] ਸੋਹਣਾ। ਯਥਾ—*'ਸਚੁ ਸੁਹਾਵਾ ਕਾਢੀਐ' (੧੧੦੦)*, ਸੱਚ ਕਰ ਸੋਹਣਾ ਕਹੀਦਾ ਹੈ। ਤਥਾ—*'ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ' (੫੬੭)*, ਤੇਰੀ ਚਾਲ ਸੋਹਣੀ ਤੇ ਬਾਣੀ ਮਿਠੀ ਹੈ।

**ਸੂਹਵੀ[2]** [*ਗੁ: ਸੰਸਕ੍ਰਿਤ, ਸੋਣ । ਪ੍ਰਾਕ੍ਰਿਤ, ਸੋਣ । ਪੰਜਾਬੀ ਸੂਹੀ + ਵੀ, ਪ੍ਰਤੇ*] ਲਾਲ ਰੰਗ ਵਾਲੀ, ਭਾਵ ਜਗਜਾਸੂ ਤੋਂ ਹੁੰਦਾ ਹੈ। ਯਥਾ—*'ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ' (੭੮੫)*। ਦੇਖੋ, 'ਸੂਹਾ ਵੇਸੁ'

**ਸੂਹਵੀਏ** [*ਸੰਬੋ: । ਦੇਖੋ, 'ਸੂਹਵੀ'*] ਹੇ ਲਾਲ ਰੰਗ ਵਾਲੀ, ਭਾਵ ਜਗਜਾਸੂ!

**ਸੂਹਾ ਵੇਸੁ** [*ਗੁ: ਸੰ: । ਦੇਖੋ, 'ਸੂਹਾ'*] ਸੂਹੇ ਰੰਗ ਦੇ ਕਪੜੇ, ਭਾਵ ਵਿਚਾਰ ਤੋਂ ਬਿਨਾਂ ਜਟਾਂ ਧਾਰਨ ਆਦਿ ਭੇਖ। ਯਥਾ—*'ਸੂਹਾ ਵੇਸੁ ਸਭੁ ਉਤਾਰਿ' (੭੮੬)।*

**ਸਾਹ ਵਡ ਦਾਣੇ** [*ਵਰ: ਵਾ: । ਫ਼ਾਰਸੀ ਸ਼ਾਹ । ਪ੍ਰਾਕ੍ਰਿਤ, ਸਾਹੁ = ਸਾਹੂਕਾਰ । ਫ਼ਾਰਸੀ, ਦਾਨ = ਜਾਣਨਾ । ਪੰਜਾਬੀ, ਵਡ*] ਵਡ ਸਾਹ ਦਾਣੇ, ਵਡੇ ਸ਼ਾਹੂਕਾਰ ਜਾਣੀਦੇ ਹਨ।

**ਸੁਹਾਵਿਣਆ** [*ਕ੍ਰਿ: ਪ੍ਰਾਕ੍ਰਿਤ, ਸੁਹਯ = ਸੁੰਦਰ । ਪੰਜਾਬੀ, ਸੁਹਾਵਨਾ = ਸੁੰਦਰ ਲੱਗਣਾ*] ਸ਼ੋਭਾ ਵਾਲੇ ਹੋਏ। ਯਥਾ—*'ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ' (੧੦੯)।*

**ਸੁਹਾਵਨੀ** [*ਗੁ: । ਦੇਖੋ, 'ਸੁਹਾਵਣਿਆ'*] ਸੁੰਦਰ, ਸੋਹਣੀ। ਯਥਾ—*'ਪ੍ਰਿਅ ਕੀ ਸੋਭ ਸੁਹਾਵਨੀ ਨੀਕੀ' (੧੨੭੨)।*

**ਸੁਹਾਵੜੀ** [*ਗੁ: । ਦੇਖੋ, 'ਸੁਹਾਵਣਿਆ'*] ਸੁੰਦਰ।

---

੧. ਜਿਵੇਂ ਸਹੁਰਾ ਤੋਂ ਸਾਹੁਰਾ (=ਸਹੁਰੇ ਸੰਬੰਧੀ) ਬਣਿਆ ਹੈ, ਤਿਵੇਂ ਸੁਹੇਲ ਤੋਂ ਸੋਹਿਲਾ (=ਖੁਸ਼ੀ ਸੰਬੰਧੀ) ਬਣਿਆ ਹੈ।

੧. ਦੇਖੋ, ਏਸੇ ਪੰਨੇ ਦੇ ਪਹਿਲੇ ਕਾਲਮ 'ਚ 'ਸੁਹੇਲ' ਦਾ ਪਦ ਨੋਟ ੧.।

੨. ਦੇਖੋ ਸੂਰਬ ਦੀ ਹੇਠਲੀ ਸੂਚਨਾ।

**ਸੋਹੇੜਾ** [*ਗੁ: । ਦੇਸ਼ ਭਾਸ਼ਾ। ਸੋ=ਸੁੰਦਰ+ਹੇੜਾ=ਮਾਸ, ਸਰੀਰ*]

੧. ਸੁੰਦਰ ਸਰੀਰ। ਯਥਾ—*'ਸੋਹੇੜਾ ਘੜੀਆਲ ਜਿਉ ਝੁਖੀ ਰੈਣਿ ਵਿਹਾਇ' (੧੩੭੯)*, ਦ੍ਰਿਸ਼ਟਾਂਤ ਇਹ ਕਿ ਜਿਕੁਰ ਘੜੀਆਲ ਦੀ ਰਾਤ ਦੁਖ ਨਾਲ ਗੁਜ਼ਰਦੀ ਹੈ, ਤਿਹਾ ਹੀ ਸੁੰਦਰ ਸਰੀਰ ਦੁਖੀ ਰਹਿੰਦਾ ਹੈ।

੨. [*ਪ੍ਰਾਕ੍ਰਿਤ, ਸੁਹਜ(=ਸੁੰਦਰ) ੜਾ ਪ੍ਰਤੇ। ਪੰਜਾਬੀ, ਸੁਹਿਅੜਾ*] ਖੂਬਸੂਰਤ, ਸੋਹਣਾ, ਤੁਕ ਦਾ ਭਾਵ, ਸੋਹਣੇ ਘੜਿਆਲ ਦੀ ਰਾਤ ਜੀਕੂੰ ਦੁਖਾਂ ਵਿਚ ਬੀਤਦੀ ਹੈ। ਇਹ ਅਰਥ ਵਧੇਰੇ ਠੀਕ ਜਾਪਦਾ ਹੈ।

**ਸਕ** [*ਸੰ: । ਫ਼ਾਰਸੀ, ਸ਼ੱਕ*] ਸੰਸਾ, ਸੰਦੇਹ। ਯਥਾ—*'ਸਕ ਕਰਉ ਜੇ ਦੂਸਰੁ ਹੋਇ' (੭੨੭)।*

**ਸਕਾ/ਸਕੈ** [*ਕ੍ਰਿ: ਸੰਸਕ੍ਰਿਤ, ਧਾਤ ਸ਼ਕ। ਪ੍ਰਾਕ੍ਰਿਤ, ਸਕ੍ਕਈ। ਪੰਜਾਬੀ, ਸਕਣਾ=ਕਿਸੇ ਗੱਲ ਦੇ ਕਰਨ ਦੀ ਤਾਕਤ ਯਾ ਸਹਾਰਾ ਹੋਣਾ*] ਸਕਦਾ ਹਾਂ, ਸਕਦੇ ਹਨ। ਯਥਾ—*'ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ' (੫੫੮)*, ਤਥਾ—*'ਦੂਤੁ ਨ ਲਾਗਿ ਸਕੈ ਗੁਨ ਗਾਇ' (੪੧੬)।*

**ਸਾਕ** [*ਸੰ: । ਸੰਸਕ੍ਰਿਤ, ਸ੍ਵਕੀਯ, ਆਪਣੇ ਟੱਬਰ ਦਾ। ਪੰਜਾਬੀ, ਸਾਕ*] ਸੰਬੰਧੀ, ਕੁਟੰਬੀ, ਨਾਤੇਦਾਰ। ਯਥਾ—*'ਸਾਕ ਭਿ ਭਜਿ ਖਲੇ' (੭੦)।*

**ਸਿਕ** [*ਸੰ: । ਪੰਜਾਬੀ*] ਪਿਆਰੇ ਦੇ ਮਿਲਣ ਦੀ ਖਿੱਚ, ਸੱਧਰ। ਯਥਾ—*'ਜੇ ਤਉ ਪਿਰੀਆ ਦੀ ਸਿਕ' (੧੩੮੪)।*

**ਸੀਕਾ** [*ਗੁ: । ਅਰਬੀ, ਸਿੱਕਹ। ਜਿਸ ਬੋਲੀ ਵਿਚੋਂ ਇਹ ਪਦ ਅਰਬੀ ਭਾਸ਼ਾ ਵਿਚੋਂ ਆਯਾ ਹੈ, ਉਸ ਵਿਚ ਇਸ ਦੇ ਮਸਦਰ ਦਾ ਅਰਥ 'ਰੁਪਯਾ ਗਿਣਨਾ' ਬੀ ਹੈ*] ੧. ਸਿੱਕਾ, ਰੁਪਯਾ, ਹਕੂਮਤ। ਯਥਾ—*'ਗਨਿ ਨ ਸਕਉ ਸੀਕਾ' (੫੦੭)*, ਤੇਰੀ ਹਕੂਮਤ ਨੂੰ ਕੋਈ ਨਹੀਂ ਗਿਣ ਸਕਦਾ।

੨. [*ਪੁ: ਪੰਜਾਬੀ*] ਸੀਆ, ਸਿਆੜਾਂ। ਦੇਖੋ, 'ਸਤ ਸੀਕਾ'

**ਸੁਕ** [*ਸੰ: । ਸੰਸਕ੍ਰਿਤ, ਸ਼ੁਕ੍ਰ*] ੧. ਸੁਕਦੇਵ ਵ੍ਯਾਸ ਦਾ ਪੁਤ੍ਰ, ਜਨਕ ਦਾ ਚੇਲਾ। ਯਥਾ—*'ਸੁਕ ਜਨਕ ਪਗੀਂ ਲਗਿ ਧਿਆਵੈਗੋ'*[1] *(੧੩੦੯)*, ਤਥਾ—*'ਜਪਿਓ ਨਾਮੁ ਸੁਕ ਜਨਕ ਗੁਰ ਬਚਨੀ' (੯੯੫)।*

੨. [*ਗੁ: । ਸੰਸਕ੍ਰਿਤ ਸ਼ੁਸ਼੍ਕ। ਫ਼ਾਰਸੀ, ਖ਼ੁਸ਼ਕ। ਪ੍ਰਾਕ੍ਰਿਤ, ਸੁਸਿਅ। ਪੰਜਾਬੀ, ਸੁਕਣਾ ਤੋਂ ਸੁਕ*] ਪਾਣੀ ਦਾ ਸੁੱਕਣਾ, ਖ਼ੁਸ਼ਕ। ਯਥਾ—*'ਸਾਇਰ ਭਰੇ ਕਿ ਸੁਕ' (੧੪੮)।* ਦੇਖੋ, 'ਸਾਇਰ'

**ਸੁਕਾ** [*ਗੁ: । ਦੇਖੋ, 'ਸੁਕ'। 'ਅ' ਪ੍ਰਤੇ*] ਸੁੱਕਾ ਹੋਇਆ, ਨਿਰਬਲ, ਪਤਲਾ। ਯਥਾ—*'ਤਨੁ ਸੁਕਾ ਪਿੰਜਰ ਥੀਆ' (੧੩੮੨)।*

**ਸੂਕਾ** [*ਗੁ: । ਦੇਖੋ, 'ਸੁਕ ੨.'*] ਖ਼ੁਸ਼ਕ, ਭਾਵ ਦੁਖੀ, ਦਿਲ ਬੁਝ ਚੁਕਾ ਹੋਵੇ ਜਿਸ ਦਾ। ਯਥਾ—*'ਬਿਨੁ ਨਾਵੈ ਸੂਕਾ ਸੰਸਾਰੁ' (੧੧੭੩)*, ਤਥਾ—*'ਸੂਕੇ ਹਰੇ ਕੀਏ ਖਿਨ ਮਾਹੇ' (੧੯੧)*, ਜੋ ਦੁਖੀ ਤੇ ਬਲ ਤੋਂ ਹੀਣੇ ਹਨ (ਸੋ ਗੁਰਾਂ ਨੇ) ਖਿਨ ਵਿਚ ਸੁਖੀ ਤੇ ਬਲ ਵਾਲੇ ਕਰ ਦਿਤੇ।

**ਸੁਕੀ** [*ਕ੍ਰਿ: । ਸੂਕਣਾ, ਪੰਜਾਬੀ ਵਿਚ ਸੂੰ ਸੂੰ ਦੀ ਅਵਾਜ਼ ਨੂੰ ਕਹਿੰਦੇ ਹਨ, ਜਦੋਂ ਕੋਈ ਜ਼ੋਰ ਵਿਚ ਆਵੇ ਤਾਂ ਕਹਿੰਦੇ ਹਨ, ਬੜਾ ਸ਼ੂਕਿਆ ਹੈ, ਸੱਪ ਜਦ ਪ੍ਰਗਟੇ ਤਾਂ ਸ਼ੂਕਾਂ ਮਾਰਦਾ ਹੈ*] ਸੂਕਣਾ, ਪ੍ਰਗਟ ਹੋਣਾ। ਯਥਾ—*'ਤੀਨਿ ਚਰਣ ਇਕ ਦੁਬਿਧਾ ਸੂਕੀ' (੧੦੨੩)*, ਇਕ ਦੁਬਿਧਾ ਜਿਹੀ {ਸੂਕੀ} ਪ੍ਰਗਟ ਹੋਈ ਕਿ ਧਰਮ ਦੇ ਤਿੰਨ ਚਰਣ ਰਹਿ ਗਏ।

**ਸੇਕ** [*ਸੰ: । ਹਿੰਦੀ, ਸੇਂਕਨਾ। ਪੰਜਾਬੀ, ਸੇਕਣਾ ਤੋਂ ਸੇਕ*] ਤਪਸ਼। ਯਥਾ—*'ਲਗਨਿ ਦੇਤ ਨ ਸੇਕ' (੧੦੦੭)।*

**ਸੋਕ** [*ਸੰ: । ਸੰਸਕ੍ਰਿਤ, ਸ਼ੋਕ*] ਸੋਗ, ਗ਼ਮ, ਚਿੰਤਾ। ਯਥਾ—*'ਨਾਨਕ ਜਨਮ ਮਰਣ ਭੈ ਕਾਟੇ ਮਿਲ ਸਾਧੂ ਬਿਨਸੇ ਸੋਕ' (੯੮੨)।*

**ਸਕਾਹਿ** [*ਕ੍ਰਿ: । ਦੇਖੋ, 'ਸਕਾ'*] ਸਕਦੇ। ਯਥਾ—*'ਗਹਿ ਨ ਸਕਾਹਿ ਗਤਾ' (੪੯੮)*, ਜਾਣ ਨਹੀਂ ਸਕਦੇ {ਗਤ} ਰੀਤੀ ਯਾ ਗਤੀ।

**ਸਕਹੁ** [*ਕ੍ਰਿ: । ਦੇਖੋ, 'ਸਕਾ'*] ਸਕਦੇ ਹੋ। ਯਥਾ—*'ਸਕਹੁ ਤ ਲੇਹੁ ਬਹੋਰ' (੧੩੬੫)*, (ਜੇ ਮੋੜ) ਸਕਦੇ ਹੋ (ਭਾਵ ਮਨੁੱਖਾ ਸਰੀਰ ਨੂੰ ਸਫਲਾ ਕਰ ਸਕਦੇ ਹੋ) ਤਾਂ ਮੋੜ ਲਓ, ਭਾਵ ਸਫਲਾ ਕਰ ਲਓ।

**ਸੂਕਹ** [*ਗੁ: । ਪੰਜਾਬੀ ਸੁਕਣਾ ਤੋਂ*] ਸੁਕੇ।

**ਸੰਕੋਚੇ** [*ਕ੍ਰਿ: ਸੰਸਕ੍ਰਿਤ, ਸਙ੍ਕੋਚ*] ਸਮੇਟ ਲਵੇ, ਕੱਠਾ ਕਰ ਲਵੇ। ਯਥਾ—*'ਖੇਲੁ ਸੰਕੋਚੈ ਤਉ ਨਾਨਕ ਏਕੈ' (੨੯੨)।*

**ਸਕੀਜੇ** [*ਕ੍ਰਿ: ਦੇਖੋ, 'ਸਕਾ'*] ਸਕੀਦਾ ਹੈ।

**ਸੰਕਟਿ** [*ਸੰ: । ਸੰਸਕ੍ਰਿਤ, ਸਙ੍ਕਟ*] ਦੁਖ, ਕਸ਼ਟ। ਯਥਾ—*'ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾਕੋ ਰੇ' (੩੩੯)।*

**ਸੰਕਟਵੈ** [*ਕ੍ਰਿ: । ਸੰਸਕ੍ਰਿਤ, ਸਙ੍ਕਟ ਤੋਂ ਇਹ ਕ੍ਰਿਯਾ ਰੂਪ ਰਚਿਆ ਹੈ*] ਦੁਖ ਆਵੇ, ਸੰਕਟ ਵਿਚ ਗ੍ਰਸ ਜਾਵੇ। ਯਥਾ—*'ਸਾਹਿਬੁ ਸੰਕਟਵੈ ਸੇਵਕੁ ਭਜੈ' (੧੧੯੫)।*

**ਸਕਤ** [*ਸੰ: । ਸੰਸਕ੍ਰਿਤ, ਸਿਕਤਾ*] ਰੇਤਾ। ਦੇਖੋ, 'ਸਕਤ ਸੂਰ ਬਹੁ ਜਲਤਾ'।

**ਸਕਤਾ** [*ਗੁ: । ਸੰਸਕ੍ਰਿਤ, ਸ਼ਕ੍ਤਿ=ਬਲ। ਪੰਜਾਬੀ, ਸਕਤ+'ਆ' ਪ੍ਰਤੇ*] ਜ਼ੋਰਾਵਰ, ਬਲੀ। ਯਥਾ—*'ਸਕਤਾ ਸੀਹੁ ਮਾਰੇ ਪੈ ਵਗੈ' (੩੬੦)*, ਜੇ ਜ਼ੋਰਾਵਰ ਸ਼ੇਰ, (ਗਊਆਂ) ਦੇ ਵੱਗ ਉਪਰ ਮਾਰ ਕਰੇ।

**ਸਕਤਿ** [*ਸੰ: । ਸੰਸਕ੍ਰਿਤ, ਸ਼ਕ੍ਤਿ*] ੧. ਬਲ, ਤਾਕਤ। ਯਥਾ:—*'ਮਾਨੁਮਹਤੁ ਨ ਸਕਤਿ ਹੀ ਕਾਈ' (੮੦੨)।*

੨. ਸ਼ਕਤੀ[1], ਮਾਯਾ। ਯਥਾ—*'ਕਾਲ ਕੈ ਫਾਂਸਿ ਸਕਤ ਸਰੁ ਸਾਂਧਿਆ' (੩੯੦)*, ਕਾਲ ਨੇ ਫਾਹੀ ਅਰ {ਸਕਤਿ} ਮਾਇਆ ਨੇ ਬਾਣ ਖਿਚਿਆ ਹੋਯਾ ਹੈ।

**ਸਕਤੀ** [*ਸੰ: ਸੰਸਕ੍ਰਿਤ, ਸ਼ਕ੍ਤਿ*] ਮਾਇਆ। ਯਥਾ—*'ਸਿਵ ਸਕਤੀ ਘਰ ਵਾਸਾ' (੧੦੨੭)*, ਤਥਾ—*'ਆਪੇ ਸਕਤੀ ਸਬਲੁ ਕਹਾਇਆ' (੧੦੮੧)*, ਆਪ ਮਾਇਆ ਸਬਲ ਭਾਵ ਮਾਇਆ ਦਾ ਆਸਰਾ ਕਹਾਇਆ।

**ਸਾਕਤ** [*ਗੁ: । ਅਰਬੀ, ਸਾਕ਼ਿਤ=ਡਿਗਾ ਹੋਇਆ, ਬੁਰਾ। ਅਰਬੀ, ਸਾਕਤ=ਚੁਪ। ਸੰਸਕ੍ਰਿਤ, ਸ਼ਾਕ੍ਤਿ=ਸ਼ਕਤੀ ਉਪਾਸ਼ਕ, ਵਾਮੀ, ਆਮ ਇਖ਼ਲਾਕ ਵਿਰੁਧ ਕ੍ਰਿਯਾ ਕਰਨੇ ਕਰਕੇ ਭਾਵਾਰਥ ਬੁਰਾ*]

੧. ਬੁਰਾ, ਪਤਿਤ, ਵਾਹਿਗੁਰੂ ਵਿਮੁਖ। ਡਿੱਗਿਆ ਹੋਇਆ, ਜਿਥੇ ਲੱਗਾ ਹੋਇਆ ਚਾਹੀਦਾ ਸੀ ਉਥੋਂ ਢੇ ਪਿਆ ਹੋਇਆ, ਜੋ ਈਸ਼੍ਵਰ ਤੋਂ ਦੂਰ ਹੋਵੇ।

---

੧. ਇਸੇ ਤੁਕ ਤੋਂ ਸੁਕ ਦਾ ਅਰਥ ਸੁਕਦੇਵ ਸਿਧ ਹੁੰਦਾ ਹੈ। ਸੁਕਦੇਵ ਜਨਕ ਦਾ ਸ਼ਾਗਿਰਦ ਸੀ, ਸੋ ਜੋ ਸੁਕ ਜਨਕ ਦੇ ਪੈਰ ਲਗ ਕੇ ਧਿਆਉਣ ਸਿਖਯਾ ਹੈ, ਉਹ ਸੁਕਦੇਵ ਹੀ ਹੋ ਸਕਦਾ ਹੈ।

੧. ਕਿਸੇ ਦੇਵਤਾ ਦੀ ਕਾਰਯ ਸਾਧਕ ਤਾਕਤ ਜਿਸਨੂੰ ਵਹੁਟੀ ਕਰਕੇ ਦੱਸਦੇ ਹਨ। ਜਿਹਾ ਕਿ 'ਸ਼ਿਵ' ਦੀ 'ਗੌਰੀ', 'ਵਿਸ਼ਨੂੰ' ਦੀ 'ਲੱਛਮੀ'।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ—*'ਸਾਚੀ ਲਿਵੈ ਬਿਨੁ ਦੇਹ ਨਿਮਾਣੀ' (੯੧੭)*, ਆਉਂਦਾ ਹੈ, ਸੋ ਜੇ ਲਿਵ ਵਾਲਾ ਮਨੁੱਖ ਹੈ ਸਾਕਤ ਉਸ ਦੇ ਉਲਟ ਹੈ, ਪਰਮੇਸ਼ਰ ਤੋਂ ਜੁਦਾ।

**ਸਕਤ ਸੂਰ ਬਹੁ ਜਲਤਾ** [*ਵਰ: ਵਾ: । ਸੰਸਕ੍ਰਿਤ, ਸਿਕਤਾ*] {ਸਕਤ} ਰੇਤਾ ਸੂਰਜ ਦੇ ਤੇਜ ਨਾਲ ਬਹੁਤ ਤਪਦਾ ਹੈ।

**ਸਿਕਦਾਰੀ** [*ਗੁ: । ਅਰਬੀ, ਫ਼ਾਰਸੀ, ਸ਼ਿਕਦਾਰ = ਕਿਸੇ ਪਰਗਨੇ ਦਾ ਮਾਮਲਾ ਲੈਣ ਵਾਲਾ ਅਹੁਦੇਦਾਰ*] ਅਮੀਰ, ਹਾਕਮ ਸਰਦਾਰ।

**ਸਿਕਦਾਰੀ** [*ਸੰ: । ਦੇਖੋ, 'ਸਿਕਦਾਰ' ਈ + ਪ੍ਰਤੇ*] ਅਮੀਰੀ, ਹਕੂਮਤ।

**ਸਿਕਦਾਰੀਆ** [*ਸੰ: । ਦੇਖੋ, 'ਸਿਕਦਾਰੀ', ਸਿਕਦਾਰੀ ਦਾ ਬਹੁ-ਬਚਨ*] ਸਰਦਾਰੀਆਂ, ਹਕੂਮਤਾਂ। ਯਥਾ—*'ਰਾਜ ਮਿਲਕ ਸਿਕਦਾਰੀਆ' (੭੦)*

**ਸਕਯਥ**[1] [*ਗੁ: । ਸੰਸਕ੍ਰਿਤ, ਸਾਰਥਕ । ਡੋਮ ਭਾਸ਼ਾ, ਸਕਜਥ ਪੰਜਾਬੀ, ਸਕਾਰਥ*] ਸਫਲ। ਯਥਾ—*'ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿਰਯ' (੧੩੯੪)*, ਚਰਨ ਤਦ ਸਫਲ ਹਨ ਜਦ ਗੁਰ ਅਮਰਦਾਸ ਜੀ ਦੇ ਰਸਤੇ ਵਿਚ ਚੱਲਣ।

**ਸਕਰ**[2] [*ਸੰ: । ਸੰਸਕ੍ਰਿਤ, ਸ਼ਰ੍ਕਰਾ । ਪ੍ਰਾਕ੍ਰਿਤ, ਸ਼ਕਰਾ । ਫ਼ਾਰਸੀ, ਸ਼ਕਰ । ਪੰਜਾਬੀ, ਸੱਕਰ, ਸ਼ੱਕਰ*] ਦਾਣੇ ਦਾਰ ਕੱਚਾ ਮਿੱਠਾ। ਗੁੜ ਭੇਲੀ ਹੁੰਦੀ ਹੈ, ਸੱਕਰ ਖੰਡ ਵਾਂਙੂ ਧੂੜਾ ਹੁੰਦਾ ਹੈ। ਗੁੜ ਤੇ ਖੰਡ ਦੇ ਵਿਚਕਾਰ ਸੱਕਰ ਹੈ, ਮਿੱਠਾ। (ਦੱਖਣ) ਖੰਡ, ਮਿਸਰੀ, ਮਿੱਠਾ। ਯਥਾ—*'ਸਕਰ ਖੰਡੁ ਨਿਵਾਤ ਗੁੜੁ' (੧੩੭੯)*।

**ਸਾਕਰ** [*ਸੰ: । ਦੇਖੋ, 'ਸਕਰ'*] ਸ਼ੱਕਰ, ਮਿੱਠਾ, ਸ਼ਹਿਤ। ਦੇਖੋ, 'ਸਾਕਰ ਮਾਖੀ'

**ਸਿਕਾਰ** [*ਸੰ: । ਫ਼ਾਰਸੀ*] ਬਨਾਂ ਵਿਚ ਜੀਵ ਮਾਰਨੇ, ਇਥੇ ਭਾਵ ਮਨ ਦੇ ਮਾਰਨ ਲਈ ਸ਼ਿਕਾਰ ਚੜ੍ਹਨ ਤੋਂ ਹੈ। ਯਥਾ—*'ਸੰਤ ਸੰਗਿ ਲੇ ਚੜਿਓ ਸਿਕਾਰ' (੧੧੩੬)*।

**ਸੁਕਰਾ** [*ਸੰ: । ਸੰਸਕ੍ਰਿਤ, ਸ਼ੁਕ੍ਰ: ਰਾਖਸ਼ਾਂ ਦਾ ਗੁਰੂ*] ਸ਼ੁੱਕਰ ਦੇਵਤਾ। ਯਥਾ—*'ਕੋਟਵਾਲੁ ਸੁਕਰਾ ਸਿਰੀ' (੧੨੯੨)*, ਸ਼ੁਕਰ ਦੇਵਤਾ ਕੋਟਵਾਲ ਹੈ, ਸਿਰ ਬਸਿਰ (ਜੀਵਾਂ ਤੋਂ) ਕਰ, ਭਾਵ ਡੰਡ ਲੈਂਦਾ ਹੈ।

**ਸੂਕਰ** [*ਸੰ: । ਸੰਸਕ੍ਰਿਤ, ਸ਼ੂਕਰ*] ਸੂਰ। ਯਥਾ—*'ਸੂਕਰ ਕੂਕਰ ਜੋਨਿ ਭ੍ਰਮੇ ਤਊ ਲਾਜ ਨ ਆਈ' (੬੯੨)*।

**ਸੰਕਰਿ** [*ਸੰ: ਸੰਸਕ੍ਰਿਤ, ਸ਼ੰਕਰ:*] ਸ਼ਿਵ। ਯਥਾ—*'ਸੰਕਰਿ ਬ੍ਰਹਮੈ ਦੇਵੀ ਜਪਿਓ' (੯੯੫)*।

**ਸੰਕਰਾ** [*ਸੰ: । ਸੰਸਕ੍ਰਿਤ, ਸ਼ੰਕਰ:*] ਸ਼ਿਵ, ਮਹਾਂਦੇਵ। ਯਥਾ—*'ਸੰਕਰਾ ਮਸਤਕਿ ਬਸਤਾ ਸੁਰਸਰੀ ਇਨਸਾਨ ਰੇ' (੬੯੫)*, (ਚੰਦ੍ਰਮਾ) ਸ਼ਿਵ ਦੇ ਮੱਥੇ ਵਿਚ ਵਸਦਾ ਹੈ, ਗੰਗਾ ਦਾ ਇਸ਼ਨਾਨ ਕਰਦਾ ਹੈ (ਅਜੇ ਭੀ ਉਸ ਦਾ ਕਲੰਕ ਨਹੀਂ ਮਿਟਿਆ)।

**ਸੰਕੁਰਾ** [*ਗੁ: । ਦੇਖੋ, 'ਸੰਕੁੜਾ'*] ਭੀੜਾ, ਤੰਗ।

**ਸੁਕਰਾਸਿਰੀ** [*ਸੰ: । ਪੰਜਾਬੀ, ਸੋ + ਕਰ + ਸਿਰੀ*] ਉਹ (ਕਾਲ) ਕਰ ਲੈਂਦਾ ਹੈ ਸਿਰ ਸਿਰ ਤੋਂ।

**ਸੂਕਰਹ** [*ਸੰ: ਸੰਸਕ੍ਰਿਤ, ਸ਼ੁਕ੍ਰ:*] ਸੂਰ ਵਰਗੇ। ਯਥਾ—*'ਕਰਮ ਕਰਤ ਸ ਸੂਕਰਹ' (੧੩੬੦)*।

---

੧. ਸੰਸਕ੍ਰਿਤ—ਸੁਕ੍ਰਿਤ—ਤੇ ਪ੍ਰਾਕ੍ਰਿਤ—'ਸੁਕਯ' ਹੋ ਸਕਦਾ ਹੈ ਇਸ ਦੇ ਮੂਲ ਹੋਣ। ਸੁਕ੍ਰਿਤ ਤੇ ਸੁਕਯ ਦੇ ਅਰਥ ਹਨ—ਸਰੇਸ਼ਟ ਕਰਮ।

੨. ਅੰਗਰੇਜ਼ੀ ਵਿਚ ਇਹੋ ਪਦ—ਸ਼ੂਗਰ ਰੂਪ ਧਾਰਨ ਕਰਦਾ ਹੈ।

**ਸੁਕ੍ਰਿਤ** [*ਗੁ: । ਸੰਸਕ੍ਰਿਤ*] ਭਲਾ ਕੰਮ, ਪੁੰਨ। ਦੇਖੋ, *'ਦੁਕ੍ਰਿਤ'*

**ਸਕਾਰਥਾ** [*ਗੁ: । ਦੇਖੋ, 'ਸਕਯਥ'*] ਸਫਲਾ। ਯਥਾ—*'ਜਨਮ ਸਕਾਰਥਾ' (੧੨੪੭)*।

**ਸਾਕਰ ਮਾਖੀ** [*ਗੁ: । ਦੇਖੋ, 'ਸਕਰ'*] ਮਿਠੇ ਦੀ ਮੱਖੀ, ਸ਼ਹਿਤ ਦੀ ਮੱਖੀ।

**ਸਕਲ** [*ਗੁ: । ਸੰਸਕ੍ਰਿਤ*] ਸਾਰੇ। ਯਥਾ—*'ਦੀਨਾਨਾਥ ਸਕਲ ਭੈ ਭੰਜਨ' (੬੩੩)*।

**ਸਾਂਕਲ** [*ਸੰ: । ਸੰਸਕ੍ਰਿਤ, ਸ਼੍ਰਿੰਖਲਾ*] ਸੰਗਲ, ਜ਼ੰਜੀਰ। ਯਥਾ—*'ਸਾਂਕਲ ਜੇਵਰੀ ਲੈ ਹੈ ਆਈ' (੩੨੯)*, ਵਡੇ ਕਰਮ ਸੰਗਲ ਅਰ ਛੋਟੇ ਜੇਵੜੀ ਹਨ, ਸੋ ਮਾਇਆ ਲੈ ਆਈ ਹੈ, ਅਰਥਾਤ ਜੀਵ ਇਨ੍ਹਾਂ ਵਿਖੇ ਫਸ ਰਹੇ ਹਨ। ਇਹ ਭਾਵ ਭੀ ਹੈ—ਸੰਗਲ = ਅਗਯਾਨ ਤੇ ਜੇਵੜੀ = ਵਰਣਾਸ਼੍ਰਮ ਦਾ ਅਭਿਮਾਨ।

**ਸਕੇਲੀਐ** [*ਕ੍ਰਿ: । ਸੰਸਕ੍ਰਿਤ, ਸੰਕਲਨੰ । ਹਿੰਦੀ, ਸਕੇਲਨਾ*] ਕੱਠਾ ਕਰੀਏ। ਯਥਾ—*'ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ' (੬੩੭)*, (ਜੇਕਰ ਅਸੀਂ) ਬਾਹਰਲੀਆਂ {ਈਧਨੁ} ਲੱਕੜੀਆਂ ਕੱਠੀਆਂ ਕਰੀਏ, ਰੰਚਕ ਅੱਗ ਪਾਈਏ (ਤਦ ਸੜ ਜਾਂਦੀਆਂ ਹਨ)।

**ਸੁਕਲੀਧੇ** [*ਕ੍ਰਿ: । ਸੰਸਕ੍ਰਿਤ, ਸੁਖ । ਪੰਜਾਬੀ, ਸੁਕ । ਸੰਸਕ੍ਰਿਤ, ਧਾਤੂ, ਲੀ = ਗੁੰਮ ਹੋਣਾ । ਪੁ: ਪੰਜਾਬੀ, ਲੀਣਾ । ਭੂਤਕਾਲ, ਲੀਧੇ*] ਸੁੱਕ ਕੇ ਗੁੰਮ ਹੋ ਗਏ, ਸੁੱਕ ਕੇ ਲੈ ਹੋ ਗਏ, ਸੁੱਕ ਚੁੱਕੇ। ਯਥਾ—*'ਜਿਉ ਜਲ ਕਮਲ ਪ੍ਰੀਤਿ ਅਤਿ ਭਾਰੀ ਬਿਨੁ ਜਲ ਦੇਖੇ ਸੁਕਲੀਧੇ' (੧੧੭੯)*।

**ਸੰਕੁੜਾ** [*ਗੁ: । ਸੰਸਕ੍ਰਿਤ, ਸਙ੍ਕਟ = ਤੰਗ*] ਤੰਗ, ਸੌੜਾ, ਭੀੜਾ।

**ਸੇ ਕੜਿਨ ਸਵਾਹੀ** [*ਵਰ: ਵਾ: । ਦੇਸ਼ ਭਾਸ਼ਾ*] ਦੋ ਪਾਠ ਹਨ ਇਸ ਦੇ, *'ਸੇ ਕੜਿਨ ਸਵਾਹੀ'* ਤੇ *'ਕੜਿ ਨ ਸਵਾਹੀ' (੮੮)*, ਦੋਹਾਂ ਪਾਠ ਭੇਦਾਂ ਕਰਕੇ ਤ੍ਰੈ ਅਰਥ ਅੱਡ ਅੱਡ ਕਰਦੇ ਹਨ:

੧. 'ਸੇ ਕੜਿ ਨ ਸਵਾਹੀ' (ਸੰਤ ਲੋਕ) ਸਵੇਰੇ ਉਠਕੇ ਚਿੰਤਾ ਨਹੀਂ ਕਰਦੇ, ਭਾਵ ਪ੍ਰਸੰਨ ਰਹਿੰਦੇ ਹਨ।

੨. ਸਵੇਰੇ (ਉਠਦੇ ਸਾਰ ਹੀ ਧੰਦਿਆਂ ਵਿਚ) ਕੜੇ ਨਹੀਂ ਜਾਂਦੇ, ਭਾਵ ਫਸਦੇ ਨਹੀਂ।

੩. 'ਸੇ ਕੜਿਨ ਸਵਾਹੀ' {ਸਵਾਹੀ} ਸਾਰੀਆਂ (ਇੰਦ੍ਰੀਆਂ) ਨੂੰ {ਕੜਨ} ਰੋਕਦੇ ਹਨ। ਸਵਾਹੀ ਦੇ ਭੇਦ ਕਰਕੇ ਦੋ ਅਰਥ ਹੋਰ ਕਰਦੇ ਹਨ। ਯਥਾ:

੧. (ਸ + ਬਾਹੀ) ਬਾਹਾਂ ਵਾਲੇ ਹੋਣ ਕਰਕੇ ਓਹ (ਸੰਤ) ਕੁੜ੍ਹਦੇ ਨਹੀਂ, ਕਿਉਂਕਿ ਪਰਮੇਸ਼ਰ ਉਨ੍ਹਾਂ ਦੀਆਂ ਬਾਹਾਂ ਹੁੰਦਾ ਹੈ।

੨. ਸੋ ਈਸ਼੍ਵਰ ਹੀ {ਬਾਹੀ} ਪ੍ਰੇਰਕ ਹੈ, ਇਸ ਲਈ ਚਿੰਤਾ ਨਹੀਂ ਕਰਦੇ। 'ਕੜਿਨ ਸਵਾਹੀ' ਵਧੀਕ ਦਰੁਸਤ ਜਾਪਦਾ ਹੈ।

**ਸਖਾ** [*ਸੰ: । ਸੰਸਕ੍ਰਿਤ*] ਸਹੇਲੀ, ਮਿਤ੍ਰ। ਯਥਾ—*'ਸਖਾ ਸਹਾਈ ਅਤਿ ਵਡਾ' (੪੭)*।

**ਸਖੀ** [*ਸੰ: । ਸੰਸਕ੍ਰਿਤ*] ਸਹੇਲੀ। ਯਥਾ—*'ਸਖੀ ਆਉ ਸਖੀ ਵਸਿ ਆਉ ਸਖੀ' (੮੪੭)*।

**ਸਾਖ** [*ਸੰ: । ਫ਼ਾਰਸੀ, ਸ਼ਾਖ = ਟਾਹਣੀ । ਸੰਸਕ੍ਰਿਤ, ਸ਼ਾਖਾ*]

੧. ਟਾਹਣੀ, ਖੇਤੀ, ਭਾਵ ਦੇਹ ਰੂਪੀ ਪੈਲੀ ਯਾ ਗੁਣਾਂ ਦੀ ਪੈਲੀ। ਯਥਾ—*'ਸਾਖ ਪਕੰਦੀ ਆਈਆ' (੧੩੭੮)*, ਦੇਹ ਰੂਪੀ ਸ਼ਾਖਾ ਪੱਕ ਚੱਲੀ ਹੈ, ਤਥਾ—*'ਜਲ ਬਿਨੁ ਸਾਖ ਕੁਮਲਾਵਤੀ' (੧੩੩)*,

ਅਭਯਾਸ-ਰੂਪੀ ਜਲ ਬਾਝ ਗੁਣਾਂ ਰੂਪੀ ਸ਼ਾਖਾ ਕੁਮਲਾ ਜਾਂਦੀ ਹੈ। ਦੇਖੋ, 'ਸਾਖ ਤਰੋਵਰ'

੨. [*ਸੰਸਕ੍ਰਿਤ, ਸਾਕਸ਼ੰ*] ਸਾਖ, ਇਤਬਾਰ, ਵਿਸਾਹ। ਯਥਾ—*'ਹਰਿ ਨਾਮੁ ਮਿਲੈ ਪਤਿ ਸਾਖੁ' (੯੯੭)।*

**ਸਾਖਾ** [*ਸੰ: । ਦੇਖੋ, 'ਸਾਖ'*] ੧. ਬ੍ਰਿਛ ਦੀ ਟਾਹਣੀ। ਯਥਾ—*'ਵੈਸਾਖੁ ਭਲਾ ਸਾਖਾ ਵੇਸ ਕਰੇ' (੧੧੦੮)*, ਵੈਸਾਖ ਦਾ ਮਹੀਨਾ ਭਲਾ ਹੈ (ਕਿਉਂਜੁ) ਟਾਹਣੀਆਂ ਹਰਾ ਵੇਸ ਕਰਦੀਆਂ ਹਨ, ਭਾਵ ਸੰਤਾਂ ਦਾ ਆਪਣੇ ਆਤਮ ਸੁਖਾਂ ਵਿਚ ਸੰਪੂਰਨ ਹੋ ਕੇ ਝੂਮਣਾ ਤੇ ਸੰਸਾਰ ਵਿਚ ਜਗਜਾਸੂਆਂ ਨੂੰ ਦਰਸ਼ਨ ਦੇਣਾ।

੨. ਭਾਗ, ਕਾਂਡ, ਸ਼ਾਖ। ਦੇਖੋ, 'ਸਾਖਾ ਤੀਨਿ'

੩. [*ਸੰਸਕ੍ਰਿਤ, ਸਖਾ=ਮਿਤ*] ਯਥਾ—*'ਸਿਖ ਸਾਖਾ ਬਹੁਤੇ ਕੀਏ' (੧੩੬੯)*, ਚੇਲੇ ਤੇ (ਸਤਸੰਗੀ) ਮਿਤ੍ਰ ਬਹੁਤ ਬਣਾਏ। ਅਥਵਾ ਸਿਖ ਤੇ ਸ਼ਾਖਾਂ (ਉਨ੍ਹਾਂ ਦੇ ਅਗੋਂ ਪੜਚੇਲੇ) ਬਹੁਤੇ ਬਨਾਏ।

**ਸਾਖੀ** [*ਸੰ: । ਦੇਸ਼ ਭਾਸ਼ਾ, ਸੰਸਕ੍ਰਿਤ, ਸਾਕਸ਼ੀ, ਸ+ਅਕਸ਼ੀ=ਜੋ ਅੱਖ ਦੇ ਸਾਹਮਣੇ ਹੋਵੇ*]

੧. ਅੱਖੀਂ ਡਿੱਠੀ ਗੱਲ ਦਾ ਦੱਸਣਾ। ਇਸ ਤੋਂ ਅਗੇ ਕਥਾ, ਵਾਰਤਾ, ਅਰਥ ਬਣੇ ਹਨ। ਇਸ ਤੋਂ ਦੇਖਣ ਹਾਰ ਪ੍ਰਗਟ, ਸਾਖਯਾਤਕਾਰ ਅਰਥ ਬਣਦੇ ਹਨ ਤੇ ਸਿਖਯਾ, ਗਵਾਹੀ ਅਰਥ ਬੀ ਹਨ। ਦੇਖੋ, 'ਸਚ ਬਿਨ ਸਾਖੀ'

ਯਥਾ—*'ਹਰਿਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ' (੯੭)*, ਹੇ ਹਰੀ ਦੇ ਸੰਤੋ ਭਾਈ! ਗੁਰੂ ਦੀ ਕਥਾ ਸ੍ਰਵਣ ਕਰੋ। ਤਥਾ—*'ਗੁਰ ਸਾਖੀ ਅੰਤਰਿ ਜਾਗੀ' (੫੯੯)*, ਜਦ ਗੁਰੂ ਦੀ ਸਿਖਯਾ ਰਿਦੇ ਵਿਚ ਪ੍ਰਗਟ ਹੋਈ।

੨. ਪ੍ਰਗਟ, ਸਾਖਯਾਤਕਾਰ। ਯਥਾ—*'ਗੁਰ ਥੀਆ ਸਾਖੀ ਤਾ ਡਿਠਮੁ ਆਖੀ' (੮੫੫)।*

**ਸਿਖ** [*ਸੰ: । ਸੰਸਕ੍ਰਿਤ, ਸ਼ਿਕਸ਼ਾ=ਪੜ੍ਹਨਾ, ਸਿਖਣਾ। ਸਿਖਯ:= ਸ਼ਾਗਿਰਦ। ਸ਼ਿਸ਼ੁ=ਬਾਲਕ, ਸ਼ਾਗਿਰਦ*] ੧. ਜੋ ਹੁਕਮ ਮੰਨੇ, ਚੇਲਾ, ਸ਼ਾਗਿਰਦ, ਸਿੱਖਣ ਵਾਲਾ। ਯਥਾ—*'ਸੋ ਗੁਰੁ ਸੋ ਸਿਖੁ ਕਥੀਅਲੇ' (੫੦੩)।*

੨. ਉਪਦੇਸ਼, ਸਿਖਯਾ, ਮੱਤ। ਯਥਾ—*'ਜੇ ਇਕ ਗੁਰ ਕੀ ਸਿਖ ਸੁਣੀ' (੨)*, ਤਥਾ—*'ਸਤਿਗੁਰ ਸਾਚੀ ਸਿਖ ਸੁਣਾਈ' (੧੧੭)।*

੩. ਇਕ ਸੰਪ੍ਰਦਾ, ਮਜ਼ਹਬ ਯਾ ਧਰਮ ਜੋ ਗੁਰੂ ਨਾਨਕ ਦੇਵ ਜੀ ਤੋਂ ਚੱਲਿਆ, ਜਿਸਦੇ ੧੦ ਅਵਤਾਰ ਆਗੂ ਗੁਰੁ-ਪਦ ਨਾਲ ਯਾਦ ਕੀਤੇ ਜਾਂਦੇ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜਿਨ੍ਹਾਂ ਦੀ ਧਰਮ ਪੁਸਤਕ ਹੈ ਤੇ ਧਰਮ ਅਵਲੰਬੀ ਸਿਖ ਕਹਿਲਾਂਦੇ ਹਨ। ਇਸ ਧਰਮ ਦਾ ਪੈਰੋਕਾਰ। ਯਥਾ—*'ਗੁਰੁ ਸਤਿਗੁਰ ਕਾ ਜੋ ਸਿਖੁ ਅਖਾਏ' (੩੦੫)।*

**ਸਿਖਾ** [*ਗੁ: । ਸੰਸਕ੍ਰਿਤ, ਸ਼ਿਕਸ਼ਾ*] ੧. ਸਿਖਯਾ, ਉਪਦੇਸ਼, ਮੰਤ੍ਰ। ਯਥਾ—*'ਸਿਖਾ ਕੰਨਿ ਚੜਾਈਆ' (੪੭੧)*, ਕੰਨ ਵਿਖੇ ਬ੍ਰਾਹਮਣ ਸਿਖਯਾ ਦਿੰਦੇ ਹਨ, ਜਦ ਜਨੇਊ ਪਾਂਦੇ ਹਨ।

੨. [*ਸੰਸਕ੍ਰਿਤ, ਸ਼ਿਖਾ=ਬੋਦੀ*] ਚੋਟੀ, ਬੋਦੀ। ਯਥਾ—*'ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ' (੧੧੨੭)।*

੩. [*ਦੇਖੋ, 'ਸਿਖ'*] ਸਿਖ ਦਾ ਬਹੁ ਬਚਨ, ਇਕ ਤੋਂ ਵਧੀਕ ਸਿਖ। ਯਥਾ—*'ਗੁਰ ਸਿਖਾ ਲਹਦਾ ਭਾਲਿਕੈ' (੭੩)।*

**ਸਿਖੀ** [*ਸੰ: । ਦੇਖੋ, 'ਸਿਖ'। ਦੇਸ਼ ਭਾਸ਼ਾ, ਸਿਖ ਤੋਂ ਸਿੱਖੀ*] ੧. ਸਿਖਾਂ ਦੀ ਸੰਗਤ ਨੇ, ਸਿਖ ਧਰਮ ਦੇ ਪੈਰੋਕਾਰਾਂ ਦੀ ਸੰਗਤ ਨੇ। ਯਥਾ—*'ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ' (੯੬੮)।* ਦੇਖੋ, 'ਸਿਖ'

੨. ਸਿਖਯਾਪਣਾਂ, ਸਿਖ ਹੋਣ ਦੀ ਅਵਸਥਾ। ਯਥਾ—*'ਸਿਖੀ ਸਿਖਿਆ ਗੁਰ ਵੀਚਾਰਿ' (੪੬੫)*, ਗੁਰ ਸਿਖਿਆ ਦਾ ਵਿਚਾਰ ਹੀ ਸਿਖੀ ਹੈ।

੩. [*ਕ੍ਰਿ: । ਸਿਖਣਾ ਤੋਂ*] ਸਿਖੀ ਹੈ, ਉਪਰਲੀ ਤੁਕ ਦਾ ਅਰਥ ਬਣੇਗਾ: ਜਿਨ੍ਹਾਂ ਨੇ ਗੁਰ ਵੀਚਾਰ ਦੀ ਸਿਖਿਆ ਸਿੱਖੀ ਹੈ।

**ਸਿਖੇ** [*ਕ੍ਰਿ: । ਸੰਸਕ੍ਰਿਤ, ਸਿਖਯ: । ਪੰਜਾਬੀ, ਸਿਖਣ*] ਸਿਖੇ, ਜਾਣੇ, ਸਮਝੇ। ਯਥਾ—*'ਗੁਰਮੁਖਿ ਸਾਹੁਰੜੈ ਕੰਮ ਸਿਖੈ' (੭੮)*, ਗੁਰਮੁਖਿ {ਸਾਹੁਰੜੇ} ਪਰਲੋਕ ਦੇ (ਦਯਾ, ਧਰਮ ਸਿਮਰਨ ਆਦਿ) ਕੰਮ ਸਿਖੇ।

**ਸੀਖ** [*ਸੰ: । ਸੰਸਕ੍ਰਿਤ, ਸਿਖਯ: । ਹਿੰਦੀ, ਸੀਖ*] ਸਿੱਖਿਆ। ਯਥਾ—*'ਸੀਖ ਸਿਖਾਇ ਰਹਿਓ' (੫੩੬)।*

**ਸੀਖੇ** [*ਕ੍ਰਿ: ਵਿ: । ਹਿੰਦੀ। ਦੇਖੋ, 'ਸਿਖ'*] ਸਿਖਿਆਂ ਹੋਇਆਂ। ਯਥਾ—*'ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ'। (੧੨੦੫)*

**ਸੁਖ/ਸੁਖਾ** [*ਸੰ: । ਸੰਸਕ੍ਰਿਤ, ਸੁਖ। ਪੁ: ਪੰਜਾਬੀ, ਸੁਖ*] ਆਰਾਮ, ਖ਼ੁਸ਼ੀ, ਆਨੰਦ। ਯਥਾ—*'ਮਾਈ ਮੇਰੇ ਮਨ ਕੋ ਸੁਖੁ' (੭੧੭)*, ਤਥਾ—*'ਸੁਖਾ ਕੀ ਮਿਤਿ ਕਿਆ ਗਣੀ' (੪੮)*, ਭਾਵ (ਪਰਮੇਸ਼ਰ ਦੇ ਦਿਤੇ) ਸੁਖਾਂ ਦੀ ਮਰਿਯਾਦਾ ਨਹੀਂ ਗਿਣੀ ਜਾਂਦੀ।

**ਸੁਖੈ** [*ਸੰ: । ਦੇਖੋ, 'ਸੁਖ'*] ਸੁਖਦਾਈ। ਯਥਾ—*'ਸੁਖੈ ਏਹੁ ਬਿਬੇਕੁ ਹੈ' (੯੪੭)*, ਸੁਖਦਾਈ ਇਹ ਵਿਚਾਰ ਹੈ।

**ਸੂਖ** [*ਸੰ: । ਦੇਖੋ, 'ਸੁਖ'*] ੧. ਆਰਾਮ, ਅਨੰਦ। ਯਥਾ—*'ਦੂਖ ਸੂਖ ਪ੍ਰਭ ਦੇਵਨਹਾਰੁ' (੨੮੩)।*

੨. ਸੁੱਖਣਾ। ਯਥਾ—*'ਸਖੀ ਇਛ ਕਰੀ ਨਿਤ ਸੁਖ ਮਨਾਈ' (੨੪੯)।*

**ਸੂਖੀ** [*ਸੰ: । ਦੇਖੋ, 'ਸੁਖ'*] ਸੁਖਾਂ ਦਾ। ਯਥਾ—*'ਸੂਖੀ ਕਰੈ ਪਸਾਉ' (੭੨੯)*, ਸੁਖਾਂ ਦਾ ਪਸਾਰਾ ਕਰਦੀ ਹੈ।

**ਸੇਖ** [*ਸੰ: । ਅਰਬੀ, ਸ਼ੇਖ਼*] ੧. ਬੁੱਢਾ, ਵੱਡਾ।

੨. ਵਿਦਵਾਨ, ਸਿਖਯਾ ਦਾਤਾ, ਉਸਤਾਦ, ਮਹੰਤ। ਯਥਾ—*'ਸੇਖ ਮਸਾਇਕ ਕਾਜੀ ਮੁਲਾ' (੫੩)।*

੩. [*ਸੰਸਕ੍ਰਿਤ, ਸ਼ੇਸ਼=ਸੱਪਾਂ ਦਾ ਰਾਜਾ, ਹਜ਼ਾਰ ਫਨ ਵਾਲਾ, ਜਿਸਦਾ ਪਿੰਡਾ ਵਿਸ਼ਨੂੰ ਦੀ ਛੇਜ ਹੈ ਤੇ ਫਨ ਵਿਸ਼ਨੂੰ ਦੀ ਛਤ੍ਰ ਮੰਨਿਆ ਹੈ*] ਸ਼ੇਸ਼ ਨਾਗ। ਯਥਾ—*'ਸੇਖ ਨਾਗਿ ਤੇਰੋ ਮਰਮੁ ਨ ਜਾਨਾਂ'। (੬੯੧)*

**ਸੇਖਾ** [*ਸੰਬੋ: । ਦੇਖੋ, 'ਸੇਖ ੧.'। 'ਆ' ਪ੍ਰਤੇ ਸੰਬੋਧਨ ਦਾ*] ੧. ਹੇ ਸ਼ੇਖ! ਸਿਖਯਾ ਲੈਣ ਵਾਲਾ। ਯਥਾ—*'ਸੇਖਾ ਚਉਚਕਿਆ ਚਉਵਾਇਆ' (੬੪੬)।* ਦੇਖੋ, 'ਚਉਚਕਿਆ'

੨. [*ਸੰਸਕ੍ਰਿਤ, ਸ਼ੇਸ਼=ਬਾਕੀ। ਵਿਸ਼ੇਸ਼=ਵਡਿਆਈ*][1] ੧. ਬਾਕੀ। ੨. ਵਿਸ਼ੇਸ਼ਤਾਈ ਭਾਵ ਵਡਿਆਈ। ਯਥਾ—*'ਕਹਤ ਸੁਨਤ ਕਿਛੁ ਸਾਂਤਿ ਨ ਉਪਜਤ ਬਿਨੁ ਬਿਸਾਸ ਕਿਆ ਸੇਖਾਂ' (੧੨੨੧)*, ਬਿਨਾਂ

---

੧. ਸ਼ੇਖੀ (= ਗੱਪ ਮਾਰਨੀ, ਵਡਯਾਈ ਕਰਨੀ ਪੰਜਾਬੀ ਵਿਚ ਆਮ ਬੋਲਦੇ ਹਨ, ਇਹ ਅਰਬੀ ਤੋਂ ਆਇਆ ਪਦ ਹੈ, ਸ਼ੇਖ਼ = ਵਡਾ। ਸ਼ੇਖੀ = ਵਡਯਾਈ। ਤੁਕ ਦਾ ਭਾਵ ਹੋਵੇਗਾ—ਭਰੋਸੇ ਬਿਨ ਕਾਹਦੀ ਸ਼ੇਖੀ ਮਾਰਦੇ ਹੋ।

ਭਰੋਸੇ ਤੋਂ ਬਾਕੀ ਕੀ ਰਹਿ ਜਾਂਦਾ ਹੈ ਯਾ ਭਰੋਸੇ ਬਿਨਾਂ ਕੀ ਵਡਿਆਈ ਹੈ ?

**ਸੋਖ/ਸੋਖੇ** [*ਕ੍ਰਿ: । ਸੰਸਕ੍ਰਿਤ, ਸ਼ੋਸ਼ਣ । ਪੰਜਾਬੀ, ਸੁਖਣਾ, ਸੁੱਕਣਾ*] ਸੁਕਾਉਂਦਾ। ਯਥਾ—*'ਸਰ ਭਰਿ ਸੋਖੈ' (੬੩੫)*, ਭਰੇ ਹੋਏ ਤਲਾਵਾਂ ਨੂੰ ਸੁਕਾ ਦਿੰਦਾ ਹੈ। ਤਥਾ—*'ਜੈਸੇ ਸੂਰੁ ਸਰਬ ਕਉ ਸੋਖ' (੨੭੨)*, ਜਿਕੁਰ ਸੂਰਜ (ਭੈੜੇ ਚੰਗੇ) ਸਭ ਨੂੰ ਸੁਕਾਉਂਦਾ ਹੈ।

**ਸੰਖ** [*ਸੰ: । ਸੰਸਕ੍ਰਿਤ, ਸ਼ੰਖ । ਪ੍ਰਾਕ੍ਰਿਤ, ਸੰਖ*] ੧. ਸਮੁੰਦਰਾਂ ਵਿਚੋਂ ਇਕ ਸਿਪ ਜਾਤੀ ਦਾ ਵੱਡਾ ਗੋਲ ਮੋਲ ਘੋਗਾ ਨਿਕਲਦਾ ਹੈ, ਜਿਸਦੇ ਮੂੰਹ ਵਿਚ ਫੂਕ ਮਾਰਿਆਂ ਉੱਚੀ ਸ਼ਬਦ ਹੁੰਦਾ ਹੈ। ਹਿੰਦੂ ਸਿਖ ਮੰਦਰਾਂ ਵਿਚ ਪੂਜਾ ਵੇਲੇ ਇਸਨੂੰ ਵਜਾਉਂਦੇ ਹਨ। ਯਥਾ—*'ਰਹੁ ਰੇ ਸੰਖ ਮਝੂਰਿ'। (੧੩੭੧)।*

੨. [*ਸੰ: । ਸੰਸਕ੍ਰਿਤ, ਸਙ੍ਖ੍ਯਾ*] ਗਿਣਤੀ। ਯਥਾ—'ਸੰਖ ਅਸੰਖ' ਗਿਣਤੀ ਤੋਂ ਬੇਗਿਣਤ।

**ਸਖੀਆ** [*ਸੰ: । ਸੰਸਕ੍ਰਿਤ, ਸਖੀ ਦਾ ਪੰਜਾਬੀ ਬਹੁ ਬਚਨ*] ਸਖੀਆਂ, ਸਹੇਲੀਆਂ।

**ਸਾਖਿਆ** [*ਸੰ: । ਸੰਸਕ੍ਰਿਤ, ਸਾਕਸ਼ੀ = ਗਵਾਹੀ*] ੧. ਉਗਾਹੀ, ਭਾਵ ਦ੍ਰਿਸ਼ਟਾਂਤ, ਵਾਂਙੂ, ਤਰ੍ਹਾਂ, ਜਿਕੁਰ। ਯਥਾ—*'ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ' (੧੧੦੩)*, ਸਮੁੰਦ੍ਰ ਦੇ ਜਲ ਵਿਚ ਨਦੀ ਦੇ ਤਰੰਗ ਜਲ ਰੂਪ ਹੋ ਕੇ ਜਿਕੁਰ ਸਮਾ ਜਾਂਦੇ ਹਨ। ਇਹ ਸਾਖਿਆ = ਦ੍ਰਿਸ਼ਟਾਂਤ ਹੈ।

੨. [*ਸਾਖਿਆ (=ਸੰਗਯਾ) =ਵਾਚਕ*] ਵਾਚਕ ਉਹੋ ਅਰਥ ਰੱਖਣ ਵਾਲਾ। ਉਦਕ ਸਮੁੰਦ੍ਰ ਸਲਲ ਸਿਖਿਆ ਦੀ ਸੰਖ੍ਯਾ ਹੈ।

**ਸਿਖਿਆ** [*ਸੰ: । ਸੰਸਕ੍ਰਿਤ, ਸ਼ਿਕਸ਼ਾ = ਵਿਦ੍ਯਾ ਪ੍ਰਾਪਤ ਕਰਨਾ*] ਉਪਦੇਸ਼, ਸੁਮੱਤ। ਯਥਾ—*'ਸਿਖੀ ਸਿਖਿਆ ਗੁਰ ਵੀਚਾਰਿ' (੪੬੫)*, ਗੁਰ ਸਿਖਿਆ ਉਪਦੇਸ਼ ਦਾ ਵੀਚਾਰ ਇਹ ਸਿਖੀ (ਸਿਖ ਧਰਮ ਦਾ ਧਾਰਨ ਕਰਨਾ) ਹੈ।

**ਸੋਖਿਆ** [*ਕ੍ਰਿ: । ਸੰਸਕ੍ਰਿਤ, ਸ਼ੋਸ਼ਣ = ਸੁਕਾਉਣਾ*] ਸੁਕਾਇਆ। ਯਥਾ—*'ਉਨਿ ਚਾਨਣਿ ਓਹੁ ਸੋਖਿਆ' (੩੫੮)।*

**ਸਖਾਈ** [*ਸੰ: । ਸੰਸਕ੍ਰਿਤ, ਸਖ੍ਯ*] ਮਿਤ੍ਰ ਪਿਆਰਾ, ਸਹਾਇਤਾ ਕਰਨ ਵਾਲਾ। ਯਥਾ—*'ਹਰਿ ਹਰਿ ਨਾਮੁ ਮੇਰਾ ਪ੍ਰਾਨ ਸਖਾਈ' (੫੭੩)।*

**ਸੁਖਾਈ** [*ਕ੍ਰਿ: । ਸੰਸਕ੍ਰਿਤ, ਸੁਖ । ਪੰਜਾਬੀ ਕ੍ਰਿਯਾ, ਸੁਖਾਉਣ*] ਸੁਖਾਉਂਦਾ, ਚੰਗਾ ਲਗਦਾ, ਆਰਾਮ ਦੇਂਦਾ। ਯਥਾ—*'ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ ਓਨ੍ਹਾ ਪਰਾਇਆ ਭਲਾ ਨ ਸੁਖਾਈ' (੮੫੦)*, ਤਥਾ—*'ਘਰਿ ਆਂਗਨਿ ਨ ਸੁਖਾਈ' (੯੩)*, ਘਰ ਦੇ ਵੇਹੜੇ ਵਿਚ ਨਹੀਂ ਚੰਗਾ ਲਗਦਾ (ਸਰੀਰ ਮੁਰਦਾ)।

**ਸੁਖ ਸਹਜ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ, ਸੁਭਾਵਕ*] ਸੁਖ। ਉਹ ਸੁਖ ਜੋ ਆਤਮਾ ਨੂੰ ਸਰਬ ਅਨਾਤਮ ਤੋਂ ਉਚੇ ਹੋ ਆਪਣੇ ਸਰੂਪ ਦਾ ਅਸਲੀ ਸੁਖ ਪ੍ਰਕਾਸ਼ਦਾ ਹੈ। ਵਾਹਿਗੁਰੂ ਮਿਲਾਪ ਦਾ ਆਤਮਾ ਨੂੰ ਸੁਖ, ਬ੍ਰਹਮਾਨੰਦ। ਯਥਾ—*'ਸੁਖ ਸਹਜ ਅਨੰਦ ਬਿਨੋਦ' (੫੪੭)।*

**ਸਖੀ ਸਹੇਲੀ** [*ਦ੍ਵੰਦ ਸ: । ਸੰਸਕ੍ਰਿਤ, ਸਖੀ । ਪ੍ਰਾਕ੍ਰਿਤ, ਸਹੀ ਤੋਂ ਸਹੇਲੀ, ਪੰਜਾਬੀ*] ਸਖੀ ਜੋ ਸਹਚਾਰ ਵਾਲੀ ਹੋਵੇ, ਪਿਆਰੀ ਸਖੀ। ਯਥਾ—*'ਸਖੀ ਸਹੇਲੀ ਨਨਦ ਗਹੇਲੀ' (੪੮੨)।*

**ਸਖੀ ਸਾਜਨੀ** [*ਸੰ: । ਦੇਖੋ, 'ਸਖੀ' । ਦੇਖੋ, 'ਸਾਜਨੀ'*] ਸੱਜਣ ਸਖੀ, ਨੇਕ ਸਖੀ, ਪਿਆਰੀ ਸਖੀ, ਭਾਵ ਸੰਤ ਮਹਾਤਮਾ। ਯਥਾ—*'ਸਖੀ ਸਾਜਨੀ ਕੇ ਹਉ ਚਰਨ ਸਰੇਵਉ' (੩੫੫)*, ਭਾਵ ਸੰਤਾਂ ਦੇ ਚਰਨਾਂ ਦੀ ਮੈਂ ਸੇਵਾ ਕਰਾਂਗੀ।

**ਸੁਖ ਸਾਂਦਿ** [*ਸੰ: । ਸੰਸਕ੍ਰਿਤ, ਸੁਖ ਸ਼ਾਂਤਿ*] ੧. ਸੁਖ ਅਤੇ ਸ਼ਾਂਤੀ। ਯਥਾ—*'ਸੁਖ ਸਾਂਦਿ ਘਰਿ ਆਇਆ' (੬੨੯)*, ਸੁਖ ਅਤੇ ਸ਼ਾਂਤੀ ਦੇ ਘਰ ਵਿਚ ਆਏ। ੨. ਪੰਜਾਬੀ ਮੁਹਾਵਰਾ ਹੈ—ਸੁਖ ਸਾਂਦ ਨਾਲ ਘਰ ਆ ਗਿਆ ਹੈ—ਭਾਵ ਹੈ ਕਿ ਬਿਨਾ ਕਿਸੇ ਖੇਚਲ ਦੇ ਰਾਜ਼ੀ ਖੁਸ਼ੀ ਆ ਗਿਆ ਹੈ।

**ਸੁਖ ਸੁਧ** [*ਖ: ਤ: ਪੁ: ਸ: । ਸੰਸਕ੍ਰਿਤ, ਸੁਖ । ਸੁਧੀ =(ਸੁ+ਧਯੈ=ਸੋਚਨਾ) ਹੋਸ਼*]. ਸੁਖ ਦੀ ਸੋਝੀ, ਸੁਖਾਂ ਦੀ ਹੋਸ਼। ਯਥਾ—*'ਭਰਿ ਜੋਬਨ ਭੋਜਨ ਸੁਖ ਸੁਧ'[1] (੨੬੬)।*

**ਸੁਖ ਸਾਰੋ** [*ਗੁ: । ਸੰਸਕ੍ਰਿਤ, ਸਾਰ + ਸੁਖ*] ੧. ਉੱਤਮ ਸੁਖ। ਯਥਾ—*'ਪੇਖਿ ਦਰਸ ਸੁਆਮੀ ਸੁਖ ਸਾਰੋ'।*

੨. [*ਪੰਜਾਬੀ, ਸਾਰਾ+ਸੁਖ =*] ਮੁਕੰਮਲ ਸੁਖ।

**ਸੁਖ ਸਾਲ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ*] ੧. ਉੱਤਮ ਸੁਖ। ੨. [*ਸੁਖ + ਸ਼ਾਲਾ*] ਸੁਖਾਂ ਦਾ ਘਰ। ਯਥਾ—*'ਨਾਨਕ ਸੁਖ ਸਾਲ'।*

**ਸੁਖ ਸੈਲ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ, ਸੁਖ । ਫ਼ਾਰਸੀ, ਸੈਰ ਦਾ ਪੰਜਾਬੀ ਵਰਤਮਾਨ ਰੂਪ 'ਸੈਲ' ਹੈ*] ੧. ਸੁਖਾਂ ਵਿਚ ਸੈਲ ਕਰਨੇ ਵਾਲਾ, ਭਾਵ ਵਿਚਰਨੇ ਵਾਲਾ।

੨. [*ਸੈਲ = ਪਰਬਤ ਭਾਵ ਵੱਡਾ*] ਵੱਡਾ ਸੁਖ। ਯਥਾ—*'ਮਹਾ ਪੁਨੀਤ ਭਏ ਸੁਖ ਸੈਲੁ' (੧੭੮)।*

**ਸਿਖਹੁ** [*ਕ੍ਰਿ: । ਸੰਸਕ੍ਰਿਤ, ਸ਼ਿਕਸ਼ਾ = ਸਿਖ੍ਯਾ । ਪੰਜਾਬੀ ਕ੍ਰਿਯਾ, ਸਿੱਖਣਾ*] ੧. ਸਿਖ ਲਵੋ। ਯਥਾ—*'ਸਿਖਹੁ ਸਬਦੁ ਪਿਆਰਿਹੋ' (੯੧੬)*, ਹੇ ਪਿਆਰਿਓ ! ਸ਼ਬਦ (ਦਾ ਵਿਚਾਰ ਵਾ ਕੀਰਤਨ) ਸਿਖੋ।

੨. [*ਦੇਖੋ, 'ਸਿਖ'*] ਸਿਖ ਦਾ ਬਹੁ ਬਚਨ ਸੰਬੋਧਨ ਵਿਚ। ਹੇ (ਗੁਰੂ ਕੇ) ਸਿਖੋ ! ਯਥਾ—*'ਉਪਦੇਸੁ ਸੁਣਹੁ ਤੁਮ ਗੁਰਸਿਖਹੁ' (੯੬੩)।*

**ਸੁਖਹ ਗਾਮੀ** [*ਗੁ: । ਸੰਸਕ੍ਰਿਤ, ਸੁਖ = ਅਰਾਮ । ਗਾਮੀ = ਭੋਗਣ ਵਾਲਾ*] ਸੁਖ ਭੋਗਣ ਵਾਲਾ।

**ਸੁਖ ਚੈਨ** [*ਦ੍ਵੰਦ ਸ: । ਸੰਸਕ੍ਰਿਤ, ਸੁਖ । ਸ਼ਯੈਨ ਤੋਂ ਚੈਨ ਬਣਿਆ ਹੈ— ਨੀਂਦਰ ਤੁਲ ਅਰਾਮ, ਸੁਖ*] ਟਿਕਾਉ ਵਾਲਾ ਅਨੰਦ, ਪੂਰਾ ਸੁਖ। ਯਥਾ—*'ਗੁਨ ਗਾਵਤ ਸੁਖ ਚੈਨ' (੧੨੭੨)।*

**ਸਿਖੰਡੰ** [*ਸੰ: । ਸੰਸਕ੍ਰਿਤ, ਸ਼ਿਖਾ = ਚੋਟੀ + ਅੰਡ = (ਚੋਟੀ) ਵਾਲਾ*] ਚੋਟੀ ਵਾਲੇ। ਯਥਾ—*ਘਟੰਤ ਬਸੁਧਾ ਗਿਰਿ ਤਰ ਸਿਖੰਡੰ' (੧੩੫੪)*, ਪ੍ਰਿਥਵੀ, ਚੋਟੀ ਵਾਲੇ ਪਹਾੜ, ਬ੍ਰਿਛ {ਘਟੰਤ} ਭਾਵ ਨਾਸ਼ ਹੋ ਜਾਣਗੇ।

**ਸਖਨੀ** [*ਗੁ: । ਸੰਸਕ੍ਰਿਤ, ਸਕਸ਼ਣ = ਵਿਹਲ । ਪੰਜਾਬੀ, ਸੱਖਣਾ = ਖ਼ਾਲੀ*] ਖ਼ਾਲੀ, ਵਿਰਵਾ। ਯਥਾ—*'ਪਾਤਾਲੀ ਅਕਾਸੀ ਸਖਨੀ' (੩੮੧)*, ਅਕਾਸ਼ ਭਾਵ ਸੁਰਗ ਤੇ ਪਾਤਾਲ ਦੇ ਪਦਾਰਥਾਂ ਤੋਂ (ਬੁਧੀ) ਖ਼ਾਲੀ ਹੋ ਰਹੀ ਸੀ, ਭਾਵ ਅਤ੍ਰਿਪਤ ਸੀ।

**ਸੁਖੇਣ** [*ਗੁ: । ਸੰਸਕ੍ਰਿਤ*] ਸੁਖਦਾਇਕ। ਯਥਾ—*'ਸੁਖੇਣ ਬੈਣ ਰਤਨੰ'। (੧੩੬੧)*

**ਸਖਣੀਆਹਾ** [*ਗੁ: । ਦੇਖੋ, 'ਸਖਣੀ'*] ਖ਼ਾਲੀ। ਯਥਾ—*'ਵਿਚਹੁ ਸਖਣੀਆਹਾ' (੭੨੯)।*

---

੧. ਸੌਧ-ਸੰਸਕ੍ਰਿਤ ਵਿਚ ਮੰਦਰ ਨੂੰ ਕਹਿੰਦੇ ਹਨ। ਤੁਕ ਦਾ ਭਾਵ ਇਹ ਬਣੇਗਾ— ਜਦੋਂ ਜੁਆਨ ਹੋਇਆ ਤਦੋਂ (ਰੱਬ ਨੇ ਤੈਨੂੰ) ਭੋਜਨ ਤੇ ਮੰਦਰਾਂ ਦ੍ਵੇ ਸੁਖ ਦਿਤੇ।

**ਸਾਖਤਿ** [*ਗੁ: । ਫ਼ਾਰਸੀ, ਸਾਖਤ*]

੧. ਬਨਾਵਟ, ਘਾੜਤ। ਯਥਾ—*'ਸੁਇਨੇ ਸਾਖਤਿ' (੧੬),* ਸੋਨੇ ਦੀ ਬਨਾਵਟ।

੨. [*ਪੰਜਾਬੀ*] ਸਾਖਤ ਘੋੜੇ ਦੀ ਪੂਛ ਵਿਚ ਪਾਵਣ ਵਾਲਾ ਚੰਮ ਦਾ ਗੋਲ ਰੱਸਾ। ਫ਼ਾਰਸੀ ਵਿਚ ਸਾਖਤ, ਘੋੜੇ ਦੇ ਸਾਜ਼ ਤੇ ਘੋੜੇ ਦੇ ਗਹਿਣਿਆਂ ਨੂੰ ਬੀ ਕਹਿੰਦੇ ਹਨ। ਯਥਾ—*'ਘੋੜੇ ਪਾਖਰ ਸੁਇਨੇ ਸਾਖਤਿ' (੧੬),* (ਤੇਰੇ ਰਸਤੇ ਦਾ ਬੁੱਝ ਲੈਣਾ ਹੀ) ਘੋੜੇ ਦੀ {ਪਾਖਰ} ਕਾਠੀ ਸੋਨੇ ਦੀ ਤੇ ਸਾਖਤ ਹੈ। ਅੰਤ੍ਰੀਵ ਅਰਥ, ਮਨ ਰੂਪੀ ਘੋੜੇ ਪਰ ਇਕਾਗ੍ਰਤਾ ਦੀ ਕਾਠੀ ਪਾਈ ਹੈ, ਕਰੁਣਾ, ਮੈਤ੍ਰੀ, ਮੁਦਤਾ ਦੀ ਸਾਖਤ ਬਣਾਈ ਹੈ, ਗਜਾਨ ਰਸਤਾ ਹੈ।

**ਸਾਖਤੀ** [*ਸੰ: । ਫ਼ਾਰਸੀ, ਸਖ਼ਤੀ*]

੧. ਕਰੜਾਈ। ਯਥਾ—*'ਆਪਿ ਕਰਾਏ ਸਾਖਤੀ' (੪੭੫),* ਆਪ ਹੀ ਕਰੜਾਈ ਕਰਾਉਂਦਾ ਹੈ (ਆਪ ਹੀ ਡੰਡ ਦੇਂਦਾ ਹੈ)।

੨. [*ਫ਼ਾਰਸੀ, ਸਾਖ਼ਤਨ (=ਬਣਾਉਣਾ) ਤੋਂ ਸਾਖਤੀ*] ਬਨਾਵਟ, ਰਚਨਾ। ਯਥਾ—*'ਆਪਿ ਕਰਾਏ ਸਾਖਤੀ' (੬੦੪),* ਆਪ ਰਚਨਾ ਰਚਾਉਂਦਾ (ਤੇ ਆਪ ਪ੍ਰਲਯ ਕਰਾਉਂਦਾ) ਹੈ।

੩. [*ਫ਼ਾਰਸੀ, ਸਾਖ਼ਤਹ=ਤਿਆਰ, ਮੌਜੂਦ*] ਯਥਾ—*'ਇਕਨਾ ਸਾਖਤੀ' (੧੪੨),* ਇਕ ਤਿਆਰੀ ਕਰਨ ਲਗੇ।

**ਸਾਖਾ ਤੀਨਿ** [*ਸੰ: । ਸੰਸਕ੍ਰਿਤ, ਸ਼ਾਖਾ=ਸ਼ਾਖ, ਹਿੱਸਾ, ਧਿਆਉ*]

੧. ਤ੍ਰਿਗੁਨਾਤਮਕ, ਭਾਵ ਰਜੋ, ਤਮੋ, ਸਤੋ ਰੂਪ ਸੰਸਾਰ। ਯਥਾ—*'ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵਲਾਇ' (੬੬)।*

੨. ਕਰਮ, ਉਪਾਸਨ, ਗਜਾਨ, ਤਿੰਨ ਸ਼ਾਖਾਂ ਹਨ। ਯਥਾ—*'ਸਾਖਾ ਤੀਨਿ ਕਹੈ ਨਿਤ ਬੇਦੁ' (੩੫੨)।*

**ਸਾਖ ਤਰੋਵਰ** [*ਖ: ਤ: ਪੁ: ਸ: । ਸੰਸਕ੍ਰਿਤ*] ੧. ਬ੍ਰਿਛ ਦੀਆਂ ਡਾਲੀਆਂ। ਯਥਾ—*'ਸਾਖ ਤਰੋਵਰ ਮਵਲਸਰਾ' (੧੩੯੨),* ਭਾਵ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕੀਰਤੀ ਮੌਲਸਰੀ (ਬ੍ਰਿਛ ਦੀ) ਡਾਲੀਆਂ ਵਤ (ਸੁਗੰਧਤ) ਹੈ (ਜੋ ਫੁਲਾਂ) ਨਾਲ ਭਰਪੂਰ ਮੁਸ਼ਕ ਮਾਰਦੀਆਂ ਹਨ। ੨. (ਕੀਰਤੀ) ਖੇਤੀ, ਬ੍ਰਿਛ, ਸਰਾਂ (ਉਤੇ ਸੂਰਜ ਦੀਆਂ ਕਿਰਨਾਂ ਵਤ) {ਮਵਲ} ਫੈਲ ਰਹੀ ਹੈ।

**ਸੁਖਾਂਦੀ** [*ਕ੍ਰਿ: । ਸੰਸਕ੍ਰਿਤ, ਸੁਖ ਤੋਂ ਪੰਜਾਬੀ ਕ੍ਰਿਯਾ ਹੈ ਸੁਖਾਣਾ*] ਚੰਗੀ ਲੱਗਦੀ ਹੈ। ਯਥਾ—*'ਹਰਿ ਭਗਤਿ ਸੁਖਾਂਦੀ' (੭੭)।*

**ਸੁਖ ਦਾਤੇ** [*ਗੁ: । ਸੰਸਕ੍ਰਿਤ, ਸੁਖ+ਦਾਤਾ*] ਸੁਖਾਂ ਦੇ ਦੇਣਹਾਰ (ਵਾਹਿਗੁਰੂ) ਨੇ। ਯਥਾ—*'ਜਿਨ ਕਉ ਕ੍ਰਿਪਾ ਕਰੀ ਸੁਖ ਦਾਤੇ'। (੧੦੮੩)*

**ਸਖਨੀ** ਦੇਖੋ, 'ਸਖਣੀ'

**ਸਖੈਨੀ**[੧] [*ਗੁ: । ਸੰਸਕ੍ਰਿਤ, ਸਖੀ। ਸਖ=ਮਿਤ੍ਰਤਾ+ਅਯਨ=ਘਰ*] ਪਿਆਰੀ। ਯਥਾ—*'ਰਾਮ ਜਪਹੁ ਮੇਰੀ ਸਖੀ ਸਖੈਨੀ' (੪੧੬)।*

**ਸੁਖਾਨੇ** [*ਕ੍ਰਿ: । ਦੇਖੋ, 'ਸੁਖਾਂ ਦੀ'*] ਚੰਗੇ ਲਗੇ। ਯਥਾ—*'ਪ੍ਰਿਅ ਕੇ ਬਚਨ ਸੁਖਾਨੇ ਹੀਅਰੈ' (੫੨੭)।*

**ਸੁਖੈਨਾ** [*ਸੰ: । ਸੰਸਕ੍ਰਿਤ, ਸੁਖ। ਅਯਨ=ਘਰ*] ਸੁਖਾਂ ਵਾਲਾ, ਸੁਖੀ ਰੂਪ। ਯਥਾ—*'ਜਿਸੁ ਨਾਮੁ ਰਿਦੈ ਤਿਸੁ ਸਹਜ ਸੁਖੈਨਾ' (੧੧੫੫)।*

**ਸੇਖ ਨਾਗ** ਦੇਖੋ, 'ਸੇਖ ੨.'

**ਸੁਖ ਨਿਧਾਨ**[੧] [*ਖ: ਤ: ਪੁ: ਸ: । ਸੰਸਕ੍ਰਿਤ*] ਸੁਖ ਦਾ ਘਰ, ਖ਼ੁਸ਼ੀ ਦੀ ਥਾਂ। ਯਥਾ—*'ਸੁਖ ਨਿਧਾਨੁ ਪ੍ਰਭੁ ਏਕੁ ਹੈ ਅਬਿਨਾਸੀ ਸੁਣਿਆ' (੩੧੯)।*

**ਸਖਨਾਵੈ** [*ਕ੍ਰਿ: । ਦੇਖੋ, 'ਸਖਨੀ'। ਸੱਖਣਾ ਦੀ ਕ੍ਰਿਯਾ, ਸਖਨਾਉਣਾ*] ਖ਼ਾਲੀ ਕਰੇ ਹੈ। ਯਥਾ—*'ਰੀਤੇ ਭਰੇ ਭਰੇ ਸਖਨਾਵੈ' (੫੩੭)।*

**ਸੁਖ ਬਿਸਰਾਮ** [*ਦ੍ਵੰਦ ਸ: । ਅਧਿਕਰਣ। ਦੇਸ਼ ਭਾਸ਼ਾ*] ੧. ਸੁਖ ਵਿਚ ਅਰਾਮ ਕਰਨਾ। ੨. ਸੁਖ ਤੇ ਆਰਾਮ ਵਿਚ ਟਿਕ ਜਾਣਾ ਯਾ ਟਿਕਾਣਾ ਕਰਨਾ।

**ਸੁਖ ਭਾਇ** [*ਕ੍ਰਿ: ਵਿ: । ਸੰਸਕ੍ਰਿਤ, ਸੁਖ ਭਾਵ*] ਸੁਖ ਦੇ ਭਾਵ ਨਾਲ, ਸਹਜੇ ਹੀ, ਸੁਭਾਵਕ ਹੀ। ਯਥਾ—*'ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾਧਾਰੀ' (੧੪੦੪),* ਤਿਸ ਸਤਿਗੁਰ ਜੀ ਨੇ ਸੁਭਾਵਕ ਹੀ ਕ੍ਰਿਪਾ ਕਰ ਦਿਤੀ ਹੈ।

**ਸੂਖਮ** [*ਗੁ: । ਸੰਸਕ੍ਰਿਤ, ਸੂਕਸ਼ਮ*] ੧. ਨਾਜ਼ੁਕ, ਪਤਲੀ। ਯਥਾ—*'ਸੂਖਮ ਦੇਹ ਬੰਧਹਿ ਬਹੁ ਜਟੂਆ' (੧੩੮੯),* ਸਰੀਰ ਪਤਲਾ, ਭਾਵ ਦੁਬਲਾ ਤੇ (ਸਿਰ ਉਪਰ) ਬਹੁਤ ਜੜਾਵਾਂ ਨੂੰ ਬੰਨ੍ਹਦੇ ਹਨ। ੨. ਜਿਸਦਾ ਵਜੂਦ ਤਾਂ ਹੋਵੇ ਤੇ ਰੰਗ ਰੂਪ, ਰੇਖ, ਪ੍ਰਮਾਣ, ਰੂਪ ਆਦਿ ਨ ਹੋਣ, ਆਤਮ ਵਸਤੂ। ਯਥਾ—*'ਸੂਖਮ ਮੂਰਤਿ ਨਾਮੁ ਨਿਰੰਜਨ' (੪੬੬)।*

**ਸੁਖ ਮਾਸੁ** [*ਖ: ਤ: ਪੁ: ਸ: । ਸੰਸਕ੍ਰਿਤ*] ਸੁਖ ਦੇ ਮਹੀਨੇ, ਚੇਤ, ਵੈਸਾਖ। ਯਥਾ—*'ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ' (੯੨੭)।*

**ਸੁਖ ਮਹਲੋ** [*ਖ: ਤ: ਪੁ: ਸ: । ਸੰਸਕ੍ਰਿਤ, ਸੁਖ। ਅਰਬੀ, ਮਹਲ*] ਸੁਖ ਦਾ {ਮਹਲ} ਅਸਥਾਨ। ਯਥਾ—*'ਪਾਵੈ ਸੁਖ ਮਹਲੋ'*

**ਸੁਖਮਨਾ/ਸੁਖਮਨ** [*ਸੰ: । ਸੰਸਕ੍ਰਿਤ, ਸੁਸ਼ੁਮ੍ਣਾ*] ੧. ਇੜਾ ਪਿੰਗਲਾ ਦੇ ਵਿਚਕਾਰ ਇਕ ਨਾੜੀ ਦਾ ਨਾਮ ਸੁਖਮਨਾ ਹੈ। ਯਥਾ—*'ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ' (੯੭੪)।* ਦੇਖੋ, 'ਇੜਾ'

੨. [*ਕ੍ਰਿ:*] ਮਨ ਨੂੰ ਸੁਖ ਹੁੰਦਾ ਹੈ। ਯਥਾ—*'ਸੁਖ ਮਨੁ ਸੰਤੋਖਾਏ'* ਸੰਤੋਖ ਕਰਕੇ ਮਨ ਨੂੰ ਸੁਖ ਹੁੰਦਾ ਹੈ।

੩. [*ਸੰਪ੍ਰਦਾ*] ਪ੍ਰੇਮਾ ਭਗਤੀ। ਯਥਾ—*'ਸੁਖਮਨ ਪੋਚਨ ਹਾਰੀ ਰੇ'। (੯੬੯)*

**ਸੁਖਮਨੀ** [*ਸੰ: । ਸੰਸਕ੍ਰਿਤ, ਸੁਖ+ਮਣਿ ਸੁਖਾਂ ਦੀ ਮਣੀ (ਰਤਨ)*] ਮਨ ਨੂੰ ਸੁਖ ਦੇਣ ਵਾਲੀ, ਇਕ ਬਾਣੀ ਦਾ ਨਾਉਂ ਜੋ ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਦੇ ਅਨੁਭਵ ਤੋਂ ਉਚਰੀ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗਉੜੀ ਰਾਗ ਵਿਚ ਵਿਦਮਾਨ ਹੈ। ਯਥਾ—*'ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ' (੨੬੨),* 'ਸੁਖਮਨੀ' ਵਿਖੇ ਸੁਖ ਰੂਪ {ਅੰਮ੍ਰਿਤ} ਅਮਰ ਕਰਨੇ ਵਾਲਾ ਪ੍ਰਭੂ ਦਾ ਨਾਮ ਹੈ।

**ਸੁਖਮਨੀ ਨਾਰੀ** [*ਸੰ: । ਦੇਖੋ, 'ਸੁਖਮਨਾ'*] ਸੁਖਮਨਾ ਨਾੜੀ, ਵਾ ਮਨ ਨੂੰ ਜੋ ਨਾਰੀ ਸੁਖਦਾਇਕ ਹੋਵੇ, ਅਰਥਾਤ ਭਗਤੀ।

**ਸਿਖਰਿ** [*ਗੁ: । ਸੰਸਕ੍ਰਿਤ, ਸ਼ਿਖਰ=ਪਹਾੜ ਦੀ ਚੋਟੀ*] ੧. ਉੱਚਾ,

---

੧. ਮਲੂਮ ਹੁੰਦਾ ਹੈ ਪੁਰਾਤਨ ਪੰਜਾਬੀ ਵਿਚ 'ਐਨ' ਤੇ 'ਐਨਾ' ਪਦਾਂ ਦੇ ਅੰਤ ਲੱਗ ਕੇ 'ਵਾਲਾ' ਅਰਥ ਦੇਂਦੇ ਸਨ। ਸਖਿਐਨੀ ਸਖੈਨੀ = ਮਿਤ੍ਰਤਾ ਵਾਲੀ। ਸੁਖੈਨਾ = ਸੁਖ ਵਾਲਾ।

੧. ਜੰਗ ਜਦਲ ਦੇ ਥਕੇਵਿਆਂ ਕਰਕੇ ਪਿਛਲੇ ਸਮੇਂ ਨਿਹੰਗ ਸਿੰਘਾਂ ਨੇ ਭੰਗ ਦੇ ਅਮਲ ਤੇ ਸੁਰਤ ਨੂੰ ਲਾ ਕੇ ਉਸ ਦਾ ਨਾਮ 'ਸੁਖ ਨਿਧਾਨ' ਰਖਿਆ ਸੀ। ਸੁਖ ਨਿਧਾਨ ਅਸਲ ਵਿਚ ਵਾਹਿਗੁਰੂ ਤੇ ਉਨ੍ਹਾਂ ਦਾ ਪਿਆਰ ਹੈ। ਭੰਗ ਨੂੰ 'ਸੁਖ ਨਿਧਾਨ' ਸੱਦਣਾ ਗਿਰਾਉ ਦੀ ਨਿਸ਼ਾਨੀ ਹੈ।

ਧੁਰ ਉੱਚਾ, ਚੋਟੀ। ੨. ਉਚੀ-ਸ੍ਵਾ ਨਾਮੇ ਘੋੜਾ ਜੋ ਸਮੁੰਦਰੋਂ ਨਿਕਲਿਆ ਮੰਨਿਆ ਹੈ। ਯਥਾ—*'ਸਿਖਰਿ ਸੁਨਾਗਰ ਨਦੀ ਚੇ ਨਾਥੰ' (੬੯੫)*, ਉਚੀ ਸ੍ਵਾ ਘੋੜਾ {ਸੁਨਾਗਰ} ਧਨੰਤ ਵੈਦ ਅਰ ਨਦੀਆਂ ਦਾ ਨਾਥ ਹੈ ਸਮੁੰਦ੍ਰ, (ਪਰ ਫੇਰ ਖਾਰਾ ਹੈ)। ੩. [*ਸਰੀਰ ਵਿਚ ਉੱਚਾ ਥਾਉਂ ਭਾਵ*] ਦਸਵਾਂ ਦੁਆਰ। ਯਥਾ—*'ਅੰਮ੍ਰਿਤੁ ਮੂਲੁ ਸਿਖਰਿ ਲਿਵਤਾਰੈ' (੮੪੦)।*

**ਸੁਖਾਲੀ** [*ਗੁ: । ਸੰਸਕ੍ਰਿਤ, ਸੁਖ । ਪੰਜਾਬੀ ਪ੍ਰਤੇ, ਆਲੀ (=ਵਾਲੀ)*] ਸੁਖਾਂ ਵਾਲੀ, ਸੁਖੀ। ਯਥਾ—*'ਤਾ ਹਉ ਸੁਖਿ ਸੁਖਾਲੀ ਸੁਤੀ ਜਾ ਗੁਰ ਮਿਲਿ ਸਜਣੁ ਮੈ ਲਧਾ' (੯੬੩)।*

**ਸੁਖਲੀਆ** [*ਗੁ: । ਪੰਜਾਬੀ, ਸੁਖਾਲੀ ਦਾ ਦੂਸਰਾ ਰੂਪ*] ਸੁਖਾਂ ਵਾਲੀ। ਯਥਾ—*'ਸੇਜ ਸੁਖਲੀਆ' (੩੮੫)।*

**ਸੁਖੀ ਵਲਾਈ** [*ਕ੍ਰਿ: । ਦੇਸ਼ ਭਾਸ਼ਾ*] ਸੁਖੀ ਰਹਿਣਾ।

**ਸਿਖੜਾ** [*ਗੁ: । ਸੰਸਕ੍ਰਿਤ, ਸਿਖਸ, ੜਾ ਪੰਜਾਬੀ ਪ੍ਰਤੇ, ਲਾਡ ਮਈ*] ੧. ਛੋਟਾ ਸਿਖ, ਸਮਾਨ ਸਿਖ। ੨. (ਸਿਖਿਆ+ੜਾ) ਸਿਖਿਆ ਹੋਇਆ ਸਿਖ, ਭਾਵ ਗੁਰਮੁਖ। ਯਥਾ—*'ਜੋ ਦੀਸੈ ਗੁਰ ਸਿਖੜਾ' (੭੬੩)।*

**ਸਗ** [*ਸੰ: । ਫ਼ਾਰਸੀ*] ਕੁਤਾ। ਦੇਖੋ, 'ਵਗ'

**ਸਾਗ** [*ਸੰ: । ਸੰਸਕ੍ਰਿਤ, ਸ਼ਾਕ । ਪੰਜਾਬੀ, ਸਾਗ*] ਸਬਜ਼ੀ, ਗੰਦਲਾਂ ਜਿਨ੍ਹਾਂ ਦੇ ਪੱਤੇ ਰਿੰਨ੍ਹ ਕੇ ਖਾਧੇ ਜਾਣ। ਯਥਾ—*'ਖੀਰ ਸਮਾਨਿ ਸਾਗੁ ਮੈ ਪਾਇਆ' (੧੧੦੫)।*

**ਸਾਂਗ** [*ਕ੍ਰਿ: ਵਿ: । ਸੰਸਕ੍ਰਿਤ, ਸ੍ਵਾਂਗ । ਪੰਜਾਬੀ, ਸਾਂਗ*] ਨਕਲ, ਰੂਪ ਵਟਾਉਣ। ਯਥਾ—*'ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ'। (੪੨੨)*

**ਸਾਂਗੀ** [*ਸੰ: । ਦੇਖੋ, 'ਸਾਂਗ' । 'ਈ' ਪ੍ਰਤੇ*] ਨਕਲੀ। ਯਥਾ—*'ਤੂੰ ਸਾਹਿਬੁ ਹਉ ਸਾਂਗੀ ਤੇਰਾ' (੩੫੮)।*

**ਸਿੰਗ** [*ਸੰ: । ਸੰਸਕ੍ਰਿਤ, ਸ਼੍ਰਿੰਗ । ਪ੍ਰਾਕ੍ਰਿਤ, ਸ਼ਿੰਗ । ਪੰਜਾਬੀ, ਸਿੰਗ । ਹਿੰਦੀ, ਸੀਂਗ*] ਸਿੰਗ। ਪਸ਼ੂਆਂ ਦੇ ਸਿਰ ਤੇ ਤ੍ਰਿਖੇ ਕਿੱਲੇ ਜਹੇ, ਜਿਸ ਨਾਲ ਉਹ ਵੈਰੀ ਦਾ ਟਾਕਰਾ ਕਰਦੇ ਹਨ। ਯਥਾ—*'ਚਾਰਿ ਪਾਵ ਦੁਇ ਸਿੰਗ ਗੁੰਗ ਮੁਖ' (੫੨੪)।*

**ਸੀਂਗ** [*ਸੰ: । ਦੇਖੋ, 'ਸਿੰਗ'*] ਸਿੰਗ, ਪਸ਼ੂਆਂ ਦੇ। ਦੇਖੋ, 'ਦੇਵਲ'

**ਸੋਗ/ਸੋਗੀ** [*ਸੰ: । ਸੰਸਕ੍ਰਿਤ, ਸ਼ੋਕ*] ੧. ਗ਼ਮ, ਚਿੰਤਾ, ਸੋਗ। ਯਥਾ—*'ਸੋਗ ਅਗਨਿ ਤਿਸੁ ਜਨ ਨ ਬਿਆਪੈ' (੬੮੪)*। ੨. ਸੋਗੀ, ਸੋਗ ਵਾਲਾ। ਯਥਾ—*'ਇਕਿ ਸੋਗੀ ਇਕਿ ਰੋਗਿ ਵਿਆਪੇ' (੧੦੨੫)।*

**ਸੰਗਿ** [*ਯੋ: । ਸੰਸਕ੍ਰਿਤ*] ਸਾਥ, ਨਾਲ। ਯਥਾ—*'ਉਨ ਕੈ ਸੰਗਿ ਤੂ ਕਰਤੀ ਕੇਲ' (੩੯੦)।*

**ਸੰਗੀ** [*ਸੰ: । ਸੰਸਕ੍ਰਿਤ, ਸੰਗਿਨ*] ਮੇਲੀ। ਯਥਾ—*'ਸੰਗੀ ਸਾਥੀ ਸਗਲ ਤਰਾਂਈ' (੩੯੪)*, ਤਥਾ—*'ਜੋ ਪ੍ਰਭ ਕੇ ਸਦਸੰਗੀ' (੧੩੨੨)*, ਤਥਾ—*'ਸੰਗੀ ਜੋਗੀ ਨਾਰਿ ਲਪਟਾਣੀ' (੧੦੭੨)*, (ਜੋਗੀ) ਜੀਵ ਦੀ ਸਾਥੀ {ਨਾਰ} ਦੇਹ (ਜੀਵ ਸਾਥ) ਲਪਟ ਰਹੀ ਹੈ।

**ਸੰਗੇ** [*ਯੋ: ਸੰਸਕ੍ਰਿਤ, ਸੰਗ । ਏ, ਪੰਜਾਬੀ, ਪ੍ਰਤੇ*] ਸਾਥ, ਨਾਲ, ਨਾਲੇ। ਯਥਾ—*'ਮਾਧੋ ਕੈਸੀ ਬਨੈ ਤੁਮ ਸੰਗੇ' (੬੫੬)*, ਤਥਾ—*'ਜਉ ਲਗੁ ਪ੍ਰਾਨ ਤਊ ਲਗੁ ਸੰਗੇ' (੮੭੨)।*

**ਸੰਗੋਇਆ** [*ਅ: ਸੰਸਕ੍ਰਿਤ, ਸੰਗ । ਦੇਸ਼ ਭਾਸ਼ਾ, ਸੰਗੋਇਆ*] ਸਾਥ, ਨਾਲ, ਨਾਲ ਹੋਇਆ ਯਾ ਹੋ ਕੇ। ਯਥਾ—*'ਲੋਹਾ ਕਾਠ ਸੰਗੋਇਆ' (੩੦੯)*, ਲੋਹਾ ਕਾਠ ਦੇ ਨਾਲ (ਤਰ ਜਾਂਦਾ ਹੈ ਜਿਕੁਰ ਬੇੜੀ ਨਾਲ)।

**ਸੰਗ ਸਾਥ** [*ਯੋ: । ਪੰਜਾਬੀ ਮੁਹਾਵਰਾ ਹੈ ਸੰਗ ਸਾਥ । ਸੰਸਕ੍ਰਿਤ, ਸੰਗ*]
੧. ਨਾਲ ਹੋਣਾ, ਪੂਰਾ ਪੂਰਾ ਨਾਲ ਹੋਣਾ।
੨. ਸੰਗ ਦਾ ਸਾਥੀ। ਯਥਾ—*'ਨਾਨਕੁ ਤਿਨ ਕੈ ਸੰਗਿ ਸਾਥਿ' (੧੫)*, ਤਿਨ੍ਹਾਂ (ਸੰਤਾਂ ਦੇ) ਸੰਗ ਦਾ ਸਾਥੀ ਹੈ।

**ਸੰਗਹੀ** [*ਯੋ: । ਸੰਸਕ੍ਰਿਤ, ਸੰਗ+ਹੀ*] ਨਾਲ ਹੀ। ਯਥਾ—*'ਸੰਗ ਹੀ ਚੋਰ ਘਰੁ ਮੁਸਨ ਲਾਗ' (੧੧੯੩)*, ਨਾਲ ਹੀ ਕਾਮਾਦੀ ਚੋਰ ਹਿਰਦੇ ਘਰ ਵਿਚੋਂ (ਸ਼ੁਭ ਗੁਣਾਂ ਦੇ ਧਨ) ਲੁੱਟ ਰਹੇ ਹਨ।

**ਸੰਗੇਹੁ** [*ਸੰ: । ਸੰਸਕ੍ਰਿਤ, ਸੰਗ । ਹੁ=ਹੀ*] ਸੰਗ ਹੀ, ਮਿਲਾਪ ਹੀ। ਯਥਾ—*'ਸਤਿ ਸਾਧ ਸੰਗੇਹੁ' (੧੨੨੬)*, ਸਾਧਾਂ ਦਾ ਸੰਗ ਹੀ ਸ੍ਰੇਸ਼ਟ ਹੈ।

**ਸਿਗੀਤ** [*ਸੰ: । ਸੰਸਕ੍ਰਿਤ, ਸੰਗੀਤ ਤੋਂ ਪੰਜਾਬੀ ਸੰਗਤਏ ਤੇ ਸੰਗੀਤ*] ਸਾਥੀ। ਯਥਾ—*'ਗਏ ਸਿਗੀਤ ਪੁਕਾਰੀ ਧਾਹ' (੧੩੭)*, (ਮੁਰਦੇ ਨਾਲ ਮਸਾਣਾਂ ਨੂੰ) ਗਏ ਸਾਥੀ (ਤੇ ਉਨ੍ਹਾਂ ਨੇ) ਢਾਹਾਂ ਮਾਰੀਆਂ।

**ਸੰਗਤਿ** [*ਸੰ: । ਸੰਸਕ੍ਰਿਤ*] ਮੇਲ, ਕੱਠੇ ਹੋਣਾ, ਇਕੱਠ, ਭਲੇ ਪੁਰ ਖਾਂਦਾ ਇਕੱਠ[੧]। ਯਥਾ—*'ਸਤ ਸੰਗਤਿ ਮਿਲੇ ਸੁ ਤਰਿਆ' (੧੦)।*

**ਸੰਗਾਤੀ** [*ਸੰ: । ਸੰਸਕ੍ਰਿਤ, ਸੰਘਾਤ, ਸੰਘਾਤੀ*]
੧. ਸਾਥ, ਸੰਗ।
੨. ਸੰਗੀ, ਸਾਥੀ। ਯਥਾ—*'ਆਵਤ ਸੰਗ ਨ ਜਾਤ ਸੰਗਾਤੀ' (੧੧੫੮)।*

**ਸੰਗੀਤ** [*ਸੰ: । ਸੰਸਕ੍ਰਿਤ, ਸੰਗਤਿ=ਮੇਲ*] ੧. ਸਹਿਤ, ਨਾਲ, ਸਮੇਤ। ਯਥਾ—*'ਬਹੁ ਭੋਜਨ ਕਾਪਰ ਸੰਗੀਤ' (੨੯੦)*, ਤਥਾ—*'ਸੁਖ ਗਰਧਭ ਭਸਮ ਸੰਗੀਤਿ' (੬੭੩)*, ਖੋਤੇ ਨੂੰ ਸੁਆਹ ਨਾਲ ਸੁਖ ਹੁੰਦਾ ਹੈ।
੨. [*ਸੰ: । ਸੰਸਕ੍ਰਿਤ, ਸੰਗੀਤ*] ਰਾਗ। ਦੇਖੋ, 'ਸੰਗੀਤਾ'

**ਸੰਗੀਤਾ** [*ਸੰ: । ਸੰਸਕ੍ਰਿਤ, ਸਙ੍ਗੀਤ=ਰਾਗ*] ਸੰਗੀਤ ਕਰਨ ਵਾਲੇ, ਵਜਾਉਣ ਵਾਲੇ। ਯਥਾ—*'ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ' (੮੮੪)*। ਦੇਖੋ, 'ਪਾਤਉ'

**ਸੰਗੂਤੀ** [*ਗੁ: । ਸੰਸਕ੍ਰਿਤ, ਸੰਗ+ਗੂਤੀ (=ਰਚੀ ਹੋਈ) ਦੇਸ਼ ਭਾਸ਼ਾ*] ਨਾਲ ਰਚੀ ਹੋਈ। ਯਥਾ—*'ਧਨ ਸਾਚਿ ਸੰਗੂਤੀ ਹਰਿ ਸੰਗਿ ਸੂਤੀ' (੮੪੩)*, (ਉਹ) ਇਸਤ੍ਰੀ ਹਰਿ ਸੰਗ ਸੂਤੀ ਹੈ ਜੋ ਸੱਚ ਨਾਲ ਰਚੀ ਹੋਈ ਹੈ।

**ਸੰਗੇਤ** [*ਕ੍ਰਿ: । ਸੰਸਕ੍ਰਿਤ, ਸੰਗ । ਏ, ਪ੍ਰਤੇ ਭਾਸ਼ਾ*] ਸੰਗ ਹੋਇਆ। ਯਥਾ—*'ਜਬ ਸਾਧ ਸੰਗੇਤ' (੮੧੦)।*

**ਸੁਗੰਧ** [*ਗੁ: । ਸੰਸਕ੍ਰਿਤ, ਸੁਗੰਧ*] ੧. ਖ਼ੁਸ਼ਬੋ।
੨. ਖ਼ੁਸ਼ਬੋਦਾਰ, ਚੰਗੀ ਮੁਸ਼ਕ ਵਾਲਾ। ਯਥਾ—*'ਹਰਿ ਚੰਦਨ ਵਾਸੁ ਸੁਗੰਧ ਗੰਧਈਆ' (੮੩੩)*, ਹਰੀ ਚੰਦਨ ਦੀ ਵਾਸ਼ਨਾ ਹੈ, ਗੰਧਾਂ ਵਿਚੋਂ ਚੰਗੀ ਗੰਧ ਵਾਲਾ।
੩. [*ਸੰ: । ਅਨੇਕ ਵਸਤੂਆਂ ਵਿਚ ਸੁਗੰਧ ਸੁਭਾਵਕ ਹੁੰਦੀ ਹੈ ਇਸੇ ਤੋਂ ਓਹ ਪਛਾਣੇ ਜਾਂਦੇ ਹਨ, ਇਸ ਕਰਕੇ ਸੁਗੰਧਿ ਨੂੰ ਸੁਭਾਵ ਅਰਥ ਵਿਚ ਵਰਤ ਲੈਂਦੇ ਹਨ*] ਸੁਭਾਉ। ਯਥਾ—*'ਕਬੀਰ ਪਾਰਸ ਚੰਦਨੈ ਤਿਨ ਹੈ ਏਕ ਸੁਗੰਧ' (੧੩੬੮)।*

**ਸੁਗੰਧ ਗੰਧਈਆ** ਦੇਖੋ, 'ਸੁਗੰਧ'

---

੧. ਪਦ ਸੰਗਤ ਸਿਖਾਂ ਦੇ ਧਾਰਮਿਕ ਇਕੱਠ ਨਾਲ ਇੰਨਾ ਜੁੜਿਆ ਹੈ ਕਿ ਬਿਹਾਰ ਬੰਗਾਲ ਆਦਿ ਵਿਚ ਸੰਗਤ ਪਦ ਸਿਖਾਂ ਦੇ ਗੁਰਦੁਆਰੇ ਵਾਸਤੇ ਵਰਤਦੇ ਹਨ।

**ਸੁਗੰਧਤ** [*ਸੰ: । ਸੰਸਕ੍ਰਿਤ, ਸੁਗੰਧਿ+ਤ, ਪੰਜਾਬੀ*]
੧. ਸੁਗੰਧ ਤੂੰ। ਯਥਾ—*'ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ' (੨੬੯)*, ਜਿਸ ਦੀ ਕਿਰਪਾ ਨਾਲ ਤੂੰ ਸੁਗੰਧ ਤਨ ਨੂੰ ਲਾਉਂਦਾ ਹੈਂ।
੨. [*ਗੁ:*] ਸੁਗੰਧਿਤ, ਖ਼ੁਸ਼ਬੂਦਾਰ।

**ਸਗੋਨੀ** [*ਗੁ: । ਸੰਸਕ੍ਰਿਤ, ਸ+ਗੌਣੀ=ਗੁਣਾਂ ਵਾਲੀ*]
੧. ਗੁਣਾਂ ਸਹਿਤ, ਇਕ ਰਸ ਸਮਾਧੀ। ਯਥਾ—*'ਅਸਥਿਰੁ ਚੀਤੁ ਸਮਾਧਿ ਸਗੋਨੀ (੯੩੨)*, ਚਿਤ ਸਥਿਰ ਹੋਣਾ ਹੀ ਸਜਾਤਿ ਪ੍ਰਤਜਯ ਸਮਾਧੀ ਹੈ।
੨. ਸੌ ਗੁਣੀ।

**ਸੰਗਨਾ** [*ਤ੍ਰਿਤੀਆ ਵਿਭਕਤੀ (ਸੰਸਕ੍ਰਿਤ, ਸੰਗ । ਸੰਗ+ਨਾ=ਨਾਲ ਦਾ ਸੰਖੇਪ*]
੧. ਸੰਗ ਕਰਕੇ, ਮੇਲ ਕਰਕੇ। ਯਥਾ—*'ਨਾਹੀ ਰੇ ਜਮੁ ਸੰਤਾਵੈ ਸਾਧੂ ਕੀ ਸੰਗਨਾ' (੬੭੮)।*
੨. [*ਸੰਸਕ੍ਰਿਤ, ਸ਼ੰਕ। ਪੰਜਾਬੀ ਕ੍ਰਿਯਾ, ਸੰਗਣਾ*] ਰੁਕਣਾ, ਲੱਜਾਵਾਨ ਹੋਣਾ। ਯਥਾ—*'ਕਰਿ ਸੁਕ੍ਰਿਤੁ ਨਾਹੀ ਸੰਗਨਾ' (੧੦੮੦)*, ਚੰਗੇ ਕਰਮ ਕਰਦਿਆਂ ਨਾ ਲੱਜਾ ਕਰੇ।

**ਸੰਗਮ** [*ਸੰ: । ਸੰਸਕ੍ਰਿਤ*] ਮੇਲ। ਯਥਾ—*'ਬੇਣੀ ਸੰਗਮੁ ਤਹ ਪਿਰਾਗੁ' (੯੭੪)*, ਜਿਥੇ (ਗੰਗਾ ਜਮਨਾ, ਸਰਸੂਤੀ) ਇਸ ਤ੍ਰਿਬੇਣੀ ਦਾ ਮੇਲ ਹੈ, ਤਿਥੇ ਪ੍ਰਾਗਰਾਜ ਹੈ, ਭਾਵ ਇੜਾ ਪਿੰਗਲਾ ਅਰ ਸੁਖਮਨਾ ਇਨ੍ਹਾਂ ਤਿੰਨਾਂ ਨਾੜੀਆਂ ਦਾ ਜਿਥੇ ਦਸਮ ਦੁਆਰ ਵਿਚ ਇਕੱਠ ਹੈ, ਤਿਸ ਥਾਂ ਦਾ ਨਾਮ (ਅਸਲ) ਪ੍ਰਾਗ ਹੈ।

**ਸੰਗਮਹ** [*ਸੰ: । ਸੰਸਕ੍ਰਿਤ, ਸੰਗਮ:*]
੧. ਸੰਗਤ, ਮੇਲ। ੨. ਸੰਗਤ ਵਿਚ, ਮੇਲ ਵਿਚ। ਯਥਾ—*'ਨਾਨਕ ਆਨੰਦ ਰੂਪ ਸਾਧ ਸੰਗਮਹ' (੭੦੭)*, ਸਾਧਾਂ ਦਾ ਮੇਲ ਅਨੰਦ ਰੂਪ ਹੈ। ਅਥਵਾ ਸਾਧਾਂ ਦੇ ਸੰਗ ਵਿਚ ਅਨੰਦ-ਰੂਪ (ਪਰਮਾਤਮਾ) ਦੀ ਪ੍ਰਾਪਤੀ ਹੁੰਦੀ ਹੈ।

**ਸਗਰ** [*ਗੁ: । ਸੰਸਕ੍ਰਿਤ, ਸਕਲ । ਹਿੰਦੀ, ਸਗਰ*] ਸਾਰੇ। ਯਥਾ—*'ਆਨ ਉਪਾਵ ਸਗਰ ਕੀਏ ਨਹਿ ਦੂਖ ਸਾਕਹਿ ਲਾਹਿ' (੧੨੭੨)।*

**ਸਾਗਰ** [*ਸੰ: । ਸੰਸਕ੍ਰਿਤ*] ਸਮੁੰਦ੍ਰ। ਯਥਾ—*'ਸਾਗਰੰ ਸੰਸਾਰਸ੍ਯ ਗੁਰਪਰਸਾਦੀ ਤਰਹਿਕੇ' (੧੩੫੩)*, ਗੁਰਾਂ ਦੀ ਕ੍ਰਿਪਾ ਕਰਕੇ ਸੰਸਾਰ ਰੂਪੀ ਸਮੁੰਦ੍ਰ ਨੂੰ ਕੋਈ ਤਰਦਾ ਹੈ, ਭਾਵ ਮੁਕਤ ਹੁੰਦਾ ਹੈ। ਦੇਖੋ, 'ਅਗਨ ਸਾਗਰ' ਤੇ 'ਅਗਨ ਸੋਕ ਸਾਗਰ'

**ਸਿੰਗਾਰੁ/ਸੀਗਾਰ** [*ਸੰ: । ਸੰਸਕ੍ਰਿਤ, ਸ਼੍ਰਿਗਾਰ=ਨੌਂ ਰਸਾਂ ਵਿਚੋਂ ਇਸਤ੍ਰੀ ਪੁਰਖ ਦੇ ਪਜਾਰ ਵਾਲਾ ਰਸ । ੨. ਸਜਾਵਟ ਦੇ ਸਾਮਾਨ*] ਜਿਨ੍ਹਾਂ ਨਾਲ ਸੁੰਦ੍ਰਤਾ ਦਾ ਵਾਧਾ ਹੋਵੇ, ਇਹੋ ਜਿਹੇ ਬਸਤ ਗਹਿਣੇ ਆਦਿਕ ਸਾਮਾਨ ਜੋ ਅਕਸਰ ੧੬ ਹੁੰਦੇ ਹਨ। ਯਥਾ—*'ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ' (੧੩੬੧)*, ਤਥਾ—*'ਕੀਓ ਸਿੰਗਾਰੁ ਮਿਲਨ ਕੇ ਤਾਈ' (੪੮੩)*, ਪ੍ਰਭੂ ਮਿਲਣ ਲਈ (ਜਪ ਤਪ ਆਦੀ) ਸ਼ਿੰਗਾਰ ਕੀਤੇ।

**ਸੰਗਾਰਿ**[1] [*ਸੰ: । ਸੰਸਕ੍ਰਿਤ, ਸੰਗ*] ਸੰਗ ਹੋਣ ਵਾਲਾ, ਨਾਲ ਰਹਿਣ ਵਾਲਾ। ਯਥਾ—*'ਗ੍ਰਿਹੁ ਮੰਦਰ ਮਹਲਾ ਜੋ ਦੀਸਹਿ ਨ ਕੋਈ ਸੰਗਾਰਿ' (੩੭੯)।*

**ਸੰਗਾਰੀ/ਸੰਗਾਰੇ** [*ਯੋ: । ਸੰਸਕ੍ਰਿਤ, ਸੰਗ*] ਸਾਥ (ਹਰੀ ਦੇ)। ਯਥਾ—*'ਤੇ ਪੁਨੀਤ ਸੰਗਾਰੇ' (੪੦੬)*, ਤਥਾ—*'ਪਾਰਬ੍ਰਹਮ ਸੰਗਾਰੀ ਰੇ' (੮੫੫)*, ਪਰਮੇਸ਼ਰ ਦੇ ਸੰਗੀ ਹਨ।

**ਸੰਗੋਰੀ**[1] [*ਸੰ: । ਸੰਸਕ੍ਰਿਤ, ਸੰਗ*] ਸੰਗਤ। ਯਥਾ—*'ਉਨ ਸੰਤਨ ਕੈ ਸੰਗਿ ਸੰਗੋਰੀ' (੨੦੯)*, ਉਨ੍ਹਾਂ ਸੰਤਾਂ ਦੀ ਸੰਗਤ ਨਾਲ।

**ਸੰਗਰੀਆ**[2] [*ਸੰ: । ਸੰਸਕ੍ਰਿਤ, ਸੰਗ*] ਸੰਗੀ। ਯਥਾ—*'ਦੂਤਨ ਸੰਗਰੀਆ ॥ ਭੁਇਅੰਗਨ ਬਸਰੀਆ' (੫੩੭)।*

**ਸੰਗ੍ਰਹੇ** [*ਕ੍ਰਿ: । ਸੰਸਕ੍ਰਿਤ, ਸੰਗ੍ਰਹ*] ਕੱਠਾ ਕਰੇ, ਜਮ੍ਹਾਂ ਕਰੇ।

**ਸੰਗ੍ਰਹਿਓ** [*ਕ੍ਰਿ: । ਸੰਸਕ੍ਰਿਤ, ਸੰਗ੍ਰਹ*]
੧. ਕੱਠਾ ਕੀਤਾ।
੨. ਭਲੀ ਪ੍ਰਕਾਰ ਗ੍ਰਹਿਣ ਕੀਤਾ। ਯਥਾ—*'ਜਿਹ ਸਿਖਹ ਸੰਗ੍ਰਹਿਓ ਤਤੁ ਹਰਿਚਰਣ ਮਿਲਾਯਉ' (੧੩੯੫)*, ਜਿਨ੍ਹਾਂ ਸਿਖਾਂ ਨੇ (ਉਪਦੇਸ਼) ਭਲੀ ਪ੍ਰਕਾਰ ਗ੍ਰਹਿਣ ਕੀਤਾ, ਤਤਕਾਲ ਹਰੀ ਚਰਨਾਂ ਸਾਥ ਅਭੇਦ ਕਰ ਦਿਤਾ।

**ਸੰਗ੍ਰਹਨ** [*ਕ੍ਰਿ: । ਸੰਸਕ੍ਰਿਤ, ਸੰਗ੍ਰਹ*] ਫੜਦੇ ਹਨ।

**ਸੰਗਰਾਮ/ਸੰਗਰਾਮੰ** [*ਸੰ: । ਸੰਸਕ੍ਰਿਤ, ਸੰਗ੍ਰਾਮ*] ਯੁੱਧ। ਯਥਾ—*'ਸੂਰ ਸੰਗਰਾਮੰ'*, ਤਥਾ—*'ਲਖ ਸੂਰਤਣ ਸੰਗਰਾਮ' (੪੬੭)।*

**ਸਗਾਰਵਾ** [*ਗੁ: । ਸੰਸਕ੍ਰਿਤ, ਸੁ+ਗੌਰਵੰ। ਸਹਸਕ੍ਰਿਤ, ਗਾਰਵ*[3]] ਭਾਰੀ, ਵੱਡਾ, ਸਫਲ, ਪੂਰਾ ਪੂਰਾ ਸਫਲ ਹੋਣਾ। ਯਥਾ—*'ਮਨੁ ਤਨੁ ਤਾਮਿ ਸਗਾਰਵਾ' (੧੩੧੭)*, ਕਈ ਗਯਾਨੀ ਐਉਂ ਪੜ੍ਹਦੇ ਹਨ—*'ਮਨੁ ਤਨੁ ਤਾਮਿਸ ਗਾਰਵਾ' (੧੩੧੭)*, ਭਾਵ ਮਨ ਤਨ ਵਿਚੋਂ ਤਮੋ ਗੁਣ ਨੂੰ ਗਾਲ੍ਹਾਂ।

**ਸਗਲ** [*ਗੁ: । ਸੰਸਕ੍ਰਿਤ, ਸਗਲ*] ਸਾਰਾ। ਯਥਾ—*'ਸਗਲ ਤਜੀਠੁ ਗਗਨ ਦਉਰਾਵਉ' (੩੨੯)*, ਤਥਾ—*'ਸਗਲ ਨਾਮ ਨਿਧਾਨੁ ਤਿਨ ਪਾਇਆ' (੧੦੮੩)*, ਸਾਰੇ (ਗੁਣਾਂ ਦਾ) ਖ਼ਜ਼ਾਨਾ ਨਾਮ ਤਿਨ੍ਹਾਂ ਨੇ ਪਾਇਆ। ਦੇਖੋ, 'ਸਗਲੀ'

**ਸਗਲੀ** [*ਗੁ: । ਦੇਖੋ, 'ਸਗਲ'*] ੧. ਸਾਰੀ। ਯਥਾ—*'ਸਗਲੀ ਗਣਤ'* ਸਾਰੀ ਗਿਣਤੀ (ਕਰਮਾਂ ਦੀ)। ੨. ਮੁਹਾਵਰੇ ਵਿਚ 'ਗਣਤ' ਚਿੰਤਾ ਨੂੰ ਬੀ ਕਹਿੰਦੇ ਹਨ, ਸਾਰਾ ਗ਼ਮ।

**ਸੰਗਲੁ** [*ਸੰ: । ਸੰਸਿਕ੍ਰਤ, ਸ਼੍ਰਿੰਖਲਾ*] ਲੋਹੇ ਦੀ ਜ਼ੰਜੀਰ। ਯਥਾ—*'ਗਲਿ ਸੰਗਲੁ ਸਿਰਿ ਮਾਰੇ ਊਭੌ' (੫੮੧)*, ਗਲ ਵਿਚ ਜ਼ੰਜੀਰ ਪਾ ਕੇ ਜੀਵਾਂ ਦੇ ਸਿਰ ਪੁਰ (ਜਮ) ਖੜਾ ਹੋਇਆ ਮਾਰ ਕਰਦਾ ਹੈ।

**ਸਗਵੀ** [*ਗੁ: । ਪੰਜਾਬੀ, ਸ+ਗੁਣਾਂ+ਵਾਲੀ ਦਾ ਸੰਖੇਪ । ਸੰਸਕ੍ਰਿਤ, ਸ+ਗੁਣ*] ੧. ਉਨ੍ਹਾਂ ਹੀ ਗੁਣਾਂ ਵਾਲੀ, ਜਿਉਂ ਕੀ ਤਿਉਂ, ਓਹੋ।

---

੧. ਅਰ, ਆਰ, ਓਰੀ, ਆਰੇ, ਰੀਅ ਆਦਿਕ ਪੂਰਬ ਦੀ ਅੱਡ ਅੱਡ ਇਲਾਕਿਆਂ ਦੇ ਵਰਤਾਉ ਦੇ ਫ਼ਰਕ ਹਨ। ਅਕਸਰ ਇਹ ਸੰਗ ਆਦਿ ਪਦਾਂ ਦੇ ਨਾਲ ☛ ਉਸ ਦੇ ਅਰਥ ਦੀ ਪੁਸ਼ਟੀ ਵਾਸਤੇ ਵਾਧੂ ਆਉਂਦੇ ਹਨ, ਪਰ ਕਈ ਵੇਰ (ਅਕਸਰ ਪੰਜਾਬੀ ਵਿਚ) ਅਰਥ ਵਿਚ, ਵਾਲਾ, ਹੋਣ ਵਾਲਾ, ਰਹਿਤ ਵਾਲਾ, ਆਦਿ ਭਾਵ ਬੀ ਦਰਸਾਉਣ ਲਗ ਜਾਂਦੇ ਹਨ। ਜਿਵੇ: ਅਵਗਣਿਆਰ। ਸੰਘਾਰ = ਮਾਰਨ ਵਾਲਾ।

੧. ਦੇਖੋ, ਏਸੇ ਪੰਨੇ ਦੇ ਪਹਿਲੇ ਕਾਲਮ 'ਚ 'ਸੰਗਾਰਿ' ਦਾ ਪਦ ਨੋਟ ੧.।

੨. ਵੇਖੋ ਪਿਛਲੇ ਪੰਨੇ ਦੀ ਹੇਠਲੀ ਟੂਕ।

੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੌਰਵ ਪਦ ਦੀ ਥਾਂ ·ਗਾਰਵ ਭਟਾਂ ਨੇ ਹੀ ਵਰਤਿਆ ਹੈ। ਯਥਾ—'ਧਨਹ ਕਿਆ ਗਾਰਵ ਦਿਜੈ।'

੨. [*ਅ: । ਪੰਜਾਬੀ, ਸਗੋਂ, ਸਗਮਾਂ, ਸਗਵਾ* ] ਪਰ, ਕਿੰਤੂ, ਲੇਕਿਨ, ਵਧ ਕੇ ਉਲਟ। ਯਥਾ—*'ਛਪੜਿ ਨਾਤੈ ਸਗਵੀ ਮਲੁ ਲਾਏ'(੧੪੦),* ਟੋਭੇ ਵਾ ਛਪੜ ਨ੍ਹਾਤਿਆਂ ਉਲਟੀ ਮੈਲ ਲੱਗਦੀ ਹੈ, ਇਕੁਰ ਪਰਮੇਸ਼ਰ ਨੂੰ ਛੱਡ ਕੇ ਦੇਵੀ ਦੇਵਤਿਆਂ ਦੀ ਪੂਜਾ ਵਿਚ ਭੀ ਉਲਟਾ ਦੁਖ ਤੇ ਕਲੇਸ਼ ਮਿਲਦੇ ਹਨ।

**ਸੰਘ** [*ਸੰ: । ਸੰਸਕ੍ਰਿਤ, ਸਿੰਹ । ਪੰਜਾਬੀ, ਸਿੰਘ* ] ੧. ਸ਼ੇਰ। ਯਥਾ—*'ਬਕਰੀ ਸਿੰਘੁ ਇਕ ਤੈ ਥਾਇ ਰਾਖੈ' (੭੩੫),* ੨. ਸ਼ੇਰ ਭਾਵ ਤੋਂ ਹੰਕਾਰ ਲੈਂਦੇ ਹਨ। ਤਥਾ—*'ਜਬ ਲਗੁ ਸਿੰਘੁ ਰਹੈ ਬਨ ਮਹਿ ॥ ਤਬ ਲਗੁ ਬਨੁ ਫੂਲੈ ਹੀ ਨਾਹਿ' (੧੧੬੧),* ਭਾਵ ਜਦ ਤਕ ਹੰਕਾਰ ਰਿਦੇ ਵਿਚ ਹੈ ਤਦ ਤੱਕ ਹਿਰਦਾ ਦੈਵੀ ਸੰਪਦਾ ਦੇ ਗੁਣਾਂ ਕਰ ਪ੍ਰਫੁੱਲਤ ਨਹੀਂ ਹੁੰਦਾ (ਖਿੜਦਾ ਨਹੀਂ)।

**ਸੇਂਘ** [*ਸੰ: । ਦੇਖੋ, 'ਸਿੰਘ'* ] ਸ਼ੇਰ। ਯਥਾ—*'ਪਾਲਨ ਸਰਨਿ ਸੇਂਘ'। (੯੮੭)*

**ਸੰਘ** [*ਸੰ: । ਦੇਸ਼ ਭਾਸ਼ਾ* ] ਕੰਠ, ਗਲ। ਦੇਖੋ, 'ਸੰਘੈ ਪਲਤੇ'

**ਸਿੰਘਾਸਨੁ** [*ਸੰ: । ਸੰਸਕ੍ਰਿਤ, ਸਿਹਾਸਨ* ]

੧. ਤਖ਼ਤ, ਪਾਤਸ਼ਾਹਾਂ ਦੇ ਬੈਠਣ ਦੀ ਚੌਂਕੀ, ਜਿਸ ਦੇ ਪਾਵੇ ਸ਼ੇਰ ਦੀ ਸ਼ਕਲ ਦੇ ਹੁੰਦੇ ਹਨ ਤੇ ਅਕਸਰ ਸੋਨੇ ਦੇ ਬਣੇ ਹੋਏ ਹੁੰਦੇ ਹਨ। ਭਾਵ ਗੁਰਿਆਈ ਦੀ ਗੱਦੀ। ਯਥਾ—*'ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ' (੧੪੦੯)।*

੨. ਸਰੀਰ ਵਿਖੇ 'ਦਸਮਦੁਆਰ' ਵਿਚ ਪਰਮਾਤਮਾ ਦਾ ਥਾਉਂ ਮੰਨਣ ਕਰਕੇ 'ਦਸਮਦੁਆਰ' ਨੂੰ ਬੀ ਸਿੰਘਾਸਨ ਕਹਿੰਦੇ ਹਨ। ਯਥਾ—*'ਚਾੜਸਿ ਪਵਨੁ ਸਿੰਘਾਸਨੁ ਭੀਜੈ' (੯੦੫),* ਦਸਮ ਦੁਆਰ ਵਿਚ ਪੌਣ ਨੂੰ ਚੜ੍ਹਾ ਭੇਜ। ਤਥਾ—*'ਸਿੰਘਾਸਨੁ ਭੀਜੈ'* ਦਸਮ ਦੁਆਰ ਨੂੰ ਭੇਜਦੇ ਹਨ ਪੌਣ। ਅਥਵਾ ਭਿਜੇ ਹੋਏ ਹਨ ਯੋਗ ਵਿਚ। ਸੰਤਾਂ ਦਾ ਵਿਸ਼ੇਸ਼ਣ ਹੈ।

**ਸਿੰਘਚ** [*ਗੁ: । ਸੰਸਕ੍ਰਿਤ, ਸਿੰਹ । ਚ =ਦਾ, ਦੱਖਣੀ ਬੋਲੀ* ]

੧. ਸ਼ੇਰ ਦਾ, ਭਾਵ ਸ਼ੇਰ ਵਰਗਾ, ਹਿੰਸਾ ਵਾਲਾ।

੨. ਹਿੰਸਾ ਦੀ *'ਸਿੰਘਚ ਭੋਜਨੁ ਜੋ ਨਰੁ ਜਾਨੈ' (੪੮੫),* ਜੋ ਆਦਮੀ ਹਿੰਸਾ ਦਾ ਭੋਜਨ ਹੀ ਜਾਣਦਾ ਹੈ।

੩. ਸਿੰਘਚ ਦਾ ਅਰਥ ਤਿੱਤਰ ਬੀ ਕਰਦੇ ਹਨ।

**ਸਿੰਘਾਤਾ** [*ਸੰ: । ਸੰਸਕ੍ਰਿਤ, ਸਿੰਹ । 'ਆਤਾ ਪ੍ਰਤੇ' ਦੇਸ਼ ਭਾਸ਼ਾ* ] ਸ਼ੇਰ ਆਦਿਕ। ਯਥਾ—*'ਬੈਤਰ ਚੀਤੇ ਅਰੁ ਸਿੰਘਾਤਾ' (੧੧੬੦)।*

**ਸਘਨ** [*ਗੁ: । ਸੰਸਕ੍ਰਿਤ, ਸ + ਘਨ* ] ੧. ਗਾਹੜਾ, ਸੰਘਣਾ। ਯਥਾ—*'ਸਘਨ ਬਾਸੁ ਕੂਲੇ' (੧੧੮੫),* ਸੰਘਣੀ ਵਾਸ਼ਨਾ {ਕੂ} ਨੂੰ ਲੈ ਕੇ ਅਥਵਾ ੨. ਸੰਘਣੀ ਵਾਸ਼ਨਾ ਵਾਲੇ ਤੇ ਕੋਮਲ ਹਨ, ਅਥਵਾ ੩. {ਸਘਨ ਬਾਸ} ਚੰਦਨ ਦੇ {ਕੂਲੇ} ਸਮੀਪ ਹੀ (ਇਹ ਸੁੱਕੇ ਰਹਿੰਦੇ ਹਨ)।

**ਸੁਘਨਾ** [*ਗੁ: । ਸੰਸਕ੍ਰਿਤ, + ਘਨਾ* ] ਸੰਘਣਾ। ਯਥਾ—*'ਮੋਹੁ ਬਧਿਓ ਸੁਘਨਾ' (੧੩੮੭)।*

**ਸੰਘੈ ਪਲਤੇ** [*ਵਰ: ਵਾ: । ਦੇਸ਼ ਭਾਸ਼ਾ, ਸੰਘੇ =ਸੰਘ ਵਿਚ । ਸੰਸਕ੍ਰਿਤ, ਪਲਤੇ =ਸਾੜ । ਸੰਪ੍ਰਦਾ, ਫੱਸ ਜਾਂਦਾ ਹੈ* ] ਸੰਘ ਵਿਚ ਫਸ ਜਾਂਦਾ ਹੈ, ਯਾ ਸੰਘ ਵਿਚ ਸਾੜ ਪਾ ਦੇਂਦਾ ਹੈ। ਯਥਾ—*'ਚਬੇ ਤਤਾ ਲੋਹੁ ਸਾਰੁ ਵਿਚਿ ਸੰਘੈ ਪਲਤੇ' (੩੧੭)।* ਦੇਖੋ, 'ਲੋਹ ਸਾਰ'

**ਸੋਘਰੁ** [*ਸੰ: ਨਾ: ਪੰਜਾਬੀ* ] ੧. ਉਹ ਘਰ। ਯਥਾ—*'ਸੋ ਦਰੁ ਕੇਹਾ ਸੋ ਘਰੁ ਕੇਹਾ' (੬),* ਉਹ ਦਰ ਕਿਹੜਾ ਹੈ ਤੇ ਓਹ ਘਰ ਕਿਹੜਾ ਹੈ। (ਭਾਵ ਹਰ ਥਾਂ ਸਮਾਯਾ ਵਾਹਿਗੁਰੂ ਹੈ)। ੨. {ਦਰ} ਸਤਿ ਸੰਗਤ ਹੈ ਤੇ {ਘਰ} ਸ੍ਵਰੂਪ ਹੈ।

**ਸੰਘਰੈ** [*ਕ੍ਰਿ: । ਸੰਸਕ੍ਰਿਤ, ਸੰਗ੍ਰਹ* ] ਇਕੱਠਾ ਕਰਦਾ ਹੈ।

**ਸੰਘਾਰੁ** [*ਸੰ: । ਸੰਸਕ੍ਰਿਤ, ਸੰਹਾਰ* ] ਨਾਸ਼ ਕਰਨ ਵਾਲਾ। ਯਥਾ—*'ਹੋਆ ਅਸੁਰ ਸੰਘਾਰੁ' (੭੦),* (ਤੇ) ਰਾਖਸ਼ਾਂ ਤੁੱਲ ਮਾਰਨ ਵਾਲਾ ਹੋ ਗਿਆ ਹੈ।

**ਸੰਘਾਰਾ** [*ਗੁ: । ਸੰਸਕ੍ਰਿਤ, ਸੰਘ =ਸਮੂਹ + ਆਰਾ । ਦੇਸ਼ ਭਾਸ਼ਾ ਦਾ ਸ੍ਵਾਰਥ ਪ੍ਰਤੇ* ] ਸਮੂਹ। ਯਥਾ—*'ਰਸ ਭੋਗਣ ਪਾਤਸਾਈਆ ਦੁਖ ਸੁਖ ਸੰਘਾਰਾ' (੧੦੦੯)।*

**ਸੰਘਾਰੇ/ਸਘਾਰੈ** [*ਕ੍ਰਿ: । ਸੰਸਕ੍ਰਿਤ, ਸਹਾਰ* ] ੧. ਮਾਰੇ। ਯਥਾ—*'ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ' (੧੦੮੨)।*

੨. [*ਗੁ: ਸੰਸਕ੍ਰਿਤ, ਸੰਘ =ਸਮੂਹ, ਆਰੇ, ਸ੍ਵਾਰ ਪ੍ਰਤੇ ਦੇਸ਼ ਭਾਸ਼ਾ ਦਾ* ] ਸਾਰੇ, ਸਮੂਹ। ਯਥਾ—*'ਅਘਾਏ ਸੂਖ ਸਘਾਰੈ' (੧੨੧੪)।*

**ਸੁਘੜ** [*ਗੁ: । ਸੰਸਕ੍ਰਿਤ, ਸੁਘਟਿਤ । ਪੰਜਾਬੀ, ਸੁ + ਘੜ* ] ਚੰਗੀ ਤਰ੍ਹਾਂ ਘੜਿਆ ਹੋਇਆ, ਸਿਆਣਾ, ਚਤੁਰ। ਯਥਾ—*'ਸੁਘੜੁ ਸੁਜਾਣੁ ਸਰੂਪੁ ਤੂ ਸਭ ਮਹਿ ਵਰਤੰਤਾ' (੧੦੯੫)।*

**ਸਿੰਙੀ**[1] [*ਸੰ: । ਸੰਸਕ੍ਰਿਤ, ਸ਼੍ਰਿੰਗ ।* ] ਸਿੰਗ, ਲੰਮਾ ਵਲਦਾਰ ਸਿੰਗ, ਜੋ ਜੋਗੀ ਲੋਕ ਫੂਕ ਨਾਲ ਵਜਾਉਂਦੇ ਹਨ। ਯਥਾ—*'ਜੋਗੁ ਨ ਸਿੰਙੀ ਵਾਈਐ' (੭੩੦)।* ਦੇਖੋ, 'ਅਗਲਾ ਪਦ'।

**ਸੀਂਙ**[1] [*ਸੰ: । ਸੰਸਕ੍ਰਿਤ, ਸ਼੍ਰਿੰਗ । ਪ੍ਰਾਕ੍ਰਿਤ, ਸਿੰਗ । ਪੰਜਾਬੀ, ਸਿੰਗ । ਹਿੰਦੀ, ਸੀਂਗ* ] ਸਿੰਗ। ਪਸ਼ੂਆਂ ਦੇ ਸਿਰ ਤੇ ਸ੍ਵੈ-ਰਖਯਾ ਲਈ ਲਗੇ ਕਰੜੇ ਮੁੰਨੇ ਜੇਹੇ। ਯਥਾ—*'ਬਿਨੁ ਸਿਮਰਨ ਜੈਸੇ ਸੀਙ ਛਤਾਰਾ' (੨੩੯),* ਸਿਮਰਨ ਬਿਨਾ ਪੁਰਸ਼ ਛਤਰੇ ਦੇ ਸਿੰਗਾਂ ਵਾਂਙ ਹੈ ਯਾ ਸਿੰਗਦਾਰ ਛਤ੍ਰਾ ਹੈ।

**ਸੰਙੁ**[1] [*ਯੋ: । ਸੰਸਕ੍ਰਿਤ, ਸੰਗ* ] ਸਾਥ। ਯਥਾ—*'ਸਤ ਸੰਗਤਿ ਮੇਲਹੁ ਸੰਙੁ' (੭੩੨)।*

**ਸੰਙਿਆ**[1] [*ਸੰ: । ਸੰਸਕ੍ਰਿਤ, ਸੰਗਯਾ* ] ਨਾਮ ਰੱਖਣਾ। ਯਥਾ—*'ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ' (੬੦੯),* ਦੇਹ ਜਦ ਰਚੀ ਤਾਂ (ਇਸ ਦੇ ਅੰਤ ਦੇ) ਤ੍ਰੈ ਨਾਮ ਰਖੇ—ਦਰਯਾ ਵਿਚ ਜਲ ਪਰਵਾਹ ਕੀਤਾ ਜਾਣਾ, ਕੂਕਰ ਆਦਿ ਜਾਨਵਰਾਂ ਤੋਂ ਖਾਧੇ ਜਾਣਾ, ਕਬਰ ਵਿਚ ਦੱਬਿਆ ਜਾ ਕੇ ਯਾ ਅੱਗ ਵਿਚ ਪੈ ਕੇ ਭਸਮ ਹੋ ਜਾਣਾ।

**ਸਿੰਙਿਆ ਅਰੁਚੁੰਙਿਆ** [*ਵਰ: ਵਾ: । ਸੰਸਕ੍ਰਿਤ,* ਵਿਚ *ਸੰਧਾਨ ਸ਼ਰਾਬ ਖਿੱਚਣ ਨੂੰ ਕਹਿੰਦੇ ਹਨ, ਸਾਂਧਕ =ਸ਼ਰਾਬ ਖਿਚਣ ਵਾਲੇ ਨੂੰ ਕਹਿੰਦੇ ਹਨ। ਅਰਚੁੰਙਿਆ =ਅਰਚਨ =ਪੂਜਾ ਕਰਨੀ। ਸੋ ਸੰਧਾਨ ਤੋਂ 'ਸੰਙਿਆ' ਅਤੇ 'ਅਰਚੰਙਿਆ' ਤੋਂ ਅਰਚੁੰਨਿਆ, ਦੇਸ਼ ਭਾਸ਼ਾ ਦੇ ਰੂਪ ਜਾਪਦੇ ਹਨ* ] (ਵਾਹਿਗੁਰੂ) ਦੀ ਪੂਜਾ ਕਰਨੀ ਇਹ ਦਾਰੂ ਖਿੱਚਦਾ ਹੈ। ਯਥਾ—*'ਭਾਠੀ ਗਗਨੁ ਸਿੰਙਿਆ ਅਰੁਚੁੰਙਿਆ ਕਨਕ ਕਲਸੁ ਇਕੁ ਪਾਇਆ' (੯੨),* {ਗਗਨ} ਦਸਮ ਦੁਆਰ ਨੂੰ ਭੱਠੀ ਬਣਾਇਆ {ਅਰੁ ਚੁੰਙਿਆ} ਵਾਹਿਗੁਰੂ ਦੀ ਅਰਾਧਨਾ ਕੀਤੀ, ਇਹ {ਸਿੰਙਿਆ} ਸ਼ਰਾਬ ਚੁਆਈ, ਇਸ ਸ਼ਰਾਬ ਨੂੰ

---

੧. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਗ' ਤੇ 'ਙ' ਦੀ ਸ੍ਵਰਣਤਾ ਹੈ। 'ਗ' ਦੀ ਥਾਂ ਸੁਤੰਤ੍ਰਤਾ ਨਾਲ 'ਙ' ਵਰਤਦੇ ਹਨ।

ਪਾਉਣ ਵਾਸਤੇ ਬੜਾ (ਭਬਕਾ) ਸੂਰਨ ਪ੍ਰਾਪਤ ਕੀਤਾ। ਸੋਨੇ ਤੋਂ ਮੁਰਾਦ ਉਸ ਦੇ ਜਮਯ ਸਰੂਰ ਵਾਲੀ ਅਵਸਥਾ ਤੋਂ ਹੈ, ਜਿਸ ਵਿਚ ਜਲਾਲ ਏਕਾਗ੍ਰਤਾ ਵਿਚ ਪ੍ਰਦੀਪਤ ਹੁੰਦਾ ਹੈ। ਅਥਵਾ—

੧. ਅਰਕ ਚੁਆਣ ਦੇ ਦੋ ਤ੍ਰੀਕੇ ਹਨ—'ਕਰਮ ਪੀਕ' ਤੇ 'ਨਾਲ'। ਕਰਮ ਪੀਕ ਨੂੰ ਦੋ ਨਾਲੀਆਂ ਹੁੰਦੀਆਂ ਹਨ, ਇਕ ਵਿਚੋਂ ਅਰਕ ਭਾਫ਼ ਬਣ ਕੇ ਬੜੇ (ਭਬਕੇ) ਵਿਚ ਜਾਂਦਾ ਹੈ, ਇਕ ਉੱਪਰਲੇ ਪਾਣੀ ਨੂੰ ਕਢਦੀ ਹੈ ਜੋ ਪਾਣੀ ਠੰਢ ਪੁਚਾਣ ਲਈ ਕਰਮ ਪੀਕ ਦੇ ਉਤੇ ਪਾਈਦਾ ਹੈ, ਸੋ ਕਈ ਸੱਜਣ ਸਿੰਙਿਆ ਅਰ ਚੁੰਙਿਆ ਇਹ ਦੋ ਨਾਲੀਆਂ ਦੱਸਦੇ ਹਨ ਤੇ ਲੱਖ ਅਰਥ ਕਰਦੇ ਹਨ, ਵਿਕਾਰਾਂ ਤੋਂ ਸੰਕੁਚਣਾਂ ਤੇ ਸ਼ੁਭ ਕਰਮਾਂ ਨੂੰ ਚੁਣਨਾ। ਪਰ ਸ਼ਰਾਬ 'ਨਾਲ' ਨਾਲ ਚੁਆਉਂਦੇ ਹਨ।

੨. ਜਿਸ ਦੀ ਨਾਲੀ ਇਕੋ ਹੁੰਦੀ ਹੈ।[1]

੩. ਨਾੜਾਂ—ਇੜਾ ਤੇ ਪਿੰਗਲਾ।

**ਸਿੰਙਾਰੇ** [*ਕ੍ਰਿ:। ਦੇਸ਼ ਭਾਸ਼ਾ, ਸੰਘਣਾ। ਸੰਸਕ੍ਰਿਤ ਧਾਤੂ ਹੈ, ਸਿਘਿ = ਸੁੰਘਣਾ*] ਸੁੰਘਦਾ ਹੈ, ਖੁਸ਼ਬੂ ਲੈਂਦਾ ਹੈ। ਯਥਾ—*'ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙਾਰੇ' (੯੯੨)।*

**ਸਚੁ** [*ਸੰ:। ਸੰਸਕ੍ਰਿਤ, ਸਤਯੰ। ਸਤ੍ = ਹੋਣਾ। ਪ੍ਰਾਕ੍ਰਿਤ, ਸਚ੍ਚੁ। ਪੰਜਾਬੀ, ਸੱਚ। ਹਿੰਦੀ, ਸੱਚ, ਸਾਚ*]

੧. ਜੋ ਹੋਵੇ, ਵਜੂਦ, ਹੋਂਦ।

੨. ਯਥਾਰਥ। ਯਥਾ—*'ਸਚੁ ਮਹਿ ਰਹਉ ਰਜਾਈ' (੭੯੫)*, ਸਚ ਵਿਖੇ ਰਾਜ਼ੀ ਹੋ ਕੇ ਰਹੋ। ਅਥਵਾ (ਰਜਾਈ) ਜੋ ਸਚ ਹੈ ਉਸ ਵਿਖੇ ਰਹੋ।

੩. ਸੱਚ ਬੋਲਣਾ, ਜਿਕੂੰ ਹੋਵੇ ਓਕੂੰ ਕਹਿਣਾ, ਝੂਠ ਯਾ ਰਲਾ ਪਾ ਕੇ ਨਾ ਕਹਿਣਾ।

੪. ਸਤਿ ਤੇ ਸੱਚ ਸ੍ਰੀ ਗੁਰੂ ਜੀ ਨੇ ਤਿੰਨ ਕਾਲ ਇਕ ਰਸ ਰਹਿਣ ਵਾਲੇ (ਵਾਹਿਗੁਰੂ) ਲਈ ਵਰਤਿਆ ਹੈ। ਯਥਾ—*'ਆਦਿ ਸਚੁ ਜੁਗਾਦਿ ਸਚੁ' (੧)*। ਦੇਖੋ, 'ਸਤ', 'ਸਚੰ ਸਾਖੀ', 'ਸਚ ਸਰਾ' ਆਦਿ।

**ਸਚਾ** [*ਗੁ:। ਦੇਖੋ, 'ਸਚ'*] ਯਥਾਰਥ ਵਕਤਾ, ਜਿਉਂ ਕੀ ਤਿਉਂ ਗੱਲ ਕਹਿਣ ਵਾਲਾ, ਝੂਠ ਤੋਂ ਪਰੇ ਰਹਿਣ ਵਾਲਾ। ਯਥਾ—*'ਸਚਾ ਸਤਿਗੁਰੁ ਸੇਵਿ ਸਚੁ ਸਮਾਲਿਆ' (੧੨੯੪)।*

**ਸਚੀ** ਦੇਖੋ, 'ਸਚੀ ਪਤਿ'

**ਸਾਚ** [*ਸੰ:। ਦੇਖੋ, 'ਸਚ'*] ੧. ਸੱਚ।

੨. ਭਾਵ ਪਵਿਤ੍ਰ ਅੰਤਹਕਰਣ। ਯਥਾ—*'ਜਬ ਸਾਚ ਅੰਦਰਿ ਹੋਇ ਸਾਚਾ ਤਾਮਿ ਸਾਚਾ ਪਾਈਐ' (੫੬੫)।*

੩. ਸੱਚ ਬੋਲਣਾ।

**ਸਾਚੁ** [*ਸੰ: ਦੇਖੋ, 'ਸਚ'*] ਸਦਾ ਇਕ ਰਸ ਰਹਿਣ ਵਾਲਾ, ਪਰਮੇਸ਼ਰ। ਯਥਾ—*'ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ' (੭੦੬)।*

**ਸੁਚਿ** [*ਸੰ:। ਸੰਸਕ੍ਰਿਤ, ਸ਼ੌਚ = ਪਵਿੱਤ੍ਰਤਾਈ। ਪੰਜਾਬੀ, ਸੁਚ। ਪੁ: ਪੰਜਾਬੀ, ਸੁਚ*] ੧. ਪਵਿੱਤ੍ਰਤਾਈ। ਸੰਸਕ੍ਰਿਤ ਵਿਚ ਸ਼ੌਚ, ਇਸ਼ਨਾਨ ਆਦਿ ਜਤਨਾਂ ਨਾਲ ਦੂਰ ਕੀਤੀ ਮੈਲ ਨੂੰ ਕਹਿੰਦੇ ਹਨ। ਏਥੇ ਨੇਕ ਆਚਰਣ ਵਾਲੀ ਪਵਿੱਤ੍ਰਤਾ ਨੂੰ ਸੁਚ ਕਹਿੰਦੇ ਹਨ। ਯਥਾ—*'ਸੁਚਿ ਹੋਵੈ ਤਾ ਸਚੁ ਪਾਈਐ' (੪੭੨)।*

੨. ਪਰ ਅਪਣੇ ਅਸਲੀ ਅਰਥਾਂ ਵਿਚ ਬੀ ਆਉਂਦਾ ਹੈ। ਯਥਾ—*'ਸੂਚੇ ਏਹਿ ਨ ਆਖੀਅਹਿ' (੪੭੨)*, ਹੱਥ ਪੈਰ ਧੋ ਕੇ ਪਵਿਤ੍ਰ ਹੋਣ ਵਾਲੇ ਸੁਚੇ ਨਹੀਂ ਹਨ। ਤਥਾ—*'ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ' (੪੭੩)*, ਹੱਥ ਪੈਰ ਮੂੰਹ ਧੋ ਕੇ ਖਾਣ ਬੈਠਾ। ਦੇਖੋ, 'ਸੁਚਿ ਸੋਚਾ'

**ਸੂਚਾ** [*ਗੁ:। ਦੇਖੋ, 'ਸਚੁ'*] ਪਵਿਤ੍ਰ। ਯਥਾ—*'ਨਿਰਮਲ ਸੂਚਾ ਸੂਚੋ ਸੂਚਾ' (੯੨੧)*, ਭਾਵ ਸਤ ਵਾਰ ਕਹਿਣ ਤੋਂ ਸਤ ਲੋਕ ਸਤ ਅਕਾਸ਼ਾਂ ਵਿਚ ਆਤਮਾ ਹੀ ਪਵਿਤ੍ਰ ਹੈ।

**ਸੂਚੇ** [*ਗੁ:। ਦੇਖੋ, 'ਸੂਚਾ'*] ਪਵਿਤ੍ਰ। ਯਥਾ—*'ਸਾਚੇ ਸੂਚੇ ਏਕ ਮਇਆ' (੯੪੦)*, ਇਕ (ਵਾਹਿਗੁਰੂ ਹੀ) ਸੱਚਾ ਤੇ ਪਵਿੱਤ੍ਰ ਰੂਪ ਹੈ।

**ਸੋਚ** [*ਸੰ:। ਸੰਸਕ੍ਰਿਤ, ਸੋਚ = ਚਿੰਤਾ*] ੧. ਚਿੰਤਾ, ਫ਼ਿਕਰ। ਯਥਾ—*'ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ' (੩੪੫)*, ਮੇਰੀ ਸੰਗਤਿ (ਪੋਚ) ਨੀਚਾਂ ਦੀ ਹੈ ਇਹ ਦਿਨ-ਰਾਤੀਂ ਚਿੰਤਾ ਹੈ।

੨. ਵਿਚਾਰ, ਡੂੰਘੀ ਵਿਚਾਰ। ਯਥਾ—*'ਸੋਚੈ ਸੋਚਿ ਨ ਹੋਵਈ' (੧)* ਇਸ ਤੋਂ ਛੁਟ ਪੁਰਾਤਨ ਗਯਾਨੀ ਸੋਚ ਦਾ ਅਰਥ ਪਵਿਤ੍ਰਤਾ ਕਰਨ ਨਾਲ ਬੀ ਲਾਉਂਦੇ ਸਨ। ਦੇਖੋ, 'ਸੋਚ ਅਸੋਚ'

**ਸੋਚੈ** [*ਕ੍ਰਿ: ਵਿ:। ਸੰਸਕ੍ਰਿਤ, ਸ਼ੌਚੈ*] ੧. ਪਵਿਤ੍ਰਤਾ ਕਰਨ ਨਾਲ।

੨. ਡੂੰਘੀ ਵਿਚਾਰ। ਦੇਖੋ, 'ਸੋਚੈ ਸੋਚਿ ਨ ਹੋਵਈ'

**ਸੰਚਿ** [*ਕ੍ਰਿ:। ਸੰਸਕ੍ਰਿਤ, ਸਞ੍ਚਯਨ = ਇਕੱਠਾ ਕਰਨਾ। ਪੰਜਾਬੀ ਸੰਚਣਾ*] ਇਕੱਠਾ ਕਰ। ਯਥਾ—*'ਸੰਚਿ ਹਰਿ ਧਨੁ ਪੂਜਿ ਸਤਿਗੁਰੁ' (੫੧)।*

**ਸੁਚੀਆਂ** [*ਗੁ:। ਸੰਸਕ੍ਰਿਤ, ਸ਼ੌਚ*] ਸੁੱਚਾ ਦਾ ਬਹੁ ਬਚਨ ਇਸਤ੍ਰੀ ਲਿੰਗ, ਪਵਿਤ੍ਰ। ਯਥਾ—*'ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ' (੧੨੪੦)।*

**ਸੰਚਿਆ** [*ਕ੍ਰਿ:। ਦੇਖੋ, 'ਸੰਚਿ'*] ਇਕੱਠਾ ਕੀਤਾ।

**ਸੋਚ ਅਸੋਚ** [*ਸੰ:। ਦੇਸ਼ ਭਾਸ਼ਾ*] ਚਿੰਤਾ ਨਾ ਕਰਨ ਜੋਗ ਕੀਤਾ (ਜੈ ਰੋਜ਼ੀ ਦਾ ਫ਼ਿਕਰ)। ਯਥਾ—*'ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ' (੬੫੯)।*

**ਸੋਚਉ** [*ਕ੍ਰਿ:। ਸੰਸਕ੍ਰਿਤ, ਸੋਚ। ਪੰਜਾਬੀ, ਸੋਚਣਾ*] ਚਿੰਤਾ ਕਰਦਾ ਹਾਂ। ਯਥਾ—*'ਸੋਚਉ ਚਿਤਵਉ' (੨੧੪)।*

**ਸੰਚਿਓ** [*ਕ੍ਰਿ:। ਸੰਸਕ੍ਰਿਤ, ਸਞ੍ਚਯਨ = ਕੱਠਾ ਕਰਨਾ*] ਕੱਠ

---

[1] ਹੇਠ ਲਿਖਿਆ ਹੋਰ ਯਤਨ ਹੈ ਇਸ ਵਾਕ ਨੂੰ ਸਮਝਣ ਲਈ, ਇਸ ਵਿਚ ਸਿੰਙਿਆ ਤੇ ਚੁੰਙਿਆ ਦੇ ਸਲੇਖ ਪਦ ਹਨ, ਦੋਹਾਂ ਦੇ ਦੋ ਦੋ ਅਰਥ ਹਨ—ਇਕ ਦ੍ਰਿਸ਼ਟਾਂਤ ਵਿਚ ਤੇ ਇਕ ਦ੍ਰਾਸ਼ਟਾਂਤ ਵਿਚ ਲਗਦਾ ਹੈ। ਯਥਾ—

ਸਿੰਙਿਆ = ੧. ਜਿਸ ਵਿਚ ਸ਼ਿੰਚੀਏ ਅਰਥਾਤ ਗੁੜ, ਸਕ ਆਦਿ ਤ੍ਰਕਾਏ ਹੋਏ ਪਾਈਏ ਸੋ ਦੇਗ ਹੁੰਦੀ ਹੈ।

੨. ਸਿੰਙਿਆ = ਸੰਗਯਾ, ਸੰਗਯਾ ਨਾਮ ਨੂੰ ਕਹਿੰਦੇ ਹਨ; ਨਾਮ ਜਪਣਾ।

ਚੁੰਙਿਆ = ੧. ਜਿਸ ਨਾਲ ਚੁੰਘੀਏ = ਚੁਸੀਏ = ਜਿਸ ਰਸਤੇ ਸ਼ਰਾਬ ਚੋਂਦਾ ਹੈ।

੨. (ਰਸ ਦੇ) ਚੋਣ ਤੋਂ ਮੁਰਾਦ ਹੈ, ਲਿਵ ਤਦ ਸਾਰਾ ਰੂਪਕ ਐਉਂ ਬੱਝੇਗਾ :

| *ਦ੍ਰਿਸ਼੍ਟਾਂਤ* | *ਦ੍ਰਾਸ਼ਟਾਂਤ* | *ਭਾਵ* |
|---|---|---|
| ਭੱਠੀ | ਗਗਨ | ਦਸਮ ਦੁਆਰ |
| ਦੇਗ (ਸਿੰਙਿਆ) | ਨਾਮ (ਸੰਗਯਾ = ਸੰਙਿਆ) | ਸਿਮਰਨ |
| ਨਾਲ (ਚੁੰਙਿਆ) | ਪ੍ਰਵਾਹ ਚਲ ਪੈਣਾ (ਚੁੰਙਿਆ) | ਲਿਵ |
| ਘੜਾ (ਕਲਸ) | ਸੋਨਾ (ਕਨਕ) | ਸ਼ੁੱਧ ਅੰਤਹਕਰਨ |

ਕੀਤਾ। ਯਥਾ—*'ਸਹਜ ਭਾਇ ਸੰਚਿਓ ਕਿਰਣਿ ਅੰਮ੍ਰਿਤ ਕਲ ਬਾਣੀ' (੧੩੯੨)*, ਅੰਮ੍ਰਿਤ ਰੂਪ ਸੁੰਦਰ ਬਾਣੀ ਦੀ ਕਿਰਨਾਂ ਕਰਕੇ ਸੁਖੈਨ ਹੀ {ਭਾਇ} ਪ੍ਰੇਮ ਨੂੰ ਸੰਚਨ ਕੀਤਾ ਹੈ।

**ਸਚ ਸੋਹਿਲਾ** [*ਵਿਸ਼ੇਸ਼ਣ ਵਿਸ਼ੇਸ਼। ਦੇਖੋ, 'ਸਚ' ਤੇ 'ਸੋਹਿਲਾ'*] ਸੱਚਾ ਆਨੰਦ।

**ਸੁਚਿ ਸੋਚਾ** [*ਗੁ:। ਸੰਸਕ੍ਰਿਤ, ਸ਼ੌਚ*] ੧. ਸੁਚੇ ਤੋਂ ਸੁਚਾ। ੨. ਪਵਿਤ੍ਰ ਤੋਂ ਪਵਿਤ੍ਰ। ੩. [*ਸੁਚ+ਅਸੁਚ*] ਪਵਿਤ੍ਰ ਤੇ ਅਪਵਿਤ੍ਰ। ੪. ਸੋਚ ਵਾਲੇ ਤੇ ਬਿਚਾਰਹੀਨ। ਯਥਾ—*'ਸਿਮਰੈ ਕਾਲੁ ਅਕਾਲੁ ਸੁਚਿ ਸੋਚਾ' (੧੦੨੯)।*

**ਸੋਚੈ ਸੋਚਿ ਨ ਹੋਵਈ** [*ਵਰ: ਵਾ:। ਦੇਖੋ, 'ਸੋਚੈ'*] ਯਥਾ—*'ਸੋਚੈ ਸੋਚਿ ਨ ਹੋਵਈ' (੧)।* ੧. ਪਵਿਤ੍ਰਤਾਈ ਕਰਨ ਤੋਂ ਪਵਿਤ੍ਰਤਾਈ ਨਹੀਂ ਹੁੰਦੀ। ਅਥਵਾ ੨. ਵਿਚਾਰ ਕਰਨ ਤੋਂ ਉਸਦੀ ਵਿਚਾਰ ਨਹੀਂ ਹੁੰਦੀ।

**ਸਚਾ ਸਰਾ** ਦੇਖੋ, 'ਸਰਾ'

**ਸਾਚਿ ਸੀਲਿ** [*ਦ੍ਵੰਦ ਸ:। ਸੰਸਕ੍ਰਿਤ, ਸਤ੍ਯ ਸ਼ੀਲ*] ਸੱਚਾ ਤੇ {ਸ਼ੀਲ} ਕੋਮਲ ਸੁਭਾਵ। ਯਥਾ—*'ਸਾਚਿ ਸੀਲਿ ਚਾਲਹੁ ਸੁਲਿਤਾਨ' (੧੧੬੬)*, ਸੱਚ ਅਤੇ ਨਰਮ ਸੁਭਾਵ ਭਾਵ ਦਇਆ ਵਿਚ, ਹੇ ਬਾਦਸ਼ਾਹ ਚੱਲ।

**ਸਚੀ ਸਾਲਾਹ** [*ਵਿਸ਼ੇਸ਼ਣ ਵਿਸ਼ੇਸ਼। ਪੰਜਾਬੀ, ਸੱਚੀ। ਅਰਬੀ, ਸਲਾਹ=ਤਾਰੀਫ਼*] ਸੱਚੀ ਸ਼ਲਾਘਾ। ਯਥਾ—*'ਸਚੀ ਤੇਰੀ ਸਿਫਤਿ ਸਚੀ ਸਾਲਾਹ (੪੬੩)।*

**ਸਿੰਚਹੁ** [*ਕ੍ਰਿ:। ਸੰਸਕ੍ਰਿਤ, ਸਿੰਚਨ=ਛਿੜਕਨਾ ਪਾਣੀ ਦਾ*] ਸਿੰਜਣਾ ਕਰੋ, ਪਾਣੀ ਦਿਓ। ਯਥਾ—*'ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ' (੧੧੭੧)*, ਤਥਾ—*'ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ' (੧੧੭੧)*, ਗੁਰਾਂ ਦਾ ਸ਼ਬਦ ਰੂਪ ਅੰਮ੍ਰਿਤ (ਅੰਤਹ ਕਰਨ ਵਿਚ) ਸਿੰਜ ਕੇ ਬ੍ਰਿਤੀਆਂ ਰੂਪ ਕਿਆਰੇ ਭਰ ਲਓ।

**ਸੋਚਹਿ** [*ਕ੍ਰਿ:। ਦੇਖੋ, 'ਸੋਚਿ'*] ਚਿੰਤਾ ਕਰਦਾ ਹੈ। ਯਥਾ—*'ਕਿਆ ਤੂ ਸੋਚਹਿ ਮਾਨਸ ਬਾਣਿ' (੧੧੩੯)।*

**ਸੰਚਹੁ** [*ਕ੍ਰਿ:। ਸੰਸਕ੍ਰਿਤ, ਸਞ੍ਚਯਨ*] ਕੱਠਾ ਕਰੋ। ਯਥਾ—*'ਹਰਿ ਧਨੁ ਸੰਚਹੁ ਰੇ ਜਨ ਭਾਈ' (੧੦੩੯)।*

**ਸਚ ਹਾਕ** ਦੇਖੋ, 'ਹਾਕ'

**ਸਾਚੈ ਘਰਿ** [*ਸੰ:। ਪੰਜਾਬੀ*] ਸਚੇ ਘਰ ਵਿਚ, ਇਥੇ ਭਾਵ ਸਤ ਸੰਗਤ ਦਾ ਲੈਂਦੇ ਹਨ। ਯਥਾ—*'ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ'। (੯੨੨)*

**ਸੁਚਜ** [*ਸੰ:। ਸੁ+ਚਜ। ਦੇਖੋ, 'ਚਜ'*] ਭਲੇ ਕਰਮ, ਚੰਗੇ ਕੰਮ।

**ਸੰਚਾਣਾ** [*ਕ੍ਰਿ:। ਸੰਸਕ੍ਰਿਤ, ਸਞ੍ਚਯਨ*] ਜੋੜਿਆ, ਕੱਠਾ ਕੀਤਾ।

**ਸਾਚਤ** [*ਕ੍ਰਿ:। ਸੰਸਕ੍ਰਿਤ, ਸਞ੍ਚਿਤ*] ਕੱਠੇ ਕਰਦੇ ਹੋਏ। ਦੇਖੋ, 'ਸੋਚਤ ਸਾਚਤ'

**ਸਿੰਚਿਤਿ** [*ਕ੍ਰਿ:। ਸੰਸਕ੍ਰਿਤ, ਸਿੰਚਤ*] ਸਿੰਜਣ ਵਿਚ। ਯਥਾ—*'ਸਿੰਚਿਤ ਭਾਉ ਕਰੇਹੀ' (੩੫੪)*। ਦੇਖੋ, 'ਅਖਰ'

**ਸੁਚਿਤ** [*ਸੰ:। ਸੰਸਕ੍ਰਿਤ, ਸੁ=ਸੁਸਥ। ਚਿਤ*] ਸਾਵਧਾਨ। ਯਥਾ—*'ਸੁਚਿਤ ਚਿਤੇਨ' (੧੨੯੪)*, {ਚਿੰਤਨ} ਦ੍ਰਿਸ਼ਟੀ ਕਰਕੇ ਸਾਵਧਾਨ ਕੀਤੇ।

**ਸੰਚਤ** [*ਕ੍ਰਿ:। ਸੰਸਕ੍ਰਿਤ, ਸਞ੍ਚਿਤ*] ਜੋੜਿਆ ਹੋਇਆ। ਯਥਾ—*'ਸੰਚਤ ਥੈਲੀ ਕੀਨ੍ਹੀ' (੩੯੨)*, ਜੋੜ ਜੋੜ ਕੇ ਥੈਲੀ ਬਣਾਈ।

**ਸੋਚਤ ਸਾਚਤ** [*ਕ੍ਰਿ:। ਸੰਸਕ੍ਰਿਤ, ਸ਼ੋਚ ਸਞ੍ਚਿਤ*] ਸੋਚਦੇ ਤੇ (ਧਨ) ਸੰਚਦੇ ਹੋਏ।

**ਸਚੁ ਦੋਤ** ਦੇਖੋ, 'ਦੋਤ'

**ਸਚ ਧਰਮਸਾਲ** ਦੇਖੋ, 'ਧਰਮਸਾਲ'

**ਸੀਚਾਨੇ** [*ਸੰ:। ਪ੍ਰਾਕ੍ਰਿਤ, ਸੇਣ। ਸੰਸਕ੍ਰਿਤ, ਸ਼੍ਯੇਨ*[1]*। ਫ਼ਾਰਸੀ, ਸ਼ਾਹੀਨ। ਪੁ: ਪੰਜਾਬੀ, ਸਿਚੇਨ*] ਬਾਜ਼। ਇਕ ਸ਼ਿਕਾਰੀ ਪੰਛੀ ਜੋ ਪੰਛੀਆਂ ਦਾ ਸ਼ਿਕਾਰ ਖੇਡਣ ਲਈ ਸਿਖਾਯਾ ਜਾਂਦਾ ਹੈ। ਯਥਾ—*'ਸੀਚਾਨੇ ਜਿਉ ਪੰਖੀਆ' (੫੫)*, ਬਾਜ਼ ਜਿਕੁਰ ਪੰਛੀਆਂ ਨੂੰ (ਮਾਰਦਾ ਹੈ)।

**ਸਚੀ ਪਤਿ** [*ਖ: ਤ: ਪੁ:। ਸੰਸਕ੍ਰਿਤ, ਸਚਿ+ਪਤਿ*] ੧. ਸੱਚੀ ਦਾ ਪਤੀ, ਇੰਦ। ਯਥਾ—*'ਮੰਨੇ ਨਾਮੁ ਸਚੀ ਪਤਿ ਪੂਜਾ' (੮੩੧)*, ਜੋ ਨਾਮ ਨੂੰ ਮੰਨਦੇ ਹਨ, ਉਨ੍ਹਾਂ ਦੀ ਇੰਦ੍ਰ ਪੂਜਾ ਕਰਦਾ ਹੈ।

੨. ਸੱਚੀ (ਹੈ) ਪਤ ਭਾਵ ਆਬਰੋ। ਯਥਾ—*'ਮੰਨੇ ਨਾਮੁ ਸਚੀ ਪਤਿ ਪੂਜਾ' (੮੩੧)*, ਜੋ ਨਾਮ ਨੂੰ ਮੰਨਦੇ ਹਨ ਉਨ੍ਹਾਂ ਦੀ ਸੱਚੀ ਹੈ ਪਤ ਤੇ ਪੂਜਾ।

**ਸਾਚੀ ਪਾਲ** ਦੇਖੋ, 'ਪਾਲ'

**ਸਾਚੀ ਬਾਣੀ** ਦੇਖੋ, 'ਬਾਣੀ'

**ਸਚ ਬਿਨ ਸਾਖੀ** [*ਵਰ: ਵਾ:। ਪੰਜਾਬੀ*] ਸੱਚੀ (ਅਸਲ) ਗੱਲ (ਜਾਣੇ ਬਿਨਾ) ਸ਼ਾਹਦੀ ਭਰਨੀ ਯਾ ਉਗਾਹੀ ਦੇਣੀ। ਯਥਾ—*'ਸਚ ਬਿਨੁ ਸਾਖੀ ਮੂਲੋ ਨ ਬਾਕੀ' (੧੪੧੨)।*

**ਸਚ ਭਾਉ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਸਤ੍ਯ ਭਾਵ*] ਸੱਚਾ ਪ੍ਰੇਮ।

**ਸਚ ਮਨੇ** [*ਵਿਸ਼ੇਸ਼ਣ ਵਿਸ਼ੇਸ਼। ਪੰਜਾਬੀ*] ਸਚੇ ਮਨ ਵਾਲੇ ਨੂੰ। ਯਥਾ—*'ਮੈਲੁ ਨਾਹੀ ਸਚ ਮਨੇ'।*

**ਸੰਚਰੇ** [*ਕ੍ਰਿ:। ਸੰਸਕ੍ਰਿਤ, ਸੰਚਾਰ*] ਬਿਚਰੇ।

**ਸੰਚਾਰੇ** [*ਕ੍ਰਿ:। ਦੇਖੋ, 'ਸੰਚਰੇ'*] ੧. ਬਿਚਰਾਵੇ।

੨. ਪੁਚਾਵੇ। ਯਥਾ—*'ਕਵਨੁ ਸੁ ਦਾਤਾ ਲੇ ਸੰਚਾਰੇ' (੧੮੧)।*

**ਸਚਾਵਾ** [*ਗੁ:। ਪੰਜਾਬੀ, ਸਚ+ਵਾਲਾ ਦਾ ਸੰਖੇਪ*] ਸੱਚ ਵਾਲਾ। ਯਥਾ—*'ਏਹੁ ਸਚਾਵਾਂ ਸਾਜੁ' (੧੩੮੩)।*

**ਸੰਚਾਵੈ** [*ਕ੍ਰਿ:। ਸੰਸਕ੍ਰਿਤ, ਸੰਚਯਨੰ*] ਮਿਲਾਵੇ, ਸੰਚਨ ਕਰਾਵੈ।

**ਸਚੜਾ** [*ਗੁ:। ਪੰਜਾਬੀ, ਸਚ+ੜਾ*] ਸੱਚਾ। ਯਥਾ—*'ਸਚੜਾ ਨਾਮੁ ਲਏ ਹਾਂ' (੫੭੯)।*

**ਸਚੜਾਉ** [*ਗੁ:। ਪੰਜਾਬੀ, ਸ+ਚੜ੍ਹਾਉ*] ੧. ਸੁਹਣਾ ਚੜ੍ਹਾਉ।

੨. [*ਸੱਚ+ ੜਾ*] ਸਚਾਉ। ਯਥਾ—*'ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ' (੭੮੬)।*

**ਸੁਛੰਦ** [*ਗੁ:। ਸੰਸਕ੍ਰਿਤ, ਸ੍ਵਛੰਦ*] ਸੁਤੰਤ੍ਰ, ਖੁਲ੍ਹਾ, ਆਜ਼ਾਦ, ਆਪਣੀ ਇੱਛਾ ਅਨੁਸਾਰ।

**ਸਾਜਾ** [*ਸੰ:। ਫ਼ਾਰਸੀ, ਸਾਜ਼*] ਸਾਰੰਗੀ ਆਦਿਕ ਵਾਜੇ। ਯਥਾ—*'ਆਣੇ ਘੂਘਰ ਸਾਜਾ' (੮੮੪)।*

**ਸਾਜਿ** [*ਸੰ:। ਸੰਸਕ੍ਰਿਤ, ਸ੍ਰਿਜ=ਉਤਪਤ ਕਰਨਾ*] ਉਤਪਤੀ,

---

[1] ਸੰਸਕ੍ਰਿਤ, ਸ਼੍ਯੈਨ ਦਾ ਪੰਜਾਬੀ ਬਣਿਆ ਹੈ ਚੇਨ, ਤਿਵੇਂ ਇਸ ਸ਼੍ਯੈਨ (ਯਾ ਸ਼ਾਹੀਨ) ਪਦ ਵਿਚ—ਚ—ਦਾ ਪ੍ਰਵੇਸ਼ ਹੋ ਕੇ ਸਿਚੇਨ ਤੇ ਸੀਚਾਨੇ ਬਣ ਗਿਆ ਜਾਪਦਾ ਹੈ।

ਰਚਨਾ। ਯਥਾ—*'ਆਪੇ ਕੁਦਰਤਿ ਕਰੇ ਸਾਜਿ' (੧੧੭੦)*, ਆਪ ਹੀ ਪਰਮਾਤਮਾ ਸ਼ਕਤੀ ਤੋਂ ਉਤਪਤੀ ਕਰਦਾ ਹੈ (ਜਗਤ ਦੀ)।

**ਸੇਜੈ** [*ਸੰ:। ਸੰਸਕ੍ਰਿਤ, ਸ਼ਯਨਾ। ਪ੍ਰਾਕ੍ਰਿਤ, ਸੇਜਾ। ਪੰਜਾਬੀ, ਛੇਜ*] ਸਿਹਜਾ, ਛੇਜ, ਸੌਣ ਦੀ ਥਾਂ। ਯਥਾ—*'ਸੇਜੈ ਰਮਤੁ ਨੈਨ ਨਹੀ ਪੇਖਉ' (੪੮੨)*।

**ਸੰਜੈ** [*ਕ੍ਰਿ:। ਸੰਸਕ੍ਰਿਤ, ਸਞ੍ਚਯਨੰ। ਪੰਜਾਬੀ, ਸੰਜਨਾ, ਸੰਚਨਾ*] ੧. ਕੱਠਾ ਕਰਨਾ। ਯਥਾ—*'ਸੰਜੈ ਕਰਹਿ ਪਿਆਰੁ' (੪੬੯)*, ਸੰਚਣ ਨਾਲ ਮੋਹ ਹੈ। ਅਥਵਾ ੨. ਸੰ =ਭਲੀ ਪ੍ਰਕਾਰ, ਜੈ = ਫਤੇ ਕਰਨ ਨਾਲ ਹੀ ਪਿਆਰ ਹੈ।

**ਸਾਜਿਆ** [*ਕ੍ਰਿ:। ਸੰਸਕ੍ਰਿਤ ਧਾਤੂ, ਸ੍ਰਿਜ੍ =ਸਾਜਨਾ*] ਬਣਾਇਆ ਯਾ ਸਜਾਇਆ, ਭਾਵ ਘਿਉ ਆਦਿ ਲਾ ਕੇ ਤਯਾਰ ਕੀਤਾ। ਯਥਾ—*'ਪੀਠਾ ਪਕਾ ਸਾਜਿਆ' (੧੦੯੬)*। ਦੇਖੋ, 'ਪੀਠਾ'

**ਸੰਜੀਐ** [*ਕ੍ਰਿ: ਦੇਖੋ, 'ਸੰਜੈ'*] ਸੰਚੀਏ, ਕਠਿਆਂ ਕਰੀਏ। ਯਥਾ—*'ਚਲਦਿਆ ਨਾਲਿ ਨ ਚਲੈ ਸੋ ਕਿਉ ਸੰਜੀਐ' (੭੦੮)*।

**ਸੰਜਿਆਹੀ** [*ਕ੍ਰਿ:। ਦੇਖੋ, 'ਸੰਜੀਐ'*] ਸੰਜਿਆ ਹੀ, ਕੱਠਾ ਕੀਤਾ ਹਈ। ਯਥਾ—*'ਮਾਲੁ ਧਨੁ ਕਿਤਕੁ ਸੰਜਿਆਹੀ' (੨੪)*।

**ਸਜਾਇ** [*ਸੰ: ਫ਼ਾਰਸੀ, ਸਜ਼ਾਇ*] ਡੰਡ, ਤਾੜਨਾ। ਯਥਾ—*'ਦੋਜਕਿ ਸਜਾਇ'* ਨਰਕ ਦੀ ਤਾੜਨਾ।

**ਸਜਾਈ** [*ਸੰ:। ਫ਼ਾਰਸੀ, ਸਜ਼ਾ*] ਦੁਖ, ਡੰਡ। ਯਥਾ—*'ਓੜੁ ਨ ਕਥਨੈ ਸਿਫਤਿ ਸਜਾਈ' (੧੦੩੩)*।

**ਸੰਜੋਈ** [*ਸੰ:। ਦੇਸ਼ ਭਾਸ਼ਾ*] ਜਾਗ। ਯਥਾ—*'ਸਬਦੁ ਸੰਜੋਈ' (੪੭੮)*, ਸ਼ਬਦ ਦੀ ਜਾਗ।

**ਸੰਜੋਇਆ** [*ਕ੍ਰਿ:। ਸੰਸਕ੍ਰਿਤ, ਸੰਜੁਕਤ। ਪ੍ਰਾਕ੍ਰਿਤ, ਸੰਜੋਅ। ਪੁ: ਪੰਜਾਬੀ, ਸੰਜੋਇਣਾ*] ਜੋੜਿਆ, ਮੇਲਿਆ। ਯਥਾ—*'ਤਿਨ ਭੀਤਰਿ ਪ੍ਰਭੁ ਸੰਜੋਇਆ' (੭੭)*।

**ਸੰਜੋਉ** [*ਸੰ:। ਸੰਸਕ੍ਰਿਤ, ਸਨ੍ਨਾਹ। ਪੰਜਾਬੀ,ਸੰਜੋਹ, ਸੰਜੋਉ*[1]] ਸੰਜੋਹ, ਜ਼ਿਰਹ ਬਕਤਰ, ਸਿਪਾਹੀਆਂ ਦੇ ਲੋਹੇ ਯਾ ਰੇਸ਼ਮ ਦੇ ਬਸਤ੍ਰ। ਯਥਾ—*'ਸਤਿਗੁਰੁ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ' (੩੧੨)*।

**ਸੁਜਸੁ** [*ਸੰ:। ਸੰਸਕ੍ਰਿਤ, ਸੁ+ਯਸ਼ਸ੍*] ਸ੍ਰੇਸ਼ਟ ਜੱਸ। ਯਥਾ—*'ਕਬਿ ਕਲ ਸੁਜਸੁ ਗਾਵਉ ਗੁਰ ਨਾਨਕ' (੧੩੮੯)*, ਕਲ੍ ਨਾਮ ਕਵੀ ਕਹਿੰਦਾ ਹੈ ਕਿ ਗੁਰ ਨਾਨਕ ਜੀ ਦੇ ਸ੍ਰੇਸ਼ਟ ਜੱਸ ਨੂੰ ਗਾਓ।

**ਸੁਜਾਖਾ** [*ਸੰ:। ਸੰਸਕ੍ਰਿਤ, ਸੁ। ਅਕਸ਼=ਅੱਖ। ਪੰਜਾਬੀ, ਸੁਅੱਖਾ, ਸੁਆਖਾ, ਸੁਜਾਖਾ*] ਅੱਖੀਆਂ ਵਾਲਾ, ਮੁਨਾਖਾ (ਅੰਨ੍ਹੇ) ਦੇ ਉਲਟ। ਯਥਾ—*'ਅੰਧੇ ਨਾਉ ਸੁਜਾਖਾ' (੧੨੮੨)*, ਅੰਧੇ ਨੂੰ (ਆਪਦਾ) ਨਾਮ (ਹੀ) ਨੇਤ੍ਰ ਹਨ।

**ਸੰਜੋਗ** [*ਸੰ:। ਸੰਸਕ੍ਰਿਤ, ਸੰਯੋਗ:*] ੧. ਮੇਲ, ਭਲੀ ਪ੍ਰਕਾਰ ਜੋੜਨਾ। ਯਥਾ—*'ਵਿਛੁੜਿਆ ਮੇਲੈ ਪ੍ਰਭੁ ਨਾਨਕ ਕਰਿ ਸੰਜੋਗ' (੯੩੪)*, ਪ੍ਰਾਣਾਂ ਦੇ ਸੰਜੋਗ ਕਰ ਫੇਰ ਜਿਵਾ ਦਿੰਦਾ ਹੈ।

੨. ਸੋਹਣੇ ਯੋਗ ਨਾਲ, ਮੁਰਾਦ ਮਿਲਾ ਦੇਣ ਵਾਲੇ ਸਾਧਨ ਨਾਲ। ਯਥਾ—*'ਕਵਨੁ ਸੰਜੋਗ ਮਿਲਉ ਪ੍ਰਭ ਅਪਨੇ' (੮੦੬)*।

੩. ਭਲਾ ਮੇਲ।

**ਸਜੋਗੀ**[1] [*ਗੁ:। ਸੰਸਕ੍ਰਿਤ, ਸੰਯੋਗ:*] ਕੁਦਰਤ ਨਾਲ, ਇਤਫ਼ਾਕ ਨਾਲ, ਸੰਜੋਗਾਂ ਨਾਲ। ਯਥਾ—*'ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ' (੪੩੯)*।

**ਸਜਣ** [*ਸੰ:। ਸੰਸਕ੍ਰਿਤ, ਸਜ੍ਜਨ:*]

੧. ਸ੍ਰੇਸ਼ਟ ਪੁਰਖ, ਭਲਾ ਆਦਮੀ, ਸ਼ਰੀਫ਼।

੨. ਮਿਤ੍ਰ, ਪਿਆਰ ਦੇ ਨਿਬਾਹ ਵਾਲਾ। ਯਥਾ—*'ਹਰਿ ਸਜਣ ਦਾਵਣਿ ਲਗਿਆ' (੧੩੪)*, ਹਰੀ ਮਿਤ੍ਰ ਦੇ ਪੱਲੇ ਲਗਿਆਂ ਭਾਵ (ਸ਼ਰਨ ਪਇਆਂ)।

**ਸੁਜਾਣੁ** [*ਗੁ:। ਸੰਸਕ੍ਰਿਤ, ਸੁਗਯਾਨਿਨ*[2]] ਚੰਗੀ ਤਰ੍ਹਾਂ ਜਾਣਨ ਵਾਲਾ, ਚਤੁਰ। ਯਥਾ—*ਸੁੰਦਰੁ ਸੁਘੜੁ ਸੁਜਾਣੁ' (੯੨੮)*।

**ਸਾ ਜਾਤਿ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਸ:+ਜਾਤਿ। ਪੰਜਾਬੀ, ਸਾ=ਉਹੀ। ਫ਼ਾਰਸੀ, ਜ਼ਾਤ*] ਉਹ ਹੀ ਜਾਤ ਹੈ (ਜਿਵੇਂ ਜੀਵ ਕਰਮ ਕਰਦਾ ਹੈ)। ਯਥਾ—*'ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ' (੧੩੩੦)*।

**ਸਜੁਤੀਆ** [*ਕ੍ਰਿ:। ਸੰਸਕ੍ਰਿਤ, ਸੰਯੁਤ:*] ਮਿਲਿਆ, ਜੁੜਿਆ। ਯਥਾ—*'ਮਨਮੁਖਿ ਮੂੜਿ ਸਜੁਤੀਆ' (੭੭੬)*, ਮਨਮੁਖ ਮੂੜਤਾ ਵਿਖੇ ਮਿਲੇ ਹੋਏ ਹਨ।

**ਸਿਜਦਾ** [*ਸੰ:। ਅਰਬੀ, ਸਿਜਦਹ*] ਜ਼ਮੀਨ ਪੁਰ ਸਿਰ ਰਖਣਾ, ਪ੍ਰਣਾਮ, ਨਮਸਕਾਰ, ਮੱਥਾ ਟੇਕਣਾ। ਯਥਾ—*'ਸਿਦਕੁ ਕਰਿ ਸਿਜਦਾ' (੮੪)*।

**ਸਜਨ** [*ਸੰ:। ਸੰਸਕ੍ਰਿਤ, ਸਜਨ=ਸਤ+ਜਨ*] ਮਿਤ੍ਰ।

**ਸਾਜਨ** [*ਸੰ:। ਸੰਸਕ੍ਰਿਤ, ਸਜਨ। ਹਿੰਦੀ, ਸਾਜਨ*] ਮਿਤ੍ਰ। ਯਥਾ—*'ਸਤਿਗੁਰੁ ਸਾਜਨੁ ਪੁਰਖੁ ਵਡ' (੬੯੭)*।

**ਸਾਜਨੀ** [*ਸੰ:। ਸੰਸਕ੍ਰਿਤ, ਸਜਨ। ਹਿੰਦੀ, ਸਾਜਨ, ਸਾਜਨੀ*] ਨੇਕ (ਸਹੇਲੀ) ਪਯਾਰ ਕਰਨ ਵਾਲੀ। ਦੇਖੋ, 'ਸਖੀ ਸਾਜਨੀ'

**ਸੁਜਨ** [*ਸੰ:। ਸੰਸਕ੍ਰਿਤ, ਸੁ+ਜਨ*] ਸ੍ਰੇਸ਼ਟ ਪੁਰਸ਼, ਭਾਵ ਹਿਤਕਾਰੀ। ਯਥਾ—*'ਜੰਪਉ ਗੁਣ ਬਿਮਲ ਸੁਜਨ ਜਨ ਕੇਰੇ' (੧੩੯੬)*, ਜਪਦਾ ਹਾਂ ਉਜਲ ਗੁਣ ਗੁਰੂ ਰਾਮਦਾਸ ਜੀ ਦੇ ਜੋ {ਜਨ} ਦਾਸਾਂ ਦੇ {ਸੁਜਨ} ਹਿਤਕਾਰੀ ਹਨ।

**ਸੁਜਾਨ** [*ਸੰ:। ਦੇਖੋ, 'ਸੁਜਾਣੁ'*] ਚਤੁਰ, ਚੰਗੀ ਤਰ੍ਹਾਂ ਜਾਣਨ ਵਾਲਾ। ਯਥਾ—*'ਜਾਨਹੁ ਚਤੁਰ ਸੁਜਾਨ' (੧੪੨੬)*।

**ਸਾਜਨੜਾ** [*ਸੰ:। ਸੰਸਕ੍ਰਿਤ, ਸਜਨ। ਹਿੰਦੀ, ਸਾਜਨ। ਸਾਜਨੜਾ, ਪੰਜਾਬੀ ਲਾਡਵਾਚਕ*]

੧. ਸਜਨ।

੨. [*ਪੰਜਾਬੀ, ਸਾਜਨਾ=ਬਨਾਉਣ ਤੋਂ; ਸਾਜਨੜਾ, ਬਨਾਉਣ ਵਾਲਾ*]

---

੧. ਹੋ ਸਕਦਾ ਹੈ ਕਿ ਇਹ ਪਦ 'ਸੰਯੁਗ' ਤੋਂ ਬਣਿਆ ਹੋਵੇ, ਜਿਸਦੇ ਅਰਥ—ਲੜਾਈ ਹੈ। ਸੰਯੁਗ ਦਾ ਪ੍ਰਾਕ੍ਰਿਤ ਰੂਪ ਹੈ ਸੰਜੁਅ ਤੇ ਪੰਜਾਬੀ ਵਿਚ ਸੰਜੁਅ ਵਿਚਲੇ ਜਜੇ ਤੇ ਔਂਕੁੜ ਦਾ ਹੋੜਾ ਬਣਕੇ ਸੰਜੋਅ = ਲੜਾਈ ਸੰਬੰਧ ਅਰਥ ਵਾਲਾ ਪਦ ਬਣ ਗਿਆ ਤੇ ਫੇਰ ਜ਼ਿਰਹ ਬਕਤਰ ਦੇ ਅਰਥਾਂ ਲਈ ਵਿਸ਼ੇਸ਼ ਹੋ ਗਿਆ।

੧. ਜਯੋਤਿਸ਼ ਵਿਚ ਨਛਤ੍ਰਾਂ ਦੇ ਮੇਲ ਦੇ ਸ਼ੁਭ ਅਸ਼ੁਭ ਅਸਰ ਮੰਨੇ ਹਨ, ਇਹ ਮੁਹਾਵਰਾ—ਸੰਜੋਗੀ, ਸੰਜੋਗਾਂ ਨਾਲ ਉਥੋਂ ਬਣਿਆ ਹੈ ਪਰ ਹੁਣ ਇਸਦੇ ਅਰਥ ਹਨ, ਭਾਗਾਂ ਨਾਲ, ਕਰਮਾਂ ਨਾਲ।

੨. ਸੁਜ੍ਞਾਨ ਹੈ ਅਸਲ ਰੂਪ ਸੁਗਯਾਨ ਦਾ। ਸੋ ਸੁਜ੍ਞਾਨ ਦਾ ਪਾਠ ਦੇਸ਼ ਭਾਸ਼ਾ ਵਿਚ ਸੁਜਾਨ ਬਣਨਾ ਮਾਮੂਲੀ ਗੱਲ ਸੀ।

ਸਿਰਜਣਹਾਰ। ਯਥਾ—*'ਸਾਜਨੜਾ ਮੇਰਾ ਸਾਜਨੜਾ' (੯੨੪)*, ਮੇਰਾ ਸਿਰਜਣਹਾਰ (ਪਰਮੇਸ਼ਰ) ਸੱਜਨ ਹੈ।

**ਸੰਜਮ** [*ਸੰ: । ਸੰਸਕ੍ਰਿਤ, ਸੰਯਮ*]

੧. ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਰੋਕ ਰਖਣਾ। ਯਥਾ—*'ਜੈਨ ਮਾਰਗ ਸੰਜਮ ਅਤਿ ਸਾਧਨ' (੨੬੫)*, ਜੈਨ ਮਾਰਗ ਵਿਚ ਇੰਦ੍ਰੀਆਂ ਦੇ ਰੋਕਣ ਦਾ ਸਾਧਨ ਬਹੁਤ ਹੈ।

੨. ਯੋਗ ਮਾਰਗ ਵਿਚ 'ਧਾਰਨਾ, ਧਿਆਨ ਤੇ ਸਮਾਧੀ' ਇਨ੍ਹਾਂ ਤ੍ਰੈਆਂ ਦੇ ਇਕੱਠ ਦਾ ਨਾਮ ਹੈ ਸੰਯਮ।

੩. ਠੇਠ ਪੰਜਾਬੀ ਵਿਚ ਜੁਗਤ, ਕਫਾਯਤਸ਼ਆਰੀ ਨੂੰ ਸੰਜਮ ਕਹਿੰਦੇ ਹਨ।

੪. ਦੂਸਰੇ ਨੂੰ ਪੀੜਾ ਦੇਣ ਤੋਂ ਰੁਕੇ ਰਹਿਣ ਨੂੰ ਭੀ ਸੰਜਮ ਆਖਦੇ ਹਨ।

**ਸੰਜਮੀ** [*ਸੰ: । ਸੰਸਕ੍ਰਿਤ, ਸੰਯਮਿਨ੍ । ਦੇਖੋ, 'ਸੰਜਮ'*] ਸੰਜਮ ਵਾਲੇ। ਦੇਖੋ, 'ਸੰਜਮ'

**ਸੰਜੋਰ**[1] [*ਕ੍ਰਿ: । ਸੰਸਕ੍ਰਿਤ, ਸਝਚਜਨ । ਪੁ: ਪੰਜਾਬੀ, (ਸੰ=ਭਲੀ ਪ੍ਰਕਾਰ)+ ਜੋਰ=ਜੋੜਨਾ*] ਇਕੱਠਾ ਕਰਕੇ, ਚੰਗੀ ਤਰ੍ਹਾਂ ਜੋੜ ਕੇ। ਯਥਾ—*'ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ' (੭੦੧)*, ਤਨ ਨੂੰ ਨਿਰਮਲ ਕਿਆਰਾ ਬਣਾਵੇ ਤੇ ਮਨ ਨੂੰ {ਸੰਜੋਰ} ਚੰਗੀ ਤਰ੍ਹਾਂ ਜੋੜ ਕੇ (ਨਾਮ ਰੂਪੀ) ਅੰਮ੍ਰਿਤ ਸਿੰਜੇ।

**ਸੰਜਰੀਆ** [*ਕ੍ਰਿ: । ਦੇਖੋ, 'ਸੰਜਾਰੀਐ'*] ਪ੍ਰਾਪਤ ਹੋਈ, ਸੰਜ ਸੰਜ ਕੇ ਜੋ ਸ਼ੈ ਤਜਾਰ ਹੋਵੇ। ਯਥਾ—*'ਦੇਹ ਸੰਜਰੀਆ' (੧੭੬)*।

**ਸੰਜਾਰੀਐ** [*ਕ੍ਰਿ: । ਸੰਸਕ੍ਰਿਤ, ਸੁਝਚਜਨ*] ਸਿੰਚਾਰ ਦਿਤੀ, ਮਿਲਾ ਦਿਤੀ। ਯਥਾ—*'ਇਕਤੁ ਸੂਤਿ ਪਰੋਇ ਜੋਤਿ ਸੰਜਾਰੀਐ' (੫੧੮)*।

**ਸੇਜ ਵਾਲੂਆ** [*ਸੰ: । ਦੇਖੋ, 'ਸੇਜ' । ਛੇਜ ਵਾਲੇ, ਛੇਜ ਬੰਨ੍ਹਣ ਵਾਲੇ*] ਪਲੰਘ ਦੇ ਸੇਜ ਬੰਦ, ਜਿਨ੍ਹਾਂ ਨਾਲ ਵਛਾਈ ਪਾਵਿਆਂ ਨਾਲ ਬੰਨ੍ਹ ਦੇਂਦੇ ਹਨ। ਯਥਾ—*'ਬਾਸਕੁ ਸੇਜ ਵਾਲੂਆ' (੧੨੯੨)*।

**ਸਾਂਝ** [*ਸੰ: । ਸੰਸਕ੍ਰਿਤ, ਸੰਧਯਾ । ਸੰਧਿ=ਜੋੜ*]

੧. ਦਿਨ ਤੇ ਰਾਤ ਦੇ ਜੁੜਨ ਦਾ ਵੇਲਾ, ਸ਼ਾਮਾਂ ਦਾ ਵੇਲਾ, ਸੰਧ੍ਯਾ।

੨. ਸੰਝਾ, ਸੰਝ, ਸਾਂਝ ਇਹ ਪੰਜਾਬੀ ਵਿਚ ਬੋਲੇ ਜਾਂਦੇ ਹਨ, ਭਾਵ ਮਰਨ ਸਮੇਂ ਤੋਂ ਬੀ ਹੈ। ਯਥਾ—*'ਸਾਂਝ ਪਰੀ ਦਹ ਦਿਸ ਅੰਧਿਆਰਾ'। (੭੯੪)*

੩. [*ਸਾਂਧਯ (ਤੋਂ ਸਾਂਝ) =ਮੇਲ ਵਾਲਾ*] ਭਾਈਵਾਲੀ, ਹਿੱਸੇਦਾਰੀ। ਯਥਾ—*'ਸਾਝ ਕਰੀਜੈ ਗੁਣਹ ਕੇਰੀ' (੭੬੬)*।

**ਸਿਝ**[2] [*ਵਿਧਿ: ਕ੍ਰਿ: । ਸੰਸਕ੍ਰਿਤ, ਸਿਧ=ਕਾਮਯਾਬ ਹੋਣਾ*] ਜਿੱਤ, ਤਰ। ਯਥਾ—*'ਸਿਝਿ ਇਵੇਹਾ ਵਾਰ' (੧੦੯੬)*, ਭਾਵ ਇਸ ਮਨੁੱਖ ਦੇਹ ਵਿਖੇ ਮੁਕਤਿ ਪ੍ਰਾਪਤ ਕਰ।

**ਸੀਝੈ** [*ਕ੍ਰਿ: । ਦੇਖੋ, 'ਸਿਝ'*] ਜਿੱਤਦਾ, ਤਰਦਾ, ਛੁਟਦਾ। ਯਥਾ—*'ਅੰਧ ਅਗਿਆਨੀ ਕਦੇ ਨ ਸੀਝੈ' (੧੬੦)*, ਤਥਾ—*'ਮਨੁ ਮਾਰਿ ਰੀਝੈ ਸਬਦਿ ਸੀਝੈ ਤ੍ਰੈ ਲੋਕ ਨਾਥੁ ਪਛਾਣਏ' (੮੪੪)*, ਮਨ ਨੂੰ ਮਾਰੇ ਤੇ ਸ਼ਬਦ ਵਿਚ ਰਚ ਜਾਵੇ (ਉਹ) ਛੁਟਦਾ ਹੈ (ਅਰ) ਤ੍ਰਿਲੋਕੀ ਦੇ ਨਾਥ ਨੂੰ ਪਛਾਣਦਾ ਹੈ।

**ਸੁਝੈ** [*ਕ੍ਰਿ: । ਦੇਖੋ, 'ਸੂਝ'*] ਦਿੱਸਦਾ ਹੈ, ਪ੍ਰਤੀਤ ਹੁੰਦਾ ਹੈ। ਯਥਾ—*'ਕਿਛੁ ਨ ਬੁਝੈ ਕਿਛੁ ਨ ਸੁਝੈ' (੧੩੭੮)*।

**ਸੂਝ**[1] [*ਸੰ: । ਸੰਸਕ੍ਰਿਤ, ਸੁ+ਧਜੈ (=ਸੋਚਣਾ) ਸੁਧੀ= ਧਜਾਨ ਸ਼ਕਤੀ, ਸਮਝ, ਬੁੱਧੀ । ਹਿੰਦੀ ਤੇ ਪੰਜਾਬੀ, ਸੁਧ । ਸੁਧ ਤੋਂ ਪੰਜਾਬੀ ਦੂਸਰਾ ਰੂਪ—ਸੂਝ, ਸੁਝ, ਸੋਝੀ, ਸੁਝਤ, ਸੋਝਾਈ, ਕ੍ਰਿਯਾ ਰੂਪ ਸੁਝਣਾ, ਸੁਝਣਾ=ਪ੍ਰਤੀਤ ਹੋਣਾ, ਸਮਝ ਵਿਚ ਆਉਣਾ, ਦਿੱਸਣਾ*] ਦਿੱਸਣਾ, ਪ੍ਰਤੀਤ, ਸਮਝ। ਯਥਾ—*'ਸੂਝ ਬੂਝ ਨਹ ਕਾਇ' (੯੩੮)*।

**ਸੁਝੈ/ਸੂਝੈ** [*ਕ੍ਰਿ: । ਦੇਖੋ, 'ਸੂਝ'*] ਦਿੱਸੇ। ਯਥਾ—*'ਲੋਚਨ ਕਛੂ ਨ ਸੁਝੈ'*; ਤਥਾ—*'ਸਤਗੁਰੁ ਮਿਲੈ ਤ ਆਖੀ ਸੂਝੈ' (੯੩੫)*।

**ਸੋਝੀ** [*ਸੰ: । ਦੇਖੋ, 'ਸੂਝ'*] ਸਮਝ, ਗਿਆਨ। ਯਥਾ—*'ਗੁਰਮਤਿ ਸੋਝੀ ਪਾਵਣਿਆ' (੧੧੨)*।

**ਸੀਝਿਆ** [*ਕ੍ਰਿ: । ਸੰਸਕ੍ਰਿਤ, ਸਿਧ=ਕਾਮਯਾਬ ਹੋਣਾ, ਪੰਜਾਬੀ, ਸੀਝਣਾ*[1]] ਤਰ ਗਏ, ਜਿੱਤ ਗਏ, ਕਾਮਯਾਬ ਹੋ ਗਏ, ਮੁਕਤ ਹੋ ਗਏ। ਯਥਾ—*'ਸੋਧਤ ਸੋਧਤ ਸੋਧਤ ਸੀਝਿਆ' (੨੮੧)*।

**ਸੀਝੀਐ** [*ਕ੍ਰਿ: । ਦੇਖੋ, 'ਸੀਝਿਆ'*]

੧. ਛੁਟੀਦਾ ਹੈ।

੨. ਜਿੱਤੀਦਾ ਹੈ, ਕਾਮਯਾਬ ਹੋਈਦਾ ਹੈ। ਯਥਾ—*'ਨਾਨਾ ਰਣ ਤੇ ਸੀਝੀਐ ਆਤਮ ਜੀਤੈ ਕੋਇ' (੨੫੬)*, ਭਾਵ ਸੰਸਾਰ ਤੋਂ ਮਨ ਜਿੱਤਣੇ ਕਰ ਛੁੱਟੀਦਾ ਹੈ।

**ਸੂਝਿਆ** [*ਕ੍ਰਿ: । ਦੇਖੋ, 'ਸੂਝ'*] ਦਿੱਸਿਆ।

**ਸੁਝਈ** [*ਕ੍ਰਿ: । ਦੇਖੋ, 'ਸੂਝ'*] ਦਿੱਸਦਾ ਹੈ।

**ਸੋਝਾਈ** [*ਕ੍ਰਿ: । ਦੇਖੋ, 'ਸੂਝ'*] ਸੁਝਾਉਂਦਾ ਹੈ। ਯਥਾ—*'ਸੋਝਾਈ ਸੈਨਾਹ' (੧੩੭੦)*।

**ਸੁਝੀਓਸ** [*ਕ੍ਰਿ: । ਦੇਖੋ, 'ਸੂਝ'*] ਦੇਖਿਓਸੁ, ਸਮਝ ਵਿਚ ਆਇਓਸੁ।

**ਸਿਝਸ/ਸੀਝਸਿ** [*ਕ੍ਰਿ: । ਦੇਖੋ, 'ਸੀਝਿਆ'*] ਕਲਿਆਨ ਹੋਵੇਗਾ, ਸਿਝੇਗਾ।

**ਸੂਝਸਿ** [*ਕ੍ਰਿ: । ਦੇਖੋ, 'ਸੂਝ'*] ਦਿਸਦੀ ਹੈ। ਯਥਾ—*'ਅਵਰ ਨ ਸੂਝਸਿ ਬੀਜੀ ਕਾਰਾ' (੧੦੬੯)*।

**ਸਿਝਤ** [*ਕ੍ਰਿ: । ਦੇਸ਼ ਭਾਸ਼ਾ । ਦੇਖੋ, 'ਸੀਝਿਆ'*] ਤਰ ਜਾਂਦੇ ਹਨ। ਯਥਾ—*'ਪਰਸਤ ਪੈਰ ਸਿਝਤ ਤੇ ਸੁਆਮੀ' (੮੭੮)*।

**ਸੂਝਤ** [*ਕ੍ਰਿ: । ਦੇਖੋ, 'ਸੂਝ'*] ੧. ਦਿੱਸਣਾ, ਜਾਣ ਪੈਂਦਾ।

੨. [*ਸੰ:*] ਸੋਝੀ, ਪਛਾਣ!

**ਸਾਝ ਪਾਤਿ** [*ਸੰ: । ਸੰਸਕ੍ਰਿਤ, ਸੰਧਿ=ਮਿਲਾਪ । ਪੰਜਾਬੀ, ਸਾਂਝ= ਮੇਲ । ਹਿੰਦੀ, ਪਾਂਤ= ਪੰਗਤ*]

੧. ਪੰਗਤ ਦਾ ਮੇਲ, ਪੰਗਤ ਦੀ ਸਾਂਝ, ਬੈਠ ਕੇ ਖਾਣ ਦੀ ਸਾਂਝ।

੨. ਸਾਂਝ ਪਾਤ =ਲੈਣ-ਦੇਣ, ਵਰਤਣ-ਵਰਤਾਉ। ਯਥਾ—*'ਸਾਝ ਪਾਤਿ ਕਾਹੂ ਸਿਉ ਨਾਹੀ' (੩੨੪)*।

---

੧. ਸੰਜੋਰਨਾ = ਧਨ ਕੱਠੇ ਕਰਨ ਦੀ ਪੁਰਾਤਨ ਪੰਜਾਬੀ ਹੈ, ਇਸਦਾ ਇਕ ਰੂਪ ਹੁਣ ਤਕ ਵਰਤੀਂਦਾ ਹੈ—'ਸੰਜੀਓਰਾ' ਯਾ 'ਸੰਜੀਓੜਾ' = ਧਨ ਕੱਠਾ ਕਰਨ ਵਾਲਾ, ਹੁਣ ਇਸ ਅਰਥ ਵਿਚ ਬੋਲੀਦਾ ਹੈ, ਜੋ ਜਮ੍ਹਾਂ ਕਰੇ ਤੇ ਖ਼ਰਚੇ ਨਾ।

੨. ਪ੍ਰਾਕ੍ਰਿਤ ਵਿਚ ਸੂਤ੍ਰ ਹੈ 'ਧਜਸਜ ਝੋ ਭਵਤਿ' ਅਰਥਾਤ—'ਧਜ' ਬਦਲ ਜਾਂਦਾ ਹੈ 'ਝਝੇ' ਨਾਲ, ਜੈਸੇ ਸੰਸਕ੍ਰਿਤ ਹੈ—ਧਜਾਨ, ਪ੍ਰਾਕ੍ਰਿਤ ਹੈ ਝਾਣ। ਤਿਵੇਂ ਦੇਸ਼ ਭਾਸ਼ਾ ਵਿਚ ਤੇ ਖ਼ਾਸ ਕਰ ਪੰਜਾਬੀ ਵਿਚ ਧਧਾ ਵੀ ਝਝੇ ਨਾਲ ਬਦਲ ਜਾਂਦਾ ਹੈ।

---

੧. ਦੇਖੋ, ਏਸੇ ਪੰਨੇ ਦੇ ਪਹਿਲੇ ਕਾਲਮ 'ਚ ਸਿਝ' ਦਾ ਪਦ ਨੋਟ ੨.।

**ਸਾਂਝ ਪਰੀ** [*ਵਰ: ਵਾ। ਦੇਖੋ, 'ਸਾਂਝ'*] ਸੰਧਿਆ ਪਈ, ਭਾਵ ਮਰਨ ਸਮਾਂ ਆਇਆ। ਦੇਖੋ, 'ਸਾਂਝ'

**ਸਾਂਝ ਬਿਆਲ** ਦੇਖੋ, 'ਬਿਆਲ'

**ਸੁੰਞੀ/ਸੁਞੇ** [*ਗੁ: । ਸੰਸਕ੍ਰਿਤ, ਸ਼ੂਨਯ*] ਖਾਲੀ, ਸੱਖਣੀ। ਯਥਾ—*'ਸੁੰਞੀ ਦੇਹ ਡਰਾਵਣੀ' (੧੯)*, ਤਥਾ—*'ਸੁੰਞੇ ਅੰਦਰਿ ਖੇਤ' (੪੬੩)*, ਬੁਆੜ ਤਿਲ ਖੇਤ ਵਿਚ ਸੁੰਞੇ ਹੋਣ ਕਰਕੇ ਛੱਡ ਦੇਈਦੇ ਹਨ। ਤਥਾ—*'ਜਿਉ ਸੁੰਞੈ ਘਰਿ ਕਾਉ' (੩੦)।*

**ਸੁੰਞਿਆ** [*ਗੁ: । ਸੰਸਕ੍ਰਿਤ, ਸ਼ੂਨਯ*] ਖ਼ਾਲੀ, ਸਖਣੇ। ਯਥਾ—*'ਵਿਣੁ ਨਾਵੈ ਸੁੰਞਿਆ' (੩੯੮)।*

**ਸੁੰਞੀ ਸੁੰਞੁ** [*ਗੁ: । ਸੰਸਕ੍ਰਿਤ, ਸ਼ੂਨਯ*] ਸੱਖਣੀ ਤੋਂ ਸੱਖਣੀ। ਯਥਾ—*'ਮਨਮੁਖ ਸੁੰਞੀ ਸੁੰਞੁ' (੧੧੭੯)।*

**ਸਿਵਾਣਿ** [*ਸੰ: । ਸੰਸਕ੍ਰਿਤ, ਸਗਜਾਨ (ਸਜਞ੍ਹਨ)। ਪੰਜਾਬੀ, ਸਿੰਞਾਣ, ਸਿਆਣ। ਕ੍ਰਿਆ, ਸਿਞਾਣਨਾ*] ਯਥਾ—*'ਆਨ ਅਵਰ ਸਿਞਾਣਿ ਨ ਕਰੀ' (੭੧੫)।*

**ਸਿਞਾਣੀਐ** [*ਕ੍ਰਿ: । ਦੇਖੋ, 'ਸਿਞਾਣ'*] ਪਛਾਣੀ ਜਾਂਦੀ ਹੈ। ਯਥਾ—*'ਅਗੈ ਵਸਤੁ ਸਿਞਾਣੀਐ' (੪੭੨)।*

**ਸਞਾਪੈ/ਸਿਞਾਪੈ** [*ਕ੍ਰਿ: । ਦੇਖੋ, 'ਸਿਞਾਣ'*] ਪਛਾਣੀ, ਪਛਾਣਿਆ ਜਾਵੇ। ਯਥਾ—*'ਨਾਨਕ ਸਚ ਘਰੁ ਸਬਦਿ ਸਿਞਾਪੈ' (੨੪੩)।*

**ਸਿਞਾਪਸਨ** [*ਕ੍ਰਿ: । ਦੇਖੋ, 'ਸਿਞਾਣਿ'*] ਪਛਾਣੇ ਜਾਣਗੇ। ਯਥਾ—*'ਅਗੈ ਗਏ ਸਿੰਞਾਪਸਨਿ' (੧੩੮੦)*, ਪਰਲੋਕ ਵਿਚ ਗਏ ਪਛਾਣੇ ਜਾਣਗੇ।

**ਸਟ** [*ਸੰ: । ਪੰਜਾਬੀ*] ਚੋਟ, ਭਾਵ ਉਪਦੇਸ਼। ਯਥਾ—*'ਅੰਧਾ ਸਚਾ ਅੰਧੀ ਸਟ' (੧੫੧)।*

**ਸਟੈ**[1] [*ਕ੍ਰਿ: ਵੀ: । ਹਿੰਦੀ*] ੧. ਬਦਲੇ, ਵਟਾਂਦਰੇ। ਯਥਾ—*'ਮੈ ਤਉ ਮੋਲਿ ਮਹਗੀ ਲਈ ਜੀਅ ਸਟੈ' (੬੯੪)*, ਭਾਵ ਗੋਬਿੰਦ ਦੀ ਪ੍ਰੀਤ ਮੈਂ ਤਾਂ ਮਹਿੰਗੇ ਮੁੱਲ ਲੀਤੀ ਹੈ, ਅਰਥਾਤ ਜਿੰਦ ਦੇ ਬਦਲੇ। ੨. ਸੁੱਟ ਕੇ, ਦੇ ਕੇ।

**ਸਾਟ**[1] [*ਸੰ: । ਹਿੰਦੀ*] ੧. ਅਦਲ ਬਦਲ। ਯਥਾ—*'ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ' (੧੩੬੩)*, ਹੇ ਸੰਮਨ! ਜੇ ਇਸ ਪ੍ਰੇਮ ਦਾ ਵੱਟਾ ਸਟਾ (ਦਮ) ਧਨ ਨਾਲ ਹੋ ਸਕਦਾ (ਭਾਵ ਧਨ ਨਾਲ ਪ੍ਰੇਮ ਮਿਲ ਪੈਂਦਾ) ਤਾਂ ਰਾਵਨ ਕੋਈ ਕੰਗਾਲ ਨਹੀਂ ਸੀ, ਜਿਨ੍ਹਾਂ ਸਿਰ ਕਟਾ ਦਿਤੇ।

੨. [*ਸੰ: । ਦੇਸ਼ ਭਾਸ਼ਾ*] ਸਾਂਟਾ, ਛਾਂਟਾ, ਇਕ ਸੰਦ ਜਿਸ ਨਾਲ ਹਾਥੀਆਂ ਨੂੰ ਤ੍ਰਿਖਾ ਕਰ ਤੋਰਦੇ ਹਨ। ਯਥਾ—*'ਘਾਲਹੁ ਸਾਟਿ'। (੮੭੦)*

**ਸੋਟਾ** [*ਸੰ: ਸੰਸਕ੍ਰਿਤ, ਸ਼ਰ=ਲਠ। ਹਿੰਦੀ, ਛੜ। ਪੰਜਾਬੀ, ਛਟੀ, ਸੋਟੀ, ਸੋਟਾ*] ਲਾਠੀ। ਯਥਾ—*'ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ' (੧੧੯੬)।*

**ਸਟਿਆ** [*ਕ੍ਰਿ: । ਸੰਸਕ੍ਰਿਤ, ਧਾਤੂ ਸਟ੍ਟ=ਦੇਣਾ। ਪੰਜਾਬੀ, ਸੱਟਣਾ*] ਸਟਿਆ, ਸੁਟਿਆ, ਪਰੇ ਵਗਾਹ ਮਾਰਿਆ। ਯਥਾ—*'ਕੁਹਥੀ ਜਾਈ ਸਟਿਆ' (੪੭੩)।*

---

੧. ਇਹ ਪਦ ਪੰਜਾਬੀ ਵਿਚ ਬੀ ਬੋਲਿਆ ਜਾਂਦਾ ਸੀ, ਹੁਣ ਕੇਵਲ ਮੁਹਾਵਰੇ ਵਿਚ 'ਵਟਾ' ਦੇ ਨਾਲ ਬੋਲਦੇ ਹਨ, ਜਿਹਾ ਕੁ—ਵਟਾ ਸਟਾ ਕਰ ਲਓ। ਸੰਸਕ੍ਰਿਤ ਧਾਤੂ ਸੱਟ = ਦੇਣਾ।

**ਸਠ/ਸਠਿ** [*ਸੰਖ: । ਸੰਸਕ੍ਰਿਤ, ਸ਼੍ਹਿ: । ਪੰਜਾਬੀ, ਸਠ*]

੧. ਸੱਠ, ਪੰਜਾਹ ਤੇ ਦਸ। ਯਥਾ—*'ਲਉਕੀ ਅਠ ਸਠਿ ਤੀਰਥ ਨਾਈ' (੬੫੬)*। ਦੇਖੋ, 'ਸਠਿ ਸੰਬਤ'

੨. [*ਸੰਸਕ੍ਰਿਤ, ਸ਼ਠ*] ਮੂਰਖ। ਯਥਾ—*'ਸਠ ਕਠੋਰੁ ਕੁਲਹੀਨੁ' (੪੫੮)।*

**ਸਾਂਠਿ** [*ਕ੍ਰਿ: । ਦੇਖੋ, 'ਸਾਂਠੇ'*] ਸੁਆਰਨਾ, ਗੰਢਣਾ, ਜੋੜਨਾ। ਯਥਾ—*'ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ' (੧੩੬੩)।*

**ਸਾਂਠੇ** [*ਕ੍ਰਿ: । ਸੰਸਕ੍ਰਿਤ, ਸਾਧਨੰ। ਪੰਜਾਬੀ, ਸਾਧਨ, ਇਸ ਤੋਂ ਸਾਂਠਨਾ*] ਸਿਰ ਚੜ੍ਹੇ, ਸੰਵਰ ਗਏ। ਯਥਾ—*'ਕਾਰਜ ਸਗਲੇ ਸਾਂਠੇ' (੬੨੫)*, ਸਭੇ ਕੰਮ ਸਿੱਧ ਹੋ ਗਏ।

**ਸਠਿ ਸੰਬਤ** [*ਸੰਖ: ਵਾ: । ਦੇਸ਼ ਭਾਸ਼ਾ*] ਸਠ ਵਰ੍ਹੇ, ਤਿੰਨ ਬੀਸੀਆਂ ਭਾਵ ਵੀਹ ਵਰ੍ਹੇ ਬ੍ਰਹਮਾ ਦੇ, ਵੀਹ ਸ਼ਿਵ ਦੇ, ਵੀਹ ਵਿਸ਼ਨੂੰ ਦੇ। ਯਥਾ—*'ਤੇਰੇ ਸਠਿ ਸੰਬਤ ਸਭਿ ਤੀਰਥਾ' (੧੧੬੮)।*

**ਸਠੋਰ**[1] [*ਗੁ: । ਸੰਸਕ੍ਰਿਤ, ਸ਼ਠ=ਮੂਰਖ*] ਮੂਰਖਤਾਈ ਕਰਨ ਵਾਲੇ ਨੇ, ਮੂਰਖ ਨੇ। ਯਥਾ—*'ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ' (੬੫੪)*, ਜਿਸ ਤਰ੍ਹਾਂ ਮਧੂ ਮੱਖੀ ਰਸ ਜੋੜਦੀ ਹੈ, ਇਸੇ ਭਾਂਤ ਮੂਰਖ ਨੇ ਧਨ ਸੰਚਿਆ।

**ਸਡੁ** [*ਸੰ: । ਅਰਬੀ, ਸ਼ੁਦਾ। ਸੰਸਕ੍ਰਿਤ, ਸ਼ਬ੍ਦ। ਪ੍ਰਾਕ੍ਰਿਤ, ਸਦ। ਪੰਜਾਬੀ ਸੱਦ*[2]] ੧. ਅਵਾਜ਼, ਬੁਲਾਵਾ। ਯਥਾ—*'ਫਰੀਦਾ ਗੋਰ ਨਿਮਾਣੀ ਸਡੁ ਕਰੇ' (੧੩੮੨)*, ਕਬਰ ਵਿਚਾਰੀ ਬੁਲਾਉਂਦੀ ਹੈ। ਅਗੇ ਲਿਖਿਆ ਹੈ, ਹੇ ਨਿਘਰੇ! ਘਰ ਵਿਖੇ ਆ, ਕਿਉਂ ਨਿਘਰਾ ਫਿਰਦਾ ਹੈਂ?

੨. [*ਸਡ=ਸ਼ਬਦ, ਸਦ=ਸੱਡ*] ਛੰਦ, ਕੀਰਤੀ। ਤਥਾ—*'ਭੇਰੀ ਸਡੁ ਰਡੁ' (੧੩੮੦)*। ਦੇਖੋ, 'ਰਡ'

**ਸਾਂਡੀ** [*ਸੰ: । ਸੰਸਕ੍ਰਿਤ, ਸੰਡ=ਸਾਹਨ। ਹਿੰਦੀ, ਸ੍ਹਾਂਡ, ਸਾਂਡਨੀ*[3] *ਫ਼ਾਰਸੀ=ਸਾਰ=ਊਠ*] ਇਕ ਪ੍ਰਕਾਰ ਦੀ ਊਠਣੀ ਜਿਸ ਪੁਰ ਡਾਕ ਜਾਂਦੀ ਹੁੰਦੀ ਸੀ, ਸੰਪ੍ਰਦਾਈ ਅਰਥ, ਹਥਨੀ ਬੀ ਕਰਦੇ ਹਨ। ਯਥਾ—*'ਰਾਜਾ ਕੇ ਘਰਿ ਸਾਂਡੀਗੋ' (੭੧੮)*, ਰਾਜ ਗ੍ਰਹ ਵਿਚ ਹਾਥੀ ਆਦਿ ਸ਼ੋਭਦੇ ਹਨ।

**ਸੰਡਾ ਮਰਕਾ** [*ਸੰ: । ਸੰਸ:, ਸ਼ੰਡ, ਅਮਰ੍ਕ=ਸ਼ੁੱਕਰ ਦੇ ਪੁੱਤ੍ਰਾਂ ਦੇ ਨਾਮ। ਪੰਜਾਬੀ, ਸੰਡਾ, ਮਰਕਾ*] ਪ੍ਰਹਲਾਦ ਦੇ ਉਸਤਾਦ ਦਾ ਨਾਮ ਹੈ। ਯਥਾ—*'ਸੰਡੈ ਮਰਕੈ ਕੀਈ ਪੂਕਾਰ' (੧੧੫੪)*, ਤਥਾ—*'ਸੰਡਾ ਮਰਕਾ ਸਭਿ ਜਾਇ ਪੁਕਾਰੇ' (੧੧੩੩)।*

**ਸਡੋ ਰਡ** ਦੇਖੋ, 'ਸਡੁ' ਤੇ 'ਰਡ'

**ਸੈਡਾਲੀ** [*ਗੁ: । ਪੰਜਾਬੀ, ਸੈ=ਡਾਲੀ*] ੧. ਸੈਂਕੜੇ ਟਾਹ੍ਣਾਂ ਵਾਲਾ। ਯਥਾ—*'ਮਲਿ ਤਖਤੁ ਬੈਠਾ ਸੈਡਾਲੀ' (੯੬੭)*, ਗੁਰਿਆਈ ਦ

---

੧. ਸੰਸਕ੍ਰਿਤ ਵਿਚ ਕਠ + ਆਰਨ ਤੋਂ ਕਠੋਰ ਬਣਦਾ ਹੈ। ਹੋ ਸਕਦਾ ਹੈ ਕਿ ਦੇਸ਼ ਭਾਸ਼ਾ ਨੇ ਸ਼ਨ ਦਾ ਸਠੋਰ ਇਸੇ ਤਰ੍ਹਾਂ ਬਣਾ ਲਿਆ ਹੋਵੇ। ਪਰ ਪੰਜਾਬੀ ਵਿਚ ਓਰ ਪ੍ਰਤੇ ਅਪਨਾ ਬੀ ਹੈ ਤੇ ਇਸੇ ਪ੍ਰਕਾਰ ਦਾ ਵਰਤਾਉ ਰਖਦਾ ਹੈ ਜਿਕੁਰ ਲੁੱਟ ਤੋਂ ਲੁਟੇਰ ਇਸ ਤਰ੍ਹਾਂ ਸ਼ਠੋਰ।

੨. ਬਹਾਵਲਪੁਰ ਮੁਲਤਾਨ ਦੇ ਇਲਾਕੇ ਵਿਚ 'ਦਦੇ' ਨੂੰ 'ਡਡੇ' ਵਾਂਙੂ ਬੋਲਦੇ ਹਨ ਜਿਕੁਰ ਦੁਖ ਨੂੰ ਡੁਖ, ਸਦ ਨੂੰ ਸਡ। ਸਡ ਕਰ ਆ = ਬੁਲਾਇਆ।

੩. ਸਾਂਡ ਨਾਮ ਤਾਂ ਗਾਂ ਦੇ ਨਰ ਦਾ ਹੈ, ਪਰ ਓਹ ਨਰ ਜੋ ਔਲਾਦ ਬ੍ਰਿਧੀ ਲਈ ਰਖੇ ਜਾਣ, ਊਠ, ਘੋੜਾ, ਖੋਤਾ ਸਾਰੇ ਸਾਂਡ ਕਹੀਦੇ ਹਨ, ਪਰ ਸਾਂਡਨੀ= ਤ੍ਰਿ ਊਠਣੀ ਵਾਸਤੇ ਰੂੜ੍ਹੀ ਹੋ ਚੁਕਾ ਹੈ।

ਤਖ਼ਤ ਗੁਰੂ ਜੀ ਮੱਲ ਬੈਠੇ, ਜਿਸ ਦੀਆਂ ਸੈਂਕੜੇ ਟਾਹਣੀਆਂ ਅਰਥਾਤ ਸਿਖ ਪ੍ਰਸਿਖ ਆਦਿ ਜਗਜਾਸੂ ਹਨ।

੨. ਸੈ+ਡਾਲੀ = ਉਹ ਤ੍ਰੀਕਾ। ਉਸੇ ਤ੍ਰੀਕੇ ਤੇ।

**ਾਡੜੇ** [*ਗੁ:। ਸੰਸਕ੍ਰਿਤ, ਸ੍ਵਾਦ। ਦੇਸ਼ ਭਾਸ਼ਾ, ਸਾਦ। ਡ.ਦ. ਦੀ ਸੁਰਣਤਾ। 'ੜ' ਪ੍ਰਤੇ*] ਸ੍ਵਾਦ[1]। ਯਥਾ—*'ਕਿਤੀ ਚਖਉ ਸਾਡੜੇ' (੧੦੧੫)*, ਕਿਤਨੇ ਹੀ ਸ੍ਵਾਦ ਚਖੀਏ।

**ਸਾਢੇ** [*ਸੰਖ:। ਸੰਸਕ੍ਰਿਤ, ਸ+ਅਰ੍ਧ। ਪੰਜਾਬੀ, ਸ+ਅੱਧੇ = ਸਾਧੇ। ਸਾਧੇ ਦਾ ਸਾਢ*[2]] ਅਧ ਸਮੇਤ। ਯਥਾ—*'ਗਜ ਸਾਢੇ ਤੈ ਤੈ ਧੋਤੀਆ' (੪੭੬)*, ਤਿੰਨ ਅਤੇ ਅਧੇ, ਭਾਵ ਸਾਢੇ ਤਿੰਨ ਤਿੰਨ ਗਜ਼ ਦੀਆਂ ਧੋਤੀਆਂ ਹੋਣ।

**ਸਾਂਢੇ/ਸਾਂਢੈ** [*ਕ੍ਰਿ:। ਸੰਸਕ੍ਰਿਤ, ਸਾਧਨੰ = ੧. ਕਰਜ਼ੇ ਯਾ ਜੁਰਮਾਨੇ ਆਦਿ ਦੀ ਰਕਮ ਅਦਾ ਕਰਨੀ। ੨. ਸਿਰੇ ਚਾੜ੍ਹਨਾ। ਪੰਜਾਬੀ, ਸਾਧਨੰ ਤੋਂ ਸਾਂਧੇ। ਸਾਂਧੇ ਦਾ ਸਾਢੇ*] ੧. ਅਦਾ ਕਰਨਾ, ਭਰਨਾ। ਯਥਾ—*'ਹਮ ਕਰਜ ਗੁਰੂ ਬਹੁ ਸਾਢੇ' (੧੭੧)*, ਅਸਾਂ ਗੁਰੂ ਕਰਜ਼ ਬਹੁਤ ਭਰਨਾ ਹੈ। ੨. ਸਿਰ ਚਾੜ੍ਹੇ, ਬਨਾਵੇ, ਸੁਆਰੇ। ਯਥਾ—*'ਅਪਨਾ ਬਿਗਾਰਿ ਬਿਰਾਂਨਾ ਸਾਂਢੈ।' (੮੭੫)*

**ਸੋਢੀ** [*ਗੁ:। ਪੰਜਾਬੀ*] ਖੱਤ੍ਰੀਆਂ[3] ਦੀ ਇਕ ਜਾਤ। ਯਥਾ—*'ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜੁਨੁ ਹਰਿ ਭਗਤਾ'। (੧੪੦੭)*

**ਸੰਢੀਐ** [*ਕ੍ਰਿ:। ਦੇਖੋ, 'ਸਾਂਢੇ ੧.'*] ਭਰੀਦਾ ਹੈ। ਯਥਾ—*'ਆਪੇ ਹੀ ਲੇਖਾ ਸੰਢੀਐ' (੪੭੩)।*

**ਸਣ** [*ਯੋ:। ਸੰਸਕ੍ਰਿਤ, ਸਮ੍। ਸਮ ਦਾ ਮਮਾ ਅਪਣੇ ਅਪਣੇ ਵਰਗਾਂ ਦੇ ਅਨੁਸ੍ਵਾਰੀ ਅੱਖਰ ਵਿਚ ਬਦਲ ਜਾਂਦਾ ਹੈ। ਸੋ ਸਣ, ਸਮ ਦਾ ਹੀ ਇਕ ਰੂਪ ਹੈ*] ਸਾਥ, ਸਹਿਤ, ਸਮੇਤ। ਯਥਾ—*'ਸਣੁ ਕੀਸਾਰਾ ਚਿਥਿਆ' (੧੪੨)*, ਕੀਸਾਰਾ ਸਣੇ ਬਰੀਕ ਕੀਤਾ।

**ਸਾਣ** [*ਸੰ:। ਸੰਸਕ੍ਰਿਤ, ਸ਼ਾਣ*] ਸ਼ਸਤ੍ਰ ਤਿਖੇ ਕਰਨ ਲਈ ਸਿਕਲੀਗਰਾਂ ਦਾ ਪੱਥਰ। ਯਥਾ—*'ਸਬਦੇ ਸਾਣ ਰਖਾਈ ਲਾਇ' (੯੫੬)।*

**ਸੈਣ** [*ਗੁ:। ਪ੍ਰਾਕ੍ਰਿਤ, ਸਯਣ*[4]*=ਪਰਵਾਰ ਦੇ ਸੰਬੰਧੀ। ਪੰਜਾਬੀ, ਸੈਣ = ਕੁੜਮਾਚਾਰੀ ਨਾਲ ਬਣੇ ਸੰਬੰਧੀ। ਸਾਕ=ਖ਼ੂਨ ਦੇ ਰਿਸ਼ਤੇਦਾਰਾਂ ਨੂੰ ਕਹਿੰਦੇ ਹਨ, ਸਾਰੇ ਸਾਕਾਂ ਲਈ ਸਮੁੱਚਾ ਪਦ—ਸਾਕਸੈਣ—ਵਰਤਦੇ ਹਨ*] ੧. ਸਨਬੰਧੀ, ਸਾਥੀ, ਸਾਕ। ਯਥਾ—*'ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ' (੧੩੬)।*

੨. [*ਸੰ:*] 'ਸੈਣ' (ਸੈਨੁ) ਇਕ ਭਗਤ ਦਾ ਨਾਮ ਹੈ। ਜਿਸਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹੀ, ਜਨਮ ਦਾ ਇਕ ਨਾਈ ਸੀ। ਯਥਾ—*'ਸੈਨੁ ਭਣੈ ਭਜੁ ਪਰਮਾਨੰਦੇ' (੬੯੫)।*

**ਸੈਣੀ** [*ਸੰ:। ਦੇਖੋ, 'ਸੈਣ'*] ਸਾਥੀ, ਸਨਬੰਧੀ।

**ਸੁਣੀਅਰ**[5] [*ਸੰ:। ਪੰਜਾਬੀ, ਸੁਣਿ + ਅਰ ਪ੍ਰਤੇ*] ਸੁਣਨ ਵਾਲੇ, ਭਾਵ ਕੰਨ। ਯਥਾ—*'ਨਾਨਕ ਸੁਣੀਅਰ ਤੇ ਪਰਵਾਣੁ ਜੋ ਸੁਣੇਦੇ ਸਚੁ ਧਣੀ' (੫੭੭)*, ਜੋ ਕੰਨ ਸੱਚੇ ਮਾਲਕ ਨੂੰ ਸੁਣਦੇ ਹਨ ਉਹ ਪਰਵਾਨ ਹਨ।

**ਸੈਣਹ** [*ਸ:। ਨਾ: ਸੈ+ਹਨ ਦਾ ਦੂਸਰਾ ਰੂਪ*] ਓਹ ਹਨ। ਯਥਾ—*'ਸੁੰਦਰ ਮੰਦਰ ਸੈਣਹ॥ ਜੇਣ ਮਧ੍ਯ ਹਰਿ ਕੀਰਤਨਹ' (੧੩੬੦)*, ਸੋਹਣੇ ਮੰਦਰ ਓਹੋ ਹਨ ਜਿਨ੍ਹਾਂ ਵਿਚ ਹਰੀ ਦਾ ਕੀਰਤਨ ਹੁੰਦਾ ਹੈ।

**ਸਣੰਤ** ਦੇਖੋ, 'ਸੁਣੰਤ ਬਾਲਾ'

**ਸੁਣਤਿਆ** [*ਕ੍ਰਿ:। ਪੁ: ਪੰਜਾਬੀ*] ਸੁਣਦਿਆਂ, ਸੁਣਦੇ ਹਨ। ਯਥਾ—*'ਜੋ ਹਰਿ ਜਸੁ ਸ੍ਰਵਣੀ ਸੁਣਤਿਆ' (੬੪੯)।*

**ਸੁਣੰਤ ਬਾਲਾ** [*ਵਰ: ਵਾ:। ਸੰਸਕ੍ਰਿਤ, ਬਾਲਾ=ਇਸਤ੍ਰੀ। ਸੁਣੰਤ, ਪੁ: ਪੰਜਾਬੀ*] (ਨਾਮ) ਸੁਣਦੀਆਂ ਹਨ ਇਸਤ੍ਰੀਆਂ, ਭਾਵ ਜਗਜਾਸੂ ਜਨ। ਯਥਾ—*'ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ' (੧੩੫੫)।*

**ਸਾਣਥ**[1] [*ਸੰ:। ਪੁ: ਪੰਜਾਬੀ*] ਸਾਥੀ, ਮਦਦਗਾਰ। ਯਥਾ—*'ਸਾਣਥ ਮੇਰੀ ਆਪਿ ਖੜਾ' (੪੫੩)*। ਦੇਖੋ, 'ਸਾਨਥ'

**ਸੁਣੰਦੜੀ** [*ਕ੍ਰਿ:। ਪੰਜਾਬੀ*] ਸੁਣਦੀ ਨੂੰ। ਯਥਾ—*'ਸੋਇ ਸੁਣੰਦੜੀ'।' (੯੬੪)*

**ਸਤ/ਸਤਿ** [*ਗੁ:। ਸੰਸਕ੍ਰਿਤ, ਸਤ*] ੧. ਤ੍ਰੈਕਾਲ ਇਕ ਰਸ ਰਹਿਣ ਵਾਲਾ, ਸੱਚ। ਯਥਾ—*'ਸਤਿ ਸਰੂਪੁ ਰਿਦੈ ਜਿਨਿ ਮਾਨਿਆ' (੨੮੫)।*

੨. ਸ੍ਰੇਸ਼ਟ। ਯਥਾ—*'ਬੇਣੀ ਤ ਸੰਗਮੁ ਸਤ ਸਤੇ' (੬੮੮)*, ਤ੍ਰਿਬੇਣੀ ਦਾ ਇਕੱਠ ਸ੍ਰੇਸ਼ਟ ਤੋਂ ਸ੍ਰੇਸ਼ਟ ਹੈ।

੩. ਸੱਚ। ਯਥਾ—*'ਸਤਿਜੁਗਿ ਸਤੁ ਤੇਤਾ ਜੁਗੀ' (੩੪੬)।*

੪. ਠੀਕ।

੫. ਭਲਜਾਈ, ਭਾਵ ਦਾਨ। ਯਥਾ—*'ਸਤੀ ਪਾਪੁ ਕਰਿ ਸਤੁ ਕਮਾਹਿ' (੯੫੧)*, (ਕਲਯੁਗ ਵਿਚ) ਦਾਨੀ ਪਾਪ ਦਾ ਧਨ ਇਕੱਠਾ ਕਰ ਦਾਨ ਕਰਦੇ ਹਨ।

੬. ਨੇਕੀ, ਭਾਵ ਪਤਿਬ੍ਰਤ ਧਰਮ। ਯਥਾ—*'ਬਿਨੁ ਸਤ ਸਤੀ ਹੋਇ ਕੈਸੇ ਨਾਰਿ' (੩੨੮)।*

੭. ਮੋਖ। ਯਥਾ—*'ਨਾ ਸਤਿ ਮੂੰਡ ਮੁੰਡਾਈ ਕੇਸੀ' (੯੫੨)*, ਸਿਰ ਦੇ ਕੇਸ ਮੁਨਾਵਣ ਤੇ (ਸਤ) ਮੋਖ ਦੀ ਪ੍ਰਾਪਤੀ ਨਹੀਂ ਹੁੰਦੀ।

੮. [*ਸੰਸਕ੍ਰਿਤ, ਸਪ੍ਤ। ਪ੍ਰਾਕ੍ਰਿਤ, ਸਤ੍ਤ। ਪੰਜਾਬੀ, ਸਤ*] ਗਿਣਤੀ ਦੇ ਸਤ, ੭। ਦੇਖੋ, 'ਸਤਸੀਕਾ'

**ਸਤ** [*ਸੰ: ਸੰਸਕ੍ਰਿਤ, ਸਤ੍ਵ*] ਤ੍ਰੈਗੁਣਾਂ ਵਿਚੋਂ ਤੀਸਰਾ ਗੁਣ ਸਤੋ ਗੁਣ। ਇਹ ਨੇਕੀ ਦਾ ਗੁਣ ਹੈ, ਇਸ ਦੇ ਆਇਆਂ ਜੀਵ ਨੇਕ, ਸਖੀ, ਸਦਾਚਾਰੀ, ਪਵਿਤ੍ਰ, ਸੁਹਿਰਦ ਹੋ ਜਾਂਦਾ ਹੈ। ਮਨ ਟਿਕਦਾ ਹੈ, ਸ਼ਾਂਤੀ ਦਾ ਰਸ ਆਉਂਦਾ ਹੈ। ਯਥਾ—*'ਰਜ ਗੁਣ ਤਮ ਗੁਣ ਸਤਗੁਣ ਕਹੀਐ ਇਹ ਤੇਰੀ ਸਭ ਮਾਇਆ' (੧੧੨੩)।*

**ਸਤੀ** [*ਸੰ: ਸੰਸਕ੍ਰਿਤ, ਸਤ੍ਯ। ਦੀ ਪ੍ਰਤੇ, ਪੰਜਾਬੀ*]

੧. ਸਤ ਰੂਪ ਪਰਮੇਸ਼ਰ। ਯਥਾ—*'ਇਕਨਾ ਨੋ ਨਾਉ ਬਖਸਿਓਨੁ ਅਸਥਿਰੁ ਹਰਿ ਸਤੀ' (੯੪੮)।*

---

੧. ਅਕਸਰ ਬਹਾਵਲਪੁਰ ਵਲ—ਦ—'ਡਡੇ' ਨਾਲ ਵਟਾਂਦੇ ਹਨ।

੨. ਪੰਜਾਬੀ ਵਿਚ ਆ ਕੇ ਧ—ਢ ਨਾਲ ਬਦਲ ਗਿਆ ਹੈ, ਜਿਕੂੰ ਸਾਂਧੇ ਦਾ ਸਾਂਢੇ।

੩. ਸਨੌਢ ਦੇਸ਼ ਵਾਲੇ।

੪. ਪ੍ਰਾਕ੍ਰਿਤ ਵਿਆਕਰਨ ਵਾਲੇ ਸਯਣ ਪਦ ਸੰਸਕ੍ਰਿਤ—ਸ੍ਵਜਨ—ਤੋਂ ਬਣਿਆ ਸਿਧ ਕਰਦੇ ਹਨ। ਸ੍ਵਜਨ—ਦੂਰ ਦਾ ਸੰਬੰਧੀ।

੫. 'ਸੁਣ' ਤੋਂ 'ਸੁਣੀਅਰ', ਜਿਕੁਰ 'ਫਣ' ਤੋਂ 'ਫਣੀਅਰ'।

---

੧. ਸੈਣ = ਕੁੜਮਾਚਾਰੀ ਨਾਲ ਬਣੇ ਸਾਕਾਂ ਨੂੰ ਕਹਿੰਦੇ ਹਨ। ਸੈਣ ਤੋਂ 'ਸਾਣਥ' ਬਣਿਆ = ਸਾਕਾਦਾਰੀ ਦੀ ਮਦਦ ਅਥਵਾ ਅਰਬੀ ਭਾਸ਼ਾ ਦੇ ਇਆਨਤ (= ਮਦਦ) ਪਦ ਨੂੰ ਪੰਜਾਬੀ ਉਪਸਰਗ—ਸਸਾ—ਪਹਿਲੇ ਲਗਾ;—ਸ + ਇਆਨਤ। ਬਿਆਂਨਤ = ਸਾਨਤ, ਸਾਣਥ।

੨. ਭਲਾ, ਭਾਵ ਦਾਨੀ। ਯਥਾ—*'ਸਤੀ ਪਾਪੁ ਕਰਿ ਸਤੁ ਕਮਾਹਿ'*। (੯੫੧)

੩. ਭਲੀ ਤੀਵੀਂ।

੪. ਪਿਛਲੇ ਸਮੇਂ ਜੋ ਤ੍ਰੀਮਤ ਪਤੀ ਦੇ ਮਰ ਚੁਕੇ ਸਰੀਰ ਨਾਲ ਜੀਊਂਦੀ ਸੜ ਮਰੇ ਉਸ ਨੂੰ ਸਤੀ ਆਖਦੇ ਸਨ। ਯਥਾ—*'ਸਤੀਆ ਏਹਿ ਨ ਆਖੀਅਨਿ' (੭੮੭)*।

੫. [*ਦੇਖੋ, 'ਸਤ ੮.'*] ਸਤ, ੭। ਚਾਰ ਤੇ ਤਿੰਨ। ਦੇਖੋ, 'ਸਤੀ ਰੰਨੀ ਘਰੇ ਸਿਆਪਾ'

**ਸਤੇ** [*ਗੁ: । ਦੇਖੋ, 'ਸਤ ੨.'*] ੧. ਸ੍ਰੇਸ਼ਟ।

੨. ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਇਕ ਡੂਮ ਦਾ ਨਾਮ ਸੱਤਾ ਸੀ, ਜੋ ਬਲਵੰਡ ਦਾ ਭਾਈ ਸੀ। ਇਨ੍ਹਾਂ ਦੀ ਰਚੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹੀ। ਯਥਾ—*'ਸਤੈ ਡੂਮਿ ਆਖੀ' (੯੬੬)*।

**ਸਾਤ** [*ਸੰਖ: ਵਾ । ਸੰਸਕ੍ਰਿਤ, ਸਪ੍ਤ । ਪ੍ਰਾਕ੍ਰਿਤ, ਸਤ੍ਤ । ਪੰਜਾਬੀ, ਸਤ । ਹਿੰਦੀ, ਸਾਤ*] ਸਤ, ੭। ਤ੍ਰੈ ਤੇ ਚਾਰ। ਯਥਾ—*'ਸਾਤ ਸੂਤ ਇਨਿ ਮੁਡੀਏ ਖੋਏ' (੮੭੬)*, ਤਥਾ—*'ਸਾਤ ਸਮੁੰਦ ਭਰੇ ਨਿਰਮਲ' (੮੩੯)*। ਦੇਖੋ, 'ਸਾਤ ਸੂਤ' ਤੇ 'ਸਾਤ ਸਮੁੰਦ'

**ਸਾਂਤਿ** [*ਸੰ: । ਸੰਸਕ੍ਰਿਤ, ਸ਼ਾਂਤਿ ਧਾਤੂ, ਸ਼ਮ੍ = ਅਮਨ ਵਿਚ ਆਉਣਾ*]

੧. ਠੰਢਿਆਂ ਹੋਣਾ, ਚੁਪ ਚਾਪ ਇਕ ਟਿਕਾਉ ਵਿਚ, ਰੌਲੇ ਘਬਰਾ ਤੋਂ ਉਲਟ।

੨. ਮਨ ਦਾ ਟਿਕਣਾ।

੩. ਸੰਤੋਖ ਵਿਚ ਅੰਦਰੋਂ ਠੰਢੇ ਤੇ ਤ੍ਰਿਪਤ ਰਹਿਣਾ।

੪. ਇਕ ਰਸ ਦਾ ਨਾਮ ਹੈ, ਜਿਸ ਦਾ ਮੂਲ ਕਾਰਨ (ਸਥਾਈ ਭਾਵ) ਵੈਰਾਗ ਹੈ ਤੇ ਚਿਤ ਦੀ ਅਵਸਥਾ ਵਾਹਿਗੁਰੂ ਦੀ ਭਗਤੀ ਯਾ ਉਸਦੇ ਗਯਾਨ ਨਾਲ ਸਰੂਪਾਨੰਦ ਵਿਚ ਰਹਿਣ ਵਾਲੀ ਹੋ ਜਾਂਦੀ ਹੈ। ਯਥਾ—*'ਗੁਰਮੁਖਿ ਸਾਂਤਿ ਸਦਾ ਸੁਖੁ' (੧੦੫੫)*।

੫. ਸੁਰਤ ਦਾ ਟਿਕਾਉ।

**ਸੀਤ** [*ਕ੍ਰਿ: । ਦੇਖੋ, 'ਸੀਤਾ ੨.' । ਸੀਤਾ ਦਾ ਸੰਖੇਪ*] ੧. ਪਰੋਤਾ ਗਿਆ। ਯਥਾ—*'ਸੰਗਿ ਚਰਨ ਕਮਲ ਮਨੁ ਸੀਤ' (੯੮੦)*।

੨. [*ਸੰਸਕ੍ਰਿਤ, ਸ਼ੀਤ*] ਠੰਢ।

**ਸੀਤਾ** [*ਸੰ: ਸੰਸਕ੍ਰਿਤ, ਸੀਤਾ । ਹਲ ਦੀ ਸੀਂ*] ਸ੍ਰੀ ਰਾਮ ਚੰਦ੍ਰ ਜੀ ਦੀ ਪਤਨੀ, ਸੀਤਾ[੧]। ਯਥਾ—*'ਸੀਤਾ ਲਖਮਣੁ ਵਿਛੁੜਿ ਗਇਆ'*। (੯੫੪)

੨. [*ਕ੍ਰਿ: । ਸੰਸਕ੍ਰਿਤ, ਸੀਵਨੰ । ਹਿੰਦੀ, ਸੀਨਾ । ਪੰਜਾਬੀ, ਸੀਊਣਾ; ਸੀਊਣਾ ਦਾ ਭੂਤਕਾਲ, ਸੀਤਾ*] ਸੀਵਿਆਂ ਹੈ। ਯਥਾ—*'ਸੀਤੋ ਸੀਤਾ ਮਹਿਮਾ ਮਾਹਿ' (੮)*, ਮਹਿਮਾ ਵਿਚ ਮਨ ਨੂੰ ਸੀਵਿਆਂ ਹੈ, ਇਹ ਸੀਤਾ ਹੈ।

੩. [*ਸੀਤਾ = ਇਕ ਰਤਨ ਦਾ ਨਾਮ ਹੈ, ਇਸ ਤੋਂ ਉਪਲਖਤ ਅਰਥ ਸੁੰਦਰਤਾ। ਸੀਤਾ ਰਾਮ ਦੀ ਇਸਤ੍ਰੀ ਬਹੁਤ ਸੁੰਦਰ ਸੀ, ਉਸ ਤੋਂ ਉਪਲਖਤ, ਸੁੰਦਰਤਾ*] ਖ਼ੂਬਸੂਰਤੀ, ਸੁੰਦਰਤਾ। ਯਥਾ—*'ਤਿਥੈ ਸੀਤੋ ਸੀਤਾ ਮਹਿਮਾ ਮਾਹਿ' (੮)*, ਓਥੇ ਖ਼ੂਬਸੂਰਤੀ ਉਤੇ ਖ਼ੂਬਸੂਰਤੀ ਹੈ, ਤੇ ਮਹਿਮਾ (ਤੋਂ ਵੱਧ) ਮਹਿਮਾ ਹੈ।

**ਸੀਤੋ** [*ਕ੍ਰਿ: । ਦੇਖੋ, 'ਸੀਤਾ ੨.' । ਸੀਤਾ ਦਾ ਦੂਸਰਾ ਰੂਪ*] ੧. ਪਰੋਤਾ ਗਿਆ ਹੈ। ਯਥਾ—*'ਇਹੁ ਤਨੁ ਸੀਤੋ ਤੁਮਰੈ ਧਾਨ' (੧੨੧੬)*।

੨. [*ਦੇਖੋ, 'ਸੀਤਾ ੩.'*] ਖ਼ੂਬਸੂਰਤੀ ਉਤੇ।

**ਸੁਤ** [*ਸੰ: । ਸੰਸਕ੍ਰਿਤ*] ਪੁਤਰ। ਯਥਾ—*'ਸੁਤ ਅਪਰਾਧ ਕਰਤ ਹੈ ਜੇਤੇ' (੪੭੮)*। ਦੇਖੋ, 'ਸੁਤ ਭਾਈ'

**ਸੂਤ/ਸੂਤਿ/ਸੂਤੁ** [*ਸੰ: । ਸੰਸਕ੍ਰਿਤ, ਸੂਤ੍ਰ = ਧਾਗਾ, ਕਾਇਦਾ*]

੧. ਧਾਗਾ, ਡੋਰ, ਸੂਤ੍ਰ। ਯਥਾ—*'ਦਇਆ ਕਪਾਹ ਸੰਤੋਖੁ ਸੂਤੁ' (੪੭੧)*। ਦੇਖੋ, 'ਸੂਤ ਕੇ ਹਟੂਆ'

੨. ਅੱਡ ਅੱਡ ਸਾਮਾਨਾਂ ਨੂੰ ਉਨ੍ਹਾਂ ਦੇ ਯਥਾਯੋਗ ਟਿਕਾਣਿਆਂ ਤੇ ਪਰਸ ਪਰ ਨੇੜੇ ਦੂਰੀਆਂ ਤੇ ਪ੍ਰਬੰਧ ਅਨੁਕੂਲ ਰਖਣਾ। ਜਗਤ ਪ੍ਰਬੰਧ, ਦੀ ਯਥਾਰਥ ਦਸ਼ਾ[੧]। ਯਥਾ—*'ਸੰਤੋਖੁ ਥਾਪਿ ਰਖਿਆ ਜਿਨਿ ਸੂਤਿ' (੩)*, ਸੰਤੋਖੁ ਨਾਲ ਜਿਸ ਨੇ ਪ੍ਰਬੰਧ ਨੂੰ ਠੀਕ ਰਖਿਆ ਹੈ, ਅਥਵਾ ਪ੍ਰਬੰਧ ਦੇ ਸੂਤ ਨੂੰ ਉਲਝਨ ਨਹੀਂ ਦਿੰਦਾ।

੩. [*ਸੂਤ ਟੁੱਟਿਆਂ ਮਾਲਾ ਵਿਸਰਜਨ ਹੋ ਜਾਂਦੀ ਹੈ, ਇਸ ਤੋਂ ਉਪਲਖਤ, ਪ੍ਰਾਣ ਯਾ ਚੇਤਨ ਸੱਤਾ ਜਿਸ ਦੇ ਟੁੱਟਿਆਂ ਸਰੀਰ ਨਹੀਂ ਰਹਿੰਦਾ*] ਚੇਤਨ ਸੱਤਾ। ਯਥਾ—*'ਸੂਤੁ ਖਿੰਚੇ ਢਹਿ ਢੇਰੀ ਹੋਇ' (੬੦੫)*, ਚੇਤਨ ਸੱਤਾ ਵਾ ਪ੍ਰਾਣਾਂ ਦੇ ਖਿੱਚੇ ਜਾਣ ਤੋਂ (ਸਰੀਰ) ਢਹਿ ਕੇ ਢੇਰੀ ਹੋ ਜਾਂਦਾ ਹੈ।

੪. [*ਕਇਦਾ, ਕਾਨੂੰਨ*] ਪਾਤਸ਼ਾਹ ਦੇ ਕਾਨੂੰਨ ਓਸਦੇ ਹੁਕਮ ਹੁੰਦੇ ਹਨ, ਇਸ ਲਈ ਹੁਕਮ ਅਰਥ ਵਿਚ ਬੀ ਵਰਤੀਂਦਾ ਹੈ। ਯਥਾ—*'ਸਗਲ ਸਮਗ੍ਰੀ ਸੂਤਿ ਤੁਮਾਰੈ' (੭੪੦)*, ਅਰਥਾਤ ਸਾਰੀ ਸਮਗ੍ਰੀ ਤੁਸਾਡੇ ਹੁਕਮ ਵਿਚ ਹੈ, ਅਥਵਾ ਏਥੇ ਤੁਸਾਡੇ ਪ੍ਰਬੰਧ ਵਿਚ ਹੈ।

੫. [*ਸੂਤ ਤੋਂ ਜਨੇਊ ਬਣਦਾ ਹੈ, ਇਸ ਵਾਸਤੇ*] ਜਨੇਊ। ਯਥਾ—*'ਸੂਤੁ ਪਾਇ ਕਰੇ ਬੁਰਿਆਈ' (੯੫੧)*।

੬. [*ਕੰਧ ਦੀ ਸਿਧਾਈ ਰਾਜ ਲੋਕ ਇਕ ਲੋਹੇ ਦੇ ਲਾਟੂ (ਸਾਹਲ) ਨਾਲ ਬੱਧੇ ਸੂਤ ਨਾਲ ਵੇਖਦੇ ਹਨ, ਇਸ ਤੋਂ ਕਿਸੇ ਨੇਕ, ਸ਼ੁਧ ਚੰਗੇ ਵਰਤਾਉ ਨੂੰ ਯਾ ਹਾਲਤ ਨੂੰ ਬੀ ਸੂਤ ਕਹਿ ਲੈਂਦੇ ਹਨ*] ਨੇਕ ਵਰਤਾਉ। ਯਥਾ—*'ਬਾਹਰਿ ਸੂਤੁ ਸਗਲ ਸਿਉ ਮਉਲਾ' (੩੮੪)*, ਅਰਥਾਤ ਬਾਹਰੋਂ ਸਭ ਨਾਲ ਸਾਡਾ ਖੇੜੇ ਵਾਲਾ ਨੇਕ ਵਰਤਾਉ ਹੈ। ਦੇਖੋ, 'ਸੂਤ੍ਰਿ ਧਾਰੀ'

**ਸੂਤੇ** [*ਗੁ: । ਸੰਸਕ੍ਰਿਤ, ਸ਼ਯਨ । ਪ੍ਰਾਕ੍ਰਿਤ, ਸਯਣ । ਪੰਜਾਬੀ, ਸੌਣਾ ਹਿੰਦੀ, ਸੋਨਾ । ਭੂਤਕਾਲ, ਸੁਤਾ*] ਸੁਤੇ ਹੋਏ। ਯਥਾ—*'ਸੂਤੇ ਗਏ ਮਹਾਇ' (੩੪)*।

**ਸੇਤ** [*ਸੰ: । ਸੰਸਕ੍ਰਿਤ, ਸੇਤੁ*] ੧. ਪੁਲ। ਯਥਾ—*'ਗੁਰਮੁਖਿ ਬਾਂਧਿਓ ਸੇਤੁ ਬਿਧਾਤੈ' (੯੪੨)*, ਗੁਰੂਦੁਆਰੇ ਹੀ ਪੁਲ ਰਾਮ ਚੰਦ੍ਰ ਜੀ ਨੇ ਬੱਧਾ। ਅਥਵਾ ਗੁਰਮੁਖਾਂ ਨੇ {ਬਿਧਾਤੇ} ਈਸ਼ੂਰ ਦੇ ਨਾਮ ਦਾ ਪੁਲ ਬੰਨ੍ਹ ਕੇ ਦੇਹ ਰੂਪੀ ਲੰਕਾ ਜਿਤੀ।

੨. [*ਸੰਸਕ੍ਰਿਤ, ਸ਼੍ਵੇਤ*] ਚਿੱਟਾ, ਉੱਜਲ। ਯਥਾ—*'ਪ੍ਰਭ ਕੀ ਦਰਗਹ ਸੋਭਾ ਸੇਤ' (੧੭੮)*, ਹਰੀ ਦੀ ਦਰਗਾਹ ਵਿਚ ਉਜਲ ਸੋਭਾ ਹੁੰਦੀ ਹੈ।

੩. [*ਸੰਸਕ੍ਰਿਤ, ਸਮੇਤ । ਦੇਸ਼ ਭਾਸ਼ਾ, ਸੇਤ*] ਨਾਲ, ਸਾਥ। ਯਥਾ—*'ਪ੍ਰਭ ਕੀ ਦਰਗਹ ਸੋਭਾ ਸੇਤ' (੧੭੮)*, ਹਰੀ ਦੀ ਦਰਗਾਹ ਵਿਚ ਸੋਭਾ ਨਾਲ ਜਾਂਦੇ ਹਨ।

---

੧. ਆਖਦੇ ਹਨ ਕਿ ਹਲ ਵਾਹੁੰਦਿਆਂ ਹਲ ਦੀ ਸੀਂ ਵਿਚੋਂ ਸੀਤਾ ਨਿਕਲੀ ਸੀ, ਇਸ ਕਰਕੇ ਨਾਉਂ 'ਸੀਤਾ' ਹੋਇਆ।

੧. Harmony.

**ਸੇਤੀ** [*ਯੋਗ: । ਸੰਸਕ੍ਰਿਤ, ਸਮੇਤ । ਦੇਸ਼ ਭਾਸ਼ਾ, ਸੇਤ*] ਸਾਥ, ਨਾਲ। ਯਥਾ—*'ਨੇਹੁ ਲਗਾ ਰਬ ਸੇਤੀ' (੪੭੩)।*

**ਸੋਤ** [*ਸੰ: । ਦੇਸ਼ ਭਾਸ਼ਾ । ਸੰਸਕ੍ਰਿਤ, ਸ੍ਰੁ (ਸ੍ਰਵਤਿ = ਵਗਣਾ ਤੋਂ ਸ੍ਰੋਤਸ = ਗਯਾਨੇਂਦ੍ਰਯ*] ੧. ਗੋਲਕਾਂ, ਸਰੀਰ ਦੇ ਰਸਤੇ—ਦੋ ਨਾਸਾਂ, ਮੂੰਹ, ਦੋ ਅੱਖਾਂ ਆਦਿਕ। ਯਥਾ—*'ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ' (੩੦੪),* ਰਾਤ ਨੂੰ ਨੀਂਦ ਵਿਚ ਗੁੱਟ ਹੋਇਆਂ ਨੌ ਗੋਲਕਾਂ ਸਭ ਢਿੱਲੇ ਹੋ ਜਾਂਦੇ ਹਨ। ਦੇਖੋ, 'ਊਘੈ'

੨. [*ਸੰ: । ਸੰਸਕ੍ਰਿਤ, (ਸ੍ਰਿਣੋਤਿ) = ਸੁਣਨਾ*] ਸੁਣਨਾ। ਯਥਾ—*'ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ' (੧੧੨੧)।*

**ਸੰਤੁ**[1] [*ਸੰ: । ਸੰਸਕ੍ਰਿਤ, ਸੰਤ । ਸ਼ਾਂਤ = ਬੀਤਰਾਗ ਮਹਾਤਮਾ, ਜਿਸ ਨੇ ਵਿਸ਼ੇ ਜਿੱਤ ਲਏ ਹਨ ਤੇ ਬ੍ਰਹਮ ਦੇ ਧਯਾਨ ਵਿਚ ਲੀਨ ਰਹਿੰਦਾ ਹੈ। ਅਸ੍ ਧਾਤੂ ਹੈ, ਸ਼ਤ੍ਰੀ ਪ੍ਰਤਯਯ ਹੈ ਸਤ੍ ਸਨ੍ ਸਨ੍ਤੌ, ਸਨ੍ਤ: ਯਾ ਸੰਤ ਸਿਧ ਹੁੰਦਾ ਹੈ*] ਵਾਹਿਗੁਰੂ ਦੇ ਪਯਾਰ ਵਿਚ ਰਹਿਣ ਵਾਲਾ। ਸਿਮਰਨ ਕਰਕੇ ਇਕ ਰਸ ਪ੍ਰਵਾਹ ਸਾਈਂ ਦੇ ਧਯਾਨ ਦਾ ਜਾਰੀ ਰਹੇ ਜਿਸਦਾ ਇਹ ਰੂਪ ਸੰਤ ਦਾ ਗੁਰੂ ਜੀ ਨੇ ਆਪ ਦੱਸਿਆ ਹੈ —ਯਥਾ—*'ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥ ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ' (੩੧੯)।*

**ਸੰਤੀ** [*ਸੰ: । ਦੇਖੋ, 'ਸੰਤ'*] ਸੰਤਾਂ ਨੇ। ਯਥਾ—*'ਸੰਤੀ ਮੰਤੁ ਦੀਓ ਮੋਹਿ ਨਿਰਭਉ' (੨੦੬)।*

**ਸਤੀਆ** ਦੇਖੋ, 'ਸਤੀ ੩. ੪.'

**ਸੰਤ ਸਹਾਰ** [*ਗੁ: । ਦੇਖੋ, 'ਸੰਤ'*] ਸੰਤਾਂ ਨੂੰ ਸਹਾਰਾ ਦੇਣ ਵਾਲਾ, ਭਾਵ ਸੰਤਾਂ ਦਾ ਸਹਾਈ। ਯਥਾ—*'ਸੰਤ ਸਹਾਰੁ ਸਦਾ ਬਖਿਆਤਾ'। (੧੩੮੯)*

**ਸਤ ਸੀਕਾ** [*ਗੁ: । ਸੰਸਕ੍ਰਿਤ, ਸਪ੍ਤ । ਸ਼ੀਤ । ਪੰਜਾਬੀ, ਸਤ + ਸੀਆਂ + ਕਾ*] ਸਤ ਸੀਆਂ ਦਾ ਭਾਵ ਸਤ ਸੀਆਂ (ਸਿਆੜਾਂ) ਪਾ ਕੇ ਜੋ ਜ਼ਮੀਨ ਬੀਜੀ ਜਾਏ, ਉਸ ਦਾ ਅੰਨ। ਇਹ ਅੰਨ ਬਹੁਤ ਸ੍ਵਦੀਕ ਹੁੰਦਾ ਹੈ। ਯਥਾ—*'ਅਨਾਜੁ ਮਾਗਉ ਸਤ ਸੀਕਾ' (੬੯੫),* ਸਤ ਸੀਆਂ ਦਾ ਅਨਾਜ ਮੰਗਦਾ ਹਾਂ, ਅੰਤ੍ਰੀਵ ਅਰਥ ਸਤ ਤੇ ਸ਼ੀਲ ਮੰਗਦਾ ਹਾਂ।

**ਸਤਸੰਗ** [*ਸੰ: । ਸੰਸਕ੍ਰਿਤ, ਸਤਯ: + ਸੰਗ*] ਭਲਾ ਸੰਗ, ਸੱਚੇ ਪੁਰਖ ਦਾ ਸੰਗ, ਉਸ ਆਦਮੀ ਦਾ ਸੰਗ ਜੋ ਝੂਠ ਤੇ ਮਾਯਾ ਤੋਂ ਕੱਢ ਕੇ ਸਤਿ ਤੇ ਵਾਹਿਗੁਰੂ ਵਿਚ ਲਗਾਵੇ। ਇਸ ਦਾ ਲੱਛਣ ਆਪ ਗੁਰੂ ਜੀ ਨੇ ਦਸਿਆ ਹੈ—*'ਸਤ ਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ' (੭੨),* ਤਥਾ—*'ਬਿਨੁ ਭਾਗਾ ਸਤਸੰਗੁ ਨ ਲਭੈ' (੯੫)।*

**ਸਤਸੰਗਾ** [*ਦੇਖੋ, 'ਸਤਸੰਗ'*] ਜਿਸ ਦਾ ਸੰਗ (ਮੇਲ) ਮੁਕਤੀ ਲਈ (ਸਤ) ਸ੍ਰੇਸ਼ਟ ਹੈ। ਭਲਾ ਸੰਗ।

**ਸਤਸੰਗਤਿ** ਦੇਖੋ, 'ਸਤਸੰਗ'

**ਸੰਤੁਸਟੁ** [*ਸੰ: । ਸੰਸਕ੍ਰਿਤ, ਸੰਤੁਸ਼੍ਰ*] ਪ੍ਰਸੰਨ, ਖੁਸ਼। ਯਥਾ—*'ਜਿਸ ਨੋ ਤੂ ਸੰਤੁਸਟੁ ਕਲਮਲ ਤਿਸੁ ਖਈ' (੯੬੧)।*

**ਸਾਤਸੂਤ** [*ਸੰ: । ਦੇਖੋ, 'ਸਾਤ ਤੇ ਸਤ'*] ਘਰ ਦੇ ਸੱਤੇ ਸੂਤ, ਘਰ ਦੇ ਨਿਰਬਾਹ ਦੀਆਂ ਸਤੇ ਵਸਤਾਂ। ਯਥਾ—*'ਸਾਤ ਸੂਤ ਇਨਿ ਮੁੰਡੀਏ ਖੋਏ' (੮੫੬)।*

**ਸੰਤ ਸਾਧ** [*ਗੁ: ਸੰ: । ਸੰਸਕ੍ਰਿਤ*] ਸ੍ਰੇਸ਼ਟ ਸਾਧ। ਯਥਾ—*'ਸੰਤ ਸਾਧ ਭਏ ਸਾਥੀ',* ਤਥਾ—*'ਸੰਤਨ ਸੰਤ ਸਾਧ ਮਿਲਿ ਰਹੀਐ' (੯੮੩)।*

**ਸਾਤ ਸਮੁੰਦ** [*ਸੰਖ: ਵਾ: । ਦੇਸ਼ ਭਾਸ਼ਾ*]

੧. ਸਤ ਸਮੁੰਦਰ, ਭਾਵ ਵਿਚ ਬਹੁਤ ਵਧੀਕ ਤੋਂ ਮੁਰਾਦ ਬੀ ਲੈਂਦੇ ਹਨ।

੨. ਭਾਵ ਵਿਚ ਪੰਜ ਗਯਾਨ ਇੰਦ੍ਰਯ ਤੇ ਮਨ ਤੇ ਬੁਧਿ ਵੀ ਲੈਂਦੇ ਹਨ। ਯਥਾ—*'ਸਾਤ ਸਮੁੰਦ ਭਰੇ ਨਿਰਮਲ ਨੀਰਿ' (੮੩੯)।*

**ਸਤ ਸਰਿ** [*ਵਿਸ਼ੇਸ਼ਣ ਵਿਸ਼ੇਸ਼ਯ । ਸੰਸਕ੍ਰਿਤ, ਸਪ੍ਤ । ਸਰ*]

੧. ਸਤ ਤਲਾਉ, ਭਾਵ—੧. ਸਤ। ੨. ਸੰਤੋਖ। ੩. ਦਯਾ। ੪. ਧਰਮ। ੫. ਧੀਰਜ। ੬. ਵੈਰਾਗ। ੭. ਗਯਾਨ।

੨. [*ਸੱਤਯ + ਸਰ*] ਸੱਚ ਦਾ ਤਲਾਉ, ਭਾਵ ਸਤਿਸੰਗ। ਇਸ ਤੋਂ ਪਹਿਲੀ ਤੁਕ ਵਿਚ ਗੁਰੂ ਨੂੰ ਸਰ ਆਖਿਆ ਹੈ, ਸੋ ਸੱਚਾ ਸਰ ਗੁਰੂ ਦਾ ਸੰਗ ਹੈ।

**ਸਾਤ ਸੁਰਾ** ਦੇਖੋ, 'ਸੁਰਾ'

**ਸਤਹੁ** [*ਗੁ: ਸੰਸਕ੍ਰਿਤ, ਸਤ੍ਵ = ਸਤੋ ਗੁਣ । ਪੰਜਾਬੀ—'ਸਤ ਤੋਂ' ਨੂੰ 'ਸਤੋਂ ਯਾ ਸਤਹੁੰ' ਬੋਲਦੇ ਹਨ*] ੧. ਸਤ ਤੋਂ, ਸਰੇਸ਼ਟ (ਗੁਣਾਂ) ਤੋਂ, ਸਤੋ ਗੁਣਾਂ ਦਾ। ਯਥਾ—*'ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ' (੯੬੮)।*

੨. [*ਸਤਯਾ ਤੋਂ*] ਆਪਣੀ ਨਿਜ ਸ਼ਕਤੀ ਤੋਂ। ਦੇਖੋ, 'ਛਾਵਾਣੁ'

**ਸੰਤਹ ਤਨਾ** [*ਵ੍ਰ: ਵ: । ਸੰਸਕ੍ਰਿਤ, ਸੰਤ । ਦੇਖੋ, 'ਸੰਤ' । ਤਨਯ = ਪੁਤ੍ਰ*] ਸੰਤ ਹਨ ਪੁਤ੍ਰ ਜਿਸਦੇ। ਯਥਾ—*'ਸਰਣਿ ਸਹਾਈ ਸੰਤਹ ਤਨਾ' (੧੦੮੦)।*

**ਸਾਤਕੁ** [*ਗੁ: । ਸੰਸਕ੍ਰਿਤ, ਸਾਤ੍ਵਿਕ = ਸਤੋ ਗੁਣ ਵਾਲੇ*] ਸਤੋ ਗੁਣੀ। ਯਥਾ—*'ਰਾਜਸ ਸਾਤਕੁ ਤਾਮਸੁ ਡਰਪਹਿ' (੯੯੯)।*

**ਸੂਤਕੁ** [*ਸੰ: । ਸੰਸਕ੍ਰਿਤ*] ਜਨਮ ਮਰਨ ਸੰਬੰਧੀ ਅਪਵਿਤ੍ਰਤਾ। ਯਥਾ—*'ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥ ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ' (੪੭੨),* ਜੇਕਰ ਜਨਮ ਮਰਨ ਸੰਬੰਧੀ ਅਸ਼ੁਧੀ ਮੰਨੀਏ ਤਦ ਸਭ ਥਾਵਾਂ ਤੇ ਇਹ ਅਸ਼ੁਧੀ ਹੈ, ਗੋਹੇ, ਲੱਕੜੀ ਵਿਚ ਅਨੇਕ ਜੀਵ ਰੋਜ਼ ਚੁੱਲ੍ਹੇ ਵਿਚ ਮਰਦੇ ਹਨ। ਇਸ ਅਸ਼ੁਧੀ ਦਾ ਨਾਸ਼ ਗਿਆਨ ਨਾਲ ਹੁੰਦਾ ਹੈ।

**ਸੂਤ ਕੇ ਹਟੂਆ** [*ਸੰ: । ਹਿੰਦੀ*] ੧. ਤਾਗੇ ਦੇ ਨਿਕੇ ਘਰ। ਰੇਸ਼ਮ ਦਾ ਕੀੜਾ ਜਦ ਪਲ ਜਾਂਦਾ ਹੈ ਤਾਂ ਅਪਣੇ ਅੰਦਰੋਂ ਰੇਸ਼ਮ ਦੇ ਸੂਤ ਦੀ ਤਾਰ ਕੱਢ ਕੇ ਅਪਣੇ ਉਦਾਲੇ ਵਲੀ ਜਾਂਦਾ ਹੈ, ਅਰ ਡਾਢੇ ਸ਼ੌਕ ਨਾਲ ਇਹ ਹਟੂਆ ਜੇਹਾ, ਇਕ ਖੋਲ ਜਿਹਾ ਦੁਆਲੇ ਬਣਾ

---

੧. ਵਿਸ਼ਨੂ ਪੁਰੀ ਨਾਮੇ ਇਕ ਮਹਾਤਮਾ ਨੇ ਭਾਗਵਤ ਵਿਚੋਂ ਸੰਕਲਤ ਕਰਕੇ 'ਭਗਤ ਰਤਨਾਵਲੀ' ਨਾਮੇ ਗ੍ਰੰਥ ਲਿਖਿਆ। ਇਸ ਸੰਸਕ੍ਰਿਤ ਪੁਸਤਕ ਵਿਚ ਪਦ 'ਸੰਤ' ਆਯਾ ਹੈ, ਸੰਤ ਤੇ ਸਨ੍ਤ ਦੋਹਾਂ ਰੂਪਾਂ ਵਿਚ। ਯਥਾ—'ਸੰਤੋ ਬ੍ਰਹਮ ਵਿਦਾ ਸ਼ਾਂਤਾ' (੬੨); ਪੁਨਾ—'ਸਨ੍ਤ ਦਿਸ਼ੰਤਿ ਚਕ੍ਸ਼ੁਖਿ' (੬੩); ਪੁਨਾ—'ਦੇਵਤਾ ਬਾਂਧਵ ਸੰਤਾ ਸੰਤ ਆਤਮਾਹ ਮੇਵ ਚ' (੬੪)।

ਇਸੀ ਤਰ੍ਹਾਂ ਕਾਲੀ ਦਾਸ ਦੇ ਰਘੁਵੰਸ਼ ਵਿਚ ਆਯਾ ਹੈ—'ਤੰ ਸੰਤ: ਸਰੋਤਮਰ੍ਹੰਤਿ ਸਦ ਸਦ੍ਵਯਕ੍ਤਿ:' (੧-੧੦)। ਇਸੀ ਤਰ੍ਹਾਂ ਵੇਦ ਵਿਚ ਵੀ ਆਇਆ ਹੈ—'ਨ ਯਾ ਈਸ਼ੰਤੇ ਜਨਸ਼ੇਅਯਾ ਨਵੇਂ ਅੰਤ: ਸੰਤੋ ਅਵਦਯਾ ਪੁਨਾਤਾ:' (ਰਿਗ ਸੰ: ੬, ਸੂਕਤ ੬੬, ਮੰਤਰ ੪) ਹੇ ਮਨੁਸ਼ੋ (ਯੋ) ਜੋ (ਜਨਸ਼:) ਜਨਮੋਂ ਕੋ (ਨ) ਨਹੀਂ (ਈਸ਼ੰਤੇ) ਨਸ਼ਟ ਕਰਤੇ ਕਿੰਤੂ (ਅਯਾ) ਇਸ ਸੇ (ਅੰਤ:) ਸਤ ਪੁਰਸ਼ ਹੁਏ। ਇਨਾਂ ਪ੍ਰਮਾਣਾਂ ਥੀਂ ਸਿਧ ਹੈ ਕਿ ਸੰਤ ਪਦ ਪ੍ਰਾਚੀਨ ਹਿੰਦੁਸਤਾਨ ਦਾ ਆਪਣਾ ਪਦ ਹੈ, ਕਿਸੇ ਯਵਨ ਭਾਸ਼ਾ ਤੋਂ ਨਹੀਂ ਆਇਆ।

ਕੇ ਅੰਦਰ ਬੇਸੁਧ ਹੋ ਜਾਂਦਾ ਹੈ। ਇਸ ਹਾਲ ਵਿਚ ਲੋਕੀ ਉਨ੍ਹਾਂ ਖੋਲਾਂ ਨੂੰ ਗਰਮ ਕਰਦੇ ਹਨ, ਸੋ ਕੀੜਾ ਅੰਦਰੇ ਮਰ ਜਾਂਦਾ ਹੈ ਤੇ ਉਹ ਸੂਤ ਦਾ ਖੋਲ ਲੋਕੀ ਉਬਾਲ ਕੇ ਰੇਸ਼ਮ ਦੀ ਤਾਰ ਉਧੇੜ ਲੈਂਦੇ ਹਨ, ਜਿਸ ਤੋਂ ਰੇਸ਼ਮ ਦੇ ਕਪੜੇ ਬਣਦੇ ਹਨ। ਜੀਕੂੰ ਇਹ ਕੀੜਾ ਸ਼ੌਕ ਨਾਲ ਸੂਤ ਵਧਾ ਵਧਾ ਅੰਦਰੋਂ ਕੱਢਦਾ ਤੇ (ਹਟੂਆ) ਖੋਲ ਬਣਾਂਦਾ ਹੈ, ਜੋ ਉਸਦੀ ਮੌਤ ਦਾ ਕਾਰਨ ਬਣਦਾ ਹੈ ਅਰ ਉਸਦੇ ਕਿਸੇ ਅਰਥ ਨਹੀਂ, ਤਿਵੇਂ ਹਰਿ ਨਾਮ ਤੋਂ ਬਿਨਾਂ ਕਰਮ ਧਰਮ ਫਾਹੀ ਦਾ ਕਾਰਨ ਬਣਦੇ ਹਨ ਤੇ ਕਰਨ ਵਾਲੇ ਦੇ ਪੱਲੇ ਖੇਦ ਦੇ ਸਿਵਾ ਕੁਛ ਨਹੀਂ ਪੈਂਦਾ।

੨. ਸੂਤ ਕੇ ਹਟੂਆ ਦਾ ਅਰਥ ਸੂਤ ਲਡੂ ਤੇ ਡੌਰਾ ਬੀ ਕਰਦੇ ਹਨ ਕਿ ਸੂਤ ਲਡੂ ਵਾਲਾ ਹਲਵਾਈ ਆਪ ਨਹੀਂ ਸੁਆਦ ਲੈਂਦਾ ਤੇ ਡੌਰਾ ਸੂਤ ਦਾ ਜਾਲਾ ਤਣ ਕੇ ਕੀੜੇ ਫਾਹੁੰਦਾ ਤੇ ਪਾਪ ਕਮਾਉਂਦਾ ਹੈ। ਯਥਾ—*'ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ' (੧੩੮੯)।*

**ਸਤ ਕਾ ਖੇੜਾ** [*ਸੰਬੰ: । ਸੰਸਕ੍ਰਿਤ, ਸਤਯ । ਖੇਟ=ਪਿੰਡ । ਪੰਜਾਬੀ, ਖੇੜਾ*] ਸਤ ਦਾ ਨਗਰ। ਦੇਖੋ, 'ਖੇੜਾ'

**ਸਤਿ ਕਰਿ** [*ਤ੍ਰਿਤੀਆ ਵਿਭਗਤੀ। ਹਿੰਦੀ*]

੧. ਸੱਚ ਕਰਕੇ, ਨਿਸ਼ਚੇ (ਕਿ ਇਹ ਸਭ ਤੋਂ ਵਡਾ ਪੁੰਨ ਕਰਮ ਹੈ)।

੨. ਸਤਿਕਾਰ ਕਰ। ਯਥਾ—*'ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ' (੧੨੬੪)।*

**ਸੰਤ ਕਾ ਲੀਆ** ਦੇਖੋ, 'ਲੀਆ'

**ਸੰਤੋਖ** [*ਸੰ: । ਸੰਸਕ੍ਰਿਤ, ਸੰਤੋਸ਼ । ਤੁਸ਼=ਖੁਸ਼ ਹੋਣਾ, ਧਾਤੂ ਹੈ*] ਪ੍ਰਸੰਨ, ਜੋ ਪਰਮੇਸ਼ਰ ਨੇ ਦਿੱਤਾ ਹੋਵੇ ਉਸ ਪਰ ਪ੍ਰਸੰਨ ਰਹਿਣਾ, ਰੱਜ, ਸਬਰ। ਯਥਾ—*'ਬਿਨਾ ਸੰਤੋਖ ਨਹੀ ਕੋਊ ਰਾਜੈ' (੨੭੯),* ਸੰਤੋਖ ਤੋਂ ਬਿਨਾ ਕੋਈ ਖੁਸ਼ ਨਹੀਂ ਯਾ ਕੋਈ ਰਜਿਆ ਨਹੀਂ। ਦੇਖੋ, 'ਸੰਤੋਖ ਗੁਰ ਸਰਾ', 'ਸੰਤੋਖੁ ਮੜੀ'

**ਸੰਤੋਖੀ** [*ਸੰ: । ਸੰਸਕ੍ਰਿਤ, ਸੰਤੋਸ਼ਿਨ੍*] ਸੰਤੋਖ ਵਾਲਾ, ਜੋ ਮਿਲੇ ਉਸ ਪਰ ਪ੍ਰਸੰਨ ਰਹਿਣ ਵਾਲਾ।

**ਸੰਤੋਖੈ** [*ਕ੍ਰਿ: । ਦੇਖੋ, 'ਸੰਤੋਖ' । ਪੰਜਾਬੀ, ਕ੍ਰਿਯਾ—ਸੰਤੋਖਣਾ*] ਪ੍ਰਸੰਨ ਕਰੇ, ਖੁਸ਼ ਕਰੇ। ਯਥਾ—*'ਕੋਮਲ ਬਾਣੀ ਸਭ ਕਉ ਸੰਤੋਖੈ' (੨੯੯),* ਨਰਮ ਬੋਲਨਾ ਸਭ ਨੂੰ ਪ੍ਰਸੰਨ ਕਰਦਾ ਹੈ।

**ਸੰਤੋਖੀਈ** [*ਸੰ: । ਸੰਸਕ੍ਰਿਤ, ਸੰਤੋਸ਼ਿਨ ਦਾ ਬਹੁ ਬਚਨ*] ਸੰਤੋਖ ਵਾਲਿਆਂ ਦੀ। ਯਥਾ—*'ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ' (੪੬੬)।*

**ਸੰਤੋਖ ਗੁਰ ਸਰਾ** [*ਵਰ: ਵਾ: । ਸੰਸਕ੍ਰਿਤ, ਸੰਤੋਸ਼, ਗੁਰੂ, ਸਰ*] ਗੁਰੂ ਰੂਪ ਸੰਤੋਖ ਦੇ ਸਰੋਵਰ ਵਿਚ। ਯਥਾ—*'ਤੇ ਨ੍ਹਾਏ ਸੰਤੋਖ ਗੁਰ ਸਰਾ' (੭੯੯)।*

**ਸੰਤੋਖੁ ਮੜੀ** [*ਸੰ: ਸੰਸਕ੍ਰਿਤ, ਸੰਤੋਸ਼, ਮਠ । ਪੰਜਾਬੀ, ਮੜ੍ਹ, ਮੜ੍ਹੀ*] ਸੰਤੋਖ ਰੂਪੀ ਮਠ। ਸੰਤੋਖ ਰੂਪੀ ਆਸ਼੍ਰਮ ਯਾ ਟਿਕਾਣਾ। ਯਥਾ—*'ਭਿਖਿਆ ਨਾਮੁ ਸੰਤੋਖੁ ਮੜੀ ਸਦਾ ਸਚੁ ਹੈ ਨਾਲਿ' (੧੦੮੯)।*

**ਸਤਿਗੁਰ** [*ਸੰ: । ਸੰਸਕ੍ਰਿਤ, ਸਤਯ + ਗੁਰੂ*] ਸੱਚਾ ਗੁਰੂ, ਸ੍ਰੇਸ਼ਟ ਗੁਰੂ, ਉਹ ਗੁਰੂ ਜਿਸ ਦਾ ਸਰੂਪ 'ਸੱਤਯ' ਹੈ, ਜਿਸ ਦਾ ਮਨ ਬਚ ਕਰਮ ਸਭ ਸਤਯ ਹੈ। ਯਥਾ—*'ਸਤਿਗੁਰ ਸਾਚੀ ਸਿਖ ਸੁਣਾਈ' (੧੧੭)।*

**ਸਤਿਗੁਰਏ** [*ਚਤੁਰਥੀ । ਸੰਸਕ੍ਰਿਤ*] ਸ੍ਰੇਸ਼ਟ ਗੁਰ ਤਾਈਂ। ਯਥਾ—*'ਸਤਿਗੁਰਏ ਨਮਹ' (੨੬੨)।*

**ਸੇਤਜ** [*ਸੰ: । ਸੰਸਕ੍ਰਿਤ, ਸ੍ਵੇਦਜ=ਹਵਾੜ, ਹੁੱਸੜ ਯਾ ਪਸੀਨੇ ਆਦਿ ਗਰਮ ਸਥਾਨ ਵਿਚ ਉਪਜਣ ਵਾਲੇ ਜੰਤੂ*] ਕੀੜੇ-ਮਕੌੜੇ, ਜੂੰਆਂ ਆਦਿਕਾਂ ਦੀ ਜੀਵ ਸ੍ਰਿਸ਼ਟੀ। ਯਥਾ—*'ਅੰਡਜ ਜੇਰਜ ਸੇਤਜ ਉਤਭੁਜ ਬਹੁ ਪ੍ਰਕਾਰੀ ਪਾਲਕਾ' (੧੦੮੪)।*

**ਸਤਜੁਗਿ** [*ਸੰ: । ਸੰਸਕ੍ਰਿਤ, ਸਤਯਯੁਗ*] ਚਾਰ ਜੁਗਾਂ ਵਿਚੋਂ ਪਹਿਲੇ ਜੁਗ ਦਾ ਨਾਮ ਹੈ ਜਿਸ ਵਿਚ ਸਤ ਬੋਲਣਾ ਮੁਖ ਸੀ। ਯਥਾ—*'ਸਤਿਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ' (੩੪੬),* ਸਤਜੁਗ ਵਿਚ ਸਚ ਬੋਲਣਾ ਤ੍ਰੇਤਾ ਵਿਚ ਜੱਗ ਕਰਨੇ, ਦੁਆਪਰ ਵਿਚ ਪੂਜਾ ਦਾ ਆਚਾਰ ਅਤੇ ਕਲਜੁਗ ਦਾ ਧਰਮ 'ਨਾਮ' ਜਪਣਾ ਦੱਸਦੇ ਹਨ।

**ਸਤਾਣੀ** [*ਗੁ: । ਸੰਸਕ੍ਰਿਤ, ਸ-ਉਪਸਰਗ + ਤਾਨ=ਬਿਸਥਾਰ । ਪੰਜਾਬੀ, ਤਾਣ=ਬਲ, ਤਾਕਤ*] ਬਲ ਵਾਲੀ, ਤਾਕਤ ਵਾਲੀ। ਯਥਾ—*'ਹਰਿ ਹਰਿ ਜਨ ਕੈ ਓਟ ਸਤਾਣੀ' (੨੬੫)।*

**ਸੰਤਤ**[1] [*ਅ: । ਸੰਸਕ੍ਰਿਤ, ਸੰਤਤ=ਫੈਲਾਵ, ਲਗਾਤਾਰ*] ਸਦੀਵ ਕਾਲ, ਨਿਰੰਤਰ। ਯਥਾ—*'ਸੰਤਤ ਹੀ ਸਤਸੰਗਤਿ ਸੰਗ' (੧੪੦੪),* ਸਦੀਵ ਕਾਲ ਹੀ ਸਤਸੰਗਤ ਦਾ ਸੰਗ ਹੈ।

**ਸੂਤਧਾਰੀ** [*ਗੁ: । ਹਿੰਦੀ*] ਮਾਲਾ, ਜੋ ਸੂਤ ਕਰ ਕੇ ਬਣਾਈ ਜਾਂਦੀ ਹੈ। ਯਥਾ—*'ਪਉਣੁ ਹੋਵੈ ਸੂਤ ਧਾਰੀ' (੩੫੯),* ਭਾਵ ਇਹ ਕਿ ਸ੍ਵਾਸਾਂ ਦੀ ਪੌਣ ਦੀ ਹੀ ਮਾਲਾ ਹੋਵੇ ਕਿ ਕੋਈ ਸ੍ਵਾਸ ਨਾਮ ਬਾਝੋਂ ਖ਼ਾਲੀ ਨਾ ਜਾਏ।

**ਸੈਤਾਨ** [*ਸੰ: । ਅਰਬੀ, ਸ਼ੈਤਾਨ । ਸ਼ਤਨ (=ਮੁਖਾਲਫ਼ਤ ਹੋਣਾ) ਤੋਂ*]

੧. ਪਾਰਸੀ, ਯਹੂਦੀ, ਈਸਾਈ ਤੇ ਮੁਸਲਮਾਨਾਂ ਦੇ ਮਤ ਵਿਚ ਜੀਵਾਂ ਨੂੰ ਬੁਰੇ ਕੰਮ ਵਲ ਪ੍ਰੇਰਨ ਵਾਲੇ ਫ਼ਰਿਸ਼ਤੇ ਦਾ ਨਾਮ ਸ਼ੈਤਾਨ ਹੈ, ਜਿਸ ਨੇ ਖ਼ੁਦਾ ਦੇ ਬਨਾਏ ਆਦਮੀ ਨੂੰ ਗੁਨਾਹਗਾਰ ਬਨਾਯਾ। ਸੂਫ਼ੀ ਲੋਗ ਚੰਚਲ ਸੁਭਾਵ ਵਾਲੇ ਮਨ ਨੂੰ ਬੀ ਸ਼ੈਤਾਨ ਕਹਿੰਦੇ ਹਨ।

੨. ਪੰਜਾਬੀ ਦੀ ਬੋਲ ਚਾਲ ਵਿਚ ਬੁਰੇ ਆਦਮੀ ਨੂੰ, ਇੱਲਤਾਂ ਕਰਨ ਵਾਲੇ ਨੂੰ ਕਹਿੰਦੇ ਹਨ—ਸਾਕਤ। ਯਥਾ—*'ਨਾਉ ਸੈਤਾਨੁ ਮਤੁ ਕਟਿ ਜਾਈ' (੨੪)।*

**ਸੈਤਾਨੀ** [*ਸੰ: । ਦੇਖੋ, 'ਸੈਤਾਨ'*] ੧. ਮਨ ਜਿਨ੍ਹਾਂ ਦਾ ਚੰਚਲ ਹੋਵੇ, ਸ਼ੈਤਾਨ ਦੇ ਸੁਭਾਉ ਵਾਲੇ। ਯਥਾ—*'ਨਾਨਕ ਸਿਰ ਖੁਥੇ ਸੈਤਾਨੀ' (੧੫੦)।*

੨. ਪੰਜਾਬੀ ਬੋਲ ਚਾਲ ਵਿਚ ਚਲਾਕੀ, ਪਾਪ ਮਈ ਚੰਚਲਤਾਈਆਂ ਨੂੰ ਬੀ ਕਹਿੰਦੇ ਹਨ।

**ਸੰਤਨ** [*ਸੰ: । ਦੇਸ਼ ਭਾਸ਼ਾ । ਸੰਸਕ੍ਰਿਤ, ਸੰਤ ਦਾ ਬਹੁ ਬਚਨ*]

੧. ਸੰਤ। ਯਥਾ—*'ਸੇ ਸੰਤਨ ਹਰਿ ਕੇ ਮੇਰੇ ਮੀਤ' (੮੬੩)।*

੨. ਸੰਤਾਂ ਨੂੰ। ਯਥਾ—*'ਹਰਿ ਸੰਤਨ ਕਰਿ ਨਮੋ ਨਮੋ' (੨੪੧)।*

**ਸੰਤਨਾ** [*ਸੰ: । ਸੰਸਕ੍ਰਿਤ, ਦੇਖੋ, 'ਸੰਤ'*] ਸੰਤਾਂ ਦੀ। ਯਥਾ—*'ਦੀਨ ਲੀਨ ਪਿਆਸ ਮੀਨ ਸੰਤਨਾ ਹਰਿ ਸੰਤਨਾ' (੧੩੦੫),* ਜਿਕੁਰ ਮੱਛੀ (ਜਲ ਵਿਚ) ਲੀਨ ਹੋਈ ਪਿਆਸ ਕਰ ਦੀਨ ਹੁੰਦੀ ਹੈ, ਤਿਵੇਂ ਹਰੀ ਦੇ ਸੰਤਾਂ ਦੀ (ਪਿਆਸ) ਹੈ। ਅਥਵਾ ਦੀਨਤਾ ਵਿਚ ਲੀਨ ਹਾਂ ਤੇ ਮੱਛੀ ਵਾਂਗ (ਸੰਤਨਾ) ਸੰਤਾਂ ਦੀ ਪਿਆਸ ਹੈ।

**ਸੰਤਾਨੀ** [*ਸੰ: । ਸੰਸਕ੍ਰਿਤ, ਸੰਤ । ਆਨੀ, ਪੰਜਾਬੀ ਪ੍ਰਤੇ*] ਸੰਤਾਂ ਦੀ। ਯਥਾ—*'ਰਾਖੀ ਆਨ ਸੰਤਾਨੀ' (੧੨੧੦)।*

---

੧. ਸੰਤਤਿ ਤੇ ਸੰਤਤੀ ਦਾ ਅਰਥ ਹੈ, ਔਲਾਦ।

**ਸੈਤਾਨਿਆ** [*ਕ੍ਰਿ: ਵਿ: । ਅਰਬੀ, ਦੇਖੋ, 'ਸੈਤਾਨ'*] ਇੱਲਤਾਂ ਤੇ ਚਲਾਕੀਆਂ ਕਰਨ ਵਾਲੇ। ਯਥਾ—*'ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨੀਆ' (੭੦੮)।*

**ਸਤਿਨਾਮੁ** [*ਗੁ: ਸੰ: । ਸੰਸਕ੍ਰਿਤ, ਸਤ੍ਯ ਨਾਮਨ*] ੧. ਸਤ ਇਹ ਨਾਮ ਹੈ। ਯਥਾ—*'ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿਨਾਮੁ ਤੇਰਾ ਪਰਾ ਪੂਰਬਲਾ' (੧੦੮੩)।*

੨. ਸੱਤ੍ਯ ਹੈ (ਅਰ) (ਨਾਮ) ਗ੍ਯਾਨ ਸਰੂਪ ਹੈ। ਦੇਖੋ, 'ਨਾਮ'

**ਸਤ ਨਿਰਤ** ਦੇਖੋ, 'ਨਿਰਤ'

**ਸਤਾਨਵੇ** [*ਸੰਖ: ਵਾ: । ਪੰਜਾਬੀ ਨੱਵੇ ਅਤੇ ਸਤ*] ੯੭ ਇਥੇ ਭਾਵ ੧੫੯੭ ਬਿ: (ਅਰਥਾਤ ੧੫੪੦ ਈ: ਤੋਂ ਹੈ)। ਦੇਖੋ, 'ਆਵੰਨ'

**ਸੰਤਾਪੁ** [*ਸੰ: । ਸੰਸਕ੍ਰਿਤ*] ੧. ਗਰਮੀ, ਕਰੜੀ ਗਰਮੀ। ੨. ਪੀੜਾ, ਦੁੱਖ। ੩. ਕਲੇਜਾ ਸਾੜਨ ਵਾਲਾ ਦੁੱਖ, ਕੀਤੇ ਮਾੜੇ ਕਰਮਾਂ ਦੀ ਯਾਦ ਤੇ ਮਨ ਦਾ ਕਸ਼ਟ। ਯਥਾ—*'ਤਾਪ ਸੰਤਾਪ ਸਗਲੇ ਗਏ'। (੮੦੭)*

**ਸੰਤਾਪੈ** [*ਕ੍ਰਿ: । ਦੇਖੋ, 'ਸੰਤਾਪ'। ਸੰਸਕ੍ਰਿਤ, ਸੰਤਾਪਨੰ। ਪੰਜਾਬੀ, ਸੰਤਾਪਣਾ*] ਕਸ਼ਟ ਹੁੰਦਾ ਹੈ। ਯਥਾ—*'ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ' (੨੬੨)।*

**ਸਤ ਪੁਤ੍ਰਹ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਸਤ੍ਯ। ਪੁਤ੍ਰ*] ਸ੍ਰੇਸ਼ਟ ਪੁਤ੍ਰ, ਲਾਇਕ ਪੁਤ੍ਰ, ਸੁੱਚੇ ਜੀਵਨ ਵਾਲਾ ਪੁਤ੍ਰ। ਯਥਾ—*'ਅਪਜਸੰ ਮਿਟੰਤ ਸਤ ਪੁਤ੍ਰਹ' (੧੩੬੦),* ਲਾਇਕ ਪੁਤ੍ਰਾਂ ਦੇ ਹੋਣ ਕਰ ਨਿੰਦਿਆ ਦੂਰ ਹੁੰਦੀ ਹੈ।

**ਸਤ ਪੁਰਖਈਆ** ਦੇਖੋ, 'ਪੁਰਖਈਆ'

**ਸਤਿ ਬਚਨ** [*ਗੁ: ਸੰ: । ਸੰਸਕ੍ਰਿਤ, ਸਤ੍ਯ। ਵਚਨ*].

੧. ਸੱਚਾ ਬਚਨ, ਯਥਾਰਥ ਬਚਨ। ਯਥਾ—*'ਸਤਿ ਬਚਨ ਸਾਧੂ ਸਤਿ ਕਹਤ' (੨੯੪)।*

੨. ਹਾਂ ਜੀ।

**ਸੇਤੰਬਰ** [*ਸੰ: । ਸੰਸਕ੍ਰਿਤ, ਸ਼੍ਵੇਤਾਂਬਰ*]

੧. ਚਿੱਟੇ ਕਪੜਿਆਂ ਵਾਲਾ, ਹੰਸ ਅਵਤਾਰ। ਯਥਾ—*'ਸਾਮ ਕਹੈ ਸੇਤੰਬਰੁ ਸੁਆਮੀ' (੪੭੦),* ਸ਼ਾਮ ਵੇਦ ਕਹਿੰਦਾ ਹੈ, ਸਤਜੁਗ ਵਿਚ ਹੰਸ ਅਵਤਾਰ ਹੈ ਸੀ।

੨. ਜੈਨ ਮਤ ਦੇ ਸਾਧੂਆਂ ਦਾ ਇਕ ਫ਼ਿਰਕਾ।

**ਸਤਿ ਭਾਇ** [*ਗੁ: । ਸੰਸਕ੍ਰਿਤ, ਸਤ੍ਯ*] ਭਾਵ ਸੱਚਾ ਪ੍ਰੇਮ।

**ਸੁਤੁ ਭਾਈ** [*ਸੰ: । ਹਿੰਦੀ*] ਭਾਈ ਦਾ ਪੁਤ੍ਰ, ਭਤੀਜਾ। ਯਥਾ—*'ਬਿਨੁ ਨਾਵੈ ਕੋ ਬੇਲੀ ਨਾਹੀ ਪੁਤੁ ਕੁਟੰਬੁ ਸੁਤੁ ਭਾਈ' (੭੭੫)।*

**ਸਤ ਭਾਉ** [*ਸੰ: । ਸੰਸਕ੍ਰਿਤ, ਸਤ੍ਯ। ਭਾਵ*] ਸਤਿਕਾਰ, ਆਦਰ। ਯਥਾ—*'ਅਗੋ ਦੇ ਸਤ ਭਾਉ ਨ ਦਿਚੈ' (੩੦੫),* (ਅਗੋ ਦੇ) ਪਹਿਲਾਂ ਆਦਰ ਦਿਤਿਆਂ ਨਹੀਂ (ਆਯਾ ਤਪਾ)।

**ਸਤਿ ਭੈਣ ਭਰਾਵ** [*ਵਿਸ਼ੇਸ਼ਣ ਵਿਸ਼ੇਸ਼। ਦੇਸ਼ ਭਾਸ਼ਾ*] ਸਤ (ਆਦਿ ਦੈਵੀ ਗੁਣ ਹੀ) ਭੈਣ ਭਰਾਵ ਹਨ। ਯਥਾ—*'ਦੇ ਗੁਨਾ ਸਤਿ ਭੈਣ ਭਰਾਵ ਹੈ' (੯੬੬)।*

**ਸੁਤੁ ਭਾਨ** [*ਖ: ਤ: ਪੁ: ਸ: । ਸੰਸਕ੍ਰਿਤ, ਸੁਤ ਭਾਨੁ*] ਸੂਰਜ ਦਾ ਪੁਤ੍ਰ, ਧਰਮਰਾਜ। ਯਥਾ—*'ਨਾਮ ਸੁਨੇ ਸੁਤੁ ਭਾਨ ਡਰਉ' (੧੪੦੦)।*

**ਸਤਮ** [*ਗੁ: ਸੰਸਕ੍ਰਿਤ, ਸਤ੍ਤਮ*] ੧. ਬਹੁਤ ਉੱਤਮ, ਬਹੁਤ ਸਤਿਕਾਰ ਜੋਗ।

੨. [*ਸਤ੍ਯੰ*] ਸੱਚ, ਨਿਸ਼ਚੈ। ਯਥਾ—*'ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ' (੧੩੬੧),* ਸੱਚ ਜਾਣੋ ਕਿ (ਵਾਹਿਗੁਰੂ ਦੀ) ਪ੍ਰੀਤ ਦਾ ਕਾਰਣ ਸਾਧੂ ਹੈ।

**ਸੀਤਮ** [*ਕ੍ਰਿ: । ਸੰਸਕ੍ਰਿਤ, ਸੀਵਨੰ। ਪੰਜਾਬੀ, ਸੀਉਣਾ। ਪੁ: ਪੰਜਾਬੀ ਦਾ ਭੂਤ ਕਾਲ ਸੀਤਮ*] ਸੀਤਾ, ਸੀਵਿਆ। [*ਮੁਲਤਾਨੀ ਪੰਜਾਬੀ*] ਮੈਂ ਸੀਤਾ। ਯਥਾ—*'ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ' (੫੨੦)।*

**ਸੰਤ ਮੰਤ** [*ਖ: ਤ: ਪੁ: ਸ: । ਸੰਸਕ੍ਰਿਤ, ਸੰਤਾ। ਮੰਤ੍ਰ:*] ਸੰਤਾਂ ਦਾ ਮੰਤ੍ਰ, ਸੰਤਾਂ ਦਾ ਉਪਦੇਸ਼। ਯਥਾ—*'ਦ੍ਰਿੜੁ ਸੰਤ ਮੰਤ ਗਿਆਹਿ ਹਾਂ' (੪੦੯)।*

**ਸਤੰ** [*ਗੁ: । ਸੰਸਕ੍ਰਿਤ*] ਯਥਾਰਥ, ਸੱਚਾ, ਸ੍ਰੇਸ਼ਟ। ਯਥਾ—*'ਸਾਧ ਸੰਗ ਸ੍ਰੇਹ ਸਤਿੰ॥ ਸੁਖਤੰ ਬਸੰਤਿ ਨਾਨਕਹ' (੧੩੫੪),* ਸਾਧ ਸੰਗ ਨਾਲ ਪਿਆਰ ਹੀ ਯਥਾਰਥ ਵਸਤੂ ਹੈ (ਕਿਉਂ ਜੋ ਸਿਮਰਣ ਨੂੰ ਪ੍ਰਾਪਤ ਹੋ ਕੇ) ਸੁਖ ਵਿਚ ਵੱਸੀਦਾ ਹੈ।

**ਸਤਰਿ** [*ਸੰਖ: ਵਾ: ਪੰਜਾਬੀ*] ੧. ਸੱਠ ਤੇ ਦਸ ੭੦। ਯਥਾ—*'ਸਤਰਿ ਸੈਇ ਸਲਾਰ ਹੈ ਜਾ ਕੇ' (੧੧੬੧),* ਜਿਸ ਪਰਮੇਸ਼ਰ ਦੇ ਸਤ ਹਜ਼ਾਰ ਸਰਦਾਰ ਹੈਨ।

੨. [*ਅਰਬੀ, ਸਿਤਰ =*] ਲੁਕਿਆ ਹੋਇਆ। ਦੇਖੋ, 'ਸਤਰ ਕਾਬਾ'

**ਸੁਤਾਰਿ** [*ਸੰ: । ਸੰਸਕ੍ਰਿਤ*] ਸ੍ਰੇਸ਼ਟ ਨੌਕਾ, ਜਹਾਜ਼। ਯਥਾ—*'ਗੁਰਮੁਖਿ ਸਚ ਸੁਤਾਰਿ' (੨੦)।*

**ਸੂਤ੍ਰਿ** ਦੇਖੋ, 'ਸੂਤ੍ਰਿ ਧਾਰੀ'

**ਸਤਰ ਕਾਬਾ** [*ਸੰ: । ਅਰਬੀ, ਸਿਤਰ = ਲੁਕਿਆ ਹੋਇਆ। ਕਅਬਾ = ਉਚ ਸਥਾਨ, ਮੱਕਾ*] ੧. ਲੁਕਿਆ ਹੋਇਆ ਮੱਕਾ ਭਾਵ ਮੱਕਾ ਤਾਂ ਘਟ ਦੇ ਭੀਤਰ ਹੀ ਹੈ।

੨. [*ਦੇਸ਼ ਭਾਸ਼ਾ*] ਗਿਣਤੀ ਵਿਚ ਸੱਤਰ, ਭਾਵ ਅਨੇਕ। ਤਾਤਪਰਜ ਇਹ ਕਿ ਜੇ ਅਸਲ ਬਾਤ ਦੀ ਸਮਝ ਪੈ ਜਾਵੇ ਤਾਂ ਸਤਰ ਮੱਕੇ ਇਸ ਦੇ ਦਿਲ ਵਿਚ ਹਨ, ਮੱਕੇ ਜਾਣ ਦੀ ਲੋੜ ਨਹੀਂ। ਜਿਵੇਂ ਕਹਿੰਦੇ ਹਨ ਕਿ ਜੇ ਮਨ ਠੌਰ ਆ ਜਾਵੇ ਤਾਂ ਸੱਤਰ ਗੰਗਾ ਘਰ ਵਿਚ ਹੀ ਹਨ, ਭਾਵ ਗੰਗਾ ਜਾਣ ਦੀ ਲੋੜ ਨਹੀਂ।

**ਸੂਤ੍ਰਿ ਧਾਰੀ** [*ਸੰ: । ਸੰਸਕ੍ਰਿਤ, ਸੂਤ੍ਰਧਾਰ = ਨਾਟਕ ਦਾ ਮੁੱਖ ਪ੍ਰਬੰਧਕ*]

੧. (ਜਗਤ ਰੂਪੀ ਤਮਾਸ਼ੇ ਦੇ ਪ੍ਰਬੰਧ ਕਰਤਾ ਦੇ) ਪ੍ਰਬੰਧ ਵਿਚ। ਯਥਾ—*'ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ' (੨੬੮),* ਸਾਰੀ ਸਮਗ੍ਰੀ ਤੁਸਾਡੇ ਪ੍ਰਬੰਧ ਵਿਚ ਹੈ।

੨. [*ਦੇਖੋ, 'ਸੂਤ ੪.'*] ਹੁਕਮ। ਤੁਕ ਦਾ ਅਰਥ—ਸਾਰੀ ਸਮਗ੍ਰੀ ਤੁਸਾਡੇ ਹੁਕਮ ਨੂੰ ਧਾਰਨ ਕਰਨ ਵਾਲੀ ਹੈ, ਅਥਵਾ ਧਾਰ ਰਹੀ ਹੈ।

**ਸਤੀ ਰੰਨੀ ਘਰੇ ਸਿਆਪਾ** [*ਵਰ: ਵਾ: । ਦੇਸ਼ ਭਾਸ਼ਾ*] ਸੱਤਾਂ ਰੰਨਾਂ ਦਾ ਘਰ ਵਿਚ ਸਿਆਪਾ ਹੈ, ਭਾਵ ਘਰ ਤੋਂ ਸਰੀਰ ਹੈ, ਅਰ ਰੰਨਾਂ ਤੋਂ ਪੰਜ ਗ੍ਯਾਨੇਂਦ੍ਰਯ, ਚਿੰਤਾ ਤੇ ਕੁਮੈਤ੍ਰੀ ਹੈ।

**ਸੀਤਲਾ** [*ਸੰ: । ਸੰਸਕ੍ਰਿਤ, ਸ਼ੀਤਲਾ*] ਇਕ ਰੋਗ ਦਾ ਨਾਉਂ ਹੈ, ਜਿਸ ਵਿਚ ਤਪ ਚੜ੍ਹਦਾ ਹੈ ਤੇ ਸਰੀਰ ਪਰ ਇਕ ਫਿਨਸੀਆਂ ਵਾਂਙੂ ਦਾਣਿਆਂ ਦੇ ਛੱਟੇ ਆਉਂਦੇ ਹਨ, ਜਿਸ ਨੂੰ ਮਾਤਾ ਵੀ ਕਹਿੰਦੇ ਹਨ। ਹਿੰਦੂ ਲੋਕ ਇਕ ਦੇਵੀ (ਸੀਤਲਾ) ਤੇ ਇਸਦੇ ਬਾਹਨ ਖੋਤੇ

ਨੂੰ ਪੂਜ ਕੇ ਇਸ ਰੋਗ ਦਾ ਛੁਟਕਾਰਾ ਹੋਣਾ ਸੰਭਵ ਸਮਝਦੇ ਹਨ। ਯਥਾ—*'ਸੀਤਲਾ ਤੇ ਰਖਿਆ ਬਿਹਾਰੀ' (੨੦੦)।*

**ਸੀਤਲੰ** [*ਗੁ: । ਸੰਸਕ੍ਰਿਤ, ਸ਼ੀਤਲ*] ਠੰਢਾ। ਯਥਾ—*'ਨਾਨਕ ਸੀਤਲੰ ਸਾਧ ਸੁਜਨਹ' (੧੩੫੭)।*

**ਸੀਤਲਾਇਆ** [*ਕ੍ਰਿ: । ਸੰਸਕ੍ਰਿਤ, ਸ਼ੀਤਲ। ਪੁ: ਪੰਜਾਬੀ ਕ੍ਰਿਯਾ, ਸੀਤਲਾਤਿਣਾ*] ਠੰਢਾ ਹੋ ਗਿਆ। ਯਥਾ—*'ਨਾਨਕ ਉਆ ਕਾ ਮਨੁ ਸੀਤਲਾਇਆ' (੨੫੬)।*

**ਸੀਤਲਾਇਣਾ** [*ਕ੍ਰਿ: । ਦੇਖੋ, 'ਸੀਤਲਾਇਆ'*] ਠੰਢਾ ਹੋ ਜਾਣਾ। ਯਥਾ—*'ਜਿਸੁ ਸਿਮਰਤ ਮਨੁ ਸੀਤਲਾਇਣਾ' (੧੦੭੮)।*

**ਸੀਤਲੰਤ** [*ਕ੍ਰਿ: । ਸੰਸਕ੍ਰਿਤ, ਸ਼ੀਤਲ*] ਠੰਢਾ ਹੁੰਦਾ ਹੈ। ਯਥਾ—*'ਸੀਤਲੰਤ ਰਿਦਯੰ' (੧੩੫੫),* ਹਿਰਦਾ ਠੰਢਾ ਹੁੰਦਾ ਹੈ।

**ਸੰਤਾਵੈ** [*ਕ੍ਰਿ: । ਸੰਸਕ੍ਰਿਤ, ਸੰਤਾਪਨੰ। ਪੰਜਾਬੀ, ਸੰਤਾਪਨਾ, ਸੰਤਾਵਨਾ*] ਤਪਾਂਵਦਾ ਹੈ, ਦੁਖ ਦਿੰਦਾ ਹੈ। ਯਥਾ—*'ਨਿਤ ਕਾਲੁ ਸੰਤਾਵੈ' (੨੩੧)।*

**ਸਤਿਵਾਦੀ** [*ਗੁ: । ਸੰਸਕ੍ਰਿਤ, ਸਤਯਵਾਦਿਨ*] ਸੱਚ ਕਹਿਣ ਵਾਲਾ। ਯਥਾ—*'ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਉਆ ਹੰਸੁ ਹੋਹੈ' (੪੯੩)।*

**ਸੀਤੜਾ** [*ਕ੍ਰਿ: । ਸੰਸਕ੍ਰਿਤ, ਸ਼ੀਵਨ। ਪੰਜਾਬੀ, ਸੀਉਣਾ ਤੋਂ ਸੀਤ, ੜ ਪ੍ਰਤੇ*] ਸੀਤਾ ਹੋਇਆ ਹੈ। ਯਥਾ—*'ਸੀਤੜਾ ਮੰਨ ਮੰਝਾਹਿ ਪਲਕ ਨ ਥੀਵੈ ਬਾਹਰਾ' (੭੦੮),* ਮਨ ਸੀਉਣਾ ਮੁਹਾਵਰਾ ਹੈ, ਪ੍ਰੀਤੀ ਤੇ ਲਿਵ ਲੱਗਣ ਦਾ।

**ਸੁਤੜੇ** [*ਕ੍ਰਿ: । ਪੰਜਾਬੀ, ਸੌਣਾ ਤੋਂ ਸੁਤੇ+ੜ ਪ੍ਰਤੇ*] ਸੁਤੇ ਹੋਏ (ਅਗਿਆਨ ਦੀ ਨਿੰਦ੍ਰਾ ਵਿਚ)। ਯਥਾ—*'ਸੁਤੜੇ ਅਸੰਖ ਮਾਇਆ ਝੂਠੀ ਕਾਰਣੇ' (੧੪੨੫)।*

**ਸਥੁ** [*ਅ: । ਸੰਸਕ੍ਰਿਤ, ਸਹਤ। ਪੰਜਾਬੀ-ਸਾਥ-ਦਾ ਸੰਖੇਪ ਰੂਪ*]

੧. ਸਾਥ, ਸੰਗ, ਨਾਲ ਰਹਿਣ ਦੀ ਹਾਲਤ। ਯਥਾ—*'ਰਿਧਿ ਅਰੁ ਸਿਧਿ ਨ ਛੋਡਇ ਸਥੁ' (੧੪੦੫),* ਰਿਧੀਆਂ ਅਰ ਸਿਧੀਆਂ (ਗੁਰੂ ਜੀ ਦਾ) ਸਾਥ ਨਹੀਂ ਛਡਦੀਆਂ।

੨. ਬਿਰਾਦਰੀ ਦਾ ਕੱਠ, ਸਭਾ। ਦੇਖੋ, 'ਸਥੈ'

**ਸਥੈ** [*ਸੰ: । ਦੇਖੋ, 'ਸਥ ੨.'*] ਸਭਾ। ਯਥਾ—*'ਅੰਧਾ ਝਗੜਾ ਅੰਧੀ ਸਥੈ' (੧੨੪੧)।*

**ਸਾਥੁ** [*ਸੰ: । ਸੰਸਕ੍ਰਿਤ, ਸਾਰ੍ਥ=ਵਣਜਾਰਿਆਂ ਦਾ ਕੱਠ*]

੧. ਸਮੂਹ, ਸੰਗ, ਬਹੁਤੇ ਆਦਮੀਆਂ ਦਾ ਇਕੱਠ। ਯਥਾ—*'ਮੁਠੜੇ ਸੇਈ ਸਾਥ' (੩੧੯)।*

੨. [*ਸੰਸਕ੍ਰਿਤ, ਸਾਰ੍ਥ=ਇਕੋ ਪ੍ਰਕਾਰ ਦੇ ਬਹੁਤੇ ਪਸ਼ੂਆਂ ਦਾ ਕੱਠ*] ਬੋਝ ਢੋਣ ਵਾਲੇ ਊਠਾਂ ਦੀ ਕਤਾਰ, ਬੌਲਦਾਂ ਦਾ ਵੱਗ, ਖੋਤਿਆਂ ਦਾ ਲਾਣਾ। ਯਥਾ—*'ਪੜਿ ਪੜਿ ਭਰੀਅਹਿ ਸਾਥ' (੪੬੭)।*

੩. [*ਯੋ: । ਸੰਸਕ੍ਰਿਤ, ਸਹਤ। ਪੰਜਾਬੀ, ਸਾਥ*] ਸੰਗ, ਨਾਲ। ਯਥਾ—*'ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ' (੨੮੮)।*

੪. [*ਸੰ: । ਦੇਸ਼ ਭਾਸ਼ਾ*] ਜੁਲਾਹੇ ਦੀਆਂ ਨਾਲਾਂ। ਯਥਾ—*'ਚੰਦੁ ਸੂਰਜੁ ਦੁਇ ਸਾਥ ਚਲਾਈ' (੪੮੪),* ਪਰਮੇਸ਼ਰ ਨੇ ਬ੍ਰਹਮੰਡ ਰੂਪ ਤਾਣੀ ਬੁਣਨ ਵਿਚ ਚੰਦ ਸੂਰਜ ਦੋ ਨਾਲਾਂ ਚਲਾਈਆਂ ਹਨ।

**ਸਾਥੀ** [*ਸੰ: । ਸੰਸਕ੍ਰਿਤ, ਸਾਰ੍ਥਿ=ਰਥਵਾਹੀ, ਤੇ ਹਮਜੋਲੀ। ਪੰਜਾਬੀ, ਸਾਥ ਤੋਂ ਸਾਥੀ 'ਈ' ਪ੍ਰਤੇ*] ਸਾਥ ਵਾਲੇ, ਹਮਜੋਲੀ, ਮਿਤ੍ਰ। ਯਥਾ—*'ਸੰਗੀ ਸਾਥੀ ਸਗਲ ਤਰਾਂਈ' (੩੯੪)।*

**ਸਾਥੈ** [*ਸੰ: । ਦੇਖੋ, 'ਸਾਥ ੧.'। ਸਾਥੀ*] ਨਾਲ ਦੇ ਸੰਗੀ। ਯਥਾ—*'ਮੁਠਾ ਆਪਿ ਮੁਹਾਏ ਸਾਥੈ' (੧੪੦)।*

**ਸਾਥੀਅੜਾ** [*ਸੰ: । ਦੇਖੋ, 'ਸਾਥੀ', ਅੜਾ, ਲਾਡਮਈ[1] ਪ੍ਰਤੇ*] ਸਾਥੀ, ਮਦਦਗਾਰ। ਯਥਾ—*'ਸਾਥੀਅੜਾ ਪ੍ਰਭੁ ਏਕੁ ਦੂਸਰ ਨਾਹਿ ਕੋਇ'। (੭੦੪)*

**ਸਥਈ/ਸਾਥਈ** [*ਸੰ: । ਦੇਖੋ, 'ਸਾਥੁ ੩.'। 'ਈ', ਪੰਜਾਬੀ ਪ੍ਰਤੇ*] ਸਾਥੀ। ਯਥਾ—*'ਤਹ ਰਾਖੈ ਨਾਮੁ ਸਾਥਈ' (੧੩੨੦),* {ਤਹਿ} ਪ੍ਰਲੋਕ ਵਿਚ ਨਾਮ ਹੀ ਸਾਥੀ ਹੋ ਕੇ ਰਖਯਾ ਕਰਦਾ ਹੈ।

**ਸੁਥਾਨਿ** [*ਸੰ: । ਸੰਸਕ੍ਰਿਤ, ਸਥਾਨ ਦਾ ਪੰਜਾਬੀ ਰੂਪ ਹੈ ਥਾਨ ਤੇ ਥਾਉਂ। ਥਾਨ ਨੂੰ-ਸੁ-ਉਪਸਰਗ ਲਗੀ ਹੈ*] ਸ੍ਰੇਸ਼ਟ ਥਾਨ, ਭਾਵ ਸਤਿਸੰਗ। ਯਥਾ—*'ਧੰਨਿ ਸੁਥਾਨੁ ਧੰਨਿ ਓਇ ਭਵਨਾ' (੬੮੧),* ਤਥਾ—*'ਬੈਸਿ ਸੁਥਾਨਿ ਕਹਾਂ ਗੁਣ ਤੇਰੇ' (੧੨੫੫)।*

**ਸਾਥਰੁ** [*ਸੰ: । ਪ੍ਰਾਕ੍ਰਿਤ, ਸਤ੍ਥਰਅ। ਹਿੰਦੀ ਸਾਥਰ, ਪੰਜਾਬੀ, ਸੱਥਰ= ਕਖਾਂ ਜਾਂ ਪ੍ਰਾਲੀ ਆਦਿ ਦਾ ਵਿਛੌਣਾ*] ਭੁੰਜੇ ਕੱਖਾਂ ਜਾਂ ਪ੍ਰਾਲੀ ਦਾ ਵਿਛੌਣਾ (ਵਿਛਾ ਕੇ ਸੌਣਾ), ਸਫ, ਫੂੜੀ। ਯਥਾ—*'ਹਮ ਕਉ ਸਾਥਰੁ ਉਨ ਕਉ ਖਾਟ' (੮੭੧)।*

**ਸੁਥਰ** [*ਗੁ: । ਸੰਸਕ੍ਰਿਤ, ਸ੍ਥਿਰ ਦਾ ਪੰਜਾਬੀ ਰੂਪ ਹੈ ਥਿਰ। ਥਿਰ ਨੂੰ-ਸੁ-ਉਪਸਰਗ ਲਗੀ*] ਚੰਗੀ ਤਰ੍ਹਾਂ ਟਿਕਿਆ ਹੋਇਆ। ਯਥਾ—*'ਸੁਥਰ ਚਿਤ ਭਗਤ ਹਿਤ ਭੇਖੁ ਧਰਿਓ' (੧੪੦੨)।*

**ਸਦ/ਸਦੁ** [*ਕ੍ਰਿ: ਵਿ: । ਸੰਸਕ੍ਰਿਤ, ਸਦਾ ਦਾ ਪੰਜਾਬੀ ਕਾਵਯ ਵਿਚ ਸੰਖੇਪ*] ੧. ਸਦਾ, ਹਮੇਸ਼ਾ, ਨਿੱਤ। ਯਥਾ—*'ਸਿੰਘ ਰੁਚੈ ਸਦ ਭੋਜਨੁ ਮਾਸ' (੧੧੮੦)।*

੨. [*ਸੰ: । ਪ੍ਰਾਕ੍ਰਿਤ, ਸਦ੍ਦ=ਅਵਾਜ਼*] ਅਵਾਜ਼। ਯਥਾ—*'ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ' (੧੨੮੪)।*

੩. ਰਾਮਕਲੀ ਰਾਗ ਦੇ ਇਸ ਸਿਰਲੇਖ ਵਿਚ ਸੁੰਦਰ ਜੀ ਦਾ ਸਦ ਹੈ, ਜਿਸ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ ਦਾ ਵਰਣਨ ਹੈ। ਇਹ 'ਸਦ' ਪਦ ਸ਼ਬਦ ਦੇ ਅਰਥਾਂ ਵਿਚ ਹੈ, ਸੰਸਕ੍ਰਿਤ, ਸ਼ਬ੍ਦ ਦਾ ਪ੍ਰਾਕ੍ਰਿਤ ਰੂਪ ਸਦ ਹੈ ਤੇ ਪੰਜਾਬੀ ਸੱਦ। ਮੁਰਾਦ ਗ਼ਾਲਬਨ ਵਾਹਿਗੁਰੂ ਦੇ ਦਰੋਂ ਗੁਰੂ ਅਮਰਦਾਸ ਜੀ ਨੂੰ ਸਦੇ ਆਉਣ ਤੋਂ ਹੈ।

**ਸਦਾ** [*ਗੁ: । ਸੰਸਕ੍ਰਿਤ*] ਨਿੱਤ, ਹਮੇਸ਼ਾ।

**ਸਦੇ** [*ਕ੍ਰਿ: । ਦੇਖੋ, 'ਸਦ ੨. ੩.'*] ਬੁਲਾਵੇ। ਯਥਾ—*'ਸਦੇ ਉਠੀ ਜਾਹਿ' (੧੨੩੯)।*

**ਸਾਦ** [*ਸੰ: । ਸੰਸਕ੍ਰਿਤ, ਸ੍ਵਾਦ ਦਾ ਸੰਖੇਪ ਸਾਦ=ਸੁਆਦ*] ਰਸ, ਮਜ਼ਾ। ਯਥਾ—*'ਸਾਦ ਕਰਿ ਸਮਧਾਂ' (੧੨੫੭),* ਤਥਾ—*'ਜੋ ਲਗੈ ਦੂਜੈ ਸਾਦ'।*

**ਸੂਦੁ** [*ਗੁ: । ਸੰਸਕ੍ਰਿਤ, ਸ਼ੂਦ੍ਰ*] ੧. ਸ਼ੂਦਰ ਹਿੰਦੀ ਜਾਤਾਂ ਦੀ ਵੰਡ ਵਿਚ ਚੌਥੀ ਤੇ ਨੀਵੀਂ ਜਾਤ। ਯਥਾ—*'ਸੂਦੁ ਸੂਦੁ ਕਰਿ ਮਾਰਿ ਉਠਾਇਓ' (੧੨੯੨)।*

੨. [*ਸੰ: । ਫ਼ਾਰਸੀ*] ਵਿਆਜ। ਯਥਾ—*'ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ' (੧੬੬),* ਕਈ ਤਰ੍ਹਾਂ ਨਾਲ ਵਪਾਰ ਤੇ ਵਜਾਜ (ਦਾ

---

੧. ਜਿਕੁਰ ਮੁਖ ਤੋਂ ਮੁਖੜਾ।

ਕੰਮ) ਕਰੀਦਾ ਹੈ। ਅਥਵਾ ਸਉਦਾ ਸੂਦ ਸੌਦਾ ਆਦਿਕ ਬੀ ਅਰਥ ਕਰਦੇ ਹਨ। ਪਰ ਅਸਲ ਵਿਚ ਸਉਦਾ ਸੂਦ ਹੀ ਮੁਹਾਵਰਾ ਸੀ। ਰੁਪਏ ਕਮਾਉਣ ਦੇ ਦੋ ਤ੍ਰੀਕੇ ਹਨ—ਸਉਦਾ ਖ੍ਰੀਦਣ ਵੇਚਣ ਨਾਲ ਯਾ ਰੁਪੈ ਨੂੰ ਵਿਆਜ 'ਤੇ ਚਾੜ੍ਹਨ ਨਾਲ।

**ਸੂਦੀ** [*ਸਿੰ:। ਸੰਸਕ੍ਰਿਤ, ਸ਼ੂਦ੍ਰ=ਨੀਚ*] ਸ਼ੂਦ੍ਰਣੀ। ਯਥਾ—*'ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ' (੩੮੧)*, ਪਹਿਲੇ ਬ੍ਰਿਤਿ ਸੂਦ੍ਰਣੀ ਤੇ ਅਧਮ ਚੰਡਾਲੀ ਹੋਈ ਸੀ, ਹੁਣ (ਗੁਰੂ ਕ੍ਰਿਪਾ ਨਾਲ) ਬ੍ਰਹਮਣੀ ਤੋਂ ਬੀ ਸ੍ਰੇਸ਼ਟ ਹੋ ਗਈ ਹੈ।

**ਸੰਦਾ/ਸੰਦੀ** [*ਅ:। ਪੁ: ਪੰਜਾਬੀ। ਸੰਸਕ੍ਰਿਤ—ਸੰਬੰਧੀ—ਦਾ ਸੰਖੇਪ ਹੈ*] ਸੰਬੰਧ ਜਣਾਉਣ ਵਾਲਾ ਅਵ੍ਯ ਹੈ। ਦਾ, ਕਾ, ਦੀ। ਯਥਾ—*'ਓਹੁ ਤੇਲੀ ਸੰਦਾ ਬਲਦੁ ਕਰਿ' (੩੦੯)*, ਤੇਲੀ ਦਾ ਬਲਦ ਕੀਤਾ ਜਾਂਦਾ ਹੈ। ਤਥਾ—*'ਕੀਰਤਿ ਕਰਮ ਕਾਰ ਨਿਜ ਸੰਦਾ' (੧੩੩੧)*, ਪਰਮੇਸ਼ਰ ਦੀ ਕੀਰਤੀ ਦਾ ਕਰਨਾ। ਇਹ ਜੀਵਾਂ ਲਈ ਨਿਜ ਦੀ ਕਾਰ ਹੈ। ਤਥਾ—*'ਮਾਣਸ ਸੰਦੀ ਆਸ' (੧੩੪)*।

**ਸਦਿਅਹੁ** [*ਕ੍ਰਿ:। ਸੰਸਕ੍ਰਿਤ, ਸ਼ਬਦ। ਪ੍ਰਾਕ੍ਰਿਤ, ਸਦੁ। ਪੰਜਾਬੀ, ਸੱਦਣਾ*] ਬੁਲਾਇਓ। ਯਥਾ—*'ਕੇਸੋ ਗੋਪਾਲ ਪੰਡਿਤ ਸਦਿਅਹੁ'*। *(੯੨੩)*

**ਸੁਦੇਹੀ** [*ਸਿੰ:। ਸੰਸਕ੍ਰਿਤ, ਸੁ+ਦੇਹ=ਸਰੀਰ। ਪੰਜਾਲੀ, ਦੇਹੀ=ਸਰੀਰ*] ਸ੍ਰੇਸ਼ਟ ਹੁੰਦੀ ਹੈ ਦੇਹ। ਯਥਾ—*'ਜਿਹ ਮਿਲਿਐ ਦੇਹ ਸੁਦੇਹੀ'*। *(੬੫੭)*

**ਸਦਕਾ** [*ਸਿੰ:। ਅਰਬੀ, ਸਦਕ਼ਹ*] ੧. ਪੁੰਨ, ਖ਼ੈਰਾਯਤ, ਦਾਨ। ਯਥਾ—*'ਵਾਹਗੁਰੂ ਤੇਰਾ ਸਭੁ ਸਦਕਾ' (੧੪੦੩)*।

੨. ਕੁਰਬਾਨੀ, ਬਲਿਹਾਰ।

**ਸਾਦਕ** [*ਗੁ:। ਅਰਬੀ, ਸਾਦਕ਼*] ਸੱਚਾ, ਸਿਦਕ ਵਾਲਾ। ਵਿਸ਼ਵਾਸ ਵਿਚ ਸੱਚਾ ਯਾ ਦ੍ਰਿੜ੍ਹ। ਦੇਖੋ, 'ਪੈਕਾਮਰ'

**ਸਿਦਕੁ** [*ਸਿੰ:। ਅਰਬੀ, ਸਿਦਕ*] ਸੱਚ, ਸੱਚਾ ਭਰੋਸਾ। ਯਥਾ—*'ਸਿਦਕੁ ਸਬੂਰੀ ਸਾਦਿਕਾ' (੮੩)*।

**ਸਦਕਾਰੀ** [*ਕ੍ਰਿ: ਵਿ:। ਅਰਬੀ, ਸਦਕਾ। 'ਰੀ' ਪ੍ਰਤੇ ਪੰਜਾਬੀ*] ਸਦਕੇ ਹੀ, ਪਿਛੇ ਹੀ। ਯਥਾ—*'ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਸੰਤ ਸਦਕਾਰੀ' (੧੨੦੯)*।

**ਸਦ ਕੇਲਾ** [*ਗੁ:। ਸੰਸਕ੍ਰਿਤ, ਸਦਾ, ਕੇਲ। ਯਾ ੨. ਸਤਜ, ਕੇਲ*] ਸਦਾ ਅਨੰਦ ਰੂਪ, ਸੱਚੇ ਅਨੰਦ ਵਾਲਾ।

**ਸਦਜੀਵਨ** [*ਗੁ:। ਸੰਸਕ੍ਰਿਤ*] ਸਦ ਜੀਵਨ, ਅਮਰ ਜੀਵਨ। ਯਥਾ—*'ਸਦ ਜੀਵਨੁ ਭਲੋ ਕਹਾਂਹੀ' (੬੫੫)*।

**ਸਾਦਨ** [*ਸਿੰ:। ਸੰਸਕ੍ਰਿਤ, ਸਾਦਨ=ਘਰ*] ੧. ਮਹਲ। ਯਥਾ—*'ਰਾਜ ਮਾਲ ਸਾਦਨ ਦਰਬਾਰ' (੧੧੩੭)*।

੨. ਸੰਪ੍ਰਦਾਈ—ਸ੍ਵਾਦ—ਅਰਥ ਭੀ ਕਰਦੇ ਹਨ।

**ਸੁੰਦਰ** [*ਗੁ:। ਸੰਸਕ੍ਰਿਤ, ਸੁੰਦਰ*]

੧. ਸੋਹਣਾ, ਫਬਿਆ ਹੋਇਆ। ਯਥਾ—*'ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ' (੨੫੩)*।

੨. ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪੋਤੇ ਦਾ ਨਾਉਂ ਹੈ, ਜਿਨ੍ਹਾਂ ਦੀ 'ਸਦ' ਬਾਣੀ ਰਾਮਕਲੀ ਰਾਗਨੀ ਵਿਚ ਹੈ। ਯਥਾ—*'ਕਹੈ ਸੁੰਦਰ ਸੁਣਹੁ ਸੰਤਹੁ' (੯੨੪)*।

**ਸੋਦਰੁ** [*ਗੁ: ਸਿੰ:। ਪੰਜਾਬੀ, ਸੋ=ਉਹ। ਫ਼ਾਰਸੀ, ਦਰ=ਦਰਵਾਜ਼ਾ*] ਯਥਾ—*'ਸੋਦਰੁ ਕੇਹਾ ਸੋ ਘਰੁ ਕੇਹਾ' (੬)*, ਉਹ ਦਰਵਾਜ਼ਾ ਕੇਹਾ ਹੈ?

**ਸਦ ਰੰਗ** [*ਗੁ:। ਸੰਸਕ੍ਰਿਤ, ਸਦਾ। ਰੰਗ*] ੧. ਸਦਾ ਅਨੰਦ ਰੂਪ। ਯਥਾ—*'ਸਦ ਰੰਗ ਢੋਲਾ' (੭੨੯)*, ਸਦਾ ਅਨੰਦ ਰੂਪ ਪਿਆਰਾ।

੨. ਇਕ ਭਟ ਕਵੀ ਦਾ ਨਾਮ। ਯਥਾ—*'ਸਦਰੰਗਿ ਸਹਜਿ ਕਲੁ ਉਚਰੈ' (੧੩੯੨)*।

**ਸਦੀਵ** [*ਗੁ:। ਸੰਸਕ੍ਰਿਤ, ਸਦੈਵ*] ਸਦਾ ਹੀ। ਯਥਾ—*'ਸਦੀਵ ਗਨੀਵ ਸੁਹਾਵਨੇ' (੨੫੩)*, ਸਦਾ ਹੀ ਨਾਮ ਧਨ ਕਰ ਧਨੀ (ਸੰਤ) ਸ਼ੋਭਨੀਕ ਹਨ। ਦੇਖੋ, 'ਗਨੀਵ'

**ਸਦਵਾਉ** [*ਕ੍ਰਿ: ਵਿ:। ਸੰਸਕ੍ਰਿਤ, ਸਦੈਵ ਦਾ ਦੇਸ਼ ਭਾਸ਼ਾ ਦਾ ਰੂਪ*]

੧. ਸਦਾ ਹੀ।

੨. [*ਸੰਪ੍ਰਦਾ*] ਪ੍ਰਗਟ। ਯਥਾ—*'ਭੈ ਵਿਚਿ ਪਵਣੁ ਵਹੈ ਸਦਵਾਉ' (੪੬੪)*, ਭੈ ਵਿਚ ਪੌਣ ਪ੍ਰਗਟ ਵਗਦੀ ਹੈ।

੩. [*ਸੰਸਕ੍ਰਿਤ, ਸਦ=ਸਦਾ, ਵਾਯੁ=ਵਗਣੇ ਵਾਲਾ, ਵਾ=ਗਤੌ, ਧਾਤੂ ਹੈ*] ਸਦਾ ਗਤੀ ਵਾਲੀ ਪੌਣ, ਜਿਸ ਨੂੰ ਉਰਦੂ ਵਾਲੇ ਤਜਾਰਤੀ ਹਵਾ ਆਖਦੇ ਹਨ। ਇਹ ਹਵਾ ਇਕ ਰੁਖ਼ ਨੂੰ ਗਤੀ ਰਖਦੀ ਹੈ, ਇਸ ਦੇ ਆਸਰੇ ਜਹਾਜ਼ ਚਲਦੇ ਹਨ। ਪੌਣ ਤਾਂ ਆਮ ਨਾਮ ਹੈ, ਅਰ ਸਦਵਾਉ ਖ਼ਾਸ ਪੌਣ ਹੈ, ਜੋ ਛੀ ਮਹੀਨੇ ਇਕ ਰੁਖ਼ ਚਲਦੀ ਹੈ।

੪. ਸੈਂਕੜੇ ਬੁੱਲੇ।

**ਸਦਵਾਰ** [*ਸੰਖ੍ਯ: ਵਾਚੀ। ਫ਼ਾਰਸੀ, ਸਦਵਾਰ=ਸੌ ਵਾਰੀ*] ਸੈਂਕੜੇ ਵਾਰ। ਯਥਾ—*'ਦਿਉਹਾੜੀ ਸਦਵਾਰ' (੪੬੨)*, ਦਿਹਾੜੀ ਵਿਚ ਸੈਂਕੜੇ ਵਾਰੀ (ਕੁਰਬਾਨ ਜਾਂਦੇ ਹਾਂ)।

**ਸਦੜਾ/ਸਦੜੇ** [*ਸਿੰ:। ਸੰਸਕ੍ਰਿਤ, ਸ਼ਬਦ। ਪ੍ਰਾਕ੍ਰਿਤ, ਸਦੁ। ਪੰਜਾਬੀ ਸਦ 'ੜ' ਪ੍ਰਤੇ*] ਸੱਦਾ, ਉਪਦੇਸ਼, ਅਵਾਜ਼ਾਂ। ਯਥਾ—*'ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ' (੯੮੯)*, ਤਥਾ—*'ਤੇਰਾ ਸਦੜਾ ਸੁਣੀਜੈ ਭਾਈ ਜੇਕੋ ਬਹੈ ਅਲਾਇ' (੭੩੦)*, ਤਥਾ—*'ਸਦੜੇ ਨਿਤ ਪਵੰਨਿ' (੧੨)*।

**ਸੰਦੜਾ/ਸੰਦੜੇ** [*ਅ:, ਦੇਖੋ, 'ਸੰਦਾ'। 'ੜ' ਪ੍ਰਤੇ*] ਦਾ, ਦੇ, ਵਾਲਾ। ਯਥਾ—*'ਕਰਮਾ ਸੰਦੜਾ ਖੇਤੁ' (੧੩੪)*, ਤਥਾ—*'ਖਾਵਣ ਸੰਦੜੈ ਸੂਲਿ' (੩੧੯)*, ਖਾਵਣ ਦੇ ਦੁਖ ਵਿਚ।

**ਸਧਾ** [*ਸਿੰ:। ਸੰਸਕ੍ਰਿਤ, ਸ਼੍ਰਦ੍ਧਾ। ਪ੍ਰਾਕ੍ਰਿਤ, ਸੱਧਾ, ਸ਼ਰਧਾ*] ਭਾਵਨਾ। ਯਥਾ—*'ਸੇਜ ਸਧਾ ਸਹਜੁ ਛਾਵਾਣੁ' (੧੩੯੮)*, ਸ਼ਰਧਾ ਰੂਪ ਸੇਜ ਹੈ ਤੇ ਗਿਆਨ ਰੂਪੀ ਚੰਦੋਆ ਹੈ।

**ਸਾਧ** [*ਸਿੰ:। ਸੰਸਕ੍ਰਿਤ, ਸਾਧੁ*] ੧. ਸਾਧਨਾ ਕਰਨ ਵਾਲਾ ਸੰਤ, ਜਿਸ ਨੇ ਵਿਸ਼ੈ ਮਾਰੇ ਹੋਣ ਤੇ ਧ੍ਯਾਨ ਵਿਚ ਰਹਿੰਦਾ ਹੋਵੇ।

੨. ਸ਼ਰਧਾ, ਸੱਧਰ, ਸਾਧਣ ਦੀ ਇਛ੍ਯਾ। ਯਥਾ—*'ਜੋ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ' (੧੩੭੭)*।

੩. [*ਸੰਸਕ੍ਰਿਤ, ਸਾਧਨੰ। ਪੰਜਾਬੀ, ਸਾਧਣਾ*] ਸਿਰੇ ਚੜ੍ਹਾਉ, (ਪਰਮੇਸ਼ਰ ਦੇ ਰਸਤੇ) ਮੁਕੰਮਲ ਕਰ, ਸਦਗਤੀ ਕਰ। ਯਥਾ—*'ਸਾਧ ਸੰਗਿ ਮਿਲਿ ਦੁਇ ਕੁਲ ਸਾਧਿ'*[1] *(੧੯੯)*।

**ਸਾਧਾਂ** [*ਸਾਧ ਦਾ ਬਹੁ-ਬਚਨ*] ਦੇਖੋ, 'ਸਾਧ'

---

[1] ਸੰਸਕ੍ਰਿਤ ਸਾਧਨ ਦੇ ਅਰਥ ਹਨ—ਸਾਧਣੇ ਯੋਗ। ਤੇ ਪੰਜਾਬੀ—'ਸਾਧਿ' ਹੈ ਹੁਕਮ ਦਾ ਸੀਗਾ = ਤੂੰ ਸਿਧ ਕਰ।

**ਸਾਧੀ** [*ਕ੍ਰਿ: । ਸੰਸਕ੍ਰਿਤ, ਸਾਧ੍, ਧਾਤੂ ਹੈ। ਸਾਧਨੰ। ਪੰਜਾਬੀ, ਸਾਧਣਾ। ਭੂਤ ਕਾਲ ਸਾਧੀ*] ੧. ਸਿਧ ਕੀਤੀ, ਸਿਰੇ ਚੜ੍ਹੀ। ਯਥਾ—*'ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ'(੧੨੫੩)*, {ਜਿਹ} ਜਿਨ੍ਹਾਂ ਕਰਮਾਂ ਦੇ ਕਰਨ ਨਾਲ ਪਰਲੋਕ ਵਿਚ ਜਾ ਕੇ ਅਪਜਸ ਹੋਵੇ ਸੋਈ ਅਵਿਦਿਆ ਸਿਧ ਕੀਤੀ।

੨. [*ਦੇਖੋ, 'ਸਾਧ'। ਸਾਧ + 'ਈ' ਪ੍ਰਤੇ*] ਸਾਧਾਂ ਨੇ, ਸੰਤਾਂ ਨੇ। ਯਥਾ—*'ਚਖਿ ਸਾਧੀ ਡਿਠਾ' (੩੨੧)*, ਸਾਧਾਂ ਨੇ ਚੱਖ ਕੇ ਡਿੱਠਾ ਹੈ।

**ਸਾਧੂ** [*ਸੰ: । ਸੰਸਕ੍ਰਿਤ, ਸਾਧੁ। ਪ੍ਰਸੰਨ ਕਰਨ ਵਾਲਾ, ਕੁਲੀਨ, ਸ੍ਰੇਸ਼੍ਟ*]

੧. ਸਾਧਨਾ ਕਰਾਣ ਵਾਲਾ।

੨. ਸਾਧਨਾ ਕਰਕੇ ਸਿੱਧ ਹੋ ਗਿਆ ਸੰਤ, ਇੰਦ੍ਰੇ ਜਿਤ ਤੇ ਧਯਾਨ ਮਗਨ ਮਹਾਤਮਾ।

੩. ਨਾਮ ਦਾ ਅਭਯਾਸੀ ਜੋ ਲਿਵ ਵਿਚ ਰਹਿੰਦਾ ਹੋਵੇ। ਯਥਾ—*'ਮਾਧੋ ਸਾਧੂ ਜਨ ਦੇਹੁ ਮਿਲਾਇ' (੧੧੭੮)।*

**ਸਾਧੇ** [*ਕ੍ਰਿ: । ਸੰਸਕ੍ਰਿਤ, ਧਾਤੂ, ਸਾਧ੍ (=ਸਿਰੇ ਚੜ੍ਹਨਾ)। ਪੰਜਾਬੀ, ਸਾਧਨਾ*] ਸਿਧ ਕੀਤੇ, ਸਿਰੇ ਚਾੜ੍ਹੇ। ਯਥਾ—*'ਕਾਰਜ ਸਗਲੇ ਸਾਧੇ' (੬੨੯)।*

**ਸਾਧੋ** [*ਸੰਬੋ: । ਸੰਸਕ੍ਰਿਤ, ਸਾਧੁ*] ਹੇ ਕੁਲੀਨ (ਸ੍ਰੇਸ਼ਟ) ਪੁਰਸ਼ੋ ! ਹੇ ਸਾਧੂ ਜਨੋ ! ਯਥਾ—*'ਸਾਧੋ ਮਨ ਕਾ ਮਾਨੁ ਤਿਆਗਉ' (੨੧੯)।*

**ਸਿਧ** [*ਸੰ: । ਸੰਸਕ੍ਰਿਤ, ਸਿਦ੍ਧ*] ੧. ਸਾਧੂ ਮਹਾਤਮਾ, ਮੁਕੰਮਲ ਸੰਤ।

੨. ਜੋਗ ਮਾਰਗ ਦੇ ਆਚਾਰਯ, ਜੈਸੇ ਗੋਰਖ। ਏਹ ੮੪ ਗਿਣੀਂਦੇ ਹਨ।

੩. ਇਸੇ ਮਾਰਗ ਦਾ ਸਾਧੂ, ਜਿਸ ਨੇ ਸਿਧੀਆਂ ਰਿਧੀਆਂ ਪ੍ਰਾਪਤ ਕੀਤੀਆਂ ਹੋਣ, ਤੇ ਕਰਾਮਾਤਾਂ ਆਦਿ ਦਿਖਾ ਕੇ ਲੋਕਾਂ ਨੂੰ ਅਚੰਭਿਤ ਕਰੇ। ਯਥਾ—*'ਸਿਧੁ ਹੋਵਾ ਸਿਧਿ ਲਾਈ' (੧੪)।*

**ਸਿਧਾ** [*ਕ੍ਰਿ: । ਸੰਸਕ੍ਰਿਤ, ਸਿਦ੍ਧ। ਪੰਜਾਬੀ ਕ੍ਰਿਯਾ, ਸਿੱਧਾ = ਸਿਧ ਕੀਤਾ*]

੧. ਪ੍ਰਾਪਤ ਕੀਤਾ, ਲੱਭ ਲਿਆ, ਅਨੁਭਵ ਕਰ ਲਿਆ। ਯਥਾ—*'ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ' (੪੪੯)।*

੨. [*ਸੰ: । ਸਿਦ੍ਧ ਦਾ ਪੰਜਾਬੀ ਬਹੁ-ਬਚਨ*] ਸਿਧਿਆਂ। ਯਥਾ—*'ਸਿਧਾ ਸੇਵਨਿ ਸਿਧ ਪੀਰ' (੪੧੮)*, ਸਿਧੀਆਂ ਲਈ ਸਿਧ ਪੀਰ ਸੇਵਾ ਕਰਦੇ ਹਨ।

**ਸਿਧਿ** [*ਸੰ: । ਸੰਸਕ੍ਰਿਤ, ਸਿਦ੍ਧਿ*]

੧. ਕਰਾਮਾਤ ਦਿਖਾਉਣ ਵਾਲੀਆਂ ਤਾਕਤਾਂ। ਯਥਾ—*'ਰਿਧਿ ਸਿਧਿ ਜਾਕਉ ਫੁਰੀ' (੧੧੦੩)।*

੨. [*ਸੰ: । ਸੰਸਕ੍ਰਿਤ*] ਮੁਕੰਮਲ, ਕਾਮਯਾਬ, ਸਿਰੇ ਚੜ੍ਹੇ। ਯਥਾ—*'ਗੁਰ ਕੈ ਬਚਨਿ ਮੇਰੇ ਕਾਰਜ ਸਿਧਿ' (੨੩੯)।*

੩. ਮੁਕੰਮਲ ਹਾਲਤ, ਪੂਰਨ ਮੁਕਤੀ, ਜਿਸਦੇ ਮਗਰੋਂ ਫੇਰ ਜਨਮ ਮਰਨ ਨਹੀਂ ਹੁੰਦਾ। ਯਥਾ—*'ਤ੍ਰਿਲੋਚਨ ਗੁਰ ਮਿਲਿ ਭਈ ਸਿਧਿ'(੧੧੯੨)*, ਗੁਰਾਂ ਨੂੰ ਮਿਲ ਕੇ ਮੁਕਤੀ ਹੋਈ।

੪. ਉਹ ਅਕਲ ਜੋ ਕਾਰਨ ਕਾਰਜ ਤੋਂ ਬਿਨਾਂ ਜਾਣ ਲਵੇ, ਆਪੇ ਫੁਰਨ ਵਾਲੀ ਅਕਲ। ਯਥਾ—*'ਬੁਧਿ ਬਦਲੀ ਸਿਧਿ ਪਾਈ' (੩੩੯)।* ਦੇਖੋ, 'ਸਿਧ ਕਾਜੇ', 'ਸਿਧਿ ਕਰਤ'

**ਸਿਧੀ** [*ਸੰ: । ਸੰਸਕ੍ਰਿਤ, ਸਿਦ੍ਧਿ*] ਸਿਧੀਆਂ, ਕਰਾਮਾਤਾਂ, ਤਾਕਤਾਂ। ਯਥਾ—*'ਅਠਾਰਹ ਸਿਧੀ ਪਿਛੈ ਲਗੀਆ ਫਿਰਹਿ' (੬੪੯)।* ਦੇਖੋ, 'ਅਠਾਰਹ ਸਿਧੀ'

**ਸਿੰਧੁ** [*ਸੰ: । ਸੰਸਕ੍ਰਿਤ, ਸਿਂਧੁ*] ੧. ਸਮੁੰਦ੍ਰ।

੨. ਭਾਵ ਈਸ਼੍ਵਰ। ਯਥਾ—*'ਸਿੰਧੁ ਸਮਾਇਓ ਘਟ ਕੇ ਮਾਹਿ' (੮੯੯)*, ਭਾਵ ਈਸ਼੍ਵਰ ਦਾ ਰਿਦੇ ਵਿਚ ਹੋਣਾ।

੩. [*ਸੰਸਕ੍ਰਿਤ, ਸੈਂਧਵ*] ਲੂਣ। ਯਥਾ—*'ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤਸਿੰਧੁ ਗਲਿ ਜਾਹਾ' (੪੦੨)।* ਦੇਖੋ, 'ਅੰਭੁ'

**ਸੀਧਿ** [*ਕ੍ਰਿ: । ਸੰਸਕ੍ਰਿਤ, ਸਿਦ੍ਧ*] ਸਿਧਿ, ਮੁਕਤੀ। ਯਥਾ—*'ਕ੍ਰਿਪਾਲ ਦਇਆਲ ਗੋਪਾਲ ਗੋਬਿੰਦ ਜੋ ਜਪੈ ਤਿਸੁ ਸੀਧਿ' (੧੦੦੬)।*

**ਸੀਧਾ** [*ਸੰ: । ਸੰਸਕ੍ਰਿਤ, ਸਿਧ = ਜੋ ਪਕਾਇਆ ਜਾਏ। ਹਿੰਦੀ, ਸੀਧਾ = ਉਹ ਸ਼ੈ ਜੋ ਰਸੋਈ ਵਿਚ ਪੱਕੇ*] ੧. ਰਸਦ, ਆਟਾ। ਯਥਾ—*'ਦਾਲਿ ਸੀਧਾ ਮਾਗਉ ਘੀਉ' (੬੯੫)*, ਦਾਲ ਆਟਾ ਤੇ ਘਿਉ ਮੰਗਦਾ ਹਾਂ। ਅੰਤ੍ਰੀਵ ਅਰਥ ਦਲਨਾ (ਕਾਮ ਆਦਿ ਦਾ) ਸਿਧਿਆਂ ਕਰਨਾ (ਮਨ ਦਾ) {ਘਿਉ} ਪ੍ਰੇਮ ਮੈਂ ਮੰਗਦਾ ਹਾਂ।

੨. [*ਗੁ: । ਸੰਸਕ੍ਰਿਤ, ਸਾਧੁ = ਠੀਕ, ਮੁਨਾਸਬ ਸਿਧਾ*] ਜਿਸ ਵਿਚ ਵਿੰਗ ਨਾ ਹੋਵੇ, ਭਾਵ ਵਿਚ ਪਰਮੇਸ਼ਰ ਦੀ ਭਗਤੀ ਬੀ ਲੈਂਦੇ ਹਨ। ਯਥਾ—*'ਸੀਧਾ ਛੋਡਿ ਅਪੂਠਾ ਬੁਨਨਾ' (੧੯੫)।*

**ਸੀਧੇ** [*ਕ੍ਰਿ: । ਸੰਸਕ੍ਰਿਤ, ਸਿਦ੍ਧ। ਪੁ: ਪੰਜਾਬੀ ਕ੍ਰਿਯਾ, ਸੀਧਣਾ*] ਮੁਕਤ ਹੋਏ।

**ਸੀਧੋ** [*ਕ੍ਰਿ: । ਸੰਸਕ੍ਰਿਤ, ਸਿਦ੍ਧ। ਪੁ: ਪੰਜਾਬੀ ਕ੍ਰਿਯਾ, ਸੀਧਣਾ*] ਸਿਧਾ ਹੋਣਾ, ਸਿਧ ਹੋਣਾ, ਮੁਕਤ ਹੋਣਾ। ਯਥਾ—*'ਸਤਿਗੁਰ ਤੇ ਕਵਨੁ ਕਵਨੁ ਨ ਸੀਧੋ ਮੇਰੇ ਭਾਈ' (੨੩੧)।*

**ਸੁਧ** ਦੇਖੋ, 'ਸੁਧ ਕੀਚੈ'

**ਸੁਧਾ** [*ਗੁ: । ਸੰਸਕ੍ਰਿਤ, ਸ਼ੁਦ੍ਧ*] ੧. ਪਵਿਤ੍ਰ। ੨. ਨਿਰੋਲ। ੩. ਕੇਵਲ। ੪. (ਪੰਜਾਬੀ) ਸਹਤ, ਸਮੇਤ। ਯਥਾ—*'ਓਹੁ ਧਨੁ ਭਾਗ ਸੁਧਾ ਜਿਨਿ ਪ੍ਰਭੁ ਲਧਾ' (੭੭੭)*, ਓਹ ਉਤਮ ਭਾਗਾਂ ਸਹਤ ਹੈ। ੫. [*ਸੰ: । ਸੰਸਕ੍ਰਿਤ, ਸੁਧਾ = ਅੰਮ੍ਰਿਤ, ਫੁਲਾਂ ਦਾ ਸ਼ਹਤ*] ਅੰਮ੍ਰਿਤ। ਯਥਾ—*'ਸਿੰਚ ਸੁਧਾ ਰਸ'।*

**ਸੁਧੁ** [*ਗੁ: । ਸੰਸਕ੍ਰਿਤ, ਸ਼ੁਦ੍ਧ*] ਪਵਿੱਤ੍ਰ। ਯਥਾ—*'ਸੁਧੁ ਨ ਹੋਈਐ ਕਾਹੂ ਜਤਨਾ' (੬੧੦)*, (ਨਾਮ ਸਿਮਰਨ ਤੋਂ ਬਿਨਾ ਹੋਰ) ਕਿਸੇ ਜਤਨ ਨਾਲ ਪਵਿਤ੍ਰ ਨਹੀਂ ਹੋਈਦਾ।

**ਸੁਧਿ** [*ਸੰ: । ਸੰਸਕ੍ਰਿਤ, ਸੁਧੀ। ਪੰਜਾਬੀ, ਸੁੱਧ, ਸੋਝੀ, ਸੁਝ ਆਦਿ*] ਹੋਸ਼, ਖ਼ਬਰ, ਸੋਝੀ, ਗਯਾਤ। ਯਥਾ—*'ਦੂਜੈ ਮਾਇ ਬਾਪਕੀ ਸੁਧਿ' (੧੩੭)*, ਤਥਾ—*'ਮੰਨੈ ਸਗਲ ਭਵਣ ਕੀ ਸੁਧਿ' (੩)।*

**ਸੁਧੀ** [*ਗੁ: । ਸੰਸਕ੍ਰਿਤ, ਸ਼ੁਦ੍ਧ ਇਕੱਲੀ, ਨਿਰੀ। ਪੰਜਾਬੀ, ਸੁਧੀ*]

੧. ਨਿਰੀ, ਨਿਰੋਲ, ਕੇਵਲ। ਯਥਾ—*'ਪਰ ਨਿੰਦਾ ਪਰਮਲੁ ਮੁਖ ਸੁਧੀ' (੧੫)*, ਪਰਾਈ ਨਿੰਦਾ ਕਰਨੀ ਨਿਰੀ ਮੂੰਹ ਵਿਚ ਪਰਾਈ ਮਲ ਦਾ ਖਾਣਾ ਹੈ।

੨. [*ਸੰ: । ਦੇਖੋ, 'ਸੁਧਿ'*] ਸੋਝੀ। ਯਥਾ—*'ਗੁਰਮੁਖਿ ਭਵਜਲੁ ਤਰੀਐ ਸਚ ਸੁਧੀ' (੯੪੧)।*

**ਸੂਧ** [*ਗੁ: । ਸੰਸਕ੍ਰਿਤ, ਸ਼ੁਦ੍ਧ*] ੧. ਸਾਫ਼, ਸੁਧ। ਯਥਾ—*'ਮੈਲੂ ਕੀਨੋ ਸਾਬੁਨੁ ਸੂਧੁ' (੯੦੦)*, ਸਾਬਣ ਨੇ ਮੈਲ ਨੂੰ ਕੀਤਾ ਹੈ ਸੁਧ। ਦੇਖੋ, 'ਮੈਲੂ'

੨. [*ਸੰ: । ਦੇਖੋ, 'ਸੁਧਿ'*] ਸੋਝੀ, ਹੋਸ਼। ਯਥਾ—*'ਸੂਧ ਨ ਸਿਮਰਤ ਅੰਗ' (੧੩੬੪)।*

**ਸੂਧੇ** [*ਗੁ: । ਸੰਸਕ੍ਰਿਤ, ਸਾਧੁ=ਠੀਕ*] ਸਿਧੇ, ਬਿਨਾ ਵਿੰਗ ਤੋਂ। ਯਥਾ—*'ਸੂਧੇ ਸੂਧੇ ਰੇਗਿ ਚਲਹੁ ਤੁਮ' (੮੫੫)*, ਸਿਧੇ ਸਿਧੇ ਰਾਹ ਚਲੋ ਤੁਸੀ। ਦੇਖੋ, 'ਰੇਗ'

**ਸੋਧਿ** [*ਕ੍ਰਿ: । ਸੰਸਕ੍ਰਿਤ, ਸ਼ੋਧਨ=ਸਾਫ਼ ਕਰਨਾ*] ਸਾਫ਼ ਕਰਕੇ, ਨਿਰਣਾ ਕਰਕੇ। ਯਥਾ—*'ਨਿੰਦਕੁ ਸੋਧਿ ਸਾਧਿ ਬੀਚਾਰਿਆ' (੮੭੫)*, (ਗੁਰਮੁਖਾਂ ਨੇ) {ਸੋਧ} ਨਿਰਣਾ ਕਰਕੇ {ਸਾਧ} ਭਲੀ ਤਰ੍ਹਾਂ ਵਿਚਾਰਿਆ ਹੈ (ਕਿ) ਨਿੰਦਕ (ਨਰਕਾਂ ਵਿਚ ਪਵੇਗਾ)।

**ਸੋਧੇ** [*ਗੁ: । ਦੇਖੋ, 'ਸੋਧ'। ਪੰਜਾਬੀ ਕ੍ਰਿਆ, ਸੋਧਨਾ*] ੧. ਸੋਧੇ ਹੋਏ। ਯਥਾ—*'ਖਾਨ ਪਾਨ ਸੋਧੇ ਸੁਖ ਭੁੰਚਤ' (੧੩੮੭)*, (ਭਾਵ ਬੱਚੇ ਨੂੰ ਮਾਤਾ ਪਿਤਾ ਖਾਣਾ ਪੀਣਾ ਸਭ ਸੋਧ ਕੇ ਦੇਂਦੇ ਹਨ, ਸੋ) ਸੋਧੇ ਹੋਏ ਖਾਨ ਪਾਨ ਦਾ ਸੁਖ ਲੈਂਦਾ ਹੈ, ਅਥਵਾ ਸੋਧੈ ਦਾ ਅਰਥ 'ਮੰਦਰ' ਬੀ ਕਰਦੇ ਹਨ।

੨. [*ਕ੍ਰਿ: । ਸੰਸਕ੍ਰਿਤ, ਸ਼ੋਧਨ, ਦਰੁਸਤ ਕਰਨਾ*] ਨੁਕਤਾਚੀਨੀ ਦੀ ਨਜ਼ਰ ਨਾਲ ਪੜ੍ਹਨਾ ਜੋ ਕਿਤੇ ਭੁਲ ਨਾ ਰਹਿ ਜਾਏ, ਤੇ ਠੀਕ ਸਮਝ ਆ ਜਾਵੇ, ਖੋਜੇ। ਯਥਾ—*'ਨਾਨਕ ਸੋਧੇ ਸਿੰਮ੍ਰਿਤਿ ਬੇਦ' (੧੧੪੨)*।

**ਸੰਧਿ** [*ਸੰ: । ਸੰਸਕ੍ਰਿਤ, ਸਧਯਾ*] ੧. ਸੰਧਯਾ ਪਾਠ, ਹਿੰਦੂ ਲੋਕਾਂ ਦਾ ਮੰਤ੍ਰ, ਜੋ ਸਵੇਰੇ ਦੁਪਹਿਰੇ ਤੇ ਸ਼ਾਮ ਨੂੰ ਕਰਨਾ ਉਚਿਤ ਹੈ। ਯਥਾ—*'ਬਰਤ ਸੰਧਿ ਸੋਚ ਚਾਰ' (੧੨੨੯)*, ਵਰਤ ਰਖਣੇ, ਸੰਧਯਾ ਕਰਨੀ, ਸੋਚ (ਆਦਿ) {ਆਚਾਰ} ਕਰਮ ਕਰਨੇ।

੨. [*ਸੰ: । ਸੰਸਕ੍ਰਿਤ, ਸਨਿ*] ਮੇਲ, ਸੰਜੋਗ। ਯਥਾ—*'ਕੋ ਗਿਰਹੀ ਕਰਮਾ ਕੀ ਸੰਧਿ' (੧੧੬੯)*, ਕੋਈ ਗ੍ਰਿਹਸਥੀ ਕਰਮ ਕਰਨ ਦੇ ਮੇਲ ਵਿਚ (ਮਿਲ ਰਹੇ ਹਨ) ਭਾਵ ਕਰ ਰਹੇ ਹਨ।

**ਸੰਧੇ** [*ਕ੍ਰਿ: । ਸੰਸਕ੍ਰਿਤ, ਸੰਧਾਨ=ਤੀਰ ਖਿੱਚਣਾ*] ਸੰਨ੍ਹੇ, ਜੋੜੇ, ਮਾਰੇ। ਯਥਾ—*'ਸਰੁ ਸੰਧੇ ਆਗਾਸ ਕਉ' (੧੪੮)*।

**ਸਾਂਧਿਆ** [*ਕ੍ਰਿ: । ਸੰਸਕ੍ਰਿਤ, ਸੰਧਾਨ=ਤੀਰ ਖਿੱਚਣਾ। ਪੁ: ਪੰਜਾਬੀ, ਸਾਧਣਾ, ਸੰਧਣਾ। ਨਵੀਨ ਪੰਜਾਬੀ, ਸੰਨ੍ਹਣਾ*] ਸੰਨ੍ਹਣਾ ਦਾ ਭੂਤਕਾਲ, ਤੀਰ ਖਿੱਚਿਆ। ਯਥਾ—*'ਮੋਹ ਕੈ ਫਾਧਿ ਕਾਲ ਸਰੁ ਸਾਂਧਿਆ' (੩੨੯)*।

**ਸਾਧੀਐ** [*ਕ੍ਰਿ: । ਸੰਸਕ੍ਰਿਤ, ਸਿਦ੍ਧ। ਪੰਜਾਬੀ, ਕ੍ਰਿਯਾ, ਸਾਧਣਾ*] ਸਿਧ ਕਰੀਏ।

**ਸੰਧਿਆ** [*ਸੰ: । ਸੰਸਕ੍ਰਿਤ, ਸੰਧਯਾ*] ੧. ਹਿੰਦੂਆਂ ਦਾ ਪਾਠ ਪੂਜਾ ਜੋ ਉਨ੍ਹਾਂ ਨੂੰ ਸਵੇਰੇ ਸੰਝ ਦੁਪਹਿਰੇ ਕਰਨਾ ਉਚਿਤ ਹੈ। ਯਥਾ—*'ਪੜਿ ਪੁਸਤਕ ਸੰਧਿਆ ਬਾਦੰ' (੪੭੦)*, ਤਥਾ—*'ਨਾਨਕ ਸੰਧਿਆ ਕਰੈ ਮਨਮੁਖੀ' (੫੫੩)*।

੨. ਬ੍ਰਿਤੀ ਟਿਕਾ ਕੇ ਪਰਮੇਸ਼ਰ ਦਾ ਧਿਆਨ ਕਰਨਾ। ਯਥਾ—*'ਏਹਾ ਸੰਧਿਆ ਪਰਵਾਣੁ ਹੈ ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ' (੫੫੩)*।

੩. ਭਗਤੀ ਮਤ ਵਾਲੇ ਸੰਧਯਾ ਪਦ ਆਰਤ ਅਰਥਾਂ ਵਿਚ ਬੀ ਵਰਤਦੇ ਹਨ। ਦੇਖੋ, 'ਅਧਪਤਿ'

੪. [*ਪੰਜਾਬੀ, ਸੰਧਯਾ*][1] ਸੰਝ। ਯਥਾ—*'ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ' (੩੨੪)*, ਸ਼ਾਮ ਵੇਲੇ ਤੇ ਸਵੇਰੇ ਇਸ਼ਨਾਨ ਕਰਦੇ ਹਨ, ਅਥਵਾ ਸੰਧਯਾ (ਦਾ ਪਾਠ ਕਰਦੇ ਹਨ) ਸਵੇਰੇ ਇਸ਼ਨਾਨ ਕਰਕੇ।

੫. [*ਕ੍ਰਿ: । ਦੇਖੋ, 'ਸਾਧਿਆ'*] ਸੰਨ੍ਹਿਆ, ਤੀਰ ਖਿਚਿਆ। ਯਥਾ—*'ਸਰੁ ਸੰਧਿਆ ਗਾਵਾਰ' (੧੩੭੭)*।

**ਸੰਧਿਆਨੀ** [*ਕ੍ਰਿ: । ਸੰਸਕ੍ਰਿਤ, ਦੇਖੋ, 'ਸੰਧਿਆ'*] ਜੋੜੀ ਹੋਈ ਹੈ, ਮੇਲੀ ਹੋਈ ਹੈ, ਖਿੱਚੀ ਹੋਈ ਹੈ। ਯਥਾ—*'ਰਿਦੈ ਛੁਰੀ ਸੰਧਿਆਨੀ' (੧੩੫੧)*, ਰਿਦੇ ਵਿਚ (ਈਰਖਾ, ਦ੍ਵੈਸ਼ ਰੂਪੀ) ਛੁਰੀ ਮੇਲੀ ਹੋਈ ਹੈ।

**ਸਿਧਾਈ** [*ਕ੍ਰਿ: । ਸੰਸਕ੍ਰਿਤ ਸਿਦ੍ਧ: । ਪੁ: ਪੰਜਾਬੀ ਕ੍ਰਿਆ, ਸਿਧਾਈ*] ਸਿਧੀਆਂ ਹਨ। ਯਥਾ—*'ਜਾਕੀ ਸੇਵਾ ਦਸ ਅਸਟ ਸਿਧਾਈ'। (੩੯੦)*

**ਸਿਧਾਏ** [*ਕ੍ਰਿ: । ਸੰਸਕ੍ਰਿਤ ਧਾਤੂ, ਸਿਧ੍=ਪਹੁੰਚਨਾ। ਹਿੰਦੀ, ਸਿਧਾਨਾ। ਪੰਜਾਬੀ, ਸਿਧਾਉਣਾ। ਸਿਧਾਰਨਾ*] ਚਲੇ ਗਏ। ਯਥਾ—*'ਸਹਜੇ ਆਏ ਹੁਕਮਿ ਸਿਧਾਏ' (੯੩੮)*।

**ਸਾਧਾਇਆ** [*ਕ੍ਰਿ: । ਸੰਸਕ੍ਰਿਤ, ਸਾਧੁ। ਪੁ: ਪੰਜਾਬੀ ਪ੍ਰਤੇ, ਆਇਆ = ਦੀ*] ਸਾਧੂਆਂ ਦੀ। ਯਥਾ—*'ਗਹੀ ਓਟ ਸਾਧਾਇਆ' (੭੪੬)*।

**ਸਿਧਾਇਓ** [*ਕ੍ਰਿ: । ਦੇਖੋ, 'ਸਿਧਾਏ'*] ਚਲੇ ਗਏ। ਯਥਾ—*'ਪਿਰੁ ਪਰਦੇਸਿ ਸਿਧਾਇਓ' (੬੨੪)*।

**ਸੋਧਉ** [*ਕ੍ਰਿ: । ਸੰਸਕ੍ਰਿਤ, ਸ਼ੋਧਨ*] ਪਵਿੱਤ੍ਰ ਕਰੋ, ਨਿਰਣੈ ਕਰੋ, ਵਿਚਾਰੋ। ਯਥਾ—*'ਸੋਧਉ ਮੁਕਤਿ ਕਹਾ ਦੇਉ ਕੈਸੀ' (੧੧੦੪)*।

**ਸੰਧਉਰਾ** [*ਸੰ: । ਦੇਸ਼ ਭਾਸ਼ਾ*] ੧. ਨਲੀਏਰ ਜੋ ਸਤੀ ਹੱਥ ਵਿਚ ਪਕੜ ਕੇ ਸਤੀ ਹੁੰਦੀ ਹੈ। ਅਥਵਾ ੨. ਪਾਨਾਂ ਦਾ ਬੀੜਾ ਜੋ ਸੂਰਮੇ ਯੁੱਧ ਵਿਚ ਲੈਂਦੇ ਹਨ। ਯਥਾ—*'ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ' (੩੩੮)*।

**ਸਿਧਾਸੀ/ਸਿਧਾਸੁ** [*ਕ੍ਰਿ: । ਦੇਖੋ, 'ਸਿਧਾਏ'*] ਜਾਵੇਗਾ, ਭਾਵ ਮਰੇਗਾ। ਯਥਾ—*'ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ' (੧੧੦੦)*, ਕੰਗਾਲ ਧਨੀ ਗਰੀਬ ਫ਼ਕੀਰ ਸਾਰੇ ਲੋਕ ਚਲੇ ਜਾਣਗੇ (ਦੁਨੀਆ ਛੱਡ ਕੇ), ਤਥਾ—*'ਜਮ ਪੁਰਿ ਊਠਿ ਸਿਧਾਸ' (੪੯੬)*।

**ਸਧੋਸੁ** [*ਕ੍ਰਿ: । ਸੰਸਕ੍ਰਿਤ, ਸ਼ੋਧਨ। ਪੰਜਾਬੀ ਸੋਧਣਾ*] (ਉਸ ਨੇ) ਨਿਰਣੈ ਕੀਤਾ, (ਉਸ ਨੇ) ਸੋਧ ਲੀਤਾ, (ਉਸ ਨੇ) ਪਰਖ ਲਿਆ। ਯਥਾ—*'ਜਾਂ ਸੁਧੋਸੁ ਤਾਂ ਲਹਿਣਾ ਟਿਕਿਓਨੁ' (੯੬੭)*।

**ਸਾਧਸੰਗਿ** [*ਖ: ਤ: ਪੁ: ਸ: । ਸੰਸਕ੍ਰਿਤ, ਸਾਧੁ। ਸੰਗ*] ਸਾਧੂ ਦਾ ਸੰਗ, ਪਰਮੇਸ਼ਰ ਦੇ ਪਜਾਰੇ ਦੀ ਸੁਹਬਤ। ਯਥਾ—*'ਸਾਧ ਸੰਗਿ ਪ੍ਰਭ ਦੇਹੁ ਨਿਵਾਸ' (੨੯੦)*।

**ਸਾਧ ਸੰਗਾਏ** [*ਖ: ਤ: ਪੁ: ਸ: । ਸੰਸਕ੍ਰਿਤ, ਸਾਧੁ। ਸੰਗ। ਪੁ: ਪੰਜਾਬੀ ਪ੍ਰਤੇ, ਆਏ*] ਸਾਧੂ ਦੀ ਸੰਗਤ ਨਾਲ। ਯਥਾ—*'ਸੰਜੋਗਿ ਮਿਲਾਏ, ਸਾਧ ਸੰਗਾਏ' (੧੩੦੭)*, ਕਰਮਾਂ ਨੇ, ਸਾਧਾਂ ਦੇ ਸੰਗ ਨਾਲ ਮਿਲਾਯਾ ਹੈ।

**ਸਾਧ ਸੰਗਤਿ** [*ਖ: ਤ: ਪੁ: ਸ: । ਸੰਸਕ੍ਰਿਤ*] ਸਾਧੂ ਦੀ ਸੰਗਤ। ਪਰਮੇਸ਼ਰ ਦੇ ਪਜਾਰੇ ਦੀ ਸੁਹਬਤ। ਯਥਾ—*'ਕਰਿ ਸਾਧ ਸੰਗਤਿ ਸਿਮਰੁ ਮਾਧੋ' (੬੩੧)*।

**ਸਾਧ ਸੰਗਾਤ** [*ਖ: ਤ: ਪੁ: ਸ: । ਸੰਸਕ੍ਰਿਤ, ਸਾਧੁ। ਸੰਗਤਿ*] ਸਾਧੂ ਦੇ ਸੰਗ ਕਰਕੇ। ਯਥਾ—*'ਭੇਟਤਿ ਸਾਧ ਸੰਗਾਤ' (੫੨੧)*।

---

੧. ਪੰਜਾਬੀ ਵਿਚ ਸੰਧਯਾ, ਸਾਂਝ, ਸੰਝਾ, ਸਾਰੇ ਪਦ ਸ਼ਾਮਾਂ ਵੇਲੇ ਲਈ ਬੋਲਦੇ ਹਨ। ਸੰਧਯਾ ਪਦ ਦੇ ਅਰਥ ਸੰਸਕ੍ਰਿਤ ਵਿਚ ਦਿਨ ਦੀ ਸੰਧੀ ਦੇ ਹਨ, ਚਾਹੇ ਸਵੇਰ, ਚਾਹੇ ਸ਼ਾਮ ਦੀ ਸੰਧੀ ਹੋਵੇ। ਸੰਸਕ੍ਰਿਤ ਵਿਚ ਸੰਧਿਆ ਦੇ ਐਤਨੇ ਕੁ ਅਰਥ ਹਨ: ੧. ਜੋੜ, ੨. ਸਵੇਰ ਤੇ ਸੰਝ ਦੀ ਊਸ਼ਾ, ੩. ਸਵੇਰਾ, ੪. ਸ਼ਾਮਾਂ ਵੇਲਾ, ਗਊ ਧੂੜ ਦਾ ਵੇਲਾ, ੫. ਯੁਗ ਮੁਢ ਦਾ ਯਾ ਦੋ ਯੁਗਾਂ ਦਾ ☛ ਵਿਚਕਾਰਲਾ ਸਮਾਂ, ੬. ਸਵੇਰ, ਦੁਪਹਿਰ, ਸ਼ਾਮਾਂ ਦੀ ਪਾਠ ਪੂਜਾ, ੭. ਇਕਰਾਰ, ੮. ਹਦ, ੯. ਇਕ ਫਲ, ੧੦. ਇਕ ਨਦੀ ਦਾ ਨਾਂ, ਆਦਿ।

**ਸਾਧ ਸਫਰੀਆ** ਦੇਖੋ, 'ਸਫਰੀਆ'

**ਸਾਧੇ** [*ਕ੍ਰਿ: । ਸੰਸਕ੍ਰਿਤ, ਧਾਤੂ, ਸਾਧ੍=ਸਿਰੇ ਚਾੜ੍ਹਨਾ*] ਕਰ ਲੌ, ਸਵਾਰ ਲੌ, ਸਿਰੇ ਚੜ੍ਹ ਗਏ। ਯਥਾ—*'ਕਾਰਜ ਸਗਲੇ ਸਾਧੇ' (੬੨੯)।*

**ਸਿਧੇ ਹਾਂ** [*ਕ੍ਰਿ: । ਸੰਸਕ੍ਰਿਤ, ਸਿਦ੍ਧਿ*] ਸਿਧ ਹੋਇਆ ਹੈ, ਸਿਧੀਆਂ ਪ੍ਰਾਪਤ ਹੋਈਆਂ ਹਨ। ਯਥਾ—*'ਤਾ ਕਉ ਸਗਲ ਸਿਧੇ ਹਾਂ'। (੪੧੦)*

**ਸੁਧਹਾਧੋ** [*ਕ੍ਰਿ: । ਸੰਸਕ੍ਰਿਤ, ਸ਼ੋਧਨ । ਪੰਜਾਬੀ, ਸੋਧਣਾ । ਸ਼ੁਧ ਹੋਣਾ ਦਾ ਪੁ: ਭੂਤ ਕਾਲ*] ਸ਼ੁਧ ਹੋ ਗਏ ਹਨ। ਯਥਾ—*'ਗੁਰਮਤੀ ਸੁਧ ਹਾਧੋ' (੧੨੯੭)*, ਗੁਰਾਂ ਦੀ ਸਿਖਿਆ ਕਰਕੇ ਸ਼ੁਧ ਹੋ ਗਏ ਹਨ।

**ਸਾਧਿਕ/ਸਾਧਿਕਾ/ਸਾਧਿਕੋ** [*ਸੰ: । ਸੰਸਕ੍ਰਿਤ, ਸਾਧਕ*] ਸਾਧਨਾ ਕਰਨ ਵਾਲੇ। ਯਥਾ—*'ਸਾਧਿਕ ਸਿਧ ਗੁਰੂ ਬਹੁ ਚੇਲੇ' (੯੪੬)*, ਤਥਾ—*'ਇਕਿ ਗਿਰਹੀ ਸੇਵਕ ਸਾਧਿਕਾ' (੪੧੯)*, ਤਥਾ—*'ਤੂੰ ਆਪੇ ਹੀ ਸਿਧ ਸਾਧਿਕੋ' (੧੩੧੩)।*

**ਸੰਧਿਕ**[1] [*ਗੁ: । ਸੰਸਕ੍ਰਿਤ, ਸੰਧਿ=ਪਾੜ, ਉਹ ਪਾੜ ਜੋ ਚੋਰੀ ਲਈ ਪਾਯਾ ਜਾਵੇ । ਕ, ਪੰਜਾਬੀ ਪ੍ਰਤੇ*] ਸੰਨ੍ਹ ਲਾਉਣ ਵਾਲਾ, ਚੋਰ। ਯਥਾ—*'ਸੰਧਿਕ ਤੋਹਿ ਸਾਧ ਨਹੀ ਕਹੀਅਉ' (੮੫੬)।*

**ਸੁਧ ਕੀਚੈ** [*ਵਰ: ਵਾ: । ਦੇਸ਼ ਭਾਸ਼ਾ*] ਸ਼ੁਧ ਕਰ ਲੈਣਾ। ਵਾਰਾਂ ਦੇ ਅੰਤ ਵਿਚ ਕਿਧਰੇ 'ਸੁਧ' ਤੇ ਕਿਧਰੇ 'ਸੁਧ ਕੀਚੈ' ਇਹ ਪਦ ਆਂਵਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਇਹ 'ਸੁਧ' ਜਾਂ 'ਸੁਧ ਕੀਚੈ' ਭਾਈ ਗੁਰਦਾਸ ਜੀ ਜੋਗ ਚਿਤਾਵਨੀਆਂ ਹਨ, ਜੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਹਨ।

**ਸਿਧਿ ਕਾਜੇ** [*ਕ੍ਰਿ: । ਸੰਸਕ੍ਰਿਤ, ਸਿਦ੍ਧਿ: । ਪੰਜਾਬੀ, ਕਾਜੇ, ਕੀਜੇ*] ਸਿਧ ਕਰ ਲਏ (ਮਨ ਨੇ ਮਨੋਰਥ)।

**ਸਿਧਿ ਕਰਤ** [*ਕ੍ਰਿ: । ਦੇਸ਼ ਭਾਸ਼ਾ । ਦੇਖੋ, 'ਸਿਧਾਏ' । ਸਿਧਾਉਣਾ ਦਾ ਦੂਜਾ ਰੂਪ ਸਿਧ ਕਰਨਾ*] ਜਾਯਾ ਕਰਦੇ ਸੀ। ਯਥਾ—*'ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ' (੬੨੪)*, ਇਕ ਕੋਹ ਹੇ ਪਿਆਰੇ ਜਦ ਜਾਯਾ ਕਰਦੇ ਸੀ ਤਦੋਂ ਚਾਰ ਪਤ੍ਰਕਾ ਆਂਵਦੀਆਂ ਸਨ।

**ਸਾਧਖੇ** [*ਸੰਬੰ: । ਸੰਸਕ੍ਰਿਤ, ਸਾਧੁ ।—ਖ—ਪੁਰਾਤਨ ਦੇਸ਼ ਭਾਸ਼ਾ ਦਾ ਸੰਬੰਧ ਕਾਰਕ ਪ੍ਰਤੇ ਹੈ*] ਸਾਧਾਂ ਦੀ। ਯਥਾ—*'ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ' (੮੦)।*

**ਸੁਧਾਖਰ** [*ਸੰ: ਸੰਸਕ੍ਰਿਤ, ਸ਼ੁਦ੍ਧ+ਅਕਸ਼ਰ*]

੧. ਪਵਿਤ੍ਰ ਅਖਰ, ਭਾਵ ਵਾਹਿਗੁਰੂ ਦੇ ਨਾਮ ਤੋਂ ਹੈ। ਯਥਾ—*'ਬੁਝੈ ਨਾਹੀ ਏਕੁ ਸੁਧਾਖਰੁ' (੨੧੬)*, ਤਥਾ—*'ਏਕੁ ਸੁਧਾਖਰੁ ਜਾਕੈ ਹਿਰਦੈ ਵਸਿਆ ਤਿਨਿ ਬੇਦਹਿ ਤਤੁ ਪਛਾਨਿਆ' (੧੨੦੫)।*

੨. ਪਵਿਤ੍ਰ ਤੇ ਨਾਸ਼ ਰਹਿਤ (ਵਾਹਿਗੁਰੂ)।

**ਸੁਧੰਗ** [*ਸੰ: । ਸੰਸਕ੍ਰਿਤ, ਸ਼ੁਧ । ਅਥਵਾ ਸ਼ੁਦ੍ਧਿ+ਅੰਗ*] ਇਹ ਸਿਰਲੇਖ ਆਸਾਵਰੀ ਦੇ ਸਿਰ ਤੇ ਹੈ ਜੋ ਮਹਲੇ ੪ ਦੀ ਹੈ। ਆਸਾਵਰੀ ਵਖਰਾ ਰਾਗ ਨਹੀਂ ਲਿਖਯਾ ਤੇ ਇਹ ਰਾਗਨੀ ਸ਼ੁਧ ਰਾਗਨੀ ਹੈ।[2]

**ਸਿਧ ਗੋਸਟਿ** [*ਖ: ਤ: ਪੁ: ਸ: । ਸੰਸਕ੍ਰਿਤ, ਸਿਦ੍ਧ ਗੋਸ਼੍ਠ*] ਸਿਧਾਂ ਨਾਲ ਚਰਚਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਬਾਣੀ ਹੈ। ਅਚਲ ਵਟਾਲੇ ਜੋ ਚਰਚਾ ਹਠ ਯੋਗ ਤੇ ਨਾਮ ਸਿਮਰਨ ਪਰ ਗੁਰੂ ਜੀ ਦੀ ਸਿਧਾਂ ਨਾਲ ਹੋਈ, ਉਸ ਦਾ ਸਾਰ ਸਤਿਗੁਰਾਂ ਨੇ ਛੰਦਾ ਬੰਦੀ ਵਿਚ ਲਿਖਿਆ ਹੈ। ਇਸ ਗੋਸ਼ਟ ਵਿਚ ਸਿਧਾਂ ਨੂੰ ਐਸੀ ਹਾਰ ਹੋਈ ਕਿ ਯੋਗ ਮਤ ਪੰਜਾਬ ਵਿਚੋਂ ਦਿਨ ਦਿਨ ਘਟਦਾ ਉਠ ਗਿਆ ਤੇ ਨਾਮ ਸਿਮਰਨ ਦਾ ਸਿਖੀ ਪ੍ਰਚਾਰ ਪ੍ਰਬਲ ਹੋ ਗਿਆ। ਯਥਾ—*'ਨਾਮਿ ਰਤੇ ਸਿਧ ਗੋਸਟਿ ਹੋਇ' (੯੪੧)।*

**ਸਾਧ ਗੁਰ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ*] ਸ੍ਰੇਸ਼ਟ ਗੁਰੂ। ਯਥਾ—*'ਸੰਗਤਿ ਸੰਤ ਸਾਧ ਗੁਰ ਮੇਲਹੁ'।*

**ਸਿਧੰਙਾਇਐ** [*ਵਰ: ਵਾ: । ਪੁ: ਪੰਜਾਬੀ, ਸਿੱਧ+ਅੰਗ+ਆਇਐ*]

੧. ਸਿਧ (ਪਰਮਾਤਮਾ) ਜੋ ਸਰਬ ਅੰਗਾਂ ਵਿਖੇ ਆਇਆ ਹੋਇਆ ਹੈ। ਪਟੀ ਤੇ ਜੋ ਪਾਂਧੇ-ਸਿੰਧ ਲਿਖਦੇ ਹਨ ਉਸ ਦੁਆਰਾ ਉਪਦੇਸ਼ ਕਰਦੇ ਹਨ ਕਿ ਤੈਨੂੰ ਪਰਮਾਤਮਾ ਜੋ ਸਰਬ ਵਯਾਪੀ ਹੈ, ਯਾਦ ਨਹੀਂ ਆਯਾ।

੨. [*ਸਿਧੰ+ਆਇਐ*] ਪਟੀ ਉਤੇ ਪਾਂਧੇ ਇਹ ਅਸੀਸ ਲਿਖ ਕੇ ਅੱਖਰ ਪਾ ਕੇ ਬੱਚੇ ਨੂੰ ਦੇਂਦੇ ਸਨ, ਮੁਰਾਦ ਹੁੰਦੀ ਸੀ ਕਿ ਤੈਨੂੰ ਵਿਦਯਾ ਵਿਚ ਸਿਧੀ ਪ੍ਰਾਪਤ ਹੋਵੇ।

**ਸੋਧਤ** [*ਕ੍ਰਿ: । ਸੰਸਕ੍ਰਿਤ, ਸ਼ੋਧਨ*] ਵਿਚਾਰ ਕਰਦਿਆਂ, ਨਿਰਣੈ ਕਰਦਿਆਂ, ਖੋਜਦਿਆਂ। ਯਥਾ—*'ਸੋਧਤ ਸੋਧਤ ਸੋਧਤ ਸੀਝਿਆ' (੨੮੧)।*

**ਸਾਧਨ**[1] [*ਸੰ: । ਸੰਸਕ੍ਰਿਤ, ਧਨੰ, ਧਨੀਕਾ=ਜਵਾਨ ਇਸਤ੍ਰੀ । ਪੁ: ਪੰਜਾਬੀ, ਧਨ=ਇਸਤ੍ਰੀ*]

੧. ਸ੍ਰੇਸ਼੍ਰ ਜੁਆਨ ਇਸਤ੍ਰੀ, ਇਸਤ੍ਰੀ। ਯਥਾ—*'ਸਾਧਨ ਚਲੀ ਸਾਹੁਰੈ' (੭੬੨)*, ਇਸਤ੍ਰੀ ਸਹੁਰੇ ਚਲੀ ਹੈ।

੨. ਗੁਰਬਾਣੀ ਵਿਚ ਕਈ ਥਾਂ ਇਸਤ੍ਰੀ ਤੋਂ ਜਿੰਦ ਤਾਤਪਰਜ ਹੁੰਦਾ ਹੈ। ਯਥਾ—*'ਸਾਧਨ ਪਕੜੀ ਟੇਕ ਜਨਾ' (੧੫੫)*, ਇਸਤ੍ਰੀ ਰੂਪੀ ਜਿੰਦ ਪਕੜੀ ਗਈ ਅਕੇਲੀ।

੩. ਪਦ 'ਸਾਧੁ' ਦਾ ਬਹੁ ਬਚਨ ਬੀ ਹੈ, ਸਾਧਨ = ਸੰਤ ਜਨ। ਯਥਾ—*'ਹਰਿ ਸਾਧਨ ਸਿਉ ਲਿਵ ਲਾਉ' (੧੨੦੨)।*

**ਸੋਧਨ** [*ਕ੍ਰਿ: । ਸੰਸਕ੍ਰਿਤ, ਸ਼ੋਧਨ*] ਸ਼ੁਧੀਆਂ ਕਰਨੀਆਂ। ਯਥਾ—*'ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ' (੭੦੬)।*

**ਸੋਧਨਾ** [*ਸੰ: । ਸੰਸਕ੍ਰਿਤ, ਸ਼ੋਧਨ*] ਵਿਚਾਰਾਂ, ਨਿਰਣੈ। ਯਥਾ—*'ਸੋਧਿ ਸਗਰ ਸੋਧਨਾ' (੧੩੦੬)*, ਸਾਰੀਆਂ ਵਿਚਾਰਾਂ ਨੂੰ ਵਿਚਾਰ ਲਿਆ ਹੈ।

**ਸਿਧਿ ਪਦੰ** [*ਸੰ: । ਸੰਸਕ੍ਰਿਤ, ਸਿਦ੍ਧ+ਪ੍ਰਦੰ*]

੧. ਸਰਬ ਸਿਧੀਆਂ ਦਾ {ਪਦ} ਸਥਾਨ ਈਸ਼੍ਵਰ।

੨. [*ਸੰਸਕ੍ਰਿਤ, ਸਿਦ੍ਧ+ਪ੍ਰਦੰ*] ਸਿਧੀਆਂ ਦਾ ਦਾਤਾ, ਵਾਹਿਗੁਰੂ।

**ਸੁਧ ਮਤਿ** [*ਗੁ: । ਸੰਸਕ੍ਰਿਤ, ਸ਼ੁਦ੍ਧ ਮਤਿ ਯਾ ਸ਼ੁਦ੍ਧਿ, ਮਤਿ*] ਚੰਗੀ ਮਤ ਯਾ ਸੋਝੀ ਤੇ ਮਤ। ਯਥਾ—*'ਸੁਧਿ ਮਤਿ ਕਰਤੈ ਹਿਰਿ ਲਈ' (੫੪੯)।*

**ਸਿਧੰ** [*ਕ੍ਰਿ: । ਸੰਸਕ੍ਰਿਤ, ਸਿਧ੍ਯ ਤੋਂ*] ਸਿਧ ਹੋ ਜਾਂਦੇ ਹਨ। ਪ੍ਰਾਪਤ ਹੋ ਜਾਂਦੇ ਹਨ। ਯਥਾ—*'ਸਿਧੰ ਸਰਬ ਕੁਸਲਣਹ' (੧੩੬੧)*, ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ।

---

੧. ਸੰਸਕ੍ਰਿਤ ਵਿਚ ਸੰਦਿਕਾ = ਸ਼ਾਬ ਕੱਢਣ ਵਾਲੇ ਨੂੰ ਕਹਿੰਦੇ ਹਨ।

੨. ਰਾਗਮਾਲਾ ਵਿਚ ਸ੍ਰੀ ਰਾਗ ਦੀ ਰਾਗਨੀ ਹੈ ਤੇ ਹੋਰਥੇ ਟੋਡੀ ਹੈ।

੧. 'ਸ' ਦਾ ਅਰਥ ਹੈ 'ਉਹ (ਇਸਤ੍ਰੀ)' ਯਾ ਲਛਮੀ, 'ਸਾ' 'ਧਨ' ਦੇ ਪਹਿਲੇ ਲਗ ਕੇ 'ਸਾਧਨਾ' ਦਾ ਅਰਥ—ਸੁਭਾਗ ਇਸਤ੍ਰੀ, ਦੁਲਹਨ, ਵਹੁਟੀ ਹੋ ਗਿਆ। 'ਸਾਧਨ' ਤੇ 'ਧਨ' ਦੋਵੇਂ ਪਦ ਇਸਤ੍ਰੀ ਅਰਥਾਂ ਵਿਚ ਪੁਰਾਤਨ ਸਮੇਂ ਵਰਤੀਦੇ ਰਹੇ ਹਨ। ਹੁਣ ਪੰਜਾਬੀ ਬੋਲ ਚਾਲ ਨਹੀਂ ਰਹੇ।

**ਸਿਧ੍ਰਤੇ** [*ਕ੍ਰਿ: । ਸੰਸਕ੍ਰਿਤ, ਸਿਦ੍ਧ: ਤੋਂ*] ਸਿਰੇ (ਨਹੀਂ) ਚੜ੍ਹਦੇ, ਕਾਮਯਾਬ (ਨਹੀਂ) ਹੁੰਦੇ। ਯਥਾ—*'ਅਨਿਕ ਉਪਾਵੰ ਨ ਸਿਧ੍ਰਤੇ'। (੧੩੫੭)*

**ਸਧਾਰੇ** [*ਗੁ: । ੧. ਸੰਸਕ੍ਰਿਤ, ਸ਼ੋਧਨੰ =ਸੰਵਾਰਨਾ । ਪੰਜਾਬੀ, ਸੁਧਾਰਨਾ = ਸੰਵਾਰਨਾ । ੨. ਸੰਸਕ੍ਰਿਤ, ਸ+ਆਧਾਰ*]

੧. ਸਵਾਰਨਹਾਰੇ।

੨. ਸਹਿਤ ਆਧਾਰ ਕਰਨਹਾਰੇ। ਯਥਾ—*'ਬਰਸੁ ਪਿਆਰੇ ਮਨਹਿ ਸਧਾਰੇ' (੧੨੬੭),* ਹੇ ਪਿਆਰੇ ਮਨ, ਹੇ ਸਵਾਰਨ ਵਾਲੇ (ਸਤਿਗੁਰੋ !) ਸ਼ਬਦ ਰੂਪ ਅੰਮ੍ਰਿਤ ਦੀ ਵਰਖਾ ਕਰੋ।

**ਸਾਧਾਰ** [*ਕ੍ਰਿ: । ਦੇਖੋ, 'ਸਧਾਰੇ'*] ੧. ਸਵਾਰਦਾ ਹੈ, ੨. ਸਹਿਤ ਆਧਾਰ ਦੇ ਕਰਦਾ ਹੈ। ਯਥਾ—*'ਮੰਨੈ ਪਰਵਾਰੈ ਸਾਧਾਰੁ' (੩)।*

**ਸਿਧਾਰੇ** [*ਕ੍ਰਿ: । ਦੇਖੋ, 'ਸਿਧਾਏ'*] ਚਲੇ ਗਏ। ਯਥਾ—*'ਉਠਿ ਸਿਧਾਰੇ ਛਤ੍ਰਪਤਿ' (੮੦੭),* ਕਈ ਰਾਜੇ ਉਠ ਕਰ ਚਲੇ ਗਏ (ਭਾਵ ਮਰ ਗਏ)।

**ਸਾਧਾਰਿਆ** [*ਕ੍ਰਿ: । ਦੇਖੋ, 'ਸਾਧਾਰ'*] ੧. ਸਵਾਰਿਆ।

੨. ਸਹਿਤ ਆਧਾਰ ਦੇ ਕੀਤਾ। ਯਥਾ—*'ਗੁਰੁ ਡਿਠਾ ਤਾਂ ਮਨੁ ਸਾਧਾਰਿਆ' (੯੬੮),* ਗੁਰੂ ਨੂੰ ਦੇਖ ਕੇ ਇਸ ਮਨ ਨੂੰ ਸੰਵਾਰਿਆ ਹੈ, ਅਥਵਾ ਮਨ ਟਿਕ ਗਿਆ ਹੈ। (ਸ + ਅਧਾਰਿਆ =ਸਹਿਤ ਆਧਾਰ ਦੇ ਹੋ ਗਿਆ)।

**ਸਿਧੀਰੀ ਕਰੈ** [*ਕ੍ਰਿ: । ਪੁ: ਪੰਜਾਬੀ, ਸਿਧੀ+ਤੀਰ ਦਾ ਸੰਖੇਪ ਹੈ, ਸਿਧੀਰ। ਈ, ਪ੍ਰਤੇ*] ਠੀਕ ਠੀਕ ਸਿੱਧੀ ਕਰੇ।

**ਸੁ ਧਰਮੀੜਿਆ** ਦੇਖੋ, 'ਧਰਮੀੜਿਆ'

**ਸਿੰਨਾ** [*ਸੰ: । ਪ੍ਰਾਕ੍ਰਿਤ, ਸਯਣ । ਪੁ: ਪੰਜਾਬੀ, ਸੈਣ, ਇਸਦਾ ਨਿੰਮ੍ਰਵਾਚੀ, ਸਿੰਨਾ*] ਸੰਬੰਧੀ, ਸਾਥੀ। ਯਥਾ—*'ਮਿਤ੍ਰ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ' (੭੦੭),* ਪਿਆਰਾ ਮਿਤ੍ਰ ਭੀ ਨਹੀਂ, ਤੇ ਧਨ ਰੂਪ ਤੋਂ ਬੀ ਬਿਨਾ ਹੈ, ਕੋਈ ਸਾਕ ਸੰਬੰਧੀ ਬੀ ਨਹੀਂ।

**ਸੀਨਾ** [*ਸੰ: । ਫ਼ਾਰਸੀ, ਸੀਨਹ*] ਛਾਤੀ। ਯਥਾ—*'ਸੀਤਲੁ ਮਨੁ ਸੀਨਾ ਰਾਮ' (੮੪੮)।*

**ਸੁਨਿ** [*ਕ੍ਰਿ: । ਸੰਸਕ੍ਰਿਤ, ਸ਼੍ਰਵਣ । ਪ੍ਰਾਕ੍ਰਿਤ, ਸਉਣ । ਪੰਜਾਬੀ, ਸੁਣਨਾ*] ਸੁਣ। ਕੰਨਾਂ ਦੁਆਰੇ ਗ੍ਰਹਿਣ ਕਰ।

**ਸੁੰਨ** [*ਗੁ: । ਸੰਸਕ੍ਰਿਤ, ਸ਼ੂਨਯ =ਸੱਖਣਾ । ਪ੍ਰਾਕ੍ਰਿਤ, ਸੁੰਣ । ਪੰਜਾਬੀ, ਸੁੰਨ, ਸੁਨ*] ੧. ਅਫੁਰ। ਨਿਰਵਿਕਲਪ। ਯਥਾ—*'ਸੁੰਨ ਸਰੋਵਰਿ ਪਾਵਹੁ ਸੁਖ' (੩੪੩)।*

੨. ਜੰਗਲ, ਬੀਆਬਾਨ, ਸੁੰਨਸਾਨ। ਯਥਾ—*'ਨ ਭੀਜੈ ਬਾਹਰਿ ਬੈਠਿਆ ਸੁੰਨਿ' (੧੨੩੭)।*

**ਸੁਨੰ/ਸੁੰਨੰ** [*ਗੁ: । ਸੰਸਕ੍ਰਿਤ, ਸ਼ੂਨਯ =ਸੱਖਣਾ । ਪ੍ਰਾਕ੍ਰਿਤ, ਸੁੰਣ੍ਣ, ਪੰਜਾਬੀ, ਸੁੰਨ, ਸੁਨ*] ਅਫੁਰ, ਨਿਰਵਿਕਲਪ। ਯਥਾ—*'ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥ ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ' (੯੪੩),* ਤਿੰਨ ਭੂਮਕਾ ਵਿਖੇ ਸੁੰਨ ਆਤਮਾ ਪੂਰਣ ਹੈ, ਪਰੰਤੂ ਚੌਥੀ ਭੂਮਕਾ ਦੇ ਅਫੁਰ ਆਤਮਾ ਨੂੰ ਜੋ ਪ੍ਰਾਪਤ ਹੁੰਦਾ ਹੈ ਉਸ ਨੂੰ ਪਾਪ ਪੁੰਨ ਦਾ ਲੇਪ ਨਹੀਂ ਹੁੰਦਾ, ਕਿਉਂ ਜੁ ਚੌਥੀ ਭੂਮਕਾ ਵਿਖੇ ਜੀਵਨ ਮੁਕਤ ਹੋ ਜਾਂਦਾ ਹੈ। ਉਹ ਇੰਦ੍ਰੀਆਂ ਦੇ ਧਰਮ ਆਤਮਾ ਵਿਖੇ ਨਹੀਂ ਮੰਨਦਾ ਅਰ ਨਾ ਉਸ ਦਾ ਆਤਮਾ ਲਿਪਾਯਮਾਨ ਹੁੰਦਾ ਹੈ। ਦੂਜਾ ਅਰਥ—ਜਾਗ੍ਰਤ, ਸੁਪਨ, ਸਖੋਪਤ ਨੂੰ ਛਡ ਕੇ ਚੌਥੀ ਸਮਾਧੀ ਵਿਖੇ ਜਾ ਪ੍ਰਾਪਤ ਹੁੰਦਾ ਹੈ।

**ਸੂਨਾ** [*ਗੁ: । ਦੇਖੋ, 'ਸੁਨੰ'*] ਖ਼ਾਲੀ, ਸੁੰਞਾ। ਯਥਾ—*'ਨਾਮ ਬਿਨਾ ਸੂਨਾ ਘਰੁ ਬਾਰੁ' (੧੧੮੭)।*

**ਸੂਨੇ** [*ਗੁ: । ਦੇਖੋ, 'ਸੁਨੰ'*] ਖ਼ਾਲੀ, ਸੁੰਞੇ। ਯਥਾ—*'ਨਾਮ ਬਿਹੂਨ ਸੂਨੇ ਮੁਖਾ' (੧੯੨)।*

**ਸੇਨ** [*ਗੁ: । ਸੰਸਕ੍ਰਿਤ ਸ੍ਨਿਗਧ =ਤਰ । ਪੰਜਾਬੀ, ਸਿੰਨਾ =ਭਿੱਜਿਆ ਹੋਇਆ*] । ੧. ਸਨਿਗਧ, ਨਰਮ। ਯਥਾ—*'ਹਰਿ ਕੇ ਜਨ ਊਤਮ ਜਗਿ ਕਹੀਅਹਿ ਜਿਨਿ ਮਿਲਿਆ ਪਾਥਰ ਸੇਨ' (੧੨੯੪)।*

੨. [*ਸੰਸਕ੍ਰਿਤ, ਸ਼ੇਣਾ-ਬੁਧਿ*] ਸਮਝ ਵਾਲੇ, ਬੁਧੀਮਾਨ। ਤੁਕ ਦਾ ਭਾਵ, ਜਿਨ੍ਹਾਂ ਦੇ ਮਿਲਿਆਂ ਪੱਥਰ ਵਰਗੇ ਜੜ੍ਹ ਲੋਕ ਬੁਧੀਮਾਨ ਹੋ ਜਾਂਦੇ ਹਨ।

੩. [*ਪ੍ਰਾਕ੍ਰਿਤ, ਸ਼ਯਣ =ਸਾਕ*] ਸਾਥੀ, ਸਨਬੰਧ। ਯਥਾ—*'ਅਬਿਨਾਸੀ ਸੁਖ ਸੇਨ'।*

**ਸੈਨੁ** [*ਸੰ: । ਸੰਸਕ੍ਰਿਤ, ਸ੍ਵਜਨ । ਪ੍ਰਾਕ੍ਰਿਤ, ਸਯਣ । ਪੰਜਾਬੀ, ਸੈਨ*]

੧. ਸਾਥੀ, ਮਿਤ੍ਰ। ਯਥਾ—*'ਸਖਾ ਸੈਨੁ ਪ੍ਰੇਮੁ ਗੋਬਿੰਦ' (੩੫੨)।*

੨. ਇਕ ਭਗਤ ਦਾ ਨਾਮ, ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਜੋ ਜਾਤ ਦਾ ਨਾਈ ਸੀ।

**ਸੈਨਾ** [*ਸੰ: । ਸੰਸਕ੍ਰਿਤ, 'ਸੈਨਯੰ'*] ਫ਼ੌਜ। ਯਥਾ—*'ਸੈਨਾ ਸਾਧ ਸਮੂਹ ਸੂਰ ਅਜਿਤੰ' (੧੩੫੬),* ਸਾਰੇ ਸਾਧੂ ਇਹ ਨਾ ਜਿਤੇ ਜਾਣ ਵਾਲੇ ਸੂਰਮਿਆਂ ਦੀ ਫ਼ੌਜ ਹੈ।

**ਸੋਨ** [*ਸੰ: । ਸੰਸਕ੍ਰਿਤ, ਸ੍ਵਰਣ । ਪੰਜਾਬੀ, ਸੋਨਾ*] ੧. ਸੋਨਾ, ਸ੍ਵਰਨ। ਯਥਾ—*'ਸੋਨ ਸਮਾਨਿ ਸਰੀਰੁ' (੧੩੭੦),* ਸੋਨੇ ਵਰਗਾ ਸਰੀਰ (ਸੋਹਣਾ), ਅਥਵਾ ੨. ਸੋ + ਨ + ਸਮਾਨਿ = ਉਸ ਦੇ (ਲੂਣ ਦੀ ਡਲੀ ਦੇ) ਸਮਾਨ ਬੀ ਸਰੀਰ ਨਹੀਂ ਹੈ, ਲੂਣ ਤੋਂ ਬੀ ਛੇਤੀ ਗਲ ਜਾਣ ਵਾਲਾ ਹੈ।

**ਸੰਨਿ** [*ਸੰ: । ਸੰਸਕ੍ਰਿਤ, ਸੰਧਿ*] ਘਰ ਪਾੜਨਾ ਚੋਰੀ ਵਾਸਤੇ, ਚੋਰੀ ਦਾ ਪਾੜ। ਯਥਾ—*'ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ' (੧੩੪)।*

**ਸੰਨ੍ਹੀ** [*ਸੰ: । ਸੰਸਕ੍ਰਿਤ, ਸੰਧਿ*] ੧. ਪਾੜ, ਚੋਰੀ ਵਾਲਾ ਪਾੜ। ਯਥਾ—*'ਜਿਉ ਸੰਨੀ ਉਪਰਿ ਚੋਰ' (੧੨੪੭),* ਤਥਾ —*'ਸੰਨ੍ਹੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ' (੩੧੫),* ਜੋ ਔਖੀਆਂ ਥਾਵਾਂ ਤੇ ਸੰਨ੍ਹਾਂ ਲਾਉਂਦੇ ਤੇ ਸ਼ਰਾਬਾਂ ਪੀਂਦੇ ਹਨ।

੨. ਲੁਹਾਰ ਦਾ ਇਕ ਹਥਿਆਰ ਜੋ ਚਿਮਟੇ ਵਰਗਾ ਹੁੰਦਾ ਹੈ, ਪਰ ਪਕੜ ਵਧੇਰੇ ਪੀਡੀ ਕਰਦਾ ਹੈ, ਇਸ ਨਾਲ ਅੱਗ ਵਿਚੋਂ ਤੱਤਾ ਲੋਹਾ ਆਦਿ ਫੜਦੇ ਹਨ। ਯਥਾ—*'ਮਨੁ ਜਲਿਆ ਸੰਨੀ ਚਿੰਤ ਭਈ' (੯੯੦)।*

**ਸੰਨਿਆਸ** [*ਸੰ: । ਸੰਸਕ੍ਰਿਤ, ਸਨ੍ਯਾਸ*]

੧. ਤਿਆਗ। ਯਥਾ—*'ਤਟਿ ਤੀਰਥਿ ਨ ਛੋਡੇ ਜੋਗ ਸੰਨਿਆਸ'। (੩੭੧)*

੨. ਹਿੰਦੂਆਂ ਦੇ ਚਾਰ ਆਸ਼੍ਰਮਾਂ ਵਿਚੋਂ ਚੌਥਾ—੧. ਬ੍ਰਹਮ ਚਰਯ, ੨. ਗ੍ਰਿਹਸਥ, ੩. ਬਾਨਪ੍ਰਸਥ, ੪. ਸੰਨਯਾਸ।

**ਸੰਨਿਆਸੀ** [*ਸੰ: । ਸੰਸਕ੍ਰਿਤ, ਸੰਨ੍ਯਾਸਿਨ*] ਤਿਆਗੀ, ਗ੍ਰਿਹਸਥ ਛੱਡ ਤਯਾਗ ਕਰਕੇ ਰਹਿਣ ਵਾਲਾ ਸਾਧੂ। ਯਥਾ—*'ਏਤੇ ਰਸ ਛੋਡਿ ਹੋਵੈ ਸੰਨਿਆਸੀ' (੧੨੯੦),* ਤਥਾ—*'ਸੰਨਿਆਸੀ ਛਿਅ*

ਚਾਰਿ' (੯੪੧), ਸੰਨਯਾਸੀ {ਛਿਅ ਚਾਰ} ਦਸ ਨਾਮਾਂ ਵਿਚ ਭ੍ਰਮੇ ਹਨ, ਸੋ ਦਸ ਨਾਮ ਇਹ ਹਨ :

੧. ਤੀਰਥ, ੨. ਆਸ਼੍ਰਮ, ੩. ਬਨ, ੪. ਆਰਨੰ, ੫. ਗਿਰੀ, ੬. ਪਰਬਤ, ੭. ਸਾਗਰ, ੮. ਸਰਸ੍ਵਤੀ, ੯. ਭਾਰਤੀ, ੧੦. ਪੁਰੀ।

**ਸਨਾਇ** [*ਸੰ: । ਅਰਬੀ, ਸੁਨਾ*] ਉਸਤਤਿ, ਮਹਿਮਾ, ਭਾਵ ਵਾਹਿਗੁਰੂ ਦੀ ਮਹਿਮਾ ਤੋਂ ਹੈ। ਯਥਾ—*'ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ ਸਨਾਇ' (੫੬੫)।*

**ਸੁਨਈ** [*ਕ੍ਰਿ: । ਪੰਜਾਬੀ, ਸੁਣਨਾ ਤੋਂ*] ਸੁਣਦਾ ਹੈ। ਯਥਾ—*'ਨਾਮੁ ਨ ਸੁਨਈ ਡੋਰਾ' (੩੮੧)*, {ਡੋਰਾ} ਬੋਲਾ ਭਾਵ ਨਿਸਚੇ ਵਿਚਾਰ ਤੋਂ ਰਹਿਤ (ਪਰਮੇਸ਼ਰ ਦੇ) ਨਾਮ ਨੂੰ ਨਹੀਂ ਸੁਣਦਾ।

**ਸੁੰਨ ਸਮਾਧਿ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ, ਸ਼ੂਨ । ਸਮਾਧਿ*] ਅਫੁਰ ਸਮਾਧੀ, ਨਿਰਵਿਕਲਪ ਸਮਾਧੀ। ਯਥਾ—*'ਸੁੰਨ ਸਮਾਧਿ ਅਨਹਤ ਤਹ ਨਾਦ' (੨੯੩)।*

**ਸਨਾਹ** [*ਸੰ: । ਸੰਸਕ੍ਰਿਤ, ਸਨਾਹ*] ਕਵਚ, ਉਹ ਕਪੜਾ (ਲੋਹੇ ਚਾਹੇ ਰੂੰ ਭਰਿਆ ਰੇਸ਼ਮੀ) ਜਿਸਦੇ ਪਹਿਨਿਆਂ ਤਲਵਾਰ ਘਾਉ ਸਰੀਰ ਨੂੰ ਨਹੀਂ ਲਗਦਾ। ਯਥਾ—*'ਪਾਰਬ੍ਰਹਮੁ ਜਪਿ ਪਹਿਰਿ ਸਨਾਹ' (੭੮੨)*, ਪਾਰਬ੍ਰਹਮ (ਦਾ ਨਾਮ) ਜਪਣਾ (ਇਹੀ) ਸੰਜੋਅ ਪਹਿਰੀ ਹੈ।

**ਸੁਨਾਹਾ** [*ਕ੍ਰਿ: । ਪੰਜਾਬੀ, ਸੁਣਨਾ ਤੋਂ*] ਸੁਣੀਏ।

**ਸੈਨਾਹ** [*ਸੰ: । ਸੰਸਕ੍ਰਿਤ, ਸੂਚਿਨ੍ । ਪੰਜਾਬੀ, ਸੈਨਤ । ਸੈਨਤ ਦਾ ਸੰਖੇਪ ਸੈਨ+ਆਹ=ਨਾਲ*] ਸੈਨਤਾਂ ਨਾਲ, ਇਸ਼ਾਰਿਆਂ ਨਾਲ। ਯਥਾ—*'ਸੋਝਾਈ ਸੈਨਾਹ' (੧੩੭੦)*, (ਬ੍ਰਿਧ ਅਵਸਥਾ ਵਿਚ ਮਰਨ ਨੇੜੇ ਹੋਇਆ ਪੁਰਸ਼) ਸੈਨਤਾਂ ਨਾਲ ਸੋਝੀਆਂ ਦੇਂਦਾ ਹੈ ਭਾਵ ਸਮਝਾਂਵਦਾ ਹੈ (ਆਪਣੇ ਦੱਬੇ ਹੋਏ ਧਨ ਦੱਸਣ ਆਦਿ ਲਈ)।

**ਸੰਨਾਹੁ/ਸੰਨਾਹੰ** [*ਸੰ: । ਸੰਸਕ੍ਰਿਤ, ਸਨਾਹ*] ਸੰਜੋਅ। ਯਥਾ—*'ਰਾਮ ਕਵਚੁ ਦਾਸ ਕਾ ਸੰਨਾਹੁ' (੮੬੮)*, ਰਾਮ ਨਾਮ ਰੂਪ ਕਵਚ ਇਹ ਦਾਸਾਂ ਦੀ ਸੰਜੋਅ ਹੈ। ਦੇਖੋ, 'ਕਵਚ'

**ਸੁੰਨਾਹਰਿ** [*ਗੁ: । ਸੰਸਕ੍ਰਿਤ, ਸ਼ੂਨਯ । ਆਹਰ*[1]] ਅਫੁਰ ਯਾ ਨਿਰਵਿਕਲਪ ਅਵਸਥਾ ਵਿਚ। ਯਥਾ—*'ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ' (੫੫੫)।*

**ਸਾਨੇਹੜੇ** [*ਸੰ: । ਸੰਸਕ੍ਰਿਤ, ਸੰਦੇਸ਼ਾ: । ਪੁ: ਪੰਜਾਬੀ, ਸੁਨੇਹੇ 'ੜ' ਪ੍ਰਤੇ*] ਸੁਨੇਹੇ। ਯਥਾ—*'ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ'। (੧੧੧੧)*

**ਸਨਕ** [*ਸੰ: । ਸੰਸਕ੍ਰਿਤ*] ਬ੍ਰਹਮਾ ਦੇ ਚਾਰ ਪੁਤ੍ਰਾਂ ਵਿਚੋਂ ਇਕ ਦਾ ਨਾਮ ਹੈ। ਯਥਾ—*'ਸਨਕ ਸਨੰਦਨ ਸਿਵ ਸੁਕਾਦਿ' (੧੧੯੪)।* ਦੇਖੋ, 'ਸਨਕਾਦਿਕ'

**ਸੰਨਕੈ** [*ਕ੍ਰਿ: । ਦੇਸ਼ ਭਾਸ਼ਾ । ਸੰਸਕ੍ਰਿਤ, ਸੰਧਾਨ । ਪੰਜਾਬੀ, ਸੰਨ੍ਹਣਾ*] ਜੋੜ ਕੇ, ਸ਼ਿਸਤ ਬੰਨ੍ਹ ਕੇ, (ਤੀਰ) ਖਿੱਚ ਕੇ। ਯਥਾ—*'ਬਾਣੁ ਸੁਚਾਵਾ ਸੰਨਿਕੈ' (੫੨੧)।*

**ਸਨਕਾਦਿਕ** [*ਸੰ: । ਸੰਸਕ੍ਰਿਤ*] ਸਨਕ ਆਦਿਕ ਅਰਥਾਤ ਬ੍ਰਹਮਾ ਦੇ ਪੁਤ੍ਰ—੧. ਸਨਕ, ੨. ਸਨੰਦਨ, ੩. ਸਨਾਤਨ, ੪. ਸਨਤ ਕੁਮਾਰ। ਯਥਾ—*'ਗੋਵਿੰਦ ਪ੍ਰੀਤਿ ਸਨਕਾਦਿਕ ਉਧਾਰੇ' (੧੧੨੯)।*

**ਸਿਨਾਖਤ** [*ਸੰ: । ਫ਼ਾਰਸੀ, ਸ਼ਨਾਖ਼ਤ*] ਪਛਾਣ, ਸਿਆਣ। ਯਥਾ—*'ਸਿਨਾਖਤੁ ਕੁਦਰਤੀ' (੧੪੧)*, ਕੁਦਰਤ ਥੋਂ ਜਾਣਿਆ ਜਾਂਦਾ ਹੈ।

**ਸੁੰਨ ਗੁਫਾ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ, ਸ਼ੂਨਯ । ਗੁਹਾ । ਪੰਜਾਬੀ, ਗੁਫਾ*] ਸੁੰਞੀ ਗੁਫਾ। ਸਰੀਰ ਵਿਚ ਉਹ ਗੁਝਾ ਥਾਉਂ ਜੋ ਸਰੀਰਕ ਸਾਮਾਨਾਂ ਤੋਂ ਸੱਖਣਾ ਹੈ, ਭਾਵ ਦਸਮ ਦੁਆਰ।

**ਸੁਨਾਗਰ** [*ਸੰ: । ਸੰਸਕ੍ਰਿਤ, ਸੁਨਾਗਰ=ਚਤੁਰ*] ਸ੍ਰੇਸ਼ਟ, ਚਤੁਰ। ਭਾਵ, ਧਨੰਤਰ ਵੈਦ ਤੋਂ ਹੈ। ਯਥਾ—*'ਸਿਖਰਿ ਸੁਨਾਗਰ ਨਦੀ ਚੇ ਨਾਥੰ' (੬੯੫)।* ਦੇਖੋ, 'ਨਾਗਰ'

**ਸੁਨੀਜਾ** [*ਕ੍ਰਿ: । ਸੁਣਨਾ ਦਾ ਭੂਤਕਾਲ, ਪੁ: ਪੰਜਾਬੀ*] ਸੁਣਿਆ। ਯਥਾ—*'ਬੇਦ ਪੁਰਾਨ ਤਿਨਿ ਸਿੰਮ੍ਰਿਤਿ ਸੁਨੀਜਾ' (੩੯੩)।*

**ਸੁਨਣੈ** [*ਕ੍ਰਿ: । ਪੰਜਾਬੀ*] ਸੁਣਨ ਲਈ। ਯਥਾ—*'ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ' (੯੨੨)।*

**ਸਨਾਤ** [*ਗੁ: । ਅਰਬੀ, ਸ਼ਨਾਤ=ਵੈਰੀ । ਪੰਜਾਬੀ, ਇਕ ਨੀਚ ਕੌਮ*] ਨੀਚ ਲੋਕ, ਸਾਂਹਸੀ। ਦੇਖੋ, 'ਜੋਹੀ'

**ਸਨਾਤੀ** [*ਗੁ: । ਦੇਖੋ, 'ਸਨਾਤ'*] ੧. ਇਕ ਨੀਚ ਜਾਤ ਹੈ, ਸਨਾਤ। ਯਥਾ—*'ਜਾਤਿ ਸਨਾਤੀ ਹੋਰਿ ਹਿੰਦਵਾਣੀਆ' (੭੨੨)।*

੨. ਸਨਾਤੀਆਂ (ਵਿਚ)। ਯਥਾ—*'ਵਿਚਿ ਸਨਾਤੀ ਸੇਵਕੁ ਹੋਇ'। (੧੨੫੬)*

**ਸੁੰਨਤ** [*ਸੰ: । ਅਰਬੀ, ਸੁੰਨਤ=ਤ੍ਰੀਕਾ, ਉਹ ਤ੍ਰੀਕਾ ਜਿਸ ਪਰ ਪੈਗੰਬਰ ਤੇ ਇਸਹਾਬ ਨੇ ਅਮਲ ਕੀਤਾ*[1]] ਖਤਨਾ। ਆਦਮੀ ਦੀ ਇੰਦ੍ਰੀ ਦੇ ਅਗਲੇ ਹਿਸੇ ਦੇ ਉਪਰ ਦਾ (ਪਰਦਾ) ਮਾਸ ਕੁਛਕ ਕਟਣਾ ਜੋ ਮੁਸਲਮਾਨਾਂ ਵਿਚ ਇਕ ਧਾਰਮਕ ਤ੍ਰੀਕਾ ਯਾ 'ਸੁੰਨਤ' ਹੈ। ਯਥਾ—*'ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤਿ ਕਾ ਕਿਆ ਕਰੀਐ'। (੪੭੭)*

**ਸਨਾਤਨ** [*ਸੰ: । ਸੰਸਕ੍ਰਿਤ*] ੧. ਬ੍ਰਹਮਾ ਦੇ ਪੁਤ੍ਰ ਦਾ ਨਾਮ। ਯਥਾ—*'ਸਨਾਤਨ ਸਨਤ ਕੁਮਾਰ ਤਿਨ੍ ਕਉ ਮਹਲੁ ਦੁਲਭਾਵਉ' (੪੦੧)।* ਦੇਖੋ, 'ਸਨਕਾਦਿਕ'

੨. [*ਸੰਸਕ੍ਰਿਤ*] ਪੁਰਾਤਨ।

੩. ਜਿਹੋ ਜਿਹਾ ਪਹਿਲਾਂ ਆਪਣੇ ਅਸਲੀ ਰੂਪ ਵਿਚ ਸੀ। ਯਥਾ—*'ਅਬ ਮਨੁ ਉਲਟਿ ਸਨਾਤਨੁ ਹੂਆ' (੩੨੭)।*

**ਸਨਾਥ** [*ਗੁ: । ਸੰਸਕ੍ਰਿਤ*] ੧. ਸਹਤ ਮਾਲਕ ਦੇ। ਯਥਾ—*'ਤਿਨ ਦੇਖੇ ਹਉ ਭਇਆ ਸਨਾਥੁ' (੧੧੧੫)*, ਮੈਂ ਸਹਤ ਸੁਆਮੀ ਦੇ ਹੋ ਗਿਆ।

੨. ਕ੍ਰਿਤਾਰਥ, ਸਫਲ।

**ਸਨਾਥਾ** [*ਗੁ: । ਸੰਸਕ੍ਰਿਤ, ਸਨਾਥ*] ੧. ਸੁਆਮੀ ਵਾਲਾ। ੨. ਉਹ ਸੁਖ ਵਾਲੀ ਹਾਲਤ ਜੋ ਖਸਮ ਵਾਲੇ ਦੀ ਹੁੰਦੀ ਹੈ, ਸਫਲਤਾ ਵਾਲਾ। ਯਥਾ—*'ਤਿਨ ਸਫਲਿਓ ਜਨਮੁ ਸਨਾਥਾ' (੬੯੬)*, ਤਥਾ—*'ਇਨ ਤੇ ਕਹਹੁ ਤੁਮ ਕਵਨ ਸਨਾਥਾ' (੨੮੮)।*

**ਸਾਨਥ** [*ਗੁ: ਦੇਖੋ, 'ਸਾਣਥ'*] ਸਹਾਇਕ, ਸਾਥੀ। ਯਥਾ—*'ਲਪਟਿਓ ਦਾਸੀ ਸੰਗਿ ਸਾਨਥ' (੧੦੦੧)*, ਸਾਥੀ ਹੋ ਕੇ ਮਾਇਆ ਨਾਲ ਚਿਮਟ ਰਿਹਾ ਹੈ।

---

੧. ਆਹਰ ਦਾ ਅਰਥ ਹੈ ਸੁਆਸ ਦਾ ਅੰਦਰ ਖਿੱਚਣਾ, ਮੁਰਾਦ ਸੁੰਨ ਦੇ ਅੰਤਰ ਮੁਖ ਰੁਖ, ਯਾ ਹਾਲਤ ਯਾ ਅਵਸਥਾ ਤੋਂ ਹੈ, ਸੁੰਨ ਵਿਚ ਮਗਨ ਰਹਿਣ ਦੀ ਅਵਸਥਾ।

੧. ਸੁੰਨਤ ਦੇ ਅਰਥ 'ਖਤਨਾ' ਨਹੀਂ। ਪਰ ਜਦ ਪੁਛਿਆ ਜਾਏ ਖਤਨਾ ਕਿਉਂ ਕਰਦੇ ਹੋ ਤਦ ਜਵਾਬ ਮਿਲੇਗਾ ਕਿ ਇਹ ਸੁੰਨਤ ਹੈ, ਭਾਵ ਕਿ ਹਜ਼ਰਤ ਸਾਹਿਬ ਨੇ ਇਹ ਤ੍ਰੀਕਾ ਕੀਤਾ ਯਾ ਜਾਰੀ ਰਖਯਾ ਹੈ, ਇਸ ਤਰ੍ਹਾਂ ਹਿੰਦੁਸਤਾਨ ਤੇ ਪੰਜਾਬ ਵਿਚ ਸੁੰਨਤ ਦਾ ਅਰਥ ਖਤਨਾ ਹੋਇਆ ਤੇ ਅੱਜ ਤਕ ਆਮ ਬੋਲ ਚਾਲ ਵਿਚ ਹੈ, ਇਥੋਂ ਤਾਈਂ ਕਿ ਲੁਗਾਤ ਫ਼ੀਰੋਜ਼ੀ ਵਿਚ ਖਤਨੇ ਦੇ ਅਰਥ ਲਿਖੇ ਹਨ—ਸੁੰਨਤ ਕਰਨਾ।

**ਸੁਨਥਈ** [*ਕ੍ਰਿ: । ਦੇਸ਼ ਭਾਸ਼ਾ*] ਸੁਣਦੇ ਹਨ। ਯਥਾ—*'ਹਰਿ ਗੁਨ ਅਕਥ ਸੁਨਥਈ' (੧੩੨੦)*, ਅਕਥ ਦੀ ਕਥਾ ਨੂੰ ਸੁਣਦੇ ਹਨ।

**ਸਨੰਦ** [*ਸੰ: । ਸੰਸਕ੍ਰਿਤ*] ਬ੍ਰਹਮਾ ਦੇ ਪੁਤ੍ਰ ਦਾ ਨਾਮ ਹੈ। ਯਥਾ—*'ਸਨਕ ਸਨੰਦ ਮਹੇਸ ਸਮਾਨਾਂ' (੬੯੧)*। ਦੇਖੋ, 'ਸਨਕਾਦਿਕ'

**ਸਨਬੰਧ**[1] [*ਸੰ: । ਸੰਸਕ੍ਰਿਤ, ਸਮ੍ਬੰਧ ਯਾ ਸਨ੍ਹਿ ਬਨਧ*]

੧. ਸਾਕ, ਰਿਸ਼ਤਾ।

੨. ਮੇਲ, ਸੰਜੋਗ। ਯਥਾ—*'ਸਭਨਾ ਕਉ ਸਨਬੰਧੁ ਹਰਿ ਕਰਿ ਦੀਏ'। (੪੯੪)*

**ਸਨਬੰਧੀ**[1] [*ਸੰ: । ਸੰਸਕ੍ਰਿਤ, ਸਮਬੰਧਿਨ੍*] ਰਿਸ਼ਤੇਦਾਰ, ਮੇਲੀ, ਸਾਕ, ਨਾਤੇ ਵਾਲੇ।

**ਸਨਬੰਧੇਹੀ**[1] [*ਸੰ: । ਦੇਖੋ, 'ਸਨਬੰਧ'*] ਸਾਥੀ। ਯਥਾ—*'ਮਾਇਆ ਸਨਬੰਧੇਹੀ' (੬੦੯)*, ਮਾਇਆ ਦੇ ਸਾਥੀ।

**ਸੁੰਨਮਸੁੰਨ** [*ਸੰ: । ਸੰਸਕ੍ਰਿਤ, ਸ਼ੂਨਯ।*] ਦੇਖੋ, 'ਸੁਨੰ'

**ਸਨਮੁਖ** [*ਸੰ: । ਸੰਸਕ੍ਰਿਤ, ਸਮ੍ਮੁਖ*] ਸਾਮ੍ਹਣੇ ਮੂੰਹ ਰਖਣ ਵਾਲਾ, ਭਾਵ ਆਗਯਾਕਾਰੀ। ਯਥਾ—*'ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ' (੧੩੧)*।

**ਸੁੰਨ ਮੰਡਲ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਸ਼ੂਨਯ। ਮੰਡਲ*]

੧. ਸੁੰਞਾ ਮੰਡਲ, ਭਾਵ ਦਸਮ ਦ੍ਵਾਰ। ਯਥਾ—*'ਸੁੰਨ ਮੰਡਲ ਮਹਿ ਕਰਿ ਪਰਗਾਸੁ' (੧੧੬੨)*, ਦਸਮ ਦ੍ਵਾਰ ਵਿਖੇ ਪ੍ਰਕਾਸ਼ ਕਰ। ਭਾਵ—ਇਹ ਕਿ ਬ੍ਰਿਤਿ ਨੂੰ ਦਸਮ ਦ੍ਵਾਰ ਵਿਖੇ ਟਿਕਾ, ਜੋ ਤੈਨੂੰ ਅਕਾਲ ਪੁਰਖ ਦਾ ਸੰਜੋਗ ਮਿਲੇ।

੨. ਉਹ ਜੁਗ ਜਦੋਂ ਕੁਛ ਨਾ ਸੀ, ਸਾਰਾ ਸੰਸਾਰ ਸੱਖਣਾ ਸੀ। ਯਥਾ—*'ਸੁੰਨ ਮੰਡਲ ਮਹਿ ਕਰਿ ਪਰਗਾਸੁ' (੧੧੬੨)*, ਉਹ ਪਰਮਾਤਮਾ ਸੰਸਾਰ ਦੇ ਸੁੰਨੇ ਹੋਣ ਦੀ ਦਸ਼ਾ ਵਿਚ ਪ੍ਰਕਾਸ਼ਮਾਨ ਸੀ।

**ਸੁਨਾਰਾ** [*ਸੰ: । ਸੰਸਕ੍ਰਿਤ, ਸ੍ਵਰਣਕਾਰ। ਪੰਜਾਬੀ, ਸੋਨਾ+ਆਗ*] ਸੁਨਿਆਰਾ। ਯਥਾ—*'ਸੋਨਾ ਗਢਤੇ ਹਿਰੈ ਸੁਨਾਰਾ' (੮੭੩)*।

**ਸਪੈ** [*ਸੰ: । ਸੰਸਕ੍ਰਿਤ, ਸਰ੍ਪ। ਪੰਜਾਬੀ, ਸਪ+ਐ*] ਸੱਪ ਨੂੰ, ਨਾਗ ਨੂੰ। ਯਥਾ—*'ਸਪੈ ਦੁਧੁ ਪੀਆਈਐ' (੭੫੫)*।

**ਸਾਪੁ** [*ਸੰ: । ਸੰਸਕ੍ਰਿਤ, ਸਰ੍ਪ। ਹਿੰਦੀ, ਸਾਂਪ*] ੧. ਸਪ, ਨਾਗ। ਯਥਾ—*'ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ' (੪੮੫)*।

੨. [*ਸੰਸਕ੍ਰਿਤ, ਸ੍ਰਾਪ*] ਬੁਰੀ ਅਸੀਸ। ਯਥਾ—*'ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ' (੧੬੮)*।

**ਸੰਪੈ** [*ਸੰ: । ਸੰਸਕ੍ਰਿਤ, ਸੰਪਤ੍ਤਿ, ਸਮ੍ਪਦ। ਪੰਜਾਬੀ, ਸੰਪਦਾ, ਮੰਧੈ*] ਸੰਪਦਾ, ਮਾਲ। ਯਥਾ—*'ਨਾ ਧਨੁ ਸੰਪੈ ਨਾਲਿ' (੩੨)*, ਨਾ ਧਨ ਨਾਲ (ਜਾਵੇਗਾ) ਨਾ ਮਾਲ। ਮਾਲ ਤੋਂ ਭਾਵ, ਘਰ ਬਾਰ ਮਿਲਖ ਆਦਿ ਦਾ ਹੈ, ਕਿਉਂਕਿ ਇਨ੍ਹਾਂ ਤੋਂ ਹੀ ਪੁਰਖ ਦੀ ਸੰਪਦਾ ਮਲੂਮ ਹੁੰਦੀ ਹੈ।

**ਸਪੀਅਲ** [*ਗੁ: । ਪੰਜਾਬੀ, ਸ: +ਪੀਲਾ*] ੧. ਪੀਲਾ। ੨. ਐਸਾ ਚਿੱਟਾ ਜਿਸ ਵਿਚ ਲਾਲੀ ਨਾ ਰਹੇ[2]। ਰੂੰ ਦਾ ਗੋਹੜਾ। ਯਥਾ—*'ਤੁਮ ਮਖਤੂਲ ਸੁਪੇਦ ਸਪੀਅਲ' (੪੮੬)*। ਦੇਖੋ, 'ਮਖਤੂਲ'

**ਸੁਪਚ** [*ਗੁ: । ਸੰਸਕ੍ਰਿਤ, ਸ਼੍ਵਪਚ*] ਚੰਡਾਲ। ਯਥਾ—*'ਸੁਪਚ ਤੁਲਿ ਸਮਾਨਿ' (੧੧੨੪)*।

**ਸੁਪਚਾਰੋ** [*ਗੁ: । ਸੰਸਕ੍ਰਿਤ, ਦੇਖੋ, 'ਸੁਪਚ'*] ਚੰਡਾਲ ਜਾਤੀ ਵਾਲਾ। ਯਥਾ—*'ਬਾਲਮੀਕੁ ਸੁਪਚਾਰੋ ਤਰਿਓ' (੯੯੯)*।

**ਸੰਪਟੁ** [*ਸੰ: । ਸੰਸਕ੍ਰਿਤ, ਸੰਪੁਟ*] ੧. ਡੱਬਾ। ੨. ਉਹ ਡੱਬਾ ਜਿਸ ਵਿਚ ਠਾਕੁਰ ਰਖਦੇ ਹਨ। ਯਥਾ—*'ਮਨੁ ਸੰਪਟੁ ਜਿਤੁ ਸਤਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ' (੭੨੮)*।

**ਸਪਤ** [*ਸੰਖ: ਵਾ: । ਸੰਸਕ੍ਰਿਤ, ਸਪ੍ਤਨ੍*] ਚਾਰ ਅਤੇ ਤਿੰਨ = ਸਤ। ਯਥਾ—*'ਸਪਤ ਦੀਪ ਸਪਤ ਸਾਗਰਾ' (੮੪)*। ਦੇਖੋ, 'ਸਪਤ ਸਾਗਰਾ', 'ਸਪਤਸਰੇ', 'ਸਪਤ ਦੀਪ', 'ਸਪਤ ਪਾਤਾਲ ਕੀ ਬਾਣੀ'

**ਸਿਪੀਤੀ**[1] [*ਸੰ: । ਅਰਬੀ, ਸਿਫ਼ਤ। ਪੁ: ਪੰਜਾਬੀ, ਸਿਪਤ+ਈ ਸ੍ਵਾਰਥ ਪ੍ਰਤੇ*] ਉਸਤਤਿ, ਕੀਰਤੀ। ਯਥਾ—*'ਤਿਨ੍ ਵਾਤਿ ਸਿਪੀਤੀ' (੯੫੧)*, ਉਨ੍ਹਾਂ ਦੇ ਮੁਖ ਵਿਚ ਈਸ਼੍ਵਰ ਦੀ ਸਿਫ਼ਤ ਹੈ। ਦੇਖੋ, 'ਵਾਤ'

**ਸੰਪਤ** [*ਸੰ: । ਸੰਸਕ੍ਰਿਤ, ਸੰਪਤ੍ਤਿ*] ਸੰਪਦਾ, ਧਨ, ਮਾਲ। ਯਥਾ—*'ਤਿਆਗਿ ਚਲਨਾ ਸਗਲ ਸੰਪਤ ਕਾਲੁ ਸਿਰ ਪਰਿ ਜਾਨੁ' (੧੧੨੧)*, ਤਥਾ—*'ਸੰਪਤ ਹਰਖੁ ਨਾ ਆਪਤ ਦੂਖਾ' (੨੧੫)*।

**ਸੰਪਤਾ** [*ਸੰ: । ਦੇਖੋ, 'ਸੰਪਤ'। ਬ੍ਰਿਛ ਦੀ ਸੰਪਤ ਪੱਤ੍ਰ ਫਲ ਫੁਲ ਹਨ ਜੋ ਟਾਹਣੀਆਂ ਨਾਲ ਲਗਦੇ ਹਨ, ਇਸ ਕਰਕੇ ਟਾਹਣੀਆਂ ਨੂੰ ਸੰਪਤਾ ਕਹਿ ਦੇਂਦੇ ਹਨ*] ਟਹਿਣੀਆਂ। ਯਥਾ—*'ਪਤ ਭੁਰਿਜੇਣ ਝੜੀਏਂ ਨਹ ਜੜੀਅਂ ਪੇਡ ਸੰਪਤਾ' (੧੩੬੦)*। ਦੇਖੋ, 'ਭੁਰਿਜੇਣ'

**ਸਪਤ ਸਾਗਰਾ** [*ਸੰਖ: ਵਾ: । ਸੰਸਕ੍ਰਿਤ*] ਸਤ ਸਮੁੰਦ੍ਰ। ਯਥਾ—*'ਸਪਤ ਦੀਪ ਸਪਤ ਸਾਗਰਾ' (੮੪)*, ਤੋਂ ਮੁਰਾਦ ਸਾਰੀ ਦੁਨੀਆ ਦੀ ਹੈ। ਤਥਾ—*'ਸਪਤ ਦੀਪ ਸਪਤ ਸਾਗਰਾ ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ' (੮੪)*।

**ਸਪਤ ਸਰੇ** [*ਵਿਸ਼ੇਸ਼ਣ ਵਿਸ਼ੇਸ਼ਯ। ਸੰਸਕ੍ਰਿਤ*] ਸਤ ਸਰੋਵਰ। ਯਥਾ—*'ਕਰਿ ਮਜਨੋ ਸਪਤ ਸਰੇ' (੪੩੭)*। ਦੇਖੋ, 'ਸਤਸਰ'

**ਸਪਤਾਹਰੋ** [*ਸੰਖ: ਵਾ: । ਸੰਸਕ੍ਰਿਤ, ਸਪ੍ਤ*] ਸਤ। ਯਥਾ—*'ਬੀਸ ਸਪਤਾਹਰੋ ਬਾਸਰੋ ਸੰਗ੍ਰਹੈ' (੨੩)*, ਬੀਸ ਸਪਤਹਰੋ = 27।

**ਸਪਤ ਦੀਪ** [*ਸੰਖ: ਵਾ: । ਸੰਸਕ੍ਰਿਤ, ਸਪ੍ਤ+ਦ੍ਵੀਪ*] ਸਤ ਉਹ ਧਰਤੀ ਦੇ ਵਡੇ ਟੁਕੜੇ ਜਿਨ੍ਹਾਂ ਵਿਚ ਹਿੰਦੂ ਸ਼ਾਸਤ੍ਰਾਂ ਨੇ ਧਰਤੀ ਨੂੰ ਵੰਡਿਆ ਸੀ—੧. ਜੰਬੂ ਦੀਪ, ੨. ਕੁਸ ਦੀਪ, ੩. ਪਲਖ੍ ਦੀਪ, ੪. ਸ੍ਵੇਤ ਦੀਪ, ੫. ਕ੍ਰੌਂਚ ਦੀਪ, ੬. ਪੁਸਕਰ ਦੀਪ, ੭. ਸਾਕ ਦੀਪ। ਪਰ ਮੁਹਾਵਰੇ ਵਿਚ ਸਪਤ ਦੀਪ ਤੋਂ ਮੁਰਾਦ ਸਾਰੀ ਦੁਨੀਆਂ ਦੀ ਹੋ ਚੁਕੀ ਹੈ। ਅੱਜ-ਕੱਲ੍ਹ ਦੀ ਭੂਗੋਲ ਵਿਦਯਾ ਦੇ ਵੇਤਾ ਧਰਤੀ ਦੇ ਏਹ ਵਡੇ ਟੁਕੜੇ ਕਰਦੇ ਹਨ—੧. ਏਸ਼ੀਆ, ੨. ਯੂਰਪ, ੩. ਅਫ਼ਰੀਕਾ, ੪. ਉਤਰੀ ਅਮ੍ਰੀਕਾ, ੫. ਦੱਖਣੀ ਅਮ੍ਰੀਕਾ, ੬. ਓਸ਼ੀਨੀਆ, ੭. ਧ੍ਰਵਾਂ ਦੇ ਲਾਗੇ ਬਰਫ਼ਾਂ ਹੇਠਾਂ ਪਈ ਧਰਤੀ ਵੱਖਰੀ ਹੈ।

**ਸਪਤ ਪਾਤਾਲ ਕੀ ਬਾਣੀ** [*ਗੁ: । ਹਿੰਦੀ*] ਸਤਵੇਂ ਪਤਾਲ ਦੀ ਬਾਣੀ, ਭਾਵ ਬਹੁਤ ਮਹੀਨ ਅਵਾਜ਼ ਨਾਲ ਬੋਲਣਾ, ਮਾਨੋਂ ਕੋਈ

---

੧. ਸਮਬੰਧ = ਸਮ + ਬੰਧ। ਸਨਬਨ੍ਧ = ਸਮ + ਨਿਬੱਧ।

੨. ਪੀਲਾ ਚਿਹਰਾ ਉਸ ਵੇਲੇ ਬੋਲਦੇ ਹਨ ਜਦ ਚਿਹਰੇ ਤੋਂ ਸੁਰਖੀ ਉਡ ਜਾਏ ਤੇ ਚਿਟਾਸ ਰਹਿ ਜਾਏ। ਇਸੀ ਤਰ੍ਹਾਂ ਜਿਸ ਰੇਸ਼ਮ ਵਿਚੋਂ ਪਹਿਲਾ ਕਖਾਯ ਅਸਰ ਉਡ ਜਾਏ ਤੇ ਸੁਫ਼ੈਦੀ ਰਹਿ ਜਾਏ ਉਹ ਪੀਲਾ ਯਾ ਸਪੀਲਾ ਰੇਸ਼ਮ। ਐਸੀ ਮੁਰਾਦ ਜਾਪਦੀ ਹੈ।

੧. ਪਪੇ ਤੇ ਫਫੇ ਦੀ ਸ੍ਵਰਣਤਾ ਹੋ ਜਾਂਦੀ ਹੈ ਜਿਹਾ ਕੁ ਸਫ਼ੈਦ, ਸਪੇਦ—ਤਿਵੇਂ ਸਿਫ਼ਤ, ਸਿਪਤ।

ਸਤਵੇਂ ਪਤਾਲ ਤੋਂ ਬੋਲ ਰਿਹਾ ਹੈ।

**ਸੁਪੇਦ** [*ਗੁ: । ਫ਼ਾਰਸੀ, ਸਿਪੈਦ, ਸਿਫੇਦ ਤੇ ਸਪੈਦ ਬੋਲਦੇ ਹਨ* ] ਚਿੱਟੇ। ਯਥਾ—*'ਤੁਮ ਮਖਤੂਲ ਸੁਪੇਦ ਸਪੀਅਲ'* (੪੮੬)। ਦੇਖੋ, 'ਮਖਤੂਲ'

**ਸੁਪੇਦਾ** [*ਗੁ: । ਫ਼ਾਰਸੀ, ਸਿਪੇਦਹ, ਸਿਫੈਦਹ* ] ਚਿਟੇ ਰੰਗ ਵਾਲੇ। ਯਥਾ—*'ਰਾਤੀ ਹੋਵਨਿ ਕਾਲੀਆ ਸੁਪੇਦਾ ਸੇਵੰਨ'* (੭੮੯), ਭਾਵ ਭਾਵੇਂ ਕਿਡੀ ਕਾਲੀ ਬੋਲੀ ਰਾਤ ਹੋਵੇ ਪਰ ਜੋ ਚਿੱਟੇ ਸੋ {ਸੇਵੰਨ} ਉਸੇ ਰੰਗ ਦੇ, ਭਾਵ ਸਦਾ ਹੀ ਚਿੱਟੇ ਹਨ। ਅਜਿਹਾ ਹੀ ਕਿਡੀ ਅਵਿਦਯਾ ਜ਼ੋਰ ਮਾਰੇ ਪਰ ਜੀਵਨ ਮੁਕਤ ਕਦੀ ਲਿਪਾਯਮਾਨ ਨਹੀਂ ਹੁੰਦਾ।

**ਸੁਪੇਦੀ** [*ਸੰ: । ਫ਼ਾਰਸੀ, ਸਿਪੇਦੀ, ਸਿਫੇਦੀ* ] ਚਿਟਿਆਈ। ਯਥਾ—*'ਸੁਪੇਦੀ ਸਤੁ ਦਾਨੁ'* (੧੬), ਸਤਿ (ਦਾ ਜਾਨਣਾ ਵਾ ਸਤਿ ਬੋਲਣਾ) ਦਾਨ ਕਰਨਾ ਹੀ ਸਾਡੀ ਚਿਟੀ (ਪੋਸ਼ਾਕ) ਹੈ।

**ਸੁਪਨਾ/ਸੁਪਨ** [*ਸੰ: ਸੰਸਕ੍ਰਿਤ, ਸ੍ਵਪ੍ਨ। ਪੰਜਾਬੀ, ਸੁਪਨਾ* ] ਜਾਗ੍ਰਤ ਤੇ ਸੁਖੋਪਤ ਦੇ ਵਿਚਕਾਰ ਦੀ ਅਵਸਥਾ। ਨੀਂਦ੍ਰ ਵਿਚ ਜਦੋਂ ਆਦਮੀ ਜਾਗਦਿਆਂ ਵਾਂਙੂ ਕੰਮ ਕਰਦਾ ਹੈ, ਉਸ ਸਾਰੀ ਕ੍ਰਿਯਾ ਦੇ ਦਰਸ਼ਨ ਆਦਿ ਨੂੰ ਸੁਪਨ ਜਾਂ ਸੁਪਨਾ ਕਹਿੰਦੇ ਹਨ। ਯਥਾ—*'ਸੁਪਨੇ ਕਾ ਸੁਪਨਾ ਭਇਆ'* (੮੧੩), ਤਥਾ—*'ਸੁਪਨ ਕੀ ਬਾਤ ਸੁਨੀ'* (੧੩੦੦)।

**ਸੁਪਨੈ** [*ਸੰ: । ਸੰਸਕ੍ਰਿਤ, ਸ੍ਵਪ੍ਨ: । ਦੇਖੋ, 'ਸੁਪਨਾ'* ] ਸੁਫ਼ਨੇ ਵਿਚ। ਯਥਾ—*'ਕਬੀਰ ਸੁਪਨੈ ਹੂ ਬਰੜਾਇਕੈ'* (੧੩੬੭)।

**ਸੰਪਾਨੀ** [*ਕ੍ਰਿ: । ਸੰਸਕ੍ਰਿਤ, ਸਮਰ੍ਪਨ। ਪ੍ਰਾਕ੍ਰਿਤ, ਸਮਪਣ। ਪੰਜਾਬੀ, ਸੌਂਪਣਾ* ] ਸੌਂਪ ਦਿਤੀ।

**ਸੁਪਨੰਤਰਿ** [*ਅਧਿਕਰਣ ਕਾ: । ਸੰਸਕ੍ਰਿਤ, ਸ੍ਵਪਨੰਤਰ:* ] ਸੁਪਨੇ ਵਿਚ ਭਾਵ ਭੁਲਾਵੇ ਵਿਚ।

**ਸੁਪਨੈ ਨਿਸੀ** [*ਖ: ਤ: ਪੁ: ਸ: । ਸੰਸਕ੍ਰਿਤ, ਸ੍ਵਪਨ। ਪੰਜਾਬੀ, ਸੁਪਨਾ। 'ਐ' ਪੰਜਾਬੀ ਪ੍ਰਤੇ। ਸੰਸਕ੍ਰਿਤ, ਨਿਸ਼ਾ। 'ਈ' ਪੰਜਾਬੀ ਪ੍ਰਤੇ* ] ਰਾਤ ਦਾ ਸੁਪਨਾ। ਯਥਾ—*'ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ'* (੭੮੬)। ਦੇਖੋ, 'ਨਿਸੀ'

**ਸਾਪੁਰਸਾਈ** [*ਸੰ: । ਸੰਸਕ੍ਰਿਤ, ਪੌਰੁਸ਼। ਸਾ=ਉਹ* ]

੧. ਉਹ ਸੂਰਮਤਾਈ, ਉਹ ਪੁਰਸਾਰਥ।

੨. [*ਪੰਜਾਬੀ, ਸਾ=ਉਹ ਪੁਰਸਾਈ। ਫ਼ਾਰਸੀ, ਪੁਰਸਸ਼ ਤੋਂ=ਪੁਛ* ] ਯਥਾ—*'ਖਸਮੈ ਸਾ ਪੁਰਸਾਈ'* (੩੬੦), ਮਾਲਕ ਨੂੰ ਇਸ (ਪਾਪ ਦੀ) ਪੁੱਛ ਹੋਵੇਗੀ ਕਿ ਕਿਉਂ ਸਨਧਬੱਧ ਸੈਨਾ ਨੇ ਨਾ ਜੰਗ ਕਰਨ ਵਾਲੇ ਸ਼ਹਿਰੀਆਂ ਦੀ ਕਤਲਾਮ ਕੀਤੀ। ਦੇਖੋ, 'ਪੁਰਸਾਈ'

**ਸੰਪੂਰਣ** [*ਗੁ: । ਸੰਸਕ੍ਰਿਤ, ਸੰਪੂਰਣ* ] ਪੂਰਾ ਹੈ। ਯਥਾ—*'ਹਰਣ ਭਰਣ ਸੰਪੂਰਣ:'* (੧੩੬੧)।

**ਸੁਪਰਵਾਣ** [*ਗੁ: ਸੰਸਕ੍ਰਿਤ, ਪ੍ਰਮਾਣੰ। ਪੰਜਾਬੀ, ਸੁ+ਪਰਵਾਣ* ] ਸ੍ਰੇਸ਼ਟ, ਪ੍ਰਾਮਾਣਿਕ, ਚੰਗੀ ਤਰ੍ਹਾਂ ਪਰਵਾਣ।

**ਸੋ ਪਿੜ** [*ਸੰ: । ਸੋ+ਪਿੜ। ਦੇਖੋ, 'ਪਿੜ'* ] ਉਹ ਮੱਲਾਂ ਦਾ ਅਖਾੜਾ, ਉਹ ਰਣ ਮੈਦਾਨ।

**ਸਫਾ** [*ਸੰ: । ਅਰਬੀ, ਸਫ਼=ਚਿਟਾਈ* ] ਚਿਟਾਈ, ਫੂਹੜੀ। ਯਥਾ—*'ਗੁਰਮੁਖਿ ਬੈਸਹੁ ਸਫਾ ਵਿਛਾਇ'* (੧੧੮੫), ਗੁਰਮੁਖਤਾ ਦੀ ਚਿਟਾਈ ਵਿਛਾ ਕੇ ਬੈਠੋ।

**ਸੂਫ** [*ਗੁ: । ਅਰਬੀ, ਸੂਫ਼=ਪਸ਼ਮ। ਪਸ਼ਮ ਦੇ ਕਪੜੇ ਜੋ ਫ਼ਕੀਰ ਪਹਿਨਦੇ ਸਨ* ] ਫ਼ਕੀਰਾਂ ਦੇ ਗਲ ਦਾ ਚੋਲਾ। ਪੰਜਾਬੀ ਵਿਚ ਸੂਫ਼ ਇਕ ਕਾਲੇ ਰੰਗ ਦੇ ਨੀਮ ਰੇਸ਼ਮੀ ਕਪੜੇ ਨੂੰ ਕਹਿੰਦੇ ਹਨ। ਦੇਖੋ, 'ਸੂਫ ਗਲਿ'

**ਸੁੰਫਿਆ** [*ਕ੍ਰਿ: । ਸੰਸਕ੍ਰਿਤ, ਸ਼ੁਮ੍ਭ=ਸੁੰਦਰ ਹੋਣਾ, ਚਮਕਣਾ। ਪ੍ਰਾਕ੍ਰਿਤ, ਸੁਹਫੰਸ=ਕੋਮਲ* ] ਸੁੰਦਰਤਾ, ਖਿੜਨਾ। ਯਥਾ—*'ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ'* (੧੩੬੨)।

**ਸੋਫੀਆ**[1] [*ਸੰ: । ਯੂਨਾਨੀ ਭਾਸ਼ਾ, ਸੋਫੀਆ=ਗਿਆਨ* ] ਗਿਆਨੀਆਂ ਨੂੰ। ਯਥਾ—*'ਸਚੁ ਮਿਲਿਆ ਤਿਨ ਸੋਫੀਆ'* (੧੫)।

**ਸੂਫ ਗਲਿ** [*ਗੁ: । ਅਰਬੀ, ਸੂਫ=ਇਕ ਪ੍ਰਕਾਰ ਦੀ ਪਸ਼ਮ। ਯੂਨਾਨੀ ਭਾਸ਼ਾ, ਸੋਫੀਆ=ਗਿਆਨ। ਸੂਫੀ ਇਕ ਫ਼ਕੀਰਾਂ ਦਾ ਟੋਲਾ ਹੈ, ਜੋ ਕਪੜਾ ਓਹ ਪਹਿਨਦੇ ਹਨ ਸੋ ਸੂਫ* ] ਗਲ ਵਿਚ ਸੂਫ। ਯਥਾ—*'ਕੰਨਿ ਮੁਸਲਾ ਸੂਫੁ ਗਲਿ'* (੧੩੮੦)।

**ਸਫੁਟ** [*ਗੁ: । ਸੰਸਕ੍ਰਿਤ, ਸ੍ਫੁਟ* ]

੧. ਪ੍ਰਗਟ, ਜ਼ਾਹਿਰਾ। ਯਥਾ—*'ਜੈਦੇਵ ਆਇਓ ਤਸ ਸਫੁਟੰ'* (੫੨੬), ਜੈਦੇਵ ਆਇਆ ਹੈ {ਤ} ਤੇਰੀ {ਸ} ਸਰਨ ਪ੍ਰਗਟ।

੨. [*ਤਸ੍ਯ ਦਾ ਤਸ ਲਿਖਿਆ ਹੈ* ] ਤਿਸ ਦੀ। ਯਥਾ—*'ਜੈਦੇਵ ਆਇਓ ਤਸ ਸਫੁਟੰ'* (੫੨੬), ਜੈਦੇਵ ਆਇਆ ਹੈ ਪ੍ਰਗਟ ਤਿਸ ਦੀ (ਸ਼ਰਣ)। ਦੇਖੋ, 'ਤਸ ਸਫੁਟੰ'

**ਸਿਫਤਿ** [*ਸੰ: । ਅਰਬੀ, ਸਿਫ਼ਤ* ] ਉਸਤਤਿ, ਜੱਸ। ਯਥਾ—*'ਸਚੀ ਤੇਰੀ ਸਿਫਤਿ ਸਚੀ ਸਾਲਾਹ'* (੪੬੩)।

**ਸਿਫਤੀ/ਸਿਫਤੀਂ** [*ਸੰ: । ਅਰਬੀ, ਸਿਫ਼ਤ। ਈ, ਪੰਜਾਬੀ ਪ੍ਰਤੇ* ]

੧. ਸਿਫ਼ਤਾਂ ਵਿਚ। ਯਥਾ—*'ਸਿਫਤੀ ਰਤਾ ਸਦ ਬੈਰਾਗੀ'* (੩੬੦)।

੨. ਸਿਫ਼ਤਾਂ। ਯਥਾ—*'ਕਰਿ ਸਿਫਤੀ ਅੰਮ੍ਰਿਤੁ ਪੀਵਦੈ'* (੯੬੬)।

**ਸਿਫਤ ਸਨਾਈ** [*ਸੰ: ਅਰਬੀ, ਸਿਫ਼ਤ=ਉਸਤਤ। ਸੁਨਾ=ਕੀਰਤੀ ਸੁਨਾ ਦੇ ਅਗੇ-ਈ-ਪੰਜਾਬੀ ਦਾ ਪ੍ਰਤੇ ਲੱਗਣ ਕਰਕੇ 'ਕੀਰਤੀ ਵਾਲਾ' ਅਰਥ ਹੋ ਗਿਆ* ] ਉਸਤਤਿ ਯੋਗ (ਕੀਰਤੀ ਵਾਲੇ) ਦੀ ਸਿਫ਼ਤ।

**ਸਿਫਤਿ ਸਲਾਹਣੁ** [*ਸੰ: । ਅਰਬੀ, ਸਿਫ਼ਤ। ਸੁਲਾਹ। ਪ੍ਰਤੇ ਹੈ—ਸਲਾਹੁਣਾ* ] ਉਸਤਤਿ ਕਰਨੀ ਤੇ ਸ਼ਲਾਘਾ ਕਰਨੀ। (ਪਰਮੇਸ਼ਰ ਦੀ) ਕੀਰਤੀ ਤੇ ਜਸ ਕਰਨਾ। ਯਥਾ—*'ਸਿਫਤਿ ਸਲਾਹਣੁ ਛਡਿ ਕੈ'* (੭੯੦)।

**ਸਿਫਤਿ ਧਰਾ** [*ਵਰ: ਵਾ: । ਅਰਬੀ, ਸਿਫ਼ਤ। ਧਰਾ, ਹਿੰਦੀ=ਧਾਰਨ ਕੀਤੀ ਹੈ* ] (ਪਰਮੇਸ਼ਰ) ਦੀ ਉਸਤਤਿ ਜਿਸ ਨੇ ਧਾਰਨ ਕੀਤੀ ਹੈ। ਯਥਾ—*'ਸੋ ਦਰਵੇਸੁ ਜਿਸੁ ਸਿਫਤਿ ਧਰਾ'* (੧੦੮੪)।

**ਸਫਰੀ** [*ਗੁ: । ਫ਼ਾਰਸੀ, ਸਫ਼ਰੀ* ]

੧. ਮੁਸਾਫ਼ਰ।

੨. ਮੰਗਤਾ ਮੁਸਾਫ਼ਰ। ਉਹ ਮੰਗਤਾ ਜੋ ਜਿਥੋਂ ਮੰਗੇ ਖਾ ਕੇ ਅਗੇ ਟੁਰ ਜਾਏ ਤੇ ਟੁਰਿਆ ਰਹੇ, ਕਿਤੇ ਅਟਕੇ ਘੱਟ। ਯਥਾ—*'ਦੇਵਨਹਾਰ ਬਿਸਾਰਿਓ ਅੰਧੁਲੇ ਜਿਉ ਸਫਰੀ ਉਦਰੁ ਭਰੈ ਬਹਿ ਹਾਟੁਲੀ'* (੧੨੧੬)। ਦੇਖੋ, 'ਸਫਰੀ ਦੰਫਾਨ'

**ਸਫਰੀਆ** [*ਸੰ: । ਸੰਸਕ੍ਰਿਤ, ਸਪਰਜ੍ਯਾ=ਆਦਰ, ਪੂਜਾ* ]

੧. ਫ਼ਾਰਸੀ ਵਿਚ ਸੂਫ਼ੀ = ਇਕ ਮੁਸਲਮਾਨਾਂ ਦੇ ਫ਼ਿਰਕੇ ਦਾ ਨਾਮ ਬੀ ਹੈ, ਜੋ ਵੇਦਾਂਤ ਦੀ ਕਿਸਮ ਦਾ ਈਮਾਨ ਰਖਦੇ ਹਨ, ਅਰ ਸ਼ਰਾ ਤੋਂ ਬਹੁਤ ਆਜ਼ਾਦ ਵਰਤਦੇ ਹਨ।

੧. ਆਦਰ, ਪ੍ਰਤਿਸ਼੍ਰਾ। ਯਥਾ—*'ਥਿਰੁ ਸਾਧ ਸਫਰੀਆ' (੫੩੭),* ਸੰਤਾਂ ਦੀ ਪ੍ਰਤਿਸ਼੍ਰਾ ਕਰਨੀ ਸਥਿਰ ਰੂਪ ਹੈ, ਕਿਉਂਕਿ ਸੰਤਾਂ ਦੀ ਕ੍ਰਿਪਾਲਤਾ ਤੇ ਹੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

੨. [*ਸੰਪ੍ਰਦਾ, ਸਭਾ ਪਦ ਤੋਂ ਸਭਰੀਆ, ਸਭਰੀਆ ਤੋਂ ਸਫਰੀਆ*] ਸਭ ਸੰਗਤ।

**ਸਫਰੀ ਦੰਫਾਨ** [*ਗੁ:। ਸੰਸਕ੍ਰਿਤ, ਸਫਰੀ=ਨਿਕੀ ਮੱਛੀ, ਟਿੱਚਰ। ਦੰਫਾਨ*[੧]*=ਦੰਭ ਕਰਨ ਵਾਲਾ=ਮਛੀਆਂ (ਟਿੱਚਰਾਂ) ਵਾਸਤੇ ਦੰਭ ਕਰਨ ਵਾਲਾ*] ੧. ਬਗਲਾ।

੨. ਕਈ ਗਜਾਨੀ 'ਰਾਹੀ ਦਾ ਦੰਭ' ਤੇ 'ਮਦਾਰੀ ਦਾ ਦੰਭ' ਬੀ ਅਰਥ ਕਰਦੇ ਹਨ।

**ਸਫਲ** [*ਗੁ:। ਸੰਸਕ੍ਰਿਤ, ਸ+ਫਲ*] ਸਹਤ ਫਲਦੇ, ਸਫਲ, ਮੁਬਾਰਕ। ਯਥਾ—*'ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ' (੩੦੬),* ਸੇਵਾ ਕਰੋ (ਉਸ) ਹਰਿ ਗੁਰਿ (ਦੀ ਜਿਸ ਦਾ) ਦਰਸ਼ਨ ਸਫਲ ਹੈ, ਭਾਵ ਪਰਮਾਤਮਾ ਤੋਂ ਹੈ।

**ਸੁਫਲੁ** [*ਵਿਸ਼ੇਸ਼ਣ ਵਿਸ਼ੇਸ਼। ਸੁ=ਸ੍ਰੇਸ੍ਰ+ਫਲ*] ਸ੍ਰੇਸ਼ਟ ਫਲ। ਯਥਾ—*'ਮੋਹਨ ਤੂੰ ਸੁਫਲੁ ਫਲਿਆ' (੨੪੮),* ਹੇ ਮੋਹਨ! ਤੂੰ ਸ੍ਰੇਸ਼ਟ ਫਲਾਂ ਨਾਲ ਫਲਿਆ ਹੈਂ।

**ਸਬ** [*ਸੰ:। ਅਰਬੀ, ਸ਼ਬ*] ਰਾਤ। ਯਥਾ—*'ਸਬ ਰੋਜ ਗਸਤਮ ਦਰ ਹਵਾ' (੭੨੧),* ਰਾਤ ਦਿਨ ਫਿਰਿਆ ਮੈਂ ਵਿਚ ਲਾਲਚ ਦੇ।

**ਸਬਾਇ** [*ਗੁ:। ਸੰਸਕ੍ਰਿਤ, ਸਰ੍ਵ। ਪ੍ਰਾਕ੍ਰਿਤ, ਸਬ। ਪੰਜਾਬੀ, ਸੱਬ। ਨਵੀਨ ਪੰਜਾਬੀ, ਸਭ। ਪੰਜਾਬੀ ਪ੍ਰਤੇ, ਆਇ*] ਸਭ ਥਾਂ ਤੇ। ਯਥਾ—*'ਸਾਰੰਗ ਪਾਣਿ ਸਬਾਇ' (੧੦੯੦),* ਪਰਮੇਸ਼ਰ ਹੀ ਸਭ ਥਾਂ ਤੇ ਹੈ।

**ਸਬਾਈ** [*ਗੁ:। ਦੇਖੋ, 'ਸਬਾਇ'*] ਸਾਰੀ, ਕੁੱਲ।

**ਸਬਾਇਆ** [*ਗੁ:। ਦੇਖੋ, 'ਸਬਾਇ'*] ਸਾਰੇ। ਯਥਾ—*'ਸਭਿ ਸੁਣਿਅਹੁ ਲੋਕ ਸਬਾਇਆ' (੪੬੫)।*

**ਸਬਾਈਆ** [*ਗੁ:। ਦੇਖੋ, 'ਸਬਾਇ'*] ਸਾਰੀਆਂ ਦਾ। ਯਥਾ—*'ਇਕੋ ਕੰਤੁ ਸਬਾਈਆ ਜਿਤੀ ਦਰਿ ਖੜੀਆਹ' (੭੯੦)।*

**ਸਬਾਇੜੀਐ** [*ਕ੍ਰਿ: ਵਿ। ਦੇਖੋ, 'ਸਬਾਇ'। ਪੰਜਾਬੀ, ਸਬ+ਆਇ+ੜੀਏ*] ਹੇ ਸਭ ਵਿਚ ਆਈ ਹੋਈ! ਯਥਾ—*'ਜੋਤਿ ਸਬਾਇੜੀਏ' (੮੪੩),* ਹੇ ਸਭ ਵਿਚ ਆਈ ਜੋਤ!

**ਸਾਬਾਸਿ** [*ਗੁ:। ਫ਼ਾਰਸੀ, ਸ਼ਾਦਬਾਸ਼, ਦਾ ਸੰਖੇਪ, ਸ਼ਾਬਾਸ਼=ਖੁਸ਼ ਰਹੁ*] ਅਸੀਸ ਦਾ ਪਦ ਹੈ, ਧੰਨਜ। ਯਥਾ—*'ਤਿਸੁ ਕਹੀਐ ਸਾਬਾਸਿ' (੪੭੪),* ਤਥਾ—*'ਤਸਕਰ ਸਬਦਿ ਨਿਵਾਰਿਆ ਨਗਰੁ ਵੁਠਾ ਸਾਬਾਸਿ' (੧੩੩੦),* ਗੁਰਾਂ ਦੇ ਸਬਦ ਕਰ ਕਮਾਈ ਚੋਰ ਦੂਰ ਹੋਏ ਤੇ ਸਰੀਰ ਨਗਰ ਧੰਨਤਾ ਯੋਗ ਭਾਵ ਸੁਭ ਗੁਣਾਕਰ (ਅਥਵਾ, ਖੁਸ਼ ਰਹਿਣ ਵਾਲਾ) ਵਸਿਆ।

**ਸਬਾਹਿ** [*ਗੁ:। ਸੰਸਕ੍ਰਿਤ, ਸਰਵ। ਪੰਜਾਬੀ, ਸਬ+ਆਹ*]

੧. ਸਭਨਾਂ ਨੂੰ।

੨. [*ਕ੍ਰਿ:। ਸੰਸਕ੍ਰਿਤ, ਸੰਵਾਹ*] ਪਹੁੰਚਾਉਂਦਾ ਹੈ। ਯਥਾ—*'ਜਿ ਦੇਦਾ ਰਿਜਕੁ ਸਬਾਹਿ' (੫੧੫)।*

**ਸਬਾਹੀ** [*ਸੰ:। ਅਰਬੀ, ਸੁਬਾਹ, ਸੁਬਹ=ਸਵੇਰ*] ੧. ਸਵੇਰੇ ਹੀ। ਯਥਾ—*'ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ' (੧੪੫),* ਜਿਨ੍ਹਾਂ ਨੇ ਇਕ ਮਨ ਹੋ ਕੇ ਧਿਆਇਆ ਹੈ, ਤੂੰ ਬੀ ਉਨ੍ਹਾਂ ਨਾਲ ਸਵੇਰੇ ਉਠ ਕੇ ਸਾਲਾਹ। ਅਥਵਾ ੨. (ਸਾਬਾਹੀ) ਨਿਯੰਤਾ ਈਸ਼੍ਵਰ ਨੂੰ ਆਰਾਧ।

**ਸੰਬਹੀ** [*ਕ੍ਰਿ:। ਸੰਸਕ੍ਰਿਤ, ਸ਼ੁਮ੍ਰ=ਸੁੰਦਰ ਹੋਣਾ। ਚਮਕਣਾ। ਪ੍ਰ: ਪੰਜਾਬੀ, ਸੋਭਣਾ*] ਫਬੀ ਹੋਈ, ਸਜੀ ਹੋਈ। ਯਥਾ—*'ਨਾਤੀ ਧੋਤੀ ਸੰਬਹੀ' (੧੩੭੯)।*

**ਸੰਬਾਹਿ** [*ਕ੍ਰਿ:। ਸੰਸਕ੍ਰਿਤ, ਸੰਵਾਹ*] ਪਹੁੰਚਾਉਂਦਾ ਹੈ। ਯਥਾ—*'ਦੇ ਜੀਆ ਰਿਜਕੁ ਸੰਬਾਹਿ' (੪੭੫),* ਜੀਆਂ ਨੂੰ ਰਿਜਕ ਪਹੁੰਚਾ ਦੇਂਦਾ ਹੈ।

**ਸੰਬਾਹਾ** [*ਕ੍ਰਿ:। ਸੰਸਕ੍ਰਿਤ, ਸੰਵਾਹ=ਭੇਜਣਾ ਯਾ ਪ੍ਰਾਪਤ ਕਰਨਾ*] ਇਕੱਠੇ ਕੀਤੇ, ਮੁਹੱਯਾ ਕੀਤੇ। ਯਥਾ—*'ਦੇਦਾ ਰਿਜਕੁ ਸੰਬਾਹਾ ਹੇ' (੧੦੫੫)।*

**ਸੰਬਾਹੇ** [*ਕ੍ਰਿ:। ਦੇਖੋ, 'ਸੰਬਾਹਾ'*] ਪੁਚਾਉਂਦਾ ਹੈ। ਯਥਾ—*'ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ' (੧੦)।*

**ਸਬਾਹਿਆ** [*ਕ੍ਰਿ:। ਦੇਖੋ, 'ਸੰਬਾਹਾ'। 'ਇਆ' ਪੰਜਾਬੀ ਪ੍ਰਤੇ ਭੂਤਕਾਲ ਦਾ*] ਪਹੁੰਚਾਇਆ। ਯਥਾ—*'ਆਪੇ ਰਿਜਕੁ ਸੰਬਾਹਿਆ' (੮੫)।*

**ਸਬਾਹ ਕੈ** [*ਸੰ: ਫ਼ਾਰਸੀ, ਸਬ=ਰਾਤ। ਅਰਬੀ, ਸੁਬਾਹ=ਸਵੇਰਾ*] ਰਾਤ੍ਰੀ ਦੇ। ਯਥਾ—*'ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ' (੧੪੬),* ਰਾਤ ਦੇ ਚੌਥੇ ਪਹਿਰ ਸੁਰਤਿਆਂ ਨੂੰ ਚਾਉ ਉਪਜਦਾ ਹੈ, ਯਾ ਚੌਥੇ ਪਹਿਰ (ਰਾਤ ਦੇ ਜਦੋਂ) ਸੁਬਾਹ (ਅੰਮ੍ਰਿਤ ਵੇਲਾ) ਹੁੰਦਾ ਹੈ, ਸੁਰਤਿਆਂ ਨੂੰ ਚਾਉ ਉਪਜਦਾ ਹੈ।

**ਸੰਬਾਹਦਾ** [*ਕ੍ਰਿ:। ਦੇਖੋ, 'ਸੰਬਾਹਾ'*] ਪਹੁੰਚਾਂਵਦਾ।

**ਸੁਬਹਾਨੁ** [*ਗੁ:। ਅਰਬੀ, ਸੁਬਹਾਨ=੧. ਉਸਤਤਿ ਯੋਗ। ੨. ਅਸਚਰਜ ਦਾ ਵਾਕਜ*] ੧. ਈਸ਼੍ਵਰ ਨੂੰ ਪਵਿੱਤ੍ਰਤਾ ਨਾਲ ਯਾਦ ਕਰਨਾ। ੨. ਉਸਤਤ ਯੋਗ (ਈਸ਼੍ਵਰ)। ਯਥਾ—*'ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ' (੧੫੦),* ਤੈਨੂੰ ਸਚੇ ਉਸਤਤਿ ਯੋਗ ਨੂੰ ਸਦਾ ਸਲਾਹਿਆ ਹੈ। ੩. ਅਸਚਰਜ। ਯਥਾ—*'ਸਭ ਦੁਨੀਆ ਸੁਬਹਾਨੁ'। (੧੪੨)*

**ਸਿ ਬਾਜਣੋ** [*ਕ੍ਰਿ:। ਪੰਜਾਬੀ, ਸਿ+ਬਾਜਣਾ*] ੧. ਜੋ ਵੱਜ ਰਿਹਾ ਹੈ।

੨. [*ਫ਼ਾਰਸੀ, ਸਿਹ=ਤਿੰਨ+ਬਾਜਣੋ*] ਤਿੰਨ (ਲੋਕਾਂ ਵਿਚ) ਵੱਜ ਰਿਹਾ ਹੈ। ਯਥਾ—*'ਮਾਂਦਲੁ ਬੇਦਿ ਸਿ ਬਾਜਣੋ ਘਣੋ ਧੜੀਐ ਜੋਇ'। (੧੦੯੧)*

**ਸਾਬੂਣੁ** [*ਸੰ:। ਅਰਬੀ, ਸਾਬਨ, ਸਾਬੂਨ*] ਸਾਬਣ, ਕਪੜੇ ਧੋਣ ਵਾਲਾ ਇਕ ਪਦਾਰਥ ਜੋ ਤੇਲ ਕਲੀ ਸੱਜੀ ਆਦਿਕਾਂ ਤੋਂ ਬਣਦਾ ਹੈ। ਯਥਾ—*'ਦੇ ਸਾਬੂਣੁ ਲਈਐ ਓਹੁ ਧੋਇ' (੪)।*

**ਸਾਬਤ** [*ਗੁ:। ਅਰਬੀ, ਸਾਬਿਤ*] ਪੂਰਾ, ਅਭੰਗ, ਦੋਸ਼ ਰਹਿਤ। ਯਥਾ—*'ਸਾਬਤ ਰਖਹਿ ਤ ਰਾਮ ਭਜੁ' (੧੩੭੬),* ਤਥਾ—*'ਸਾਬਤ ਸੂਰਤਿ ਦਸਤਾਰ ਸਿਰਾ' (੧੦੮੪)।*

**ਸੰਬਤ** [*ਸੰ:। ਸੰਸਕ੍ਰਿਤ, ਸੰਵਤ*] ਵਰਹਾ, ਸੰਮਤ, ਭਾਵ ਗਿਆਨ। ਯਥਾ—*'ਸੰਬਤਿ ਸਾਹਾ ਲਿਖਿਆ' (੧੨)।*

**ਸਬਦ** [*ਸੰ:। ਸੰਸਕ੍ਰਿਤ, ਸ਼ਬਦ=ਅਵਾਜ਼। ਪ੍ਰਾਕ੍ਰਿਤ, ਸਦ। ਪੰਜਾਬੀ, ਸਬਦ, ਸਦ*]

੧. ਸਬਦ ਦੇ ਅਪਣੇ ਪਹਿਲੇ ਅਰਥ ਕੇਵਲ—ਅਵਾਜ਼—ਹਨ।

---

[੧] ਦੰਭ ਦੇ ਦੇਸ਼ ਭਾਸ਼ਾ ਵਿਚ ਡਿੰਭ, ਡਿੰਫ, ਡੰਫ, ਦੰਫ ਸਾਰੇ ਰੂਪ ਵਰਤੀਂਦੇ ਹਨ।

ਵਯਾਕਰਨ ਵਾਲੇ ਪਦ ਯਾ ਲਫ਼ਜ਼ ਨੂੰ ਸਬਦ ਆਖਦੇ ਹਨ। ਇਸਦੇ ਓਹ ਦੋ ਰੂਪ ਮੰਨਦੇ ਹਨ—ਇਕ ਅਵਾਜ਼ ਰੂਪ ਜੋ ਬੋਲੀਦਾ ਹੈ, ਇਕ ਲਿਖ ਕੇ ਜੋ ਅਖਰਾਂ ਦਾ ਰੂਪ ਰਖਦਾ ਹੈ। ਯਥਾ—*'ਮੇਰਾ ਪ੍ਰਭੁ ਹੈ ਗੁਣ ਕਾ ਦਾਤਾ ਅਵਗਣ ਸਬਦਿ ਜਲਾਏ' (੧੧੩੧),* ਮੇਰਾ ਰੱਬ ਐਸਾ ਗੁਣਾਂ ਦਾ ਦਾਤਾ ਹੈ ਕਿ ਲਫ਼ਜ਼ 'ਅਵਗੁਣ' ਨੂੰ ਹੀ ਸਾੜ ਸੁਟਦਾ ਹੈ। ਤਥਾ—*'ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ' (੪੬੮),* ਨਾਮ ਜਪਣ ਵਾਲਾ ਆਸ ਤੇ ਅੰਦੇਸੇ ਤੋਂ ਪਵਿਤ੍ਰ ਹੋ ਜਾਏ (ਤੇ ਹਉਮੈ ਜਾ ਅਭਾਵ ਐਨਾ ਕਰੇ ਕਿ) ਹਉਮੈ ਦਾ ਲਫ਼ਜ਼ ਹੀ ਸਾੜ ਦੇਵੇ, ਭਾਵ ਉਸ ਦੇ ਬਖ਼ਸ਼ੇ ਗੁਣ ਦੇ ਆਯਾਂ ਅਵਗੁਣ ਦਾ ਪਦ ਹੀ ਅਭਾਵ ਹੋ ਜਾਂਦਾ ਹੈ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਬਦ, ਬਹੁਤਾ ਤਾਂ—ਨਾਮ—ਦੇ ਅਰਥਾਂ ਵਿਚ ਆਯਾ ਹੈ। ਜੋ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਾਮ ਦਾ ਅਰਥ ਹੈ, ਸੋਈ—ਸਬਦ—ਦਾ ਅਰਥ ਹੈ। ਯਥਾ—*'ਘੜੀਐ ਸਬਦੁ ਸਚੀ ਟਕਸਾਲ' (੮),* ਤਥਾ—*'ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ' (੯੧੯),* ਨਾਮ-ਰੂਪੀ ਸੋਹਿਲਾ ਜੋ ਸਦਾ ਸੁਹਣਾ ਹੈ, ਸਤਿਗੁਰੂ ਨੇ ਸੁਣਾਇਆ ਹੈ। ਤਥਾ—*'ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ' (੯੨੦),* ਨਾਮ ਤੋਂ ਬਿਨਾ ਹੋਰ ਅਰਥਾਂ ਵਿਚ ਬੀ ਆਯਾ ਹੈ, ਪਰ ਬਹੁਤ ਥਾਈਂ ਨਹੀਂ।

੩. ਨਾਮ ਤੋਂ ਵਧੇਰੇ ਹੋਰ ਸੁਭ ਸਿਖ੍ਯਾ ਦੇ ਗੁਰੂ ਵਲੋਂ ਮਿਲੇ ਉਪਦੇਸ਼ ਨੂੰ ਬੀ—ਸਬਦ—ਆਖਿਆ ਹੈ। ਯਥਾ—*'ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ' (੬੪੪),* ਸਤਿਗੁਰਾਂ ਦੇ ਉਪਦੇਸ਼ ਦੁਆਰਾ ਹੀ ਨਾਮ ਪ੍ਰਗਟ ਹੁੰਦਾ ਹੈ, ਉਪਦੇਸ਼ ਦੁਆਰਾ ਹੀ (ਵਾਹਿਗੁਰੂ) ਮੇਲ ਮਿਲਾਇਆ (ਕਰਦਾ ਹੈ)।

੪. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਮਹਲਿਆਂ ਦੇ ਸਿਰਨਾਵੇਂ ਤੋਂ ਲੈ ਛੇਕੜਲੀ ਤੁਕ ਵਿਚ ਨਾਨਕ, ਯਾ ਭਗਤਾਂ ਦੇ ਨਾਮ ਵਾਲੇ, ਯਾ ਉਞ ਲੇਖ ਹਨ, ਉਨ੍ਹਾਂ ਨੂੰ ਸਬਦ ਆਖੀਦਾ ਹੈ। ਯਥਾ—*'ਮਾਰੂ ਮਹਲਾ ੧'* ਪਹਿਲੇ ਚਉਪਦੇ ਵਿਚ ਸਲੋਕ ਮਗਰੋ *'ਸਬਦ'*[੧]। *(੯੮੯)*

੫. ਇਸੀ ਤਰ੍ਹਾਂ ਸਿਖੀ ਦੀ ਬੋਲ ਚਾਲ ਵਿਚ ਇਨ੍ਹਾਂ ਸਬਦਾਂ ਦੇ ਰਾਗ ਵਿਚ ਗਾਇਨ ਨੂੰ ਬੀ ਸਬਦ ਕਹਿੰਦੇ ਹਨ, ਜਿਵੇਂ—ਸਬਦ ਕੀਰਤਨ ਕਰੋ। ਗੁਰੂ ਜੀ ਆਪ ਕਹਿੰਦੇ ਹਨ—*'ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ' (੯੧੬),* ਹੇ ਗੁਰ ਸਿਖੋ {ਸਬਦ} ਗੁਰੂ ਕੀ ਬਾਣੀ ਦਾ ਕੀਤਰਨ ਸਿਖੋ। ਦਸੀਦਾ ਹੈ ਕਿ ਇਹ ਵਾਕ ਗੁਰੂ ਜੀ ਨੇ ਸਿੱਖਾਂ ਨੂੰ ਕਿਹਾ ਸੀ, ਜਦੋਂ ਰਬਾਬੀ ਰੁੱਸ ਗਏ ਸਨ। ਤਥਾ—*'ਸਬਦ ਤਰੰਗ ਪ੍ਰਗਟਿਤ ਦਿਨ ਆਗਰ' (੧੪੦੪),* ਦਿਨ ਚੜ੍ਹਨ ਤੋਂ ਪਹਿਲਾਂ ਕੀਰਤਨ ਦੀ ਲਹਰ (ਸਤਿਸੰਗ) ਵਿਚ ਪ੍ਰਗਟ ਹੋ ਜਾਂਦੀ ਹੈ, (ਜਿਵੇਂ ਹਰਿਮੰਦਰ ਵਿਚ)।

੬. ਕਿਤੇ ਕਿਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਧ, ਗੁਰੂ ਜੀ ਦੇ ਸਬਦ ਬਾਬਤ ਪ੍ਰਸ਼ਨ ਕਰਦੇ ਹਨ। ਉਨ੍ਹਾਂ ਦਾ ਮਤਲਬ ਕਿਤੇ ਕੰਨਾਂ ਦੇ ਉਸ ਸਨਾਟੇ ਤੋਂ ਹੁੰਦਾ ਹੈ ਜੋ ਏਕਾਂਤ ਯਾ ਕੰਨ ਮੁੰਦਿਆਂ ਯਾ ਖ਼ੁਸ਼ਕੀ ਵਾਲੇ ਪਦਾਰਥਾਂ ਦੇ ਸੇਵਨ ਕੀਤਿਆਂ ਸੁਣੀਦਾ ਹੈ। ਇਹ ਸਬਦ ਆਹਤ ਹੈ ਤੇ ਸਿਧ ਇਸ ਨੂੰ ਅਨਾਹਤ ਕਹਿੰਦੇ ਹਨ। ਕਿਤੇ ਸਿਧਾਂ ਦਾ ਭਾਵ ਅਨਾਹਤ ਸਬਦ ਦੀ ਪ੍ਰਾਪਤੀ ਦਾ ਸਾਧਨ ਕੰਨਾਂ ਦੀ ਅਵਾਜ਼ ਹੁੰਦਾ ਹੈ, ਪਰ ਗੁਰੂ ਜੀ ਪ੍ਰਾਪਤੀ ਲਈ ਨਾਮ ਸਿਮਰਨ ਦਾ ਹੀ ਉਪਦੇਸ਼ ਕਰਦੇ ਹਨ। ਕਿਤੇ ਸਿਧ ਅਨਾਹਤ ਨੂੰ ਸਾਧਨ ਨਾਲ ਪ੍ਰਾਪਤ ਹੋਣ ਵਾਲਾ ਦੱਸਦੇ ਹਨ। ਗੁਰੂ ਜੀ ਦੀ ਸਦਾ ਟੇਕ ਮੇਹਰ ਪਰ ਹੈ। ਸੋ ਸਿਧਾਂ ਦਾ ਸਬਦ ਪਦ ਦਾ ਵਰਤਾਉ ਉਨ੍ਹਾਂ ਦੇ ਆਪਣੇ ਸਬਦ ਆਦਰਸ਼ ਦਾ ਅਰਥ ਰਖਦਾ ਹੈ ਤੇ ਗੁਰੂ ਜੀ ਅਕਸਰ ਉਸ ਸੰਬੰਧੀ ਉਨ੍ਹਾਂ ਦੇ ਉਸ ਵੇਲੇ ਦੇ ਭ੍ਰਮ ਨੂੰ ਉਥੇ ਹੀ ਕੱਟਦੇ ਹਨ।

੭. ਪਰ ਗੁਰੂ ਜੀ ਜਦ ਸਿੱਧਾਂ ਨੂੰ ਉੱਤਰ ਦੇਂਦੇ ਹਨ ਤਾਂ ਅਕਸਰ ਸਬਦ ਤੋਂ ਮੁਰਾਦ 'ਨਾਮ' ਦੀ ਹੁੰਦੀ ਹੈ, ਯਾ ਸਬਦ ਤੋਂ ਮੁਰਾਦ 'ਬ੍ਰਹਮ' ਦੀ ਹੁੰਦੀ ਹੈ, ਯਾ ਵਾਹਿਗੁਰੂ ਵਿਚ ਲਿਵਲੀਣ ਅਵਸਥਾ ਤੋਂ ਭਾਵ ਹੁੰਦਾ ਹੈ। ਕਿਤੇ ਵਾਹਿਗੁਰੂ ਦੇ ਆਪਣੇ ਉਚਾਰੇ ਸਬਦ ਤੋਂ ਯਾ ਵਾਹਿਗੁਰੂ ਜੀ ਦੇ ਆਤਮ ਮੰਡਲ ਦੇ ਕੀਰਤਨ ਤੋਂ ਹੁੰਦਾ ਹੈ, ਜਿਸ ਦਾ ਲੱਛਣ ਓਹ ਆਪ ਐਸ ਪ੍ਰਕਾਰ ਕਰਦੇ ਹਨ : ਯਥਾ—*'ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ' (੯੪੪),* ਜਿਸ ਸਬਦ ਨੂੰ ਗੁਰੂ ਜਦ ਸਬਦ ਯਾ ਅਨਾਹਤ ਮੰਨਦੇ ਹਨ, ਉਸ ਦਾ ਲੱਛਣ ਇਹ ਆਪ ਨੇ ਕੀਤਾ ਹੈ : ਉਸ ਦਾ ਵਾਸ ਅੰਤਰੇ ਤੋਂ ਰਹਤ ਹੈ, ਉਹ ਅਲਖ ਹੈ ਤੇ ਸਾਰੇ ਵਯਾਪਕ ਦ੍ਰਿਸ਼ਟੀ ਪੈਂਦਾ ਹੈ। ਇਸ ਦੀ ਪ੍ਰਾਪਤੀ ਲਈ ਸਾਡੀ ਤਯਾਰੀ ਸਿਮਰਨ ਹੈ ਤੇ ਪ੍ਰਾਪਤੀ ਹੋਣੀ ਵਾਹਿਗੁਰੂ ਜੀ ਦੀ ਮਿਹਰ 'ਤੇ ਦੱਸਦੇ ਹਨ।

੮. ਗੁਰੂ ਜੀ ਜਗਤ ਦੀ ਰਚਨਾ ਵਾਹਿਗੁਰੂ ਦੇ ਹੁਕਮ ਤੋਂ ਹੋਈ ਦੱਸਦੇ ਹਨ, ਹੁਕਮ ਨੂੰ ਓਹ ਵਾਹਿਗੁਰੂ ਦੀ ਤਰ੍ਹਾਂ ਕਥਨ ਕਹਣ ਤੋਂ ਪਰੇ ਦੱਸਦੇ ਹਨ। ਯਥਾ—*'ਹੁਕਮੁ ਨ ਕਹਿਆ ਜਾਈ' (੧),* ਹੁਕਮ ਨਿਰਗੁਣ ਵਿਚ ਨਿਰਗੁਣ ਰੂਪ ਹੈ, ਪਰ ਜਗ ਰਚਨਾ ਵੇਲੇ ਸਬਦ ਰੂਪ ਵਿਚ ਹੀ ਪ੍ਰਗਟ ਹੁੰਦਾ ਹੈ, ਇਸ ਕਰਕੇ ਸਬਦ ਦਾ ਅਰਥ ਕਈ ਥਾਂ—ਹੁਕਮ—ਹੈ। ਯਥਾ—*'ਸਭੁ ਤੇਰਾ ਸਬਦੁ ਵਰਤੈ ਉਪਾਵਣਹਾਰਿਆ' (੬੪੨),* ਹੇ ਉਤਪਤ ਕਰਨ ਵਾਲੇ! ਸਾਰੇ ਤੇਰਾ ਹੁਕਮ ਵਰਤ ਰਿਹਾ ਹੈ।

੯. ਅੰਕ ਅੱਠ ਵਿਚ ਦੱਸੇ ਕਾਰਣ ਤੋਂ ਵਾਹਿਗੁਰੂ ਦਾ ਹੁਕਮ ਵਾਹਿਗੁਰੂ ਦਾ ਰੂਪ ਹੈ, ਤੇ ਸਬਦ ਹੁਕਮ ਦਾ ਰਚਨਾ ਕਾਲ ਦਾ ਰੂਪ ਹੈ, ਸੋ ਸਬਦ ਵਾਹਿਗੁਰੂ ਰੂਪ ਹੈ, ਇਸ ਕਰਕੇ ਸਬਦ ਪਦ—ਵਾਹਿਗੁਰੂ—ਯਾ ਬ੍ਰਹਮ—ਦੇ ਅਰਥਾਂ ਵਿਚ ਬੀ ਵਰਤਿਆ ਗਿਆ ਹੈ। ਯਥਾ—*'ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ' (੬੫੪),* ਸਾਰੇ ਇਕੋ ਵਾਹਿਗੁਰੂ ਵਰਤ ਰਿਹਾ ਹੈ, ਜੋ ਉਹ (ਵਾਹਿਗੁਰੂ) ਕਰਦਾ ਹੈ ਸੋ ਹੁੰਦਾ ਹੈ।

੧੦. *[ਜਗਤ ਦੀ ਉਤਪਤੀ—ਏਕੋ ਕਵਾਉ—ਤੋਂ ਹੋਈ, ਸੋ ਸਬਦ ਤੋਂ ਉਤਪਤ ਹੋਏ ਜਗਤ ਨੂੰ ਬੀ ਕਿਤੇ ਸਬਦੁ ਪਦ ਨਾਲ ਲਿਖਿਆ ਹੈ]* ਸੋ 'ਸਬਦ' ਦਾ ਅਰਥ—ਜਗਤ—ਬੀ ਹੈ। ਯਥਾ—*'ਤੇਰਾ ਸਬਦੁ ਸਭੁ ਤੂੰਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ' (੪੪੮),* ਸਾਰਾ ਜਗਤ ਤੇਰਾ ਹੈ (ਇਸ ਵਿਚ) ਤੂੰ ਹੀ ਵਰਤ ਰਿਹਾ ਹੈਂ, ਤੇ ਜੋ ਤੂੰ ਕਰੇਂ ਸੋ ਹੁੰਦਾ ਹੈ।

੧੧. *[ਧਰਮ ਦਾਤਾ ਦੀ ਆਗਯਾ ਤੋਂ ਧਰਮ ਬਿਵਸਥਾ ਬੱਝਦੀ ਹੈ ਆਗਯਾ ਸਬਦ ਦੁਆਰਾ ਹੁੰਦੀ ਹੈ, ਸੋ ਇਸ ਲੱਛਣਾਂ ਕਰਕੇ ਸਬਦ ਦਾ ਅਰਥ ਧਰਮ ਬੀ ਹੁੰਦਾ ਹੈ]* ਧਰਮ। ਯਥਾ—*'ਜੋਗ ਸਬਦੰ ਗਿਆਨ ਸਬਦੰ' (੪੬੯),* ਜੋਗੀ ਦਾ ਧਰਮ (ਕੀ ਹੈ) ਗਯਾਨ ਧਰਮ ਹੈ। *'ਸੂਦ੍ ਸਬਦੰ ਪਰਾਕ੍ਰਿਤਹ' (੪੬੯),* ਸ਼ੂਦ੍ਰ ਦਾ ਧਰਮ ਪਰਾਈ ਕ੍ਰਿਤ ਕਰਨੀ। ਅਥਵਾ ਵੈਸ਼ ਦਾ ਅਧ੍ਯਾਰੋਪ ਕਰਦੇ ਅਰਥ ਕਰਦੇ ਹਨ ਕਿ {ਪਰ} ਭਲੀ ਪ੍ਰਕਾਰ ਕ੍ਰਿਤ ਕਰਕੇ ਗੁਜ਼ਾਰਨਾ।

੧੨. *[ਸੰਸਕ੍ਰਿਤ, ਸੰ+ਵਾਦੰ ਦਾ ਦੇਸ਼ ਭਾਸ਼ਾ ਰੂਪ ਸਬਦ]* ਬਹਸ ਚਰਚਾ। ਯਥਾ—*'ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ' (੯੪੬)*

---

[੧] ਬੋਲਚਾਲ ਵਿਚ ਕਹੀਦਾ ਹੈ—ਇਹ ਤੁਕ ਫਲਾਣੇ ਸ਼ਬਦ ਵਿਚ ਲਿਖੀ ਹੈ।

ਇਸ ਚਰਚਾ (ਗੋਸਟ) ਦਾ ਫ਼ੈਸਲਾ ਸੁਣ ਤੂੰ ਹੇ ਅਵਧੂਤ!

੧੩. [*ਸਮੁੰਦ੍ਰ=ਸਮੁੰਦ=ਸਮੁਦ=ਸੁਬਦ, ਸਬਦ੍*] ਸਮੁੰਦ੍ਰ। ਯਥਾ—*'ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ'। (੯੬੭)*

੧੪. ਬਾਨੀ ਨਾਲ, ਮੂੰਹੋਂ (ਉਚਾਰ ਕੇ)। ਯਥਾ—*'ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ' (੫੧੪)*, ਵਾਹ ਵਾਹ ਪਦ ਨੂੰ ਬਾਨੀ ਨਾਲ ਬੀ ਉਚਾਰੇ ਤੇ ਵਾਹੁ ਵਾਹੁ ਨੂੰ ਹਿਰਦੇ ਨਾਲ ਬੀ ਕਹੇ।

**ਸਬਦੀ** [*ਸੰ:। ਸੰਸਕ੍ਰਿਤ, ਸ਼ਬ੍ਦ*] ਉਪਦੇਸ਼ ਕਰਕੇ, (ਗੁਰੂ ਦੇ ਬਖ਼ਸ਼ੇ) ਨਾਮ ਕਰਕੇ। ਯਥਾ—*'ਗੁਰ ਸਬਦੀ ਚੂਕੈ ਅਭਿਮਾਨੁ' (੧੨੫੯)।* ਦੇਖੋ, 'ਸਬਦ ੨. ੩.'

**ਸਬਦੇ** ਦੇਖੋ, 'ਸਬਦ ੧੧.'

**ਸੰਬਾਦੰ** [*ਸੰ:। ਸੰਸਕ੍ਰਿਤ ਸੰ+ਵਾਦ*] ਚਰਚਾ। ਯਥਾ—*'ਸਿਵਾ ਸਕਤਿ ਸੰਬਾਦੰ' (੮੭੩)।*

**ਸੁਬਿਦਿਆ** [*ਸੰ:। ਸੰਸਕ੍ਰਿਤ, ਸੁ+ਵਿਦਯਾ*] ਸ੍ਰੇਸ਼੍ਟ ਵਿਦਯਾ, ਗ੍ਯਾਨ। ਯਥਾ—*'ਦ੍ਰਿੜੰਤ ਸੁਬਿਦਿਆ ਹਰਿ ਹਰਿ ਕ੍ਰਿਪਾਲਾ' (੧੩੫੫)।*

**ਸਬਦ ਸੋਹਿਲਾ** [*ਖ: ਤ: ਪੁ: ਸ:। ਦੇਖੋ, 'ਸਬਦ'। ਸੋਹਿਲਾ*]

੧. (ਸਬਦ) ਨਾਮ ਰੂਪੀ (ਸੋਹਿਲਾ) ਖੁਸ਼ੀ ਦਾ ਗੀਤ। ਯਥਾ— *'ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ' (੯੧੯)*, 'ਨਾਮ ਜਪੋ' ਇਹ ਸਬਦ ਦਾ ਸੋਹਿਲਾ ਗੁਰਾਂ ਨੇ ਸੁਣਾਇਆ ਹੈ।

੨. ਬ੍ਰਹਮ ਦਾ ਜਸ। ਦੇਖੋ, 'ਸਬਦ ੯.'

**ਸਬਦਾਹ** [*ਬਹੁ ਬਚਨ ਸਬਦ ਦਾ*] ੧. ਸਬਦਾਂ। ਯਥਾ—*'ਸਬਦਾਹ ਮਾਹਿ ਵਖਾਣੀਐ' (੬੪)*, ਸਬਦਾਂ ਵਿਚ।

੨. ਸਭ ਦਾਹ ਵਿਚ। ਦੇਖੋ, 'ਸਬਦ ਅੰਕ ੧੧.'

**ਸਾਬੁਨੁ** [*ਸੰ:। ਦੇਖੋ, 'ਸਾਬੂਣ'*] ਸਾਬਣ। ਯਥਾ—*'ਮੈਲੁ ਕੀਨੋ ਸਾਬੁਨੁ ਸੁਧੁ' (੯੦੦)*, ਮੈਲ ਨੂੰ ਸਾਬਣ ਨਾਲ ਸ਼ੁਧ ਕੀਤਾ।

**ਸਬਰ** [*ਸੰ:। ਅਰਬੀ, ਸੁਬਰ*] ਝੱਲਣਾ, ਜੇਰਾ, ਸੰਤੋਖ। ਯਥਾ—*'ਸਬਰ ਅੰਦਰਿ ਸਾਬਰੀ' (੧੩੮੪)*, ਸੰਤੋਖੀਆਂ ਦੇ ਅੰਦਰ ਸੰਤੋਖ ਹੈ।

**ਸਬੂਰੀ** [*ਸੰ:। ਅਰਬੀ, ਸੁਬੂਰ—ਸਬਰ ਵਾਲਾ। ਫ਼ਾਰਸੀ, ਸੁਬੂਰੀ= ਸਬਰ, ਸਹਾਰਾ*] ਸੰਤੋਖ, ਸਬਰ। ਯਥਾ—*'ਸਿਦਕੁ ਸਬੂਰੀ ਸੰਤੁ ਨ ਮਿਲਿਓ' (੧੦੨੦)।*

**ਸਾਬਰੀ/ਸਾਬੂਰ** [*ਗੁ:। ਅਰਬੀ, ਸਾਬਿਰ, 'ਈ' ਪੰਜਾਬੀ ਪ੍ਰਤੇ। ਅਰਬੀ, ਸੁਬੂਰ=ਸਬਰ ਕਰਨ ਵਾਲਾ*] ਸ਼ੁਕਰ ਕਰਨ ਵਾਲਾ। ਯਥਾ—*'ਸਬਰ ਅੰਦਰਿ ਸਾਬਰੀ' (੧੩੮੪)*, ਤਥਾ—*'ਨਾ ਸਾਬੂਰੁ ਹੋਵੈ ਫਿਰਿ ਮੰਗੈ' (੧੧੯੧)।*

**ਸੇਬਰਿ**[1] [*ਸੰ:। ਦੇਖੋ, 'ਸਿਬਲ'*] ਸਿੰਬਲ ਇਕ ਬ੍ਰਿਛ ਦਾ ਨਾਮ ਹੈ, ਜਿਸ ਦਾ ਫਲ ਬਕਬਕਾ ਹੁੰਦਾ ਹੈ। ਯਥਾ—*'ਨਾਲੀਏਰ ਫਲੁ ਸੇਬਰਿ ਪਾਕਾ' (੯੭੨)।*

**ਸਬਲ** [*ਗੁ:। ਸੰਸਕ੍ਰਿਤ, ਸ+ਬਲ*] ਸਹਤ ਬਲ ਦੇ, ਬਲਵਾਨ। ਯਥਾ—*'ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ' (੬੫੮)*, ਤਥਾ—*'ਇਹੁ ਮਨੂਆ ਅਤਿ ਸਬਲ ਹੈ' (੩੩)।*

**ਸਬਲਾ** [*ਗੁ:। ਸੰਸਕ੍ਰਿਤ, ਸ=ਬਹੁਤਾ ਬਲ। ਆ, ਪੰਜਾਬੀ ਪ੍ਰਤੇ*] ਬਹੁਤੇ ਬਲ ਵਾਲਾ। ਯਥਾ—*'ਕਾਮੁ ਕ੍ਰੋਧੁ ਲੋਭੁ ਅੰਤਰਿ ਸਬਲਾ ਨਿਤ ਧੰਧਾ ਕਰਤ ਵਿਹਾਏ' (੫੫੦)*, ਕਾਮਾਦਿਕ ਵਿਸ਼ੇ ਵਡੇ ਬਲੀ ਹਨ, ਇਸੀ ਕਾਰਨ ਨਿਤ ਧੰਦਾ ਕਰਦੇ ਹੀ ਉਮਰਾ ਗੁਜ਼ਰਦੀ ਹੈ।

**ਸਿਬਾਲੁ** [*ਸੰ:। ਸੰਸਕ੍ਰਿਤ, ਸੇਵਾਲ। ਧਾਤੂ ਸੀ (ਸੌਣਾ, ਪਾਣੀਆਂ ਤੇ) ਵਾਲਨ੍ ਪ੍ਰਤੇ। ਸ਼ੈਵਲ, ਸ਼ੇਵਲ, ਸ਼ੇਵਾਲ*] ਇਕ ਪ੍ਰਕਾਰ ਦੀ ਸਾਵੇ ਰੰਗ ਦੀ ਅਤਿ ਨਿੱਕੀ ਬੂਟੀ ਜੋ ਪਾਣੀ 'ਤੇ ਫੈਲੀ ਹੁੰਦੀ ਹੈ, ਇਸ ਨੂੰ ਪਾਣੀ ਦੀ ਮੈਲ ਬੀ ਕਹਿੰਦੇ ਹਨ। ਯਥਾ—*'ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ' (੯੯੦)*, ਹੇ ਡੱਡੂ ਤੂੰ ਜਲ ਵਿਚ ਰਹਿ ਕੇ (ਕਮਲਾਂ ਦਾ) ਰਸ ਨਹੀਂ ਲੈਂਦਾ ਹੈਂ, ਪਰ ਸਿਵਾਲ ਖਾਂਦਾ ਹੈਂ। ਤਥਾ—*'ਕਾਇਆ ਛੀਜੈ ਭਈ ਸਿਬਾਲੁ' (੯੩੩)*, ਜਿਸ ਤਰ੍ਹਾਂ ਪਾਣੀ 'ਤੇ ਸਿਵਾਲ ਝਿੱਲੀ ਜੇਹੀ ਪਈ ਹੀ ਰਹਿੰਦੀ ਹੈ, ਜੀਂਦੀ ਹੈ ਪਰ ਨਿਤਾਣੀ, ਤਿਵੇਂ ਤੇਰੀ ਕਾਇਆਂ ਸਿਵਾਲ ਵਾਂਙੂ ਨਿਤਾਣੀ ਹੋ ਰਹੀ ਹੈ।

**ਸਿੰਬਲ** [*ਸੰ:। ਸੰਸਕ੍ਰਿਤ, ਸ਼ਾਲਮਲੀ। ਪੰਜਾਬੀ, ਸਿੰਮਲ। ਹਿੰਦੀ, ਸੇਂਬਰ, ਸਿੰਬਲ*] ਇਕ ਪ੍ਰਕਾਰ ਦਾ ਬੜਾ ਵੱਡਾ ਬ੍ਰਿਛ ਹੈ ਜਿਸਦੇ ਫਲ ਫਿੱਕੇ ਤੇ ਫੁਲ (ਲਾਲ ਰੰਗ ਦੇ) ਬਕਬਕੇ ਜਿਹੇ ਹੁੰਦੇ ਹਨ, ਅਰ ਫਲ ਵਿਚੋਂ ਰੂੰ ਜੇਹੀ ਨਿਕਲਦੀ ਹੈ। ਯਥਾ—*'ਸਿੰਬਲੁ ਦੇਖਿ ਸੂਆ ਬਿਗਸਾਨਾ' (੧੧੬੫)।*

**ਸਭੁ** [*ਗੁ:। ਸੰਸਕ੍ਰਿਤ, ਸਰ੍ਵ। ਪੰਜਾਬੀ, ਸਭ। ਹਿੰਦੀ, ਸਬ। ਦੇਸ਼ ਭਾਸ਼ਾ, ਸਾਭ*] ਸਾਰਾ। ਯਥਾ—*'ਸਭੁ ਕਿਛੁ ਤਿਸਕਾ ਓਹੁ ਕਰਨੈ ਜੋਗੁ' (੨੮੩)।*

**ਸਭਾ** [*ਸੰ:। ਸੰਸਕ੍ਰਿਤ, ਸ+ਭਾ, ਧਾਤੂ ਚਮਕਣੇ ਅਰਥ ਵਿਚ ਹੈ*] ੧. ਸੰਗਤ। ੨. ਸਿੱਧਾਂਤ। ੩. ਗ੍ਯਾਨ, ਪ੍ਰੇਮ। ਯਥਾ—*'ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ' (੮੪)*, ਅਰਥਾਤ ਨਾ ਨੇੜੇ ਨਾ ਦੂਰ ਰਹਿਣ ਥੋਂ ਗੁਰੂ ਦਾ ਸਿੱਧਾਂਤ ਪਾਈਦਾ ਹੈ।

**ਸਭੇ/ਸਭੋ** [*ਗੁ:। ਦੇਖੋ, 'ਸਭ'*] ਸਾਰੇ ਹੀ। ਯਥਾ—*'ਸਭੇ ਥੋਕ ਪ੍ਰਾਪਤੇ' (੪੪)*, ਤਥਾ—*'ਸਭੋ ਭਜੈ ਆਸਰਾ' (੭੦)*, ਤਥਾ—*'ਵਿਆਪਨਿ ਸਭੇ ਰੋਗ' (੧੩੫)।*

**ਸਾਭ** [*ਗੁ:। ਦੇਖੋ, 'ਸਭ'*] ਸਾਰੇ, ਸਭ। ਯਥਾ—*'ਪੂਰਨ ਭਏ ਮਨੋਰਥ ਸਾਭ' (੮੯੧)।*

**ਸਾਭਾ** [*ਸੰ:। ਸੰਸਕ੍ਰਿਤ, ਸਾਮਨ=ਸੁਲਹ ਕਰਨੀ, ਸ਼ਰਣ ਲੈਣੀ। ਦੇਸ਼ ਭਾਸ਼ਾ, ਸਾਮ, ਸਾਂਭ, ਸਾਂਭਾ*] ਸ਼ਰਣ। ਯਥਾ—*'ਕਹੁ ਰਵਿਦਾਸ ਪਰਉ ਤੇਰੀ ਸਾਭਾ' (੩੪੫)*, ਤੇਰੀ ਸ਼ਰਣ ਪੈਂਦਾ ਹੈ।

**ਸੁਭ** [*ਗੁ:। ਸੰਸਕ੍ਰਿਤ, ਸ਼ੁਭ*] ਸ੍ਰੇਸ਼ਟ, ਭਲੀ।

**ਸੇਭੀ** [*ਸ: ਨਾ:। ਪੰਜਾਬੀ, ਸੇ+ਭੀ*] ਉਹ ਭੀ। ਯਥਾ—*'ਸੇ ਭੀ ਢਹਦੇ ਡਿਠੁ ਮੈ' (੧੪੧੦)*, ਓਹ ਭੀ ਅਸਾਂ ਢਹਿੰਦੇ ਦੇਖੇ ਹਨ।

**ਸੈਭੰ** [*ਸੰ:। ਸੰਸਕ੍ਰਿਤ, ਸ੍ਵਯਮ੍(=ਆਪਣੇ ਆਪ+ਭੂ=ਹੋਣਾ*]

੧. ਸੁਯੰਭਵ। ਆਤਮਾ ਦਾ ਵਿਸ਼ੇਖਣ ਹੈ, ਜੋ ਅਪਣੇ ਆਪ ਤੋਂ ਆਪ ਹੋਵੇ।

੨. [*ਸ੍ਵਯਮ। ਭੰ=ਪ੍ਰਕਾਸ਼*]

੩. ਮਾਰੂ ਸੋਲਹੇ ਵਿਚ *'ਅਜੂਨੀ ਸੰਭਉ'* ਪਾਠ ਹੈ, ਸ੍ਵੈਯਾਂ ਵਿਚ *'ਅਜੋਨੀ ਸੰਭਵਿਅਉ'* ਪਾਠ ਹੈ ਤੇ ਏਥੇ 'ਸੈਭੰ' ਹੈ, ਸੋ ਜੇ ਤਿੰਨਾਂ ਦਾ ਇਕ ਮੂਲ ਸਮਝ ਲਈਏ ਤੇ ਇਸਦੀ ਵਿਤਪਤੀ ਲਈ ਅਸੀਂ 'ਅਯੋਨੀ ਸੰਭਵ' ਸੰਸਕ੍ਰਿਤ ਰੂਪ ਖ਼ਯਾਲ ਕਰੀਏ ਤਾਂ 'ਅਯੋਨੀ ਸੰਭਵ' ਦਾ ਅਰਥ ਹੈ ਜੋ ਕਿਸੇ ਕਾਰਨ ਤੋਂ ਨਾ ਬਣਿਆ ਹੋਵੇ। 'ਯੋਨੀ ਸੰਭਵ' ਦਾ ਅਰਥ ਹੈ ਕਿਸੇ ਕਾਰਨ ਤੋਂ ਬਣਿਆ, ਜੈਸਾ ਘੜਾ ਮਿੱਟੀ ਤੋਂ

---

੧. ਪੂਰਬ ਦੇ ਕਈ ਗਿਰਾਵਾਂ ਵਿਚ ਸਿੰਬਲ ਨੂੰ ਸੇਂਬਰ ਬੋਲਦੇ ਹਨ।

ਤੇ 'ਅਜੋਨੀ ਸੰਭਵ' ਜੋ ਕਿਸੇ ਕਾਰਨ ਤੋਂ ਨਾ ਬਣਿਆ ਹੋਵੇ।

੪. ਸੰਪ੍ਰਦਾਈ ਇਹ ਭੀ ਅਰਥ ਕਰਦੇ ਹਨ ਜੋ ਸੈਂਕੜਿਆਂ ਨੂੰ {ਭੰ} ਭੰਗ ਅਰਥਾਤ ਨਾਸ਼ ਕਰੇ।

**ਸੋਭਾ** [*ਗੁ:। ਸੰਸਕ੍ਰਿਤ*] ੧. ਸੁੰਦਰ, ਉੱਜਲ।

੨. ਜਸ, ਕੀਰਤੀ। ਯਥਾ—*'ਸਾਧ ਕੀ ਸੋਭਾ ਸਾਧ ਬਨਿਆਈ' (੨੭੨)।*

੩. [*ਸੋਭਾ=ਜਸ। ਵਡਿਆਈ ਤੋਂ ਉਪਲਖਤ ਅਰਥ ਮਾਯਾ, ਕਿਉਂਕਿ ਮਾਯਾ ਸੋਭਾ ਦਾ ਇਕ ਕਾਰਨ ਹੈ*] ਮਾਇਆ, ਪਦਾਰਥ। ਯਥਾ—*'ਗ੍ਰਿਹਿ ਸੋਭਾ ਜਾਕੈ ਰੇ ਨਾਹਿ' (੮੭੨)।*

**ਸੁਭਾਇ** [*ਗੁ:। ਸੰਸਕ੍ਰਿਤ, ਸ੍ਵਭਾਵ=ਸੁਤੇ ਹੀ। ਸੁ=ਸ੍ਰੇਸ਼ਟ+ਭਾਵ। ਪੰਜਾਬੀ; ਭਾ, ਭਾਉ। 'ਇ' ਪ੍ਰਤੇ*] ੧. ਸੁਭਾਵਕ। ੨. ਸ੍ਰੇਸ਼ਟ ਭਾਵਨਾ ਨਾਲ। ਯਥਾ—*'ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾਕਾ ਜਾਇ' (੧੦੧੮)।*

੩. ਸ਼ੁਭ + ਆਇ = ਘਰ ਆਏ ਨੂੰ ਆਦਰ ਦੇਣ ਲਈ ਕਹੀਦਾ ਹੈ। ਇਸ ਤੋਂ ਸੁਭਾਇ ਦਾ ਅਰਥ ਹੀ ਆਦਰ ਹੋ ਗਿਆ। ਯਥਾ—*'ਸਤਿਗੁਰ ਮਿਲੈ ਤਾਂ ਮਿਲੈ ਸੁਭਾਇ'*[੧] *(੧੨੬੨)।*

**ਸੁਭਾਈ** [*ਗੁ:। ਸੰਸਕ੍ਰਿਤ, ਸੁ+ਭਾਵ। ਅਪਣੇ ਕਈ ਅਰਥਾਂ ਵਿਚ ਸਿਖਜਾ ਅਰਥ ਬੀ ਰਖਦਾ ਹੈ*]

੧. ਭਲੀ ਸਿਖਜਾ ਦੇਣ ਦੀ (ਸਹਾਯਤਾ)।

੨. ਸੁਭਾਈ ਦਾ ਅਰਥ 'ਸਹਾਯਤਾ' ਅਰਥ ਬੀ ਕਰਦੇ ਹਨ। ਯਥਾ—*'ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ' (੩੮੫)।*

੩. ਚੰਗੇ ਭਾਵ ਵਾਲਾ, ਭਰਾ, ਮਿਤ੍ਰ, ਨੇਕ ਸੱਜਨ।

੪. ਸੁਭਾਵਕ, ਸੁਤੇ ਹੀ।

**ਸੁਭਾਇਆ** [*ਕ੍ਰਿ:। ਪੰਜਾਬੀ, ਭਾਉਣਾ=ਚੰਗਾ ਲੱਗਣਾ। ਸੁ=ਚੰਗਾ*] ਬਹੁਤ ਚੰਗਾ ਲੱਗਾ।

**ਸੰਭਉ** [*ਸੰ:। ਸੰਸਕ੍ਰਿਤ, ਸ੍ਵਯੰਭੂ*]

੧. ਸ੍ਵਤੇ ਪ੍ਰਕਾਸ਼।

੨. [*ਦੇਖੋ, 'ਸੈਭੰ ੩.'*] ਯਥਾ—*'ਆਪਿ ਅਤੀਤੁ ਅਜੋਨੀ ਸੰਭਉ'। (੧੦੪੨)*

**ਸਭਸ/ਸਭਸੈ** [*ਗੁ:। ਪੰਜਾਬੀ, ਸਭ+ਕਿਸੇ ਦਾ ਸੰਖੇਪ ਸਭਸ ਤੇ ਸਭਸੈ*] ਸਭ ਕਿਸੇ। ਯਥਾ—*'ਸਭਸੈ ਨੋ ਕਿਰਪਾਲ ਸਮ੍ਹਾਲੇ' (੯੬੨), ਤਥਾ—'ਸਭਸੈ ਦੇ ਦਾਤਾਰੁ' (੫੧੮)।*

**ਸਭਹੂ** [*ਗੁ:। ਪੁ: ਪੰਜਾਬੀ*] ਸਾਰਿਆਂ ਦੇ।

**ਸੰਭਾਖਨੁ** [*ਸੰ:। ਸੰਸਕ੍ਰਿਤ, ਸੰ+ਭਾਸਣ=ਬੋਲਨਾ*] ਚਰਚਾ, ਕਹਣ, ਚੰਗੀ ਗੱਲਬਾਤ। ਯਥਾ—*'ਜਨ ਕੀ ਟਹਲ ਸੰਭਾਖਨੁ ਜਨ ਸਿਉ'। (੮੨੮)*

**ਸਭਾਗਾ** [*ਗੁ:। ਦੇਖੋ, 'ਸੁਭਾਗ'। ਸ+ਭਾਗ*] ਸਹਤ ਭਾਗਾਂ ਦੇ। ਯਥਾ—*'ਧਨਿ ਧਨਿ ਉਆ ਦਿਨ ਸੰਜੋਗ ਸਭਾਗਾ' (੨੫੪)।*

**ਸੁਭਾਗ** [*ਗੁ:। ਸੰਸਕ੍ਰਿਤ, ਸੌਭਾਗਯ। ਪੰਜਾਬੀ, ਸੁਭਾਗ*] ਸ੍ਰੇਸ਼ਟ ਭਾਗਾਂ ਨਾਲ, ਚੰਗੀ ਕਿਸਮਤ ਨਾਲ।

**ਸੁਭਗਤਿ** [*ਸੰ:। ਸੰਸਕ੍ਰਿਤ, ਸੁ+ਭਕ੍ਤਿ*] ਸ੍ਰੇਸ਼ਟ ਭਗਤੀ ਨੂੰ। ਯਥਾ—*'ਸਾਧੂ ਹੋਇ ਸੁਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ' (੯੭੦)।*

**ਸਭਤੁ** [*ਗੁ:। ਸੰਸਕ੍ਰਿਤ, ਸਰ੍ਵਤ੍ਰ=ਸਭ ਥਾਵਾਂ ਵਿਚ। ਪੰਜਾਬੀ, ਸਰਬੱਤ। ਪੁ: ਪੰਜਾਬੀ, ਸਭਤ*] ਸਾਰੇ, ਸਰਬੱਤ ਵਿਚ! ਯਥਾ—*'ਵਣਿ ਤ੍ਰਿਣਿ ਸਭਤੁ ਹੈ' (੪੧)।*

**ਸੁਭੰਤ** [*ਕ੍ਰਿ:। ਸੰਸਕ੍ਰਿਤ, ਸ਼ੋਭਨ=ਸੁਹਣਾ ਲੱਗਣਾ*] ਸ਼ੋਭਦੇ ਹਨ, ਸੁਹਣੇ ਲੱਗਦੇ ਹਨ।

**ਸੋਭਿਤ** [*ਗੁ:। ਦੇਸ਼ ਭਾਸ਼ਾ। ਦੇਖੋ, 'ਸੁਭੰਤ'*] ਸ਼ੋਭਾ ਵਾਲਾ।

**ਸੁਭੰਤ ਤੁਯੰ** [*ਕ੍ਰਿ:। ਦੇਖੋ, 'ਸੁਭੰਤ'*] ਤੂੰ ਸ਼ੋਭਦਾ ਹੈਂ।

**ਸਭ ਥਾਇ** [*ਵਿਸ਼ੇਸ਼ਣ ਵਿਸ਼ੇਸ਼।*] ਪੰਜਾਬੀ ਸਾਰੀਆਂ ਥਾਵਾਂ ਵਿਚ।

**ਸਭਦੂ** [*ਗੁ:। ਦੇਖੋ, 'ਸਭ'। ਪੰਜਾਬੀ, ਸਭ ਦੂੰ=ਨਾਲੋਂ*] ਸਾਰਿਆਂ ਨਾਲੋਂ। ਯਥਾ—*'ਸਭਦੂ ਵਡੇ ਭਾਗ ਗੁਰ ਸਿਖਾ ਕੇ' (੬੪੯)।*

**ਸੋਭ ਦੁਆਰੇ** [*ਧ: ਤ: ਪੁ: ਸ:। ਸੰਸਕ੍ਰਿਤ, ਸ਼ੋਭ ਦ੍ਵਾਰ*]

੧. ਸ਼ੋਭਾ ਦੇ ਘਰ।

੨. ਸੋਹਣੇ ਦਰਵਾਜ਼ੇ।

**ਸਭਨੀ** [*ਗੁ:। ਦੇਖੋ, 'ਸਭ'। ਪੰਜਾਬੀ,—ਸਭਨਾ ਨੇ—ਦਾ ਸੰਖੇਪ*] ਸਭਨਾ ਨੇ। ਯਥਾ—*'ਸਭਨੀ ਛਾਲਾ ਮਾਰੀਆ' (੪੬੯)*, ਸਾਰਿਆਂ ਨੇ ਉਪਰਾਲੇ ਕੀਤੇ।

**ਸੁਭਾਨੁ** [*ਗੁ:। ਦੇਖੋ, 'ਸੁਬਹਾਨ'*]

੧. ਪਵਿਤ੍ਰ ਪਰਮੇਸ਼ਰ ਨੂੰ ਯਾਦ ਕਰਨਾ, ਉਸਤਤਿ ਯੋਗ, ਅਚਰਜ ਰੂਪ। ਯਥਾ—*'ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ' (੨੧)*, ਗੁਰਮੁਖਾਂ ਨੂੰ {ਸੁਭਾਨ} ਅਚਰਜ ਰੂਪ ਸੁਖ ਦੀ ਪ੍ਰਾਪਤੀ ਹੁੰਦੀ ਹੈ।

੨. [*ਸੰਸਕ੍ਰਿਤ, ਸੁ+ਭਾਨੁ*] ਸ੍ਰੇਸ਼ਟ ਸੂਰਜ। ਅਥਵਾ ਗੁਰਮੁਖਾਂ ਨੂੰ ਆਤਮ ਸੁਖ ਦਾ ਸ੍ਰੇਸ਼ਟ ਸੂਰਜ (ਚੜ੍ਹਦਾ ਹੈ)।

**ਸਭਨਾਹ** [*ਗੁ:। ਪੰਜਾਬੀ, ਸਭਨਾ=ਸਾਰਿਆਂ। ਹ—ਨੂੰ*] ਸਾਰਿਆਂ ਨੂੰ। ਯਥਾ—*'ਸਭਨਾ ਮਰਣਾ ਆਇਆ ਵਿਛੋੜਾ ਸਭਨਾਹ'। (੫੯੫)*

**ਸਭਾ ਨਾਲ** [*ਸੰ: ਯੋ:। ਸੰਸਕ੍ਰਿਤ, ਸਭਯ:=ਕਿਸੇ ਸਭਾ ਵਿਚ ਮਦਦ ਦਾ ਕੰਮ ਕਰਨ ਵਾਲਾ*] ਪਾਰਖਦਾਂ ਨਾਲ, ਭਾਵ ਵਿਸ਼ਨੂੰ ਦੇ ਸਭਾਸਦਾਂ ਦੀਆਂ ਮੂਰਤੀਆਂ ਦੇ ਨਾਲ। ਯਥਾ—*'ਘਰਿ ਨਾਰਾਇਣੁ ਸਭਾ ਨਾਲਿ' (੧੨੪੦)।*

**ਸੁਭਰ** [*ਗੁ:। ਸੰਸਕ੍ਰਿਤ, ਸੁ+ਭਰ*] ਲਬਾਲਬ, ਪਰੀਪੂਰਣ, ਨਕ ਨਕ। ਯਥਾ—*'ਸੁਭਰ ਸਰਵਰਿ ਮੈਲੁ ਨ ਧੋਵੈ' (੪੧੧)*, ਭਾਵ ਸਤਿਸੰਗ ਰੂਪੀ ਭਰੇ ਹੋਏ ਤਾਲ ਵਿਚ ਪਾਪਾਂ ਦੀਆਂ ਮੈਲਾਂ ਨੂੰ ਧੋਵੋ।

**ਸਭਰਾਈ** [*ਗੁ:। ਸਭ + ਰਾਈ (ਰਾਉ ਦਾ ਇਸਤ੍ਰੀ ਲਿੰਗ) ਪੁ: ਪੰਜਾਬੀ*]

੧. ਸਭ ਉੱਤੇ ਰਾਣੀ (ਵਤ ਆਗਜਾ ਕਰਨ ਵਾਲੀ, ਯਾ ਰਾਈ = ਪ੍ਰਕਾਸ਼ ਕਰਨ ਵਾਲੀ)।

੨. [*ਸ+ਭਿਰਾਈ=ਭਰਾਵਾਂ ਵਾਲੀ। ਸਤ ਭਿਰਾਈ=ਸਤਾਂ ਭਰਾਵਾਂ ਵਾਲੀ*] ਭਾਵ ਭਾਗਾਂ ਵਾਲੀ।

੩. [*ਸ+ਭਰਾਈ*] ਸਹਤ (ਗਜਾਨ ਵੈਰਾਗ) ਭਰਾਵਾਂ ਦੇ। ਯਥਾ—*'ਸਾ ਕੁਲਵੰਤੀ ਸਾ ਸਭਰਾਈ' (੯੭)।*

**ਸੁਭਰ ਭਰੇ** [*ਗੁ:। ਸੰਸਕ੍ਰਿਤ, ਸੁਭਰ+ਭਰੇ, ਪੰਜਾਬੀ*] ੧. ਲਬਾਲਬ ਭਰੇ ਹੋਏ। ਯਥਾ—*'ਸੁਭਰ ਭਰੇ ਪ੍ਰੇਮ ਰਸ' (੨੮੯)।*

---

[੧] ਇਸ ਦਾ ਪ੍ਰਮਾਣ ਇਹ ਹੈ: *'ਰੇ ਰੇ ਦਰਗਹ ਕਹੈ ਨ ਕੋਊ॥ ਆਉ ਬੈਠੁ ਆਦਰੁ ਸੁਭ ਦੇਊ' (੨੫੨)।*

੨. [*ਸੁਯੰ + ਭਰੇ*] ਆਪ ਭਰੇ ਹੋਏ ਹਨ, (ਤੇ ਦੂਜਿਆਂ ਨੂੰ) ਭਰਦੇ ਹੋਏ। ਯਥਾ—*'ਸੁਭਰ ਭਰੇ ਨ ਹੋਵਹਿ ਊਣੇ' (੧੫੬),* ਆਪ ਭਰੇ ਹੋਏ ਹਨ (ਤੇ ਦੂਜਿਆਂ ਨੂੰ) {ਭਰੇ} ਭਰਦੇ ਹੋਏ ਊਣੇ ਨਹੀਂ ਹੁੰਦੇ।

**ਸੁਭਾਵ** [*ਸੰ: । ਸੰਸਕ੍ਰਿਤ, ਸੁ + ਭਾਵ*]

੧. ਖੋ, ਆਦਤ, ਵਾਦੀ। ਕੁਦਰਤੀ ਰੌ।

੨. ਸੁਤੇ ਹੀ।

੩. [*ਸੁ + ਭਾਵ*] ਨੇਕ ਭਾਵ।

**ਸੰਭਵਿਅਉ** ਦੇਖੋ, 'ਸੈਭੰ'

**ਸਭਵਾਉ** [*ਗੁ: । ਪੰਜਾਬੀ*] ਸਭ ਵਜਰਥ।

**ਸਾਮ** [*ਸੰ: । ਸੰਸਕ੍ਰਿਤ, ਸਾਮਨ੍*] ੧. ਸਾਮਵੇਦ। ਯਥਾ—*'ਸਾਮ ਕਹੈ ਸੇਤੰਬਰੁ ਸੁਆਮੀ' (੪੭੦)।*

੨. ਸ਼ਰਣ[1]। ਯਥਾ—*'ਥਕਿ ਆਏ ਪ੍ਰਭ ਕੀ ਸਾਮ' (੧੩੩),* ਤਥਾ—*'ਆਇਓ ਸਾਮ ਨਾਨਕ ਓਟ ਹਰਿ ਕੀ' (੯੯੯)।*

**ਸਾਮੈ** [*ਸੰ: । ਦੇਖੋ, 'ਸਾਮ'*] ਸ਼ਰਣ। ਯਥਾ—*'ਸਾਮੑੈ ਤਿਹੰਡੀਆ' (੭੩),* ਸ਼ਰਣ ਤੇਰੀ।

**ਸੇਮ** [*ਸੰਖ: ਵਾ: । ਫ਼ਾਰਸੀ, ਸਿਵੁਮ*]

੧. ਤੀਜਾ, ਤੀਸਰਾ। ਯਥਾ—*'ਦੋਮ ਨ ਸੇਮ ਏਕ ਸੋ ਆਹੀ' (੩੪੫),* ਉਸਦਾ ਦੂਸਰਾ ਤੇ ਤੀਸਰਾ ਨਹੀਂ ਹੈ, ਉਹ ਆਪ ਇਕੋ ਹੀ ਹੈ। ਭਾਵ ਵਜ਼ੀਰ ਅਤੇ ਬਖ਼ਸ਼ੀ ਉਸਦਾ ਕੋਈ ਨਹੀਂ, (ਉਹ) ਇਕੋ ਹੀ ਹੈ।

੨. ਪਾਰਸੀ, ਯਹੂਦੀ, ਈਸਾਈ ਤੇ ਮੁਸਲਮਾਨ ਇਕਈ ਸ਼ੂਰਤੇ ਇਕ ਸ਼ੈਤਾਨ ਨੂੰ ਮੰਨਦੇ ਹਨ, ਏਹ ਲੋਕ ਈਸ਼ੂਰ ਦੇ ਟਾਕਰੇ ਵਿਚ ਸ਼ੈਤਾਨ ਨੂੰ ਜਾਣਦੇ ਹਨ। ਅਰ ਈਸਾਈ ਲੋਕ ਪਰਮੇਸ਼ਰ ਦੇ ਤਿੰਨ ਭਾਗ ਮੰਨਦੇ ਹਨ—ਪਿਤਾ, ਪੁਤ੍ਰ, ਪਵਿਤ੍ਰ ਆਤਮਾ। ਅਰ ਹਿੰਦੂ ਲੋਕ ਬੀ ਬ੍ਰਹਮਾ, ਬਿਸ਼ਨ, ਮਹੇਸ਼ ਤ੍ਰਿਧਾਤ- ਮਕ ਮੂਰਤੀ ਈਸ਼ੂਰ ਨੂੰ ਮੰਨਦੇ ਹਨ। ਇਸ ਤੁਕ ਵਿੱਚ ਦੱਸਦੇ ਹਨ ਕਿ ਈਸ਼ੂਰ ਦੇ (ਟਾਕਰੇ) ਨਾ ਕੋਈ ਦੂਜਾ (ਸ਼ੈਤਾਨ) ਹੈ ਅਰ ਨਾ ਉਸ ਵਿੱਚ ਕੋਈ ਭਿੰਨ ਦੀ ਸੰਭਾਵਨਾ ਹੈ। ਉਹ ਸ਼ੁਧ ਚੇਤਨ ਇਕ ਸਰੂਪ ਹੈ।

**ਸੋਮ** [*ਸੰ: । ਸੰਸਕ੍ਰਿਤ*] ੧. ਚੰਦ੍ਰਮਾ। ਯਥਾ—*'ਸੋਮ ਸਰੁ ਪੋਖਿਲੈ' (੯੯੧),* ਚੰਦ੍ਰਮਾ ਦੇ ਸੂਰ ਨੂੰ ਭਾਵ ਇੜਾ ਨਾੜੀ ਨੂੰ ਬੰਦ ਕਰ ਲੈ।

੨. [*ਸੰਸਕ੍ਰਿਤ, ਸੂਯਮ*] ਅਪਣੀ। ਯਥਾ—*'ਸੋਮ ਪਾਕ ਅਪਰਸ ਉਦਿਆਨੀ' (੨੫੩)।* ਦੇਖੋ, 'ਸੋਮ ਪਾਕ'

**ਸੰਮਿ** [*ਕ੍ਰਿ: । ਪੰਜਾਬੀ (ਮੁਲਤਾਨੀ)*] ਸੌਂ ਕੇ। ਯਥਾ—*'ਚਾਰਿ ਗਵਾਇਆ ਸੰਮਿ' (੧੩੭੯),* ਚਾਰ ਪਹਰ ਰਾਤ ਦੇ ਸੌਂ ਕੇ ਗੁਆ ਦਿਤੇ ਹਨ।

**ਸੁੰਮ** [*ਸੰ: । ਸੰਸਕ੍ਰਿਤ, ਧਾਤੂ, ਸੁ = ਸੁਣਾ । ਪੰਜਾਬੀ, ਸੁਣ + ਮ ਦਾ ਸੰਖੇਪ ਸੁੰਮ*] ਜਿਥੋਂ ਪਾਣੀ ਆਪਣੇ ਆਪ ਨਿਕਲ ਕੇ ਲਗਾਤਾਰ ਵਹਿ ਤੁਰੇ, ਚਸ਼ਮਾ, ਸੋਮਾ। ਯਥਾ—*'ਨਦੀਆ ਹੋਵਹਿ ਧੇਵਣਾ ਸੁੰਮ ਹੋਵਹਿ ਦੁਧੁ ਘੀਉ' (੧੪੧)।*

**ਸਮੀਆ** [*ਗੁ: । ਸੰਸਕ੍ਰਿਤ, ਸਮ = ਪੂਰਣ । 'ਈਆ' ਪੰਜਾਬੀ ਪ੍ਰਤੇ*] ਸਮਵਰਤੀ, ਸਾਰੇ ਵਿਆਪਕ। ਦੇਸ਼, ਕਾਲ, ਵਸਤੂ ਦੇ ਭੇਦ ਤੋਂ ਰਹਿਤ। ਯਥਾ—*'ਜਾ ਕਾ ਮੀਤੁ ਸਾਜਨੁ ਹੈ ਸਮੀਆ' (੧੮੬)।*

**ਸੰਮਿਆ** [*ਸੰ: । ਸੰਸਕ੍ਰਿਤ, ਸੰਗਿਆ*]

੧. ਸੰਗਜਾ, ਅੱਲ, ਨਾਮ। ਯਥਾ—*'ਜੋਤਿ ਹਮਾਰੀ ਸੰਮਿਆ' (੩੬੦),* ਜੋਤ (ਵਾਙੂ) ਚਾਨਣਾ ਹੀ ਸਾਡੀ ਸੰਗਜਾ ਹੈ।

੨. ਸਮਤਾ। ਸਮ ਦ੍ਰਿਸ਼ਟੀ।

੩. [*ਸਮਜਙ, ਸਮਜਚਾ*] ਸੱਤਜ, ਸੱਚ, ਠੀਕ, ਦਰੁਸਤ।

**ਸਮਾਇ** [*ਸੰ: । ਸੰਸਕ੍ਰਿਤ, ਸਮ । ਪੰਜਾਬੀ ਕ੍ਰਿਆ ਸਮਾਉਣਾ ਤੋਂ ਸਮਾਇ, ਸਮਾਈ, ਸਮੋਇ, ਸਮੋਈ ਆਦਿ*] ਸਮਾਈ ਕਰਨੀ, ਨਿਧਜਾਸਨ। ਯਥਾ—*'ਨਾਉ ਲੈਨਿ ਅਰੁ ਕਰਨਿ ਸਮਾਇ' (੧੪੧੦),* ਭਾਵ ਇਹ ਕਿ ਪਿੱਟਣਾ ਰੋਣਾ ਛੋਡ ਕੇ ਨਾਮ ਜਪਣਾ ਤੇ ਨਿਧਜਾਸਨ ਕਰਨਾ ਚਾਹੀਏ।

**ਸਮਾਈ** [*ਗੁ: । ਦੇਖੋ, 'ਸਮਾਇ'*]

੧. ਸਮਾਈ ਕਰਨ ਵਾਲੇ। ਯਥਾ—*'ਸਰਣਿ ਸਮਾਈ ਦਾਸ ਹਿਤ' (੨੦੩),* ਸ਼ਰਣ ਆਇਆਂ ਦੀ ਸਮਾਈ ਕਰਨ ਵਾਲੇ ਦਾਸਾਂ ਦੇ ਹਿਤੂ।

੨. ਸਮਾਵਣ ਵਾਲੇ। ਯਥਾ—*'ਘਟਿ ਘਟਿ ਰਹਿਆ ਸਮਾਈ' (੧੨੭੩),* ਸਾਰਿਆਂ ਸਰੀਰਾਂ ਵਿੱਚ ਸਮਾਵਣ ਵਾਲੇ (ਹਰੀ)।

**ਸਮੋਇ** [*ਕ੍ਰਿ: । ਦੇਖੋ, 'ਸਮਾਇ'*] ੧. ਸਮਾਵੇ। ਯਥਾ—*'ਜੇ ਗੁਰ ਗਿਆਨੁ ਸਮੋਇ' (੬੩੭)।*

੨. ਮਿਲਾਇ ਕੇ। ਯਥਾ—*'ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ' (੧੯)।*

**ਸਮੋਈ** [*ਕ੍ਰਿ: । ਦੇਖੋ, 'ਸਮਾਇ'*] ਮਿਲਾਈ, ਸਮਾਈ। ਯਥਾ—*'ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ' (੧੦੨੭)।*

**ਸਮਇਆ**[1] [*ਕ੍ਰਿ: । ਦੇਖੋ, 'ਸਮਾਇ'*] ਸਮਾਵਣ ਨਾਲ। ਯਥਾ—*'ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ ਸਮਇਆ' (੭੯੦)।*

**ਸਮਾਇਣ** [*ਸੰ: । ਸਿੰਧੀ ਤੇ ਲਹਿੰਦਾ ਪੰਜਾਬੀ*] ਜਾਗ ਜੋ ਦੁੱਧ ਵਿੱਚ ਲਾਉਂਦੇ ਹਨ, ਦਹੀਂ ਵਾਸਤੇਂ। ਯਥਾ—*'ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ' (੭੨੮),* {ਦੂਧ} ਨਿਸ਼ਕਾਮ ਕਰਮ {ਸੁਰਤ} ਗਜਾਤ ਏਹੀ ਜਾਗ ਹੈ, ਨਿਰਾਸ ਹੋਣਾ ਹੀ ਦੁਧ ਜਮਾਵਣਾ ਹੈ।

**ਸਮਾਉ**[1] [*ਸੰ: । ਦੇਖੋ, 'ਸਮਾਇ'*] ੧. ਲੀਨਤਾ, ਲਿਵਲੀਨਤਾ।

੨. ਅਨੰਦ। ਯਥਾ—*'ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ' (੯੨੦)।*

੩. [*ਕ੍ਰਿ:*] ਮੈਂ ਸਮਾ ਜਾਵਾਂ। ਯਥਾ—*'ਸਾਧ ਸੰਗਿ ਸਮਾਉ' (੭੪੫)।*

**ਸਮਿਓ** [*ਸੰ: । ਸੰਸਕ੍ਰਿਤ ਸਮਯ: । ਪੰਜਾਬੀ, ਸਮਾ + ਓਹ = ਉਹ ਸਮਾ*] ਵੇਲਾ, ਸਮਾ। ਯਥਾ—*'ਨਾਨਕ ਸਮਿਓ ਰਮਿ ਗਇਓ' (੧੪੨੮),* (ਗੁਰ) ਨਾਨਕ (ਜੀ ਕਹਿੰਦੇ ਹਨ) ਉਹ (ਬੰਦਗੀ ਦਾ) ਸਮਾ ਬੀਤ ਚੱਲਿਆ ਹੈ।

**ਸਮੇਉ**[1] [*ਕ੍ਰਿ: । ਦੇਖੋ, 'ਸਮਾਇ'*] ਸਮਾਏ। ਯਥਾ—*'ਗਰਬੁ ਨਿਵਾਰਿ ਸਮੇਉ' (੨੦)।*

**ਸਮਾਉਨਿਆ**[1] [*ਕ੍ਰਿ: । ਦੇਖੋ, 'ਸਮਾਇ'*] ਸਮਾਵਣਾ ਹੁੰਦਾ ਹੈ। ਯਥਾ—*'ਬੁਝ ਹੁਕਮੈ ਸਚਿ ਸਮਾਉਨਿਆ'।*

---

੧. ਸਾਮਨ ਸੰਸਕ੍ਰਿਤ, ਸੁਲਹ, ਸ਼ਾਂਤੀ ਦੇ ਅਰਥਾਂ ਵਿਚ ਹੈ, ਇਸੇ ਤੋਂ 'ਸਾਮ' ਸ਼ਰਨ ਆਉਣ ਦੇ ਅਰਥਾਂ ਵਿਚ ਆ ਗਿਆ।

੧. ਸਮਾਹਤਿ, ਸੰਸਕ੍ਰਿਤ ਵਿਚ ਧਯਾਨ ਲੀਨ ਯਾ ਸਮਾਧੀ ਵਿਚ ਲੈ ਹੋਏ ਨੂੰ ਕਹਿੰਦੇ ਹਨ।

**ਸਮਉਲਾ** [*ਕ੍ਰਿ: । ੧. ਸ+ਮੌਲਾ*[੧] *=ਸੁਤੰਤ੍ਰ, ੨. ਸ+ਮਉਲਾ=ਮੌਲਾ ਵਾਲਾ*[੨]]

੧. ਵਾਹਿਗੁਰੂ ਵਾਲੇ, ਭਾਵ ਸੰਤ। ਯਥਾ—*'ਗੁਣ ਗਾਵਤ ਗੁਣੀ ਸਮਉਲਾ' (੧੩੧੫)*, (ਸਾਰੇ ਗਾਵੋ ਗੋਬਿੰਦ ਹਰੇ ਦੇ ਗੁਣ) (ਜਿਸ) ਗੁਣੀ ਦੇ ਗੁਣ ਗਾਉਂਦੇ ਹਨ ਸੰਤ ਲੋਕ।

੨. [*ਦੇਖੋ, 'ਸਮਾਇ'*] ਸਮਾਈਦਾ ਹੈ। ਯਥਾ—*'ਗੁਣ ਗਾਵਤ ਗੁਣੀ ਸਮਉਲਾ'(੧੩੧੫)*,(ਸਭ ਲੋਕ ਗੋਬਿੰਦ ਹਰੇ ਦੇ ਗੁਣ ਗਾਵੋ) (ਕਿਉਂ ਕਿ) ਗੁਣ ਗਾਉਣ (ਨਾਲ) ਗੁਣੀ (ਈਸ਼੍ਵਰ) ਵਿਚ ਸਮਾਈਦਾ ਹੈ।

੩. [*ਸੰਪ੍ਰਦਾ*] ਸਮੂਹ, ਸਾਰੇ।

**ਸਮਾਸੀ** [*ਕ੍ਰਿ: । ਦੇਖੋ, 'ਸਮਾਇ'*] ਵਿਚ ਸਮਾਵੇਗਾ। ਯਥਾ—*'ਤੇ ਹਰਿ ਹਰਿ ਰੂਪ ਸਮਾਸੀ' (੧੧)*।

**ਸਮਸਰਿ** [*ਗੁ: । ਸੰਸਕ੍ਰਿਤ, ਸਮ*] ੧. ਇਕੋ ਜਿਹੀ। ਯਥਾ—*'ਲੋਚਾ ਸਮਸਰਿ ਇਹੁ ਬਿਉਹਾਰਾ' (੩੨੭)*, ਜਿਨ੍ਹਾਂ ਦੀ ਦ੍ਰਿਸ਼ਟੀ ਇਕੋ ਜੇਹੀ ਹੈ ਭਾਵ ਸਮਦ੍ਰਿਸ਼ਟੀ ਹੈ, ਉਨ੍ਹਾਂ ਦਾ ਇਹ ਵਿਵਹਾਰ ਹੈ।

੨. ਬਰਾਬਰ। ਯਥਾ—*'ਤੁਮ ਸਮਸਰਿ ਅਵਰੁ ਕੋ ਨਾਹੀ' (੪੧੬)*।

**ਸੋਮਸਰੁ** [*ਸੰ: । ਸੰਸਕ੍ਰਿਤ*] ਚੰਦ੍ਰਮਾ ਦੀ ਸੁਰ, ਭਾਵ ਇੜਾ। ਯਥਾ—*'ਸੂਰ ਸਰੁ ਸੋਸਿ ਲੈ ਸੋਮਸਰੁ ਪੋਖਿ ਲੈ' (੯੯੧)*। ਦੇਖੋ, 'ਸੋਮ'

**ਸਮਹੁ** [*ਗੁ: । ਸੰਸਕ੍ਰਿਤ, ਸਮ । ਹੁ (ਹੀ) ਪੰਜਾਬੀ ਪ੍ਰਤੇ*] ਬਰਾਬਰ ਹੀ, ਸਮਾਨ ਹੀ।

**ਸਮਾਹਾ** [*ਕ੍ਰਿ: । ਦੇਖੋ, 'ਸੰਬਾਹਾ ਦਾ ਦੂਸਰਾ ਰੂਪ ਸਮਾਹਾ'*]

੧. ਪਹੁੰਚਾਯਾ ਹੈ। ਯਥਾ—*'ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾਂ' (੧੨੩੫)*।

੨. [*ਦੇਖੋ, 'ਸਮਾਇ'*] ਸਮਾਂਵਦਾ ਹੈ। ਯਥਾ—*'ਆਪੇ ਸਬਦਿ ਸਮਾਹਾ'(੬੦੬)*, ਗੁਰਾਂ ਦੇ ਉਪਦੇਸ਼ ਕਰ (ਬ੍ਰਹਮ ਵਿਚ) ਸਮਾਂਵਦੇ ਹਨ।

**ਸਮਾਹਿ** [*ਸੰ: । ਸੰਸਕ੍ਰਿਤ, ਸਮ ਹਿਤ=ਸਮਾਧਿ ਵਿਚ ਲੀਨ*]

੧. ਸਮਾਧੀ, ਲੀਨਤਾ, ਅਨੰਦ। ਯਥਾ—*'ਅਮੁਲ ਭਾਇ ਅਮੁਲਾ ਸਮਾਹਿ' (੫)*, ਅਮੋਲਕ ਹੈ ਪ੍ਰੇਮ ਤੇ ਅਮੋਲਕ ਹੈ (ਉਸ ਤੋਂ ਉਪਜਿਆ) ਅਨੰਦ।

੨. ਸਮਾ ਜਾਂਦੇ ਹਨ। ਯਥਾ—*'ਅਮੁਲਾ ਸਮਾਹਿ' (੫)*।

**ਸਮਾਹੀ** [*ਕ੍ਰਿ: । ਦੇਖੋ, 'ਸਮਾਇ'*] ਸਮਾਇ ਜਾਂਦੇ ਹਨ। ਯਥਾ—*'ਸਚੈ ਨਾਮਿ ਸਮਾਹੀ' (੧੨੫੮)*।

**ਸਮੁਹਾ** [*ਅ: । ਹਿੰਦੀ, ਸ+ਮੂੰਹ, ਦਾ ਸੰਖੇਪ*] ਮੂੰਹੋ ਮੂੰਹ, ਨਕਾ ਨਕ, ਲਬਾਲਬ। ਯਥਾ—*'ਪਾਲਿ ਸਮੁਹਾ ਸਰਵਰੁ ਭਰਾ' (੧੩੭੩)*।

**ਸਮੂਹ** [*ਗੁ: । ਸੰਸਕ੍ਰਿਤ*] ਸਮੁਦਾਇ, ਇਕੱਠ, ਸਾਰੇ। ਯਥਾ—*'ਸਗਲ ਸਮੂਹ ਲੈ ਉਧਰੇ ਨਾਨਕ' (੫੩੨)*।

**ਸੂਮਹਿ** [*ਸੰ: । ਫ਼ਾਰਸੀ, ਸ਼ੂਮ*[੩] *ਅਹਿ, ਪੰਜਾਬੀ ਪ੍ਰਤੇ*] ਕ੍ਰਿਪਣ ਨੂੰ, ਕੰਜੂਸ ਨੂੰ। ਯਥਾ—*'ਸੂਮਹਿ ਧਨੁ ਰਾਖਨ ਕਉ ਦੀਆ' (੪੭੯)*।

**ਸਮਾਹਿਆ/ਸਮਾਹਿਓ** [*ਕ੍ਰਿ: । ਸੰਸਕ੍ਰਿਤ, ਸਮਾਹਿਤ=ਧਿਆਨ ਵਿਚ ਲੀਨ*] ਸਮਾਇਆ, ਲੀਨ, ਸਮਾਏ ਹਨ। ਯਥਾ—*'ਸਹਜ ਸਮਾਧਿ ਸਮਾਹਿਓ' (੧੨੯੯)*।

**ਸਮਾਹਰਾ** [*ਸੰ: । ਸੰਸਕ੍ਰਿਤ, ਸੰ+ਆਹਰ, ਦੇਖੋ, 'ਸਮਾਹਿਆ'*] ਉੱਦਮ, ਉਤਸਾਹ। ਯਥਾ—*'ਸੋ ਭਗਤਾ ਮਨਿ ਵੁਠਾ ਸਚਿ ਸਮਾਹਰਾ'। (੫੨੨)*

**ਸਮਾਹੜਾ** [*ਸੰ: । ਦੇਖੋ, ਉੱਪਰਲਾ ਸ਼ਬਦ—ਰ, ੜ—ਦੀ ਸੂਰਣਤਾ*] ਅਨੰਦ, ਉਤਸਾਹ। ਯਥਾ—*'ਭਇਆ ਸਮਾਹੜਾ ਹਰਿ ਰਤਨੁ ਵਿਸਾਹਾ ਰਾਮ'(੮੪੫)*, ਜਦ ਨਾਮ ਰਤਨ {ਵਸਾਹਾ} ਖ਼ਰੀਦਿਆ ਤਾਂ ਅਨੰਦ ਹੋ ਗਿਆ।

**ਸਮਕਾ** [*ਗੁ: । ਦੇਖੋ, 'ਸਮਾਇ'*] ਸਮਾਇਆ ਹੋਇਆ। ਯਥਾ—*'ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ ਪ੍ਰਾਨ ਪਤੀ ਹਰਿ ਸਮਕਾ'(੧੨੦੯)*।

**ਸੁ ਮੁਖ** [*ਗੁ: । ਦੇਸ਼ ਭਾਸ਼ਾ*] ੧. ਸੁਹਣਾ ਲਗਣ ਵਾਲਾ, ਸੁੰਦਰ।

੨. [*ਸੁ+ਮੁਖ*] ਸ੍ਰੇਸ਼ਟ ਮੂੰਹ।

੩. [*ਸੰਸਕ੍ਰਿਤ, ਸਮੁਖ*] ਸਨਮੁਖ।

**ਸਮਾਗਾ** [*ਕ੍ਰਿ: । ਸੰਸਕ੍ਰਿਤ, ਸਮਾਗਤ=ਮਿਲਿਆ ਹੋਇਆ*] ਸਮਾਗਿਆ ਹੋਇਆ। ਯਥਾ—*'ਮਨ ਕਾ ਜੀਉ ਪਵਨ ਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ' (੫੯੮)*, ਮਨ ਦਾ {ਜੀਉ} ਆਸਰਾ ਪ੍ਰਾਣ ਹਨ, ਅਰ ਪ੍ਰਾਣਾਂ ਦਾ {ਪਤਿ} ਸ੍ਵਾਮੀ {ਦੇਹੀ} ਜੀਵਾਤਮਾ ਹੈ ਉਹ ਦੇਹੀ ਵਿਖੇ {ਦੇਉ} ਪਰਮਾਤਮਾ ਸੱਤਾ ਦੇ ਰਿਹਾ ਹੈ।

**ਸਮਾਗੈ** [*ਕ੍ਰਿ: । ਸੰਸਕ੍ਰਿਤ, ਸਮਾਗਮ*] ਇਕੱਠ ਵਿਚ। ਯਥਾ—*'ਮਿਲਿ ਸਾਧਿ ਸਮਾਗੈ' (੮੧੭)*।

**ਸੁਮਗ** [*ਸੰ: । ਸੰਸਕ੍ਰਿਤ, ਸੁਮਾਰ੍ਗ:*] ਸ੍ਰੇਸ਼ਟ ਰਾਹ।

**ਸਮ ਗਾਤ** [*ਅ: ਸੰ: । ਸੰਸਕ੍ਰਿਤ, ਸਮ=ਤੁੱਲ । ਗਾਤ=ਸਰੀਰ*] ਵਾਂਙੂ ਸਰੀਰ। ਯਥਾ—*'ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤ ਹੈ'(੧੩੫੨)*, ਓਲੇ ਵਾਂਙ ਸਰੀਰ ਹੈ ਇਸ ਨੂੰ ਨਾਸ਼ ਹੁੰਦਿਆਂ ਦੇਰੀ ਨਹੀਂ ਲਗਦੀ।

**ਸਮਘਾ** [*ਗੁ: । ਸੰਸਕ੍ਰਿਤ, ਸਮਗ੍ਰ*] ੧. ਸਮੂਹ। ਯਥਾ—*'ਹਰਿ ਅਸਥਿਰੁ ਸੇਵਿ ਸੁਖਿ ਸਮਘਾ' (੭੩੧)*, ਇਕ ਹਰਿ ਅਸਥਿਰ ਦਾ ਸੇਵਨ ਕਰ ਸਮੂਹ ਸੁਖ (ਮਿਲਣਗੇ)।

੨. [*ਦੇਸ਼ ਭਾਸ਼ਾ, ਸਮ=ਸਮਾਉਣਾ, ਘਾ=ਗਾ=ਜਾਵੇਗਾ*] ਸਮਾ ਜਾਵੇਗਾ।

**ਸਮਾਚੀ** [*ਗੁ: । ਸੰਸਕ੍ਰਿਤ, ਸਮਾਚਰਣੰ*] ਭਲੀ ਪ੍ਰਕਾਰ ਗ੍ਰਹਣ ਕਰਨਾ, ਭਲਜਾਈ।

**ਸਮੂਚੰ** [*ਗੁ: । ਸੰਸਕ੍ਰਿਤ, ਸਮੁਚਯ=ਇਕੱਠ । ਵਡਿੱਤ*] ਵਡਿਆਈ ਵਾਲਾ। ਯਥਾ—*'ਊਚੰ ਤ ਨੀਚੰ ਨਾਨ੍ਾ ਸਮੂਚੰ' (੧੩੫੪)*, (ਜੇ) ਉਚ ਹੋਊ ਤਾਂ ਨੀਵਾਂ ਹੋਣਾ ਪਊ ਜੇ {ਸਮੂਚੰ} ਵਡਿਆਈ ਵਾਲਾ ਯਾ ਵੱਡਾ ਹੋਊ ਤਾਂ {ਨਾਨਾ} ਛੋਟਾ (ਹੋਣਾ ਪਊ)।

**ਸਮਾਚਰੀ** [*ਕ੍ਰਿ: । ਸੰਸਕ੍ਰਿਤ, ਸਮਾਚਰਣੰ ਦਾ ਪੰਜਾਬੀ ਭੂਤਕਾਲ, ਸਮਾਚਾਰੀ*] ਭਲੀ ਪ੍ਰਕਾਰ ਗ੍ਰਹਣ ਕੀਤੀ। ਯਥਾ—*'ਐਸੀ ਬੁਧਿ ਸਮਾਚਰੀ' (੮੫੭)*।

**ਸਮਾਚਰਿਓ** [*ਕ੍ਰਿ: । ਸੰਸਕ੍ਰਿਤ, ਸਮਾਚਰਣੰ ਤੋਂ ਪੰਜਾਬੀ ਭੂਤ ਕਾਲ*] ਭਲੀ ਪ੍ਰਕਾਰ ਗ੍ਰਹਣ ਕੀਤਾ ਹੈ। ਯਥਾ—*'ਗੁਰ ਸਬਦਿ ਸਮਾਚਰਿਓ*

---

੧. ਪੰਜਾਬੀ ਵਿਚ ਔਲਾ ਮੌਲਾ = ਬੇ ਪ੍ਰਵਾਹ। ਅਰਬੀ, ਮੌਲਾ = ਅਜ਼ਾਦ। ਮਾਲਕ = ਵਾਹਿਗੁਰੂ।

੨. ਅਰਬੀ, ਮੌਲਾ = ਵਾਹਿਗੁਰੂ। ਸ = (ਸਹਤ) ਵਾਲਾ, ਪੰਜਾਬੀ ਦਾ ਪ੍ਰਤੇ।

੩. ਅਰਬੀ ਪਦ ਹੈ ਸ਼ੂਮ। ਫ਼ਾਰਸੀ ਵਿਚ ਬਦ ਯਾ ਬੁਰੇ ਸ਼ਗਨ ਵਾਲੇ ਦੇ ਅਰਥਾਂ ਵਿਚ ਵਰਤੀਦਾ ਹੈ। ਪੰਜਾਬੀ ਵਿਚ ਕੰਜੂਸ ਦੇ ਅਰਥਾਂ ਵਿਚ ਵਰਤੀਦਾ ਹੈ।

*ਨਾਮੁ ਟੇਕ ਸੰਗਾਦਿ ਬੋਹੈ' (੧੩੯੮)*, (ਆਪ) ਗੁਰੂ ਨੇ ਸ਼ਬਦ ਨੂੰ ਭਲੀ ਪ੍ਰਕਾਰ ਗ੍ਰਹਣ ਕੀਤਾ ਹੈ, ਫਿਰ ਨਾਮ ਦੀ ਟੇਕ ਨਾਲ ਸੰਗਤ ਆਦਿਕਾਂ ਨੂੰ ਸੁਗੰਧਤ ਕੀਤਾ ਹੈ।

**ਸਮਜਿ** [*ਗੁ: । ਸੰਸਕ੍ਰਿਤ, ਸਮ੍+ਅਜਯ*] ੧. ਜੋ ਜਿੱਤਿਆ ਨਾ ਜਾਵੇ। ਯਥਾ—*'ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ' (੧੩੯੧)*, ਅਜੈ ਪੰਜ ਭੂਤ ਇਕ ਘਰ ਵਿਖੇ ਰਖੇ ਹਨ।

੨. [*ਸੰਸਕ੍ਰਿਤ; ਸਮਜ ਸਮ+ਜਨ*] ਜਨੌਰਾਂ ਦਾ ਸਮੂਹ। ਯਥਾ—*'ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ' (੧੩੯੧)*, ਪੰਜਾਂ ਭੂਤਾਂ (ਕਾਮ, ਕ੍ਰੋਧ ਆਦਿ) ਨੂੰ ਇਕ ਘਰ (ਸਰੀਰ ਵਿਚ ਐਉਂ) ਰਖਿਆ ਹੈ, ਜਿਕੁਰ ਜਨੌਰਾਂ ਦਾ ਝੁੰਡ। ਭੂਤ ਇਸ ਵਾਸਤੇ ਕਿਹਾ ਹੈ ਕਿ ਇਹ ਪੰਜੇ ਚੈਨ ਨਹੀਂ ਕਰਕੇ ਬੈਠਦੇ। ਐਸੇ ਵੱਸ ਨਾ ਹੋਣ ਵਾਲੇ ਭੂਤਾਂ ਨੂੰ ਐਉਂ ਬੰਨ੍ਹ ਲਿਆ ਹੈ, ਜਿਵੇਂ ਜਨੌਰ ਭਾਵੇਂ ਕਿੱਡੇ ਬਲੀ ਹੁੰਦੇ ਹਨ, ਫੇਰ ਵੀ ਮਨੁੱਖ ਦੀ ਅਕਲ ਉਨ੍ਹਾਂ ਨੂੰ ਬੰਨ੍ਹ ਲੈਂਦੀ ਹੈ, ਤਿਵੇਂ ਆਤਮਕ ਬੁੱਧੀ ਕਾਮਾਦਿਕ ਵਿਸ਼ੇ ਵੱਸ ਕਰ ਲੈਂਦੀ ਹੈ।

**ਸਮਜਿਆ** [*ਕ੍ਰਿ: । ਸੰਸਕ੍ਰਿਤ, ਸਮਞ੍ਜਸ =ਠੀਕ । ਪੰਜਾਬੀ ਭੂਤ ਕਾਲ ਸਮਝਿਆ*] ਸਿੱਧ ਕਰ ਲੈਣਾ, ਸਿਰੇ ਚਾੜ੍ਹ ਲੈਣਾ।

**ਸਮੰਜੀਐ** [*ਗੁ: । ਸੰਸਕ੍ਰਿਤ ਧਾਤੂ, ਅੰਜੂ =ਪ੍ਰਾਪਤ ਤੋਂ*] ੧. ਸਮਾਈਦਾ ਹੈ। ਯਥਾ—*'ਪ੍ਰਭੂ ਛੋਡਿ ਅਨ ਲਾਗੈ ਨਰਕਿ ਸਮੰਜੀਐ' (੭੦੮)।*

੨. [*ਸਮਞ੍ ਜਸ =ਲਾਇਕ*] ਜੋਗ ਹੋ ਜਾਈਦਾ ਹੈ। ਤੁਕ ਦਾ ਅਰਥ—ਨਰਕ ਪੈਣ ਦੇ ਜੋਗ ਹੋ ਜਾਈਦਾ ਹੈ।

**ਸਮਜਯਾ** [*ਗੁ: । ਸੰਸਕ੍ਰਿਤ, ਸੰ+ਅਜਯ*] ੧. ਭਲੀ ਪ੍ਰਕਾਰ ਅਜੈ। ਯਥਾ—*'ਅਸਾਜੰ ਸਾਜਿ ਸਮਜਯਾ' (੧੩੫੮)।* [*ਸੰਸਕ੍ਰਿਤ, ਸਮਜਜਾ =ਇਕੱਠ*] ਇਕੱਠਿਆਂ ਕਰ ਦੇਂਦਾ ਹੈ। ਤੁਕ ਦਾ ਭਾਵ : (ਸੰਸਾਰ ਦੀ ਖਿੰਡੀ ਮਾਯਾ ਨੂੰ ਆਪਣੇ ਪਾਸ) ਕੱਠੀ ਕਰ ਲੈਂਦਾ ਹੈ। ਦੇਖੋ, 'ਅਸਾਜੰ'

**ਸਮਝ** [*ਸੰ: । ਸੰਸਕ੍ਰਿਤ, ਸਮ =ਉਹਜੰ । ਪੰਜਾਬੀ, ਸਮਝ*] ਵਿਚਾਰ, ਅਕਲ। ਯਥਾ—*'ਸਮਝ ਨ ਪਰੀ ਬਿਖੈ ਰਸ ਰਚਿਓ' (੪੭੮)।*

**ਸਮਝਣੰ** [*ਕ੍ਰਿ: । ਦੇਖੋ, 'ਸਮਝ'*] ਸਮਝਦਾ ਹੈ। ਯਥਾ—*'ਸਮਝਣੰ ਬਿਰਲਾ ਜਨਹ' (੧੩੬੦)*, (ਇਸ ਨੂੰ ਕੋਈ) ਵਿਰਲਾ ਜਨ ਸਮਝਦਾ ਹੈ।

**ਸਮਝਾਵਣੀ** [*ਕ੍ਰਿ: । ਦੇਖੋ, 'ਸਮਝ'*] ਸਮਝੌਤੀ, ਉਹ ਗੱਲ ਜੋ ਸਮਝਾਈ ਜਾਵੇ। ਯਥਾ—*'ਮੁਖਿ ਗੁਰਮੁਖਿ ਮਨਿ ਸਮਝਾਵਣੀ' (੧੩੧੪)।*

**ਸਮੇਟਿਆ** [*ਕ੍ਰਿ: । ਪੰਜਾਬੀ*] ਇਕੱਠਾ ਕੀਤਾ।

**ਸਮਾਣੀ** [*ਕ੍ਰਿ: । ਦੇਖੋ, 'ਸਮਾਹਿਆ'*] ਸਮਾਈ ਹੈ। ਯਥਾ—*'ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ' (੧੦੯੯)*, ਸਾਰੇ (ਵਾਹਿਗੁਰੂ ਦੀ) ਜੋਤ ਸਮਾਈ ਹੈ, ਜਿਕੁਰ ਜਲ ਨਾਲ ਭਰੇ ਘੜਿਆਂ ਵਿਚ ਚੰਦ੍ਰਮਾ (ਦਾ ਪ੍ਰਤਿਬਿੰਬ)।

**ਸਮਾਣੇ** [*ਕ੍ਰਿ: । ਦੇਖੋ, 'ਸਮਾਇ'*] ਸਮਾਏ ਹਨ, ਭਾਵ ਅਭੇਦ ਹੋਏ ਹਨ। ਯਥਾ—*'ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ' (੧੩੯੮)*, ਸਤਿਗੁਰਾਂ ਨੇ ਜਸ ਦਾ ਚੰਦੋਆ ਤਾਣਿਆ ਹੈ (ਜਿਸਦੇ ਹੇਠਾਂ) ਜੁਗਾਂ ਦੇ (ਪ੍ਰਾਣੀਆਂ ਦੇ) {ਜੂਥ} ਦਲ ਸਮਾਏ ਹਨ।

**ਸਾਮਣੇ** [*ਕ੍ਰਿ: ਵਿ: । ਸੰਸਕ੍ਰਿਤ, ਸਮ੍ਮੁਖ । ਪ੍ਰਾਕ੍ਰਿਤ, ਸਮੁਹਾ । ਪੰਜਾਬੀ, ਸਾਹਮਣੇ*] ਸਨਮੁਖ, ਅੱਗੇ। ਯਥਾ—*'ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ' (੭੫੮)।*

**ਸਮਾਣਉ** [*ਕ੍ਰਿ: । ਦੇਖੋ, 'ਸਮਾਇ'*] ਸਮਾਏ ਹੋਏ। ਯਥਾ—*'ਬਿਮਲ ਬੁਧਿ ਸਤਿਗੁਰਿ ਸਮਾਣਉ' (੧੪੦੭)*, ਨਿਰਮਲ ਬੁਧਿ ਕਰਕੇ ਸਤਿਗੁਰ ਵਿਖੇ ਸਮਾਏ ਹੋ, ਭਾਵ ਮਿਲੇ ਹੋ।

**ਸਮਤੁ** [*ਗੁ: । ਸੰਸਕ੍ਰਿਤ, ਸਮਤਾ*] ੧. ਬਰਾਬਰ, ਇੱਕੋ ਜੇਹਾ। ਯਥਾ—*'ਜਿਸ ਨੋ ਸਮਤੁ ਸਭੁ ਕੋਇ' (੩੦੦)*, ਜਿਸ ਨੂੰ ਸਭ ਕੋਈ ਇਕੋ ਜੇਹਾ ਹੈ।

੨. ਸਮਦ੍ਰਿਸ਼ਟੀ। ਯਥਾ—*'ਸਰਬ ਜੀਅ ਸਮਤ' (੧੦੧੮)*, ਸਰਬ ਜੀਆਂ ਵਿਚ ਸਮਦ੍ਰਿਸ਼ਟੀ ਹੈ।

**ਸਮਤਾ** [*ਗੁ: । ਸੰਸਕ੍ਰਿਤ*] ਬਰਾਬਰੀ।

**ਸਮਾਤੇ** [*ਕ੍ਰਿ: । ਦੇਖੋ, 'ਸਮਾਇ' । ਪੰਜਾਬੀ, ਸਮਾਏ ਦਾ ਦੂਸਰਾ ਰੂਪ*] ਸਮਾਂਵਦੇ।

**ਸਮੀਤਾ** [*ਕ੍ਰਿ: । ਦੇਖੋ, 'ਸਮਾਇ'*] ਸਮਾਉਂਦਾ ਹੈ। ਯਥਾ—*'ਸਤਿਗੁਰ ਮਿਲਿਐ ਜੀਵਤੁ ਮਰੈ ਬੁਝਿ ਸਚਿ ਸਮੀਤਾ' (੫੧੦)।*

**ਸਮੇਤਿ** [*ਯੋ: । ਸੰਸਕ੍ਰਿਤ*] ਸਹਤ, ਸਣੇ। ਯਥਾ—*'ਲੂਟੀ ਲੰਕਾ ਸੀਸ ਸਮੇਤਿ' (੨੨੪)।*

**ਸੁਮਤਿ** [*ਸੰ: । ਸੰਸਕ੍ਰਿਤ, ਸੁ+ਮਤਿ*] ੧. ਸ੍ਰੇਸ਼ਟ ਬੁੱਧੀ। ਯਥਾ—*'ਸੁਮਤਿ ਜਲ੍ਹ ਜਾਣੀ ਜੁਗਤਿ' (੧੩੯੪)*, ਜਲ੍ਹ (ਨਾਮੇ ਭੱਟ ਕਹਿੰਦਾ ਹੈ) ਹੇ ਗੁਰੋ {ਸੁਮਤਿ} ਸ੍ਰੇਸ਼ਟ ਬੁੱਧੀ ਭਾਵ ਆਤਮ ਵਿਸ਼ੈਣੀ ਬੁੱਧੀ ਦੀ ਜੁਗਤਿ ਆਪ ਨੇ ਜਾਣੀ ਹੈ।

੨. [*ਪੰਜਾਬੀ, ਸੋ+ਮਤਿ*] ਏਹੀ ਮੱਤ, ਭਾਵ ਜੋ ਪੂਰਵੋਕਤ ਭਗਤਾਂ ਨੇ ਜਾਣੀ ਹੈ।

**ਸਮਤ ਸਰੇ** [*ਖ: ਤ: ਪੁ: ਸ: । ਸੰਸਕ੍ਰਿਤ, ਸਮਤਾ । ਸਰ*] ਸਮਦ੍ਰਿਸ਼ਟੀ ਦੇ ਸਰੋਵਰ। ਯਥਾ—*'ਚਾਹਕ ਤਤ ਸਮਤ ਸਰੇ' (੧੩੯੬)*, ਹੇ ਗੁਰੋ ਸਮਦ੍ਰਿਸ਼ਟੀ ਦੇ ਸਰੋਵਰ ਤਤ ਰੂਪ ਵਾਹਿਗੁਰੂ ਨੂੰ ਆਪ ਦੇਖਦੇ ਹੋ।

**ਸਮਤ ਸਾਰ** [*ਖ: ਤ: ਪੁ: ਸ: । ਹਿੰਦੀ*] ੧. ਸਮਤਾ ਦੀ ਬਾਜ਼ੀ।

੨. [*ਸੰਸਕ੍ਰਿਤ, ਸਮਤਾ । ਸਾਰ*] ਸ੍ਰੇਸ਼ਟਤਾ ਦੀ ਸਾਰ, ਸ੍ਰੇਸ਼ਟਤਾ ਦੀ ਬੁੱਧੀ। ਯਥਾ—*'ਸਮਤ ਸਾਰਿ' (੧੩੯੧)।*

**ਸਮੁੰਦ ਸਾਗਰੁ** [*ਸੰ: । ਸੰਸਕ੍ਰਿਤ, ਸਮੁਦ੍ਰ, ਸਾਗਰ*] ੧. ਸਗਰ ਰਾਜਾ ਦੇ ਪੁਤ੍ਰਾਂ ਦਾ ਸਮੁੰਦ੍ਰ।

੨. ਮਹਾਂ ਸਾਗਰ। ਯਥਾ—*'ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ'। (੧੫੬)*

**ਸਮੁੰਦ ਸਾਗਰ ਕੀ** [*ਵਰ: ਵਾ: । ਸੰਸਕ੍ਰਿਤ । ਹਿੰਦੀ, ਕੀ*]

੧. ਜਲ ਦੇ ਸਮੁੰਦ੍ਰ ਵਤ ਵਿਖੇ ਰੂਪ ਸਮੁੰਦ੍ਰ ਦੀ (ਲਹਿਰ)। ਯਥਾ—*'ਆਵੈ ਲਹਰਿ ਸਮੁੰਦ ਸਾਗਰ ਕੀ' (੮੩੫)।*

੨. ਮਹਾਂ ਸਾਗਰ ਦੀ।

**ਸਮਦਰਸੀ** [*ਗੁ: । ਸੰਸਕ੍ਰਿਤ, ਸਮਦਰ੍ਸ਼ਨ੍*] ਇੱਕੋ ਜਿਹਾ ਸਾਰੇ ਦੇਖਣ ਵਾਲਾ। ਯਥਾ—*'ਸੋ ਸਮਦਰਸੀ ਤਤ ਕਾ ਬੇਤਾ' (੨੯੨)।*

**ਸਮੁੰਦਰੇ ਪਾਰ** [*ਗੁ: । ਪੰਜਾਬੀ*] ੧. ਸਮੁੰਦਰ ਤੋਂ ਪਾਰ, ਭਾਵ ਦੂਰ ਹੋ ਗਿਆ।

੨. [*ਸੰ+ਉਦਰ =ਪੇਟ*] ਪੇਟ ਤੋਂ ਪਰੇ।

**ਸਮਦਲ** [*ਗੁ: । ਸੰਸਕ੍ਰਿਤ, ਸਮ । ਦੇਸ਼:, ਦਲ =ਸਮੂਹ*] ੧. ਸਭ ਨੂੰ ਸਮ (ਦੇਖਣਾ)। ਯਥਾ—*'ਰਵਿਦਾਸ ਸਮਦਲ ਸਮਝਾਵੈ ਕੋਊ' (੯੩)*, ਰਵਿਦਾਸ (ਜੀ) ਕਹਿੰਦੇ ਹਨ ਕਿ {ਦਲ} ਸਾਰੇ

ਲੋਕਾਂ ਵਿਚ ਬਰਾਬਰ ਦੇਖਣਾ ਕੋਈ ਹੀ ਸਮਝਾਉਂਦਾ ਹੈ।

੨. [*ਸਮ ਤੁਲ। ਦਲ ਵੰਡਣਾ*] ਸਮ ਵੰਡਣਾ, ਭਾਵ ਪੂਰਾ ਤੋਲਣਾ; ਚਾਲੀ ਸੇਰੀ ਗੱਲ ਕਰਨੀ, ਦੁਵੱਲੀ ਧਿਆਨ ਦੇ ਕੇ ਗੱਲ ਕਰਨੀ।

**ਸਮਧਾ** [*ਸੰ: । ਸੰਸਕ੍ਰਿਤ, ਸਮਿਧ੍ = ਬਾਲਣ*] ਲੱਕੜੀ। ਯਥਾ—*'ਤਨੁ ਮਨੁ ਸਮਧਾ ਜੇਕਰੀ ਅਨਦਿਨੁ ਅਗਨਿ ਜਲਾਇ' (੬੨)।*

**ਸਮਧਾ/ਸਮਧੇ** [*ਕ੍ਰਿ: । ਸੰਸਕ੍ਰਿਤ, ਸਮਾਧਾਨ = ਵਾਹਜ ਵਿਸ਼ਿਆਂ ਤੋਂ ਇੰਦ੍ਰਜਾਂ ਨੂੰ ਰੋਕ ਲੈਣਾ ਤੇ ਲੀਨ ਰਹਣਾ*] ੧. ਟਿਕਾਉ ਵਾਲੇ, ਸਮਾਧੀ ਵਾਲੇ, ਪੂਰਨ ਅਵਸਥਾ ਵਾਲੇ। ਯਥਾ—*'ਨਾਮਿ ਰਤੇ ਸੇਈ ਜਨ ਸਮਧੇ' (੮੫੨)*, ਤਥਾ—*'ਏਤੜਿਆ ਵਿਚਹੁ ਸੋ ਜਨੁ ਸਮਧਾ'(੫੧੩)*, ਇਨਿਆਂ ਵਿਚੋਂ ਉਹ ਪੁਰਸ਼ ਪੂਰਨ ਅਵਸਥਾ ਵਾਲੇ ਹੋਏ।

੨. ਗਜਾਨੀ ਉੱਪਰਲੀਆਂ ਦੋਹਾਂ ਤੁਕਾਂ ਵਿਚ ਸਮਧਾ ਯਾ ਸਮਧੇ ਦਾ ਅਰਥ—ਸਮਝੇ—ਬੀ ਕਰਦੇ ਹਨ।

**ਸਮਾਧਿ** [*ਸੰ: । ਸੰਸਕ੍ਰਿਤ, ਚਿੱਤ ਦੀਆਂ ਬ੍ਰਿਤੀਆਂ ਨੂੰ ਰੋਕ ਕੇ ਆਤਮ ਧਜਾਨ ਵਿਚ ਜੁੜਨਾ*] ਧਿਆਨ ਯੋਗ ਵਸਤੂ ਵਿਚ ਮਨ ਦਾ ਪੂਰਾ ਟਿਕਾਉ, ਆਤਮਾ ਯਾ ਪਰਮਾਤਮਾ ਲੀਨਤਾ[੧]। ਯਥਾ—*'ਸਹਜ ਸਮਾਧਿ ਅਨੰਦ' (੮੦੭)।*

**ਸਮਾਧਉ** [*ਗੁ: । ਸੰਸਕ੍ਰਿਤ, ਸਮਾਧਿ ਤੋਂ*] ਸਮਾਧੀ ਵਿਚ ਇਸਥਿਤ।

**ਸਮਾਧਿਹਰਾ** [*ਗੁ: । ਸੰਸਕ੍ਰਿਤ, ਸਮਾਧਿ। ਹਰਾ, ਪੰਜਾਬੀ ਪ੍ਰਤੇ*] ਸਮਾਧੀ ਵਾਲੇ। ਯਥਾ—*'ਸਾਧਿਕ ਸਿਧ ਸਮਾਧਿ ਹਰਾ' (੧੩੯੩)।*

**ਸਮੁਧਰਿਆ** [*ਕ੍ਰਿ: । ਸੰਸਕ੍ਰਿਤ, ਭਲੀ ਪ੍ਰਕਾਰ ਉਦਾਰ।*] ਭਲੀ ਹਨ। ਯਥਾ—*'ਸਿਵ ਸਨਕਾਦਿ ਸਮੁਧਰਿਆ' (੧੩੯੩)।*

**ਸਮਾਨਿ** [*ਕ੍ਰਿ: ਵਿ: । ਸੰਸਕ੍ਰਿਤ*] ਬਰਾਬਰ। ਯਥਾ—*'ਤੇ ਬੈਰਾਗੀ ਸਤ ਸਮਾਨਿ' (੯੫੩)।*

**ਸਮਾਨਾ** [*ਕ੍ਰਿ: । ਦੇਖੋ, 'ਸਮਾਇ'*]

੧. ਸਮਾਯਾ ਹੈ। ਯਥਾ—*'ਦਾਸੁ ਕਬੀਰੁ ਤੇਰੀ ਪਨਹਿ ਸਮਾਨਾਂ'(੧੧੬੧)*, ਤਥਾ—*'ਤਿਉ ਜੋਤੀ ਸੰਗਿ ਜੋਤਿ ਸਮਾਨਾ' (੨੭੮)।*

੨. [*ਸੰ: । ਫ਼ਾਰਸੀ, ਸਾਯਬਾਨ ਤੋਂ ਸ਼ਮਯਾਨਾ*] ਚੰਦੋਆ, ਭਾਵ ਜਸ, ਅਕਾਸ਼। ਯਥਾ—*'ਊਚ ਸਮਾਨਾ ਠਾਕੁਰ ਤੇਰੋ' (੭੧੧)*, ਉਚੇ ਚੰਦੋਏ (ਜਸ ਅਕਾਸ਼ ਰੂਪੀ) ਤੇਰੇ ਹਨ, ਹੇ ਠਾਕੁਰ!

**ਸੰਮਨ** [*ਸੰ: । ਫ਼ਾਰਸੀ*] ਇਕ ਫ਼ਕੀਰ ਦਾ ਨਾਮ ਹੈ, ਜੋ ਚਉਬੋਲੇ ਨਾਮੇ ਬਾਣੀ ਵਿੱਚ ਆਉਂਦਾ ਹੈ[੨]। ਯਥਾ—*'ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ' (੧੩੬੩)।* ਦੇਖੋ, 'ਸਾਟ'

**ਸੰਮਾਨੈ** [*ਕ੍ਰਿ: ਵਿ: । ਸੰਸਕ੍ਰਿਤ, ਸਮਾਨ*] ਤੁੱਲ, ਬਰਾਬਰ। ਯਥਾ—*'ਕੀਤੇ ਕਉ ਮੇਰੈ ਸੰਮਾਨੈ' (੬੧੩)।*

---

੧. ਸਾਂਖ ਤੇ ਯੋਗ ਵਿਚ ਧਾਰਨਾ ਤੇ ਧਜਾਨ ਤੋਂ ਅੱਗੇ ਸਮਾਧਿ ਹੈ। ਸਮਾਧ ਨਿਰਬੀਜ ਤੇ ਸਬੀਜ ਦੋ ਪ੍ਰਕਾਰ ਦੀ ਹੈ, ਬ੍ਰਿਤੀਆਂ ਦੀ ਰੁਕ ਕੇ ਆਤਮਾ ਵਿਚ ਇਸਥਿਤੀ ਸਮਾਧੀ ਹੈ। ਭਗਤੀ ਮਾਰਗ ਵਿਚ ਗੁਰਮੁਖ, ਸ਼ਬਦ, ਗੁਰੂ ਤੇ ਵਾਹਿਗੁਰੂ ਪਰ ਧਜਾਨ ਦਾ ਹੋਰ ਥੋਂ ਰੁਕ ਕੇ ਜੁੜਨਾ ਸਮਾਧੀ ਹੈ। ਇਸ ਦਾ ਸਾਧਨ ਨਾਮ ਦਾ ਜਪਣਾ, ਧਿਆਨ ਤੇ ਪ੍ਰੇਮ ਹੈ।

੨. ਦੋ ਖ਼ਿਆਲ ਹਨ—੧. ਚਾਰ ਫ਼ਕੀਰ ਸਨ : ਮੂਸਨ, ਸੰਮਨ, ਪਤੰਗ ਤੇ ਜਮਾਲ, ਇਨ੍ਹਾਂ ਦੇ ਸੰਬਾਦ ਦਾ ਅਨੁਵਾਦ ਚਉ ਬੋਲਿਆਂ ਵਿਚ ਪੰਜਵੇਂ ਗੁਰੂ ਜੀ ਨੇ ਕੀਤਾ ਹੈ। ੨. ਦੂਸਰਾ ਇਹ ਹੈ ਕਿ ਚੌਹਾਂ ਫ਼ਕੀਰਾਂ ਪ੍ਰਤਿ ਗੁਰੂ ਜੀ ਦਾ ਉਪਦੇਸ਼ ਇਸ ਵਿਚ ਦਰਜ ਹੈ।

**ਸਮਾਨਿਆ** [*ਕ੍ਰਿ: । ਦੇਖੋ, 'ਸਮਾਇ'*] ਸਮਾਇਆ।

**ਸਮੀਪ** [*ਗੁ: । ਸੰਸਕ੍ਰਿਤ*] ਨੇੜੇ।

**ਸਮਪਉ** [*ਕ੍ਰਿ: । ਸੰਸਕ੍ਰਿਤ, ਸਮਰਪਣ। ਪੰਜਾਬੀ, ਸੌਂਪਣਾ*] ਸਮਰਪਣ ਕਰਦਾ ਹਾਂ, ਭੇਟਾ ਕਰਦਾ ਹਾਂ। ਯਥਾ—*'ਜੀਉ ਸਮਪਉ ਆਪਣਾ' (੯੩੬)।*

**ਸਮਪਹਿ** [*ਕ੍ਰਿ: । ਸੰਸਕ੍ਰਿਤ, ਸੰ+ਅਪਹ*]

੧. ਭਲੀ ਪ੍ਰਕਾਰ ਪਾਠ ਕਰਨਾ, ਪੀਣਾ। ਯਥਾ—*'ਸਯ ਸਹਸ ਸਮਪਹਿ' (੧੩੯੪)*, ਕਈ ਹਜ਼ਾਰਾਂ ਲੋਕ (ਸ਼ਬਦ ਅੰਮ੍ਰਿਤ ਨੂੰ) ਭਲੀ ਪ੍ਰਕਾਰ ਪੀਂਦੇ ਹਨ।

੨. [*ਦੇਖੋ, 'ਸਮਪਉ'*] ਸਮਰਪਣ ਕਰਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਜਿਨ੍ਹਾਂ ਪਰ ਖ਼ੁਸ਼ ਹਨ ਉਨ੍ਹਾਂ ਨੂੰ ਕਈ ਹਜ਼ਾਰਾਂ ਭੇਟ ਦਿੰਦੇ ਹਨ।

**ਸੋਮ ਪਾਕ** [*ਸੰ: । ਸੰਸਕ੍ਰਿਤ*]

੧. [*ਸੋਮਪਾ*] ਸੋਮ ਰਸ ਪੀਣ ਵਾਲਾ ਯਾ ਸੋਮ ਲੱਕੜੀਆਂ ਤੇ ਰਸੋਈ ਪਕਾਉਣ ਵਾਲਾ।

੨. ਸੋਮ ਚੰਦ੍ਰਮਾ ਕਰ ਪੱਕੇ ਹੋਏ (ਫਲਾਂ ਦਾ ਵਿਸ਼ੇਖਣ ਹੈ)।

੩. ਚੰਦ੍ਰਮਾ ਨੂੰ ਦੇਖ ਕੇ ਉਸਦੀ ਕਲਾ ਅਨੁਸਾਰ ਭੋਜਨ ਘਟਾਈ ਜਾਣਾ ਇਕ ਬ੍ਰਤ ਹੈ।

੪. [*ਸੰਸਕ੍ਰਿਤ, ਸ੍ਵਯੰਪਾਕ*] ਆਪਣੇ ਹੱਥੀਂ ਪਕਾ ਕੇ ਭੋਜਨ ਖਾਣਾ। ਯਥਾ—*'ਸੋਮਪਾਕ ਅਪਰਸ ਉਦਿਆਨੀ' (੨੫੩)*, ਆਪ ਪਕਾ ਕੇ ਖਾਣ ਵਾਲੇ (ਹਨ) ਕਿਸੇ ਨਾਲ ਛੋਹਣ ਵਾਲੇ ਨਹੀਂ ਤੇ ਬਨਬਾਸੀ (ਹਨ)।

**ਸਮੀਪਤ** [*ਗੁ: । ਸੰਸਕ੍ਰਿਤ, ਸਮੀਪਤਸ੍*] ਨੇੜੇ। ਯਥਾ—*'ਮਿਰਤ ਲੋਕ ਪਇਆਲ ਸਮੀਪਤ' (੧੦੮੩)।*

**ਸਮਬ੍ਰਿਅੰ** [*ਗੁ: । ਸੰਸਕ੍ਰਿਤ, ਸਮ। ਅਵਜਯ = ਨਾ ਨਾਸ਼ਮਾਨ, ਸਦਾ ਰਹਿਣ ਵਾਲਾ, ਇਕ ਰਸ, ਇਕ ਰੂਪ*] ਇਕੋ ਜੇਹਾ ਸਦਾ ਰਹਿਣ ਵਾਲਾ, ਤ੍ਰੈਕਾਲਾਂ ਵਿਚ ਨਾ ਬਦਲਣੇ ਵਾਲਾ। ਯਥਾ—*'ਭਵ ਭੂਤ ਭਾਵ ਸਮਬ੍ਰਿਅੰ ਪਰਮੰ ਪ੍ਰਸੰਨਮਿਦੰ' (੫੨੬)*, ਵਰਤਮਾਨ, ਪਿਛੇ ਤੇ ਅੱਗੇ [ਮਿਦੰ = ਇਦੰ[੧]] ਇਹ (ਵਾਹਿਗੁਰੂ) ਸਦਾ ਇਕ ਰਸ ਰਹਿਣ ਵਾਲਾ ਤੇ ਪਰਮ ਪ੍ਰਸੰਨ ਭਾਵ ਅਨੰਦ ਰੂਪ ਹੈ।

**ਸਿਮਰਿ** [*ਕ੍ਰਿ: । ਸੰਸਕ੍ਰਿਤ, ਸ੍ਮਰ = ਯਾਦ ਕਰਨਾ, ਪੂਜਜ ਦਾ ਨਾਮ ਦਿਲ ਵਿੱਚ ਯਾਦ ਰੱਖਣਾ*] ਯਾਦ ਕਰ, ਚੇਤ। ਯਥਾ—*'ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ' (੧੯੯)*, ਯਾਦ ਕਰ ਗੋਬਿੰਦ ਨੂੰ ਮਨ ਤੇ ਤਨ ਕਰਕੇ, ਇਹੁ ਧੁਰ ਤੋਂ ਲੇਖ ਲਿਖਿਆ ਹੈ।

**ਸੁਮਾਰ** [*ਸੰ: । ਫ਼ਾਰਸੀ, ਸ਼ੁਮਾਰ*] ਗਿਣਤੀ। ਦੇਖੋ, 'ਦਾਨ'

**ਸੈ ਮਿਰਿਆ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਮ੍ਰਿਗ। ਪ੍ਰਾਕ੍ਰਿਤ, ਮਯ = ਹਰਨ। ਮਯੀ = ਹਰਨੀ। ਪੁਰਾਤਨ ਪੰਜਾਬੀ, ਮਿਰਿਆ*] ਸੈਂਕੜੇ ਮ੍ਰਿਗ। ਯਥਾ—*'ਸਕਤਾ ਸੀਹੁ ਮਾਰੇ ਸੈ ਮਿਰਿਆ' (੧੨੮੬)*, ਬਲੀ ਸ਼ੇਰ ਸੈਂਕੜੇ ਮ੍ਰਿਗ ਮਾਰੇ। ਦੇਖੋ, 'ਸਾਪੁਰਸਾਈ'

**ਸਿਮਰਉ** [*ਕ੍ਰਿ: । ਸੰਸਕ੍ਰਿਤ, ਸਿਮਰਿ*] ਯਾਦ ਕਰੋ। ਯਥਾ—*'ਸਿਮਰਉ ਸਿਮਰਿ ਸਿਮਰਿ ਸੁਖ ਪਾਵਉ' (੨੬੨)।*

**ਸਮਾਰਸਿ** [*ਕ੍ਰਿ: । ਸੰਸਕ੍ਰਿਤ, ਸਮਾਰਣ। ਦੇਖੋ, 'ਸਿਮਰ'*] ਸਮਾਲਦੇ, ਯਾਦ ਕਰਦੇ। ਯਥਾ—*'ਅਪੁਨੇ ਪ੍ਰਭ ਕਉ ਕਿਉ ਨ ਸਮਾਰਸਿ ਰੇ'। (੧੦੦੦)*

---

੧. ਸਾਰਾ ਪਾਠ ਇਉਂ ਖੁਲ੍ਹੇਗਾ—ਪਰਮੰ ਪ੍ਰਸੰਨੰ ਇਦੰ।

**ਸਿਮਰਹਿ** [*ਕ੍ਰਿ: । ਦੇਖੋ, 'ਸਿਮਰਿ' । ਸੰਸਕ੍ਰਿਤ, ਸਮਾਰਣ* ] ਯਾਦ ਕਰਦੇ ਹਨ। ਯਥਾ—*'ਸੇ ਸਿਮਰਹਿ ਜਿਨ ਆਪਿ ਸਿਮਰਾਏ' (੨੬੨)।*

**ਸਿਮਰਹੁ** [*ਕ੍ਰਿ: । ਦੇਖੋ, 'ਸਿਮਰ'*] ਯਾਦ ਕਰੋ। ਯਥਾ—*'ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ' (੨੮੧)।*

**ਸਿਮਰਣ** [*ਸੰ: । ਦੇਖੋ, 'ਸਿਮਰ'*] ਯਾਦ।

**ਸਮਰਣੇਨ** [*ਤ੍ਰਿਤੀਆਂ ਵਿਭ: । ਦੇਖੋ, 'ਸਿਮਰ'*] ਯਾਦ ਕਰਕੇ। ਯਥਾ—*'ਨ ਦਨੋਤਿ ਜ ਸਮਰਣੇਨ' (੫੨੬)*, ਨਹੀਂ ਹੁੰਦੀ {ਦਨੋਤ} ਪੀੜਾ {ਜ} ਜਿਸਦੇ {ਸਮਰਣੇਨ} ਯਾਦ ਕਰਨ ਕਰਕੇ।

**ਸਿਮਰਣਨ** [*ਕ੍ਰਿ: । ਸੰਸਕ੍ਰਿਤ, ਸਮਰਣ । ਦੇਖੋ, 'ਸਿਮਰ'*] ਸਿਮਰਨ ਕਰਕੇ।

**ਸਿਮਰਤ** [*ਕ੍ਰਿ: ਵਿ: । ਦੇਖੋ, 'ਸਿਮਰ'*]

੧. ਯਾਦ ਕਰਦੇ ਨੂੰ। ਯਥਾ—*'ਸੁਧ ਨ ਸਿਮਰਤ ਅੰਗ' (੧੩੬੪)*, (ਗੁਰਾਂ ਦੇ ਚਰਨਾਂ ਨੂੰ) ਯਾਦ ਕਰਕੇ ਅੰਗਾਂ ਦੀ ਭੀ ਸੋਝੀ ਨਾ ਰਹੀ।

੨. [*ਕ੍ਰਿ:*] ਸਿਮਰਦੇ। ਤਥਾ—*'ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ' (੨੫੧)।*

**ਸਿਮ੍ਰਿਤਿ** [*ਸੰ: । ਸੰਸਕ੍ਰਿਤ ਸਮ੍ਰਿਤਿ:* ] ਹਿੰਦੂ ਮਤ ਦੇ ਧਰਮ ਗ੍ਰੰਥਾਂ ਦਾ ਨਾਮ ਸਿਮ੍ਰਿਤਿ ਹੈ, ਜਿਨ੍ਹਾਂ ਵਿਚ ਧਰਮ ਦੀ ਬਿਵਸਥਾ ਹੈ। ਇਹ ਗਿਣਤੀ ਵਿਚ ੨੭ ਹਨ:

| | |
|---|---|
| ੧. ਮਨੂ। | ੨. ਯਾਗਵਲਕ। |
| ੩. ਵਸ਼ਿਸ਼ੁ। | ੪. ਪਰਾਸ਼ਰ। |
| ੫. ਸੰਖ। | ੬. ਸ਼ਿਖਤ। |
| ੭. ਹਾਰੀਤ ਬਜਾਸ। | ੮. ਜਮ। |
| ੯. ਦਖ। | ੧੦. ਅਤ੍ਰਿ। |
| ੧੧. ਨਾਰਦ। | ੧੨. ਸੋਮ। |
| ੧੩. ਜਮਦਗਨਿ। | ੧੪. ਪ੍ਰਜਾਪਤਿ। |
| ੧੫. ਬਿਸ੍ਵਾਮਿਤ੍ਰ। | ੧੬. ਮਰੀਚ। |
| ੧੭. ਪਿਤਾਮਹ। | ੧੮. ਬੋਧਾਯਨ। |
| ੧੯. ਛਾਂਗਲੇਯ। | ੨੦. ਜਾਵਾਲ। |
| ੨੧. ਚਯਵਨ। | ੨੨. ਬਿਸ਼ਨੁ। |
| ੨੩. ਸੁਕ੍ਰ। | ੨੪. ਗੌਤਮ। |
| ੨੫. ਬ੍ਰਿਧ ਦੇਵਲ। | ੨੬. ਕਾਤਯਾਯਨ। |
| ੨੭. ਦੇਵਲ। | |

ਯਥਾ—*'ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ' (੭੪੭)।*

**ਸਿਮਰੰਤ** [*ਕ੍ਰਿ: । ਦੇਖੋ, 'ਸਿਮਰ'*] ਯਾਦ ਕਰਦੇ ਹਨ। ਯਥਾ—*'ਸਿਮਰੰਤਿ ਸੰਤ ਸਰਬਤ੍ਰ ਰਮਣੰ' (੭੦੫)*, ਸਾਰੇ ਰਮੇ ਹੋਏ (ਵਾਹਿਗੁਰੂ) ਨੂੰ ਸੰਤ ਯਾਦ ਕਰਦੇ ਹਨ।

**ਸਿੰਮ੍ਰਤਬ੍ਯ** [*ਕ੍ਰਿਦੰਤ । ਦੇਖੋ, 'ਸਿਮਰ'*] ਸਿਮਰਨ ਦੇ ਜੋਗ। ਯਥਾ—*'ਸਦਾ ਸਦਾ ਸਿੰਮ੍ਰਤਬ੍ਯ ਸੁਆਮੀ ਸਾਸਿ ਸਾਸਿ ਗੁਣ ਬੋਲਈ' (੬੯੧)।*

**ਸਮਰਥ** [*ਗੁ: । ਸੰਸਕ੍ਰਿਤ, ਸਮਰ੍ਥ* ] ਸ਼ਕਤੀ ਵਾਲਾ, ਬਲੀ। ਯਥਾ—*'ਸਰਬ ਕਲਾ ਸਮਰਥ' (੨੫੬)।*

**ਸਮਰਾਥਾ** [*ਗੁ: । ਸੰਸਕ੍ਰਿਤ, ਸਮਰ੍ਥ*] ਬਲੀ।

**ਸਿਮਰੰਥਿ** [*ਕ੍ਰਿ: । ਸੰਸਕ੍ਰਿਤ, ਸ੍ਮ੍ਰੀ ਧਾਤੂ ਹੈ ਸਿਮਰੰਤ ਦਾ,—ਤ—ਥਥੇ ਨਾਲ ਬਦਲਿਆ ਹੈ* ] ਸਿਮਰਨ ਕਰਦੇ ਹਨ। ਯਥਾ—*'ਬ੍ਰਹਮਾਦਿਕ ਸਿਮਰੰਥਿ ਗੁਨਾ' (੧੩੯੦)।*

**ਸਿਮਰਨ** [*ਸੰ: । ਦੇਖੋ, 'ਸਿਮਰ'*] ਯਾਦ। ਯਥਾ—*'ਬਿਨੁ ਸਿਮਰਨ ਜੋ ਜੀਵਨੁ ਬਲਨਾ' (੭੧੨)।*

**ਸਿਮਰਾਵਹੁ** [*ਕ੍ਰਿ: । ਸੰਸਕ੍ਰਿਤ, ਸ੍ਮ੍ਰੀ ਧਾਤੂ ਤੋਂ ਸਿਮਰਣਾ । ਪੰਜਾਬੀ, ਦੇਖੋ, 'ਸਿਮਰ'*] ਯਾਦ ਕਰਾਵੋਂ। ਯਥਾ—*'ਨਾਮੁ ਸਿਮਰਾਵਹੁ ਸਰਨਿ ਸੂਰੇ' (੬੮੩)।*

**ਸਮਲ**[੧] [*ਕ੍ਰਿ: । ਸੰਸਕ੍ਰਿਤ, ਸੰਭਾਰਣ । ਸੰ + ਭੀ । ਪੰਜਾਬੀ, ਸੰਭਾਲਨਾ, ਸਮ੍ਹਾਲਨਾ ।*] ੧. ਸੰਭਾਲ। ੨. ਯਾਦ ਕਰ।

**ਸਮਾਲਿ**[੧] [*ਕ੍ਰਿ: । ਦੇਖੋ, 'ਸਮਲ'*] ੧. ਸੰਭਾਲ। ੨. ਯਾਦ ਕਰ। ਯਥਾ—*'ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ'। (੫੦)*

**ਸਮਾਲੇ**[੧] [*ਕ੍ਰਿ: । ਦੇਖੋ, 'ਸਮਲ'*] ਸੰਭਾਲਦਾ ਹੈ। ਯਥਾ—*'ਪ੍ਰਤਿਪਾਲੈ ਨਿਤ ਸਾਰਿ ਸਮਾਲੈ' (੬੧੨)*, {ਸਾਰ} ਖ਼ਬਰ ਸੰਭਾਲਦਾ, ਭਾਵ ਲੈਂਦਾ ਹੈ। ਤਥਾ—*'ਜਿਤੁ ਬਹਿ ਸਰਬ ਸਮਾਲੇ' (੮)*, ਜਿਥੇ ਬੈਠ ਕੇ ਸਾਰਿਆਂ ਨੂੰ ਸੰਭਾਲਦਾ ਹੈ।

**ਸਿੰਮਲ** [*ਸੰ: । ਸੰਸਕ੍ਰਿਤ, ਸ਼ਾਲਮਲ । ਪੰਜਾਬੀ, ਸਿੰਮਲ* ] ਲਾਲ ਫੁਲ ਵਾਲਾ ਇਕ ਉੱਚਾ ਬ੍ਰਿਛ, ਜਿਸਦੇ ਫਲਾਂ ਵਿਚੋਂ ਇਕ ਰੂੰ ਜੇਹੀ ਨਿਕਲਦੀ ਹੈ। ਯਥਾ—*'ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ' (੪੭੦)।*

**ਸੰਮਲਿ**[੧] [*ਕ੍ਰਿ: । ਦੇਖੋ, 'ਸਮਲ'*] ੧. ਸੰਭਾਲ, ਪੁਰਖ, ਦੇਖ। ਯਥਾ—*'ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ' (੭੮੪)।*

੨. ਖ਼ਬਰਦਾਰ ਹੋ ਕੇ। ਤਥਾ—*'ਫਰੀਦਾ ਜੇ ਜਾਂਣਾਂ ਤਿਲ ਥੋੜੜੇ ਸੰਮਲਿ ਬੁਕੁ ਭਰੀ' (੧੩੭੮)*, ਜੇ ਜਾਣਦੀ {ਤਿਲ} ਭਾਵ ਸ੍ਵਾਸ ਥੋੜੇ ਹਨ ਤਾਂ ਸੰਭਾਲ ਕੇ, ਭਾਵ ਖ਼ਬਰਦਾਰ ਹੋ ਕੇ ਸ਼ੁਭ ਪਾਸੇ ਹੀ ਖ਼ਰਚ ਕਰਦੀ।

**ਸੰਮਲਾ**[੧] [*ਕ੍ਰਿ: । ਦੇਖੋ, 'ਸਮਲ'*] ਸੰਭਾਲਾਂ, ਯਾਦ ਕਰਾਂ। ਯਥਾ—*'ਕਿਆ ਸੁਖ ਤੇਰੇ ਸੰਮਲਾ' (੨੦੩)।*

**ਸੰਮਾਲੇ**[੧] [*ਕ੍ਰਿ: । ਦੇਖੋ, 'ਸਮਲ'*] ਸੰਭਾਲਦਾ ਹੈ।

**ਸਮਾਲਸੀ**[੧] [*ਕ੍ਰਿ: । ਦੇਖੋ, 'ਸਮਲ'*] ਯਾਦ ਕਰੇਗਾ। ਯਥਾ—*'ਹਿਦੁਸਤਾਨੁ ਸਮਾਲਸੀ ਬੋਲਾ' (੭੨੩)*, (ਹੇ ਲਾਲੋ) ਇਨ੍ਹਾਂ {ਬੋਲਾ} ਬਚਨਾਂ ਨੂੰ ਹਿੰਦ ਦੇ ਵਸਣ ਵਾਲੇ ਸਮ੍ਹਾਲਨਗੇ (ਯਾਦ ਕਰਨਗੇ)।

**ਸਮਲੋਚਨ** [*ਗੁ: । ਸੰਸਕ੍ਰਿਤ, ਸਮ + ਲੋਚਨ = ਅੱਖ, ਦ੍ਰਿਸ਼ੀ*] ਸਮਦ੍ਰਿਸ਼ਟ। ਯਥਾ—*'ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮਲੋਚਨ' (੧੩੯੦)*, ਨਾਮਾ ਭਗਤ ਕਬੀਰ (ਜੋ) ਸਮਦ੍ਰਿਸ਼ਟੇ (ਹਨ) ਸਦਾ ਗਾਉਂਦੇ ਹਨ।

**ਸਮਾਲੇਨਿ**[੧] [*ਕ੍ਰਿ: । ਦੇਖੋ, 'ਸਮਲ'*] ਸਮ੍ਹਾਲਦੇ ਹਨ। ਯਥਾ—*'ਜਿ ਨਿਤ ਉਠਿ ਸੰਮਾਲੇਨਿ' (੩੧੩)।*

**ਸੰਮਾਲਨ**[੧] [*ਕ੍ਰਿ: । ਦੇਖੋ, 'ਸਮਲ'*] ਸਮ੍ਹਾਲਦੀਆਂ ਹਨ।

---

੧. ਇਨ੍ਹਾਂ ਸਾਰੇ ਪਦਾਂ ਦਾ ਸੰਸਕ੍ਰਿਤ ਰੂਪ ਸਮ੍ਭਾਰ ਹੈ, ਜਿਸਦਾ ਧਾਤੂ ਹੈ ਭ੍ਰੀ = ਕਿਸੇ ਸ਼ੈ ਨੂੰ ਸੰਭਾਲਨਾ। ਸੰਭਾਲਨ ਵਿਚ ਖ਼ਬਰਦਾਰੀ ਤੇ ਯਾਦ ਦੀ ਲੋੜ ਹੁੰਦੀ ਹੈ, ਸੋ ਇਸ ਦੇ ਅਰਥ—ਯਾਦ ਕਰਨਾ, ਖ਼ਬਰਦਾਰ ਹੋਣਾ, ਵੱਖੋ ਵੱਖ ਬੀ ਵਰਤੇ ਜਾਂਦੇ ਹਨ।

**ਸਮੁਲਵੈ** [*ਕ੍ਰਿ: । ਡੋਮ ਭਾਸ਼ਾ, ਸੰ+ਉਤ+ਲਮੇ*[1]] ਉੱਚੀ ਕਹਿੰਦਾ ਹੈ। ਯਥਾ—*'ਹਰਿ ਪਰਸਿਓ ਕਲੁ ਸਮੁਲਵੈ' (੧੩੯੨)।*

**ਸਮਾਵੈ** [*ਕ੍ਰਿ: । ਸੰਸਕ੍ਰਿਤ, ਸਮਾਨ । ਪੰਜਾਬੀ, ਸਮਾਵਣਾ, ਸਮਾਉਣਾ*]

੧. ਧਾਰਨ ਕਰੇ। ਯਥਾ—*'ਗੁਰ ਕਾ ਕਹਿਆ ਅੰਕਿ ਸਮਾਵੈ' (੯੩੩)*, ਹਿਰਦੇ ਵਿਚ ਧਾਰਨ ਕਰੇ।

੨. ਨਾਸ਼ ਕਰੇ। ਯਥਾ—*'ਤੀਨਿ ਸਮਾਵੈ ਚਉਥੈ ਵਾਸਾ' (੮੩੯)*, ਤਿੰਨ ਗੁਣਾਂ ਨੂੰ ਦੂਰ ਕਰੇ ਤੇ ਚੌਥੇ ਪਦ ਭਾਵ ਪਰਮੇਸ਼ਰ ਵਿਚ ਵਾਸਾ ਹੁੰਦਾ ਹੈ।

੩. ਅਭੇਦ ਹੁੰਦਾ ਹੈ। ਯਥਾ—*'ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ' (੧੧੯੩)।*

੪. ਲੀਨ ਹੁੰਦਾ ਹੈ।

**ਸੋਮਵਾਰ** [*ਸੰ: । ਸੰਸਕ੍ਰਿਤ*] ਚੰਦ੍ਰਮਾ ਦਾ ਦਿਨ। ਸੱਤਾਂ ਵਾਰਾਂ ਵਿਚੋਂ ਇਕ ਵਾਰ ਦਾ ਨਾਮ ਹੈ, ਜੋ ਐਤਵਾਰ ਤੋਂ ਮਗਰੋਂ ਆਉਂਦਾ ਹੈ। ਯਥਾ—*'ਸੋਮਵਾਰਿ ਸਸਿ ਅੰਮ੍ਰਿਤੁ ਝਰੈ' (੩੪੪)।*

**ਸਰ** [*ਸੰ: । ਸੰਸਕ੍ਰਿਤ*] ੧. ਤਲਾਵ, ਸਰੋਵਰ। ਯਥਾ—*'ਅੰਮ੍ਰਿਤ ਪ੍ਰਵਾਹ ਸਰਿ' (੧੩੮੫)*, ਅੰਮ੍ਰਿਤ ਪ੍ਰਵਾਹ (ਦੇ ਆਪ) ਸਰੋਵਰ ਹੋ।

੨. [*ਸੰਸਕ੍ਰਿਤ, ਸ਼੍ਰੇਯ: =ਚੰਗਾ*[2]] ਭਲਾ, ਚੰਗਾ। ਯਥਾ—*'ਸਰ ਅਪਸਰ ਕੀ ਸਾਰ ਨ ਜਾਣਹਿ' (੫੯੮)*, ਭਲੇ ਬੁਰੇ ਨੂੰ ਜਾਣਿਆ ਯਾ ਸ਼੍ਰੇਯ ਤੇ ਅਸ਼੍ਰੇਯ ਨਹੀਂ ਪਛਾਣਿਆ। ਦੇਖੋ, 'ਸਰੁ ਅਪਸਰੁ'

੩. [*ਸੰਸਕ੍ਰਿਤ, ਸਦ੍ਰਿਸ਼*] ਤੁੱਲ, ਬਰਾਬਰ। ਯਥਾ—*'ਰਾਮ ਨਾਮ ਸਰਿ ਅਵਰੁ ਨ' (੯੦੫)*, ਰਾਮ ਨਾਮ ਦੇ ਤੁੱਲ (ਹੋਰ ਕੋਈ ਧਰਮ) ਨਹੀਂ।

੪. [*ਫ਼ਾਰਸੀ, ਸਰ*] ਸਿਰ, ਭਾਵ ਕੰਢੇ ਉੱਤੇ। ਯਥਾ—*'ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ' (੧੩੮੦)।*

੫. [*ਸੰਸਕ੍ਰਿਤ, ਸ਼ਰ । ਪ੍ਰਾਕ੍ਰਿਤ, ਸਰ =ਤੀਰ ।*] ਯਥਾ—*'ਪ੍ਰੇਮ ਕੇ ਸਰ ਲਾਗੇ ਤਨ ਭੀਤਰਿ' (੬੦੭)।* ਦੇਖੋ, 'ਸਾਧਿਆ'

**ਸਰਾ** [*ਸੰ: । ਸੰਸਕ੍ਰਿਤ, ਸਰਕ: =ਸ਼ਰਾਬ । ਪਰ ਵਿਸ਼ੇਸ਼ ਕਰਕੇ ਗੁੜ ਤੋਂ ਬਣੀ ਸ਼ਰਾਬ*[3] *। ਪ੍ਰਾਕ੍ਰਿਤ, ਸਰਅ ਯਾ ਸਰਾ*] ੧. ਸ਼ਰਾਬ। ਯਥਾ—*'ਸਚੁ ਸਰਾ ਗੁੜ ਬਾਹਰਾ' (੧੫)*, ਸੱਚ ਦੀ ਸਾਡੀ ਸ਼ਰਾਬ ਹੈ, ਜਿਸ ਵਿਚ ਗਜਾਨ-ਰੂਪੀ ਗੁੜ {ਬਾਹਰਾ} ਬਾਹਲਾ ਹੈ, ਪਰ ਇਸ ਤੋਂ ਵਧੀਕ ਦਰੁਸਤ ਅਰਥ ਇਹ ਹੈ, ਸੱਚ ਦੀ ਸ਼ਰਾਬ {ਗੁੜ} ਮਾਇਆ ਤੋਂ {ਬਾਹਰਾ} ਬਿਨਾ ਹੈ, ਉਸ ਵਿਚ ਸੱਚਾ ਨਾਉਂ ਹੈ, ਗੁੜ (ਭਾਵ ਮਾਇਆ) ਨਹੀਂ ਹੈ।

੨. [*ਸੰ: ਅਰਬੀ, ਸ਼ਰਹ*[4] *=ਤ੍ਰਿਸ਼ਨਾ*] ਇੱਛਾ, ਤ੍ਰਿਸ਼ਨਾ। ਯਥਾ—*'ਸਰਾ ਸਰੀਅਤਿ ਲੇ ਕਮਾਵਹੁ' (੧੦੮੩)*, ਸ਼ਰੀਅਤ ਇਹ ਹੈ ਕਿ {ਸਰਾ} ਤ੍ਰਿਸ਼ਨਾ ਨੂੰ ਲੈ (ਕਰਨ ਦੀ) ਕਮਾਈ ਕਰੋ, ਭਾਵ ਤ੍ਰਿਸ਼ਨਾ ਤੇ ਫਤੇ ਪਾਓ। ਦੇਖੋ, 'ਲੇ'

੩. [*ਸੰ: । ਸੰਸਕ੍ਰਿਤ, ਸਰ*] ਤਲਾਉ। ਯਥਾ—*'ਸੁਣਿਐ ਸਰਾ ਗੁਣਾ ਕੇ ਗਾਹ' (੩)*, ਨਾਮ ਦੇ ਸ੍ਰੋਤੇ ਗੁਣਾਂ ਦੇ ਤਲਾ ਅਗਾਹ ਹੋ ਜਾਂਦੇ ਹਨ, ਅਥਵਾ ਗੁਣਾਂ ਦੇ ਸਰ ਜੋ ਸ਼ਾਸਤ੍ਰ ਹਨ, ਗਾਹ ਲੈਂਦੇ ਹਨ। ਤਥਾ—*'ਸਰਾਂ ਮੇਰਾਂ ਜੰਤਾਹ' (੪੬੭)।*

**ਸਰਿ** [*ਸੰ: । ਸੰਸਕ੍ਰਿਤ, ਸਰਿਤ । ਪ੍ਰਾਕ੍ਰਿਤ, ਸਰਯਾ =ਨਦੀ*] ੧. ਨਦੀ। ਯਥਾ—*'ਭਾਣੈ ਥਲ ਸਿਰਿ ਸਰੁ ਵਹੈ' (੭੬੨)*, ਪਰਮੇਸ਼ਰ ਦੇ ਹੁਕਮ ਨਾਲ ਥਲਾਂ ਦੇ ਸਿਰ ਤੇ ਨਦੀਆਂ ਵਗਦੀਆਂ ਹਨ।

੨. [*ਅ: । ਸੰਸਕ੍ਰਿਤ, ਸਦ੍ਰਿਸ਼ ਦਾ ਸੰਖੇਪ*] ਤੁੱਲ ਸਦਰਸ਼, ਬਰਾਬਰ। ਯਥਾ—*'ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ' (੬੯੪)।*

**ਸਰੀ** [*ਕ੍ਰਿ: । ਪੰਜਾਬੀ ਤੇ ਹਿੰਦੀ, ਸਰਨਾ*[1] *। ਸੰਸਕ੍ਰਿਤ, ਸਾਧਨੰ =ਸਿਰੇ ਚੜ੍ਹਨਾ*]।

੧. ਆਈ, ਹੋ ਆਈ, ਬਣ ਪਈ। ਯਥਾ—*'ਭਲੀ ਸਰੀ ਜਿ ਉਬਰੀ' (੧੮)*

੨. [*ਸੰ: । ਸੰਸਕ੍ਰਿਤ, ਸਰਿਤਾ*] ਨਦੀ। ਯਥਾ—*'ਸੁਰਸਰੀ ਮਿਲਤ ਨਹਿ ਹੋਇ ਆਨੰ' (੧੨੯੩)*, {ਸੁਰਸਰੀ} ਦੇਵ ਨਦੀ ਅਰਥਾਤ ਗੰਗਾ ਵਿਚ ਮਿਲਿਆ ਹੋਇਆ ਜਲ ਹੋਰ ਨਹੀਂ ਹੋ ਸਕਦਾ, ਗੰਗਾ ਜਲ ਹੀ ਕਹਿਲਾਂਦਾ ਹੈ।

੩. [*ਸੰਸਕ੍ਰਿਤ, ਸਰ =ਤੀਰ । ਪੰਜਾਬੀ, 'ਈ' ਪ੍ਰਤੇ ਸ੍ਵਾਰਥ ਵਿਚ ਹੈ*] ਤੀਰ। ਯਥਾ—*'ਮਹਾ ਨਾਦ ਕੁਰੰਕ ਮੋਹਿਓ ਬੇਧਿ ਤੀਖਨ ਸਰੀ' (੧੧੨੧)।*

**ਸਰੇ** [*ਕ੍ਰਿ: । ਦੇਖੋ, 'ਸਰੀ ੧.'*] ਪੂਰੇ ਹੋਏ। ਯਥਾ—*'ਤਿਨਕੇ ਕਾਜ ਸਰੇ' (੧੩੬)*

੨. [*ਸੰ: । ਸੰਸਕ੍ਰਿਤ, ਸਦ੍ਰਿਸ਼ ਦਾ ਸੰਖੇਪ*] ਤੁੱਲ। ਯਥਾ—*'ਅਵਰੁ ਨ ਦੂਜਾ ਤੁਝੈ ਸਰੇ' (੫੫੨)*, ਤੇਰੇ ਤੁਲ ਹੋਰ ਦੂਜਾ ਨਹੀਂ ਹੈ।

੩. ਸਰ ਆਵੇ, ਬਣ ਆਵੇ। ਯਥਾ—*'ਹਰਿ ਜੀਉ ਤੇ ਸਭੈ ਸਰੈ'। (੧੧੦੬)*

੪. ਨਿਰਬਾਹ ਹੁੰਦਾ। ਯਥਾ—*'ਵਿਸਰੇ ਸਰੈ ਨ ਬਿੰਦੁ' (੧੦੯੭)।*

੫. [*ਸੰ: । ਸੰਸਕ੍ਰਿਤ, ਸਰ*] ਸਰੋਵਰ। ਯਥਾ—*'ਚਿਤੁ ਲਾਗਾ ਸੰਤੋਖ ਸਰੇ' (੧੩੯੭)*, ਸੰਤੋਖ ਦਾ ਸਰੋਵਰ, ਭਾਵ ਵਾਹਿਗੁਰੂ ਦੇ ਨਾਮ ਤੋਂ ਲੈਂਦੇ ਹਨ।

**ਸਾਰਿ** [*ਸੰ: । ਸੰਸਕ੍ਰਿਤ*] ੧. ਬਾਜ਼ੀ, ਸ਼ਤਰੰਜ ਦੇ ਮੋਹਰੇ, ਚੌਪੜ ਦੀਆਂ ਨਰਦਾਂ। ਯਥਾ—*'ਜਗੁ ਜੀਤਉ ਗੁਰਦੁਆਰਿ ਖੇਲਹਿ ਸਮਤ ਸਾਰਿ ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ' (੧੩੯੧)*, ਗੁਰਦ੍ਵਾਰੇ ਜਗਤ ਨੂੰ ਜਿੱਤਿਆ ਹੈ ਅਰ {ਸਮਤ} ਏਕਤਾ ਦੀ ਬਾਜ਼ੀ ਖੇਲਦੇ ਹਨ (ਅਰ ਬ੍ਰਿਤੀ ਰੂਪ) ਰਥ ਨੂੰ ਤੁਰੀਆ ਪਦ ਵਿਚ ਰੱਖਦੇ ਹਨ।

੨. [*ਸੰਸਕ੍ਰਿਤ*] ਲੋਹਾ। ਯਥਾ—*'ਬਿਨੁ ਦੰਤਾ ਕਿਉ ਖਾਈਐ ਸਾਰੁ' (੯੪੦)*

੩. [*ਸੰਸਕ੍ਰਿਤ*] ਤੱਤ, ਅਸਲ ਗੱਲ। ਯਥਾ—*'ਸਾਰ ਭੂਤ ਸਤਿ ਹਰਿ ਕੋ ਨਾਉ' (੨੮੯)।*

---

੧. ਲਵਣਾ, ਲੌਂਣਾ = ਪੁਰਾਤਨ ਪੰਜਾਬੀ ਵਿਚ ਬੋਲਣ ਨੂੰ ਕਹਿੰਦੇ ਸਨ, ਅੱਜ-ਕੱਲ੍ਹ ਬੀ ਬੋਲਦੇ ਹਨ—ਲਉਂ ਲਉਂ ਕਿਉਂ ਪਿਆ ਕਰਦਾ ਹੈਂ।

੨. ਸ਼੍ਰੇਯ ਦਾ ਮੂਲ ਹੈ 'ਸ੍ਰਿ' (ਸ੍ਰ ਹੈ ਪ੍ਰਸ਼ਸ਼੍ਯ ਦਾ ਦੂਸਰਾ ਰੂਪ) = ਚੰਗਾ। ਅਪਸਰੁ ਏਥੇ ਨਹੀਂ ਹੈ ਪਰ ਅਪ = ਨਹੀਂ + ਸਰੁ = ਸ਼੍ਰੇਯ।

੩. ਸ਼ਰਾਬ ਅਰਬੀ ਪਦ ਹੈ ਉਸ ਤੋਂ ਬੀ ਸਰਾਂ ਦਾ ਰੂਪ ਬਣਨਾ ਖਯਾਲ ਕੀਤਾ ਜਾ ਸਕਦਾ ਹੈ।

੪. ਅਰਬੀ ਵਿਚ 'ਸ਼ਰਹ' (ਹੇ ਹੱਵਜ਼) ਪਦ ਇਬ੍ਰਾਨੀ ਤੋਂ ਆਯਾ ਹੈ। ਜਿਥੇ ਇਸਦੇ ਧਾਤੂ ਅਰਥ ਹਨ, ਗ਼ਾਲਬ ਹੋਣ ਦਾ ਯਤਨ ਕਰਨਾ। ਅਰਬੀ ਵਿਚ ਲਾਲਚ ਹਿਰਸ ਆਦਿ ਅਰਥ ਹਨ। ਇਹ ਪਦ ਉਸ ਤੋਂ ਭਿੰਨ ਹੈ ਜੋ 'ਸ਼ਰਅ' (ਐਨ ਨਾਲ) ਕਰਕੇ ਲਿਖੀਦਾ ਹੈ ਤੇ ਉਸ ਤੋਂ ਬੀ ਜੋ 'ਸ਼ਰਹ' (ਹੇ ਹੁੱਤੀ) ਕਰਕੇ ਲਿਖੀਦਾ ਹੈ।

੧. ਸੰਵਰਨਾ ਦਾ ਸੰਖੇਪ ਬੀ ਹੋ ਸਕਦਾ ਹੈ।

੪. ਸਮਝ[1], ਸੁਰਤ, ਖ਼ਬਰ, ਖ਼ਬਰਦਾਰੀ। ਯਥਾ—*'ਸਾਰਿ ਸਮਾਲਿ ਮਾਤਾ ਮੁਖਿ ਨੀਰੈ' (੧੨੬੬)।*

**ਸਾਰਾ** *[ਗੁ: । ਸੰਸਕ੍ਰਿਤ, ਸਰਵ । ਪੰਜਾਬੀ, ਸਾਰਾ]* ੧. ਪੂਰਾ, ਕੁੱਲ।

੨. *[ਦੇਖੋ, 'ਸਾਰ ੪.']* ਸੰਭਾਲ। ਯਥਾ—*'ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ' (੫੯੨)।*

**ਸਾਰੀ** *[ਸੰ: । ਸੰਸਕ੍ਰਿਤ, ਸਾਰ]* ੧. ਨਰਦ, ਬਾਜ਼ੀ। ਯਥਾ—*'ਸਚੁ ਕਰਹੁ ਤੁਮ ਸਾਰੀ' (੧੧੮੫),* ਸੱਚ ਦੀ ਬਾਜ਼ੀ ਕਰੋ। ਤਥਾ—*'ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ' (੪੩੪)।*

੨. *[ਗੁ: । ਸੰਸਕ੍ਰਿਤ, ਸਾਰ=ਸ੍ਰੇਸ਼੍ਟ]* ਉੱਤਮ, ਸ੍ਰੇਸ਼ਟ। ਯਥਾ—*'ਬਾਬਾ ਨਾਨਕ ਇਹ ਮਤਿ ਸਾਰੀ ਜੀਉ' (੧੦੮)।*

੩. *[ਕ੍ਰਿ: । ਸੰਸਕ੍ਰਿਤ, ਸਾਧਨ: ਯਾ ਪੰਜਾਬੀ, ਸਵਾਰਨਾ ਦਾ ਸੰਖੇਪ]* ਸੰਭਾਲੀ। ਯਥਾ—*'ਅਪੁਨੀ ਇਤਨੀ ਕਛੂ ਨ ਸਾਰੀ' (੧੨੧੬)।*

੪. *[ਸ੍ਰੀ=ਗਤੌ, ਧਾਤੂ ਤੋਂ ਪਹੁੰਚਾਈ।]* ਯਥਾ—*'ਅੰਤਰ ਕੀ ਗਤਿ ਤੁਧ ਪਹਿ ਸਾਰੀ[2]' (੭੪੯),* ਮਨ ਦੀ ਦਸ਼ਾ ਤੇਰੇ ਪਾਸ ਪਹੁੰਚਾਈ।

੫. *[ਗੁ: । ਸੰਸਕ੍ਰਿਤ, ਸਰਵ । ਪੰਜਾਬੀ, ਸਾਰਾ, ਸਾਰੀ]* ਕੁਲ, ਤਮਾਮ, ਸਮੱਗ੍ਰ। ਯਥਾ—*'ਦੀਨਾ ਨਾਥ ਪ੍ਰਾਨ ਪਤਿ ਸਾਰੀ' (੧੩੮੮),* ਦੀਨਾਂ ਦਾ ਨਾਥ ਹੈ ਤੇ ਸਰਬ (ਸ੍ਰਿਸ਼ਟੀ) ਦੇ ਪ੍ਰਾਣਾਂ ਦਾ ਪਤੀ ਹੈ। ਤਥਾ—*'ਸਾਰੀ ਸਿਰਜਨਹਾਰ ਕੀ' (੧੩੭੩),* ਸਰਬ (ਸ੍ਰਿਸ਼੍ਟੀ) ਸਿਰਜਨਹਾਰ ਦੀ ਹੈ। ਏਥੇ ਸਾਰੀ ਦਾ ਖੇਲ ਅਰਥ ਵੀ ਕਰ ਲੈਂਦੇ ਹਨ।

**ਸਾਰੇ** *[ਕ੍ਰਿ: । ਦੇਖੋ, 'ਸਾਰੀ ੪.']*

੧. ਪਹੁੰਚਾਵੇ। ਯਥਾ—*'ਸੂਖ ਦੂਖ ਇਸ ਮਨ ਕੀ ਬਿਰਥਾ ਤੁਝ ਹੀ ਆਗੇ ਸਾਰੈ' (੮੨੦)।*

੨. *[ਦੇਖੋ, 'ਸਾਰੀ ੩.']* ਸਮਾਲੇ। ਯਥਾ—*'ਜਾ ਹਰਿ ਕੇ ਗੁਣ ਸਾਰੇ'। (੨੪੪)*

**ਸਾਰੋ** *[ਗੁ: । ਸੰਸਕ੍ਰਿਤ, ਸਰਵ । ਪੰਜਾਬੀ, ਸਾਰਾ]* ਪੂਰਾ, ਕੁੱਲ। ਯਥਾ—*'ਸਾਰੋ ਦਿਨਸੁ ਮਜੂਰੀ ਕਰੈ' (੧੧੪੩),* ਪੂਰਾ ਦਿਨ ਮਜ਼ਦੂਰੀ ਕਰਦਾ ਹੈ।

**ਸਿਰ/ਸਿਰਿ** *[ਸੰ: । ਸੰਸਕ੍ਰਿਤ, ਸ਼ਿਰਸ੍ । ਪ੍ਰਾਕ੍ਰਿਤ, ਸਿਰ । ਫ਼ਾਰਸੀ, ਸਰ]* ੧. ਮਸਤਕ, ਸਰੀਰ ਦਾ ਸਭ ਤੋਂ ਉਪਰਲਾ ਹਿੱਸਾ। ਯਥਾ—*'ਸਿਰਿ ਕਰਵਤ ਧਰਾਹੇ' (੬੪੨),* ਤਥਾ—*'ਸਿਰ ਮਸੂਕ ਖਰ੍ਹਾ ਪਾਰਬ੍ਰਹਮੰ' (੧੩੫੮)।*

੨. ਸਿਰ ਤੋਂ ਭਾਵ ਸਰੀਰ ਯਾ ਜੀਵ। ਯਥਾ—*'ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ' (੧੦),* ਹਰ ਸਰੀਰ, ਯਾ ਹਰ ਜੀਵ ਨੂੰ।

੩. ਸਿਰਾ, ਕਿਨਾਰਾ। ਦੇਖੋ, 'ਸਿਰੈ'

੪. ਸਿਰ ਸਾਰੇ ਅੰਗਾਂ ਵਿਚੋਂ ਉੱਚਾ ਹੋਣ ਕਰਕੇ ਸਿਰ ਦਾ ਅਰਥ ਸ਼ਿਰੋਮਣੀ ਬੀ ਹੈ। ਯਥਾ—*'ਓਪਾਵਾ ਸਿਰਿ ਓਪਾਉ ਹੈ' (੮੫੧)।*

੫. *[ਸੰ: । ਦੇਖੋ, 'ਸਿਰੀ']* ਸ੍ਰਿਸ਼ਟੀ। ਯਥਾ—*'ਜਿਨਿ ਸਿਰਿ ਸਾਜੀ ਤਿਨਿ ਫੁਨਿ ਗੋਈ' (੩੫੫),* ਜਿਸ (ਵਾਹਿਗੁਰੂ) ਨੇ ਸ੍ਰਿਸ਼ਟੀ ਸਾਜੀ ਹੈ ਉਸੇ ਨੇ ਫਿਰ ਲੈ ਕੀਤੀ ਹੈ।

**ਸਿਰੀ** *[ਕ੍ਰਿ: । ਸੰਸਕ੍ਰਿਤ, ਸ੍ਰਿਜ੍=ਰਚਣਾ । ਪੰਜਾਬੀ ਕ੍ਰਿਯਾ, ਸਿਰਜਨਾ ਤੋਂ; ਸਿਰ+ਜੀ ਦਾ ਸੰਖੇਪ ਰੂਪ ਸਿਰੀ]* ੧. ਰਚੀ। ਯਥਾ—*'ਲਖ ਚਉਰਾਸੀਹ ਜਿਨਿ ਸਿਰੀ' (੨੭),* ਤਥਾ—*'ਤਿਸਹਿ ਨ ਬੂਝੈ ਜਿਨਿ ਏਹੁ ਸਿਰੀ' (੮੯੦),* ਜਿਸਨੇ ਇਹ ਦੇਹ ਰਚੀ ਹੈ।

੨. ਸਿਰਬਸਿਰ, ਹਰ ਸਿਰ, ਹਰ ਜੀਵ। ਯਥਾ—*'ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁ ਕਰਾ ਸਿਰੀ' (੧੨੯੨),* ਜੋ {ਸਿਰੀ} ਹਰ ਸਿਰ ਤੋਂ ਕੱਰ ਲੈਂਦਾ ਹੈ।

**ਸ੍ਰੀ** *[ਗੁ: । ਸੰਸਕ੍ਰਿਤ, ਸ਼੍ਰੀ]* ੧. ਸੁੰਦਰਤਾ, ਖ਼ੂਬੀ, ਬੁੱਧੀ, ਜਸ, ਦੌਲਤ, ਮਾਯਾ। ਯਥਾ—*'ਕਟਾਖੵ ਸ੍ਰੀ ਧਰ' (੫੦੮)।*

੨. ਆਦਰ ਵਾਸਤੇ ਇਹ ਨਾਵਾਂ ਦੇ ਅੱਗੇ ਆਂਵਦਾ ਹੈ। ਯਥਾ—*'ਸ੍ਰੀ ਰਾਮ ਚੰਦ ਜਿਸੁ ਰੂਪੁ ਨ ਰੇਖਿਆ' (੧੦੮੨)।*

**ਸਿਰੇ** *[ਕ੍ਰਿ: । ਦੇਖੋ, 'ਸਿਰੀ ੧.']* ਰਚੇ, ਬਨਾਏ। ਯਥਾ—*'ਬ੍ਰਹਮਾ ਬਿਸਨੁ ਸਿਰੇ ਤੈ ਅਗਨਤ' (੧੪੦੩),* ਅਣਗਿਣਤ ਬ੍ਰਹਮਾ ਤੇ ਬਿਸ਼ਨ (ਜੈਸੇ) ਤੈਂ ਸਿਰਜੇ ਹਨ।

**ਸਿਰੈ** *[ਸੰ: । ਪੰਜਾਬੀ, ਸਿਰ ਤੋਂ ਹੀ ਮੁਰਾਦੀਆ ਅਰਥ ਕਿਨਾਰਾ ਲਏ ਜਾਂਦੇ ਹਨ, ਜੈਸੇ ਧੁਰ ਸਿਰ]* ਸਿਰਾ, ਕਿਨਾਰਾ। ਯਥਾ—*'ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ' (੧੦੮੬),* ਪਰਮੇਸ਼ਰ ਨਾਲ ਪ੍ਰੀਤ ਛੱਡ ਕੇ ਹੋਰ ਨਾਲ ਜੋ ਲਾਉਂਦਾ ਹੈ ਉਹ ਲੋਕ-ਪ੍ਰਲੋਕ ਦੇ ਕਿਸੇ ਕਿਨਾਰੇ ਨਹੀਂ ਲੱਗਦਾ।

**ਸੁਰ** *[ਸੰ: । ਸੰਸਕ੍ਰਿਤ, ਸੁਰ]* ੧. ਦੇਵਤਾ।

੨. *[ਸੰਸਕ੍ਰਿਤ, ਸ੍ਵਰ]* ਰਾਗ ਦੀਆਂ ਸੱਤ ਅਵਾਜ਼ਾਂ ਸਾ, ਰੇ, ਗਾ, ਮਾ, ਪਾ, ਧਾ, ਨੀ ਵਿਚੋਂ ਕੋਈ ਇਕ। ਦੇਖੋ, 'ਸੁਰਾ'

**ਸੁਰਾ** *[ਸੰ: । ਸੰਸਕ੍ਰਿਤ]* ੧. ਸ਼ਰਾਬ। ਯਥਾ—*'ਸੁਰਾ ਅਪਵਿਤ੍ਰ ਨਤ ਅਵਰ ਜਲ ਰੇ' (੧੨੯੩),* ਸ਼ਰਾਬ ਅਪਵਿਤ੍ਰ ਅਤੇ ਹੋਰ ਜਲ। ਤਥਾ—*'ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ' (੧੩੭੭)।*

੨. *[ਸੰਸਕ੍ਰਿਤ, ਸ੍ਵਰ]* ਰਾਗ ਦੀਆਂ ਸੁਰਾਂ ਜੋ ਸਤ ਹਨ। ਦੇਖੋ, 'ਸੁਰ' ਯਥਾ—*'ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ' (੮੮੫),* ਸੰਤੋਖ ਆਦਿ ਪੰਜ ਸ਼ੁਭ ਗੁਣਾਂ ਨੂੰ ਪੰਜ ਪ੍ਰਕਾਰ ਦੇ ਵਾਜੇ ਬਨਾਵੇ ਤੇ ਸੱਤਾਂ ਸੁਰਾਂ ਦੀ ਲੈ[1] ਵਿਚ (ਜੋ ਚੱਲਣਾ ਹੈ ਸੋ ਵਾਹਿਗੁਰੂ ਵਿਚ) {ਲੈ} ਲੀਨਤਾ ਵਿਚ ਵਧੇ।

੩. *[ਸੰ: । ਸੰਸਕ੍ਰਿਤ, ਸੁਰ (ਦੇਵਤਾ) ਦਾ ਪੰਜਾਬੀ ਬਹੁ-ਬਚਨ]* ਦੇਵਤਿਆਂ। ਯਥਾ—*'ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ' (੮)।*

**ਸੂਰ** *[ਸੰ: । ਸੰਸਕ੍ਰਿਤ]*

੧. ਸੂਰਜ। ਯਥਾ—*'ਨ ਸੂਰ ਸਸਿ ਮੰਡਲੋ' (੧੪੪)।*

੨. ਸੂਰਜ ਨਾੜੀ, ਪਿੰਗਲਾ।

੩. *[ਸੰਪ੍ਰਦਾ]* ਇੜਾ। ਯਥਾ—*'ਸੂਰ ਸਰੁ ਸੋਸਿ ਲੈ' (੯੯੧),* ਤਥਾ—*'ਪਛਿਮ ਫੇਰਿ ਚੜਾਵੈ ਸੂਰੁ' (੯੭੪),* {ਪੱਛਮ} ਪਿੰਗਲਾ ਸੁਰ ਦੀ ਪਉਣ ਨੂੰ ਫੇਰ ਕੇ ਚੜ੍ਹਾਵੇ {ਸੂਰ} ਇੜਾ ਵਿਚ ਅਥਵਾ {ਪਛਮ}

---

੧. ਸੰਸਕ੍ਰਿਤ ਵਿਚ ਸਾਰ ਦਾ ਅਰਥ ਹੈ ਤੱਤ, ਅਸਲੀਅਤ। ਤੇ ਵਿਦਯਾ ਦੀ ਅਸਲੀਅਤ ਨੂੰ ਬੀ ਕਹਿੰਦੇ ਹਨ। ਏਸੇ ਤੋਂ ਬਣਿਆ ਹੈ ਪਦ—ਸਾਰਦਾ। ਸਾਰ = (ਦਾਨਾਈ ਤੇ ਵਿਦਦਤਾਈ) ਅਸਲੀਅਤ + ਦਾ = ਦੇਣ ਵਾਲੀ = ਵਿਦਯਾ ਦੀ ਦੇਵੀ ਸਰਸਤੀ। ਇਸੇ ਕਰਕੇ ਪੰਜਾਬੀ ਵਿਚ ਸਾਰ-ਪਦ ਅਸਲੀਅਤ ਦੇ ਗਯਾਨ ਤੋਂ ਅਗੇ ਲੰਘ ਕੇ ਖ਼ਬਰ, ਸੂਰਤ ਤੇ ਸਮਝ ਦੇ ਭਾਵਾਂ ਵਿਚ ਬੀ ਵਰਤਿਆ ਜਾਂਦਾ ਹੈ।

੨. 'ਸ੍ਰ' ਧਾਤੂ ਜਾਣ ਅਰਥ ਵਿਚ ਹੈ, ਸਾਰਣੰ = ਜਾਰੀ ਕਰਨਾ।

---

੧. ਲੈ ਦੇਹੁਰੀ ਦੀਪਕ ਤੇ ਸ਼ਲੇਖ ਹੈ, ਸੱਤਾਂ 'ਸੁਰਾਂ ਦੀ ਲੈ' ਵਿਚ ਚੱਲਣਾ ਜੋ ਹੈ ਸੋ ਲੈ (ਲਯਤਾ) ਭਾਵ ਮਨ ਦੀ ਲਿਵਲੀਨਤਾ ਕਰੇ।

ਸੰਸਾਰ ਵਲੋਂ ਫੇਰ ਕੇ ਬ੍ਰਿਤੀ ਨੂੰ ਚੜ੍ਹਾਵੇ (ਸੁਰ) ਪਰਮਾਤਮਾ ਵਿਚ।

੪. [*ਸੰ: । ਸੰਸਕ੍ਰਿਤ, ਸ਼ੂਰ*] ਸੂਰਮਾ। ਯਥਾ—*'ਤਿਥੈ ਜੋਧ ਮਹਾਬਲ ਸੂਰ' (੮)*, ਤਥਾ—*'ਅਜਿਤ ਸੂਰ' (੧੩੫੮)*, ਨਾ ਜਿਤੇ ਜਾਣ ਵਾਲੇ ਸੂਰਮੇ।

**ਸੂਰਾ** [*ਸੰ: । ਸੰਸਕ੍ਰਿਤ, ਸ਼ੂਰ:*] ਸੂਰਮਾ। ਯਥਾ—*'ਸੂਰਾ ਸੋ ਪਹਿਚਾਨੀਐ'। (੧੧੦੫)*

**ਸੂਰੀ** [*ਸੰ: । ਸੰਸਕ੍ਰਿਤ, ਸੂਲਾ। ਪੰਜਾਬੀ, ਸੂਲ, ਤੋਂ ਸੂਲੀ, ਸੂਰੀ*]

੧. ਸੂਲੀ।

੨. ਸੂਲੀ ਵਾਂਙੂ ਉੱਚੀ ਤ੍ਰਿਖੀ ਥਾਂ, ਜਿਸ 'ਤੇ ਚੜ੍ਹ ਕੇ ਬਾਜ਼ੀਗਰ ਨੱਚਦੇ ਹਨ। ਯਥਾ—*'ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ' (੧੩੭੦)*।

**ਸੇਰ** [*ਸੰ: । ਫ਼ਾਰਸੀ, ਸ਼ੇਰ*] ੧. ਸ਼ੇਰ, ਸ਼ੀਂਹ, ਸਿੰਘ।

੨. ਸ਼ੇਰ ਵਾਂਙੂ ਤਕੜਾ। ਯਥਾ—*'ਬੁਰਿਆਈ ਹੋਇ ਸੇਰੁ' (੫੧੮)*, ਬੁਰਿਆਈ ਵੇਲੇ (ਸ਼ੇਰ ਵਾਂਙ) ਤਕੜਾ ਹੋ ਜਾਂਦਾ ਹੈ।

੩. [*ਸੰਸਕ੍ਰਿਤ, ਸੇਟੱਕ। ਪੰਜਾਬੀ, ਸੇਰ, ੧੬ ਛਟਾਂਕ*] ਮਣ ਦਾ ਚਾਲ੍ਹੀਵਾਂ ਹਿੱਸਾ। ਯਥਾ—*'ਦੁਇ ਸੇਰ ਮਾਂਗਉ ਚੂਨਾ' (੬੫੬)*, ਦੋ ਸੇਰ ਆਟਾ ਮੰਗਦਾ ਹਾਂ।

**ਸੋਰ** [*ਸੰ: । ਫ਼ਾਰਸੀ, ਸ਼ੋਰ*] ਰੌਲਾ। ਯਥਾ—*'ਕੁਸਮ ਰੰਗ ਬਿਖ ਸੋਰ' (੨੫੧)*, ਬਿਖਿਆਂ ਦਾ ਸ਼ੋਰ ਸ਼ਰਾਬਾ ਫੁਲਾਂ ਦੇ ਰੰਗ ਵਾਂਙੂ ਚਾਰ ਦਿਨ ਦਾ ਹੀ ਹੈ। ਦੇਖੋ, 'ਬਿਖ ਸੋਰ'

**ਸੋਰੋ** [*ਸੰ: । ਫ਼ਾਰਸੀ, ਸ਼ੋਰ। ਓ, ਪੰਜਾਬੀ ਪ੍ਰਤੇ*] ਸ਼ੋਰ ਸ਼ਰਾਬੇ ਤੋਂ, ਰਾਮ ਰੌਲੇ ਤੋਂ। ਯਥਾ—*'ਛੁਟਕੀ ਹਉਮੈ ਸੋਰੋ' (੧੩੦੬)*, ਇਹ ਬ੍ਰਿਤੀ ਹਉਮੈ ਦੇ ਰੌਲੇ ਤੋਂ ਛੁੱਟੀ।

**ਸਰੀਆ** [*ਸੰ: । ਪੰਜਾਬੀ*] ਲੜੀਆਂ। ਯਥਾ—*'ਤੁਟਨਿ ਮੋਤ ਸਰੀਆ' (੪੧੭)*, ਮੋਤੀਆਂ ਦੀਆਂ ਲੜੀਆਂ ਟੁੱਟ ਰਹੀਆਂ ਹਨ।

**ਸਾਰਿਆ** [*ਕ੍ਰਿ: । ਦੇਖੋ, 'ਸਾਰੀ ੩., ੪.'*]

੧. ਕਰਾਂ। ਯਥਾ—*'ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ' (੭੦੬)*, ਆਪ ਬਿਨਾ ਮੇਰਾ ਕੋਈ ਨਹੀਂ (ਜਿਸ ਪਾਸ) ਬੇਨਤੀ ਮੈਂ ਕਰਾਂ ਯਾ ਜੋ ਮੇਰੀ ਬੇਨਤੀ ਨੂੰ ਸਿਰੇ ਚਾੜ੍ਹੇ।

੨. ਸਮਾਲਿਆ।

**ਸਾਰੀਐ** [*ਕ੍ਰਿ: । ਦੇਖੋ, 'ਸਾਰੀ ੩., ੪.'*] ਸਮਾਲੀਐ।

**ਸਿਰਿਆ** [*ਕ੍ਰਿ: । ਸੰਸਕ੍ਰਿਤ, ਸ੍ਰਿਜ੍। ਪੰਜਾਬੀ, ਸਿਰਜਨਾ*] ੧. ਰਚਿਆ। ਯਥਾ—*'ਜਿਨਿ ਸਿਰਿਆ ਤਿਨੈ ਸਵਾਰਿਆ' (੯੬੮)*।

੨. [*ਸੰਸਕ੍ਰਿਤ, ਸ਼ਿਰਸ੍। ਪੰਜਾਬੀ, ਸਿਰ ਤੋਂ ਸਿਰਾ = ਕਿਨਾਰਾ*] ਦੋਹਾਂ ਪੱਖਾਂ ਦਾ (ਹਿੰਦੂ ਮੁਸਲਮਾਨ ਆਦਿ ਦੋ ਪੱਖਾਂ ਦਾ)। ਯਥਾ—*'ਦੁਹਾ ਸਿਰਿਆ ਕਾ ਖਸਮੁ ਆਪਿ' (੭੧)*।

**ਸੂਰਿਆ** [*ਸੰ: । ਸੰਸਕ੍ਰਿਤ, ਸ਼ੂਰ। ਪੰਜਾਬੀ, ਸੂਰ*] ਸੂਰਮਾ।

**ਸਰੀਅਤ** [*ਸੰ: । ਅਰਬੀ, ਸ਼ਰੀਅਤ*] ਮੁਸਲਮਾਨੀ ਮਜ਼ਹਬ ਦੇ ਤ੍ਰੀਕੇ ਯਾ ਬਿਵਸਥਾ ਜਿਨ੍ਹਾਂ ਵਿਚ ਕੀ ਕਰਨਾ, ਤੇ ਕੀ ਨਾ ਕਰਨਾ, ਵਰਜਿਤ ਤੇ ਵਿਹਤ ਕਰਮ ਦਾ ਪਤਾ ਲਗਦਾ ਹੈ। ਕਰਮ-ਕਾਂਡ ਦੀ ਬਿਵਸਥਾ।

**ਸਰੁ ਅਪਸਰੁ** ਦੇਖੋ, 'ਸਰ ਅੰਕ ੨'

**ਸਰਾਇ** [*ਸੰ: । ਫ਼ਾਰਸੀ*] ੧. ਮੁਸਾਫ਼ਰਖ਼ਾਨਾ।

੨. ਭਾਵ ਵਿਚ ਜਮ ਮਾਰਗ। ਯਥਾ—*'ਸੁਬਹ ਨਿਵਾਜ ਸਰਾਇ ਗੁਜਾਰਉ' (੭੯੨)*।

**ਸਰਾਈ** [*ਸੰ: । ਫ਼ਾਰਸੀ, ਸਰਾਇ*] ੧. ਮੁਸਾਫ਼ਰਖ਼ਾਨੇ। ਯਥਾ—*'ਤਿਨਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ' (੬੪੮)*।

੨. ਸਰਾਈਂ ਅਰਥਾਤ ਸਰਾਵਾਂ ਵਿਚ, ਭਾਵ ਲੋਕਾਂ ਵਿਚ। ਯਥਾ—*'ਦੁਹੀ ਸਰਾਈ ਖੁਨਾਮੀ ਕਹਾਏ' (੭੪੩)*, ਦੋਹਾਂ ਲੋਕਾਂ ਵਿਚ ਅਪਰਾਧੀ ਕਹਾਂਵਦੇ ਹਨ।

**ਸਾਰਈ** [*ਕ੍ਰਿ: । ਦੇਖੋ, 'ਸਿਰ ੩., ੪.'*] ਸਮਾਲਦਾ ਹੈ। ਯਥਾ—*'ਸਦਾ ਗੁਣ ਸਾਰਈ' (੧੪੨੫)*।

**ਸਿਰਾਇ** [*ਸੰ: । ਦੇਖੋ, 'ਸਿਰ'। ਆਇ, ਪੰਜਾਬੀ ਪ੍ਰਤੇ*] ਸਿਰ ਉੱਤੇ। ਯਥਾ—*'ਨਿੰਦ ਪੋਟ ਸਿਰਾਇ' (੧੦੦੧)*, ਨਿੰਦਾ ਦੀ ਪੰਡ ਸਿਰ 'ਤੇ (ਚੁੱਕਦਾ ਹੈ)।

**ਸਰਾਇਚਾ** [*ਸੰ: । ਫ਼ਾਰਸੀ, ਸਰਾਇਚਹ*] ਤੰਬੂ ਜਿਸਦੇ ਦੁਆਲੇ ਕਨਾਤਾਂ ਹੋਣ। ਛੋਟੇ ਘਰ ਨੂੰ ਬੀ ਸਰਾਇਚਹ ਕਹਿੰਦੇ ਹਨ। ਦੇਖੋ, 'ਦਿਗ ਦਿਸੇ'

**ਸਰਾਇਰਾ** [*ਗੁ: । ਸੰਸਕ੍ਰਿਤ, ਸ਼ਰ। ਪੰਜਾਬੀ, ਸਰ=ਤੀਰ+ਆਇਰਾ (=ਵਰਗਾ) ਪੁ: ਪੰਜਾਬੀ ਪ੍ਰਤੇ*] ੧. ਸਿੱਧਾ। ਯਥਾ—*'ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ' (੪੭੦)*, ਸਿੰਮਲ ਦਾ ਬ੍ਰਿਛ ਸਿੱਧਾ, ਬਹੁਤ ਵੱਡਾ ਤੇ ਉੱਚਾ ਹੁੰਦਾ ਹੈ।

੨. [*ਸਰਾਇ+ਰਾ=ਸਰਾਂ ਵਰਗਾ*] ਭਾਵ ਵੱਡਾ।

**ਸਰਿਓ** [*ਕ੍ਰਿ: । ਦੇਖੋ, 'ਸਰੇ ੧'*] ਪੂਰਾ ਹੋਯਾ, ਸਿਰੇ ਚੜ੍ਹਿਆ। ਯਥਾ—*'ਮਨ ਰੇ ਸਰਿਓ ਨ ਏਕੈ ਕਾਜਾ' (੬੫੪)*।

**ਸਰੇਉ** [*ਕ੍ਰਿ: । ਪੰਜਾਬੀ, ਸੇਵਾ ਦੀ ਕ੍ਰਿਯਾ ਸਰੇਵਨਾ ਯਾ ਸਰੇਉਨਾ ਹੈ*] ਸੇਵਾ ਕਰਾਂ। ਯਥਾ—*'ਕਵਨ ਉਪਮਾ ਦੇਉ ਕਵਨ ਸੇਵਾ ਸਰੇਉ'। (੧੩੯੮)*

**ਸਾਰਉ** [*ਕ੍ਰਿ: । ਦੇਖੋ, 'ਸਰੇ, ਸਾਰੀ ੩., ੪.'*] ਪਹੁੰਚਾਵਾਂਗਾ। ਯਥਾ—*'ਕਿਛੁ ਭੀ ਖਰਚੁ ਤੁਮਾਰਾ ਸਾਰਉ' (੭੯੨)*।

**ਸਿਰਿਓ** [*ਕ੍ਰਿ: । ਦੇਖੋ, 'ਸਿਰਿਆ'*] ਰਚਿਆ।

**ਸਰਸ/ਸਰਸਾ** [*ਗੁ: । ਸੰਸਕ੍ਰਿਤ, ਸਰਸ। ਸ+ਰਸ*] ੧. ਰਸ ਵਾਲਾ, ਜਿਵੇਂ ਬਰਸਾਤ ਵਿਚ ਸਾਰੇ ਬ੍ਰਿਛ ਬੂਟੇ ਹੁੰਦੇ ਹਨ। ਯਥਾ—*'ਰੁਤਿ ਆਈ ਲੇ ਸਰਸ ਬਸੰਤ ਮਾਹਿ' (੧੧੬੮)*।

੨. ਸੁਆਦੀਕ, ਰਸਦਾਇਕ।

੩. ਸੁੰਦਰ, ਮਨਮੋਹਨ, ਅਨੰਦਮਯ, ਖੁਸ਼। ਯਥਾ—*'ਨਾਮੁ ਸੁਣੀ ਮਨੁ ਸਰਸਾ' (੩੬੭)*।

**ਸਰਸੀ** [*ਕ੍ਰਿ: । ਦੇਖੋ, 'ਸਰਣਾ'*] ੧. ਪੂਰਾ ਹੋਵੇਗਾ। ਯਥਾ—*'ਮਨ ਸਰਸੀ ਕਾਜ' (੧੧੯੫)*।

੨. [*ਗੁ: । ਦੇਖੋ, 'ਸਰਸ'*] ਅਨੰਦ ਵਾਲੀ। ਯਥਾ—*'ਤਾ ਧਨ ਖਰੀ ਸਰਸੀ' (੭੬੫)*।

**ਸਰਸੇ** [*ਕ੍ਰਿ: । ਦੇਖੋ, 'ਸਰਸਾ'*] ਖਿੜੇ, ਖੁਸ਼ ਹੋਏ। ਯਥਾ—*'ਸਰਸੇ ਪਿਤਾ ਮਾਤ ਥੀਵਿਆ' (੭੬)*, ਮਾਤਾ ਪਿਤਾ ਸਰਸੇ ਹੋਏ।

**ਸਰਸਿਅੜੇ** [*ਕ੍ਰਿ: । ਦੇਖੋ, 'ਸਰਸ'। ਪੰਜਾਬੀ ਕ੍ਰਿਯਾ, ਸਰਸਨਾ ਤੋਂ*] ਖੁਸ਼ ਹੋਏ, ਰਸ ਵਾਲੇ ਹੋਏ। ਯਥਾ—*'ਸਾਜਨ ਸਰਸਿਅੜੇ ਦੁਖ ਦੁਸਮਨ ਭਾਗੇ' (੪੫੯)*।

**ਜ਼ਰਸਉ** [*ਸੰ: । ਸੰਸਕ੍ਰਿਤ, ਸਰਸ਼ਪ । ਹਿੰਦੀ, ਸਰਸੋਂ । ਪੰਜਾਬੀ, ਸਰ੍ਹੋਂ*] ਸਰ੍ਹੋਂ। ਯਥਾ—*'ਕਾਚੀ ਸਰਸਉਂ ਪੇਲਿ ਕੈ' (੧੩੭੭),* ਕੱਚੀ ਸਰ੍ਹੋਂ ਪੀੜ ਕੇ (ਨਾ ਤੇਲ ਲੱਭਾ ਨਾ ਖਲ ਬਣੀ)।

**ਸ੍ਰਿਸਟਿ** [*ਸੰ: । ਸੰਸਕ੍ਰਿਤ, ਸ੍ਰਿਸ਼੍ਟਿ*] ਰਚੀ ਹੋਈ ਰਚਨਾ, ਸ੍ਰਿਸ਼ਟੀ, ਜਗਤ। ਯਥਾ—*'ਸ੍ਰਿਸਟਿ ਦੇਖੈ ਆਪਿ ਉਪਾਇ' (੩੭),* ਤਥਾ—*'ਸਭ ਸ੍ਰਿਸਟਿ ਕਰੇ ਜੈਕਾਰਾ' (੬੨੧)।*

**ਸ੍ਰਿਸਟਾ/ਸ੍ਰਿਸਟੇ** [*ਸੰ: । ਦੇਖੋ, 'ਸ੍ਰਿਸਟਿ'। ਆ, ਏ ਪੰਜਾਬੀ ਪ੍ਰਤੇ*] ਸ੍ਰਿਸ਼ਟੀ ਦੇ ਰਚਨ ਵਾਲਾ ਵਾਹਿਗੁਰੂ। ਸ੍ਰਿਸਟੇ = ਵਾਹਿਗੁਰੂ ਦਾ। ਯਥਾ—*'ਸ੍ਰਿਸਟਾ ਕਰੈਸੁ ਨਿਹਚਉ ਹੋਇ' (੯੩੭),* ਤਥਾ—*'ਸ੍ਰਿਸਟੇ ਭੇਉ ਨ ਜਾਣੈ ਕੋਇ' (੯੩੭),* ਸ੍ਰਿਸ਼ਟੀ ਰਚਣਹਾਰ ਦੇ ਭੇਦ ਨੂੰ ਕੋਈ ਨਹੀਂ ਜਾਣ ਸਕਦਾ, ਜੋ ਕੁਛ ਰਚਣਹਾਰਾ ਕਰਨਾ ਚਾਹੁੰਦਾ ਹੈ ਨਿਸਚਿਤ ਉਹੀ ਹੁੰਦਾ ਹੈ।

**ਸਰੇਸਟ** [*ਗੁ: । ਸੰਸਕ੍ਰਿਤ, ਸ਼੍ਰੇਸ਼੍ਠ*] ਚੰਗੀ, ਸਭ ਤੋਂ ਉੱਤਮ। ਯਥਾ—*'ਭਗਤਿ ਸਰੇਸਟ ਪੂਰੀ' (੧੨੨੧)।*

**ਸ੍ਰਿਸਟੀਜਾ ਹੇ** [*ਸੰਬੋਧਨ । ਸੰਸਕ੍ਰਿਤ, ਸ੍ਰਿਸ਼੍ਟ । ਧਾਤੂ ਜਨ੍ = ਉਪਜਨਾ । ਪੰਜਾਬੀ, ਸ੍ਰਿਸ਼ਟੀ ਦੇ ਜਾ (=ਜਾਉਣ ਵਾਲੇ)+ਹੇ*] ਹੇ ਸ੍ਰਿਸ਼ਟੀ ਦੇ ਉਤਪਤ ਕਰਨ ਵਾਲੇ! ਯਥਾ—*'ਦੇਹਿ ਦਾਨੁ ਸ੍ਰਿਸਟੀਜਾ ਹੇ'। (੧੦੭੪)*

**ਸੁਰਸਤ** ਦੇਖੋ, 'ਸੁਰ ੨.'

**ਸਰਿ ਸੰਤੋਖ** [*ਸੰ: । ਦੇਖੋ, 'ਸਰਿ' ਤੇ 'ਸੰਤੋਖ'*] ਸੰਤੋਖ ਦਾ ਸਰੋਵਰ, ਤ੍ਰਿਪਤੀ ਦਾ ਸਮੁੰਦਰ, ਵਾਹਿਗੁਰੂ। ਯਥਾ—*'ਗੁਰਗਮ ਪ੍ਰਮਾਣਿ ਅਜਰੁ ਜਰਿਓ ਸਰਿ ਸੰਤੋਖ ਸਮਾਇਯਉ' (੧੪੦੮)।*

**ਸਰਸਨ** [*ਸੰ: । ਦੇਖੋ, 'ਸਰਸ'*] ਅਨੰਦ, ਅਨੰਦ ਹੋਣ ਦੀ ਦਸ਼ਾ। ਯਥਾ—*'ਦਰਸਨ ਪਰਸਨ ਸਰਸਨ ਹਰਸਨ' (੪੦੪),* ਦਰਸਨ ਨਾਲ ਭੀ {ਸਰਸਨ} ਅਨੰਦ ਹੈ ਤੇ (ਚਰਨ) ਪਰਸਨ ਤੇ ਭੀ {ਹਰਸਨ} ਅਨੰਦ ਹੁੰਦਾ ਹੈ।

**ਸੁਰ ਸਰੀ** [*ਸੰ: । ਸੰਸਕ੍ਰਿਤ, ਸੁਰਸਰਿਤ*] ਗੰਗਾ।

**ਸੂਰ ਸਰੁ** [*ਸੰ: । ਸੰਸਕ੍ਰਿਤ*] ੧. ਸੂਰਜ ਦਾ ਸੁਰ, ਪਿੰਗਲਾ।

੨. [*ਸੰਪ੍ਰਦਾ*] ਇੜਾ। ਯਥਾ—*'ਸੂਰ ਸਰੁ ਸੋਸਿ ਲੈ ਸੋਮਸਰੁ ਪੋਖਿ ਲੈ' (੯੯੧)।*

**ਸਰਾਹ** [*ਸੰ: । ਅਰਬੀ, ਸੁਲਾਹ । ਪੰਜਾਬੀ, ਸੁਲਾਹ । ਗੱਲ ਦੀ ਸੂਰਣਤਾ*] ਸਲਾਹ ਕੇ, ਵਡਿਆ ਕੇ।

**ਸਾਰਹਿ** [*ਕ੍ਰਿ: । ਦੇਖੋ, 'ਸਾਰੀ ੩., ੪.'*] ਸਮ੍ਹਾਲੇ। ਯਥਾ—*'ਹਰਿ ਹਰਿ ਗੁਣ ਸਾਰਹਿ' (੪੩੮)।*

**ਸਿਰਾਹ** [*ਸੰ: । ਦੇਖੋ, 'ਸਿਰ'*] ਸਿਰ ਤੋਂ। ਯਥਾ—*'ਕਾਲੁ ਨ ਟਲੈ ਸਿਰਾਹੁ' (੫੫),* ਸਿਰ ਤੋਂ ਕਾਲ ਨਹੀਂ ਹਟਦਾ।

**ਸੁਰਹ** [*ਸੰ: । ਸੰਸਕ੍ਰਿਤ, ਸੁਰਭਿ । ਪ੍ਰਾਕ੍ਰਿਤ, ਸੁਰਹਿ*] ਗਊ। ਯਥਾ—*'ਸੁਰਹ ਕੀ ਜੈਸੀ ਤੇਰੀ ਚਾਲਿ' (੧੧੯੬)।*

**ਸੁਰਹੀ** [*ਸੰ: । ਸੰਸਕ੍ਰਿਤ, ਸੁਰਭਿ । ਪ੍ਰਾਕ੍ਰਿਤ, ਸੁਰਹਿ*] ੧. ਸੁਰਹ ਦਾ ਬਹੁ-ਬਚਨ, ਗਊਆਂ। ਯਥਾ—*'ਵੁਠੈ ਘਾਹੁ ਚਰਹਿ ਨਿਤਿ ਸੁਰਹੀ' (੧੫੦),* ਮੀਂਹ ਵਰ੍ਹਨ ਤੋਂ ਗਊਆਂ ਘਾਹ ਖਾਂਦੀਆਂ ਹਨ।

੨. [*ਸੰ: । ਸੰਸਕ੍ਰਿਤ, ਸੁ+ਰੀ=ਚੇਤਾ ਸ਼ਕਤੀ*] ਬ੍ਰਿਤੀ। ਯਥਾ—*'ਅਹਿਨਿਸਿ ਅਖੰਡ ਸੁਰਹੀ ਜਾਇ' (੩੪੪),* ਦਿਨ ਰਾਤ (ਸੰਤਾਂ) ਦੀ ਅਸੰਪ੍ਰ-ਗਯਾਤਿ[1] ਸਮਾਧਿ ਲੱਗੀ ਰਹਿੰਦੀ ਹੈ। ਅਥਵਾ ਇਸਦਾ ਇਹ ਅਰਥ ਬੀ ਕਰਦੇ ਹਨ: ਦਿਨ ਰਾਤ ਸੋ+ਰਹੀ+ਜਾਇ = ਉਹ ਅਖੰਡ ਜਾ ਰਹੀ ਹੈ, ਸੋ ਪਹਿਲੇ ਕਹਿ ਆਏ ਹਨ, ਮਨਸਾ = ਬ੍ਰਿਤੀ।

**ਸਰੀਕ** [*ਸੰ: । ਅਰਬੀ, ਸ਼ਰੀਕ*] ਬਰਾਬਰੀ ਕਰਨ ਵਾਲਾ। ਯਥਾ—*'ਤਿਸਹਿ ਸਰੀਕੁ ਨਾਹੀ ਰੇ' (੧੦੮੨)।*

**ਸਰਕਾਰ** [*ਸੰ: । ਫ਼ਾਰਸੀ*] ੧. ਰਾਜ, ਰਾਜ ਸਭਾ।

੨. ਸਿਰ ਪਰ ਕਾਰ, ਭਾਵ ਹਕੂਮਤ। ਯਥਾ—*'ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ' (੩੮),* ਓਨ੍ਹਾਂ ਦੇ ਸਿਰ ਪਰ ਤੇਰੀ ਕਾਰ = ਹਕੂਮਤ ਹੈ।

੩. ਸੰਪ੍ਰਦਾ ਵਾਲੇ ਇਥੇ ਰਈਅਤ ਭੀ ਅਰਥ ਕਰਦੇ ਹਨ। ਕਿਸੇ ਨੂੰ ਕਿਸੇ ਦੀ 'ਸਰਕਾਰ ਵਿਚ' ਕਹਿਣਾ, ਉਸ ਨੂੰ ਉਸ ਦੀ ਰਈਅਤ ਕਹਿਣਾ ਇਕ ਦਰੁਸਤ ਮੁਹਾਵਰਾ ਹੈ।

**ਸਿਰਿ ਕਾਰ** [*ਸੰ: । ਫ਼ਾਰਸੀ*] ੧. ਸਿਰ ਉਤੇ ਕੰਮ। ਯਥਾ—*'ਲਾਲੇ ਨੋ ਸਿਰਿ ਕਾਰ ਹੈ' (੧੦੧੧),* ਤਥਾ—*'ਏਹ ਜਮ ਕੀ ਸਿਰਿਕਾਰ' (੫੧੩),* ਸਿਰ ਪੁਰ ਜਮਾਂ ਦੀ ਕਾਰ ਹੈ।

੨. [*ਦੇਖੋ, 'ਸਰਕਾਰ'*] ਸਰਕਾਰ।

**ਸਾਰਖੇ** [*ਕ੍ਰਿ: ਵਿ: । ਸੰਸਕ੍ਰਿਤ, ਸਦ੍ਰਿਸ਼ ਤੇ ਪੰਜਾਬੀ, ਸਰ[2] (=ਬਰਾਬਰ) । ਸਰ ਤੋਂ ਸਾਰਖੇ (=ਵਰਗੇ) ਬਣਿਆ ਜਾਪਦਾ ਹੈ*] ਵਰਗੇ, ਤੁੱਲ। ਯਥਾ—*'ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ'। (੧੩੭੪)*

**ਸੁਰਖੀ** [*ਸੰ: । ਸੰਪ੍ਰਦਾ । ਸੰਸਕ੍ਰਿਤ, ਸੁ+ਹ੍ਰਿਸ਼ਕ = ਇੰਦ੍ਰੇ । ਪੁ: ਪੰਜਾਬੀ, ਸੁਰਖੀ*] ਇੰਦ੍ਰਿਆਂ (ਨੂੰ ਠੀਕ ਤਰ੍ਹਾਂ ਨਾਲ)। ਯਥਾ—*'ਸੁਰਖੀ ਪਾਂਚਉ ਰਾਖੈ ਸਬੈ' (੩੪੪),* ਪੰਜਾਂ ਇੰਦ੍ਰਿਆਂ ਨੂੰ ਠੀਕ ਤਰ੍ਹਾਂ ਨਾਲ (ਕਾਬੂ) ਰੱਖੇ।

**ਸ੍ਰੀ ਖੰਡ** [*ਸੰ: । ਸੰਸਕ੍ਰਿਤ, ਸ਼੍ਰੀ ਖੰਡ*] ਚੰਦਨ। ਯਥਾ—*'ਕਾਠਹੁ ਸ੍ਰੀ ਖੰਡ ਸਤਿਗੁਰਿ ਕੀਅਉ' (੧੩੯੯)।*

**ਸਿਰਖੁਥੇ** [*ਸੰ: । ਦੇਸ਼ ਭਾਸ਼ਾ*] ਜੈਨ ਮਤ ਦੇ ਢੂੰਡੀਏ ਸਾਧ, ਜੋ ਜਦੋਂ ਸਾਧੂ ਬਣਦੇ ਹਨ ਤਾਂ ਸਿਰ ਦੇ ਵਾਲ ਖੋਹੇ ਜਾ ਕੇ ਬਣਦੇ ਹਨ। ਯਥਾ—*'ਜੋਗੀ ਕਾਪੜੀਆ ਸਿਰ ਖੂਥੇ' (੧੩੩੨)।*

**ਸਿਰ ਖੁਰ** [*ਸੰ: । ਦੇਖੋ, 'ਸਿਰ ਤੇ ਪੁਰ'*] ਸਿਰ ਤੋਂ ਲੈ ਪੈਰਾਂ ਤਕ। ਯਥਾ—*'ਇਕਨ੍ਹਾ ਪੇਰਣ ਸਿਰ ਖੁਰ ਪਾਟੇ' (੪੧੮)।*

**ਸਾਰਗ[3]/ਸਾਰਿੰਗ** [*ਸੰ: । ਸੰਸਕ੍ਰਿਤ, ਸਾਰਙ੍ਗ*] ੧. ਹਾਥੀ। ਯਥਾ—*'ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ' (੫੬੭)।*

੨. ਚਾਤ੍ਰਿਕ। ਯਥਾ—*'ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ' (੧੩),*

---

੧. ਜਿਸ ਸਮਾਧੀ ਵਿਚ ਕੁਛ ਬਾਹਰ ਦਾ ਗਯਾਨ ਰਹੇ।

੨. ਦੇਖੋ : ਸ੍ਰੀ ਗੁਰੂ ਗ੍ਰੰਥ ਸਾਹਿਬ *'ਰਾਮ ਨਾਮ ਸਰ ਨਾਹੀ',* ਰਾਮ ਨਾਮ ਦੇ ਬਰੱਬਰ ਹੋਰ ਕੋਈ ਧਰਮ ਨਹੀਂ।

੩. ਇਸ ਪਦ ਦੇ ਬੜੇ ਅਰਥ ਹਨ। ਯਥਾ—*'ਸਾਰੰਗ ਨੇ ਸਾਰੰਗ ਗਹਯੋ ਸਾਰੰਗ ਬੋਲਿਓ ਆਇ। ਜੋ ਸਾਰੰਗ ਸਾਰੰਗ ਕਹੇ ਸਾਰੰਗ ਮੁਖ ਥੀਂ ਜਾਇ'।* ਮੋਰ ਨੇ ਸੱਪ ਫੜਿਆ, ਬੱਦਲ ਗੱਜਿਆ। ਜੇ ਮੋਰ ਰਾਗ ਸਾਰੰਗ ਗਾਵੇ ਤਾਂ ਸੱਪ ਮੂੰਹੋਂ ਨਿਕਲ ਜਾਵੇ। ਹੋਰ ਬੀ ਜਿਹਾ ਕੁ—ਪ੍ਰਿਥਵੀ, ਰਾਤ, ਰੌਸ਼ਨੀ, ਕੋਇਲ, ਬ੍ਰਿਛ, ਵਾਲ, ਕਮਲ, ਸੋਨਾ, ਸੰਖ, ਜਵਾਹਰ, ਕਾਮਦੇਵ, ਚੰਦਨ, ਕਪੂਰ, ਭੌਰ, ਸਾਰੰਗੀ, ਸਾਜ਼, ਸ਼ਿਵ।

ਤਥਾ—*'ਚਿਰੁ ਹੋਆ ਦੇਖੇ ਸਾਰਿੰਗ ਪਾਣੀ' (੯੬)*, ਚਾਤ੍ਰਿਕ ਨੂੰ ਪਾਣੀ ਦੇਖੇ ਚਿਰ ਹੋ ਗਿਆ ਹੈ।

੩. ਚਿਤਮਿਤਾਲਾ ਹਰਨ।

੪. ਮੋਰ।

੫. ਧਨੁਸ਼। ਯਥਾ—*'ਸਾਰਿੰਗ ਧਰ ਭਗਵਾਨ ਬੀਠੁਲਾ' (੧੦੮੨)*।

੬. ਇਕ ਰਾਗ ਦਾ ਨਾਮ ਭੀ ਹੈ, ਜੋ ਗੁਰਮਤਿ ਸੰਗੀਤ ਵਿਚ ਸਿਰੀ ਰਾਗ ਦਾ ਪੁਤ੍ਰ ਹੈ। ਦਰਬਾਰੀ, ਕਾਨੜਾ, ਮਧੁਮਾਧਵੀ, ਦੇਵਗਿਰੀ ਮਲਾਰ, ਨਟ ਦੇ ਮੇਲ ਤੋਂ ਬਣਦਾ ਹੈ। ਦੇਖੋ, 'ਸਾਰੰਗ ਪਾਨਿ'

**ਸੁਰਗ** [*ਸੰ: । ਸ੍ਵਰਗ*] ਦੇਵ ਲੋਕ, ਇੰਦ੍ਰ ਦਾ ਲੋਕ, ਬਹਿਸ਼ਤ। ਯਥਾ—*'ਸੁਰਗੁ ਮਛੁ ਪਇਆਲੇ' (੯)*, ਤਥਾ—*'ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ' (੮੮੩)*।

**ਸੁਰ ਗਿਆਨ** [*ਗੁ: । ਸੰਸਕ੍ਰਿਤ, ਸੁਰ =ਸੂਰਜ ਵਰਗਾ ਗਯਾਨ ਹੈ ਜਿਸਦਾ*] ਦਿੱਬ ਗਿਆਨਣ। ਯਥਾ—*'ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ' (੩੮੪)*, ਪ੍ਰੀਤਮ ਨੂੰ ਤੂੰ ਹੱਛੀ ਲੱਗੀ ਹੈਂ ਇਸੇ ਕਰਕੇ ਤੂੰ ਦਿੱਬ ਗਿਆਨਣ ਹੈਂ।

**ਸਰਗੁਣ** [*ਗੁ: । ਸੰਸਕ੍ਰਿਤ, ਸਰਗੁਣ*]

੧. ਗੁਣਾਂ ਸਹਿਤ, ਤ੍ਰੈ ਗੁਣਾਂ ਵਾਲਾ।

੨. ਉਹ ਸਰੂਪ ਜੋ ਵਜੂਦ ਵਾਲਾ ਹੈ, ਚਾਹੇ ਪੰਚ ਭੌਤਕ ਪ੍ਰਤੱਖ ਹੈ ਚਾਹੇ ਸੂਖਮ ਹੈ। ਯਥਾ—*'ਨਿਰਗੁਨੁ ਆਪਿ ਸਰਗੁਨੁ ਭੀ ਓਹੀ' (੨੮੭)*।

**ਸੁਰਗਿੰਦੂ** [*ਸੰ: । ਸੰਸਕ੍ਰਿਤ, ਤਸ੍ਵਰਗ । ਇੰਦ= ਇੰਦ੍ਰ*] ਸ੍ਵਰਗ ਜੋ ਇੰਦ੍ਰ ਦਾ ਬੈਕੁੰਠ ਹੈ। ਸੁਰਗ ਦੇ ਨਾਲ ਇੰਦ੍ਰ ਗੁਰੂ ਜੀ ਨੇ ਇਸ ਕਰਕੇ ਦਿਤਾ ਹੈ ਕਿ ਹਿੰਦੂ ਮਤ ਵਿਚ ਅਕਸਰ ਇੰਦ੍ਰ ਲੋਕ ਨੂੰ ਸ੍ਵਰਗ ਆਖਦੇ ਹਨ, ਅਰ ਉਥੋਂ ਬੀ ਗਿੜਾ ਮਿਲਦਾ ਹੈ। ਤਿਵੇਂ ਹੀ ਬਹਿਸ਼ਤ ਬੀ ਮੁਸਲਮਾਨਾਂ ਦੇ ਮਤ ਅਨੁਸਾਰ ਭੋਗ ਭੂਮੀ ਹੈ। ਗੁਰੂ ਜੀ ਦਾ ਸ੍ਵਰਗ ਹੈ ਭੋਗਾਂ ਦੀ ਵਾਸ਼ਨਾ ਤੋਂ ਰਹਿਤ ਹੋਣਾ। ਯਥਾ—*'ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ' (੮੮੫)*, ਭਾਵ ਮੁਸਲਮਾਨ ਬਹਿਸ਼ਤ ਤੇ ਹਿੰਦੂ ਸ੍ਵਰਗ ਮੰਗਦੇ ਹਨ।

**ਸਾਰੰਗ ਪਾਣ/ਸਾਰਿੰਗ ਪਾਣੇ** [*ਸੰ: । ਸੰਸਕ੍ਰਿਤ, ਸਾਰਙ੍ਗ = ਪ੍ਰਿਥਵੀ + ਪਾਣ (=ਜਿਸ ਦੇ ਹੱਥ ਵਿਚ ਹੈ)। ਦੇਖੋ, 'ਸਾਰਿੰਗ'*[1]]

੧. ਪਰਮੇਸ਼ਰ। ਯਥਾ—*'ਚਾਖਿ ਅਘਾਣੇ ਸਾਰਿਗ ਪਾਣੇ ਜਿਨਕੈ ਭਾਗ ਮਥਾਨਾ' (੯੨੪)*, ਜਿਨ੍ਹਾਂ ਦੇ ਮੱਥੇ ਦੇ ਭਾਗ ਹਨ, ਓਹ ਪਰਮੇਸ਼ੁਰ ਦੇ ਨਾਮ ਨੂੰ ਚੱਖ ਕੇ ਤ੍ਰਿਪਤ ਹੋਏ ਹਨ। ਤਥਾ—*'ਕਹਿ ਕਬੀਰ ਭਜੁ ਸਾਰਿੰਗ ਪਾਨੀ' (੩੨੩)*, ਕਬੀਰ ਜੀ ਕਹਿੰਦੇ ਹਨ {ਸਾਰੰਗ ਪਾਨੀ} ਪਰਮੇਸ਼ਰ ਦੇ ਨਾਮ ਨੂੰ ਭਜ।

੨. [*ਸਾਰੰਗ = ਪਪੀਹਾ । ਪਾਨਿ = ਪਾਣੀ*] (ਸਾਰੰਗ) ਪਪੀਹਾ (ਜਿਕੁਰ) {ਪਾਨਿ} ਪਾਣੀ (ਸ੍ਵਾਂਤੀ ਬੂੰਦ) ਨੂੰ ਚਿਤਵਦਾ ਹੈ (ਐਸੇ) ਭਜ।

**ਸਿਰਜਿ** [*ਕ੍ਰਿ: । ਸੰਸਕ੍ਰਿਤ, ਸ੍ਰਿਜ੍*] ਰਚ ਕੇ।

**ਸੂਰਜ** [*ਸੰ: । ਸੰਸਕ੍ਰਿਤ, ਸੂਰਯ । ਪੰਜਾਬੀ, ਸੂਰਜ*] ਸੂਰਜ, ਦਿਨੀਅਰ। ਅਸਮਾਨ ਵਿਚ ਚੱਲ ਰਿਹਾ ਪ੍ਰਕਾਸ਼ ਪੁੰਜ, ਜੋ ਦਿਨ ਵੇਲੇ ਧਰਤੀ ਨੂੰ ਚਾਨਣਾ ਤੇ ਗਰਮੀ ਦੇਂਦਾ ਹੈ, ਜੋ ਖਗੋਲ ਦੇ ਵਿਦਵਾਨਾਂ ਨੇ ਬੁਧ, ਮੰਗਲ ਧਰਤੀ ਆਦਿ ਸਾਰੇ ਗ੍ਰਹਿਆਂ ਦਾ ਕੇਂਦਰ ਵਾਂਙ ਮੰਨਿਆ ਹੈ। ਯਥਾ—*'ਸੂਰਜੁ ਚੜਿਆ ਪਿੰਡੁ ਪੜਿਆ' (੪੩੯)*।

[1] ਸਾਰਿੰਗ ਦੇ ਅਨੇਕਾਂ ਅਰਥ ਹਨ—ਦੇਖੋ, 'ਸਾਰੰਗ'।

**ਸੂਰੀਜੇ** [*ਸੰ: । ਸੰ: । ਸੰਸਕ੍ਰਿਤ, ਸੂਰਯ*] ਸੂਰਜ ਨੂੰ। ਯਥਾ—*'ਜਿਉ ਚਕਵੀ ਦੇਖਿ ਸੂਰੀਜੈ' (੧੩੨੯)*।

**ਸਰਜੀਉ** [*ਗੁ: । ਸੰਸਕ੍ਰਿਤ, ਸ + ਜੀਵ*] ਜਿਸ ਵਿਚ ਜਿੰਦ ਹੋਵੇ। ਯਥਾ—*'ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤਕਾਲ ਕਉ ਭਾਰੀ' (੩੩੨)*, (ਜੋ ਲੋਕ) ਜਿੰਦ ਵਾਲੇ (ਬਕਰੇ ਆਦਿ ਮਾਰ ਕੇ) {ਨਿਰਜੀਉ} ਪੱਥਰ ਆਦਿ ਦੇਵੀ ਦੇਵਤਿਆਂ ਨੂੰ ਬਲੀ ਦਾਨ ਦਿੰਦੇ ਹਨ। ਉਨ੍ਹਾਂ ਨੂੰ ਅੰਤ ਕਾਲ ਵਿਖੇ ਭਾਰੀ (ਬਿਪਦਾ ਪਊ)।

**ਸਿਰਜਿਉ** [*ਕ੍ਰਿ: । ਸੰਸਕ੍ਰਿਤ, ਸ੍ਰਿਜ੍ । ਪੰਜਾਬੀ, ਸਿਰਜਨਾ*] ਰਚਿਆ। ਯਥਾ—*'ਸਚਿ ਸਿਰਜ੍ਯਿਉ ਸੰਸਾਰੁ ਆਪਿ' (੧੩੮੬)*।

**ਸਰਜੀਤ** [*ਗੁ: । ਸੰਸਕ੍ਰਿਤ, ਸ੍ਰਿਜ੍ = ਰਚਨਾ*] ੧. ਸਿਰਜਨਹਾਰ। ਯਥਾ—*'ਸਰਜੀਤੁ ਸਬਾਇਆ' (੧੨੮੨)*, ਸਭ ਦਾ ਸਿਰਜਨਹਾਰ ਹੈ। ਅਥਵਾ ੨. ਸਭ ਨੂੰ ਸੁਰਜੀਤ (ਹਰੇ) ਕਰਨ ਵਾਲਾ ਹੈ।

**ਸਿਰਜੰਤ** [*ਕ੍ਰਿ: । ਸੰਸਕ੍ਰਿਤ, ਸ੍ਰਿਜ੍*] ਰਚਦਾ ਹੈ। ਯਥਾ—*'ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ' (੧੩੫੬)*, ਚਤੁਰ ਤੇ ਚੇਤਨ (ਵਾਹਿਗੁਰੂ) ਰਚਦਾ ਹੈ ਤੇ ਰਤਨ ਵਰਗਾ (ਅਮੋਲਕ ਮਨੁੱਖਾ) ਜਨਮ।

**ਸੁਰਜਨ/ਸੁਰਿਜਨ** [*ਗੁ: । ਸੰਸਕ੍ਰਿਤ, ਸੁਰ= ਵਿਦ੍ਵਾਨ । ਜਨ = ਪੁਰਖ*]

੧. ਬਹੁਤਾ ਜਾਣਨ ਵਾਲੇ ਲੋਕ, ਸੁਚੇਤ। ਯਥਾ—*'ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ' (੨੮੧)*, ਹੇ ਬਹੁਤ ਜਾਣਨ ਵਾਲੇ ਲੋਕੋ ! (ਵਿਦ੍ਯਾ ਵਾਲੇ ਜਗ੍ਯਾਸੂਓ !) ਸਿਆਣਪਾਂ (ਮਨ ਦੀਆਂ ਚੰਚਲਤਾਈਆਂ) ਛੱਡ ਕੇ ਵਾਹਿਗੁਰੂ ਦੇ ਸਿਮਰਨ ਤੇ ਆਓ।

੨. [*ਸੰਸਕ੍ਰਿਤ, ਸਜਨ*] ਨੇਕ ਪੁਰਖ ਮਿੱਤ੍ਰ, ਭਾਵ ਵਾਹਿਗੁਰੂ। ਯਥਾ—*'ਸੁਰਿਜਨ ਭਾਨੀ ਤਾਂ ਮਨੁ ਮੋਹਿਆ' (੩੮੪)*, ਤੂੰ ਮਿਤ੍ਰ (ਈਸ਼੍ਵਰ) ਨੂੰ ਭਾ ਗਈ ਹੈਂ, ਤਦੇ ਤੂੰ ਮੇਰਾ ਮਨ ਮੋਹ ਲਿਆ ਹੈ।

**ਸਿਰਜਣਹਾਰ** [*ਸੰ: । ਸੰਸਕ੍ਰਿਤ, ਸ੍ਰਿਜ੍= ਰਚਨਾ । ਪੰਜਾਬੀ, ਸਿਰਜਨ + ਹਾਰ*] ਰਚਣ ਵਾਲਾ। ਯਥਾ—*'ਤੂ ਸਚਾ ਸਿਰਜਣਹਾਰੁ ਅਲਖ ਸਿਰੰਦਿਆ' (੬੮੮)*।

**ਸਰੰਜਾਮਿ** [*ਗੁ: । ਫ਼ਾਰਸੀ*] ਬਾਨ੍ਹਣੂ, ਬੰਨ੍ਹਣਾ, ਉਪਾਉ, ਬੰਦੋਬਸਤ। ਯਥਾ—*'ਸਰੰਜਾਮਿ ਲਾਗੁ ਭਵਜਲ ਤਰਨ ਕੈ' (੧੨)*, ਸੰਸਾਰ ਤੋਂ ਤਰਨ ਦੇ ਉਪਾਉ ਵਿਖੇ ਲੱਗ।

**ਸਰਜਾਲਿ** [*ਗੁ: । ਪੰਜਾਬੀ*] ਤਲਾ ਦਾ ਜਾਲਾ, ਤਲਾ ਤੋਂ ਉਪਲਖਤ ਤਲਾ ਦੇ ਜੀਵ ਲੈਣੇ, ਜਿਕੁਰ ਜਾਲ ਉਨ੍ਹਾਂ ਲਈ ਹੈ। ਯਥਾ—*'ਮਨੁ ਮਾਇਆ ਬੰਧਿਓ ਸਰਜਾਲਿ' (੮੩੧)*, ਮਾਇਆ ਵਿਖੇ ਮਨ ਬੰਧ ਰਿਹਾ ਹੈ, ਜਿਕੁਰ ਤਲਾ ਦੇ ਜੀਵ ਜਾਲ ਵਿਖੇ।

**ਸੁਰਝੀ** [*ਕ੍ਰਿ: । ਪੰਜਾਬੀ*] ਸਿੱਧੀ ਹੋਈ, ਖੁਲ੍ਹੀ ਉਰਝਨਾ (ਉਲਝਨਾ) ਫਸ ਜਾਣ ਨੂੰ ਤੇ ਸੁਰਝਨਾ (ਸੁਲਝਨਾ) ਖੁਲ੍ਹ ਜਾਣ ਨੂੰ ਕਹਿੰਦੇ ਹਨ ਯਥਾ—*'ਕੁੰਡਲਨੀ ਸੁਰਝੀ' (੧੪੦੨)*।

**ਸੂਰੂਟਾ** [*ਸੰ: । ਸੰਸਕ੍ਰਿਤ, ਸੂਰੁਢ= ਸਿਰਕਰਦਾ*] ਸੂਰਮਾ। ਯਥਾ—*'ਅਨਿਕ ਰਾਖ ਸੂਰੂਟਾ' (੧੨੧੦)*, ਕਈ ਸੂਰਮੇ ਰਖੇ ਸਨ।

**ਸਿਰਠਿ** [*ਸੰ: । ਸੰਸਕ੍ਰਿਤ, ਸ੍ਰਿਸ਼੍ਟਿ*] ਜੋ ਰਚੀ ਗਈ, ਸ੍ਰਿਸ਼ਟੀ, ਸੰਸਾਰ ਯਥਾ—*'ਜੇਤੀ ਸਿਰਠਿ ਉਪਾਈ ਵੇਖਾ' (੨)*।

**ਸੋਰਠਿ** [*ਸੰ: । ਸੰਸਕ੍ਰਿਤ*] ੧. ਇਕ ਰਾਗਣੀ ਦਾ ਨਾਉਂ ਹੈ। ਸਿੰਧਵੀ ਕਾਨੜਾ, ਕਾਫੀ ਮਲਾਰ ਦੇ ਮੇਲ ਤੋਂ ਬਣਦੀ ਹੈ, ਗੁਰਮਤਿ ਸੰਗੀਤ ਵਿਚ ਮੇਘ ਦੀ ਇਸਤ੍ਰੀ ਹੈ।

੨. ਭਾਵਾਰਥ ਬੁਧਿ ਬੀ ਲੈਂਦੇ ਹਨ[1]। ਯਥਾ—*'ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ' (੬੪੨)*।

**ਸਰਣ** [*ਸੰ: । ਸੰਸਕ੍ਰਿਤ, ਸ਼ਰਣ*[2]] ਰਖ੍ਯਾ, ਬਚਾਉ।

**ਸਾਰਣਾ** [*ਕ੍ਰਿ: । ਦੇਖੋ, 'ਸਾਰੀ ੩., ੪.'*] ਸਾਰ ਲੈਣੀ। ਯਥਾ—*'ਆਪੇ ਘਟਿ ਘਟਿ ਸਾਰਣਾ' (੧੦੨੬)*, ਹਰੇਕ ਸਰੀਰ ਵਿਚ ਆਪ ਹੀ ਵਿਆਪਕ ਹੋ ਕੇ ਸਭ ਦੀ ਸਾਰ ਲੈਂਦਾ ਹੈ।

**ਸਰਣ ਸੂਰ** [*ਗੁ: । ਸੰਸਕ੍ਰਿਤ, ਸ਼ਰਣ । ਸੂਰ*] ਸ਼ਰਣ (ਆਇਆਂ ਦੀ ਰੱਖ੍ਯਾ ਵਾਸਤੇ) ਸੂਰਮਾ ਹਨ। ਪਰਮੇਸ਼ਰ ਅਤੇ ਸਤਿਗੁਰੂ ਦਾ ਵਿਸ਼ੇਖਣ ਹੈ।

**ਸਰੀਤਾ** ਦੇਖੋ, 'ਦਰਸਰੀਤਾ'

**ਸਰੋਤ/ਸ੍ਰੋਤ** [*ਕ੍ਰਿ: । ਸੰਸਕ੍ਰਿਤ*] ੧. ਸੁਣਨ। ਯਥਾ—*'ਜਨਮਿ ਮੂਏ ਬਿਨੁ ਭਗਤਿ ਸਰੋਤਿ' (੪੧੩)*, ਭਗਤੀ ਸੁਣਨ ਤੋਂ ਬਿਨਾ (ਜੀਵ) ਜਨਮੇ ਤੇ ਮਰੇ। ਅਥਵਾ 'ਸ੍ਰਵਣ ਭਗਤੀ' ਤੋਂ ਬਿਨਾ ਜੀਵ ਜੰਮਦਾ ਮਰਦਾ ਹੈ।

੨. [*ਸੰ: । ਸੰਸਕ੍ਰਿਤ, ਸ਼੍ਰੋਤ*] ਕੰਨ। ਯਥਾ—*'ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ' (੧੩੫੭)*, ਪਰਾਈ ਨਿੰਦਾ ਕੰਨੀਂ ਨਹੀਂ ਸੁਣਦੇ।

੩. [*ਫ਼ਾਰਸੀ, ਸਰੋਦ=ਰਾਗ*] ਰਾਗ, ਸੰਗੀਤ। ਯਥਾ—*'ਓਹੁ ਬੇਧਿਓ ਸਹਜੇ ਸਰੋਤ' (੪੬੨)*, ਉਹ ਵਿੰਨ੍ਹਿਆ ਗਿਆ ਸਹਜ ਹੀ ਰਾਗ ਦੇ ਸੁਣਨ (ਕਰਕੇ)। ਦੇਖੋ, 'ਸਹਬਾਨ'

**ਸਰੋਤੇ/ਸ੍ਰੋਤੇ** [*ਗੁ: । ਸੰਸਕ੍ਰਿਤ, ਸ਼੍ਰੋਤ੍ਰਿਯ: ਬ੍ਰਹਮ ਵਿਦਯਾ ਜਾਣਨ ਵਾਲਾ*] ੧. ਬ੍ਰਹਮ ਵਿਦਯਾ ਦਾ ਜਾਣੂੰ। ਯਥਾ—*'ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ' (੬੧੪)*, ਜਿਨ੍ਹਾਂ ਹਰੀ ਦਾ ਨਾਮ ਮੁਖੋਂ ਗਾਇਆ ਹੈ ਉਹ ਪਸ਼ੂ ਪਰੇਤ ਵਤ ਮੂਰਖ ਲੋਕ ਭੀ ਬ੍ਰਹਮ ਵਿਦ੍ਯਾ ਦੇ ਜਾਣੂ ਹੋ ਗਏ ਹਨ।

੨. [*ਗੁ: । ਸੰਸਕ੍ਰਿਤ, ਸ਼੍ਰੋਤ੍ਰਿ = ਸੁਣਨਹਾਰ*] ਸੁਣਨ ਵਾਲੇ। ਯਥਾ—*'ਅਨਿਕ ਸਰੋਤੇ ਸੁਨਹਿ ਨਿਧਾਨ' (੧੨੩੬)*।

**ਸਾਰਤਾ** [*ਸੰ: । ਫ਼ਾਰਸੀ, ਇਸ਼ਾਰਤ*] ਹੱਥ ਦੀ ਸੈਨਤ, ਇਸ਼ਾਰਾ। ਯਥਾ—*'ਦੇਇ ਬੁਝਾਰਤ ਸਾਰਤਾ' (੨੧੭)*।

**ਸਿਰਤਿ** [*ਸੰ: । ਸੰਪ੍ਰਦਾ*] ੧. ਅੱਧੇ ਸਿਰ ਦੀ ਪੀੜ। ੨. ਛਿਲਤਰ। ਯਥਾ—*'ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ' (੧੬੮)*, ਪਰ ਅਸਲ ਵਿਚ ਸਿਰਤ ਸਾਪ ਸਾਰਾ ਪਦ ਹੈ, ਸ਼ਿਰਸ੍ ਤਾਪ। [*ਸੰਸ:, ਸ਼ਿਰਸ੍=ਸਿਰ। ਤਾਪ ਪੀੜਾ*[3]] ਸਿਰ ਦੀ ਪੀੜ।

**ਸਿਰਾਤ** [*ਕ੍ਰਿ: । ਹਿੰਦੀ*] ਬੀਤਦਾ ਜਾਂਦਾ ਹੈ। ਯਥਾ—*'ਜਨਮੁ ਸਿਰਾਤੁ ਹੈ' (੧੩੫੨)*।

**ਸੁਰਤਿ/ਸ੍ਰੁਤਿ** [*ਸੰ: । ਪੰਜਾਬੀ । ਸੰਸਕ੍ਰਿਤ, ਸਿਮ੍ਰਿਤਿ*[4]] ੧. ਗ੍ਯਾਤ, ਸੋਝੀ ਵਾਲੀ, ਸ਼ਕਤੀ। ਯਥਾ—*'ਏਕਾ ਸੁਰਤਿ ਜੇਤੇ ਹੈ ਜੀਅ' (੨੪)*, ਜਿਤਨੇ ਜੀਵ ਹਨ, ਸਭ ਵਿਚ ਇਕੋ ਹੀ ਗ੍ਯਾਤ ਪਾਈ ਹੋਈ ਹੈ।

੨. ਚਿਤ ਬ੍ਰਿਤੀ। ਯਥਾ—*'ਸਬਦੁ ਗੁਰੂ ਸੁਰਤਿ ਧੁਨਿ ਚੇਲਾ' (੯੪੩)*।

੩. [*ਸੰਸਕ੍ਰਿਤ, ਸੁ+ਰਤਿ=ਪ੍ਰੀਤੀ*] ਭਲੀ ਪ੍ਰੀਤਿ।

੪. [*ਸੰਸਕ੍ਰਿਤ, ਸ੍ਰੁਤਿ*] ਵੇਦ। ਯਥਾ—*'ਸ੍ਰੁਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ' (੭੮੫)*, ਤਥਾ—*'ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ'*। *(੩੩੪)*

**ਸੁਰਤਾ** [*ਸੰ: । ਦੇਖੋ, 'ਸੁਰਤ'*] ਗ੍ਯਾਤ ਵਾਲਾ। ਯਥਾ—*'ਸੋ ਸੁਰਤਾ ਸੋ ਬੈਸਨੋ' (੩੦੦)*, ਓਹੋ ਗ੍ਯਾਤ ਵਾਲਾ, ਭਾਵ ਗ੍ਯਾਨੀ ਅਤੇ (ਬੈਸਨੋ =) ਭਗਤ ਬੀ ਓਹੋ ਹੀ ਹੈ।

**ਸੁਰਤੀ** [*ਸੰ: । ਸੰਸਕ੍ਰਿਤ, ਸ੍ਰੁਤਿ=ਵੇਦ ਯਾ ਵੇਦ ਦਾ ਹਿੱਸਾ। ਪੰਜਾਬੀ ਪ੍ਰਤੇ, ਈ ਲੱਗ ਕੇ ਬਣਿਆ। ਸੁਰਤ=ਸ੍ਰੁਤੀ ਦਾ ਪਾਠੀ। ਦੇਖੋ, 'ਸੁਰਤ'*] ੧. ਵੇਦ ਪਾਠੀ। ਯਥਾ—*'ਸਭਿ ਸੁਰਤੀ ਮਿਲਿ ਸੁਰਤਿ ਕਮਾਈ' (੯)*, ਸਭ {ਸ੍ਰੁਤੀ} ਪਾਠਕਾਂ ਨੇ ਸ੍ਰੁਤੀਆਂ ਪੜ੍ਹੀਆਂ ਯਾ ਸਾਰੇ ਸੁਰਤ ਦੇ ਅਭ੍ਯਾਸੀਆਂ ਨੇ ਸੁਰਤ ਦੀ ਕਮਾਈ ਕੀਤੀ, ਭਾਵ ਨਾਮ ਜਪ ਕੇ ਸੁਰਤ ਨੂੰ ਉਨਮਨ ਕੀਤਾ।

੨. [*ਦੇਖੋ, 'ਸੁਰਤ'*] ਗ੍ਯਾਤ ਵਾਲਾ। ਯਥਾ—*'ਸੁਰਤੀ ਸੁਰਤਿ ਰਲਾਈਐ ਏਤੁ' (੮੭੮)*, (ਸੁਰਤੀ ਜੋ ਈਸ਼੍ਵਰ ਹੈ) ਗ੍ਯਾਤ ਵਾਲਾ। ਉਸ ਵਿਚ ਗ੍ਯਾਤ ਮਿਲਾਉਣੀ ਚਾਹੀਏ, ਭਾਵ ਵਿਚਾਰ ਕਰਨੀ ਚਾਹੀਏ। ਅਥਵਾ ਸੁਰਤ ਦੇ ਅਭ੍ਯਾਸੀ, ਭਾਵ ਨਾਮ ਵਾਲੇ ਦੀ ਸੁਰਤਿ ਵਿਚ ਆਪਣੀ ਸੁਰਤ ਲਾਈਏ, ਜਿਕੂੰ ਵਾਕ ਹੈ: *'ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ' (੧੩੬੨)*।

੩. [*ਸੁ+ਰਤੀ*] ਪ੍ਰੀਤਿ, ਤੁਕ ਦਾ ਅਰਥ: ਵਾਹਿਗੁਰੂ ਵਿਚ {ਸੁਰਤ} ਪ੍ਰੀਤੀ ਰਲਾਈਏ।

**ਸੁਰਤੇ** [*ਸੰ: । ਦੇਖੋ, 'ਸੁਰਤ'। 'ਏ' ਪ੍ਰਤੇ*]

---

[1] ਮਤੇ ਸੰਸਕ੍ਰਿਤ—ਸ੍ਰਿਧੁ (= ਬੁਧੀ)—ਤੋਂ ਸੋਰਠ ਬਣਿਆ ਹੋਵੇ, ਯਾ ਸੋਰਾਖਟ ਨਾਮ ਸੂਰਤ ਨਗਰ ਦਾ ਹੈ। ਇਹ ਰਾਗ ਉਸ ਇਲਾਕੇ ਦੇ ਨਾਮ ਤੇ ਹੋਵੇ ਤੇ ਸੋਰਾਖਟ ਦਾ ਸੋਰਠ ਬਣ ਗਿਆ ਹੋਵੇ।

[2] ਸ਼ਰਨ ਦਾ ਅਰਥ ਘਰ, ਤੇ ਰਖ੍ਯਾ ਕਰਨ ਵਾਲਾ ਬੀ ਹੈ।

[3] ਪੰਜਾਬੀ ਵਿਚ ਕਈ ਵੇਰ ਅੱਖਰ ਅੱਗੇ ਪਿਛੇ ਕਰ ਲੈਂਦੇ ਹਨ, ਸ਼ਿਰਸਤਾਪ ਦਾ ਸਿਰਤਸਾਪ, ਜਿਵੇਂ ਪੁਲਸਰਾਤ ਦਾ ਪੁਰਸਲਾਤ, ਹਿਤ ਦਾ ਤੇਹ, ਕੁਫਲ ਦਾ ਕੁਲਫ।

[4] ਐਸਾ ਜਾਪਦਾ ਹੈ ਕਿ ਸੰਸਕ੍ਰਿਤ ਦੇ ਦੋਵੇਂ ਪਦ ਸਤਿ ਤੇ ਸਿਮ੍ਰਿਤਿ ਇਸ ਸੁਰਤ ਪਦ ਦਾ ਮੂਲ ਹਨ: ☛

☛ (੧) ਸੰਸਕ੍ਰਿਤ ਸ੍ਰੁਤਿ ਦੇ ਅਰਥ ਹਨ ਵੇਦ, ਵੇਦ ਨੂੰ ਸਮੁੱਚੇ ਤੇ ਉਸ ਦੇ ਭਾਗਾਂ ਨੂੰ ਸ੍ਰੁਤਿ ਕਹਿੰਦੇ ਹਨ, ਸੋ ਇਨ੍ਹਾਂ ਅਰਥਾਂ ਵਿਚ (ਸੁਰਤ) ਸ੍ਰੁਤਿ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਯਾ ਹੈ। ਇਸ ਤੋਂ ਛੁਟ ਇਸ ਪਦ ਦੇ ਹੋਰ ਅਰਥ ਏਹ ਹਨ: ਕੰਨ, ਆਵਾਜ਼ ਸੁਣਨਾ, ਖ਼ਬਰ, ਸੁਰਾਂ ਦੇ ਹਿੱਸੇ, ਇਕ ਨਛੱਤ੍ਰ। ਇਨ੍ਹਾਂ ਅਰਥਾਂ ਵਿਚ ਜੋ ਖ਼ਬਰ—ਅਰਥ ਹੈ, ਉਹ ਅਰਥ ਪੰਜਾਬੀ ਦੇ ਸੁਰਤ ਪਦ ਵਿਚ ਮੌਜੂਦ ਹੈ, ਅਸੀਂ ਬੋਲਦੇ ਹਾਂ ਫਲਾਣੇ ਦੀ ਕੋਈ ਸੁਰਤ ਨਹੀਂ ਆਈ। ਫਲਾਣਾ ਰੋਗੀ ਹੈ, ਮੈਂ ਉਸ ਦੀ ਸੁਰਤ ਲੈਣ ਗਿਆ ਸਾਂ।

(੨) ਸਿਮ੍ਰਿਤਿ ਸੰਸਕ੍ਰਿਤ ਵਿਚ ਉਨ੍ਹਾਂ ਪੁਸਤਕਾਂ ਨੂੰ ਕਹਿੰਦੇ ਹਨ, ਜਿਨ੍ਹਾਂ ਵਿਚ ਹਿੰਦੂ ਧਰਮ ਦੀ ਬਿਵਸਥਾ ਲਿਖੀ ਹੈ; ਇਸ ਪਦ ਦੇ ਇਸ ਤੋਂ ਛੁਟ ਹੋਰ ਅਰਥ ਇਹ ਹਨ: ਯਾਦ, ਚੇਤਾ, ਇੱਛਾ, ਸਮਝ। ਮਾਲੂਮ ਹੁੰਦਾ ਹੈ ਕਿ ਪੰਜਾਬੀ ਦਾ ਸੁਰਤ ਪਦ ਇਸ ਸਿਮ੍ਰਿਤ ਪਦ ਤੋਂ ਬਦਲ ਕੇ ਬਣਿਆ ਹੈ ਅਰ ਇਸਦੇ—ਇੱਛਾ—ਤੇ—ਸਮਝ—ਅਰਥ ਨੇ ਥੋੜਾ ਪਲਟਾ ਖਾ ਕੇ ਇਸ ਨੂੰ ਚਿਤ ਬ੍ਰਿਤੀ ਦੇ ਅਰਥ ਦਿੱਤੇ ਹਨ, ਸੋ ਸੁਰਤ ਪਦ, ਚਿਤ ਬ੍ਰਿਤੀ, ਗ੍ਯਾਤ ਆਦਿ ਅਰਥਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਹੈ। ਇਨ੍ਹਾਂ ਹੀ ਅਰਥਾਂ ਵਿਚ ਲੋਕ ਅੱਜ ਤਕ ਬੋਲਦੇ ਬੀ ਹਨ, ਜਿਹਾ ਕੁ ਇਸ ਦੀ ਸੁਰਤ ਨਹੀਂ ਟਿਕਾਣੇ, ਇਸਦੀ ਸੁਰਤ ਨਹੀਂ ਅਜੇ ਫਿਰੀ। ਸਿੱਖਾਂ ਵਿਚ ਬੋਲਦੇ ਹਨ, ਸੁਰਤ ਢੈ ਪਈ ਸੂ, ਸੁਰਤ ਚੜ੍ਹ ਗਈ ਸੂ ਆਦਿ।

ਸੋ ਸੁਰਤ ਪਦ ਦੇ ਦੋ ਅਰਥ ੧. ਖ਼ਬਰ ਤੇ ੨. ਚਿਤ ਬ੍ਰਿਤੀ ਯਾ ਹੋਸ਼, ਸੰਸਕ੍ਰਿਤ ਦੇ 'ਸ੍ਰੁਤਿ' ਤੇ 'ਸਿਮ੍ਰਿਤ' ਦੋਹਾਂ ਪਦਾਂ ਤੋਂ ਬਣੇ ਜਾਪਦੇ ਹਨ।

੧. ਗਜਾਤ ਵਾਲੇ, ਬੁਧੀਵਾਨ।

੨. ਨਾਮ ਦਾ ਅਭਜਾਸ ਕਰਕੇ ਉਨਮਨ ਰਹਿਣ ਵਾਲੇ। ਯਥਾ—*'ਸੁਰਤੇ ਚੁਲੀ ਗਿਆਨ ਕੀ' (੧੨੪੦)।*

**ਸੂਰਤਿ** [*ਸੰ: । ਅਰਬੀ, ਸੂਰਤ*] ਆਕਾਰ, ਰੂਪ। ਯਥਾ—*'ਸੂਰਤਿ ਦੇਖਿ ਨ ਭੂਲੁ ਗਵਾਰਾ' (੧੦੭੭)।*

**ਸੁਰਤਿਆ** [*ਸੰ: । ਦੇਖੋ, 'ਸੁਰਤ'*]

੧. ਸੁਰਤ ਦੇ ਅਭਜਾਸੀ, ਨਾਮ ਵਿਚ ਸੁਰਤ ਲਾਉਣ ਵਾਲੇ।

੨. [*ਸੁ+ਰਤਿ=ਪ੍ਰੀਤਵਾਨ*] ਯਥਾ—*'ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ' (੧੪੬),* ਰਾਤ ਦੇ ਚੌਥੇ ਪਹਿਰ ਭਾਵ ਅੰਮ੍ਰਿਤ ਵੇਲੇ ਪ੍ਰੀਤਵਾਨਾਂ ਨੂੰ ਚਾਉ ਪੈਦਾ ਹੁੰਦਾ ਹੈ।

**ਸਿਰਤਿ ਸਾਪ** ਦੇਖੋ, 'ਸਿਰਤਿ'

**ਸੂਰਤਣ** [*ਗੁ: । ਸੰਸਕ੍ਰਿਤ, ਸ਼ੌਰਯ। ਪੰਜਾਬੀ, ਸੂਰ+ਤਣ*] ਸੂਰਬੀਰਤਾ। ਯਥਾ—*'ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ' (੪੬੭)।*

**ਸਾਰ ਤਤੁ** [*ਗੁ: । ਸੰਸਕ੍ਰਿਤ, ਸਾਰ=ਚੰਗਾ ਤਤ੍ਵ=ਸਿੱਧਾਂਤ, ਅਸਲ*] ਸ੍ਰੇਸ਼ਟ ਸਿੱਧਾਂਤ ਵਾਲੀ। ਯਥਾ—*'ਏਹਾ ਭਗਤਿ ਸਾਰ ਤਤੁ' (੮੯੫)।*

**ਸੁਰਤਾਨੁ** [*ਸੰ: । ਅਰਬੀ, ਸੁਲਤਾਨ=ਬਾਦਸ਼ਾਹ। ਹਿੰਦੀ, ਰ.ਲ. ਦੀ ਸੂਰਣਤਾ ਸੁਰਤਾਨ*[1]] ੧. ਬਾਦਸ਼ਾਹ। ਯਥਾ—*'ਸੋ ਸੁਰਤਾਨੁ ਜੁ ਦੁਇ ਸਰਤਾਨੈ' (੧੧੬੦),* ਉਹ ਪਾਤਸ਼ਾਹ ਹੈ ਜੋ ਦੋ {ਸਰਾਂ} ਤੀਰਾਂ ਨੂੰ ਖਿੱਚਣਾ (ਜਾਣੇ)। ਇਕ ਤੀਰ ਰਾਜ ਨੂੰ ਨਿਆਉਂ ਨਾਲ ਕਰਨ ਦਾ, ਅਰ ਦੂਸਰੇ ਚਿਤ ਬ੍ਰਿਤੀ ਨੂੰ ਵਾਹਿਗੁਰੂ ਵਿਚ ਲਾਣ ਦਾ। ਭਾਵ ਇਹ ਕਿ ਰਾਜਾ, ਰਾਜ ਤੇ ਯੋਗ ਦੋਵੇਂ ਕਰੇ। ਇਸ ਦੇ ਹੋਰ ਅਰਥ ਕਰਨ ਦਾ ਬੀ ਗਜਾਨੀ ਜ਼ੋਰ ਲਾਉਂਦੇ ਹਨ।

੨. [*ਸੰ: । ਹਿੰਦੀ*] ਜੋ ਸੁਰ ਨੂੰ ਤਾਣੇ, ਸੁਰਤ ਨੂੰ ਖਿੱਚੇ, ਭਾਵ ਯੋਗੀ। ਯਥਾ—*'ਸੋ ਸੁਰਤਾਨੁ ਜੁ ਦੁਇ ਸਰ ਤਾਨੈ' (੧੧੬੦),* ਉਹ ਯੋਗੀ ਹੈ ਜੋ ਇੜਾ ਪਿੰਗਲਾ ਦੋ ਸੁਰਾਂ ਦਾ ਚੜ੍ਹਾਉ (ਲਹਾਉ) ਜਾਣੇ।

੩. [*ਸੰ: । ਹਿੰਦੀ, ਸੁਰ+ਤਾਨ*] ਰਾਗੀ ਜੋ ਤਾਨਾਂ ਤੇ ਸੁਰਾਂ ਦਾ ਗਜਾਤਾ ਹੈ। ਯਥਾ—*'ਸੋ ਸੁਰਤਾਨੁ ਜੁ ਦੁਇ ਸਰ ਤਾਨੈ' (੧੧੬੦),* ਉਹ ਰਾਗੀ ਹੈ ਜੋ ਆਹਤ ਤੇ ਅਨਾਹਤ ਦੋਹਾਂ ਦਾ ਸੁਰ[2] ਗਜਾਨ ਰਖਦਾ ਹੋਵੇ।

**ਸੁਰ ਤਰ** [*ਸੰ: । ਸੰਸਕ੍ਰਿਤ, ਸੁਰ+ਤਰੁ:*] ਕਲਪ ਬ੍ਰਿਛ। ਯਥਾ—*'ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾਕੇ' (੬੫੮),* ਸੁਖਾਂ ਦਾ ਸਮੁੰਦ੍ਰ (ਵਾਹਿਗੁਰੂ ਹੈ) ਜਿਸ ਦੇ ਅਧੀਨ ਕਲਪ ਬ੍ਰਿਛ, ਚਿੰਤਾਮਣੀ ਤੇ ਕਾਮ ਧੇਨ ਹੈ।

**ਸਾਰਥਿ** [*ਗੁ: । ਸੰਸਕ੍ਰਿਤ, ਸ+ਅਰਥ*] ੧. ਅਰਥ ਸਹਿਤ। ਯਥਾ—*'ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ' (੯੦੪),* ਹੰਕਾਰ ਨੂੰ ਦੂਰ ਕਰ ਈਸ਼੍ਵਰ ਅਰਥ (ਉਪਲਖਤ ਧਰਮ, ਅਰਥ, ਕਾਮ ਤੇ ਮੋਖ ਚਾਰ ਪਦਾਰਥਾਂ) ਦੇ ਨਾਲ ਹੀ ਮਿਲੇਗਾ।

੨. [*ਸਮਰਥ ਦਾ ਸੰਖੇਪ ਹੈ ਸਾਰਥ*] ਸਮਰੱਥ, ਤਾਕਤ ਵਾਲਾ।

**ਸਾਰਦ** [*ਸੰ: । ਸੰਸਕ੍ਰਿਤ, ਸ਼ਾਰਦਾ। ਸਾਰ=ਵਿਦਜਾ ਆਦਿ ਦੇ ਤੱਤ ਦੀ+ਦਾ=ਦਾਤੀ*]

੧. ਸੁਰਸ੍ਵਤੀ, ਵਿਦਜਾ ਆਦਿ ਗੁਣਾਂ ਦੀ ਦੇਵੀ। ਯਥਾ—*'ਨਾਰਦ ਸਾਰਦ ਕਰਹਿ ਖਵਾਸੀ' (੪੭੯),* ਨਾਰਦ ਅਤੇ ਸਰਸਤੀ ਸੇਵਾ ਕਰਦੇ ਹਨ।

੨. [*ਸੰ: । ਸੰਸਕ੍ਰਿਤ, ਸ਼ਾਰਦ=ਬੀਨ, ਸਤਾਰ*] ਬੀਨ ਦੀ ਡੰਡੀ। ਯਥਾ—*'ਜੁਗ ਜੁਗ ਸਾਰਦ ਸਾਜੀ' (੩੩੪),* ਜੁਗਾਂ ਵਿਚ ਜੋ ਚੇਤਨ ਸੱਤਾ ਜੁੜ ਰਹੀ ਹੈ, ਏਹੋ ਬੀਨ ਦੀ ਡੰਡੀ ਬਨਾਈ ਹੈ।

**ਸਾਰਦੇ** [*ਕ੍ਰਿ: । ਪੰਜਾਬੀ, ਸਾਰਨਾ। ਦੇਖੋ, 'ਸਾਰੀ ੩., ੪.'*] ਸੰਮਾਲਦੇ। ਯਥਾ—*'ਆਠ ਪਹਰ ਗੁਣ ਸਾਰਦੇ' (੪੬)।*

**ਸਾਰੇਦੀ** [*ਕ੍ਰਿ: । ਪੰਜਾਬੀ, ਸਾਰ+ਲੈਂਦੀ=ਦਾ ਸੰਖੇਪ ਸਾਰੈਂਦੀ, ਸਾਰੇਂਦੀ*] ਸਾਰ ਲੈਂਦੀ, ਯਾਦ ਕਰਦੀ। ਯਥਾ—*'ਧਨ ਬਿਨਉ ਕਰੇਦੀ ਗੁਣ ਸਾਰੇਦੀ' (੧੧੦੮)।*

**ਸਿਰੰਦਾ[1]/ਸਿਰੰਦੇ** [*ਗੁ: । ਡੋਮ ਭਾਸ਼ਾ। ਸੰਸਕ੍ਰਿਤ, ਸ੍ਰਿਜ੍। ਪੰ: ਸਿਰਜ ਦਾ-ਰੂਪਾਂਤ੍ਰ-ਸਿਰੰਦਾ*] ਸਿਰਜਨਹਾਰ। ਯਥਾ—*'ਧੰਨੁ ਸਿਰੰਦਾ ਸਚਾ ਪਾਤਸਾਹੁ' (੫੭੮),* ਤਥਾ—*'ਜਾਕਉ ਨਦਰਿ ਸਿਰੰਦੇ' (੭੭੯),* ਜਿਸ ਪਰ {ਸਿਰੰਦੇ} ਸਿਰਜਨਹਾਰ ਦੀ ਨਦਰ ਹੋਵੇ।

**ਸੂਰਦਾਸ**[2] [*ਸੰ: । ਸੰਸਕ੍ਰਿਤ, ਸੂਰ ਦਾਸ*] ਇਕ ਭਗਤ ਜੀ ਦਾ ਨਾਮ ਹੈ। ਯਥਾ—*'ਸੂਰ ਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ' (੧੨੫੩)।*

**ਸਾਰਦੂਲ** [*ਸੰ: । ਸੰਸਕ੍ਰਿਤ, ਸ਼ਾਰ੍ਦੂਲ*] ਸ਼ੇਰ ਬੱਬਰ ਤੋਂ ਛੋਟਾ ਸ਼ੇਰ[3]। ਯਥਾ—*'ਗਊ ਕਉ ਚਾਰੈ ਸਾਰਦੂਲੁ' (੮੯੮),* ਭਾਵ ਇੰਦ੍ਰੀਆਂ ਨੂੰ ਸੁਧ ਹੰਕਾਰ ਰੂਪੀ ਸ਼ੇਰ ਭਲੇ ਪਾਸੇ ਤੋਰਦਾ ਹੈ।

**ਸਰਧ** [*ਸੰ: । ਸੰਸਕ੍ਰਿਤ, ਸ਼੍ਰਦ੍ਧਾ*] ਸ਼ਰਧਾ। ਵਿਸ਼੍ਵਾਸ ਤੇ ਪਜਾਰ ਦਾ ਮਿਲਵਾਂ ਭਾਵ ਜਿਸ ਵਿਚ ਸਤਿਕਾਰ ਬੀ ਸ਼ਾਮਲ ਹੁੰਦਾ ਹੈ। ਯਥਾ—*'ਸੇਜ ਵਿਛਾਈ ਸਰਧ ਅਪਾਰਾ' (੭੩੭),* ਤਥਾ—*'ਸਰਧਿ ਕਉ ਸਰਧਿਆ' (੧੧੦੬)।* ਦੇਖੋ, 'ਸਰਧਿਆ'

**ਸਰਧਾ** [*ਸੰ: । ਸੰਸਕ੍ਰਿਤ, ਸ਼੍ਰਦ੍ਧਾ*] ਵਿਸ਼੍ਵਾਸ, ਵਿਸ਼੍ਵਾਸ ਤੇ ਪਜਾਰ ਦਾ ਮਿਲਵਾਂ ਭਾਵ ਜਿਸ ਵਿਚ ਸਤਿਕਾਰ ਸ਼ਾਮਲ ਹੁੰਦਾ ਹੈ। ਯਥਾ—*'ਮੈ ਸਰਧਾ ਨਾਮਿ ਲਗਾਵੈਗੋ' (੧੩੧੦)।*

**ਸਰਾਧ** [*ਸੰ: । ਸੰਸਕ੍ਰਿਤ, ਸ਼੍ਰਾਦ੍ਧ*] ਪਿਤ੍ਰਾਂ ਨਮਿਤ ਅੰਨ ਜਲ ਭੋਜਨ ਆਦਿ ਦਿਤੇ ਦਾਨ। ਖ਼ਾਸ ਕਰ ਭਾਦਰੋਂ ਅੱਸੂ ਦੇ ਮਹੀਨੇ ਪਿਤ੍ਰ ਪੱਖ ਵਿਚ ਮਰ ਚੁਕਿਆਂ ਦੇ ਨਮਿਤ ਅੰਨ ਖੁਆਲਣਾ ਆਦਿ। ਉਂਞ ਹਿੰਦੂ ਮਤ ਵਿਚ ਸਰਾਧ ਕਈ ਹਨ ਤੇ ਕਈ ਤ੍ਰੀਕੇ ਤੇ ਵੇਰਵੇ ਉਨ੍ਹਾਂ ਦੇ ਹਨ। ਯਥਾ—*'ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ' (੩੩੨)।*

---

੧. ਅਰਬੀ ਪਦ ਸੁਲਤਾਨ, ਧਾਤੂ ਸਲਤ ਤੋਂ ਬਣਦਾ ਹੈ, ਇਹ ਧਾਤੂ ਇਬਰਾਨੀ ਜ਼ਬਾਨ ਵਿਚੋਂ ਆਯਾ ਹੈ, ਇਸ ਦੇ ਧਾਤੂ ਅਰਥ ਹਨ: ਤਾਕਤ ਰਖਣੀ ਤੇ ਕਬੀਰ ਜੀ ਨੇ ਇਸ ਨੂੰ ਸੁਰਤਾਨ ਲਿਖਿਆ ਹੈ, ਉਹ ਸੁਰ ਪਦ ਸੰਸਕ੍ਰਿਤ ਦਾ ਹੈ, ਜਿਸ ਦਾ ਧਾਤੂ ਹੈ—ਸੁਰ = ਤਾਕਤ ਰਖਣੀ, ਦੋਹਾਂ ਧਾਤੂਆਂ ਦਾ ਇਕੋ ਅਰਥ ਹੈ। ਸੋ ਸੁਲਤਾਨ ਉਹ ਹੈ ਜੋ ਦੋ ਤਾਕਤਾਂ ਰਖੇ, ਚਾਹੇ ਧਾਤੂ ਸਲਤ ਹੈ ਅਰਬੀ, ਚਾਹੇ ਸੁਰ ਹੈ ਸੰਸਕ੍ਰਿਤ, ਪਰ 'ਤਾਕਤ ਧਾਰਨਾ' ਦੋਹਾਂ ਦਾ ਅਰਥ ਹੈ।

੨. ਪਰੰਤੂ ਸੁਰ ਦੇ ਸਸੇ ਨੂੰ ਔਂਕੜ ਨਹੀਂ ਹੈ।

---

੧. ਸਿਖਾਂ ਦੇ ਕੀਰਤਨਾਂ ਵਿਚ ਜੋ ਸਰੰਗੀ ਵਰਗਾ ਇਕ ਸਾਜ਼ ਵਜਦਾ ਹੈ ਉਸ ਨੂੰ ਸਰੰਦਾ ਆਖਦੇ ਹਨ। ਉਹ ਪੰਜਵੇਂ ਸਤਿਗੁਰਾਂ ਦਾ ਵਿਉਂਤਿਆ ਦਸੀਦਾ ਹੈ। ਉਹ ਸਾਰੰਗਾ ਤੋਂ ਸਰੰਦਾ ਬਣਿਆ ਜਾਪਦਾ ਹੈ। ਇਹ ਪਦ ਉਹ ਨਹੀਂ।

੨. ਇਹ ਭਗਤ ਜੀ ਅੱਖਾਂ ਤੋਂ ਹੀਨ ਸੇ। ਸਿਖਾਂ ਦੇ ਬੋਲਿਆਂ ਵਿਚ, ਇਸ ਕਰਕੇ ਨੇਤਰਹੀਨ ਨੂੰ ਸੂਰ ਦਾਸ ਤੇ ਸੂਰਮਾ ਸਿੰਘ ਆਖਦੇ ਹਨ।

੩. Tiger.

**ਸਰਧਿਆ** [*ਕ੍ਰਿ: । ਦੇਖੋ, 'ਸ਼ਰਧਾ' । ਸ਼੍ਰਦਾ ਪਦ ਦੀ ਪੰਜਾਬੀ ਕ੍ਰਿਯਾ, ਸਰਧਨਾ*]

੧. ਸ਼ਰਧਾ ਕੀਤੀ।

੨. ਇਸ ਦਾ ਭਾਵ ਅਰਥ ਸੋਧਿਆ ਬੀ ਲੈਂਦੇ ਹਨ। ਯਥਾ—*'ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ ਸਲਲ ਕਉ ਸਲਲਿ ਸੰਮਾਨਿ ਆਇਆ' (੧੧੦੬),* ਅਰਾਧਨੇ ਯੋਗ ਨੂੰ ਅਰਾਧਿਆ ਅਰ ਸੁਧਾ ਕਰਨੇ ਯੋਗ ਨੂੰ ਸ਼ੁਧਾਕਰ ਕੇ ਗ੍ਰਹਿਣ ਕੀਤਾ, ਤਦ ਜਲ ਵਿਖੇ ਜਲ ਤਤ੍ਵ ਮਿਲ ਗਿਆ। ਦੇਖੋ, 'ਅਰਧ'

**ਸ੍ਰੀਧਰ** [*ਸੰ: । ਸੰਸਕ੍ਰਿਤ, ਸ਼੍ਰੀ ਧਰ। ਧਾਤੂ—ਸ਼੍ਰਿ=ਸੇਵਾ। ਜਿਸਦੀ ਜਗਤ ਸੇਵਾ ਕਰੇ*] ਜਗਤ ਦਾ ਪੂਜਜ, (ਵਾਹਿਗੁਰੂ)। ਸ਼ੋਭਾ, ਸ਼ਕਤੀਆਂ ਦੇ ਧਾਰਨ ਕਰਨ ਵਾਲਾ ਵਾਹਿਗੁਰੂ। ਯਥਾ—*'ਸ੍ਰੀਧਰ ਮੋਹਨ ਸਗਲ ਉਪਾਵਨ' (੧੧੩੮)।*

**ਸਰਨਿ** [*ਸੰ: । ਸੰਸਕ੍ਰਿਤ, ਸ਼ਰਣ*] ਰਖਜਾ, ਰਾਖੀ, ਆਸਰਾ। ਕਿਸੇ ਦੀ ਓਟ ਵਿਚ ਆਉਣ ਦਾ ਭਾਵ। ਯਥਾ—*'ਸਰਨਿ ਪਰੇ ਕੀ ਰਾਖੁ ਦਇਆਲਾ' (੨੬੦),* ਰਖਜਾ ਲਈ ਆਏ ਦੀ ਰਖ ਲਵੋ, ਹੇ ਦਿਆਲ!

**ਸਾਰਨ** [*ਸੰ: । ਸੰਸਕ੍ਰਿਤ, ਸ਼ਰਣ*] ਸ਼ਰਨ, ਰਖਜਾ, ਆਸਰਾ। ਯਥਾ—*'ਹਾਰਿ ਪਰੇ ਤੁਮ੍ ਸਾਰਨ' (੮੨੦)।*

**ਸਾਰਨਾ** [*ਕ੍ਰਿ: । ਦੇਖੋ, 'ਸਾਰੀ ੩., ੪.'*] ਪਹੁੰਚਾਣੀ। ਯਥਾ—*'ਤੁਮਹੀ ਆਗੈ ਸਾਰਨਾ' (੯੧੫),* ਤੇਰੇ ਅੱਗੇ ਬੇਨਤੀ ਪਹੁੰਚਾਣਾ (ਕਰਦੇ ਹਾਂ)।

**ਸਿਰਾਨੀ** [*ਕ੍ਰਿ: । ਸੰਸਕ੍ਰਿਤ, ਸ਼੍ਰੀ=ਗਤੌ (ਜਾਣਾ) ਧਾਤੂ। ਹਿੰਦੀ, ਸਿਰਾਨਾ*] ਬੀਤਦੀ, ਗੁਜ਼ਰਦੀ ਹੈ। ਯਥਾ—*'ਬਿਰਥਾ ਅਉਧ ਸਿਰਾਨੀ' (੬੩੩),* ਕਥਾ ਗੁਜ਼ਰਦੀ ਹੈ।

**ਸਿਰਾਨੋ** [*ਕ੍ਰਿ: । ਸੰਸਕ੍ਰਿਤ, ਧਾਤੂ, ਸ਼੍ਰੀ=ਗਤੌ (ਜਾਣਾ)। ਹਿੰਦੀ, ਸਿਰਾਨਾ*] ੧. ਗੁਜ਼ਰਿਆਂ, ਬੀਤਿਆਂ। ਯਥਾ—*'ਅਮਲੁ ਸਿਰਾਨੋ ਲੇਖਾ ਦੇਨਾ' (੭੯੨),* ਅਮਲਾਂ ਦੇ ਬੀਤਿਆਂ (ਭਾਵ ਮੌਤ ਮਗਰੋਂ) ਲੇਖਾ ਦੇਣਾ ਪਏਗਾ।

੨. [*ਹਿੰਦੀ, ਸਿਅਰਾਨਾ=ਠੰਢੇ ਹੋਣਾ*] ਠੰਢੇ ਹੋ ਗਏ, ਭਾਵ ਹੋ ਚੁਕੇ।

੩. [*ਸੰਪ੍ਰਦਾ*] ਬਰਾਬਰ। ਯਥਾ—*'ਅਮਲੁ ਸਿਰਾਨੋ ਲੇਖਾ ਦੇਨਾ' (੭੯੨),* ਅਮਲਾਂ ਦੇ ਬਰਾਬਰ ਲੇਖਾ ਦੇਣਾ ਪਏਗਾ।

**ਸਰਨਾਈ** [*ਗੁ: । ਸੰਸਕ੍ਰਿਤ, ਸ਼ਰਣ*] ਸ਼ਰਨ ਪਿਆਂ, ਸ਼ਰਨ ਆਇਆਂ।

**ਸਰਨਾਗੇ** [*ਗੁ: । ਸੰਸਕ੍ਰਿਤ, ਸ਼ਰਣਾਗਤ*] ਸ਼ਰਨ ਆ ਗਏ, ਸ਼ਰਨ ਆਏ।

**ਸਰਨਭਾ** [*ਸੰ: । ਸੰਸਕ੍ਰਿਤ, ਸ਼ਰਣ*] ਸ਼ਰਨ ਵਿਚ, ਰਾਖੀ ਵਿਚ। ਯਥਾ—*'ਹਮ ਪਰੇ ਹਾਰਿ ਤੁਮ ਸਰਨਭਾ' (੧੩੨੭),* ਅਸੀਂ ਹਾਰ ਕੇ ਤੁਸਾਡੀ ਰਾਖੀ ਵਿਚ ਆ ਪਏ ਹਾਂ।

**ਸੁਰਿਨਰ** [*ਸੰ: । ਸੰਸਕ੍ਰਿਤ*] ਦੇਵਤੇ ਤੇ ਮਨੁੱਖ। ਯਥਾ—*'ਸੁਰਿਨਰ ਤਿਨ ਕੀ ਬਾਣੀ ਗਾਵਹਿ' (੬੭),* ਤਥਾ—*'ਸੁਰਿਨਰ ਨਾਥਹ ਨਾਥੁ ਤੂ'। (੯੩੪)*

**ਸ੍ਰੀ ਨਿਵਾਸੁ** [*ਸੰ: । ਸੰਸਕ੍ਰਿਤ*] ਸ਼ੋਭਾ ਦਾ ਨਿਵਾਸ ਹੈ ਜਿਸ ਦੇ ਕੋਲ (ਐਸਾ ਵਾਹਿਗੁਰੂ)। ਯਥਾ—*'ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ' (੧੪੦੩)।*

**ਸਿਰਨਾਵਣੀ**[1] [*ਸੰ: । ਪੰਜਾਬੀ*]।

੧. ਰਿਤੂ ਕਾਲ।

੨. ਭਾਵ ਅਪਵਿੱਤ੍ਰਤਾਈ। ਯਥਾ—*'ਜਿਉ ਜੋਰੂ ਸਿਰਨਾਵਣੀ ਆਵੈ ਵਾਰੋਵਾਰ' (੪੭੨),* ਭਾਵ ਇਹ ਕਿ ਇਸਤ੍ਰੀ ਰਿਤੂ ਕਾਲ ਵਿਚ ਮੈਲੀ ਹੁੰਦੀ ਹੈ ਪਰੰਤੂ ਉਹ ਤਾਂ ਵਾਰੋ ਵਾਰ ਕਹੀਏ ਵਾਰੀ ਸਿਰ ਮਹੀਨੇ ਪਿਛੋਂ ਅਪਵਿੱਤ੍ਰਤਾ ਆਉਂਦੀ ਹੈ। (ਅੱਗੇ ਲਿਖਿਆ ਹੈ) ਝੂਠੇ ਆਦਮੀ ਨਿੱਤ ਨਿੱਤ ਹੀ ਖੁਆਰ ਰਹਿੰਦੇ ਹਨ, ਭਾਵ ਸਦਾ ਅਪਵਿੱਤ੍ਰ ਰਹਿੰਦੇ ਹਨ।

**ਸਰਪ** [*ਸੰ: । ਸੰਸਕ੍ਰਿਤ, ਸਰ੍ਪ*] ਸੱਪ।

**ਸਰਾਪਿ** [*ਸੰ: । ਸੰਸਕ੍ਰਿਤ, ਸ਼ਾਪ*] ਭੈੜੀ ਅਸੀਸ, ਬਦ ਦੁਆ। ਯਥਾ—*'ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ' (੧੪੧੨)।*

**ਸਰੂਪ** [*ਸੰ: । ਸੰਸਕ੍ਰਿਤ, ਸ੍ਵਰੂਪ। ਪੰਜਾਬੀ ਸਰੂਪ*]

੧. ਕਿਸੇ ਸ਼ੈ ਯਾ ਵਿਅਕਤੀ ਦਾ ਆਪਣਾ ਅਸਲੀ ਆਪਾ, ਵਜੂਦ।

੨. [*ਗੁ:*] ਵਜੂਦ ਵਾਲਾ। ਯਥਾ—*'ਬੋਲੈ ਗੋਰਖੁ ਸਤਿ ਸਰੂਪ' (੯੫੨),* ਬੋਲਦੇ (ਹਨ) ਗੁਰੂ ਨਾਨਕ—ਹੇ ਗੋਰਖ (ਉਹ) ਸੱਚੇ ਵਜੂਦ ਵਾਲਾ ਹੈ, ਪਰਮ ਤੱਤ (ਹੈ, ਉਸ ਵਿਚ) ਰੂਪ ਤੇ ਰੇਖਾ ਨਹੀਂ ਹੈ।

**ਸੁਰਪਸੀ** [*ਕ੍ਰਿ: । ਪੁ: ਪੰਜਾਬੀ, ਰਪਣਾ=ਰੰਗੀਣਾ। ਸੋ+ਰਪ+ਸੀ*] ਉਹ ਰੰਗਿਆ ਜਾਵੇਗਾ।

**ਸੁਰਪਤਿ** [*ਸੰ: । ਸੰਸਕ੍ਰਿਤ, ਸੁਰਪਤਿ*] ਇੰਦ੍ਰ। ਯਥਾ—*'ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਨ ਕਉ ਭਰਤੇ' (੧੨੬੭)।*

**ਸਰਪਨਿ/ਸ੍ਰਪਨੀ/ਸਰਪਨੀ** [*ਸੰ: । ਸੰਸਕ੍ਰਿਤ, ਸਰ੍ਪਿਣੀ*] ਸੱਪਣੀ। ਭਾਵ ਵਿਚ ਮਾਯਾ ਲਈ ਜਾਂਦੀ ਹੈ, ਕਿਉਂਕਿ ਸੱਪਣੀ ਪਦ ਸ੍ਰਿਪ ਧਾਤੂ ਤੋਂ ਬਣਦਾ ਹੈ, ਜਿਸਦਾ ਅਰਥ ਤਿਲਕ ਜਾਣਾ ਹੈ, ਸੋ ਮਾਯਾ ਬੀ ਐਸੀ ਤਰਲ ਹੈ ਕਿ ਸਥਿਰ ਨਹੀਂ ਰਹਿੰਦੀ। ਦੂਸਰੇ ਸਰਪਨੀ ਦਾ ਡੰਗਿਆ ਸਰੀਰ ਕਰਕੇ ਦੁਖੀ, ਤਿਵੇਂ ਮਾਯਾ ਵਸ ਹੋਣੇ ਤੇ ਆਤਮਾ ਕਰਕੇ ਦੁਖੀ ਹੁੰਦਾ ਹੈ। ਯਥਾ—*'ਸਰਪਨੀ ਤੇ ਊਪਰਿ ਨਹੀ ਬਲੀਆ' (੪੮੦),* ਤਥਾ—*'ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ' (੯੦੫),* ਤਥਾ—*'ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ' (੬੩),* ਤਥਾ—*'ਸ੍ਰਪਨੀ ਸ੍ਰਪਨੀ ਕਿਆ ਕਹਉ' (੪੮੦)।*

**ਸੁਰਾ ਪਾਨ** [*ਸੰ: । ਸੰਸ:, ਸੁਰਾ=ਸ਼ਰਾਬ+ਪਾਨ=ਪੀਣ ਦੀ ਕ੍ਰਿਯਾ*] ਸ਼ਰਾਬ ਪੀਣਾ। ਯਥਾ—*'ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ'*[1] *(੧੩੭੭),* ਅਰਥਾਤ—ਭੰਗ, ਸ਼ਰਾਬ ਤੇ ਮੱਛੀ ਜੋ ਪ੍ਰਾਨੀ ਖਾਣਗੇ। ਜੋ ਪਦਾਰਥ ਖਾਧੇ ਹੋਏ ਤਨ ਪੀੜਾ ਕਰਦੇ ਤੇ ਮਨੋ ਵਿਕਾਰ ਉਪਜਾਉਂਦੇ ਹਨ, ਉਹ ਗੁਰੂ ਨਾਨਕ ਦੇਵ ਜੀ ਨੇ ਮਨ੍ਹਾਂ ਕੀਤੇ ਹਨ। ਯਥਾ—*'ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲੈ ਵਿਕਾਰ' (੧੬),* ਕਬੀਰ ਜੀ ਨੇ ਏਥੇ ਐਸੇ ਤ੍ਰੈ ਪਦਾਰਥ ਗਿਣ ਕੇ

---

੧. ਕਿਉਂਕਿ ਇਹਨਾਂ ਦਿਨਾਂ ਦੀ ਅਸ਼ੁੱਧੀ ਤੋਂ ਸ਼ੁੱਧ ਹੋਣ ਲਈ ਇਸਤ੍ਰੀਆਂ ਸਿਰ ☛ ਸਮੇਤ ਨਹਾਉਂਦੀਆਂ ਹਨ, ਇਸ ਕਰਕੇ—ਸਿਰਨਾਵਣੀ—ਪਦ 'ਰਿਤੂ ਕਾਲ' ਦਾ ਵਾਚਕ ਹੋ ਗਿਆ ਹੈ।

੧. ਇਕ ਹੋਰ ਅਰਥ ਬੀ ਖਿੱਚ ਨਾਲ ਲਾਉਂਦੇ ਹਨ : ਭਾਂਗ = ਭੰਗ ਪਾਉਣ ਵਾਲੀ। ਮਾ = ਮਾਯਾ। ਛਲਣ ਵਾਲੀ ਵਾ ਛਲੀ = ਚੰਚਲ। ਸੁਰਾਪਾਨ = ਜਿਸ ਨੂੰ ਦੇਵਤੇ ਨਹੀਂ ਖਾਂਦੇ, ਯਾ ਜੋ ਦੇਵਤਿਆਂ ਨੂੰ ਖਾ ਜਾਂਦੀ ਹੈ। ਮਾਯਾ ਛਲ ਜਾਣ ਵਾਲੀ ਤੇ (ਸਰੂਪ ਵਿਚ) ਭੰਗ ਪਾਉਣ ਵਾਲੀ। ਦੇਵਤੇ ਬੀ ਇਸ ਤੋਂ ਨਹੀਂ ਬਚਦੇ। ਜੋ ਜੋ ਪ੍ਰਾਣੀ ਇਸ ਨੂੰ ਅੰਗੀਕਾਰ ਕਰਨਗੇ, ਉਨ੍ਹਾਂ ਦੇ ਤੀਰਥਾਦਿ ਸ਼ੁਭ ਕਰਮ ਰਸਾਤਲ ਨੂੰ ਜਾਣਗੇ, ਨਿਸਫਲ ਹੋ ਜਾਣਗੇ, ਅਥਵਾ ਸ਼ੁਭ ਕਰਮਾਂ ਦੇ ਹੁੰਦਿਆਂ ਬੀ ਓਹ ਨਰਕ ਨੂੰ ਜਾਣਗੇ।

ਦੱਸੇ ਹਨ। ਪੰਡਤ ਤਾਰਾ ਸਿੰਘ ਜੀ ਲਿਖਦੇ ਹਨ ਕਿ ਇਹ ਉਪਦੇਸ਼ ਬ੍ਰਹਮ ਬ੍ਰਿਤੀ ਵਾਲਿਆਂ ਵਾਸਤੇ ਹੈ।

**ਸਰਪਰ** [*ਕ੍ਰਿ: ਵਿ:। ਸੰਸਕ੍ਰਿਤ, ਸਰ੍ਵਥਾ*] ਨਿਸਚੇ, ਜਦ ਕਦ। ਯਥਾ—*'ਸਰਪਰ ਮੈਥੈ ਆਵਣਾ' (੧੩੮੨)*, ਨਿਸਚੇ ਮੇਰੇ ਵਿਖੇ ਆਵੇਂਗਾ, ਤਥਾ—*'ਸਾਧ ਸੰਗਿ ਸਰਪਰ ਨਿਸਤਰੈ' (੭੭੨)*, ਸਤਿਸੰਗੀ ਦਾ ਨਿਸਚੇ ਉੱਧਾਰ ਹੁੰਦਾ ਹੈ।

**ਸਰਫੈ** [*ਕ੍ਰਿ:। ਅਰਬੀ, ਸਰਫ਼ਾ*] ਥੋੜਾ ਖ਼ਰਚ ਕਰਨਾ, ਭਾਵ ਲੋੜ ਵੇਲੇ ਹੁੰਦੇ ਪਦਾਰਥ ਨੂੰ ਖ਼ਰਚ ਨਾ ਕਰਨ ਤੋਂ ਹੈ। ਯਥਾ—*'ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ' (੧੪੧੨)*।

**ਸਰਾਫੁ** [*ਸੰ:। ਅਰਬੀ, ਸਰਾਫ਼*] ਚਾਂਦੀ, ਸੋਨਾ ਪਰਖਣ, ਵੇਚਣ, ਖ਼੍ਰੀਦਣ ਵਾਲਾ ਸਿਆਣਾ। ਯਥਾ—*'ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ' (੯੬੦)*।

**ਸਰਾਫੀ** [*ਗੁ:। ਅਰਬੀ, ਸਰਾਫ਼ੀ*] ਸਰਾਫ਼ਾਂ ਵਾਲੀ, ਭਾਵ ਪਰਖ ਵਾਲੀ। ਯਥਾ—*'ਐਸਾ ਸਾਹੁ ਸਰਾਫੀ ਕਰੈ' (੪੧੩)*।

**ਸਰਬ** [*ਗੁ:। ਸੰਸਕ੍ਰਿਤ, ਸਰ੍ਵ। ਪੰਜਾਬੀ, ਸਰਬ, ਸੱਭ*] ਸਾਰੇ, ਸਾਰੀਆਂ। ਯਥਾ—*'ਸਰਬ ਸਿਧਿ ਹਰਿ ਗਾਈਐ' (੮੧੮)*, ਸਾਰੀਆਂ ਸਿੱਧੀਆਂ ਦਾ ਦਾਤਾ ਹਰੀ ਨੂੰ ਗਾਈਐ। ਦੇਖੋ, 'ਸਰਬ ਧਾਰ'

**ਸਰਬਸੁ** [*ਸੰ:। ਸੰਸਕ੍ਰਿਤ, ਸਰ੍ਵਸ੍ਵ*]

੧. ਸਾਰਾ ਕੁਝ, ਸਰਬੰਸ, ਧਨ। ਯਥਾ—*'ਸਰਬਸੁ ਨਾਮੁ ਭਗਤ ਕਉ ਦੀਨਾ' (੨੪੦)*, ਭਗਤਾਂ ਨੂੰ ਸਰਬੰਸ ਧਨ ਰੂਪ ਨਾਮ ਹੀ ਦਿਤਾ ਹੈ, ਅਰਥਾਤ ਨਾਮ ਨੂੰ ਹੀ ਆਪਣਾ ਸਰਬੰਸ ਧਨ ਸਮਝਦੇ ਹਨ।

੨. ਸਭ ਪਾਸਿਆਂ ਤੋਂ।

**ਸਰਬਗਿ** [*ਗੁ:। ਸੰਸਕ੍ਰਿਤ, ਸਰ੍ਵਗ੍ਯ*] ਸਾਰਿਆਂ ਦੇ ਜਾਣਨ ਵਾਲਾ।

**ਸਰਬਾਗਿ** [*ਗੁ:। ਸੰਸਕ੍ਰਿਤ, ਸਰ੍ਵਗ੍ਯ*] ਸਾਰਿਆਂ ਦੇ ਜਾਣਨਹਾਰ। ਯਥਾ—*'ਕਰਹੁ ਤਪਾਵਸੁ ਪ੍ਰਭ ਸਰਬਾਗਿ' (੧੩੪੭)*।

**ਸਰਬੰਗਾ** [*ਗੁ:। ਸੰਸਕ੍ਰਿਤ, ਸਰ੍ਵ-ਅੰਗ*] ਸਾਰੇ ਅੰਗਾਂ ਦਾ। ਯਥਾ—*'ਗਣਤ ਨ ਆਵੈ ਸਰਬੰਗਾ' (੧੦੮੨)*।

**ਸਰਬਾਗਿਓ** [*ਗੁ:। ਸੰਸਕ੍ਰਿਤ, ਸਰ੍ਵਗ੍ਯ*] ਸਰਬੱਗ, ਸਰਬ ਦਾ ਗਯਾਤਾ, ਸਭ ਕੁਛ ਜਾਣਨ ਵਾਲਾ।

**ਸਰਬੰਗਨਾ** [*ਵਿਸ਼ੇਸ਼ਣ। ਸੰਸਕ੍ਰਿਤ, ਸਰ੍ਵਾਙ੍ਗਿਨ੍*] ਵਿਆਪਕ, ਪੂਰਨ, ਸਾਰਿਆਂ ਵਿਚ। ਯਥਾ—*'ਏਕੁ ਰਵਿਆ ਸਰਬੰਗਨਾ'*। *(੧੦੮੦)*

**ਸਰਬਤ** [*ਅਧਿਕਰਣ। ਸੰਸਕ੍ਰਿਤ, ਸਰ੍ਵਤ੍ਰ*] ਸਾਰੇ ਅਸਥਾਨਾਂ ਵਿਚ। ਯਥਾ—*'ਸਰਬਤਿ ਰਵਿਆ' (੮੦)*।

**ਸਰਬਤ੍ਰ ਰਮਣੰ** [*ਗੁ:। ਸੰਸਕ੍ਰਿਤ, ਸਰ੍ਵਤ੍ਰ। ਰਮਣੰ=ਕ੍ਰੀੜਾ ਕਰਨ ਵਾਲਾ*] ਉਹ ਜੋ ਸਰਬ ਥਾਈਂ ਕ੍ਰੀੜਾ ਕਰ ਰਿਹਾ ਹੈ, ਭਾਵ ਸਾਰੇ ਵਿਆਪਕ ਹੈ। ਯਥਾ—*'ਸਿਮਰੰਤਿ ਸੰਤ ਸਰਬਤ੍ਰ ਰਮਣੰ' (੭੦੫)*, ਸਿਮਰਦੇ ਹਨ ਸੰਤ ਸਾਰੇ ਵਿਆਪਕ (ਵਾਹਿਗੁਰੂ) ਨੂੰ।

**ਸਰਬ ਧਾਰ** [*ਗੁ:। ਸੰਸਕ੍ਰਿਤ*] ਸਾਰਿਆਂ ਦੇ ਧਾਰਨ ਕਰਨੇ ਵਾਲਾ, ਭਾਵ ਆਸਰਾ। ਯਥਾ—*'ਸਰਬ ਧਾਰ ਸਰਬ ਕੇ ਨਾਇਕ' (੧੩੨੧)*।

**ਸਰਬਰ**[1] [*ਸੰ:। ਹਿੰਦੀ, ਸਰ ਬਰ*[1]] ਬਰੱਬਰੀ, ਲੜਾਈ, ਮੁਕਾਬਲਾ। ਯਥਾ—*'ਰਾਵਨ ਸੇਤੀ ਸਰਬਰ ਹੋਈ' (੮੭੫)*।

**ਸਰਬ ਗੀ** [*ਗੁ: ਸੰਬੰ:। ਸੰਸਕ੍ਰਿਤ, ਸਰ੍ਵ। ਗੀ=ਹੇ ਸਖੀ*] ਹੇ ਸਖੀ! ਸਾਰਿਆਂ ਨਾਲ (ਉਸ ਪਰਮਾਤਮਾ ਦੀ ਪ੍ਰੀਤ ਤੇ ਪਯਾਰ ਹੈ)। ਯਥਾ—*'ਸਰਬ ਗੀ ਪ੍ਰੀਤਿ ਪਿਆਰ' (੧੨੨੯)*।

**ਸੂਰਬੀਰ** [*ਗੁ:। ਸੰਸਕ੍ਰਿਤ, ਸ਼ੂਰ+ਬੀਰ*] ਸੂਰਮਿਆਂ ਤੋਂ ਸੂਰਮੇ। ਯਥਾ—*'ਸੂਰਬੀਰ ਵਰੀਆਮ ਕਿਨੈ ਨ ਹੋੜੀਐ' (੫੨੨)*।

**ਸੁਰ ਭੰਗ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਸ੍ਵਰ+ਭੰਗ*] ਜਿਸ ਦੀ ਗਾਉਂਦਿਆਂ ਯਾ ਬੋਲਦਿਆਂ ਸੁਰ ਟੁੱਟੇ, ਜੋ ਠੀਕ ਗਾਉਂ ਨਾ ਸਕੇ। ਯਥਾ—*'ਜਤਨ ਕਰੈ ਤਉ ਭੀ ਸੁਰ ਭੰਗ' (੨੬੭)*।

**ਸਾਰ ਭੂਤ** [*ਗੁ:। ਸੰਸਕ੍ਰਿਤ*] ਸ੍ਰੇਸ਼ਟ, ਸਿਧਾਂਤ ਰੂਪ। ਯਥਾ—*'ਸਾਰ ਭੂਤ ਸਤਿ ਹਰਿ ਕੋ ਨਾਉ' (੨੮੯)*।

**ਸਰ ਭਰਿ** [*ਗੁ:। ਸੰਸਕ੍ਰਿਤ, ਸਦ੍ਰਿਸ਼=ਬਰਾਬਰ। ਹਿੰਦੀ, ਭਰ*]

੧. ਬਰਾਬਰ। ਯਥਾ—*'ਨਾਮੇ ਸਰ ਭਰਿ ਸੋਨਾ ਲੇਹੁ' (੧੧੬੬)*।

੨. [*ਪੰਜਾਬੀ, ਸਰ+ਭਰ=ਭਰਿਆ ਸਰ*] ਭਰਿਆ ਤਲਾਉ, ਭਰਿਆ ਸਰੋਵਰ। ਯਥਾ—*'ਸਰ ਭਰਿ ਸੋਖੈ ਭੀ ਭਰਿ ਪੋਖੈ' (੯੩੫)*।

**ਸਿਰਿ ਭਾਰੁ** [*ਗੁ:। ਦੇਸ਼ ਭਾਸ਼ਾ*] ਸਿਰ ਪਰਨੇ (ਡਿਗ ਪਵੇਂ)। ਯਥਾ—*'ਮਤੁ ਸਿਰਿ ਆਵੈ ਭਾਰੁ'*।

**ਸਰਮੁ** [*ਸੰ:। ਫ਼ਾਰਸੀ, ਸ਼ਰਮ*]

੧. ਲੱਜਾ, ਲਾਜ। ਯਥਾ—*'ਰਾਖਹੁ ਸਰਮ ਅਸਾੜੀ ਜੀਉ' (੧੦੫)*

੨. ਹਿਯਾ। ਯਥਾ—*'ਸਰਮੁ ਧਰਮੁ ਦੁਇ ਛਪਿ ਖਲੋਏ' (੭੨੨)*।

੩. [*ਸ਼ਰਮ ਨਾਲ ਆਦਮੀ ਸੰਕੋਚ ਵਿਚ ਰਹਿੰਦਾ ਹੈ, ਇਸ ਤੋਂ ਇਸਦੇ ਵੈਰਾਗ ਅਰਥ ਬੀ ਪਿਛਲੇ ਸਮੇਂ ਵਰਤਦੇ ਰਹੇ ਜਾਪਦੇ ਹਨ*] ਵੈਰਾਗ। ਯਥਾ—*'ਸਰਮੁ ਪਾਹੁ ਤਨਿ ਹੋਇ' (੪੬੮)*, ਵੈਰਾਗ ਦੀ ਪਾਹ ਤਨ ਨੂੰ ਲੱਗਣੀ ਚਾਹੀਦੀ ਹੈ, ਤਥਾ—*'ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ' (੯੦੮)*, ਵੈਰਾਗ ਦੀਆਂ ਮੁੰਦ੍ਰਾਂ ਕੰਨੀ ਪਾ, ਜੋਗੀ!

੪. [*ਸੰ:। ਸੰਸਕ੍ਰਿਤ, ਸ਼੍ਰਮ=ਘਾਲ ਘਾਲਣੀ, ਤਪ ਆਦਿ ਜਤਨ ਨਾਲ ਭਗਤੀ ਕਰਨੀ*] ੧. ਤਪੱਸਯਾ, ਉਪਾਸਨਾ, ਅਨਿੰਨ ਦ੍ਰਿੜ੍ਹ ਭਗਤੀ। ਯਥਾ—*'ਸਰਮ ਖੰਡ ਕੀ ਬਾਣੀ ਰੂਪੁ' (੮)*, ਸਰਮ ਖੰਡ ਉਹ ਥਾਂ ਹੈ ਜਿਥੇ ਅਨਿੰਨ ਭਗਤੀ ਦੇ ਤਪੱਸ੍ਵੀ ਜਾਣਗੇ, ਉਸ ਖੰਡ ਵਿੱਚ ਦੈਵੀ ਸੁੰਦਰਤਾ ਦਾ ਨਿਵਾਸ ਹੈ। ੨. ਗਯਾਨੀ ਇਹ ਬੀ ਜਤਨ ਕਰਦੇ ਹਨ ਕਿ ਉਪਾਸਨਾ ਕਾਂਡ ਵਾਲਿਆਂ ਦੀ ਗੁਫਤਗੂ ਰੂਪ ਵਾਲੀ (ਮਿੱਠੀ ਹੁੰਦੀ ਹੈ) ਪਰ ਇਹ ਖਿੱਚ ਹੈ।

**ਸ੍ਰਮ** [*ਸੰ:। ਸੰਸਕ੍ਰਿਤ, ਧਾਤੂ, ਸ਼੍ਰਮ੍=ਥੱਕਣਾ, ਤਪ ਕਰਨਾ*] ਮਿਹਨਤ, ਮੁਸ਼ੱਕਤ, ਘਾਲ, ਥਕਾਨ, ਖੇਚਲ। ਯਥਾ—*'ਮਾਇਆ ਕਾਰਨ ਸ੍ਰਮ ਅਤਿ ਕਰੈ' (੧੨੫੨)*।

**ਸ੍ਰੀ ਮੁਖ ਬਾਕ੍ਯ** [*ਸੰ:। ਸੰਸਕ੍ਰਿਤ*] ਸ੍ਰੀ ਗੁਰੂ ਜੀ ਦੇ ਮੁਖ ਦੀ ਉਚਾਰੀ ਹੋਈ। ਇਸ ਦਾ ਅਰਥ ਹੈ ਕਿ ਇਹ ਖ਼ਾਸ ਗੁਰੂ ਜੀ ਦੀ ਉਚਾਰੀ ਬਾਣੀ ਹੈ, ਭਗਤਾਂ ਯਾ ਭੱਟਾਂ ਦੀ ਨਹੀਂ। ਯਥਾ—*'ਸ੍ਰੀ ਮੁਖਬਾਕ੍ਯ ਮਹਲਾ ੫' (੧੩੮੫)*।

---

[1] ਹਿੰਦੀ ਵਿਚ ਸਰਬਰ = ਬਰੱਬਰ ਨੂੰ ਕਹਿੰਦੇ ਹਨ। ਇਹ ਮਲੂਮ ਹੁੰਦਾ ਹੈ ਕਿ ਫ਼ਾਰਸੀ 'ਸਰਬਸਰ'—ਦਾ ਸੰਖੇਪ ਹੈ। ਫ਼ਾਰਸੀ ਵਿਚ ਇਕ ਮੁਹਾਵਰਾ ਹੈ ☛ ਸਰਬਰ ਆਵੁਰਦਨ = ਸਿਰ ਚੁਕਣਾ, ਮੁਰਾਦ ਹੈ ਮੁਕਾਬਲੇ ਤੋਂ ਖੜੇ ਹੋਣਾ। ਮਾਲੂਮ ਹੁੰਦਾ ਹੈ ਕਿ ਪੁਰਾਤਨ ਪੰਜਾਬੀ ਮੁਹਾਵਰਾ—ਸਰਬਰ ਹੋਣਾ = ਲੜਾਈ ਹੋਣੀ—ਇਸੇ ਫ਼ਾਰਸੀ ਮੁਹਾਵਰੇ ਤੋਂ ਮੂਲ ਆਇਆ ਹੈ।

**ਸਿਰ ਮੁੰਡੀ** [*ਸੰ: । ਪੰਜਾਬੀ*[1]] ਸਿਰ ਤੇ ਗਰਦਨ। ਯਥਾ—*'ਸਿਰੁ ਮੁੰਡੀ ਤਲੈ ਦੇਇ' (੧੨੪੧)*, (ਕਪਾਲੀ ਆਸਨ ਵੇਲੇ) ਸਿਰ ਹੇਠਾਂ ਗਰਦਨ ਦੇ ਦੇਂਦੇ ਹਨ, ਤਥਾ—*'ਸਿਰ ਮੁੰਡੀ ਕਟਿ ਜਾਵਹਿ' (੧੪੫)*, ਗਰਦਨ ਤੋਂ ਸਿਰ ਕੱਟ ਜਾਵੇ।

**ਸਾਰ ਮਤਿ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ*] ਸੋਹਣੀ ਅਕਲ, ਤੱਤ ਨੂੰ ਸਮਝ ਲੈਣ ਵਾਲੀ ਬੁੱਧੀ।

**ਸਰਮਿੰਦਾ** [*ਗੁ: । ਫ਼ਾਰਸੀ, ਸ਼ਰਮਿੰਦਹ*] ਜਿਸ ਨੂੰ ਸ਼ਰਮ ਦਿਤੀ ਜਾਵੇ, ਸ਼ਰਮਸਾਰ, ਖੱਜਲ। ਯਥਾ—*'ਮਤੁ ਸਰਮਿੰਦਾ ਥੀਵਹੀ' (੧੩੮੧)।*

**ਸਿਰਿ ਮੋਰੁ** [*ਗੁ: । ਸੰਸਕ੍ਰਿਤ, ਸ਼ਿਰ=ਸਿਰ। ਮੌਲਿ=ਇਕ ਸਿਰ ਤੇ ਪਹਿਨਣ ਦਾ ਭੂਸ਼ਨ ਜੋ ਪ੍ਰਭੁਤਾ ਵਾਲਿਆਂ ਦਾ ਚਿੰਨ੍ਹ ਹੁੰਦਾ ਸੀ*] ਸਿਰਮੌਰ, ਸ਼ਿਰੋਮਣੀ, ਸਭ ਤੋਂ ਵੱਡਾ ਤੇ ਉੱਚਾ। ਯਥਾ—*'ਸਰਬ ਉਪਾਇ ਗੁਰੂ ਸਿਰਿ ਮੋਰੁ' (੧੧੮੭)*, ਸਾਰੇ ਜਤਨਾਂ ਦੇ ਸ਼ਿਰੋਮਣੀ (ਯਤਨ) ਗੁਰੂ ਹਨ (ਭਗਤੀ ਸਮੇਂ)।

**ਸਿਰ ਮੋਰਹ** [*ਗੁ: । ਦੇਖੋ, 'ਸਿਰਿ ਮੋਰੁ'। ਵਿਸਰਗਾਂ ਦੀ ਥਾਂ—ਹ—ਹੈ*] ਸ਼ਿਰੋਮਣੀ, ਵਡੇ ਪੁਰਖ। ਯਥਾ—*'ਹੇ ਲੋਭਾ ਲੰਪਟ ਸੰਗ ਸਿਰ ਮੋਰਹ' (੧੩੫੮)*, ਹੇ ਲੋਭ ਸ਼ਿਰੋਮਣੀ (ਪੁਰਸ਼) ਸਾਥ ਤੂੰ ਲੰਪਟ ਹੋ ਰਿਹਾ ਹੈਂ।

**ਸਰੀਰ** [*ਸੰ: । ਸੰਸਕ੍ਰਿਤ, ਸ਼ਰੀਰ*] ਦੇਹ।

**ਸਰੀਰਹੁ** [*ਸੰ: । ਦੇਖੋ, 'ਸਰੀਰ'। ਪੰਜਾਬੀ, ਪ੍ਰਤੇ 'ਹੁ'=ਤੋਂ*] ਸਰੀਰ ਤੋਂ। ਯਥਾ—*'ਭ੍ਰਮੁ ਗਇਆ ਸਰੀਰਹੁ ਦੂਰਿ' (੩੪)।*

**ਸਿਰਿ ਰੋਗ** [*ਸੰ: । ਪੰਜਾਬੀ*] ੧. ਸਿਰ ਦੀ ਕੋਈ ਬੀਮਾਰੀ।

੨. ਸਾਰੇ ਰੋਗਾਂ ਤੋਂ ਵੱਡਾ ਰੋਗ, ਕੋੜ੍ਹ।

੩. ਸਿਰ ਰੋਗਾਂ ਦੇ (ਹੱਥ ਵਿਚ)। ਯਥਾ—*'ਸਿਰਿ ਰੋਗ ਹਥੁ ਦੀਜੈ' (੪੫੦)*, ਉਨ੍ਹਾਂ ਦਾ ਸਿਰ ਰੋਗਾਂ ਦੇ ਹੱਥ ਵਿਚ ਦਿੱਤਾ ਹੈ। ਅਥਵਾ ਵਡਾ ਰੋਗ ਉਨ੍ਹਾਂ ਦੇ ਹੱਥ ਵਿਚ ਦਿੱਤਾ ਹੋਯਾ ਹੈ (ਭਾਵ ਅਹੰਕਾਰ)।

**ਸ੍ਰੀ ਰੰਗ** [*ਸੰ: । ਸੰਸਕ੍ਰਿਤ, ਸ਼੍ਰੀ ਰੰਗ*] ਸੋਭਾ ਜਿਸ ਵਿਚ ਪ੍ਰੀਤ ਕਰੇ ਯਾ ਸੋਭਾ ਜਿਸ ਦਾ ਰੰਗ ਹੈ, ਭਾਵ ਪਰਮੇਸ਼ਰ। ਯਥਾ—*'ਸ੍ਰੀ ਰੰਗ ਬੈਕੁੰਠ ਕੇ ਵਾਸੀ' (੧੦੮੨)*, ਤਥਾ—*'ਸ੍ਰੀ ਰੰਗੁ ਸੁਰਮਾ ਦੇਈ' (੩੫੯)।*

**ਸਿਰੀ ਰਾਗੁ** [*ਸੰ: । ਸੰਸਕ੍ਰਿਤ, ਸ਼੍ਰੀ ਰਾਗ*] ਇਕ ਰਾਗ ਦਾ ਨਾਉਂ ਹੈ ਜੋ ਸੰਧਿਆ ਵੇਲੇ ਘੜੀ ਕੁ ਦਿਨ ਰਹਿੰਦੇ ਗਾਇਆ ਜਾਂਦਾ ਹੈ।

**ਸੁਰਰਿਦ** [*ਸੰ: । ਸੰਸਕ੍ਰਿਤ, ਸੁਹ੍ਰਿਦ*] ਚੰਗੇ ਰਿਦੇ ਵਾਲੇ, ਮਿੱਤ੍ਰ, ਸੱਜਣ। ਯਥਾ—*'ਮਿਤ੍ਰ ਪੁਤ੍ਰ ਕਲਤ੍ਰ ਸੁਰਰਿਦ' (੫੦੨)।*

**ਸ੍ਰੀ ਰਾਮ ਚੰਦ** [*ਸੰ: । ਸੰਸਕ੍ਰਿਤ, ੧. ਸ੍ਰੀ ਰਾਮ ਚੰਦ੍ਰ—ਦਸ਼ਰਥ ਦਾ ਬੇਟਾ। ਹਿੰਦੂਆਂ ਦੇ ਤ੍ਰੇਤਾ ਜੁਗ ਦੇ ਅਵਤਾਰ। ੨. ਸ੍ਰੀ=ਸੋਭਾ। ਰਾਮ (ਰਮ੍=ਕ੍ਰੀੜਾ)=ਸਭ ਵਿਚ ਵਯਾਪਕ। ਚੰਦ੍ਰ=ਪ੍ਰਕਾਸ਼ਮਾਨ*] ਸ਼ੋਭਾ ਵਾਲਾ, ਪ੍ਰਕਾਸ਼ਮਾਨ ਵਯਾਪਕ (ਵਾਹਿਗੁਰੂ)। ਯਥਾ—*'ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ' (੧੦੮੨)*, ਤੂੰ ਉਹ ਰਾਮ ਚੰਦ੍ਰ ਹੈਂ, ਜਿਸਦਾ ਨਾ ਰੂਪ ਹੈ ਨਾ ਰੇਖ, ਭਾਵ ਨਿਰਗੁਣ ਪਰਮਾਤਮਾ ਹੈਂ।

**ਸਰੇਵੀ**[2] [*ਕ੍ਰਿ: । ਪੁ: ਪੰਜਾਬੀ*] ਸੇਵਾਂ। ਯਥਾ—*'ਸਦਾ ਸਰੇਵੀ ਇਕ ਮਨਿ ਧਿਆਈ' (੧੨੬)*, ਸਦਾ ਸੇਵਾਂ ਤੇ ਇਕ ਮਨ ਹੋ ਕੇ ਧਿਆਵਾਂ।

**ਸਿਰਾਵੇ** [*ਕ੍ਰਿ: । ਹਿੰਦੀ, ਸਿਰਾਨਾ=ਠੰਢਾ ਹੋਣਾ ਯਾ ਤੋਰਨਾ*] ਤੋਰੇ, ਬਿਤਾਵੇ।

**ਸਰੇਵਿਆ**[1] [*ਕ੍ਰਿ: । ਪੁ: ਪੰਜਾਬੀ*] ਸੇਵਿਆ, ਸੇਵਾ ਕੀਤੀ।

**ਸ੍ਰਵਹਿ** [*ਕ੍ਰਿ: । ਸੰਸਕ੍ਰਿਤ, ਧਾਤੂ, ਸ੍ਰੀ ਧਾਤੂ ਤੋਂ ਸ਼੍ਰਵਣ=ਵਗਣਾ*] ਵਗਦੇ ਹਨ। ਯਥਾ—*'ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ' (੯੯੮)*, ਨੌਂ ਗੋਲਕਾਂ (ਸਰੀਰ ਦੇ) ਨੌਂ ਹੀ ਛੇਕ ਅਪਵਿਤ੍ਰ ਵਗਦੇ ਹਨ।

**ਸਰੇਵਹੁ**[1] [*ਕ੍ਰਿ: । ਪੁ: ਪੰਜਾਬੀ*] ਸੇਵੋ। ਯਥਾ—*'ਤਿਸੈ ਸਰੇਵਹੁ ਪ੍ਰਾਣੀਹੋ ਜਿਸਦੈ ਨਾਉ ਪਲੈ' (੩੨੦)।*

**ਸ੍ਰਵਣਾ** [*ਸੰ: । ਸੰਸਕ੍ਰਿਤ, ਸ਼੍ਰਵਣ=ਵਗਣਾ*] ਜਿਨ੍ਹਾਂ ਤੋਂ (ਦੁਧ) ਵਗੇ, ਸੋ ਥਣ। ਯਥਾ—*'ਬਿਨੁ ਸ੍ਰਵਣਾ ਖੀਰੁ ਪਿਲਾਇਆ' (੧੧੯੪)*, ਭਾਵ ਮਾਇਆ ਜੋ ਬਿਨਾ ਥਣਾਂ ਦੇ ਦੁੱਧ ਦਿੰਦੀ ਹੈ = ਇਸਥਿਤੀ ਰੂਪ ਥਣਾਂ ਬਿਨਾਂ ਅਨੰਦਾਇਕ ਹੈ, ਅਰਥਾਤ ਕਿੰਚਤ ਕਾਲ ਅਨੰਦ ਦੇਂਦੀ ਹੈ। ਦੇਖੋ, 'ਅਸਥਾਨ'

**ਸ੍ਰਵਣਿ** [*ਸੰ: । ਸੰਸਕ੍ਰਿਤ, ਸ਼੍ਰਵਣੰ*] ੧. ਕੰਨ। ਯਥਾ—*'ਸ੍ਰਵਣ ਸੋਏ ਸੁਣਿ ਨਿੰਦ ਵੀਚਾਰ' (੧੮੨)*। ੨. ਸੁਣਨਾ।

**ਸਰੇਵਣੇ**[1] [*ਕ੍ਰਿ: । ਪੁ: ਪੰਜਾਬੀ*] ਸੇਵਨਾ, ਸੇਵਾ ਕਰਨੀ। ਯਥਾ—*'ਗੁਰ ਕੇ ਚਰਣ ਸਰੇਵਣੇ' (੫੨)।*

**ਸਰੇਵਤ**[1] [*ਕ੍ਰਿ: । ਪੁ: ਪੰਜਾਬੀ*] ਸੇਵਦਿਆਂ। ਯਥਾ—*'ਗੁਰ ਚਰਣ ਸਰੇਵਤ ਦੁਖੁ ਗਇਆ' (੧੧੮੩)।*

**ਸ੍ਰਵਨਾ** [*ਸੰ: । ਸੰਸਕ੍ਰਿਤ, ਸ਼੍ਰਵਣੰ=ਕੰਨ*] ਕੰਨ। ਯਥਾ—*'ਬਿਨੁ ਸ੍ਰਵਨਾ ਕਹਾ ਕੋ ਸੁਨਤਾ' (੧੧੪੦)।*

**ਸ੍ਰਵਨੁ** [*ਸੰ: । ਸੰਸਕ੍ਰਿਤ, ਸ਼੍ਰਵਣੰ = ਕੰਨ*] ਕੰਨ। ਯਥਾ—*'ਨੈਨੂ ਨਕਟੂ ਸ੍ਰਵਨੁ ਰਸਪਤਿ' (੧੧੦੪)*, ਨੇਤ੍ਰ, ਨੱਕ, ਕੰਨ ਤੇ ਜਿਹਬਾ। ਏਥੇ (ਪਤਿ) ਦਾ ਅਰਥ ਤ੍ਵਚਾ (ਖਲੜੀ) ਬੀ ਕਰਦੇ ਹਨ, ਫੇਰ ਬਣੇਗਾ—ਨੇਤ੍ਰ, ਨੱਕ, ਕੰਨ, ਜੀਭ ਤੇ ਤ੍ਵਚਾ।

**ਸਰਵਰ** [*ਸੰ: । ਸੰਸਕ੍ਰਿਤ, ਸਰੋਵਰ*] ਸ੍ਰੇਸ਼ਟ ਤਲਾ, ਵੱਡਾ ਤਲਾ। ਯਥਾ—*'ਹੰਸਾ ਸਰਵਰੁ ਕਾਲੁ ਸਰੀਰ' (੩੨੫)*, ਤਥਾ—*'ਗੁਰ ਸਰਵਰੁ ਹਮ ਹੰਸ' (੧੦੨੭)।*

**ਸਰੋਵਰਿ** [*ਸੰ: । ਸੰਸਕ੍ਰਿਤ*] ਤਲਾਉ ਵਿਚ। ਯਥਾ—*'ਰਾਮ ਦਾਸਿ ਸਰੋਵਰ ਨਾਤੇ' (੬੨੪)।*

**ਸਰਵਰੜੇ** [*ਸੰ: । ਸੰਸਕ੍ਰਿਤ, ਸਰੋਵਰ। ੜੇ*[2] *ਪ੍ਰੇਮ ਵਾਚੀ ਪੰਜਾਬੀ ਪ੍ਰਤੇ*] ੧. ਤਲਾਉ, ਉਪਲਖਤ ਸਮੁੰਦਰ। ਯਥਾ—*'ਤਿਤੁ ਸਰਵਰੜੇ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ' (੧੨)*, ਉਸ ਸੰਸਾਰ-ਰੂਪੀ ਸਮੁੰਦਰ ਵਿਚ ਨਿਵਾਸ ਹੋਇਆ ਹੈ, ਜਿਸ ਵਿਖੇ ਉਸ (ਪਰਮਾਤਮਾ ਨੇ) ਪਾਣੀ, ਅੱਗ ਆਦਿ ਬਣਾਇਆ ਹੈ, ਅਗੇ ਲਿਖਿਆ ਹੈ—*'ਪੰਕਜੁ ਮੋਹ ਪਗੁ ਨਹੀ ਚਾਲੈ' (੧੨)*, ਅਰਥਾਤ ਜੋ ਲੋਕ ਚਿੱਕੜ ਵਿਚ ਫਸ ਗਏ ਹਨ ਉਨ੍ਹਾਂ ਦਾ ਬੁਧੀ ਰੂਪ ਪੈਰ ਨਹੀਂ ਨਿਕਲਦਾ, ਇਸ ਲਈ ਉਸੇ ਵਿਚ ਹੀ ਸਾਰੇ ਡੁਬ ਜਾਂਦੇ ਹਨ, ਇਹ ਦੇਖਿਆ ਹੈ। ਅਥਵਾ ੨. ਸਤਿਸੰਗ ਰੂਪ ਤਲਾਉ ਵਿਖੇ ਜਿਨ੍ਹਾਂ

---

੧. ਕੰਢੀ ਪਹਾੜ ਵਿਚ—ਮੁੰਡੀ—ਪਦ ਬੋਲਦੇ ਹਨ।

੨. ਸੇਵਾ ਪਦ ਦਾ ਪੰਜਾਬੀ ਕ੍ਰਿਯਾ ਰੂਪ—ਸੇਵਨਾ ਤੇ ਸੇਵਨਾ—ਹੈਸੀ। ਸੇਵਾ, ਸੇਵਨਾ ਅੱਜ-ਕੱਲ੍ਹ ਬੀ ਬੋਲਦੇ ਹਨ।

---

੧. ਦੇਖੋ, ਏਸੇ ਪੰਨੇ ਦੇ ਪਹਿਲੇ ਕਾਲਮ 'ਚ 'ਸਰੇਵੀ' ਦਾ ਪਦ ਨੋਟ ੨.।

੨. ਜਿਹਾ ਮੁਖ ਤੋਂ ਮੁਖੜਾ।

ਦਾ ਨਿਵਾਸ ਹੋਇਆ ਹੈ ਉਨ੍ਹਾਂ ਦੀ ਪਾਵਕ (ਤ੍ਰਿਸ਼ਨਾ) ਜਲ (ਰੂਪ) ਹੋ ਜਾਂਦੀ ਹੈ ਅਰ ਭਗਵੰਤ (ਪੰਕਜ) ਚਰਨ ਕਮਲ ਵਿਚ ਐਸੇ ਫਸੇ ਹਨ ਕਿ ਨਿਕਲ ਨਹੀਂ ਸਕਦੇ।

**ਸਲਿ** [*ਸੰ: । ਸੰਸਕ੍ਰਿਤ, ਸਲ੍ =ਜਾਣਾ । ਪੰਜਾਬੀ, ਸੱਲਣਾ =ਵਿੰਨ੍ਹਣਾ । ਸੰਸਕ੍ਰਿਤ, ਸ਼ੂਲ: =ਪੀੜ*] ਪੀੜਾ। ਯਥਾ—*'ਸਲਿ ਬਿਸਲਿ ਆਣਿ ਤੋਖੀਲੇ ਹਰੀ' (੬੯੫)*, ਪੀੜਾ ਦੇ ਨਾਸ ਕਰਨ ਵਾਲੀ ਲਿਆ ਕੇ ਹਰੀ ਨੂੰ ਪ੍ਰਸੰਨ ਕੀਤਾ। ਦੇਖੋ, 'ਸਲਿਬਸਲਿ'

**ਸਾਲੁ** [*ਗੁ: । ਸੰਸਕ੍ਰਿਤ, ਸਾਰ । ਰ, ਲ ਦੀ ਸੁਰਣਤਾ*] ੧. ਸ਼ੁਧ, ਉੱਤਮ। ਯਥਾ—*'ਮਨੁ ਮੋਤੀ ਸਾਲੁ ਹੈ' (੧੩੨੫)।*

੨. [*ਹਿੰਦੀ*[੧]] ਚਾਵਲ। ਦੇਖੋ, 'ਸਾਲ ਰਸੋਈ'

**ਸਾਲਾ** [*ਸੰ: । ਸੰਸਕ੍ਰਿਤ, ਸ਼ਾਲਾ*] ਅਸਥਾਨ, ਥਾਉਂ। ਯਥਾ—*'ਸਚੁ ਧਰਮਸਾਲ' (੭੩)।*

**ਸਾਲੀ** [*ਸੰ: । ਹਿੰਦੀ*[੧]] ਚਾਵਲ। ਯਥਾ—*'ਕੋ ਸਾਲੁ ਜਿਵਾਹੇ ਸਾਲੀ' (੯੬੭)।* ਦੇਖੋ, 'ਕੋਸਾਲੁ'

**ਸਿਲ** [*ਸੰ: । ਸੰਸਕ੍ਰਿਤ, ਸ਼ਿਲ*] ੧. ਪੱਥਰ। ਯਥਾ—*'ਸਿਲ ਪੂਜਸਿ ਬਗੁਲ ਸਮਾਧੰ' (੪੭੦)*, ਪੱਥਰ ਪੂਜਦੇ ਹਨ ਤੇ ਬਗਲਿਆਂ (ਵਾਂਙ ਝੂਠੀਆਂ) ਸਮਾਧੀਆਂ ਲਾਉਂਦੇ ਹਨ।

੨. [*ਸੰਪ੍ਰਦਾ*] ਮਾਸ ਦੀ ਬੋਟੀ ਯਾ ਮਾਸ ਦਾ ਪਰਦਾ। ਯਥਾ—*'ਤਿਹ ਸਿਲ ਊਪਰਿ ਖਿੜਕੀ ਅਉਰ' (੧੧੫੯)*, ਪਿੱਠ ਪਿੱਛੇ ਜੋ ਇਕ ਲੰਬੀ ਹੱਡ (ਕੰਗੋੜ ਦੀ) ਸਿਰ ਤਕ ਜਾਂਦੀ ਹੈ, ਇਸ ਉੱਪਰ ਇਕ ਮਾਸ ਦੇ ਪਰਦੇ ਦਾ ਨਾਉਂ ਸਿਲਾ ਹੈ।

**ਸੀਲੁ** [*ਸੰ: । ਸੰਸਕ੍ਰਿਤ*] ਉੱਤਮ ਸੁਭਾਵ, ਉੱਤਮ ਆਚਰਣ। ਯਥਾ—*'ਸੀਲੁ ਸੰਜਮੁ ਸੁਚ ਭੰਨੀ' (੧੨੪੩)।*

**ਸੂਲਿ** [*ਸੰ: । ਸੰਸਕ੍ਰਿਤ, ਸ਼ੂਲ =ਕੋਈ ਤ੍ਰਿੱਖੇ ਮੂੰਹ ਵਾਲਾ ਹਥਯਾਰ*]

੧. ਸੂਲੀ, ਇਕ ਤ੍ਰਿੱਖੀ ਲੋਹੇ ਦੀ ਸੀਖ, ਜਿਸ ਪਰ ਦੋਸ਼ੀਆਂ ਨੂੰ ਟੰਗ ਕੇ ਮਾਰਦੇ ਸਨ। ਯਥਾ—*'ਜਿਉ ਤਸਕਰ ਉਪਰਿ ਸੂਲਿ' (੩੧੯)।*

੨. [*ਸੰਸ:, ਸ਼ੂਲ । ਪੰਜਾਬੀ, ਸੂਲ*] ਪੀੜ।

**ਸੂਲਾ** [*ਸੰ: । ਫ਼ਾਰਸੀ, ਅਸੂਲ; ਅਸੂਲ =ਜੜ੍ਹ*] ਮੁੰਢ। ਦੇਖੋ, 'ਬੈਸਾ'

**ਸੂਲਾਂ** [*ਸੰ: । ਸੰਸਕ੍ਰਿਤ, ਸ਼ੂਲ: =ਪੀੜ*] ਤ੍ਰਿੱਖੀ ਪੀੜ। ਯਥਾ—*'ਸੂਲਾਂ ਸੇਤੀ ਰਾਤਿ' (੧੩੮੨)।*

**ਸੇਲ** [*ਸੰ: । ਸੰਸਕ੍ਰਿਤ, ਸ਼ੂਲ । ਪੰਜਾਬੀ, ਸੇਲਾ । ਹਿੰਦੀ, ਸੇਲ*] ਨੇਜ਼ਾ, ਬਰਛਾ। ਦੇਖੋ, 'ਉਸਾਸ'

**ਸੈਲ** [*ਸੰ: । ਸੰਸਕ੍ਰਿਤ, ਸ਼ੈਲ*] ੧. ਪਹਾੜ, ਪਰਬਤ। ਯਥਾ—*'ਓਅੰਕਾਰਿ ਸੈਲ ਜੁਗ ਭਏ' (੯੨੯)*, *ਤਥਾ—'ਸੈਲ ਪਥਰ ਮਹਿ ਜੰਤ ਉਪਾਏ' (੧੦)।*

੨. [*ਦੇਸ਼ ਭਾਸ਼ਾ*] ਪਹਾੜ ਉਪਲਖਤ, ਭਾਰੀ। ਯਥਾ—*'ਪੰਚ ਸੈਲ ਸੁਖ ਮਾਨੈ' (੬੫੫)*, (ਸਤ, ਸੰਤੋਖ, ਦਇਆ, ਧਰਮ, ਧੀਰਜ) ਪੰਜ ਗੁਣਾਂ ਦਾ ਭਾਰੀ ਸੁਖ ਮੰਨੇ।

੩. [*ਦੇਸ਼ ਭਾਸ਼ਾ*] ਪਹਾੜ ਉਪਲਖਤ, ਕਰੜੇ। ਯਥਾ—*'ਸੈਲ ਲੋਅ ਜਿਨਿ ਉਧਰਿਆ' (੧੩੯੩)*, ਕਰੜੇ ਲੋਕ ਜਿਨ੍ਹਾਂ ਨੇ ਉੱਧਾਰ ਦਿਤੇ ਹਨ।

੧. ਕਸ਼ਮੀਰ ਵਿਚ ਸ਼ਾਲੀ ਬੋਲਦੇ ਹਨ ਤੇ ਪੰਜਾਬ ਵਿਚ ਕਿਤੇ ਕਿਤੇ ਸਾਲੀ = ਝੋਨੇ ਅਰਥਾਤ ਅਣਕੱਢੇ ਚਾਵਲਾਂ ਨੂੰ ਕਹਿੰਦੇ ਹਨ।

੪. [*ਫ਼ਾਰਸੀ, ਸੈਰ ਦਾ ਪੰਜਾਬੀ ਵਰਤਮਾਨ ਰੂਪ—ਸੈਲ*] ਵਿਚਰਨਾ। ਯਥਾ—*'ਮਹਾ ਪੁਨੀਤ ਭਏ ਸੁਖਸੈਲ' (੧੭੮)*, ਬੜੇ ਅਨੰਦ ਪ੍ਰਾਪਤ ਹੋਏ, ਸਦਾ ਸੁਖਾਂ ਵਿਚ ਹੀ ਵਿਚਰ ਰਹੇ ਹਾਂ।

**ਸੂਲੀਆ** [*ਸੰ: । ਸੰਸਕ੍ਰਿਤ, ਸ਼ੂਲ =ਤ੍ਰਿੱਖੀ ਪੀੜ*]

੧. ਪੀੜਾਂ। ਯਥਾ— *'ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ' (੫੯੫)*, ਜੇਕਰ ਮਨ ਜਾਣੇ (ਕਿ ਮਿਠੇ ਖਾਣ ਨਾਲ) ਪੀੜਾਂ ਹੁੰਦੀਆਂ ਹਨ ਤਾਂ ਕਿਉਂ ਮਿਠਾ ਖਾਵੇ ?

੨. [*ਸੰਪ੍ਰਦਾ*] ਸੇਉਂਕਾਂ। ਜਿਹਾ ਕਿ ਮਿਠਾ ਖਾਣ ਤੋਂ ਸੇਉਂਕਾਂ ਆਦਿ ਦੁਖਦ ਕ੍ਰਿਮ ਪੈਦਾ ਹੁੰਦੇ ਹਨ, ਤਿਹਾ ਹੀ ਇਥੇ ਮਿਠਾ ਉਪਲਖਤ ਵਿਖਯ ਸੁਖ ਲੀਤੇ ਗਏ ਹਨ ਅਰ ਜੋ ਅਨੇਕਾਂ ਦੁਖ ਵਿਖਯ ਸੁਖਾਂ ਦੇ ਭੋਗ ਤੋਂ ਨਿਕਲਦੇ ਹਨ ਸੋ ਸੂਲੀਆਂ ਕਰਕੇ ਦਸੇ ਹਨ। ਅਥਵਾ ਇਹ ਭਾਵ ਬੀ ਹੈ ਕਿ ਜਿਵੇਂ ਕਿਰਤ ਛੱਡ ਕੇ ਚੋਰ ਲੋਕ ਗੁਲਛੱਰੇ ਉਡਾਉਣ ਹਿਤ ਚੋਰੀਆਂ ਤੇ ਧਾੜੇ ਮਾਰੀ ਕਰਦੇ ਹਨ ਅਤੇ ਅੰਤ ਸੂਲੀ ਚੜ੍ਹਦੇ ਹਨ, ਤਿਵੇਂ ਵਿਸ਼ੇ ਭੋਗਾਂ ਦਾ ਅੰਤ ਹੈ।

**ਸਿਲ ਓੜ** [*ਸੰ: । ਦੇਖੋ, 'ਸਿਲ ੨.' । ਓੜ*] ਮਾਸ ਦੀ ਬੋਟੀ ਦੇ ਓਲ੍ਹੇ। ਯਥਾ—*'ਪਸਚਮ ਦੁਆਰੇ ਕੀ ਸਿਲ ਓੜ' (੧੧੫੯)*। ਦੇਖੋ, 'ਸਿਲ'

**ਸਾਲਾਹ** [*ਸੰ: । ਅਰਬੀ, ਸੁਲਾਹ*] ਉਸਤਤੀ। ਯਥਾ—*'ਸਚੀ ਸਾਲਾਹ' (੪੬੩)*

**ਸਾਲਾਹਿ** [*ਕ੍ਰਿ: । ਅਰਬੀ, ਸੁਲਾਹ ਦੀ ਪੰਜਾਬੀ ਕ੍ਰਿਯਾ, ਸਾਲਾਹੁਣਾ ਤੋਂ*] ਵਡਿਆਈ ਕਰ। ਯਥਾ—*'ਸਾਲਾਹੀ ਸਾਲਾਹਿ' (੫)*, ਸਾਲਾਹੁਣੇ ਯੋਗ (ਪਰਮੇਸ਼ਰ) ਦੀ ਵਡਿਆਈ ਕਰ।

**ਸਾਲਾਹੀ** [*ਸੰ: । ਅਰਬੀ, ਸੁਲਾਹ । ਈ ਪੰਜਾਬੀ ਪ੍ਰਤੇ*]

੧. ਉਸਤਤ ਯੋਗ (ਪਰਮੇਸ਼ਰ)। ਯਥਾ—*'ਸਾਲਾਹੀ ਸਾਲਾਹਿ' (੫)।*

੨. [*ਕ੍ਰਿ: । ਪੰਜਾਬੀ, ਸਲਾਹੀ*] ਉਸਤਤ ਕਰਾਂ। ਯਥਾ—*'ਹਿੰਦੂ ਸਾਲਾਹੀ ਸਾਲਾਹਨਿ' (੪੬੫)।*

**ਸੀਲਹ** [*ਸੰ: । ਸੰਸਕ੍ਰਿਤ, ਸ਼ੀਲ*] ਜਤ। ਯਥਾ—*'ਭਗਤ ਸੀਲਹ ਸਰਿ ਲੜਿਅਉ' (੧੩੯੬)।*

**ਸੀਲਹਾ** [*ਗੁ: । ਸੰਸਕ੍ਰਿਤ, ਸ਼ੀਲ =ਨੇਕੀ + ਹਾ =ਤਯਾਗ*] ਸ਼ੀਲ ਦੇ ਨਾਸ਼ ਕਰਨ ਵਾਲਾ।

**ਸੁਲਹੀ** [*ਸੰ: । ਅਰਬੀ, ਸੁਲਹੀ ਖਾਂ*] ਇਕ ਪਠਾਣ ਮਨਸਬਦਾਰ ਦਾ ਨਾਮ ਜੋ ਗੁਰੂ ਅਰਜਨ ਦੇਵ ਜੀ ਨੂੰ ਦੁੱਖ ਦੇਣ ਲਈ ਪ੍ਰਿਥੀਆ ਚੜ੍ਹਾ ਲਿਆਇਆ ਸੀ। ਯਥਾ—*'ਸੁਲਹੀ ਤੇ ਨਾਰਾਇਣ ਰਾਖੁ' (੮੨੫)*

**ਸੋਲਹ** [*ਸੰਖ: ਵਾ: । ਪੰਜਾਬੀ*] ੧੬, ਦਸ ਤੇ ਛੇ ਦੀ ਗਿਣਤੀ। ਯਥਾ—*'ਸੋਲਹ ਕਲਾ ਸੰਪੂਰਨ ਫਲਿਆ' (੧੦੮੧)।*

**ਸੋਲਹੇ** [*ਸੰ: । ਸੰਪ੍ਰਦਾ*] ਸੋਲ੍ਹਾਂ ਪਦਾਂ ਵਾਲੇ ਸ਼ਬਦ ਜੋ ਮਾਰੂ ਰਾਗ ਵਿਚ ਬਹੁਤ ਹੈਨ। ਕਈ ਸੋਲਹੇ ੧੫, ੧੭, ੨੧ ਪਦਾਂ ਦੇ ਬੀ ਹਨ, ਪਰ ਸੰਗਯਾ ਸਭ ਦੀ ਸੋਲਹੇ ਹੈ। ਉਂਞ ਚਾਲ ਇਨ੍ਹਾਂ ਸੋਲਿਹਾਂ ਦੀ ਚਿਤ੍ਰਕਲਾ ਛੰਦ ਵਾਂਙੂ ਹੈ ਜੋ ੬੧ ਮਾਤ੍ਰਾਂ ਦਾ ਹੁੰਦਾ ਹੈ, ਤੇ ਪੰਕਤੀਆਂ ੧੬ ਮਾਤ੍ਰਾਂ ਦੀਆਂ ਤੇ ਅਖ਼ੀਰਲੀ ੧੩ ਦੀ[੧]।

**ਸਾਲਾਹੀਐ** [*ਕ੍ਰਿ: । ਅਰਬੀ ਸੁਲਾਹ ਦੀ । ਪੰਜਾਬੀ ਕ੍ਰਿਯਾ, ਸਲਾਹੁਣ ਤੋਂ*] ਉਸਤਤ ਕਰੀਏ। ਯਥਾ—*'ਗੁਰਮੁਖਿ ਸਦਾ ਸਲਾਹੀਐ' (੭੫੫)*

**ਸਾਲਾਹਿਹੁ** [*ਕ੍ਰਿ: । ਦੇਖੋ, 'ਸਾਲਾਹੀਐ'*] ਉਸਤਤਿ ਕਰੋ। ਯਥਾ—*'ਸਾਲਾਹਿਹੁ ਸਚੁ ਸਭ ਊਪਰਿ ਹਰਿ ਧਨੀ' (੭੨੩)।*

੧. ਦੇਖੋ, 'ਬਾਣੀ ਬਿਉਰਾ'।

**ਸਲੋਕ** [*ਸੰ: । ਸੰਸਕ੍ਰਿਤ, ਸਾਲੋਕਯ*[1]]

੧. ਚਾਰ ਮੁਕਤੀਆਂ ਵਿਚੋਂ ਇਕ ਮੁਕਤੀ ਦਾ ਨਾਉਂ ਹੈ। ਯਥਾ— *'ਉਤਮ ਸਲੋਕ ਸਾਧ ਕੇ ਬਚਨ' (੨੯੫),* ਸਲੋਕ ਮੁਕਤੀ ਤੋਂ ਬੀ ਸਾਧ ਦੇ ਬਚਨ ਉੱਤਮ ਹਨ।

੨. [*ਸੰਸਕ੍ਰਿਤ, ਸ਼੍ਲੋਕ*] ਛੰਦ, ਕਵਿਤਾ ਵਿਚ ਰਚੀ ਰਚਨਾ। ਯਥਾ— *'ਉਤਮ ਸਲੋਕ ਸਾਧ ਕੇ ਬਚਨ' (੨੯੫)।*

੩. ਸੰਸਕ੍ਰਿਤ ਵਿਚ ਅਨੁਸ਼ਟਪ ਵਜ਼ਨ ਦੇ ਛੰਦਾਂ ਨੂੰ ਕਹਿੰਦੇ ਹਨ, ਪਰ ਪੰਜਾਬੀ ਵਿਚ ਐਸੇ ਵਜ਼ਨ ਦੇ ਛੰਦਾਂ ਨੂੰ ਬੀ ਕਹਿੰਦੇ ਹਨ, ਜੋ ਦੋਹੇ ਯਾ ਦੋਹੇ ਦੇ ਕਰੀਬ ਹੁੰਦੇ ਹਨ—ਜੈਸੇ ਨਾਵੀਂ ਪਾਤਸ਼ਾਹੀ ਦੇ ਸਲੋਕ ਹਨ।

**ਸਾਲਕੁ** [*ਸੰ: । ਅਰਬੀ, ਸਾਲਕ*] ੧. ਰਾਹੀ।

੨. ਵਾਹਿਗੁਰੂ ਦਾ ਪ੍ਰੇਮੀ, ਸੰਤ। ਯਥਾ—*'ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ' (੫੩)।*

੩. [*ਸੰਪ੍ਰਦਾ*] (ਮਿਤ੍ਰਤਾਈ ਦੇ) ਤ੍ਰੀਕੇ ਵਾਲਾ (ਮਿਤ੍ਰ), ਭਾਵ ਸੱਚਾ (ਮਿੱਤ੍ਰ)। ਯਥਾ—*'ਸਾਲਕੁ*[2] *ਮਿਤੁ ਨ ਰਹਿਓ ਕੋਈ' (੧੪੧੦)।*

**ਸਿਲਕਾ/ਸਿਲਕੁ** [*ਸੰ: । ਅਰਬੀ*] ਰੱਸੀਆਂ, ਫਾਹੀਆਂ। ਯਥਾ—*'ਤਿਨ੍ ਗਲਿ ਸਿਲਕਾ ਪਾਈਆ' (੪੧੭),* ਤਥਾ—*'ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ' (੧੭੭)।*

**ਸੂਲਾਕੁ** [*ਸੰ: । ਅਰਬੀ, ਸੱਲਾਖ=ਖੱਲ ਉਤਾਰਨ ਵਾਲਾ, ਸੱਲਾਖੀ=ਖੱਲ ਉਤਾਰਨੀ*] ੧. ਦੁੱਖ, ਕਸ਼ਟ।

੨. [*ਪੰਜਾਬੀ*] ਉਹ ਦੁਖ ਜੋ ਪਰਤਾਵੇ ਵਿਚ ਪਿਆਂ ਹੁੰਦਾ ਹੈ, ਜਿਸ ਤਰ੍ਹਾਂ ਚਾਂਦੀ ਨੂੰ ਪਰਖਣ ਲਈ ਅੱਗ ਵਿਚ ਤਪਾਏ ਜਾਣ ਦਾ ਦੁਖ। ਯਥਾ—*'ਬਹੁਰਿ ਸੂਲਾਕੁ ਨ ਹੋਈ' (੧੧੫੩)।*

**ਸੰਲਗਨ** [*ਸੰ: । ਸੰਸਕ੍ਰਿਤ, ਸ+ਲਗ=ਸੰਯੁਕਤ*] ਭਲੀ ਪ੍ਰਕਾਰ ਮਿਲਿਆ ਹੋਯਾ। ਯਥਾ—*'ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ' (੧੦੧੮)।*

**ਸਾਲਗ੍ਰਾਮ** [*ਸੰ: । ਸੰਸਕ੍ਰਿਤ, ਸ਼ਾਲਗ੍ਰਾਮ*]

੧. ਇਕ ਪ੍ਰਕਾਰ ਦਾ ਕਰੜਾ ਲੀਕਦਾਰ ਪੱਥਰ ਜਿਸ ਨੂੰ ਹਿੰਦੂ ਵਿਸ਼ਨੂੰ ਦੇ ਥਾਵੇਂ ਪੂਜਨੀਯ ਸਮਝ ਕੇ ਪੂਜਦੇ ਹਨ। ਇਹ ਗੰਡਕ ਨਦੀ ਵਿਚੋਂ ਬਾਹਲਾ ਨਿਕਲਦਾ ਹੈ। ਯਥਾ—*'ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ' (੧੧੭੧),* (ਤੁਸੀਂ ਜੋ) ਸਾਲਗ੍ਰਾਮ ਨੂੰ ਪੂਜਦੇ ਮਨਾਉਂਦੇ ਤੇ ਤੁਲਸੀ ਦੀ ਮਾਲਾ (ਗਲੇ ਪਹਿਨ ਕੇ) ਪੁੰਨ ਸਮਝਦੇ ਹੋ[3]। (ਅਗੇ ਦੱਸਦੇ ਹਨ) ਇਹ ਸਭ ਕੱਲਰ ਹੈ, ਕੱਚੀ ਕੰਧ ਪਾਣੀ ਦੀ ਸਿੱਲ੍ਹ ਨਾਲ ਡਿੱਗ ਪਏਗੀ, ਤੁਸੀਂ ਜਨਮ ਨਾ ਗੁਆਓ ਤੇ ਕਰੋ ਇਹ—*'ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ' (੧੧੭੦),* ਅਥਵਾ ੨. [*ਸਾਲ= ਸਮਾਨ+ਗ੍ਰਾਮ ਸਮੂਹ*]

**ਸਲੰਞੁ** [*ਸੰ: । ਸੰਸਕ੍ਰਿਤ, ਸ+ਲਞ੍ਜ=ਪੈਰ, ਪੱਲ*]

੧. ਪੱਲਾ। ਯਥਾ— *'ਜਮਿ ਪਕਰੇ ਕਾਲਿ ਸਲੰਞੁ' (੧੧੭੯)।*

੨. [*ਸੰਪ੍ਰਦਾ*] ਜੂੜਾ।

੩. [*ਕ੍ਰਿ: । ਸੰਪ੍ਰਦਾ*] ਲੈ ਜਾਵੇਗਾ। ਤੁਕ ਦਾ ਅਰਥ—ਕਾਲੇ ਜਮ ਪਕੜ ਕੇ ਲੈ ਜਾਣਗੇ।

**ਸਾਲਣੇ** [*ਸੰ: । ਸੰਸਕ੍ਰਿਤ, ਸਲਵਣ । ਹਿੰਦੀ, ਸਾ+ਲਣ । ਪੰਜਾਬੀ, ਸ+ਲੂਣਾ । ਉਹ ਖਾਣੇ ਦੀ ਸ਼ੈ ਜੋ ਲੂਣ ਪਾ ਕੇ ਬਣਾਈ ਜਾਵੇ*] ਰੋਟੀ ਦੇ ਨਾਲ ਖਾਣ ਵਾਸਤੇ ਛੋਲੇ, ਭੇਂ, ਕਚਾਲੂ, ਖੁੰਬਾਂ ਆਦਿ ਪਦਾਰਥਾਂ ਦੇ ਲੂਣ ਮਸਾਲੇ ਪਾ ਕੇ ਬਣੇ ਖਾਣੇਂ, ਮੁਸਲਮਾਨਾਂ ਵਿਚ ਸਾਲਣੇ ਵਿਚ ਮਾਸ ਮੱਛੀ ਬੀ ਹੁੰਦੀ ਹੈ। ਯਥਾ—*'ਸਾਲਣੇ ਸਵਾਰਦੀ' (੧੪੧੩)।*

**ਸਲਾਤ** ਦੇਖੋ, 'ਪੁਰਸਲਾਤ'

**ਸਲਿਤਾ** [*ਸੰ: । ਸੰਸਕ੍ਰਿਤ, ਸਲਿਤਾ*] ਨਦੀ। ਯਥਾ—*'ਗੰਗਾ ਕੈ ਸੰਗਿ ਸਲਿਤਾ ਬਿਗਰੀ' (੧੧੫੮)।*

**ਸੁਲਤਾਨ** [*ਸੰ: । ਅਰਬੀ, ਸੁਲਤਾਨ*] ਪਾਤਸ਼ਾਹ, ਹੁਕਮਰਾਨ, ਰਾਜਾ। ਯਥਾ—*'ਸੁਲਤਾਨੁ ਹੋਵਾ ਮੇਲਿ ਲਸਕਰ' (੧੪)।*

**ਸਲੋਨੀ** [*ਗੁ: । ਦੇਖੋ, 'ਸਲੋਨੜੀਏ'*] ਸੁੰਦਰ। ਯਥਾ—*'ਨੈਨ ਸਲੋਨੀ ਸੁੰਦਰ ਨਾਰੀ' (੨੨੫)।*

**ਸਲੋਨੜੀਏ** [*ਸੰਬੋ: । ਦੇਖੋ, 'ਸਾਲਣੈ' । ਹਿੰਦੀ, ਜਰਾ ਕੁ ਸ਼ਾਮ ਰੰਗ ਹੋਵੇ ਤੇ ਨਕਸ਼ ਤ੍ਰਿਖੇ ਹੋਣ, ਐਸੀ ਤ੍ਰੀਮਤ ਨੂੰ ਹਿੰਦੀ ਵਿਚ ਸਲੋਨੀ ਕਹਿੰਦੇ ਹਨ, ਅਰ ਇਹ ਸੁੰਦਰਤਾ ਵਿਚ ਸ਼ਾਮਲ ਹੈ, ਉਂਵ ਸਲੋਨੀ ਦਾ ਅਰਥ ਹੈ ਲੂਣ ਵਾਲੀ=ਸੁਆਦ ਦਾਰ*] ਹੇ ਸੁੰਦਰ ਨੇਤ੍ਰਾਂ ਵਾਲੀ! ਭਾਵ ਗਿਆਨ ਵੈਰਾਗ ਨੇਤ੍ਰਾਂ ਵਾਲੀ ਜਗਯਾਸੂ ਰੂਪ ਇਸਤ੍ਰੀ।

**ਸਲਿਬਿਸਲਿ** [*ਸੰ: । ਅਰਬੀ, ਸਲਬ= ਨਸ਼ਟ ਕਰਨਾ, ਨਫ਼ੀ ਕਰਨਾ । ਪੰਜਾਬੀ, ਸਲ=ਪੀੜਾ*] ੧. ਜੋ ਪੀੜਾ ਨੂੰ ਨਾਸ਼ ਕਰੇ। ਯਥਾ— *'ਸਲਿਬਿਸਲਿ ਆਣਿ ਤੋਖੀਲੇ ਹਰੀ' (੬੯੫),* ਪੀੜਾ ਦੇ ਦੂਰ ਕਰਨੇ ਵਾਲੀ ਲਿਆ ਕੇ ਹਰੀ ਨੂੰ ਪ੍ਰਸੰਨ ਕੀਤਾ।

੨. [*ਪੰਜਾਬੀ, ਸਲ=ਪੀੜਾ । ਬਿ+ਸਲ=ਪੀੜਾ ਬਿਨਾ*] ਜੋ ਪੀੜ ਨੂੰ ਦੂਰ ਕਰੇ।

**ਸਲਾਮ** [*ਸੰ: । ਅਰਬੀ, ਸਲਾਮ=ਧੌਣ ਨਿਵਾਣੀ*] ੧. ਅਸ਼ੀਰਵਾਦ, ਅਸੀਸ। ਮੁਸਲਮਾਨਾਂ ਵਿਚ ਇਕ ਦੂਜੇ ਨੂੰ ਮਿਲਣ ਵੇਲੇ ਇਹ ਲਫ਼ਜ਼—ਸਲਾਮ—ਬੋਲਦੇ ਹਨ।

---

[1] ਚਾਰ ਮੁਕਤੀਆਂ ਇਹ ਹਨ: ੧. ਸਾਲੋਕ, ੨. ਸਾਮੀਪ, ੩. ਸਾਯੁਜ, ੪. ਸਾਰੂਪ, ਅਰਥਾਤ ੧. ਵਾਹਿਗੁਰੂ ਦੇ ਦੇਸ਼ ਵਿਚ, ੨. ਉਸ ਦੇ ਨੇੜੇ, ੩. ਉਸ ਨਾਲ ਮਿਲਕੇ, ੪. ਉਸ ਦੇ ਰੂਪ ਵਿਚ ਪ੍ਰਾਪਤੀ।

[2] ਸਾਲਕ ਅਸਲ ਵਿਚ ਉਹ ਫ਼ਕੀਰ ਹੈ, ਜੋ ਭਜਨ ਬੰਦਗੀ ਦੇ ਨਾਲ ਖੱਟ ਕੇ ਖਾਣ ਦੀ ਹੋਸ਼ ਬੀ ਰਖਦਾ ਹੋਵੇ ਤੇ ਦੂਜਿਆਂ ਨੂੰ ਰਾਹੇ ਪਾ ਸਕੇ। ਸੋ ਐਸਾ 'ਫ਼ਕੀਰ' ਤੇ ਪੂਰਾ 'ਮਿਤ੍ਰ' ਕੋਈ ਨਹੀਂ ਰਿਹਾ।

[3] ਇਸ ਤੁਕ ਦਾ ਵਿਧਿ ਪੱਖ ਵਿਚ ਇਉਂ ਬੀ ਅਰਥ ਲਗਦਾ ਹੈ: ਸਾਲਗ੍ਰਾਮ [*ਸ਼ਾਲ= ਉਸਤਤਿ ਕਰਨੀ+ਅਚ ਪ੍ਰਤੇ । ਗ੍ਰਾਮ=ਸਮੂਹ, ਵਿਆਪਕ*] (ਵਿਆਪਕ) ਈਸ਼੍ਵਰ ਦਾ ਜਸ ਕਰਨਾ।
ਬਿਪ [*ਵਿ (ਵਾ=ਗਤੀ+ਇਨ੍, ਉਣਾਦੀ+ਡਿਤ)=ਗੱਤੀ+ਪ=ਪੌਣ*] ਯੋਗਾਭ੍ਯਾਸ। ☛

☛ ਪੂਜਿ [*ਪੂਜਯਤਿ*] ਪੂਜਾ ਕਰਨੀ।
ਮਨਾਵਹੁ [*ਮਨ੍=ਗਿਆਨ+ਅਵਹ=ਪ੍ਰਾਪਤੀ*] ਗਿਆਨ ਪ੍ਰਾਪਤੀ।
ਸੁਕ੍ਰਿਤੁ [*ਸੁਕ੍ਰਿਤ=ਸ਼ੁਭ ਕਰਮ*] ਚੰਗੇ ਕੰਮ।
ਤੁਲਸੀ [*ਤੁਲ+ਸੀ । ਜੋ ਤੁੱਲਤਾ ਨੂੰ ਸਿਟ ਦੇਵੇ*] ਜਿਸ ਦੇ ਤੁੱਲ ਕੋਈ ਨਾ ਹੋਵੇ, ਭਾਵ ਬ੍ਰਹਮ।
ਮਾਲਾ [*ਮਾ=ਧਨ+ਲਾ=ਪ੍ਰਾਪਤ ਕਰਨਾ*] ਧਨ ਪ੍ਰਾਪਤ ਕਰਨਾ। ਈਸ਼੍ਵਰ ਦਾ ਜੱਸ, ਯੋਗਾ-ਭ੍ਯਾਸ, ਪੂਜਾ, ਗਿਆਨ, ਸ਼ੁਭ ਕਰਮ ਤੇ ਬ੍ਰਹਮ-ਰੂਪੀ ਧਨ ਪ੍ਰਾਪਤ ਕਰੋ।

੨. ਝੁਕਣਾ। ਯਥਾ—*'ਸਲਾਮੁ ਜਬਾਬੁ ਦੋਵੈ ਕਰੇ' (੪੭੪)*, (ਨਾਲੇ) ਝੁਕਣ (ਤੇ ਨਾਲੇ) ਸਾਹਮਣੇ ਬੋਲਣ (ਵਾਲਾ ਨੌਕਰ) ਮੁੱਢੋਂ ਭੁੱਲਿਆ ਜਾ ਰਿਹਾ ਹੈ।

**ਸੇਲਮਸੇਲ** [*ਸੰ: । ਫ਼ਾਰਸੀ*] ੧. ਸਲੇਮਸ਼ਾਹ ਪਾਤਸ਼ਾਹ ਦਾ ਨਾਮ ਹੈ।
੨. [*ਦੇਸ਼ ਭਾਸ਼ਾ*] ਨਿਆਣਾ ਪਾ ਕੇ (ਗਊ ਚੋਈ)।

**ਸਲਾਮਤਿ** [*ਗੁ: । ਅਰਬੀ*] ੧. ਜੀਉਂਦੇ ਹੋਣਾ, ਜੋ ਨਾਸ਼ ਨਾ ਹੋਇਆ ਹੋਵੇ, ਜੀਉਂਦਾ ਜਾਗਦਾ। ਯਥਾ—*'ਤੂ ਸਦਾ ਸਲਾਮਤਿ ਨਿਰੰਕਾਰ' (੩)*, ਹੇ ਨਿਰੰਕਾਰ ਤੂੰ ਸਦਾ ਅਵਿਨਾਸ਼ੀ ਹੈਂ।
੨. ਜੀਵਨ ਸਮੇਂ, ਭਾਵ ਸਰੀਰ ਹੁੰਦਿਆਂ। ਯਥਾ—*'ਨਾਨਕਿ ਸਲਾਮਤਿ ਥੀਵ ਦੈ' (੯੬੬)*, ਗੁਰੂ ਨਾਨਕ ਨੇ ਆਪਣੇ ਸਰੀਰ ਵਿਚ ਹੁੰਦਿਆਂ (ਤਿਲਕ ਦਿਤਾ)।
੩. ਸਹੀ ਸਲਾਮਤ =ਸੁੱਖੀ ਸਾਂਦੀ। ਯਥਾ—*'ਸਹੀ ਸਲਾਮਤਿ ਮਿਲਿ ਘਰਿ ਆਏ' (੮੨੭)*।

**ਸਲ** [*ਸੰ: । ਦੇਸ਼ ਭਾਸ਼ਾ*] ਗੁਰੂ ਜੀ ਦੇ ਜੱਸ ਕਰਨ ਵਾਲੇ ਇਕ ਚਰਨ ਸਿਖਜਤ ਤੇ ਭੱਟ ਦਾ ਨਾਮ ਹੈ। ਯਥਾ—*'ਗੁਰ ਅਮਰਦਾਸ ਸਚੁ ਸਲ੍ ਭਣਿ' (੧੩੯੬)*।

**ਸਲਾਰ** [*ਸੰ: । ਫ਼ਾਰਸੀ, ਸਾਲਾਰ*] ਸਰਦਾਰ। ਯਥਾ—*'ਰਖੀਅਹਿ ਨਾਵ ਸਲਾਰ' (੧੬)*, ਤਥਾ—*'ਸਤਰਿ ਸੈਇ ਸਲਾਰ ਹੈ ਜਾਕੇ' (੧੧੬੧)*।

**ਸਾਲ ਰਸੋਈ** [*ਸੰ: । ਪੰਜਾਬੀ, ਸਾਲ = ਚਾਵਲ, ਰਸੋਈ*] ੧. ਚਾਵਲਾਂ ਦੀ ਰਸੋਈ। ਯਥਾ—*'ਊਚੇ ਮੰਦਰ ਸਾਲ ਰਸੋਈ' (੭੯੪)*। ੨. ਰਸੋਈ ਸ਼ਾਲਾ। ੩. ਸੁੰਦਰ ਰਸੋਈ।

**ਸਲਲ** [*ਸੰ: । ਸੰਸਕ੍ਰਿਤ, ਸਲਿਲ*] ਜਲ। ਯਥਾ—*'ਮਿਲਿ ਸਲਲ ਸਲਲੇ' (੯੭੫)*।

**ਸੈਲ ਲੋਅ** [*ਵਿਸ਼ੇਸ਼ਣ ਵਿਸ਼ੇਸ਼ਜ । ਸੰਸਕ੍ਰਿਤ, ਸ਼ਿਲਾ = ਪੱਥਰ । ਸ਼ੈਲ = ਪਥਰੇਲਾ । ਪੁ: ਪੰਜਾਬੀ, ਲੋਇ = ਲੋਕ*] ਪਥਰੇਲੇ ਲੋਕ ਭਾਵ ਕਰੜੇ ਲੋਕ। ਯਥਾ—*'ਸੈਲ ਲੋਅ ਜਿਨਿ ਉਧਰਿਆ' (੧੩੯੩)*, ਕਰੜੇ ਲੋਕ ਜਿਨ੍ਹਾਂ ਨੇ ਉੱਧਾਰ ਦਿੱਤੇ ਹਨ।

**ਸਲਵੇ** [*ਕ੍ਰਿ: । ਸੰਸਕ੍ਰਿਤ, ਸ਼ਲ = ਜਾਣਾ*] ਜਾਂਦਾ ਹੈ। ਦੇਖੋ, 'ਆਘੂ'

**ਸੀਲਵੰਤਿ** [*ਗੁ: । ਸੰਸਕ੍ਰਿਤ, ਸ਼ੀਲਵਤ੍*] ਸ੍ਰੇਸ਼ਟ ਆਚਰਣ ਵਾਲੀ, ਨੇਕ।

**ਸਾਵੀ** [*ਗੁ: । ਸੰਸਕ੍ਰਿਤ, ਸਮ । ਅਰਬੀ, ਸਵਾ = ਬ੍ਰਾਬਰ । ਪੰਜਾਬੀ, ਸਾਵੀਂ*] ਬਰਾਬਰ। ਯਥਾ—*'ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ' (੧੪੨੬)*, ਪ੍ਰੇਮ ਦੇ ਖੰਭ ਜੇ ਵਿਕਦੇ ਦੇਖਾਂ ਤਾਂ ਆਪਣੇ ਤੋਲ ਦੇ ਬਰਾਬਰ ਮੈਂ ਲੈ ਲਵਾਂ। ਆਪਾ ਦੇਣ ਤੋਂ ਭਾਵ ਅਹੰਤਾ ਦਾ ਤਜਾਗ ਹੈ। ਦੇਖੋ, 'ਖੰਭ'

**ਸਿਵ** [*ਗੁ: । ਸੰਸਕ੍ਰਿਤ, (ਧਾਤੂ, ਸ਼ੀਂ + ਵਨ ਪ੍ਰਤੇ, ਉਣਾਦੀਗਣ) ਸ਼ਿਵ । ਪ੍ਰਾਕ੍ਰਿਤ, ਸਿਵ = ਸ਼ਿਵ ਜੀ, ਕਲਜਾਨ ।*] ੧. ਕਲਜਾਨ ਰੂਪ। ਯਥਾ—*'ਸਿਵ ਸਿਵ ਕਰਤ ਸਗਲ ਕਰ ਜੋਰਹਿ' (੨੦੭)*, ਹੇ ਕਲਜਾਨ ਰੂਪ! ਹੇ ਕਲਜਾਨ ਰੂਪ! ਕਰਦੇ ਹੋਏ ਸਭ ਹੱਥ ਜੋੜਦੇ ਹਨ, ਤਥਾ—*'ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ' (੫੦੬)*, ਦਿਨ ਰਾਤ ਨੱਚੇ (ਭਾਵ ਪ੍ਰੇਮਾ ਭਗਤੀ ਕਰੇ, {ਸਕਤਿ} ਤਮੋਗੁਣ ਨੂੰ ਨਿਵਾਰੇ, ਕਲਜਾਨ ਰੂਪ (ਭਾਵ ਗਜਾਨ) ਜਿਸ ਵਿਚ {ਨੀਂਦ} ਅਵਿਦਜਾ ਨਾ ਹੋਵੇ।
੨. ਹਿੰਦੂ ਤ੍ਰਿਧਾ ਮੂਰਤੀ, ਬ੍ਰਹਮਾ, ਵਿਸ਼ਨੂੰ, ਸ਼ਿਵ ਵਿਚੋਂ ਤੀਸਰਾ ਦੇਵਤਾ ਜੋ ਸੰਘਾਰ ਕਰਤਾ ਮੰਨਿਆ ਹੈ, ਮਹਾਂਦੇਵ। ਯਥਾ—*'ਸਿਵ ਸਿਵ ਕਰਤੇ ਜੋ ਨਰੁ ਧਿਆਵੈ' (੮੭੪)*।
੩. ਪਰਮਾਤਮਾ। ਯਥਾ—*'ਜੁਗਤਿ ਸਿਵ ਰਹਤਾ' (੧੪੦੭)*, ਪਰਮਾਤਮਾ ਨਾਲ ਜੁੜਿਆ ਰਹਿੰਦਾ ਹੈ।
੪. ਸਿਵ ਤੋਂ ਚੇਤਨ ਤੇ ਮਾਯਾ ਤੋਂ ਪ੍ਰਕ੍ਰਿਤੀ ਮੁਰਾਦ ਬੀ ਲੈਂਦੇ ਹਨ।
੫. ਸਤੋਗੁਣ। ਯਥਾ—*'ਸਿਵ ਸਕਤੀ ਕਾ ਮੇਲੁ' (੨੧)*, ਸਤੋਗੁਣ, {ਸਕਤਿ} ਤਮੋਗੁਣ (ਅਧਯਾਹਾਰ ਕਰਕੇ ਰਜੋਗੁਣ) ਤ੍ਰਿਗੁਣਾਤਮਕ ਸੰਸਾਰ ਹੈ। ਤਥਾ—*'ਸਿਵ ਕੈ ਆਗੈ ਸਕਤਿ ਨਿਵਾਵੈ'*, ਸਤੋਗੁਣ ਦੇ ਬਲ ਕਰ ਤਮੋਗੁਣ ਨੂੰ ਜਿੱਤੇ; ਅਥਵਾ ਆਤਮਾ ਹੀ ਮੁੱਖ ਜਾਣ ਕੇ ਮਾਯਾ ਦਾ ਅਭਾਵ ਕਰੇ। ਤਥਾ—*'ਸਿਵ ਕੈ ਬਾਣਿ ਸਿਰੁ ਕਾਟਿਓ' (੭੧੪)*, ਭਾਵ ਸਤੋਗੁਣ ਦੇ ਬਾਣਿ ਨਾਲ ਹੰਕਾਰ ਦਾ ਸਿਰ ਕੱਟਿਆ। ਦੇਖੋ, 'ਸਿਵ ਕੀ ਪੁਰੀ'

**ਸਿਵਾ** [*ਸੰ: । ਸੰਸਕ੍ਰਿਤ । ਦੇਖੋ, 'ਸਿਵ'*] ੧. ਕਲਜਾਨ ਸਰੂਪ। ੨. ਸ਼ਿਵ ਜੀ। ੩. ਸਿਵਾ = ਪਾਰਬਤੀ। ਯਥਾ—*'ਸਿਵਾ ਸਕਤਿ ਸੰਬਾਦੰ' (੮੭੩)*, (੧) ਸ਼ਿਵ ਤੇ ਸ਼ਕਤੀ ਦੇ ਸੰਬਾਦ। ਅਥਵਾ (੨) ਬ੍ਰਹਮ ਤੇ ਮਾਯਾ ਦੇ ਝਗੜੇ। ਅਥਵਾ (੩) ਸਿਵਾ = ਪਾਰਬਤੀ ਤੇ ਸ਼ਕਤਿ ਲੱਛਮੀ ਦੇ ਆਪੋ ਵਿਚ ਸੰਬਾਦ। ਅਥਵਾ (੪) ਸਿਵ ਸ਼ਕਤੀ ਦੇ ਸੰਬਾਦ ਦੇ ਗ੍ਰੰਥ, ਤੰਤ੍ਰ ਵਿਦਜਾ ਦੇ ਗ੍ਰੰਥ। ਅਥਵਾ (੫) ਸ਼ਿਵ ਜੀ ਨੇ ਸ਼ਕਤੀ ਨੂੰ ਜੋ ਕਥਾ ਸੁਣਾਈ ਹੈ, ਭਾਵ ਰਾਮਾਇਣ।

**ਸਿਵੈ** ਦੇਖੋ, 'ਸਿਵੈ ਘਰ'

**ਸੀਵ/ਸੀਵਾਂ** [*ਸੰ: । ਸੰਸਕ੍ਰਿਤ, ਸੀਮਾ*] ਹੱਦ। ਯਥਾ—*'ਸਾਢੇ ਤੀਨਿ ਹਾਥ ਤੇਰੀ ਸੀਵਾਂ' (੬੫੯)*, ਤੇਰੀ ਹੱਦ ਸਾਢੇ ਤਿੰਨ ਹੱਥ ਹੈ, ਭਾਵ ਆਦਮੀ ਦੇ ਮਰਨ ਮਗਰੋਂ ਕਬਰ ਲਈ ਜਾਂ ਸਾੜਨ ਲਈ ਇੰਨੀ ਕੁ ਜ਼ਮੀਨ ਹੀ ਕੰਮ ਆਉਂਦੀ ਹੈ, ਤਥਾ—*'ਕਿਸੈ ਕੈ ਸੀਵ ਬੰਨੈ ਰੋਲੁ ਨਾਹੀ' (੮੫੩)*, (ਹਰਿ ਧਨ ਦੇ) ਹੱਦ ਬੰਨੇ ਦਾ ਕੋਈ ਰੌਲਾ ਨਹੀਂ।

**ਸੇਵ** [*ਕ੍ਰਿ: । ਸੰਸਕ੍ਰਿਤ । ਦੇਖੋ, 'ਸੇਵਾ'*] ੧. ਸੇਵਾ, ਸੇਵਾ ਕਰ, ਟਹਿਲ ਕਰ।
੨. [*ਸੰਸਕ੍ਰਿਤ; ਸੇਵਾ*] ਸੇਵਾ, ਟਹਿਲ।

**ਸੇਵਾ** [*ਸੰ: । ਸੰਸਕ੍ਰਿਤ, ਧਾਤੂ, ਖੇਬ੍ਰੀ = ਸੇਵਨੇ (ਕ = ਪ੍ਰਤੇ) ਟਹਿਲ ਕਰਨੀ । ਪੰਜਾਬੀ, ਕ੍ਰਿਯਾ, ਸੇਵਨਾ, ਸੇਵਨਾ । ਸੰਗਜਾ, ਸੇਵਾ ਆਦਿ*] ਟਹਿਲ। ਯਥਾ—*'ਗੁਰ ਕੀ ਸੇਵਾ ਗੁਰ ਭਗਤਿ ਹੈ' (੬੬)*।

**ਸੇਵੀ** [*ਕ੍ਰਿ: । ਸੰਸਕ੍ਰਿਤ । ਦੇਖੋ, 'ਸੇਵਾ'*] ਟਹਿਲ ਕਰਾਂ। ਯਥਾ—*'ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ' (੬੬੦)*। ਦੇਖੋ, 'ਸੇਵਤ'

**ਸੇਵੇ** [*ਕ੍ਰਿ: । ਦੇਖੋ, 'ਸੇਵਾ'*] ਸੇਵਨ ਕੀਤਾ, ਟਹਿਲ ਕੀਤੀ। ਯਥਾ—*'ਨਾ ਹਰਿ ਭਜੇ ਨ ਤੀਰਥ ਸੇਵੇ' (੬੩੧)*।

**ਸੇਵਿਆ** [*ਕ੍ਰਿ: । ਦੇਖੋ, 'ਸੇਵਾ'*] ਸੇਵਨ ਕੀਤਾ, ਟਹਿਲ ਕੀਤੀ, ਭਗਤੀ ਕੀਤੀ। ਯਥਾ—*'ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ' (੧੧)*

**ਸਵਾਈ[੧]/ਸਵਾਇਆ** [*ਗੁ: । ਪੰਜਾਬੀ*] ਇਕ ਤੇ ਚੌਥੇ ਹਿੱਸੇ ਨੂੰ ਕਹਿੰਦੇ ਹਨ '੧'। ਇਸ ਤੋਂ ਮੁਹਾਵਰੇ ਦਾ ਅਰਥ ਹੈ ਵਾਧਾ ਬਹੁਤਾ, ਅਧਿਕ ਤੋਂ ਅਧਿਕ। ਯਥਾ—*'ਦਿਨੁ ਦਿਨੁ ਚੜ੍ਹੈ ਸਵਾਇਆ ਨਾਨਕ ਹੋਤ ਨਾ ਘਾਟਿ' (੩੦੦)*। ਦੇਖੋ, 'ਮਾਰਗ

**ਸੀਵਉ** [*ਕ੍ਰਿ: । ਸੰਸਕ੍ਰਿਤ 'ਸੀਵਨ' । ਪੰਜਾਬੀ, ਸੀਉਣਾ*] ਸੀਂਵਦ

---

੧. ਸੰਸਕ੍ਰਿਤ ਵਿਚ ਬੀਜ ਗਣਿਤ Algebra ਵਿਖੇ ਸੁ: = ਧਨ ਯਾ ਜਮਾ (plus ਨੂੰ ਕਹਿੰਦੇ ਹਨ। ਇਥੋਂ ਆਮ ਬੋਲ ਚਾਲ ਵਿਚ—ਸਵਾ ਯਾ ਸਵਾਇਆ—ਪ ਵਾਧੇ ਤੇ ਚੌਥੇ ਹਿੱਸੇ ਦੇ ਵਾਧੇ ਦਾ ਵਾਚਕ ਹੋ ਗਿਆ ਹੋਵੇ ਤਾਂ ਅਚਰਜ ਨਹੀਂ

ਹਾਂ। ਯਥਾ—*'ਰਾਂਗਨਿ ਰਾਂਗਉ ਸੀਵਨਿ ਸੀਵਉ' (੪੮੫)।*

**ਸੇਵਉ** [*ਕ੍ਰਿ: । ਦੇਖੋ, 'ਸੇਵਾ'* ] ਸੇਵਾ ਕਰਾਂ। ਯਥਾ—*'ਸੇਵਤ ਸੇਵਿ ਸੇਵਿ ਸਾਧ ਸੇਵਉ' (੮੨੦)।*

**ਸੁਸਤਿ ਬਿਵਸਥਾ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਸੁਸਤਿ ਵਯਵਸਥਾ* ] ੧. ਚੰਗੀ ਅਵਸਥਾ, ਭਾਗਾਂ ਵਾਲੀ ਅਵਸਥਾ, ਭਾਵ ਬਾਲ ਅਵਸਥਾ (ਜੋ ਨਿਸਚਿੰਤ ਹੁੰਦੀ ਹੈ)। ਯਥਾ—*'ਸੁਸਤਿ ਬਿਵਸਥਾ ਹਰਿ ਕੀ ਸੇਵਾ ਮਧੰਤ ਪ੍ਰਭ ਜਾਪਣ' (੬੮੨)*, ਭਾਵ ਬਾਲ ਅਵਸਥਾ {ਮਧ} ਜਵਾਨੀ ਤੇ (ਅੰਤ) ਬੁਢਾਪੇ ਵਿਚ ਪ੍ਰਭੂ ਦੀ ਸੇਵਾ ਤੇ ਪ੍ਰਭੂ ਦਾ ਜਾਪ ਹੀ ਮਿਲੇ।

੨. ਕਲਯਾਨ ਰੂਪ ਅਵਸਥਾ (ਹਾਲਤ)। ਯਥਾ—*'ਸੁਸਤਿ ਬਿਵਸਥਾ ਹਰਿ ਕੀ ਸੇਵਾ ਮਧੰਤ ਪ੍ਰਭ ਜਾਪਣ' (੬੮੨)*, ਕਲਯਾਨ ਰੂਪ ਬਿਵਸਥਾ ਤਾਂ ਹਰਿ ਦੀ ਸੇਵਾ ਹੈ ਅਰ {ਮਧੰਤ} ਅਤਿ (ਸੌਂਦਰਯਤਾ ਵਾਲੀ ਬਿਵਸਥਾ) ਪ੍ਰਭੂ ਦਾ ਜਪਣਾ ਹੈ। ਦੇਖੋ, 'ਮਧੰਤ'

**ਸੁਸਥ** [*ਗੁ: । ਸੰਸਕ੍ਰਿਤ, ਸੁਸਥ। ਸੁ+ਸਥ* ] ਸੁਖ ਦੀ ਅਵਸਥਾ, ਨਰੋਏ ਹੋਣ ਦੀ ਹਾਲਤ, ਪ੍ਰਸੰਨ ਹੁੰਦਿਆਂ। ਯਥਾ—*'ਸਰੀਰ ਸੁਸਥ ਖੀਣ ਸਮਏ' (੧੩੫੮)*, ਸਰੀਰ ਦੇ ਸੁਖ ਅਤੇ ਦੁਖ ਸਮੇਂ ਵਿਚ।

**ਸੋਵਹਿ** [*ਕ੍ਰਿ: । ਸੰਸਕ੍ਰਿਤ, ਸ਼ਯਨੰ। ਪੁ: ਪੰਜਾਬੀ, ਸੌਣਾ, ਸਵਣਾ ਤੋਂ ਸਉਂਦਾ*] ਸੌਂਦਾ ਹੈਂ। ਯਥਾ—*'ਕਿਆ ਸੋਵਹਿ ਨਾਮੁ ਵਿਸਾਰਿ' (੩੯੮)।*

**ਸਾਵਕਾ** [*ਗੁ: । ਸੰਸਕ੍ਰਿਤ, ਸ੍ਵਕੀਯ=ਆਪਣਾ। ਜੇ ਮਰਦ ਦੀਆਂ ਦੋ ਵਹੁਟੀਆਂ ਵਿਆਹਤਾ ਹਨ ਤਾਂ ਓਹ ਦੋਵੇਂ ਸ੍ਵਕੀਯਾ ਹਨ, ਤੇ ਵਹੁਟੀਆਂ ਆਪੋ ਵਿਚ ਸ੍ਵਕੀਯਾ ਕਹੀਦੀਆਂ, ਸੌਂਕਣ ਦਾ ਅਰਥ ਬਣ ਗਿਆ। ਇਸ ਤਰ੍ਹਾਂ ਇਕ ਤ੍ਰੀਮਤ ਨਾਲ ਵਿਆਹੇ ਦੋ ਆਦਮੀਆਂ ਦੇ ਲਈ ਇਹ ਪਦ ਬਣਿਆ=ਸਾਉਕਾ, ਸਾਵਕਾ* ]

੧. ਮਤ੍ਰੇਆ। ਯਥਾ—*'ਬਾਪ ਸਾਵਕਾ ਕਰੈ ਲਰਾਈ' (੪੮੨)*, ਮਤ੍ਰੇਆ ਪਿਤਾ (ਸਦਾ) ਲੜਾਈ ਕਰਦਾ ਹੈ।

੨. [*ਸੰਸਕ੍ਰਿਤ। ਸਾਵਕ=ਜਣਿਆ ਹੋਯਾ* ] ਜੰਮਿਆ ਹੋਇਆ। ਯਥਾ—*'ਬਾਪ ਸਾਵਕਾ ਕਰੈ ਲਰਾਈ' (੪੮੨)*, {ਬਾਪ = ਬਪ} ਸਰੀਰ ਜੋ ਜੰਮਿਆ ਹੋਇਆ ਹੈ (ਭਾਵ ਆਤਮਾ ਵਾਂਗ ਅਨਾਦੀ ਨਹੀਂ ਹੈ) ਇਹ ਪਾਲਣਾ ਮੰਗਦਾ ਹੈ, ਇਸ ਕਰਕੇ (ਇਸ ਨਾਲ) ਲੜਾਈ ਰਹਿੰਦੀ ਹੈ।

**ਸੇਵਕ** [*ਸੰ: । ਸੰਸਕ੍ਰਿਤ, ਸੇਵਕ:* ] ਸੇਵਾ ਕਰਨ ਵਾਲਾ।

**ਸੇਵਕ ਸਾਜਿ** [*ਵਰ: ਵਾ: । ਦੇਖੋ, 'ਸੇਵਕ'। ਪੰਜਾਬੀ, ਸਾਜ, ਸਾਜਨਾ ਤੋਂ* ] ਸੇਵਕ ਸਾਜਿ।

**ਸੇਵਕਾਣੁ** [*ਸੰ: । ਸੰਸਕ੍ਰਿਤ, ਸੇਵਕ:*] ਸੇਵਕ, ਸੇਵਕ ਜਨ। ਯਥਾ—*'ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ' (੮੬੧)।*

**ਸਿਵ ਕੀ ਪੁਰੀ** [*ਸੰ: । ਸੰਸਕ੍ਰਿਤ, ਸ਼ਿਵ+ਪੁਰੀ। ਹਿੰਦੀ, ਕੀ* ]

੧. ਕਲਯਾਨ ਸਰੂਪ ਪੁਰੀ, ਸ਼ੁੱਧ ਬੁੱਧੀ ਦੀ ਅਵਸਥਾ।

੨. ਦਸਮ ਦੁਆਰ ਦਾ ਭਾਵ ਬੀ ਲੈਂਦੇ ਹਨ। ਯਥਾ—*'ਸਿਵ ਕੀ ਪੁਰੀ ਬਸੈ ਬੁਧਿ ਸਾਰੁ' (੧੧੫੯)।*

**ਸ੍ਵਾਂਗ** [*ਸੰ: । ਸੰਸਕ੍ਰਿਤ, ਸ੍ਵ+ਅੰਗ* ] ਨਕਲੀ ਰੂਪ, ਬਨਾਵਟੀ ਰੂਪ। ਯਥਾ—*'ਬਾਜੀਗਰ ਸ੍ਵਾਂਗੁ ਸਕੇਲਾ' (੬੫੫)।*

**ਸ੍ਵਾਂਗੀ** [*ਸੰ: । ਦੇਖੋ, 'ਸ੍ਵਾਂਗ'। ਈ, ਪੰਜਾਬੀ ਪ੍ਰਤੇ* ] ਸ੍ਵਾਂਗ ਧਾਰਨ ਵਾਲਾ। ਯਥਾ—*'ਸ੍ਵਾਂਗੀ ਸਿਉ ਜੋ ਮਨੁ ਰੀਝਾਵੈ' (੧੧੮੫)।*

**ਸਿਵੈ ਘਰਿ** [*ਸੰ: । ਮਿਸ਼੍ਰਤ* ] ਪਰਮਾਤਮਾ ਰੂਪ ਘਰ ਵਿਚ। ਯਥਾ—*'ਏਹਾ ਸਕਤਿ ਸਿਵੈ ਘਰਿ ਆਵੈ' (੧੨੫੭)*, (ਗਿਆਨ ਦ੍ਰਿਸ਼ਟੀ ਵਿਚ) ਮਾਇਆ ਸ਼ਕਤੀ ਪਰਮਾਤਮਾ ਰੂਪ ਘਰ ਵਿਚ ਲੈ ਹੋ ਜਾਂਦੀ ਹੈ।

**ਸੇਵਾ ਚਾਕਰੀ** [*ਸੰ: । ਦੇਖੋ, 'ਸੇਵਾ'। ਚਾਕਰੀ* ] ੧. ਟਹਲ ਹੋ ਜਾਂਦੀ ਹੈ।

੨. ਸੇਵਾ + ਚਾਉ + ਕਰ + ਕਰੀ + ਹੈ—ਬੀ ਅਰਥ ਕਰ ਲੈਂਦੇ ਹਨ। ਯਥਾ—*'ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ' (੩੪)।*

**ਸਵੀਜੈ** [*ਕ੍ਰਿ: । ਦੇਖੋ, 'ਸੋਵਹਿ'। ਪੰਜਾਬੀ, ਸੌਣਾ ਤੋਂ* ] ਸਵੀਏਂ, ਸੋਈਏ।

**ਸੁਵਜਗ** [*ਕ੍ਰਿ: । ਪੰਜਾਬੀ, ਸੁ+ਵਜੇਗੀ* ] ਪ੍ਰਗਟ ਹੋਵੇਗੀ। ਦੇਖੋ, 'ਵਜਗ'

**ਸਵਣਾ** [*ਕ੍ਰਿ: । ਦੇਖੋ, 'ਸੋਵਹਿ'। ਪੰਜਾਬੀ* ] ਸਾਉਣਾ। ਯਥਾ—*'ਕਿਆ ਸਵਣਾ ਕਿਆ ਜਾਗਣਾ' (੩੧੨)।*

**ਸਾਵਣੁ** [*ਸੰ: । ਸੰਸਕ੍ਰਿਤ, ਸ਼੍ਰਾਵਣ। ਪੰਜਾਬੀ, ਸਾਵਣ, ਸਉਣ* ]

੧. ਸਾਵਣ ਦਾ ਮਹੀਨਾ, ਬਰਸਾਤ ਦਾ ਪਹਿਲਾ ਮਹੀਨਾ।

੨. ਭਾਵ ਵਿਚ ਮਨੁੱਖਾ ਦੇਹ।

੩. ਇਕਾਗ੍ਰਤਾ ਦਾ ਰਸ। ਯਥਾ—*'ਭੈਣੇ ਸਾਵਣੁ ਆਇਆ' (੫੫੭)*, ਤਥਾ—*'ਨਾਨਕ ਸਾਵਣਿ ਜੇ ਵਸੈ' (੧੨੭੯)*, ਜੇ ਸਾਵਣ ਦੇ ਮਹੀਨੇ ਵਰਖਾ ਹੋਵੇ ਅਰਥਾਤ ਜੇ ਮਨੁੱਖਾ ਜਨਮ ਵਿਚ ਗੁਰੂ ਬੱਦਲ ਵਤ ਉਪਦੇਸ਼ ਦੀ ਬਰਖਾ ਕਰਨ (ਤਾਂ ਨਾਗਾਂ ਮਿਰਗਾਂ ਮੱਛੀਆਂ ਵਤ ਉਤਸ਼ਾਹ ਹੋਵੇ)।

**ਸੇਵਤ** [*ਗੁ: । ਸੰਸਕ੍ਰਿਤ, ਦੇਖੋ, 'ਸੇਵਾ'* ] ੧. ਸੇਵਾ ਯੋਗ। ਯਥਾ—*'ਸੇਵਤ ਸੇਵਿ ਸੇਵਿ ਸਾਧ ਸੇਵਉ ਸਦਾ ਕਰਉ ਕਿਰਤਾਏ' (੮੨੦)*, {ਸੇਵਤ} (ਰਾਜ ਆਦਿਕਾਂ ਤੋਂ) ਸੇਵਤ ਜੋ ਦੇਵਤੇ ਤਿਨ੍ਹਾਂ ਤੋਂ ਸੇਵਜ (ਜੋ ਬ੍ਰਹਮਾਦਿਕ ਹਨ) ਤਿਨ੍ਹਾਂ ਤੋਂ ਸੇਵ (ਜੋ) ਸਾਧ (ਹਨ, ਉਨ੍ਹਾਂ ਦੀ ਮੈਂ) ਸੇਵਾ ਕਰਾਂ ਤੇ ਕਿਰਤ (ਬੀ) ਸਦਾ ਕਰਦਾ ਰਹਾਂ। ਅਥਵਾ ੨. ਸੇਵਤ ਜੋ ਸਾਧੂ ਹਨ, ਉਨ੍ਹਾਂ ਦੀ ਮਨ ਤਨ ਬਚਨ ਕਰਕੇ ਸੇਵਾ ਕਰਾਂ। ਤਥਾ—*'ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ' (੨੧੪)।*

**ਸਵਦ** [*ਕ੍ਰਿ: । ਫ਼ਾਰਸੀ, ਸ਼ੁਦੱ*[1]] ਹੋਵੇਗਾ, ਹੁੰਦਾ ਹੈ। ਯਥਾ—*'ਚੂੰ ਸਵਦ ਤਕਬੀਰ' (੭੨੧)*, ਜਦ ਮੌਤ ਦਾ ਵੇਲਾ ਹੁੰਦਾ ਹੈ (ਤਦ ਕੋਈ ਨਹੀਂ ਰਖਦਾ)। ਦੇਖੋ, 'ਤਕਬੀਰ'

**ਸ੍ਵਾਦ** [*ਸੰ: । ਸੰਸਕ੍ਰਿਤ, ਸ੍ਵਾਦ* ] ਸੁਆਦ, ਰਸ। ਯਥਾ—*'ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ' (੧੧੬੧)।*

**ਸੇਵਦਿਆ** [*ਕ੍ਰਿ: । ਦੇਖੋ, 'ਸੇਵਾ'*] ਸੇਵਾ ਕਰਦਿਆਂ।

**ਸ੍ਵਾਦਤ** [*ਸੰ: । ਸੰਸ:, ਸ੍ਵਾਦਿਤ=ਚੱਖਿਆ* ] ਸ੍ਵਾਦ ਵੱਸ ਹੋ ਕੇ, ਸੁਆਦ ਲੈਣ ਪਿਛੇ, ਸੁਆਦਾਂ ਦੇ ਵੱਸ ਹੋ ਕੇ।

**ਸੇਵਦਾਰ** [*ਸੰ: । ਦੇਖੋ, 'ਸੇਵਾ'। ਪੰਜਾਬੀ, ਸੇਵਾ। ਦਾਰ, ਫ਼ਾਰਸੀ ਪ੍ਰਤੇ ਪੰਜਾਬੀ ਨੇ ਲਾਇਆ* ] ਸੇਵਾ ਕਰਨ ਵਾਲਾ। ਯਥਾ—*'ਪੂਜਾ ਸਤਿ ਸਤਿ ਸੇਵਦਾਰ' (੨੮੫)।*

**ਸਿਵ ਦੇਵ** [*ਸੰ: । ਸੰਸਕ੍ਰਿਤ* ] ੧. ਸ਼ਿਵ ਆਦਿ ਦੇਵਤੇ। ੨. ਸ਼ਿਵ ਦੇਵਤਾ। ਯਥਾ—*'ਕਰਣ ਪਲਾਹ ਕਰਹਿ ਸਿਵ ਦੇਵ' (੮੬੭)।*

**ਸਵੰਧਿ** [*ਕ੍ਰਿ: । ਦੇਖੋ, 'ਸੋਵਹਿ'। ਪੁ: ਪੰਜਾਬੀ* ] ਸਉਂਦੀਆਂ ਹਨ।

---

੧. 'ਸ਼ੁਦਨ' ਮਸਦਰ ਦਾ 'ਸ਼ਵਦ' ਮੁਜ਼ਾਰਿਆ ਹੈ, ਇਸ ਦਾ ਅਰਥ ਵਰਤਮਾਨ ਤੇ ਭਵਿਖਤ ਦੋਹਾਂ ਤੇ ਲਗ ਜਾਂਦਾ ਹੈ।

ਯਥਾ—*'ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣ ਤਾਸੁ' (੧੦੧੪)*, ਜਿਨ੍ਹਾਂ ਪਿਰੀ ਗੁਣਾਂ ਦਾ ਖ਼ਜ਼ਾਨਾ ਪਾਇਆ ਹੈ, ਉਹ ਸੁਹਾਗਣੀਆਂ ਸੁਖ ਵਿਚ ਸਉਂਦੀਆਂ ਹਨ।

**ਸਵੰਨਿ** [*ਸੰ: । ਦੇਖੋ, 'ਸੋਵਹਿ'। ਲ: ਪੰਜਾਬੀ*]

੧. ਹੋਰਨਾਂ ਨੂੰ ਸੁਆਲਦੇ ਹਨ। ਯਥਾ—*'ਸੁਤੜੇ ਸੁਖੀ ਸਵੰਨਿ੍ ਜੋ ਰਤੇ ਸਹ ਆਪਣੈ' (੧੪੨੫)।*

੨. ਸੌਂਣ ਦੀ ਥਾਂ, ਸੇਜਾ।

**ਸੀਵਨਿ** [*ਸੰ: । ਸੰਸਕ੍ਰਿਤ, ਸੀਵਨੰ। ਪੰਜਾਬੀ, ਸੀਵਣਾ, ਸੀਉਣਾ*]

੧. ਸੀਉਣ, ਸਿਲਾਈ। ਯਥਾ—*'ਰਾਂਗਨਿ ਰਾਂਗਉ ਸੀਵਨਿ ਸੀਵਉ' (੪੮੫)*, ਰੰਗਣ ਰੰਗਾਂ ਤੇ ਸਿਲਾਈ ਸੀਵਾਂ।

੨. [*ਸੀਵ+ਨਿ= ਨਹੀਂ ਸੀਉਂਦਾ*]

**ਸੇਵੰਨ** [*ਸੰ: । ਪੰਜਾਬੀ, ਸੇ+ਵੰਨ*] ਉਸੇ ਰੰਗ ਦੇ। ਯਥਾ—*'ਸੁਪੇਦਾ ਸੇਵੰਨ' (੭੮੯)।*

**ਸੋਵਨੁ** [*ਕ੍ਰਿ: । ਦੇਖੋ, 'ਸੋਵਹਿ', ਪੰਜਾਬੀ*] ਸਉਣਾ। ਯਥਾ—*'ਇਕ ਦਿਨ ਸੋਵਨੁ ਹੋਇਗੋ' (੧੩੭੧)।*

**ਸੁਵਿੰਨਾ/ਸੋਵਿੰਨਾ** [*ਗੁ: । ਪੰਜਾਬੀ, ਸੁ+ਵੰਨ+ਆ=ਸੁਹਣੇ ਰੰਗ ਵਾਲਾ*] ੧. ਸੁੰਦਰ। ੨. ਸੌ ਵੰਨੀ[1] ਦਾ, ਬਾਰਾਂ ਵੰਨੀ ਨਾਲੋਂ ਬੀ ਬਹੁਤ ਵਧੀਆ ਭਾਵ ਅਤਿ ਸ਼ੁੱਧ, ਕੁੰਦਨ। ਯਥਾ—*'ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ' (੪੪੮)*, ਮਨ ਰਾਮ ਦੀ ਕਸੌਟੀ ਪੁਰ ਲਗਾ ਕੇ ਕੁੰਦਨ ਸੋਨਾ ਹੋ ਗਿਆ ਹੈ।

**ਸਿਵ ਨਗਰੀ** [*ਸੰ: । ਸੰਸਕ੍ਰਿਤ, ਸ਼ਿਵ ਨਗਰੀ*] ੧. ਕਲਯਾਨ ਰੂਪ ਨਗਰੀ ਭਾਵ ਸਤਿਸੰਗ। ੨. ਭਾਵ ਦਸਮ ਦੁਆਰ। ਯਥਾ—*'ਸਿਵ ਨਗਰੀ ਮਹਿ ਆਸਣੁ ਅਉਧੂ' (੯੦੭)*, ਹੇ {ਅਉਧੂ} ਜੋਗੀ! ਦਸਮ ਦੁਆਰ ਵਿਚ ਇਸਥਿਤੀ ਕਰ।

**ਸਵੰਨੜੀ** [*ਗੁ: । ਲਹਿੰਦਾ ਪੰਜਾਬੀ, ਸ+ਵੰਨ+ਵੀ*] ਸੋਹਣੇ ਰੰਗ ਵਾਲੀ। ਯਥਾ—*'ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ' (੧੩੮੧)।* ਦੇਖੋ, 'ਨਾਗਰ'

**ਸੁਵੰਨੜੀ** [*ਗੁ: । ਲ: ਪੰਜਾਬੀ, ਸੁ+ਵੰਨੜੀ*] ਸ੍ਰੇਸ਼ਟ ਰੰਗ ਵਾਲੀ, ਭਾਵ ਅਰੋਗ।

**ਸਿਵ ਪੁਰੀ** [*ਸੰ: । ਸੰਸਕ੍ਰਿਤ, ਸ਼ਿਵ+ਪੁਰੀ*]

੧. ਕਾਂਸ਼ੀ, ਬਨਾਰਸ।

੨. ਸ਼ਿਵ ਦੇਵਤਾ ਦੇ ਰਹਿਣ ਦਾ ਸੁਰਗ। ਯਥਾ—*'ਸਿਵ ਪੁਰੀ ਕਾ ਹੋਇਗਾ ਕਾਲਾ' (੨੩੭)*, ਤਥਾ—*'ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ' (੨੧੪)।*

**ਸੁਾਮੀ** [*ਸੰ: । ਸੰਸਕ੍ਰਿਤ, ਸ੍ਵਾਮਨ*] ਮਾਲਕ, ਧਨੀ। ਯਥਾ—*'ਬਿਸ੍ਵ ਕਾ ਦੀਪਕੁ ਸੁਾਮੀ' (੬੯੫)*, ਭਾਵਾਰਥ ਸੂਰਜ।

**ਸਵਰਾ** [*ਸੰ: । ਸੰਸਕ੍ਰਿਤ, ਸ+ਵਰ=ਸ੍ਰੇਸ੍ਟ+ਲਾੜਾ*]

੧. ਸ੍ਰੇਸ਼ਟ ਪਤੀ। ਯਥਾ—*'ਜਿਨਿ ਪਿਰੁ ਰਾਵਿਅੜਾ ਸਚੁ ਸਵਰਾ'। (੫੬੧)*

੨. [*ਸ=ਚੰਗਾ। ਵਰ=ਸ੍ਰੇਸ਼ਟ*] ਬਹੁਤ ਹੀ ਸ੍ਰੇਸ਼ਟ।

**ਸਵਾਰੇ** [*ਕ੍ਰਿ: । ਪੰਜਾਬੀ*] ੧. ਸਵਾਰ ਦਿਤੇ। ਯਥਾ—*'ਸਤਿਗੁਰਿ ਤੁਮਰੇ ਕਾਜ ਸਵਾਰੇ' (੨੦੧)।* ੨. [*ਗੁ: । ਹਿੰਦੀ*] ਸਜਾਏ ਹੋਏ, ਸਜੇ ਹੋਏ। ਯਥਾ—*'ਸੋਹਨਿ ਤੇਰੇ ਸਦਾ ਸਵਾਰੇ' (੮)।*

**ਸਵੇਰਾ** [*ਸੰ: । ਸੰਸਕ੍ਰਿਤ, ਸ=ਵੇਲਾ। ਪੰਜਾਬੀ, ਸਵੇਰਾ*]

੧. ਸੂਰਜ ਚੜ੍ਹਨ ਦਾ ਵੇਲਾ, ਪ੍ਰਭਾਤ।

੨. ਛੇਤੀ, ਇਸ ਸਮੇਂ। ਯਥਾ—*'ਓਇ ਭੀ ਲਾਗੇ ਕਾਢੁ ਸਵੇਰਾ' (੭੯੪)।*

**ਸਿਵਰਿ** [*ਕ੍ਰਿ: । ਸੰਸਕ੍ਰਿਤ, ਸ੍ਮਰ=ਯਾਦ ਲਜੁਟ ਪ੍ਰਤੇ। ਪੰਜਾਬੀ, ਸਿਮਰ। ਦੂਸਰਾ ਰੂਪ—ਸਿਵਰ*] ਸਿਮਰਨ ਕਰ, ਸਿਮਰ। ਯਥਾ—*'ਸੋਈ ਪੁਰਖੁ ਸਿਵਰਿ ਸਾਚਾ' (੧੩੯੨)*, ਉਸ ਸੱਚੇ ਪੁਰਖ ਦਾ ਤੂੰ ਸਿਮਰਨ ਕਰ, ਤਥਾ—*'ਸਿਵਰਿਹੁ ਸਿਰਜਣ ਹਾਰੋ' (੧੨)।*

**ਸਿਵਰਿਆ** [*ਕ੍ਰਿ: । ਦੇਖੋ, 'ਸਿਵਰ'*] ਯਾਦ ਕੀਤਾ। ਯਥਾ—*'ਕਿਉ ਸਿਮਰੀ ਸਿਵਰਿਆ ਨਹੀ ਜਾਇ' (੬੬੧)।*

**ਸਿਵਰਿਹੁ** ਦੇਖੋ, 'ਸਿਵਰਿ'

**ਸੁਾਰਥੀ** [*ਸੰ: । ਸੰਸਕ੍ਰਿਤ, ਸਾਰਥਿ:*]

੧. ਰਥਵਾਹੀ।

੨. ਦੇਖੋ, 'ਸੁਆਰਥ ਅਤੇ ਸੁਆਰਥੀ'

**ਸਵਲੀ** [*ਗੁ: । ਪੰਜਾਬੀ*] ਸਸਤੀ, ਨਫੇਵੰਦੀ[1], ਸੋਹਣੀ। ਯਥਾ—*'ਹਰਿ ਲਦੇ ਖੇਪ ਸਵਲੀ' (੭੯)।*

**ਸਾਵਲ** [*ਗੁ: । ਪੰਜਾਬੀ। ਸੰਸਕ੍ਰਿਤ, ਸ਼ਯਾਮਲ=ਸਲੋਨਾ, ਸਾਂਵਲਾ*]

੧. ਕਾਲਾ ਕਿਸੇ ਨੂੰ ਕਹਿਣਾ ਕੋਝਾ ਕਹਿਣਾ ਹੈ ਪਰ ਸਾਵਲ ਤੇ ਸਾਵਲਾ ਕਹਿਣਾ ਖੂਬਸੂਰਤ ਕਹਿਣਾ ਹੈ। ਇਹ ਰਤਾ ਕੁ ਚਮਕਦਾਰ ਸਜਾਹੀ ਵਾਲੀ ਭਾਹ, ਤ੍ਰਿੱਖੇ ਨਕਸ਼, ਲੰਮੀ ਪਤਲੀ ਡੀਲ ਵਾਲੇ ਨੂੰ ਕਹਿੰਦੇ ਹਨ, ਮੁਰਾਦ 'ਸੁੰਦਰ' ਤੋਂ ਹੈ। ਯਥਾ—*'ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭੁ ਮੋਹੈਗਾ' (੧੦੮੨)।*

੨. ਸ੍ਰੀ ਕ੍ਰਿਸ਼ਨ ਜੀ। ਦੇਖੋ, 'ਸਾਵਲੇ ਬਰਨਾ'

**ਸੇਵੀਲੇ** [*ਕ੍ਰਿ: । ਦੇਖੋ, 'ਸੇਵਾ'। ਸੇਵਨ ਤੋਂ*] ਸੇਵੀਏ। ਯਥਾ—*'ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ' (੧੨੯੨)।*

**ਸਾਵਲੇ ਬਰਨਾ** [*ਗੁ: । ਦੇਖੋ, 'ਸਾਵਲ'*] ਸਲੋਨੇ ਰੰਗ ਵਾਲੇ, ਸੁੰਦਰ ਰੰਗ ਵਾਲੇ ਭਾਵ ਈਸ਼੍ਵਰ।

**ਸੇਵੜੀ** [*ਸੰ: । ਦੇਸ਼ ਭਾਸ਼ਾ, ਸੇਵ+ੜੀ ਪ੍ਰਤੇ*]

੧. ਸੇਵਾ। ਯਥਾ—*'ਮੈ ਜੁਗਿ ਜੁਗਿ ਦਯੈ ਸੇਵੜੀ' (੭੪)।*

੨. [*ਸੰਪ੍ਰਦਾ*] ਸੇਵਕਣੀ।

**ਸਾੜਾ** [*ਸ: ਨ: । ਪੰਜਾਬੀ, ਸਾਡਾ ਦਾ ਦੂਸਰਾ ਰੂਪ*] ਸਾਡਾ, ਅਸਾਡਾ। ਯਥਾ—*'ਸਤਵੰਤਾ ਸਾੜਾ' (੧੦੯੭)*, ਸਤਿ ਸਰੂਪ (ਵਾਹਿਗੁਰੂ) ਜਦ ਸਾਡਾ ਹੋਇਆ ਅਥਵਾ ਸਤਿਰੂਪ {ਸਾੜਾ} ਬਸਤੁ (ਸਾਨੂੰ ਮਿਲਿਆ)।

**ਸਾੜੀ** [*ਕ੍ਰਿ: । ਪੰਜਾਬੀ, ਸਾੜਨਾ*] ਜਲਾਈ। ਯਥਾ—*'ਪਾਰਬ੍ਰਹਮਿ ਸ ਅਗਨਿ ਮਹਿ ਸਾੜੀ' (੧੯੯)।*

---

੧. ਵੰਨਿ: ਸੰਸਕ੍ਰਿਤ ਵਿਚ ਅੱਗ ਨੂੰ ਕਹਿੰਦੇ ਹਨ ਜੋ ਸੋਨਾ ਤਾਉ ਵਿਚੋਂ ਸ਼ੁੱਧ ਨਿਕਲੇ ਅਸਲੀ ਸ਼ੁੱਧ ਉਹ ਹੈ। ਬਾਰਾਂ ਵੰਨੀ ਯਾ ਸੌਵੰਨੀ ਦੀ ਮੁਰਾਦ ਇਹ ਜਾਪਦੀ ਹੈ ਜੋ ਅਨੇਕਾਂ ਵਾਰ ਅੱਗ ਦਾ ਤਾਉ ਸਹਿ ਕੇ ਸ਼ੁੱਧ ਕੀਤਾ ਜਾਏ, ਭਾਵ ਖਾਲਸ ਸੋਨੇ ਤੋਂ ਹੁੰਦਾ ਹੈ।

੧. ਸ + ਵੇਲੀ = ਜੋ ਵੇਲੇ ਸਿਰ ਖਰੀਦੀ ਜਾਏ, ਜੈਸੇ ਫਸਲ ਦੇ ਮੌਕੇ ਤੇ ਕਣਕ ਉਹ ਅਕਸਰ ਸਸਤੀ ਰਹਿੰਦੀ ਹੈ, ਇਸੇ ਵਰਤਾਉ ਤੋਂ ਸਵੱਲੀ ਦਾ ਆਮ ਅਰਥ ਸਸਤਾ ਹੋ ਗਿਆ ਹੈ।

# ਹ

**ਹ** ਗੁਰਮੁਖੀ ਵਰਣਮਾਲਾ (ਪੈਂਤੀ ਦਾ) ਪੰਜਵਾਂ ਅੱਖਰ ਤੇ ਦੂਸਰਾ ਵਯੰਜਨ। ਸੰਸਕ੍ਰਿਤ ਵਿਚ 'ਹ' ਤੇ ਫ਼ਾਰਸੀ ਵਿਚ 'ਹੇ' (ਹੱਵਜ਼) ਤੇ 'ਹੇ' (ਹੁੱਤੀ) ਦੋ ਅੱਖਰ ਇਸ ਦੀ ਅਵਾਜ਼ ਦੇ ਹਨ। ਇਸ ਕੋਸ਼ ਦੀਆਂ ਵਿਤਪਤੀਆਂ ਵਿਚ ਫ਼ਾਰਸੀ 'ਹੇ' (ਹੁੱਤੀ) ਲਈ ਅਸਾਂ—ਹ—ਦੇ ਪੈਰ ਬਿੰਦੀ ਲਾਈ ਹੈ, ਜਿਵੇਂ ਹ਼।

ਸੰਸਕ੍ਰਿਤ ਪਦਾਂ ਦੇ ਵਿਚ ਯਾ ਅੰਤ ਕਈ ਜਗਾ 'ਹ' ਆਉਂਦਾ ਹੈ, ਇਸਦੇ ਪਹਿਲੇ ਅਕਸਰ ਅਨੁਸ੍ਵਾਰ (ਂ) ਹੁੰਦੀ ਹੈ, ਇਸ ਦਾ ਉਚਾਰਨ ਘਘੇ ਦੇ ਕ੍ਰੀਬ ਹੋ ਜਾਂਦਾ ਹੈ, ਪੰਜਾਬੀ ਇਸ ਨੂੰ 'ਘਘਾ' ਹੀ ਉਚਾਰਦੇ ਹਨ। ਐਸੇ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਘ' ਨਾਲ ਲਿਖੇ ਗਏ ਹਨ, ਜੈਸੇ 'ਸੰਹਾਰ' = 'ਸੰਘਾਰ'। 'ਸਿੰਹ' = 'ਸਿੰਘ'। ਕਈ ਵੇਰ ਲਹਿੰਦੇ ਦੀ ਬੋਲੀ ਦੇ ਪਦਾਂ ਵਿਚ 'ਹ' ਸਸੇ ਦੀ ਥਾਂ ਲੈ ਲੈਂਦਾ ਹੈ, ਜੈਸੇ 'ਸਭ' ਦੀ ਥਾਂ 'ਹਭ'; 'ਸੰਦਾ' ਦੀ ਥਾਂ 'ਹੰਦਾ'। ਇਹ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੀ ਆਏ ਹਨ।

ਸੰਸਕ੍ਰਿਤ ਵਿਸਰਗਾਂ (:) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਕਸਰ—ਹ—ਅੱਖਰ ਨਾਲ ਲਿਖੀਆਂ ਹਨ। ਯਥਾ—*'ਜੇਣ ਮਧੁ ਹਰਿ ਕੀਰਤਨਹ' (੧੩੬੦)*, ਕਿਤੇ ਵਿਸਰਗਾਂ ਅਪਣੇ ਰੂਪ ਵਿੱਚ ਬੀ ਹਨ। ਯਥਾ—*'ਸਰਬ ਧਰਮ ਦ੍ਰਿੜੰਤਣ:' (੧੩੬੧)*, ਲਹਿੰਦੇ ਵਿਚ ਈੜੀ ਦੀ ਥਾਂ ਕਈ ਵੇਰੇ ਹਾਹਾ ਬੋਲਦੇ ਹਨ, ਜਿਹਾ ਕਿ ਇਕ = ਹਿਕ। ਯਥਾ—*'ਹਿਕੁ ਸੇਵੀ ਹਿਕੁ ਸੰਮਲਾ' (੭੧੦)।*

ਹ—ਤੇ—ਯ—ਮਿਲ ਕੇ ਪੰਜਾਬੀ ਵਿਚ ਝੱਝਾ ਬੋਲੇ ਜਾਂਦੇ ਹਨ, ਜੈਸੇ 'ਗੁਹਯ' ਨੂੰ 'ਗੁੱਝ'। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁੱਝਾ ਪਦ—ਝ—ਨਾਲ ਹੀ ਲਿਖਿਆ ਹੈ।

**ਹਾ** [*ਅ। ਸੰਸਕ੍ਰਿਤ ਹਾ*] ੧. ਦੁਖ ਯਾ ਪੀੜਾ ਸਮੇਂ ਬੋਲਿਆ ਜਾਣ ਵਾਲਾ ਪਦ 'ਹਾਇ' ਓਹ ਸ਼ੋਕ ਹੈ! ਦੇਖੋ, 'ਹਾ ਹਾ' ਤੇ 'ਹਾ ਹਾ ਹੂ ਹੂ'। ੨. ਦੇਖੋ, 'ਸੀਲਹਾ'

**ਹਾਂ**[1] [*ਅ: । ਪੰਜਾਬੀ*] ੧. ਤਾਕੀਦ ਵਿਚ ਆਉਂਦਾ ਹੈ, ਖ਼ਬਰਦਾਰ। ਦੇਖੋ, 'ਹਾਂਕਿ'

੨. [*ਕ੍ਰਿ: । ਪੰਜਾਬੀ*] ਵਰਤਮਾਨ ਕ੍ਰਿਯਾ, ਉੱਤਮ ਪੁਰਸ਼ ਦਾ ਬਹੁ-ਬਚਨ, (ਅਸੀਂ ਕਰਦੇ) ਹਾਂ। ਯਥਾ—*'ਗੁਰਿ ਕਹਿਆ ਸੁ ਚਿਤਿ ਧਰਿ ਹਾਂ' (੪੦੯)।*

**ਹਿ** [*ਕ੍ਰਿ: । ਪੰਜਾਬੀ*] ੧. ਵਰਤਮਾਨ ਕ੍ਰਿਯਾ ਦਾ ਇਕ ਚਿੰਨ੍ਹ ਹੈ। ਯਥਾ—*'ਬੋਲਹਿ ਸਾਚੁ ਮਿਥਿਆ ਨਹੀ ਰਾਈ' (੨੨੭)*, ਸੱਚ ਬੋਲਦੇ ਹਨ।

੨. ਤਾਕੀਦ ਸੂਚਕ ਅਵਯ ਹੈ, ਠੀਕ। ਯਥਾ—*'ਕਬਹਿ ਨ ਘਾਲੈ ਸੀਧਾ ਪਾਉ' (੧੧੫੧)।*

**ਹੀ** [*ਅ: । ਪੰਜਾਬੀ*] ਤਾਕੀਦ ਸੂਚਕ ਅਵਯ, ਠੀਕ। ਯਥਾ—*'ਕਬ ਹੀ ਰਾਜਾ ਕਬ ਮੰਗਨਹਾਰੁ' (੧੧੬੨)।*

---

੧. ਸਬੋਧਨ ਦੇ ਉੱਤਰ ਵਿਚ ਬੀ 'ਹਾਂ' ਬੋਲਦੇ ਹਨ।

**ਹੁ** [*ਅ: । ਪੰਜਾਬੀ*] ੧. ਜਦੋਂ ਹੁਕਮ ਦੇਣ ਦੀ ਕ੍ਰਿਯਾ ਵਰਤੀਦੀ ਹੈ ਤਾਂ 'ਹੁ' ਲਾਈਦਾ ਹੈ। ਯਥਾ—*'ਬੋਲਹੁ[1] ਭਈਆ ਰਾਮ ਨਾਮੁ'। (੮੦੦)*

੨. ਤਾਕੀਦ ਸੂਚਕ ਅਵਯ। ਯਥਾ—*'ਭਰਮੁ ਭੇਦ ਭਉ ਕਬਹੁ ਨ ਛੂਟਸਿ' (੧੧੨੭)।*

੩. ਨਾਲੋਂ। ਯਥਾ—*'ਮਨੂਰਹੁ ਕੰਚਨੁ ਹੋਹਾ' (੯੬੦)।*

**ਹੂ** [*ਅ: । ਪੰਜਾਬੀ*] ੧. ਤਾਕੀਦ ਸੂਚਕ ਅਵਯ, ਤਾਂ। ਯਥਾ—*'ਕਬਹੂ ਜੀਅੜਾ' (੮੭੬)।*

੨. ਤੋਂ। ਯਥਾ—*'ਜਹ ਭੰਡਾਰੀ ਹੂ ਗੁਣ ਨਿਕਲਹਿ' (੧੨੩੯)।*

੩. ਨਾਲੋਂ। ਯਥਾ—*'ਮੈ ਸੁਖੀ ਹੂੰ ਸੁਖ ਪਾਇਆ' (੭੩)।*

**ਹੂੰ** [*ਅ: । ਪੰਜਾਬੀ ਵਿਚ ਹੁੰਗਾਰਾ ਭਰਨ ਦਾ ਪਦ ਹੈ, ਹਿੰਦੀ ਵਿਚ ਪੰਜਾਬੀ ਦੇ 'ਹਾਂ' ਦੀ ਥਾਂ 'ਹੂੰ' ਹੁੰਦਾ ਹੈ। ਯਥਾ—'ਮੈਂ ਹੂੰ', ਇਸ ਤੋਂ ਮੁਰਾਦ ਹੰਕਾਰ ਦੀ ਲਈ ਜਾਂਦੀ ਹੈ*] ੧. ਹੂੰਪਨਾ, ਅਹੰਕਾਰ। ਯਥਾ—*'ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ' (੧੩੭੫)।*

੨. [*ਅ: । ਹਿੰਦੀ*] ਨਿਸਚੇ ਵਾਚਕ ਹੈ।

ਪੰਜਾਬੀ—ਬੀ—ਦੀ ਥਾਵੇਂ ਹਿੰਦੀ ਵਿਚ ਹੂੰ ਬੀ ਬੋਲਦੇ ਹਨ। ਯਥਾ—*'ਕਬਹੂੰ ਨ ਪਾਰਿ ਉਤਾਰਿ ਚਰਾਇਹੁ' (੪੮੨)।*

**ਹੇ** [*ਅ: । ਪੰਜਾਬੀ*] ੧. ਨਿਸਚੇ ਅਰਥ ਦਾ ਵਾਚਕ ਹੈ। ਯਥਾ—*'ਮਿਲਿ ਸਾਧੂ ਖੰਡਲ ਖੰਡਾ ਹੇ' (੧੩)*, ਸਾਧਾਂ ਦੇ ਨਾਲ ਮਿਲ ਕੇ ਨਿਸਚੇ ਟੁਕੜੇ ਟੁਕੜੇ ਕਰ ਦਿਤਾ।

੨. [*ਸੰਬੋ: । ਸੰਸਕ੍ਰਿਤ, ਹੇ*] ਨਿਰਾ ਸੰਬੋਧਨ ਹੈ, ਵਾਜ ਮਾਰਨ, ਪੁਕਾਰਨ ਦੇ ਥਾਂ ਵਰਤੀਦਾ ਹੈ। ਯਥਾ—*'ਹੇ ਗੋਬਿੰਦ ਹੇ ਗੋਪਾਲ'। (੧੨੭੩)*

੩. [*ਕ੍ਰਿ: । 'ਹੈ' ਦਾ ਦੂਸਰਾ ਸਰੂਪ 'ਹੇ'*]। ਯਥਾ—*'ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ ਹੇ' (੯੬੩)*, ਤਥਾ—*'ਮਿਲਿ ਸਾਧੂ ਖੰਡਲ ਖੰਡਾ ਹੇ' (੧੩)*, ਵਾਲੇ ਸ਼ਬਦ ਦੇ 'ਹੇ' ਦਾ ਅਰਥ ਬੀ 'ਹੈ' ਲਾ ਲੈਂਦੇ ਹਨ।

੪. ਕਈ ਵੇਰ ਪਦ ਪੂਰਤੀ ਵਾਸਤੇ ਬੀ ਐਸੇ ਪਦ ਵਰਤੇ ਜਾਂਦੇ ਹਨ ਤੇ ਅਰਥ ਨਹੀਂ ਬਦਲਦਾ।

**ਹੈ** [*ਕ੍ਰਿ: । ਹੋਣਾ, ਧਾਤੂ ਦੀ ਵਰਤਮਾਨ ਕਾਲਕ ਕ੍ਰਿਯਾ*] ੧. ਹੈ। ਯਥਾ—*'ਹੈ ਹੋਸੀ ਆਹੇ' (੧੦੦੫)।* ੨. ਦੇਖੋ, 'ਹੈ ਹੈ'

੩. [*ਸੰਸਕ੍ਰਿਤ, ਹਯ*] ਘੋੜਾ। ਯਥਾ—*'ਫੁਰਮਾਨੀ ਹੈ ਕਾਰ ਖਸਮਿ ਪਠਾਇਆ' (੧੪੨)*, ਫਰਮਾਬਰਦਾਰੀ ਦੀ ਕਾਰ ਦਾ ਘੋੜਾ ਖਸਮ ਨੇ ਭੇਜਿਆ ਹੈ ਕਿ ਜਿਸ ਨੇ ਮੈਨੂੰ ਮਿਲਨਾ ਹੈ, ਇਸ ਪਰ ਆਰੂੜ

---

੧. ਅੱਜ-ਕੱਲ੍ਹ ਇਸ—ਹੁ—ਦੀ ਥਾਂ ਨਿਰਾ ਹੋੜਾ ਲਾਉਂਦੇ ਹਨ, ਜੈਸੇ—ਹੋਵਹੁ ਤੋਂ ਹੋਵੋ, ਕਿਉਂਕਿ ਆਵਾਜ਼ ਬਦਲ ਚੁੱਕੀ ਹੈ।

ਹੋ ਕੇ ਮਿਲੋ। ਤਥਾ—*'ਕਬੀਰ ਹੈ ਗੈ ਬਾਹਨ' (੧੩੭੨)*। ਦੇਖੋ, 'ਹੈ ਹਾਹਾ'

**ਹੋ** ਦੇਖੋ, 'ਹੋ ਹੋ', 'ਹੋ ਜੀ'।

**ਹੰ** [*ਸ: ਨਾ: । ਸੰਸਕ੍ਰਿਤ, ਅਹਮ । ਪੰਜਾਬੀ ਹੰ* ] ਮੈਂ। ਯਥਾ—*'ਹੰਭੀ ਵੰਞਾ ਡੁਮਣੀ' (੨੩)*, ਮੈਂ ਦੁਚਿਤਣ ਭੀ ਪਰਲੋਕ ਜਾਵਾਂਗੀ।

**ਹੀਆ** [*ਸੰ: । ਸੰਸਕ੍ਰਿਤ, ਹ੍ਰਿਦਯ। ਪ੍ਰਾਕ੍ਰਿਤ, ਹਿਅਯ*[੧]] ਹਿਰਦਾ।

**ਹੋਆ** [*ਕ੍ਰਿ: । ਦੇਸ਼ ਭਾਸ਼ਾ, ਹੋਣਾ ਦਾ ਸਮਾਨ ਭੂਤ ਕਾਲ* ] ੧. ਹੋਇਆ।

੨. [*ਸੰਸਕ੍ਰਿਤ, ਹਾਯਨ=ਵਰਹਾ। ਪੁ: ਪੰਜਾਬੀ, ਹੋਆ*] ਬਰਸ, ਵਰ੍ਹਾ। ਯਥਾ—*'ਥਿਤੀ ਵਾਰੀ ਮਾਹੁ ਹੋਆ' (੧੨)*, ਥਿਤ ਵਾਰ ਮਹੀਨਾ ਅਤੇ ਬਰਸ (ਅਗੇ ਲਿਖਿਆ ਹੈ ਕਿ ਇਨ੍ਹਾਂ ਸਮਿਆਂ ਵਿਖੇ ਸੂਰਜ ਤਾਂ ਇਕੋ ਹੈ, ਪਰੰਤੂ ਰੁਤਾਂ ਅਤੇ ਥਿਤਾਂ ਦੇ ਨਾਮ ਦਾ ਭੇਦ ਹੈ)।

**ਹਿਆਇ**[੧] [*ਸੰ: । ਦੇਖੋ, 'ਹੀਆ'*] ਹਿਰਦੇ ਵਿਚ। ਯਥਾ—*'ਹਿਆਇ ਕਮਾਇ' (੧੧੦੨)*, ਹਿਰਦੇ ਵਿਚ ਕਮਾਵੇ। ਤਥਾ—*'ਬਿਨੁ ਜਿਹਵਾ ਜੋ ਜਪੈ ਹਿਆਇ' (੧੨੫੬)*।

**ਹਿਆਉ**[੧] [*ਸੰ: । ਦੇਖੋ, 'ਹੀਆ'*] ਦਿਲ, ਮਨ। ਯਥਾ—*'ਹਿਆਉ ਨ ਠਾਹੇ ਕਹੀਦਾ' (੧੩੮੪)*, ਕਿਸੇ ਦਾ ਦਿਲ ਦੁਖਾਉਣਾ ਨਹੀਂ (ਚਾਹੀਦਾ)। ਤਥਾ—*'ਹਿਆਉ ਮਹਿਜਾ ਠੰਡੜਾ' (੧੦੯੮)*।

**ਹਿਆਲੀਐ**[੧] [*ਕ੍ਰਿ: । ਦੇਖੋ, 'ਹੀਆ'। ਪੰਜਾਬੀ, ਹਿਆ+ਲਿਐ*]

੧. ਹਿਰਦੇ ਵਿਚ, ਦਿਲ ਵਿਚ।

੨. [*ਕ੍ਰਿ: । ਹਿੰਦੀ, ਹੇਰਨਾ ਤੋਂ ਹਿਆਰੀਐ*] ਦੇਖੀਏ। ਯਥਾ—*'ਘਟਿ ਘਟਿ ਰਾਮੁ ਹਿਆਲੀਐ' (੧੦੧੯)*।

੩. [*ਹਿ=ਨਿਸਚੇ+ਆ=ਸਰਬ ਓਰ ਤੇ ਅਤੇ+ਲੀਏ=ਲੀਨ*] ਪੂਰਨ।

**ਹੀਅੜੇ**[੧] [*ਸੰ: । ਦੇਖੋ, 'ਹੀਆ'। ਪੰਜਾਬੀ ਹੀਆ+ੜਾ*] ਹਿਰਦੇ। ਯਥਾ—*'ਨਾ ਝੁਰੁ ਹੀਅੜੇ ਸਚੁ ਚਉ' (੧੦੮੮)*।

**ਹਈ** [*ਕ੍ਰਿ: । ਹੋਣਾ ਦੀ ਵਰਤਮਾਨ ਕ੍ਰਿ: । ਲਹਿੰਦਾ ਪੰਜਾਬੀ*] ੧. ਹੈ।

੨. [*ਸੰਸਕ੍ਰਿਤ, ਹਨ੍=ਮਾਰਨਾ*] ਮਾਰਦਾ ਹੈ। ਯਥਾ—*'ਸਦਾ ਸਦਾ ਕਾਲ ਹਈ' (੧੩੦੮)*।

**ਹਾਇ** [*ਬਿ: ਬੋ: । ਸੰਸਕ੍ਰਿਤ, ਹਾ*] ਸੋਗ ਦੀ ਅਵਾਜ਼, ਦੁਖ ਪੀੜਾ ਵੇਲੇ ਬੋਲਿਆ ਜਾਣ ਵਾਲਾ ਪਦ। ਯਥਾ—*'ਹਾਇ ਹਾਇ ਕਰੇ ਦਿਨੁ ਰਾਤਿ' (੬੯੦)*।

**ਹਾਈ**[੨] [*ਕ੍ਰਿ: । ਦੇਖੋ, 'ਹਈ'*] ੧. ਹੈ। ਯਥਾ—*'ਤੂ ਮੇਰਾ ਗੁਰ ਹਾਈ' (੬੧੧)*, ਤੂੰ ਮੇਰਾ ਗੁਰੂ ਹੈਂ।

੨. [*ਸੰ:*] ਭਾਈ। ਤੁਕ ਦਾ ਅਰਥ—ਤੂੰ ਮੇਰਾ ਗੁਰ ਭਾਈ ਹੈਂ।

੩. ਸਨ। ਯਥਾ—*'ਗੁਰ ਗੁਰ ਹਾਈ'* (ਜੋ ਗਜਾਨੀ ਧਜਾਨੀ) ਗੁਰੂਆਂ ਦੇ ਗੁਰੂ ਸਨ।

**ਹੁਈ** [*ਕ੍ਰਿ: । ਪੰਜਾਬੀ*] ਹੋਈ। ਯਥਾ—*'ਭਈ ਕਲਿਆਣ ਆਨੰਦ ਰੂਪ ਹੁਈ ਹੈ ਉਬਰੇ ਬਾਲ ਗੁਪਾਲ' (੪੯੯)*।

**ਹੂਏ** [*ਕ੍ਰਿ: । ਹਿੰਦੀ*] ਹੋਏ। ਯਥਾ—*'ਮੂਏ ਹੂਏ ਜਉ ਮੁਕਤਿ ਦੇਹੁਗੇ' (੧੨੯੨)*।

**ਹੋਇ** [*ਕ੍ਰਿ: । ਪੰਜਾਬੀ, ਹੈ—ਦਾ ਦੂਜਾ ਰੂਪ*] ਹੈ। ਯਥਾ—*'ਚਿੰਤਾ ਤਿਸਹੀ ਹੇਇ' (੯੫੫)*।

**ਹੋਇ** [*ਕ੍ਰਿ: । ਪੰਜਾਬੀ*] ਹੋ ਕੇ। ਯਥਾ—*'ਹੋਇ ਨਿਮਾਣੀ ਢਹਿ ਪਈ' (੭੬੧)*।

**ਹੋਈ** [*ਕ੍ਰਿ: । ਪੰਜਾਬੀ*] ਹੋਈ, ਭਈ। ਯਥਾ—*'ਹਉ ਭਾਲਿ ਵਿਕੁੰਨੀ ਹੋਈ' (੧੪੫)*, ਮੈਂ ਢੂੰਡਦੀ ਵਿਆਕੁਲ ਹੋ ਗਈ।

**ਹਇਆ**[੧] [*ਕ੍ਰਿ: । ਸੰਸਕ੍ਰਿਤ ਧਾਤੂ, ਹਿ=ਚਲਣਾ+ਅਰ੍ ਪ੍ਰਤੇ*]

੧. ਹਤ ਹੋਇਆ, ਮਰ ਗਿਆ। ਯਥਾ—*'ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ' (੯੦੦)*।

੨. ਹੈ ਹੈ ਲੱਗੀ ਹੋਈ ਹੈ। ਤੁਕ ਦਾ ਅਰਥ—ਤ੍ਰਿਸ਼ਨਾ ਸ਼ਾਂਤ ਨਹੀਂ ਹੁੰਦੀ, ਬਹੁਤੀ ਹੈ ਹੈ ਲੱਗੀ ਹੋਈ ਹੈ।

**ਹਇਓ**[੧] [*ਕ੍ਰਿ: । ਸੰਸਕ੍ਰਿਤ ਧਾਤੂ ਹਿ=ਚਲਨਾ। ਅਥਵਾ ਹਨ੍=ਮਾਰਨਾ*] ਮਾਰਿਆ। ਯਥਾ—*'ਫਿਰਿ ਫਿਰਿ ਕਾਲ ਹਇਓ' (੩੩੬)*, ਫਿਰ ਫਿਰ ਕਾਲ ਹੀ ਮਾਰਦਾ ਹੈ।

**ਹੋਇਬੋ** [*ਕ੍ਰਿ: । ਦੇਸ਼ ਭਾਸ਼ਾ*] ਹੋਵੇ। ਯਥਾ—*'ਸੁਧ ਕਵਨ ਪਰ ਹੋਇਬੋ' (੩੪੬)*।

**ਹਉ** [*ਸ: ਨਾ: । ਸੰਸਕ੍ਰਿਤ, ਅਹ*] ਮੈਂ। ਯਥਾ—*'ਹਉ ਸੰਚਉ ਹਉ ਖਾਟਤਾ' (੨੪੨)*, ਤਥਾ—*'ਮੈ ਨਾਹੀ ਕਛੁ ਹਉ ਨਹੀ' (੮੫੮)*। ਦੇਖੋ, 'ਹਉ ਰੋਗ'

**ਹੀਉ** [*ਸੰ: । ਦੇਖੋ, 'ਹੀਆ'*] ਹਿਰਦਾ। ਯਥਾ—*'ਹੀਉ ਅਰਪਿ ਦੇਨ' (੧੩੦੫)*, ਤਥਾ—*'ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ' (੪੫੫)*, ਜਿਕੁਰ ਰਾਤ ਨੂੰ (ਕੁਰੰਕ) ਹਰਣ ਕੰਨਾਂ ਨਾਲ ਰਾਗ ਸੁਣ ਕੇ ਦਿਲ ਦਿੰਦਾ ਹੈ ਭਾਵ ਮਸਤ ਹੁੰਦਾ ਹੈ।

**ਹੋਊ** [*ਕ੍ਰਿ: । ਪੰਜਾਬੀ, ਹੋਣਾ ਦਾ ਭਵਿੱਖਤ ਕਾਲ*] ਹੋਵੇਗਾ।

**ਹਉਮੈ** [*ਸੰ: । ਦੇਸ਼ ਭਾਸ਼ਾ । ਸੰਸਕ੍ਰਿਤ, ਅਹੰ=ਮਤਿ=ਰੂਹਾਨੀ ਅਗਜਾਨ*] ਮੈਂ-ਪਨੇ ਦਾ ਭਾਵ ਜੋ ਅੰਦਰ ਸਥੂਲ ਰੂਪ ਧਾਰ ਲਵੇ। 'ਮੈਂ' ਜਦ 'ਮੈਂ ਨਹੀਂ' ਵੱਲ ਜਾਂਦੀ ਹੈ ਤਾਂ ਆਪਾ ਨਿਵਾਰਦੀ ਹੈ। 'ਮੈਂ' ਜਦ 'ਹਉਂ' ਵੱਲ ਝੁਕਦੀ 'ਹਉਂ ਹਉਂ' ਵਿਚ ਦ੍ਰਿੜ੍ਹ ਹੋ ਜਾਂਦੀ ਹੈ ਤਦ ਆਪਾ ਦ੍ਰਿੜ੍ਹ ਕਰਦੀ ਹੈ, ਇਸ ਭਾਵ ਤੋਂ ਮੋਹ ਮਾਯਾ ਵਿਚ ਫਸਦੀ ਹੈ, ਇਹ ਹਉਮੈ ਹੈ, ਅਹੰਕਾਰ, ਅਭਿਮਾਨ। ਯਥਾ—*'ਹਉਮੈ ਦੀਰਘ ਰੋਗੁ ਹੈ' (੪੬੬)*, ਤਥਾ—*'ਅੰਤਰਿ ਹਉਮੈ ਕੰਡਾ ਹੇ' (੧੩)*।

**ਹਉਰਾ** [*ਗੁ: । ਪੰਜਾਬੀ, ਹੌਲਾ*] ਹਲਕਾ, ਹੌਲਾ, ਤੋਲ ਤੇ ਕਦਰ ਵਿਚ ਘੱਟ, ਮੁਰਾਦ ਸ਼ਰਮਿੰਦੇ ਤੇ ਨੀਵੇਂ ਹੋਣ ਤੋਂ ਬੀ ਹੈ। ਯਥਾ—*'ਭਇਓ ਲੋਭ ਸੰਗਿ ਹਉਰਾ' (੨੨੦)*।

**ਹਉ ਰੋਗ** [*ਖ: ਤ: ਪੁ: ਸ: । ਦੇਖੋ, 'ਹਉ'*] ਹੰਕਾਰ ਦਾ ਰੋਗ।

**ਹਉਲਿ** [*ਸੰ: । ਅਰਬੀ, ਹੌਲ*] ਸਹਿਮ, ਧੜਕਾ, ਭੈ, ਡਰ। ਯਥਾ—*'ਨਿਤ ਹਉਲੇ ਹਉਲਿ ਮਰਾਹੀ' (੩੦੮)*, ਨਿੱਤ ਡਰ ਹੀ ਡਰ ਵਿਚ ਮਰਦੇ ਹਨ।

**ਹਉਲੀ** [*ਗੁ: । ਪੰਜਾਬੀ*] ਹਲਕੀ, ਤੋਲ ਵਿਚ ਘੱਟ, ਤੁੱਛ। ਯਥਾ—*'ਮਨ ਮਤਿ ਹਉਲੀ ਬੋਲੇ ਬੋਲੁ' (੧੫੧)*। ਦੇਖੋ, 'ਹਉਰਾ'

---

੧. ਇਸ ਦੇ ਪੰਜਾਬੀ ਰੂਪ ਹਨ—ਹਿਯਾ, ਹਿਯਾਂ, ਹੀਯਾਂ, ਹਿਯਾਇ, ਹੀਅੜਾ। ਇਸ ਵਿਚ ਯ ਦੀ ਥਾਂ—ਅ—ਤੇ—ਉ—ਬੀ ਹੋ ਜਾਂਦੇ ਹਨ, ਜੈਸੇ ਹੀਅ, ਹੀਉ।

੨. ਲਹਿੰਦੇ ਵਿਚ 'ਹੈ' ਯਾ 'ਹੈਸੀ' ਨੂੰ ਅਕਸਰ 'ਹਾਈ' ਬੋਲਦੇ ਹਨ। ਜਿਵੇਂ—ਉਹ ਮੇਰਾ ਮਿਤ੍ਰ ਹਾਈ। ਇਸ—ਗੁਰ ਹਾਈ ਵਿਚ ਹਾਈ ਪਦ ਨੂੰ ਅੰਗਰੇਜ਼ੀ ਲਫ਼ਜ਼ high ਸਮਝ ਕੇ ਉੱਚਾ ਅਰਥ ਕਰਨਾ ਖਿੱਚ ਹੈ।

੧. ਅਚਰਜ ਨਹੀਂ ਕਿ ਸੰਸਕ੍ਰਿਤ ਹਨਨ ਦਾ ਪ੍ਰਾਕ੍ਰਿਤ ਰੂਪ 'ਹੋਇਆ' ਹੋਵੇ ਤੇ ਉਹੋ ਬੋਲ ਚਾਲ ਵਿਚ ਵਰਤੀਂਦਾ ਟੁਰਿਆ ਆਯਾ ਹੋਵੇ।

**ਹਸ** [*ਕ੍ਰਿ: । ਸੰਸਕ੍ਰਿਤ, ਹਸ੍=ਹੱਸਣਾ*] ਹੱਸ ਹੱਸ ਕੇ, ਖ਼ੁਸ਼ ਹੋ ਕੇ। ਯਥਾ—*'ਕੋ ਹਸਿ ਹਸਿ ਪਾਵਨੁ' (੩੮੯)।*

**ਹਿੰਸਾ** [*ਸੰ: । ਸੰਸਕ੍ਰਿਤ*] ਜੀਵਾਂ ਦਾ ਘਾਤ। ਯਥਾ—*'ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ' (੧੨੫੩)।*

**ਹੰਸ/ਹੰਸਾ** [*ਸੰ: । ਸੰਸਕ੍ਰਿਤ, ਹਨ੍ ਧਾਤੂ, ਉਣਾਦੀ ਗਣ, ਪ੍ਰਤੇ, ਸ । ਅਥਵਾ ਸ੍ਰਨ=ਬੋਲਣਾ, ਧਾਤੂ*]

੧. ਹੰਸ, ਰਾਜ ਹੰਸ। ਇਕ ਪ੍ਰਕਾਰ ਦਾ ਸੁੰਦਰ ਜੀਵ ਜੋ ਵੱਡੀ ਬਤਖ ਵਰਗਾ ਹੁੰਦਾ ਹੈ ਪਰ ਉਸ ਤੋਂ ਸੋਹਣਾ ਤੇ ਵਡੇਰਾ ਹੁੰਦਾ ਹੈ; ਲੰਮੀ ਗਿੱਚੀ, ਝਿੱਲੀਦਾਰ ਪੈਰ ਤੇ ਬਹੁਤੀ ਵੇਰ ਬਰਫ਼ ਵਰਗੇ ਖੰਭ ਹੁੰਦੇ ਹਨ, ਅਕਸਰ ਮਾਨ ਸਰੋਵਰ ਪਰ ਰਹਿੰਦੇ ਹਨ, ਜੋ ਕੈਲਾਸ਼ ਦੇ ਪਾਸ ਇਕ ਝੀਲ ਹੈ, ਕਵੀ ਜਨ ਇਨ੍ਹਾਂ ਦਾ ਅਹਾਰ ਮੋਤੀਆਂ ਦਾ ਤੇ ਚੁੰਝ ਪਾ ਕੇ ਦੁੱਧ ਪਾਣੀ ਨੂੰ ਵੱਖ ਕਰ ਦੇਣ ਦੀ ਸਤਜਾ ਵਾਲਾ ਵਰਣਨ ਕਰਦੇ ਹਨ, ਜਿਸ ਤੋਂ ਮੁਰਾਦ ਉਨ੍ਹਾਂ ਦੇ ਪਰਮ ਸੂੱਛ ਤੇ ਉੱਤਮ ਹੋਣ ਦੀ ਹੈ। ਯਥਾ—*'ਹੰਸੁ ਉਡਰਿ ਕੋਧ੍ਰੈ ਪਇਆ' (੧੩੮੧),* ਹੰਸ ਉੱਡ ਕੇ ਕੋਧ੍ਰੇ ਦੇ ਖੇਤ ਵਿਚ ਜਾ ਬੈਠਾ। ਤਥਾ—*'ਹੰਸਾ ਸਰਵਰੁ ਕਾਲੁ ਸਰੀਰ॥ ਰਾਮ ਰਸਾਇਨ ਪੀਉ ਰੇ ਕਬੀਰ' (੩੨੫),* ਹੇ ਕਬੀਰ! ਰਾਮ ਰਸਾਇਣ ਪੀਓ! ਜਿਸ ਤਰ੍ਹਾਂ ਹੰਸ (ਮਾਨ) ਸਰੋਵਰ (ਤੇ ਅੰਮ੍ਰਿਤ ਪੀਂਦੇ ਹਨ ਕਿਉਂਕਿ) ਸਰੀਰ ਨੂੰ ਕਾਲ (ਨੇ ਝੱਪਣਾ ਹੈ, ਉਸ ਤੋਂ ਪਹਿਲਾਂ ਰਾਮ ਰਸ ਪੀ)।

੨. [*ਸੰਸਕ੍ਰਿਤ*] ਬ੍ਰਹਮਾ। ਯਥਾ—*'ਤਾਚੇ ਹੰਸਾ ਸਗਲੇ ਜਨਾਂ' (੬੯੩),* ਉਸ (ਈਸ਼੍ਵਰ) ਤੋਂ ਬ੍ਰਹਮਾ ਅਰ ਉਸ ਤੋਂ ਸਭ ਲੋਕ ਹੋਏ।

੩. [*ਸੰਸਕ੍ਰਿਤ*] ਜੀਵਾਤਮਾ, ਜੀਵ। ਯਥਾ—*'ਨਿਰਮਲ ਹੰਸਾ ਪ੍ਰੇਮ ਪਿਆਰਿ॥ ਹਰਿ ਸਰਿ ਵਸੈ ਹਉਮੈ ਮਾਰਿ' (੧੨੮),* ਭਾਵ ਉਹ {ਹੰਸ} ਜੀਵ ਜੋ ਹਉਮੈ ਨੂੰ ਮਾਰ ਕੇ ਪਜਾਰੇ ਵਿਚ ਪ੍ਰੇਮ ਕਰਦਾ ਹੈ, ਹਰੀ ਰੂਪ ਸਰ ਵਿਚ ਵਸਦਾ ਹੈ ਅਰ ਨਿਰਮਲ ਹੈ। ਤਥਾ—*'ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ' (੭੯੦),* ਹੰਸ ਤੋਂ ਭਾਵ ਜੀਵ।

੪. [*ਸੰਸਕ੍ਰਿਤ*] ਪ੍ਰਾਣ ਵਾਯੂ, ਪ੍ਰਾਣ। ਯਥਾ—*'ਉਡੈ ਨ ਹੰਸਾ ਪੜੈ ਨ ਕੰਧੁ' (੯੩੯),* ਨਾ ਪ੍ਰਾਣ ਨਿਕਲੇ, ਨਾ ਨਿਕਲੇ ਬਿਨ {ਕੰਧ} ਸਰੀਰ ਮਰੇ।

੫. [*ਹੰਸ ਵਾਂਙ ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲਾ*] ਧਾਰਮਕ ਆਗੂ, ਸੰਤ। ਯਥਾ—*'ਸਰਵਰ ਮਹਿ ਹੰਸੁ ਹੰਸੁ ਮਹਿ ਸਾਗਰੁ' (੬੮੫),* ਇਸ ਦਾ ਤਾਤਪਰਜ ਇਹ ਹੈ ਕਿ ਸੰਤਾਂ ਵਿਖੇ ਈਸ਼੍ਵਰ ਅਰ ਈਸ਼੍ਵਰ ਰੂਪ ਸਾਗਰ ਵਿਖੇ ਸੰਤ ਹਨ।

੬. [*ਸੰਸਕ੍ਰਿਤ*] ਉੱਤਮ, ਭਾਵ ਜੀਵਨ ਮੁਕਤ। ਯਥਾ—*'ਹੰਸ ਸਿ ਹੰਸਾ ਬਗ ਸਿ ਬਗਾ' (੪੩੮),* (ਜੋ ਘਟ ਘਟ ਵਿਚ ਆਤਮਾ ਦਾ ਵਿਚਾਰ ਕਰਦੇ ਹਨ, ਉਹ ਭਾਵੇਂ ਕਿਹੇ ਹੀ) ਬਗਲੇ ਤੋਂ ਬਗਲੇ ਭਾਵ ਪਾਪੀ ਸਨ, ਹੰਸਾਂ ਤੋਂ ਹੰਸ ਭਾਵ ਉੱਤਮ ਹੋ ਗਏ ਹਨ, ਜੀਵਨ ਮੁਕਤ ਹੋ ਗਏ ਹਨ। ਤਥਾ—*'ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ' (੫੬੭),* (ਨਾਮ ਦੇ ਪ੍ਰਤਾਪ ਕਰਕੇ ਜੋ) ਬਗਲਿਆਂ ਤੋਂ ਬਗਲੇ ਸਨ, ਓਹੋ ਹੰਸਾਂ ਤੋਂ ਭੀ ਅਧਿਕ ਹੰਸ (ਉੱਤਮ) ਹੁੰਦੇ ਹਨ ਕਿਉਂ ਜੋ ਉਨ੍ਹਾਂ ਦਾ ਮਨ ਦਾ ਜਾਲਾ ਲਹਿ ਜਾਂਦਾ ਹੈ।

੭. [*ਸੰ: । ਸੰਸਕ੍ਰਿਤ, ਹਨ੍ ਧਾਤੂ ਤੋਂ*] ਜੋ ਮੋਹ ਨੂੰ ਮਾਰੇ, ਭਾਵ ਬੀਤ ਰਾਗ ਮਹਾਤਮਾ, ਸੰਤ।

੮. [*ਕ੍ਰਿ: । ਸੰਸਕ੍ਰਿਤ, ਹੰਸ ਪਦ 'ਹਨ੍' ਕਤਲ ਕਰਨਾ ਧਾਤੂ ਬਣਦਾ ਹੈ*] ਹਿੰਸਾ ਕਰ, ਮਾਰ ਦੇਹ। ਯਥਾ—*'ਹੰਸੁ ਹੇਤੁ ਆਸਾ ਅਸਮਾਨੁ' (੧੫੧),* {ਹੇਤ} ਮੋਹ ਅਰ ਆਸਾ ਜੋ ਅਕਾਸ਼ ਵਾਂਙੂ ਪੂਰਤ ਹੈਨ ਤਿਨ੍ਹਾਂ ਦੀ ਹਿੰਸਾ ਕਰ, ਭਾਵ ਦੂਰ ਕਰ।

੯. [*ਸੰਸਕ੍ਰਿਤ*] ਇਕ ਮੰਤ੍ਰ ਦਾ ਹਿੱਸਾ ਹੈ—ਹੰ + ਸਾ ਅਕਸਰ ਇਸ ਦੀ ਵਿਤਪਤੀ ਇਹ ਦੱਸਦੇ ਹਨ—ਸ + ਅਹੰ, ਅਹੰ + ਸ: ਓਹ ਮੈਂ ਹਾਂ, ਮੈਂ ਓਹ ਹਾਂ। ਪਰ ਸੋ ਹਮ੍ ਦਾ ਕੋਸ਼ ਅਰਥ ਹੈ—ਮੈਂ ਆਪਣੇ ਆਪ। ਯਥਾ—*'ਸੋਹੰ ਹੰਸਾ' (੧੦੯੩)।*

**ਹੁਸੀਆਰ** [*ਗੁ: । ਫ਼ਾਰਸੀ, ਹੁਸ਼ਯਾਰ*] ਸਾਵਧਾਨ, ਚੌਕਸ। ਯਥਾ—*'ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ !' (੯੭੨),* ਦੁਨੀਆ ਦੇ (ਲੋਗੋ) ਸਾਵਧਾਨ ਤੇ ਖ਼ਬਰਦਾਰ ਹੋਵੋ! ਜਾਗਦੇ ਹੀ ਤੁਸੀਂ ਲੁਟੀਜ ਰਹੇ ਹੋ!

**ਹਿੰਸਕ** [*ਸੰ: । ਸੰਸਕ੍ਰਿਤ*] ਜੀਵ ਘਾਤ ਕਰਨ ਵਾਲਾ।

**ਹਸਣਿ** [*ਕ੍ਰਿ: । ਦੇਸ਼ ਭਾਸ਼ਾ, ਖੂਹ*]

੧. ਬਿਨ ਪਾਣੀ ਖੂਹ, ਜਿਨ੍ਹਾਂ ਵਿਚ ਪਾਰਸੀ ਲੋਕ ਮੁਰਦੇ ਧਰਦੇ ਹਨ, ਉਥੇ ਗਿੱਧ ਚੀਲਾਂ ਖਾ ਜਾਂਦੇ ਹਨ। ਇਹ ਲੋਕ ਨਾ ਮੁਰਦੇ ਸਾੜਦੇ ਹਨ ਨਾ ਦੱਬਦੇ ਹਨ। ਯਥਾ—*'ਇਕਿ ਭੀ ਫਿਰਿ ਹਸਣਿ ਪਾਹਿ' (੬੪੮),* ਭਾਵ ਕੋਈ ਤਾਂ ਸਾੜਦੇ (ਹਿੰਦੂ), ਕੋਈ ਦੱਬਦੇ (ਮੁਸਲਮਾਨ, ਕ੍ਰਿਸ਼ਨ), ਕੋਈ ਕੁੱਤਿਆਂ ਅੱਗੇ ਸਿਟਦੇ (ਯੂਨਾਨੀ ਪੁਰਾਤਣ), ਕੋਈ ਪਾਣੀ ਵਿਚ (ਗੰਗਾ ਕਿਨਾਰੇ ਦੇ ਵਾਸੀ ਹਿੰਦੂ) ਕੋਈ ਖੂਹਾਂ ਵਿਚ ਸਿਟਦੇ (ਪਾਰਸੀ) ਹਨ।

੨. [*ਪੰਜਾਬੀ*] ਹੱਸਣਾ। ਯਥਾ—*'ਇਕਿ ਭੀ ਫਿਰਿ ਹਸਣਿ ਪਾਹਿ' (੬੪੮),* ਇਕ ਫੇਰ ਹੱਸਣਾ ਪਾਉਂਦੇ ਹਨ, ਭਾਵ ਕਲਕੱਤੇ ਆਦਿ ਕਈ ਥਾਈਂ 'ਹਰੀ ਬੋਲ' ਜਿਸ ਮਰਨਾਊ ਬੀਮਾਰ ਨੇ ਕਿਹਾ ਉਸ ਨੂੰ ਰੋੜ੍ਹ ਦਿੰਦੇ ਸਨ, ਜੋ ਕਈ ਮਰ ਜਾਂਦੇ ਤੇ ਕੋਈ ਫੇਰ ਬਚ ਰਹਿੰਦਾ, ਜਿਨ੍ਹਾਂ ਦੀ ਵਸਤੀ ਵਖਰੀ ਪਈ ਹੋਈ ਸੀ, ਆਮ ਲੋਕਾਂ ਨਾਲ ਨਹੀਂ ਵਰਤਦੇ ਸਨ। ਮਤੇ, ਇਹ ਉਨ੍ਹਾਂ ਲਈ ਕਿਹਾ ਹੈ ਕਿ ਪਾਣੀ ਤੋਂ ਬਾਹਰ ਸੁਟੇ ਜਾ ਕੇ ਫੇਰ ਹੱਸਣ ਦਾ ਸਮਾਂ ਭਾਵ ਜੀਵਨ ਪਾਉਂਦੇ ਹਨ।

**ਹਸਤ** [*ਸੰ: । ਸੰਸਕ੍ਰਿਤ, ਹਸ੍ਤ*] ੧. ਹੱਥ। ਦੇਖੋ, 'ਹਸਤ ਅਲੰਬਨ', 'ਹਸਤ ਊਚ', 'ਹਸਤ ਕਮਲ'

੨. [*ਸੰਸਕ੍ਰਿਤ, ਹਸ੍ਤਿਨ*] ਹਾਥੀ। ਦੇਖੋ, 'ਹਸਤ ਚਿੜਾਈ', 'ਬਸਤਾ'

੩. [*ਗੁ: । ਸੰਸਕ੍ਰਿਤ, ਹਸਿਤੋ*] ਹਸਦਾ ਹੋਯਾ। ਯਥਾ—*'ਹਸਤ ਖੇਲਤ ਤੇਰੇ ਦੇਹੁਰੇ ਆਇਆ' (੧੧੬੪)।*

**ਹਸਤਾ** [*ਗੁ: । ਦੇਖੋ, 'ਹਸਤ ੩.'*] ਪ੍ਰਸੰਨ ਹੁੰਦਾ, ਹੱਸਦਾ।

**ਹਸਤੀ** [*ਸੰ: । ਸੰਸਕ੍ਰਿਤ । ਦੇਖੋ, 'ਹਸਤ ੨.'*] ਹਾਥੀ। ਯਥਾ—*'ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ' (੬੪੭)।*

**ਹਸਤੌ** ਦੇਖੋ, 'ਹਸਤੌ ਜਾਇ'

**ਹਸਤ ਅਲੰਬਨ** [*ਖ: ਤ: ਪੁ: ਸ: । ਸੰਸਕ੍ਰਿਤ । ਦੇਖੋ, 'ਹਸਤ'। ਅਲੰਬਨੰ=ਆਸਰਾ*] ਹੱਥ ਦਾ ਆਸਰਾ। ਯਥਾ—*'ਹਸਤ ਅਲੰਬਨੁ ਦੇਹ ਪ੍ਰਭ' (੨੦੩)।*

**ਹਸਤ ਊਚ** [*ਬਹੁ ਬ੍ਰੀਹਿ । ਸੰਸਕ੍ਰਿਤ, ਹਸ੍ਤ=ਹੱਥ ਨੂੰ+ਊਚ=ਉੱਚਿਆਂ ਰਖੇ ਜਿਹੜੀ*] ਗੁਪਤੀ, ਇਕ ਤਰ੍ਹਾਂ ਦੀ ਗੁੱਥੀ। ਜਿਸ ਵਿਚ ਮਾਲਾ ਫੇਰੀ ਜਾਂਦੀ ਹੈ। ਯਥਾ—*'ਹਸਤ ਊਚ ਪ੍ਰੇਮ ਧਾਰਣੀ' (੧੩੫੬),* ਪ੍ਰੇਮ ਹੀ ਗੁਪਤੀ ਹੈ।

**ਹਸਤ ਕਮਲ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ*] ਕਮਲ (ਵਰਗੇ ਕੋਮਲ) ਹੱਥ। ਯਥਾ—*'ਹਸਤ ਕਮਲ ਲੜਿ ਲੀਨੋ ਲਾਇ'* (੮੯੯)।

**ਹਸਤਿ ਚਿੜਾਈ** [*ਵਰ: ਵਾ:। ਪੰਜਾਬੀ, ਹਸਤੀ=ਹਾਥੀ (ਸੈਨਾ)। ਚਿੜਾਈ=ਭੂਏ ਕੀਤੀ, ਮਸਤ ਕੀਤੀ*]।

੧. ਹਾਥੀਆਂ (ਦੀ ਸੈਨਾ) ਮਸਤ ਕਰਕੇ ਅੱਗੇ ਕੀਤੀ। ਯਥਾ—*'ਓਨ੍ਹੀ ਤੁਪਕ[1] ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ'* (੪੧੮), ਮੁਗਲਾਂ ਨੇ ਤੁਪਕ ਚਲਾਈ ਤੇ ਮਾਰੇ ਤਾਣ ਕੇ (ਤੀਰ) ਤੇ ਪਠਾਣਾਂ ਨੇ ਹਾਥੀ ਸੈਨਾ ਚਿੜਾ ਕੇ ਅੱਗੇ ਕੀਤੀ, ਦੁਸ਼ਮਨ ਦੇ ਦਲ ਸਿੱਟਣ ਵਾਸਤੇ ਜਾ ਹਾਥੀ ਸੈਨਾ ਚੜ੍ਹਾਈ।

੨. (ਪਠਾਣਾਂ ਨੇ ਬੀ) ਹਾਥੀਆਂ ਪਰ (ਤੋਪਾਂ) ਚੜ੍ਹਾਈਆਂ[2]। ਦੇਖੋ, 'ਪਰਚਾ'

**ਹਸਤੋ ਜਾਇ** [*ਵਰ: ਵਾ:। ਹਿੰਦੀ*] ਹੱਸਦਾ ਜਾਵੇ। ਯਥਾ—*'ਹਸਤੋ ਜਾਇ ਸੁ ਰੋਵਤੁ ਆਵੈ'* (੧੨੫੨)।

**ਹਾਸਲੁ** [*ਸੰ:। ਅਰਬੀ, ਹਾਸਿਲ*]

੧. ਪੈਦਾਵਾਰ।

੨. ਪ੍ਰਾਪਤੀ। ਯਥਾ—*'ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ'* (੧੪), (ਅਜਿਹਾ) ਹੁਕਮ (ਕਰਾਂ ਕਿ ਘਰ ਵਿਖੇ ਹੀ) ਮਾਮਲਾ ਵਸੂਲ ਕਰ ਲਵਾਂ, ਪਰ ਗੱਲਾਂ ਸਾਰੀਆਂ (ਵਾਉ) ਵਿਅਰਥ ਹਨ।

**ਹਹਿ** [*ਕ੍ਰਿ:। ਪੰਜਾਬੀ, ਹੈ—ਦਾ ਇਕ ਪੁਰਾਤਨ ਰੂਪ ਹੈ*] ਯਥਾ—*'ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ'* (੫੪੯)।

**ਹਾਹਾ/ਹਾਂਹਾਂ** [*ਬਿ: ਬੋ: ਸੰਸਕ੍ਰਿਤ, ਹਾ=ਹਾਇ*] ੧. ਹਾਇ! ਹਾਇ!! ਯਥਾ—*'ਹਾਹਾ ਪ੍ਰਭ ਰਾਖਿ ਲੇਹੁ'* (੬੭੫), ਤਥਾ—*'ਹਾਂ ਹਾਂ ਲਪਟਿਓ ਰੇ ਮੂੜ੍ਹੇ'* (੭੧੫)।

੨. [*ਕ੍ਰਿ:। ਹੋਇਆ ਦਾ ਇਕ ਪੁਰਾਤਨ ਰੂਪ*] ਹੋਇਆ ਹੈ। ਯਥਾ—*'ਹਾਂ ਹਾਂ ਮਨ ਚਰਨ ਰੇਨ'* (੧੩੦੫)। ਦੇਖੋ, 'ਹਾਹਾ ਹੂਹੂ'

**ਹੂਹ** [*ਕ੍ਰਿ:। ਸੰਸਕ੍ਰਿਤ, ਹ੍ਵੇ=ਅਵਾਜ਼, ਡ ਪ੍ਰਤੇ। ਪੰਜਾਬੀ, 'ਹੂਹ' ਰੌਲਾ ਪੈਣ ਨੂੰ ਕਹਿੰਦੇ ਹਨ*] ਰੌਲਾ। ਯਥਾ—*'ਬਿਨਸੀ ਹਉਮੈ ਹੂਹ'*। (੧੨੨੭)

**ਹੈ ਹੈ** [*ਕ੍ਰਿ:। ਪੰਜਾਬੀ*] ਤੀਵੀਆਂ ਦੀ ਸ਼ੋਕ ਸਮੇਂ ਪਿੱਟਣੇ ਦੀ ਆਵਾਜ਼, ਜਿਸ ਤੋਂ ਉਨ੍ਹਾਂ ਦਾ ਮਤਲਬ ਹਾਇ ਹਾਇ ਹੈ। ਪਰ 'ਹੈ ਹੈ' ਕ੍ਰਿਯਾ ਵਾਚੀ ਪਦ ਬੀ ਹੈ, ਜਿਸ ਦਾ ਅਰਥ 'ਹੈ' ਹੁੰਦਾ ਹੈ ਸੋ 'ਹੈ ਹੈ' ਤੋਂ ਗੁਰੂ ਜੀ ਦੀ ਮੁਰਾਦ ਹੈ 'ਵਾਹਿਗੁਰੂ ਹੈ' ਤੇ ਤ੍ਰੀਮਤਾਂ ਐਸਾ ਉੱਤਮ ਪਦ 'ਹੈ ਹੈ' ਕਹਿ ਕੇ ਪਿੱਟਦੀਆਂ ਹਨ, ਕਿਉਂਕਿ ਉਹਨਾਂ ਨੂੰ ਜੇ ਪਤਾ ਲਗੇ ਕਿ 'ਹੈ' ਤਾਂ 'ਵਾਹਿਗੁਰੂ ਹੈ' ਦਾ ਵਾਚਕ ਹੈ 'ਉਹ ਹੈ'। ਤਾਂ ਇਹ 'ਹੈ ਹੈ' ਕਹਿਣਾ ਨਾਮ ਤੁੱਲ ਹੋਵੇ ਫਿਰ ਉਹ ਵਾਹਿਗੁਰੂ ਵਿਚ ਲੀਨ ਹੋਣ, ਪਿੱਟਣ ਤੇ ਸਿਰ ਨਾ ਖੋਹਣ।

**ਹੋਹਿ** [*ਕ੍ਰਿ:। ਪੁ: ਪੰਜਾਬੀ*] ਹੋਵੇ, ਹੁੰਦੇ। ਯਥਾ—*'ਹੋਹਿ ਆਨੰਦ ਸਗਲ ਭਾਗ'* (੧੨੭੨), ਤਥਾ—*'ਤੇਰੇ ਗੁਣ ਹੋਹਿ ਨ ਅਵਰੀ'* (੩੫੯), ਤੇਰੇ (ਜਿਹੇ) ਗੁਣ ਹੋਰਨਾਂ (ਵਿਚ) ਨਹੀਂ ਹੁੰਦੇ।

**ਹੋਹਾ** [*ਕ੍ਰਿ:। ਪੁ: ਪੰਜਾਬੀ*] ਹੋਆ, ਹੋਇਆ। ਯਥਾ—*'ਮਨੂਰਹੁ ਕੰਚਨੁ ਹੋਹਾ'* (੯੬੦)।

**ਹੋਹੁ** [*ਕ੍ਰਿ:। ਪੁ: ਪੰਜਾਬੀ*] ਹੋ, ਹੋਵੇ। ਯਥਾ—*'ਹੋਹੁ ਸਾਵਧਾਨ ਅਪੁਨੇ ਗੁਰ ਸਿਉ'* (੮੯੫)।

**ਹੋਹੇ** [*ਸੰ:। ਪੰਜਾਬੀ*] ੧. ਗੱਡੀ ਬਹਿਲ ਦੇ ਹਿਲੋਰੇ, ਹੋਹੇ, ਧੱਕੇ।

੨. ਸਮੁੰਦ੍ਰ ਦੀਆਂ ਲਹਿਰਾਂ ਦੇ ਧੱਕੇ। ਯਥਾ—*'ਜੈਸੇ ਮਹਾ ਸਾਗਰ ਹੋਹੇ'* (੧੨੩੧)।

**ਹੇ ਹੋ** [*ਸੰਬੋ:। ਪੰਜਾਬੀ*] ਹੇ ਭਾਈ, ਹੇ ਭਾਈ! ਯਥਾ—*'ਧੁਰਿ ਹੋ ਹੋ ਲਿਖੇ ਲਿਲਾਧੋ'* (੧੨੯੭), ਹੇ ਭਾਈ! ਜੋ ਮੱਥੇ ਤੇ ਧੁਰੋਂ ਲੇਖ ਹੈ।

**ਹੋਹਿਆ** [*ਸੰ:। ਪੰਜਾਬੀ*] ਧੱਕੇ, ਹੋਹੇ ਦਾ ਬਹੁ-ਬਚਨ। ਯਥਾ—*'ਮਾਇਆ ਹੋਹਿਆ'* (੮੧)।

**ਹੈ ਹਾਹਾ** [*ਬਿ: ਬੋ:। ਪੰਜਾਬੀ*] ਹਾੜੇ, ਇਹ ਭੀ ਲਵਾਂ, ਇਹ ਭੀ ਲਵਾਂ ਦੇ ਤਰਲੇ! ਯਥਾ—*'ਰੇ ਮਨ ਕਿਆ ਕਰਹਿ ਹੈ ਹਾਹਾ'* (੪੦੨)।

**ਹਾਹਾ ਹੂਹੂ** [*ਸੰ:। ਸੰਸਕ੍ਰਿਤ, ਹਾਰਾ=ਗੰਧ੍ਰਬ ਧਾਤੂ, ਹਾ। ਹੂਹੂ ਗੰਧ੍ਰਬ, ਹ੍ਵੇ ਧਾਤੂ*] ਇਕ ਪ੍ਰਕਾਰ ਦੇ ਗੰਧ੍ਰਬ। ਯਥਾ—*'ਹਾਹਾ ਹੂਹੂ ਗੰਧ੍ਰਬ ਅਪਸਰਾ ਅਨੰਦ ਮੰਗਲ ਰਸ ਗਾਵਨੀ ਨੀਕੀ'* (੧੨੭੨)।

**ਹਕ** [*ਸੰ:। ਅਰਬੀ, ਹਕ*] ੧. ਸੱਚ, ਕਾਨੂੰਨ ਤੇ ਧਰਮ ਅਨੁਸਾਰ ਗ੍ਰਹਿਣ ਕਰਨ ਵਾਲੀ ਵਸਤੂ। ਯਥਾ—*'ਹਕੁ ਹਲਾਲੁ ਬਖੋਰਹੁ ਖਾਣਾ'* (੧੦੮੪), ਹੱਕ ਦਾ ਤੇ ਵਿਹਤ ਖਾਣਾ ਖਾਵੋ। ਤਥਾ—*'ਹਕੁ ਪਰਾਇਆ ਨਾਨਕਾ'* (੧੪੧), ਗੁਰੂ ਜੀ ਕਹਿੰਦੇ ਹਨ, ਪਰਾਇਆ ਹੱਕ ਲੈ ਕੇ ਖਾਣਾ ਇਉਂ ਨਿੰਦਤ ਹੈ ਜਿਕੁਰ ਸੂਰ ਤੇ ਗਊ ਮੁਸਲਮਾਨ ਤੇ ਹਿੰਦੂ ਨੂੰ ਵਰਤਣੇ ਨਿੰਦਤ ਹਨ।

੨. ਸੱਤਯ ਵਸਤੂ, ਵਾਹਿਗੁਰੂ। ਯਥਾ—*'ਹਕੁ ਸਚੁ ਖਾਲਕੁ ਖਲਕ ਮਿਆਨੇ'* (੭੨੭), ਸੱਚਾ (ਹੱਕ) ਵਾਹਿਗੁਰੂ ਖਲਕਤ ਦਾ ਕਰਤਾ ਖਲਕਤ ਦੇ ਵਿਚ ਹੈ।

੩. ਅਸਲ, ਯੋਗ, ਠੀਕ। ਯਥਾ—*'ਮਰਣੁ ਮੁਣਸਾ ਸੂਰਿਆ ਹਕੁ ਹੈ'* (੫੭੯), ਬਾਜ਼ੇ ਹੱਕ ਦਾ ਅਰਥ ਏਥੇ ਧਰਮ ਬੀ ਕਰਦੇ ਹਨ।

**ਹਕਾ** [*ਅ:। ਨਿਸਚੇ ਵਾਚਕ। ਅਰਬੀ, ਹਕਾ*] ਸੱਚ ਮੁੱਚ, ਸਹੁੰ ਹੈ ਰੱਬ ਦੀ, ਠੀਕ। ਯਥਾ—*'ਹਕਾ ਕਬੀਰ ਕਰੀਮ ਤੂ'* (੭੨੧)।

**ਹਾਕੁ** [*ਗੁ:। ਅਰਬੀ, ਹਕ=ਲਾਇਕ*]

੧. ਸੰਤ। ਯਥਾ—*'ਸੇਈ ਸਚੁ ਹਾਕੁ'* (੯੫੯), ਉਹੋ ਸੱਚੇ ਸੰਤ ਹਨ।

੨. [*ਸੰਬੋ:। ਦੇਸ਼ ਭਾਸ਼ਾ*] ਹੇ।

੩. [*ਅਰਬੀ, ਹਕ ਤੋਂ*] ਸੱਚ। ਯਥਾ—*'ਦਿਲਾ ਕਾ ਮਾਲਕੁ ਕਰੇ ਹਾਕੁ'* (੮੯੭)।

---

[1] ਇਤਿਹਾਸਕਾਰ ਦੱਸਦੇ ਹਨ ਕਿ ਬਾਬਰ ਨੇ ਤੋਪਾਂ ਬੀੜ ਕੇ ਮੋਰਚਾ ਕਾਇਮ ਕੀਤਾ ਤੇ ਇਬ੍ਰਾਹੀਮ ਲੋਦੀ ਦਿੱਲੀ ਦਾ ਪਠਾਣ ਪਾਤਸ਼ਾਹ ਇਕ ਲੱਖ ਫ਼ੌਜ ਤੇ ਇਕ ਹਜ਼ਾਰ ਜੰਗੀ ਹਾਥੀ ਲੈ ਕੇ ਟਾਕਰੇ ਤੇ ਡਟਿਆ। ਬਾਬਰ ਨੇ ਪਹਿਲਾਂ ਤੋਪਾਂ ਨਾਲ ਤੰਗ ਕੀਤਾ, ਫੇਰ ਹਮਲਾ ਕਰਕੇ ਵੈਰੀ ਉਤੇ ਤੀਰਾਂ ਦੀ ਭਰਮਾਰ ਸ਼ੁਰੂ ਕਰ ਦਿੱਤੀ, ਫੇਰ ਘੇਰ ਕੇ ਦੁਸ਼ਮਨ ਦੇ ਪੈਰ ਉਖਾੜ ਦਿਤੇ। ਹੁਣ ਤੁਕ ਦੇ ਅਰਥ ਸਾਫ਼ ਇਹ ਹੋਏ ਕਿ ਮੁਗਲਾਂ ਨੇ ਤੁਪਕ ਚਲਾਈ, ਫੇਰ ਤਾਣ ਕੇ (ਮੁਰਾਦ ਤੀਰਾਂ ਤੋਂ ਹੈ) ਚਲਾਏ ਤੀਰ ਤੇ ਪਠਾਣਾਂ ਨੇ ਮਸਤ ਹਾਥੀ ਅੱਗੇ ਕੀਤੇ। ਕਈ ਗਿਆਨੀ ਜੋ 'ਹਸਤਿ ਚਿੜਾਈ' ਦਾ ਅਰਥ ਕਰਦੇ ਹਨ—ਮੁਗਲਾਂ ਦੀਆਂ ਬੰਦੂਕਾਂ ਹੱਥਾਂ ਵਿਚ ਚਲ ਗਈਆਂ, ਅਸ਼ੁਧ ਹੈ। ਪਾਠ ਹੈ—ਹਸਤਿ = ਹਾਥੀ, ਚਿੜਾਈ = ਭੂਏ ਕਰਨਾ। ਦੂਸਰੇ ਲੱਖ ਆਦਮੀ ਦੇ ਹੱਥ ਵਿਚ ਬੰਦੂਕ ਕੱਠੀ ਕਿਵੇਂ ਚਲ ਗਈ ? ਤੁਪਕ ਪਸ਼ਤੋ ਵਿਚ ਹੁਣ ਤਕ ਬੰਦੂਕ ਨੂੰ ਕਹਿੰਦੇ ਹਨ।

[2] ਇਹ ਅਰਥ ਭੀ ਠੀਕ ਨਹੀਂ। ਤੋਪਾਂ ਹਾਥੀ ਖਿੱਚਦੇ ਹਨ, ਪਰ ਹਾਥੀਆਂ ਦੇ ਉਤੇ ਤੋਪਾਂ ਨਹੀਂ ਚੜ੍ਹਦੀਆਂ।

. ਗਯਾਨੀ ਪ੍ਰੇਰਨਾ ਅਰਥ ਬੀ ਕਰਦੇ ਹਨ।

**ਕਿ** [*ਸੰਬੋ:। ਦੇਸ਼ ਭਾਸ਼ਾ*]

. ਹੈ। ਯਥਾ—*'ਹਾਂਕਿ ਬਲਿ ਬਲਿ ਬਲਿ ਬਲਿ' (੧੩੮੫)।*

. [*ਅ:। ਪੰਜਾਬੀ, ਤਾਂ ਕਿ*] ਤਾਕੀਦ ਅਰਥ ਵਿਚ, ਨਿਸ਼ਚੇ ਕਰਕੇ, ਜ਼ਰੂਰ। ਯਥਾ—*'ਹਾਂ ਕਿ ਬਲਿ ਬਲਿ' (੧੩੮੫),* (ਹੇ ਈਸ਼੍ਵਰ) ਜ਼ਰੂਰ ਮੈਂ ਬਲਿਹਾਰ ਜਾਂਦਾ ਹਾਂ।

**ਕੁ** [*ਸੰਖ: ਵਾ:। ਲਹਿੰਦਾ ਪੰਜਾਬੀ*] ਇਕ। ਯਥਾ—*'ਹਿਕੁ ਸੇਵੀ ਹਿਕੁ ਸੰਮਲਾ' (੭੧੦)।*

**ਕੋ** [*ਸੰਖਯਾ ਵਾ:। ਦੇਖੋ, 'ਹਿਕੁ'*] ਇੱਕੋ ਹੀ। ਯਥਾ—*'ਹੇਕੋ ਪਾਧਰੁ ਹੀਡ' (੧੦੯੧),* ਇਕੋ ਹਿਰਦਾ ਹੀ ਰਸਤਾ ਹੈ। ਦੇਖੋ, 'ਹੀਡ'

**ਕਸੁ** [*ਸੰਖ: ਵਾ:। ਲ: ਪੰਜਾਬੀ*] ਇਕੋ ਹੀ। ਯਥਾ—*'ਹਿਕਸੁ ਕੰਤੈ ਬਾਹਰੀ' (੧੦੯੫),* ਇਕ ਪਰਮੇਸ਼ਰ ਤੋਂ ਬਿਨਾ।

**ਤੁ ਹੁਕਮ** [*ਗੁ:। ਅਰਬੀ, ਹੱਕ। ਹੁਕਮ*] ਸੱਚਾ ਹੁਕਮ, ਸੱਚੀ ਆਗਯਾ। ਯਥਾ—*'ਹਕੁ ਹੁਕਮ ਸਚੁ ਖੁਦਾਇਆ' (੧੦੮੪)।*

**ਕੀਕਤਿ** [*ਸੰ:। ਅਰਬੀ, ਹਕੀਕਤ*] ਸਚਾਈ। ਅਸਲੀਅਤ, ਯਥਾਰਥ, ਭਾਵ ਪਰਮੇਸ਼ਰ। ਯਥਾ—*'ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ' (੧੦੮੩)।*

**ਕਡੂ** [*ਗੁ:। ਲ: ਪੰਜਾਬੀ*] ਇਕ ਤੋਂ। ਦੇਖੋ, 'ਹਿਕਦੂੰ ਹਿਕਿ ਚਾੜ੍ਹੇ'

**ਕਦੀ** [*ਕ੍ਰਿ:। ਪੰਜਾਬੀ, ਹਾਕ=ਅਵਾਜ਼। ਦੀ=ਦਿਤੀ*] ਅਵਾਜ਼ ਦਿੱਤੀ। ਯਥਾ—*'ਜਰਾ ਹਾਕਦੀ ਸਭ ਮਤਿ ਥਾਕੀ' (੬੯੩),* ਜਦ ਬੁਢੇਪੇ ਨੇ (ਹਾਕ ਦੀ) ਅਵਾਜ਼ ਦਿੱਤੀ ਤਾਂ ਸਾਰੀ ਬੁਧਿ ਥੱਕ ਗਈ।

**ਕਦੂੰ ਹਿਕਿ ਚਾੜ੍ਹੇ** [*ਗੁ:। ਦੇਖੋ, 'ਹਿਕਡੂ'*] ਇਕ ਤੋਂ ਇਕ ਅਧਿਕ। ਯਥਾ—*'ਹਿਕਦੂੰ ਹਿਕਿ ਚਾੜ੍ਹੇ ਅਨਿਕ ਪਿਆਰੇ' (੭੦੩)।*

**ਕੀਨਾ** [*ਗੁ:। ਅਰਬੀ, ਹਕ। ਈਨਾ*[1] *ਪ੍ਰਤੇ*] ਪਰਮੇਸ਼ਰ ਸੰਬੰਧੀ, ਈਸ਼੍ਵਰੀਯ। ਯਥਾ—*'ਰੰਗ ਤਮਾਸੇ ਮਾਣਿ ਹਕੀਨਾ' (੧੦੮੪),* ਈਸ਼੍ਵਰੀਯ ਰੰਗ ਤਮਾਸ਼ੇ ਮਾਣ, ਭਾਵ ਖ਼ੁਦਾ ਦਾ ਗਯਾਨ ਹੀ ਰੰਗ ਤਮਾਸ਼ਿਆਂ ਦਾ ਮਾਨਣਾ ਹੈ।

**ਕਮ** [*ਸੰ:। ਅਰਬੀ, ਹੁਕਮ*] ੧. ਆਗਯਾ।

੨. ਆਪਣੀ ਮਰਜ਼ੀ ਜੋ ਦੂਸਰੇ ਨੂੰ ਮਨਾਈ ਜਾਵੇ। ਯਥਾ—*'ਹੁਕਮੁ ਕਰਹਿ ਮੂਰਖ ਗਾਵਾਰ' (੧੧੬੯)।*

੩. ਉਹ ਮਰਜ਼ੀ ਜੋ ਅਕਾਲ ਪੁਰਖ ਵਿਚ ਨਿਵਾਸ ਰਖਦੀ ਹੈ, ਜੋ ਉਸਦੇ ਦੇਸ਼ ਕਾਲ ਰਹਤ ਸਰੂਪ ਵਾਂਙੂ ਦੇਸ਼ ਕਾਲ ਰਹਿਤ ਹੈ। ਸਾਡੀ ਮਰਜ਼ੀ, ਜੋ ਦੇਸ਼ ਕਾਲ ਵਾਲੇ ਹਾਂ, ਦੇਸ਼ ਕਾਲ ਵਾਲੀ ਹੈ, ਪਰ ਉਸ ਦੀ, ਦੇਸ਼ ਨਾਲ ਰਹਤ ਦੀ, ਆਦੇਸ਼ ਅਕਾਲਕ ਚੇਤਨ ਸੱਤਯਾ ਵਿਚ ਜੋ ਓਥੋਂ ਦੀ ਆਪਣੀ ਇੱਛਾ ਹੈ ਉਸਨੂੰ ਹੁਕਮ ਕਿਹਾ ਹੈ। ਇਹ ਹੁਕਮ, ਉਸ ਦੇ ਸਰੂਪ ਵਾਂਙੂ 'ਅਕਹਿ' ਆਖਿਆ ਹੈ—*'ਹੁਕਮੁ ਨ ਕਹਿਆ ਜਾਈ' (੧),* ਇਹ ਹੁਕਮ ਪਾਰਬ੍ਰਹਮ ਦੀ ਚੇਤਨ ਸੱਤਾ ਦਾ ਉਹ ਰੰਗ ਹੈ ਜਿਸ ਤੋਂ ਜਗਤ ਦੀ ਉਤਪਤੀ, ਪਾਲਨਾ ਆਦਿ ਹੁੰਦੀ ਹੈ। ਯਥਾ—*'ਹੁਕਮੀ ਹੋਵਨਿ ਆਕਾਰ' (੧),* ਇਹ ਹੁਕਮ ਉਸਦੀ ਇੱਛਾ, ਕਾਨੂੰਨ, ਸ਼ਬਦ ਕਈ ਪਦਾਂ ਨਾਲ ਟੀਕਾ ਹੋ ਸਕਦਾ ਹੈ, ਪਰ ਇਹ ਜੋ ਕੁਛ ਹੈ ਸਾਡੇ ਦੇਸ਼ ਕਾਲ ਦੀ ਇੱਛਾ, ਕਾਨੂੰਨ, ਸ਼ਬਦ ਹੁਕਮ ਨਾਲ ਸਦਰਸ਼ਤਾ ਨਹੀਂ ਰਖਦਾ, ਇਸ ਲਈ ਇਹ ਵਿਕਾਰ ਨਹੀਂ। ਦੇਖੋ, 'ਹੁਕਮੇ ਚਰਣਾ'

**ਹੁਕਮੀ** [*ਸੰ:। ਅਰਬੀ, ਹੁਕਮ*] ੧. ਹੁਕਮ ਕਰਕੇ, ਆਗਯਾ ਤੋਂ। ਯਥਾ—*'ਹੁਕਮੀ ਹੋਵਨਿ ਆਕਾਰ' (੧),* ਹੁਕਮ ਤੋਂ (ਆਕਾਰ) ਸਰੀਰ ਹੁੰਦੇ ਹਨ।

੨. ਹੁਕਮ ਕਰਨ ਵਾਲਾ, ਵਾਹਿਗੁਰੂ।

**ਹੁਕਮੇ** [*ਦੇਖੋ, 'ਹੁਕਮ'*] ਹੁਕਮ ਨਾਲ।

**ਹੁਕਾਮੀ** [*ਅਧਿ:। ਅਰਬੀ, ਹੁਕਮ ਤੋਂ*] ਹੁਕਮ ਵਿਚ। ਯਥਾ—*'ਬਿਚਰਦੇ ਫਿਰਹਿ ਸੰਸਾਰ ਮਹਿ ਹਰਿ ਜੀ ਹੁਕਾਮੀ' (੧੦੯੯)।*

**ਹੁਕਮਾਉ** [*ਸੰ:। ਅਰਬੀ, ਹੁਕਮ। ਪੰਜਾਬੀ, ਪ੍ਰਤੇ, ਆਉ=ਨਾਲ*] ਹੁਕਮ ਨਾਲ। ਯਥਾ—*'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ' (੭੬੩)।*

**ਹੁਕਮੇ ਚਰਣਾ** [*ਕ੍ਰਿ: ਵਿ:। ਮਿਸ਼੍ਰਤ, ਅਰਬੀ ਹੁਕਮ। ਸੰਸਕ੍ਰਿਤ, ਚਰਣ*] ਹੁਕਮ ਦੇ ਪੈਰ, ਭਾਵ ਹੁਕਮ ਦਾ ਆਸਰਾ। ਯਥਾ—*'ਗਗਨੁ ਰਹਾਇਆ ਹੁਕਮੇ ਚਰਣਾ' (੧੦੭੧)।*

**ਹਿਕਮਤ** [*ਸੰ:। ਅਰਬੀ, ਹਿਕਮਤ*] ਚਾਤੁਰੀ, ਦਾਨਾਈ। ਯਥਾ—*'ਹਿਕਮਤਿ ਹੁਕਮਿ ਨ ਪਾਇਆ ਜਾਇ' (੬੬੧)।*

**ਹਿਕਮਤੀ** [*ਸੰ:। ਦੇਖੋ, 'ਹਿਕਮਤਿ'*] ਚਤੁਰਾਈਆਂ ਨਾਲ, ਅਕਲਾਂ ਨਾਲ।

**ਹਕਾਰਾ** [*ਸੰ:। ਸੰਸਕ੍ਰਿਤ, ਹਕਾਰ:*] ਸੱਦਾ, ਬੁਲਾਵਾ। ਯਥਾ—*'ਆਇਆ ਹਕਾਰਾ ਚਲਣ ਵਾਰਾ' (੯੨੩)।*

**ਹੰਕਾਰ** ਦੇਖੋ, 'ਅਹਕਰਣ'

**ਹਾਕਾਰੜਾ** [*ਸੰ:। ਦੇਖੋ, 'ਹਕਾਰਾ'*] ਸੱਦਾ, ਬੁਲਾਵਾ। ਯਥਾ—*'ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ'। (੫੮੨)*

**ਹੇਕੜੋ** [*ਗੁ:। ਲ: ਪੰਜਾਬੀ*] ਇਕੱਲਾ, ਕੇਵਲ ਇਕ। ਯਥਾ—*'ਸਰਵਰ ਪੰਖੀ ਹੇਕੜੋ ਫਾਹੀ ਵਾਲ ਪਚਾਸ' (੧੩੮੪)।*

**ਹੀਂਗ** [*ਸੰ:। ਸੰਸਕ੍ਰਿਤ, ਹਿੰਗ*] ਹਿੰਗ, ਇਕ ਪ੍ਰਕਾਰ ਦੀ ਡਾਢੀ ਤੇਜ਼ ਬੂ ਵਾਲੀ ਗੋਂਦ, ਜੋ ਦਵਾਈਆਂ ਵਿਚ ਵਰਤੀ ਜਾਂਦੀ ਹੈ। ਬਨੀਏ ਲੋਕ ਇਸ ਨਾਲ ਦਾਲ ਤੜਕਦੇ ਹਨ। ਯਥਾ—*'ਬਾਣੀਏ ਕੇ ਘਰ ਹੀਂਗ ਆਛੈ' (੭੧੮)।* ਦੇਖੋ, 'ਹਿੰਙੁ'

**ਹੀਗੈ** [*ਕ੍ਰਿ:। ਪੰਜਾਬੀ, ਹੀਂਗਣਾ*] ਖੋਤੇ ਦੀ ਅਵਾਜ਼, ਹੀਂਗਦਾ ਹੈ। ਯਥਾ—*'ਨਿਤ ਉਠਿ ਹਾਸੈ ਹੀਗੈ ਮਰੈ' (੩੨੬),* ਖੋਤੇ ਵਤ ਜੀਵ ਨਿੱਤ ਉਠ ਕੇ (ਵਿਖਯਾਂ) ਵਿਚ ਅਨੰਦ ਹੁੰਦਾ ਤੇ ਹੰਕਾਰ ਵਿਚ ਮਰਦਾ ਹੈ।

**ਹੋਗੁ** [*ਕ੍ਰਿ:। ਪੰਜਾਬੀ, ਹੋਵੇਗਾ ਦਾ ਸੰਖੇਪ*] ਹੋਵੇਗਾ।

**ਹੰਘਈ** [*ਕ੍ਰਿ:। ਡੋਮ ਭਾਸ਼ਾ*] ਸਕਦਾ। ਯਥਾ—*'ਕੰਨੁ ਕੋਈ ਕਢਿ ਨ ਹੰਘਈ' (੭੩),* ਮੋਢਾ ਕੋਈ ਨਹੀਂ ਕੱਢ ਸਕਦਾ, ਭਾਵ ਦਮ ਕੋਈ ਨਹੀਂ ਮਾਰ ਸਕਦਾ।

**ਹਿੰਙੁ** [*ਸੰ:। ਸੰਸਕ੍ਰਿਤ, ਹਿੰਗ*] ਹਿੰਗ। ਇਕ ਤੇਜ਼ ਬੂ ਵਾਲੀ ਗੋਂਦ, ਜੋ ਆਪਣੀ ਤ੍ਰਿੱਖੀ ਮਾੜੀ ਬੂ ਕਰਕੇ ਕਸਤੂਰੀ ਦੇ ਟਾਕਰੇ ਤੇ ਬੋਲੀਦੀ ਹੈ। ਯਥਾ—*'ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ' (੧੩੭੯),* (ਜੀਵ ਇਸਤ੍ਰੀ ਜਪ ਤਪ ਆਦਿਕ ਦੇ ਹੰਕਾਰ-

---

[1] ਨਰ ਤੋਂ ਨਰੀਨਾ, ਦੇਰ ਤੋਂ ਦੇਰੀਨਾ ਰੂਪ ਫ਼ਾਰਸੀ ਭਾਸ਼ਾ ਵਿਚ ਹਨ, ਪਰ ਅਰਬੀ ਰੂਪ ਇਸ ਪਦ ਦਾ ਹਕਾਨੀ ਤੇ ਹਕਾਨੀਆਂ = ਹਕ ਵਾਲਾ ਹੈ।

ਰੂਪੀ) ਹਿੰਗ ਨਾਲ ਵੇੜ੍ਹੀ ਰਹੀ (ਤੇ ਨਾਮ ਰੂਪ) ਕਸਤੂਰੀ ਦੀ ਸੁਗੰਧੀ ਚਲੀ ਗਈ (ਭਾਵ ਪ੍ਰਾਪਤ ਨਾ ਹੋਈ)। ਦੇਖੋ, 'ਹੀਂਗੁ'

**ਹੇਚਿ** ਦੇਖੋ, 'ਹੇਚਿ ਨ ਦਾਨੀ'।

**ਹੇਚਿ ਨ ਦਾਨੀ** [*ਕਰ: ਵਾ: । ਫ਼ਾਰਸੀ*] ਤੂੰ ਕੁਛ ਨਹੀਂ ਜਾਣਦਾ (ਕਿ ਦੁਨੀਆ ਫਾਨੀ ਹੈ, ਹੇ ਦਿਲ!)। ਯਥਾ—*'ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ' (੭੨੧)*।

**ਹਛੈ** [*ਗੁ: । ਪੰਜਾਬੀ। ਸੰਸਕ੍ਰਿਤ, ਅਚ੍ਛ । ਪੰਜਾਬੀ, ਹੱਛਾ। ਹਿੰਦੀ, ਅੱਛਾ*] ਸ਼ੁੱਧ। ਯਥਾ—*'ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ' (੧੪੦)*।

**ਹੋਛਾ** [*ਗੁ: । ਸੰਸਕ੍ਰਿਤ, ਤੁਚ੍ਛ। ਪ੍ਰਾਕ੍ਰਿਤ, ਉਚ। ਹਿੰਦੀ, ਓਛਾ। ਪੰਜਾਬੀ, ਹੋਛਾ*] ਨਿਕੰਮਾ, ਨੀਵਾਂ, ਛੁੱਦ੍ਰ। ਯਥਾ—*'ਹੋਛਾ ਮਦੁ ਚਾਖਿ ਹੋਏ ਤੁਮ ਬਾਵਰ' (੧੦੦੧)*।

**ਹਛਨਈ** [*ਗੁ: । ਪੰਜਾਬੀ ਹੱਛੀ+ਨਈ*] ਚੰਗੀ ਤੇ ਨਵੀਂ, ਭਾਵ ਬਹੁਤ ਹੀ ਚੰਗੀ।

**ਹਜ** [*ਸੰ: । ਅਰਬੀ, ਹਜ=ਮੁਸਲਮਾਨਾਂ ਦਾ ਮੱਕੇ ਜਾਣਾ*] ਮੁਸਲਮਾਨਾਂ ਦੀ ਮੱਕੇ ਦੀ ਖ਼ਾਸ ਵਕਤ ਤੇ ਤ੍ਰੀਕੇ ਨਾਲ ਯਾਤ੍ਰਾ। ਯਥਾ—*'ਹਜ ਹਮਾਰੀ ਗੋਮਤੀ ਤੀਰ'(੪੭੮)*, ਤਥਾ—*'ਹਜ ਕਾਬੇ ਹਉ ਜਾਇਥਾ' (੧੩੭੫)*।

**ਹਾਜੀ** [*ਸੰ: । ਅਰਬੀ*] (ਮੱਕੇ ਦਾ) ਹੱਜ ਕਰਨ ਵਾਲਾ ਯਾ ਹੱਜ ਕਰ ਚੁੱਕਾ ਹੋਯਾ। ਯਥਾ—*'ਜੋ ਦਿਲੁ ਸੋਧੈ ਸੋਈ ਹਾਜੀ' (੧੦੮੪)*।

**ਹੋਜੀ** [*ਸੰਬੋ: । ਪੰਜਾਬੀ*] ਉੱਤਰ ਦੇਣ ਵੇਲੇ ਅਦਬ ਦੀ ਅਵਾਜ਼—ਹਾਂ ਜੀ! ਯਥਾ—*'ਤੂ ਕੁਨੁ ਰੇ॥ ਮੈ ਜੀ॥ ਨਾਮਾ॥ ਹੋ ਜੀ' (੬੯੪)*, ਤੂੰ ਕੌਣ ਹੈਂ? (ਉੱਤ੍ਰ) ਜੀ (ਮਹਾਰਾਜ) ਮੈਂ ਨਾਮਾ, ਹਾਂ ਜੀ!

**ਹੁਜਤਿ** [*ਸੰ: । ਅਰਬੀ, ਹੁਜਤ=ਚਤੁਰਾਈ, ਯੁਕਤੀ। ਐਸੀ ਦਲੀਲ ਜਿਸਦਾ ਪ੍ਰਯੋਜਨ ਵਾਦੀ ਨੂੰ ਹਰਾਉਣਾ ਹੋਵੇ*[੧]] ਢੁੱਚਰ। ਯਥਾ—*'ਗੁਰਮਤਿ ਸਾਚੀ ਹੁਜਤਿ ਦੂਰਿ' (੩੫੨)*।

**ਹਜਾਰ** [*ਸੰ: ਵਾ: । ਫ਼ਾਰਸੀ, ਹਜ਼ਾਰ*] ਦਸ ਸੈਂਕੜੇ। ਯਥਾ—*'ਚੰਦੀ ਹਜਾਰ ਆਲਮ ਏਕ ਲਖਾਨਾਂ'(੭੨੭)*, ਕਈ ਹਜ਼ਾਰ ਜਗਤ ਵਿਚ ਇਕ (ਪ੍ਰਭੂ) ਨੂੰ ਜਾਣਿਆ ਹੈ।

**ਹਜੂਰਿ** [*ਗੁ: । ਅਰਬੀ, ਹਦੂਰ*] ਸਨਮੁਖ, ਸਾਹਮਣੇ। ਯਥਾ—*'ਹੈ ਹਜੂਰਿ ਕਤ ਦੂਰਿ ਬਤਾਵਹੁ' (੧੧੬੦)*।

**ਹਾਜਰੁ** [*ਗੁ: । ਅਰਬੀ, ਹਾਦਿਰ*] ਮੌਜੂਦ ਹੋਣਾ, ਸਾਹਮਣੇ। ਯਥਾ—*'ਹਾਜਰੁ ਹਜੂਰਿ ਹਰਿ ਵੇਪਰਵਾਹਾ' (੧੨੬੧)*।

**ਹੁਜਰਾ** [*ਸੰ: । ਅਰਬੀ, ਹੁਜਰਾ*] ਕੋਠਾ। ਯਥਾ—*'ਬੰਦਗੀ ਅਲਹ ਆਲਾ ਹੁਜਰਾ' (੧੦੮੩)*, ਰੱਬ ਦੀ ਬੰਦਗੀ ਵੱਡਾ ਕੋਠਾ ਹੈ।

**ਹਜੂਰੀਐ** [*ਗੁ: । ਅਰਬੀ, ਹਦੂਰ। ਐ ਪੰਜਾਬੀ, ਪ੍ਰਤੇ*] ਪ੍ਰਤੱਖ, ਸਾਹਮਣੇ!

**ਹਜੂਰਿ ਹਾਜਰੁ** [*ਗੁ: । ਅਰਬੀ, ਹਦੂਰ। ਹਾਦਰ*] ਸਨਮੁਖ (ਹੈ), ਸਾਹਮਣੇ (ਹੋ ਕੇ)। ਯਥਾ—*'ਹੈ ਹਜੂਰਿ ਹਾਜਰੁ ਅਰਦਾਸਿ'(੩੫੨)*, (ਈਸ਼੍ਵਰ) ਸਨਮੁਖ ਹੈ {ਹਾਜਰ} ਸਾਹਮਣੇ ਹੋ ਕੇ ਅਰਦਾਸ ਕਰੋ।

**ਹੰਝ** [*ਸੰ: । ਸੰਸਕ੍ਰਿਤ, ਹੰਸ*[੨]] ੧. ਬਗਲਾ। ਯਥਾ—*'ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ' (੧੩੮੩)*।

੨. [*ਸੰਸਕ੍ਰਿਤ, ਹੰਸ। ਪੁ: ਪੰਜਾਬੀ, ਹੰਝ*] ਹੰਸ। ਯਥਾ—*'ਆ... ਉਲਥੇ ਹੰਝ' (੧੩੮੧)*।

**ਹਟੁ** [*ਸੰ: । ਸੰਸਕ੍ਰਿਤ, ਹਟ੍ਟ=ਮੰਡੀ*] ੧. ਦੁਕਾਨ। ਯਥਾ—*'ਹਾਣੁ ਹ... ਕਰਿ ਆਰਜਾ ਸਚੁ ਨਾਮੁ ਕਰਿ ਵਥੁ' (੫੯੫)*, ਉਮਰ ਨੂੰ {ਹਾਣ... ਖੀਣ ਭਾਵ ਨਾਸ਼ ਹੁੰਦੀ ਜਾਨਣਾ, ਇਹ ਦੁਕਾਨ ਕਰ ਤੇ ਸੱ... ਨਾਮ ਇਹ ਵਸਤੂ (ਦੁਕਾਨ) ਵਿਚ ਪਾ।

੨. [*ਪੰਜਾਬੀ, ਹਟਣਾ*] ਰੁਕ।

੩. ਹੱਟ, ਭਾਵ ਲੋਕ। ਯਥਾ—*'ਦਸ ਚਾਰਿ ਹਟ ਤੁਧੁ ਸਾਜਿਆ' (੮੩...)* ਭਾਵ ਚੌਦਾਂ ਲੋਕ ਤੈਨੇ ਸਾਜੇ।

**ਹਾਟਿ/ਹਾਟੁ** [*ਸੰ: । ਸੰਸਕ੍ਰਿਤ। ਦੇਖੋ, 'ਹਟ'*] ੧. ਹੱਟ, ਦੁਕਾਨ, ਭਾ... ਹਿਰਦਾ। ਯਥਾ—*'ਹਾਟੁ ਪਟਣੁ ਘਰੁ ਗੁਰੂ ਦਿਖਾਇਆ' (੮੩...)* {ਪਟਣ} ਸਰੀਰ ਵਿਚ {ਹਾਟੁ} (ਜੋ) ਹਿਰਦਾ ਹੈ (ਉਸ ਵਿਚ) ਗੁ... ਨੇ ਸਰੂਪ ਰੂਪੀ ਘਰ ਦਿਖਾਇਆ ਹੈ।

੨. [*ਪੰਜਾਬੀ ਹਟਾਉਣਾ ਤੋਂ*] ਮੋੜ ਕੇ। ਯਥਾ—*'ਮ੍ਰਿਗ ਪਕਰੇ ਘ... ਆਣੇ ਹਾਟਿ' (੧੧੩੬)*। ਦੇਖੋ, 'ਹਟਿ ਹਟਿ'

**ਹਾਟੈ** [*ਕ੍ਰਿ: । ਪੰਜਾਬੀ, ਹਟਣਾ ਦਾ ਦੂਸਰਾ ਰੂਪ*] ਹਟੇ। ਯਥਾ—*'ਰ... ਕਾ ਸਿਖੁ ਬਿਕਾਰ ਤੇ ਹਾਟੈ' (੨੮੬)*।

**ਹੁਟੈ/ਹੁਟਇ** [*ਕ੍ਰਿ: । ਪੰਜਾਬੀ, ਹੁੱਟਣਾ*] ਥੱਕੇ, ਹੁਟ ਜਾਵੇ, ਮ... ਜਾਵੇ। ਯਥਾ—*'ਹਰਿ ਮਗਿ ਨ ਹੁਟੈ' (੧੩੯੭)*, ਤਥਾ—*'ਮੀਚੁ ... ਜਮ ਤੇ ਛੁਟੈ ਹਰਿ ਕੀਰਤਨ ਪਰਵੇਸ' (੨੯੭)*, ਮੌਤ ਥੱਕ ਜਾਂ... ਹੈ, ਜਮ ਤੋਂ ਛੁਟ ਜਾਂਦਾ ਹੈ, ਜਿਨ੍ਹਾਂ ਦੇ ਹਿਰਦੇ ਵਿਚ ਹਰਿ ਕੀਰ... ਦਾ ਪ੍ਰਵੇਸ਼ (ਹੁੰਦਾ ਹੈ)। ਤਥਾ—*'ਮਨਿ ਚਾਉ ਨ ਹੁਟੈ' (੧੪੦...)* ਤਥਾ—*'ਪ੍ਰੀਤਿ ਪ੍ਰਬਲੀ ਨ ਹੁਟਇ' (੧੩੯੭)*।

**ਹੂਟੇ/ਹੂਟੋ** [*ਕ੍ਰਿ: । ਪੰਜਾਬੀ, ਹੁੱਟਣਾ*] ਥੱਕੇ, ਹਟੇ, ਦੂਰ ਹੋਏ। ਯਥਾ... *'ਤੇ ਗੁਰ ਤੇ ਹੂਟੇ' (੪੦੦)*, ਤਥਾ—*'ਬਿਖੈ ਬਿਆਧਿ ... ਹੂਟੋ' (੬੭੩)*।

**ਹਟੀਐ** [*ਕ੍ਰਿ: । ਪੰਜਾਬੀ*] ੧. ਹਟੇ, ਫਿਰੇ। ਯਥਾ—*'ਕਿਉ ਏਦੂ ਬੋ... ਹਟੀਐ' (੯੬੭)*, (ਗੁਰ ਅੰਗਦ ਜੀ ਨੂੰ ਗੱਦੀ ਦੇਣੀ ਹੈ) ਇਸ ... ਤੋਂ ਕਿਉਂ ਹਟਣ।

੨. [*ਦੇਖੋ, 'ਹਟ'*] ਹੱਟੀ, ਮੰਡੀ ਥਾਉਂ ਭਾਵ ਸਤਿਸੰਗਤ। ਯਥ... *'ਮਲਿ ਤਖਤੁ ਬੈਠਾ ਗੁਰ ਹਟੀਐ' (੯੬੬)*, ਸਤਿਸੰਗ (ਰੂਪੀ ਹੱ... ਵਿਚ ਗੁਰਿਆਈ ਤਖ਼ਤ ਨੂੰ ਮੱਲ ਕੇ ਬੈਠੇ ਹਨ (ਸ੍ਰੀ ਗੁਰੂ ਅੰਗਦ ਜ...

**ਹਟੂਆ** [*ਸੰ: । ਹਿੰਦੀ*] ਨਿੱਕੀ ਹੱਟੀ, ਨਿੱਕਾ ਘਰ, ਖੋਲ। ਯਥਾ—*'ਪ੍ਰੇਮ ਬਢਾਇ ਸੂਤ ਕੇ ਹਟੂਆ' (੧੩੮੯)*। ਦੇਖੋ, 'ਸੂਤ ਕੇ ਹਟੂ...

**ਹਾਟਿਓ** [*ਸੰ: । ਹਿੰਦੀ, ਹਾਟ+ਓ*] ਹੱਟੀ, ਉਹ ਹੱਟੀ। ਯਥਾ—*'... ਬਨਜਿ ਉਠਿ ਹੀ ਗਈ ਹਾਟਿਓ' (੧੨੬੩)*, ਝੂਠੇ ਵਣਜ ਦੀ ਹੱਟੀ ਹੀ ਉਠ ਗਈ।

**ਹੁਟਿਓ** [*ਕ੍ਰਿ: । ਪੰਜਾਬੀ, ਹੁਟਣਾ ਤੋਂ*] ਥੱਕ ਗਿਆ, ਰਹਿ ਗਿ... ਯਥਾ—*'ਸਰੀਰੁ ਸਭੁ ਹੁਟਿਓ' (੧੨੨੪)*।

---

੧. ਪੰਜਾਬੀ ਵਿਚ ਹੁੱਜਤ ਵਰਤਾਉ ਕੇਵਲ 'ਢੁੱਚਰ' ਅਰਥਾਂ ਵਿਚ ਹੈ।

੨. ਸੰਸਕ੍ਰਿਤ, ਹੰਸ, ਬਤਖ ਆਦਿ ਚਿੱਟੇ ਰੰਗ ਦੇ ਪਾਣੀ ਪਰ ਰਹਿਣ ਵਾਲਿਆਂ ☛ ਜੀਵਾਂ ਨੂੰ ਕਹਿ ਦੇਂਦੇ ਹਨ। ਅਸਲੀ ਹੰਸਾਂ ਨੂੰ ਹੋਰਨਾਂ ਤੋਂ ਫ਼ਰਕ ਕਰਨ ... ਰਾਜ ਹੰਸ ਕਹਿ ਦਿਆ ਕਰਦੇ ਹਨ, ਸੋਈ ਪੰਜਾਬੀ ਵਿਚ 'ਹੰਝ' ਪਦ ... ਬਗਲਾ, ਬਤਖਾਂ ਆਦਿ ਲਈ ਬੋਲਦੇ ਰਹੇ ਹਨ।

**ਟਿ ਹਾਟਿ** [*ਸੰ: । ਪੰਜਾਬੀ*] ੧. ਹਟ ਹਟ ਕੇ, ਭਾਵ ਹੌਲੀ ਹੌਲੀ।

੨. [*ਸੰ: । ਸੰਸਕ੍ਰਿਤ, ਹਟ੍ਟ=ਮੰਡੀ। ਧਾਤੂ, ਹਟ=ਚਮਕਨਾ, 'ਟ' ਪ੍ਰਤੇ*] ਹੱਟੀ, ਪ੍ਰਕਾਸ਼ ਵਾਲੀ ਦੁਕਾਨ ਭਾਵ ਸਤਿਸੰਗ।

੩. [*ਸੰ: । ਸੰਪ੍ਰਦਾ*] ਹਟ ਦਾ {ਹਾਟ} ਡੱਬਾ। ਸਰੀਰ ਹੱਟੀ ਹੈ, ਹਿਰਦਾ ਡੱਬਾ ਹੈ।

**ਟਤਾਰਿ** [*ਸੰ: । ਸੰਸਕ੍ਰਿਤ, ਹਟ੍ਟ=ਦੁਕਾਨ। ਹਿੰਦੀ, ਤਾਰਾ=ਜੰਦਰਾ*] ਹੜਤਾਲ, ਹੱਟੀਆਂ ਨੂੰ ਤਾਲਾ ਮਾਰਨਾ। ਕਿਸੇ ਪਿੰਡ ਨਗਰ ਦੀਆਂ ਦੁਕਾਨਾਂ ਹੱਟਾਂ ਬੰਦ ਕਰ ਦੇਣੀਆਂ, ਇਹ ਸ਼ੋਕ ਨਿਰਾਸਤਾ ਆਦਿ ਸਮੇਂ ਹੁੰਦਾ ਹੈ। ਯਥਾ—*'ਜਮਹਿ ਕੀਓ ਹਟਤਾਰਿ' (੬੨੦)।*

**ਟ ਨਾਲੇ** [*ਸੰ: । ਦੇਖੋ, 'ਹਟ'। ਪੰਜਾਬੀ, ਹੱਟ+ਨਾਲ=ਨਾਲੋ ਨਾਲ ਹੱਟਾਂ ਹੋਣ ਜਿਥੇ*] ਬਾਜ਼ਾਰ, ਮੰਡੀ। ਯਥਾ—*'ਦੁਇ ਦੀਵੇ ਚਉਦਹ ਹਟ ਨਾਲੇ' (੭੮੯),* ਦੋ ਦੀਵੇ (ਸੂਰਜ ਚੰਦ) ਅਰ ਚੌਦਾਂ (ਲੋਕ) ਬਾਜ਼ਾਰ, ਵਾ ਦੋ ਨੇਤ੍ਰ ਦੀਵੇ, ਪੰਜ ਪ੍ਰਾਣ, ਪੰਜ ਤੱਤ, ਚਾਰ ਅੰਤਹ-ਕਰਣ, ਇਹ ਚੌਦਾਂ ਬਾਜ਼ਾਰ ਹਨ। ਤਥਾ—*'ਅੰਦਰਿ ਕੋਟ ਛਜੇ ਹਟ ਨਾਲੇ'(੧੦੩੩),* ਭਾਵ ਇੰਦ੍ਰੇ ਰੂਪ ਬਾਜ਼ਾਰ ਹਨ। ਤਥਾ—*'ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟ ਨਾਲੇ' (੩੦੯)।*

**ਾਟੀ ਬਾਟੀ** [*ਸੰ: । ਦੇਖੋ, 'ਹਟ'। ਬਾਟ*]

੧. ਹੱਟਾਂ ਅਰ ਰਸਤੇ।

੨. ਯੋਗ ਮਾਰਗ ਵਿਚ ਚੌਸਠ ਹਾਟ ਤੇ ਬਹੱਤ੍ਰ {ਬਾਟ} ਕੋਠੜੀਆਂ ਮੰਨਦੇ ਹਨ। ਯਥਾ—*'ਹਾਟੀ ਬਾਟੀ ਰਹਹਿ ਨਿਰਾਲੇ'(੯੩੮),* ਹੱਟਾਂ ਅਰ ਰਸਤੇ, ਭਾਵ ਘਰ ਅਰ ਬਾਹਰ ਤੋਂ ਵੱਖਰੇ ਹੈਨ।

**ਾਟੁਲੀ** [*ਸੰ: । ਸੰਸਕ੍ਰਿਤ, ਹਟ੍ਟ=ਹਾਟੀ। ਲੀ=ਸਮੇਤ। ਪੁ: ਪੰਜਾਬੀ; ਹਾਟਲੀ*]

੧. ਸਰਾਇ।

੨. ਦੁਕਾਨ, ਉਹ ਦੁਕਾਨ ਜਿੱਥੇ ਰੋਟੀ ਖਾਣ ਨੂੰ ਵਿਕੇ[1]। ਯਥਾ—*'ਜਿਉ ਸਫਰੀ ਉਦਰੁ ਭਰੈ ਬਹਿ ਹਾਟੁਲੀ'(੧੨੧੬)।* ਦੇਖੋ, 'ਸਫਰੀ'

**ਟਵਾਣੀ** [*ਸੰ: । ਦੇਖੋ, 'ਹਟ'। ਪੰਜਾਬੀ ਪ੍ਰਤੇ, ਵਾਣੀ=ਵਾਲਾ*] ਦੁਕਾਨਦਾਰ, ਹੱਟੀ ਵਾਲਾ। ਯਥਾ—*'ਹਟਵਾਣੀ ਧਨਮਾਲ ਹਾਟੁ ਕੀਤੁ' (੧੧੮੦)।*

**ਠੁ** [*ਸੰ: । ਸੰਸਕ੍ਰਿਤ। ਧਾਤੂ, ਹਠ੍=ਧੱਕਾ ਕਰਨਾ+ਅਚ ਪ੍ਰਤੇ*]

੧. ਜ਼ਿਦ, ਅੜੀ। ਯਥਾ—*'ਹਠੁ ਕਰਿ ਮਰੈ ਨ ਲੇਖੈ ਪਾਵੈ' (੨੨੬)।*

੨. ਹਠ ਯੋਗ। ਯਥਾ—*'ਹਠਿ ਨ ਪਤੀਜੈ' (੬੮੬)।*

੩. [*ਡੋਮ ਭਾਸ਼ਾ*] ਦਿਲ। ਯਥਾ—*'ਹਠ ਮਞਾਹੂ ਮਾ ਪਿਰੀ' (੮੦),* ਮੇਰਾ ਪਿਆਰਾ ਰਿਦੇ ਵਿਚ ਹੈ।

**ਹਠੀ** [*ਗੁ: । ਸੰਸਕ੍ਰਿਤ, ਧਾਤੂ, ਹਠ੍=ਧੱਕਾ ਕਰਨਾ*] ਜ਼ਿੱਦੀ, ਹਠ ਕਰਨ ਵਾਲਾ। ਯਥਾ—*'ਨਾਨਾ ਹਠੀ ਅਨੇਕਾ' (੧੧੫੩)।*

**ਹਾਠਾ** [*ਸੰ: । ਸੰਸਕ੍ਰਿਤ, ਹਠ*] ੧. ਜ਼ਿਦਾਂ। ਯਥਾ—*'ਹਾਠਾ ਦੋਵੈ ਕੀਤੀਓ' (੧੦੯੬)।*

੨. [*ਦੇਸ਼ ਭਾਸ਼ਾ*] ਤਰਫਾਂ, ਲਾਂਭਾਂ।

**ਹਾਠੀਸਾ** [*ਸੰ: । ਸੰਸਕ੍ਰਿਤ, ਹਠ। ਪੰਜਾਬੀ—ਜੈਸੀਆਂ—ਦਾ ਸੰਖੇਪ—ਈਸਾ*] ਹਠ ਜੈਸੀਆਂ ਹਠ ਵਾਲੀਆਂ ਫ਼ਜ਼ੂਲ ਗੱਲਾਂ ਜੋ ਯੁਕਤੀ ਹੀਨ ਹੋਣ। ਯਥਾ—*'ਕੂੜੇ ਮੂਰਖ ਕੀ ਹਾਠੀਸਾ' (੭੩੮)।*

**ਹਾਠੀਲਾ** [*ਗੁ: । ਸੰਸਕ੍ਰਿਤ, ਹਠ੍। ਪੰਜਾਬੀ ਲਾ=ਵਾਲਾ=ਸੰਯੁਕਤ*] ਹਠ ਵਾਲਾ। ਯਥਾ—*'ਤਿਆਗਿ ਮਾਨੁ ਹਾਠੀਲਾ' (੪੯੮)।*

**ਹਡਾ** [*ਸੰ: । ਸੰਸਕ੍ਰਿਤ, ਹਡ੍ਡ*] ਹਡੀਆਂ। ਯਥਾ—*'ਹਡਾ ਕੂ ਕੜਕਾਇ' (੧੩੭੭),* ਹੱਡੀਆਂ ਨੂੰ ਭੰਨ ਕੇ।

**ਹਾਡ** [*ਸੰ: । ਸੰਸਕ੍ਰਿਤ, ਹਡ੍ਡ। ਪੰਜਾਬੀ, ਹੱਡ ਤੇ ਹੱਡੀ। ਹਿੰਦੀ, ਹਾਡ*] ਹੱਡੀਆਂ। ਯਥਾ—*'ਹਾਡ ਜਲੇ ਜੈਸੇ ਲਕਰੀ ਕਾ ਤੂਲਾ' (੮੭੦),* ਹੱਡੀਆਂ ਐਸੇ ਜਲਦੀਆਂ ਹਨ ਜਿਕੁਰ ਲੱਕੜੀਆਂ ਦਾ ਬੋਝਾ (ਜਲਦਾ ਹੈ)।

**ਹਾਂਡੀ** [*ਸੰ: । ਸੰਸਕ੍ਰਿਤ, ਹਾਂਡੀ*] ੧. ਮਿੱਟੀ ਦਾ ਭਾਂਡਾ ਜਿਸ ਵਿਚ ਦਾਲ ਸਲੂਣਾ ਰਿੰਨ੍ਹਦੇ ਹਨ। ਯਥਾ—*'ਕੁੰਭਾਰ ਕੇ ਘਰ ਹਾਂਡੀ ਆਛੈ' (੭੧੮)।* ਦੇਖੋ, 'ਸਾਂਡੀ ਗੋ'

੨. ਹਾਂਡੀ ਅੱਗ ਤੇ ਚਾੜ੍ਹ ਰਸੋਈ ਪਕਾਣ ਵਾਲਾ ਬਰਤਨ ਹੋਣ ਕਰਕੇ ਕਬੀਰ ਜੀ ਕਾਠ ਦੀ ਹਾਂਡੀ ਪਦ ਵਰਤਦੇ ਹਨ ਕਿ ਜੋ ਅੱਗ ਪਰ ਛੇਤੀ ਸੜ ਜਾਏਗੀ। ਯਥਾ—*'ਕਾਇਆ ਹਾਂਡੀ ਕਾਠ ਕੀ' (੧੩੬੮)।*

**ਹੀਡੁ** [*ਸੰ: । ਸੰਪ੍ਰਦਾ, ਹ੍ਰਿਦੇ ਤੋਂ ਹੀਡ*] ੧. ਹਿਰਦੇ। ਯਥਾ—*'ਹੇ ਕੈ ਪਾਧਰ ਹੀਡੁ' (੧੦੯੧),* ਰਿਦੇ ਵਿਚੋਂ ਹੀ ਇਹ ਇਕ ਰਸਤਾ (ਵਾਹਿਗੁਰੂ ਦਾ ਹੈ)।

੨. [*ਗੁ: । ਸੰਸਕ੍ਰਿਤ, ਹ੍ਰਿਸ਼੍ਟ*] ਜੋ ਚੰਗਾ ਲਗੇ, ਪਿਆਰਾ। ਦੇਖੋ, 'ਭੋਲਤਣਿ'

**ਹੋਡ** [*ਸੰ: । ਹਿੰਦੀ, ਸ਼ਰਤ ਬੰਨ੍ਹਣੀ*] ਜ਼ਿਦ। ਯਥਾ—*'ਬਦਹੁ ਕੀ ਨ ਹੋਡ ਮਾਧਉ ਮੋ ਸਿਉ' (੧੨੫੨),* ਹੇ ਮਾਧੋ! ਮੇਰੇ ਨਾਲ ਸ਼ਰਤ ਕਿਉਂ ਨਹੀਂ ਕਰਦੇ?

**ਹੋਡੀ** [*ਗੁ: । ਹਿੰਦੀ*] ਜ਼ਿਦੀਆ। ਯਥਾ—*'ਗੁਰਿ ਕਹਿਆ ਇਹੁ ਮੂਰਖੁ ਹੋਡੀ' (੧੩੪੭)।*

**ਹਿੰਡੋਲ** [*ਸੰ: । ਸੰਸਕ੍ਰਿਤ, ਹਿੰਦੋਲ*]

੧. ਪੰਘੂੜਾ।

੨. ਛੇਆਂ ਰਾਗਾਂ ਵਿਚੋਂ ਇਕ ਰਾਗ ਦਾ ਨਾਉਂ ਹੈ, ਜੋ ਸਵੇਰੇ ਗਾਵੀਂਦਾ ਹੈ। ਯਥਾ—*'ਪੁਨਿ ਆਇਅਓ ਹਿੰਡੋਲੁ' (੧੪੩੦),* ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਸੰਤ ਹਿੰਡੋਲ ਆਯਾ ਹੈ, ਹੋਰਨਾਂ ਮਤਾਂ ਵਿਚ ਨਹੀਂ। ਇਸ ਦੀ ਰੁਤ ਬਸੰਤ ਹੈ।

**ਹੀਡੋਲੀ** [*ਸੰ: । ਸੰਸਕ੍ਰਿਤ, ਹਿੰਦੋਲ। ਹਿ+ਦਲ+ਘਞ*] ਡੋਲੇ, ਪਾਲਕੀਆਂ। ਯਥਾ—*'ਹੀਡੋਲੀ ਚੜਿਆਈਆ' (੪੧੭),* ਪਾਲਕੀਆਂ ਵਿਚ ਚੜ੍ਹ ਕੇ ਆਉਂਦੀਆਂ ਸਨ (ਬੇਗਮਾਂ)।

**ਹਾਂਢੇ** [*ਕ੍ਰਿ: । ਦੇਖੋ, 'ਹੰਢਿ'*] ਫਿਰੇ। ਯਥਾ—*'ਬਹੁ ਜੋਨੀ ਹਾਂਢੇ' (੮੭੫)।*

**ਹੰਢਿ** [*ਕ੍ਰਿ: । ਲ: ਪੰਜਾਬੀ, ਹੰਢਣਾ=੧. ਘਸਣਾ, ੨. ਘਟਣਾ, ੩. ਥੱਕਣਾ, ੪. ਫਿਰਨਾ, ੫. ਵਰਤਨਾ, ੬. ਭੋਗਣਾ*] ਫਿਰਨਾ। ਯਥਾ—'ਛੇਆ ਨਿਤ ਦੇਖਹੁ ਜਗਿ ਹੰਢਿ'। ਦੇਖੋ, 'ਛੇਆ ਨਿਤ' ਤਥਾ—*'ਸਭੁ ਜਗੁ ਡਿਠਾ ਹੰਢਿ' (੧੩੭੮),* ਫਿਰ ਕੇ ਡਿੱਠਾ। ਤਥਾ—*'ਹੰਢੈ ਉੰਨ ਕਤਾਇਦਾ' (੧੩੭੯),* ਉੰਨ ਕਤਾਉਂਦਾ ਫਿਰਦਾ ਹੈ, (ਅਰ ਰੇਸ਼ਮ ਪਹਿਨਣਾ ਚਾਹੁੰਦਾ ਹੈ)।

**ਹੰਢੈ** [*ਕ੍ਰਿ: । ਦੇਖੋ, 'ਹੰਢਿ'*] ਛਿੱਜਣਾ, ਖੀਨ ਹੋਣਾ, ਚੱਲਣਾ, ਤੱਗਣਾ। ਯਥਾ—*'ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ ॥ ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ ਹੰਢੈ' (੯੫੫)।*

[1] ਮੁਕਾਬਲਾ ਕਰੋ ਪੱਛਮੀ ਬੋਲੀ ਦਾ ਪਦ Hotel

**ਹੰਢੀਐ** [*ਕ੍ਰਿ: । ਦੇਖੋ, 'ਹੰਢਿ'*] ੧. ਵਰਤੀਏ। ਯਥਾ—*'ਕਾਇਤੁ ਗਾਰਬਿ ਹੰਢੀਐ' (੪੭੩)।*

੨. ਘਟਣਾ, ਨਾਸ਼ ਹੋਣਾ, ਥੱਕਣਾ। ਯਥਾ—*'ਗੁਸਾ ਮਨਿ ਨ ਹਢਾਇ'। (੧੩੮੨)*

**ਹੰਢਹਿ** [*ਕ੍ਰਿ: । ਦੇਖੋ, 'ਹੰਢਿ'*] ਭੋਗਦਾ। ਯਥਾ—*'ਹੰਢਹਿ ਜੀਅ ਕਮਾਂਦੇ'* ਜੀਵ ਆਪਣਾ ਕਰਮ ਆਪ ਭੋਗਦੇ ਹਨ।

**ਹਾਣਿ/ਹਾਣੁ** [*ਸੰ: । ਸੰਸਕ੍ਰਿਤ, ਹਾਨਿ*] ੧. ਨਾਸ਼ ਕਰਨਾ। ਯਥਾ—*'ਹਾਣਿ ਲਾਏ ਹਾਣੁ' (੧੪੮),* ਜੋ ਵਿਖੇ {ਹਾਣਿ} ਹਾਨੀ ਕਰਨੇ ਹਾਰੇ ਹਨ, ਉਨ੍ਹਾਂ ਨੂੰ {ਹਾਣ} ਹਾਨੀ ਲਗਾਵੇ। ਤਥਾ—*'ਹਾਣੁ ਹਟੁ ਕਰਿ ਆਰਜਾ' (੫੯੫),* ਉਮਰ ਨੂੰ ਨਾਸ਼ ਹੁੰਦਾ ਜਾਣਨਾ ਇਹ ਹੱਟ ਕਰ।

੨. [*ਹਾਣਿ = ਹਾਣੀ*] ਸਾਥੀ, ਹਮ ਉਮਰ। ਉਪਰਲੀ ਤੁਕ ਦਾ ਅਰਥ ਬਣੇਗਾ ਕਿ ਆਪਣੇ ਚੇਤਨ (ਆਤਮਾ) ਨੂੰ ਚੇਤਨ (ਪਰਮਾਤਮਾ) ਨਾਲ ਲਾਵੇ।

੩. [*ਪੰਜਾਬੀ, ਹਾਣਿ*] ਉਮਰ। ਦੇਖੋ, 'ਨਵਹਾਣਿ'

**ਹੀਣੌ** ਦੇਖੋ, 'ਹੀਣਉ'

**ਹੁਣਿ** [*ਕ੍ਰਿ: ਵਿ: । ਪੰਜਾਬੀ*] ਇਸ ਵੇਲੇ। ਯਥਾ—*'ਹੁਣਿ ਸੁਣੀਐ ਕਿਆ ਰੂਆਇਆ' (੪੬੪)।*

**ਹੋਣੀ** [*ਗੁ: । ਪੰਜਾਬੀ*] ੧. ਹੋਣ ਵਾਲੀ ਵ ਹੋਣੀ ਸੀ।

੨. ਹੋਈ ਹਾਂ। ਯਥਾ—*'ਜਲਤੇ ਸੀਤਲ ਹੋਣੀ' (੫੩੦),* ਸੜਨ ਤੋਂ ਠੰਢੀ ਹੋਈ ਹਾਂ।

**ਹੀਣਉ** [*ਗੁ: । ਸੰਸਕ੍ਰਿਤ, ਹੀਨ । ਹਾ = ਤ੍ਯਾਗਨੇ, ਕ੍ਤ ਪ੍ਰਤੇ*]

੧. ਅਤਿ ਨਿੰਮ੍ਰ, ਗਰੀਬ। ਯਥਾ—*'ਹੀਣਉ ਨੀਚੁ ਕਰਉ ਬੇਨੰਤੀ ਸਾਚੁ ਨ ਛੋਡਉ ਭਾਈ' (੭੬੭)।*

੨. ਸੱਖਣਾ।

**ਹੀਣਸ੍ਰ** [*ਕ੍ਰਿ: । ਸੰਸਕ੍ਰਿਤ, ਹੀਨ ਤੋਂ*] ਰਹਿਤ ਹੈ। ਯਥਾ—*'ਗੁਰ ਮੰਤ੍ਰ ਹੀਣਸ੍ਹ ਜੋ ਪ੍ਰਾਣੀ' (੧੩੫੬),* ਗੁਰ ਮੰਤ੍ਰ ਤੋਂ ਰਹਿਤ ਜੋ ਪ੍ਰਾਣੀ ਹੈ।

**ਹਾਣਤ** [*ਭਾ: ਸੰ: । ਸੰਸਕ੍ਰਿਤ, ਹਾਨਿ । ਪੰਜਾਬੀ, ਹਾਣਤ*] ਘਾਟਾ, ਨਯੂਨਤਾ। ਯਥਾ—*'ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ' (੫੫੫)।*

**ਹਾਣ ਲਾਏ** ਦੇਖੋ, 'ਹਾਣਿ'

**ਹਣਵੰਤੁ/ਹਣਵੰਤਰ** [*ਸੰ: । ਸੰਸਕ੍ਰਿਤ, ਹਨੁਮਤ੍*] ਹਨੁਮਤ, ਹਣਵੰਤ, ਹਣਵੰਤਰ, ਪ੍ਰਸਿੱਧ ਹਨੂਮਾਨ। ਸ੍ਰੀ ਰਾਮ ਚੰਦ੍ਰ ਜੀ ਦੀ ਸੈਨਾ ਦੇ ਸੈਨਾਪਤੀ ਦਾ ਨਾਮ ਜੋ ਗਾਲਬਨ ਦੱਖਣ ਦੇ ਅਸਲੀ ਵਸਨੀਕਾਂ ਵਿਚੋਂ ਸੀ। ਰਾਮ ਉਪਾਸਕ ਇਸ ਨੂੰ ਬਾਂਦਰ ਤੇ ਬਾਂਦਰਾਂ ਦੀ ਸੈਨਾ ਦਾ ਮੁਖੀ ਦੱਸਦੇ ਹੈਨ, ਇਹ ਸ੍ਰੀ ਰਾਮ ਜੀ ਦਾ ਅਨਿੰਨ ਭਗਤ ਬੀ ਸੀ। ਯਥਾ—*'ਹਣਵੰਤੁ ਜਾਗੈ ਧਰਿ ਲੰਕੂਰੁ' (੧੧੯੪)।*

**ਹਤ[੧]/ਹਤੰ** [*ਕ੍ਰਿ: । ਸੰਸਕ੍ਰਿਤ*] ਮਾਰ ਕੇ। ਯਥਾ—*'ਹਤਿ ਤਿਆਗੀ ਹਉਮੈ ਹੰਤਨਾ' (੧੦੮੦)।* ਦੇਖੋ, 'ਹੰਤਨਾ'
ਤਥਾ—*'ਹਤੰ ਪੰਚ ਸਤ੍ਰੇਣ॥ ਨਾਨਕ ਹਰਿ ਬਾਣੇ ਪ੍ਰਹਾਰਣਹ' (੧੩੬੦),* ਪੰਜ ਕਾਮਾਦੀ ਸ਼ੱਤ੍ਰੂ ਹਰਿ ਨਾਮ ਰੂਪ ਬਾਣ ਮਾਰ ਮਾਰ ਕੇ ਮਾਰ ਲਏ ਹਨ।

**ਹਤੇ[੧]** [*ਕ੍ਰਿ: । ਸੰਸਕ੍ਰਿਤ, ਹਤ*] ਮਾਰੇ, ਭਾਵ ਸੂਪੇ ਹੋਏ। ਯਥਾ— *'ਸੰ… ਕੇ ਹਤੇ ਕਉ ਰਖੈ ਨ ਕੋਇ' (੨੭੯)।*

**ਹਾਤ[੧]** [*ਸੰ: । ਸੰਸਕ੍ਰਿਤ, ਹਤ*] ਨਾਸ਼ ਰੂਪ। ਯਥਾ—*'ਬਿਨੁ ਨਾ… ਨਾਨਕ ਹਾਤ' (੧੩੦੬)।*

**ਹਾਤੇ[੧]** [*ਕ੍ਰਿ: । ਸੰਸਕ੍ਰਿਤ, ਹਤ*] ਨਾਸ਼ ਹੁੰਦੇ ਹਨ। ਯਥਾ—*'ਪ੍ਰ… ਦ੍ਰਿਸਟਿ ਤੁਹਾਰੀ ਹਾਤੇ' (੫੩੦),* (ਆਪਦੀ) ਕ੍ਰਿਪਾ ਦ੍ਰਿਸ਼ਟੀ ਨਾ… ਸਭ ਨਾਸ਼ ਹੁੰਦੇ ਹਨ (ਕਾਮਾਦਿ)।

**ਹਿਤੰ** [*ਸੰ: । ਸੰਸਕ੍ਰਿਤ*] ਪ੍ਰੇਮ। ਯਥਾ—*'ਸਬਦੰ ਰਤੰ ਹਿ… ਮਇਆ' (੧੩੫੪)।* ਦੇਖੋ, 'ਕ੍ਰਿਤੁਆ'

**ਹੀਤੁ[੨]** [*ਸੰ: । ਸੰਸਕ੍ਰਿਤ, ਹਿਤੁ*] ਪ੍ਰੇਮ। ਯਥਾ—*'ਮਾਇਆ ਮੋਹ ਭੂ… ਅਵਰੈ ਹੀਤ' (੬੭੩),* ਮਾਇਆ ਦੇ ਮੋਹ ਕਰ ਭੁੱਲਾ ਹੋਇਆ (ਨਾ… ਬਿਨਾ) ਹੋਰ (ਪਦਾਰਥਾਂ) ਵਿਚ ਪ੍ਰੇਮ ਕਰਦਾ ਹੈ। ਤਥਾ—*'ਹੀ… ਚੀਤੁ ਦੇ ਲੇ ਲੇ ਪਾਰੀ' (੧੩੮੮),* ਚਿਤ ਦਾ ਪਿਆਰ ਦੇ ਕ… (ਮਾਇਆ) ਪਾਲੀ, ਭਾਵ ਇਕੱਠੀ ਕੀਤੀ।

**ਹੇਤ[੨]** [*ਸੰ: । ਸੰਸਕ੍ਰਿਤ, ਹਿਤ*] ੧. ਪ੍ਰੇਮ। ਯਥਾ—*'ਜਿਨ ਸਿਉ ਲ… ਹੇਤੁ' (੧੩੪)।*

੨. ਵਾਸਤੇ। ਯਥਾ—*'ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ' (੨੨੪)*

**ਹੇਤੰ[੨]** [*ਸੰ: । ਸੰਸਕ੍ਰਿਤ, ਹਿਤੰ*] ਪ੍ਰੇਮ। ਯਥਾ—*'ਅਨਿਤ੍ਯ ਹੇਤੰ ਅਹੰ ਬੰ… ਭਰਮ ਮਾਇਆ ਮਲਨੰ ਬਿਕਾਰੰ' (੧੩੫੫),* ਮਾਇਆ ਦੇ ਭਰ… ਕਰਕੇ ਅਨਿਤ ਪਦਾਰਥਾਂ ਵਿਚ ਪਿਆਰ ਤੇ ਅਹੰਤਾ ਦਾ ਬੱ… ਮਲੀਨ ਵਿਕਾਰਾਂ ਨੂੰ ਕਰਦਾ ਹੈ।

**ਹੋਤ** [*ਕ੍ਰਿ: । ਹਿੰਦੀ, ਹੋਤਾ, ਹੋਤ*] ੧. ਹੁੰਦਾ। ਯਥਾ—*'ਨਹੀ ਹੋਤ ਕ… ਦੋਊ ਬਾਰਾ' (੨੫੩)।*

੨. ਹੋਣਾ ਸੀ। ਯਥਾ—*'ਹਾਹਾ ਹੋਤ ਹੋਇ ਨਹੀ ਜਾਨਾ' (੩੪੨),* (… ਸਰੂਪ ਵਿਚ ਇਸਥਿਤ) ਹੋਣਾ ਸੀ, ਹੋ ਨਹੀਂ ਜਾਣਿਆ।

**ਹੰਤੁ** [*ਕ੍ਰਿ: । ਸੰਸਕ੍ਰਿਤ, ਹਤ*] ਨਾਸ਼ ਹੋ ਜਾਂਦੇ ਹਨ। ਯਥਾ—*'ਦੋਖ … ਹੀ ਹੰਤੁ' (੧੩੭)।*

**ਹੰਤਾ[੩]** [*ਸੰ: । ਸੰਸਕ੍ਰਿਤ, ਹਨਨੰ*] ਸ਼ਿਕਾਰੀ। ਯਥਾ—*'ਜੋ ਹੰ… ਮਿਰਗਾਹਿ' (੪੭੦)।*

**ਹਤਿਆ** [*ਸੰ: । ਸੰਸਕ੍ਰਿਤ, ਹਤ*] ਮਾਰਨਾ, ਦੂਸਰੇ ਦੇ ਪ੍ਰਾਣਾਂਤ ਕ… ਦੀ ਕ੍ਰਿਯਾ। ਯਥਾ—*'ਅਸੰਖ ਗਲ ਵਢ ਹਤਿਆ ਕਮਾਹਿ' (੪…*

**ਹਤਿਆਰਾ** [*ਸੰ: । ਸੰਸਕ੍ਰਿਤ, ਹਤ੍ਯਾਕਾਰ । ਪੰਜਾਬੀ, ਹਤਯਾਰ…*] ਮਾਰਨ ਵਾਲਾ, ਹਤਯਾ ਕਰਨ ਵਾਲਾ। ਯਥਾ—*'ਸੰਤ ਕਾ ਨਿੰ… ਮਹਾ ਹਤਿਆਰਾ' (੨੮੦)।*

**ਹੋਤਾਇਆ** [*ਸੰਸਕ੍ਰਿਤ, ਹੁਤਾਸਨ । ਹੁਤ = ਅਹੂਤੀ, ਅਸ਼ਨ = ਖ਼ੁਰਾਕ…*]

੧. ਅੱਗ। ਯਥਾ—*'ਸੀਤਲ ਹੋਤਾਇਆ' (੮੧੬),* ਅੱਗ ਠੰਢੀ ਹੋ…

੨. [*ਹੋਣਾ ਤੋਂ ਹੋਤਾ, ਹੋਤਾ ਤੋਂ ਹੋਤ ।*] ਹੋ ਗਿਆ। ਹੋਤਾ + ਆਇ… ਬੀ ਸੰਪ੍ਰਦਾਈ ਅਰਥ ਕਰਦੇ ਹਨ।

---

੧. ਇਹ ਸਾਰੇ ਰੂਪ ਦੇਸ਼ ਤੇ ਸਮੇਂ ਦੇ ਭੇਦ ਤੇ 'ਹਤ' ਤੋਂ ਹੀ ਬਣੇ ਤੇ ਵਰਤੀਂਦੇ ਹਨ।

੧. ਦੇਖੋ, ਏਸੇ ਪੰਨੇ ਦੇ ਪਹਿਲੇ ਕਾਲਮ 'ਚ 'ਹਤ' ਦਾ ਪਦ ਨੋਟ ੧।

੨. ਇਹ ਸਾਰੇ ਰੂਪ 'ਹਿਤ' ਤੋਂ ਹੀ ਬਣੇ ਹਨ। ਹਿਤ ਤੇ ਹੇਤ ਦੋਵੇਂ ਬੋਲ ਚ… ਵਿਚ ਅਜੇ ਬੀ ਹਨ, ਹੀਤ ਹੁਣ ਨਹੀਂ ਬੋਲਿਆ ਜਾਂਦਾ।

੩. ਮੁਕਾਬਲਾ ਕਰੋ ਅੰਗਰੇਜ਼ੀ, hunter, ਹੰਟਰ = ਸ਼ਿਕਾਰੀ। ਸੰਸਕ੍ਰਿਤ ਹੰਤ੍ਰ… ਮਾਰ ਦੇਣ ਵਾਲਾ।

**ਤਕਾਰਿ** [*ਕ੍ਰਿ: ਵਿ: । ਸੰਸਕ੍ਰਿਤ, ਹਿਤਕਾਰਨਿ੍ =ਹਿਤਕਾਰੀ। ਪੰਜਾਬੀ, ਹਿਤਕਾਰੀ ਤੋਂ ਹਿਤਕਾਰ =ਪਯਾਰ ਦੀ ਕ੍ਰਿਯਾ ਸਹਤ*] ਹਿਤ ਪੂਰਬਕ, ਪਿਆਰ ਸਹਿਤ। ਯਥਾ—*'ਰਾਜਨ ਰਾਮ ਰਵੈ ਹਿਤਕਾਰਿ' (੯੩੧)*, ਪ੍ਰਕਾਸ਼ ਰੂਪ ਰਾਮ ਨੂੰ ਪਿਆਰ ਸਹਿਤ ਕਹੇ।

**ਤਕਾਰੀ** [*ਸੰ: । ਸੰਸਕ੍ਰਿਤ, ਹਿਤ+ਕਾਰਨਿ੍*] ਪਿਆਰ ਕਰਨ ਵਾਲਾ।

**ੀਤ ਚੀਤ** [*ਖ: ਤ: ਪੁ: ਸ: । ਸੰਸਕ੍ਰਿਤ, ਹਿਤ ਚਿਤ*] ਚਿਤ ਦਾ ਪਿਆਰ। ਯਥਾ—*'ਹੀਤੁ ਚੀਤੁ ਦੇ ਲੇ ਲੇ ਪਾਰੀ' (੧੩੮੮)*।

**ਤਿ ਤਿਆਗੀ** [*ਕ੍ਰਿ: । ਸੰਸਕ੍ਰਿਤ, ਹਤ । ਤਯਾਗੀ*] ਮਾਰ ਕੇ ਛਡੀ। ਯਥਾ—*'ਹਤਿ ਤਿਆਗੀ ਹਉਮੈ ਹੰਤਨਾ' (੧੦੮੦)*।

**ਹਤਾਨੀ** [*ਕ੍ਰਿ: । ਸੰਸਕ੍ਰਿਤ, ਹਿਤ+ਜਾਣੀ ਦਾ ਸੰਖੇਪ ਆਨੀ, ਦੇਸ਼ ਭਾਸ਼ਾ*] ਪਿਆਰ ਵਾਲੀ ਜਾਣੀ। ਯਥਾ—*'ਯਹ ਮੀਠੀ ਜੀਅ ਮਾਹਿ ਹਿਤਾਨੀ' (੧੩੮੭)*।

**ਹਤਨੋ** [*ਕ੍ਰਿ: । ਸੰਸਕ੍ਰਿਤ, ਹਿਤ*] ਪ੍ਰੇਮ ਕਰਦਾ ਹੈ।

**ਤਨਾ** [*ਗੁ: । ਸੰਸਕ੍ਰਿਤ, ਹੰਤੁ =ਮੌਤ+ਨਾ =ਪੁਰਖ*]

੧. ਪੁਰਖਾਂ ਨੂੰ ਮਾਰਨ ਵਾਲੀ। ਯਥਾ—*'ਹਤਿ ਤਿਆਗੀ ਹਉਮੈ ਹੰਤਨਾ' (੧੦੮੦)*, ਮਾਰ ਕੇ ਛਡੀ ਹੈ। ਹਉਮੈ ਜੋ ਪੁਰਖਾਂ ਦੇ ਮਾਰਨ ਵਾਲੀ ਹੈ।

੨. [*ਅਹੰ+ਤਨ*] ਤਨ ਦੀ ਹਉਮੈ। ਯਥਾ—*'ਹਤ ਤਿਆਗੀ ਹਉਮੈ ਹੰਤਨਾ' (੧੦੮੦)*, {ਹਤ} ਮਾਰ ਦਿਤੀ ਹਉਮੈ, ਯਾ ਤਿਆਗ ਦਿਤੀ ਤਨ ਦੀ ਹਉਮੈ (ਇਤਰਜਨ੍ਹਯ:)।

**ਹਿਤੰ ਮਇਆ** [*ਸੰ: । ਸੰਸਕ੍ਰਿਤ, ਹਿਤੰ*] ਦਇਆ ਵਿਚ ਪ੍ਰੇਮ। ਯਥਾ—*'ਸਬਦੰ ਰਤੰ ਹਿਤੰ ਮਇਆ' (੧੩੫੪)*।

**ਹਿਤੰਤ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ, ਹਿਤ । ਅੰਤ*] ਅਤਿ ਪ੍ਰੇਮ। ਯਥਾ—*'ਹਿਤੰਤ ਮਾਇਆ' (੧੩੫੪)*, ਮਾਇਆ ਨਾਲ ਅਤਿ ਪ੍ਰੇਮ ਹੈ।

**ਹਿਤਾਵੈ** [*ਕ੍ਰਿ: । ਸੰਸਕ੍ਰਿਤ, ਹਿਤ+ਆਵੈ, ਪੰਜਾਬੀ*] ਪਿਆਰੀ ਲਗੇ। ਯਥਾ—*'ਪ੍ਰਭ ਕੀ ਆਗਿਆ ਆਤਮ ਹਿਤਾਵੈ' (੨੭੫)*, ਪ੍ਰਭੂ ਦੀ ਆਗਯਾ {ਆਤਮ} ਮਨ ਨੂੰ ਪਿਆਰੀ ਲੱਗੇ।

**ਹਥੁ/ਹਥਿ/ਹਥੋ** [*ਸੰ: । ਸੰਸਕ੍ਰਿਤ, ਹਸ੍ਤ । ਪ੍ਰਾਕ੍ਰਿਤ, ਹਤਕਥ। ਪੰਜਾਬੀ, ਹੱਥ, । ਹਿੰਦੀ, ਹਾਥ*] ੧. ਹੱਥ। ੨. ਹੱਥ ਵਿਚ। ਦੇਖੋ, 'ਹਥਿ ਵਾਰ', 'ਹਥ ਫਲਘਾ'

**ਹਥੀ** [*ਕ੍ਰਿ: । ਵਿ: । ਦੇਖੋ, 'ਹਥ'*] ੧. ਹੱਥਾਂ ਦੇ (ਪੈਣ) ਨਾਲ।

੨. ਹਥਕੜੀ। ਯਥਾ—*'ਹਥੀ ਪਉਦੀ ਕਾਹੇ ਰੋਵੈ' (੯੮੮)*, ਹੱਥਾਂ ਦੇ (ਯਾ ਹਥਕੜੀ) ਪੈਣ ਨਾਲ ਕਾਹਨੂੰ ਰੋਂਦਾ ਹੈ, ਭਾਵ ਜਮਾਂ ਦੇ ਕਾਬੂ ਚੜ੍ਹ ਕੇ ਪਛੁਤਾਵੇ ਦਾ ਕੀ ਗੁਣ ਹੈ।

੩. [*ਸੰ: । ਦੇਖੋ, 'ਹਥ'। ਹਥੀ =ਦਸਤੀ*] ਆਸਰਾ। ਯਥਾ—*'ਹਥੀ ਦਿਤੀ ਪ੍ਰਭਿ ਦੇਵਣਹਾਰੈ' (੧੦੬)*।

**ਹਾਥ** [*ਸੰ: । ਦੇਖੋ, 'ਹਥ'*] ੧. ਹੱਥ। ਯਥਾ—*'ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ' (੧੩੬੧)*, {ਅਗੰਮ} ਵਾਹਿਗੁਰੂ ਦੇ ਹੱਥ ਵਿਚ ਹੁਕਮ ਰੂਪ ਕਲਮ ਹੈ ਤੇ (ਜੀਵਾਂ ਦੇ) ਮੱਥੇ ਤੇ ਲੇਖ ਲਿਖਦਾ ਹੈ। ਤਥਾ—*'ਹਾਥਿ ਤ ਡੋਰ ਮੁਖਿ ਖਾਇਓ ਤੰਬੋਰ' (੩੨੬)*, ਹੱਥ ਵਿਚ ਤਾਂ (ਬਾਜਾਂ ਦੀ) ਡੋਰ ਫੜੀ ਹੈ ਅਰ ਮੂੰਹ ਨਾਲ ਪਾਨ ਖਾਂਦੇ ਹਨ। ਅਥਵਾ ਹੱਥ {ਤਡੋਰ} ਪਸਾਰਦੇ ਹਨ ਕਿ ਹੋਰ ਪਾਨ ਲਿਆਓ।

੨. ਥਾਹ। ਯਥਾ—*'ਹਾਥ ਹੋਵੈ ਅਸਗਾਹੁ' (੩)*, ਡੂੰਘਾ (ਸਮੁੰਦਰ) ਹਾਥ ਹੋ ਜਾਂਦਾ ਹੈ।

**ਹਾਥੀ** [*ਸੰ: । ਸੰਸਕ੍ਰਿਤ, ਹਸ੍ਤਿਨ੍ । ਪ੍ਰਾਕ੍ਰਿਤ,ਹੱਤਿਥ੍ । ਪੰਜਾਬੀ, ਹਾਥੀ*]

੧. ਹਾਥੀ। ਯਥਾ—*'ਸੰਸਾਰ ਸਾਗਰ ਤੇ ਕਢੁ ਦੇ ਹਾਥੀ' (੫੬੩)*, ਸੰਸਾਰ ਸਾਗਰ ਤੋਂ ਹਾਥੀ ਵਾਂਗ ਕਢੋ।

੨. ਹੱਥ ਨਾਲ। ਯਥਾ—*'ਸੰਸਾਰ ਸਾਗਰ ਤੇ ਕਢੁ ਦੇ ਹਾਥੀ' (੫੬੩)*, ਹੱਥ ਦੇ ਕਰ ਸੰਸਾਰ ਸਾਗਰ ਤੋਂ ਕੱਢੋ।

**ਹਥਿਆਰ** [*ਸੰ: । ਪੰਜਾਬੀ, ਹੱਥ+ਆਰ =ਜੋ ਹੱਥ ਨਾਲ ਵਰਤਿਆ ਜਾਵੇ*] ੧. ਔਜ਼ਾਰ ਜੋ ਕਾਰੀਗਰ ਆਪਣੇ ਕੰਮ ਸਾਰਨ ਲਈ ਵਰਤਦੇ ਹਨ। ਯਥਾ—*'ਅਹਰਣਿ ਮਤਿ ਵੇਦੁ ਹਥਿਆਰੁ' (੮)*, ਬੁਧੀ ਅਹਰਣਿ ਕਰੇ ਤੇ ਗਿਆਨ ਹਥਿਆਰ ਕਰੇ।

੨. ਸ਼ਸਤ੍ਰ, ਜੋ ਜੋਧੇ ਇਕ ਦੂਸਰੇ ਨੂੰ ਮਾਰਨ ਲਈ ਵਰਤਦੇ ਹਨ।

**ਹਥੋ ਹਥਿ** [*ਸੰ: । ਦੇਖੋ, 'ਹਥ'*] ਹੱਥ ਹੱਥ ਵਿਚ। ਯਥਾ—*'ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ' (੭੫)*, ਜਿਕੁਰ ਜਸੋਧਾਂ ਦੇ ਘਰ ਕ੍ਰਿਸ਼ਨ ਨਚਾਯਾ ਜਾਂਦਾ ਸੀ ਤਿਵੇਂ ਹੇ (ਵਣਜਾਰੇ ਮਿਤ੍ਰ), ਬੱਚਾ (ਹਰ ਘਰ ਵਿਚ) ਹੱਥੋ ਹੱਥ ਨਚਾਯਾ (ਭਾਵ ਖਿਡਾਯਾ ਤੇ ਲਡਿਆਯਾ) ਜਾਂਦਾ ਹੈ।

**ਹਥਿ ਫਲਘਾ** [*ਸੰ: । ਦੇਸ਼ ਭਾਸ਼ਾ*] ੧. ਹੱਥਾਂ ਵਿਚ ਹਥਕੜੀ। ਯਥਾ—*'ਫਿਰਿ ਪਛੁਤਾਨੇ ਹਥ ਫਲਘਾ' (੭੩੧)*, ਹੱਥਾਂ ਵਿਚ ਹਥਕੜੀ ਲਗੀ ਤੇ ਫਿਰ ਪਛੁਤਾਏ।

੨. [*ਸੰਪ੍ਰਦਾ*] (ਜਦ) ਹਥਾਂ ਤੇ ਫਲ {ਘਾ} ਪ੍ਰਾਪਤ ਹੋਵੇਗਾ (ਤਦ ਪਛੁਤਾਵਾਂਗਾ)। ਦੇਖੋ, 'ਫਲਘਾ'

**ਹਾਥਾਲਾ** [*ਸੰ: । ਪੰਜਾਬੀ, ਹਾਥ+ਵਾਲਾ =ਜਿਸਦਾ ਥਾਹ ਲੱਭ ਪਵੇ*] ਹਾਥ, ਅਰਥਾਤ ਥਾਹ ਵਾਲਾ। ਯਥਾ—*'ਸਾਗਰੁ ਗੁਣੀ ਅਥਾਹੁ ਕਿਨਿ ਹਾਥਾਲਾ ਦੇਖੀਐ' (੧੦੯੧)*।

**ਹਥਿਵਾਰਿ** [*ਕ੍ਰਿ: । ਦੇਸ਼ ਭਾਸ਼ਾ*] ਹਥੀਂ ਵਾੜ। ਯਥਾ—*'ਲੂਣੇ ਖੇਤ ਹਥਿਵਾਰਿ ਕਰੈ' (੪੭੮)*। ਦੇਖੋ, 'ਵਾਰ'

**ਹਿੰਦੂ** [*ਸੰ: । ਸੰਸਕ੍ਰਿਤ, ਸਿੰਧੂ ਦਾ ਪੱਛਮੀ ਲੋਕਾਂ ਨੇ ਹਿੰਦੂ ਬਨਾਇਆ, ਉਨ੍ਹਾਂ ਦੇ ਦੇਸ਼ ਤੋਂ ਦਰਯਾ ਸਿੰਧ ਦੇ ਕਿਨਾਰੇ ਤੇ ਇਸ ਤੋਂ ਪਾਰ ਵਸਣ ਵਾਲੇ ਲੋਕ ਹਿੰਦੂ*]

੧. ਹਿੰਦ ਦੇਸ਼ ਦੇ ਵਾਸੀ।

੨. ਹਿੰਦੂ ਓਹ ਲੋਕ ਜੋ ਹਿੰਦੁਸਤਾਨ ਵਿਚ ਵਸਦੇ ਹਨ ਤੇ ਪੁਰਾਤਨ ਆਰਯ ਕੁਲ ਦੇ ਹਨ, ਵੇਦ ਸ਼ਾਸਤ੍ਰ ਆਦਿ ਗ੍ਰੰਥ ਦੇ ਪੈਰੋਕਾਰ ਹਨ, ਚਾਹੇ ਉਨ੍ਹਾਂ ਵਿਚ ਹੋਰ ਕੁਲਾਂ ਦੇ ਪਹਿਲੇ ਲੋਕ ਬੀ ਰਲ ਚੁਕੇ ਹਨ। ਪੱਛਮ ਵਲੋਂ ਜੋ ਮੁਸਲਮਾਨ ਯਾ ਹੋਰ ਓਪਰੇ ਮਤਾਂ ਵਾਲੇ ਆਏ ਤੇ ਏਥੋਂ ਜੋ ਮੁਸਲਮਾਨ ਹੋ ਗਏ, ਉਨ੍ਹਾਂ ਦੇ ਟਾਕਰੇ ਤੇ ਹਿੰਦੂ ਹਨ ਜੋ ਇਥੋਂ ਦੇ ਰਹਿਣ ਵਾਲੇ ਸਨ[1]। ਯਥਾ—*'ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ' (੪੬੫)*।

---

੧. ਫ਼ਾਰਸੀ ਦਸਤ।

੧. ਹਿੰਦੂ ਪਦ ਦੀ ਵਯਾਖਿਆ ਹਿੰਦੂ ਆਪ ਨਹੀਂ ਕਰ ਸਕਦੇ, ਅਮਰੀਕਾ ਵਿਚ ਹਿੰਦੂ ਹਿੰਦ ਵਾਸੀ ਨੂੰ ਕਹਿੰਦੇ ਹਨ। ਪੱਛਮੀ ਫ਼ਾਰਸੀ ਲੇਖਕ ਬੀ ਹਿੰਦ ਵਾਸੀ ਦੇ ਅਰਥ ਵਿਚ ਵਰਤਦੇ ਰਹੇ ਹਨ। ਫ਼ਾਰਸੀ ਲੁਗਾਤਾਂ ਵਿਚ ਇਸ ਪਦ ਦੇ ਅਰਥ ਗ਼ੁਲਾਮ, ਕਾਲਾ ਤੇ ਚੋਰ ਬੀ ਹਨ।

**ਹੁੰਦਾ** [*ਸੰ: । ਪੰਜਾਬੀ, ਹੋਣਾ ਤੋਂ ਹੁੰਦਾ=ਉਹ ਸ਼ੈ ਜੋ ਮੌਜੂਦ ਹੈ*] ਹੋਂਦੀ ਵਸਤ, ਮੌਜੂਦ ਸ਼ੈ। ਯਥਾ—*'ਜੇ ਮੈ ਹੋਦਾ ਵਾਰਿਆ' (੧੩੭੯)*, ਜੇ ਕਰ ਮੈਂ ਹੋਂਦੀ ਵਸਤ ਵਰਜਦਾ।

**ਹੋਂਦੀ** [*ਸੰ: । ਪੰਜਾਬੀ, ਹੋਣਾ ਤੋਂ*] ਹੋਣ ਵਾਲੀ, ਜੋ ਸਚ ਮੁਚ ਹੈ। ਯਥਾ—*'ਹੋਂਦੀ ਕਉ ਅਣਹੋਦੀ ਹਿਰੈ' (੯੦੦)*, ਹੋਂਦੀ (ਮੌਤ) ਨੂੰ ਅਣਹੋਂਦੀ ਦੇਖਦਾ ਹੈ।

**ਹੰਦਾ** [*ਅ: । ਡ੍ਰਮ ਭਾਸ਼ਾ, ਸੰਦਾ*[1]] ਵਾਲਾ, ਦਾ। ਯਥਾ—*'ਨਾਨਕ ਹੰਦਾ ਛਤ੍ਰ ਸਿਰਿ' (੯੬੮)*, ਅਰਥਾਤ ਨਾਨਕ ਦਾ ਛਤ੍ਰ ਸਿਰ (ਤੇ ਹੈ ਗੁਰੂ ਅਮਰਦਾਸ ਜੀ ਦੇ)।

**ਹਦੀਸਾ** [*ਸੰ: । ਅਰਬੀ, ਹਦੀਸੁ=ਨਵੀਂ ਗੱਲ, ਭਾਵ ਵਿਚ ਮੁਹੰਮਦ ਜੀ ਦੇ ਵਾਕ, ਕਰਨੀ ਯਾ ਆਗਯਾ*] ਪੈਕੰਬਰ ਬਾਣੀ। ਕੁਰਾਨ ਤੋਂ ਉਤਰ ਕੇ ਪ੍ਰਮਾਣੀਕ ਪੁਸਤਕਾਂ ਜਿਨ੍ਹਾਂ ਨੂੰ ਮੁਹੰਮਦੀ ਲੋਕ ਮੰਨਦੇ ਹਨ। ਯਥਾ—*'ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ' (੧੦੮੪)*, ਅਪਵਿਤ੍ਰ (ਜੋ ਮਨ ਹੈ ਉਸ ਨੂੰ) ਪਵਿੱਤ੍ਰ ਕਰ, (ਇਹ ਈਸ਼੍ਵਰ ਦੇ) ਹਜ਼ੂਰ ਦੀ ਹਦੀਸ ਹੈ, ਸੂਰਤ ਦਾ ਸਾਬਤ ਰਖਣਾ ਇਹੀ ਦਸਤਾਰ (ਪੱਗ ਹੈ) ਸਿਰ ਉਤੇ। ਇਥੋਂ ਭਾਵ ਕੇਸਾਧਾਰੀ ਰਹਿਣ ਦਾ ਬੀ ਨਿਕਲਦਾ ਹੈ।

**ਹਿੰਦੁਸਤਾਨ** [*ਸੰ: । ਦੇਖੋ, 'ਹਿੰਦੂ'*] ਹਿੰਦੂਆਂ ਦੇ ਵੱਸਣ ਦਾ ਅਸਥਾਨ, ਭਾਰਤ ਖੰਡ। ਰਾਸ ਕੁਮਾਰੀ ਤੋਂ ਹਿਮਾਲਾ ਤੇ ਖੈਬਰ ਤੋਂ ਬਰਮਾ ਤਕ ਦਾ ਸਾਰਾ ਦੇਸ਼ ਹਿੰਦੁਸਤਾਨ ਹੈ। ਯਥਾ—*'ਹਿੰਦੁਸਤਾਨੁ ਡਰਾਇਆ' (੩੬੦)*।

**ਹਦੂਰ**[2] [*ਗੁ: । ਅਰਬੀ, ਹਦੂਰ*] ਸਨਮੁਖ, ਸਮੀਪ।

**ਹਾਦਰਾ ਹਦੂਰਿ** [*ਗੁ: । ਅਰਬੀ, ਹਾਦਰਾ ਹਦੂਰ*] ਪ੍ਰਗਟ, ਹਾਜ਼ਰ ਨਾਜ਼ਰ। ਯਥਾ—*'ਗਾਵੈ ਕੋ ਵੇਖੈ ਹਾਦਰਾ ਹਦੂਰਿ' (੨)*, ਹਾਜ਼ਰ ਨਾਜ਼ਰ ਵੇਖ ਕੇ ਕੌਣ ਗਾਉਂ ਸਕਦਾ ਹੈ, ਅਥਵਾ ਜੋ ਸਭ ਨੂੰ ਹਾਜ਼ਰ ਵੇਖ ਰਿਹਾ ਹੈ, ਉਸ ਨੂੰ ਕੌਣ ਗਾਉਂ ਸਕਦਾ ਹੈ।

**ਹਦਰਥ**[2] [*ਸੰ: । ਅਰਬੀ, ਹਦਰਤ=ਦਰਗਹ*] ਦਰਗਾਹ। ਯਥਾ—*'ਤੈ ਤਾ ਹਦਰਥਿ ਪਾਇਓ ਮਾਨੁ' (੧੩੯੧)*, ਤੂੰ (ਤਾਂ ਈਸ਼੍ਵਰ ਦੀ) ਦਰਗਾਹ ਤੋਂ ਮਾਣ ਪਾਇਆ ਹੈ।

**ਹਾਧੋ** ਦੇਖੋ, 'ਸੁਧ ਹਾਧੋ'

**ਹਨ** [*ਕ੍ਰਿ: । ਪੰਜਾਬੀ*] ਹੈਨ, 'ਹੈ' ਦਾ ਬਹੁ-ਬਚਨ। ਯਥਾ—*'ਜੋਹਨ ਪਾਪ ਬਿਦਾਰਨ ਕਉ' (੧੩੮੭)*, ਜੋ ਪਾਪ ਹੈਨ ਤਿਨ੍ਹਾਂ ਨੂੰ ਨਾਸ਼ ਕਰਨ ਵਾਲੇ ਹਨ।

**ਹਾਨਿ** [*ਸੰ: । ਸੰਸਕ੍ਰਿਤ*] ਨੁਕਸਾਨ, ਨਾਸ਼, ਘਾਟਾ।

**ਹੀਨ** [*ਅ: । ਸੰਸਕ੍ਰਿਤ*] ਰਹਿਤ। ਯਥਾ—*'ਹਰਿ ਭਗਤਿ ਹੀਨ ਉਦਿਆਨ ਥਾਨੁ' (੧੧੮੩)*।

**ਹੈਨਿ** [*ਕ੍ਰਿ: । ਪੰਜਾਬੀ*] ਹਨ, 'ਹੈ' ਦਾ ਬਹੁ-ਬਚਨ। ਯਥਾ—*'ਹੈਨਿ ਵਿਰਲੇ ਨਾਹੀ ਘਣੇ' (੧੪੧੧)*।

---

੧. ਸੰਦਾ ਦਾ ਹੰਦਾ, ਜਿਕੁਰ ਸਭੋ ਦਾ ਹਭੋ, ਸਭ ਦਾ ਹਭ। ਪੁਰਾਣੇ ਸਮੇਂ ਤੇ ਲਹਿੰਦੇ ਵਿਚ ਹੁਣ ਬੀ ਕਈ ਵੇਰ ਸਸੇ ਨੂੰ ਹਾਹੇ ਨਾਲ ਬਦਲ ਲੈਂਦੇ ਹਨ। ਦੇਖੋ ਸੰਦਾ ਦੀ ਵਿਤਪਦੀ।

੨. ਅਰਬੀ ਦੇ ਦਆਦ ਅਖਰ ਦੀ ਅਵਾਜ਼ ਸ਼ੁਧ 'ਜ਼' ਵਰਗੀ ਨਹੀਂ। ਇਹ 'ਦ' ਤੇ 'ਜ਼' ਦੇ ਵਿਚਕਾਰ ਹੈ, ਇਸ ਕਰਕੇ ਦਆਦ 'ਦ' ਬੀ ਬੋਲਿਆ ਜਾਂਦਾ ਹੈ।

**ਹੋਨਿ** [*ਕ੍ਰਿ: । ਪੰਜਾਬੀ*] ਹੋਵਨ, ਹੁੰਦੇ ਹਨ। ਯਥਾ—*'ਹੋਨਿ ਨਜੀਕਿ ਖੁਦਾਇ ਦੈ' (੧੩੮੪)*।

**ਹੋਨੀ** [*ਕ੍ਰਿ: । ਪੰਜਾਬੀ*] ਹੋਵੇਗਾ, ਹੋਣ ਵਾਲਾ। ਯਥਾ—*'ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ' (੫੯੭)*।

**ਹੰਨਿ** [*ਕ੍ਰਿ: । ਦੇਖੋ, 'ਹਨ'*] 'ਹੈ' ਦਾ ਬਹੁ-ਬਚਨ। ਯਥਾ—*'ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨ੍ਹਿ' (੭੨੯)*।

**ਹਨਛੇ** [*ਗੁ: । ਪੰਜਾਬੀ, ਹਛੇ ਦਾ ਦੇਸ਼ ਭਾਸ਼ਾ ਵਿਚ ਰੂਪ*] ਅੱਛੇ, ਹੱਛੇ ਯਥਾ—*'ਜਨਮ ਜਨਮ ਕੇ ਕਿਲਵਿਖ ਮਲੁ ਭਰਿਆ ਮਿਲਿ ਸੰਗਤਿ ਕਰਿ ਪ੍ਰਭ ਹਨਛੇ' (੧੧੭੮)*।

**ਹੀਨਤ** [*ਸੰਬੰ: ਸੰਸਕ੍ਰਿਤ, ਹੀਨ*] ਰਹਿਤ, ਵਿਹੂਣਾ। ਯਥਾ—*'ਆਚਾਰ ਬਿਧਿ ਹੀਨਤ' (੧੩੦੩)*।

**ਹਨੂਮਾਨ** [*ਸੰ: । ਸੰਸਕ੍ਰਿਤ, ਹਨੁਮਤ੍ । ਪੰਜਾਬੀ, ਹਨੂਮਾਨ*] ਹਨੂਮਾਨ ਯਥਾ—*'ਹਨੂਮਾਨ ਹਰਿ ਗਰੁੜ ਸਮਾਨਾਂ' (੬੯੧)*, ਹਨੂਮਾਨ ਦੇ ਸਦ੍ਰਿਸ਼ (ਭਗਤਾਂ) ਤੇ ਗਰੁੜ ਦੇ ਤੁਲ (ਸੂਰਮੇ)।

**ਹੀਨੜੀ** [*ਗੁ: । ਦੇਸ਼ ਭਾਸ਼ਾ । ਸੰਸਕ੍ਰਿਤ, ਹੀਨ । ੜੀ, ਪੰਜਾਬੀ ਪ੍ਰਤੇ*] ਕਮੀਨੀ, ਨੀਵੀਂ। ਯਥਾ—*'ਹੀਨੜੀ ਜਾਤਿ ਮੇਰੀ ਜਾਦਿਮ ਰਾਇਆ' (੧੧੬੪)*।

**ਹੰਬੈ** [*ਕ੍ਰਿ: । ਦੇਸ਼ ਭਾਸ਼ਾ, ਬਾਂਗਰ*] ੧. ਹੈ। ਯਥਾ—*'ਬਿਨੁ ਭੈ ਅਨਭਉ ਹੋਇ ਵਣਾ ਹੰਬੈ' (੧੧੦੪)*। ੨. ਬਣਦਾ ਹੈ। ਦੇਖੋ, 'ਵਣਾ ਹੰਬੈ'

**ਹਭਿ**[1] [*ਗੁ: । ਲੰ: ਪੰਜਾਬੀ*] ਸਭ। ਯਥਾ—*'ਹਭਿ ਰਸ ਮਾਣੇ' (੧੨੩੬)*, ਤਥਾ—*'ਸੋਹੰਦੜੋ ਹਭ ਠਾਇ' (੮੦)*।

**ਹਭੇ**[1] [*ਗੁ: । ਲੰ: ਪੰਜਾਬੀ*] ਸੱਭੇ। ਯਥਾ—*'ਹਭੇ ਟੋਲ ਸੁਹਾਵਣੇ' (੧੦੯੫)*, ਤਥਾ—*'ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ' (੧੦੯੯)*।

**ਹੰਭੀ** [*ਸ: ਨਾ: । ਸੰਸਕ੍ਰਿਤ, ਅਹੰ । ਭੀ, ਪੰਜਾਬੀ, ਲੰ: ਪੰਜਾਬੀ, ਹੰਭੀ*] ਮੈਂ ਬੀ। ਯਥਾ—*'ਹੰਭੀ ਵੰਞਾ ਡੁਮਣੀ' (੨੩)*, ਮੈਂ ਬੀ ਦੁਚਿੱਤੀ ਚਲੀ ਜਾਵਾਂਗੀ। ਦੇਖੋ, 'ਡੁਮਣੀ'

**ਹਭੀਆ** [*ਸ: ਨਾ: । ਲੰ: ਪੰਜਾਬੀ, ਸਭ ਤੋਂ ਹਭ ਤੇ ਹਭ ਤੋਂ ਹਭੀਆਂ*] ਸਭਨਾਂ। ਯਥਾ—*'ਵਸਹਿ ਹਭੀਆਂ ਨਾਲਿ' (੫੫੭)*।

**ਹਮ** [*ਗੁ: । ਫ਼ਾਰਸੀ, ਹਮਹ*]

੧. ਸਾਰੇ। ਯਥਾ—*'ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕ ਰਾਇਆ' (੧੪੩)*, ਰਾਜੇ, ਤਪਸ੍ਵੀ, ਪੀਰ, ਦੁਨੀਆਂਦਾਰ ਸਾਰੇ ਜ਼ਮੀਨ ਦੇ ਹੇਠ ਚਲੇ ਜਾਣਗੇ, ਭਾਵ ਮਰ ਜਾਣਗੇ।

੨. [*ਫ਼ਾਰਸੀ, ਹਮਹ*] ਸਾਰਿਆਂ ਨੇ। ਯਥਾ—*'ਹਮ ਗੁਰੁ ਕੀਨੋ ਗੰਗਾਤਾ' (੧੫੫)*, ਸਾਰਿਆਂ ਨੇ ਗੰਗਾ ਹੀ ਗੁਰੂ ਕੀਤੀ ਹੈ।

੩. ਭੀ।

੪. ਇੱਕੋ ਜਹੇ। ਦੇਖੋ, 'ਹਮ ਸਹਰੀ'

੫. [*ਹਿੰਦੀ*] ਅਸੀਂ। 'ਮੈਂ' ਦਾ ਬਹੁ-ਬਚਨ। ਦੇਖੋ, 'ਹਮ ਸਰਿ' 'ਹਮ ਤੁਮ'

**ਹਮਾ** [*ਸੰ: । ਫ਼ਾਰਸੀ, ਹਮਹ=ਸਾਰੇ*]। ੧. ਸਾਰੇ। ਪੰਜਾਬੀ ਦੇ ਮੁਹਾਵਰੇ ਵਿਚ *'ਹਮਾ ਤੁਮਾ'* ਇਕੱਠਾ ਆਮ ਲੋਕਾਂ ਨੂੰ ਕਹਿੰਦੇ ਹਨ, ਸਰਬ ਸਾਧਾਰਣ।

---

੧. ਦੇਖੋ, ਏਸੇ ਪੰਨੇ ਦੇ ਪਹਿਲੇ ਕਾਲਮ 'ਚ ਨਿਸ਼ਾਨ ੧ ਦੀ ਟੂਕ।

. ਅਹੰਤਾ। ਯਥਾ—*'ਹਮਾ ਤੁਮਾ ਮੇਲੁ' (੪੭੩)*। ਦੇਖੋ, 'ਹਮਾ ਤੁਮਾ'

**ੂ** [*ਗੁ: । ਫ਼ਾਰਸੀ, ਹਮਹ =ਸਭ । ਊ, ਪੰਜਾਬੀ, ਪ੍ਰਤੇ*] ਸਭੇ। ਯਥਾ—*'ਹਮੂ ਜੰਜਾਲਾ' (੧੦੮੪)*, ਸਭ ਫਾਹੀ (ਰੂਪ) ਹਨ।

**ਮਾ** [*ਸੰ: । ਅਰਬੀ, ਹਿਮਾਯਤ ਦਾ ਪੰਜਾਬੀ ਰੂਪ ਹੈ, ਹਾਮਾ ਤੇ ਹਾਮੀ। ਅਰਬੀ ਵਿਚ 'ਹਾਮੀ' ਹਿਮਾਯਤ ਕਰਨ ਵਾਲੇ ਨੂੰ ਕਹਿੰਦੇ ਹਨ*] ਸਹਾਇਤਾ, ਮਦਦ, ਜ਼ਾਮਨੀ, ਕਿਸੇ ਦੀ ਸਫ਼ਾਈ ਵਾਸਤੇ ਆਪਣਾ ਜ਼ਿੰਮਾ ਦੇ ਕੇ ਸਿਫ਼ਾਰਸ਼ ਕਰਨੀ। ਯਥਾ—*'ਚੋਰ ਕੀ ਹਾਮਾ ਭਰੇ ਨ ਕੋਇ' (੬੬੨)*, ਤਥਾ—*'ਗੁਰੁ ਪੀਰੁ ਹਾਮਾ ਤਾ ਭਰੇ' (੧੪੧)*।

**ਮ** [*ਸੰ: । ਸੰਸਕ੍ਰਿਤ*] ਬਰਫ਼, ਯਖ਼।

**ਮ** [*ਸੰ: । ਸੰਸਕ੍ਰਿਤ*] ਹਵਨ, ਅੱਗ ਵਿਚ ਅਹੂਤੀ ਪਾਉਣੀ, ਅੱਗ ਵਿਚ ਅਹੂਤੀ ਪਾ ਕੇ ਬਲੀ ਦੇਣੀ। ਯਥਾ—*'ਗੈਂਡਾ ਮਾਰਿ ਹੋਮ ਜਗ ਕੀਏ' (੧੨੮੯)*।

**ਮਸ** [*ਸੰ: । ਸੰਸਕ੍ਰਿਤ, ਹੁਤਵਹ =ਅਗਨੀ । ਪ੍ਰਾਕ੍ਰਿਤ, ਹੁਅਵਹ । ਪੁ: ਪੰਜਾਬੀ, ਹੁਵਹ । ਨਵੀ : ਪੰਜਾਬੀ, ਹੁੰਮ, ਹੁੰਮਸ*] ਘਬਰਾ ਵਾਲਾ ਵੱਟ, ਉਹ ਗਰਮੀ ਜਿਸ ਵਿਚ ਤਾਉ ਲੱਗੇ ਤੇ ਪਸੀਨਾ ਛੁਟੇ ਤੇ ਜੀ ਘਬਰਾਵੇ, ਭਾਵ ਕਰੜੇ ਘਬਰਾ ਦੀ ਦਸ਼ਾ ਤੋਂ ਹੈ। ਯਥਾ—*'ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ' (੫੨੦)*।

**ਮ ਸਹਰੀ** [*ਗੁ: । ਫ਼ਾਰਸੀ, ਹਮ =ਉਹੋ, ਇਕੋ +ਸ਼ਹਰ*] ੧. ਇਕ ਸ਼ਹਿਰੀ, ਵਤਨੀ। ਯਥਾ—*'ਜੋ ਹਮ ਸਹਰੀ ਸੁ ਮੀਤੁ ਹਮਾਰਾ'। (੩੪੫)*

੨. [*ਹਿੰਦੀ, ਹਮ =ਸਾਡਾ +ਸਹਰੀ*] ਜੋ ਸਾਡੇ ਸ਼ਹਿਰ ਦਾ ਹੈ, ਵਤਨੀ।

**ਮ ਸਰਿ** [*ਸੰ: ਅ: । ਹਿੰਦੀ, ਹਮ । ਸਰ ਸੰਖੇਪ ਹੈ ਸੰਸਕ੍ਰਿਤ ਪਦ 'ਸਦ੍ਰਿਸ' ਦਾ*] ਸਾਡੇ ਵਰਗਾ। ਯਥਾ—*'ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ' (੬੯੪)*।

**ਹਿਮਕਰ** [*ਸੰ: । ਸੰਸਕ੍ਰਿਤ, ਹਿਮ =ਬਰਫ਼ । ਪੰਜਾਬੀ, ਕਰ =ਕਰਨ ਵਾਲੀ*] ਬਰਫ਼ ਪੈਣ ਵਾਲੀ ਰੁੱਤ। ਜਦੋਂ ਪੰਜਾਬ ਦੇ ਪਰਬਤ ਬਰਫ਼ਾਂ ਨਾਲ ਕੱਜੇ ਦਿਸਦੇ ਹਨ। ਮਾਘ ਤੇ ਫਗਣ। ਯਥਾ—*'ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ' (੯੨੯)*। ਦੇਖੋ, 'ਸਿਸੀਅਰ'

**ਹੋਮਾਗਉ** [*ਕ੍ਰਿ: । ਸੰਸਕ੍ਰਿਤ, ਹਵਨ । ਪੰਜਾਬੀ, ਹੋਮ +ਗਉ =ਗਾ*] ਮੈਂ ਹੋਮ ਕਰਾਂਗਾ।

**ਹਮਚੁ** [*ਅ: । ਫ਼ਾਰਸੀ, ਹਮਚੋ*] ਭੀ ਵਰਗਾ। ਯਥਾ—*'ਹਮਚੁ ਬਖੀਲ ਗਾਫਿਲ' (੭੨੧)*, ਭੀ (ਸਾਡੇ) ਵਰਗਾ ਈਰਖਾ ਕਰਨ ਵਾਲਾ ਤੇ ਭੁਲੱਕੜ।

**ਹਮ ਚਿਨੀ** [*ਅ: । ਫ਼ਾਰਸੀ, ਹਮਚੁਨੀਂ*] ਐਹੋ ਜਿਹਾ। ਯਥਾ—*'ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ' (੭੨੭)*।

**ਹਮੂ ਜੰਜਾਲਾ** [*ਗੁ: । ਫ਼ਾਰਸੀ, ਹਮ =ਸਭ +ਜੰਜਾਲ, ਪੰਜਾਬੀ*] ਸਭ ਫਾਹੀ (ਰੂਪ ਹੈ)।

**ਹੋਮਤ** [*ਕ੍ਰਿ: । ਸੰਸਕ੍ਰਿਤ, ਹਵਨ ਤੋਂ ਪੰਜਾਬੀ ਹੋਮ। ਹੋਮ ਤੋਂ ਹੋਮਨਾ ਕ੍ਰਿਯਾ। ਹੋਮਨਾ ਤੋਂ ਹੋਮਤ ਵਰਤਮਾਨ ਕਾਲ*] ਹੋਮ ਕਰੇ। ਯਥਾ—*'ਅਗਨਿ ਮਾਹਿ ਹੋਮਤ ਪਰਾਨ' (੨੬੫)*।

**ਹਮ ਤੁਮ** [*ਸ: ਨਾ: । ਹਿੰਦੀ*] ੧. ਸਾਡੇ ਤੁਹਾਡੇ। ਯਥਾ—*'ਹਮ ਤੁਮ ਬੀਚੁ ਭਇਓ ਨਹੀ ਕੋਈ' (੪੮੪)*।

੨. [*ਸੰ: । ਸੰਸਕ੍ਰਿਤ, ਅਹੰਮ੍ । ਤ੍ਵੰ*] ਅਹੰਤਾ, ਤੁਮਤਾ, ਮੈਂ ਪਨਾ, ਤੂੰ ਪਨਾ। ਯਥਾ—*'ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ ਅੰਭੈ ਅੰਭੁ ਮਿਲੌਗਨੀ' (੮੮੩)*, (ਗੁਰ) ਨਾਨਕ (ਜੀ) ਕਹਿੰਦੇ ਹਨ, ਜਦ ਗੁਰਾਂ ਨੇ ਹੰਤਾ ਤੁਮਤਾ, ਅਰਥਾਤ ਦੁਬਿਧਾ ਭਾਵ ਦੂਰ ਕੀਤਾ ਤਾਂ (ਪ੍ਰਭੂ ਵਿਚ ਇਕੁਰ ਸਮਾਏ) ਜਿਵੇਂ ਜਲ ਵਿਚ ਜਲ ਮਿਲ ਜਾਂਦਾ ਹੈ।

**ਹਮਾ ਤੁਮਾ** [*ਸੰ: । ਦੇਖੋ, 'ਹਮਾ'। ਦੇਖੋ, 'ਹਮ ਤੁਮ ੨.'*] ਅਹੰ, ਤ੍ਵੰ। ਮੈਂ ਪਨਾ ਤੇ ਤੂੰ ਪਨਾ। ਦੇਖੋ, 'ਹਮਾ'

**ਹਮਰਾ** [*ਸੰ: ਨਾ: । ਦੇਸ਼ ਭਾਸ਼ਾ। ਪੂਰਬੀ*] ਸਾਡਾ। ਯਥਾ—*'ਹਮਰਾ ਕੋ ਨਹੀ' (੯੬੫)*, ਤਥਾ—*'ਹਮਰਾ ਝਗਰੂਾ ਰਹਾ ਨ ਕੋਊ' (੧੧੫੮)*।

**ਹਮਾਰਾ** [*ਸੰਬੰ: । ਫ਼ਾਰਸੀ, ਹਮਹ =ਸਭ +ਰਾ =ਨੂੰ*]

੧. ਸਭ ਨੂੰ। ਦੇਖੋ, 'ਆਸਵਸੇ'

੨. [*ਸੰਬੰ: । ਹਿੰਦੀ*] ਸਾਡਾ।

**ਹਯਾਤੀ** [*ਸੰ: । ਅਰਬੀ, ਹੈਅਤ =ਸੂਰਤ*]

੧. ਸੂਰਤ ਕਰਕੇ, ਭਾਵ ਸਰੀਰ ਕਰਕੇ। ਯਥਾ—*'ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ' (੪੮੮)*, ਹੇ ਸ਼ੇਖ਼! ਸੰਸਾਰ ਵਿਚ ਕੋਈ ਸਰੀਰ ਕਰਕੇ ਥਿਰ ਨਹੀਂ ਰਿਹਾ।

੨. [*ਅਰਬੀ, ਹਯਾਤ =ਜੀਵਨ*] ਜ਼ਿੰਦਗੀ ਕਰਕੇ, ਜੀਵਨ ਕਰਕੇ। ਯਥਾ—*'ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ' (੪੮੮)*, ਹੇ ਸ਼ੇਖ਼! ਕੋਈ ਸੰਸਾਰ ਵਿਚ ਜੀਵਨ ਕਰਕੇ ਥਿਰ ਨਹੀਂ ਰਿਹਾ।

**ਹਰ** [*ਸੰ: । ਸੰਸਕ੍ਰਿਤ*] ੧. ਪਰਮੇਸ਼ਰ। ਦੇਖੋ, 'ਹਰਿ'

੨. [*ਸੰ: । ਸੰਪ੍ਰਦਾ*] ਚੰਦਨ। ਦੇਖੋ, 'ਹਿਰੰਡ ਪਲਾਸ'

੩. [*ਫ਼ਾਰਸੀ, ਹਰ*] ਕੋਈ, ਸਭ, ਪ੍ਰਤਿ। ਯਥਾ—*'ਬੰਦੇ ਖੋਜੁ ਦਿਲ ਹਰ ਰੋਜ' (੭੨੭)*, ਪ੍ਰਤਿ ਦਿਨ ਆਪਣੇ ਦਿਲ ਨੂੰ ਖੋਜ, ਹੇ ਬੰਦੇ।

**ਹਰਾ** [*ਸੰ: । ਸੰਸਕ੍ਰਿਤ, ਹਾਰਿਣ =ਮ੍ਰਿਗ ਦਾ । ਪੰਜਾਬੀ, ਹਰਣ +ਦਾ—ਦਾ ਸੰਖੇਪ*]

੧. ਹਰਨ ਦਾ ਚਮੜਾ, ਮ੍ਰਿਗਾਣ। ਯਥਾ—*'ਕੁਸਮ ਪਾਟੁ ਘਿਉ ਪਾਕੁ ਹਰਾ' (੧੦੮੪)*।

੨. [*ਗੁ: । ਸੰਸਕ੍ਰਿਤ, ਹਰਿਤ =ਸਾਵਾ*] ਸਜਰਾ, ਤਾਜ਼ਾ।

੩. [*ਕ੍ਰਿ: । ਸੰਸਕ੍ਰਿਤ, ਹ੍ਰੀ । ਪੰਜਾਬੀ, ਹਰਨਾ*]

(ੳ) ਦੂਰ ਕੀਤਾ।

(ਅ) ਦੂਰ ਹੋ ਗਿਆ। ਯਥਾ—*'ਸਗਲ ਸਹਸਾ ਦੁਖ ਹਰਾ' (੮੪੭)*, ਸਾਰਾ ਦੁਖ ਦੂਰ ਹੋ ਗਿਆ।

੪. ਵਾਲਾ। ਦੇਖੋ, 'ਸਮਾਧਿ ਹਰਾ'

**ਹਰਿ** [*ਸੰ: । ਸੰਸਕ੍ਰਿਤ, ਧਾਤੂ ਹ੍ਰੀ =ਹਰ ਲੈਣਾ, ਉਣਾਦਿ ਗਣ, ਈ ਪ੍ਰਤੇ*[1]] ੧. ਪਾਪ ਹਰਣ ਵਾਲਾ, ਪਰਮੇਸ਼ਰ। ਯਥਾ—*'ਹਰਿ ਰੰਗੁ ਮਾਣੈ ਰੰਗ ਕੀ' (੫੭੬)*, ਹਰੀ ਦੇ ਰੰਗ ਨੂੰ ਮਾਣਦਾ ਹੈ ਪ੍ਰੇਮ ਕਰਕੇ। ਅਥਵਾ ਜਦ ਹਰੀ ਦਾ ਰੰਗ ਮਾਣੇ ਤਦ ਹੋਰ ਰੰਗ ਉਸਦੇ ਅੱਗੇ ਕੀ ਹਨ, ਭਾਵ ਕੁਝ ਨਹੀਂ। ਦੇਖੋ, 'ਹਰਿ ਦੁਆਰਾ', 'ਹਰਿ ਦਾਸ', 'ਹਰਿ ਦਰਸਨ', 'ਹਰਿ ਦਰਸਾਵੜਾ'

---

੧. ਸੰਸਕ੍ਰਿਤ ਵਿਚ ਇਸ ਦੇ ਇੰਨੇ ਅਰਥ ਹਨ—ਵਿਸ਼ਨੂੰ, ਕ੍ਰਿਸ਼ਨ, ਯਮ, ਪੌਣ, ਇੰਦ੍ਰ, ਚੰਦ, ਸੂਰਜ, ਸ਼ੇਰ, ਕਿਰਨ, ਘੋੜਾ, ਤੋਤਾ, ਬਾਂਦਰ, ਸੱਪ, ਡੱਡੂ, ਸ਼ਿਵ, ਬ੍ਰਹਮਾ, ਅੱਗ, ਕੋਇਲ, ਬੱਤਕ, ਮੋਰ, ਸਾਵਾ, ਸੁਨਹਿਰੀ।

੨. ਇੰਦ੍ਰ। ਯਥਾ—*'ਹਰਿ ਸਿੰਘਾਸਣੁ ਦੀਅਉ' (੧੪੦੯)*, ਇੰਦ੍ਰ ਨੇ ਤਖ਼ਤ ਦਿੱਤਾ।[1]

**ਹਰੀ**[1] [*ਕ੍ਰਿ: । ਪੰਜਾਬੀ। ਦੇਖੋ, 'ਹਰਿ'। ਸੰਸਕ੍ਰਿਤ ਹਰਿ:*]

੧. ਦੂਰ ਕੀਤੀ। ਯਥਾ—*'ਦੁਰਮਤਿ ਮੈਲੁ ਹਰੀ' (੧੧੧੬)।*

੨. [*ਸੰਸਕ੍ਰਿਤ, ਰਹਿਤ=ਸਾਵਾ, ਹਰਾ*] ਸਬਜ਼। ਯਥਾ—*'ਹਰੀ ਨਾਹੀ ਨਹ ਡੁਰੀ' (੪੩)।*

੩. [*ਸੰਸਕ੍ਰਿਤ, ਹਰਿ:*] ਪਰਮੇਸ਼ਰ। ਯਥਾ—*'ਹਮਾਰੈ ਏਕੈ ਹਰੀ ਹਰੀ'। (੭੧੫)*

**ਹਰੇ** [*ਸੰ: । ਦੇਖੋ, 'ਹਰਿਆ'*] ੧. ਸਬਜ਼, ਸੁਰਜੀਤ। ਯਥਾ—*'ਸੂਕੇ ਹਰੇ ਕੀਏ ਖਿਨ ਮਾਹੇ' (੧੯੧)।*

੨. ਪਰਮੇਸ਼ਰ। ਯਥਾ—*'ਸਾਧੂ ਹਰਿ ਹਰੇ ਗੁਨ ਗਾਇ' (੧੩੦੦)*, ਹਰਾ ਕਰਨ ਵਾਲੇ ਪਰਮੇਸ਼ਰ ਦੇ ਗੁਣਾਂ ਨੂੰ ਗਾਓ।

**ਹਾਰ** [*ਸੰ: । ਸੰਸਕ੍ਰਿਤ*] ੧. ਜਿਤ ਨਾ ਹੋਣੀ, ਸ਼ਿਕਸਤ, ਘਾਟੇ ਵਾਲਾ ਪਾਸਾ। ਯਥਾ—*'ਹਾਰ ਜੂਆਰ ਜੂਆ ਬਿਧੇ' (੨੧੨)*, ਜੁਆਰੀਏ ਨੂੰ ਜੂਏ ਵਿਚ ਹਾਰ ਦੀ ਬਿਧੀ ਹੁੰਦੀ ਹੈ।

੨. [*ਸੰਸਕ੍ਰਿਤ, ਹਾਰ=*] ਮੋਤੀ ਮਾਲਾ। ਯਥਾ—*'ਬਿਨੁ ਤਾਗੇ ਗਲਿ ਹਾਰੁ' (੭੮੬)।*

੩. [*ਅ: । ਪੰਜਾਬੀ*] ਵਾਲਾ। ਯਥਾ—*'ਰਾਮ ਭਗਤ ਕੇ ਪਾਨੀ ਹਾਰ' (੮੬੫)*, ਪਰਮੇਸ਼ਰ ਦੇ ਭਗਤ ਪਾਣੀ (ਭਰਨ) ਵਾਲੇ ਹਨ, ਭਾਵ ਦਾਸ ਹਨ (ਕਾਮਾਦੀ)।

**ਹਾਰਾ** [*ਅ: । ਪੰਜਾਬੀ*] ੧. ਵਾਲਾ। ਯਥਾ—*'ਸਦਣਹਾਰਾ ਸਿਮਰੀਐ' (੧੨)*, ਸਦਣ ਵਾਲੇ (ਵਾਹਿਗੁਰੂ) ਨੂੰ ਯਾਦ ਕਰੀਏ।

੨. [*ਕ੍ਰਿ: । ਪੰਜਾਬੀ, ਹਾਰਨਾ ਤੋਂ*] ਥਕ ਗਿਆ। ਯਥਾ—*'ਕਰਤ ਪਾਪ ਅਬ ਹਾਰਾ' (੭੦੩)।*

**ਹਾਰੀ** [*ਸੰ: । ਸੰਸਕ੍ਰਿਤ, ਹਾਲਿਕ। ਪੰਜਾਬੀ, ਹਾਲੀ। ਦੇਸ਼:, ਹਾਰੀ*]

੧. ਹਾਲੀ। ਯਥਾ—*'ਜਿਨਿ ਦੀਏ ਭ੍ਰਾਤ ਪੁਤ ਹਾਰੀ' (੯੧੩)*, ਜਿਸ ਨੇ ਭ੍ਰਾਤਾ ਪੁਤ੍ਰ ਹਾਲੀ ਦਿਤੇ ਹਨ।

੨. [*ਸੰਸਕ੍ਰਿਤ, ਹਾਰ=ਲੈ ਜਾਣ ਵਾਲਾ, ਪਾਂਡੀ, ਕੁਲੀ*][2] ਸੇਵਕ, ਚਾਕਰ।

**ਹਿਰੈ**[3] [*ਕ੍ਰਿ: । ਸੰਸਕ੍ਰਿਤ, ਹ੍ਰੀ। ਪੰਜਾਬੀ, ਹਰਣਾ, ਹਿਰਨਾ*] ਚਰਾਉਂਦਾ ਹੈ। ਯਥਾ—*'ਸੋਨਾ ਗਢਤੇ ਹਿਰੈ ਸੁਨਾਰਾ' (੮੭੩)।*

**ਹੀਰ/ਹੀਰਾ** [*ਸੰ: । ਸੰਸਕ੍ਰਿਤ, ਹੀਰਾ*] ੧. ਇਕ ਅਮੋਲਕ ਰਤਨ ਹੈ, ਜਿਸ ਦਾ ਰੰਗ ਚਿਟਾ ਹੈ ਤੇ ਅਤਿ ਕਰੜਾ ਹੁੰਦਾ ਹੈ। ਸ਼ੀਸ਼ੇ ਨੂੰ ਚੀਰ ਸਕਦਾ ਹੈ ਪਰ ਸ਼ੀਸ਼ਾ ਇਸ ਨੂੰ ਨਹੀਂ ਚੀਰ ਸਕਦਾ। ਸਾਰੇ ਰਤਨਾਂ ਵਿਚ ਇਸ ਦਾ ਦਰਜਾ ਬੜਾ ਉੱਚਾ ਗਿਣਦੇ ਹਨ। ਅਮੋਲਕਤਾਈ ਤੇ ਨਿਰਮਲਤਾਈ ਦੇ ਦ੍ਰਿਸ਼ਟਾਂਤ ਲਈ ਬੋਲਦੇ ਹਨ। ਯਥਾ—*'ਮਨਿ ਤਨਿ ਹਿਰਦੈ ਰਵਿ ਰਹਿਆ ਹਰਿ ਹੀਰਾ ਹੀਰੁ' (੭੮੯)*, ਤਥਾ—*'ਹੀਰਾ ਨਾਮੁ ਜਵੇਹਰ ਲਾਲੁ॥ ਮਨੁ ਮੋਤੀ ਹੈ ਤਿਸਕਾ ਮਾਲੁ' (੪੧੪)*, ਹੀਰਾ, ਜਵਾਹਰ ਲਾਲ, ਮਣੀਆ ਮੋਤੀ ਆਦਿ ਧਨ ਜਿਸ ਦੇ ਪਾਸ ਨਾਮ ਹੈ ਉਸੇ ਦਾ ਮਾਲ ਹਨ।

੧. ਇਹ ਪਦ ਹ੍ਰੀ=ਹਰਨ ਤੋਂ ਬਣਿਆ ਹੈ।
੨. ਸੰਸਕ੍ਰਿਤ ਵਿਚ ਪ੍ਰਤੀ ਹਾਰੀ=ਦਰਬਾਨ ਨੂੰ ਕਹਿੰਦੇ ਹਨ।
੩. ਹ੍ਰੀ=ਹਰਨਾ।

੨. ਜਿਸ ਦਾ ਮਨ ਮੋਤੀ ਵਤ ਸ਼ੁੱਧ ਹੈ, ਨਾਮ ਰੂਪੀ ਹੀਰਾ ਜ੍ਵਾਹਰ ਲਾਲਾ ਉਸੇ ਦਾ ਮਾਲ ਹੈ। ਤਥਾ—*'ਹਰਿ ਹੀਰਾ ਹੀਰੁ' (੭੮੯)* ਹਰੀ ਹੀਰਿਆਂ ਵਿਚੋਂ (ਅਸਲੀ) ਹੀਰਾ ਹੈ।

੩. [*ਸੰਪ੍ਰਦਾ, ਹੀਅਰਾ ਦਾ ਸੰਖੇਪ*] ਹਿਰਦਾ।

**ਹੂਰ** [*ਸੰ: ਅਰਬੀ, ਹੂਰ*[1]] ਅਪੱਛਰਾਂ, ਸੁਰਗ ਦੀਆਂ ਸੁੰਦਰੀਆਂ। ਯਥਾ—*'ਹੂਰ ਨੂਰ ਮੁਸਕੁ ਖੁਦਾਇਆ' (੧੦੮੩)*, ਹੂਰਾਂ ਦਾ ਦੀਦਾਰ ਅਰ ਮੁਸ਼ਕ ਲਾਉਣਾ ਇਹੀ ਹੈ ਜੋ ਖ਼ੁਦਾ ਦਾ ਨੂਰ ਚਮਕਿਆ ਹੈ।

**ਹੇਰਾ** [*ਸੰ: । ਹਿੰਦੀ, ਹੇਰਨਾ*[2] *=ਪਿਛਾ ਕਰਨਾ*] ੧. ਸ਼ਿਕਾਰ, ਮਾਸ। ਯਥਾ—*'ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ' (੧੩੭੪)।*

੨. [*ਕ੍ਰਿ: । ਹਿੰਦੀ, ਹੇਰਨਾ*] ਦੇਖਿਆ। ਯਥਾ—*'ਨੈਨਹੁ ਹਰਿ ਪ੍ਰਭੁ ਹੇਰਾ' (੭੧੧)।*

**ਹੇਰੂ** [*ਸੰ: । ਹਿੰਦੀ, ਹੇਰਨਾ*[3] *=ਤੱਕਣਾ*]

੧. ਸੱਲੂ, ਤੱਕੂ। ਯਥਾ—*'ਜਮ ਰਾਜੇ ਕੇ ਹੇਰੂ ਆਏ' (੪੩੨)।*

੨. [*ਹਿੰਦੀ, ਹੇਰਨਾ=ਪਿੱਛਾ ਕਰਨਾ।*] ਸ਼ਿਕਾਰੀ। ਯਥਾ—*'ਤਸਕਰ ਹੇਰੂ ਆਇ ਲੁਕਾਨੇ ਗੁਰ ਕੈ ਸਬਦਿ ਪਕੜਿ ਬੰਧਿ ਪਈਆ' (੮੩੩)।*

**ਹੋਰ** [*ਯੋ: । ਸੰਸਕ੍ਰਿਤ, ਅਪਰ। ਪ੍ਰਾਕ੍ਰਿਤ, ਅਵਰ। ਪੰਜਾਬੀ, ਅਰ, ਹੋਰ*] ਹੋਰ। ਜੋ ਕੁਛ ਹੈ, ਉਸ ਤੋਂ ਕੁਛ ਵਧ, ਦੂਸਰਾ। ਯਥਾ—*'ਹੋ... ਮੁਚੁ ਗਰੂਰੁ' (੯੬੭)।*

**ਹੋਰੀ** [*ਕ੍ਰਿ: । ਪੰਜਾਬੀ, ਹੋੜਨਾ। ਹੋੜੀ ਦਾ ਦੂਸਰਾ ਸਰੂਪ*] ਵਰਜੀ, ਹੋੜੀ। ਯਥਾ—*'ਰਹੈ ਨ ਹੋਰੀ' (੧੨੧੬)*, ਵਰਜੀ ਨਹੀਂ ਰਹਿੰਦੀ।

**ਹੋਰੈ** [*ਕ੍ਰਿ: । ਦੇਖੋ, 'ਹੋਰੀ'*] ੧. ਵਰਜਨਾ। ਯਥਾ—*'ਮਨੁ ਹੋਰੈ' (੨੧੨)*, ਤਥਾ—*'ਨਿੰਦਾ ਹੋਰੈ' (੩੩੯)*। ੨. [*ਦੇਖੋ, 'ਹੋਰ'*] ਹੋਰ, ਦੂਸਰਾ। ਯਥਾ—*'ਹੋਰੇ ਗਲਾ' (੩੦੪)*, ਹੋਰਨਾਂ ਗੱਲਾਂ ਵਿਚ।

**ਹਰਿਆ** [*ਗੁ: । ਸੰਸਕ੍ਰਿਤ, ਰਹਿਤ। ਪ੍ਰਾਕ੍ਰਿਤ, ਹਰਿਅ। ਪੰਜਾਬੀ, ਹਰਿਆ*]

੧. ਸਾਵਾ। ਯਥਾ—*'ਕੋਈ ਹਰਿਆ ਬੂਟੁ ਰਹਿਓ ਰੀ' (੩੮੪)।*

੨. ਸੁਰਜੀਤ, ਜੀਉਂਦਾ, ਤਰੋ ਤਾਜ਼ਾ। ਯਥਾ—*'ਤਨੁ ਮਨੁ ਥੀ... ਹਰਿਆ' (੧੪੨੯)।*

**ਹਰੀਆ**[4] [*ਸੰ: । ਦੇਖੋ, 'ਹਰਿ'*] ੧. ਹਰੀ, ਪਰਮੇਸ਼ਰ। ਯਥਾ—*'ਨਿਰਗੁ... ਹਰੀਆ' (੭੪੬)।*

੨. [*ਅ: । ਪੰਜਾਬੀ*] ਵਾਲਾ। ਯਥਾ—*'ਦੂਖ ਬਿਡਾਰਨ ਹਰੀਆ' (੧੦੦...)*, ਦੁਖ ਨਾਸ਼ ਕਰਨ ਵਾਲਾ।

**ਹਾਰਿਆ** [*ਕ੍ਰਿ: । ਪੰਜਾਬੀ*] ੧. ਥਕ ਗਿਆ। ਯਥਾ—*'ਭ੍ਰਮਤ ਬ... ਹਾਰਿਆ' (੭੦੯)।*

੧. ਅਰਬੀ ਵਿਚ ਹੂਰ ਪਦ ਬਹੁ-ਬਚਨ ਹੈ, ਹੌਰ ਦਾ। ਫ਼ਾਰਸੀ ਵਿਚ ਹੂਰ ਪ... ਇਕ ਵਚਨ ਹੈ ਤੇ ਇਸ ਦਾ ਬਹੁ-ਬਚਨ ਹੂਰਾਂ ਹੈ। ਹੂਰ ਦੇ ਲੱਛਣ ਇ... ਲਿਖੇ ਹਨ, ਜਿਨ੍ਹਾਂ ਦਾ ਸਰੀਰ ਬਹੁਤ ਗੋਰਾ ਹੋਵੇ, ਅੱਖਾਂ ਦੀ ਸਫ਼ੈਦੀ ਬਹੁ... ਚਿਟੀ ਹੋਵੇ, ਪਰ ਅੱਖਾਂ ਦੀ ਕਾਲੋਂ ਤੇ ਵਾਲਾਂ ਦੀ ਰੰਗਤ ਗੂੜ੍ਹੀ ਕਾਲੀ ਹੋਵੇ।
੨. ਇਤਿ ਤਾਮਸਨ ਹਿੰਦੀ ਕੋਸ਼ੇ।
੩. ਸੰ:, ਨਿਭਾਲਨ। ਪ੍ਰਾਕ੍ਰਿਤ, ਨਿਹਾਲਿਆ। ਪੁ: ਪੰਜਾਬੀ, ਨਿਹਾਲਨਾ। ਹਿੰਦੀ... ਨਿਹਾਰਨਾ ਦਾ ਆਮ ਵਰਤੋਂ ਵਿਚ ਨਨਾ ਡਿਗ ਕੇ ਹੇਰਨਾ (=ਦੇਖਣਾ)... ਗਿਆ ਜਾਪਦਾ ਹੈ।
੪. ਕਦੇ ਕਦੇ ਇਸ ਤਰ੍ਹਾਂ ਦੇ ਐੜੇ ਸੰਗੀਤ ਯਾ ਪਿੰਗਲ ਦੇ ਨੁਕਤੇ ਤੋਂ ਵਾ... ਲਗਦੇ ਹਨ।

੨. [ਅ: । ਪੰਜਾਬੀ ] ਵਾਲਾ। 'ਹਾਰ' ਦਾ ਹਾਰਿਆ। ਯਥਾ—*'ਸਿਰਜਨ ਹਾਰਿਆ' (੭੯੧)।*

**ਹਿਰਿਆ** [ *ਕ੍ਰਿ: । ਸੰਸਕ੍ਰਿਤ, ਹ੍ਰੀ । ਪੰਜਾਬੀ, ਹਰਨਾ, ਹਿਰਨਾ* ] ਗਵਾ ਦਿਤਾ, ਦੂਰ ਕੀਤਾ। ਯਥਾ—*'ਦੂਖੁ ਦਰਦੁ ਭ੍ਰਮੁ ਹਿਰਿਆ' (੧੨੧੯)।*

**ਹੁਰੀਆ** [ *ਸੰ: । ਪੁ: ਪੰਜਾਬੀ*[1] ] ਛਾਲਾਂ, ਛੜਾਂ, ਪੈਰਾਂ ਦੀ ਸੱਟ ਮਾਰਨੀ। ਯਥਾ—*'ਪਗਾ ਬਿਨੁ ਹੁਰੀਆ ਮਾਰਤਾ' (੧੧੯੪),* ਮਨ ਪੈਰਾਂ ਤੋਂ ਬਾਝ ਹੀ (ਦੂਰ ਦੂਰ) ਛਾਲਾਂ ਮਾਰਦਾ ਹੈ।

**ਹਰਿਆਇਓ/ਹਰਿਆਉ** [ *ਗੁ: । ਪੰਜਾਬੀ* ] ਹਰਿਆਲਾ ਪਸੂ, ਬੇਮੁਹਾਰ ਪਸੂ, ਜੋ ਹਰਾ ਖੇਤ ਦੇਖ ਮੂੰਹ ਜ਼ੋਰ ਹੋ ਜਾ ਪਵੇ। ਯਥਾ—*'ਜੈਸੇ ਪਸੁ ਹਰ੍ਹਿਆਉ ਤੈਸਾ ਸੰਸਾਰੁ ਸਭ' (੩੯੭)।*

**ਹਰਿਆਰਾ** [ *ਗੁ: । ਪੁ: ਪੰਜਾਬੀ, ਹਰਿਆ + ਆਰਾ । ਦੇਖੋ, 'ਹਰਿਆ'* ] ਹਰਿਆਵਲ ਵਾਲਾ, ਜਿਥੇ ਹਰਾ ਹਰਾ ਘਾਹ ਹੋਵੇ। ਯਥਾ—*'ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ' (੧੩੬੭),* ਹਰਨ ਲਿੱਸਾ ਹੈ, ਇਹ ਤਲਾ ਹਰੇ (ਘਾਹ) ਵਾਲਾ ਹੈ। ਭਾਵ ਵਿਖੇ ਰੂਪ ਘਾਹ ਵਾਲਾ ਤਲਾ ਸੰਸਾਰ ਹੈ, ਕਮਜ਼ੋਰ ਹਰਣ ਜੀਵ ਹੈ। (ਅਗੇ ਲਿਖਿਆ ਹੈ) ਲੱਖਾਂ ਪਰਤਾਵੇ ਰੂਪ ਸ਼ਿਕਾਰੀ ਹਨ, ਸਿਰ ਪੁਰ ਕਾਲ ਗੱਜ ਰਿਹਾ ਹੈ, ਬਚੇ ਕਿੱਕੁਰ ?

**ਹਰੀਆਵਲਾ** [ *ਗੁ: । ਹਰਾ + ਆਵਲ = ਸਾਵਾ ਪਨ, ਜਿਥੇ ਪੰਕਤੀਆਂ ਵਾਂਙ ਦਿਸੇ । ਦੇਖੋ, 'ਹਰਿਆ'* ] ਹਰਿਆ, ਸਰਸਬਜ਼, ਹਰਾ ਭਰਾ, ਭਾਵ ਅਨੰਦ ਸਹਿਤ। ਯਥਾ—*'ਸਫਲਿਓ ਬਿਰਖੁ ਹਰੀਆਵਲਾ'। (੫੯)*

**ਹਰੂਏ** [ *ਗੁ: । ਪੂਰਬੀ ਬੋਲੀ* ] ਹਲਕੇ, ਹੌਲੇ, ਭਾਵ ਪਾਪਾਂ ਰੂਪ ਬੋਝ ਤੋਂ ਰਹਿਤ। ਯਥਾ—*'ਹਰੂਏ ਹਰੂਏ ਤਿਰਿ ਗਏ ਡੂਬੇ ਜਿਨਿ ਸਿਰਿ ਭਾਰ' (੧੩੬੬)।*

**ਹਿਰਾਏ** [ *ਕ੍ਰਿ: । ਦੇਖੋ, 'ਹਰਿ'* ] ਲਿਆਂਵਦਾ ਹੈ (ਭਾਵ ਮੰਗ ਕੇ ਲਿਆਉਂਦਾ ਹੈ)। ਯਥਾ—*'ਕਾਨ ਫਰਾਇ ਹਿਰਾਏ ਟੂਕਾ' (੧੩੪੮),* ਕੰਨ ਪੜਵਾ ਕੇ ਟੁੱਕਰ ਮੰਗ ਕੇ ਲਿਆਉਂਦਾ ਹੈ।

**ਹਰਉ** ਦੇਖੋ, 'ਹਰਹੁ'

**ਹਰਿਓ** [ *ਕ੍ਰਿ: । ਸੰਸਕ੍ਰਿਤ, ਹ੍ਰੀ । ਪੰਜਾਬੀ, ਹਰਨਾ* ] ਠੱਗ ਲਿਆ ਹੈ।

**ਹਾਰਿਓ** [ *ਕ੍ਰਿ: । ਦੇਖੋ, 'ਹਾਰ'* ] ਹਾਰ ਗਿਆ ਹੈ, ਥੱਕ ਗਿਆ ਹੈ।

**ਹੇਰਉ** [ *ਕ੍ਰਿ: । ਦੇਖੋ, 'ਹੇਰੁ'* ] ਦੇਖੋ। ਯਥਾ—*'ਹੇਰਉ ਘਟਿ ਘਟਿ ਸਗਲ ਕੈ ਪੂਰਿ ਰਹੇ ਭਗਵਾਨ' (੨੬੦)।*

**ਹੇਰਿਓ** [ *ਕ੍ਰਿ: । ਦੇਖੋ, 'ਹੇਰੁ'* ] ਦੇਖਿਓ।

**ਹੋਰਿਓ** [ *ਕ੍ਰਿ: ਵਿ: । ਦੇਖੋ, 'ਹੋਰ'* ] ਹੋਰ ਹੋਰ ਤਰ੍ਹਾਂ ਨਾਲ, ਭਾਵ ਉਲਟੀ ਤਰ੍ਹਾਂ। ਯਥਾ—*'ਹੋਰਿਓ ਗੰਗ ਵਹਾਈਐ' (੯੬੭),* ਉਲਟੀ ਗੰਗਾ ਵਹਾਈ।

**ਹਰਸਨ** [ *ਕ੍ਰਿ: । ਸੰਸਕ੍ਰਿਤ, ਹਰ੍ਸ਼ਣ । ਹ੍ਰਿਸ਼, ਧਾਤੂ = ਅਨੰਦ ਦੇਣਾ* ] ਅਨੰਦ ਹੋਏ, ਖਿੜੇ। ਯਥਾ—*'ਦਰਸਨ ਪਰਸਨ ਸਰਸਨ ਹਰਸਨ' (੪੦੪),* ਦਰਸ਼ਨ ਕਰਕੇ ਸਰਸਨ ਹੋਏ (ਖਿੜੇ), ਅਰ ਪਰਸਨ ਕਰ ਕੇ ਆਨੰਦ ਹੋਏ।

**ਹਰਿ ਸਰਿ** [ *ਸੰ: । ਸੰਸਕ੍ਰਿਤ, ਹਰਿ = ਈਸ਼੍ਵਰ + ਸਰਿ = ਤਲਾ, ਸ੍ਰੀ ਧਾਤੂ, ਇਨ ਪ੍ਰਤੇ* ] ੧. ਈਸ਼੍ਵਰ ਰੂਪ ਤਲਾ, ਭਾਵ ਸਰੂਪ।

੨. ਸਾਧ ਸੰਗਤ[1]। ਇਹ ਅਰਥ ਗੁਰ ਪਰਮਾਣ ਨਾਲ ਠੀਕ ਸਿਧ ਹੁੰਦਾ ਹੈ। ਯਥਾ—*'ਕਰਿ ਮਜਨੁ ਹਰਿਸਰੇ' (੫੪੫),* ਕਰ ਇਸ਼ਨਾਨ ਹਰਿ ਸਰਿ ਵਿਚ। ਤਥਾ—*'ਸੰਤ ਧੂੜੀ ਨਿਤ ਨਾਪੈ ਰਾਮ' (੭੮੦),* ਇਸ ਤੁਕ ਦਾ ਅਰਥ ਅਗਲੀ ਅੱਧੀ ਤੁਕ ਵਿਚ ਕਰਦੇ ਹਨ ਕਿ *'ਸੰਤ ਧੂੜੀ ਨਿਤ ਨਾਪੈ ਰਾਮ'* ਅਰਥਾਤ ਹਰਿ ਸਰਿ (ਈਸ਼੍ਵਰ ਰੂਪ ਤਲਾ) ਦਾ ਇਸ਼ਨਾਨ ਇਹ ਹੈ ਕਿ ਸੰਤਾਂ ਦੀ ਧੂੜੀ ਵਿਚ ਨ੍ਹਾਈਏ।

੩. ਹਿੰਦੂ ਮਤਾਨੁਸਾਰ ਗੰਗਾ[2]।

੪. ਕਈ ਗਜਾਨੀ ਸਿਹਾਰੀ ਕਰਕੇ ਗੰਗਾ ਅਰਥ ਕਰਦੇ ਹਨ, ਪਰੰਤੂ ਸਿਹਾਰੀ ਕਰਕੇ 'ਸਰਿ' ਪਦ ਜ਼ਰੂਰੀ ਇਸਤ੍ਰੀ ਲਿੰਗ ਨਹੀਂ ਹੈ (ਸ੍ਰੀ + ਇਨੂ = ਸਰਿ, ਪੁਲਿੰਗ ਤੇ ਸਤ੍ਰੀ ਲਿੰਗ ਦੋਵੇਂ ਹੈ)।

੫. [ *ਸੰ: । ਸੰਸਕ੍ਰਿਤ, ਹਰ੍ਸ਼ = ਆਨੰਦ + ਰਿ = ਦੇਣ ਵਾਲਾ । ਧਾਤੂ ਰਾ = ਦਾਨੇ, ਕਿ ਪ੍ਰਤੇ* ] ਆਨੰਦ ਦਾਇਕ, ਭਾਵ ਸਾਧ ਸੰਗਤ।

੬. ਹਰਿ ਸਰਿ ਤੋਂ ਮੁਰਾਦ ਕੋਈ ਦਰਯਾ ਕੋਈ ਨਦੀ ਬੀ ਲੈਂਦੇ ਹਨ, ਕਿਸੇ ਨਦੀ, ਕਿਸੇ ਤਲਾ ਵਿਚ।

**ਹਰਿਹਾਂ** [ *ਸੰ: । ਪੰਜਾਬੀ* ] ੧. ਹੇ ਭਾਈ।

੨. ਕਹਿੰਦੇ ਹਨ ਪੰਜਵੇਂ ਗੁਰੂ ਜੀ ਦੀ ਸਾਲੀ ਦਾ ਨਾਮ ਸੀ, ਅਰ ਫੁਨਹੇ ਦੇ ਛੰਤ ਉਸੇ ਪ੍ਰਤਿ ਸੁਣਾਏ ਗਏ ਸਨ।

੩. *'ਹਰਿਹਾਂ' (੧੩੬੨),* ਛੰਤਾਂ ਵਿਚ ਇਕ ਟੇਕ ਮਾਤ੍ਰ ਹੈ, ਜਿਸ ਤਰ੍ਹਾਂ ਸ੍ਵੈਯਾਂ ਵਿਚ 'ਹਾਂ ਕਿ' ਆਉਂਦਾ ਹੈ।

**ਹਰਹੁ** [ *ਕ੍ਰਿ: । ਸੰਸਕ੍ਰਿਤ, ਹ੍ਰੀ । ਪੰਜਾਬੀ, ਹਰਨਾ ਤੋਂ ਹਰਹੁ* ] ਦੂਰ ਕਰੋ। ਯਥਾ—*'ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ' (੩੪੫)।*

**ਹਿਰਹਿ** [ *ਕ੍ਰਿ: । ਹਿੰਦੀ, ਹੇਰਹਿ । ਦੇਖੋ, 'ਹੇਰੁ'* ]

੧. ਦੇਖਦੇ ਹਨ। ਯਥਾ—*'ਕੋਟਿਕ ਪਾਪ ਪੁੰਨ ਬਹੁ ਹਿਰਹਿ' (੧੧੬੩),* ਕ੍ਰੋੜਾਂ ਹੀ ਪਾਪ ਤੇ ਪੁੰਨ ਦੇਖਦੇ ਹਨ।

੨. [ *ਸੰਸਕ੍ਰਿਤ, ਹ੍ਰੀ ਧਾਤੂ* ] ਖੋਹਦੇ ਹਨ, ਚੁਰਾਉਂਦੇ ਹਨ। ਯਥਾ—*'ਕਰਹਿ ਸੋਮਪਾਕੁ ਹਿਰਹਿ ਪਰ ਦਰਬਾ' (੧੨੦੩)।*

**ਹਰਿਹਟ** [ *ਸੰ: । ਸੰਸਕ੍ਰਿਤ, ਅਰਘਟ੍ਟ । ਪ੍ਰਾਕ੍ਰਿਤ, ਅਰ ਹੱਟ । ਪੁ: ਪੰਜਾਬੀ, ਹਰਹਟ; ਨ: ਪੰਜਾਬੀ, ਹਰੱਟ* ] ਹਰਟ, ਵਗਦੇ ਖੂਹ ਦਾ ਜੰਤਰ। ਯਥਾ—*'ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ' (੧੧੭੧)।*

**ਹਰਕਾਇਆ** [ *ਗੁ: । ਪੰਜਾਬੀ, ਹਲਕਾਇਆ*[3] ] ਜਿਸ ਨੂੰ ਹਲਕ ਚੜ੍ਹਿਆ ਹੋਵੇ। ਇਕ ਪ੍ਰਕਾਰ ਦਾ ਕੁਤਿਆਂ ਦਾ ਰੋਗ ਹੈ, ਜਿਸ ਨਾਲ ਓਹ ਸ਼ੁਦਾਈ ਹੋਏ ਭੱਜਦੇ ਹਨ, ਹਰ ਕਿਸੇ ਨੂੰ ਕਟਦੇ ਹਨ,

---

੧. 'ਹੁਰ' ਪੰਜਾਬੀ ਵਿਚ ਉਸ ਅਵਾਜ਼ ਨੂੰ ਕਹਿੰਦੇ ਹਨ ਜੋ ਪੰਛੀ ਦੇ ਪੈਰ ਟੇਕ, ਖੰਭ ਖਿਲਾਰ ਕੇ ਪਹਿਲਾ ਫਟਕਾਰਾ ਉਡਾਰੀ ਦਾ ਮਾਰਨ ਵੇਲੇ ਹੁੰਦੀ ਹੈ ਤੇ ਜਦ ਕੋਈ ਛੂਟ ਕਰ ਕੇ ਦੌੜ ਜਾਵੇ ਤਦ ਇਸੇ ਉਪਰਲੇ ਆਸ਼ੇ ਤੋਂ ਮੁਹਾਵਰੇ ਨਾਲ ਬੋਲਦੇ ਹਨ, ਹੁਰ੍ਹ ਕਰਕੇ ਨੱਸ ਗਿਆ, ਹੁਰ੍ਹ ਹੋ ਗਿਆ।

੧. ਕਈ ਲੋਕ ਹਰਿਸਰ ਦਾ ਅਰਥ ਦਰਬਾਰ ਸਾਹਿਬ ਦਾ ਸਰ ਸਮਝਦੇ ਹਨ, ਓਹ ਚੋਰੀ ਛਪੀ ਦਰਬਾਰ ਸਾਹਿਬ ਫੁਲ ਪਾਂਦੇ ਰਹੇ ਹਨ। ਕਈ ਲੋਕ ਜੋ ਹਰਿਸਰ ਦਾ ਅਰਥ ਸਾਧ ਸੰਗਤ ਸਮਝਦੇ ਹਨ ਉਹ ਮਸਤਕ ਦੀ ਅਸਥੀ ਪੀਹ ਕੇ ਚੌਂਕੀ ਸਾਹਿਬ ਦੇ ਚਰਨਾਂ ਵਿਚ ਪਾਂਦੇ ਸਨ।

੨. ਮੁਕਤੀ ਇਛਾ ਕਰਕੇ ਫੁਲ ਗੰਗਾ ਪਾਉਣੇ, ਤੀਸਰੀ ਪਾਤਸ਼ਾਹੀ ਦੀ ਆਪਣੀ ਹੋਰ ਬਾਣੀ ਦੇ ਸਿੱਧਾਂਤ ਵਿਰੁੱਧ ਹੈ, ਇਸ ਕਰਕੇ ਹਰਿ ਸਰਿ ਦਾ ਅਰਥ ਉਨ੍ਹਾਂ ਦੇ ਵਾਕ ਵਿਚ ਗੰਗਾ ਕਰਨਾ ਅਨੁਚਿਤ ਹੋਸੀ।

੩. ਹੋ ਸਕਦਾ ਹੈ ਇਹ ਪਦ ਅਰਬੀ 'ਹਲਕ' ਤੋਂ ਬਣਿਆ ਹੋਵੇ, ਜਿਸ ਦਾ ਅਰਥ ਹੈ—ਤਬਾਹ ਹੋਣਾ, ਮਰਨਾ।

ਜੋ ਉਸੇ ਰੋਗ ਨਾਲ ਗ੍ਰਸਤ ਹੋ ਜਾਂਦਾ ਹੈ। ਪਾਣੀ ਤੋਂ ਡਰਦੇ ਹਨ ਤੇ ਕੁਸ ਕੁਸ ਕੇ ਮਰ ਜਾਂਦੇ ਹਨ। ਦ੍ਰਿਸ਼ਟ ਦੇਣ ਵਿਚ ਇਸ ਤੋਂ ਮੁਰਾਦ ਡਾਢੇ ਘਬਰਾ ਤ੍ਰਿਸ਼ਨਾ ਆਦਿ ਦੀ ਅਵਸਥਾ ਤੋਂ ਹੁੰਦੀ ਹੈ।

**ਹਰਖ** [*ਸੰ: । ਸੰਸਕ੍ਰਿਤ, ਹਰਸ਼*] ਪ੍ਰਸੰਨਤਾ।

**ਹਿਰਖਰਿਆ** [*ਕ੍ਰਿ: । ਸੰਸਕ੍ਰਿਤ, ਹ੍ਰੀ=ਗੁਆਚਣਾ। ਪੰਜਾਬੀ, ਖਰਨਾ= ਨਾਸ਼ ਹੋਣਾ*] ਛਣ ਗਿਆ, ਖਰ ਗਿਆ।

**ਹਰਿ ਗੋਵਿੰਦ** [*ਸੰ: । ਸੰਸਕ੍ਰਿਤ*] ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਛੇਵੀਂ ਥਾਂ ਗੁਰਗੱਦੀ 'ਤੇ ਜੋ ਬਿਰਾਜਮਾਨ ਹੋਏ ਉਨ੍ਹਾਂ ਸਤਿਗੁਰਾਂ ਦਾ ਨਾਮ ਹੈ। ਯਥਾ—*'ਹਰਿ ਗੋਵਿੰਦੁ ਪ੍ਰਭਿ ਰਾਖਿਆ' (੬੨੬)।*

**ਹਰੀਚੰਦ** [*ਸੰ: । ਸੰਸਕ੍ਰਿਤ, ਹਰਿਸ਼ਚੰਦ੍ਰਾ*] ਸੂਰਜ ਬੰਸੀ ਕੁਲ ਦੇ ੨੮ਵੇਂ ਰਾਜੇ ਦਾ ਨਾਉਂ ਹੈ ਜੋ ਸੱਚ ਬੋਲਣ ਤੇ ਦਾਨ ਕਰਨ ਵਿਚ ਉੱਘਾ ਸੀ। ਯਥਾ—*'ਹਰੀ ਚੰਦੁ ਦਾਨੁ ਕਰੈ ਜਸੁ ਲੇਵੈ' (੨੨੪)।*

**ਹਰਿਚੰਦਉਰੀ/ਹਰਿਚੰਦਉਰੜੀ** [*ਸੰ: । ਸੰਸਕ੍ਰਿਤ, ਹਰਿਸ਼ ਚੰਦ੍ਰ ਪੁਰ, ਸੂਰਜ ਬੰਸੀ ਕੁਲ ਦਾ ੨੮ਵਾਂ ਰਾਜਾ ਹਰਿਸ਼ਚੰਦ੍ਰ ਜੋ ਸਤਿਵਾਦੀ ਤੇ ਸਖੀ ਸੀ, ਉਹ ਸੁਰਗ ਤੋਂ ਡਿਗਦਾ ਨਗਰੀ ਸਮੇਤ ਅਕਾਸ਼ ਵਿਚ ਟਿਕ ਗਿਆ*] ਅਕਾਸ਼ ਵਿਚ ਇਕ ਭ੍ਰਮ ਮਾਤ੍ਰ ਨਗਰੀ ਪ੍ਰਤੀਤ ਹੁੰਦੀ ਹੈ, ਉਸੇ ਨੂੰ ਗੰਧ੍ਰਬ ਨਗਰੀ ਬੀ ਆਖਦੇ ਹਨ। ਇਹ ਭ੍ਰਮ ਕਦੀ ਰਾਹੀ ਨੂੰ ਸਾਮ੍ਹਣੇ ਬ੍ਰਿਛਾਂ ਵਿਚ ਬੀ ਭਾਨ ਹੁੰਦਾ ਹੈ, ਸਵੇਰੇ ਵਾ ਸੰਝ ਨੂੰ ਅਕਾਸ਼ ਦੇ ਕਿਸੇ ਹਿੱਸੇ ਵਿਚ ਬੀ ਬੱਝ ਜਾਂਦਾ ਹੈ, ਭਾਵ ਭ੍ਰਮ ਮਾਤ੍ਰ। ਯਥਾ—*'ਹਰਿਚੰਦਉਰੀ ਦੇਖਿ ਮੂਠਾ ਕੂੜੁ ਸੇਜਾ ਰਾਵਿਆ' (੪੬੦)।*

**ਹਰੀਜੈ** [*ਕ੍ਰਿ: । ਦੇਖੋ, 'ਹਰਿਆ'*] ਹਰੇ ਹੋਣਗੇ, ਪ੍ਰਫੁੱਲਤ ਹੋਣਗੇ। ਯਥਾ—*'ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ ਮਿਲਿ ਸਾਧੂ ਸੰਗਿ ਹਰੀਜੈ' (੧੩੨੬)।* ਦੇਖੋ, 'ਉਭਿ ਸੁਕ'

**ਹਰਿਜਨੀ** [*ਸੰ: । ਸੰਸਕ੍ਰਿਤ, ਹਰਿ ਜਨ । ਈ, ਪੰਜਾਬੀ ਪ੍ਰਤੇ*] ਪਰਮੇਸ਼ਰ ਦੇ ਦਾਸਾਂ ਨੇ। ਯਥਾ—*'ਇਹ ਬੀਚਾਰੀ ਹਰਿ ਜਨੀ' (੧੧੮੬)।*

**ਹਰਿ ਜਾਨੈ** [*ਖ: ਤ: ਪੁ: ਸ: । ਸੰਸਕ੍ਰਿਤ, ਹਰਿ ਜਨ*] ਪਰਮੇਸ਼ਰ ਦੇ ਭਗਤਾਂ ਦੇ। ਯਥਾ—*'ਚਰਨੀ ਆਇ ਪਵੈ ਹਰਿ ਜਾਨੈ' (੧੩੨੦)।*

**ਹਿਰੰਡ ਪਲਾਸ** [*ਸੰ: । ਸੰਸਕ੍ਰਿਤ, ਏਰੰਡ । ਪਲਾਸ਼*] ਹਿਰੰਡ ਤੇ ਛਿਛਰਾ, ਦੋਵੇਂ ਬ੍ਰਿਛ ਹਨ ਜੋ ਮਾਮੂਲੀ ਸਮਝੇ ਜਾਂਦੇ ਹਨ। ਹਿਰੰਡ ਦੇ ਬੀਆਂ ਦਾ ਤੇਲ ਕੱਢਦੇ ਹਨ, ਛਿਛਰੇ ਦੇ ਪੱਤੇ ਹਲਵਾਈ ਵਰਤਦੇ ਹਨ। ਛਿਛਰੇ ਨੂੰ ਢਾਕ ਬੀ ਕਹਿੰਦੇ ਹਨ। ਯਥਾ—*'ਹਿਰਡ ਪਲਾਸ ਸੰਗਿ ਹਰਿ ਬੁਹੀਆ' (੮੩੪),* ਹਿਰੰਡ ਤੇ ਛਿਛਰਾ {ਹਰਿ} ਚੰਦਨ ਦੀ ਸੰਗਤ ਕਰਕੇ ਮਹਿਕ ਗਏ।

**ਹਾਰ ਡੋਰ** [*ਸੰ: । ਪੰਜਾਬੀ*] ਹਾਰ ਵਿਚ ਪ੍ਰੋਤੀ ਹੋਈ ਰੇਸ਼ਮ ਦੀ ਡੋਰ। ਯਥਾ—*'ਹਾਰ ਡੋਰ ਰਸ ਪਾਟ ਪਟੰਬਰ' (੧੧੦੯)।*

**ਹਰਣਾ** [*ਸੰਬੋ: । ਸੰਸਕ੍ਰਿਤ, ਹਰਿਣ । ਪੰਜਾਬੀ, ਹਰਨ, ਹਰਣ*]

੧. ਮ੍ਰਿਗ। ਹਰਨ। ਯਥਾ—*'ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ' (੪੩੮),* ਹੇ ਕਾਲੇ ਹਰਨ[੧] (ਭਾਵ ਬੇਪਰਵਾਹ ਇਨਸਾਨ) ਕਿਆ ਤੂੰ ਸੰਸਾਰ ਵਾੜੀ ਵਿਚ ਰੱਤਾ ਹੈਂ।

੨. [*ਸੰ: । ਸੰਸਕ੍ਰਿਤ, ਹਰਿਣ=ਮ੍ਰਿਗ । ਪੰਜਾਬੀ, ਹਰਨ ਤੋਂ ਜੋ ਹੋਵੇ ਸੋ—ਹਰਣਾ*] ਮ੍ਰਿਗਾਣ। ਯਥਾ—*'ਕੇਸਰਿ ਕੁਸਮ ਮਿਰਗ ਮੈ ਹਰਣਾ' (੭੨੧),* ਕੇਸਰ ਫੁਲ {ਮਿਰਗ ਮੈ} ਕਸਤੂਰੀ ਤੇ ਮ੍ਰਿਗਾਣ।

**ਹਰਣੀ** [*ਸੰ: । ਸੰਸਕ੍ਰਿਤ, ਹਰਿਣ*]

੧. ਹਰਣ ਦੀ ਮਾਦੀਨ, ਮਿਰਗਾਣੀ। ਯਥਾ—*'ਹਰਣੀ ਹੋਵਾ ਬਨਿ ਬਸਾ' (੧੫੭)।*

੨. [*ਕ੍ਰਿ: । ਸੰਸਕ੍ਰਿਤ, ਹਰਿ*] ਦੂਰ ਕਰਨ ਵਾਲੇ। ਯਥਾ—*'ਅਨਾਥਹ ਨਾਥ ਦਇਆਲ ਸੁਖ ਸਾਗਰ ਸਰਬ ਦੋਖ ਭੈ ਹਰਣੀ' (੧੨੧੯)।*

**ਹੈਰਾਨ** [*ਗੁ: । ਫ਼ਾਰਸੀ, ਹੈਰਾਨ*] ਅਸਚਰਜ। ਯਥਾ—*'ਗਾਇ ਰਹੇ ਹੈਰਾਨ' (੧੩੩੫)।*

**ਹਰਣਾਖੀ** [*ਗੁ: । ਸੰਸਕ੍ਰਿਤ, ਹਰਣਾਕਸ਼ੀ=ਹਰਨ ਦੇ ਨੈਣਾਂ ਵਰਗੀਆਂ ਸੁੰਦਰ ਅੱਖੀਆਂ ਵਾਲੀ (ਤ੍ਰੀਮਤ)। ਪੰਜਾਬੀ, ਹਰਣ+ਆਖੀ*] ਸੁਹਣਿਆਂ ਨੈਣਾਂ ਵਾਲੀ, ਭਾਵ ਜਗਜਾਸੂ। ਯਥਾ—*'ਹਰਣਾਖੀ ਕੂ ਸਚੁ ਵੈਣੁ ਸੁਣਾਈ' (੯੫੯),* ਤਥਾ—*'ਸੁਣਿ ਮੁੰਧੇ ਹਰਣਾਖੀਏ' (੧੪੧੦)।* ਦੇਖੋ, 'ਮੁੰਧੇ'

**ਹਰਤਾ** [*ਗੁ: । ਸੰਸਕ੍ਰਿਤ, ਹਰਤ=ਲੈ ਜਾਣਾ*] ਦੂਰ ਕਰਨ ਵਾਲਾ। ਯਥਾ—*'ਦੁਖ ਹਰਤਾ ਇਹ ਬਿਧਿ ਕੋ ਸੁਆਮੀ' (੬੩੨)।*

**ਹਰਤੇ** [*ਸੰ: । ਸੰਸਕ੍ਰਿਤ, ਹਰਤ੍=ਲੈ ਜਾਣਾ*] ਚੋਰ। ਯਥਾ—*'ਆਤਮ ਘਾਤੀ ਹਰਤੇ' (੧੨੬੭)।*

**ਹਿਰਤੇ** [*ਕ੍ਰਿ: । ਸੰਸਕ੍ਰਿਤ, ਹਰਤ=ਲੈ ਜਾਣਾ*] ਚੁਰਾਉਂਦੇ ਹੋਏ। ਯਥਾ—*'ਕਾਹੂ ਬਿਹਾਵੈ ਜੀਆ ਇਹ ਹਿਰਤੇ' (੯੧੪)।*

**ਹੇਰਤ** [*ਕ੍ਰਿ: । ਹਿੰਦੀ, ਹੇਰਨਾ । ਦੇਖੋ, 'ਹੇਰੁ'*] ਦੇਖਦੀ। ਯਥਾ—*'ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ' (੯੩੭)।*

**ਹੈਰਤਿ** [*ਸੰ: । ਅਰਬੀ, ਹੈਰਤ, ਅਸਚਰਜ*] ੧. ਹੋਸ਼[੧]। ਯਥਾ—*'ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ' (੪੯੮)।*

੨. [*ਸੰਪ੍ਰਦਾ*] ਉੱਚਤਾ, ਵਡਿਆਈ, ਹੈਸੀਅਤ।

**ਹਰਤਾਲ ਪੁਰਈਆ** [*ਗੁ: । ਪੰਜਾਬੀ*]

੧. ਹਰ ਇਕ ਤਾਲ ਨੂੰ ਪੂਰਾ ਕਰਨ ਵਾਲਾ।

੨. ਹਰੀ ਦੇ ਤਾਲਾਂ ਦਾ ਪੂਰਕ।

**ਹਰਦੀ** [*ਸੰ: । ਦੇਸ਼ ਭਾਸ਼ਾ । ਸੰਸਕ੍ਰਿਤ, ਹਰਿਦ੍ਰਾ*] ਹਲਦੀ, ਇਕ ਪ੍ਰਕਾਰ ਦੀ ਜੜ੍ਹ ਜੋ ਖਾਣੇ ਯੋਗ ਪੀਲਾ ਰੰਗ ਦੇਂਦੀ ਹੈ। ਯਥਾ—*'ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ' (੧੩੬੭)।*

**ਹਿਰਦਾ** [*ਸੰ: । ਸੰਸਕ੍ਰਿਤ, ਹ੍ਰਿਦਯ*]

੧. ਦਿਲ।

੨. ਮਨ, ਮਨ ਦੇ ਰਹਿਣ ਦਾ ਠਿਕਾਣਾ, ਜਿਥੇ ਖ਼ਯਾਲ ਤੇ ਪ੍ਰਤੀਤਾਂ ਦਾ ਵਾਸ ਹੈ।

੩. ਅੰਦਰ। ਯਥਾ—*'ਹਰਿ ਜਨ ਸਿਮਰਹੁ ਹਿਰਦੈ ਰਾਮ' (੭੦੨)।*

**ਹਰਿ ਦੁਆਰਾ** [*ਸੰ: । ਸੰਸਕ੍ਰਿਤ*] ਹਰਿ ਦੀ ਪ੍ਰਾਪਤੀ ਦਾ ਦੁਆਰਾ, ਭਾਵ ਵਸੀਲਾ। ਯਥਾ—*'ਨਹ ਮਿਲੀਐ ਹਰਿ ਦੁਆਰਾ' (੬੪੨)*

**ਹਰਿ ਦਾਸ** [*ਸੰ: । ਸੰਸਕ੍ਰਿਤ*] ੧. ਸ੍ਰੀ ਗੁਰੂ ਰਾਮਦਾਸ ਜੀ ਦੇ ਪਿਤਾ ਜੀ ਦਾ ਨਾਉਂ ਹੈ। ਯਥਾ—*'ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ' (੧੩੯੭),* ਕਲ੍ਯ (ਨਾਮਾ) ਕਵਿ

---

[੧] ਕਾਲਾ ਹਰਨ ਇਕ ਵਡੀ ਕਿਸਮ ਦਾ ਸੋਹਣਾ ਹਰਨ ਹੈ, ਹੀਰਾ ਹਰਨ ਬੀ ਇਸ ਨੂੰ ਪੰਜਾਬੀ ਵਿਚ ਕਹਿੰਦੇ ਹਨ।

[੧] ਹੈਰਤ ਦੇ ਅਰਥ ਹਨ ਅਚਰਜ। ਪਰ 'ਹੈਰਤ ਗੁੰਮ ਹੋ ਗਈ' ਵਿਚ ਹੈਰਤ ਦੀ ਮੁਰਾਦ ਹੋਸ਼ ਹੈ, ਉਹੋ ਵਰਤਾਉ ਇਸ ਫਿਕਰੇ *'ਹੈਰਤਿ ਕਛੁ ਨ ਰਹੀ'* ਵਿਚ ਹੈ।

(ਕਹਿੰਦਾ ਹੈ) {ਠਕੁਰ} ਉਚੇ ਸਤਿਕਾਰ ਵਾਲੇ ਹਰਿਦਾਸ ਜੀ ਦੇ ਪੁਤ੍ਰ ਸ੍ਰੀ ਗੁਰੂ ਰਾਮਦਾਸ {ਅਭਰ ਸਰ} ਖਾਲੀ (ਹਿਰਦੇ ਰੂਪ) ਸਰੋਵਰਾਂ ਨੂੰ (ਨਾਮ ਨਾਲ) ਭਰਦੇ ਹਨ।

੨. ਹਰੀ ਦੇ ਦਾਸ, ਭਗਤ।

**ਹਰ ਦਮ** [*ਕ੍ਰਿ: ਵਿ: । ਫ਼ਾਰਸੀ*] ਹਰ ਸ੍ਵਾਸ, ਹਰ ਵੇਲੇ।

**ਹਰਿ ਦਰਸਨ** [*ਖ: ਤ: ਪੁ: ਸ: । ਸੰਸਕ੍ਰਿਤ, ਹਰਿ ਦਰ੍ਸ਼ਨ*] ਵਾਹਿਗੁਰੂ ਦੇ ਦਰਸ਼ਨ (ਦੀ ਚਾਹ ਵਾਲੇ)। ਯਥਾ—*'ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ'। (੧੩੨੪)*

**ਹਰਿ ਦਰਸਾਵੜਾ** [*ਸੰ: । ਸੰਸਕ੍ਰਿਤ, ਹਰਿ ਦਰ੍ਸ਼। ਸ੍ਵਾਰਥ ਪ੍ਰਤੇ, ਆਵ। ੜਾ, ਲਾਡ ਮਈ ਪ੍ਰਤੇ*] ਪਰਮੇਸ਼ਰ ਦਾ ਦਰਸ਼ਨ। ਦੇਖੋ, 'ਦਰਸਾਵੜਾ'

**ਹਰਨ** [*ਸੰ: । ਸੰਸਕ੍ਰਿਤ, ਹਰਣ*] ਖਾਲੀ ਹੋਣ ਦੀ ਦਸ਼ਾ, ਵਿਨਾਸ਼। ਯਥਾ—*'ਹਰਨ ਭਰਨ ਜਾਕਾ ਨੇਤ੍ਰ ਫੋਰੁ' (੨੮੪)।*

**ਹਰਨਾ** [*ਸੰ: ਸੰਸਕ੍ਰਿਤ, ਹਰਿਣ*] ਮ੍ਰਿਗ। ਯਥਾ—*'ਹਰਨਾ ਦੂਬਲਾ ਇਹੁ ਹਰੀਆਰਾ ਤਾਲੁ' (੧੩੬੭)।*

**ਹਿਰਨ** [*ਸੰ: । ਸੰਸਕ੍ਰਿਤ, ਹਿਰਣ*] ਸੋਨਾ। ਯਥਾ—*'ਲੋਹਾ ਕੰਚਨ ਹਿਰਨ ਹੋਇ ਕੈਸੇ' (੬੭੩)।* ਦੇਖੋ, 'ਹਿਰਨ ਕੰਚਨ'

**ਹਿਰਾਨੀ** [*ਕ੍ਰਿ: । ਸੰਸਕ੍ਰਿਤ, ਹਰਣ*] ਦੂਰ ਹੋਈ। ਯਥਾ—*'ਪੂੰਜੀ ਹਿਰਾਨੀ ਬਨਜੁ ਟੂਟ' (੧੧੯੫)।*

**ਹਿਰਾਨੋ** [*ਕ੍ਰਿ: । ਅਰਬੀ, ਹੈਰਾਨ*]

੧. ਅਸਚਰਜ ਕੀਤਾ, ਘਬਰਾਇਆ, ਰੁਲਾਇਆ।

੨. [*ਕ੍ਰਿ: । ਹਿੰਦੀ, ਹੇਰਨਾਂ ਤੋਂ। ਦੇਖੋ, 'ਹੇਰੁ'*] ਦੇਖੀਦਾ ਹੈ, ਦੇਖਿਆ ਹੈ। ਯਥਾ—*'ਬਹੁ ਬਿਧਿ ਮਾਇਆ ਮੋਹ ਹਿਰਾਨੋ' (੧੨੬੯)।*

**ਹੇਰਨ** [*ਕ੍ਰਿ: । ਦੇਖੋ, 'ਹੇਰੁ'*] ਦੇਖਣ (ਲਈ)।

**ਹਿਰਨ ਕੰਚਨ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਹਿਰਣ। ਕਾਞ੍ਚਨ*] ਸੋਨਾ, ਚਮਕਦਾਰ[1] ਸੋਨਾ, ਬਾਰਾਵੰਨੀ ਸੋਨਾ।

**ਹਰਨਾਖਿ[2]/ਹਰਨਾਖਸ** [*ਸੰ: । ਸੰਸਕ੍ਰਿਤ, ਹਿਰਣਯ+ਕਸ਼ਿਪੁ=ਸੋਨੇ ਦੀ ਛੋੜ ਯਾ ਲਿਬਾਸ ਵਾਲਾ। ਦੇਸ਼ ਭਾਸ਼ਾ, ਹਰਨਾਖਸ=ਪ੍ਰਹਿਲਾਦ ਦਾ ਪਿਤਾ*] ਪ੍ਰਹਿਲਾਦ ਜੀ ਦੇ ਪਿਤਾ ਦਾ ਨਾਮ ਹੈ, ਜੋ ਰਾਕਸ਼ ਸੀ। ਯਥਾ—*'ਹਰਨਾਖਸੁ ਛੇਦਿਓ ਨਖ ਬਿਦਾਰ' (੧੧੯੪),* ਯਥਾ—*'ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ' (੯੮੪)।* ਦੇਖੋ, 'ਕਰ ਆਜ'

**ਹਰਿਬੰਸ** [*ਸੰ: । ਸੰਸਕ੍ਰਿਤ, ਹਰਿਵੰਸ਼*] ਇਕ ਕਵੀ ਦਾ ਨਾਉਂ ਹੈ, ਜਿਸ ਦੀ ਬਾਣੀ ਭੱਟਾਂ ਦੇ ਸੂਯਾਂ ਵਿਚ ਹੈ। ਯਥਾ—*'ਹਰਿਬੰਸ ਜਗਤਿ ਜਸੁ ਸੰਚਰ੍ਉ' (੧੪੦੯)।*

**ਹਰਿਭਾ** [*ਸੰ: । ਸੰਸਕ੍ਰਿਤ, ਹਰਿ। ਦੇਸ਼ ਭਾਸ਼ਾ, ਭਾ=ਹੋ ਗਏ*] ਹਰੀ (ਰੂਪ) ਹੋ ਗਏ। ਯਥਾ—*'ਲੋਹ ਮਨੂਰ ਕੰਚਨੁ ਮਿਲਿ ਸੰਗਤਿ ਹਰਿ ਉਰਧਾਰਿਓ ਗੁਰਿ ਹਰਿਭਾ' (੧੩੩੭)।*

**ਹਰਿਭੰਵ** [*ਸੰ: । ਸੰਸਕ੍ਰਿਤ, ਹਰਿ+ਭਵ*] ਹਰੀ ਭੰਨਣ ਵਾਲਾ ਹੈ (ਦੁਖਾਂ ਦਾ) 'ਦੁਖਾਂ ਦਾ' ਏਥੇ ਅਧਜਾਹਾਰ ਹੈ।

**ਹਰਮ** [*ਸੰ: । ਅਰਬੀ, ਹਰਮ=ਮਨ੍ਹੇ ਕੀਤੀ ਹੋਈ ਸ਼ੈ। ਕਾਬੇ ਦੇ ਗਿਰਦ ਇਕ ਅਹਾਤਾ ਹੈ ਜਿਸਦੇ ਅੰਦਰ ਜਾਨਵਰ ਮ੍ਰਾਰਨੇ ਮਨ੍ਹੇ ਹਨ। ੨. ਵਿਆਹੀ ਯਾ ਘਰ ਪਈ ਇਸਤ੍ਰੀ। ੩. ਇਸਤ੍ਰੀ ਦੇ ਰਹਿਣ ਦਾ ਮਹੱਲ*] ਮਹੱਲ ਜਿਸ ਵਿਚ ਤ੍ਰੀਮਤਾਂ ਰਹਿੰਦੀਆਂ ਹੋਣ। ਯਥਾ—*'ਹਰ ਰੰਗੀ ਹਰਮ ਸਵਾਰਿਆ' (੪੭੨),* ਹਰ ਰੰਗਾਂ ਦਾ ਹਰਮ (ਮਹੱਲ) ਰਚਿਆ ਹੈ।

**ਹਰਮਾ** [*ਸੰ: । ਦੇਖੋ, 'ਹਰਮ'*] ਇਸਤ੍ਰੀਆਂ। ਯਥਾ—*'ਹਰਮਾ ਹੋਈਆ ਛਾਈ ਮਾਈ' (੪੧੭),* ਇਸਤ੍ਰੀਆਂ ਛਾਂਉਂ ਮਾਊਂ ਹੋ ਗਈਆਂ।

**ਹਰਾਮ** [*ਗੁ: । ਅਰਬੀ, ਹਰ੍ਮ=ਮਨ੍ਹੇ ਕੀਤਾ ਹੋਯਾ*] ਮਨ੍ਹੇ ਕੀਤਾ ਹੋਇਆ, ਵਰਜਿਤ। ਅਨੁਚਿਤ। ਬੇਹੱਕਾ। ਯਥਾ—*'ਅਸੰਖ ਚੋਰ ਹਰਾਮ ਖੋਰ' (੪),* ਕਈ ਚੋਰ ਅਰ ਹਰਾਮ ਖਾਣ ਵਾਲੇ ਹਨ। ਦੇਖੋ, 'ਗੈਬਾਨ'

**ਹਰਾਮ ਖੋਰੀ** [*ਸੰ: । ਫ਼ਾਰਸੀ*]

੧. ਨਿੰਦਤ ਵਸਤੂ ਖਾਣਾ। ੨. ਬੇਈਮਾਨੀ।

**ਹੁਰਮਤਿ** [*ਸੰ: । ਅਰਬੀ, ਹੁਕਮ ਤੋਂ ਹੁਰਮਤ*] ਮਾਣ, ਪ੍ਰਤਿਸ਼ਟਾ, ਇੱਜ਼ਤ, ਸ਼ੀਲ। ਯਥਾ—*'ਹੁਰਮਤਿ ਤਿਸਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ' (੪੭੪)।* ਦੇਖੋ, 'ਵਜਹੁ'

**ਹਰਿ ਮੰਦਰੁ** [*ਸੰ: । ਸੰਸਕ੍ਰਿਤ*] ੧. ਹਰੀ ਦੇ ਵਾਸ ਕਰਨ ਦਾ ਅਸਥਾਨ। ਯਥਾ—*'ਹਰਿ ਮੰਦਰੁ ਏਹੁ ਸਰੀਰੁ ਹੈ' (੧੩੪੬)।*

---

੧. ਕਾਂਚਨ (=ਸੋਨਾ) ਪਦ 'ਕਚ' ਧਾਤੂ ਤੋਂ ਬਣਦਾ ਹੈ, ਜਿਸਦਾ ਅਰਥ ਹੈ ਚਮਕਣਾ।

੨. ਜਾਪਦਾ ਐਉਂ ਹੈ ਕਿ ਕਸ਼ਜਪੁ ਦੇ ਵੱਡੇ ਪੁਤ੍ਰ ਦਾ ਨਾਮ ਹਰਨਾਖਸ਼ ਸੀ। ਇਹ ਦੈਂਤਜ ਦੱਖਣੀ ਪੰਜਾਬ ਵਿਚ ਹੋਇਆ ਹੈ, ਮੁਲਤਾਨ ਵਿਚ ਇਸਦਾ ਟਿਕਾਣਾ ਹੁਣ ਤੱਕ ਹੈ। ਥੰਮ ਜਿਸ ਤੋਂ ਨਰ ਸਿੰਘ ਨਿਕਲੇ ਕਿਲ੍ਹੇ ਵਿਚ ਉਸ ਦਾ ਚਿੰਨ੍ਹ ਹੈ ਤੇ ਪ੍ਰਹਿਲਾਦ ਪੁਰੀ ਨਾਮੇਂ ਮੰਦਰ ਬੀ ਹੈ, ਤੇ ਸ਼ਹਿਰ ਵਿਚ ਨਰ ਸਿੰਘ ਪੁਰੀ ਨਾਮੇ ਮੰਦਰ ਬੀ ਹੈ। ਜਦੋਂ ਆਰਯਾ ਕੁਲ ਦੇ ਲੋਗ ਉਤਰੀ ਪੰਜਾਬ ਫਤਹਿ ਕਰ ਕੇ ਦੱਖਣ ਨੂੰ ਰੁਖ਼ ਕਰ ਰਹੇ ਸੀ ਤਦ ਦੀ ਗੱਲ ਜਾਪਦੀ ਹੈ। ਵਿਸ਼ੇਸ਼ ਸੰਭਾਵਨਾ ਇਹ ਹੈ ਕਿ ਜਦੋਂ ਭਗਤੀ ਮਾਰਗ ਉਦੇ ਹੋਇਆ ਤੇ ਨਿਰੀ ਦਾਰਸ਼ਨਕ ਵਿਦਜਾ ਵਾਲਿਆਂ ਨੇ ਇਨ੍ਹਾਂ ਨੂੰ ਸਤਾਯਾ ਤਦੋਂ ਦਾ ਵਾਕਿਆ ਹੋਵੇ। ਹਰ ਹਾਲ ਇਸ ਦਾ ਨਾਮ ਹਰਨਾਖਸ਼ ਤਦੋਂ ਪੰਜਾਬ ਵਿਚ ਪ੍ਰਸਿੱਧ ਸੀ ਤੇ ਦੇਸ਼ ਭਾਸ਼ਾ ਵਿਚ ਇਹੋ ਨਾਮ ਅੱਜ ਤਕ ਚਲਾ ਆਯਾ ਹੈ, ਨਾ ਨਿਰਾ ਪੰਜਾਬ ਵਿਚ, ਸਗੋਂ ਬਨਾਰਸ ਦੇ ਕਬੀਰ ਜੀ ਤੇ ਦੱਖਣ ਦੇ ਨਾਮਦੇਵ ਜੀ ਬੀ ਪ੍ਰਹਿਲਾਦ ਦੇ ਪਿਤਾ ਦਾ ਨਾਮ ਹਰਨਾਖਸ਼ ਹੀ ਲਿਖਦੇ ਹਨ। ☛ ਯਥਾ—*'ਹਰਨਾਖਸੁ ਛੇਦਿਓ ਨਖ ਬਿਦਾਰ'।* (ਬਸੰਤ ਕਬੀਰ ਜੀ, ਪੰਨਾ ੧੧੯੪)

ਪੁਨਾ—*'ਹਰਨਾਖਸੁ ਜਿਨਿ ਨਖਹ ਬਿਦਾਰਿਉ'।* (ਭੈਰਉ ਨਾਮ ਦੇਵ ਜੀ, ਪੰਨਾ ੧੧੬੫)

ਜਦੋਂ ਮੰਝੀ ਹੋਈ ਸੰਸਕ੍ਰਿਤ ਵਾਲਿਆਂ ਇਨ੍ਹਾਂ ਵਾਕਿਆਤ ਨੂੰ ਸ਼ੁਸਤਾ ਕਹਾਣੀਆਂ ਦੀ ਸ਼ਕਲ ਵਿਚ ਲਿਖਿਆ ਤਾਂ ਪ੍ਰਹਿਲਾਦ ਦੇ ਪਿਤਾ ਦਾ ਨਾਮ—ਹਿਰਣਜਕਸ਼ਿਪੁ ਲਿਖਿਆ ਤੇ ਇਸ ਦੇ ਛੋਟੇ ਭਰਾ ਦਾ ਨਾਮ ਹਿਰਣਾਕ੍ਸ਼ ਲਿਖਿਆ। ਕਈ ਲੋਕੀ ਹੁਣ ਦੇਸ਼ ਭਾਸ਼ਾ ਦਾ ਹਰਨਾਖਸ਼ ਤੇ ਸੰਸਕ੍ਰਿਤ ਦਾ ਹਿਰਣਾਕ੍ਸ਼ ਵੇਖ ਕੇ ਘਾਬਰਦੇ ਹਨ, ਪਰ ਘਾਬਰਣ ਦੀ ਕੋਈ ਗੱਲ ਨਹੀਂ ਹੈ, ਦੇਸ਼ ਭਾਸ਼ਾ ਦਾ ਪਦ ਹਰਨਾਖਸ਼ ਉਸੇ ਦਾ ਨਾਮ ਹੈ ਜਿਸ ਨੂੰ ਸੰਸਕ੍ਰਿਤ ਲੇਖਕਾਂ ਨੇ ਹਿਰਣਯਕਸ਼ਿਪੁ ਲਿਖਿਆ ਹੈ। ਪਰ ਸੰਸਕ੍ਰਿਤ ਪੁਸਤਕਾਂ ਵਿਸ਼ਨੂ, ਪੁਰਾਣ, ਭਾਗਵੰਤ ਆਦਿਕਾਂ ਦਾ ਹਿਰਨਜਕਸ਼ਪ ਹੋਰ ਹੈ, ਜੋ ਹਿਰਣਜਕਸ਼ਿਪੁ ਦਾ ਛੋਟਾ ਭਰਾ ਹੈ ਤੇ ਬਰਾਹ ਅਵਤਾਰ ਦੇ ਹਥੀਂ ਮਾਰਿਆ ਗਿਆ ਸੀ।

ਹਰਨਾਖਸ਼ ਦੀ ਵਿਤਪਤੀ ਐਉਂ ਬੀ ਲਗਦੀ ਹੈ—ਹਰ + ਨਾਖ + ਸ਼। [ਹਰ] ਹਰੀ ਨੇ ਜਿਸ ਨੂੰ [ਨਖ] ਨੌਹਾਂ ਨਾਲ [ਸ਼] ਮਾਰਿਆ। ਗੁਰਬਾਣੀ ਵਿਚ ਹਰਨਾਖਸ਼ ਦੇ ਨਾਮ ਨਾਲ ਨੌਹਾਂ ਨਾਲ ਬਿਦਾਰਣਾ ਕਈ ਵੇਰ ਆਯਾ ਹੈ। ਯਥਾ—*'ਹਰਣਾਖਸੁ ਲੇ ਨਖਹੁ ਬਿਧਾਸਾ'।* (ਗਉੜੀ ਮ: ੧, ਪੰਨਾ ੨੨੪)

੨. ਹਰੀ ਦੇ ਜਸ ਕਰਨ ਦਾ ਅਸਥਾਨ (ਇਸ ਕਰਕੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨੂੰ ਕਹਿੰਦੇ ਹਨ)। ਯਥਾ—*'ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ' (੭੮੧)।*

**ਹਰਿ ਰਾਇ**[੧] [*ਸੰ: । ਸੰਸਕ੍ਰਿਤ, ਹਰਿ। ਹਿੰਦੀ, ਰਾਇ*] ਹਰੀ ਰੂਪ ਰਾਜਾ, ਵਾਹਿਗੁਰੂ।

**ਹਰਿ ਰਸ** [*ਖ: ਤ: ਪ: ਸ: । ਸੰਸਕ੍ਰਿਤ, ਹਰ। ਰਸ*] ਹਰੀ (ਦੇ ਮੇਲ ਯਾ ਸਮੀਪਤਾ) ਦਾ ਅਨੰਦ। ਵਾਹਿਗੁਰੂ ਦਾ ਨਾਮ ਜਪਦਿਆਂ ਜਦ ਮਨ ਦੀ ਮੈਲ ਦੂਰ ਹੋ ਜਾਂਦੀ ਹੈ, ਟਿਕਾਉ ਹੋਣ ਲਗ ਜਾਂਦਾ ਹੈ ਤੇ ਪਜਾਰ ਦੀ ਖਿੱਚ ਪੈਂਦੀ ਹੈ, ਤਦ ਠੰਢ, ਟਿਕਾਉ, ਖੇੜੇ ਦਾ ਇਕ ਸੁਖ ਪ੍ਰਤੀਤ ਹੋਣ ਲਗ ਪੈਂਦਾ ਹੈ, ਉਸ ਨੂੰ ਹਰਿ ਰਸ ਗੁਰੂ ਜੀ ਨੇ ਲਿਖਿਆ ਹੈ।

**ਹਰਿ ਰੰਗ** [*ਖ: ਤ: ਪ: ਸ: । ਸੰਸਕ੍ਰਿਤ*] ੧. ਵਾਹਿਗੁਰੂ ਦਾ ਅਨੰਦ, ਚਰਨ ਸ਼ਰਨੰ ਪ੍ਰਾਪਤ ਜਨਾਂ ਦਾ ਆਤਮ ਆਨੰਦ।

੨. ਹਰੀ ਦੇ ਸਿਮਰਨ ਵਾਲੇ ਪਜਾਰਿਆਂ ਨੂੰ ਜੋ ਪਜਾਰ ਭਾਵ ਦਾ ਆਵੇਸ਼ ਰਹਿੰਦਾ ਹੈ, ਸੋ ਹਰਿ ਰੰਗ, ਹਰੀ ਦਾ ਪ੍ਰੇਮ। ਯਥਾ—*'ਰੂੜੋ ਮਨੁ ਹਰਿ ਰੰਗੋ ਲੋੜੈ' (੭੧੫)*, ਸੁੰਦਰ ਮਨ ਹਰੀ ਦੇ ਪ੍ਰੇਮ ਨੂੰ ਚਾਹੁੰਦਾ ਹੈ।

**ਹਰ ਰੰਗੀ** [*ਗੁ: । ਫ਼ਾਰਸੀ, ਹਰ। ਰੰਗ। ਈ, ਪੰਜਾਬੀ ਪ੍ਰਤੇ*] ਹਰ ਰੰਗਾਂ ਦੇ, ਰੰਗ ਬਰੰਗੀ। ਯਥਾ—*'ਹਰ ਰੰਗੀ ਹਰਮ ਸਵਾਰਿਆ' (੪੭੨)।* ਦੇਖੋ, 'ਹਰਮ'

**ਹਰ ਰੋਜ** [*ਕ੍ਰਿ: ਵਿ: । ਫ਼ਾਰਸੀ, ਹਰ ਰੋਜ਼*] ਹਰ ਦਿਨ, ਰੋਜ਼ ਰੋਜ਼। ਯਥਾ—*'ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ'। (੭੨੭)*

**ਹਲੁ** [*ਸੰ: । ਸੰਸਕ੍ਰਿਤ, ਹਲ*] ਜ਼ਿਮੀਂ ਨੂੰ ਵਾਹੁਣ ਦਾ ਸੰਦ, ਜਿਸ ਨੂੰ ਬੌਲਦ ਖਿਚਦੇ ਹਨ ਤਾਂ ਜ਼ਿਮੀਂ ਪੁਟੀਂਦੀ ਜਾਂਦੀ ਹੈ। ਯਥਾ—*'ਹਲੁ ਹਲੇਮੀ' (੯੫੫)*, ਨਿਮ੍ਰਤਾ ਰੂਪੀ ਹਲ। ਤਥਾ—*'ਹਲੁ ਜੋਤੈ ਉਦਮੁ ਕਰੈ' (੧੬੬)।*

**ਹਲੇ** [*ਸੰਬੋ: । ਸੰਸਕ੍ਰਿਤ, ਪੰਜਾਬੀ ਤੇ ਦੇਸ਼ ਭਾਸ਼ਾ ਵਿਚ ਹਲਾ ਇਕ ਸੰਬੋਧਨ ਪਦ ਹੈ*]

੧. ਹੇ। ਯਥਾ—*'ਹਲੇ ਯਾਰਾਂ ਖੁਸਿ ਖਬਰੀ' (੭੨੭)।*

੨. [*ਸੰ: । ਫ਼ਾਰਸੀ, ਹਮਲਾ ਦਾ ਪੰਜਾਬੀ ਸੰਖੇਪ ਹੱਲਾ*] ਓਹ ਕੰਮ ਜੋ ਹੱਲੇ ਵਾਂਙੂੰ ਜ਼ੋਰ ਤੇ ਪੂਰੀ ਤਾਕਤ ਨਾਲ ਕੀਤੇ ਜਾਣ, ਉੱਦਮ। ਯਥਾ—*'ਕਰਹਲੇ ਮਨ ਪਰਦੇਸੀਆ' (੨੩੪)*, ਹੇ ਮਨ ਪਰਦੇਸੀ {ਹਲਾ} ਉੱਦਮ ਕਰ।

**ਹਾਲ** [*ਅ: । ਅਰਬੀ, ਹਾਲ=ਹੁਣ*]

੧. ਤਤਕਾਲ, ਹੁਣ। ਯਥਾ—*'ਦਰ ਹਾਲੁ' (੭੯੨)।*

੨. [*ਸੰ: । ਅਰਬੀ, ਹਾਲ=ਨੱਚਣਾ ਸਰੂਰ ਵਿਚ । ਮੁਹਬਤ। ਮੁਸਲਮਾਨਾਂ ਵਿਚ ਕਵਾਲੀ ਪਾਂਦੇ ਹਨ ਅਰਥਾਤ ਗਾਂਦੇ ਵਜਾਂਦੇ ਹਨ ਭਗਤਾਂ ਵਾਙੂੰ, ਪਰ ਨਾਲ ਮਸਤ ਹੋ ਕੇ ਸਿਰ ਮਾਰਦੇ ਤੇ ਟੱਪਦੇ ਆਦਿਕ ਹਨ, ਉਸਨੂੰ ਹਾਲ ਖੇਡਣਾ, ਤੇ ਹਾਲ ਚੜ੍ਹਨਾ ਕਹਿੰਦੇ ਹਨ। ਉਸ ਨੂੰ ਉਹ ਅਨੰਦ ਦੀ ਅਵਸਥਾ ਦੱਸਦੇ ਹਨ*] ਮਸਤੀ, ਅਨੰਦ। ਯਥਾ—*'ਖੇਲਤ ਖੇਲਤ ਹਾਲ ਕਰਿ' (੧੩੭੭)।*

**ਹਾਲਾ**[੧] [*ਸੰ: । ਪੰਜਾਬੀ*] ਰਾਜਾਂ ਦਾ ਕਰ ਜੋ ਜ਼ਿਮੀਂਦਾਰਾਂ ਪਾਸੋਂ ਲਿਆ ਜਾਂਦਾ ਹੈ, ਮਾਮਲਾ। ਯਥਾ—*'ਪੰਚੇ ਮਾਗਹਿ ਹਾਲਾ' (੭੯੩)।*

**ਹਾਲੀ** [*ਸੰ: । ਸੰਸਕ੍ਰਿਤ, ਹਾਲਿਕ*] ਹਲ ਵਾਹੁਣ ਵਾਲਾ। ਯਥਾ—*'ਮਨੁ ਹਾਲੀ ਕਿਰਸਾਣੀ ਕਰਣੀ' (੫੯੫)।*

**ਹੀਲਾ** [*ਸੰ: । ਅਰਬੀ, ਹੀਲਾ*] ੧. ਬਹਾਨਾ। ਯਥਾ—*'ਮਨੁ ਨ ਸੁਹੇਲਾ ਪਰਪੰਚੁ ਹੀਲਾ' (੧੭੯)*, ਸੰਸਾਰ ਦੇ ਬਹਾਨਿਆਂ ਵਿਚ ਮਨ ਸੁਖੀ ਨਹੀਂ ਹੁੰਦਾ।

੨. ਪੰਜਾਬੀ ਵਿਚ ਹੀਲਾ=ਪ੍ਰਯਤਨ ਕਰਨ ਨੂੰ ਬੋਲਦੇ ਹਨ ਤੇ ਸੰਪ੍ਰਦਾਈ 'ਦੁਖ' ਅਰਥ ਬੀ ਸੁਣਾਉਂਦੇ ਹਨ।

**ਹੁਲਾ** [*ਗੁ: । ਦੇਸ਼ ਭਾਸ਼ਾ, ਸੰਸਕ੍ਰਿਤ, ਉਲਾਸ। ਪੰਜਾਬੀ, ਹੁਲਾਸ। ਹੁਲਾਸ ਦਾ ਸੰਖੇਪ ਹੁੱਲਾ। ੨. ਸੰਸਕ੍ਰਿਤ, ਹੁਲ੍=ਹਿੱਲਣਾ*] ਹੁਲਾਰਾ। ਯਥਾ—*'ਜੋਬਨੁ ਨਉ ਹੁਲਾ' (੨੩)*, ਜੋਬਨ ਦਾ ਨਵੀਨ ਹੁਲਾਰਾ, ਭਾਵ ਚੜ੍ਹਦੀ ਜਵਾਨੀ।

**ਹੂਲ** [*ਸੰ: । ਹਿੰਦੀ, ਹੂਲ=ਧੱਕਾ। ਸੰਸਕ੍ਰਿਤ, ਹੂ, ਧਾਤੂ ਹ੍ਵੇ=ਹਾਕ ਮਾਰਨੀ। ਅਰਬੀ, ਹੌਲ=ਡਰ, ਭੈ*] ਭੰਡ ਰੌਲੀ, ਘਮਸਾਨ। ਯਥਾ—*'ਹੂਲ ਪਵੈ ਕਹਾਹਾ' (੧੩੮੩)*, ਘਮਸਾਨ ਪੈ ਰਿਹਾ ਹੈ, ਅਰ ਹਾਇ ਹਾਇ ਦਾ ਰੌਲਾ (ਮਚ ਰਿਹਾ ਹੈ)।

**ਹੇਲਾ** [*ਸੰ: । ਸੰਸਕ੍ਰਿਤ, ਹੇਲਾ=ਖੇਲ, ਤਮਾਸ਼ਾ*] ੧. ਖੇਡ, ਪ੍ਰਪੰਚ। ੨. ਚਾਂਦਨੀ। ਯਥਾ—*'ਗਣ ਗੰਧਰਬ ਬਾਨਵੈ ਹੇਲਾ' (੧੨੯੨)।*

**ਹੋਲ** [*ਸੰ: । ਫ਼ਾਰਸੀ, ਹੌਲ*] ਡਰ। ਦੇਖੋ, 'ਹਉਲ'

**ਹਿਲਿਆ** [*ਕ੍ਰਿ: । ਪੰਜਾਬੀ, ਹਿਲਨਾ*] ਗਿੱਝ ਗਿਆ। ਯਥਾ—*'ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ' (੨੪੯)।*

**ਹਲਹਰ** [*ਸੰ: । ਸੰਸਕ੍ਰਿਤ, ਹਲ=ਪਾਣੀ। ਹਰ (=ਹਲ। ਲ. ਰ. ਦੀ ਸ੍ਵਰਣਤਾ), ਹਲ ਜਿਸ ਨਾਲ ਭੋਂ ਵਾਹੀਦੀ ਹੈ*] ਹਲ ਤੇ ਪਾਣੀ। ਯਥਾ—*'ਜੈਸੇ ਹਲਹਰ ਬਿਨਾ ਜਿਮੀ ਨਹੀ ਬੋਈਐ' (੮੭੨)।*

**ਹਲਕਾਏ** [*ਗੁ: । ਦੇਖੋ, 'ਹਰਕਾਇਆ'*] ਹਲਕੇ ਹੋਏ (ਤ੍ਰਿਸ਼ਨਾ ਵਿਚ), ਬਾਵਲੇ ਹੋਏ ਹੋਏ। ਯਥਾ—*'ਅੰਤਰਿ ਲੋਭੁ ਫਿਰਹਿ ਹਲਕਾਏ' (੩੭੨)।*

**ਹਲਤੁ/ਹਲਤਿ** [*ਸੰ: । ਸੰਸਕ੍ਰਿਤ, ਹ=ਪ੍ਰਿਥਵੀ। ਅਤ੍ਰ=ਇਹ*] ਇਹ ਲੋਕ। ਦੇਖੋ, 'ਪਲਤ'

**ਹਲੇਮੀ ਰਾਜ** [*ਵਿਸ਼ੇਸ਼ਣ ਵਿਸ਼ੇਸ਼ਜ। ਅਰਬੀ, ਹਿਲਮ=ਨਿਮ੍ਰਤਾ, ਧੀਰਜ, ਸ਼ਾਂਤ। ਰਾਜ, ਸੰਸਕ੍ਰਿਤ*] ਸਤੋ ਗੁਣ ਦਾ ਰਾਜ, ਸ਼ਾਂਤੀ ਦਾ ਰਾਜ। ਯਥਾ—*'ਇਹੁ ਹੋਆ ਹਲੇਮੀ ਰਾਜੁ ਜੀਉ' (੭੪)*, ਹੁਣ ਸਤੋ ਗੁਣ ਦਾ ਰਾਜ ਹੋ ਗਿਆ ਹੈ।

**ਹਲਾਲ** [*ਗੁ: । ਅਰਬੀ, ਹਲਾਲ=ਵਿਹਤ*] ਜਿਸ ਦੀ ਆਗਜਾ ਹੋਵੇ, ਧਰਮ ਦੀ ਰੋਜ਼ੀ। ਯਥਾ—*'ਹਕੁ ਹਲਾਲੁ ਬਖੋਰਹੁ ਖਾਣਾ' (੧੦੮੪)।*

**ਹੀਲੜਾ** [*ਸੰ: । ਅਰਬੀ, ਹੀਲਾ। ੜਾ, ਪੰਜਾਬੀ ਪ੍ਰਤੇ*]

੧. ਬਹਾਨਾ।

੨. ਪੰਜਾਬੀ ਦੇ ਮੁਹਾਵਰੇ ਵਿਚ ਹੀਲਾ=ਹਿੰਮਤ ਤੇ ਜਤਨ ਅਰਥਾਂ ਵਿਚ ਬੀ ਬੋਲਿਆ ਜਾਂਦਾ ਹੈ। ਯਥਾ—*'ਹੀਲੜਾ ਏਹੁ ਸੰਸਾਰੋ'। (੫੭੯)*

**ਹਵਾ** [*ਸੰ: । ਫ਼ਾਰਸੀ*] ੧. ਪੌਣ।

---

੧. ਸਿਖ ਧਰਮ ਦੇ ਸਤਵੇਂ ਗੁਰੂ ਸਾਹਿਬ ਜੀ ਦਾ ਬੀ ਪਵਿੱਤ੍ਰ ਨਾਮ ਹੈ—ਸ੍ਰੀ ਗੁਰੂ ਹਰਿ ਰਾਇ।

੧. ਪੁਰਾਣੇ ਸਮੇਂ ਮਾਮਲਾ ਹਲ ਪ੍ਰਤੀ ਲੈਣ ਦਾ ਰਿਵਾਜ ਸੀ, ਤਦ ਤੋਂ ਇਸ ਕਰ ਦਾ ਨਾਉਂ 'ਹਾਲਾ' ਹੈ। ਉਹ ਕਰ ਜੋ ਵਾਹੀ ਵਾਲਿਆਂ ਤੋਂ ਲਿਆ ਜਾਵੇ।

੨. ਲਾਲਚ, ਤ੍ਰਿਸ਼ਨਾ। ਯਥਾ—*'ਸਬ ਰੋਜ ਗਸਤਮ ਦਰ ਹਵਾ'* (੭੨੧), ਰਾਤ ਦਿਨ ਲਾਲਚ ਵਿਚ ਫਿਰਿਆ।

**ਹਾਵਾ/ਹਾਵੇ** [*ਸੰ: । ਪੰਜਾਬੀ*] ਹਾਹੁਕਾ, ਸ਼ੋਕ ਵਿਚ ਠੰਢੇ ਸਾਹ ਲੈਣੇ। ਸਾੜ, ਪੱਛੋਤਾਵਾ। ਯਥਾ—*'ਤਿਨ ਕਦੇ ਨ ਚੁਕਨਿ ਹਾਵੇ'* (੬੬੧), ਉਨ੍ਹਾਂ ਦੇ ਹਾਹੁਕੇ ਕਦੇ ਨਹੀਂ ਹਟਦੇ। ਤਥਾ—*'ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ'* (੫੬੩)।

**ਹਿਵੇ** [*ਸੰ: । ਸੰਸਕ੍ਰਿਤ, ਹਿਮ। ਪੁ: ਪੰਜਾਬੀ, ਹਿਵ*] ਬਰਫ਼। ਦੇਖੋ, 'ਹਿਵੈ ਘਰੁ'

**ਹੇਂਵ** [*ਗੁ: । ਸੰਸਕ੍ਰਿਤ, ਹਿਵੁ = ਤਸੱਲੀ ਹੋਣੀ, ਵ ਹਿਮ = ਬਰਫ਼*] ਸੀਤਲ। ਯਥਾ—*'ਮਨ ਤਨ ਹੇਂਵ ਭਏ ਸਚੁ ਪਾਇਆ'* (੧੨੭੪)।

**ਹੋਵੈ** [*ਕ੍ਰਿ: । ਪੰਜਾਬੀ, ਹੋਣਾ ਤੋਂ*] ਹੋ ਜਾਵੇ।

**ਹਵਾਇ** [*ਸੰ: । ਫ਼ਾਰਸੀ, ਹਵਾ*] ੧. ਪੌਣ।

੨. ਤ੍ਰਿਸ਼ਨਾ, ਲਾਲਚ। ਯਥਾ—*'ਗਾਫਲ ਹਵਾਇ'* (੭੨੩), ਤ੍ਰਿਸ਼ਨਾ ਵਿਚ ਭੁੱਲੇ ਹੋਏ।

**ਹੇਂਵਹੀ**[1] [*ਕ੍ਰਿ: । ਪੁਰਾਤਨ ਪੰਜਾਬੀ, ਹੇਵਨਾ*] ਸਹਾਰਦੇ ਹਨ। ਯਥਾ—*'ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ'* (੧੨੮੪)।

**ਹਿਵੈ ਘਰੁ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਹਿਮ = ਬਰਫ਼ ਦਾ ਘਰ, ਠੰਢ ਦਾ ਘਰ*] ਭਾਵ ਸਤੋ ਗੁਣ, ਅਰ ਚੰਦ੍ਰਮਾ ਤੋਂ ਬੀ ਲੈਂਦੇ ਹਨ। ਯਥਾ—*'ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕ ਤਿਹ ਲੋਇ'* (੧੩੭), ਗੁਰੂ ਦਾਤਾ (ਹੈ) ਗੁਰੂ ਸਤੋਗੁਣ (ਯਾ ਚੰਦ੍ਰਮਾ ਸੀਤਲਤਾ ਦੇਣ ਵਾਲਾ ਹੈ) ਗੁਰੂ ਦੀਪਕ (ਸੂਰਜ ਹੈ) ਤਿੰਨਾਂ ਲੋਕਾਂ ਨੂੰ ਚਾਨਣਾ ਦੇਣੇ ਵਾਲਾ। ਤਥਾ—*'ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ'* (੧੪੭), ਅੱਗ ਨੂੰ ਪਹਰਾਂ, ਹਿਮਾਲੇ ਵਿਚ ਘਰ ਬਨਾਵਾਂ ਤੇ ਭੋਜਨ ਲੋਹੇ ਦਾ ਕਰ ਲਵਾਂ।

**ਹੇਂਵਤ** [*ਕ੍ਰਿ: । ਸੰਸਕ੍ਰਿਤ, ਹਿਵ੍ਰਿਤਿ = ਤਸੱਲੀ ਹੋਈ*] ਸਹਾਰਦਾ ਹੈ। ਯਥਾ—*'ਜਲੁ ਹੇਂਵਤ ਭੂਖ ਅਰੁ ਨੰਗਾ'* (੧੩੦੫)।

**ਹੋਂਵਤ** [*ਕ੍ਰਿ: । ਦੇਸ਼ ਭਾਸ਼ਾ*] ਹੁੰਦੇ। ਯਥਾ—*'ਹੋਂਵਤ ਆਏ ਸਦ ਸਦੀਵ'* (੨੬੦)।

**ਹਿਵਧਾਰ**[2] [*ਗੁ: । ਸੰਸਕ੍ਰਿਤ, ਹਿਮ + ਧਰ = ਧਾਰਨ ਵਾਲੀ, ਪੰਜਾਬੀ*] ਸੀਤਲਤਾ ਨੂੰ ਧਾਰਨ ਵਾਲੀ, ਡਾਢੀ ਠੰਢੀ। ਯਥਾ—*'ਪਵਨੁ ਵਹੈ ਹਿਵਧਾਰ'* (੧੩੬੫)।

**ਹੁਵੈਨੀ** [*ਕ੍ਰਿ: । ਪੰਜਾਬੀ, ਹੋਣਾ ਤੋਂ*] ਹੋਣੀ ਹੁੰਦੀ ਹੈ, ਜਿਸ ਨੇ ਅਵੱਸ਼ ਹੋਣਾ ਹੈ। ਯਥਾ—*'ਸਾ ਹੋਵੈ ਜਿ ਬਾਤ ਹੋਵੈਨੀ'* (੮੦੦)।

**ਹੈਵਾਨ** [*ਸੰ: । ਅਰਬੀ, ਹੈਵਾਨ*] ਤਾਕਤਵਰ ਜਾਨਵਰ। ਜੀਵ-ਜੰਤੂ। ਦੇਖੋ, 'ਗੈਬਾਨ'

**ਹੋਵਨ** [*ਕ੍ਰਿ: । ਪੰਜਾਬੀ, ਹੋਣਾ ਤੋਂ*] ਉਹ ਜਿਸ ਨੇ ਜ਼ਰੂਰ ਹੋਣਾ ਹੈ। ਯਥਾ—*'ਹੋਵਨੁ ਕਉਰਾ ਅਨ ਹੋਵਨੁ ਮੀਠਾ'* (੮੨੩), ਨਿਸਚੇ ਹੋਣ ਵਾਲੀ (ਭਾਵ ਮੌਤ) ਕੌੜੀ (ਦਿੱਸਦੀ ਹੈ ਤੇ ਨਿਸਚੇ) ਨਾ ਹੋਣ ਵਾਲਾ (ਭਾਵ ਜੀਵਨ) ਮਿੱਠਾ ਲਗਦਾ ਹੈ।

**ਹੈਵਰ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਹਯ = ਘੋੜਾ। ਵਰ ਸ੍ਰੇਸ਼ਟ*] ਘੋੜੇ ਸ੍ਰੇਸ਼ਟ। ਯਥਾ—*'ਹੈਵਰ ਗੈਵਰ ਚਾਲਨ ਹਾਰ'* (੮੮੮), ਸ੍ਰੇਸ਼ਟ ਘੋੜਾ ਅਰ ਹਾਥੀ ਨਾਸੀ ਹਨ। ਦੇਖੋ, 'ਗੈਵਰ'

੨. [*ਫਾ: ਹੈ = ਜਾਨ। ਵਰ = ਵਾਲਾ ਹੈ। ਹੈਵਰ = ਜਾਨ ਵਾਲਾ*] ਯਥਾ—*'ਕਈ ਜਨਮ ਹੈਵਰ ਬ੍ਰਿਖ ਜੋਇਓ'* (੧੭੬), ਕਈ ਜਨਮ ਜਿੰਦ ਵਾਲੇ ਬੂਟੇ ਹੋਇਆ। ਭਾਵ ਉਹ ਬਨਸਪਤੀ ਜੋ ਜੀਵਾਂ ਵਰਗੀ ਹੋ ਜਾਂਦੀ ਹੈ। ਐਸੀ ਬਨਸਪਤੀ ਹੁਣ ਵਿਦਯਾ ਵਿਗਯਾਨ ਨੇ ਖੋਜ ਲਈ ਹੈ।

**ਹਵਾਲ** [*ਸੰ: । ਅਰਬੀ, ਅਹਵਾਲ, ਹਾਲ ਦਾ ਬਹੁ-ਬਚਨ*] ਬ੍ਰਿਤਾਂਤ। ਯਥਾ—*'ਹਵਾਲ ਮਾਲੂਮੁ ਕਰਦੰ'* (੭੨੩)।

**ਹਵਾਲਾ** [*ਸੰ: । ਅਰਬੀ, ਹਵਾਲਹ*] ਸਪੁਰਦਗੀ, ਸੰਭਾਲ। ਯਥਾ—*'ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ'* (੬੧੩)।

**ਹੜ** [*ਸੰ: । ਪੰਜਾਬੀ*] ਬਰਖਾ ਦੇ ਜਲ ਦਾ ਜ਼ੋਰ ਦਾ ਪ੍ਰਵਾਹ, ਕਾਂਗ। ਯਥਾ—*'ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ'* (੭੧੭)।

**ਹੇੜਾ**[1]**/ਹੇੜੇ** [*ਸੰ: । ਦੇਸ਼ ਭਾਸ਼ਾ*] ੧. ਮਾਸ। ਯਥਾ—*'ਹੇੜਾ ਜਲੈ ਮਜੀਠ ਜਿਉ'* (੧੩੭੯)। ੨. ਮਾਸ, ਉਪਲਖਤ ਸਰੀਰ। ਯਥਾ—*'ਹੇੜੇ ਮੁਤੀ ਧਾਹ'* (੧੩੮੧), ਭਾਵ ਸਰੀਰ ਨੇ ਢਾਹ ਮਾਰੀ (ਕਿ ਹੁਣ ਮੇਰਾ ਜਾਨੀ ਤਿਨਕਾ ਤੋੜ ਕੇ ਚਲਾ ਗਿਆ ਹੈ)। ੩. ਸ਼ਿਕਾਰ।

**ਹਾੜੰਬੈ** [*ਸੰ: । ਪੂਰਬੀ*] ਮਘਾ ਨਾਮੇਂ ਇਲਾਕਾ, ਜੋ ਕਾਸ਼ੀ ਦੇ ਨੇੜੇ ਦੱਸਦੇ ਹਨ। ਇਥੇ ਜੋ ਮਰੇ ਸੋ ਹਿੰਦੂ ਮਤ ਅਨੁਸਾਰ ਖੋਤੇ ਦੀ ਜੂਨ ਪੈਂਦਾ ਹੈ। ਯਥਾ—*'ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ'* (੪੮੪), ਜੋ ਹਰੀ ਕਾ ਦਾਸ ਮਘਾ ਦੇਸ਼ ਵਿਖੇ ਮਰੇ ਤਦ ਭੀ ਸਾਰੀ ਆਪਣੀ ਸੈਨਾ ਨੂੰ ਤਾਰ ਸਕਦਾ ਹੈ। ਭਾਵ ਇਹ ਹੜੰਬੈ ਦਾ ਮਰਨਾ ਕਿਸੇ ਨੂੰ ਅਬਿਗਤ ਯਾ ਗਤੀ ਵਾਲਾ ਨਹੀਂ ਕਰ ਸਕਦਾ।

**ਹੜਵਾਣੀਐ**[2] [*ਸੰ: । ਪੰਜਾਬੀ, ਹੱਥ + ਬੰਨ੍ਹਣੀ ਤੋਂ ਬਣਿਆ ਜਾਪਦਾ ਹੈ*] ਹਥਕੜੀ, ਹੜੀ, ਕੈਦ। ਯਥਾ—*'ਨਿੰਦਕ ਲਾਇਤਬਾਰ ਮਿਲੇ ਹੜਵਾਣੀਐ'* (੧੨੮੮), ਨਿੰਦਕ ਬੇਇਤਬਾਰਿਆਂ (ਬੇਭਰੋਸਿਆਂ) ਨੂੰ ਹੜੀ ਮਿਲਦੀ ਹੈ (ਕੈਦ ਹੁੰਦੇ ਹਨ)।

---

੧. ਸੰਸਕ੍ਰਿਤ ਹਿਮ (= ਬਰਫ਼) ਦਾ ਪੁ: ਪੰਜਾਬੀ ਰੂਪ—ਹਿਵ, ਹੇਵ—ਹੈ। ਹੇਵ ਤੋਂ ਪੰਜਾਬੀ ਕ੍ਰਿਯਾ, ਹੇਵਨਾ = ਬਰਫ਼, ਸਰਦੀ ਆਦਿ ਦਾ ਦੁਖ ਝੱਲਣਾ। ਪਰ ਹੋ ਸਕਦਾ ਹੈ ਕਿ ਸੰਸਕ੍ਰਿਤ ਧਾਤੂ ਹਿਵ (= ਤਸੱਲੀ ਹੋਣੀ) ਤੋਂ ਜੋ ਹਿਨਤਿ, ਹਿਵਤਿ ਆਦਿ ਪਦ ਬਣੇ ਹਨ, ਉਨ੍ਹਾਂ ਤੋਂ ਹਿਵਨਾ ਤੇ ਹਵਨਾ ਪੰਜਾਬੀ ਕ੍ਰਿਯਾ ਰੂਪ ਬਣ ਕੇ ਪੁਰਾਤਨ ਸਮੇਂ ਵਰਤੀਂਦੇ ਹੋਣ।

੨. ਧਾਰ ਪੰਜਾਬੀ ਵਿਚ ਪਹਾੜ ਦੀ ਸ਼ਰੇਣੀ ਨੂੰ ਕਹਿੰਦੇ ਹਨ, ਵਗਦੇ ਪਾਣੀ ਦੀਆਂ ਧਾਰਾਂ (ਰੌਆਂ) ਪਹਾੜਾਂ ਨੂੰ ਆਪੋ ਵਿਚ ਵਖ ਕਰਦੀਆਂ ਹਨ, ਤਾਂ ਤੇ ਧਾਰ ਨਾਮ ਪਿਆ। ਹਿਵ ਧਾਰ ਤੋਂ ਮੁਰਾਦ ਉਸ ਹਵਾ ਦੀ ਹੈ ਜੋ ਬਰਫ਼ਾਨੀ ਪਹਾੜਾਂ ਦੀ ਲੜੀ ਤੋਂ ਆਵੇ ਯਾ ਉਸ ਵਰਗੀ ਠੰਢੀ ਹੋਵੇ।

---

੧. ਲਹਿੰਦੀ ਪੰਜਾਬੀ ਵਿਚ ਬੀ ਇਹ ਪਦ ਵਰਤੀਂਦਾ ਰਿਹਾ ਹੈ। ਹਿੰਦੁਸਤਾਨ ਵਿਚ ਕਬੀਰ ਜੀ ਬੀ ਵਰਤਦੇ ਹਨ, ਮਲੂਮ ਹੁੰਦਾ ਹੈ ਕਿ ਦੱਖਣ ਤਕ ਏਹ ਪਦ ਵਰਤਿਆ ਗਿਆ ਹੈ।

੨. ਹਥਕੜੀ, ਹੜੀ, ਹੜਵਾਨੀ—, = ਹੱਥਾਂ ਨੂੰ ਲੱਗਣ ਵਾਲੀ, ਤੇ—ਬੇੜੀ—ਪੈਰਾਂ ਨੂੰ ਲੱਗਣ ਵਾਲੀ ਨੂੰ ਕਹਿੰਦੇ ਹਨ।

# ਕ

**ਕ** ੧. ਗੁਰਮੁਖੀ ਵਰਨਮਾਲਾ ਦਾ ਛੇਵਾਂ ਅੱਖਰ। ਇਹ ਤੀਸਰਾ ਵਯੰਜਨ ਹੈ। ਇਸ ਅੱਖਰ ਤੋਂ ਗੁਰਮੁਖੀ ਵਰਨਮਾਲਾ ਦੇ ਵਰਗ ਆਰੰਭ ਹੁੰਦੇ ਹਨ, ਇਹ ਕਵਰਗ ਦਾ ਪਹਿਲਾ ਅੱਖਰ ਹੈ। ਸੰਸਕ੍ਰਿਤ ਦਾ 'ਕ' ਤੇ ਫ਼ਾਰਸੀ ਦਾ 'ਕਾਫ਼' ਇਸੇ ਦੇ ਤੁੱਲ ਹਨ। ਫ਼ਾਰਸੀ ਦਾ ਛੋਟਾ 'ਕਾਫ਼' ਅਸਾਂ ਵਯੁਤਪਤੀਆਂ ਵਿਚ 'ਕ' ਰੂਪ ਵਿਚ ਦਰਸਾਯਾ ਹੈ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਪਦ ਹਨ ਜੋ 'ਕ' ਨਾਲ ਅੰਤ ਹੁੰਦੇ ਹਨ, ਜਿਥੇ ਕਿ ਇਹ ਨਾਲ ਲਗ ਕੇ 'ਵਾਲਾ' ਦਾ ਅਰਥ ਦੇਂਦਾ ਹੈ। ਜੈਸੇ ਸਾਧ ਤੋਂ ਸਾਧਕ, ਸੇਵ ਤੋਂ ਸੇਵਕ, ਚਾਹ ਤੋਂ ਚਾਹਕ, ਰਾਹ (*ਰਾਹੁਣਾ* = ਬੀਜਣਾ) ਤੋਂ ਰਾਹਕ, ਪੂਰ ਤੋਂ ਪੂਰਕ = ਪੂਰਾ ਕਰਨ ਵਾਲਾ।

੩. ਕਕਾ ਪਦਾਂ ਦੇ ਸ਼ੁਰੂ ਵਿਚ (ਸ) ਵਾਂਗੂ ਲਗਦਾ ਹੈ ਤੇ ਠੀਕ ਉਸ ਦੇ ਉਲਟ ਅਰਥ ਦੇਂਦਾ ਹੈ, ਜਿਵੇਂ ਰੂਪ, ਸ + ਰੂਪ = ਸਰੂਪ, ਕ+ਰੂਪ= ਕਰੂਪ। ਯਥਾ—*'ਪਹਿਲੀ ਕਰੂਪਿ ਕੁਜਾਤਿ ਕੁਲਖਨੀ' (੪੮੩)।*

੪. ਕਕੇ ਨੂੰ ਔਂਕੜ ਲਾ ਕੇ ਪਦਾਂ ਦੇ ਪਹਿਲੇ ਰੱਖਣ ਨਾਲ ਇਹ ਅਰਥ ਦੇਂਦਾ ਹੈ : ਬੁਰਾ, ਨੀਵਾਂ, ਵਿਰੁਧ, ਪਾਪਮਯ। ਦੇਖੋ, 'ਕੁ'

**ਕਾ** [*ਅ: । ਲ: ਪੰਜਾਬੀ*]

੧. ਕੋਈ। ਯਥਾ—*'ਕਾ ਵਿਰਲੀ ਜਾਇ ਵੁਠੀ' (੨੧੮)।*

੨. ਕਿਸ ? ਯਥਾ—*'ਓਇ ਸੁਖ ਕਾ ਸਿਉ ਬਰਨਿ ਸੁਨਾਵਤ' (੧੨੦੫),* ਉਹ ਸੁਖ ਕਿਸ ਨੂੰ ਕਥਨ ਕਰਕੇ ਸੁਣਾਉਂਦਾ ਹੈ।

੩. [*ਹਿੰਦੀ 'ਕਾ'*] ਦਾ। ਯਥਾ—*'ਖੋਟੇ ਕਾ ਮੁਲੁ ਏਕੁ ਦੁਗਾਣਾ' (੬੬੨)।* ਦੇਖੋ, 'ਦੁਗਾਣਾ'

**ਕਿ** [*ਅ: । ਪੰਜਾਬੀ*]

੧. ਕਿਆ, ਕੀਹ। ਯਥਾ—'ਕਿ ਆਖਿ ਵਖਾਣੀਐ'।

੨. ਯਥਾ—*'ਕ ਕਿਓਨੁ' (੯੬੭),* ਕੀ ਕੀਤੋ ਨੇ ? ਅਥਵਾ ਜਾਂ, ਯਾ। ਤਥਾ—*'ਆਪਿ ਭੁਲਾ ਕਿ ਪ੍ਰਭਿ ਆਪਿ ਭੁਲਾਇਆ' (੧੬੧)।*

੩. ਕਿਸ। ਯਥਾ—*'ਕਿ ਲੇਖਹਿ'* ਕਿਸ ਲੇਖੇ।

੪. ਕਿੰਨਾ। ਯਥਾ—*'ਕਿਚਰੁ ਝਤਿ ਲਘਾਈਐ' (੧੩੭੮),* ਕਿੰਨਾ ਚਿਰ ਵੇਲਾ ਲੰਘਾਈਏ।

**ਕਿੰ** [*ਅ: । ਸੰਸਕ੍ਰਿਤ, ਕਿਮ੍ , ਪ੍ਰਸ਼ਨਵਾਚੀ, ਸ਼ੱਕ ਵਾਲਾ ਤੇ ਤੁੱਛਤਾ। ਪ੍ਰਗਟ ਕਰਨ ਵਾਲਾ ਇਕ ਅਵਜ ਹੈ*] ਕਿਆ ਹੈ, ਕੀ ਹੈ ? ਯਥਾ—*'ਦਾਨੇਨ ਕਿੰ ਤਪਸਾ' (੫੨੬),* ਦਾਨ ਤੇ ਤਪ ਕਿਆ ਹੈ, ਭਾਵ ਕੁਛ ਨਹੀਂ।

**ਕੀ** [*ਅ: । ਪੰਜਾਬੀ*] ੧. ਕਿਉਂ, ਕੀਹ। ਯਥਾ—*'ਕੀ ਧਨ ਅਵਰਾ ਰਾਵੇ ਜੀ',* ਤਥਾ—*'ਕੀ ਵਿਸਰਹਿ' (੩੫੪)।*

੨. ਪ੍ਰਸ਼ਨ ਵਿਚ 'ਕੀਹ' ਪਦ ਤੁੱਛਤਾ ਪ੍ਰਗਟ ਕਰਨ ਵੇਲੇ ਬੀ ਬੋਲੀਦਾ ਹੈ। ਯਥਾ—*'ਹਰਿ ਰੰਗੁ ਮਾਣੈ ਰੰਗਕੀ' (੫੭੬),* (ਜਦ) ਤੂੰ ਹਰੀ ਦੇ ਰੰਗ ਨੂੰ ਮਾਣੇਂ (ਤਦ ਹੋਰ) ਰੰਗ ਕੀ (ਹਨ, ਭਾਵ ਤੁੱਛ ਹਨ)।

**ਕੁ** [*ਸੰਸਕ੍ਰਿਤ*] ਨਿੰਮ੍ਰਵਾਚੀ ਉਪਸਰਗ ਹੈ। ਦੂਸਰੇ ਪਦਾਂ ਨਾਲ ਮਿਲ ਕੇ ਇਹ ਅਰਥ ਦਿੰਦਾ ਹੈ—ਬੁਰਾ, ਨੀਵਾਂ, ਵਿਰੁੱਧ, ਪਾਪਮਯ। ਯਥਾ— 'ਕੁਫਕੜੇ'= ਬੁਰੀ ਫਕੜੇ, ਕੁਸਤ ਜੋ ਸੱਚ ਦੇ ਵਿਰੁੱਧ ਹੋਵੇ, ਝੂਠ। ਦੇਖੋ, 'ਕੁਪਰਵਾਣ'। 'ਕੁਆਲਿਓ'= ਖੋਟੀ ਜਾਤ ਵਾਲਾ। ਕੁਕਰਮ = ਮੰਦਾ ਕੰਮ। 'ਕੁਸੰਗਤਿ'= ਜਿਹੜੀ ਸੰਗਤ ਪਾਪਾਂ ਵਲ ਲੈ ਜਾਵੇ।

**ਕੂ** [*ਸੰਬੰ: । ਲ: ਪੰਜਾਬੀ*] ਨੂੰ। ਯਥਾ—*'ਹਡਾ ਕੂ ਕੜਕਾਇ' (੧੩੭੭)।*

**ਕੇ** [*ਸੰਬੰ: । ਹਿੰਦੀ, ਕਾ ਦਾ ਬਹੁ-ਬਚਨ*] ਦੇ। ਯਥਾ—*'ਉਨ ਕੈ ਸੰਗਿ ਤੂ ਕਰਤੀ ਕੇਲ' (੩੯੦)।*

**ਕੈ** [*ਪ੍ਰ: । ਦੇਸ਼ ਭਾਸ਼ਾ*] ੧. ਕਿਸ। ਯਥਾ—*'ਕੈ ਦੋਖੜੈ ਸੜਿਓਹਿ' (੧੪੧੨)।* ਦੇਖੋ, 'ਕੈ ਦੋਖੜੇ'। ਤਥਾ—*'ਕੈ ਗੁਣਿ ਹਰਿ ਰੰਗੁ ਮਾਣਹੀ' (੧੦੯੭)।*

੨. ਕਰਕੇ। ਯਥਾ—*'ਸਾਧੂ ਸੰਤਨ ਸੇਵਿ ਕੈ' (੧੨੩੦)।*

੩. ਯਾ, ਜਾਂ, ਅਥਵਾ। ਯਥਾ—*'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ' (੯੩੦),* ਤਥਾ—*'ਕੈ ਜਾਨੈ ਆਪਨ ਧਨੀ ਕੈ ਦਾਸੁ ਦੀਵਾਨੀ ਹੋਇ' (੧੩੭੩)।*

**ਕੋ** [*ਸ: ਨਾ: । ਹਿੰਦੀ, ਕੋਈ ਦਾ ਸੰਖੇਪ*]

੧. ਕੋਈ। ਯਥਾ—*'ਕਬੀਰਾ ਹਮਰਾ ਕੋ ਨਹੀ' (੧੩੭੬)।*

੨. [*ਕੌਣ ਦਾ ਸੰਖੇਪ*] ਕੌਣ। ਯਥਾ—*'ਕੋ ਕੋ ਨ ਬੈਕੁੰਠਿ ਗਏ' (੭੧੮),* ਤਥਾ—*'ਕੋ ਕੋ ਨ ਬਿਗੂਤੋ' (੧੧੯੪)।*

੩. [*ਹਿੰਦੀ*] ਨੂੰ। ਯਥਾ—*'ਸਭੁ ਕੋ ਮੀਤੁ ਹਮ ਆਪਨ ਕੀਨਾ' (੬੭੧)*

੪. [*ਹਿੰਦੀ, 'ਕਾ' ਦੀ ਥਾਂ ਬੀ 'ਕੋ' ਵਰਤ ਲੈਂਦੇ ਹਨ*] ਦਾ। ਯਥਾ— *'ਰਾਮ ਕੋ ਬਲੁ ਪੂਰਨ ਭਾਈ' (੨੦੨)।*

**ਕਿਆ** [*ਪ੍ਰ: ਵਾ: । ਹਿੰਦੀ*] ੧. ਪ੍ਰਸ਼ਨਵਾਚੀ ਹੈ, ਕੀਹ ?

੨. ਕਈ ਵੇਰ ਤੁੱਛਤਾ ਪ੍ਰਗਟ ਕਰਦਾ ਹੈ, ਕੁਛ ਨਹੀਂ। ਯਥਾ—*'ਕਿਆ ਬਨ ਮਧੇ ਬਾਸਾ',* ਤਥਾ—*'ਕਿਆ ਪੁਰਾਨੁ ਸੁਨਿ ਕੀਨਾ' (੧੨੫੩)*

**ਕੀਆ** [*ਕ੍ਰਿ: । ਕਰਨਾ ਦਾ ਹਿੰਦੀ ਵਿਚ ਸਮਾਨ ਭੂਤ*] ਕਰਿਆ ਕੀਤਾ। ਯਥਾ—*'ਜੋ ਕਿਛੁ ਕੀਆ ਸੋ ਹਰਿ ਕੀਆ' (੧੬੬)।*

**ਕੁਆਉ** [*ਅ: । ਪ੍ਰ: ਪੰਜਾਬੀ*] ੧. ਕਿਥੇ।

੨. ਕਠਨ, ਔਖਾ। ਯਥਾ—*'ਤਿਨ੍ਾ ਮਿਲਣੁ ਕੁਆਉ' (੧੩੮੨)* ਉਨ੍ਹਾਂ ਨੂੰ ਰੱਬ ਦਾ ਮਿਲਾਪ ਔਖਾ ਹੈ।

੩. [*ਪੰਜਾਬੀ, ਕੂਣਾ (=ਬੋਲਣਾ ਤੋਂ) ਕੁਆਉ*] ਵਾਕ, ਬੋਲ, ਸ਼ਬਦ ਦੇਖੋ, 'ਕਥੂਰੀ'

**ਕੁਆਹ** [*ਗੁ: । ਦੇਸ਼ ਭਾਸ਼ਾ, ਕੁ =ਮੰਦੀ+ਆਹ=(ਜੋ) ਹੈ*] ਭੈੜੀ ਮੰਦੀ (ਜੋ) ਹੈ। ਯਥਾ—*'ਮਤੜੀ ਕਾਂਢਕੁ ਆਹ ਪਾਵ ਧੋਵੰ ਪੀਵਸਾ' (੧੦੯੯),* (ਹੇ ਗੁਰੋ !) ਮੇਰੀ (ਜੋ) ਕੁਤਸਿਤ ਬੁਧੀ ਹੈ ਉਸਨੂੰ ਕੱਢ ਦਿਓ, ਮੈਂ ਆਪ ਦੇ ਚਰਨ ਧੋ ਕੇ ਪੀਵਾਂਗਾ।

**ਕੂਅਟਾ** [*ਸੰ: । ਸੰਸਕ੍ਰਿਤ, ਕੂਪ । ਪ੍ਰਾਕ੍ਰਿਤ, ਕੂਵ । ਹਿੰਦੀ, ਕੂਆ ਦਾ ਨਿੰਮ੍ਰਵਾਚੀ*] ੧. ਖੂਹ । ਯਥਾ—*'ਕੂਅਟਾ ਏਕੁ ਪੰਚ ਪਨਿਹਾਰੀ' (੩੨੫)*, (ਸੰਸਾਰ ਰੂਪੀ ਅਥਵਾ ਸਰੀਰ ਰੂਪੀ) ਇਕ ਖੂਹ ਹੈ, (ਪੰਚ ਗਯਾਨੇਂਦ੍ਰੀਆਂ) ਜਲ ਭਰਨ ਵਾਲੀਆਂ ਹਨ, ਲੱਜ ਪ੍ਰਾਣ ਅਥਵਾ ਅਵਿਦਯਾ ਹੈ। ਇਸ ਦਾ ਸਿੱਟਾ ਇਹ ਕਿ ਜਦ ਪ੍ਰਾਣਾਂ ਦੀ ਲੱਜ ਟੁੱਟ ਗਈ, ਤਦ ਬੁਧਿ ਜੋ ਵਿਖਯਾਂ ਨੂੰ ਗ੍ਰਹਣ ਕਰਦੀ ਹੈ, ਹਾਰ ਜਾਂਦੀ ਹੈ ਵਾ ਅਵਿਦਯਾ ਦੇ ਟੁਟਣ ਨਾਲ। ਅਥਵਾ ੨. ਸੰਪ੍ਰਦਾਈ ਇਹ ਵੀ ਅਰਥ ਕਰਦੇ ਹਨ ਕਿ ਸਰੀਰ ਰੂਪੀ ਖੂਹ ਵਿਖੇ੍ਸਾਸਾਂ ਰੂਪੀ ਟੁੱਟੀ ਹੋਈ ਲੱਜ ਨਾਲ ਪੰਜ ਗਯਾਨ ਇੰਦ੍ਰੀਆਂ ਵਿਸ਼ੇ ਰੂਪ ਜਲ ਭਰਦੀਆਂ ਹਨ (ਮਤਹਾਰੀ) ਜਿਨ੍ਹਾਂ ਦੀ ਬੁਧੀ ਨਹੀਂ ਹੈ, ਇੰਦ੍ਰੀਆਂ ਦਾ ਵਿਸ਼ੇਖਣ ਹੈ।

**ਕੁਅਰ** [*ਗੁ: । ਸੰਸਕ੍ਰਿਤ, ਕੁਮਾਰ:*] ਕੁਮਾਰ, ਸ਼ਹਜ਼ਾਦਾ । ਯਥਾ—*'ਕਾਨ੍ ਕੁਅਰ ਨਿਹਕਲੰਕ ਬਜੀ ਡੰਕ' (੧੪੦੩)।*

**ਕੁਆਰ** [*ਸੰ: । ਸੰਸਕ੍ਰਿਤ, ਕੁਮਾਰ=ਸੁਧ ਸੋਨਾ*]

੧. ਸੁਧ ਸੋਨਾ।

੨. [*ਸੰ: । ਸੰਸਕ੍ਰਿਤ, ਕੁਮਾਰੀ*] ਕੁਮਾਰੀ । ਯਥਾ—*'ਰਾਜ ਕੁਆਰਿ'। (੯੭੨)*

੩. ਕੰਨਯਾ, ਨਾ ਵਿਆਹੀ ਲੜਕੀ। ਯਥਾ—*'ਕੁਆਰ ਕੰਨਿਆ ਜੈਸੇ ਕਰਤ ਸੀਗਾਰਾ' (੭੯੨)।*

੪. [*ਸੰ: । ਦੇਸ਼ ਭਾਸ਼ਾ, ਕਰੁਆ ਤੋਂ ਕੁਆਰ*] ਬਰਤਨ, ਭਾਂਡਾ, ਘੜਾ। ਦੇਖੋ, 'ਕੰਚਨ ਕੁਆਰ'

**ਕੁਆਰੀ** [*ਗੁ: । ਦੇਖੋ, 'ਕੁਆਰ'*] ੧. ਕੰਨਯਾ, ਅਨ ਵਿਆਹੀ। ਯਥਾ—*'ਜਾਂ ਕੁਆਰੀ ਤਾ ਚਾਉ' (੧੩੮੧)।*

੨. ਕੁਮਾਰ ਅਵਸਥਾ, ਜਵਾਨੀ ਤੋਂ ਰਤਾ ਪਹਿਲੀ ਉਮਰ। ਯਥਾ—*'ਜਾਂਚੈ ਘਰਿ ਲਛਮੀ ਕੁਆਰੀ' (੧੨੯੨)।*

**ਕੀਅਲੋ** [*ਕ੍ਰਿ: । ਦੇਸ਼ ਭਾਸ਼ਾ*] ਕੀਤਾ। ਯਥਾ—*'ਕੀਅਲੋ ਖਸਮਾਨਾ'। (੩੭੨)*

**ਕੁਆਲਿਓ** [*ਗੁ: । ਸੰਸਕ੍ਰਿਤ, ਕੁ=ਬੁਰੀ । ਆਲਿ=ਕੁਲ, ਘਰਾਣਾ*] ਬੁਰੇ ਕੁਲ ਵਾਲੀ, ਕੁਜਾਤ। ਯਥਾ—*'ਖਰੀ ਕੁਆਲਿਓ ਕੁਰੂਪਿ ਕੁਲਖਣੀ' (੧੨੭)*, ਠੀਕ ਕੁਜਾਤ ਹੈ, ਕੋਝੀ ਹੈ, ਅਰ ਬੁਰੇ ਲੱਛਣਾਂ ਵਾਲੀ ਹੈ।

**ਕਿਆੜਾ** [*ਸੰ: । ਪ੍ਰਾਕ੍ਰਿਤ, ਕਿਆਡਿਅ=ਗਿੱਚੀ ਦਾ ਸਿੱਧਾ ਤੇ ਅਕੜਿਆ ਭਾਗ। ਇਸ ਦਾ ਸੰਸਕ੍ਰਿਤ ਰੂਪ ਹੈ, ਕ੍ਰਿਕਾਟਿਕਾ*] [1]ਗਿੱਚੀ। ਯਥਾ—*'ਅਸਮਾਨਿ ਕਿਆੜਾ ਛਿਕਿਓਨੁ' (੯੬੭)*, ਧੌਣ ਅਸਮਾਨ ਤਕ ਛਿਕੀ ਗਈ, ਭਾਵ ਅਸਮਾਨ ਤਕ ਜਸ ਹੋਯਾ।

**ਕਈ** [*ਗੁ: । ਸੰਸਕ੍ਰਿਤ, ਕਿਯਤ੍ । ਪੰਜਾਬੀ, ਕਈ*] ਕਈ, ਅਨੇਕ, ਬਹੁਤੇ। ਯਥਾ—*'ਕਈ ਜਨਮ ਭਏ ਕੀਟ ਪਤੰਗਾ' (੧੭੬)।*

**ਕਾਇ** [*ਪ੍ਰ: । ਪੂਰਬੀ ਬੋਲੀ*] ੧. ਕਿਸ ਕਰਕੇ, ਕਿਸ ਵਾਸਤੇ। ਯਥਾ—*'ਜਗ ਜੀਵਨ ਜੁਗਤਿ ਨ ਮਿਲੈ ਕਾਇ' (੧੧੯੮)*, ਤਥਾ—*'ਕਾਇ ਮੋਹਿ ਮੋਹਿ ਲੀ' (੧੨੨੯)*, ਕਿਸ ਵਾਸਤੇ ਮੋਹ ਨੇ ਮੋਹ ਲਈ।

੨. ਕੋਈ। ਯਥਾ—*'ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ' (੧੯)।*

**ਕਾਈ** [*ਸੰ: । ਪੰਜਾਬੀ, ਪਾਣੀ ਉਤੇ ਯਾ ਪੱਥਰਾਂ ਆਦਿ ਉਤੇ ਪਾਣੀ ਦੇ ਸੰਗ ਨਾਲ ਇਕ ਨਿੱਕੀ ਬ੍ਰੀਕ ਬੂਟੀ ਹੁੰਦੀ ਹੈ, ਜਿਸ ਨੂੰ ਜਲ ਦੀ ਮੈਲ ਸਮਝਿਆ ਜਾਂਦਾ ਹੈ*]

੧. ਮੈਲ। ਯਥਾ—*'ਮਿਟੈ ਭ੍ਰਮ ਕੀ ਕਾਈ' (੬੮੪)*, ਮਨ ਦੀ ਮੈਲ ਦੂਰ ਨਾ ਹੋਈ।

੨. [*ਸੰ: ਨਾ: । ਲ: ਪੰਜਾਬੀ*] ਕੋਈ। ਯਥਾ—*'ਕਾਈ ਆਸ ਨ ਪੁੰਨੀਆ' (੩੧੭)*, ਤਥਾ—*'ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ' (੭੬੨)*, ਤਥਾ—*'ਤਿਨਾ ਭਿ ਕਾਈ ਕਾਰ'।*

**ਕੀਈ** [*ਕ੍ਰਿ: । ਦੇਸ਼ ਭਾਸ਼ਾ*] ਕੀਤੀ, ਕਰੀ।

**ਕੁਈ**[1] [*ਸੰ: ਨਾ: । ਪੰਜਾਬੀ, ਕੌਣ+ਹਈ ਦਾ ਸੰਖੇਪ*] ਕੌਣ ਹੈ। ਯਥਾ—*'ਅਸਤਿ ਏਕ ਦਿਗਰਿ ਕੁਈ' (੧੪੪)*, ਏਕ (ਵਾਹਿਗੁਰੂ) ਹੈ ਦੂਸਰਾ ਕੌਣ ਹੈ।

**ਕੂਈ** [*ਸੰ: । ਸੰਸਕ੍ਰਿਤ, ਕੂਪ । ਪ੍ਰਾਕ੍ਰਿਤ, ਕੂਵ । ਹਿੰਦੀ, ਕੂਆ*] ਖੂਹੀ। ਯਥਾ—*'ਭ੍ਰਮ ਕੀ ਕੂਈ' (੨੦੪)*, ਭ੍ਰਮ ਦੀ ਖੂਹੀ।

**ਕੇਇ** [*ਸ: ਨਾ: । ਪੰਜਾਬੀ*] ਕੀਹ, ਕੋਈ, ਕੁਛ। ਯਥਾ—*'ਤਾ ਆਖਿ ਨ ਸਕਹਿ ਕੇਈ ਕੇਇ' (੬)।*

**ਕੇਈ** [*ਸ: ਨਾ: । ਪੰਜਾਬੀ*] ਕੋਈ ਕੋਈ। ਦੇਖੋ, 'ਕੇਇ'

**ਕੋਇ** [*ਸ: ਨਾ: । ਦੇਖੋ, 'ਕੋਈ'*] ਕੋਈ, ਕੌਣ। ਯਥਾ—*'ਕੋਇ ਕੋਈ ਕੋਇ ਕੋਇ' (੧੫੧)*, ਭਾਵ (੧) ਕੋਈ ਕਿਸੇ ਦਾ ਨਹੀਂ, (੨) ਕੋਈ ਕਹੇ ਕਿ, (੩) ਕੋਈ ਹੈ, ਤਾਂ ਦੱਸੋ ਉਹ, (੪) ਕੌਣ ਹੈ। ਤਥਾ—*'ਕੋਟਿ ਮਧੇ ਜਨੁ ਪਾਈਐ ਭਾਈ ਵਿਰਲਾ ਕੋਈ ਕੋਇ' (੬੦੯)।*

**ਕੋਈ** [*ਸ: ਨਾ: । ਸੰਸਕ੍ਰਿਤ, ਕੋਪਿ । ਪੰਜਾਬੀ, ਕੋਈ*] ਕੋਈ। ਯਥਾ—*'ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ' (੭੯੧)*, ਕਿਸੇ ਦਾ ਕੋਈ ਆਸਰਾ ਹੈ, ਮੈਂ ਨਿਮਾਣੀ ਦਾ ਤੂੰ ਇਕ (ਆਸਰਾ ਹੈਂ)।

**ਕਾਇਆ** [*ਸੰ: । ਸੰਸਕ੍ਰਿਤ, ਕਾਯ । ਪਾਕ੍ਰਿਤ ਕਾਅ*] ਸਰੀਰ, ਦੇਹ। ਯਥਾ—*'ਕਾਇਆ ਕਿਰਦਾਰ[2] ਅਉਰਤ ਯਕੀਨਾ' (੧੦੮੪)*, ਕਾਇਆਂ ਨੂੰ (ਕਿਰਦਾਰ) ਸ਼ੁਭ ਕਰਮ ਵਾਲੀ ਕਰੇ ਅਰ ਨਿਸ਼ਚੇ ਨੂੰ ਔਰਤ ਬਣਾਵੇ। ਤਥਾ—*'ਕਾਇਆ ਕਪੜੁ ਟੁਕੁ ਟੁਕੁ ਹੋਸੀ' (੭੨੩)*। ਦੇਖੋ, 'ਕਾਇਆ ਕਲਪ'

**ਕਾਇਅਉ** [*ਸੰ: । ਪੰਜਾਬੀ, ਕਾਇਆ+ਹੀ ਦਾ ਦੂਸਰਾ ਰੂਪ*] ਕਾਇਆ ਹੀ, ਸਰੀਰ ਹੀ। ਯਥਾ—*'ਕਾਯਉ ਦੇਵਾ ਕਾਇਅਉ ਦੇਵਲ'। (੬੯੫)*

**ਕਾਇਆ ਕਲਪ** [*ਸੰ: । ਸੰਸਕ੍ਰਿਤ, ਕਾਯਕਲ੍ਪ*] ੧. ਦਵਾਈਆਂ ਨੂੰ ਖ਼ਾਸ ਵਿਧੀਆਂ ਨਾਲ ਸੇਵਨ ਕਰਕੇ ਸਰੀਰ ਨੂੰ ਐਸਾ ਪੁਸ਼ਟ ਕਰ ਲੈਣਾ ਕਿ ਬੁਢੇਪਾ ਨਾ ਆਵੇ।

੨. ਸਰੀਰ ਦੀ ਆਯੂ ਕਲਪ ਪ੍ਰਯੰਤ ਕਰੀਏ, ਵੱਡੀ ਉਮਰਾ ਕਰੀਏ।

**ਕਾਇਚੇ** [*ਪ੍ਰ: ਵਾ: । ਦੇਸ਼ ਭਾਸ਼ਾ*] ਕਿਸ ਵਾਸਤੇ। ਯਥਾ—*'ਮੂੜੇ ਕਾਇਚੇ ਭਰਮਿ ਭੁਲਾ' (੬੯੧)।*

---

੧. ਪੰਜਾਬੀ ਵਿਚ ਕਿਆੜੀ = ਗਿੱਚੀ ਦਾ ਪਿਛਲਾ ਭਾਗ, ਪਹਾੜੀ ਵਿਚ ਬੀ ਕਿਤੇ ਕਿਤੇ ਬੋਲਦੇ ਹਨ। ਸਿੰਧੀ ਵਿਚ ਬੀ ਗਿੱਚੀ ਦਾ ਨਾਉਂ ਹੈ। ਗਯਾਨੀ ਕਿਆੜਾ ਦਾ ਅਰਥ ਚੰਦੋਆ ਬੀ ਕਰਦੇ ਹਨ।

੧. ਫ਼ਾਰਸੀ ਕੁ—ਕੀ ਹੋਇਆ, ਕਿਥੇ ਗਿਆ, ਕੌਣ, ਕੋ + ਹਸਤੀ।

੨. ਫ਼ਾਰਸੀ ਵਿਚ ਕਿਰਦਾਰ ਦੇ ਅਰਥ ਕੰਮ ਹਨ ਪਰ ਪ੍ਰਸੰਗ ਤੋਂ ਤਾਤਪਰਯ ਸ਼ੁਭ ਕਰਮਾਂ ਦਾ ਹੈ।

**ਕਾਇਤ** [*ਪ੍ਰ: ਵਾ: । ਹਿੰਦੀ*] ਕਿਉਂ, ਕਿਸ ਵਾਸਤੇ।

**ਕਾਇਥ** [*ਸੰ: । ਸੰਸਕ੍ਰਿਤ, ਕਾਯਸਥ। ਕਾਯ=ਸਰੀਰ+ਸਥ=ਜੋ ਠਹਿਰੇ*]

੧. ਬ੍ਰਹਮ, ਪਰਮੇਸ਼ਰ।

੨. [*ਇਕ ਜਾਤ ਦਾ ਨਾਮ ਹੈ ਜੋ ਪਿਤਾ ਖਤ੍ਰੀ ਤੇ ਮਾਂ ਸ਼ੂਦ੍ਰੀ ਤੋਂ ਹੋਏ ਕਹੀਦੇ ਹਨ। ਕਾਯਥ ਜਾਤੀ ਦੇ ਲੋਗ ਮੁਨਸ਼ੀਗੀਰੀ ਕਰਦੇ ਸਨ*] ਮੁਨਸ਼ੀ, ਲਿਖਾਰੀ। ਯਥਾ—*'ਕਾਇਥੁ ਚੇਤੂ ਨਾਉ' (੧੧੦੪)*, ਮੁਨਸ਼ੀ ਦਾ ਨਾਉਂ ਚਿਤ੍ਰ ਗੁਪਤ ਹੈ, ਜੋ ਘੜੀ ਘੜੀ ਦਾ ਲੇਖਾ ਮੰਗਦਾ ਹੈ।

**ਕਾਇਨ** [*ਸੰ: । ਅਰਬੀ, ਕਾਯਨ। ਪਤੀ*]

੧. ਪਤੀ, ਘਰ ਵਾਲਾ। ਯਥਾ—*'ਬੀਬੀ ਕਉਲਾ ਸਉ ਕਾਇਨੁ ਤੇਰਾ' (੧੧੬੭)*, ਲੱਛਮੀ ਨਾਲ ਤੇਰਾ ਪਤੀ (ਸੰਬੰਧ) ਹੈ।

੨. [*ਸੰ: । ਅਰਬੀ, ਕਾਹਨ=ਜਾਦੂਗਰ*] ਜਾਦੂਗਰ। ਤੁਕ ਦਾ ਅਰਥ—ਮਾਇਆ ਵਰਗਾ ਜਾਦੂਗਰ ਤੇਰੇ ਪਾਸ ਹੈ, ਜੋ ਨਿਰੰਕਾਰ ਨੂੰ ਆਕਾਰ ਵਾਲਾ ਕਰ ਦੱਸਦਾ ਹੈ।

**ਕਾਇਮ** [*ਗੁ: । ਅਰਬੀ, ਕਾਇਮ*] ਪੱਕੀ, ਦ੍ਰਿੜ੍ਹ, ਅਨਾਸ਼ੀ। ਦੇਖੋ, 'ਦਾਇਮ'

**ਕੁਇਰ** [*ਸੰ: । ਸੰਸਕ੍ਰਿਤ, ਕੁਮਾਰ*] ਬੱਚੇ, ਲੜਕੇ। ਦੁੱਧ ਪੀ ਚੁਕਣ ਤੋਂ ਬਾਦ ਪੰਜ ਛੇ ਬਰਸ ਤਕ ਦਾ ਬੱਚਾ। ਯਥਾ—*'ਮੁਛਿ ਮੁਛਿ ਕੁਇਰ ਰੁਲਾਇਆ' (੪੧੮)*, ਕੱਟ ਵੱਢ ਕੇ ਲੜਕੇ (ਮਿੱਟੀ ਵਿਚ) ਰੁਲਾਏ। ਤਥਾ—*'ਕੁਇਰੁ ਨ ਰੋਟੀ ਖਾਇ' (੪੧੭)*।

**ਕੁਇਲਾ** [*ਸੰ: । ਸੰਸਕ੍ਰਿਤ, ਕੋਇਲ=ਬਲਦਾ ਅੰਗਾਰ। ਪ੍ਰਾਕ੍ਰਿਤ, ਕੋਇਲ। ਹਿੰਦੀ, ਕੋਇਲਾ। ਪੰਜਾਬੀ, ਕੋਲਾ*[1]] ਕੋਲਾ। ਲੱਕੜੀ ਬਲ ਰਹੀ ਨੂੰ ਬੁਝਾਯਾਂ ਕੋਲਾ ਬਣਦਾ ਹੈ। ਯਥਾ—*'ਖਿੰਥਾ ਜਲਿ ਕੁਇਲਾ ਭਈ' (੧੩੬੬)*।

**ਕੋਇਲ** [*ਸੰ: । ਸੰਸਕ੍ਰਿਤ, ਕੋਕਿਲ*] ਇਕ ਕਾਲੇ ਰੰਗ ਦਾ ਪੰਛੀ ਹੈ, ਜੋ ਪੰਜਾਬ ਵਿਚ ਵੈਸਾਖ ਵਿਚ ਆਉਂਦਾ ਹੈ, ਕੋਇਲ ਬੜੀ ਤ੍ਰਿਖੀ ਅਵਾਜ਼ ਨਾਲ, ਜੋ ਦੂਰੋਂ ਮਿੱਠੀ ਲੱਗਦੀ ਹੈ, ਬੋਲਦੀ ਹੈ। ਆਪਣੇ ਅੰਡੇ ਆਪ ਨਹੀਂ ਸੇਂਦੀ, ਕਾਵਾਂ ਦੇ ਆਲ੍ਹਣੇ ਵਿਚ ਰੱਖ ਆਉਂਦੀ ਹੈ। ਜਦ ਬੱਚੇ ਸਿਆਣੇ ਹੁੰਦੇ ਹਨ ਤਦ ਆਪਣੀਆਂ ਅਵਾਜ਼ਾਂ ਨਾਲ ਉਡਾ ਲਿਆਉਂਦੀ ਹੈ। ਅੰਬਾਂ ਤੇ ਬਹੁਤ ਬੈਠਦੀ ਹੈ, ਬਰਸਾਤ ਮਗਰੋਂ ਫੇਰ ਨਹੀਂ ਦਿੱਸਦੀ। ਇਸ ਨੂੰ ਕਵੀ ਤੇ ਆਮ ਲੋਕ ਪਯਾਰ ਨਾਲ ਵੇਖਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ਭਾਵ ਜਗਯਾਸੂ ਤੋਂ ਲੈਂਦੇ ਹਨ। ਯਥਾ—*'ਕਾਲੀ ਕੋਇਲ ਤੂ ਕਿਤ ਗੁਨ ਕਾਲੀ' (੭੯੪)*।

**ਕੋਇਲਾ** [*ਸ: ਨਾ: । ਦੇਸ਼ ਭਾਸ਼ਾ, ਕੋਈ+ਲਾ*] ਕੋਈ ਬੀ। ਯਥਾ—*'ਮੁਕਤਿ ਨ ਜਾਨੈ ਕੋਇਲਾ' (੧੨੯੨)*, ਕੋਈ ਭੀ ਮੁਕਤ ਹੋਇਆ ਨਾ ਜਾਣੇਗਾ।

**ਕਉ** [*ਸੰਬੰ: । ਹਿੰਦੀ, 'ਕੋ' ਦਾ 'ਕਉ'*] ਨੂੰ। ਯਥਾ—*'ਕਿਸ ਕਉ ਮੀਤੁ ਕਰੇਉ' (੯੩੬)*।

**ਕਾਉ** [*ਸੰ: । ਸੰਸਕ੍ਰਿਤ, ਕਾਕ। ਪ੍ਰਾਕ੍ਰਿਤ, ਕਾਯ। ਹਿੰਦੀ, ਕਊਆ। ਪੰਜਾਬੀ, ਕਾਂ ਤੇ ਕਾਂਉ*] ਕਾਂ। ਯਥਾ—*'ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ' (੫੨੪)*।

**ਕੋਊ** [*ਸ: ਨਾ: । ਪੂਰਬੀ*] ਕੋਈ। ਯਥਾ—*'ਕੋਊ ਹਰਿ ਸਮਾਨਿ ਨਹੀ ਰਾਜਾ' (੮੫੬)*।

**ਕਿਉ** [*ਪ: ਵਾ: । ਸੰਸਕ੍ਰਿਤ, ਕਿਮ੍। ਪੰਜਾਬੀ, ਕਿਉਂ*] ਕਿਸ ਵਾਸਤੇ। ਯਥਾ—*'ਕਿਉ ਨ ਹਰਿ ਕੋ ਨਾਮੁ ਲੇਹ' (੧੩੫੩)*। ਦੇਖੋ, 'ਕਿਉ ਆਵੈ ਜਾਤਾ', ਦੇਖੋ, 'ਕਿਉ ਵੰਞੈ ਘਿਤਾ'

**ਕੀਓ** [*ਕ੍ਰਿ: । ਦੇਸ਼ ਭਾਸ਼ਾ ਪੂਰਬੀ, ਕੀਆ, ਕੀਓ*] ਕੀਤਾ। ਯਥਾ—*'ਕੀਓ ਸਿੰਗਾਰੁ ਮਿਲਨ ਕੇ ਤਾਈ' (੪੮੩)*।

**ਕਊਆ** [*ਸੰ: । ਦੇਖੋ, 'ਕਾਉ'*] ੧. ਕਾਂ।

੨. ਇਸ ਤੋਂ ਮੁਰਾਦ ਵਿਸ਼ਯਾਂ ਵਿਚ ਲੰਪਟ ਹੋਏ ਪ੍ਰਾਣੀ ਤੋਂ ਲੈਂਦੇ ਹਨ। ਯਥਾ—*'ਜਗੁ ਕਊਆ ਨਾਮੁ ਨਹੀ ਚੀਤਿ' (੧੧੮੭)*।

**ਕਿਉ ਆਵੈ ਜਾਤਾ** ਦੇਖੋ, 'ਆਇ ਗਇਆ'

**ਕਉਸੈ** [*ਸੰ: । ਫ਼ਾਰਸੀ, ਕੌਸ਼, ਜੁੱਤੀ, ਕ਼ਫ਼ਸ ਦਾ ਕਉਸ*]

੧. ਜੋੜਾ, ਜੁੱਤੀ[1]। ਯਥਾ—*'ਕਉਸੈ ਸਪਤ ਪਯਾਲਾ' (੧੧੬੭)*, ਸੱਤ ਪਤਾਲ ਵੈਰਾਟ ਰੂਪ ਦਾ ਜੋੜਾ ਹੈ।

੨. [*ਸੰਪ੍ਰਦਾ*] ਪਊਏ, ਖੜਾਵਾਂ।

**ਕਉਡਾ** [*ਸੰ: । ਦੇਖੋ, 'ਕਉਡੀ'*] ਕੰਡੀਆ। ਕੌਡਾਂ ਵਿਚੋਂ ਸੁਹਣੇ ਰੰਗਦਾਰ ਦਾਣੇ ਚੁਣ ਕੇ ਜੂਏ ਵਿਚ ਸੁਟਣ ਲਈ ਵਰਤਦੇ ਹਨ। ਯਥਾ—*'ਕਉਡਾ ਡਾਰਤ ਹਿਰੈ ਜੁਆਰੀ' (੮੭੩)*।

**ਕਉਡੀ** [*ਸੰ: । ਸੰਸਕ੍ਰਿਤ, ਕਪਰ੍ਦਕ। ਪ੍ਰਾਕ੍ਰਿਤ, ਕਵੱਡ੍ਡਿਆ। ਪੰਜਾਬੀ, ਕੌਡੀ। ਹਿੰਦੀ, ਕੌੜੀ*] ਕੌਡੀ ਸਮੁੰਦ੍ਰ ਵਿਚੋਂ ਨਿਕਲੇ ਇਕ ਨਿਕੇ ਜਿਹੇ ਜੀਵ ਦੇ ਘਰ ਹਨ, ਜੋ ਚੂਨੇ ਦੇ ਹੁੰਦੇ ਹਨ, ਗ਼ਰੀਬ ਦੇਸ਼ਾਂ ਵਿਚ ਸਿੱਕੇ ਦੀ ਥਾਂ ਵਰਤੀਂਦਾ ਹੈ। ਪੰਜਾਬ ਵਿਚ ਇਨ੍ਹਾਂ ਦਾ ਤੋਰਾ ਹੁਣ ਘਟਿਆ ਹੈ, ਇਕ ਪੈਸੇ ਦੀਆਂ ਲਗਭਗ ੬੪ ਕੌਡਾਂ ਹੁੰਦੀਆਂ ਹਨ। ਯਥਾ—*'ਕਬੀਰ ਕਉਡੀ ਕਉਡੀ ਜੋਰਿ ਕੈ' (੧੩੭੨)*।

**ਕਉਤੇ** [*ਸੰ: । ਸੰਸਕ੍ਰਿਤ, ਕਵਿਤਾ। ਕੁ=ਧਾਤੂ ਹੈ—ਅਵਾਜ਼ ਕਰਨਾ*] ਛੰਦਾ ਬੰਦੀ, ਰਚਨਾ ਰਚਨ ਵਾਲੇ। ਯਥਾ—*'ਕਾਪੜੀ ਕਉਤੇ ਜਾਗੂਤਾ' (੭੧)*, ਕਪੜੇ ਰੱਖਣ ਵਾਲੇ, ਕਵੀ ਲੋਕ, ਜਾਗਣ ਵਾਲੇ। ਦੇਖੋ, 'ਕਾਪੜੀ'

**ਕਉਤਕ** [*ਸੰ: । ਸੰਸਕ੍ਰਿਤ, ਕੌਤਕ:*] ਖੇਲ, ਤਮਾਸ਼ਾ, ਆਨੰਦ, ਖ਼ੁਸ਼ੀ, ਉਤਸ਼ਾਹ। ਯਥਾ—*'ਕਉਤਕ ਕੋਡ ਤਮਾਸਿਆ' (੭੦੭)*।

**ਕਉਨ** [*ਪ: । ਪੰਜਾਬੀ, ਕੌਣ। ਪ੍ਰਾਕ੍ਰਿਤ, ਕਵਣ*] ਕਿਸ। ਯਥਾ—*'ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ' (੭੧੮)*।

**ਕਉਲ** [*ਸੰ: । ਸੰਸਕ੍ਰਿਤ, ਕਮਲ*] ਕੌਲ ਫੁੱਲ, ਭਾਵ ਹਿਰਦਾ। ਦਿਲ ਦੀ ਸ਼ਕਲ ਉਸ ਨਾਲ ਮਿਲਣ ਜੁਲਣ ਕਰਕੇ। ਦੇਖੋ, 'ਕਮਲ'

**ਕਉਲਾ** [*ਸੰ: । ਸੰਸਕ੍ਰਿਤ, ਕਮਲਾ। ਕਮ=ਇਛਾ+ਕਲਚ੍ ਪ੍ਰਤੇ*] ਲੱਛਮੀ, ਮਾਯਾ। ਯਥਾ—*'ਸੇਵੈ ਚਰਨ ਨਿਤ ਕਉਲਾ' (੧੩੧੫)*, ਤਥਾ—*'ਪੀਛੈ ਲਾਗਿ ਚਲੀ ਉਠਿ ਕਉਲਾ' (੨੩੫)*, ਮਾਯਾ ਸੰਤਾਂ ਦੇ ਪਿਛੇ ਲਗੀ ਫਿਰਦੀ ਹੈ।

**ਕਉਲਾਰ** [*ਸੰ: । ਸੰਸਕ੍ਰਿਤ, ਕਮਲ+ਆਰ=ਸਿਰ*]

੧. ਕਵਲਾਂ ਦਾ ਮੂੰਹ। ਯਥਾ—*'ਚੰਦ ਦੇਖਿ ਬਿਗਸਹਿ ਕਉਲਾਰ' (੧੧੮੦)*, ਚੰਦ ਨੂੰ ਦੇਖ ਕੇ ਕਵਲਾਂ ਦੇ ਮੂੰਹ ਖਿੜ ਜਾਂਦੇ ਹਨ।

---

[1] ਅੰਗਰੇਜ਼ੀ ਭਾਸ਼ਾ ਵਿਚ ਬੀ ਇਸ ਲਈ ਪਦ (Coal) ਹੈ।

[1] ਪਿਸ਼ਾਵਰ ਤੋਂ ਹੁਣ ਤਕ ਇਕ ਜ਼ਨਾਨੀਆਂ ਦੇ ਪਹਿਨਣ ਦੀ ਜੁੱਤੀ ਬਣ ਕੇ ਆਉਂਦੀ ਹੈ, ਉਸਨੂੰ ਤ੍ਰੀਮਤਾਂ 'ਕਉਸਾ' ਕਹਿੰਦੀਆਂ ਹਨ।

੨. [*ਦੇਸ਼ ਭਾਸ਼ਾ, ਕਮਲ+ਆਰ=ਇਸਤ੍ਰੀ ਲਿੰਗ ਦਾ ਚਿੰਨ੍ਹ*[1]] ਕਵੀਆਂ ਯਾ ਕਮੀਆਂ। ਇਹ ਚਿੱਟੇ ਰੰਗ ਦੇ ਕਮਲਾਂ ਨਾਲ ਮਿਲਦੇ ਫੁਲ ਹਨ, ਜੋ ਰਾਤ ਨੂੰ ਖਿੜਦੇ ਹਨ।

**ਕਉ ਵਵੇਂਘਿਤਾ** [*ਵਰ: । ਵਾ: । ਲਹਿੰਦੇ ਦੀ ਬੋਲੀ, ਘਿਤਾ=ਲੀਤਾ। ਵੰਞੈ=ਜਾਵੇ*] ਕਿੱਕੁਰ ਲਿਆ ਜਾਵੇ, ਅਰਥਾਤ ਹੇ ਹਰੀ! ਆਪ ਪਾਸ ਪਹੁੰਚ ਕੇ ਆਪ ਪਾਸੋਂ ਕਿੱਕੁਰ (ਫਲ) ਲਿਆ ਜਾਵੇ?

**ਕਉੜਾ** [*ਗੁ: । ਸੰਸਕ੍ਰਿਤ, ਕਟੁਕ। ਪ੍ਰਾਕ੍ਰਿਤ, ਕਟੁਅ। ਪੰਜਾਬੀ, ਕੌੜਾ*] ਕੌੜਾ। ਯਥਾ—*'ਕਉੜਾ ਹੋਇ ਪਤਿਸਟਿਆ' (੬੪੧)*, ਕੌੜਾ ਹੋ ਕੇ ਫੈਲਿਆ। ਦੇਖੋ, 'ਪਤਿਸਟਿਆ'

**ਕਉੜੀਆ** [*ਗੁ: । ਦੇਖੋ, 'ਕਉੜਾ' ਦਾ ਇਸਤ੍ਰੀ ਲਿੰਗ ਬਹੁ-ਬਚਨ*] ਕਉੜੀਆਂ ਭਾਵ ਦੁਖਦਾਈ। ਯਥਾ—*'ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ' (੩੨੧)।*

**ਕਸਿ/ਕਸੁ** [*ਸੰ: । ਸੰਸਕ੍ਰਿਤ, ਕਸ਼=ਪਰਖ। ਪ੍ਰਾਕ੍ਰਿਤ, ਕਸ*]

੧. ਕਸਵਟੀ ਦੀ ਕੱਸ। ਯਥਾ—*'ਕਸਿ ਕਸਵਟੀ ਸਹੈ ਸੁ ਤਾਉ' (੯੩੨)।*

੨. [*ਦੇਸ਼ ਭਾਸ਼ਾ*] ਖੱਟੇ ਮਿੱਠੇ ਭੋਜਨ। ਯਥਾ—*'ਰਸ ਕਸ' (੧੦੫੮)।*

੩. [*ਫ਼ਾਰਸੀ*] ਕੋਈ ਪੁਰਖ। ਦੇਖੋ, 'ਕਸ ਨੇਸ ਦਸਤੰਗੀਰ'

੪. [*ਸੰ: । ਫ਼ਾਰਸੀ, ਕਸ਼ੀਦਨ ਧਾਤੂ ਤੋਂ ਕਸ਼*] ਤਾੜਨਾ, ਦੁੱਖ। ਯਥਾ—*'ਖਵੈ ਕਸੁ ਬਿਮਲ ਬੀਚਾਰਹ' (੧੩੯੨)*, ਸਫਲ ਬ੍ਰਿਛ ਦੀ ਨਿਆਈ (ਹੇ ਗੁਰੂ ਅੰਗਦ ਜੀ) ਆਪ ਨਿਉਂਦੇ ਤੇ ਕਸ ਸਹਾਰਦੇ ਹੋ, ਇਹ ਆਪ ਦਾ ਉੱਜਲ ਬਿਚਾਰ ਹੈ।

੫. [*ਕੈਸੇ ਦਾ ਸੰਖੇਪ—ਕਸੁ*] ਕੈਸੇ, ਕਿਸ ਤਰ੍ਹਾਂ, ਕਿਵੇਂ। ਯਥਾ—*'ਰਾਮ ਕਹਤ ਜਨ ਕਸ ਨ ਤਰੇ' (੩੪੫)*, ਕਿਵੇਂ ਨਾ ਤਰੇਗਾ?

੬. ਕਿੱਕਰ ਦਾ ਸੱਕ। ਯਥਾ—*'ਕਰਿ ਕਰਣੀ ਕਸੁ ਪਾਈਐ' (੩੬੦)।*

**ਕਸੇ** [*ਸੰ: । ਫ਼ਾਰਸੀ*] ਪੁਰਸ਼, ਸ਼ਖ਼ਸ, ਪੁਰਸ਼ ਮਾਤ੍ਰ, ਕਿਸੇ। ਯਥਾ—*'ਨ ਰਿਜਕੁ ਦਸਤ ਆ ਕਸੇ' (੧੪੪)*, ਉਸ ਕਿਸੇ ਪੁਰਸ਼ (ਮਾਤ੍ਰ) ਦੇ ਹੱਥ ਵਿਚ ਰਿਜਕ ਨਹੀਂ ਦਿਤਾ।

**ਕਾਸੁ** [*ਕ੍ਰਿ: ਵਿ: । ਪੰਜਾਬੀ, ਕਿਸ ਨੂੰ ਦਾ ਸੰਖੇਪ*] ੧. ਕਿਸ ਨੂੰ। ਯਥਾ—*'ਧੁਰਿ ਹੁਕਮੁ ਲਿਖਿਆ ਤਾਂ ਕਹੀਐ ਕਾਸੁ' (੧੩੪੪)।*

੨. ਆਕਾਸ਼। ਦੇਖੋ, 'ਅਰਧ ੩.'

**ਕਾਸਾ** [*ਸੰ: । ਅਰਬੀ*] ਪਿਆਲਾ, ਕਟੋਰਾ, ਠੂਠਾ। ਯਥਾ—*'ਕਰ ਕਾਸਾ ਦਰਸਨ ਕੀ ਭੂਖ' (੭੨੧)।*

**ਕਾਸੀ** [*ਸੰ: । ਸੰਸਕ੍ਰਿਤ, ਕਾਸ਼ੀ*] ੧. ਬਨਾਰਸ ਸ਼ਹਿਰ ਜੋ ਪੂਰਬ ਵਿਚ ਗੰਗਾ ਦੇ ਕਿਨਾਰੇ ਹੈ, ਬਰਣਾ ਤੇ ਅਸੀ ਦੋ ਛੋਟੀਆਂ ਨਦੀਆਂ ਦੇ ਵਿਚਕਾਰ ਹੋਣ ਤੇ ਬਾਨਾਰਸੀ ਯਾ ਬਨਾਰਸ ਕਹੀ ਜਾਂਦੀ ਹੈ। ਯਥਾ—*'ਕਾਸੀ ਕਾਂਤੀ ਪੁਰੀ ਦੁਆਰਾ' (੧੦੨੨)।*

੨. [*ਸੰਸਕ੍ਰਿਤ, ਕਾਂਸਜ*] ਕਾਂਸੀ, ਇਕ ਧਾਤੂ ਦਾ ਨਾਮ ਹੈ, ਜਿਸਨੂੰ ਕੈਂਹ ਬੀ ਕਹਿੰਦੇ ਹਨ, ਘੜਿਆਲ ਬੀ ਇਸ ਦੇ ਬਣਦੇ ਹਨ, ਇਸ ਲਈ ਕਾਂਸੀ ਦਾ ਘੜਜਾਲ ਅਰਥ ਬੀ ਕਰ ਲੈਂਦੇ ਹਨ। ਯਥਾ—*'ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ' (੮੫੭)*, ਭਾਵ ਜਦ ਤਕ ਘੜਜਾਲ ਹੈ ਧੁਨ ਹੁੰਦੀ ਹੈ, ਜਦ ਫਟ ਜਾਂਦੀ ਹੈ ਤਦ ਧੁਨ (ਕਾਸੀ) ਅਕਾਸ਼ ਵਿਚ ਮਿਲ ਜਾਂਦਾ ਹੈ।

**ਕਿਸੁ** [*ਪ੍ਰ: । ਪੰਜਾਬੀ*] ਕਿਸ ਨੂੰ। ਯਥਾ—*'ਕਿਸੁ ਹਉ ਸੇਵੀ ਕਿਆ ਜਪੁ ਕਰੀ' (੩੪)।*

**ਕੀਸ** [*ਪ੍ਰ: ਵਾ: । ਦੇਸ਼ ਭਾਸ਼ਾ*] ੧. ਕਿਸ ਨੂੰ। ਯਥਾ—*'ਤਹ ਛਲ ਛਿਦ੍ਰ ਲਗਤ ਕਹੁ ਕੀਸ' (੨੯੧)।*

੨. [*ਸੰਸ:, ਕੀਸ਼=ਬਾਂਦਰ*] ਬਾਂਦਰ।

**ਕੁਸਾ** [*ਕ੍ਰਿ: । ਪੰਜਾਬੀ, ਕੁਹਣਾ, ਕੁੱਸਣਾ। ਕੁੱਸਣਾ ਤੋਂ ਕੁੱਸਾਂ*] ਕੁਹੀਵਾਂ, ਕੁਹਿਆ ਜਾਵਾਂ। ਯਥਾ—*'ਕੁਸਾ ਕਟੀਆ ਵਾਰ ਵਾਰ' (੧੪)*, ਕੁਹੀਵਾਂ ਤੇ ਕੱਟਿਆ ਜਾਵਾਂ ਫੇਰ ਫੇਰ। ਦੇਖੋ, 'ਪੀਸਣ'

**ਕੇਸ** [*ਸੰ: । ਸੰਸਕ੍ਰਿਤ, ਕੇਸ਼*] ਵਾਲ। ਯਥਾ—*'ਮਨ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ' (੧੩੬੯)।*

**ਕੇਸੀ** [*ਸੰ: । ਸੰਸਕ੍ਰਿਤ, ਕੇਸ਼ਿਨ੍*] ੧. ਰਾਕਸ਼, ਕੰਸ ਦਾ ਭਾਈ। ਯਥਾ—*'ਕੇਸੀ ਕੰਸ ਮਥਨੁ ਜਿਨਿ ਕੀਆ' (੮੭੪)।*

੨. [*ਸੰਸਕ੍ਰਿਤ, ਕੇਸ਼ ਤੋਂ ਪੰਜਾਬੀ, ਕੇਸੀਂ=ਕੇਸਾਂ ਦੇ*] ਕੇਸਾਂ ਦੇ, ਸਿਰ ਦੇ ਵਾਲਾਂ ਦੇ। ਯਥਾ—*'ਨਾ ਸਤਿ ਮੂੰਡ ਮੁਡਾਈ ਕੇਸੀ' (੯੫੨)।*

**ਕੈਸੇ** [*ਵਾ: । ਹਿੰਦੀ*] ਕਿਸ ਪ੍ਰਕਾਰ, ਕੀਕੂੰ। ਯਥਾ—*'ਤੂ ਕੈਸੇ ਆੜਿ ਫਾਥੀ ਜਾਲਿ' (੧੨੭੫)*, ਹੇ ਭੈਣ! ਤੂੰ ਕਿਸ ਤਰ੍ਹਾਂ ਜਾਲ ਵਿਚ ਫਸ ਗਈ। ਦੇਖੋ, 'ਆੜ'।

**ਕੋਸਾ** [*ਸੰ: । ਹਿੰਦੀ, ਕੋਸ ਦਾ ਬਹੁ-ਬਚਨ*] ਕੋਹ। ਯਥਾ—*'ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ' (੨੬੪)।*

**ਕੰਸ** [*ਸੰ: । ਸੰਸਕ੍ਰਿਤ*] ਉਗ੍ਰਸੈਨ ਦਾ ਪੁਤ੍ਰ, ਕ੍ਰਿਸ਼ਨ ਜੀ ਦਾ ਮਾਮਾ, ਜਿਸ ਨੂੰ ਕ੍ਰਿਸ਼ਨ ਜੀ ਨੇ ਮਾਰਿਆ ਸੀ। ਯਥਾ—*'ਕੇਸੀ ਕੰਸ ਮਥਨੁ ਜਿਨਿ ਕੀਆ' (੮੭੪)।*

**ਕਸਾਈ** [*ਸੰ: । ਅਰਬੀ, ਕੁਸਾਬ। ਹਿੰਦੀ ਵਿਚ ਕੁਸਾਬ ਪਦ ਨੇ ਕਸੁਈ ਰੂਪ ਲੈ ਲਿਆ ਹੈ*] ੧. ਜੀਵ ਮਾਰਨ ਵਾਲਾ, ਹਿੰਸਕ, ਕੋਹਣ ਵਾਲਾ। ਯਥਾ—*'ਪ੍ਰੇਮ ਬਿਛੋਹਾ ਕਰਤ ਕਸਾਈ' (੭੪੫)।*

੨. [*ਪੰਜਾਬੀ, ਕਸ+ਆਈ*] ਖਿੱਚ ਆਈ। ਯਥਾ—*'ਗੁਰ ਪਰਸਾਦੀ ਪਿਰਮ ਕਸਾਈ' (੧੧੨੮)*, ਪ੍ਰੇਮ ਦੀ ਖਿੱਚ ਆਈ।

**ਕਸਾਏ** [*ਕ੍ਰਿ: । ਪੰਜਾਬੀ, ਕਸ+ਆਏ*] ਕਸ ਵਿਚ ਆਏ, ਖਿੱਚ ਵਿਚ ਆਏ। ਯਥਾ—*'ਹਰਿ ਕੀ ਪ੍ਰੀਤਿ ਤਿਨ ਊਪਜੀ ਹਰਿ ਪ੍ਰੇਮ ਕਸਾਏ' (੫੧੩)।*

**ਕਸਾਈਆ** [*ਕ੍ਰਿ: । ਪੰਜਾਬੀ, ਕਸ+ਆਈਆਂ, ਕਸ ਲਈ। ਦੇਖੋ, 'ਕਸਨ'*]

੧. ਕੱਸ ਵਿਚ ਆਈਆਂ, ਖਿੱਚ ਵਿਚ ਆਈਆਂ ਹੋਈਆਂ। ਯਥਾ—*'ਅਖੀ ਪ੍ਰੇਮ ਕਸਾਈਆ ਜਿਉ ਬਿਲਕ ਮਸਾਈ ਰਾਮ' (੮੪੫)*, ਅੱਖਾਂ ਨੂੰ ਪ੍ਰੇਮ ਦੀ ਕੱਸ ਆਈ ਹੈ, ਜਿਕੁਰ ਬਿੱਲੀ ਨੂੰ ਚੂਹੇ ਦੀ।

੨. ਪ੍ਰੇਮ ਦੀ (ਕਸ) ਕਸੌਟੀ ਵਿਚ ਆ ਗਈਆਂ ਹਨ।

੩. ਅੱਖਾਂ ਪ੍ਰੇਮ ਦੀਆਂ ਕਸਾਇਣਾਂ ਹਨ, ਭਾਵ ਜਿਕੁਰ ਕਸਾਇਣਾਂ ਮਾਸ ਨਾਲ ਹੀ ਮੋਹ ਰੱਖਦੀਆਂ ਹਨ, ਤਿਹਾ ਇਹ ਪ੍ਰੇਮ ਨੂੰ ਹੀ ਚਾਹੁੰਦੀਆਂ ਹਨ।

**ਕੇਸਾਇਓ** [*ਤ੍ਰਿਤੀਆਂ। ਦੇਖੋ, 'ਕੇਸ'*] ਕੇਸ ਨਾਲ। ਯਥਾ—'ਚਰਨ *ਝਾਰੀ ਕੇਸਾਇਓ' (੧੨੧੭)।*

---

[1] ਆਰ, ਹਾਰ, ਇਸਤ੍ਰੀ ਲਿੰਗ ਦੇ ਚਿੰਨ੍ਹ ਬੀ ਹਨ, ਜਿਕੁਰ ਸਾਲਾ ਤੋਂ ਸਾਲਿਹਾਰ, ਕਮਲ ਤੋਂ ਕਮਲਾਰ।

**ਕਾਸਿਉ** [*ਪ੍ਰ: ਵਾ: । ਹਿੰਦੀ*] ਕਿਸ ਪਾਸ, ਕਿਸ ਨੂੰ। ਯਥਾ—*'ਇਹੁ ਦੁਖੁ ਕਾ ਸਉ ਕਹਉ ਰੇ'* (੪੮੨)।

**ਕੇਸਉ/ਕੇਸੋ** [*ਸੰ: । ਦੇਖੋ, 'ਕੇਸਵ'*] ਪਰਮੇਸ਼ਰ, ਬ੍ਰਹਮ। ਆਦਿ ਪਾਤਸ਼ਾਹੀ ਦਾ ਵਾਕ ਹੈ—*'ਪਿੰਡੁ ਪਤਲਿ ਮੇਰੀ ਕੇਸਉ ਕਿਰਿਆ'* (੩੫੮), ਸੁੰਦਰ ਜੀ ਤੀਸਰੇ ਸਤਿਗੁਰਾਂ ਦੀ ਜ਼ੁਬਾਨੀ ਲਿਖਦੇ ਹਨ—*'ਕੇਸੋ ਗੋਪਾਲ ਪੰਡਿਤ ਸਦਿਅਹੁ'* (੯੨੩), ਤਥਾ—*'ਕੇਸੋ ਕੇਸੋ ਕੂਕੀਐ ਨਾ ਸੋਈਐ ਅਸਾਰ'* (੧੩੭੬)।

**ਕੈਸਿਉ** [*ਪ੍ਰ: ਵਾ: । ਹਿੰਦੀ*] ਕਿਸ ਪਾਸ। ਯਥਾ—*'ਕੈ ਸਿਉ ਕਰੀ ਪੁਕਾਰ'* (੪੭੫)।

**ਕਸਉਟੀ** [*ਸੰ: । ਸੰਸਕ੍ਰਿਤ, ਕਸ਼ਪਟ੍ਰੀ । ਪ੍ਰਾਕ੍ਰਿਤ, ਕਸਪਟੀ । ਪੰਜਾਬੀ, ਕਸਵਟੀ, ਕਸੌਟੀ*] ਕਸਵੱਟੀ, ਸੋਨਾ ਪਰਖਣ ਦਾ ਕਾਲਾ ਪੱਥਰ, ਪ੍ਰੀਖਯਾ। ਯਥਾ—*'ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ'* (੧੩੬੬)।

**ਕਿ ਸੁਕ** [*ਪ੍ਰ: ਵਾ: । ਸੰਪ੍ਰਦਾ*] ਦੇਖੋ, 'ਸਾਇਰ'

**ਕੁਸੰਗੀ** [*ਗੁ: । ਸੰਸਕ੍ਰਿਤ, ਕੁ+ਸੰਗਿਨ੍*] ਖੋਟੀ ਸੰਗਤ ਵਾਲੇ। ਯਥਾ—*'ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮਰਾਇ'* (੧੩੭੫)।

**ਕਾਸਟ** [*ਸੰ: । ਸੰਸਕ੍ਰਿਤ, ਕਾਸ਼੍ਠ:*]

੧. ਲੱਕੜੀ। ਯਥਾ—*'ਕਾਸਟ ਮਹਿ ਜਿਉ ਹੈ ਬੈਸੰਤਰੁ'* (੧੩੨੩)।

੨. [*ਸੰਸਕ੍ਰਿਤ, ਕਸ਼੍ਟ*] ਕਸ਼ਟ ਭੋਗਣ ਵਾਲਾ ਦੁਖੀ, ਕਸ਼ਟਾਤੁਰ। ਯਥਾ—*'ਪ੍ਰੇਤ ਪਿੰਜਰ ਮਹਿ ਕਾਸਟ ਭਇਆ'* (੯੦੬)।

**ਕੁਸਟੀ** [*ਗੁ: । ਸੰਸਕ੍ਰਿਤ, ਕਾਸ਼੍ਠਿਨ*] ਕੋੜ੍ਹੀ, ਇਕ ਨਾ ਰਾਜ਼ੀ ਹੋਣ ਵਾਲੀ ਬੀਮਾਰੀ, ਜਿਸ ਨਾਲ ਸਰੀਰ ਤੇ ਜ਼ਖ਼ਮ ਰਹਿੰਦੇ ਹਨ ਤੇ ਅੰਗ ਝੜਦੇ ਹਨ। ਯਥਾ—*'ਬਿਨੁ ਨਾਵੈ ਮਨੁ ਤਨੁ ਹੈ ਕੁਸਟੀ'* (੧੦੬੪), ਤਥਾ—*'ਜਿਉ ਕੁਸਟੀ ਤਨਿ ਜੋਕ'* (੧੨੫੩)।

**ਕਾਸਟ ਬੇਸਟੰ** [*ਤ੍ਰਿ: ਤ: ਸ: । ਸੰਸਕ੍ਰਿਤ, ਕਾਸ਼੍ਠ=ਕਾਠ । ਵੇਸ਼੍ਟ=ਵੇੜ੍ਹਨਾ*] ਕਾਠ ਨਾਲ ਵੇੜ੍ਹਿਆ ਹੋਇਆ। ਯਥਾ—*'ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ'* (੧੩੫੮)।

**ਕੁਸਤ** [*ਸੰ: । ਸੰਸਕ੍ਰਿਤ, ਕੁ+ਸਤ*] ਝੂਠ, ਖੋਟ। ਯਥਾ—*'ਕੂੜੁ ਕੁਸਤੁ ਓਹੁ ਪਾਪ ਕਮਾਵੈ'* (੩੧੪)।

**ਕੁਸਤਨੀ** [*ਕ੍ਰਿ: । ਫ਼ਾਰਸੀ, ਕੁਸ਼ਤਨੀ=ਮਾਰ ਦੇਣ ਦੇ ਲਾਇਕ*]

੧. ਮਾਰੇ ਜਾਣ ਦੇ ਲਾਇਕ।

੨. ਹਰਾਮ ਕੁਸਤਨੀ ਕੱਠਾ ਕਰਕੇ ਗਜਾਨੀ ਅਰਥ ਕਰਦੇ ਹਨ, ਹਰਾਮ ਦੇ ਕਹਿਣ ਵਾਲਾ। ਯਥਾ—*'ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ'* (੭੨੩)।

**ਕਸਤੂਰੀ** [*ਸੰ: । ਸੰਸਕ੍ਰਿਤ, ਕਸ੍ਤੂਰੀ*] ਤਿੱਬਤ ਤੇ ਹਿਮਾਲਯ ਦੇ ਉੱਚੇ ਪਹਾੜਾਂ ਵਿਚ ਇਕ ਮ੍ਰਿਗ ਹੁੰਦਾ ਹੈ, ਜਿਸ ਦੀ ਧੁੰਨੀ ਪਾਸ ਇਕ ਗੰਢ ਹੁੰਦੀ ਹੈ, ਉਸ ਵਿਚੋਂ ਇਕ ਖ਼ੁਸ਼ਬੂਦਾਰ ਵਸਤੂ ਨਿਕਲਦੀ ਹੈ, ਇਸ ਨੂੰ ਕਸਤੂਰੀ ਕਹਿੰਦੇ ਹਨ। ਇਸ ਖ਼ੁਸ਼ਬੂਦਾਰ ਸ਼ੈ ਦੀ ਬੜੀ ਕਦਰ ਹੈ।

**ਕਸੀਦਾ** [*ਸੰ: । ਫ਼ਾਰਸੀ, ਕਸ਼ੀਦਹ*] ਕਪੜੇ ਉੱਪਰ ਰੇਸ਼ਮ ਨਾਲ ਕੱਢੀਆਂ ਬੇਲ ਬੂਟੀਆਂ, ਭਾਵ ਉੱਤਮ ਗੁਣ। ਯਥਾ—*'ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ'* (੧੧੭੧), ਕਸੀਦਾ ਕੱਢ ਕੇ ਚੋਲੀ ਪਹਿਨੇ ਤਾਂ ਇਸਤ੍ਰੀ ਜਾਣੇ, ਭਾਵ ਸਰੇਸ਼ਟ ਗੁਣਾਂ ਸਹਿਤ ਬੁੱਧੀ ਨੂੰ ਧਾਰੇਂ, ਤਦ ਤੂੰ ਆਪ ਨੂੰ ਪਰਮੇਸ਼ਰ ਪਤੀ ਦੀ ਨਾਰੀ ਜਾਣ।

**ਕਸਨ** [*ਸੰ: । ਸੰਸਕ੍ਰਿਤ, ਕਰਸ਼ਣ=ਖਿੱਚਣਾ । ਪ੍ਰਾਕ੍ਰਿਤ, ਕਸਸਣ । ਪੰਜਾਬੀ, ਕੱਸਣਾ । ਕੱਸ=ਖਿੱਚ । ਇਸ ਤੋਂ ਕਸਾਂ[੧]=ਰੱਸੀਆਂ । ਹਿੰਦੀ, ਕਸਨ=ਰੱਸੀਆਂ, ਖਿੱਚਣ ਵਾਲੀਆਂ ਰੱਸੀਆਂ*] ਸੀੜ੍ਹਾਂ, ਨਾੜੀਆਂ। ਯਥਾ—*'ਕਸਨਿ ਬਹਤਰਿ ਲਾਗੀ ਤਾਹਿ'* (੧੧੬੪), ਬਹੱਤਰ ਨਾੜੀਆਂ (ਸੀੜਾਂ) ਹਨ, ਤਿਨ੍ਹਾਂ (ਛੱਟਾਂ) ਵਿਖੇ।

**ਕਿਸਨ** ਦੇਖੋ, 'ਕ੍ਰਿਸਨ

**ਕਸਨੇਸ ਦਸਤੰਗੀਰ** [*ਵਰ: ਵਾ: । ਫ਼ਾਰਸੀ, ਕਸ ਨੇਸਤ ਦਸਤਮ-ਗੀਰ*] ਮੇਰਾ ਹੱਥ ਪਕੜਨ ਵਾਲਾ ਕੋਈ ਨਹੀਂ ਹੈ।

**ਕਸ ਨ ਦਾਰਦ** [*ਵਰ: ਵਾ: । ਫ਼ਾਰਸੀ*] ਕੋਈ ਨਹੀਂ ਰਖਦਾ, ਕੋਈ ਨਹੀਂ ਰਖੇਗਾ। ਯਥਾ—*'ਆਖਿਰ ਬਿਅਫਤਮ ਕਸ ਨ ਦਾਰਦ'* (੭੨੧)। ਦੇਖੋ, 'ਬਿਅਫਤਮ'

**ਕੁਸਪਾਤੀ** [*ਸੰ: । ਸੰਸਕ੍ਰਿਤ, ਕੁਸ਼=ਇਕ ਘਾਸ, ਜਿਸ ਨੂੰ ਹਿੰਦੂ ਪਵਿੱਤ੍ਰ ਮੰਨਦੇ ਹਨ*] ਕੁਸ਼ਾ ਘਾਸ ਦੇ ਪੱਤੇ, ਦੱਭ। ਯਥਾ—*'ਗਿਆਨੁ ਜਨੇਊ ਧਿਆਨੁ ਕੁਸਪਾਤੀ'* (੩੫੫)।

**ਕਸਾਬਿ** [*ਸੰ: । ਅਰਬੀ, ਕਸਾਬ । ਇਬਰਾਨੀ ਕ਼ਸੁਬ ਵਿਚੋਂ*] ਕਸਾਈ, ਹਿੰਸਕ, ਪਸ਼ੂ ਕੁਹਣ ਵਾਲਾ। ਯਥਾ—*'ਮਹਾ ਕਸਾਬਿ ਛੁਰੀ ਸਟਿ ਪਾਈ'* (੮੬੮), ਭਾਵ ਕ੍ਰੋਧ ਕਸਾਈ ਨੇ ਹਿੰਸਾ ਛੁਰੀ ਸੁੱਟ ਦਿੱਤੀ ਅਥਵਾ ਲੋਭ ਕਸਾਈ ਨੇ ਤ੍ਰਿਸ਼ਨਾ ਛੁਰੀ ਸੁੱਟੀ।

**ਕਸੁੰਭ** [*ਸੰ: । ਪੰਜਾਬੀ, ਕਸੁੰਭਾ । ਸੰਸਕ੍ਰਿਤ, ਕਸੁੰਭ=ਇਕ ਬੂਟਾ ਜੋ ਹਿੰਦ ਤੇ ਚੀਨ ਵਿਚ ਬਹੁਤ ਹੁੰਦਾ ਹੈ, ਇਸ ਦੇ ਫੁਲਾਂ ਵਿਚੋਂ ਸੂਹਾ ਰੰਗ ਨਿਕਲਦਾ ਹੈ*] ਭਾਵ ਮਾਯਕ ਵਿਸ਼ਿਆਂ ਤੋਂ ਹੈ। ਯਥਾ—*'ਕਚਾ ਰੰਗ ਕਸੁੰਭ ਕਾ'* (੭੫੧), ਝੂਠਾ ਅਨੰਦ ਹੈ ਵਿਸ਼ਿਆਂ ਦਾ।

**ਕੁਸੰਭਾਇਲੇ** [*ਅਧਿ: । ਦੇਖੋ, 'ਕਸੁੰਭ'*] ਕਸੁੰਭੇ ਵਿਚ। ਕਸੁੰਭੇ ਦਾ ਰੰਗ ਕੱਚਾ ਹੁੰਦਾ ਹੈ, ਇਸ ਲਈ ਕੱਚੇ ਰੰਗ ਵਿਚ ਲੱਗਣਾ ਭਾਵ ਨਾਸ਼ ਪਦਾਰਥਾਂ ਨਾਲ ਮੋਹ ਕਰਨ ਤੋਂ ਹੈ। ਯਥਾ—*'ਤੂ ਉਰਝਿ ਰਹਿਓ ਕੁਸੰਭਾਇਲੇ'* (੮੬੨)।

**ਕਸੁੰਭੜੇ** [*ਸੰ: । ਕਛੀ ਬੋਲੀ*] ੧. ਅੱਗ[੨]। ਯਥਾ—*'ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ'* (੭੯੪), ਹੇ {ਢੋਲਾ} ਪਜਾਰੇ, ਅੱਗ (ਵਿਸ਼ਿਆਂ) ਵਿਚ ਹੱਥ ਨਾ ਪਾ, ਨਹੀਂ ਤਾਂ ਸੜ ਜਾਏਂਗਾ।

੨. [*ਸੰਸਕ੍ਰਿਤ । ਦੇਖੋ, 'ਕਸੁੰਭ'*] ਕਸੁੰਭੇ ਦਾ ਫੁਲ ਜਿਸ ਦਾ ਰੰਗ ਸ਼ੋਖ਼ ਤੇ ਕੱਚਾ ਹੁੰਦਾ ਹੈ। ਕਸੁੰਭੇ ਦਾ ਰੰਗ ਕਾੜ੍ਹ ਕੇ ਦੇਂਦੇ ਹਨ, ਜੇ ਉਬਲਦੇ ਰੰਗ ਨੂੰ ਹੱਥ ਲੱਗੇ ਤਾਂ ਸੜਨਾ ਹੀ ਹੋਇਆ।

**ਕੁਸਮ** [*ਸੰ: । ਸੰਸਕ੍ਰਿਤ, ਕੁਸੁਮ*] ਫੁਲ। ਯਥਾ—*'ਕੁਸਮ ਬਸੰਤ ਗਨੰ ਨ ਆਵੈ'* (੧੩੯੬), ਬਸੰਤ ਦੇ ਫੁੱਲਾਂ ਦੀ ਗਿਣਤੀ ਨਹੀਂ ਹੁੰਦੀ।

**ਕੁਸਮਾਹੀ** [*ਅਧਿ: । ਸੰਸਕ੍ਰਿਤ, ਕੁਸੁਮ+ਮਾਹੀ । ਹਿੰਦੀ*] ਫੁਲਾਂ ਵਿਖੇ। ਯਥਾ—*'ਉਰਝਿ ਪਰਿਓ ਕੁਸਮਾਂਹੀ'* (੧੨੦੭), (ਚਾਰ ਦਿਨ ਦੇ) ਫੁਲਾਂ ਵਿਚ ਹੀ ਫਸਿਆ ਪਿਆ ਹੈਂ।

---

੧. ਪੰਜਾਬੀ ਵਿਚ ਬੋਲਦੇ ਹਨ—ਤੱਕੜੀ ਦੀਆਂ ਕਸਾਂ ਟੁੱਟ ਗਈਆਂ ਹਨ।

੨. ਕਾਠੀਆਵਾੜ ਦੇਸ ਵਿਖੇ ਅਫ਼ੀਮ ਘੋਲ, ਉਬਾਲ; ਛਾਣ ਕੇ ਬਹੁਤ ਗਰਮ ਗਰਮ ਪੀਂਦੇ ਹਨ, ਇਸ ਉਬਲੀ ਹੋਈ ਅਫ਼ੀਮ ਦੇ ਕਾਹਵੇ ਨੂੰ ਕਸੁੰਭਾ ਕਹਿੰਦੇ ਹਨ, ਇਹ ਆਮ ਜੂਨਾਗੜ੍ਹ ਆਦਿਕ ਸ਼ਹਿਰਾਂ ਵਿਚ ਹਟੀਆਂ ਉਤੇ ਚਾਹ ਵਾਂਗੂ ਮਿਲਦੀ ਸੁਣੀਂਦੀ ਹੈ।

**ਕਸੰਮਲ** [*ਸੰ: । ਸੰਸਕ੍ਰਿਤ, ਕਸ਼ਮਲ=ਮੈਲਾ, ਗੰਦਾ*] ਪਾਪ, ਭੈੜੇ ਪਾਪ। ਯਥਾ—'*ਝੜਹਿ ਕਸੰਮਲ ਪਾਪ ਤੇਰੇ ਮਨੂਆ*' (੨੫੫)।

**ਕਸਾਰ** [*ਸੰ: । ਪੰਜਾਬੀ*] ਤੁਹ ਜੋ ਧਾਨਾਂ ਦੇ ਪਿਛੇ ਬਚਦੀ ਹੈ, ਵ ਕਣਕ ਦੇ ਸਿੱਟੇ ਦੇ ਅੱਗੇ ਜੋ ਤ੍ਰਿਖੇ ਪਤਲੇ ਲੰਮੇ ਲੰਮੇ ਤੀਲੇ ਜਿਹੇ ਵਧੇ ਹੁੰਦੇ ਹਨ, ਕਸੀਰ। ਭਾਵ ਵਿਚ ਇੰਦ੍ਰਯ ਤੇ ਅੰਗ ਲੀਤੇ ਜਾਂਦੇ ਹਨ। ਯਥਾ—'*ਸਣੁ ਕੀਸਾਰਾ ਚਿਥਿਆ*' (੧੪੨), ਸਮੇਤ ਕੀਸਾਰਾਂ ਦੇ ਕੁੱਟਿਆ।

**ਕੇਸਰ** [*ਸੰ: । ਸੰਸਕ੍ਰਿਤ*] ਕਸ਼ਮੀਰ ਤੇ ਹੋਰ ਬਾਜ਼ੇ ਦੇਸ਼ਾਂ ਵਿਚ ਇਕ ਪ੍ਰਕਾਰ ਦੀਆਂ ਗੰਢੀਆਂ ਤੋਂ ਇਕ ਬੂਟਾ ਉਗਦਾ ਹੈ, ਪਤਲੀਆਂ ਭੂਕਾਂ ਜੇਹੀਆਂ ਪੱਤੀਆਂ ਵਿਚ ਇਕ ਫੁਲ ਪੈਂਦਾ ਹੈ, ਜਿਸ ਦੀਆਂ ਤੁਰੀਆਂ ਭਿੰਨੀ ਖ਼ੁਸ਼ਬੋ ਵਾਲੀਆਂ ਤੇ ਪੀਲੇ ਰੰਗ ਦੀਆਂ ਹੁੰਦੀਆਂ ਹਨ, ਇਹ ਕੇਸਰ ਹੈ। ਦਵਾਈਆਂ ਵਿਚ ਵਰਤੀਂਦਾ ਹੈ, ਪਰ ਵਿਸ਼ੇਸ਼ ਕਰਕੇ ਖ਼ੁਸ਼ਬੂਆਂ ਤੇ ਖ਼ੁਸ਼ਬੂਦਾਰ ਰੰਗ ਲਈ। ਖ਼ੁਸ਼ੀ ਤੇ ਅਨੰਦ ਦਾ ਸਾਮਾਨ ਮੰਨਿਆ ਹੈ। ਹਿੰਦੂ ਇਸ ਨੂੰ ਪਵਿੱਤ੍ਰ ਮੰਨਦੇ ਹਨ, ਮੱਥੇ 'ਤੇ ਤਿਲਕ ਇਸ ਦਾ ਲੱਗਦਾ ਹੈ। ਸਿੱਖਾਂ ਵਿਚ ਬੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਵੇਲੇ ਤੇ ਰਾਜ ਗੱਦੀ ਮਿਲਣ ਵੇਲੇ ਕੇਸਰ ਦਾ ਤਿਲਕ ਹੁੰਦਾ ਹੈ।

**ਕੁਸਲੁ** [*ਸੰ: । ਸੰਸਕ੍ਰਿਤ, ਕੁਸ਼ਲ*] ਕਲਜਾਨ, ਸੁਖ, ਅਮਨ ਚੈਨ, ਅਰਾਮ, ਅਰੋਗਤਾ। ਯਥਾ—'*ਅਬ ਮੋਹਿ ਸਰਬ ਕੁਸਲ ਕਰਿ ਮਾਨਿਆ*' (੩੨੬), ਤਥਾ—'*ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ*' (੧੭੫), ਮੇਰਾ ਘਰ ਤੇ ਮੇਰੀ ਸਾਰੀ ਮਾਯਾ ਹੈ, ਇਹ ਮੇਰ ਵਿਚ ਸੁਖ ਨਹੀਂ।

**ਕੋਸਾਲੁ** [*ਗੁ: । ਹਿੰਦੀ, ਕੁ+ਸਾਲ*] ੧. ਜੋ ਸਾਰ ਨਾ ਹੋਵੇ। ਯਥਾ—'*ਜਿਨਿ ਕੀਤੀ ਸੋ ਮੰਨਣਾ ਕੋਸਾਲੁ ਜਿਵਾਹੇ ਸਾਲੀ*' (੯੬੭), ਜਿਸ ਨੇ (ਜਿਹੀ) ਕੀਤੀ (ਤਿਹੀ) ਮੰਨੀ ਜਾਏਗੀ, (ਭਾਵੇਂ ਕੋਈ) ਮੰਦਜਾਈ ਬੀਜੇ ਭਾਵੇਂ ਚੰਗਜਾਈ ਬੀਜੇ। ਕਹਾਵਤ ਹੈ—ਛੋੜੀਂਦੇ ਆਪੇ ਉੱਜਲ ਹੋਣਗੇ, ਕਿਉਂਕਿ ਸਾਲ ਦਾ ਅਰਥ ਚੌਲ ਬੀ ਕਰਦੇ ਹਨ।

੨. 'ਕੋਸਾਲ ਜਿਵਾਹੇ ਸਾਲੀ' ਨੂੰ ਪੜ੍ਹਦੇ ਹਨ, ਕੋ ਸਾਲ ? ਜਿਵਾਹੇ ? ਸਾਲੀ ? ਕੌਣ ਚੰਗਾ ਹੈ ? ਸਾਲ (ਚੌਲ ਕਿ) ਜਿਵਾਹਾਂ ?

**ਕੁਸਲ ਖੇਮ** [*ਸੰ: । ਸੰਸਕ੍ਰਿਤ, ਕੁਸ਼ਲ=ਕਲਜਾਨ, ਸੁਖ । ਕਸ਼ੇਮ= ਆਨੰਦ, ਸ਼ਾਂਤੀ, ਮੰਗਲ*] ਕਲਜਾਨ, ਆਨੰਦ। ਯਥਾ—'*ਕੁਸਲਖੇਮ ਪ੍ਰਭਿ ਆਪਿ ਬਸਾਏ*' (੧੯੭), ਕਲਜਾਨ ਤੇ ਅਨੰਦ ਸਹਿਤ ਪ੍ਰਭੂ ਨੇ ਆਪ ਵਸਾਇਆ ਹੈ।

**ਕੁਸਲਣਹ** [*ਸੰ: । ਸੰਸਕ੍ਰਿਤ, ਕੁਸ਼ਲਿਨ੍*] ਸੁਖ, ਕਲਜਾਨ। ਯਥਾ—'*ਚਰਣਾਰਬਿੰਦ ਮਨ ਬਿਧੰ ਸਿਧੰ ਸਰਬ ਕੁਸਲਣਹ*' (੧੩੬੧), ਜਿਨ੍ਹਾਂ ਦਾ ਮਨ ਚਰਨ ਕਵਲਾਂ ਵਿਚ ਵਿੰਨ੍ਹਿਆ ਗਿਆ ਹੈ, ਉਸ ਨੂੰ ਸਾਰੇ ਸੁਖ (ਸਿੱਧੇ) ਪ੍ਰਾਪਤ ਹੁੰਦੇ ਹਨ।

**ਕੇਸਵ** [*ਸੰ: । ਸੰਸਕ੍ਰਿਤ, ਕੇਸ਼ਵ । ੧ਕ=ਬ੍ਰਹਮ । ਈਸ=ਸਿਵ । ਵ=ਜੋ ਵਰਤ ਰਿਹਾ ਹੈ ਬ੍ਰਹਮ ਤੇ ਸਿਵ ਦੇ ਬੀ ਉਤੇ, ਸੋ ਬ੍ਰਹਮ*] ਪਰਮੇਸ਼ਰ, ਬ੍ਰਹਮ। ਯਥਾ—'*ਕੇਸਵ ਚਲਤ ਕਰਹਿ ਨਿਰਾਲੇ*' (੧੦੮੨)।

**ਕੇਸਵਾ** [*ਸੰਬੋ: । ਦੇਖੋ, 'ਕੇਸਵ'*] ੧. ਹੇ ਕੇਸਵ! ਹੇ ਪਰਮਾਤਮਾ! ਯਥਾ—'*ਆਉ ਕਲੰਦਰ ਕੇਸਵਾ*' (੧੧੬੭)।

੨. ਕੇਸਵ ਦੇ। ਯਥਾ—'*ਕੇਸਵਾ ਬਚਉਨੀ ਅਈਏ ਮਈਏ*' (੬੯੩)। ਦੇਖੋ, 'ਅਈਏ'

**ਕਸਵਟੀ** [*ਸੰ: । ਦੇਖੋ, 'ਕਸਉਟੀ'*] ਕਾਲਾ ਪੱਥਰ ਜਿਸ ਪੁਰ ਸੋਨਾ ਪਰਖਦੇ ਹਨ। ਯਥਾ—'*ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ*' (੪੪੯), ਰਾਮ ਦੀ ਕਸਵਟੀ ਤੇ ਮਨ ਲੱਗ ਕੇ ਬਾਰਾਂ ਵੰਨੀ ਦਾ ਸੋਨਾ ਨਿਕਲਿਆ ਹੈ, ਭਾਵ ਵਿਚ ਪ੍ਰੀਖਯਾ ਦੇ ਤੋਲ ਪੁਰ ਪੂਰਾ ਉਤਰਿਆ ਹੈ।

**ਕਹ** [*ਪ੍ਰ: । ਹਿੰਦੀ, ਕਹਾਂ ਦਾ ਸੰਖੇਪ*]

੧. ਕਿਥੇ। ਯਥਾ—'*ਕਹ ਬੈਸਹੁ ਕਹ ਰਹੀਐ*' (੯੩੮)।

੨. ਕੀਹ।

**ਕਹਾ** [*ਕ੍ਰਿ: । ਦੇਖੋ, 'ਕਹੰਤ'*]

੧. ਕਥਨ ਕਰਾਂ। ਯਥਾ—'*ਤੂ ਸੁਲਤਾਨੁ ਕਹਾ ਹਉ ਮੀਆ*' (੭੯੫), ਤੂੰ ਪਾਤਸ਼ਾਹ ਹੈਂ, ਮੈਂ (ਆਪ ਨੂੰ) ਮੀਆਂ ਕਹਾਂ (ਇਸ ਵਿਚ ਤੇਰੀ ਕੀ ਵਡਿਆਈ ਹੈ)।

੨. [*ਹਿੰਦੀ, ਕਹਾਂ ਦਾ ਕਹਾ*] ਕਿਥੇ, ਅਥਵਾ ਤੂੰ ਪਾਤਸ਼ਾਹ ਕਿਥੇ, ਮੈਂ ਮੀਆਂ ਕਿਥੇ। ਤੇਰੀ ਕੀ ਵਡਿਆਈ ਕਰਾਂ। ਤਥਾ—'*ਕਹਾ ਭੇਰੀ ਸਹਨਾਈ*' (੪੧੭), ਨਗਾਰੇ ਤੇ ਤੂਤੀਆਂ ਕਿਥੇ (ਗਏ)।

**ਕਹਿ** [*ਕ੍ਰਿ: । ਦੇਖੋ, 'ਕਹੰਤ'*] ਆਖ ਕੇ। ਯਥਾ—'*ਕਹਦੇ ਕਹਹਿ ਕਹੇ ਕਹਿ ਜਾਵਹਿ*' (੭੨੮)। ਦੇਖੋ, 'ਕਹਿ ਸੰਗਾ'

**ਕਹੁ** [*ਕ੍ਰਿ: । ਦੇਖੋ, 'ਕਹੰਤ'*] ਆਖ, ਪਰ ਮੁਰਾਦ ਹੈ ਆਖਦੇ ਹਨ। ਯਥਾ—'*ਕਹੁ ਨਾਨਕ ਹਮ ਨੀਚ ਕਰੰਮਾ*' (੧੨)।

**ਕਹੇ** [*ਕ੍ਰਿ: । ਦੇਖੋ, 'ਕਹੰਤ'*] ਆਪੇ। ਯਥਾ—'*ਮਨਮੁਖਿ ਸਤਿ ਕਹੈ*'।

**ਕਾਹਾ** [*ਸੰ: । ਫ਼ਾਰਸੀ, ਕਾਹੀਦਨ (=ਘਟਣਾ) ਤੋਂ*] ੧. ਘਾਟਾ। ਯਥਾ—'*ਅਵਰੁ ਨ ਦੂਜਾ ਕਾਹਾ ਹੇ*' (੧੦੩੩)।

੨. [*ਸੰਪ੍ਰਦਾ*] ਕਜੀਆ।

**ਕਾਹਿ** [*ਪ੍ਰ: । ਦੇਸ਼ ਭਾਸ਼ਾ*] ੧. ਕਿਆ, ਕੀਹ। ੨. ਕਾਹਨੂੰ। ੩. [*ਹਿੰਦੀ*] ਕਿਸ ਨੂੰ। ਯਥਾ—'*ਬੂਡਿ ਮੁਏ ਨਉਕਾ ਮਿਲੈ ਕਹੁ ਕਾਹਿ ਚਢਾਵਉ*' (੮੫੮)।

**ਕਾਹੂ** [*ਵਿਸ਼ੇਸ਼ਣ । ਹਿੰਦੀ*] ਕਿਸੇ। ਯਥਾ—'*ਕਾਹੂ ਕਾਜਿ ਨਾ ਆਵਤ ਬਿਖਿਆ*' (੧੯੯)।

**ਕਾਹੇ** [*ਪ੍ਰ: । ਹਿੰਦੀ*] ੧. ਕਿਸ ਵਾਸਤੇ। ਯਥਾ—'*ਕਾਹੇ ਪੂਤ ਝਗਰਤ ਹਉ ਸੰਗਿ ਬਾਪ*' (੧੨੦੦)।

੨. ਕੀਹ। ਯਥਾ—'*ਬਾਹਰਿ ਕਾਹੇ ਨਾਹੀ*' (੮੭੬)।

**ਕਾਹੋ** [*ਪ੍ਰ: । ਦੇਸ਼ ਭਾਸ਼ਾ*] ੧. ਕੀ ਹੈ? ਯਥਾ—'*ਤਾ ਕਉ ਅਚਰਜੁ ਕਾਹੋ*' (੬੯੨), ਤਿਸਨੂੰ ਅਸਚਰਜ ਕੀ ਹੈ ? ਅਥਵਾ ੨. ਅਸਚਰਜ ਕਹੋ।

**ਕਿਹ** [*ਪ੍ਰ: । ਪੰਜਾਬੀ, ਕਿਸ ਦਾ ਦੂਸਰਾ ਰੂਪ*] ਕਿਸ। ਯਥਾ—'*ਮਾਈ ਮੈ ਕਿਹ ਬਿਧਿ ਲਖਉ ਗੁਸਾਈ*' (੬੩੨)।

**ਕਿਹੁ** [*ਵਿਸ਼ੇਸ਼ਣ । ਕਿਸ ਦਾ ਦੂਸਰਾ ਰੂਪ ਕਿਹ*] ੧. ਕੁਛ। ਯਥਾ—'*ਜੇ ਕਿਹੁ ਹੋਇ ਤ ਕਿਹੁ ਦਿਸੈ*' (੧੨੩੯)।

੨. ਕੀਹ। ਯਥਾ—'*ਕਿਹੁ ਨ ਸੀਓ ਕਿਹੁ ਸੀ*' ਕੀਹ ਨਹੀਂ ਸੀ ਅਰ ਕੀਹ ਸੀ।

---

੧. ਐਉਂ ਬੀ—ਕ = ਬ੍ਰਹਮ, ਅ = ਵਿਸ਼ਨੂੰ, ਈਸ = ਸ਼ਿਵ, ਏਹ ਤਿੰਨੇ ਜਿਸਦੇ (ਵ) ਵਸ ਹੋਣ, ਸੋ ਬ੍ਰਹਮ।

੩. ਕਿਸੇ ਤਰ੍ਹਾਂ, ਕਿਸੇ ਨੇ। ਯਥਾ—*'ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ' (੧੧੫)।*

**ਕੁਹਿ** [*ਕ੍ਰਿ: । ਪੰਜਾਬੀ, ਕੁਹਣਾ*] ਮਾਰ ਕੇ, ਕੁੱਠ ਕੇ, ਕੋਹ ਕੇ। ਯਥਾ—*'ਕੁਹਿ ਬਕਰਾ ਰਿੰਨਿ੍ ਖਾਇਆ' (੪੭੧)।*

**ਕੇਹ** [*ਪੁ: । ਦੇਸ਼ ਭਾਸ਼ਾ*] ੧. ਕਿਸ ਨੂੰ ? ਯਥਾ—*'ਕਹੀਐ ਕੇਹ'।* ੨. ਕਿਸ ਪ੍ਰਕਾਰ। ਯਥਾ—*'ਕਹਹੁ ਗੁਸਾਈ ਮਿਲੀਐ ਕੇਹ' (੧੮੫)।*

**ਕੇਹਾ** [*ਪੁ: । ਪੰਜਾਬੀ*] ਕਿਵੇਂ ? ਯਥਾ—*'ਬੁਰਾ ਕਰੇ ਸੋ ਕੇਹਾ ਸਿਝੈ'। (੧੪੧੮)*

**ਕੇਹੁ** [*ਵਿਸ਼ੇਸ਼ਣ । ਪੰਜਾਬੀ*] ਕੋਈ। ਯਥਾ—*'ਊਨ ਥਾਉ ਨ ਕੇਹੁ'। (੧੨੨੬)*

**ਕੈਹਾ** [*ਸੰ: । ਸੰਸਕ੍ਰਿਤ, ਕਾਂਸਜ । ਪੰਜਾਬੀ, ਕਾਂਸ਼ੀ, ਕੈਂਹਾ*]

੧. ਇਕ ਧਾਤੂ ਹੈ, ਜੋ ਜਿਸਤ ਤ੍ਰਾਮੇ ਆਦਿ ਦੇ ਮੇਲ ਤੋਂ ਬਣਦੀ ਹੈ। ਕਾਂਸ਼ੀ ਤੇ ਕਹਿਆਂ ਇਸ ਦੇ ਨਾਮ ਹਨ, ਭਾਂਡੇ ਤੇ ਘੜਿਆਲ ਇਸ ਦੇ ਬਣਦੇ ਹਨ। ਯਥਾ—*'ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ' (੭੨੯),* ਕੈਂਹਾ ਧਾਤੂ ਦੇਖਣ ਨੂੰ ਉੱਜਲ ਪਰ ਘੋਟਣ ਤੇ ਕਾਲਖ ਦੇਂਦਾ ਹੈ।

੨. [*ਸੰ: । ਪੰਜਾਬੀ, ਕੋਹ*] ਦੇਖੋ, 'ਕੂਜੜਾ'

**ਕਹੀਆ** [*ਕ੍ਰਿ: । ਦੇਖੋ, 'ਕਹੰਤ'*] ਕਹੀ ਹੈ। ਯਥਾ—*'ਹਰਿ ਭਾਵਨੀ ਕਹੀਆ'।*

**ਕੁਹੀਆ** [*ਸੰ: । ਪੰਜਾਬੀ*] ਇਕ ਸ਼ਿਕਾਰੀ ਪੰਖੀ ਦਾ ਨਾਉਂ ਕੁਹੀ ਹੈ, ਕੁਹੀ ਦਾ ਬਹੁ-ਬਚਨ ਹੈ ਕੁਹੀਆਂ। ਯਥਾ—*'ਚਰਗਾ ਕੁਹੀਆ ਏਨਾ ਖਵਾਲੇ ਘਾਹ' (੧੪੪)।*

**ਕਹਾਈਐ** [*ਕ੍ਰਿ: । ਦੇਖੋ, 'ਕਹੰਤ'*] ਸਦਾਈਏ।

**ਕਹਉ** [*ਕ੍ਰਿ: । ਦੇਖੋ, 'ਕਹੰਤ'*] ਕਹਾਂਵਦਾ ਹਾਂ। ਯਥਾ—*'ਤੇਰਾ ਦਾਸਨਿ ਦਾਸਾ ਕਹਉ ਰਾਇ' (੧੧੯੮),* {ਰਾਇ} ਹੇ ਪ੍ਰਕਾਸ਼ ਰੂਪ! ਮੈਂ ਤੇਰਾ ਦਾਸਾਂ ਦਾ ਦਾਸ ਕਹਾਂਵਦਾ ਹਾਂ।

**ਕਹਿਸੰਗਾ** [*ਕ੍ਰਿ: । ਪੁ: ਪੰਜਾਬੀ, ਸੰਗਾਹੁਣਾ = ਤਾਕਤ ਰੱਖਣਾ*] ਕਹਿ ਸਕਦੇ। ਯਥਾ—*'ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ' (੧੦੮੩),* ਇਕ ਗੁਣ ਭੀ ਪ੍ਰਭੂ ਦਾ ਨਹੀਂ ਕਹਿ ਸਕਿਆ (ਸ਼ੇਸ਼ਨਾਗ)।

**ਕਹਾਹਾ** [*ਸੰ: । ਪੰਜਾਬੀ*] ਡੰਡ, ਰੌਲਾ, ਹਾਇ ਹਾਇ ਦਾ ਸ਼ੋਰ। ਦੇਖੋ, 'ਹੂਲ'

**ਕੁਹਕਤ** [*ਕ੍ਰਿ: । ਸੰਸਕ੍ਰਿਤ, ਕੁਹ । ਪੰਜਾਬੀ, ਕੁਹਕਣਾ*] ਕੋਇਲ, ਮੋਰ, ਚਕੋਰ ਆਦਿ ਦੀ ਬੋਲੀ ਬੋਲਦਾ ਹੈ, ਗੁਟਕਦਾ ਹੈ। ਯਥਾ—*'ਕੁਹਕਤ ਕਪਟ ਖਪਟ ਖਲ ਗਰਜਤ ਮਰਜਤ ਮੀਚੁ ਅਨਿਕ ਬਰੀਆ' (੧੩੦੩),* ਜਦ ਤਕ ਦਿਲ ਵਿਚ ਕਪਟ ਕੁਹਕਦੇ (ਬੋਲਦੇ) ਹਨ, ਅਰ ਖਪਾਉਣ ਵਾਲੇ ਖਲ (ਕਾਮਾਦਿ) ਗਰਜਦੇ ਹਨ, ਤਦ ਤਕ ਹੀ ਮੌਤ ਅਨੇਕ ਵੇਰੀ ਮਰਦਨ ਕਰਦੀ ਹੈ।

**ਕੁਹਕਿਅੜਾ** [*ਕ੍ਰਿ: । ਦੇਖੋ, 'ਕੁਹਕਤ'*] ਮੋਰ ਦੀ ਬੋਲੀ; ਪ੍ਰਸੰਨ ਹੋ ਕੇ ਗੁਟਕਣਾ। ਯਥਾ—*'ਮਨੁ ਮੋਰੁ ਕੁਹੁਕਿਅੜਾ' (੧੭੩),* ਮਨ ਰੂਪੀ ਮੋਰ ਪ੍ਰਸੰਨ ਹੋ ਕੇ ਬੋਲਿਆ।

**ਕੁਹਕਨਿ** [*ਕ੍ਰਿ: । ਦੇਖੋ, 'ਕੁਹਕਤ'*] ਸ਼ਬਦ ਕਰਨਾ, ਗੁਟਕਨਾ, ਕੂ ਹੂ ਕਰਨਾ। ਯਥਾ—*'ਕੁਹਕਨਿ ਕੋਕਿਲਾ ਤਰਲ ਜੁਆਣੀ' (੫੬੭)।* ਦੇਖੋ, 'ਤਰਲ ਜੁਆਣੀ'

**ਕਹਣੁ** [*ਸੰ: । ਪੰਜਾਬੀ । ਦੇਖੋ, 'ਕਹੰਤ'*] ਆਖਣ, ਭਾਵ ਉਲ੍ਹਾਮਾ। ਯਥਾ—*'ਤੈ ਸਹ ਪਾਸਹੁ ਕਹਣੁ ਕਹਾਇਆ' (੧੨੪੩)।*

**ਕਹਾਣੀਆ** [*ਸੰ: । ਪੰਜਾਬੀ । ਦੇਖੋ, 'ਕਹੰਤ'*] ਹਿਕਾਯਤਾਂ, ਕਥਾਂ। ਯਥਾ—*'ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ'। (੭੨੫)*

**ਕਹਤੀ** [*ਸੰ: । ਪੰਜਾਬੀ । ਦੇਖੋ, 'ਕਹੰਤ'*] ਕਹਾਵਤਾਂ, ਮੂੰਹ ਦੀ ਆਖੀ ਗੱਲ, ਬਾਤਾਂ। ਯਥਾ—*'ਕਹਤਿਅਹੁ ਕਹਤੀ ਸੁਣੀ' (੧੩੬੬),* ਕਹਿਣ ਵਾਲਿਆਂ ਦੀਆਂ ਕਹਾਵਤਾਂ ਹੀ ਸੁਣੀਆਂ।

**ਕਹਾਤ** [*ਕ੍ਰਿ: । ਦੇਖੋ, 'ਕਹੰਤ'*] ਕਹਿੰਦੇ ਹਨ। ਯਥਾ—*'ਜੀਉ ਜੀਉ ਸਭਿ ਕਹਾਤਿ' (੫੦)।*

**ਕਹੰਤ** [*ਕ੍ਰਿ: । ਸੰਸਕ੍ਰਿਤ, ਕਥਨ । ਪ੍ਰਾਕ੍ਰਿਤ, ਕਹਣ । ਪੰਜਾਬੀ, ਕਹਿਣਾ*] ਕਹਿੰਦੇ ਹਨ। ਯਥਾ—*'ਕਹੰਤ ਬੇਦਾ ਗੁਣੰਤ ਗੁਨੀਆ' (੧੩੫੫),* ਵੇਦ ਕਹਿੰਦੇ ਹਨ ਤੇ ਗੁਣੀ (ਪੁਰਸ਼) ਵਿਚਾਰਦੇ ਹਨ (ਨਾਮ ਦੀ ਮਹਿਮਾ ਨੂੰ)।

**ਕੁਹਤ** [*ਕ੍ਰਿ: । ਪੰਜਾਬੀ, ਕੁਹਣਾ*[1]] ਮਾਰਦਿਆਂ, ਗਲ ਵੱਢਦਿਆਂ, ਕੋਂਹਦਿਆਂ। ਯਥਾ—*'ਜੀਆਂ ਕੁਹਤ ਨ ਸੰਗੈ ਪ੍ਰਾਣੀ' (੨੦੧)।*

**ਕਹਤਿਆ** [*ਕ੍ਰਿ: । ਦੇਖੋ, 'ਕਹੰਤ'*] ਕਹਿੰਦੇ ਹਨ। ਯਥਾ—*'ਹਰਿਨਾਮ ਹਰਿ ਮੁਖਿ ਕਹਤਿਆ'।*

**ਕੁਹਥੀ**[1] [*ਗੁ: । ਪੰਜਾਬੀ, ਕੁ + ਹਥੀ*] ਅਪਵਿੱਤ੍ਰ, ਕੁਥਰੀ, ਮੈਲੀ। ਯਥਾ—*'ਕੁਹਥੀ ਜਾਈ' (੪੭੩),* ਭੈੜੀ, ਪਲੀਤ ਥਾਉਂ, ਭਾਵ ਅਰੂੜੀ।

**ਕੁਹਥੜੇ**[2] [*ਗੁ: । ਦੇਖੋ, 'ਕੁਹਥੀ'*] ਅਪਵਿੱਤ੍ਰ ਜਗ੍ਹਾ, ਭਾਵ ਗਰਭਾਸ਼ਾ। ਯਥਾ—*'ਮੁਖ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ' (੭੦੬)।*

**ਕਹਨ ਕਹਾਇਆ** [*ਵਰ: ਵਾ: । ਦੇਖੋ, 'ਕਹੰਤ'*] ਅਖਾਣ ਅਖਾਇਆ, ਭਾਵ ਉਲ੍ਹਾਮਾ ਕਹਾਇਆ। ਯਥਾ—*'ਸਹਕੀਆ ਗਲਾ ਦਰ ਕੀਆ ਬਾਤਾ ਤੈ ਤਾ ਕਹਣੁ ਕਹਾਇਆ' (੮੭੮),* ਸ਼ਹੁ ਦੇ ਦਰ ਦੀਆਂ ਗੱਲਾਂ ਬਾਤਾਂ ਤੋਂ ਤੈਂ ਉਲ੍ਹਾਮਾ ਕਹਾਇਆ, ਭਾਵ ਕਮਾਈਆਂ ਨਹੀਂ।

**ਕਹਰ** [*ਸੰ: । ਅਰਬੀ, ਕਹਰ*] ਜ਼ਬਰਦਸਤੀ, ਜ਼ੋਰੀ ਮਾਰਨਾ, ਜ਼ੁਲਮ। ਯਥਾ—*'ਲਾਹੌਰ ਸਹਰੁ ਜਹਰੁ ਕਹਰੁ' (੧੪੧੨),* ਲਾਹੌਰ ਸ਼ਹਿਰ ਵਿਚ ਜ਼ਹਿਰ ਵਤ (ਜੀਵਾਂ ਨੂੰ ਮਾਰਨ ਵਾਲਾ) ਜ਼ੁਲਮ ਸਵਾ ਪਹਿਰ ਦਿਨ ਚੜ੍ਹੇ ਤਕ ਰਹੇਗਾ।

---

੧. ਸੰਸਕ੍ਰਿਤ ਵਿਚ 'ਹਨਨ' ਮਾਰਨ ਨੂੰ ਕਹਿੰਦੇ ਹਨ। ਹੋ ਸਕਦਾ ਹੈ ਕਿ 'ਕੁ + ਹਨਨ' ਤੋਂ ਕੁਹਣਾ ਬਣਿਆ ਹੋਵੇ, ਜਿਸ ਦਾ ਅਰਥ ਹੈ ਬੁਰੀ ਤਰ੍ਹਾਂ ਮਾਰਨਾ। ਕੁਹਣਾ ਵਿਚ ਬੀ ਬੇਰਹਿਮੀ ਨਾਲ ਮਾਰਨ ਦਾ ਭਾਵ ਮੌਜੂਦ ਹੈ। ਯਾ ਕੁਠਾਰ ਪਦ ਤੋਂ ਪੰਜਾਬੀ ਕੁਹਾੜਾ ਬਣਿਆ, ਕੁਹਾੜੇ ਤੋਂ ਕੁਹਣਾ ਬਣਿਆ ਹੈ। ਕੁਹਾੜੇ ਨਾਲ ਕੱਟ ਕੇ ਮਾਰਨਾ = ਕੁਹਣਾ।

੨. ਸੁ + ਹਥ + ਰਾ = ਹੱਥ ਨਾਲ ਜੋ ਚੰਗਾ ਹੋ ਗਿਆ ਹੋਵੇ, ਭਾਵ ਇਹ ਕਿ ਜੋ ਹੱਥਾਂ ਦੀ ਮਿਹਨਤ ਨਾਲ ਕੂੜਾ ਮੈਲ ਦੂਰ ਹੋ ਕੇ ਚੰਗਾ ਹੋ ਜਾਵੇ। ਇਸ ਦੇ ਉਲਟ ਹੈ, ਕੁ + ਹਥ + ਰਾ = ਜੋ ਹੱਥਾਂ ਦੀ ਨਾ ਮਿਹਨਤ ਕਰਕੇ ਕੁ (ਮਾੜਾ) ਰਹੇ ਯਾ ਜਿਸ ਨੂੰ ਹੱਥ ਲਾਇਆਂ ਕੁਹਥ (ਮੈਲਾ) ਹੋ ਜਾਏ। ਸੁਹਥਰਾ ਤੇ ਕੁਹਥਰਾ ਪਹਿਲੇ ਰੂਪ ਹਨ। ਸੁਹਥਰਾ ਤਾਂ ਅੱਜ ਤਕ 'ਸੁਥਰਾ' ਰੂਪ ਵਿਚ ਵਰਤਿਆ ਜਾਂਦਾ ਹੈ। ਕੁਹਥਰਾ ਹੁਣ 'ਕੋਥਰਾ' ਦੇ ਰੂਪ ਵਿਚ ਵਰਤੀਂਦਾ ਹੈ। ਸਹੱਥਰਾ ਯਾ ਕੁਹੱਥਰਾ ਯਾ ਕਹੱਥੀ ਏਹ ਪੁਰਾਤਨ ਸਮੇਂ ਵਰਤੀਂਦੇ ਸਨ, ਹੁਣ ਨਹੀਂ ਵਰਤੇ ਜਾਂਦੇ। ਵਰਤੋਂ ਦੇ ਅਰਥ ਇਹ ਹਨ, ਕੋਥਰਾ ਯਾ ਕੁਹਥਰਾ = ਮੈਲਾ ਅਪਵਿੱਤ੍ਰ। ਸੁਥਰਾ (ਯਾ ਸੁਹਥੜਾ) = ਸਾਫ਼, ਪਵਿੱਤ੍ਰ।

**ਕਹਰੈ** [*ਕ੍ਰਿ: । ਹਿੰਦੀ, ਕਹਰਨਾ ਯਾ ਅਰਬੀ, ਕਹਨ ਤੋਂ ਪੰਜਾਬੀ ਕਹਰਨਾ=ਕਹਰ ਸਹਾਰਨਾ*] ਕੀਰਨੇ ਕਰਨਾ, ਦੁਖ ਸਹਿਣਾ। ਯਥਾ—*'ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ' (੪੬੭)।*

**ਕਹਾਰੀ** [*ਪ੍ਰ: । ਪੰਜਾਬੀ, ਕੇਹੀ+ਹੈ+ਰੀ, ਦਾ ਸੰਖੇਪ*] ਕੈਸੀ ਹੈ, ਕਿਹੀ ਹੈ, ਭਾਵ ਉੱਤਮ ਹੈ। ਯਥਾ—*'ਓਇ ਪਲ ਘਰੀ ਕਿਹਾਰੀ' (੧੧੨੦)।*

**ਕਹਾਵਤ** [*ਸੰ: । ਦੇਖੋ, 'ਕਹੰਤ'*] ਕਥਾ। ਯਥਾ—*'ਕਹੀ ਨ ਜਾਇ ਕਹਾਵਤ' (੧੨੦੫)।*

**ਕਹਾਵਥ** [*ਕ੍ਰਿ: । ਦੇਖੋ, 'ਕਹਾਵਤ'*] ਕਹਾਂਵਦੇ ਹਨ। ਯਥਾ—*'ਫੋਕਟ ਕਰਮ ਕਰਹਿ ਅਗਿਆਨੀ ਮਨਮੁਖ ਅੰਧ ਕਹਾਵਥ' (੧੦੦੧)।*

**ਕੁਹਾੜਾ** [*ਸੰ: । ਸੰਸਕ੍ਰਿਤ, ਕੁਠ੍ਹਾਰ। ਪੰਜਾਬੀ, ਕੁਹਾੜਾ*] ਕੁਹਾੜਾ, ਇਕ ਵੱਢਣ ਟੁੱਕਣ ਵਾਲਾ ਸ਼ਸਤ੍ਰ, ਸਫਾ ਜੰਗ।

**ਕਾਕ** [*ਸੰ: । ਸੰਸਕ੍ਰਿਤ, ਕਾਕ:*] ਕਾਂ, ਭਾਵ ਕਾਲ ਰੂਪੀ ਕਾਂ।

**ਕਾਕੀ** [*ਪ੍ਰ: । ਹਿੰਦੀ*] ਕਿਸ ਦੀ। ਯਥਾ—*'ਕਾਕੀ ਮਾਤ ਪਿਤਾ ਕਹੁ ਕਾਕੋ' (੪੭੮)*, ਕਿਸ ਦੀ (ਕੋਈ) ਮਾਤਾ ਹੈ, ਕਿਸ ਦਾ (ਕੋਈ) ਪਿਤਾ ਹੈ।

**ਕਿਕੂ** [*ਪ੍ਰ: ਵਾ: । ਪੰਜਾਬੀ, ਕੀਕੂੰ*] ਕਿਸ ਤਰ੍ਹਾਂ। ਯਥਾ—*'ਤਿਸਦੀ ਕੀਮਤਿ ਕਿਕੂ ਹੋਇ' (੭੯੭)।*

**ਕੀਕ** [*ਕ੍ਰਿ: । ਦੇਸ਼ ਭਾਸ਼ਾ*] ਕਰੇ, ਕੀਤੇ। ਯਥਾ—*'ਨਕਟੇ ਨਕ ਕੀਕ' (੧੩੩੬)*, ਨੱਕ ਤੋਂ ਨੱਕ-ਕਟੇ ਕੀਤੇ।

**ਕੂਕ** [*ਸੰ: । ਸੰਸਕ੍ਰਿਤ, ਕੂਕਨ। ਪੰਜਾਬੀ, ਕੂਕਣਾ*] ਪੁਕਾਰ, ਕੂਕ, ਉੱਚੀ ਲੰਮੀ ਅਵਾਜ਼, ਫਰਯਾਦ। ਯਥਾ—*'ਕੂਕ ਪੁਕਾਰ ਨ ਹੋਵਈ' (੧੪੨੦)*, ਫੇਰ (ਜਮਾਂ ਦੀ) ਕੂਕ (ਪੁਕਾਰ) ਨਹੀਂ ਹੋਈ। ਤਥਾ—*'ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ। ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ' (੩੪੯)*, ਭਾਵ ਇਹ ਕਿ ਕੋਈ ਸਵਾਲੀ ਜਦ ਪੁਕਾਰਦਾ ਹੈ, ਤਦ ਮਹਲੀ ਖਸਮ ਸੁਣ ਕੇ ਧੱਕੇ ਭਾਵੇਂ ਧੀਰਜ ਇਕ ਵਡਜਾਈ ਜ਼ਰੂਰ ਦਿੰਦਾ ਹੈ, ਤਦ ਕੀ ਈਸ਼੍ਵਰ ਹੀ ਸਾਡੀ ਪੁਕਾਰ ਨਾ ਸੁਣੂੰ।

**ਕੂਕਾ** [*ਸੰ: । ਦੇਖੋ, 'ਕੂਕ'*] ਵਾਹਰਾਂ, ਪੁਕਾਰਾਂ, ਫਰਿਯਾਦਾਂ। ਦੇਖੋ, 'ਹੁੰਮਸ ਧੁੰਮਸ'

**ਕੂਕੀਐ** [*ਕ੍ਰਿ: । ਦੇਖੋ, 'ਕੂਕ'*] ਪੁਕਾਰੀਏ, ਉੱਚੀ ਅਵਾਜ਼ ਨਾਲ ਕਹੀਏ। ਯਥਾ—*'ਕੋਸੋ ਕੋਸੋ ਕੂਕੀਐ ਨਾ ਸੋਈਐ ਅਸਾਰ' (੧੩੭੬)*, ਪਰਮਾਤਮਾ ਨੂੰ ਹੀ ਪੁਕਾਰੀਏ, ਬੇਖ਼ਬਰ ਹੋ ਕੇ ਨਾ ਸੌਂ ਰਹੀਏ।

**ਕਿਓਨੁ** [*ਵਰ: ਵਾ: । ਡੋਮ ਭਾਸ਼ਾ*] ਉਨ੍ਹਾਂ ਨੇ ਕੀ ਕੀਤਾ, ਕੀ ਕੀਤੋ ਨੇ। ਯਥਾ—*'ਹੋਰਿਂਓ ਗੰਗ ਵਹਾਈਐ ਦੁਨੀਆਈ ਆਖੈ ਕਿ ਕਿਓਨੁ' (੯੬੭)*, ਭਾਵ ਦੁਨੀਆਂ ਕਹਿੰਦੀ ਹੈ, ਇਹ ਕੀ ਕੀਤੋ ਨੇ ਕਿ ਪੁਤ੍ਰ ਨੂੰ ਛੱਡ ਕੇ ਚੇਲੇ ਨੂੰ ਗੱਦੀ ਦਿਤੀ।

**ਕੁਕਹ** [*ਸੰ: । ਪੰਜਾਬੀ*] ਪਿਲਛੀ। ਯਥਾ—*'ਕੁਕਹ ਕਾਹ ਸਿ ਫੁਲੇ' (੧੧੦੯)*, ਪਿਲਛੀ ਸਰਕੜੇ (ਆਦਿ) ਫੁਲੇ ਹਨ। ਪਿਲਛੀ ਅਰ ਕਾਹੀ ਦੇ ਫੁੱਲਣ ਤੋਂ ਉਪਮਾ ਚਿਟੇ ਵਾਲ ਹੋਣ ਦੀ ਲੀਤੀ ਜਾਂਦੀ ਹੈ।

**ਕੂਕੀਜੈ** [*ਕ੍ਰਿ: । ਦੇਖੋ, 'ਕੂਕ'*] ਕੂਕਦੇ ਹਨ। ਯਥਾ—*'ਗੁਰਿ ਕਾਢੀ ਬਾਹ ਕੁਕੀਜੈ' (੧੩੨੬)।*

**ਕੂਕਣ** [*ਸੰ: । ਦੇਖੋ, 'ਕੂਕ'*] ਪੁਕਾਰਨ, ਫਰਿਯਾਦ ਕਰਨ। ਯਥਾ—*'ਕਿਥੈ ਕੂਕਣਿ ਜਾਉ' (੧੩੭)।*

**ਕਿੰਕਨੀ** [*ਸੰ: । ਸੰਸਕ੍ਰਿਤ, ਕਿੰਕਣਿ*] ਤੜਾਗੀ। ਦੇਖੋ, 'ਝੁਨਤਕਾਰ'

**ਕੰਕਨ** [*ਸੰ: । ਸੰਸਕ੍ਰਿਤ, ਕੰਕੁਨ*] ਕੜੇ। ਯਥਾ—*'ਹਾਰ ਡੋਰ ਕੰਕਨ ਘਣੇ ਕਰਿ ਥਾਕੀ ਸੀਗਾਰੁ' (੯੩੭)।*

**ਕੁੰਕਮ** [*ਸੰ: । ਸੰਸਕ੍ਰਿਤ, ਕੁੰਕਮ*] ਕੇਸਰ। ਯਥਾ—*'ਘਸਿ ਕੁੰਕਮ ਚੰਦਨੁ ਗਾਰਿਆ' (੬੫੫)*, ਕੇਸਰ ਘਸਾ ਕੇ ਚੰਦਨ ਮਿਲਾਇਆ, ਭਾਵ ਇਉਂ ਲੈਣ ਦਾ ਜਤਨ ਕਰਦੇ ਹਨ ਕਿ {ਕੁੰਕਮ} ਈਸ਼੍ਵਰ ਦਾ ਈਸ਼੍ਵਰੱਤ ਅਰ {ਚੰਦਨ} ਜੀਵ ਦਾ ਜੀਵੱਤ ਧਰਮ ਛੱਡ ਕੇ ਲਖ਼ਜ ਨੂੰ ਲਖਿਆ ਹੈ, ਫਿਰ ਇਨ੍ਹਾਂ ਨੇਤਰਾਂ ਤੋਂ ਬਾਝ ਜਗਤ ਨੂੰ ਅਸਤੀ ਭਾਂਤੀ ਪ੍ਰਿਯ ਰੂਪ ਜਾਣਿਆ।

**ਕਕਰੁ** [*ਸੰ: । ਪੰਜਾਬੀ*] ਰੋੜਾ, ਮਿੱਟੀ ਵਿਚੋਂ ਨਿਕਲਣ ਵਾਲੇ ਨੋਕੀਲੇ ਜਿਹੇ ਪੱਥਰ ਜਾਤੀ ਦੇ ਢੇਲੇ, ਜਿਨ੍ਹਾਂ ਨੂੰ ਸਾੜਨ ਤੋਂ ਚੂਨਾ ਬਣਦਾ ਹੈ। ਯਥਾ—*'ਕਕਰ ਚੁਗਨਿ' (੧੩੮੩)*, ਭਾਵ ਵਿਚ ਫਲ ਫੁਲ ਭਛਣ ਕਰਨੇ। ਬਹੁਤੇਰੇ ਪੰਛੀ ਦਾਣੇ ਚੁਣਦੇ ਨਿਕੇ ਨਿਕੇ ਕੰਕਰ (ਰੋੜੇ) ਬੀ ਨਿਗਲ ਜਾਂਦੇ ਹਨ।

**ਕਕਰੀਆ** [*ਸੰ: । ਹਿੰਦੀ*] ਅੱਕ ਦੀਆਂ ਖੱਖੜੀਆਂ, ਭਾਵ ਦੁਖਦਾਈ। ਯਥਾ—*'ਰਾਜਾ ਰਾਮ ਕਕਰੀਆ ਬਰੇ ਪਕਾਏ' (੪੭੭)।*

**ਕਿਕਰਿ** [*ਸੰ: । ਪੰਜਾਬੀ*] ਬਬੂਲ, ਇਕ ਪ੍ਰਕਾਰ ਦਾ ਕੰਡਿਆਂ ਵਾਲਾ ਬ੍ਰਿਛ ਜਿਸਦੇ ਸੱਕ ਵਿਚੋਂ ਚਮੜੇ ਦਾ ਰੰਗ ਨਿਕਲਦਾ ਹੈ, ਅਰ ਰਾਬ ਵਿਚ ਸੱਕ ਪਾਇਆਂ ਸ਼ਰਾਬ ਬਣਦੀ ਹੈ ਤੇ ਜਿਸਦੀਆਂ ਟਾਹਣੀਆਂ ਦੀ ਦਾਤਣ ਵਰਤਦੇ ਹਨ। ਇਸ ਬ੍ਰਿਛ ਨੂੰ ਬਹੁਤ ਸਾਧਾਰਣ ਤੇ ਬੇਕਦਰਾ ਸਮਝਦੇ ਹਨ। ਯਥਾ—*'ਕਿਕਰਿ ਬੀਜੈ ਜਟੁ' (੧੩੭੯)।*

**ਕਿਕਰੀ** ਦੇਖੋ, 'ਕਿੰਕਰੀ ਬਿਕਾਰ'

**ਕਿੰਕੁਰੀ** [*ਸੰ: । ਸੰਸਕ੍ਰਿਤ, ਕਿਨ੍ਹਰੀ=ਇਕ ਪ੍ਰਕਾਰ ਦਾ ਸੰਗੀਤਕ ਸਾਜ਼*] ਕਿੰਗ ਯਾ ਕਿੰਗਰੀ[1]। ਯਥਾ—*'ਕਿੰਕੁਰੀ ਅਨੂਪ ਵਾਜੈ' (੮੮੬)*। ਦੇਖੋ, 'ਕਿੰਗੁਰੀ'

**ਕੂਕਰ** [*ਸੰ: । ਸੰਸਕ੍ਰਿਤ, ਕੁਕੂਰ*] ੧. ਕੁੱਤਾ। ਯਥਾ—*'ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ' (੭੯੫)*, ਇਤਨੇ ਕਾਮਾਦਿ ਕੂਕਰਾਂ ਵਿਚ ਮੈਂ {ਬੇਗਾਨਾ} ਓਪਰਾ ਕੁੱਤਾ ਹਾਂ, ਇਸ ਲਈ ਮੈਨੂੰ ਭੌਂਕਦੇ ਹਨ, ਕਿਉਂ ਜੋ ਈਸ਼੍ਵਰ ਪਰਾਇਣ ਹੁੰਦਾ ਹੈ ਉਸ ਨੂੰ ਵਿਘਨ ਪਾਉਂਦੇ ਹਨ। ਅਥਵਾ ੨. ਇਤਨੇ ਕੂਕਰਾਂ ਨੇ ਮੈਨੂੰ {ਬੇਗਾਨਾ} ਪਾਗਲ ਕਰ ਰਖਿਆ ਹੈ, ਇਸ ਲਈ ਮੈਂ ਭੀ ਇਸ ਤਨ ਦੇ ਵਾਸਤੇ ਭੌਂਕਦਾ ਹਾਂ। ਅਥਵਾ ੩. ਇਤਨਾ ਅਭਿਮਾਨ ਨੂੰ ਬੀ ਜੇਕਰ ਮੈਂ {ਬੇਗਾਨਾ} ਓਪਰਾ ਕਰ ਦੇਵਾਂ ਤਦ ਫੇਰ ਇਸ ਤਨ ਨੂੰ {ਭਉ+ਕਾ} ਕਿਸਦਾ ਡਰ ਹੈ, ਭਾਵ ਕਿਸੇ ਦਾ ਨਹੀਂ।

**ਕੂਕਰੀ** [*ਸੰ: । ਸੰਸਕ੍ਰਿਤ, ਕੁਕੂਰੀ*] ਕੁਤੀ। ਯਥਾ—*'ਤ੍ਰਿਪਤਿ ਨ ਹੋਵਤ ਕੂਕਰੀ ਆਸਾ' (੧੨੨੩)।*

**ਕੈ ਕਰੀ** [*ਪ੍ਰ: ਵਾ: । ਪੰਜਾਬੀ*] ਕਿਸ ਨੂੰ ਕਰਾਂ। ਯਥਾ—*'ਕੈ ਕਰੀ ਸਲਾਮੁ' (੪੧੮)।*

---

[1] ਪੰਜਾਬ ਵਿਚ ਜੋਗੀ ਕਹਿਲਾਣ ਵਾਲੇ ਫ਼ਕੀਰ ਇਕ-ਤਾਰਾ ਸਾਜ਼ ਵਜਾਂਦੇ ਹਨ, ਜਿਸ ਹੇਠ ਦੋ ਤੂੰਬੇ ਹੁੰਦੇ ਹਨ, ਜਿਸ ਨੂੰ ਓਹ ਕਿੰਗਰੀ ਕਹਿੰਦੇ ਹਨ, ਇਹ ਉਂਗਲੀ ਦੀ ਠੋਕਰ ਨਾਲ ਵਜਦਾ ਹੈ। ਉਸ ਨੂੰ ਵੀ ਕਿਨਰੀ ਕਹਿੰਦੇ ਹਨ ਜੋ ਇਕ ਪੂਰਨ ਠਾਠ ਤੇ ਤਾਰਾਂ ਦਾ ਗਜ਼ ਨਾਲ ਵਜਣ ਵਾਲਾ ਸਾਜ਼ ਹੈ, ਜਿਸ ਨੂੰ ਸਾਰੰਗੀ ਵੀ ਕਹਿੰਦੇ ਹਨ।

**ਕੰਕਰੁ** [*ਸੰ: । ਸੰਸਕ੍ਰਿਤ, ਕਿੰ+ਕਰ*] ਸੇਵਕ। ਯਥਾ—*'ਜਮ ਕੰਕਰ ਮਾਰਿ ਬਿਦਾਰਿਅਨੁ' (੧੪੨੪),* ਜਮ ਰਾਜੇ ਦੇ ਸੇਵਕ, ਭਾਵ ਜਮਦੂਤ। ਤਥਾ—*'ਜਮ ਕੰਕਰੁ ਨੇੜਿ ਨ ਆਇਆ' (੬੨੩)।*

**ਕਿੰਕਰੀ ਬਿਕਾਰ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਕਿੰਕਰ = ਦਾਸ*]

੧. (ਬੁਧਿ) ਵਿਕਾਰਾਂ ਦੀ ਦਾਸੀ (ਹੋ ਰਹੀ ਹੈ)।

੨. ਕਿਉਂ ਕਰਦੀ ਹੈ ਵਿਕਾਰ ? ਇਹ ਅਰਥ ਬੀ ਸੰਸਕ੍ਰਿਤ ਪਦ (ਕਿੰ + ਕਰੀ) ਦਾ ਹੈ। ਕਿਉਂ ਕਰਦੀ ਹੈ ?

**ਕੋਕਿਲਾ** [*ਸੰ: । ਸੰਸਕ੍ਰਿਤ, ਕੋਕਿਲ*] ਕੋਕਿਲ। ਦੇਖੋ, 'ਕੋਇਲ'

**ਕੁਕੜ** [*ਸੰ: । ਸੰਸਕ੍ਰਿਤ, ਕੁਕਟ*] ਮੁਰਗ, ਕੁੱਕੜ। ਯਥਾ—*'ਕੁਕੜ ਦੀ ਓਡਾਰੀ' (੩੨੨)।*

**ਕਾਖਾ** [*ਸੰ: । ਸੰਸਕ੍ਰਿਤ, ਕਕ੍ਸ਼। ਪੰਜਾਬੀ, ਕਖ ਤੋਂ ਕਾਖਾ*] ਕੱਖ, ਤਿਣਕਾ, ਘਾਹ ਦਾ ਤੀਲਾ। ਯਥਾ—*'ਬਿਨੁ ਗਾਹਕ ਮੀਕਾ ਕਾਖਾ' (੬੯੬)।* ਦੇਖੋ, 'ਮੀਕਾ'

**ਕਾਖੀ** [*ਸੰ: । ਸੰਸਕ੍ਰਿਤ, ਕਾਂਕ੍ਸ਼ਿਨ*] ਚਾਹਵੰਦ, ਚਾਹੁਣ ਵਾਲਾ, ਲੋੜਵੰਦ, ਇੱਛਾ ਕਰਨ ਵਾਲਾ। ਯਥਾ—*'ਕਾਂਖੀ ਏਕੈ ਦਰਸ ਤੁਹਾਰੋ' (੨੬੨),* ਮੈਂ ਆਪ ਦੇ ਦਰ ਸਦਾ ਲੋੜਵੰਦ ਹਾਂ।

**ਕਾਖੇ** [*ਸੰ: । ਪੰਜਾਬੀ*] ਕ. ਖ. ਅੱਖਰਾਂ ਦ੍ਵਾਰਾ ਕਥਨ ਹੈ। ਕਾਖੈ ਘੰਙੇ ਕਵਰਗ। ਯਥਾ—*'ਕਾਖੈ ਘੰਙੈ ਕਾਲੁ ਭਇਆ' (੪੩੪),* ਕਵਰਗ (ਕ.ਖ.ਗ.ਘ.ਙ.) ਦਵਾਰਾ (ਗੁਰੂ ਜੀ ਉਪਦੇਸ਼ ਕਰਦੇ ਹਨ ਕਿ) ਕਾਲ ਹੋ ਗਿਆ।

**ਕਖਾਈ** [*ਗੁ: । ਸੰਸਕ੍ਰਿਤ, ਕਕ੍ਸ਼ਾ*]

੧. ਲਾਂਗੜ ਵਾਲੀ ਧੋਤੀ। ਯਥਾ—*'ਮਥੇ ਟਿਕਾ ਤੇੜਿ ਧੋਤੀ ਕਖਾਈ' (੪੭੧),* ਧੋਤੀ ਜਦ ਲੱਕ ਨਾਲ ਵਲੇਟੀਦੀ ਹੈ ਤਾਂ ਉਸ ਦਾ ਸਿਰਾ ਯਾ ਲਾਂਗੜ ਮੋੜ ਕੇ ਪਿਛੇ ਪਿੱਠ ਵੱਲ ਵਲੀ ਧੋਤੀ ਵਿਚ ਟੁੰਗ ਦੇਈਦਾ ਹੈ, ਇਸ ਧੋਤੀ ਨੂੰ ਕਖਾਈ ਕਹਿੰਦੇ ਹਨ। ਹੇਠਾਂ ਕੁਪੀਨ ਨਾ ਰੱਖਣ ਵਾਲੇ ਗ੍ਰਿਹਸਤੀ ਇਸ ਨੂੰ ਪਹਿਨਦੇ ਹਨ, ਕੁਪੀਨ ਰੱਖਣ ਵਾਲੇ ਸਾਧੂ ਏਹ ਧੋਤੀ ਨਹੀਂ ਬੰਨ੍ਹਦੇ।

੨. [*ਸੰਸਕ੍ਰਿਤ, ਕਕਸ਼*] ਸੁੱਕੇ ਘਾਹ ਦੇ ਰੰਗ ਵਰਗੀ, ਭਗਵੇ ਤੇ ਪੀਲੇ ਦੇ ਵਿਚਕਾਰ, ਬਦਾਮੀ ਰੰਗ ਦੀ। ਬਹੁਤ ਸਾਧੂ ਇਸ ਦੇ ਕਪੜੇ ਪਹਿਨਦੇ ਹਨ।

**ਕਾਗਾ** [*ਸੰ: । ਸੰਸਕ੍ਰਿਤ, ਕਾਕਾ। ਹਿੰਦੀ, ਕਾਗ*] ਕਾਉਂ। ਦੇਖੋ, 'ਉਡਹਨ'

**ਕੁੰਗੂ** [*ਸੰ: । ਸੰਸਕ੍ਰਿਤ, ਕੁੰਕੁਮ। ਪੰਜਾਬੀ, ਕੁੰਗੂ*] ਕੇਸਰ। ਯਥਾ—*'ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ' (੧੪),* ਕਸਤੂਰੀ ਕੇਸਰ ਆਦਿ ਨਾਲ ਲਿਪੇ ਹੋਏ (ਮੰਦਰ ਦੇਖ ਕੇ) ਖ਼ੁਸ਼ੀ ਹੋਵੇ।

**ਕਾਗਉ** [*ਸੰ: । ਸੰਸਕ੍ਰਿਤ, ਕਾਕ*] ਕਾਉਂ ਤੋਂ। ਯਥਾ—*'ਕਾਗਉ ਹੋਇ ਨ ਊਜਲਾ' (੧੦੮੯)।*

**ਕਾਗਤ** ਦੇਖੋ, 'ਕਾਗਦ'

**ਕੁਗਤਿ** [*ਸੰ: । ਸੰਸਕ੍ਰਿਤ, ਕੁ+ਗਤਿ*] ਖੋਟੀ ਰੀਤੀ, ਖੋਟੀ ਹਾਲਤ, ਖੋਟੀ ਚਾਲ।

**ਕਾਗਦ** [*ਸੰ: । ਫ਼ਾਰਸੀ, ਕਾਗ਼ਜ਼। ਦੇਖੋ, 'ਕਾਗਲ'*] ਕਾਗਤ, ਪੋਥੀਆਂ ਲਿਖਣ ਦੇ ਪੱਤਰੇ। ਯਥਾ—*'ਦੇਹੀ ਕਾਚੀ ਕਾਗਦ ਮਿਕਦਾਰਾ' (੧੦੪੮),* ਦੇਹ ਕੱਚੀ ਹੈ ਕਾਗਦ ਵਾਂਙ (ਗਲ ਜਾਣ ਵਾਲੀ)। ਤਥਾ—*'ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ' (੮੦੮)।*

**ਕੰਗਨ** [*ਸੰ: । ਸੰਸਕ੍ਰਿਤ, ਕੰਕਣਾ*] ਕੜਾ। ਯਥਾ—*'ਕਰ ਕਰਿ ਕਰਤਾ ਕੰਗਨ ਪਹਿਰੈ' (੩੫੯),* ਕਰਤਾ ਕਰਤਾ ਕਰਨਾ ਇਹੋ ਕੰਗਨਾ ਪਹਰੇ।

**ਕਾਗ ਬਤਨ** [*ਸੰ: । ਸੰਸਕ੍ਰਿਤ, ਕਾਕ। ਅਰਬੀ, ਵਤਨ = ਦੇਸ਼*]

੧. ਕਾਂਵਾਂ ਦਾ ਦੇਸ਼, ਭਾਵ ਅਰੂੜੀ। ਯਥਾ—*'ਕਾਗ ਬਤਨ ਬਿਸਟਾ ਮਹਿ ਵਾਸ' (੨੩੯),* ਕਾਂਵਾਂ ਦਾ ਦੇਸ਼ ਜੋ ਵਿਸ਼ਟਾ ਹੈ, ਉਸ ਵਿਚ ਨਿਵਾਸ ਰਖਦੇ ਹਨ।

੨. [*ਸੰਸਕ੍ਰਿਤ, ਕਾਕ। ਵਦਨ = ਮੂੰਹ*] ਕਾਉਂ ਦਾ ਮੂੰਹ। ਯਥਾ—*'ਕਾਗ ਬਤਨ ਬਿਸਟਾ ਮਹਿ ਵਾਸ' (੨੩੯)।*

**ਕਾਗਰੁ** [*ਸੰ: । ਫ਼ਾਰਸੀ। ਦੇਖੋ, 'ਕਾਗਲ'*] ਕਾਗਤ। ਯਥਾ—*'ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ' (੧੪੦੪),* ਤਥਾ—*'ਬਧੇ ਬਿਕਾਰ ਲਿਖੇ ਬਹੁ ਕਾਗਰੁ' (੧੯੫),* ਤਥਾ—*'ਜੈਸੇ ਕਾਗਰਾ ਕਰਤ' (੧੨੯੩)।* ਦੇਖੋ, 'ਕਾਗਰ ਨਾਵ'

**ਕਿੰਗੁਰੀ**[1] [*ਸੰ: । ਸੰਸਕ੍ਰਿਤ, ਕਿਨ੍ਰੀ*] ਇਕ ਤਾਰ ਵਾਲੀ ਤੇ ਅਕਸਰ ਦੋ ਤੂੰਬਿਆਂ ਵਾਲੀ ਸਾਰੰਗੀ ਜੇਹੀ, ਜੋ ਜੋਗੀ ਵਜਾਂਦੇ ਗਲੀਆਂ ਵਿਚ ਫਿਰਦੇ ਨਾਲ ਗੀਤ ਗਾਂਦੇ ਹਨ, ਇਕ ਤਾਰੀ ਬੀਨਾ। ਯਥਾ—*'ਘਟਿ ਘਟਿ ਵਾਜੈ ਕਿੰਗੁਰੀ' (੬੨),* ਭਾਵ ਇਹ ਕਿ ਸਭ ਸਰੀਰਾਂ ਵਿਖੇ ਈਸ਼੍ਵਰ ਦੀ ਚੇਤਨ ਸੱਤਾ ਰੂਪੀ ਬੀਨਾ ਵਜ ਰਹੀ ਹੈ। ਅਥਵਾ ਅਨਹਦ ਸ਼ਬਦ ਰੂਪੀ ਬੀਣ ਵਜਦੀ ਹੈ।

**ਕਾਗਰ ਨਾਵ** [*ਵਿਸ਼ੇਸ਼ਣ ਵਿਸ਼ੇਸ਼ਜ। ਫ਼ਾਰਸੀ, ਕਾਗ਼ਜ਼। ਦੇਖੋ, 'ਕਾਗਲ'। ਸੰਸਕ੍ਰਿਤ, ਨੌ = ਬੇੜੀ*] ਕਾਗਤ ਦੀ ਬੇੜੀ। ਯਥਾ—*'ਕਾਗਰ ਨਾਵ ਲੰਘਹਿ ਕਤ ਸਾਗਰੁ' (੧੨੬੭)।*

**ਕਾਗਲੁ** [*ਸੰ: । ਲ: ਪੰਜਾਬੀ, ਕਾਗਲ। ਪੰਜਾਬੀ ਕਾਗਤ। ਫ਼ਾਰਸੀ, ਕਾਗ਼ਜ਼। ਹਿੰਦੀ, ਕਾਗਰ*] ੧. ਕਾਗਤ। ਯਥਾ—*'ਦੂਯਾ ਕਾਗਲੁ ਚਿਤਿ ਨ ਜਾਣਦਾ' (੭੩),* ਭਾਵ ਇਹ ਕਿ ਦੂਜਾ ਕਾਗਦ ਚਿਤ੍ਰਨਾ ਨਹੀਂ ਜਾਣਦਾ, ਤੇਰਾ ਹੀ ਨਾਮ ਜਾਣਦਾ ਹਾਂ।

੨. [*ਦੇਸ਼ ਭਾਸ਼ਾ, ਕਾ + ਗਲ*] ਕੋਈ ਗੱਲ। ਯਥਾ—*'ਦੂਯਾ ਕਾਗਲੁ ਚਿਤਿ ਨ ਜਾਣਦਾ' (੭੩),* ਭਾਵ ਦੂਜੀ ਕੋਈ ਗੱਲ ਚਿਤ ਵਿਚ ਨਹੀਂ ਜਾਣਦਾ।

**ਕਚ** [*ਸੰ: । ਸੰਸਕ੍ਰਿਤ, ਕਾਚ। ਪੰਜਾਬੀ, ਕੱਚ। ਹਿੰਦੀ, ਕਾਂਚ। ਜਿਸ ਨੂੰ ਹੁਣ ਸ਼ੀਸ਼ਾ ਆਖਦੇ ਹਨ, ਇਹ ਛੇਤੀ ਟੁੱਟ ਜਾਂਦਾ ਹੈ ਇਸ ਕਰਕੇ ਇਸਦਾ ਅਰਥ ਹੋ ਗਿਆ ਹੈ ਜੋ ਪੱਕਾ ਨਾ ਹੋਵੇ। ਦੂਸਰੇ, ਕੱਚ ਸਸਤਾ ਹੁੰਦਾ ਹੈ, ਸੋ ਕੱਚ ਦਾ ਅਰਥ ਬੇਮੁੱਲਾ ਬੀ ਹੁੰਦਾ ਹੈ*]

੧. ਸ਼ੀਸ਼ਾ, ਜਿਸ ਨੂੰ ਆਮ ਕੱਚ ਕਹਿੰਦੇ ਹਨ, ਭਾਵ ਅਣਮੁੱਲਾ। ਯਥਾ—*'ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ' (੧੩੯੯),* ਭਾਵ ਜਿਨ੍ਹਾਂ ਸ਼ਬਦ ਨੂੰ ਕੰਨੀਂ ਸੁਣਿਆ ਹੈ ਓਹ ਕੱਚ ਤੋਂ ਕੰਚਨ ਤਾਤਪਰਜ ਅਣਮੁੱਲੇ ਤੋਂ ਅਮੋਲਕ ਹੋ ਗਏ ਹਨ।

੨. ਕੱਚਾ ਜੋ ਪੱਕਾ ਨਾ ਹੋਵੇ।

੩. ਚਿੱਟਾ ਰੰਗ। ਕੱਚ ਦਾ ਰੰਗ ਚਿੱਟਾ ਹੁੰਦਾ ਹੈ, ਕੱਚ ਵਿਚ ਸਾਵੀ ਭਾ ਬੀ ਹੁੰਦੀ ਹੈ, ਇਸ ਕਰਕੇ ਸਾਵੀ ਭਾ ਦਾ ਚਿੱਟਾ ਰੰਗ, ਸ਼ਰਦਈ। ਯਥਾ—*'ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ' (੧੦੮੯)* ਦੇਖੋ, 'ਧੁੰਧਲਾ'; ਦੇਖੋ, 'ਕਚ ਪਿਚ', 'ਧੁੰਦਲਾ'

---

[1] ਦੇਖੋ, ਪਿਛਲੇ ਪੰਨੇ 'ਤੇ ਕਿੰਕੁਰੀ ਦਾ ਹੇਠਲਾ ਨੋਟ।

**ਚੀ** [*ਗੁ: । ਦੇਖੋ, 'ਕਚ'*] ਕਚਿਆਂ ਨੇ, ਭਾਵ ਭਜਨ ਬੰਦਗੀ ਵਿਚ ਜੋ ਦ੍ਰਿੜ੍ਹ ਨਹੀਂ ਹੋਏ। ਯਥਾ—*'ਕਚੀ ਆਖਿ ਵਖਾਣੀ' (੯੨੦)।* ਦੇਖੋ, 'ਕਚੀ ਚੋਲੀ'

**ਚੇ** [*ਗੁ: । ਦੇਖੋ, 'ਕਚ'*] ਜੋ ਪੱਕੇ ਨਾ ਹੋਣ, ਪਰਮਾਰਥ ਵਿਚ ਲੱਗ ਕੇ ਛੇਤੀ ਟੁੱਟ ਜਾਣ ਵਾਲੇ, ਝੂਠੇ, ਬੇ ਸਿਦਕੇ। ਯਥਾ—*'ਕਹਦੇ ਕਚੇ ਸੁਣਦੇ ਕਚੇ' (੯੨੦)।*

**ਾਚ** [*ਸੰ: । ਦੇਖੋ, 'ਕਚ'*] ਕੱਚ, ਸ਼ੀਸ਼ਾ। ਯਥਾ—*'ਕਾਚ ਬਿਹਾਝਨ ਕੰਚਨ ਛਾਡਨ' (੮੨੩),* ਸੋਨਾ ਛੱਡ ਕੇ ਕੱਚ ਨੂੰ ਖ਼ਰੀਦਦਾ ਹੈ, ਭਾਵ ਆਤਮਾ ਨੂੰ ਛੱਡ ਕੇ ਅਨਾਤਮਾ ਨਾਲ ਪਿਆਰ ਕਰਦਾ ਹੈ।

**ਾਚੀ** [*ਗੁ: । ਦੇਖੋ, 'ਕਚ'*] ਕੱਚੀ, ਨਾਸ਼ ਹੋਣ ਵਾਲੀ, ਛਿਨ ਭੰਗਰ। ਯਥਾ—*'ਕਾਚੀ ਦੇਹ ਮੋਹ ਫੁਨਿ ਬਾਂਧੀ' (੧੩੮੭),* ਤਥਾ—*'ਕਾਚੀ ਪਿੰਡੀ ਸਬਦੁ ਨ ਚੀਨੈ' (੧੦੧੨),* ਕਚੇ ਪਿੰਡ ਭਾਵ ਮੈਲ ਅੰਤਹਕਰਣ ਵਿਚ।

**ਾਚੇ/ਕਾਚੈ** [*ਗੁ: । ਦੇਖੋ, 'ਕਚ'*]

੧. ਨਾ ਪੱਕੇ, ਕੱਚੇ। ਵਿਸ਼੍ਵਾਸ ਰਹਿਤ। ਯਥਾ—*'ਕਾਚੈ ਕਰਵੈ ਰਹੈ ਨ ਪਾਨੀ' (੭੯੨)।*

੨. ਨਾ ਪੱਕੇ ਹੋਏ, ਮਿੱਟੀ ਦਾ ਬਰਤਨ ਜੋ ਅੱਗ ਵਿਚ ਪਕਾਇਆ ਨਹੀਂ ਗਿਆ। *ਯਥਾ—'ਕਾਚੈ ਕਰਵੈ ਰਹੈ ਨ ਪਾਨੀ' (੭੯੨)।*

੩. ਜੋ ਸਿਰੇ ਨਾ ਚੜ੍ਹਿਆ ਹੋਵੇ, ਜੋ ਭਜਨ ਸਿਮਰਨ ਵਿਚ ਨਿਪੁਨ ਨਾ ਹੋਵੇ। ਯਥਾ—*'ਕਾਚੇ ਗੁਰ ਤੇ ਮੁਕਤਿ ਨ ਹੂਆ' (੯੩੨)।* ਦੇਖੋ, 'ਕਾਚੈ ਤਾਗੈ', 'ਕਾਚਾ ਧਨ'

**ਕੀਚ** [*ਸੰ: । ਸੰਸਕ੍ਰਿਤ, ਕਰ੍ਦ =ਖੜੇ ਯਾ ਵਗਦੇ ਪਾਣੀ ਦੀ ਲਾਗਲੀ ਖੋਭੇ ਵਾਲੀ ਭੋਂ, ਚਿੱਕੜ।*] ਪਾਣੀ ਤੇ ਮਿੱਟੀ ਨਾਲ ਰਲਿਆ ਹੋਇਆ ਥਾਂ ਜਿੱਥੇ ਪੈਰ ਖੁੱਭੇ। ਯਥਾ—*'ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ' (੧੩੬੪),* ਨੀਚ ਚਿੱਕੜ ਵਤ (ਜਿਸ ਵਿਚ) ਬਹੁਤੀ ਨਿਮ੍ਰਤਾ ਹੈ, ਉਸ ਨੂੰ ਇਸ ਕਰਨੀ ਕਰ (ਕਮਲ) ਵਾਹਿਗੁਰੂ ਦਾ ਜਮਾਲ ਸੁੰਦਰਤਾ ਪ੍ਰਾਪਤ ਹੁੰਦੀ ਹੈ।

**ਕੀਚੇ** [*ਕ੍ਰਿ: । ਪੰਜਾਬੀ, ਕੀਜੇ ਦਾ ਦੂਜਾ ਸਰੂਪ*] ਕਰੀਏ। ਯਥਾ—*'ਸੁਧੁ ਕੀਚੇ' (੩੨੩)।*

**ਕੁੰਚ** [*ਸੰ: । ਦੇਖੋ, 'ਕਾਂਚਰੀ'*] ਸੱਪ ਦੀ ਕੁੰਜ। ਯਥਾ—*'ਸਾਪੁ ਕੁੰਚ ਛੋਡੈ' (੪੮੫)।*

**ਕੂਚ** [*ਕ੍ਰਿ: । ਫ਼ਾਰਸੀ*] ੧. ਕੂਚ ਕਰਨਾ, ਟੁਰ ਪੈਣਾ।

੨. [*ਸੰਸਕ੍ਰਿਤ, ਕੂਰਚ । ਪੰਜਾਬੀ, ਕੁੱਚ*] ਜੁਲਾਹੇ ਦਾ ਕੁੱਚ, ਜਿਸ ਨਾਲ ਤਾਣੀ ਸਾਫ਼ ਕੀਤੀ ਜਾਂਦੀ ਹੈ। ਦੇਖੋ, 'ਕੂਏ ਫਾਲ'

**ਕੂਚਾ** [*ਸੰ: । ਪੰਜਾਬੀ*] ੧. ਨਿੱਕੀਆਂ ਨਿੱਕੀਆਂ ਲੱਕੜੀਆਂ ਦਾ ਗੁੱਛਾ, ਜਿਸ ਨਾਲ ਅੱਗ ਬਾਲੀਦੀ ਹੈ।

੨. ਚੁਆਤੀ, ਮੁਆਤਾ। ਯਥਾ—*'ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ' (੧੪੮)।*

**ਕਚਿਆ** [*ਗੁ: । ਦੇਖੋ, 'ਕਚ'*] ਝੂਠੇ। ਯਥਾ—*'ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ' (੪੮੮)।*

**ਕੰਚੂਆ**[1] [*ਸੰ: । ਦੇਖੋ, 'ਕਾਚ'*] ੧. ਕੱਚ।

੨. [*ਸੰ: । ਸੰਸਕ੍ਰਿਤ, ਕੁੰਚਕਾਂ =ਰਤੀਆਂ*] ਰੱਤਕਾਂ, ਰੱਤੀਆਂ। ਇਕ ਵੇਲ ਦੇ ਲਾਲ ਬੀਜ, ਜਿਨ੍ਹਾਂ ਦੇ ਮੂੰਹ ਕਾਲੇ ਹੁੰਦੇ ਹਨ ਤੇ ਤੋਲਣ ਦੇ ਕੰਮ ਆਉਂਦੀਆਂ ਹਨ। ੧੨ ਰੱਤੀ ਦਾ ਇਕ ਮਾਸਾ ਹੁੰਦਾ ਹੈ। ਮੁਰਾਦ ਮੋਤੀਆਂ ਦੇ ਮੁਕਾਬਲੇ ਤੇ ਮੁੱਲ ਰਹਿਤ ਵਸਤੂ ਦੀ ਹੈ, ਰੱਤੀਆਂ ਆਮ ਸ਼ੈ ਹਨ, ਮੋਤੀ ਅਮੋਲਕ ਹਨ। ਯਥਾ—*'ਕੰਚੂਆ ਫਲ ਮੋਤੀ' (੩੨੫)।* ਦੇਖੋ, 'ਜੋਤੀ'

**ਕੀਚਈ** [*ਕ੍ਰਿ: । ਹਿੰਦੀ, ਕੀਜੀਏ*] ਕਰੀਏ। ਯਥਾ—*'ਤਿਨ ਸੰਗਿ ਸੰਗੁ ਨ ਕੀਚਈ' (੫੨੦)।*

**ਕਚੀ ਚੋਲੀ** [*ਵਿਸ਼ੇਸ਼ਣ ਵਿਸ਼ੇਸ਼ । ਦੇਸ਼ ਭਾਸ਼ਾ*] ਕੱਚੀ ਚੋਲੀ, ਭਾਵ ਕੱਚੀ ਦੇਹ। ਯਥਾ—*'ਕਾਮ ਕ੍ਰੋਧ ਕੀ ਕਚੀ ਚੋਲੀ' (੧੦੨੨)।*

**ਕੁਚਜੀ** [*ਗੁ: । ਸੰਸਕ੍ਰਿਤ, ਚਰ੍ਯ =ਸਾਰੀਆਂ ਰਹੁਰੀਤਾਂ ਦਾ ਦਰੁਸਤ ਤ੍ਰੀਕੇ ਤੇ ਨਿਬਾਹੁਣਾ। ਪ੍ਰਾਕ੍ਰਿਤ, ਚਯਅ। ਪੰਜਾਬੀ, ਚਜ। ਕੁ—ਉਪਸਰਗ ਹੈ*] ਸ਼ੁਭ ਗੁਣਾਂ ਤੋਂ ਹੀਣੀ, ਜਿਸ ਨੂੰ ਗੁਣਾਂ ਦਾ ਵੱਲ ਨਾ ਹੋਵੇ। ਯਥਾ—*'ਮੰਞੁ ਕੁਚਜੀ ਅੰਮਾਵਣਿ ਡੋਸੜੇ' (੭੬੨),* ਮੈਂ ਸ਼ੁਭ ਗੁਣਾਂ ਤੋਂ ਹੀਣੀ ਤੇ ਬੇਗਿਣਤ ਦੋਸ਼ ਹਨ (ਮੇਰੇ ਵਿਚ)।

**ਕਚਾਣ** [*ਭਾ: ਸੰ: । ਕਚ ਤੋਂ ਕਚਾਣ । ਦੇਖੋ, 'ਕਚ'*] ਕਚਿਹਾਣ, ਕੱਚਾਪਨ। ਯਥਾ—*'ਜਿਉ ਰੰਗ ਕਸੁੰਭ ਕਚਾਣੁ' (੮੬੧),* ਜਿਕੁਰ ਕਸੁੰਭੇ ਦੇ ਰੰਗ ਦਾ ਕੱਚਾਪਨ ਹੁੰਦਾ ਹੈ।

**ਕਿੰਚਤ** [*ਗੁ: । ਸੰਸਕ੍ਰਿਤ*] ਥੋੜੀ ਜਿਹੀ। ਯਥਾ—*'ਗੁਰ ਕਿੰਚਤ ਕਿਰਪਾ ਕੀਨੀ' (੬੫੫)।*

**ਕੀਚਤ** [*ਕ੍ਰਿ: ।*] ਕਰੀਦਾ ਹੈ। ਯਥਾ—*'ਭ੍ਰਮ ਤੇ ਕੀਚਤ ਭਿੰਨ'। (੨੫੫)*

**ਕਾਚੈ ਤਾਗੈ** [*ਵਿਸ਼ੇਸ਼ਣ ਵਿਸ਼ੇਸ਼ । ਦੇਖੋ, 'ਕਾਚੇ, ਕਚ'*] ਕਚੇ ਤਾਗੇ ਵਾਂਙ ਨਾਸਵੰਤ ਜਗਤ। ਯਥਾ—*'ਬਿਲਮੁ ਨ ਤੂਟਸਿ ਕਾਚੈ ਤਾਗੈ' (੮੪੦)।*

**ਕਾਚਾ ਧਨੁ** [*ਵਿਸ਼ੇਸ਼ਣ ਵਿਸ਼ੇਸ਼ਯ । ਦੇਖੋ, 'ਕਾਚੇ, ਕਚ'*] ਕੱਚਾ ਧਨ, ਭਾਵ ਉਹ ਧਨ ਜੋ ਚੋਰ ਲੈ ਜਾ ਸਕਦਾ ਹੈ, ਯਾਂ ਅੱਗ ਜਲਾ ਸਕਦੀ ਹੈ, ਯਾ ਜੋ ਦੇਹ ਛੱਡਣ ਲਗੇ ਆਪ ਤਯਾਗਣਾ ਪੈਂਦਾ ਹੈ। ਯਥਾ—*'ਕਾਚਾ ਧਨੁ ਸੰਚਹਿ ਮੂਰਖ ਗਾਵਾਰ' (੬੬੫)।*

**ਕੰਚਨ** [*ਸੰ: । ਸੰਸਕ੍ਰਿਤ, ਕਾਂਚਨ । ਧਾਤੂ ਕਚਿ =ਚਮਕਣਾ*] ਚਮਕਦਾਰ ਧਾਤੂ, ਸੋਨਾ, ਸੋਨਮਈ। ਯਥਾ—*'ਕੰਚਨ ਹਿਰਨ' (੯੭੩),* ਸੋਨਾ ਜੋ ਠੀਕ ਪੀਲੇ ਰੰਗ ਦਾ ਹੋਵੇ, ਬਾਰਾਂਵੰਨੀ ਦਾ ਸੋਨਾ। ਤਥਾ—*'ਕੰਚਨ ਵੰਨੇ ਪਾਸੇ ਕਲਵਤਿ ਚੀਰਿਆ' (੪੮੮),* ਸੋਨਮਈ ਸਰੀਰ (ਸੁੰਦਰ ਸਰੀਰ) ਕਲਵਤ੍ਰਾਂ ਨਾਲ ਚੀਰੇ ਗਏ। ਤਥਾ—*'ਕੰਚਨ ਕਾਇਆ ਸੁਇਨੇ ਕੀ ਢਾਲਾ' (੫੬੭),* ਸੋਨੇਵਤ ਦੇਹ ਭਾਵ ਅਰੋਗ ਤੇ ਲਹ ਲਹ ਕਰਦੀ। ਤਥਾ—*'ਕੰਚਨ ਨਾਰੀ ਮਾਹਿ ਜੀਉ ਲੁਭਤੁ ਹੈ' (੧੬੭),* ਸੋਨੇ ਅਤੇ ਤੀਵੀਆਂ ਵਿਚ ਜੀ ਲੁਭਾ ਰਿਹਾ ਹੈ। ਵਿਸ਼ੇਸ਼ ਲਈ ਦੇਖੋ ਹੇਠਲਾ ਪਦ।

**ਕੰਚਨ ਕੁਆਰ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ, ਕਾਂਚਨ =ਸੋਨਾ। ਦੇਸ਼ ਭਾਸ਼ਾ, ਕਰੁਆ ਤੋਂ ਕੁਆਰ=ਘੜੀ*] ਸੋਨੇ ਦੀ ਗਾਗਰ। ਯਥਾ—*'ਸੁਇਨੇ ਕਾ ਚਉਕਾ ਕੰਚਨ ਕੁਆਰ' (੧੧੬੯)।*

**ਕਚੁ ਪਿਚੁ** [*ਗੁ: । ਦੇਖੋ, 'ਕਾਚ' । ਪੁ: ਪੰਜਾਬੀ, ਪਿਚ, ਪਾਚ =ਨਿਕੰਮਾ*] ਕੱਚ ਪਿੱਲੇ, ਵਿਅਰਥ (ਬਚਨ)।

**ਕਚ ਪਾਚਾ** [*ਗੁ: । ਦੇਖੋ, 'ਕਾਚ'*] ਝੂਠ।

---

੧. ਕਈ ਗਯਾਨੀ ਕੰਚੂਆ ਦਾ ਅਰਥ ਕਚ ਬੀ ਕਰਦੇ ਹਨ, ਮੁਰਾਦ ਕੱਚ ਤੋਂ ਬੀ 'ਮੁਲ ਰਹਿਤ' ਦੀ ਹੈ।

**ਕਾਚੁਰੀ** [*ਸੰ: । ਸੰਸਕ੍ਰਿਤ, ਕੰਚੁਕ । ਹਿੰਦੀ, ਕਾਚਰੀ । ਪੰਜਾਬੀ, ਕੁੰਚ, ਕੁੰਜ*] ਸੱਪ ਦੀ ਕੁੰਜ।

**ਕਿਚਰੁ** [*ਗੁ: । ਪੰਜਾਬੀ, ਕਿੰਨਾ ਦਾ ਸੰਖੇਪ । ਕਿ । ਸੰਸਕ੍ਰਿਤ, ਚਿਰ = ਲੰਮਾ ਸਮਾਂ*] ਕਿੰਨਾ ਚਿਰ, ਕਿੰਨੀ ਦੇਰ। ਯਥਾ—*'ਕਿਚਰੁ ਝਤਿ ਲਘਾਈਐ' (੧੩੨੮)*, ਕਿੰਨਾ ਚਿਰ ਸਮਾਂ ਕੱਟੀਏ।

**ਕੁੰਚਰੁ/ਕੁੰਚਰੀਆ** [*ਸੰ: । ਸੰਸਕ੍ਰਿਤ ਕੁੰਜਰ । ਪ੍ਰ: ਪੰਜਾਬੀ, ਕੁੰਚਰ*] ਹਾਥੀ। ਯਥਾ—*'ਮਨੁ ਕੁੰਚਰੁ ਕਾਇਆ ਉਦਿਆਨੈ' (੨੨੧)।*

**ਕਚਰਾਇਣ** [*ਭਾ: ਸੰ: । ਪੰਜਾਬੀ ਕੱਚ ਤੋਂ*]

੧. ਕੱਚਪੁਣਾ। ਯਥਾ—*'ਭਰਮਿ ਭੂਲੇ ਨਰ ਕਰਤ ਕਚਰਾਇਣ' (੧੧੩੬)*, ਭੁਲੇ ਹੋਏ ਲੋਕ (ਖੀਰੇ ਦੀ ਜਸੋਧਾਂ ਬਣਾ ਕੇ ਉਸ ਦੇ ਪੇਟ ਤੋਂ ਠਾਕੁਰ ਜਨਮਾਉਂਦੇ ਹਨ) ਸੋ ਕੱਚਪੁਣਾ ਕਰਦੇ ਹਨ।

੨. [*ਕਚਰਾ + ਆਯਣ*] ਕਚਰੇ ਵਿਚ ਘਰ, ਭਾਵ ਠਾਕਰ ਉਪਾਸ਼ਕ ਕਚਰੇ ਵਿਚ ਜੋ ਠਾਕੁਰ ਨੂੰ ਰੱਖ ਕੇ ਜਮਾਉਂਦੇ ਹਨ, ਸੋ ਭਰਮ ਵਿਖੇ ਭੁੱਲੇ ਹੋਏ ਹਨ।

**ਕੁਚਿਲ** [*ਗੁ: । ਸੰਸਕ੍ਰਿਤ । ਦੇਖੋ, 'ਕੁਚੀਲ'*]

੧. ਮੈਲਾ, ਗੰਦ।

੨. [*ਸੰਸਕ੍ਰਿਤ, ਕੁਟਿਲ ਦਾ ਕੁਚੀਲ ਬਣਿਆਂ ਬੀ ਸੰਭਵ ਹੈ*] ਭਾਵ ਖੋਟਾ। ਯਥਾ—*'ਕੁਚਿਲ ਕਠੋਰ ਕਪਟ ਕਾਮੀ' (੧੩੦੧)।*

**ਕੁਚੀਲ** [*ਗੁ: । ਸੰਸਕ੍ਰਿਤ । ਕੁ + ਚੋਲਾ ਪੁਸ਼ਾਕ ਮੈਲੇ ਬਸਤ੍ਰਾਂ ਵਾਲਾ, ਮੈਲਾ*] ਅਪਵਿੱਤ੍ਰ। ਯਥਾ—*'ਅਤਿ ਕੁਚੀਲ ਮਿਲੈ ਜਮ ਡਾਂਡਾ' (੭੪੧)।*

**ਕੀਚੜਿ** [*ਸੰ: । ਸੰਸਕ੍ਰਿਤ, ਕਚ = ਦਰਯਾਵਾਂ, ਝੀਲਾਂ ਦੇ ਪਾਸ ਦੀ ਗਿੱਲੀ ਭੋਂ । ਹਿੰਦੀ, ਕੀਚ, ੜ, ਪ੍ਰਤੇ*] ਚਿੱਕੜ, ਪਾਣੀ ਵਿਚ ਰਲ ਕੇ ਨਰਮ ਹੋਈ ਮਿੱਟੀ, ਜਿਸ ਵਿਚ ਪੈਰ ਫਸਦੇ ਹਨ ਤੇ ਢੱਠੀ ਚੀਜ਼ ਖ਼ਰਾਬ ਹੋ ਜਾਂਦੀ ਹੈ। ਯਥਾ—*'ਕੀਚੜਿ ਆਟਾ ਗਿਰਿ ਪਰਿਆ' (੧੩੭੬)*, ਭਾਵ ਵਿਸ਼ਿਆਂ ਵਿਚ ਸ੍ਵਾਸ ਖ਼ਰਚ ਹੋ ਗਏ।

**ਕਚੜਿਆ** [*ਗੁ: । ਦੇਖੋ, 'ਕਚ' । ਕਚੇ ਤੋਂ ਕਚ + ੜਿ + ਆ, ਪ੍ਰਤੇ*] ਕਚਿਆਂ, ਅਗਜਾਨੀਆਂ। ਯਥਾ—*'ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ' (੧੧੦੨)।*

**ਕਛੁ** [*ਸੰ: । ਸੰਸਕ੍ਰਿਤ, ਕਚ*] ੧. ਉਹ ਥਾਂ ਜੋ ਖੜੇ ਯਾ ਚਲਦੇ ਜਲ ਦੇ ਕਿਨਾਰੇ ਨਾਲ ਹੋਵੇ। ਇਕ ਦੇਸ਼ ਹੈ ਬੰਬਈ ਹਾਤੇ ਵਿਚ ਸਮੁੰਦ੍ਰ ਦੇ ਨਾਲ। ਯਥਾ—*'ਮਛੁ ਕਛੁ ਕੂਰਮੁ ਆਗਿਆ ਅਉਤਰਾਸੀ'। (੧੦੮੨)*

੨. [*ਸੰ: ਨਾ: । ਹਿੰਦੀ*] ਕੁਛ, ਕੁਝ।

**ਕਛੂ** [*ਸ: ਨਾ: । ਹਿੰਦੀ*] ਕੁਛ, ਕੁਝ। ਯਥਾ—*'ਕਛੂ ਸਿਆਨਪ ਉਕਤਿ ਨ ਮੋਰੀ' (੭੫੯)।*

**ਕਾਛਿ** [*ਸੰ: । ਹਿੰਦੀ, ਕਾਛਨਾ = ਸੁਆਰਨਾ, ਬਨਾਨਾ*] ਬਨਾਵਟ। ਯਥਾ—*'ਕਰਿ ਸੰਜੋਗੁ ਬਨਾਈ ਕਾਛਿ' (੮੯੦)*, (ਤੱਤਾਂ) ਦਾ ਸੰਜੋਗ ਕਰਕੇ ਰਚਨਾ ਬਨਾਈ ਹੈ। ਤਥਾ—*'ਕਾਛਿ ਕੂਛਿ ਤਨੁ ਦੀਨਾ' (੬੫੪)*, (ਕਾਛ ਕੂਛ) ਅਰਥਾਤ ਹਾਰ ਸ਼ਿੰਗਾਰ ਵਿਚ ਤਨ ਨੂੰ ਲਗਾਇਆ ਯਾ ਤਨ ਦਾ ਪਾਲਣ-ਪੋਸਣ ਕੀਤਾ। ਦੇਖੋ, 'ਨਾਰਦੀ'

**ਕਾਛੇ** [*ਗੁ: । ਹਿੰਦੀ, ਗ੍ਰਾਮੀਨ 'ਕਿਆ ਅਛੇ' ਨੂੰ ਕਾਛੇ ਬੋਲਦੇ ਹਨ*] ਸੁੰਦਰ। ਯਥਾ—*'ਬੋਲ ਬੋਲਹਿ ਕਾਛੇ' (੧੨੯੨)*, ਸੁੰਦਰ ਸ਼ਬਦ ਬੋਲਦੇ ਹਨ। ਦੇਖੋ, 'ਮੰਡਲੀਕ'

**ਕਿਛੁ** [*ਸ: ਨਾ: । ਹਿੰਦੀ*] ਕੁਛ, ਕੁਝ। ਦੇਖੋ, 'ਕਿਛੁ ਨੀ ਸੀ'

**ਕੂਛਿ** ਦੇਖੋ, 'ਕਾਛਿ'

**ਕਛੂਆ** [*ਸੰ: । ਸੰਸਕ੍ਰਿਤ, ਕਚ੍ਛਪ*] ਕੱਛੂ ਕੁੰਮਾ, ਕਛੂਆ। ਯਥਾ—*'ਕਛੂਆ ਕਹੈ ਅੰਗਾਰ ਭਿ ਲੋਰਉ' (੪੭੭)*, ਚਿਤ ਰੂਪ ਕੱਛੂ ਵਾਹਿਗੁਰੂ ਦੇ ਨਾਮ ਰੂਪੀ ਅੰਗਾਰ ਨੂੰ (ਪਾਪਾਂ ਦੇ ਨਾਸ਼ ਲਈ) ਚਾਹੁੰਦਾ ਹੈ।

**ਕਛੀਐ** [*ਕ੍ਰਿ: । ਲ: ਪੰਜਾਬੀ, ਕਛਣਾ = ਮਿਣਨਾ*] ਮਾਪੀਏ, ਮਿਣੀਏ। ਯਥਾ—*'ਕੂੜਾ ਕਪੜੁ ਕਛੀਐ' (੭੯੦)।*

**ਕਛਉਟੀ** [*ਸੰ: । ਸੰਸਕ੍ਰਿਤ, ਕਚ੍ਛ । ਹਿੰਦੀ, ਕਾਛ । ਪੰਜਾਬੀ, ਕੱਛ ਦਾ ਕਛਉਟੀ*] ਛੋਟੀ ਕੱਛ, ਜਾਂਘੀਆ। ਯਥਾ—*'ਕਰਮ ਕਰਿ ਕਛਉਟੀ ਮਫੀਟਸਿ ਰੀ' (੬੯੫)*, ਕਰਮ ਕਰਨ ਕਰਕੇ ਕਛਉਟੀ ਸਿਰੋਂ ਨਾ ਟਲੀ, ਅਥਵਾ ਕਛ ਅਮਿਟ ਰਹੀ।

**ਕੁਛਿਤ**[1] [*ਗੁ: । ਸੰਸਕ੍ਰਿਤ, ਕੁ + ਖਜਾਤਿ = ਬੁਰੀ ਮਸ਼ਹੂਰੀ*] ਬਦਨਾਮ। ਯਥਾ—*'ਮਨਮੁਖ ਕੁਚੀਲ ਕੁਛਿਤ ਬਿਕਰਾਲਾ' (੨੨੨)*, ਮਨਮੁਖ ਮਲੀਨ ਬਦਨਾਮ ਅਰ ਭਯਾਨਕ ਰੂਪ ਹੈ, ਅਥਵਾ ਮਨ ਤਨ ਬਚਨ ਕਰਕੇ ਅਪਵਿੱਤ੍ਰ ਹੈ।

**ਕੁਛੋਤ** [*ਗੁ: । ਹਿੰਦੀ, ਕੁ + ਛੋਤ*] ਜਿਸ ਦਾ ਛੋਹਣਾ ਅਪਵਿੱਤ੍ਰ ਹੋਵੇ। ਛੂਤ ਵਾਲਾ, ਅਪਵਿੱਤ੍ਰ।

**ਕਿਛੁ ਨੀ ਸੀ** [*ਵਰ: ਵਾ: । ਦੇਸ਼ ਭਾਸ਼ਾ*] ਕਿਸੇ ਦੀ ਨਹੀਂ, ਕੁਛ ਨਹੀਂ। ਯਥਾ—*'ਕਿਛੁ ਨੀ ਸੀ ਛੰਦਾ' (੭੦੪)*, ਕਿਸੇ ਦੀ ਮੁਥਾਜੀ (ਹੈ) ਯਾ ਕੁਛ ਨਹੀਂ (ਹੈ) ਮੁਥਾਜੀ।

**ਕਾਜ** [*ਸੰ: । ਸੰਸਕ੍ਰਿਤ, ਕਾਰਯਜ*] ਕੰਮ। ਯਥਾ—*'ਕਾਜੁ ਨ ਫੀਟੈ ਕੋਇ' (੬੩੪)*, ਕੰਮ ਕੋਈ ਨਹੀਂ ਵਿਗੜਦਾ।

**ਕਾਜੀ** [*ਸੰ: । ਅਰਬੀ, ਕ਼ਾਦੀ*] ੧. ਮੁਸਲਮਾਨਾਂ ਦੇ ਰਾਜ ਸਮੇਂ ਵਿਵਹਾਰਾਂ ਦੇ ਝਗੜਿਆਂ ਨੂੰ ਸ਼ਰਆ ਦੀ ਬਿਵਸਥਾ ਦੇਣ ਵਾਲਾ ਮੁਨਸਫ। ਨਿਆਂ ਕਰਨ ਵਾਲਾ, ਮੁਕੱਦਮੇ ਦਾ ਫ਼ੈਸਲਾ ਕਰਨ ਵਾਲਾ। ਯਥਾ—*'ਕਾਜੀ ਕ੍ਰਿਸਨਾ ਹੋਆ' (੯੦੩)*, ਹੇ ਕਾਜੀ (ਤੇਰਾ ਮਨ) ਕਾਲਾ ਹੋ ਰਿਹਾ ਹੈ, (ਹੱਕ ਦਾ ਨਾ-ਹੱਕ ਕਰਨ ਨਾਲ)।

੨. [*ਸੰਸਕ੍ਰਿਤ, ਕਾਰਯਜ । ਪੰਜਾਬੀ, ਕਾਜ ਈ, ਪ੍ਰਤੇ*] ਕਾਜੀਂ, ਕੰਮੀਂ ਕੰਮਾਂ ਦੀ। ਯਥਾ—*'ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੈ ਕਾਜੀ' (੨੦੬)*, ਅਪਨੇ ਕਾਰਜ (ਪ੍ਰਪੰਚ) ਦੀ ਕੀਮਤ ਨੂੰ (ਆਪ ਜਾਣਦਾ ਹੈ)।

**ਕਾਜੈ** [*ਗੁ: । ਦੇਖੋ, 'ਕਾਜ' । ਪੰਜਾਬੀ, ਕਾਜ + ਐ ਪ੍ਰਤੇ*]

੧. ਕੰਮ ਦਾ, ਮਤਲਬ ਦਾ।

੨. [*ਅ:*] ਵਾਸਤੇ, ਲਈ। ਯਥਾ—*'ਜੋ ਜਾਨਹਿ ਤੂੰ ਅਪੁਨੇ ਕਾਜੈ ਸੰਗਿ ਨ ਚਾਲੈ ਤੇਰੈ ਤਸੂਆ' (੨੦੬)।*

**ਕੀਜੈ** [*ਕ੍ਰਿ: । ਹਿੰਦੀ, ਕੀਜੀਏ*] ਕਰੀਏ। ਯਥਾ—*'ਹਮਾਰੈ ਏਹ ਕਿਰਪਾ ਕੀਜੈ' (੧੩੨੧)।*

**ਕੁਜਾ** [*ਪ੍ਰ: ਵਾ: । ਫ਼ਾਰਸੀ*] ਕਿੱਥੇ, ਕਿੱਥੋਂ। ਯਥਾ—*'ਕੁਜਾ ਆਮਦ*

---

੧. ਹੋ ਸਕਦਾ ਹੈ ਕੁਛਿਤ, ਕੁਛੂਤ ਰੂਪ ਬੀ ਰਖਦਾ ਹੋਵੇ, ਕੁ + ਛੋਤ = ਜਿਸਦਾ ਛੋਹਣਾ ਭੈੜਾ ਹੋਵੇ।

*ਕੁਜਾ ਰਫਤੀ, ਕੁਜਾ ਮੇਰਵੀ' (੭੨੭)*, ਕਿੱਥੋਂ ਆਇਆ ? ਕਿੱਥੇ ਗਿਆ ਸੈਂ ? ਕਿੱਥੇ ਜਾਂਦਾ ਹੈਂ ਤੂੰ ? ਦੇਖੋ, 'ਆਮਦ'

**ਕੁੰਜੀ** [*ਸੰ: । ਸੰਸਕ੍ਰਿਤ, ਕੁੰਚਿਕਾ। ਪੰਜਾਬੀ, ਕੁੰਜੀ।*] ਕੁੰਜੀ, ਜੰਦਰਾ ਖੋਲ੍ਹਣ ਵਾਲੀ ਸ਼ੈ, ਚਾਬੀ। ਯਥਾ—*'ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ' (੨੦੫)*, (ਅਗਯਾਨ ਰੂਪ) ਜੰਦਰਾ (ਖੋਲ੍ਹਣ ਲਈ) ਬ੍ਰਹਮ ਵਿਦਯਾ ਰੂਪ ਕੁੰਜੀ (ਪਰਮੇਸ਼ਰ ਨੇ) ਗੁਰਾਂ ਨੂੰ ਸੌਂਪੀ ਹੈ।

**ਕੂੰਜ** [*ਸੰ: । ਪੰਜਾਬੀ। ਸੰਸਕ੍ਰਿਤ, ਕ੍ਰੌਂਚ*] ਪੰਛੀ ਦਾ ਪ੍ਰਸਿਧ ਨਾਮ ਹੈ, ਜਿਸ ਦੀਆਂ ਲੱਤਾਂ ਲੰਮੀਆਂ ਤੇ ਪਤਲੀਆਂ, ਲੰਬੀ ਗਿੱਚੀ ਤੇ ਤਕੜੇ ਖੰਭ ਹੁੰਦੇ ਹਨ, ਬੜਾ ਉੱਚਾ ਉਡਦਾ ਹੈ। ਯਥਾ—*'ਕੂੰਜ ਪੜੇਗੀ ਖੇਤਿ' (੩੪)*, ਇਥੇ ਕੂੰਜ ਤੋਂ ਮੁਰਾਦ ਮੌਤ ਹੈ। ਖੇਤ ਤੋਂ ਭਾਵ ਸਰੀਰ ਅਥਵਾ ਸ੍ਵਾਸ ਹਨ। ਅਥਵਾ ਤ੍ਰਿਸ਼ਨਾ ਰੂਪੀ ਕੂੰਜ ਸ਼ੁਭ ਗੁਣਾਂ ਰੂਪੀ ਖੇਤੀ ਵਿਚ ਪਵੇਗੀ।

**ਕੂਜਾ** [*ਸੰ: । ਫ਼ਾਰਸੀ, ਕੂਜ਼ਹ*] ੧. ਮਿਸ਼ਰੀ ਜੋ ਕੂਜੇ ਵਿਚ ਬਣਾਈ ਜਾਂਦੀ, ਦਾਣੇਦਾਰ ਮਿਸ਼ਰੀ।

੨. [*ਕੁ ਪ੍ਰਿਥਵੀ+ਜਾ=ਜੰਮਣਾ*] ਜੋ ਪ੍ਰਿਥਵੀ ਤੋਂ ਉਪਜੇ। ਯਥਾ—*'ਕੂਜਾ ਮੇਵਾ ਮੈ ਸਭ ਕਿਛੁ ਚਾਖਿਆ' (੧੫੫)*, ਜੋ ਮੇਵੇ ਪ੍ਰਿਥਵੀ ਤੋਂ ਪੈਦਾ ਹੋਏ ਹਨ ਸਭ ਚੱਖੇ ਹਨ, ਪਰ ਤੁਹਾਡਾ ਨਾਮ ਹੀ ਅੰਮ੍ਰਿਤ ਹੈ। ਪਰ ਏਹ ਖਿੱਚ ਜਾਪਦੀ ਹੈ, ਕੂਜੇ ਤੋਂ ਮੁਰਾਦ ਕਾਰੀਗਰੀ ਨਾਲ ਬਣਾਈ ਹੋਈ ਮਿਠਾਸ ਹੈ ਤੇ ਮੇਵੇ ਤੋਂ ਮੁਰਾਦ ਕੁਦਰਤੀ ਤੌਰ ਤੇ ਬ੍ਰਿਛ ਬੂਟਿਆਂ ਨਾਲ ਤਯਾਰ ਹੋਈ ਮਿਠਾਸ ਤੋਂ ਹੈ। ਦੋਹਾਂ ਤਰ੍ਹਾਂ ਦੀ ਮਿਠਾਸ ਮੈਂ ਚੱਖੀ ਹੈ। 'ਸਭ ਕਿਛ' ਪਦ ਦੱਸਦਾ ਹੈ ਕਿ ਭਿੰਨ ਪ੍ਰਕਾਰ ਦੀਆਂ ਵਸਤਾਂ ਦਾ ਜ਼ਿਕਰ ਕੀਤਾ। ਜ਼ਿਮੀਂ ਤੋਂ ਜੰਮਿਆਂ ਮੇਵਿਆਂ ਦੇ ਨਾਲ 'ਸਭ ਕਿਛ' ਦੀ ਲੋੜ ਨਹੀਂ ਸੀ।

**ਕੂਜੈ** ਦੇਖੋ, 'ਪੁਰਾਬ ਖਾਮ ਕੂਜੇ'

**ਕਜਿਆ** [*ਕ੍ਰਿ: । ਪੰਜਾਬੀ*] ਢਕਿਆ। ਯਥਾ—*'ਜਿਤੁ ਮਿਲਿ ਹਰਿ ਪੜਦਾ ਕਜਿਆ' (੧੩੧੯)।*

**ਕੀਜਈ** [*ਕ੍ਰਿ: । ਹਿੰਦੀ, ਕੀਜੀਏ*] ਕਰੀਏ। ਯਥਾ—*'ਸਾਕਤ ਸੰਗੁ ਨ ਕੀਜਈ' (੬੪੧)।*

**ਕਿਜੇਹਾ** [*ਪ੍ਰ: ਵਾ: । ਪੰਜਾਬੀ, ਕੇਹੋ+ਜੇਹਾ ਦਾ ਸੰਖੇਪ*] ਕਿਸ ਤਰ੍ਹਾਂ ਦਾ, ਕੇਹੋ ਜੇਹਾ। ਯਥਾ—*'ਮੁਖੁ ਕਿਜੇਹਾ ਤਉ ਧਣੀ' (੧੦੯੬)।*

**ਕੀਜਹਿ** [*ਕ੍ਰਿ: । ਹਿੰਦੀ*] ਕਰੋ, ਕਰੀਓ। ਯਥਾ—*'ਕੀਜੈ ਕ੍ਰਿਪਾ ਨਿਧਾਨ' (੧੩੨੧)।*

**ਕੀਜਤੁ** [*ਕ੍ਰਿ: । ਹਿੰਦੀ*] ਕਰਦੇ ਹੋ। ਯਥਾ—*'ਕਾਹੇ ਕੀਜਤੁ ਹੈ ਮਨਿ ਭਾਵਨੁ' (੧੧੦੪)।*

**ਕੁਜਾ ਮੇਰਵੀ** ਦੇਖੋ, 'ਕੁਜਾ'

**ਕਾਜਰ** [*ਸੰ: । ਦੇਖੋ, 'ਕਜਲ'*] ਕਜਲ। ਯਥਾ—*'ਕਾਜਰ ਕੋਠ ਮਹਿ ਭਈ ਨਕਾਰੀ' (੩੮੪)।* ਦੇਖੋ, 'ਕਜਲੁ'

**ਕੁਜਾ ਰਫਤੀ** ਦੇਖੋ, 'ਕੁਜਾ'

**ਕਜਲੁ** [*ਸੰ: । ਸੰਸਕ੍ਰਿਤ, ਕਜ੍ਜਲ। ਪੰਜਾਬੀ, ਕੱਜਲ। ਹਿੰਦੀ, ਕਾਜਰ, ਕਾਜਲ*] ਦੀਵੇ ਦੀ ਸਿਆਹੀ ਦਾ ਅੰਜਨ। ਮਿੱਟੀ ਦੇ ਦੀਵੇ ਦੀ ਲਾਟ ਉਪਰ ਜੋ ਕੱਚੀ ਮਿੱਟੀ ਦਾ ਚਪਣ ਲਾ ਕੇ ਲਾਟ ਦੀ ਲਗੀ ਸ਼ਾਹੀ ਕੱਠੀ ਕਰਦੇ ਹਨ, ਉਹ ਸ਼ਾਹੀ ਅੱਖਾਂ ਵਿਚ ਲਾਂਦੇ ਹਨ, ਉਸ ਨੂੰ ਕੱਜਲ ਕਹਿੰਦੇ ਹਨ। ਯਥਾ—*'ਕਜਲ ਰੇਖ ਨ ਸਹਦਿਆ' (੧੩੭੮)*, ਤਥਾ—*'ਬਾਗਾ ਪਹਰਹਿ ਕਜਲੁ ਝਰੈ' (੧੦੧੬)।*

**ਕਾਜਲ** [*ਸੰ: । ਸੰਸਕ੍ਰਿਤ, ਦੇਖੋ, 'ਕਜਲ'*] ਕੱਜਲ। ਯਥਾ—*'ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ' (੧੩੬੧)*, ਭਾਵ ਹੇ ਸਖੀ ! ਕਜਲ ਸਮਾਧੀ ਰੂਪ ਤੇ ਹਾਰ ਤੋਂ ਭਾਵ ਹਰ ਹਰ ਕਰਨਾ, ਤੰਬੋਲ ਭਾਵ ਮਿਠੇ ਬਚਨ ਇਹ ਸਭ ਕੁਛ ਕੀਤੇ।

**ਕੂਜੜਾ** [*ਸੰ: । ਫ਼ਾਰਸੀ, ਕੂਜ਼ਹ*] ਮਿੱਟੀ ਦਾ ਕੁੱਜਾ। ਯਥਾ—*'ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ' (੧੩੭੮)*, {ਅਜ} ਬ੍ਰਿਧ ਅਵਸਥਾ ਵਿਚ ਫਰੀਦ ਜੀ (ਆਖਦੇ ਹਨ) ਕੁੱਜਾ (ਜੋ ਪਾਸ ਪਿਆ ਹੈ ਮਾਨੋਂ) ਸੌ ਕੋਹ (ਤੇ ਪਿਆ) ਹੋ ਰਿਹਾ ਹੈ।

**ਕੂੰਜੜੀਆ** [*ਸੰ: । ਦੇਖੋ, 'ਕੂੰਜ'*] ਕੂੰਜਾਂ, ਭਾਵ ਇੰਦ੍ਰੀਆਂ, ਜੋ ਕੂੰਜਾਂ ਵਾਂਙੂ ਉਡਦੀਆਂ ਰਹਿੰਦੀਆਂ ਹਨ। ਯਥਾ—*'ਟਾਕਿਮ ਕੂੰਜੜੀਆ'। (੪੮੮)*

**ਕਿਝੁ** [*ਸ: ਨਾ: । ਸੰਸਕ੍ਰਿਤ, ਕਿੰਚਤ। ਹਿੰਦੀ, ਕਿਛੁ, ਕੁਛ, ਕਛੂ। ਪੰਜਾਬੀ, ਕੁਸ਼, ਕੁਛ, ਕੁਝ, ਕਿਝ, ਕਿਛ*] ਕੁਛ, ਕੁਝ। ਯਥਾ—*'ਕਿਝੁ ਨ ਬੁਝੈ ਕਿਝੁ ਨ ਸੁਝੈ' (੧੩੭੮)।*

**ਕੰਞਕਾ** [*ਸੰ: । ਸੰਸਕ੍ਰਿਤ, ਕੰਨਯਾ। ਪੰਜਾਬੀ, ਕੰਞਕਾ*] ਕੁਆਰੀ ਕੁੜੀ, ਨਿਕੀ ਬੱਚੀ। ਯਥਾ—*'ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ' (੧੪੧੩)*, ਬ੍ਰਹਮ ਬੇਤਾ ਤੇ ਗਊ ਦਾ ਮਾਰਨਾ ਤੇ ਕੁੜੀ ਦਾ ਮਾਰਨਾ ਅਰ ਅਣਚਾਰੀ (ਖੋਟੇ ਕਰਮਾਂ ਵਾਲੇ) ਦਾ ਧਾਨ ਲੈਣਾ।

**ਕਟਿ/ਕਟੇ/ਕਾਟੀ/ਕਾਟੇ** [*ਕ੍ਰਿ: । ਸੰਸਕ੍ਰਿਤ, ਕਰਤ੍ਤਨ। ਪ੍ਰਾਕ੍ਰਿਤ, ਕਟ੍ਟਣ। ਪੰਜਾਬੀ, ਕੱਟਣਾ। ਹਿੰਦੀ ਕਾਟਨਾ*] ਇਹ ਸਾਰੇ ਪਦ ਕਟ, ਕਟੇ, ਕਾਟੀ, ਕਾਟੇ 'ਕੱਟਣਾ' ਤੋਂ ਬਣਦੇ ਹਨ, ਜਿਸ ਦਾ ਅਰਥ ਹੈ ਵਢਣਾ। ਯਥਾ—*'ਕਟੇ ਹਉਮੈ ਰੋਗੁ' (੯੫੭)*, ਤਥਾ—*'ਕਾਟੀ ਸਿਲਕ ਭ੍ਰਮ ਮੋਹ ਕੀ' (੮੧੪)*, ਤਥਾ—*'ਗੁਰਿ ਕਾਟੇ ਕਟਿਤ ਕਟੀਤਿ' (੧੨੯੬)*। ਦੇਖੋ, 'ਕਟੀਤ'

**ਕੀਟ** [*ਸੰ: । ਸੰਸਕ੍ਰਿਤ*] ਕੀੜਾ। ਯਥਾ—*'ਖਿਨ ਮਹਿ ਨੀਚ ਕੀਟ ਕਉ ਰਾਜ' (੨੭੭)*, (ਪਰਮੇਸ਼ਰ ਇਕ) ਖਿਨ ਵਿਚ ਕੀੜੀ (ਤੁਲ ਛੋਟੇ ਪੁਰਖਾਂ ਨੂੰ) ਰਾਜਾ ਕਰ ਸਕਦਾ ਹੈ। ਤਥਾ—*'ਕੀਟ ਤੇ ਸੁਰਪਤਿ'। (੧੨੬੭)*

**ਕੀਟਾ** [*ਸੰ: । ਸੰਸਕ੍ਰਿਤ, ਕੀਟ*] ਕੀੜਾ, ਕੀੜੇ। ਯਥਾ—*'ਕੀਟਾ ਅੰਦਰਿ ਕੀਟੁ ਕਰਿ' (੨)*, (ਸਰਪ ਆਦਿ) ਕੀੜਿਆਂ ਦੇ ਸਰੀਰ ਵਿਚ ਕੀੜੇ ਕੀੜੇ ਕੀਤੇ।

**ਕੀਟੀ** [*ਸੰ: । ਸੰਸਕ੍ਰਿਤ, ਕੀਟ। ਪੰਜਾਬੀ, ਕੀੜੀ*] ਕੀੜੀ। ਯਥਾ—*'ਕੀਟੀ ਸਾਸ ਅਕਰਖਤੇ' (੧੩੫੪)।*

**ਕੁਟਿ** [*ਕ੍ਰਿ: । ਸੰਸਕ੍ਰਿਤ, ਕੁਟ੍ਟਨ। ਪੰਜਾਬੀ, ਕੁੱਟਣਾ। ਹਿੰਦੀ, ਕੂਟਨਾ*] ਕੁਟ ਕੇ। ਯਥਾ—*'ਕਟਿ ਕੁਟਿ ਕਰਿ ਖੁੰਬਿ ਚੜਾਇਆ' (੯੫੫)।*

**ਕੁੰਟ** [*ਸੰ: । ਸੰਸਕ੍ਰਿਤ, ਕੂਟ=ਪਹਾੜ ਦੀ ਚੋਟੀ, ਕੋਣ=ਕੂਣਾ*]

੧. ਕੂਣਾ, ਕੋਣਾ, ਚਾਰ ਕੋਣਾਂ। ਪਹਲੋਂ ਚਾਰ ਦਿਸ਼ਾ ਹਨ—ਪੂਰਬ, ਪੱਛਮ, ਉਤਰ, ਦੱਖਣ। ਇਨ੍ਹਾਂ ਚੌਹਾਂ ਦੇ ਵਿਚਕਾਰ ਚਾਰ ਕੋਣਾਂ ਯਾ ਕੁੰਟਾਂ ਹਨ, ਪੂਰਬ ਤੇ ਉਤਰ ਦੇ ਵਿਚਕਾਰ ਈਸ਼ਾਨ ਕੋਣ ਹੈ, ਪੂਰਬ ਤੇ ਦੱਖਣ ਦੇ ਵਿਚਕਾਰ ਅਗਨ ਕੋਣ ਹੈ, ਦੱਖਣ ਤੇ ਪੱਛਮ ਦੇ ਵਿਚਕਾਰ ਨੈਰਿਤ ਕੋਣ ਹੈ, ਪੱਛਮੀ ਤੇ ਉਤਰ ਦੇ ਵਿਚਕਾਰ ਵਾਯਵ ਕੋਣ ਹੈ। ਇਨ੍ਹਾਂ ਅੱਠਾਂ ਤੋਂ ਛੁਟ ਦੋ ਹੋਰ ਬੀ ਦਿਸ਼ਾ ਹਨ, ਸਿਰ ਦੇ ਉਪਰ ਦੀ ਦਿਸ਼ਾ ਊਰਧਵ ਹੈ ਤੇ ਪੈਰਾਂ ਦੇ ਹੇਠ ਵੱਲ ਦੀ ਦਿਸ਼ਾ ਅਧੋ ਹੈ। ਏਹ ਸਾਰੀਆਂ ਰਲ ਕੇ ਦਸ ਹਨ। ਚਾਰ ਕੁੰਟ ਤੋਂ ਮਤਲਬ ਚਾਰ ਕੋਣ ਹਨ, ਜੋ ਉਪਰ ਗਿਣੇ ਹਨ। ਦਸ ਦਿਸ਼ਾਂ ਤੋਂ

ਮੁਰਾਦ ਚਾਰੇ ਉਹ ਕੋਣਾਂ, ਚਾਰੇ ਦਿਸ਼ਾਂ ਤੇ ਦੋ ਦੂਸਰੀਆਂ ਦਿਸ਼ਾਂ ਹਨ। ਨਵੀਂ ਯੂਰਪੀ ਵੰਡ ਮੁਜਬ ਚਾਰ ਦਿਸ਼ਾਂ ਹਨ ਤੇ ਇਨ੍ਹਾਂ ਦੇ ਵਿਚਕਾਰ ਅੱਠ ਤੇ ਫੇਰ ਅਗੋਂ ਕਿੰਨੀਆਂ ਹੋਰ ਵੰਡ ਲੈਂਦੇ ਹਨ। ਯਥਾ—*'ਚਾਰਿ ਕੁੰਟਿ ਦਹ ਦਿਸਿ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ'(੧੩੩)*, ਚਾਰੇ ਲਾਂਭਾਂ ਤੇ ਦਸੋਂ ਦਿਸ਼ਾਂ ਫਿਰ ਆਏ।

੨. [*ਸੰਸਕ੍ਰਿਤ, ਕੁੰਡ*] ਕੁੰਡ। ਯਥਾ—*'ਗਰਭ ਕੁੰਟ ਮਹਿ ਉਰਧ ਤਪ ਕਰਤੇ' (੨੫੧)*, ਗਰਭ-ਰੂਪੀ ਕੁੰਡ ਵਿਚ।

**ਕੂਟੈ** [*ਕ੍ਰਿ: । ਦੇਖੋ, 'ਕੁੰਟ'*] (ਸੰਜਮ ਨਾਲ ਮਨ ਨੂੰ) ਮਾਰੇ। ਯਥਾ—*'ਕੂਟਨ ਸੋਇ ਜੁ ਮਨ ਕਉ ਕੂਟੈ' (੮੭੨)।*

**ਕੋਟ/ਕੋਟਿ** [*ਸੰ: । ਸੰਸਕ੍ਰਿਤ*]

੧. ਕਿਲ੍ਹਾ। ਯਥਾ—*'ਲੰਕਾ ਸਾ ਕੋਟੁ' (੪੮੧)।*

੨. [*ਸੰਖ: ਵਾ: । ਸੰਸਕ੍ਰਿਤ, ਕੋਟਿ*] ਕ੍ਰੋੜ। ਯਥਾ—*'ਕੋਟਿ ਕੋਟਿ ਤੇਤੀਸ ਧਿਆਵਹਿ' (੮੮੨)*, ਕ੍ਰੋੜਾਂ ਵਾਰੀ ਤੇਤੀਸ ਕ੍ਰੋੜ ਦੇਵਤਾ ਧਿਆਂਵਦੇ ਹਨ।

੩. [*ਗੁ: । ਸੰਸਕ੍ਰਿਤ, ਕੋਟਿ*] ਸਮੂਹ, ਬਹੁਤੇ, ਅਣਗਿਣਤ। ਯਥਾ—*'ਕਈ ਕੋਟਿ ਪਰ ਦਰਬ ਕਉ ਹਿਰਹਿ' (੨੭੫)*, ਤਥਾ—*'ਕਥਿ ਕਥਿ ਕਥੀ ਕੋਟੀ ਕੋਟਿ ਕੋਟਿ' (੨)*। ਦੇਖੋ, 'ਕਥਨਾ ਕਥੀ'

**ਕੋਟਾ** [*ਸੰਖ: ਵਾ: । ਸੰਸਕ੍ਰਿਤ, ਕੋਟਿ*] ਕੋਟ ਦਾ ਬਹੁ-ਬਚਨ, ਕ੍ਰੋੜਾਂ। ਯਥਾ—*'ਉਧਰਹਿ ਸਗਲੇ ਕੋਟਾ' (੬੨੮)*, ਇਥੇ 'ਸਗਲੇ ਕੋਟਾ' ਤੋਂ ਮੁਰਾਦ ਬ੍ਰਹਮੰਡ ਹੈ, ਨਾਮ ਦੇ ਪ੍ਰਤਾਪ ਨਾਲ ਬ੍ਰਹਮੰਡ ਉਧਰ ਜਾਂਦਾ ਹੈ।

**ਕਾਟਿਓ** [*ਕ੍ਰਿ: । ਦੇਖੋ, 'ਕਟ'*] ਕੱਟਿਆ, ਵੱਢਿਆ। ਯਥਾ—*'ਸਿਵ ਕੈ ਬਾਨਿ ਸਿਰੁ ਕਾਟਿਓ' (੭੧੪)*, {ਸਿਵ} ਕਲਜਾਨ ਰੂਪ ਪਰਮਾਤਮਾ ਦੇ ਬਾਣ ਨਾਲ ਸਿਰ ਕੱਟਿਆ ਗਿਆ (ਸੁਲਬੀ ਦਾ), ਅਥਵਾ ਪਰਮੇਸ਼ਰ ਦੀ ਬਾਣੀ ਦੁਆਰਾ {ਸਿਰ} ਹੰਕਾਰ ਨੂੰ ਕੱਟਿਆ। ਤਥਾ—*'ਕਾਟਿਓ ਬੰਧੁ ਗਰਾਵਉ' (੪੦੧)।*

**ਕਟਾਹਾ** [*ਕ੍ਰਿ: । ਦੇਖੋ, 'ਕਟ'*] ਕੱਟ ਦਿਤੇ। ਯਥਾ—*'ਹਰਿ ਸਿਮਰਿ ਸਿਮਰਿ ਮਾਨੁ ਮੋਹੁ ਕਟਾਹਾਂ' (੭੪੨)।*

**ਕਟਿਕ** [*ਸੰ: । ਸੰਸਕ੍ਰਿਤ*] ਕੜਾ, ਹੱਥ ਵਿਚ ਪਹਿਨਣ ਦਾ ਗਹਿਣਾ। ਯਥਾ—*'ਕਨਕ ਕਟਿਕ ਜਲ ਤਰੰਗ ਜੈਸਾ' (੯੩)।*

**ਕੰਟਕ** [*ਗੁ: । ਸੰਸਕ੍ਰਿਤ, ਕਣ੍ਟਕ*] ਕੰਡੇ ਵਾਂਙੂ ਚੁਭਣ ਵਾਲਾ, ਦੁਖਦਾਈ, ਵੈਰੀ ਸਤਾਉਣ ਵਾਲਾ। ਦੇਖੋ, 'ਕਾਲ ਕੰਟਕ'

**ਕਟਿ ਕਾਟਿ** [*ਕ੍ਰਿ: । ਦੇਖੋ, 'ਕਟ'। ਕਟਣ ਤੋਂ*] ਕੱਟਣ ਯੋਗ ਨੂੰ ਕੱਟ ਕੇ। ਯਥਾ—*'ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ ਤਿਸੁ ਮਨੁ ਦੇਵਉ ਕਟਿ ਕਾਟ' (੯੮੬)।*

**ਕਟਾਖੵ** [*ਸੰ: । ਸੰਸਕ੍ਰਿਤ, ਕਟ + ਅਕਸ਼ =ਅੱਖ। ਅੱਖ ਮਾਰਨੀ*] ਅੱਖ ਦਾ ਪਜਾਰ ਆਦਿ ਨਾਲ ਪਲਕਾਰਾ, ਪਜਾਰ ਵਾਲਾ ਅੱਖ ਦਾ ਮਟੱਕਾ। ਯਥਾ—*'ਕ੍ਰਿਪਾ ਕਟਾਖੵ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ' (੬੮੧)*, ਕ੍ਰਿਪਾ ਵਾਲੀ ਨਿਗਾਹ ਦੇਖਣੀ ਕੀਤੀ ਤਾਂ ਦਾਸ ਦਾ ਦੁਖ ਦੂਰ ਕੀਤਾ।

**ਕੁਟਣੀਆ** [*ਸੰ: । ਸੰਸਕ੍ਰਿਤ, ਕੁਟ੍ਟਨ*] ਵਿਭਚਾਰਨੀਆਂ, ਫਫੇ ਕੁਟਣਾ। ਯਥਾ—*'ਕੁਟਣੀਆ ਦੀ ਬਾਣੁ' (੭੯੦)*, ਵਿਭਚਾਰਨਾਂ ਦਾ ਦੀਵਾਨ ਕਲਜੁਗ ਵਿਚ ਲੱਗ ਰਿਹਾ ਹੈ। ਅਥਵਾ ਵਿਭਚਾਰਨੀਆਂ ਦੀ {ਬਾਨ} ਆਦਤ ਪਈ ਹੋਈ ਹੈ।

**ਕਟੀਤਿ** [*ਗੁ: । ਹਿੰਦੀ। ਦੇਖੋ, 'ਕਟ'*] ਕੱਟਣ ਵਾਲੀ। ਯਥਾ—*'ਗੁਰਿ ਕਾਟੇ ਕਟਿਤ ਕਟੀਤਿ' (੧੨੯੬)*, ਗੁਰੂ ਨੇ {ਕਟੀਤਿ} ਕੱਟਣ ਵਾਲੀ ਮੈਲ {ਕਟਿਤ} ਜੋ ਕੱਟ ਰਹੀ ਸੀ, ਸੋ ਕੱਟੀ ਹੈ। ਵ ਮਨ ਤਨ ਬਚਨ ਤੋਂ ਪਾਪ ਕੱਟ ਦਿਤੇ ਹਨ।

**ਕੋਟੰਤਰ** [*ਸੰਖ: ਵਾ: । ਸੰਸਕ੍ਰਿਤ*] ਕ੍ਰੋੜਾਂ ਵਿਚੋਂ। ਯਥਾ—*'ਕੋਟਿ ਕੋਟੰਤਰ ਕੇ ਪਾਪ ਬਿਨਾਸਨ ਹਰਿ ਸਾਚਾ ਮਨਿ ਭਾਇਆ' (੧੨੩੪)*, ਕ੍ਰੋੜਾਂ ਜਨਮਾਂ ਵਿਚ ਕ੍ਰੋੜਾਂ (ਕੀਤੇ ਹੋਏ) ਪਾਪ ਬਿਨਾਸ ਦਿੰਦਾ ਹੈ (ਹਰਿ ਜੇ) ਮਨ ਵਿਚ ਭਾ ਜਾਵੇ (ਤਾਂ)।

**ਕਟੋਨਾ** [*ਗੁ: । ਦੇਖੋ, 'ਕਟ'*] ੧. ਕੱਟਣ ਵਾਲੇ ਹੋ ਕੇ। ੨. ਕੱਟੇ ਜਾਣ ਦੇ ਜੋਗ।

**ਕੂਟਨ** [*ਸੰ: । ਦੇਖੋ, 'ਕੁਟ'। ਸੰਸਕ੍ਰਿਤ, ਕੁਟ੍ਨੀ ਤੇ ਕੂਟਨ*]

੧. ਭੈੜੇ ਕੰਮਾਂ ਦੀ ਦੂਤੀ, ਫੱਫੇ ਕੁਟਣ।

੨. ਮਾਰਨਾ, ਕੁਟਣਾ। ਯਥਾ—*'ਕੂਟਨ ਸੋਇ ਜੁ ਮਨ ਕਉ ਕੂਟੈ' (੮੭੨)*, ਕਿਸੇ ਨੇ ਕੂਟਨ (ਫਫੇ ਕੁਟਣ) ਸ਼ਬਦ ਕਹਿ ਕੇ ਤਾਅਨਾ ਦਿਤਾ ਸੀ; ਕਬੀਰ ਜੀ ਨੇ ਵਿਧਿ ਪੱਖ ਵਿਚ ਲਗਾ ਲਿਆ ਹੈ ਕਿ ਕੂਟਨ ਉਹ ਹੈ ਜੋ ਆਪਣੇ ਮਨ ਨੂੰ ਕੁੱਟੇ (ਮਾਰੇ)।

**ਕੁਟੰਬ** [*ਸੰ: । ਸੰਸਕ੍ਰਿਤ, ਕੁਟੁਮਬ*]

੧. ਪਰਵਾਰ।

੨. ਕਿਤੇ ਇਸਤ੍ਰੀ ਦਾ ਭੀ ਵਾਚਕ ਹੈ।

**ਕੁਟਬਾਢਲਾ** [*ਗੁ: । ਹਿੰਦੀ*] ਕੱਟਣ ਵੱਢਣ ਵਾਲਾ, ਚਮਾਰ। ਯਥਾ—*'ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ' (੧੨੯੩)।*

**ਕਟਾਰਾ** [*ਸੰ: । ਸੰਸਕ੍ਰਿਤ, ਕਟ੍ਰਾਰ, ਸ਼ਸਤ੍ਰ ਜੋ ਕਮਰ ਵਿਚ ਲਾਈਦਾ ਹੈ। ਡੇਢ ਗਿੱਠ ਦੇ ਲਗਪਗ ਹੁੰਦਾ ਹੈ*] ਖੰਜਰ। ਯਥਾ—*'ਕਮਰਿ ਕਟਾਰਾ ਬੰਕੁੜਾ' (੯੫੬)।*

**ਕਟਾਰੇ** [*ਸੰ: । ਸੰਸਕ੍ਰਿਤ, ਕਟਾਕਸ਼*] ਕਟਾਖਜ ਨੇਤ੍ਰਾਂ ਦੀ ਤਿਰਛੀ ਨਿਗਾਹ। ਯਥਾ—*'ਤੇਰੇ ਮੁੰਧ ਕਟਾਰੇ ਜੇਵਡਾ' (੫੫੭)*, ਮੈਂ ਮੁੰਧ ਨੂੰ ਤੇਰੇ ਕਟਾਖ {ਜੇਵਡਾ} ਜੇਵੜੇ ਭਾਵ ਰੱਸੇ ਵਾਂਙ ਫਾਹੁਣ ਵਾਲੇ ਹਨ।

**ਕਟੇਰੈ** [*ਗੁ: । ਕਟਣਾ ਤੋਂ। ਦੇਖੋ, 'ਕਟ'*] ਕੱਟਣ ਵਾਲੇ। ਯਥਾ— *'ਮੈ[illegible] ਕਟੇਰੈ' (੧੩੦੪)।*

**ਕੁਟਲ ਗਾਠਿ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਕੁਟਿਲ, ਗ੍ਰੰਥਿ। ਪ੍ਰਾਕ੍ਰਿਤ, ਗੰਠਿ। ਹਿੰਦੀ, ਗਾਂਠ*] ਬਿਖੜੀ ਗੰਢ, ਜੜ੍ਹ ਚੇਤਨ ਦੀ ਗੰਢ। ਯਥਾ—*'ਤਬ ਇਹ ਮਤਿ ਜਉ ਸਭ ਮਹਿ ਪੇਖੈ ਕੁਟਿਲ ਗਾਂਠਿ ਜਬ ਖੋਲੈ ਦੇਵ' (੮੫੭)।*

**ਕੁਟਿਲਤਾ** [*ਗੁ: । ਸੰਸਕ੍ਰਿਤ*] ਟੇਢਾ, ਖੋਟਾ। ਯਥਾ—*'ਮੇਰਾ ਕਰ[illegible] ਕੁਟਿਲਤਾ ਜਨਮੁ ਕੁਭਾਂਤੀ' (੩੪੫)।*

**ਕੋਟਵਾਰ** [*ਸੰ: । ਸੰਸਕ੍ਰਿਤ, ਕੋਟਿ + ਪਾਲ =ਕਿਲ੍ਹੇਦਾਰ। ਹਿੰਦੀ, ਕੋਟ ਵਾਰ। ਪੰਜਾਬੀ, ਕੁਤਵਾਲ*] ਕੋਤਵਾਲ। ਯਥਾ—*'ਕਹਾ ਕ[illegible] ਕੋਟਵਾਰ' (੧੦੦੨)*, ਏਥੇ ਕੁਤਵਾਲ ਤੋਂ ਭਾਵ ਹੈ ਜਮ।

**ਕੋਟਵਾਰੀ** [*ਗੁ: । ਦੇਖੋ, 'ਕੋਟਵਾਰ'*] ਕੋਤਵਾਲੀ, ਕੁਤਵਾਲ ਦਾ ਕੰ[illegible] ਜੋ ਦੰਡ ਦੇਣਾ ਹੈ। ਯਥਾ—*'ਪਾਪੁ ਕਰੇ ਕੋਟਵਾਰੀ' (੧੧੬੧)*, ਪਾ[illegible] ਹੀ ਕੋਟਵਾਲ ਦਾ ਕੰਮ ਕਰਦਾ ਹੈ, ਭਾਵ ਆਪਣੇ ਕੀਤੇ ਹੋਏ ਕਰ[illegible] ਹੀ ਦੁਖੀ ਕਰਦੇ ਹਨ।

**ਟ ਵਰੀਆ/ਕੋਟ ਵਰੀਆ** [*ਸੰ: । ਦੇਖੋ, 'ਕੋਟਵਾਰ'*] ਕੁਟਵਾਲ। ਯਥਾ—*'ਅਨਿਕ ਕੋਠਰੀਆ ਭਿੰਨ ਭਿੰਨ ਭਿੰਨ ਭਿੰਨ ਕਰੀਆ। ਵਿਚਿ ਮਨ ਕੋਟਵਰੀਆ' (੭੪੬)*, ਭਾਵ ਮਨ ਹੀ ਸਭ ਕੋਠੜੀਆਂ ਦਾ ਨਿਗਾਹਬਾਨ ਹੈ।

**ਾਠੀ** [*ਸੰ: । ਪੰਜਾਬੀ, ਕਾਠੀ = ਕਾਠ ਵਾਲੀ*]

੧. ਘੋੜੇ ਉਤੇ ਪਾਉਣ ਵਾਲੀ ਚਮੜੇ ਦੀ ਸ਼ੈ, ਜਿਸ ਦੇ ਹੇਠਾਂ ਕਾਠ ਲੱਗਾ ਹੁੰਦਾ ਹੈ। ਪੁਰਾਣੇ ਸਮੇਂ ਵਿਚ ਜ਼ੀਨ ਇਸੇ ਤਰ੍ਹਾਂ ਦੀ ਹੁੰਦੀ ਸੀ।

੨. [*ਸੰਸਕ੍ਰਿਤ, ਕਾਸ੍ਰ। ਪ੍ਰਾਕ੍ਰਿਤ, ਕਟ੍ਰ*] ਲੱਕੜੀਆਂ। ਯਥਾ—*'ਕਾਠੀ ਧੋਇ ਜਲਾਵਹਿ' (੪੭੬)*, ਲੱਕੜੀਆਂ ਧੋ ਕੇ ਬਾਲਦੇ ਹਨ।

**ਠਾ** [*ਗੁ: । ਪੰਜਾਬੀ, ਕੋਹਣਾ ਤੋਂ ਬਣਦਾ ਹੈ। ਕੋਹਿਆ ਤੋਂ ਕੁਠਾ ਬਣਨਾ ਪੰਜਾਬੀ ਵਯਾਕਰਣ ਦਾ ਤ੍ਰੀਕਾ ਹੈ, ਜਿਸ ਤਰ੍ਹਾਂ ਮੋਹਣਾ ਤੋਂ ਮੁੱਠਾ ਤੇ ਲੋਹਣਾ ਤੋਂ ਲੁੱਠਾ ਬਣਦਾ ਹੈ। ਕੁੱਠਣਾ ਪਦ ਕੁ + ਹਨਨ (ਬੁਰੀ ਤਰ੍ਹਾਂ ਮਾਰਨਾ) ਸੰਸਕ੍ਰਿਤ ਤੋਂ ਬਣਿਆ ਜਾਪਦਾ ਹੈ। ਮੁਸਲਮਾਨਾਂ ਦੇ ਆਯਾਂ ਜਦੋਂ ਫ਼ਾਰਸੀ ਪੰਜਾਬੀ ਵਿਚ ਰਲਣ ਲੱਗੀ, ਤਦੋਂ ਹੋ ਸਕਦਾ ਹੈ ਕਿ ਕੁਸ਼ਤਹ (=ਮਾਰਿਆ) ਦਾ ਕੁਠਾ ਰੂਪ ਬਣ ਗਿਆ ਹੋਵੇ, ਪਰ ਵਿਸ਼ੇਸ਼ ਖਯਾਲ ਇਹ ਹੈ ਕਿ ਕੁਹਨਨ ਤੋਂ ਕੁ + ਹਤ, ਕੁਹਤਾ ਕੁਠਾ ਐਉਂ ਬਣ ਗਿਆ ਹੋਵੇ*] ੧. ਕਹਿਆ ਹੋਇਆ। ਯਥਾ—*'ਅਭਾਖਿਆ ਕਾ ਕੁਠਾ ਬਕਰਾ ਖਾਣਾ' (੪੭੨)*, ਤਥਾ—*'ਤਿਸਦਾ ਕੁਠਾ ਹੋਵੈ ਸੇਖੁ' (੯੫੬)।*

੨. [*ਕ੍ਰਿ:*] ਨਾਸ਼ ਕੀਤੀ। ਯਥਾ—*'ਭਾਉ ਦੂਜਾ ਕੁਠਾ' (੩੨੧)।* ਦੇਖੋ, 'ਅਭਾਖਿਆ'

**ਠੇ** [*ਪ੍ਰ: ਵਾ: । ਕਿਥੇ ਦਾ ਦੂਸਰਾ ਰੂਪ, ਬਾਂਗਰ*] ਕਿਥੇ ? ਕਿਸ ਨੇ ? ਯਥਾ—*'ਬਿਨੁ ਲਹਣੇ ਕੈਠੈ ਪਾਇਓ ਰੇ' (੭੧੫)*, {ਲਹਣੈ} ਲੈਣੇ ਤੋਂ ਬਿਨਾ ਕਿਥੇ ਤੇ ਕਿਸਨੇ ਲਿਆ ਹੈ।

**ਠੀ** [*ਸੰ: । ਸੰਸਕ੍ਰਿਤ, ਕੋਸ਼੍ਠ। ਪ੍ਰਾਕ੍ਰਿਤ, ਕੋਟ੍ਠਅ। ਪੰਜਾਬੀ, ਕੋਠਾ, ਕੋਠੀ*]

੧. ਕੋਠੜੀ।

੨. ਭਾਵ ਵਿਚ ਹਿਰਦਾ। ਯਥਾ—*'ਮਨਮੁਖ ਕੋਠੀ ਅਗਿਆਨੁ ਅੰਧੇਰਾ'। (੬੬੬)*

**ਠ** [*ਸੰ: । ਸੰਸਕ੍ਰਿਤ, ਕਣ੍ਠ*] ੧. ਗਲਾ। ਯਥਾ—*'ਕੰਠ ਰਮਣੀਯ ਰਾਮ ਰਾਮ ਮਾਲਾਂ' (੧੩੫੬)*, ਗਲੇ ਵਿਚ ਸੁੰਦਰ ਰਾਮ ਨਾਮ ਰੂਪੀ ਮਾਲਾ।

੨. ਕੰਠ ਲਗਾਉਣਾ ਮੁਹਾਵਰਾ ਹੈ, ਜੱਫੀ ਪਾਣ ਤੋਂ। ਯਥਾ—*'ਅਪਣੇ ਦਾਸ ਕਉ ਕੰਠਿ ਲਗਾਵੈ' (੧੧੩੮)।*

**ਠੇ** [*ਸੰ: । ਸੰਸਕ੍ਰਿਤ, ਕਣ = ਗਲਾ। 'ਏ' ਪੰਜਾਬੀ ਪ੍ਰਤੇ*]

੧. ਗਲ ਵਿਚ। ਯਥਾ—*'ਕੰਠ ਮਾਲਾ ਜਿਹਵਾ ਰਾਮੁ' (੪੭੮)।*

੨. [*ਸੰਸਕ੍ਰਿਤ, ਕਣ = ਨੇੜੇ*] ਕਿਨਾਰੇ, ਕੋਲ।

**ਠਨ** [*ਗੁ: । ਸੰਸਕ੍ਰਿਤ*] ਕਰੜਾ। ਯਥਾ—*'ਕਠਿਨ ਕ੍ਰੋਧੁ ਘਟ ਹੀ ਕੇ ਭੀਤਰਿ' (੨੧੯)।*

**ਠੈਨੀ** [*ਗੁ: । ਸੰਸਕ੍ਰਿਤ, ਕਠਨ*] ਔਖੀ। ਯਥਾ—*'ਏਹਾ ਬਾਤ ਕਠੈਨੀ' (੮੦੦)।*

**ਠਿ ਫੂਲ** [*ਸੰ: । ਸੰਸਕ੍ਰਿਤ, ਕੰਠ: । ਫੂਲ, ਹਿੰਦੀ*] ੧. ਇਕ ਗਲ ਵਿਚ ਲਟਕਣ ਵਾਲੇ ਗਹਿਣੇ ਦਾ ਨਾਮ ਜਿਸ ਨੂੰ ਅਤਰਦਾਨ ਯਾ ਕੰਡੀ ਕਰਕੇ ਬੀ ਆਖਦੇ ਹਨ। ਯਥਾ—*'ਸਗਲ ਆਭਰਣ ਸੋਭਾ ਕੰਠਿ ਫੂਲ' (੩੭੨)।*

੨. ਕੰਠ ਤੋਂ ਮੁਰਾਦ ਹਿਰਦਾ ਤੇ ਫੂਲ ਤੋਂ ਫੁਲ ਵਾਂਙੂ ਖਿੜਨਾ = ਹਿਰਦੇ ਦਾ ਖਿੜਨਾ। ਤੁਕ ਦਾ ਅਰਥ—ਸਾਰੇ ਗਹਿਣਿਆਂ ਦੀ ਸ਼ੋਭਾ ਹਿਰਦੇ ਦਾ ਖਿੜਨਾ ਹੀ ਹੈ।

**ਕਠੋਰ** [*ਗੁ: । ਸੰਸਕ੍ਰਿਤ*] ਕਰੜਾ। ਯਥਾ—*'ਕੁਚਿਲ ਕਠੋਰ ਕਪਟ ਕਾਮੀ' (੧੩੦੧)।*

**ਕੁਠਾਰ** [*ਸੰ: । ਸੰਸਕ੍ਰਿਤ, ਕੁਠ੍ਹਾਰ। ਕੁਠ = ਬ੍ਰਿਛ + ਰੀ = ਜਾਣ + ਅਣ ਪ੍ਰਤੇ*] ਕੁਹਾੜਾ। ਯਥਾ—*'ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ' (੬੯੩)*, (ਗੁਰਾਂ ਦੀ) ਪੈਰੀਂ ਲਗ ਕੇ ਅਰ (ਬਾਣੀ ਦੁਆਰਾ) ਕਰਕੇ (ਨਾਮ ਦਾ) ਕੁਹਾੜਾ ਲੈ ਕੇ ਮੋਹ ਜੋ ਬੱਜਰਵਤ ਸੀ, ਛਿੰਨ ਭਿੰਨ ਕਰ ਦਿਤਾ।

**ਕੋਠਰੀ** [*ਸੰ: । ਦੇਖੋ, 'ਕੋਠੀ'। 'ਰ' ਪ੍ਰਤੇ*] ਛੋਟੀ ਕੋਠੀ। ਯਥਾ—*'ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ' (੯੭੦)*, ਦੇਹ ਰੂਪ ਕੋਠੇ ਵਿਚ ਰਿਦਾ ਕੋਠੀ ਹੈ, ਉਸ ਵਿਚ ਵਿਚਾਰ ਰੂਪ ਕੋਠੜੀ ਹੈ।

**ਕਠੂਲੇ** [*ਗੁ: । ਸੰਸਕ੍ਰਿਤ, ਕਠੋਰ। ਰ. ਲ. ਦੀ ਸੁਰਣਤਾ*] ੧. ਕਰੜੇ, ਕਾਠ ਵਰਗੇ ਕਰੜੇ। ਯਥਾ—*'ਇਕਿ ਰਹੇ ਸੂਕਿ ਕਠੂਲੇ' (੧੧੮੫)*, ਇਕ (ਮਨ) ਸੁੱਕ ਕੇ ਕਰੜੇ ਹੋ ਰਹੇ ਹਨ।

੨. ਕਠੂਲੇ = ਕਾਠ ਵਰਗੇ।

**ਕੋਠੜੀ** [*ਸੰ: । ਦੇਖੋ, 'ਕੋਠਰੀ'*] ਛੋਟੀ ਕੋਠੀ। ਯਥਾ—*'ਰਾਮ ਨਾਮੁ ਰਤਨ ਕੋਠੜੀ' (੧੧੭੮)।*

**ਕਡੂ** [*ਪ੍ਰ: ਵਾ: । ਲ: ਪੰਜਾਬੀ*] ਕਦੋਂ। ਯਥਾ—*'ਮੁਦਤਿ ਪਈ ਚਿਰਾਣੀਆ ਫਿਰਿ ਕਡੂ ਆਵੈ ਰੁਤਿ' (੧੦੯੫)।*

**ਕਾਂਡੀ** [*ਸੰ: । ਸੰਸਕ੍ਰਿਤ, ਕਾਣ੍ਡ ਸਮਾ, ਕਨ੍ = ਚਮਕਣਾ*] ਪਤ੍ਰੀ। ਯਥਾ—*'ਗਣਿ ਗਣਿ ਜੋਤਕੁ ਕਾਂਡੀ ਕੀਨੀ' (੯੦੪)।*

**ਕੂੰਡਾ** [*ਸੰ: । ਸੰਸਕ੍ਰਿਤ, ਕੂਟ*] ੧. ਕੋਣ, ਭਾਵ ਲਾਂਭਾ। ਯਥਾ—*'ਚਾਰੇ ਕੁੰਡਾ ਭਾਲੀਆ' (੪੯)।* ਦੇਖੋ, 'ਕੁੰਟ'

੨. [*ਸੰ: ਪੰਜਾਬੀ, ਕੁੰਡਾ*] ਹਾਥੀ ਦੇ ਚਲਾਉਣ ਵਾਲਾ ਲੋਹੇ ਦਾ ਹਥਯਾਰ। ਯਥਾ—*'ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ' (੫੧੬)।*

**ਕੂੰਡੇ** [*ਸੰ: । ਸੰਸਕ੍ਰਿਤ, ਕੁੰਡਾ। ਪੰਜਾਬੀ, ਕੂੰਡਾ*] ਮਿੱਟੀ ਯਾ ਪੱਥਰ ਦਾ ਕੂੰਡਾ ਯਾ ਦੌਰਾ। ਯਥਾ—*'ਛੂਟੇ ਕੂੰਡੇ ਭੀਗੈ ਪੁਰੀਆ' (੩੩੫)*, ਭਾਵ ਜਿਸ ਸਮੇਂ ਸਰੀਰ ਦਾ ਅੰਤ ਸਮਾਂ ਆਵੇਗਾ ਪਦਾਰਥ ਰੂਪ ਕੂੰਡੇ ਛੁਟ ਜਾਣਗੇ। ਪੁਰੀਆਂ ਤੋਂ ਭਾਵ ਵਾਸ਼ਨਾ ਭਿੱਜੀਆਂ ਰਹਿ ਜਾਣਗੀਆਂ।

**ਕੋਡ** [*ਸੰਖ: ਵਾ: । ਸੰਸਕ੍ਰਿਤ, ਕੋਟ। ਪੁ: ਪੰਜਾਬੀ, ਕੋਡ। ਪੰਜਾਬੀ, ਕ੍ਰੋੜ*] ਕ੍ਰੋੜ। ਸੌ ਲੱਖ ਦਾ ਕ੍ਰੋੜ ਹੁੰਦਾ। ਯਥਾ—*'ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ' (੭੦੭)*, ਤਥਾ—*'ਕੋਡ ਅਨੰਦੁ' (੭)*, ਕ੍ਰੋੜਾਂ ਅਨੰਦ।

**ਕੰਡ** [*ਸੰ: । ਲ: ਪੰਜਾਬੀ*] ਪਿਠ। ਯਥਾ—*'ਗੁਰਿ ਥਾਪੀ ਦਿਤੀ ਕੰਡਿ ਜੀਉ' (੭੪)।*

**ਕੰਡਾ** [*ਸੰ: । ਸੰਸਕ੍ਰਿਤ, ਕੰਟਕ। ਪੰਜਾਬੀ, ਕੰਡਾ*] ੧. ਸੂਲ, ਕਈ ਬ੍ਰਿਛਾਂ ਬੂਟਿਆਂ ਨਾਲ ਲਗੀ ਤ੍ਰਿਖੀ ਨੋਕ ਵਾਲੀ ਸ਼ੈ, ਜੋ ਚੁਭ ਜਾਇਆ ਕਰਦੀ ਹੈ। ਯਥਾ—*'ਕੰਡਾ ਪਾਇ ਨ ਗਡਈ ਮੂਲੇ' (੧੦੨੯)।*

੨. [*ਪੰਜਾਬੀ*] ਚਾਂਦੀ, ਸੋਨਾ ਜ੍ਵਾਹਰ ਤੋਲਣ ਦੀ ਛੋਟੀ ਤਕੜੀ। ਯਥਾ—*'ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣ ਹਾਰਾ' (੭੩੧),* ਕੰਡਾ ਪ੍ਰੇਮ ਤਕੜੀ ਬੁਧਿ ਰੂਪੀ ਤੇ ਵੱਟਾ ਵੀਚਾਰ ਲੀਤਾ ਜਾਂਦਾ ਹੈ।

**ਕੁੰਡਲੀਆ** [*ਸੰ: । ਸੰਸਕ੍ਰਿਤ, ਕੁਣ੍ਡਲ*]

੧. ਕੁੰਡੀ। ਯਥਾ—*'ਜਿਉ ਮੀਨ ਕੁੰਡਲੀਆ ਕੰਠਿ ਪਾਇ' (੧੧੮੭),* ਜਿਵੇਂ ਮੱਛੀ ਦੇ ਗਲ ਵਿਚ ਕੁੰਡੀ ਫਸਾ ਕੇ ਫੜਦੇ ਹਨ।

੨. ਕੁੰਡਲ, ਕੰਨਾਂ ਦਾ ਇਕ ਗਹਿਣਾ। ਯਥਾ—*'ਕਾਨ ਕੁੰਡਲੀਆ'। (੩੮੫)*

**ਕੁੰਡਲਨੀ** [*ਸੰ: । ਸੰਸਕ੍ਰਿਤ, ਕੁਣ੍ਡਲਿਨੀ*] ਸਰਪਨੀ। ਹਠ ਯੋਗ ਵਿਖੇ ਇਕ ਖ਼ਯਾਲ ਕੀਤੀ ਹੋਈ ਨਾੜੀ ਹੈ, ਜੋ ਸਰਪਨੀ ਦੇ ਰੂਪ ਸਾਢੇ ਤਿੰਨ ਕੁੰਡਲ ਮਾਰ ਕੇ ਮੂਲਾਧਾਰ ਚੱਕ੍ਰ ਵਿਚ ਸੁੱਤੀ ਪਈ ਹੈ। ਜੋਗ ਅਗਨੀ ਨਾਲ ਇਸ ਨੂੰ ਜਗਾ ਕੇ ਸੁਖਮਨਾ ਵਿਚ ਲੈ ਜਾਂਦੇ ਹਨ।

ਰਾਜ ਯੋਗ ਵਾਲੇ ਜੜ੍ਹ ਚੇਤਨ ਦੇ ਸੰਜੋਗ ਨੂੰ ਕੁੰਡਲਨੀ ਸਮਝਦੇ ਹਨ। ਨਾਮ ਅਭ੍ਯਾਸੀ ਸੁਰਤ ਦੇ ਸਾਖੀ ਪਦ ਇਸਥਿਤ ਹੋ ਜਾਣ ਦਾ ਅਲੰਕਾਰ ਕੁੰਡਲਨੀ ਦੇ ਖੁਲਨ ਨੂੰ ਕਹਿੰਦੇ ਹਨ। ਯਥਾ—*'ਕੁੰਡਲਨੀ ਸੁਰਝੀ ਸਤਸੰਗਤਿ' (੧੪੦੨),* (ਮੇਰੀ) ਕੁੰਡਲਨੀ ਸਾਧ ਸੰਗਤ ਦੀ ਮਿਹਰ ਨਾਲ ਸੁਰਝ ਗਈ ਹੈ (ਹਠ ਯੋਗ ਦੀ ਲੋੜ ਨਹੀਂ ਪਈ) ਭਾਵ ਇਹ ਕਿ ਸੁਰਤ ਜੋ ਹਾਲਤ ਮਫਊਲੀਅਤ ਵਿਚ ਰਹਿੰਦੀ ਸੀ, ਫਾਇਲੀ ਹਾਲਤ ਵਿਚ ਅਰਥਾਤ ਸਾਖੀ (ਯਾ ਦ੍ਰਿਸ਼ਟਾ) ਪਦ ਵਿਚ ਹੋ ਗਈ ਹੈ।

**ਕਢਿ** [*ਕ੍ਰਿ: । ਪੰਜਾਬੀ, ਕਢਣਾ = ਨਿਕਾਲਨਾ, ਸੂਈ ਦਾ ਕੰਮ ਕਰਨਾ*]

੧. ਨਿਕਾਲ।

੨. ਕੱਢ ਕੇ, ਭਾਵ ਸੂਈ ਨਾਲ ਕਪੜੇ ਉਤੇ ਫੁਲ ਵੇਲਾਂ ਬਣਾ ਕੇ। ਯਥਾ—*'ਕਢਿ ਕਸੀਦਾ ਪਹਿਰਹਿ ਚੋਲੀ' (੧੧੭੧)।*

੩. ਖੋਜ ਕੇ, ਪੁੱਟ ਕੇ। ਯਥਾ—*'ਕਢਿ ਕੂਪੁ ਕਢੈ ਪਨਿਹਾਰੇ' (੯੮੨)।*

**ਕਢੇ** [*ਕ੍ਰਿ: । ਦੇਖੋ, 'ਕਢਿ'*] ਨਿਕਾਲੇ। ਯਥਾ—*'ਚੁਣਿ ਵਖਿ ਕਢੇ ਜਜਮਾਲਿਆ' (੪੬੩)।*

**ਕਾਢਿ** [*ਕ੍ਰਿ: । ਦੇਖੋ, 'ਕਢਿ'*] ੧. ਕੱਢ ਕੇ, ਨਿਕਾਲ ਕੇ। ਯਥਾ—*'ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ' (੮੨੫),* ਤਥਾ—*'ਮਤੜੀ ਕਾਂਢਕੁ ਆਹ' (੧੦੯੮),* ਖੋਟੀ ਬੁਧੀ ਨੂੰ ਕੱਢ ਦਿਓ।

੨. [*ਸੰ: । ਕੱਢਣਾ ਤੋਂ*] ਬਣਾਉਤ, ਵਿਉਂਤ, ਨਵੀਂ ਤਰਕੀਬ। ਯਥਾ—*'ਤਿਨਿ ਗੁਰਮਤਿ ਕਢਿ ਕਢਿ ਲੀਆ' (੮੮੦),* ਗੁਰਮਤਿ ਦੁਆਰੇ (ਭਗਤ ਦੀ) ਕਾਢ ਕੱਢ ਲਈ।

੩. ਕੱਢਣ ਵਾਲੇ, ਕਾਢੂ। ਯਥਾ—*'ਬਿਖੁ ਡੁਬਦਾ ਕਾਢਿ ਕਢੀਜੈ' (੧੩੨੬),* ਬਿਖ ਵਿਚ ਡੁਬਦੇ ਨੂੰ ਕੱਢਣ ਵਾਲੇ ਹੋ ਕੇ ਕੱਢ ਲਓ।

**ਕਾਢ/ਕਾਢੀ/ਕਾਢਿਆ/ਕਾਢੀਆ** [*ਕ੍ਰਿ: । ਦੇਖੋ, 'ਕਢਿ'। ਸਾਰੇ ਕੱਢਣਾ ਤੋਂ ਬਣੇ ਹਨ*] ੧. ਕੱਢਣਾ, ਨਿਕਲਨਾ। ੨. ਪਰ ਇਸ ਦੇ ਮੁਹਾਵਰੇ ਵਿਚ ਅਰਥ 'ਕਹੀਦਾ' ਬੀ ਬਣ ਜਾਂਦੇ ਹਨ। ਯਥਾ—*'ਜਗ ਮਹਿ ਉਤਮ ਕਾਢੀਅਹਿ' (੫੧੭),* ਜਗ ਵਿਚ ਉੱਤਮ ਕੱਢੀਦੇ ਹਨ, ਭਾਵ ਵੱਖ ਕਰਕੇ ਦੱਸੀਦੇ ਹਨ, ਜਿਸ ਤੋਂ ਮੁਰਾਦ ਵਿਚ ਫਿਰ—ਕਹੀਦੇ ਹਨ—ਅਰਥ ਬਣ ਜਾਂਦੇ ਹਨ। ਇਸੀ ਤਰ੍ਹਾਂ ਤੁਕ ਹੈ: *ਅਪਨੀ ਬਿਰਥਾ ਬਹੁ ਬਹੁਤੁ ਕਢਾਸਾ' (੮੬੦),* ਅਪਨੀ ਪੀੜਾ ਬਹੁਤ ਬਹੁਤ ਕਢੇਗਾ। ਮੁਰਾਦ ਹੈ ਦੱਸੇਗਾ, ਕਹੇਗਾ। ਤਥਾ—*'ਜੇ ਭੁਲੀ ਜੇ ਚੁਕੀ ਸਾਂਈ ਭੀ ਤਹਿੰਜ ਕਾਢੀਆ' (੭੬੧),* ਭਾਵ ਤੇਰੀ ਹੀ ਦਾਸੀ ਕਹੀਦੀ ਹਾਂ।

**ਕਾਢੀਐ** [*ਕ੍ਰਿ: । ਦੇਖੋ, 'ਕਾਢੇ'*] ਕਹੀਦਾ ਹੈ। ਯਥਾ—*'ਸਚੁ ਸੁਹਾਵ ਕਾਢੀਐ' (੧੧੦੦)।*

**ਕਾਢੀਅਹਿ** [*ਕ੍ਰਿ: । ਦੇਖੋ, 'ਕਾਢੇ'*] ਕਹੀਦੇ ਹਨ। ਯਥਾ—*'ਜਗ ਮ ਉਤਮ ਕਾਢੀਅਹਿ' (੫੧੭)।*

**ਕਢਾਈ** [*ਕ੍ਰਿ: । ਦੇਖੋ, 'ਕਾਢੇ'*] ਕਹਾਈ। ਯਥਾ—*'ਘਾਸੀ ਕ ਹਰਿਨਾਮੁ ਕਢਾਈ' (੧੬੬)।*

**ਕਢਾਏ** [*ਕ੍ਰਿ: । ਦੇਖੋ, 'ਕਾਢਿ'*] ਕਢਦੇ ਹਨ। ਯਥਾ—*'ਅਠ ਸ ਤੀਰਥ ਤਿਨ ਤਿਲਕੁ ਕਢਾਇ' (੭੩੩)।*

**ਕਢੀਏ** [*ਕ੍ਰਿ: । ਦੇਖੋ, 'ਕਢਿ'*] ਕਢੇ ਹਨ, ਨਿਕਾਲੇ ਹਨ। ਯਥਾ *'ਦੁਸਮਨ ਦੂਤ ਸਭਿ ਮਾਰਿ ਕਢੀਏ' (੮੫੧)।*

**ਕਢਾਸਾ** [*ਕ੍ਰਿ: । ਦੇਖੋ, 'ਕਾਢੇ'*] ਕੱਢਦੇ ਹਨ, ਸੁਣਾਉਂਦੇ ਹ ਯਥਾ— *'ਅਪਨੀ ਬਿਰਥਾ ਬਹੁ ਬਹੁਤ ਕਢਾਸਾ' (੮੬੦)।*

**ਕੁਢੰਗ** [*ਸੰ: । ਪੰਜਾਬੀ, ਕੁ + ਢੰਗ*] ਖੋਟੇ ਕਰਮ, ਖੋਟੇ ਤਰੀਕੇ। ਯਥਾ *'ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ' (੫੧੮)।*

**ਕਢੀਜੈ** [*ਕ੍ਰਿ: । ਦੇਖੋ, 'ਕਢਿ'*] ਕੱਢੀਏ।

**ਕਾਢਤ** [*ਕ੍ਰਿ: । ਦੇਖੋ, 'ਕਢਿ'*] ਕੱਢਦਾ।

**ਕਢਦਾ** [*ਕ੍ਰਿ: । ਦੇਖੋ, 'ਕਢਿ'*] ਕਢਦਾ ਹੈ, ਮੁਰਾਦ ਹੈ ਕਰਦਾ ਯਥਾ—*'ਤਿਸ ਕੀ ਮੁਹਤਾਜੀ ਲੋਕੁ ਕਢਦਾ' (੮੫੨)।*

**ਕਾਢਿਬਾ** [*ਕ੍ਰਿ: । ਦੇਖੋ, 'ਕਢਿ'। ਬਾ, ਦੇਸ਼ ਭਾਸ਼ਾ ਦਾ ਪ੍ਰਤੇ ਕਢੇ ਹਨ* ਯਥਾ—*'ਗੁਰਬਚਨੀ ਬਿਸੁ ਹਰਿ ਕਾਢਿਬਾ'।*

**ਕਢੋਲੇ** [*ਕ੍ਰਿ: । ਦੇਖੋ, 'ਕਢਿ'। ਓਲੇ ਪ੍ਰਤੇ ਦੇਸ਼ ਭਾਸ਼ਾ ਦਾ*] ਕ ਲਏ ਹਨ।

**ਕਣ** [*ਸੰ: । ਸੰਸਕ੍ਰਿਤ*] ਦਾਣਾ, ਅਨਾਜ ਦਾ ਦਾਣਾ। ਯਥਾ—' *ਬਿਨਾ ਜੈਸੇ ਥੋਥਰ ਤੁਖਾ' (੧੯੨)।*

**ਕਣੀ** [*ਸੰ: । ਸੰਸਕ੍ਰਿਤ, ਕਣ*] ਦਾਣੇ ਤੋਂ ਨਿੱਕਾ ਭੋਰਾ, ਕਿਣਕ ਯਥਾ—*'ਦੇ ਨਾਵੈ ਏਕ ਕਣੀ' (੬੦੮)।*

**ਕਾਣਿ** [*ਸੰ: । ਸੰਸਕ੍ਰਿਤ, ਕਾਣ*[1] *= ਇਕ ਅੱਖੋ ਹੋਣਾ। ਪੰਜਾ ਕਜ = ਕੋਈ ਕਮੀ ਜਿਸ ਕਰਕੇ ਸ਼ਰਮ ਆਵੇ। ਇਸ ਤੋਂ ਮੁ ਵਿਚ ਸ਼ਰਮ, ਕਨੌਂਡ, ਮੁਥਾਜੀ ਅਰਥ ਬਣ ਗਏ*[1]]

੧. ਕਨੌਂਡ, ਮੁਥਾਜੀ। ਯਥਾ—*'ਕਾਣਿ ਨ ਛੰਦਾ' (੧੦੭੩),* ਨਾ ਕਨੌ ਨਾ ਮੁਛੰਦਗੀ। ਤਥਾ—*'ਕਾਂਣਿ ਜਮਾਣੀ' (੫੭੬),* ਜਮ ਦੀ ਕਨੌ

੨. ਸ਼ਰਮ। ਯਥਾ—*'ਸਿਰੁ ਦੀਜੈ ਕਾਣਿ ਨ ਕੀਜੈ' (੧੪੧੨)।*

**ਕਤੁ** [*ਸੰ: । ਅਰਬੀ, ਕਤ*] ੧. ਤ੍ਰੇੜ, ਚੀਰ। ਯਥਾ—*'ਸਚਿ ਨ ਲ ਕਤੁ' (੯੯੨),* ਸੱਚ ਨੂੰ ਕਾਟ ਨਹੀਂ ਲੱਗਦੀ, ਸੱਚ ਵੱਢਿ ਨਹੀਂ ਜਾਂਦਾ। ਤਥਾ—*'ਦੰਦੀ ਮੈਲੁ ਨ ਕਤੁ ਮਨਿ ਜੀਭੈ ਸੋਇ' (੬੪੨)।*

---

੧. ਫ਼ਾਰਸੀ ਕਜ = ਟੇਢਾ। ਇਕ ਸੰਸਕ੍ਰਿਤ ਪਦ ਹੈ—ਕਰ੍ਣ—ਇਸ ਦੇ ਅਰਥ ਵਿੰਗ, ਪੰਜਾਬੀ ਵਿਚ ਕਾਣ ਪਦ ਇਸੇ ਅਰਥ ਵਿਚ ਵਰਤੀਂਦਾ ਹੈ, ਜਿ ਮੰਜੇ ਨੂੰ ਕਾਣ ਪੈ ਗਈ ਹੈ—ਅਰਥਾਤ ਟੇਢ ਪੈ ਗਈ ਹੈ। ਹੋ ਸਕਦਾ ਹੈ ਇਸੇ ਕਰ੍ਣ ਤੋਂ ਬਣਿਆ ਹੋਵੇ।

. [*ਪੰਜਾਬੀ*] ਤੀਲੇ ਦਾ ਟੁਕੜਾ, ਕਤ੍ਰ। ਭਾਵ ਵੈਰ ਭਾਵ ਉਪਰਲੀ ਤੁਕ ਦਾ ਅਰਥ ਬਣੇਗਾ, ਦੰਦਾਂ ਨੂੰ ਮੈਲ ਨਹੀਂ ਤੇ ਮਨ ਵਿਚ {ਕਤ} ਵੈਰ ਭਾਵ ਨਹੀਂ। ਦੇਖੋ, 'ਦੰਦੀ ਮੈਲ'

. [*ਅ: । ਸੰਸਕ੍ਰਿਤ, ਕੁਤ੍ਰ*] ਕਿਧਰੇ। ਯਥਾ—*'ਕਤ ਨਹੀ ਠਉਰ ਮੂਲੁ ਕਤ ਲਾਵਉ' (੩੨੭)*, ਕਿਧਰੇ ਥਾਂ (ਪੀੜ ਦੀ) ਨਹੀਂ, ਮੂਲ (ਔਖਧੀ) ਕਿਧਰ ਲਾਵਾਂ।

. [*ਹਿੰਦੀ*] ਕਦ। ਯਥਾ—*'ਕਤਕੀ ਮਾਈ ਬਾਪੁ' (੧੫੬)।*

. [*ਹਿੰਦੀ*] ਕਿਉਂ। ਯਥਾ—*'ਹੈ ਹਜੂਰਿ ਕਤ ਦੂਰਿ ਬਤਾਵਹੁ'। (੧੧੬੦)*

. ਕਿਆ। ਯਥਾ—*'ਹਮ ਕਤ ਲੋਹੂ ਤੁਮ ਕਤ ਦੂਧ' (੩੨੪)।* ਦੇਖੋ, 'ਕਤਹੀ, ਕਤਹੂੰ'

**ਤੀ** [*ਸੰ: । ਪ੍ਰਾਕ੍ਰਿਤ, ਕਤ੍ਰੀ। ਪੰਜਾਬੀ, ਕਾਤੀ*] ੧. ਛੁਰੀ। ਯਥਾ—*'ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ' (੧੬੮)*, ਜਿਹਾ ਕੁ ਤੀਹ ਬੱਤੀ ਦੰਦਾਂ ਰੂਪ ਕਾਤੀਆਂ ਵਿਖੇ ਹਰੀ {ਮਾਸ} ਜਿਹਵਾ ਦੀ ਰਖਜਾ ਕਰਦਾ ਹੈ। ਤਥਾ—*'ਕਲਿ ਕਾਤੀ ਰਾਜੇ ਕਾਸਾਈ' (੧੪੫)*, ਕਲਜੁਗ ਛੁਰੀ ਹੈ, ਰਾਜੇ ਕਸਾਈ ਹੋ ਰਹੇ ਹਨ, ਭਾਵ ਜੀਵਾਂ ਨੂੰ ਕੁਹੰਦੇ ਹਨ।

੨. [*ਦੇਸ਼ ਭਾਸ਼ਾ, ਕਾਤੀ=ਕਤਰਨ ਵਾਲੀ*] ਕੈਂਚੀ। ਯਥਾ—*'ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ' (੪੮੫)।*

**ਤਾ/ਕਿਤੋ** [*ਕ੍ਰਿ: । ਪੰਜਾਬੀ, ਕਰਨਾ ਤੋਂ ਕੀਤਾ। ਕੀਤਾ ਦੇ ਦੂਸਰੇ ਰੂਪ ਕਿਤਾ, ਕਿਤੋ*] ਕੀਤਾ, ਕਰ ਲਿਆ। ਯਥਾ—*'ਨਾਨਕ ਸਖਾ ਜੀਅ ਸੰਗਿ ਕਿਤੋ' (੧੩੬੦)*, ਤਥਾ—*'ਜਮ ਕਾਲਿ ਵਸਿ ਕਿਤਾ' (੭੮੭)।*

**ਤੀ** [*ਗੁ: । ਕਿਤਨੇ ਹੀ ਦਾ ਸੰਖੇਪ*] ਕਿਤਨੇ ਹੀ, ਕਿੰਨੇ ਹੀ। ਯਥਾ—*'ਕਿਤੀ ਇਤੁ ਦਰਿਆਇ ਵੰਞਨਿ੍ ਵਹਦਿਆ' (੩੯੮)।*

**ਤੁ** [*ਪ੍ਰ: ਵਾ: । ਸੰਸਕ੍ਰਿਤ, ਕੁਤ੍ਰ। ਪੰਜਾਬੀ, ਕਿਤ, ਕਤ*] ੧. ਕਿੱਥੇ, ਕਿਧਰੇ, ਕਿਸ ਪਾਸੇ। ਯਥਾ—*'ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ' (੪੭੦)।*

੨. ਕਿਸ, ਕਿਹੜੀ। ਯਥਾ—*'ਕਿਤੁ ਬਿਧਿ ਪੁਰਖਾ ਜਨਮੁ ਵਟਾਇਆ'। (੯੩੯)*

੩. [*ਸੰਪ੍ਰਦਾ*] ਕੀਰਤਨ। ਦੇਖੋ, 'ਕਿਤ ਭਤ ੨.'

**ਤੇ** [*ਸੰ: ਨਾ: । ਦੇਸ਼ ਭਾਸ਼ਾ*] ੧. ਕਿਸੇ ਨ, ਵ ਕਈ। ਯਥਾ— *'ਕਿੰਤੇ ਨਾਮਾ ਅੰਤੁ ਨ ਜਾਨਿਆ ਤੁਮ ਸਰਿ ਨਾਹੀ ਅਵਰੁ ਹਰੇ' (੮੭੭)*, ਕਿਸੇ ਨੇ ਤੇਰਾ ਅੰਤ ਨਹੀਂ ਜਾਨਿਆ, ਹੇ ਹਰੀ! ਤੇਰੇ ਜੈਸਾ ਹੋਰ ਕੋਈ ਨਹੀਂ।

**ਕਤੈ** [*ਗੁ: । ਪੰਜਾਬੀ, ਕਿਸੇ ਦਾ ਦੂਸਰਾ ਰੂਪ। ਮੂਲ ਇਸ ਦਾ ਬੀ ਸੰਸਕ੍ਰਿਤ ਕੁਤ੍ਰ ਹੀ ਹੈ*]

੧. ਕਿਧਰੇ, ਕਿਸੇ। ਯਥਾ—*'ਕਿਤੈ ਦੇਸਿ ਨ ਆਇਆ ਸੁਣੀਐ' (੯੦੨)।*

੨. ਕਿਸ। ਯਥਾ—*'ਫਿਰਦਾ ਕਿਤੈ ਹਾਲਿ' (੧੦੯੬)*, ਕਿਸ ਹਾਲ ਫਿਰਦਾ ਹੈ।

**ਕੀਤਾ/ਕੀਤੇ** [*ਕ੍ਰਿ: । ਭੂਤਕਾਲ ਹੈ ਕਰਨਾ ਦਾ*] ੧. ਕਿਰਿਆ। ੨. ਕੀਤਾ ਹੋਯਾ, ਰਚਿਆ ਹੋਯਾ। ਯਥਾ—*'ਕੀਤਾ ਕਹਾ ਕਰੇ ਮਨਿ ਮਾਨੁ' (੨੫)*, (ਜੀਵ ਜੋ ਈਸ਼ੂਰ ਦਾ) ਰਚਿਆ ਹੋਯਾ ਹੈ, ਕਿਆ ਮਨ ਵਿਚ ਹੰਕਾਰ ਕਰ ਸਕਦਾ ਹੈ, ਅਥਵਾ ਈਸ਼ੂਰ ਦੇ ਕੀਤੇ ਪਰ ਤੂੰ ਕੀ ਮਾਣ ਕਰਦਾ ਹੈਂ।

**ਕੀਤੋ** ਦੇਖੋ, 'ਕੀਤੋ ਮੂ'

**ਕੁਤੀ** [*ਸੰ: । ਦੇਸ਼ ਭਾਸ਼ਾ*] ੧. ਕੂਕਰੀ, ਕੁੱਤੇ ਦਾ ਇਸਤ੍ਰੀ ਲਿੰਗ। ਯਥਾ—*'ਭੀ ਸੋ ਕੁਤੀ ਧਾਤੁ' (੧੪੩)।*

੨. ਕੁਤੀ = ਕੁਤਿਆਂ ਨੇ। ਯਥਾ—*'ਰਤਨ ਵਿਗਾੜਿ ਵਿਗੋਏ ਕੁਤੀ'। (੩੬੦)*

**ਕੁਤੇ** ਦੇਖੋ, 'ਕੁਤੇ ਮੁਹੀ'

**ਕੂਤੁ** [*ਸੰ: । ਅਰਬੀ, ਕੁਵਤ=ਬਲ। ਅਰਬੀ, ਕੂਤ=ਖ਼ੁਰਾਕ। ਮਾਰਵਾੜੀ ਬੋਲੀ, ਕੂੰਤ=ਮਾਪਣਾ*] ੧. ਬਲ।

੨. ਮਾਪ। ਯਥਾ— *'ਜਾਣੈ ਕੌਣੁ ਕੂਤੁ' (੩)*, ਉਸ ਦੇ ਜਾਣਨ ਦਾ ਕੌਣ ਬਲ ਰਖਦਾ ਹੈ, ਅਥਵਾ ਮਾਪ ਕੇ ਕੌਣ ਕਹਿ ਸਕਦਾ ਹੈ, ਅਥਵਾ ਖ਼ੁਰਾਕ ਕੌਣ ਗਿਣ ਸਕਦਾ ਹੈ।

**ਕੇਤ** [*ਪ੍ਰ: ਵਾ: । ਪੁ: ਪੰਜਾਬੀ*] ੧. ਕਿਸ ਨੂੰ। ਯਥਾ—*'ਕਹੀਅਹਿ ਕੇਤ' (੮੧੦)।*

੨. ਕਿਤਨੇ। ਯਥਾ—*'ਉਠਿ ਸਿਧਾਰੇ ਕੇਤ' (੨੫੫)।*

੩. ਕਿਸੇ। ਯਥਾ—*'ਕਾਗਜਿ ਨਾਹੀ ਕੇਤੁ' (੧੩੪)।*

**ਕੇਤੀ** [*ਗੁ: । ਪੁ: ਪੰਜਾਬੀ*] ਕਿਤਨੀ। ਯਥਾ—*'ਕੇਤੀ ਦਾਤਿ ਜਾਣੈ'। (੩)*

**ਕੇਤੁ** [*ਸੰ: । ਸੰਸਕ੍ਰਿਤ, ਕੇਤੁ=ਤੁ ਕਣਾਦਿ ਪ੍ਰਤੇ, 'ਕਿ' ਆਦੇਸ 'ਚ' ਨੂੰ*] ਝੰਡਾ, ਬੋਦੀ ਵਾਲਾ ਤਾਰਾ, ਕੇਤੁ ਤਾਰਾ, ਰੋਗ। ਯਥਾ—*'ਦੁਖ ਕਾ ਕਾਟਿਆ ਕੇਤੁ' (੬੭੫)।*

**ਕੰਤ** [*ਸੰ: । ਸੰਸਕ੍ਰਿਤ, ਕਾਂਤ*] ਪਤੀ, ਸੁਆਮੀ। ਦੇਖੋ, 'ਪਾਸਰਾ'

**ਕੀਤੀਅਨੁ** [*ਕ੍ਰਿ: । ਪੰਜਾਬੀ, ਕਰਨਾ ਤੋਂ। ਕੀਤੇ+ਹੈ+ਨੇ ਦਾ ਸੰਖੇਪ*] ਕਰ ਦਿਤੀ ਹੈ ਨੇ। ਯਥਾ—*'ਭੀੜਹੁ ਮੋਕਲਾਈ ਕੀਤੀਅਨੁ' (੯੫੭)*, ਤੰਗੀ ਤੋਂ ਖੁਲ੍ਹ ਭਾਵ ਸੁਤੰਤ੍ਰਤਾ ਕਰ ਦਿਤੀ।

**ਕਤਹੀ** [*ਅ: । ਸੰਸਕ੍ਰਿਤ, ਕੁਤ੍ਰ*] ਕਿਧਰੇ ਭੀ।

**ਕਤਹੂ** [*ਅ: । ਸੰਸਕ੍ਰਿਤ, ਕੁਤ੍ਰ*] ਕਿਸੇ ਪਾਸੇ ਬੀ। ਯਥਾ—*'ਸਾਧ ਕੈ ਸੰਗਿ ਨ ਕਤਹੂ ਧਾਵੈ' (੨੭੧)*, ਤਥਾ—*'ਕਤਹੂ ਨ ਜਾਏ ਘਰਹਿ ਬਸਾਏ' (੧੩੦੭)।*

**ਕੁਤਿਹੋ** [*ਸੰ: । ਪੰਜਾਬੀ, ਕੁੱਤੋਂ ਦਾ ਸੰਖੇਪ*] ਕੁੱਤੇ। ਯਥਾ—*'ਰਤੁ ਪਿਤੁ ਕੁਤਿਹੋ ਚਟਿ ਜਾਹੁ' (੧੨੮੮)।*

**ਕੰਤੂਹਲ** [*ਸੰ: । ਸੰਸਕ੍ਰਿਤ, ਕੁਤੂਹਲ*] ਅਸਚਰਜ, ਆਨੰਦ, ਕੌਤਕ। ਯਥਾ—*'ਕਮਲਾ ਕੰਤ ਕਰਹਿ ਕੰਤੂਹਲ' (੧੦੮੨)।*

**ਕਤਿਕ** [*ਸੰ: । ਸੰਸਕ੍ਰਿਤ, ਕਾਰਤਕ। ਪ੍ਰਾਕ੍ਰਿਤ, ਕਤ੍ਰੁਅ। ਪੰਜਾਬੀ, ਕੱਤਕ ਤੇ ਕੱਤੇਂ*] ਕੱਤਕ ਦਾ ਮਹੀਨਾ। ਅਸੂ ਤੋਂ ਮਗਰਲਾ ਮਹੀਨਾ ਗੁਲਾਬੀ ਰੁਤ ਦਾ। ਯਥਾ—*'ਕਤਿਕਿ ਕੂੰਜਾ ਚੇਤਿ ਡਉ ਸਾਵਣਿ ਬਿਜੁਲੀਆਂ' (੪੮੮)*, ਜਿਕੁਰ ਕੱਤਕ ਵਿਚ ਕੂੰਜਾਂ ਆਂਵਦੀਆਂ ਹਨ, ਚੇਤ ਵਿਚ ਬਨ ਨੂੰ ਅਗਨੀ ਲੱਗਦੀ ਹੈ, ਸਾਵਣ ਵਿਚ ਬਿਜਲੀਆਂ ਚਮਕਦੀਆਂ ਹਨ।

**ਕਤੰਚ** [*ਪ੍ਰ: ਵਾ: । ਸੰਸਕ੍ਰਿਤ, ਕਥੰਚਨ*] ਕਿਤਨੇ, ਵ ਕਦ ਦੀ। ਯਥਾ—*'ਕਤੰਚ ਮਾਤਾ' (੧੩੫੩)*, ਕਿਸੇ ਤਰ੍ਹਾਂ ਕਰਕੇ, ਭਾਵ ਪੱਕੇ ਸੰਬੰਧਾਂ ਕਰਕੇ ਮਾਤਾ ਨਹੀਂ ਹੈ, ਅਥਵਾ ਕੌਣ ਕਿਸੇ ਦੀ ਮਾਤਾ ਹੈ, ਅਥਵਾ ਕਦ ਦੀ ਮਾਤਾ ਹੈ।

**ਕਤੀਫਿਆ** [*ਸੰ: । ਅਰਬੀ, ਕ਼ਤੀਫ਼ਾ=ਵਲੇਟੀ ਹੋਈ ਚਾਦਰ*] ਪੁਸ਼ਾਕਾਂ, ਕਪੜੇ। ਯਥਾ—*'ਰੰਗ ਪਰੰਗ ਕਤੀਫਿਆ' (੧੨੪੭)*

**ਕਤੇਬ** [*ਸੰ: । ਅਰਬੀ, ਕਿਤਾਬ ਦਾ ਅਮਾਲਾ ਹੋ ਕੇ ਕਤੇਬ ਬਣਦਾ ਹੈ*] ਕਿਤਾਬ, ਪੁਸਤਕ। ਯਥਾ—*'ਕੁਰਾਣੁ ਕਤੇਬ ਦਿਲ ਮਾਹਿ ਕਮਾਹੀ' (੧੦੮੩)*, ਕੁਰਾਣ ਤੇ ਹੋਰ ਕਿਤਾਬਾਂ (ਜੋ ਅਸਮਾਨੋਂ ਉਤਰੀਆਂ ਸਮਝੀਆਂ ਜਾਂਦੀਆਂ ਹਨ, ਤੌਰੇਤ, ਜ਼ਬੂਰ, ਅੰਜੀਲ) ਦਿਲ ਅੰਦਰ ਰਹਿਣ।

**ਕਿਤ ਭਤਿ** [*ਪ੍ਰ: ਵਾ: । ਦੇਸ਼ ਭਾਸ਼ਾ*]

੧. ਕਿਸ ਪ੍ਰਕਾਰ, ਕਿਸ ਭਾਂਤ। ਯਥਾ—*'ਕਿਉ ਪਾਈਐ ਕਿਤੁ ਭਤਿ' (੮੨)*, ਭਾਵ ਕਿਸ ਪ੍ਰਕਾਰ ਪਾਈਦਾ ਹੈ।

੨. [*ਸੰਪ੍ਰਦਾ*] ਕੀਰਤੀ ਦੀ ਭਾਂਤ। ਉਪਰਲੀ ਤੁਕ ਵਿਚ ਪ੍ਰਸ਼ਨੋਤਰ ਦੋਨੋਂ ਹਨ, ਕਿੱਕੁਰ ਪਾਈਦਾ ਹੈ ? ਉੱਤਰ {ਕਿਤ ਭਤ} ਕੀਰਤਿ ਦੀ ਭਾਂਤ ਨਾਲ ਅਰਥਾਤ ਈਸ਼੍ਵਰ ਦੇ ਗੁਣਾਨੁਵਾਦ ਨਾਲ ਪਾਈਦਾ ਹੈ।

**ਕੀਤੋਮੁ** [*ਕ੍ਰਿ: । ਲ: ਪੰਜਾਬੀ, ਕੀਤੁਮ=ਮੈਂ ਕੀਤਾ*] ਕੀਤਾ। ਯਥਾ—*'ਈਧਣੁ ਕੀਤੋਮੂ ਘਣਾ ਭੋਰੀ ਦਿਤੀਮ ਭਾਹਿ' (੭੦੬)।*

**ਕੁਤੇ ਮੁਹੀ** [*ਗੁ: । ਪੰਜਾਬੀ, ਕੁੱਤਾ। ਮੁੰਹੀ=ਮੂੰਹ ਵਾਲੀ*] ਕੁੱਤੇ ਦੇ ਮੂੰਹ ਵਾਲੀ ਭਾਵ ਭੱਖ ਅਭੱਖ ਖਾਣ ਵਾਲੀ, ਇਸ਼ਾਰਾ ਵੱਢੀਆਂ ਪੁਰ ਹੈ। ਯਥਾ—*'ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ' (੧੨੪੨)*, ਕਲਯੁਗ ਦੀ ਕ੍ਰਿਯਾ ਕੁਤ ਵਾਂਙੂ ਹੈ (ਲੋਭ ਭਰੀ), ਖ਼ਾਜ ਮੁਰਦਾਰ (ਹਰਾਮਾਦ) ਹੈ।

**ਕੁਤਰੇ ਕਾਢੇ** [*ਵਰ: ਵਾ: । ਅਰਬੀ, ਕ਼ੁਤ਼ਰਬ, ਇਕ ਤਰ੍ਹਾਂ ਦਾ ਕਾਲਾ ਕੀੜਾ ਜੋ ਪਾਣੀ ਪਰ ਨੱਠਾ ਫਿਰਦਾ ਹੈ ਅਰ ਇਸ ਤਰ੍ਹਾਂ ਦਾ ਸ਼ੁਦਾ ਜਿਸ ਵਿਚ ਰੋਗੀ ਕਿਤੇ ਸ਼ਾਂਤ ਨਹੀਂ ਪਾਦਾ*]

੧. ਸ਼ਾਂਤਹੀਨ ਕਹਿੰਦੇ ਹਾਂ।

੨. [*ਸੰਪ੍ਰਦਾ*] {ਕੁਤਰੇ} ਕਤਰਕਾਂ ਕੱਢਣ ਵਾਲੇ ਹਾਂ। ਮੋਹ ਦੇ {ਕਾਢੇ} ਕੀੜੇ ਵਤ ਹਾਂ।

੩. [*ਸੰਪ੍ਰਦਾ*] ਹੇ ਪ੍ਰਭੋ {ਕੁਤਰ} ਦੁਸ਼ਤਰ ਸੰਸਾਰ ਤੋਂ ਕੱਢ ਲਓ।

੪. ਕਤੂਰੇ ਨਿਕੇ ਜਿਹੇ ਕੂਕਰ ਦਾ ਨਾਮ ਕਤੂਰਾ ਹੈ। ਤੁਕ ਦਾ ਅਰਥ ਹੈ—ਹੇ ਗੁਰੋ! ਅਸੀਂ ਆਪ ਦੇ ਦਰ ਦੇ ਕੂਕਰ ਕਹੀਦੇ ਹਾਂ।

**ਕੰਤੜੇ** [*ਸੰਬੋ: । ਸੰਸਕ੍ਰਿਤ, ਕਾਂਤ। ਪੰਜਾਬੀ, ਕੰਤ। 'ੜੇ' ਪ੍ਰਤੇ।*] ਹੇ ਸੁਆਮੀ! ਯਥਾ—*'ਉਠੀ ਝਾਲੂ ਕੰਤੜੇ' (੧੦੯੪)*, ਹੇ ਸੁਆਮੀ! ਸਵੇਰੇ ਉਠ ਕੇ।

**ਕੇਤੜਿਆ** [*ਗੁ: । ਪੰਜਾਬੀ*] ਕਿਤਨੇ ਹੀ। ਯਥਾ—*'ਕੇਤੜਿਆ ਜੁਗ ਧੁੰਧੂਕਾਰਾ' (੧੦੮੧)।*

**ਕਥਾ** [*ਸੰ: । ਸੰਸਕ੍ਰਿਤ*] ਇਤਿਹਾਸ, ਕਹਾਣੀ, ਵਰਣਨ। ਯਥਾ—*'ਹਰਿ ਕੀਆ ਕਥਾ ਕਹਾਣੀਆ ਗੁਰਿਮੀਤਿ ਸੁਣਾਈਆ' (੭੨੫)।*

**ਕਥਿ** [*ਕ੍ਰਿ: । ਸੰਸਕ੍ਰਿਤ, ਕਥਨ। ਪੰਜਾਬੀ, ਕਥਣਾ*] ਕਹਿ ਕੇ। ਯਥਾ—*'ਕਥਿ ਕਥਿ ਬਾਦੁ ਕਰੇ ਦੁਖੁ ਹੋਈ' (੮੩੧)*, ਤਥਾ—*'ਗਿਆਨ ਵਿਹੂਣਾ ਕਥਿ ਕਥਿ ਲੂਝੈ' (੪੬੬)।*

**ਕਥੀ** [*ਕ੍ਰਿ: । ਦੇਖੋ, 'ਕਥਿ'*] ਕਹੀ।

**ਕਥੇ** [*ਕ੍ਰਿ: । ਦੇਖੋ, 'ਕਥਿ'*] ਕਹੇ।

**ਕਾਥ** [*ਕ੍ਰਿ: । ਦੇਖੋ, 'ਕਥਿ'*] ਕਥਨ ਤੋਂ। ਯਥਾ—*'ਜਪਿਓ ਅਕਥ ਕਥ ਕਾਥ' (੧੨੯੬)।*

**ਕਿਥੈ** [*ਪ੍ਰ: ਵਾ: । ਸੰਸਕ੍ਰਿਤ, ਕੁਤ੍ਰ। ਪੰਜਾਬੀ, ਕਿਸ ਥਾਵੇਂ ਦਾ ਸੰਖੇਪ*] ਕਿਧਰ, ਕਿਸ ਥਾਂਵੇਂ। ਯਥਾ—*'ਕਿਥੈ ਤੈਡੇ ਮਾਪਿਆ' (੧੩੮੧)*, ਤਥਾ—*'ਕਿਥੈ ਵੰਞਾ ਘਤਿ' (੧੩੭੮)*, ਕਿਥੇ ਸੁੱਟ ਕੇ ਜਾਵਾਂ

**ਕਥਿਆ** [*ਕ੍ਰਿ: । ਦੇਖੋ, 'ਕਥਿ'*] ਕਹਿਆ। ਯਥਾ—*'ਅਕਥੁ ਨ ਜਾਇ ਹਰਿ ਕਥਿਆ' (੪੩੫)।*

**ਕਥਿਐ** [*ਕ੍ਰਿ: । ਦੇਖੋ, 'ਕਥਿ'=ਕਹਨਾ*] ਕਹੀਐ। ਯਥਾ—*'ਕਥੀ... ਸੰਤ ਸੰਗਿ ਪ੍ਰਭ ਗਿਆਨੁ' (੧੩੦੦)।*

**ਕੁਥਾਇ** [*ਸੰ: । ਪੰਜਾਬੀ, ਕੁ=ਭੈੜੀ+ਥਾਇ=ਜਗ੍ਹਾ। ਥਾਇ ਦ... ਸੰਸਕ੍ਰਿਤ ਰੂਪ ਸਥਾਨ ਹੈ*] ਖੋਟੇ ਟਿਕਾਣੇ ਵਿਚ। ਯਥਾ—*'ਖੁਭੜ... ਕੁਥਾਇ ਮਿਠੀ ਗਲਣਿ ਕੁਮੰਤ੍ਰੀਆ' (੧੪੨੫)*, (ਬੁੱਧੀ) ਖੋਟੇ ਥ... ਵਿਚ ਖੁੱਭ ਰਹੀ ਹੈ ਕਿਉਂ ਜੋ {ਕੁਮੰਤ੍ਰੀਆਂ} ਕੁਸੰਗੀਆਂ ਦ... {ਗਲਣ} ਖੁਭਣ ਮਿੱਠੀ ਹੈ, ਭਾਵ ਉਪਰੋਂ ਪਿਆਰੀ ਤੇ ਅੰਦਰ... ਫਸਾ ਲੈਣ ਵਾਲੀ। ਦੇਖੋ, 'ਖੁਭੜੀ'

**ਕਿਥਾਉ** [*ਕ੍ਰਿ: ਵਿ: । ਲ: ਪੰਜਾਬੀ, ਕਿ=ਕਿਸੇ+ਥਾਉਂ=ਥਾਂ ਵਿਚ*] ਕਿਸੇ ਥਾਂ ਵਿਚ। ਯਥਾ—*'ਰਹਣੁ ਕਿਥਾਊ ਨਾਹਿ' (੧੩੮੩)*

**ਕੁਥਾਉ** [*ਸੰ: । ਪੰਜਾਬੀ, ਕੁ+ਥਾਉ*] ਖੋਟਾ ਥਾਂ। ਯਥਾ—*'ਥਾ... ਕੁਥਾਉ ਨ ਜਾਣਨੀ' (੧੨੪੮)।*

**ਕਥਾਗੀ** [*ਗੁ: । ਸੰਸਕ੍ਰਿਤ, ਕਥਾ। ਗਜ=ਜਾਣਨ ਵਾਲਾ। ਪੰਜਾਬ... ਕਥਾਗੀ*] ਕਥਾ (ਜਾਣਨ ਵ) ਕਰਨ ਵਾਲਾ। ਯਥਾ—*'ਹਮ ਹ... ਕਥਾ ਕਥਾਗੀ' (੬੬੭)*, ਅਸੀਂ ਹਰੀ ਦੀ ਕਥਾ ਦੇ ਗਜਾਤਾ ਹ... ਭਾਵ ਹੋਰ ਕਥਾ ਦੇ ਰਸੀਏ ਨਹੀਂ ਹਾਂ।

**ਕਥਤ** [*ਕ੍ਰਿ: । ਸੰਸਕ੍ਰਿਤ, ਕਥਿਤ*] ਕਹਿੰਦੇ ਹਾਂ। ਯਥਾ—*'ਕਥ... ਸੁਨਤ ਮੁਨਿ ਜਨਾ' (੧੩੨੨)।*

**ਕਥਤਾ** [*ਸੰ: । ਸੰਸਕ੍ਰਿਤ, ਕਥਿਤ: । ਪੰਜਾਬੀ, ਕਥਿਤਾ*] ਕਹਿ... ਵਾਲਾ, ਕਥਾ ਵਾਲਾ, ਕਥਾ ਕਰਨ ਵਾਲਾ, ਕਵੀਸ਼ਰ। ਯਥਾ—*'ਕਥਤਾ ਬਕਤਾ ਸੁਨਤਾ ਸੋਈ' (੧੫੨)।*

**ਕਥਨ** [*ਕ੍ਰਿ: । ਸੰਸਕ੍ਰਿਤ*] ਕਹਿਣ। ਯਥਾ—*'ਕਥਨੁ ਨ ਜਾ... ਅਕਥੁ' (੮੧)।*

**ਕਥਨਾ** [*ਸੰ: । ਕਥਿ*] ਕਥਾ। ਦੇਖੋ, 'ਕਥਨਾ ਕਥੀ'

**ਕਥਨੀ** [*ਸੰ: । ਦੇਖੋ, 'ਕਥਿ'*] ਕਥਾ, ਕਹਾਣੀਆਂ, ਮੂੰਹ ਤੋਂ ਕਹੀ ਬਾ... ਯਥਾ—*'ਕਥਨੀ ਬਦਨੀ ਕਰਤਾ ਫਿਰੈ' (੫੦੯)*, {ਬਦਨੀ} ਮੂ... ਨਾਲ ਕਹਾਣੀਆਂ ਕਰਦਾ ਫਿਰਦਾ ਹੈ। ਤਥਾ—*'ਕਥਨੀ ਬਦ... ਕਹਨੁ ਕਹਾਵਨੁ' (੪੭੮)।*

**ਕਥਨਾ ਕਥੀ** [*ਕ੍ਰਿ: । ਸੰਸਕ੍ਰਿਤ, ਕਥਨ*] ਕਥਾ ਦੇ ਕਥਨ ਨਾਲ (ਤ... ਨਹੀਂ ਆਉਂਦੀ) ਅਗੇ ਲਿਖਿਆ ਹੈ—*'ਕਥਿ ਕਥਿ ਕਥੀ ਕੋਟੀ ਕੋ... ਕੋਟਿ' (੨)*, ਕੋਟ ਭੂਤਕਾਲ ਵਿਚ, ਕੋਟ ਹੁਣ, ਕੋਟ ਇਸ ਤੋਂ ਅ... ਕਥ ਚੁਕੇ ਯਾ ਕਥਦੇ ਹਨ ਯਾ ਕਥਨਗੇ ਪਰੰਤੂ ਤੋਟ ਨਹੀਂ ਹੋਵੇਗ...

**ਕਥੂਰੀ** [*ਸੰ: । ਸੰਸਕ੍ਰਿਤ, ਕਸ੍ਤੂਰੀ। ਪ੍ਰਾਕ੍ਰਿਤ, ਕਤ੍ਥੂਰੀ। ਲ: ਪੰਜਾ... ਕਥੂਰੀ*] ਕਸਤੂਰੀ। ਯਥਾ—*'ਰਾਤਿ ਕਥੂਰੀ ਵੰਡੀਐ' (੧੩੮...)* ਭਾਵ ਨਾਮ ਰੂਪੀ ਕਸਤੂਰੀ ਵੰਡੀਦੀ ਹੈ। ਦੇਖੋ, 'ਕਸਤੂਰੀ'

**ਕੋਥਰੀ** [*ਸੰ: । ਸੰਸਕ੍ਰਿਤ, ਗੁਤ੍ਥ। ਪ੍ਰਾਕ੍ਰਿਤ, ਗੁਤਥ। ਪੰਜਾ... ਗੁਥਲੀ। ਹਿੰਦੀ, ਕੋਥਲੀ, ਰ. ਲ. ਦੀ ਸੂਰਣਤਾ*] ਗੁਥਲ... ਯਥਾ—*'ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ' (੧੩...)*

**ਕਥੜੀਆ** [*ਸੰ: । ਸੰਸਕ੍ਰਿਤ, ਕਥਾ। ੜੀਆ, ਪਜਾਰ ਵਾਚੀ ਪ੍ਰਤੇ ਪੰਜਾਬੀ ਦਾ*] ਕਥਾ ਦਾ ਬਹੁ-ਬਚਨ, ਕਥਾ। ਯਥਾ—*'ਕਥੜੀਆ ਸੰਤਾਹ ਤੇ ਸੁਖਾਊ ਪੰਧੀਆ' (੧੧੦੧)।*

**ਕਦਾ** ਦੇਖੋ, 'ਕਦਾ ਕਰਨੀ'

**ਕਦ/ਕਦਿ** [*ਪ੍ਰ: ਵਾ: । ਸੰਸਕ੍ਰਿਤ, ਕਦਾ*] ਕਿਸ ਵੇਲੇ, ਕਦੋਂ, ਕਬ। ਯਥਾ—*'ਕਦ ਹੀ ਚਿਤਿ ਨ ਆਇਓ' (੪੩),* ਤਥਾ—*'ਕਦਿ ਪਾਵਉ ਸਾਧ ਸੰਗੁ' (੬੮੭)।*

**ਕਾਦੀ**[੧] [*ਸੰ: । ਅਰਬੀ, ਕ਼ਾਦੀ*] ਕਾਜ਼ੀ, ਨਿਆਂ ਕਰਨ ਵਾਲਾ। ਯਥਾ—*'ਕਾਦੀ ਕੂੜੁ ਬੋਲਿ ਮਲੁ ਖਾਇ' (੬੬੨)।* ਦੇਖੋ, 'ਕਾਜੀ'

**ਕਿਦੂ** [*ਪ੍ਰ: ਵਾ: । ਪੰਜਾਬੀ, ਕਿਧਰੋਂ ਦਾ ਦੂਸਰਾ ਰੂਪ*] ਕਿਸ ਥਾਂ ਤੋਂ, ਕਿਹੜੀਓਂ। ਯਥਾ—*'ਕਿਦੂ ਥਾਵਹੁ ਹਮ ਆਏ' (੧੫੬)।*

**ਕੁਦ** [*ਕ੍ਰਿ: । ਸੰਸਕ੍ਰਿਤ, ਸ੍ਕੰਦਨੰ। ਪ੍ਰਾਕ੍ਰਿਤ , ਕੁੱਦਣ। ਪੰਜਾਬੀ, ਕੁੱਦਣਾ=ਟੱਪਣਾ*] ਦੌੜ ਦੌੜ ਕੇ। ਯਥਾ—*'ਕੁਦਿ ਕੁਦਿ ਚਰੈ ਰਸਾਤਲਿ ਪਾਇ' (੩੨੬),* (ਅਮੋੜ ਭੈਂਸਾ ਜਿਕੁਰ) ਕੁਦ ਕੁਦ ਕੇ (ਹਰਾ ਘਾਸ) ਚਰਦਾ ਹੈ ਤੇ ਫਿਰ ਟੋਏ ਵਿਚ ਡਿਗਦਾ ਹੈ ਤਿਵੇਂ (ਜੀਵ) {ਕੁਦਿ ਕੁਦਿ} ਪ੍ਰਸੰਨ ਹੋ ਕੇ {ਚਰੈ} (ਵਿਸ਼ਯ) ਭੋਗਦਾ ਹੈ ਤੇ ਫਿਰ {ਰਸਾਤਲਿ} ਨਰਕ ਵਿਚ ਪੈਂਦਾ ਹੈ।

**ਕੁੰਦ** [*ਸੰ: । ਸੰਸਕ੍ਰਿਤ, ਕੁੰਦ:*] ਚਾਂਦਨੀ ਦੇ ਯਾ ਮਰਤਬਾਨ ਦੇ ਫੁਲ (ਇਕ ਪ੍ਰਕਾਰ ਦਾ ਚੰਬਾ)। ਯਥਾ—*'ਪੀਤ ਬਸਨ ਕੁੰਦ ਦਸਨ' (੧੪੦੨),* ਪੀਲੇ ਬਸਤ੍ਰ ਹਨ ਤੇ ਮਰਤਬਾਨ ਦੇ ਫੁਲਾਂ ਵਾਂਙ ਦੰਦ ਹਨ।

**ਕੁੰਦੇ** [*ਸੰ: । ਫ਼ਾਰਸੀ, ਕੁੰਦਹ*] ਬੰਦੂਕ ਦਾ ਦਸਤਾ, ਬੰਦੂਕ। ਯਥਾ—*'ਚੜਿਕੈ ਘੋੜੜੈ ਕੁੰਦੇ ਪਕੜਹਿ' (੩੨੨),* ਭਾਵ ਇਹ ਕਿ ਗਯਾਨ ਦੇ ਘੋੜੇ ਪੁਰ ਚੜ੍ਹ ਕੇ ਉਪਦੇਸ਼ ਦੀਆਂ ਬੰਦੂਕਾਂ ਪਕੜਦੇ ਹਨ। ਅਗੇ ਲਿਖਿਆ ਹੈ ਕਿ ਖੂੰਡੀ ਦੇ ਖਿਡਾਰੀ ਹਨ, ਭਾਵ ਵਿਸ਼ਯਾਸ਼ਕਤ ਹਨ।

**ਕੰਦ/ਕੰਦਾ** ਦੇਖੋ, 'ਕੰਦ ਮੂਲ'

**ਕੋਦਉ** [*ਸੰ: । ਸੰਸਕ੍ਰਿਤ, ਕੋਦ੍ਰਵ। ਪੰਜਾਬੀ, ਕੋਧਰਾ, ਕੋਧਾ*] ਕੋਧਰਾ। ਇਕ ਪ੍ਰਕਾਰ ਦਾ ਨਖਿੱਧ ਅੰਨ। ਯਥਾ—*'ਕੋਦਉ ਕੋ ਭੁਸੁ ਖਈ ਹੈ' (੫੨੪),* ਕੋਧਰੇ ਦੀ ਤੂੜੀ ਤੈਨੂੰ ਖਾਣੀ ਪਏਗੀ।

**ਕਦਾ ਕਰਣੀ** [*ਕ੍ਰਿ: । ਸੰਸਕ੍ਰਿਤ, ਕਦ=ਮਾਰਣਾ। ਅਰਬੀ, ਕਤਅ= ਕਟ ਦੇਣਾ*] ਕੱਟਣਾ, ਦੂਰ ਕਰਨਾ। ਯਥਾ—*'ਨੀਲੀ ਸਿਆਹੀ ਕਦਾ ਕਰਣੀ' (੧੬),* ਸਾਡੀ ਨੀਲੀ ਪੋਸ਼ਾਕ ਇਹੋ ਹੈ, ਜੋ (ਪਾਪਾਂ ਦੀ) ਸਿਆਹੀ {ਕਦਾ ਕਰਣੀ} ਕੱਟ ਦਿਤੀ ਹੈ।

**ਕੈ ਦੋਖੜੈ** [*ਪ੍ਰ: ਵਾ: । ਪੰਜਾਬੀ, ਕੈ+ਦੋਖ+ੜੈ*] ਕਿਸ ਦੋਖ ਨਾਲ। ਯਥਾ—*'ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ' (੧੪੧੨)।*

**ਕਦੰਚ/ਕਦਾਂਚ** [*ਕ੍ਰਿ: ਵਿ: । ਸੰਸਕ੍ਰਿਤ, ਕਦਾਚਿਤ ਯਾ ਕਦਾਚਨ। ਸਹਸਕ੍ਰਿਤ, ਕਦੰਚ ਯਾ ਕਦਾਂਚ*] ਕਦੇ ਭੀ। ਯਥਾ—*'ਕਦੰਚ ਕਰੁਣਾ ਨ ਉਪਰਜਤੇ' (੧੩੫੮),* ਕਦੇ ਬੀ ਕਿਰਪਾ ਨਹੀਂ ਪੈਦਾ ਹੁੰਦੀ। ਤਥਾ—*'ਕਦਾਂਚ ਨਹ ਸਿਮਰੰਤਿ ਨਾਨਕ' (੭੦੭)।*

**ਕਦਾਂਚਹ** [*ਕ੍ਰਿ: ਵਿ: । ਦੇਖੋ, 'ਕਦਾਂਚ'*] ਕਦੇ ਬੀ। ਯਥਾ—*'ਨਹ ਸਿਮਰੰਤ ਮਰਣੰ ਕਦਾਂਚਹ' (੧੩੫੪)।*

---

੧. ਅਰਬੀ ਜ਼ੁਆਦ ਦੀ ਅਵਾਜ਼ 'ਜ਼' ਤੇ 'ਦ' ਦੇ ਵਿਚਕਾਰ ਹੈ, ਇਸ ਕਰਕੇ ਕਈ ਵੇਰ ਇਸ ਨੂੰ 'ਜ਼' ਤੇ ਕਈ ਵੇਰ 'ਦ' ਭੀ ਬੋਲ ਲੈਂਦੇ ਹਨ।

**ਕੁੰਦ ਦਸਨ** ਦੇਖੋ, 'ਕੁੰਦ'

**ਕਦਮ** [*ਸੰ: । ਅਰਬੀ, ਕਦਮ*] ਚਰਨ, ਪੈਰ।

**ਕੁਦਮ** [*ਸੰ: । ਪੰਜਾਬੀ, ਕੁਦਣਾ ਤੋਂ ਕੁਦਮ=ਛਾਲਾਂ। ਪ੍ਰਾਕ੍ਰਿਤ, ਕੁੰਦਨ। ਦੇਖੋ, 'ਕੁਦ'*]।

੧. ਕਲੋਲ। ਯਥਾ—*'ਕੁਦਮ ਕਰੇ ਪਸੁ ਪੰਖੀਆ' (੪੩),* ਪਸੂ ਪੰਖੀ ਕਲੋਲ ਕਰਦੇ ਹਨ, ਅਚਾਨਕ ਹੀ ਕਾਲ ਕਰ ਗ੍ਰਸੇ ਜਾਂਦੇ ਹਨ।

੨. ਕੁੱਦਣਾ, ਟੱਪਣਾ, ਲਾਡ ਕਰਨਾ। ਯਥਾ—*'ਕੁਦਮ ਕਰੈ ਗਾਡਰ ਜਿਉ ਛੇਲ' (੮੯੯),* ਜੈਸੇ ਭੇਡ ਨਾਲ ਛੇਲਾ ਖੇਲਾਂ ਕਰਦਾ ਹੈ।

**ਕੰਦ ਮੂਲ** [*ਸੰ: । ਸੰਸਕ੍ਰਿਤ, ਕੰਦ=ਗੰਢਦਾਰ ਜੜ੍ਹਾਂ, ਜੋ ਖਾਣ ਲਾਇਕ ਹੋਣ। ਮੂਲ=ਜੜ੍ਹ। ਵਿਸ਼ੇਸ਼ ਕਰਕੇ ਖਾਣ ਵਾਲੀ ਜੜ੍ਹ*]

੧. ਇਸ ਤਰ੍ਹਾਂ ਕੰਦ ਮੂਲ ਦੇ ਅਰਥ ਬਣਦੇ ਹਨ, ਓਹ ਬਨਸਪਤੀ ਦੀਆਂ ਚੀਜ਼ਾਂ ਜਾਂ ਜ਼ਿਮੀਂ ਵਿਚੋਂ ਖਾਣ ਵਾਲੀਆਂ ਨਿਕਲਦੀਆਂ ਹਨ। ਜਿਸ ਤਰ੍ਹਾਂ ਆਲੂ, ਕਚਾਲੂ, ਰਤਾਲੂ, ਜ਼ਿਮੀਕੰਦ, ਸ਼ਕ੍ਰਕੰਦ ਯਾ ਮੂਲੀਆਂ, ਗਾਜਰਾਂ, ਗੋਂਗਲੂ।

੨. ਪਰੰਤੂ ਨੀਪਾਲ ਦੀ ਤ੍ਰਾਈ ਵਿਚ ਇਕ ਛੋਟੇ ਬੂਟੇ ਦੀ ਜੜ੍ਹ ਹੈ ਜੋ ਸਾਧੂ ਲੋਕ ਭੁੰਨ ਕੇ ਖਾਇਆ ਕਰਦੇ ਹਨ। ਜ਼ਿਮੀਕੰਦ ਯਾ ਰਤਾਲੂ ਹੈ ਯਾ ਉਨ੍ਹਾਂ ਵਰਗਾ।

੩. ਆਮ ਵਰਤਾਰੇ ਵਿਚ ਮੂਲ ਤਾਂ ਕਹਿੰਦੇ ਹਨ, ਓਹ ਜੋ ਖਾਣ ਲਾਇਕ ਜੜ੍ਹਾਂ ਵਰਗੀਆਂ ਗੰਢੀਆਂ ਯਾ ਥੋਰੇਸ਼ੇ ਲੰਬੀਆਂ ਯਾ ਗੋਲ ਵਸਤਾਂ ਜੋ ਜ਼ਿਮੀਂ ਦੇ ਅੰਦਰੋਂ ਨਿਕਲਣ ਤੇ ਕੰਦ ਓਹ ਫਲ ਜੋ ਵੇਲਾਂ ਬੂਟਿਆਂ ਬ੍ਰਿਛਾਂ ਦੇ ਨਾਲ ਲਟਕਣ, ਜੈਸੇ ਬਿਲ। ਯਥਾ—*'ਕੰਦ ਮੂਲੁ ਆਹਾਰੋ ਖਾਈਐ' (੮੩੮),* ਤਥਾ—*'ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ' (੮੫੫)।*

ਇਹ 'ਚੁਨੀ ਖਾਈਐ' ਦਸਦਾ ਹੈ ਕਿ 'ਕੰਦ' ਐਸੀ ਸ਼ੈ ਹੈ ਜੋ ਜ਼ਿਮੀਂ ਵਿਚੋਂ ਨਹੀਂ ਪੁੱਟਣੀ ਪਰ ਬ੍ਰਿਛਾਂ ਤੋਂ ਢੱਠੀ ਚੁਣਦੇ ਹਨ।

**ਕਦੂਰੀ** [*ਸੰ: । ਸੰਸਕ੍ਰਿਤ, ਕਦ=ਮਾਰਨਾ*]

੧. ਕੱਟਣਾ। ਯਥਾ—*'ਮਿਸਿਮਿਲਿ ਤਾਮਸੁ ਭਰਮੁ ਕਦੂਰੀ' (੧੧੫੮),* ਭਰਮ ਦਾ ਕੱਟਣਾ।

੨. [*ਸੰ: । ਅਰਬੀ, ਕਦਰ=ਮੈਲਾ ਹੋਣਾ, ਇਸ ਤੋਂ ਕਦੂਰਤ ਬਣਦਾ ਹੈ। ਪੰਜਾਬੀ ਲਹਿਜੇ ਨੇ ਕਦੂਰੀ ਢਾਲ ਲਿਆ ਹੈ*] ਮੈਲ, ਅੰਧਕਾਰ, ਰੰਜ। ਤੁਕ ਦਾ ਅਰਥ ਬਣੇਗਾ—ਮੈਲ, ਭਰਮ, ਗੁੱਸਾ ਮੇਟਦੇ।

**ਕਾਦਰੁ** [*ਗੁ: । ਅਰਬੀ, ਕ਼ਾਦਰ*] ਸ਼ਕਤੀਮਾਨ, ਬਲੀ, ਖ਼ੁਦਾ ਦਾ ਨਾਉਂ ਹੈ ਜੋ ਸਰਬ ਸ਼ਕਤੀਮਾਨ ਹੈ। ਯਥਾ—*'ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ' (੯੬੬),* ਰਚਣਹਾਰ ਤੇ ਕਾਦਰ (ਰੱਬ) ਨਿਆਉਂ ਕਰਦਾ ਹੈ, (ਸੋ ਜਦ) ਜੋਖਿਆ ਜਾਣਾ (ਅਦਲ) ਹੋ ਰਿਹਾ ਹੈ ਤਾਂ ਕੀਕੂੰ ਬੋਲਿਆ ਜਾਵੇ। ਦੇਖੋ, 'ਕੁਦਰਤ ੩.', ਦੇਖੋ, 'ਕਾਦਰ ਕਰਣ'

**ਕੇਦਾਰ** [*ਸੰ: । ਸੰਸਕ੍ਰਿਤ*] ਹਿਮਾਲੇ ਪਰਬਤ ਤੇ ਇਕ ਚੋਟੀ ਦਾ ਨਾਮ ਹੈ, ਜਿਥੇ ਕੇਦਾਰ ਨਾਥ ਨਾਮੇਂ ਮੰਦਰ ਹੈ। ਯਥਾ—*'ਕੇਦਾਰੁ ਥਾਪਿਓ ਮਹਸਾਈ' (੧੨੬੩),* ਸ਼ਿਵ ਜੀ ਨੇ ਕੇਦਾਰ (ਤੀਰਥ) ਥਾਪਿਆ।

**ਕੇਦਾਰਾ** [*ਸੰ: । ਸੰਸਕ੍ਰਿਤ, ਕੇਦਾਰ*] ਰਾਗਨੀ ਦਾ ਨਾਉਂ ਹੈ, ਜੋ ਹੁਨਾਲ ਦੀ ਰੁੱਤੇ ਅੱਧੀ ਰਾਤ ਨੂੰ ਗਾਉਂਦੇ ਹਨ।

ਗੁਰਮਤਿ ਸੰਗੀਤ ਵਿਚ ਮੇਘ ਰਾਗ ਦਾ ਪੁਤ੍ਰ ਹੈ, ਪਾਵਸ ਤੇ ਮਲਾਰ ਮਿਲ ਕੇ ਬਣਦਾ ਹੈ। ਰਾਗਾਰਣਵ ਮੱਤ ਵਿਚ ਨਟ ਦੀ ਰਾਗਨੀ ਮੰਨੀ ਹੈ, ਭਾਰਤ ਮਤ ਵਿਚ ਦੀਪਕ ਦੀ ਰਾਗਨੀ ਹੈ, ਇਹੋ ਹਨੂਮੰਤ੍ਰ ਮੱਤ ਵਿਚ ਹੈ। ਸ਼ਿਵ ਮੱਤ ਵਿਚ ਕੇਦਾਰ ਗੌੜ ਸਿਰੀ ਰਾਗ ਦੀ ਰਾਗਨੀ ਹੈ।[੧] ਯਥਾ—*'ਕੇਦਾਰਾ ਰਾਗਾ ਵਿਚ ਜਾਣੀਐ' (੧੦੮੭)*, ਤੁਕ ਦਾ ਦੂਸਰਾ ਅਰਥ ਐਉਂ ਬੀ ਕਰਦੇ ਹਨ—ਪ੍ਰੀਤਾਂ ਵਿਖੇ {ਦਾਰਾ} ਇਸਤ੍ਰੀ ਪ੍ਰੀਤਾਂ ਕਿਆ ਹੈ, ਤਾਤਪਰਜ ਕੁਝ ਨਹੀਂ ਹੈ।

**ਕੇਦਾਰੈ** ਦੇਖੋ, 'ਕੇਦਾਰਾ'

**ਕਾਦਰ ਕਰਣ** [*ਸੰ: । ਅਰਬੀ, ਕ਼ਾਦਰ । ਦੇਸ਼ ਭਾਸ਼ਾ, ਕਰਣ=ਕਰਨ ਵਾਲਾ*] ਸਮਰੱਥ, ਕਰਨ ਵਾਲਾ (ਜਗਤ ਦੇ)। ਯਥਾ—*'ਕੁਦਰਤਿ ਕਾਦਰ ਕਰਣ ਕਰੀਮਾ' (੧੦੮੪)।*

**ਕੁਦਰਤਿ** [*ਸੰ: । ਅਰਬੀ, ਕ਼ੁਦਰਤ*]

੧. ਬਲ, ਤਾਕਤ, ਸ਼ਕਤੀ, ਮਾਇਆ। ਯਥਾ—*'ਕੁਦਰਤਿ ਜੀਅ ਜਹਾਨ' (੪੬੪)*, ਸ਼ਕਤੀ ਤੋਂ ਜਹਾਨ ਅਤੇ ਜੀਆਂ ਨੂੰ ਰਚਦਾ ਹੈ।

੨. ਰਚਨਾ। ਸਾਰੇ ਸੰਸਾਰ ਵਿਚ ਜੋ ਕਰਤਾਰ ਦੀ ਰਚੀ ਹੋਈ ਦਿੱਸ ਰਹੀ ਹੈ, ਸੋ ਕੁਦਰਤ[੨]।

੩. ਕੁਦਰਤ ਉਹ ਜੋ ਰਚੀ ਗਈ, ਜੋ ਪ੍ਰਕਾਸ਼ ਪਾ ਗਈ। ਜਿਸ ਤੋਂ ਪ੍ਰਕਾਸ਼ ਪਾਂਦੀ ਹੈ ਉਹ ਸਦਾ ਇਕ ਰਸ ਹੈ, ਜੋ ਪ੍ਰਕਾਸ਼ ਪਾਂਦੀ ਹੈ ਉਹ ਬਦਲਣਹਾਰ ਹੈ। ਸੋ ਕੁਦਰਤ ਪ੍ਰਕਾਸ਼[੩] ਹੈ, ਜਿਸ ਤੋਂ ਪ੍ਰਕਾਸ਼ਦੀ ਹੈ ਉਹ ਕਾਦਰ[੪] ਹੈ।

**ਕੁਦਰਤੀ** [*ਸੰ: । ਅਰਬੀ, ਕ਼ੁਦਰਤ । 'ਈ' ਪੰਜਾਬੀ ਪ੍ਰਤੇ*] ੧. ਕੁਦਰਤ ਤੋਂ। ਯਥਾ—*'ਕਰਤੇ ਕੁਦਰਤੀ ਮੁਸਤਾਕੁ (੭੨੪)*, ਹੇ ਕਰਤੇ ਤੇਰੀ ਕੁਦਰਤ ਤੋਂ (ਮੈਂ ਤੇਰੇ ਉਤੇ) ਮੋਹਿਤ ਹਾਂ।

੨. [*ਗੁ:*] ਅਸਲੀ, ਜੋ ਬਨਾਵਟੀ ਨਾ ਹੋਵੇ। ਦੇਖੋ, 'ਕੁਦਰਤੀ ਨੂਰ'

**ਕੁਦਰਤੀ ਨੂਰ** [*ਵਿਸ਼ੇਸ਼ਣ ਵਿਸ਼ੇਸ਼ਜ । ਅਰਬੀ*] ਈਸ਼੍ਵਰ ਪ੍ਰਕਾਸ਼। ਉਹ ਪ੍ਰਕਾਸ਼ ਜੋ ਬਨਾਉਟੀ ਨਹੀਂ, ਅਸਲੀ ਅਜ਼ਲੀ ਹੈ। ਯਥਾ—*'ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ' (੯੬੭)*। ਦੇਖੋ, 'ਕੁਦਰਤਿ'

**ਕੰਦ੍ਰਪ** [*ਸੰ: । ਸੰਸਕ੍ਰਿਤ, ਕੰਦ੍ਰਪ=ਕਾਮ ਦਾ ਦੇਵਤਾ*] ਕਾਮ। ਯਥਾ—*'ਕੰਦ੍ਰਪ ਕੋਟਿ' (੧੧੬੩)।*

**ਕਦਲੀ** [*ਸੰ: । ਸੰਸਕ੍ਰਿਤ*] ਕੇਲਾ। ਯਥਾ—*'ਕਦਲੀ ਪੁਹਪ ਧੂਪ ਪਰਗਾਸ' (੧੧੬੨)*, ਆਤਮਾ ਦਾ ਰੰਗ ਕੇਲੇ ਦੇ ਫੁਲ ਵਾਂਙੂ ਅਰ ਧੂਪ ਤਰ੍ਹਾਂ ਪ੍ਰਕਾਸ਼ ਅਰਥਾਤ ਜਯੋਤੀ ਸਰੂਪ ਹੈ। ਅੱਗੇ ਲਿਖਿਆ ਹੈ, ਉਸ ਦੇ ਚਰਨ ਕਮਲ ਦੀ ਰਜ ਵਿਚ ਨਿਵਾਸ ਕੀਤਾ ਹੈ, ਤੱਤ ਇਹ ਕਿ ਉਸ ਦੇ ਧਯਾਨ ਵਿਚ ਮਗਨ ਹਨ। ਅਥਵਾ ਕਦਲੀ ਤੇ ਫੁਲ ਪ੍ਰਕਾਸ਼ {ਪਰਗਾਸ} ਆਰਤੀ, ਪਰਾਗ ਅਰ ਪੰਕਜ ਆਦਿ ਪਦਾਰਥਾਂ ਵਿਖੇ ਸਤਿਚਿਤ ਪੂਰਣ ਹੈ।

---

੧. *'ਗੁਰਮਤਿ ਸੰਗੀਤ'*—ਕ੍ਰਿਤ ਡਾ: ਚਰਨ ਸਿੰਘ ਜੀ।

੨. Nature

੩. Phenomena

੪. ਆਸਾ ਦੀ ਵਾਰ ਵਿਚ ਜੋ ਕੁਦਰਤ ਤੇ ਕਾਦਰ ਦੀ ਪੌੜੀ ਹੈ, ਉਸ ਵਿਚ ਸੰਖਯਾ ਕਰਕੇ ਕੁਦਰਤ ਹੇਠ ਆਉਣ ਵਾਲੇ ਸਾਰੇ ਪਦਾਰਥਾਂ ਦੀ ਸੰਖਯਾ (Category) ਦਿਤੀ ਹੈ।

**ਕੰਧੁ** [*ਸੰ: । ਸੰਸਕ੍ਰਿਤ, ਸ੍ਕੰਧ*[੧]] ਸਰੀਰ, ਦੇਹ। ਯਥਾ—*'ਭਗਤ ਕੀ ਨਿੰਦਾ ਕੰਧੁ ਛੇਦਾਵੈ' (੧੧੪੫)*, ਭਗਤ ਦੀ ਨਿੰਦਾ ਕਰਨ ਤੇ ਦੇਹ ਛਿਜਦੀ ਹੈ। ਤਥਾ—*'ਖੀਨ ਖਰਾਬੁ ਹੋਵੈ ਨਿਤ ਕੰਧੁ' (੩੫੪)*, ਤਥਾ—*'ਕਚੀ ਕੰਧ ਕਚਾ ਵਿਚਿ ਰਾਜੁ' (੨੫)।*

**ਕੰਧੀ** [*ਸੰ: । ਲ: ਪੰਜਾਬੀ, ਕੰਧੀ । ਪੰਜਾਬੀ, ਕੰਢੀ, ਕੰਢਾ*] ਕਿਨਾਰਾ ਨਦੀ ਦਾ। ਯਥਾ—*'ਕੰਧੀ ਵਹਣ ਨ ਢਾਹਿ' (੧੩੮੨)*, ਹੇ ਦਰਿਆਉ ਦੇ ਵਹਿਣ, ਤੂੰ {ਕੰਧੀ} ਕਿਨਾਰੇ ਨਾ ਡੇਗ, ਕਿਉਂ ਜੋ ਤੂੰ ਬੀ ਲੇਖਾ ਦੇਣਾ ਹੈ। ਇਹ ਉਪਦੇਸ਼ ਉਸ ਪੁਰ ਹੈ, ਜੋ ਵਡੇ ਹੋ ਕੇ ਛੋਟਿਆਂ ਨੂੰ ਦੁਖ ਦਿੰਦੇ ਹਨ। ਤਥਾ—*'ਕੰਧੀ ਕੇਰੈ ਹੇਤ' (੧੩੮੨)*, ਭਾਵ ਕੰਧੀ ਰੂਪੀ ਦੇਹਾਂ ਦੇ ਕੇਰਨ ਵਾਸਤੇ (ਕਾਲ ਰੂਪੀ ਲੰਮੀ ਨਦੀ ਵਹਿ ਰਹੀ ਹੈ)। ਤਥਾ—*'ਅੰਧੇ ਤੂੰ ਬੈਠਾ ਕੰਧੀ ਪਾਹਿ' (੪੩)*, ਤਥਾ—*'ਕੰਧੀ ਉਤੈ ਰੁਖੜਾ' (੧੩੮੨)।*

**ਕੁਧਕਾ** [*ਸੰ: । ਦੇਸ਼ ਭਾਸ਼ਾ, ਕੁ+ਧਕਾ*] ਖੋਟਾ ਧੱਕਾ, ਭਾਵ ਨਰਕਾਂ ਵਿਚ ਗਿਰਾਉ। ਯਥਾ—*'ਨਤਰ ਕੁਧਕਾ ਦਿਵਈਹੈ ਰੇ' (੮੫੫)।*

**ਕਾਧਨ** [*ਸੰ: । ਹਿੰਦੀ, ਕੰਧਾ । ਸੰਸਕ੍ਰਿਤ, ਸ੍ਕੰਧ*] ਕੰਧਾ, ਮੋਢਾ। ਯਥਾ—*'ਫਾਟੇ ਨਾਕਨ ਟੂਟੇ ਕਾਧਨ' (੫੨੪)*, ਨੱਕ ਅਰ ਕੰਧਾ ਟੁੱਟ ਜਾਵੇਗਾ, ਬਲਦ ਯੋਨੀ ਵਿਚ।

**ਕੈਧਰਿ** [*ਪ੍ਰ: । ਪੰਜਾਬੀ, ਕੈ+ਧਿਰ*] ਕਿਧਰ, ਕਿਸ ਪਾਸ। ਯਥਾ—*'ਤੁਧਨੋ ਛੋਡਿ ਜਾਈਐ ਪ੍ਰਭ ਕੈਂਧਰਿ' (੩੭੧)।*

**ਕਨ** [*ਸੰ: । ਸੰਸਕ੍ਰਿਤ, ਕਰ੍ਣ । ਪ੍ਰਾਕ੍ਰਿਤ, ਕਣ੍ਣ । ਪੰਜਾਬੀ, ਕੰਨ*] ਜਿਸ ਇੰਦ੍ਰਯ ਨਾਲ ਸੁਣੀਦਾ ਹੈ, ਕੰਨ। ਯਥਾ—*'ਜਿਨਿ ਕਨ ਕੀਤੇ ਅਖੀ ਨਾਕੁ' (੬੬੧)।*

**ਕਨਿ** [*ਅ: । ਪੰਜਾਬੀ, ਪਹਾੜ ਵਿਚ ਕਨੇ, ਕੰਨੇ ਬੋਲਦੇ ਹਨ*] ਪਾਸ, ਸਮੀਪ। ਯਥਾ—*'ਆਇ ਨ ਸਕਾ ਤੁਝ ਕਨਿ ਪਿਆਰੇ' (੫੫੮)।*

**ਕਾਨ** [*ਸੰ: । ਪੰਜਾਬੀ, ਕਾਲਾ*]

੧. ਕਾਨੇ। ਸਰਕੜੇ ਦੀ ਇਕ ਮੋਟੀ ਕਿਸਮ ਜਿਸ ਤੇ ਜੁਲਾਹੇ ਮੁੱਢਿਆਂ ਤੋਂ ਸੂਤ ਉਧੇੜ ਕੇ ਤਾਣਾ ਤਣਦੇ ਹਨ। ਯਥਾ—*'ਦੁਆਰ ਊਪਰਿ ਝਿਲਕਾਵਹਿ ਕਾਨ' (੮੭੧)*, ਭਾਵ ਇਹ ਕਿ ਤਾਣੀ ਦਾ ਨਾਮ ਨਹੀਂ, ਕਾਨੇ ਹੀ ਨਜ਼ਰ ਆਉਂਦੇ ਹਨ।

੨. ਉਹ ਕਾਨੇ ਜੋ ਜ਼ਿਮੀਂ ਵਿਚ ਖੜੇ ਹਨ, ਪੱਤੇ ਸੜ ਗਏ ਹਨ ਤੇ ਉਹ ਕਾਲੇ ਸਾੜ ਸਣੇ ਖੜੇ ਹਨ। ਯਥਾ—*'ਦੀਸਹਿ ਦਾਧੇ ਕਾਨ ਜਿਉ ਜਿਨ ਮਨਿ ਨਾਹੀ ਨਾਉ' (੧੩੬੪)*, ਤਥਾ—*'ਜਿਉ ਡਵਿ ਦਧਾ ਕਾਨੁ' (੬੩)।*

੩. ਤੀਰ। ਯਥਾ—*'ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ' (੬੯੩)।*

੪. [*ਸੰ: । ਦੇਖੋ, 'ਕਾਣ'*] ਕਾਣ, ਮੁਥਾਜੀ। ਯਥਾ—*'ਜਿਹ ਸਿਮਰਨਿ ਨਾਹੀ ਤੁਹਿ ਕਾਨਿ' (੬੭੧)।*

੫. [*ਦੇਖੋ, 'ਕੰਨੁ ੩.'*] ਸ੍ਰੀ ਕ੍ਰਿਸ਼ਨ ਜੀ। ਯਥਾ—*'ਗਾਵਨਿ ਕਾਨੁ'। (੪੬੫)*

**ਕਾਨੀ/ਕੰਨੀ** [*ਸੰ: । ਪੰਜਾਬੀ*] ੧. ਕੰਨਾਂ ਨਾਲ। ਯਥਾ—*'ਹਰਿਕੇ ਸੰਤ ਸੁਨਹੁ ਜਸੁ ਕਾਨੀ' (੬੬੭)*, ਤਥਾ—*'ਸੇ ਗੁਰਸਿਖ ਧਨੁ ਧੰਨੁ ਹੈ*

---

੧. ਸੰਸਕ੍ਰਿਤ ਵਿਚ ਸ੍ਕੰਧ ਦਾ ਅਰਥ ਹੈ ਮੋਢਾ ਤੇ ਦੇਹ, ਸਰੀਰ; ਪੰਜਾਬੀ ਵਿਚ ਕੰਧ ਘਰ ਦੀ ਦੀਵਾਰ ਨੂੰ ਕਹਿੰਦੇ ਹਨ, ਪਰ ਏਥੇ ਜਾਪਦਾ ਹੈ ਕਿ ਸੰਸਕ੍ਰਿਤ ਸ੍ਕੰਧ ਤੋਂ ਹੀ ਕੰਧ ਪੰਜਾਬੀ ਵਿਚ ਵਰਤੀਂਦਾ ਰਿਹਾ ਹੈ।

*ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ' (੫੯੦)*। ਦੇਖੋ, 'ਕਨ'

. [*ਸੰ:। ਦੇਖੋ, 'ਕਾਣ, ਕਨੌਂਡ, ਖ਼ੁਸ਼ਾਮਤ'*] ਦੇਖੋ, 'ਮਨਈ'

**ਨੇ** [*ਗੁ:। ਸੰਸਕ੍ਰਿਤ, ਕਾਣ। ਪੰਜਾਬੀ, ਕਾਣਾ*] ੧. ਕਾਣੇ, ਇਕ ਅੱਖੇ। ਯਥਾ—*'ਅਵਰਨ ਹਸਤ ਆਪਿ ਹਹਿ ਕਾਂਨੇ' (੩੩੨)*, ਭਾਵ ਆਪ ਕਸੂਰੀ ਹਨ ਪਰ ਲੋਕਾਂ ਨੂੰ ਹਸਦੇ ਹਨ, ਆਪਣੇ ਪਾਪਾਂ ਵਲ ਨਹੀਂ ਵੇਖਦੇ ਤੇ ਲੋਕਾਂ ਦੇ ਪਾਪ ਵੇਖਦੇ ਹਨ।

**ਨਿ** [*ਪ੍ਰ: ਵਾ:। ਪੰਜਾਬੀ*] ਕਿਸ। ਯਥਾ—*'ਕਿਨਿ ਬਿਧਿ ਬਾਧਾ ਕਿਨਿ ਬਿਧਿ ਛੂਟਾ' (੧੩੧)*।

**ਨੈ** [*ਪ੍ਰ: ਵਾ:। ਪੰਜਾਬੀ*] ਕਿਸੇ ਨੇ। ਯਥਾ—*'ਕਿਨੈ ਨ ਪਰਚਾ ਲਾਇਆ' (੪੧੮)*, ਕਿਸੇ ਨੇ ਕਰਾਮਾਤ ਲਾ ਕੇ ਦਿਖਾਈ।

**ਨ** [*ਪ੍ਰ: ਵਾ:। ਪੰਜਾਬੀ, ਕੀ+ਨਹੀ*] ਕਿਆ ਨਹੀਂ। ਯਥਾ—*'ਕੀ ਨ ਸੁਣੇਹੀ ਗੋਰੀਏ' (੨੩)*, {ਗੋਰੀਏ} ਭਾਵ ਹੇ ਜਗਜਾਸੂ, ਕਿਆ ਨਹੀਂ ਤੂੰ ਸੁਣਿਆ।

**ਨਾ** [*ਕ੍ਰਿ:। ਪੂਰਬੀ*] ਕੀਤਾ। ਯਥਾ—*'ਤੈ ਨਰ ਕਿਆ ਪੁਰਾਨ ਸੁਨਿ ਕੀਨਾ' (੧੨੫੩)*।

**ਨ** [*ਕ੍ਰਿ:। ਫ਼ਾਰਸੀ*] ਕਰ। ਯਥਾ—*'ਦਰ ਗੋਸ ਕੁਨ ਕਰਤਾਰ' (੭੨੧)*, ਹੇ ਕਰਤਾਰ! ਕੰਨਾਂ ਵਿਚ (ਸੁਣਨਾ) ਕਰ।

**ਨੀ** [*ਸੰ:। ਫ਼ਾਰਸੀ, ਕਰਦਨ ਤੋਂ ਕੁਨ, ਕੁਨ ਤੋਂ ਕੁਨੀ। ਜਿਸ ਤਰ੍ਹਾਂ ਕਾਰ ਕੁਨ=ਕੰਮ ਕਰਨ ਵਾਲਾ। ਕਾਰ ਕੁਨੀ=ਕੰਮ ਕਰਨ ਦੀ ਮੁਖਿ ਤਿਆਰੀ*] ੧. ਕਰਨੀ, ਮੁਖ਼ਤਯਾਰੀ। ਯਥਾ—*'ਕਾਰਕੁਨੀ ਦੀਈ' (੫੯੩)*, ਗੁਰਾਂ ਨੇ ਸਾਨੂੰ ਕਾਰ ਕਰਨੀ ਦਿੱਤੀ ਹੈ, ਭਾਵ ਮੁਖ਼ਤਿਆਰੀ ਦਿਤੀ ਹੈ।

੨. ਹਾਂਡੀ। ਦੇਖੋ, 'ਕੁੰਨੇ'

**ਨੁ** [*ਪ੍ਰ: ਵਾ:। ਪੰਜਾਬੀ, ਪਹਾੜੀ, ਕੁਣ*] ਕੌਣ। ਯਥਾ—*'ਤੂ ਕੁਨੁ ਰੇ' (੬੯੪)*।

**ਨੇ** [*ਸੰ:। ਸੰਸਕ੍ਰਿਤ, ਕੁੰਡ=ਭਾਂਡਾ। ਪੰਜਾਬੀ, ਕੁੰਨਾ*] ਵੱਡੀ ਹਾਂਡੀ, ਭਾਂਡਾ ਜੋ ਅੱਗ ਤੇ ਰੱਖਦੇ ਹਨ। ਯਥਾ—*'ਕੁੰਨੇ ਹੇਠਿ ਜਲਾਈਐ' (੧੩੮੧)*।

**ਨ** [*ਸ: ਨਾ:। ਸੰਸਕ੍ਰਿਤ, ਤ੍ਰਿਤੀਆ ਕਿਮ੍ ਸ਼ਬਦ ਦੀ*] ਕਿਸੇ ਤਰ੍ਹਾਂ ਕਰਕੇ। ਯਥਾ—*'ਜਨ ਕੀ ਮਹਿਮਾ ਬਰਨਿ ਨ ਸਾਕਉ ਓਇ ਊਤਮ ਹਰਿ ਹਰਿ ਕੇਨ' (੧੨੬੫)*, ਅਨਵਜ ਇਉਂ ਹੈ: ਉਹਨਾਂ ਸੰਤਾਂ ਦਾ ਜਸ ਕਿਸੇ ਪ੍ਰਕਾਰ ਕਰ ਕੇ ਮੈਂ ਵਰਣਨ ਨਹੀਂ ਕਰ ਸਕਦਾ, ਕਿਉਂ ਜੋ ਉਹ ਹਰਿ ਦਾ ਰੂਪ ਹਨ।

**ਨੇ** [*ਸੰ:। ਸੰਸਕ੍ਰਿਤ, ਕੋਣ*] ਨੁੱਕਰੇ। ਯਥਾ—*'ਕੋਨੇ ਬੈਠੇ ਖਾਈਐ' (੧੩੬੫)*, ਨੁਕਰੇ (ਭਾਵ ਲੁਕ ਕੇ) ਬੈਠ ਕੇ ਖਾਈਏ, ਅੰਤ ਪ੍ਰਗਟ ਹੋ ਜਾਂਦੀ ਹੈ।

**ਨੁ/ਕੰਨਿ** [*ਸੰ:। ਸੰਸਕ੍ਰਿਤ, ਸ੍ਕੰਧ। ਪ੍ਰਾਕ੍ਰਿਤ, ਕੰਧ। ਪੁ: ਪੰਜਾਬੀ, ਕੰਨ੍ਹ, ਕੰਨ੍ਹਾ। ਹਿੰਦੀ, ਕੰਧਾ*] ੧. ਮੋਢਾ। ਯਥਾ—*'ਵੇਖਹੁ ਬੰਦਾ ਚਲਿਆ ਚਹੁ ਜਣਿਆ ਦੇ ਕੰਨ੍ਹਿ' (੧੩੮੩)*, ਤਥਾ—*'ਕੰਨਿ ਮੁਸਲਾ ਸੂਫੁ ਗਲਿ' (੧੩੮੦)*।

੨. [*ਸੰ:। ਸੰਪ੍ਰਦਾ*] ਮੋਢੇ ਤੋਂ ਭਾਵ ਸਿਰ ਲੈਂਦੇ ਹਨ। ਯਥਾ—*'ਕੰਨੁ ਕੋਈ ਕਢਿ ਨ ਹੰਘਈ' (੭੩)*, ਕੋਈ ਸਿਰ ਨਹੀਂ ਕੱਢ ਸਕਦਾ।

੩. [*ਸੰਸਕ੍ਰਿਤ, ਕ੍ਰਿਸ਼੍ਰ। ਪ੍ਰਾਕ੍ਰਿਤ ਕਣ੍ਹ। ਪੰਜਾਬੀ ਕਾਨ੍ਹ, ਕਨ੍ਹੈਯਾ, ਸੰਖੇਪ ਕੰਨ੍ਹ*] ਕ੍ਰਿਸ਼ਨ। ਯਥਾ—*'ਕੰਨ੍ਹ ਗੋਪਾਲ' (੪੬੫)*, ਸ੍ਰੀ ਕ੍ਰਿਸ਼ਨ ਜੀ ਦੇ ਸਖੇ, ਗੁਆਲੇ। ਦੇਖੋ, 'ਕੰਨ ਕਹਾਣੀਆਂ', 'ਕੰਨ ਗੋਪਾਲ'

੪. ਸ੍ਰਵਣ, ਕੰਨ। ਯਥਾ—*'ਦੇ ਕੰਨੁ ਸੁਣਹੁ ਅਰਦਾਸਿ ਜੀਉ' (੭੪)*।

**ਕੰਨੀ** [*ਸੰ:। ਪੰਜਾਬੀ*] ਕੰਨਾਂ ਵਿਚ। ਯਥਾ—*'ਕੰਨੀ ਬੁਜੇ ਦੇ ਰਹਾਂ' (੧੩੮੨)*, ਦੇਖੋ, 'ਕਾਨੀ'

**ਕੰਨੇ** [*ਸੰ:। ਸੰਸਕ੍ਰਿਤ, ਕਣ੍ਹ=ਨੇੜੇ। ਪੰਜਾਬੀ ਕੰਠੇ, ਕੰਢੇ, ਕੰਨੇ*] ਕੰਢੇ, ਕਿਨਾਰੇ, ਪਾਸ। ਯਥਾ—*'ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ' (੧੩੮੩)*।

**ਕਿਨਿ ਉਵਟੀਐ** ਦੇਖੋ, 'ਉਵਟੀਐ'

**ਕਿਨਹੀ/ਕਿਨਹੂ** [*ਸ: ਨਾ:। ਦੇਸ਼ ਭਾਸ਼ਾ*] ਕਿਸੇ ਨੇ। ਯਥਾ—*'ਕਿਨਹੀ ਬਨਜਿਆ ਕਾਂਸੀ ਤਾਂਬਾ' (੧੧੨੩)*, ਯਥਾ—*'ਕਿਨਹੂ ਲਾਖ ਪਾਂਚ ਕੀ ਜੋਰੀ' (੩੩੭)*, ਕਿਸੇ ਨੇ ਪੰਜ ਲੱਖ (ਰੁਪਯਾਂ ਦੀ ਥੈਲੀ) ਜੋੜੀ।

**ਕਿਨਾਹ** [*ਪ੍ਰ: ਵਾ:। ਦੇਸ਼ ਭਾਸ਼ਾ*] ੧. ਕਿਨ੍ਹਾਂ ਦਾ ਹੈ। ਯਥਾ—*'ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ' (੫੯੫)*।

੨. [*ਕਿ+ਨਾਹ=ਹੈ ਕਿ ਨਹੀਂ*]

**ਕਿਨੇਹੀ** [*ਪ੍ਰ: ਵਾ:। ਪੁ: ਪੰਜਾਬੀ*] ਕੈਸੀ। ਯਥਾ—*'ਏਹ ਕਿਨੇਹੀ ਚਾਕਰੀ' (੪੭੫)*।

**ਕੰਨਹੁ** [*ਅ:। ਦੇਖੋ, 'ਕੰਨੈ'*] ਨੇੜਿਓਂ, ਕੋਲੋਂ, ਪਾਸੋਂ। ਯਥਾ—*'ਇਹ ਬੁਧਿ ਪਾਈ ਮੈ ਸਾਧੂ ਕੰਨਹੁ' (੭੧੫)*, ਸੰਤਾਂ ਕੋਲੋਂ ਮੈਂ ਇਹ ਬੁਧਿ ਪਾਈ ਹੈ। ਤਥਾ—*'ਸਿਵ ਜੋਤਿ ਕੰਨਹੁ ਬੁਧਿ ਪਾਈ ਸਤਿਗੁਰੂ ਰਖਵਾਲਾ' (੧੩੨੮)*।

**ਕਿਨੇਹਿਆ** [*ਪ੍ਰ: ਵਾ:। ਪੁ: ਪੰਜਾਬੀ*] ਕੈਸੇ ਹਨ, ਕੇਹੋ ਜੇਹੇ ਹਨ। ਯਥਾ—*'ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ' (੩੯੭)*।

**ਕਨਕ/ਕਨਿਕ** [*ਸੰ:। ਸੰਸਕ੍ਰਿਤ*] ਸੋਨਾ। ਯਥਾ—*'ਕਨਿਕ ਕਲਸੁ' (੯੨)*, ਸੋਨੇ ਦਾ ਘੜਾ, ਭਾਵ ਸ਼ੁਧ ਅੰਤਹਕਰਣ। ਤਥਾ—*'ਕਨਕ ਕਟਿਕ' (੯੩)*, ਸੁਨਹਿਰੀ ਕੜੇ। ਤਥਾ—*'ਜੈਸੇ ਕਨਿਕਕਲਾ ਚਿਤੁ ਮਾਂਡੀਅਲੇ' (੯੭੨)*, ਸੋਨੇ ਦੀ ਕਲਾ (ਗਹਿਣਿਆਂ ਆਦਿ) ਵਿਚ (ਜਿਕੁਰ ਸੁਨਿਆਰਾ) ਚਿਤ ਲਾਉਂਦਾ ਹੈ।

**ਕਿਨਕਾ** [*ਸੰ:। ਸੰਸਕ੍ਰਿਤ, ਕਣਿਕ*] ਕਿਣਕਾ ਥੋੜਾ ਜਿਹਾ, ਭੋਰਾ ਮਾਤ੍ਰ। ਯਥਾ—*'ਹਰਿ ਹਰਿ ਸੰਤ ਮਿਲਹੁ ਮੇਰੇ ਭਾਈ ਹਰਿ ਨਾਮੁ ਦ੍ਰਿੜਾਵਹੁ ਇਕ ਕਿਨਕਾ' (੬੫੦)*।

**ਕੰਨ ਕਹਾਣੀਆ** [*ਸੰ:। ਦੇਖੋ, 'ਕੰਨ'*] ਕ੍ਰਿਸ਼ਨ ਲੀਲ੍ਹਾ ਦੀਆਂ ਕਥਾਂ। ਯਥਾ—*'ਕੇਤੀਆ ਕੰਨ੍ਹ ਕਹਾਣੀਆ' (੪੬੪)*।

**ਕੰਨ ਗੋਪਾਲ** [*ਸੰ:। ਦੇਖੋ, 'ਕੰਨੁ ੩.'*] ਸ੍ਰੀ ਕ੍ਰਿਸ਼ਨ (ਦੇ ਸੰਗੀ) ਗੁਆਲੇ। ਯਥਾ—*'ਘੜੀਆ ਸਭੇ ਗੋਪੀਆ ਪਹਰ ਕੰਨ੍ਹ ਗੋਪਾਲ' (੪੬੫)*, ਭਾਵ ਦਿਹਾੜੀ ਦੀਆਂ ਘੜੀਆਂ ਇਹ ਸਭ ਗੋਪੀਆਂ ਹਨ ਤੇ ਪਹਰ ਇਹ ਕ੍ਰਿਸ਼ਨ ਦੇ ਗੁਆਲੇ ਹਨ। ਤਿੰਨ ਘੰਟਿਆਂ ਦਾ ਇਕ ਪਹਰ ਹੁੰਦਾ ਹੈ ਤੇ ਢਾਈਆਂ ਘੜੀਆਂ ਦਾ ਇਕ ਘੰਟਾ ਹੁੰਦਾ ਹੈ।

**ਕਾਨ ਕੁਅਰ** [*ਸੰ:। ਦੇਖੋ, 'ਕੰਨੁ ੩.'। ਪ੍ਰਾਕ੍ਰਿਤ, ਕਣ੍ਹ। ਕੁਮਾਰ*] ਕੁਮਾਰ ਸ੍ਰੀ ਕ੍ਰਿਸ਼ਨ, ਗੱਭਰੂ ਬਾਲਕ ਯਾ ਕ੍ਰਿਸ਼ਨ। ਯਥਾ—*'ਕਾਨ੍ਹ ਕੁਅਰ ਨਿਹਕਲੰਕ' (੧੪੦੩)*।

**ਕਿੰਨਰ** [*ਸੰ:। ਸੰਸਕ੍ਰਿਤ, ਕਿਨ੍ਹਰ*] ਗੰਧਰਬ, ਕੁਵੇਰ ਦੇ ਕੀਰਤਨੀਏ।

**ਕਾਨੜਾ** [*ਸੰ: । ਦੇਸ਼ ਭਾਸ਼ਾ*] [1]ਗੁਰਮਤਿ ਸੰਗੀਤ ਵਿਚ ਦੀਪਕ ਰਾਗ ਦਾ ਪੁਤ੍ਰ ਕਾਨੜਾ ਹੈ, ਜਿਹਾ ਕੁ *'ਗਉਰਾ ਅਉ ਕਾਨਰਾ ਕਲ੍ਹਾਨਾ'(੧੪੩੦),* ਦੇਸਾਖ, ਜੈਤਸਿਰੀ, ਸੁਧਨਾ ਤੇ ਲਲਿਤ ਮਿਲ ਕੇ ਕਾਨਰਾ ਬਣਦਾ ਹੈ। ਦੀਪਕ ਦੀ ਛਾਯਾ ਸਮੇਤ ਹੈ, ਪਰੰਤੂ ਹੋਰਨਾਂ ਮੱਤਾਂ ਵਿਚ ਭਰਤ ਅਤੇ ਹਨੁਵੰਤ ਮੱਤ ਵਿਚ ਮੇਘ ਦਾ ਪੁਤ੍ਰ ਹੈ, ਏਸ ਵਿਚ ਦੇਵ ਗਿਰੀ ਦਾ ਮੇਲ ਹੈ, ਏਹੋ ਸ਼ਹਾਨਾ ਕਾਨੜਾ ਹੈ। ਕਾਲੀ ਨਾਥ ਮੱਤ ਵਿਚ ਭੈਰਵ ਦੀ ਰਾਗਨੀ ਹੈ, ਇਸ ਦਾ ਮੇਲ ਹੋਰ ਹੈ। ਸ਼ਿਵ ਮੱਤ ਵਿਚ ਪੰਚਮ ਦੀ ਰਾਗਨੀ ਹੈ, ਇਸ ਦਾ ਮੇਲ ਹੋਰ ਹੈ। ਇਹ ਰਾਗ ਹੋਰਨਾਂ ਰਾਗਾਂ ਨਾਲ ਮਿਲ ਕੇ ਹੋਰ ਨਾਉਂ ਧਰਾਉਂਦਾ ਹੈ, ਜਿਹਾ ਕੁ ਅਡਾਨਾ ਕਾਨੜਾ, ਨਾਇਕੀ ਕਾਨੜਾ, ਦਰਬਾਰੀ ਕਾਨੜਾ ਆਦਿਕ। ਦੇਖੋ, ਸੰਗੀਤ ਦੇ ਗ੍ਰੰਥ, ਕੋਈ ੧੪ ਲਿਖਦਾ ਹੈ, ਕੋਈ ੨੦, ਕੋਈ ੫, ਕੋਈ ੭, ਆਦਿਕ ਭੇਦ ਹਨ, ਜੋ ਰਾਤ ਦੇ ਪਹਿਲੇ ਪਹਿਰ ਗਾਯਾ ਜਾਂਦਾ ਹੈ।

**ਕਪਿ** [*ਸੰ: । ਸੰਸਕ੍ਰਿਤ, ਕਪਿ=ਕੰਬਣਾ*]

੧. ਬਲਦ। ਯਥਾ—*'ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈ ਹੈ' (੫੨੪),* ਪਿਛਲੇ ਸਾਰੇ ਸ਼ਬਦ ਵਿਚ ਬੈਲ ਦੀ ਦੁਰਦਸ਼ਾ ਵਰਣਨ ਕਰਕੇ ਦ੍ਰਿਸ਼ਟਾਂਤ ਘਟਾਉਂਦੇ ਹੋਏ ਫੇਰ ਦ੍ਰਿਸ਼ਟਾਂਤ ਦੀ ਸੂਚਨਾ ਕਰਾਉਂਦੇ ਹਨ ਕਿ ਤੇਲੀ ਦੇ ਬੈਲ ਵਾਂਙ (ਜੀਵ) ਭਟਕਦੇ ਫਿਰਦੇ ਹਨ, ਬਿਨਾਂ ਪੈਂਡਾ ਮੁੱਕੇ ਤੇ ਰਾਤ ਬੀਤ ਜਾਂਦੀ ਹੈ, ਤਿਵੇਂ ਜੀਵਾਂ ਦੀ ਅਵਸਥਾ ਵਿਸ਼ਯਵਾਸ਼ਨਾ ਵਿਚ ਭਟਕਦੇ ਹੋਏ, ਆਤਮ ਉਨਤੀ ਕੀਤੇ ਬਿਨਾਂ ਬੀਤ ਜਾਂਦੀ ਹੈ।

੨. [*ਸੰਸਕ੍ਰਿਤ*] ਕਈ ਗਜਾਨੀ ਕਪਿ ਦਾ ਅਰਥ ਬਾਂਦਰ, ਤੇਲਕ ਦਾ ਅਰਥ ਰੱਤਕਾਂ ਅਰ ਤ੍ਰੇਲ ਕਰਦੇ ਹਨ ਕਿ ਜਿਕੁਰ ਬਾਂਦਰ ਸਾਰੀ ਰਾਤ ਰੱਤਕਾਂ ਨੂੰ ਅੱਗ ਸਮਝ ਕੇ ਸੇਕਦੇ ਤੇ ਤ੍ਰੇਲ ਨੂੰ ਕੋਈ ਫਲ ਜਾਣ ਕੇ ਚੁਗਦੇ ਰਹਿੰਦੇ ਹਨ, ਉਨ੍ਹਾਂ ਨੂੰ ਕੁਛ ਪ੍ਰਾਪਤੀ ਨਹੀਂ ਹੁੰਦੀ, ਪਰ ਇਹ ਢੁੱਕਦਾ ਨਹੀਂ।

**ਕਾਪਿ** [*ਕ੍ਰਿ: । ਪੰਜਾਬੀ, ਕਪਣਾ*[2] *। ਪ੍ਰਾਕ੍ਰਿਤ ਕੱਪਰਿਆ=ਕਟਿਆ*] ਕੱਟ ਕੇ। ਯਥਾ—*'ਆਪੇ ਲਇਅਨੁ ਛਡਾਇ ਬੰਧਨ ਸਗਲ ਕਾਪਿ' (੫੨੧),* ਸਾਰੇ ਬੰਧਨ ਕੱਟ ਕੇ ਆਪ ਛੁਡਾ ਲੀਤਾ ਹੈ।

**ਕੂਪ** [*ਸੰ: । ਸੰਸਕ੍ਰਿਤ*] ਕੂਆ, ਖੂਹ। ਯਥਾ—*'ਕੂਪ ਤੇ ਮੇਰੁ ਕਰਾਵੈ' (੧੨੫੨),* ਭਾਵ ਨੀਚਾਂ ਤੇ ਉਚ ਕਰ ਦੇਂਦਾ ਹੈ। ਦੇਖੋ, 'ਕੂਪਾਰੀਆ'

**ਕੋਪ** [*ਸੰ: । ਸੰਸਕ੍ਰਿਤ*] ਕ੍ਰੋਧ। ਯਥਾ—*'ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ' (੧੪੭),* ਹਿੰਸਾ, ਮੋਹ, ਲੋਭ ਤੇ ਕ੍ਰੋਧ ਇਹ ਚਾਰ ਅੱਗ ਦੀਆਂ ਨਦੀਆਂ ਹਨ। ਦੇਖੋ, 'ਕੋਪ ਜਰੀਆ'

**ਕੰਪੈ** [*ਕ੍ਰਿ: । ਸੰਸਕ੍ਰਿਤ ਧਾਤੂ, ਕਪਿ=ਕੰਬਣਾ। ਹਿੰਦੀ, ਕਾਂਪਨਾ*] ਕੰਬਣਾ। ਯਥਾ—*'ਥਰ ਹਰ ਕੰਪੈ ਬਾਲਾ ਜੀਉ' (੭੬੨)।*

**ਕਪਿਆ** [*ਕ੍ਰਿ: । ਪੰਜਾਬੀ, ਕੱਪਣਾ। ਪ੍ਰਾਕ੍ਰਿਤ, ਕਪਰਿਅ=ਕੱਟਿਆ*] ਕੱਟਿਆ, ਵੱਢਿਆ। ਯਥਾ—*'ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ' (੧੩੮੧)।*

**ਕੋਪਿਓ** [*ਕ੍ਰਿ: । ਸੰਸਕ੍ਰਿਤ, ਕੋਪ ਤੋਂ ਪੰਜਾਬੀ ਸਮਾਨ ਭੂਤ ਕੋਪਿਆ, ਕੋਪਿਓ*] ਕ੍ਰੋਧ ਵਾਲਾ ਹੋਇਆ। ਯਥਾ—*'ਕਾਢਿ ਖੜਗੁ ਕੋਪਿਓ ਰਿਸਾਇ' (੧੧੯੪)।*

**ਕਪਾਸ** [*ਸੰ: । ਸੰਸਕ੍ਰਿਤ, ਕਰ੍ਪਾਸ। ਪੁ: ਪੰਜਾਬੀ, ਕਪਾਸ, ਕਪਾਹ ਹਿੰਦੀ, ਕੁਪਾਸ। ਪੰਜਾਬੀ, ਕੁਪਾਹ*] ਕੁਪਾਹੁ, ਰੂੰਈ, ਭਾਵ ਕੋਮਲ ਦੇਖੋ, 'ਮਾਰਣ'

**ਕਪਾਹ** [*ਸੰ: । ਦੇਖੋ, 'ਕਪਾਸ'*] ਰੂੰ। ਯਥਾ—*'ਦਇਆ ਕਪਾਹ ਸੰਤੋਖੁ ਸੂਤੁ' (੪੭੧)।*

**ਕੈਪਹਿ** [*ਪ੍ਰ: ਵਾ: । ਦੇਸ਼ ਭਾਸ਼ਾ, ਪੂਰਬੀ, ਕੈ=ਕਿਸ। ਪਹਿ=ਪਾਸ*] ਕਿਸ ਪਾਸ। ਯਥਾ—*'ਕੈਪਹਿ ਕਰਉ ਅਰਦਾਸਿ' (੨੦੫)।*

**ਕੰਪਹਿ** [*ਕ੍ਰਿ: । ਸੰਸਕ੍ਰਿਤ, ਕਮਪਨੰ*] ਕੰਬਦੇ ਹਨ, ਭਾਵ ਨੱਸ ਜਾਂਦੇ ਹਨ। ਯਥਾ—*'ਪਾਪ ਤਿਨ੍ ਭੀਤਰਿ ਕੰਪਹਿ' (੧੪੦੯)।*

**ਕੋਪ ਜਰੀਆ** [*ਵਰ: ਵਾ: । ਮਿਸ਼੍ਰਤ ਸੰਸਕ੍ਰਿਤ, ਕੋਪ। ਦੇਸ਼ ਭਾਸ਼ਾ ਜਰੀਆ=ਸੜਿਆ*] ਕ੍ਰੋਧ ਵਿਚ ਪਿਆ ਸੜਦਾ ਹੈ। ਯਥਾ—*'ਮ... ਮਦ ਮਾਤ ਕੋਪ ਜਰੀਆ' (੧੩੦੩)।*

**ਕਪਟ** [*ਸੰ: । ਸੰਸਕ੍ਰਿਤ*]

੧. ਛਲ। ਯਥਾ—*'ਕੁਚਿਲ ਕਠੋਰ ਕਪਟ ਕਾਮੀ' (੧੩੦੧)।*

੨. [*ਸੰਸਕ੍ਰਿਤ, ਕਪਾਟ*] ਦਰਵਾਜ਼ਾ, ਭਾਵ ਦਸਮ ਦੁਆਰ ਦੇ ਬੂ... ਤੋਂ ਹੈ। ਯਥਾ—*'ਮਿਲਿ ਸਾਧੂ ਕਪਟ ਖੁਲਾਨਾ' (੬੯੭),* ਤਥਾ—*'ਕਪਟ ਖੁਲਾਨੇ ਭ੍ਰਮ ਨਾਠੇ ਦੂਰੇ' (੮੯੦)।*

**ਕਪਟੀ** [*ਸੰ: । ਸੰਸਕ੍ਰਿਤ*] ਛਲ ਵਾਲਾ।

**ਕਪਾਟ** [*ਸੰ: । ਸੰਸਕ੍ਰਿਤ, ਕ=ਸਿਰ। ਪਟ੍=ਪੜਦਾ*]

੧. ਸਿਰ ਦਾ ਪੜਦਾ, ਦਸਮ ਦੁਆਰ। ਯਥਾ—*'ਕਹੁ ਨਾਨਕ ਗੁ... ਖੋਲੇ ਕਪਾਟ' (੧੮੮)।*

੨. [*ਸੰਸਕ੍ਰਿਤ, ਕਪਾਟ*] ਪੜਦਾ।

**ਕਪਾਟੰ** [*ਸੰ: । ਸੰਸਕ੍ਰਿਤ, ਕਪਾਲ ਤੋਂ ਕਪਾਟ*] ਮਸਤਕ, ਸਿਰ। ਯਥਾ—*'ਦੋਇ ਧੋਤੀ ਬਸਤ੍ਰ ਕਪਾਟੰ'(੪੭੦)।* ਦੇਖੋ, 'ਬਸਤ੍ਰ ਕਪਾ...

**ਕਪੋਤਿ** [*ਸੰ: । ਸੰਸਕ੍ਰਿਤ*] ਕਬੂਤਰ, ਵਿਸ਼ੇਸ਼ ਕਰਕੇ ਚਿਤਮਿਤਾਲ... ਗਿਚੀ ਵਾਲਾ ਕਬੂਤਰ। ਯਥਾ—*'ਜਿਉ ਪੰਖੀ ਕਪੋਤਿ ਅ... ਬਨ੍ਹਾਇਆ' (੫੩੮)।*

**ਕੁਪੀਨ** [*ਸੰ: । ਸੰਸਕ੍ਰਿਤ, ਕੌਪੀਨ*] ਲੰਗੋਟੀ। ਯਥਾ—*'ਸਤੁ ਬੰ... ਕੁਪੀਨ ਭਰਿਪੁਰਿ ਲੀਣਾ ਜਿਹਵਾ ਰੰਗਿ ਰਸੀਣਾ' (੯੦੭)।*

**ਕਪਰੁ** [*ਸੰ: । ਪੰਜਾਬੀ। ਸੰਸਕ੍ਰਿਤ, ਕਪਿ=ਕੰਬਣਾ+ਰ੍=ਚਲਨਾ*] ਘੁੰਮਣ ਘੇਰ। ਯਥਾ—*'ਬੇੜਾ ਕਪਰ ਵਾਤਿ' (੧੩੮੨),* ਬੇੜੇ... ਘੁੰਮਣ ਘੇਰਾਂ (ਵਿਚ ਫਸਣ) ਵਾਂਙੂ ਯਾ ਘੁੰਮਣ ਘੇਰ ਦੇ ਮੂੰਹ ਵਿ... ਬੇੜਾ। ਤਥਾ—*'ਬੇੜੇ ਨੋ ਕਪਰੁ ਕਿਆ ਕਰੇ' (੧੩੮੨)।*

**ਕਪਰੀ** [*ਸੰ: । ਦੇਖੋ, ਉਪਰਲਾ ਪਦ*] ਘੁੰਮਣ ਘੇਰਾਂ, ਭਾਵ ਕਾਮਾਦਿਕ... ਯਥਾ—*'ਵੰਞਾ ਏਨੀ ਕਪਰੀ' (੧੪੧੦)।*

**ਕਪਰੇ** [*ਸੰ: । ਦੇਸ਼ ਭਾਸ਼ਾ, ਕਪੜੇ ਦਾ ਦੂਸਰਾ ਰੂਪ। ਸੰਸਕ੍ਰਿਤ, ਕਰ੍ਪ... ਪ੍ਰਾਕ੍ਰਿਤ, ਕਪਡ*] ਬਸਤ੍ਰ ਭਾਵ ਅੰਤਹਕਰਣ। ਯਥਾ—*'ਹ... ਕਪਰੇ ਨਿੰਦਕੁ ਧੋਇ' (੩੩੯)।* ਦੇਖੋ, 'ਕਪਰੇ ਬਾਗੇ ਵਾਲੀ'

**ਕਾਪਰੁ** [*ਸੰ: । ਦੇਖੋ, 'ਕਪਰੇ'*] ਕਪੜੇ। ਯਥਾ—*'ਕਾਪਰੁ ਤਨਿ ਸੁਹ... ਜਾ ਪਿਰ ਭਾਵੈ' (੨੪੪)।*

**ਕੂਪਾਰੀਆ** [*ਸੰ: । ਸੰਸਕ੍ਰਿਤ, ਕੂਪ। ਆਰੀਆ, ਪੰਜਾਬੀ ਪ੍ਰਤੇ*] ... ਵਿਚੋਂ। ਯਥਾ—*'ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਅ...*

(੨੪...

---

੧. *'ਗੁਰਮਤਿ ਸੰਗੀਤ'*—ਕ੍ਰਿਤ ਡਾ: ਚਰਨ ਸਿੰਘ ਜੀ।

੨. ਪਸ਼ੌਰ ਵੱਲੇ ਵਧੇਰੇ ਬੋਲਦੇ ਹਨ, ਲਹਿੰਦੇ ਵਿਚ ਭੀ ਵਰਤਦੇ ਹਨ।

**ਕਾ ਪੁਰਖ** [*ਸੰ: । ਸੰਸਕ੍ਰਿਤ, ਕਾ+ਪੁਰੁਸ਼*] ਕਾਇਰ, ਖੁਸਰਾ। ਯਥਾ— *'ਜਿਉ ਕਾ ਪੁਰਖੁ ਪੁਚਾਰੈ ਨਾਰੀ' (੧੯੮)*, ਜਿਸ ਤਰ੍ਹਾਂ ਖੁਸਰਾ ਇਸਤ੍ਰੀ ਨਾਲ ਪਜਾਰ ਕਰੇ (ਨਿਸਫਲ ਹੈ)। ਭਾਵ ਅਧੂਰਾ ਮੁਰਸ਼ਦ ਜਗਯਾਸੂਆਂ ਨੂੰ ਤ੍ਰਿਪਤ ਨਹੀਂ ਕਰ ਸਕਦਾ। ਅਥਵਾ ਖੁਸਰੇ ਨੂੰ ਨਾਰੀ {ਪੁਚਾਰੇ} ਵੰਗਾਰੇ ਤਦ ਵਿਅਰਥ ਹੈ।

**ਕਪਰੇ ਬਾਗੇ ਵਾਲੀ** [*ਦੇਖੋ, 'ਕਪਰੇ'*] ਚਿੱਟੇ ਕਪੜੇ ਵਾਲੀ, ਭਾਵ ਕੂੰਜ ਜਿਸਦੇ ਚਿੱਟੇ ਪਰ ਹਨ। ਯਥਾ— *'ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ' (੧੯੮)।*

**ਕੁ ਪਰਵਾਣ** [*ਗੁ: । ਸੰਸਕ੍ਰਿਤ, ਅਪ੍ਰਮਾਣ । ਪੰਜਾਬੀ, ਕੁ+ਪਰਵਾਨ*] ਪਰਵਾਣ ਨਹੀਂ, ਨਾ ਮਨਜ਼ੂਰ। ਯਥਾ— *'ਜਾਂ ਪਤਿ ਲੇਖੈ ਨ ਪਵੈ ਤਾਂ ਸਭੇ ਕੁ ਪਰਵਾਣ' (੩੫੮)।*

**ਕਪਲ** [*ਗੁ: । ਸੰਸਕ੍ਰਿਤ, ਕਲਿਪਾ=ਇਕ ਪ੍ਰਕਾਰ ਦੀ ਪੁਰਾਣਾਂ ਵਿਚ ਉਸਤਤ ਕੀਤੀ ਗਈ ਗਊ*] ਭੂਰੇ ਰੰਗ ਦੀ, ਗੋਰੇ ਰੰਗ ਦੀ, ਕਾਲੇ ਰੰਗ ਦੀ। ਯਥਾ— *'ਕਪਲ ਗਾਇ ਨਾਮੇ ਦੁਹਿ ਆਨੀ' (੧੧੬੩)।*

**ਕਪਾਲਾ** [*ਸੰ: । ਸੰਸਕ੍ਰਿਤ, ਕਪਾਲ=ਖੋਪਰੀ, ਸਿਰ*] ਮੱਥਾ। ਯਥਾ— *'ਕਰ ਊਜਲ ਤਿਲਕੁ ਕਪਾਲਾ' (੧੩੫੧)।*

**ਕਪਾਲੁ** [*ਸੰ: । ਸੰਸਕ੍ਰਿਤ, ਕਪਾਲ:*] ਖੋਪਰੀ, ਸਿਰ। ਯਥਾ— *'ਕਰਮ ਕਰਿ ਕਪਾਲੁ ਮਫੀਟ ਸਿਰੀ' (੬੯੫)।*

**ਕਪੜ** ਦੇਖੋ, 'ਕਾਪੜੀ'

**ਕਾਪੜੁ** [*ਸੰ: । ਦੇਖੋ, 'ਕਪਰੇ'*] ਬਸਤ੍ਰ। ਯਥਾ— *'ਕਾਪੜ ਫਾਰਿ ਬਨਾਈ ਖਿੰਥਾ' (੧੦੧੨)।*

**ਕਾਪੜੀ/ਕਾਪੜੀਆ** [*ਸੰ: । ਹਿੰਦੀ*] ਇਕ ਜਾਤਿ ਦਾ ਨਾਉਂ, ਇਕ ਪੰਥ ਦਾ ਨਾਉਂ। ਯਥਾ— *'ਕਾਪੜੀ ਕਉਤੇ ਜਾਗੂਤਾ' (੭੧)।* ਦੇਖੋ, 'ਕਉਤੇ'। ਤਥਾ— *'ਕਪੜ ਕੇਦਾਰੈ ਜਾਈ' (੬੫੪)*, ਕਾਪੜੀਏ ਪੰਥੀ ਕੇਦਾਰ ਨੂੰ ਜਾਂਦੇ ਹਨ। ਤਥਾ— *'ਹਾਥਿ ਕਮੰਡਲੁ ਕਾਪੜੀਆ'। (੧੦੧੩)*

**ਕਫ**[1] [*ਸੰ: । ਸੰਸਕ੍ਰਿਤ*] ਬਲਗਮ। ਯਥਾ— *'ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੇ' (੧੦੧੪)।*

**ਕਾਫੀ** [*ਸੰ: । ਹਿੰਦੀ*] ਹਿੰਦੀ ਵਿਚ ਰਾਗਨੀ ਦਾ ਨਾਮ ਦੱਸਦੇ ਹਨ, ਜੋ ਸੰਪੂਰਨ ਹੈ, ਪਰੰਤੂ ਪੰਜਾਬੀ ਵਿਚ ਇਹ ਇਕ ਪ੍ਰਬੰਧਕ ਚਾਲ ਹੈ, ਜੋ ਕਵੀ ਲੋਕ ਰਚਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੂਹੀ, ਤਿਲੰਗ, ਆਸਾ ਆਦਿ ਰਾਗਾਂ ਦੇ ਨਾਲ ਕਾਫੀ ਲਿਖਯਾ ਹੈ ਤੇ ਗਿਣਤੀ ਵਿਚ ਬੀ ਨਹੀਂ ਆਇਆ। ਇਸ ਤੋਂ ਬੀ ਛੰਦ ਦੀ ਚਾਲ ਸਹੀ ਹੁੰਦੀ ਹੈ। 'ਬਾਣੀ ਬਿਉਰਾ' ਵਿਚ ਦੱਸਿਆ ਹੈ ਕਿ ਸਿੰਧੜੇ ਨੂੰ ਕਈ ਕਾਫੀ ਕਹਿੰਦੇ ਹਨ, ਪਰ ਓਥੇ ਹੀ ਮੁਕਾਬਲਾ ਕਰਕੇ ਦੱਸਿਆ ਹੈ ਕਿ ਇਹ ਸਿੰਧੜਾ ਨਹੀਂ ਹੈ।[2]

**ਕੁਫਕੜੇ** [*ਅਧਿ: ਕਾ: । ਦੇਸ਼ ਭਾਸ਼ਾ, ਕੁ=ਭੈੜੀ+ਫਕੜੇ[3]=ਓਹ ਕੰਮ, ਜਿਨ੍ਹਾਂ ਦੇ ਕੀਤਿਆਂ ਫਕੜੀ ਮਗਰ ਲਗੇ*] ਡਾਢੇ ਹਾਸੋ-ਹੀਣੇ ਕੰਮਾਂ ਵਿਚ। ਯਥਾ— *'ਲਗਾ ਕਿਤੁ ਕੁਫਕੜੇ' (੪੩)।*

**ਕੁਫਰ** [*ਸੰ: । ਅਰਬੀ, ਕੁਫ਼ਰ=ਨਾ-ਸ਼ੁਕਰੀ, ਇਨਕਾਰ*] ਝੂਠ। ਯਥਾ— *'ਕੁਫਰਗੋਅ ਕੁਫਰਾਣੈ ਪਇਆ ਦਝਸੀ' (੧੪੨)।* ਦੇਖੋ, 'ਕਫਰਾਣੇ'

**ਕੁਫਰ ਗੋਅ** [*ਦੇਖੋ, 'ਕੁਫਰ'। ਗੋ=ਕਹਣ ਵਾਲਾ, ਫ਼ਾਰਸੀ*] ਝੂਠ ਬੋਲਣ ਵਾਲਾ।

**ਕੁਫਰਾਣੈ** [*ਗੁ: । ਅਰਬੀ, ਕੁਫ਼ਰਾਨ=ਨਾ-ਸ਼ੁਕਰੀ, ਪਰਮੇਸ਼ਰ ਤੋਂ ਇਨਕਾਰ*] ਨਾਸਤਕਪੁਣੇ ਵਿਚ ਯਾ ਉਸ ਦਸ਼ਾ ਵਿਚ ਜੋ ਨਾਸਤਕ ਭੋਗਦੇ ਹਨ, ਭਾਵ ਨਰਕ। ਯਥਾ— *'ਕੁਫਰਗੋਅ ਕੁਫਰਾਣੈ ਪਇਆ ਦਝਸੀ' (੧੪੨)।*

**ਕਬ** [*ਕ੍ਰਿ: ਵਿ: । ਸੰਸਕ੍ਰਿਤ, ਕਦਾ। ਹਿੰਦੀ, ਕਬ। ਪੰਜਾਬੀ, ਕਦ*] ਕਦੋਂ, ਕਿਹੜੇ ਵੇਲੇ। ਯਥਾ— *'ਕਬ ਦੇਖਉ ਪ੍ਰਭੁ ਆਪਨਾ' (੮੧੬)।*

**ਕਬਿ** [*ਸੰ: । ਸੰਸ:*] ਕਵੀ, ਸ਼ਾਇਰ। ਯਥਾ— *'ਕਬਿ ਕਲ' (੧੩੮੯)।*

**ਕਾਬਾ** [*ਸੰ: । ਅਰਬੀ, ਕਅਬਹ*] ਮੁਸਲਮਾਨਾਂ ਦਾ ਕੇਂਦ੍ਰੀਯ ਧਰਮ ਮੰਦਰ, ਜੋ ਅਰਬ ਦੇਸ਼ ਦੇ ਮੱਕੇ ਸ਼ਹਿਰ ਵਿਚ ਹੈ। ਯਥਾ— *'ਸਤਰਿ ਕਾਬਾ ਘਟ ਹੀ ਭੀਤਰਿ' (੪੮੦)।* ਦੇਖੋ, 'ਸਤਰਿ ਕਾਬਾ'

**ਕਾਂਬ** [*ਸੰ: । ਦੇਸ਼ ਭਾਸ਼ਾ, ਕੰਬਣਾ ਤੋਂ ਕਾਂਬ=ਅਸਲ ਦਸ਼ਾ ਤੋਂ ਹਿੱਲ ਜਾਣ ਦੀ ਦਸ਼ਾ*]

੧. ਪੱਕਣ ਵਿਚ ਕੋਈ ਦੋਖ ਹੋ ਜਾਣਾ, ਉੱਲੀ ਦਾਗ। ਯਥਾ— *'ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ' (੧੩੭੧)*, ਭਾਵ ਓਹ ਆਂਬ (ਜਗਯਾਸੂ) ਮਾਲਕ ਦੀ ਰਸਨੀ ਲੱਗਦੇ ਹਨ (ਸਿਰੇ ਚੜ੍ਹਦੇ ਹਨ) ਜਿਨ੍ਹਾਂ ਨੂੰ ਰਸਤੇ ਵਿਚ (ਪਾਪਾਂ ਦੀ) ਉੱਲੀ ਨਹੀਂ ਲੱਗਦੀ।

੨. [*ਕਾਂ, ਕਾਉਂ, ਕਾਂਵ, ਕਾਂਬ*] ਕਾਂ, ਭਾਵ ਜੋ ਕਾਮਾਦੀ ਕਾਵਾਂ ਨੇ ਨਹੀਂ ਵਿਗਾੜੇ।

**ਕਿੰਬਾ** [*ਅ: । ਸੰਸਕ੍ਰਿਤ। ਕਿੰ+ਵਾ=ਅਥਵਾ, ਜਾਂ ਵਧ ਕੇ*] ਜਾਂ, ਅਥਵਾ, ਫੇਰ। ਯਥਾ— *'ਕਿੰਬਾ ਹੋਇ ਮਹੋਇ' (੩੩੫)।* ਦੇਖੋ, 'ਮਹੋਇ'

**ਕਬਹੁਕ** [*ਕ੍ਰਿ: ਵਿ: । ਦੇਖੋ, 'ਕਬ'। ਹਿੰਦੀ, ਕਬ+ਹੂ+ਕਿ*] ਕਦੇ ਕੁ, ਕਿਸੇ ਵੇਲੇ। ਯਥਾ— *'ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ ਕਉ' (੧੪੦੪)।*

**ਕਬਜ** [*ਕ੍ਰਿ: । ਅਰਬੀ, ਕ਼ਬਦ=ਕਾਬੂ*] ਕਾਬੂ ਕਰਨਾ, ਘੁਟ ਲੈਣਾ।

**ਕਬਜਾ** [*ਸੰ: । ਅਰਬੀ, ਕ਼ਬਦਹ*] ਪਕੜ, ਮੁੱਠ, ਕਾਬੂ, ਭਾਵਾਰਥ ਮਾਯਾ ਤੋਂ ਲੈਂਦੇ ਹਨ, ਕਬਜ਼ਾ ਕਰਨ ਵਾਲੀ। ਯਥਾ— *'ਦਿਲ ਕਬਜ ਕਬਜਾ ਕਾਦਰੋ' (੭੨੩)*, ਦਿਲ ਮਾਯਾ ਨੇ ਕਾਦਰ ਦੀ ਵੱਲੋਂ ਆਪਣੇ ਕਬਜ਼ੇ ਵਿਚ ਰਖਿਆ ਹੈ।

**ਕੁਬੁਧਿ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਕੁ+ਬੁਧਿ*] ਭੈੜੀ ਅਕਲ, ਖੋਟੀ ਬੁਧਿ। ਯਥਾ— *'ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ' (੯੧)*, ਕੁਬੁਧਿ ਡੂਮਣੀ ਤੇ ਕੁਦਇਆ ਕਸਾਇਣ, ਪਰਨਿੰਦਾ ਚੂਹੜੀ ਅਰ ਕ੍ਰੋਧ ਰੂਪ (ਹਿੰਸਾ) ਚੰਡਾਲਨੀ (ਜਦ ਇਹ ਚਾਰੇ) ਤੇਰੇ {ਘਟ} ਸਰੀਰ ਦੇ ਨਾਲ ਬੈਠ ਕੇ ਲੁਟ ਰਹੀਆਂ ਹਨ। (ਤਦ ਅਗੇ ਲਿਖਿਆ ਹੈ ਕਿ ਕਾਰਾਂ ਕੱਢਣ ਨਾਲ ਕੀ ਹੋਊ ?)।

**ਕੁਬੁਧਿ ਚਵਾਵੈ** ਦੇਖੋ, 'ਚਵਾਵੈ'

**ਕਬਰੋ** [*ਗੁ: । ਪੰਜਾਬੀ, ਕਮਲਾ। ਦੇਸ਼ ਭਾਸ਼ਾ, ਕਬਰਾ। 'ਮ' ਦੀ 'ਬ'*

---

੧. ਮੁਕਾਬਲਾ ਕਰੋ Cough

੨. ਦੇਖੋ, *ਬਾਣੀ ਬਿਉਰਾ*, ਕ੍ਰਿਤ ਡਾਕਟਰ ਚਰਨ ਸਿੰਘ ਜੀ।

੩. ਕਿਸੇ ਨੂੰ ਨਸ਼ਰ ਕਰਨ ਲਈ ਓਸਦੇ ਮਗਰ ਮਗਰ ਟੁਰਨਾ ਤੇ ਆਪਣੇ ਮੂੰਹ ਵਿਚੋਂ ਓਇ ਓਇ ਦੀ ਅਵਾਜ਼ ਕੱਢਣੀ ਤੇ ਮੂੰਹ ਤੇ ਹੱਥ ਮਾਰਨਾ। ਮੂੰਹ ਤੇ ਇਸ ਤਰ੍ਹਾਂ ਹਥ ਮਾਰਦਿਆਂ ਓਇ ਫਕ, ਓਇ ਫਕ ਦੀ ਅਵਾਜ਼ ਆਉਂਦੀ ਹੈ। ਜੋ ਇਸ ਫਕੜ ਲਗਣ ਜੋਗ ਕੰਮ ਕਰੇ ਸੋ ਕੰਮ ਫਕੜ ਯਾ ਫਕੜੇ।

*ਨਾਲ, 'ਲ' ਦੀ 'ਰ' ਨਾਲ ਸੁਰਣਤਾ* ] ਕਮਲਾ, ਪਾਗਲ। ਯਥਾ— *'ਜਿਉ ਕਨਿਕੋ ਕੋਠਾਰੀ ਚੜਿਓ ਕਬਰੋ ਹੋਤ ਫਿਰੋ' (੧੨੦੩)*, ਭਾਵ ਜੀਵ ਕੁਠਾਲੀ ਦੇ ਸੋਨੇ ਵਾਂਙੂ ਕਮਲਾ ਹੋਇਆ ਫਿਰਦਾ ਹੈ, ਜਦ ਮੈਲ ਨਿਕਲ ਜਾਂਦੀ ਹੈ, ਸ਼ੁਧ ਹੋ ਕੇ ਸਥਿਰ ਹੋ ਜਾਂਦਾ ਹੈ।

**ਕਬੀਰ** [*ਗੁ: । ਅਰਬੀ, ਕਬੀਰ =ਵੱਡਾ* ]।

੧. ਵੱਡਾ ਭਾਵ ਪਰਮੇਸ਼ਰ। ਯਥਾ— *'ਹਕਾ ਕਬੀਰ ਕਰੀਮ ਤੂ' (੭੨੧)*, ਸੱਚਮੁੱਚ ਤੂੰ ਵਡਾ ਦਾਤਾ ਹੈਂ।

੨. ਕਬੀਰ, ਭਗਤ ਜੀ ਦਾ ਬੀ ਨਾਮ ਹੈ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਹੈ। ਆਪ ਪੂਰਬ ਵਿਚ ਕਾਂਸ਼ੀ ਵਿਚ ਹੋਏ ਹਨ, ਜੁਲਾਹੇ ਦਾ ਕੰਮ ਕਰਦੇ ਸਨ, ਜਿਨ੍ਹਾਂ ਨੂੰ ਲਾਵਾਰਸ ਪਾ ਕੇ ਜੁਲਾਹਿਆਂ ਨੇ ਪਾਲਿਆ। ਆਪ ਭਗਤ ਰਾਮਾ ਨੰਦ ਜੀ ਦੇ ਚੇਲੇ ਸਨ ਤੇ ਭਗਤ ਸੰਪ੍ਰਦਾ ਦੇ ਵਡੇ ਮਸ਼ਹੂਰ ਆਗੂ ਹੋਏ ਹਨ। ਯਥਾ— *'ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ' (੭੨੭)*, {ਕਰੀਮ} ਈਸ਼੍ਵਰ ਦੀ {ਕਰਮ} ਬਖ਼ਸ਼ਿਸ਼ ਵੱਡੀ ਹੈ, (ਜਿਸ ਪਰ) ਉਹ ਕਰਦਾ ਹੈ ਓਹੋ ਜਾਣਦਾ ਹੈ। ਕਬੀਰ ਪਦ ਵਿਚ ਸ਼ਲੇਖ ਹੈ, ਭਗਤ ਦਾ ਨਾਮ ਬੀ ਹੈ ਅਰ ਕਰਮ ਦਾ ਵਿਸ਼ੇਖਣ ਬੀ।

**ਕਬੂਲ** [*ਗੁ: । ਅਰਬੀ, ਕ਼ਬੂਲ* ] ਅੰਗੀਕਾਰ, ਪਰਵਾਨ। ਯਥਾ— *'ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ' (੧੧੦੨)।*

**ਕਾਂਬਲੀ** [*ਸੰ: । ਦੇਖੋ, 'ਕੰਬਲੀ'* ] ਲੋਈ, ਭੂਰਾ।

**ਕਿਬਲਾ** [*ਸ: । ਅਰਬੀ, ਕ਼ਿਬਲਾ =ਜੋ ਸਾਮ੍ਹਣੇ ਹੋਵੇ* ] ਜਿਸ ਵੱਲ ਪ੍ਰਾਰਥਨਾ ਵੇਲੇ ਮੂੰਹ ਕੀਤਾ ਜਾਵੇ। ਮੁਸਲਮਾਨ ਲੋਕ ਨਮਾਜ਼ ਪੜ੍ਹਨ ਵੇਲੇ ਕਾਬੇ ਵੱਲ ਜੋ ਮੱਕੇ ਸ਼ਹਿਰ ਵਿਚ ਪੱਛੋਂ ਰੁਖ਼ ਨੂੰ ਹੈ, ਮੂੰਹ ਕਰਦੇ ਹਨ, ਭਾਵ ਐਸੇ ਪਦਾਰਥ ਤੋਂ ਹੈ ਜਿਸ ਦਾ ਧਿਆਨ ਕੀਤਾ ਜਾਵੇ। ਯਥਾ— *'ਮਨੁ ਕਰਿ ਮਕਾ ਕਿਬਲਾ ਕਰਿ ਦੇਹੀ' (੧੧੫੮)*, ਆਪਣੇ ਮਨ ਨੂੰ ਮੱਕਾ ਕਰੋ ਅਰ {ਦੇਹੀ[1]} ਆਤਮਾ ਨੂੰ ਕਿਬਲਾ ਕਰੋ। ਭਾਵ ਆਤਮਾ ਨੂੰ ਆਪਣਾ ਧੇਯ ਬਣਾਓ ਅਰ ਮਨ ਨੂੰ ਮੱਕਾ ਬਣਾਓ (ਉਹ ਪਵਿਤ੍ਰ ਥਾਂ ਜਿਸ ਦੇ ਅੰਦਰ ਕਿਬਲਾ ਭਾਵ ਕਾਬਾ) ਹੈ।

**ਕੰਬਲੀ** [*ਸੰ: । ਸੰਸਕ੍ਰਿਤ, ਕਮ =ਪਾਣੀ+ਬਲ =ਤਾਕਤ =ਜੋ ਪਾਣੀ ਅੱਗੇ ਠਹਿਰ ਸਕੇ। ਹਿੰਦੀ, ਕਾਂਬਲੀ। ਪੰਜਾਬੀ, ਕੰਬਲੀ* ] ਲੋਈ, ਕੰਬਲ। ਯਥਾ— *'ਭਿਜਉ ਸਿਜਉ ਕੰਬਲੀ' (੧੩੭੯)*, ਲੋਈ ਭਾਵੇਂ ਭਿੱਜ ਕੇ ਸਿੱਲ੍ਹੀ ਹੋ ਜਾਵੇ ਪਰ ਤਦ ਬੀ ਸੱਜਣ ਨੂੰ ਮਿਲਣਾ ਯੋਗ ਹੀ ਹੈ। ਇਥੇ ਭਾਵ ਇਹ ਹੈ ਕਿ ਭਾਵੇਂ ਸਰੀਰਕ ਕਸ਼ਟ ਕਿਤਨੇ ਹੋਣ ਪਰ ਈਸ਼੍ਵਰ ਦੇ ਪਾਸੇ ਜ਼ਰੂਰ ਜਾਣਾ ਚਾਹੀਦਾ ਹੈ।

**ਕਬਿਲਾਸ** [*ਸੰ: । ਸੰਸਕ੍ਰਿਤ, ਕਵਲਾਸ* ]

੧. ਇਕ ਪ੍ਰਸਿੱਧ ਰਾਜੇ ਦਾ ਨਾਮ ਹੈ। ਯਥਾ— *'ਕੋਟਿ ਮਹਾਦੇਵ ਅਰੁ ਕਬਿਲਾਸ' (੧੧੬੨)*, ਭਾਵ ਕੋਟਾਂ ਹੀ ਸ਼ਿਵ ਅਰ ਕਬਿਲਾਸ਼ ਹਨ।

੨. [*ਸੰਪ੍ਰਦਾ* ] ਕੈਲਾਸ਼ ਪਰਬਤ। (ਉਪਰਲੀ ਤੁਕ ਵਿਚ ਹੀ) ਕ੍ਰੋੜਾਂ ਸ਼ਿਵ, ਕ੍ਰੋੜਾਂ ਕੈਲਾਸ਼ ਪਰਬਤ ਹਨ।

**ਕਾਬਲਹੁ** [*ਸੰ: । ਫ਼ਾਰਸੀ, ਕਾਬਲ। ਹੁ, ਪੰਜਾਬੀ ਪ੍ਰਤੇ* ] ਕਾਬਲ (ਸ਼ਹਿਰ) ਤੋਂ। ਯਥਾ— *'ਪਾਪ ਕੀ ਜੰਞ ਲੈ ਕਾਬਲਹੁ ਧਾਇਆ'। (੭੨੨)*

**ਕਬਲੜੀ** [*ਸੰ: । ਸੰਸਕ੍ਰਿਤ, ਕੰਬਲ+ੜੀ। ਪੰਜਾਬੀ ਪ੍ਰਤੇ ਨਿੰਮ੍ਰਵਾਚੀ। ਦੇਖੋ, 'ਕੰਬਲੀ'* ] ਛੋਟੀ ਲੋਈ, ਭੂਰੀ। ਯਥਾ— *'ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ' (੧੩੮੩)*, ਕਪੜੇ ਪਾੜ ਕੇ {ਧਜ} ਲੀਰਾਂ ਕਰਾਂ ਅਰ ਭੂਰੀ ਪਹਿਰਾਂ।

**ਕਬਾੜਾ** [*ਸੰ: । ਸੰਸਕ੍ਰਿਤ, ਕਬ =ਉਸਤਤ* ]

੧. ਉਸਤਤਿ। ਯਥਾ— *'ਛੋਡਹੁ ਪ੍ਰਾਣੀ ਕੂੜ ਕਬਾੜਾ' (੧੦੨੫)*, ਹੇ ਪ੍ਰਾਣੀ! ਝੂਠੀ ਉਸਤਤਿ (ਗੱਪਾਂ) ਛਡੋ।

੨. [*ਪੰਜਾਬੀ, ਕਬਾੜਾ[1] =ਫਜ਼ੂਲ ਟੁੱਟੇ ਭੱਜੇ ਸਾਮਾਨ* ] ਵਿਅਰਥ ਰੁਝੇਵੇਂ ਯਾ ਗੱਲਾਂ।

**ਕੁੰਭ/ਕੁੰਭੇ** [*ਸੰ: । ਸੰਸਕ੍ਰਿਤ* ] ਘੜਾ। ਯਥਾ— *'ਕੁੰਭ ਕਮਲੁ ਜਲਿ ਭਰਿਆ' (੬੫੬)*, ਰਿਦਾ ਕਮਲ ਘੜੇ ਵਤ ਵਾਸ਼ਨਾ ਰੂਪ ਜਲ ਕਰ ਪੂਰਤ ਸੀ। ਅੱਗੇ ਲਿਖਿਆ ਹੈ ਕਿ ਉਹ ਜਲ ਡੋਲ੍ਹ ਕੇ ਹੁਣ ਸਿੱਧਾ ਈਸ਼ਵਰਾਕਾਰ ਕਰ ਦਿਤਾ ਹੈ। ਤਥਾ— *'ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥ ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ' (੪੬੯)*, ਐਉਂ ਭਾਵ ਕੱਢਦੇ ਹਨ ਕਿ ਜਿਕੁਰ ਘੜੇ ਦੇ ਆਸਰੇ ਜਲ ਰਹਿੰਦਾ ਹੈ ਅਰ ਉਹ ਘੜਾ ਜਲ ਬਾਝ ਨਹੀਂ ਬਣਦਾ, ਤਿਕੁਰ ਮਨ ਵਿਚ ਗਯਾਨ ਰਹਿੰਦਾ ਹੈ, ਅਰ {ਗੁਰ} ਕਹੀਏ ਮਨ ਬਾਝ ਗਯਾਨ ਦਾ ਹੋਣਾ ਕਠਨ ਹੈ, ਇਥੇ ਗੁਰੂ ਦਾ ਭਾਵ ਮਨ ਲੈਂਦੇ ਹਨ। ਇਸ ਪ੍ਰਮਾਣ ਤੇ *'ਗੁਰ ਮੇਰੋ ਮਨ ਮਨਸਾ ਮੇਰੀ ਮਾਈ'।*

**ਕੁੰਭੇਉ** [*ਸੰ: । ਸੰਸਕ੍ਰਿਤ, ਕੁੰਭ* ] ਘੜਾ। ਯਥਾ— *'ਜਿਉ ਪ੍ਰਗਾਸਿਆ ਮਾਟੀ ਕੁੰਭੇਉ' (੧੩੫੧)।*

**ਕੁੰਭਕੁ** [*ਸੰ: । ਸੰਸਕ੍ਰਿਤ* ] ਸੱਜੇ ਹੱਥ ਦੀ ਨਾਸ ਦੋ ਉਂਗਲਾਂ ਨਾਲ ਬੰਦ ਕਰਕੇ ਤਥਾ ਮੂੰਹ ਬੰਦ ਕਰਕੇ ਪ੍ਰਾਣੀ (ਸੁਆਸਾਂ) ਦੇ ਠਹਿਰਾਵਨਾ (ਅੰਦਰ)। ਯਥਾ— *'ਪੂਰਕ ਕੁੰਭਕ ਰੇਚਕ ਕਰਮਾਤਾ' (੨੫੩)।*

**ਕੁੰਭ ਕਮਲੁ** ਦੇਖੋ, 'ਕੁੰਭ'

**ਕੁਭਾਂਤੀ** [*ਗੁ: । ਸੰਸਕ੍ਰਿਤ, ਕੁ+ਭਾਂਤੀ =ਖੋਟੀ ਤਰਹ ਦਾ* ] ਖੋਟੀ ਤਰ੍ਹਾਂ ਦਾ, ਭਾਵ ਸ਼ੂਦ੍ਰ ਜਾਤੀ ਦਾ। ਯਥਾ— *'ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ' (੩੪੫)।*

**ਕਮੀ** [*ਸੰ: । ਫ਼ਾਰਸੀ* ] ਨਯੂਨਤਾ, ਊਣ। ਯਥਾ— *'ਕਿਛੁ ਨਾਹੀ ਤਾਕੈ ਕਮੀ' (੨੧੨)।*

**ਕਾਮ** [*ਸੰ: । ਸੰਸਕ੍ਰਿਤ, 'ਕਮ੍' ਧਾਤੂ =ਇਛਾ ਕਰਨੀ ਤੋਂ ਬਣਦਾ ਹੈ* ]

੧. ਇਸਤ੍ਰੀ ਪੁਰਖ ਦੇ ਪਯਾਰ ਦਾ ਦੇਵਤਾ। ਪਯਾਰ ਜੋ ਤ੍ਰੀਮਤ ਤੇ ਮਰਦ ਵਿਚ ਹੁੰਦਾ ਹੈ। ਉਹ ਪ੍ਰਬਲ ਮਨੋਵੇਗ ਜੋ ਨਰ ਨੂੰ ਮਦੀਨ ਤੇ ਮਦੀਨ ਨੂੰ ਨਰ ਦੀ ਖਿੱਚ ਵਿਚ ਆਪੇ ਤੋਂ ਬੇਵੱਸ ਤਕ ਕਰ ਦੇਂਦਾ ਹੈ। ਯਥਾ— *'ਕਾਮੁ ਨ ਪੁਛੈ ਜਾਤਿ' (੧੩੭)*, ਕਾਮ ਜਾਤ ਹੀ ਨਹੀਂ ਪੁੱਛਦਾ। ਦੇਖੋ, 'ਕਮ ਹਾਰ', 'ਕਾਮਿ'

੨. ਕਾਮਨਾ।

੩. [*ਦੇਖੋ, 'ਕੰਮੁ'* ] ਕੰਮ। ਯਥਾ— *'ਕਾਮਿ ਪਰੇ ਹਰਿ ਸਿਮਰੀਐ'। (੧੩੭੩)*

੪. ਮੁਹਾਵਰੇ ਵਿਚ, ਫਾਇਦਾ, ਲਾਭ, ਮਤਲਬ, ਅਰਥ ਵਿਚ ਬੀ ਵਰਤਦੇ ਹਨ। ਯਥਾ— *'ਅਵਰਿ ਕਾਜ ਤੇਰੈ ਕਿਤੈ ਨ ਕਾਮ' (੧੨)।*

**ਕਾਮਾ** ਦੇਖੋ, 'ਕਾਮਾ ਮਨ ਕਾ ਮਾਠਾ'

---

੧. ਦੇਹ+ੀ = ਦੇਹ ਨੂੰ ਧਾਰਨ ਕਰਨ ਵਾਲਾ = ਆਤਮਾ, ਰੂਹ।

੧. ਕਵਾੜਾ ਤੋਂ ਹੀ ਪਦ ਕਵਾੜੀਆ ਬਣਿਆ ਹੈ ਜੋ ਟੁੱਟੇ ਭੱਜੇ ਫ਼ਜ਼ੂਲ ਸਾਮਾਨ ਕੱਠੇ ਕਰਕੇ ਵੇਚਦਾ ਹੈ। ਕਵਾੜ ਪਦ ਪ੍ਰਾਕ੍ਰਿਤ ਦੇ ਕਪਟ ਪਦ ਤੋਂ ਬਣਿਆ ਜਾਪਦਾ ਹੈ, ਜਿਸ ਦਾ ਅਰਥ ਹੈ ਲੀਰਾ।

**ਕਾਮਿ** [*ਸੰ: । ਸੰਸਕ੍ਰਿਤ। ਦੇਖੋ, 'ਕਾਮ'*] ਕਾਮਾਤੁਰ। ਯਥਾ—*'ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮਰਾਇ' (੧੦੦੧)।*

**ਕਾਮੀ** [*ਸੰ: । ਸੰਸਕ੍ਰਿਤ*] ੧. ਕਾਮ ਵਿਚ ਆਤੁਰ। ਦੇਖੋ, 'ਕਾਮ'
੨. ਕਾਮਨਾ, ਇੱਛਾ। ਯਥਾ—*'ਤਿਆਗਿ ਸਗਲ ਕਾਮੀ' (੧੨੩੦)।*

**ਕੀਮ** [*ਸੰ: । ਅਰਬੀ, ਕੀਮਤ*] ੧. ਮੁੱਲ।
੨. [*ਅਰਬੀ, ਕੀਮ, ਬਹੁ-ਬਚਨ ਹੈ ਕਾਇਮ ਦਾ*] ਸਥਿਰ। ਦੇਖੋ, 'ਕੀਮਾਏ'

**ਕੂੰਮੀ** [*ਸੰ: । ਸੰਸਕ੍ਰਿਤ, ਕੂਰਮ । ਪ੍ਰਾਕ੍ਰਿਤ, ਕੁੰਮ*] ਕਛੂ ਕੁੰਮੀ, ਕੁੰਮੇ ਦਾ ਇਸਤ੍ਰੀ ਲਿੰਗ, ਕਛਪੀ। ਯਥਾ—*'ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ' (੪੮੮)।*

**ਕੌਮਾ** [*ਸੰ: । ਅਰਬੀ, ਕੌਮ*] ਜਾਤੀ, ਪੰਥ, ਪੀੜ੍ਹੀ। ਯਥਾ—*'ਕੌਮਨ ਸਿਰਿ ਕੌਮਾ' (੫੦੭)।*

**ਕੰਮੁ** [*ਸੰ: । ਸੰਸਕ੍ਰਿਤ, ਕਰਮ। ਪ੍ਰਾਕ੍ਰਿਤ, ਕਮੁਮ। ਪੰਜਾਬੀ, ਕੰਮ। ਹਿੰਦੀ, ਕਾਮ*] ਕਾਰ, ਕਾਰਜ। ਯਥਾ—*'ਹਰਿ ਕੰਮੁ ਕਰਾਵਣਿ ਆਇਆ ਰਾਮ' (੭੮੩)।*

**ਕੰਮੀ** [*ਸੰ: । ਦੇਖੋ, 'ਕੰਮ'*] ਕੰਮਾਂ ਤੋਂ, ਜਿਨ੍ਹਾਂ ਕੰਮਾਂ ਕਰਕੇ। ਯਥਾ—*'ਫਰੀਦਾ ਜਿਨੀ ਕੰਮੀ ਨਾਹਿ ਗੁਣ' (੧੩੮੧)।*

**ਕਮੀਆ** [*ਸੰ: । ਫ਼ਾਰਸੀ, ਕਮ=ਘੱਟ। ਕਮੀ=ਘਾਟਾ*] ਥੋੜ, ਨਕੁਨਤ। ਯਥਾ—*'ਤਿਸੁ ਜਨ ਕਉ ਕਹੁ ਕਾਕੀ ਕਮੀਆ' (੧੮੬)।*

**ਕਮਾਈ** [*ਕ੍ਰਿ: । ਕੰਮ ਦੀ ਕ੍ਰਿਯਾ ਰੂਪ। ਦੇਖੋ, 'ਕੰਮ'*]
੧. ਕਿਸੇ ਗੱਲ ਨੂੰ ਪੁਨਾ ਪੁਨਾ ਕਰਨ ਦੀ ਮਿਹਨਤ ਕਰਨੀ।
੨. ਲਗਾਈ। ਯਥਾ—*'ਸਭਿ ਸੁਰਤੀ ਮਿਲਿ ਸੁਰਤਿ ਕਮਾਈ' (੯)।*

**ਕਮਾਏ** [*ਕ੍ਰਿ: । ਕੰਮ ਦੀ ਭੂਤਕਾਲਕ ਕ੍ਰਿਯਾ। ਦੇਖੋ, 'ਕੰਮ'*] ਕੀਤੇ (ਕਰਮ)। ਯਥਾ—*'ਪੁਰਬੇ ਕਮਾਏ ਸ੍ਰੀ ਰੰਗ ਪਾਏ' (੮੦)।*

**ਕੀਮਾਏ** [*ਸੰ: । ਅਰਬੀ, ਕੀਮਤ। ਉਸ ਤੋਂ ਪੰਜਾਬੀ ਕੀਮਤ+ਪਾਏ= ਦਾ ਸੰਖੇਪ ਕੀਮਾਏ*] ਕੀਮਤ ਪਾਉਣ ਵਾਲੇ। ਯਥਾ—*'ਨਹ ਕੀਮ ਕੀਮ ਕੀਮਾਏ' (੧੧੩੯),* ਮੁੱਲ ਪਾਉਣ ਵਾਲੇ (ਉਸ) ਸੱਚ ਦਾ ਮੁੱਲ ਨਹੀਂ ਪਾ ਸਕਦੇ।

**ਕਮਾਇਣ** [*ਸੰ: । ਕੰਮ ਤੋਂ ਕਮਾਉਣਾ। ਉਸ ਤੋਂ ਕਮਾਈ ਤੇ ਉਸ ਤੋਂ ਕਮਾਇਣ=ਕਮਾਈ ਕਰਨ ਦੀ ਕ੍ਰਿਯਾ। ਦੇਖੋ, 'ਕੰਮ'*] ਕਮਾਵਣੀ, ਕਮਾਈ। ਯਥਾ—*'ਸੰਤ ਸੇਵਿ ਕਮਾਇਣ' (੧੩੧੨)।*

**ਕਮਾਇਅੜੋ** [*ਕ੍ਰਿ: । ਦੇਖੋ, 'ਕਮਾਇਣ'*] ਕਮਾਏਂ (ਕਰਮ)। ਯਥਾ—*'ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ' (੪੬੧)।*

**ਕਮਾਸਿ** [*ਕ੍ਰਿ: । ਦੇਖੋ, 'ਕਮਾਇਣ'*] ਕਮਾਉਂਦਾ ਹੈ। ਯਥਾ—*'ਕਿਆ ਏਹ ਕਰਮ ਕਮਾਸਿ' (੧੩੦੪)।*

**ਕਮਾਹੀ** [*ਕ੍ਰਿ: । ਕਮਾਈ ਦਾ ਕ੍ਰਿਯਾ ਰੂਪ। ਦੇਖੋ, 'ਕੰਮ'*] ਕਮਾਵੋ, ਅਮਲ ਕਰੋ। ਯਥਾ—*'ਕੁਰਾਣੁ ਕਤੇਬ ਦਿਲ ਮਾਹਿ ਕਮਾਹੀ'। (੧੦੮੩)*

**ਕੀਮਾਹੂ** [*ਸੰ: । ਅਰਬੀ, ਕ਼ੀਮਤ*] ਮੁੱਲ ਤੋਂ। ਯਥਾ—*'ਸੁਖ ਕੀਮਾਹੂ ਬਾਹਰੇ' (੧੦੯੮)।*

**ਕਾਮ ਹਾਰ** [*ਸੰ: । ਸੰਸਕ੍ਰਿਤ, ਕਾਮ। ਪੰਜਾਬੀ, ਹਾਰ ਵਾਲਾ*] ਕਾਮ ਵਾਲਾ ਭਾਵ ਕਾਮੀ। ਯਥਾ—*'ਮੈਗਲ ਜਿਉ ਫਾਸਸਿ ਕਾਮ ਹਾਰ' (੧੧੮੮),* ਹਾਥੀ ਵਾਂਗ ਕਾਮੀ ਫਸਦਾ ਹੈ।

**ਕੁਮ੍ਹਾਰੇ** [*ਸੰ: । ਸੰਸਕ੍ਰਿਤ, ਕੁੰਭਕਾਰ। ਪ੍ਰਾਕ੍ਰਿਤ, ਕੁੰਭਾਰ। ਪੰਜਾਬੀ, ਘੁਮਿਆਰ। ਹਿੰਦੀ, ਕੁਮ੍ਹਾਰ*] ਘੁਮਿਆਰ। ਯਥਾ—*'ਕੁਮ੍ਹਾਰੈ ਏਕ ਜੁ ਮਾਟੀ ਗੂੰਧੀ' (੪੭੯)।*

**ਕੁਮਿਆਰ** [*ਸੰ: । ਦੇਖੋ, 'ਕੁਮ੍ਹਾਰੈ'*] ਘੁਮਿਆਰ। ਯਥਾ—*'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ' (੪੬੬)।*

**ਕੁਮਹਲੁ** [*ਸੰ: । ਸੰਸਕ੍ਰਿਤ, ਕੁ+ਮਹਲੁਕ*]
੧. ਖੋਟਾ ਥਾਉਂ, ਕੁਸੰਗ ਦੀ ਥਾਂ।
੨. [*ਸੰ: । ਅਰਬੀ, 'ਬੇ' ਮੱਲ ਦਾ ਪੰਜਾਬੀ ਕੁ+ਮਹਲ। 'ਬੇ' ਦੀ ਥਾਂ 'ਕੁ' ਲਾਇਆ*] ਉਰਦੂ ਵਾਲੇ 'ਮਹੱਲ ਬੇਮਹੱਲ' ਪਦ ਨੂੰ ਮੌਕਿਆ ਬੇ ਮੌਕਿਆ ਦੇ ਅਰਥਾਂ ਵਿਚ ਵਰਤਦੇ ਹਨ, ਸੋਈ ਮਹਲ ਕੁ-ਮਹਲ ਦੇ ਅਰਥ ਹਨ, ਮੌਕਿਆ ਬੇ-ਮੌਕਿਆ। ਯਥਾ—*'ਮਹਲ ਕੁਮਹਲੁ ਨ ਜਾਣਨੀ ਮੂਰਖ ਅਪਣੈ ਸੁਆਇ' (੬੪੯)।*

**ਕਾਮ ਕਰਾ/ਕਾਮ ਕਰੀ** [*ਸੰ: । ਸੰਸਕ੍ਰਿਤ, ਕਾਮ ਕਾਰ=ਇਛਾ ਯਾ ਇਛਾ ਦਾ ਅਸਰ*] ਇੱਛਾ ਦਾ ਅਸਰ। ਯਥਾ—*'ਸਭ ਤਜੀ ਮਨੈ ਕੀ ਕਾਮ ਕਰਾ' (੪੦੮),* ਮਨ ਪਰ ਜੋ ਇਛਿਆ ਦਾ ਅਸਰ ਹੋ ਗਿਆ ਸੀ ਉਹ ਭੀ ਛੱਡ ਦਿਤਾ। ਤਥਾ—*'ਕਾਮ ਕਰੀ ਸਭ ਤਿਆਗਿ ਕੈ ਹਉ ਸਰਣਿ ਪਰਉਗੀ' (੧੨੩੦)।*

**ਕਮਜਾਤ** [*ਗੁ: । ਫ਼ਾਰਸੀ, ਕਮ+ਜ਼ਾਤ*] ਨੀਚ ਜਾਤਿ ਵਾਲਾ, ਭੈੜਾ। ਯਥਾ—*'ਖਸਮੁ ਵਿਸਾਰਹਿ ਤੇ ਕਮਜਾਤਿ' (੧੦)।*

**ਕਮੰਡਲੁ** [*ਸੰ: । ਸੰਸਕ੍ਰਿਤ, ਕਮਣ੍ਡਲ*] ਕਰਮੰਡਲ, ਸਾਧਾਂ ਦਾ ਗੜਵਾ ਜੋ ਮਿੱਟੀ ਯਾ ਲੱਕੜੀ ਦਾ ਹੁੰਦਾ ਹੈ, ਅਕਸਰ ਸਨਯਾਸੀ ਤੂੰਬੇ ਯਾ ਕਾਲੀ ਜੇਹੀ ਲੱਕੜੀ ਦਾ ਬੀ ਰਖਦੇ ਹਨ, ਜਿਸਨੂੰ ਟੂਟੀ ਲੱਗੀ ਹੁੰਦੀ ਹੈ। ਯਥਾ—*'ਹਾਥ ਕਮੰਡਲੁ ਕਾਪੜੀਆ' (੧੦੧੩)।*

**ਕਮਾਣਾ** [*ਗੁ: । ਕੰਮ ਤੋਂ ਕਮਾਈ, ਕਮਾਉਣਾ ਉਸ ਤੋਂ ਕਮਾਣਾ, ਸੰਗਯਾ ਹੈ*] ਕਮਾਏ ਹੋਏ (ਕਰਮਾਂ) ਦਾ ਸਮੁਦਾਇ, ਜੋ ਕੁਛ ਕਮਾਈ ਕੀਤੀ ਸੀ ਉਸਦਾ ਸਾਰਾ ਕੁਛ। ਯਥਾ—*'ਨਾਨਕ ਕਮਾਣਾ ਸੰਗਿ ਜੁਲਿਆ' (੪੬੦)।*

**ਕਾਮਣ/ਕਾਮਣਿ** [*ਸੰ: । ਸੰਸਕ੍ਰਿਤ, ਕਾਮਿਨੀ। ਕਮ੍=ਇਛਾ, ਣਿਨਿ ਪ੍ਰਤੇ*] ੧. ਇਸਤ੍ਰੀ, ਤ੍ਰੀਮਤ।
੨. [*ਸੰ: । ਸੰਸਕ੍ਰਿਤ, ਕਾਰ੍ਮਣ*] [1]ਜਾਦੂ ਟੂਣੇ ਜੋ ਵਿਆਹਵਾਂ ਵਿਚ ਪਤੀ ਨੂੰ ਵਹੁਟੀ ਦੇ ਵੱਸ ਕਰਨ ਲਈ ਕੀਤੇ ਜਾਂਦੇ ਹਨ। ਯਥਾ—*'ਗੁਣ ਕਾਮਣ ਕਾਮਣਿ ਕਰੈ' (੭੨੫),* ਗੁਣਾਂ ਦੇ {ਕਾਮਣ} ਟੂਣੇ ਜਦ {ਕਾਮਣਿ} ਇਸਤ੍ਰੀ (ਜਗਯਾਸੂ) ਕਰੇ ਤਦ ਪਜਾਰੇ ਨੂੰ ਮਿਲੇਗੀ।
੩. ਗੁਣ+ਕਾ+ਮਣਕਾ+ਮਣ। ਗੁਣਾਂ ਦਾ ਮਣਕਾ {ਮਣ} ਸ਼ਿਰੋਮਣਿ ਜਦ ਪਹਿਰੇਗੀ ਤਦ...। ਪਰੰਤੂ ਇਹ ਖਿੱਚ ਦਾ ਅਰਥ ਹੈ।

**ਕਾਮਣੀ** [*ਸੰ: । ਸੰਸਕ੍ਰਿਤ, ਕਾਮਿਨੀ। ਕਮ੍=ਇਛਾ+ਣਿਨਿ ਪ੍ਰਤੇ*] ਇਸਤ੍ਰੀ, ਤ੍ਰੀਮਤ। ਯਥਾ—*'ਸੁਣਿ ਸੁਣਿ ਮੇਰੀ ਕਾਮਣੀ' (੬੬੦)।*

**ਕਾਮਣਿਆਰਿ** [*ਸੰ: । ਦੇਖੋ, 'ਕਾਮਣਿ ੨.'। ਆਰ=ਕਰਨ ਵਾਲੀ, ਪੰਜਾਬੀ ਪ੍ਰਤੇ*] ਜਾਦੂਆਂ ਵਾਲੀ, ਪਤੀ ਨੂੰ ਵੱਸ ਕਰਨ ਵਾਲੇ ਦੇ ਟੂਣੇ ਕਰਨ ਵਾਲੀ। ਯਥਾ—*'ਭੂੰਡੀ ਕਾਮਣਿ ਕਾਮਣਿਆਰਿ'। (੭੯੬)*

---

੧. ਕਾਮਣ ਆਦਿ ਪਦ ਦੇਸ਼ ਦੇ ਅੱਡ ਅੱਡ ਹਿੱਸਿਆਂ ਵਿਚ ਵਰਤੀਦੇ ਹਨ, ਮੁਰਾਦ ਹੈ ਉਹਨਾਂ ਟੂਣਿਆਂ ਤੋਂ ਜਿਨ੍ਹਾਂ ਨਾਲ ਪਤੀ ਦਾ ਇਸਤ੍ਰੀ ਦੇ ਵਸ ਹੋ ਜਾਣਾ ਯਕੀਨ ਕੀਤਾ ਜਾਂਦਾ ਹੈ, ਏਹ ਵਿਆਹਵਾਂ ਵਿਚ ਅਕਸਰ ਕਰਦੀਆਂ ਹਨ।

**ਕਮਾਤੇ** [*ਗੁ: । ਪੰਜਾਬੀ, ਕਮਾਉਣਾ ਤੋਂ । ਦੇਖੋ, 'ਕੰਮ'*] ਕਮਾਏ ਹੋਏ। ਯਥਾ—*'ਸਭਿ ਉਤਰੇ ਪਾਸ ਕਮਾਤੇ' (੬੨੫)।*

**ਕਮਿਤਾ** [*ਕ੍ਰਿ: । ਪੰਜਾਬੀ, ਕਮਾਉਣਾ ਤੋਂ। ਦੇਖੋ, 'ਕੰਮ'*] ਕਮਾਏ ਹਨ। ਯਥਾ—*'ਸੇ ਕਰਮ ਕਮਿਤਾ' (੭੮੭)।*

**ਕੀਮਤ** [*ਸੰ: । ਅਰਬੀ, ਕ਼ੀਮਤ*] ਮੁੱਲ।

**ਕੁਮਤਿ** [*ਸੰ: । ਸੰਸਕ੍ਰਿਤ, ਕੁ+ਮਤਿ*] ਖੋਟੀ ਬੁਧੀ।

**ਕੁਮਿਤ** [*ਸੰ: । ਪ੍ਰਾਕ੍ਰਿਤ, ਕੁ+ਮਿਤ੍ਰ*] ਖੋਟੇ ਮਿਤ੍ਰ। ਯਥਾ—*'ਅਹੰ ਮਤ ਅਨਰਤ ਕੁਮਿਤ ਹਿਤ' (੧੩੦੩)*, ਖੋਟੇ ਮਿਤ੍ਰ (ਕਾਮਾਦੀ) ਹਿਤਕਾਰੀ ਜਾਣੇ ਹਨ ਤੇ ਪਿਆਰਾ (ਵਾਹਿਗੁਰੂ) ਦੇਖਦਾ ਹੈ।

**ਕਮਤਰੀਨ** [*ਗੁ: । ਫ਼ਾਰਸੀ*] ਅਤਿ ਨੀਚ, ਅਤਿ ਨਿੰਮ੍ਰ, ਅਧੀਨਗੀ ਵਾਲਾ। ਯਥਾ—*'ਮਨ ਕਮੀਨ ਕਮਤਰੀਨ' (੧੨੯੧)।*

**ਕਮਾਦੈ** [*ਸੰ: । ਪੰਜਾਬੀ, ਕਮਾਦ*] ਗੰਨੇ। ਯਥਾ—*'ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ' (੧੩੮੦)।*

**ਕੁਮੁਦਨੀ** [*ਸੰ: । ਸੰਸਕ੍ਰਿਤ, ਕੁ+ਮੁਦ੍+ਕ+ਇਨਿ+ਙੀਖ੍*] ਕਮੁਦਨੀਆ, ਚਿੱਟਾ ਕੰਵਲ ਫੁਲ ਜਿਸਨੂੰ ਪੰਜਾਬੀ ਵਿਚ ਕੰਮੀ (ਕੰਮੀਆ) ਕਹਿੰਦੇ ਹਨ। ਯਥਾ—*'ਚੰਦ ਕੁਮੁਦਨੀ ਦੂਰਹੁ ਨਿਵਸਸਿ' (੯੮੦)*, ਚੰਦ ਨੂੰ ਦੇਖ ਕੇ ਕੰਮੀ ਦੂਰੋਂ ਹੀ ਖਿੜ ਜਾਂਦੀ ਹੈ[੧]।

**ਕਮੀਨ** [*ਗੁ: । ਫ਼ਾਰਸੀ*] ਨੀਚ, ਨੀਵਾਂ, ਅਧੀਨ। ਯਥਾ—*'ਮਨ ਕਮੀਨ ਕਮਤਰੀਨ' (੧੨੯੧)*, ਮੈਂ ਨੀਚ ਤੇ ਅਤਿ ਨੀਚ ਭਾਵ ਅਤਿ ਅਧੀਨਗੀ ਵਾਲਾ।

**ਕਾਮਨਾ** [*ਸੰ: । ਸੰਸਕ੍ਰਿਤ*] ਇੱਛਾ, ਤ੍ਰਿਸ਼ਨਾ। ਯਥਾ—*'ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ' (੭੩੪)।*

**ਕਾਮਾ ਮਨ ਕਾ ਮਾਠਾ** [*ਵਰ: । ਵਾ: ਦੇਸ਼ ਭਾਸ਼ਾ*] ਕਾਮਨਾ (ਇੱਛਾ) ਕਰਕੇ ਮਨ ਦਾ ਮੱਠਾ ਹੋ ਰਿਹਾ ਹੈ, ਵ ਅਭ੍ਯਾਸ ਕਮਾਉਣ ਵਿਚ ਮਨ ਦਾ ਢਿੱਲਾ ਹੈ।

**ਕੁਮੇਰ** [*ਸੰ: । ਸੰਸਕ੍ਰਿਤ, ਕੁਬੇਰ*] ਜੱਛਾਂ ਅਤੇ ਕਿੰਨਰਾਂ ਦਾ ਰਾਜਾ। ਯਥਾ—*'ਅਨਿਕ ਧਰਮ ਅਨਿਕ ਕੁਮੇਰ' (੧੨੩੬)।*

**ਕਮਰ** ਦੇਖੋ, 'ਅਗਲਾ ਪਦ'

**ਕਮਰ ਬੰਦ** [*ਸੰ: । ਫ਼ਾਰਸੀ, ਕਮਰ=ਲੱਕ। ਬੰਦ=ਜੋ ਬੰਨ੍ਹੇ*] ਪਟਕਾ, ਲੱਕ ਕੱਸਣ ਦਾ ਸਾਫਾ। ਯਥਾ—*'ਕਮਰ ਬੰਦੁ ਸੰਤੋਖ ਕਾ' (੧੬)*, ਸੰਤੋਖ ਦਾ ਪਟਕਾ ਹੈ, ਇਹੋ ਲੱਕ ਵਿਚ ਬੰਨ੍ਹੋ।

**ਕਮਲ** [*ਸੰ: । ਸੰਸਕ੍ਰਿਤ*] ਕੌਲ ਫੁੱਲ, ਇਕ ਪ੍ਰਕਾਰ ਦਾ ਫੁੱਲ ਜੋ ਸਰੋਵਰਾਂ, ਛਪੜਾਂ ਵਿਚ ਉੱਗਦਾ ਹੈ। ਹਿੰਦੁਸਤਾਨ ਵਿਚ ਇਹ ਫੁੱਲ ਬੜਾ ਪਿਆਰਾ ਰਿਹਾ ਹੈ। ਕਵੀਆਂ ਨੇ ਕੋਮਲਤਾ, ਸੁੰਦ੍ਰਤਾ, ਸੂਰਜ ਨੂੰ ਤੱਕ ਕੇ ਖਿੜੇ ਦਾ ਦ੍ਰਿਸ਼ਟਾਂਤ ਵਰਤਿਆ ਹੈ। ਅੱਖਾਂ, ਹੱਥਾਂ, ਪੈਰਾਂ ਦਾ ਰੂਪਕ ਦਿੱਤਾ ਹੈ। ਸਿੱਖ੍ਯਾ ਦਾਤਿਆਂ ਨੇ ਇਸ ਵਿਚ ਭਵਰੇ ਦਾ ਫਸ ਮਰਨਾ, ਇਸਦੀ ਪਾਣੀ ਨਾਲ ਪ੍ਰੀਤਿ, ਇਸ ਨਾਲ ਭੌਰੇ ਦਾ ਪਯਾਰ ਤੇ ਇਸਦਾ ਪਾਣੀ ਵਿਚ ਹੋ ਕੇ ਨਿਰਲੇਪ ਰਹਿਣਾ ਦਰਸਾਯਾ ਹੈ। ਬੋਧੀਆਂ ਦਾ ਇਹ ਧਾਰਮਕ ਫੁੱਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਿਰਦੇ ਦੇ ਦ੍ਰਿਸ਼ਟਾਂਤ ਵਿਚ ਬੀ ਆਯਾ ਹੈ ਤੇ ਇਸ ਦੇ ਖੇੜੇ ਤੋਂ ਸੁਰਤ ਦਾ ਖੇੜਾ ਤੇ ਆਤਮਾ ਦੇ ਸਾਖੀ ਪਦ ਵਿਚ ਉਚੇ ਹੋ ਜਾਣ ਦੇ ਰੂਪਕ ਵਿਚ ਬੀ ਵਰਤਿਆ ਹੈ। ਯਥਾ—*'ਉਧ ਕਮਲ ਬਿਗਸਇਆ' (੬੧੨)*, ਇਸ ਪਦ ਦੇ ਕਮਲ, ਕਵਲ, ਕਉਲ ਆਦਿ ਪਾਠ ਲਿਖੇ ਹਨ। ਕਮਲ ਬਾਬਤ ਇਹ ਬੀ ਪ੍ਰਸਿੱਧ ਹੈ ਕਿ ਸੂਰਜ ਚੜ੍ਹੇ ਖਿੜਦੇ ਹਨ ਤੇ ਰਾਤ ਨੂੰ ਬੰਦ ਹੋ ਜਾਂਦੇ ਹਨ, ਪਰ ਕੁਮੁਦ (ਕੰਮੀਆ ਯਾ ਕਵੀਆ) ਜਾਤੀ ਦਾ ਕਵਲ ਚੰਦ ਨੂੰ ਵੇਖ ਕੇ ਖਿੜਦਾ ਹੈ। ਦੇਖੋ, 'ਜਮਾਲ', 'ਕਮਲ ਨੈਨ'

**ਕਮਲਾ** [*ਗੁ: । ਪੰਜਾਬੀ। ਸੰਸਕ੍ਰਿਤ, ਕਾਮਪ ਤੋਂ ਕੰਪਨਾ। ਕਮ੍ਪਨ ਵਾਲਾ ਦਾ ਸੰਖੇਪ, ਕਮਲਾ*] ੧. ਪਾਗਲ, ਸ਼ੁਦਾਈ।

੨. [*ਸੰ: । ਸੰਸਕ੍ਰਿਤ*] ਲੱਛਮੀ। ਯਥਾ—*'ਕਮਲਾ ਭ੍ਰਮ ਭੀਤਿ ਹੇ' (੪੬੧)*, ਲਛਮੀ ਦਾ ਭ੍ਰਮ ਜੋ ਕੰਧ ਰੂਪ ਹੈ, ਤਿਸ ਸਾਥ {ਕਮਲਾ} ਪਾਗਲ ਭ੍ਰਮ ਕਰਕੇ ਡਰ ਰਿਹਾ ਹੈ। ਇਥੇ ਯਮਕਾਲੰਕਾਰ ਹੈ। ਦੇਖੋ, 'ਕਮਲਾ ਕੰਤ'

**ਕਮਾਲ** [*ਗੁ: । ਅਰਬੀ*] ੧. ਪੂਰਨ, ਪ੍ਰਬੀਨ।

੨. [*ਸੰ: । ਦੇਸ਼ ਭਾਸ਼ਾ*] ਕਬੀਰ ਜੀ ਦੇ ਪੁਤ੍ਰ ਦਾ ਬੀ ਨਾਮ ਹੈ। ਯਥਾ—*'ਉਪਜਿਓ ਪੂਤੁ ਕਮਾਲੁ' (੧੩੭੦)।*

**ਕੂਮਲ** [*ਸੰ: । ਸੰਸਕ੍ਰਿਤ, ਕੋਮਲ। ਹਿੰਦੀ, ਕੋਂਪਲ=ਕਿਸੇ ਬੂਟੇ ਦੀ ਨਵੀਂ ਫੁੱਟੀ ਟਹਣੀ। ਪੰਜਾਬੀ, ਕੂਮਲੀ, ਕਰੂੰਬਲੀ, ਕੂਮਲ*] ਟਹਣੀ, ਗੰਦਲ। ਯਥਾ—*'ਕਾਇਆ ਕੂਮਲ ਫੁਲ ਗੁਣ' (੭੯੧)।*

**ਕੋਮਲ** [*ਗੁ: । ਸੰਸਕ੍ਰਿਤ*] ਨਰਮ, ਮਿੱਠੀ। ਯਥਾ—*'ਕੋਮਲ ਬਾਣੀ ਸਭ ਕਉ ਸੰਤੋਖੈ' (੨੯੯)*, ਤਥਾ—*'ਕੋਮਲ ਬੰਧਨ ਬਾਂਧਿਆ' (੩੮੩)*, ਭਾਵ (ਮੋਹ ਮਮਤਾ ਆਦਿ) ਕੋਮਲ ਬੰਧਨਾਂ ਨਾਲ ਜੀਵ ਬੰਨ੍ਹਿਆ ਹੈ।

**ਕਮਲੀਏ** [*ਸੰਬੋ: । ਪੰਜਾਬੀ। ਦੇਖੋ, 'ਕਮਲਾ ੧.'*] ਹੇ ਸ਼ੁਦਾਇਣ! ਯਥਾ—*'ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ' (੭੨੨)।*

**ਕੁਮਲਾਇ** [*ਕ੍ਰਿ: । ਸੰਸਕ੍ਰਿਤ, ਕੁ+ਮਲ੍ਹਾਨ=ਥਕਾਨ, ਫੁੱਲਾਂ ਦੀ ਉਦਾਸੀ। ਪੰਜਾਬੀ, ਕੁਮਲਾਉਣਾ*] ੧. ਪੱਤਿਆਂ ਫੁੱਲਾਂ ਆਦਿਕਾਂ ਦਾ ਆਪਣੇ ਖੇੜੇ ਤੋਂ ਵਾਂਜੇ ਜਾ ਕੇ ਸੁਕ ਜਾਣ ਤੋਂ ਵਿਚਲੀ ਉਦਾਸੀ ਵਾਲੀ ਹਾਲਤ, ਮੁਰਝਾਉਣ ਦੀ ਦਸ਼ਾ।

੨. ਭਾਵ ਵਿਚ ਸੋਗੀ ਹੋਣਾ। ਯਥਾ—*'ਬਦਨੁ ਜਾਇ ਕੁਮਲਾਇ'। (੫੧੦)*

**ਕਮਲੇਹਿ** [*ਸੰ: । ਸੰਸਕ੍ਰਿਤ, ਕਮਲ। ਪ੍ਰਾਕ੍ਰਿਤ, ਈਹ=ਇੱਛਾ*] ਕਮਲ ਦੀ ਇੱਛਾ। ਯਥਾ—*'ਜੈਸੀ ਜਲ ਕਮਲੇਹਿ' (੫੯)*, ਜਿਹਾ ਜਲ ਨਾਲ ਕਮਲ ਦੀ ਪ੍ਰੀਤਿ ਹੈ।

**ਕਮਲਾ ਕੰਤੁ** [*ਸੰ: । ਸੰਸਕ੍ਰਿਤ, ਕਮਲਾ। ਕਾਂਤ*] ਲੱਛਮੀ ਦਾ ਪਤੀ, ਭਾਵ ਪਰਮੇਸ਼ਰ। ਯਥਾ—*'ਕਮਲਾ ਕੰਤ ਕਰਹਿ ਕੰਤੂਹਲ' (੧੦੮੨)।* ਦੇਖੋ, 'ਕੰਤੂਹਲ'

**ਕੁਮਲੈਣੀ** [*ਕ੍ਰਿ: । ਦੇਖੋ, 'ਕੁਮਲਾਇ'*] ਕੁਮਲਾ ਰਹੀ ਹੈ, ਭਾਵ ਸੋਗਵਾਨ ਹੋ ਰਹੀ ਹੈ। ਯਥਾ—*'ਧਨ ਕੁਮਲੈਣੀ' (੧੭੪)।*

**ਕੁਮਲਾਨੀ** [*ਕ੍ਰਿ: । ਦੇਖੋ, 'ਕੁਮਲਾਇ'*] ਮੁਰਝਾ ਗਈ। ਯਥਾ—*'ਹੰਸੁ ਚਲਿਆ ਕਾਇਆ ਕੁਮਲਾਨੀ' (੭੯੨)।*

**ਕਮਲ ਨੈਨ** [*ਗੁ: । ਸੰਸਕ੍ਰਿਤ, ਕਮਲ। ਨਯਨ*] ਕੌਲਵਤ ਨੇਤਰਾਂ ਵਾਲਾ, ਮੁਰਾਦ ਵਾਹਿਗੁਰੂ ਤੋਂ ਹੈ। ਯਥਾ—*'ਕਮਲ ਨੈਨ ਅੰਜਨ ਸਿਆਮ' (੧੩੬੪)।*

**ਕਮਾਵਤ** [*ਕ੍ਰਿ: । ਦੇਖੋ, 'ਕੰਮ'*] ਕਮਾਉਂਦੇ ਹਨ, ਭਾਵ ਧਾਰਨ ਕਰਦੇ ਹਨ। ਯਥਾ—*'ਸੁਨਤ ਕਮਾਵਤ ਹੋਤ ਉਧਾਰ' (੨੯੫)।*

---

੧. ਇਸੇ ਕਰਕੇ ਸੰਸਕ੍ਰਿਤ ਵਿਚ ਚੰਦ੍ਰਮਾ ਨੂੰ 'ਕੁਮੁਦ ਬਾਧਵ' ਕਹਿੰਦੇ ਹਨ ਕਿ ਇਹ ਕੰਮੀਆ ਦਾ ਮਿਤ੍ਰ ਹੈ। ਕੁਮੁਦਨੀਆਂ ਚੰਦ ਨੂੰ ਦੇਖ ਕੇ ਖਿੜਦੀਆਂ ਤੇ ਸੂਰਜ ਨੂੰ ਤੱਕ ਕੇ ਮਿਟਦੀਆਂ ਹਨ।

**ਮੂੜਾ** [*ਗੁ: । ਸੰਸਕ੍ਰਿਤ, ਮੂਢ=ਮੂਰਖ । ੜ=ਖੋਟਾ=ਖੋਟਾ ਮੂਰਖ*] ਖੋਟਾ ਮੂਰਖ, ਜੋ ਹਟਾਇਆਂ ਬੀ ਬੁਰੇ ਕੰਮੋਂ ਨਾ ਹਟੇ, ਸਗੋਂ ਸਿਖ੍ਯਾ ਦੇਣ ਵਾਲੇ ਨਾਲ ਲੜੇ।

**ਮੜੇ** [*ਸੰ: । ਦੇਖੋ, 'ਕੰਮ' । 'ੜ' ਪ੍ਰਤੇ*] ਕੰਮ, ਕਾਰਜ। ਯਥਾ—*'ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ' (੧੩੮੧)।*

**ਾਯਉ** [*ਸੰ: । ਸੰਸਕ੍ਰਿਤ, ਕਾਯ*] ਸਰੀਰ। ਯਥਾ—*'ਕਾਯਉ ਦੇਵਾ ਕਾਇਅਉ ਦੇਵਲ' (੬੯੫),* ਸਰੀਰ ਵਿਚ ਦੇਵ ਈਸ਼ਰ ਹੈ {ਕਾਇਅਉ} ਸਰੀਰ (ਇਹ ਦੇਵ ਦਾ) {ਦੇਵਲ} ਮੰਦਰ ਹੈ। ਦੇਖੋ, 'ਕਾਇਅਉ'

**ਰ/ਕਰੁ** [*ਸੰ: । ਸੰਸਕ੍ਰਿਤ, ਕ੍ਰਿੰਜ੍=ਕਰਨਾ+ਟ, ਅਪ ਪ੍ਰਤੇ*]

੧. ਹੱਥ। ਯਥਾ—*'ਅਹਿ ਕਰੁ ਕਰੇ ਸੁ ਅਹਿ ਕਰੁ ਪਾਏ' (੧੦੯੮),* ਤਥਾ—*'ਕਰ ਹਰਿ ਕਰਮ ਸ੍ਰਵਨਿ ਹਰਿ ਕਥਾ' (੨੮੧),* ਹੱਥਾਂ ਨਾਲ ਹਰੀ (ਦੀ ਪ੍ਰਾਪਤੀ ਦਾ) ਕਰਮ (ਕਰ) ਤੇ ਕੰਨਾਂ ਨਾਲ ਹਰੀ ਦੀ ਕਥਾ ਸੁਣ। ਦੇਖੋ, 'ਕਰ ਬਿਨ ਵਾਜਾ', 'ਕਰ ਝਾਰ'

੨. [*ਸੰਸਕ੍ਰਿਤ, ਕਰ=ਹਾਲਾ, ਮਸੂਲ*] ਯਥਾ—*'ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ' (੧੨੭),* ਜਮ ਮਸੂਲੀਆ ਦੂਜੇ ਭਾਇ ਵਾਲੇ (ਅਗਯਾਨੀਆਂ) ਨੂੰ ਡੰਡ ਲਾਉਂਦਾ ਹੈ।

੩. [*ਕ੍ਰਿ: । ਪੰਜਾਬੀ, ਕਰਨਾ ਤੋਂ । ਸੰਸਕ੍ਰਿਤ, ਕ੍ਰਿੰਜ੍=ਕਰਨਾ*] ਕਰ ਕਰ ਕੇ। ਯਥਾ—*'ਕਰਿ ਜਟ ਜਟਾ ਜਟ ਜਾਟ' (੧੨੯੭),* ਜਟਾਂ ਦਾ ਜੂੜਾ ਕਰਕੇ ਜਟਾ ਜੂਟ ਬਣ ਬੈਠੇ। ਤਥਾ—*'ਹਰਿ ਸੇਵ ਸੇਵਕ ਸੇਵਕੀ' (੫੭੬),* ਜਦ ਹਰੀ ਦੇ ਸੇਵਕਾਂ ਦੀ ਸੇਵਾ ਕੀਤੀ ਪਿਛੇ ਹੋਰ ਸੇਵਾ ਕੀ (ਬਾਕੀ ਰਹੀ)। ਅਥਵਾ ਹਰੀ ਦੇ ਸੇਵਕਾਂ ਦੀ ਸੇਵਾ ਕਰੇ ਪਰ ਸੇਵਕੀ ਭਾਵ ਰੱਖ ਕੇ। ਦੇਖੋ, 'ਕਰਿ ਕਰਤੈ', 'ਕਰ ਕਰ ਤਾਲ'

**ਰਾ/ਕਰਾਂ** [*ਸੰ: । ਸੰਸਕ੍ਰਿਤ, ਕਰ, ਕਰਾਂ । ਪੰਜਾਬੀ, ਬਹੁ-ਬਚਨ ਕਰ ਦਾ*] ਡੰਡ, ਮਸੂਲ। ਯਥਾ—*'ਕੰਉਤਕੁ ਕਾਲੁ ਬਪੁੜਾ ਕੋਟਵਾਲੁ ਸੁ ਕਰਾ ਸਿਰੀ' (੧੨੯੨)।* ਦੇਖੋ, 'ਸਿਰੀ'

ਤਥਾ—*'ਗੁਰਮੁਖਾਂ ਕਰਾਂ ਉਪਰਿ ਹਰਿ ਚੇਤਿਆ' (੧੪੧੮),* ਗੁਰਮੁਖਾਂ ਨੇ ਹਰੀ ਨੂੰ ਯਾਦ ਕੀਤਾ ਹੈ ਇਸ ਲਈ (ਪਿਤਰਦੇਵ ਜਮ ਆਦਿ ਦੇ) ਡੰਡਾਂ ਤੋਂ ਉਪਰ ਭਾਵ ਰਹਿਤ ਹੋ ਗਏ ਹਨ। ਕਈ ਗਯਾਨੀ ਕਰਾਂ ਦਾ ਭਾਵ = ਕਰਾਂਗਾ ਤੋਂ ਲੈਂਦੇ ਹਨ, ਕਿ ਮਾਤਾ ਦੇ ਉਦਰ ਵਿਚ 'ਮੈਂ ਭਜਨ ਕਰਾਂਗਾ', ਇਹ ਇਕਰਾਰ ਜੀਵ ਕਰਦਾ ਹੈ। ਪਰ ਗੁਰਮੁਖਾਂ ਨੇ ਉਸ 'ਕਰਾਂ' ਮੂਜਬ ਹਰੀ ਚੇਤਿਆ ਹੈ। ਅਥਵਾ ਹੱਥਾਂ ਪੁਰ ਹਰਿ ਨੂੰ ਚੇਤਿਆ ਭਾਵ ਸਾਖ੍ਯਾਤ ਹਰੀ ਨੂੰ ਦੇਖਿਆ, ਭਰਮ ਨਹੀਂ ਰਿਹਾ। ਪੰਜਾਬੀ ਮੁਹਾਵਰਾ ਹੱਥਾਂ ਪੁਰ ਕੰਮ ਕਰਨੇ ਤੋਂ ਤੁਰਤ ਫੁਰਤ ਅਰਥ ਦਾ ਹੈ।

**ਕਰੀ** [*ਸੰ: । ਦੇਖੋ, 'ਕਰ ੧.'*] ੧. ਹੱਥ ਦੇ ਕੇ, ਹੱਥਾਂ ਨਾਲ। ਯਥਾ—*'ਤੁਮ ਰਾਖਹੁ ਧਾਰਿ ਕਰੀ' (੪੯੯),* ਹੱਥ ਦੇ ਕੇ ਰੱਖੋ।

੨. [*ਸੰਸਕ੍ਰਿਤ, ਕਰਿਨ । ਪ੍ਰਾਕ੍ਰਿਤ, ਕਰਿ*] ਹਾਥੀ।

**ਕਰੈ** [*ਕ੍ਰਿ: । ਦੇਸ਼ ਭਾਸ਼ਾ, ਕੜ੍ਹੈ*] ਝੂਰਦਾ, ਭਾਵ ਤਪਦਾ। ਯਥਾ—*'ਕਰੈ ਨ ਝੁਰੈ ਨਾ ਮਨੁ ਰੋਵਨ ਹਾਰਾ' (੩੨੬)।*

**ਕਾਰ** [*ਸੰ: । ੧. ਸੰਸਕ੍ਰਿਤ, ਕਾਰ=ਕੰਮ, ਪਰ ਇਹ ਪਦਾਂ ਦੇ ਅਖ਼ੀਰ ਜੁੜਵਾਂ ਹੀ ਲਗਦਾ ਹੈ, ਜੈਸੇ ਉਪਕਾਰਾ । ੨. 'ਕਾਰ' ਫ਼ਾਰਸੀ ਪਦ ਹੈ, ਕੰਮ ਅਰਥ ਵਿਚ । ਇਹ ਕੰਮ ਵਾਂਙੂ ਸੁਤੰਤ੍ਰ ਬੀ ਤੇ ਨਾਲ ਜੁੜ ਕੇ ਵਰਤੀਂਦਾ ਹੈ, ਜੈਸੇ ਕਾਰ=ਕੰਮ । ਕਾਰ ਬੰਦ=ਅਮਲ ਕਰਨ ਵਾਲਾ । ਕਾਰ ਸ਼ਿਨਾਸ=ਕੰਮ ਪਛਾਨਣ ਵਾਲਾ*]

੧. ਕੰਮ। ਯਥਾ—*'ਪੜਣਾ ਗੁੜਣਾ ਸੰਸਾਰ ਕੀ ਕਾਰ ਹੈ' (੬੫੦),* ਤਥਾ—*'ਕਾਰ ਕੂੜਾਵੀ ਛਡਿ' (੧੦੯੯)।*

੨. [*ਦੇਸ਼ ਭਾਸ਼ਾ*] ਲਕੀਰ। ਯਥਾ—*'ਜਉਗਿਰਦ ਹਮਾਰੈ ਰਾਮ ਕਾਰ' (੮੧੯)।*

੩. ਕਾਲਾ ਤੋਂ ਕਾਲ ਤੇ ਕਾਰਾ ਤੋਂ ਕਾਰ। ਦੇਖੋ, 'ਕਾਰ ਕਰੀਠਾ'

੪. ਅਦਭੁਤ ਕਾਰ। ਯਥਾ—*'ਨਾਨਕ ਕਾਰ ਨ ਕਥਨੀ ਜਾਇ' (੪੬੩)।*

**ਕਾਰਾ** [*ਸੰ: । ਦੇਸ਼ ਭਾਸ਼ਾ, ਕਾਹੜਾ=ਤਪਸ਼ । ਪ੍ਰਾਕ੍ਰਿਤ, ਕਾਰਾ=ਕੈਦ-ਖ਼ਾਨਾ*] ਕਾੜ੍ਹਾ, ਝੇਰਾ। ਯਥਾ—*'ਕਾਰ੍ਹਾ ਤੁਝੈ ਨ ਬਿਆਪਈ'। (੨੫੫)*

**ਕਾਰਾਂ** [*ਸੰ: । ਦੇਖੋ, 'ਕਾਰ ੨.'*] ਲੀਕਾਂ। ਯਥਾ—*'ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ' (੧੧੬੮)।*

**ਕਾਰੀ** [*ਗੁ: । ਫ਼ਾਰਸੀ*] ੧. ਅਸਰ ਕਰਨ ਵਾਲਾ, ਸ੍ਰੇਸ਼ਟ। ਯਥਾ—*'ਸਤੁ ਸੰਤੋਖੁ ਨਗਰ ਮਹਿ ਕਾਰੀ' (੧੦੩੭),* ਇਹ ਦੇਹ ਨਗਰੀ ਵਿਚ ਸਤਿ ਸੰਤੋਖ (ਗੁਣ) ਹੀ ਸ੍ਰੇਸ਼ਟ ਹਨ।

੨. [*ਗੁ: । ਸੰਸਕ੍ਰਿਤ, ਕਾਲ । ਪੰਜਾਬੀ, ਕਾਲਾ, ਕਾਲੀ । ਹਿੰਦੀ, ਕਾਰੀ*] ਕਾਲੀ। ਯਥਾ—*'ਕਾਜਰ ਕੋਠ ਮਹਿ ਭਈ ਨ ਕਾਰੀ' (੩੮੪),* ਕੱਜਲ ਦੀ ਕੋਠੀ ਵਿਚ ਕਾਲੀ ਨਹੀਂ ਹੋਈ।

੩. [*ਦੇਸ਼ ਭਾਸ਼ਾ*] ਲੀਕ। ਯਥਾ—*'ਕਾਰੀ ਕਢੀ ਕਿਆ ਥੀਐ' (੯੧)।*

੪. [*ਸੰ: । ਪੰਜਾਬੀ*] ਔਸ਼ਧੀ, ਦਵਾਈ, ਸਿਧ ਔਸ਼ਧੀ। ਯਥਾ—*'ਵੈਦੁ ਕਿ ਜਾਣੈ ਕਾਰੀ ਜੀਉ' (੯੯੩)।*

**ਕਾਰੇ/ਕਾਰੈ** [*ਸੰ: । ਦੇਖੋ, 'ਕਾਰ' । ਐ, ਪ੍ਰਤੇ*]

੧. ਕੰਮ ਵਿਚ। ਯਥਾ— *'ਹਉ ਮੂਰਖੁ ਕਾਰੈ ਲਾਈਆ' (੪੪੯)।*

੨. ਕਾਲੇ, ਭਾਵ ਚੋਰ। ਯਥਾ—*'ਕਾਰੇ ਊਭੇ ਜੰਤ' (੧੩੬੫)।*

**ਕੀਰੀ** [*ਸੰ: । ਸੰਸਕ੍ਰਿਤ, ਕੀਟ । ਪੰਜਾਬੀ, ਕੀੜੀ*] ਚਿਊਂਟੀ, ਕੀੜੀ, ਭਾਵ ਗਰੀਬ। ਯਥਾ—*'ਨੀਕੀ ਕੀਰੀ ਮਹਿ ਕਲ ਰਾਖੈ' (੨੮੫)।*

**ਕੀਰੇ** [*ਸੰ: । ਸੰਸਕ੍ਰਿਤ, ਕੀਟ । ਪ੍ਰਾਕ੍ਰਿਤ, ਕੀਡ*] ਕੀੜਾ, ਭਾਵ ਨਿੱਕਾ ਕੰਗਾਲ, ਦੀਨ। ਯਥਾ—*'ਹਮ ਕੀਰੇ ਕਿਰਮ' (੧੦)।*

**ਕੂਰਾ** [*ਸੰ: । ਪੰਜਾਬੀ, ਕੂੜ ਤੋਂ ਕੂੜਾ । ਰ. ੜ. ਦੀ ਸਵਰਣਤਾ*] ਕੂੜਾ। ਯਥਾ—*'ਸਗਲ ਬਿਨਾਸੇ ਰੋਗ ਕੂਰਾ' (੯੦੧)।*

**ਕੂਰੇ** [*ਗੁ: । ਦੇਖੋ, 'ਕੂਰਾ'*] ਝੂਠੇ। ਯਥਾ—*'ਕੂਰੇ ਗਾਢਨ ਗਾਢੇ' (੧੭੧),* ਭਾਵ ਸੰਸਾਰੀ ਲੋਕਾਂ ਨਾਲ ਝੂਠੀਆਂ ਪ੍ਰੀਤਾਂ ਗੰਢੀਆਂ।

**ਕੇਰਾ** [*ਅ: । ਸੰਸਕ੍ਰਿਤ ਦੇ ਪ੍ਰਤੇ ਯਤ, ਤਕ ਤੇ ਅਨ, ਪ੍ਰਾਕ੍ਰਿਤ ਵਿਚ ਕੇਰਾ 'ਰੂਪ' ਲੈਂਦੇ ਹਨ । ਅਰਥ ਸੰਬੰਧ ਦਾ ਦੇਂਦਾ ਹੈ*] ਦਾ। ਯਥਾ—*'ਸਬਦੋ ਤ ਗਾਵਹੁ ਹਰੀ ਕੇਰਾ' (੯੧੭)।*

**ਕੇਰੀ/ਕੇਰੇ** [*ਅ: । ਦੇਖੋ, 'ਕੇਰਾ'*] ੧. ਦੀ। ਯਥਾ—*'ਕਲਰ ਕੇਰੀ ਕੰਧ ਜਿਉ' (੧੮)।* ੨. ਦੇ। ਯਥਾ—*'ਸਭ ਵਸਗਤਿ ਹੈ ਹਰਿ ਕੇਰੀ' (੧੬੮),* ਤਥਾ—*'ਅਜਬ ਕੰਮ ਕਰਤੇ ਹਰਿ ਕੇਰੇ' (੧੧੮)।*

**ਕੋਰ** [*ਗੁ: । ਫ਼ਾਰਸੀ, ਕੋਰ=ਟਿਬ-ਖੜਿਬੀ, ਖੇਤੀ ਦੇ ਅਜੋਗ ਭੋਂ । ਸੰਸਕ੍ਰਿਤ ਕੋਣ=ਟੇਢ*] ਕਸਰ, ਐਬ, ਘਾਟਾ। ਯਥਾ—*'ਤਉ ਤਨਿ ਕਾਈ ਕੋਰ' (੧੩੮੪),* ਤੇਰੇ ਹੀ ਤਨ ਵਿਚ ਕੁਝ ਕਸਰ ਜਾਂ ਭੁੱਲ ਹੈ, ਸੁਹਾਗ ਵਿਚ ਕੁਛ ਕਸਰ ਨਹੀਂ।

**ਕੋਰਾ** [*ਗੁ: । ਪੰਜਾਬੀ, ਆਪਣੇ ਪਹਿਲੇ ਐਸੇ ਹਾਲ ਵਿਚ, ਜੋ ਸੁਧਾਰਿਆ*

ਨਹੀਂ ਗਿਆ] ਅਨਧੋਤਾ, ਅਨਘੜ, ਅਨਭਿੱਜ। ਯਥਾ—*'ਮਨੁ ਕੋਰਾ ਹਰਿ ਰੰਗਿ ਭੇਨ' (੧੨੯੪)*, ਅਨਭਿਜ ਮਨ (ਸੰਤਾਂ ਦੀ ਕ੍ਰਿਪਾ ਨਾਲ) ਹਰੀ ਦੇ ਰੰਗ ਵਿਚ ਰੰਗਿਆ ਗਿਆ ਹੈ।

**ਕੋਰੀ** [*ਸੰ:। ਹਿੰਦੀ*] ਜੁਲਾਹਾ। ਯਥਾ—*'ਕੋਰੀ ਕੋ ਕਾਹੂ ਮਰਮੁ ਨ ਜਾਨਾਂ' (੪੮੪)*, ਈਸ਼੍ਵਰ-ਰੂਪ ਕੋਰੀ ਦਾ ਕਿਸੇ ਭੇਤ ਨਹੀਂ ਜਾਣਿਆ।

**ਕੋਰੇ** [*ਗੁ:। ਦੇਖੋ, 'ਕੋਰਾ'*] ਬਿਨਾ ਪਾਹ ਤੋਂ। ਯਥਾ—*'ਕੋਰੈ ਰੰਗੁ ਨ ਸੋਇ' (੪੬੮)*।

**ਕੋਰੈ** [*ਸੰਖ: ਵਾ:। ਸੰਸਕ੍ਰਿਤ, ਕੋਟ*]

੧. ਕ੍ਰੋੜ। ਯਥਾ—*'ਲਾਖ ਲਾਖ ਲਾਖ ਕਈ ਕੋਰੈ' (੧੩੦੧)*।

੨. [*ਦੇਖੋ, 'ਕੋਰਾ'*] ਕੋਰਾ, ਅਨਭਿਜ। ਯਥਾ—*'ਕੋਰੈ ਰੰਗੁ ਕਦੇ ਨ ਚੜੈ' (੭੩੨)*।

**ਕਰੀਆ** [*ਸੰ:। ਹਿੰਦੀ*] ਮਲਾਹ। ਯਥਾ—*'ਤੁਹੀ ਦਰੀਆ ਤੁਹੀ ਕਰੀਆ' (੩੩੮)*। ਦੇਖੋ, 'ਦਰੀਆ'

**ਕਰੂਆ** [*ਸੰ:। ਸੰਸਕ੍ਰਿਤ, ਕਟੁ। ਪ੍ਰਾਕ੍ਰਿਤ, ਕਡੁਅ। ਹਿੰਦੀ, ਕੜੂਆ। ਇਸ ਦਾ ਦੂਸਰਾ ਰੂਪ, ਕਰੂਆ। ਪੰਜਾਬੀ, ਕੌੜਾ*] ਕੌੜਾ। ਯਥਾ—*'ਲਗਿ ਸੰਗਤਿ ਕਰੂਆ ਮੀਠਾ' (੧੭੧)*।

**ਕਿਰਿਆ** [*ਸੰ:। ਸੰਸਕ੍ਰਿਤ, ਕ੍ਰਿਯਾ*]

੧. ਕੰਮ, ਕਾਰਜ, ਫੇਲ੍ਹ। ਜੋ ਕੁਛ ਕੀਤਾ ਜਾਏ ਸੋ ਕ੍ਰਿਯਾ, ਕਰਮ। ਯਥਾ—*'ਕਿਰਿਆ ਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ'। (੪੯੫)*

੨. ਪ੍ਰਾਣੀ ਦੇ ਨਮਿਤ ਜੋ ਕਰਮ ਕੀਤੇ ਜਾਣ। ਯਥਾ—*'ਪਿੰਡੁ ਪਤਲਿ ਮੇਰੀ ਕੇਸਉ ਕਿਰਿਆ' (੩੫੮)*। ਦੇਖੋ, 'ਕ੍ਰਿਆ ਕੁੰਟ', 'ਕ੍ਰਿਆ ਚਾਰ'

**ਕੁਰੀਆ** [*ਸੰ:। ਦੇਸ਼ ਭਾਸ਼ਾ*] ਪਗਡੰਡੀ। ਯਥਾ—*'ਛਾਡੁ ਦੁਬਿਧਾ ਕੀ ਕੁਰੀਆ' (੭੪੬)*, ਤਥਾ—*'ਕੁਰੀਏ ਕੁਰੀਏ ਵੈਦਿਆ ਤਲਿ ਗਾੜਾ ਮਹਰੇਰੁ' (੧੦੯੫)*, ਹੇ ਰਸਤੇ ਰਸਤੇ ਤੁਰਨ ਵਾਲੇ ਜਗਜਾਸੂ! ਤੇਰੇ ਹੇਠ ਵਡੀ (ਮਹਿਰੇਰ) ਢਾਹ ਲੱਗੀ ਹੋਈ ਹੈ।

**ਕੇਰਿਆ** [*ਅ:। ਦੇਖੋ, 'ਕੇਰਾ'*] ਕਰ = ਦਾ ਕੇਰਿਆ = ਦੇ। ਯਥਾ—*'ਕਿਸੈ ਨ ਕੇਰਿਆ' (੧੪੩)*, ਕਿਸੇ ਦੇ ਨਹੀਂ।

**ਕਰੀਅਹੁ** [*ਕ੍ਰਿ:। ਪੰਜਾਬੀ, ਕਰਨਾ ਤੋਂ*] ਕਰੋ, ਕਰਾਈਓ। ਯਥਾ—*'ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ' (੩੧੨)*, ਤਥਾ—*'ਹਰਿ ਹਰਿ ਤਿਨਕਾ ਦਰਸੁ ਨ ਕਰੀਅਹੁ' (੫੭੪)*।

**ਕ੍ਰਿਆ ਕੁੰਟ** [*ਸੰ:। ਸੰਸਕ੍ਰਿਤ*] ਧਰਤੀ ਦੀ ਪਰਕਰਮਾ ਕਰਨੀ ਆਸਰੇ ਰਹਿਤ ਹੋ ਕੇ। ਯਥਾ—*'ਕ੍ਰਿਆ ਕੁੰਟ ਨਿਰਾਹਾਰ' (੧੨੨੯)*।

**ਕਿਰਿਆਚਾਰ** [*ਸੰ:। ਸੰਸਕ੍ਰਿਤ*] ਸ੍ਰੇਸ਼ਟ ਕਰਮ। ਦੇਖੋ, 'ਕਿਰਿਆ'

**ਕਰ ਆਜ** [*ਸੰ:। ਸੰਸਕ੍ਰਿਤ, ਕਰ+ਜ। ਕਰ=ਹੱਥ। ਜ=ਜੰਮੇ=ਜੋ ਹੱਥ ਪਰ ਉੱਗੇ, ਨਹੁੰ। ਡੌਮ ਭਾਸ਼ਾ, ਕਾਰਜ ਦਾ ਰੂਪ ਕਰ ਆਜ*] ਨਖ, ਨਹੁੰ, ਜੋ ਹੱਥ ਪੁਰ ਉਗਦੇ ਹਨ। ਯਥਾ—*'ਹਰਨਾਖਸ ਫਾਰੇ ਕਰ ਆਜ' (੧੪੦੦)*, ਨੌਂਹਾਂ ਨਾਲ ਹਰਨਾਖ਼ਸ਼ ਨੂੰ ਫਾੜਿਆ।

**ਕਰਾਈ** [*ਕ੍ਰਿ:। ਦੇਸ਼ ਭਾਸ਼ਾ*] ਕਰਾਂਵਦਾ ਹੈ (ਕੰਮ)।

**ਕੁਰੀਏ** [*ਸੰ:। ਦੇਸ਼ ਭਾਸ਼ਾ*] ਰਾਹ ਰਾਹ। ਦੇਖੋ, 'ਕੁਰੀਆ'

**ਕਰਉ** [*ਕ੍ਰਿ:। ਪੰਜਾਬੀ, ਕਰਨਾ ਤੋਂ*]

੧. ਕਰਾਂ, ਕਰਦਾ ਹਾਂ। ਯਥਾ—*'ਤਉ ਦਰਸਨ ਕੀ ਕਰਉ ਸਮਾਇ' (੭੨*

੨. [*ਪੰਜਾਬੀ, ਕਰਮ, ਕਰੂੰ*] ਜ਼ਿਮੀਂ ਕਛਣ ਵਾਲਿਆਂ ਦੀ ਇ ਮਿਣਤੀ ਜੋ ਲਗਪਗ ੫ ਫੁਟ ਹੁੰਦੀ ਹੈ, ਕਦਮਾਂ। ਯਥਾ—*'ਕਰ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ' (੧੩੪੪)*।

**ਕੈਰਉ** [*ਸੰ:। ਸੰਸਕਿਤ, ਕੌਰਵ*] ਕੁਰੂ ਰਾਜਾ ਦੀ ਔਲਾਦ, ਜਿਸ ਵਿ ਪਾਂਡਵ ਤੇ ਕੈਰਵ ਦੋਨੋਂ ਹੋਏ ਹਨ, ਪਰ ਦੁਰਜੋਧਨ ਤੇ ਉਸਦੇ ਭ ਹੀ ਕੈਰਵ, ਕੈਰੋਂ, ਕੈਰਉਂ ਕਰਕੇ ਕਹਿਲਾਉਂਦੇ ਹਨ। ਯਥਾ—*'ਮੇ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ' (੬੯੩)*।

**ਕਰਾਂ ਉਪਰਿ** ਦੇਖੋ, 'ਕਰਾ'

**ਕਰਸੀ** [*ਕ੍ਰਿ:। ਲਹਿੰਦਾ ਪੰਜਾਬੀ*] ਕਰੇਗਾ। ਯਥਾ—*'ਨਾ ਜਾਨ ਕਿਆ ਕਰਸੀ ਪੀਉ' (੭੯੨)*।

**ਕਰਾਸ** [*ਕ੍ਰਿ:। ਦੇਸ਼ ਭਾਸ਼ਾ, ਕਰਨਾ ਤੋਂ*] ਕਰਦਾ ਹੈ। ਯਥਾ—*'ਬਾ ਸਿਮਰਨ ਧ੍ਰਿਗੁ ਕਰਮ ਕਰਾਸ'*।

**ਕਿਰਸ** [*ਸੰ:। ਸੰਸਕ੍ਰਿਤ, ਕ੍ਰਿਸ਼ਿ*] ਖੇਤੀ।

**ਕੁਰਸਹੁ** [*ਸੰ:। ਅਰਬੀ, ਕੁਰਸੁ=ਸੂਰਜ ਚੰਦ ਆਦਿ ਦੀ ਟਿੱਕੀ*] ਟਿੱਕੀ ਤੋਂ, ਭਾਵ ਸੂਰਜ ਆਦਿ ਪ੍ਰਕਾਸ਼ ਦੇ ਪੁੰਜਾਂ ਦੀ ਟਿੱਕੀ ਤੋ ਹੈ। 'ਅਰਸ਼ੋਂ ਕਰਸ਼ੋਂ' ਮੁਹਾਵਰੇ ਵਿਚ ਕੱਠੇ ਸ਼ਾਇਰਾਂ ਨੇ ਵਰਤੇ ਹ ਤੇ ਮੁਰਾਦ ਹੈ ਈਸ਼੍ਵਰੀਯ ਮੰਡਲਾਂ ਤੋਂ, ਰੂਹਾਨੀ ਦੇਸ਼ ਤੋਂ, ਆਤ ਮੰਡਲ ਤੋਂ। ਯਥਾ—*'ਨੂਰੁ ਅਰਸਹੁ ਕੁਰਸਹੁ ਝਟੀਐ' (੯੬੭)*।

**ਕਿਰਸਾਣੀ** [*ਸੰ:। ਕਿਰਸਾਣ ਤੋਂ ਕਿਰਸਾਣੀ। ਦੇਖੋ, 'ਕਿਰਸਾਣ'*] ਖੇਤੀ। ਯਥਾ—*'ਮਨੁ ਹਾਲੀ ਕਿਰਸਾਣੀ ਕਰਣੀ' (੫੯੫)*, ਮ ਹਲ ਵਾਹੁਣ ਵਾਲਾ ਤੇ (ਨਿਸ਼ਕਾਮ ਕਰਮਾਂ ਦੀ) ਕਰਨੀ ਰੂ ਖੇਤੀ ਕਰੇ।

**ਕਿਰਸਾਣੁ** [*ਸੰ:। ਸੰਸਕ੍ਰਿਤ, ਕ੍ਰਿਸ਼ਾਣ। ਪੰਜਾਬੀ, ਕਿਰਸਾਣ ਪ੍ਰਾਕ੍ਰਿਤ, ਕਿਸਾਨ। ਹਿੰਦੀ, ਕਿਸਾਨ*] ਖੇਤੀ ਕਰਨ ਵਾਲਾ ਯਥਾ—*'ਜੈਸੇ ਕਿਰਸਾਣੁ ਬੋਵੈ ਕਿਰਸਾਣੀ' (੩੭੫)*।

**ਕ੍ਰਿਸਨ** [*ਸੰ:। ਸੰਸਕ੍ਰਿਤ, ਕ੍ਰਿਸ਼੍ਣ, ਧਾਤੂ, ਕ੍ਰਿਸ਼੍=ਖਿਚਣਾ (ਮਨ ਨੂੰ) ਨਕ ਪ੍ਰਤੇ ਉਣਾਦੀ, ਵਾ ਕ੍ਰਿਖਿ=ਭੂ, ਣ=ਨਿਵਤੀ[੧]*]

੧. ਪਰਮਾਤਮਾ, ਪਰਮ ਬ੍ਰਹਮ। ਯਥਾ—*'ਏਕ ਕ੍ਰਿਸਨੰ ਸਰਬ ਦੇਵ ਦੇਵ ਦੇਵਾਤ ਆਤਮਾ' (੪੬੯)*, ਤਥਾ—*'ਕ੍ਰਿਸਨ ਚਰਾਵ ਗਾਊਰੇ' (੩੩੮)*, ਕ੍ਰਿਸ਼ਨ ਏਥੇ ਆਤਮਾ ਹੈ, ਗਊਆਂ ਇੰਦ੍ਰੀਆ ਨੂੰ ਸਰੀਰ ਰੂਪੀ ਬ੍ਰਿੰਦਾਬਨ ਵਿਖੇ ਚਾਰਦਾ ਹੈ।

੨. ਵਿਸ਼ਨੂੰ ਦੇ ਇਕ ਅਵਤਾਰ ਦਾ ਨਾਮ ਜੋ ਕਹਿੰਦੇ ਹਨ ਦ੍ਵਾਪਰ ਯੁ ਦੇ ਅੰਤ ਵਿਚ ਹੋਏ। ਮਹਾਂ ਭਾਰਤ ਦੇ ਯੁੱਧ ਵਿਚ ਆਪ ਦਾ ਵਿਸ਼ੇ ਹਿੱਸਾ ਹੈ, ਗੀਤਾ ਦੇ ਕਰਤਾ ਆਪ ਮੰਨੇ ਜਾਂਦੇ ਹਨ। ਬ੍ਰਿੰਦਾਬ ਆਪਦਾ ਜਨਮ ਤੇ ਦ੍ਵਾਰਕਾ ਰਾਜਧਾਨੀ ਦੱਸੀ ਜਾਂਦੀ ਹੈ।

**ਕ੍ਰਿਸਨਾ** [*ਸੰ:। ਸੰਸਕ੍ਰਿਤ, ਕ੍ਰਿਸ਼ਣਾ[੨]*]

---

੧. ਕ੍ਰਿਖਿ ਭੂੰ ਵਾਰ ਕੋ ਸ਼ਬਦ: ਣਸਚ ਨਿਰਵਰਤੀ ਵਾਚਕ:, ਤਯੋਰੇਕਯ ਪਰ ਬ੍ਰਹਮ ਕ੍ਰਿਸ਼ਣ ਇਤਯ ਬਿਧਾਂਯਤੇ। ਸਤਾ ਮਤ੍ਰਾਂ ਔਰ ਸੇ ਰਹਤ, ਸਤਾ ਔ ਨਿਰਬ੍ਰਿਤੀ ਕੀ ਏਕਤਾ, ਉਹ ਪਰਮ ਬ੍ਰਹਮ ਕਾ ਨਾਮ ਕ੍ਰਿਸ਼ਨ ਹੈ।

੨. ਕ੍ਰਿਸ਼ਣਾ ਨਾਮ ਦ੍ਰੋਪਦੀ ਦਾ ਹੈ ਤਿਸ ਤੋਂ ਲਛਮੀ। ਇਕ ਦੱਖਣੀ ਨਦੀ ਦ ਨਾਮ ਬੀ ਹੈ। ਇਸ ਤੋਂ ਉਪਲਖਤ ਬੀ ਹੈ ਮਾਯਾ। ਹਿੰਦੀ ਵਿਚ ਕ੍ਰਿਸ਼ਨ ਅੱਖ ਦੀ ਪੁਤਲੀ ਨੂੰ ਬੀ ਕਹਿੰਦੇ ਹਨ। ਅੱਖ ਦੀ ਪੁਤਲੀ ਤੋਂ ਜਾਣ ਲਵੋ,

੧. ਮਾਇਆ। ਯਥਾ—*'ਕ੍ਰਿਸ੍ਨਾ ਤੇ ਜਾਨਉ ਹਰਿ ਹਰਿ ਨਾਚੰਤੀ ਨਾਚਨਾ' (੬੯੩),* ਮਾਯਾ ਤੋਂ ਹੀ ਸਭ ਸ੍ਰਿਸ਼ਟੀ ਦਾ ਖੇਲ ਜਾਨੋ।

੨. [*ਸੰਸਕ੍ਰਿਤ*] ਕਾਲਾ। ਯਥਾ—*'ਕਾਜੀ ਕ੍ਰਿਸਨਾ ਹੋਆ' (੯੦੩),* ਕਾਜੀ ਆਪ ਕਾਲੇ (ਦਿਲ ਵਾਲਾ) ਹੋਯਾ ਹੈ।

**ਕ੍ਰਸਾਨਵਾ** [*ਸੰ: । ਸੰਸਕ੍ਰਿਤ । ਦੇਖੋ, 'ਕਿਰਸਾਨ'। ਵਾ ਪ੍ਰਤੇ ਨਿਮ੍ਰਵਾਚੀ*] ਕ੍ਰਿਸਾਨ, ਛੋਟਾ ਕਿਰਸਾਨ, ਭਾਵ ਪੰਜ ਗਜਾਨ ਇੰਦ੍ਰੇ।

**ਕਰਹੁ** [*ਕ੍ਰਿ: । ਪੰਜਾਬੀ, ਕਰਨਾ ਤੋਂ*]

੧. (ਮੈਂ ਨਾ) ਕਰਾਂ।

੨. (ਤੁਸੀਂ ਨਾ) ਕਰਾਵੋ। ਯਥਾ—*'ਹਰਿ ਤਿਨਕਾ ਦਰਸਨੁ ਨ ਕਰਹੁ ਜੋ ਦੂਜੈ ਭਾਇ ਚਿਤੁ ਲਾਹੀ' (੩੦੯)।*

**ਕਰੇਹੁ** [*ਕ੍ਰਿ: । ਪੰਜਾਬੀ, ਕਰੇ ਹੋ ਦਾ ਸੰਖੇਪ*] ਕਰੋ। ਯਥਾ—*'ਕਾਰੀ ਇਹ ਕਰੇਹੁ' (੫੫੪)।*

**ਕਰਹਲ** [*ਸੰ: । ਦੇਖੋ, 'ਕਰਹਲਾ'। ਪ੍ਰਾਕ੍ਰਿਤ, ਕਰਹ । ਸੰਸਕ੍ਰਿਤ, ਕਰਭ, ਕ੍ਰਮਲ । ਡਿੰਗਲ ਭਾਸ਼ਾ, ਕਰ ਹੋ । ਪੁ: ਪੰਜਾਬੀ, ਕਰਹਲ*] ਊਠ[੧]। ਯਥਾ—*'ਕਰਹਲੁ ਬੇਲਿ ਰੀਝਾਈ' (੩੬੯)।*

**ਕਰਹਲਾ** [*ਸੰ: । ਸੰਸਕ੍ਰਿਤ, ਕਰਭਿ = ਊਠ ਦਾ ਬੱਚਾ । ਹਿੰਦੀ, ਕਰਹ । ਪੰਜਾਬੀ, ਕਰਹਾ ਤੇ ਕਰਹਲ*] ੧. ਊਠ। ਯਥਾ—*'ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ' (੨੩੪),* ਹੇ ਊਠ ਵਾਂਙੂ (ਨਿਤ) ਪਰਦੇਸੀ ਮਨ ! ਭਾਵ ਤੂੰ ਜੋ ਸ੍ਵੈ ਸਰੂਪ ਦੇ ਸੁਦੇਸ਼ ਤੋਂ ਮਾਯਾ ਮੰਡਲ ਵਿਚ ਪ੍ਰਦੇਸੀ ਹੋ ਰਿਹਾ ਹੈਂ।

੨. [*ਕ੍ਰਿ: । ਦੇਸ਼ ਭਾਸ਼ਾ*] (ਹੇ ਮਨ !) ਹੱਲਾ ਕਰ, ਉੱਦਮ ਕਰ।

**ਕਰਕ** [*ਸੰ: । ਪੰਜਾਬੀ*] ਪੀੜ, ਚਸਕ। ਇਹ ਪਦ 'ਕਰਕ' ਹੁਣ ਦਿਲ ਦੀ ਪੀੜਾ, ਬਿਰਹ ਦੀ ਪੀੜਾ ਆਦਿ ਭਾਵਾਂ ਵਿਚ ਹੀ ਵਰਤਿਆ ਜਾਂਦਾ ਹੈ। ਯਥਾ—*'ਕਰਕ ਕਲੇਜੇ ਮਾਹਿ' (੧੨੭੯)।*

**ਕੁਰੰਕ** [*ਸੰ: । ਸੰਸਕ੍ਰਿਤ, ਕੁਰੰਗ*] ਹਰਨ। ਦੇਖੋ, 'ਹੀਉਡਿਵੈ'

**ਕੁਰਕਟ** [*ਸੰ: । ਸੰਸਕ੍ਰਿਤ, ਕੁਕਟ। ਪ੍ਰਾਕ੍ਰਿਤ, ਕੁਕਡ। ਪੰਜਾਬੀ, ਕੁੱਕੜ। ਦੇਸ਼ ਭਾਸ਼ਾ, ਕੁਰਕੁਟ*] ਕੁੱਕੜ, ਮੁਰਗਾ। ਯਥਾ—*'ਇਕਤੁ ਪਤਰਿ ਭਰਿ ਉਰਕਟ ਕੁਰਕਟ' (੪੭੬)।* ਦੇਖੋ, 'ਉਰਕਟ ਕੁਰਕਟ'

**ਕੁਰਕਦਾ** [*ਕ੍ਰਿ: । ਪੰਜਾਬੀ, ਕੁੜਕਨਾ, ਟੁੱਟਣਾ*] ਕਟਦਾ ਹੈ, ਕੁਤਰਦਾ ਹੈ। ਯਥਾ—*'ਜਮੁ ਚੂਹਾ ਕਿਰਸ ਨਿਤ ਕੁਰਕਦਾ' (੩੦੪),* ਜਮ ਰੂਪੀ ਚੂਹਾ (ਉਮਰ) ਦੀ ਖੇਤੀ ਨੂੰ ਕਟਦਾ ਰਹਿੰਦਾ ਹੈ।

**ਕਾਰਕੁਨੀ** [*ਸੰ: । ਫ਼ਾਰਸੀ, ਕਾਰਕੁਨ ਨੂੰ ਪੰਜਾਬੀ ਪ੍ਰਤੇ 'ਈ' ਲਾ ਕੇ ਕਾਰਕੁਨੀ*]

੧. ਮੁਖਤਿਆਰੀ।

੨. ਕਾਰ ਕਰਨੀ। ਯਥਾ—*'ਹਰਿ ਨਾਮੈ ਕੀ ਹਮ ਕਉ ਸਤਿਗੁਰਿ ਕਾਰਕੁਨੀ ਦੀਈ' (੫੯੩)।*

**ਕਰਕਰਾ ਕਾਸਾਰ** [*ਵਿਸ਼ੇਸ਼ਣ ਵਿਸ਼ੇਸ਼ । ਦੇਸ਼ ਭਾਸ਼ਾ, ਕਰਕਰਾ = ਕਰਾਰੀ । ਪੰਜਾਬੀ, ਕਾਸਾਰ = ਪੰਜੀਰੀ । ਸੰਸਕ੍ਰਿਤ, ਕ੍ਰਿਸਰ = ਪੰਜੀਰੀ*] ਕਰਾਰੀ ਪੰਜੀਰੀ।

**ਕਾਰ ਕਰੀਠਾ** [*ਗੁ: । ਦੇਸ਼ ਭਾਸ਼ਾ*] ਕਾਲਾ ਕੱਟ, ਰੀਠੇ ਦੇ ਬੀਜ (ਕਾਲਚੇ) ਵਰਗਾ ਕਾਲਾ, ਮਨ ਦਾ ਵਿਸ਼ੇਸ਼ਣ ਹੈ।

**ਕਰਿ ਕਰਤੈ** [*ਵਰ: ਵਾ: । ਸੰਸਕ੍ਰਿਤ*] {ਕਰਤੇ} ਪਰਮਾਤਮਾ ਨੇ {ਕਰ} ਕਰਿਆ ਹਯਾ ਜੀਵ ਦੇ [ਕਰ] ਹੱਥ ਪੁਰ {ਕਰਣੀ} ਕਰਮਾਂ ਅਨੁਸਾਰ ਦੁਖ ਸੁਖ (ਲਿਖ) ਪਾਇਆ ਹੈ। ਯਥਾ—*'ਕਰਿ ਕਰਤੈ ਕਰਣੀ ਕਰਿ ਪਾਈ' (੯੩੨)।*

**ਕਰ ਕਰ ਤਾਲ** [*ਵਰ: ਵਾ: । ਮਿਸ਼੍ਰਤ ਸੰਸਕ੍ਰਿਤ ਹਿੰਦੀ*] ਹੱਥਾਂ ਦੀ ਕਿਰਿਆ (ਜੀਵਾਂ ਨੇ) ਤਾਲ ਕੀਤੇ ਹਨ। ਯਥਾ—*'ਕਰ ਕਰਿ ਤਾਲ ਪਖਾਵਜੁ ਨੈਨਹੁ' (੮੮੪),* ਹੱਥਾਂ ਦੀ ਕ੍ਰਿਆ ਤਾਲ ਕੀਤੇ ਹਨ ਤੇ ਨੇਤ੍ਰਾਂ ਦੀ ਕ੍ਰਿਆ ਪਖਾਵਜ ਹਨ।

**ਕ੍ਰਿਖਾ** [*ਕ੍ਰਿ: । ਸੰਸਕ੍ਰਿਤ, ਕ੍ਰਿਸ਼੍ = ਖਿੱਚਣਾ*] ਖਿਚੇ ਭਾਵ ਕੱਟੇ। ਯਥਾ—*'ਹਰਿਨਾਮੁ ਸਲਾਹੀ ਰੰਗ ਸਿਉ ਸਭਿ ਕਿਲ ਵਿਖ ਕ੍ਰਿਖਾ' (੬੫੦)।*

**ਕਿਰਖੈ** [*ਕ੍ਰਿ: । ਸੰਸਕ੍ਰਿਤ, ਕ੍ਰਿਸ਼੍ = ਖਿੱਚਣਾ, ਖੇਤੀ*]

੧. ਖਿੱਚਣਾ ਕਰੇ, ਭਾਵ ਨਦੀਣਾ ਕਰੇ। ਯਥਾ—*'ਬਿਖੈ ਬਿਕਾਰ ਦੁਸਟ ਕਿਰਖਾ ਕਰੇ' (੨੩)।*

੨. [*ਸੰਸਕ੍ਰਿਤ*] ਖੇਤੀ ਵਿਚ। ਯਥਾ—*'ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ' (੨੦੬),* ਭਾਵ ਜੈਸੇ ਖੇਤੀ ਵਿਚ ਹਰਿਆਰ ਪਸੂ ਉਲਝਿਆ ਰਹਿੰਦਾ ਹੈ, ਤਿਵੇਂ ਤੂੰ।

**ਕਿਰਾਖੀ** [*ਕ੍ਰਿ: । ਸੰਸਕ੍ਰਿਤ, ਕ੍ਰਿਸ਼੍ = ਖਿੱਚਣਾ*] ਖਿੱਚੀ। ਯਥਾ—*'ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ' (੮੭),* ਜਿਕੁਰ ਸੂਰਜ ਰਾਤ੍ਰ ਨੂੰ ਖਿੱਚ ਲੈਂਦਾ ਹੈ। ਭਾਵ ਖਿਚ ਕੇ ਅਭਾਵ ਕਰ ਦਿੰਦਾ ਹੈ, ਇਕੁਰ ਹੀ ਸੰਤ ਸੂਰਜ ਵਤ ਜਗਜਾਸੂ ਦੀ ਅਵਿਦਜਾ ਰੂਪ ਰਾਤ੍ਰੀ ਆਪਣੀ ਵੱਲ ਖਿੱਚ ਕੇ ਦੂਰ ਕਰ ਦਿੰਦੇ ਹਨ।

**ਕਰੰਗੀ** [*ਸੰ: । ਪੰਜਾਬੀ, ਕਰੰਗ = ਮੋਏ ਪਸੂਆਂ ਦੇ ਪਿੰਜਰ*] ਮੁਰਦਾਰਾਂ ਦੇ ਪਿੰਜਰਾਂ ਵਿਚ। ਯਥਾ—*'ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ' (੭੯੦),* ਹੰਸ ਤੋਂ ਭਾਵ ਜੀਵ ਹੈ।

**ਕੁਰੰਗ/ਕੁਰੰਗਾ** [*ਸੰ: । ਸੰਸਕ੍ਰਿਤ, ਕੁਰੰਗ*] ਹਰਣ। ਯਥਾ—*'ਕਈ ਜਨਮ ਗਜ ਮੀਨ ਕੁਰੰਗਾ' (੧੭੬),* ਹਾਥੀ, ਮੱਛ, ਹਰਣ ਕਈ ਜਨਮ ਧਾਰੇ।

**ਕਰਾਗਉ** [*ਕ੍ਰਿ: । ਪੁ: ਪੰਜਾਬੀ*] ਕਰਾਂਗਾ। ਯਥਾ—*'ਬੋਲ ਕਰਾਗਉ' (੮੦੮),* ਬਚਨ ਕਰਾਂਗਾ, ਭਾਵ ਬੋਲਾਂਗਾ।

**ਕਰਗਹ** [*ਸੰ: । ਫ਼ਾਰਸੀ, ਕਾਰਗਹ = ੧. ਜੁਲਾਹੇ ਦਾ ਕਾਰਖਾਨਾ। ੨. ਜੁਲਾਹੇ ਦੇ ਪੈਰ ਰਖਣ ਦਾ ਟੋਆ*] ਜੁਲਾਹੇ ਦਾ ਕਾਰਖਾਨਾ ਯਾ ਕਈ ਗਜਾਨੀ ਜੁਲਾਹੇ ਦੀ ਕੰਘੀ ਅਰਥ ਕਰਦੇ ਹਨ। ਯਥਾ—*'ਧਰਨਿ ਅਕਾਸ ਕੀ ਕਰਗਹ ਬਨਾਈ' (੪੮੪)।*

**ਕਰੁ ਗਹਿ** [*ਕ੍ਰਿ: । ਸੰਸਕ੍ਰਿਤ, ਕਰੁ = ਹੱਥ। ਗ੍ਰਹਣ = ਪਕੜਨਾ। ਹਿੰਦੀ, ਗਹਨਾ = ਫੜਨਾ*] ਹੱਥ ਫੜਕੇ। ਯਥਾ—*'ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ' (੭੫੦)।*

**ਕਾਰਗਹ** [*ਸੰ: । ਫ਼ਾਰਸੀ। ਦੇਖੋ, 'ਕਰਗਹ'*] ਜੁਲਾਹਿਆਂ ਦੇ

---

☛ ਜਿਸ ਤਰ੍ਹਾਂ ਉਸ ਵਿਚ ਜੀਵਾਂ ਦੇ ਪ੍ਰਤਿਬਿੰਬ ਦਿਸਦੇ ਹਨ, ਤਿਵੇਂ ਹਰਿ ਹਰਿ ਵਿਚ ਨਚ ਰਹੇ ਹਨ ਨਚਨਹਾਰੇ, ਭਾਵ ਪਰਮਾਤਮਾ ਵਿਚ ਹੀ ਸਾਰੀ ਰਚਨਾ ਚੇਸ਼ਟਾ ਕਰ ਰਹੀ ਹੈ, ਇਹ ਗੱਲ ਅੱਖ ਦੀ ਪੁਤਲੀ ਤੋਂ ਸਮਝ ਲਵੋ, ਇਹ ਭਾਵ ਬੀ ਤੁਕ ਦਾ ਸੰਭਵ ਹੈ।

੧. ਕਰਹਲ ਇਕ ਜਾਂਗਲੀ ਬ੍ਰਿਛ ਦਾ ਬੀ ਨਾਮ ਹੈ, ਜਿਸ ਪਰ ਬੇਲਾ ਚੜ੍ਹ ਜਾਂਦੀਆਂ ਹਨ।

ਕਾਰਖਾਨੇ, ਜੁਲਾਹਿਆਂ ਦਾ ਅੱਡਾ ਵ ਖੱਡੀ। ਯਥਾ—*'ਕਹਤੁ ਕਬੀਰੁ ਕਾਰਗਹ ਤੋਰੀ' (੪੮੪)।*

**ਕਰਜੁ** [*ਸੰ: । ਅਰਬੀ, ਕ਼ਰਦ*] ਰਿਣ, ਉਧਾਰ, ਫੇਰ ਮੋੜ ਦੇਣ ਲਈ ਮੰਗ ਕੇ ਲਈ ਵਸਤੂ। ਯਥਾ—*'ਕਰਜੁ ਉਤਾਰਿਆ ਸਤਿਗੁਰੁ ਕਰਿ ਆਹਰੁ ਆਪ' (੮੧੬)।*

**ਕਾਰਜ** [*ਸੰ: । ਸੰਸਕ੍ਰਿਤ, ਕਾਰ੍ਯ*] ਕੰਮ। ਯਥਾ—*'ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ' (੯੧), ਤਥਾ—'ਕਾਰਜ ਸਿਧਿ ਨ ਹੋਵਨੀ' (੮੫੦)।*

**ਕਰ ਜੁਰਨਾ** [*ਕ੍ਰਿ: । ਪੰਜਾਬੀ*] ੧. ਹੱਥ ਜੋੜਨੇ।

੨. ਜੁੜਨਾ ਕਰ, ਭਾਵ (ਸੰਤਾਂ ਨਾਲ) ਮੇਲ ਕਰ।

੩. ਜੁਲਨਾ ਕਰ = ਚੱਲਨਾ ਕਰ।

**ਕਰਾਂਝਾ** [*ਸੰ: । ਪੰਜਾਬੀ, ਕ੍ਰਝਣਾਂ ਵਿਚੋਂ, ਜੋ ਸੰਸਕ੍ਰਿਤ ਵਿਚ ਕ੍ਰੁਦ੍ਧ (ਕ੍ਰੋਧ ਵਿਚ ਭਰਨਾ) ਤੋਂ ਹੈ*] ਕ੍ਰਝ ਕ੍ਰਝ ਕੇ, ਦੁਖੀ ਹੋ ਹੋ ਕੇ।

ਕਈ ਗਜਾਨੀ 'ਝਗੜਾ' ਅਰਥ ਬੀ ਕਰਦੇ ਹਨ। ਯਥਾ—*'ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ' (੬੯੭)।*

**ਕਰ ਝਾਰ** [*ਕ੍ਰਿ:ਤ: । ਮਿਸ਼੍ਰਤ ਸੰਸ: ਦੇ:*] ਹੱਥ ਝਾੜ ਕੇ, ਭਾਵ ਨਿਡਰ ਹੋ ਕੇ। ਯਥਾ—*'ਪਾਪ ਰਤ ਕਰ ਝਾਰ' (੧੨੨੯)।*

**ਕਰਣ** [*ਸੰ: । ਸੰਸਕ੍ਰਿਤ, ਕਰਣ = ਕੰਮ*]

੧. ਕਰਨ ਵਾਲਾ। ਯਥਾ—*'ਕਰਣ ਕਰੀਮ ਨ ਜਾਤੋ ਕਰਤਾ' (੧੦੨੦),* ਜੋ ਕਰਣਹਾਰ ਕਰਤਾ ਕਰੀਮ = ਕ੍ਰਿਪਾਲੂ ਹੈ ਸੋ ਨਹੀਂ ਜਾਤਾ। ਤਥਾ—*'ਕਰਣ ਕਾਰਨ ਏਕੁ ਓਹੀ' (੫੧)।*

੨. [*ਸੰਸਕ੍ਰਿਤ, ਕਰਣਾ*] ਰੋਣਾ, ਕੀਰਨੇ। ਯਥਾ—*'ਕਰਣ ਪਲਾਹ ਮਿਟਹਿ ਬਿਲਲਾਟਾ' (੧੦੦੪)।* ਦੇਖੋ, 'ਕਰਣ ਪਲਾਹ'

੩. ਕਾਰਜ। ਯਥਾ—*'ਹੋਰੁ ਨਾਹੀ ਕਰਣ ਕਰੇਣ' (੧੩੬),* ਭਾਵ ਹੋਰ ਕੋਈ ਨਹੀਂ ਕਾਰਜ ਕਰਨ ਵਾਲਾ। ਦੇਖੋ, 'ਕਰਣ ਕਰੇਣ', 'ਕਰਨ ਕਾਰਣ'

**ਕਰੁਣਾ** [*ਸੰ: । ਸੰਸਕ੍ਰਿਤ, ਕਰੁਣਾ*] ਦਇਆ, ਤਰਸ, ਮੇਹਰ। ਯਥਾ—*'ਕਦੰਚ ਕਰੁਣਾ ਨ ਉਪਰਜਤੇ' (੧੩੫੮)।* ਦੇਖੋ, 'ਕਰੁਣਾ ਮਯਹ'

**ਕਰਣੀ** [*ਸੰ: । ਪੰਜਾਬੀ, ਕਰਨਾ ਤੋਂ ਕਰਣੀ = ਜੋ ਕੀਤਾ ਜਾਏ। ਸੰਸਕ੍ਰਿਤ, ਕਰਣੀ = ਕਰਨੇ ਯੋਗ*] ਕਰਤਤ, ਕੰਮ। ਯਥਾ—*'ਕਰਣੀ ਕੀਰਤ ਲਹਿਆ'* ਭਾਵ ਕੀਰਤਨ ਰੂਪ ਭਗਤੀ (ਦੇ ਕਰਤਤ) ਨਾਲ (ਪਰਮੇਸ਼ਰ ਨੂੰ) ਪਾਯਾ ਹੈ। ਤਥਾ—*'ਸਚੁ ਸੰਜਮੁ ਕਰਣੀ ਹੈ ਕਾਰ' (੮੪੧), ਤਥਾ—'ਕਰਣੀ ਕਾਰ ਧੁਰਹੁ ਫੁਰਮਾਈ' (੬੮੯)।*

**ਕਰਣੈ** [*ਸੰ: । ਦੇਸ਼ ਭਾਸ਼ਾ*] ਕੀਤੇ ਹੋਏ, ਰਚੇ ਹੋਏ। ਯਥਾ—*'ਕਰਤੇ ਕੈ ਕਰਣੈ ਨਾਹੀ ਸੁਮਾਰੁ' (੩)।* ਦੇਖੋ, 'ਕਰਣੈ ਨਾਹੀ ਸੁਮਾਰੁ'

**ਕਾਰਣਾ** [*ਸੰ: । ਸੰਸਕ੍ਰਿਤ, ਕਾਰਣ*] ਕਾਰਣ, ਸਬੱਬ।

**ਕਾਰਣੁ** [*ਸੰ: । ਸੰਸਕ੍ਰਿਤ*] ੧. ਸਬੱਬ, ਜਿਸ ਕਰਕੇ ਕੋਈ ਕਾਰਜ ਹੋਵੇ। ਕਿਸੇ ਕੰਮ ਦੇ ਹੋਣ ਦਾ ਹੇਤੂ। ਯਥਾ—*'ਆਪੇ ਕਾਰਣੁ ਕਰਤਾ ਕਰੇ ਸ੍ਰਿਸਟਿ ਦੇਖੈ ਆਪਿ ਉਪਾਇ' (੩੭), ਤਥਾ—'ਜਿਨਿ ਕਰਿ ਕਾਰਣੁ ਧਾਰਿਆ ਸੋਈ ਸਾਰ ਕਰੇਇ' (੩੭)।*

੨. ਪੰਜਾਬੀ ਵਿਚ ਕਾਰਨ ਨਿਰਾ 'ਵਾਸਤੇ' ਅਰਥ ਵਿਚ ਬੀ ਵਰਤਦੇ ਹਨ। ਯਥਾ—*'ਰੋਟੀਆ ਕਾਰਣਿ ਪੂਰਹਿ ਤਾਲ' (੪੬੫)।*

**ਕਾਰਣੇ** [*ਸੰਬੰ: । ਸੰਸਕ੍ਰਿਤ, ਕਾਰਣ*] ਵਾਸਤੇ, ਲਈ।

**ਕੁਰਾਣੁ** [*ਸੰ: । ਅਰਬੀ, ਕ਼ੁਰਆਨ । ਕ਼ੁਰਆਨ = ਪੜ੍ਹਨਾ*] ਮੁਸਲਮਾਨ ਮਤ ਦਾ ਧਰਮ ਪੁਸਤਕ ਜੋ ਹਜ਼ਰਤ ਮੁਹੰਮਦ ਨੂੰ ਰੱਬ ਵਲੋਂ ਉਤਰਿਆ ਮੰਨਿਆ ਜਾਂਦਾ ਹੈ। ਜੋ ੫੭੧ ਈਸਵੀ ਸੰਨ ਵਿਚ ੨੦ ਅਪ੍ਰੈਲ ਨੂੰ ਅਰਬ ਦੇਸ ਵਿਚ ਪੈਦਾ ਹੋਏ ਸੇ। ਯਥਾ—*'[...] ਲਿਖਨਿ ਲੇਖੁ ਕੁਰਾਣੁ' (੪)।*

**ਕਰਣ ਕਾਰਣ** [*ਸੰ: । ਸੰਸਕ੍ਰਿਤ*]

੧. ਕਰਨ ਵਾਲਾ ਤੇ ਕਾਰਣ।

੨. ਕਾਰਜ ਦੇ ਕਰਨ ਵਾਲਾ।

੩. ਸ੍ਰਿਸ਼ਟੀ ਜਿਨ੍ਹਾਂ ਬੀ ਕਾਰਣਾਂ ਕਰਕੇ ਰਚੀ ਗਈ ਹੈ ਉਨ੍ਹਾਂ ਸਾ[...] ਕਾਰਣਾਂ ਦਾ ਬੀ ਕਰਨ ਵਾਲਾ ਹੈ। ਯਥਾ—*'ਕਰਣ ਕਾਰਣ ਪ੍ਰ[...] ਏਕੁ ਹੈ' (੨੭੬)।*

**ਕਰਣ ਕਰੇਣ** [*ਸੰ: । ਦੇਸ਼ ਭਾਸ਼ਾ*] ਕਰਨ ਕਾਰਨ।

**ਕਰਣੈ ਨਾਹੀ ਸੁਮਾਰੁ** [*ਵਰ: ਵਾ: । ਦੇਸ਼ ਭਾਸ਼ਾ*] (ਕਰਤੇ) ਕਰਤਤ ਦਾ ਸ਼ੁਮਾਰ ਨਹੀਂ (ਤਾਂ ਈਸ਼੍ਵਰ ਦਾ ਸ਼ੁਮਾਰ ਕਦ ਹੋਵੇਗਾ[...]

**ਕਰਣ ਪਲਾਹ** [*ਸੰ: । ਸੰਸਕ੍ਰਿਤ, ਕਰੁਣਾ ਪ੍ਰਲਾਪ = ਕਰੁਣਾ ਰਸ ਪ੍ਰਲਾਪ*] ਤਰਸ ਪੈਦਾ ਕਰਨ ਵਾਲੇ ਰੋਣ, ਓਹ ਰੋਣ ਜੋ ਆਪ[...] ਲਈ ਤਰਸ ਪੈਦਾ ਕਰਨ ਲਈ ਕੀਤੇ ਜਾਣ। ਯਥਾ—*'ਕਰ[...] ਪਲਾਹ ਕਰੇ ਬਹੁਤੇਰੇ' (੭੨੨)।*

**ਕਰਣਾ ਮੈ** [*ਸੰ: । ਸੰਸਕ੍ਰਿਤ, ਕਰੁਣਾਮਯ = ਰਹੀਮ*] ਕ੍ਰਿਪਾ ਸਰੂ[...] ਕ੍ਰਿਪਾਲੂ। ਯਥਾ—*'ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ' (੨੬[...])*

**ਕਰਣਾ ਮਯਹ** [*ਸੰ: । ਸੰਸਕ੍ਰਿਤ, ਕਰੁਣਾ—ਮਯ*] ਕ੍ਰਿਪਾ ਸਰੂ[...] ਕ੍ਰਿਪਾਲੂ। ਯਥਾ—*'ਸਰਣਿ ਨਾਨਕ ਕਰਣਾ ਮਯਹ' (੧੩੫[...])*

**ਕਰਤ** [*ਕ੍ਰਿ: । ਦੇਸ਼ਭਾਸ਼ਾ*] ਕਰਦੇ ਹਨ।

**ਕਰਤਾ** [*ਸੰ: । ਸੰਸਕ੍ਰਿਤ, ਕਰ੍ਤਾ*] ਕਰਣਹਾਰ, ਰਚਣਹਾ[...] ਕਰਤਾਰ, ਉਤਪਤ ਕਰਨ ਵਾਲਾ। ਯਥਾ—*'ਕਰਤਾ ਤੂ ਮ[...] ਜਜਮਾਨੁ' (੧੩੨੯)।*

**ਕਰਾਤ** [*ਕ੍ਰਿ: । ਦੇਸ਼ ਭਾਸ਼ਾ*] ਕਰਾਉਂਦਾ ਹੈ।

**ਕਰੋਤਿ** [*ਕ੍ਰਿ: । ਸੰਸਕ੍ਰਿਤ*] ਕਰਦੀ ਹੈ। ਯਥਾ—*'ਕਤੰਚ ਚਪਲ ਮੋਹ[...] ਰੂਪੰ ਪੇਖੰਤੇ ਤਿਆਗੰ ਕਰੋਤਿ' (੧੩੫੩),* ਕੈਸੀ ਹੈ ਚੰਚਲ ਮੋਹ[...] ਰੂਪ ਭਾਵ ਸੁੰਦਰ ਮਾਯਾ ਜੋ ਦੇਖਦਿਆਂ ਹੀ ਤਿਆਗ ਕਰ ਜਾਂਦੀ[...]

**ਕਰੰਤਾ** [*ਗੁ: । ਸੰਸਕ੍ਰਿਤ, ਕਰਤਾ*] ਕਰਨ ਵਾਲਾ। ਯਥਾ—*'[...] ਕਿਰਿਆ ਖਟੁ ਕਰਮ ਕਰੰਤਾ' (੧੧)।*

**ਕਰੰਤੇ** ੧. ਦੇਖੋ, 'ਕਰੰਤੇ ਕੀ ਆਗਿ'

੨. [*ਕ੍ਰਿ: । ਪੰਜਾਬੀ, ਕਰਨ ਤੋਂ*] ਕਰਦੇ।

**ਕਿਰਤ/ਕਿਰਤਿ** [*ਸੰ: । ਸੰਸਕ੍ਰਿਤ, ਕ੍ਰਿਤ = ਕੀਤਾ ਗਿ[...]*]

੧. ਕੀਤੇ ਹੋਏ (ਕਰਮ)। ਯਥਾ—*'ਕਿਰਤ ਸੰਜੋਗੀ ਪਾਇ[...] ਭਾਲਿ' (੧੩੩੮), ਤਥਾ—'ਕਿਰਤਿ ਕਰਮ ਕੇ ਵੀਛੁੜੇ' (੧੩[...])*

੨. [*ਸੰ:*] ਕਰਮ[1]।

੩. ਕ੍ਰਿਤ ਕ੍ਰਿਤ ਹੋਣਾ।

---

[1] ਪੰਜਾਬੀ ਵਿਚ ਕਿਰਤ = ਮਜ਼ਦੂਰੀ। ਉਹ ਮਿਹਨਤ ਜਿਸ ਨਾਲ ਰੋਜ਼ੀ ਕ[...] ਜਾਵੇ, ਦੇ ਅਰਥਾਂ ਵਿਚ ਬੀ ਵਰਤੀਂਦਾ ਹੈ।

**ਕੀਰਤਿ** [*ਸੰ: । ਸੰਸਕ੍ਰਿਤ, ਕੀਰ੍ਤਿ*] ਜਸ। ਯਥਾ—*'ਕੀਰਤਿ ਸੁਰਤਿ ਮੁਕਤਿ ਇਕ ਨਾਈ'*, ਤਥਾ—*'ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ' (੧੨੯੮)*, ਤਥਾ—*'ਕੀਰਤਿ ਸਾਥਿ ਚਲੰਥੋ' (੧੩੬੦)*। ਦੇਖੋ, 'ਕੀਰਤਿ ਕਰਨ'

**ਕਰਤਿਆ** [*ਗੁ: । ਦੇਸ਼ ਭਾਸ਼ਾ*] ਉਹ ਜੋ ਕੁਛ ਕੀਤਾ ਗਿਆ। ਯਥਾ—*'ਕੀਤਾ ਕਰਤਿਆ ਬਿਰਥਾ ਗਇਆ' (੧੪੧੪)*, ਕੀਤਾ ਦੀ ਮੁਰਾਦ ਹੈ ਜੋ ਆਪ ਕਰ ਲਿਆ। ਕਰਤਿਆ ਦੀ ਮੁਰਾਦ ਹੈ ਜੋ ਕੀਤਾ ਸੀ, ਜਾਂ ਕਿਸੇ ਦੁਆਰਾ ਸਿਰੇ ਚੜ੍ਹ ਗਿਆ ਸੀ।

**ਕ੍ਰਤੁਆ** [*ਗੁ: । ਸੰਸਕ੍ਰਿਤ; ਕ੍ਰਿਤ੍ਵਾ*] ਕਰ ਕੇ, ਕਰਨੇ ਯੋਗ (ਕਰਮ)। ਯਥਾ—*'ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ ਕ੍ਰਿਤੁਆ' (੧੩੫੪)*, ਗੁਰ ਉਪਦੇਸ਼ ਵਿਚ ਪ੍ਰੀਤ, ਦਇਆ ਵਿਚ ਪਿਆਰ ਤੇ ਕੀਰਤਨ; ਇਹ ਕਲਜੁਗ ਵਿਚ ਕਰਮ ਕਰਨ ਯੋਗ ਹਨ।

**ਕਰਤਾਏ** [*ਸੰ: । ਦੇਖੋ, 'ਕਿਰਤ'। ਕਿਰਤ+ਏ=ਕਿਰਤਾਏ ਇਹ ਕਿਰਤ*] ਇਹ ਕਰਮ। ਯਥਾ—*'ਸੇਵਤ ਸੇਵਿ ਸੇਵਿ ਸਾਧ ਸੇਵਉ ਸਦਾ ਕਰਉ ਕਿਰਤਾਏ' (੮੨੦)*।

**ਕਰੰਤੇ ਕੀ ਆਗਿ** [*ਗੁ: । ਸੰਸਕ੍ਰਿਤ, ਕਿਰਣ। ਹਿੰਦੀ, ਕਿਰਨ। ਪੰਜਾਬੀ, ਕਿਰਣਾਂ ਵਾਲੇ (ਸੂਰਜ) ਦੀ ਅੱਗ ਵ (ਕਰ+ਅੰਤ)*] ਹੱਥ ਦੀ ਅੱਗ ਜੋ ਪੱਥਰ ਤੋਂ ਕੱਢੀ ਜਾਂਦੀ ਹੈ। ਯਥਾ—*'ਗੰਗਾ ਕਾ ਉਦਕੁ ਕਰੰਤੇ ਕੀ ਆਗਿ' (੧੧੬੮)*।

**ਕੀਰਤਿ ਕਰਨ** [*ਵ: ਵਾ: । ਮਿਸ਼੍ਰਤ ਸੰਸਕ੍ਰਿਤ; ਕੀਰ੍ਤਿ*] ਕੀਰਤਨ ਦਾ ਕਰਨਾ। ਯਥਾ—*'ਕੀਰਤਿ ਕਰਨ ਸਰਨ ਮਨਮੋਹਨ ਜੋਹਨ ਪਾਪ ਬਿਦਾਰਨ ਕਉ' (੧੩੮੭)*।

**ਕ੍ਰਤਗ੍ਯ** [*ਸੰ: । ਸੰਸਕ੍ਰਿਤ; ਕ੍ਰਿਤ+ਗਜ*]

੧. ਕੀਤੇ (ਕਰਮ) ਦੇ ਜਾਣਨ ਵਾਲੇ (ਪਰਮੇਸ਼ਰ)। ਯਥਾ—*'ਕਰਤ ਰਹੇ ਕ੍ਰਤਗ੍ਯ ਕਰੁਣਾਮੈ ਅੰਤਰਜਾਮੀ ਗਿ੍ਆਨ' (੧੩੦੨)*, ਕੀਤੇ (ਕਰਮਾਂ ਦੇ) ਜਾਣਨ ਵਾਲੇ ਕ੍ਰਿਪਾ ਸ੍ਵਰੂਪ ਅੰਤਰਜਾਮੀ ਦੇ ਗਿਆਨ ਕਰਕੇ ਕਰਨੇ ਕਰਤਬ ਰਹਿ ਗਏ, ਭਾਵ ਕਰਤਬਾਂ ਤੋਂ ਰਹਿਤ ਹੋਏ।

੨. ਕੀਤੇ ਨੂੰ ਜਾਣਨ ਵਾਲੇ; ਸ਼ੁਕਰਗੁਜ਼ਾਰ।

**ਕਰਤੂਤ** [*ਸੰ: । ਹਿੰਦੀ ਤੇ ਪੰਜਾਬੀ, ਕਰਤੂਤ*] ਕਰਨੀ, ਕਰਤੱਬ। ਯਥਾ—*'ਕਰਮ ਕਰਤੂਤਿ ਬੇਲਿ ਬਿਸਥਾਰੀ' (੩੫੧)*, ਭਾਵ ਸੇਵਾ ਰੂਪ ਕਰਮ ਦਾ ਕਰਨਾ ਇਹ ਵੇਲ ਪੈਦਾ ਹੋਈ; ਅਗੇ ਲਿਖਤਾ ਹੈ, ਰਾਮ ਨਾਮ ਰੂਪੀ ਫਲ ਲੱਗਾ ਹੈ।

**ਕਿਰਤਨ** ਦੇਖੋ, 'ਕਿਰਤਿਨ ਜੁਰੀਆ'

**ਕੀਰਤਨ** [*ਸੰ: । ਸੰਸਕ੍ਰਿਤ, ਕੀਰ੍ਤਨ ਕਰਨਾ ਯਾ ਮਹਿਮਾ ਕਥਨ ਕਰਨੀ*]

੧. ਜਸ ਕਰਨਾ।

੨. ਜਸ ਗਾਇਨ ਕਰਨਾ, ਵਾਹਿਗੁਰੂ ਦੀ ਉਸਤਤਿ ਦਾ ਗਾਇਨ ਕਰਨਾ। ਸਿਖ ਧਰਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਪ੍ਰਮਾਣੀਕ ਬਾਣੀਆਂ ਦਾ ਰਾਗ ਦ੍ਵਾਰਾ ਗਾਇਨ ਕਰਨਾ।

**ਕੀਰਤਨੀਆ** [*ਸੰ: । ਸੰਸਕ੍ਰਿਤ, ਕੀਰ੍ਤਨ ਨੂੰ ਪੰਜਾਬੀ—ਈਆਂ ਪ੍ਰਤੇ*] ਕੀਰਤਨ ਕਰਨ ਵਾਲਾ। ਯਥਾ—*'ਭਲੋ ਭਲੋ ਰੇ ਕੀਰਤਨੀਆ'*। *(੮੮੫)*

**ਕਿਰਤਿਨ ਜੁਰੀਆ** [*ਕ੍ਰਿ: । ਪੁ: ਪੰਜਾਬੀ*] ਕਰਮਾਂ ਦੇ ਸਨਬੰਧ ਕਰਕੇ।

**ਕਰਤਬ** [*ਸੰ: । ਸੰਸਕ੍ਰਿਤ, ਕਰਤ੍ਵਯ*] ਕਰਨ ਯੋਗ ਕੰਮ, ਜੋ ਕੀਤਾ ਜਾਣਾ ਉਚਿਤ ਹੈ, ਕੰਮ ਕਰਮ। ਯਥਾ—*'ਕਰਤਬ ਕਰਹਿ ਭਲੇਰਿਆ' (੩੨੧)*।

**ਕਿਰਤਮ** [*ਗੁ: । ਸੰਸਕ੍ਰਿਤ, ਕ੍ਰਿਤ੍ਰਿਮ*] ਬਨਾਵਟੀ, ਜੋ ਕੁਦਰਤੀ ਨਾ ਹੋਵੇ।

**ਕਿਰਤਮ ਨਾਮੁ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਕ੍ਰਿਤ੍ਰਿਮ*] ਐਸਾ ਨਾਮ ਜੋ ਅਸਲ ਨਾ ਹੋਵੇ, ਬਨਾਵਟੀ ਹੋਵੇ। ਐਸਾ ਨਾਮ ਜੋ ਕਿਸੇ ਦੀ ਕਿਸੇ ਕ੍ਰਿਯਾ ਆਦਿ ਲੱਛਣ ਕਰਕੇ ਬਣਾਇਆ ਗਿਆ ਹੋਵੇ, ਜੋ ਉਸਦੇ ਅਸਲੀ ਸਰੂਪ ਦਾ ਲਖਾਇਕ ਨਾ ਹੋਵੇ। ਯਥਾ—*'ਕਿਰਤਮ ਨਾਮ ਕਥੇ ਤੇਰੇ ਜਿਹਬਾ' (੧੦੮੩)*, ਜੀਭ ਨੇ ਤੇਰੇ ਬਨਾਵਟੀ ਨਾਮ ਜੋ (ਸ੍ਰਿਸ਼ਟੀ ਨੇ ਬਨਾਏ ਹਨ) ਕਥਨ ਕੀਤੇ ਹਨ, ਤੇਰਾ ਅਸਲੀ (ਸਰੂਪ ਲਖਾਇਕ) ਨਾਮ ਸਤਿਨਾਮ ਹੈ।

**ਕਰਤਾਰ** [*ਸੰ: । ਸੰਸਕ੍ਰਿਤ, ਕਰਤਾਰ:, ਕਰ੍ਤ੍ਰੀ ਦਾ ਪ੍ਰਿਥਮਾ ਦਾ ਬਹੁ-ਬਚਨ। ਅਦਬ ਵਾਸਤੇ ਬਹੁ-ਬਚਨ ਹੈ ਪਰ ਕ੍ਰਿਯਾ ਇਕ ਬਚਨ ਦੀ ਵਰਤੀਂਦੀ ਹੈ ਕਿਉਂਕਿ ਵਾਹਿਗੁਰੂ ਕੇਵਲ ਇਕ ਹੈ*] ਪਰਮੇਸ਼ਰ। ਯਥਾ—*'ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ' (੧੩੮੫)*, ਤਥਾ—*'ਕਰਤਾਰ ਕੁਦਰਤਿ ਕਰਣ ਖਾਲਕ' (੭੨੪)*, ਹੇ ਕਰਤਾਰ, ਖਲਕਤ ਦੇ ਕਰਤਾ, ਅਪਨੀ ਕੁਦਰਤ ਦ੍ਵਾਰੇ ਕਰਨ ਵਾਲਾ ਹੈਂ। ਦੇਖੋ, 'ਕਰਤਾਰਪੁਰਿ'

**ਕਿਰਤਾਰਥ** [*ਗੁ: । ਸੰਸਕ੍ਰਿਤ, ਕ੍ਰਿਤਾਰ੍ਥ*] ਕਾਮਯਾਬ, ਵਾਂਛਤ ਫਲ ਦਾ ਪ੍ਰਾਪਤ ਹੋ ਜਾਣਾ। ਯਥਾ—*'ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ' (੯੦੪)*।

**ਕਰਤਾਰਪੁਰਿ** [*ਸੰ: । ਸੰਸਕ੍ਰਿਤ, ਕਰਤ੍ਤਾਰ ਪੁਰੀ*] ਐਸੀ ਪੁਰੀ ਜਿਥੇ ਕਰਤਾਰ ਦਾ ਐਸਾ ਜਸ ਗਾਇਨ ਹੋਵੇ ਕਿ ਸਾਈਂ ਪ੍ਰਤੱਖ ਵੱਸਦਾ ਭਾਸੇ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਅਸਥਾਨ ਰਾਵੀ ਕਿਨਾਰੇ ਜਿਥੇ ਆਪ ਆਖਰੀ ਅਵਸਥਾ ਵਿਚ ਰਹੇ ਤੇ ਨਾਮ ਦਾ ਝੰਡਾ ਝੁਲਾਯਾ[੧], ਭਾਵ ਸਤਿਸੰਗ। ਯਥਾ—*'ਕਰਤਾਰਪੁਰਿ ਕਰਤਾ ਵਸੈ ਸੰਤਨ ਕੈ ਪਾਸਿ' (੮੧੬)*।

**ਕਰਤਲ** [*ਸੰ: । ਸੰਸਕ੍ਰਿਤ*] ਹੱਥ ਦੀ ਤਲੀ। ਯਥਾ—*'ਚਾਰਿ ਪਦਾਰਥ ਅਸਟ ਦਸਾ ਸਿਧਿ ਨਵਨਿਧਿ ਕਰਤਲ ਤਾ ਕੇ' (੬੫੮)*, ਅਠਾਰਾਂ ਸਿਧਿ ਆਦਿ ਈਸ਼੍ਵਰ ਦੀ ਤਲੀ ਪੁਰ ਹਨ।

**ਕਰ ਤਲੀ ਰੇ** [*ਕ੍ਰਿ: । ਸੰਸਕ੍ਰਿਤ, ਕਰਤਲ*] ਤਲੀ ਵਿਚ ਕਰਨਾ, ਕਾਬੂ ਕਰਨਾ। ਯਥਾ—*'ਖਟੁ ਦਰਸਨ ਕਰ ਤਲੀ ਰੇ' (੪੦੪)*, (ਮਾਯਾ ਨੇ) ਛੀ ਭੇਖ ਕਾਬੂ ਕਰ ਲੀਤੇ ਹਨ।

**ਕਰਦੰ** [*ਕ੍ਰਿ: । ਫ਼ਾਰਸੀ, ਕਰਦੰਦ=ਉਨ੍ਹਾਂ ਨੇ ਕੀਤਾ*] ੧. ਕੀਤਾ, ਰਚਿਆ। ਯਥਾ—*'ਖਾਕ ਨੂਰ ਕਰਦੰ ਆਲਮ ਦੁਨੀਆਇ' (੭੨੩)*।

੨. [*ਫ਼ਾਰਸੀ, ਕਰਦਮ=ਮੈਂ ਕੀਤਾ*] ਮੈਂ ਕੀਤਾ। ਯਥਾ—*'ਹਵਾਲ ਮਾਲੂਮੁ ਕਰਦੰ' (੭੨੩)*, ਮੈਂ ਹਾਲ ਮਾਲੂਮ ਕੀਤਾ।

**ਕਰੇਂਦਾ** [*ਕ੍ਰਿ: । ਕਰਦਾ ਦਾ ਲ: ਪੰਜਾਬੀ ਦਾ ਰੂਪ*] ਕਰਦਾ, ਕਰਦਾ ਹੋਇਆ। ਯਥਾ—*'ਅਵਰ ਕਰੇਂਦਾ ਵੰਨ'*, ਹੋਰ ਹੀ ਸੁੰਦਰ ਰੰਗ ਕਰਦਾ ਹੋਇਆ।

---

੧. ਦੁਆਬੇ ਵਿਚ ਇਕ ਹੋਰ ਕਰਤਾਰ ਪੁਰ ਹੈ, ਜੋ ਪੰਜਵੇਂ ਸਤਿਗੁਰਾਂ ਵਸਾਯਾ ਸੀ।

**ਕਰਦਨ ਬੂਦ** [*ਕ੍ਰਿ: । ਫ਼ਾਰਸੀ*]

੧. ਕਰਨਾ ਸੀ। ਯਥਾ—*'ਗੁਸਲ ਕਰਦਨ ਬੂਦ' (੭੨੭)*, ਇਸ਼ਨਾਨ ਕਰਨਾ ਸੀ (ਪਰ ਨਾ ਕੀਤਾ, ਇਹ ਅਰਥ ਧੁਨੀ ਵਿਚੋਂ ਨਿਕਲਦਾ ਹੈ)।

੨. ਇਸਦੀ ਵਿਤਪਤੀ ਇਉਂ ਬੀ ਕਰਨ ਦਾ ਜਤਨ ਕਰਦੇ ਹਨ— ਕਰਦ + ਨ + ਬੂਦ = ਕਰਨਾ ਨਾ ਹੋਇਆ, ਭਾਵ ਇਸ਼ਨਾਨ ਨਾ ਕੀਤਾ। ਦੇਖੋ, 'ਲਹੰਦਰੀਆ'

**ਕਰਦਮ** [*ਕ੍ਰਿ: । ਫ਼ਾਰਸੀ*] ੧. ਕੀਤਾ ਮੈਂ। ਯਥਾ—*'ਗਾਹੇ ਨ ਨੇਕੀ ਕਾਰ ਕਰਦਮ' (੭੨੧)*, ਕਦੇ ਬੀ ਨੇਕੀ ਦਾ ਕੰਮ ਨਾ ਕੀਤਾ ਮੈਂ।

੨. [*ਸੰਸਕ੍ਰਿਤ, ਕਰਦਮ*] ਚਿੱਕੜ। ਦੇਖੋ, 'ਕਰਦਮੰ'

**ਕਰਦਮੰ** [*ਸੰ: । ਸੰਸਕ੍ਰਿਤ, ਕਰ੍ਦਮ*] ਚਿੱਕੜ। ਯਥਾ—*'ਕਰਦਮੰ ਤਰੰਤ ਪਪੀਲਕਹ' (੧੩੫੯)।*

**ਕਰਦੇਮ** [*ਕ੍ਰਿ: । ਫ਼ਾਰਸੀ*] ਕੀਤਾ ਅਸਾਂ ਨੇ। ਯਥਾ—*'ਕਰਦੇਮ ਬਦੀ ਖਿਆਲ' (੭੨੧)।*

**ਕਿਰਦਾਰ** [*ਸੰ: । ਫ਼ਾਰਸੀ*] ਚਾਲ, ਤ੍ਰੀਕਾ, ਕੰਮ, ਅਮਲ, ਭਾਵ ਸ਼ੁਭ ਕੰਮ। ਸੰਪ੍ਰਦਾਈ ਖਸਲਤ ਅਰਥ ਬੀ ਕਰਦੇ ਹਨ। ਦੇਖੋ, 'ਕਾਇਆ'

**ਕਰਦਲ ਕਰਣ ਮਹਾਬਲੀ** [*ਕਰ: ਵਾ: । ਹਿੰਦੀ*] ੧. ਕਰਨਾਂ ਨਾਲ ਦਲਨਾ ਕਰਦੇ ਹਨ ਮਹਾਂਬਲੀਆਂ ਦਾ।

੨. ਕਰਣ ਸਮਾਨ ਮਹਾਂਬਲੀ ਦਲ ਦਿੰਦੇ ਹਨ (ਉਨ੍ਹਾਂ ਜਮਾਂ ਦੇ ਅਗੇ ਰਿਹਾ ਨਹੀਂ ਜਾਂਦਾ)।

**ਕਰਨ** [*ਸੰ: । ਸੰਸਕ੍ਰਿਤ, ਕਰ੍ਣ=ਕੰਨ ਉਪਲ—ਖਤ ਇੰਦ੍ਰੇ*]

੧. ਇੰਦ੍ਰਜ। ਯਥਾ—*'ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾ ਚਾਰਹ' (੧੩੯੨)*, ਸਦਾ {ਅਕਲ} ਪਰਮਾਤਮਾ ਦੀ {ਲਿਵ} ਸਮਾਧੀ ਵਿਚ ਆਪ ਰਹਿੰਦੇ ਹੋ। ਅਰ ਇੱਛਾ ਨਾਲ ਇੰਦ੍ਰੀਆਂ ਨੂੰ ਚਾਰਦੇ ਹੋ।

੨. [*ਸੰਸਕ੍ਰਿਤ*] ਕੰਨ। ਯਥਾ—*'ਕਰਨ ਨ ਸੁਨਹੀ ਨਾਦ' (੧੩੬੨)।*

**ਕਰਨੀ** [*ਸੰ: । ਦੇਖੋ, 'ਕਰਣੀ'*] ੧. ਕਰਤਬ, ਕਰਤੂਤ, ਕੰਮ। ਯਥਾ— *'ਕਹਾ ਕਹਉ ਮੈ ਅਪਨੀ ਕਰਨੀ' (੧੨੩੨)।*

੨. ਪੰਜਾਬੀ ਵਿਚ ਕਰਨੀ ਪਦ ਅਕਸਰ ਸ਼ੁਭ ਕਰਤੂਤ ਦੇ ਅਰਥਾਂ ਵਿਚ ਵਰਤੀਂਦਾ ਹੈ, ਜੈਸੇ ਇਹ ਕਰਣੀ ਵਾਲਾ ਪੁਰਖ ਹੈ, ਭਜਨ ਬੰਦਗੀ ਵਾਲਾ। ਯਥਾ—*'ਕਰਣੀ ਕੀਰਤਿ ਹੋਈ' (੫੯੯)।*

੩. ਈਸ਼੍ਵਰ ਦੀ ਕਰਨੀ, ਭਾਵ ਮੇਹਰ ਤੋਂ ਹੈ। ਯਥਾ—*'ਕਰਨੀ ਸੁਣਿ ਸੁਣਿ ਮਨੁ ਤਨੁ ਹਰਿਆ' (੧੦੭੭)।*

੪. [*ਤ੍ਰਿਤ: । ਦੇਖੋ, 'ਕਰਨ'*] ਕੰਨਾਂ ਨਾਲ। ਯਥਾ—*'ਕਰਨੀ ਸੁਨੀਐ ਜਸੁ ਗੋਪਾਲ' (੨੯੮)।*

**ਕਾਰਨ** [*ਸੰ: । ਸੰਸਕ੍ਰਿਤ, ਕਾਰਣ*]

੧. ਸਬੱਬ। ਯਥਾ—*'ਕਰਨ ਕਾਰਨ ਸੋ ਪ੍ਰਭੁ ਸਮਰਥੁ' (੨੮੮)।*

੨. ਵਾਸਤੇ। ਦੇਖੋ, 'ਕਾਰਣ', 'ਕਾਰਨ ਕਰਨ'

**ਕਾਰਨੈ** [*ਸੰਬੰ: । ਸੰਸਕ੍ਰਿਤ, ਕਾਰਣ*] ਵਾਸਤੇ, ਲਈ। ਯਥਾ—*'ਨ੍ਰਿਪ ਕੰਨਿਆ ਕੇ ਕਾਰਨੈ' (੮੫੮)।*

**ਕੂਰਨ** [*ਸੰ: । ਦੇਸ਼ ਭਾਸ਼ਾ*] ਸੂੜੀ। ਯਥਾ—*'ਕਬਹੂ ਕੂਰਨੁ ਚਨੇ ਬਿਨਾਵੈ' (੧੧੬੪)*, ਕਦੇ ਸੂੜੀ ਨਾਲ (ਯਾ ਵਿਚੋਂ) ਚਣੇ ਚੁਨਵਾਉਂਦਾ ਹੈ।

**ਕਾਰਨ ਕਰਨ** [*ਗੁ: । ਸੰਸਕ੍ਰਿਤ, ਕਾਰਣ । ਕਰਣ*] ਸਾਰੇ ਕਾਰਣਾਂ ਦੇ ਕਰਨ ਵਾਲਾ, ਸਬੱਬ ਦਾ ਬੀ ਰਚਣ ਵਾਲਾ। ਯਥਾ—*'ਕਾਰਨ ਕਰਨ ਕਰੀਮ' (੮੯੬)।*

**ਕਿਰਪਾ/ਕ੍ਰਿਪਾ** [*ਸੰ: । ਸੰਸਕ੍ਰਿਤ, ਕ੍ਰਿਪਾ*] ਦਯਾ, ਮਿਹਰ, ਤਰਸ। ਯਥਾ—*'ਕਰਹੁ ਕ੍ਰਿਪਾ ਜਗ ਜੀਵਨ' (੧੬੯)*, ਤਥਾ—*'ਅਬ ਕਿਛੁ ਕਿਰਪਾ ਕੀਜੈ' (੬੬੬)।*

**ਕ੍ਰੋਪਿ** [*ਸੰ: । ਸੰਸਕ੍ਰਿਤ, ਕ੍ਰੋਪ । ਪੰਜਾਬੀ ਵਿਚ 'ਕ੍ਰੋਪੀ' ਅੱਜ ਤਕ ਬੋਲਿਆ ਜਾਂਦਾ ਹੈ, 'ਕ੍ਰੋਪ' ਹੁਣ ਘੱਟ ਬੋਲਦੇ ਹਨ*]

੧. ਗੁੱਸਾ, ਕ੍ਰੋਧ, ਰੋਹ। ਯਥਾ—*'ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ' (੮੭੦)*, ਹਾਥੀ ਨੇ ਗੁੱਸੇ ਨਾਲ ਆਪਣਾ ਸਿਰ {ਮਹਿ} ਪ੍ਰਿਥਵੀ ਨਾਲ ਮਾਰਿਆ।

੨. [*ਸੰਪ੍ਰਦਾ*] ਕੁੰਡਾ। ਯਥਾ—*'ਹਸਤੀ ਕ੍ਰੋਪਿ ਮੂੰਡਿ ਮਹਿ ਮਾਰਿਓ' (੮੭੦)*, ਹਾਥੀ ਦੇ ਸਿਰ (ਮਹਾਵਤ ਨੇ) ਕੁੰਡਾ ਮਾਰਿਆ

**ਕੁਰੂਪ** [*ਗੁ: । ਸੰਸਕ੍ਰਿਤ, ਕੁ+ਰੂਪ*] ਕੁ ਸੋਹਣਾ, ਭੈੜੇ ਰੂਪ ਵਾਲਾ ਯਥਾ—*'ਨਾਮ ਬਿਨਾ ਜੈਸੇ ਕੁਬਜ ਕੁਰੂਪ' (੩੨੮)।*

**ਕਰਿ ਪਾਈ** [*ਕ੍ਰਿ: । ਦੇਸ਼ ਭਾਸ਼ਾ*] ਪਾਵਣੀ ਕੀਤੀ, (ਪੱਲੇ) ਪ ਦਿੱਤੀ। ਯਥਾ—*'ਕਰਿ ਕਰਤੈ ਕਰਣੀ ਕਰਿਪਾਈ' (੯੩੨)* (ਜਿਹੀ) {ਕਰ} ਹਥਾਂ ਨਾਲ ਕਰਣੀ (ਜੀਵਾਂ ਨੇ) ਕੀਤੀ, ਤੇਹ ਕਰਤੇ ਨੇ (ਇਨ੍ਹਾਂ ਦੇ ਪੱਲੇ) ਪਾ ਦਿਤੀ।

**ਕਿਰਪਾਏ** [*ਗੁ: । ਸੰਸਕ੍ਰਿਤ, ਕ੍ਰਿਪਾ । ਪੰਜਾਬੀ, 'ਹੈ' ਦੀ ਥਾਂ ਕਈ ਵੇ 'ਏ' ਬੋਲ ਲੈਂਦੇ ਹਨ*] ਕਿਰਪਾਲੂ ਹੈ। ਯਥਾ—*'ਭਗਤਿ ਵਛਲ ਕਿਰਪਾਏ' (੮੨੦)।*

**ਕਿਰਪਾਸ** [*ਗੁ: । ਸੰਸਕ੍ਰਿਤ, ਕ੍ਰਿਪਾ+ਆਸ਼ਜ*] ਕ੍ਰਿਪਾ ਦਾ ਘਰ, ਕ੍ਰਿਪ ਦਾ ਅਸਥਾਨ। ਯਥਾ—*'ਪ੍ਰਭਿ ਕ੍ਰਿਪਾ ਕਰੀ ਕਿਰਪਾਸ' (੧੨੯੫)* ਪ੍ਰਭੂ ਜੋ ਕ੍ਰਿਪਾ ਦਾ ਅਸਥਾਨ ਹੈ ਉਸਨੇ ਕ੍ਰਿਪਾ ਕੀਤੀ।

**ਕਿਰਪੀਸ** [*ਗੁ: । ਸੰਸਕ੍ਰਿਤ, ਕ੍ਰਿਪਾ । ਪੰਜਾਬੀ, ਕਿਰਪਾ + ਈਸ਼ ਦ ਸੰਖੇਪ*] ਕਿਰਪਾਲੂ। ਯਥਾ—*'ਹਰਿ ਹੋ ਹੋ ਕਿਰਪੀਸ' (੧੨੯੬)*

**ਕਰ ਪਗ** [*ਸੰ: । ਮਿਸ਼੍ਰਤ ਸੰਸਕ੍ਰਿਤ ਕਰ । ਪ੍ਰਾਕ੍ਰਿਤ, ਪਗ = ਪੈਰ*] ਹੱਥ ਪੈਰ। ਯਥਾ—*'ਕਰ ਪਗ ਪਖਲਾਵਉ' (੮੧੩)*, ਹੱਥਾਂ ਨਾਲ ਪੈ ਧੋਵਾਂ।

**ਕਿਰਪੰਗਨਾ** [*ਸੰ: । ਸੰਸਕ੍ਰਿਤ, ਕ੍ਰਿਪਾ ਅੰਗ*] ਕ੍ਰਿਪਾ ਦਾ ਅੰਗ, ਕ੍ਰਿ ਦਾ ਪੱਖ। ਯਥਾ—*'ਸੋ ਬੂਝੈ ਜਿਸੁ ਕਿਰਪੰਗਨਾ' (੧੦੮੦)*, ਉਹ ਬੁੱ ਜਿਸ ਨਾਲ (ਕਰਤਾਰ ਦਾ) ਕਿਰਪਾ ਦਾ ਪੱਖ ਹੋਵੇ, ਭਾਵ ਜਿ ਪੁਰ ਕਰਤਾਰ ਦੀ ਕਿਰਪਾ ਹੋਵੇ।

**ਕ੍ਰਿਪਛੇ** [*ਕ੍ਰਿ: । ਸੰਸਕ੍ਰਿਤ, ਕ੍ਰਿਪਾ । ਛੇ, ਗੁਜਰਾਤੀ ਭਾਸ਼ਾ = ਹੈ*]

੧. ਕ੍ਰਿਪਾ ਹੈ।

੨. [*ਸੰਪ੍ਰਦਾ*] ਕ੍ਰਿਪਾ ਕਰਕੇ। ਯਥਾ—*'ਸਤ ਸੰਗਤਿ ਮੇਲਿ ਕ ਕ੍ਰਿਪਛੇ' (੧੧੭੮)।*

**ਕਰਿ ਪਟੰਬੁ** [*ਸੰ: । ਪੰਜਾਬੀ, ਕਰ । ਸੰਸਕ੍ਰਿਤ, ਪਟੁ = ਛਲ । ਪੰਜਾਬ ਪਟੰਬ*] ਠੱਗੀ ਕਰਨੀ, ਠੱਗੀ ਕਰਕੇ। ਯਥਾ—*'ਕਰਿ ਪਟੰਬੁ ਗ ਮਨੁ ਲਾਵਸਿ' (੧੫੫)*, ਠੱਗੀ ਕਰਕੇ ਗੱਲਾਂ ਵਿਚ ਮਨ ਲਾਉਂਦਾ ਹੈ।

**ਕ੍ਰਿਪਣ** [*ਸੰ: । ਸੰਸਕ੍ਰਿਤ, ਕ੍ਰਿਪਾ ਦਾ ਬਹੁ-ਬਚਨ ਹੈ ਦੇਸ਼ ਭਾਸ਼ਾ ਵਿਚ*] ਕਿਰਪਾ। ਯਥਾ—*'ਹਰਿ ਦੇਵਹੁ ਕਰਿ ਕ੍ਰਿਪਣੇ' (੯੭੭)।*

**ਕਰਪੰਤ** [*ਸੰ: । ਸੰਸਕ੍ਰਿਤ, ਕ੍ਰਿਪਾ*] ਕ੍ਰਿਪਾ ਦੁਆਰਾ, ਕਿਰਪਾ ਤੋਂ। ਯਥਾ—*'ਕਿਰਪੰਤ ਹਰੀਐਂ ਮਤਿ ਤਤੁ ਗਿਆਨੰ'* (੧੩੫੫), ਹਰੀ ਦੀ ਕ੍ਰਿਪਾ ਦੁਆਰਾ ਮਤ ਵਿਚ ਤਤ੍ਵ ਗਿਆਨ ਹੁੰਦਾ ਹੈ।

**ਕਰ ਪਾਤੀ ਰਹਿਓ** [*ਵਰ: ਵਾ: । ਸੰਸਕ੍ਰਿਤ, ਕਰ=ਹਥ। ਪ੍ਰਾਕ੍ਰਿਤ, ਪਤ੍ਰ=ਪਾਤ੍ਰ, ਪੰਜਾਬੀ, ਰਹਿਓ=ਰਹਨਾ ਵਿਚੋਂ*]

੧. ਹੱਥ ਦੀ ਪਾਤ੍ਰ ਬਨਾਈ ਰਖੇ। ਭਾਂਡਿਆਂ ਵਿਚ ਨਾ ਖਾਧਾ, ਹੱਥਾਂ 'ਤੇ ਅੰਨ ਲੈ ਕੇ ਖਾ ਲਿਆ। ਯਥਾ—*'ਮੋਨਿ ਭਇਓ ਕਰ ਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ'* (੬੪੧), ਚੁਪ ਰਖੀ ਅਰ ਹੱਥ ਹੀ ਪਾਤ੍ਰ ਬਨਾਈ ਰਖੇ, ਤੇ ਬਨ ਵਿਚ ਨੰਗਾ ਫਿਰਿਆ।

੨. [*ਸੰਪ੍ਰਦਾ*] ਹੱਥ ਵਿਚ ਚਿੱਪੀ ਫੜ ਰੱਖੀ।

**ਕਿਰਪਾਧਿ** [*ਗੁ: । ਸੰਸਕ੍ਰਿਤ, ਕ੍ਰਿਪਾ। ਧਾ=ਧਾਰਨ ਵਾਲਾ*] ਕ੍ਰਿਪਾਲੂ। ਯਥਾ—*'ਜਗੁ ਜੀਤੌ ਹੋ ਹੋ ਗੁਰ ਕਿਰਪਾਧਿ'* (੧੩੦੪)।

**ਕਿਰਪਨ** [*ਗੁ: । ਸੰਸਕ੍ਰਿਤ, ਕ੍ਰਿਪਣ*]

੧. ਸੂਮ, ਜੋ ਉਦਾਰ ਯਾ ਸਖੀ ਨਾ ਹੋਵੇ।

੨. ਨਿਮਾਣਾ, ਦੁਖੀਆ, ਦਯਾ ਦੇ ਜੋਗ। ਯਥਾ—*'ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ'* (੬੬੬), ਚੌਰਾਸੀ ਲੱਖ ਯੋਨੀਆਂ ਵਿਖੇ ਕਿਰਪਨ ਨੂੰ ਬਹੁਤੇ ਫੇਰ ਹੋਏ ਹਨ, ਅਬ ਕ੍ਰਿਪਾ ਕਰੀਏ। ਤਥਾ—*'ਮੋਹਿ ਕਿਰਪਨ ਕਉ ਕੋਇ ਨ ਜਾਨਤ'* (੪੦੨)।

**ਕਿਰਪਾਨ**[1] [*ਗੁ: । ਸੰਸਕ੍ਰਿਤ, ਕ੍ਰਿਪਾ। ਨ, ਨੀ=ਪ੍ਰਾਪਤ ਕਰਨ ਤੋਂ। ਕ੍ਰਿਪਾ ਵਾਲਾ*] ਕ੍ਰਿਪਾਲੂ। ਯਥਾ—*'ਹਰਿ ਹੋਹੋ ਕਿਰਪਾਨ'*। (੧੨੯੭)

**ਕਿਰਪੇਨ** [*ਗੁ: । ਸੰਸਕ੍ਰਿਤ, ਕ੍ਰਿਪਾ। ਆਇਣ=ਘਰ*] ਕ੍ਰਿਪਾ ਦਾ ਘਰ, ਕ੍ਰਿਪਾਲੂ। ਯਥਾ—*'ਭਏ ਹੈ ਕਿਰਪੇਨ'* (੧੩੦੫)।

**ਕਿਰਪਾਨਦ** [*ਗੁ: । ਸੰਸਕ੍ਰਿਤ, ਕ੍ਰਿਪਾਨਿਧਿ*] ਕ੍ਰਿਪਾ ਦਾ ਸਮੁੰਦ੍ਰ। ਯਥਾ—*'ਦੀਜੈ ਸਾਧ ਸੰਗਤਿ ਕਿਰਪਾਨਦ'* (੧੨੦੪), ਭਾਵ ਹੇ ਕ੍ਰਿਪਾ ਦੇ ਸਮੁੰਦਰ!

**ਕਰਪਫਾ** [*ਕ੍ਰਿ: । ਦੇਸ਼ ਭਾਸ਼ਾ*] ਕਰਦੇ ਹਨ। ਯਥਾ—*'ਕਾਇਆ ਨਗਰਿ ਵਸਿਓ ਘਰਿ ਮੰਦਰਿ ਜਪਿ ਸੋਭਾ ਗੁਰਮੁਖਿ ਕਰਪਫਾ'* (੧੩੩੬)।

**ਕ੍ਰਿਪਫਾ** [*ਸੰ: । ਸੰਸਕ੍ਰਿਤ, ਕ੍ਰਿਪਾ। ਫ=ਬਹੁਤੀ*] ਕ੍ਰਿਪਾ, ਬਹੁਤੀ ਕ੍ਰਿਪਾ। ਯਥਾ—*'ਸਤਿਗੁਰ ਬਚਨ ਸੁਖਾਨੇ ਹੀਅਰੈ ਹਰਿ ਧਾਰੀ ਹਰਿ ਪ੍ਰਭ ਕ੍ਰਿਪਫਾ'* (੧੩੩੬)।

**ਕਰਪੂਰ** [*ਸੰ: । ਸੰਸਕ੍ਰਿਤ, ਕਰ੍ਪੂਰ। ਪ੍ਰਾਕ੍ਰਿਤ, ਕਪਪੂਰ। ਫ਼ਾਰਸੀ, ਮੁਸ਼ਕ ਕਾਫ਼ੂਰ। ਪੰਜਾਬੀ, ਕਪੂਰ*] ਇਕ ਸੁਗੰਧ ਵਾਲੀ ਵਸਤੂ ਜਿਸਨੂੰ ਮੁਸ਼ਕ ਕਪੂਰ ਕਹਿੰਦੇ ਹਨ, ਇਹ ਇਕ ਬ੍ਰਿਖਜ ਦੀਆਂ ਟਹਿਣੀਆਂ ਪਤਿਆਂ ਤੋਂ ਭਾਫ਼ ਨਾਲ (ਅਰਕ ਖਿੱਚ ਕੇ) ਕੱਢਦੇ ਹਨ, ਜਿਸਦੇ ਰੂੰ ਵਰਗੇ ਗੋਹੜੇ ਅਰਕ ਦੇ ਉਤੇ ਜਾ ਲਗਦੇ ਹਨ, ਅਕਸਰ ਜਪਾਨ ਆਦਿਕ ਦੇਸ਼ਾਂ ਤੋਂ ਆਉਂਦਾ ਹੈ। ਯਥਾ—*'ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ'* (੧੩੬੦), ਕਪੂਰ ਆਦਿਕ ਸੁਗੰਧਤ ਚੀਜ਼ਾਂ ਮਾਨੁਖ ਦੇਹ ਨੂੰ ਸਪਰਸ਼ ਕਰਕੇ ਮਲੀਨ ਹੋ ਜਾਂਦੀਆਂ ਹਨ।

**ਕ੍ਰਿਪਾਰੀ/ਕਿਰਪਾਰੀਆ** [*ਸੰ: । ਸੰਸਕ੍ਰਿਤ, ਕ੍ਰਿਪਾ। ਰੀ, ਰੀਆ, ਪੰਜਾਬੀ ਪ੍ਰਤੇ*] ਕਿਰਪਾ ਹੈ। ਯਥਾ—*'ਸੇਈ ਹੋਏ ਭਗਤ ਜਿਨਾ ਕਿਰਪਾਰੀਆ'* (੨੪੦)।

**ਕ੍ਰਿਪਲੇ** [*ਗੁ: । ਸੰਸਕ੍ਰਿਤ, ਕ੍ਰਿਪਾਲੂ*] ਕਿਰਪਾਲੂ। ਇਥੇ ਕ੍ਰਿਪਾਲੂ ਦਾ ਕ੍ਰਿਪਲ ਪਾਠ ਛੰਦ ਪੂਰਣਾਰਥ ਰਖਿਆ ਜਾਪਦਾ ਹੈ। ਯਥਾ—*'ਹਰਿ ਧਾਰੀ ਹਰਿ ਕ੍ਰਿਪਲੇ'* (੯੭੫)।

**ਕ੍ਰਿਪਾਲੁ** [*ਗੁ: । ਸੰਸਕ੍ਰਿਤ, ਕ੍ਰਿਪਾਲੂ*] ਦਯਾ ਵਾਲਾ, ਕ੍ਰਿਪਾਲੂ। ਯਥਾ—*'ਭਏ ਕ੍ਰਿਪਾਲ ਸੁਆਮੀ ਮੇਰੇ'* (੬੨੦)।

**ਕਿਰਪਾਵਤ** [*ਗੁ: । ਸੰਸਕ੍ਰਿਤ, ਕ੍ਰਿਪਾ। ਵਤ=ਵਾਲੇ*] ਕਿਰਪਾ ਵਾਲੇ। ਯਥਾ—*'ਪੂਰਿ ਰਹੇ ਕਿਰਪਾਵਤ'* (੧੨੦੫)।

**ਕਰਿ ਫੇਰੇ** [*ਕ੍ਰਿ: । ਦੇਸ਼ ਭਾਸ਼ਾ*] ਕਰਦਾ ਫਿਰਦਾ ਹੈ। ਯਥਾ—*'ਅਸੰਖ ਖਤੇ ਕਰਿ ਫੇਰੇ'* (੬੧੫)।

**ਕੁਰਬਾਣ**[1] [*ਕ੍ਰਿ: । ਅਰਬੀ, ਉਹ ਸ਼ੈ ਜੋ ਰੱਬ ਦੇ ਰਸਤੇ ਸਦਕੇ ਕੀਤੀ ਜਾਵੇ, ਇਸ ਲਈ ਕਿ ਰੱਬ ਦੀ ਨਜ਼ਦੀਕੀ ਮਿਲੇ। ਪੰਜਾਬੀ ਵਿਚ ਇਹ ਪਦ ਵਾਰਨੇ ਜਾਣ ਵਿਚ ਵਰਤਿਆ ਗਿਆ ਹੈ*] ਵਾਰਨੇ ਜਾਣਾ, ਬਲਿਹਾਰ ਹੋਣਾ, ਵਾਰ ਸੁਟਣਾ, ਸਦਕੇ ਹੋਣਾ।

**ਕੁਰਬਾਣੀ ਵੰਞਾਂ** [*ਕ੍ਰਿ: । ਦੇਖੋ, 'ਕੁਰਬਾਣ'*] ਬਲਿਹਾਰ ਜਾਵਾਂ, ਵਾਰਨੇ ਜਾਵਾਂ। ਯਥਾ—*'ਕੁਰਬਾਣੀ ਵੰਞਾਂ ਵਾਰਣੈ ਬਲੇ ਬਲਿ ਕਿਤਾ'* (੯੬੫)।

**ਕੁਰਬਾਨੰਤੀ** [*ਕ੍ਰਿ: । ਦੇਖੋ, 'ਕੁਰਬਾਣ'। ਅਰਬੀ, ਕੁਰਬਾਨ। ਪੰਜਾਬੀ, ਹੁੰਦੀ ਦਾ ਅੰਤੀ*] ਵਾਰਨੇ ਜਾਂਦੇ ਹਾਂ, ਸਦਕੇ ਹੁੰਦੇ ਹਾਂ। ਯਥਾ—*'ਤਿਸੁ ਜਨ ਕੈ ਹਉ ਕੁਰਬਾਨੰਤੀ'* (੯੭੭)।

**ਕਰ ਬਿਨੁ ਵਾਜਾ/ਪਗ ਬਿਨ ਤਾਲਾ** [*ਵਰ: ਵਾ: । ਹਿੰਦੀ*] ਭਾਵ ਇਹ ਕਿ ਹੱਥਾਂ ਬਾਝ ਨਾਮ ਦਾ ਵਾਜਾ ਵਜੇਗਾ ਅਰ ਪੈਰਾਂ ਬਿਨਾਂ ਤਾਲ (ਪੂਰੀਵੇਗਾ)।

**ਕਰਮ** [*ਸੰ: । ਸੰਸਕ੍ਰਿਤ, ਕਰ੍ਮਮ*]

੧. ਜੋ ਕੀਤਾ ਜਾਵੇ, ਕੰਮ, ਕਾਰਜ। ਦੇਖੋ, 'ਕਰਮ ਨ ਕੀਤੋ', 'ਕਰਮ ਭੂਮਿ', 'ਕਰਮ ਬਿਧਾਤਾ', 'ਕਰਮਮਣੀ', 'ਕਰਮ ਕਾਂਡ', 'ਕਰਮਾ-ਕਾਰੀ', 'ਕਰਮਖੰਡ', 'ਕਰਮ ਪੇਡ', 'ਕਰਮ ਨ ਕੀਤੋ ਮਿਤ'।

੨. ਕਿਸਮਤ, ਭਾਗ।

੩. [*ਅਰਬੀ*] ਬਖ਼ਸ਼ਿਸ਼। ਯਥਾ—*'ਜਿਨ ਕਉ ਨਦਰਿ ਕਰਮੁ ਤਿਨ ਕਾਰ'* (੮)।

**ਕਰਮੀ** [*ਕ੍ਰਿ: ਵਿ: । ਸੰਸਕ੍ਰਿਤ, ਕਰ੍ਮਮ। ਈ, ਪੰਜਾਬੀ ਪ੍ਰਤੇ*]

੧. ਕਰਮਾਂ ਕਰਕੇ। ਯਥਾ—*'ਕਰਮੀ ਸਹਜੁ ਨ ਊਪਜੈ'* (੯੧੯)।

੨. ਬਖ਼ਸ਼ਿਸ਼ ਕਰਕੇ। ਯਥਾ—*'ਨਾਨਕ ਕਰਮੀ ਬੰਦਗੀ'* (੧੨੪੨), ਪਰਮੇਸ਼ਰ ਦੀ ਬਖ਼ਸ਼ਿਸ਼ ਨਾਲ ਬੰਦਗੀ ਮਿਲਦੀ ਹੈ।

**ਕਰਾਮੰ/ਕਰਾਮ** [*ਸੰ: । ਫ਼ਾਰਸੀ, ਕਿਰਾਮ ਬਹੁ-ਬਚਨ ਹੈ, ਕਰਮੀ=ਸਖੀ ਦਾ*] ੧. ਸਖੀ ਲੋਕ, ਸੰਤ ਲੋਕ।

੨. [*ਸੰਸਕ੍ਰਿਤ, ਕਰ੍ਮਮ*] ਕਰਮ। ਯਥਾ—*'ਗੁਰਮੁਖਿ ਸਾਂਤਿ ਊਤਮ ਕਰਾਮੰ'* (੮੩੧), ਤਥਾ—*'ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ'* (੬੭੬)।

---

[1] ਜਿਸਦਾ ਅਰਥ ਤਲਵਾਰ ਹੈ ਉਹ ਪਦ ਹੈ ਕ੍ਰਿਪਾਨ ਤੇ ਉਸਦੀ ਵਿਤਪਤੀ ਹੈ:
ਕ੍ਰਿਪਾ = ਦਇਆ
ਨੁਦ੍ = ਤਬਾਹ ਕਰਨਾ
ਜੋ ਦਇਆ ਨੂੰ ਤਬਾਹ ਕਰੇ। ਸੋ ਕ੍ਰਿਪਾਨ = ਤਲਵਾਰ ਯਾ ਕਟਾਰ।

[1] ਦੂਸਰੀ ਭਾਸ਼ਾ ਦੇ ਨੰਨੇ ਦੀ ਥਾਂ ਪੰਜਾਬੀ ਵਿਚ ਸਦਾ ਨਹੀਂ ਪਰ ਅਕਸਰ 'ਣ' ਲੱਗ ਜਾਂਦਾ ਹੈ, ਇਹ ਪ੍ਰਾਕ੍ਰਿਤ ਤੋਂ ਤੁਰਿਆ ਆਇਆ ਹੈ।

**ਕਰੀਮ** [*ਗੁ: । ਅਰਬੀ*] ਬਖ਼ਸ਼ਿਸ਼ ਦੇ ਕਰਨਹਾਰਾ, ਸਖੀ, ਉਦਾਰ, ਭਾਵ ਈਸ਼੍ਵਰ। ਯਥਾ—*'ਕਰਮ ਕਰੀਮ ਜੁ ਕਰਿ ਰਹੇ ਮੇਟਿ ਨ ਸਾਕੈ ਕੋਇ' (੧੩੬੬)*, ਭਾਵ ਈਸ਼੍ਵਰ ਦਾ ਕਰਮ (ਬਖ਼ਸ਼ਿਸ਼) ਕੋਈ ਨਹੀਂ ਮੇਟ ਸਕਦਾ।

**ਕਰੀਮਾ** [*ਸੰਬੋ: । ਅਰਬੀ*] ੧. ਹੇ ਬਖ਼ਸ਼ਿਸ਼ ਕਰਨ ਵਾਲੇ! ਯਥਾ—*'ਕਰੀਮਾਂ ਰਹੀਮਾਂ ਅਲਾਹ ਤੂ ਗਨੀ' (੭੨੭)।*

੨. [*ਪੰਜਾਬੀ*] ਬਖ਼ਸ਼ਿਸ਼ ਕਰਨ ਵਾਲਾ। ਯਥਾ—*'ਕੁਦਰਤਿ ਕਾਦਰ ਕਰਣ ਕਰੀਮਾ' (੧੦੮੪)।*

**ਕਰੰਮ** [*ਸੰ: । ਅਰਬੀ, ਕਰਮ*] ਕਰਮ, ਭਾਗ। ਯਥਾ—*'ਨਾਨਕ ਨਹੀ ਕਰੰਮ' (੧੦੯੩)।*

**ਕਿਰਮ** [*ਸੰ: । ਸੰਸਕ੍ਰਿਤ, ਕ੍ਰਿਮਿ=ਕੀੜਾ । ਫ਼ਾਰਸੀ, ਕਿਰਮ=ਕੀੜਾ*] ਛੋਟੇ ਜੀਵ, ਕੀੜੇ, ਕੀਟ। ਯਥਾ—*'ਹਮ ਕੀਰੇ ਕਿਰਮ ਸਤਿਗੁਰ ਸਰਣਾਈ' (੧੦)।*

**ਕੂਰਮ** [*ਸੰ: । ਸੰਸਕ੍ਰਿਤ, ਕਰੂਮ*] ਕਛੂ। ਯਥਾ—*'ਮਛੁ ਕਛੁ ਕੂਰਮੁ ਆਗਿਆ ਅਉਤਰਾਸੀ' (੧੦੮੨)।*

**ਕੂਰਮਾ** [*ਸੰ: । ਸੰਸਕ੍ਰਿਤ, ਕੂਰਮ*] ਕੱਛਪ, ਕੱਛੂ। ਯਥਾ—*'ਕੂਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ' (੧੨੯੨)*, ਜਿਸ ਦੇ ਘਰ ਕਛੂ {ਪਾਲ} ਪਲੰਘ ਹੈ, ਸ਼ੇਸ਼ਨਾਗ ਤੇ ਬਾਸ਼ਕ ਨਾਗ ਛੇਜਬੰਦ ਹਨ।

**ਕਰਮਿਆ** [*ਸੰ: । ਸੰਸਕ੍ਰਿਤ, ਕਰਮ*] ਕਰਮ ਦੀ। ਯਥਾ—*'ਕਿਰਤ ਰੇਖ ਕਰਿ ਕਰਮਿਆ' (੧੧੯੩)।*

**ਕਿਰਮਾਇਣਾ** [*ਗੁ: । ਸੰਸਕ੍ਰਿਤ, ਕ੍ਰਿਮਿਨ=ਜਿਸ ਨੂੰ ਕੀੜੇ ਪਏ ਹੋਣ*]

੧. ਕੀੜਿਆਂ ਦਾ ਰੋਗੀ, ਜਿਸ ਨੂੰ ਕੀੜੇ ਪਏ ਹੋਣ, ਭਾਵ ਅਨਾਥ ਤੇ ਪਾਪੀ। ਯਥਾ—*'ਕਰਹੁ ਦਇਆ ਕਿਰਮਾਇਣਾ' (੧੦੭੮)*, ਕੀੜਿਆਂ (ਪਾਪਾਂ) ਦੇ ਰੋਗੀ ਪਰ ਦਇਆ ਕਰੋ।

੨. [*ਸੰਪ੍ਰਦਾ । ਅਰਬੀ, ਕਰਮ ਤੋਂ । ਪੰਜਾਬੀ, ਕਰਮਾਇਣ, ਕਿਰਮਾਇਣ*] ਹੇ ਕਰੀਮ! ਯਥਾ—*'ਕਰਹੁ ਦਇਆ ਕਿਰਮਾਇਣਾ'। (੧੦੭੮)*

**ਕਰਮਾਉ**[1] [*ਸੰ: । ਸੰਸਕ੍ਰਿਤ, ਕਰਮ*] ਕਰਮ। ਯਥਾ—*'ਪੂਰਾ ਤਿਸੁ ਕਰਮਾਉ' (੬੪੦)।*

**ਕਰਮ ਕਾਂਡ** [*ਸੰ: । ਸੰਸਕ੍ਰਿਤ*] ਵੇਦ ਦਾ ਹਿੱਸਾ ਜੋ ਕਰਮਾਂ ਦੇ ਕਰਨ ਦਾ ਵਿਧਾਨ ਤੇ ਸਰੂਪ ਦੱਸਦਾ ਹੈ। ਯਥਾ—*'ਕਰਮ ਕਾਂਡ ਬਹੁ ਕਰਹਿ ਅਚਾਰ' (੧੬੨)।*

**ਕਰਮਾਕਾਰੀ** [*ਗੁ: । ਸੰਸਕ੍ਰਿਤ, ਕਰਮ+ਆਕਾਰ*] ਕਰਮ ਸਰੂਪ। ਕਰਮਾਂ ਵਿਖੇ ਤਦਰੂਪ ਹੋ ਰਹੇ (ਹੇ ਪੰਡਤ ਸੁਣ!)। ਯਥਾ—*'ਸੁਣਿ ਪੰਡਿਤ ਕਰਮਾਕਾਰੀ' (੬੩੫)।*

**ਕਰਮ ਖੰਡ** [*ਸੰ: । ਫ਼ਾਰਸੀ, ਕਰਮ=ਬਖ਼ਸ਼ਿਸ਼ । ਸੰਸਕ੍ਰਿਤ, ਖੰਡ=ਹਿੱਸਾ*]

੧. ਬਖ਼ਸ਼ਿਸ਼ ਦਾ ਲੋਕ, ਬਖ਼ਸ਼ਿਸ਼ ਦੀ ਅਵਸਥਾ। ਯਥਾ—*'ਕਰਮਖੰਡ ਕੀ ਬਾਣੀ ਜੋਰੁ' (੮)*, ਭਗਤ ਜਨ ਜੋ ਵਾਹਿਗੁਰੂ ਤੋਂ ਬਖ਼ਸ਼ੇ ਗਏ ਹਨ, ਉਨ੍ਹਾਂ ਦੀ ਆਤਮਾ ਅਵਸਥਾ ਯਾ ਉਨ੍ਹਾਂ ਦੇ ਨਿਵਾਸ ਦਾ ਲੋਕ।

੨. ਕਈ ਗਜਾਨੀ ਕਰਮ-ਕਾਂਡ ਅਰਥ ਵੀ ਕਰਦੇ ਹਨ, ਪਰ ਢੁੱਕਦਾ ਨਹੀਂ।

**ਕਰਮਚਾ** [*ਸੰ: । ਦੇਸ਼ ਭਾਸ਼ਾ*] ਕਰਮ।

**ਕਰਮਾਤਿ** [*ਸੰ: । ਅਰਬੀ, ਕਰਾਮਤ=ਬਜ਼ੁਰਗੀ । ਇਹ ਪਦ ਪੰਜਾਬੀ ਵਿਚ ਕਰਾਮਤ ਯਾ ਕਰਾਮਾਤ ਦੇ ਰੂਪ ਵਿਚ ਸਿੱਧੀਆਂ ਮੁਅਜਜ਼ੇ ਦੇ ਅਰਥ ਵਿਚ ਵਰਤੀਂਦਾ ਹੈ, ਪਰ ਇਸ ਦਾ ਧਾਤੂ ਅਰਥ ਹੈ ਬਜ਼ੁਰਗੀ*]

੧. ਬਖ਼ਸ਼ਿਸ਼, ਵਡਜਾਈ। ਯਥਾ—*'ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ' (੪੭੫)।*

੨. ਸ਼ਕਤੀਆਂ, ਤਾਕਤਾਂ, ਅਣਿਮਾ ਆਦਿਕ ਸਿੱਧੀਆਂ, ਮੁਅਜਿਜ਼ੇ। ਯਥਾ—'ਸਾ ਸਿਧਿ ਸਾ ਕਰਮਾਤਿ' (੬੫੦)।

**ਕਰਮ ਨ ਕੀਤੋ ਮਿਤੁ** [*ਵਰ: ਵਾ: । ਦੇਸ਼ਭਭਾਸ਼ਾ*] ਹੇ ਮੀਤ! ਕਰਮ ਨਾ ਕੀਤਾ, ਅਥਵਾ ਮਿਤ੍ਰ ਕਰਮ (ਨਿਸ਼ਕਾਮ ਕਰਮ) ਨਾ ਕੀਤਾ।

**ਕਰਮ ਪੇਡੁ** [*ਸੰ: । ਮਿਸ਼੍ਰਤ ਸੰਸਕ੍ਰਿਤ, ਹਿੰਦੀ*] ਕਰਮ ਦਾ ਬ੍ਰਿੱਛ। ਯਥਾ—*'ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ ॥ ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ' (੧੧੬੮)।*

**ਕਰਮਿ ਬਿਧਾਤਾ** [*ਸੰ: । ਸੰਸਕ੍ਰਿਤ, ਕਰਮ=ਕਰਮ । ਬਿਧਾਤਾ*] ਕਰਮਾਂ ਦਾ ਫਲ ਪ੍ਰਦਾਤਾ। ਯਥਾ—*'ਗੁਰਮੁਖਿ ਜਾਤਾ ਕਰਮਿ ਬਿਧਾਤਾ' (੧੦੫੪)।*

**ਕਰਮਿ ਭੂਮਿ** [*ਖ: ਤ: ਪੁ: ਸ: । ਸੰਸਕ੍ਰਿਤ, ਕਰਮ+ਭੂਮਿ*] ਕਰਮਾਂ ਦੀ ਭੋਂ, ਭਾਵ ਦੇਹ ਯਾ ਇਹ ਲੋਕ। ਯਥਾ—*'ਕਰਮ ਭੂਮਿ ਮਹਿ ਬੋਅਹੁ ਨਾਮੁ' (੧੭੬)।*

**ਕਰਮਮਣੀ** [*ਖ: ਤ: ਪੁ: ਸ: । ਸੰਸਕ੍ਰਿਤ, ਕਰਮ । ਮਣਿ ਯਾ ਮਣੀ*[1]] ਕਰਮਾਂ ਦੀ ਮਣੀ, ਕਰਮਾਂ ਦਾ ਰਤਨ, ਕਰਮਾਂ ਦੀ ਰਤੀ। ਯਥਾ—*'ਕਰਮਮਣੀ ਸਭੁ ਸਚੁ' (੬੪੨)।*

**ਕਰਰੋ** [*ਗੁ: । ਦੇਸ਼ ਭਾਸ਼ਾ, ਕਰੜੇ*] ਕਰੜਾ, ਜ਼ੋਰਾਵਰ। ਯਥਾ—*'ਕਰਰੋ ਧ੍ਰਮ ਰਾਇਆ' (੭੪੬)।*

**ਕਰਾਰਿ** [*ਸੰ: । ਹਿੰਦੀ, ਕੜਾੜ*]

੧. ਨਦੀ ਦਾ ਸਿੱਧਾ ਕੰਢਾ, ਕਿਨਾਰਾ। ਯਥਾ—*'ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨਿ ਕਰਾਰਿ' (੯੩੩)।*

੨. [*ਅਰਬੀ, ਕ਼ਰਾਰ*] ਟਿਕਾਉ, ਆਰਾਮ, ਭਾਵ ਵਿਚ ਦ੍ਰਿੜ੍ਹ ਪਦਾਰਥ ਜਾਂ ਦ੍ਰਿੜ੍ਹ ਲੋਗ।

**ਕਰਾਰਾ** [*ਗੁ: । ਪੰਜਾਬੀ*] ਤਗੜਾ, ਡਾਢਾ ਜ਼ੋਰਾਵਰ। ਯਥਾ—*'ਸਿਰ ਊਪਰਿ ਅਮਰੁ ਕਰਾਰਾ' (੯੯੮)।*

**ਕਰਾਰੀ** [*ਸੰ: । ਅਰਬੀ, ਕਰਾਰ ਤੋਂ*]

੧. ਟਿਕਾਉ, ਆਰਾਮ। ਯਥਾ—*'ਟੁਕੁ ਦਮੁ ਕਰਾਰੀ ਜਉ ਕਰਹੁ'। (੭੨੭)*

੨. [*ਗੁ: । ਦੇਸ਼ ਭਾਸ਼ਾ*] ਤਗੜੀ, ਡਾਢੀ। ਯਥਾ—*'ਹਉਮੈ ਭੀਤਿ ਕਰਾਰੀ'।*

---

੧. ਜਿਕੂੰ ਪ੍ਰਾਕ੍ਰਿਤ ਵਿਚ ਕਈ ਪ੍ਰਤੇ ਅਖ਼ੀਰ ਵਿਚ ਆ ਲਗਦੇ ਹਨ ਪਰ ਅਰਥ ਉਹੋ ਰਹਿੰਦੇ ਹਨ, ਉਸੀ ਤਰ੍ਹਾਂ ਇਹ 'ਆਉ' ਪ੍ਰਤੇ ਹੈ, ਇਸ ਨੂੰ ਸ੍ਵਾਰਥ ਪ੍ਰਤੇ ਕਹਿੰਦੇ ਹਨ।

੧. ਕਹਾਵਤ ਹੈ ਕਿ ਮਣੀ ਇਕ ਰਤਨ ਹੈ ਜੋ ਇਕ ਖ਼ਾਸ ਕਿਸਮ ਦੇ ਸੱਪ ਦੇ ਸਿਰ ਵਿਚ ਹੁੰਦੀ ਹੈ, ਇਸ ਤੋਂ ਮੁਹਾਵਰਾ ਹੈ ਕਿ ਫਲਾਣੇ ਦੇ ਮੱਥੇ ਤੇ ਕਰਮਾਂ ਦੀ ਮਣੀ ਹੈ, ਮੁਰਾਦ ਸੁਭਾਗ ਤੋਂ ਹੈ।

**ਰ** [ਗੁ: । ਸੰਸਕ੍ਰਿਤ] ਬੇਤਰਸ, ਜ਼ਾਲਮ, ਭਯਾਨਕ। ਯਥਾ—*'ਕ੍ਰੂਰ ਦਿਸਟਿ ਰਤਾ ਨਿਸਿ ਬਾਦੰ' (੧੩੫੧)।*

**ਰੇਰੈ** [ਗੁ: । ਪੰਜਾਬੀ, ਕਰਨਾ ਤੋਂ] ਕਰਨ ਵਾਲੀ। ਯਥਾ—*'ਬਾਂਛਉ ਧੂਰਿ ਪਵਿਤ੍ਰ ਕਰੇਰੈ' (੧੩੦੪)।*

**ਰਲਾ/ਕਰਲੇ** [ਸੰ: । ਪੁ: ਪੰਜਾਬੀ] ੧. ਰਸਤਾ। ਯਥਾ—*'ਕੀਰਤਿ ਕਰਲਾ' (੫੧),* ਜਸ ਦਾ ਹੀ ਰਸਤਾ ਹੈ। ਤਥਾ—*'ਉਠੀ ਕਰਲੈ ਪਾਹਿ' (੧੨੩੯),* ਉਠ ਕੇ ਰਸਤੇ ਪੈਂਦੇ ਹਨ।

੨. [ਸੰਪ੍ਰਦਾ] ਕਰਦੇ ਹਨ। ਯਥਾ—*'ਕਹਨ ਕਹਾਵਨ ਇਹੁ ਕੀਰਤਿ ਕਰਲਾ' (੫੧)।*

**ਰਾਲ**[1] [ਗੁ: । ਸੰਸਕ੍ਰਿਤ] ਭਯਾਨਕ।

**ਰੁਰਲੀਆਂ** [ਕ੍ਰਿ: । ਦੇਸ਼ ਭਾਸ਼ਾ, ਕੂੰਜ ਦੇ ਚੀਕਣ ਨੂੰ ਕੁਰਲਾਉਣਾ ਕਹਿੰਦੇ ਹਨ] ਬੋਲ ਕੇ ਉਠ ਗਈਆਂ, ਬੋਲੀਆਂ।

**ਰੁਰਲਾਏ** [ਕ੍ਰਿ: । ਦੇਖੋ, *'ਕੁਰਲੀਆਂ'*] ਕੂੰਜ ਵਾਂਙ ਬੋਲਦਾ ਹੈ, ਭਾਵ ਵਿਰਲਾਪ ਕਰਦਾ ਹੈ।

**ਰੁਰਲਾਣੇ** [ਕ੍ਰਿ: । ਦੇਖੋ, *'ਕੁਰਲੀਆਂ'*] ਵਿਰਲਾਪ ਕਰਨ ਲਗੇ। ਯਥਾ—*'ਏਤੀ ਮਾਰ ਪਈ ਕੁਰਲਾਣੇ' (੩੬੦)।*

**ਰਵੈ** [ਅਧਿ: । ਹਿੰਦੀ । ਪੰਜਾਬੀ, ਕਰਵਾ = ਮਿੱਟੀ ਦਾ ਨਿਕਾ ਕੂੰਜਾ, ਜਿਸ ਵਿਚ ਮਿਸ਼ਰੀ ਤੇ ਕੁਜੇਬੀ ਬਣਾਉਂਦੇ ਹਨ] ਕੂੰਜੇ ਵਿਚ, ਕਸੋਰੇ ਵਿਚ। ਯਥਾ—*'ਕਾਚੈ ਕਰਵੈ ਰਹੈ ਨ ਪਾਨੀ' (੭੯੨),* ਜਿਕੁਰ ਕੱਚੇ ਕੂੰਜੇ ਵਿਚ ਪਾਣੀ ਨਹੀਂ ਰਹਿੰਦਾ।

**ਕਾਰਵੀ**[2] [ਸੰ: । ਹਿੰਦੀ] ਕੋਰੀ ਮਟਕੀ। ਯਥਾ—*'ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ' (੧੩੭੬),* {ਕਾਇਆਂ} ਦੇਹ ਕੱਚੀ ਮਟਕੀ ਹੈ।

**ਕਰਵਟ** [ਸੰ: । ਸੰਸਕ੍ਰਿਤ, ਕਰਵਰ੍ਤ । ਪ੍ਰਾਕ੍ਰਿਤ, ਕਰਵਟ੍ਟ । ਹਿੰਦੀ, ਕਰਵਟ] ਮੂੰਹ ਫੇਰਨਾ, ਪਿੱਠ ਕਰ ਲੈਣੀ, ਪਾਸਾ ਬਦਲਨਾ। ਯਥਾ—*'ਕਰਵਤੁ ਭਲਾ ਨ ਕਰਵਟ ਤੇਰੀ' (੪੮੪),* ਕਲਵਤ੍ਰ ਭਲਾ ਹੈ, ਪਰ ਆਪਦਾ ਮੂੰਹ ਫੇਰ ਲੈਣਾ ਚੰਗਾ ਨਹੀਂ।

**ਕਰਵਤੁ** [ਸੰਸਕ੍ਰਿਤ, ਕਰਪਤ੍ਰ = ਆਰਾ । ਪ੍ਰਾਕ੍ਰਿਤ, ਕਰਵਤ੍ਤ । ਹਿੰਦੀ, ਚਰਵਤ । ਪੁ: ਪੰਜਾਬੀ, ਕਰਵਤ, ਕਲਵਤ, ਕਲਵਤ੍ਰ] ਆਰਾ, ਜਿਸ ਨਾਲ ਲਕੜੀ ਚੀਰੀ ਦੀ ਹੈ। ਯਥਾ—*'ਕਰਵਤੁ ਭਲਾ ਨ ਕਰਵਟ ਤੇਰੀ' (੪੮੪)।* ਦੇਖੋ, 'ਕਰਵਟ'

**ਕਿਰਾੜਾਂ** [ਸੰ: । ਸੰਸਕ੍ਰਿਤ, ਕ੍ਰੀ (= ਖਰੀਦਨਾ ਤੋਂ) ਕ੍ਰਯਾਰ ਤੇ ਕ੍ਰਯਿਕ = ਵਪਾਰ ਕਰਨ ਵਾਲਾ] ਵਪਾਰੀ। ਪਹਿਲਾਂ ਇਹ ਪਦ ਵੈਸ਼ਾਂ (ਮਹਾਜਨਾਂ, ਬਨੀਆਂ) ਲਈ ਸੀ, ਜਦੋਂ ਖਤ੍ਰੀ (ਖ਼ੈਬਰ ਵਲੋਂ ਆਏ ਛੱਤ੍ਰੀ) ਅਰੋੜੇ ਸਿੰਧ ਵਲੋਂ ਹੋ ਕੇ ਆਏ ਛੱਤ੍ਰੀ, ਸ਼ਸਤ੍ਰ ਵਿਦਯਾ ਛੱਡ ਕੇ ਵਪਾਰ ਕਰਨ ਲਗੇ ਤਾਂ ਉਹਨਾਂ ਨੂੰ ਬੀ ਕਹਿਣ ਲੱਗ ਪਏ।

ਪਿੰਡਾਂ ਦੇ ਹਿੰਦੂ ਹੱਟੀ ਵਾਲਿਆਂ ਨੂੰ, ਜਿਥੇ ਕਿ ਵਸੋਂ ਮੁਸਲਮਾਨਾਂ ਦੀ ਹੈ, ਨਫ਼ਰਤ ਨਾਲ ਕਿਰਾੜ ਕਹਿੰਦੇ ਹਨ, ਚਾਹੇ ਜਾਤ ਖਤ੍ਰੀ ਹੋਵੇ, ਅਰੋੜਾ, ਬਾਣੀਆਂ, ਮਹਾਜਨ ਜਾਂ ਬ੍ਰਾਹਮਣ ਹੋਵੇ, ਵਪਾਰ ਕਰ ਕਰ ਕੇ ਕਮਜ਼ੋਰ ਡਰਾਕੁਲ ਤੇ ਕਠੋਰ ਹੋ ਗਿਆ ਹੋਵੇ। ਡਰਪੋਕ ਆਦਮੀ ਨੂੰ ਭੀ ਕਿਰਾੜ ਕਹਿ ਦੇਂਦੇ ਹਨ। ਕਾਯਰ, ਡਰਪੋਕ। ਯਥਾ—*'ਨਾਲਿ ਕਿਰਾੜਾ ਦੋਸਤੀ' (੧੪੧੨)।*

---

੧. ਜਿਸਦੇ ਦੰਦ ਵੱਡੇ ਹੋਣ।

੨. ਪੰਜਾਬੀ ਵਿਚ ਕੌਰੀ ਤੇ ਕਰਵੀ ਬੋਲਦੇ ਹਨ।

**ਕੋਰੜ** [ਗੁ: । ਪੰਜਾਬੀ] ਮੋਠ ਯਾ ਹੋਰ ਦਾਲਾਂ ਦਾ ਦਾਣਾ ਜਿਹੜਾ ਬਹੁਤੀ ਅੱਗ ਦੇ ਸੇਕ ਨਾਲ ਭੀ ਨਾ ਗਲੇ। ਯਥਾ—*'ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ' (੯੬੦)।*

**ਕਲ/ਕਲਿ** [ਗੁ: । ਸੰਸਕ੍ਰਿਤ, ਧਾਤੂ ਕਲ੍ = ਅਵਾਜ਼। ਅਥਵਾ, ਕ = ਖ਼ੁਸ਼ੀ + ਲ = ਦੇਣ ਵਾਲਾ। ਲਾ ਵਿਚੋਂ ਜਿਸਦਾ ਅਰਥ ਲਿਆਵਣਾ ਹੈ]

੧. ਉਸਤਤਿ।

੨. ਸੁੰਦਰ, ਸ਼ਾਂਤੀ।

੩. [ਸੰਸਕ੍ਰਿਤ] ਸ਼ਕਤੀ। ਯਥਾ—*'ਜਿਨਿ ਕਲ ਰਾਖੀ ਮੇਰੀ' (੭੫੦)।* ਦੇਖੋ, 'ਕਲ ਧਾਰੀ'

੪. [ਸੰਸਕ੍ਰਿਤ, ਕਲਹ] ਕਲਹ, ਲੜਾਈ। ਯਥਾ—*'ਹੇ ਕਲਿ ਮੂਲ ਕ੍ਰੋਧੰ' (੧੩੫੮),* ਹੇ ਕਲਹਾ ਦੇ ਮੂਲ ਕ੍ਰੋਧ। ਦੇਖੋ, 'ਕਲਿ ਕਲਵਾਲੀ'

੫. [ਦੇਸ਼ ਭਾਸ਼ਾ] ਉਹ ਦਿਨ ਜੋ ਬੀਤ ਗਿਆ ਹੈ ਯਾ ਉਹ ਦਿਨ ਜੋ ਆਵੇਗਾ।

੬. [ਸੰਸਕ੍ਰਿਤ, ਕਲਿ] ਕਲਜੁਗ। ਇਸ ਜੁਗ ਦਾ ੪,੩੨,੦੦੦ ਵਰਹਾ ਗਿਣਦੇ ਹਨ, ਜਿਸ ਵਿਚੋਂ ਪੰਜ ਹਜ਼ਾਰ ਤੋਂ ਉਪਰ ਲੰਘ ਗਿਆ ਹੈ। ਜੋ ਕਰੇ ਸੋ ਭਰੇ ਇਸ ਜੁਗ ਦਾ ਨਿਆਂ ਹੈ ਤੇ ਮੁਕਤੀ ਇਸ ਜੁਗ ਵਿਚ ਨਾਮ ਜਪਣ ਨਾਲ ਹੈ। ਮੁਰਾਦ ਇਸ ਜ਼ਮਾਨੇ ਤੋਂ ਹੈ, ਜਦ ਲੋਕਾਂ ਵਿਚ ਧਰਮ ਭਾਵ ਘਟ ਗਿਆ ਹੈ। ਦੇਖੋ, 'ਕਲਿਕਾ'

ਯਥਾ—*'ਕਲਿ ਕਲਵਾਲੀ ਸਰਾ ਨਿਬੇੜੀ' (੯੦੩),* (ਕਾਜ਼ੀ ਨੇ) ਕਲਜੁਗ ਵਿਚ ਕਲਹ ਵਾਲੀ ਸ਼ਰ੍ਹਾ ਨਿਬੇੜੀ (ਤੇ ਆਪ ਕਾਲਾ ਹੋ ਗਿਆ)। ਤਥਾ—*'ਕਲਿ ਕਾਤੀ ਰਾਜੇ ਕਾਸਾਈ' (੧੪੫),* ਤਥਾ—*'ਕਲਿ ਹੋਈ ਕੁਤੇ ਮੁਹੀ' (੧੨੪੨),* ਕਲਜੁਗ ਵਿਚ ਸ੍ਰਿਸ਼ਟੀ ਕੁਤੇ ਦੇ ਮੂੰਹ ਵਰਗੀ ਹੋ ਰਹੀ ਹੈ। ਦੇਖੋ, 'ਕਲਿਮੂਲ', 'ਕਲ ਕਾਲੀ'

੭. ਕਵੀ ਦਾ ਨਾਮ, ਕਲ੍ਯ। ਦੇਖੋ, 'ਕਲ੍ਯ', ਦੇਖੋ, 'ਕਲਸਹਾਰ'

**ਕਲਾ** [ਸੰ: । ਸੰਸਕ੍ਰਿਤ] ੧. ਸ਼ਕਤੀ, ਤਾਕਤ। ਯਥਾ—*'ਸਰਬ ਕਲਾ ਲੇ ਆਪੇ ਰਹਿਆ' (੧੦੩੬),* ਤਥਾ—*'ਅਕਲ ਕਲਾ ਭਰਪੂਰਿ ਰਹਿਆ' (੪੬੯)।* ਦੇਖੋ, 'ਅਕਲ ਕਲਾ'

੨. [*ਕੋਮਲ ਹੁਨਰ ਜੋ ੬੪ ਪ੍ਰਕਾਰ ਦੇ ਹਨ। ਇਸ ਤੋਂ ਮੁਰਾਦ ਮਾਨੁਖੀ ਦਿਮਾਗ਼ ਦੀ ਚਤੁਰਾਈ ਦੀ ਬੀ ਹੈ*] ਚਤੁਰਾਈ ਦਾ ਪ੍ਰਬੰਧ। ਯਥਾ—*'ਬਾਝੁ ਕਲਾ ਆਡਾਣੁ ਰਹਾਇਆ' (੧੦੩੬),* (ਏਸ) {ਆਡਾਣ} ਬ੍ਰਹਮੰਡ ਦੇ ਫੈਲਾਉ ਨੂੰ ਬਿਨਾ ਐਸੀ ਵਿਦਯਾ ਦੇ ਕਾਯਮ ਰਖਯਾ ਹੋਯਾ ਹੈ, ਐਸੀ ਕਿ ਮਾਨੁਖੀ ਚਤੁਰਾਈਆਂ ਦੀਆਂ ੬੪ ਵਿਦਯਾ ਹਨ, ਭਾਵ ਵਾਹਿਗੁਰੂ ਨੇ ਆਪਣੀ ਚਿਤ ਸ਼ਕਤੀ ਦੇ ਆਸਰੇ ਇਸ ਨੂੰ ਕਾਇਮ ਰਖਿਆ ਹੋਇਆ ਹੈ।

**ਕਲਿ** ਦੇਖੋ, 'ਕਲ'

**ਕਲੀ** [ਸੰ: । ਸੰਸਕ੍ਰਿਤ, ਕਲਿ] ਕਲਿਜੁਗ ਵਿਚ। ਯਥਾ—*'ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ' (੫੫੬),* ਤਥਾ—*'ਨਹ ਦੋਖ ਬਿਆਪਹਿ ਕਲੀ' (੧੧੨੧)।* ਦੇਖੋ, 'ਕਲੀ ਰੇ'

**ਕਲੇ** [ਸੰ: । ਦੇਖੋ, *'ਕਲਾ ੨.'* । ਦੇਸ਼ ਭਾਸ਼ਾ]

੧. ਤਰਕੀਬ।

੨. ਪ੍ਰਕਾਰ, ਤਰਹ। ਯਥਾ—*'ਪਿੰਧੀ ਉਭ ਕਲੇ ਸੰਸਾਰਾ' (੬੯੩)।* ਦੇਖੋ, 'ਉਭਕਲੇ'

**ਕਾਲ** [*ਸੰ: । ਸੰਸਕ੍ਰਿਤ, ਕਾਲ:*] ੧. ਸਮਾਂ।

੨. ਮੌਤ। ਯਥਾ—*'ਕਾਲ ਕੰਨਿਆ ਗ੍ਰਾਸਤੇ' (੧੩੫੯)*, ਮੌਤ ਗ੍ਰਸਿ ਲੈਂਦੀ ਹੈ। ਦੇਖੋ, 'ਕਾਲਹਿ ਖਰਨਾ', ਦੇਖੋ, 'ਕਾਲ ਬਿਕਾਲ', 'ਕਾਲ ਕੰਟਕ', 'ਕਾਲ ਕੰਨਿਆ'

੩. ਜਮ। ਦੇਖੋ, 'ਕਾਲ ਮੁਖਾ', 'ਕਾਲ ਪੁਰਖ'

੪. [*ਸੰਪ੍ਰਦਾ*] ਬ੍ਰਿਧ ਅਵਸਥਾ।

੫. [*ਸੰਸਕ੍ਰਿਤ, ਅਕਾਲ*[1] *। ਪੰਜਾਬੀ, ਕਾਲ*] ਜਦੋਂ ਅੰਨ ਦਾਨਾ ਮਹਿੰਗਾ ਹੋਵੇ।

**ਕਾਲਾ** [*ਗੁ: । ਸੰਸਕ੍ਰਿਤ, ਕਾਲ*] ਸਿਆਹ ਰੰਗ, ਸਾਉਲਾ, ਸੁਰਮਈ।

**ਕਾਲ੍ਹਾ** [*ਸੰ: । ਸੰਸਕ੍ਰਿਤ, ਅਕਾਲ*[1] *=ਕੁਸਮਾਂ । ਹਿੰਦੀ, ਅਕਾਲ=ਜਿਸ ਸਮੇਂ ਮਹਿੰਗ ਹੋਵੇ । ਪੰਜਾਬੀ, ਕਾਲ*] ਦੁਰਭਿੱਖ, ਕਾਲ ਦਾ ਬਹੁ-ਬਚਨ, ਜਦੋਂ ਅੰਨ ਦਾਨਾ ਪੱਠਾ ਨਾ ਹੋਵੇ। ਯਥਾ—*'ਕਾਲ੍ਹਾ ਗੰਢੁ ਨਦੀਆ ਮੀਹ ਝੋਲ' (੧੪੩)*, ਕਾਲਾਂ ਨਾਲ ਗੰਢ ਪੈਂਦੀ ਹੈ ਜਦ ਨਦੀਆਂ ਵਿਖੇ ਮੀਹਾਂ ਦੇ (ਝੋਲ) ਹੜ੍ਹ ਆਉਣ, ਭਾਵ ਸਿਲ੍ਹਾਬ ਨਾਲ ਫਸਲ ਬਾਹਲੇ ਹੁੰਦੇ ਹਨ ਤੇ ਕਾਲ ਦੂਰ ਹੁੰਦਾ ਹੈ।

**ਕਾਲੀ** [*ਗੁ: । ਸੰਸਕ੍ਰਿਤ, ਕਾਲ*] ੧. ਸਿਆਹ, (ਕਾਲੇ) ਰੰਗ ਵਾਲੀ। ਯਥਾ—*'ਕਾਲੀ ਕੋਇਲ ਤੂ ਕਿਤ ਗੁਨ ਕਾਲੀ' (੭੯੪)*।

੨. [*ਪਾਪ ਨੂੰ ਕਾਲਾ ਮੰਨਦੇ ਹਨ, ਇਸ ਕਰਕੇ ਕਾਲਾ ਪਾਪ ਦੇ ਅਰਥਾਂ ਵਿਚ ਬੀ ਵਰਤੀਂਦਾ ਹੈ*] ਪਾਪਾਂ ਵਾਲੀ। ਯਥਾ—*'ਚਹੁ ਜੁਗੀ ਕਲਿ ਕਾਲੀ ਕਾਂਢੀ' (੬੫੧)*। ਦੇਖੋ, 'ਕਲਿ ਕਾਲੀ'

੩. ਕਾਲੀਂ, ਕਾਲੇ ਕੇਸਾਂ ਨਾਲ, ਭਾਵ ਜਵਾਨੀ ਸਮੇਂ ਵਿਚ। ਯਥਾ—*'ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ' (੧੩੭੮)*।

੪. [*ਸੰ: । ਸੰਸ:, ਕਾਲਿਯ*] ਕਾਲੀ ਨਾਮੇਂ ਨਾਗ। ਯਥਾ—*'ਕਾਲੀ ਨਥਿ ਕਿਆ ਵਡਾ ਭਇਆ' (੩੫੦)*।

**ਕਾਲੂ** ਦੇਖੋ, 'ਕਾਲੂਬਿ ਅਕਲ'

**ਕਾਲੇ** [*ਗੁ: । ਸੰਸਕ੍ਰਿਤ, ਕਾਲ । ਪੰਜਾਬੀ, ਕਾਲਾ*] ਸਿਆਹ, ਭਾਵ ਪਾਪਾਂ ਵਾਲੇ, ਮੰਦ। ਯਥਾ—*'ਕਾਲੇ ਲਿਖੁ ਨ ਲੇਖ' (੧੩੭੮)*, ਭਾਵ ਮੰਦੇ ਕੰਮ ਨਾ ਕਰ। ਦੇਖੋ, 'ਕਾਲਹਿ ਖਰਨਾ'

**ਕਾਲੈ** ਦੇਖੋ, 'ਕਵਲ'

**ਕੁਲ** [*ਸੰ: । ਸੰਸਕ੍ਰਿਤ*] ੧. ਵੰਸ਼। ੨. ਸਭ।

**ਕੂਲ/ਕੂਲਿ** [*ਸੰ: । ਸੰਸਕ੍ਰਿਤ*] ਖੱਪੜ, ਪਹਾੜ ਵਿਚ ਵਗਦੇ ਪਾਣੀ ਦੀ ਆਡ ਨੂੰ ਕੂਹਲ ਕਹਿੰਦੇ ਹਨ। ਯਥਾ—*'ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ' (੧੩੭੪)*।

੨. ਕੋਲ, ਪਾਸ, ਨੇੜੇ, ਕੰਢੇ। ਯਥਾ—*'ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ' (੧੪੦੩)*।

**ਕੂਲੇ** [*ਗੁ: । ਸੰਸਕ੍ਰਿਤ, ਕੋਮਲ । ਪੰਜਾਬੀ, ਕੂਲਾ*] ਨਰਮ, ਕੂਲਾ। ਯਥਾ—*'ਸਘਨ ਬਾਸੁ ਕੂਲੇ' (੧੧੮੫)*।

**ਕੇਲ** [*ਸੰ: । ਸੰਸਕ੍ਰਿਤ*] ੧. ਖੇਡ ਆਨੰਦ। ਯਥਾ—*'ਕੇਲ ਕਰੇਦੇ ਹੰਝ ਨੋ' (੧੩੮੩)*। ਦੇਖੋ, 'ਕੇਲ ਕੇਲਾਲੀ'

੨. [*ਸੰਸਕ੍ਰਿਤ, ਕਦਲੀ । ਪ੍ਰਾਕ੍ਰਿਤ, ਕਯਲੀ । ਗੁਜਰਾਤੀ, ਕੇਲ । ਪੰਜਾਬੀ, ਕੇਲਾ*] ਕੇਲਾ ਫਲ, ਜੋ ਇਕ ਵਡੇ ਚੌੜੇ ਪੱਤੇਦਾਰ ਬੂਟੇ ਨਾਲ ਗੁੱਛਿਆਂ ਵਿਚ ਲੱਗਦਾ ਹੈ। ਇਕ ਪੇੜ ਇਕੋ ਵਾਰ ਫਲ ਦੇਂਦਾ ਹੈ, ਫਲ ਲੰਮੀ ਫਲੀ ਜੇਹੀ ਹੁੰਦੀ ਹੈ, ਬਾਹਰੋਂ ਪੀਲਾ, ਸਾਵਾ ਲਾਲ ਕਈ ਰੰਗ ਦਾ ਹੁੰਦਾ ਹੈ, ਅੰਦਰੋਂ ਮਿੱਠਾ ਗੁਦੇਦਾਰ ਹੈ। ਯਥਾ—*'ਮਾਲੀ ਕੇ ਘਰ ਕੇਲ ਆਛੈ' (੭੧੮)*, ਮਾਲੀ ਦੇ ਘਰ ਕੇਲਾ ਫਲ ਹੁੰਦਾ ਹੈ।

੩. [*ਸੰਪ੍ਰਦਾ । ਸੰਸਕ੍ਰਿਤ, ਕੇਲ=ਖੇਡ । ਕ੍ਰਿਸ਼ਨ ਦੇ ਖੇਲਨ ਕਰਕੇ ਉਸਦੇ ਖੇਡਣ ਦੀ ਥਾਂ*] ਬਿੰਦ੍ਰਾਬਨ। ਯਥਾ—*'ਗੰਗਾ ਜਮੁਨਾ ਕੇਲ ਕੇਦਾਰਾ' (੧੦੨੨)*, ਬਿੰਦ੍ਰਾਬਨ ਤੇ ਕੇਦਾਰਾ ਤੀਰਥ।

**ਕੇਲਾ** [*ਸੰ: । ਦੇਖੋ, 'ਕੇਲ ੨.'*] ਇਕ ਫਲ ਦਾ ਨਾਮ ਪ੍ਰਸਿੱਧ ਹੈ। ਯਥਾ— *'ਕੇਲਾ ਪਾਕਾ ਝਾਰਿ' (੯੭੨)*। ਦੇਖੋ, 'ਨੀਬ'

**ਕੈਲੀ** [*ਸੰ: । ਪੰਜਾਬੀ*] ਕੈਰੀ ਗਊ, ਭੂਰੀ ਗਊ, ਗਊ। ਯਥਾ—*'ਬ੍ਰਹਮਣ ਕੈਲੀ ਘਾਤੁ' (੧੪੧੩)*। ਦੇਖੋ, 'ਕੰਢਕਾ'

**ਕੋਲਿ** [*ਅ: । ਪੰਜਾਬੀ*] ਪਾਸ, ਸਮੀਪ, ਨੇੜੇ। ਯਥਾ—*'ਪਾਵ ਮਿਲਾਵੇ ਕੋਲਿ ਕਵਲ ਜਿਵੈ ਬਿਗਸਾਵਦੋ' (੧੦੯੮)*।

**ਕੋਲੀ** [*ਅ: । ਪੰਜਾਬੀ, ਕੋਲ+ਹੀ ਦਾ ਸੰਖੇਪ*] ਨੇੜੇ ਹੀ, ਕੋਲ ਹੀ। ਯਥਾ—*'ਨਿਕਟਿ ਵਸੈ ਹਰਿ ਕੋਲੀ' (੧੬੯)*, ਇਥੇ ਨਿਕਟ ਅਤੇ ਕੋਲੀ ਦੋਨੋਂ ਸ਼ਬਦ ਸਮੀਪਤਾ ਵਾਚਕ ਹਨ, ਇਸ ਲਈ ਅਰਥ ਇਹ ਕਿ ਹਰੀ ਨੇੜੇ ਤੋਂ ਨੇੜੇ ਹੈ, ਭਾਵ ਰਿਦੇ ਵਿਖੇ ਹੀ ਪੂਰਨ ਹੈ। ਅਥਵਾ ਹਰੀ ਜੋ (ਉਂਞ) ਸਭ ਦੇ ਕੋਲ ਹੈ, ਭਾਵ ਵਜਾਪਕ ਹੈ ਉਹ ਭਗਤਾਂ ਦੇ (ਅਨੁਭਵ ਵਿਚ ਹੋਣ ਕਰਕੇ ਉਨ੍ਹਾਂ ਦੇ) ਨੇੜੇ ਹੈ।

**ਕੋਲੂ** [*ਸੰ: । ਪੰਜਾਬੀ, ਕੋਹਲੂ*] ਇਕ ਲੱਕੜ ਯਾ ਪੱਥਰ ਦਾ ਵੱਡਾ ਸਾਰਾ ਜੰਤਰ, ਜਿਸ ਦੇ ਅੰਦਰ ਲੱਠ ਫਿਰਦੀ ਹੈ, ਸਰਹੋਂ, ਤਿਲ, ਅਲਸੀ ਤੇਲਾਂ ਵਾਲੇ ਬੀਜ ਇਸ ਵਿਚ ਪਾਇਆਂ ਦਬਾ ਨਾਲ ਹੇਠਾਂ ਤੇਲ ਨਿਕਲਦਾ ਹੈ, ਜੋ ਹੇਠੋਂ ਮੋਗੀ ਰਸਤੇ ਇਕ ਭਾਂਡੇ ਵਿਚ ਜਾ ਪੈਂਦਾ ਹੈ। ਇਸ ਵਿਚ ਤਿਲਾਂ ਨੂੰ ਬੜਾ ਦਬਾ ਪੁੱਜਦਾ ਹੈ। ਇਸ ਦੇ ਭੌਣ ਤੇ ਇਸ ਵਿਚ ਨਪੀੜੇ ਜਾਣ ਦੇ ਦੁਖ ਦੇ ਦ੍ਰਿਸ਼ਟਾਂਤ ਲਈ ਵਰਤਿਆ ਗਿਆ ਹੈ। ਯਥਾ—*'ਜਿਉ ਤਨੁ ਕੋਲੂ ਪੀੜੀਐ' (੬੪੪)* ਤਥਾ—*'ਕੋਲੂ ਚਰਖਾ ਚਕੀ ਚਕੁ' (੪੬੫)*।

**ਕਾਲਿਆ** [*ਗੁ: । ਸੰਸਕ੍ਰਿਤ, ਕਾਲ । ਪੰਜਾਬੀ, ਕਾਲਾ*] ਕਾਲੇ ਪੁਰਸ਼ ਭਾਵ ਚੋਰਾਂ ਦੇ, ਖੋਟੇ ਪੁਰਖਾਂ ਦੇ। ਯਥਾ—*'ਕਾਲਿਆ ਕਾਲ ਵੰਨ' (੭੮੯)*।

**ਕਾ ਲੀਆ** ਦੇਖੋ, 'ਲੀਆ'

**ਕਲਿਆਣ** ਦੇਖੋ, 'ਕਲਿਆਣੁ'

**ਕਲਿਆਣਾ** [*ਸੰ: । ਸੰਸਕ੍ਰਿਤ, ਕਲਯਾਣ*] ਸੁਖ, ਕਲਿਆਣ ਦਾ ਪੰਜਾਬੀ ਬਹੁ-ਬਚਨ ਹੈ। ਯਥਾ—*'ਹੋਏ ਸਰਬ ਕਲਿਆਣਾ' (੭੮੦)*

**ਕਲਿਆਣੁ** [*ਸੰ: । ਸੰਸਕ੍ਰਿਤ, ਕਲਯਾਣ*]

੧. ਖ਼ੁਸ਼ੀ, ਮੁਕਤੀ, ਵੱਡਾ ਮੰਗਲ। ਯਥਾ—*'ਜਪਿ ਰਾਮ ਨਾਮੁ ਕਲਿਆਣੁ' (੧੩੨੩)*।

੨. ਇਕ ਰਾਗ ਦਾ ਨਾਮ ਹੈ, ਰਾਤ੍ਰੀ ਦੇ ਪਹਿਲੇ ਪਹਿਰ ਗਾਈਦਾ ਹੈ ਗੁਰਮਤਿ ਸੰਗੀਤ[1] ਵਿਚ ਦੀਪਕ ਦਾ ਪੁਤ੍ਰ ਹੈ, ਪਰੰਤੂ ਹਨੂਮਾਨ ਮਤ ਵਿਚ ਸਿਰੀ ਰਾਗ ਦਾ ਪੁਤ੍ਰ ਹੈ। ਤਨਕ ਕਾਮੋਦ ਗੌੜ ਮਿਲ

---

੧. ਪੰਜਾਬੀ ਵਿਚ ਐਸੇ ਐੜੇ ਕਈ ਵੇਰ ਬੋਲਣੋਂ ਗਿਰ ਜਾਂਦੇ ਹਨ, ਜਿਸ ਤਰ੍ਹਾਂ ਅਕਾਲ ਦਾ ਕਾਲ। ਅਦੇਵ (= ਭੂਤਨਾ) ਦਾ ਬੋਲਦੇ ਹਨ, ਦੇਵ ਯਾ ਦੇਉ।

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

ਕੇ ਦੀਪਕ ਦੀ ਛਾਯਾ ਸਮੇਤ ਕਲਜਾਨ ਬਣਦਾ ਹੈ। ਸ਼ਾਮ, ਏਮਨ ਭੂਪਾਲੀ ਆਦਿ ੧੨ ਇਸ ਦੀਆਂ ਕਿਸਮਾਂ ਬੀ ਅੱਗੇ ਹੋਰ ਹਨ। ਦੇਖੋ, 'ਅਗਲਾ ਪਦ'

**ਕਲਿਆਣ ਮੈ** [*ਗੁ: । ਸੰਸਕ੍ਰਿਤ, ਕਲਜਾਨਮਯ ਪ੍ਰਤੇ ਹੈ, ਅਰਥ ਹੈ ਵਾਲਾ, ਭਰਪੂਰ, ਸ਼ਾਮਲ*] ਆਨੰਦ ਵਾਲਾ, ਆਨੰਦ ਸਰੂਪ, ਭਾਵ ਪਰਮਾਤਮਾ। ਯਥਾ—*'ਕਲਿਆਣ ਮੈ ਪਰਗਟ ਭਏ' (੫੪੭)।*

**ਕਲਿਆਨੁ** ਦੇਖੋ, 'ਕਲਿਆਣੁ'

**ਕਲਉ** [*ਸੰ: । ਅਰਬੀ, ਕ਼ਲਮ*] ਲਿਖਣ। ਯਥਾ—*'ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ' (੮੪)*, ਲਿਖਣ ਅਤੇ ਦੁਆਤ ਦੀ ਕੀ ਲੋੜ ਹੈ; ਰਿਦੈ ਵਿਚ ਹੀ ਲਿਖ ਲਵੋ।

**ਕਲਸੁ** [*ਸੰ: । ਸੰਸਕ੍ਰਿਤ, ਕਲਸ਼। ਪੰਜਾਬੀ, ਕਲਸ*]

੧. ਘੜੇ ਵਰਗਾ ਗੋਲਾਕਾਰ ਤੇ ਲੰਮੇਰਾ ਬਣਿਆ, ਸਿਰੇ ਤੋਂ ਤ੍ਰਿੱਖਾ, ਤਾਂਬੇ, ਪਿੱਤਲ ਯਾ ਸੁਰਨ ਮੜ੍ਹੇ ਤਾਂਬੇ ਦਾ ਕਿੰਗਰਾ, ਜੋ ਮੰਦਰਾਂ ਮੁਨਾਰਿਆਂ ਗੁੰਬਦਾਂ ਉਪਰ ਲਾਉਂਦੇ ਹਨ। ਉਹ ਦੂਰੋਂ ਚਮਕਦਾ ਹੈ ਤੇ ਲਿਸ਼ਕਦਾ ਦਿਸਦਾ ਹੈ, ਇਸ ਕਰਕੇ ਸੂਰਜ ਅਰਥ ਲੈਂਦੇ ਹਨ, ਭਾਵ ਸੂਰਜ। ਯਥਾ—*'ਜਨਕਹ ਕਲਸੁ ਦੀਪਾਇਅਉ' (੧੪੦੮)*, ਭਾਵ ਗਿਆਨ ਸੂਰਜ ਦਾ ਦਾਸਾਂ ਨੂੰ ਪ੍ਰਕਾਸ਼ ਦਿਤਾ ਹੈ।

੨. [*ਸੰਸਕ੍ਰਿਤ*] ਘੜਾ।

**ਕਲੇਸ** [*ਸੰ: । ਸੰਸਕ੍ਰਿਤ, ਕ੍ਲੇਸ਼। ਕਿਲਸ਼੍ ਧਾਤੂ =ਪੀੜਾ ਕਰਨਾ*] ਦੁਖ, ਪੀੜਾ। ਐਸਾ ਦੁਖ ਜਿਹੜਾ ਮਾਨੋ ਚੰਬੜ ਜਾਵੇ। ਕਲੇਸ਼, ਲੜਾਈ ਝਗੜੇ ਨੂੰ ਬੀ ਕਹਿੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਕਸਰ ਦੁਖ ਪੀੜ ਲਈ ਹੀ ਵਰਤਿਆ ਹੈ। ਯਥਾ—*'ਸਗਲ ਕਲੇਸ ਨਿੰਦਕ ਭਾਇਆ ਖੇਦੁ' (੧੧੬੬)।*

ਯੋਗ ਦਰਸ਼ਨ ਨੇ ਕਲੇਸ਼ ਪੰਜ ਲਿਖੇ ਹਨ—੧. ਰਾਗ (ਮੋਹ), ੨. ਦ੍ਵੈਖ (ਵੈਰ), ੩. ਅਵਿਦਜਾ (ਅਗਜਾਨ), ੪. ਅਸਿਮਤਾ (ਹੰਕਾਰ), ੫. ਅਭਿਨਿਵੇਸ਼ (ਮੌਤ ਦਾ ਡਰ)।

ਬੋਧੀਆਂ ਨੇ ਕਲੇਸ਼ ੧੦ ਮੰਨੇ ਹਨ—੧. ਲੋਭ, ੨. ਦ੍ਵੈਖ, ੩. ਮਾਨ, ੪. ਮੋਹ, ੫. ਦ੍ਰਿਖ੍ਰਿ, ੬. ਵਿਚ-ਕਿਤਸਾ, ੭. ਸਥਿਤਿ, ੮. ਉਧਵਜ, ੯. ਅਹੀਕ, ੧੦. ਅਨੁਤਾਪ।

ਅਸਲ ਵਿਚ ਕਿਸੇ ਪ੍ਰਕਾਰ ਦੀ ਬਿਰਥਾ ਜੋ ਮਨ ਨੂੰ ਪੀੜਾ ਦੇਵੇ, ਕਲੇਸ਼ ਹੈ।

**ਕਲ ਸਹਾਰ** [*ਸੰ: । ਦੇਸ਼ ਭਾਸ਼ਾ। ਸੰਸਕ੍ਰਿਤ, ਕਲਿ ਸੰਹਾਰ*] ਇਕ ਕਵੀ ਦਾ ਨਾਉਂ ਹੈ, ਜਿਸ ਦੀ ਬਾਣੀ ਸਵੱਯਾਂ ਵਿਚ ਵਿਦਮਾਨ ਹੈ। ਯਥਾ—*'ਕਹੁ ਕੀਰਤਿ ਕਲ ਸਹਾਰ' (੧੩੯੧)।*

**ਕਲਹਿ** [*ਸੰ: । ਸੰਸਕ੍ਰਿਤ*] ਲੜਾਈ, ਬਿਖਾਦ, ਝਗੜਾ। ਯਥਾ—*'ਕਲਹਿ ਬੁਰੀ ਸੰਸਾਰਿ ਵਾਦੇ ਖਪੀਐ' (੧੪੨)।*

**ਕਾਲਹਿ** ਦੇਖੋ, 'ਕਾਲਹਿ ਖਰਨਾ'

**ਕੁਲਹ** [*ਸੰ: । ਸੰਸਕ੍ਰਿਤ, ਕੁਲ। ਕੁਲ ਦਾ ਪੰਜਾਬੀ ਬਹੁ-ਬਚਨ ਹੈ, ਕੁਲਾਂ ਤੇ ਕੁਲਹ*]

੧. ਕੁਲਾਂ ਨੂੰ। ਯਥਾ—*'ਕੁਲਹ ਸਮੂਹ ਸਗਲ ਉਧਾਰੰ' (੧੩੬੧)*, ਸਭ ਕੁਲਾਂ ਦੇ ਸਮੂਹ ਨੂੰ ਉਧਾਰਦੇ ਹਨ।

੨. [*ਸੰ: । ਫ਼ਾਰਸੀ*] ਟੋਪੀ। ਯਥਾ—*'ਤਾਜ ਕੁਲਹ ਸਿਰਿ ਛਤ੍ਰੁ ਬਨਾਵਉ' (੨੨੫)।*

**ਕੁਲਹਾ** [*ਸੰ: । ਫ਼ਾਰਸੀ, ਕਲਹ*] ਟੋਪੀ। ਯਥਾ—*'ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ' (੧੨੮੬)*, ਟੋਪੀ ਦੇਣ ਵਾਲੇ ਭਾਵ ਚੇਲੇ ਤੇ ਲੈਣ ਵਾਲੇ ਭਾਵ ਪੀਰ, ਆਗੂ, ਦੋਵੇਂ ਹੀ ਬਾਵਲੇ ਤੇ ਨਿਲੱਜ ਹਨ।

**ਕੁਲਾਹ** [*ਗੁ: । ਸੰਸਕ੍ਰਿਤ, ਲਾਭ। ਪ੍ਰਾਕ੍ਰਿਤ, ਲਾਹ। ਪੰਜਾਬੀ, ਲਾਹਾ। ਕੁ+ਲਾਹਾ=ਨਾ ਨਫ਼ਾ*] ਘਾਟਾ, ਨਾ ਲਾਹਾ, ਤੋਟਾ। ਯਥਾ—*'ਧੰਧੜੇ ਕੁਲਾਹ ਚਿਤਿ ਨ ਆਵੈ ਹੇਕੜੋ' (੩੨੩)।*

**ਕਾਲਹਿ ਖਰਨਾ** [*ਵਰ: ਵਾ: । ੧. ਕਾਲ+ਨੇ+ਖੜਨਾ ਦਾ ਸੰਖੇਪ ਹੈ ਕਾਲਹਿ ਖਰਨਾ। ੨. ਖਰਨਾ ਨੂੰ ਕਈ ਗਜਾਨੀ ਖਾਰਨਾ =ਜੀਰਣ ਕਰਨਾ ਅਰਥਾਂ ਵਿਚ ਬੀ ਲਾਂਦੇ ਹਨ*] ਕਾਲ ਨੇ ਲੈ ਜਾਣਾ ਹੈ। ਯਥਾ—*'ਜੋ ਦੀਸੈ ਸੋ ਕਾਲਹਿ ਖਰਨਾ' (੭੪੦)*, ਜੋ ਦ੍ਰਿਸ਼ਟਮਾਨ ਹੈ ਸੋ ਕਾਲ ਨੇ ਲੈ ਖੜਨਾ ਹੈ।

**ਕਲੰਕੁ** [*ਸੰ: । ਸੰਸਕ੍ਰਿਤ, ਕਲੰਕ*] ਬੁਰਾ ਚਿਹਨ, ਬਦਨਾਮੀ ਦਾ ਟਿੱਕਾ, ਅਪਜਸ। ਯਥਾ—*'ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ' (੭੧੮)।*

**ਕਾਲਕਾ** [*ਸੰ: । ਸੰਸਕ੍ਰਿਤ, ਕਾਲ। ਹਿੰਦੀ, ਕਾ ਸੰਬੰਧ-ਵਾਚਕ*] ਜਮ ਦਾ। ਯਥਾ—*'ਜਪਿ ਹਰਿ ਹਰਿ ਭਉ ਨਹੀ ਕਾਲਕਾ' (੧੦੮੪)।*

**ਕਾਲ ਕੰਟਕੁ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਕਾਲ=ਮੌਤ, ਜਮ, ਕੰਟਕ=ਦੁਖਦਾਈ, ਸਤ੍ਰੂ*] ਕਾਲ ਸ਼ਤ੍ਰੂ। ਯਥਾ—*'ਕਾਲੁ ਕੰਟਕੁ ਜਮੁ ਤਿਸੁ ਨ ਬਿਦਾਰੈ' (੭੪੨)।*

**ਕਾਲ ਕੰਨਿਆ** [*ਸੰ: । ਸੰਸਕ੍ਰਿਤ, ਕਾਲ=ਜਮ। ਕੰਨਜਾ=ਧੀ*] ਕਾਲ ਦੀ ਧੀ, ਭਾਵ ਦੋ ਲੈਂਦੇ ਹਨ, ਬ੍ਰਿਧ ਅਵਸਥਾ ਤੇ ਮੌਤ। ਯਥਾ—*'ਕਾਲ ਕੰਨਿਆ ਗ੍ਰਾਸਤੇ' (੧੩੫੯)।*

**ਕਲਿ ਕਾਲੀ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਕਲਿ। ਕਾਲ*] ਕਲਯੁਗ (ਦੀ ਕ੍ਰਿਆ) {ਕਾਲੀ} ਪਾਪਾਂ ਵਾਲੀ (ਕਹੀਦੀ ਹੈ)। ਯਥਾ—*'ਚਹੁ ਜੁਗੀ ਕਲਿ ਕਾਲੀ ਕਾਂਢੀ' (੬੫੧)।*

**ਕੇਲ ਕੇਲਾਲੀ** [*ਸੰ: । ਸੰਸਕ੍ਰਿਤ, ਕੇਲ, ਖੇਲ। ਪੰਜਾਬੀ, ਕੇਲ+ਆਲੀ= ਖੇਡ ਖੇਡਣ ਵਾਲਾ*] ਖੇਡ ਖੇਡਣ ਵਾਲਾ।

**ਕਲਿ ਕਲਵਾਲੀ** [*ਸੰ: । ਸੰਸਕ੍ਰਿਤ, ਕਲਹ, ਕਲਿ। ਕਲਵਾਲੀ, ਦੇਸ਼ ਭਾਸ਼ਾ*]

੧. ਕਲਪਣਾ ਰੂਪ ਮੱਟੀ। ਯਥਾ—*'ਕਲਿ ਕਲਵਾਲੀ ਕਾਮੁ ਮਦੁ' (੫੫੩)*, ਕਲਪਣਾ ਰੂਪ ਮੱਟੀ ਵਿਖੇ ਕਾਮ ਰੂਪੀ ਮਦ ਹੈ, ਮਨ ਪੀਣ ਵਾਲਾ ਹੈ।

੨. ਕਲਹ ਵਾਲੀ। ਯਥਾ—*'ਕਲਿ ਕਲਵਾਲੀ ਸਰਾ ਨਿਬੇੜੀ' (੯੦੩)।*

**ਕਲਖਾ**[੧] [*ਗੁ: । ਸੰਸਕ੍ਰਿਤ, ਕਾਲ=ਕਾਲਾ। ਇਸ ਤੋਂ ਕਾਲਕ ਯਾ ਕਾਲਖ (=ਸਿਆਹੀ) ਪੰਜਾਬੀ ਰੂਪ ਬਣਦਾ ਹੈ। ਕਾਲਖ ਤੋਂ ਫੇਰ ਕਲਖਾ, ਕਲਖਾ=ਸਿਆਹੀ ਵਾਲਾ ਕਾਲਾ*]

੧. ਕਾਲਾ, ਭਾਵ ਭੈਦਾਇਕ। ਯਥਾ—*'ਸਿਰ ਊਪਰਿ ਜਮ ਖੜਗੁ ਕਲਖਾ' (੧੦੮੭)।*

੨. ਕਈ ਗਜਾਨੀ ਇਥੇ ਕਲਖਾ ਦਾ ਅਰਥ ਕਾਲ ਬੀ ਕਰਦੇ ਹਨ।

**ਕਲੂਖ** [*ਸੰ: । ਸੰਸਕ੍ਰਿਤ, ਕਿਲ੍ਵਿਸ਼। ਪੁ: ਪੰਜਾਬੀ, ਕਲੂਖ*] ਪਾਪ।

---

੧. ਏਹ ਸਾਰੇ ਪਦ ਹੋ ਸਕਦਾ ਹੈ ਕਿ ਸੰਸਕ੍ਰਿਤ ਕਲੂਖ ਤੇ ਕਾਲੁਕਸ ਤੋਂ ਰਤਾ ਰੂਪ ਵਟਾ ਕੇ ਬਣੇ ਹੋਣ। ਕਲੂਖ ਦੇ ਸੰਸਕ੍ਰਿਤ ਵਿਚ ਮੈਲਾ, ਗੰਦਾ, ਕਾਲਖ ਵਾਲਾ ਆਦਿਕ ਅਰਥ ਹਨ।

**ਕਾਲੁਖ[1]** [*ਸੰ: । ਸੰਸਕ੍ਰਿਤ, ਕਾਲ=ਕਾਲਾ । ਇਸ ਤੋਂ ਕਾਲਕ ਤੇ ਕਾਲਖ (=ਸਿਆਹੀ) ਪੰਜਾਬੀ ਰੂਪ ਬਣਦੇ ਹਨ*] ਕਾਲਾ, ਮੈਲਾ ਭਾਵ ਪਾਪ। ਯਥਾ—*'ਕਲਿ ਕਾਲਖ ਅੰਧਿਆਰੀਆ' (੨੧੦),* ਤਥਾ—*'ਕਾਲੁਖ ਖਨਿ ਉਤਾਰ' (੧੩੯੧)।*

**ਕਾਲੇਖਾ[1]/ਕਾਲੇਖੰ** [*ਭਾ: ਸੰ: । ਦੇਖੋ, 'ਕਾਲਖ'। ਕਾਲਖ ਤੋਂ ਕਾਲੈਖ, ਆਦੇਸ ਹੋ ਕੇ*] ੧. ਕਾਲਕ, ਸਿਆਹੀ। ਯਥਾ—*'ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ' (੧੦੯੯)।*

੨. ਕਲੰਕ। ਯਥਾ—*'ਤਾਕੈ ਮੁਖਿ ਲਾਗੈ ਕਾਲੇਖਾ' (੧੨੨੧),* ਕਲੰਕ ਤਿਨ੍ਹਾਂ ਦੇ ਮੁਖ ਪਰ ਲੱਗਦਾ ਹੈ (ਜੋ ਪਰਮੇਸ਼ਰ ਨੂੰ ਯਾਦ ਨਹੀਂ ਕਰਦੇ)।

**ਕਾਲੂਖੀ[1]** [*ਗੁ: । ਦੇਖੋ, 'ਕਾਲਖ'। ਕਾਲਖ ਤੋਂ ਕਾਲੂਖੀ*] ਕਾਲਖ ਵਾਲਾ, ਸਿਆਹੀ ਵਾਲਾ। ਯਥਾ—*'ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੇ ਕਾਲੂਖੀ ਰੇ' (੫੩੫)।*

**ਕੁਲਖਣੀ** [*ਗੁ: । ਸੰਸਕ੍ਰਿਤ, ਕੁ+ਲਕਸ਼ਨ*] ਖੋਟੇ ਲਛਣਾਂ ਵਾਲੀ, ਭੈੜੀ। ਯਥਾ—*'ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ' (੬੫੨)।*

**ਕਾਲੁਖਤ[1]** [*ਭਾ: ਸੰ: । ਦੇਖੋ, 'ਕਾਲਖ'। ਸੰਸਕ੍ਰਿਤ, ਕਾਲੁਕਸ਼=ਮੈਲ, ਕਾਲਕ*] ਮੈਲ, ਕਾਲਕ, ਅਪਵਿੱਤ੍ਰਤਾ। ਯਥਾ—*'ਕਾਲੁਖਤ ਮੋਹ ਅੰਧਿਆਰਾ' (੪੪੩),* ਮੈਲ ਵਤ ਮੋਹ ਦਾ ਅੰਧੇਰਾ ਹੈ।

**ਕੁਲਖੇਤਿ** [*ਸੰ: । ਸੰਸਕ੍ਰਿਤ, ਕੁਰੁਕਸ਼ੇਤ੍ਰ*] ਕੁਰੂ ਰਾਜਾ ਦੀ ਜਗ ਲਈ ਸੁਧ ਕੀਤੀ ਹੋਈ ਪ੍ਰਿਥਵੀ। ਇਹ ਅੰਬਾਲੇ ਤੋਂ ਸਿੱਧੀ ਦਿੱਲੀ ਜਾਣ ਵਾਲੀ ਸੜਕ ਤੇ ਹੈ, ਬਹੁਤ ਪੁਰਾਣਾ ਹਿੰਦੂ ਤੀਰਥ ਹੈ। ਆਰਯਾ ਲੋਕ ਜਦ ਪੰਜਾਬ ਟੱਪ ਕੇ ਅਗੇ ਵਧੇ ਸਨ ਤਾਂ ਮੁੱਦਤਾਂ ਸੁਰਸਤੀ ਨਦੀ ਦੇ ਕਿਨਾਰੇ ਰਹੇ, ਜਿਸਦੇ ਕਿਨਾਰੇ ਇਹ ਥਾਉਂ ਸੀ। ਏਥੇ ਹੁਣ ਬੀ ਹਿੰਦੂਆਂ ਦੇ ਪੂਰਬਾਂ ਤੇ ਗ੍ਰਹਿਣਾਂ ਦੇ ਮੇਲੇ ਲੱਗਦੇ ਹਨ। ਅਪਗਤ ਮੁਏ ਪ੍ਰਾਣੀਆਂ ਦੀ ਗਤੀ ਕਰਨ ਲਈ ਹਿੰਦੂ ਲੋਕ ਏਥੇ ਜਾ ਕੇ ਕ੍ਰਿਆ ਕਰਾਉਂਦੇ ਹਨ। ਪੰਜਾਬ ਵਿਚ ਕਹਿੰਦੇ ਹਨ: ਭਏ ਕੁਲਖੇਤ੍ਰ ਚੱਲੇ ਹਾਂ। ਕੈਰਵਾਂ ਪਾਂਡਵਾਂ ਦਾ ਜੁੱਧ ਬੀ ਏਥੇ ਹੋਇਆ ਸੀ। ਇਸੇ ਨਦੀ ਦੇ ਕਿਨਾਰੇ ਰਹਿਣ ਵਾਲੇ ਬ੍ਰਾਹਮਣ ਸਾਰੇ ਹਿੰਦ ਵਿਚ ਜਿਥੇ ਗਏ, ਅੱਜ ਤਕ ਸਾਰਸੂਤ ਕਹਿਲਾਉਂਦੇ ਹਨ। ਯਥਾ—*'ਜੋ ਓਹੁ ਗ੍ਰਹਨ ਕਰੈ ਕੁਲਖੇਤਿ' (੮੭੫)।*

**ਕਲੰਘਾ/ਕਾਲੰਗ** [*ਗੁ: । ਸੰਸਕ੍ਰਿਤ, ਕਲੰਕ ਤੋਂ ਕਾਲੰਗਾ ਯਾ ਕਾਲ+ਅੰਗ=ਕਾਲੇਪਨ ਦਾ ਚਿੰਨ੍ਹ*] ਕਲੰਕ, ਕਾਲੇ ਹੋਣ ਦਾ ਚਿੰਨ੍ਹ। ਯਥਾ—*'ਤਾਕਉ ਕਛੁ ਨਾਹੀ ਕਾਲੰਗਾ' (੧੮੮)।*

**ਕਲਘਾ** [*ਗੁ: । ਸੰਸਕ੍ਰਿਤ, ਕਲ=ਸੁਖ ਨੂੰ, ਘਾ=ਘਾਤ ਕਰਨ ਵਾਲੇ*] ੧. ਪਾਪੀ। ਯਥਾ—*'ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ' (੭੩੧),* ਨਾਮ ਬਾਝ ਸਭ ਪਾਪੀ ਪਕੜੇ ਜਾਣਗੇ।

੨. [*ਸੰਪ੍ਰਦਾ*] ਕਾਲ ਨੇ।

**ਕਲੇਜੇ** [*ਸੰ: । ਸੰਸਕ੍ਰਿਤ, ਯਕ੍ਰਿਤ[2]। ਹਿੰਦੀ, ਪੁ: ਪੰਜਾਬੀ, ਕ੍ਰੇਜਾ। ਪੰਜਾਬੀ, ਕਲੇਜਾ*] ਸਰੀਰ ਦਾ ਇਕ ਅੰਦਰਲਾ ਅੰਗ ਹੈ, ਜਿਸ ਵਿਚ ਪਿੱਤ ਰਹਿੰਦਾ ਹੈ, ਪਰੰਤੂ ਬੋਲ ਚਾਲ ਦੇ ਮੁਹਾਵਰੇ ਤੇ ਕਵਿਤਾ ਵਿਚ ਪਦ 'ਕਲੇਜਾ ਤੇ ਜਿਗਰ' ਦੋਇ ਦਿਲ ਦੇ ਅਰਥਾਂ ਵਿਚ ਵਰਤੀਂਦੇ ਹਨ ਤੇ ਭਾਵ ਵਿਚ ਮਨ ਤੇ ਮਨ ਦੇ ਭਾਵਾਂ ਦਾ ਸਾਰਾ ਵਰਤਾਉ ਲਿਆ ਜਾਂਦਾ ਹੈ। ਯਥਾ—*'ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ' (੧੩੭੨)।*

ਦਿਲ ਤੇ ਦਿਲ ਦੇ ਭਾਵਾਂ ਤੋਂ ਛੁਟ ਮੁਹਾਵਰੇ ਵਿਚ 'ਛਾਤੀ' ਦੇ ਅਰਥਾਂ ਵਿਚ ਬੀ ਆਯਾ ਹੈ, ਜਿਵੇਂ ਕਹੀਦਾ ਹੈ, ਕਲੇਜੇ ਨਾਲ ਲਾ ਲਿਆ।

**ਕਲਾਣ/ਕਲਾਣਿ** [*ਸੰ: । ਸੰਸਕ੍ਰਿਤ, ਕਲਯਾਣ। ਡੋਮ ਭਾਸ਼ਾ, ਕਲਾਣ*] ੧. ਉਸਤਤਿ ਗਾਉਣੀ, ਬਾਹਲਾ ਮਰਾਸੀ ਦੀਆਂ ਅਸੀਸਾਂ। ਯਥਾ—*'ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ ਕਲਾਣ' (੭੯੦),* (ਜੋਗੀ) ਸਿੰਙੀਆ ਤੇ (ਮਰਾਸੀ) ਕਲਾਣ ਕਰਕੇ, ਕਾਜ਼ੀ ਬਾਗ (ਫ਼ਕੀਰ ਨਾਦ ਕਰਕੇ)।

੨. ਉਸਤਤਿ, ਪ੍ਰਾਰਥਨਾ। ਯਥਾ—*'ਸਚਾ ਖਸਮੁ ਕਲਾਣਿ ਕਮਲੁ ਵਿਗਸਿਆ' (੧੪੮),* ਸਚੇ ਖਸਮ ਦੀ ਪ੍ਰਾਰਥਨਾ ਕਰਕੇ ਰਿਦਾ ਕਮਲ ਖਿੜਿਆ।

**ਕਲਤੁ** [*ਸੰ: । ਸੰਸਕ੍ਰਿਤ, ਕਲਤ੍ਰ। ਹਿੰਦੀ, ਕਾਲਿਤ*] ਇਸਤ੍ਰੀ। ਯਥਾ—*'ਪੁਤੁ ਕਲਤੁ ਕੁਟੰਬੁ ਹੈ' (੧੪੨੨)।*

**ਕਲਤ੍ਰ** [*ਸੰ: । ਸੰਸਕ੍ਰਿਤ, ਕਲਤ੍ਰ*] ਯਥਾ—*'ਪਿਤ ਸੁਤੋ ਸਗਲ ਕਾਲਤ੍ਰ ਮਾਤਾ' (੨੩),* ਤਥਾ—*'ਪੁਤ੍ਰ ਕਲਤ੍ਰ ਵਿਚੇ ਗਤਿ ਪਾਈ' (੬੬੧)।*

**ਕਲੰਦਰੁ** [*ਸੰ: । ਫ਼ਾਰਸੀ, ਕਲੰਦਰ। ਅਰਬੀ, ਕ਼ਲੰਦਰੀ*] ੧. ਕੋਸ਼ ਅਰਥ—ਬੇਸਮਝ, ਮੂਰਖ। ਇਸੇ ਕਰਕੇ ਇਸ ਦਾ ਅਰਥ ਲੁੱਚਾ ਤੇ ਨਲੈਕ ਬੀ ਕਰਦੇ ਹਨ ਅਰ ਇਥੋਂ ਹੀ ਬਾਂਦਰਾਂ, ਰਿੱਛਾਂ ਦੇ ਪਾਲਣ ਵਾਲੇ ਨੂੰ ਕਹਿੰਦੇ ਹਨ। ਜਿਸ ਅਰਥ ਵਿਚ ਕਿ ਆਮ ਪੰਜਾਬੀ ਇਸ ਪਦ ਨੂੰ ਵਰਤਦੇ ਹਨ।

੨. ਵਿਦਵਾਨ ਲੋਕ ਵਰਤਣ ਵਿਚ ਉਸ ਫ਼ਕੀਰ ਨੂੰ ਆਖਦੇ ਹਨ, ਜਿਸ ਦੀ ਬ੍ਰਿਤੀ ਸੰਸਾਰ ਤੋਂ ਉਠ ਗਈ ਹੋਵੇ ਅਰ ਈਸ਼੍ਵਰਾਕਾਰ ਹੋ ਗਈ ਹੋਵੇ। ਮਸਤ ਬੇਪਰਵਾਹ ਫ਼ਕੀਰ ਜੋ ਨਾਮ ਰੂਪ ਤੋਂ ਬ੍ਰਿਤੀ ਉਠਾ ਕੇ ਸਾਈਂ ਦੀ ਲਿਵ ਵਿਚ ਰਹਿੰਦੇ ਹੋਣ। ਯਥਾ—*'ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ' (੭੯੫),* ਤਨ ਹੀ ਸਾਡਾ ਕਲੰਦਰਾਂ ਵਾਲਾ ਵੇਸ ਹੈ, ਹੋਰ ਭੇਖ ਨਹੀਂ ਕਰਦੇ। ਕਲੰਦਰ ਵੇਸ ਤੋਂ ਤਾਤਪਰਜ ਹੈ ਕਿ ਦੇਹ ਅਧਯਾਸ ਛੁਟ ਗਿਆ ਹੈ। ਮਨ ਸਾਡਾ ਮੰਦਰ ਹੈ, ਅਸੀਂ ਹੋਰ ਮੰਦਰਾਂ ਵਿਚ ਨਹੀਂ ਜਾਂਦੇ ਅਰ ਹਿਰਦਾ ਸਾਡਾ ਤੀਰਥ ਹੈ, ਉਥੇ ਅਸ਼ਨਾਨ ਕਰਦੇ ਹਾਂ, ਕਿਉਂਕਿ ਇਕ ਸ਼ਬਦ ਮੇਰੇ ਪ੍ਰਾਣਾਂ ਵਿਚ ਵਸਦਾ ਹੈ। ਕਈ ਮੰਦਰ ਦਾ ਮਨ + ਅੰਦਰ ਅਰਥ ਕਰਦੇ ਹਨ, ਜੋ ਠੀਕ ਨਹੀਂ ਭਾਸਦਾ।

**ਕਲਧਾਰੀ** [*ਵਰ: ਵਾ: । ਦੇਸ਼ ਭਾਸ਼ਾ*] ਸ਼ਕਤੀ ਧਾਰਨ ਕੀਤੀ ਹੈ। ਯਥਾ—*'ਅਪਨੀ ਕਲਧਾਰਿ' (੧੩੦੧)।*

**ਕਲਪ** [*ਸੰ: । ਸੰਸਕ੍ਰਿਤ, ਕਲਪ=ਫੁਰਨਾ*] ਸੰਕਲਪ, ਇੱਛਾ, ਫੁਰਨਾ। ਯਥਾ—*'ਕਲਪ ਤਿਆਗੀ ਬਾਦਿ ਹੈ ਸਚਾ ਵੇਪਰਵਾਹੁ' (੧੯)।*

**ਕਲਿਪ** [*ਸੰ: । ਸੰਸਕ੍ਰਿਤ, ਕਲ੍ਪ ਬ੍ਰਿਕਸ਼*] ਇੰਦ੍ਰਲੋਕ ਵਿਚ ਇਕ ਬ੍ਰਿਛ ਮੰਨੀਦਾ ਹੈ, ਜਿਸ ਤੋਂ ਜੋ ਚਾਹੋ ਮਿਲ ਜਾਂਦਾ ਹੈ। ਯਥਾ—*'ਏ[ਕ] ਨਾਮ ਕਲਿਪ ਤਰ ਤਾਰੇ' (੩੩੦)।*

**ਕਲਿਪ ਤਰੁ** [*ਸੰ: । ਸੰਸਕ੍ਰਿਤ, ਕਲਪ ਤਰੂ*] ਕਲਪ ਬ੍ਰਿਛ।

---

੧. ਏਹ ਸਾਰੇ ਪਦ ਹੋ ਸਕਦਾ ਹੈ ਕਿ ਸੰਸਕ੍ਰਿਤ ਕਲੁਸ਼ ਤੇ ਕਾਲੁਕਸ਼ ਤੋਂ ਰਤਾ ਰੂਪ ਵਟਾ ਕੇ ਬਣੇ ਹੋਣ। ਕਲੁਸ਼ ਦੇ ਸੰਸਕ੍ਰਿਤ ਵਿਚ ਮੈਲਾ, ਗੰਦਾ, ਕਾਲਖ ਵਾਲਾ ਆਦਿਕ ਅਰਥ ਹਨ।

੨. ਫ਼ਾਰਸੀ ਪਦ ਜਿਗਰ, ਗ਼ਾਲਬਨ ਇਸੇ ਯਕ੍ਰਿਤ ਪਦ ਤੋਂ ਬਣਿਆ ਹੈ।

**ਾਲ ਪੁਰਖ** [*ਸੰ: । ਸੰਸਕ੍ਰਿਤ, ਕਾਲ । ਪੁਰੁਸ਼*] ਧਰਮ ਰਾਜ। ਯਥਾ—*'ਕਾਲ ਪੁਰਖ ਕਾ ਮਰਦੈ ਮਾਨੁ' (੧੧੫੯)।*

**ੁਲਫ** [*ਸੰ: । ਅਰਬੀ, ਕੁਲਫ*] ਜੰਦਰਾ। ਯਥਾ—*'ਕੁੰਜੀ ਕੁਲਫ ਪ੍ਰਾਨ ਕਰਿ ਰਾਖੇ' (੩੩੯)*, (ਖਟ) ਚੱਕ੍ਰ ਰੂਪੀ ਜੰਦਰਿਆਂ ਦੇ ਖੋਲ੍ਹਣ ਲਈ ਕੁੰਜੀ ਪ੍ਰਾਣ ਹਨ।

**ਾਲੂਬਿਅਕਲ** [*ਸੰ: । ਅਰਬੀ, ਕ਼ਾਲੂ = ਆਖਿਆ ਹੈ (ਬਹੁਤਿਆਂ ਨੇ)। ਬੇ = ਬਿਨਾ, ਫ਼ਾਰਸੀ, ਅਕਲ = ਮੂਰਖ, ਅਰਬੀ*] ਯਥਾ—*'ਕਾਲੂਬਿਅਕਲ ਮਨ ਗੋਰ ਨ ਮਾਨੀ' (੧੨੯੧)।* ੧. ਆਖਿਆ ਹੈ (ਮਹਾਂ ਪੁਰਖਾਂ ਨੇ) (ਪਰ) ਬੇਅਕਲ ਮਨ ਨੇ {ਗੋਰ} ਮੌਤ ਨੂੰ ਨਹੀਂ (ਨਿਸਚੇ ਕਰਕੇ) ਮੰਨਿਆ।

੨. ਸੰਪ੍ਰਦਾਈ 'ਕਾਲੂਬਿ' ਦਾ ਅਰਥ ਦਿਲ ਕਰਦੇ ਹਨ, ਕਾਲੂਬ ਅਰਬੀ ਕਲੂਬ ਤੋਂ ਲੈਂਦੇ ਹਨ, ਪਰ ਕ਼ਲੂਬ ਬਹੁ-ਬਚਨ ਪਦ ਹੈ, ਕਲਬ ਇਕ ਬਚਨ ਹੈ। ਹੋਰ ਅਰਥ ਕਰਦੇ ਹਨ ਕਿ ਕਾਲੂ = ਪਾਪਾਂ ਕਰਕੇ ਬੇਅਕਲ ਹੋਏ ਮਨ ਨੇ ਮੌਤ ਨਹੀਂ ਨਿਸਚੇ ਕੀਤੀ।

੩. [*ਅਰਬੀ, ਕਲੂਬ = ਪੁੱਠਾ, ਉਲਟਾ ਕੇ । ਅਰਬੀ, ਅਕਲ = ਬੁਧੀ*] ਉਲਟੀ ਮੱਤ। ਤੁਕ ਦਾ ਅਰਥ ਇਉਂ ਜਾਪਦਾ ਹੈ—ਚਮਤਕਾਰ ਤਾਂ ਦੁਨੀਆਂ ਦਾ ਬਹੁਤ ਹੈ ਪਰ ਹੈ ਫਾਨੀ, ਕਿੰਤੂ ਮੇਰੀ ਪੁੱਠੀ ਅਕਲ ਨੇ ਨਿਸਚੇ ਨਹੀਂ ਕੀਤਾ ਕਿ ਅੰਤ ਮੌਤ ਹੈ।

**ਾਲੁ ਬਿਕਾਲੁ** [*ਸੰ: । ਸੰਸਕ੍ਰਿਤ, ਕਾਲ = ਮੌਤ । ਬਿਕਾਲ = ਨਾ ਮੌਤ*] ਜਨਮ ਮਰਨ। ਯਥਾ—*'ਕਾਲੁ ਬਿਕਾਲੁ ਭਏ ਦੇਵਾਨੇ'। (੧੦੨੧)*

**ਕਲਬਿਖ** [*ਸੰ: । ਸੰਸਕ੍ਰਿਤ, ਕਿਲ੍ਬਿਸ਼*] ਪਾਪ। ਯਥਾ—*'ਸਰਣਿ ਸੰਤੰ ਕਿਲਬਿਖ ਨਾਸੰ' (੧੩੫੪)।*

**ਾਲਬੂਤ** [*ਸੰ: । ਫ਼ਾਰਸੀ, ਕਾਲਬਦ = ਦੇਹ*] ਪੰਜਾਬੀ ਵਿਚ ਕਲਬੂਤ ਪਦ ਦੇਹ ਦੇ ਅਰਥਾਂ ਵਿਚ ਵਰਤੀਂਦਾ ਹੈ, ਪਰ ਜੀਉਂਦੀ ਦੇਹ ਲਈ ਨਹੀਂ, ਬਨਾਵਟੀ ਦੇਹ ਯਾ ਦੇਹ ਦਾ ਸ੍ਵਾਂਗ ਮਿੱਟੀ ਕਾਗ਼ਜ਼ ਆਦਿ ਚੀਜ਼ਾਂ ਤੋਂ ਬਨਾਇਆ ਹੋਇਆ। ਮਹਿਰਾਬਾਂ ਵਿਚ ਜੋ ਪਹਿਲਾਂ ਇੱਟਾਂ ਦੀ ਉਸਾਰੀ ਦੇ ਕੇ ਪਿਛੋਂ ਕੱਢ ਲੈਂਦੇ ਹਨ, ਉਨ੍ਹਾਂ ਨੂੰ ਬੀ ਕਲਬੂਤ ਆਖਦੇ ਹਨ। ਯਥਾ—*'ਕਾਲਬੂਤ ਕੀ ਹਸਤਨੀ' (੩੩੫)*, ਹਥਨੀ ਦਾ ਕਲਬੂਤ, ਬਨਾਉਟੀ ਬਣਾਈ ਹੋਈ ਹਥਨੀ।

**ਕਲਮ** [*ਸੰ: । ਅਰਬੀ, ਕ਼ਲਮ*] ਲਿੱਖਣ, ਉਹ ਤ੍ਰਿੱਖੇ ਮੂੰਹ ਵਾਲੀ ਕਿਲਕ ਜਿਸ ਨਾਲ ਅੱਖਰ, ਲੀਕਾਂ, ਚਿੰਨ੍ਹ ਲਿਖੇ ਜਾਣ। ਯਥਾ—*'ਆਪੇ ਪਟੀ ਕਲਮ ਆਪਿ' (੯੬੮)।*

**ਕਲਮਾ** [*ਸੰ: । ਅਰਬੀ, ਕਲਿਮਹ*] ਮੁਸਲਮਾਨਾਂ ਦਾ ਮੂਲ ਮੰਤ੍ਰ, ਜੋ ਐਉਂ ਹੈ—'ਲਾ ਇੱਲਾਹ ਇੱਲਿੱਲਾਹ ਮੁਹੰਮਦੁ ਰਸੂਲਿੱਲਾਹ' ਅਰਥਾਤ ਕੋਈ ਨਹੀਂ ਹੈ ਪੂਜ ਸਿਵਾ ਅੱਲਾ ਦੇ ਤੇ ਮੁਹੰਮਦ ਉਸਦਾ ਰਸੂਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਕਲਮੇ ਦੇ ਉਚਾਰਨ ਮਾਤ੍ਰ ਦੇ ਅਭਿਮਾਨ ਦੀ ਥਾਂ ਸ਼ੁਭ ਗੁਣਾਂ ਨੂੰ ਧਾਰਨ ਕਰਨ ਦੇ ਰੂਪਕ ਵਿਚ ਉਪਦੇਸ਼ ਆਉਂਦੇ ਹਨ।

**ਕਲਾਮ** [*ਸੰ: । ਅਰਬੀ*] ਬਾਣੀ। ਯਥਾ—*'ਸਭਨਾ ਲਿਖਿਆ ਵੁੜੀ ਕਲਾਮ' (੩)।* ਦੇਖੋ, 'ਵੁੜੀ'

**ਕਲੰਮ** [*ਸੰ: । ਦੇਖੋ, 'ਕਲਮ'*] ਲਿੱਖਣ। ਯਥਾ—*'ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ' (੨੬੧)*, {ਅਗੰਮ} ਵਾਹਿਗੁਰੂ ਦੇ ਹੱਥ ਵਿਚ (ਹੁਕਮ ਰੂਪ) ਲਿਖਣ ਹੈ (ਜਿਸ ਨਾਲ ਜੀਵਾਂ ਦੇ) ਮੱਥੇ ਉਤੇ (ਲੇਖ) ਲਿਖਦਾ ਹੈ, ਅਥਵਾ (ਵਾਹਿਗੁਰੂ ਦੇ) ਹੱਥ ਵਿਚ ਅਗੰਮ ਦੀ ਲਿੱਖਣ ਹੈ ਜੋ ਮੱਥਿਆਂ ਤੇ ਲੇਖ ਲਿਖ ਰਿਹਾ ਹੈ।

**ਕਾਲ ਮੁਖਾ** [*ਗੁ: । ਹਿੰਦੀ*] ੧. ਕਾਲੇ ਮੂੰਹ ਵਾਲਾ, ਭਾਵ ਪਾਪੀ। ਯਥਾ—*'ਕਾਲ ਮੁਖਾ ਉਠਿ ਜਾਹੀ' (੧੨੦੭)।*

੨. ਜਮਦੂਤ, ਤੁਕ ਦਾ ਭਾਵ ਜਮਦੂਤਾਂ ਨਾਲ ਉਠ ਜਾਏਗਾ।

**ਕਲਮਲਿ** [*ਸੰ: । ਹਿੰਦੀ*] ੧. ਘਬਰਾ ਵਾਲੀ, ਵਿਆਕੁਲ। ਯਥਾ—*'ਕਲਮਲਿ ਹੋਈ ਮੇਦਨੀ' (੧੨੮੧)।*

੨. ਦੇਖੋ, 'ਕਲਮਲਿ ਹੋਈ'

**ਕਲਮਲੇ** [*ਸੰ: । ਹਿੰਦੀ*] ਵਿਆਕੁਲ, ਘਬਰਾ ਵਾਲੀ, ਕਲਮਲ ਦਾ ਬਹੁ-ਬਚਨ, ਪਾਪ।

**ਕਲਿ ਮੁਲਿ** [*ਖ: ਤ: ਸ: । ਸੰਸਕ੍ਰਿਤ, ਕਲਹ । ਮੂਲ*] ਲੜਾਈ ਦਾ ਮੁੱਢ। ਯਥਾ—*'ਹੋ ਕਲਿ ਮੂਲਿ ਕ੍ਰੋਧੰ' (੧੩੫੮)।*

**ਕਲਮਲਿ ਹੋਈ** [*ਵਰ: ਵਾ: । ਹਿੰਦੀ*]

੧. ਦੇਖੋ, 'ਕਲਮਲਿ'

੨. ਕਲਜੁਗ ਵਿਚ ਪਾਪਾਂ ਕਰ ਮੈਲੀ ਹੋਈ (ਸ੍ਰਿਸ਼ਟੀ)। ਯਥਾ—*'ਕਲਮਲਿ ਹੋਈ ਮੇਦਨੀ' (੧੨੮੧)।*

**ਕਲ੍ਹ** [*ਸੰ: । ਸੰਸਕ੍ਰਿਤ, ਕਲਜ = ਚਤੁਰ*] ਸਵੱਯੇ ਰਚਣ ਵਾਲਿਆਂ ਭੱਟਾਂ ਵਿਚੋਂ ਇਕ ਦਾ ਨਾਮ ਹੈ। ਯਥਾ—*'ਮਸਤਕਿ ਨੀਸਾਣੁ ਸਚਉ ਕਰਮੁ ਕਲ੍ਹ ਜੋੜਿ ਕਰ ਧ੍ਯਾਇਅਉ' (੧੩੯੪)।*

**ਕਲਰ/ਕਲਰਾ** [*ਸੰ: । ਪੰਜਾਬੀ*] ਉਹ ਮਿੱਟੀ ਜਿਸ ਵਿਚ ਕੁਝ ਪੈਦਾ ਨਾ ਹੋਵੇ। ਇਸ ਵਿਚ ਕਈ ਕਿਸਮ ਦੀਆਂ ਖਾਰਾਂ ਹੁੰਦੀਆਂ ਹਨ ਜੋ ਬੀਜ ਨੂੰ ਸਾੜ ਦੇਂਦੀਆਂ ਹਨ। ਭਾਵ ਵਿਚ ਇਸ ਤੋਂ ਮੁਰਾਦ ਨਿਕੰਮੇ ਦੀ ਭੀ ਹੁੰਦੀ ਹੈ। ਯਥਾ—*'ਮਸਤਕਿ ਭਾਰੁ ਕਲਰ ਸਿਰਿ ਭਾਰਾ' (੧੦੨੯)।* ਦੇਖੋ, 'ਕਲਰੁ ਸਿਰਿ ਭਾਰਾ'

ਤਥਾ—*'ਕਲਰ ਕੇਰੀ ਛਪੜੀ ਆਇ ਉਲਥੇ ਹੰਝ' (੧੩੮੧)*, ਤਥਾ—*'ਕਾਹੇ ਕਲਰਾ ਸਿੰਚਹੁ' (੧੧੭੧)*, ਭਾਵ ਸਾਲਗਰਾਮ ਤੁਲਸੀ ਆਦਿ ਪੂਜਣੇ ਕੱਲਰ ਸਿੰਚਣਾ ਹੈ।

**ਕਲੀ ਰੇ** [*ਸੰਬੋ: । ਦੇਸ਼ ਭਾਸ਼ਾ*] ਕਲਜੁਗ (ਵਿਚ) ਹੇ (ਭਾਈ!), 'ਰੇ' ਸੰਬੋਧਨ ਹੈ ਸ੍ਰੋਤਾ ਲਈ। ਯਥਾ—*'ਸੋ ਪੂਰਾ ਇਹ ਕਲੀ ਰੇ' (੪੦੪)*, ਹੇ ਭਾਈ! ਉਹ ਕਲਜੁਗ ਵਿਚ ਪੂਰਾ ਹੈ।

**ਕਾਲਰੁ** [*ਸੰ: । ਪੰਜਾਬੀ, ਕੱਲਰ ਦਾ ਕਾਲਰ*]

੧. ਕੱਲਰ। ਯਥਾ—*'ਰਤਨ ਜਵੇਹਰ ਬਨਜਨਿ ਆਇਓ ਕਾਲਰੁ ਲਾਦਿ ਚਲਾਇਓ' (੧੦੧੭)*, ਭਾਵ ਨਾਮ ਦਾ ਵਣਜ ਕਰਨ ਲਈ ਆਇਆ ਸੀ, ਪਰ ਵਿਸ਼ਯ ਵਿਕਾਰ ਲੱਦ ਕੇ ਚਲਿਆ ਗਿਆ।

੨. ਕੱਲਰ ਵਾਲੀ। ਯਥਾ—*'ਜਿਉ ਕਾਲਰ ਭੀਤਿ ਗਿਰੀਐ' (੮੨੩)*, ਜਿਕੁਰ ਕੱਲਰ ਵਾਲੀ ਕੰਧ ਡਿਗਦੀ ਹੈ। ਦੇਖੋ, 'ਕਾਲਰ ਲਾਦਸਿ'

**ਕਲਰੁ ਸਿਰਿ ਭਾਰਾ** [*ਵਰ: ਵਾ: । ਦੇਖੋ, 'ਕਲਰ'*] ਸਿਰ ਪੁਰ ਬਿਅਰਥ ਕ੍ਰਿਆ ਦਾ ਬੋਝ ਹੈ।

**ਕਾਲਰੁ ਲਾਦਸਿ** [*ਵਰ: ਵਾ । ਹਿੰਦੀ*] ਕੱਲਰ ਲੱਦਿਆ ਹੈ, ਵਿਅਰਥ ਸ਼ੈ ਲੱਦੀ ਹੈ, ਮੁਰਾਦ ਵਿਸ਼ੇ ਭੋਗਾਂ ਤੋਂ ਹੈ। ਯਥਾ—*'ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ ਸਾਥਿ' (੧੦੯੦)*, ਕੱਲਰ ਲੱਦ ਰਿਹਾ ਹੈ ਤੇ ਸਮੁੰਦਰ ਲੰਘਣਾ ਹੈ, ਪੂੰਜੀ ਨਾਲ ਨਹੀਂ, ਲਾਭ ਨਹੀਂ (ਹੋਣਾ)।

**ਕਲਾਲੀ** [*ਸੰ: । ਸੰਸਕ੍ਰਿਤ, ਕਲਜ=ਸ਼ਰਾਬ*] । ਕਲਜ ਵਾਲੀ = ਸ਼ਰਾਬ ਵਾਲੀ, ਭਾਵ ਮੱਟੀ। ਯਥਾ—*'ਜੋ ਮਦੁ ਦੇਇ ਕਲਾਲੀ ਰੇ' (੯੬੯)।*

**ਕਲੋਲ** [*ਸੰ: । ਸੰਸਕ੍ਰਿਤ, ਕੱਲੋਲ। ਕੱਲ=ਸ਼ਬਦ ਕਰਨਾ+ਓਲ ਪ੍ਰਤੇ*] ਤਰੰਗ, ਲਹਰ, ਖੇਲ। ਯਥਾ—*'ਮਹਾ ਕਲੋਲ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ' (੬੮੩)।*

**ਕੁਲਾਲੁ** [*ਸੰ: । ਸੰਸਕ੍ਰਿਤ*] ਘੁਮਿਆਰ। ਯਥਾ—*'ਜਾਂਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ' (੧੨੯੨)।* ਦੇਖੋ, 'ਡਾਂਵੜਾ'

**ਕੇਲਾਲੀ** [*ਸੰ: । ਸੰਸਕ੍ਰਿਤ ਕੇਲ=ਖੇਲ*] ਖੇਡਣ ਵਾਲਾ। ਦੇਖੋ, 'ਕੇਲ ਕੇਲਾਲੀ'

**ਕਲਾਲਨਿ** [*ਸੰ: । ਸੰਸਕ੍ਰਿਤ, ਕਲਜ ਪਾਲ=ਸ਼ਰਾਬ ਕੱਢਣ ਵਾਲਾ। ਪੰਜਾਬੀ, ਕਲਾਲ। ਨਿ, ਪ੍ਰਤੇ ਇਸਤ੍ਰੀ ਲਿੰਗ ਦਾ*]

੧. ਕਲਾਲ, ਇਸਤ੍ਰੀ ਲਿੰਗ, ਸ਼ਰਾਬ ਕੱਢਣ ਵਾਲੀ। ਯਥਾ—*'ਕਾਇਆ ਕਲਾਲਨਿ' (੯੬੮)।*

੨. [*ਦੇਖੋ, 'ਕਲਾਲੀ ਦੀ ਵਿਤਪਤੀ'*] ਮਿੱਟੀ।

**ਕਿਲਵਿਖ** [*ਸੰ: । ਸੰਸਕ੍ਰਿਤ, ਕਿਲ੍ਬਿਸ਼*]

੧. ਪਾਪ, ਗੁਨਾਹ, ਅਪਰਾਧ।

੨. ਚਾਰ ਉਗ੍ਰ ਪਾਪਾਂ ਨੂੰ ਬੀ ਕਿਲਵਿਖ ਆਖਦੇ ਹਨ, ਜੋ ਏਹ ਹਨ : ਬ੍ਰਹਮ ਵੇਤਾ ਦਾ ਘਾਤ, ਗੋਹਤਯਾ, ਕੰਵਕਾ ਵੇਚਣੀ, ਦੁਰਾਚਾਰੀ ਦਾ ਧਾਨ। ਯਥਾ—*'ਜਿਸੁ ਪੇਖਤ ਕਿਲਵਿਖ ਹਿਰਹਿ' (੪੭)।*

**ਕਲਵਤ** ਦੇਖੋ, 'ਕਰਵਤ'

**ਕਲਵਾਰਿ** [*ਗੁ: । ਸੰਸਕ੍ਰਿਤ ਕਲਜ=ਸ਼ਰਾਬ ਕਲਜ ਵਾਲੀ ਯਾ ਕਲਜਵਾਰੀ=ਸ਼ਰਾਬ ਕੱਢਣ ਵਾਲੀ*]

੧. ਕਲਾਲਨ। ਸ਼ਰਾਬ ਕੱਢਣੇ ਵਾਲੀ। ਯਥਾ—*'ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ' (੧੧੨੩),* ਹੇ ਗਵਾਰਿ ਤੇ ਮੂੜ੍ਹ ਮੱਤ ਕਲਾਲਨ! (ਭਾਵ ਬੁਧੀ) ਉਲਟੀ (ਸੰਸਾਰਾਕਾਰ ਵਾਸ਼ਨਾ ਦੀ) ਵਾਯੂ ਨੂੰ ਫੇਰ, ਭਾਵ ਅੰਤ੍ਰਮੁਖੀ ਕਰ।

੨. ਹੇ ਕਲਹ ਵਾਲੀ (ਅਗੇ ਲਿਖਿਆ ਹੈ) {ਮੇਰ ਸਰ} ਦਸਮ ਦੁਆਰ ਦੀ ਭੱਠੀ ਤੋਂ {ਅੰਮ੍ਰਿਤ} ਸਜਾਤਿ ਪ੍ਰਤਜਯ ਰੂਪ ਸ਼ਰਾਬ ਚੁਆਓ।

**ਕਲਵਾਲੀ** [*ਸੰ: । ਦੇਖੋ, 'ਕਲਾਲੀ'*]

੧. ਮੱਟੀ, ਮਟਕੀ ਆਦਿ।

੨. [*ਹਿੰਦੀ*] ਕਲ + ਵਾਲੀ। ਕਲਪਣਾ ਵਾਲੀ, ਕਲਹ ਵਾਲੀ। ਦੇਖੋ, 'ਕਲਵਾਲੀ'

**ਕਵਿ** [*ਸੰ: । ਸੰਸਕ੍ਰਿਤ*] ੧. ਦਾਨਾ, ਵਿਦਵਾਨ।

੨. ਕਵੀ, ਕਵਿਤਾ ਰਚਨਹਾਰਾ, ਸ਼ਾਇਰ, ਛੰਦ ਰਚਨਹਾਰਾ। ਯਥਾ—*'ਕਵਿ ਜਨ ਕਲ੍ਯ ਸਬੁਧੀ' (੧੩੯੨),* ਤਥਾ—*'ਕਵਿ ਕਲ੍ਯ ਠਕੁਰ ਹਰਦਾਸ ਤਨੇ' (੧੩੯੬)।*

**ਕਵੇ** [*ਸੰ: । ਸੰਸਕ੍ਰਿਤ, ਕਵਿ*] ਕਵੀ ਜਨਾਂ ਪਾਸੋਂ। ਯਥਾ—*'ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ' (੧੧੦੯)।*

**ਕਿਵ** [*ਪ੍ਰ: । ਸੰਸਕ੍ਰਿਤ, ਕਿਮ੍। ਪੰਜਾਬੀ, ਕਿਵ*] ਕਿਸ ਪ੍ਰਕਾਰ, ਕਿਸ ਤਰ੍ਹਾਂ। ਯਥਾ—*'ਕਿਵ ਕਰਿ ਆਖਾ ਕਿਵ ਸਾਲਾਹੀ' (੪)।*

**ਕੇਵ** [*ਪ੍ਰ: । ਸੰਸਕ੍ਰਿਤ, ਕਿਮ੍। ਲਹਿੰਦਾ, ਦੇਸ਼ ਭਾਸ਼ਾ, ਕੇਵ*] ਕਿਸ ਪ੍ਰਕਾਰ। ਯਥਾ—*'ਕੇਵ ਨੈਣੀ ਦੇਖਏ' (੨੪੨),* ਤਥਾ—*'ਤੁਧੁ ਬਾਝੁ ਪਿਆਰੇ ਕੇਵ ਰਹਾ' (੬੬੦)।*

**ਕਵੀਅਣਿ** [*ਸੰ: । ਸੰਸਕ੍ਰਿਤ, ਕਵਿ। ਕਵਿ ਦਾ ਪੰਜਾਬੀ ਬਹੁ-ਬਚਨ*] ਕਵੀਆਂ ਨੇ। ਯਥਾ—*'ਕਲ੍ਯ ਕਵੀਅਣਿ ਬਖਾਣਿਅਉ' (੧੪੦੭),* ਕਲ (ਨਾਮੇਂ ਭੱਟ) ਕਹਿੰਦਾ ਹੈ ਕਿ ਕਵੀਆਂ ਨੇ (ਸਤਿਗੁਰਾਂ ਦਾ ਜਸ) ਕਥਨ ਕੀਤਾ ਹੈ।

**ਕਵਾਇ** [*ਸੰ: । ਅਰਬੀ, ਕ਼ਬਾ*] ਝੱਗਾ, ਪੋਸ਼ਾਕ, ਸਿਰੋਪਾਉ। ਯਥਾ—*'ਗੁਰਿ ਦੀਬਾਣਿ ਕਵਾਇ' (੭੩)।*

**ਕਵਾਈ** [*ਸੰ: । ਅਰਬੀ, ਕ਼ਬਾ*] ਪੋਸ਼ਾਕਾ। ਯਥਾ—*'ਕਹਾ ਸੁ ਲਾਲ ਕਵਾਈ' (੪੧੭)।*

**ਕਵਾਉ** [*ਸੰ: । ਦੇਸ਼ ਭਾਸ਼ਾ, ਕੂਣਾ=ਬੋਲਣਾ। ਸੰਸਕ੍ਰਿਤ, ਕਣ੍=ਸ਼ਬਦ ਕਰਨਾ*]

੧. ਵਾਕ। ਯਥਾ—*'ਕੀਤਾ ਪਸਾਉ ਏਕੋ ਕਵਾਉ' (੩),* ਇਕ ਵਾਕ ਤੋਂ ਸਾਰਾ ਪਸਾਰਾ ਕਰ ਦਿਤਾ ਹੈ। ਤਥਾ—*'ਏਕ ਕਵਾਵੈ ਤੇ ਸਭਿ ਹੋਆ' (੧੦੦੩),* ਇਕ ਵਾਕ ਤੋਂ ਸਭ ਰਚਿਆ ਗਿਆ।

੨. ਪੋਸ਼ਾਕ। ਦੇਖੋ, 'ਕਵਾਇ'

੩. [*ਅਰਬੀ, ਕ਼ਵਾਅ। ਤਾਕਤਾਂ (ਜਿਹਾ ਕੁ ਚੱਖਣਾ, ਸੁੰਘਣਾ, ਦੇਖਣਾ, ਛੂਹਣਾ, ਸੁਣਨਾ, ਮਨ, ਚੇਤਾ, ਸੋਚ, ਧਿਆਨ) ਚਿੰਤ, ਮਨ, ਬੁਧਿ, ਚਿਤ, ਅਹੰਕਾਰ, ਆਕਰਖਣ[1], ਪ੍ਰਕਰਖਣ[2], ਨਿਕਰਖਣ[3], ਪਾਚਣ, ਜੰਮਣ ਤੇ ਮੌਲਣ, ਖ਼ੁਸ਼ੀ, ਗੁੱਸਾ ਆਦਿ ਏਹ ਤਾਕਤਾਂ ਸਰੀਰ ਵਿਚ ਹੁੰਦੀਆਂ ਹਨ। ਇਸ ਲਈ*] ਇਨ੍ਹਾਂ ਤਾਕਤਾਂ ਵਾਲਾ ਸਰੀਰ। ਯਥਾ—*'ਦੇ ਲੈਸਹਿ ਜਿੰਦੁ ਕਵਾਉ' (੪੬੩),* ਜਿੰਦ ਤੇ ਸਰੀਰ ਲੈ ਬੀ ਲੈਂਦਾ ਹੈ ਤੇ ਦੇ ਬੀ ਦੇਂਦਾ ਹੈ।

**ਕਵਚੁ** [*ਸੰ: । ਸੰਸਕ੍ਰਿਤ*] ਕਵਚ ਦਾ ਅਰਥ ਹੈ ਸੰਜੋਅ। ਪਰ ਤੰਤ੍ਰ ਵਿਦਜਾ ਵਿਚ ਇਕ ਮੰਤ੍ਰ ਹੈ 'ਹੂੰ' ਇਸਨੂੰ ਭੋਜ ਪਤ੍ਰ ਤੇ ਲਿਖ ਕੇ ਤਵੀਤ ਬਣਾ ਕੇ ਡੌਲੇ 'ਤੇ ਬੰਨ੍ਹਦੇ ਹਨ ਤੇ ਸਮਝਦੇ ਹਨ ਕਿ ਇਹ ਸਾਰੀਆਂ ਬਿਪਤਾਂ ਤੋਂ ਸਰੀਰ ਦੀ ਰਖਜਾ ਕਰੇਗਾ। ਇਸ ਨੂੰ ਬੀ ਕਵਚ ਕਹਿੰਦੇ ਹਨ। ਯਥਾ—*'ਰਾਮ ਕਵਚੁ ਦਾਸ ਕਾ ਸੰਨਾਹੁ' (੮੬੮),* ਗੁਰੂ ਜੀ ਕਹਿੰਦੇ ਹਨ ਕਿ ਵਾਹਿਗੁਰੂ ਸਿਮਰਣ ਰੂਪੀ ਕਵਚ ਜੋ ਸਾਡੇ ਪਾਸ ਹੈ, ਇਹ ਦਾਸ ਦਾ {ਸੰਨਾਹੁ} ਸੰਜੋਅ ਹੈ ਜੋ ਸਭ ਤੋਂ ਰਖਜਾ ਕਰੇਗਾ।

**ਕੁਵਾਟੜੀ** [*ਗੁ: । ਪੰਜਾਬੀ, ਕੁ=ਖੋਟਾ=ਵਾਟ=ਰਸਤਾ। ੜੀ, ਪ੍ਰਤੇ*] ਖੋਟਾ ਰਾਹ। ਯਥਾ—*'ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ' (੪੧੯),* ਹੇ ਭਾਈ! ਦੁਬਿਧਾ ਦਾ ਰਸਤਾ ਛੱਡੋ, ਨਹੀਂ ਤਾਂ ਲੁੱਟੇ ਜਾਓਗੇ।

**ਕੇਵਡੁ** [*ਪ੍ਰ: । ਪੰਜਾਬੀ*] ਕੇਡਾ ਵੱਡਾ। ਯਥਾ—*'ਕੇਵਡੁ ਵਡਾ ਡੀਠਾ ਹੋਇ' (੯)।*

**ਕੇਵਡ ਮਟਿਆ** ਦੇਖੋ, 'ਮਟਿਆ'

**ਕਵਿਤ** [*ਸੰ: । ਦੇਸ਼ ਭਾਸ਼ਾ*] ਕਵੀਸ਼ਰੀ, ਪਰ ਮੁਰਾਦ ਹੈ ਪਰਮਾਰਥ ਸੰਬੰਧੀ ਕਵਿਤਾ। ਯਥਾ—*'ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਾਰਿਆ' (੭੦)।*

**ਕਵਾਦੇ** [*ਕ੍ਰਿ: । ਦੇਖੋ, 'ਕਵਾਉ ੧.'*] ਉੱਤਰ ਦੇਹ। ਯਥਾ—*'ਦਿਲ ਮਹਿ ਸੋਚਿ ਬਿਚਾਰਿ ਕਵਾਦੇ' (੪੭੭),* ਮਨ ਵਿਚ ਸੋਚ ਕੇ ਉੱਤਰ ਦੇਹ।

---

੧. ਚੂਸ ਜਾਂ ਖਿੱਚ ਲੈਣਾ।
੨. ਲੀਤੇ ਹੋਏ ਨੂੰ ਕਾਇਮ ਰਖਣਾ।
੩. ਨਿਕੰਮੇ ਹੋਏ ਨੂੰ ਸਿੱਟਣਾ।

**ਕਵਨ** [*ਪੁ: । ਹਿੰਦੀ*] ਕਿਸ। ਯਥਾ—*'ਲਾਲਨੁ ਰਾਵਿਆ ਕਵਨ ਗਤੀਰੀ' (੭੩੮)*, ਹੇ (ਸਖੀ) ਕਿਸ ਪ੍ਰਕਾਰ ਨਾਲ ਰਾਵਿਆ (ਹੈ ਤੂੰ)। ਤਥਾ—*'ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ' (੬੪੩)*।

**ਕਵਰੇ** [*ਗੁ: । ਦੇਸ਼ ਭਾਸ਼ਾ । ਸੰਸਕ੍ਰਿਤ, ਕਵਰ = ਬੇਸੁਆਦਾ । ਪੰਜਾਬੀ, ਕੌੜਾ, ਕੜਵਾ*]

੧. ਕੌੜੇ। ਯਥਾ—*'ਪਰਪੰਚ ਬਿਆਧਿ ਤਿਆਗੈ ਕਵਰੇ' (੨੨੫)*, ਛਲ ਰੋਗ ਰੂਪ ਕੌੜੇ ਜਾਣ ਕੇ ਛੱਡ ਦਿੱਤੇ ਹਨ।

੨. [*ਹਿੰਦੀ, ਕਬ+ਰੇ*] (ਹੇ ਭਾਈ) ਕਦ ਛਡੇਂਗਾ ਇਹ ਝੂਠੇ ਰੋਗ ਰੂਪ (ਵਿਸ਼ੇ)।

**ਕਿਵਾਰ/ਕਿਵਾਰੀ** [*ਸੰ: । ਸੰਸਕ੍ਰਿਤ, ਕਪਾਟ। ਹਿੰਦੀ, ਕਿਵਾੜ, ਕਿਵਾਰ*] ਤਖ਼ਤੇ, ਕਪਾਟ। ਯਥਾ—*'ਕਾਮੁ ਕਿਵਾਰੀ ਦੁਖ ਸੁਖ ਦਰਵਾਨੀ' (੧੧੬੧)*, ਤਥਾ—*'ਦਰਸਨੁ ਦੀਜੈ ਖੋਲ੍ਹਿ ਕਿਵਾਰ'*। *(੮੫੬)*

**ਕਵਲੁ** [*ਸੰ: । ਸੰਸਕ੍ਰਿਤ, ਕਵਲ = ਗ੍ਰਾਹੀ*] ਗ੍ਰਾਸ, ਗ੍ਰਾਹੀ ਕਰ ਜਾਣਾ, ਖਾ ਜਾਣਾ। ਯਥਾ—*'ਕਾਲੈ ਕਵਲੁ ਨਿਰੰਜਨੁ ਜਾਣੈ' (੧੦੪੦)*, ਜੋ ਨਿਰੰਜਨ ਨੂੰ ਜਾਣਦਾ ਹੈ, ਕਾਲ ਨੂੰ ਖਾ ਜਾਂਦਾ ਹੈ।

**ਕਵਲਾ** ਦੇਖੋ, 'ਕਵਲਾ ਕੰਤ'

**ਕੇਵਲ** [*ਗੁ: । ਸੰਸਕ੍ਰਿਤ*] ਸੁੱਧ, ਨਿਰੋਲ, ਬਿਨਾ ਕਿਸੇ ਰਲੇ ਦੇ, ਇੱਕੋ। ਯਥਾ—*'ਕੇਵਲ ਨਾਮੁ ਜਪਹੁ ਰੇ ਪ੍ਰਾਨੀ' (੬੯੨)*।

੨. [*ਸੰ: । ਸੰਸਕ੍ਰਿਤ, ਕੈਵਲ*] ਕੈਵਲ ਪਦ, ਮੋਖ ਪਦਵੀ। ਦੇਖੋ, 'ਬਰਨਿ ੧.'

**ਕੁਵਲੀਆ ਪੀੜੁ** [*ਸੰ: । ਸੰਸਕ੍ਰਿਤ*] ੧. ਹਾਥੀ ਦਾ ਨਾਮ ਹੈ, ਜੋ ਕੰਸ ਨੇ ਕ੍ਰਿਸ਼ਨ ਜੀ ਪਰ ਪ੍ਰੇਰਿਆ ਸੀ, ਜਿਸ ਨੂੰ ਕ੍ਰਿਸ਼ਨ ਜੀ ਨੇ ਮਾਰ ਲਿਆ ਸੀ। ਯਥਾ—*'ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ' (੬੦੬)*।

੨. [*ਦੇਸ਼ ਭਾਸ਼ਾ*] ਉਲਟੀਆਂ ਪੀੜਾਂ, ਕਰੜਾ ਦੁਖ।

**ਕਵਲਾਸ** ਦੇਖੋ, 'ਕਵਲਾਸ ਪਤਿ'

**ਕਵਲਾਸ ਪਤਿ** [*ਸੰ: । ਸੰਸਕ੍ਰਿਤ, ਕੈਲਾਸ + ਪਤਿ*] ਸ਼ਿਵ। ਯਥਾ—*'ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ' (੧੨੯੩)*, ਹਰੀ ਨੂੰ ਜਪਦੇ ਹਨ ਓਹ ਪੁਰਸ਼, ਬ੍ਰਹਮਾ ਤੇ ਸ਼ਿਵ।

**ਕਵਲਾ ਕੰਤਾ** [*ਖ: ਤ: ਸ: । ਸੰਸਕ੍ਰਿਤ, ਕਮਲਾ = ਮਾਇਆ। ਕਾਂਤ = ਪਤੀ*]

੧. ਮਾਇਆ ਦਾ ਮਾਲਕ, ਭਾਵ ਪਰਮੇਸ਼ਰ। ਯਥਾ—*'ਹਰਿ ਕੀਰਤਨੁ ਕਰਹੁ ਹਰਿ ਜਸੁ ਸੁਣਹੁ ਤਿਸੁ ਕਵਲਾ ਕੰਤਾ' (੬੫੦)*।

੨. [*ਸੰ: । ਸੰਸਕ੍ਰਿਤ, ਕਵਲ = ਛਕਣਾ। ਕੰਤਾ = ਖ਼ੁਸ਼ੀ। ਕੰ = ਖ਼ੁਸ਼ੀ, 'ਤ' ਪ੍ਰਤੇ*] ਛਕਦੇ ਹਨ ਖ਼ੁਸ਼ੀ। ਯਥਾ—*'ਹਰਿ ਕੀਰਤਨ ਕਰਹੁ ਹਰਿ ਜਸੁ ਸੁਣਹੁ ਤਿਸੁ ਕਵਲਾ ਕੰਤਾ' (੬੫੦)*, ਜੋ ਪਰਮੇਸ਼ਰ ਦਾ ਜਸ ਸੁਣਦੇ ਹਨ, ਓਹ ਖ਼ੁਸ਼ੀ ਨੂੰ ਛਕਦੇ (ਭਾਵ ਭੋਗਦੇ ਹਨ)।

**ਕਵਾਵੈ** ਦੇਖੋ, 'ਕਵਾਉ ੧.'

**ਕਿਵਾੜਾ** [*ਸੰ: । ਦੇਖੋ, 'ਕਿਵਾਰ'*] ਤਾਕ, ਤਖ਼ਤਾ, ਬੂਹਾ।

**ਕੜਿ** [*ਕ੍ਰਿ: । ਪੰਜਾਬੀ*] ੧. ਕੱਸ ਕੇ। ਯਥਾ—*'ਕੜਿ ਬੰਧਨਿ ਬਾਧਿਓ ਸੀਸ ਮਾਰ' (੧੧੮੮)*।

੨. [*ਸੰ: । ਦੇਸ਼ ਭਾਸ਼ਾ, ਕੜ੍ਹਨਾ = ਰਿੱਝਣਾ*] ਚਿੰਤਾ। ਯਥਾ—*'ਮਾਇਆ ਮੋਹਿ ਕੜੇ ਕੜਿ ਪਚਿਆ' (੧੧੪੦)*।

**ਕਾੜ੍ਹਾ** [*ਸੰ: । ਪੰਜਾਬੀ, ਕੜ੍ਹਨਾ। ੧. ਉਬਲਣਾ। ੨. ਦੁਖੀ ਹੋਣਾ*]

੧. ਉਨ੍ਹਾਲ ਵਿਚ ਅਤਿ ਘਬਰਾ ਵਾਲੀ ਗਰਮੀ ਨੂੰ ਕਾੜ੍ਹਾ ਕਹਿੰਦੇ ਹਨ, ਦੁੱਖ ਕਸ਼ਟ।

੨. ਝੋਰਾ। ਯਥਾ—*'ਤਾ ਭਉ ਕੇਹਾ ਕਾੜਾ ਜੀਉ' (੧੦੩)*, ਤਥਾ—*'ਪ੍ਰਭੁ ਅਬਿਨਾਸੀ ਤਾ ਕਿਆ ਕਾੜਾ' (੧੩੧)*।

**ਕਿੜੀ**[1] [*ਸੰ: । ਲਹਿੰਦੀ ਪੰਜਾਬੀ*] ਖ਼ਬਰ, ਅਵਾਜ਼। ਯਥਾ—*'ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ' (੧੩੭੭)*, ਖ਼ਬਰਾਂ ਪੈ ਰਹੀਆਂ ਹਨ (ਖੜਾ) ਮਨੁੱਖਾ ਜਨਮ ਅਪਣਾ ਨਾ ਲੁਟਾਏ।

**ਕੀੜੀ** [*ਸੰ: । ਸੰਸਕ੍ਰਿਤ, ਕੀਟ। ਪੰਜਾਬੀ, ਕੀੜਾ, ਕੀੜੀ*]

੧. ਇਕ ਨਿੱਕਾ ਕੀੜਾ, ਜੋ ਜ਼ਿਮੀਂ ਵਿਚ ਰੁਡਾਂ ਕੱਢ ਕੇ ਰਹਿੰਦਾ ਹੈ, ਜਿਸ ਨੂੰ ਹਿੰਦੀ ਵਾਲੇ ਚਯੂੰਟੀ ਕਹਿੰਦੇ ਹਨ।

੨. ਭਾਵ ਵਿਚ ਨਿੰਮ੍ਰਤਾ ਤੇ ਨਿੰਮ੍ਰੀ ਭੂਤ ਸੰਤ ਅਰਥ ਲੈਂਦੇ ਹਨ। ਯਥਾ—*'ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ' (੫)*, ਜੇ ਤਿਸ ਨੂੰ ਮਨ ਵਿਚੋਂ ਪਰਮੇਸ਼ਰ ਨਾ ਭੁੱਲੇ ਤਾਂ ਉਸ ਕੀੜੀ ਭਾਵ ਨਿੰਮ੍ਰਤਾ ਵਾਲੇ ਸੰਤ ਦੇ ਬਰਾਬਰ ਨਹੀਂ ਹੁੰਦੇ (ਜਿਨ੍ਹਾਂ ਦਾ ਪਿਛੇ ਕਥਨ ਹੈ)। ਦੇਖੋ, 'ਗਿਰਹਾ'

**ਕੁੜਿ** [*ਕ੍ਰਿ: । ਪੰਜਾਬੀ*] ਪਿੱਠ ਦੀ ਹੱਡੀ, ਪੁਰਾਣੀ ਹੋ ਕੇ ਵਸਤੂ ਦਾ ਮੁੜ ਜਾਣਾ, ਕੁੜ ਭੱਜਣਾ ਹੈ। ਯਥਾ—*'ਖੜੁ ਪਕੀ ਕੁੜਿ ਭਜੈ ਬਿਨਸੈ' (੭੬)*।

**ਕੂੜੁ** [*ਸੰ: । ਲਹਿੰਦੀ ਪੰਜਾਬੀ । ਸੰਸਕ੍ਰਿਤ, ਕੂਟ*] ਝੂਠ। ਦੇਖੋ, 'ਕਬਾੜਾ'

**ਕੂੜੀ** [*ਗੁ: । ਲ: ਪੰਜਾਬੀ, ਸੰਸਕ੍ਰਿਤ, ਕੂੜ। ਈ, ਪੰਜਾਬੀ ਪ੍ਰਤੇ*] ਝੂਠੀ। ਯਥਾ—*'ਕੂੜੀ ਰਾਸਿ ਕੂੜਾ ਵਾਪਾਰੁ' (੪੭੧)*।

**ਕਰੋੜ** [*ਸੰਖਯਾ ਵਾ: । ਪੰਜਾਬੀ*] ਕ੍ਰੋੜ, ਕ੍ਰੋੜਾਂ। ਯਥਾ—*'ਕਰੋੜਿ ਹਸਤ ਤੇਰੀ ਟਹਲ ਕਮਾਵਹਿ' (੭੮੧)*।

**ਕੜਿਆ** [*ਕ੍ਰਿ: । ਪੰਜਾਬੀ, ਕੜ੍ਹਨਾ = ਉਬਲਣਾ, ਤਪਣਾ*] ਤਪਿਆ, ਦੁਖੀ ਹੋਇਆ। ਯਥਾ—*'ਲਿਖਿ ਲਿਖਿ ਪੜਿਆ ਤੇਤਾ ਕੜਿਆ'*। *(੪੬੭)*

**ਕੜੀਐ** [*ਕ੍ਰਿ: । ਦੇਸ਼ ਭਾਸ਼ਾ। ਦੇਖੋ, 'ਕੜਿਆ'*] ਤਪੀਐ। ਯਥਾ—*'ਤਾ ਕਾਇਤੁ ਕੜੀਐ' (੩੦੧)*।

**ਕਾੜਿਆ** [*ਕ੍ਰਿ: । ਦੇਖੋ, 'ਕੜਿਆ'*] ਤਪਣਾ ਹੈ। ਯਥਾ—*'ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ' (੯੬੦)*, ਤਿਸ ਨੇ ਕਿਆ ਤਪਣਾ ਹੈ। ਅਥਵਾ ਤਿਸ ਨੂੰ ਕੀ ਤੱਪਸ਼ ਹੈ।

**ਕੂੜਿਆਰੁ/ਕੂੜਿਆਰੀ** [*ਗੁ: । ਦੇਖੋ, 'ਕੂੜੁ' + ਆਰ, ਆਰੀ ਪ੍ਰਤੇ*] ਝੂਠੇ। ਯਥਾ—*'ਕੂੜਿਆਰੀ ਰਜੈ ਕੂੜਿ' (੬੪੬)*, ਤਥਾ—*'ਥਾਉ ਨ ਪਾਇਨਿ ਕੂੜਿਆਰ' (੪੬੩)*।

**ਕੜੀਆਲੁ** [*ਸੰ: । ਪੰਜਾਬੀ, ਕੜੀ + ਆਲ = ਜਿਸ ਨਾਲ ਕੜਿਆ ਜਾਵੇ*] ਲਗਾਮ ਦਾ ਲੋਹਾ। ਯਥਾ—*'ਕੜੀਆਲੁ ਮੁਖੇ' (੫੭੫)*।

**ਕੜਈਐ** [*ਕ੍ਰਿ: । ਦੇਖੋ, 'ਕੜਿਆ'*] ਤਪੀਏ, ਝੁਰੀਏ। ਯਥਾ—*'ਤਾ ਮੇਰੇ ਮਨ ਕਾਇਤੁ ਕੜਈਐ' (੮੬੧)*।

---

੧. 'ਕਿੜ' ਪਦ ਪੰਜਾਬ ਵਿਚ ਹੋਰਥੇ ਬੀ ਬੋਲਦੇ ਹਨ, ਜਿਵੇਂ ਕੰਨਾਂ ਤੇ ਕੋਈ ਕਿੜ ਪਈ ਹੈ ਕਿ ਨਹੀਂ ?

**ਕੜਾਸਣੁ** [*ਸੰ: । ਪੰਜਾਬੀ*] ਕੜਾ, ਜੋ ਲੰਗੋਟੀ ਨਾਲ ਨਾਂਗੇ ਸਾਧੂ ਬੰਨ੍ਹਦੇ ਹਨ। ਯਥਾ—*'ਕਾਂਇਆ ਕੜਾਸਣੁ ਮਨੁ ਜਾਗੋਟੀ' (੯੩੯)।*

**ਕੜਾਹਾ** [*ਸੰ: । ਪੰਜਾਬੀ। ਸੰਸਕ੍ਰਿਤ, ਕਟਾਹ*] ਲੋਹੇ ਦਾ ਕੜਾਹਾ, ਭਾਵ ਹਿਰਦਾ। ਯਥਾ—*'ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮ ਦੀਓ' (੧੦੦੨)।*

**ਕੂੜਹੁ** [*ਸੰ: । ਦੇਖੋ, 'ਕੂੜ'*] ਝੂਠ ਨਾਲ। ਯਥਾ—*'ਕੂੜਹੁ ਕਰੇ ਵਿਣਾਸੁ ਧਰਮੇ ਤਗੀਐ' (੫੧੮)*, ਝੂਠ ਨਾਲ (ਪੁਰਸ਼) ਆਪਣਾ ਨਾਸ਼ ਕਰਦਾ ਹੈ, ਧਰਮ ਨਾਲ ਇਸਥਿਤ ਹੁੰਦਾ ਹੈ।

**ਕੜਕਾਇ** [*ਕ੍ਰਿ: । ਪੰਜਾਬੀ, ਕੜਕਾਉਣਾ=ਵੇਗ ਨਾਲ ਭੰਨਣਾ*] ਤੋੜ ਕੇ, ਭੰਨ ਕੇ। ਯਥਾ—*'ਹਡਾ ਕੂ ਕੜਕਾਇ' (੧੩੭੭)।*

**ਕੂੜ ਕਬਾੜਾ** ਦੇਖੋ, 'ਕਬਾੜਾ'

**ਕੜਛੀਆ** [*ਸੰ: । ਪੰਜਾਬੀ। ਸੰ:, ਕਰ+ਰਕਸ਼ਾ=ਜੋ ਹੱਥ ਦੀ ਰਖਜਾ ਕਰੇ*] ਲੰਮੀ ਡੰਡੀ ਵਾਲੀ ਕਟੋਰੀ, ਜਿਸ ਨਾਲ ਗਰਮ ਭਾਂਡੇ ਵਿਚੋਂ ਦਾਲ ਆਦਿ ਚੀਜ਼ਾਂ ਕੱਢਦੇ ਹਨ, ਧਾਤ ਦੀ ਡੋਈ। ਭਾਵ ਵਿਚ ਬਾਹਰ ਮੁਖ ਬ੍ਰਿਤੀਆਂ ਜੋ ਸੁਆਦੀਕ ਪਦਾਰਥਾਂ ਵਿਚ ਫਿਰਦੀਆਂ ਹਨ, ਪਰ ਰਸ ਤੋਂ ਅਗਜਾਤ ਹਨ। ਯਥਾ—*'ਕੜਛੀਆ ਫਿਰੰਨਿ ਸੁਆਉ ਨ ਜਾਣਨਿ ਸੁਞੀਆ' (੫੨੧)।*

**ਕੜਿਨ** [*ਕ੍ਰਿ: । ਪੰਜਾਬੀ, ਕੜ੍ਹਨਾ ਤੋਂ ਕੜ੍ਹ+ਨ*] ਨਹੀਂ ਦੁਖਦੇ, ਭਾਵ ਚਿੰਤਾ ਨਹੀਂ ਕਰਦੇ। ਯਥਾ—*'ਸੇ ਕੜਿਨ ਸਵਾਹੀ' (੮੮)।*

੨. [*ਪੰਜਾਬੀ, ਕੜਨਾ=ਬੰਨ੍ਹ ਲੈਣਾ*] ਰੋਕਦੇ। ਦੇਖੋ, 'ਕੜਿਨ ਸਵਾਹੀ'

**ਕੜਿਨ ਸਵਾਹੀ** ਦੇਖੋ, 'ਸੇ ਕੜਿਨ ਸਵਾਹੀ'

**ਕੁੜਮ**[1] [*ਸੰ: । ਪੰਜਾਬੀ*] ਜਿਨ੍ਹਾਂ ਨੂੰ ਲੜਕੀ ਦਿਤੀ ਜਾਵੇ, ਵ ਲਈ ਜਾਵੇ, ਓਹ ਸੰਬੰਧੀ। ਯਥਾ—*'ਕੁੜਮੁ ਕੁੜਮਾਈ ਆਇਆ'। (੭੭੩)*

**ਕੁੜਮਾਈ** [*ਸੰ: । ਦੇਖੋ, 'ਕੁੜਮ'*] ਸਗਾਈ, ਮੰਗਣੀ। ਦੇਖੋ, 'ਕੁੜਮ'

**ਕੂੜਾਵੀ** [*ਗੁ: । ਦੇਖੋ, 'ਕੂੜ'*] ਝੂਠੀ। ਯਥਾ—*'ਕਾਰ ਕੂੜਾਵੀ ਛਡਿ'। (੧੦੯੯)*

**ਕੂੜਾਵੇ** [*ਗੁ: । ਦੇਖੋ, 'ਕੂੜ'*] ਝੂਠੇ। ਯਥਾ—*'ਹਭੇ ਸਾਕ ਕੂੜਾਵੇ ਡਿਠੇ'। (੯੬੩)*

**ਕੂੜਾਵੀਆ** [*ਗੁ: । ਦੇਖੋ, 'ਕੂੜ'*] ਝੂਠੀ। ਯਥਾ—*'ਸੋਇ ਕੂੜਾਵੀਆ' (੯੬੪)*, ਝੂਠੀ ਸੋਭਾ।

---

੧. ਜਿਨ੍ਹਾਂ ਨਾਲ ਰਿਸ਼ਤਾ ਕੀਤਿਆਂ ਗ੍ਰਿਹਸਤੀ ਤੇ 'ਕੁਟੰਬੀ' ਬਣ ਜਾਵੇ, ਉਹ ਕੁਟੰਬੀ। ਕੁਟੰਬੀ ਤੋਂ ਬਦਲ (ਕੁਟੰਮੀ, ਕੁਟੰਮ, ਕੁੜਮੁ) ਪਦ ਬਣਿਆ ਜਾਪਦਾ ਹੈ।

# ਖ

**ਖ** ਗੁਰਮੁਖੀ ਵਰਣਮਾਲਾ ਦਾ ਸਤਵਾਂ ਅੱਖਰ ਹੈ ਤੇ ਵਯੰਜਨ ਹੈ, ਕਵਰਗ ਦਾ ਦੂਸਰਾ ਅੱਖਰ ਹੈ। ਸੰਸਕ੍ਰਿਤ ਦਾ 'ਖ' ਇਸੇ ਅਵਾਜ਼ ਦਾ ਅੱਖਰ ਹੈ। ਅੰਨਯ ਭਾਸ਼ਾਂ ਵਾਲੇ—ਕ + ਹ ਤੋਂ ਇਹ ਅਵਾਜ਼ ਲੈਂਦੇ ਹਨ। ਫ਼ਾਰਸੀ 'ਖ਼ੇ' ਇਸ ਕੋਸ਼ ਦੀਆਂ ਵਿਤਪਤੀਆਂ ਵਿਚ ਅਸਾਂ ਇਸੇ ਅੱਖਰ ਨਾਲ ਬਿੰਦੀ ਹੇਠਾਂ ਦੇ ਕੇ ਪ੍ਰਗਟ ਕੀਤੇ ਹਨ, ਜਿਹਾ ਕੁ ਖ਼।

ਅਸਾਂ ਇਸ ਕੋਸ਼ ਦੀਆਂ ਵਿਤਪਤੀਆਂ ਵਿਚ ਸੰਸਕ੍ਰਿਤ ਪਦਾਂ ਦਾ ਰੂਪ ਦੱਸਦਿਆਂ 'ਕ੍ਸ਼' ਨੂੰ ਕ੍ਰਿਯਾ—ਕਸ਼—ਨਾਲ ਪ੍ਰਗਟ ਕੀਤਾ ਹੈ, ਕਿਉਂਕਿ ਇਹ ਅੱਖਰ 'ਕ' ਤੇ 'ਸ਼' ਦਾ ਦੁੱਤ ਹੈ।

ਬੋਲ ਚਾਲ ਪੰਜਾਬੀ ਦੇ ਮੁਹਾਵਰੇ ਵਿਚ ਫ਼ਾਰਸੀ ਦੇ 'ਖ਼ੇ' ਵਾਲੇ ਪਦ ਤੇ ਸੰਸਕ੍ਰਿਤ ਦੇ 'ਖ, ਸ਼, ਤੇ ਕ੍ਸ਼' ਵਾਲੇ ਪਦ 'ਖ' ਵਾਂਙੂ ਹੀ ਉਚਾਰੇ ਜਾਂਦੇ ਹਨ, ਇਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਏਹ ਸਾਰੇ ਪਦ 'ਖ' ਨਾਲ ਹੀ ਲਿਖੇ ਹਨ, ਜਿਹਾ ਕੁ :

ਪੰਜਾਬੀ

ਫ਼ਾਰਸੀ, ਖ਼੍ਵਾਰ = ਖੁਆਰ।
ਫ਼ਾਰਸੀ, ਖ਼ਯਾਲ = ਖਿਆਲ।
ਸੰਸਕ੍ਰਿਤ, ਕਸ਼ਯ = ਖਈ।
ਸੰਸਕ੍ਰਿਤ, ਕਸ਼ੀਰ = ਖੀਰ।
ਸੰਸਕ੍ਰਿਤ, ਹਰ੍ਸ਼ = ਹਰਖ।
ਸੰਸਕ੍ਰਿਤ, ਸ਼ਟ = ਖਟ।

ਸੰਸਕ੍ਰਿਤ ਦਾ 'ਸ਼' ਕਈ ਵੇਰ ਪੰਜਾਬੀ ਵਿਚ 'ਹ' ਨਾਲ ਬਦਲਦਾ ਹੈ, ਜਿਵੇਂ ਪੌਸ਼ ਦਾ ਪੋਹ। ਯਥਾ—*'ਹਰਿ ਪ੍ਰਗਟੇ ਮੰਘਰ ਪੋਹਿ ਜੀਉ'(੯੨੯)।*

ਸੰਸਕ੍ਰਿਤ 'ਕ' ਕਈ ਵੇਰ ਪੰਜਾਬੀ ਵਿਚ 'ਖ' ਨਾਲ ਬਦਲਦਾ ਹੈ, ਜੈਸੇ ਕੰਥਾ ਦਾ ਖਿੰਥਾ।

**ਖ/ਖੇ** [*ਸੰਸਕ੍ਰਿਤ*] ੧. ਅਕਾਸ਼। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਮਿਲਵਾਂ ਆਉਂਦਾ ਹੈ, ਜੈਸੇ ਖੇਚਰ। ਦੇਖੋ, 'ਖੇਚਰ'

੨. [*ਅ: । ਦੇਸ਼ ਭਾਸ਼ਾ*] ਦਾ। ਯਥਾ—*'ਦਾਮਨੀ ਚਮਤਕਾਰ ਤਿਉ ਵਰਤਾਰਾ ਜਗਖੇ'(੩੧੯)*, ਬਿਜਲੀ ਦਾ ਚਮਤਕਾਰ ਹੈ (ਜਿਉਂ) ਤਿਵੇਂ ਜਗਤ ਦਾ ਵਰਤਾਰਾ ਹੈ।

**ਖੈ** [*ਕ੍ਰਿ: । 'ਕਸ਼' ਧਾਤੂ ਹੈ=ਘਟਣਾ, ਪਾਤ ਹੋਣਾ*] ਨਾਸ਼, ਦੂਰ ਹੋਣੇ। ਯਥਾ—*'ਸਗਲ ਬਿਆਧਿ ਮਨ ਤੇ ਖੈ ਨਸੇ'(੨੮੭)।*

**ਖੁਆਈ** [*ਕ੍ਰਿ: । ਦੇਖੋ, 'ਖੁਆਏ'*] ਭੁਲਾਉਣਾ, ਭੁਲਾਵੇ, ਗੁਆਵੇ। ਯਥਾ—*'ਜਿਸਹਿ ਖੁਆਈ ਤਿਸੁ ਕਉਣੁ ਕਹੈ'(੯੫੨)।*

**ਖੁਆਏ** [*ਕ੍ਰਿ: । ਦੇਖੋ, 'ਖੋਇਓ'। ਖੋਵਨਾ ਦਾ ਪ੍ਰੇਰਣਾਰਥਿਕ*] ਭੁਲਾਉਣਾ। ਯਥਾ—*'ਜਿਸਨੋ ਆਪਿ ਖੁਆਏ ਕਰਤਾ'(੪੧੭)।*

**ਖੁਆਇਆ** [*ਕ੍ਰਿ: । ਦੇਖੋ, 'ਖੁਆਏ'*] ਭੁਲਾਇਆ। ਯਥਾ—*'ਇਕਿ ਆਪਹੁ ਤੁਧੁ ਖੁਆਇਆ'(੪੬੯)।*

**ਖੁਆਈਐ** [*ਕ੍ਰਿ: । ਦੇਖੋ, 'ਖੁਆਏ'*] ਭੁਲਾਈਐ।

**ਖੁਆਇਅਨੁ/ਖੁਆਇਓਹੁ** [*ਕ੍ਰਿ: । ਦੇਖੋ, 'ਖੁਆਏ'*] ਭੁਲਾਇ ਦਿਤਾ, ਭੁਲਾਏ ਹਨ। ਯਥਾ—*'ਸਚੈ ਆਪਿ ਖੁਆਇਓਹੁ ਮੂੜੇ'(੪੩੫)*, ਤਥਾ—*'ਇਕਿ ਦੂਜੈ ਭਾਇ ਖੁਆਇਅਨੁ'(੭੮੯)।*

**ਖੁਆਇਨ** [*ਕ੍ਰਿ: । ਦੇਖੋ, 'ਖੁਆਏ'*] ਭੁਲਾਉਣਾ, ਭੁਲਾਉਂਦੇ ਹਨ।

**ਖਿਅਤ** [*ਕ੍ਰਿ: । ਸੰਸਕ੍ਰਿਤ, ਕਿਸ਼ਤਿ=ਵਸਣ ਦੀ ਥਾਂ*]

੧. ਸੇਜਾ, ਛੇਜਾ। ਯਥਾ—*'ਨਗਰੀ ਨਗਰੀ ਖਿਅਤ ਅਪਾਰ'(੧੧੬੩)*, ਭਾਵ ਹਰੇਕ ਦੇਹ ਵਿਚ ਉਸਦੀ ਸੇਜ ਹੈ।

੨. [*ਸੰਸਕ੍ਰਿਤ ਵਿਚ ਖ=ਸੂਰਜ ਦੇ ਅਰਥ ਰਖਦਾ ਹੈ। ਪੰਜਾਬੀ ਵਿਚ ਖਿਅਣਾ ਯਾ ਖਿਉਣਾਂ, ਬਿਜਲੀ ਦੀ ਚਮਕ ਨੂੰ ਆਖਦੇ ਹਨ*] ਚਮਕਦਾ ਹੈ, ਲਿਸ਼ਕਦਾ ਹੈ, ਭਾਵ ਪ੍ਰਸਿੱਧ ਹੈ, ਪ੍ਰਗਟ ਹੈ।[1]

**ਖਿਆਨ** [*ਸੰ: । ਸੰਸਕ੍ਰਿਤ, ਆਖਯਾਨ, ਖਯ ਧਾਤੂ=ਕਹਣਾ*] ਪ੍ਰਸੰਗ, ਸਮਾਚਾਰ। ਯਥਾ—*'ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ'(੬੫੮)*। ਦੇਖੋ, 'ਚਉਤੀਸ'

**ਖੁਆਰ** [*ਗੁ: । ਫ਼ਾਰਸੀ, ਖ਼੍ਵਾਰ*] ਰੁਲਿਆ ਹੋਇਆ, ਜਿਸ ਦਾ ਆਦਰ ਨਾ ਹੋਵੇ, ਦੁਖੀ। ਯਥਾ—*'ਖੁਸੀ ਖੁਆਰ ਭਏ ਰਸ ਭੋਗਣ'(੧੦੧੪)*, ਰਸਾਂ ਦੇ ਭੋਗਣ ਦੀ ਖ਼ੁਸ਼ੀ ਵਿਚ (ਜੀਵ) ਖੁਆਰ ਭਾਵ ਦੁਖੀ ਹੋ ਰਹੇ ਹਨ।

**ਖਿਆਲ** [*ਸੰ: । ਅਰਬੀ, ਖ਼ਯਾਲ*] ਸੰਕਲਪ, ਚਿੰਤਨ, ਧਿਆਨ। ਯਥਾ—*'ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ'(੩੯੭)।*

**ਖਈ** [*ਕ੍ਰਿ: । ਸੰਸਕ੍ਰਿਤ, ਕਸ਼ਯ*] ਨਾਸ਼। ਯਥਾ—*'ਤਨ ਤੇ ਹੋਏ ਸਗਲ ਖਈ'(੮੨੨)।*

**ਖਾਇ** [*ਕ੍ਰਿ: । ਦੇਖੋ, 'ਖਾਇਆ'*] ਖਾ ਕੇ, ਭਾਵ ਭੋਗ ਕੇ। ਯਥਾ—*'ਖਾਇ ਖਾਇ ਕਰੇ ਬਦਫੈਲੀ'(੧੦੫)।*

**ਖਾਈ** [*ਸੰ: । ਸੰਸਕ੍ਰਿਤ, ਖਾਈਕਾ। ਅਰਬੀ, ਖ਼ੁੰਦਕ। ਪ੍ਰਾਕ੍ਰਿਤ, ਖਾਈਆ। ਪੰਜਾਬੀ, ਖਾਈ*] ਕਿਲ੍ਹੇ ਦੇ ਆਲੇ ਦੁਆਲੇ ਪਾਣੀ ਦਾ ਨਾਲਾ ਯਾ ਨਹਿਰ ਜੋ ਦੁਸ਼ਮਨ ਨੂੰ ਕੰਧਾਂ ਤੋਂ ਦੂਰ ਰਖਦੀ ਹੈ। ਯਥਾ—*'ਦੋਵਰ ਕੋਟ ਅਰੁ ਤੇਵਰ ਖਾਈ'(੧੧੬੧)*, ਦੋਹਰਾ ਕੋਟ ਹੈ ਰਾਗ ਦ੍ਵੈਖ ਰੂਪੀ ਅਰ ਤਿਹਰੀ ਖਾਈ ਹੈ, ਰਜ ਤਮ ਸਤ ਰੂਪ। ਤਥਾ—*'ਖਾਈ ਕੋਟੁ ਨ ਪਰਲ ਪਗਾਰਾ'(੧੧੬੧)*। ਦੇਖੋ, 'ਪਰਲ ਪਗਾਰਾ'

**ਖੁਇ** [*ਕ੍ਰਿ: । ਦੇਖੋ, 'ਖੁਆਏ'*] ਭੁੱਲ ਗਿਆ, ਠੱਗਿਆ ਗਿਆ। ਯਥਾ—*'ਰੋਵੈ ਜਨਮੇਜਾ ਖੁਇ ਗਇਆ'(੯੫੪)।*

**ਖੁਈ** [*ਕ੍ਰਿ: । ਦੇਖੋ, 'ਖੁਆਏ'*] ਭੁੱਲ ਗਈ, ਖ਼ਰਾਬ ਹੋਈ, ਗੁਆਚ ਗਈ। ਯਥਾ—*'ਤਾ ਮਿਲੀਐ ਪ੍ਰਭੁ ਮੇਲੇ ਦੂਜੈ ਭਾਇ ਖੁਈ'(੧੧੦੮)।*

**ਖੋਇ** [*ਸੰ: । ਫ਼ਾਰਸੀ, ਖ਼ੂ=ਆਦਤ*]

---

੧. ਇਸ ਦਾ ਮੂਲ ਸੰਸਕ੍ਰਿਤ 'ਖਯਾਤਿ' ਹੈ, ਜਿਸ ਦੇ ਅਰਥ ਹਨ ਪ੍ਰਗਟਤਾਈ।

੧. ਆਦਤ, ਸੁਭਾਵ, ਵਾਦੀ।

੨. [ਕ੍ਰਿ: । ਦੇਖੋ, 'ਖੋਇਓ'] ਗਵਾਇ। ਯਥਾ—'ਅਭਿਮਾਨੁ ਖੋਇ' (੮੨੦)। ਦੇਖੋ, ਅਗਲਾ ਪਦ।

**ਖੋਈ** [ਕ੍ਰਿ: । ਦੇਖੋ, 'ਖੋਇਓ'] ਗਵਾਈ। ਯਥਾ—'ਅਭਿਮਾਨੁ ਖੋਇ ਖੋਇ ਖੋਇ ਖੋਈ' (੮੨੦), ਅਹੰਕਾਰ ਦੀ ਜੋ ਖੋ ਸੀ (ਉਸ) ਖੋ ਨੂੰ ਗਵਾ ਦਿਤਾ। ਦੇਖੋ, 'ਖੋਇ ਖੋਇ ਖੋਇ ਖੋਈ'

**ਖਇਆ** [ਕ੍ਰਿ: । ਸੰਸਕ੍ਰਿਤ, ਕਸ਼ਯ] ਨਾਸ਼ ਹੋਏ। ਯਥਾ—'ਮੁਖ ਦੰਤਾ ਘਸਿ ਖੀਨ ਖਇਆ' (੮੨੬)।

**ਖਾਇਆ** [ਕ੍ਰਿ: । ਸੰਸਕ੍ਰਿਤ, ਖਾਦਨਾ। ਪ੍ਰਾਕ੍ਰਿਤ, ਖਾਅਨ। ਫ਼ਾਰਸੀ, ਖ਼ਾਈਦਨ = ਚਰਾਨਾ। ਪੰਜਾਬੀ, ਖਾਣਾ। ਭੂਤਕਾਲ: ਖਾਇਆ, ਖਾਧਾ] ਛਕਿਆ, ਖਾਧਾ। ਯਥਾ—'ਘਰਿ ਘਰਿ ਖਾਇਆ ਪਿੰਡੁ ਬਧਾਇਆ' (੫੨੬)।

**ਖੋਇਓ** [ਕ੍ਰਿ: । ਸੰਸਕ੍ਰਿਤ, ਕਸ਼ੇਪਣ। ਪ੍ਰਾਕ੍ਰਿਤ, ਖੇਵਣ। ਪੰਜਾਬੀ, ਖੋਵਣਾ। ਹਿੰਦੀ, ਖੋਨਾ] ਗਵਾਇਆ। ਯਥਾ—'ਨਾਮੁ ਬਿਸਾਰਿ ਲੋਭਿ ਮੂਲੁ ਖੋਇਓ' (੧੦੧੪)।

**ਖਾਇਕ** [ਸੰ: । ਸੰਸਕ੍ਰਿਤ, ਖਾਦੁਕ = ਸ੍ਵਾਰਤੀ] ਮੂਰਖ। ਯਥਾ—'ਜੇ ਕੋ ਖਾਇਕੁ ਆਖਣਿ ਪਾਇ' (੫), ਜੇ ਕੋਈ ਮੂਰਖ ਕਹਿਣ ਦਾ ਦਮ ਮਾਰਦਾ ਹੈ, (ਅਗੇ ਲਿਖਿਆ ਹੈ) ਓਹੋ ਜਾਣਦਾ ਹੈ ਜਿਤਨੀਆਂ ਜੁਤੀਆਂ ਮੂੰਹ ਪਰ ਖਾਂਦਾ ਹੈ।

**ਖਾਇਕਾ** [ਸੰ: । ਦੇਖੋ, 'ਖਾਇਕ'] ਖਾਇਕ ਦਾ ਬਹੁ-ਬਚਨ ਅਰਥਾਤ ਮੂਰਖ ਲੋਕ। ਯਥਾ—'ਥਾਉ ਨਾਹੀ ਖਾਇਕਾ' (੮੩), ਮੂਰਖਾਂ ਨੂੰ ਕੋਈ ਥਾਂ ਨਹੀਂ।

**ਖੋਇ ਖੋਇ ਖੋਇ ਖੋਈ** [ਵਰ: ਵਾ: । ਮਿਸ਼੍ਰਤ] ੧. ਜੋ {ਖੋਇ} ਆਦਤ {ਖੋਇ} ਖੋਨੇ ਵਾਲੀ ਸੀ, ਸੋ {ਖੋਇ} ਆਦਤ ਖੋ ਦਿਤੀ ਅਰਥਾਤ ਦੂਰ ਕਰ ਦਿਤੀ ਹੈ। ਯਮਕਾਲੰਕਾਰ ਹੈ। ਯਥਾ—'ਅਭਿਮਾਨੁ ਖੋਇ ਖੋਇ ਖੋਇ ਖੋਈ' (੮੨੦)।

੨. ਮਨ ਤਨ ਬਚਨ ਕਰ ਹੰਕਾਰ ਦੀ ਖੋਇ (ਆਦਤ) ਗਵਾ ਦਿਤੀ ਹੈ।

**ਖਾਇਣ** [ਸੰ: । ਦੇਖੋ, 'ਖਾਇਆ'] ਭੋਜਨ। ਯਥਾ—'ਅੰਮ੍ਰਿਤ ਰਸੁ ਖਾਇਣ' (੯੬੨)।

**ਖਉ**[1] [ਕ੍ਰਿ: । ਸੰਸਕ੍ਰਿਤ, ਕਸ਼ਯ] ਨਾਸ਼। ਯਥਾ—'ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ' (੧੦੮੨), ਤਥਾ—'ਕੋਟਿ ਪਰਾਧ ਖਿਨ ਮਹਿ ਖਉ ਭਈ ਹੈ' (੧੨੧੩)।

**ਖਾਉ** [ਕ੍ਰਿ: । ਖਾਣਾ ਧਾਤੂ ਤੋਂ। ਦੇਖੋ, 'ਖਾਇਆ'] ਖਾਵੋ, ਭੋਗੋ, ਛਕੋ।

**ਖੀਓ** [ਕ੍ਰਿ: । ਸੰਸਕ੍ਰਿਤ, ਕਸ਼ੀਵ = ਮਸਤ। ਧਾਤੂ ਕਿਸ਼ਵ = ਮਸਤ ਹੋਣਾ। ਪੰਜਾਬੀ, ਖੀਉਣਾ]

੧. ਮਸਤ ਹੋਣਾ। ਯਥਾ—'ਓਹੀ ਪੀਓ ਓਹੀ ਖੀਓ ਗੁਰਹਿ ਦੀਓ ਦਾਨੁ ਕੀਓ' (੨੧੪), ਭਾਵ ਉਹੀ ਪੀਤਾ ਹੈ, ਉਸੇ ਨਾਲ ਅਸੀਂ ਮਸਤ ਹਾਂ, ਗੁਰਾਂ ਨੇ ਮੁਫ਼ਤ ਦਿਤਾ ਹੈ।

੨. ਖੀਰ ਤੋਂ ਮੁਰਾਦੀਆ ਅਰਥ ਅੰਮ੍ਰਿਤ। ਯਥਾ—'ਸਹਜੇ ਬਿਖਿਆ ਭਈ ਖੀਓ' (੩੮੨)।

---

੧. ਬੋਲੀ ਜਾਣ ਵਾਲੀ ਬੋਲੀ ਦੇ ਅਕਸਰ 'ਉ' ਅੰਤ ਵਾਲੇ ਪਦ ਸੰਸਕ੍ਰਿਤ ਵਿਚ ਯਾਕਾਰਾਤ ਹੁੰਦੇ ਹਨ ਜਿਕੂੰ ਭਉ ਦਾ ਸੰਸਕ੍ਰਿਤ ਰੂਪ ਹੈ ਭਯ, ਖਉ ਦਾ ਸੰਸਕ੍ਰਿਤ ਰੂਪ ਹੈ ਕਸ਼ਯ।

**ਖਉਫੁ** [ਸੰ: । ਫ਼ਾਰਸੀ, ਖ਼ੌਫ਼] ਡਰ, ਭੈ। ਯਥਾ—'ਖਉਫੁ ਨ ਖਤਾ ਨ ਤਰਸੁ ਜਵਾਲੁ' (੩੪੫)।

**ਖਉਲੀਐ**[1] [ਕ੍ਰਿ: । ਦੇਸ਼ ਭਾਸ਼ਾ] ਮਲੀਏ। ਯਥਾ—'ਗਦਹੁ ਚੰਦਨਿ ਖਉਲੀਐ' (੭੯੦)।

**ਖਿਸੈ** [ਕ੍ਰਿ: । ਪੰਜਾਬੀ, ਖਿਸਕਣਾ] ਖਿਸਕਦਾ ਹੈ, ਭਾਵ ਪਿਛਾਂਹਾਂ ਹਟਦਾ ਹੈ। ਯਥਾ—'ਪਚਾਸੀ ਪਗੁ ਖਿਸੈ' (੧੩੮), ਪੰਜਾਹ ਵਰ੍ਹੇ ਵਿਚ ਪੈਰ (ਜੋਬਨ ਦਾ) ਖਿਸਕਦਾ ਹੈ।

**ਖੁਸ/ਖੁਸਿ/ਖੁਸੀ** [ਗੁ: । ਫ਼ਾਰਸੀ, ਖ਼ੁਸ਼] ੧. ਚੰਗੀ। ਯਥਾ—'ਖੁਸਿ ਖਬਰੀ' (੭੨੧), ਚੰਗੀ ਖ਼ਬਰ, ਖ਼ੁਸ਼ ਕਰਨ ਵਾਲੀ ਖ਼ਬਰ।

੨. [ਫ਼ਾਰਸੀ] ਪਸੰਦ। ਯਥਾ—'ਰਹਤ ਕੋ ਖੁਸੀ ਨ ਆਯਉ' (੧੩੯੬), ਰਹਿਣੀ ਵਿਚ ਕੋਈ ਪਸੰਦ ਨਾ ਆਇਆ।

੩. ਅਨੰਦ ਵਿਚ, ਉਤਸ਼ਾਹ ਵਿਚ। ਯਥਾ—'ਖੁਸੀ ਖੁਆਰ ਭਏ ਰਸ ਭੋਗਣ' (੧੦੧੪)। ਦੇਖੋ, 'ਖੁਆਰ'

੪. [ਕ੍ਰਿ: । ਪੰਜਾਬੀ, ਖੋਹਣਾ ਤੋਂ ਖੁਸਣਾ। ਖੁਸਣਾ ਤੋਂ ਖੁਸ ਲੈਣਾ] ਖੋਹ। ਯਥਾ—'ਖੁਸਿ ਲਏ ਚੰਗਿਆਈ' (੪੧੭)।

**ਖੁਸ ਖਬਰੀ** ਦੇਖੋ, 'ਖੁਸਿ ੧.'

**ਖਿਸੰਦੋ** [ਕ੍ਰਿ: । ਦੇਖੋ, 'ਖਿਸੇ'] ਪੈਰ ਦਾ ਖਿਸਕਣਾ। ਯਥਾ—'ਜਾਮਿ ਖਿਸੰਦੋ ਪੇਰੁ' (੧੦੯੫), ਜਦ ਪੈਰ ਖਿਸਕੇਗਾ, ਭਾਵ ਜਦ ਬ੍ਰਿਧ ਅਵਸਥਾ ਆਵੇਗੀ।

**ਖਸਮੁ** [ਸੰ: । ਅਰਬੀ, ਖ਼ਸਮ = ਗਭਰੂ] ਮਾਲਕ, ਸੁਆਮੀ।

**ਖਸਮਾਹੁ** [ਸੰ: । ਅਰਬੀ, ਖ਼ਸਮ। ਆਹੁ (ਆਹ, ਆਹੇ = ਕੋਲੋਂ, ਤੋਂ) ਪੰਜਾਬੀ ਪ੍ਰਤੇ] ਮਾਲਕ (ਦੇ ਹੁਕਮ) ਤੋਂ, ਭਾਵ ਵਾਹਿਗੁਰੂ (ਦੇ ਹੁਕਮ) ਤੋਂ। ਯਥਾ—'ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ' (੭੨੩)।

**ਖਸਮਾਨਾ** [ਭਾ: ਸੰ: । ਅਰਬੀ, ਖ਼ਸੁਮਾਨਹ = ਸਪੁਰਦੀ] ਸੌਂਪਣਾ, ਸਹਾਇਤਾ, ਸੰਭਾਲ, ਪੱਖ, ਮਾਲਕੀ, ਰਖਯਾ। ਯਥਾ—'ਪ੍ਰਭ ਜਾਉ ਖਸਮਾਨਾ ਕਰਿ ਪਿਆਰੇ' (੬੩੧), ਤਥਾ—'ਖੁਰਾਸਾਨ ਖਸਮਾਨਾ ਕੀਆ' (੩੬੦)।

**ਖਿਸਰ** [ਕ੍ਰਿ: । ਪੰਜਾਬੀ, ਖਿਸਰਨਾ = ਤਿਲਕਣਾ, ਫਿਸਲਨਾ] ਖਿੰਡ ਬਿਖਰ, ਤਿਲਕ ਕੇ ਡਿਗ ਪੈਣਾ। ਯਥਾ—'ਖਿਸਰਿ ਗਇਓ ਭੂਮਿ ਪਰਿ ਡਾਰਿਓ' (੩੮੯), ਤਥਾ—'ਭੂੰਡੀ ਚਾਲ ਚਰਣ ਕਰ ਖਿਸਰੇ' (੧੧੨੬)

**ਖੁਸਰੇ**[2] [ਸੰ: । ਪੰਜਾਬੀ] ਹੀਜੜਾ, ਨਿਪੁੰਸਕ। ਯਥਾ—'ਖੁਸਰੈ ਕਿਉ ਨ ਪਰਮ ਗਤਿ ਪਾਈ' (੩੨੪)।

---

੧. ਅੱਜ-ਕੱਲ੍ਹ ਪੰਜਾਬੀ ਤੇ ਹਿੰਦੀ ਵਿਚ ਖੌਲਦਾ ਉਬਲਣ ਨੂੰ ਕਹਿੰਦੇ ਹਨ ਪਰ 'ਖਉਲਨਾ' ਦਾ 'ਮਲਨਾ' ਅਰਥ ਪੁਰਾਤਨ ਪੰਜਾਬੀ ਦਾ ਹੈ, ਹੁਣ ਠੇਠ ਬੋਲੀ ਦੀ ਵਰਤੋਂ ਵਿਚ ਨਹੀਂ ਰਿਹਾ।

੨. ਪੰਜਾਬ ਵਿਚ ਹੀਜੜੇ ਅਕਸਰ ਗਾਉਂ, ਨੱਚ ਤੇ ਖੰਜਰੀ ਵਜਾ ਕੇ ਗੁਜ਼ਾਰਾ ਕਰਦੇ ਹਨ। ਮੁੰਡਾ ਜੰਮੇ ਅਤੇ ਵਿਆਹਾਂ ਪਰ ਆ ਕੇ ਗਾ ਨੱਚ ਕੇ ਰੁਪਯੇ ਲੈਣੇ ਇਨ੍ਹਾਂ ਦਾ ਕਮਾਮ ਹੈ। ਇਨ੍ਹਾਂ ਦੇ ਇਸ ਕਰਤੱਵ ਤੋਂ ਇਨ੍ਹਾਂ ਨੂੰ ਖ਼ੁਸ਼ ਰੌ = ਸੋਹਣੀ ਚਾਲ ਵਾਲਾ ਆਖਦੇ ਆਖਦੇ ਇਨ੍ਹਾਂ ਦਾ ਨਾਂ ਖੁਸਰਾ ਪੈ ਗਿਆ ਤੇ ਅੰਤ ਖੁਸਰੇ ਦੇ ਅਰਥ ਹੀ ਹੀਜੜਾ ਹੋ ਗਏ। ਜਿਸ ਤਰ੍ਹਾਂ ਕੁਰਾਨ ਦੇ ਹਿਫ਼ਜ਼ ਕਰਨ ਵਾਲੇ ਨੂੰ ਹਾਫ਼ਜ਼ ਕਹਿੰਦੇ ਹਨ, ਪਰ ਅਕਸਰ ਅੰਨ੍ਹਿਆਂ ਨੇ ਇਹ ਕੰਮ ਬਹੁਤਾ ਕੀਤਾ, ਹੁਣ ਪੰਜਾਬ ਵਿਚ ਹਾਫ਼ਜ਼ ਦਾ ਅਰਥ ਹੀ ਅੰਨ੍ਹਾ ਹੋ ਗਿਆ ਹੈ।

**ਖਸਲਤਿ** [*ਭਾ: ਸੰ: । ਅਰਬੀ, ਖਸਲਤ*] ਆਦਤ, ਖ਼ੋ, ਵਾਦੀ, ਸੁਭਾਉ, ਪਰ ਪੰਜਾਬੀ ਵਿਚ ਅਕਸਰ ਭੈੜੀ ਆਦਤ ਦੇ ਅਰਥਾਂ ਵਿਚ ਵਰਤਦੇ ਹਨ। ਯਥਾ—*'ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ' (੫੪੯)।*

**ਖਾਹਿ** [*ਕ੍ਰਿ: । ਪੰਜਾਬੀ*] ਭੋਗਦੇ ਹਨ। ਯਥਾ—*'ਕੇਤੇ ਮੂਰਖ ਖਾਹੀ ਖਾਹਿ' (੫)।*

**ਖੂਹ/ਖੂਹੀ** [*ਸੰ: । ਸੰਸਕ੍ਰਿਤ, ਕੂਪ । ਪ੍ਰਾਕ੍ਰਿਤ, ਕੂਵ । ਹਿੰਦੀ, ਕੂੰਆਂ, ਪੰਜਾਬੀ, ਖੂਹ*] ੧. ਖੂਹ, ਖੂਹੀ। ਮੈਦਾਨਾਂ ਵਿਚ ਡੂੰਘੇ ਟੋਏ ਪੁੱਟ ਕੇ ਵਿਚ ਉਸਾਰੀ ਕਰਕੇ ਉਤੇ ਮਣ ਬੰਨ੍ਹ ਕੇ ਇਸ ਵਿਚੋਂ ਪਾਣੀ ਕੱਢ ਕੇ ਵਰਤਦੇ ਹਨ, ਉਸਨੂੰ ਖੂਹ ਕਹਿੰਦੇ ਹਨ।

੨. ਮੁਰਾਦ ਵਿਚ 'ਅਖੁਟ' ਅਰਥਾਂ ਲਈ ਬੀ ਵਰਤਦੇ ਹਨ, ਤੇ ਕਠਨ ਯਾ ਅਸੰਭਵ ਅਰਥਾਂ ਤੇ ਬੀ ਵਰਤਦੇ ਹਨ। ਯਥਾ—*'ਤੇ ਬਿਖਿਆ ਕੇ ਖੂਹ' (੧੨੨੭)*, ਤਥਾ—*'ਵਿਧਣ ਖੂਹੀ ਮੁੰਧ ਇਕੇਲੀ' (੭੯੪)*, ਦੁਖਦਾਈ ਖੂਹੀ ਸੰਸਾਰ ਰੂਪੀ ਵਿਚ ਮੈਂ {ਮੁੰਧ} ਜੀਵ-ਰੂਪੀ ਇਸਤ੍ਰੀ ਇਕੇਲੀ ਹਾਂ।

੩. ਭੁੱਲੀ ਹੋਈ।

**ਖੇਹ** [*ਸੰ: । ਸੰਸਕ੍ਰਿਤ, ਕਸ਼ਾਰ । ਪੰਜਾਬੀ, ਖੇਹ, ਸੁਆਹ*] ਮਿੱਟੀ। ਯਥਾ—*'ਖੇਹੂ ਖੇਹ ਰਲੈ ਤਨੁ ਛੀਜੈ' (੧੦੨੯)*, {ਖੇਹੂ} ਸਰੀਰ ਦਾ {ਖੇਹ} ਮਿੱਟੀ ਵਿਚ ਮਿਲਾਪ ਹੋਵੇਗਾ, ਜਦ ਤਨ ਛਿਜੇਗਾ। ਅਥਵਾ ਜਦ ਤਨ ਛਿਜੇਗਾ ਖੇਹ ਵਿਚ ਖੇਹ ਰਲ ਜਾਵੇਗੀ।

**ਖੇਹੂ** [*ਸੰ: । ਸੰਸਕ੍ਰਿਤ, ਕਸ਼ਾਰ*] ਮਿੱਟੀ ਭਾਵ ਦੇਹ। ਯਥਾ—*'ਖੇਹੂ ਖੇਹ ਰਲਾਈਐ' (੧੭)*, {ਖੇਹੂ} ਦੇਹੀ ਜਦ ਮਿੱਟੀ ਵਿਚ ਰਲ ਜਾਵੇਗੀ।

**ਖੋਹਿ**• [*ਕ੍ਰਿ: । ਪੰਜਾਬੀ, ਖੁਹਣਾ = ਮੱਲੋ ਮੱਲੀ ਲੈ ਲੈਣਾ*] ਲੁੱਟ, ਖੁੱਸ। ਯਥਾ—*'ਇਕਸੁ ਹਰਿਕੇ ਨਾਮ ਬਿਨੁ ਅਗੈ ਲਈਅਹਿ ਖੋਹਿ' (੧੩੩)।*

**ਖੂਹਣਿ** [*ਗੁ: । ਸੰਸਕ੍ਰਿਤ, ਅਕਸੌਹਿਣੀ*] ਫ਼ੌਜ ਦੀ ਗਿਣਤੀ ਹੈ, ਜਿਸ ਵਿਚ ੧੦੯੩੫੦ ਪੈਦਲ, ੬੫੬੧੦ ਘੋੜੇ, ੨੧੮੭੦ ਰਥ, ੨੧੮੭੦ ਹਾਥੀ, ਕੁੱਲ ੨੧੮੭੦੦ ਹੋਣ, ਉਸ ਨੂੰ ਅਖੌਹਣੀ, ਖੂਹਣੀ ਯਾ ਖੂਹਣਿ ਕਹਿੰਦੇ ਸਨ, ਭਾਵ ਬੇਅੰਤ ਤੋਂ ਹੈ। ਯਥਾ—*'ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ' (੯੩੭)।*

**ਖਹਦੀ** [*ਕ੍ਰਿ: । ਲ੍ਹਮ ਭਾਸ਼ਾ, ਖਾਣਾ ਤੋਂ*] ਖਾਂਦੇ ਹਾਂ। ਯਥਾ—*'ਆਪ ਖਹਦੀ ਖੈਰਿ ਦਬਟੀਐ' (੯੬੭)*, (ਸ੍ਰੀ ਗੁਰੂ ਜੀ) ਆਪ ਖਾਂਦੇ ਹਨ ਤੇ ਹੋਰਨਾਂ ਨੂੰ ਖੈਰ ਦੇਂਦੇ ਹਨ।

**ਖਹੰਦੇ** [*ਕ੍ਰਿ: । ਪੰਜਾਬੀ, ਖਹਣਾ = ੧. ਰਗੜਨਾ । ੨. ਮੱਲੋ ਮੱਲੀ ਜਾ ਲੜਨਾ*] ਝਗੜਦੇ, ਦੁਖ ਦਿੰਦੇ, ਗਲ ਜਾ ਪੈਂਦੇ। ਯਥਾ—*'ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ' (੩੦੬)।*

**ਖੁਹਦੀ** [*ਗੁ: । ਪੰਜਾਬੀ, ਖੁਸ ਖੁਸ ਕੇ ਜੋ ਬਚ ਰਹੇ ਸੋ ਖੁੰਹਦੀ*] ਬਾਕੀ (ਰਹਿੰਦੀ)। ਯਥਾ—*'ਰਹਦੀ ਖੁਹਦੀ ਸਭ ਪਤਿ ਗਵਾਈ' (੩੦੯)।*

**ਖੁਹਦੇ** [*ਗੁ: । ਦੇਖੋ, 'ਖੁਹਦੀ'*] ਬਚੇ ਖੁਚੇ। ਯਥਾ—*'ਰਹਦੇ ਖੁਹਦੇ ਨਿੰਦਕ' (੩੧੫)।*

**ਖਹੜਾ**[1] [*ਸੰ: । ਪੰਜਾਬੀ*] ੧. ਰਸਤਾ।

੨. ਪਿੱਛਾ। ਯਥਾ—*'ਖੋਇ ਖਹੜਾ ਭਰਮੁ ਮਨ ਕਾ' (੧੦੦੨)*, ਮਨ ਦੇ ਭਰਮ ਦਾ ਪਿਛਾ ਛੱਡ। ਅਥਵਾ ਮਨ ਦੇ ਭਰਮ ਦਾ ਰਸਤਾ ਛੱਡ।

**ਖੂਹੜੀ** [*ਸੰ: । ਦੇਖੋ, 'ਖੂਹ'*] ਛੋਟੀ ਖੂਹੀ, ਭਾਵ ਸੰਸਾਰ। ਯਥਾ—*'ਓਹ ਜਿ ਦਿਸੈ ਖੂਹੜੀ' (੩੩੩)।*

**ਖਾਕੁ** [*ਸੰ: । ਫ਼ਾਰਸੀ, ਖ਼ਾਕ*] ਮਿੱਟੀ, ਖੇਹ। ਯਥਾ—*'ਖਾਕੂ ਖਾਕੁ ਰਲੇ ਸਭੁ ਫੈਲੁ' (੮੩੨)*, ਸਾਰੇ ਫੈਲ (ਫਿਅਲ = ਕੰਮ) {ਖਾਕੁ} ਮਿੱਟੀ ਵਿਚ ਹੀ ਰੁਲ ਜਾਂਦੇ ਹਨ। ਦੇਖੋ, 'ਕਰਦੰ'

**ਖਾਕੂ** [*ਸੰ: । ਫ਼ਾਰਸੀ, ਖ਼ਾਕ । ਊ, ਪੰਜਾਬੀ ਨਿੰਮ੍ਰਵਾਚੀ ਪ੍ਰਤੇ*] ਮਿੱਟੀ। ਨਿੰਮ੍ਰਵਾਚੀ ਹੈ ਖਾਕ ਦਾ। ਯਥਾ—*'ਖਾਕੂ ਖਾਕੁ ਰਲੇ ਸਭੁ ਫੈਲੁ' (੮੩੨)।*

**ਖੈਕਾਲੁ** [*ਗੁ: । ਸੰਸਕ੍ਰਿਤ, ਕਸ਼ਯਕਰ*] ਨਾਸ਼ ਕਰਨ ਵਾਲਾ। ਯਥਾ—*'ਝੂਠੁ ਬੁਰਾ ਖੈਕਾਲੁ' (੯੩੫)।*

**ਖਖਾ** [*ਸੰ: । ਪੰਜਾਬੀ*] ਗੁਰਮੁਖੀ ਵਰਣ ਮਾਲਾ ਦਾ ਸੱਤਵਾਂ ਅੱਖਰ, ਖਖੇ ਦ੍ਵਾਰਾ ਉਪਦੇਸ਼ ਕਰਦੇ ਹਨ। ਯਥਾ—*'ਖਖਾ ਖਰਾ ਸਰਾਹਉ ਤਾਹੂ' (੨੬੦)*, ਖਖੇ ਦ੍ਵਾਰਾ ਉਪਦੇਸ਼ ਹੈ {ਖਰਾ} ਚੰਗਾ ਜੋ (ਵਾਹਿਗੁਰੂ ਹੈ) ਤਿਸਨੂੰ ਸਲਾਹਵੋ।

**ਖਖੜੀਆ**[2] [*ਸੰ: । ਦੇਸ਼ ਭਾਸ਼ਾ*] ਅੱਕ ਦੇ ਡੋਡੇ, ਅੱਕ ਦੀਆਂ ਅੰਬੀਆਂ। ਯਥਾ—*'ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ' (੩੧੯)*, ਭਾਵ ਜੀਵ ਰੂਪੀ ਖਖੜੀਆਂ ਉਹੋ ਹਛੀਆਂ ਹਨ ਜੋ ਈਸ਼੍ਵਰ ਦੇ ਕੰਠ ਨਾਲ (ਸਿਮਰਨ ਦੁਆਰਾ) ਲੱਗ ਰਹੀਆਂ ਹਨ। ਅਕ ਤੋਂ ਵੱਖ ਹੋ ਕੇ ਖਖੜੀਆਂ ਵਿਚੋਂ ਗੰਢੇ ਵਰਗਾ ਬੀਜ ਹੀ ਉਡਦਾ ਹੈ, ਤਿਵੇਂ ਸਾਈਂ ਵਿਛੜੇ ਜੀਵਾਂ ਦੇ ਮਨਾਂ ਵਿਚ ਸੰਸੇ ਵਿਪਰਯੇ ਤੇ ਆਸ ਅੰਦੇਸੇ ਹੀ ਰਹਿ ਜਾਂਦੇ ਹਨ, ਸੁਹਾਉ ਕੁਛ ਨਹੀਂ ਰਹਿੰਦਾ।

**ਖਗ** [*ਸੰ: । ਸੰਸਕ੍ਰਿਤ*] ਪੰਛੀ। ਯਥਾ—*'ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ' (੧੨੬੯)।*

**ਖਗਤਨ** [*ਸੰ: । ਦੇਖੋ, 'ਖਗ'*] ਪੰਛੀਆਂ ਦੇ ਸਰੀਰ ਵਾਲੇ, ਯਾ ਪੰਛੀਆਂ ਦੇ {ਤਨ} ਬੱਚੇ। ਮੁਰਾਦ ਗ਼ਾਲਬਨ ਗਰੁੜ ਤੇ ਜਟਾਯੂ ਆਦਿਕਾਂ ਤੋਂ ਹੈ।

**ਖਿੰਚ** [*ਕ੍ਰਿ: । ਹਿੰਦੀ*] ਕੱਸੀ ਗਈ, ਖਿੱਚੀ ਗਈ। ਸਾਜ਼ ਦੀਆਂ ਤਾਰਾਂ ਖਿੱਚਿਆਂ ਰਾਗ ਬੋਲਦੀਆਂ ਹਨ, ਉਹੋ ਧੁਨੀ ਇਸ ਖਿੱਚ ਵਿਚ ਹੈ। ਦੇਖੋ, 'ਖਿੰਚ ਤਨੀ'

**ਖੀਚਾ** [*ਕ੍ਰਿ: । ਹਿੰਦੀ*] ਖਿਚਿਆ। ਦੇਖੋ, 'ਬੀਚ ਨ ਖੀਚਾ'

**ਖਚੀਐ** [*ਕ੍ਰਿ: । ਸੰਸਕ੍ਰਿਤ, ਖਚਨੰ = ਜੜੇ ਜਾਣਾ । ਪੰਜਾਬੀ, ਖਚਨਾ*]

---

• ਮੁਸਲਮਾਨ ਪਾਤਸ਼ਾਹਾਂ ਦੇ ਸਮੇਂ ਰਣਵਾਸ ਵਿਚ ਮਰਦ ਨੌਕਰ ਉਹ ਰੱਖੇ ਜਾਂਦੇ ਸਨ ਜਿਨ੍ਹਾਂ ਨੂੰ ਖੱਸੀ ਕਰ ਲਿਆ ਜਾਂਦਾ ਸੀ, ਉਨ੍ਹਾਂ ਨੂੰ ਖ਼੍ਵਾਜਾ ਕਹਿੰਦੇ ਸਨ, ਇਹ 'ਖ਼੍ਵਾਜਾ' ਪਦ ਵਿਗੜ ਕੇ ਯਾ ਪੰਜਾਬੀ ਦਾ ਖੱਸੀ ਪਦ ਇਵੇਂ—ਖੁਸਰਾ—ਬਣ ਗਿਆ ਹੋਵੇ ਤਾਂ ਸੰਭਵ ਹੈ, ਪੰਜਾਬੀ ਖੱਸੀ ਪਦ ਦਾ ਮੂਲ ਅਰਬੀ ਪਦ ਖ਼ੱਸੀ, ਜਿਸਦੇ ਖ਼ਈਏ = (ਪਤਾਲੂ) ਕੱਢ ਦਿਤੇ ਗਏ ਹੋਣ, ਸੋ ਖੱਸੀ।

---

੧. ਬੋਲ ਚਾਲ ਵਿਚ 'ਰਾਹ ਖਹੜਾ' ਕੱਠਾ ਬੋਲਦੇ ਹਨ, ਓਥੇ ਖਹੜੇ ਤੋਂ ਅਰਥ ਰਸਤਾ ਹੀ ਹੈ, ਖਹੜਾ ਛੋਟੀ ਪਗ ਡੰਡੀ ਨੂੰ ਕਹਿੰਦੇ ਹਨ, ਤੇ 'ਖਹੜੇ' ਪੈ ਗਿਆ ਜਦ ਬੋਲਦੇ ਹਨ ਤਦ ਇਸ ਦਾ ਅਰਥ 'ਪਿਛੇ ਪੈ ਗਿਆ' ਹੁੰਦਾ ਹੈ।

੨. ਖਖੜੀ ਨਾਮ ਫੁਟ ਦਾ ਹੈ, ਜੋ ਆਪੇ ਫੁਟ ਪੈਂਦੀ ਹੈ। ਅੱਕ ਦਾ ਫਲ (ਅੰਬੀ) ਬੀ ਪੱਕ ਕੇ ਆਪੇ ਫੁਟ ਪੈਂਦਾ ਹੈ ਇਸ ਕਰਕੇ ਇਸ ਨੂੰ ਬੀ ਖਖੜੀ ਆਖਿਆ ਹੈ (ਪੈ ਹੋ ਕੇ ਜੋ ਖਿੜ ਪਵੇ)। ਪਰ ਪੰਜਾਬੀ ਵਿਚ ਖਰਬੂਜੇ ਨੂੰ ਬੀ ਕਈ ਵੇਰ ਖਖੜੀ ਕਹਿ ਦੇਂਦੇ ਹਨ ਤੇ ਹਿੰਦੀ ਵਿਚ 'ਕਕੜੀ' ਤਰ ਨੂੰ ਕਹਿੰਦੇ ਹਨ, ਉਸ ਦੇ ਖ਼ਿਆਲ ਤੇ ਤਰ ਨੂੰ ਬੀ ਪੰਜਾਬੀ ਖਖੜੀ ਬੋਲ ਲੈਂਦੇ ਹਨ।

ਖ਼ਚਤ ਹੋਈਏ, ਜੜੇ ਜਾਈਏ, ਰਚੇ ਰਹੀਏ, ਮਿਲੇ ਰਹੀਏ। ਯਥਾ— *'ਹਰਿ ਸੰਗਿ ਸੰਗਿ ਖਚੀਐ' (੧੨੨੯),* ਹਰੀ ਦੇ ਸੰਗੀਆਂ ਦੇ ਨਾਲ ਰਚੇ ਰਹੀਏ।

**ਖੰਚੋਤਾਣਿ** [*ਕ੍ਰਿ: । ਪੰਜਾਬੀ, ਖਿੱਚਣਾ ਤੇ ਤਾਣਨਾ ਤੋਂ। ਸੰਸਕ੍ਰਿਤ, ਖਿਦ੍ ਧਾਤੂ=ਦੁਖੀ ਹੋਣਾ*] ਦੁਵੱਲੀ ਆਪਣੇ ਪਾਸੇ ਖਿਚਣਾ, ਖਿਚਮ-ਖਿੱਚੀ, ਵਾਦ-ਵਿਵਾਦ, ਝਗੜਾ। ਯਥਾ—*'ਖਿੰਚੋਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ' (੭੫੧),* ਤਥਾ— *'ਖਿੰਚੋਤਾਣਿ ਕਰਹਿ ਬੇਤਾਲੇ' (੧੦੩੧),* (ਕਾਮਾਦਿ) ਭੂਤ ਆਪਣੀ ਵੱਲ ਖਿੱਚਦੇ ਹਨ।

**ਖਿੰਚਤਨੀ** [*ਕ੍ਰਿ: । ਦੇਸ਼ ਭਾਸ਼ਾ*] ਖਿੱਚ ਕੇ ਤਾਣੀ ਗਈ, ਭਾਵ ਦ੍ਰਿੜ੍ਹ ਪ੍ਰੀਤ ਹੋ ਗਈ ਹੈ। ਯਥਾ—*'ਐਸੀ ਮਾਧੋ ਖਿੰਚ ਤਨੀ' (੮੨੭)।*

**ਖਚਨਾ** [*ਕ੍ਰਿ: । ਦੇਖੋ, 'ਖਚੀਐ'*] ਜੜੇ ਜਾਣਾ, ਮਗਨ ਹੋਣਾ, ਰਚ ਜਾਣਾ। ਯਥਾ—*'ਸਤ ਸੰਗਤਿ ਸੇਤੀ ਮਨੁ ਖਚਨਾ' (੧੪੦੪),* ਸਤਿਸੰਗਤ ਵਿਚ ਮਨ ਨੂੰ ਖਚਿਤ ਕੀਤਾ ਹੈ।

**ਖੀਚਰੀ**[1] [*ਸੰ: । ਸੰਸਕ੍ਰਿਤ, ਕ੍ਰਿਸਰ:। ਪ੍ਰਾਕ੍ਰਿਤ, ਕਿਸਰੀ। ਪੰਜਾਬੀ, ਖਿਚੜੀ। ਦੇਸ਼ ਭਾਸ਼ਾ, ਖੀਚਰੀ*] ਦਾਲ ਤੇ ਚਾਵਲ ਰਲਾ ਕੇ ਰਿੱਧੇ ਹੋਏ। ਯਥਾ—*'ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ' (੧੩੭੪)।*

**ਖੇਚਰ** [*ਸੰ: । ਸੰਸਕ੍ਰਿਤ, ਖੇ=ਅਕਾਸ਼। ਚਰ=ਚਲਣ ਵਾਲਾ*]

੧. ਪੰਛੀ।

੨. ਬੱਦਲ।

੩. ਦੇਵਤਾ। ਯਥਾ—*'ਖੇਚਰ ਭੂਚਰ ਤੁਲਸੀ ਮਾਲਾ ਗੁਰਪਰਸਾਦੀ ਪਾਇਆ' (੬੭੩),* ਗੁਰੂ ਜੀ ਦੀ ਕ੍ਰਿਪਾ ਕਰਕੇ ਦੇਵਤਿਆਂ ਅਰ ਮਨੁੱਖਾਂ ਵਿਚ ਬ੍ਰਹਮ ਰੂਪ ਧਨ ਦੀ ਪ੍ਰਾਪਤੀ ਹੋਈ ਹੈ। ਅਥਵਾ ਗੁਰੂ ਦੀ ਕ੍ਰਿਪਾ ਕਰਕੇ ਖੇਚਰਾਂ ਭੂਚਰਾਂ ਵਿਚੋਂ ਜੋ ਸਾਰੇ ਪੂਰਣ ਹੈ (ਪਰਮੇਸ਼ਰ) ਪਾ ਲਿਆ। ਦੇਖੋ, 'ਭੂਚਰ', 'ਤੁਲਸੀ ਮਾਲਾ'

੪. ਹਠ ਯੋਗ ਵਿਚ ਦੋ ਮੁਦ੍ਰਾ ਦਾ ਨਾਮ ਖੇਚਰੀ ਭੂਚਰੀ ਹੈ। ਉਪਰਲੀ ਤੁਕ ਦਾ ਅਰਥ: ਖੇਚਰੀ ਭੂਚਰੀ, ਮੁਦ੍ਰਾ ਤੇ ਤੁਲਸੀ ਦੀ ਮਾਲਾ ਨੇ ਨਹੀਂ ਮਿਲਾਇਆ (ਪਰ) ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੋ ਗਿਆ ਹੈ (ਸੋ ਬ੍ਰਹਮ)।

**ਖਾਜ** [*ਸੰ: । ਪੰਜਾਬੀ, ਖਾਣਾ ਤੋਂ ਖਾਜ*] ਜੋ ਚੀਜ਼ ਖਾਣ ਯੋਗ ਹੋਵੇ, ਖਾਣਾ। ਯਥਾ—*'ਖਾਣਾ ਖਾਜੁ ਅਹਾਜੁ' (੧੨੪੩)।*

**ਖਾਜੈ** [*ਕ੍ਰਿ: । ਪੰਜਾਬੀ, ਖਾਣਾ ਤੋਂ ਖਾਜ*] ਖਾਈਐ। ਯਥਾ—*'ਦੇ ਖਾਜੈ ਆਖਿ ਗਵਾਈਐ' (੪੬੫),* ਅਨਾਥਾਂ ਨੂੰ ਦੇ ਕੇ ਖਾਈਏ (ਭੋਜਨ) ਤੇ ਕਹਿਣਾ (ਮੈਂ ਦਿਤਾ ਹੈ ਇਸ ਅਭਿਮਾਨ ਨੂੰ) ਦੂਰ ਕਰੀਏ।

**ਖਿੰਜੈ** [*ਕ੍ਰਿ: । ਦੇਸ਼ ਭਾਸ਼ਾ, ਖਿੰਜਨਾ=ਖਿਝਨਾ। ਸੰਸਕ੍ਰਿਤ, ਖਿਦ੍ ਧਾਤੂ ਹੈ, ਦੁਖੀ ਹੋਣਾ*] ਖਿਝਨਾ, ਗੁੱਸੇ ਹੋਣਾ। ਯਥਾ—*'ਗਰੀਬਾ ਉਪਰਿ ਜਿ ਖਿੰਜੈ ਦਾੜੀ' (੧੯੯),* ਜੋ ਦਾੜ੍ਹੀ ਗਰੀਬਾਂ ਉਤੇ ਖਿਝਦੀ ਹੈ। ਅਥਵਾ ਦਾੜ੍ਹੀ ਹੱਥ ਵਿਚ ਲੈ ਕੇ ਵੰਗਾਰ ਵਿਚ ਕਿਹਾ ਕਰਦੇ ਹਨ—ਤਕੜਾ ਹੋ ਮੈਂ ਤੇਰੀ ਖ਼ੂਬ ਖ਼ਬਰ ਲੈਸਾਂ। ਸੋ ਉਸ ਆਮ ਵਰਤਾਰੇ ਤੋਂ ਮੁਰਾਦ ਜਾਪਦੀ ਹੈ ਕਿ ਜੋ ਗਰੀਬਾਂ ਉਤੇ ਦਾੜ੍ਹੀ ਖਿਚ ਕੇ ਦਮ ਮਾਰ ਕੇ ਸਖ਼ਤੀ ਕਰਦਾ ਹੈ, ਉਹ ਦਾੜ੍ਹੀ ਸਾੜੀ ਜਾਏਗੀ। ਦਾੜ੍ਹੀ ਪੱਟਣੀ, ਦਾੜ੍ਹੀ ਸਾੜਨੀ, ਮੁਹਾਵਰਾ ਹੈ ਖ਼ੁਆਰ ਕਰਨ ਤੋਂ। ਇਹ ਵਾਕ ਸੁਲਹੀ ਪਰਥਾਇ ਉਚਾਰਿਆ ਹੈ।

**ਖੋਜੁ** [*ਕ੍ਰਿ: । ਸੰਸਕ੍ਰਿਤ, ਖੁਜ=ਚੁਗਨਾ। ਪੰਜਾਬੀ, ਖੋਜਨਾ, ਲੱਭਣਾ*]

੧. ਢੂੰਡ, ਢੂੰਡ ਕਰ। ਯਥਾ—*'ਬੰਦੇ ਖੋਜੁ ਦਿਲ ਹਰ ਰੋਜ' (੭੨੭)।*

੨. [*ਸੰ: । ਪੰਜਾਬੀ*] ਢੂੰਡ, ਪਤਾ। ਯਥਾ—*'ਮਿਲਿ ਸਤ ਸੰਗਤਿ ਖੋਜੁ ਦਸਾਈ' (੯੪)।*

੩. [*ਸੰ: । ਪੰਜਾਬੀ*] ਖੁਰ, ਖੁਰਾ, ਪੈਰਾਂ ਦਾ ਨਿਸ਼ਾਨ। ਯਥਾ—*'ਸਾਗਰੁ ਤਰਿਓ ਬਾਛਰ ਖੋਜ' (੮੯੯)।*

੪. ਪਿੱਛੇ। ਯਥਾ—*'ਹਮਰੈ ਖੋਜਿ ਪਰਹੁ ਮਤਿ ਕੋਈ' (੩੨੪),* ਸਾਡੇ ਪਿਛੇ ਕੋਈ ਨਾ ਪਵੇ।

੫. ਪੈਰ, ਚਰਨ। ਯਥਾ—*'ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ' (੫੨੦),* ਸੰਸਾਰ ਰੂਪ ਤਾਰੂ ਨਦੀ ਵਿਚ ਮੇਰਾ ਬੁਧੀ ਰੂਪ ਚਰਨ ਨਹੀਂ ਲੱਗਦਾ ਤੇ ਨਦੀ ਤਾਰੂ ਹੈ। ਸੰਭਾਵਨਾ ਹੈ ਕਿ ਤੁਰ ਕੇ ਅੱਪੜ ਨਹੀਂ ਸਕੀਦਾ ਤੇ ਤਰ ਸਕੀਦਾ ਨਹੀਂ, ਨਦੀ ਤਾਰੂ (ਬਹੁਤ ਪਾਣੀ ਵਾਲੀ) ਹੈ, ਤੇਰੀ ਮੁਹੱਬਤ ਦਾ ਤੁਲਹਾ ਬੇੜੀ ਹੈ, ਪਾਰ ਕਰਨ ਵਾਲਾ।

**ਖੋਜੀ** [*ਕ੍ਰਿ: । ਦੇਖੋ, 'ਖੋਜੁ'*] ਖੋਜ ਕਰਨੇ ਤੋਂ, ਭਾਲਣੇ ਤੋਂ। ਯਥਾ— *'ਖੋਜੀ ਉਪਜੈ ਬਾਦੀ ਬਿਨਸੈ' (੧੨੫੫),* ਖੋਜਦਿਆਂ ਤਾਂ ਲੱਭਦੀ ਹੈ ਤੇ ਝਗੜਦਿਆਂ ਗੁਆਚਦੀ ਹੈ। ਭਾਵਾਰਥ ਇਹ ਕਿ ਗਜਾਨੀ ਲੋਕ ਜੀਵਨ ਮੁਕਤ ਅਤੇ ਵਾਦੀ ਲੋਕ ਨਾਸ਼ ਹੋ ਜਾਂਦੇ ਹਨ।

**ਖੋਜੈ** [*ਕ੍ਰਿ: । ਦੇਖੋ, 'ਖੋਜੁ'*] ਢੂੰਡੇ, ਢੂੰਡ ਕਰੇ। ਯਥਾ—*'ਖੋਜੈ ਪਦੁ ਨਿਰਬਾਨਾ' (੨੧੯)।*

**ਖਿੰਜੋਤਾੜਾ**[1] [*ਸੰ: । ਪੰਜਾਬੀ, ਖਿੰਜਨਾ ਯਾ ਖਿੱਦਣਾ ਤੋਂ। ਸੰਸਕ੍ਰਿਤ ਖਿਦ ਧਾਤੂ ਹੈ=ਦੁਖੀ ਹੋਣਾ।*] ਦੁਵਲੀ ਆਪਣੇ ਪਾਸੇ ਖਿਚਣਾ ਕਸ਼ਮਕਸ਼, ਦੁਖੀ ਹੋਣਾ, ਚਿੰਤਾ ਰਹਿਣੀ। ਯਥਾ—*'ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ' (੧੦੯੮),* ਭਾਵ ਇੰਦ੍ਰੀਆਂ ਜਿਧਰ ਲਾਈਦੀਆਂ ਹਨ, ਓਧਰ ਹੀ ਲਗਦੀਆਂ ਹਨ ਮਨ ਨੂੰ ਆਪਣੀ ਆਪਣੀ ਖਿੱਚ ਨਾਲ ਦੁਖਿਤ ਨਹੀਂ ਕਰਦੀਆਂ।

**ਖਜੀਨਾ** [*ਸੰ: । ਫ਼ਾਰਸੀ, ਖ਼ਜ਼ੀਨਹ*] ਖ਼ਜ਼ਾਨਾ, ਗੋਲਕ, ਭੰਡਾਰ। ਯਥਾ—*'ਹਰਿ ਹਰਿ ਜਨ ਕੈ ਮਾਲੁ ਖਜੀਨਾ' (੨੬੫),* ਜਿਨ੍ਹਾਂ ਦੇ ਪਾਸ ਨਾਮ ਦਾ ਖ਼ਜ਼ਾਨਾ ਹੈ। ਅਥਵਾ ਹਰੀ ਦੇ ਹਰਿ ਜਨ ਅਰਥਾਤ ਭਗਤ ਹੀ ਨਾਮ ਦੇ ਖ਼ਜ਼ਾਨਾ ਹਨ।

**ਖਾਜੀਨਿਆ** [*ਸੰ: । ਫ਼ਾਰਸੀ, ਖ਼ਜ਼ੀਨਹ ਦਾ ਪੰਜਾਬੀ ਬਹੁ-ਬਚਨ*] ਖ਼ਜ਼ਾਨੇ। ਯਥਾ—*'ਸਚੁ ਤੇਰੇ ਖਾਜੀਨਿਆ' (੭੪੬)।*

**ਖਿਜਮਤ** [*ਸੰ: । ਅਰਬੀ, ਖ਼ਿਦਮਤ*] ਸੇਵਾ, ਟਹਿਲ। ਯਥਾ—*'ਹਉ ਬੰਦੀ ਪ੍ਰਿਅ ਖਿਜਮਤ ਦਾਰ' (੩੯੪),* ਮੈਂ ਦਾਸੀ ਪਿਆਰੇ ਦੀ ਟਹਿਲ ਵਾਲੀ ਹਾਂ।

**ਖਜੂਰੀ** [*ਸੰ: । ਸੰਸਕ੍ਰਿਤ, ਖਰਜੂਰ। ਪ੍ਰਾਕ੍ਰਿਤ, ਖੱਜੂਰ। ਪੰਜਾਬੀ, ਖਜੂਰ*] ਖਜੂਰ ਦਾ ਫਲ। ਯਥਾ—*'ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ' (੧੩੮੨),* ਸੰਤ ਰਬੀ ਖਜੂਰਾਂ ਰੂਪ ਹਨ ਜੋ ਪੱਕ ਗਈਆਂ ਹੋਣ ਤੇ ਮਾਖਿਓਂ ਦੀ ਵਗਦੀ ਨਦੀ ਵਾਂ (ਆਪਣੀ ਮਿਠਾਸ ਦਾ ਦਾਨ ਅਮੁਲ ਦੇ ਰਹੇ ਹਨ)।

---

੧. ਸੰਸਕ੍ਰਿਤ ਵਿਚ ਚੌਲ ਦਾਲ ਰਲਾ ਕੇ ਰਿੱਧੇ ਯਾ ਤਿਲ ਤੇ ਕਈ ਅਨਾਜ ਰਲਾ ਕੇ ਰਿਧੇ ਹੋਏ ਕ੍ਰਿਸਰ ਕਹੀਦੇ ਹਨ।

੧. ਪੰਜਾਬੀ 'ਤਾੜਾ' ਧੁਨੀਏ ਦਾ ਧਨੁਖ। ਪੰਛੀ ਉਡਾਉਣ ਲਈ ਬਾਗਾਂ ਵਿ ਫਟਕਾ ਬੰਨ੍ਹ ਛਡਦੇ ਹਨ ਜੋ ਖਿਚਿਆਂ ਖੜਾਕ ਕਰਦਾ ਹੈ, ਉਸ ਨੂੰ ਬੀ ਤਾ ਕਹਿੰਦੇ ਹਨ।

**ਟੁ** [*ਸੰਖ: ਵਾ: । ਸੰਸਕ੍ਰਿਤ, ਸ਼ਟ ਤੋਂ ਸ਼ਟਕ, ਉਸ ਤੋਂ ਸ਼ਟ = ਛੇ*] ਛੀ, ਛੇ, ਪੰਜ ਤੇ ਇਕ। ਯਥਾ—*'ਨਵ ਛਿਅ ਖਟ ਕਾ ਕਰੇ ਬੀਚਾਰ' (੧੨੩੭),* {ਨਵ} ਨੌ ਵਿਆਕਰਣ {ਛਿਅ} ਛੇ ਸ਼ਾਸਤ੍ਰ {ਖਟ} ਵੇਦ ਦੇ ਛੇ ਅੰਗ ਇਨ੍ਹਾਂ ਦਾ ਵਿਚਾਰ ਕਰੇ। ਤਥਾ—'ਖਟ ਰਸ', ਮਿੱਠਾ, ਖੱਟਾ, ਸਲੂਣਾ, ਕੌੜਾ, ਤਿੱਖਾ ਤੇ ਲਠੇ ਪਾਉਣਾ (ਜਾਮਨੂੰ ਵਰਗਾ)। ਤਥਾ—'ਖਟ ਸ਼ਾਸਤ੍ਰ', ਖਟ ਦਰਸ਼ਨ—ਨਯਾਯ, ਵੈਸ਼ੇਸ਼ਕ, ਮੀਮਾਂਸਾ, ਵੇਦਾਂਤ, ਸਾਂਖ੍ਯ, ਪਤੰਜਲ। ਦੇਖੋ, 'ਖਟ ਦਰਸਨ', 'ਖਟ ਦਰਸ'

ਤਥਾ—'ਖਟ ਕਰਮ', ਛੇ ਕਰਮ। ਯੱਗ ਕਰਨਾ ਕਰਾਉਣਾ, ਵਿਦ੍ਯਾ ਪੜ੍ਹਨਾ ਪੜ੍ਹਾਉਣਾ, ਦਾਨ ਦੇਣਾ ਲੈਣਾ। ਹੱਠ ਯੋਗ ਵਿਚ ਛੇ ਕਰਮ ਇਹ ਹਨ—੧. ਧੋਤੀ, ੨. ਬਸਤੀ, ੩. ਨੇਤੀ, ੪. ਤ੍ਰਾਟਕ, ੫. ਨਿਉਲੀ, ੬. ਕਪਾਲ ਭਾਤੀ। ਯਥਾ—*'ਨਿਉਲੀ ਕਰਮ ਖਟੁ ਕਰਮ ਕਰੀਜੈ' (੯੦੫),* ਵੈਸ਼ਨਵ ਧਰਮ ਦੇ ਖਟ ਕਰਮ[੧] ਇਹ ਹਨ—੧. ਇਸ਼ਨਾਨ, ੨. ਸੰਧਿਆ, ੩. ਜਪ, ੪. ਹੋਮ, ੫. ਅਤਿਥੀ ਪੂਜਾ, ੬. ਦੇਵ ਪੂਜਾ। ਯਥਾ—*'ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ' (੧੧੨੪),* ਤਥਾ—*'ਕਰਿ ਕਿਰਿਆ ਖਟੁ ਕਰਮ ਕਰੰਤਾ' (੧੧),* ਇਸੀ ਤਰ੍ਹਾਂ ਛੇ ਚਕ੍ਰ ਹਨ। ਯਥਾ—*'ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚਿ ਪਾਈ' (੩੩੯),* ਖਟ ਚੱਕਰ ਕਰਕੇ ਦੇਹ ਦੀ ਕੋਠੜੀ ਬੰਧੀ ਹੈ ਅਰ ਚੇਤਨ ਸਤਾ-ਰੂਪੀ ਸੁੰਦਰ ਵਸਤੂ ਇਸ ਵਿਚ ਰਖੀ ਹੈ। ਪੰਜ ਪ੍ਰਾਣ ਅਤੇ ਛੀਵਾਂ ਅੰਤਹਕਰਣ ਏਹ ਖਟ ਚੱਕਰ ਹਨ। ਯੋਗ ਵਿਦ੍ਯਾ ਵਾਲੇ ਮੂਲਾਧਾਰ ਤੋਂ ਨਾਭਿ, ਹਿਰਦਾ, ਕੰਠ, ਭਰਵਟਿਆਂ ਦੇ ਵਿਚਕਾਰ ਤੇ ਦਸਮ ਦੁਆਰ ਤੀਕ ਛੀ ਪਦਮ ਮੰਨਦੇ ਹਨ, ਜਿਨ੍ਹਾਂ ਨੂੰ ਚਕ੍ਰ ਕਹਿੰਦੇ ਹਨ। ਦੇਖੋ, 'ਚਕ੍ਰ ੧.'

ਯਥਾ—*'ਖਟੁ ਮਟੁ ਦੇਹੀ ਮਨੁ ਬੈਰਾਗੀ' (੯੦੩),* ਖਟ {ਮਟ} ਕੋਠੇ ਭਾਵ ਚਕ੍ਰਾਂ ਵਾਲੇ, ਦੇਹੀ ਤੋਂ ਮਨ ਵਿਰਕਤ ਹੋਇਆ ਹੈ। ਦੇਖੋ, 'ਖਟ ਲਖਣਾ', 'ਖਟ ਲਖਣ', 'ਖਾਟਗਾ'

**ਖਟੇ** [*ਕ੍ਰਿ: । ਪੰਜਾਬੀ, ਖਟਣਾ ਤੋਂ*] ਕਮਾਂਵਦਾ ਹੈ। ਯਥਾ—*'ਖਟੇ ਦੰਮ ਸਹੰਮੀ' (੧੪੧੨)।*

**ਖਾਟ**[੨] [*ਸੰ: । ਸੰਸਕ੍ਰਿਤ, ਖਟ੍ਵਾ। ਹਿੰਦੀ, ਖਾਟ। ਪੰਜਾਬੀ, ਖੱਟ*]

੧. ਮੰਜੀ। ਯਥਾ—*'ਖਾਟ ਮਾਂਗਉ ਚਉਪਾਈ' (੬੫੬)।*

੨. ਖੱਟਣਾ। ਦੇਖੋ, 'ਖਾਟ ਖਾਟਲੀ'

**ਖਾਟੀ** [*ਗੁ: । ਪੰਜਾਬੀ, ਖਟਾਂ ਤੋਂ*]

੧. ਖਾਰੇ ਦੇ ਉਲਟ ਸੁਆਦ, ਤੁਰਸ਼, ਖੱਟਾ।

੨. [*ਸੰਸਕ੍ਰਿਤ, ਕਟੁ ਤੇ ਖਾਟੀ*] ਕੌੜਾ। ਯਥਾ—*'ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ' (੨੨੫)।*

---

੧. ਇਕ 'ਖਟ ਕਰਮ ਹੋਰ' ਹਨ ਜੋ ਨਿੰਦਤ ਕਹੇ ਹਨ—ਸ਼ਾਂਤ, ਸਤੰਭਨ ਬਿਦ੍ਵੇਖ, ਉਚਾਰਨ ਮਾਰਨ।

੨. ਸ਼ਜਾਹਬਾਦ ਬਹਾਵਲ ਪੁਰ ਦੇ ਇਲਾਕੇ ਖਟ ਰੰਗੀਲ ਪਾਵਿਆਂ ਵਾਲੇ ਪਲੰਘ ਨੂੰ ਆਖਦੇ ਹਨ। ਪੰਜਾਬ ਦੇ ਬਾਜ਼ੇ ਇਲਾਕਿਆਂ ਵਿਚ ਖੱਟ ਦਾਜ ਨੂੰ ਕਹਿੰਦੇ ਹਨ। ਪੁਰਾਣਾ ਰਿਵਾਜ ਸੀ ਕਿ ਦਾਜ ਦਾ ਸਾਮਾਨ ਦਾਜ ਵਿਚ ਜਾਣ ਵਾਲੇ ਪਲੰਘ ਤੇ ਰਖਦੇ ਸਨ, ਜੋ ਵਧੇ ਹੇਠਾਂ ਧਰਦੇ ਸਨ; ਖਟ ਦਾ ਅਰਥ ਪਲੰਘ ਸੀ, ਪਰ ਏਸ ਸੰਬੰਧ ਕਰਕੇ ਖੱਟ ਦਾ ਅਰਥ ਦਾਜ ਹੋ ਗਿਆ ਹੈ। ਭਟ ਜੋ ਦਾਜ ਵੇਲੇ ਬੋਲਦਾ ਹੈ ਅਕਸਰ ਕਿਹਾ ਕਰਦਾ ਹੈ—ਖੱਟ ਕਾ ਤਤਕਰਾ ਕਰ ਧਿਆਨ ਸੁਣੀਏ, ਪਰ ਉਪਰਲੀ ਤੁਕ ਵਿਚ ਜੋ ਪਦ ਖਾਟ ਹੈ ਉਹ ਕਬੀਰ ਜੀ ਦਾ ਹੈ ਤੇ ਹਿੰਦੀ ਵਿਚ ਖਾਟ = ਮੰਜੀ ਹੈ।

**ਖੋਟ/ਖੋਟੀ** [*ਸੰ: । ਪੰਜਾਬੀ, ਖੋਟ। ਅਸਲ ਵਿਚ ਉਸ ਨੀਵੀਂ ਧਾਤ ਨੂੰ ਕਹਿੰਦੇ ਹਨ ਜੋ ਕੀਮਤੀ ਧਾਤ ਵਿਚ ਰਲਾਈ ਜਾਵੇ*] ਕਿਸੇ ਬੀ ਚੰਗੀ ਸ਼ੈ ਵਿਚ ਘਟੀਆ ਸ਼ੈ ਜੋ ਰਲਾਈ ਜਾਵੇ। ਇਸ ਤੋਂ ਖੋਟ ਦੇ ਆਮ ਅਰਥ ਦੂਸ਼ਣ ਹੋ ਗਏ ਹਨ, ਦੋਸ਼, ਰਲਾ। ਯਥਾ—*'ਖੋਟੁ ਨ ਕੀਚਈ' (੪੬੧)।* ਦੇਖੋ, 'ਖੋਟੇ ਪੂਠੋ ਰਾਲੀਐ'

ਤਥਾ—*'ਮਨਮੁਖ ਵਿਛੁੜੇ ਖੋਟੀ ਰਾਸਿ' (੭੯੬)।*

**ਖੋਟਾ**[੧] [*ਗੁ: । ਪੰਜਾਬੀ। ਦੇਖੋ, 'ਖੋਟ'*] ਬੁਰਾ, ਜੋ ਖਰਾ ਨਾ ਹੋਵੇ। ਦੇਖੋ, 'ਖੋਟੋ ਪੂਠੋ ਰਾਲੀਐ'

**ਖੋਟੇ** [*ਗੁ: । ਦੇਖੋ, 'ਖੋਟ'*] ਰਲੇ ਵਾਲੇ, ਖੋਟ ਵਾਲੇ, ਨਾ ਅਸਲੀ। ਯਥਾ—*'ਖੋਟੇ ਖਰੇ ਪਰਖੀਅਨਿ' (੭੮੯),* ਖਰੇ ਪਰਖੇ ਜਾਂਦੇ ਹਨ।

**ਖੋਟੋ** ਦੇਖੋ, 'ਖੋਟੋ ਪੂਠੋ ਰਾਲੀਐ'

**ਖਟਿਆ** [*ਕ੍ਰਿ: । ਪੰਜਾਬੀ, ਖੱਟਣਾ*] ਕਮਾਇਆ। ਯਥਾ—*'ਕਿਆ ਤੈ ਖਟਿਆ ਕਹਾ ਗਵਾਇਆ' (੭੯੨)।*

**ਖਟੀਆ** [*ਸੰ: । ਸੰਸਕ੍ਰਿਤ, ਖਟ੍ਵਾ। ਹਿੰਦੀ, ਖਾਟ ਦਾ ਲਘੁ ਵਾਚਕ। ਦੇਖੋ, 'ਖਾਟ'*]।

੧. ਪਲੰਘੀਰੀ, ਮੰਜੀ। ਯਥਾ—*'ਖਟੀਆ ਲੇ ਗਏ ਭਾਈ' (੪੭੮)।*

੨. [*ਪੰਜਾਬੀ, ਖਟੀ ਤੋਂ ਖਟੀਆਂ*] ਖੱਟੀ, ਕਮਾਈ, ਧਨ। ਯਥਾ—*'ਇਤਨ ਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੂ ਲੈ ਜਾਇ' (੧੧੨੪),* ਥੋੜੀ ਖੱਟੀ ਜੋ ਗੰਢ ਵਿਚ ਅਥਵਾ ਮਿੱਟੀ ਵਿਚ ਪਾ ਕੇ ਦੱਬੀ ਹੋਈ ਹੈ, ਨਾਲ ਕੁਝ ਨਹੀਂ ਜਾਵੇਗੀ। ਅਥਵਾ ਇਤਨੀ ਕੁ ਭਾਵ ਥੋੜੀ ਜੇਹੀ ਜੋ ਖੱਟੀ ਹੈ (ਨਕਦੀ) {ਗਠੀਆ} ਕਪੜਿਆਂ ਦੇ ਬੁਚਕੇ (ਮਟੀਆ) ਘਰ ਬਾਰ ਆਦਿਕ ਨਾਲ ਕੁਝ ਨਹੀਂ ਜਾਊ।

**ਖਟੀਐ** [*ਕ੍ਰਿ: । ਪੰਜਾਬੀ, ਖੱਟਣਾ = ਪੁਟਣਾ, ਕੱਢਣਾ*] ਕਢੀਦੀ ਹੈ, ਭਾਵ ਫੈਲ ਰਹੀ ਹੈ। ਦੁਹਾਈ ਪੈਂਦੀ ਹੈ ਨੂੰ 'ਦੋਹੀ ਖਟੀਐ' ਬੀ ਬੋਲਿਆ ਕਰਦੇ ਸਨ। ਯਥਾ—*'ਦੋਹੀ ਖਟੀਐ'* (ਲਹਿਣੇ ਦੀ) ਦੋਹੀ ਫੈਲ ਰਹੀ ਹੈ।

**ਖਟੂਆ** [*ਸੰਖ: ਵਾ: । ਦੇਖੋ, 'ਖਟ'*] ਛੀ। ਯਥਾ—*'ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ' (੧੩੮੯)।*

**ਖਟਾਈ** [*ਕ੍ਰਿ: । ਹਿੰਦੀ, ਖਟਾਨਾ ਤੋਂ*] ਟਿਕਦੇ ਹਨ, ਨਿਭ ਸਕਦੇ ਹਨ, ਸਮਾਉਂਦੇ ਹਨ। ਯਥਾ—*'ਏਕ ਗ੍ਰਿਹ ਮਹਿ ਦੁਇ ਨ ਖਟਾਂਈ'। (੧੩੪੭)*

**ਖੁਟਹਰ** [*ਗੁ: । ਦੇਖੋ, 'ਖੋਟ'*] ਖੋਟ ਵਾਲਾ[੨], ਖੋਟਾ। ਯਥਾ—*'ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ' (੮੧੫),* ਹੇ ਮਨ ਖੋਟੇ! ਤੂੰ ਵੱਡਾ ਉਨਮਤ ਹੈਂ, ਤੇਰਾ ਵਿਸਾਹ ਨਹੀਂ।

**ਖਾਟਿ ਖਾਟਲੀ** [*ਕ੍ਰਿ: । ਪੰਜਾਬੀ*] ਇਹ ਖੱਟਾਂ, ਉਹ ਖੱਟ ਲਵਾਂ।

**ਖਾਟੰਗਾ** [*ਗੁ: । ਸੰਸਕ੍ਰਿਤ, ਸ਼ਟ ਅੰਗ*] ਛੇ ਅੰਗ—ਦੋ ਲੱਤਾਂ, ਦੋ ਬਾਹਾਂ, ਇਕ ਸਿਰ, ਇਕ ਦੇਹ ਦਾ ਵਿਚਕਾਰਲਾ ਹਿੱਸਾ। ਯਥਾ—*'ਚਕ੍ਰ ਕਰਮ ਤਿਲਕ ਖਾਟੰਗਾ' (੧੩੦੫),* ਚਕ੍ਰ ਛਪਵਾਏ (ਦ੍ਵਾਰਕਾ ਦੇ) ਕਰਮ ਕਰੇ (ਛੇ ਪ੍ਰਕਾਰ ਦੇ) ਛੇ ਅੰਗਾਂ ਤੇ ਤਿਲਕ ਲਏ।

---

੧. ਸੰਸਕ੍ਰਿਤ ਖੋਟ (ਲੰਗੜਾ ਤੇ ਖੋਡਾ = ਦੂਸ਼ਣਾਂ ਵਾਲਾ ਹੋਣਾ) ਇਸ ਦਾ ਮੂਲ ਹੋ ਸਕਦਾ ਹੈ।

੨. ਜਿਵੇਂ ਸਿਧੇ ਪਦ ਨੂੰ ਹਰ (= ਵਾਲਾ) ਲਾਇਆਂ ਸਿਧਹਰ (= ਸਿੱਧੜ) ਬਣਦਾ ਹੈ ਤਿਵੇਂ ਖੁਟ + ਹਰ = ਖੁਟਹਰ।

**ਖਟਣ** [*ਕ੍ਰਿ: ਵਿ: । ਪੰਜਾਬੀ, ਖਟਣਾ ਤੋਂ*] ਕਮਾਵਣ ਦਾ, ਭਾਵ ਬੰਦਗੀ ਕਰਨ ਦਾ। ਯਥਾ—*'ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ' (੧੩੭੮)।*

**ਖਟੁ ਦਰਸ** [*ਵਿਸ਼ੇਸ਼ਣ। ਸੰਸਕ੍ਰਿਤ, ਸ਼ਟ ਦਰ੍ਸ਼ਨ*] ੧. ਛੀ ਸ਼ਾਸਤ੍ਰ। ਦੇਖੋ, 'ਖਟ ਦਰਸਨ ੧.'

੨. ਛੇ ਭੇਖ। ਦੇਖੋ, 'ਖਟ ਦਰਸਨ ੨.'। ਯਥਾ—*'ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ' (੧੧੦੦)।*

**ਖਟ ਦਰਸਨ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਸ਼ਟ ਦਰ੍ਸ਼ਨ*]

੧. ਛੇ ਸ਼ਾਸਤ੍ਰ—ਸਾਂਖ, ਯੋਗ, ਵੇਦਾਂਤ, ਵੈਸ਼ੇਸ਼ਕ, ਨਯਾਯ, ਮੀਮਾਂਸਾ।

੨. ਛੀ ਭੇਖ—੧. ਜੰਗਮ, ੨. ਜੈਨੀ, ੩. ਸੰਨਯਾਸੀ, ੪. ਬੈਰਾਗੀ, ੫. ਬੈਸਨੋ, ੬. ਜੋਗੀ। ਯਥਾ—*'ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ' (੧੩੭੫)।*

**ਖਟਾਨਾ** [*ਕ੍ਰਿ: । ਦੇਖੋ, 'ਖਟਈ'*] ਸਮਾਉਣਾ, ਮਿਲ ਜਾਣਾ। ਯਥਾ—*'ਜਿਉ ਜਲ ਮਹਿ ਜਲੁ ਆਇ ਖਟਾਨਾ' (੨੭੮)।*

**ਖਟਾਨੀ** [*ਕ੍ਰਿ: । ਦੇਖੋ, 'ਖਟਾਈ'*] ਸਮਾਈ, ਲਗੀ। ਯਥਾ—*'ਜਨ ਕੀ ਧੂਰਿ ਮਨ ਮੀਠ ਖਟਾਨੀ' (੧੯੯)*, ਦਾਸਾਂ ਦੀ ਧੂੜ ਮਨ ਨੂੰ ਮਿਠੀ ਲੱਗੀ।

**ਖੋਟੇ ਪੂਠੋ ਰਾਲੀਐ** [*ਵਰ: ਵਾ: । ਪੰਜਾਬੀ*] ਖੋਟਾ ਆਦਮੀ ਪੁਠਾ ਕਰਕੇ (ਨਰਕਾਂ ਵਿਖੇ) ਰੁਲਾਈਦਾ ਹੈ ਜਾਂ ਸੱਟੀਦਾ ਹੈ।

**ਖਟੋਲਾ** [*ਸੰ: । ਸੰਸਕ੍ਰਿਤ, ਖਟ੍ਵਾ। ਹਿੰਦੀ, ਖਾਟ। ਸਿੰਧੀ, ਖਟੋਲਾ। ਦੇਖੋ, 'ਖਾਟ'*] ਮੰਜਾ। ਯਥਾ—*'ਚਿੰਤ ਖਟੋਲਾ ਵਾਣੁ ਦੁਖੁ' (੧੩੭੯)।*

**ਖਟੋਲੀ** [*ਸੰ: । ਦੇਖੋ, 'ਖਟੋਲਾ'*] ਪਲੰਘੀਰੀ, ਖਟੋਲਾ ਦਾ ਨਿਮ੍ਰਵਾਚੀ ਪਿਆਰ ਲਈ। ਯਥਾ—*'ਅਤਿ ਨੀਕੀ ਮੇਰੀ ਬਨੀ ਖਟੋਲੀ' (੮੨੨)*, ਭਾਵ ਅੰਤਸ਼ਕਰਣ ਰੂਪ ਸੇਜ ਅਤਿ ਸ਼ੋਭਨੀਕ ਬਣ ਗਈ ਹੈ।

**ਖਾਟਲੀ** ਦੇਖੋ, 'ਖਾਟ ਖਾਟਲੀ'

**ਖਟਲਖਣ** [*ਸੰਖ: ਵਾ: । ਸੰਸਕ੍ਰਿਤ, ਖਟ+ਲੱਕਸ਼ਣ*] ਛੇ ਲਖਣ, ਛੀ ਚਿੰਨ੍ਹ, ਛੀ ਨਿਸ਼ਾਨੀਆਂ। ਯਥਾ—*'ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ' (੧੩੫੭)*, ਇਸੇ ਸ਼ਲੋਕ ਵਿਚ ਛੇ ਲਖਣ ਗੁਰੂ ਜੀ ਨੇ ਗਿਣੇ ਹਨ, ਜੋ ਏਹ ਹਨ :

੧. ਪਰਮੇਸ਼ਰ ਦੇ ਨਾਮ ਦਾ ਸਿਮਰਨ ਤੇ ਸਾਰੇ ਪੂਰਨ ਦਾ ਧਿਆਨ।

੨. ਦੁਖ ਸੁਖ ਦਾ ਸਮਗਯਾਨ ਤੇ ਨਿਰਦ੍ਵੈਤਾ।

੩. ਸਾਰੇ ਜੀਵਾਂ ਤੇ ਦਯਾਲਤਾ, ਪੰਜ ਕਾਮ ਦੋਖਾਂ ਦਾ ਰੋਕਣਾ।

੪. ਗੋਪਾਲ ਦੇ ਕੀਰਤਨ ਦਾ ਭਜਨ ਕਰਨਾ ਤੇ ਮਾਇਆ ਤੋਂ ਅਲੇਪ ਰਹਿਣਾ।

੫. ਮਿਤ੍ਰ ਸ਼ਤ੍ਰ ਨੂੰ ਇਕੋ ਜਿਹਾ ਉਪਦੇਸ਼ ਦੇਣਾ ਤੇ ਭਗਵੰਤ ਭਗਤੀ ਵਿਚ ਭਾਵਨਾ ਹੋਣੀ।

੬. ਪਰਾਈ ਨਿੰਦਾ ਕੰਨੀਂ ਨਾ ਸੁਣਨੀ ਤੇ ਆਪਾ ਭਾਵ ਤਿਆਗ ਕੇ ਸਾਰਿਆਂ ਦੀ ਚਰਨ ਧੂੜ ਹੋਣਾ।

**ਖਡ**[1] [*ਸੰ: । ਖੁਡ ਦਾ ਲਹਿੰਦੀ ਬੋਲੀ ਵਿਚ ਰੁਪਾਂਤ੍ਰ*] ਖੁਡ ਵਿਚ, ਛੋਟੇ ਸੁਰਾਖ ਵਿਚ। ਯਥਾ—*'ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ' (੧੨੮੬)।* ਦੇਖੋ, 'ਤਿਕਲ'

---

੧. ਪਹਾੜ ਵਿਚ ਖੱਡ ਉਸ ਢਲਾਨ ਨੂੰ ਕਹਿੰਦੇ ਹਨ, ਜਿਸ ਵਿਚ ਪਾਣੀ ਢਲ ਕੇ ਵਗਦਾ ਹੈ।

**ਖਾਂਡੁ** [*ਸੰ: । ਦੇਖੋ, 'ਖੰਡ'*] ਖੰਡ। ਯਥਾ—*'ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ' (੧੩੭੭)*, ਪਰਮਾਤਮਾ ਰੂਪੀ ਖੰਡ ਸੰਸਾਰ ਰੂਪੀ ਰੇਤ ਵਿਚ ਖਿੰਡ ਰਹੀ ਹੈ।

**ਖੂੰਡੀ** [*ਸੰ: । ਪੰਜਾਬੀ*] ਮੁੜੇ ਮੂੰਹ ਵਾਲੀ ਸੋਟੀ, ਉਹ ਡੰਡਾ ਜਿਸ ਨਾਲ ਬੱਚੇ ਗੇਂਦ ਨਾਲ ਖੇਡਦੇ ਹਨ, ਖਿੱਦੋ ਖੂੰਡੀ ਦੀ ਖੇਡ। ਯਥਾ—*'ਖੂੰਡੀ ਦੀ ਖੇਡਾਰੀ' (੩੨੨)*, ਇਸ ਤੋਂ ਮੁਰਾਦ ਹੈ, ਸੰਸਾਰੀ ਖੇਲਾਂ ਵਿਚ ਰੱਤਾ ਹੋਇਆ ਪਰਮਾਰਥਕ, ਉਚੇ ਕ੍ਰਿਸ਼ਮਿਆਂ ਕਰਨ ਦੇ ਦਮਗਜੇ ਮਾਰਦਾ ਹੈ।

**ਖੇਡ** [*ਸੰ: । ਸੰਸਕ੍ਰਿਤ, ਖੇਲਨੰ। ਪੰਜਾਬੀ, ਖੇਲਣਾ, ਇਸ ਤੋਂ ਖੇਲ ਤੇ ਖੇਡ*] ਖੇਲ, ਕ੍ਰੀੜਾ। ਯਥਾ—*'ਚਉਥੈ ਪਿਆਰਿ ਉਪੰਨੀ ਖੇਡ' (੧੩੭)*, ਚੌਥੀ (ਹਾਲਤ ਇਹ ਹੁੰਦੀ ਹੈ) ਕਿ ਖੇਲ ਵਿਚ ਜੀਵ ਦਾ ਪਿਆਰ ਪੈਦਾ ਹੁੰਦਾ ਹੈ।

**ਖੰਡ** [*ਸੰ: । ਸੰਸਕ੍ਰਿਤ, ਖੰਡ: । ਪੰਜਾਬੀ, ਖੰਡ। ਹਿੰਦੀ, ਖਾਂਡ। ਪੰਜਾਬੀ ਖੰਡ ਤੋਂ ਫ਼ਾਰਸੀ ਵਾਲਿਆਂ ਕੰਦ ਬਣਾਇਆ ਤੇ ਉਨ੍ਹਾਂ ਤੋਂ ਅਰਬੀ ਵਾਲਿਆਂ ਕੰਦ ਅਰਬੀ ਪਦ ਘੜਿਆ। ਅੰਗ੍ਰੇਜ਼ੀ ਵਿਚ ਕੈਂਡੀ ਪਦ ਫੇਰ ਇਸੇ ਅਰਬੀ ਪਦ ਤੋਂ ਬਣਾਇਆ ਹੈ*]

੧. ਰਾਬ ਤੇ ਸੀਰੇ ਤੋਂ ਸਾਫ਼ ਕੀਤੀ ਹੋਈ ਖੁਸ਼ਕ ਮਿਠਾਸ, ਜੋ ਦਾਣੇ ਯਾ ਧੂੜੇ ਦੀ ਸ਼ਕਲ ਵਿਚ ਹੁੰਦੀ ਹੈ। ਯਥਾ—*'ਸਕਰ ਖੰਡੁ ਨਿਵਾਤ ਗੁੜੁ' (੧੩੭੯)*, ਸ਼ਕਰ ਧੂੜ ਵਾਂਙ ਹੈ, ਪਰ ਉਹ ਸੀਰੇ ਤੋਂ ਮੂਲੋਂ ਸਾਫ਼ ਨਹੀਂ ਹੁੰਦੀ ਤੇ ਗੁੜ ਵਿਚ ਸੀਰਾ ਸ਼ਕਰ ਸੱਭੋ ਕੁਛ ਹੁੰਦਾ ਹੈ। ਖੰਡ ਉਹ ਹੈ ਜਿਸ ਵਿਚੋਂ ਸੀਰਾ ਲਗਪਗ ਨਿਕਲ ਕੇ ਬਾਕੀ ਚਿੱਟੀ ਧੂੜੇ ਵਰਗੀ ਯਾ ਦਾਣੇਦਾਰ ਰਹਿ ਜਾਂਦੀ ਹੈ। ਖੰਡ ਨੂੰ ਹੋਰ ਸਾਫ਼ ਕਰਕੇ ਤੇ ਰਿਹਾ ਖਿਹਾ ਸੀਰਾ ਚੁਆ ਕੇ ਤਵੀ ਵਿਚ ਪਾ ਸੁਕਾਂਦੇ ਹਨ, ਉਹ ਨਬਾਤ (ਮਿਸ਼ਰੀ) ਹੈ।

੨. [*ਸੰਸਕ੍ਰਿਤ, ਖੰਡ:*] ਹਿੱਸਾ, ਦੁਨੀਆ ਦੇ ਹਿੱਸੇ ਜੋ ਨੌਂ ਯਾ ਸਤ ਮੰਨੀਦੇ ਹਨ। ਕਈ ਵੇਰ ਇਕ ਇਕ ਦੀਪ ਦੇ ਨੌਂ ਖੰਡ ਦੱਸਦੇ ਹਨ।

**ਖੰਡਾ/ਖੰਡੇ** [*ਸੰ: । ਸੰਸਕ੍ਰਿਤ, ਖਨ=ਚੀਰਨਾ ਤੇ ਖੰਡ=ਟੁਕੜੇ ਟੁਕੜੇ ਕਰਨਾ*] ੧. ਜੋ ਟੁਕੜੇ ਟੁਕੜੇ ਕਰੇ, ਇਕ ਪ੍ਰਕਾਰ ਦੀ ਤਲਵਾਰ ਹੈ, ਜੋ ਸਿਧੀ ਹੁੰਦੀ ਹੈ ਤੇ ਦੋਧਾਰੀ ਹੁੰਦੀ ਹੈ। ਯਥਾ—*'ਖੰਡੇ ਧਾਰ ਗਲੀ ਅਤਿ ਭੀੜੀ' (੧੦੨੮)*, ਈਸ਼੍ਵਰ ਦੀ ਗਲੀ ਖੰਡੇ ਦੀ ਧਾਰ ਵਤ ਤਿਖੀ ਅਰ ਭੀੜੀ ਹੈ।

੨. [*ਕ੍ਰਿ: । ਸੰਸਕ੍ਰਿਤ, ਖੰਡਨ=ਤੋੜਨਾ*] ਟੁਕੜੇ ਟੁਕੜੇ ਕੀਤੇ, ਤੋੜੇ। ਯਥਾ—*'ਜਪ ਤਪ ਸੰਜਮ ਤਮੁ ਖੰਡੇ' (੮੧੫)*, ਟੁਕੜੇ ਟੁਕੜੇ ਕੀਤੇ। ਤਥਾ—*'ਖੰਡਲ ਖੰਡਾ ਹੇ' (੧੩)*, ਸਾਰਾ ਹੀ ਤੋੜਿਆ ਹੈ।

**ਖਿੰਡੀਆ** [*ਕ੍ਰਿ: । ਪੰਜਾਬੀ, ਖਿੰਡਣਾ ਤੋਂ*] ਖਿਲਰੀਆਂ, ਮੁੰਤਸ਼ਿਰ ਹੋਈਆਂ। ਯਥਾ—*'ਮਨ ਕੀਆ ਮਤੀ ਖਿੰਡੀਆ' (੧੪੫)।*

**ਖੰਡਸਿ** [*ਕ੍ਰਿ: । ਸੰਸਕ੍ਰਿਤ, ਖੰਡਨੰ=ਤੋੜਨਾ*] ਤੋੜਦਾ ਹੈ, ਦੂਰ ਕਰਦਾ ਹੈ। ਯਥਾ—*'ਕਾਹੇ ਨ ਖੰਡਸਿ ਅਵਗਨੁ ਮੇਰਾ' (੪੭੮)।*

**ਖੂੰਡਹਿ** [*ਕ੍ਰਿ: । ਪੰਜਾਬੀ, ਠੂੰਗਨਾ (=ਚੁੰਝਾਂ ਮਾਰਨੀਆਂ) ਦਾ ਰੂਪਾਂਤਰ*] ਖੋਦਨਾ, ਠੂੰਗੇ ਮਾਰਨਾ। ਯਥਾ—*'ਤਲੀਆਂ ਖੂੰਡਹਿ ਕਾਗ' (੧੩੮੨)*, ਕਾਂ ਤਲੀਆਂ ਨੂੰ ਚੁੰਝਾਂ ਮਾਰ ਕੇ (ਮਾਸ ਕੱਢਦੇ ਹਨ)।

**ਖੰਡਣੰ** [*ਗੁ: । ਸੰਸਕ੍ਰਿਤ, ਖੰਡਨੰ=ਤੋੜਨਾ*] ਦੂਰ ਕਰਨ ਵਾਲਾ। ਯਥਾ—*'ਖੰਡਣੰ ਕਲਿ ਕਲੇਸਹ' (੭੦੬)*, ਕਲਪਣਾ ਤੇ ਕਲੇਸ਼ਾਂ ਦੇ ਦੂਰ ਕਰਨ ਵਾਲਾ।

**ਖੰਡਿਤ**[1] *[ਗੁ: । ਸੰਸਕ੍ਰਿਤ, 'ਖੰਡਨੰ' ਤੋਂ ]*

੧. ਟੁੱਟੀ ਹੋਈ।

੨. ਜੋ ਲਗਾਤਾਰ ਨਾ ਹੋਵੇ, ਨਾਗਾਫਲੀ ਦੀ ਨੀਂਦ। ਉਹ ਨੀਂਦ ਜਿਸ ਵਿਚ ਬੇਹੋਸ਼ੀ ਦੂਰ ਹੋ ਜਾਵੇ ਤੇ ਸਾਵਧਾਨਤਾ ਪ੍ਰਾਪਤ ਹੋਵੇ। ਯਥਾ—*'ਖੰਡਿਤ ਨਿਦ੍ਰਾ ਅਲਪ ਅਹਾਰੰ' (੯੩੯)।*

**ਖੰਡਨ** *[ਗੁ: । ਸੰਸਕ੍ਰਿਤ, ਖੰਡਨੰ = ਤੋੜਨਾ ਤੋਂ ]* ਨਾਸ਼ ਕਰਨ ਵਾਲੀ। ਯਥਾ—*'ਹਮ ਪਾਪੀ ਤੁਮ ਪਾਪ ਖੰਡਨ' (੬੧੩)।*

**ਖੰਡਲ** *[ਸੰ: । ਸੰਸਕ੍ਰਿਤ, ਖੰਡ = ਦੇਸ਼ । ਲ, ਸ੍ਵਾਰਥ ਪ੍ਰਤੇ ]* ਸਮੂਹ, ਸਾਰਾ ਹੀ। ਯਥਾ—*'ਖੰਡਲ ਖੰਡਾ ਹੈ' (੧੩)*, (ਜੋ ਨਗਰ ਕਾਮ ਕ੍ਰੋਧ ਦਾ ਵਸ ਰਿਹਾ ਸੀ ਉਹ) ਸਾਰਾ ਹੀ ਤੋੜ ਦਿਤਾ ਹੈ।

**ਖੰਡਲੀ** *[ਸੰ: । ਸੰਸਕ੍ਰਿਤ, ਖੰਡਨੰ ਤੋਂ ਖੰਡ । ਲੀ, ਪੰਜਾਬੀ ਪ੍ਰਤੇ ]* ਨਾਸ਼ ਕਰਨ ਵਾਲੀ। ਯਥਾ—*'ਪਾਪ ਖੰਡਲੀ' (੧੩੨੨)।*

**ਖੁੰਢਾ** *[ਸੰ: । ਪੰਜਾਬੀ, ਖੁੰਢ ਦਾ ਬਹੁ-ਬਚਨ ]* ਵੇਲਨੇ ਕਮਾਦ ਪੀੜਨ ਦੇ। ਯਥਾ—*'ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ' (੧੪੩)।*

**ਖਾਣਿ/ਖਾਣੁ** *[ਸੰ: । ਸੰਸਕ੍ਰਿਤ, ਖਾਨਿ । ਪ੍ਰਾਕ੍ਰਿਤ, ਖਾਣੀ*[2] *। ਪੰਜਾਬੀ, ਖਾਣ ]* ੧. (ਲੋਹਾ ਤਾਂਬਾ ਧਾਤੂ ਆਦਿਕ) ਦੀ ਖਾਣ, ਜਿਥੋਂ ਕੋਈ ਧਾਤੂ ਨਿਕਲੇ।

੨. ਉਤਪਤੀ ਦਾ ਮੂਲ ਤ੍ਰੀਕਾ, ਜੋ ਚਾਰ ਗਿਣੀਦੇ ਹਨ : ਅੰਡਜ = ਜੋ ਅੰਡਿਆਂ ਤੋਂ ਉਤਪਤ ਹੋਵੇ, ਜੈਸੇ ਪੰਛੀ। ਜੇਰਜ = ਜੋ ਜੇਰ ਤੋਂ ਨਿਕਲੇ, ਜੈਸੇ ਚੁਪਾਏ, ਆਦਮੀ। ਸੇਤਜ = ਜੋ ਉਪਰਲੇ ਦੋਹਾਂ ਤ੍ਰੀਕਿਆਂ ਤੋਂ ਤਿੰਨ ਤ੍ਰੀਕੇ ਨਾਲ ਉਪਜੇ, ਜੈਸੇ ਡੱਡੂ। ਉਤਭੁਜ = ਜਿਸਦਾ ਮੂਲ ਜ਼ਿਮੀਂ ਵਿਚ ਰਹੇ ਤੇ ਸ਼ਾਖਾਂ ਉਪਰ ਨੂੰ ਹੋਣ। ਇਸ ਵਿਚ ਸਾਰੀ ਬਨਸਪਤੀ ਸ਼ਾਮਲ ਹੈ।

੩. *[ਸੰ: । ਪੰਜਾਬੀ, ਖਾਣਾ ਤੋਂ ]* ਭੋਜਨ, ਖਾਣ ਦੀ ਵਸਤੂ। ਯਥਾ—*'ਦਿਤਾ ਪੈਨਣੁ ਖਾਣੁ' (੬੧੯)।*

**ਖਾਣਾ** *[ਕ੍ਰਿ: । ਪੰਜਾਬੀ । ਸੰਸਕ੍ਰਿਤ, ਖਾਦਨ । ਪ੍ਰਾਕ੍ਰਿਤ, ਖਾਅਨ । ਪੰਜਾਬੀ, ਖਾਣਾ ]* ਖਾਣਾ, ਛਕਣਾ, ਭੋਜਨ ਕਰਨਾ। ਯਥਾ—*'ਹੋਰੁ ਖਾਣਾ ਖੁਸੀ ਖੁਆਰੁ' (੧੬)।*

**ਖਿਣ** *[ਕ੍ਰਿ: ਵਿ: । ਸੰਸਕ੍ਰਿਤ, ਕਸ਼ਣ ]* ਬਹੁਤ ਥੋੜਾ ਸਮਾਂ, ਅੱਖ ਪਲਕਾਰੇ ਜਿੰਨਾ ਵੇਲਾ।

**ਖੀਣ** *[ਗੁ: । ਸੰਸਕ੍ਰਿਤ, ਕਸ਼ੀਣ ]* ੧. ਨਾਸ, ਘਸ ਘਸ ਕੇ ਨਾਸ਼ ਹੋਣਾ। ੨. ਦੁਖੀ, ਕਮਜ਼ੋਰ। ਯਥਾ—*'ਬਿਰਧਿ ਭਇਆ ਤਨੁ ਖੀਣੁ (੭੬)।* ਦੇਖੋ, 'ਖੀਣ ਸਮਏ'

**ਖੀਣਉ** *[ਕ੍ਰਿ: । ਸੰਸਕ੍ਰਿਤ, ਕਸ਼ੀਣ । ਪੰਜਾਬੀ, ਖੀਣਉ ]* ਨਾਸ਼ ਹੁੰਦੇ। ਯਥਾ—*'ਪੰਜਿ ਸਿਧੁ ਪੈਤੀਸ ਨ ਖੀਣਉ' (੧੩੯੪)।*

**ਖੀਣ ਸਮਏ** *[ਵਿਸ਼ੇਸ਼ਣ ਵਿਸ਼ੇਸ਼ । ਦੇਖੋ, 'ਖੀਣ' । ਸੰਸਕ੍ਰਿਤ, ਸਮਯ: ]* (ਬਲ ਦੇ) ਨਾਸ਼ ਵੇਲੇ, ਭਾਵ ਬੁਢਾਪੇ ਵੇਲੇ। ਯਥਾ—*'ਸਰੀਰ ਸ੍ਵਸਥ ਖੀਣ ਸਮਏ' (੧੩੫੮)।*

**ਖੀਣੰਤ** *[ਕ੍ਰਿ: । ਸੰਸਕ੍ਰਿਤ, ਕਸ਼ੀਣੰ । ਅੰਤ ]* (ਬਲ) ਤਾਂ ਨਾਸ਼ ਹੋ ਜਾਂਦਾ ਹੈ। ਯਥਾ—*'ਖੀਣੰਤ ਬਲਨੰ' (੧੩੫੪)।*

**ਖਤੁ** *[ਸੰ: । ਅਰਬੀ, ਖ਼ਤ = ਹਰ ਲਿਖੀ ਹੋਈ ਸ਼ੈ ]* ੧. ਪਟਾ, ਲਿਖਤੀ ਸਬੂਤ ਮਾਲਕੀ ਦਾ। ਯਥਾ—*'ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ ਕਿਸੈ ਕਾ ਖਤੁ ਨਾਹੀ' (੮੫੩)।*

੨. *[ਪੰਜਾਬੀ, ਖਾਤਾ ]* ਪਾਪਾਂ ਯਾ ਕਰਜ਼ੇ ਦੇ ਹਿਸਾਬ ਦੀ ਲਿਖਤ, ਪਾਪਾਂ ਦੇ ਲੇਖੇ ਦਾ ਪਤ੍ਰਾ, ਕਰਮ ਪਤ੍ਰੀ। ਯਥਾ—*'ਨਾ ਹਰਿ ਭਜਿਓ ਨ ਖਤੁ ਫਟਿਓ' (੧੩੭੫)।*

**ਖਤਾ/ਖਤੇ** *[ਸੰ: । ਅਰਬੀ, ਖ਼ਤਾ = ਉਹ ਭੁੱਲ ਦਾ ਕੰਮ ਜੋ ਅਨਜਾਣੇ ਹੋ ਜਾਏ। ਖਤੇ, 'ਖ਼ਤਾ' ਦਾ ਪੰਜਾਬੀ ਬਹੁ-ਬਚਨ ਹੈ ]* ਭੁੱਲ, ਗ਼ਲਤੀ, ਪਾਪ। ਯਥਾ—*'ਜੋ ਕਿਛੁ ਬੋਲੀਐ ਸਭੁ ਖਤੋ ਖਤਾ' (੩੫੧)*, ਤਥਾ—*'ਅਸੀ ਖਤੇ ਬਹੁਤੁ ਕਮਾਵਦੇ' (੧੪੧੬)।*

**ਖਾਤ** *[ਸੰ: । ਸੰਸਕ੍ਰਿਤ ]* ੧. ਟੋਆ, ਖਾਤਾ। ਯਥਾ—*'ਦੁਨੀਆ ਲਬਿ ਪਇਆ ਖਾਤ ਅੰਦਰਿ' (੧੦੨੦)*, ਭਾਵ ਦੁਨੀਆ ਦੇ ਲਬ ਕਰਕੇ ਮੋਹ ਦੇ ਟੋਏ ਵਿਚ ਪਿਆ।

੨. *[ਕ੍ਰਿ: । ਪੰਜਾਬੀ, ਖਾਣਾ ਤੋਂ ]* ਖਾਂਦਿਆਂ। ਯਥਾ—*'ਖਾਤ ਪੀਤ ਖੇਲਤ ਹਸਤ' (੧੮੮)।*

**ਖਾਤਾ** *[ਕ੍ਰਿ: । ਦੇਖੋ, 'ਖਾਇਆ' ]* ਖਾਂਦਾ ਹੈ, ਮੁਕਾਂਦਾ ਹੈ। ਯਥਾ—*'ਸਾਧ ਸੰਗਿ ਗੁਣ ਗਾਇਆ ਸਭਿ ਦੋਖਹ ਖਾਤਾ' (੩੧੯)।*

**ਖਾਤੀ** *[ਸੰ: । ਸੰਸਕ੍ਰਿਤ, ਖਾਤ (=ਪੁੱਟਣਾ । ਉਕੇਰਨਾ) ਤੋਂ । ਹਿੰਦੀ, ਖਾਤੀ ]* ਤਿਖਾਣ। ਯਥਾ—*'ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ' (੮੭੧)*, ਭਾਵ ਨਾ ਇਹ ਉਚ ਜਾਤ ਔਰ ਨਾ ਨੀਚ ਜਾਤ ਹੈ। ਦੇਖੋ, 'ਖਾਤੀ ਟੋਐ'

**ਖੇਤ/ਖੇਤੀ** *[ਸੰ: । ਸੰਸਕ੍ਰਿਤ, ਕਸ਼ੇਤ੍ਰ ]* ੧. ਪੈਲੀ ਭਾਵ ਹਿਰਦਾ। ਯਥਾ—*'ਖੇਤਿ ਮਿਆਲਾ ਉਚੀਆ ਘਰੁ ਉਚਾ ਨਿਰਣਉ' (੫੧੭)*, ਜਿਸ ਰਿਦ-ਰੂਪ ਖੇਤ ਦੀਆਂ {ਮਿਆਲਾਂ} ਸ਼ਰਧਾ ਰੂਪ ਵੱਟਾਂ {ਉਚੀਆਂ} ਦ੍ਰਿੜ੍ਹ ਹਨ। {ਘਰ ਉਚਾ} ਬੱਦਲ ਵਤ ਸੰਬੰਧੀ ਜਲ ਉਥੇ ਹੀ ਨਿਰਣਉ ਕਹੀਏ ਟਿਕਦਾ ਹੈ, ਭਾਵ ਇਹ ਕਿ ਗੁਰੂ ਬਦਲ ਦਾ ਉਪਦੇਸ਼ ਰੂਪ ਜਲ ਪੱਕਾ ਰਹਿੰਦਾ ਹੈ। ਤਥਾ—ਦੂਜਾ ਦ੍ਰਿਸ਼ਟਾਂਤ ਅਗੇ ਲਿਖਿਆ ਹੈ। ਯਥਾ—*'ਮਹਲ ਭਗਤੀ ਘਰਿ ਸਰੈ ਸਜਣ ਪਾਹੁਣਿਅਉ' (੫੧੭)*, ਜਿਸ {ਮਹਲ} ਜਗਿਆਸੂ-ਰੂਪ ਇਸਤ੍ਰੀ ਦੇ ਘਰ ਵਿਚ ਭਗਤੀ ਹੈ, ਸੰਤ ਮਹਾਤਮਾ ਉਥੇ ਹੀ ਪ੍ਰਾਹੁਣੇ ਹੁੰਦੇ ਹਨ।

੨. *[ਇਸਤ੍ਰੀ ਦਾ ]* ਸਰੀਰ। ਯਥਾ—*'ਰੰਚਕ ਰੇਤ ਖੇਤ ਤਨਿ ਨਿਰਮਿਤ' (੧੩੮੭)*, ਥੋੜਾ ਕਿਣਕਾ ਬੀਰਜ ਦਾ (ਇਸਤ੍ਰੀ ਦੇ) ਸਰੀਰ ਵਿਚ ਗਿਰਿਆ (ਉਸ ਤੋਂ ਵਾਹਿਗੁਰੂ ਨੇ) ਦੁਰਲਭ ਦੇਹ ਸਵਾਰ ਦਿਤੀ।

੩. ਅਧਿਕਾਰੀ, ਚੰਗੇ ਅੰਤਹਕਰਣ ਵਾਲਾ। ਯਥਾ—*'ਖੇਤੁ ਪਛਾਣੈ ਬੀਜੈ ਦਾਨੁ' (੧੪੧੧)।*

੪. ਖੇਤੀ ਤੋਂ ਫ਼ਸਲ ਉਪਜਦਾ ਹੈ, ਸੋ ਕੋਈ ਮੂਲ ਸ਼ੈ। ਜੈਸੇ ਨਾਮ ਜਪਣ ਲਈ ਸਵਾਸ ਹਨ। ਯਥਾ—*'ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ' (੧੨੪੫)*, ਜਦ ਕਿ ਉਨ੍ਹਾਂ ਦੀ {ਖੇਤੀ} ਸ੍ਵਾਸ ਸ੍ਵਾਸ ਨਾਮ ਜਪਣ ਰੂਪ ਮੂਲ ਹੀ ਉਜੜ ਗਿਆ ਹੈ ਤਾਂ ਵਾਹਿਗੁਰੂ ਦੀ ਪ੍ਰਾਪਤੀ ਉਨ੍ਹਾਂ ਨੂੰ ਕਿੱਥੇ ?

---

੧. ਜਿਨ੍ਹਾਂ ਗੁਰਮੁਖਾਂ ਦੇ ਪ੍ਰਾਣਾਂ ਵਿਚ ਰਾਮ ਰਚ ਜਾਂਦਾ ਹੈ, ਨੀਂਦ ਵਿਚ ਜਦ ਤਕ ਉਨ੍ਹਾਂ ਦਾ ਸਿਮਰਨ ਜਾਰੀ ਰਹਿੰਦਾ ਹੈ, ਤਦ ਤਕ ਉਹ ਟਿਕੇ ਰਹਿੰਦੇ ਹਨ। ਜਦ ਸਿਮਰਨ ਰਤਾ ਕੁ ਭੁਲਣ ਲੱਗੇ ਤਦ ਉਨ੍ਹਾਂ ਦੀ ਨੀਂਦਰ ਉਸੇ ਵੇਲੇ ਖੁਲ੍ਹ ਜਾਂਦੀ ਹੈ, ਇਹ ਖੰਡਿਤ ਨਿੰਦਰਾ ਹੈ।

੨. ਖਾਣ ਪਦ ਮੁਹਾਵਰੇ ਵਿਚ ਬੀ ਵਰਤੀਂਦਾ ਹੈ। ਗੁਣਾਂ ਦੀ ਖਾਣ = ਜਿਸ ਤੋਂ ਗੁਣ ਹੀ ਗੁਣ ਪ੍ਰਗਟ ਹੋਣ।

**ਖੋਤ** [*ਸੰ: । ਪੰਜਾਬੀ, ਖੋਤਾ ਤੋਂ*] ੧. ਖੋਤਾ[1], ਗਧਾ, ਗਦੋਂ। ਯਥਾ—*'ਜੈਸੇ ਭਾਰ ਬਾਹਕ ਖੋਤ' (੧੧੨੧)।*

੨. [*ਕ੍ਰਿ: । ਖੋਣਾਂ ਤੋਂ*] ਖੋਂਦਾ ਹੈ, ਗਵਾ ਦਿੰਦਾ ਹੈ। ਯਥਾ—*'ਸਾਧਸੰਗਿ ਮਲੁ ਸਗਲੀ ਖੋਤ' (੨੭੧)।*

੩. [*ਪੰਜਾਬੀ, ਖੋਤਣਾ, ਖੋਦਣਾ ਤੋਂ*] ਪੁਟ ਕੇ, ਭਾਵ ਵਿਚਾਰ ਕੇ। ਯਥਾ—*'ਕੋਈ ਗੁਰਮੁਖਿ ਸੇਵਕੁ ਕਢੈ ਖੋਤਿ' (੩੦੯)।*

**ਖਾਤੀ ਟੋਐ** [*ਗੁ: । ਸੰਸਕ੍ਰਿਤ, ਖਾਤ=ਪੁਟਿਆ ਹੋਇਆ। ਪੰਜਾਬੀ, ਟੋਆ=ਨੀਵੀਂ ਥਾਂ*] ਪੁਟਿਆ ਹੋਇਆ ਟੋਇਆ, ਮੁਰਾਦ ਡੂੰਘੇ ਟੋਏ ਤੋਂ ਹੈ, ਭਾਵ ਗਰਭ ਯੋਨੀ।

**ਖੇਤਾਰੁ** [*ਸੰ: । ਸੰਸਕ੍ਰਿਤ, ਕਸ਼ੇਤ੍ਰ। ਪੁ: ਪੰਜਾਬੀ, ਖੇਤਰ। ਪੰਜਾਬੀ, ਖੇਤ*] ੧. ਖੇਤ।

੨. [*ਖੇਤ+ਅਰਿ=ਵੈਰੀ*] ਖੇਤ ਵੱਢਣ ਵਾਲੇ, ਲਾਵੇ। ਯਥਾ—*'ਲੁਣਿ ਮਿਣਿਆ ਖੇਤਾਰੁ' (੪੩)*, ਲਾਵਿਆਂ ਨੇ ਖੇਤ ਨੂੰ ਮਿਣ ਕੇ ਕਟ ਲੀਤਾ ਭਾਵ ਯਮਾਂ ਨੇ ਦੇਹ ਨੂੰ ਨਾਸ਼ ਕਰ ਦਿਤਾ।

**ਖਿੰਥਾ/ਖਿੰਥੜਿ** [*ਸੰ: । ਸੰਸਕ੍ਰਿਤ, ਕਥਾ। ਪੁ: ਪੰਜਾਬੀ, ਖਿੰਥਾ, ਖੰਥਾ। ੜ, ਪ੍ਰਤੇ ਨਿੰਮ੍ਰਵਾਚੀ*] ਗੋਦੜੀ, ਭਾਵਾਰਥ ਦੇਹ। ਯਥਾ—*'ਖਿੰਥਾ ਜਲਿ ਕੁਇਲਾ ਭਈ ਤਾਗੇ ਆਂਚ ਨ ਲਾਗ' (੧੩੬੬)*, ਦੇਹ ਰੂਪ ਖਿੰਥਾ (ਗੋਦੜੀ) ਸੜ ਕੇ ਕੋਲਾ ਹੋ ਗਈ ਪਰ ਚੇਤਨ ਸ਼ਕਤੀ ਰੂਪ ਤਾਗੇ ਨੂੰ ਆਂਚ ਨਾ ਲਗੀ। ਤਥਾ—*'ਖਿੰਥੜਿ ਮੇਖਾ ਅਗਲੀਆ' (੧੩੮੦)*, ਦੇਹ ਵਿਚ ਨਾੜੀ ਰੂਪ ਮੇਖਾਂ ਬਹੁਤ ਹਨ।

**ਖੁਥੇ/ਖੂਥੇ** [*ਗੁ: । ਪੰਜਾਬੀ, ਖੁਹਣਾ ਤੋਂ ਖੁਥੇ=ਖੋਹੇ ਹੋਏ*] ਖੋਹੇ ਹੋਏ, ਭਾਵ ਪੁਟੇ ਹੋਏ ਰੋਮ ਜਿਨ੍ਹਾਂ ਦੇ ਹੋਣ। ਯਥਾ—*'ਜੋਗੀ ਕਾਪੜੀਆ ਸਿਰ ਖੂਥੇ' (੧੩੩੨)*, ਤਥਾ—*'ਜੇ ਸਿਰ ਖੁਥੇ ਨਾਵਨਿ ਨਾਹੀ'। (੧੫੦)*

**ਖਾਦ** [*ਕ੍ਰਿ: । ਸੰਸਕ੍ਰਿਤ, ਖਾਦਯ। ਹਿੰਦੀ, ਖਾਦਿ। ਪੁ: ਪੰਜਾਬੀ, ਖਾਦ। ਪੰਜਾਬੀ, ਖਾਧੇ। ਕ੍ਰਿਯਾ, ਖਾਣਾ*] ਖਾਧੇ ਗਏ, ਖਾਏ ਗਏ। ਯਥਾ—*'ਡੋਰੀ ਲਪਟਿ ਰਹੀ ਚਰਨਹ ਸੰਗਿ ਭ੍ਰਮ ਲੈ ਸਗਲੇ ਖਾਦ'। (੧੨੨੬)*

**ਖਾਦਾ** [*ਕ੍ਰਿ: । ਪੰਜਾਬੀ, ਖਾਣਾ ਦੀ ਵਰਤਮਾਨ ਕਾਲਕ ਕ੍ਰਿਯਾ; ਖਾਂਦਾ*] ਖਾਂਦਾ ਹੋਇਆ। ਯਥਾ—*'ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ' (੧੪੭)।*

**ਖੁਦਿ** [*ਸੰ: ਨਾ: । ਫ਼ਾਰਸੀ, ਖ਼ੁਦ*] ਆਪ, ਨਿਜ। ਯਥਾ—*'ਖੁਦਿ ਖਸਮੁ ਵਡਾ ਅਤੋਲੁ' (੭੨੪)।*

**ਖੁਦਾ** [*ਸੰ: । ਫ਼ਾਰਸੀ, ਖ਼ੁਦਾ*] ੧. ਮਾਲਕ।

੨. ਰੱਬ, ਵਾਹਿਗੁਰੂ।

**ਖੁਦੀ** [*ਸੰ: । ਫ਼ਾਰਸੀ, ਖ਼ੁਦੀ*] ਅਹੰਤਾ, ਹੰਕਾਰ, ਹਉਮੈਂ। ਯਥਾ—*'ਖੁਦੀ ਮਿਟੀ ਤਬ ਸੁਖ ਭਏ' (੨੬੦)।*

**ਖੇਦ** [*ਸੰ: । ਸੰਸਕ੍ਰਿਤ*] ਕਸ਼ਟ, ਦੁਖ। ਯਥਾ—*'ਖੇਦ ਮਿਟੇ ਸਾਧੂ ਮਿਲਤ' (੨੬੧)*, ਤਥਾ—*'ਖੇਦ ਭਇਓ ਬੇਗਾਰੀ ਨਿਆਈ'। (੭੧੨)*

---

੧. ਹਿੰਦੀ ਵਿਚ ਖੋਦਨਾ ਤੇ ਪੰਜਾਬੀ ਵਿਚ ਖੋਤਨਾ ਪੁਟਣ ਨੂੰ ਕਹਿੰਦੇ ਹਨ ਜੋ ਜ਼ਿਮੀਂ ਨੂੰ ਖੋਤੇ ਸੋ ਖੋਤਾ। ਕਿਸੇ ਸਮੇਂ ਖੋਤੇ ਹਲ ਖਿਚਦੇ ਸਨ, ਤੇ ਹੁਣ ਬੀ ਕਈ ਥਾਈਂ ਖੋਤੇ ਹਲ ਖਿਚਦੇ ਹਨ, ਸੋ ਇਉਂ ਜ਼ਿਮੀਂ ਪੁਟਣ ਕਰਕੇ ਖੋਤਾ ਨਾਮ ਹੋਯਾ ਜਾਪਦਾ ਹੈ।

**ਖੋਂਦ** [*ਸੰ: । ਪੰਜਾਬੀ*[1]]

੧. ਕੰਮੋਂ ਹਟਾ ਕੇ ਪਸ਼ੂ ਨੂੰ ਕਿੱਲੇ ਬੰਨ੍ਹ ਕੇ ਛੋਲੀਆ ਆਦਿ ਤਾਕਤ ਵਾਲੇ ਭੋਜਨ ਖਵਾਉਣੇ, ਇਸ ਨੂੰ ਖੋਂਦੇ ਪਾਉਣਾ ਕਹਿੰਦੇ ਹਨ। ਐਸਾ ਪਸ਼ੂ ਜਦ ਖੋਂਦੋਂ ਕੱਢੋ ਤਦ ਬੜਾ ਮਸਤ ਅਰ ਤਕੜਾ ਹੁੰਦਾ ਹੈ। ਯਥਾ—*'ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ' (੧੧੨੩)*, ਭਾਵ ਸੰਸਾਰ ਤੋਂ ਉਲਟ ਕੇ ਜੀਵਨ ਮੁਕਤੀ ਪਾ ਲਈ, ਉਹ ਕੈਸੀ ਹੈ ਜੈਸੀ ਖੋਂਦ ਦੀ ਮਸਤੀ ਹੁੰਦੀ ਹੈ, ਤੱਤ ਇਹ ਕਿ ਬ੍ਰਹਮਾਨੰਦ ਵਿਖੇ ਮਗਨ ਹੋਏ।

੨. [*ਸੰਪ੍ਰਦਾ*] ਪਿਆਲਾ। ਖੋਂਦ ਖੁਮਾਰੀ ਦਾ ਅਰਥ ਹਿਮਾਲੇ ਦੀ ਮਸਤੀ ਕਰਦੇ ਹਨ।

੩. [*ਕ੍ਰਿ: । ਸੰਸਕ੍ਰਿਤ, ਖੁਦ ਧਾਤੂ ਤੋਂ ਖਨਨੰ। ਹਿੰਦੀ, ਖੋਦਨਾ*] ਪੁੱਟਣਾ। ਯਥਾ—*'ਬਸੁਧਾ ਖੋਦਿ ਕਰਹਿ ਦੋਇ ਚੂਲ੍ਹੇ' (੪੭੬)।*

**ਖੁਦਾਇ** [*ਸੰ: । ਫ਼ਾਰਸੀ, ਖ਼ੁਦਾਇ। ਪੰਜਾਬੀ, ਸ੍ਵਾਰਥ ਪ੍ਰਤੇ ਹੈ*] ਆਪਣੇ ਆਪ ਤੋਂ ਆਪ ਵਜੂਦ ਵਾਲਾ, ਮਾਲਕ, ਵਾਹਿਗੁਰੂ। ਯਥਾ—*'ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ' (੧੪੦)।*

**ਖੁਦਾਈ** [*ਸੰਬੋਧਨ। ਫ਼ਾਰਸੀ, ਖ਼ੁਦਾਈ*]

੧. ਖ਼ੁਦਾ ਦੇ। ਯਥਾ—*'ਅਲਹ ਅਗਮ ਖੁਦਾਈ ਬੰਦੇ' (੧੦੮੩)।*

੨. [*ਫ਼ਾਰਸੀ, ਖ਼ੁਦਾ ਤੋਂ ਖ਼ੁਦਾਈ, ਭਾਵ ਵਾਚਕ ਸੰਗਯਾ*] ਚੇਤਨ ਸੱਤਾ। ਯਥਾ—*'ਵੇਖੈ ਸੁਣੇ ਤੇਰੈ ਨਾਲਿ ਖੁਦਾਈ' (੧੦੨੦)।*

੩. [*ਕ੍ਰਿ: । ਹਿੰਦੀ, ਖੋਦਨਾ ਤੋਂ*] ਪੁਟਾਈ। ਯਥਾ—*'ਗਹਰੀ ਕਰਿ ਕੈ ਨੀਵ ਖੁਦਾਈ' (੬੯੨)।*

੪. ਇਸ ਉਪਰਲੀ ਤੁਕ ਵਿਚ ਖੁਦਾਈ ਖ਼ੁਦਾ + ਹਈ। ਈ ਦਾ ਅਰਥ ਹਈ ਬੀ ਕਰਦੇ ਹਨ, ਤੇਰੇ ਨਾਲ ਖ਼ੁਦਾ ਵੇਖਦਾ ਤੇ ਸੁਣਦਾ ਹਈ। ਪੰਜਾਬੀ ਮੁਹਾਵਰੇ ਵਿਚ ਹਈ ਦਾ ਸੰਖੇਪ ਈ ਬੋਲਦੇ ਹਨ, ਜਿਵੇਂ 'ਪਾਣੀ ਪੀਤਾ ਈ'?

੫. [*ਸੰਬੋ: । ਫ਼ਾਰਸੀ, ਖ਼ੁਦਾ। ਈ, ਪੰਜਾਬੀ ਪ੍ਰਤੇ*] ਖ਼ੁਦਾ ਦਾ। ਦੇਖੋ 'ਖੁਦਾਈ ਬੰਦੇ'

**ਖੁਦਾਇਆ** [*ਸੰ: ਫ਼ਾਰਸੀ, ਖ਼ੁਦਾ। ਇਆ, ਪੰਜਾਬੀ ਪ੍ਰਤੇ*] ਵਾਹਿਗੁਰੂ ਦਾ। ਯਥਾ—*'ਖੁਨਕ ਨਾਮੁ ਖੁਦਾਇਆ' (੧੨੯੧)*, ਵਾਹਿਗੁਰੂ ਦਾ ਨਾਮ ਠੰਢਾ ਹੈ।

**ਖੁਦਾਈ ਬੰਦੇ** [*ਸੰਬੋ: । ਫ਼ਾਰਸੀ, ਖ਼ੁਦਾ। ਈ, ਪੰਜਾਬੀ ਪ੍ਰਤੇ। ਬੰਦਹ ਫ਼ਾਰਸੀ। ਏ, ਪੰਜਾਬੀ ਪ੍ਰਤੇ, ਸੰਬੋਧਨ ਦਾ*] ਹੇ ਖ਼ੁਦਾ ਦੇ ਬੰਦੇ।

**ਖੁੰਦਕਾਰੁ** [*ਸੰ: । ਦੇਸ਼ ਭਾਸ਼ਾ। ਖੁੰਦਕਾਰ=ਧੋਬੀ ਦੇ ਪਟੜੇ ਦਾ ਕਿੱਲਾ*] ੧. ਆਸਰਾ, ਆਧਾਰ। ਯਥਾ—*'ਖਥੈ ਖੁੰਦਕਾਰੁ ਸਾ ਆਲਮੁ' (੪੩੨)*, ਪਾਤਸ਼ਾਹ ਵ ਜੱਗ ਦਾ ਆਧਾਰ ਹੀ ਈਸ਼੍ਵਰ ਹੈ। ਤਥਾ—*'ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ' (੭੨੭)*, ਮੈਂ ਅੰਨ੍ਹੇ ਦੀ ਟੇਕ ਤੇਰਾ ਨਾਮ ਰੂਪੀ ਆਸਰਾ ਹੈ।

---

੧. ਖੋਂਦ ਪੰਜਾਬੀ ਦਾ ਪਦ ਹੈ, ਇਸ ਨੂੰ ਵਰਤਿਆ ਕਬੀਰ ਜੀ ਨੇ ਹੈ ਜੋ ਪੂਰਬ ਦੇ ਰਹਿਣ ਵਾਲੇ ਸੇ, ਤਾਂ ਤੇ ਵਧੇਰੇ ਮੁਮਕਿਨ ਹੈ ਕਿ ਇਹ ਪਦ ਹਿੰਦੀ ਦੇ 'ਖੁੰਦ' ਪਦ ਹੋਵੇ। ਖੁੰਦ ਦੇ ਅਰਥ ਹਨ: ਕਿਸੇ ਤ੍ਰਿਖੇ ਤੇ ਮਸਤ ਘੋੜੇ ਨੂੰ ਸਵਾਰ ਨੇ ਖੜਾ ਕਰਨਾ ਤੇ ਉਸ ਨੇ ਮੂਲੋਂ ਖੜੇ ਨਾ ਹੋਣਾ ਪਰ ਥੋੜੀ ਜੇਹੀ ਥਾਂ ਵਿਚ ਪੈਰ ਚੁਕਦੇ ਰਖਦੇ, ਵਧਦੇ ਹਟਦੇ, ਘੁੰਮਦੇ ਸਿਧੇ ਹੁੰਦੇ ਰਹਿਣਾ, ਇਸ ਨੂੰ ਖੁੰਦ ਕਹਿੰਦੇ ਹਨ। ਇਹ ਖੁੰਦ ਉਸ ਘੋੜੇ ਦੀ ਮਸਤੀ, ਚੰਚਲਤਾਈ ਤੇ ਭਰੇ ਬਲ ਵਾਲੇ ਹੋਣ ਦਾ ਚਿੰਨ੍ਹ ਹੁੰਦਾ ਹੈ।

੨. ਪਰੰਤੂ ਮਲੂਮ ਹੁੰਦਾ ਹੈ ਇਹ ਫ਼ਾਰਸੀ ਦਾ ਖ਼ੁੰਦਕਾਰ ਪਦ ਹੈ, ਇਹ ਖ਼ੁੰਦਕਾਰ ਸੰਖੇਪ ਹੈ—ਖ਼ੁਦਾ + ਵੰਦ + ਗਾਰ ਦਾ। ਜਿਸ ਤਰ੍ਹਾਂ ਹੈ, ਪਰਵਰਦਗਾਰ। ਖ਼ੁਦਾ ਵੰਦ ਗਾਰ ਯਾ ਖ਼ੁੰਦਗਾਰ ਦੇ ਅਰਥ ਹਨ, ਸਰਬ ਉਤੇ ਮਾਲਕੀ ਯਾ ਸਾਹਿਬੀ ਰੱਖਣ ਵਾਲਾ। ਤੁਕ ਦਾ ਅਰਥ ਬਣੇਗਾ—ਹੇ ਸਰਬ ਦੇ ਮਾਲਕ ! ਮੈਂ ਅੰਨ੍ਹੇ ਦੀ ਟੇਕ ਤੇਰਾ ਨਾਮ ਹੈ।

**ਖਾਧਾ** [*ਕ੍ਰਿ: । ਸੰਸਕ੍ਰਿਤ, ਖਾਦਨੰ। ਪੰਜਾਬੀ, ਖਾਣਾ ਦਾ ਭੂਤਕਾਲ, ਖਾਧਾ*] ਖਾਇਆ, ਖਾ ਲਿਆ। ਯਥਾ—*'ਦੁਰਮਤਿ ਬਾਧਾ ਸਰਪਨਿ ਖਾਧਾ' (੯੩੯)।*

**ਖਾਧੇ** [*ਕ੍ਰਿ: । ਦੇਖੋ, 'ਖਾਧਾ'*] ਖਾਣ ਨਾਲ। ਯਥਾ—*'ਕਿਆ ਖਾਧੈ ਕਿਆ ਪੈਧੈ ਹੋਇ' (੧੪੨)।*

**ਖੀਂਧਾ**[1] [*ਸੰ: । ਸੰਸਕ੍ਰਿਤ, ਕੰਥਾ । ਪ੍ਰ: ਪੰਜਾਬੀ, ਖੰਥਾ । ਪੰਜਾਬੀ, ਖਿੰਥਾ । ਰੂਪਾਂਤ੍ਰ—ਖੀਧਾ, ਖਿਧਾ, ਖਿਧੜਾ, ਖਿੰਧੋਲੜਾ*] ਖਿੰਧੋਲੜਾ, ਲੇਫ਼। ਯਥਾ—*'ਊਪਰ ਕਉ ਮਾਂਗਉ ਖੀਂਧਾ' (੬੫੬),* ਖੀਧਾ ਪਦ ਵਿਖੇ ਸ਼ਲੇਖ ਹੈ, ਭਾਵ ਖਿਮਾਂ ਦੀ ਲੇਫ ਉਪਰ ਵਾਸਤੇ ਮੰਗਦਾ ਹਾਂ ਜਿਸ ਦੇ ਪਹਿਰਨ ਤੇ ਤਲਵਾਰ ਕੱਟ ਨਹੀਂ ਸਕਦੀ।

**ਖੂਧੇ** [*ਸੰ: । ਸੰਸਕ੍ਰਿਤ, ਕਸ਼ੁਧਾ =ਭੁੱਖ। ਹਿੰਦੀ, ਖੁਧਜਾ, ਖੁਧਾ । ਖੁਧਾ ਤੋਂ ਖੂਧੇ =ਭੁੱਖੇ ਭੁੱਖੇ*] ਯਥਾ—*'ਆਵਤ ਪਹੀਆ ਖੂਧੇ ਜਾਹਿ' (੮੭੨),* ਆ ਕੇ ਪਰਾਹੁਣੇ ਭੁੱਖੇ ਹੀ ਤੁਰ ਜਾਂਦੇ ਹਨ।

**ਖੁਧਿਆਰਥ** [*ਸੰ: । ਸੰਸਕ੍ਰਿਤ, ਕਸ਼ੁਧਾ +ਆਰਤ =ਕੁਸ਼ੁਧਾਰ੍ਤ*] ਭੁਖ ਵਾਲੇ, ਭੁਖ ਨਾਲ ਵਿਆਕੁਲ ਹੋਏ ਹੋਏ। ਯਥਾ—*'ਜਿਉ ਮਹਾ ਖੁਧਿਆਰਥ ਭੋਗੁ' (੮੩੮)।*

**ਖੁਧਿ ਤਾਸੁ** [*ਸੰਬੰ: । ਸੰਸਕ੍ਰਿਤ, ਕਸ਼ੁਧਾ। ਤਸਯ। ਪ੍ਰ: ਪੰਜਾਬੀ, ਤਾਸ =ਉਸਦਾ*]

੧. ਭੁੱਖ ਤਿਸਦੀ, ਉਸਦੀ ਭੁੱਖ। ਯਥਾ—*'ਜਪਿ ਹਰਿ ਚਰਣ ਮਿਟੀ ਖੁਧਿ ਤਾਸੁ' (੧੯੫),* (ਜਿਸ ਨੇ) ਹਰੀ ਚਰਣ ਅਰਾਧੇ ਹਨ ਤਿਸ ਦੀ ਭੁੱਖ (ਤ੍ਰਿਸ਼ਨਾ) ਮਿਟ ਗਈ ਹੈ।

੨. [*ਸੰ: । ਪੰਜਾਬੀ, ਭੁਖ ਤਾਸ । ਤਾਸ, ਤਰਾਸ ਤ੍ਰੇਹ ਦਾ ਰੂਪਾਂਤ੍ਰ ਹਨ*] ਭੁੱਖ ਤੇ ਤ੍ਰੇਹ।

**ਖਿਧੋਲੜਾ** [*ਸੰ: । ਦੇਖੋ, 'ਖੀਧਾ'*] ਜੁੱਲਾ, ਲੇਫ। ਯਥਾ—*'ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ' (੩੦੬),* ਮੈਲ ਤੇ ਜੂਆਂ ਨਾਲ ਭਰਿਆ ਨੀਲਾ ਤੇ ਕਾਲਾ ਜੁੱਲਾ ਉਨ੍ਹਾ ਬੇਮੁਖਾਂ (ਮਰਵਾਹਿਆਂ) ਨੇ ਉਸ ਬੇਮੁਖ ਨੂੰ ਪਾਇਆ।

**ਖਨ/ਖਨਿ** [*ਕ੍ਰਿ: । ਸੰਸਕ੍ਰਿਤ, ਖਨ੍ । ਪੰਜਾਬੀ, ਖਨਨਾ*] ਉਕਰ ਕੇ, ਪੁਟ ਕੇ, ਖੋਦਨਾ। ਯਥਾ—*'ਕਾਲੁਖ ਖਨਿ ਉਤਾਰ' (੧੩੯੧),* ਕਾਲਕ ਨੂੰ ਉੱਕਰ ਕੇ ਉਤਾਰਦੇ ਹਨ, ਭਾਵ ਪਾਪਾਂ ਦਾ ਨਾਸ਼ ਕਰਦੇ ਹਨ। ਯਥਾ—*'ਜਿਉ ਓਡਾ ਕੂਪੁ ਗੁਹਜ ਖਿਨ ਕਾਢੈ' (੧੧੭੯)।* ਦੇਖੋ, 'ਓਡਾ'

੨. [*ਖਨ੍ =ਚੀਰਨਾ*] ਚੀਰਿਆ ਜਾਣਾ, ਟੁਕੜੇ ਟੁਕੜੇ ਹੋਣਾ, ਵਾਰਿਆ ਜਾਣਾ। ਯਥਾ—*'ਹਉ ਤਿਸੁ ਵਿਟਹੁ ਖਨ ਖੰਨੀਐ'। (੯੯੬)*

**ਖਾਨ/ਖਾਨਾਇਆ** [*ਸੰ: । ਤੁਰਕੀ ਭਾਸ਼ਾ, ਖ਼ਾਨ, ਖਾਨਾਇਆ ਪਦ ਖ਼ਾਨ ਦਾ ਪੰਜਾਬੀ ਬਹੁ-ਬਚਨ ਹੈ*] ਸਰਦਾਰ, ਅਮੀਰ। ਦੇਖੋ, 'ਖਾਨ ਪਰਾਰਾ'

**ਖਾਨਾ** [*ਸੰ: । ਹਿੰਦੀ*] ਭੋਜਨ, ਖਾਣਾ। ਯਥਾ—*'ਖੂਬੁ ਖਾਨਾ ਖੀਚਰੀ'। (੧੩੭੪)*

**ਖਿਨ** [*ਕ੍ਰਿ: ਵਿ: । ਸੰਸਕ੍ਰਿਤ, ਕਸ਼ਣ । ਪੰਜਾਬੀ, ਖਿਨ*] ਬਹੁਤ ਥੋੜਾ ਸਮਾਂ, ਅੱਖ ਦੇ ਪਲਕਾਰੇ ਜਿੰਨਾ ਵੇਲਾ। ਯਥਾ—*'ਖਿਨ ਮਹਿ ਮੂਏ ਜਾ ਸਬਦੁ ਪਛਾਨਿਆ' (੯੩੨),* ਥੋੜੇ ਚਿਰ ਵਿਚ ਮੰਦੇ ਪਾਸਿਓਂ ਹਟ ਗਏ ਜਦ ਨਾਮ ਜਪਿਆ। ਤਥਾ—*'ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀ ਸਰਿ' (੭੧੯)।* ਦੇਖੋ, 'ਖਿਨ ਭੰਗਨਾ', 'ਖਿਨਵਾਰ'

**ਖੀਨ** [*ਸੰ: । ਸੰਸਕ੍ਰਿਤ, ਕਸ਼ੀਣ*] ਪਤਲਾ, ਘਟਿਆ, ਨਾਸ਼। ਯਥਾ—*'ਖੀਨ ਖਰਾਬੁ ਹੋਵੈ ਨਿਤ ਕੰਧੁ' (੩੫੪),* {ਕੰਧ} ਦੇਹੀ ਨਿਤ ਖੀਨ ਹੋ ਕੇ ਖ਼ਰਾਬ ਹੁੰਦੀ ਹੈ।

**ਖੀਨਾ** [*ਸੰ: । ਸੰਸਕ੍ਰਿਤ, ਕਸ਼ੀਣ*] ਖੀਣਤਾ, ਦੁਰਬਲਤਾ, ਨਾਸ਼। ਯਥਾ—*'ਕਾਹੂ ਨ ਕਰਤੇ ਕਛੁ ਖੀਨਾ' (੮੨੩)।*

**ਖੀਨੀ** [*ਗੁ: । ਸੰਸਕ੍ਰਿਤ, ਕਸ਼ੀਣ*] ਵਿੰਨ੍ਹਿਆ ਹੋਇਆ। ਯਥਾ—*'ਜਗੰਨਾਥ ਸਭਿ ਜੰਤ੍ਰ ਉਪਾਏ ਨਕਿ ਖੀਨੀ ਸਭ ਨਥ ਹਾਰੇ' (੯੮੧)।*

**ਖੂਨ** [*ਸੰ: । ਫ਼ਾਰਸੀ, ਖ਼ੂਨ*] ਲਹੂ, ਰੁਧਿਰ। ਯਥਾ—*'ਖੂਨ ਕੇ ਸੋਹਿਲੇ ਗਾਵੀਅਹਿ' (੭੨੩),* ਭਾਵ ਬਾਬਰ ਨਾਲ ਪਠਾਣਾਂ ਦੀ ਲੜਾਈ ਵਿਚ ਲਹੂ ਹੀ ਲਹੂ ਡੁੱਲ੍ਹੇਗਾ।

**ਖੂਨਾ** [*ਗੁ: । ਸੰਸਕ੍ਰਿਤ, ਕਸ਼ੇ: =ਘਟਣ ਤੋਂ*] ਨਯੂਨਤਾ, ਘਾਟਾ। ਯਥਾ—*'ਖਖਾ ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ' (੨੫੩)।*

**ਖੰਨਾ** [*ਸੰ: । ਸੰਸਕ੍ਰਿਤ, ਖਨ੍ ਧਾਤੂ (=ਚੀਰਨਾ) ਤੋਂ ਪੰਜਾਬੀ ਖੰਡਾ ਬਣਦਾ ਹੈ, ਖੰਡਾ ਦਾ ਰੂਪਾਂਤ੍ਰ ਖੰਨਾ ਹੈ*] ਇਕ ਪ੍ਰਕਾਰ ਦਾ ਤਿੱਖਾ ਸ਼ਸਤ੍ਰ, ਦੁਧਾਰੀ ਤਲਵਾਰ। ਯਥਾ—*'ਖੰਨਾ ਸਗਲ ਰੇਨੁ ਛਾਰੀ' (੬੨੮),* ਸਾਰਿਆਂ ਦੀ {ਰੇਨੁ} ਧੂੜੀ ਹੋਣਾ ਹੀ ਸਾਡਾ ਖੰਡਾ ਹੈ {ਛਾਰੀ} ਛਾਰ ਕਰ ਦੇਣ ਵਾਲਾ।

**ਖਿਨੂਆ** [*ਕ੍ਰਿ: ਵਿ: । ਸੰਸਕ੍ਰਿਤ, ਕਸ਼ਣ । ਪੰਜਾਬੀ, ਖਿਨ ਨੂੰ ਨਿਮ੍ਰਵਾਚੀ ਪ੍ਰਤੇ 'ਊਆ' ਲਗਾ ਹੈ*] ੧. ਖਿਨ, ਪਲ। ਯਥਾ—*'ਰਾਮੁ ਨ ਚੀਨੋ ਖਿਨੂਆ' (੭੧੫)।* ੨. ਖਿਨ ਮਾਤ੍ਰ।

**ਖੰਨੀਐ** [*ਕ੍ਰਿ: । ਸੰਸਕ੍ਰਿਤ, ਖਨ੍ ਧਾਤੂ (ਚੀਰਨਾ) ਤੋਂ ਖੰਨੀਣਾ =ਟੁਕੜੇ, ਹੋਣਾ ਪੰਜਾਬੀ ਰੂਪ ਹੈ, ਖੰਨੀਐ ਵੰਞਾ—ਟੁਕੜੇ ਹੋਵਾਂ ਮੁਹਾਵਰਾ ਹੈ। ਮੁਰਾਦ ਹੈ ਸਦਕੇ ਹੋਵਾਂ, ਵਾਰੀ ਜਾਵਾਂ*] ਕੁਰਬਾਨ ਹੋਵਾਂ। ਯਥਾ—*'ਖੰਨੀਐ ਵੰਞਾ' (੫੫੭)।*

**ਖੰਨਿਅਹੁ** [*ਸੰ: । ਦੇਖੋ, 'ਖੰਨਾ'*] ਖੰਡੇ ਨਾਲੋਂ। ਯਥਾ—*'ਖੰਨਿਅਹੁ ਤਿਖੀ ਬਹੁਤੁ ਪਿਈਣੀ' (੭੯੪),* ਖੰਡੇ ਤੋਂ ਤਿੱਖੀ ਅਰ ਅਤਿ ਤੇਜ਼ ਧਾਰ ਵਾਲੀ (ਸੜਕ) ਹੈ।

**ਖਾਨਾਇ** [*ਸੰ: । ਫ਼ਾਰਸੀ, ਖ਼ਾਨਹ =ਘਰ ਦਾ ਪੰਜਾਬੀ ਬਹੁ-ਬਚਨ ਹੈ*] ਘਰਾਂ।

**ਖੀਨਸੂਆ** [*ਕ੍ਰਿ: । ਸੰਸਕ੍ਰਿਤ, ਕਸ਼ੀਣ । ਪੰਜਾਬੀ, ਅਸੂਆ =ਹੋਇਆ । ਸੰਸਕ੍ਰਿਤ, ਅਸ =ਹੋਣਾ*] ਖੀਣ ਹੋਇਆ। ਯਥਾ—*'ਹਾਰਿਓ ਉਕਤੇ ਤਨੁ ਖੀਨਸੂਆ' (੨੦੬),* ਸਰੀਰ ਦੇ ਖੀਣ ਹੋਇਆਂ {ਉਕਤੇ} ਬਾਣੀ ਹਾਰ ਗਈ।

**ਖਿਨਾਹੂ** [*ਅਧਿ: । ਸੰਸਕ੍ਰਿਤ, ਕਸ਼ਣ । ਪੰਜਾਬੀ ਖਿਨ +ਮਾਹੂ ਦਾ*

---

੧. ਕੰਥਾ ਗੁਦੜੀ ਦਾ ਨਾਮ ਹੈ। ਖੀਧਾ, ਖਿਧੋਲੜਾ ਬੀ ਅਸਲ ਵਿਚ 'ਜੁਲੀ' ਦੇ ਨਾਮ ਹਨ, ਕਿਤੇ ਕਿਤੇ ਇਸ ਦਾ 'ਲੇਫ' ਅਰਥ ਬੀ ਲੈਂਦੇ ਹਨ।

*ਸੰਖੇਪ ਰੂਪ*] ਖਿਣ ਵਿਚ। ਯਥਾ—*'ਦੂਖ ਦਰਦ ਤਿਹ ਮਿਟਹਿ ਖਿਨਾਹੂ' (੨੫੯)।*

**ਖੁਨਕ** [*ਗੁ:। ਫ਼ਾਰਸੀ, ਖ਼ੁਨਕ*] ਸੀਤਲ, ਠੰਢਾ, ਸ਼ਾਂਤੀ ਦੇਣ ਵਾਲਾ। ਯਥਾ—*'ਖੁਨਕ ਨਾਮੁ ਖੁਦਾਇਆ' (੧੨੯੧)*, ਸੀਤਲ ਹੈ ਨਾਮ ਈਸ਼੍ਵਰ ਦਾ।

**ਖਾਨ ਪਰਾਰਾ** [*ਸੰ:। ਫ਼ਾਰਸੀ, ਖ਼ਾਨਹ ਦਾ ਸੰਖੇਪ ਰੂਪ ਫ਼ਾਰਸੀ ਵਿਚ ਖ਼ਾਨ ਬੀ ਹੈ। ਪਲਾਲ। 'ਰ' 'ਲ' ਦੀ ਸੂਰਣਤਾ। ਦੇਖੋ, 'ਪਰਲ ਦੀ ਵਿਤਪਤੀ'*]।

੧. ਘਰ ਤੇ ਪਰਾਲੀ।

੨. ਖ਼ਾਨ = ਘਰ ਤੇ ਹਿੰਦੀ ਵਿਚ 'ਪਰਾਰ' ਪ੍ਰਾਏ ਨੂੰ ਕਹਿੰਦੇ ਹਨ। ਤੁਕ ਦਾ ਅਰਥ ਹੋਊ ਕਿ ਕਿਸੇ ਨੂੰ ਪਰਾਯਾ ਘਰ (ਭਾਵ ਕਿਰਾਏ ਦਾ ਘਰ) ਵੀ ਨਹੀਂ ਲੱਭਦਾ।

ਪਹਿਲੀ ਤੁਕ ਵਿਚ-ਦੀਨੇ-ਪਦ ਦੋਹਾਂ ਤੇ ਲੱਗਦਾ ਹੈ, ਦੂਜੀ ਵਿਚ-ਨਾਹੀ-ਪਦ ਦੁਵੱਲੀ ਲੱਗਦਾ ਹੈ।

੩. ਪਰਾਏ ਹੱਥ ਖਾਣਾ, ਪਰਾਲੀ ਦਾ ਖਾਣਾ ਆਦਿ ਬੀ ਅਰਥ ਕਰਦੇ ਹਨ, ਪਰ ਓਹ ਢੁੱਕਦੇ ਨਹੀਂ।

**ਖਿਨ ਭੰਗੁਨਾ** [*ਗੁ:। ਸੰਸਕ੍ਰਿਤ, ਕਸ਼ਣ, ਛਿਨ। ਭੰਗੁਰ=ਟੁੱਟਣਾ। ਪੰਜਾਬੀ, ਭੰਗਨਾ=ਟੁਟਣਾ ਤੋਂ ਭੰਗੜਾ=ਟੁੱਟਣ ਵਾਲੀ*]

੧. ਥੋੜੇ ਸਮੇਂ ਵਿਚ ਨਾਸ਼ ਹੋਣ ਵਾਲੀ।

੨. ਛਿਨ ਵਿਚ ਭੱਜ ਜਾਣ ਵਾਲੀ, ਜਿਵੇਂ ਦੇਹੀ। ਯਥਾ—*'ਖਿਨ ਭੰਗੁਨਾ ਕੈ ਮਾਨਿ ਮਾਤੇ' (੪੦੮)।*

**ਖਾਨਮ** [*ਸੰ:। ਤੁਰਕੀ, ਖ਼ਾਨ। ਮ, ਇਥੇ ਫ਼ਾਰਸੀ ਦਾ ਮੀਮ ਨਹੀਂ, ਪਰ ਸੰਸਕ੍ਰਿਤ ਦੀ ਅਨੁਸ੍ਵਾਰ ਹੈ, ਯਾ ਸ੍ਵਰਹੀਨ ਮਮਾ ਹੈ=ਖਾਨੰ*] ਸਰਦਾਰ, ਰਾਜਾ। ਯਥਾ—*'ਸੂਰ ਨ ਬੀਰ ਨ ਮੀਰ ਨ ਖਾਨਮ ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ' (੧੩੮੮)।*

**ਖੁਨਾਮੀ**[੧] [*ਭਾ: ਸੰ:। ਪੰਜਾਬੀ, ਖੁਟ+ਨਾਮੀ (=ਖੋਟੇ ਨਾਮ ਵਾਲਾ) ਦਾ ਸੰਖੇਪ*] ਬਦਨਾਮ, ਬਦਦਿਆਨਤ, ਖੋਟ ਕਰਨ ਵਾਲਾ, ਅਪਰਾਧੀ। ਯਥਾ—*'ਦੁਹੀ ਸਰਾਈ ਖੁਨਾਮੀ ਕਹਾਏ' (੭੪੩)*, ਲੋਕ ਪ੍ਰਲੋਕ ਵਿਖੇ ਅਪਰਾਧੀ ਸਦਾਉਂਦੇ ਹਨ।

**ਖੰਨਲੀ** [*ਸੰ:। ਪੰਜਾਬੀ*] ਲੋਈ ਕਾਲੀ। ਯਥਾ—*'ਖੰਨਲੀ ਧੋਤੀ ਉਜਲੀ ਨ ਹੋਵਈ' (੬੫੧)।*

**ਖਿਨਵਾਰ** [*ਸੰ:। ਸੰਸਕ੍ਰਿਤ, ਕਸ਼ਣ। ਵਾਰ*] ਖਿਨ ਖਿਨ, ਵਾਰ ਵਾਰ।

**ਖਪਿ** [*ਕ੍ਰਿ:। ਸੰਸਕ੍ਰਿਤ, ਕਿਸ਼ਪ ਤੇ ਕਸ਼ੇਪਣ=ਸਿੱਟ ਦੇਣਾ। ਪੰਜਾਬੀ, ਖਪਣਾ=ਦਿੱਕ ਹੋਣਾ, ਦੁਖੀ ਹੋਣਾ, ਮੁੱਕਣਾ, ਲੱਗਣਾ*] ਦੁਖੀ ਹੋਏ, ਨਾਸ਼ ਹੋਏ। ਯਥਾ—*'ਖਿਮਾ ਵਿਹੂਣੇ ਖਪਿ ਗਏ' (੯੩੭)*, ਤਥਾ— *'ਖਪਿ ਹੋਏ ਖਾਰੁ' (੪੬੮)।*

**ਖਪੈ** [*ਕ੍ਰਿ:। ਦੇਖੋ, 'ਖਪਿ'*] ਖਪਦਾ ਹੈ, ਨਾਸ਼ ਹੁੰਦਾ ਹੈ। ਯਥਾ—*'ਖਿਨ ਮਹਿ ਉਪਜੈ ਖਿਨਿ ਖਪੈ ਖਿਨੁ ਆਵੈ ਖਿਨੁ ਜਾਇ' (੫੮)।*

**ਖਾਪ** [*ਕ੍ਰਿ:। ਦੇਖੋ, 'ਖਪਿ'*] ਨਾਸ਼ ਹੋ ਗਏ। ਯਥਾ—*'ਸਾਧੂ ਕੈ ਸੰਗਿ ਖਾਪ' (੧੨੨੩)।*

**ਖੇਪ** [*ਸੰ:। ਸੰਸਕ੍ਰਿਤ, ਕਸ਼ੇਪ=ਘਲਾਉ। ਪੰਜਾਬੀ, ਉਹ ਮਾਲ ਜੋ ਵਣਜਾਰਾ ਇਕ ਫੇਰੇ ਵਿਚ ਲੱਦ ਕੇ ਲੈ ਜਾਏ ਯਾ ਲੈ ਆਵੇ*] ਵਪਾਰ ਦਾ ਮਾਲ ਜੋ ਬਾਹਰ ਵੇਚਣ ਲਈ ਲੱਦ ਲੈ ਜਾਯਾ ਜਾਏ, ਯਾ ਸ੍ਵਦੇਸ਼ ਲਈ ਲੱਦ ਲਿਆਂਦਾ ਜਾਏ। ਰਾਸ, ਮਾਲ। ਯਥਾ—*'ਹਰਿ ਲਦੇ ਖੇਪ ਸਵਲੀ' (੭੯)।*

**ਖਪੰ** [*ਸੰ:। ਦੇਖੋ, 'ਖਪਿ'*] ਮਰਨ। ਯਥਾ—*'ਜਗੁ ਜਨਮਿ ਬਿਆਧਿ ਖਪੰ' (੫੦੫)।* ਦੇਖੋ, 'ਭਰਮਾਤ'

**ਖਪੀਐ** [*ਕ੍ਰਿ:। ਦੇਖੋ, 'ਖਪਿ'*] ਨਾਸ਼ ਹੋਈ ਦਾ ਹੈ। ਯਥਾ—*'ਵਾਦੇ ਖਪੀਐ' (੧੪੨)।*

**ਖਪਟ** [*ਗੁ:। ਦੇਖੋ, 'ਖਪਿ'*] ਖਪਾਉਣ ਵਾਲੇ। ਯਥਾ—*'ਕਪਟ ਖਪਟ ਖਲ ਗਰਜਤ' (੧੩੦੩)*, {ਖਲ} ਕਾਮਾਦੀ ਤੇ ਕਪਟ ਖਪਾਉਣ ਵਾਲੇ (ਜਿਸ ਦੇ ਅੰਦਰ) ਗਰਜਦੇ ਹਨ।

**ਖਪਤੇ** [*ਕ੍ਰਿ:। ਦੇਖੋ, 'ਖਪਿ'*] ਖਯ ਹੁੰਦੇ, ਨਾਸ਼ ਹੁੰਦੇ ਹਨ। ਯਥਾ—*'ਬਿਖੁ ਮਾਇਆ ਮਹਿ ਨਾ ਓਇ ਖਪਤੇ' (੨੫੭)।*

**ਖਪਰੁ/ਖਪਰੀ** [*ਸੰ:। ਸੰਸਕ੍ਰਿਤ, ਖਰ੍ਪਰ। ਪੰਜਾਬੀ, ਖੱਪਰ*] ਜੋਗੀਆਂ ਆਦਿਕਾਂ ਦਾ ਮੰਗਣ ਦਾ ਇਕ ਗੋਲ ਜੇਹਾ ਭਾਂਡਾ[੧]। ਯਥਾ—*'ਊਂਧਉ ਖਪਰੁ ਪੰਚ ਭੂ ਟੋਪੀ' (੯੭੪)*, ਤਥਾ—*'ਖਲੜੀ ਖਪਰੀ ਲਕੜੀ ਚਮੜੀ' (੩੫੮)।*

**ਖੁੰਬਿ** [*ਸੰ:। ਸੰਸਕ੍ਰਿਤ, ਕੁਮਾ। ਪੰਜਾਬੀ, ਖੁੰਬ, ਖੁੰਭ*] ਬਰਸਾਤ ਵਿਚ ਜੜ੍ਹ ਪੱਤੇ ਬਿਨਾਂ ਉਗਣ ਵਾਲੀ ਇਕ ਬਨਸਪਤੀ। ਇਸਦਾ ਰੰਗ ਚਿੱਟਾ ਹੁੰਦਾ ਹੈ, ਇਸ ਕਰਕੇ ਚਿਟੇ ਦੀ ਉਪਮਾ ਲਈ ਬੋਲਦੇ ਹਨ— ਚਿੱਟਾ ਖੁੰਬ ਹੋ ਗਿਆ। ਉਸੇ ਤੋਂ ਧੋਬੀ ਜੋ ਕਪੜੇ ਤਪਾ ਕੇ ਫੇਰ ਧੋ ਕੇ ਡਾਢੇ ਚਿਟੇ ਕਰਦੇ ਹਨ, ਉਸ ਨੂੰ ਖੁੰਬ ਚਾੜ੍ਹਨਾ ਕਹਿੰਦੇ ਹਨ। ਜਿਸ ਭਾਂਡੇ ਵਿਚ ਕਪੜੇ ਤਪਾਂਦੇ ਹਨ ਉਸ ਨੂੰ ਖੁੰਬ ਕਹਿੰਦੇ ਹਨ। ਯਥਾ—*'ਭੈ ਵਿਚਿ ਖੁੰਬਿ ਚੜਾਈਐ' (੪੬੮)।* ਦੇਖੋ, 'ਖੂੰ'

**ਖੂਬੁ** [*ਗੁ:। ਫ਼ਾਰਸੀ, ਖ਼ੂਬ*] ਚੰਗਾ, ਸੁੰਦਰ। ਯਥਾ—*'ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ' (੧੧੩੭)।*

**ਖੂੰਬ** [*ਸੰ:। ਸੰਸਕ੍ਰਿਤ, ਕੁਮਾ। ਪੰਜਾਬੀ, ਖੁੰਬ, ਖੁੰਭ। ਦੇਸ਼ ਭਾਸ਼ਾ, ਖੂੰਬ*] ੧. ਖੁੰਬ ਸਾਵਣ ਭਾਦੋਂ ਵਿਚ ਆਪੇ ਉਗਣ ਵਾਲੀ ਬਨਸਪਤੀ, ਜਿਸ ਦੇ ਨਾ ਜੜ੍ਹ ਨਾ ਪੱਤਾ ਹੁੰਦਾ ਹੈ। ਇਹ ਕਈ ਪ੍ਰਕਾਰ ਦੀ ਹੁੰਦੀ ਹੈ; ਜ਼ਹਿਰੀਲੀਆਂ ਨੂੰ 'ਪਦ ਬਹੇੜੇ' ਕਹਿੰਦੇ ਹਨ, ਏਹ ਅਕਸਰ ਕਾਲੇ ਤੇ ਛਤ੍ਰੀਦਾਰ ਹੁੰਦੇ ਹਨ ਪਰ ਚਿੱਟੇ ਬੀ ਹੁੰਦੇ ਹਨ। ਬ੍ਰਿਛਾਂ ਦੇ ਮੁੱਢਾਂ ਤੇ ਉਗੇ ਬੀ ਜ਼ਹਿਰੀਲੇ ਹੁੰਦੇ ਹਨ। ਖਾਣ ਵਾਲੀ ਕਿਸਮ ਨੂੰ ਖੁੰਬ ਕਹਿੰਦੇ ਹਨ, ਇਸ ਦੀਆਂ ਕਿਸਮਾਂ ਵਿਚੋਂ ਰਾਜ ਖੁੰਬ ਸਭ ਤੋਂ ਚੰਗੀ ਮੰਨੀ ਗਈ ਹੈ। ਇਹ ਮਿੰਟਗੁਮਰੀ ਆਦਿ ਜ਼ਿਲ੍ਹਿਆਂ ਵਿਚ ਬਹੁਤ ਉਗਦੀ ਹੈ। ਸਿੱਧੀ ਲੰਮੀ ਬੜੀ ਚਿੱਟੀ ਤੇ ਛਤ੍ਰੀ ਨਹੀਂ ਹੁੰਦੀ, ਉਪਰ ਛਤ੍ਰੀ ਦੀ ਛਾਵੇਂ ਗੁਦਾ ਹੁੰਦਾ ਹੈ। ਇਕ ਕਾਲੀ ਕਿਸਮ ਗੁੱਥੀ ਵਰਗੀ ਕਸ਼ਮੀਰ ਵਿਖੇ ਹੁੰਦੀ ਹੈ, ਉਸਨੂੰ ਗੁਛੀ ਕਹਿੰਦੇ ਹਨ। ਪੰਜਾਬ ਦੇ ਪਛੋਂ ਵਲੋਂ ਇਕ ਮੋਟੀ ਛਤ੍ਰੀ ਦਾਰ ਸਫ਼ੈਦ ਆਉਂਦੀ ਹੈ ਉਸ ਨੂੰ ਢਿੰਗਰੀ ਕਹਿੰਦੇ ਹਨ, ਏਹ ਦੋਵੇਂ ਖਾਈ ਦੀਆਂ ਹਨ। ਪੰਜਾਬ ਦੇ ਪਹਾੜਾਂ ਤੇ ਖੁੰਬ ਅਕਸਰ ਸਖ਼ਤ ਜ਼ਹਿਰੀਲੀ ਹੁੰਦੀ ਤੇ ਚੰਗੀ ਖੁੰਬ ਦੇ ਭੁਲੇਖੇ ਕਈ ਖਾ ਕੇ ਮਰਦੇ ਸਨ। ੨. ਖੁੰਬ ਛੇਤੀ ਉਗਦੀ ਹੈ ਤੇ ਛੇਤੀ ਸੜ ਜਾਂਦੀ ਹੈ, ਸੋ ਉਸ ਦੀ ਥੋੜ੍ਹੀ ਜ਼ਿੰਦਗੀ

---

੧. 'ਖੁਨਾਮੀ' ਪਦ 'ਬਦਨਾਮੀ' ਤੇ 'ਬਦਨਾਮ' ਦੋਹਾਂ ਅਰਥਾਂ ਵਿਚ ਹੁਣ ਤਕ ਵਰਤੀਂਦਾ ਹੈ।

੧. ਦੇਵੀ ਉਪਾਸ਼ਕ ਖੱਪਰ ਉਸ ਭਾਂਡੇ ਨੂੰ ਕਹਿੰਦੇ ਹਨ ਜਿਸ ਵਿਚ ਦੇਵੀ ਲਹੂ ਭਰ ਕੇ ਪੀਂਦੀ ਹੈ ਜੋ ਅਕਸਰ ਸਿਰ ਦੀ ਖੋਪਰੀ ਹੁੰਦੀ ਹੈ। ਸੰਸਕ੍ਰਿਤ-ਖਰਪਰ-ਖੋਪਰੀ ਨੂੰ ਬੀ ਕਹਿੰਦੇ ਹਨ, ਸੋ ਖੋਪਰੀ ਤੇ ਖੱਪਰ ਦੁਏ-ਖਰ੍ਪਰ-ਪਦ ਤੋਂ ਬਣੇ ਸਹੀ ਹੁੰਦੇ ਹਨ।

ਦਾ ਦ੍ਰਿਸ਼ਟਾਂਤ ਵਰਤੀਂਦਾ ਹੈ। ਯਥਾ—*'ਜੈਸੇ ਭਾਦਉ ਖੂੰਬ ਰਾਜੁ' (੧੧੯੬)*, ਜਿਕੁਰ ਭਾਦੋਂ ਵਿਚ ਰਾਜ ਖੁੰਬ ਉਗ ਕੇ ਛੇਤੀ ਹੀ ਸੜ ਜਾਂਦੀ ਹੈ। ਅਥਵਾ ਭਾਦੋਂ ਵਿਚ ਖੁੰਬ ਦਾ ਥੋੜੇ ਸਮੇਂ ਦਾ ਰਾਜ ਹੁੰਦਾ ਹੈ।

**ਖੈਬੋ** [*ਕ੍ਰਿ: । ਦੇਖੋ, 'ਖਾਣਾ'*] ਖਾਣੇ ਨੂੰ। ਯਥਾ—*'ਲਰਿਕੀ ਲਰਿਕਨ ਖੈਬੋ ਨਾਹਿ' (੮੭੧)।*

**ਖਬਰੀ**[1] [*ਸੰ: । ਸੰਸਕ੍ਰਿਤ, ਕਸ਼ਪਣੀ=ਜਾਲ, ਫਾਹੀ*] ੧. ਫਾਹੀ। ਯਥਾ—*'ਮਤ ਘਾਲਹੁ ਜਮ ਕੀ ਖਬਰੀ' (੮੫੬)*, ਜਮ ਦੀ ਫਾਹੀ ਨਾ ਪਾਓ।

੨. [*ਸੰਪ੍ਰਦਾ*] ਤਲਵਾਰ, ਸੁਨੇਹਾ।

**ਖੁੰਭੈ** [*ਕ੍ਰਿ: । ਦੇਸ਼ ਭਾਸ਼ਾ। ਖੁੱਭਣਾ ਦਾ ਰੂਪਾਂਤ੍ਰ ਖੁੰਭਣਾ*] ਧਸਦਾ, ਲੱਗਦਾ। ਯਥਾ—*'ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ' (੫੨੦)*, ਸੰਸਾਰ ਰੂਪੀ ਨਦੀ ਨੂੰ ਤਰਦਿਆਂ ਮੇਰਾ ਬੁਧੀ ਰੂਪ ਚਰਨ ਦਾ ਖੁਰਾ ਨਹੀਂ ਧਸਦਾ (ਅਗੇ ਕਾਰਨ ਦਸਿਆ ਹੈ ਕਿਉਂ ਜੋ ਆਪ ਦਾ ਪ੍ਰੇਮ ਮੇਰੇ ਅੰਦਰ ਹੈ)।

**ਖੰਭ**[2] [*ਸੰ: । ਸੰਸਕ੍ਰਿਤ, ਸੁਕੰਭ=ਆਸਰਾ। ਪੰਜਾਬੀ, ਖੰਭ=ਪਰ*] ਪਰ, ਪੰਛੀਆਂ ਦੇ ਸਰੀਰ ਦਾ ਉਹ ਭਾਗ ਜੋ ਉਡਣ ਦਾ ਕੰਮ ਦੇਂਦਾ ਹੈ। ਯਥਾ—*'ਖੰਭ ਵਿਕਾਂਦੜੇ ਜੇ ਲਹਾਂ' (੧੪੨੬)*, ਇਥੇ ਭਾਵ ਵਿਚ ਪ੍ਰੇਮ ਦੇ ਖੰਭ ਲੀਤੇ ਜਾਂਦੇ ਹਨ। ਅਗੇ ਲਿਖਯਾ ਹੈ—*'ਘਿੰਨਾ ਸਾਵੀ ਤੋਲਿ' (੧੪੨੬)*, ਅਰਥਾਤ ਜੇਕਰ ਮੁਲ ਤੋਂ ਪੂਰਬੋਕਤ ਖੰਭ ਮਿਲ ਸਕਣ ਤਦ ਮੈਂ ਸਿਰ ਦੇ ਕੇ ਬੀ ਲੈ ਸਕਦੀ ਹਾਂ। ਸਿਰ ਦੇਣ ਤੋਂ ਭਾਵ ਅਹੰਤਾ ਦਾ ਤਯਾਗ ਹੈ। ਅਹੰਤਾ ਦੇ ਤਯਾਗ ਬਿਨਾਂ ਪ੍ਰੇਮ ਨਹੀਂ ਹੋ ਸਕਦਾ ਤੇ ਗੁਰਵਾਕ ਹੈ ਪ੍ਰੇਮ ਲਈ ਸਿਰ ਦੀ ਲੋੜ ਹੈ। ਯਥਾ—*'ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ' (੧੪੧੨)।*

**ਖੁਭੜੀ** [*ਕ੍ਰਿ: । ਦੇਸ਼ ਭਾਸ਼ਾ, ਖੁੱਭਣਾ ਤੋਂ*] ਖੁੱਭ ਗਈ, ਧਸ ਗਈ। ਯਥਾ—*'ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ' (੧੪੨੫)*, ਕੁਤਸਿਤ ਥਾਂ ਵਿਚ ਬੁਧੀ ਖੁਭ ਰਹੀ ਹੈ ਕਿਉਂ ਜੁ (ਕੁਮੰਤ੍ਰੀਆਂ) ਕੁਸੰਗੀਆਂ ਦੀ (ਗਲਣ) ਖੁੱਭਣ ਬੜੀ ਮਿੱਠੀ ਹੈ, ਬਾਹਰ ਤੋਂ ਅਛੀ ਪਰ ਅੰਦਰੋਂ ਫਸਾ ਲੈਂਦੀ ਹੈ।

**ਖਮਿ** [*ਸੰ: । ਸੰਸਕ੍ਰਿਤ, ਕਸ਼ਮਾ। ਪੰਜਾਬੀ, ਖਿਮਾ*]

੧. ਮਾਫ਼ੀ, ਖ਼ਿਮਾ। ਯਥਾ—*'ਖਮਿ ਪ੍ਰਹਾਰ' (੧੧੯੨)*, ਪ੍ਰਹਾਰ ਕਰਨ ਵਾਲੇ ਨੂੰ ਖ਼ਿਮਾ ਕਰਕੇ ਉਧਾਰਿਆ।

੨. [*ਸੰਪ੍ਰਦਾ*] ਬਾਣ। ਯਥਾ—*'ਖਮਿ ਪ੍ਰਹਾਰ' (੧੧੯੨)*, ਬਾਣ ਚਲਾਉਣ ਵਾਲਾ।

**ਖਾਮ** [*ਗੁ: । ਫ਼ਾਰਸੀ, ਖ਼ਾਮ*] ਕੱਚਾ। ਦੇਖੋ, 'ਪੁਰਾਬ'

**ਖਿਮਾ** [*ਸੰ: । ਸੰਸਕ੍ਰਿਤ, ਕਸ਼ਮਾ। ਪੰਜਾਬੀ, ਖਿਮਾ*] ਸਹਾਰਾ, ਬਰਦਾਸ਼ਤ, ਮਾਫ਼ੀ, ਬਖ਼ਸ਼ਿਸ਼। ਯਥਾ—*'ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ' (੯੩੭)।*

---

੧. ਖਬਰੀ ਤੋਂ ਮੁਰਾਦ ਖਬਰਦਾਰੀ ਵਿਚ ਹੋ ਸਕਦਾ ਹੈ ਯਾ ਖ਼ਬਰ ਤੋਂ ਹੀ ਮੁਰਾਦ ਹੈ ਕਿ ਸਾਨੂੰ ਜਮ ਦੀ ਵਾਕਫ਼ੀ ਵਿਚ ਨਾ ਘੱਲੋ।

੨. ਸੰਭਵ ਜਾਪਦਾ ਹੈ ਕਿ—'ਪਕਸ' ਇਸ ਦਾ ਮੂਲ ਹੈ ਤੇ ਇਸ ਦਾ ਅਰਥ ਹੈ ਪਰ। ਇਸਦਾ ਪ੍ਰਾਕ੍ਰਿਤ ਰੂਪ ਪਕਖ ਹੈ, ਹੋ ਸਕਦਾ ਹੈ ਕਿ ਇਹ ਪਖ ਹੀ ਉਲਟ ਕੇ ਖਪ, ਖੰਭ ਬਣਿਆ ਹੋਵੇ। ਪੰਜਾਬੀ ਵਿਚ ਪੰਖ ਤੇ ਪੰਖੀ ਇਸ ਪਕਸ਼ ਪਦ ਤੋਂ ਸਿਧੇ ਬਣੇ ਹਨ।

**ਖੇਮ** [*ਸੰ: । ਸੰਸਕ੍ਰਿਤ, ਕਸ਼ੇਮੰ। ਪੰਜਾਬੀ, ਖੇਮ*] ਮਿਲੀ ਵਸਤੂ ਦੀ ਰਖਯਾ, ਸੁਖ, ਕਲਯਾਨ, ਸਦਾ ਦਾ ਸੁਖ, ਮੁਕਤੀ। ਯਥਾ—*'ਖੇਮ ਸਾਂਤਿ ਰਿਧਿ ਨਵਨਿਧਿ' (੨੯੫)।*

**ਖੇਮਾ** [*ਸੰ: । ਫ਼ਾਰਸੀ, ਖ਼ੈਮਹ*] ਤੰਬੂ। ਯਥਾ—*'ਸਤਿਗੁਰਿ ਖੇਮਾ ਤਾਣਿਆ' (੧੩੯੮)।*

**ਖਿਮਕਾ** [*ਸੰਬੰ: । ਸੰਸਕ੍ਰਿਤ, ਕਸ਼ਮਾ। ਪੰਜਾਬੀ, ਖਿਮਾ+ਕਾ, ਹਿੰਦੀ*] ਖ਼ਿਮਾ ਦਾ। ਯਥਾ—*'ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ ਹਰਿ ਕਾਪੜੁ ਪਹਿਰਹੁ ਖਿਮਕਾ' (੬੫੦)*, ਹੇ ਹਰਿ ਜਨੋ! ਹਰੀ ਦੀ ਖਿਮਾ ਵਾਲਾ ਕਪੜਾ ਪਹਿਨੋ।

**ਖੁਮਾਰੀ/ਖੁਮਾਰੋ** [*ਸੰ: । ਅਰਬੀ, [1]ਖੁਮਾਰੀ=ਨਸ਼ੇ ਦੀ ਟੋਟ ਦੀ ਹਾਲਤ ਯਾ ਨਸ਼ਾ*] ਨਸ਼ਾ, ਅਮਲ। ਯਥਾ—*'ਹਰਿ ਰਸਿ ਰਪਿਓ ਖੁਮਾਰੋ' (੧੨੨੫)*, ਤਥਾ—*'ਜੈਸੇ ਖੋਂਦ ਖੁਮਾਰੀ' (੧੧੨੪)*। ਦੇਖੋ, 'ਖੋਂਦ'

**ਖਰ** [*ਸੰ: । ਫ਼ਾਰਸੀ, ਖ਼ਰ। ਸੰਸਕ੍ਰਿਤ, ਖਰ:*] ਗਧਾ, ਖੋਤਾ। ਦੇਖੋ, 'ਪਾਨਾ ਵਾੜੀ'

**ਖਰਾ/ਖਰੀ/ਖਰੇ** [*ਗੁ: । ਸੰਸਕ੍ਰਿਤ, ਖਰਾ=ਤ੍ਰਿੱਖਾ। ਪੰਜਾਬੀ, ਖਰਾ=ਬੇ ਰਲਾ, ਚੰਗਾ*] ੧. ਚੰਗਾ, ਭਲਾ, ਉੱਤਮ, ਖੋਟੇ ਦੇ ਉਲਟ, ਸ਼ੁੱਧ, ਅਸਲ, ਬਿਨਾਂ ਰਲੇ ਦੇ। ਯਥਾ—*'ਖਰਾ ਖਰਾ ਆਖੈ ਸਭੁ ਕੋਇ' (੬੬੨)*, ਤਥਾ—*'ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ' (੨੬੧)।*

੨. ਉੱਤਮ, ਪੂਰੀ ਪੂਰੀ। ਯਥਾ—*'ਖਰੀ ਕ੍ਰਿਪਾ ਠਾਕੁਰ ਭਈ' (੨੬੧)।*

**ਖਾਰ** [*ਗੁ: । ਸੰਸਕ੍ਰਿਤ, ਕਸ਼ਾਰ*]

੧. ਖਾਰੇ, ਖੱਟੇ ਦੇ ਉਲਟ, ਕੌੜਾ ਬੀ ਅਰਥ ਕਰ ਲੈਂਦੇ ਹਨ, ਪਰ ਖਾਰਾ ਸੁਆਦ ਵੱਖਰਾ ਹੈ, ਜੋ ਸੱਜੀ ਸੁਆਹ ਆਦਿਕਾਂ ਦਾ ਹੁੰਦਾ ਹੈ। ਯਥਾ—*'ਆਨ ਰਸ ਸਭਿ ਖਾਰ' (੧੨੨੭)*, ਤਥਾ—*'ਖਾਰ ਸਮੁੰਦ੍ਰ ਢੰਢੋਲੀਐ' (੧੦੧੨)।*

੨. [*ਫ਼ਾਰਸੀ, ਖ਼੍ਵਾਰ*] ਦੁਖੀ। ਯਥਾ—*'ਖਪਿ ਹੋਏ ਖਾਰੁ' (੪੬੮)।*

**ਖਾਰੀ** [*ਗੁ: । ਦੇਖੋ, 'ਖਰਾ'। ਖਰੇ ਤੋਂ ਖਾਰੀ*]

੧. ਖਰੇ, ਚੰਗੇ। ਯਥਾ—*'ਅੰਤ ਕੀ ਬਾਰ ਹੋਤ ਕਤ ਖਾਰੀ' (੧੩੮੮)*, ਅੰਤ ਦੇ ਸਮੇਂ (ਇਹ ਮਿਠੇ ਭੋਜਨ ਆਦਿਕ ਕਿਆ ਚੰਗੇ ਹੁੰਦੇ ਹਨ, ਭਾਵ ਨਹੀਂ।

੨. [*ਸੰਸਕ੍ਰਿਤ, ਕਸ਼ਾਰ*] ਖਾਰੇ। ਯਥਾ—*'ਹੋਤ ਕਤ ਖਾਰੀ' (੧੩੮੮)*, ਹੋਂਦੇ ਹਨ ਕੈਸੇ? (ਉੱਤਰ) {ਖਾਰ} ਖਾਰੇ, ਭਾਵ ਕੌੜੇ।

੩. [*ਦੇਸ਼ ਭਾਸ਼ਾ*] ਖੜੇ (ਸਹਾਇਤਾ ਲਈ)। ਯਥਾ—*'ਹੋਤ ਕਤ ਖਾਰੀ' (੧੩੮੮)*, ਅੰਤ ਦੇ ਵੇਲੇ ਹੋਂਦੇ ਹਨ ਕਿਆ ਖੜੇ (ਇਸ ਜੀਵ ਦੀ ਸਹਾਇਤਾ ਲਈ) ਭਾਵ ਨਹੀਂ।

**ਖਿਰਿ** [*ਸੰ: । ਸੰਸਕ੍ਰਿਤ, ਕਸ਼ਰ=ਡਿਗਣਾ*] ਨਾਸ਼ਵੰਤ। ਯਥਾ—*'ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ' (੩੪੦)*, ਏਹ (ਦ੍ਰਿਸ਼ਟਮਾਨ ਨਾਮ ਰੂਪ ਦੇ) ਅੱਖਰ ਨਾਸ਼ ਹੋ ਜਾਣਗੇ। ਉਹ {ਅਖਰ} ਨਾ ਖਿਰਨ ਵਾਲਾ ਪਰਮਾਤਮਾ ਇਨ੍ਹਾਂ ਵਿਖੇ ਨਹੀਂ, ਭਾਵ ਉਹ ਅਬਿਨਾਸ਼ੀ ਹੈ।

**ਖੀਰ/ਖੀਰਾ/ਖੀਰੇ** [*ਸੰ: । ਸੰਸਕ੍ਰਿਤ, ਕਸ਼ੀਰ*] ੧. ਦੁੱਧ। ਯਥਾ—

---

੧. ਖੁਮਾਰ ਨਸ਼ੇ ਦੀ ਉਹ ਹਾਲਤ ਹੈ ਜਦੋਂ ਨਸ਼ਾ ਉਤਰਨ ਲਗੇ ਤੇ ਟੋਟ ਪਵੇ, ਪਰ ਪੰਜਾਬੀ ਵਿਚ ਨਿਰਾ ਨਸ਼ੇ ਨੂੰ ਕਹਿੰਦੇ ਹਨ।

*'ਨਾਮੁ ਤੁਮਾਰੋ ਖੀਰਾ' (੭੧੩)*, ਆਪ ਦਾ ਨਾਮ ਦੁੱਧ ਹੈ ਵ ਦੁੱਧ ਵਤ ਪਾਲਕ ਹੈ। ਤਥਾ—*'ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ' (੧੨੬੬)*।

੨. ਪੰਜਾਬੀ ਵਿਚ ਖੀਰ—ਦੁੱਧ ਤੇ ਚੌਲ ਰਲਾ ਕੇ ਰਿੰਨ੍ਹਿਆ ਹੋਇਆ ਤੇ ਖੰਡ ਪਾ ਕੇ ਮਿੱਠਾ ਕੀਤਾ ਹੋਇਆ ਇਕ ਸ੍ਵਾਦੀਕ ਭੋਜਨ ਦਾ ਨਾਮ ਹੈ, ਜਿਸ ਵਿਚ ਕਦੇ ਘਿਉ ਬੀ ਪਾਂਦੇ ਹਨ। ਸੰਸਕ੍ਰਿਤ ਵਿਚ ਇਸ ਖੀਰ ਨੂੰ-ਕਸੈਰੇਯੀ-ਕਹਿੰਦੇ ਹਨ। ਯਥਾ—*'ਰਸੁ ਅੰਮ੍ਰਿਤੁ ਖੀਰਿ ਘਿਆਲੀ' (੯੬੭)*।

੩. [*ਸੰ: । ਸੰਸਕ੍ਰਿਤ, ਕਸ਼ੀਰ*] ਖੀਰ, ਭਾਵ ਖੀਰ ਸਮੁੰਦਰ। ਯਥਾ—*'ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ' (੩੫੧)*।

**ਖੁਰ** [*ਸੰ: । ਸੰਸਕ੍ਰਿਤ, ਖੁਰ=ਸੁੰਮ*] ਪੈਰ ਦੀ ਅੱਡੀ। ਯਥਾ—*'ਇਕਨ੍ਾ ਪੇਰਣ ਸਿਰ ਖੁਰ ਪਾਟੇ' (੪੧੮)*, ਇਕਨਾ ਦੇ ਪੈਰਾਹਨ ਸਿਰ ਤੋਂ ਪੈਰਾਂ ਤਕ ਪਾਟ ਗਏ।

**ਖੈਰਿ** [*ਸੰ: । ਅਰਬੀ, ਖ਼ੈਰ*] ੧. ਨੇਕੀ।

੨. ਖ਼ੈਰਾਇਤ, ਦਾਨ। ਯਥਾ—*'ਆਪ ਖਹਦੀ ਖੈਰਿ ਦਬਟੀਐ' (੯੬੭)*, ਆਪ ਖਾਂਦੇ ਹਨ, ਹੋਰਨਾਂ ਨੂੰ ਦਾਨ ਦਿੰਦੇ ਹਨ (ਨਾਮ ਦਾ)।

**ਖੈਰੀ** [*ਸੰ: । ਅਰਬੀ, ਖ਼ੈਰ*] ਦਾਨ ਦੇਣ ਦਾ ਭਾਵ, ਪੁੰਨਯ ਸੁਭਾਵ। ਯਥਾ—*'ਤੀਜੈ ਹਲੇਮੀ ਚਉਥੈ ਖੈਰੀ' (੧੦੮੪)*, ਤੀਜਾ (ਨਿਮਾਜ਼ ਦਾ ਸਮਾਂ) ਗ਼ਰੀਬ ਹੈ ਤੇ ਚੌਥਾ ਦਾਨ ਦੇਣ ਦਾ ਭਾਵ ਹੈ।

**ਖੋਰਿ** [*ਸੰ: । ਪੰਜਾਬੀ, ਖੁਰਨਾ ਤੋਂ। ਸੰਸਕ੍ਰਿਤ, ਖੋਰ=ਲੰਗੜਾਉਣਾ*]

੧. ਘਾਟਾ, ਦੋਖ। ਪੰਜਾਬੀ ਵਿਚ ਖੋਰ[1] ਮਾੜੀ ਆਦਤ ਨੂੰ ਬੀ ਕਹਿੰਦੇ ਹਨ। ਯਥਾ—*'ਮੋਟੀ ਲਾਗੀ ਖੋਰਿ' (੧੩੬੮)*, ਵਾਦੀ (ਪਾਪ ਦੀ) ਮਿੱਠੀ ਲੱਗੀ ਹੈ।

੨. [*ਪੰਜਾਬੀ, ਖੋੜ ਦਾ ਖੋਰ*] ਖੁੱਡ, ਕਈ ਸਿਆਣੇ ਖੋਰ ਦਾ ਅਰਥ ਏਥੇ ਸਰੀਰ ਬੀ ਲਾਉਂਦੇ ਹਨ। ਯਥਾ—*'ਪ੍ਰੀਤਮੁ ਬਸਤ ਰਿਦ ਮਹਿ ਖੋਰ' (੧੧੨੧)*।

**ਖੋਰੀ** [*ਸੰਬੋ: । ਫ਼ਾਰਸੀ, ਖ਼ੋ। ਹਿੰਦੀ, ਰੀ*]

੧. ਹੇ (ਸਖੀ), ਵਾਦੀ। ਯਥਾ—*'ਮਨੁ ਖਚਿਤ ਪ੍ਰੇਮ ਰਸ ਖੋਰੀ' (੧੨੨੨)*, ਹੇ (ਸਖੀ) ਮਨ ਪ੍ਰੇਮ ਦੇ ਸੁਭਾਵ ਵਿਚ ਖਚਿਤ ਹੋ ਗਿਆ ਹੈ।

੨. [*ਫ਼ਾਰਸੀ, ਖ਼ੁਰੀ=ਖਾਣੇ ਦੀ ਵਾਦੀ*] ਖਾਣੇ ਦੀ ਕ੍ਰਿਯਾ ਜਿਕੁਰ ਸ਼ਰਾਬ ਖ਼ੋਰੀ, ਤਿਕੁਰ ਪ੍ਰੇਮ ਖ਼ੋਰੀ।

**ਖਰਿਆ** [*ਕ੍ਰਿ: । ਸੰਸਕ੍ਰਿਤ, ਕਸ਼ਰ=ਡਿਗਣਾ*] ਨਸ਼ਟ ਹੋਇਆ, ਛਣਿਆ। ਯਥਾ—*'ਕੋਈ ਜਨਮ ਗਰਭ ਹਿਰਿ ਖਰਿਆ' (੧੭੬)*, ਕਈ ਜਨਮ ਗਰਭ ਵਿਚ ਹੀ {ਹਿਰ} ਛਣ ਕੇ ਨਸ਼ਟ ਹੋਯਾ।

**ਖੁਰਾਸਾਨ** [*ਸੰ: । ਅਰਬੀ, ਖ਼ੁਰਾਸਾਨ*] ਈਰਾਨ ਦੇ ਪੂਰਬ ਅਰ ਅਫ਼ਗਾਨਿਸਤਾਨ ਦੇ ਪੱਛੋਂ ਨੂੰ ਇਕ ਦੇਸ਼ ਹੈ, ਮਸ਼ਹਦ ਤੇ ਹਰਾਤ ਦੋ ਵੱਡੇ ਸ਼ਹਿਰ ਇਸ ਵਿਚ ਹਨ। ਯਥਾ—*'ਖੁਰਾਸਾਨ ਖਸਮਾਨਾ ਕੀਆ' (੩੬੦)*।

**ਖੁਰਗੀਰ** [*ਸੰ: । ਫ਼ਾਰਸੀ, ਖ਼ੁਰਜੀਨ*] ੧. ਖੁਰਜੀ, ਉਹ ਦੁਵੱਲੀ ਪੈਣ ਵਾਲਾ ਥੈਲਾ ਜੇਹਾ, ਜਿਸ ਵਿਚ ਜ਼ਰੂਰੀ ਸਮਾਨ ਪਾ ਕੇ ਘੋੜੇ ਚੜ੍ਹਨ ਵਾਲਾ ਘੋੜੇ ਪਾ ਲੈਂਦਾ ਹੈ।

[1] ਫ਼ਾਰਸੀ, ਖ਼ੁਰੀ = ਖਾਣੇ ਦੀ ਵਾਦੀ, ਜੈਸੇ ਸ਼ਰਾਬਖ਼ੋਰੀ।

੨. ਕਾਠੀ ਤਲੇ ਦਾ ਨਮਦੇ ਦਾ ਟੁਕੜਾ ਜੋ ਤਾਹਰੂ ਤੋਂ ਉਪਰ ਪੈਂਦ ਹੈ। ਯਥਾ—*'ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ' (੬੪੮)*

**ਖਿਰਾਜੁ** [*ਸੰ: । ਅਰਬੀ, ਖ਼ਿਰਾਜ*] ਮਸੂਲ, ਮਾਮਲਾ, ਹਾਲਾ। ਯਥਾ—*'ਨਾਂ ਤਸਵੀਸ ਖਿਰਾਜੁ ਨ ਮਾਲੁ' (੩੪੫)*, ਨਾ ਚਿੰਤਾ ਮਸੂਲ ਨਾ (ਆਸੁਰੀ ਸੰਪਤਾ ਰੂਪੀ) ਮਾਲ ਹੀ ਹੈ।

**ਖਰਤੇ** [*ਸੰ: । ਫ਼ਾਰਸੀ, ਖ਼ਰ। ਪੰਜਾਬੀ, ਤੇ=ਓਹ*] ਉਹ ਗਧੇ (ਹਨ ਯਥਾ—*'ਮੂੜ ਮੁਗਧ ਖਲ ਖਰਤੇ' (੧੨੬੭)*।

**ਖਿਰਤ** [*ਕ੍ਰਿ: । ਸੰਸਕ੍ਰਿਤ, ਕਸ਼ਰ*] ਖੀਣ ਹੋਣਾ, ਨਾਸ਼ ਹੋਣਾ। ਯਥਾ—*'ਖਖਾ ਖਿਰਤ ਖਪਤ ਗਏ ਕੇਤੇ' (੩੪੨)*, ਤਥਾ—*'ਖਿਰਤ ਖਪ ਅਜਹੂੰ ਨਹੀ ਚੇਤੇ' (੩੪੨)*, ਖੀਣ ਹੋ ਕੇ ਨਾਸ ਹੋ ਜਾਂਦੇ ਹਨ ਪਰ ਅਜੇ ਬੀ ਈਸ਼੍ਵਰ ਦਾ ਚਿੰਤਨ ਨਹੀਂ ਕਰਦੇ।

**ਖਰੀਦ/ਖਰੀਦੀ** [*ਭਾ: ਸੰ: । ਫ਼ਾਰਸੀ, ਖ਼ਰੀਦ। ਈ, ਪੰਜਾਬੀ ਪ੍ਰਤੇ*

੧. ਮੁਲ ਲੀਤਾ ਹੋਇਆ। ਯਥਾ—*'ਮੁਲ ਖਰੀਦੀ ਲਾਲਾ ਗੋਲਾ ਮੇ ਨਾਉ ਸਭਾਗਾ' (੯੯੧)*।

੨. ਇਸ ਦਾ ਭਾਵ ਕਈ ਥਾਈਂ 'ਉਤਪਤਿ' ਤੋਂ ਬੀ ਲੈਂਦੇ ਹਨ ਯਥਾ—*'ਕਰਿ ਖਰੀਦਿ ਜਿਨਿ ਖਰਚੁ ਦੀਆ' (੪੩੨)*, ਭਾ ਉਤਪਤ ਕਰਕੇ ਜੋ ਪਾਲਨ ਭੀ ਕਰਦਾ ਹੈ।

**ਖੁਰਦਨੀ** [*ਗੁ: । ਫ਼ਾਰਸੀ, ਖ਼ੁਰਦਨ=ਖਾਣਾ, ਈ (=ਵਾਲ ਪੰਜਾਬੀ ਪ੍ਰਤੇ*] ਖਾਣ ਵਾਲੀ। ਯਥਾ—*'ਦੁਨੀਆ ਮੁਰਦ ਖੁਰਦਨੀ' (੭੨੩)*, ਦੁਨੀਆਂ ਮੁਰਦਾਰ ਖਾਣ ਵਾਲੀ ਹੈ।

**ਖਰਨਾ** [*ਕ੍ਰਿ: । ਪੰਜਾਬੀ, ਖੜਨਾ ਦਾ ਰੂਪਾਂਤ੍ਰ*] ਲੈ ਜਾਣਾ, ਖੜਨ ਯਥਾ—*'ਕਾਲਹਿ ਖਰਨਾ' (੭੪੦)*, ਕਾਲ ਨੇ ਲੈ ਜਾਣਾ ਹੈ

**ਖਰਬ** [*ਸੰਖ: ਵਾ: । ਸੰਸਕ੍ਰਿਤ*] ਸੌ ਅਰਬ (੧੦੦੦੦੦੦੦੦੦੦੦

**ਖਰਾਬੁ** [*ਗੁ: । ਅਰਬੀ, ਖ਼ਰਾਬ*] ਬੁਰਾ, ਭੈੜਾ। ਯਥਾ—*'ਖੀਨ ਖਰ ਹੋਵੈ ਨਿਤ ਕੰਧੁ' (੩੫੪)*।

**ਖਲ** [*ਸੰ: । ਸੰਸਕ੍ਰਿਤ*] ੧. ਮਾੜਾ, ਕਮੀਨਾ, ਦੁਸ਼ਟ। ਯਥਾ—*' ਮੂਰਖ ਤੇ ਪੰਡਿਤ ਕਰਿਬੋ' (੧੨੫੨)*।

੨. [*ਸੰ: । ਸੰਸਕ੍ਰਿਤ, ਖਲਿ। ਪੰਜਾਬੀ, ਖਲ*] ਤਿਲ ਸਰ੍ਹੋਂ ਆਦਿ ਪ ਕੇ ਤੇਲ ਕੱਢ ਲੈਣ ਮਗਰੋਂ ਜੋ ਫੋਗ ਰਹਿ ਜਾਂਦਾ ਹੈ। ਯਥਾ—*ਖਲਿ ਭਈ ਨ ਤੇਲੁ' (੧੩੭੭)*।

੩. [*ਪੰਜਾਬੀ*] ਜਾਨਵਰ ਦੇ ਸਰੀਰ ਦੇ ਮਾਸ ਦੇ ਉਪਰ ਦਾ ਪਰ ਚਮੜਾ।

**ਖਲਾ/ਖੜਾ** [*ਕ੍ਰਿ: । ਪੰਜਾਬੀ, ਖੜੋਨਾ ਦਾ ਦੂਸਰਾ ਰੂਪ ਖਲੋਨਾ*] ੧. ਖੜਾ ਹੋਯਾ। ਯਥਾ—*'ਸਾਜਨੁ ਸਭਕੈ ਨਿਕਟਿ ਖ (੯*

੨. [*ਸੰ: । ਸੰਸਕ੍ਰਿਤ, ਖਲ*] ਮੂਰਖ। ਯਥਾ—*'ਸੇ ਅਪਵਿਤ ਅ ਖਲਾ' (੩੦੪)*।

੩. [*ਪੰਜਾਬੀ*] ਜੁੱਤੀ ਦਾ ਇਕ ਪੈਰ, ਖੱਲਾ।

**ਖਾਲੀ** [*ਗੁ: । ਫ਼ਾਰਸੀ, ਖ਼ਾਲੀ*] ਸੱਖਣੇ। ਯਥਾ—*'ਖਾਲੀ ਚਲੇ ਸਿਉ ਟਿਬੇ ਜਿਉ ਮੀਹਾਹੁ' (੧੩੮੩)*।

**ਖਿਲਾ** [*ਕ੍ਰਿ: । ਪੰਜਾਬੀ, ਖਲਾਰਨਾ ਤੋਂ*] ਖਿਲੇਰਿਆ ਹੈ। ਯਥਾ—*ਸਭਿ ਖਿਲਾ' (੩੦੪)*।

**ਖੁਲੀ/ਖੁਲੇ** [*ਕ੍ਰਿ: । ਪੰਜਾਬੀ, ਖੁਲਨਾ ਤੋਂ । ਸੰਸਕ੍ਰਿਤ, ਖੁਲ, ਖੁਡ = ਪਾੜਨਾ*] ੧. ਛੁੱਟੇ। ਦੇਖੋ, 'ਖੂਲੀ ਗੰਠਿ'

੨. ਬੰਦ ਨ ਰਹੇ। ਯਥਾ—*'ਖੁਲ੍ਹੇ ਹਟ ਹੋਆ ਵਾਪਾਰ' (੭੮੯)।*

੩. ਉਘੜੇ।

**ਖੇਲ** [*ਸੰ: । ਸੰਸਕ੍ਰਿਤ, ਖੇਲਨੰ । ਪੰਜਾਬੀ, ਖੇਲਨਾ ਤੋਂ ਖੇਲ*] ਲੀਲਾ, ਖੇਡ, ਕੌਤਕ। ਯਥਾ—*'ਕੀਆ ਖੇਲੁ ਬਡ ਮੇਲੁ ਤਮਾਸਾ' (੧੪੦੩),* ਤਥਾ—*'ਖੇਲੁ ਸੰਕੋਚੈ ਤਉ ਨਾਨਕ ਏਕੈ' (੨੯੨)।* ਦੇਖੋ, 'ਖੇਲ ਖਾਸੀ', 'ਖੇਲ ਖਾਨਾ'

**ਖੋਲੇ** [*ਕ੍ਰਿ: । ਪੰਜਾਬੀ, ਖੋਲਨਾ ਤੋਂ*] ਜੋ ਬੰਦ ਸਨ ਸੋ ਬੰਦ ਨਾ ਰਹਿਣ ਦਿਤੇ, ਦੂਰ ਕੀਤੇ। ਯਥਾ—*'ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ' (੩੮੫)।*

**ਖੁਲਿਆ/ਖਲੋਆ** [*ਕ੍ਰਿ: । ਪੰਜਾਬੀ, ਖਲੋਣ ਦਾ ਭੂਤਕਾਲ*] ਖੜਾ ਹੋਯਾ। ਯਥਾ—*'ਵਿਚਿ ਕਰਤਾ ਪੁਰਖੁ ਖਲੋਆ' (੬੨੩)।*

**ਖਲਿਇ** [*ਕ੍ਰਿ: । ਪੰਜਾਬੀ, ਖਲੋਣਾ ਤੋਂ*] ਖੜੇ ਹੋ ਕੇ। ਯਥਾ—*'ਖਲਿਇ ਕੀਚੈ ਅਰਦਾਸਿ' (੧੦੯੩)।*

**ਖਲਾਸ** [*ਗੁ: । ਅਰਬੀ, ਖਲਾਸੁ*] ਸੁਤੰਤ੍ਰ, ਨਿਰਬੰਧ, ਬੰਧਨਾਂ ਤੋਂ ਖੁਲ੍ਹਾ। ਯਥਾ—*'ਕਹਿ ਰਵਿਦਾਸ ਖਲਾਸ ਚਮਾਰਾ' (੩੪੫)।*

**ਖਲਾਸੀ** [*ਸੰ: । ਅਰਬੀ, ਖ਼ੁਲਾਸੀ*] ਸੁਤੰਤ੍ਰਤਾ, ਨਿਰਬੰਧਤਾਈ, ਖੁਲ੍ਹ, ਆਜ਼ਾਦੀ। ਯਥਾ—*'ਬੰਦਿ ਖਲਾਸੀ ਭਾਣੈ ਹੋਇ' (੫)।*

**ਖਾਲਸਾ[1]/ਖਾਲਸੇ** [*ਗੁ: । ਅਰਬੀ, ਖ਼ਾਲਿਸਾ = ਨਿਰੋਲ ਪਾਤਸ਼ਾਹੀ ਜ਼ਮੀਨ, ਪਵਿੱਤ੍ਰ*] ਸ਼ੁੱਧ, ਪਵਿੱਤ੍ਰ। ਯਥਾ—*'ਕਹੁ ਕਬੀਰ ਜਨ ਭਏ ਖਾਲਸੇ' (੬੫੪)।*

**ਖੇਲਹਿ** [*ਕ੍ਰਿ: । ਸੰਸਕ੍ਰਿਤ, ਖੇਲ੍ = ਖੇਡਣਾ*] ਖੇਡਦੇ ਹਨ, ਲੀਲ੍ਹਾ ਕਰਦੇ ਹਨ। ਯਥਾ—*'ਖੇਲਹਿ ਬਿਗਸਹਿ ਅਨਦ ਸਿਉ' (੨੫੩)।*

**ਖਲਿਹਾਨ** [*ਸੰ: । ਸੰਸਕ੍ਰਿਤ, ਖਲ, ਖਲਜਾ । ਹਿੰਦੀ, ਖਲਹਾਨ । ਪੰਜਾਬੀ, ਖਲਹਾਨ, ਖਲਵਾਰ, ਖਰਵਾਰ, ਖਲਵਾੜਾ*] ਖਲਵਾੜਾ, ਬੋਹਲ, ਤੂੜੀ ਤੋਂ ਦਾਣੇ ਵਖ ਕਰਨ ਦਾ ਕੰਮ। ਯਥਾ—*'ਕੋਈ ਵਾਹੇ ਕੋ ਲੁਣੈ ਕੋ ਪਾਏ ਖਲਿਹਾਨਿ' (੮੫੪)।*

**ਖੁਲਹਾਨੁ** [*ਸੰ: । ਸੰਪ੍ਰਦਾ*] ੧. ਖੁਲ੍ਹ ਦੀ ਹਾਨੀ।

੨. ਖੱਲ ਉਧੇੜਨੀ। ਯਥਾ—*'ਜਮੁ ਮਾਰਿ ਕਰੈ ਖੁਲਹਾਨੁ' (੨੧),* ਜਮ ਮਾਰ ਕੇ ਖੱਲੜੀ ਉਧੇੜਦਾ ਹੈ।

੩. [*ਸੰਪ੍ਰਦਾ*] ਤੂੜੀ।

**ਖਲਹਲੁ** [*ਸੰ: । ਅਰਬੀ, ਖ਼ਲਲ*] ਖੜਬੜਾਟ, ਘਬਰਾਹਟ, ਘਮਸਾਨ ਚੌਦੇਂ। ਯਥਾ—*'ਦਿਲ ਖਲਹਲੁ ਜਾਕੈ ਜਰਦ ਰੂ ਬਾਨੀ' (੧੧੬੧),* ਜਿਸ ਦੇ ਦਿਲ ਵਿਚ ਦ੍ਵੈਤ ਹੈ ਉਸ ਦੇ {ਰੂ} ਮੁਖ ਦੀ {ਬਾਨੀ} ਵੰਨੀ (ਰੰਗ) ਪੀਲੀ ਰਹਿੰਦੀ ਹੈ।

**ਖਲਕ** [*ਸੰ: । ਅਰਬੀ, ਖ਼ਲਕ*] ਸ੍ਰਿਸ਼ਟੀ, ਰਚਨਾ, ਲੋਕ।

**ਖਾਲਕੁ** [*ਸੰ: । ਅਰਬੀ, ਖ਼ਾਲਕ*] ੧. ਸ੍ਰਿਸ਼ਟਾ, ਰਚਣਹਾਰਾ, ਕਰਤਾਰ। ਯਥਾ—*'ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ' (੭੨੭),* ਪੂਰਨ ਹੈ ਸਾਰੀ ਖਲਕਤ ਵਿਖੇ, ਓਹ ਮੂਰਤੀ (ਕ੍ਰਿਸ਼ਨ ਦੀ ਮੂਰਤੀ) ਵਿਚ ਹੀ ਕੇਵਲ ਨਹੀਂ ਹੈ, ਭਾਵ ਪਰਮੇਸ਼ਰ ਸਰਬ ਬਜਾਪੀ ਤੇ ਘਟ ਘਟ ਦਾ ਵਾਸੀ ਹੈ। ਇਕ ਦੇਸੀ, ਨਿਰਾ ਇਕ ਸਰੀਰ ਵਾਸੀ ਨਹੀਂ। ਅਥਵਾ ੨. {ਹਕ} ਸੱਚਾ ਕਰਤਾਰ ਸੱਚੀ ਖ਼ਲਕਤ ਵਿਚ ਵੱਸਦਾ ਹੈ (ਕਾਲੀਆਂ ਮੂਰਤਾਂ) ਪਾਪੀਆਂ ਵਿਚ ਨਹੀਂ ਹੈ।

**ਖੇਲ ਖਾਸੀ** [*ਖ: ਤ: ਸ: । ਸੰਸਕ੍ਰਿਤ, ਖਲਨੰ । ਪੰਜਾਬੀ ਖੇਲਣਾ ਤੋਂ ਖੇਲ । ਅਰਬੀ, ਖ਼ਾਸੀ = ਖੁਸ (=ਦਾਸ, ਸਖੇ)*]

੧. ਖੇਲਣ ਦੇ ਸਖੇ, ਮੁਸਾਹਿਬ, ਦਰਬਾਰੀ। ਯਥਾ—*'ਛਪਨ ਕੋਟਿ ਜਾ ਕੇ ਖੇਲ ਖਾਸੀ' (੧੧੬੧),* ਛਪੰਜਾ ਕ੍ਰੋੜ ਜਿਸ ਦੇ ਮੁਸਾਹਿਬ ਹਨ, ਭਾਵ ਅਣਗਿਣਤ ਹਨ, ਸਭ ਜੀਵ ਉਸਦੀ ਖੇਲ ਦੇ ਦਾਸ ਹਨ।

੨. [*ਸੰਪ੍ਰਦਾ*] ਚੰਗੀ ਖੇਡ।

**ਖਿਲ ਖਾਨਾ** [*ਸੰ: । ਅਰਬੀ, ਖਿਲ = ਦੋਸਤ । ਖਾਨਹ =(ਘਰ) । ਫ਼ਾਰਸੀ, ਖੇਲ ਖ਼ਾਨਾ = ਖਾਨਦਾਨ, ਗ੍ਰੈਹ*] ੧. ਟੱਬਰ, ਕਬੀਲਾ, ਕੁਲ, ਖ਼ਾਨਦਾਨ। ਯਥਾ—*'ਖਿਲਖਾਨਾ ਬਿਰਾਦਰ ਹਮੂ ਜੰਜਾਲਾ' (੧੦੮੪),* ਹੇ ਭਾਈ! ਟੱਬਰ ਕਬੀਲਾ ਸਭ ਫਾਹੀ (ਰੂਪ) ਹਨ।

੨. ਇਸਤ੍ਰੀ ਦਾ ਘਰ, ਰਣਵਾਸ।

**ਖੇਲ ਖਾਨਾ** [*ਸੰ: । ਫ਼ਾਰਸੀ, ਖ਼ੈਲ-ਖ਼ਾਨਾ = ਕਬੀਲਾ । ਸਵਾਰਾਂ ਦੀ ਜਮਾਤ ਯਾ ਗਰੋਹ ਜੋ ਪਾਤਸ਼ਾਹ ਦੇ ਨਾਲ ਚੜ੍ਹਦੇ ਹੋਣ*]

੧. ਮੁਸਾਹਿਬ। ਯਥਾ—*'ਤੇਤੀਸ ਕਰੋੜੀ ਹੈ ਖੇਲ ਖਾਨਾ' (੧੧੬੧)।*

੨. ਹੋਰ ਜਤਨ ਬੀ ਅਰਥ ਕਰਨ ਦਾ ਹੁੰਦਾ ਹੈ—ਖਾਣਾ ਪਕਾਉਣ ਦੇ ਕੌਤਕ ਅਥਵਾ ਖੇਡ ਦਾ ਘਰ। ਤੁਕ ਦਾ ਅਰਥ ਤੇਤੀ ਕ੍ਰੋੜ ਦੇਵਤੇ (ਮਾਨੋ) ਖਾਣਾ ਪਕਾਉਣੇ ਦਾ ਕੌਤਕ ਹਨ ਯਾ ਖੇਲ ਦੇ ਘਰ ਵਿਚ ਨਾਲ ਖੇਲਣ ਵਾਲੇ ਹਨ।

**ਖੂਲੀ ਗੰਠਿ** [*ਕ੍ਰਿ: । ਹਿੰਦੀ*] ਗੰਢ ਦਾ ਖੁਲ੍ਹਣਾ, ਪ੍ਰਾਣ ਵਾਯੂ ਦੀ ਗੰਢ ਦਾ ਖੁਲ੍ਹਣਾ, ਸੁਾਸਾਂ ਦਾ ਸਮਾਪਤ ਹੋਣਾ। ਯਥਾ—*'ਖੂਲੀ ਗੰਠਿ ਉਠੋ ਲਿਖਿਆ ਆਇਆ' (੧੧੧੦),* ਜਦ ਪ੍ਰਾਣਾਂ ਦੀ ਗੰਢ ਖੁਲ੍ਹੀ, ਤਦ ਚੱਲੋ, ਇਹ ਧੁਰ ਦਾ ਹੁਕਮ ਹੈ।

**ਖੇਲਣ** [*ਕ੍ਰਿ: । ਸੰਸਕ੍ਰਿਤ, ਖੇਲ੍ = ਖੇਡਣਾ*] ਖੇਲਣਾ, ਲੀਲ੍ਹਾ ਕਰਨੀ। ਯਥਾ—*'ਜਉ ਤਉ ਪ੍ਰੇਮ ਖੇਲਣ ਕਾ ਚਾਉ' (੧੪੧੨)।*

**ਖੇਲਤ** [*ਗੁ: । ਸੰਸਕ੍ਰਿਤ, ਖੇਲ੍ = ਖੇਡਣਾ ਤੋਂ । ਹਿੰਦੀ, ਖੇਲਤ*] ਖੇਡਦਾ, ਲੀਲ੍ਹਾ ਕਰਦਾ। ਯਥਾ—*'ਖੇਲਤ ਖੇਲਤ ਆਇਓ ਅਨਿਕ ਜੋਨਿ ਦੁਖ ਪਾਇ' (੨੬੧)।*

**ਖੁਲਨੇ** [*ਕ੍ਰਿ: । ਪੰਜਾਬੀ, ਖੁਲਨਾ ਤੋਂ*] ਛੁਟ ਗਏ। ਯਥਾ—*'ਮਾਇਆ ਫਾਸ ਬੰਧ ਬਹੁ ਬੰਧੇ ਹਰਿ ਜਪਿਓ ਖੁਲ ਖੁਲਨੇ' (੯੭੬),* ਹਰੀ ਨੂੰ ਜਪ ਕੇ ਬਹੁਤ ਛੁਟ ਗਏ।

**ਖੇਲਨ** [*ਕ੍ਰਿ: । ਸੰਸਕ੍ਰਿਤ, ਖੇਲ੍ (=ਖੇਡਣਾ) ਤੋਂ । ਹਿੰਦੀ*] ਖੇਡਣਾ, ਲੀਲ੍ਹਾ ਕਰਨੀ।

**ਖਲਾਵੇ** [*ਕ੍ਰਿ: । ਪੰਜਾਬੀ, ਖਲਾਉਣਾ ਤੋਂ*] ਖੁਵਾਂਵਦਾ ਹੈ, ਭੋਜਨ ਕਰਾਉਂਦਾ ਹੈ। ਯਥਾ—*'ਅਪਨੀ ਉਕਤਿ ਖਲਾਵੈ ਭੋਜਨ' (੬੮੦)।*

**ਖਲਾਵੈ/ਖੇਲਾਵੈ** [*ਕ੍ਰਿ: । ਪੰਜਾਬੀ, ਖੇਲਨਾ ਤੋਂ*] ਲਡਾਂਵਦਾ ਹੈ। ਯਥਾ—*'ਤਿਨ ਕਵਣੁ ਖਲਾਵੈ ਕਵਣੁ ਚੁਗਾਵੈ' (੧੦),* ਤਥਾ—*'ਅਪਨੀ ਉਕਤਿ ਖੇਲਾਵੈ' (੬੮੦)।*

---

੧. ਸਿਖਾਂ ਵਿਚ ਅੰਮ੍ਰਿਤਧਾਰੀ ਸਿੰਘ ਨੂੰ ਖਾਲਸਾ ਕਹਿੰਦੇ ਹਨ, ਇਨ੍ਹਾਂ ਦੀ ਕੌਮ ਨੂੰ ਖਾਲਸਾ ਕਹਿੰਦੇ ਹਨ, ਇਕ ਪੂਰਨ ਪੁਰਖ ਦਾ ਆਦਰਸ਼ ਜੋ ਇਸ ਕੌਮ ਲਈ ਦਸਮੇ ਗੁਰੂ ਜੀ ਨੇ ਬੱਧਾ ਹੈ ਉਸ ਨੂੰ ਖਾਲਸਾ ਕਹਿੰਦੇ ਹਨ। ਗੁਰੂ ਗੋਬਿੰਦ ਸਿੰਘ ਖਾਲਸਾ ਹੈ, ਹਰ ਸਿੰਘ ਖਾਲਸਾ ਹੈ, ਸਾਰੀ ਕੌਮ ਖਾਲਸਾ ਹੈ। ਇਕ ਅਕਹ ਆਦਰਸ਼ ਖੂਬੀਆਂ ਦਾ ਦਾਤਾ ਖਾਲਸਾ ਹੈ। ਪਦ ਖਾਲਸਾ ਵਿਚ ਸਾਂਝੇ ਭਲੇ ਲਈ ਨਿਜ ਦੀ ਸਾਰੀ ਕੁਰਬਾਨੀ ਦਾ ਭਾਵ ਅੰਕਿਤ ਹੈ, ਇਸ ਪਦ ਦਾ ਵਰਤਾਉ ਤੇ ਆਦਰਸ਼ ਇਕ ਆਪਣੇ ਆਪ ਵਿਚ ਫ਼ਲਸਫ਼ਾ ਹੈ, ਇਕ ਕਰਨੀ ਕਰਤੂਤ ਹੈ, ਇਕ ਪਰੰਪਰਾ ਦਾ ਅੰਕਿਤ ਇਤਿਹਾਸ ਹੈ।

**ਖਲਵਾੜੇ** [*ਸੰ: । ਦੇਖੋ, 'ਖਲਹਾਨ'*] ਬੋਹਲ। ਯਥਾ—*'ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ' (੧੨੪੫)*, ਭਾਵ ਜਿਨ੍ਹਾਂ ਨਾਮ ਨਹੀਂ ਜਪਿਆ ਉਨ੍ਹਾਂ ਨੂੰ ਸਰੂਪ ਦੀ ਪ੍ਰਾਪਤੀ ਕੈਸੇ।

**ਖਲੜੀ** [*ਸੰ: । ਸੰਸਕ੍ਰਿਤ, ਕਸ਼ਾਲ। ਪ੍ਰਾਕ੍ਰਿਤ, ਖਾਲ। ਪੰਜਾਬੀ, ਖਲ (ੜੀ, ਪੰਜਾਬੀ ਪ੍ਰਤੇ)=ਮੁਰਦਾਰ ਜਾਨਵਰ ਦੇ ਸਰੀਰ ਦਾ ਉਖੇੜਿਆ ਚਮੜਾ*] ੧. ਖਲੜੂ, ਜਿਸ ਵਿਚ ਭੰਗ ਆਦਿਕ ਪਦਾਰਥ ਰਖਦੇ ਹਨ, ਜੋ ਮਰੇ ਪਸ਼ੂਆਂ ਦੇ ਚਮੜੇ ਦਾ ਹੁੰਦਾ ਹੈ। ਯਥਾ—*'ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ' (੭੨੧)*, ਭਾਵ ਮੇਰੇ ਚਿਤ ਵਿਖੇ ਤੇਰਾ ਭਉ ਰੂਪੀ ਭੰਗ (ਅਮਲ) ਹੋਵੇ।

੨. ਮਿਰਗ ਦਾ ਚਮੜਾ ਜੋ ਜੰਞੂ ਪਾਣ ਵੇਲੇ ਲੈਂਦੇ ਹਨ। ਯਥਾ—*'ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ' (੩੫੮)*।

**ਖਵਿ** [*ਕ੍ਰਿ: । ਸੰਸਕ੍ਰਿਤ, ਕਸ਼ੰਪ, ਕਸ਼ੰਮ੍(=ਸਹਾਰਨਾ)*] ਸਹਾਰਨਾ, ਝੱਲਣਾ। ਯਥਾ—*'ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ' (੫੨੩)*। ਦੇਖੋ, 'ਖਵਿ ਸਕਹਿ'

**ਖਵੇ/ਖਵੈ** [*ਕ੍ਰਿ: । ਸੰਸਕ੍ਰਿਤ। ਦੇਖੋ, 'ਖਵਿ'*] ਸਹਾਰੇ। ਯਥਾ—*'ਖਵੇ ਨ ਵੰਞਨਿ ਗਾਖੜੇ' (੫੨੦)*, ਸਹਾਰੇ ਨਹੀਂ ਜਾਂਦੇ, ਕਿਉਂ ਜੁ (ਗਾਖੜੇ) ਕਠਨ ਹਨ। ਦੇਖੋ, 'ਆਵਟਣ, ਵਿਛੋਹੇ, ਕਸ'

**ਖਿਵੈ** [*ਕ੍ਰਿ: । ਸੰਸਕ੍ਰਿਤ, ਸ਼ਿਬ੍[1]=ਚਮਕਨਾ। ਪੰਜਾਬੀ, ਖਿਉਣਾ=ਚਮਕਣਾ*] ਚਮਕਣਾ। ਯਥਾ—*'ਸਤਿਗੁਰ ਕਾ ਖਿਵੈ ਚੰਦੋਆ' (੯੬੮)*, ਸਤਿਗੁਰ ਦਾ ਚੰਦੋਆ ਚਮਕ ਰਿਹਾ ਹੈ, ਭਾਵ ਜੱਸ ਫੈਲ ਰਿਹਾ ਹੈ।

**ਖੀਵਾ** [*ਗੁ: । ਸੰਸਕ੍ਰਿਤ, ਕਸ਼ੀਵ=ਮਸਤ ਹੋਣਾ। ਪੰਜਾਬੀ, ਖੀਵਾ*]

੧. ਮਸਤਾਨਾ, ਮਸਤ, ਮਤਵਾਲਾ।

੨. ਅਕਸਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਖੀਵਾ ਪਦ ਉੱਚੀ ਮਸਤੀ ਦੇ ਅਰਥਾਂ ਲਈ ਵਰਤਿਆ ਹੈ, ਲਿਵਲੀਨਤਾ।

**ਖੀਵੀ** [*ਸੰ: । ਖੀਵੀ=ਜੋ ਨਾਮ ਰੰਗ ਵਿਚ ਮਗਨ ਰਹੇ*] ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਮਹਿਲ। ਯਥਾ—*'ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ' (੯੬੭)*।

**ਖੇਵਿ** [*ਕ੍ਰਿ: । ਸੰਸਕ੍ਰਿਤ, ਕੈਵਰ੍ਤ[2]। ਪ੍ਰਾਕ੍ਰਿਤ, ਕੇਵਟ੍ਟ। ਹਿੰਦੀ, ਕੇਵਟ। ਪੰਜਾਬੀ, ਖੇਵਟ=ਮਲਾਹ। ਇਸ ਤੋਂ ਪੰਜਾਬੀ ਧਾਤੂ ਬਣਦਾ ਹੈ, ਖੇਵਨਾ=ਕਿਸ਼ਤੀ ਚਲਾਉਣਾ*] ਕਿਸ਼ਤੀ ਚਲਾਉਣ ਤੋਂ ਮੁਰਾਦ ਹੈ। ਯਥਾ—*'ਅਨਿਲ ਬੇੜਾ ਹਉ ਖੇਵਿ ਨ ਸਾਕਉ' (੧੧੯੬)*। ਦੇਖੋ, 'ਅਨਿਲ'

**ਖੇਵਾ** [*ਕ੍ਰਿ: । ਸੰਸਕ੍ਰਿਤ, ਸੇਵ=ਪੂਜਾ ਕਰਨੀ, ਸੇਵਾ ਕਰਨੀ*]

੧. ਸੇਵੇ ਹਨ। ਯਥਾ—*'ਕਿਨ ਹੀ ਤੰਤ ਮੰਤ ਬਹੁ ਖੇਵਾ' (੯੧੩)*, ਕਿਸੇ ਨੇ ਤੰਤ੍ਰ-ਮੰਤ੍ਰ ਬਹੁਤੇ ਸੇਵੇ ਹਨ।

੨. [*ਦੇਖੋ, 'ਖੇਵਿ'। ਖੇਵਨਾ=ਬੇੜੀ ਚਲਾਉਣੀ*] ਠਿੱਲ੍ਹਣਾ, ਬੇੜੀ ਤੋਰਨੀ, ਭਾਵ ਨਿਰਬਾਹ ਕਰਨਾ। ਯਥਾ—*'ਝੂਠੈ ਰੰਗਿ ਖੁਆਰੁ ਕਹਾਂ ਲਗੁ ਖੇਵੀਐ' (੧੩੬੩)*, ਝੂਠੇ ਰੰਗ ਵਿਚ ਖੁਆਰੀ ਹੁੰਦੀ ਹੈ ਕਿਥੋਂ ਕੁ ਤਕ ਨਿਰਬਾਹ ਕਰੀਏ।

**ਖੇਵੀਐ** ਦੇਖੋ, 'ਖੇਵਾ'

**ਖਵਾਸੀ** [*ਭਾ: ਸੰ: । ਅਰਬੀ, ਖ਼੍ਵਾਸੁ। ਜੋ ਬਹੁ-ਬਚਨ ਹੈ ਖ਼ਾਸ ਦਾ*] ਦਰਬਾਣੀਪੁਣਾ, ਨੌਕਰੀ, ਚੌਰ ਬਰਦਾਰੀ। ਯਥਾ—*'ਨਾਰਦ ਸਾਰਦ ਕਰਹਿ ਖਵਾਸੀ' (੪੭੯)*, ਨਾਰਦ ਅਤੇ ਸਾਰਦ (ਸਰਸ੍ਵਤੀ) ਤੇਰੀ ਚੌਰ ਬਰਦਾਰੀ ਕਰਦੇ ਹਨ।

**ਖਵਿ ਸਕਹਿ** [*ਕ੍ਰਿ: । ਦੇਖੋ, 'ਖਵਿ'*] ਸਹਾਰ ਕੇ। ਯਥਾ—*'ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ' (੫੨੩)*, ਈਸ਼੍ਵਰ ਦਾਸਾਂ ਦਾ ਦੁਖ ਨਹੀਂ ਸਹਾਰ ਸਕਦਾ। ਦੇਖੋ, 'ਖਵਿ'

**ਖਵੈ ਕਸੁ** ਦੇਖੋ, 'ਕਸ ੪.'

**ਖੇਵਟ/ਖੇਵਟੂ/ਖੇਵਾਟ** [*ਸੰ: । ਦੇਖੋ, 'ਖੇਵਿ'*] ਮਲਾਹ। ਯਥਾ—*'ਖੇਵਟ ਕਿੰਨਿ ਗਏ' (੪੮੮)*, ਮਲਾਹ (ਰਾਜੇ) ਕਿਧਰ ਚਲੇ ਗਏ। ਤਥਾ—*'ਵੰਞੀ ਹਾਥਿ ਨ ਖੇਵਟੂ' (੧੦੦੯)*, ਤਥਾ—*'ਆਪੇ ਬੋਹਿਥਾ ਆਪੇ ਹੀ ਖੇਵਾਟੂ' (੫੧੭)*।

**ਖਵਣੁ** [*ਸੰ: । ਸੰਸਕ੍ਰਿਤ, ਕਸ਼ੰਪ ਯਾ ਕਸ਼ੰਮ੍(=ਸਹਾਰਨਾ)। ਪੁ: ਪੰਜਾਬੀ, ਖਿਵਨਾ, ਖਵਣਾ*] ਸ਼ਹਿਨਸ਼ੀਲਤਾ, ਖ਼ਿਮਾ। ਯਥਾ—*'ਨਿਵਣੁ ਸੁ ਅਖਰੁ ਖਵਣੁ ਗੁਣੁ' (੧੩੮੪)*, ਨਿਮ੍ਰਤਾ ਮੰਤ੍ਰ ਤੇ ਸ਼ਹਿਨਸ਼ੀਲਤਾ ਦਾ ਧਾਗਾ, ਭਾਵ ਤਵੀਤ ਹੋਵੇ।

**ਖਾਵਣਾ** [*ਕ੍ਰਿ: । ਦੇਸ਼ ਭਾਸ਼ਾ, ਖਾਣਾ ਨੂੰ ਲਹਿੰਦੇ ਵਿਚ ਖਾਵਣਾ ਬੀ ਉਚਾਰਦੇ ਹਨ*] ਖਾਂਦੇ ਹਾਂ, ਖਾਣਾ ਹੈ। ਯਥਾ—*'ਤੇਰਾ ਦਿਤਾ ਖਾਵਣਾ' (੬੫੨)*।

**ਖੋਵਣਾ** [*ਕ੍ਰਿ: । ਸੰਸਕ੍ਰਿਤ, ਕਸ਼ੇਪ=ਸੁੱਟਣਾ। ਪ੍ਰਾਕ੍ਰਿਤ, ਖੋਵਣ। ਹਿੰਦੀ, ਖੋਨਾ। ਪੁ: ਪੰਜਾਬੀ, ਖੋਵਨਾ*] ਸੁੱਟ ਦੇਣਾ, ਗੁਆ ਦੇਣਾ। ਯਥਾ—*'ਜਪਿ ਤਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ' (੫੨੩)*।

**ਖਵਤੋ** [*ਕ੍ਰਿ: । ਸੰਸਕ੍ਰਿਤ, ਕਸ਼ਮ੍(=ਸਹਾਰਨਾ)*] ਸਹਾਰਿਆ ਜਾਂਦਾ। ਯਥਾ—*'ਏਕੁ ਬੋਲੁ ਭੀ ਖਵਤੋ ਨਾਹੀ' (੪੦੨)*।

**ਖਾਵਤ** [*ਕ੍ਰਿ: । ਪੰਜਾਬੀ, ਖਾਣਾ ਤੋਂ*] ਖਾਂਦੇ ਨੂੰ। ਯਥਾ—*'ਭੂਖੇ ਖਾਵਤ ਲਾਜ ਨ ਆਵੈ' (੬੨੯)*।

**ਖੋਵਤ** [*ਕ੍ਰਿ: । ਦੇਖੋ, 'ਖੋਵਣਾ'*] ਗਵਾਉਂਦਾ ਹੈ। ਯਥਾ—*'ਮਾਨਸ ਜਨਮ ਅਕਾਰਥ ਖੋਵਤ' (੪੧੧)*।

**ਖੀਵਨਿ** [*ਕ੍ਰਿ: । ਦੇਖੋ, 'ਖੀਵਾ'*] ਰਸ ਲੈਣਾ, ਮਸਤ ਹੋਣਾ, ਅਕਸਰ ਆਤਮ ਮਸਤੀ ਲਈ ਵਰਤੀਂਦਾ ਹੈ। ਯਥਾ—*'ਰਾਮ ਨਾਮ ਰਸਿ ਖੀਵਨਿ' (੧੨੨੨)*, ਰਾਮ ਨਾਮ ਦਾ ਰਸ ਲੈਣਾ ਚਾਹੀਦਾ ਹੈ।

**ਖਵਲਾਵੈਗੋ** [*ਕ੍ਰਿ: । ਪੰਜਾਬੀ, ਖਾਣਾ ਪ੍ਰੇਰਣਾਰਥ ਰੂਪ ਖੁਵਾਉਣਾ ਤੇ ਖੁਲਾਉਣਾ ਤੇ ਖਵਲਾਉਣਾ। ਪਹਿਲੇ ਦੋ ਰੂਪ ਹੁਣ ਤਕ ਸਾਰੇ ਵਰਤੀਂਦੇ ਹਨ ਅਰ ਤੀਸਰੇ ਰੂਪ ਦਾ ਵਰਤਾਰਾ ਮੁਲਤਾਨ ਸੁਜਾਬਾਦ ਵਲ ਦਾ ਹੈ*] ਖੁਆਵੇਗਾ। ਯਥਾ—*'ਜੋ ਬੀਜੇ ਸੋ ਖਵਲਾਵੈਗੋ' (੧੩੧੧)*।

**ਖਵਾਵੇ** [*ਕ੍ਰਿ: । ਦੇਖੋ, ਉਪਰਲਾ ਪਦ*] ਖੁਵਾਂਵਦਾ ਹੈ।

**ਖੜਿ** [*ਕ੍ਰਿ: ਪੰਜਾਬੀ, ਖੜਨਾ=ਲੈ ਜਾਣਾ*]

੧. ਲੈ ਜਾ ਕੇ। ਯਥਾ—*'ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ' (੨੧)*, ਲੈ ਜਾ ਕੇ ਦਰਗਾਹ ਵਿਚ ਪਹਿਨਾਏ ਜਾਂਦੇ ਹਨ ਜਿਨ੍ਹਾਂ ਦੇ ਮੂੰਹ ਵਿਚ ਹਰੀ ਨਾਮ ਦਾ ਨਿਵਾਸ ਹੈ, ਭਾਵ ਪ੍ਰਤਿਸ਼੍ਠਤ ਕੀਤੇ ਜਾਂਦੇ ਹਨ।

---

੧. ਸ਼ਿਬ੍ ਧਾਤੂ ਦੇ ਤਰੈ ਨਾਮ ਹਨ—ਮਰਨਾ, ਬੋਲਣਾ ਤੇ ਚਮਕਣਾ।

੨. ਸੰਸਕ੍ਰਿਤ ਵਿਚ ਕੈਵਰ੍ਤ ਇਕ ਜਾਤੀ ਹੈ, ਜੋ ਖਤ੍ਰੀ ਪਿਤਾ ਤੇ ਵੇਸ਼ਵਾ ਮਾਤਾ ਤੋਂ ਉਪਜੀ ਮੰਨਦੇ ਹਨ, ਇਹ ਜਾਤੀ ਮਛੀਆਂ ਫੜਨ ਤੇ ਮਲਾਹਗੀਰੀ ਦੇ ਕੰਮ ਕਰਦੀ ਹੈ, ਪਰ ਹੁਣ ਕੈਵਰ੍ਤ ਤੋਂ ਕੈਵਟ, ਕੇਵਟ ਤੇ ਖੇਵਟ ਦਾ ਅਰਥ ਮਲਾਹ ਮਾਤ੍ਰ ਹੈ।

੨. [*ਸਂ: । ਪ੍ਰ: ਪੰਜਾਬੀ*] ਖੇਤੀ, ਭਾਵ ਉਮਰ। ਯਥਾ—*'ਖੜੁ ਪਕੀ ਕੁੜਿ ਭਜੈ ਬਿਨਸੈ' (੭੬),* (ਬੁਢਾਪੇ ਦੀ) {ਖੜ} ਪੈਲੀ ਜਦ ਪੱਕਦੀ ਹੈ ਤਦ {ਕੁੜਿ} ਕੁਬੀ ਹੋ ਕੇ ਭੱਜਦੀ ਹੈ (ਭਾਵ ਮੰਜੇ ਤੇ ਪੈ ਜਾਂਦਾ ਹੈ) ਫੇਰ ਬਿਨਸ ਜਾਂਦੀ ਹੈ।

੩. ਘਾਹ। ਯਥਾ—*'ਖੜ ਰਤਨ ਜੜਾਵੀ' (੩੨੨),* (ਖਟ ਸੰਪਦਾ ਜਾਂ ਵੈਰਾਗ ਰੂਪੀ) ਘਾਹ ਨਾਲ ਬੁਧਿ ਰੂਪ ਭੂਮੀ ਜੜੀ ਹੋਈ ਸ਼ੋਭਨੀਕ ਹੁੰਦੀ ਹੈ। ਤਥਾ—*'ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ' (੪੮੯),* ਭਾਵ ਮਨੁੱਖ ਨਾਲੋਂ ਜੋ ਨਾਮ ਤੋਂ ਬਾਂਝ ਹੈ, ਪਸ਼ੂ ਹੀ ਚੰਗੇ ਹਨ ਜੋ ਘਾਸ ਖਾ ਕੇ ਦੁੱਧ ਦਿੰਦੇ ਹਨ।

**ਖੇੜਾ** [*ਕ੍ਰਿ: । ਸੰਸਕ੍ਰਿਤ, ਖੇਟ । ਪ੍ਰਾਕ੍ਰਿਤ, ਖੇਡਯ । ਪੰਜਾਬੀ, ਖੇੜਾ*]

੧. ਪਿੰਡ, ਛੋਟਾ ਪਿੰਡ। ਯਥਾ—*'ਪ੍ਰਥਮੇ ਵਸਿਆ ਸਤ ਕਾ ਖੇੜਾ'। (੮੮੬)*

੨. [*ਕ੍ਰਿ: । ਪੰਜਾਬੀ, ਖਿਲਨਾ, ਖਿੜਨਾ*] ਕਲੀਆਂ ਦਾ ਖੁਲ੍ਹ ਕੇ ਫੁੱਲ ਬਣਨਾ, ਬਿਗਸਨਾ, ਖ਼ੁਸ਼ ਹੋਣਾ, ਮਨ ਦਾ ਉੱਚਿਆਂ ਹੋ ਕੇ ਕਿਸੇ ਉਚੇ ਰਸ ਵਿਚ ਪ੍ਰਸੰਨਤਾ ਵਿਚ ਆ ਜਾਣਾ ਬੀ ਖਿੜਨਾ ਕਿਹਾ ਜਾਂਦਾ ਹੈ।

**ਖੋੜਿ** [*ਸਂ: । ਪੰਜਾਬੀ*] ੧. ਖੁਡ[1]। ਯਥਾ—*'ਖਖਾ ਇਹੈ ਖੋੜਿ ਮਨੁ ਆਵਾ' (੩੪੦),* ਗਿਆਨ ਦੀ ਖੋੜ ਵਿਖੇ ਮਨ ਆ ਗਿਆ ਹੈ, ਭਾਵ ਅੰਤਰਮੁਖ ਬ੍ਰਿਤੀ ਹੋ ਗਈ ਹੈ।

੨. [*ਸੰਸਕ੍ਰਿਤ, ਖੋਡਸਨ੍ । ਪ੍ਰ: ਪੰਜਾਬੀ, ਖੋੜ*] ਸੋਲ੍ਹਾਂ, ਪੰਦਰਾਂ ਤੇ ਇਕ, ੧੬। ਯਥਾ—*'ਖੋੜ ਸੀਗਾਰ ਕਰੈ ਅਤਿ ਪਿਆਰੀ' (੨੨੫)।*

**ਖੋੜਾ** [*ਸਂ: । ਪੰਜਾਬੀ*] ੧. ਖੁਡ ਦਾ ਬਹੁ-ਬਚਨ। ਯਥਾ—*'ਤੀਨਿ ਖੋੜਾ ਨਿਤ ਕਾਲੁ ਸਾਰੈ' (੨੩),* ਰਜ, ਤਮ, ਸਤ—ਇਹ ਤਿੰਨ ਖੋੜਾਂ ਵਿਖੇ ਪਵੋਗੇ ਤਾਂ ਨਿਤ ਕਾਲ ਸਾੜੇਗਾ, ਤ੍ਰਿਗੁਣਾਤੀਤ ਰਹੋ।

੨. [*ਸਂ: । ਖੜ ਦਾ ਖੇਡਾ*] ਅਵਸਥਾ (ਬਾਲਕ, ਜੁਬਾ, ਬ੍ਰਿਧ)। ਦੇਖੋ, 'ਬੀਸ ਸਪਤਾਹਰੋ'

੩. (ਜਾਗ੍ਰਤ, ਸੁਪਨ, ਸੁਖੋਪਤ) ਇਨ੍ਹਾਂ ਤਿੰਨਾਂ ਅਵਸਥਾ ਦੇ ਅਭਿਮਾਨੀ ਹੋਵੋਗੇ ਤਾਂ ਕਾਲ ਨਿਤ ਸਮਾਲੇਗਾ।

**ਖੜੀਅਸਿ** [*ਕ੍ਰਿ: । ਲ: ਪੰਜਾਬੀ, ਖੜਨਾ = ਲੈ ਜਾਣਾ*] ਲੈ ਜਾਣਗੇ। ਯਥਾ—*'ਬਿਨੁ ਬੂਝੇ ਸਭ ਖੜੀਅਸਿ ਬੰਧਿ' (੧੧੬੯)।*

**ਖੋੜਸ** [*ਸੰਖ: ਵਾ: । ਸੰਸਕ੍ਰਿਤ, ਖੋਡਸਨ੍ । ਪ੍ਰ: ਪੰਜਾਬੀ, ਖੋੜ । ਖੋੜਸ*] ਸੋਲਹ।

**ਖੜਸਨਿ** [*ਕ੍ਰਿ: । ਪੰਜਾਬੀ । ਦੇਖੋ, 'ਖੜਅਸਿ'*] ਲੈ ਜਾਣਗੇ। ਯਥਾ—*'ਅਵਗਣ ਖੜਸਨਿ ਬੰਨ੍ਹਿ' (੭੬),* (ਆਪਣੇ ਕੀਤੇ) ਔਗੁਣ ਹੀ ਬੰਨ੍ਹ ਕੇ ਲੈ ਜਾਣਗੇ।

**ਖੜਕ** [*ਸਂ: । ਪੰਜਾਬੀ, ਖੜ ਖੜ ਵਰਗੀ ਅਵਾਜ਼ ਨੂੰ ਖੜਕਨਾ ਕਹਿੰਦੇ ਹਨ*] ਖੜਕਾਰ, ਰੌਲਾ। ਯਥਾ—*'ਖੜਕੇ ਖੜਕਿ ਵਿਹਾਇ' (੫੯੨),* (ਰਾਗ ਦ੍ਵੈਖ ਰੂਪੀ) ਖੜਕ ਵਿਖੇ ਹੀ ਆਯੂ ਪਈ ਬੀਤਦੀ ਹੈ, ਕਿਉਂ ਜੁ ਉਨ੍ਹਾਂ ਦੇ ਅੰਦਰ ਹਉਮੈ ਦਾ {ਖੜਕ} ਖਲਬਲਾਟ ਪਿਆ ਰਹਿੰਦਾ ਹੈ।

**ਖਿੜਕੀ** [*ਸਂ: । ਸੰਸਕ੍ਰਿਤ, ਖੜੱਕਿਕਾ । ਪੰਜਾਬੀ ਤੇ ਹਿੰਦੀ, ਖਿੜਕੀ*] ਤਾਕੀ। ਯਥਾ—*'ਖਿੜਕੀ ਊਪਰਿ ਦਸਵਾ ਦੁਆਰ' (੧੧੫੯),* ਭਾਵ ਸਰੀਰ ਵਿਚ ਕਈ ਤਾਕੀਆਂ ਹਨ। ਤਥਾ—*'ਤਿਹ ਸਿਲ ਊਪਰਿ ਖਿੜਕੀ ਅਉਰ' (੧੧੫੯),* ਉਸ ਸਿਲ ਉਪਰ ਇਕ ਹੋਰ ਤਾਕੀ ਹੈ, ਭਾਵ ਕੰਗੋੜ ਤੋਂ ਉਪਰ ਇਕ ਹੋਰ ਤਾਕੀ ਤੋਂ ਹੇਠਲੇ ਅਸਥਾਨ ਦਾ ਨਾਮ ਹੈ ਕੰਗੋੜ ਜੋ ਗਿੱਚੀ ਤੋਂ ਪਿਠ ਤਕ ਜਾਂਦੀ ਹੈ।

**ਖੜਗ** [*ਸਂ: । ਸੰਸਕ੍ਰਿਤ, ਖਡ੍ਗ*] ਤਲਵਾਰ। ਯਥਾ—*'ਕਾਢਿ ਖੜਗੁ ਕੋਪਿਓ ਰਿਸਾਇ' (੧੧੯੪)।*

---

੧. ਬ੍ਰਿਛਾਂ ਦੇ ਟਾਹਣ ਟੁੱਟ ਕੇ ਉਨ੍ਹਾਂ ਦੀਆਂ ਗੰਢਾਂ ਗਲ ਕੇ ਕਈ ਵੇਰ ਖੁਡਾਂ ਪੈ ਜਾਂਦੀਆਂ ਹਨ, ਜਿਥੇ ਪੰਛੀ ਆਸਰਾ ਲੈਂਦੇ ਹਨ, ਇਨ੍ਹਾਂ ਖੁਡਾਂ ਨੂੰ ਖੋੜ ਕਹਿੰਦੇ ਹਨ।

# ਗ

**ਗ** ਗੁਰਮੁਖੀ ਵਰਣਮਾਲਾ (ਪੈਂਤੀ) ਦਾ ਅੱਠਵਾਂ ਅੱਖਰ ਹੈ। ਪੰਜਵਾਂ ਵਯੰਜਨ ਹੈ। ਕਵਰਗ ਦਾ ਤੀਸਰਾ ਅੱਖਰ ਹੈ।

ਸੰਸਕ੍ਰਿਤ—ਗ—ਤੇ ਫ਼ਾਰਸੀ ਦਾ 'ਗਾਫ' ਇਸੇ ਦੀ ਅਵਾਜ਼ ਰਖਦੇ ਹਨ, ਪਰ ਅਰਬੀ ਦਾ ਇਸ ਤੋਂ ਨਰਮ ਅਵਾਜ਼ ਰਖਦਾ ਹੈ; ਸੋ ਵਯੁਤਪਤੀਆਂ ਵਿਚ ਅਸੀਂ ਇਸ ਨੂੰ ਗਗੇ ਹੇਠ ਬਿੰਦੀ ਲਾ ਕੇ ਵਰਤਾਂਗੇ, 'ਗ਼'। ਅਰਬੀ ਦਾ 'ਗ਼ੁੱਸਾ' ਗੈਨ ਨਾਲ ਲਿਖੀਦਾ ਹੈ, ਅਸੀਂ ਉਸ ਨੂੰ—ਗ਼—ਨਾਲ ਲਿਖਯਾ ਹੈ।

ਸੰਸਕ੍ਰਿਤ ਦਾ 'ਙ' ਅੱਖਰ ਬੀ ਪੰਜਾਬੀ ਵਿਚ 'ਗ' ਨਾਲ ਲਿਖੀਦਾ ਹੈ, ਜੈਸੇ ਸਰਬੱਗ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਈਂ ਇਸ ਨੂੰ 'ਗ੍ਯ' ਕਰਕੇ ਭੀ ਲਿਖਯਾ ਹੈ।

ਪੰਜਾਬੀ ਵਾਲੇ ਸੰਸਕ੍ਰਿਤ—ਗਯ—ਨੂੰ ਜਜੇ ਦੀ ਤਖ਼ਤੀ ਵਿਚ ਨਹੀਂ ਦਸਦੇ, ਕਿਉਂਕਿ ਬੋਲਚਾਲ ਪੰਜਾਬੀ ਵਿਚ ਇਸ ਦਾ ਉਚਾਰਨ–ਗਗੇ + ਯਯੇ–ਵਾਂਙੂ ਹੁੰਦਾ ਹੈ। ਕੋਸ਼ ਦੀਆਂ ਵਿਤਪਤੀਆਂ ਵਿਚ ਸੰਸਕ੍ਰਿਤ ਦੇ 'ਙ' ਨੂੰ ਅਸੀਂ—ਗਯ—ਕਰਕੇ ਹੀ ਲਿਖਾਂਗੇ, ਜਿਹਾ ਕੁ ਙਾਤ = ਗਯਾਤ।

ਸੰਸਕ੍ਰਿਤ ਵਿਚ ਆਏ ਕਈ ਪਦਾਂ ਦੇ ਅਖ਼ੀਰ ਵਿਚ 'ਗ' ਹੁੰਦਾ ਹੈ, ਇਸ 'ਗ' ਦਾ ਅਰਥ ਹੁੰਦਾ ਹੈ ਜਾਨਾ, ਜਿਵੇਂ ਖਗ। ਖ (= ਅਕਾਸ਼, ਗ = ਜੋ ਜਾਵੇ = ਪੰਛੀ)। ਯਥਾ—*'ਖਗਤਨ ਮੀਨਤਨ' (੧੨੬੯)।*

ਇਸੀ ਤਰ੍ਹਾਂ ਜਿਨ੍ਹਾਂ ਪਦਾਂ ਦੇ ਅੰਤ ਸੰਸਕ੍ਰਿਤ ਦਾ 'ਗਯ' ਹੁੰਦਾ ਹੈ, ਪੰਜਾਬੀ ਵਿਚ 'ਗ' ਲਿਖੀਦਾ ਹੈ। 'ਗ' ਦੇ ਓਥੇ ਜਾਣਨਾ ਅਰਥ ਹੁੰਦੇ ਹਨ ਜਿਕੂੰ ਸਰਬ + ਗਯ = ਸਰਬੱਗ = ਸਭ ਕੁਛ ਜਾਣਨ ਵਾਲਾ। ਇਸੀ ਤਰ੍ਹਾਂ ਗੁਣੱਗਯ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਕਸਰ ਥਾਈਂ ਸਰਬੱਗ, ਗੁਣੱਗ ਨੂੰ 'ਸਰਬਗ' ਤੇ 'ਗੁਣਗਯ' ਕਰਕੇ ਬੀ ਲਿਖਯਾ ਹੈ, ਇਸ ਤੋਂ ਸਪਸ਼ਟ ਪਤਾ ਲੱਗ ਜਾਂਦਾ ਹੈ ਕਿ ਇਹ 'ਗਯ' ਹੈ ਅਰ ਇਸ ਦਾ ਅਰਥ ਜਾਣਨਾ ਹੈ। 'ਗਯ' ਨੂੰ ਗੁਰਬਾਣੀ ਵਿਚ 'ਗੇ' ਬੀ ਲਿਖਿਆ ਹੈ। ਯਥਾ—*'ਹੇ ਜਿਹਬੇ ਹੇ ਰਸਗੇ' (੧੩੫੯)*, ਪੰਜਾਬੀ ਵਿਚ 'ਗ' ਕਦੇ ਸਿਆਰੀ ਯਾ ਔਂਕੜ ਨਾਲ ਲੈ ਕੇ ਭਵਿਖਯਤ ਦੇ ਅਰਥ ਦੇਂਦਾ ਹੈ, ਇਸ ਸੂਰਤ ਵਿਚ ਇਹ 'ਗਾ' ਦਾ ਸੰਖੇਪ ਜਾਪਦਾ[1] ਹੈ। ਯਥਾ—*'ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ' (੪੦੨)।*

**ਗਾ/ਗੋ** [*ਅ:। ਪੰਜਾਬੀ*] ਇਹ ਵਰਣ ਕ੍ਰਿਆ ਦੇ ਪਿਛੇ ਲੱਗ ਕੇ ਭਵਿਸ਼ਤ ਸਮੇਂ ਨੂੰ ਜਣਾਂਵਦੇ ਹਨ। ਯਥਾ—*'ਜੀਅਰੇ ਜਾਹਿਗਾ ਮੈ ਜਾਨਾਂ' (੩੩੮)*, ਤਥਾ—*'ਬੈਰਾਗੀ ਰਾਮਹਿ ਗਾਵਉਗੋ' (੯੭੩)।*

**ਗੇ** ਦੇਖੋ, 'ਜਨਗੇ'

**ਗੀਅ** [*ਸੰ:। ਸੰਸਕ੍ਰਿਤ, ਗੈ = ਸਬਦੇ। ਦੇਸ਼ ਭਾਸ਼ਾ, ਗੀਅ*]

੧. ਰਾਗ। ਦੇਖੋ, 'ਗੀਅ ਰਸ'

੨. [*ਸੰਸਕ੍ਰਿਤ, ਗਯ ਧਾਤੂ = ਗਿਆਤ*] ਗਿਆਤ।

**ਗੁਆਉ** [*ਸੰ:। ਸੰਸਕ੍ਰਿਤ, ਗੋ:[1] = ਬੋਲੀ। ਪੁ: ਪੰਜਾਬੀ, ਗੁਆਉ = ਗੁਫ਼ਤਗੂ*] ਬਚਨ ਬੋਲਨਾ। ਯਥਾ—*'ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ' (੧੨੮੮)*, (ਜੇ ਕੋਈ) ਅੰਨ੍ਹੇ ਦਾ ਨਾਂ ਪਾਰਖੂ ਰਖੇ ਤਦ ਇਹ ਬੋਲਨਾ ਵਿਅਰਥ ਹੈ।

**ਗਿਆਸ** [*ਸੰ:। ਅਰਬੀ, ਗ਼ੈਸ*]

੧. ਮਹੀਨਾ। ਯਥਾ—*'ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ' (੧੩੪੯)*, ਬ੍ਰਾਹਮਣ ਚਵ੍ਹੀ ਵਰਤ (ਵਰ੍ਹੇ ਵਿਚ) ਰਖ ਕੇ ਮਹੀਨਾ (ਵਰਤਾਂ) ਦਾ (ਬਣਾ ਲੈਂਦੇ ਹਨ) ਤੇ ਕਾਜ਼ੀ (ਰਮਜ਼ਾਨ) ਰੋਜ਼ਿਆਂ ਦਾ {ਮਹ} ਮਹੀਨਾ (ਬਣਾਉਂਦੇ ਹਨ)। ਭਾਵ ਇਹ ਕਿ ਦੋਹਾਂ ਨੇ ਵਰਤ ਰਖਣ ਦੇ ਮਹੀਨੇ ਰਚ ਲਏ ਹਨ। ਗਯਾਨੀ ਹੋਰ ਹੋਰ ਅਰਥ ਬੀ ਕਰਦੇ ਹਨ; ਜਿਵੇਂ:

੨. [*ਅਰਬੀ, ਗ਼ਿਆਸ = ਫ਼ਰਯਾਦ, ਭਾਵ ਗਾਯਤ੍ਰੀ। ਮਹਰਮ = ਮੱਕੇ ਦਾ ਹੱਜ*] ਤੁਕ ਦਾ ਅਰਥ ਇਹ ਬਣਦਾ ਹੈ—ਬ੍ਰਹਮਣ ੨੪ (ਲੱਖ) ਪਾਠ ਗਾਯਤ੍ਰੀ ਦਾ ਕਰਨਾ ਤੇ ਕਾਜ਼ੀ ਮੱਕੇ ਦੇ ਹੱਜ ਨੂੰ ਜਾਣਾ (ਮੁਕਤੀ ਦਾ ਸਾਧਨ) ਜਾਣਦੇ ਹਨ।

੩. [*ਹਿੰਦੀ, ਗਯਾਸ = ਇਕਾਦਸ਼ੀ[2]*] ਬ੍ਰਾਹਮਣ ੨੪ ਇਕਾਦਸ਼ੀਆਂ ਤੇ ਕਾਜ਼ੀ {ਮਹਰਮਜ਼ਾਨ} ਰਮਜ਼ਾਨ (ਰੋਜ਼ਿਆਂ ਦਾ) ਮਹੀਨਾ ਜਾਣਦੇ ਹਨ।

੪. [*ਅਰਬੀ, ਗ਼ਯਾਸ = ਮਦਦਗਾਰ। ਮਹਰਮ = ਯਾਰ*] ਤੁਕ ਦਾ ਅਰਥ—ਬ੍ਰਾਹਮਣ ਚਵੀਆਂ (ਅਵਤਾਰਾਂ) ਨੂੰ ਮਦਦਗਾਰ ਜਾਣਦੇ ਹਨ ਤੇ ਕਾਜ਼ੀ (ਚਾਰ) ਯਾਰਾਂ[3] ਨੂੰ ਜਾਣਦੇ ਹਨ।

**ਗਿਆਤ** [*ਸੰ:। ਸੰਸਕ੍ਰਿਤ, ਗਯਾਤ*] ਸਮਝ।

**ਗਿਆਤਾ** [*ਸੰ:। ਸੰਸਕ੍ਰਿਤ, ਗਯਾਤ*]

---

੧. ਸੰਸਕ੍ਰਿਤ ਵਿਚ ਗਯਾ ਅੱਖਰ ਜ + ਞ ਦੇ ਮਿਲਣ ਤੋਂ ਬਣਿਆ ਮੰਨੀਦਾ ਹੈ, ਪਰ ਇਸ ਦਾ ਇਹ ਉਚਾਰਣ ਜਿਸ ਤੋਂ ਆਪਣੇ ਮਾਪਿਆਂ ਦਾ ਪਤਾ ਦੇਵੇ, ਕ੍ਰੀਬਨ ਲੋਪ ਹੋ ਚੁਕਾ ਜਾਪਦਾ ਹੈ। ਆਮ ਬੋਲਚਾਲ ਵਿਚ ਸੰਸਕ੍ਰਿਤ ਪੜ੍ਹੇ ਬੀ ਗਯਾ ਯਾ ਰਤਾ ਕੁ ਕੋਮਲ ਅਵਾਜ਼ ਵਿਚ ਇਸ ਨੂੰ ਉਚਾਰਦੇ ਹਨ। ਕਈ ਅੰਗਰੇਜ਼ੀ ਲਿਖਾਰੀ ਜ + ਞ ਲਿਖਣ ਦਾ ਯਤਨ ਕਰਦੇ ਹਨ, ਪਰ ਉਚਾਰਣ ਠੀਕ ਨਹੀਂ ਉਤਰਦਾ। ਜਿਹਾ ਕੁ ਜਗਯਾਸੂ ਨੂੰ ਜਜਞਾਸੂ ਲਿਖਣਾ, ਪਰ ਜਜਞਾਸੂ ਉਚਾਰਣ ਸੁਧ ਨਹੀਂ ਹੈ। ਗੁਰਮੁਖੀ ਵਰਣਮਾਲਾ ਉਚਾਰਨਾ ਨੂੰ ਦੱਸਣ ਦੀ ਵਿਸ਼ੇਸ਼ਤਾ ਵਲ ਰਹਿੰਦੀ ਹੈ, ਇਸ ਕਰਕੇ ਪਦਾਂ ਦੇ ਅਸਲੇ ਦਾ ਖ਼ਯਾਲ ਘਟ ਰਖਦੀ ਹੈ। ਇਕ ਹੋਰ ਵੀਚਾਰ ਬੀ ਹੈ ਕਿ ਸੰਸਕ੍ਰਿਤ ਵਿਚ ਗ + ਯ ☛ ਦਾ ਮਿਲਵਾਂ ਵਰਤਾਉ ਨਜ਼ਰ ਨਹੀਂ ਪੈਂਦਾ। ਗ + ਯ ਦੀ ਅਵਾਜ਼ ਓਹ 'ਙ' ਤੋਂ ਹੀ ਲੈਂਦੇ ਹਨ। ਇਸ ਕਰਕੇ 'ਙ' ਦੇ ਥਾਂ ਸਾਡਾ—ਗਯ—ਸੰਕੇਤ ਕਿ ਭੁਲੇਖੇ ਵਿਚ ਨਹੀਂ ਪਾਵੇਗਾ, ਜਿਥੇ ਗਯ ਹੈ ਉਹ 'ਙ' ਦਾ ਹੀ ਵਾਚਕ ਹੈ।

੧. ਫ਼ਾਰਸੀ ਗੋ = ਕਹੁ।

੨. ਗਿਆਰਹ ਤੋਂ ਗਿਆਰਸ ਪੂਰਬੀ ਬੋਲੀ ਦੇ ਪਦ ਹਨ। ਗਿਆਰਸ (ਯਾਰਵੀਂ ਥਿਤ ਯਾ ਇਕਾਦਸੀ) ਦਾ 'ਰ' ਉਡ ਗਿਆ ਤਾਂ ਗਿਆਸ ਰਹਿ ਜਾਂਦਾ ਹੈ।

੩. ਅਬੂ ਬਕਰ, ਉਮਰ, ਉਸਮਾਨ, ਅਲੀ।

੧. ਜਾਣਨੇ ਵਾਲਾ, ਸਮਝਣ ਵਾਲਾ।

੨. [*ਸੰਸਕ੍ਰਿਤ, ਗਾਤ੍ਰ ਦਾ ਹਿੰਦੀ ਗਾਤ। ਪੰਜਾਬੀ, ਗਿਆਤ, ਗਿਆਤਾ*] ਸਰੀਰ। ਦੇਖੋ, 'ਧੋਖੇ ੧.'

**ਗਿਆਨ** [*ਸੰ:। ਸੰਸਕ੍ਰਿਤ, ਗਜਾਨ*] ਜਾਣਨਾ। ਯਥਾ—*'ਗਿਆਨੁ ਧਿਆਨੁ ਕਿਛੁ ਕਰਮੁ ਨਾ ਜਾਣਾ' (੭੫੦)*। ਦੇਖੋ, 'ਗਿਆਨ ਖੰਡ', 'ਗਿਆਨ ਅੰਜਨ'

**ਗਿਆਨੀ** [*ਸੰ:। ਸੰਸਕ੍ਰਿਤ, ਗਜਾਨੀ*] ਗਿਆਨ ਵਾਲਾ। ਯਥਾ—*'ਗਿਆਨੀ ਹੋਇ ਸੁ ਚੇਤੰਨੁ ਹੋਇ' (੫੫੬)*।

**ਗਿਆਨ ਅੰਜਨ** [*ਸੰ:। ਸੰਸਕ੍ਰਿਤ, ਗਜਾਨ+ਅੰਜਨ*] ਆਤਮ ਗਿਆਨ-ਰੂਪ ਸੁਰਮਾ। ਯਥਾ—*'ਗਿਆਨ ਅੰਜਨੁ ਗੁਰਿ ਦੀਆ'। (੨੯੩)*

**ਗਿਆਨ ਖੰਡ** [*ਗੁ:। ਸੰਸਕ੍ਰਿਤ, ਗਜਾਨ+ਖੰਡ*]

੧. ਗਿਆਨ ਦਾ ਮੰਡਲ। ਯਥਾ—*'ਗਿਆਨ ਖੰਡ ਮਹਿ ਗਿਆਨੁ ਪ੍ਰਚੰਡੁ' (੭)*, ਗਜਾਨ ਦਾ ਮੰਡਲ ਉਹ ਹੈ ਜਿਥੇ ਗਜਾਨ ਦਾ ਪ੍ਰਕਾਸ਼ ਹੈ।

੨. ਗਜਾਨੀ ਇਉਂ ਬੀ ਜਤਨ ਕਰਦੇ ਹਨ: ਗਜਾਨ ਕਾਂਡ[1] ਵਿਖੇ ਗਜਾਨ ਪ੍ਰਕਾਸ਼ਵਾਨ ਹੈ। ਇਸਦਾ ਸਿੱਟਾ ਇਹ ਹੈ ਜੋ ਗਿਆਨ ਕਾਂਡ ਵਿਖੇ (ਗਜਾਨ) ਈਸ਼੍ਵਰ ਦਾ ਜਾਣਨਾ ਹੀ {ਪ੍ਰਚੰਡ} ਮੁੱਖ ਹੈ।

**ਗੁਆਰ** [*ਸੰ:। ਹਿੰਦੀ, ਗੁਆਲਾ ਦਾ ਦੂਸਰਾ ਰੂਪ ਗੁਆਰਾ*] ਗਵਾਲਾ, ਗੁਜਰ। ਯਥਾ—*'ਹਮ ਗੋਰੂ ਤੁਮ ਗੁਆਰ ਗੁਸਾਈ' (੪੮੨)*।

**ਗੀਅਰਸ** [*ਖ: ਤ: ਸ:। ਸੰਸਕ੍ਰਿਤ ਧਾਤੂ ਗੈ=ਸਬਦ। ਪ੍ਰਾਕ੍ਰਿਤ, ਗੇਯ=ਗੀਤ*] ਰਾਗ ਦਾ ਰਸ। ਯਥਾ—*'ਇਕਨਾ ਨਾਦੁ ਨ ਬੇਦੁ ਨ ਗੀਅਰਸੁ' (੧੪੧੧)*, ਇਕਨਾਂ ਨੂੰ ਨਾਦ (ਅੰਤ੍ਰੀਵ ਸ਼ਬਦ, ਪ੍ਰਾਣਾਂ ਦੀ ਗਤੀ, ਭਾਵ ਜੋਗ ਮਾਰਗ) ਦੀ, ਨਾ ਬੇਦ (ਧਰਮ ਪੁਸਤਕਾਂ ਦੀ ਵਾਕਫ਼ੀ ਭਾਵ ਵਿਦਵਤਾ) ਤੇ ਗੀਅਰਸ (ਗੀਤ ਵਿਦਜਾ, ਰਾਗ) ਸੰਗੀਤ ਦੀ ਤ੍ਰਏ ਸੋਝੀਆਂ ਨਹੀਂ, ਭਾਵ ਨਾ ਜੋਗੀ ਹਨ, ਨਾ ਵਿਦਵਾਨ, ਨਾ ਸੰਗੀਤਕ।

**ਗੋਆਲੀਆ** [*ਸੰ:। ਸੰਸਕ੍ਰਿਤ, ਗੋਪਾਲ ਗੋ[2]=ਪ੍ਰਿਥਵੀ+ਪਾਲ= ਪਾਲਨ ਵਾਲਾ=ਪਾਤਸ਼ਾਹ*] ੧. ਪਾਤਸ਼ਾਹ। ਯਥਾ—*'ਗੋਪੀ ਨੈ ਗੋਆਲੀਆ' (੭੩)*, {ਨੈ} ਸੁੰਦਰ {ਗੋਪੀ} ਸ੍ਰਿਸ਼ਟੀ ਅਰ (ਉਸ ਦੇ ਪਾਲਨ ਲਈ) ਪਾਤਸ਼ਾਹ ਰਚੇ ਹਨ (ਅਗੇ ਹੈ) ਤੂੰ ਆਪੇ {ਗੋ} ਅਕਾਸ਼ ਵਿਚ (ਉਨ੍ਹਾਂ ਨੂੰ) ਚੱਕ ਲੈਂਦਾ, ਭਾਵ, ਮ੍ਰਿਤੂ ਕਰ ਦੇਂਦਾ ਹੈਂ।

੨. [*ਸੰਪ੍ਰਦਾ*] ਗੋਪੀਆਂ ਤੇ ਗੁਆਲਿਆਂ {ਨੈ} ਜਮਨਾ ਨਦੀ ਤੇ ਲੈ ਕੇ ਤੈਂ ਆਪੇ ਹੀ {ਗੋ} ਰਾਸ ਰਚੀ, ਭਾਵ ਜਮਨਾ ਉਪਲਖਤ ਧਰਤੀ, ਗੋਪੀ ਉਪਲਖਤ ਇਸਤ੍ਰੀਆਂ ਤੇ ਗੁਆਲੇ ਮਰਦ ਇਨ੍ਹਾਂ ਥੀਂ ਤੈਂ ਸ੍ਰਿਸ਼ਟੀ ਰਚੀ ਹੈ।

**ਗਈ[1]** [*ਗੁ:। ਸੰਸਕ੍ਰਿਤ, ਗਮ=ਜਾਣਾ। ਪੰਜਾਬੀ, ਜਾਣਾ ਧਾਤੂ ਦਾ ਭੂਤਕਾਲ ਇਸਤ੍ਰੀ ਲਿੰਗ ਇਕ ਬਚਨ*] ੧. ਬੀਤ ਚੁੱਕੀ (ਅਵਸਥਾ)। ਯਥਾ—*'ਗਈ ਬਹੋੜੁ ਬੰਦੀ ਛੋੜੁ' (੬੨੪)*।

੨. [*ਕ੍ਰਿ:। ਪੰਜਾਬੀ*] ਚਲੀ। ਯਥਾ—*'ਗਈ ਬੁਨਾਵਨ ਮਾਹੋ' (੩੩੫)*।

**ਗਾਇ** [*ਸੰ:। ਸੰਸਕ੍ਰਿਤ, ਗੋ=ਪ੍ਰਿਥਵੀ*]

੧. ਧਰਤੀ। ਯਥਾ—*'ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ' (੧੩੭੫)*, ਕਬੀਰ ਜੀ ਕਹਿੰਦੇ ਹਨ—ਇਕ ਵਾਰ ਮੈਂ ਮੱਕੇ ਦੇ ਹੱਜ ਨੂੰ ਜਾ ਰਿਹਾ ਸੀ ਅਗੋਂ ਸਾਈਂ ਨੇ ਕਿਹਾ ਇਹ {ਗਾਇ} ਧਰਤੀ ਕਿਸ ਨੇ ਫ਼ੁਰਮਾਈ ਹੈ (ਕਿ ਮੈਂ ਨਿਰਾ ਉਸੇ ਧਰਤੀ ਵਿਚ ਹਾਂ, ਕੀ ਮੈਂ ਤੇਰੇ ਘਰ ਵਿਖੇ ਨਹੀਂ ਹਾਂ)।

੨. [*ਸੰਸਕ੍ਰਿਤ। ਦੇਖੋ, 'ਗਈ'*] ਜਾਣਾ। ਯਥਾ—*'ਤੁਝੈ ਕਿਨਿ ਫੁਰਮਾਈ ਗਾਇ' (੧੩੭੫)*, ਤੈਨੂੰ ਕਿਸ ਨੇ ਮਕੇ ਜਾਣਾ ਕਿਹਾ ਹੈ?

੩. [*ਦੇਸ਼ ਭਾਸ਼ਾ*] ਰਸਤਾ, ਗੈਲ। ਯਥਾ—*'ਤੁਝੈ ਕਿਨਿ ਫੁਰਮਾਈ ਗਾਇ' (੧੩੭੫)*, ਤੈਨੂੰ ਕਿਸ ਨੇ ਇਹ ਗੈਲ ਦੱਸੀ ਹੈ।

੪. ਗਾਇਨ ਕਰ, ਕੀਰਤਨ ਕਰ। ਯਥਾ—*'ਗੁਣਿ ਗਾਇ'*।

**ਗਾਈ** [*ਸੰ:। ਸੰਸਕ੍ਰਿਤ, ਗੌਂ। ਪੰਜਾਬੀ, ਗਊ, ਗਾਈਂ, ਗਾਂ*]

੧. ਗਾਂ ਦਾ ਬਹੁ-ਬਚਨ ਹੈ ਗਾਈਂ, ਗਾਈਆਂ, ਗਊਆਂ। ਯਥਾ—*'ਗਾਈ ਪੁਤਾ ਨਿਰਧਨਾ' (੧੨੭੯)*। ਦੇਖੋ, 'ਗਾਈ ਪੁਤਾ'

੨. [*ਕ੍ਰਿ:। ਪੰਜਾਬੀ, ਗਾਉਣਾ ਦਾ ਭੂਤਕਾਲ*] ਗਾਇਨ ਕੀਤੀ, ਗਾਂਵੀਂ। ਯਥਾ—*'ਨਹ ਕੀਰਤਿ ਪ੍ਰਭ ਗਾਈ' (੬੩੨)*।

**ਗੋਇ** [*ਸੰ:। ਸੰਸਕ੍ਰਿਤ, ਗੋ*]

੧. ਪ੍ਰਿਥਵੀ। ਯਥਾ—*'ਗੋਰਖੁ ਸੋ ਜਿਨਿ ਗੋਇ ਉਠਾਲੀ' (੮੭੭)*, ਗੋਰਖ ਉਹੋ ਹੈ ਜੋ {ਗਾਇ} ਪ੍ਰਿਥਵੀ ਦੀ ਰਖਯਾ ਕਰੇ।

੨. [*ਸੰਸਕ੍ਰਿਤ, ਗੋ*] ਬਾਣੀ। ਯਥਾ—*'ਗਰੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ' (੪੩੨)*, ਇਥੇ ਅਨ੍ਵਯ ਇਹ ਹੈ ਕਿ ਗੋਬਿੰਦ ਦੀ ਬਾਣੀ ਜਿਨ੍ਹਾਂ ਨੇ ਗਾਉਣ ਤੋਂ ਛਡ ਦਿਤੀ ਹੈ ਉਹ ਗੱਲਾਂ ਦਾ ਹੀ ਗਰਬ ਕਰਦੇ ਹਨ। ਅਰਥਾਤ ਗੋਬਿੰਦ ਦੀ {ਗੋਇ} ਬਾਣੀ ਜਿਸ ਨੇ ਗਾਉਣ ਤੋਂ ਛੱਡ ਦਿਤੀ ਅਰ ਗੱਲਾਂ ਨਾਲ ਹੀ ਗਰਬ ਕਰਦਾ ਹੈ। ਅਗੇ ਆਉਂਦਾ ਹੈ—*'ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਣ ਵਾਹੈ ਤਈ ਕੀਆ' (੪੩੨)*, ਅਰਥਾਤ ਜਿਸ ਨੇ ਇਸ ਸੰਸਾਰ ਦੀ ਆਵੀ ਰਚੀ ਹੈ, ਚਾੜ੍ਹਨਾ ਅਰ {ਵਾਹੇ} ਮਾਰਨਾ ਤੈ ਕਰ ਰਖਿਆ ਹੈ (ਉਨ੍ਹਾਂ ਦਾ ਜਿਨ੍ਹਾਂ ਦਾ ਵਰਣਨ ਪਹਿਲੀ ਤੁਕ ਵਿਚ ਹੋਇਆ ਹੈ)। ਭਾਵ ਓਹ ਸੰਸਾਰ ਚੱਕ੍ਰ ਵਿਚ ਫਸੇ ਰਹਿੰਦੇ ਹਨ।

੩. [*ਸੰ:। ਫ਼ਾਰਸੀ*] ਖਿਦੂ, ਗੇਂਦ। ਯਥਾ—*'ਕਬੀਰ ਜੋ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ' (੧੩੭੭)*, ਜੇ ਤੈਨੂੰ ਸ਼ਰਧਾ ਹੈ ਪਜਾਰੇ ਦੀ, ਤਦ ਸੀਸ ਕੱਟ ਕੇ ਖਿਦੂ (ਵਾਂਙ) ਬਣਾ ਲੈ, (ਭਾਵ ਲੋਕਾਂ ਤੋਂ ਨਾ ਡਰ)।

---

੧. ਨੋਟ—ਆਮ ਗਜਾਨੀਆਂ ਦਾ ਇਹ ਅਰਥ ਸ਼ੁਧ ਨਹੀਂ ਜਾਪਦਾ। ਖੰਡ ਦਾ ਅਰਥ ਮੰਡਲ ਹੈ। ਗਜਾਨ ਖੰਡ = ਗਜਾਨ ਮੰਡਲ। ਜਪੁਜੀ ਸਾਹਿਬ ਦੇ ਅਖ਼ੀਰ ਜੋ ਧਰਮ ਖੰਡ, ਗਜਾਨ ਖੰਡ, ਸਰਮ ਖੰਡ, ਕਰਮ ਖੰਡ ਤੇ ਸਚ ਖੰਡ ਗਿਣੇ ਹਨ, ਏਹ ਮੰਡਲ ਹਨ ਜਿਥੇ ਧਰਮ, ਗਜਾਨ, ਘਾਲ, ਫਜਲ ਤੇ ਸੱਚ ਪ੍ਰਧਾਨ ਹਨ, ਏਹ ਆਤਮ ਮੰਡਲ ਹਨ ਬ੍ਰਹਮੰਡ ਦੇ ਅਰ ਪਿੰਡ ਵਿਚ ਭੀ ਇਨ੍ਹਾਂ ਦਾ ਪਰਤੌ ਹੈ। ਇਨ੍ਹਾਂ ਪੰਜਾਂ ਖੰਡਾਂ ਦੇ ਤਰੈ ਕਾਂਡ—ਕਰਮ ਕਾਂਡ, ਉਪਾਸਨਾ, ਗਜਾਨ—ਨਾ ਬਣਦੇ ਹਨ ਨਾ ਢੁਕਦੇ ਹਨ।

੨. ਸੰਸਕ੍ਰਿਤ ਵਿਚ ਗੋ ਦੇ ਅਰਥ ਹਨ—ਪ੍ਰਿਥਵੀ, ਗਾਂ, ਮਾਤਾ, ਸਾਨ੍ਹ, ਕਿਰਨ, ਬਿਜਲੀ, ਚੰਦ, ਸੂਰਜ, ਰੋਮ, ਪਾਣੀ, ਅੱਖ, ਤੀਰ, ਦਿਸ਼ਾ, ਬਾਣੀ, ਸ੍ਮ੍ਰਤੀ।

੧. ਪਦ ਜਾਣਾ ਤੋਂ ਗਿਆ ਤੇ ਗਈ ਕਿਵੇਂ ਬਣਦੇ ਹਨ?—ਸੰਸਕ੍ਰਿਤ ਪਦ ਹੈ ਗਤ:, ਇਸ ਦਾ ਪ੍ਰਾਕ੍ਰਿਤ ਰੂਪ ਹੈ ਗਓ, ਗਓ ਤੇ ਪੰਜਾਬੀ ਦਾ ਬਣਿਆ—ਗਿਆ ਤੇ ਫਿਰ ਗਿਆ ਦਾ ਇਸਤ੍ਰੀ ਲਿੰਗ ਗਈ। ਅੰਗਰੇਜ਼ੀ ਬੀ ਹੈ, ਗੋ = ਜਾਓ।

**ਗੋਈ**[1] [*ਕ੍ਰਿ: । ਦੇਸ਼ ਭਾਸ਼ਾ, ਗੁੰਨ੍ਹਣਾ ਦਾ ਭੂਤਕਾਲ*] ੧. ਗੁੰਨ੍ਹ ਦਿਤੀ, ਭਾਵ ਲੈ ਕਰਨਾ, ਮੁਕਾ ਦੇਣਾ। ਯਥਾ—*'ਤੁਧੁ ਆਪੇ ਸਿਰਜੀ ਆਪੇ ਗੋਈ' (੧੧੨),* ਤੋਂ ਸ੍ਰਿਸ਼ਟੀ ਆਪੇ ਹੀ ਰਚੀ ਤੇ ਆਪ ਹੀ ਪ੍ਰਲੈ ਕੀਤੀ।

੨. [*ਸੰਸਕ੍ਰਿਤ, ਗੋ =ਬਾਣੀ । ਫ਼ਾਰਸੀ, ਗੋ =ਆਖ*] ਆਖੀ, ਸੱਦੀ, ਸੱਦ ਲਈ। ਯਥਾ—*'ਤੁਧੁ ਆਪੇ ਸਿਰਜੀ ਆਪੇ ਗੋਈ' (੧੧੨),* ਤੂੰ ਆਪੇ ਸਿਰਜ ਕੇ ਆਪ ਸੱਦ ਲਈ ਹੈ।

**ਗਇਆ** [*ਕ੍ਰਿ: । ਪੰਜਾਬੀ, ਜਾਣਾ ਦਾ ਭੂਤਕਾਲ, ਗਿਆ, ਗਇਆ*]

੧. ਗਿਆ। ਯਥਾ—*'ਅਖੀ ਮੀਟਿ ਪਵਾਰਿ ਗਇਆ' (੧੪੬)।*

੨. [*ਕ੍ਰਿ: । ਪੰਜਾਬੀ, ਜਾਣਾ ਦਾ ਭੂਤਕਾਲ, ਗਿਆ, ਗਇਆ*] ਚਲਾ ਗਿਆ, ਭਾਵ ਨਾਸ਼ ਹੋਇਆ। ਯਥਾ—*'ਗਇਆ ਨ ਆਵੈ' (੯੩੨),* (ਗਜਾਨ ਕਰ ਅਗਜਾਨ) ਨਾਸ਼ ਹੋਇਆ (ਫੇਰ ਗਜਾਨੀ ਦੇ ਮਨ ਵਿਚ) ਨਹੀਂ ਆਂਵਦਾ।

੩. [*ਸੰਸਕ੍ਰਿਤ, ਗਯਾ*] ਗਯਾ ਤੀਰਥ ਦਾ ਨਾਉਂ ਹੈ, ਜੋ ਬਿਹਾਰ ਦੇਸ ਵਿਚ ਹੈ, ਹਿੰਦੂ ਏਥੇ ਜਾਂਦੇ ਹਨ ਤੇ ਪਿੰਡ ਭਰਾ ਕੇ ਪਿਤਰਾਂ ਦੀ ਗਤੀ ਕਰਦੇ ਹਨ। ਇਹ ਤੀਰਥ ਗਯਾ ਨਾਮੇਂ ਰਾਜ ਰਿਸ਼ੀ ਦੇ ਨਾਮ ਤੇ ਹੈ। ਕਈ ਕਹਿੰਦੇ ਹਨ ਕਿ ਗਯਾ ਨਾਮੇਂ ਅਸੁਰ ਨੂੰ ਦੇਵਤਿਆਂ ਏਥੇ ਪ੍ਰਾਜੈ ਕੀਤਾ ਸੀ। ਬੁਧ ਜੀ ਨੂੰ ਗਜਾਨ ਏਥੇ ਹੀ ਹੋਇਆ ਸੀ। ਯਥਾ—*'ਗੰਗਾ ਗਇਆ ਗੋਦਾਵਰੀ' (੧੧੯੫)।*

**ਗੋਇਆ** [*ਕ੍ਰਿ: । ਸੰਸਕ੍ਰਿਤ, ਗੋ =ਬਾਣੀ । ਫ਼ਾਰਸੀ, ਗੋ =ਆਖ, ਕਹੁ*] ਕਥਨ ਕੀਤੀਆਂ, ਆਖੀਆਂ। ਯਥਾ—*'ਮਨਿ ਮੁਖਿ ਗਲਾ ਗੋਈਆ' (੧੨੮੭)।*

**ਗਾਇਓ** [*ਕ੍ਰਿ: । ਪੰਜਾਬੀ, ਗਾਉਣ ਦਾ ਭੂਤਕਾਲ*] ਗਾਇਆਂ ਯਾ ਕਥਨ ਕੀਤਾ। ਯਥਾ—*'ਗੁਨ ਗੋਬਿੰਦ ਗਾਇਓ ਨਹੀ' (੧੪੨੬)।*

**ਗਾਇਣ** [*ਕ੍ਰਿ: । ਸੰਸਕ੍ਰਿਤ, ਗਾਯਨ =ਗਾਉਣਾ । ਪੰਜਾਬੀ, ਗਾਉਣਾ ਤੋਂ ਗਾਇਣ*] ੧. ਗਾਵਨ ਲਈ। ਯਥਾ—*'ਸੰਗਤਿ ਸਾਧ ਮੇਲਿ ਹਰਿ ਗਾਇਣੁ' (੧੧੩੪)।*

੨. [*ਸੰਸਕ੍ਰਿਤ, ਗਾਯਨ*] ਗਾਵਣ ਵਾਲੇ। ਯਥਾ—*'ਕਬ ਕੋਊ ਮੇਲੈ ਪੰਚ ਸਤ ਗਾਇਣ' (੩੬੮)।* ਦੇਖੋ, 'ਗਾਇਨ ਪਾਤ੍ਰ'

**ਗੋਇੰਦ** [*ਸੰ: । ਸੰਸਕ੍ਰਿਤ, ਗੋ =ਪ੍ਰਿਥਵੀ+ਇੰਦ=ਪ੍ਰਕਾਸ਼ਕ*] ਪ੍ਰਿਥਵੀ ਨੂੰ ਨੂਰ ਦੇਣ ਵਾਲਾ, ਪਰਮੇਸ਼ਰ। ਯਥਾ—*'ਆਠ ਪਹਰ ਪ੍ਰਭੁ ਧਿਆਇ ਤੂੰ ਗੁਣ ਗੋਇੰਦ ਨਿਤ ਗਾਉ' (੪੬)।*

**ਗਾਇਨ ਪਾਤ੍ਰ** [*ਖ: ਤ: ਸ: । ਦੇਖੋ, 'ਗਾਇਣ' । ਸੰਸ:, ਗਾਇਨ = ਗਾਉਣ ਵਾਲੇ । ਗਾਯਨ =ਗਾਉਣਾ, ਪਾਤ੍ਰ=ਅਧਾਰ*]

੧. ਗਾਇਣ ਦਾ ਆਸਰਾ ਯਾ ਗਾਉਣ ਹਾਰਿਆਂ ਦਾ ਆਸਰਾ-ਰੂਪ, ਜੋ ਰਾਗ, ਰਾਗਨੀਆਂ ਆਪ ਹਨ। ਯਥਾ—*'ਗਾਵਹਿ ਗਾਇਨ ਪਾਤ੍ਰ' (੧੪੩੦)।*

੨. ਗਵੱਜੇ ਲੋਕ।

**ਗਾਈ ਪੁਤਾ** [*ਖ: ਤ: ਸ: । ਪੰਜਾਬੀ*] ਬੈਲ। ਯਥਾ—*'ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ' (੧੨੭੯),* ਬੈਲ, ਗਰੀਬ, ਕਾਹੀ, ਨੌਕਰ ਇਨ੍ਹਾਂ ਚੌਹਾਂ ਨੂੰ (ਸਾਵਣ ਵਿਖੇ ਸੁਖ ਦਾ ਵਿਛੋੜਾ ਹੋ ਜਾਂਦਾ ਹੈ)।

**ਗੋਇਲ**[1] [*ਸੰ: । ਸੰਸਕ੍ਰਿਤ, ਗੋ+ਯੁਤਾ=ਗਾਈਆਂ ਦੀ ਥਾਂ । ਪੰਜਾਬੀ, ਗੋਇਲ ਜਿਥੇ ਗਊਆਂ ਚਰਣ*] ਜਿਥੇ ਗੁੱਜਰ ਲੋਕ ਆਪਣੇ ਮਾਲ ਨੂੰ ਵਰਖਾ ਰੁਤ ਵਿਖੇ ਚਾਰਣ ਲੈ ਜਾਂਦੇ ਹਨ। ਯਥਾ—*'ਗੋਇਲਿ ਆਇਆ ਗੋਇਲੀ' (੫੦),* ਗੁੱਜਰ ਗੋਇਲ ਅਸਥਾਨ ਤੇ ਆਯਾ ਮੁਸਾਫ਼ਰ ਵਾਂਙੂ, ਉਥੇ ਡੰਫ ਕੀ ਪਸਾਰ ਬੈਠੇ (ਕਿਉਂਕਿ ਬਰਖਾ ਰੁੱਤ ਹਟੇ ਤੇ ਉਸਨੇ ਘਰ ਮੁੜ ਜਾਣਾ ਹੈ)।

**ਗਇਲੀ** [*ਸੰ: । ਦੇਖੋ, 'ਗੋਇਲ' । ਈ, ਪ੍ਰਤੇ*] ਗਵਾਲਾ, ਗੁੱਜਰ। ਯਥਾ—*'ਜਿਉ ਗਾਈ ਕਉ ਗੋਇਲੀ ਰਾਖਹਿ ਕਰਿ ਸਾਰਾ' (੨੨੮)।*

**ਗਉ** [*ਸੰ: । ਪ੍ਰਾਕ੍ਰਿਤ, ਗਵ । ਪੰਜਾਬੀ, ਗੌਂ*]

੧. ਲੋੜ, ਵਾਸ਼ਨਾ ਕਣੋਡ। ਯਥਾ—*'ਅਭਉ ਲਭੈ ਗਉ ਚੁਕਿਹਿ' (੧੩੯੫),* ਜੋ {ਅਭਉ} ਅਕਾਲ ਪੁਰਖ ਨੂੰ ਪ੍ਰਾਪਤ ਕਰ ਲਵੇ, ਉਸ ਦੀ ਗਉ ਚੁਕ ਜਾਂਦੀ ਹੈ।

੨. ਗਵਨ, ਭਾਵ ਜਨਮ-ਮਰਨ।

**ਗਊ** [*ਸੰ: । ਸੰਸਕ੍ਰਿਤ, ਗੋ । ਪੰਜਾਬੀ, ਗਊ, ਗਾਂ । ਹਿੰਦੀ, ਗਾਇ, ਗਊ*] ਗਾਂ, ਗਊ। ਇਕ ਚੌਪਾਇਆ ਜੋ ਦੁੱਧ ਪਿਲਾਉਣ ਵਾਲੇ ਜੰਤੂਆਂ ਦੀ ਭਾਂਤ ਵਿਚੋਂ ਹੈ, ਜਿਸ ਦਾ ਦੁੱਧ ਮਨੁੱਖ ਦੇ ਪੀਣ ਲਈ ਸਭ ਤੋਂ ਸਰੇਸ਼ਟ ਮੰਨਿਆ ਗਿਆ ਹੈ। ਯਥਾ—*'ਗਊ ਕਉ ਚਾਰੇ ਸਾਰਦੂਲੁ' (੮੯੮),* (ਸ਼ੁਧ ਅਹੰਕਾਰ ਰੂਪ) ਸ਼ੇਰ (ਬੁਧੀ ਰੂਪੀ) ਗਊ ਨੂੰ (ਉਤਮ ਪਾਸੇ) ਚਾਰਦਾ ਹੈ। ਇਸ ਤੋਂ ਅਗੇ ਲਿਖਯਾ ਹੈ—*'ਕਉਡੀ ਕਾ ਲਖ ਹੂਆ ਮੂਲੁ' (੮੯੮),* ਜੀਵ ਜੋ ਕਉਡੀ ਦਾ ਸੀ, ਸਿਮਰਨ ਕਰ ਕੇ ਲੱਖਾਂ ਦਾ ਹੋ ਗਿਆ।

**ਗਾਊ** [*ਸੰ: । ਸੰਸਕ੍ਰਿਤ, ਗੋ । ਪੰਜਾਬੀ, ਗਊ । ਹਿੰਦੀ, ਗਾਊ*]

੧. ਗਾਈਂ। ਯਥਾ—*'ਕਾਂਸੀ ਕ੍ਰਿਸ਼ਨੁ ਚਰਾਵਤ ਗਾਊ' (੧੨੬੩)।*

੨. [*ਸੰ: । ਸੰਸਕ੍ਰਿਤ, ਗ੍ਰਾਮ । ਹਿੰਦੀ, ਗਾਊਂ । ਪ੍ਰਾਕ੍ਰਿਤ, ਗਾਮ*] ਪਿੰਡ। ਯਥਾ—*'ਮਾਝ ਬਨਾਰਸਿ ਗਾਊਂ ਰੇ' (੩੩੮),* ਵਿਚ ਬਣਿਆ ਹੈ ਰਸ ਦਾ ਪਿੰਡ ਭਾਵ ਆਤਮ ਅਨੰਦ ਦਾ ਟਿਕਾਣਾ

**ਗੀਓ** [*ਕ੍ਰਿ: । ਪੰਜਾਬੀ, ਜਾਣਾ ਦਾ ਭੂਤਕਾਲ*] ਗਿਆ ਦਾ ਦੂਸਰਾ ਰੂਪ ਗੀਓ। ਯਥਾ—*'ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ ਤਾਪੁ ਸੰਤਾਪੁ ਮੇਰਾ ਬੈਰੁ ਗੀਓ' (੩੮੨),* ਕ੍ਰਿਪਾ ਕਰਕੇ ਗੁਰੂ ਨੇ ਗਜਾਨ ਦਿਤਾ ਹੈ, ਇਸ ਲਈ ਤਾਪ ਤੇ ਸੰਤਾਪ ਨਾਲ ਮੇਰਾ ਵੈਰ ਉਠ ਗਿਆ ਯਾ ਤਾਪ, ਸੰਤਾਪ (ਆਪਣੇ ਨਾਲ ਲੋਕਾਂ ਦੇ ਸਲੂਕ ਤੋਂ ਅਤੇ) ਵੈਰ (ਜੋ ਲੋਕਾਂ ਨਾਲ ਦੁਖ ਦੇਣ ਦਾ ਮੇਰਾ ਸਲੂਕ ਸੀ) ਸਭ ਚਲੇ ਗਏ, ਹੁਣ ਖੇੜੇ ਵਿਚ ਰਹਿੰਦੇ ਹਾਂ।

**ਗੰਉ** ਦੇਖੋ, 'ਗੰਉ ਕਰੇ'

**ਗਉਹਰ** [*ਸੰ: । ਫ਼ਾਰਸੀ, ਗੌਹਰ=ਮੋਤੀ, ਤਤ*]

੧. ਮੋਤੀ।

੨. [*ਫ਼ਾਰਸੀ ਵਿਚ ਗੌਹਰ ਤੇ ਅਰਬੀ ਵਿਚ ਜੌਹਰ ਦਾ ਅਰਥ ਹੈ, ਹਰ ਸ਼ੈ ਦੀ ਅਸਲ 'ਮੂਲ', 'ਅਕਲ'*] ਦਾਨਾ। ਯਥਾ—*'ਤੁਮ੍ ਗਉਹਰ ਅਤਿ ਗਹਿਰ ਗੰਭੀਰਾ ਤੁਮ ਪਿਰ ਹਮ ਬਹੁਰੀਆ ਰਾਮ' (੭੭੯),* ਆਪ ਬੜੇ ਦਾਨਾ, ਡੂੰਘੇ (ਵਿਚਾਰ ਵਾਲੇ ਤੇ) ਗੰਭੀਰ (ਅਡੋਲ

---

੧. ਸੰਸਕ੍ਰਿਤ, ਗੁਧ = ਕ੍ਰੀੜਾ। ਹਿੰਦੀ, ਗੰਧਨਾ। ਪੰਜਾਬੀ = ਗੁੰਨ੍ਹਣਾ।

੧. ਜਦੋਂ ਪੰਜਾਬ ਵਿਚ ਬਾਰਾਂ ਉਜਾੜ ਪਈਆਂ ਸਨ, ਤਦ ਬਰਖਾ ਰੁਤ ਵਿਚ ਸਰਬ ਥਾਈਂ ਬੜੇ ਘਾਹ ਹੋ ਪੈਂਦੇ ਸਨ, ਤਦ ਗਊਆਂ ਵਾਲੇ ਮਾਲ ਓਥੇ ਲੈ ਜਾਂਦੇ ਸਨ ਤੇ ਘਿਓ ਉਨ੍ਹਾਂ ਦਿਨਾਂ ਵਿਚ ਓਥੋਂ ਬਹੁਤ ਕੱਠਾ ਕਰ ਕੇ ਲੈ ਆਉਂਦੇ ਹੁੰਦੇ ਸਨ। ਬਾਰਾਂ ਹੁਣ ਵਸ ਗਈਆਂ ਹਨ ਤੇ ਗੋਇਲ ਜਾਣਾ ਭੀ ਸਮਾਪਤ ਹੋ ਰਿਹਾ ਹੈ।

ਪਤੀ ਵਤ ਹੋ ਅਰ ਅਸੀਂ (ਆਪ ਦੀ) ਇਸਤ੍ਰੀ ਵਤ (ਨਿਰਬਲ ਅਰ ਅਧੀਨ ਦਾਸ) ਹਾਂ, ਹੇ ਰਾਮ! ਦੇਖੋ, 'ਬਹੁਰੀਆ'

. ਕਈ ਗਿਆਨੀ ਸਮੁੰਦਰ ਤੇ ਡੂੰਘਾ ਅਰਥ ਭੀ ਕਰਦੇ ਹਨ। ਸ਼ਾਇਦ ਗਹਿਰਾਂ ਤੋਂ ਗੌਹਰ ਬਣਿਆ ਹੋਵੇ। ਯਥਾ—*'ਗੁਰੁ ਗਉਹਰੁ ਦਰੀਆਉ' (੧੩੯੫)।*

**ਉ ਕਰੇ** [*ਕ੍ਰਿ: । ਸੰਸਕ੍ਰਿਤ, ਗਮਨ = ਜਾਣਾ । ਪ੍ਰਾਕ੍ਰਿਤ, ਗਾਓ ਯਾ ਗਅਓ। ਪੁ: ਪੰਜਾਬੀ, ਗਉਂ, ਗਉਣਾ*] ਜਾਣਾ ਕਰਦਾ ਹੈ, ਰੁਖ਼ ਕਰਦਾ ਹੈ। ਯਥਾ—*'ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ' (੧੩੮੨)।*

**ਊ ਚਰਿ** [*ਗੁ: । ਸੰਸਕ੍ਰਿਤ*] ਗਊ ਚਰਾਵਣ ਵਾਲਾ,ਭਾਵ ਇੰਦ੍ਰੀਆਂ ਨੂੰ ਚਲਾਉਣ ਵਾਲਾ = ਮਨ। ਯਥਾ—*'ਗਊ ਚਰਿ ਸਿੰਘ ਪਾਛੈ ਪਾਵੈ' (੧੯੮),* ਗਵਾਲੇ ਨੂੰ ਸ਼ੇਰ ਦੇ ਮਗਰ ਪਾਵੇ (ਕਿ ਉਸ ਨੂੰ ਮਾਰ ਲਵੇ) ਅੰਤ੍ਰੀਵ ਅਰਥ, ਮਨ ਨੂੰ (ਸਿੰਘ) ਹੰਕਾਰ ਦੇ ਪਿਛੇ ਪਾਵੇ।

**ਉਣ** [*ਕ੍ਰਿ: । ਦੇਖੋ, 'ਗੰਉ ਕਰੇ'*] ਟੁਰਨਾ ਫਿਰਨਾ ਕਰੇ, ਵਿਚਰਨਾ ਕਰੇ। ਯਥਾ—*'ਜਿ ਆਤਮ ਗਉਣੁ ਕਰੇਨਿ' (੬੪੯)।*

**ਊਤਮ**[1] [*ਸੰ: । ਸੰਸਕ੍ਰਿਤ*] ਇਕ ਰਿਸ਼ੀ ਦਾ ਨਾਉਂ ਹੈ, ਜਿਸ ਨੇ ਆਪਣੀ ਇਸਤ੍ਰੀ ਅਹਿਲਜਾ ਨੂੰ ਸਰਾਪ ਦੇ ਕੇ ਪੱਥਰ ਬਣਾ ਦਿਤਾ ਸੀ, ਕਿਉਂਕਿ ਇੰਦ੍ਰ ਇਸ ਇਸਤ੍ਰੀ ਦਾ ਸਤ ਭੰਗ ਕਰ ਗਿਆ ਸੀ। ਸ੍ਰੀ ਰਾਮ ਚੰਦ੍ਰ ਨੇ ਇਸ ਸ਼ਿਲਾ ਦਾ ਉੱਧਾਰ ਕੀਤਾ ਸੀ। ਯਥਾ—*'ਗਊਤਮ ਸਤੀ ਸਿਲਾ ਨਿਸਤਰੀ' (੮੭੪)।*

**ਉਨ** [*ਸੰ: । ਸੰਸਕ੍ਰਿਤ, ਗਮਨ = ਟੁਰਨਾ । ਜਿਸ ਉਤੇ ਟੁਰਿਆ ਜਾਵੇ ਸੋ ਗਉਨ*] ਪ੍ਰਿਥਵੀ। ਯਥਾ—*'ਗਉਨੁ ਗਗਨੁ ਜਬ ਤਬਹਿ ਨ ਹੋਤਉ' (੬੪੫)),* ਅਕਸਰ ਗਿਆਨੀ ਇਸ ਤੁਕ ਵਿਚ ਗਉਨ ਤੋਂ ਚਾਰ ਤਤ[2] ਮੁਰਾਦ ਲੈਂਦੇ ਹਨ—ਪ੍ਰਿਥਵੀ, ਜਲ, ਅਗਨੀ, ਵਾਯੂ ਤੇ ਗਗਨ (ਤੁਕ ਵਿਚ ਪਿਆ ਹੈ, ਸੋ ਪੰਜੇ ਤੱਤ ਆ ਗਏ)।

**ਉਰਾ** [*ਗੁ: । ਸੰਸਕ੍ਰਿਤ, ਗੌਰਵ। ਪੰਜਾਬੀ, ਗਉਰਾ। ਪੂਰਬੀ, ਗਉਰੋ*] ਭਾਰਾ, ਸਤਿਕਾਰਯੋਗ। ਯਥਾ—*'ਤੂ ਗਉਰਾ ਹਮ ਹਉਰੇ'। (੫੯੭)*

**ਉਰੋ** [*ਗੁ: । ਦੇਖੋ, 'ਗਉਰਾ'*] ਭਾਰਾ ਗੰਭੀਰ, ਸਤਿਕਾਰਯੋਗ। ਯਥਾ—*'ਹਉ ਹਉਰੋ ਤੂ ਠਾਕੁਰੁ ਗਉਰੋ' (੪੦੪)।*

**ਉੜੀ** [*ਸੰ: । ਸੰਸਕ੍ਰਿਤ*] ਇਕ ਰਾਗਨੀ ਦਾ ਨਾਉਂ ਹੈ। [3]ਇਹ ਰਾਗਨੀ ਗੁਰਮਤਿ ਸੰਗੀਤ ਵਿਚ ਸਿਰੀ ਰਾਗ ਦੀ ਰਾਗਨੀ ਹੈ, ਜੇਹਾ ਕੁ *'ਗਵਰੀ ਗਾਵਹਿ ਆਸਾਵਰੀ' (੧੪੩੦),* ਸਿਰੀ ਰਾਗ ਨਾਲ ਤਰਜ ਮਿਲੇ ਤੇ ਗਉੜੀ ਬਣਦੀ ਹੈ, ਪਰੰਤੂ ਹੋਰਨਾਂ ਮਤਾਂ ਵਿਚ ਜੇਹਾ ਕੁ ਰਾਗਾਰਣਵ ਮਤ ਵਿਚ ਗੌੜੀ ਮਾਲਵ ਦੀ ਰਾਗਨੀ ਹੈ। ਸਿਧ ਸਾਰਸੁਤ ਮਤ ਵਿਚ ਦੀਪਕ ਦੀ ਰਾਗਨੀ ਹੈ। ਹਨੂਮਾਨ ਅਤੇ ਭਰਤ ਮਤ ਵਿਚ ਮਾਲਕੌਂਸ ਦੀ ਰਾਗਨੀ ਮੰਨੀ ਹੈ, ਜੇਹਾ ਕੁ ਜੈਜਾਵੰਤੀ, ਆਸਾਵਰੀ, ਸੁਧ ਸੋਰਠ ਮਿਲ ਕੇ ਗਉੜੀ ਹੁੰਦੀ ਹੈ। ਗੁਰਮਤ ਵਿਚ ਗਉੜੀ ਦੇ ਮੇਲ ਬੀ ਹਨ—ਗਉੜੀ ਦੀਪਕੀ, ਗਉੜੀ ਪੂਰਬੀ, ਗਉੜੀ ਮਾਲਾ, ਗਉੜੀ ਬੈਰਾਗਣ, ਗਉੜੀ ਗੁਆਰੇਰੀ, ਗਉੜੀ ਪੂਰਬੀ ਦੀਪਕੀ, ਗਉੜੀ ਮਾਝ ਆਦਿਕ ਵਿਦਮਾਨ ਹਨ, ਜੋ ਹੋਰਨਾਂ ਮਤਾਂ ਵਿਚ ਨਹੀਂ ਹਨ। ਇਕ ਮਤ ਵਿਚ ਚੇਤੀ ਗਉੜੀ ਹਨ। ਗੁਰਮਤ ਵਿਚ ਕੇਵਲ ਹੋਰ ਰਾਗ ਰਾਗਨੀਆਂ ਦੇ ਮਿਲਾਪ ਪਰ ਨਾਉਂ ਰਖੇ ਹਨ, ਜਿਸ ਜਿਸ ਦਾ ਨਾਉਂ ਨਾਲ ਗਉੜੀ ਦੇ ਲਿਖਿਆ ਹੈ, ਉਸ ਰਾਗਨੀ ਨਾਲ ਮਿਲੀ ਹੋਈ ਗਉੜੀ ਹੈ। ਯਥਾ—*'ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ' (੩੧੧)।*

**ਗੁਸਾ** [*ਸੰ: । ਅਰਬੀ, ਗ਼ੁਸਾ = ਉਹ ਰੰਜ ਜਿਸ ਨਾਲ ਗਲ ਘੁਟ ਜਾਏ*] ਕ੍ਰੋਧ, ਕੋਪ, ਕਾਵੜ। ਯਥਾ—*'ਗੁਸਾ ਮਨਿ ਨ ਹਢਾਇ' (੧੩੮੨),* ਗੁਸੇ ਨਾਲ ਮਨ ਨੂੰ ਨਾ ਘਸਾ (ਦੁਖੀ ਕਰ)। ਦੇਖੋ, 'ਹੰਢਿ'

**ਗੋਸ** [*ਸੰ: । ਫ਼ਾਰਸੀ, ਗੋਸ਼*] ਕੰਨ। ਯਥਾ—*'ਦਰ ਗੋਸ ਕੁਨ ਕਰਤਾਰ' (੭੨੧),* ਹੇ ਕਰਤਾਰ! ਮੇਰੀ ਅਰਜ਼ ਕੰਨ ਵਿਚ ਕਰ, ਭਾਵ ਸੁਣ।

**ਗੁਸਾਈ**[1] [*ਸੰ: । ਸੰਸਕ੍ਰਿਤ, ਗੋ+ਸ੍ਵਾਮੀ। ਪੰਜਾਬੀ, ਗੁਸਾਈ*]

੧. ਪ੍ਰਿਥਵੀ ਦਾ ਮਾਲਕ, ਵਾਹਿਗੁਰੂ।

੨. ਇੰਦ੍ਰੀਆਂ ਦਾ ਮਾਲਕ ਭਾਵ ਜਿਸ ਨੇ ਇੰਦ੍ਰੇ ਜਿਤ ਲਏ ਹੋਣ, ਭਾਵ ਸੰਤ।

੩. ਮਾਲਕ, ਵੱਡਾ, ਮੁਰਸ਼ਿਦ।

**ਗੋਸਟਿ**[2] [*ਸੰ: । ਸੰਸਕ੍ਰਿਤ, ਗੋਸ਼੍ਠ = ਕਠੇ ਹੋਣਾ, ਗੋਸ਼੍ਠ ਤੇ + ਅਚ ਪ੍ਰਤੇ*]

੧. ਗਊਆਂ ਦੇ ਖੜੇ ਹੋਣ ਦੀ ਥਾਂ।

੨. ਇਕੱਠ, ਸਭਾ, ਮੇਲ। ਯਥਾ—*'ਗੋਸਟਿ ਭਈ ਸਾਧ ਕੈ ਸੰਗਮਿ ਕਾਮ ਕ੍ਰੋਧੁ ਲੋਭੁ ਮਾਰਿਆ' (੬੭੪)।*

੩. ਬਾਤ-ਚੀਤ, ਬਹਿਸ, ਚਰਚਾ, ਵੀਚਾਰ। ਯਥਾ—*'ਸਿਧ ਗੋਸਟਿ'। (੯੩੮)*

**ਗਸਤਮ** [*ਕ੍ਰਿ: । ਫ਼ਾਰਸੀ, ਗਸ਼ਤਮ*] ਫਿਰਦਾ ਰਿਹਾ ਮੈਂ। ਯਥਾ—*'ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ' (੭੨੧),* ਦਿਨ ਰਾਤ (ਮੈਂ) ਫਿਰਦਾ ਰਿਹਾ ਹਿਰਸ ਦੇ ਵਿਚ (ਪਰ ਕੀ ਕਰੀਏ ਸਾਡਾ ਇਨਸਾਨਾਂ ਦਾ ਸੁਭਾਵ ਹੀ ਇਹ ਹੈ ਕਿ) ਅਸੀਂ ਬਦੀ ਦੇ ਹੀ ਖ਼ਿਆਲ (ਸਦਾ) ਕਰਦੇ ਹਾਂ।

**ਗੁਸਲ** [*ਸੰ: । ਅਰਬੀ, ਗ਼ੁਸਲ*] ਇਸ਼ਨਾਨ, ਪਿੰਡੇ ਨ੍ਹਾਉਣਾ। ਦੇਖੋ, 'ਲਹੰਗਦਰੀਆ'

**ਗਹ** ਦੇਖੋ, 'ਗਹਗਹਾ', 'ਗਹ ਗਚ'।

**ਗਹਿ** [*ਕ੍ਰਿ: । ਸੰਸਕ੍ਰਿਤ, ਗ੍ਰਹਣ। ਹਿੰਦੀ, ਗਹਨਾ। ਪੁ: ਪੰਜਾਬੀ, ਗਹਣਾ ਤੋਂ ਗਹ ਗਹੀ, ਗਹੈ ਗਹੁ ਆਦਿ*] ਫੜ ਕੇ। ਯਥਾ—*'ਕਰੁ ਗਹਿ ਲੇਹੁ ਓੜਿ ਨਿਬਹਾਵੈ' (੨੬੭)।*

---

[1] ਗਉਤਮ ਨਾਮ ਭਗਵਾਨ ਬੁਧ ਜੀ ਦਾ ਬੀ ਹੈ, ਅਰ ਗੌਤਮ ਇਕ ਹੋਰ ਰਿਸ਼ੀ ਦਾ ਨਾਮ ਬੀ ਹੈ ਜਿਸ ਨੇ ਨਿਆਯ ਸ਼ਾਸਤ੍ਰ ਰਚਿਆ ਸੀ। ਅੰਗਿਰਾਸ ਦੀ ਕੁਲ ਦਾ ਇਕ ਹੋਰ ਗੌਤਮ ਰਿਸ਼ੀ ਹੋਇਆ ਹੈ, ਜੋ ਵੇਦ ਦੇ ਕਈ ਮੰਤ੍ਰਾਂ ਦਾ ਕਰਤਾ ਹੈ, ਇਹ ਨਾਮ ਹੋਰ ਬੀ ਕਈਆਂ ਦਾ ਹੈ। ਅਹਿਲਜਾ ਦੇ ਪਤੀ ਗੌਤਮ ਦਾ ਜ਼ਿਕਰ ਪੁਰਾਣਾਂ ਆਦਿਕ ਵਿਚ ਹੈ।

[2] ਗਉਨ = ਜਿਸ ਉਤੇ ਟੁਰਿਆ ਜਾਵੇ, ਸੋ ਪ੍ਰਿਥਵੀ। ਗਉਨ = ਜਿਸ ਵਿਚ ਗਮਨ ਸ਼ਕਤੀ ਹੋਵੇ ਸੋ ਵਾਯੂ ਤੇ ਜਲ। ਗਉ + ਨ = ਜੋ (ਨ = ਨਭ) ਨੂੰ ਗਤੀ ਕਰੇ, ਸੋ ਅੱਗ।

[3] 'ਗੁਰਮਤਿ ਸੰਗੀਤ'—ਕ੍ਰਿਤ ਡਾਕਟਰ ਚਰਨ ਸਿੰਘ ਜੀ।

---

੧. ਸੰਨਿਆਸੀਆਂ ਦਾ ਇਕ ਭੇਦ। ਪੰਜਾਬ ਵਿਚ ਇਕ ਪ੍ਰਕਾਰ ਦੇ ਸਾਧੂਆਂ ਨੂੰ ਬੀ ਗੁਸਾਈਂ ਕਹਿੰਦੇ ਹਨ। ਆਮ ਕਰਕੇ ਸੰਤਾਂ ਦੇ ਅਦਬ ਲਈ ਗੁਸਾਈਂ ਪਦ ਬੋਲਦੇ ਹਨ। ਬ੍ਰਾਹਮਣਾਂ ਦੀ ਇਕ ਜਾਤੀ।

੨. ਗੋਸ਼੍ਠ ਦੇ ਇਹ ਅਰਥ ਬੀ ਹਨ—ਗੋ + ਸ਼੍ਠ + ਕ ਪ੍ਰਤੇ = ਗੋਸ਼੍ਠ = ਗਊਆਂ ਦੇ ਖੜੇ ਹੋਣ ਦੀ ਥਾਂ।

**ਗਹੀ** [*ਸੰ: । ਦੇਖੋ, 'ਗਹੀ'*]

੧. ਪਕੜੀ। ਯਥਾ—*'ਓਟਿ ਗਹੀ' (੩੯੫)*, ਓਟ ਫੜੀ।

੨. [*ਸੰ: । ਦੇਖੋ, 'ਗਹਿ'। ਗਹਨਾਂ ਤੋਂ ਗਹੀ=ਪਕੜ*] ਪਕੜ। ਯਥਾ—*'ਕੋਟ ਗਹੀ ਕੇ ਪਾਪ ਨਿਵਾਰੇ' (੧੦੫੧)*, ਕ੍ਰੋੜਾਂ ਹੀ ਪਕੜਾਂ ਦੇ ਪਾਪ ਨਿਵਾਰੇ। ਪਰ ਕਈ ਗਜਾਨੀ ਗਹੀ ਦੇ ਅਰਥ ਏਥੇ 'ਦਿਨ' ਬੀ ਕਰਦੇ ਹਨ।

**ਗਹੁ** [*ਸੰ: । ਪੰਜਾਬੀ। ਫ਼ਾਰਸੀ, ਗ਼ੌਰ=ਧਯਾਨ ਦੇ ਕੇ। ਯਾ ਹਿੰਦੀ, ਗਹਨਾ ਤੋਂ ਗਹੁ=ਫੜਨਾ*]

੧. ਧਿਆਨ ਕਰਕੇ।

੨. ਖ਼ਚਤ ਹੋ ਕੇ, ਕਾਬੂ ਕਰਕੇ। ਯਥਾ—*'ਗਹੁ ਕਰਿ ਪਕਰੀ ਨ ਆਈ ਹਾਥਿ' (੮੯੧)। ਦੇਖੋ*, 'ਗਹੁ ਕਿਤਨੋ', 'ਗਹੁ ਕਰ'

**ਗਹੇ** ਦੇਖੋ, 'ਗਹੇ ਹੀ', 'ਗਹੇ ਰਹੈ'

**ਗਹੈ** [*ਕ੍ਰਿ: । ਸੰਸਕ੍ਰਿਤ, ਗ੍ਰਹਣ। ਹਿੰਦੀ, ਗਹਨਾ ਤੋਂ ਗਹੈ*]

੧. ਫੜਦਾ ਹੈ। ਯਥਾ—*'ਭਰਮੇ ਭੂਲਾ ਸਭਿ ਤੀਰਥ ਗਹੈ' (੯੪੮)*, ਭਰਮ ਵਿਚ ਭੁੱਲਾ ਤੀਰਥਾਂ ਨੂੰ ਜੱਫੇ ਮਾਰਦਾ ਫਿਰਦਾ ਹੈ।

੨. ਇਥੇ ਗਹੇ, ਪੰਜਾਬੀ ਗਾਹੁਣਾ (=ਫਿਰਨਾ) ਦੇ ਮੁਹਾਵਰੇ ਵਿਚ ਬੀ ਅਰਥ ਹੋ ਸਕਦਾ ਹੈ ਕਿ ਭਰਮ ਵਿਚ ਭੁੱਲਾ ਤੀਰਥ ਗਾਹ ਮਾਰਦਾ ਹੈ।

**ਗਾਹ** [*ਕ੍ਰਿ: । ਸੰਸਕ੍ਰਿਤ, ਅਗਾਧ ਤੋਂ ਅਗਾਹੁ, ਗਾਹ*]

੧. ਸਮੁੰਦਰ। ਯਥਾ—*'ਸੁਣਿਐ ਸਰਾ ਗੁਣਾ ਕੇ ਗਾਹ' (੩)*, ਨਾਮ ਦੇ ਸੁਣਨ ਕਰ ਸਰੋਵਰ ਤੋਂ ਗੁਣਾਂ ਦਾ ਸਮੁੰਦ੍ਰ ਹੋ ਜਾਂਦਾ ਹੈ।

੨. [*ਸੰਸਕ੍ਰਿਤ, ਗਾਹ=ਰਿੜਕਨਾ*] ਪਾਣੀ ਨੂੰ ਲੰਘ ਜਾਣਾ ਯਾ ਤਰ ਜਾਣ ਨੂੰ ਬੀ ਗਾਹੁਣਾ ਕਹਿੰਦੇ ਹਨ।

੩. ਗਾਹ, ਜੋ ਬੌਲਦਾਂ ਦਾ ਪਾ ਕੇ ਕਣਕ ਦੇ ਦਾਣੇ ਤੂੜੀ ਤੋਂ ਵਖ ਕਰਦੇ ਹਨ, (ਯਾ ਸੰਸਕ੍ਰਿਤ = ਰਿੜਕਨਾ) ਉਸ ਤੋਂ ਗਾਹ ਦਾ ਭਾਵ ਵਿਵੇਚਨਾ ਤੇ ਵਿਚਾਰ ਬੀ ਕਰਦੇ ਹਨ।

**ਗਾਹਾ** [*ਕ੍ਰਿ: । ਪੰਜਾਬੀ, ਗਾਉਣਾ ਤੋਂ ਗਾ+ਹਾ=ਗਾਉਂਦਾ ਹੈ*] ਗਾਂਵਦੇ ਹਨ। ਯਥਾ—*'ਹਰਿ ਕੈ ਰੰਗਿ ਸਦਾ ਗੁਣ ਗਾਹਾ' (੬੯੮)।*

**ਗਾਹਿ** [*ਕ੍ਰਿ: ਵਿ: । ਦੇਖੋ, 'ਗਹਿ'*] ੧. ਮੱਲ (ਬੈਠਣਾ) [*ਹਿੰਦੀ*] ਪਕੜ (ਪਾ ਕੇ ਮਾਲਕ ਬਣ ਬੈਠਣਾ)। ਯਥਾ—*'ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ' (੧੩੭੫)*, ਕਿਸੇ ਧਰਮ ਅਸਥਾਨ 'ਤੇ ਪਾਪੀ ਮਾਲਕ ਬਣ ਬੈਠਣ ਤਦ ਉਸ ਪਰਿਥਾਇ ਦਾ ਵਾਕ ਹੈ। ਅਥਵਾ ੨. ਰਾਜੇ ਲੋਕ ਚੋਰ ਹਨ, ਜੋ ਧਰਤੀ ਮੱਲ ਬੈਠੇ ਹਨ, ਇਹ ਧਰਤੀ (ਵਾਹਿਗੁਰੂ ਨੇ) ਸੰਤਾਂ ਵਾਸਤੇ ਰਚੀ ਹੈ। ਅਥਵਾ ੩. ਸਾਧੂ ਦੀ ਬੁਧਿ ਨੂੰ ਜਦ ਕਾਮਾਦਿ ਵਿਸ਼ੇ ਮੱਲ ਬੈਠਣ ਤਦ (ਅਗੇ ਲਿਖਿਆ ਹੈ ਕਿ) ਉਨ੍ਹਾਂ ਦਾ ਹੀ ਨਾਸ਼ ਹੁੰਦਾ ਹੈ।

**ਗਾਹੁ** [*ਕ੍ਰਿ: । ਪੰਜਾਬੀ, ਗਾਹੁਣਾ*] ਤੂੜੀ ਤੋਂ ਦਾਣੇ ਜੁਦਾ ਕਰਨ ਲਈ ਜੋ ਪਸ਼ੂਆਂ ਨੂੰ ਦਾਣਿਆਂ ਦੀਆਂ ਭਰੀਆਂ ਫੈਲਾ ਕੇ ਉਤੇ ਫੇਰਦੇ ਹਨ, ਉਸ ਦਾ ਨਾਮ 'ਗਾਹ' ਹੈ। ਯਥਾ—*'ਕਣ ਬਿਨੁ ਗਾਹੁ ਕਿ ਪਾਹੀ' (੫੨੬)।*

**ਗਾਹੇ** [*ਅ: । ਫ਼ਾਰਸੀ*] ਕਦੀ। ਯਥਾ—*'ਗਾਹੇ ਨ ਨੇਕੀ ਕਾਰ ਕਰਦਮ' (੭੨੧)*, ਮੈਂ ਕਦੇ ਨੇਕੀ ਦਾ ਕੰਮ ਨਹੀਂ ਕੀਤਾ।

**ਗੂਹ** [*ਸੰ: । ਸੰਸਕ੍ਰਿਤ, ਗੂਹ। ਪੰਜਾਬੀ, ਗੂੰਹ*] ਵਿਸ਼ਟਾ, ਮੈਲ, ਗੰਦ। ਯਥਾ—*'ਗੂਹ ਪੜਿ ਸਗਵੀ ਮਲੁ ਲਾਇ' (੩੦੬)।*

**ਗੇਹ** [*ਸੰ: । ਸੰਸਕ੍ਰਿਤ, ਗ੍ਰਿਹ*] ਘਰ। ਯਥਾ—*'ਦੇਹ ਨ ਗੇਹ ਨ ਨੇ[ਹ] ਨ ਨੀਤਾ' (੧੩੮੮)*, ਦੇਹ, ਘਰ, {ਨੇਹ} ਪ੍ਰੇਮ ਨਿਤ ਨਹੀਂ।

**ਗੋਹੇ** [*ਸੰ: । ਪੰਜਾਬੀ*] ਗੋਹੇ ਵਿਚ। ਗਾਂ ਮੈਂਹ ਬੈਲ ਦੇ ਗੋਬਰ ਨੂੰ ਗੋਹ[ਾ] ਕਹਿੰਦੇ ਹਨ ਜੋ ਸੁਕਾ ਕੇ ਬਾਲਣ ਦੇ ਕੰਮ ਆਉਂਦਾ ਹੈ। ਯਥਾ—*'ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ' (੪੭੨)।*

**ਗੋਹੈ** [*ਸੰ: । ਦੇਸ਼ ਭਾਸ਼ਾ*] ੧. ਗੋਹਾ। ਯਥਾ—*'ਕਊਆ ਕਾਗ ਕ[ਉ] ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ' (੪੯੩)* ਕਊਆ ਅਰ ਕਾਂਗ ਕਹਿਣ ਤੋਂ ਦੋ ਪ੍ਰਕਾਰ ਦੇ ਕਾਂ ਲੀਤੇ ਜਾਂ[ਦੇ] ਹਨ—ਇਕ ਪਹਾੜੀ ਕਾਂ ਢੋਡਰ, ਦੂਜਾ ਦੇਸੀ (ਇਹ ਦੋਵੇਂ) ਵਿਸ਼[ਟਾ] ਗੋਹਾ ਆਦਿ ਖਾ ਕੇ ਤ੍ਰਿਪਤ ਹੁੰਦੇ ਹਨ, ਅੰਮ੍ਰਿਤ ਰਸ ਪਾਓ (ਤ[ਾਂ] ਨਹੀਂ ਖਾਂਦੇ)।

੨. [*ਗੋ+ਹੈ=ਕਹਿੰਦੇ ਹਨ*] ਕਾਂ ਕਾਂ ਕਰਦੇ ਹਨ। ਤੁਕ ਦਾ ਅੰਤ[ਰ] ਅਰਥ ਇਉਂ ਕਰਦੇ ਹਨ ਕਿ ਵਿਸ਼ਟਾ ਖਾ ਕੇ ਕਾਂ ਕਾਂ ਕਰਦੇ ਹਨ।

**ਗਹਿਓ** [*ਕ੍ਰਿ: । ਦੇਖੋ, 'ਗਹਿ'*] ਗ੍ਰਹਣ ਕੀਤਾ, ਧਾਰਨ ਕੀਤ[ਾ]। ਯਥਾ—*'ਗਹਿਓ ਨ ਗੁਰ ਉਪਦੇਸੁ' (੬੩੩)।*

**ਗਾਹਿਓ** [*ਕ੍ਰਿ: । ਸੰਸਕ੍ਰਿਤ, ਗਾਹੁ। ਪੰਜਾਬੀ, ਗਾਹੁਣਾ*] ਕਣ[ਕ] ਦੀਆਂ ਭਰੀਆਂ ਬੌਲਦਾਂ ਨੇ ਪੈਰਾਂ ਹੇਠ ਮਲਨੀਆਂ, ਇਸ [ਤੋਂ] ਲਤਾੜਨਾ, ਮਲ ਸੁਟਣਾ, ਜਿੱਤ ਲੈਣਾ, ਉਡਾ ਦੇਣਾ ਆਦਿ ਅ[ਰਥ] ਲੈਂਦੇ ਹਨ। ਯਥਾ—*'ਬਿਖੈ ਦਲੁ ਸੰਤਨਿ ਤੁਮ੍ਹਰੈ ਗਾਹਿਓ' (੧੩੦[੨])* ਤੇਰੇ ਸੰਤਾਂ ਨੇ ਬਿਖੈ ਦਲ {ਗਾਹਿਓ} ਮਲ ਸੁਟਿਆ ਹੈ।

**ਗਹੇਹੀ** [*ਕ੍ਰਿ: । ਦੇਖੋ, 'ਗਹਿ'*] ਫੜੀ। ਯਥਾ—*'ਓਟ ਗਹੇਹੀ' (੬੦[...])*

**ਗਾਹਕ** [*ਸੰ: । ਸੰਸਕ੍ਰਿਤ, ਗ੍ਰਾਹਕ। ਪੰਜਾਬੀ, ਗਾਹਕ*] ਖ਼ਰੀਦ[ਣ] ਵਾਲਾ, ਮੁੱਲ ਲੈਣ ਵਾਲਾ, ਭਾਵ ਲੋੜਵੰਦ, ਜਗਯਾਸੂ। ਯਥਾ[—] *'ਗੁਣ ਕਾ ਗਾਹਕੁ ਜੇ ਮਿਲੈ' (੧੦੮੬)।*

**ਗਹੁ ਕਿਤਨੋ** [*ਵਿਸ਼ੇਸ਼ਣ ਵਿਸ਼ੇਸ਼। ਸੰਪ੍ਰਦਾ*] ੧. ਮੋਹ ਕਿਤਨਾ [ਹੈ] ਅਥਵਾ ੨. ਗ੍ਰਹਿਣ ਕਿਤਨਾ ਹੈ। ਯਥਾ—*'ਰਹਨੁ ਨਹੀ [ਗਹੁ] ਕਿਤਨੋ' (੨੧੨)।*

**ਗਹੁ ਕਰ** [*ਸੰ: । ਪੰਜਾਬੀ*] ਖ਼ਚਤ ਹੋ ਕੇ। ਦੇਖੋ, 'ਗਹੁ'

**ਗਹਗਹਾ** [*ਗੁ: । ਸੰਸਕ੍ਰਿਤ, ਗਦ੍ਗਦ। ਪੰਜਾਬੀ ਤੇ ਹਿੰ[ਦੀ] ਗਹਗਹਾ*]।

੧. ਖਿੜਿਆ ਹੋਇਆ, ਚਾਹੋ ਰੰਗ ਚਾਹੋ ਮਨ।

੨. ਗੂਹੜਾ ਰੰਗ। ਯਥਾ—*'ਜਿਉ ਉਬਲੀ ਮਜੀਠੈ ਰੰਗੁ ਗਹਗ[ਹਾ] ਤਿਉ ਸਚੇ ਨੋ ਜੀਉ ਦੇਇ' (੩੧੧)।*

**ਗਹ ਗਚਿ** [*ਗੁ: । ਫ਼ਾਰਸੀ, ਗਚ=ਚੂਨਾ। ਗਹ=ਪਕੜ। [...] ਭਾਸ਼ਾ*] ਚੂਨੇ ਵਰਗੀ ਪਕੜ, ਭਾਵ ਅਤਿ ਖ਼ਚਤ ਦ[ਾ] ਘਮਸਾਨ। ਯਥਾ—*'ਗਹ ਗਚਿ ਪਰਿਓ ਕੁਟੰਬ ਕੈ' (੧੩੭[...])*

**ਗਹੀਜੈ** [*ਕ੍ਰਿ: । ਗਹਨਾ ਤੋਂ। ਦੇਖੋ, 'ਗਹਿ'*] ਫੜੀਏ। ਯਥਾ—*'[...] ਮਾਨੁ ਹਰਿ ਚਰਨ ਗਹੀਜੈ' (੧੯੬)।*

**ਗੁਹਜ** [*ਗੁ: । ਸੰਸਕ੍ਰਿਤ, ਗੁਹਯ। ਪ੍ਰਾਕ੍ਰਿਤ, ਗੁਝ। ਪੰਜਾਬੀ, ਗੁ[ਝਾ], ਗੁਝੀ*] ਛਿਪੀ ਹੋਈ, ਛਿਪਾ ਕੇ, ਲੁਕਾ ਕੇ। ਯਥਾ—*'ਗੁਹਜ ਜੀਅ ਕੀ ਕੀਚੈ ਸਤਿਗੁਰੂ ਪਾਸਿ ਤਾ ਸਰਬ ਸੁਖੁ ਪਾਈਐ' (੮[...])* ਤਥਾ—*'ਗੁਹਜ ਕਥਾ ਇਹ ਗੁਰ ਤੇ ਜਾਣੀ' (੭੩੯)।*

**ਓ** [*ਗੁ: । ਦੇਸ਼ ਭਾਸ਼ਾ*] ਗੱਡਿਆ।

**ੜੜਾ** [*ਸੰ: । ਦੇਸ਼ ਭਾਸ਼ਾ*]।

ੰਪਰ। ਯਥਾ—*'ਗਹਡੜੜਾ ਤ੍ਰਿਣਿ ਛਾਇਆ'* (੧੦੯੬), (ਸਰੀਰ) ੰਪਰ ਕੱਖਾਂ ਦਾ ਬਣਿਆ ਹੋਇਆ ਹੈ।

*ਹਿੰਦੀ, ਗਹਗਡ ਤੋਂ ਗਹਡੜੜਾ*] ਡੂੰਘਾ ਟੋਆ।

[*ਗੁ: । ਹਿੰਦੀ, ਗਹਨ=ਬਨ ਵਿਚ ਗੁਪਤ ਥਾਉਂ, ਕੁੰਜ*] ਗਮ ਦੀ ਗੱਲ। ਯਥਾ—*'ਤਿਨ੍ਕੀ ਗਹਣ ਗਤਿ ਕਹੀ ਨ ਜਾਇ'* (੩੬੪)।

*ਸੰ: । ਹਿੰਦੀ, ਗਹਨਾ ਤੋਂ*] ਪਕੜ, ਪਹੁੰਚ। ਅਰਥ ਤੁਕ ਦਾ ਏਗਾ—ਉਹ ਉਚ ਅਵਸਥਾ ਜੋ ਉਨ੍ਹਾਂ ਦੀ ਪਕੜ (ਅਨੁਭਵ) ਵਚ ਆਈ ਹੈ।

ਾ [*ਸੰ: । ਸੰਸਕ੍ਰਿਤ, ਗ੍ਰਹਣ (=ਧਾਰਨਾ) ਤੋਂ ਪੰਜਾਬੀ, ਗਹਣਾ*]। ਂ ਪਹਿਨਿਆ ਜਾਵੇ, ਭੂਖਨ, ਟੂੰਬ, ਜ਼ੇਵਰ।

*ਕ੍ਰਿ:*] ਗ੍ਰਹਿਣ ਕਰਨਾ। ਯਥਾ—*'ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ'* (੩੫੯), ਗਹਣਾ ਸ਼ਬਦ ਵਿਖੇ ਯਮਕ । ਅਰਥਾਤ ਮਨ ਦਾ ਜੋ ਗ੍ਰਹਣ ਕਰਨਾ ਹੈ ਇਹੀ ਮਨ ਮੋਤੀ (ਮਨ ਦਾ ਸੁਧ ਹੋਣਾ) ਭੂਖਣ ਹੈ, ਪੌਣ ਸ੍ਵਾਸਾਂ ਦਾ ਸੂਤ ਹੈ। ਤਥਾ—*'ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ'* (੧੦੬), ਮੈਂ ਤੈਥੋਂ ਲਹਣਾ ਹੈ ਤੂੰ ਮੇਰਾ ਭੂਖਨ ਹੈਂ। ਤਥਾ—*'ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ'* (੬੬੦)।

[*ਸੰ: । ਗਹਣਾ ਦਾ ਬਹੁ-ਬਚਨ। ਦੇਖੋ, 'ਗਹਣਾ'*]

ਭੂਸ਼ਨ, ਜ਼ੇਵਰ। ਯਥਾ—*'ਗਹਣੇ ਪਉਣੁ ਪਾਣੀ ਬੈਸੰਤਰੁ'* (੪੬੫)। ਫੜਨਾ। ਤਥਾ—*'ਹਮ ਨਹ ਜਾਣੀ ਹਰਿ ਗਹਣੇ'* (੯੭੭), ਅਸਾਂ ਹਰੀ ਨੂੰ ਫੜਨਾ (ਅਨੁਭਵ ਕਰਨਾ) ਨਹੀਂ ਜਾਣਿਆ। ਕਈ ਗਯਾਨੀ ਏਥੇ ਗਹਣੇ ਦਾ ਕਠਨ ਅਰਥ ਬੀ ਕਰਦੇ ਹਨ, ਗਹਨ ਬਨ ਵਿਚ ਗੁਪਤ ਥਾਂ ਨੂੰ ਕਹਿੰਦੇ ਹਨ, ਇਸ ਤੋਂ 'ਕਠਨ' ਮੁਰਾਦ ਲੈਂਦੇ ਹਨ।

**ਣ** [*ਕ੍ਰਿ: । ਦੇਖੋ, 'ਗਾਹੁ'*] ਗਾਹ ਪਾਣਾ। ਯਥਾ—*'ਕਣੁ ਨਾਹੀ ਤੁਹ ਗਾਹਣ ਲਾਗੇ'* (੧੨੦੭)।

[*ਸੰ: । ਸੰਸਕ੍ਰਿਤ, ਗ੍ਰਿਹ=ਇਸਤ੍ਰੀ। ਹਿੰਦੀ, ਗੇਹਨੀ=ਇਸਤ੍ਰੀ। ਪ੍ਰਾ: ਪੰਜਾਬੀ, ਗੇਹਣ*] ਘਰ ਵਾਲੀ, ਵਹੁਟੀ, ਇਸਤ੍ਰੀ। ਯਥਾ—*'ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ'* (੬੯੫), ਹੇ ਘਰ ਦੀ ਵਹੁਟੀ! ਪੂਰਬਲੇ ਕੀਤੇ ਕਰਮ ਨਹੀਂ ਮਿਟਦੇ {ਤਾਚੇ} ਇਸ ਲਈ ਮੈਨੂੰ ਜਪਣਾ ਚਾਹੀਦਾ ਹੈ ਰਾਮ ਦਾ ਨਾਮ।

[*ਸੰ: । ਸੰਸਕ੍ਰਿਤ, ਗ੍ਰਹਣ*]

ਫੜੇ ਜਾਣ ਵਾਲੇ, ਭਾਵ ਪਦਾਰਥ, ਮੱਲਾਂ। ਯਥਾ—*'ਮਿਥਿਆ ਗਹਨ ਗਹੇ'* (੪੦੬), ਕੂੜੀਆਂ ਮੱਲਾਂ ਮੱਲਦਾ ਹੈ।

*ਸੰ: । ਦੇਖੋ, 'ਗਹਣਾ'*] ਭੂਖਨਾਂ ਵਿਚੋਂ ਭੂਖਨ। ਯਥਾ—*'ਮਨੁ ਮੋਤੀ ਚੂਰੁ ਵਡ ਗਹਨ ਗਹਨਈਆ'* (੮੩੬), ਮਨ ਨੂੰ ਜਿਹੜਾ ਚੂਰ ਕਰਨਾ ਹੈ ਏਹੀ ਗਹਣਿਆਂ ਵਿਚੋਂ ਵੱਡਾ ਗਹਣਾ ਹੈ। ਅਥਵਾ ਮਨ ਨੂੰ (ਮੋਤੀ) ਸ਼ੁੱਧ ਕਰਨਾ ਹੀ ਮੋਤੀ ਚੂਰ ਨਾਮੇਂ ਗਹਣਾ ਹੈ, ਜੋ ਇਸਤ੍ਰੀਆਂ ਸਿਰ ਪੁਰ ਰਖਦੀਆਂ ਹਨ।

**ਨੋ** [*ਸੰ: । ਦੇਖੋ, 'ਗੇਹਣਿ'*] ਇਸਤ੍ਰੀ। ਯਥਾ—*'ਘਰ ਕੀ ਗੀਹਨਿ ਚੰਗੀ'* (੬੯੫), ਘਰ (ਨੂੰ ਸਾਂਭਣ ਵਾਲੀ) ਵਹੁਟੀ ਚੰਗੀ (ਹੁੰਦੀ ਹੈ) ਭਾਵ ਇਹ ਆਤਮ ਵਿਸ਼ੈਣੀ ਬੁਧੀ ਬੀ ਲੈਂਦੇ ਹਨ।

**ਗਹਨਈਆ** ਦੇਖੋ, 'ਗਹਨ'

**ਗਹਨ ਗਹੇ** ਦੇਖੋ, 'ਗਹਨ ੧.'

**ਗਹਨਿ ਗਤਿ** ਦੇਖੋ, 'ਗਹਣ'

**ਗਹਬਰ** [*ਗੁ: । ਸੰਸਕ੍ਰਿਤ, ਗਹ੍ਵਰ=ਹਨੇਰਾ ਤੇ ਸੰਘਣਾ ਗੁਝਾ ਥਾਂ*] ਕਠਨ ਭਯਾਨਕ। ਯਥਾ—*'ਗਹਬਰ ਬਨ ਘੋਰ ਗਹਬਰ ਬਨ ਘੋਰ ਹੇ'* (੪੬੧), ਬੜਾ ਕਠਨ ਬਨ ਹੈ, ਦੋ ਵਾਰੀ ਤੋਂ ਭਾਵ ਜ਼ੋਰ ਦੇਣ ਦਾ ਹੈ। ਅਥਵਾ ਕਠਨ ਘੋਰ ਬਨ (ਸੰਸਾਰ) ਵਿਖੇ ਲੱਗ ਕੇ {ਗਹਬਰ} ਕਠੋਰ (ਜੀਵ) ਬਣ ਰਿਹਾ ਹੈ {ਘੋਰ} ਭਯਾਨਕ।

**ਗਹਬਰਾ** [*ਗੁ: । ਦੇਖੋ, 'ਗਹਬਰ'। ਆ, ਪੰਜਾਬੀ ਪ੍ਰਤੇ*]

੧. ਕਠਨਾਈ ਵਾਲਾ ਗੂੜ੍ਹਾ, ਬੜਾ ਤ੍ਰਿਖਾ ਤੇ ਪੱਕਾ ਰੰਗ। ਯਥਾ—*'ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ'* (੧੮), {ਗੁਲਾਲ} ਗੁਲੇ ਲਾਲਾ (ਪੋਸਤ ਦੇ ਫੁਲ ਵਰਗਾ) ਲਾਲ ਗੂੜ੍ਹਾ, ਸੁਚੇ ਰੰਗ ਦਾ ਚੜ੍ਹਾਉ।

੨. ਹੋਰ ਭਾਵ ਬੀ ਕਰਦੇ ਹਨ। {ਲਾਲ} ਸ੍ਰਵਨ, {ਗੁਲਾਲ} ਮਨਨ, {ਗਹਬਰ} ਨਿਧਯਾਸਨ, ਇਨ੍ਹਾਂ ਰੰਗਾਂ ਦੇ ਮਗਰੋਂ {ਸਚਾ ਰੰਗ} ਸਾਖਯਾਤਕਾਰ (ਜੀਵਨ ਮੁਕਤੀ) ਦੇ ਸਚੇ ਰੰਗ ਦਾ ਚੜ੍ਹਾਉ ਹੋਇਆ ਹੈ।

**ਗਹਰੀ** [*ਗੁ: । ਸੰਸਕ੍ਰਿਤ, ਗੰਭੀਰ। ਪ੍ਰਾਕ੍ਰਿਤ, ਗਹਰੀ। ਹਿੰਦੀ, ਗਹਰੀ*] ਡੂੰਘੀ। ਯਥਾ—*'ਗਹਰੀ ਕਰਿਕੈ ਨੀਵ ਖੁਦਾਈ'* (੬੯੨)।

**ਗਹਰਿ** [*ਗੁ: । ਸੰਸਕ੍ਰਿਤ, ਗਹ੍ਵਰ। ਹਿੰਦੀ, ਗਹਰਾ। ਪੰਜਾਬੀ, ਗਹਰ*] ਸੰਘਣਾ, ਗੂੜ੍ਹਾ। ਯਥਾ—*'ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ'* (੧੩੭੬)। ਦੇਖੋ, 'ਗਹਰਿ ਗਹੁ'। 'ਗਹਿਰ ਗੰਭੀਰੁ'

**ਗਹਿਰੀ** ਦੇਖੋ, 'ਗਹਿਰੀ ਗੰਭੀਰੀ'

**ਗਹੀਰ** [*ਸੰ: । ਪ੍ਰਾਕ੍ਰਿਤ। ਦੇਖੋ, 'ਗਹਿਰੀ'*] ਡੂੰਘਾ, ਸਮੁੰਦਰ। ਯਥਾ—*'ਗੁਣੀ ਗਹੀਰ'* (੨੧੨)।

**ਗਹੀਰਾ** [*ਗੁ: । ਦੇਖੋ, 'ਗਹੀਰ'। ਆ, ਪੰਜਾਬੀ ਪ੍ਰਤੇ*] ਸਮੁੰਦ੍ਰ। ਯਥਾ—*'ਗੁਣੀ ਗਹੀਰਾ'* (੯), ਗੁਣਾਂ ਦਾ ਸਾਗਰ।

**ਗਹੇਰਾ** [*ਗੁ: । ਸੰਸਕ੍ਰਿਤ, ਗਹਰ। ਹਨੇਰਾ ਤੇ ਗੁੱਝਾ ਥਾਂ*] ੧. ਖਾਤਾ, ਐਸਾ ਥਾਂ ਜਿਥੋਂ ਫਸ ਕੇ ਨਿਕਲਨਾ ਕਠਨ ਹੋਵੇ। ਯਥਾ—*'ਮਨ ਰੇ ਸੰਸਾਰੁ ਅੰਧ ਗਹੇਰਾ'* (੬੫੪), ਹੇ ਮਨ, ਸੰਸਾਰ ਅੰਨ੍ਹਾ ਖਾਤਾ ਹੈ।

੨. [*ਪ੍ਰਾਕ੍ਰਿਤ, ਗਹੀਰ ਤੋਂ*[1]] ਸਮੁੰਦ੍ਰ। ਯਥਾ—*'ਤੂੰ ਸਚਾ ਸਾਹਿਬੁ ਗੁਣੀ ਗਹੇਰਾ'* (੧੦੬)।

੩. [*ਹਿੰਦੀ*] ਗੁਸਿਆ।

**ਗਹੀਰਉ** [*ਕ੍ਰਿ: । ਸੰਸਕ੍ਰਿਤ, ਗ੍ਰਹਣ। ਹਿੰਦੀ, ਗਹਨਾ ਤੋਂ ਗਹੀ+ਰਹੋ=ਫੜੀ ਰਖੋ*] ਗ੍ਰਹਿਣ ਕਰੋ, ਫੜੀ ਰਖੋ। ਯਥਾ—*'ਬੇ ਸੁਮਾਰ ਬੇਅੰਤੁ ਬਡ ਦਾਤਾ ਮਨਹਿ ਗਹੀਰਉ ਪੇਖਿ ਪ੍ਰਭ ਕਉ'* (੭੦੦)।

**ਗਹਿ ਰਹੇ** [*ਕ੍ਰਿ: । ਹਿੰਦੀ, ਗਹੀ+ਰਹੇ। ਦੇਖੋ, 'ਗਹੀਰਉ'*] ਫੜ ਰਹੇ, ਲੱਗ ਰਹੇ। ਯਥਾ—*'ਹਰਿ ਸੇਤੀ ਚਿਤੁ ਗਹ ਰਹੈ'* (੪੯੦)।

**ਗਹਰਿ ਗਹੁ** [*ਗੁ: । ਹਿੰਦੀ, ਗਹਰ=ਡੂੰਘਾ। ਪੰਜਾਬੀ ਗਹੁ=ਧਯਾਨ*]

---

੧. ਪੁਰਾਤਨ ਪੰਜਾਬੀ ਵਿਚ ਗਹੇਰਾ = ਗਾਹ ਪਾ ਰਹੇ ਬੈਲਾਂ ਦੇ ਹੱਕਣ ਵਾਲੇ ਨੂੰ ਬੀ ਕਹਿੰਦੇ ਸਨ, ਇਸ ਤੋਂ ਮੁਰਾਦ ਰਾਖੇ ਤੇ ਆਗੂ ਦੀ ਹੋ ਸਕਦੀ ਹੈ।

ਗਹਿਰਾ ਧਿਆਨ, ਡੂੰਘਾ ਧਿਆਨ, ਪੱਕਾ ਧਿਆਨ। ਯਥਾ—*'ਗਹਰਿ ਗਹੁ ਹਦਰਥਿ ਦੀਓ' (੧੩੯੨)*, ਪੱਕਾ ਧਿਆਨ ਤੁਹਾਨੂੰ ਦਰਗਾਹ ਤੋਂ ਮਿਲਿਆ ਹੈ।

**ਗਹਿਰ ਗੰਭੀਰੁ** [*ਗੁ:। ਸੰਸਕ੍ਰਿਤ, ਗੰਭੀਰ। ਪ੍ਰਾਕ੍ਰਿਤ, ਗਹੀਰ। ਹਿੰਦੀ ਤੇ ਪੰਜਾਬੀ, ਗਹੀਰ*] ਡੂੰਘੇ ਤੋਂ ਡੂੰਘਾ, ਬਹੁਤ ਗੰਭੀਰ। ਯਥਾ—*'ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਿਰ ਗੰਭੀਰੁ ਗਵਾਇਆ' (੬੩੦)*, (ਜਿਨ੍ਹਾਂ ਨੂੰ) ਗੁਰਾਂ ਦਾ ਰਸ (ਦਾਯਕ) ਗੀਤ ਨਹੀਂ ਭਾਉਂਦਾ ਤੇ ਵਾਦ ਸੁਣਨਾ (ਚੰਗਾ ਲੱਗਦਾ ਹੈ) ਉਨ੍ਹਾਂ ਨੇ ਬਹੁਤ ਗੰਭੀਰ (ਅਕਾਲ ਪੁਰਖ) ਗਵਾ ਲੀਤਾ ਹੈ।

**ਗਹਿਰੀ ਗੰਭੀਰੀ** [*ਗੁ:। ਦੇਖੋ, 'ਗਹਿਰ ਗੰਭੀਰੁ'*] ਗੰਭੀਰ ਤੋਂ ਗੰਭੀਰ, ਭਾਵ ਬਹੁਤ ਗੰਭੀਰ।

**ਗਹਲਾ[1]/ਗਹਿਲਾ/ਗਹਿਲੇ** [*ਗੁ:। ਪੰਜਾਬੀ, ਗਹਲਾ, ਗਹਲੀ ਆਦਿ*] ਬਾਉਲਾ, ਭੁੱਲਾ ਹੋਇਆ, ਗਾਫ਼ਲ। ਯਥਾ—*'ਗਹਿਲਾ ਰੂਹੁ ਨ ਜਾਣਈ' (੧੩੭੯)*, ਤਥਾ—*'ਗਹਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਹਾ ਖਾਇ' (੧੩੮੧)*, ਤਥਾ—*'ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ' (੧੩੮੦)*।

**ਗਹਿਲ** [*ਗੁ:। ਹਿੰਦੀ, ਗਹਿਲਾ ਤੋਂ ਗਹਿ+ਲੀ*]

੧. ਗ੍ਰਹਣ ਕੀਤੀ ਹੈ, ਪਕੜ ਲਈ ਹੈ। ਯਥਾ—*'ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ' (੧੧੦੮)*।

੨. [*ਦੇਖੋ, 'ਗਹਲਾ'*] ਬਾਵਲੀ।

**ਗਹੇਲੀ[1]** [*ਗੁ:। ਦੇਖੋ, 'ਗਹਲਾ'*]

੧. ਗਹੀ ਹੋਈ, ਫੜੀ ਹੋਈ। ਯਥਾ—*'ਗਰਬਿ ਗਹੇਲੀ' (੭੩੭)*।

੨. [*ਦੇਸ਼ ਭਾਸ਼ਾ*] ਬਾਵਲੀ, ਭੁੱਲੀ ਹੋਈ, ਗਾਫ਼ਲ।

**ਗਹਿਲਿਆ[1]** [*ਸੰਬੋ:। ਦੇਖੋ, 'ਗਹਲਾ'*] ਬਾਵਲਿਆ, ਹੇ ਗਾਫ਼ਲ! ਯਥਾ—*'ਗਾਫਲ ਗਹਿਲਿਆ' (੩੯੮)*।

**ਗਹੇਲੀਏ** [*ਸੰਬੋ:। ਦੇਖੋ, 'ਗਹਲਾ'*]

੧. ਬਾਵਲੀਏ, ਹੇ ਭੁੱਲੀ ਹੋਈਏ, ਗਾਫ਼ਲੇ। ਯਥਾ—*'ਸੁਣਿ ਸੁਣਿ ਕਾਮ ਗਹੇਲੀਏ' (੩੭)*।

੨. [*ਸੰਬੋ:। ਹਿੰਦੀ, ਗਹਨਾ ਤੋਂ*] ਗ੍ਰਸੀ ਹੋਈਏ। ਤੁਕ ਦਾ ਅਰਥ ਬਣੇਗਾ—ਹੇ ਕਾਮ ਦੀ ਗ੍ਰਸੀ ਹੋਈਏ ਸੁਣ!

**ਗਹਿਲੜੋ** [*ਗੁ:। ਦੇਖੋ, 'ਗਹਲਾ'*] ਫੜਿਆ ਹੋਇਆ ਯਾ ਭੁਲਿਆ ਹੋਇਆ, ਗਾਫ਼ਲ। ਯਥਾ—*'ਗਰਬਿ ਗਹਿਲੜੋ ਮੂੜੜੋ ਹੀਓ ਰੇ' (੭੧੫)*।

**ਗਾਖਰੋ/ਗਾਖੜੀ/ਗਾਖੜੇ/ਗਾਖੜੋ** [*ਗੁ:। ਪੰਜਾਬੀ*] ਕਠਨ, ਔਖਾ, ਗਾਖੜੀ, ਗਾਖੜੋ ਦਾ ਅਰਥ ਹੈ ਕਠਨ ਤੇ ਗਾਖੜੇ ਇਨ੍ਹਾਂ ਦਾ ਬਹੁ-ਬਚਨ ਹੈ। ਯਥਾ—*'ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ' (੩੮੪)*, ਤਥਾ—*'ਊਚਉ ਪਰਬਤੁ ਗ... ਨ ਪਉੜੀ ਤਿਤੁ ਤਾਸੁ' (੬੩)*, ਤਥਾ—*'ਸਤਿਗੁਰ ਕੀ ... ਗਾਖੜੀ' (੬੪੯)*। ਦੇਖੋ, 'ਮਿਸਲ'

ਤਥਾ—*'ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ' (੫...*

ਦੇਖੋ, 'ਖਵੇ'

**ਗਗਾ/ਗਗੈ** [*ਸੰ:। ਪੰਜਾਬੀ*] ੧. ਗਕਾਰ ਅੱਖਰ, ਗ। ਗੁ... ਪੈਂਤੀ ਦਾ ਅੱਠਵਾਂ ਅੱਖਰ।

੨. ਇਸ ਅੱਖਰ ਦੁਆਰਾ ਉਪਦੇਸ਼ ਕਰਦੇ ਹਨ। ਦੇਖੋ, 'ਗੋਇ'

ਯਥਾ—*'ਗਗਾ ਗੋਬਿਦ ਗਣ ਰਵਹੁ' (੨੫੪)*।

**ਗੁੰਗ/ਗੂੰਗਾ** [*ਗੁ:। ਫ਼ਾਰਸੀ, ਗੁੰਗ। ਪੰਜਾਬੀ, ਗੁੰਗਾ। ਗੂੰਗਾ*] ਗੁੰਗਾ, ਜ਼ਬਾਨ ਨਾਲ ਨਾ ਬੋਲ ਸਕਣ ਵਾਲਾ। ਯ... *'ਕਹਾ ਬਿਸਨਪਦ ਗਾਵੈ ਗੁੰਗ' (੨੬੭)*। ਦੇਖੋ, 'ਗੁੰਗ ...

ਤਥਾ—*'ਗੂੰਗਾ ਹੂਆ ਬਾਵਰਾ' (੧੩੭੪)*।

**ਗੰਗ/ਗੰਗਾ** [*ਸੰ:। ਸੰਸਕ੍ਰਿਤ*] ਇਕ ਨਦੀ ਹੈ, ਜਿਸ ਨੂੰ ਪਵਿੱਤ੍ਰ ਮੰਨਦੇ ਹਨ। ਮਰ ਗਿਆਂ ਦੀਆਂ ਅਸਥੀਆਂ ਉਸ... ਪਾਉਂਦੇ ਹਨ, ਇਸ਼ਨਾਨ ਕਰਨ ਤੋਂ ਪਾਪ ਦੂਰ ਹੁੰਦੇ ਮੰਨਦੇ... ਸਾਧੂ ਇਸ ਦੇ ਕਿਨਾਰੇ ਤਪ ਕਰਦੇ ਹਨ। ਹਰਿਦੁਆਰ ਮੁੱਖ... ਹੈ ਜਿਥੇ ਮੇਲੇ ਭਰਦੇ ਹਨ। ਗੰਗਾ ਜਲ ਜੋ ਇਥੋਂ ਲਿਆਉਂ... ਸੜਦਾ ਨਹੀਂ ਨਾ ਬੂ ਕਰਦਾ ਹੈ।

ਇਹ ਨਦੀ ਗੰਗੋਤ੍ਰੀ ਤੋਂ ਨਿਕਲਦੀ ਹੈ ਜੋ ਲਗਪਗ ਚੌਦਾਂ... ਫੁਟ ਉੱਚੀ ਥਾਂ ਹੈ, ਬਰਫ਼ ਦੇ ਟੀਲੇ ਦਾ ਪੰਘਾਰ ਇਸ ਦਾ... ਹੈ। ਇਸ ਨਾਲ ਇਸ ਤੋਂ ਅਗੇ ਸਾਗਰ ਤਕ ਅਨੇਕ ਨ... ਮਿਲਦੀਆਂ ਹਨ, ਇਹਦਾ ਲਮਾਣ ਲਗਪਗ ਸੋਲਾਂ ਸੌ ਮੀ... ਕਾਸ਼ੀ, ਪ੍ਰਯਾਗ, ਪਟਨਾ, ਕਲਕੱਤਾ ਅਨੇਕਾਂ ਵੱਡੇ ਸ਼... ਤੀਰਥ ਇਸ ਦੇ ਕਿਨਾਰੇ ਪਰ ਹਨ। ਯਥਾ—*'ਗੰਗਾ ਕੀ... ਮੇਰੀ ਟੂਟੀ ਜੰਜੀਰ' (੧੧੬੨)*, ਤਥਾ—*'ਗੰਗ ਗੁਸਾਇਨਿ ... ਗੰਭੀਰ' (੧੧੬੨)*। ਦੇਖੋ, ਹੇਠਲਾ ਪਦ।

**ਗੰਗਾ ਕਾ ਨੀਰ** [*ਸੰਬੰ:। ਸੰਸਕ੍ਰਿਤ, ਗੰਗਾ। ਨੀਰ। ਹਿੰਦੀ*] ਗੰਗਾ ਦਾ ਜਲ, ਭਾਵ ਗੰਗਾ ਦੇ ਜਲ ਸਮਾਨ ਨਿਰਮਲ, ... ਯਥਾ—*'ਸੋ ਗਿਰਹੀ ਗੰਗਾ ਕਾ ਨੀਰੁ' (੯੫੨)*।

**ਗੰਗਾਤਾ** [*ਸੰ:। ਸੰਸਕ੍ਰਿਤ, ਗੰਗਾ। ਤਾ, ਦੇਸ਼ ਭਾਸ਼ਾ*] ਗੰ... ਯਥਾ—*'ਹਮ ਗੁਰੁ ਕੀਨੀ ਗੰਗਾਤਾ' (੧੫੫)*, ਦੇਖੋ, 'ਹ...

**ਗਗਨੁ** [*ਸੰ:। ਸੰਸਕ੍ਰਿਤ*] ੧. ਅਕਾਸ਼ ਮੁਰਾਦ ਚਿਦਾਕਾਸ਼... ਯਥਾ—*'ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁਦਿਸਿ ... ਰਹਾਇਲੇ' (੮੭੦)*, ਉਪਰਲੇ ਹੇਠਲੇ ਤੇ ਚਾਰੋਂ ਪਾਸੇ ਚਿਦਾ...

੨. ਅਕਾਸ਼ ਤੋਂ ਭਾਵ ਚਿਤ ਰੂਪੀ ਅਕਾਸ਼, ਚਿਦਾਕਾਸ਼, ਚੇਤ... ਦੁਆਰ, ਅਨਾਹਤ ਸ਼ਬਦ ਤੇ ਗੁਰੂ ਤੋਂ ਬੀ ਲੈਂਦੇ ਹਨ। ਦੇਖੋ... ਪੰਜੇ ਪਦ 'ਗਗਨ ਮੰਡਲ' ਸਣੇ।

**ਗਗਨ ਗੰਭੀਰ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ*] ਗੰਭੀਰ ... ਭਾਵ ਪਰਮਾਤਮਾ ਤੋਂ ਹੈ ਜੋ ਦੇਸ਼ ਕਾਲ ਨਮਿਤ ਦੀ ਹ... ਤੋਂ ਪਰੇ ਹੈ। ਯਥਾ—*'ਗਗਨ ਗੰਭੀਰੁ ਗਗਨੰਤਰਿ ਵਾਸੁ'* ... ਪਰਮਾਤਮਾ ਦਾ (ਹਿਰਦੇ ਰੂਪ) ਆਕਾਸ਼ ਵਿਚ ਵਾਸ ...

**ਗਗਨੰਤਰਿ** [*ਅਧਿ:। ਸੰਸਕ੍ਰਿਤ, ਗਗਨ। ਅੰਤਰ*] ਅ... ਵਿਚ, ਭਾਵ ਹ੍ਰਿਦਾਕਾਸ, ਹਿਰਦੇ ਰੂਪੀ ਅਕਾਸ਼। ਯਥ...

---

੧. ਹਿੰਦੀ ਵਿਚ ਗਹੇਲ ਤੇ ਗਹੇਲੀ ਦੇ ਅਰਥ ਹਨ—ਹਠੀ, ਮਾਨੀ, ਬਾਵਰਾ, ਗਵਾਰ, ਮੂਰਖ। ਪੰਜਾਬੀ ਕਵਿਤਾ ਵਿਚ ਗਹਲਾ ਪਦ ਬਾਵਲੇ, ਗਾਫ਼ਲ ਤੇ ਬੇਪਰਵਾਹ ਦੇ ਅਰਥਾਂ ਵਿਚ ਵਰਤੀਂਦਾ ਹੈ। ਮਲੂਮ ਹੁੰਦਾ ਹੈ ਕਿ ਗਹ + ਲਿਆ (= ਫੜ ਲਿਆ) ਤੋਂ ਗਹੇਲਾ ਬਣਿਆ ਹੈ। ਬਾਵਲਿਆਂ ਬਾਬਤ ਸਮਝਦੇ ਹਨ ਕਿ ਕਿਸੇ ਪ੍ਰੇਤ ਨੇ ਇਸ ਨੂੰ ਫੜ ਲਿਆ ਹੈ। ਪੰਜਾਬੀ ਵਿਚ ਹੁਣ ਬੀ ਬੋਲਦੇ ਹਨ, ਇਸ ਨੂੰ ਪਕੜ ਹੋ ਗਈ ਹੈ, ਭਾਵ ਕਿਸੇ ਭੂਤ ਪ੍ਰੇਤ ਦੀ ਪਕੜ ਤੋਂ ਹੁੰਦਾ ਹੈ; ਪਰ ਵਰਤੋਂ ਵਿਚ ਗਹੇਲਾ ਪਦ 'ਗਾਫ਼ਲ' ਦੇ ਅਰਥਾਂ ਵਿਚ ਹੀ ਵਰਤੀਂਦਾ ਹੈ।

ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ' (੧੦੪੨), ਭਾਵ ਜੋ ਲੋਕ ਹ੍ਰਿਦੇ ਰੂਪੀ ਅਕਾਸ਼ ਵਿਚ ਬ੍ਰਿਤੀ ਰੂਪ ਧਨਖ ਚੜ੍ਹਾਉਂਦੇ ਹਨ, ਓਹ ਲੋਕ ਸਤ ਸੰਤੋਖ ਆਦਿਕ ਪੰਚ ਬਾਣਾਂ ਥੋਂ ਜਮ ਨੂੰ ਮਾਰਦੇ ਹਨ। ਸੁਰਤ ਦੇ ਉਨਮਨ ਹੋਣ ਤੋਂ ਮੁਰਾਦ ਹੈ।

**ਨੰਦਰਿ** [ਅਧਿ: । ਸੰਸਕ੍ਰਿਤ, ਗਗਨ + ਅੰਤਰ ] ਅਕਾਸ਼ ਵਿਚ। ਯਥਾ—*'ਸਾਚਾ ਵਾਸਾ ਪੁਰਿ ਗਗਨੰਦਰਿ' (੧੦੨੩)*, ਭਾਵ ਦਸਮ ਦੁਆਰ ਰੂਪ ਅਕਾਸ਼ ਵਿਚ ਸੱਚੇ ਦਾ ਪੂਰਨ ਵਾਸਾ ਹੈ।

**ਨ ਪਰਿ ਗੋਰਖੁ** [ਵਰ: ਵਾ: । ਸੰਸਕ੍ਰਿਤ, ਗਗਨ, ਗੋਰਕਸ਼। 'ਪਰ' ਪੰਜਾਬੀ ] ਦਸਮ ਦੁਆਰ ਤੇ ਗੋਰਖ ਹੈ। ਯਥਾ— *'ਉਪਰਿ ਗਗਨੁ ਗਗਨ ਪਰਿ ਗੋਰਖੁ ਤਾਕਾ ਅਗਮੁ ਗੁਰੂ ਪੁਨਿ ਵਾਸੀ' (੯੯੨)*, (ਸਾਰਿਆਂ ਤੋਂ) ਉਪਰ ਦਸਮ ਦੁਆਰ ਹੈ, ਦਸਮ ਦੁਆਰ ਤੇ ਉਪਰ {ਗੋਰਖ} ਵਾਹਿਗੁਰੂ ਹੈ, ਉਸ ਵਾਹਿਗੁਰੂ ਵਿਚ ਫਿਰ ਵੱਸਣ ਵਾਲਾ ਅਗੰਮ ਗੁਰੂ, ਉਸ ਗੁਰੂ ਦੇ ਬਚਨਾਂ ਦੁਆਰਾ। ਅਥਵਾ ਉਪਰ ਦਸਮ ਦੁਆਰ ਹੈ, ਦਸਮ ਦੁਆਰ ਦੇ ਉਪਰਿ {ਗੋਰਖ} ਇੰਦ੍ਰਿਆਂ ਦਾ ਸੁਆਮੀ ਜੀਵਾਤਮਾ ਹੈ, ਜੀਵਾਤਮਾ ਤੇ ਪਰੇ {ਅਗਮ} ਪਰਮਾਤਮਾ ਤਿਸਦਾ ਫਿਰ ਵਾਸੀ ਗੁਰੂ, ਉਸ ਗੁਰੂ ਦੇ ਬਚਨਾਂ ਦੁਆਰਾ।

**ਨ ਮੰਡਲ** [ਸੰ: । ਸੰਸਕ੍ਰਿਤ ] ਆਕਾਸ਼ ਮੰਡਲ, ਭਾਵ ਦਸਮ ਦੁਆਰ। ਯਥਾ—*'ਗਗਨ ਮੰਡਲ ਮਹਿ ਰੋਪੈ ਥੰਮੁ' (੯੫੩)*, ਭਾਵ ਬ੍ਰਿਤੀ ਨੂੰ ਦਸਮ ਦੁਆਰ ਵਿਚ ਟਿਕਾਵੇ।

**ਮੁਖ** [ਗੁ: । ਦੇਖੋ, 'ਗੂੰਗਾ'। ਸੰਸਕ੍ਰਿਤ, ਮੁਖ ] ਮੂੰਹ ਤੋਂ ਗੂੰਗਾ। ਭਾਵ ਅਰਥ ਵਾਲੀ ਬਾਨੀ ਬੋਲਣ ਤੋਂ ਅਸਮਰਥ। ਯਥਾ—*'ਚਾਰਿ ਪਾਵ ਦੁਇ ਸਿੰਗ ਗੁੰਗ ਮੁਖ' (੫੨੪)*।

**ਗਰਿ**[1] [ਸੰ: । ਸੰਸਕ੍ਰਿਤ ਗਰ੍ਗਰ, ਹਿੰਦੀ ਤੇ ਪੰਜਾਬੀ, ਗਾਗਰ ] ਗਾਗਰ, ਘੜਾ। ਯਥਾ—*'ਨਿਤ ਉਠਿ ਕੋਰੀ ਗਾਗਰਿ ਆਨੈ'। (੯੫੬)*

**ਵ ਪਿਤਾਮਹ** [ਸੰ: । ਸੰਸਕ੍ਰਿਤ, ਗਾਂਗੇਯ = ਗੰਗਾ ਦਾ ਪੁਤ੍ਰ = ਭੀਖਮ। ਪਿਤਾਮਹ = ਦਾਤਾ, ਵੱਡਾ ] ਭੀਖਮ ਪਿਤਾਮਹ, ਜੋ ਕੌਰਵਾਂ ਪਾਂਡਵਾਂ ਦਾ ਬਾਬਾ ਸੀ। ਯਥਾ—*'ਸੋਈ ਨਾਮੁ ਸਿਮਰਿ ਗੰਗੇਵ ਪਿਤਾਮਹ' (੧੩੯੩)*।

[ਸੰ: । ਫ਼ਾਰਸੀ ] ਚੂਨਾ, ਉਹ ਚੂਨਾ ਜਿਸ ਵਿਚ ਕਲੀ ਆਦਿ ਮਸਾਲੇ ਪਾ ਕੇ ਡਾਢਾ ਕੀਤਾ ਜਾਵੇ। ਯਥਾ—*'ਗਚੁ ਜਿ ਲਗਾ ਗਿੜਵੜੀ ਸਖੀਏ ਧਉਲ ਹਰੀ' (੧੪੧੦)*, ਹੇ ਸਖੀ (ਜੋ ਮਕਾਨ) ਗਚ ਨਾਲ ਜੜੇ ਹੋਏ ਅਰ {ਗਿੜਵੜੀ} ਪਰਬਤਾਂ ਦੇ ਸਮਾਨ ਉਚੇ ਹਨ। ਯਥਾ—*'ਸੇ ਭੀ ਢਹਿਦੇ ਡਿਠੁ ਮੈ' (੧੪੧੦)*, ਉਹ ਬੀ ਮੈਂ ਗਿਰ ਜਾਂਦੇ ਡਿਠੇ ਹਨ।

**ਗੀਰੀਆ** [ਸੰ: । ਫ਼ਾਰਸੀ, ਗਚ = ਚੂਨਾ। ਗੀਰੀਆ = ਪਕੜੀਆਂ, ਮਜ਼ਬੂਤ ਹੋਈਆਂ ] ਚੂਨੇ ਗਚੀਆਂ ਥਾਂਵਾਂ, ਚੂਨੇ ਨਾਲ ਪਕੀਆਂ ਬਣੀਆਂ ਥਾਵਾਂ। ਯਥਾ—*'ਗੜ੍ਹ ਮੰਦਰ ਗਚ ਗੀਰੀਆ ਕਿਛੁ ਸਾਥਿ ਨ ਜਾਈ' (੧੨੪੬)*।

**ਰ**[2] [ਸੰ: । ਸੰਸਕ੍ਰਿਤ ] ੧. ਕੋਈ ਪਦਾਰਥ (ਰੰਗ ਅਵਾਜ਼ ਸ਼ਕਲ ਆਦਿ) ਜੋ ਇੰਦ੍ਰਿਆਂ ਦਾ ਵਿਸ਼ਯ ਹੋਵੇ।

੨. ਇਸੇ ਤੋਂ ਅਗੋਚਰ ਪਦ ਬਣਦਾ ਹੈ, ਜੋ ਇੰਦ੍ਰਿਆਂ ਦਾ ਵਿਸ਼ਾ ਨਾ ਹੋਵੇ। ਇਸੇ ਤੋਂ ਪੰਜਾਬੀ ਵਿਚ ਗੋਚਰਾ ਪਦ ਬਣਿਆ ਹੈ, ਜਿਸ ਦੀ ਮੁਰਾਦ ਹੈ ਜੋਗਾ। ਆਮ ਤੌਰ ਤੇ ਪੰਜਾਬੀ ਵਿਚ ਗੋਚਰੇ ਤੋਂ ਮੁਰਾਦ—੧. ਅਧੀਨ, ਵੱਸ ਤੇ ੨. ਆਸਰੇ ਦੇ ਹੁੰਦੇ ਹਨ। ਯਥਾ—*'ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ' (੫੨੧)*।

**ਗਾਛੈ** [ਕ੍ਰਿ: । ਸੰਸਕ੍ਰਿਤ, ਗਮ੍ ਧਾਤੂ ਤੋਂ ਗਚ੍ਛ ] ਚਲੇ ਜਾਣ ਵਾਲਾ, ਨਾਸ਼ਵਾਨ। ਯਥਾ—*'ਜੋ ਦਿਸਟੈ ਸੋ ਗਾਛੈ' (੫੩੩)*।

**ਗਾਛਹੁ** [ਕ੍ਰਿ: । ਸੰਸਕ੍ਰਿਤ, ਗਮ੍ ਧਾਤੂ ਤੋਂ ਗਚ੍ਛ ] ਜਾਓ। ਯਥਾ—*'ਗਾਛਹੁ ਪੁਤ੍ਰੀ ਰਾਜ ਕੁਆਰਿ' (੧੧੮੭)*, ਸ਼ਿਵਨਾਭ ਰਾਜਾ ਨੇ ਗੁਰੂ ਜੀ ਦੀ ਪ੍ਰੀਖਯਾ ਲਈ ਨੌਂਹ ਤੇ ਧੀ ਨੂੰ ਭੇਜਿਆ ਸੀ ਪਰ ਗੁਰੂ ਜੀ ਮੇਹਰ ਕਰਕੇ ਕਹਿੰਦੇ ਹਨ, ਹੇ ਰਾਜਾ ਪੁਤ੍ਰੀਓ ! ਜਾਓ, ਨਾਮ ਜਪੋ।

**ਗਛੇਣ** [ਕ੍ਰਿ: । ਸੰਸਕ੍ਰਿਤ, ਗਚ੍ਛ ] ਫਿਰਨਾ। ਯਥਾ—*'ਗਛੇਣ ਨੈਣ ਭਾਰੇਣ' (੧੩੬੦)*, ਨੇਤਰਾਂ ਦੇ ਆਸ਼੍ਰਿਤ ਹੋ ਕੇ ਤੁਰਨਾ, ਭਾਵ ਨੇਤਰਾਂ ਦੇ ਭਾਰ ਹੋ ਕੇ ਸਾਰੇ ਫਿਰਾਂ, ਤਦ ਬੀ ਬਿਨਾ ਸਾਧੂ ਦੇ ਕੁਝ ਨਹੀਂ ਬਣਦਾ। ਨੇਤਰਾਂ ਭਾਰ ਤੁਰਨ ਤੋਂ ਭਾਵ ਅਤਿ ਕਠਨ ਸਾਧਨਾ ਤੋਂ ਹੈ। ਅਥਵਾ ਸੰਪ੍ਰਦਾਈ 'ਨੈਣ ਭਾਰੇਣ' ਦਾ ਅਰਥ ਅੱਖ ਦੇ ਪਲਕਾਰੇ ਵਿਚ ਬੀ ਕਰਨ ਦਾ ਯਤਨ ਕਰਦੇ ਹਨ।

**ਗਜ** [ਸੰ: । ਸੰਸਕ੍ਰਿਤ ] ੧. ਹਾਥੀ। ਯਥਾ—*'ਗਜ ਹਸਤੀ ਦੀਨੋ ਚਮਕਾਰਿ' (੧੧੬੫)*, ਗਜ ਹਸਤੀ ਤੋਂ ਭਾਵ ਮੁਖ ਹਾਥੀ। ਦੇਖੋ, 'ਗਜਪਤਿ'

੨. ਗਣੇਸ਼। ਯਥਾ—*'ਗੁਰ ਗਜਿ ਸਿਵ ਸਭੁ ਕੋ ਜਾਨੈ' (੩੨੬)*, {ਗੁਰ} ਬ੍ਰਹਸਪਤਿ, ਗਣੇਸ਼, ਸ਼ਿਵ ਸਭ ਕੋਈ ਜਾਣਦਾ ਹੈ।

੩. [ਸੰ: । ਫ਼ਾਰਸੀ, ਗਜ਼ ] ਇਕ ਮਿਣਤੀ ਜੋ ਦੋ ਹੱਥ ਲੰਮੀ ਹੁੰਦੀ ਹੈ। ਅੱਜ-ਕੱਲ੍ਹ ਇਹ ਮਿਣਤੀ ਅੰਗਰੇਜ਼ੀ ਗਜ਼ ਦੀ ਹੈ ਜੋ ਤ੍ਰੈ ਫੁਟ ਦੀ ਹੈ, ਜੋ ਪੁਰਾਣੇ ਗਜ਼ ਤੋਂ ਰਤਾ ਕੁ ਛੋਟੀ ਹੈ। ਪੁਰਾਣਾ ਗਜ਼ ਅੱਜ-ਕੱਲ੍ਹ ਦੀਆਂ ੧੭ ਗਿਰਾਂ ਦੇ ਲਗਪਗ ਹੁੰਦਾ ਸੀ। ਯਥਾ—*'ਗਜ ਸਾਢੇ ਤੈ ਤੈ ਧੋਤੀਆ' (੪੭੫)*, ਤਥਾ—*'ਗਜ ਨਵ ਗਜ ਦਸ' (੩੩੫)*।

**ਗਜੀ** [ਸੰ: । ਦੇਖੋ, 'ਗਜ਼ ੩.'। ਈ, ਪੰਜਾਬੀ, ਪ੍ਰਤੇ ] ਗਜ਼ਾਂ ਨਾਲ। ਯਥਾ—*'ਗਜੀ ਨ ਮਿਨੀਐ ਤੋਲਿ ਨ ਤੁਲੀਐ' (੩੩੫)*, ਗਜ਼ਾਂ ਨਾਲ ਨਹੀਂ ਮਿਣੀ ਹੋਈ (ਦੇਹ) ਭਾਵ ਮਿਣੀ ਹੋਈ ਹੈ।

**ਗਾਜੇ** [ਕ੍ਰਿ: । ਸੰਸਕ੍ਰਿਤ, ਗਰ੍ਜਨ। ਪ੍ਰਾਕ੍ਰਿਤ, ਗਜ੍ਜਨ, ਗਜਿਆ। ਪੰਜਾਬੀ, ਗੱਜਣਾ। ਹਿੰਦੀ, ਗਾਜਨਾ ] ੧. ਗੱਜਣਾ, ਗਰਜਣਾ, ਸ਼ਬਦ ਕਰਨਾ, ਬੋਲਣਾ।

੨. ਕਿਉਂਕਿ ਗੱਜਣ ਨਾਲ ਗੱਜਣ ਵਾਲਾ ਯਾ ਆਪ ਪ੍ਰਗਟ ਹੁੰਦਾ ਹੈ, ਯਾ ਕੁਛ ਪ੍ਰਗਟ ਕਰਦਾ ਹੈ, ਇਸ ਦੀ ਮੁਰਾਦ 'ਪ੍ਰਗਟ ਹੋਣਾ' ਬੀ ਹੋ ਗਈ ਹੈ ਤੇ 'ਪ੍ਰਗਟ' ਅਰਥਾਂ ਵਿਚ ਵਰਤੀਂਦਾ ਹੈ। ਯਥਾ—*'ਗੋਬਿਦੁ ਗਾਜੇ' (੧੩੫੧)*।

**ਗਜਿਆ** [ਕ੍ਰਿ: । ਦੇਖੋ, 'ਗਾਜੇ' ] ਪ੍ਰਗਟ ਹੋਇਆ। ਯਥਾ—*'ਗੁਰ ਸਬਦੀ ਗੋਵਿਦੁ ਗਜਿਆ' (੧੩੧੫)*।

**ਗਜਿੰਦੁ** [ਕ੍ਰਿ: । ਸੰਸਕ੍ਰਿਤ, ਗਜਿੰਦ੍ਰ = ਏਰਾਵਤ ਹਾਥੀ ] ਵੱਡਾ ਮਸਤ ਹਾਥੀ। ਯਥਾ—*'ਕਰੈ ਗਜਿੰਦੁ ਸੁੰਡ ਕੀ ਚੋਟ' (੧੧੬੫)*।

**ਗਜ ਪਤਿ** [ਸੰ: । ਸੰਸਕ੍ਰਿਤ, ਗਜ ਪਤਿ = ਵਡਾ ਹਾਥੀ, ਯਾ ਰਾਜਾ ]

੧. ਉਹ ਰਾਜਾ ਜਿਸ ਪਾਸ ਬਹੁਤੇ ਹਾਥੀ ਹੋਣ, ਰਾਜਾ।

੨. ਇੰਦ੍ਰ, ਜਿਸ ਦਾ ਬਾਹਨ ਏਰਾਵਤ ਹਾਥੀ ਹੈ। ਦੇਖੋ, 'ਅਸਪਤਿ'

---

ਘੜੇ ਨੂੰ ਪੈਂਦੀ ਨਹੀਂ ਹੁੰਦੀ ਤੇ ਗਾਗਰ ਨੂੰ ਪੈਂਦੀ ਹੁੰਦੀ ਹੈ। ਪਰ ਹੁਣ ਮਿੱਟੀ ਦੀ ਗਾਗਰ ਘਟ ਵਰਤਦੇ ਹਨ; ਲੋਹੇ, ਤਾਂਬੇ, ਪਿੱਤਲ ਦੀ ਅਕਸਰ ਹੁੰਦੀ ਹੈ। (ੳ) ਗਊਆਂ ਚਰਣ ਦੀ ਥਾਂ, (ਅ) ਗਰੈਹਾਂ ਦੀਆਂ ਮੰਜ਼ਲਾਂ ਨੂੰ, (ੲ) ਇਲਾਕੇ ਨੂੰ ਬੀ ਗੋਚਰ ਕਹਿੰਦੇ ਹਨ।

**ਗੂਜਰੀ** [*ਕ੍ਰਿ: । ਫ਼ਾਰਸੀ, ਗੁਜ਼ਰਦ =ਬੀਤਦੀ ਹੈ। ਪੰਜਾਬੀ ਵਿਚ ਇਸ ਤੋਂ ਗੁਜਰਨਾ ਕ੍ਰਿਆ ਬਣੀ, ਗੁਜਰਨਾ ਤੋਂ ਗੁਜਰੀ ਤੇ ਗੂਜਰੀ*]

੧. ਬੀਤਦੀ ਹੈ। ਯਥਾ—*'ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ' (੫੧੬)*, (ਹੇ) ਗਵਾਰ ! ਆਯੂ ਗੁਜ਼ਰਦੀ ਜਾਂਦੀ ਹੈ ਜਦ ਸਹੁ ਪਾਏਂਗਾ (ਸਫਲ ਹੋਵੇਗੀ)।

੨. [*ਸੰ: । ਸੰਸਕ੍ਰਿਤ, ਗੁਰ੍ਜਰ । ਪੰਜਾਬੀ, ਗੁੱਜਰ*] ਗੁੱਜਰ ਦੀ ਵਹੁਟੀ। ਗੁੱਜਰ ਇਕ ਛੋਟੀ ਜਾਤ ਹੈ ਜੋ ਗਊਆਂ ਮਹੀਆਂ ਰਖਦੇ ਤੇ ਦੁੱਧ ਚੋ ਕੇ ਵੇਚਦੇ ਹਨ। ਪੰਜਾਬ ਵਿਚ ਏਹ ਲੋਕ ਲਗਪਗ ਸਾਰੇ ਮੁਸਲਮਾਨ ਹੋ ਚੁਕੇ ਹਨ। ਯਥਾ—*'ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ' (੫੧੬)*, ਜਦ ਕਿ ਗੁਜਰੀ (ਗਵਾਲੇ ਵਤ) ਗਵਾਰ ਜਾਤ ਵਾਲਿਆਂ ਨੇ ਹਰੀ ਨੂੰ ਭਗਤੀ ਕਰ ਕੇ ਪਾ ਲਿਆ (ਤਾਂ ਤੈਨੂੰ ਕਿਉਂ ਔਖਾ ਹੈ)। ਅਥਵਾ ਜਦ ਆਪਣੇ ਸਹੁ ਨੂੰ ਪਾ ਲਿਆ ਤਾਂ ਗਵਾਰ ਜਾਤੀ {ਗੂਜਰੀ} ਬੀਤ ਗਈ, ਦੂਰ ਹੋ ਗਈ (ਤੇ ਭਗਤ ਸੰਤ ਆਦਿ ਉੱਤਮ ਜਾਤ ਬਣ ਗਈ)।

੩. [*ਸੰ: । ਦੇਸ਼ ਭਾਸ਼ਾ*] ਨਾਮ ਹੈ ਇਕ ਰਾਗਨੀ ਦਾ। ਗੁਰਮਤਿ ਸੰਗੀਤ[1] ਅਨੁਸਾਰ ਇਹ ਦੀਪਕੀ ਦੀ ਰਾਗਨੀ ਹੈ। ਯਥਾ—*'ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ' (੧੪੩੦)*, ਭੈਰਵ ਅਤੇ ਰਾਮਕਲੀ ਮਿਲ ਕੇ ਗੂਜਰੀ ਬਣਦੀ ਹੈ, ਦੀਪਕ ਦੀ ਛਾਯਾ ਸਮੇਤ ਹੈ, ਪਰੰਤੂ ਹੋਰਨਾਂ ਮਤਾਂ ਵਿਚ—ਜੇਹਾ ਕੁ ਸ਼ਿਵ ਮਤ ਅਤੇ ਕਾਲੀ ਨਾਥ ਮਤ ਵਿਚ, ਭੈਰਵ ਦੀ ਰਾਗਨੀ ਅਤੇ ਸਿਧ ਸਾਰਸੁਤ ਦੇ ਮਤ ਵਿਚ ਮਾਲਕੌਸ ਦੀ ਰਾਗਨੀ ਅਤੇ ਰਾਗਾਰਣਵ ਦੇ ਮਤ ਵਿਚ ਪੰਚਮ ਦੀ ਰਾਗਨੀ ਹੈ ਤੇ ਮੇਲ ਵੀ ਲਲਿਤ ਅਤੇ ਰਾਮਕਲੀ ਦਾ ਮੰਨਿਆ ਹੈ, ਕਿਸੇ ਨੇ ੭ ਭੇਦ ਮੰਨੇ ਹਨ।

**ਗੁਜਾਰਉ** [*ਕ੍ਰਿ: । ਫ਼ਾਰਸੀ, ਗੁਜ਼ਸ਼ਤਨ ਤੋਂ ਗੁਜ਼ਰਦ । ਪੰਜਾਬੀ, ਕ੍ਰਿਯਾ ਬਣੀ, ਗੁਜ਼ਾਰਨਾ*] ਗੁਜ਼ਾਰਾਂਗਾ, ਕਰਾਂਗਾ, ਪੜ੍ਹਾਂਗਾ। ਯਥਾ—*'ਸੁਬਹ ਨਿਵਾਜ ਸਰਾਇ ਗੁਜਾਰਉ' (੭੯੨)*।

**ਗੁਜਰਾਵੈ** [*ਕ੍ਰਿ: । ਦੇਖੋ, 'ਗੁਜਾਰਉ'*] ਗੁਜ਼ਾਰੇ, ਅਗੋਂ ਦੀ ਲੰਘਾਵੇ, ਭਾਵ ਪਹੁੰਚਾਵੇ। ਯਥਾ—*'ਮੋ ਗਰੀਬ ਕੀ ਕੋ ਗੁਜਰਾਵੈ' (੧੧੬੧)*, ਮੈਂ ਗ਼ਰੀਬ ਦੀ (ਬੇਨਤੀ) ਕੌਣ ਪਹੁੰਚਾਵੇ ?

**ਗੁਝਾ/ਗੁਝੀ** [*ਗੁ: । ਸੰਸਕ੍ਰਿਤ, ਗੁਹਯ । ਪ੍ਰਾਕ੍ਰਿਤ, ਗੁੱਝ । ਪੰਜਾਬੀ, ਗੁੱਝਾ*] ਗੁਪਤ, ਲੁਕਿਆ, ਛਿਪਿਆ। ਯਥਾ—*'ਨਾਮੁ ਰਤਨੁ ਲੈ ਗੁਝਾ ਰਖਿਆ' (੧੩੦)*, ਤਥਾ—*'ਗੁਝੀ ਛੰਨੀ ਨਾਹੀ ਬਾਤ' (੩੯੬)*, ਤਥਾ—*'ਕੂੜੁ ਠਗੀ ਗੁਝੀ ਨਾ ਰਹੈ' (੩੦੩)*, ਤਥਾ—*'ਦੁਨੀਆ ਗੁਝੀ ਭਾਹਿ' (੧੩੭੮)*, ਗੁਝੀ ਭਾਹ ਤੋਂ ਮੁਰਾਦ ਚਿੰਤਾ ਯਾ ਈਰਖਾ ਹੈ। ਦੇਖੋ, 'ਗੁਝੀ'

**ਗਿਝਾਇਆ** [*ਕ੍ਰਿ: । ਪੰਜਾਬੀ*] ਹਿਲਾਇਆ। ਯਥਾ—*'ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ' (੧੦੦)*।

**ਗੁਝੜਾ** [*ਗੁ: । ਦੇਖੋ, 'ਗੁਝਾ' । ੜਾ ਪ੍ਰਤੇ*] ਛਿਪਿਆ ਹੋਇਆ। ਯਥਾ—*'ਗੁਝੜਾ ਲਧਮੁ ਲਾਲੁ' (੧੦੯੬)*।

**ਗਾਟ[2]** [*ਕ੍ਰਿ: । ਪੰਜਾਬੀ*] ਗਟ ਗਟ ਕਰਕੇ ਪੀਣਾ। ਖ਼ੁਸ਼ ਹੋ ਕੇ ਪੀਣ ਨੂੰ ਗਟ ਗਟ ਕਰਕੇ ਪੀਣਾ ਕਹਿੰਦੇ ਹਨ, ਜਦੋਂ ਪੀਣ ਦੀ ਅ[...] ਗਟ ਗਟ ਆਉਂਦੀ ਹੈ। ਯਥਾ—*'ਭਜੁ ਹਰਿ ਰਸੁ ਰਸ [...] ਗਾਟ' (੧੨੯੭)*।

**ਗੁਟਇ[1]** [*ਕ੍ਰਿ: । ਪੰਜਾਬੀ*] ਗਟ ਗਟ ਕਰਕੇ ਪੀਣਾ, ਖ਼ੁਸ਼ ਹੋ ਕੇ ਪ[...] ਯਥਾ—*'ਅਮਿਅ ਧਾਰਾ ਰਸੁ ਗੁਟਇ' (੧੩੯੭)*, (ਸ਼ਬਦ) ਅ[...] ਨੂੰ ਗਟ ਗਟ ਕਰ ਕੇ ਪੀਂਦੇ ਭਾਵ ਅਨੰਦਤ ਹੁੰਦੇ ਹਨ।

**ਗਟਕ[1]** [*ਕ੍ਰਿ: । ਪੰਜਾਬੀ*] ਗਟ ਗਟ ਕਰ ਕੇ, ਖ਼ੁਸ਼ ਹੋ ਕੇ ਪੀਣਾ[...] ਪੀਣ ਦੀ ਗਟ ਗਟ ਆਵਾਜ਼ ਆਉਂਦੀ ਹੈ। ਯਥਾ—*'ਰਸ [...] ਗਟਕ ਨਿਤ ਪੀਜੈ' (੧੩੨੩)*।

**ਗਟਕੇ[1]** [*ਕ੍ਰਿ: । ਪੰਜਾਬੀ*] ਗਟ ਗਟ ਕਰ (ਪੀਣਾ), ਖ਼ੁਸ਼ ਹੋ[...] (ਪੀਣਾ)। ਯਥਾ—*'ਹਰਿ ਪੀਆ ਰਸੁ ਗਟਕੇ' (੭੩੧)*।

**ਗਟਾਕ[1]** [*ਸੰ: । ਪੰਜਾਬੀ*] ਘੁੱਟ, ਗੱਫੇ, ਗਰਾਹੀਆਂ। ਯਥਾ—*ਖਾਵਹਿ ਬਿਸੂ ਕੇ ਗਟਾਕ' (੧੨੨੪)*, ਅੰਨ੍ਹੇ ਬਿਸ਼ਯ ਰਸ ([...] ਦੇ ਗੱਫੇ ਖਾਂਦੇ ਹਨ।

**ਗਟਕਾਰੇ[1]** [*ਸੰ: । ਪੰਜਾਬੀ*] ਘੁੱਟ, ਗੱਫੇ। ਯਥਾ—*'ਕਢਿ ਮਾ[...] ਗਟਕਾਰੇ' (੯੮੨)*।

**ਗਾਠ/ਗਾਠੀ/ਗੰਠ** [*ਸੰ: । ਸੰਸਕ੍ਰਿਤ, ਗ੍ਰੰਥਿ । ਪ੍ਰਾਕ੍ਰਿਤ, [...] ਹਿੰਦੀ, ਗਾਂਠ । ਪੰਜਾਬੀ, ਗੱਠ ਤੇ ਗੰਢ । ਗਠੜੀ ਤੇ ਗ[...] ਨਿਮ੍ਰਵਾਚੀ ਹਨ*] ਗੰਢ। ਦੇਖੋ, 'ਕੁਵਲ', 'ਗਾਂਠਿ ਨ ਖੋ[...]' ਯਥਾ—*'ਟਕਾ ਚਾਰਿ ਗਾਂਠੀ' (੧੨੫੧)*।

**ਗਾਠੇ** [*ਸੰ: । ਦੇਖੋ, 'ਗਾਠ'*] ਗੰਢ। ਯਥਾ—*'ਭੈ ਭਰਮ ਨਾਠ[...] ਗਾਠੇ' (੬੯੧)*।

**ਗੰਠ** [*ਸੰ: । ਦੇਖੋ, 'ਗਾਠ'*] ਗੰਢ। ਦੇਖੋ, 'ਖੂਲੀ ਗੰਠਿ'

**ਗੰਠੀ** [*ਸੰ: । ਦੇਖੋ, 'ਗਾਠ'*] ਗੰਢਾਂ। ਯਥਾ—*'ਤੂੰ ਗੰਠੀ ਮੇਰੁ[...] ਤੂੰ ਹੈ' (੧੦੨)*।

**ਗਠੀਆ** [*ਸੰ: । ਦੇਖੋ, 'ਗਠ'*] ਗੰਢ, ਕਪੜਿਆਂ ਦੀ।

**ਗਾਂਠ ਨ ਖੋਲ** [*ਵਰ: ਵ: । ਦੇਖੋ, 'ਗਾਠ'*] ਗਠੜੀ ਨਾ ਖੋਲ੍[...] ਭੇਤ ਨਾ ਦੱਸ। ਯਥਾ—*'ਕਬੀਰਾ ਗਾਂਠਿ ਨ ਖੋਲਿ' (੧੩[...]*

**ਗਾਂਠੁਲੀ** [*ਸੰ: । ਦੇਖੋ, 'ਗਾਠ' । ਲੀ, ਪ੍ਰਤੇ*] ਗੰਢੜੀ, ਪ੍ਰਾਨ[...] ਦੀ ਗੰਢ, ਭਾਵ ਮੌਤ ਤੋਂ ਹੈ। ਯਥਾ—*'ਆਜੁ ਕਾਲਿ ਖੁ[...] ਗਾਂਠੁਲੀ' (੧੨੧੬)*।

**ਗਾਠੜੀਓ** [*ਅਧਿ: । ਦੇਖੋ, 'ਗਾਠ' । ਗਾਂਠ ਦੀ ਮਾਰਵਾੜੀ[...]* ਵਿਚ। ਯਥਾ—*'ਜਾ ਕੋ ਲਹਣੋ ਮਹਰਾਜ ਰੀ ਗਾਠੜੀਓ' ([...]*

**ਗਡ[2]** [*ਕ੍ਰਿ: । ਹਿੰਦੀ, ਗਾੜਨਾ । ਪੰਜਾਬੀ, ਗੱਡਣਾ*]

੧. ਜ਼ਿਮੀਂ ਵਿਚ ਧਸਾ ਦੇਣਾ, ਧਸਿਆ ਹੈ, ਖਚਤ ਹੋਇ[...] ਯਥਾ—*'ਇਹੁ ਤਨੁ ਲਹਰੀ ਗਡੁ ਥਿਆ' (੧੩੮੪)*, ਕ[...] ਦੀਆਂ ਲਹਿਰਾਂ ਵਿਚ ਇਹ ਮਨ ਧਸ ਰਿਹਾ ਹੈ।

੨. ਧਸ ਜਾਣ ਤੋਂ ਮੁਰਾਦ ਧਾਰਨ ਹੋ ਜਾਣ ਯਾ ਧਾਰਨ[...] ਦੀ ਲੀਤੀ ਜਾਂਦੀ ਹੈ। ਯਥਾ—*'ਸੋ ਨਿਵਾਹੂ ਗਡਿ ਜੋ ਚ[...] ਥੀਐ' (੧੦੯੯)*, ਸੋ ਨਿਰਬਾਹ ਕਰਨ ਵਾਲਾ ਧਾਰਨ [...]

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

੨. ਸੰਸਕ੍ਰਿਤ ਕੰਠ ਤੋਂ ਪੰਜਾਬੀ ਗਾਟਾ (= ਗਲਾ) ਬਣਦਾ ਹੈ। ਇਸ ਗਾਟੇ ਪਦ ਤੋਂ ਹੀ ਗਾਟ, ਗਟ ਗਟ, ਗੁਟਹ, ਗਟਕ, ਗਾਟਕ, ਗਟਕਾਰੇ ਆਦਿ ਪਦ ਬਣਦੇ ਹਨ ਤੇ ਇਸੇ ਤੋਂ ਹੀ ਗਟਕਨਾ, ਗੁਟਕਣਾ।

---

੧. ਦੇਖੋ, ਏਸੇ ਪੰਨੇ ਦੇ ਪਹਿਲੇ ਕਾਲਮ 'ਚ 'ਗਾਟ' ਦਾ ਪਦ ਨੋਟ [...]

੨. ਪ੍ਰਾਕ੍ਰਿਤ ਵਿਚ ਗਡ = ਟੋਆ। ਹੋ ਸਕਦਾ ਹੈ ਕਿ ਪੰਜਾਬੀ ਗਡਣਾ ਇਸ ਤੋਂ ਬਣੀ ਹੋਵੇ।

ਚਲਾਇਮਾਨ ਨਾ ਹੋਵੇ, ਭਾਵ ਪਰਮੇਸ਼ਰ ਦਾ ਨਾਮ ਧਾਰਨ ਕਰ। ਦੇਖੋ, 'ਗਡਥਿਆ'

**ਾਡ** [*ਕ੍ਰਿ: । ਦੇਖੋ, 'ਗਡ'*] ਗੱਡ ਕੇ, ਭਾਵ ਮਿਲਾ ਕੇ। ਯਥਾ—*'ਗਰੁੜਾ ਖਾਣਾ ਦੁਧ ਸਿਉ ਗਾਡਿ' (੧੧੯੯)।*

**ਾਡੀ** [*ਸੰ: । ਪੰਜਾਬੀ, ਗੱਡ, ਗੱਡਾ, ਗੱਡੀ। ਸੰਸਕ੍ਰਿਤ, ਸ਼ਕਟੀ। ਪ੍ਰਾਕ੍ਰਿਤ, ਸਗੜ। ਹਿੰਦੀ, ਛਕੜਾ। ਮਲੂਮ ਹੁੰਦਾ ਹੈ ਪ੍ਰਾਕ੍ਰਿਤ ਦੇ ਸਗੜ ਦਾ 'ਸ' ਡਿਗ ਕੇ 'ਗੜ' ਰਹਿ ਗਿਆ, ਜੋ ਪੰਜਾਬੀ ਵਿਚ ਗੱਡ, ਗੱਡਾ, ਗੱਡੀ ਬੋਲੀਦਾ ਹੈ*] ੧. ਗੱਡੀ। ਯਥਾ—*'ਧੂੜਿ ਮਣੀ ਗਾਡੀ ਚਾਲਤੀ' (੧੧੯੬)।* ਦੇਖੋ, 'ਧੂੜ ਮਣੀ'

੨. [*ਕ੍ਰਿ:*] ਧਸਾਈ, ਦਬਾਈ। ਯਥਾ—*'ਦੇਕਰ ਗਡਹਾ ਗਾਡੀ'।* ਦੇਖੋ, 'ਗਡਹਾ ਗਾਡੀ'

**ਾਡੇ** [*ਸੰ: । ਦੇਖੋ, 'ਗਾਡੀ'*] ਗੱਡੇ। ਯਥਾ—*'ਗਾਡੇ ਲਾਦੇ ਛਾਰੁ' (੧੦੧੦),* ਸੁਆਹ ਦੇ ਗੱਡੇ ਲੱਦੇ ਹਨ, ਭਾਵ ਕਾਮ ਆਦਿਕਾਂ ਨਾਲ ਅੰਤਹਕਰਨ ਭਰੇ ਹਨ।

**ਾਡੈ** [*ਕ੍ਰਿ: । ਦੇਖੋ, 'ਗਡ'*] ਗੱਡਦਾ ਹੈ, ਧਰਤੀ ਵਿਚ ਦੱਬਦਾ ਹੈ। ਯਥਾ—*'ਸੋ ਮਾਇਆ ਲੈ ਗਾਡੈ ਧਰੈ' (੧੨੫੨)।*

**ਾਂਡੋ** [*ਸੰ: । ਪੰਜਾਬੀ, ਗੰਨੇ। ਹਿੰਦੀ, ਗੰਨਾ: ਗਾਂਡਾ*]

੧. ਗੰਨਾ। ਯਥਾ—*'ਰਸ ਕੋ ਗਾਂਡੋ ਚੂਸੀਐ' (੧੩੬੮)।*

੨. [*ਦੇਖੋ, 'ਗਾਡੀ'*] ਗੱਡਾ। ਯਥਾ—*'ਧਰ ਤੂਟੀ ਗਾਡੋ ਸਿਰ ਭਾਰਿ' (੮੭੯),* ਦੇਹ ਰੂਪੀ ਗੱਡਾ।

**ਗੌਂਡ** [*ਸੰ: । ਦੇਸ਼ ਭਾਸ਼ਾ*] ਗੁਰਮਤਿ ਸੰਗੀਤ[1] ਵਿਚ ਸਿਰੀਰਾਗ ਦਾ ਪੁਤ੍ਰ ਗੌਂਡ ਰਾਗ ਹੈ। ਯਥਾ—*'ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ' (੧੪੩੦),* ਨਟ ਹੰਬੀਰ ਦੇ ਮੇਲ ਤੋਂ ਗੌਂਡ ਬਣਦਾ ਹੈ, ਸਿਰੀਰਾਗ ਦੀ ਛਾਯਾ ਸਮੇਤ ਹੈ, ਇਸ ਦਾ ਦੂਜਾ ਨਾਮ ਗੋਰ ਹੈ। ਪੰਚਮ ਨਿਖਾਧ ਹੀਨ ਹੈ, ਪਰੰਤੂ ਦੂਜਾ ਗੌਂਡ ਮੇਘ ਰਾਗ ਦੀ (ਇਸਤ੍ਰੀ) ਪੁਤ੍ਰ ਹੈ, ਉਹ ਮੇਘ ਦੀ ਛਾਯਾ ਸਮੇਤ ਹੈ, ਸੁਧ ਗੌਂੜ ਪੰਚਮ ਨਿਖਾਧ ਸਮੇਤ ਹੈ; ਆਦਿ ਖੜਜ ਅੰਤ ਧੈਵਤ ਹੈ।

**ਗਾਡਿਆ** [*ਕ੍ਰਿ: । ਦੇਖੋ, 'ਗਡ'। ਪੰਜਾਬੀ, ਗਡਣਾ ਦਾ ਭੂਤਕਾਲ*] ਧਸਿਆ, ਖਚਤ ਹੋਇਆ, ਲਗਿਆ। ਯਥਾ—*'ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ' (੭੬੫),* ਭਾਵ ਇਹ ਸਰੀਰ ਭੀ ਜਿਨ੍ਹਾਂ ਸਾਥ ਮਿਲ ਰਿਹਾ ਹੈ ਤੇ ਮਨ ਭੀ ਲਿਆ ਦਿਤਾ ਹੈ।

**ਗਡਹਾ** [*ਸੰ: । ਸੰਸਕ੍ਰਿਤ, ਗਰ੍ਤ। ਪ੍ਰਾਕ੍ਰਿਤ, ਗਡ੍ਡ। ਹਿੰਦੀ, ਗੜਹਾ ਤੇ ਗੜ੍ਹਾ*] ਟੋਆ, ਖਾਤਾ। ਦੇਖੋ, 'ਗਡਹਾ ਗਾਡੀ'

**ਗੋਡਹੁ** [*ਕ੍ਰਿ: । ਪੰਜਾਬੀ, ਗੋਡਣਾ*] ਪੋਲੀ ਕਰੋ, ਜ਼ਿਮੀਂ ਵਿਚੋਂ ਘਾਹ ਬੂਟੀਆਂ ਪੱਟਣਾ ਤੇ ਪੋਲਿਆਂ ਕਰਨਾ, ਜੋ ਪੈਲੀ ਜ਼ੋਰਦਾਰ ਹੋਵੇ। ਯਥਾ—*'ਕਾਮੁ ਕ੍ਰੋਧੁ ਦੋਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ'। (੧੧੭੧)*

**ਗਡਹਾ ਗਾਡੀ** [*ਕ੍ਰਿ: । ਦੇਖੋ, 'ਗਡਹਾ'*] ਖਾਤੇ ਵਿਖੇ ਗੱਡ ਦਿੱਤੀ। ਯਥਾ—*'ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ' (੬੭੧),* ਭਾਵ ਵਾਸ਼ਨਾ ਦਾ ਨਿਸ਼ਾਨ ਬੀ ਨਹੀਂ ਰਿਹਾ, ਕਿਉਂਕਿ ਖਾਤੇ ਵਿਚ ਦੇ ਕੇ ਦੱਬ ਦਿਤੀ ਹੈ।

**ਗਡ ਥਿਆ** [*ਕ੍ਰਿ: । ਪੰਜਾਬੀ, ਗਡਿਆਂ ਦਾ ਪੱਛਮੀ ਬੋਲੀ ਵਿਚ ਰੂਪਾਂਤ੍ਰ ਗਡ ਥਿਆ*] ਗਡਿਆ ਗਿਆ। ਯਥਾ—*'ਇਹੁ ਤਨੁ ਲਹਰੀ ਗਡੁ ਥਿਆ' (੧੩੮੪)।* ਦੇਖੋ, 'ਗਡ'

**ਗਾਡਰ** [*ਸੰ: । ਸੰਸਕ੍ਰਿਤ, ਗਡਿਰਿਕਾ[1]। ਹਿੰਦੀ ਤੇ ਪੁਰਾਤਨ ਪੰਜਾਬੀ, ਗਾਡਰ*] ਭੇਡ। ਯਥਾ—*'ਗਾਡਰ ਲੇ ਕਾਮਧੇਨੁ ਕਰਿ ਪੂਜੀ' (੧੯੮),* ਤਥਾ—*'ਕੁਦਮ ਕਰੈ ਗਾਡਰ ਜਿਉ ਛੇਲ' (੮੯੯)।*

**ਗਾਡੇਰੜਿ**[2] [*ਸੰ: । ਸੰਪ੍ਰਦਾ। ਗਾਢੇ+ਰਣ=ਜੁੱਧ ਵਿਚ ਪੱਕੇ ਰਹਿਣ ਵਾਲੇ*] ੧. ਸੂਰਮੇ।

੨. ਰੱਥੀ ਸੂਰਮਾ। ਇਸ ਦਾ ਮੂਲ ਗੱਡੀ ਜਾਪਦਾ ਹੈ, ਗਡੀਰਾ ਛੋਟੇ ਰਥ ਨੂੰ ਕਹਿੰਦੇ ਸਨ।

੩. ਗਾਡਰ ਭੇਡ ਨੂੰ ਕਹਿੰਦੇ ਹਨ। ਗਾਡੇਰੜ ਤੋਂ ਭਾਵ ਹੋ ਸਕਦਾ ਹੈ ਉਹ ਤੇਗ-ਬੰਦ ਜੋ ਭੇਡ ਦੀ ਉੱਨ ਤੋਂ ਬਣਿਆ ਹੋਵੇ। ਯਥਾ—*'ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ' (੪੧੭),* ਕਿਥੇ ਗਏ ਪਸ਼ਮੀਨੇ ਤੇ ਤੇਗ-ਬੰਦ, ਕਿਥੇ ਗਈਆਂ ਲਾਲ ਪੁਸ਼ਾਕਾਂ ?

**ਗਾਢ** [*ਸੰ: । ਸੰਸਕ੍ਰਿਤ, ਗੜ=ਖਾਈ। ਪੰਜਾਬੀ, ਗੜ੍ਹ=ਉਹ ਕੋਟ ਯਾ ਕਿਲ੍ਹਾ, ਜਿਸ ਦੇ ਗਿਰਦ ਖਾਈ ਹੋਵੇ*] ੧. ਕਿਲ੍ਹਾ, ਕੋਟ। ਯਥਾ—*'ਗਾਢ ਲੇ ਕੰਚਨ ਭਾਰੀ',* ਭਾਰੀ ਕਿਲ੍ਹੇ ਤੇ ਬਹੁਤਾ ਸੋਨਾ ਜਿਨ੍ਹਾਂ ਨੇ ਲੀਤਾ। ਅਥਵਾ ਕਿਲ੍ਹੇ ਜਿਤੇ ਅਰ ਭਾਰੀ ਸੋਨਾ ਕੱਠਾ ਕੀਤਾ।

੨. [*ਕ੍ਰਿ: । ਘੜਨਾ ਦਾ ਰੂਪਾਂਤ੍ਰ ਹੈ ਗਢਨਾ*] ਘੜ ਕੇ। ਯਥਾ—*'ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇਕੈ ਛਾਤੀ ਪਾਉ' (੪੭੯)।*

**ਗਾਢੇ** [*ਕ੍ਰਿ: । ਸੰਸਕ੍ਰਿਤ, ਗ੍ਰਥਨ। ਪੰਜਾਬੀ, ਗੰਢਨਾ। ਦੇਖੋ, 'ਗਾਠ'*] ਗੰਢੇ, ਜੋੜੇ। ਯਥਾ—*'ਤਿਨ ਕੂਰੇ ਗਾਢਨ ਗਾਢੇ' (੧੭੧)।*

**ਗੰਢੁ** [*ਸੰ: । ਦੇਖੋ, 'ਗਾਠ'*] ਮੇਲ ਜੋੜ। ਯਥਾ—*'ਪੁਤੀ ਗੰਢੁ ਪਵੈ ਸੰਸਾਰਿ' (੧੪੩),* ਪੁਤ੍ਰਾਂ ਕਰ ਸੰਸਾਰ ਨਾਲ ਜੋੜ ਜੁੜਦਾ ਹੈ।

**ਗੰਢੇ** [*ਕ੍ਰਿ: । ਪੰਜਾਬੀ, ਗੰਢਣਾਂ ਤੋਂ। ਦੇਖੋ, 'ਗਾਠ'*] ਜੋੜੇ, ਸੀਵੇਂ। ਯਥਾ—*'ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ' (੯੫੫)।*

**ਗਾਢਕੇ** [*ਕ੍ਰਿ: । ਦੇਖੋ, 'ਗਾਢ ੨ '*] ਘੜ ਕੇ।

**ਗਾਢਨ ਗਾਢੇ** ਦੇਖੋ, 'ਗਾਢੇ'

**ਗਣ** [*ਸੰ: । ਸੰਸਕ੍ਰਿਤ*] ੧. ਜਥਾ। ੨. ਲੜੀ, ਸ਼੍ਰੇਣੀ। ੩. ਸਿਵ ਆਦਿਕ ਦੇ ਸੇਵਕ।

**ਗਣਾ** [*ਕ੍ਰਿ: । ਦੇਖੋ, 'ਗਣਿ'*] ਗਿਣੋ। ਯਥਾ—*'ਆਏ ਤਿਸਹਿ ਗਣਾ'। (੧੩੩)*

**ਗਣਿ** [*ਕ੍ਰਿ: । ਸੰਸਕ੍ਰਿਤ, ਗਣਨ। ਪੰਜਾਬੀ, ਗਣਨਾ ਯਾ ਗਿਣਨਾ*] ਗਿਣ ਕੇ। ਯਥਾ—*'ਗਣਿ ਗਣਿ ਜੋਤਕੁ' (੯੦੪)।*

**ਗਣੀ** [*ਕ੍ਰਿ: । ਦੇਖੋ, 'ਗਣਿ'*] ਗਿਣੀ ਜਾਂਦੀ। ਯਥਾ—*'ਗਣਤੀ ਗਣੀ ਨ ਜਾਇ' (੫੧੮)।*

**ਗੁਣ** [*ਸੰ: । ਸੰਸਕ੍ਰਿਤ। ਇਸ ਦੇ ਧਾਤੂ ਅਰਥ ਹਨ, ੧. ਸਦਣਾ, ੨. ਸਿਖਾਉਣਾ, ੩. ਜ਼ਰਬ ਦੇਣੀ (ਵਾਧਾ ਕਰਨਾ), ੪. ਗੁਣਾਂ ਇਕ ਘਾਸ ਦਾ ਨਾਂ ਹੈ ਜਿਸ ਦੀ ਛਿੱਲ ਤੋਂ ਕਮਾਨ ਦੀ ਰੱਸੀ ਬਣਦੀ ਸੀ। ਇਸ ਤੋਂ ਆਮ ਤੌਰ ਤੇ ਸੰਸਕ੍ਰਿਤ ਵਿਚ ਗੁਣ ਦੇ ਅਰਥ ਦਾ*

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

੧. ਭੇਡਾਂ ਚਾਰਨ ਵਾਲੇ ਨੂੰ ਹੁਣ ਤਕ ਗਡਰੀਆ ਕਹਿੰਦੇ ਹਨ।

੨. ਪ੍ਰਾਕ੍ਰਿਤ ਵਿਚ ਗੰਡੀਵ ਤੇ ਸੰਸਕ੍ਰਿਤ ਗਾਂਡੀਵ ਤੀਰ ਨੂੰ ਕਹਿੰਦੇ ਹਨ। ਗਾਡੇਰੜ, ਗੰਡੀਵ ਦਾ ਰੂਪ ਹੋ ਸਕਦਾ ਹੈ, ਪਰ ਵਧੇਰੇ ਦੁਰਾਡਾ ਜਾਪਦਾ ਹੈ। ਉੱਨ ਦਾ ਤੇਗ-ਬੰਦ ਵਿਸ਼ੇਸ਼ ਨੇੜੇ ਜਾਪਦਾ ਹੈ।

*ਰੱਸੀ, ਤਾਗਾ* ] ੧. ਖ਼ੂਬੀ, ਪਰ ਗਜਾਨੀ ਜਨ *'ਹਰਿ ਬਿਸਰਤ ਤੇਰੇ ਗੁਣ ਗਲਿਆ' (੧੨),* ਵਿਚ ਗੁਣਾਂ ਦਾ ਅਰਥ ਰੱਸੀ ਬੀ ਕਰ ਲਿਆ ਕਰਦੇ ਹਨ ਕਿ ਹਰੀ ਦੇ ਬਿਸਰਨ ਨਾਲ ਤੇਰੇ ਗਲ ਵਿਚ (ਜਮਾਂ ਦੀ) ਰੱਸੀ ਪੈਂਦੀ ਹੈ।

੨. ਗੁਣ ਪਦ ਜਦ ਗਿਣਤੀ ਦੇ ਪਦਾਂ ਨਾਲ ਲਗੇ ਤਾਂ ਅਰਥ ਹੁੰਦਾ ਹੈ 'ਵਾਰੀ'। ਜਿਕੁਰ ਦੁਗੁਣ, ਤ੍ਰਿਗੁਣ ਯਾ ਦੁਗੁਣਾ, ਤ੍ਰਿਗੁਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਯਾ ਹੈ, *'ਉਨ ਤੇ ਦੁਗੁਣ ਦਿੜੀ ਉਨ ਮਾਏ' (੧੭੮)।*

੩. ਗਣਤ ਵਿਦਜਾ ਵਿਚ ਦੋ ਅੰਕਾਂ ਦੀ ਜ਼ਰਬ ਨੂੰ ਕਹਿੰਦੇ ਹਨ ਜਿਕੂੰ ਦੋ ਦੂਣੀ ਚਾਰ।

੪. ਫਿਰ ਇਸ ਦੇ ਅਰਥ ਹਨ, ਖਾਸੀਅਤ, ਉਹ ਹਿੱਸਾ ਹਰ ਸ਼ੈ ਦਾ ਜੋ ਉਸ ਦੀ ਪਛਾਣ ਕਰਾਵੇ ਤੇ ਹੋਰਨਾਂ ਤੋਂ ਉਸ ਦੇ ਵਖਰੇ ਹੋਣ ਦਾ ਪਤਾ ਦੇਵੇ। ਪੰਜਾਂ ਤੱਤਾਂ ਦੇ ਆਪਣੇ ਆਪਣੇ ਗੁਣ ਮੰਨੇ ਹਨ। ਜਿਹਾ ਕੁ ੧. ਅਕਾਸ਼ ਦਾ ਗੁਣ ਹੈ ਸ਼ਬਦ, ਤੇ ਕੰਨ ਇਸ ਦਾ ਇੰਦ੍ਰਾ ਹੈ। ੨. ਵਾਯੂ ਦਾ ਗੁਣ ਹੈ ਸਪਰਸ਼ ਤੇ ਸ਼ਬਦ ਤ੍ਵਚਾ (ਖਲੜੀ) ਇਸ ਦਾ ਇੰਦ੍ਰਾ ਹੈ। ੩. ਅਗਨੀ (ਯਾ ਪ੍ਰਕਾਸ਼) ਦਾ ਗੁਣ ਹੈ ਰੂਪ, ਸਪਰਸ਼, ਸ਼ਬਦ ਤੇ ਅੱਖਾਂ ਇਸ ਦਾ ਇੰਦ੍ਰਾ ਹੈ। ੪. ਪਾਣੀ ਦਾ ਗੁਣ ਹੈ ਰਸ, ਰੂਪ, ਸਪਰਸ਼ ਤੇ ਸ਼ਬਦ। ਇਸ ਦਾ ਇੰਦ੍ਰਾ ਹੈ ਜੀਭ। ੫. ਪ੍ਰਿਥਵੀ ਦਾ ਗੁਣ ਹੈ ਗੰਧ ਤੇ ਸ਼ਬਦ, ਸਪਰਸ਼, ਰੂਪ ਤੇ ਰਸ। ਇਸ ਦਾ ਇੰਦ੍ਰਾ ਹੈ ਨੱਕ।

੫. ਕੁਦਰਤ ਯਾ ਕੁਦਰਤ ਦੇ ਸਮਾਨਾਂ ਦਾ ਅਸਲੀ ਹਿੱਸਾ ਯਾ ਹਾਲਤ ਏਹ ਸਾਂਖ ਮਤ ਨੇ ਤ੍ਰੈ ਗੁਣ ਮੰਨੇ ਹਨ: ਸਤ, ਰਜ ਤੇ ਤਮ। ਇਨ੍ਹਾਂ ਤਿੰਨਾਂ ਦੇ ਇਅਤਦਾਲ ਨਾਲ ਜਗਤ ਹੈ, ਏਹ ਤ੍ਰੈਏ ਪ੍ਰਕ੍ਰਿਤੀ ਹਨ, ਪੁਰਖ ਆਪਣੇ ਕੈਵਲ ਵਿਚ ਤ੍ਰੈ ਗੁਣਾਂ ਤੋਂ ਅਤੀਤ ਹੈ। ਸਤ ਗੁਣ ਨੇਕੀ ਹੈ, ਇਸ ਨੂੰ ਪ੍ਰਕਾਸ਼ ਕਰਨੇ ਵਾਲਾ ਮੰਨਿਆ ਹੈ। ਰਜੋ ਗੁਣ ਚੰਚਲ ਹੈ ਅਰ ਇਹ ਜੋਸ਼ ਰੂਪ ਹੈ। ਤਮੋ ਗੁਣ ਹਨੇਰਾ ਹੈ, ਇਹ ਰੋਕਣ ਵਾਲਾ ਹੈ। ਗੁੱਸਾ, ਆਲਸ, ਦਰਿਦ੍ਰ, ਤਮੋ ਗੁਣ ਹਨ। ਹੁਕਮ, ਜ਼ੋਰ, ਪ੍ਰਵਿਰਤੀ ਰਜੋ ਗੁਣ ਹਨ। ਸ਼ਾਂਤਿ, ਟਿਕਾਉ, ਨੇਕੀ ਸਤੋ ਗੁਣ ਹਨ।

੬. ਇਸੀ ਤਰ੍ਹਾਂ ਨਜਾਯ ਵਿਚ ਗੁਣ ਹੈ; ਉਹ ਸੁਭਾਵ ਜੋ ਸਾਰੀਆਂ ਰਚੀਆਂ ਚੀਜ਼ਾਂ ਦੀ ਖਸਲਤ ਹੈ। ਇਨ੍ਹਾਂ ਦੇ ੨੪ ਗੁਣ ਮੰਨੇ ਹਨ—ਰੂਪ, ਰਸ, ਗੰਧ, ਸਪਰਸ਼, ਸੰਖਜਾ, ਪ੍ਰੀਮਾਣ, ਪ੍ਰਿਥਕਤ੍ਵ, ਸੰਯੋਗ, ਵਿਭਾਗ, ਪ੍ਰਤ੍ਵ, ਅਪ੍ਰਤ੍ਵ, ਗੁਰਤ੍ਵ, ਦ੍ਰਵਤ੍ਵ, ਸਨੇਹ, ਸ਼ਬਦ, ਬੁੱਧੀ, ਸੁਖ, ਦੁਖ, ਇੱਛਾ, ਦ੍ਵੈਸ਼, ਪ੍ਰਜਤਨ, ਧਰਮ, ਅਧਰਮ, ਸੰਸਕਾਰ, ਇਸੀ ਪ੍ਰਕਾਰ ਸ਼ਾਸਤ੍ਰਕਾਰਾਂ ਨੇ ਇਸ ਪਦ ਨੂੰ ਵਰਤਿਆ ਹੈ।

੭. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਜ, ਤਮ, ਸਤ ਵਾਸਤੇ ਮਾਯਾ ਯਾ ਪ੍ਰਕ੍ਰਿਤੀ ਅਰਥਾਂ ਵਿਚ ਗੁਣ ਪਦ ਵਰਤਿਆ ਹੈ। ਯਥਾ— *'ਸਰਗੁਣ ਨਿਰਗੁਣ ਥਾਪੈ ਨਾਉ' (੩੮੭)।*

੮. ਨੀਤੀ ਵਾਲਿਆਂ ਦੇ ਰਾਜਿਆਂ ਦੇ ਰਾਜ ਦੇ ਛੇ ਗੁਣ।

੯. ਇਸੀ ਤਰ੍ਹਾਂ ਵਜਾਕਰਣ ਵਿਚ ਆ, ਏ, ਓ ਨੂੰ ਗੁਣ ਕਹਿੰਦੇ ਹਨ।

੧੦. ਸੁਭਾਵ ਅਰਥਾਂ ਵਿਚ ਬੀ ਗੁਣ ਪਦ ਵਰਤੀਂਦਾ ਹੈ। ਖ਼ੂਬੀ, ਕੋਈ ਖ਼ਾਸ ਤ੍ਰੀਕੇ ਯਾ ਸਿਫ਼ਤ ਦੀ ਗੱਲ। ਯਥਾ—*'ਹਰਿ ਬਿਸਰਤ ਤੇਰੇ ਗੁਣ ਗਲਿਆ' (੧੨)।*

੧੧. ਵਾਹਿਗੁਰੂ ਦੀਆਂ ਖ਼ੂਬੀਆਂ ਯਾ ਉਨ੍ਹਾਂ ਗੁਣਾਂ ਨੂੰ ਜੋ ਕਰਤਾਰ ਹੋਣ ਤੋਂ ਉਸ ਵਿਚ ਕਹੇ ਜਾ ਸਕਦੇ ਹਨ, ਬੀ ਗੁਣ ਕਹਿਲਾਉਂਦੇ ਹਨ। ਸਿਫ਼ਤ। ਵੈਸੇ ਵਾਹਿਗੁਰੂ ਨੂੰ ਨਿਰਗੁਣ ਲਿਖਿਆ ਹੈ, ਜਿਸ ਵਿ[ਚ] ਰਜ, ਤਮ, ਸਤ ਯਾ ਹੋਰ ਕੋਈ ਇਸ ਪ੍ਰਕਾਰ ਦੇ ਗੁਣ ਨਹੀਂ, [ਜੋ] ਪ੍ਰਕ੍ਰਿਤੀ ਯਾ ਮਾਯਾ ਦੇ ਹਨ। ਪਰ ਉਸਦਾ ਸਿਰਜਣਹਾਰ ਹੋਣਾ[,] ਦਿਆਲੂ, ਪਤਿਤ ਪਾਵਨ ਆਦਿ ਸਿਫਤਾਂ ਨੂੰ ਗੁਣ ਕਿਹਾ ਹੈ[।] ਯਥਾ—*'ਸਾਚੁ ਮਨਿ ਗੁਣ ਸਾਰਿਆ' (੯੪੪),* ਸਚੇ ਦੇ ਗੁਣਾਂ [ਨੂੰ] ਸੰਭਾਲਿਆ ਹੈ। ਤਥਾ—*'ਸਭਿ ਗੁਣ ਤੇਰੇ ਮੈ ਨਾਹੀ ਕੋਇ' (੪)*

੧੨. ਕਿਸੇ ਪ੍ਰਕਾਰ ਦੀ ਪ੍ਰਾਪਤੀ ਯਾ ਪ੍ਰਬੀਨਤਾ, ਖ਼ੂਬੀ, ਹੁਨਰ[,] ਕਾਰੀਗਰੀ, ਚਿਤ੍ਰਕਾਰੀ, ਕਵਿਤਾ ਕਿਸੇ ਪ੍ਰਕਾਰ ਦੇ ਸ਼ਿਲਪ ਦ[ੀ] ਲਜਾਕਤ ਨੂੰ ਬੀ ਗੁਣ ਬੋਲ ਦੇਂਦੇ ਹਨ। ਇਸ ਸਿਲਸਿਲੇ ਵਿ[ਚ] ਪਰਮਾਰਥਿਕ ਖ਼ੂਬੀਆਂ ਨੂੰ ਬੀ ਗੁਣ ਕਹਿ ਦੇਂਦੇ ਹਨ। *'ਸਤ ਸੰਤੋਖ'* ਆਦਿ ਬਾਰੇ ਦੈਵੀ ਸੰਪਦਾ ਦੇ ਸਮਾਨ ਬੀ ਇਸੇ ਅਰਥ ਵਿ[ਚ] ਆਉਂਦੇ ਹਨ[1]। ਯਥਾ—*'ਵਿਣੁ ਗੁਣ ਕੀਤੇ ਭਗਤਿ ਨ ਹੋਇ' (੪)* ਤਥਾ—*'ਗੁਣ ਵੀਚਾਰੇ ਗਿਆਨੀ ਸੋਇ' (੯੩੧)।*

੧੩. ਗੁਣ ਤੋਂ ਭਾਵ ਨਾਮ ਦੀ ਵਿਦਜਾ ਬੀ ਹੈ। ਯਥਾ—*'ਵਿਣੁ ਗਾਹ[ਕ] ਗੁਣੁ ਵੇਚੀਐ' (੧੦੮੬)।*

੧੪. ਲਾਭ, ਫ਼ਾਇਦਾ। ਦੇਖੋ, 'ਗੁਨ ੨.'

੧੫. [*ਕ੍ਰਿ:*] ਵਿਚਾਰ। ਦੇਖੋ, 'ਗੁਣੀਐ', 'ਗੁਨੀਐ', ਗੁਣ ਦੇ ਮਿਲਵੇਂ ਅਰਥਾਂ ਲਈ। ਦੇਖੋ, 'ਗੁਣ ਅੰਗਾ', 'ਗੁਣ ਸਾਖੀ', 'ਗੁਣ ਸੰਘਰੈ' 'ਗੁਣ ਕਾਮਣ', 'ਗੁਣ ਕਾਰੀ', 'ਗੁਣ ਗੀਤ', 'ਗੁਣ ਗਾਮ' 'ਗੁਣਗਾਜ', 'ਗੁਣ ਤਾਸ', 'ਗੁਣ ਬਾਦ', 'ਗੁਣ ਰਾਸ'

**ਗੁਣੀ** [*ਸੰ:। ਸੰਸਕ੍ਰਿਤ। ਦੇਖੋ, 'ਗੁਣਾਈ ਪੂਤੇ'। ਗੁਣੀ=ਜਿਸ ਵਿ[ਚ] ਸਾਰੀਆਂ ਖ਼ੂਬੀਆਂ ਹੋਣ*]

੧. ਦੈਵੀ ਗੁਣਾਂ ਦਾ ਮੂਲ, ਭਾਵ ਪਰਮਾਤਮਾ। ਯਥਾ—*'ਗੁਣ ਕ[ਹਿ] ਗੁਣੀ ਸਮਾਣੇ' (੬੦੧)।*

੨. ਗੁਣਵਾਨ, ਗੁਣ ਵਾਲਾ।

੩. ਗੁਣਾਂ ਦਾ। ਦੇਖੋ, 'ਗੁਣੀ ਗਹੀਰਾ'

**ਗੂਣਾ** [*ਗੁ:। ਸੰਸਕ੍ਰਿਤ ਵਿਚ ਗੁਣ ਪਦ ਅੰਗਾਂ ਨਾਲ ਲਗ ਕੇ ਵਾ[ਰੀ] ਅਰਥ ਦੇਂਦਾ ਹੈ ਜੈਸੇ ਤ੍ਰਿਗੁਣ। ਪੰਜਾਬੀ ਵਿਚ ਇਸ ਨੂੰ ਗੁਣ[ਾ] ਬੋਲਦੇ ਹਨ, ਜੈਸੇ ਦੁਗੁਣਾ, ਤ੍ਰਿਗੁਣਾ*] ਗੁਣਾ ਦਾ ਗੂਣਾ, ਵਾਰੀ[।] ਯਥਾ—*'ਦੇ ਦੇ ਮੰਗਹਿ ਸਹਸਾ ਗੂਣਾ' (੪੬੬),* ਜਿੰਨਾ ਦੇਂਦੇ ਹ[ਨ] ਉਸ ਤੋਂ ਹਜ਼ਾਰ ਵਾਰੀ ਵਧ ਮੰਗਦੇ ਹਨ।

**ਗੈਣ** [*ਸੰ:। ਸੰਸਕ੍ਰਿਤ, ਗਗਨ। ਪ੍ਰਾਕ੍ਰਿਤ, ਗਯਣ। ਪੁ: ਪੰਜਾਬ[ੀ] ਗੈਣ*] ਆਕਾਸ਼। ਯਥਾ—*'ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋ[ਜਿ] ਡਿਠੇ ਸਭਿ ਗੈਣ' (੧੩੬)।*

**ਗੁਣੀਆ** [*ਸੰ:। ਸੰਸਕ੍ਰਿਤ, ਗੁਣੀ। ਦੇਖੋ, 'ਗੁਣ ੧੨.'*] ਸਤ ਸੰਤੋ[ਖ] ਆਦਿ ਸ਼ੁਭ ਗੁਣਾਂ ਵਾਲੇ। ਯਥਾ—*'ਗੁਣੀਆ ਗੁਣ ਲੇ ਪ੍ਰ[ਭ] ਮਿਲੇ' (੯੩੬)।*

**ਗੁਣੀਐ** [*ਕ੍ਰਿ:। ਦੇਖੋ, 'ਗਿਣ'। ਗਿਣਨਾ ਦਾ ਦੂਜਾ ਰੂਪ ਗੁਣਨਾ*] ਵਿਚਾਰੀਐ। ਯਥਾ—*'ਪੜੀਐ ਗੁਣੀਐ' (੬੮)।*

**ਗੁਣ ਅੰਗਾ** [*ਪ: ਤ: ਸ:। ਸੰਸਕ੍ਰਿਤ, ਗੁਣ। ਅੰਗ*] ਅੰਗਾਂ ਦੇ ਗੁਣ[,] ਸਰੀਰ ਦੇ ਅੰਗਾਂ ਦੀਆਂ। ਯਥਾ—*'ਬਰਨਿ ਨ ਸਾਕਉ ਗੁ[ਣ] ਅੰਗਾ' (੧੦੮੨)।*

---

[1] ਦੈਵੀ ਸੰਪਦਾ ਤੇ ਆਸੁਰੀ ਸੰਪਦਾ ਦੀ ਥਾਵੇਂ ਕਈ ਵੇਰੀ ਦੈਵੀ ਗੁਣ [ਤੇ] ਆਸੁਰੀ ਗੁਣ ਬੀ ਬੋਲ ਲੈਂਦੇ ਹਨ।

**ਗਣਾਇ** [*ਕ੍ਰਿ: । ਦੇਖੋ, 'ਗਣਿ'*] ਗਿਣਤੀ ਕਰਕੇ। ਯਥਾ—*'ਮੂਰਖ ਗਣਤ ਗਣਾਇ ਝਗੜਾ ਪਾਇਆ' (੧੩੯)।*

**ਗਣਾਇਦੇ** [*ਕ੍ਰਿ: । ਦੇਖੋ, 'ਗਣਿ'*] ਗਿਣਤੀ ਕਰਾਉਂਦੇ ਹਨ। ਯਥਾ—*'ਅਣਹੋਦਾ ਆਪੁ ਗਣਾਇਦੇ' (੪੬੮)।*

**ਗੁਣ ਸਾਖੀ** [*ਖ: ਤ: ਸ: । ਸੰਸਕ੍ਰਿਤ । ਗੁਣ । ਸਾਕਿਸ਼ਨ੍*] ਗੁਣਾਂ ਦਾ ਦੇਖਣ ਵਾਲਾ। ਯਥਾ—*'ਧਨੁ ਗੋਪਾਲ ਗੁਣ ਸਾਖੀ' (੬੭੭)।*

**ਗੁਣ ਸੰਘਰੈ** ਦੇਖੋ, 'ਸੰਘਰੇ'

**ਗੁਣ ਸਾਰਿਆ** ਦੇਖੋ, 'ਸਾਰਿਆ'

**ਗੁਣ ਕਾਮਣ** ਦੇਖੋ, 'ਕਾਮਣ ਅੰ: ੨.'

**ਗੁਣ ਕਾਰੀ** [*ਗੁ: । ਸੰਸਕ੍ਰਿਤ । ਦੇਖੋ, 'ਗੁਣ'*] ੧. ਗੁਣਾਂ ਦੇ ਕਰਨ ਵਾਲਾ, ਨਾਮ ਰੂਪੀ ਗੁਣ ਵਾਲਾ, ਭਾਵ ਮਹਾਤਮਾ, ਸੰਤ। ਯਥਾ—*'ਗੁਣ ਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ' (੭੫੫),* ਗੁਣਾਂ ਦੇ ਕਰਨ ਵਾਲੇ ਮਹਾਤਮਾ (ਆਪ) ਗੁਣਾਂ ਦਾ ਸੰਗ੍ਰਹ ਕਰਦੇ ਹਨ ਤੇ ਹੋਰਨਾਂ ਨੂੰ ਉਪਦੇਸ਼ ਦੇਂਦੇ ਹਨ (ਕਿ ਕਰੋ)।

੨. ਗੁਣਾਂ ਦੇ ਕਰਨ ਵਾਲਾ ਭਾਵ ਵਾਹਿਗੁਰੂ। ਯਥਾ—*'ਫਲੁ ਪਾਇਆ ਗੁਣਕਾਰੀ' (੬੯੦),* {ਗੁਣਕਾਰੀ} ਈਸ਼੍ਵਰ ਫਲ ਦੀ ਪ੍ਰਾਪਤੀ ਹੋਈ। ਤਥਾ—*'ਅਦਲੁ ਕਰੇ ਗੁਣਕਾਰੀ' (੯੦੭),* ਈਸ਼੍ਵਰ ਜੋ ਗੁਣਾਂ ਦਾ ਮਾਲਕ ਹੈ, ਇਨਸਾਫ਼ ਕਰਦਾ ਹੈ।

**ਗੁਣੀ ਗਹੀਰਾ** [*ਖ: ਤ: ਸ: । ਦੇਖੋ, 'ਗੁਣੀ' । ਦੇਖੋ, 'ਗਹੀਰ'*] ਗੁਣਾਂ ਦਾ ਸਮੁੰਦਰ।

**ਗੁਣ ਗੀਤ** [*ਖ: ਤ: ਸ: । ਸੰਸਕ੍ਰਿਤ*] ਗੁਣਾਂ ਦਾ ਗਾਇਨ, ਸਿਫਤਾਂ ਦੀ ਸਲਾਹੁਤ ਦੇ ਗਾਉਣ। ਯਥਾ—*'ਗਾਵਹੁ ਰਾਮ ਕੇ ਗੁਣ ਗੀਤ' (੯੦੧)।*

**ਗੁਣ ਗਾਮ** [*ਖ: ਤ: ਸ: । ਦੇਖੋ, 'ਗੁਣ' । ਦੇਖੋ, 'ਗਾਮ'*] ਗੁਣਾਂ ਦਾ ਗਾਉਣਾ, ਕੀਰਤਨ। ਯਥਾ—*'ਕਲਿਆਣ ਰੂਪ ਮੰਗਲ ਗੁਣ ਗਾਮ' (੨੭੪),* ਤਥਾ—*'ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ' (੭੧੩)।*

**ਗੁਣਗਯ** [*ਸੰ: । ਸੰਸਕ੍ਰਿਤ, ਗੁਣ+ਗਯ*] ਗੁਣਾਂ ਦਾ ਗਿਆਤਾ, ਖੂਬੀਆਂ ਨੂੰ ਪਛਾਨਣ ਵਾਲਾ। ਯਥਾ—*'ਗੁਣਗ੍ਯ ਨਾਮ ਕੀਰਤਨਹ' (੧੩੫੬)।*

**ਗਣਤ** [*ਸੰ: । ਸੰਸਕ੍ਰਿਤ, ਗਣਿਤ*] ਲੇਖਾ, ਸੰਖਯਾ, ਹਿਸਾਬ। ਯਥਾ—*'ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ' (੯੩੪),* ਤਥਾ—*'ਗਣਤੀ ਗਣੀ ਨ ਛੂਟੈ' (੭੪੮)।*

**ਗਣਤੈ** [*ਸੰ: । ਸੰਸਕ੍ਰਿਤ, ਗਣਿਤ*] ਲੇਖੇ, ਹਿਸਾਬ। ਯਥਾ—*'ਗਣਤੈ ਸੇਵ ਨ ਹੋਵਈ' (੧੨੪੬)।*

**ਗੁਣੀਤਾ** [*ਸੰ: । ਸੰਸਕ੍ਰਿਤ, ਗੁਣ । ਈਤਾ ਵਾਧੂ ਪ੍ਰਤੇ ਸ੍ਵਾਰਥ ਵਿਚ ਹੈ ਪਰ ਕਈ ਵੇਰ ਹਨ ਦਾ ਅਰਥ ਲੈਂਦੇ ਹਨ*] ਗੁਣ ਹਨ। ਯਥਾ—*'ਬੇਅੰਤ ਗੁਣੀਤਾ' (੮੧੦)।*

**ਗੁਣੰਤ** [*ਕ੍ਰਿ: । ਗੁਣ ਦੀ ਕ੍ਰਿਯਾ, ਪੁਰਾਤਨ ਕਵੀਆਂ ਦੀ*] ਗੁਣ ਕਥਨ ਕਰਦੇ ਹਨ, ਭਾਵ ਸਿਫਤਾਂ ਖੂਬੀਆਂ ਦੀ ਵਿਚਾਰ ਕਰਦੇ ਹਨ। ਯਥਾ—*'ਗੁਣੰਤ ਗੁਣੀਆ' (੧੩੫੫)।*

**ਗੁਣ ਤਾਸ** [*ਖ: ਤ: ਸ: । ਸੰਸਕ੍ਰਿਤ, ਗੁਣ । ਫ਼ਾਰਸੀ, ਤਾਸ਼+ਮਾਲਕ*] ਗੁਣਾਂ ਦਾ ਮਾਲਕ, ਵ ਗੁਣਾਂ ਦੇ (ਥਾਲ) ਸਮੂਹ, ਭਾਵ ਅਕਾਲ ਪੁਰਖ। ਯਥਾ—*'ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ' (੩੮),* {ਅਧਿਆਤਮੀ} ਜੋ ਆਤਮਾ ਨਮਿਤ ਹੀ ਕਰਮ ਕਰਦੇ ਹਨ, (ਓਹ) (ਹਰਿ ਜੋ) ਗੁਣਾਂ ਦਾ ਸਮੂਹ ਹੈ ਉਸ ਨੂੰ ਮਨ ਵਿਖੇ ਰਖਦੇ ਹਨ (ਅਰ ਬਾਣੀ ਕਰ ਕੇ ਬੀ) ਏਕ ਹਰੀ ਮੁਰਾਰਿ ਨੂੰ ਜਪਦੇ ਹਨ। ਦੇਖੋ, 'ਅਧਿਆਤਮੀ'

**ਗੁਣ ਬਾਦ**[1] [*ਖ: ਤ: ਸ: । ਸੰਸਕ੍ਰਿਤ, ਗੁਣਾਨੁਵਾਦ*] ਗੁਣਾਂ ਦੀ ਚਰਚਾ, ਗੁਣਾਂ ਦਾ ਕਥਨ। ਯਥਾ—*'ਰਮਣ ਕਉ ਰਾਮ ਕੇ ਗੁਣ ਬਾਦ' (੧੨੨੪)।*

**ਗੈਣਾਰੇ** [*ਸੰ: । ਸੰਸਕ੍ਰਿਤ, ਗਗਨ । ਪ੍ਰਾਕ੍ਰਿਤ, ਗਯਨ । ਪੁ: ਪੰਜਾਬੀ, ਗੈਣ=ਅਕਾਸ਼ । ਅਰ=ਛੇਵਾਂ ਅੰਗ । ਇਸ ਤੋਂ ਉਪਲਖਤ ਛੇਵਾਂ ਗ੍ਰਹ, ਛਨਿਛਰ । ਏ, ਬਹੁ-ਬਚਨ ਦਾ*]

੧. ਛਨਿਛਰ (ਆਦਿ) ਅਕਾਸ਼ ਦੇ (ਗ੍ਰੈਹ)।

੨. [*ਗੈਣ=ਅਕਾਸ਼+ਆਰ=ਰਸਤੇ । ਗੀ ਗਤੌ ਧਾਤੂ ਤੋਂ*] ਅਕਾਸ਼ ਦੇ ਰਸਤੇ। ਯਥਾ—'ਚੰਦੁ ਸੂਰਜੁ ਗੈਣਾਰੇ' (੧੦੩੭)।

੩. ਅਕਾਸ਼ ਵਿਚ ਬੀ ਅਰਥ ਕਰਦੇ ਹਨ।

**ਗੁਣ ਰਾਸ** [*ਖ: ਤ: ਸ: । ਸੰਸਕ੍ਰਿਤ । ਦੇਖੋ, 'ਗੁਣ' । ਦੇਖੋ, 'ਰਾਸ'*] (ਸ਼ੁਭ) ਗੁਣਾਂ ਦੀ ਪੂੰਜੀ। ਯਥਾ—*'ਗੁਣ ਰਾਸਿ ਬੰਨਿ੍ ਪਲੈ ਆਨੀ' (੩੭੨)*

**ਗਾਣਵੇ** [*ਗੁ: । ਪੰਜਾਬੀ, ਗਿਣਨਾ ਤੋਂ ਗਿਣਵੇਂ=ਗਿਣਵੇਂ ਦਾ ਲੰ: ਪੰਜਾਬੀ ਰੂਪਾਂਤ੍ਰ ਗਾਂਵਣੇ*] ਗਿਣਤੀ ਦੇ, ਭਾਵ ਥੋੜੇ। ਯਥਾ—*'ਜੋ ਦਿਹ ਲਧੇ ਗਾਣਵੇ' (੧੩੮੦)।*

**ਗਤ/ਗਤਿ** [*ਸੰ: । ਦੇਖੋ, 'ਗਤਿ' । ਗਮ੍+ਕਿਨ੍*]

੧. ਚਾਲ, ਤੋਰ, ਗਤੀ, ਰਸਤਾ।

੨. ਹਾਲਤ, ਦਸ਼ਾ, ਅਵਸਥਾ, ਉਮਰਾ।

੩. ਗਿਆਨ, ਸਮਝ, ਦਾਨਾਈ।

੪. ਪ੍ਰਾਪਤੀ, ਪਹੁੰਚ, ਅੱਪੜ।

੫. ਮੌਤ ਤੋਂ ਮਗਰਲੀ ਦਸ਼ਾ।

੬. ਕਲਜਾਨ, ਮੁਕਤੀ।

੭. ਕਦੇ ਇਹ ਪਦ ਪਰਮੇਸ਼ਰ ਦੇ ਨਾਲ ਬੀ ਵਰਤੀਂਦਾ ਹੈ, ਤਦੋਂ ਇਸ ਦਾ ਅਰਥ ਪਰਮੇਸ਼ਰ ਦੀ ਰਜ਼ਾ, ਲੀਲ੍ਹਾ, ਖੇਲ ਹੋਇਆ ਕਰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਪਦ ਬਹੁਤ ਆਯਾ ਹੈ ਤੇ ਲਗਪਗ ਉਪਰਲੇ ਸਾਰੇ ਅਰਥਾਂ ਵਿਚ ਵਰਤਿਆ ਗਿਆ ਹੈ[2]। ਦੇਖੋ, 'ਗਤਿ ਅਵਗਤਿ', 'ਗਤਿ ਮੁਕਤਿ', 'ਗਤਿ ਮਿਤਿ'

**ਗਤਾ**[3] [*ਸੰ: । ਸੰਸਕ੍ਰਿਤ, ਗਤਿ । ਦੇਖੋ, 'ਗਤਿ'*] ਪ੍ਰਾਪਤੀ, ਗਿਆਨ। ਯਥਾ—*'ਗਹਿ ਨ ਸਕਾਹਿ ਗਤਾ' (੪੯੮)।*

---

੧. ਅਰਥ ਕਰਨ ਦੇ ਤ੍ਰੀਕਿਆਂ ਦਾ ਇਕ ਭੇਦ ਸ਼ਾਸਤ੍ਰਕਾਰਾਂ ਨੇ ਮੰਨਿਆ ਹੈ, ਗੁਣਵਾਦ, ਅਨੁਵਾਦ, ਭੂਤਾਰਥਵਾਦ, ਪਰੰਤੂ ਉਪਰਲੀ ਤੁਕ ਵਿਚ ਗੁਣਬਾਦ ਦਾ ਅਰਥ ਹੈ ਗੁਣਾਂ ਦਾ ਕਥਨ ਮਾਤ੍ਰ।

੨. ਇਨ੍ਹਾਂ ਅਰਥਾਂ ਦੇ ਸਿਵਾ, ਜੋੜੀ ਤੇ ਸਤਾਰ ਦੇ ਵਜਾਉਣ ਦੀ 'ਗਤ' ਹੁੰਦੀ ਹੈ। ਗ੍ਰੈਹਾਂ ਦੀ ਚਾਲ ਨੂੰ ਬੀ ਗਤਿ, ਗਤੀ ਕਹਿੰਦੇ ਹਨ, ਕਾਮਯਾਬੀ ਦਾ ਵਸੀਲਾ ਤੇ ਬੁਰਾਈ ਨੂੰ ਬੀ ਗਤਿ ਕਹਿੰਦੇ ਹਨ।

੩. ਪੰਜਾਬੀ ਵਿਚ ਗਤਾ ਪਦ ਹੁਣ ਤਕ ਬੋਲ ਚਾਲ ਵਿਚ ਹੈ, ਜੈਸੇ—'ਅੰਤ ਮਤਾ ਸੋਈ ਗਤਾ' ਇਹ ਗਤਾ, ਸੰਸਕ੍ਰਿਤ ਦਾ ਗਤ: (=ਗਿਆ) ਹੈ।

**ਗਤੀ** [*ਸੰ: । ਦੇਖੋ, 'ਗਤਿ'*] ਗਤੀ, ਪ੍ਰਾਪਤੀ, ਗਿਆਨ। ਦੇਖੋ, 'ਗਤਿ'

**ਗਾਤ** [*ਸੰ: । ਦੇਖੋ, 'ਗਤਿ'*]

੧. ਗਤੀ। ਯਥਾ—*'ਜਾਨੀ ਨ ਜਾਈ ਤਾ ਕੀ ਗਾਤਿ' (੫੩੫)।*

੨. ਸਰੀਰ।

**ਗਾਤੀ**[1] [*ਗੁ: । ਦੇਖੋ, 'ਗਤਿ'*]

੧. ਮੁਕਤੀ ਦਾਤਾ। ਯਥਾ—*'ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ'(੯੮)*, ਹਰੀ ਮੁਕਤੀ ਦਾਤੇ ਨੂੰ ਗੁਰੂ ਦਵਾਰੇ ਯਾਦ ਕਰੋ।

੨. [*ਦੇਸ਼ ਭਾਸ਼ਾ*] ਗਾਤੀ, ਜੋ ਕਪੜਾ ਸਾਧੂ ਲੱਕ ਤੇ ਪਿੰਡੇ ਦੁਆਲੇ ਬੰਨ੍ਹਦੇ ਹਨ, ਭਾਵ ਲੱਕ ਬੰਨ੍ਹ ਕੇ (ਹਰਿ ਨੂੰ ਧਿਆਓ)।

**ਗਾਤੇ**[1] [*ਸੰ: । ਸੰਸਕ੍ਰਿਤ, ਗਤਿ*] ਮੁਕਤੀ। ਯਥਾ—*'ਰਾਖਹੁ ਸਰਣਿ ਅਨਾਥ ਦੀਨ ਕਉ ਕਰਹੁ ਹਮਾਰੀ ਗਾਤੇ' (੨੦੯)।*

**ਗੀਤ** [*ਸੰ: । ਸੰਸਕ੍ਰਿਤ*] ਗੌਣ, ਜੋ ਗਾਵਿਆ ਜਾਵੇ, ਉਪਮਾ ਦੇ ਪਦ। ਯਥਾ—*'ਗਿਆਨ ਵਿਹੂਣਾ ਗਾਵੈ ਗੀਤ' (੧੨੪੫)।*

**ਗੀਤਾ** [*ਸੰ: । ਸੰਸਕ੍ਰਿਤ, ਗੀਤਾ=ਜੋ ਗਾਵਿਆ ਜਾਏ*]

੧. ਗੀਤ ਰਾਗ। ਯਥਾ—*'ਗੁਣ ਗੀਤਾ ਨਿਤ ਵਖਾਣੀਆ'(੧੦੨੦)*, ਪ੍ਰਭੂ ਦੇ ਗੁਣ ਗੀਤਾਂ ਵਿਚ ਗਾਵੀਏ। ਅਥਵਾ ਉਹ ਗੀਤ ਗਾਵੀਏ ਜਿਨ੍ਹਾਂ ਵਿਚ (ਪ੍ਰਭੂ ਦੇ) ਗੁਣ (ਵਰਨਿਤ ਹੋਣ) ਮਨਘੜਤ ਗੀਤ ਨਾ ਗਾਵੀਏ।

੨. ਕੋਈ ਪੋਥੀ ਜੋ ਛੰਦ ਵਿਚ ਲਿਖੀ ਗਈ ਹੋਵੇ ਤੇ ਸ਼ੁਭ ਉਪਦੇਸ਼ ਵਾਲੀ ਹੋਵੇ। ਕਈ ਪੁਸਤਕਾਂ ਦਾ ਨਾਮ ਗੀਤਾ ਹੈ, ਜੋ ਕਿਸੇ ਪਦ ਦੇ ਅਖੀਰ ਆਉਂਦਾ ਹੈ, ਜੈਸੇ ਸ਼ਿਵ ਗੀਤਾ, ਰਾਮ ਗੀਤਾ, ਪਰ ਅਕਸਰ ਕ੍ਰਿਸ਼ਨ ਜੀ ਦੀ ਰਚਿਤ ਮੰਨੀ ਗਈ ਭਗਵਤ ਗੀਤਾ ਨੂੰ ਕਹਿੰਦੇ ਹਨ।

**ਗਤਿ ਅਵਗਤਿ** [*ਗੁ: । ਸੰਸਕ੍ਰਿਤ, ਗਤਿ+ਅਧਿਗਤਿ*] ੧. ਭਲਾ ਬੁਰਾ। ਯਥਾ—*'ਗਤਿ ਅਵਿਗਤਿ ਕੀ ਸਾਰ ਨ ਜਾਣੈ' (੧੦੨੫)।*

੨. [*ਸੰਸਕ੍ਰਿਤ, ਗਤਿ=ਬੀਤ ਰਿਹਾ, ਅ+ਵਗਤਿ=ਜੋ ਨਾ ਬੀਤ ਰਿਹਾ ਹੋਵੇ, ਕਾਇਮ*] ਚਲਾਇਮਾਨ ਤੇ ਨਾ ਚਲਾਇਮਾਨ।

੩. [*ਗਤਿ=ਪ੍ਰਾਪਤੀ, ਅਵਗਤਿ=ਤ੍ਰੀਕਾ, ਸਾਧਨਾ*] ਮੁਕਤੀ (ਯਾ ਵਾਹਿਗੁਰੂ ਪ੍ਰਾਪਤੀ) ਦਾ ਸਾਧਨ। ਯਥਾ—*'ਤੇਰੀ ਗਤਿ ਅਵਿਗਤਿ ਨਹੀ ਜਾਣੀਐ' (੧੧੬੮)।*

**ਗੀਤ ਨਾਦ** [*ਸੰ: । ਸੰਸਕ੍ਰਿਤ*] ਉਸਤਤੀ ਦੇ ਗੌਣ ਤੇ ਆਲਾਪ। ਗੀਤ ਓਹ ਗਾਣਾ ਹੈ ਜਿਸ ਵਿਚ ਉਸਤਤੀ ਦੇ ਪਦ ਗਾਂਵੇ ਜਾਂਦੇ ਹਨ, ਨਾਦ ਰਾਗ ਦਾ ਆਲਾਪ ਹੈ, ਆਵਾਜ਼ ਮਾਤ੍ਰ। ਆਲਾਪ ਆਦਿਕਾਂ ਦੇ ਨਾਲ ਹੀ ਗੀਤ ਸੁੰਦਰ ਲੱਗਦੇ ਹਨ। ਯਥਾ—*'ਤਹ ਗੀਤ ਨਾਦ ਅਖਾਰੇ ਸੰਗਾ' (੭੩੯)।*

**ਗਤਿ ਪਤਿ** [*ਸੰ: । ਸੰਸਕ੍ਰਿਤ*] ਮੁਕਤੀ ਤੇ ਪ੍ਰਤਿਸ਼ਟਾ।

**ਗੋਤਮੁ** [*ਸੰ: । ਸੰਸਕ੍ਰਿਤ, ਗੋਤਮੁ*] ਗੋਤਮ ਰਿਖੀ। ਯਥਾ—*'ਗੋਤਮ ਨਾਰਿ ਉਮਾਪਤਿ ਸੁਾਮੀ' (੭੧੦)।* ਦੇਖੋ, 'ਗਉਤਮ', 'ਗੋਤਮ ਨਾਰਿ'

---

੧. ਗਤਾ ਤਾਂ ਪੰਜਾਬੀ ਵਿਚ ਅਸੀਂ ਪਿਛੇ ਦੱਸਿਆ ਹੈ ਕਿ ਹੁਣ ਤਕ ਬੋਲਦੇ ਹਨ। ਜਿਵੇਂ—'ਅੰਤ ਮਤਾ ਸੋਈ ਗਤਾ'—ਪਰ ਗਾਤਿ ਤੇ ਗਾਤੀ ਤੇ ਗਾਤੇ ਵਿਚ ਹੁਣ ਨਹੀਂ ਬੋਲਦੇ, ਪਰ ਪੁਰਾਤਨ ਸਮੇਂ ਇਹ ਗਤਿ ਦੇ ਹੀ ਭਿੰਨ-ਭਿੰਨ ਰੂਪ ਦੇਸ਼ ਭੇਦ ਕਰਕੇ ਵਰਤੇ ਜਾਂਦੇ ਰਹੇ ਜਾਪਦੇ ਹਨ।

**ਗਤਿ ਮੁਕਤਿ** [*ਖ: ਤ: ਸ: । ਦੇਖੋ, 'ਗਤਿ'*] ਮੁਕਤੀ ਦੀ ਪ੍ਰਾਪਤੀ। ਯਥਾ—*'ਗਤਿ ਮੁਕਤਿ ਕਦੇ ਨ ਹੋਵਈ' (੧੨੫੮)।*

**ਗਤਿ ਮਿਤਿ** [*ਖ: ਤ: ਸ: । ਸੰਸਕ੍ਰਿਤ, ਗਤਿ ਮੁਕਤ । ਮਿਤਿ=ਮਿਣਤੀ, ਮੂਲ, ਗਜਾਨ, ਸਬੂਤ*] ਮੁਕਤੀ ਦਾ ਗਜਾਨ। ਯਥਾ—*'ਗਤਿ ਮਿਤਿ ਪਾਈ ਆਤਮੁ' (੨੨੭)।*

**ਗੌਤਮ ਨਾਰਿ** [*ਸੰ: । ਸੰਸਕ੍ਰਿਤ। ਦੇਖੋ, 'ਗਉਤਮ'।*] ਗੌਤਮ ਰਿਖੀ ਦੀ ਵਹੁਟੀ, ਜਿਸ ਦਾ ਨਾਮ ਅਹਿਲਜਾ ਸੀ। ਦੇਖੋ, 'ਉਮਾਪਤਿ'

**ਗਥ** [*ਸੰ: । ਸੰਸਕ੍ਰਿਤ, ਗ੍ਰੰਥ। ਪ੍ਰਾਕ੍ਰਿਤ, ਥ ੩। ਪੁ: ਪੰਜਾਬੀ, ਗਥ*]

੧. ਉਹ ਧਨ ਜੋ ਕਿਸੇ ਦੀ ਗੰਢ ਵਿਚ ਹੋਵੇ। ਰਾਸ, ਮਾਲ, ਦੌਲਤ। ਯਥਾ—*'ਵਿਣੁ ਨਾਵੈ ਗਥੁ ਗਇਆ ਗਵਾਇ' (੧੦੨੭)।*

੨. [*ਦੇਸ਼ ਭਾਸ਼ਾ, ਕਥ ਦਾ ਦੂਸਰਾ ਰੂਪ*] ਗਲ, ਕਥਾ।

**ਗਾਥ** [*ਸੰ: । ਸੰਸਕ੍ਰਿਤ, ਗਾਤ੍ਰ*] ੧. ਸਰੀਰ, ਦੇਹ।

੨. [*ਪ੍ਰਾਕ੍ਰਿਤ, ਗਰਥ ਦਾ ਪੁ: ਪੰਜਾਬੀ ਗਾਥ ਬੀ ਰੂਪ ਹੈ*] ਧਨ, ਮਾਲ, ਮਾਯਾ। ਦੇਖੋ, 'ਲੁਭੜਿਓ'

੩. [*ਸੰਸਕ੍ਰਿਤ, ਗਾਥਾ=ਗੀਤ*] ਗੀਤ, ਕਥਾ।

**ਗਾਥਾ** [*ਸੰ: । ਸੰਸਕ੍ਰਿਤ*] ੧. ਜੋ ਗਾਂਵਿਆ ਜਾਵੇ, ਛੰਦ, ਗੀਤ, ਕਥਾ। ਯਥਾ—*'ਰਾਰਿ ਕਰਤ ਝੂਠੀ ਲਗਿ ਗਾਥਾ' (੩੭੬)।*

੨. [*ਸੰਸਕ੍ਰਿਤ*] ਪ੍ਰਾਕ੍ਰਿਤ ਯਾ ਹੋਰ ਭਾਸ਼ਾ, ਜੋ ਸੰਸਕ੍ਰਿਤ ਤੋਂ ਭਿੰਨ ਹੋਵੇ[1]। ਇਕ ਪੁਰਾਤਨ ਭਾਸ਼ਾ ਜਿਸ ਵਿਚ ਸੰਸਕ੍ਰਿਤ ਦੇ ਨਾਲ ਪਾਲੀ ਬੋਲੀ ਦੇ ਪਦ ਮਿਲ ਕੇ ਵਰਤੇ ਜਾਂਦੇ ਸਨ, ਇਸ ਵਿਚ ਲੋਕਾਂ ਦੇ ਯਗ ਦਾਨ ਆਦਿਕਾਂ ਦੇ ਹਾਲ ਲਿਖੇ ਮਿਲਦੇ ਹਨ। ਉਹ ਭਾਸ਼ਾ ਜਿਸ ਵਿਚ ਸੰਸਕ੍ਰਿਤ ਤੋਂ ਭਿੰਨ ਦੇਸੀ ਭਾਸ਼ਾ ਦੇ ਪਦ ਸੰਸਕ੍ਰਿਤ ਨਾਲ ਮਿਲਵੇਂ ਵਰਤੇ ਜਾਣ। ਪਹਿਲੇ ਬੋਧੀ ਲੋਕ ਅਕਸਰ ਵਰਤਦੇ ਰਹੇ ਹਨ, ਫੇਰ ਵਧੇਰੇ ਖੁਲ੍ਹ ਨਾਲ ਦੇਸ ਦੇ ਅੱਡ ਅੱਡ ਹਿੱਸਿਆਂ ਵਿਚ ਇਸ ਵਿਚ ਗੀਤ ਉਚਾਰੇ ਜਾਂਦੇ ਰਹੇ ਹਨ।[2] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਛੇਕੜਲੇ ਭਾਗਾਂ ਵਿਚ, ਮਹਾਰਾਜ ਜੀ ਨੇ ਐਸੀ ਬਾਣੀ ਰਚ ਕੇ ਲਿਖੀ ਹੈ ਕਿ ਜੋ ਅਨਜਾਣਾਂ ਨੂੰ ਸੰਸਕ੍ਰਿਤ ਭਾਸਦੀ ਹੈ, ਪਰ ਮਹਾਰਾਜ ਜੀ ਨੇ ਉਸ ਬਾਣੀ ਦੇ ਸਿਰੇ ਤੇ 'ਗਾਥ' ਲਿਖ ਕੇ ਸੂਚਤ ਕਰ ਦਿਤਾ ਕਿ ਇਹ ਸੰਸਕ੍ਰਿਤ ਨਹੀਂ ਹੈ। ਇਸ ਵਿਚ ਸੰਸਕ੍ਰਿਤ ਤੇ ਦੇਸੀ ਬੋਲੀਆਂ ਦੇ ਪਦ ਵਰਤੇ ਗਏ ਹਨ, ਇਹ ਗਾਥਾ ਹੈ।

੩. ਗਾਥਾ ਇਕ ਛੰਦ ਦਾ ਨਾਮ ਬੀ ਹੈ ਜਿਸ ਨੂੰ ਆਰਯ ਛੰਦ ਕਹਿੰਦੇ ਸਨ, ਇਹ ੬੦ ਮਾਤ੍ਰਾ ਦਾ ਹੁੰਦਾ ਹੈ। ਦੇਖੋ, 'ਸਹਸਕ੍ਰਿਤ', 'ਪ੍ਰਾਕ੍ਰਿਤ'

**ਗਥਈ** [*ਕ੍ਰਿ: । ਸੰਸਕ੍ਰਿਤ, ਗਤ=ਚਲੇ ਗਏ*] ਗਤ ਹੋ ਗਏ। ਯਥਾ—*'ਸਭ ਕਿਲ ਬਿਖ ਪਾਪ ਗਥਈ' (੧੩੨੦)।*

**ਗਦਾ** [*ਸੰ: । ਸੰਸਕ੍ਰਿਤ*] ਗੁਰਜ ਦੀ ਸ਼ਕਲ ਦਾ ਇਕ ਸ਼ਸਤ੍ਰ। ਅਕਸਰ ਲੋਹੇ ਦਾ ਹੁੰਦਾ ਸੀ, ਲੋਹੇ ਦਾ ਡੰਡਾ ਅਤੇ ਸਿਰ ਤੇ ਲੋਹੇ ਦਾ ਗੋਲਾ ਜਿਹਾ, ਜੋ ਵੈਰੀ ਨੂੰ ਮਾਰਦੇ ਸਨ। ਯਥਾ—*'ਗਰੀਬੀ ਗਦਾ ਹਮਾਰੀ' (੬੨੮)।*

**ਗਿੰਦ** [*ਸੰ: । ਸੰਸਕ੍ਰਿਤ, ਕਦੁਕ। ਹਿੰਦੀ, ਗੇਂਦ ਦਾ ਹੋਰ ਰੂਪ ਗਿੰਦ*] ਖਿਦੋ, ਗੇਂਦ। ਯਥਾ—*'ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ' (੧੪੦੩)।*

---

੧. ਵਿਲਸਨ ਕੋਸ਼।

੨. ਪਾਰਸੀਆਂ ਦੇ ਧਰਮ ਗ੍ਰੰਥਾਂ ਦਾ ਇਕ ਭੇਦ ਬੀ—ਗਾਥਾ—ਕਹੀਦਾ ਹੈ।

**ਗੰਦੇ** [*ਗੁ: । ਫ਼ਾਰਸੀ, ਗੰਦਹ*] ਦੁਰਗੰਧੀ ਵਾਲੇ, ਡਾਢੇ ਮੈਲੇ। ਯਥਾ— *'ਗੰਦੇ ਭੂੰਮਿ ਪਈਆਸੁ' (੮੯)।*

**ਗਦਹਾ** [*ਸੰ: । ਦੇਖੋ, 'ਗਦਹੁ'*] ਖੋਤਾ, ਭਾਵ ਮਨ। ਯਥਾ—*'ਪਹਿਰਿ ਚੋਲਨਾ ਗਦਹਾ ਨਾਚੈ' (੪੭੭)।*

**ਗਦਹੁ** [*ਸੰ: । ਸੰਸਕ੍ਰਿਤ, ਗਰਦਭ। ਪ੍ਰਾਕ੍ਰਿਤ, ਗਦਹ। ਹਿੰਦੀ, ਗਦਹਾ। ਪੰਜਾਬੀ ਗਧਾ। ਲੰ: ਪੰਜਾਬੀ, ਗਦਹੁ*] ਖੋਤੇ ਨੂੰ। ਯਥਾ—*'ਗਦਹੁ ਚੰਦਨਿ ਖਉਲੀਐ' (੭੯੦),* ਖੋਤੇ ਨੂੰ ਚੰਦਨ ਮਲੀਏ, ਫੇਰ ਸੁਆਹ ਵਿਚ ਲੇਟਦਾ ਹੈ।

**ਗੁਦਰੀ**[1] [*ਕ੍ਰਿ: । ਫ਼ਾਰਸੀ, ਗੁਜ਼ਸ਼ਤਨ, ਗੁਜ਼ਰਾਨੀਦਨ। ਪੰਜਾਬੀ ਕ੍ਰਿਆ, ਗੁਜ਼ਰਨਾ, ਭੂਤ ਕਾਲ ਗੁਜਰੀ, ਇਸ ਦਾ ਦੂਸਰਾ ਰੂਪ ਗੁਦਰੀ*] ਗੁਜ਼ਰ ਗਈ, ਬੀਤ ਗਈ। ਯਥਾ—*'ਸਗਲੀ ਰੈਣਿ ਗੁਦਰੀ ਅੰਧਿਆਰੀ' (੭੮),* ਭਾਵ ਜਵਾਨੀ ਹਨੇਰੀ ਰਾਤ ਗੁਜ਼ਰੀ ਹੈ।

**ਗੁਦਾਰੀ** [*ਕ੍ਰਿ: । ਫ਼ਾਰਸੀ, ਗੁਜ਼ਰਾਨੀਦਨ । ਦੇਖੋ, 'ਗੁਦਰੀ'*] ਗੁਜ਼ਾਰੀ, ਬਿਤਾਈ। ਯਥਾ—*'ਪਰਹਰਨਾ ਲੋਭੁ ਝੂਠ ਨਿੰਦ ਇਵ ਹੀ ਕਰਤ ਗੁਦਾਰੀ' (੬੮੧),* ਭਾਵ ਪਾਪ ਕਰਦੇ ਹੀ ਉਮਰਾ ਗੁਜ਼ਾਰ ਦਿਤੀ ਹੈ।

**ਗੁਦਾਰੈ** [*ਕ੍ਰਿ: । ਫ਼ਾਰਸੀ, ਗੁਜ਼ਰਾਨੀਦਨ । ਦੇਖੋ, 'ਗੁਦਰੀ'*] ਗੁਜ਼ਾਰਦਾ ਹੈ। ਯਥਾ—*'ਬਿਖਈ ਦਿਨੁ ਰੈਨਿ ਇਵਹੀ ਗੁਦਾਰੈ' (੧੨੦੫)।*

**ਗੁਦਰਾਣੁ** [*ਕ੍ਰਿ: । ਫ਼ਾਰਸੀ, ਗੁਜ਼ਰਾਨ । ਦੇਖੋ, 'ਗੁਦਰੀ'*] ਗੁਜ਼ਰਾਨ। ਯਥਾ—*'ਗੁਰਮੁਖਿ ਸਾਚੁ ਤਹਾ ਗੁਦਰਾਣੁ' (੩੫੫)।*

**ਗੁਦੜ** [*ਸੰ: । ਦੇਸ਼ ਭਾਸ਼ਾ*] ਫਟੇ ਪੁਰਾਣੇ ਲੀੜੇ[2]। ਯਥਾ—*'ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ' (੪੭੩)।*

**ਗਿਧਾ/ਗੀਧਾ/ਗੀਧੀ/ਗੀਧੇ** [*ਕ੍ਰਿ: । ਸੰਸਕ੍ਰਿਤ, ਗ੍ਰਿ = ਲਲਚਾਉਣਾ*] ਰਿਝ ਗਈ, ਹਿਲ ਗਈ, ਕਿਸੇ ਚੰਗੀ ਲਗੀ ਵਸਤੂ ਵਿਚ ਬਾਰ ਬਾਰ ਲੱਗਣਾ। ਯਥਾ—*'ਰਸਨਾ ਗੀਧੀ ਬੋਲਤ ਰਾਮ' (੧੯੫),* ਤਥਾ—*'ਨਾਨਕ ਗੀਧਾ ਹਰਿ ਰਸ ਮਾਹਿ' (੩੭੭),* ਤਥਾ—*'ਰਾਮ ਰਸਾਇਣਿ ਜੋ ਜਨ ਗੀਧੇ' (੧੯੮)।*

**ਗੰਧ/ਗੰਧੁ** [*ਸੰ: । ਸੰਸਕ੍ਰਿਤ, ਗੰਧ*]

੧. ਬੋ, ਮੁਸ਼ਕ। ਯਥਾ—*'ਲੋਹ ਕਾਠ ਨਿਰਗੰਧ' (੧੩੬੮)।*

੨. ਖ਼ੁਸ਼ਬੋ, ਸੁਗੰਧਿ। ਯਥਾ—*'ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ' (੧੨੬੦),* ਜਿਵੇਂ ਸਾਰੀਆਂ ਸੁਗੰਧੀਆਂ ਤੋਂ ਚੰਦਨ ਦੀ ਸੁਗੰਧੀ ਸ੍ਰੇਸ਼ਟ ਹੈ, ਆਪਣੀ ਵਾਸ਼ਨਾ ਬਹੁਤ ਹੀ ਫੈਲਾਂਵਦਾ ਹੈ।

੩. ਦੁਰਗੰਧਿ, ਮਾੜੀ, ਮੁਸ਼ਕ। ਯਥਾ—*'ਚੁਪੈ ਚੰਗਾ ਨਾਨਕਾ ਵਿਣੁ ਨਾਵੈਂ ਮੁਹਿ ਗੰਧੁ' (੧੨੮੮)।*

੪. ਨਕ, ਘ੍ਰਾਣ ਇੰਦ੍ਰਯ। ਯਥਾ—*'ਸਹਸ ਤਵ ਗੰਧ ਇਵ ਚਲਤ ਮੋਹੀ' (੧੩)।*

੫. ਗੰਦ, ਗੰਦੇ ਬਚਨ। ਯਥਾ—*'ਤਿਤੁ ਦਿਨਿ ਬੋਲਨਿ ਗੰਧੁ' (੯੫੯)।*

**ਗੰਧੀਆਇ** [*ਕ੍ਰਿ: । ਸੰਸਕ੍ਰਿਤ, ਗੰਧ = ਬੋ। ਗੰਧ ਦੀ ਪੁ: ਪੰਜਾਬੀ ਕ੍ਰਿਯਾ, ਗੰਧਿਆਉਣਾ ਯਾ ਗੰਧੀਆਉਣਾ = ਬੂ ਛੋੜਨਾ*] ਝੂਠੇ ਬਚਨਾਂ ਨਾਲ (ਬਦ) ਬੂ ਛਡ ਰਹੇ ਹਨ।

**ਗੰਧਈਆ** [*ਕ੍ਰਿ: । ਸੰਸਕ੍ਰਿਤ, ਗੰਧ ਤੋਂ ਪੰਜਾਬੀ ਗੰਧਈਆ = ਗੰਧੀ ਨਾਲ ਭਰਿਆ*]

੧. ਖ਼ੁਸ਼ਬੂਦਾਰ, ਗੰਧੀਆਂ ਵਾਲਾ। ਯਥਾ—*'ਹੋਰਿ ਚੰਦਨ ਵਾਸੁ ਸੁਗੰਧ ਗੰਧਈਆ' (੮੩੩),* ਹਰੀ ਜੋ ਸਰਬ ਗੰਧੀਆਂ ਵਾਲਾ ਹੈ ਉਸੇ ਦੀ ਚੰਦਨ ਵਾਸ਼ਨਾ ਦੀ ਅਸੀਂ ਸੁਗੰਧੀ ਲੈਂਦੇ ਹਾਂ।

੨. ਖ਼ੁਸ਼ਬੂ, (ਤੁਕ ਦਾ ਅਰਥ ਇਉਂ ਹੋਊ) ਹਰੀ ਜੋ ਚੰਦਨ ਵਾਸ (ਵਤ ਹੈ) ਸਭ ਸੁਗੰਧਾਂ ਉਸ ਦੀ ਖ਼ੁਸ਼ਬੂ ਨਾਲ (ਹੀ ਸੁਗੰਧਤ ਹਨ)।

**ਗੰਧਣ ਵੈਣ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ ਗੰਧ ਤੋਂ ਪੰਜਾਬੀ ਗੰਧਣ = ਗੰਧ ਵਾਲੇ। ਪੰਜਾਬੀ, ਵੈਣ = ਬਚਨ*] ਬਦਬੋ ਵਾਲੇ ਬਚਨ, ਗੰਦੇ ਬਚਨ। ਯਥਾ—*'ਗੰਧਣ ਵੈਣ ਸੁਣਹਿ ਉਰਝਾਵਹਿ' (੪੦੨),* ਗੰਦੇ ਬਚਨ ਸੁਣ ਕੇ ਫਸ ਜਾਂਦੇ ਹਨ।

**ਗੋਧਨ** [*ਸੰ: । ਸੰਸਕ੍ਰਿਤ*] ਗਊਆਂ ਦਾ ਵਗ। ਯਥਾ—*'ਗੋਧਨੁ ਚਰੈ' (੮੮੮)।*

**ਗੰਧਾਰੇ** [*ਸੰ: । ਸੰਸਕ੍ਰਿਤ, ਗਾਂਧਾਰੀ। ਗੰਧ + ਰੀ = ਗਤੋ + ਅਣ ਪ੍ਰਤੇ*] ਸੁਗੰਧੀ ਵਾਲੇ।

**ਗੰਧ੍ਰਬ/ਗੰਧਰਬ** [*ਸੰ: । ਸੰਸਕ੍ਰਿਤ, ਗੰਧਰਵ*] ਸ੍ਵਰਗ ਦੇ ਗਵੱਯੇ। ਯਥਾ—*'ਗੰਧ੍ਰਬ ਕੋਟਿ ਕਰਹਿ ਜੈਕਾਰ' (੧੧੬੩),* ਤਥਾ—*'ਜਾਂਚੈ ਘਰਿ ਗਣ ਗੰਧਰਬ ਰਿਖੀ ਬਪੁੜੇ' (੧੨੯੨)।* ਦੇਖੋ, 'ਅਗਲਾ ਪਦ'

**ਗੰਧਰਬਾ ਨਗਰੀ** [*ਸੰ: । ਸੰਸਕ੍ਰਿਤ, ਗੰਧਰਵ ਨਗਰ*] ਅਕਾਸ਼ ਵਿਚ ਯਾ ਪ੍ਰਿਥ੍ਵੀ ਤੇ ਦਿਸਦੀ ਨਗਰੀ, ਜੋ ਅਸਲ ਵਿਚ ਕੁਛ ਨਹੀਂ ਹੁੰਦੀ, ਡਾਢੀ ਗਰਮੀ ਦੇ ਸਮੇਂ ਮਾਰੂਥਲਿਆਂ ਵਰਗੀਆਂ ਥਾਵਾਂ ਵਿਚ ਭਰਮ ਪੈਂਦਾ ਹੈ ਕਿ ਨਗਰ ਬਾਗ ਦਿਸ ਰਹੇ ਹਨ, ਮੁਰਾਦ ਭੁਲੇਵੇ ਤੋਂ ਹੈ। ਯਥਾ—*'ਠਗਾ ਨੀਹਮ ਛੋੜਿ ਜਾਣੁ ਗੰਧ੍ਰਬਾ ਨਗਰੀ' (੧੦੯੮)।*

**ਗਨ** [*ਕ੍ਰਿ: । ਸੰਸਕ੍ਰਿਤ, ਗਣ*] ਗਿਣ ਕੇ, ਭਾਵ ਵਿਚਾਰ ਕੇ। ਯਥਾ— *'ਗਨਿ ਮਿਨਿ ਦੇਖਹੁ ਮਨੈ ਮਾਹਿ' (੨੫੪)।*

**ਗਨੀ** [*ਸੰ: । ਅਰਬੀ, ਗ਼ਨੀ*] ੧. ਧਨਵਾਨ, ਬੇ-ਪਰਵਾਹ, ਰੱਜਿਆ ਧਨੀ ਜਿਸ ਨੂੰ ਪਰਵਾਹ ਨਹੀਂ। ਯਥਾ—*'ਊਹਾਂ ਗਨੀ ਬਸਹਿ ਮਾਮੂਰ' (੩੪੫)।*

੨. [*ਕ੍ਰਿ: । ਸੰਸਕ੍ਰਿਤ, ਗਣ। ਪੰਜਾਬੀ, ਗਿਣਨਾ ਤੋਂ ਗਿਣੀ, ਗਿਣੀ ਦਾ ਰੂਪਾਂਤ੍ਰ ਗਨੀ*] ਗਿਣੀਂਦੇ ਹਨ। ਯਥਾ—*'ਕਲਿ ਮਹਿ ਸੁਖੀਏ ਸੇ ਗਨੀ' (੧੧੮੬)।*

੩. ਗਿਣਾਂ। ਯਥਾ—*'ਤਬ ਬੰਧ ਮੁਕਤਿ ਕਹੁ ਕਿਸ ਕਉ ਗਨੀ' (੨੯੧)।*

**ਗਿਨ** [*ਕ੍ਰਿ: । ਸੰਸਕ੍ਰਿਤ, ਗਣ*] ਗਿਣ ਕੇ, ਭਾਵ ਵਿਚਾਰ ਕੇ।

**ਗੁਨ** [*ਸੰ: । ਦੇਖੋ, 'ਗੁਣ'*] ੧. ਖ਼ੂਬੀਆਂ, ਸਿਫਤਾਂ ਵਾਲੀਆਂ ਗੱਲਾਂ। ਯਥਾ—*'ਮੈ ਗੁਨ ਬੰਧ ਸਗਲ ਕੀ ਜੀਵਨਿ' (੧੨੫੩)।*

੨. ਲਾਭ, ਫਾਇਦਾ। ਯਥਾ—*'ਬੇਦ ਪੁਰਾਨ ਪੜੇ ਕਾ ਕਿਆ ਗੁਨ ਖਰ ਚੰਦਨ ਜਸ ਭਾਰਾ' (੧੧੦੨)।*

'ਗੁਨ' ਪਦ ਦੇ ਲਗਪਗ ਉਹੀ ਅਰਥ ਹਨ ਜੋ 'ਗੁਣ' ਦੇ ਹਨ। ਦੇਖੋ, 'ਗੁਣ'

---

੧. ਜ਼ੁਆਦ ਜ਼ਾਲ ਦਾ ਪੰਜਾਬੀ ਬੋਲ ਚਾਲ ਵਿਚ ਫ਼ਰਕ ਨਹੀਂ ਹੁੰਦਾ। ਇਸ ਕਰਕੇ ਜ਼ਾਲ ਬੀ 'ਦ' ਰੂਪ ਵਿਚ ਬਦਲ ਜਾਂਦੀ ਹੈ।

੨. 'ਗਥਨ' ਨਾਮ ਹੈ ਗੰਢਨ ਦਾ, ਇਸ ਤੋਂ ਬਣਿਆ ਹੈ, ਗੁਦੜ ਦਾ ਮਤਲਬ ਹੈ ਜੋ ਗੰਢਿਆ ਜ਼ਾਏ = ਸੋ ਲੀਰਾਂ। ਪਹਿਲੇ ਸਮੇਂ ਲੀਰਾਂ ਨਾਲ ਲੀਰਾਂ ਸਿਊਂ ਕੇ ਗੋਦੜੀ ਬਣਾਂਦੇ ਸਨ। ਫੇਰ ਲੀਰਾਂ ਦਾ ਖੋਹ ਤੇ ਰੂੰ ਵੀ ਲੀਰਾਂ ਦੀ ਰਜਾਈ ਵਿਚ ਪਾ ਕੇ ਉਸ ਨੂੰ ਗੋਦੜੀ ਕਹਿਣ ਲਗ ਪਏ, ਹੁਣ ਸੂਤਰ ਦੇ ਖੋਹ ਨੂੰ ਕਈ ਵੇਰ ਗੁਦੜ ਆਖ ਦੇਂਦੇ ਹਨ, ਜੋ ਰੂੰ ਦੀ ਥਾਂ ਗੋਦੜੀਆਂ ਵਿਚ ਭਰ ਲੈਂਦੇ ਹਨ।

**ਗੁਨੀ** [*ਸੰ: । ਸੰਸਕ੍ਰਿਤ, ਗੁਣੀ, ਗੁਣਿਨਿ*] ਗੁਣ ਵਾਲਾ। ਯਥਾ—*'ਗੁਨੀ ਰਹੇ ਗੁਨ ਗਾਈ' (੨੧੯)*। ਦੇਖੋ, 'ਗੁਣ'

**ਗੈਨ** [*ਸੰ: । ਦੇਖੋ, 'ਗੈਣ'*] ਅਕਾਸ਼। ਯਥਾ—*'ਉਰਧ ਤਾਪ ਲੈ ਗੈਨ' (੬੭੪)*। ਦੇਖੋ, 'ਗੈਣ'

**ਗੋਨ** [*ਸੰ: । ਸੰਸਕ੍ਰਿਤ, ਗੋਣੀ । ਪੰਜਾਬੀ, ਗੂਣ । ਹਿੰਦੀ, ਗੋਨ*] ਛੱਟ, ਗੂਣ, ਤੱਪੜ ਦਾ ਥੈਲਾ, ਜਿਸ ਵਿਚ ਮਾਲ ਭਰਦੇ ਹਨ। ਯਥਾ—*'ਗਿਆਨ ਗੋਨਿ ਭਰਿ ਡਾਰੀ' (੧੧੨੩), ਤਥਾ—'ਘਾਟੀ ਚੜਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ' (੩੩੩)*, ਸੰਸਾਰ ਘਾਟੀ ਚੜ੍ਹਦਿਆਂ ਇਕ (ਸਾਡਾ ਮਨ ਰੂਪੀ) ਬੈਲ ਥੱਕ ਗਿਆ (ਤ੍ਰਿਸ਼ਨਾ ਰੂਪ) ਗੁਣ ਛੱਡ ਕੇ ਚਲਿਆ ਗਿਆ, ਭਾਵ ਤ੍ਰਿਸ਼ਨਾ ਦਾ ਤਿਆਗ ਕਰਕੇ ਜਨਮ-ਮਰਨ ਤੋਂ ਰਹਿਤ ਹੋਏ।

**ਗੰਨਾ** [*ਸੰ: । ਪੰਜਾਬੀ, ਗੰਨਾ । ਸੰਸਕ੍ਰਿਤ, ਕਾਣ੍ਡ*]

੧. ਕਮਾਦ। ਯਥਾ—*'ਤੋਇਅਹੁ ਤ੍ਰਿਭਵਣੁ ਗੰਨਾ' (੧੨੯੦)*।

੨. [*ਕ੍ਰਿ:*] ਗਿਣੀਦਾ ਹੈ।

**ਗਨੀਆ** [*ਕ੍ਰਿ: । ਸੰਸਕ੍ਰਿਤ, ਗਣ੍ । ਪੰਜਾਬੀ, ਗਿਣਨਾ । ਪੂਰਬੀ ਬੋਲੀ, ਗਨਨ*] ਗਿਣੀ ਜਾਂਦੀ ਹਾਂ। ਯਥਾ—*'ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ' (੪੦੦)*, ਜਿਸ ਦੇ ਨਾਮ ਕਰਕੇ ਬੁਧਿ ਉਜਲ ਹੋਈ, ਉਸ ਦੀ ਮੈਂ ਦਾਸੀ (ਗਨੀਆ) ਗਿਣੀ ਜਾਂਦੀ ਹਾਂ।

**ਗੁਨੀਆ** [*ਸੰਬੋ: । ਸੰਸਕ੍ਰਿਤ, ਗੁਣ ਤੋਂ । ਹਿੰਦੀ, ਗੁਨ + ਈਆਂ = ਗੁਣ ਵਾਲੇ*] ਹੇ ਗੁਣਵਾਨੋਂ! ਯਥਾ—*'ਸੁਨਹੁ ਰੇ ਗੁਨੀਆ' (੩੨੫)*।

**ਗੁਨੀਐ** [*ਕ੍ਰਿ: । ਸੰਸਕ੍ਰਿਤ, ਗੁਣ੍ = ਗਿਣਨਾ, ਪੜਤਾਲਣਾ*] ਵਿਚਾਰੀਐ। ਯਥਾ—*'ਪੜੀਐ ਗੁਨੀਐ ਨਾਮੁ ਸਭੁ' (੬੭੩)*।

**ਗੁਨਾਉ** [*ਸੰ: । ਸੰਸਕ੍ਰਿਤ, ਗੁਣ ਦਾ ਪੰਜਾਬੀ, ਗੁਣ + ਆਉ = ਆਇਆ ਹੈ*] ਗੁਣ ਹੈ। ਯਥਾ—*'ਬ੍ਰਹਮ ਗਿਆਨੀ ਕਾ ਇਹੈ ਗੁਨਾਉ'। (੨੭੨)*

**ਗੁਨਹ/ਗੁਨਹਾ/ਗੁਨਹੀ** [*ਸੰ: । ਫ਼ਾਰਸੀ, ਗੁਨਾਹ*] ਪਾਪ। ਦੇਖੋ, 'ਔਗੁਣ'। ਯਥਾ—*'ਗੁਨਹ ਉਸ ਕੇ ਸਗਲ ਆਫੂ' (੭੨੪)*। ਦੇਖੋ, 'ਆਫੂ'

ਤਥਾ—*'ਗੁਨਹੀ ਭਰਿਆ ਮੈ ਫਿਰਾ' (੧੩੮੧)*।

**ਗਨਕਾ** [*ਸੰ: । ਸੰਸਕ੍ਰਿਤ, ਗਣਿਕਾ । + ਨੂਲ ਪ੍ਰਤੇ*] ਵੇਸਵਾ, ਕੰਜਰੀ। ਯਥਾ—*'ਜਿਹ ਸਿਮਰਤਿ ਗਨਕਾ ਸੀ ਉਧਰੀ ਤਾ ਕੋ ਜਸੁ ਉਰਿ ਧਾਰੋ' (੬੩੨)*।

**ਗੁਨਗ** [*ਗੁ: । ਸੰਸਕ੍ਰਿਤ, ਗੁਣ + ਗਜ*] ਗੁਣਾਂ ਦੇ ਜਾਣਨ ਵਾਲਾ। ਯਥਾ—*'ਧੁਨਿਤ ਲਲਿਤ ਗੁਨਗ੍ ਅਨਿਕ ਭਾਂਤਿ ਬਹੁ ਬਿਧਿ ਰੂਪ ਦਿਖਾਵਨੀ ਨੀਕੀ' (੧੨੭੨)*।

**ਗੁਨਣਾ** [*ਕ੍ਰਿ: । ਦੇਖੋ, 'ਗੁਨੀਐ'*] ਵਿਚਰਨਾ। ਯਥਾ—*'ਨਾਨਕ ਪੜਣਾ ਗੁਨਣਾ ਇਕ ਨਾਉ ਹੈ' (੧੨੪੬)*।

**ਗੁਨਿਤ** [*ਕ੍ਰਿ: । ਸੰਸਕ੍ਰਿਤ, ਗੁਣਿਤ*] ਵਿਚਾਰਦੇ ਹਨ। ਦੇਖੋ, ਅਗਲਾ ਪਦ।

**ਗੁਨਿਤ ਧੁਨਿਤ** [*ਕ੍ਰਿ: । ਸੰਸਕ੍ਰਿਤ, ਗੁਣਿਤ = ਵਿਚਰਨਾ । ਧੁਨਿਤ = ਸ਼ਬਦ ਕਰਨਾ*] ੧. ਰਾਗ ਗਾਇਨ ਵੇਲੇ ਸੁਰਾਂ ਦੇ ਮੇਲ ਨੂੰ ਇਸ ਤਰ੍ਹਾਂ ਵਿਚਾਰ ਕੇ ਗਾਉਣਾ ਕਿ ਧੂਨੀ ਯਾ ਰਾਗ ਜੇ ਗਾਣਾ ਹੈ, ਡਾਢਾ ਲਲਿਤ (ਸੁੰਦਰ) ਗਾਵਿਆਂ ਜਾਵੇ। ਯਥਾ—*'ਅਨਿਕ ਗੁਨਿਤ ਧੁਨਿਤ ਲਲਿਤ ਅਨਿਕ ਧਾਰ ਮੁਨੀ' (੧੧੫੩)*।

੨. ਵਿਚਾਰ ਕਰਦੇ ਹਨ ਅਰ ਧੂਨੀ ਕਰਦੇ (ਗਾਉਂਦੇ) ਹਨ।

**ਗਨਿ ਮਿਨਿ** [*ਕ੍ਰਿ: । ਸੰਸਕ੍ਰਿਤ, ਗਣ = ਗਿਣਨਾ । ਪੰਜਾਬੀ, ਮਿਨਿ = ਮਿਣਨਾ*] ਗਿਣ ਮਿਣ ਕੇ, ਭਾਵ ਵਿਚਾਰ ਕੇ। ਯਥਾ—*'ਗਨਿ ਮਿਨਿ ਦੇਖਹੁ ਮਨੈ ਮਾਹਿ' (੨੫੪)*।

**ਗਨੀਵ** [*ਸੰ: । ਅਰਬੀ, ਗ਼ਨੀ*]

੧. ਧਨੀ, ਰੱਜਿਆ ਧਨੀ ਜਿਸ ਨੂੰ ਪਰਵਾਹ ਨਹੀਂ। ਯਥਾ—*'ਸਦੀਵ ਗਨੀਵ ਸੁਹਾਵਨੇ' (੨੫੩)*, ਨਾਮ ਧਨ ਦੇ ਸੰਤ ਧਨੀ ਹਨ।

੨. [*ਸੰ: । ਅਰਬੀ, ਗ਼ਨੀਮਤ*[੧] *= ਲੁੱਟ । ਫ਼ਾਰਸੀ ਵਾਲੇ ਗ਼ਨੀਮਤ ਨੂੰ ਐਸੀ ਸ਼ੈ ਦੇ ਅਰਥਾਂ ਵਿਚ ਵਰਤਦੇ ਹਨ ਕਿ ਜੋ ਬਿਨਾਂ ਰੰਜ ਮੁਸ਼ੱਕਤ ਮਿਹਨਤ ਦੇ ਮਿਲੇ । ਗ਼ਨੀਮਤ ਤੋਂ ਗਨੀਵ*] ਮੁਫ਼ਤ, ਸੌਂਦੀ, ਜੋ ਬਿਨਾਂ ਮਿਹਨਤ ਪ੍ਰਾਪਤ ਹੋਵੇ।

੩. ਪੰਜਾਬੀ ਲੋਕ ਗ਼ਨੀਮਤ ਪਦ ਕੀਮਤੀ ਤੇ ਦੁਰਲਭ ਦੇ ਅਰਥਾਂ ਵਿਚ ਬੋਲਦੇ ਹਨ, ਜਿਹਾ ਕੁ—ਆਪ ਦਾ ਦਮ ਗ਼ਨੀਮਤ ਹੈ। ਸੋ ਇਸ ਤੋਂ ਗੁਰਬਾਣੀ ਅਚਰਜ ਅਰਥ ਬੀ ਕਰ ਲੈਂਦੇ ਹਨ। ਯਥਾ—*'ਗਨੀਵ ਤੇਰੀ ਸਿਫਤਿ ਸਚੇ ਪਾਤਿਸਾਹ' (੧੧੩੮)*, ਹੇ ਸਚੇ ਪਾਤਿਸ਼ਾਹ ਤੇਰੀ ਸਿਫ਼ਤ ਅਚਰਜ ਹੈ।

**ਗੋਪੀ** [*ਸੰ: । ਸੰਸਕ੍ਰਿਤ, ਗੋਪਿਨ, ਗੋਪੀ । ਧਾਤੂ ਗੁਪ੍ = ਰਖਣਾ ਕਰਨਾ*]

੧. ਸ੍ਰਿਸ਼ਟੀ। ਦੇਖੋ, 'ਗੋਆਲੀਆ'

੨. [*ਸੰਸਕ੍ਰਿਤ*] ਗੁਆਲਣਾ। ਵਿਸ਼ੇਸ਼ ਕਰਕੇ ਬਿੰਦ੍ਰਾਬਨ ਦੇ ਗੁਆਲਿਆਂ ਦੀਆਂ ਵਹੁਟੀਆਂ ਧੀਆਂ ਭੈਣਾਂ, ਜੋ ਕ੍ਰਿਸ਼ਨ ਜੀ ਦੀ ਕੁਮਾਰ ਅਵਸਥਾ ਵਿਚ ਉਨ੍ਹਾਂ ਨਾਲ ਖੇਲਿਆ ਕਰਦੀਆਂ ਸਨ, ਭਾਵ ਵਿਚ ਇਸਤ੍ਰੀਆਂ। ਯਥਾ—*'ਹਰਿ ਆਪੇ ਗੋਪੀ ਖੋਜੀ ਜੀਉ' (੧੭੪), ਤਥਾ—'ਗੋਪੀ ਜਨਾ'*, ਗੋਪੀ ਅਤੇ ਜਨ ਦੋਨੋਂ ਨੱਚਦੇ ਹਨ। ਅੱਗੇ ਲਿਖਣਾ ਹੈ—*'ਨਈਆ ਤੇ ਬੈਰੇ ਕੰਨਾ' (੬੯੩)*, ਨਿਯੰਤਾ ਤੋਂ ਬਾਝ ਕੋਈ ਬੀ ਨਹੀਂ ਨੱਚਦਾ।

੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਮਾਣ *'ਘੜੀਆ ਸਭੇ ਗੋਪੀਆ' (੪੬੫)* ਅਨੁਸਾਰ—ਘੜੀਆਂ, ਸਮੇਂ ਦਾ ਹਿੱਸਾ।

੪. [*ਸੰਪ੍ਰਦਾ*] [੨]ਇੰਦ੍ਰੀਆਂ। ਦੇਖੋ, 'ਗੋਪੀ ਚੰਦਨ', 'ਗੋਪੀ ਨੈ', 'ਗੋਪੀ ਨਾਥ'

**ਗੋਪੇ** [*ਕ੍ਰਿ: । ਸੰਸਕ੍ਰਿਤ, ਗੁਪ੍ = ਛਿਪਾਨਾ ਤੋਂ । ਪੰਜਾਬੀ ਕ੍ਰਿਯਾ ਹੈ ਗੋਪਨਾ, ਗੋਪਨਾਂ ਤੋਂ ਗੋਪੇ*] ਲੁਕਾਵੇ, ਛਿਪਾਵੇ। ਯਥਾ—*'ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ' (੩੦੪)*।

**ਗੋਪਿਆ** [*ਕ੍ਰਿ: । ਸੰਸਕ੍ਰਿਤ । ਦੇਖੋ, 'ਗੋਪੇ'*] ਛਿਪਾਯਾ, ਨਿੰਦਿਆ। ਯਥਾ—*'ਜਿਨਿ ਗੁਰੁ ਗੋਪਿਆ ਆਪਣਾ' (੩੦੮)*।

**ਗੋਪੀਆਂ** ਦੇਖੋ, 'ਗੋਪੀ'

ਯਥਾ—*'ਘੜੀਆ ਸਭੇ ਗੋਪੀਆ' (੪੬੫)*।

**ਗੁਪਸਿ** [*ਕ੍ਰਿ: । ਸੰਸਕ੍ਰਿਤ, ਗੁਮ੍ਫਨ ਤੇ ਗੁਮ੍ਫ*] ਗੁੰਦੀ ਹੈ।

---

੧. ਅਸਲ ਅਰਥ ਲੁੱਟ ਹੈ, ਬੋਲ-ਚਾਲ ਵਿਚ ਦੁਰਲਭ ਅਰਥ ਵਿਚ ਵਰਤਿਆ ਜਾਂਦਾ ਹੈ।

੨. ਗੀਤ ਗੋਬਿੰਦ ਦੇ ਟੀਕਾਕਾਰ 'ਆਰਨਲਡ' ਨੇ ਬੀ ਗੋਪੀਆਂ ਤੋਂ ਮੁਰਾਦ 'ਇੰਦ੍ਰੀਆਂ' ਲਈਆਂ ਹਨ।

**ਗੁਪਸਿ ਮਾਲ** [*ਕ੍ਰਿ: । ਦੇਖੋ, 'ਗੁਪਸਿ'। ਸੰਸਕ੍ਰਿਤ, ਮਾਲਾ*] ਮਾਲਾ ਗੁੰਦੀ ਹੈ। ਯਥਾ—*'ਕਾਇਆ ਕੁਮਲ ਫੁਲ ਗੁਣ ਨਾਨਕ ਗੁਪਸਿ ਮਾਲ' (੭੯੧)।*

**ਗੋਪੀ ਚੰਦਨ** [*ਸੰ: । ਸੰਸਕ੍ਰਿਤ*] ਦ੍ਵਾਰਕਾ ਦੇ ਨੇੜੇ ਗੋਪੀ ਤਲਾ ਦੀ ਪੀਲੀ ਮਿੱਟੀ ਜਿਸਨੂੰ ਬੈਰਾਗੀ ਸਾਧ ਮੱਥੇ ਉਤੇ ਲਾਉਂਦੇ ਹਨ। ਕਹਿੰਦੇ ਹਨ ਕਿ ਕ੍ਰਿਸ਼ਨ ਜੀ ਦੇ ਵਿਜੋਗ ਵਿਚ ਕਈਆਂ ਪ੍ਰੇਮੀਆਂ ਨੇ ਇਸ ਤਲਾ ਦੇ ਕਿਨਾਰੇ ਆਪਣੇ ਪ੍ਰਾਣ ਤਿਆਗੇ ਸਨ। ਯਥਾ—*'ਕਿਨਹੀ ਤਿਲਕੁ ਗੋਪੀ ਚੰਦਨ ਲਾਇਆ' (੯੧੩)।*

**ਗੋਪੀ ਜਨਾ** ਦੇਖੋ, 'ਗੋਪੀ'

**ਗੁਪਤਾ** [*ਗੁ: । ਸੰਸਕ੍ਰਿਤ, ਗੁਪ੍ਤਿ*] ਲੁਕਿਆ, ਛੁਪਿਆ। ਯਥਾ—*'ਕਵਨੁ ਸੁ ਗੁਪਤਾ' (੯੩੯)।*

**ਗੁਪਤੀ** [*ਕ੍ਰਿ: ਵਿ: । ਸੰਸਕ੍ਰਿਤ, ਗੁਪ੍ਤਿ*] ਲੁਕਾਉ, ਪੜਦੇ ਵਿਚ, ਲੁਕ ਕੇ। ਦੇਖੋ, 'ਵਟਕਾ'

ਯਥਾ—*'ਗੁਪਤੀ ਬਾਣੀ ਪਰਗਟੁ ਹੋਇ' (੯੪੪)*, ਲੁਕੀ ਹੋਈ ਬਾਣੀ ਨਾਲ ਪਰਮਾਤਮਾ ਸਾਖਯਾਤ ਹੁੰਦਾ ਹੈ, ਮੁਰਾਦ ਗੁਪਤੀ ਬਾਣੀ ਤੋਂ ਬ੍ਰਹਮ ਵਿਦਯਾ ਦੀ ਹੈ ਜੋ ਗੁਰੂ ਮੁਖ ਤੋਂ ਚਲੀ ਰਹਿੰਦੀ ਹੈ।

**ਗੋਪੀ ਨੈ** [*ਸੰ: । ਸੰਸਕ੍ਰਿਤ, ਗੋਪੀ। ਪੰਜਾਬ, ਨੈ=ਨਦੀ*] ਗੋਪੀਆਂ ਤੇ ਜਮਨਾ ਨਦੀ। ਦੇਖੋ, 'ਗੋਆਲੀਆ'

**ਗੋਪੀ ਨਾਥ** [*ਸੰ: । ਸੰਸਕ੍ਰਿਤ*] ੧. ਗੋਪੀਆਂ ਦਾ ਪਤੀ ਕ੍ਰਿਸ਼ਨ। ੨. ਇੰਦ੍ਰੀਆਂ ਦਾ ਪਤੀ ਪਰਮਾਤਮਾ। ਯਥਾ—*'ਗੋਪੀ ਨਾਥੁ ਸਗਲ ਹੈ ਸਾਥੇ' (੧੦੮੨)।*

**ਗੋਪਾਲ** [*ਸੰ: । ਸੰਸ਼ਕ੍ਰਿਤ, ਗੋ=ਪ੍ਰਿਥ੍ਵੀ, ਪਾਲ=ਪਾਲਨਹਾਰ*] ਈਸ਼੍ਵਰ ਦਾ ਕ੍ਰਿਤਮ ਨਾਮ ਹੈ, ਪ੍ਰਿਥਵੀ ਦਾ ਪਾਲਕ। ਯਥਾ—*'ਜਗੰਨਾਥੁ ਗੋਪਾਲੁ ਮੁਖਿ ਭਣੀ' (੧੦੮੨)।*

**ਗੁਪਲਾਕ** [*ਸੰ: । ਪਦਾਂਤ ਛੰਦ ਕ੍ਰਮ ਵਾਸਤੇ ਗੋਪਾਲ ਨੂੰ ਗੁਪਲਾਕ ਲਿਖਿਆ ਹੈ ਯਾ ਸੰਸਕ੍ਰਿਤ ਪਦ ਗੁਪਿਲ (=ਰਾਜਾ) ਦਾ ਗੁਪਾਲਕ ਬਣਿਆ ਹੈ*]

੧. ਗੁਪਾਲ, ਪਰਮੇਸ਼੍ਵਰ, ਪ੍ਰਿਥਵੀ ਦਾ ਪਾਲਕ। ਯਥਾ—*'ਘਟਿ ਘਟਿ ਰਾਮੁ ਰਵਿਓ ਗੁਪਲਾਕ' (੧੨੯੫)।*

੨. [*ਗੁਪ=ਛਿਪਣਾ*] ਗੁਪਤ। ਯਥਾ—*'ਘਟਿ ਘਟਿ ਰਾਮੁ ਰਵਿਓ ਗੁਪਲਾਕ' (੧੨੯੫)*, ਘਟ ਘਟ ਵਿਖੇ ਰਾਮ ਗੁਪਤ ਵਰਤ ਰਿਹਾ ਹੈ।

**ਗੁਫਾ** [*ਸੰ: । ਸੰਸਕ੍ਰਿਤ, ਗੁਹਾ। ਪ੍ਰਾਕ੍ਰਿਤ, ਗੁਹਾ। ਪੰਜਾਬੀ, ਗੁਜਰਾਤੀ, ਹਿੰਦੀ, ਗੁਫਾ*] ਉਹ ਡੂੰਗਾ ਤੇ ਹਨੇਰਾ ਥਾਉਂ ਜੋ ਪਹਾੜ ਵਿਚ ਦੂਰ ਤਕ ਅੰਦਰ ਚਲਾ ਗਿਆ ਹੋਵੇ ਯਾ ਜ਼ਿਮੀਂ ਹੇਠ ਪੁਟਿਆ ਟੋਯਾ, ਜੋ ਕੁਟੀਆ ਦੀ ਸ਼ਕਲ ਦਾ ਹੋਵੇ। ਗੁਫਾ ਅਕਸਰ ਸਾਧੂ ਲੋਕ ਏਕਾਂਤ ਵਾਸਤੇ ਬਨਾਯਾ ਤੇ ਲੱਭਿਆ ਕਰਦੇ ਹਨ। ਕੰਦਰਾ; ਭਾਵ ਵਿਚ ਹਿਰਦੇ ਰੂਪੀ ਗੁਫਾ। ਯਥਾ—*'ਇਸੁ ਗੁਫਾ ਮਹਿ ਅਖੁਟ ਭੰਡਾਰਾ' (੧੨੪)*, ਭਾਵ ਇਹ ਕਿ ਰਿਦੇ ਗੁਫਾ ਵਿਖੇ ਹੀ ਅਟੋਟ ਭੰਡਾਰਾ ਹੈ। ਕੋਈ ਪੁਛੇ ਕੀ ? ਅਗੇ ਲਿਖਿਆ ਹੈ : *'ਹਰਿ ਅਲਖ ਅਪਾਰਾ' (੧੨੪)।*

**ਗੁੰਫ** [*ਕ੍ਰਿ: । ਸੰਸਕ੍ਰਿਤ, ਗੁਮ੍ਫ=ਗੁੰਦਨਾ, ਪਰੋਣਾ*] ੧. ਗੁੰਦਨਾ। ੨. ਰਚਨਾ; ਗੀਤ, ਛੰਦ ਆਦਿਕ ਦਾ ਰਚਨਾ। ਯਥਾ—*'ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ' (੧੩੬੦)*, ਗਾਥਾ (ਛੰਦ ਬੰਦ) ਦਾ ਗੁੰਥਨ ਕਰਨਾ (ਰਚਨਾ) ਅਰ ਕਥਾ ਆਦਿ ਦਾ {ਮਥੰ} ਵਯਾਖ੍ਯਾ ਕਰਨੀ, ਤਦ ਹੀ ਤੇ ਫਲ ਹੈ ਜੇਕਰ ਮਾਨ ਮਰਦਨ ਕੀਤਾ ਜਾਵੇ ਨਹੀਂ ਤਾਂ ਕਿਸੇ ਕੰਮ ਨਹੀਂ ਹਨ।

**ਗੁੰਫਿਆ** [*ਕ੍ਰਿ: । ਸੰਸਕ੍ਰਿਤ, ਗੁਮ੍ਫ*] ਗੁੰਥਨ ਕੀਤਾ, ਗੁੰਦਿਆ, ਪਰੋਇਆ, ਰਚਿਆ, ਕਥਿਆ।

**ਗੁਫਤਮ** [*ਕ੍ਰਿ: । ਫ਼ਾਰਸੀ, ਗੁਫ਼ਤਮ*] ਕਹੀ ਹੈ ਮੈਨੇ, ਮੈਂ ਆਖੀ ਹੈ। ਯਥਾ—*'ਯਕ ਅਰਜ ਗੁਫਤਮ ਪੇਸਿ ਤੋ' (੭੨੧)।*

**ਗਾਫਲ** [*ਗੁ: । ਅਰਬੀ, ਗ਼ਾਫ਼ਿਲ*] ਬੇਖ਼ਬਰ। ਯਥਾ—*'ਕਹਾ ਗਾਫਲ ਸੋਇਆ' (੭੨੬)।*

**ਗਬੁ** [*ਸੰ: । ਸੰਸਕ੍ਰਿਤ, ਗਰਵ। ਪ੍ਰਾਕ੍ਰਿਤ, ਗਵੁ*] ਹੰਕਾਰ। ਯਥਾ—*'ਏਤਾ ਗਬੁ ਅਕਾਸਿ ਨ ਮਾਵਤ' (੧੩੮੮)।*

**ਗੈਬ** [*ਗੁ: । ਅਰਬੀ, ਗ਼ੈਬ*] ਛਿਪਿਆ ਹੋਇਆ, ਗੁਪਤ।

**ਗੋਬਿੰਦ**[1] [*ਸੰ: । ਸੰਸਕ੍ਰਿਤ, ਗੋ=ਬਾਣੀ ਵਿਸ਼ੇਸ਼ ਕਰਕੇ ਦੇਵ ਬਾਣੀ। ਬਿੰਦ=ਜੋ ਜਾਣਦਾ ਹੈ। ਅਥਵਾ ਗੋ=ਬੈਕੁੰਠ। ਵਿਦ=ਪ੍ਰਾਪਤ ਕਰਨਾ। ਗੋ=ਪ੍ਰਿਥਵੀ। ਬਿੰਦ=ਜੋ ਰਖ੍ਯਾ ਕਰੇ*] ਵਾਹਿਗੁਰੂ, ਪਰਮਾਤਮਾ, ਪਰਮੇਸ਼ਰ। ਯਥਾ—*'ਗੋਬਿੰਦ ਗੋਬਿੰਦ ਗੋਬਿੰਦ ਮਈ'। (੮੨੨)*

**ਗੋਬਿੰਦ ਪੁਰੀ** [*ਸੰ: । ਸੰਸਕ੍ਰਿਤ*] ਗੋਬਿੰਦ ਦੀ ਪੁਰੀ, ਵੈਕੁੰਠ ਅਸਥਾਨ। ਯਥਾ—*'ਗੋਬਿੰਦ ਵਾਲੁ ਗੋਬਿੰਦ ਪੁਰੀ ਸਮ' (੧੪੦੦)।*

**ਗੋਬਿੰਦ ਲੋਕ** [*ਸੰ: । ਸੰਸਕ੍ਰਿਤ, ਗੋਬਿੰਦ=ਪਰਮੇਸਰ, ਲੋਕ=ਮਾਨੁਖ ਜਾਤੀ*] ਗੋਬਿੰਦ ਦੇ ਲੋਕ, ਭਗਤ ਜਨ। ਯਥਾ—*'ਗੋਬਿੰਦ ਲੋਕ ਨਹੀ ਜਨਮਿ ਮਰਹਿ' (੨੧੧)।*

**ਗੋਬਿੰਦ ਵਾਲੁ** [*ਸੰ: । ਸੰਸਕ੍ਰਿਤ। ਦੇਖੋ, 'ਗੋਬਿੰਦ'। ਪੰਜਾਬੀ, ਵਾਲ=ਵਾਲਾ ਦਾ ਸੰਖੇਪ*] ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਵਸਾਇਆ ਨਗਰ, ਬਿਆਸਾ ਦੇ ਕੰਢੇ, ਪ੍ਰਿਥਵੀ ਦੇ ਪ੍ਰਕਾਸ਼ਕ ਵਾਹਿਗੁਰੂ ਦੇ ਨਾਮ ਪੁਰ। ਇਥੇ ਸ੍ਰੀ ਗੁਰੂ ਜੀ ਦੀ ਬਣਾਈ ਇਕ ਬੜੀ ਵੱਡੀ ਬਾਵਲੀ, ਜਿਸ ਦੀਆਂ ੮੪ ਪੌੜੀਆਂ ਹਨ ਤੇ ਛੱਤੀ ਹੋਈ ਹੈ, ਵਿਦਮਾਨ ਹੈ ਤੇ ਗੁਰਦੁਆਰਾ ਤੇ ਯਾਤ੍ਰਾ ਅਸਥਾਨ ਹੈ। ਯਥਾ—*'ਗੋਬਿੰਦ ਵਾਲੁ ਗੋਬਿੰਦ ਪੁਰੀ ਸਮ' (੧੪੦੦)।*

**ਗੈਬਾਨ** [*ਗੁ: । ਅਰਬੀ, ਗ਼ੈਬ=ਗੁਪਤ। ਆਨ, ਬਹੁ-ਬਚਨ ਦੇ ਪ੍ਰਤੇ। ਗੁਪਤ ਰਹਿਣ ਵਾਲੇ, ਭਾਵ*] ੧. ਭੂਤਨੇ। ਯਥਾ—*'ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ' (੭੨੩)*, ਭੂਤ ਪਸ਼ੂ ਹਰਾਮ ਮੁਰਦਾਰ ਖਾਣ ਵਾਲਾ ਹੋ ਰਿਹਾ ਹੈ।

੨. [*ਗੁ: । ਅਰਬੀ*] ਗੁਪਤ, ਲੁਕ ਕੇ। ਯਥਾ—*'ਬਦ ਫੈਲੀ ਗੈਬਾਨਾ ਖਸਮੁ ਨ ਜਾਣਈ' (੧੪੨)*, ਲੁਕ ਕੇ ਬੁਰੇ ਕੰਮ ਕਰਦੇ ਹਨ, (ਪਰ) ਮਾਲਕ ਨੂੰ ਨਹੀਂ ਜਾਣਦੇ।

**ਗੁਬਾਰ/ਗੁਬਾਰੀ** [*ਸੰ: । ਅਰਬੀ, ਗ਼ੁਬਾਰ=ਮਿੱਟੀ ਰਲੀ ਹਵਾ ਦਾ ਅੰਧੇਰਾ*] ਅੰਧੇਰਾ। ਦੇਖੋ, 'ਗਰਬ'

**ਗੁਬਾਰਾ** [*ਸੰ: । ਅਰਬੀ, ਗ਼ੁਬਾਰ=ਐਸਾ ਹਨੇਰਾ ਜੋ ਘੱਟੇ ਭਰੀ ਹਨੇਰੀ ਵੇਲੇ ਪੈਂਦਾ ਹੈ*] ਧੁੰਧੂਕਾਰਾ, ਹਨੇਰਾ। ਯਥਾ—*'ਜੁਗ ਛਤੀਹ ਕੀਓ ਗੁਬਾਰਾ' (੧੦੬੧)*, ਭਾਵ ਕਈ ਯੁਗ ਤੀਕ ਧੁੰਧੂਕਾਰ ਹੀ ਰਿਹਾ ਸੀ।

**ਗੋਬਰਿ** [*ਸੰ: । ਸੰਸਕ੍ਰਿਤ, ਗੋਮਯ। ਹਿੰਦੀ, ਗੋਬਰ*] ਗਊ ਦਾ ਗੋਹਾ।

---

੧. ਹਿੰਦੂ ਮਤ ਵਿਚ ਸ੍ਰੀ ਕ੍ਰਿਸ਼ਨ ਜੀ ਦੇ ਨਾਵਾਂ ਵਿਚੋਂ ਇਕ ਨਾਮ ਗੋਬਿੰਦ ਬੀ ਹੈ।

ਯਥਾ—*'ਗੋਬਰਿ ਤਰਣੁ ਨ ਜਾਈ' (੪੭੧)*, ਗੋਹੇ ਕਰਕੇ ਤਰਿਆ ਨਹੀਂ ਜਾਵੇਗਾ।

**ਗਭਰੂ** [*ਸੰ: । ਪੰਜਾਬੀ, ਗਭੇ*[1]*, ਗਭਲਾ, ਗਭਰਾ=ਵਿਚਕਾਰਲਾ*] ਬਾਲ ਜੁਆਨੀ ਤੇ ਬ੍ਰਿਧਾਪਨ ਤਿੰਨਾਂ ਉਮਰਾਂ ਵਿਚੋਂ ਵਿਚਕਾਰਲੀ ਉਮਰ ਦਾ। ਵਿਚਕਾਰਲੀ ਉਮਰ ਜੁਆਨੀ ਹੈ, ਸੋ ਗੱਭਰੂ ਜੁਆਨ ਨੂੰ ਆਖਦੇ ਹਨ। ਗੱਭਰੂ ਦੇ ਰੂਪਾਂਤ੍ਰ ਐਤਨੇ ਹਨ—ਗਭਰੂ, ਗਭਰੇਟਾ, ਗਭਰੋਟ, ਗਭਰੋਟਾ, ਗਭਰੇਡ, ਗਭਰੂਟ। ਯਥਾ—*'ਕਿਆ ਗਭਰੂ ਕਿਆ ਬਿਰਧਿ ਹੈ' (੬੪੯)*।

**ਗੰਭੀਰ** [*ਗੁ: । ਸੰਸਕ੍ਰਿਤ*] ਡੂੰਘਾ। ਡੂੰਘੇ ਪਾਣੀ ਚਲਦੇ ਨਹੀਂ ਦਿਸਦੇ, ਇਸ ਕਰਕੇ ਗੰਭੀਰ ਦਾ ਅਰਥ ਅਡੋਲ ਤੇ ਅਹਿੱਲੇ ਬਣੇ ਹਨ। ਅਗਾਧ, ਨਿਰਹਲੁ। ਯਥਾ—*'ਗਹਿਰ ਗੰਭੀਰੁ ਗਹੀਰੁ ਸੁਜਾਨਾ'। (੨੮੩)*

**ਗਮ** [*ਕ੍ਰਿ: । ਸੰਸਕ੍ਰਿਤ, ਗਮ੍(=ਜਾਣਾ*]

੧. ਪਹੁੰਚ, ਅੱਪੜ, ਗੰਮਤਾ। ਯਥਾ—*'ਗੁਰ ਗਮ ਗਿਆਨ ਬਤਾਵੈ ਭੇਦ' (੩੪੩)*।

੨. [*ਸੰ: । ਫ਼ਾਰਸੀ, ਗ਼ਮ*] ਰੰਜ, ਚਿੰਤਾ। ਯਥਾ—*'ਸਾਸਨਾ ਤੇ ਬਾਲਕੁ ਗਮੁ ਨ ਕਰੈ' (੧੧੩੩)*।

**ਗਾਮ** [*ਕ੍ਰਿ: । ਸੰਸਕ੍ਰਿਤ, ਗਾਯਨ । ਹਿੰਦੀ, ਗਾਨ । ਪੁ: ਪੰਜਾਬੀ, ਗਾਮ*] ਗਾਵਣਾ। ਯਥਾ—*'ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ' (੭੧੩)*, ਤਥਾ—*'ਕਾਮ ਧੇਨ ਹਰਿ ਹਰਿ ਗੁਣ ਗਾਮ' (੨੬੫)*।

**ਗਾਮੀ** [*ਸੰ: । ਸੰਸਕ੍ਰਿਤ*] ਗਮਨ ਕਰਨ ਵਾਲਾ, ਭੋਗਣ ਵਾਲਾ। ਯਥਾ—*'ਸਹਸ ਭਗ ਗਾਮੀ' (੭੧੦)*, ਤਥਾ—*'ਸੁਖਹਗਾਮੀ' (੭੯)*, ਅਨੰਦ ਵਿਚ ਰਹਿਣ ਵਾਲਾ।

**ਗੋਮਤੀ**[2] [*ਸੰ: । ਸੰਸਕ੍ਰਿਤ*] ਇਕ ਨਦੀ ਹੈ, ਜੇਹੜੀ ਗੰਗਾ ਵਿਚ ਮਿਲਦੀ ਹੈ। ਯਥਾ—*'ਹਜ ਹਮਾਰੀ ਗੋਮਤੀ ਤੀਰ' (੪੭੮)*, ਗੋਮਤੀ ਨਦੀ ਦਾ ਕਿਨਾਰਾ ਹੀ ਸਾਡਾ ਹੱਜ ਹੈ (ਜਿਥੇ ਸਾਡਾ ਗੁਰੂ ਰਹਿੰਦਾ ਹੈ) ਪੀਲੇ ਕਪੜੇ ਪਹਿਨਣ ਵਾਲਾ (ਰਾਮਾਨੰਦ)।

**ਗੰਮਤਿ** [*ਸੰ: । ਹਿੰਦੀ*] ਪ੍ਰਾਪਤੀ। ਯਥਾ—*'ਗਿਆਨ ਗੁਰ ਗੰਮਿਤ' (੩੩੯)*, ਗੁਰਾਂ ਦੇ ਗਿਆਨ ਦੁਆਰਾ ਸ੍ਰੂਪ ਦੀ ਪ੍ਰਾਪਤੀ ਹੁੰਦੀ ਹੈ।

**ਗਾਮਨੀ** [*ਕ੍ਰਿ: । ਸੰਸਕ੍ਰਿਤ, ਗਾਮਿਨ ਤੇ ਗਾਮਿਨੀ*] ਚੱਲਣ ਵਾਲੀ। ਯਥਾ—*'ਨਹਿ ਸੰਗਿ ਗਾਮਨੀ' (੯੦੧)*, (ਮਾਇਆ) ਨਾਲ ਚਲਣ ਵਾਲੀ ਨਹੀਂ ਹੈ।

**ਗੁਮਾਨ** [*ਸੰ: । ਅਰਬੀ*] ਅਹੰਕਾਰ। ਯਥਾ—*'ਕਿਆ ਥੋੜੜੀ ਬਾਤ ਗੁਮਾਨੁ' (੫੦)*।

**ਗੁਮਾਨੀ** [*ਸੰ: । ਫ਼ਾਰਸੀ, ਗੁਮਾਨ=ਸ਼ਕ, ਜ਼ਨ, ਵਹਮ*] ਅਹੰਕਾਰ[3] ਨੂੰ, ਗੁਮਾਨ ਨੂੰ। ਯਥਾ—*'ਤਿਆਗਹੁ ਮਨਹੁ ਗੁਮਾਨੀ' (੨੧੬)*।

**ਗਮਰ** [*ਸੰ: । ਫ਼ਾਰਸੀ, ਗਬਰ=ਤਾਕਤਵਰ*] ਪ੍ਰਤਾਪ। ਯਥਾ—*'ਜਾਕੈ ਕਾਮਿ ਤੇਰਾ ਵਡ ਗਮਰੁ' (੨੩੮)*।

**ਗਯੰਦ** [*ਸੰ: । ਸੰਸਕ੍ਰਿਤ, ਗਯੰਦ । ਪ੍ਰਾਕ੍ਰਿਤ, ਗੋਇੰਦ*] ੧. ਵੱਡਾ ਹਾਥੀ, ਗਜੇਂਦ੍ਰ। ੨. ਇਕ ਕਵੀ ਦਾ ਨਾਮ ਜਿਸਦੀ ਰਚਨਾ ਭਟਾਂ ਦੇ ਸ੍ਵੈਯਾਂ ਵਿਚ ਹੈ। ਯਥਾ—*'ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ' (੧੪੦੩)*।

**ਗਰੀ** [*ਸੰ: । ਦੇਸ਼ ਭਾਸ਼ਾ*] ੧. ਨਲਿਯੇਰ ਦੀ ਗਿਰੀ। ਯਥਾ—*'ਗਰੀ ਛੁਹਾਰੇ ਖਾਂਦੀਆ' (੪੧੭)*।

੨. [*ਗੁ:*] ਗਲੀ ਹੋਈ। ਯਥਾ—*'ਕਾਹੂ ਗਰੀ ਗੋਦਰੀ ਨਾਹੀ' (੪੭੯)*।

**ਗਰੂ** [*ਗੁ: । ਸੰਸਕ੍ਰਿਤ, ਗੁਰੁ । ਗੁਰੁ ਦਾ ਹੀ ਹਿੰਦੀ ਵਿਚ 'ਗੁਰੂ ਗਰੂਅ' ਰੂਪਾਂਤ੍ਰ ਹੈਨ*] ਵੱਡਾ ਭਾਰੀ। ਯਥਾ—*'ਗੁਰੁ ਮੁਖੁ ਦੇਖਿ ਗਰੂ ਸੁਖੁ ਪਾਯਉ' (੧੪੦੦)*।

**ਗਾਰ** [*ਸੰ: । ਹਿੰਦੀ, ਗਾਂਠ ਦਾ ਗਾਰ*]

੧. ਗੰਢ। ਯਥਾ—*'ਕੋਊ ਬਿਖਮ ਗਾਰ ਤੋਰੈ' (੪੦੮)*, ਕੋਈ ਕਰੜੀ ਗੰਢ (ਚਿਦ ਜੜ ਗ੍ਰੰਥੀ) ਨੂੰ ਤੋੜ ਦੇਵੇ।

੨. [*ਅਰਬੀ । ਗ਼ਾਰ*] ਗੜ੍ਹਾ, ਟੋਆ।

੩. ਗਾਲੀ। ਦੇਖੋ, 'ਗਾਰਿ'

**ਗਾਰਾ** [*ਸੰ: । ਦੇਖੋ, 'ਗਾਰਿ'*] ੧. ਗਾਲਾਂ। ਯਥਾ—*'ਮੁਖ ਤੇ ਸੁਨਿ ਕਰਿ ਗਾਰਾ' (੯੯੯)*।

੨. ਚਿਕੜ। ਯਥਾ—*'ਰਕਤ ਬੂੰਦ ਕਾ ਗਾਰਾ' (੬੫੯)*।

**ਗਾਰਿ** [*ਸੰ: । ਸੰਸਕ੍ਰਿਤ, ਗਾਲਿ । ਪੰਜਾਬੀ, ਗਾਲ, ਗਾਲੀ । ਹਿੰਦੀ, ਗਾਰ, ਗਾਰੀ*] ਗਾਲੀ, ਖੋਟਾ ਬਚਨ। ਯਥਾ—*'ਇਕੁ ਰਾਮੁ ਨ ਛੋਡਉ ਗੁਰਹਿ ਗਾਰਿ' (੧੧੯੪)*, ਗੁਰੂ ਨੂੰ ਗਾਲੀ ਆਉਂਦੀ ਹੈ, ਮੈਂ ਤਾਂ ਤੇ ਰਾਮ ਨਹੀਂ ਛਡਾਂਗਾ।

**ਗਾਰੀ** [*ਸੰ: । ਦੇਖੋ, 'ਗਾਰਿ'*] ਗਾਲੀ। ਯਥਾ—*'ਤਿਸਕੈ ਕੁਲਿ ਲਾਗੀ ਗਾਰੀ' (੧੨੬੩)*।

**ਗਿਰ** [*ਸੰ: । ਸੰਸਕ੍ਰਿਤ, ਗਿਰਿ*] ੧. ਪਹਾੜ, ਪਰਬਤ। ਯਥਾ—*'ਘਟੰਤ ਬਸੁਧਾ ਗਿਰਿ ਤਰ ਸਿਖੰਡੰ' (੧੩੫੪)*, ਪ੍ਰਿਥਵੀ, ਪਹਾੜ, ਬ੍ਰਿਛ ਤੇ ਦੇਸ਼ ਘਟ ਜਾਂਦੇ ਹਨ।

੨. [*ਕ੍ਰਿ:*] ਡਿਗਣਾ।

**ਗਿਰੀ** [*ਸੰ: । ਸੰਸਕ੍ਰਿਤ, ਗਿਰਿ*] ਪਹਾੜ। ਯਥਾ—*'ਕਈ ਕੋਟਿ ਗਿਰੀ ਮੇਰ ਸੁਵਰਨ ਥੀਵੇ' (੨੭੬)*।

**ਗੀਰ** [*ਅ: । ਫ਼ਾਰਸੀ*] ਫੜਨ ਵਾਲਾ। ਯਥਾ—*'ਕਸ ਨੇਸ ਦਸਤੰਗੀਰ'। (੭੨੧)*

**ਗੁਰ**[1]**/ਗੁਰਿ/ਗੁਰੁ/ਗੁਰੂ** [*ਸੰ: । ਸੰਸਕ੍ਰਿਤ, ਗੁਰੁ । ਧਾਤੂ, ਗ੍ਰੀ= ਸ਼ਬਦ ਕਰਨਾ । ਕੁ ਉਣਾਦਿ ਪ੍ਰਤੇ ਤੇ ਓਦਾ ਗ੍ਰੀ ਨੂੰ ਆਦੇਸ । ਗ੍ਰੀ= ਧਾਰਮਕ ਬਿਵਸਥਾ*] ੧. ਧਾਰਮਕ ਉਸਤਾਦ।

---

੧. ਸੰਸਕ੍ਰਿਤ ਤੇ ਪੁਰਾਤਨ ਪੰਜਾਬੀ ਵਿਚ ਗਭ ਦਾ ਅਰਥ ਗਰਭ ਤੇ ਗਰਭ ਅਸਥਾਨ ਹੈਸੀ।

੨. ਗੋਮਤੀ ਨਦੀ ਅਵਧ ਵਿਚ ਸ਼ਾਹਜਹਾਨਪੁਰ ਦੇ ਜ਼ਿਲੇ ਵਿਚ ਹੈ, ਲਖਨਊ ਇਸੇ ਦੇ ਕਿਨਾਰੇ ਹੈ।

੩. ਜਿਸ ਆਦਮੀ ਨੂੰ ਪਜਾਰੇ ਤੇ ਸ਼ੱਕ ਹੋ ਜਾਵੇ ਉਹ ਮਨਾਇਆਂ ਮੰਨੀਂਦਾ ਨਹੀਂ, ਤੇ ਮਨਾਉਣ ਵਾਲਾ ਸਮਝਦਾ ਹੈ ਕਿ ਇਹ ਹੰਕਾਰ ਕਰਦਾ ਹੈ, ਇਸ ਵਰਤਾਰੇ ਤੋਂ ਗੁਮਾਨ ਦਾ ਅਰਥ ਅਹੰਕਾਰ ਰੂਪ ਹੋ ਗਿਆ ਹੈ। ਅਕਸਰ ਤ੍ਰੀਮਤਾਂ ਗੀਤਾਂ ਵਿਚ 'ਗੁਮਾਨੀ ਢੋਲਾ' ਗਾਂਦੀਆਂ ਹਨ, ਜਿਸ ਤੋਂ ਹੁਣ ਮਤਲਬ—ਰੂਪ ਗਰਬਿਤ ਪ੍ਰੀਤਮ—ਹੁੰਦਾ ਹੈ।

੧. ਗੁਰੁ ਪਦ ਦੇ ਹੋਰ ਅਰਥ ਬੀ ਕੋਸ਼ਾਂ ਵਿਚ ਹਨ—੧. ਭਾਰੀ, ੨. ਦੀਰਘ ਮਾਤ੍ਰਾ ਵਾਲਾ ਅੱਖਰ, ੩. ਵਡਾ, ੪. ਮੁਸ਼ਕਲ, ੫. ਬ੍ਰਹਸਪਤੀ ਜਿਵੇਂ = ਗੁਰਵਾਰ ਵੀਰਵਾਰ, ੬. ਅੰਗ ੩, ੭. ਉਹ ਸੌਖਾ ਸਾਧਨ ਜਿਸ ਨਾਲ ਕੋਈ ਕੰਮ ਛੇਤੀ ਹੋ ਜਾਏ, ਜਿਸ ਤਰ੍ਹਾਂ ਗਣਿਤ ਵਿਦਯਾ ਦੇ ਗੁਰ।

੨. [*ਸੰਪ੍ਰਦਾ ਵਿਚ ਇਸ ਸਲੋਕ ਅਨੁਸਾਰ 'ਗਕਾਰਾਸ ਤ੍ਰੂ ਅੰਧਕਾਰਾ ਸਜਾਤ ਰਕਾਰਸ ਤਨ ਨਿਰੋਧਕ: ਅੰਧਕਾਰਾ ਵਿਨਾਸ਼ਤ੍ਰਾਤ ਗੁਰੁਰਿਤਜੰਭਿਧੀਯਤੇ' ਅਰਥ ਕਰਦੇ ਹਨ—ਗੁ =ਅੰਧੇਰਾ+ਰੂ= ਪ੍ਰਕਾਸ਼*] ਜੋ ਅੰਧੇਰੇ ਨੂੰ ਪ੍ਰਕਾਸ਼ੇ। ਦੇਖੋ, 'ਗੁਰਪ੍ਰਸਾਦਿ', 'ਗੁਰਮੁਖਿ', 'ਗੁਰਮਤਿ', 'ਗੁਰਮੰਤ', 'ਗੁਰ ਰਸ'

੩. [*ਗ੍ਰਿਣਾਤੀ ਤਤ੍ਵ ਮਿਤੀ ਗੁਰੁ*] ਜੋ ਆਤਮ ਤਤ੍ਵ ਨੂੰ ਜਾਣੇ ਸੋ ਗੁਰ।

੪. ਗੁਰਬਾਣੀ ਪ੍ਰਮਾਣ *'ਮਨੂਆ ਗੁਰ ਮੁਰ ਮਨਸਾ ਮਾਈ'*, ਮਨ। ਯਥਾ—*'ਗੁਰ ਬਿਨੁ ਗਿਆਨੁ ਨ ਹੋਵਈ' (੬੫੦)।*

੫. [*ਗੁਰਮਤਿ ਵਿਚ*] ਗੁਰੂ ਪਦ ਅਕਾਲ ਪੁਰਖ ਲਈ ਹੈ, ਜਿਸ ਨੂੰ ਗੁਰੂ ਨਾਨਕ ਦੇਵ ਜੀ *'ਮੈ ਆਪਣਾ ਗੁਰੁ ਪੂਛਿ ਦੇਖਿਆ' (੧੪),* ਪਤਾ ਦੇ ਕੇ ਦਸਦੇ ਹਨ। ਉਹ ਗੁਰੂ ਪਦ ਜਿਸ ਪਰਮ ਪੂਰਨ ਜਜੋਤਿ ਵਿਚ ਵਾਹਿਗੁਰੂ ਨੇ ਪ੍ਰਤਿਬਿੰਬਤ ਕੀਤਾ, ਸੋ ਬੀ ਗੁਰੂ। ਇਸ ਦਾ ਪਤਾ ਪੁਰਾਤਨ ਜਨਮ ਸਾਖੀ ਵਿਚ ਹੈ, ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਪਣੇ ਉਚਾਰੇ *'ਢਾਢੀ ਸਚੈ ਮਹਲਿ ਖਸਮਿ ਬੁਲਾਇਆ' (੧੫੦),* ਦੀ ਪੌੜੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੀ ਹੈ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਬੀ ਮੌਜੂਦ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੀ ਜਜੋਤ ਨਾਲ ਸ੍ਰੀ ਗੁਰੂ ਅੰਗਦ ਜੀ ਗੁਰੂ ਤੇ ਭਾਈ ਬੁੱਢਾ (ਆਦਿਕ ਅਨੇਕਾਂ ਪੂਰਨ) ਸਿਖ ਪੈਦਾ ਕੀਤੇ। ਸੋ ਗੁਰੂ ਅੰਗਦ ਤੇ ਉਨ੍ਹਾਂ ਤੋਂ ਅੱਗੇ ਗੁਰ ਪਦ ਤੇ ਆਏ ਸਾਰੇ ਗੁਰੂ ਕਹਿਲਾਏ। ਹੁਣ ਦਸਾਂ ਪਾਤਿਸ਼ਾਹੀਆਂ ਤੇ ਗੁਰੂ ਗ੍ਰੰਥ ਪੰਥ ਵਾਸਤੇ ਇਹ ਪਦ ਰੂੜੀ ਯਾ ਜ਼ਾਤੀ ਸਿਫਤ ਵਾਂਙੂ ਹੈ। ਗੁਰੂ ਪਦ ਦੇ ਆਮ ਅਰਥ ਉਸਤਾਦ ਤੇ ਸਿਖਜਕ ਦੇ ਹਨ, ਪਰ ਜਦ ਏਹ ਪਦ ਦਸਾਂ ਪਾਤਿਸ਼ਾਹੀਆਂ ਨਾਲ ਵਰਤੀਂਦਾ ਹੈ, ਤਦ ਇਸਦੇ ਅਰਥ ਉਸਤਾਦ, ਅਵਤਾਰ, ਪੈਗ਼ੰਬਰ ਤੋਂ ਉਪਰਲੇ ਦਰਜੇ ਦੀ ਉਸ ਮਹਾਂ ਸ਼ਕਤੀ ਤੇ ਜਯੋਤੀਮਯ ਸੱਤਯਾ ਦੇ ਹਨ, ਜੋ ਵਾਹਿਗੁਰੂ ਦੀ ਆਪਣੀ ਹੈ ਤੇ ਉਸ ਨੇ ਇਨ੍ਹਾਂ ਮਹਾਂ ਪ੍ਰਕਾਸ਼ ਵਾਲੀਆਂ ਪੂਰਨ ਨਿਰਮਲ ਜਯੋਤੀਆਂ ਵਿਚ ਰੱਖ ਕੇ ਇਨ੍ਹਾਂ ਨੂੰ ਜਗਤ ਦੇ ਗੁਰੂ ਬਣਾ ਕੇ ਘੱਲਿਆ। ਗੁਰੂ ਨਾਨਕ ਦੇਵ ਜੀ ਦਾ ਗੁਰੂ ਅਕਾਲ ਪੁਰਖ ਹੈ, ਉਨ੍ਹਾਂ ਆਪ ਬੀ ਦੱਸਿਆ ਹੈ—*'ਅਚੁਤ ਪਾਰਬ੍ਰਹਮ ਪਰਮੇਸੁਰ' (੧੦੮੨),* ਤਥਾ—*ਨਾਨਕ ਗੁਰ ਮਿਲਿਆ ਸੋਈ ਜੀਉ'* ਹੋਰਨਾਂ ਅਵਤਾਰਾਂ ਨੂੰ ਇਨਸਾਨੀ ਰੂਪ ਵਾਲਾ ਗੁਰੂ ਧਾਰਨਾ ਪਿਆ ਹੈ। ਦਸਾਂ ਗੁਰਾਂ ਦੇ ਇਸ ਦਰਜੇ ਯਾ ਪਦ ਦੀ ਗੌਰਵਤਾ ਇਨ੍ਹਾਂ ਦਸਾਂ ਹੀ ਵਜਕਤੀਆਂ ਲਈ ਸੰਕੇਤਕ ਮੰਨੀ ਜਾਂਦੀ ਹੈ। ਹੋਰ ਸਿਖਸ਼ਾਦਾਤੇ, ਪ੍ਰੇਰਕ, ਸਤਸੰਗੀ ਨਾਮ ਦਾਤੇ, ਨਾਮ ਰਸ ਲਿਵ, ਜੀਅ ਦਾਨ ਦਾਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰਮੁਖ, ਸੰਤ, ਹਰਿ ਜਨ, ਭਗਤ, ਸਾਧੂ, ਗੁਰਸਿਖ ਆਦਿ ਕਈ ਨਾਵਾਂ ਨਾਲ ਬੀ ਵਰਨਨ ਹੋਏ ਹਨ। ਐਸੇ ਗੁਰਮੁਖ ਲੋਕ ਗੁਰੂ ਸਾਹਿਬਾਂ ਦੇ ਸਮੇਂ ਬੀ ਹੋਏ ਹਨ, ਜਿਨ੍ਹਾਂ ਨੂੰ ਮੰਜੀਆਂ, ਪੰਘੂੜੇ, ਪੀੜ੍ਹੇ ਪਦਵੀਆਂ ਨਾਲ ਸ਼ਸ਼ੋਭਿਤ ਕੀਤਾ ਗਿਆ ਸੀ। ਓਹ ਸਾਰੇ ਗੁਰਮੁਖ ਮਹਾਂਪੁਰਖ ਗੁਰੂ ਪਦ ਦੀ ਤਾਬਿਆ ਸਿਖਜਾ ਤੇ ਜੀਅ-ਦਾਨ ਦੇਂਦੇ ਸੀ। ਇਸੀ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹੇ ਭਗਤ ਭੱਟ ਆਦਿ ਮਹਾਂ-ਪੁਰਖ ਸਨ। ਜਿਨ੍ਹਾਂ ਦੀ ਬਾਣੀ ਦੀ ਬਾਬਤ ਲਿਖਜਾ ਹੈ—*'ਸੁਰਿ ਨਰ ਤਿਨ ਕੀ ਬਾਣੀ ਗਾਵਹਿ' (੬੭),* ਤੇ ਉਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹੀ। ਇਹ ਬਾਣੀ ਪ੍ਰਮਾਣੀਕ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ, ਪਰ ਏਹ ਸਾਰੇ ਗੁਰੂ ਪਦ ਦੀ ਤਾਬਿਆ ਸਨ, ਉਨ੍ਹਾਂ ਨੂੰ ਗੁਰਮਤਿ ਵਿਚ ਭਗਤ ਦਾ ਦਰਜਾ ਦਿਤਾ ਗਿਆ ਹੈ, ਉਨ੍ਹਾਂ ਨੇ ਸਿਖਜਾ, ਜੀਅ ਦਾਨ ਦਾ ਕੰਮ ਗੁਰੂ ਜਜੋਤਿ (ਜੋ ਅਰਸ਼ਾਂ ਵਿਚ ਆਦਿ ਤੋਂ ਹੈ) ਦੇ ਤਾਬਿਆ ਕੀਤਾ ਹੈ, ਜੋ ਬਾਣੀ ਉਨ੍ਹਾਂ ਦੀ ਬੀੜ ਵਿਚ ਚੜ੍ਹੀ ਹੈ, ਸੋ ਅਰਸ਼ਾਂ ਦੀ ਗੁਰੂ ਜਜੋਤੀ ਵਲੋਂ ਉਨ੍ਹਾਂ ਤੇ ਉਤਰੀ ਸੀ। ਓਹ ਲੋਕ ਗੁਰੂ ਜਜੋਤਿ ਦੇ ਦੇਹਧਾਰੀ ਹੋ ਜਗਤ ਵਿਚ ਆਉਣ ਤੋਂ ਪਹਿਲਾਂ ਕੰਮ ਕਰਨ ਆਉਂਦਾ ਰਹੇ। ਪ੍ਰਹਲਾਦ ਤੇ ਧ੍ਰੂ ਆਦਿ ਜਿਨ੍ਹਾਂ ਦੀ ਬਾਣੀ ਨਹੀਂ ਹੈ ਪਰ ਨਾਮ ਤੇ ਜ਼ਿਕਰ ਬਾਣੀ ਵਿੱਚ ਆਇਆ ਹੈ ਉਨ੍ਹਾਂ ਤੇ ਬੀ ਗੁਰਬਾਣੀ ਅਰਸ਼ਾਂ ਤੋਂ ਉਤਰਦੀ ਸੀ, ਓਹ ਸਾਰੇ ਗੁਰਮੁਖ ਸੇ ਤੇ ਉਨ੍ਹਾਂ ਦਾ ਦਰਜਾ ਬੀ ਭਗਤ ਦਾ ਹੈ। ਇਸ ਤਰ੍ਹਾਂ ਅਰਸ਼ਾਂ ਦੀ ਗੁਰ-ਜਜੋਤੀ ਦੀ ਗੁਰਬਾਣੀ ਸਦਾ ਉਤਰਦੀ ਰਹੀ ਹੈ। ਭਾਈ ਗੁਰਦਾਸ ਜੀ ਤਾਰਾ ਰਾਣੀ ਬਾਬਤ ਲਿਖਦੇ ਹਨ—*'ਰਾਤੀ ਜਾਇ ਸਣੇ ਗੁਰਬਾਣੀ'*। ਅੰਤ ਵਿਚ ਸਤਿਗੁਰੂ ਜੀ ਨੇ ਗੁਰਬਾਣੀ ਨੂੰ ਜੋ ਪਹਿਲਾਂ ਭਗਤਾਂ ਨੂੰ ਘੱਲਦੇ ਰਹੇ ਤੇ ਜੋ ਆਪ ਆ ਕੇ ਸਰੀਰ ਵਿਚ ਹੋ ਕੇ ਆਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿਚ ਲਿਖ ਕੇ ਬਧੀ ਤੇ ਗੁਰੂ ਪਦ ਦਾ ਅਧਿਕਾਰ ਬਾਣੀ ਨੂੰ ਬੀ ਦਿਤਾ।

ਹੁਣ ਬਾਣੀ ਉਪਦੇਸ਼ ਨਾਮ ਦਾਨ ਸਾਰੇ ਅਧਿਕਾਰ ਗੁਰੂ ਗ੍ਰੰਥ ਪੰਥ ਵਿਚ ਹਨ। ਨਾਮ-ਰਸੀਏ ਨਾਮ-ਲਿਵ ਵਾਲੇ ਗੁਰਸਿਖ, ਗੁਰਬਾਣੀ ਅਨੁਕੂਲ ਜਗਤ ਉੱਧਾਰ ਕਰਨ ਨੂੰ ਸਮਰਥ ਕੀਤੇ ਗਏ ਹਨ। ਯਥਾ—*'ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ' (੩੦੬),* ਭਾਵ ਇਹ ਕਿ ਆਪ ਜਪਣਾ ਤੇ ਹੋਰ ਨੂੰ ਜਪਾਉਣਾ ਨਾਮ-ਰਸੀਏ ਸਿਖ ਦੇ ਅਧਿਕਾਰ ਵਿਚ ਹੈ। ਗੁਰਸਿਖ ਜੋ ਨਾਮ-ਰਸੀਏ ਹਨ, ਲਿਵ ਤੇ ਸਹਜ ਪਦ ਤੇ ਅੱਪੜੇ ਹਨ, ਸਫਲ ਫਲ ਸਿਖੀ ਬ੍ਰਿਛ ਦਾ ਹਨ। ਜੋ ਰਸ ਰੂਪ ਹਨ ਤੇ ਰਸ ਦਾਤੇ ਹਨ, ਤੇ ਲਿਵ ਧਾਰੀ ਹੋਣ ਕਰਕੇ ਸਤਿਗੁਰਾਂ ਦੇ ਚਰਨਾਂ ਨਾਲ ਲਗੇ ਗੁਰਮੁਖ ਹਨ। ਇਨ੍ਹਾਂ ਦਾ ਧਰਮ ਹੈ ਆਪ ਜਪਣਾ ਤੇ ਹੋਰਨਾਂ ਨੂੰ ਜਪਾਉਣਾ। ਪਰ ਗੁਰੂ ਪਦ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਦੇਖੋ, 'ਗੁਰ ਏ ਨਮਹ', 'ਗੁਰ ਸਿਖ', 'ਗੁਰ ਸਬਦ', 'ਗੁਰ ਸਬਦੀ', 'ਗੁਰ ਸਰਾ', 'ਗੁਰ ਹਾਈ', ' ਗੁਰ ਹਟੀਐ', 'ਗੁਰ ਰਾਮ', 'ਗੁਰ ਗੁਰ ਹਾਈ', 'ਗੁਰੂ ਗਰੰਥ', 'ਗੁਰਬਾਣੀ', 'ਗੁਰਦੇਵ'

**ਗੇਰੀ** [*ਸੰ: । ਸੰਸਕ੍ਰਿਤ, ਗੈਰਿਕ । ਹਿੰਦੀ, ਗੇਰੂ । ਪੰਜਾਬੀ, ਗੇਰੀ*] ਲਾਲ ਰੰਗ ਦੀ ਇਕ ਕਿਸਮ ਦੀ ਮਿੱਟੀ ਜਿਸ ਦੇ ਰੰਗ ਤੋਂ ਸਾਧੂ ਕਪੜੇ ਰੰਗਦੇ ਹਨ। ਯਥਾ—*'ਪੂੰਅਰ ਤਾਪ ਗੇਰੀ ਕੇ ਬਸਤ੍ਰਾ'। (੧੩੪੮)*

**ਗੈਰ** [*ਗੁ: । ਅਰਬੀ, ਗ਼ੈਰ*] ਹੋਰ, ਦੂਜੀ। ਯਥਾ—*'ਭਾਨੁ ਸਗਲ ਗੈਰ ਵਜਹਿ ਭਰਿਆ' (੪੦੮)।*

**ਗੋਰ** [*ਸੰ: । ਫ਼ਾਰਸੀ, ਗੋਰ =ਜੰਗਲ, ਕਬਰ*] ਕਬਰ, ਮੜ੍ਹੀ, ਸਮਾਧ।

**ਗੋਰੀ** [*ਸੰ: । ਸੰਸਕ੍ਰਿਤ, ਗੋਰ =ਚਿੱਟਾ । ਗੌਰੀ =ਕੁਆਰੀ,* ੮ *ਬਰਸ ਦੀ ਕੰਨਜਾ। ਪੰਜਾਬੀ, ਚਿੱਟੀ ਤੇ ਸੁੰਦਰ ਇਸਤ੍ਰੀ। ਪ੍ਰਾਕ੍ਰਿਤ ਵਿਚ ਗੋਰੀ =ਪਾਰਬਤੀ ਦਾ ਨਾਮ ਹੈ*] ੧. ਸੁੰਦਰ ਤੇ ਚਿੱਟੇ ਰੰਗ ਦੀ ਇਸਤ੍ਰੀ, ੨. ਪਜਾਰੀ, ਭਾਵ ਜਗਜਾਸੂ। ਦੇਖੋ, 'ਛੈਲ'।

**ਗੋਰੂ** [*ਸੰ: । ਸੰਸਕ੍ਰਿਤ, ਗੋ । ਹਿੰਦੀ, ਗੋਰੂ*] ਗਊਆਂ। ਯਥਾ—*'ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ' (੪੮੨),* ਅਸੀਂ ਆਪ ਦੀਆਂ ਗਊਆਂ ਹਾਂ, ਤੁਸੀਂ ਸਾਡੇ ਗੁਆਲੇ ਵਤ ਮਾਲਕ ਹੋ, ਭਾਵ ਰੱਛਾ ਅਰ ਪਾਲਣ ਪੋਖਣ ਕਰਦੇ ਹੋ।

**ਗਰੀਆ** [*ਸੰ: । ਪੰਜਾਬੀ, ਗਲੀਆਂ । ਰ, ਲ ਦੀ ਸੁਰਣਤਾ*] ਗਲੀਆਂ। ਯਥਾ—*'ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ' (੧੩੦੩),*

ਮਨੁੱਖ ਪ੍ਰੀਤਮ ਦੇਖਣ ਦੇ ਵਾਸਤੇ ਲੱਖਾਂ ਗਲੀਆਂ ਵਿਚ ਭਟਕਦੇ ਹਨ।

**ਗਰੂਅ** [*ਗੁ: । ਸੰਸਕ੍ਰਿਤ, ਗੁਰੁ । ਪ੍ਰਾਕ੍ਰਿਤ, ਗਰੂਅ*] ਭਾਰੀ, ਗੰਭੀਰ। ਯਥਾ—*'ਤਿਤੁ ਨਾਮਿ ਗੁਰੂ ਗੰਭੀਰ ਗਰੂਅ ਮਤਿ ਸਤ ਕਰਿ ਸੰਗਤਿ ਉਧਰੀਆ' (੧੩੯੩)*, ਭਾਵ ਨਾਮ ਥੀਂ ਗੁਰੂ ਭਾਰੀ ਹੋ ਗੰਭੀਰ ਥੋਂ {ਗਰੂਅ} ਗੰਭੀਰ ਹੋ, {ਮਤ} ਸਿਖਜਾ ਤੇ ਸਤਿ ਨਾਮ ਦਾ ਉਪਦੇਸ਼ ਦੇ ਕੇ ਸੰਗਤ ਤਾਰਦੇ ਹੋ।

**ਗਰੂਆ** [*ਗੁ: । ਸੰਸਕ੍ਰਿਤ, ਗੁਰੁ । ਪ੍ਰਾਕ੍ਰਿਤ, ਗਰੂਅ । ਹਿੰਦੀ, ਗਰੂਆ*] ਭਾਰਾ। ਯਥਾ—*'ਸੋਈ ਨਰੁ ਗਰੂਆ' (੯੩੧)*।

**ਗਾਰਿਆ** [*ਕ੍ਰਿ: । ਸੰਸਕ੍ਰਿਤ, ਗਾਲਨੰ । ਪੰਜਾਬੀ, ਗਲਨਾ । ਹਿੰਦੀ, ਗਾਰਨਾ*] ਨਚੋੜਿਆ, ਛਾਣਿਆ, ਮਿਲਾਇਆ। ਯਥਾ—*'ਘਸਿ ਕੁੰਕਮ ਚੰਦਨੁ ਗਾਰਿਆ' (੬੫੫)*।

**ਗੁਰੀਆ** [*ਗੁ: । ਸੰਸਕ੍ਰਿਤ, ਗੁਰੁ । ਈਆ ਪ੍ਰਤੇ ਪੰਜਾਬੀ ਦਾ*]

੧. ਭਾਰੀ। ਯਥਾ—*'ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ' (੭੪੬)*, ਪ੍ਰੀਤਾਂ ਵਿਚੋਂ ਪ੍ਰੀਤ ਮੋਹਨ ਦੀ ਭਾਰੀ ਹੈ।

੨. ਪ੍ਰੋਤੀ ਮਾਲਾ ਦੇ ਮਣਕਿਆਂ ਵਿਚੋਂ ਹਰੇਕ ਨੂੰ ਗੁਰੀਆ ਕਹਿੰਦੇ ਹਨ, ਮੁਰਾਦ ਮਣਕੇ ਤੋਂ ਹੈ। ਗੁਲੀਆਂ। ਤੁਕ ਦਾ ਅਰਥ ਏਹ ਬਣੇਗਾ—ਮੋਹਨ ਦੀ ਲਾਲਨਾ (ਇਸ਼ਕ) ਗੁਲੀਆਂ ਹਨ, ਪ੍ਰੀਤ ਪ੍ਰੀਤ ਦੀਆਂ।

**ਗਰੂਅ ਮਤਿ** ਦੇਖੋ, 'ਗਰੂਅ'

**ਗੁਰਏ ਨਮਹ** [*ਸੰ: । ਸੰਸਕ੍ਰਿਤ, ਗੁਰਏ । ਨਮ*] ਗੁਰੂ ਦੇ ਤਾਈਂ ਨਮਸਕਾਰ ਹੋ। ਯਥਾ—*'ਆਦਿ ਗੁਰਏ ਨਮਹ' (੨੬੨)*।

**ਗ੍ਰਾਸਿ/ਗਿਰਾਸਿ** [*ਸੰ: । ਸੰਸਕ੍ਰਿਤ, ਗ੍ਰਾਸ*] ਗਿਰਾਹੀ, ਭਾਵ ਖਾਣ ਸਮੇਂ। ਯਥਾ—*'ਸਾਸਿ ਗਿਰਾਸਿ ਨ ਵਿਸਰੈ' (੬੪੦)*, ਤਥਾ—*'ਸਾਸ ਗ੍ਰਾਸ ਕੋ ਦਾਤੋ ਠਾਕੁਰੁ' (੩੩੫)*।

**ਗਿਰਾਸਾ** [*ਕ੍ਰਿ: । ਸੰਸਕ੍ਰਿਤ, ਗ੍ਰਾਸ*] ਭੋਜਨ ਕਰਨਾ, ਤਾਤਪਰਜ ਅਭਾਵ ਕਰਨਾ। ਯਥਾ—*'ਸਸਿ ਕੀਨੋ ਸੂਰ ਗਿਰਾਸਾ' (੯੭੨)*, ਸਸ ਤੋਂ ਮੁਰਾਦ ਸਤੋ ਗੁਨ ਤੋਂ ਤਮੋ ਗੁਨ ਨੂੰ ਅਭਾਵ ਕੀਤਾ, ਵ ਦੋ ਸੁਰਾਂ ਦਾ ਆਪਸ ਵਿਚ ਮੇਲ ਹੋਇਆ।

**ਗੁਰ ਸਿਖ/ਗੁਰ ਸਿਖਾ** [*ਖ: ਤ: ਸ: । ਸੰਸਕ੍ਰਿਤ, ਗੁਰੂ+ਸਿਖਜਾ*] ਗੁਰੂ ਕਾ ਸਿਖ ਤੇ ਗੁਰੂ ਕੇ ਸਿਖ। ਯਥਾ—*'ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ' (੩੦੬)*, ਤਥਾ—*'ਗੁਰ ਸਿਖਾ ਲਹਦਾ ਭਾਲਿ ਕੈ' (੭੩)*।

**ਗਰਿਸ੍ਰ** [*ਗੁ: । ਸੰਸਕ੍ਰਿਤ, ਗਰਿਸ਼੍ਰ*] ਬਹੁਤ ਵਡਾ, ਬਹੁਤ ਭਾਰੀ, ਅਤਿ ਸਤਿਕਾਰਜੋਗ। ਯਥਾ—*'ਗੁਸਾਂਈ ਗਰਿਸ੍ਰ ਰੂਪੇਣ' (੧੩੫੯)*, ਪਰਮੇਸ਼ਰ ਨੂੰ ਬਹੁਤ ਵਡਾ ਜਾਣ ਕੇ (ਸਭ ਸੇਂਵਦੇ ਹਨ)।

**ਗ੍ਰਸਤ** [*ਕ੍ਰਿ: । ਸੰਸਕ੍ਰਿਤ, ਗ੍ਰਸੁ=ਫੜਿਆ*] ਗ੍ਰਸਿਆ ਹੋਇਆ, ਪਕੜਿਆ ਹੋਇਆ। ਯਥਾ—*'ਜਿਉ ਗ੍ਰਸਤ ਬਿਖਈ ਧੰਧੁ' (੯੩੮)*, ਜਿਕੁਰ ਵਿਖਈ ਜੀਵ ਧੰਧਿਆਂ ਵਿਚ ਗ੍ਰਸਿਆ ਹੋਇਆ ਹੈ। ਦੇਖੋ, ਅਗਲਾ ਪਦ।

**ਗਿਰਸਤ** [*ਗੁ: । ਸੰਸਕ੍ਰਿਤ, ਗ੍ਰਸੁ*]

੧. ਗ੍ਰਸਿਆ ਹੋਇਆ। ਯਥਾ—*'ਮਾਇਆ ਗਿਰਸਤਿ ਭ੍ਰਮਤੁ ਹੈ ਪ੍ਰਾਨੀ' (੭੯੯)*।

੨. [*ਸੰਸਕ੍ਰਿਤ, ਗ੍ਰਿਹਸਤ*] ਗ੍ਰਿਹਸਤ, ਟੱਬਰ ਕਬੀਲੇ ਵਾਲਾ। ਯਥਾ—*'ਗਿਰਸਤ ਮਹਿ ਚਿੰਤ ਉਦਾਸ ਅਹੰਕਾਰ' (੩੮੫)*।

**ਗ੍ਰਸਨਾ** [*ਕ੍ਰਿ: । ਸੰਸਕ੍ਰਿਤ: ਗ੍ਰਸਨ*] ਫੜਨਾ, ਘੇਰਨਾ, ਐਸੇ ਫੜਨਾ ਕਿ ਛਡਣਾ ਨਾ। ਯਥਾ—*'ਕਾਇਆ ਕਾਕ ਗ੍ਰਸਨਾ' (੮੪੮)*।

**ਗੁਰ ਸਬਦ** [*ਖ: ਤ: ਸ: । ਸੰਸਕ੍ਰਿਤ*] ਗੁਰਾਂ ਦਾ ਉਪਦੇਸ਼, ਅਕਸਰ ਮੁਰਾਦ ਨਾਮ ਤੋਂ ਹੁੰਦੀ ਹੈ। ਗੁਰਾਂ ਦੀ ਉਚਾਰਨ ਕੀਤੀ ਬਾਣੀ, ਗੁਰਬਾਣੀ। ਯਥਾ—*'ਮਨਿ ਰਾਮ ਨਾਮੁ ਆਰਾਧਿਆ ਗੁਰ ਸਬਦਿ ਗੁਰੂ ਗੁਰ ਕੇ' (੭੩੧)*।

**ਗੁਰ ਸਬਦੀ** [*ਖ: ਤ: ਸ: । ਸੰਸਕ੍ਰਿਤ*] ਗੁਰਾਂ ਦੇ ਉਪਦੇਸ਼ ਨਾਲ, ਗੁਰਾਂ ਦੇ ਬਖ਼ਸ਼ੇ ਨਾਮ ਨਾਲ। ਯਥਾ—*'ਮੇਰੇ ਮਨ ਗੁਰ ਸਬਦੀ ਸੁਖੁ ਹੋਇ' (੪੬)*।

**ਗੁਰਸਰਾ** [*ਸੰ: । ਸੰਸਕ੍ਰਿਤ, ਗੁਰੂ+ਸਰ*] ਗੁਰੂ ਰੂਪ ਸਰੋਵਰ ਵਿਚ (ਤਲਾ ਵਿਚ) ਨ੍ਹਾਤਿਆਂ ਸਰੀਰ ਦੀ ਮੈਲ ਉਤਰਦੀ ਹੈ, ਗੁਰੂ ਦੇ ਸਤਸੰਗ ਨਾਲ ਮਨ ਦੀ ਮੈਲ ਉਤਰਦੀ ਹੈ। ਯਥਾ—*'ਤੇ ਨ੍ਹਾਏ ਸੰਤੋਖ ਗੁਰਸਰਾ' (੭੯੯)*।

**ਗਰਹ** [*ਸੰ: । ਸੰਸਕ੍ਰਿਤ, ਗ੍ਰਹ*[1]] ਪਕੜ, ਫਸੌਤੀ, ਉਪਦ੍ਰਵ। ਯਥਾ—*'ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ' (੪੦੦)*, ਤਥਾ—*'ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ' (੧੪੨)*।

**ਗਰਾਹ** [*ਸੰ: । ਸੰਸਕ੍ਰਿਤ, ਗ੍ਰਾਹ*] ਤੰਦੂਆ, ਵੱਡਾ ਮਗਰਮੱਛ[2], ਜਲ ਦਾ ਇਕ ਭਯਾਨਕ ਤੇ ਬਲਵਾਨ ਜੰਤੂ। ਯਥਾ—*'ਗਜੁ ਗ੍ਰਾਹ ਤੇ ਛੂਟਾ' (੬੩੨)*, ਹਾਥੀ ਤੰਦੂਏ ਕੋਲੋਂ ਛੁਟ ਗਿਆ।

**ਗਾਰਹੁ** [*ਕ੍ਰਿ: । ਪੰਜਾਬੀ 'ਗਰਬਹੁ' ਯਾ 'ਗਾਰਬਹੁ' ਦਾ ਸੰਖੇਪ*] ਗਰਬੋਗੇ। ਯਥਾ—*'ਮਾਇਆ ਮਤ ਕਹਾ ਲਉ ਗਾਰਹੁ' (੧੩੮੮)*।

**ਗ੍ਰਿਹ** [*ਸੰ: । ਸੰਸਕ੍ਰਿਤ, ਗ੍ਰਹ=ਘਰ*] ੧. ਘਰ। ੨. ਵਹੁਟੀ। ਦੇਖੋ, 'ਪਰ ਗ੍ਰਿਹ'

**ਗਿਰਹ** [*ਸੰ: । ਫ਼ਾਰਸੀ*] ਗੰਢ। ਯਥਾ—*'ਮੋਹ ਮਗਨ ਲਪਟਿਓ ਭ੍ਰਮ ਗਿਰਹ' (੮੯੩)*, ਤਥਾ—*'ਪਰੰਦਏ ਨ ਗਿਰਾਹ ਜਰ' (੧੪੪)*, ਪੰਛੀਆਂ ਦੀ ਗੰਢ ਵਿਚ ਦੌਲਤ ਨਹੀਂ ਹੁੰਦੀ।

**ਗਿਰਹਾ** [*ਸੰ: । ਸੰਸਕ੍ਰਿਤ, ਗਿਰ=ਪਰਬਤ+ਹ=ਹਤ ਕਰਨਾ*]

੧. ਇੰਦ੍ਰ ਜੋ ਗਿਰਾਂ ਨੂੰ ਹਤ ਕਰਦਾ ਹੈ। ਯਥਾ—*'ਗਿਰਹਾ ਸੇਤੀ ਮਾਲੁ ਧਨੁ' (੫)*, ਇੰਦ੍ਰ ਸਾਰਖੇ (ਘਰ ਵਿਚ) ਮਾਲ ਹਨ।

੨. ਪਹਾੜ। (ਤੁਕ ਦਾ ਅਰਥ) ਪਹਾੜਾਂ ਜੇਡੇ ਮਾਲ ਧਨ ਹਨ।

**ਗਿਰਹੀ** [*ਸੰ: । ਸੰਸਕ੍ਰਿਤ, ਗ੍ਰਹਨ੍ , ਗ੍ਰਹੀ*] ਗ੍ਰਿਹਸਤੀ, ਘਰ ਬਾਰ ਵਾਲਾ। ਯਥਾ—*'ਗਿਰਹੀ ਮਹਿ ਸਦਾ ਹਰਿਜਨ ਉਦਾਸੀ' (੫੯੯)*।

**ਗਿਰਹੋ** [*ਸੰ: । ਸੰਸਕ੍ਰਿਤ, ਗ੍ਰਹੀ*] ਗ੍ਰਿਹਸਤੀ, ਘਰ ਵਾਲਾ। ਯਥਾ—*'ਇਸੁ ਭੇਖੈ ਥਾਵਹੁ ਗਿਰਹੋ ਭਲਾ' (੫੮੭)*।

**ਗ੍ਰਿਹੁ** [*ਸੰ: । ਸੰਸਕ੍ਰਿਤ, ਗ੍ਰਹ=ਘਰ*] ੧. ਘਰ। ਯਥਾ—*'ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ' (੭੩੭)*, (ਸੁਆਮੀ ਨੇ) ਘਰ

---

[1] ਕਸ੍ਰ ਆ ਵਾਪਰਿਆ, ਜਯੋਤਸ਼ੀ ਦਸਦੇ ਹਨ ਕਿ ਕੋਈ ਗ੍ਰਹ ਪੁੱਠਾ ਪੈ ਰਿਹਾ ਹੈ। ਇਸ ਤੋਂ ਗ੍ਰਹ ਪੈਣਾ, ਗ੍ਰਹ ਫਸਣਾ, ਕਸ਼ਟ ਆਉਣ ਤੇ ਗ੍ਰਹ ਨਿਵਾਰਨ, ਗ੍ਰਹ ਕਟੀਣ ਆਦਿ ਤੋਂ ਕਸ਼ਟ ਦੂਰ ਹੋਣਾ ਮੁਹਾਵਰਾ ਬੋਲ ਚਾਲ ਵਿਚ ਹੋ ਚੁਕਾ ਹੈ।

[2] ਗ੍ਰਾਹ ਸੰਸਕ੍ਰਿਤ ਵਿਚ ਮਗਰਮੱਛ, ਜਲ ਤੇ ਹਾਥੀ (hippopotamus) ਨੂੰ ਕਹਿੰਦੇ ਹਨ ਤੇ ਜਲ ਦੇ ਕਿਸੇ ਬੜੇ ਵੱਡੇ ਜੰਤੂ ਯਾ ਮੱਛੀ ਨੂੰ ਗ੍ਰਾਹ ਕਹਿ ਦੇਂਦੇ ਹਨ।

(ਰਿਦਾ) ਮੇਰੇ ਵਸ ਕਰ ਦਿਤਾ ਹੈ। ਜਦ ਮੈਂ ਘਰ ਦੀ ਨਾਰ ਬਣੀ (ਭਗਤੀ ਕੀਤੀ)।

੨. ਗ੍ਰਿਹੁ ਦਾ ਅਰਥ ਘਰ ਵਾਲਾ ਪਤੀ ਬੀ ਕਰਦੇ ਹਨ ਤੇ 'ਗ੍ਰਿਹੁ ਵਸਿ' ਦਾ ਘਰ ਮੇਰੇ ਵਸ ਕਰ ਦਿਤਾ ਭੀ ਅਰਥ ਕਰਦੇ ਹਨ।

**ਗਰਾਹ** [*ਸੰ:। ਸੰਸਕ੍ਰਿਤ, ਗ੍ਰਾਸ, ਪੰਜਾਬੀ, ਗਿਰਾਹ ਤੇ ਗਿਰਾਹੀ*] ਗਿਰਾਸ, ਭਾਵ ਭੋਜਨ। ਯਥਾ—*'ਤੀਜੈ ਮੁਹੀ ਗਿਰਾਹ' (੧੪੬)।*

**ਗੁਰਾਹਾ** [*ਸੰ:। ਸੰਸਕ੍ਰਿਤ, ਗੁਰ। ਆਹਾ ਪੰਜਾਬੀ ਪ੍ਰਤੇ*] ਗੁਰਾਂ ਦੇ। ਯਥਾ—*'ਮਿਲਿ ਸਤ ਸੰਗਤਿ ਸੰਗਿ ਗੁਰਾਹਾ' (੬੯੯)।*

**ਗੁਰ ਹਾਈ** [*ਸੰ:। ਹਿੰਦੀ*] ਗੁਰ ਭਾਈ। ਦੇਖੋ, 'ਗੁਰ ਗੁਰ ਹਾਈ'

**ਗੁਰਹਗਾਰਿ** [*ਖ: ਤ: ਸ:। ਹਿੰਦੀ*] ਗੁਰੂ ਦੀ ਗਾਲ। ਯਥਾ—*'ਇਕੁ ਰਾਮੁ ਨ ਛੋਡਉ ਗੁਰੰਹਿ ਗਾਰਿ' (੧੧੯੪),* ਮੈਨੂੰ ਗੁਰੂ ਦੀ ਗਾਲ ਹੈ ਅਰਥਾਤ ਸੌਂਹ ਹੈ। ਭਾਵ ਇਹ ਕਿ ਜੇਕਰ ਰਾਮ ਦਾ ਨਾਮ ਛੱਡਾਂ ਤਦ ਮੈਨੂੰ ਗੁਰੂ ਦੀ ਮਾਰ ਵਗੇ। ਅਥਵਾ ੧. ਮੇਰੇ ਗੁਰੂ ਨੂੰ ਗਾਲ ਆਉਂਦੀ ਹੈ। ੨. ਗੁਰੂ ਦੀ ਗੱਲ। (ਤੁਕ ਦਾ ਅਰਥ) ਗੁਰੂ ਨੇ ਮੈਨੂੰ ਗੱਲ ਦੱਸੀ ਹੋਈ ਹੈ।

**ਗ੍ਰਾਹਜੁ** [*ਸੰ:। ਸੰਸਕ੍ਰਿਤ, ਗ੍ਰਾਹਜ*] ਗ੍ਰਹਣ। ਯਥਾ—*'ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ ਏਕ ਮਹਲਿ ਕਛੂ ਨ ਲੇਤਾ' (੨੦੬)।*

**ਗੁਰ ਹਟੀਐ** [*ਸੰ:। ਡੋਮ ਭਾਸ਼ਾ*] ਗੁਰਿਆਈ। ਯਥਾ—*'ਮਲਿ ਤਖਤੁ ਬੈਠਾ ਗੁਰ ਹਟੀਐ' (੯੬੬),* ਗੁਰਿਆਈ ਦਾ ਤਖ਼ਤ ਮੱਲ ਬੈਠਾ।

**ਗ੍ਰਹਣ** [*ਕ੍ਰਿ:। ਸੰਸਕ੍ਰਿਤ*] ਗ੍ਰਸੇ ਜਾਣਾ, ਚੰਦ ਸੂਰਜ ਦਾ ਦੂਸਰੇ ਗ੍ਰਹਾਂ ਦੀ ਛਾਯਾ ਹੇਠ ਆਉਣਾ, ਜਿਸ ਵੇਲੇ ਉਨ੍ਹਾਂ ਪਰ ਹਨੇਰਾ ਛਾਂਦਾ ਹੈ। ਇਸ ਨੂੰ ਪੁਰਾਣਿਕ ਲੋਕ ਦੋ ਰਾਖਸ਼ਾਂ, ਰਾਹੂ ਤੇ ਕੇਤੂ ਦਾ ਕੰਮ ਦਸਦੇ ਸੀ ਤੇ ਉਸ ਵੇਲੇ ਇਸ਼ਨਾਨ, ਪੁੰਨ ਦਾਨ ਕਰਦੇ ਸੀ। ਯਥਾ—*'ਕੋਟਿ ਗ੍ਰਹਣ ਪੁੰਨ ਫਲ ਮੂਚੇ' (੧੯੨),* ਕ੍ਰੋੜਾਂ ਗ੍ਰਹਣਾਂ (ਤੇ ਕੀਤੇ) ਪੁੰਨਾਂ ਨਾਲੋਂ ਵਡੇ ਫਲ (ਪਾਏ) ਵਾਹਿਗੁਰੂ ਦੇ ਨਾਮ ਇਸ਼ਨਾਨ ਨਾਲ ਐਸੇ ਸੁਚੇ ਹੋ ਗਏ।

**ਗੋਰਖ** [*ਸੰ:। ਸੰਸਕ੍ਰਿਤ, ਗੋ+ਰਕ੍ਸ਼ਕ੍=ਗਊ ਯਾ ਪ੍ਰਿਥਵੀ ਦਾ ਰਾਖਾ। ਇੰਦ੍ਰੀਆਂ ਦਾ ਪ੍ਰੇਰਕ ਯਾ ਸੁਆਮੀ*]

੧. ਵਾਹਿਗੁਰੂ। ਯਥਾ—*'ਗੋਰਖੁ ਸੋ ਜਿਨਿ ਗੋਇ ਉਠਾਲੀ' (੮੭੭)।*

੨. ਇਕ ਸਿਧ ਜੋ ਹਠ ਜੋਗ ਕਰਨ ਵਾਲਾ ਪ੍ਰਸਿੱਧ ਨਾਥ ਹੋਇਆ ਹੈ। ਖ਼ਯਾਲ ਹੈ ਕਿ ਇਹ ਪੰਦ੍ਰਵੀਂ ਸਦੀ ਵਿਚ ਪੂਰਬ ਵਿਚ ਤਪਸਯਾ ਕਰਦਾ ਸੀ, ਇਸ ਦਾ ਪੂਰਾ ਨਾਮ ਗੋਰਖ ਨਾਥ ਸੀ। ਗੋਰਖ ਪੁਰ ਇਸੇ ਗੋਰਖ ਨਾਥ ਦਾ ਤਪ ਸਥਾਨ ਸੀ। ਯਥਾ—*'ਗੁਰ ਗੋਰਖੁ ਬਰਮਾ' (੨),* ਤਥਾ—*'ਗੋਰਖ ਪੂਤੁ ਲੋਹਾਰੀਪਾ ਬੋਲੈ' (੯੩੯)।*

੩. ਗੋਰਖ ਨਾਮ ਸ਼ਿਵ ਦਾ ਬੀ ਹੈ।

੪. ਇੰਦ੍ਰੀਆਂ ਦਾ ਮਾਲਕ। ਯਥਾ—*'ਊਪਰਿ ਗਗਨੁ ਗਗਨ ਪਰਿ ਗੋਰਖੁ' (੯੯੨)।* ਦੇਖੋ, 'ਗਗਨ ਪਰਿ ਗੋਰਖ'

**ਗ੍ਰੀਖਮ** [*ਗੁ:। ਸੰਸਕ੍ਰਿਤ, ਗ੍ਰੀਸ਼ਮ*] ਗਰਮੀ, ਹੁਨਾਲ। ਯਥਾ—*'ਗ੍ਰੀਖਮ ਰੁਤਿ ਅਤਿ ਗਾਖੜੀ' (੯੨੮)।*

**ਗੁਰ ਗਮ** [*ਖ: ਤ: ਸ:। ਸੰਸਕ੍ਰਿਤ, ਗੁਰੂ+ਗਮ=ਗਮਤਾ, ਗਤੀ*] ਗੁਰੂ ਦੀ ਗਮਤਾ ਕਰਕੇ। ਯਥਾ—*'ਖਿਨੁ ਰਮ ਗੁਰ ਗਮ' (੪੦੪),* ਖਿਨ ਖਿਨ ਵਿਚ ਰਮਨਾ (ਉਚਾਰਨ ਕਰਨਾ) ਗੁਰਾਂ ਦੀ ਗੰਮਤਾ ਕਰਕੇ।

**ਗੁਰ ਗੁਰ ਹਾਈ** [*ਖ: ਤ: ਸ:। ਦੇਖੋ, 'ਗੁਰ ਹਾਈ'। ਪੰਜਾਬੀ*]

੧. ਗੁਰੂਆਂ ਦੇ ਗੁਰੂ ਹਨ (ਯਾ ਸਨ)।

੨. ਗੁਰ ਭਾਈ।

੩. [*ਗੁਰ=ਦੇਵਤਾ। ਗੁਰ। ਦੇਵਤਾ=ਹਾਈ=ਹਤ ਕਰਨਾ*] ਦੇਵਤਾ ਤੇ ਦੈਂਤ, ਭਾਵ ਇਹ ਲੈਂਦੇ ਹਨ ਕਿ ਦੇਵਤਿਆਂ ਤੇ ਰਾਕਸ਼ ਭਗਤਾਂ (ਜੈਸੇ ਪ੍ਰਹਲਾਦ ਵਿਭੀਖਨ) ਤੋਂ ਬੀ ਵਡਯਾਈ ਨਹੀਂ ਕਹੀ ਜਾ ਸਕੀ। ਯਥਾ—*'ਗਿਆਨੀ ਧਿਆਨੀ ਗੁਰ ਗੁਰ ਹਾਈ' (੯)।*

**ਗੁਰੂ ਗਰੰਥ** [*ਸੰ:। ਸੰਸਕ੍ਰਿਤ*] ਸ੍ਰੀ ਮੁਖ ਵਾਕ ਬਾਣੀ ਤੇ ਭਗਤ ਬਾਣੀ ਦਾ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। ਓਹ ਗ੍ਰੰਥ ਜਿਸ ਨੂੰ ਗੁਰੂ ਦਾ ਪਦ ਦਿੱਤਾ ਗਿਆ ਹੈ। ਇਹ ਸਿਖਾਂ ਦਾ ਧਰਮ ਪੁਸਤਕ ਹੈ ਜਿਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਕਲਤ ਕੀਤਾ। ਫੇਰ ਦਸਮੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਪਦਵੀ, ਤੇ ਨਾਮ-ਗੁਰੂ ਗ੍ਰੰਥ ਦਿੱਤਾ, ਜੋ ਜਗਤ ਵਿਚ ਸਿਖਾਂ ਦਾ ਧਰਮ ਪੁਸਤਕ ਪ੍ਰਸਿੱਧ ਹੈ ਤੇ ਗੁਰੂ ਪਦ ਤੇ ਹੈ।

**ਗਰਜੈ** [*ਕ੍ਰਿ:। ਸੰਸਕ੍ਰਿਤ ਗਰ੍ਜ=ਹਾਥੀ ਵ ਬੱਦਲਾਂ ਦੀ ਅਵਾਜ਼। ਪੰਜਾਬੀ ਕ੍ਰਿਯਾ, ਗਰਜਨਾ*] ਬੋਲੇ (ਉਚੀ)। ਯਥਾ—*'ਬੋਲੈ ਪਵਨਾ ਗਗਨੁ ਗਰਜੈ' (੯੪੩)।*

**ਗੁਰਜ** [*ਸੰ:। ਫ਼ਾਰਸੀ, ਗੁਰਜ਼*] ਗਦਾ। ਇਕ ਲੋਹੇ ਦੇ ਗੋਲੇ ਤੇ ਹੱਥ ਡੰਡੀ ਵਾਲਾ ਸ਼ਸਤ੍ਰ। ਯਥਾ—*'ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ' (੧੧੫੪)।*

**ਗਰਜਤ** [*ਕ੍ਰਿ:। ਦੇਖੋ, 'ਗਰਜੈ'*] ਹਾਥੀ ਦੀ ਚਿੰਘਾੜ, ਬੱਦਲਾਂ ਦੀ ਅਵਾਜ਼। ਗਰਜ ਦਾ ਭਾਵ—ਅਹੰਕਾਰ ਨਾਲ ਬੋਲਣਾ ਬੀ ਹੈ। ਯਥਾ—*'ਕੁਹਕਤ ਕਪਟ ਖਪਟ ਖਲ ਗਰਜਤ' (੧੩੦੩)।* ਦੇਖੋ, 'ਕੁਹਕਤ'

**ਗਿਰਝ** [*ਸੰ:। ਸੰਸਕ੍ਰਿਤ, ਗ੍ਰਿਧ੍ਰ। ਪ੍ਰਾਕ੍ਰਿਤ, ਗਿਦ੍ਰ। ਪੰਜਾਬੀ, ਗਿੱਧ ਤੇ ਗਿਰਝ*] ਇਕ ਪ੍ਰਕਾਰ ਦਾ ਮਾਸ ਅਹਾਰੀ ਪੰਛੀ ਜੋ ਇੱਲ ਤੋਂ ਵੱਡਾ ਹੁੰਦਾ ਹੈ ਤੇ ਅਕਸਰ ਮੁਰਦਾਰ ਖਾਂਦਾ ਹੈ। ਯਥਾ—*'ਦੇਹੀ ਗਿਰਝ ਨ ਖਾਈ' (੬੬੩)।*

**ਗੁਰਝੀ** [*ਸੰ:। ਪੰਜਾਬੀ, ਉਰਝਨਾ, ਉਲਝਨਾ, ਗੁਰਝਨਾ=ਫਸਨਾ*] ਗੁੰਝਲਾਂ। ਯਥਾ—*'ਸਾਕਤ ਸੂਤੁ ਬਹੁ ਗੁਰਝੀ ਭਰਿਆ' (੧੩੨੪),* ਭਾਵ ਮਨਮੁਖਾਂ ਵਿਖੇ ਵਡੀਆਂ ਕਪਟ ਰੂਪ ਗੁੰਝਲਾਂ ਹਨ।

**ਗਰਠੇ** [*ਕ੍ਰਿ:। ਸੰਸਕ੍ਰਿਤ, ਗ੍ਰਸੁ*] ਗ੍ਰਸੇ ਹੋਏ, ਫੜੇ ਹੋਏ। ਯਥਾ—*'ਜਮ ਕਾਲਿ ਗਰਠੇ ਕਰਹਿ ਪੁਕਾਰਾ' (੧੨੫)।*

**ਗਰਤ** [*ਸੰ:। ਸੰਸਕ੍ਰਿਤ, ਗਰ੍ਤ*] ਖਾਤਾ, ਟੋਆ। ਯਥਾ—*'ਗਰਤ ਪਰਤ ਗਹਿ ਲੇਹੁ ਅੰਗੁਰੀਆ' (੨੦੩),* ਤਥਾ—*'ਗਰਤ ਘੋਰ ਅੰਧ ਤੇ ਕਾਢਹੁ' (੧੨੦੧),* ਅੰਨ੍ਹਾ ਭਿਆਨਕ ਸੰਸਾਰ ਰੂਪੀ ਖਾਤਾ।

**ਗਿਰੰਤ** [*ਕ੍ਰਿ:। ਸੰਸਕ੍ਰਿਤ, ਗਲਨ। ਪ੍ਰਾਕ੍ਰਿਤ, ਗਰਨ। ਹਿੰਦੀ, ਗਿਰਨਾ*] ਡਿਗਦੇ ਹਨ। ਯਥਾ—*'ਗਿਰੰਤ ਗਿਰਿ ਪਤਿਤ ਪਾਤਾਲੰ'। (੧੩੫੫)*

**ਗੈਰਤਿ** [*ਭਾ: ਸੰ:। ਅਰਬੀ, ਗ਼ੈਰਤ=ਸ਼ਰਮ, ਅਣਖ*] ੧. ਸ਼ਰਮ।

੨. ਸ਼ਰਮ ਵਾਲੇ ਕੰਮ। ਯਥਾ—*'ਫਿਰਿ ਗੈਰਤਿ ਅੰਦਰਿ ਪਾਇ' (੪੭੪)।*

**ਗਰਤਹੁ** [*ਸੰ:। ਸੰਸਕ੍ਰਿਤ, ਗਰ੍ਤ*] ਟੋਆ, ਖਾਤਾ। ਯਥਾ—*'ਗਰਤਹੁ ਉਧਰ ਗੋਪਾਲ',* ਹੇ ਵਾਹਿਗੁਰੂ! ਸੰਸਾਰ ਖਾਤੇ ਤੋਂ ਬਚਾ ਲਓ।

**ਗਰੰਥ** [*ਸੰ:। ਸੰਸਕ੍ਰਿਤ, ਗ੍ਰੰਥ:*] ਪੁਸਤਕ। ਯਥਾ—*'ਅਸੰਖ ਗਰੰਥ ਮੁਖਿ ਵੇਦ ਪਾਠ' (੩)।* ਦੇਖੋ, 'ਗੁਰੂ ਗਰੰਥ'

**ਗੁਰਦੇਵ**[1] [*ਸੰ: । ਸੰਸਕ੍ਰਿਤ*] ਪ੍ਰਕਾਸ਼ ਰੂਪ ਉਪਦੇਸ਼ ਦਾਤਾ, ਇਸ ਤੋਂ ਮੁਰਾਦਾਂ ਹਨ ਇਕ ਗੁਰੂ ਤੇ ਇਕ ਵਾਹਿਗੁਰੂ। ਯਥਾ—*'ਗੁਰਦੇਵ ਮਾਤਾ ਗੁਰਦੇਵ ਪਿਤਾ' (੨੫੦)।*

**ਗਰਧਪ/ਗਰਧਬ** [*ਸੰ: । ਸੰਸਕ੍ਰਿਤ, ਗਰ੍ਦਭ:*] ਖੋਤਾ। ਯਥਾ—*'ਗਰਧਪ ਵਾਂਗੂ ਲਾਹੇ ਪੇਟਿ' (੨੦੧),* ਤਥਾ—*'ਗਰਧਬ ਪ੍ਰੀਤਿ ਭਸਮ ਸੰਗਿ ਹੋਇ' (੨੬੭)।*

**ਗੁਰ ਪ੍ਰਸਾਦਿ** [*ਖ਼: ਤ: ਸ: । ਸੰਸਕ੍ਰਿਤ*]

੧. ਗੁਰੂ ਦੀ ਕ੍ਰਿਪਾ ਨਾਲ।

੨. ਵੱਡੀ ਕ੍ਰਿਪਾ ਵਾਲਾ, ਪਰਮਾਤਮਾ ਦਾ ਵਿਸ਼ੇਸ਼ਣ ਹੈ।

੩. ਗੁਰੂ ਹੈ ਤੇ ਕ੍ਰਿਪਾ ਸਰੂਪ ਹੈ।

**ਗਿਰਫਤਹ** [*ਕ੍ਰਿ: । ਫ਼ਾਰਸੀ, ਗ੍ਰਿਫ਼ਤਹ*] ਪਕੜੇ ਹਨ। ਯਥਾ—*'ਮਮ ਸਰ ਮੂਇ ਅਜਰਾਈਲ ਗਿਰਫਤਹ' (੭੨੧)।* ਦੇਖੋ, 'ਮੂਇ'

**ਗਰਬ** [*ਸੰ: । ਸੰਸਕ੍ਰਿਤ, ਗਰ੍ਬ:*] ਅਹੰਕਾਰ। ਯਥਾ—*'ਗਰਬੁ ਬਡੋ ਮੂਲੁ ਇਤਨੋ' (੨੧੨),* ਤਥਾ—*'ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ' (੩੧੮),* ਗਰਬ ਗੁਬਾਰ = ਅਹੰਕਾਰ ਦੇ ਅੰਧੇਰੇ ਵਿਚ।

**ਗਰਬੇ** [*ਕ੍ਰਿ: । ਦੇਖੋ, 'ਗਰਬ'। ਪੰਜਾਬੀ, ਕ੍ਰਿਆ ਗਰਬਣਾਂ ਤੋਂ*] ਅਹੰਕਾਰ ਵਾਲੇ ਹੋਏ ਹੋ। ਯਥਾ—*'ਇਤਨੇ ਕਉ ਤੁਮ ਕਿਆ ਗਰਬੇ' (੩੭੪)।*

**ਗਰੀਬ** [*ਸੰ: । ਅਰਬੀ, ਗ਼ਰੀਬ*] ਕੰਗਾਲ, ਨਿਮਾਣਾ। ਯਥਾ—*'ਮੋ ਗਰੀਬ ਕੀ ਕੋ ਗੁਜਰਾਵੈ' (੧੧੬੧)।*

**ਗਾਰਬ** [*ਸੰ: । ਸੰਸਕ੍ਰਿਤ, ਗਰ੍ਬ। ਪੁ: ਪੰਜਾਬੀ, ਗਾਰਬ*] ਅਭਿਮਾਨ। ਯਥਾ—*'ਕਾਇਤੁ ਗਾਰਬਿ ਹੰਢੀਐ' (੪੭੩)।* ਦੇਖੋ, 'ਗਾਰਬ ਵਾਦ'

**ਗਰਬਾਈ** [*ਸੰ: । ਦੇਖੋ, 'ਗਰਬੇ'*] ਅਹੰਕਾਰੀ ਹੋ ਕੇ। ਯਥਾ—*'ਗਰਬੈ ਗਰਬਾਈ' (੧੨੪੭)।*

**ਗਰਬਸੂਆ** [*ਸੰ: । ਦੇਖੋ, 'ਗਰਬ'। ਅਸੂਯਾ = ਈਰਖਾ*] ਹੰਕਾਰ ਤੇ ਬਖੀਲੀ। ਯਥਾ—*'ਸਰਣਿ ਪਰਿਓ ਤਜਿ ਗਰਬਸੂਆ' (੨੦੬),* ਹੰਕਾਰ ਤੇ ਬਖੀਲੀ ਛੱਡ ਕੇ ਇਕ ਈਸ਼੍ਵਰ ਦੀ ਸ਼ਰਨ ਪਕੜ ਲੀਤੀ ਹੈ।

**ਗਰਬਹਿ** [*ਅਧਿ: । ਦੇਖੋ, 'ਗਰਬ'। ਹਿ, ਪੰਜਾਬੀ ਪ੍ਰਤੇ*] ਅਹੰਕਾਰ ਵਿਚ। ਯਥਾ—*'ਕਿਆ ਤੂ ਜੋਗੀ ਗਰਬਹਿ ਪਰਿਆ' (੮੮੬)।*

**ਗਰਬੇਣ** [*ਕ੍ਰਿ: ਵਿ: । ਸੰਸਕ੍ਰਿਤ, ਗਰ੍ਬੇਣ*] ਹੰਕਾਰ ਨਾਲ। ਯਥਾ—*'ਅਥਿ ਗਰਬੇਣ ਅਗ੍ਯਾਨਣੋ' (੧੩੬੦)।*

**ਗੁਰਬਾਣੀ** [*ਖ਼: ਤ: ਸ: । ਸੰਸਕ੍ਰਿਤ*]

੧. ਉਹ ਬਾਣੀ ਜੋ ਗੁਰ ਜਯੋਤੀ ਤੋਂ (ਜਦੋਂ ਉਹ ਜੋਤ ਰੂਪ ਹੀ ਸੀ) ਭਗਤ ਜਨਾਂ ਦੇ ਨਿਰਮਲ ਰਿਦਿਆਂ ਤੋਂ ਉਤਰਦੀ ਰਹੀ ਯਾ ਜੋ ਗੁਰ ਜਯੋਤ ਨੇ ਦੇਹਧਾਰੀ ਹੋ ਕੇ ਆਪ ਉਚਾਰੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹੈ, ਜੋ ਬਾਣੀ ਉਸ ਵਿਚ ਚੜ੍ਹੀ ਗੁਰਬਾਣੀ। ਇਸੇ ਦਾ ਨਾਮ ਪੱਕੀ ਬਾਣੀ ਹੈ, ਹੋਰ ਬਾਣੀ ਕੱਚੀ ਹੈ। ਇਸ ਬਾਣੀ ਵਿਚ ਅਕਾਲ ਪੁਰਖ ਦਾ ਸ਼ੁੱਧ ਗਯਾਨ ਵਰਣਿਤ ਹੈ। ਯਥਾ—*'ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ' (੯੨੦),* ਯਥਾ—*'ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ' (੧੩੦੮)।*

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਥਾਈਂ ਗੁਰਬਾਣੀ ਤੋਂ ਮੁਰਾਦ ਵਾਹਿਗੁਰੂ ਦੇ ਨਾਮ ਤੋਂ ਹੈ, ਜੋ ਗੁਰੂ ਦੁਆਰਾ ਪ੍ਰਾਪਤ ਹੋਵੇ। ਦੇਖੋ, 'ਗੁਰੂ ੫.'

**ਗਿਰੰਬਾਰੀ** [*ਗੁ: । ਫ਼ਾਰਸੀ, ਗਿਰਾਂ ਬਾਰੀ*]

੧. ਬਹੁਤੇ ਭਾਰ ਵਾਲੀ ਅਵਸਥਾ। ਫ਼ਾਰਸੀ ਵਿਚ ਇਸ ਦੇ ਅਰਥ ਬਹੁਤ ਮਾਲ-ਅਸਬਾਬ ਦੌਲਤ ਡੰਗਰਾਂ ਵਾਲੀ ਅਮੀਰੀ ਤੋਂ ਹੈ। ਯਥਾ—*'ਗਿਰੰਬਾਰੀ ਵਡ ਸਾਹਿਬੀ' (੪੨)।*

੨. ਗਯਾਨੀ ਇਸ ਨੂੰ, ਗਿਰ = ਪਹਾੜ + ਅੰਬਾਰੀ = ਹੌਦਾ, = ਪਹਾੜਾਂ ਜਿਡੇ ਵਡੇ ਹੌਦੇ ਵਾਲੀ ਯਾ ਗਿਰੰ + ਬਾਰੀ, ਪਹਾੜ ਸਮਾਨ ਉਚੀਆਂ ਬਾਰੀਆਂ ਵਾਲੀ ਪਾਤਸ਼ਾਹੀ ਅਰਥ ਕਰਨ ਦਾ ਯਤਨ ਬੀ ਕਰਦੇ ਹਨ।

**ਗਾਰਬ ਵਾਦ** [*ਸੰ: । ਸੰਸਕ੍ਰਿਤ, ਗਰ੍ਬ + ਵਾਦ*] ਹੈਂਕੜ ਤੇ ਝਗੜਾ। ਹੈਂਕੜ ਨਾਲ ਸਾਮ੍ਹਣੇ ਹੋ ਕੇ ਝਗੜਨਾ। ਯਥਾ—*'ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ' (੪੭੪)।*

**ਗਰਭ** [*ਸੰ: । ਸੰਸਕ੍ਰਿਤ, ਗਰ੍ਭ = ਪੇਟ ਦੇ ਵਿਚ ਦਾ ਬੱਚਾ, ਯਾ ਕੁੱਖ*] ਕੁੱਖ। ਯਥਾ—*'ਗਰਭ ਕੁੰਟ ਮਹਿ ਉਰਧ ਤਪ ਕਰਤੇ' (੨੫੧),* ਤਥਾ—*'ਗਰਭ ਹਿਰਿ ਖਰਿਆ' (੧੭੬)।* ਦੇਖੋ, 'ਅਗਲੇ ਦੋਵੇਂ ਪਦ'।

**ਗਰਭਾਸਿ** [*ਸੰ: । ਸੰਸਕ੍ਰਿਤ, ਗਰ੍ਭਾਸ਼ਯ*] ਗਰਭ ਸਥਾਨ, ਕੁੱਖ। ਯਥਾ—*'ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ' (੬੧੨),* ਭਾਵ ਜਨਮ ਮਰਨ ਵਿਚ ਨਹੀਂ ਆਯਾ। ਦੇਖੋ, ਹੇਠਲੇ ਦੋਵੇਂ ਪਦ।

**ਗਰਭ ਜੋਨਿ** [*ਸੰ: । ਸੰਸਕ੍ਰਿਤ, ਗਰ੍ਭ। ਯੋਨਿ*] ਗਰਭਾਸ਼ਯ, ਮੁਰਾਦ ਜਨਮ ਤੋਂ ਹੈ। ਯਥਾ—*'ਸੋ ਨਰੁ ਗਰਭ ਜੋਨਿ ਨਹੀ ਆਵੈ' (੪੧੪),* ਉਹ ਮਨੁੱਖ (ਪੁਨਰ) ਜਨਮ ਵਿਚ ਨਹੀਂ ਆਵੇਗਾ।

**ਗ੍ਰਾਮ** [*ਸੰ: । ਸੰਸਕ੍ਰਿਤ, ਗ੍ਰਾਮ:*] ਗਾਉਂ, ਪਿੰਡ। ਯਥਾ—*'ਭਠਿ ਨਗਰ ਸੇ ਗ੍ਰਾਮ' (੧੩੩)।*

**ਗੈਰ ਮਹਲ** [*ਗੁ: । ਅਰਬੀ, ਗ਼ੈਰ ਮਹਲ*] ਮਹਲ ਤੋਂ ਵਿਰਵਾ ਟਿਕਾਣਾ, ਮੁਰਾਦ ਹੈ ਦੇਸ ਵਿਚ ਵਸਦਿਆਂ ਅਦੇਸ ਅਵਸਥਾ, ਜਿਸ ਨੂੰ ਫ਼ਾਰਸੀ ਵਿਚ ਕਹਾਂਗੇ—ਮਕਾਨ ਵਿਚ ਹੁੰਦਿਆਂ ਲਾ ਮਕਾਂ ਪ੍ਰਾਪਤ ਕੀਤਾ। ਯਥਾ—*'ਮਹਲਾ ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ' (੧੦੫੮),* ਸਰੀਰ ਵਿਚ ਵਸਦਿਆਂ ਦੇਸ (ਕਾਲ ਨਮਿਤ) ਰਹਿਤ ਅਵਸਥਾ (ਲਾ ਮਕਾਂ) ਪਾਇਆ ਤੇ ਭਾਣਾ ਬੁਝ ਕੇ ਸਮਾਵਣਾ ਕੀਤਾ।

**ਗੁਰਮੁਖਿ** [*ਸੰ: । ਸੰਸਕ੍ਰਿਤ, ਗੁਰੂ + ਮੁਖ = ਜਿਸ ਨੇ ਦੀਖਯਾ ਲਈ ਹੋਵੇ। ਜਿਸਨੇ ਨਾਮ ਲਿਆ ਹੋਵੇ*]

੧. ਗੁਰ ਦੀਖਯਾ ਵਾਲਾ, ਗੁਰੂ ਵੱਲ ਸਨਮੁਖ। ਯਥਾ—*'ਗੁਰਮੁਖਿ ਸਨਮੁਖੁ ਮਨਮੁਖਿ ਵੇ ਮੁਖੀਆ' (੧੩੧),* ਗੁਰਮੁਖਿ ਉਹ ਹੈ ਜੋ ਗੁਰੂ ਵਲ ਸਨਮੁਖ ਹੈ, ਮਨਮੁਖ ਉਹ ਹੈ ਜੋ ਗੁਰੂ ਤੋਂ ਬੇਮੁਖ ਹੈ।

੨. ਨਾਮ ਪ੍ਰਾਪਤ, ਨਾਮ ਜਪਣ ਵਾਲਾ, ਨਾਮ ਰਸੀਆ ਤੇ ਨਾਮ ਵਿਚ ਲਿਵ ਵਾਲੇ ਨੂੰ ਜਿਸ ਨੇ ਮਨ ਜਿੱਤ ਲਿਆ ਹੈ ਤੇ ਜੋ ਗੁਰੂ ਤੇ ਗੁਰੂ ਦੀ ਮਤ ਪਰ ਚਲ ਰਿਹਾ ਹੈ[1]। ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ

---

੧. ਨਿਹੰਗ ਸਿੰਘ ਤੇ ਅਕਾਲੀ ਉਸ ਨੂੰ ਗੁਰਦੇਵ ਸਿੰਘ ਕਹਿੰਦੇ ਸਨ, ਜਿਸ ਤੋਂ ਗੁਰ ਦੀਖਿਆ ਲੈਂਦੇ ਤੇ ਅੰਮ੍ਰਿਤ ਛਕਦੇ ਸਨ।

੧. *'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥ ਨਾਨਕ ਗੁਰਮੁਖਿ ਸਾਚਿ ਸਮਾਵੈ' (੯੪੧),* ਪੁਨਾ—*'ਗੁਰਮੁਖਿ ਸਰ ਅਪਸਰ ਬਿਧਿ ਜਾਣੈ॥ ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ॥ ਗੁਰਮੁਖਿ ਤਾਰੇ ਪਾਰਿ ਉਤਾਰੇ॥ ਨਾਨਕ ਗੁਰਮੁਖਿ ਸਬਦਿ ਨਿਸਤਾਰੇ' (੯੪੧)।*

ਜੀ ਵਿਚ ਬੀ ਗੁਰਮੁਖ ਲਿਖਯਾ ਹੈ। ਯਥਾ—*'ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ' (੪੨)*, ਤਥਾ—*'ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ' (੯੦੭)*, ਹੇ ਸੰਤੋ! ਗੁਰਮੁਖ ਨੇ ਨਾਮ ਦਾਨ ਦੇ ਕੇ ਕਿਤਨੀ ਸ੍ਰਿਸ਼ਟੀ ਦਾ ਉੱਧਾਰ ਕੀਤਾ ਹੈ। ਤਥਾ—*'ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ' (੩੨)*, ਗੁਰਮੁਖ ਕ੍ਰਿਪਾ ਕਰੇ ਤਾਂ ਭਗਤੀ ਹੁੰਦੀ ਹੈ।

੩ ਈਸ਼੍ਵਰ ਜੋ ਗੁਰੂ = ਵੱਡਾ ਤੇ ਮੁਖ = ਸ੍ਰੇਸ਼ਟ ਹੈ। ਯਥਾ—*'ਗੁਰਮੁਖਿ ਰਹਿਆ ਸਮਾਈ' (੨)।*

੩. ਗੁਰੂ ਦਾ ਮੂੰਹ, ਭਾਵ ਦਰਸ਼ਨ। ਯਥਾ—*'ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ' (੧੪੦੦)*, ਗੁਰੂ ਦਾ ਮੂੰਹ ਵੇਖ ਕੇ ਵੱਡਾ ਸੁਖ ਪਾਇਆ।

੪. ਗੁਰੂ ਦੁਆਰੇ। ਯਥਾ—*'ਗੁਰਮੁਖਿ ਏਹੁ ਰੰਗੁ ਪਾਈਐ' (੩੬)*, ਗੁਰੂ ਦੁਆਰੇ ਇਹ ਪ੍ਰੇਮ ਪਾਈਦਾ ਹੈ।

੬. [*ਗੁ:*] ਗੁਰੂ ਦਾ, ਉਹ ਜੋ ਗੁਰੂ ਯਾ ਗੁਰਮੁਖ ਤੋਂ ਪ੍ਰਾਪਤ ਹੋਯਾ ਹੋਵੇ। ਯਥਾ—*'ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ' (੨੬੫)*, ਗੁਰਮੁਖਿ ਤੋਂ ਪ੍ਰਾਪਤ ਹੋਯਾ ਨਾਮ ਜਪੋ (ਇਸ ਤਰ੍ਹਾਂ ਲਗਾਤਾਰ ਕਿ) ਵਿਚ ਵਿੱਥ ਨਾ ਪਵੇ।

**ਗੁਰਮਤਿ** [*ਸੰ:। ਸੰਸਕ੍ਰਿਤ*] ੧. ਗੁਰਾਂ ਦੇ ਉਪਦੇਸ਼ ਨਾਲ। ਯਥਾ—*'ਗੁਰਮਤਿ ਮਨੁ ਸਮਝਾਇਆ' (੬੧)।*

੨. ਉਹ ਮਾਰਗ, ਯਾ ਉਹ ਧਾਰਨਾ ਤੇ ਰਹੁ-ਰੀਤ ਜੋ ਦਸਾਂ ਗੁਰੂ ਸਾਹਿਬਾਂ ਦੇ ਦੱਸੇ ਗਯਾਨ ਉਪਦੇਸ਼ਾਂ ਤੋਂ ਕਾਇਮ ਹੋਈ ਹੈ। ਦੇਖੋ, 'ਗੁਰਮਤੀ'

**ਗੁਰਮਤਿ/ਗੁਰਮਤੀ** [*ਖ: ਤ: ਸ:। ਸੰਸਕ੍ਰਿਤ, ਗੁਰ+ਮਤਿ*] ਗੁਰਾਂ ਦੀ ਮੱਤ, ਗੁਰਾਂ ਦੀ ਦਿਤੀ ਹੋਈ ਮੱਤ ਨਾਲ। ਯਥਾ—*'ਗੁਰਮਤਿ ਨਗਰੀ ਖੋਜਿ ਖੋਜਾਈ' (੭੩੨)*, ਗੁਰਾਂ ਦੀ ਮੱਤ (ਦੁਆਰਾ) ਨਗਰੀ (ਦੇਹੀ) ਵਿਚ (ਵਾਹਿਗੁਰੂ ਦੀ) ਖੋਜ ਕੀਤੀ। ਤਥਾ—*'ਹਰਿ ਬੋਲਹੁ ਗੁਰਮਤਿ ਬੈਨੀ'*, ਗੁਰੂ ਦੀ ਮੱਤ (ਦੁਆਰਾ ਪਾਈ ਸਿਖਯਾ ਅਨੁਸਾਰ) ਹਰਿ ਜਪੋ।

**ਗੁਰਮੰਤ** [*ਖ: ਤ: ਸ:। ਸੰਸਕ੍ਰਿਤ*] ਗੁਰਾਂ ਦਾ ਉਪਦੇਸ਼ ਰੂਪ ਮੰਤ੍ਰ, ਉਹ ਨਾਮ ਜਿਸਦਾ ਅਭ੍ਯਾਸ ਗੁਰੂ ਨੇ ਬਖ਼ਸ਼ਿਆ ਹੈ। ਯਥਾ—*'ਕਿਨ ਜਪਿਓ ਗੁਰਮੰਤੁ' (੧੪੨੯)।*

**ਗੁਰਾਮਨੌ** ਦੇਖੋ, 'ਪਾਰਗਰਾਮੀ'

**ਗੁਰ ਮਨਾਰਿ** [*ਕਰ: ਧਾ: ਸ:। ਸੰਸਕ੍ਰਿਤ, ਗੁਰੂ। ਦੇਸ਼ ਭਾਸ਼ਾ, ਮੁਨਾਰਾ ਤੇ ਮੀਨਾਰ। ਮੀਨਾਰ, ਅਰਬੀ ਪਦ ਹੈ। ਨੂਰ ਦੀ ਥਾਂ, ਚਾਨਣਾ ਘਰ*] ੧. ਗੁਰੂ ਰੂਪ ਪ੍ਰਕਾਸ਼ ਅਸਥਾਨ। ਯਥਾ—*'ਗੁਰ ਮਨਾਰਿ ਪ੍ਰਿਅ ਦਇਆਰ ਸਿਉ ਰੰਗੁ ਕੀਆ' (੧੨੭੧)*, ਗੁਰੂ ਪ੍ਰਕਾਸ਼ ਅਸਥਾਨ (ਹੋਇਆ ਤਾਂ) ਪ੍ਰਭੂ ਦਇਆਲ (ਹੋਇਆ ਫੇਰ) ਰਸ ਸਹਿਤ ਅਨੰਦ ਭੋਗਿਆ।

੨. [*ਪੰਜਾਬੀ*] ਗੁਰੂ ਨੂੰ ਮਨਾ ਕੇ। ਤੁਕ ਦਾ ਅਰਥ ਇਹ ਹੋਊ : ਗੁਰੂ ਨੂੰ ਮਨਾ ਕੇ ਪਿਆਰੇ ਦਿਆਲੂ ਵਾਹਿਗੁਰੂ ਨਾਲ ਪ੍ਰੇਮ ਕੀਤਾ।

**ਗਰ ਮੇਰੁ** [*ਸੰ:। ਸੰਸਕ੍ਰਿਤ, ਗਿਰ। ਮੇਰੁ*] ਮੇਰੂ ਪਰਬਤ, ਸੁਮੇਰ ਪਹਾੜ।

**ਗਾਰੁ** [*ਸੰ:। ਦੇਖੋ, 'ਗਾਰ'*] ਜਿੱਲ੍ਹਣ ਭਾਵ ਖਾਈ। ਯਥਾ—*'ਬਿਖਮ ਗਾਰੁ ਕਰੁ ਪਹੁਚੈ ਨਾਹੀ ਸੰਤ ਸਾਨਥ ਭਏ ਲੂਟਾ' (੧੨੧੦)।*

**ਗਰੂਰ** [*ਸੰ:। ਅਰਬੀ, ਗ਼ਰੂਰ*] ਅਹੰਕਾਰ। ਯਥਾ—*'ਹੋਰੁ ਮੁਚੁ ਗਰੂਰੁ'। (੯੬੭)*

**ਗੁਰ ਰਸ** [*ਖ: ਤ: ਸ:। ਸੰਸਕ੍ਰਿਤ, ਗੁਰੂ। ਰਸ*] ਗੁਰੂ ਦਾ ਰਸ, ਉਹ ਰਸ ਜੋ ਗੁਰੂ ਦੇ ਪ੍ਰੇਮ ਕਰਨ, ਉਪਦੇਸ਼ ਦੇਣ ਦਾ ਯਾ ਕੀਰਤਨ ਸੁਣਨ ਤੋਂ ਆਵੇ ਯਾ ਜੋ ਗੁਰੂ ਨਾਲ ਪ੍ਰੇਮ ਕਰਨ ਤੋਂ ਸੁਰਤ ਦੇ ਖਿਚ ਖਾ ਕੇ ਉਚੇ ਹੋ ਜਾਣ ਤੋਂ ਸੁਰਤ ਨੂੰ ਆਪੇ ਦੇ ਟਿਕਾਉ ਵਿਚ ਰਸ ਪੈਂਦਾ ਹੈ। ਯਥਾ—*'ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਿਰ ਗੰਭੀਰੁ ਗਵਾਇਆ' (੯੩੦)*, ਜਿਸ ਨੂੰ ਗੁਰੂ ਦੇ ਕੀਰਤਨ ਦਾ ਰਸ ਅਰ ਉਪਦੇਸ਼ ਦਾ ਸੁਣਨਾ ਨਹੀਂ ਭਾਉਂਦਾ, ਉਸ ਨੇ ਗਹਰ ਗੰਭੀਰ (ਵਾਹਿਗੁਰੂ ਦੀ ਪ੍ਰਾਪਤੀ) ਗਵਾ ਲਈ ਹੈ।

**ਗਰਲ** [*ਸੰ:। ਸੰਸਕ੍ਰਿਤ*] ਵਿਹੁ, ਜ਼ਹਿਰ, ਭਾਵ ਅਗਿਆਨ। ਯਥਾ—*'ਗਰਲ ਨਾਸੁ ਤਨਿ ਨਠਯੋ' (੧੩੯੨)।*

**ਗਾਰਵ/ਗੌਰਵ** [*ਸੰ:। ਸੰਸਕ੍ਰਿਤ, ਗੌਰਵ*] ਵਡਿਆਈ, ਮਾਨ। ਯਥਾ—*'ਧਨਹਿ ਕਿਆ ਗਾਰਵੁ ਦਿਜਇ' (੧੩੯੯)*, ਧਨ ਨੂੰ ਕੀ ਗੌਰਵਤਾ ਦੇਣੀ ਹੈ। ਅਥਵਾ ਧਨੀਆਂ ਨੇ ਕੀ ਵਡਿਆਈ ਦੇਣੀ ਹੈ।

**ਗਰਾਵਉ** [*ਸੰ:। ਪੰਜਾਬੀ, ਗਲਾਵਾਂ। ਗ੍ਰ. ਲ. ਦੀ ਸ੍ਰਣਤਾ। ਹੁ= ਤੋਂ*] ਗਲੇ ਤੋਂ। ਯਥਾ—*'ਕਾਟਿਓ ਬੰਧੁ ਗਰਾਵਉ' (੪੦੧)*, ਗਲੇ ਤੋਂ ਗੁਰੂ ਨੇ ਬੰਧਨ ਕੱਟ ਦਿੱਤਾ ਹੈ।

**ਗੁਰਵਾਹੁ** [*ਵਰ: ਵਾ:। ਸੰਸਕ੍ਰਿਤ, ਗੁਰ। ਅਰਬੀ, ਵਾਹ=ਧੰਨ੍ਯ*] (ਆਖੇ) ਗੁਰੂ ਧੰਨ੍ਯ ਹੈ। (ਯਾ ਆਖੇ) ਵਾਹਿਗੁਰੂ। ਇਸੇ ਦਾ ਉਲਟ ਵਾਹਿਗੁਰੂ ਹੈ। ਗੁਰੂ ਤੇ ਵਾਹ ਦਾ ਸਮਾਸ ਵਾਹਿਗੁਰੂ ਹੈ। ਯਥਾ—*'ਨਾਨਕ ਦਾਸ ਕਹਹੁ ਗੁਰ ਵਾਹੁ' (੩੭੬)*। ਦੇਖੋ, 'ਵਾਹਿਗੁਰੂ'

**ਗੈਰ ਵਜਹਿ** [*ਗੁ:। ਅਰਬੀ, ਗ਼ੈਰ ਵਜਹ=ਬੇ-ਤ੍ਰੀਕੇ*] ਰੀਤ ਤੋਂ ਬਿਨਾਂ, ਹਰ ਤਰ੍ਹਾਂ ਨਾਲ। ਯਥਾ—*'ਡਾਨੁ ਸਗਲ ਗੈਰ ਵਜਹਿ ਭਰਿਆ' (੪੦੮)।*

**ਗਿਰੀਵਾਨ** [*ਸੰ:। ਫ਼ਾਰਸੀ, ਗਿਰੇਬਾਨ*] ਪਟਾ, ਪੱਲਾ, ਬੁੱਕਲ। ਯਥਾ—*'ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ' (੧੩੭੮)*, ਹਿੰਦੁਸਤਾਨੀ ਮੁਹਾਵਰਾ ਹੈ—ਗਿਰੇਬਾਨ ਮੇਂ ਨਿਗਾਹ ਡਾਲਨਾ—ਅਰਥ ਹੈ ਪਾਪਾਂ ਨੂੰ ਮੰਨਣਾ ਤੇ ਸ਼ਰਮਿੰਦੇ ਹੋਣਾ, ਆਪਣੇ ਆਪ ਆਪਣੇ ਪਾਪਾਂ ਨੂੰ ਵੇਖਣਾ ਤੇ ਆਪਣੇ ਅੰਦਰ ਇਕਰਾਰ ਕਰਨਾ। ਸੋਈ ਭਾਵ ਇਸ ਤੁਕ ਦਾ ਹੈ।

**ਗਿਰਵਰ** [*ਸੰ:। ਸੰਸਕ੍ਰਿਤ*] ਸ੍ਰੇਸ਼ਟ ਪਰਬਤ, ਵੱਡਾ ਪਰਬਤ। ਯਥਾ—*'ਜਉ ਤੁਮ ਗਿਰਿਵਰ ਤਉ ਹਮ ਮੋਰਾ' (੬੫੮)।*

**ਗਰੜ** [*ਸੰ:। ਸੰਸਕ੍ਰਿਤ, ਗਰੁੜ*]

੧. ਹਿੰਦੂ ਪੁਰਾਣਾਂ ਨੇ ਪੰਛੀ ਦਾ ਰੂਪਕ ਬੱਧਾ ਹੈ ਜੋ ਆਦਮੀ ਤੇ ਪੰਛੀ ਦੇ ਵਿਚਾਲੇ ਵਿਚਾਲੇ ਹੈ। ਇਸ ਨੂੰ ਵਿਸ਼ਨੂੰ ਦਾ ਬਾਹਨ ਮੰਨਿਆ ਹੈ। ਇਸ ਨੂੰ ਪੰਛੀਆਂ ਦਾ ਰਾਜਾ ਬੀ ਕਹਿੰਦੇ ਹਨ। ਹੋ ਸਕਦਾ ਹੈ ਮੁਰਾਦ ਉਕਾਬ ਤੋਂ ਹੋਵੇ ਪਰ ਪੰਜਾਬ ਵਿਚ ਨੀਲੇ ਖੰਭਾਂ ਵਾਲੇ ਪੰਛੀ ਨੂੰ ਗਰੁੜ ਕਹਿੰਦੇ ਹਨ ਜਿਸ ਨੂੰ ਹਿੰਦੀ ਵਾਲੇ ਨੀਲਕੰਠ ਆਖਦੇ ਹਨ।

੨. [*ਇਕ ਬੂਟੀ, ਜੋ ਕਹਿੰਦੇ ਹਨ ਕਿ ਸੱਪ ਦੀ ਜ਼ਹਿਰ ਦੂਰ ਕਰਦੀ ਹੈ। ਇਕ ਮੰਤ੍ਰ ਹੈ, ਜਿਸ ਦਾ ਦੇਵਤਾ ਗਰੁੜ ਭਗਵਾਨ ਨੂੰ ਮੰਨਦੇ ਹਨ ਤੇ ਕਹਿੰਦੇ ਹਨ ਇਸ ਨਾਲ ਸੱਪ ਦਾ ਵਿਹੁ ਲਹਿ ਜਾਂਦਾ ਹੈ*] ਸੱਪ ਦਾ ਜ਼ਹਿਰ ਦੂਰ ਕਰਨ ਵਾਲੀ ਬੂਟੀ ਯਾ ਮਣਕਾ। ਯਥਾ—*'ਘਸਿ ਗਰੁੜੁ ਸਬਦੁ ਮੁਖਿ ਲੀਠਾ' (੧੭੧)।*

**ਗਰੁੜਾ** [*ਸੰ:। ਦੇਸ਼ ਭਾਸ਼ਾ*] ੧. ਇਕ ਤਰ੍ਹਾਂ ਦੇ ਚਾਵਲ ਹਨ, ਜੋ ਕੱਚੇ ਹੀ ਗਰਮ ਦੁੱਧ ਵਿਚ ਪਾਉਣ ਥੋਂ ਫੂਲ ਜਾਂਦੇ ਹਨ। ਖਯਾਲ ਹੈ

ਕਿ ਚਿੜਵਿਆਂ ਦਾ ਪੁਰਾਤਨ ਨਾਮ ਹੈ।

੨. ਗਰੁੜਾ ਰੰਗ ਬਰੰਗੀ ਨੂੰ ਕਹਿੰਦੇ ਹਨ, ਤੇ ਇਕ ਪਲਾਉ ਹੁੰਦਾ ਹੈ ਜਿਸ ਵਿਚ ਚਾਵਲ ਰੰਗੋ ਰੰਗੀ ਪਾਣੀਆਂ ਵਿਚ ਉਬਾਲ ਕੇ ਰਲਾਈਦੇ ਹਨ ਉਸਨੂੰ ਬੀ ਗਰੁੜਾ ਕਹਿੰਦੇ ਸਨ। ਯਥਾ—*'ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ' (੧੪੨)*, ਤਥਾ—*'ਗਰੁੜਾ ਖਾਣਾ ਦੁਧ ਸਿਉ ਗਾਡਿ' (੧੧੬੮)।*

**ਗਾਰੜੁ/ਗਾਰੜੂ** [*ਸੰ: । ਸੰਸਕ੍ਰਿਤ, ਗਾਰੁੜ ਮੰਤ੍ਰ ਜਿਸ ਦਾ ਦੇਵਤਾ ਗਰੁੜ ਹੈ, ਤੇ ਸੱਪ ਦੀ ਵਿਹੁ ਉਤਾਰਦਾ ਹੈ*] ਸਰਪ ਦਾ ਵਿਹੁ ਨਾਸ਼ਕ ਮੰਤ੍ਰ, ਭਾਵ ਅਗਿਆਨ ਵਿਹੁ ਦੇ ਨਾਸ਼ ਕਰਨ ਵਾਲਾ ਗੁਰ ਮੰਤ੍ਰ। ਯਥਾ—*'ੜਾੜੈ ਗਾਰੁੜੁ ਤੁਮ ਸੁਣਹੁ ਹਰਿ ਵਸੈ ਮਨ ਮਾਹਿ' (੯੩੬)*, ਤਥਾ—*'ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ' (੧੦੦੯)।*

**ਗਾਰੁੜੀ** [*ਸੰ: । ਸੰਸਕ੍ਰਿਤ, ਗਾਰੁਡਿਨ੍*] ਮੰਤ੍ਰ ਨਾਲ ਸੱਪ ਦੀ ਵਿਹੁ ਦੂਰ ਕਰਨ ਵਾਲਾ, ਸੱਪ ਦਾ ਝਾੜਾ ਕਰਨ ਵਾਲਾ। ਯਥਾ—*'ਦਸਨ ਬਿਹੂਨ ਭੁਯੰਗੰ ਮੰਤ੍ਰੰ ਗਾਰੁੜੀ ਨਿਵਾਰੰ' (੧੩੬੧)*, ਗਾਰੜੀ ਮੰਤ੍ਰ ਨਾਲ (ਸੱਪ ਦੀ ਵਿਹੁ) ਦੂਰ ਕਰਦਾ ਹੈ, ਉਹ ਕਟੀਣ ਥੋਂ ਰਹਿਤ ਹੁੰਦਾ ਹੈ, ਤਿਵੇਂ ਗੁਰੂ ਰੂਪ ਗਾਰੜੀ ਸ਼ਬਦ ਮੰਤ੍ਰ ਨਾਲ ਕਾਮਾਦੀ ਸੱਪਾਂ ਦੀ ਵਿਹੁ ਦੂਰ ਕਰਦੇ ਹਨ।

**ਗਾਰੜੂ** [*ਸੰ: । ਸੰਸਕ੍ਰਿਤ, ਗਾਰੁਡਿਨ੍ =ਮੰਤ੍ਰ ਨਾਲ ਸੱਪ ਦੀ ਵਿਹੁ ਝਾੜਨ ਵਾਲਾ*] ਮਾਂਦ੍ਰੀ, ਝਾੜਾ ਕਰਕੇ ਵਿਹੁ ਝਾੜਨ ਵਾਲਾ। ਯਥਾ—*'ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ' (੫੧੦)।*

**ਗਰੁੜਾਰੀ** [*ਵਰ: ਵਾ: । ਸੰਸਕ੍ਰਿਤ, ਗਰੁੜ=ਵਿਹੁ ਦੂਰ ਕਰਨ ਦਾ ਮੰਤ੍ਰ। ਆਰੀ, ਪ੍ਰਤੇ*] ਗਰੁੜ ਹੈ। (ਮਾਯਾ ਦੀ) ਵਿਹੁ ਦੂਰ ਕਰਨ ਦਾ ਮੰਤ੍ਰ ਹੈ। ਯਥਾ—*'ਗੁਰ ਮੰਤ੍ਰੁ ਮੁਖਿ ਗਰੁੜਾਰੀ' (੧੨੦੯)।*

**ਗਲ/ਗਲਿ** [*ਸੰ: । ਸੰਸਕ੍ਰਿਤ, ਗਲ। ਪ੍ਰਾਕ੍ਰਿਤ, ਗਲਅ। ਪੰਜਾਬੀ, ਗਲ, ਗਲਾ। ਹਿੰਦੀ, ਗਲਾ। ਫ਼ਾਰਸੀ, ਗਲੂ*] ੧. ਕੰਠ, ਗਲਾ, ਗਿੱਚੀ। ਯਥਾ—*'ਆਵਹੁ ਭੈਣੇ ਗਲਿ ਮਿਲਹ' (੧੭)*, ਤਥਾ—*'ਕ੍ਰਿਸਨੁ ਅੰਕਿ ਗਲਿ ਲਾਵੈਗੋ' (੧੩੦੯)*। ਦੇਖੋ, 'ਗਲ ਚਮੜੀ'

੨. [*ਸੰਸਕ੍ਰਿਤ, ਗਲ=ਗਲਾ। ਇਸੇ ਤੋਂ ਬਣਿਆ ਗਲ=ਉਹ ਜੋ ਗਲੇ ਤੋਂ ਨਿਕਲੇ, ਭਾਵ ਬਚਨ, ਬਾਤ-ਚੀਤ। ਇਸ ਤੋਂ ਕ੍ਰਿਯਾ ਬਣੀ, ਗਲਾਨਾ=ਬੋਲਨਾ*[1]*। ਇਸ ਤੋਂ ਗਲੋਈ, ਗਲੋਇਆ, ਗਲਾਇਆ ਆਦਿ ਪਦ ਬਣੇ ਹਨ*] ਯਥਾ—*'ਗਲ ਫਰੋਸੀ ਕਰੇ ਬਹੁਤੇਰੀ' (੩੦੩)*। ਦੇਖੋ, 'ਗਲ ਫਰੋਸੀ'

**ਗਲਾ** [*ਸੰ: । ਫ਼ਾਰਸੀ, ਗੱਲਹ*] ੧. ਵੱਗ, ਅੱਜੜ, ਭਾਵ ਇਕੱਠ। ਯਥਾ—*'ਫਿਟਾ ਵਤੈ ਗਲਾ' (੧੫੦)।*

੨. [*ਪੰਜਾਬੀ, ਗੱਲ ਦਾ ਬਹੁ-ਬਚਨ ਗੱਲਾਂ*] ਬਾਤਾਂ। ਯਥਾ—*'ਗਲਾ ਕਰੇ ਘਣੇਰੀਆ' (੪੭੪)*। ਦੇਖੋ, 'ਗਲੀ ਗਲਾ', 'ਗਲਾ ਗੋਈਆ'

੩. [*ਸੰ: । ਸੰਸਕ੍ਰਿਤ, ਗਲ੍ਲ। ਪੰਜਾਬੀ, ਗੱਲ੍ਹ*] ਮੂੰਹ ਦਾ ਉਹ ਮਾਸ ਜੋ ਦੰਦਾਂ ਦੇ ਬਾਹਰ ਹੈ, ਖਾਖ, ਰੁਖਸਾਰ। ਯਥਾ—*'ਗਲਾ ਪਿਟੰਨਿ ਸਿਰੁ ਖੋਹੇਨਿ' (੧੪੧੦)।*

੪. ਗਰਦਨ, ਸਿਰ ਤੇ ਛਾਤੀ ਦਾ ਵਿਚਕਾਰਲਾ ਹਿੱਸਾ। ਯਥਾ—*'ਗਲਾ ਬਾਂਧਿ ਦੁਹਿ ਲੇਇ ਅਹੀਰੁ' (੧੨੫੨)*, (ਵੱਛੇ ਦੇ) ਗਲ ਵਿਚ ਰੱਸੀ ਬੰਨ੍ਹ ਕੇ ਗੁੱਜਰ ਚੋ ਲੈਂਦਾ ਹੈ।

---

੧. ਪਹਾੜ ਵਿਚ ਗਲਾਨਾ (=ਗੱਲ ਕਰਨੀ) ਅਜੇ ਤਕ ਬੋਲਦੇ ਹਨ।

**ਗਲੀ** [*ਅਧਿ: । ਦੇਖੋ, 'ਗਲ ੨.'*] ੧. ਬਾਤਾਂ ਨਾਲ, ਗੱਲਾਂ ਨਾਲ। ਯਥਾ—*'ਗਲੀ ਸੁ ਸਜਣ ਵੀਹ ਇਕੁ ਢੂੰਡੇਦੀ ਨ ਲਹਾਂ' (੧੩੮੨)*, ਗੱਲਾਂ ਨਾਲ ਤਾਂ ਸੱਜਣ ਵੀਹ ਅਰਥਾਤ ਬਹੁਤ ਹਨ, ਢੂੰਡਿਆਂ ਇਕ ਨਹੀਂ ਲਭਦਾ। (ਈਸ਼੍ਵਰ ਦਾ ਖੋਜੀ ਵਿਰਲਾ ਹੈ)। ਤਥਾ—*'ਗਲੀ ਜੋਗੁ ਨ ਹੋਈ' (੭੩੦)*, ਗੱਲਾਂ ਵਿਚ ਜੋਗ ਭਾਵ ਬਿਨਾਂ ਸਾਧਨਾ ਦੇ ਮਨ ਦਾ ਟਿਕਾਉ ਨਹੀਂ ਹੁੰਦਾ।

੨. [*ਪੰਜਾਬੀ, ਗਲ=ਈ*] ਗਲੇ ਵਿਚ। ਯਥਾ—*'ਇਕਨ੍ਹਾ ਗਲੀ ਜੰਜੀਰ' (੧੨੮੭)।*

੩. ਰਸਤਾ। ਦੇਖੋ, 'ਗਲੀਆਂ'

**ਗਲੇ** [*ਕ੍ਰਿ: । ਸੰਸਕ੍ਰਿਤ, ਗਰਣੰ=ਭਿਜਣਾ। ਗਲਨੰ=ਪੰਘਰਨਾ। ਪੰਜਾਬੀ, ਗਲਣਾ*] ੧. ਗਲ ਗਏ, ਨਸ਼ਟ ਹੋਏ, ਕਿਸੇ ਸ਼ੈ ਦਾ ਭਿਜਿਆਂ ਪਏ ਰਹਿ ਕੇ ਸੜ ਜਾਣਾ, ਗਲਣਾ ਹੁੰਦਾ ਹੈ। ਯਥਾ—*'ਨਾਨਕ ਗਰਬਿ ਗਲੇ' (੨੭੮)।*

੨. [*ਸੰਸਕ੍ਰਿਤ, ਗਲ:*] ਗਲ ਨਾਲ, ਕੰਠ ਨਾਲ। ਯਥਾ—*'ਲਾਗੁ ਗਲੇ ਸੁਨੁ ਬਿਨਤੀ ਮੇਰੀ' (੪੮੪)।*

**ਗਾਲ/ਗਾਲਿ** [*ਸੰ: । ਦੇਸ਼ ਭਾਸ਼ਾ*]

੧. ਗੱਲਾਂ, ਬਾਤਾਂ। ਯਥਾ—*'ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ' (੯੭੭)*। ਦੇਖੋ, 'ਗਾਲ ਗਲੋਈ'

੨. [*ਕ੍ਰਿ: । ਦੇਖੋ, 'ਗਲੇ'*] ਗਾਲ ਕੇ, ਬਰਫ਼ ਵਿਚ ਠਰ ਠਰ ਕੇ ਸਰੀਰ ਦੇ ਅੰਗਾਂ ਦਾ ਨਿਕਾਰੇ ਹੋ ਜਾਣਾ, ਮਰ ਜਾਣਾ। ਯਥਾ—*'ਹਿਵੈ ਗਾਲਿ ਗਾਲਿ ਤਨੁ ਛੀਜੈ' (੧੩੨੫)*, ਹਿਮਾਲੇ ਵਿਚ ਗਲਾ ਗਲਾ ਕੇ ਦੇਹ ਦਾ ਨਾਸ਼ ਕਰ।

੩. [*ਸੰ: । ਸੰਸਕ੍ਰਿਤ, ਗਾਲਿ*] ਗਾਲੀ, ਦੁਰ-ਬਚਨ, ਭਾਵ ਕਲੰਕ, ਉਲਾਂਭਾ। ਯਥਾ—*'ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ' (੬੪੧)।*

**ਗਾਲੀ** [*ਸੰ: । ਪੰਜਾਬੀ, ਗੱਲ ਦਾ ਪ੍ਰ: ਬਹੁ-ਬਚਨ। ਅੱਜ-ਕੱਲ੍ਹ ਗੱਲਾਂ ਬੋਲਦੇ ਹਨ*] ੧. ਬਾਤਾਂ। ਯਥਾ—*'ਸੋ ਗਾਲੀ ਰਬ ਕੀਆਂ' (੧੩੮੩)*, ਤਥਾ—*'ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ' (੫੯੪)*

੨. ਗੱਲਾਂ ਨਾਲ। ਯਥਾ—*'ਗਾਲੀ ਹਰਿ ਨੀਹੁ ਨ ਹੋਇ' (੭੧੫)।*

**ਗਾਲੇ** [*ਕ੍ਰਿ: । ਦੇਖੋ, 'ਗਲੇ'*] ਨਾਸ਼ ਕੀਤੇ। ਯਥਾ—*'ਇਨਿ ਦੁਬਿਧਾ ਘਰ ਬਹੁਤੇ ਗਾਲੇ' (੧੦੨੯)।*

**ਗਿਲੀ**[1] [*ਗੁ: । ਸੰਸਕ੍ਰਿਤ, ਗਰਣ=ਭਿਜਣਾ। ਪੰਜਾਬੀ, ਗਲਨਾ*] ਭਿੱਜੀ ਹੋਈ, ਨਮਦਾਰ। ਦੇਖੋ, 'ਰੋਡੜੀ'

**ਗੁਲ** ਦੇਖੋ, 'ਗੁਲ ਗੋਲੇ'

**ਗੁਲਾ**[2] [*ਸੰ: । ਸੰਸਕ੍ਰਿਤ, ਗੁਲੀ=ਕੋਈ ਨਿਕੀ ਨਿਕੀ ਗੋਲ ਗੋਲ ਸ਼ੈ, ਗੋਲੀ। ਪੰਜਾਬੀ, ਗੁੱਲੀ, ਗੁਲਾ*] ਰੋਟੀ ਦਾ ਨਰਮ ਹਿੱਸਾ ਜੋ ਹੱਥ ਵਿਚ ਗੋਲ ਕਰਕੇ ਚਿੜੀਆਂ, ਕਾਂ ਆਦਿ ਨੂੰ ਪਾਂਦੇ ਹਨ। ਯਥਾ—*'ਅਧੁ ਗੁਲ੍ਹਾ ਚਿੜੀ ਕਾ ਚੁਗਣੁ' (੧੨੮੬)।*

---

੧. ਫ਼ਾਰਸੀ ਵਿਚ ਗਿਲ ਉਸ ਮਿੱਟੀ ਨੂੰ ਕਹਿੰਦੇ ਹਨ ਜੋ ਨਮਦਾਰ ਹੋਵੇ, ਸ਼ਾਯਦ ਓਥੋਂ ਗਿਲੀ = ਭਿਜੀ ਹੋਈ ਸ਼ੈ ਪੰਜਾਬੀ ਦਾ ਮੁਹਾਵਰਾ ਬਣ ਗਿਆ ਹੋਵੇ।

੨. ਹੋ ਸਕਦਾ ਹੈ ਕਿ ਗੁੱਦਾ ਪਦ ਤੋਂ ਹੀ ਗੁਲਾ ਬਣਿਆ ਹੋਵੇ, ਗੁੱਦਾ ਕਹਿੰਦੇ ਹਨ ਕਿਸੇ ਫਲ ਦਾ ਛਿਲੜ ਤੋਂ ਅੰਦਰਲਾ ਨਰਮ ਹਿੱਸਾ; ਗੁਲੀ ਗੁਲਾ ਅਸਲ ਅਰਥ ਹਨ, ਰੋਟੀ ਦਾ ਅੰਦਰਲਾ ਨਰਮ ਹਿਸਾ, ਪਰ ਹੁਣ ਗੁੱਲੀ ਰੋਟੀ ਨੂੰ ਬੀ ਕਹਿੰਦੇ ਹਨ, ਨਿਕੀ ਟਿੱਕੀ ਨੂੰ ਬੀ ਕਹਿੰਦੇ ਹਨ ਤੇ ਗਯਾਨੀ ਦਸਦੇ ਹਨ ਕਿ ਭਿਤੀ ਨੂੰ ਬੀ ਗੁਲਾ ਕਹਿ ਦੇਂਦੇ ਹਨ।

**ਗੈਲ** [*ਸੰ: । ਹਿੰਦੀ*]

੧. [1]ਰਸਤਾ, ਪਿੱਛਾ। ਯਥਾ—*'ਉਹਾ ਗੈਲਿ ਨ ਛੋਰੀ' (੧੨੧੬)।*

੨. ਪਿੱਛਾ। ਯਥਾ—*'ਉਨ ਕੀ ਗੈਲਿ ਤੋਹਿ ਜਿਨਿ ਲਾਗੈ' (੪੮੪)।*

**ਗੋਲ** ਦੇਖੋ, 'ਗੋਲ ਅਮੋਲ'

**ਗੋਲਾ** [*ਸੰ: । ਅਰਬੀ, ਗ਼ੁਲਾਮ=ਦਾਸ*[2]]

੧. ਮੁੱਲ ਲੀਤਾ ਹੋਇਆ ਨੌਕਰ। ਯਥਾ—*'ਮੁਲ ਖਰੀਦੀ ਲਾਲਾ ਗੋਲਾ' (੯੯੧)।* ਦੇਖੋ, 'ਬੈ ਖਰੀਦ', 'ਗੁਲ ਗੋਲੇ'

੨. [*ਸੰਸਕ੍ਰਿਤ, ਗੋਲ=ਕੋਈ ਗੋਲ ਸ਼ੈ*] ਤੋਪ ਦਾ ਗੋਲਾ, ਇਕ ਪ੍ਰਕਾਰ ਦਾ ਗੋਲ ਆਕਾਰ ਦਾ ਲੋਹੇ ਆਦਿਕ ਦਾ ਬਣਿਆ ਜੋ ਤੋਪ ਵਿਚ ਰਖਿਆਂ ਬਾਰੂਦ ਦੇ ਜ਼ੋਰ ਚਲਦਾ ਹੈ। ਯਥਾ—*'ਗੋਲਾ ਗਿਆਨੁ ਚਲਾਇਆ' (੧੧੬੧)।*

**ਗਲਿਆ** [*ਕ੍ਰਿ: । ਦੇਖੋ, 'ਗਲੇ'*] ਕਿਸੇ ਸ਼ੈ ਦਾ ਭਿਜਿਆਂ ਪਏ ਰਹਿ ਕੇ ਸੜ ਜਾਣਾ, ਗਲਣਾ ਹੈ। ਗਲ ਗਏ, ਨਸ਼ਟ ਹੋਏ। ਯਥਾ—*'ਹਰਿ ਬਿਸਰਤ ਤੇਰੇ ਗੁਣ ਗਲਿਆ' (੧੨)।*

**ਗਲੀਆ** [*ਕ੍ਰਿ: । ਦੇਖੋ, 'ਗਲਿਆ'*]

੧. ਗਲ ਗਈਆਂ। ਯਥਾ—*'ਗਲੀਆ ਸਭ ਸਿਆਣਪਾ'।*

੨. [*ਪੰਜਾਬੀ, ਗਲੀ ਦਾ ਬਹੁ-ਬਚਨ*] ਗਲੀਆਂ, ਬੀਥੀਆਂ। ਉਹ ਨਿੱਕਾ ਰਸਤਾ ਜੋ ਘਰਾਂ ਦੇ ਵਿਚਕਾਰ ਹੁੰਦਾ ਹੈ। ਦੋ ਪਹਾੜਾਂ ਦੇ ਵਿਚਾਲੇ ਦਾ ਨੀਵਾਂ ਰਸਤਾ ਬੀ ਗਲੀ ਕਹੀਦਾ ਹੈ ਜੋ ਮਛਿਆੜੀ ਤੇ ਐਬਟਾਬਾਦ ਪਹਾੜ ਦੇ ਵਿਚਾਲੇ ਕਈ ਥਾਵਾਂ ਦਾ ਨਾਉਂ ਹੈ। ਯਥਾ—*'ਗਲੀਆ ਨਾਲਿਆ ਟੋਭਿਆ ਕਾ' (੮੫੫)।*

**ਗੋਲ ਅਮੋਲੀ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਗੋਲਾ=ਸਖੀ। ਅਮੁਲਜ=ਬਿਨਾਂ ਮੁੱਲ। ਅਰਬੀ, ਗ਼ੁਲਾਮ=ਦਾਸ*] ਬਿਨਾਂ ਮੁੱਲ ਦੇ ਦਾਸ। ਯਥਾ—*'ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ' (੧੬੮)।*

**ਗਲੀਏ** [*ਸੰ: । ਪੰਜਾਬੀ, ਗਲੀ+ਏ=ਵਿਚ*] ਗਲੀ ਵਿਚ, ਕੂਚੇ ਵਿਚ। ਯਥਾ—*'ਗਲੀਏ ਚਿਕੜੁ ਦੂਰਿ ਘਰੁ' (੧੩੭੯),* ਭਾਵ ਭਗਵੰਤ ਦੇ ਕੂਚੇ ਵਿਚ ਪਦਾਰਥਾਂ ਦਾ ਚਿੱਕੜ ਹੈ, ਇਸੇ ਕਰਕੇ ਦੂਰ ਘਰ ਹੈ।

**ਗਲੋਈ** [*ਕ੍ਰਿ: । ਦੇਖੋ, 'ਗਲ ੨.'*] ਕਹੀ, ਆਖੀ। ਦੇਖੋ, 'ਗਾਲ ਗਲੋਈ'

**ਗਾਲਾਇ** [*ਕ੍ਰਿ: । ਪਹਾੜੀ ਤੇ ਬਾਂਗਰ। ਦੇਖੋ, 'ਗੱਲ ੨.'*] ਬੋਲ। ਯਥਾ—*'ਇਕੁ ਫਿਕਾ ਨਾ ਗਾਲਾਇ' (੧੩੮੪)।*

**ਗਲੋਈਐ** [*ਕ੍ਰਿ: । ਪਹਾੜੀ, ਬਾਂਗਰ। ਦੇਖੋ, 'ਗਲ ੨.'*] ਕਹੀਏ। ਯਥਾ—*'ਗਾਲ ਗਲੋਈਐ' (੫੮੭)।*

**ਗਾਲਾਇਓ** [*ਕ੍ਰਿ: । ਪਹਾੜੀ, ਬਾਂਗਰ। ਦੇਖੋ, 'ਗਲ ੨.'*] ਕਹਿਆ ਹੈ। ਯਥਾ—*'ਕਿਆ ਗਾਲਾਇਓ ਭੂਛ' (੧੦੯੫)।* ਦੇਖੋ, 'ਭੂਛ'

**ਗਲਉਰੇ** [*ਸੰ: । ਪੰਜਾਬੀ*] ਪਾਨਾਂ ਦੇ ਬੀੜੇ, ਭਾਵ ਵਿਚ ਉੱਤਮ ਗੁਣ। ਦੇਖੋ, 'ਮੁਸਰੀ'

**ਗਲਾ ਗੋਈਆ** [*ਵਰ: ਵਾ: । ਦੇਖੋ, 'ਗਲ ੨.'। ਗੋਈਆ। ਫ਼ਾਰਸੀ ਗੁਫ਼ਤਨ ਮਸਦਰ ਹੈ ਕਹਿਣਾ, ਆਖਣਾ, 'ਗੋਇਦ' ਮੁਜ਼ਾਰੇ, ਉਸ ਤੋਂ ਪੰਜਾਬੀ ਭੂਤਕਾਲ ਬਣ ਗਿਆ ਗੋਈਆਂ*] ਬਾਤਾਂ ਕੀਤੀਆਂ।

**ਗਲੀ ਗਲਾ** [*ਵਿਸ਼ੇਸ਼ਣ ਵਿਸ਼ੇਸ਼। ਦੇਸ਼ ਭਾਸ਼ਾ। ਦੇਖੋ, 'ਗਲ ੨.'*] ਬਾਤਾਂ ਹੀ ਬਾਤਾਂ ਵ ਸਮੂਹ ਗੱਲਾਂ। ਯਥਾ—*'ਗਲੀ ਗਲਾ ਸਿਰਜਣਹਾਰ' (੩੫੧)।*

**ਗੁਲ ਗੋਲੇ** [*ਖ: ਤ: ਸ: । ਦੇਖੋ, 'ਗੋਲਾ ੧.'। ਗੋਲਾ ਦਾ ਸੰਖੇਪ ਗਲ*] ਦਾਸਾਂ ਦੇ ਦਾਸ। ਯਥਾ—*'ਸਤਿਗੁਰ ਕੇ ਗੁਲ ਗੋਲੇ' (੧੪੨੪)।*

**ਗਾਲ ਗਲੋਹੀ** [*ਕ੍ਰਿ: । ਬਾਂਗਰ। ਦੇਖੋ, 'ਗਲ ੨.'*]

੧. ਬਾਤ-ਚੀਤ ਕਰਨੀ।

੨. [*ਪਹਾੜੀ ਬੋਲੀ, ਗਲਾਉਣਾ=ਕਹਿਣਾ*] ਯਥਾ—*'ਸੰਤ ਤੇਰੇ ਸਿਉ ਗਾਲ ਗਲੋਹੀ' (੨੦੭)।*

**ਗਲਿ ਚਮੜੀ** [*ਗੁ: । ਪੰਜਾਬੀ*] ਗਲ ਨਾਲ ਚੰਬੜੀ ਹੋਈ। ਯਥਾ—*'ਗਲਿ ਚਮੜੀ ਜਉ ਛੋਡੈ ਨਾਹੀ' (੩੯੨),* ਗਲ ਨੂੰ ਚਮੜੀ ਹੋਈ ਜਿਵੇਂ ਛਡਦੀ ਨਹੀਂ।

ਸੂਚਨਾ : ਆਖਦੇ ਹਨ ਕਿ ਨੇਪਾਲ ਦੇਸ਼ ਵਿਚ ਗਲ ਚਮੜੀ ਨਾਮੇ ਇਕ ਫਾਹੀ ਹੈ ਜੋ ਬਿਨਾਂ ਖੋਲ੍ਹੇ ਟੁਟਦੀ, ਛਿਜਦੀ ਨਹੀਂ ਹੈ।

**ਗਲਾਟੇ** [*ਸੰ: । ਪੰਜਾਬੀ, ਪਹਾੜੀ ਵਿਚ ਗਲੇ ਦਾ ਨਿੰਮ੍ਰਵਾਚੀ ਹੈ—ਗਲਾਟਾ*] ਗਲੇ ਨਾਲ, ਕੰਠ ਨਾਲ। ਯਥਾ—*'ਗੁਰ ਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ' (੧੬੪),* ਗੁਰੂ ਸਿਖ ਦੀ ਪ੍ਰੀਤ (ਹੈ) ਕਿ ਗੁਰੂ ਗਲ ਮਿਲੇ ਭਾਵ ਗੁਰੂ ਦੇ ਗਲ ਲਗਿਆਂ ਹੀ ਪ੍ਰਸੰਨ ਹੁੰਦੇ ਹਨ।

**ਗਲਾਢੇ** [*ਕ੍ਰਿ: । ਗਲਨਾਂ ਦਾ ਪੁ: ਭੂਤਕਾਲ*] ਗਲ ਗਏ। ਯਥਾ—*'ਗਰਭ ਗਲਾਢੇ' (੧੭੧),* ਗਰਭ ਜੂਨ ਵਿਚ ਗਲ ਗਏ।

**ਗਲਣ** [*ਸੰ: । ਪੰਜਾਬੀ। ਜਿਲ੍ਹਣ ਤੋਂ ਗਿਲਣ ਤੇ ਗਲਣ ਗ, ਜ ਦੀ ਸੁਰਣਤਾ*] ਖੁੱਭਣ, ਐਸਾ ਚਿੱਕੜ ਜਿਸ ਵਿਚ ਆਦਮੀ ਖੁਭ ਜਾਏ ਤੇ ਨਿਕਲ ਨਾ ਸਕੇ। ਦੇਖੋ, 'ਖੁਭੜੀ'

**ਗਲਾਣੇ** [*ਅਧਿ: । ਪੰਜਾਬੀ, ਗਲ। ਪ੍ਰਤੇ, ਆਣ=ਵਿਚ*] ਗਲ ਵਿਖੇ। ਯਥਾ—*'ਤੇਤੇ ਬੰਧ ਗਲਾਣੇ' (੧੦੦੪),* ਉਤਨੇ ਹੀ ਗਲ ਵਿਖੇ ਫਾਹੇ ਪਏ ਹੋਏ ਹਨ।

**ਗਲਤ** [*ਕ੍ਰਿ: । ਸੰਸਕ੍ਰਿਤ, ਗਰਤ=ਟੋਇਆ, ਗ੍ਰੀ ਧਾਤੂ=ਡਿੱਗਣਾ, ਗਰਤ ਵਿਚ ਡਿੱਗਣਾ ਹੈ—ਗਰਤਣਾ। ਗਰਤਣਾ ਤੋਂ ਗਲਤਣਾ*]

੧. ਗ਼ਰਕ ਹੋਣਾ। ਯਥਾ—*'ਮਹਾ ਬਿਕਾਰ ਘੋਰ ਦੁਖ ਸਾਗਰ ਤਿਸੁ ਮਹਿ ਪ੍ਰਾਣੀ ਗਲਤੁ ਪਇਆ' (੮੨੬),* ਤਥਾ—*'ਅੰਧ ਕੂਪ ਮਹਿ ਗਲਤ ਥੇ ਕਾਢੇ ਦੇ ਹਾਥੇ' (੮੧੩)।*

੨. [*ਫ਼ਾਰਸੀ, ਗ਼ਲਤੀਦਨ=ਲਟਕਨਾ*] ਖਚਤ, ਮਸਤ, ਮਗਨ। ਯਥਾ—*'ਤਨ ਮਨ ਗਲਤ ਭਏ ਠਾਕੁਰ ਸਿਉ ਆਪਨ ਲੀਏ ਮਿਲਾਈ' (੧੨੯੯)।*

**ਗਲਤਾਨ** [*ਕ੍ਰਿ: । ਅਰਬੀ, ਗ਼ਲਤਾਨ=ਲਟਕਿਆ*] ਖਚੰਤ, ਮਸਤ, ਮਗਨ। ਯਥਾ—*'ਜਨੁ ਨਾਨਕੁ ਹਰਿ ਹਰਿ ਮਿਲੇ ਭਏ ਗਲਤਾਨ ਹਾਲ ਨਿਹਾਲ ਨਿਹਾਲ' (੯੭੭)।*

**ਗਿਲਾਨ** [*ਸੰ: । ਸੰਸਕ੍ਰਿਤ, ਗ੍ਲਾਨਿ*] ਨਫ਼ਰਤ, ਸੂਗ, ਘ੍ਰਿਣਾ, ਪ੍ਰੇਮ ਦੇ ਐਨ ਉਲਟ ਅਵਸਥਾ 'ਗਿਲਾਨੀ' ਹੈ। ਯਥਾ—*'ਗਈ ਗਿਲਾਨਿ ਸਾਧ ਕੈ ਸੰਗਿ' (੮੯੨)।*

**ਗਲ ਫਰੋਸੀ**[1] [*ਭਾ: ਸੰ: । ਦੇਖੋ, 'ਗਲ' । ਫ਼ਾਰਸੀ, ਫ਼ਰੋਸ਼ੀ=ਵੇਚਣਾ*]

---

੧. ਪੰਜਾਬੀ ਦਾ ਪਦ ਗਲੀ ਤੇ ਹਿੰਦੀ ਦਾ ਗੈਲ ਕਿਸੇ ਇਕੋ ਮੂਲ ਤੋਂ ਆਏ ਹਨ।

੨. ਸੰਸਕ੍ਰਿਤ ਵਿਚ ਗੋਲਾ 'ਸਖੀ' ਅਰਥਾਂ ਵਿਚ ਆਇਆ ਹੈ, ਉਸ ਤੋਂ ਹੀ ਗੋਲਾ ਪਦ 'ਦਾਸ' ਅਰਥਾਂ ਵਿਚ ਆਮ ਕਰਕੇ ਵਰਤਿਆ ਗਿਆ ਵਧੀਕ ਸੰਭਵ ਹੈ।

੧. ਸੌਦਾ ਵੇਚਣ ਵਾਲੇ ਬਹੁਤ ਗ਼ੱਲਾਂ ਕਰਦੇ ਹਨ, ਉਥੋਂ ਗੱਲ ਫ਼ਰੋਸੀ ਮੁਹਾਵਰਾ ਚਲਿਆ ਹੈ।

ਗੱਲ ਵੇਚਨੀ ਭਾਵ ਗਪ ਮਾਰਨੀ, ਬਕਵਾਸ। ਯਥਾ—*'ਓਹੁ ਗਲ ਫਰੋਸੀ ਕਰੇ ਬਹੁਤੇਰੀ'* (੩੦੩)।

**ਗੁਲਾਲ**[1] [*ਗੁ: । ਫ਼ਾਰਸੀ, ਗੁਲ ਲਾਲਾ=ਪੋਸਤ ਦੀ ਭਾਤ ਦਾ ਫੁਲ ਜੋ ਲਾਲ ਹੋਵੇ ਤੇ ਜਿਸਦੇ ਅੰਦਰ ਕਾਲਾ ਦਾਗ ਹੁੰਦਾ ਹੈ*]

੧. ਗੂੜ੍ਹਾ ਲਾਲ ਰੰਗ, ਲਾਲੇ ਦੇ ਫੁਲ ਵਰਗਾ ਲਾਲ। ਯਥਾ—*'ਲਾਲੁ ਗੁਲਾਲੁ ਗਹਬਰਾ'* (੧੮)।

੨. [*ਗੁਲਾਲ, ਸੰਸਕ੍ਰਿਤ ਕੀਲਾਲ ਤੋਂ*] ਪਾਣੀ। ਯਥਾ—*'ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ'* (੮੫)। ਸੈਂਕੜੇ ਹੱਥ ਪਾਣੀ ਵਿਚ ਤੂੰ ਆਪੇ ਕਮਲ (ਵਾਂਙੂ) ਅਲਿਪਤ ਰਹਿੰਦਾ ਹੈਂ।

**ਗਲੋਲਾ** [*ਸੰ: । ਸੰਸਕ੍ਰਿਤ, ਗੋਲ। ਫ਼ਾਰਸੀ, ਗਲੋਲਾ*] ਗੋਲਾ ਵਟਿਆ ਹੋਇਆ, ਮਾਵਾ। ਯਥਾ—*'ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ'* (੧੫), ਕਰਮਾਂ ਅਨੁਸਾਰ ਕੂੜ ਦਾ ਗੋਲਾ ਰੱਬ ਨੇ ਦਿੱਤਾ ਹੈ। ਦੇਖੋ, 'ਅਮਲੁ'

**ਗੋਲਾ ਲਾਲਾ** ਦਾਸਾਂ ਦਾ ਦਾਸ। ਦੇਖੋ, 'ਗੋਲਾ' ਤੇ 'ਲਾਲਾ'

**ਗਲਿ ਲਾਵੈਗੋ** [*ਵਰ: ਵਾ: । ਦੇਸ਼ ਭਾਸ਼ਾ*] ਕੰਠ ਨਾਲ ਲਾਵੇਗਾ। ਯਥਾ—*'ਕ੍ਰਿਸਨੁ ਅੰਕਿ ਗਲਿ ਲਾਵੈਗੋ'* (੧੩੦੯)।

**ਗਲਾਵੇ** [*ਸੰ: । ਪੰਜਾਬੀ, ਗਲ=ਗਿਚੀ+ਲਾਂਵ=ਰਸੀ*] ਉਹ ਰੱਸੀ ਜੋ ਗਲ ਵਿਚ ਪਾਈ ਜਾਵੇ। ਰੱਸੀ ਨੂੰ ਗੋਲ ਪੇਚ ਦੇ ਕੇ ਵਿਚ ਗਿੱਚੀ ਪਾਣ ਦੀ ਥਾਂ ਰੱਖ ਲੈਂਦੇ ਹਨ, ਗਿੱਚੀ ਪਾ ਕੇ ਗੰਢ ਪੱਕੀ ਕਰਦੇ ਹਨ, ਉਸ ਨੂੰ ਗਲਾਵਾਂ ਕਹਿੰਦੇ ਹਨ। ਘੜਾ ਗਾਗਰ ਖਿੱਚਣ ਲਗਿਆਂ ਬੀ ਕਹਿੰਦੇ ਹਨ ਗਲਾਵਾਂ ਪਾ ਲਓ। ਯਥਾ—*'ਜਿਉ ਤਸਕਰੁ ਪਾਇ ਗਲਾਵੇ'* (੩੦੩)।

**ਗਵੈ** [*ਕ੍ਰਿ: । ਸੰਸਕ੍ਰਿਤ, ਗਮਨੰ। ਪੁ: ਪੰਜਾਬੀ, ਗਵਨਾ ਤੋਂ*] ਜਾਂਦਾ ਹੈ। ਯਥਾ—*'ਪਾਰਬ੍ਰਹਮ ਕੀ ਦਰਗਹ ਗਵੈ'* (੨੮੭)।

**ਗਾਵ** [*ਸੰ: । ਸੰਸਕ੍ਰਿਤ, ਗ੍ਰਾਮ। ਪੁ: ਪੰਜਾਬੀ, ਗਾਵ। ਹਿੰਦੀ, ਗਾਉਂ*] ਪਿੰਡ, ਗਿਰਾਂ। ਯਥਾ—*'ਬਿਖੈ ਬਿਆਧਿ ਕੇ ਗਾਵ ਮਹਿ ਬਾਸ'*।

**ਗਾਵਾ** [*ਸੰ: । ਦੇਖੋ, 'ਗਾਵ'। ਗਾਵ ਦਾ ਬਹੁ-ਬਚਨ*]

੧. ਪਿੰਡ। ਯਥਾ—*'ਦੇਹੀ ਗਾਵਾ ਜੀਉ ਧਰ ਮਹਤਉ'* (੧੧੦੪), ਦੇਹ ਪਿੰਡ ਹੈ, ਜੀਵ {ਮਹਤਉ} ਪਟਵਾਰੀ ਹੈ।

੨. [*ਕ੍ਰਿ: । ਸੰਸਕ੍ਰਿਤ, ਗਾਯਨੰ। ਪੰਜਾਬੀ, ਗਾਉਣਾ ਤੋਂ*] ਗਾਇਨ ਕਰਾਂ। ਯਥਾ—*'ਜਬ ਦੇਖਾ ਤਬ ਗਾਵਾ'* (੬੫੬)।

**ਗਾਵੈ** [*ਕ੍ਰਿ: । ਦੇਖੋ, 'ਗਾਵਾ ੨.'*] ਗਾਇਨ ਕਰੇ, ਕਹੇ। ਯਥਾ—*'ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ'* (੧), ਕੌਣ (ਵਾਹਿਗੁਰੂ ਦੇ) ਬਲ ਨੂੰ ਕਹੇ (ਜੇ) ਕਿਸੇ ਵਿਚ ਬਲ ਹੋਵੇ (ਤਾਂ ਕਹੇ)।

**ਗਵਿਆ/ਗਾਂਵਿਆ** [*ਕ੍ਰਿ: । ਪੰਜਾਬੀ, ਗਾਵਿਆ ਦਾ ਰੂਪਾਂਤ੍ਰ ਗਵਿਆ, ਗਾਉਣਾ ਤੋਂ*] ਗਾਵਿਆ, ਗਾਇਨ ਕੀਤਾ। ਯਥਾ—*'ਗੁਰ ਪ੍ਰਸਾਦਿ ਵਿਰਲੈ ਹੀ ਗਵਿਆ'* (੨੫੯), ਤਥਾ—*'ਸਹਜੇ ਗਾਵਿਆ ਥਾਇ ਪਵੈ'* (੬੮)।

**ਗਵਾਇ** [*ਕ੍ਰਿ: । ਸੰਸਕ੍ਰਿਤ, ਗਮਨੰ=ਚਲੇ ਜਾਣਾ। ਪੰਜਾਬੀ, ਗਵਾਉਣਾ, ਗੁਆਉਣਾ=ਖੋ ਦੇਣਾ ਤੋਂ*] ਗਵਾ ਕੇ, ਵੰਞਾ ਕੇ। ਯਥਾ—*'ਪੰਡਿਤ ਰੋਵਹਿ ਗਿਆਨੁ ਗਵਾਇ'* (੯੫੪)।

**ਗਵਾਇਣ/ਗਵਾਇਨ** [*ਕ੍ਰਿ: । ਦੇਖੋ, 'ਗਵਾਇ'*] ਗਵਾਤੇ, ਖੋਏ, ਵੰਞਾਏ। ਯਥਾ—*'ਕਿਲਬਿਖ ਪਾਪ ਗਵਾਇਣ'* (੯੭੯), ਯਥਾ—*'ਮਾਊ ਪੀਊ ਕਿਰਤੁ ਗਵਾਇਨਿ'* (੧੪੯)।

**ਗਾਵਸ** [*ਕ੍ਰਿ: । ਦੇਖੋ, 'ਗਾਵਾ ੨.'*] ਗਾਇਨ ਕਰਦਾ ਹੈ। ਯਥਾ—*'ਜੋ ਸਮਰਥੁ ਸਰਬ ਗੁਣ ਨਾਇਕੁ ਤਿਸ ਕਉ ਕਬਹੁ ਨ ਗਾਵਸਿ ਰੇ'* (੧੦੦੦)।

**ਗਾਵਸੀ** [*ਕ੍ਰਿ: । ਪੰਜਾਬੀ, ਗਾਉਣਾ ਦਾ ਭੂਤਕਾਲ। ਲਹਿੰਦੀ ਬੋਲੀ ਦਾ*] ਗਾਵੇਗਾ।

**ਗਾਵਾਹ** [*ਕ੍ਰਿ: । ਦੇਖੋ, 'ਗਾਵਾ ੨.'। ਗਾਵਿਆ ਦਾ ਇਕ ਹੋਰ ਰੂਪ*] ਗਾਇਆ, ਗਾਂਵਿਆ। ਯਥਾ—*'ਖਿਨੁ ਖਿਨੁ ਰਾਮ ਨਾਮੁ ਗਾਵਾਹਾ'* (੬੯੯)

**ਗਾਵਹੀ** [*ਕ੍ਰਿ: । ਦੇਖੋ, 'ਗਾਵਾ ੨.'*] ਗਾਇਨ ਕਰਦੇ ਹਨ। ਯਥਾ—*'ਮਿਲਿ ਸਹੀਆ ਮੰਗਲੁ ਗਾਵਹੀ'* (੧੩੬)।

**ਗੋਵਹ** [*ਕ੍ਰਿ: । ਫ਼ਾਰਸੀ, ਗੁਫ਼ਤਨ ਯਾ ਗੋਈਦਨ (=ਕਹਣਾ) ਤੋਂ। ਸੰਸਕ੍ਰਿਤ, ਗੋ=ਬਾਣੀ*] ਆਖਦੇ ਹਨ। ਯਥਾ—*'ਗਲੀ ਗਰਬਹਿ ਮੁਖਿ ਗੋਵਹਿ ਗਿਆਨ'* (੩੭੪), ਹੰਕਾਰ ਦੀਆਂ ਗੱਲਾਂ ਕਰਦੇ ਹਨ ਅਰ ਮੁਖੋਂ ਗਿਆਨ ਦਾ ਨਾਮ ਲੈਂਦੇ ਹਨ।

**ਗਾਵੀਜੇ** [*ਕ੍ਰਿ: । ਦੇਖੋ, 'ਗਾਵਾ ੨.'*] ਗਾਵੀਏ।

**ਗਵਾਝਾ**[1] [*ਕ੍ਰਿ: । ਦੇਖੋ, 'ਗਵਾਇ'*] ਗਵਾਏ, ਖੋਏ। ਯਥਾ—*'ਸਭਿ ਕਿਲਬਿਖ ਗਏ ਗਵਾਝਾ'* (੬੯੭)।

**ਗਵਣੰ** [*ਕ੍ਰਿ: । ਸੰਸਕ੍ਰਿਤ, ਗਮਨੰ*] ਜਾਣਾ। ਯਥਾ—*'ਸੁਭ ਬਚਨ ਰਮਣੰ ਗਵਣੰ ਸਾਧ ਸੰਗੇਣ ਉਧਰਣਹ'* (੧੩੬੧), ਸਾਧ ਸੰਗ ਵਿਚ ਜਾ ਕੇ ਸ੍ਰੇਸ਼ਟ ਬਚਨਾਂ ਨੂੰ ਉਚਾਰ ਕੇ (ਜੀਵ) ਉਧਰਦਾ ਹੈ।

**ਗਵਿਤਾ**[1] [*ਕ੍ਰਿ: । ਦੇਖੋ, 'ਗਵਾਇ'। ਗੁਆਉਣਾ ਦਾ ਭੂਤਕਾਲ*] ਗਵਾ ਦਿਤਾ ਹੈ। ਯਥਾ—*'ਅਗਿਆਨੁ ਗਵਿਤਾ'* (੫੧੨)।

**ਗਾਵੀਤਾ** [*ਕ੍ਰਿ: । ਦੇਖੋ, 'ਗਾਵਾ'*] ਗਾਂਵਦੇ ਹਨ।

**ਗਵਾਧਾ** [*ਕ੍ਰਿ: । ਪੰਜਾਬੀ, ਗਾਉਣਾ ਤੋਂ ਦੇਖੋ, 'ਗਾਵਾ ੨.'*]

੧. ਗਾਇਆ ਹੈ। ਯਥਾ—*'ਗੁਣ ਗੋਬਿੰਦ ਗੁਰਮੁਖਿ ਗਾਵਾਧਾ'*। (੧੧੦੯)

੨. [*ਪੰਜਾਬੀ, ਗੁਆਚਣਾ ਤੋਂ। ਦੇਖੋ, 'ਗਵਾਈ'*] ਗਵਾਏ।

**ਗਵਨ** [*ਕ੍ਰਿ: । ਸੰਸਕ੍ਰਿਤ, ਗਮਨੰ। ਪੁ: ਪੰਜਾਬੀ, ਗਵਨਾ*] ਚਲਨਾ, ਜਾਣਾ। ਯਥਾ—*'ਗਵਨੁ ਕਰੈਗੋ ਸਗਲੋ ਲੋਗਾ'* (੨੩੭)।

**ਗਾਵਨਿ** [*ਕ੍ਰਿ: । ਪੰਜਾਬੀ, ਗਾਉਣਾ ਤੋਂ। ਦੇਖੋ, 'ਗਾਵਾ'*] ਗਾਂਵਦੇ ਹਨ, ਗਾਉਂਦੇ ਹਨ। ਯਥਾ—*'ਗਾਵਨਿ ਤੁਧਨੋ'* (੮)।

**ਗਾਵਨੀ** [*ਕ੍ਰਿ: । ਦੇਖੋ, 'ਗਾਵਾ ੨.'*] ਗਾਇਣ, ਗਉਣ, ਗੀਤ। ਯਥਾ—*'ਅਨੰਦ ਮੰਗਲ ਰਸ ਗਾਵਨੀ ਨੀਕੀ'* (੧੨੭੨)।

**ਗਾਵਨ ਹਾਰੀ** [*ਸੰ: । ਦੇਖੋ, 'ਗਾਵਾ ੨.'। ਗਾਉਣਾ ਤੋਂ ਗਾਵਨ ਹਾਰੀ, ਪ੍ਰਤੇ*] ਗਾਵਣ ਵਾਲੀ। ਯਥਾ—*'ਗਾਵਨ ਹਾਰੀ ਗਾਵੈ ਗੀਤ'* (੧੨੬੯)।

**ਗਵਾਪੈ** [*ਕ੍ਰਿ: । ਗੁਆਉਣਾ ਤੋਂ। ਦੇਖੋ, 'ਗਵਾਇ'*] ਗਵਾ ਦੇਵੇ, ਖੋ ਦੇਵੇ।

---

੧. ਪੰਜਾਬੀ ਵਿਚ ਗੁਲਾਲ ਉਸ ਰੰਗਦਾਰ ਧੂੜੇ ਨੂੰ ਬੀ ਕਹਿੰਦੇ ਹਨ ਜੋ ਹੋਲੀਆਂ ਵਿਚ ਉਡਾਉਂਦੇ ਹਨ।

੧. ਭੂਤਕਾਲ ਲਈ ਪੰਜਾਬੀ ਵਿਚ ਤਾ, ਧਾ, ਝਾ, ਚਾ ਆਦਿ ਕਈ ਪ੍ਰਤੇ ਵਰਤਦੇ ਹਨ, ਜਿਵੇਂ—ਗੁਆਤਾ, ਗੁਆਚਾ, ਗੁਆਧਾ, ਗੁਆਝਾ, ਗਵਿਤਾ।

**ਗਵਾਰਾ** [*ਗੁ: । ਹਿੰਦੀ, ਗੰਵਾਰ = ਗਾਉਂ ਦਾ ਰਹਿਣ ਵਾਲਾ, ਭਾਵ ਮੂਰਖ*] ਮੂਰਖ। ਯਥਾ—*'ਹਰਿ ਕਾ ਨਾਮੁ ਨ ਜਪਸਿ ਗਵਾਰਾ'। (੬੫੫)*

**ਗਾਵਰ** [*ਗੁ: । ਦੇਖੋ, 'ਗਵਾਰ'। ਗਵਾਰ ਦਾ ਦੂਜਾ ਰੂਪ ਗਾਵਰ*] ਗਵਾਰ, ਮੂਰਖ। ਯਥਾ—*'ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ' (੨੦੬)*, ਹਰਿਆਲ ਪਸੂ ਵਾਂਙੂ ਹੇ ਬਾਵਰੇ ਤੇ ਮੂਰਖ, ਤੂੰ ਵਿਖੇ ਰੂਪੀ ਖੇਤੀ ਵਿਚ ਫਸ ਰਿਹਾ ਹੈਂ।

**ਗੈਵਰ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ, ਗਜ । ਪ੍ਰਾਕ੍ਰਿਤ, ਗਯ = ਹਾਥੀ । ਵਰ = ਸ੍ਰੇਸ਼੍ਟ*]

੧. ਸ੍ਰੇਸ਼ਟ ਹਾਥੀ, ਵੱਡਾ ਹਾਥੀ।

੨. [*ਸੰਸਕ੍ਰਿਤ, ਗਯ = ਬਲਦ + ਵਰ = ਸ੍ਰੇਸ਼ਟ*] ਸ੍ਰੇਸ਼ਟ ਬਲਦ।

**ਗੋਵਰਧਨ** [*ਸੰ: । ਸੰਸਕ੍ਰਿਤ, ਗੋਵਰਦ੍ਹਨ = ਗਊਆਂ ਦਾ ਵਾਧਾ*] ਬਿੰਦ੍ਰਾਬਨ ਦੇ ਲਾਗੇ ਇਕ ਪਹਾੜੀ ਦਾ ਨਾਮ ਹੈ, ਜਿਸ ਨੂੰ ਕਹਿੰਦੇ ਹਨ ਕ੍ਰਿਸ਼ਨ ਜੀ ਨੇ ਅੰਗੁਲ ਪਰ ਉਠਾ ਰਖਿਆ ਸੀ। ਯਥਾ—*'ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ' (੧੦੪੧)*, ਗੁਰੂ ਦੀ ਅਕਲ ਨਾਲ ਕ੍ਰਿਸ਼ਨ ਨੇ ਗੋਵਰਧਨ ਨੂੰ ਧਾਰਿਆ। ਗੁਰੂ ਦੀ ਵਡਿਆਈ ਦਸਦੇ ਹਨ ਕਿ ਗੁਰੂ ਜੀ ਤੋਂ ਬਿਨਾ ਕ੍ਰਿਸ਼ਨ ਜੀ ਬੀ ਕੰਮ ਕਰਨ ਦੇ ਯੋਗ ਨ ਸੇ।

**ਗੋਵਰਧਨ ਧਾਰੀ** [*ਸੰ: । ਸੰਸਕ੍ਰਿਤ, ਗੋਵਰਦ੍ਹਨ ਧਰ*] ਗੋਵਰਧਨ ਦੇ ਚੁਕਣ ਵਾਲਾ, ਯੋਗੀ[1]। ਯਥਾ—*'ਰਿਖੀ ਕੇਸ ਗੋਵਰਧਨ ਧਾਰੀ' (੧੦੮੨)*।

**ਗੜ** [*ਸੰ: । ਸੰਸਕ੍ਰਿਤ, ਗਡ = ਖਾਈ । ਪੰਜਾਬੀ, ਗੜ੍ਹ = ਉਹ ਕਿਲ੍ਹਾ ਜਿਸਦੇ ਗਿਰਦ ਖਾਈ ਹੋਵੇ*] ਕਿਲ੍ਹਾ, ਭਾਵ ਦੇਹੀ। ਯਥਾ—*'ਇਸੁ ਗੜ ਮਹਿ ਹਰਿ ਰਾਮ ਰਾਇ ਹੈ' (੧੭੧)*, ਭਾਵ ਦੇਹ ਵਿਚ ਪਰਮਾਤਮਾ ਹੈ। ਤਥਾ—*'ਗੜਿ ਦੋਹੀ ਪਾਤਿਸਾਹ ਕੀ' (੯੩੬)*।

**ਗਾੜਾ** [*ਗੁ: । ਸੰਸਕ੍ਰਿਤ, ਗਢ = ਬਹੁਤ, ਭਾਰਾ । ਪੰਜਾਬੀ, ਗਾੜ੍ਹਾ = ਘਣਾ, ਪੱਕਾ, ਪੀਡਾ, ਡਾਢਾ*] ਵੱਡੀ, ਡਾਢੀ। ਯਥਾ—*'ਤਲਿ ਗਾੜਾ ਮਹ ਰੇਰੁ' (੧੦੯੫)*। ਦੇਖੋ, 'ਕੁਰੀਆ'

**ਗਿੜ** [*ਕ੍ਰਿ: । ਪੰਜਾਬੀ, ਗਿੜਨਾ ਤੋਂ ਗੇੜ ਤੇ ਗਿੜ*] [2]ਫੇਰੀ ਲੈ ਕੇ ਮੁੜਦੇ ਹੋਏ। ਦੇਖੋ, 'ਗਿੜ ਮੁੜ'

**ਗੁੜ** [*ਸੰ: । ਸੰਸਕ੍ਰਿਤ, ਗੁਡ:*] ਗੁੜ ਉਹ ਮਿਠਾ ਜੋ ਗੰਨੇ ਦੇ ਰਸ ਨੂੰ ਅੱਗ ਪਰ ਉਬਾਲ ਗਾੜ੍ਹਾ ਕਰਕੇ ਰੋੜੀਆਂ ਵੱਟ ਲੈਂਦੇ ਹਨ। ਇਹ ਗੁੜ ਸ਼ਰਾਬ ਬਣਾਣ ਲਈ ਬੀ ਵਰਤੀਂਦਾ ਹੈ। ਯਥਾ—*'ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ' (੯੬੯)*।

**ਗੂੜ/ਗੂੜਾ** [*ਗੁ: । ਸੰਸਕ੍ਰਿਤ, ਗੂਢ = ਛਪਿਆ*] ੧. ਛਪਿਆ ਹੋਇਆ, ਡੂੰਘੇ ਭਾਵ ਵਾਲਾ। ਦੇਖੋ, 'ਗੂੜਾ ਵੈਣ'

੨. [*ਸੰਸਕ੍ਰਿਤ, ਗਾਢ੍ਹ = ਬਹੁਤ ਭਾਰਾ*] ਪਕੇ ਰੰਗ ਵਾਲਾ, ਗੂੜ੍ਹਾ ਉਸ ਰੰਗ ਨੂੰ ਕਹੀਦਾ ਹੈ ਜੋ ਡਾਢਾ ਸੰਘਣਾ ਹੋਵੇ। ਇਸ ਤੋਂ ਗੂੜ੍ਹਾ ਸੰਘਣੇ ਨੂੰ ਬੀ ਕਹਿੰਦੇ ਹਨ।

**ਗੇੜੇ** [*ਸੰ: । ਦੇਖੋ, 'ਗਿੜ'*]

੧. ਚੱਕਰ, ਫੇਰਾ, ਵਾਰੀ। ਯਥਾ—*'ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ' (੭)*, ਇਕ ਇਕ ਨਾਮ ਈਸ਼੍ਵਰ ਦਾ ਲੱਖ ਲੱਖ ਵਾਰ ਕਹੀਏ।

੨. ਚੱਕਰ, ਭਾਵ ਜੂਨ, ਜਨਮ ਮਰਨ, ਆਵਾਗਵਨ। ਯਥਾ—*'ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ' (੫੯੧)*।

**ਗੜ ਕੋਟਿ**[1] [*ਸੰ: । ਦੇਸ਼ ਭਾਸ਼ਾ*] ੧. ਕਿਲ੍ਹਾ ਤੇ ਕੋਟ। ੨. ਕਿਲ੍ਹਿਆਂ ਦੇ ਕੋਟ। ਯਥਾ—*'ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ' (੧੧੦੪)*।

**ਗੜ੍ਹਨ** [*ਸੰ: । ਦੇਖੋ, 'ਘੜ ੨.'*] ਉਤਪਤੀ, ਬਨਾਵਟ। ਯਥਾ—*'ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭੁ ਸੋਈ' (੧੪੦੪)*।

**ਗੁੜਨਾ**[2] [*ਕ੍ਰਿ: । ਸੰਸਕ੍ਰਿਤ, ਗਡ੍ਹ ਤੋਂ। ਪੰਜਾਬੀ, ਗੜ੍ਹਨਾ ਯਾ ਗੁੜ੍ਹਨਾ। ਪੜ੍ਹੀ ਸ਼ੈ ਦੀ ਅੰਦਰ ਗਤੀ ਤੇ ਭਾਵਾਂ ਵਿਚ ਜਾਣਾ*] ਪੜ੍ਹ ਪੜ੍ਹ ਕੇ ਅੰਤਰ ਵਿਚਾਰ ਵਿਵੇਕ ਦੇ ਸਿਧਾਂਤ ਜਮ੍ਹਾਂ ਕਰਕੇ ਪ੍ਰਬੀਨ ਹੋਣਾ। ਗੁੜ੍ਹਣਾ ਸਦਾ ਪੜ੍ਹਨਾ ਦੇ ਨਾਲ ਆਉਂਦਾ ਹੈ, ਪੜ੍ਹਨਾ ਗੁੜ੍ਹਨਾ। ਯਥਾ—*'ਪੜਣਾ ਗੁੜਣਾ ਸੰਸਾਰ ਕੀ ਕਾਰ ਹੈ' (੬੫੦)*।

**ਗੜ ਬੜ** [*ਸੰ: । ਹਿੰਦੀ*] ਜੋ ਪੱਧਰਾ ਨ ਹੋਵੇ; ਟਿਬੇ ਥੇੜੇ ਵਾਲਾ, ਉਹ ਥਾਂ, ਸ਼ੈ ਯਾ ਹਾਲਤ ਜੋ ਦਰੁਸਤ ਨਾ ਹੋਵੇ। ਵਿਗਾੜ, ਬੇ ਹਿਸਾਬੀ, ਰੌਲਾ। ਯਥਾ—*'ਗੜ ਬੜ ਕਰੈ ਕਉਡੀ ਰੰਗੁ ਲਾਇ' (੧੧੬੩)*, {ਕੌਡੀ} ਨਿਕੰਮੇ ਕੰਮਾਂ ਵਿਚ ਹਿਤ ਕਰਕੇ ਝੂਠੇ ਰੌਲੇ ਪਾਂਦਾ ਹੈ।

**ਗਿੜ ਮੁੜ** [*ਸੰ: । ਪੁ: ਪੰਜਾਬੀ*]

੧. ਦੋ ਤਾਲਾਂ ਦੇ ਨਾਮ ਹਨ, ਜੋ ਰਾਸਧਾਰੀਏ ਫੇਰੀ ਵੇਲੇ ਪੂਰੇ ਕਰਦੇ ਹਨ। ਯਥਾ—*'ਗਿੜਿ ਮੁੜਿ ਪੂਰਹਿ ਤਾਲ' (੪੬੪)*, ਗਿੜ ਮੁੜ ਨਾਮਕ ਦੋ ਤਾਲਾਂ ਨੂੰ ਪੂਰਦੇ ਹਨ।

੨. ਗਿੜਕੇ ਅਰ {ਮੁੜ} ਫੇਰੀਆਂ ਲੈ ਲੈ ਕੇ ਤਾਲਾਂ ਨੂੰ ਪੂਰਦੇ ਹਨ।

**ਗੂੜਾ ਵੈਣ** [*ਵਿਸ਼ੇਸ਼ਣ ਵਿਸ਼ੇਸ਼ਜ । ਪੰਜਾਬੀ, ਦੇਖੋ, 'ਗੂੜਾ'। ਦੇਖੋ, 'ਵੈਣ'*] ਗੁਹਜ ਬਚਨ, ਗੁਪਤ ਵਾਰਤਾ, ਡੂੰਘੇ ਭਾਵ ਵਾਲਾ ਵਾਕ। ਯਥਾ—*'ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ'। (੧੪੧੦)*

**ਗੁੜ ਵਾਤ** [*ਸੰ: । ਪੰਜਾਬੀ*]

੧. ਗੁੜ (ਵਤ ਮਿਠੇ ਮੂੰਹ ਦੇ) ਬਚਨ।

੨. ਮੂੰਹ ਵਿਚ ਗੁੜ। ਯਥਾ—*'ਦਿਲਿ ਕਾਤੀ ਗੁੜੁ ਵਾਤਿ' (੧੩੮੦)*, ਇਸ ਤੋਂ ਪੰਜਾਬੀ ਮੁਹਾਵਰਾ ਟੁਰਿਆ ਹੈ—ਇਸ ਦੇ ਅੰਦਰ ਵਿਹੁ ਹੈ, ਮੂੰਹ ਵਿਚ ਗੁੜ ਹੈ।

**ਗਿੜਵੜੀ** [*ਸੰ: । ਸੰਸਕ੍ਰਿਤ, ਗਿਰਵਰ = ਸ੍ਰੇਸ਼ਟ ਪਹਾੜ*] ਗਿਰਾਂ ਦੇ ਸਮਾਨ, ਪਹਾੜਾਂ ਦੇ ਤੁਲ। ਦੇਖੋ, 'ਗੁਚ'

---

੧. ਇੰਦ੍ਰੀਆਂ ਦੇ ਸੁਸਿਖਤ ਕਰਨ ਦੇ ਕੰਮ ਨੂੰ ਧਾਰਨ ਕਰਨ ਵਾਲਾ ਯੋਗੀ। ਗੋ = ਇੰਦ੍ਰੀਆਂ।

੨. ਹੋ ਸਕਦਾ ਹੈ ਕਿ ਗਿੜ = ਗੰਡ ਤੋਂ ਬਣਿਆ ਹੋਵੇ, ਗੰਡ—ਗੁਲਿਆਈ ਯਾ ਗੁਲਿਆਈ ਦੇ ਹਿਸੇ ਦਾ ਨਾਮ ਹੈ। ਇਸ ਗੁਲਿਆਈ ਦੀ ਸੰਭਾਵਨਾ ਤੋਂ ਪੰਜਾਬੀ ਗੇੜਨਾ = ਗੁਲਿਆਈ ਵਿਚ ਫਿਰਨਾ, ਫੇਰਨਾ ਅਰਥ ਬਣਿਆ। ਖੂਹ, ਵੇਲਣੇ ਆਦਿਕ ਦੇ ਚਲਾਣ ਨੂੰ ਇਸੇ ਕਰਕੇ ਗੇੜਨਾ ਕਹਿੰਦੇ ਹਨ। ਇਸ 'ਗੇੜਨਾ' ਤੋਂ ਸੰਗਯਾ ਬਣੀ ਹੈ, ਗੇੜ, ਗੇੜਾ—ਚੱਕਰ, ਵਾਰੀ, ਫੇਰ।

੧. ਗੜ੍ਹ = ਜਿਸ ਦੇ ਦੁਆਲੇ ਖਾਈ ਹੋਵੇ। ਕੋਟ = ਜਿਸ ਦੇ ਉਦਾਲੇ ਨਿਰੀ ਫਸੀਲ ਹੋਵੇ, ਪਰ ਖਾਈ ਨ ਹੋਵੇ।

੨. ਪਰ ਵਧੇਰੇ ਸੰਭਵ ਹੈ ਗੁੜ੍ਹਨਾ, ਸੰਸਕ੍ਰਿਤ, ਗੁਣਨੇ ਤੋਂ ਬਣਿਆ ਹੈ। ਗੁਣਨ = ਗਿਣਨਾ। ਪੜ੍ਹਨਾ ਤੋਂ ਮੁਰਾਦ ਵਿਦਯਾ ਪੜ੍ਹਨ ਦੀ ਤੇ ਗੁਣਨਾ ਤੋਂ ਮੁਰਾਦ = ਬੀਜ ਗਣਿਤ, ਰੇਖਾ ਗਣਿਤ, ਪਾਟੀ ਗਣਿਤ ਆਦਿ ਇਲਮ ਰਯਾਜ਼ੀ ਦੇ ਪੜ੍ਹਨ ਤੋਂ ਹੈ। ਪੂਰਾ ਵਿਦਵਾਨ ਉਹੀ ਹੈ ਜੋ ਸਾਹਿਤ ਤੇ ਗਣਿਤ ਦੋਨੋਂ ਵਿਦਯਾ ਵਿਚ ਨਿਪੁੰਨ ਹੋਵੇ।

# ਘ

**ਘ** ਗੁਰਮੁਖੀ ਵਰਣਮਾਲਾ (ਪੈਂਤੀ) ਦਾ ਨੌਵਾਂ ਅੱਖਰ ਤੇ ਛੇਵਾਂ ਵਜੰਜਨ ਹੈ ਤੇ ਕਵਰਗ ਦਾ ਚੌਥਾ ਅੱਖਰ ਹੈ। ਸੰਸਕ੍ਰਿਤ ਵਿਚ 'ਘ' ਇਸਦੀ ਅਵਾਜ਼ ਦਾ ਅੱਖਰ ਹੈ, ਫ਼ਾਰਸੀ, ਅਰਬੀ ਵਿਚ ਇਹ ਅਵਾਜ਼ ਹੈ ਨਹੀਂ। ਉਰਦੂ ਵਾਲੇ ਆਪਣੇ 'ਗਾਫ' ਨਾਲ 'ਹੇ' ਲਾ ਕੇ ਇਸਦਾ ਕੰਮ ਲੈਂਦੇ ਹਨ।

ਸੰਸਕ੍ਰਿਤ--ਹ--ਜਿਸਦੇ ਪਹਿਲੇ ਅਨੁਸ੍ਵਾਰ ਹੋਵੇ, ਪੰਜਾਬੀ ਵਿਚ 'ਘ' ਨਾਲ ਬੋਲੀਦਾ ਹੈ, ਇਹੋ ਸੰਕੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਜੈਸੇ : ਸਿਹ = ਸਿੰਘ।

ਸੰਸਕ੍ਰਿਤ ਵਿਚ--ਹ--ਬਦਲ ਕੇ--ਘ--ਹੁੰਦਾ ਹੈ, ਜੈਸੇ ਹਨ ਦਾ ਘਨ। ਪੰਜਾਬੀ ਵਿਚ 'ਘਨ' ਹੀ ਵਰਤੀਂਦਾ ਹੈ, ਇਸਦਾ ਮੂਲ 'ਹਨ' ਨਹੀਂ ਵਰਤੀਂਦਾ। ਇਸ ਘਨ ਤੋਂ ਪੰਜਾਬੀ ਘਾਉਣਾ ਬਣਦਾ ਹੈ, ਇਸ ਤੋਂ ਫਿਰ ਘਾਇ, ਘਾਉ ਆਦਿ ਬਣੇ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਹਨ।

**ਘਾ**[1] [*ਕ੍ਰਿ:। ਦੇਸ਼ ਭਾਸ਼ਾ*] ਗਾ। ਯਥਾ—*'ਦਾਲਦ ਦਲਘਾ' (੭੩੧),* ਦਰਿਦ੍ਰ ਦੂਰ ਕਰੇਗਾ।

**ਘਿਅ** [*ਸੰ:। ਸੰਸਕ੍ਰਿਤ, ਘ੍ਰਿਤ। ਪ੍ਰਾਕ੍ਰਿਤ, ਅਯ। ਪੰਜਾਬੀ, ਘਿਅ, ਘਿਉ। ਹਿੰਦੀ, ਘੀ*] ੧. ਘਿਉ, ਮੱਖਣ ਵਿਚੋਂ ਪਾਣੀ ਛਿਡੀ ਉਡਾ ਕੇ ਬਾਕੀ ਰਹੀ ਥਿੰਧਾਈ। ਯਥਾ—*'ਘਿਅ ਪਟ ਭਾਂਡਾ ਕਹੈ ਨ ਕੋਇ' (੭੨੧),* ਘਿਉ ਅਰ ਪਟ ਨੂੰ ਕੋਈ ਨਿੰਦਨੀਯ[2] ਨਹੀਂ ਕਹਿੰਦਾ। ਅਥਵਾ ੨. ਇਨ੍ਹਾਂ ਦੇ ਭਾਂਡੇ ਵੱਲ ਕੋਈ ਨਹੀਂ ਦੇਖਦਾ। ਘਿਉ ਕੁੱਪੇ ਵਿਚੋਂ ਤੇ ਰੇਸ਼ਮ ਕੀੜਿਆਂ ਵਿਚੋਂ ਨਿਕਲਦੇ ਹਨ, ਤਿਵੇਂ ਹੀ ਭਗਤ ਦੀ ਜਾਤ ਵੱਲ ਨਹੀਂ ਦੇਖਣਾ ਚਾਹੀਏ।

**ਘੀਆ** [*ਕ੍ਰਿ:। ਦੇਖੋ, 'ਘਿਉ' ਹੈ। ਐੜੇ ਵਿਚ ਜੋ ਕੰਨਾ ਹੈ ਉਹ ਅਕਸਰ 'ਹੈ' ਦੀ ਅਵਾਜ਼ ਦਾ ਸੰਖੇਪ ਬੀ ਹੋਇਆ ਕਰਦਾ ਹੈ। ਪੰਜਾਬੀ ਬੋਲ ਚਾਲ ਵਿਚ ਹੁਣ ਬੀ 'ਹੈ' ਨੂੰ 'ਐ' ਬੋਲ ਜਾਂਦੇ ਹਨ*] ਯਥਾ—*'ਸਗਲ ਦੂਧ ਮਹਿ ਘੀਆ' (੬੧੭)।*

**ਘਿਆਲੀ** [*ਗੁ:। ਪੰਜਾਬੀ, ਘਿਅ + ਵਾਲੀ। ਦੇਖੋ, 'ਘਿਅ'*] ਘਿਉ ਵਾਲੀ (ਖੀਰ)। ਯਥਾ—*'ਖੀਰਿ ਘਿਆਲੀ' (੯੬੭),* ਸ੍ਰੀ ਗੁਰੂ ਅਮਰ ਦਾਸ ਜੀ ਦੇ ਲੰਗਰ ਵਿਖੇ ਨਿਤ ਘਿਉ ਵਾਲੀ ਖੀਰ ਹੁੰਦੀ ਸੀ। ਵੈਰਾਗ ਯੁਕਤ ਗਿਆਨ ਦੀ ਖੀਰ ਬੀ ਗਯਾਨੀ ਅੰਤ੍ਰੀਵ ਅਰਥ ਕਰਦੇ ਹਨ।

**ਘਾਇ** [*ਕ੍ਰਿ:। ਸੰਸਕ੍ਰਿਤ, ਹਨ = ਮਾਰਨਾ। ਹਨ ਦਾ ਹਾਹਾ ਘਘੇ ਵਿਚ ਬਦਲ ਕੇ ਘਨ ਹੋ ਜਾਂਦਾ ਹੈ=ਮਾਰਨ। ਪੰਜਾਬੀ, ਘਾਉਣਾ= ਮਾਰਨਾ*] ਮਾਰ ਕੇ। ਯਥਾ—*'ਬ੍ਰਾਹਮਣੁ ਨਾਵੈ ਜੀਆ ਘਾਇ'। (੬੬੨)*

**ਘਾਉ** [*ਸੰ:। ਸੰਸਕ੍ਰਿਤ, ਘਾਤ। ਪ੍ਰਾਕ੍ਰਿਤ, ਘਾਅ। ਪੰਜਾਬੀ, ਘਾਉ ਤੇ ਘਾ। ਹਿੰਦੀ, ਘਾਵ*] ਜ਼ਖ਼ਮ, ਫੱਟ। ਯਥਾ—*'ਨਹ ਘਾਉ ਕਟਾਰਾ ਕਰਿ ਸਕੈ' (੨੫),* ਤਥਾ—*'ਪਰਿਓ ਨੀਸਾਨੈ ਘਾਓ' (੧੧੦੫)।*

**ਘਿਉ** [*ਸੰ:। ਦੇਖੋ, 'ਘਿਅ'*] ਘ੍ਰਿਤ। ਯਥਾ—*'ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ' (੯੬੮)।*

**ਘੀਉ** [*ਸੰ:। ਦੇਖੋ, 'ਘਿਅ'*] ਘ੍ਰਿਤ, ਘਿਉ। ਯਥਾ—*'ਦਾਲਿ ਸੀਧਾ ਮਾਗਉ ਘੀਉ' (੬੯੫)।*

**ਘਸ** [*ਕ੍ਰਿ:। ਸੰਸਕ੍ਰਿਤ, ਘਰ੍ਸ਼ਣ। ਪੰਜਾਬੀ, ਘੱਸਣਾ। ਹਿੰਦੀ, ਘਿਸਨਾ*] ੧. ਘਸ ਕੇ, ਰਗੜ ਕੇ। ਯਥਾ—*'ਘਸਿ ਕੁੰਕਮ ਚੰਦਨੁ ਗਾਰਿਆ॥ ਬਿਨੁ ਨੈਨਹੁ ਜਗਤੁ ਨਿਹਾਰਿਆ' (੬੫੫),* ਅਸਾਂ ਡਿਠਾ ਹੈ, ਸੰਸਾਰ ਨੂੰ ਨੇਤ੍ਰ ਹੀਨ ਜੋ ਕੇਸਰ ਤੇ ਚੰਦਨ ਘਸਦੇ ਹਨ (ਮੂਰਤੀ ਪੂਜਾ ਆਦਿ ਕਰਮ ਕਾਂਡ ਦੇ ਲਈ), ਵੈਰਾਗ ਤੇ ਪ੍ਰੇਮ ਦੇ ਨੇਤ੍ਰ ਨਹੀਂ ਹਨ।

ਅਥਵਾ ੨. ਜੋ ਲੋਕ ਕੇਸਰ ਚੰਦਨ ਵਾਂਙ ਆਪਣੇ ਆਪ ਨੂੰ ਘਸਾਉਂਦੇ ਹਨ ਭਾਵ ਅਹੰਤਾ ਆਦਿ ਵਿਕਾਰਾਂ ਨੂੰ ਕਢਦੇ ਹਨ ਉਹ ਬਿਨਾਂ ਨੇਤ੍ਰਾਂ ਦੇ ਹੀ ਸੰਸਾਰ ਨੂੰ ਦੇਖਦੇ ਹਨ, ਰਿਦੇ ਦੀਆਂ ਅੱਖਾਂ ਨਾਲ ਸੰਸਾਰ ਦੇ ਆਧਾਰ ਈਸ਼੍ਵਰ ਦਾ ਅਨੰਦ ਲੈਂਦੇ ਹਨ।

ਅਥਵਾ ੩. ਜੋ ਲੋਕ ਜੀਵੇਸ਼੍ਵਰ ਦੀ ਭਾਗਤਯਾਗ ਲੱਛਣਾ ਦ੍ਵਾਰੇ ਉਪਾਧੀਆਂ ਨੂੰ ਦੂਰ ਕਰਕੇ ਲੱਛ ਵਲ ਧਿਆਨ ਕਰਦੇ ਹਨ, ਓਹ ਲੋਕ ਬਾਹਰਲੇ ਨੇਤ੍ਰਾਂ ਬਾਝ ਰਿਦੇ ਚਖਸ਼ੂ ਥੋਂ ਬ੍ਰਹਮ ਨੂੰ ਦੇਖਦੇ ਹਨ। ਦੇਖੋ, 'ਘੁਸੀਐ'

**ਘਾਸੀ** [*ਗੁ:। ਸੰਸਕ੍ਰਿਤ, ਘਾਸ। ਪੰਜਾਬੀ, ਘਾਹੀ*] ੧. ਜੋ ਘਾਹ ਕੱਟਣ ਵਾਲਾ ਨੌਕਰ ਹੋਵੇ, ਘਸਿਆਰਾ। ਯਥਾ—*'ਜੇ ਰਾਜਿ ਬਹਾਲੇ ਤ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ' (੧੬੬),* ਹੇ ਹਰੇ ਜੇਕਰ ਤੂੰ ਰਾਜ ਬੀ ਦੇਵੇਂ ਤਦ ਆਪਣੇ ਘਾਸੀ ਟਹਿਲੂਏ ਨੂੰ ਆਪਣ ਹਰਿ ਨਾਮ ਹੀ ਦਾਨ ਕਰੀਂ।

ਅਥਵਾ ੨. ਹੇ ਹਰੀ! ਜੇ ਰਾਜ ਦੇਵੇਂ ਤਦ ਭੀ ਗ਼ੁਲਾਮ ਤੋਂ ਨਾ ਜਪਾ ਤੇ ਜੇ ਗ਼ੁਲਾਮ ਨੂੰ ਘਾਹੀ ਬਣਾਵੇਂ ਤਦ ਭੀ ਨਾਮ ਜਪਾ

**ਘੀਸ** [*ਸੰ:। ਸੰਸਕ੍ਰਿਤ, ਗੁਹਾਸ਼ ਯ:। ਹਿੰਦੀ, ਘੂਸ*] ਇਕ ਤਰ੍ਹਾਂ ਦ ਲੰਮਾ ਚੂਹਾ, ਭਾਵ ਵਿਚ ਬੁੱਧੀ। ਦੇਖੋ, 'ਮੁਸਰੀ'

**ਘਸਿਆ** [*ਕ੍ਰਿ:। ਸੰਸਕ੍ਰਿਤ, ਘਰ੍ਸ਼ਣ। ਪੰਜਾਬੀ, ਘਸਣਾ*] ਘਸਾਈਏ। ਯਥਾ—*'ਘਸਿ ਚੰਦਨੁ ਜਸੁ ਘਸਿਆ' (੧੩੧੯),* ਘ ਚੰਦਨ ਵਤ (ਸੀਤਲ ਕਰਨੇ ਵਾਲਾ) ਹਰੀ ਦਾ ਜਸ ਜਿਹਬਾ ਪ ਘਸਾਈਏ ਭਾਵ ਬਾਰੰਬਾਰ ਕਰੀਏ।

**ਘੁਸੀਐ** [*ਕ੍ਰਿ:। ਲ:। ਪੰਜਾਬੀ, ਘੁੱਸਣਾ*] ਉੱਕੀਐ, ਚੁੱਕੀਐ, ਭੁੱ ਜਾਈਏ। ਯਥਾ—*'ਸਤਿਗੁਰ ਕੀ ਗਣਤੈ ਘੁਸੀਐ ਦੂਖੇ ਦੂ ਵਿਹਾਇ' (੩੧੪),* ਸਤਿਗੁਰਾਂ ਦੇ (ਸਿਖਾਂ ਦੀ) ਗਿਣਤੀ ਵਿ ਘੁਥਿਆਂ (ਭਾਵ ਕੁਸਿਖ ਹੋਇਆਂ) ਉਮਰਾ ਦੂਖਾਂ ਵਿਚ ਬੀਤਦੀ ਹੈ

---

੧. 'ਘ' ਅੱਖਰ ਵਿਚ ਨਿਸਚੇਵਾਚੀ ਭਾਵ ਹੈ। 'ਘ' ਭਵਿਖਤ ਦੀ ਨਿਸ਼ਾਨੀ ਹੈ ਪਰ 'ਘ' ਜਦ ਭਵਿੱਖਤਵਾਚੀ ਆਵੇ ਤਾਂ ਇਸ ਵਿਚ 'ਨਿਸਚੇ ਯਾ ਜ਼ਰੂਰ ਹੋਵੇਗਾ' ਦੀ ਦਮਕ ਹੁੰਦੀ ਹੈ।

੨. ਭਾਂਡਾ = ਭੰਡੀ ਲਾਇਕ = ਨਿੰਦਨੀਯ, ਨਿੰਦਣ ਜੋਗ।

**ਘੁਸਰਿ** [*ਕ੍ਰਿ: । ਹਿੰਦੀ, ਘੁਸਨਾ=ਵੜਨਾ। ਪੰਜਾਬੀ, ਘੁਸਰਨਾ=ਵੜਨਾ। ਫ਼ਰਕ ਇਹ ਹੈ ਕਿ ਦੂਸਰੇ ਦੀ ਮਰਜ਼ੀ ਬਿਨਾਂ, ਜ਼ੋਰ ਨਾਲ ਲੰਘ ਜਾਣਾ ਯਾ ਐਵੇਂ ਜ਼ੋਰ ਨਾਲ ਵੜ ਜਾਣਾ ਘੁਸਨਾ ਹੈ। ਪਰ ਅੱਖ ਬਚਾ ਕੇ, ਕੁਛ ਸ਼ਰਮ ਦੇ ਮਾਰੇ ਯਾ ਚੋਰੀ ਵੜ ਜਾਣਾ ਘੁਸਰਨਾ ਹੈ*] ਮਲਕੜੇ ਅੱਖ ਬਚਾ ਕੇ ਵੜਨਾ। ਯਥਾ—*'ਬਹਿ ਜਾਹਿ ਘੁਸਰਿ ਬਗੁਲਾਰੇ' (੩੧੨)।*

**ਘਾਹੁ**[1] [*ਸੰ: । ਸੰਸਕ੍ਰਿਤ, ਘਾਸ। ਫ਼ਾਰਸੀ, ਕਾਹ। ਪੰਜਾਬੀ, ਘਾਹ*] ਘਾਹ, ਘਾਸ। ਪਸ਼ੂਆਂ ਦੇ ਖਾਣ ਦੇ ਤ੍ਰਿਣ ਜੋ ਜ਼ਿਮੀਂ ਤੇ ਆਪੇ ਉਗਦੇ ਹਨ। ਯਥਾ—*'ਘਾਹੁ ਖਾਨਿ ਤਿਨਾ ਮਾਸੁ ਖਵਾਲੇ' (੧੪੪)।*

**ਘਾਹੁ ਕਰਾਇਦਾ** [*ਕ੍ਰਿ: । ਦੇਖੋ, 'ਘਾਹੁ'*] ਘਾਹ ਚੁਗਾਉਂਦਾ, ਘਾਹ ਖੋਤਣ ਦੇ ਕੰਮ ਤੇ ਲਾਉਂਦਾ। ਯਥਾ—*'ਸੁਲਤਾਨਾ ਘਾਹੁ ਕਰਾਇਦਾ' (੪੭੨)*, ਭਾਵ ਚੱਕ੍ਰਵਰਤੀ ਰਾਜਿਆਂ ਨੂੰ ਘਾਹੀ ਬਣਾ ਦੇਂਦਾ ਹੈ।

**ਘੋਖੇ** [*ਕ੍ਰਿ: । ਸੰਸਕ੍ਰਿਤ, ਘੁਸ਼੍। ਪ੍ਰਾਕ੍ਰਿਤ, ਘੋਸ। ਪੰਜਾਬੀ, ਘੋਖਣਾ। ਹਿੰਦੀ, ਘੋਖਨਾ*]

੧. ਯਾਦ ਕਰਨ ਲਈ ਬਾਰ ਬਾਰ ਉਚਾਰਨਾ, ਵਿਚਾਰਨਾ, ਪਕਾਉਣਾ। ਯਥਾ—*'ਘੋਖੇ ਸਾਸਤ੍ਰ ਬੇਦ ਸਭ' (੨੫੪)।*

੨. ਸੋਧਣਾ, ਨਿਰਣੇ ਕਰ ਲੈਣਾ। ਯਥਾ—*'ਸਿਖਾਂ ਪੁਤ੍ਰਾਂ ਘੋਖਿ ਕੈ' (੯੬੭)।*

੩. ਢੂੰਡੇ, ਲੱਭੇ।

**ਘੋਖਕੇ** ਦੇਖੋ, 'ਘੋਖੇ'

**ਘਘਾ** [*ਅ: । ਦੇਸ਼ ਭਾਸ਼ਾ*] ਗੁਰਮੁਖੀ ਪੈਂਤੀ ਦਾ ਨੌਵਾਂ ਅੱਖਰ, ਇਸ ਘਘੇ ਅੱਖਰ ਦ੍ਵਾਰੇ ਉਪਦੇਸ਼ ਕਰਦੇ ਹਨ। ਯਥਾ—*'ਘਘੈ ਘਰਿ ਘਰਿ ਫਿਰਹਿ ਤੂੰ ਮੂੜੇ' (੪੩੫)।*

**ਘੁਘਿ** [*ਗੁ: । ਪੰਜਾਬੀ*] ਸੰਘਣਾ, ਭਰੀ ਵਸੋਂ ਵਾਲਾ (ਨਗਰ ਯਾ ਪਿੰਡ)। ਯਥਾ—*'ਵੁਠਾ ਘੁਘਿ ਗਿਰਾਉ ਜੀਉ' (੭੩)*। ਦੇਖੋ, 'ਵੁਠਾ'

**ਘੂੰਘਟ** [*ਸੰ: । ਹਿੰਦੀ*] ਘੁੰਡ, ਮੂੰਹ ਢੱਕਣ ਵਾਲਾ, ਪੱਲੇ ਦਾ ਸਿਰ ਉਪਰਲਾ ਹਿੱਸਾ ਜਿਸ ਨਾਲ ਸ਼ਰਮ ਹਯਾ ਵੇਲੇ ਤ੍ਰੀਮਤ ਮੂੰਹ ਲੁਕਾਉਂਦੀ ਹੈ। ਯਥਾ—*'ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ' (੪੮੪)।*

**ਘੂੰਘਟ ਖੋਲ ਚਲੀ** [*ਵਰ: ਵਾ: । ਹਿੰਦੀ*] ਘੁੰਡ ਲਾਹ ਕੇ ਤੁਰੀ, ਭਾਵ ਲੋਕ ਲਾਜ ਦਾ ਤਯਾਗ ਕੀਤਾ।

**ਘੁਘਨਾ** [*ਸੰ: । ਪੰਜਾਬੀ, ਘੁੱਗੀ ਦੇ ਨਰ ਨੂੰ ਘੁਗੂ ਆਖਦੇ ਹਨ, ਨਾ ਪ੍ਰਤੇ*]

੧. ਘੁਗੂ। (ਘੁਗੂ ਮਸਤ ਹੋ ਕੇ ਘੂ ਘੂ ਘੂ ਕਰਦਾ ਹੈ)। ਯਥਾ—*'ਮਾਇਆ ਮਗਨ ਭ੍ਰਮਤ ਘੁਘਨਾ' (੧੩੮੭)।*

੨. [*ਸੰਸਕ੍ਰਿਤ, ਘਰ੍ਘਰ। ਹਿੰਦੀ, ਘੁਗ੍ਘੂ=ਉੱਲੂ*] ਉੱਲੂ।

**ਘਾਘਰੈ** [*ਸੰ: । ਸੰਸਕ੍ਰਿਤ, ਘਰ੍ਘਰ=ਤੜਾਗੀ। ਹਿੰਦੀ, ਘਾਘਰਾ। ਪੰਜਾਬੀ, ਘਗਰਾ*] ਘਗਰਾ, ਜੋ ਇਸਤ੍ਰੀ ਲੱਕ ਤੇ ਪਹਿਨਦੀ ਹੈ, ਜੋ ਅੱਡੀਆਂ ਤਕ ਸਰੀਰ ਨੂੰ ਢਕਦਾ ਹੈ। ਭਾਵ ਵਿਚ ਸਰੀਰ ਲਿਆ ਜਾਂਦਾ ਹੈ। ਯਥਾ—*'ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ' (੧੩੬੬)।*

**ਘੁੰਘਰੂ** [*ਸੰ: । ਪੰਜਾਬੀ, ਘੁੰਗਰੂ*] ਘੋਰੜੂ, ਉਹ ਅਵਾਜ਼ ਜੋ ਮਰਨ ਵੇਲੇ ਸੰਘ ਰੁਕਣ ਤੋਂ ਆਉਂਦੀ ਹੈ। ਯਥਾ—*'ਘੁੰਘਰੂ ਵਾਜੈ ਜੇ ਮਨੁ ਲਾਗੈ॥ ਤਉ ਜਮੁ ਕਹਾ ਕਰੇ ਮੋ ਸਿਉ ਆਗੈ' (੩੫੬)*, ਭਾਵ ਘੋਰੜੂ ਵਜੇ ਅਰਥਾਤ ਅੰਤ ਸਮੇਂ ਜੇ ਮਨ ਪਰਮੇਸ਼ਰ ਦੇ ਨਾਮ ਵਿਚ ਲਗੇ।

**ਘੂਘਰ**[1] [*ਸੰ: । ਹਿੰਦੀ। ਪੰਜਾਬੀ, ਘੁੰਗਰੂ*] ਛਣਕਨ ਵਾਲੇ ਮਣਕੇ। ਗੋਲ ਪੋਲਾ ਧਾਤ ਦਾ ਖੋਲ ਜਿਸ ਵਿਚ ਕੋਈ ਰੋੜਾ ਜਿਹਾ ਹੁੰਦਾ ਹੈ, ਹਿਲਾਇਆਂ ਤੇ ਵੱਜਦਾ ਹੈ; ਨਿੱਕੀ ਟੱਲੀ। ਯਥਾ—*'ਘੂਘਰ ਬਾਧਿ ਬਜਾਵਹਿ ਤਾਲਾ' (੧੩੪੮)।*

**ਘਚੋਲਾ** [*ਸੰ: । ਪੰਜਾਬੀ*] ਰਾਮ ਰੌਲਾ। ਦੇਖੋ, 'ਰੋਲ'

**ਘੀਜਈ** [*ਕ੍ਰਿ: । ਸੰਸਕ੍ਰਿਤ, ਘਿਣ=ਲੈਣਾ। ਪੰਜਾਬੀ, ਘਿੰਨਣਾ*[2]] [3]ਲੈਂਦਾ ਹੈ, ਘਿੰਨਦਾ ਹੈ। ਯਥਾ—*'ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ' (੧੨੯੫)।*

**ਘਟ** [*ਸੰ: । ਸੰਸਕ੍ਰਿਤ। ਪੰਜਾਬੀ, ਘਟ*] ੧. ਘੜਾ। ੨. ਸਰੀਰ। ਯਥਾ—*'ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ'। (੪੭੮)*

੩. ਦਿਲ, ਮਨ, ਹਿਰਦਾ। ਯਥਾ—*'ਘਟ ਮਹਿ ਸਿੰਧੁ ਕੀਓ ਪਰਗਾਸੁ' (੯੦੦)*, ਹਿਰਦੇ ਵਿਚ (ਸਮੁੰਦਰ ਰੂਪ ਪਰਮਾਤਮਾ) ਨੇ ਪ੍ਰਕਾਸ਼ ਕੀਤਾ ਹੈ। ਤਥਾ—*'ਅੰਮ੍ਰਿਤ ਬਾਣੀ ਘਟ ਤੇ ਉਚਰਉ' (੬੯੩)*। ਦੇਖੋ, 'ਘਟ ਕੇ ਘਾਟ'

੪. [*ਪੰਜਾਬੀ, ਘਟਣਾ=ਥੋੜਾ ਹੋਣਾ*] ਥੋੜਾ, ਕਮ। ਯਥਾ—*'ਘਟਿ ਨ ਕੋਈ ਆਖੈ' (੪੬੯)।*

੫. ਰਸਤਾ। ਦੇਖੋ, 'ਘਟ ਅਵਘਟ'

੬. ਘੜ ਹੋ ਰਹੀ ਹੈ। ਦੇਖੋ, 'ਘਟਿ ਹਰਿ ਘਾਟ'

**ਘਟਾ** [*ਸੰ: । ਸੰਸਕ੍ਰਿਤ*] ੧. ਬੱਦਲਾਂ ਦਾ ਇਕੱਠ, ਝੜ। ਯਥਾ—*'ਦਹ ਦਿਸ ਛਤ੍ਰ ਮੇਘ ਘਟਾ ਘਟ' (੬੨੪)।*

੨. [*ਸੰ: । ਦੇਖੋ, 'ਘਟ ੨., ੩.'*] ਸਰੀਰਾਂ, ਦਿਲਾਂ। ਯਥਾ—*'ਪੂਰਨ ਘਟ ਘਟ ਪੁਰਖ' (੨੫੯)।*

**ਘਾਟ/ਘਾਟਿ**[4] [*ਸੰ: । ਸੰਸਕ੍ਰਿਤ, ਘਟ੍ਟ=ਪਾਣੀ ਦਾ ਕਿਨਾਰਾ ਜਿਥੇ ਨ੍ਹਾਉਂਦੇ ਹੋਣ ਯਾ ਕਿਸ਼ਤੀਆਂ ਠਹਿਰਨ*]

੧. ਘਾਟ, ਰਸਤੇ। ਯਥਾ—*'ਜਾਂਉ ਨ ਜਮ ਕੈ ਘਾਟ' (੧੨੬੯)।*

੨. ਘੱਟ, ਥੋੜਾ, ਕਮ। ਯਥਾ—*'ਘਾਟਿ ਨ ਕਿਨਹੀ ਕਹਾਇਆ' (੭੧)।*

੩. ਰਸਤੇ, ਭਾਵ ਸੰਕਲਪ। ਯਥਾ—*'ਘਟ ਕੇ ਘਾਟ' (੩੪੯)*। ਦੇਖੋ, 'ਘਟ ਕੇ ਘਾਟ'

**ਘਾਟੀ** [*ਸੰ: । ਹਿੰਦੀ*] ੧. ਛੋਟੀ ਪਹਾੜੀ। ੨. ਪਹਾੜੀ ਢਲਾਉ, ਦੋ ਪਹਾੜਾਂ ਦੇ ਵਿਚ ਦਾ ਨੀਵਾਂ ਰਸਤਾ। ਯਥਾ—*'ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ' (੩੩੩)*। ਦੇਖੋ, 'ਅਉਘਟ'

---

੧. ਪੰਜਾਬੀ ਵਿਚ ਘਾਹੁ ਤੇ ਘਾਉ, ਜ਼ਖ਼ਮ ਦੇ ਅਰਥਾਂ ਵਿਚ ਬੀ ਵਰਤੀਂਦੇ ਹਨ।

੧. ਸੰਸਕ੍ਰਿਤ, ਘ ਟੱਲੀ ਨੂੰ ਕਹਿੰਦੇ ਹਨ। ਧਾਤੂ, ਘੁ = ਸ਼ਬਦ ਕਰਨਾ। ਧਾਤੂ, ਰੁ = ਸ਼ਬਦ ਕਰਨਾ। ਘੁੰਘਰੂ ਜਦ ਵਜਦਾ ਹੈ ਤਾਂ ਘੂੰ + ਘੂੰ + ਰੂ = ਕੁਛ ਇਸੇ ਪ੍ਰਕਾਰ ਦਾ ਅਵਾਜ਼ਾ ਆਉਂਦਾ ਹੈ।

੨. ਲਹਿੰਦੇ ਵਿਚ ਹੁਣ ਬੀ ਘਿੰਨਣਾ ਬੋਲਦੇ ਹਨ।

੩. ਜਿਕੁਰ ਲੈਣਾ ਤੋਂ ਲੀਜਈ, ਪੀਣਾ ਤੋਂ ਪੀਜਈ, ਤਿਵੇਂ ਘਿਣਨਾ ਤੋਂ ਘੀਜਈ।

੪. ਦੇਖੋ, ਅਗਲੇ ਪੰਨੇ 'ਤੇ 'ਅਵਘਟ' ਦਾ ਪਦ ਨੋਟ ੨.।

**ਘੁਟ**[1] [*ਕ੍ਰਿ: । ਪੰਜਾਬੀ, ਘੁਟਣਾ=ਨੱਪਣਾ*] ਗਲਾ ਘੁਟ ਘੁਟ ਕੇ, ਭਾਵ ਮਾਰ ਕੇ। ਯਥਾ—*'ਘੁਟਿ ਘੁਟਿ ਜੀਆ ਖਾਵਣੇ' (੭੨੯)।*

**ਘੰਟਾ** [*ਸੰ: । ਸੰਸਕ੍ਰਿਤ*] ਘੜਿਆਲ। ਯਥਾ—*'ਘੰਟਾ ਜਾਕਾ ਸੁਨੀਐ ਚਹੁ ਕੁੰਟ' (੩੯੩)।*

**ਘਟਿਆ** [*ਕ੍ਰਿ: । ਪੰਜਾਬੀ, ਘਟਣਾ*] ਥੋੜਾ ਹੋਇਆ, ਦੂਰ ਹੋਇਆ।

**ਘੂਟੀਐ** [*ਕ੍ਰਿ: । ਪੰਜਾਬੀ*] ਘੁਟ ਭਰੀਏ। ਯਥਾ—*'ਮਨ ਹਰਿ ਰਸ ਘੂਟੀਐ' (੮੩੦)।*

**ਘਟ ਅਵਘਟ**[2] [*ਸੰ: । ਸੰਸਕ੍ਰਿਤ, ਘਟ੍ਟ। ਹਿੰਦੀ, ਘਟ ਹੈ ਘਾਟ ਦਾ ਦੂਸਰਾ ਰੂਪ। ਅਵਘਟ=ਅਵ=ਖੋਟਾ+ਘਟ=ਰਸਤਾ*]

੧. ਰਸਤਾ ਅਰ ਦੁਰਗਮ (ਬਿਖੜਾ) ਰਸਤਾ। ਯਥਾ—*'ਘਟ ਅਵਘਟ ਡੂਗਰ ਘਣਾ' (੩੪੫)।*

੨. [*ਹਿੰਦੀ, ਘਟ=ਹਿਰਦਾ। ਅਵਘਟ=ਹਿਰਦੇ ਤੋਂ ਬਾਹਰ*] ਹਿਰਦੇ ਵਿਚ ਤੇ ਹਿਰਦੇ ਤੋਂ ਬਾਹਰ। ਯਥਾ—*'ਘਟਿ ਅਵਘਟਿ ਰਵਿਆ ਸਭ ਠਾਈ ਹਰਿ ਪੂਰਨ ਬ੍ਰਹਮੁ ਦਿਖਾਈਐ' (੫੨੮)।*

**ਘਟਾਊ** [*ਸੰਖ: ਵਾ: । ਸੰਸਕ੍ਰਿਤ, ਘਟੀ=ਘੜੀ। ਪੁ: ਪੰਜਾਬੀ, ਘਟਾਊ ਨਿਮ੍ਰਵਾਚੀ ਹੈ*] ੧. ਘੜੀ। ਯਥਾ—*'ਸੁਖ ਘਟਾਊ ਡੂਇ' (੧੦੯੮)।*

੨. [*ਸੰ: । ਘਟ+ਆਊ*] ਘੜਿਆਂ ਵਤ, ਘੜਿਆਂ ਵਾਂਙੂ। ਯਥਾ—*'ਜਿਉ ਜਲ ਘਟਾਊ ਚੰਦ੍ਰਮਾ' (੧੦੯੯),* ਜਿਕੁਰ ਘੜਿਆਂ ਦੇ ਜਲ ਵਿਚ ਚੰਦ੍ਰਮਾ ਦਾ (ਪ੍ਰਤੀਬਿੰਬ ਹੈ ਤਿਵੇਂ ਸਾਰੇ ਸਰੀਰਾਂ ਵਿਚ ਪਰਮੇਸ਼ਰ ਪੂਰਨ ਹੈ)।

**ਘਟ ਹਰਿ ਘਾਟ** [*ਵਰ: ਵਾ: । ਦੇਸ਼ ਭਾਸ਼ਾ*] ਘੜ ਹੋ ਰਹੀ ਹੈ, ਹੇ ਹਰੀ! ਘਾੜਤ ਤੇਰੀ ਭਾਵ ਤੇਰੇ ਸਰੂਪ ਦਾ ਵਿਚਾਰ ਵਿਦਵਾਨ ਕਰ ਰਹੇ ਹਨ। ਯਥਾ—*'ਤੂ ਜਾਣਹਿ ਸਭ ਬਿਧਿ ਬੂਝਹਿ ਆਪੇ ਜਨ ਨਾਨਕ ਕੇ ਪ੍ਰਭ ਘਟਿ ਘਟੇ ਘਟਿ ਘਟੇ ਘਟਿ ਹਰਿ ਘਾਟ' (੧੨੯੭)।*

**ਘਟ ਕੇ ਘਾਟ**[3] [*ਸੰਬੰ: । ਹਿੰਦੀ*] ਰਿਦੇ ਦੇ ਘਾਟ (ਰਸਤੇ) ਅਰਥਾਤ ਸੰਕਲਪ ਵਿਕਲਪ। ਯਥਾ—*'ਤਾਲ ਮਦੀਰੇ ਘਟ ਕੇ ਘਾਟ' (੩੪੯)।*

**ਘਟ ਘਟ** ਦੇਖੋ, 'ਘਟ ਘਟ ਵਾਸੀ'

**ਘਟ ਘਟੇ** [*ਅਧਿ: । ਦੇਖੋ, 'ਘਟ'*] ਘਟ ਘਟ ਵਿਚ, ਸਰੀਰ ਸਰੀਰ ਵਿਚ, ਹਰ ਹਿਰਦੇ ਵਿਚ।

**ਘਟਾ ਘਟ** [*ਸੰ: । ਪੰਜਾਬੀ, ਘਟ=ਬੱਦਲ+ਆਘਟ=ਜੋ ਨਾ ਘਟਣ। ਸੰਸਕ੍ਰਿਤ, ਘਟਾ+ਆਘਟਨ=ਬੱਦਲਾਂ ਦਾ ਪਰਸਪਰ ਰਗੜਨਾ, ਬੱਦਲਾਂ ਦਾ ਇਕ ਦੂਜੇ ਉਤੇ ਚੜ੍ਹ ਚੜ੍ਹ ਵਧ ਵਧ ਆਉਣਾ*]

੧. ਸੰਘਣੇ ਬੱਦਲ, ਸੰਘਣੇ। ਯਥਾ—*'ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ' (੬੨੪),* ਇਹ ਜਗਯਾਸੂ ਦੀ ਸਮਾਧੀ ਥੋਂ ਉਥਾਨ ਕਾਲ ਵਿਖੇ ਦਾ ਕਥਨ ਹੈ, ਕਿ ਦਸੋ ਦਿਸ਼ਾ ਵਿਖੇ ਮੋਹ ਰੂਪ ਸੰਘਣੀਆਂ ਘਟਾਂ ਛਤ੍ਰਾਕਾਰ ਚੜ੍ਹ ਆਉਂਦੀਆਂ ਹਨ, ਅਰ ਮਾਯਾ ਦਾਮਨੀ ਵਤ ਡਰਾਉਂਦੀ ਹੈ।

੨. [*ਸੰ: । ਹਿੰਦੀ, ਘਟ=ਹ੍ਰਿਦਾ। ਆ ਘਟ=ਹ੍ਰਿਦੇ ਤੋਂ ਜਾਂ ਅਘਟ=ਪੂਰਨ*] ੧. ਅੰਦਰ ਬਾਹਰ, ੨. ਹ੍ਰਿਦੇ ਵਿਖੇ ਪੂਰਨ। ਯਥਾ—*'ਬਸੈ ਘਟਾ ਘਟ ਲੀਪ ਨਾ ਛੀਪੈ' (੧੩੧੮)।*

**ਘਟ ਘਟ ਵਾਸੀ** [*ਵਰ: ਵਾ: । ਦੇਖੋ, 'ਘਟ'*] ਸਰੀਰ ਸਰੀਰ ਵਿਚ ਵਸਣ ਵਾਲਾ, ਹਰ ਹਿਰਦੇ ਦਾ ਵਾਸੀ। ਯਥਾ—*'ਘਟਿ ਘਟੇ ਵਾਸੀ ਸਰਬ ਨਿਵਾਸੀ' (੧੦੦੮)।*

**ਘਟਾਣੇ** [*ਅਧਿ: । ਸੰਸਕ੍ਰਿਤ, ਘਟ ਆਣੇ। ਪੰਜਾਬੀ ਪ੍ਰਤੇ*] ਘਟ ਘਟ ਵਿਚ। ਯਥਾ—*'ਹਭਿ ਰਸ ਮਾਣੇ ਭੋਗ ਘਟਾਣੇ ਆਨ ਨ ਬੀਆ ਕੋ ਥੀਆ' (੧੨੩੬)।*

**ਘੋਟਿਮ** [*ਤ੍ਰਿ: ਵਿ: । ਪੰਜਾਬੀ, ਘੋਟਣਾ ਤੋਂ ਸੰਸਕ੍ਰਿਤ, ਘੁਟ੍ਰ=ਘੋਟਣਾ ਧਾਤੂ ਹੈ*] ਬਾਰ ਬਾਰ ਘਸਾਉਣ ਯਾ ਰਗੜਨ ਨੂੰ ਘੋਟਣਾ ਕਹਿੰਦੇ ਹਨ। ਯਥਾ—*'ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ' (੭੨੯),* ਕਾਂਸੀ ਧਾਤ ਚਿਟੀ ਚਿਲਕਦੀ ਹੈ ਪਰ ਘੋਟਣ ਨਾਲ ਕਾਲਕ ਦੇਂਦੀ ਹੈ।

**ਘੂਟਲਾ** [*ਕ੍ਰਿ: । ਦੇਸ਼ ਭਾਸ਼ਾ। ਘੂੰਟਣਾ=ਘੁਟ ਭਰਨਾ, ਹਿੰਦੀ ਹੈ*]

੧. ਘੁਟ ਭਰਨੇ, ਪੀਣਾ। ਯਥਾ—*'ਥਨ ਚੋਖਤਾ ਮਾਖਨੁ ਘੂਟਲਾ' (੮੭੪),* ਥਣ ਨੂੰ ਚੁੰਘਦਾ ਅਰ {ਮਖਨ} (ਤਤ ਭਾਵ) ਦੁੱਧ ਨੂੰ ਪੀ ਜਾਂਦਾ ਹੈ।

੨. ਘੁਟ ਲੈ ਜਾਣਾ। ਤੁਕ ਦਾ ਭਾਵ ਇਉਂ ਹੋਇਆ, ਜਦ ਥਣ ਨੂੰ ਚੁੰਘਦਾ ਹੈ, ਤਾਂ ਦੁੱਧ ਨੂੰ ਐਸਾ ਪੀਂਦਾ ਹੈ ਕਿ ਮੱਖਣ ਨੂੰ ਵਿਚੇ ਘੁਟ ਲੈ ਜਾਂਦਾ ਹੈ, ਕਿਸੇ ਨੂੰ ਪਤਾ ਨਹੀਂ ਲਗਣ ਦੇਂਦਾ ਕਿ ਮੱਖਣ ਕਿਥੇ ਸੀ, ਪਰ ਵੱਛੇ ਥੋਂ ਅਤ੍ਰਿਕਤ ਮਨੁਖਾਦਿ ਜੋ ਦੁੱਧ ਚੋਂਦੇ ਹਨ ਸੋ ਮੱਖਣ ਅੱਡ ਕਰ ਦੇਂਦੇ ਹਨ। ਇਸੇ ਤਰ੍ਹਾਂ ਸੰਤ ਲੋਕ ਤਤ ਗਿਆਨ ਨੂੰ ਜਰ ਜਾਂਦੇ ਹਨ ਤੇ ਮੁੱਖ ਗਿਆਨੀ ਨਤਾਰੇ ਕਰ ਕਰ ਲੋਕਾਂ ਨੂੰ ਵਖਾਲਦੇ ਹਨ।

**ਘਠਾ** [*ਕ੍ਰਿ: । ਪੰਜਾਬੀ, ਘਸਣਾ ਦਾ ਦੂਸਰਾ ਰੂਪ ਹੈ*] ਯਥਾ—*'ਖਾਂਦਿਆ ਖਾਂਦਿਆ ਮੁਹੁ ਘਠਾ' (੫੨੩),* ਖਾਂਦੇ ਖਾਂਦੇ ਮੂੰਹ ਬੀ ਘਸ ਜਾਂਦਾ ਹੈ।

**ਘੁੰਡੀ**[1] [*ਸੰ: । ਪੰਜਾਬੀ*] ਕੁੜਤਿਆਂ ਚੋਗਿਆਂ ਨੂੰ ਗਲਾ ਬੰਦ ਕਰਨ ਲਈ ਇਕ ਪਾਸੇ ਇਕ ਗੋਲ ਡੋਡੀ ਬਣਾਉਂਦੇ ਹਨ ਤੇ ਦੂਜੇ ਪਾਸੇ ਤਾਗੇ ਨੂੰ ਵਲ ਦੇ ਕੇ ਉਸ ਡੰਡੀ ਨੂੰ ਆਪਣੇ ਵਿਚ ਫਸਾ ਲੈਣ ਵਾਲਾ ਬਣਾਉਂਦੇ ਹਨ, ਉਸ ਗੋਲ ਤਾਗੇ ਨੂੰ ਘੁੰਡੀ ਕਹਿੰਦੇ ਹਨ ਡੋਡੀ ਨੂੰ ਬੀੜਾ ਕਹਿੰਦੇ ਹਨ, ਘੁੰਡੀ ਬੀੜਾ ਇਸ ਤਰ੍ਹਾਂ ਹੁੰਦਾ ਸੀ ਜਿਵੇਂ ਹੁਣ ਕਾਜ ਤੇ ਗੁਦਾਮ ਹੁੰਦਾ ਹੈ। ਯਥਾ—*'ਘੁੰਡੀ ਬਿਨੁ ਕਿਆ ਗੰਠਿ ਚੜ੍ਹਾਈਐ' (੮੭੨),* ਘੁੰਡੀ ਨਾ ਹੋਵੇ ਤਾਂ ਗੰਢ ਯਾ ਡੋਡੀ ਕਿਵੇਂ ਫਸਾਈ ਜਾਵੇ। (ਸੰਪ੍ਰਦਾ) ਵਲਾਵੇ ਬਾਝ ਗੰਢ ਕੀਕੁਣ ਪਵੇ।

**ਘੰਡਾ** [*ਸੰ: । ਸੰਸਕ੍ਰਿਤ=ਘੰਡ, ਘੁੰਡਾ=ਸ਼ਹਤ ਦੀ ਮੱਖੀ*] ੧. ਕਿਰਪਣ।

੨. [*ਫ਼ਾਰਸੀ, ਗੁੰਡਹ=ਬਾਂਕਾ। ਸੰਸਕ੍ਰਿਤ, ਗੰਡਕ=ਮਲੀਨ*] ਕਿਸੇ ਦਾ ਲਿਹਾਜ ਨਾ ਰੱਖਣ ਵਾਲਾ, ਕੁਪੱਤਾ, ਲੁੱਚਾ। ਯਥਾ—*'ਸ਼... ਮਾਰਨੁ ਸਭਿ ਨਿੰਦਕ ਘੰਡਾ ਰਾਮ' (੫੪੧)।*

---

੧. ਪਾਣੀ ਦੇ ਇਕ ਵੇਰ ਪੀਣ ਨੂੰ ਬੀ ਘੁਟ ਕਹਿੰਦੇ ਹਨ।

੨. ਸੰਸਕ੍ਰਿਤ ਪਦ ਹੈ ਘਟ=ਘੜਾ ਤੇ ਘਟ=ਪੱਤਣ, ਰਸਤਾ। ਹਿੰਦੀ ਵਿਚ ਘਟ=ਘੜਾ ਤੇ ਘਾਟ=ਪੱਤਣ, ਰਸਤਾ। ਪੰਜਾਬੀ ਵਿਚ ਘਾਟ=ਹਿਰਦਾ ਤਾਂ ਹੁਣ ਤਕ ਵਰਤੀਂਦਾ ਹੈ ਪਰ ਬਹੁਤ ਥੋੜਾ। ਘਟ=ਪੱਤਣ ਅਰਥ ਵਿਚ ਨਹੀਂ ਵਰਤੀਂਦਾ। ਘਾਟ ਠੇਠ ਪੰਜਾਬੀ ਲਫ਼ਜ਼ ਹੈ ਤੇ ਪੱਤਣ ਦੇ ਅਰਥਾਂ ਵਿਚ ਵਰਤੀਂਦਾ ਹੈ। ਪੰਜਾਬੀ ਵਿਚ ਘਾਟ ਦੇ ਹੋਰ ਅਰਥ, ਬੀ ਹਨ—ਕਮੀ, ਥੋੜਾ-ਪਨ, ਦਿਲ ਦਾ ਡੋਬ, ਭੁੱਜੀ ਹੋਈ ਕਣਕ।

੩. ਦਿਲ ਦੀ ਵਿਲਗੀਰੀ ਦੇ ਅਰਥਾਂ ਵਿਚ ਘਾਟ ਪਦ ਹੁਣ ਤਕ ਪੰਜਾਬੀ ਵਿਚ ਵਰਤੀਂਦਾ ਹੈ, ਜਿਵੇਂ—ਕੀਹ ਕਰਾਂ ਦਿਲ ਨੂੰ ਬੜੀ ਘਾਟ ਪੈਂਦੀ ਹੈ।

---

੧. ਘੁੰਡੀ ਗੋਲ ਗੰਢ ਨੂੰ ਬੀ ਕਹਿੰਦੇ ਹਨ। ਗੁਰਮੁਖੀ ਅੱਖਰਾਂ ਦੀ ਗੁਲਿਆਈ ਨੂੰ ਬੀ ਘੁੰਡੀ ਆਖਦੇ ਹਨ, ਦਿਲ ਵਿਚ ਕਿਸੇ ਨਾਲ ਬੈਠ ਜਾਣ ਨੂੰ ਪੰਜਾਬੀ ਗੀਤਾਂ ਵਿਚ ਘੁੰਡੀ ਬੁੱਝਣਾ ਲਿਖਦੇ ਹਨ। ਜਿਵੇਂ—ਦਿਲ ਨਹੀਂ ਭਿਜਦਾ ਘੁੰਡੀ ਨਹੀਂ ਖੁਲ੍ਹਦੀ।

**ਘਣੋ** [*ਗੁ:। ਸਿੰਧੀ ਭਾਸ਼ਾ ਤੇ ਲਹਿੰਦੇ ਦੀ ਪੰਜਾਬੀ। ਸੰਸਕ੍ਰਿਤ, ਘਨ = ਨਿੱਗਰ, ਡੂੰਘਾ, ਬਹੁਤਾ*] ਬਹੁਤਾ, ਬਾਹਲਾ। ਯਥਾ—*'ਘਣੋ ਧੜੀਐ ਜੋਇ' (੧੦੯੧)*, ਬਹੁਤ ਕੁਟੀ ਦਾ ਹੈ ਜੇਹੜਾ। ਤਥਾ—*'ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ ਸੁਹਾਗੁ' (੫੭)।*

**ਘਾਣ** [*ਗੁ:। ਪੰਜਾਬੀ, ਘਾਣ = ਉਤਨੀ ਸ਼ੈ ਜੋ ਇਕ ਵੇਰ ਤਯਾਰੀ ਲਈ ਪਾਈ ਜਾਏ, ਜੇਹਾ ਕੁ ਕਚੌਰੀਆਂ ਦਾ ਘਾਣ ਕੜਾਹੇ ਵਿਚ, ਤਿਲਾਂ ਦਾ ਘਾਣ ਕੋਹਲੂ ਵਿਚ*] ਸਮੂਹ, ਸਾਰੇ, ਪੂਰ। ਯਥਾ—*'ਵੰਞੈ ਰੋਗਾ ਘਾਣਿ' (੫੨੦)।*

**ਘਾਣੀ** [*ਸੰ:। ਦੇਖੋ, 'ਘਾਣ'*] ਤਿਲ ਸਰ੍ਹੋਂ ਆਦਿ ਦਾ ਇਕ ਵੇਰ ਦਾ ਪ੍ਰਾਗਾ ਜੋ ਕੋਹਲੂ ਵਿਚ ਪਾਇਆ ਜਾਏ। ਇਸ ਤੋਂ ਘਾਣੀ ਪੀੜਨਾ ਕ੍ਰਿਯਾ ਪਦ ਬਣਿਆ ਹੈ। ਅਰਥ ਹੈ ਕੋਹਲੂ ਵਿਚ ਪਾ ਕੇ ਨਿਪੀੜਨਾ। ਯਥਾ—*'ਘਾਣੀ ਪੀੜਤੇ ਸਤਿਗੁਰ ਲੀਏ ਛਡਾਇ'। (੧੩੭੫)*

**ਘਿਣਾਵਣੇ** [*ਕ੍ਰਿ:। ਪੰਜਾਬੀ*]

੧. ਦੰਦੀਆਂ ਕਢਣੀਆਂ, ਘਿਘਿਆਉਣਾ, ਹਾੜੇ ਕੱਢਣੇ, ਤਰਲੇ ਕਰਨੇ। ਯਥਾ—*'ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ' (੯੬੨)।*

੨. [*ਸੰਸਕ੍ਰਿਤ, ਘ੍ਰਿਣਾ ਦੀ ਪੰਜਾਬੀ ਕ੍ਰਿਯਾ, ਘਿਣਾਉਣਾ = ਨਫ਼ਰਤ ਕਰਨੀ*] ਤੁਕ ਦਾ ਭਾਵ ਇਹ ਹੈ ਕਿ ਸੰਸਾਰ ਦਾ ਤਯਾਗ ਤੇ ਇਸ ਤੋਂ ਬਹੁਤੀ ਨਫ਼ਰਤ ਕਰਦਿਆਂ ਬੀ ਸਾਈਂ ਵੱਸ ਨਹੀਂ ਆਉਂਦਾ।

**ਘਤਿ** [*ਕ੍ਰਿ:। ਲ: ਪੰਜਾਬੀ, ਘੱਤਣਾ*] ਪਾ, ਸੁਟ। ਯਥਾ—*'ਕਿਥੈ ਵੰਞਾ ਘਤਿ' (੧੩੭੮)*, ਤਥਾ—*'ਘਤਿ ਗਲਾਵਾਂ ਚਾਲਿਆ' (੩੧੭)।*

**ਘਤੇ** [*ਕ੍ਰਿ:। ਦੇਖੋ, 'ਘਤ'*] ਪਾਏ। ਯਥਾ—*'ਪੈਰੀ ਆਣਿ ਸਭਿ ਘਤੇ ਰਾਮ' (੫੪੧)।*

**ਘਾਤ** [*ਸੰ:। ਸੰਸਕ੍ਰਿਤ*] ਕਤਲ, ਨਾਸ਼। ਯਥਾ—*'ਬ੍ਰਹਮਣ ਕੈਲੀ ਘਾਤੁ' (੧੪੧੩)*। ਦੇਖੋ, 'ਕੰਞਕਾ'

**ਘਿਤਾ** [*ਕ੍ਰਿ:। ਸੰਸਕ੍ਰਿਤ, ਘਿਣ, (ਘਿਣਾ ਤੇ) = ਲੈਣਾ। ਲਹਿੰਦੇ ਦੀ ਪੰਜਾਬੀ ਵਿਚ ਘਿਨਣਾ ਆਦਿ ਹੁਣ ਤਕ ਵਰਤਦੇ ਹਨ। ਘਿਨ ਤੋਂ ਘਿਤਾ*] ਲੀਤਾ, ਘਿੰਨਿਆ। ਯਥਾ—*'ਕਿਉ ਵੰਞੈ ਘਿਤਾ' (੯੬੫)*, ਕਿਕੁਰ ਲੀਤਾ ਜਾਵੇ।

**ਘਤਿਆ** [*ਕ੍ਰਿ:। ਪੰਜਾਬੀ, ਘੱਤਣਾ*] ਪਾਇਆ। ਯਥਾ—*'ਤਿਨਿ ਜਨਿ ਸਭਿ ਡਰ ਸੁਟਿ ਘਤੇ' (੫੪੦)।*

**ਘੁਥਾ** [*ਕ੍ਰਿ:। ਘੁਸਣਾ ਯਾ ਘੁਸ ਜਾਣਾ ਦਾ ਭੂਤਕਾਲ ਲਹਿੰਦੇ ਵਿਚ*] ਭੁੱਲਾ। ਯਥਾ—*'ਮੁੰਢਹੁ ਘੁਥਾ ਜਾਇ' (੪੭੪)।*

**ਘੁਥਿਆ** [*ਕ੍ਰਿ:। ਦੇਖੋ, 'ਘੁਥਾ'*] ਭੁਲਿਆਂ।

**ਘੁਥੀਆ** [*ਗੁ:। ਦੇਖੋ, 'ਘੁਥਾ'*] ਭੁਲੀਆਂ। ਯਥਾ—*'ਘੁਥੀਆ ਫਿਰਹਿ ਨਿਮਾਣੀਆ' (੭੨)।*

**ਘਿਧਾ** [*ਕ੍ਰਿ:। ਦੇਖੋ, 'ਘਿਤਾ'। ਸਿੰਧੀ ਤੇ ਲੰ: ਪੰਜਾਬੀ ਘਿਨਣਾ ਦਾ ਭੂਤਕਾਲ*] ਲਿਆ। ਯਥਾ—*'ਮੁਲਿ ਨ ਘਿਧਾ ਮੈਕੂ ਸਤਿਗੁਰਿ ਦਿਤਾ' (੯੬੪)।*

**ਘਿਧੀ** [*ਕ੍ਰਿ:। ਦੇਖੋ, 'ਘਿਧਾ'*] ਲੈਣਾ। ਯਥਾ—*'ਬਾਂਹ ਪਕੜਿ ਠਾਕੁਰਿ ਹਉ ਘਿਧੀ' (੭੦੪)*, ਬੁਧਿ ਰੂਪ ਬਾਂਹ ਪਕੜ ਕੇ ਠਾਕਰ ਨੇ ਮੈਨੂੰ ਆਪਣੀ ਵੱਲ ਕਰ ਲਿਆ ਹੈ।

**ਘਨ** [*ਸੰ:। ਸੰਸਕ੍ਰਿਤ*] ੧. ਬੱਦਲ।

੨. [*ਗੁ:*] ਬਹੁਤ। ਯਥਾ—*'ਗੀਤ ਰਾਗ ਘਨ ਤਾਲ ਸਿ ਕੂਰੇ' (੮੩੨)।* ਦੇਖੋ, 'ਘਨਸਾਥ'

**ਘਨਾ** [*ਕ੍ਰਿ:। ਦੇਖੋ, 'ਘਿਤਾ'*] ਲੈ ਲਵਾਂ।

**ਘਨਸਾਥ** [*ਵਿਸ਼ੇਸ਼ਣ ਵਿਸ਼ੇਸ਼। ਦੇਸ਼ ਭਾਸ਼ਾ*] ਬਹੁਤ ਸਾਥੀ। ਦੇਖੋ, 'ਆਵਟੇ'

**ਘਿੰਨਿਹਿ** [*ਕ੍ਰਿ:। ਸਿੰਧੀ। ਦੇਖੋ, 'ਘਿਤਾ'*] ਲੈਂਦਾ। ਯਥਾ—*'ਸਸਤ ਵਖਰੁ ਤੂੰ ਘਿੰਨਹਿ ਨਾਹੀ' (੪੦੨)।*

**ਘਨਹਰੁ** [*ਸੰ:। ਸੰਸਕ੍ਰਿਤ, ਘਨ = ਬੱਦਲ। ਹਰ ਸ੍ਵਾਰਥ ਪ੍ਰਤੇ ਦੇਸ਼ ਭਾਸ਼ਾ ਦਾ*] ਬੱਦਲ। ਯਥਾ—*'ਬਿਨੁ ਸਾਵਣ ਘਨਹਰੁ ਗਾਜੈ' (੬੫੭)*, ਭਾਵ ਗੁਰੂ ਰੂਪ ਬੱਦਲ ਸਭਨਾਂ ਰੁੱਤਾਂ ਵਿਖੇ ਵਰਖਾ ਕਰਦੇ ਹਨ, ਭਾਵ ਸਮਾਧ ਅਵਸਥਾ।

**ਘਨਹਾਰੇ** [*ਕ੍ਰਿ:। ਦੇਖੋ, 'ਘਨਹਰ'*] ਬੱਦਲ, ਬੱਦਲ ਦੀ ਗਰਜ।

**ਘਨਘੋਰ** [*ਸੰ:। ਸੰਸਕ੍ਰਿਤ, ਘਨ = ਬੱਦਲ + ਘੋਰ = ਡਰ*] ਬੱਦਲਾਂ ਦੀ ਡਰਾਉਣੀ ਗਰਜ।

**ਘਨਤਾਲ** [*ਵਿਸ਼ੇਸ਼ਣ ਵਿਸ਼ੇਸ਼। ਹਿੰਦੀ*] ਖੜਤਾਲ ਆਦਿ ਬਹੁਤ ਵਾਜੇ। ਯਥਾ—*'ਘਨ ਤਾਲ ਸਿ ਕੂਰੇ' (੮੩੨)।*

**ਘਨੇਰੀ/ਘਨੇਰੇ** [*ਗੁ:। ਸੰਸਕ੍ਰਿਤ। ਘਨ = ਬਹੁਤੇ ਪੰਜਾਬੀ, ਘਣੇ ਤੋਂ ਘਨੇਰੇ। ਜਿਕੂੰ ਵਧ ਤੋਂ ਵਧੇਰੇ*] ਬਹੁਤ। ਯਥਾ—*'ਤਿਨ ਪਿਛੈ ਹੋਰ ਖਾਇ ਘਨੇਰੀ' (੪੫੧)*, ਤਥਾ—*'ਬਿਨਸਹਿ ਪਾਪ ਘਨੇਰੇ' (੮੦੨)।*

**ਘੁਪ** [*ਗੁ:। ਪੰਜਾਬੀ, ਘੁਪ*] ਡਾਢਾ ਹਨੇਰਾ, ਹਨੇਰਾ ਘੁਪ। ਯਥਾ—*'ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ' (੧੪੧੧)*, ਮਨ ਕਰਕੇ ਜਿਹੜੇ ਘੁਪ ਅੰਨ੍ਹੇ ਹੈਨ ਓਹ ਉਪਦੇਸ਼ ਨਹੀਂ ਜਾਣਦੇ, ਭਾਵ ਨਹੀਂ ਮੰਨਦੇ।

**ਘਬੁ** [*ਸੰ:। ਦੇਸ਼ ਭਾਸ਼ਾ*] ਘਰ। ਯਥਾ—*'ਘਬੁ ਮੁਹਾਈਐ' (੭੫੨)।*

**ਘਬੁ ਦਬੁ** [*ਸੰ:। ਦੇਸ਼ ਭਾਸ਼ਾ*] ਘਰ ਅਰ ਦਰਬ, ਮਿਲਖ ਤੇ ਮਾਲ। ਯਥਾ—*'ਘਬੁ ਦਬੁ ਜਬ ਜਾਰੀਐ' (੧੩੬੪)।*

**ਘਾਮ** [*ਸੰ:। ਸੰਸਕ੍ਰਿਤ, ਘਰ੍ਮ। ਪ੍ਰਾਕ੍ਰਿਤ, ਘਮ੍ਮ। ਪੁ: ਪੰਜਾਬੀ, ਘਾਮ। ਹਿੰਦੀ, ਘਾਮ*] ਧੁਪ, ਧੁਪ ਦੀ ਤਪਸ਼, ਗਰਮੀ। ਯਥਾ—*'ਮੂਲਿ ਨ ਮਿਟਈ ਘਾਮ' (੭੦੯)।*

**ਘੁਮਿ**[1] [*ਕ੍ਰਿ:। ਸੰਸਕ੍ਰਿਤ, ਘੂਰ੍ਣ। ਲ: ਪੰਜਾਬੀ, ਘੁੰਮਣਾ। ਹਿੰਦੀ, ਘੂਮਣਾ*]

੧. ਘੁਮਾਨਾ, ਦੁਆਲੇ ਫਿਰਨਾ।

੨. ਬਲਿਹਾਰੀ ਹੋਣਾ। ਯਥਾ—*'ਜਿਨ ਗੁਰਮੁਖਿ ਪਿਆਰਾ ਸੇਵਿਆ ਤਿਨ ਕਉ ਘੁਮਿ ਜਾਇਆ' (੭੨੫)*। ਦੇਖੋ, 'ਘੁਮ ਜੀਸ', 'ਘੁੰਮਾ ਜਾਵਦਾ'

**ਘੁੰਮਿ**[1] [*ਕ੍ਰਿ:। ਦੇਖੋ, 'ਘੁਮਿ'*] ੧. ਦੁਆਲੇ ਫਿਰਕੇ। ਯਥਾ—*'ਘੁੰਮਿ ਵਾਰਿਆ'*। ਦੇਖੋ, 'ਘੁੰਮਾ ਜਾਵਦਾ'

੨. ਪਰਤ ਕੇ, ਉਲਟ ਕੇ। ਯਥਾ—*'ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ' (੧੩੭੮)।*

---

੧. ਜਦ ਕਿਸੇ ਤੋਂ ਸਦਕੇ ਕਰਦੇ ਹਨ ਤਦ ਉਸ ਦੇ ਸਿਰ ਦੁਆਲੇ ਸਦਕੇ ਕਰਨ ਵਾਲੀ ਚੀਜ਼ ਨੂੰ ਵਾਰ ਵਾਰ ਭੁਆ ਕੇ ਦਾਨ ਪਾਤ੍ਰ ਨੂੰ ਦੇਂਦੇ ਹਨ, ਇਸ ਕਰਕੇ ਘੁੰਮ ਤੇ ਵਾਰਨ ਦੇ ਅਰਥ ਸਦਕੇ ਕਰਨਾ, ਬਲਿਹਾਰ ਹੋਣਾ ਹੋ ਗਏ ਹਨ।

**ਘੁਮਾਈ** [*ਕ੍ਰਿ: । ਦੇਖੋ, 'ਘੁਮਿ'*] ਕੁਰਬਾਨ ਹੋਵਾਂ। ਯਥਾ—*'ਘੋਲਿ ਘੁਮਾਈ ਲਾਲਨਾ' (੧੧੧੭)।*

**ਘੁਮਾਇਆ** [*ਕ੍ਰਿ: । ਦੇਖੋ, 'ਘੁਮਿ'*] ਘੁਮਾਇਆ, ਕੁਰਬਾਨ ਹੋਇਆ, ਵਾਰਿਆ। ਯਥਾ—*'ਹਉ ਸਤਿਗੁਰ ਵਿਟਹੁ ਘੁਮਾਇਆ' (੭੨)।*

**ਘੁਮਘਾ** [*ਕ੍ਰਿ: । ਦੇਖੋ, 'ਘੁਮਿ'*] ਘੁੰਮਾਂ ਗਾ, ਕੁਰਬਾਨ ਹੋਵਾਂਗਾ, ਵਾਰਿਆ ਜਾਵਾਂਗਾ। ਯਥਾ—*'ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ ਹਮ ਨਾਮ ਵਿਟਹੁ ਸਦ ਘੁਮਘਾ' (੭੩੧),* ਭਾਵ ਨਾਮ ਪਰ ਅਸੀਂ ਕੁਰਬਾਨ ਹਾਂ, ਉਹ ਸਾਨੂੰ ਮਿਲੇ।

**ਘੁਮ ਜੀਸ** [*ਕ੍ਰਿ: । ਦੇਖੋ, 'ਘੁਮਿ'। ਘੁਮ ਦੇ ਨਾਲ 'ਗਈਅਸ' ਦਾ ਸੰਖੇਪ ਗੀਸ ਤੇ ਗੀਸ ਦੀ ਥਾਂ ਜੀਸ। ਗ ਤੇ ਜ ਦੀ ਸੁਰਣਤਾ*] ਬਲਿਹਾਰ ਜਾਵਾਂ ਯਾ ਵਾਰਨੇ ਜਾਵਾਂ। ਯਥਾ—*'ਤਿਨ ਕਉ ਹਉ ਘੁਮਿ ਘੁਮੇ ਘੁਮਿ ਘਮਿ ਜੀਸ' (੧੨੯੭),* ਭਾਵ ਤਨ ਮਨ ਬਾਣੀ ਕਰ ਬਲਿਹਾਰ ਜਾਂਦੇ ਹਾਂ।

**ਘੁੰਮਾ ਜਾਵਦਾ** [*ਕ੍ਰਿ: । ਦੇਖੋ, 'ਘੁਮਿ'*] ਬਲਿਹਾਰ ਹੁੰਦਾ ਜਾਵਾਂ। ਯਥਾ—*'ਹਉ ਵਾਰੀ ਘੁੰਮਾ ਜਾਵਦਾ' (੭੩),* ਮੈਂ ਕੁਰਬਾਨ ਜਾਂਦਾ ਹਾਂ।

**ਘੁਮਣਵਾਣੀ** [*ਸੰ: । ਦੇਖੋ, 'ਘੁਮਿ'। ਪੰਜਾਬੀ, ਘੁੰਮਣ + ਵਾਣੀ = ਘੁੰਮਣ ਵਾਲੀ ਥਾਂ*] ਜਿਥੇ ਪਾਣੀ ਪਿਆ ਘੁੰਮੇ, ਘੁੰਮਣ ਘੇਰ। ਯਥਾ—*'ਘਰ ਘੁੰਮਣਵਾਣੀ ਭਾਈ' (੯੮੯),* ਇਕ ਤਾਂ ਘਰ ਘੁੰਮਣ ਘੇਰ ਹੈ (ਅਗੇ ਲਿਖਿਆ ਹੈ) ਪਾਪਾਂ ਦੇ ਪੱਥਰ ਗਲ ਵਿਚ ਪਏ ਹਨ, (ਸੰਸਾਰ ਸਮੁੰਦ੍ਰ) ਕਿਕੁਰ ਤਰਿਆ ਜਾਵੇ।

**ਘੁਮਨ/ਘੂਮਨ** [*ਕ੍ਰਿ: । ਦੇਖੋ, 'ਘੁਮਿ'*] ਫਿਰਨਾ। ਯਥਾ—*'ਘੂਮਨ ਘੇਰਿ ਮਹਾ ਅਤਿ ਬਿਖੜੀ' (੯੧੬)।*

**ਘੁਮਨ ਘੇਰਿ** [*ਸੰ: । ਦੇਖੋ, 'ਘੁਮਿ'। ਪੰਜਾਬੀ, ਘੁੰਮਣ = ਚੱਕਰਦਾਰ + ਘੇਰ = ਗੋਲ*] ਜਿਥੇ ਪਾਣੀ ਗੋਲ ਚੱਕ੍ਰਾਕਾਰ ਹੋ ਕੇ ਘੁੰਮ ਰਿਹਾ ਹੋਵੇ। ਨਦੀਆਂ ਦੇ ਵਿਚ ਟੋਏ ਜਿਥੇ ਪਾਣੀ ਤਿੱਖੀ ਗੋਲ ਚਾਲ ਰਖਦਾ ਹੈ, ਜੋ ਵਿਚ ਆਵੇ ਉਸਨੂੰ ਡੋਬ ਲੈਂਦਾ ਹੈ ਤੇ ਚਕ੍ਰ ਵਿਚੋਂ ਨਿਕਲਿਆ ਨਹੀਂ ਜਾਂਦਾ। ਭੰਵਰ। ਦੇਖੋ, 'ਘੁਲਾਵੈਗੋ'

**ਘੂਮਰ** [*ਕ੍ਰਿ: । ਦੇਖੋ, 'ਘੁਸਿ'। ਘੁਮ ਤੋਂ ਘੁੰਮਣ ਤੇ ਘੂਮਰ*] ਚੱਕਰ ਲੈਣੇ, ਅਨੰਦ ਨਾਲ ਉਛਲਣਾ। ਯਥਾ—*'ਹਰਿ ਹਰਿ ਹਰਿ ਜਸੁ ਘੂਮਰਿ ਪਾਵਹੁ ਮਿਲਿ ਸਤਸੰਗਿ ਉਮਾਹਾ ਰਾਮ' (੬੯੮)।*

**ਘੁਮ ਵਾਰਿਆ** [*ਕ੍ਰਿ: । ਦੇਖੋ, 'ਘੁਮਿ'*] ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ।

**ਘਰ** [*ਸੰ: । ਸੰਸਕ੍ਰਿਤ, ਗ੍ਰਿਹ। ਪ੍ਰਾਕ੍ਰਿਤ ਤੇ ਪੰਜਾਬੀ, ਘਰ*]

੧. ਰਹਿਣ ਦੀ ਜਗ੍ਹਾ, ਮਕਾਨ। ਯਥਾ—*'ਘਰੁ ਬਾਲੂ ਕਾ ਘੂਮਨ ਘੇਰਿ' (੧੧੮੭),* ਪਵਨ ਦੇ ਘੁੰਮਣ-ਘੇਰ ਅਗੇ ਰੇਤ ਦੇ ਘਰ ਵਾਂਙ ਕਾਲ ਦੇ ਚੱਕਰ ਵਿਚ ਦੇਹ ਠਹਿਰਨ ਵਾਲੀ ਨਹੀਂ।

੨. ਕਿਤੇ ਕਿਤੇ ਭਾਵ ਵਿਚ 'ਸ਼ਾਸਤ੍ਰ' ਦਾ ਅਰਥ ਦੇਂਦਾ ਹੈ। ਯਥਾ—*'ਛਿਅ ਘਰ ਛਿਅ ਗੁਰ ਛਿਅ ਉਪਦੇਸ' (੧੨),* ਤੇ {ਘਰ} ਸ਼ਾਸਤ੍ਰ ਹਨ ਤੇ ਛੇ {ਗੁਰ} ਕਰਤੇ ਹਨ ਤੇ ਛੇ ਉਨ੍ਹਾਂ ਦੇ ਉਪਦੇਸ਼ ਹਨ।

੩. ਇਸੀ ਤਰ੍ਹਾਂ ਘਰ ਤੋਂ ਮੁਰਾਦ ਇਸਤ੍ਰੀ ਬੀ ਹੈ। ਯਥਾ—*'ਘਰ ਕਾ ਮਾਸੁ ਚੰਗੇਰਾ' (੧੨੯੦),* ਤਥਾ—*ਖੁਸਰੇ ਕਿਆ ਘਰ ਵਾਸੁ' (੧੪੩),* ਖੁਸਰੇ ਦੀ ਇਸਤ੍ਰੀ ਪਾਸ ਵਸਣਾ ਕੀ ਹੈ?

੪. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਦੇ ਉਪਰ ਕਈ ਜਗ੍ਹਾ ਸੂਚਨਾ ਮਾਤ੍ਰ ਘਰ ਲਿਖਿਆ ਹੈ। ਇਸ ਤੋਂ ਮੁਰਾਦ ੧. ਗਾਏ ਜਾਣ ਵਾਲ ਰਾਗ ਦੀ ਪ੍ਰਧਾਨ ਸੁਰ ਦੀ ਸੰਖਜਾ ਦੱਸਣ ਤੋਂ ਹੈ। ਬਜਾਏ ਜਾਣ ਵਾਲੇ ਸਾਜ਼ਾਂ ਵਿਚ ਤਿੰਨ ਗ੍ਰਾਮ ਹੁੰਦੇ ਹਨ, ਗ੍ਰਾਮ (ਪਿੰਡ) ਘਰਾਂ ਤੋਂ ਬਣਦਾ ਹੈ, ਸੋ ਤਿੰਨਾਂ ਗ੍ਰਾਮਾਂ ਦੀਆਂ ਸੁਰਾਂ ਦੇ ਟਿਕਾਣੇ ਘਰ ਹਨ।

ਕਈ ਸਿਆਣੇ ਘਰ ਦਾ ਅਰਥ ਤਾਰ ਬੀ ਦੱਸਦੇ ਹਨ। ਕਈ ਤਾਲ ਵਿਚ ਕੋਈ ਟਿਕਾਣਾ ਦੱਸਦੇ ਹਨ ਜਿਸ ਨੂੰ ਗ੍ਰਹਿ (ਘਰ) ਕਹਿੰਦੇ ਹਨ।

੫. ਘਰ ਨਾਲ ਉਚਾ ਵਿਸ਼ੇਸ਼ਣ ਲਗ ਕੇ ਬੱਦਲ ਅਰਥ ਬੀ ਕਰਦੇ ਹਨ। ਦੇਖੋ, 'ਘਰ ਉਚਾ'

੬. ਆਪਣਾ, ਨਿਜ ਦਾ। ਦੇਖੋ, 'ਘਰਕਾ ੨. ਤੇ ਘਰਕੇ'

੭. ਘਰ ਤੋਂ ਮੁਰਾਦ ਹਿਰਦਾ ਬੀ ਹੈ। ਯਥਾ—*'ਘਰ ਮਹਿ ਘਰੁ ਦਿਖਾਇ ਦੇਇ' (੧੨੯੧),* ਤਥਾ—*'ਘਰ ਮਹਿ ਠਾਕੁਰੁ ਨਦਰਿ ਨ ਆਵੈ' (੭੩੯)।*

੮. ਘਰ ਤੋਂ ਮੁਰਾਦ ਸਰੀਰ ਦੇ ਅੰਦਰ ਸੁਰਤ ਦੇ ਟਿਕਾਣਿਆਂ ਤੋਂ ਬੀ ਲੈਂਦੇ ਹਨ। ਇਨ੍ਹਾਂ ਨੂੰ ਕੋਈ ਨਾੜੀਆਂ, ਕੋਈ ਕੋਠੜੀਆਂ ਦੱਸਦੇ ਹੈ। ਮੁਰਾਦ ਸ਼ਾਇਦ ਕੰਗੋੜ ਦੇ ਬਹੱਤਰ ਮੁਹਰਿਆਂ ਤੋਂ ਹੈ, ਜਿਸ ਦੇ ਵਿਚ ਨਸਾਂ (nerves = ਇਸ ਹਰਕਤ ਦੀਆਂ ਨਾੜੀਆਂ) ਦੇ ਸਾਮਾਨ ਹਨ ਤੇ ਉਨ੍ਹਾਂ ਦੇ ਕੇਂਦ੍ਰ ਹਨ। ਯੋਗ ਦੇ ਹਿਸਾਬ ਇੜਾ ਪਿੰਗਲਾ, ਸੁਖਮਨਾ, ਤ੍ਰੈਏ ਕੰਗੋੜ ਵਿਚ ਹਨ। ਯਥਾ—*'ਬਹਤਰਿ ਘਰ ਇਕੁ ਪੁਰਖੁ ਸਮਾਇਆ' (੭੯੩),* ਬਹੱਤਰ ਘਰਾਂ ਵਾਲੇ (ਸਰੀਰ ਵਿਚ) ਵਾਹਿਗੁਰੂ ਸਮਾ ਰਿਹਾ ਹੈ; ਜਿਸ ਨੇ ਆਪਣਾ ਨਾਮ ਸਾਨੂੰ ਲਖਾ (ਫੁਰਾ) ਦਿੱਤਾ ਹੈ। ਮੁਰਾਦ ਹੈ ਕਿ ਵਜਾਪਕ ਵਾਹਿਗੁਰੂ ਜੋ ਸਾਡੇ ਪਿੰਡ ਵਿਚ ਬੀ ਸਮਾ ਰਿਹਾ ਹੈ, ਉਸਦਾ ਨਾਮ ਫੁਰ ਪਿਆ ਹੈ ਤੇ ਅਸੀਂ ਲੇਖੇ ਤੋਂ ਅਲੇਖੇ ਹੋ ਗਏ ਹਾਂ।

੯. ਨੌਂ ਗੋਲਕਾਂ[1]। ਦੇਖੋ, 'ਨਵੇ ਘਰ'

**ਘੁਰੈ** [*ਸੰ: । ਪੰਜਾਬੀ, ਘੁਰ ਤੋਂ ਘੁਰਾ*] ਘੁਰਨਾ, ਜੰਗਲੀ ਜੀਵਾਂ ਦੇ ਘਰ। ਯਥਾ—*'ਹੋਇ ਸਤਾਣਾ ਘੁਰੈ ਨ ਮਾਵੈ' (੧੨੮੬)।*

**ਘੇਰ** [*ਸੰ: । ਪੰਜਾਬੀ, ਘੇਰਨਾ ਤੋਂ ਘੇਰਾ ਤੇ ਘੇਰ*] ਗੋਲਾਕਾਰ, ਚੱਕ੍ਰ ਭ੍ਰਮਰੀ। ਯਥਾ—*'ਤੀਨਿ ਆਵਰਤ ਕੀ ਚੂਕੀ ਘੇਰ' (੮੯੯),* ਤਿੰਨ ਗੁਣਾਂ ਦੀ ਭ੍ਰਮਰੀ ਦੂਰ ਹੋ ਗਈ ਹੈ।

**ਘੋਰ** [*ਸੰ: । ਸੰਸਕ੍ਰਿਤ, ਘੋਟਕਾ। ਪ੍ਰਾਕ੍ਰਿਤ, ਘੋੜਾ। ਪੰਜਾਬੀ, ਘੋੜਾ। ਹਿੰਦੀ, ਘੋੜਾ, ਘੋਰਾ, ਘੋਰ*]

੧. ਘੋੜਾ। ਯਥਾ—*'ਮ੍ਰਿਗ ਪਕਰੇ ਬਿਨੁ ਘੋਰ' (੧੧੩੬),* ਘੋੜੇ ਥੋਂ ਬਿਨਾਂ ਸ਼ਿਕਾਰ ਕਾਬੂ ਆਇਆ, ਭਾਵ ਨਿਰਯਤਨ ਮਨ ਕਾਬੂ ਆ ਗਿਆ ਹੈ।

੨. [*ਗੁ: । ਸੰਸਕ੍ਰਿਤ*] ਭਯਾਨਕ, ਡਰਾਉਣਾ। ਯਥਾ—*'ਘੋਰ ਮਹ... ਸਦਾ ਰੰਗਿ ਰਾਤਾ' (੭੪੧)।* ਦੇਖੋ, 'ਘੋਰ ਅੰਧਾਰ'

**ਘੋਰੈ** [*ਸੰ: । ਦੇਖੋ, 'ਘੋਰ ੧.'*] ਘੋੜਾ। ਯਥਾ—*'ਘੋਰੈ ਚਰਿ ਭੈਸ ਚਰਾਵ... ਜਾਈ' (੪੮੧)।*

**ਘਿਰੀਆ** [*ਸੰ: । ਦੇਖੋ, 'ਘੇਰ'*] ਘੇਰੇ, ਲਪੇਟ। ਯਥਾ—*'ਬਿਖ... ਘਿਰੀਆ' (੭੪੬)।*

**ਘੋਰ ਅੰਧਾਰ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ*] ਭਯਾਨਕ ਅੰਨ੍ਹੇ...

---

[1] ੧. ਦੋ ਕੰਨ, ਦੋ ਅੱਖਾਂ, ਇਕ ਮੂੰਹ, ਦੋ ਨਾਸਕਾਂ, ਇਕ ਤੁਚਾ, ਇਕ ਸ਼ਿਸ਼...

ਇੰਨਾ ਡੂੰਘਾ ਹਨੇਰਾ ਕਿ ਜਿਸ ਵਿਚ ਭੈ ਲੱਗੇ। ਯਥਾ—*'ਏਤੇ ਚਾਨਣ ਹੋਂਦਿਆਂ ਗੁਰ ਬਿਨੁ ਘੋਰ ਅੰਧਾਰ' (੪੬੩)।*

**ਘ੍ਰਾਉ** [*ਭਾ: ਸੰ: । ਸੰਸਕ੍ਰਿਤ, ਘ੍ਰਾ=ਸੁਗੰਧ ਲੈਣੀ*] ਸੁਗੰਧ। ਯਥਾ—*'ਕਿਨਹਿ ਨ ਘ੍ਰਾਉ ਲਇਓ' (੩੩੬),* (ਬਨ ਦੇ ਫੁਲਾਂ ਦੀ) ਸੁਗੰਧੀ ਕਿਸੇ ਨੇ ਭੀ ਨਹੀਂ ਲਈ।

**ਘਰ ਊਚਾ** [*ਗੁ: । ਦੇਖੋ, 'ਘਰ'*] ਉਚਾ ਘਰ ਭਾਵ ਬੱਦਲ। ਦੇਖੋ, 'ਖੇਤ'

**ਘਰਾਹੁ** [*ਅਪ: ਕਾ: । ਦੇਖੋ, 'ਘਰ'। ਘਰ+ਓ ਯਾ ਆਹੋ=ਘਰ ਥੋਂ*] ਘਰ ਤੋਂ, ਅੰਤਹਕਰਨ ਤੋਂ। ਯਥਾ—*'ਹਉਮੈ ਮੁਈ ਘਰਾਹੁ' (੧੮),* ਹਉਮੈ {ਘਰਾਹੁ} ਅੰਤਹਕਰਨ ਤੋਂ ਮਰ ਗਈ ਹੈ।

**ਘਰਹਾਈ** [*ਸੰਬੋ: । ਦੇਖੋ, 'ਘਰ'। ਹਾਈ=ਵਾਲੀ*] ਹੇ ਘਰ ਵਾਲੀ (ਇਸਤ੍ਰੀ)।

**ਘਰਕਾ** [*ਸੰ: । ਦੇਖੋ, 'ਘਰ'*] ੧. ਘਰ ਦਾ ਜੋ ਸੰਬੰਧ ਵਾਲਾ ਹੋਵੇ = ਇਸਤ੍ਰੀ। ਯਥਾ—*'ਘਰ ਕਾ ਮਾਸੁ ਚੰਗੇਰਾ' (੧੨੯੦),* ਕਦੇ ਲੜਕੇ ਤੋਂ ਬੀ ਮੁਰਾਦ ਲੈਂਦੇ ਹਨ।

੨. ਨਿਜ ਦਾ। ਯਥਾ—*'ਘਰ ਕਾ ਕਾਜੁ ਨ ਜਾਣੀ ਰੂੜਾ' (੭੪੪)।*

**ਘਰਕੈ** [*ਸੰ: । ਦੇਖੋ, 'ਘਰ'*] ਨਿਜ ਦੇ, ਆਪਣੀ ਮੁਕਤੀ ਦੇ, ਸ੍ਵੈ-ਸਰੂਪ ਦੇ। ਯਥਾ—*'ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮ ਹਰਿ ਲਾਇਆ' (੧੬੬),* ਤਥਾ—*'ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮਿ ਲਾਇ' (੧੬੬)।*

**ਘ੍ਰਿਤ** [*ਸੰ: । ਸੰਸਕ੍ਰਿਤ, ਘ੍ਰਿਤ*] ਘਿਉ। ਯਥਾ—*'ਕਾਗਦੁ ਲੂਣੁ ਰਹੈ ਘ੍ਰਿਤ ਸੰਗੇ' (੮੭੭),* ਘਿਉ ਨਾਲ ਭਿੱਜੇ ਲੂਣ ਅਰ ਕਾਗਦੁ (ਪਾਣੀ ਵਿਚ ਗਲਣੋਂ) ਰਹਿ ਜਾਂਦੇ ਹਨ।

**ਘੁਰਨ** [*ਕ੍ਰਿ: । ਸੰਸਕ੍ਰਿਤ, ਘੁਰਣ=ਹੇਠ ਉਤੇ ਹੋਣਾ। ਪੰਜਾਬੀ, ਘੁਰਨ=ਘੁਰ ਘੁਰ ਕਰਨਾ*] ਬੱਦਲ ਦਾ ਸ਼ਬਦ, ਗਰਜ। ਯਥਾ—*'ਘੁਰਨਿ ਘਟਾ ਅਤਿ ਕਾਲੀਆ' (੧੧੦੨),* ਭਾਵ ਮੋਹ ਰੂਪੀ ਘਟਾਂ ਗਰਜ ਰਹੀਆਂ ਹਨ।

**ਘਰ ਬਾਰ** [*ਸੰ: । ਸੰਪ੍ਰਦਾ*] ਘਰ ਦਾ ਦਰਵਾਜ਼ਾ। ਘਰ ਤੇ ਘਰ ਦਾ ਸਾਜ ਸਾਮਾਨ।

**ਘਲੇ** [*ਕ੍ਰਿ: । ਪੰਜਾਬੀ, ਘੱਲਣਾ। ਪ੍ਰਾਕ੍ਰਿਤ, ਘਲਨ=ਡਾਲਨਾ*] ਭੇਜੇ। ਯਥਾ—*'ਘਲੇ ਆਵਹਿ ਨਾਨਕਾ' (੧੨੩੯)।*

**ਘਾਲ** [*ਸੰ: । ਪੰਜਾਬੀ, ਘਾਲਣਾ=ਸ਼੍ਰੱਮ ਕਰਨਾ, ਮੇਹਨਤ ਕਰਨੀ*]

੧. ਘਾਲ, ਮੇਹਨਤ। ਯਥਾ—*'ਆਪਣਾ ਨਾਮੁ ਦੇਹਿ ਜਪਿ ਜੀਵਾ ਪੂਰਣ ਹੋਇ ਦਾਸ ਕੀ ਘਾਲ' (੬੮੩),* ਤਥਾ—*'ਨਿਹ ਕਪਟ ਕਮਾਵਹੁ ਹਰਿ ਕੀ ਹਰਿ ਘਾਲ' (੯੭੮)।* ਦੇਖੋ, 'ਘਾਲਿ ਖਾਇ'

੨. ਨਾਸ। ਦੇਖੋ, 'ਘਾਲਿ ਜਾਰਿ'

**ਘਾਲੀ** [*ਸੰ: । ਦੇਖੋ, 'ਘਾਲ'*] ਕਮਾਈ, ਸੇਵਾ। ਯਥਾ—*'ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ' (੯੭)।*

**ਘਾਲੇ** [*ਕ੍ਰਿ: । ਹਿੰਦੀ, ਘਾਲਨਾ=ਖੋਭਨਾ, ਵਾੜਨਾ*]

੧. ਰਖੇ, ਡਾਲੇ, ਪਾਵੇ, ਧਰੇ। ਯਥਾ—*'ਹਮਰੀ ਭੂਮਿ ਕਉਣੁ ਘਾਲੈ ਪੈਰੁ' (੧੭੮),* ਸਾਡੀ ਭੋਂ ਵਿਚ ਕੌਣ ਹੈ ਜੇਹੜਾ ਪੈਰ ਪਾਵੇ।

੨. ਪਾਏ। ਯਥਾ—*'ਙਨਿ ਘਾਲੇ ਸਭ ਦਿਵਸ ਸਾਸ' (੨੫੪)।* ਦੇਖੋ, 'ਙਨਿ'

੩. [*ਕ੍ਰਿ: । ਪੰਜਾਬੀ, ਘਾਲਣਾ*] ਦੇਖੋ, 'ਘਾਲ ਕਮਾਏ'। ਯਥਾ—*'ਇਕ ਤਿਲੁ ਨਹੀ ਭੰਨੈ ਘਾਲੇ' (੭੮੪)।*

**ਘੁਲ** [*ਕ੍ਰਿ: । ਸੰਸਕ੍ਰਿਤ, ਘੂਰ੍ਣ। ਪ੍ਰਾਕ੍ਰਿਤ, ਘੁਲਨ। ਪੰਜਾਬੀ, ਘੁਲਨਾ=ਰਲ ਮਿਲ ਜਾਣਾ, ਖੁਰਨਾ, ਗਲਨਾ, ਫਲ ਪਕਨਾ। ਘਾਉ ਦਾ ਪੱਕ ਕੇ ਵੱਲ ਹੋਣਾ, ਛੁਟ ਜਾਣਾ*]

੧. ਖੁਰਨਾ। ਦੇਖੋ, 'ਘੁਲ ਮਿਲ ਮਿਚਲ'

੨. ਛੁਟੀਦਾ ਹੈ। ਦੇਖੋ, 'ਘੁਲੀਐ'

**ਘੂਲਾ[1]/ਘੂਲੀਐ** [*ਕ੍ਰਿ: । ਪੰਜਾਬੀ। ਪਹਾੜੀ, ਘੂਲਨਾ=ਰੱਜਣਾ*] ਤ੍ਰਿਪਤ ਹੋਈਏ, ਸ਼ਾਂਤ ਹੋਈਏ, ਮੁਕਤੀ ਪਾਈਏ। ਯਥਾ—*'ਤਉ ਪ੍ਰਸਾਦੀ ਘੂਲੀਐ' (੭੦੪)।*

**ਘੋਲ** [*ਕ੍ਰਿ: । ਪੰਜਾਬੀ, ਘੁਲਨਾ=ਖੁਰ ਕੇ ਪਾਣੀ ਆਦਿ ਦ੍ਰੱਵ ਵਿਚ ਰਲ ਜਾਣਾ। ਇਸ ਦਾ ਪ੍ਰੇਰਣਾਰਥ ਸਰੂਪ ਹੈ ਘੋਲਨਾ। ਘੋਲਨਾ ਤੋਂ ਘੋਲ। ਦੇਖੋ, 'ਘੁਲ'*] ੧. ਘੋਰ ਕੇ, ਘੋਲ ਕੇ। ਯਥਾ—*'ਘੋਲਿ ਮਹਾ ਰਸੁ ਅੰਮ੍ਰਿਤੁ ਤਿਹ ਪੀਆ' (੨੫੪)।*

੨. [*ਪੰਜਾਬੀ, ਘੁਲਨਾ=ਗੋਲ ਚੱਕ੍ਰ ਵਿਚ ਟੁਰਨਾ, ਜਿਹਾ ਕੁ ਹਵਾ ਦਾ ਘੁਲਨਾ, ਪੌਣ ਘੁਲ ਪਈ ਹੈ। ਉਸਦਾ ਪ੍ਰੇਰਣਾਰਥਕ ਰੂਪ ਹੈ ਘੋਲਨਾ=ਫੇਰਨਾ, ਵਾਰਨਾ, ਘੁੰਮਾਉਣਾ*] ਬਲਿਹਾਰ, ਸਦਕੇ, ਵਾਰੀ। ਯਥਾ—*'ਘੋਲਿ ਘੁਮਾਈ ਲਾਲਨਾ' (੧੧੧੭)।*

**ਘੋਲੀ** [*ਕ੍ਰਿ: । ਦੇਖੋ, 'ਘੋਲ ੨.'*] ਕੁਰਬਾਨ ਹੁੰਦੀ ਹਾਂ। ਯਥਾ—*'ਹਉ ਘੋਲੀ ਜੀਉ ਘੋਲਿ ਘੁਮਾਈ' (੯੬)।*

**ਘਾਲਿਆ** [*ਗੁ: । ਪੰਜਾਬੀ, ਘਾਲਨਾ=ਮਿਹਨਤ ਕਰਨੀ*] ਕਮਾਇਆ, ਸੇਵਿਆ। ਦੇਖੋ, 'ਘਾਲੇ ੩.'

**ਘੁਲੀਐ** [*ਕ੍ਰਿ: । ਦੇਖੋ, 'ਘੁਲ ੨.'*] ਛੁਟੀਦਾ, ਮੁਕਤ ਹੋਈਦਾ ਹੈ। ਯਥਾ—*'ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ'। (੯੬੪)*

**ਘੂਲੀਐ** ਦੇਖੋ, 'ਘੂਲਾ'

**ਘੋਲੀਆ** [*ਕ੍ਰਿ: । ਦੇਖੋ, 'ਘੋਲ ੨.'*] ਬਲਿਹਾਰ ਜਾਂਦੀ ਹਾਂ। ਯਥਾ—*'ਹਉ ਤਿਨ ਵਿਟਹੁ ਸਦ ਘੁਮਿ ਘੋਲੀਆ' (੩੧੧)।*

**ਘਾਲੀਅਨਿ** [*ਕ੍ਰਿ: । ਪੰਜਾਬੀ, ਘੱਲਣਾ=ਭੇਜਣਾ। ਇਸਦਾ ਪ੍ਰੇਰਣਾਰਥਕ ਰੂਪ ਹੈਸੀ : ਘਲਣਾ=ਭਿਜਵਾਉਣਾ। ਹੁਣ ਇਹ ਨਹੀਂ ਵਰਤੀਂਦਾ ਪਰ ਘਲਾਉਣਾ ਅਜੇ ਬੀ ਬੋਲਦੇ ਹਨ*] ਭੇਜੀਦੇ ਹਨ।

**ਘਾਲਿਓ[2]** [*ਕ੍ਰਿ: । ਹਿੰਦੀ, ਘਾਲਨਾ=ਉਜਾੜਨਾ*] ਉਜਾੜ ਦਿਤਾ। ਯਥਾ—*'ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ' (੬੮੯),* ਹੇ ਡੁੱਬੀ ਹੋਈਏ! ਤੂੰ ਆਪਣਾ ਘਰ ਬਰਬਾਦ ਕਰ ਦਿਤਾ ਹੈ, ਗੁਰੂ ਦਾ ਕਿਹਾ ਮੰਨ।

**ਘਾਲਹਿ** [*ਕ੍ਰਿ: । ਪੰਜਾਬੀ, ਘਾਲਨਾ ਯਾ ਘਾਲ ਕਰਨੀ*] ਮਿਹਨਤ ਕਰਦੇ ਹਨ, ਸੇਵਾ ਵਿਚ ਸ਼੍ਰਮ ਕਰਦੇ ਹਨ। ਯਥਾ—*'ਕਈ ਕੋਟਿ ਘਾਲਹਿ ਥਕਿ ਪਾਹਿ' (੨੭੬)।*

**ਘਾਲਹੁ** [*ਕ੍ਰਿ: । ਹਿੰਦੀ, ਘਾਲਨਾ=ਮਾਰਨਾ, ਉਜਾੜਨਾ*] ੧. ਮਾਰੋ। ਯਥਾ—*'ਘਾਲਹੁ ਸਾਟਿ' (੮੭੦),* ਹਾਥੀ ਨੂੰ ਸ਼ਾਂਟਾ ਮਾਰ ਕੇ।

---

੧. 'ਘੁਲਨਾ' ਇਸ ਤੋਂ ਵੱਖਰਾ ਪਦ ਹੈ। ਅਘੁਲਨਾ ਪਦ ਘੁਲਨਾ ਤੋਂ ਬਣਦਾ ਹੈ (ਦੇਖੋ, 'ਘੁਲ')। ਅਘੁਲਨਾ ਲਈ ਦੇਖੋ, 'ਅਘੁਐਲੀ'।

੨. ਸੰਸਕ੍ਰਿਤ, ਘਾਤ, (ਹਿੰਦੀ ਘਾਲਨਾ) ਤੋਂ ਇਹ ਪਦ ਬਣਿਆ ਹੈ।

੨. [*ਕ੍ਰਿ: । ਪੰਜਾਬੀ । ਦੇਖੋ, 'ਘਾਲੀਅਨ'*] ਭੇਜੋ, ਘੱਲੋ। ਯਥਾ—*'ਮਤ ਘਾਲਹੁ ਜਮਕੀ ਖਬਰੀ' (੮੫੬)।*

**ਘੁਲਹਿ** [*ਕ੍ਰਿ: । ਦੇਖੋ, 'ਘੂਲਾ'। ਘੁਲਨਾ=ਰੱਜਣਾ*] ਸ਼ਾਂਤ ਹੋਵੇ। ਯਥਾ—*'ਘੁਲਹਿ ਤਉ ਮਨ ਜਉ ਆਵਹਿ ਸਰਨਾ' (੨੫੪)।*

**ਘਾਲਕਾ**[1] [*ਸੰ: । ਹਿੰਦੀ, ਘਾਲਨਾ=ਮਾਰਨਾ। ਘਾਲਕ=ਨਸ਼ਟ ਕਰਤਾ। ਸੰਸਕ੍ਰਿਤ, ਘਾਤਕ*]

੧. ਨਾਸ਼ ਕਰਨ ਵਾਲਾ।

੨. [*ਸੰਪ੍ਰਦਾ*] ਦਬਾਉਣ ਵਾਲਾ। ਯਥਾ—*'ਦਾਲਿਦ ਨ ਕੋਈ ਘਾਲਕਾ' (੧੦੮੫),* ਕੋਈ ਦਰਿਦ੍ਰ ਦਬਾਉਣ ਵਾਲਾ ਨਹੀਂ ਰਿਹਾ।

**ਘਾਲਿ ਖਾਇ** [*ਕ੍ਰਿ: । ਪੰਜਾਬੀ, ਘਾਲਨਾ=ਮਿਹਨਤ ਕਰਨਾ*] ਕਮਾ ਕੇ, ਤੇ (ਆਪ) ਖਾ ਕੇ। ਯਥਾ—*'ਘਾਲਿ ਖਾਇ ਕਿਛੁ ਹਥਹੁ ਦੇਇ' (੧੨੪੫)।*

**ਘਾਲਿ ਜਾਰਿ** [*ਕ੍ਰਿ: । ਸੰਸਕ੍ਰਿਤ, ਘਾਤ। ਹਿੰਦੀ, ਘਾਲ, ਜਾਲ*] ਨਾਸ਼ ਕਰ ਤੇ ਸਾੜ ਦੇ। ਯਥਾ—*'ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ' (੧੧੯੪)।*

**ਘਾਲਣਾ** [*ਕ੍ਰਿ: । ਪੰਜਾਬੀ। ਦੇਖੋ, 'ਘਾਲ ੧.'*]

੧. ਕਮਾਈ, ਸੇਵਾ। ਯਥਾ—*'ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ' (੧੦੭੭),* ਭਾਵ ਭਾਣਾ ਮੰਨਣਾ ਹੀ ਭਗਤਾਂ ਦੀ ਕਮਾਈ ਹੈ।

੨. [*ਕ੍ਰਿ: । ਸੰਪ੍ਰਦਾ*[2]] ਮੁਕਤ ਕਰਨਾ, ਮਿਲਾਪ ਕਰਨਾ। ਯਥਾ—*'ਆਪੁ ਛੋਡਿ ਪਏ ਸਰਣਾਈ ਜਿਸਕਾ ਸਾ ਤਿਸੁ ਘਾਲਣਾ' (੧੦੭੭),* ਭਾਵ ਈਸ਼੍ਵਰ ਆਪਣੇ ਵਿਚ ਦਾਸ ਨੂੰ ਮਿਲਾ ਲੈਂਦਾ ਹੈ।

**ਘਾਲਤ** [*ਕ੍ਰਿ: । ਪੰਜਾਬੀ, ਘਾਲਨਾ=ਮਿਹਨਤ ਕਰਨੀ*] ਮਿਹਨਤ ਕਰਦਾ ਹੈ। ਯਥਾ—*'ਬ੍ਰਿਥਾ ਸ੍ਰਮੁ ਘਾਲਤ' (੧੨੨੧)।*

**ਘੁਲ ਮਿਲ ਮਿਚਲ** [*ਗੁ: । ਪੁ: ਪੰਜਾਬੀ*] ਘੁਲ ਮਿਲ ਕੇ ਮਿਸ਼ਰਤ ਹੋ ਜਾਣਾ, ਇਕ ਰੂਪ ਹੋ ਜਾਣਾ। ਯਥਾ—*'ਲਬੈ ਮਾਲੈ ਘੁਲਿ ਮਿਲਿ ਮਿਚਲਿ' (੧੨੮੮),* ਭਾਵ ਲੱਬ ਦੀ ਧਨ ਨਾਲ ਚੰਗੀ ਤਰ੍ਹਾਂ ਮਿਲਵੀਂ ਇਕਮਿਕਤਾ ਹੈ।

**ਘੁਲਾਵੈਗੋ** [*ਕ੍ਰਿ: । ਪੰਜਾਬੀ, ਘੁਲਨਾ=ਹੱਲ ਹੋਣਾ, ਗਲ ਜਾਣਾ ਦਾ ਪ੍ਰੇਣਾਰਥਿਕ ਰੂਪ ਹੈ, ਘੁਲਾਏਗਾ*] ਗਾਲੇਗਾ, ਨਾਸ਼ ਕਰੇਗਾ। ਯਥਾ—*'ਘਰੁ ਘੁਮਨਿ ਘੇਰਿ ਘੁਲਾਵੈਗੋ' (੧੩੦੮),* ਘਰ ਘੁੰਮਣ ਘੇਰੀ ਹੈ (ਜੇਕਰ ਇਸ ਵਿਖੇ ਪਏਂਗਾ) ਤਾਂ ਤੈਨੂੰ ਗਾਲ ਦੇਵੇਗਾ (ਭਾਵ ਆਪਣੇ ਵਿਖੇ ਮਿਲਾ ਲਵੇਗਾ)।

**ਘੜ/ਘੜਿ** [*ਸੰ: । ਸੰਸਕ੍ਰਿਤ, ਘਟ। ਪ੍ਰਾਕ੍ਰਿਤ, ਘਡਿ। ਪੰਜਾਬੀ, ਘੜਾ*] ੧. ਘੜਾ, ਪਾਣੀ (ਪੀਣ ਦਾ) ਦੂਸਰੇ ਪਦਾਂ ਨਾਲ ਰਲਣ ਵੇਲੇ ਘੜੇ ਦਾ 'ਘੜ' ਰੂਪ ਬਣਦਾ ਹੈ। ਦੇਖੋ, 'ਘੜਥਲੀ'

੨. [*ਕ੍ਰਿ: । ਸੰਸਕ੍ਰਿਤ, ਘਟਨੰ। ਪੰਜਾਬੀ, ਘੜਨਾ*] ਘੜ ਕੇ, ਬਣਾ ਕੇ, ਸੰਵਾਰ ਕੇ। ਯਥਾ—*'ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ' (੬੮੬),* ਤਥਾ—*'ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਨ ਵਾਹੈ ਤਈ ਕੀਆ' (੪੩੨)।* ਦੇਖੋ, 'ਗੋਇ'

**ਘੜੀ** [*ਸੰ: । ਦੇਖੋ, 'ਘੜ ੧.'*]

੧. ਛੋਟਾ ਘੜਾ। ਯਥਾ—*'ਲਾਜੁ ਘੜੀ ਸਿਉ ਤੂਟਿ ਪੜੀ' (੩੩੩),* ਭਾਵ ਅਵਸਥਾ ਰੂਪੀ ਲੱਜ ਸਰੀਰ ਘੜੀ ਤੋਂ ਟੁਟ ਪਈ ਅਰਥਾਤ ਆਯੂ ਮੁਕ ਗਈ।

੨. [*ਸੰਸਕ੍ਰਿਤ, ਘਟੀ। ਪ੍ਰਾਕ੍ਰਿਤ, ਘਡਿ। ਪੰਜਾਬੀ, ਘੜੀ*] ਸਮੇਂ ਦੀ ਗਿਣਤੀ। ਸਠ ਪਲ ਦੀ ਇਕ ਘੜੀ ਹੁੰਦੀ ਹੈ।

**ਘੜੀਆਂ** ਘੜੀ ਦਾ ਬਹੁ-ਬਚਨ ਹੈ। ਦੇਖੋ, 'ਘੜੀ'

**ਘੜੀਐ** [*ਕ੍ਰਿ: । ਦੇਖੋ, 'ਘੜ ੨.'*] ਘੜੀਦੇ ਹਨ। ਯਥਾ—*'ਦਰਗਹ ਘੜੀਅਹਿ ਤੀਨੇ ਲੇਖ',* ਤਥਾ—*'ਘੜੀਐ ਸਬਦੁ ਸਚੀ ਟਕਸਾਲ' (੮),* ਸਤਸੰਗਤ ਟਕਸਾਲ ਵਿਚ ਸ਼ਬਦ ਦੀ ਸੱਚੀ ਘਾੜਤ ਘੜੀ ਜਾਂਦੀ ਹੈ।

**ਘੋੜੀਆਂ** [*ਸੰ: । ਸੰਸਕ੍ਰਿਤ, ਘੋਟਕ। ਪ੍ਰਾਕ੍ਰਿਤ, ਘੋੜਾ। ਪੰਜਾਬੀ, ਘੋੜਾ। ਇਸਤ੍ਰੀ ਲਿੰਗ, ਘੋੜੀ; ਬਹੁ-ਬਚਨ, ਘੋੜੀਆਂ*] ਵਿਵਾਹ ਸਮੇਂ ਲਾੜੇ ਨੂੰ ਘੋੜੀ ਚੜ੍ਹਾ ਕੇ ਸਹੁਰੇ ਲਿਜਾਂਦੇ ਹਨ। ਇਸ ਵੇਲੇ ਭੈਣਾਂ ਖ਼ਾਸ ਗੀਤ ਵੀਰਾਂ ਲਈ ਗਾਂਦੀਆਂ ਹਨ, ਉਨ੍ਹਾਂ ਨੂੰ ਘੋੜੀਆਂ ਕਹਿੰਦੇ ਹਨ। ਇਹ ਪਦ ਕਦੇ 'ਘੋੜੀਅਲੇ ਗੀਤ' ਸੀ, ਜੋ ਵਰਤੋਂ ਵਿਚ ਨਿਰਾ ਘੋੜੀਆਂ ਰਹਿ ਗਿਆ ਹੈ।

**ਘੜੀਆਲ** [*ਸੰ: । ਸੰਸਕ੍ਰਿਤ, ਘਟਿਕਾਲਿ। ਪ੍ਰਾਕ੍ਰਿਤ, ਘਡਿਆਲ। ਪੰਜਾਬੀ, ਘੜਿਆਲ*] ਕਾਂਸੀ ਦਾ ਇਕ ਗੋਲ ਟੁਕੜਾ, ਜੋ ਛੇਕ ਕਰ ਟੰਗ ਛਡਦੇ ਹਨ ਤੇ ਸਮਾਂ ਦੱਸਣ ਲਈ ਉਸ ਨੂੰ ਟੰਕਾਰ ਦੇ ਕੇ ਵਜਾਉਂਦੇ ਹਨ। ਘੜੀਆਂ ਦੇ ਗੁਜ਼ਰਨ ਦੀ ਅਵਾਜ਼ ਦੇਣ ਵਾਲਾ ਯੰਤ੍ਰ। ਯਥਾ—*'ਫਰੀਦਾ ਦਰਿ ਦਰਵਾਜੈ ਜਾਇਕੈ ਕਿਉ ਡਿਠੋ ਘੜੀਆਲੁ' (੧੩੭੯)।*

**ਘੜੂਅਲੋ** [*ਸੰ: । ਦੇਖੋ, 'ਘੜ'। ਦੇਸ਼ ਭਾਸ਼ਾ ਬਾਂਗਰ*] ਘੜਾ। ਯਥਾ—*'ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ' (੫੨੫)।*

**ਘਾੜਤ** [*ਗੁ: । ਪੰਜਾਬੀ, ਘੜਨਾ ਤੋਂ। ਦੇਖੋ, 'ਘੜ ੨.'*] ਬਨਾਵਟ। ਯਥਾ—*'ਘਾੜਤ ਤਿਸਕੀ ਅਪਰ ਅਪਾਰ' (੯੫੬)।*

**ਘੜਥਲੀ** [*ਸੰ: । ਸੰਸਕ੍ਰਿਤ, ਘਟਸ੍ਥਲੀ। ਪੁ: ਪੰਜਾਬੀ, ਘੜਥਲੀ। ਪੰਜਾਬੀ, ਘੜੌਥਣੀ*] ਘੜਿਆਂ ਦੇ ਰੱਖਣ ਦੀ ਥਾਂ ਮੁਰਾਦ ਛਬੀਲ ਤੋਂ ਹੈ। ਯਥਾ—*'ਸਪਤ ਸਮੁੰਦ ਜਾਚੈ ਘੜਥਲੀ',* ਸੱਤ ਸਮੁੰਦਰ ਜਿਸ ਦੇ ਜਲ ਅਸਥਾਨ ਹਨ।

**ਘੋੜੜੈ** [*ਸੰ: । ਦੇਖੋ, 'ਘੋੜੀਆ'। ੜ, ਪ੍ਰਤੇ*] ਘੋੜੇ ਉਤੇ। ਯਥਾ—*'ਚੜਿਕੈ ਘੋੜੜੈ ਕੁੰਦੇ ਪਕੜਹਿ' (੩੨੨),* (ਗਿਆਨ) ਘੋੜੇ ਤੇ ਚੜ੍ਹ ਕੇ (ਮਹਾਂਵਾਕ ਰੂਪੀ) ਕੁੰਦੇ ਪਕੜਦਾ ਹੈ।

---

੧. ਇਹ ਪਦ ਸੰਸਕ੍ਰਿਤ ਤੋਂ ਹਿੰਦੀ ਵਿਚ 'ਘਾਲਨਾ' ਰੂਪ ਵਿਚ ਆਇਆ ਹੈ।

੨. ਪਹਾੜੀ ਪਦ ਘੂਲਹ = ਤ੍ਰਿਪਤ ਹੋਵੇ, ਤੋਂ ਹੀ ਬਣਿਆਂ ਇਹ ਪਦ ਜਾਪਦਾ ਹੈ।

# ਙ

ਗੁਰਮੁਖੀ ਵਰਣਮਾਲਾ (ਪੈਂਤੀ) ਦਾ ਦਸਵਾਂ ਅੱਖਰ ਤੇ ਸਤਵਾਂ ਵਜੰਜਨ ਹੈ, ਕਵਰਗ ਦਾ ਪੰਜਵਾਂ ਅੱਖਰ ਹੈ। ਇਸ ਦੀ ਅਵਾਜ਼ ਨੱਕ ਵਿਚ ਬੋਲਦੀ ਹੈ। ਸੰਸਕ੍ਰਿਤ ਵਿਚ 'ਕ, ਖ, ਗ, ਘ' ਦੇ ਪਹਿਲੇ ਅਨੁਸ੍ਵਾਰ ਯਾ ਨੱਕ ਦੀ ਅਵਾਜ਼ ਆਵੇ ਤਾਂ 'ਙ' ਲਗਦਾ ਹੈ; ਪਰ ਗੁਰਮੁਖੀ ਵਿਚ ਇਹ ਕੰਮ ਟਿੱਪੀ ਅਰ ਬਿੰਦੀ ਤੋਂ ਹੀ ਲੀਤਾ ਜਾਂਦਾ ਹੈ। ਆਮ ਤੌਰ ਤੇ ਕੋਈ ਪਦ 'ਙਙੇ' ਅੱਖਰ ਨਾਲ ਆਰੰਭ ਨਹੀਂ ਹੁੰਦਾ। ਪਰ ਕਈ ਵੇਰ ਦੇਸ਼ ਭੇਦ ਕਰਕੇ ਅਰ ਕਈ ਪੁਰਾਤਨ ਉਚਾਰਣਾਂ ਵਿਚ ਜੋ ਹੁਣ ਮਤਰੂਕ ਹੋ ਗਏ ਹਨ, 'ਙਙਾ'। ਅੱਖਰ ਲਗਪਗ ਗੱਗੇ ਦੀ ਥਾਂ ਕਈ ਪਦਾਂ ਦੇ ਅਰੰਭ ਵਿਚ ਵਰਤੀਂਦਾ ਸੀ, ਐਸੇ ਪਦ ਗੁਰੂ ਜੀ ਨੇ 'ਙਙੇ' ਨਾਲ ਹੀ ਲਿਖੇ ਹਨ। ਇਹ ਬੀ ਖਯਾਲ ਹੈ ਕਿ 'ਙ' ਅਰੰਭਕ ਪਦ ਗੁਰੂ ਬਾਣੀ ਵਿਚ ਅਕਸਰ ਵਰਣਮਾਲਾ ਵਿਚ 'ਙਙੇ' ਦੇ ਟਿਕਾਣੇ ਆਏ ਹਨ, ਇਸ ਕਰਕੇ ਇਲਾਹੀ ਕਵੀਆਂ ਨੇ ਸ੍ਵੇਛਾ ਅਨੁਸਾਰ ਉਨ੍ਹਾਂ ਨੂੰ 'ਙਙੇ' ਨਾਲ ਅਰੰਭ ਦਿੱਤਾ ਹੈ। 'ਗ' ਤੇ 'ਙ' ਸ੍ਵਰਣੀਯ ਤੇ ਕਵਰਗੀ ਹੋਣ ਕਰਕੇ ਬੀ ਆਪੋ ਵਿਚ ਬਦਲੇ ਜਾ ਸਕਦੇ ਹਨ, ਚਾਹੇ ਬੋਲਣ ਵਾਲਿਆਂ ਦੀ ਰੁਚੀ ਨਾਲ, ਚਾਹੇ ਗ੍ਰੰਥਾਕਾਰ ਦੀ ਰੁਚੀ ਅਨੁਸਾਰ। ਜਿਵੇਂ ਪੰਜਾਬ ਦੇ ਕਿਸੇ ਇਲਾਕੇ ਵਿਚ 'ਪਾਸਙੂ' ਬੋਲਦੇ ਹਨ, ਕਿਸੇ ਵਿਚ 'ਪਾਸਗੂ' ਤੇ ਕਿਤੇ 'ਪਾਸਕੂ' ਬੀ ਬੋਲਦੇ ਹਨ। ਸੰਸਕ੍ਰਿਤ ਪਰ ਜੋ 'ਙ' (ਗਯ) ਅੱਖਰ ਨਾਲ ਲਿਖਦੇ ਹਨ, ਉਹ ਬੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਐਸੇ ਮੌਕਿਆਂ ਤੇ ਕਿਤੇ ਕਿਤੇ 'ਙ' ਨਾਲ ਲਿਖੇ ਹਨ ਜਿਕੂੰ ਗਯਾਨ, ਙਿਆਨ। ਸੰਸਕ੍ਰਿਤ ਦਾ ਇਹ ਅੱਖਰ ਜ + ਵ ਤੋਂ ਬਣਿਆ ਹੈ, ਇਸ ਵਿਚ ਬੀ ਨੱਕ ਦੀ ਅਵਾਜ਼ ਹੈ, ਪੰਜਾਬੀ ਵਿਚ ਇਸ ਦਾ ਉਚਾਰਨ ਗਗੇ ਵਰਗਾ ਹੀ ਹੈ, ਇਸ ਕਰਕੇ 'ਙ' ਨਾਲ ਬਦਲਿਆ ਜਾ ਸਕਦਾ ਹੈ।

**ਆਤਾ** [*ਸੰ:। ਸੰਸਕ੍ਰਿਤ, ਗਯਾਤਾ। ਗ—ਙ ਕਵਰਗੀ ਤੇ ਕੱਠੀਯ ਹੋਣ ਕਰਕੇ ਸ੍ਵਰਣੀ ਹਨ। 'ਙ' ਗੁਰਮੁਖੀ ਵਿਚ 'ਗ' ਨਾਲ ਹੀ ਬੋਲੀਂਦਾ ਤੇ ਲਿਖੀਂਦਾ ਹੈ*] ਗਯਾਨ ਵਾਨ। ਯਥਾ—*'ਙੰਙਾ ਖਟੁ ਸਾਸਤ੍ਰ ਹੋਇ ਙਿਆਤਾ' (੨੫੩)*, ਙਙੇ ਅੱਖਰ ਦ੍ਵਾਰਾ ਉਪਦੇਸ਼ ਕਰਦੇ ਹਨ, ਕਿ ਖਟ ਸ਼ਾਸਤ੍ਰਾਂ ਦਾ ਬੀ ਭਾਵੇਂ (ਙਿਆਤਾ) ਤਤਵੇਤਾ ਹੋਵੇ।

**ਙਿਆਨ** [*ਸੰ:। ਸੰਸਕ੍ਰਿਤ, ਗਯਾਨ। ਦੇਖੋ, 'ਙਿਆਤਾ'*] ਗਿਆਨ। ਯਥਾ—*'ਙੰਙਾ ਙਿਆਨੁ ਨਹੀ ਮੁਖ ਬਾਤਉ' (੨੫੧)*, ਦ੍ਵਾਰੇ ਬਚਨ ਕਰਦੇ ਹਨ ਕਿ ਮੂੰਹ ਦੀਆਂ ਗੱਲਾਂ ਨਾਲ ਹੀ ਗਯਾਨ ਦੀ ਪ੍ਰਾਪਤੀ ਨਹੀਂ ਹੁੰਦੀ।

**ਙਿਆਨੀ** [*ਸੰ:। ਸੰਸਕ੍ਰਿਤ, ਗਯਾਨੀ, ਗਯਾਨਿਨ। ਦੇਖੋ, 'ਙਿਆਤਾ'*] ਗਿਆਨੀ।

**ਙੰਙਾ** [*ਸੰ:। ਗੁਰਮੁਖੀ ਦਾ ਦਸਵਾਂ ਅੱਖਰ*]

੧. ਇਸ ਅੱਖਰ ਦ੍ਵਾਰੇ ਸਤਿਗੁਰੂ ਜੀ ਉਪਦੇਸ਼ ਕਰਦੇ ਹਨ। ਯਥਾ—*'ਙੰਙਾ ਙ੍ਰਾਸੈ ਕਾਲੁ ਤਿਹ' (੨੫੪)।*

੨. ਙੰਙਾ ਅੱਖਰ ਦੇ ਸੰਸਕ੍ਰਿਤ ਵਿਚ ਏਹ ਅਰਥ ਬੀ ਹਨ, ੧. ਵਿਸ਼ਯ, ੨. ਕਿਸੇ ਵਿਸ਼ੇ ਲਈ ਇੱਛਾ, ੩. ਇੱਛਾ, ਭੈਰਵ।

**ਙਣਿ** [*ਕ੍ਰਿ: ਸੰਸਕ੍ਰਿਤ, ਗਣ=ਗਿਣਨਾ ਗ. ਙ. ਦੀ ਸ੍ਵਰਣਤਾ ਹੈ*] ਗਿਣਨਾ। ਯਥਾ—*'ਙਣਿ ਘਾਲੇ ਸਭ ਦਿਵਸ ਸਾਸ' (੨੫੪)*, ਸਾਰੇ ਸਾਹ ਤੇ ਦਿਨ ਗਿਣ ਕੇ ਪਾਏ ਹਨ।

**ਙਣੀ/ਙੰਣਤੀ** [*ਸੰ:। ਸੰਸਕ੍ਰਿਤ, ਗਣ=ਗਿਣਨਾ। ਪੰਜਾਬੀ, ਗਿਣਤੀ ਦਾ ਙਿਣਤੀ ਤੇ ਗਿਣੀ ਦਾ ਙਣੀ*] ਗਿਣਤੀ, ਲੇਖਾ। ਯਥਾ—*'ਙਣਤੀ ਙਣੀ ਨਹੀ ਕੋਊ ਛੂਟੈ' (੨੫੪)।*

**ਙ੍ਰਾਸੈ** [*ਕ੍ਰਿ:। ਸੰਸਕ੍ਰਿਤ, ਗ੍ਰਾਸ। ਪੁ: ਪੰਜਾਬੀ, ਗ੍ਰਸਨਾ। 'ਗ' 'ਙ' ਦੀ ਸਵਰਣਤਾ*] ਗ੍ਰਾਸਦਾ ਹੈ, ਫੜਦਾ ਹੈ। ਯਥਾ—*'ਙੰਙਾ ਙ੍ਰਾਸੇ ਕਾਲੁ ਤਿਹ ਜੋ ਸਾਕਤ ਪ੍ਰਭਿ ਕੀਨ' (੨੫੪)।*

# ਚ

**ਚ** ਗੁਰਮੁਖੀ ਵਰਣਮਾਲਾ (ਪੈਂਤੀ) ਦਾ ਯਾਰ੍ਹਵਾਂ ਅੱਖਰ ਤੇ ਅੱਠਵਾਂ ਵਯੰਜਨ, ਚਵਰਗ ਦਾ ਪਹਿਲਾ ਅੱਖਰ। ਸੰਸਕ੍ਰਿਤ ਵਿਚ ਇਸ ਦਾ ਰੂਪ 'ਚ' ਹੈ ਤੇ ਫ਼ਾਰਸੀ ਉਰਦੂ ਵਿਚ 'ਚੇ' ਹੈ।

ਸੰਸਕ੍ਰਿਤ ਵਿਚ 'ਚ' ਦਾ ਅਰਥ ਹੈ ਪੁਨਾ:, ਅਤੇ, ਆਦਿ। ਸੋ ਪੁਨ: ਅਰਥ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਚ' ਅੱਖਰ ਆਇਆ ਹੈ। ਯਥਾ—*'ਨ ਚ ਰਾਜ ਸੁਖ ਮਿਸਟੰ' (੭੦੮)*, ਨਹੀਂ ਹੈ ਪੁਨਾ ਰਾਜ ਦਾ ਸੁਖ ਮਿਠਾ। ਮੁਰਾਦ ਹੈ ਰਾਜ ਦਾ ਸੁਖ ਭੀ ਮਿਠਾ ਨਹੀਂ।

ਸੰਸਕ੍ਰਿਤ ਦਾ—ਤਯ[੧]—ਤੇ ਕਈ ਵੇਰ—ਤ—ਪੰਜਾਬੀ ਵਿਚ 'ਚ' ਨਾਲ ਉਚਾਰਿਆ ਤੇ ਲਿਖਿਆ ਜਾਂਦਾ ਹੈ ਜੈਸੇ ਸਤਯ, ਸਚ, ਨ੍ਰਿਤਯ = ਨੱਚ। ਦਖਣ ਦੇਸ ਦੀ ਮਰਹਟੀ ਬੋਲੀ ਦਾ 'ਚ' ਬੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਦਾ' ਅਰਥਾਂ ਵਿਚ ਆਯਾ ਹੈ। ਯਥਾ—*'ਸਿੰਘਚ ਭੋਜਨੁ' (੪੮੫)।*

**ਚ** [*ਅ: । ਸੰਸਕ੍ਰਿਤ*] ੧. ਪੁਨਾ, ਭਾਵ ਹੈ 'ਭੀ' ਤੋਂ। ਯਥਾ—*'ਨਚ ਰਾਜ ਸੁਖ ਮਿਸਟੰ' (੭੦੮)*, ਰਾਜ ਦਾ ਸੁਖ ਭੀ ਮਿਠਾ ਨਹੀਂ ਹੈ। ਦੇਖੋ, 'ਨੱਚ'

੨. [*ਮਰਹਟੀ, ਚਾ=ਦਾ*] ਦੇ, ਦਾ। ਯਥਾ—*'ਸੰਤ ਚ ਓਲ੍ਹਗ ਓਲ੍ਹਗਣੀ' (੪੮੬)*, ਤਥਾ—*'ਸਿੰਘਚ ਭੋਜਨੁ' (੪੮੫)।*

**ਚਿ** [*ਪ੍ਰ: ਵਾ: । ਫ਼ਾਰਸੀ, ਚਿਹ*] ਕਿਆ, ਕੀਹ। ਯਥਾ—*'ਤਬ ਚਿ ਕਾਰੇ ਬਿਦਾਇ' (੭੨੩)।*

**ਚੁ** ਦੇਖੋ, 'ਹਮਚੁ'

**ਚੂ** [*ਕ੍ਰਿ: ਵਿ: । ਫ਼ਾਰਸੀ, ਚੂੰ*] ਜਦ। ਯਥਾ—*'ਚੂੰ ਸਵਦ ਤਕਬੀਰ' (੭੨੧)।* ਦੇਖੋ, 'ਤਕਬੀਰ'

**ਚੇ** [*ਸੰਬੰ: । ਦੇਸ਼ ਭਾਸ਼ਾ, ਮਰਹਟੀ 'ਚ' ਤੋਂ*] ਯਥਾ—*'ਨਾਮੇ ਚੇ ਸੁਆਮੀ' (੫੨੫)।*

**ਚੋ** [*ਸੰਬੰ: । ਦੇਸ਼ ਭਾਸ਼ਾ, ਮਰਹਟੀ 'ਚ' ਤੋਂ*] ਦਾ। ਯਥਾ—*'ਸੰਤ ਚੋ ਮਾਰਗੁ' (੪੮੬)।*

**ਚੋਆ** [*ਸੰ: । ਪੁ: ਪੰਜਾਬੀ*] ੧. ਉਹ ਸ਼ੈ ਜੋ ਨਾਲ ਲਾ ਕੇ, ਅੱਗ ਦੇ ਜ਼ੋਰ ਭਾਵ ਉਡਾ ਕੇ ਚੁਆਈ ਜਾਏ, ਅਰਕ, ਅਤਰ। ੨. ਖ਼ਾਸ ਕਰ ਉਹ ਅਰਕ ਜੋ ਕੋਈ ਖ਼ੁਸ਼ਬੂਦਾਰ ਚੀਜ਼ਾਂ ਨੂੰ ਰਲਾ ਕੇ ਚੁਆ ਕੇ ਕਢਦੇ ਹਨ। ਯਥਾ—*'ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ' (੧੯)।*

**ਚਾਇ** [*ਸੰ: । ਪੰਜਾਬੀ, ਚਾਉ, ਚਾਇ, ਚਾ। ਸੰਸਕ੍ਰਿਤ, ਉਤਸਾਹ। ਪ੍ਰਾਕ੍ਰਿਤ, ਉਚਾਰ। ਪੁ: ਪੰਜਾਬੀ, ਉਛਾਹ*] ਖ਼ੁਸ਼ੀ। ਯਥਾ—*'ਚਾਇ ਲਗਿ ਰਹਿਆ' (੭੧)।*

**ਚਈਆ** [*ਸੰ: । ਦੇਖੋ, 'ਚਾਇ'। ਚਾਇ ਦਾ ਨਿੰਮ੍ਰਵਾਚੀ, ਲਾਡ ਅਰਥਾਂ ਵਿਚ*] ਚਾਓ, ਖ਼ੁਸ਼ੀ। ਯਥਾ—*'ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ' (੮੩੬)।*

**ਚਾਈਆ** [*ਗੁ: । ਦੇਖੋ, 'ਚਾਇ'। ਚਾਇ+ਈਆ*] ਚਾਉ ਵਾਲਾ, ਉਤਸ਼ਾਹ ਵਾਲਾ। ਯਥਾ—*'ਸਜਣੁ ਮੈਡਾ ਚਾਈਆ ਹਭ ਕਹੀਦਾ ਮਿਤੁ' (੧੦੯੬)।*

**ਚੁਈਜੈ** [*ਕ੍ਰਿ: । ਪੰਜਾਬੀ ਚੋਣਾ ਤੋਂ*] ਚੋਂਦਾ ਹੈ, ਟਪਕਦਾ ਹੈ, ਰਿਸਦਾ ਹੈ। ਯਥਾ—*'ਅੰਮ੍ਰਿਤੁ ਦਸਵੈ ਚੁਈਜੈ' (੧੩੨੩)।*

**ਚਾਈਲੇ** [*ਗੁ: । ਦੇਖੋ, 'ਚਾਇ'। ਚਾਈ+ਲੇ ਪ੍ਰਤੇ*] ਪ੍ਰੇਮ ਭਰੇ (ਪ੍ਰੇਮੀ), ਚਾਅ ਵਾਲੇ। ਯਥਾ—*'ਮਿਲੁ ਚਾਉ ਚਾਈਲੇ ਪ੍ਰਾਨ' (੪੬੨)*, ਤੇਰੇ ਚਾਉ ਦੇ ਪ੍ਰੇਮੀ ਹਨ ਪ੍ਰਾਨ।

**ਚਉ** [*ਕ੍ਰਿ: । ਸਿੰਧੀ ਭਾਸ਼ਾ*] ੧. ਕਹੁ, ਬੋਲ। ਯਥਾ—*'ਤੂ ਚਉ ਸਜਣ ਮੈਡਿਆ' (੧੦੯੪)।* ਦੇਖੋ, 'ਚਉਚਕਿਆ', 'ਚਉਵਾਇਆ'

੨. [*ਸੰਸਕ੍ਰਿਤ, ਚਤੁਰ। ਪ੍ਰਾਕ੍ਰਿਤ, ਚਉ। ਪੰਜਾਬੀ, ਚਉ, ਚੌ, ਚਹੁ*] ਚਾਰ। ਦੇਖੋ, 'ਚਉਕਾ' ਤੇ ਇਸ ਤੋਂ ਅਗਲੇ ਸਾਰੇ ਪਦ 'ਚਉਥੇ' ਤਕ, ਫੇਰ 'ਚਉਦਹ' ਤੋਂ 'ਚਉਬਾਰੈ' ਤਕ ਤੇ 'ਚਉਰਾਸੀਹ'।

**ਚਾਉ** [*ਸੰ: । ਦੇਖੋ, 'ਚਾਇ'*] ਅਨੰਦ। ਯਥਾ—*'ਸਤਿ ਸੁਹਾਣੁ ਸਦਾ ਮਨਿ ਚਾਉ' (੪)।* ਦੇਖੋ, 'ਸੁਹਾਣੁ'

**ਚਉਕਾ** [*ਸੰ: । ਪੰਜਾਬੀ, ਚਾਉ=ਚਾਰ, ਕਾ=ਕਾਰ—ਜਿਸਦੇ ਗਿਰਦ ਚਾਰ ਲੀਕਾਂ ਹੋਣ। ਪ੍ਰਾਕ੍ਰਿਤ, ਚਉਕਾ। ਸੰਸਕ੍ਰਿਤ, ਚਤੁਖ੍ਰ। ਹਿੰਦੂ ਲੋਕ ਚਾਰ ਲੀਕਾਂ ਕੱਢ ਯਾ ਬੰਨੀਆਂ ਉਸਾਰ, ਵਿਚ ਗੋਹੇ ਦਾ ਲੇਪਣ ਦੇ, ਇਸ ਥਾਂ ਨੂੰ ਪਵਿੱਤ੍ਰ ਮੰਨ ਰੋਟੀ ਕਰਦੇ ਹਨ, ਇਸ ਵਿਚ ਗ਼ੈਰ ਨਹੀਂ ਵੜ ਸਕਦਾ। ਇਸ ਤੋਂ ਚਉਕਾ ਦੇਣਾ=ਲੇਪਣ ਦੇਣਾ ਦਾ ਮੁਹਾਵਰਾ ਬਣ ਚੁਕਾ ਹੈ*] ਲੇਪਣ। ਯਥਾ—*'ਦੇ ਕੈ ਚਉਕਾ ਕਢੀ ਕਾਰ' (੪੭੨)।*

**ਚਉਕੀ**[੧] [*ਸੰ: । ਪੰਜਾਬੀ, ਚਾਰ ਆਦਮੀ ਜਿਥੇ ਰਾਤ ਤੇ ਚਾਰ ਪਹਿਰ ਵਾਰੀ ਵਾਰੀ ਪਹਿਰਾ ਦੇਣ ਸੋ ਚੌਂਕੀ। ਇਸ ਤੋਂ ਚੌਂਕੀ ਦਾ ਅਰਥ ਰਾਖੀ ਬਣ ਗਿਆ ਹੈ*] ਰਾਖੀ, ਪਹਿਰਾ (ਗੁਰਾਂ ਦੇ ਸ਼ਬਦ ਦਾ)। ਯਥਾ—*'ਚਉਕੀ ਚਉਗਿਰਦਿ ਹਮਾਰੇ' (੬੨੬)।*

**ਚਉਕੇ** [*ਸੰ: । ਦੇਖੋ, 'ਚਉਕਾ'*] ਰਸੋਈ ਦੀ ਜਗ੍ਹਾ। ਯਥਾ—*'ਚਉਕੇ ਉਪਰਿ ਕਿਸੈ ਨ ਜਾਣਾ' (੪੭੨)।*

**ਚਉਕੜਿ** [*ਸੰ: । ਪੰਜਾਬੀ, ਚੌਕ+ੜ, ਪ੍ਰਤੇ=ਜਿਥੇ ਦੋ ਬਜ਼ਾਰ ਮਿਲ ਕੇ ਚਾਰ ਰਸਤੇ ਚਲਦੇ ਹੋਣ*] ੧. ਚੌਕ (ਤੋਂ)। ਯਥਾ—*'ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ' (੪੭੧)*, ਚੌਕ

---

੧. ਪ੍ਰਾਕ੍ਰਿਤ ਵਯਾਕਰਨ ਦਾ ਸੂਤਰ ਹੈ ਕਿ 'ਤਯ' ਬਦਲ ਜਾਂਦਾ ਹੈ 'ਚ' ਵਿਚ।

੧. ਚਾਰ ਅੱਡ ਅੱਡ ਸਾਜ਼ ਲੈ ਕੇ ਜਥਾ ਬਣ ਕੇ ਸ਼ਬਦ ਕੀਰਤਨ ਨੂੰ ਸਿਖਾਂ ਵਿਚ 'ਚਉਕੀ' ਕਹਿੰਦੇ ਹਨ। ਇਸ ਤੋਂ ਇਹ ਪਦ ਸ਼ਬਦ ਕੀਰਤਨ ਦੇ ਅਰਥਾਂ ਵਿਚ ਬੀ ਆਯਾ ਹੈ। ਸ੍ਰੀ ਦਰਬਾਰ ਸਾਹਿਬ ਜੀ ਪੰਜ ਚਉਕੀਆਂ ਬੜੀਆਂ ਪ੍ਰਸਿੱਧ ਹਨ। ਚਾਰ ਪੈਰਾਂ ਵਾਲੀ ਲੱਕੜੀ ਨੂੰ ਬੀ ਚਉਂਕੀ ਕਹਿੰਦੇ ਹਨ।

(ਜੰਞੂ) ਮੁਲ ਆਂਦਾ ਤੇ ਚਉਕੇ ਵਿਚ ਬੈਠ ਕੇ ਪਾਇਆ।

੨. [ਚਉ = ਚਾਰ। ਕੜ = ਕੌਡੀਆਂ] ਚਾਰ ਕੌਡੀਆਂ ਦਾ (ਜਨੇਊ)।

**ਚਉਕੜੀ** [*ਸੰ: । ਪੰਜਾਬੀ*] ਚਾਰ ਆਦਮੀਆਂ ਦਾ ਇਕੱਠ, ਭਾਵ ਸਭਾ। ਦੇਖੋ, 'ਦੁਸਟ ਚਉਕੜੀ'

**ਚਉਗੁਨ/ਚਉਗੁਣ** [*ਗੁ: । ਪੰਜਾਬੀ ਚੌ = ਚਾਰ + ਗੁਣ = ਗੇਣਤੀ। ਪ੍ਰਾਕ੍ਰਿਤ, ਚਉਗੁਣ। ਸੰਸਕ੍ਰਿਤ, ਚਤੁਰਗੁਣ*] ਚੌਗੁਣਾ, ਚਾਰ ਹਿਸੇ ਵੱਧ। ਯਥਾ—*'ਉਸ ਤੇ ਚਉਗੁਨ ਕਰੈ ਨਿਹਾਲੁ' (੨੬੮)।*

**ਚਉਗਿਰਦ** [*ਗੁ: । ਪੰਜਾਬੀ, ਚਉ = ਚਾਰ। ਫ਼ਾਰਸੀ, ਗਿਰਦ = ਪਾਸੇ, ਘੇਰਾ*] ਚੌਹਾਂ ਪਾਸੇ। ਯਥਾ—*'ਚਉਕੀ ਚਉਗਿਰਦਿ ਹਮਾਰੇ' (੬੨੬)।*

**ਚਉਚਕਿਆ**[1] [*ਗੁ: । ਪੰਜਾਬੀ, ਚਉ = ਚਾਰ + ਚਕਿਆਂ = ਚਕਾਂ ਵਿਚ (ਜਾਣਿਆ)*[2]] ਚੌਹਾਂ ਚੱਕਾਂ ਵਿਚ ਜਾਣਿਆ, ਭਾਵ ਪ੍ਰਸਿੱਧ। ਯਥਾ—*'ਸੇਖਾ ਚਉਚਕਿਆ ਚਉਵਾਇਆ' (੬੪੬),* ਹੇ ਪ੍ਰਸਿੱਧ (ਪਰ ਲੋਕਾਂ ਦੀ) ਚੁਕ ਵਿਚ ਆਏ ਸ਼ੇਖ਼! ਚਉ ਨਾਲ ਚਕਿਆ, ਦਿਲ ਦੇ ਜੋਸ਼ ਨਾਲ ਭੜਕਿਆ ਹੋਇਆ। ਤੁਕ ਦਾ ਅਰਥ ਫੇਰ ਬਣੇਗਾ—ਹੇ ਸ਼ੇਖ਼! ਜੋਸ਼ ਨਾਲ ਭੜਕੇ ਤੇ ਲੋਕਾਂ ਦੀ ਚੁਕ ਵਿਚ ਆਏ ਹੋਏ। ਅੰਤ੍ਰੀਵ ਅਰਥ ਕਰਦੇ ਹਨ—ਹੇ ਸਿਖਜਾ ਲੈਣ ਵਾਲੇ! ਇਸ {ਚਉਵਾਇਆ} ਚੰਚਲ ਤੇ {ਚਉਚਕਿਆ} ਚੁਕੇ ਹੋਏ ਮਨ ਨੂੰ ਏਕਾਗਰ ਕਰ।

**ਚਉਣੀ/ਚਊਣੀ** [*ਗੁ: । ਸੰਸਕ੍ਰਿਤ, ਚਤੁਰ ਗੁਣ। ਪ੍ਰਾਕ੍ਰਿਤ, ਚਉਗਣ। ਪੰਜਾਬੀ, ਚੌਗੁਣੀ, ਚਉਣੀ*] ਚੌਗਣੀ। ਯਥਾ—*'ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ' (੯੬੮),* ਤਥਾ—*'ਦੂਣ ਚਉਣੀ ਦੇ ਵਡਿਆਈ' (੬੧੮)।*

**ਚਉਣੇ** [*ਸੰ: । ਪੰਜਾਬੀ, (ਭਾਰ) ਚਾਉਣ ਵਾਲਾ। ਯਾ ਚੌ + ਖੁਰ ਤੋਂ ਚਉਣਾ*] ਪਸ਼ੂ, ਪਸ਼ੂਆਂ ਦਾ ਵੱਗ। ਯਥਾ—*'ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ' (੧੪੩),* ਭਾਵ ਪਸ਼ੂ ਸੋਨੇ ਵਿਚੋਂ ਘਾਹ ਹੀ ਚੁਣਦਾ ਹੈ।

**ਚਉਤੀਸ** [*ਸੰਖਯਾ ਵਾ: । ਹਿੰਦੀ, ਚੋ = ਚਾਰ + ਤੀਸ*] ਤੀਹ ਤੇ ਚਾਰ, ਚੌਂਤੀ (੩੪)। ਯਥਾ—*'ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ' (੬੫੮),* ਸੰਸਕ੍ਰਿਤ ਦੇ ਅੱਖਰ ਤਾਂ ੫੨ ਹਨ, ਪਰ ਅਸਲ ਅੱਖਰ ਗਿਣਦੇ—ਕ ਤੋਂ ਵ ਤਕ ੨੯, ਤ੍ਰੈ ਸੂਰ ਅ, ੲ, ੳ, ਤੇ ਦੋ ਸ, ਹ, = ੩੪। ਬਾਕੀ ਸੁਰਾਂ, ਤਿੰਨਾਂ ਸੁਰਾਂ ਦਾ ਮਿਲਾਪ ਹਨ। ਸ਼—ਸਸੇ ਵਿਚ ਤੇ ਖ਼—ਖਖੇ ਵਿਚ ਸ਼ਾਮਲ ਹਨ। ਕਸ਼ਾਂ, ਤ੍ਰਾ, ਗਯਾ, ਗੂੰ, ਇਹ ਸਾਰੇ ਦੋ ਦੋ ਵਯੰਜਨਾਂ ਦੇ ਮਿਲਾਪ ਤੋਂ ਬਣੇ ਹਨ। ੜ—ਦੀ ਅਵਾਜ਼ ਪੁਰਾਤਨ—ਢ—ਤੋਂ ਹੀ ਲੈਂਦੇ ਸਨ, ਇਸ ਕਰਕੇ ਚੌਂਤੀਆਂ ਦੀ ਗਿਣਤੀ ਵਿਚ ਨਹੀਂ ਆਇਆ। ਸ੍ਰੀ ਗੁਰੂ ਸਾਹਿਬਾਂ ਨੇ ਪੰਜਾਬੀ ਲਈ ਗੁਰਮੁਖੀ ਵਰਣ ਮਾਲਾ ੩੫ ਅੱਖਰਾਂ ਦੀ ਬਣਾਈ,—ੜ—ਨਵਾਂ ਅੱਖਰ ਪਾ ਕੇ।

**ਚਉਤੁਕੇ** [*ਸੰ: । ਪੰਜਾਬੀ*] ਚਾਰ ਚਾਰ ਤੁਕਾਂ ਮਿਲ ਕੇ ਬਣਾਏ ਸ਼ਬਦਾਂ ਦਾ ਨਾਮ ਚਉਤੁਕੇ ਹੈ। ਯਥਾ—*'ਸੋਰਠਿ ਮ: ੧ ਚਉਤੁਕੇ' (੫੯੬)।*

**ਚਉਥਿ** [*ਸੰਖ: ਵਾ: । ਪੰਜਾਬੀ, ਚੌਥ। ਪ੍ਰਾਕ੍ਰਿਤ, ਚਉਤਿਥ। ਸੰਸਕ੍ਰਿਤ, ਚਤੁਰਥੀ*] ਚੌਥੀ ਥਿਤ ਦੁਆਰੇ ਸਤਿਗੁਰ ਜੀ ਉਪਦੇਸ਼ ਕਰਦੇ ਹਨ। ਯਥਾ—*'ਚਉਥਿ ਉਪਾਏ ਚਾਰੇ ਬੇਦਾ' (੮੩੯)।*

**ਚਉਥੇ** [*ਸੰਖ: ਵਾ: । ਦੇਖੋ, 'ਚਉਥਿ'*]

੧. ਚੌਹਵੇਂ, ਚੌਥੇ, ਤੁਰੀਆ (ਪਦ)। ਯਥਾ—*'ਚਉਥੇ ਪਦ ਮਹਿ ਜਨ ਕੀ ਜਿੰਦੁ' (੮੭੧),* {ਚੌਥੇ} ਤੁਰੀਆ ਪਦ ਵਿਚ ਗਿਆਨੀ ਦਾ ਆਤਮਾ ਹੈ।

੨. ਚੌਥੀ (ਨਮਾਜ)। ਯਥਾ—*'ਤੀਜੈ ਹਲੇਮੀ ਚਉਥੈ ਖੈਰੀ' (੧੦੮੪)।*

**ਚਉਦਾ** [*ਕ੍ਰਿ: । ਸਿੰਧੀ*] ਬੋਲਦਾ ਹੈ। ਯਥਾ—*'ਹਰਿ ਕੇ ਸੰਤ ਮਿਲਹੁ ਮਨੁ ਦੇਵਾ ਜੋ ਗੁਰਬਾਣੀ ਮੁਖਿ ਚਉਦਾ ਜੀਉ' (੯੫)।*

**ਚਉਦੋ** [*ਕ੍ਰਿ: । ਸਿੰਧੀ*] ਉਚਾਰਦਾ ਹਾਂ। ਯਥਾ—*'ਚਉਦੋ ਮੁਖਿ ਅਲਾਇ' (੧੦੯੮),* ਮੂੰਹੋਂ ਉਚਾਰ ਕੇ (ਜੱਸ ਨੂੰ) ਕਹਿੰਦਾ ਹਾਂ।

**ਚਉਦਿਆ** [*ਕ੍ਰਿ: । ਸਿੰਧੀ*] ਉਚਾਰਦਿਆਂ। ਯਥਾ—*'ਹਰਿ ਜਨ ਹਰਿ ਹਰਿ ਚਉਦਿਆ' (੧੩੧੨)।*

**ਚਉਦਹ** [*ਸੰਖ: ਵਾ: । ਸੰਸਕ੍ਰਿਤ, ਚਤੁਰਦਸ਼। ਪ੍ਰਾਕ੍ਰਿਤ, ਚਉਦਾਸ, ਚਉ, ਚਉਦਹ। ਪੁ: ਪੰਜਾਬੀ, ਚਉਦਹ: । ਪੰਜਾਬੀ, ਚੌਦਾਂ*] ੧੪, ਦਸ ਅਤੇ ਚਾਰ। ਯਥਾ—*'ਦੁਇ ਦੀਵੇ ਚਉਦਹ ਹਟਨਾਲੇ' (੭੮੯)।* ਦੇਖੋ, 'ਹਟਨਾਲੇ'

**ਚਉਧਰੀ**[1] [*ਸੰ: । ਪੰਜਾਬੀ*] ਪੈਂਚ, ਮੁਖੀਆ। ਯਥਾ—*'ਇਲਤਿ ਕਾ ਨਾਉ ਚਉਧਰੀ' (੧੨੮੮),* ਸ਼ਰਾਰਤੀਏ ਦਾ ਨਾਉਂ ਮੁਖੀਆ (ਪੈਂਚ ਪੈ ਗਿਆ) ਹੈ।

**ਚਉਪਦੇ** [*ਸੰ: । ਪੰਜਾਬੀ*] ਚਾਰ ਚਾਰ ਪੌੜੀਆਂ ਵਾਲੇ ਸ਼ਬਦ। ਦੇਖੋ, 'ਅਗਲਾ ਪਦ'

**ਚਉਪਦੇ ਦੁਪਦੇ** [*ਸੰ: । ਪੰਜਾਬੀ*] ਉਹ ਸ਼ਬਦ ਜਿਨ੍ਹਾਂ ਵਿਚ ਪੌੜੀਆਂ ਤਾਂ ਚਾਰ ਚਾਰ ਹੋਣ ਪਰ ਪੌੜੀ ਦੋ ਦੋ ਤੁਕ ਦੀ ਹੋਵੇ। ਪਰ ਇਕ ਗੱਲ ਹੋਰ ਇਸ ਸਿਰਲੇਖ ਹੇਠ ਹੈ ਕਿ ਚਾਰ ਪੌੜੀਆਂ ਤੇ ਦੋ ਦੋ ਪੌੜੀਆਂ ਵਾਲੇ ਸ਼ਬਦ ਬੀ ਇਸ ਵਿਚ ਹੈਨ, ਜਿਸ ਤੋਂ ਮਤਲਬ ਇਹ ਨਿਕਲਦਾ ਹੈ ਕਿ ਇਸ ਸਿਰਲੇਖ ਹੇਠਾਂ ਚਾਰ ਪਉੜੀਆਂ ਤੇ ਦੋ ਪਉੜੀਆਂ ਵਾਲੇ ਰਲਵੇਂ ਸ਼ਬਦ ਹਨ। ਦੇਖੋ, 'ਗਉੜੀ ਮ: ੫ ਦੇ ਸ਼ਬਦ ਅੰਕ ੧੬੯, ੧੭੦, ੧੭੨' ਜੋ ਦੋ ਦੋ ਪੌੜੀਆਂ ਤੇ ਹੀ ਮੁਕ ਗਏ ਹਨ। ਯਥਾ—*'ਰਾਗੁ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ' (੧੮੫)।*

**ਚਉਪੜ** [*ਸੰ: । ਸੰਸਕ੍ਰਿਤ, ਚਤੁਸ਼੍ਪਦਾ। ਪ੍ਰਾਕ੍ਰਿਤ, ਚਉਪਟ। ਪੰਜਾਬੀ, ਚੌਪਟ*] ਇਕ ਖੇਡ ਹੈ, ਜੋ ਨਰਦਾਂ ਨਾਲ ਖੇਡੀਦੀ ਹੈ, ਇਸ ਵਿਚ ਚਾਰ ਪਾਸੇ ਚਾਰ ਪਦ ਜਾਂਦੇ ਹਨ, ਜਿਨ੍ਹਾਂ ਵਿਚ ਮੁਰੱਬੇ ਖਾਨੇ ਬਣੇ ਹੁੰਦੇ ਹਨ। ਨਰਦਾਂ ਦੀ ਚਾਲ ਪਾਸੇ ਯਾ ਕੌਡੀਆਂ ਸੁਟ ਕੇ ਗਿਣਤੀ ਕਰਕੇ ਚਲਦੇ ਹਨ। ਯਥਾ—*'ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ ਕਰਹੁ ਤੁਮ੍ ਸਾਰੀ' (੧੧੮੫)।*

**ਚਉ ਪੀੜੀ** [*ਵਿਸ਼ੇਸ਼ਣ ਵਿਸ਼ੇਸ਼। ਪੰਜਾਬੀ, ਚਉ = ਚਾਰ + ਪੀੜ੍ਹੀ = ਕੁਲ। ਸੰਸਕ੍ਰਿਤ, ਪੀਠਿਕਾਂ*] ਚਾਰ ਪੁਸ਼ਤਾਂ ਤੋਂ। ਯਥਾ—*'ਚਹੁ ਪੀੜੀ ਆਦਿ ਜੁਗਾਦਿ ਬਖੀਲੀ' (੭੩੩),* ਬਖੀਲੀ ਨਾਲ ਚੌਹਾਂ

---

੧. ਚ= ਪੁਨਾ ਯਾ ਚੋਰ,+ ਉਚਕਿਆ,—ਹੋ ਚੋਰ ਤੇ ਉਚੱਕੋ—ਅਰਥ ਬੀ ਕਰਦੇ ਹਨ।

੨. ਭਾਈ ਗੁਰਦਾਸ ਜੀ ਨੇ ਭੀ ਲਿਖਿਆ ਹੈ—*'ਲੇਲੈ ਮਜਨੂੰ ਆਸ਼ਕੀ ਚਉਚਕੀ ਜਾਤੀ'।*

---

੧. ਚਉਧਰੀ ਦੀਆਂ ਤ੍ਰੈ ਵਿਤਪਤੀਆਂ ਹਨ—੧. ਚਊ = ਹਲ ਦਾ ਅਗਲਾ ਹਿੱਸਾ, ਧਰੀ = ਉਸਨੂੰ ਧਾਰਨ ਵਾਲਾ = ਹਲ ਵਾਹੁਣ ਵਾਲਾ। ਜਦੋਂ ਖੇਤੀ ਟੁਰੀ ਤਦੋਂ ਵਾਹੁਣ ਵਾਲਾ ਮੁਖੀਆ ਮੰਨਿਆ ਜਾਂਦਾ ਸੀ। ੨. ਚਤੁਰ + ਧਰੀ = ਤਕੀਆਂ ਲਾ ਕੇ ਜੋ ਹੋਰਨਾਂ ਵਿਚ ਬੈਠ ਸਕੇ, ਸੋ ਚਤੁਰਧਰੀ = ਚਉਧਰੀ। ੩. ਚੋ = ਚਾਰ + ਧਰੀ ਧਾਰਨ ਵਾਲਾ। ਪਿੰਡ ਦੇ ਚਾਰੇ ਪਾਸੇ ਜਿਸ ਦਾ ਤੇਜ ਮੰਨਿਆ ਜਾਵੇ, ਸਾਰੀਆਂ ਧਿਰਾਂ ਜਿਸਦਾ ਸਤਿਕਾਰ ਕਰਨ।

ਪੁਸ਼ਤਾਂ (ਭਾਵ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰ ਦਾਸ, ਗੁਰੂ ਰਾਮਦਾਸ) ਵਿਚ ਕਿਸੇ ਨੇ ਗੁਰਜਾਈ ਨਹੀਂ ਪਾਈ, ਸੇਵਕ ਭਾਵ ਨਾਲ ਨਿਸਤਾਰਾ (ਕਾਮਯਾਬੀ) ਹੋਈ। ਦੇਖੋ, 'ਚਹੁ ਪੀੜੀ'

**ਚਉਬਾਰੇ** [*ਸੰ:। ਪੁ: ਪੰਜਾਬੀ, ਚੌ=ਚਾਰ+ਬਾਰੇ=ਬੂਹੇ*] ੧. ਛੱਤ ਦੇ ਉਤੇ ਚਾਰ ਪਾਸੇ ਬਾਰੀਆਂ ਵਾਲੇ ਕਮਰੇ ਨੂੰ ਪਿਛਲੇ ਸਮੇਂ ਚਉਬਾਰਾ ਕਹਿੰਦੇ ਸੀ। ਹੁਣ ਦੂਸਰੀ ਛੱਤ ਦੇ ਕਮਰੇ ਨੂੰ ਚਉਬਾਰਾ ਕਹਿੰਦੇ ਹਨ, ਬਾਰੀਆਂ ਚਾਹੇ ਕਿੰਨੀਆਂ ਹੋਣ ਤੇ ਕਿੰਨੇ ਪਾਸੀਂ ਹੋਣ। ਯਥਾ—*'ਸੇ ਅਸਥਲ ਸੋਇਨ ਚਉਬਾਰੇ' (੧੦੫)।*

੨. ਚਾਰ ਚੁਫੇਰੇ, ਚਾਰੇ ਦਿਸ਼ਾ। ਯਥਾ—*'ਪਵਨ ਕੋਟਿ ਚਉਬਾਰੇ ਫਿਰਹਿ' (੧੧੬੩)।*

**ਚਉਰ** [*ਸੰ:। ਸੰਸਕ੍ਰਿਤ, ਚਾਮਰ*] ਚਮਰ, ਚੌਰ। ਯਾਕ ਨਾਮੇ ਗਊ ਦੀ ਪੂਛ ਜੋ ਚਾਂਦੀ ਆਦਿ ਦੀ ਡੰਡੀ ਵਿਚ ਲਾ ਕੇ ਬੜੇ ਪੁਰਖਾਂ ਉਤੇ ਝੁਲਾਉਂਦੇ ਹਨ, ਮੱਖੀਆਂ ਝੱਲਣ ਵਾਸਤੇ ਬੀ ਤੇ ਵਡਿਆਈ ਦਾ ਚਿੰਨ੍ਹ ਬੀ। ਇਹ ਚੌਰ ਤਿੱਬਤ ਤੇ ਭੂਟਾਨ ਆਦਿ ਦੇਸ਼ਾਂ ਤੋਂ ਆਉਂਦੇ ਹਨ। ਯਥਾ—*'ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ' (੭੪੫)।*

**ਚਉਰਾਸੀਹ** [*ਸੰਖ: ਵਾ:। ਸੰਸਕ੍ਰਿਤ, ਚਤੁਰਸ਼ੀਤਿ। ਪ੍ਰਾਕ੍ਰਿਤ, ਚਉਰਾਸੀਇ। ਪੁ: ਪੰਜਾਬੀ, ਚਉਰਾਸੀਹ। ਪੰਜਾਬੀ, ਚੁਰਾਸੀ*] ਅੱਸੀ ਤੇ ਚਾਰ, ੮੪। ਯਥਾ—*'ਚਉਰਾਸੀਹ ਸਿਧ' (੬੬੯)*, ਜੋਗੀਆਂ ਦੇ ਮਤ ਦੇ ਪ੍ਰਸਿੱਧ ੮੪ ਆਦਮੀ ਜੋ ਸਿੱਧ ਦੇ ਦਰਜੇ ਤੇ ਮੰਨੇ ਗਏ।

**ਚਉਵਾਇਆ** [*ਕ੍ਰਿ:। ਪੰਜਾਬੀ, ਚਾਉਣਾ ਤੋਂ ਚਉਵਾਇਆ*] ਦੂਸਰਿਆਂ ਦਾ ਚਕਿਆ ਹੋਇਆ, ਚਾਹੇ ਕਿਸੇ ਦੇ ਵਿਰੁਧ, ਚਾਹੇ ਆਪਣੇ ਆਪ ਨੂੰ ਵੱਡਾ ਸਮਝਣ ਵਿਖੇ ਲੋਕਾਂ ਦੀ ਮਹਿਮਾ ਦਾ ਚਕਿਆ ਹੋਇਆ।

**ਚਉੜਿ**[1] [*ਸੰ:। ਪੰਜਾਬੀ*] ਪੱਧਰ, ਰੜਾ, ਥਲ, ਉਹ ਥਾਂ ਜੋ ਸਭ ਪਾਸਿਓਂ ਖੁਲ੍ਹਾ ਹੋਵੇ। ਯਥਾ—*'ਰੇ ਨਰ ਨਾਵ ਚਉੜਿ ਕਤ ਬੋੜੀ' (੩੨੮)*, ਹੇ ਪੁਰਖ ਰੜੇ ਵਿਚ ਬੇੜੀ ਕਿਉਂ ਡੋਬੀ ? ਭਾਵ ਪੜ੍ਹ ਸੁਣ ਕੇ ਆਪਣਾ ਨਾਸ਼ ਕਰ ਦਿਤਾ।

**ਚਸਾ** [*ਸੰ:। ਹਿੰਦੀ, ਥੋੜ੍ਹਾ ਜੇਹਾ ਸਮਾਂ*] ਪੰਦ੍ਰਾਂ ਵਾਰ ਅੱਖ ਦੇ ਫੁਰਕਨ ਨੂੰ ਵਿਸਾ ਅਰ ਪੰਦ੍ਰਾਂ ਵਿਸੇ ਦਾ ਇਕ ਚਸਾ ਕਿਹਾ ਜਾਂਦਾ ਹੈ। ੩੦ ਚਸਿਆਂ ਦਾ ਇਕ ਪਲ, ਤੇ ੬੦ ਪਲਾਂ ਦੀ ਇਕ ਘੜੀ। ਸਾਢੇ ੭ ਘੜੀ ਦਾ ਪਹਿਰ, ੪ ਪਹਿਰ ਦਾ ਦਿਨ, ੪ ਪਹਿਰ ਦੀ ਰਾਤ, ਅਰਥਾਤ ਅਠ ਪਹਿਰ ਦਾ ਇਕ ਵਾਰ। ਲਗਪਗ ਤੀਹ ਵਾਰਾਂ ਦਾ ਮਹੀਨਾ ਤੇ ੧੨ ਮਹੀਨੇ ਦਾ ਸਾਲ। ੧੫ ਦਿਨਾਂ ਦਾ ਇਕ ਪਖ। ਜਦੋਂ ਇਹ ਪਖ ਗਿਣੀਂਦੇ ਹਨ ਤਾਂ ਵਾਰ ਨੂੰ ਹੀ ਥਿਤ ਕਹਿੰਦੇ ਹਨ ਪਰ ਇਨ੍ਹਾਂ ਦੀ ਗਿਣਤੀ ਚੰਦ ਦੀ ਚਾਲ ਤੋਂ ਹੁੰਦੀ ਹੈ। ਵਾਰ ਮਹੀਨੇ ਆਦਿ ਸੂਰਜ ਦੀ ਗਿਣਤੀ ਤੋਂ ਗਿਣੀਂਦੇ ਹਨ।

ਚਸੇ ਦੇ ਤੀਹਵੇਂ ਹਿਸੇ ਨੂੰ ਚੁਖ ਕਹਿੰਦੇ ਹਨ ਤੇ ਚੁਖ ਦੇ ਅੱਧ ਨੂੰ ਬਿੰਦ। ਦੇਖੋ, 'ਚੁਖ ਬਿੰਦ'

ਯਥਾ—*'ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ' (੧੨)।*

**ਚੀਸਾ** [*ਸੰ:। ਪੰਜਾਬੀ, ਚੀਸ। ਹਿੰਦੀ, ਟੀਸ*] ਪੰਜਾਬੀ ਚੀਸ ਜ਼ਖ਼ਮ ਦੀ ਦਰਦ ਨੂੰ ਕਹਿੰਦੇ ਹਨ, ਜੋ ਤ੍ਰਾਟਾਂ ਮਾਰ ਉਠਦੀ ਹੈ, ਪਰ ਦੇਸ਼ ਭਾਸ਼ਾ ਵਿਚ ਚੀਸ ਕਈ ਵਾਰੀ ਚੀਕ ਦੀ ਥਾਂ ਬੀ ਬੋਲਿਆ ਜਾਂਦਾ ਹੈ। ਚੀਕਾਂ, ਉਚੀ ਆਵਾਜ਼ਾਂ। ਯਥਾ—*'ਹਸਤਿ ਭਾਗਿ ਕੈ ਚੀਸਾ ਮਾਰੈ' (੮੭੦)।*

**ਚਸਿਆ** [*ਸੰ:। ਹਿੰਦੀ*] ਦੇਖੋ, 'ਚਸਾ'

**ਚਸੂਆ** [*ਸੰਖ:। ਹਿੰਦੀ*] ਚਸਾ ਭਰ, ਥੋੜਾ ਕਾਲ ਬੀ। ਯਥਾ—*'ਉਸ ਤੇ ਘਟੈ ਨਾਹੀ ਰੁਚ ਚਸੂਆ' (੨੦੬)*। ਦੇਖੋ, 'ਚਸਾ'

**ਚਸੀਅਹੁ** [*ਸੰਖ: ਵਾ:। ਹਿੰਦੀ*] ਚਸੇ ਤੋਂ। ਦੇਖੋ, 'ਚਸਾ', 'ਚਖ ਬਿੰਦ'

**ਚਸਮ** [*ਸੰਖ:। ਫ਼ਾਰਸੀ, ਚਸ਼ਮ*] ਨੇਤ੍ਰ, ਅੱਖ। ਯਥਾ—*'ਚਸਮ ਦੀਦੰ ਫਨਾਇ' (੭੨੩)।*

**ਚਸਮੇ** [*ਸੰ:। ਫ਼ਾਰਸੀ, ਚਸ਼ਮ*] ਨੇਤ੍ਰ, ਅੱਖਾਂ। ਦੇਖੋ, 'ਦਾਇਮ'

**ਚਹੁ** [*ਸੰਖ: ਵਾ:। ਪੰਜਾਬੀ, ਚਉ, ਚਹੁ। ਪ੍ਰਾਕ੍ਰਿਤ, ਚਊ=੪। ਸੰਸਕ੍ਰਿਤ, ਚਤੁਰ*] ਚਾਰ (ਨੂੰ)। ਯਥਾ—*'ਚਹੁ ਓਮਾਹਾ ਹੋਇ' (੧੨੭੯)*। ਦੇਖੋ, 'ਚਹੁ ਚਕੀ', 'ਚਹੁ ਵਿਛੋੜਾ', 'ਚਹੁ ਜੁਗੀ', 'ਚਹੁ ਪੀੜੀ'

**ਚਾਹ** [*ਸੰ:। ਪੰਜਾਬੀ, ਸੰਸਕ੍ਰਿਤ, ਇਚ੍ਹਾ*]

੧. ਇੱਛਾ, ਲੋੜ।

੨. ਪਜਾਰ।

**ਚਾਹੇ** [*ਕ੍ਰਿ:। ਪੰਜਾਬੀ*] ਇੱਛਾ ਕਰੇ।

**ਚਿਹ** [*ਸੰ:। ਸੰਸਕ੍ਰਿਤ, ਚਿਤਾ। ਪੰਜਾਬੀ, ਚਿਖ। ਪੁ: ਪੰਜਾਬੀ, ਚਿਹਾ, ਚਿਹ*] ਚਿਖਾ, ਲਕੜੀਆਂ ਦਾ ਢੇਰ ਜਿਸ ਪਰ ਮੁਰਦਾ ਸਾੜਦੇ ਹਨ। ਦੇਖੋ, 'ਚਿਹ ਚੜੀ'

**ਚੂਹਾ** [*ਸੰ:। ਪੰਜਾਬੀ*] ਚੂਹਾ, ਮੂਸਾ। ਜੋ ਖੇਤਾਂ ਤੇ ਘਰਾਂ ਦੇ ਅੰਦਰ ਖੁਡਾਂ ਬਣਾ ਕੇ ਰਹਿੰਦਾ ਹੈ ਤੇ ਰਾਤ ਨੂੰ ਖੁੱਡਾਂ ਵਿਚੋਂ ਨਿਕਲ ਕੇ ਦਾਣੇ ਆਦਿਕ ਖਾ ਜਾਂਦਾ ਤੇ ਕਈ ਚੀਜ਼ਾਂ ਕੁਤਰ ਜਾਂਦਾ ਹੈ। ਯਥਾ—*'ਜਮੁ ਚੂਹਾ ਕਿਰਸ ਨਿਤ ਕੁਰਕਦਾ' (੩੦੪)*, ਤਥਾ—*'ਚੂਹਾ ਖੁਡ ਨ ਮਾਵਈ' (੧੨੮੬)।*

**ਚਾਹਕੁ** [*ਸੰ:। ਸੰਸਕ੍ਰਿਤ, ਇੱਛਾ ਤੋਂ ਚਾਹ। ਚਾਹ+ਕ=ਚਾਹਕ=ਪਿਆਰ ਕਰਨ ਵਾਲਾ*]

੧. ਵਾਂਛਾ ਕਰਨ ਵਾਲੇ, ਪਜਾਰ ਕਰਨ ਵਾਲੇ। ਯਥਾ—*'ਚਾਹਕੁ ਤਤ ਸਮਤ ਸਰੇ' (੧੩੯੬)*, ਤਤ ਰੂਪ ਪਰਮੇਸ਼ਰ ਦੇ ਵਾਂਛਾ ਕਰਨ ਵਾਲੇ ਤੇ ਸਮਤਾ ਦੇ ਸਰੋਵਰ।

੨. [*ਹਿੰਦੀ, ਚਾਹਨਾ=ਦੇਖਣਾ*] ਦੇਖਣ ਵਾਲਾ, ਤੱਕਣ ਵਾਲਾ।

**ਚੁਹਕੀ** [*ਕ੍ਰਿ:। ਪੁ: ਪੰਜਾਬੀ*] ਚਿੜੀ ਦੀ ਅਵਾਜ਼, ਚੂਹਕਨਾਂ। ਯਥਾ—*'ਚਿੜੀ ਚੁਹਕੀ ਪਹ ਫੁਟੀ ਵਗਨਿ ਬਹੁਤੁ ਤਰੰਗ' (੩੧੯)*, ਤਤ ਇਹ ਹੈ ਕਿ ਜਦ ਗਜਾਨ ਦੀ ਪਹੁ ਫੁਟੀ ਅਰ ਬੁਧਿ ਰੂਪੀ ਚਿੜੀ ਬੋਲੀ ਤਦ ਨਾਨਾ ਤਰੰਗ (ਸੰਕਲਪ) ਦੂਰ ਹੋ ਗਏ।

**ਚਹਚਹਾ** [*ਗੁ:। ਪੰਜਾਬੀ*] ਗੂੜ੍ਹਾ, ਸ਼ੋਖ ਰੰਗ। ਕਈ ਵੇਰ ਲਾਲ ਗੂੜ੍ਹੇ ਰੰਗ ਤੋਂ ਬੀ ਮੁਰਾਦ ਹੁੰਦੀ ਹੈ।

---

੧. ਚਾਰ ਪਾਸਿਆਂ ਤੋਂ ਜੋ ਥਾਂ ਖੁਲ੍ਹਾ ਤੇ ਨੰਗਾ ਹੋਵੇ, ਉਥੇ ਰੱਖੀ ਚੀਜ਼ ਸਲਾਮਤ ਨਹੀਂ ਰਹਿੰਦੀ। ਇਸ ਤੋਂ ਚਉੜ ਦਾ ਮੁਹਾਵਰਾ ਤੁਰਿਆ ਤੇ ਇਸ ਦੇ ਆਮ ਅਰਥ ਨਾਸ਼ ਕਰਨਾ ਵਰਤੇ ਜਾਂਦੇ ਹਨ, ਜੈਸੇ ਚਉੜ ਕੀਤਾ ਈ, ਕੰਮ ਵਿਗਾੜਨ ਨੂੰ ਕਹਿੰਦੇ ਹਨ। ਪੰਜਾਬੀ ਵਿਚ ਚਉੜ ਦਾ ਅਰਥ ਲਾਡ ਬੀ ਹੈ, ਜੈਸੇ ਚਾਉੜਾਂ ਨਾ ਸਾੜ।

**ਹੁ ਚਕੀ** [*ਵਿਸ਼ੇਸ਼ਣ ਵਿਸ਼ੇਸ਼। ਪੰਜਾਬੀ*[1]] ਚਾਰ ਦਿਸ਼ਾ ਵਿਚ। ਯਥਾ—*'ਚਹੁ ਚਕੀ ਕੀਅਨੁ ਲੋਆ'* (੯੬੮)।

**ਹ ਚੜੀ** [*ਕ੍ਰਿ: । ਪੰਜਾਬੀ, ਦੇਖੋ, 'ਚਿਹ'*] ਸਤੀ ਦਾ ਵਿਸ਼ੇਖਣ ਹੈ, ਜੋ ਚਿਖਾ ਪੁਰ ਚੜ੍ਹੀ ਹੋਈ ਹੋਵੇ। ਯਥਾ—*'ਸਤੀ ਪੁਕਾਰੈ ਚਿਹ ਚੜੀ'* (੧੩੬੮), ਸਤੀ ਚਿਖਾ ਪਰ ਬੈਠੀ ਹੋਈ ਬੋਲਦੀ ਹੈ।

**ਹੁ ਜੁਗੀ** [*ਸੰਖ: ਵਾ: । ਪੰਜਾਬੀ*] ਚਾਰ ਜੁਗਾਂ ਵਿਖੇ। ਯਥਾ—*'ਚਹੁ ਜੁਗੀ ਕਲਿ ਕਾਲੀ ਕਾਂਢੀ'* (੬੫੧), ਚੌਹਾਂ ਜੁਗਾਂ ਵਿਚ ਕਲਜੁਗ ਦੀ ਕ੍ਰਿਯਾ ਕਲਹ ਵਾਲੀ ਕਹੀ ਜਾਂਦੀ ਹੈ। ਤਥਾ—*'ਸੇਈ ਸੁਖੀਏ ਚਹੁ ਜੁਗੀ'* (੨੬), ਤਥਾ—*'ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ'* (੧੪੦੬)।

**ਾਹਨ** [*ਕ੍ਰਿ: । ਹਿੰਦੀ, ਚਾਹਨਾ = ਤਕਣਾ*] ਦੇਖਣ ਵਿਚ, ਪਜਾਰ ਨਾਲ ਤੱਕਣ ਵਿਚ। ਯਥਾ—*'ਟੂਕ ਚਾਹਨ ਮਾਹਿ ਬਿਡਾਨੁ'*। (੧੧੦੩)

**ਹਨ** [*ਸੰ: । ਸੰਸਕ੍ਰਿਤ, ਚਿਨ੍ਹ*] ਲੱਛਣ, ਨਿਸ਼ਾਨੀ। ਯਥਾ—*'ਹਰਿ ਕਾ ਚਿਹਨੁ ਸੋਈ ਹਰਿ ਜਨਕਾ'* (੧੨੬੪)।

**ਹਨਾ** [*ਸੰ: । ਸੰਸਕ੍ਰਿਤ, ਚਿਨ੍ਹ*] ਲੱਛਣ, ਨਿਸ਼ਾਨੀ। ਯਥਾ—*'ਤੂੰ ਵਰਨਾ ਚਿਹਨਾ ਬਾਹਰਾ'* (੭੪)।

**ਹੁ ਪੀੜੀ** [*ਸੰ: ਵਾ: । ਪੰਜਾਬੀ*] ਚਾਰ ਗੱਦੀਆਂ, ਮੁਰਾਦ ਪਹਿਲੇ ਚਾਰ ਸਤਿਗੁਰਾਂ ਤੋਂ ਲੈਂਦੇ ਹਨ। ਯਥਾ—*'ਚਹੁ ਪੀੜੀ ਆਦਿ ਜੁਗਾਦਿ ਬਖੀਲੀ'* (੭੩੩)।

**ਹੁ ਵਿਛੋੜਾ** [*ਸੰਖ: ਵਾ: । ਪੰਜਾਬੀ*] ਚਾਰ ਨੂੰ ਵਿਛੋੜਾ। ਯਥਾ—*'ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ'* (੧੨੭੯), ਬਰਸਾਤ ਵਿਚ ਚਹੁੰ ਨੂੰ (ਸੁਖ ਨਾਲ) ਵਿਛੋੜਾ ਹੋ ਜਾਂਦਾ ਹੈ। ਬਲਦਾਂ, ਗ਼ਰੀਬਾਂ, ਮੁਸਾਫ਼ਰਾਂ ਤੇ ਚਾਕਰਾਂ ਨੂੰ। ਬਲਦ ਵੱਤਰ ਨੱਪਣ ਲਈ ਹਲੀਂ ਜੋਏ ਜਾਂਦੇ ਹਨ, ਗ਼ਰੀਬਾਂ ਨੂੰ ਮਜ਼ਦੂਰੀ ਘੱਟ ਲੱਭਦੀ ਹੈ, ਮੁਸਾਫ਼ਰਾਂ ਨੂੰ ਨਦੀ ਨਾਲੇ ਚੜ੍ਹਨ ਤੇ ਸਫ਼ਰ ਦੁਖ ਦੇਂਦਾ ਹੈ, ਨੌਕਰਾਂ ਨੂੰ ਵਸਦੇ ਮੀਂਹ ਕੰਮੀਂ ਜਾਣਾ ਪੈਂਦਾ ਹੈ। ਅੰਤ੍ਰੀਵ ਅਰਥ—ਮਨੁੱਖਾ ਜਨਮ ਸਾਵਣ ਵਿਚ ਗੁਰਉਪੇਦਸ਼ ਵਲੋਂ ਚਾਰ ਨੂੰ ਵਿਜੋਗ ਹੁੰਦਾ ਹੈ। ਬਲਦਾਂ ਵਰਗੇ ਮੂਰਖਾਂ ਨੂੰ, ਗੁਣਾਂ ਤੋਂ ਹੀਨ ਨਿਰਧਨਾਂ ਨੂੰ, ਹਉਮੈ ਵਾਲੇ ਭੇਖੀਆਂ ਪੰਥ ਅਭਿਮਾਨੀਆਂ ਨੂੰ, ਚੌਥੇ ਦੇਵੀ ਦੇਵਤਿਆਂ ਦੇ ਅਧੀਨ ਹੋਏ ਯਾ ਇਸਤ੍ਰੀ ਪੁਤ੍ਰ ਆਦਿ ਦੇ ਚਾਕਰਾਂ ਨੂੰ।

**ਹੜੀ**[2] [*ਸੰ: । ਪੰਜਾਬੀ*] ਚੂਹੜੇ ਦੀ ਇਸਤ੍ਰੀ, ਮੈਲਾ ਉਠਾਉਣ ਵਾਲੀ ਭੰਗਣ, ਜਿਸ ਨਾਲ ਲੋਕੀ ਛੂੰਹਦੇ ਨਹੀਂ। ਯਥਾ—*'ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ'* (੯੧), {ਘਟ} ਹਿਰਦੇ ਵਿਚ ਪਰਾਈ ਨਿੰਦਾ ਇਹ ਚੂਹੜੀ ਹੈ।

**ਕ/ਚਕੀ** [*ਸੰ: । ਸੰਸਕ੍ਰਿਤ, ਚੱਕ । ਪੰਜਾਬੀ, ਚੱਕ*] ੧. ਘੁਮਿਆਰ ਦਾ ਚੱਕ। ਯਥਾ—*'ਕੋਲੂ ਚਰਖਾ ਚਕੀ ਚਕੁ'* (੪੬੫), ਤਥਾ—*'ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ'* (੧੧੮੭), ਜਿਕੁਰ ਚਕ ਦੇ ਫੇਰਨ ਨਾਲ ਧਰਤੀ ਤੇ ਬੂੰਦ ਮਾਤ੍ਰ (ਡਿਗ ਕੇ ਸੁਕ ਜਾਂਦੀ ਹੈ)।
੨. ਦਿਸ਼ਾ। ਦੇਖੋ, 'ਚਹੁ ਚਕੀ'

**ਚਕੀ/ਚਾਕੀ** [*ਸੰ: । ਪ੍ਰਾਕ੍ਰਿਤ, ਚਕੀ । ਪੰਜਾਬੀ, ਚੱਕੀ । ਹਿੰਦੀ, ਚਾਕੀ*] ਚੱਕੀ। ਯਥਾ—*'ਚਾਕੀ ਕਾ ਚੀਥਰਾ ਕਹਾਂ ਲੈ ਜਾਹਿ'* (੧੧੯੬), ਚੱਕੀ ਪੂੰਝਣ ਵਾਲਾ ਪਰੋਲਾ ਕਿਥੇ ਲੈ ਜਾਏਂਗੀ। ਕਬੀਰ ਜੀ ਕੂਕਰ ਪ੍ਰਤਿ ਕਹਿੰਦੇ ਹਨ ਕਿ 'ਹੇ ਕੂਕਰੀ ਤੂੰ ਚੱਕੀ ਦਾ ਪਰੋਲਾ ਕਿਉਂ ਲੈਂਦੀ ਹੈਂ'। ਤੱਤ ਇਹ ਕਿ ਹੇ ਜੀਵ, ਮਾਯਾਵੀ ਸਰੀਰ ਨੂੰ ਕਿਉਂ ਚਕੀਂ ਫਿਰਦਾ ਹੈਂ, ਸੰਤੋਖ ਨਾਲ ਬੈਠ। ਤਥਾ—*'ਚਾਕੀ ਚਾਟਹਿ ਚੂਨੁ ਖਾਹਿ'* (੧੧੯੬), ਇਥੇ ਚਾਕੀ ਸ਼ਬਦ ਦਾ {ਕੀ} ਅੱਖਰ ਦੇਹੁਰੀ ਦੀਪ ਨਯਾਇ ਹੈ {ਚਾਕੀ+ ਕੀ} ਅਰਥਾਤ ਹੇ ਕੂਕਰੀ, ਤੂੰ ਚੱਕੀ ਨੂੰ ਕੀ ਚੱਟ ਰਹੀ ਹੈਂ, ਚੂਨ (ਆਟੇ) ਨੂੰ ਭਛਨ ਕਰ। ਤੱਤ ਇਹ ਕਿ ਮਾਯਾ ਨੂੰ ਛੱਡ ਕੇ ਵਾਹਿਗੁਰੂ ਦਾ ਨਾਮ ਰੂਪੀ ਚੂਨ ਗ੍ਰਹਿਣ ਕਰ।

**ਚੁਕੀ** [*ਕ੍ਰਿ: । ਪੰਜਾਬੀ, ਚੁਕਣਾ ਤੋਂ। ਸੰਸਕ੍ਰਿਤ, ਚਯੁਤ। ਪ੍ਰਾਕ੍ਰਿਤ, ਚੁਕ੍ਕ*] ਉਕ ਗਈ, ਭੁਲ ਗਈ, ਗ਼ਲਤੀ ਖਾ ਗਈ, ਖ਼ਾਲੀ ਰਹਿ ਗਈ। ਯਥਾ—*'ਜੇ ਭੁਲੀ ਜੇ ਚੁਕੀ ਸਾਂਈ ਭੀ ਤਹਿੰਜੀ ਕਾਢੀਆ'*। (੭੬੧)

**ਚੂਕੇ** [*ਕ੍ਰਿ: । ਦੇਖੋ, 'ਚੁਕੀ'*] ਦੂਰ ਹੋਏ। ਯਥਾ—*'ਜਬ ਚੂਕੈਗੀ ਸਾਰੀ'*। (੭੨੫)

**ਚੂਕਿ** [*ਗੁ: । ਦੇਖੋ, 'ਚੁਕੀ'*] ਉਕੀ ਹੋਈ। ਯਥਾ—*'ਭੂਲ ਚੂਕ ਤੇਰੀ ਪ੍ਰਿਅ ਚਿਰੀਆ'* (੧੨੦੯)।

**ਚਕਿਆ** [*ਕ੍ਰਿ: । ਪੰਜਾਬੀ, ਚੱਕਣਾ ਤੇ ਚੁਕਣਾ ਤੋਂ*] ਉਠਾਇਆ।

**ਚੂਕਿਆ** [*ਕ੍ਰਿ: । ਦੇਖੋ, 'ਚੁਕੀ'*] ਰਹਿ ਗਿਆ, ਉਕਿਆ। ਯਥਾ—*'ਇਹ ਅਉਸਰ ਤੇ ਚੂਕਿਆ ਬਹੁ ਜੋਨਿ ਭ੍ਰਮਾਦਿ'* (੮੧੦)।

**ਚਕਈ** [*ਸੰ: । ਦੇਖੋ, 'ਚਕਵੀ'*] ਚਕਵੀ। ਯਥਾ—*'ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ'* (੧੩੭੧)।

**ਚੁਕਈ** [*ਕ੍ਰਿ: । ਦੇਖੋ, 'ਚੁਕੀ'*] ਦੂਰ ਹੁੰਦਾ, ਹਟਦਾ। ਯਥਾ—*'ਆਵਣੁ ਜਾਣੁ ਨ ਚੁਕਈ'* (੧੯)।

**ਚਕਹੁ** [*ਸੰ: । ਸੰਸਕ੍ਰਿਤ, ਚਕ੍ਰ। ਪ੍ਰਾਕ੍ਰਿਤ, ਚਕ੍ਕ। ਪੰਜਾਬੀ, ਚੱਕ*] ਕੁਮ੍ਹਾਰ ਦੇ ਚਕ ਤੋਂ। ਯਥਾ—*'ਕਰਣੀ ਤੇ ਕਰਿ ਚਕਹੁ ਢਾਲਿ'* (੮੭੮), ਨਿਸ਼ਕਾਮ ਕਰਮਾਂ ਦੀ ਕਰਨੀ ਰੂਪ ਚਕ ਤੋਂ ਭਾਲਣਾ ਕਰ।

**ਚੂਕਹਿ** [*ਕ੍ਰਿ: । ਦੇਖੋ, 'ਚੁਕੀ'*] ਭੁਲਦੇ ਹਾਂ। ਯਥਾ—*'ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ'* (੫੧)।

**ਚੂਕੈਗੀ ਸਾਰੀ** [*ਵਰ: ਵਾ: । ਦੇਖੋ, 'ਚੁਕੀ'*] ਜਦ ਸਾਰੀ ਅਵਸਥਾ ਬੀਤ ਜਾਏਗੀ। ਯਥਾ—*'ਜਬ ਚੂਕੈਗੀ ਸਾਰੀ'* (੭੨੫)।

**ਚਕਟੀ** [*ਸੰ: । ਸੰਸਕ੍ਰਿਤ, ਚੇਟਕ = ਸੇਵਕ। ਹਿੰਦੀ, ਚਟਕ = ਸੁਆਦਲੀ ਚੇਟਕ*] ਪ੍ਰੀਤ। ਯਥਾ—*'ਤਿਨਾ ਸਾਧ ਜਨਾ ਪਗ ਚਕਟੀ'* (੫੨੮)।

**ਚਕ੍ਰ** [*ਸੰ: । ਸੰਸਕ੍ਰਿਤ*] ੧. ਗੋਲਾਕਾਰ ਜੋਗੀਆਂ ਦੇ ਮੰਨੇ ਸਰੀਰ ਵਿਚ ਛੇ ਥਾਂ। ਯਥਾ—*'ਚਕ੍ਰ ਖਟ ਭੇਦੇ'* (੩੩੩), ਮਲ, ਨਾਭੀ, ਰਿਦਾ, ਕੰਠ, ਤਾਲੂ, ਦਸਮ ਦੁਆਰ, ਇਨ੍ਹਾਂ ਅਸਥਾਨਾਂ ਪੁਰ ਛੇ ਚਕ੍ਰ ਮੰਨੇ ਹਨ, ਯੋਗੀ ਲੋਗ ਇਨ੍ਹਾਂ ਦੇ ਇਹ ਨਾਮ ਸਦਦੇ ਹਨ—ਮੂਲਾ ਧਾਰ, ਸਾਧਿਸਾਨਮ, ਮਨੀ ਪੂਰਕ, ਅਨਾਹਤਮ, ਵਿਸ਼ੁਧਾਖਜ,

---

1. ਚਕ = ਜ਼ਿਮੀਂ ਦਾ ਇਕ ਟੁਕੜਾ ਤੇ ਚੱਕ ਪਿੰਡ ਨੂੰ ਬੀ ਕਹਿੰਦੇ ਹਨ। ਵਿਚ ਚੱਕੀ ਮੁਰਾਦ ਹੈ ਚਾਹੂੰ ਲਾਂਭਾਂ ਵਿਚ ਫੈਲੇ ਹੋਏ ਚੱਕ ਵਿਚ, ਮੁਰਾਦ ਚਾਰੋਂ ਦਿਸ਼ਾ ਵਿਚ।
2. ਚੂੜਾ—ਸੰਸਕ੍ਰਿਤ ਵਿਚ ਚੋਟੀ ਤੇ ਉਚੇ ਗਹਿਣੇ ਨੂੰ ਕਹਿੰਦੇ ਹਨ। ਹੋ ਸਕਦਾ ਕਿ ਜਿਵੇਂ ਨਾਈ ਨੂੰ ਰਾਜਾ ਕਹਿੰਦੇ ਹਨ, ਤਿਵੇਂ ਆਰਯਾਂ ਨੇ ਉਨ੍ਹਾਂ ਸ਼ਰਨ ਆਏ ਪਹਿਲੇ ਵਾਸੀਆਂ ਨੂੰ, ਜਿਨ੍ਹਾਂ ਨਵੀਂ ਚਾਕਰੀ ਮੰਨ ਲਈ ਹੋਵੇ, ਚੂੜਾ ਪਦ ਦੇ ਦਿਤਾ ਹੋਵੇ, ਯਾ ਉਨ੍ਹਾਂ ਦੀ ਜਾਤੀ ਦਾ ਨਾਮ ਹੀ ਚੂਹੜਾ ਉਨ੍ਹਾਂ ਦੀ ਬੋਲੀ ਵਿਚ ਹੋਵੇ। ਚੂਹੜਾ ਦਾ ਇਸਤ੍ਰੀ-ਲਿੰਗ ਚੂਹੜੀ ਹੈ।

ਆਗਜ਼ਾਖਜ। ਅਸਲ ਵਿਚ ਇਹ ਸ੍ਨਾਯੂ (ਪਠਿਆਂ)[੧] ਦੇ ਕੇਂਦ੍ਰ ਹਨ ਜੋ ਦਿਮਾਗ਼ ਤੋਂ ਲੈ ਕੰਗੋੜ ਵਿਚ ਅਖੀਰ ਤਕ ਆਉਂਦੇ ਹਨ।

੨. ਗੋਲ ਜਿਹਾ ਇਕ ਚਿਨ੍ਹ ਹੈ ਜੋ ਵੈਸ਼ਨਵ ਲੋਕ ਬਾਂਹਾਂ ਪੁਰ ਲਾਉਂਦੇ ਹਨ। ਯਥਾ—*'ਕਰਿ ਇਸਨਾਨੁ ਤਨਿ ਚਕ੍ਰ ਬਣਾਏ' (੧੩੪੮)।*

੩. ਇਕ ਅਸਤ੍ਰ ਹੈ, ਜੋ ਲਕੜੀ ਤੇ ਭੂੰਆ ਕੇ ਜ਼ੋਰ ਨਾਲ ਛਡਦੇ ਸਨ ਤੇ ਵੈਰੀ ਦਾ ਗਲਾ ਕਟ ਜਾਂਦਾ ਸੀ, ਚੱਕਰ ਜੋ ਨਿਹੰਗ ਸਿੰਘ ਦਸਤਾਰੇ ਵਿਚ ਰਖਦੇ ਹਨ। ਯਥਾ—*'ਕਰ ਧਰੇ ਚਕ੍ਰ ਬੈਕੁੰਠ ਤੇ ਆਏ' (੯੮੮)।* ਦੇਖੋ, 'ਚਕ੍ਰ ਪਾਣ'

੪. ਜਗਤ। ਦੇਖੋ, 'ਚਕ੍ਰ ਧਰ'

੫. ਮੰਡਲ, ਇਲਾਕਾ, ਅਵਰਣ। ਦੇਖੋ, 'ਧਰ ਚਕ੍ਰ'

**ਚਾਕਰ** [*ਸੰ: । ਫ਼ਾਰਸੀ*] ਨੌਕਰ, ਦਾਸ, ਟਹਿਲੀਆ। ਯਥਾ—*'ਚਾਕਰੁ ਕਹੀਐ ਖਸਮ ਕਾ' (੯੩੬)।*

**ਚਿ ਕਾਰੇ** [*ਪ੍ਰ: ਵਾ: । ਫ਼ਾਰਸੀ, ਚਿਹ ਕਾਰ*] ਕਿਸ ਕੰਮ। ਯਥਾ—*'ਤਬ ਚਿ ਕਾਰੇ ਬਿਦਾਇ' (੭੨੩)।* ਦੇਖੋ, 'ਬਿਦਾਇ'

**ਚਕ੍ਰ ਧਰ** [*ਸੰ: । ਸੰਸਕ੍ਰਿਤ*] ੧. ਸੁਦਰਸ਼ਨ ਚਕ੍ਰ ਧਾਰਨ ਵਾਲੇ।

੨. ਜਗਤ ਨੂੰ ਸੰਭਾਲਨ ਵਾਲੇ ਵਾਹਿਗੁਰੂ ਯਾ ਕਾਲ ਰੂਪੀ ਚਕ੍ਰ ਦੇ ਧਾਰਨ ਵਾਲੇ ਵਾਹਿਗੁਰੂ। ਯਥਾ—*'ਭਜਿ ਚਕ੍ਰ ਧਰ ਸਰਣੰ' (੫੨੬)।*

**ਚਕ੍ਰ ਪਾਣਿ** [*ਸੰ: । ਸੰਸਕ੍ਰਿਤ*] ੧. ਚਕ੍ਰ ਜਿਸ ਦੇ ਹੱਥ ਵਿਚ ਹੈ। ਸੁਦਰਸ਼ਨ ਚਕ੍ਰ ਵਿਸ਼ਨੂੰ ਦੇ ਹੱਥ ਵਿਚ ਹੈ ਸੋ ਹਿੰਦੂ ਵਿਸ਼ਨੂੰ ਅਰਥ ਕਰਦੇ ਹਨ। ੨. ਕਾਲ ਦਾ ਚਕ੍ਰ ਜਿਸ ਦੇ ਹੱਥ ਵਿਚ ਹੈ ਸੋ ਪਰਮਾਤਮਾ। ਯਥਾ—*'ਚਕ੍ਰ ਪਾਣਿ ਦਰਸਿ ਅਨੂਪਿਆ' (੧੦੮੨)।*

**ਚਕ੍ਰਵੈ** [*ਗੁ: । ਸੰਸਕ੍ਰਿਤ, ਚਕ੍ਰਵਰਤਿਨ੍। ਡੋਮ ਭਾਸ਼ਾ, ਚਕ੍ਰਵੈ*] ਚਕ੍ਰਵਰਤੀ, ਸਾਰੇ ਭਾਰਤ ਵਰਸ਼ ਦਾ ਰਾਜਾ। ਉਹ ਰਾਜਾ ਜਿਸ ਦੇ ਟਾਕਰੇ ਤੇ ਸਾਰੇ ਨਿਉਂ ਜਾਣ। ਯਥਾ—*'ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ' (੧੩੯੦),* ਮਾਨਧਾਤਾ ਰਾਜਾ (ਹੇ ਸਤਿਗੁਰੋ ਆਪ ਦੇ) ਗੁਣਾਂ ਨੂੰ ਉਚਾਰਦਾ ਹੈ ਜਿਸ ਨੇ ਚਕ੍ਰਵਰਤੀ ਕਹਾਇਆ।

**ਚਕਵੀ** [*ਸੰ: । ਸੰਸਕ੍ਰਿਤ, ਚਕ੍ਰਵਾਕ। ਪੰਜਾਬੀ, ਚਕਵਾ, ਚਕਵੀ*] ਇਕ ਪੰਛੀ, ਪ੍ਰਸਿੱਧ, ਜੋ ਜਲਾਂ ਦੇ ਕਿਨਾਰੇ ਮਿਲਦਾ ਹੈ, ਰਾਤਿ ਸਮੇਂ ਇਕ ਦੂਸਰੇ ਨੂੰ ਨਾ ਦੇਖ ਸਕਣ ਕਰਕੇ ਵਿਛੁੜੇ ਰਹਿੰਦੇ ਹਨ, ਇਉਂ ਨਾ ਮਿਲਣ ਦੇ, ਵਿਛੋੜੇ ਦੇ ਅਲੰਕਾਰ ਕਾਵ੍ਯ ਵਿਚ ਇਕ ਮੰਨੀ ਹੋਈ ਉਦਾਹਰਣ ਹੈ[੨]। ਯਥਾ—*'ਚਕਵੀ ਨੈਨ ਨੀਦ ਨਹਿ ਚਾਹੈ' (੧੨੭੩)।*

**ਚਿਕੜ/ਚੀਕੜ** [*ਸੰ: । ਸੰਸਕ੍ਰਿਤ, ਕਰ੍ਦ। ਹਿੰਦੀ, ਕੀਚੜ, ਕਚੀੜ। ਪੰਜਾਬੀ, ਚਿੱਕੜ*] ਪਾਣੀ ਤੇ ਮਿੱਟੀ ਰਲੀ ਹੋਈ ਵਾਲੀ ਥਾਂ ਜਿਥੇ ਪੈਰ ਰੱਖਿਆਂ ਫਸ ਫਸ ਜਾਂਦਾ ਹੈ। ਮੀਂਹ ਵੱਸੇ ਤੇ ਬਾਜ਼ਾਰਾਂ ਦੀ ਮਿੱਟੀ ਚਿੱਕੜ ਹੋ ਜਾਂਦੀ ਹੈ। ਯਥਾ—*'ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ' (੧੨੮੭),* ਤਥਾ—*'ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ' (੪੪੬)।*

**ਚਾਖ** [*ਸੰ: । ਸੰਸਕ੍ਰਿਤ, ਚਕਸ਼ੁ=ਆਂਖ। ਪੁ: ਪੰਜਾਬੀ, ਚਾਖ=ਅੱਖ*] ਨਜ਼ਰ, ਬੁਰੀ ਨਜ਼ਰ। ਯਥਾ—*'ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ' (੮੧੮)।*

**ਚਾਖੈ** [*ਕ੍ਰਿ: । ਪੰਜਾਬੀ, ਚੱਖਣਾ। ਸੰਸਕ੍ਰਿਤ, ਚਸ਼੍*] ਚਖਦਾ, ਸੁਆਦ ਲੈਂਦਾ। ਯਥਾ—*'ਨਾ ਕੋ ਚਾਖੈ ਨਾ ਕੋ ਖਾਇ' (੬੬੧),* ਭਾਵ ਨਾਮ ਰਸ ਨੂੰ ਚਖਦਾ ਭੀ ਕੋਈ ਨਹੀਂ ਅਰਥਾਤ ਸ੍ਰਵਣ ਭੀ ਨਹੀਂ ਕਰਦੇ, ਅਰ ਖਾਂਦਾ ਭੀ ਕੋਈ ਨਹੀਂ ਅਰਥਾਤ ਮੰਨਨ ਭੀ ਨਹੀਂ ਕਰਦੇ।

**ਚੁਖ/ਚੁਖਾ** [*ਸੰ: । ਪੁ: ਪੰਜਾਬੀ*]। ੧. ਸੋਨੇ ਚਾਂਦੀ ਯਾ ਕਿਸੇ ਧਾਤ ਦਾ ਨਿੱਕਾ ਟੁਕੜਾ, ਭਾਵ ਧਨ। ਯਥਾ—*'ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ' (੫੮੮),* ਓਹ ਸੰਤ ਭਲੇ ਤੇ ਗੁਰੂ ਦੇ ਸਿਖ ਹਨ, ਜਿਨ੍ਹਾਂ ਨੂੰ ਪਰਾਏ ਸੋਨੇ ਚਾਂਦੀ ਦੇ (ਟੁਕੜੇ ਮਾਤ੍ਰ) ਦੀ ਬੀ ਚਿੰਤਾ (ਲੋੜ) ਨਹੀਂ ਹੈ।

੨. ਥੋੜ੍ਹਾ, ਰਤਾ ਕੁ[੧]। ਯਥਾ—*'ਚੁਖ ਚੁਖ ਲੇ ਗਏ ਬਾਂਢੇ ਬਾਟਿ' (੧੧੩੬),* ਤਥਾ—*'ਜੇ ਗਲੁ ਕਪਹਿ ਚੁਖ' (੧੨੮੧),* ਅਰਥਾਤ ਜੇਕਰ ਜੰਮਣ ਵੇਲੇ ਥੋੜਾ ਹੀ ਗਲ ਕਟ ਦੇਂਦੀ (ਤਾਂ ਇਤਨੇ ਮਾਮਲੇ ਨਾ ਪੈਂਦੇ)।

੩. [*ਸੰਪ੍ਰਦਾ*] ਕੁਰਬਾਨ ਹੋਣਾ। ਯਥਾ—*'ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ' (੬੬੦),* ਹੇ ਸਾਹਿਬ! ਮੈਂ ਤੇਰੇ ਨਾਮ ਪੁਰੋਂ ਪਲ ਪਲ ਵਿਖੇ ਕੁਰਬਾਨ ਕੁਰਬਾਨ ਹੁੰਦਾ ਹਾਂ।

੪. ਚੁਖ ਸਮੇਂ ਦੇ ਹਿੱਸੇ ਦਾ ਬੀ ਨਾਮ ਹੈ, ਚਸੇ ਦੇ ਤੀਹਵੇਂ ਹਿਸੇ ਨੂੰ ਚੁਖ ਕਹਿੰਦੇ ਹਨ, ਚੁਖ ਦੇ ਅੱਧ ਨੂੰ ਬਿੰਦ ਕਹਿੰਦੇ ਹਨ। ਯਥਾ—*'ਨਾਨਕ ਚਸਿਅਹੁ ਚੁਖ ਬਿੰਦ ਉਪਰਿ ਆਖਣੁ ਦੋਸੁ' (੧੨੪੧)* ਦੇਖੋ, 'ਚਸਾ'

**ਚਖਉ** [*ਕ੍ਰਿ: । ਦੇਖੋ, 'ਚਾਖੈ'*] ਚਖਾਂ, ਸੁਆਦ ਦੇਖਾਂ। ਯਥਾ—*'ਕਿਤ ਚਖਉ ਸਾਡੜੇ' (੧੦੧੫)।*

**ਚਾਖਤ** [*ਕ੍ਰਿ: । ਸੰਸਕ੍ਰਿਤ, ਚਕਸ਼ੁ=ਅੱਖ। ਪੁ: ਪੰਜਾਬੀ, ਚਾਖ=ਅੱਖ ਇਸ ਤੋਂ ਚਾਖਣਾ=ਦੇਖਣਾ*] ੧. ਦੇਖਦਾ। ਮੁਹਾਵਰੇ ਵਿਚ ਜਿਵੇਂ 'ਦੇਖਦਾ ਭਾਲਦਾ' ਬੋਲਦੇ ਹਨ, ਤਿਵੇਂ ਕਦੇ 'ਪੇਖਤ ਚਾਖਤ' ਬੋਲਦੇ ਸਨ। ਯਥਾ—*'ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ' (੭੪੧)।*

੨. [*ਦੇਖੋ, 'ਚਾਖੈ'*] ਚਖਦਾ ਹੋਇਆ।

੩. [*ਸੰਸਕ੍ਰਿਤ, ਚਕਸ਼ੁ*] ਅੱਖਾਂ ਨਾਲ (ਦੇਖਦਾ ਹੋਇਆ)।

**ਚਾਖਿਬਾ** [*ਕ੍ਰਿ: । ਦੇਖੋ, 'ਚਾਖੈ'*] ਚਖਿਆ ਹੈ। ਯਥਾ—*'ਹਰਿ ਰ[illegible] ਚਾਖਿਬਾ' (੬੯੭)।*

**ਚਾਗਾ** [*ਗੁ: । ਸੰਸਕ੍ਰਿਤ, ਚੰਗ। ਪੰਜਾਬੀ, ਚੰਗਾ। ਦੇਸ਼ ਭਾਸ਼ਾ ਚਾਂਗਾ*] ਚੰਗਾ, ਸ੍ਰੇਸ਼ਟ। ਯਥਾ—*'ਜਿਉ ਕੁਸਮ ਚਾਰਿ ਦਿ[illegible] ਚਾਗਾ' (੯੮੫),* ਜਿਕੁਰ ਫੁਲ ਚਾਰ ਦਿਨ ਚੰਗਾ ਹੁੰਦਾ ਹੈ ਤਿ[illegible] ਵਿਖਯ-ਸੁਖ ਹਨ।

**ਚੁਗਿ** [*ਕ੍ਰਿ: । ਪੰਜਾਬੀ*] ਚੁਗਦੇ ਹੋਏ (ਪੰਛੀ ਦਾਣੇ ਚੁੰਝ ਨਾਲ ਜਿ[illegible] ਤੋਂ) ਚੁਗਦੇ ਹੋਏ। ਯਥਾ—*'ਚੁਗੈ ਚਿਤਾਰੈ ਭੀ ਚੁਗਿ ਚੁ[illegible] ਚਿਤਾਰੇ' (੧੩੭੧)।*

**ਚੋਗ** [*ਸੰ: । ਪੰਜਾਬੀ*] ਪੰਛੀਆਂ ਦੇ ਚੁਗਣ ਯੋਗ ਖਾਣਾ, ਦਾਣ[illegible] ਯਥਾ—*'ਚੋਗ ਬਿਸਥਾਰੀ' (੮੨੨)।*

**ਚੰਗ** ਦੇਖੋ, 'ਚੰਗ ਚੰਗਨਾ'

**ਚੰਗਾ** [*ਗੁ: । ਸੰਸਕ੍ਰਿਤ, ਚੰਗ। ਪੰਜਾਬੀ, ਚੰਗਾ*] ਉਤਮ, ਅੱਛ[illegible] ਯਥਾ—*'ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ' (੪੭੦)*

---

੧. Nerves.

੨. ਫ਼ਾਰਸੀ ਵਾਲੇ ਸੁਰਖਾਬ ਇਸੇ ਨੂੰ ਕਹਿੰਦੇ ਹਨ : Anascasarca.

੧. ਇਹ ਅਰਥ ਭਾਈ ਗੁਰਦਾਸ ਜੀ ਨੇ ਬੀ ਵਰਤਿਆ ਹੈ='ਚੁਖ ਕੁ ਲੈ ਕੇ ਚਖਿਆ[illegible]

**ਚੂਗਹਿ** [*ਕ੍ਰਿ: । ਪੰਜਾਬੀ, ਚੁਗਹਿ ਦਾ ਦੂਜਾ ਰੂਪ*] ਚੁਗਦੇ ਹਨ। ਯਥਾ—*'ਚੂਗਹਿ ਚੋਗ ਅਨੰਦ ਸਿਉ ਜੁਗਤਾ' (੧੩੪੭),* ਜੀਵਾਂ ਰੂਪ ਪੰਛੀ ਅਨੰਦ ਨਾਲ ਵਿਸ਼ਿਆਂ ਰੂਪ ਚੋਗ ਚੁਗਦੇ ਹਨ।

**ਚੰਗ ਚੰਗਨਾ** [*ਗੁ: । ਦੇਖੋ, 'ਚੰਗਾ'*] ਅੱਛੇ ਤੋਂ ਅੱਛਾ।

**ਚਾਂਗੇਦਿਆ**[1] [*ਕ੍ਰਿ: । ਲ: ਪੰਜਾਬੀ, ਚਾਂਗਣਾ। ਚਾਂਗ ਮਾਰਨਾ= ਪੁਕਾਰਨਾ*] ਚਾਂਗਾ ਮਾਰਦੇ ਹੋਏ, ਪੁਕਾਰ ਕੇ ਸਮਝਾਉਂਦਿਆਂ। ਯਥਾ—*'ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ' (੧੩੭੮),* ਭਾਵ ਧਰਮ ਪੁਸਤਕ ਕੂਕਦੇ, ਗੁਰੂ ਉਚੀ ਪੁਕਾਰਦੇ, ਸੰਤ ਮਤੀ ਦਿੰਦੇ ਹੋਏ ਬੀ। (ਅੱਗੇ ਲਿਖਯਾ ਹੈ) ਜਿਸ ਨੂੰ ਸ਼ੈਤਾਨ[2] (ਸਾਕਤ) ਖ਼ਰਾਬ ਕਰੇ ਉਹ ਕਦ ਈਸ਼੍ਵਰ ਵਲ ਚਿਤ ਫੇਰ ਸਕਦਾ ਹੈ।

**ਚੰਗੜੀਆ** [*ਗੁ: । ਸੰਸਕ੍ਰਿਤ, ਚੰਗ। ਪੰਜਾਬੀ, ਚੰਗੀ। ੜੀਆ ਨਿੰਮ੍ਰਵਾਚੀ ਪ੍ਰਤੇ*] ਚੰਗੀ, ਅੱਛੀ। ਯਥਾ—*'ਦੇਹ ਸੁ ਕੰਚਨ ਚੰਗੜੀਆ' (੫੭੫)।*

**ਚੁੰਙਿਆ** ਦੇਖੋ, 'ਸਿੰਙਿਆ'

**ਚਚਾ**[3] [*ਸੰ: । ਪੰਜਾਬੀ*] ੧. ਗੁਰਮੁਖੀ ਪੈਂਤੀ ਦਾ ਯਾਰ੍ਹਵਾਂ ਅੱਖਰ, ਇਸ ਅੱਖਰ ਦ੍ਵਾਰਾ ਸਤਿਗੁਰੂ ਜੀ ਉਪਦੇਸ਼ ਕਰਦੇ ਹਨ।

੨. ਚੁੰਘਨਾ, ਗ੍ਰਹਣ ਕਰਨਾ। ਯਥਾ—*'ਮੇਰ ਚਚਾ ਗੁਨ ਰੇ' (੯੯੦),* {ਮੇਰ} ਉਪਰੋਂ ਹੀ (ਭੌਰੇ ਕਵਲ ਦੀ ਸੁਗੰਧੀ ਰੂਪ) ਗੁਣ ਨੂੰ ਗ੍ਰਹਣ ਕਰਦੇ ਹਨ।

**ਚਚਾ ਗੁਨ** ਦੇਖੋ, 'ਚਚਾ'

**ਚੰਚਲ** [*ਗੁ: । ਸੰਸਕ੍ਰਿਤ*] ੧. ਥਿਰ ਯਾ ਟਿਕ ਕੇ ਨਾ ਰਹਿਣ ਵਾਲਾ। ਯਥਾ—*'ਚੰਚਲ ਮਨੁ ਦਹਦਿਸਿ ਕਉ ਧਾਵਤ' (੬੮੫)।*

੨. ਅਚਲ ਨਾ ਰਹਿਣ ਵਾਲੀ, ਭਾਵ ਮਾਯਾ। ਯਥਾ—*'ਤਾਕੈ ਸੰਗਿ ਨਾ ਚੰਚਲ ਚਲੀਆ'।*

**ਚੰਚਲਾ** [*ਗੁ: । ਸੰਸਕ੍ਰਿਤ*] ਨਾ ਥਿਰ, (ਹੇ) ਨਾ ਟਿਕਣ ਵਾਲੇ। ਯਥਾ—*'ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ' (੯੧੮)।*

**ਚਜੁ** [*ਗੁ: । ਸੰਸਕ੍ਰਿਤ, ਆਚਰਣ। ਪ੍ਰਾਕ੍ਰਿਤ, ਚਜ੍ਜ*[4] *। ਪੰਜਾਬੀ, ਚੱਜ*] ਭਲੇ ਕੰਮ। ਯਥਾ—*'ਗੁਰ ਮਿਲਿ ਚਜੁ ਅਚਾਰੁ ਸਿਖੁ' (੫੦),* ਗੁਰਾਂ ਦ੍ਵਾਰੇ ਭਲੇ ਕਰਤਬ ਸਿਖ। ਤਥਾ—*'ਚਜ ਆਚਾਰ ਕਿਛੁ ਬਿਧਿ ਨਹੀ ਜਾਨੀ' (੩੭੨),* ਤਥਾ—*'ਗੁਰ ਮਿਲਿ ਚਜੁ ਆਚਾਰੁ ਸਿਖੁ' (੫੦)।*

**ਚਿੰਜੂ** [*ਸੰ: । ਸੰਸਕ੍ਰਿਤ, ਚੰਚੁ। ਹਿੰਦੀ, ਚੋਂਚ। ਪੰਜਾਬੀ, ਚੁੰਝ*] ਚੁੰਝਾਂ। ਯਥਾ—*'ਚਿੰਜੂ ਬੋੜਨਿ ਨਾ ਪੀਵਹਿ' (੧੩੮੧)।*

**ਚੀਜੁ** [*ਸੰ: । ਫ਼ਾਰਸੀ, ਚੀਜ਼*] ੧. ਵਸਤੂ, ਸ਼ੈ। ਯਥਾ—*'ਏਕੁ ਚੀਜੁ ਮੁਝੈ ਦੇਹਿ' (੧੨੯੧)।*

੨. [*ਪੰਜਾਬੀ, ਚੋਜ*] ਮੌਜ। ਤਥਾ—*'ਚੀਜ ਕਰਨਿ ਮਨਿ ਭਾਵਦੇ'। (੪੭੨)*

**ਚੀਜੀ** [*ਸੰ: । ਫ਼ਾਰਸੀ, ਚੀਜ਼*] ਪਦਾਰਥ। ਯਥਾ—*'ਹਰਿ ਚੀਜੀ ਜਿਨਿ ਰੰਗ ਕੀਆ' (੪੩੩),* ਹਰੇਕ ਪਦਾਰਥ ਵਿਚ ਆਪਣਾ ਰੰਗ (ਕੌਤਕ) ਕੀਤਾ ਹੈ ਭਾਵ ਕੁਦਰਤ ਵਿਚ ਤੇਰੇ ਕਰਤਬ ਪਰਤੱਖ ਦਿਸਦੇ ਹਨ। ਤਥਾ—*'ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ' (੧੫੦)।*

**ਚੋਜ** [*ਸੰ: । ਪੰਜਾਬੀ*] ਚੋਜ, ਉਹ ਸੁਆਦਲੇ ਕੰਮ ਯਾ ਵਾਕ ਜੋ ਸੁਤੰਤ੍ਰ ਪੁਰਸ਼ ਆਪਣੇ ਮਨ ਦੇ ਵਧਵੇਂ ਅਨੰਦ ਵਿਚ ਕਰੇ, ਪਾਤਸ਼ਾਹ ਤੇ ਪੂਰਨ ਫ਼ਕੀਰ ਅਕਸਰ ਚੋਜ ਕਰਦੇ ਕਹੀਦੇ ਹਨ। ਕੌਤਕ, ਲਾਡ ਪਜਾਰ ਦੇ ਵਰਤਾਉ।

**ਚੋਜੀ** [*ਸੰ: । ਪੰਜਾਬੀ*] ਕੌਤਕੀ। ਯਥਾ—*'ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ' (੧੭੪),* ਤਿੰਨ ਵਾਰ ਲਿਖਣਾ ਤਾਕੀਦ ਦੇ ਵਾਸਤੇ ਹੈ ਵ ਤਿੰਨ ਕਾਲ ਵਿਚ ਹਰੀ ਕੌਤਕ ਕਰਨੇਹਾਰਾ ਹੈ। ਦੇਖੋ, 'ਚੋਜ'

**ਚਟੀ** [*ਸੰ: । ਪੰਜਾਬੀ*] ਦੰਡ, ਜੁਰਮਾਨਾ। ਯਥਾ—*'ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ' (੭੮੭)।*

**ਚਟੇ** [*ਸੰ: । ਪੁ: ਪੰਜਾਬੀ*] ੧. ਬੁਕ, ਬਹੁ-ਬਚਨ ਹੈ ਚਟ ਦਾ। ਯਥਾ—*'ਸਤ ਚਟੇ ਸਿਰਿ ਛਾਈ' (੧੫੦),* ਸਤ ਬੁਕ ਉਨ੍ਹਾਂ ਦੇ ਸਿਰ ਤੇ ਸੁਆਹ ਦੇ (ਜੋ ਲੋਕ ਸੁਧ ਨ ਰਹਿਣ)।

੨. ਇਮਾਰਤੀ ਪੱਥਰ ਵੇਚਣ ਵਾਲੇ ਖ਼ਾਸ ਲੰਬਾਈ ਚੌੜਾਈ ਉਚਾਈ ਦੇ ਪੱਥਰ ਦਾ ਢੇਰ ਲਾ ਕੇ ਵੇਚਦੇ ਹਨ, ਉਸਨੂੰ ਚੱਟਾ ਆਖਦੇ ਹਨ। ਬੋਲਦੇ ਐਉਂ ਹਨ। 'ਐਨੇਂ ਰੁਪਯਾ ਨੂੰ ਇਕ ਚੱਟਾ ਪਥਰ ਦਾ ਵੇਚਦਾ ਹਾਂ' ਇਸ ਤੋਂ ਮੁਹਾਵਰਾ ਹੋ ਗਿਆ ਹੈ, ਖ਼ਾਸ ਢੇਰ।

**ਚਾਟ** [*ਸੰ: । ਹਿੰਦੀ*] ੧. ਲਗਨ, ਪ੍ਰੀਤ।

੨. [*ਪੰਜਾਬੀ, ਚੱਟਣਾ ਤੋਂ*] ਚੱਟਣੇ ਯੋਗ (ਗੁਰਾਂ ਦੇ ਚਰਨ)। ਯਥਾ—*'ਸਤਿਗੁਰ ਚਾਟਉ ਪਗ ਚਾਟ' (੧੨੯੭)।*

**ਚਾਟੇ** [*ਕ੍ਰਿ: । ਪੰਜਾਬੀ, ਚੱਟਣਾ। ਹਿੰਦੀ, ਚਾਟਨਾ*] ਚੱਟਣਾ, ਪਿਆਰੇ ਦੇ ਹੱਥ ਪੈਰਾਂ ਤੇ ਜੀਭ ਫੇਰਨੀ, ਭਾਵ ਪਜਾਰ ਕਰਨ ਤੋਂ ਹੈ। ਯਥਾ—*'ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ' (੧੬੪)।*

**ਚਿਟੇ** [*ਗੁ: । ਸੰਸਕ੍ਰਿਤ, ਸਿਤ, ਸ੍ਵੇਤ। ਪ੍ਰਾਕ੍ਰਿਤ, ਚਿਤ। ਪੰਜਾਬੀ, ਚਿੱਟਾ*] ਸੁਫ਼ੈਦ, ਬੱਗੇ, ਧੌਲੇ। ਯਥਾ—*'ਚਿਟੇ ਜਿਨ ਕੇ ਕਪੜੇ'। (੭੫੧)*

**ਚੀਟੀ** [*ਸੰ: । ਹਿੰਦੀ, ਚਿਉਂਟੀ—ਜੋ ਚੰਮੜ ਜਾਏ*] ਕੀੜੀ। ਯਥਾ—*'ਚੀਟੀ ਹੋਇ ਚੁਨਿ ਖਾਈ' (੯੭੨),* ਕੀੜੀ ਤੋਂ ਭਾਵ ਨਿਮ੍ਰਤਾ ਧਾਰਨ ਤੋਂ ਹੈ।

**ਚੋਟ** [*ਸੰ: । ਸੰਸਕ੍ਰਿਤ, ਚੁਟ। ਹਿੰਦੀ, ਪੰਜਾਬੀ, ਚੋਟ*] ਸੱਟ। ਯਥਾ—*'ਚੋਟ ਸਹਾਰੈ ਸਬਦ ਕੀ' (੧੩੭੪),* ਬਾਣੀ ਦੀ ਤਾੜਨਾ ਰੂਪ ਸੱਟ ਸਹਾਰੇ।

**ਚੋਟਾ** [*ਸੰ: । ਦੇਖੋ, 'ਚੋਟ'*] ਚੋਟ ਦਾ ਬਹੁ-ਬਚਨ ਸੱਟਾਂ, ਠੋਕਰਾਂ। ਯਥਾ—*'ਮੰਨੈ ਮੁਹਿ ਚੋਟਾ ਨਾ ਖਾਇ' (੩),* ਜੋ ਨਾਮ ਨੂੰ ਮੰਨਦੇ ਹਨ ਜਮ ਦੀਆਂ ਚੋਟਾਂ (ਸੱਟਾਂ) ਨਹੀਂ ਖਾਂਦੇ, ਅਥਵਾ ਸ਼ਾਸਤ੍ਰਾਂ ਦੇ ਤਾਅਨੇ ਰੂਪ ਸੱਟਾਂ ਨਹੀਂ ਖਾਂਦੇ।

---

੧. ਮਲੂਮ ਹੁੰਦਾ ਹੈ ਕਿ ਸੰਸਕ੍ਰਿਤ ਪਦ ਚੀਤ੍ਕਾਰ ਤੋਂ ਜਿਵੇਂ ਚੀਕ, ਚੀਖ ਪਦ ਬਣੇ ਹਨ, ਜਿਵੇਂ ਚਾਗ ਤੇ ਚਾਂਗਣ, ਚਾਗ ਮਾਰਨਾ ਉਸੇ ਮੂਲ ਤੋਂ ਲਹਿੰਦੇ ਵਲ ਬਣੇ ਹਨ।

੨. ਸ਼ੈਤਾਨ ਇਬਰਾਨੀ ਤੇ ਅਰਬੀ ਦੇ ਸ਼ਤਨ ਤੋਂ ਬਣਦਾ ਹੈ, ਜਿਸ ਦਾ ਅਰਥ ਮੁਖਾਲਫ਼ ਹੈ, ਇਸੇ ਕਰਕੇ ਸ਼ੈਤਾਨ ਦਾ ਅਰਥ ਸਾਕਤ ਹੈ, ਪੰਜਾਬੀ ਬੋਲਬਾਲ ਵਿਚ ਇੱਲਤੀ ਆਦਮੀ ਨੂੰ ਸ਼ੈਤਾਨ ਕਹਿੰਦੇ ਹਨ। ਤੁਕ ਦਾ ਅਰਥ ਹੈ—ਸਾਕਤਾਂ ਦੀ ਸਕਤ ਕਰਕੇ ਜੋ ਵਿਗੜਿਆ, ਸੁਧਰਦਾ ਔਖਾ ਹੈ।

੩. ਪ੍ਰਾਕ੍ਰਿਤ ਭਾਸ਼ਾ ਵਿਚ 'ਚਚਾ' ਦੇ ਅਰਥ ਹਨ—ਚਰਚਾ।

੪. ਜਿਵੇਂ ਆਸ਼ਰਯ ਦਾ ਚੁਜ, ਤਿਵੇਂ ਆਚਰਣ ਦਾ ਚੱਜ।

**ਚਟੀਆ**[1] [*ਸਿੰ: । ਪੁ: ਪੰਜਾਬੀ, ਚਾਟੜੇ ਦਾ ਦੂਸਰਾ ਰੂਪ। ਸੰਸਕ੍ਰਿਤ, ਚੇਟਕ=ਦਾਸ*] ਕਾਟੜੇ। ਯਥਾ—*'ਚਟੀਆ ਸਭੇ ਬਿਗਾਰੇ'। (੧੧੬੫)*

**ਚਟੀਐ** [*ਕ੍ਰਿ: । ਪੰਜਾਬੀ, ਚਟਣਾ ਤੋਂ*] ਚਟੀ ਹੈ, ਭਾਵ ਧਾਰਨ ਕੀਤੀ ਹੈ। ਯਥਾ—*'ਸਿਲ ਜੋਗੁ ਅਲੂਣੀ ਚਟੀਐ' (੯੬੭)।*

**ਚਾਟ**[1] **ਸਾਲ** [*ਸਿੰ: । ਪੁ: ਪੰਜਾਬੀ। ਸੰਸਕ੍ਰਿਤ, ਚੇਟਕ=ਦਾਸ। ਸ਼ਾਲ=ਮਦਰਸਾ*] ਪਾਠਸ਼ਾਲਾ। ਯਥਾ—*'ਆਪੇ ਚਾਟਸਾਲ ਆਪਿ ਹੈ ਪਾਧਾ' (੫੫੨)।*

**ਚੇਟਕ**[2] [*ਸਿੰ: । ਪੰਜਾਬੀ*] ਜਾਦੂਗਰ। ਯਥਾ—*'ਕਿਨ ਹੀ ਸਿਧ ਬਹੁ ਚੇਟਕ ਲਾਏ' (੯੧੩)।*

**ਚੇਟਕੀ**[2] [*ਸਿੰ: । ਪੰਜਾਬੀ*] ਜਾਦੂਗਰ।

**ਚੇਟਕਈਆ**[2] [*ਸਿੰ: । ਦੇਖੋ, 'ਚੇਟਕ'*]

੧. ਸੁਆਦ ਲਾਉਣ ਵਾਲਾ, ਸੇਵਾ ਵਾਲਾ, ਸ਼ੌਕ ਵਾਲਾ, ਪ੍ਰੇਮੀ। ਯਥਾ—*'ਚੇਟਕ ਚੇਟਕਈਆ' (੮੩੫),* ਕੋਈ ਚੇਟਕਾਂ ਦਾ ਚੇਟਕੀ ਹੈ, ਭਾਵ ਸ਼ੌਕੀਨ ਵ ਚੇਟਕੀ ਹੋ ਕੇ ਲੋਕਾਂ ਨੂੰ ਚੇਟਕ ਲਾਉਂਦਾ ਹੈ।

੨. [*ਸੰਸਕ੍ਰਿਤ*] ਸੇਵਕ।

**ਚਿਟਾਰਾ** [*ਸਿੰ: । ਸੰਸਕ੍ਰਿਤ, ਚਟਕ। ਪੁ: ਪੰਜਾਬੀ, ਚਿਟਾਰਾ। ਨ: ਪੰਜਾਬੀ, ਚਿੜਾ*] ਚਿੜਾ, ਚਿੜੀ ਦਾ ਨਰ। ਦੇਖੋ, 'ਚਿਰਗਟ'

**ਚਿਟਵੀਆਹ** [*ਗੁ: । ਦੇਖੋ, 'ਚਿਟਾ'। ਵੀਆਹ ਪ੍ਰਤੇ*] ਚਿੱਟੀਆਂ, ਸੁਫ਼ੈਦੀ ਵਾਲੀਆਂ। ਯਥਾ—*'ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ' (੮੫)।*

**ਚਾਟੜੇ/ਚਾਟੜਿਆ** [*ਸਿੰ: । ਸੰਸਕ੍ਰਿਤ, ਚੇਟਕ=ਦਾਸ। ਪੁ: ਪੰਜਾਬੀ, ਚਾਟੜਾ=ਸ਼ਾਗਿਰਦ*] ਸ਼ਾਗਿਰਦਾਂ, ਚੇਲਿਆਂ। ਯਥਾ—*'ਪਹਿਲਾ ਫਾਹਾ ਪਾਇਆ ਪਾਧੇ ਪਿਛੋ ਦੇ ਗਲਿ ਚਾਟੜਿਆ' (੪੩੫),* ਤਥਾ—*'ਸਭਿ ਚਾਟੜੇ ਵਿਗਾਰੇ' (੧੧੫੪)।*

**ਚੜਾ**[3] [*ਸਿੰ: । ਪੁ: ਪੰਜਾਬੀ*] ਕਨੌਡ, ਚਾਹ, ਪਰਵਾਹ। ਯਥਾ—*'ਤਿਨਾ ਨਾਹੀ ਕਿਸੈ ਦੀ ਕਿਛੁ ਚੜਾ ਰਾਮ' (੫੪੧)।*

**ਚੂੰਡਿ** [*ਕ੍ਰਿ: । ਪੰਜਾਬੀ*] ਚੁੰਝ ਨਾਲ ਮਾਸ ਫਰੋਲਨਾ। ਯਥਾ—*'ਕਾਗਾ ਚੂੰਡਿ ਨ ਪਿੰਜਰਾ' (੧੩੮੨),* ਹੇ ਕਉਏ! ਚੁੰਝ ਨਾਲ ਮੇਰੇ ਪਿੰਜਰੇ ਨੂੰ ਨਾ ਫਰੋਲ (ਅਗੇ ਲਿਖਯਾ ਹੈ) *'ਬਸੈ ਤ ਉਡਰਿ ਜਾਹਿ' (੧੩੮੨),* ਜੇਕਰ ਇਥੇ ਹੀ ਡੇਰਾ ਲਾ ਦਿਤਾ ਹੈ ਤਾਂ ਇਥੋਂ ਉਡ ਜਾ।

**ਚੰਡੂਰ** [*ਸਿੰ: । ਹਿੰਦੀ*] ਚੰਡੂਰ ਨਾਮ (ਰਾਖਸ਼) ਜੋ ਕ੍ਰਿਸ਼ਨ ਜੀ ਨੂੰ ਮਾਰਨ ਵਾਸਤੇ ਛਡਿਆ ਗਿਆ ਸੀ। ਯਥਾ—*'ਚੰਡੂਰੁ ਕੰਸੁ ਕੇਸੁ ਮਾਰਾਹਾ' (੬੦੬),* ਚੰਡੂਰ, ਕੰਸ ਅਰ ਕੇਸੀ ਮਾਰੇ ਹਨ (ਰਾਖਸ਼)।

**ਚੰਡਾਲ** [*ਸਿੰ: । ਸੰਸਕ੍ਰਿਤ, ਚਾਂਡਾਲ*] ਇਕ ਨੀਚ ਕੌਮ। ਯਥਾ—*'ਚੰਡਾਲੁ ਚੰਡਈਆ' (੮੩੫),* ਚੰਡਾਲਾਂ ਦਾ ਚੰਡਾਲ।

**ਚਢੇ** [*ਗੁ: । ਪੰਜਾਬੀ*] ਚੜ੍ਹੇ ਹੋਇਆਂ ਨੂੰ। ਯਥਾ—*'ਧਰਤੀ ਤੇ ਆਕਾਸਿ ਚਢਾਵੈ ਚਢੇ ਆਕਾਸਿ ਗਿਰਾਵੈ' (੧੨੫੨)।*

---

੧. ਚੇਲਾ ਚਾਟੜਾ ਆਮ ਬੋਲਦੇ ਹਨ।

੨. ਇਸ ਪਦ ਦਾ ਮੂਲ ਸੰਸਕ੍ਰਿਤ 'ਚੇਟਕ' ਪਦ ਹੈ, ਚੇਟਕ ਦੇ ਅਰਥ ਹਨ—ਸੇਵਕ, ਕੌਤਕੀ। ਇਸ ਤੋਂ ਵਧ ਕੇ ਬੋਲ ਚਾਲ ਵਿਚ ਅਰਥ ਹੋ ਗਏ ਹਨ—ਜਾਦੂ, ਜਾਦੂਗਰ।

੩. ਸੰਸਕ੍ਰਿਤ, ਚਡਿ = ਗੁਸੇ ਹੋਣਾ।

**ਚਿਤ** [*ਸਿੰ: । ਸੰਸਕ੍ਰਿਤ, ਚਿਤ੍ਤ*]

੧. ਅੰਤਹਕਰਨ ਦੀ ਚਿੰਤਨ ਰੂਪ ਬ੍ਰਿਤੀ।

੨. ਮਨ, ਹ੍ਰਿਦਯ, ਦਿਲ। ਯਥਾ—*'ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ' (੪੮੮)।*

੩. [*ਦੇਸ਼ ਭਾਸ਼ਾ*] ਨਜ਼ਰ ਲੱਗਣੀ। ਯਥਾ—*'ਡਾਕੀ ਕੋ ਚਿਤਿ ਕਛੂ ਨ ਲਾਗੈ' (੩੭੮)।*

੪. ਯਾਦ, ਚੇਤੇ। ਯਥਾ—*'ਮਿਰਤੁ ਨ ਆਵੀ ਚਿਤਿ ਤਿਸੁ' (੭੧)।*

**ਚਿੰਤ** [*ਸਿੰ: । ਸੰਸਕ੍ਰਿਤ, ਚਿੰਤਿਤਾ*] ਫ਼ਿਕਰ, ਸੋਚ। ਯਥਾ—*'ਚਿੰਤ ਭਵਨਿ ਮਨੁ ਪਰਿਓ ਹਮਾਰਾ' (੪੭੮)।*

**ਚਿੰਤਾ** [*ਸਿੰ: । ਸੰਸਕ੍ਰਿਤ, ਚਿੰਤਿਯਾ*] ਫ਼ਿਕਰ, ਸੋਚ, ਗ਼ਮ। ਯਥਾ—*'ਚਿੰਤਾ ਤਾਕੀ ਕੀਜੀਐ' (੧੪੨੯)।*

**ਚਿਤੇ** [*ਗੁ: । ਸੰਸਕ੍ਰਿਤ, ਚਿਤ੍ਰ। ਪੰਜਾਬੀ, ਚਿਤ੍ਰਨਾ ਤੇ ਚਿਤਨਾ*] ਚਿਤਰੇ ਹੋਏ। ਯਥਾ—*'ਚਿਤੇ ਦਿਸਹਿ ਧਉਲਹਰ' (੬੨),* ਚਿਤਰੇ ਹੋਏ ਦਿਸਦੇ ਹਨ ਮੰਦਰ।

**ਚਿਤੈ** [*ਸਿੰ: । ਸੰਸਕ੍ਰਿਤ, ਚਿਤ੍ਰ=ਅੰਕਿਤ ਕਰਨਾ*]

੧. ਦਫ਼ਤ੍ਰ ਲੇਖੇ ਵਿਚ। ਯਥਾ—*'ਚਿਤੈ ਅੰਦਰਿ ਸਭੁ ਕੋ' (੪੭੨),* ਸਭ ਕੋਈ ਲੇਖੇ ਵਿਚ ਹੈ।

੨. ਚਿਤ ਵਿਚ, ਦਿਲ ਵਿਚ।

**ਚੀਤਾ** [*ਸਿੰ: । ਸੰਸਕ੍ਰਿਤ, ਚਿਤ*] ਚਿਤ। ਯਥਾ—*'ਮਨ ਮਹਿ ਮਨੂਆ ਚਿਤ ਮਹਿ ਚੀਤਾ' (੧੧੮੯)।*

**ਚੀਤਿ/ਚੀਤੁ** [*ਸਿੰ: । ਸੰਸਕ੍ਰਿਤ, ਚਿਤ। ਹਿੰਦੀ, ਚੀਤ। ਪੰਜਾਬੀ, ਚੇਤਾ*] ੧. ਯਾਦ, ਚੇਤੇ। ਯਥਾ—*'ਚੀਤਿ ਆਵੈ ਤਾਂ ਸਭਿ ਦੁਖ ਭੰਜ' (੧੧੪੧)।*

੨. [*ਸੰਸਕ੍ਰਿਤ, ਚਿਤ੍ਤ*] ਅੰਤਹਕਰਨ ਦੀ ਚਿੰਤਨ ਰੂਪ ਬ੍ਰਿਤੀ, ਚਿਤ, ਦਿਲ, ਮਨ। ਯਥਾ—*'ਨਿਰਮਲ ਹੋਇ ਤੁਮਾਰੋ ਚੀਤੁ' (੨੮੮)।*

੩. [*ਸੰਸਕ੍ਰਿਤ*] ਚਿਤ੍ਰ ਗੁਪਤ। ਯਥਾ—*'ਅਨਿਕ ਗੁਪਤ ਪ੍ਰਗਟੇ ਤਹ ਚੀਤ' (੧੨੩੬),* ਤਿਥੇ ਅਨੇਕਾਂ ਹੀ ਚਿਤ੍ਰ ਗੁਪਤ ਪ੍ਰਗਟ ਹਨ।

੪. [*ਕ੍ਰਿ: । ਸੰਸਕ੍ਰਿਤ, ਚਿਤਿ*] ਚਿਤਵਣਾ। ਯਥਾ—*'ਮਨੂਆ ਡੋਲੈ ਚੀਤਿ ਅਨੀਤਿ' (੧੧੮੭),* ਅਨਿਤਤਾਈਆਂ ਨੂੰ ਚਿਤਵਦਾ ਮਨ ਡੋਲਦਾ ਹੈ।

**ਚੀਤੇ** [*ਕ੍ਰਿ: । ਸੰਸਕ੍ਰਿਤ, ਚਿਤ੍ਰ=ਨਕਾਸ਼ੀ ਕਰਨੀ*] ੧. ਚਿਤ ਹਨ, ਰਚੇ ਹਨ। ਯਥਾ—*'ਕਿਨਿ ਓਇ ਚੀਤੇ ਚੀਤਨ ਹਾਰੇ' (੩੨੯),* (ਏਹ ਜੋ ਅਕਾਸ਼ ਵਿਚ ਤਾਰੇ ਹਨ) ਬਿਨ ਚਿਤ੍ਰਨ ਵਾਲੇ ਦੇ ਕਿਸ ਨੇ ਚਿਤਰੇ ਹਨ, (ਭਾਵ ਵਾਹਿਗੁਰੂ ਨੇ ਰਚੇ ਹਨ)।

੨. [*ਸੰਸਕ੍ਰਿਤ, ਚਿਤ੍ਰਕ। ਪੰਜਾਬੀ, ਚਿਤ੍ਰਾ। ਹਿੰਦੀ, ਚੀਤਾ*] ਚਿਤ੍ਰਾ, ਇਕ ਸ਼ੇਰ ਵਰਗਾ ਜਨੌਰ, ਜੋ ਉਸ ਤੋਂ ਨਿੱਕਾ, ਖਲ ਚਿਤ੍ਰਾਂ ਵਾਲੀ ਹੁੰਦੀ ਹੈ ਤੇ ਗਿੱਚੀ ਅਯਾਲ ਨਹੀਂ ਹੁੰਦੀ। ਯਥਾ—*'ਬੰਤਰ ਚੀਤੇ ਅਰੁ ਸਿੰਘਾਤਾ' (੧੧੬੦)।*

**ਚੇਤ** [*ਸਿੰ: । ਸੰਸਕ੍ਰਿਤ, ਚੈਤ੍ਰ*] ੧. ਇਕ ਮਹੀਨੇ ਦਾ ਨਾਮ ਜੋ ਫੱਗਣ ਦੇ ਮਗਰੋਂ ਹੁੰਦਾ ਹੈ। ਦੇਖੋ, 'ਚੇਤੁ ਬਸੰਤੁ ਭਲਾ'

੨. [*ਸਿੰ:*] ਯਾਦ। ਯਥਾ—*'ਜੋ ਮਨਿ ਚਿਤਿ ਨ ਚੇਤੇ ਸਨਿ' (੧੩੮੩),* ਜੋ ਗੱਲਾਂ ਮਨ ਦੇ ਚਿਤ ਚੇਤੇ ਨਹੀਂ ਸਨ।

੩. [*ਕ੍ਰਿ: । ਸੰਸਕ੍ਰਿਤ, ਚਿੰਤਨ*] ਯਾਦ ਕਰਨਾ, ਧਯਾਨ ਵਿਚ

ਲਿਆਉਣਾ। ਯਥਾ—*'ਰੇ ਚਿਤ ਚੇਤਿ ਚੇਤ ਅਚੇਤ' (੧੧੨੪),* ਹੇ ਅਚੇਤ ਚਿਤ (ਵਾਹਿਗੁਰੂ ਨੂੰ) ਯਾਦ ਕਰ ਯਾ ਚਿਤ ਵਿਚ ਚੇਤ।

**ਚੇਤਾ** ਦੇਖੋ, 'ਚੇਤਾ ਵਤ੍'

**ਚੇਤੂ** [*ਸੰ:। ਸੰਸਕ੍ਰਿਤ, ਚਿਤ੍। ਪੰਜਾਬੀ, ਚੇਤਾ ਤੋਂ ਚੇਤੂ=ਯਾਦ ਰਖਣ ਵਾਲਾ*] ਚਿਤ੍ਰ ਗੁਪਤ ਤੋਂ ਭਾਵ ਹੈ। ਯਥਾ—*'ਕਾਇਥੁ ਚੇਤੁ ਨਾਉ' (੧੧੦੪),* ਚਿਤ੍ਰ ਗੁਪਤ ਮੁਨਸ਼ੀ ਦਾ ਨਾਉਂ ਹੈ। ਦੇਖੋ, 'ਕਾਇਥ'

**ਚਤੁਆਰੇ** [*ਸੰਖ: ਵਾ:। ਸੰਸਕ੍ਰਿਤ, ਚਤ੍ਵਾਰ:*] ਚਾਰ। ਯਥਾ—*'ਗੁਪਤੇ ਬੂਝਹੁ ਜੁਗ ਚਤੁਆਰੇ' (੧੦੨੬)।*

**ਚੇਤੀਐ** [*ਕ੍ਰਿ:। ਸੰਸਕ੍ਰਿਤ, ਚਿਤਿ=ਯਾਦ ਕਰਨਾ। ਪੰਜਾਬੀ, ਚੇਤਨਾ*] ਯਾਦ ਕਰੀਐ। ਯਥਾ—*'ਅਗੋ ਦੇ ਜੇ ਚੇਤੀਐ' (੪੧੭)।*

**ਚੇਤਾਈ** [*ਕ੍ਰਿ:। ਦੇਖੋ, 'ਚੇਤ'। ਪੰਜਾਬੀ, ਚੇਤਾ+ਹਈ ਦਾ ਸੰਖੇਪ*]

੧. ਚੇਤਾ ਹਈ। ਯਥਾ—*'ਚੇਤਾਈ ਤਾਂ ਚੇਤਿ' (੩੧੮),* (ਜੇਕਰ ਮਾਂ ਦੇ ਗਰਭ ਵਿਖੇ ਦੇ ਇਕਰਾਰ ਦਾ) ਚੇਤਾ ਹਈ ਤਾਂ ਯਾਦ ਕਰ।

੨. [*ਸੰਸਕ੍ਰਿਤ, ਚਿਤ*] ਸਮਝ (ਤੁਕ ਦਾ ਅਰਥ) ਤੈਨੂੰ ਸਮਝ ਦਿਤੀ ਹੈ, ਹੁਣ ਤਾਂ {ਚੇਤ} ਯਾਦ ਕਰ।

**ਚਿਤਾਸਾ** [*ਖ: ਤ: ਸ:। ਸੰਸਕ੍ਰਿਤ, ਚਿਤ+ਆਸ਼ਾ*] ਚਿਤ ਦੇ ਆਸ਼ੇ ਵਾਲੀ ਭਾਵ ਦਿਲੀ (ਪ੍ਰੀਤ)। ਯਥਾ—*'ਪ੍ਰੀਤਿ ਚਿਤਾਸਾ' (੮੯੦)।*

**ਚੇਤਹੁ** [*ਕ੍ਰਿ:। ਦੇਖੋ, 'ਚਿਤਵਉ'*] ਯਾਦ ਕਰੋ। ਯਥਾ—*'ਚੇਤਹੁ ਬਾਸੁਦੇਉ ਬਨਵਾਲੀ' (੫੦੩)।*

**ਚਿਤੇਹੀਆ** [*ਕ੍ਰਿ:। ਦੇਖੋ, 'ਚਿਤਵਉ'*] ਯਾਦ ਕਰਦੀ ਹਾਂ।

**ਚਿਤ ਚਾਰ** [*ਗੁ:। ਸੰਸਕ੍ਰਿਤ, ਚਿਤ੍। ਚਾਰੁ=ਸੁੰਦਰ*] ਚਿਤ ਨੂੰ ਸੁੰਦਰ ਲੱਗਣ ਵਾਲੇ।

**ਚਿੰਤਤ** [*ਕ੍ਰਿ:। ਸੰਸਕ੍ਰਿਤ, ਚਿੰਤਯਤ੍*] ਚਿੰਤਨ ਕਰਦਾ ਹੈ। ਯਥਾ—*'ਚਿੰਤਤ ਹੀ ਦੀਸੈ ਸਭੁ ਕੋਇ' (੯੩੨)।*

**ਚਿਤੇਨ** [*ਤ੍ਰਿਤੀਆ। ਦੇਖੋ, 'ਚਿਤਵਉ'। ਹਿੰਦੀ, ਚਿਤਵਨ=ਨਜ਼ਰ*] (ਕ੍ਰਿਪਾ) ਦ੍ਰਿਸ਼ਟੀ ਕਰਕੇ। ਯਥਾ—*'ਗੁਰਿ ਕੀਏ ਸੁਚਿਤ ਚਿਤੇਨ'। (੧੨੯੪)*

**ਚਿਤੈਨੀ** [*ਕ੍ਰਿ:। ਦੇਖੋ, 'ਚਿਤਵਉ'*] ਚਿਤਵੀ ਹੋਈ, ਯਾਦ ਕੀਤੀ। ਯਥਾ—*'ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ' (੮੦੦)।*

**ਚੇਤਨਾ** [*ਸੰ:। ਸੰਸਕ੍ਰਿਤ, ਚੇਤਨਾ=ਬੁਧੀ*]

੧. ਬੁਧੀ ਚੇਤਨਤਾਈ। ਯਥਾ—*'ਚੇਤਨਾ ਹੈ ਤਉ ਚੇਤ ਲੈ' (੭੨੬),* ਜੇਕਰ ਬੁਧੀ ਹੈ ਤਾਂ ਯਾਦ ਕਰ ਲੈ।

੨. [*ਕ੍ਰਿ:। ਪੰਜਾਬੀ, ਚੇਤਨ=ਯਾਦ ਕਰਨਾ। ਦੇਖੋ 'ਚਿਤਵਉ'*] ਯਾਦ ਕਰਨਾ ਹਈ।

**ਚੇਤਨੀ** [*ਕ੍ਰਿ:। ਪੰਜਾਬੀ, ਚੇਤਨਾ ਤੋਂ। ਦੇਖੋ, 'ਚਿਤਵਉ'*] ਯਾਦ ਕਰਦੇ। ਯਥਾ—*'ਨਾਨਕ ਗੁਰੂ ਨ ਚੇਤਨੀ' (੪੬੩)।*

**ਚੇਤੁ ਬਸੰਤੁ ਭਲਾ ਭਵਰ ਸੁਹਾਵੜੇ**[1] [*ਵਰ: ਵਾ:। ਪੰਜਾਬੀ*] ਇਸ ਦਾ ਤੱਤ ਇਹ ਹੈ ਕਿ ਚੇਤ ਬਸੰਤ ਰੂਪੀ ਮਨੁੱਖ ਦੇਹ ਵਿਖੇ ਜਗਯਾਸੂ ਭੌਰੇ ਸੋਭ ਰਹੇ ਹਨ, ਗੁਣ ਰੂਪੀ ਗੰਧੀ ਗ੍ਰਹਿਣ ਕਰਦੇ ਹਨ।

**ਚਿਤ ਬਿਤ** [*ਖ: ਤ: ਪੁ: ਸ:। ਸੰਸਕ੍ਰਿਤ, ਚਿਤ੍। ਵ੍ਰਿਤਿ*] ਚਿਤ ਦੀ ਬ੍ਰਿਤੀ। ਯਥਾ—*'ਚਲ ਚਿਤ ਬਿਤ ਅਨਿਤ ਪ੍ਰਿਅ ਬਿਨੁ' (੫੪੩),* ਚਿਤ ਦੀ ਬ੍ਰਿਤੀ ਚਲਾਇਮਾਨ ਅਰ ਅਨਿਤ ਹੋ ਰਹੀ ਹੈ, ਪਿਆਰੇ ਦੇ ਬਿਨਾ।

**ਚਿੰਤਾਮਨਿ/ਚਿੰਤਾਮਣਿ** [*ਸੰ:। ਸੰਸਕ੍ਰਿਤ, ਚਿੰਤਾਮਣਿ*] ਚਿੰਤਨ ਕਰਨ ਨਾਲ ਜੋ ਮਨ ਤੋਂ ਮੰਗੋ ਸੋ ਦੇਣ ਵਾਲਾ ਰਤਨ, ਭਾਵ ਪਰਮੇਸ਼ਰ। ਯਥਾ—*'ਨਾਨਕੁ ਕਹਤੁ ਚੇਤਿ ਚਿੰਤਾਮਨਿ' (੬੩੨),* ਤਥਾ—*'ਚਿੰਤਾਮਣਿ ਕਰੁਣਾ ਮਏ' (੨੧੨)।* ਦੇਖੋ, 'ਮਣਿ'

**ਚਤੁਰ** [*ਗੁ:। ਸੰਸਕ੍ਰਿਤ*] ੧. ਬੁਧਿਮਾਨ। ਯਥਾ—*'ਜਾਨਹੁ ਚਤੁਰ ਸੁਜਾਨ' (੧੪੨੭)।* ਦੇਖੋ, 'ਚਤੁਰ ਬਕੀਤਾ'

੨. [*ਸੰਸਕ੍ਰਿਤ, ਚਤੁਰ*] ਚਾਰ। ਯਥਾ—*'ਚਤੁਰ ਬੇਦ ਪੂਰਨ ਹਰਿ ਨਾਇ' (੮੮੮)।* ਦੇਖੋ, 'ਚਤੁਰਦਸ', 'ਚਤੁਰ ਭੁਜ'

**ਚਾਤਰ** [*ਗੁ:। ਸੰਸਕ੍ਰਿਤ, ਚਤੁਰ। ਪੰਜਾਬੀ, ਚਾਤਰ*]

੧. ਚਤੁਰ, ਸਿਆਣਾ, ਚਾਲਾਕ।

੨. ਚੁ=ਪੁਨਾ ਅਤਰ, ਭਾਵ ਮਿੱਠਾ।

੩. (ਬਨ ਦਾ) ਚਾਤਰ= ਬੰਦਰ[1]। ਦੇਖੋ, 'ਤੂ ਬਨ ਚਾਤਰ ਰੇ'

**ਚਿਤਾਰਾ** [*ਕ੍ਰਿ:। ਸੰਸਕ੍ਰਿਤ, ਚੇਤ੍=ਯਾਦ ਕਰਨਾ ਤੋਂ। ਪੰਜਾਬੀ, ਚਿਤਾਰਨਾ। ਦੇਖੋ, 'ਚਿਤਵਉ'*] ਯਾਦ ਕੀਤਾ। ਯਥਾ—*'ਸਾਧ ਸੰਗਿ ਹਰਿ ਹਰਿ ਨਾਮੁ ਚਿਤਾਰਾ' (੭੧੭)।*

**ਚਤੇਰਾ** [*ਸੰ:। ਸੰਸਕ੍ਰਿਤ, ਚਿਤ੍ਰਕਾਰ। ਪੰਜਾਬੀ, ਚਿਤੇਰਾ*] ਮੂਰਤੀ ਲਿਖਣ ਵਾਲਾ, ਭਾਵ ਪਰਮੇਸ਼ਰ। ਯਥਾ—*'ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ' (੩੪੦),* ਚਿਤ੍ਰ ਨੂੰ ਛੱਡ ਤੇ ਚਿਤੇਰੇ ਵਿਚ ਰੱਖ, ਭਾਵ ਜਗਤ ਤੋਂ ਉਪ੍ਰਾਮ ਰਹੁ ਤੇ ਪਰਮੇਸ਼ਰ ਨੂੰ ਯਾਦ ਰਖ।

**ਚਿਤੇਰੇ** [*ਕ੍ਰਿ:। ਸੰਸਕ੍ਰਿਤ, ਚੇਤ ਤੋਂ ਪੰਜਾਬੀ, ਚਿਤਾਰਨਾ ਯਾ ਚਿਤੇਰਨਾ। ਦੇਖੋ, 'ਚਿਤਵਉ'*] ਯਾਦ ਕਰਕੇ। ਯਥਾ—*'ਮਨੁ ਜੀਵੈ ਪ੍ਰਭ ਨਾਮੁ ਚਿਤੇਰੇ' (੫੬੨)।*

**ਚਿਤ੍ਰ ਸਾਲ**[2] [*ਵਿਸ਼ੇਸ਼ਯ। ਸੰਸਕ੍ਰਿਤ, ਚਿਤ੍ਰ+ਸ਼ਾਲਾ*] ਚਿਤ੍ਰੀ ਹੋਈ ਸ਼ਾਲਾ, ਚਿਤ੍ਰਕਾਰੀ ਵਾਲਾ ਮਕਾਨ। ਯਥਾ—*'ਚਿਤ੍ਰ ਸਾਲ ਸੁੰਦਰ ਬਾਗ ਮੰਦਰ ਸੰਗ ਨ ਕਛਹੂ ਜਾਇਆ' (੪੯੭)।*

**ਚਾਤ੍ਰਿਕ** [*ਸੰ:। ਸੰਸਕ੍ਰਿਤ, ਚਾਤਕ:*] ਪਪੀਹਾ, ਬੰਬੀਹਾ। ਇਕ ਪੰਛੀ ਜੋ ਕਵੀ ਅਲੰਕਾਰਾਂ ਵਿਚ ਬੰਨ੍ਹਦੇ ਹਨ ਕਿ ਮੀਂਹ ਦਾ ਪਾਣੀ ਪੀਂਦਾ ਹੈ, ਹੋਰ ਜਲ ਨਹੀਂ ਪੀਂਦਾ, ਸਗੋਂ ਖ਼ਾਸ ਸ੍ਵਾਂਤੀ ਬੂੰਦ ਨਾਲ ਜਿਸਦੀ ਤ੍ਰਿਪਤੀ ਹੁੰਦੀ ਹੈ। ਭਾਵ ਵਿਚ ਜਗਯਾਸੂ ਜੋ ਆਤਮ ਰਸ ਬਿਨਾਂ ਹੋਰ ਰਸਾਂ ਨਾਲ ਨਹੀਂ ਪਤੀਜਦਾ। ਯਥਾ—*'ਚਾਤ੍ਰਿਕ ਜਿਉ ਤਰਸਤ' (੧੩੭੧),* ਤਥਾ—*'ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ' (੭੦੮)।*

**ਚਤੁਰਾਂਗਾ** [*ਗੁ:। ਸੰਸਕ੍ਰਿਤ, ਚਤੁਰੰਗ*] ਚਾਰ ਅੰਗਾਂ ਵਾਲੀ ਸੈਨਾ। ਹਾਥੀ, ਰਥ, ਘੋੜੇ, ਪਿਆਦੇ। ਯਥਾ—*'ਭ੍ਰਮਨ ਚਤੁਰਾਂਗਾ' (੭੦੦)।*

**ਚਤੁਰ ਦਸ** [*ਸੰਖ: ਵਾ:। ਸੰਸਕ੍ਰਿਤ, ਚਤੁਰ+ਦਸ਼*] ਚੌਦਹ (੧੪), ਦਸ ਤੇ ਚਾਰ। ਯਥਾ—*'ਚਤੁਰ ਦਸ ਹਾਟ ਦੀਵੇ ਦੁਇ ਸਾਖੀ' (੧੦੩੯),* ਚੌਦਹ (ਲੋਕਾਂ ਰੂਪ) ਹੱਟਾਂ ਵਿਚ ਦੋ ਦੀਵੇ (ਸੂਰਜ-ਚੰਦ੍ਰਮਾ) ਸਾਖੀ ਹਨ।

**ਚਤੁਰ ਬਕੀਤਾ** [*ਸੰ:। ਸੰਸਕ੍ਰਿਤ, ਚਤੁਰ ਵਕ੍ਤਾ*] ੧. ਚਤੁਰ ਵਕਤਾ,

---

੧. ਪੰਨਾ ੧੧੦੮

੧. ਯਾ ਸੰਸਕ੍ਰਿਤ ਬਨਚਰ = ਬਾਂਦਰ। ਬਨਚਰ ਤੋਂ ਬੰਤਰ, ਬੰਤਰ ਤੋਂ ਬੰਦਰ।

੨. ਮੁਸੱਵਰ ਦੇ ਤਸਵੀਰਾਂ ਬਣਾਣ ਵਾਲੇ ਕਮਰੇ ਦਾ ਨਾਂ ਬੀ ਚਿਤ੍ਰਸਾਲ ਹੁੰਦਾ ਹੈ।

ਸਿਆਣਾ ਬੋਲਣ ਵਾਲਾ। ਯਥਾ—*'ਖਲ ਚਤੁਰ ਬਕੀਤਾ' (੮੦੯)।*

੨. [*ਚਤੁਰਥ+ਕੀਤਾ*] ਚਤੁਰ ਕੀਤਾ, ਸਿਆਣਾ ਕਰ ਦਿਤਾ। ਦੇਖੋ, 'ਬਕੀਤਾ'

**ਚਿਤ੍ਰ ਬਚਿਤਰ** [*ਗੁ:। ਸੰਸਕ੍ਰਿਤ, ਚਿਤ੍ਰ=ਨਕਸ਼। ਵਿਚਿਤ੍ਰ=ਬਹੁ ਰੰਗੀ, ਅਚਰਜਤਾ ਵਾਲਾ ਸੁੰਦਰ*] ਨਕਸ਼ ਸੁੰਦਰ (ਹੈ)। ਯਥਾ—*'ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ' (੪੮੫),* ਮਾਇਆ ਦਾ ਚਿਤ੍ਰ (ਬਚਿਤ੍ਰ) ਸੁੰਦਰ ਹੈ (ਇਸ ਕਰਕੇ ਬਹੁਤ) ਮੋਹ ਲੈਂਦਾ ਹੈ (ਇਸ ਗੱਲ ਨੂੰ ਕੋਈ) ਵਿਰਲਾ ਸਮਝਦਾ ਹੈ। ਦੇਖੋ, 'ਬਚਿਤ੍ਰ'

**ਚਤੁਰ ਭੁਜ** [*ਗੁ:। ਸੰਸਕ੍ਰਿਤ, ਚਤੁਰ-ਭੁਜ*]

੧. ਚਾਰ ਬਾਹਾਂ ਵਾਲਾ, ਭਾਵ ਵਿਸ਼ਨੂੰ।

੨. ਚਾਰ ਦਿਸ਼ਾ ਜਿਸ ਦੀਆਂ ਚਾਰ ਬਾਹਾਂ ਹਨ, ਭਾਵ ਪਰਮੇਸ਼ਰ। ਯਥਾ—*'ਧਾਰਿ ਖੇਲੁ ਚਤੁਰ ਭੁਜੁ ਕਹਾਇਆ' (੧੦੮੨)।*

**ਚਿਤਵੇ** [*ਕ੍ਰਿ:। ਦੇਖੋ, 'ਚਿਤਵਉ'*] ਸੰਕਲਪ ਕਰੇ।

**ਚੇਤਾਵੇ** [*ਗੁ:। ਦੇਖੋ, 'ਚਿਤਵਉ'। ਚੇਤਾਵਨਾ, ਪ੍ਰੇਰਣਾਰਥਿਕ ਰੂਪ*] ਚਿੰਤਨ ਕਰਾਵੇ।

**ਚਿਤਵੀਆਹਾ** [*ਗੁ:। ਸੰਸਕ੍ਰਿਤ, ਚਿਤ੍ਰ। ਪੰਜਾਬੀ, ਚਿਤ੍ਰ+ਵਾਹਣਾ ਤੋਂ ਚਿਤਵਾਹੀ, ਚਿਤਵੀਆਹ*] ਚਿਤ੍ਰੀਆਂ ਹੋਈਆਂ। ਯਥਾ—*'ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ' (੭੨੯)।*

**ਚਿਤਵਉ** [*ਕ੍ਰਿ:। ਸੰਸਕ੍ਰਿਤ, ਚਿਤ (ਚੇਤਤਿ, ਚਿੱਤਯਤਿ), ਚੇਤ= ਯਾਦ ਕਰਨਾ। ਪੰਜਾਬੀ, ਚਿਤਵਨਾ, ਚੇਤਨਾ, ਚਿਤਾਰਨਾ, ਚਿੰਤਨ ਕਰਨਾ ਆਦਿ। ਇਨ੍ਹਾਂ ਕ੍ਰਿਯਾ ਤੋਂ ਫੇਰ ਸੰਗਯਾ ਰੂਪ, ਚਿਤਵਨੀ, ਚੇਤਾਵਨੀ ਆਦਿ*]

੧. ਚਿਤਵੋ, ਚਿੰਤਨ ਕਰੋ। ਯਥਾ—*'ਚਿਤਿ ਚਿਤਵਉ ਚਰਣਾਰਬਿੰਦ'। (੨੫੪)*

੨. ਚਿਤਵਉਂ, ਯਾਦ ਕਰਾਂ।

**ਚਿਤਵਹਿ** [*ਕ੍ਰਿ:। ਦੇਖੋ, 'ਚਿਤਵਉ'*] ਸੰਕਲਪ ਕਰਦੇ ਹਨ। ਯਥਾ—*'ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ' (੮੧੭)।*

**ਚਿਤਵਤ** [*ਕ੍ਰਿ:। ਦੇਖੋ, 'ਚਿਤਵਉ'*] ਚਿਤਵਦਾ ਹੋਇਆ, ਸੋਚਦਿਆਂ। ਯਥਾ—*'ਮੰਦਾ ਚਿਤਵਤ ਚਿਤਵਤ ਪਚਿਆ' (੮੨੫),* ਤਥਾ—*'ਚਿਤਵਤ ਪਾਪ ਨ ਆਲਕੁ ਆਵੈ' (੧੧੪੩)।*

**ਚੇਤਾ ਵਤ੍ਰ** [*ਸੰ:। ਪੰਜਾਬੀ*] (ਨਾਮ) ਦੀ ਯਾਦ (ਇਹ) ਵੱਤਰ (ਦਾ ਸਮਾਂ ਹੈ)। ਯਥਾ—*'ਚੇਤਾ ਵਤ੍ਰ ਵਖਤ ਸੰਜੋਗੁ' (੯੫੫)।*

**ਚਿਤਵਨੀ** [*ਸੰ:। ਸੰਸਕ੍ਰਿਤ। ਦੇਖੋ, 'ਚਿਤਵਉ'*] ਚਿੰਤਨ, ਫ਼ਿਕਰ। ਯਥਾ—*'ਮਨ ਮਹਿ ਚਿਤਵਉ ਚਿਤਵਨੀ' (੫੧੯)।*

**ਚੇਤਾਵਨੀ** [*ਸੰ:। ਪੰਜਾਬੀ। ਦੇਖੋ, 'ਚਿਤਵਉ'*] ਯਾਦ ਦਹਾਨੀ, ਭੁਲੀ ਗੱਲ ਚੇਤੇ ਕਰਾਵਣ ਦੀ ਹਾਲਤ। ਯਥਾ—*'ਇਹ ਚੇਤਾਵਨੀ ਮਤ ਸਹਸਾ ਰਹਿ ਜਾਇ' (੧੩੬੬)।*

**ਚਿਥਿਆ** [*ਕ੍ਰਿ:। ਪੰਜਾਬੀ, ਚਿੱਥਣਾ*] ਦੰਦਾਂ ਹੇਠ ਪੀਠਾ, ਕਿਸੇ ਯੰਤ੍ਰ ਵਿਚ ਦਰੜ ਕੀਤਾ, ਪੀਸਿਆ, ਕੁੱਟਿਆ। ਯਥਾ—*'ਸਣੁ ਕੀਸਾਰਾ ਚਿਥਿਆ' (੧੪੨)।* ਦੇਖੋ, 'ਕੀਸਾਰਾ'

**ਚੀਥਰਾ** [*ਸੰ:। ਹਿੰਦੀ*] ਲੀਰ, ਪੋਲਾ। ਦੇਖੋ, 'ਚਾਕੀ'

**ਚਿੰਦ/ਚਿੰਦਾ** [*ਸੰ:। ਸੰਸਕ੍ਰਿਤ, ਚਿੰਤਾ=ਸੋਚ। ਪ੍ਰ: ਪੰਜਾਬੀ, ਚਿੰਦ, ਚਿੰਦਾ। ਕ੍ਰਿਆ ਚਿੰਦਨਾ ਤੋਂ ਚਿੰਦਿਆ, ਆਦਿ*]

੧. ਸੋਚ, ਬਿਚਾਰ। ਯਥਾ—*'ਨਿੰਦ ਚਿੰਦ ਕਉ ਬਹੁਤੁ ਉਮਾਹਿਓ' (੪੦੨),* ਤਥਾ—*'ਨਿੰਦਾ ਚਿੰਦਾ ਕਰਹਿ ਪਰਾਈ'। (੧੫੫)*

੨. ਸੰਪ੍ਰਦਾਈ ਉਸਤਤਿ ਅਰਥ ਬੀ ਕਰਦੇ ਹਨ।

**ਚਿੰਦੇ** ਦੇਖੋ, 'ਮਨ ਚਿੰਦੇ'

**ਚੰਦ** [*ਸੰ:। ਸੰਸਕ੍ਰਿਤ, ਚੰਦ:*]

੧. ਚੰਦ੍ਰਮਾ, ਚੰਦ, ਧਰਤੀ ਦਾ ਉਪਗ੍ਰਹ ਜੋ ਰਾਤ ਸਮੇਂ ਸੂਰਜ ਨਾਲੋਂ ਮੱਧਮ ਚਾਨਣ ਦੇਂਦਾ ਹੈ। ਯਥਾ—*'ਭੈ ਵਿਚਿ ਚੰਦੁ' (੪੬੪)।*

੨. ਚੰਦ ਤੋਂ ਭਾਵ ਪਰਮਾਤਮਾ। ਯਥਾ—*'ਚੰਦੁ ਗੁਪਤੁ ਗੈਣਾਰਿ' (੮੪੦),* ਦਸਮ ਦੁਆਰ ਰੂਪ ਆਕਾਸ ਵਿਖੇ ਪਰਮਾਤਮਾ ਗੁਪਤ ਹੈ।

੩. ਨਾੜੀ। ਦੇਖੋ, 'ਚੰਦ ਸਤ'

੪. ਵੈਰਾਗ। ਦੇਖੋ, 'ਚੰਦ ਸੂਰਜ ਕੀ ਪਾਏ ਗੰਢਿ'

੫. ਗਿਆਨ। ਦੇਖੋ, 'ਚੰਦ ਚੜਿਆ, ਚੰਦੋ ਦੀਪਾਇਆ'

**ਚੰਦੀ** [*ਗੁ:। ਫ਼ਾਰਸੀ, ਚੰਦੀਂ*] ਕਈ। ਯਥਾ—*'ਚੰਦੀਂ ਹਜਾਰ ਆਲਮ' (੭੨੨),* ਕਈ ਹਜ਼ਾਰ ਜਗਤ ਹਨ।

**ਚਿੰਦਿਆ** [*ਗੁ:। ਦੇਖੋ, 'ਚਿੰਦ'*] ਇੱਛਤ, ਚਾਹਿਆ, ਮਨ ਮੰਗਿਆ। ਯਥਾ—*'ਮਨ ਚਿੰਦਿਆ ਫਲੁ ਪਾਇਸੀ' (੪੨੫)।*

**ਚਿੰਦਿਅੜਾ** [*ਗੁ:। ਦੇਖੋ, 'ਚਿੰਦ'। ਪੰਜਾਬੀ, ਚਿੰਦਿਆ+ੜਾ= ਚਿੰਦਿਅੜਾ*] ਮਨ ਬਾਛਤ, ਮਨ ਦਾ ਚਾਹਿਆ। ਯਥਾ—*'ਮਨਿ ਚਿੰਦਿਅੜਾ ਫਲੁ ਪਾਇਆ' (੧੭੩)।*

**ਚੰਦ ਸਤ** [*ਸੰ:। ਸੰਸਕ੍ਰਿਤ, ਚੰਦ:। ਸਤ*] ਸ਼ੁਭ ਚੰਦ੍ਰਮਾ (ਰੂਪ ਨਾੜ) ਮੁਰਾਦ ਪਿੰਗਲਾ ਨਾੜੀ ਦੁਆਰਾ ਪ੍ਰਾਣਾਂ ਨੂੰ ਉਤਾਰਨ ਤੋਂ ਹੈ। ਦੇਖੋ, 'ਨਾਦ ਸਤ'

**ਚੰਦ ਸੂਰਜ ਕੀ ਪਾਏ ਗੰਢ** [*ਵਰ: ਵਾ:। ਹਿੰਦੀ*]

੧. ਚੰਦ ਵੈਰਾਗ ਤੇ ਗਿਆਨ ਸੂਰਜ, ਚੰਦ੍ਰਮਾ ਸਤੋ ਤੇ ਸੂਰਜ ਗਿਆਨ। ਇਨ੍ਹਾਂ ਦੇ ਨਾਲ ਆਪਣੇ ਆਪ ਹੀ ਗੰਢ ਪਾਏ।

੨. ਇੜਾ ਪਿੰਗਲਾ ਨਾੜੀ ਦੀ ਗੰਢ ਪਾਏ ਜਦੋਂ ਸੁਰਤ ਟਿਕਾਉ ਖਾਣ ਲਗਦੀ ਹੈ ਤਾਂ ਕਈ ਵੇਰ ਸਿਰ ਦੇ ਵਿਚ ਮੱਥੇ ਦੇ ਪਿਛੇ ਇਕ ਗੰਢ ਜੇਹੀ ਪੈਂਦੀ ਕਈ ਜਗਯਾਸੂਆਂ ਨੂੰ ਪ੍ਰਤੀਤ ਦੇਂਦੀ ਹੈ, ਹੋ ਸਕਦਾ ਹੈ ਕਿ ਉਸ ਵੱਲ ਇਸ਼ਾਰਾ ਹੋਵੇ।

**ਚੰਦਾਕੀ** [*ਸੰ:। ਸੰਸਕ੍ਰਿਤ, ਚੰਦ੍ਰਿਕ੍ਰਾ*] ਚਾਂਦਨੀ। ਯਥਾ—*'ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ ਸਿਵ ਚਰਿਓ ਚੰਦੁ ਚੰਦਾਕੀ' (੬੬੮),* ਅਗਯਾਨ ਰੂਪੀ ਸੂਰਜ ਦੀ ਤ੍ਰਿਸ਼ਨਾ ਰੂਪ ਅੱਗ (ਸਾਰੇ) ਦਿਨ ਦੀ ਬੁਝ ਗਈ, ਜਦ ਕਲਯਾਨ ਰੂਪ (ਪਰਮੇਸ਼ਰ ਦੇ) ਚੰਦ ਨੇ ਚਾਂਦਨੀ ਕੀਤੀ।

**ਚੰਦ ਚੜ੍ਹਿਆ** [*ਵਰ: ਵਾ:। ਪੰਜਾਬੀ*] ਚੰਦ੍ਰਮਾ ਉਦੇ ਹੋਇਆ, ਭਾਵ ਗਿਆਨ ਹੋਇਆ। ਯਥਾ—*'ਮਿਟਿਆ ਅੰਧੇਰਾ ਚੰਦੁ ਚੜਿਆ'। (੩੯੩)*

**ਚੰਦੋ ਦੀਪਾਇਆ ਦਾਨਿ ਹਰਿ ਕੈ** [*ਵਰ: ਵਾ:। ਹਿੰਦੀ*] ਯਥਾ—*'ਚੰਦੋ ਦੀਪਾਇਆ ਦਾਨਿ ਹਰਿ ਕੈ' (੭੬੫),* ਹਰੀ ਦੇ (ਕ੍ਰਿਪਾ) ਦਾਨ ਤੋਂ (ਚੰਦ) ਗਯਾਨ ਦਾ ਪ੍ਰਕਾਸ਼ ਹੋ ਗਿਆ ਹੈ।

**ਚੰਦ੍ਰਾਇਣ** [*ਸੰ: । ਪੰਜਾਬੀ, ਚੰਦ੍+ਆਯਣ=ਵਾਲੀ*]

੧. ਚਾਨਣੀ ਰਾਤ। ਯਥਾ—*'ਫਾਥੋਹੁ ਮਿਰਗ ਜਿਵੈ ਪੇਖਿ ਰੈਣਿ ਚੰਦ੍ਰਾਇਣੁ'(੪੬੦)*, ਚਾਨਣੀ ਰਾਤ ਵਿਚ ਮ੍ਰਿਗ ਘੰਟਾ ਹੇੜ੍ਹੇ ਦੇ ਸ਼ਬਦ ਪੁਰ ਭੁੱਲ ਕੇ ਫਸ ਜਾਂਦੇ ਹਨ, ਤਿਵੇਂ ਫਸ ਗਿਓਂ।

੨. [*ਸੰਸਕ੍ਰਿਤ, ਚਾਂਦ੍ਰਾਯਣ*] ਇਕ ਪ੍ਰਕਾਰ ਦਾ ਵਰਤ ਜੋ ਚੰਦ੍ਰਮਾ ਦੀ ਵੱਧ ਘੱਟ ਗਤੀ ਨਾਲ ਇਕ ਗ੍ਰਾਸ ਵਧਾ ਘਟਾ ਕੇ ਨਿਭਾਹੁੰਦੇ ਹਨ। ਯਥਾ—*'ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੈ' (੧੦੯੯)।*

**ਚੰਦਰਹਾਸ** [*ਸੰ: । ਸੰਸਕ੍ਰਿਤ*] ਧ੍ਰਿਸ੍ਰ ਬੁਧਿ ਰਾਜਾ ਦਾ ਜੁਆਈ, ਜੋ ਭਗਤ ਸੀ। ਯਥਾ—*'ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟ ਬੁਧੀ ਅਪੁਨਾ ਘਰੁ ਲੂਕੀ ਜਾਰੇ' (੯੮੨)।*

**ਚੰਦ੍ਰਹੜਾ** [*ਸੰ: । ਪੰਜਾਬੀ*] ਇਸ ਨਾਮ ਵਾਲਾ ਇਕ ਰਾਜਾ ਸੀ ਜੋ ਜਾਤ ਦਾ ਸੁਹੀਆ ਸੀ। ਅਕਬਰ ਦੇ ਸਮੇਂ ਮਲਕ ਮੁਰੀਦ ਨਾਲ ਇਸਦੀ ਲੜਾਈ ਹੋਈ। ਇਨ੍ਹਾਂ ਦੇ ਜੰਗ ਦੀ ਵਾਰ ਬਣੀ, ਜੋ ਧਾਰਨਾ ਉਸ ਦੇ ਗੌਣ ਦੀ ਸੀ ਉਸ ਪੁਰ ਮਾਝ ਦੀ ਵਾਰ ਗਾਂਵੀਂ ਜਾਣ ਦਾ ਸਿਰਲੇਖ ਲਿਖਯਾ ਗਿਆ। ਯਥਾ—*'ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ' (੧੩੭)।*

**ਚੰਦ੍ਰਮਾ** [*ਸੰ: । ਸੰਸਕ੍ਰਿਤ, ਚੰਦ੍ਰਮਸ । ਪੰਜਾਬੀ, ਚੰਦ੍ਰਮਾ*] ਇਕ ਗ੍ਰਹਿ ਜੋ ਧਰਤੀ ਦੇ ਦੁਆਲੇ ਘੁੰਮਦਾ ਹੈ, ਆਕਾਸ਼ ਦੇ ਤਾਰੇ ਗ੍ਰਹਿ ਉਪਗ੍ਰਹਿ। ਸਭ ਤੋਂ ਨੇੜੇ ਪ੍ਰਿਥਵੀ ਨੂੰ ਇਹ ਗ੍ਰਹਿ ਹੈ, ਚੰਦ, ਚੰਨ। ਯਥਾ—*'ਜਿਉ ਜਲ ਘਟਾਊ ਚੰਦ੍ਰਮਾ' (੧੦੯੯)*, ਜਿਕੁਰ ਜਲ (ਨਾਲ ਭਰੇ) ਘੜਿਆਂ ਵਿਚ ਚੰਦ੍ਰਮਾ (ਦਾ ਪ੍ਰਤਿਬਿੰਬ ਪੂਰਨ ਹੈ)।

**ਚੰਦ੍ਰਾਵਲ**[੧] [*ਸੰ: । ਸੰਸਕ੍ਰਿਤ, ਚੰਦ੍+ਆਵਲ=ਕੁਲ*] ਚੰਦ੍ਰ ਬੰਸੀ ਕੁਲ। ਯਥਾ—*'ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹ ਕ੍ਰਿਸਨੁ ਜਾਦਮੁ ਭਇਆ' (੪੭੦)*, ਗੁਰੂ ਜੀ ਲੋਕੋਕਤੀ ਅਨੁਸਾਰ ਦ੍ਵਾਪਰ ਯੁਗ ਦਾ ਸਮਾਚਾਰ ਦਸਦੇ ਹਨ ਕਿ ਜ਼ੋਰ ਅਰ ਛਲ ਨੇ (ਆ ਡੇਰਾ ਲਾਇਆ), ਚੰਦ੍ਰ ਬੰਸੀ ਕੁਲ ਵਿਚ ਕ੍ਰਿਸ਼ਨ ਤੇ ਯਾਦਵ ਹੋਏ। ਅਥਵਾ {ਚੰਦ੍ਰਵਲਿ} ਜਾਦਵਾਂ ਦੀ ਕੁਲ ਛਲੀ, ਭਾਵ ਸ੍ਰਾਪ ਦੇ ਬਹਾਨੇ ਮਰਵਾ ਦਿਤੀ। ਦੇਖੋ, 'ਜੁਜ'

**ਚਿੰਦੜੀਆ** ਦੇਖੋ, 'ਮਚਿੰਦੜੀਆ'

**ਚਨੇ** [*ਸੰ: । ਸੰਸਕ੍ਰਿਤ, ਚਣਕ । ਹਿੰਦੀ, ਚਨੇ । ਪੰਜਾਬੀ, ਚਣੇ*] ਛੋਲੇ। ਯਥਾ—*'ਕਬਹੂ ਕੂਰਨੁ ਚਨੇ ਬਿਨਾਵੈ' (੧੧੬੪)।* ਦੇਖੋ, 'ਕੂਰਨ'

**ਚਿਨੀ** [*ਅ: । ਫ਼ਾਰਸੀ, ਚੁਨੀਂ=ਐਸੇ*] ਐਸੇ। ਦੇਖੋ, 'ਹਮ ਚਿਨੀ'

**ਚੀਨ** [*ਕ੍ਰਿ: । ਸੰਸਕ੍ਰਿਤ, ਚਿਹ੍ਨ=ਪਛਾਣ ਦਾ ਨਿਸ਼ਾਨ । ਪੁ: ਪੰਜਾਬੀ, ਚਿਹਨਣਾ=ਪਛਾਣਨਾ । ਹਿੰਦੀ, ਚੀਨਨਾ*] ਜਾਣ ਕੇ, ਪਛਾਣ ਕੇ, ਬੁੱਝ ਕੇ। ਯਥਾ—*'ਆਤਮੁ ਚੀਨਿ੍ ਭਏ ਨਿਰੰਕਾਰੀ' (੪੧੫)।*

**ਚੀਨਾ** [*ਕ੍ਰਿ: । ਦੇਖੋ, 'ਚੀਨ'*] ਦੇਖਿਆ, ਪਛਾਣਿਆ। ਯਥਾ—*'ਘਟਿ ਘਟਿ ਰਮਈਆ ਸਭ ਮਹਿ ਚੀਨਾ' (੮੬੬)।*

**ਚੀਨੇ** [*ਕ੍ਰਿ: । ਦੇਖੋ, 'ਚੀਨ'*]

੧. ਦੇਖੇ, ਪਛਾਣੇ। ਯਥਾ—*'ਕੇਤੇ ਰੁਖ ਬਿਰਖ ਹਮ ਚੀਨੇ' (੧੫੬)।*

੨. ਪੜਤਾਲੇ, ਆਪੇ ਵਿਚ ਆਪੇ ਦਾ ਆਪ ਇਮਤਿਹਾਨ ਕਰਨਾ। ਯਥਾ—*'ਜਨ ਨਾਨਕ ਬਿਨੁ ਆਪਾ ਚੀਨੈ' (੬੮੪)।*

**ਚੁਨਿ** [*ਕ੍ਰਿ: । ਸੰਸਕ੍ਰਿਤ, ਚਿ ਧਾਤੂ ਤੋਂ ਚਯਨ । ਪੰਜਾਬੀ, ਚੁਣਨਾ ਤੇ ਚੁਗਨਾ*] ਚੁਗ ਕੇ। ਯਥਾ—*'ਕੰਦ ਮੂਲੁ ਚੁਣਿ ਖਾਹਿ' (੧੪੦)।*

੧. ਕ੍ਰਿਸ਼ਨ ਜੀ ਤੇ ਮੋਹਿਤ ਇਕ ਗੋਪੀ ਦਾ ਨਾਮ ਬੀ ਚੰਦ੍ਰਾਵਲਿ ਹੈ।

**ਚੂਨ** [*ਸੰ: । ਸੰਸਕ੍ਰਿਤ, ਚੂਰਣ । ਹਿੰਦੀ, ਚੂਨ*] ਕਣਕ ਆਦਿ ਅਨਾਜ ਦਾ ਚੂਰਣ ਭਾਵ ਆਟਾ। ਯਥਾ—*'ਚਾਕੀ ਚਾਟਹਿ ਚੂਨੁ ਖਾਹਿ' (੧੧੯੯)।* ਦੇਖੋ, 'ਚਾਕੀ'

**ਚੂਨਾ** [*ਸੰ: । ਦੇਖੋ, 'ਚੂਨ'*] ਕਿਸੇ ਅਨਾਜ ਦਾ ਚੂਰਣ ਭਾਵ ਆਟਾ। ਯਥਾ—*'ਦੁਇ ਸੇਰ ਮਾਂਗਉ ਚੂਨਾ' (੬੫੬)*, ਦੋ ਸੇਰ ਆਟੇ ਦਾ ਭਾਵ ਇਹ ਬੀ ਲੈਂਦੇ ਹਨ ਕਿ ਰਾਮ ਨਾਮ ਦੇ ਦੋ ਅੱਖਰ ਮੰਗਦਾ ਹਾਂ ਜੋ ਆਸੁਰੀ ਸੰਪਤਾ ਨੂੰ ਦੂਰ ਕਰਨ।

**ਚੈਨ** [*ਸੰ: । ਸੰਸਕ੍ਰਿਤ, ਸ਼ਯਨ । ਹਿੰਦੀ ਤੇ ਪੰਜਾਬੀ, ਚੈਨ*] ਸੁਖ, ਅਰਾਮ, ਸ਼ਾਂਤ। ਯਥਾ—*'ਗੁਨ ਗਾਵਤ ਸੁਖ ਚੈਨ' (੧੨੭੨)।*

**ਚੀਨਿਆ** [*ਕ੍ਰਿ: । ਦੇਖੋ, 'ਚੀਨ'*] ਜਾਣਿਆ। ਯਥਾ—*'ਜਿਨਿ ਆਤਮ ਤਤੁ ਨ ਚੀਨਿਆ' (੧੩੫੧)।*

**ਚੀਨਸਿ** [*ਕ੍ਰਿ: । ਦੇਖੋ, 'ਚੀਨ'*] ਪੜਤਾਲਦੇ, ਜਾਣਦੇ, ਪਛਾਣਦੇ। ਯਥਾ—*'ਜਬ ਨਹੀ ਚੀਨਸਿ ਆਤਮ ਰਾਮ' (੩੨੪)।*

**ਚਾਨਣ** [*ਸੰ: । ਪੰਜਾਬੀ, ਚੰਦ ਤੋਂ ਬਣੇ ਹਨ ਚਾਂਦਨੀ ਤੇ ਚਾਂਦਨਾ, ਬੋਲ ਚਾਲ ਵਿਚ ਹੋ ਗਿਆ ਹੈ ਚਾਨਣੀ ਤੇ ਚਾਨਣਾ, ਹੁਣ ਚਾਨਣੀ=ਕੇਵਲ ਚੰਦ ਦੀ ਰੋਸ਼ਨੀ ਨੂੰ ਕਹਿੰਦੇ ਹਨ ਤੇ ਚਾਨਣਾ ਹਰ ਪ੍ਰਕਾਰ ਦੀ ਰੋਸ਼ਨੀ ਲਈ ਬੋਲਦੇ ਹਨ। ਚਾਨਣਾ ਦਾ ਸੰਖੇਪ ਰੂਪ ਹੈ—ਚਾਨਣ*] ਪ੍ਰਕਾਸ਼, ਉਜਾਲਾ। ਯਥਾ—*'ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ' (੧੩)*, ਭਾਵ ਪਰਮਾਤਮਾ ਦੇ ਨਿਜ ਸ੍ਵਰੂਪ ਉਜਾਲੇ ਨਾਲ ਜਗਤ ਦੇ ਪ੍ਰਕਾਸ਼ਕ ਚੰਦ ਸੂਰਜ ਆਦਿਕਾਂ ਵਿਚ ਪ੍ਰਕਾਸ਼ ਹੁੰਦਾ ਹੈ।

**ਚਾਨਣਾ** [*ਸੰ: । ਦੇਖੋ, 'ਚਾਨਣ'*] ਪ੍ਰਕਾਸ਼। ਯਥਾ—*'ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ' (੧੩੮੦)*, ਬਾਹਰੋਂ ਤਾਂ ਗਯਾਨ ਦੀਆਂ ਗੱਲਾਂ ਕਰਦਾ ਦਿਸਦਾ ਹੈ, ਪਰ ਦਿਲ ਵਿਚ ਅਗਿਆਨ ਦਾ ਅੰਧੇਰਾ ਹੈ।

**ਚਾਨਾਣ** [*ਸੰ: । ਦੇਖੋ, 'ਚਾਨਣ'*] ਉਜਾਲਾ। ਯਥਾ—*'ਕਰਿ ਸੂਰਜੁ ਚੰਦੁ ਚਾਨਾਣੁ' (੬੦੬)।*

**ਚੀਨਤ** [*ਕ੍ਰਿ: । ਦੇਖੋ, 'ਚੀਨ'*] ਜਾਣ ਕੇ, ਪਛਾਣ ਕੇ। ਯਥਾ—*'ਚੀਨਤ ਚੀਤੁ ਨਿਰੰਜਨ' (੩੨੮)।*

**ਚੂਨੜੀ** [*ਗੁ: । ਸੰਪ੍ਰਦਾ*]

੧. ਚੁੰਘਣ ਵਾਲੀ। ਯਥਾ—*'ਜੀਭ ਰਸਾਇਣਿ ਚੂਨੜੀ' (੧੦੯੧)*, ਜਿਹਵਾ ਨਾਮ ਰਸਾਇਣ ਨੂੰ ਚੁੰਘਣ ਵਾਲੀ ਹੈ।

੨. ਚੁੰਨੀ, ਰੰਗਿਆ ਹੋਇਆ ਕਪੜਾ, ਕਾਕੀਆਂ ਦੇ ਪਹਿਨਣ ਦਾ। ਤੁਕ ਦਾ ਅਰਥ ਬਣੇਗਾ—{ਲਾਲ} ਪਯਾਰੇ ਦੇ ਉਚਾਰਨ ਵਿਚ ਜੀਭ ਚੁੰਨੀ ਵਾਂਙ ਰੰਗੀ ਗਈ ਹੈ ਤੇ ਰਸ ਦਾ ਘਰ ਹੋ ਰਹੀ ਹੈ।

੩. ਪਰੰਤੂ ਅਸਲ ਆਸ਼ਯ ਇਹ ਜਾਪਦਾ ਹੈ ਕਿ ਜੀਭ (ਨਾਮ ਰੂਪੀ) ਰਸੈਣ ਨਾਲ ਲੱਗ ਕੇ ਚੁੰਨੀ (ਰਤਨ[੧]) ਹੋ ਗਈ ਹੈ (ਆਪ) ਰੱਤੀ (ਗਈ ਹੈ ਤੇ ਦੂਸਰਿਆਂ ਨੂੰ ਨਾਮ ਵਿਚ) {ਲਵਾਇ} ਲਾਉਂਦੀ ਹੈ।

**ਚਾਂਪੈ**[੨] [*ਕ੍ਰਿ: । ਪੁ: ਪੰਜਾਬੀ, ਚਪਣਾ । ਹਿੰਦੀ, ਚੰਪਨਾ*] ਦਬਾਉਣਾ। ਯਥਾ—*'ਕਾਲੁ ਨ ਚਾਂਪੈ' (੯੩੩)*, ਕਾਲ ਨਹੀਂ ਦਬਾਉਣਾ।

੧. ਲਾਲ ਦੀ ਕਿਸਮ ਦੇ ਛੋਟੇ ਛੋਟੇ ਟੁਕੜਿਆਂ ਨੂੰ ਚੁੰਨੀ ਕਹਿੰਦੇ ਹਨ, ਕਈਆਂ ਦਾ ਖਯਾਲ ਹੈ ਕਿ ਸਾਢੇ ਤ੍ਰੈ ਮਾਸ਼ੇ ਤੋਂ ਘੱਟ ਦੇ ਲਾਲ ਨੂੰ ਮੰਨਿਆ ਜਾਂਦਾ ਹੈ।

੨. ਜਿਕੁਰ ਮੁੱਠੀ ਚਾਪੀ ਵਿਚ ਇਹ ਪਦ 'ਚਾਪਣਾ' ਹੁਣ ਤਕ ਬੋਲੀਦਾ ਹੈ।

**ਚੁਪ** [*ਸੰ: । ਪੰਜਾਬੀ, ਚੁਪ=ਨਾ ਬੋਲਣਾ । ਸੰਸਕ੍ਰਿਤ, ਚੁਪ, ਚੋਪਨ= ਮਲਕੜੇ ਟੁਰਨਾ*] ਮੋਨ ਧਾਰਣ, ਸ਼ਾਂਤ। ਯਥਾ—*'ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ' (੧)*, ਚੁਪ ਕਰਨ ਨਾਲ ਬੀ ਸ਼ਾਂਤੀ ਨਹੀਂ ਹੁੰਦੀ (ਜੇਕਰ ਸ਼ਾਂਤਿ ਹੋਵੇ ਤਦ ਭਗਵੰਤ) ਲਿਵ ਵਿਖੇ {ਤਾਰ} ਪ੍ਰੀਤ ਲਗੇ।

**ਚੂਪੀ** [*ਸੰ: । ਦੇਖੋ, 'ਚੁਪ'*] ਚੁਪ ਕਰਕੇ ਹੀ, ਚੁਪ ਚਾਪ। ਯਥਾ—*'ਚੂਪੀ ਨਿਰਨਉ ਪਾਇਆ ਰੇ' (੩੮੧)।*

**ਚੂਪੈ** [*ਸੰ: । ਦੇਖੋ, 'ਚੁਪ'*] ੧. ਮੋਨ, ਸ਼ਾਂਤ। ੨. ਮੋਨ ਹੀ, ਚੁਪ ਹੀ। ਯਥਾ—*'ਚੁਪੈ ਚੰਗਾ ਨਾਨਕਾ' (੧੨੮੮)*, ੩. ਚੁਪ ਕਰਨ ਨਾਲ। ਦੇਖੋ, 'ਚੁਪ'

**ਚੰਪੈ** [*ਕ੍ਰਿ: । ਹਿੰਦੀ, ਚੰਪਣਾ*] ਦਬਾਉਣਾ। ਯਥਾ—*'ਤਿਸੁ ਭੇਟੇ ਦਾਰਿਦੂ ਨ ਚੰਪੈ' (੧੩੯੬)*, ਤਿਸ (ਸ੍ਰੀ ਗੁਰੂ ਰਾਮਦਾਸ ਜੀ) ਦੇ ਮੇਲ ਕਰਕੇ ਦਰਿਦ੍ਰ ਨਹੀਂ ਦਬਾਉਂਦਾ।

**ਚਪਲ** [*ਗੁ: । ਸੰਸਕ੍ਰਿਤ*] ਚੰਚਲ, ਇਕ ਹਾਲ ਵਿਚ ਕਿਸੇ ਛਿਨ ਨਾ ਰਹਿਣ ਵਾਲਾ। ਯਥਾ—*'ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ' (੯੯੧)*, ਮੱਛੀ ਵਾਂਙ ਮਨ ਚੰਚਲ ਹੈ, ਜੁਗਤੀ ਨਾਲ ਮਨ ਨੂੰ (ਰੋਕ) ਰਖੀਏ।

**ਚਾਬਕ** [*ਸੰ: । ਫ਼ਾਰਸੀ, ਚਾਬੁਕ*] ਕੋਰੜਾ, ਸ਼ੁਸ਼ਕ। ਯਥਾ—*'ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ' (੩੨੯)*, (ਹੇ ਮਨ! ਹੇ ਪਰਮੇਸ਼ਰ ਮਾਰਗ ਵੱਲ ਚੱਲਣ ਤੋਂ ਤੂੰ) ਰੁਕੇਂ ਤਾਂ ਪ੍ਰੇਮ ਦੇ ਚਾਬਕ ਮਾਰਾਂਗਾ।

**ਚਬਣ** [*ਸੰ: । ਸੰਸਕ੍ਰਿਤ, ਚਰ੍ਵਣ । ਪੰਜਾਬੀ, ਚੱਬਣਾ*] ਜੋ ਚੱਬਣ ਦਾ ਕੰਮ ਕਰਨ ਸੋ ਚੱਬਨ, ਭਾਵ ਦੰਦ। ਯਥਾ—*'ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ' (੧੩੮੧)*, ਰਤਨ ਸਮਾਨ ਦੰਦ ਅਰ ਪੈਰ ਤੇ ਕੰਨ ਬੀ ਦੂਰ ਹੋ ਗਏ।

**ਚਾਬਨ** [*ਸੰ: । ਦੇਖੋ, 'ਚਬਣ' । ਪੰਜਾਬੀ, ਚੱਬਣਾ ਤੋਂ ਚਬੀਣਾ ਤੇ ਹਿੰਦੀ, ਚਾਬਨ*] ਉਹ ਸ਼ੈ ਜੋ ਚੱਬ ਕੇ ਖਾਧੀ ਜਾਏ, ਛੋਲੇ ਆਦਿਕ ਭੁਜੇ ਹੋਏ ਅੰਨ। ਯਥਾ—*'ਹਮ ਕਉ ਚਾਬਨੁ ਉਨ ਕਉ ਰੋਟੀ' (੮੭੧)।*

**ਚਮ** [*ਸੰ: । ਸੰਸਕ੍ਰਿਤ, ਚਰਮ੍ । ਪ੍ਰਾਕ੍ਰਿਤ, ਚਮ । ਹਿੰਦੀ, ਚਮ ਤੇ ਚਾਮ । ਪੰਜਾਬੀ, ਚੰਮ*] ਚਮੜਾ, ਜੀਵਾਂ ਦੇ ਸਰੀਰਾਂ ਦੇ ਮਾਸ ਨੂੰ ਜਿਸ ਪਰਦੇ ਨੇ ਢੱਕ ਰਖਿਆ ਹੈ ਸੋ ਚੰਮ ਹੈ, ਸਰੀਰ ਤੋਂ ਉਤਾਰੀ ਹੋਈ ਖੱਲ। ਯਥਾ—*'ਹਾਥਿ ਚਮੁ ਚਮਰੇ' (੭੯੯)*। ਦੇਖੋ, 'ਚਮਰੇ'

**ਚਾਮ** [*ਸੰ: । ਦੇਖੋ, 'ਚਮ'*] ਚਮੜੇ। ਯਥਾ—*'ਬਿਸਟਾ ਅਸਤ ਰਕਤੁ ਪਰੇਟੇ ਚਾਮ' (੩੭੪)।*

**ਚੁੰਮ/ਚੁੰਮਾ** [*ਕ੍ਰਿ: । ਸੰਸਕ੍ਰਿਤ, ਚੁਮ੍ਬਨ । ਪੰਜਾਬੀ, ਚੁੰਮਣਾ*] ਚੁੰਬਨ ਕਰਾਂ, ਚੁੰਮਾਂ। ਯਥਾ—*'ਚੁੰਮਾ ਪੈਰ ਮੂੰ' (੪੮੮)*, ਮੈਂ ਚਰਨਾਂ ਨੂੰ ਚੁੰਮਾਂ। ਤਥਾ—*'ਪੈਰ ਤਿਨਾ ਦੇ ਚੁੰਮਿ' (੧੩੭੮)।*

**ਚਮਿਆਰ** [*ਗੁ: । ਸੰਸਕ੍ਰਿਤ, ਚਰ੍ਮਕ੍ਰ, ਚਰਮਾਰ । ਪੰਜਾਬੀ, ਚਮਿਆਰ, ਚਮਾਰ*] ਚਮਿਆਰ, ਚਮੜੇ ਦਾ ਕੰਮ ਕਰਨ ਵਾਲਾ।

**ਚਮਈਆ** [*ਸੰ: । ਦੇਖੋ, 'ਚੰਮ'*]

੧. ਚਮਾਰ ਦਾ ਬੇਟਾ।

੨. ਚੰਮ ਰੰਗਣ ਵਾਲਾ।

੩. ਚਾਂਬੜ, ਜੋ ਜਾਤ ਦੇ ਚਮਾਰ ਹੋਣ ਪਰ ਚਮੜੇ ਦਾ ਕੰਮ ਛਡ ਕੇ ਖੇਤੀਬਾੜੀ ਕਰਨ।

**ਚਮਕ** [*ਕ੍ਰਿ: । ਸੰਸਕ੍ਰਿਤ, ਚਮਤਕਰਣ ਤੋਂ ਬਣਿਆ ਜਾਪਦਾ ਹੈ*] ਲਿਸ਼ਕ ਕੇ, ਚਾਨਣਾ ਦਿਖਾ ਕੇ। ਯਥਾ—*'ਦਾਮਨਿ ਚਮਕਿ ਡਰਾਇਓ' (੬੨੪)।*

**ਚਮਕੰਨ** [*ਕ੍ਰਿ: । ਦੇਖੋ, 'ਚਮਕ'*] ਚਮਕਦੀਆਂ ਹਨ, ਲਿਸ਼ਕਦੀਆਂ ਹਨ। ਯਥਾ—*'ਬਿਜੁਲੀਆ ਚਮਕੰਨਿ ਘੁਰਨਿ ਘਟਾ ਅਤਿ ਕਾਲੀਆ' (੧੧੦੨)।*

**ਚਮਰ** ਦੇਖੋ, 'ਚਉਰ'

**ਚਮਰੇ** [*ਸੰਬੰ: ਕਾ: । ਦੇਖੋ, 'ਚਮਿਆਰ' । ਏ=ਦੇ ਦਾ ਸੰਖੇਪ*]

੧. ਚਮਾਰ ਦੇ। ਯਥਾ—*'ਸਭਿ ਦੋਖ ਗਏ ਚਮਰੇ' (੯੯੫)*, ਚਮਾਰ ਦੇ ਦੋਖ ਸਾਰੇ ਨਾਸ਼ ਹੋਏ। ਤਥਾ—*'ਓਹੁ ਢੋਵੈ ਢੋਰ ਹਾਥਿ ਚਮੁ ਚਮਰੇ ਹਰਿ ਉਧਰਿਓ ਪਰਿਓ ਸਰਨਾ' (੭੯੯)।*

੨. [*ਚੰਬੜਨਾ ਤੋਂ ਚੰਮੜਨਾ, ਤੇ ਇਸ ਤੋਂ ਚਮਰੇ*] ਚੰਬੜੇ ਹੋਏ। ਦੇਖੋ 'ਢੋਵੈ'

**ਚਾਮਰ** [*ਸੰ: । ਸੰਸਕ੍ਰਿਤ*] ਪਾਤਸ਼ਾਹ ਤੇ ਬੜੇ ਪੁਰਖਾਂ ਪੁਰ ਝੁਲਾਉਣ ਦੀ ਚੌਰੀ। ਦੇਖੋ, 'ਚਉਰ'

**ਚਾਮਰੋ** [*ਸੰ: । ਹਿੰਦੀ । ਦੇਖੋ, 'ਚਮ'*] ਚਮੜਾ। ਯਥਾ—*'ਪਵਨਿ ਅਫਾਰ ਤੋਰ ਚਾਮਰੋ' (੧੨੧੬)*, ਪਵਨ ਨਾਲ ਆਫਰਿਆ ਭਾਵ ਫੁਲਿਆ ਤੇਰਾ ਚਮੜਾ ਹੈ।

**ਚਮਰਟਾ** [*ਸੰ: । ਦੇਖੋ, 'ਚਮ' । ਹਿੰਦੀ, ਚਮਾਰ+ਬੇਟਾ ਦਾ ਸੰਖੇਪ ਚਮਰਟਾ*] ਚਮਾਰ ਦਾ ਬੇਟਾ, ਚਮਾਰ। ਯਥਾ—*'ਚਮਰਟਾ ਗਾਂਠਿ ਨ ਜਨਈ' (੬੫੯)*, (ਸ੍ਰੀ ਰਵਿਦਾਸ ਜੀ ਕਹਿੰਦੇ ਹਨ ਮੈਂ) ਚਮਾਰ ਬੇਟਾ ਹਾਂ, ਗੰਢਣਾ ਨਹੀਂ ਜਾਣਦਾ।

**ਚਮਰ ਪੋਸ** [*ਸੰ: । ਦੇਖੋ, 'ਚਮ' । ਹਿੰਦੀ, ਚਮਰ=ਚਮੜਾ । ਫ਼ਾਰਸੀ ਪੋਸ਼=ਗਿਲਾਫ਼*]

੧. ਚਮੜੇ ਦਾ ਗਿਲਾਫ਼, ਮੁਰਾਦ ਸਰੀਰ ਤੋਂ ਹੈ। ਯਥਾ—*'ਚਮਰ ਪੋਸ ਕਾ ਮੰਦਰੁ ਤੇਰਾ' (੧੧੬੭)*, ਚਮੜੇ ਦੇ ਗਿਲਾਫ਼ ਦਾ ਤੇਰਾ ਮੰਦਰ ਹੈ।

੨. ਚਮਰ ਪੋਸ਼ = ਚਮੜੇ ਦਾ ਗ਼ਿਲਾਫ਼ = ਪੋਸਤੀਨ। ਤੁਕ ਦਾ ਅਰਥ ਹੋਉ—ਇਸ ਪੋਸਤੀਨ ਪਹਿਨਣ ਵਾਲੇ ਨੂੰ ਤੁਸਾਂ ਆਪਣੇ ਰਹਿਣ ਦਾ ਮੰਦਰ ਬਨਾਯਾ ਹੈ।

**ਚਮੜ** [*ਸੰ: । ਦੇਖੋ, 'ਚਮ' । ਪੰਜਾਬੀ, ਚਮੜਾ*] ਚਮੜੀ, ਭਾਵ ਮ੍ਰਿਗਨ। ਯਥਾ—*'ਕਾਪੜ ਛੋਡੇ ਚਮੜ ਲੀਏ' (੩੫੮)।*

**ਚਮੜੀ** [*ਗੁ: । ਦੇਖੋ, 'ਚਮਰੇ ੨.'*]

੧. ਚਿਮਟੀ ਹੋਈ। ਯਥਾ—*'ਗਲਿ ਚਮੜੀ ਜਉ ਛੋਡੈ ਨਾਹੀ' (੩੯੨)*

੨. [*ਦੇਖੋ, 'ਚਮ'*] ਚੰਮ, ਮ੍ਰਿਗਾਨ। ਯਥਾ—*'ਖਲੜੀ ਖਪਰੀ ਲਕੜੀ ਚਮੜੀ' (੩੫੮)।*

**ਚਰਿ** [*ਕ੍ਰਿ: । ਦੇਖੋ, 'ਚਰੈ'*] ਚਰ ਗਏ। ਦੇਖੋ, 'ਚਰਿ ਬੇਲ, ਚਰ ਰਜ

**ਚਰੈ** [*ਕ੍ਰਿ: । ਸੰਸਕ੍ਰਿਤ, ਚਰ=ਫਿਰਨਾ, ਖਾਣਾ । ਫ਼ਾਰਸੀ, ਚਰੀਦਨ ਪਸ਼ੂਆਂ ਦਾ ਫਿਰ ਟੁਰ ਕੇ ਘਾਸ ਖਾਣਾ । ਪੰਜਾਬੀ, ਚਰਨਾ*] ਚਰਦਾ ਹੈ, ਖਾਂਦਾ ਹੈ। ਯਥਾ—*'ਕੁਦਿ ਕੁਦਿ ਚਰੈ ਰਸਾਤਲਿ ਪਾਇ' (੩੨੬)।*

**ਚਾਰ** [*ਸੰਖ: ਵਾ: । ਸੰਸਕ੍ਰਿਤ, ਚਤੁਰ । ਪੰਜਾਬੀ, ਚਾਰ*]

੧. ਚਾਰ। ਗਿਣਤੀ ਵਿਚ ਤਿੰਨ ਤੋਂ ਅਗਲਾ ਅੰਕ, ੪। ਯਥਾ-

*'ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ' (੧੧੦੫)*, ਚਾਰ ਮੁਕਤੀਆਂ ਦੇ ਨਾਉਂ ਇਹ ਹਨ: ੧. ਸਾਲੋਕ, ੨. ਸਾਮੀਪ, ੩. ਸਾਰੂਪ, ੪. ਸਾਯੁਜ। ਤਥਾ—*'ਚਾਰਿ ਚਰਨ ਕਹਹਿ ਬਹੁ ਆਗਰ' (੩੨੪)*, ਚਾਰ ਪੈਰਾਂ ਵਾਲਾ ਪਸ਼ੂ, ਚੁਪਾਇਆ, ਬੈਲ। ਦੇਖੋ, 'ਆਗਰ'

ਤਥਾ—*'ਚਾਰਿ ਪਦਾਰਥ ਜੇ ਕੋ ਮਾਗੈ' (੨੬੬)*, ਚਾਰ ਪਦਾਰਥ ਇਹ ਹਨ: ੧. ਧਰਮ, ੨. ਅਰਥ, ੩. ਕਾਮ, ੪. ਮੋਕਸ਼ (ਮੋਖ)।

ਤਥਾ—*'ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ' (੨੫੩)*, ੪ + ੬ = ੧੦ ਦਿਨ ਭਾਵ ਅਲਪ ਕਾਲ ਦੀ। ਦੇਖੋ, 'ਚਾਰੇ ਅਗਨੀ'

੩. [*ਸੰਸਕ੍ਰਿਤ, ਚਾਰੁ*] ਸੁੰਦਰ, ਸੋਹਣਾ। ਯਥਾ—*'ਚਾਰ ਬਿਚਾਰ ਬਿਨਸਿਓ ਸਭ ਦੂਆ' (੨੫੪)*। ਦੇਖੋ, 'ਚਿਤ ਚਾਰ'

੪. [*ਸੰ: । ਸੰਸਕ੍ਰਿਤ, ਆਚਾਰ ਦਾ ਸੰਖੇਪ ਯਾ, ਪੂਜਾ+ਆਚਾਰ = ਪੂਜਾ ਚਾਰ*] ਕਰਮ, ਆਚਰਣ, ਆਚਾਰ। ਯਥਾ—*'ਦੁਆਪਰਿ ਪੂਜਾ ਚਾਰ' (੩੪੬)*।

**ਚਾਰਾ** [*ਸੰ: । ਫ਼ਾਰਸੀ, ਚਾਰਹ = ਇਲਾਜ*] ਇਲਾਜ, ਤਦਬੀਰ, ਜ਼ੋਰ। ਯਥਾ—*'ਜਿਸੁ ਤੂ ਦੇਹਿ ਤਿਸੈ ਕਿਆ ਚਾਰਾ' (੯)*।

**ਚਾਰੇ** [*ਸੰ: ਵਾ: । ਦੇਖੋ, 'ਚਾਰ ੧.'*]

੧. ਚਾਰ ਹੀ। ਯਥਾ—*'ਚਾਰੇ ਬੇਦ ਮੁਖਾਗਰ ਪਾਠਿ' (੧੧੬੯)*, ਚਾਰ ਵੇਦ ਇਹ ਹਨ: ੧. ਰਿਗ ਵੇਦ, ੨. ਯਜੁਰ ਵੇਦ, ੩. ਸਾਮ ਵੇਦ, ੪. ਅਥਰਵਣ ਵੇਦ। ਤਥਾ—*'ਚਾਰੇ ਕੁੰਡਾ ਢੂਢੀਆ' (੪੧੮)*, ਚਾਰ ਕੁੰਡਾਂ (ਕੂੰਟ) ਅਰਥਾਤ ਦਿਸ਼ਾ ਇਹ ਹਨ—੧. ਉਤਰ, ੨. ਦੱਖਣ, ੩. ਪੂਰਬ, ੪. ਪੱਛਮ। ਤਥਾ—*'ਚਾਰੇ ਦੀਵੇ ਚਹੁ ਹਥਿ ਦੀਏ' (੧੧੯੦)*, ਭਾਵ ਚਾਰ ਦੀਵੇ ਚਾਰ ਜੁਗਾਂ ਦੇ ਹੱਥ ਦਿਤੇ; ਚਾਹੋ ਚਾਰ ਵੇਦ, ਚਾਹੋ ਸਤ, ਜੱਗ, ਪੂਜਾ, ਨਾਮ, ਚਾਰ ਜੁਗਾਂ ਦੇ ਚਾਰੋਂ ਧਰਮ। ਤਥਾ—*'ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ' (੯੬੮)*, ਸੁਖਮਨੀ ਸਾਹਿਬ ਜੀ ਦੇ ਆਦਿ ਵਿਚ ਜਿਨ੍ਹਾਂ ਚਾਰ ਗੁਰਾਂ ਨੂੰ ਨਮਸਕਾਰ ਕੀਤਾ ਹੈ ਉਹ ਆਦਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਸ੍ਰੀ ਗੁਰੂ ਰਾਮਦਾਸ ਜੀ ਤਕ ਸੇਵਕਾਂ ਨੂੰ ਸਤਿਨਾਮ ਉਪਦੇਸ਼ ਦੇਣ ਲਈ, (ਚਹੁ ਜੁਗੀ) ਸੰਸਾਰ ਵਿਚ ਆਪਣੇ ਆਪਣੇ ਸਮੇਂ ਅਨੁਸਾਰ ਜਾਗਦੇ ਰਹੇ, ਇਸ ਸਮੇਂ ਉਹ ਚਾਰੋਂ ਗੁਰੂ ਸਾਹਿਬਾਂ ਨੇ ਆਪਣਾ ਪੰਜਵਾਂ ਗੁਰੂ ਅਰਜਨ ਸਰੂਪ ਅਵਤਾਰ ਧਾਰਿਆ। ਦੇਖੋ, 'ਚਾਰੇ ਅਗਨ ਨਿਵਾਰ'

੨. [*ਕ੍ਰਿ: । ਦੇਖੋ, 'ਚਰਾਵਹਿ'*] ਚੜ੍ਹਾਵੇ, (ਚੰਦਨ) ਚਾੜ੍ਹੇ। ਯਥਾ—*'ਨਾਮੁ ਲੇ ਤੁਝਹਿ ਕਉ ਚਾਰੇ' (੬੯੪)*।

੩. [*ਕ੍ਰਿ:*] ਚਰਦੀਆਂ ਹਨ, ਖਾ ਜਾਂਦੀਆਂ ਹਨ, ਭਾਵ ਦੂਰ ਕਰਦੀਆਂ ਹਨ। ਯਥਾ—*'ਚਾਰਿ ਨਦੀਆ ਅਗਨੀ ਤਨਿ ਚਾਰੇ' (੧੧੭੨)*, ਚਾਰ ਅੱਗ ਦੀਆਂ ਨਦੀਆਂ ਮਨ ਤੇ ਸ਼ੁਭ ਗੁਣਾਂ ਨੂੰ ਚਰਦੀਆਂ ਅਰ ਦੂਰ ਕਰਦੀਆਂ ਹਨ, ਜਿਕੁਰ ਹਿੰਸਾ ਦਯਾਲਤਾ ਨੂੰ, ਹੇਤ ਵੈਰਾਗ ਨੂੰ, ਕ੍ਰੋਧ ਖਿਮਾਂ ਨੂੰ, ਲੋਭ ਸੰਤੋਖ ਨੂੰ ਦੂਰ ਕਰਦਾ ਹੈ। ਅਥਵਾ ਇਉਂ ਵੀ ਅਰਥ ਕਰਦੇ ਹਨ—ਚਾਰ ਅੱਗ ਦੀਆਂ ਨਦੀਆਂ ਹਨ ਸੋ ਚਾਰੇ ਹੀ ਤਨ ਵਿਚ ਹਨ। ਦੇਖੋ, 'ਚਾਰੇ ਨਦੀਆਂ'

੪. [*ਕ੍ਰਿ: । ਸੰਸਕ੍ਰਿਤ, ਚਰ੍ਚਨੰ*] ਚਰਚਣਾ, ਛਿੜਕਣਾ, ਖ਼ੁਸ਼ਬੂ ਦਾ ਚੜ੍ਹਾਉਣਾ। ਯਥਾ—*'ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ' (੬੯੪)*।

**ਚਾਰੈ** [*ਦੇਖੋ, 'ਚਰੈ ੧.'। ਚਰੈ ਦਾ ਪ੍ਰੇਰਣਾਰਥਿਕ*] ਘਾਹ ਖੁਲਾਵੇ। ਯਥਾ—*'ਗਊ ਕਉ ਚਾਰੇ ਸਾਰਦੂਲੁ' (੮੯੮)*।

**ਚਾਰੋ** [*ਸੰ: । ਫ਼ਾਰਸੀ, ਚਾਰਹ*] ੧. ਇਲਾਜ, ਉਪਾਉ, ਬਲ। ੨. ਚਾਰੇ। ੩. ਹੀ।

**ਚਿਰ** [*ਗੁ: । ਸੰਸਕ੍ਰਿਤ*] ਦੇਰ ਦਾ। ਯਥਾ—*'ਚਿਰੁ ਜੀਵਨੁ ਉਪਜਿਆ ਸੰਜੋਗਿ' (੩੯੬)*, ਦੇਰ ਤਕ ਜੀਵਨ ਦਾ ਸੰਜੋਗ ਲੈ ਕੇ ਪੈਦਾ ਹੋਇਆ।

**ਚੀਰ** ਦੇਖੋ, 'ਚੀਰ ਸਿੰਗਾਰ'

**ਚੀਰਾ** [*ਸੰ: । ਸੰਸਕ੍ਰਿਤ, ਚੀਰ = ਲਿਖਣਾ*] ੧. ਦਫ਼ਤਰ। ਜਿਥੋਂ ਤਕ ਕਿਸੇ ਰਾਜਾ ਦਾ ਲਿਖਯਾ ਹੁਕਮ ਮੰਨਿਆ ਜਾਏ, ਭਾਵ ਹੱਦ। ਯਥਾ—*'ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ' (੯)*।

੨. [*ਸੰਸਕ੍ਰਿਤ, ਚੀਰਾ ਕਲਗੀ। ਹਿੰਦੀ, ਚੀਰਾ = ਹੱਦ ਬੰਨੇ ਵਿਚ*] ਅਖ਼ਤਯਾਰ ਵਿਚ। ਯਥਾ—*'ਸਭੁ ਤਿਸ ਕਾ ਚੀਰਾ' (੫੧੧)*।

**ਚੀਰੀ** [*ਸੰ: । ਚੀਰ = ਲਿਖਣਾ। ਪੁ: ਪੰਜਾਬੀ, ਚੀਰੀ ਪੱਤ੍ਰਿਕਾ*] ਚਿੱਠੀ, ਸੱਦਾ। ਯਥਾ—*'ਚੀਰੀ ਆਈ ਢਿਲ ਨ ਕਾਊ' (੯੫੨)*।

**ਚੀਰੈ** [*ਸੰ: । ਦੇਖੋ, 'ਚੀਰਾ'*] ੧. ਲੇਖੇ, ਦਫ਼ਤਰ। ਯਥਾ—*'ਸਭੁ ਕਿਛੁ ਤੇਰੈ ਚੀਰੈ' (੩੮)*, ਤਥਾ—*'ਧੁਰਿ ਫਾਟੇ ਚੀਰੈ' (੧੦੧੨)*।

੨. [*ਕ੍ਰਿ: । ਸੰਸਕ੍ਰਿਤ, ਚੀਰਣ। ਪੰਜਾਬੀ, ਚੀਰਨਾ*] ਕੱਟੇ, ਫਾੜੇ। ਯਥਾ—*'ਜੇ ਤਨੁ ਚੀਰੈ ਕੋਇ' (੧੩੮੦)*।

**ਚੁਰੂ** [*ਸੰ: । ਸੰਸਕ੍ਰਿਤ, ਚੁਲੁਕ। ਹਿੰਦੀ, ਚੁੱਲੂ ਤੇ ਚੁਰੂ। ਪੰਜਾਬੀ, ਚੁਲਾ, ਚੁਲੀ*] ਬੁਕ। ਯਥਾ—*'ਆਪਿ ਨ ਦੇਹਿ ਚੁਰੂ ਭਰਿ ਪਾਨੀ' (੩੩੨)*, ਨਿੰਦਕਾਂ ਦੀ ਪਰਥਾਇ ਹੈ ਕਿ ਆਪ ਤਾਂ ਕਿਸੇ ਤਿਹਾਏ ਨੂੰ ਘੁਟ ਪਾਣੀ ਨਹੀਂ ਦੇਣ ਜੋਗੇ ਤੇ ਨਿੰਦਾ ਉਸ ਦੀ ਕਰਦੇ ਹਨ ਜੋ ਗੰਗਾ (ਯਾ ਗੰਗਾ ਤੋਂ ਜਲ) ਲੈ ਆਵੇ।

**ਚੂਰਾ** [*ਕ੍ਰਿ: । ਸੰਸਕ੍ਰਿਤ, ਚੂਰ = ਦਾਹ ਕਰਨਾ*] ਭੱਛਣ ਕਰਨਾ, ਛਕਣਾ। ਯਥਾ—*'ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ' (੨੩੬)*, ਤਿਨ੍ਹਾਂ ਨੇ ਅਖੰਡ ਕੀਰਤਨ ਦਾ ਭੋਜਨ ਛਕਿਆ ਹੈ।

**ਚੂਰੇ** [*ਕ੍ਰਿ: । ਸੰਸਕ੍ਰਿਤ, ਚੂਰ = ਦਾਹ ਚਰਨਾ। ਯਾ ਚੂਰਣ = ਪੀਹ ਸੁਟਣਾ*] ੧. ਚੂਰਨ ਕਰੇ, ਨਾਸ਼ ਕਰੇ। ਯਥਾ—*'ਕਹਤ ਕਬੀਰੁ ਪੰਚ ਜੋ ਚੂਰੇ' (੪੭੮)*।

੨. [*ਸੰਸਕ੍ਰਿਤ, ਚੂਰਣ। ਪੰਜਾਬੀ, ਚੂਰਾ ਕਰਨਾ*] ਪੀਪੂ ਕਰਨਾ, ਪੀਹ ਸੁਟਣਾ। ਯਥਾ—*'ਮਨ ਚੂਰੇ ਖਟੁ ਦਰਸਨ ਜਾਣੁ' (੩੫੨)*।

**ਚੇਰਿ/ਚੇਰੀ** [*ਸੰਸਕ੍ਰਿਤ। ਚੇਟੀ। ਪ੍ਰਾਕ੍ਰਿਤ, ਚੇਡੀ। ਪੰਜਾਬੀ, ਚੇਲੀ। ਹਿੰਦੀ, ਚੇਰੀ*] ੧. ਦਾਸ, ਦਾਸੀ। ਯਥਾ—*'ਸਰਬ ਜੋਤਿ ਨਾਮੈ ਕੀ ਚੇਰਿ' (੧੧੮੭)*, ਸਾਰੀਆਂ ਤਾਕਤਾਂ ਨਾਮ ਦੇ ਦਾਸ ਭਾਵ ਅਧੀਨ ਹਨ। ਤਥਾ—*'ਮੈ ਜੇਹੀ ਘਣ ਚੇਰੀ ਰਾਮ' (੭੭੯)*, ਤਥਾ—*'ਚੇਰੀ ਸਕਤਿ ਜੀਤਿ ਲੇ ਭਵਣੁ' (੧੨੯੨)*, ਭਾਵ (ਮਾਇਆ ਰੂਪ) ਦਾਸੀ ਨੇ ਤਿੰਨਾਂ ਲੋਕਾਂ ਨੂੰ ਜਿੱਤ ਲਿਆ ਹੈ।

੨. ਸ਼ਾਗਿਰਦ।

**ਚੋਰ** [*ਸੰਸਕ੍ਰਿਤ*] ਚੋਰੀ ਕਰਨ ਵਾਲਾ, ਕਿਸੇ ਸ਼ੈ ਨੂੰ ਉਸ ਦੇ ਮਾਲਕ ਦੀ ਖ਼ਬਰ ਤੇ ਆਗਯਾ ਤੋਂ ਬਿਨਾਂ ਲੈ ਲੈਣ ਵਾਲਾ। ਯਥਾ—*'ਚੋਰੁ ਕੀਆ ਚੰਗਾ ਕਿਉ ਹੋਇ' (੬੬੨)*।

**ਚੋਰੀ** [*ਕ੍ਰਿ: ਵਿ: । ਦੇਖੋ, 'ਚੋਰ'*] ਬਿਨ ਆਗਯਾ ਤੇ ਖ਼ਬਰ ਦੇ ਕਿਸੇ

ਦੀ ਚੀਜ਼ ਚੁਰਾ ਲੈਣੀ। ਯਥਾ—*'ਚੋਰੀ ਮਿਰਗੁ ਅੰਗੂਰੀ ਖਾਇ'।* (੯੩੨)

**ਚਿਰੀਆ** [*ਸੰ: । ਚੇਰੀ ਦਾ ਨਿੰਮ੍ਰੀਵਾਚ। ਦੇਖੋ, 'ਚੇਰੀ'*] ੧. ਚੇਰੀ, ਚੇਲੀ, ਦਾਸੀ। ਯਥਾ—*'ਭੂਲ ਚੂਕ ਤੇਰੀ ਪ੍ਰਿਅ ਚਿਰੀਆ' (੧੨੦੯),* ਭੁੱਲੀ ਹੋਈ (ਭਾਵੇਂ) ਚੁਕੀ ਹੋਈ, ਹੇ ਪਿਆਰੇ! ਤੇਰੀ ਦਾਸੀ ਹਾਂ।

੨. [*ਸੰਸਕ੍ਰਿਤ, ਚਿ, =ਸ਼ਬਦ ਦੀ ਨਕਲ ਕਰਨੀ ਤੋਤੇ ਵਾਂਙੂ। ਰਿ= ਕਥਨਾ*] ਸ੍ਵਾਂਗੀ।

**ਚੇਰੀਆਂ** [*ਸੰ: । ਦੇਖੋ, 'ਚੇਰੀ'*] ਦਾਸੀਆਂ।

**ਚਾਰੇ ਅਗਨ ਨਿਵਾਰ** [*ਵਰ: ਵਾ: । ਪੰਜਾਬੀ*] ਹਿੰਸਾ, ਮੋਹ, ਲੋਭ, ਕੋਪ, ਚਾਰੇ ਅੱਗਾਂ ਨੂੰ ਦੂਰ ਕਰ।

**ਚਰਾਈ** [*ਕ੍ਰਿ: । ਦੇਖੋ, 'ਚਰਾਵਾਹ'*] ਚਾੜ੍ਹੀ। ਯਥਾ—*'ਭਰਮੁ ਜਰਾਇ ਚਰਾਈ ਬਿਭੂਤਾ' (੨੦੮)।*

**ਚੀਰ ਸਿੰਗਾਰ** [*ਸੰ: । ਸੰਸਕ੍ਰਿਤ, ਚੀਰ । ਸ਼ਿੰਗਾਰ:*] ਵਸਤ੍ਰ ਤੇ ਸ਼ਿੰਗਾਰ। ਯਥਾ—*'ਫਾਟੇ ਚੀਰ ਸੀਗਾਰ' (੯੩੩),* ਭਾਵ ਵਿਚ ਚੀਰ ਦਾ ਅਰਥ ਸਰੀਰ ਅਰ ਸ਼ਿੰਗਾਰ ਦਾ ਅਰਥ ਇੰਦ੍ਰੀਆਂ ਲੈਂਦੇ ਹਨ। ਦੇਖੋ, 'ਬਸਤਾ'

**ਚਰਾਕ** [*ਕ੍ਰਿ: । ਫ਼ਾਰਸੀ, ਚਰਾਗ਼ =ਦੀਵਾ, ਪ੍ਰਕਾਸ਼*] ਚਾਨਣਾ, ਪ੍ਰਕਾਸ਼। ਯਥਾ—*'ਕੋਟਿ ਚੰਦ੍ਰਮੇ ਕਰਹਿ ਚਰਾਕ' (੧੧੬੨),* ਕੋਟ ਹੀ ਚੰਦ੍ਰਮਾ ਪ੍ਰਕਾਸ਼ ਕਰਦੇ ਹਨ।

**ਚਿਰੰਕਾਲ** [*ਗੁ: । ਸੰਸਕ੍ਰਿਤ*] ਬਹੁਤ ਸਮੇਂ ਤੋਂ। ਯਥਾ—*'ਚਿਰੰਕਾਲ ਇਹ ਦੇਹ ਸੰਜਰੀਆ' (੧੭੬),* ਬਹੁਤ ਸਮੇਂ ਤੋਂ ਇਹ ਮਨੁੱਖਾ ਦੇਹ ਪ੍ਰਾਪਤ ਹੋਈ ਹੈ।

**ਚਰਖਾ** [*ਸੰ: । ਫ਼ਾਰਸੀ, ਚਰਖ਼ਹ*] ਸੂਤ ਕੱਤਣ ਦਾ ਯੰਤ੍ਰ। ਯਥਾ—*'ਕੋਲੂ ਚਰਖਾਂ ਚਕੀ ਚਕੁ' (੪੬੫)।*

**ਚਰਗਾ** [*ਸੰ: । ਫ਼ਾਰਸੀ, ਚਰਗ਼*] ਬਾਜ ਦੀ ਕਿਸਮ ਦਾ ਇਕ ਸ਼ਿਕਾਰੀ ਪੰਛੀ, ਪੰਜਾਬੀ ਵਿਚ ਚਰਗ ਦਾ ਬਹੁ-ਬਚਨ ਚਰਗਾ, ਭਾਵ ਜ਼ਾਲਮ ਲੋਕ। ਯਥਾ—*'ਸੀਹਾ ਬਾਜਾ ਚਰਗਾ ਕੁਹੀਆ' (੧੪੪)।*

**ਚਰਾਗ** [*ਸੰ: । ਫ਼ਾਰਸੀ, ਚਰਾਗ਼*] ਦੀਵਾ, ਗੁਰਾਂ ਦਾ ਉਪਦੇਸ਼ ਰੂਪ ਦੀਵਾ। ਯਥਾ—*'ਬਲਿਓ ਚਰਾਗੁ ਅੰਧ੍ਯਾਰ ਮਹਿ' (੧੩੮੭),* ਅਗਯਾਨ ਰੂਪ ਹਨੇਰੇ ਵਿਚ ਗੁਰਾਂ ਦਾ ਉਪਦੇਸ਼ ਰੂਪ ਦੀਵਾ ਬਲਿਆ।

**ਚਿਰਗਟ** [*ਸੰ: । ਹਿੰਦੀ, ਚਿਰੀਆ =ਚਿੜੀਗਟ[1] =ਬੰਨ੍ਹਣ ਵਾਲਾ*] ਪਿੰਜਰਾ। ਯਥਾ—*'ਚਿਰਗਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ' (੪੮੦),* ਪਿੰਜਰਾ ਪਾੜ ਕੇ ਚਿੜੇ ਨੂੰ ਲੈ ਗਿਆ, ਤਣੀਆਂ ਤਣਾਵਾਂ ਸਭ ਟੁਟ ਗਈਆਂ। ਭਾਵ ਦੇਹ ਮਰ ਗਈ ਤੇ ਜੀਵਾਤਮਾ ਜਮ ਲੈ ਗਿਆ ਤੇ ਨਾੜਾਂ ਟੁਟ ਗਈਆਂ।

**ਚਰਚ** [*ਕ੍ਰਿ: । ਸੰਸਕ੍ਰਿਤ*] ਬੋਲਨਾ, ਬੁਰਾ ਭਲਾ ਕਹਿਣਾ, ਵਿਤੰਡਾ-ਵਾਦ, ਚਰਚਾ, ਬਹਿਸ। ਯਥਾ—*'ਕਰਤ ਕਰਤ ਚਰਚ ਚਰਚ ਚਰਚਰੀ' (੧੩੦੮),* ਅਨਵਯ ਐਉਂ ਹੈ : ਮੇਲਿਆਂ ਉਤੇ ਕਰਦੇ (ਹਨ), ਕਰਦੇ ਹਨ।

ਵਿਤੰਡਾਵਾਦ, ਵਿਤੰਡਾਵਾਦ

ਭੇਖੀ { ਜੋਗੀ, ਧਿਆਨੀ
ਬਾਨਪ੍ਰਸਤੀ ਗਿਆਨੀ।

ਫਿਰਦੇ (ਹਨ), ਫਿਰਦੇ (ਹਨ)

ਧਰਤੀ (ਉਤੇ), ਧਰਤੀ (ਉਤੇ)

ਅਰਥਾਤ—ਜੋਗੀ, ਧਿਆਨੀ, ਭੇਖੀ, ਗਿਆਨੀ ਵਿਤੰਡਾਵਾਦ ਕਰਦੇ ਧਰਤੀ ਉਤੇ (ਜਿਥੇ ਕੋਈ ਪੁਰਬੀ ਯਾ) ਮੇਲਾ (ਹੋਵੇ ਉਥੇ ਜਾ) ਫਿਰਦੇ ਹਨ, ਬਾਨਪ੍ਰਸਤੀ ਬਣੇ ਹੋਏ।

**ਚਰਚਰੀ** [*ਸੰ: । ਸੰਸਕ੍ਰਿਤ, ਚਰਚਰੀ*]

੧. ਮੇਲਾ[1]। ਦੇਖੋ, 'ਚਰਚ'

੨. [*ਸੰ: । ਸੰਸਕ੍ਰਿਤ, ਚਰਚਾ ਤੋਂ। ਦੇਸ਼ ਭਾਸ਼ਾ, ਚਰਚਰੀ*] ਚਰਚਾ ਕਰਨ ਵਾਲਾ।

**ਚਰਣ** [*ਸੰ: । ਸੰਸਕ੍ਰਿਤ,*] ੧. ਪੈਰ। ਯਥਾ—*'ਚਰਨ ਕਮਲ ਸੰਗਿ ਪ੍ਰੀਤਿ' (੭੧੫),* ਤਥਾ—*'ਚਰਣ ਤਲੈ ਵੀਚਾਰੇ' (੪੯੭),* ਵਿਚਾਰ ਕਰਕੇ ਚਰਨਾਂ ਦੇ ਤਲੇ ਹੋਏ ਹਾਂ, ਅਥਵਾ ਮਾਯਾ ਸਾਡੇ ਚਰਨਾਂ ਦੇ ਤਲੇ ਹੋ ਰਹੀ ਹੈ, ਵੀਚਾਰ ਦੇ ਬਲ ਕਰਕੇ।

੨. [*ਸੰ: । ਸੰਸਕ੍ਰਿਤ*] ਮ੍ਰਯਾਦਾ। ਯਥਾ—*'ਮਾਈ ਰੀ ਮਾਤੀ ਚਰਣ ਸਮੂਹ' (੧੨੨੭),* ਮੈਂ ਰਚੀ ਹਾਂ ਸ਼ੁਭ ਮ੍ਰਿਯਾਦਾ ਦੇ ਸਮੂਹ (ਵਾਹਿਗੁਰੂ) ਵਿਚ ਅਥਵਾ ਸਮੂਹ = ਸੰਗਤ ਦੇ ਚਰਨ ਵਿਚ।

**ਚਰਣਾਂ** [*ਸੰ: । ਸੰਸਕ੍ਰਿਤ, ਚਰਣ*] ਚਰਣ ਦਾ ਬਹੁ-ਬਚਨ, ਪੈਰ ਯਥਾ—*'ਗਗਨੁ ਰਹਾਇਆ ਹੁਕਮੇ ਚਰਣਾ' (੧੦੭੧),* ਹੁਕਮ ਦੇ (ਪੈਰਾਂ) ਆਸ਼੍ਰਯ ਆਕਾਸ਼ ਰੱਖਿਆ ਹੈ।

**ਚਰਣੀ** [*ਸੰ: । ਸੰਸਕ੍ਰਿਤ, ਚਰਣ*] ਚਰਨਾਂ ਵਿਚ, ਪੈਰਾਂ ਵਿਚ। ਯਥਾ—*'ਚਰਣੀ ਲਾਗੈ ਤਾ ਮਹਲੁ ਪਾਵੈ' (੨੨੧)।*

**ਚਾਰਣੋ** [*ਸੰ: । ਸੰਸਕ੍ਰਿਤ, ਚਰਣ*] ਪੈਰਾਂ ਦਾ। ਯਥਾ—*'ਬਿਰਹ ਚਾਰਣੋ' (੯੬੩),* ਚਰਨਾਂ ਦਾ ਪ੍ਰੇਮੀ।

**ਚਿਰਾਣਾ** [*ਗੁ: । ਸੰਸਕ੍ਰਿਤ, ਚਿਰ। ਪੰਜਾਬੀ, ਚਿਰਾਂ + ਨਾ[2] =ਦਾ*] ਚਿਰ ਦਾ। ਯਥਾ—*'ਸਾਚਾ ਮਹਲੁ ਚਿਰਾਣਾ' (੧੧੧੨)।*

**ਚਿਰਾਣੇ** [*ਗੁ: । ਦੇਖੋ, 'ਚਿਰਾਣਾ'*] ਚਿਰ ਕਾਲ ਦੇ, ਪੁਰਾਣੇ। ਯਥਾ—*'ਮਿਟਹਿ ਕਮਾਣੇ ਪਾਪ ਚਿਰਾਣੇ' (੬੮੩)।*

**ਚਰਣੀਠਾ** [*ਸੰ: । ਸੰਸਕ੍ਰਿਤ, ਚਰਣ। ਪ੍ਰਾਕ੍ਰਿਤ, ਇਟ੍ਠ =ਪਿਆਰ*] ਪਿਆਰੇ ਚਰਨ। ਯਥਾ—*'ਬਲਿ ਬਲਿ ਪ੍ਰਭ ਚਰਣੀਠਾ' (੧੨੧੨),* ਪ੍ਰਭੂ ਦੇ ਪਯਾਰੇ ਚਰਨਾਂ ਤੋਂ ਬਲਿਹਾਰ ਜਾਂਦੇ ਹਾਂ।

**ਚਰਣਾਠੀਆ** [*ਸੰ: । ਸੰਸਕ੍ਰਿਤ, ਚੰਦਨ। ਪੰਜਾਬੀ, ਚੰਨਣ + ਕਾਠੀਆ ਦਾ ਸੰਖੇਪ ਚਰਣਾਠੀਆ। ਬੋਲਚਾਲ ਵਿਚ ਹੁਣ ਚਨਣਾਠ ਉਚਾਰਦੇ ਹਨ*] ਚੰਦਨ ਦੀ ਲੱਕੜੀ ਦਾ ਇਕ ਟੁਕੜਾ। ਦੇਖੋ 'ਉਰਸ'

**ਚਰਿਤ** [*ਸੰ: । ਸੰਸਕ੍ਰਿਤ, ਚਰਿਤ੍ਰ*] ਕੌਤਕ। ਯਥਾ—*'ਦੇਖਿ ਚਰਿ ਨਾਨਕ ਮਨੁ ਮੋਹਿਓ' (੧੨੩੭)।*

**ਚਰਨ** [*ਸੰ: । ਸੰਸਕ੍ਰਿਤ, ਚਰਣ*] ਪੈਰ। ਯਥਾ—*'ਚਰਨ ਸਾਧ ਕੇ ਧੋ ਧੋਇ ਪੀਉ' (੨੮੩)।*

---

੧. ਗਟਨਾ, ਬੰਨ੍ਹਣਾ

੧. ਇਸ ਪਦ ਦੇ ਹੋਰ ਅਰਥ ਇਹ ਹਨ—ਰੌਲਾ, ਗੀਤ, ਵਿਦ੍ਵਾਨਾਂ ਦਾ ਉਚਾਰਣ ਤੁਕ ਦਾ ਅਰਥ ਐਉਂ ਬੀ ਕਰਦੇ ਹਨ—ਹੇ ਲੋਕੋ! (ਭੇਖੀ) ਜੋਗੀ, ਭੇ ਧਿਆਨੀ, ਭੇਖੀ ਗਯਾਨੀ ਧਰਤੀ ਉਤੇ ਵਿਚਰਦੇ ਚਰਚਾ ਚਰਚਾ ਕਰ ਫਿਰਦੇ ਹਨ।

੨. ਪੋਠੋਹਾਰ ਵਿਚ ਨਾ ਦਾ ਅਰਥ ਹੈ ਦਾ, ਜੈਸੇ—ਤੁਸਾਂ ਨਾ ਖੁਤਰ=ਤੁਸਾਂ ਦਾ ਪੁ

**ਚਰਨੀ** [*ਸੰ: । ਸੰਸਕ੍ਰਿਤ, ਚਰਣ*] ਪੈਰਾਂ ਨਾਲ। ਯਥਾ—*'ਪ੍ਰਾਤਹਕਾਲ ਲਾਗਉ ਜਨ ਚਰਨੀ' (੫੩੩)।*

**ਚਰਾਨੈ** [*ਸੰ: । ਸੰਸਕ੍ਰਿਤ, ਚਰਣ*] ਚਰਨ ਦਾ ਬਹੁ-ਬਚਨ, ਪੈਰ। ਯਥਾ—*'ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਦੀਜੈ ਸਦ ਬਸਹਿ ਰਿਦੈ ਮੋਹਿ ਹਰਿ ਚਰਾਨੈ' (੧੩੨੦)।*

**ਚਰੰਨਿ** [*ਸੰ: । ਸੰਸਕ੍ਰਿਤ, ਚਰਣ*] ਪੈਰਾਂ ਵਿਚ। ਯਥਾ—*'ਚਰੰਨ ਗੁਰੂ ਚਿਤੁ ਲਾਵਤ ਹੈ' (੧੪੦੪)।*

**ਚਰਾਨੋ** [*ਗੁ: । ਸੰਸਕ੍ਰਿਤ, ਚਿਰ ਤੋਂ*] ਚਿਰ ਕਾਲ ਦਾ। ਯਥਾ—*'ਪੂਰਨ ਭਗਤੁ ਚਿਰਾਨੋ' (੧੨੬੯)।*

**ਚਾਰੇ ਨਦੀਆਂ** [*ਸੰਖ: ਵਾ: । ਪੰਜਾਬੀ*] ਚਾਰੇ ਦਰਯਾ—ਹਿੰਸਾ, ਮੋਹ, ਲੋਭ, ਕ੍ਰੋਧ। ਯਥਾ—*'ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆਂ ਅਗਿ' (੧੪੭)।*

**ਚਰਨਨ** [*ਸੰ: । ਸੰਸਕ੍ਰਿਤ, ਚਰਣ*] ੧. ਪੈਰਾਂ ਵਿਚ।

੨. ਪੈਰਾਂ ਦਾ ਬਹੁ-ਬਚਨ।

**ਚਰਨਾਰ** ਦੇਖੋ, 'ਚਰਨਾਰਬਿੰਦ'

**ਚਰਨੇਰੇ** [*ਸੰ: । ਸੰਸਕ੍ਰਿਤ, ਚਰਣ*] ਚਰਨਾਂ ਨੂੰ।

**ਚਰਨਾਰੈ** [*ਸੰ: । ਸੰਸਕ੍ਰਿਤ, ਚਰਣ*] ਚਰਨਾਂ ਨੂੰ।

**ਚਰਨਾਰਬਿੰਦ** [*ਸੰ: । ਸੰਸਕ੍ਰਿਤ, ਚਰਣ+ਆਰ+ਵਿੰਦ*] ਚਰਨਾਂ ਕਮਲਾਂ (ਦੀ)। ਯਥਾ—*'ਚਰਨਾਰਬਿੰਦ ਨ ਕਥਾ ਭਾਵੈ' (੧੧੨੪),* ਤਥਾ—*'ਚਰਨਾਰਬਿੰਦ ਬਸਾਇ ਹਿਰਦੈ' (੧੨੨੮)।*

**ਚਰਨਾਵੈ** [*ਸੰ: । ਸੰਸਕ੍ਰਿਤ, ਚਰਣ। ਪੰਜਾਬੀ, ਚਰਨਾ+ਭਾਵੈ—ਦਾ ਸੰਖੇਪ*] ਚਰਨ ਹੀ ਭਾਉਂਦੇ ਹਨ। ਯਥਾ—*'ਆਹੇ ਮਨ ਅਵਰੁ ਨ ਭਾਵੈ ਚਰਨਾਵੈ ਚਰਨਾਵੈ' (੮੩੦),* ਮਨ ਨੂੰ ਹੋਰ ਕੁਛ ਨਹੀਂ ਭਾਉਂਦਾ, ਚਰਨ ਹੀ ਭਾਉਂਦੇ ਹਨ, ਚਰਨ ਹੀ ਭਾਉਂਦੇ ਹਨ, ਜਿਵੇਂ ਭੌਰਾ ਮਕਰੰਦ (ਰਸ ਵਿਚ) ਫਸਦਾ ਹੈ।

**ਚਰਪਟ** [*ਸੰ: । ਸੰਸਕ੍ਰਿਤ, ਚਰਪਟ=ਧੱਪਾ*] ਇਕ ਸਿੱਧ ਦਾ ਨਾਮ ਹੈ, ਜੋ ਬੋਲਚਾਲ ਦਾ ਬਹੁਤ ਕਰਾਰਾ ਸੀ। ਯਥਾ—*'ਚਰਪਟੁ ਬੋਲੈ ਅਉਧੂ ਨਾਨਕ' (੯੩੮)।*

**ਚਰਿ ਬੇਲ** [*ਕ੍ਰਿ: । ਪੰਜਾਬੀ*]

੧. ਵੱਲਾਂ ਦਾ ਚਰ ਜਾਣਾ। ਯਥਾ—*'ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ' (੩੬੮),* ਜਦ {ਬਸੁਧਾ} ਜ਼ਮੀਨ ਸਿੰਜਣ ਦੇ ਵਾਸਤੇ ਖੂਹ ਜੋੜਿਆ ਜਾਵੇ ਅਰ (ਮਨ ਰੂਪੀ) ਬੈਲ, (ਗੁਣਾਂ ਰੂਪ) ਵੱਲਾਂ ਨੂੰ ਹੀ ਖਾ ਜਾਵੇ, ਤਾਂ ਕੀ ਲਾਭ ਹੋਵੇਗਾ? ਤੱਤ ਇਹ ਕਿ ਹੰਕਾਰ ਤੋਂ ਸਭ ਕਰਮ ਨਾਸ਼ ਹੋ ਜਾਂਦੇ ਹਨ।

੨. ਇਕ ਹੋਰ ਅਰਥ ਕਰਨ ਦਾ ਜਤਨ ਬੀ ਗਯਾਨੀ ਲਾਂਦੇ ਹਨ—ਬੇਲੇ ਨੂੰ ਚਲੇ ਜਾਣਾ, ਜੰਗਲ ਨੂੰ ਤੁਰ ਜਾਣਾ। ਯਥਾ—*'ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ' (੩੬੮),* ਜ਼ਮੀਨ ਸਿੰਜਣ ਲਈ ਖੂਹ ਨੂੰ ਜੋੜਨ (ਦਾ ਕੀ ਲਾਭ? ਜੇਕਰ) ਬਲਦ ਹੀ ਉਠ ਕੇ ਜੰਗਲ ਨੂੰ ਤੁਰ ਜਾਣ ਤਾਂ। ਭਾਵ ਸਮਾਧੀ ਦਾ ਕੀ ਗੁਣ ਜੇ ਮਨ ਹੀ ਉਡਦਾ ਫਿਰਦਾ ਰਿਹਾ ਤਾਂ।

**ਚਿਰਾਮੰ** [*ਕ੍ਰਿ: ਵਿ: । ਸੰਸਕ੍ਰਿਤ, ਚਿਰ ਤੋਂ*] ਚਿਰ ਤਕ। ਯਥਾ—*'ਭਗਵਤ ਬੰਦ ਚਿਰਾਮੰ' (੧੩੫੧)।* ਦੇਖੋ, 'ਬੰਦ ਚਿਰਾਮੰ'

**ਚਰਮਣਹ** [*ਸੰ: । ਸੰਸਕ੍ਰਿਤ, ਚਰ੍ਮ=ਚਮੜਾ*] ੧. ਢਾਲ। ਯਥਾ—*'ਓਟ ਗੁਰ ਸਬਦ ਕਰ ਚਰਮਣਹ' (੧੩੫੬),* ਗੁਰੂ ਸ਼ਬਦ ਰੂਪ ਢਾਲ ਦੀ ਓਟ ਭਾਵ ਆਸਰਾ ਕਰ।

੨. ਤ੍ਵਚਾ, ਚੰਮ੍ਹ। ਯਥਾ—*'ਲੇਪਨੰ ਰਕਤ ਚਰਮਣਹ' (੧੩੫੪)।*

**ਚਰ ਰਜ** [*ਖ: ਤ: ਸ: । ਸੰਸਕ੍ਰਿਤ, ਚਰਣ+ਰਜ—ਦਾ ਸੰਖੇਪ ਰੂਪ*] ਚਰਨਾਂ ਦੀ ਰਜ, ਚਰਨ ਧੂੜ। ਯਥਾ—*'ਜਨ ਚਰ ਰਜ ਮੁਖਿ ਮਾਥੈ ਲਾਗੀ ਆਸਾ ਪੂਰਨ ਅਨੰਤ ਤਰੰਗਾ' (੮੨੮)।*

**ਚੇਰੁਲੀ** [*ਗੁ: । ਸੰਸਕ੍ਰਿਤ, ਚੇਟੀ। ਪ੍ਰਾਕ੍ਰਿਤ, ਚੇਡੀਆ। ਹਿੰਦੀ, ਚੇਰੀ। ਪੰਜਾਬੀ, ਚੇਲੀ। ਚੇਰੀ+ਲੀ (ਨਿੰਮ੍ਰਵਾਚੀ ਪ੍ਰਤੇ)=ਚੇਲੀ*] ਚੇਲੀ, ਦਾਸੀ। ਯਥਾ—*'ਜਾ ਪ੍ਰਭ ਕੀ ਹਉ ਚੇਰੁਲੀ ਸੋ ਸਭ ਤੇ ਊਚਾ'। (੪੦੦)*

**ਚਰਾਵਹਿ** [*ਕ੍ਰਿ: । ਸੰਸਕ੍ਰਿਤ, ਉਚ੍ਚਲਨ। ਪ੍ਰਾਕ੍ਰਿਤ, ਉਚ੍ਚਡਨ। ਪੁ: ਪੰਜਾਬੀ, ਚਢਣਾ। ਪੰਜਾਬੀ, ਚੜ੍ਹਨਾ। ਚੜ੍ਹਨਾ ਦਾ ਦੂਸਰਾ ਰੂਪ ਚਰਨਾ। ਚਰਨਾ ਦਾ ਪ੍ਰੇਰਣਾਰਥਿਕ ਚਰਾਵਣਾ, ਇਸ ਤੋਂ ਚਰਾਵੈ, ਚਰਾਵਹਿ*]

੧. ਚਾੜ੍ਹੇ (ਚੁਲ੍ਹੇ ਤੇ)। ਯਥਾ—*'ਬਾਸਨ ਮਾਂਜਿ ਚਰਾਵਹਿ ਊਪਰਿ'। (੪੭੬)*

੨. [*ਦੇਖੋ, 'ਚਰੈ'*] ਚਾਰੇ, ਘਾਹ ਖੁਲਾਵੇ।

**ਚਲਾ** [*ਕ੍ਰਿ: । ਸੰਸਕ੍ਰਿਤ, ਚਲ=ਕੰਬਣਾ। ਪੰਜਾਬੀ, ਚਲਣਾ=ਟੁਰਨਾ*] ਤੁਰਾਂ। ਯਥਾ—*'ਚਲਾ ਤ ਭਿਜੈ ਕੰਬਲੀ' (੧੩੭੯)।*

**ਚਲਿ** [*ਸੰ: । ਸੰਸਕ੍ਰਿਤ, ਚਲ=ਕੰਬਣਾ, ਖੇਲਣਾ, ਡਿਗਣਾ*]

੧. ਤਰਨਾ।

੨. ਚੰਚਲ ਹੋਣਾ।

੩. ਜੋ ਨਾ ਟਿਕੇ, ਭਾਵ ਭੰਬੀਰੀ। ਯਥਾ—*'ਚਲਿ ਚਲਿ ਹਾਢੇ' (੧੭੧),* ਭੰਬੀਰੀ ਵਾਂਙੂ (ਮਨ) ਚੰਚਲ ਹੋ ਕੇ {ਹੰਢਦਾ} ਫਿਰਦਾ ਹੈ।

**ਚਲੇ/ਚਲੈ** [*ਕ੍ਰਿ: । ਦੇਖੋ, 'ਚਲਾ'*] ਤੁਰੇ।

**ਚਾਲ** [*ਸੰ: । ਦੇਖੋ, 'ਚਲਾ'*] ਤੋਰ, ਰੀਤ, ਮ੍ਰਯਾਦਾ। ਯਥਾ—*'ਭਗਤਾ ਕੀ ਚਾਲ ਨਿਰਾਲੀ' (੯੧੮)।*

**ਚੂਲੈ** [*ਸੰ: । ਸੰਸਕ੍ਰਿਤ, ਚੁਲ੍ਲਿ। ਪੰਜਾਬੀ, ਚੁੱਲ੍ਹਾ। ਹਿੰਦੀ, ਚੂਲ੍ਹਾ*] ਚੁਲ੍ਹ, ਚੁੱਲ੍ਹਾ, ਅੱਗ ਬਾਲਣ ਦੀ ਅੰਗੀਠੀ। ਯਥਾ—*'ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ' (੪੭੬)।*

**ਚੇਲਾ** [*ਸੰ: । ਸੰਸਕ੍ਰਿਤ, ਚੇਟ:। ਪ੍ਰਾਕ੍ਰਿਤ, ਚੇਡਅ। ਪੰਜਾਬੀ, ਚੇਲਾ*] ਸਿਖ, ਮੁਰੀਦ। ਯਥਾ—*'ਹਉ ਨਉਤਨੁ ਚੇਲਾ' (੩੨੪)।*

**ਚੇਲੁ** [*ਸੰ: । ਸੰਸਕ੍ਰਿਤ, ਚਰ, ਧਾਤੂ। ਪੰਜਾਬੀ, ਚੱਲਣਾ। ਦੇਸ਼ ਭਾਸ਼ਾ, ਚੇਲਣਾ*] ਚੱਲਣਾ, ਤੁਰਨਾ। ਯਥਾ—*'ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲ' (੩੬੮),* ਜੋਗੀ ਆਦਿ ਸਾਰੀ ਤੇਰੀ ਪੈਦਾਇਸ਼ ਹੈ ਜੋ ਮੱਤ ਦੇਵੇਂ ਉਧਰ ਹੀ ਚੱਲਣ।

**ਚੋਲਾ** [*ਸੰ: । ਸੰਸਕ੍ਰਿਤ, ਚੋਲ:*] ਝੱਗਾ, ਜਾਮਾ। ਯਥਾ—*'ਰਤਾ ਮੇਰਾ ਚੋਲਾ' (੭੨੯)।*[1]

੨. ਚਹਲ, ਖੁਸ਼ੀ। ਯਥਾ—*'ਇਹੁ ਨਾਨਕ ਕੀਨੋ ਚੋਲ੍ਹਾ' (੬੭੩)।*

੩. ਕੋਈ ਸੁਆਦੀ ਖਾਣ ਦੀ ਚੀਜ਼। ਯਥਾ—*'ਸਾਚਾ ਚੋਲਾ ਰਾਮ'। (੧੧੧੧)*

---

੧. ਗਯਾਨੀ ਦਸਦੇ ਹਨ, ਜਿਸ ਪਿੰਡ ਵਿਚ ਸ਼ਬਦ ਉਚਾਰਿਆ ਗਿਆ ਸੀ ਉਸ ਦਾ ਨਾਮ ਹੁਣ ਤਕ ਚੋਲਾ ਹੈ।

੪. ਕਈ ਗਯਾਨੀ ਚੋਲਾ ਤੋਂ ਮੁਰਾਦ ਬੁੱਧੀ ਬੀ ਲੈਂਦੇ ਹਨ।

**ਚੋਲੀ** [*ਸੰ: । ਸੰਸਕ੍ਰਿਤ, ਚੋਲੀ* ] ੧. ਅੰਗੀ, ਤ੍ਰੀਮਤਾਂ ਦਾ ਉਹ ਕਪੜਾ ਜੋ ਛਾਤੀ ਕੱਜਣ ਲਈ ਪਹਨਿਆ ਜਾਂਦਾ ਹੈ। ਜਿਕੂੰ ਚੋਲੀ ਛਾਤੀ ਦਾ ਕੱਜਣ ਹੈ, ਤਿਵੇਂ ਆਤਮਾ ਦਾ ਜੋ ਕੱਜਣ ਹੈ ਸੋ ਚੋਲੀ, ਭਾਵ ਦੇਹ। ਯਥਾ—*'ਕਾਮ ਕ੍ਰੋਧ ਕੀ ਕਚੀ ਚੋਲੀ' (੧੦੨੨)।*

੨. [*ਚੋਲੀ ਪਦ ਚੁਲ੍ ਧਾਤੂ ਤੋਂ ਬਣਿਆ ਹੈ, ਚੁਲ ਦੇ ਅਰਥ ਹਨ ਉੱਚਾ ਹੋਣਾ, ਮਨੁੱਖਾ ਦੇਹ ਵਿਚ ਉੱਚੀ ਸ਼ੈ ਬੁਧੀ ਹੈ* ] ਬੁੱਧੀ। ਯਥਾ—*'ਹਰਿ ਰੰਗਿ ਭੀਨੀ ਮੇਰੀ ਚੋਲੀ' (੧੬੮)*, ਹਰੀ ਦੇ ਪ੍ਰੇਮ ਵਿਖੇ ਮੇਰੀ ਬੁਧੀ ਭਿੱਜ ਗਈ ਹੈ। ਤਥਾ—*'ਹਰਿ ਚੋਲੀ ਦੇਹ ਸਵਾਰੀ ਕਢਿ ਪੈਧੀ ਭਗਤਿ ਕਰਿ' (੬੪੬)*, ਅੰਨਵਯ ਇਹ ਹੈ, ਹਰੀ ਨੇ ਜੋ ਦੇਹ ਸਵਾਰੀ (ਉਸ ਵਿਖੇ ਆਤਮ ਵਿਸ਼ੈਣੀ ਬੁਧੀ, ਰੂਪ) ਚੋਲੀ, ਭਗਤੀ (ਰੂਪੀ ਰੇਸ਼ਮ ਨਾਲ) ਕੱਢ ਕੇ ਪਹਿਨੀ ਹੈ।

**ਚੋਲੇ** [*ਕ੍ਰਿ: । ਪੰਜਾਬੀ, (ਮੂੰਹ) ਚੋਲਣਾ=ਖਾਣਾ*] ਲੀਤੇ, ਡਕੇ।[1] ਯਥਾ—*'ਸਾਧਨ ਸਭਿ ਰਸ ਚੋਲੈ' (੧੧੦੭)*, ਉਸ ਇਸਤ੍ਰੀ ਨੇ ਸਭ ਰਸ ਲੀਤੇ ਹਨ। ਤਥਾ—*'ਹਰਿ ਰਤੀ ਹਰਿ ਰੰਗਿ ਚੋਲੇ' (੬੪੨)*, ਹਰੀ ਦੇ ਪ੍ਰੇਮ ਵਿਖੇ ਜੋ ਰੱਤੀ ਹੈ ਉਹ ਹਰੀ ਦੇ {ਰੰਗ} ਅਨੰਦ ਨੂੰ ਲੈਂਦੀ ਹੈ।

**ਚੁਲੀਆ** [*ਸੰ: । ਸੰਸਕ੍ਰਿਤ, ਚੁਲੁਕ । ਪੰਜਾਬੀ, ਚੁਲੀ* ] ੧. ਪਾਣੀ ਦਾ ਘੁਟ ਭਰ ਕੇ ਬਾਹਰ ਸੁੱਟਣਾ, ਕੁਰਲੀਆਂ, ਭਾਵ ਪਵਿੱਤ੍ਰਤਾ। ਯਥਾ—*'ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ' (੧੨੪੦)*, ਮਨ ਨੂੰ ਪਵਿੱਤ੍ਰ ਕਰਨ ਵਾਲੀਆਂ ਚੁਲੀਆਂ। ਤਥਾ—*'ਸੁਰਤੇ ਚੁਲੀ ਗਿਆਨ ਕੀ' (੧੨੪੦)*, ਇਸ ਤੋਂ ਆਦਿ ਸਾਰੇ ਸ਼ਬਦ ਵਿਚ ਦੱਸੀਆਂ ਹਨ।

੨. [*ਸੰਸਕ੍ਰਿਤ, ਚੁਲੁਕ । ਪੰਜਾਬੀ, ਚੁਲੀ । ਹਿੰਦੀ, ਚੂੱਲੂ* ] ਹੱਥ ਦੀ ਹਥੇਲੀ ਜਿਸ ਵਿਚ ਸੰਧਯਾ, ਸੰਕਲਪ ਕਰਨ (ਦਾਨ ਦੇਣ) ਯਾ ਪ੍ਰਣ ਲੈਣ ਵੇਲੇ ਪਾਣੀ ਲੋਕ ਡੋਲ੍ਹਦੇ ਹਨ, ਮੁਰਾਦਾਂ ਦੋ ਹਨ, ਇਕ ਪਵਿੱਤ੍ਰਤਾ ਤੇ ਇਕ ਧਰਮ।

**ਚੋਲੀਐ** [*ਸੰ: । ਦੇਖੋ, 'ਚੋਲੀ' । ਪੰਜਾਬੀ 'ਚੋਲੀ ਹੈ' ਦਾ ਦੂਸਰਾ ਰੂਪ* ] ਚੋਲੀ, ਅੰਗੀ, ਭਾਵ ਵਿਚ ਬੁਧੀ ਬੀ ਕਰਦੇ ਹਨ। ਯਥਾ—*'ਹਰਿ ਪ੍ਰੇਮ ਭੀਨੀ ਚੋਲੀਐ' (੫੨੭)।*

**ਚਲਾਈ** [*ਕ੍ਰਿ: । ਪੰਜਾਬੀ* ] ਚਲਾਉਣਾ ਦਾ ਭੂਤਕਾਲ, ਟੋਰੀ, ਸ਼ੁਰੂ ਕੀਤੀ। ਯਥਾ—*'ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ' (੭੭੪)।*

**ਚਲਾਇਆ** [*ਕ੍ਰਿ: । ਪੰਜਾਬੀ, ਚੱਲਣਾ ਦਾ ਪ੍ਰੇਰਣਾਰਥਿਕ* ]

੧. ਤੋਰਿਆ।

੨. ਤੋਰੀ ਹੋਈ ਚੀਜ਼ ਅੰਤ ਅੱਖਾਂ ਤੋਂ ਦੂਰ ਹੋ ਜਾਂਦੀ ਹੈ, ਇਸ ਲਈ ਮੁਹਾਵਰੇ ਵਿਚ ਚਲਾਇਆ ਦਾ ਭਾਵ 'ਦੂਰ ਕੀਤਾ' ਬੀ ਹੈ। ਹਟਾਇਆ। ਯਥਾ—*'ਨ ਚਲੈ ਚਲਾਇਆ' (੧੩੯)*, ਕਰਮਾਂ ਦਾ (ਬਲ) ਹਟਾਇਆਂ ਨਹੀਂ ਹਟਦਾ।

**ਚਾਲਸ** [*ਕ੍ਰਿ: । ਲ: ਪੰਜਾਬੀ, ਚੱਲਸੀ ਦਾ ਦੂਸਰਾ ਰੂਪ* ] ਚੱਲੇਗਾ। ਯਥਾ—*'ਸੰਗਿ ਨ ਚਾਲਸਿ ਤੇਰੈ ਧਨਾ' (੨੮੮)।*

**ਚਾਲਸਉ** [*ਕ੍ਰਿ: । ਲਹਿੰਦੇ ਦੀ ਪੰਜਾਬੀ 'ਚਲਸਾਂ' ਦਾ ਦੂਸਰਾ ਰੂਪ* ] ਚੱਲਾਂਗਾ। ਯਥਾ—*'ਚੜਿ ਬੋਹਿਥੈ ਚਾਲਸਉ ਸਾਗਰੁ ਲਹਰੀ ਦੇਇ' (੧੦੮੭)।*

**ਚਿਲਕਿਓਨੁ** [*ਕ੍ਰਿ: । ਪੰਜਾਬੀ*[1] ] ਪ੍ਰਕਾਸ਼ ਕੀਤਾ। ਯਥਾ—*'ਕਰਿ ਆਵਾਗਉਣੁ ਚਿਲਕਿਓਨੁ' (੯੬੭)*, ਭਾਵ ਸੰਸਾਰ ਵਿਚ ਪ੍ਰਕਾਸ਼ਤ ਕੀਤੇ ਨੇ।

**ਚਿਲਕਣਾ** [*ਕ੍ਰਿ: । ਪੰਜਾਬੀ*[1] ] ਲਿਸ਼ਕਣਾ, ਚਮਕਣਾ। ਯਥਾ—*'ਉਜਲੁ ਕੈਹਾ ਚਿਲਕਣਾ' (੭੨੯)*, ਕੈਂਹ (ਅਰਥਾਤ ਚਿੱਟੀ ਕੁਟ ਧਾਤ) ਚਮਕਦੀ ਹੈ।

**ਚਲ ਚਿਤ** [*ਗੁ: । ਸੰਸਕ੍ਰਿਤ, ਚਲ । ਚਿਤ੍ਤ* ] ਮਨ ਚੰਚਲ ਹੈ। ਯਥਾ—*'ਚਲ ਚਿਤ ਬਿਤ ਅਨਿਤ ਪ੍ਰਿਅ ਬਿਨੁ' (੫੪੨)।*

**ਚਲਿ ਚਲਿ ਹਾਂਢੇ** ਦੇਖੋ, 'ਚਲਿ'

**ਚਲਣ** [*ਸੰ: । ਸੰਸਕ੍ਰਿਤ, ਚਲਨੰ=ਹਿੱਲਣਾ । ਪੰਜਾਬੀ, ਚੱਲਣ= ਟੁਰਨਾ* ]

੧. ਜਿਨ੍ਹਾਂ ਦਾ ਕੰਮ ਹੈ ਚੱਲਣਾ, ਪੈਰ। ਯਥਾ—*'ਚਬਣ ਚਲਣ ਰਤੰਨ ਸੇ' (੧੩੮੧)।*

੨. [*ਕ੍ਰਿ: । ਸੰਸਕ੍ਰਿਤ, ਚਲਨੰ । ਪੰਜਾਬੀ, ਚੱਲਣਾ । ਪੰਜਾਬੀ, ਚੱਲਣਾ । ਹਿੰਦੀ, ਚਲਨਾ ਯਾ ਚਾਲਨਾ* ] ਤੁਰਨਾ, ਇਸ ਜਗਤ ਤੋਂ ਤੁਰ ਜਾਣਾ ਭਾਵ ਮਰਨਾ। ਯਥਾ—*'ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ' (੭੮੭)।*

**ਚਲਣਹਾਰ** [*ਸੰ: । ਦੇਖੋ, 'ਚਲਣ' । ਹਾਰ, ਪੰਜਾਬੀ ਪ੍ਰਤੇ* ] ਚਲਣ ਵਾਲੇ। ਯਥਾ—*'ਚਲੇ ਚਲਣਹਾਰ ਵਿਚਾਰਾ ਲੇਇ ਮਨੋ' (੪੮੮)।*

**ਚਲਤੁ** [*ਸੰ: । ਦੇਸ਼ ਭਾਸ਼ਾ । ਸੰਸਕ੍ਰਿਤ, ਚਰਿਤ* ]

੧. ਚਲਿਤ੍ਰ, ਕੌਤਕ। ਯਥਾ—*'ਕਉਣੁ ਜਾਣੈ ਚਲਤ ਤੇਰੇ' (੭੨੪)*, ਤਥਾ—*'ਚਲਤੁ ਹੋਆ ਚਲਤੁ ਨਦਰੀ ਆਇਆ' (੯੨੧)।*

੨. [*ਕ੍ਰਿ: । ਪੰਜਾਬੀ, ਚਲਣਾ ਤੋਂ* ] ਚੱਲਦਾ, ਤੁਰਦਾ। ਯਥਾ—*'ਚਲਤ ਬੈਸਤ ਸੋਵਤ' (੧੦੦੬)।*

**ਚਲਤੌ/ਚਲਤਉ** [*ਗੁ: । ਦੇਖੋ, 'ਚਲਣ'* ] ਹਿੱਲਦਾ, ਨਾ ਟਿਕਦਾ। ਯਥਾ—*'ਇਹੁ ਮਨੁ ਚਲਤਉ ਸਚ ਘਰਿ ਬੈਸੈ' (੯੩੮)*, ਤਥਾ—*'ਚਲਤੌ ਠਾਕਿ ਰਖਹੁ' (੫੯੯)।*

**ਚਾਲਤ** [*ਕ੍ਰਿ: । ਦੇਖੋ, 'ਚਲਣ' । ਹਿੰਦੀ, ਚਾਲਨਾ ਤੋਂ ਚਾਲਤ* ] ਚਲਦੇ ਹਨ, ਤੁਰਦੇ ਹਨ। ਯਥਾ—*'ਚਾਲਤ ਬੈਸਤ ਸੋਵਤ' (੪੦੪)।*

**ਚੁਲੰਭ/ਚੁਲੰਭਾ** [*ਗੁ: । ਪੁ: ਪੰਜਾਬੀ* ] ਗੂੜ੍ਹਾ ਲਾਲ ਰੰਗ।

**ਚਿਲ ਮਿਲ** [*ਸੰ: । ਸੰਸਕ੍ਰਿਤ, ਚਿਲਮੀਲਿਕਾ=ਬਿਜਲੀ, ਜੁਗਨੂ* ] ਐਸਾ ਚਮਤਕਾਰ ਜੋ ਰਹਿ ਰਹਿ ਕੇ ਚਮਕੇ, ਲਿਸ਼ਕਾਰਾ। ਯਥਾ—*'ਚਿਲਿ ਮਿਲਿ ਬਿਸੀਆਰ ਦੁਨੀਆ ਫਾਨੀ' (੧੨੯੧)*, ਦੁਨੀਆ ਦਾ ਵੱਡਾ ਚਮਤਕਾਰਾ ਹੈ (ਪਰ) ਨਾਸ਼ੀ ਹੈ।

**ਚਲੂਲ/ਚਲੂਲੀ/ਚਲੂਲੇ/ਚਲੂਲਿਆ** [*ਗੁ: । ਪੁ: ਪੰਜਾਬੀ* ] ਗੂੜ੍ਹਾ ਲਾਲ ਰੰਗ ਭਾਵ ਆਤਮਾਕਾਰ ਬ੍ਰਿਤੀ ਦਾ ਹੋ ਜਾਣਾ। ਯਥਾ—*'ਸੁਕੇ ਕਾਸਟ ਹਰੇ ਚਲੂਲ' (੮੯੮)*, ਕਾਠ ਵਤ (ਜੋ

---

੧. ਮੂੰਹ ਚੋਲਿਆ = ਕਿਸੇ ਚੀਜ਼ ਦਾ ਮੂੰਹ ਵਿਚ ਲੈਣਾ, ਆਮ ਬੋਲੀ ਹੈ। ਮੂੰਹ + ਵਿਚ + ਲੈਣਾ ਦਾ ਸੰਖੇਪ ਹੀ 'ਮੂੰਹ ਚੋਲਣਾ' ਜਾਪਦਾ ਹੈ।

੧. ਹੋ ਸਕਦਾ ਹੈ ਕਿ ਚਿਲਕਨਾ ਪਦ 'ਚਿਲਮੀਲਕਾਂ' ਤੋਂ ਬਣਿਆ ਹੋਵੇ। ਇਹ ਸੰਸਕ੍ਰਿਤ ਪਦ ਹੈ, ਇਸ ਦੇ ਅਰਥ ਹਨ 'ਬਿਜਲੀ ਤੇ ਜੁਗਨੂ', ਰਹਿ ਰਹਿ ਕੇ ਲਿਸ਼ਕਣ ਦਾ ਭਾਵ ਚਿਲਮੀਲਿਕਾਂ ਦੇ ਦੋਹਾਂ ਅਰਥਾਂ ਵਿਚ ਹੈ, ਤੇ ਚਿਲਕਣ ਦਾ ਬੀ ਅਸਲੀ ਭਾਵ ਇਹੋ ਹੈ।

ਅੰਤਹਕਰਨ) ਸੁਕੇ ਸਨ, ਹਰੇ ਹੋ ਕੇ ਗੂੜ੍ਹੇ ਲਾਲ ਰੰਗ ਦੇ (ਸੁੰਦਰ) ਹੋ ਗਏ ਹਨ[1]।

**ਲੜਾ** [*ਸੰ: । ਸੰਸਕ੍ਰਿਤ, ਚੋਲ: = ਝਗਾ ੜਾ, ਪ੍ਰਤੇ*] ਅੰਗਰਖਾ, ਝੱਗਾ, ਭਾਵ ਇਸਤ੍ਰੀ। ਯਥਾ—*'ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ' (੨੩)*, ਇਸਤ੍ਰੀ (ਜਗਯਾਸੂ) ਸੇਜ (ਅੰਤਹਕਰਨ) ਭਤਾਰ (ਪ੍ਰਭ) ਏਹ ਸਭ ਆਪ ਹੀ ਹੈ। ਪੂਰਨ ਪ੍ਰੇਮ ਤੇ ਅਹੰਤਾ ਦੇ ਅਭਾਵ ਵਿਖੇ ਧਯਾਤਾ ਧਯਾਨ ਧੇਯ ਆਦਿ ਫ਼ਰਕ ਪ੍ਰੇਮੀਆਂ ਨੂੰ ਬੇਖ਼ੁਦੀ ਵਿਚ ਭੁੱਲ ਜਾਂਦਾ ਹੈ।

**ਵਾ** [*ਕ੍ਰਿ: । ਸਿੰਧੀ*] ਬੋਲਾ। ਯਥਾ—*'ਗੁਰਬਾਣੀ ਨਿਤ ਨਿਤ ਚਵਾ ਬਲਿਰਾਮ ਜੀਉ' (੭੭੨)*।

**ਵੇ** [*ਕ੍ਰਿ: । ਸਿੰਧੀ*][2] ਬੋਲਣਾ। ਯਥਾ—*'ਖਿਨ ਖਿਨ ਬੂੰਦ ਚਵੇ'*, ਚਾਤ੍ਰਿਕ ਪਲ ਪਲ ਵਿਖੇ ਬੂੰਦ ਮੰਗਦਾ ਹੈ।

**ਾਵ** [*ਸੰ: । ਸੰਸਕ੍ਰਿਤ, ਉਤਸ਼ਾਹ। ਪ੍ਰਾਕ੍ਰਿਤ, ਉਚ੍ਛਾਹ। ਪੰਜਾਬੀ, ਚਾਉ ਤੇ ਚਾਵ। ਅਥਵਾ ਸਹਸਕ੍ਰਿਤ, ਇਚ੍ਛਾ। ਪੰਜਾਬੀ, ਚਾਹ*] ਖ਼ੁਸ਼ੀ, ਉਤਸ਼ਾਹ। ਯਥਾ—*'ਚਾਵ ਮੰਗਲ ਰਸ ਭਰੇ' (੪੫੯)*।

**ਵਾਈ** [*ਕ੍ਰਿ: । ਸਿੰਧੀ, ਚਉ ਤੋਂ*] ਉਚਾਰਦੇ ਹੋਏ।

**ਵਾਈਏ** [*ਕ੍ਰਿ: । ਸਿੰਧੀ, ਚਉ ਤੋਂ*] ਬੋਲੀਏ।

**ਵਉ** [*ਕ੍ਰਿ: । ਸਿੰਧੀ, ਚਉ ਤੋਂ*] ਉਚਾਰਾਂ।

**ਵਹਿ** [*ਕ੍ਰਿ: । ਸਿੰਧੀ, ਚਉ ਤੋਂ*] ਬੋਲਦੇ ਹਨ। ਯਥਾ—*'ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ' (੧੪੨੫)*, ਧਰਮ ਰਾਜ ਕਹਿੰਦਾ ਹੈ ਆਪ ਨੇ ਮੇਰਾ ਘਰ ਪਵਿੱਤ੍ਰ ਕਰ ਦਿੱਤਾ ਹੈ।

**ਵਗੁਣ** [*ਗੁ: । ਸੰਸਕ੍ਰਿਤ, ਚਤੁਰਗੁਣ। ਪੰਜਾਬੀ, ਚਉਗਣ*] ਚੌਗਣਾ। ਦੇਖੋ, ਅਗਲਾ ਪਦ

**ਵਗਣਿ ਵੰਨੀ** [*ਗੁ: । ਦੇਖੋ, 'ਚਵਗੁਣ'*] ਚਉਣਾ ਰੰਗ, ਭਾਵ ਖ਼ੁਸ਼ੀ। ਯਥਾ—*'ਜੋ ਗੁਰਮੁਖਿ ਨਾਮੁ ਧਿਆਇਦੇ ਤਿਨੀ ਚੜੀ ਚਵਗਣਿ ਵੰਨੀ' (੫੯੧)*, ਜੋ ਗੁਰਮੁਖ ਨਾਮ ਜਪਦੇ ਹਨ ਉਨ੍ਹਾਂ ਨੂੰ ਚਉਣਾ ਰੰਗ ਚੜ੍ਹਦਾ ਹੈ। ਰੰਗ ਚੜ੍ਹਨਾ ਮੁਹਾਵਰਾ 'ਖ਼ੁਸ਼ੀ ਹੋਣ' ਤੋਂ ਹੈ।

**ਵਰੋ** [*ਸੰ: । ਸੰਸਕ੍ਰਿਤ, ਚਾਮਰ:। ਪੰਜਾਬੀ, ਚਮਰ, ਚਵਰ, ਚਉਰ, ਚੌਰ*] ਚਉਰ, ਚੌਰੀ। ਯਥਾ—*'ਪਵਣੁ ਚਵਰੋ ਕਰੇ' (੧੩)*, (ਹੇ ਵਾਹਿਗੁਰੂ! ਤੁਸਾਡੀ) ਚੌਰੀ ਪਵਨ ਕਰ ਰਿਹਾ ਹੈ।

**ਾਵਰ** [*ਸੰ: । ਦੇਖੋ, 'ਚਵਰੋ'। ਚਵਰ ਤੋਂ ਚਾਵਰ = ਚੌਰ ਕਰਨ ਵਾਲਾ*] ਚੌਰੀ ਯਾ ਚਮਰ ਦੇ ਕਰਨ ਵਾਲੇ। ਯਥਾ—*'ਛਤ੍ਰ ਨ ਪਤ੍ਰ ਨ ਚਉਰ ਨ ਚਾਵਰ' (੧੩੮੮)*।

**ਵਰਾਸੀਹ** [*ਸੰਖ: ਵਾ: । ਪੰਜਾਬੀ, ਚੁਰਾਸੀ ਦਾ ਪੁ: ਰੂਪ*] ਚੌਰਾਸੀ, ੮੪, ਅੱਸੀ ਤੇ ਚਾਰ। ਯਥਾ—*'ਚਵਰਾਸੀਹ ਸਿਧ ਬੁਧ ਜਿਤੁ ਰਾਤੇ' (੧੩੯੩)*।

**ਾਵਲ** [*ਸੰ: । ਸੰਸਕ੍ਰਿਤ, ਤੰਡੁਲ। ਹਿੰਦੀ, ਚਾਵਲ। ਪੰਜਾਬੀ, ਚਉਲ*] ਚੌਲ, ਧਾਨ ਦਾ ਅੰਨ, ਧਾਈਂ ਦੀ ਗਿਰੀ। ਯਥਾ—*'ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ' (੯੬੫)*।

**ਚਵਾਵੈ** [*ਕ੍ਰਿ: । ਪੰਜਾਬੀ, ਚਾਉਣਾ ਦਾ ਪ੍ਰੇਰਣਾਰਥਿਕ। ਹਿੰਦੀ, ਚਬਾਨਾ ਤੋਂ ਚਵਾਵੈ = ਚਿੱਥ ਦੇਵੇ*] ਚਾਈ ਜਾਵੇ, ਚੁਕੀ ਜਾਏ। ਚਬਾਈ ਜਾਵੇ ਬੀ ਅਰਥ ਕਰਦੇ ਹਨ, ਭਾਵ ਹੈ—ਹਟਾਈ ਜਾਵੇ। ਯਥਾ—*'ਕੁਬੁਧਿ ਚਵਾਵੈ ਸੋ ਕਿਤੁ ਠਾਇ' (੯੪੪)*।

**ਚੜ** [*ਕ੍ਰਿ: । ਸੰਸਕ੍ਰਿਤ, ਉਚਲਨੰ। ਪ੍ਰਾਕ੍ਰਿਤ, ਚਡਨ। ਪੰਜਾਬੀ, ਚੜ੍ਹਨਾ*] ਚੜ੍ਹ ਕੇ, ਉੱਚੇ ਜਾ ਕੇ।

**ਚੜੁ** [*ਕ੍ਰਿ: । ਦੇਖੋ, 'ਚੜ'*] ੧. ਚੜ੍ਹੇ, ਉਦੇ ਹੋ ਕੇ।

੨. ਕਿਸੇ ਦੇ ਨਾਲ ਹੋ ਟੁਰਨਾ ਸ਼ੋਭਾ ਵਧਾਨ ਲਈ। ਯਥਾ—*'ਚੜੁ ਦਲ ਰਵਿੰਦ ਜੀਉ' (੧੪੦੩)*, ਰਵਿ ਅਤੇ (ਇੰਦ) ਚੰਦ੍ਰਮਾ ਦਾ ਦਲ ਤੇਰੇ ਨਾਲ ਚੜ੍ਹਦਾ ਹੈ।

**ਚੜੈ** [*ਕ੍ਰਿ: । ਦੇਖੋ, 'ਚੜ'*] ਚੜ੍ਹਦਾ ਹੈ। ਯਥਾ—*'ਚੜੈ ਸਵਾਇਆ ਨਿਤ ਨਿਤ ਰੰਗਾ' (੧੦੭੪)*।

**ਚਾੜੀ**[1] [*ਸੰ: । ਪੁ: ਪੰਜਾਬੀ*] ਉਹ ਗੱਲ ਜੋ ਦੂਸਰੇ ਦੀ ਤਬੀਅਤ ਨੂੰ ਕਿਸੇ ਦੇ ਵਿਰੁੱਧ ਗੁਸੇ ਵਿਚ ਚਾੜ੍ਹ ਦੇਵੇ, ਨਿੰਦਾ, ਚੁਗਲੀ। ਯਥਾ—*'ਲੋਕ ਮੁਹਾਵਹਿ ਚਾੜੀ ਖਾਹਿ' (੯੫੧)*। ਦੇਖੋ, 'ਲਾੜੀ'

**ਚਿੜੀ** [*ਸੰ: । ਸੰਸਕ੍ਰਿਤ, ਚਟਕ। ਪ੍ਰਾਕ੍ਰਿਤ, ਚਡਅ। ਪੰਜਾਬੀ, ਚਿੜਾ, ਚਿੜੀ। ਹਿੰਦੀ, ਚਿੜਿਯਾ*] ਚਿੜੀ ਇਕ ਛੋਟਾ ਜਿਹਾ ਪੰਛੀ ਘਰਾਂ ਵਿਚ ਰਹਿੰਦਾ ਹੈ। ਯਥਾ—*'ਚਿੜੀ ਚੁਹਕੀ' (੩੧੯)*, ਚਿੜੀ ਬੋਲੀ। ਤਥਾ—*'ਅਧੁ ਗੁਲ੍ਹਾ ਚਿੜੀ ਕਾ ਚੁਗਣੁ' (੧੨੮੬)*।

**ਚੂੜਾ** [*ਸੰ: । ਸੰਸਕ੍ਰਿਤ, ਚੂਡਾ—ਇਕ ਪ੍ਰਕਾਰ ਦੀ ਵੰਗ। ਪੰਜਾਬੀ, ਚੂੜਾ*] ਇਸਤ੍ਰੀਆਂ ਦੀਆਂ ਬਾਹਾਂ ਦਾ ਇਕ ਗਹਿਣਾ। ਚੂੜਾ, ਵੰਗਾਂ, ਬਾਹੀਆਂ। ਯਥਾ—*'ਚੂੜਾ ਭੰਨੁ ਪਲੰਘ ਸਿਉ ਮੁੰਧੇ' (੫੫੭)*। ਦੇਖੋ, 'ਬਾਹੀ'

**ਚੜਾਉ** [*ਕ੍ਰਿ: । ਪੰਜਾਬੀ, ਚੜ੍ਹਨਾ ਦਾ ਪ੍ਰੇਰਣਾਰਥਿਕ, ਚੜ੍ਹਾਉਣਾ। ਦੇਖੋ, 'ਚੜ'*]

੧. ਚੜ੍ਹਾ ਦੇਣਾ, ਪੇਸ਼ ਕਰਨਾ, ਅਰਪਣ ਕਰ ਦੇਣਾ। ਯਥਾ—*'ਸੇਵਕ ਸੇਵਹਿ ਕਰਮਿ ਚੜਾਉ' (੪੬੫)*, ਉਹ ਸੇਵਕ ਸੇਂਵਦੇ ਹਨ (ਪ੍ਰਭੂ ਨੂੰ) ਜੋ ਆਪਣੇ (ਜਗ ਤਪਾਦਿ) ਕਰਮ ਅਰਪਨ ਕਰਦੇ ਹਨ।

੨. [*ਸੰ:*] ਉਹ ਸ਼ੈ ਜੋ ਕਿਸੇ ਨੂੰ ਉਚਿਆਂ ਕਰੇ, ਭਾਵ ਸਿਰੋਪਾਉ। ਯਥਾ—*'ਸੇਵਕ ਸੇਵਹਿ ਕਰਮਿ ਚੜਾਉ' (੪੬੫)*, ਭਾਵ ਜੋ ਸੇਵਕ ਸੇਂਵਦੇ ਹਨ ਉਨ੍ਹਾਂ ਨੂੰ ਬਖ਼ਸ਼ਸ਼ ਦਾ ਸਿਰੋਪਾਉ ਮਿਲਦਾ ਹੈ।

੩. ਵਾਧਾ। ਤੁਕ ਦਾ ਅਰਥ—(ਜਿਨ੍ਹਾਂ ਦੇ ਮੱਥੇ ਤੇ) ਸ਼ੁਭ ਕਰਮਾਂ ਦਾ ਚੜ੍ਹਾਉ ਹੈ ਉਹ ਸੇਵਕ ਆਪ ਨੂੰ ਸੇਂਵਦੇ ਹਨ।

**ਚਾੜਨ ਵਾਹੇ** [*ਸੰ: । ਪੰਜਾਬੀ, ਚਾੜਨਾ ਤੇ ਵਾਹੁਣਾ = ਰੇੜ੍ਹਨਾ*] ਜਨਮ ਮਰਨ। ਦੇਖੋ, 'ਗੋਇ'

**ਚੜਾਵੈ ਸੂਰ** ਦੇਖੋ, 'ਸੂਰ ੩.'

---

[1] ਇਸੇ ਤੁਕ ਤੋਂ ਪਤਾ ਲੱਗਦਾ ਹੈ ਕਿ ਚਲੂਲ ਉਸ ਲਾਲ ਰੰਗ ਨੂੰ ਕਹਿੰਦੇ ਹਨ ਜਿਸ ਨੂੰ ਫ਼ਾਰਸੀ ਵਿਚ ਅਰਗਵਾਨੀ ਕਹਿੰਦੇ ਹਨ। ਪਿੱਪਲ, ਬੋਹੜ ਦੇ ਜਦ ਨਵੇਂ ਪੱਤੇ ਫੁਟਦੇ ਹਨ ਤਾਂ ਇਸੇ ਰੰਗ ਦੇ ਹੁੰਦੇ ਹਨ।

[2] ਚਕਾਈ = ਨਿੰਦਾ, ਇਸੇ ਸ਼ਬਦ ਤੋਂ ਬਣਦਾ ਹੈ।

[1] ਚਾਟੁ ਸੰਸਕ੍ਰਿਤ ਪਦ ਇਸ ਦਾ ਮੂਲ ਹੋ ਸਕਦਾ ਹੈ। ਚਾਟ ਦੇ ਅਰਥ ਹਨ—ਖ਼ੁਸ਼ਾਮਦ ਭਰੀ ਗੱਲ-ਬਾਤ, ਜੋ ਕਈ ਵੇਰ ਦੂਸਰੇ ਦੀ ਨਿੰਦਾ ਵਾਲੀ ਹੋਇਆ ਕਰਦੀ ਹੈ।

# ਛ

**ਛ** ਗੁਰਮੁਖੀ ਵਰਣਮਾਲਾ ਦਾ ਬਾਰ੍ਹਵਾਂ ਅੱਖਰ ਤੇ ਨੌਵਾਂ ਵ੍ਯੰਜਨ ਹੈ, ਚਵਰਗ ਦਾ ਦੂਸਰਾ ਅੱਖਰ ਹੈ। ਅੰਨਯ ਭਾਸ਼ਾ ਵਾਲੇ 'ਚ' ਤੇ 'ਹ' ਮਿਲਾ ਕੇ ਇਸ ਅੱਖਰ ਦੀ ਆਵਾਜ਼ ਦਾ ਕੰਮ ਲੈਂਦੇ ਹਨ।

ਪ੍ਰਾਕ੍ਰਿਤ ਵਿਚ ਇਹ ਅੱਖਰ ਸੰਸਕ੍ਰਿਤ ਦੇ 'ਕਸ਼' ਅੱਖਰ ਨਾਲ ਕਈ ਵੇਰ ਬਦਲ ਜਾਂਦਾ ਹੈ, ਜਿਸ ਤਰ੍ਹਾਂ ਸੰਸਕ੍ਰਿਤ ਪਦ ਹੈ ਕਸ਼ੋਭ, ਇਹ ਪ੍ਰਾਕ੍ਰਿਤ ਵਿਚ ਜਾ ਕੇ ਬਣ ਜਾਂਦਾ ਹੈ 'ਛੋਭ' ਤੇ ਫੇਰ ਹੋਰ ਤਬਦੀਲੀ ਨਾਲ 'ਛੋਹ' ਬਣ ਜਾਂਦਾ ਹੈ। ਇਹੋ ਵਰਤਾਉ ਇਸ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਇਆ ਹੈ, ਜੈਸੇ ਕਸ਼ੋਭ = ਛੋਹ, ਪ੍ਰਤਕਸ਼ = ਪ੍ਰਤਛ, ਕਸ਼ਣ = ਛਿਨ, ਕਿਸ਼ਤ = ਛਿਤ।

ਫੇਰ ਸੰਸਕ੍ਰਿਤ 'ਸ਼' ਜੋ ਹੈ ਜਿਸ ਦੀ ਆਵਾਜ਼ 'ਸ਼' ਵਾਂਗੂੰ ਹੈ, ਪ੍ਰਾਕ੍ਰਿਤ ਵਿਚ 'ਛ' ਨਾਲ ਬਦਲਦਾ ਹੈ, ਜੈਸੇ ਸੰਸਕ੍ਰਿਤ ਹੈ ਸ਼ਟਪਦ, ਪ੍ਰਾਕ੍ਰਿਤ ਵਿਚ ਬਣਦਾ ਹੈ ਛਟ ਪਦ। ਇਹ ਛਟ ਪਦ ਵ੍ਯਾਕਰਣ ਦੇ ਹੋਰ ਸੂਤ੍ਰਾਂ ਨਾਲ ਛਪ੍ਪਯ ਬਣਦਾ ਹੈ।

ਭਾਵ ਇਹ ਹੈ ਕਿ 'ਸ਼' ਪ੍ਰਾਕ੍ਰਿਤ ਵਿਚ 'ਛ' ਨਾਲ ਰੂਪ ਵਟਾਂਦਾ ਹੈ, ਐਸੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਯਾ ਹੈ—ਜੈਸੇ ਸੰਸਕ੍ਰਿਤ ਸ਼ਟ[1] ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੋਲੀ ਵਿਚ ਹੈ ਛਠ। ਇਥੇ 'ਸ਼' ਬਦਲ ਗਿਆ ਹੈ 'ਛ' ਨਾਲ। ਇਸੀ ਤਰ੍ਹਾਂ ਸੰਸਕ੍ਰਿਤ 'ਸ਼' ਬੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਛ' ਨਾਲ ਬਦਲਿਆ ਹੈ, ਜਿਸ ਤਰ੍ਹਾਂ ਸ਼ਨੈਸ਼੍ਚਰ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ ਛਨਿਛਰ ਤੇ ਏਹੋ ਆਮ ਬੋਲੀ ਹੈ। ਇਸੇ ਤਰ੍ਹਾਂ 'ਤ' ਬਦਲਦਾ ਹੈ 'ਛ' ਨਾਲ, ਜੈਸੇ ਤੁਛ ਦਾ ਛੂਛਾ। ਪੰਜਾਬੀ ਵਿਚ ਛਛਾ—ਸਸੇ ਨਾਲ ਬੀ ਬਦਲਦਾ ਹੈ, ਜੈਸੇ ਬਿਛਰਨਾ, ਬਿਸਰਨਾ। ਦੇਖੋ, 'ਬਿਸਰਤ'

**ਛੈ** [*ਕ੍ਰਿ: । ਗੁਜਰਾਤੀ ਭਾਸ਼ਾ, ਛੇ*]

੧. ਹੈ। ਯਥਾ—*'ਮਹਾ ਦੁਤਰੁ ਮਾਇਆ ਛੈ' (੫੩੪)।*

੨. [*ਸੰਸਕ੍ਰਿਤ, ਛ*] ਕੰਪਾਇਮਾਨ, ਚੰਚਲ। ਯਥਾ—*'ਮਹਾ ਦੁਤਰੁ ਮਾਇਆ ਛੈ' (੫੩੪),* ਬਹੁਤ ਤਰਨ ਨੂੰ ਕਠਨ (ਅਰ) ਚੰਚਲ ਮਾਇਆ (ਹੈ)।

**ਛਿਅ** [*ਸੰਖ: ਵਾ: । ਸੰਸਕ੍ਰਿਤ, ਸ਼ਟ੍ । ਪ੍ਰਾਕ੍ਰਿਤ, ਛਟ । ਪੰਜਾਬੀ, ਛਿਅ, ਛੀਅ, ਛੇ, ਛੀ*] ੧. ਛੀ, ੬, ਪੰਜ ਤੇ ਇਕ।

੨. ਛੀ ਸ਼ਾਸਤ੍ਰ। ਯਥਾ—*'ਛਿਅ ਘਰ ਛਿਅ ਗੁਰ ਛਿਅ ਉਪਦੇਸ॥ ਗੁਰੁ ਗੁਰੁ ਏਕੋ ਵੇਸ ਅਨੇਕ' (੧੨),* ਛੀ ਸ਼ਾਸਤ੍ਰ, ਛੀ ਗੁਰੂ, ਛੀ ਛੀ ਉਨ੍ਹਾਂ ਦੇ ਉਪਦੇਸ਼ ਹਨ ਪਰ ਗੁਰੂ ਦਾ (ਗੁਰੂ) ਪ੍ਰਕਾਸ਼ਨ ਵਾਲਾ ਇਕੋ ਹੈ, ਉਸ ਦੇ ਵੇਸ ਅਨੇਕ ਹਨ, ਭਾਵ ਕਾਦਰ ਇਕ ਹੈ, ਕੁਦਰਤ ਰੰਗਾ ਰੰਗੀ ਹੈ। ਛੇ ਸ਼ਾਸਤ੍ਰ ਤੇ ਉਨ੍ਹਾਂ ਦੇ ਕਰਤਾ ਦੇ ਨਾਮ ਇਹ ਹਨ: ੧. ਸਾਂਖ੍ਯ ਸ਼ਾਸਤ੍ਰ ਦਾ ਕਰਤਾ ਕਪਲ ਰਿਖਿ ਹੈ। ੨. ਪਤੰਜਲ ਸ਼ਾਸਤ੍ਰ ਦਾ ਕਰਤਾ ਪਤੰਜਲੀ ਮੁਨਿ ਹੈ। ੩. ਨ੍ਯਾਯ ਸ਼ਾਸਤ੍ਰ ਦਾ ਕਰਤਾ ਗੌਤਮ ਮੁਨਿ ਹੈ। ੪. ਬੈਸੇਖਕ ਸ਼ਾਸਤ੍ਰ ਦਾ ਕਰਤਾ ਕਣਾਦ ਮੁਨੀ ਹੈ। ੫. ਮੀਮਾਂਸਾ ਸ਼ਾਸਤ੍ਰ ਦਾ ਕਰਤਾ ਜੈਮੁਨੀ ਰਿਖਿ ਹੈ ੬. ਵੇਦਾਂਤ ਸ਼ਾਸਤ੍ਰ ਦਾ ਕਰਤਾ ਬ੍ਯਾਸ ਮੁਨਿ ਹੈ। ਦੇਖੋ ਅਗਲਾ ਪਦ

**ਛਿਅ ਜਤੀ** [*ਸੰ: । ਸੰਸਕ੍ਰਿਤ, ਸ਼ਟ੍ = ਛੇ । ਜਤੀ = ਜੋ ਵਿਆਹ ਨ ਕਰੇ*] ਛੇ ਪ੍ਰਸਿੱਧ ਆਦਮੀ ਜਤੀ ਮੰਨੇ ਹੋਏ ਹਨ: ੧. ਪਿਤਾਮਹ ਜਤੀ। ੨. ਲਛਮਣ ਜਤੀ। ੩. ਹਨੂਮਾਨ ਜਤੀ, ੪. ਦਤਾ ਤ੍ਰੇਯ ਜਤੀ, ੫. ਭੈਰੋਂ ਜਤੀ, ੬. ਗੋਰਖ ਜਤੀ। ਯਥਾ—*'ਛਿਅ ਜਤੀ ਮਾਇਆ ਕੇ ਬੰਦਾ' (੧੧੬੦)।*

**ਛਿਆਨਿਤ** [*ਸੰ: । ਸੰਸਕ੍ਰਿਤ, ਕਸ਼ਯ = ਨਾਸ਼, ਅਨਿਤਯ । ਪੰਜਾਬੀ ਛੈ+ਅਨਿਤ*] ੧. ਅਨਿਤ ਤੇ ਨਾਸ਼ ਰੂਪ।

੨. [*ਫ਼ਾਰਸੀ, ਖ਼ਯਾਨਤ*] ਬੇਈਮਾਨ, ਬੁਰੀ ਨੀਤ, ਵਿਸਾਹ ਘਾਤ ਯਥਾ—*'ਛੈਆਨਿਤ ਦੋਖਹੁ ਜਗਿ ਹੰਢਿ' (੯੩੨)।*

**ਛਾਈ** [*ਸੰ: । ਸੰਸਕ੍ਰਿਤ, ਕਸ਼ਾਰ । ਹਿੰਦੀ, ਛਾਰ । ਪੰਜਾਬੀ, ਛਾਰ ਤੇ ਛਾਈ*] ੧. ਸੁਆਹ। ਯਥਾ—*'ਸਿਰਿ ਛਾਈ ਪਾਈ' (੪੬੭)* ਤਥਾ—*'ਜਬ ਖਿੰਚੈ ਤਬ ਛਾਈ'।*

੨. [*ਸੰਸਕ੍ਰਿਤ, ਛਾਯਾ*] ਛਾਉ।

੩. ਪ੍ਰਤਿਬਿੰਬ। ਯਥਾ—*'ਮੁਕਰ ਮਾਹਿ ਜੈਸੇ ਛਾਈ' (੬੯੪)।*

੪. [*ਕ੍ਰਿ:*] ਅਛਾਦਨ ਹੋਈ, ਪਈ, ਵਾਪਰੀ। ਦੇਖੋ, 'ਛਾਈ ਮਾਈ'

**ਛਾਏ** [*ਕ੍ਰਿ: । ਸੰਸਕ੍ਰਿਤ, ਛਾਯਾ । ਪੰਜਾਬੀ, ਛਾਉਣਾ*] ਸੂਰਜ ਦੇ ਭੌਣ ਨਾਲ ਬ੍ਰਿਛ ਆਦਿਕਾਂ ਦੀ ਛਾ ਭਾਉਂਦੀ ਉਸੇ ਤਰ੍ਹਾਂ ਭੌਣਾ ਛਾਉਣਾ, ਵਰਤਮਾਨ ਹੋਣਾ। ਯਥਾ—*'ਖਿਨੁ ਪੂਰਬਿ ਖਿਨ ਪਛਮਿ ਛਾਏ ਜਿਉ ਚਕੁ ਕੁਮ੍ਹਿਆਰਿ ਭਵਾਇਆ' (੪੪੨)।*

੨. ਬਣਾਏ। ਯਥਾ—*'ਊਪਰਿ ਮੰਡਪ ਛਾਏ' (੬੯੨)।*

**ਛਾਇਆ** [*ਸੰ: । ਸੰਸਕ੍ਰਿਤ, ਛਾਯਾ । ਪੰਜਾਬੀ, ਛਾਇਆ ਤੋਂ*] ਛਾਉਂ ਭਾਵ ਅਵਿਦ੍ਯਾ, ਪ੍ਰਤਿਬਿੰਬ। ਯਥਾ—*'ਛਾਇਆ ਛੂਛੀ ਜਗਤੁ ਭੁਲਾਨਾ' (੯੩੨),* ਖ਼ਾਲੀ ਚਿਦਾਭਾਸ ਵਿਖੇ ਜਗਤ ਭੁੱਲ ਰਿਹਾ ਹੈ।

**ਛਾਈ ਮਾਈ** [*ਸੰ: । ਸੰਸਕ੍ਰਿਤ, ਛਾਯਾ । ਪੰਜਾਬੀ, 'ਵਾਂਙੂ ਮਾਉ ਜਾਣਾ—ਦਾ ਸੰਖੇਪ ਹੈ ਛਾਊਂ ਮਾਊਂ, ਇਸ ਦਾ ਦੂਸਰਾ ਰੂਪ ਹੈ ਛਾਈਂ ਮਾਈਂ*] ਛਾਂ ਵਾਂ, ਗੁੰਮ, ਛਾਊਂ ਮਾਊਂ, ਲੋਪ। ਯਥਾ—*'ਹੋਈਆ ਛਾਈ ਮਾਈ' (੪੧੭)।*

**ਛਾਇਲੇ** [*ਸੰ: । ਹਿੰਦੀ, ਛਾਯਲ । ਤ੍ਰੀਮਤਾਂ ਦੇ ਪਹਿਨਣ ਦਾ ਇਕ ਕਪੜਾ*] ੧. ਚਾਦਰਾਂ।

੨. [*ਸੰ: । ਪੰਜਾਬੀ*] ਇਕ ਪ੍ਰਕਾਰ ਦਾ ਛਪਿਆ ਹੋਇਆ ਕਪੜਾ ਜਿਸ ਨੂੰ ਛੈਲ ਬੀ ਸੱਦਦੇ ਹਨ, ਬਾਨ੍ਹਣੂ ਬੀ ਕਹਿ ਦੇਂਦੇ ਹਨ।

---

੧. ਸ਼ਸ਼੍ ਪਦ ਪਹਿਲੇ ਲੱਗਣ ਵੇਲੇ ਕਈ ਥਾਂ ਸ਼ਟ੍ ਹੁੰਦਾ ਹੈ। ਫ਼ਾਰਸੀ ਵਿਚ ਬੀ ਇਸ ਦਾ ਰੂਪ ਸ਼ਸ਼ ਹੈ।

**ਛਾਉ** [*ਸੰ: । ਸੰਸਕ੍ਰਿਤ, ਛਾਯਾ । ਪੰਜਾਬੀ, ਛਾਯਾ, ਛਾਂ, ਛਾਉਂ*] ਛਾਯਾ, ਭਾਵ ਸ਼ਾਂਤੀ। ਯਥਾ—*'ਜਿਸੁ ਬਹੁਤੀ ਛਾਉ ਪਤ੍ਰਾਲੀ' (੯੬੭)*, ਜਿਸ (ਮਾਤਾ ਖੀਵੀ) ਦੀ (ਪਤ੍ਰਾਲੀ) ਭਾਵ ਸੰਘਣੀ ਬਹੁਤ (ਸ਼ਾਂਤੀ ਰੂਪ) ਛਾਇਆ ਹੈ।

**ਛਉੜ** [*ਸੰ: । ਪੰਜਾਬੀ, ਛਾਉਂ+ੜ=ਜੋ ਛਾਂ ਕਰ ਦੇਵੇ, ਸੌ ਪਰਦਾ*] ਪੜਦਾ, ਉਹ ਪੜਦਾ ਜੋ ਅੱਖ ਦੀ ਪੁਤਲੀ ਦੇ ਅਗੇ ਛਾ ਜਾਂਦਾ ਹੈ, ਫੋਲਾ। ਯਥਾ—*'ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ' (੫੫੪)।*

**ਛਹੂ** [*ਸੰਖ: ਵਾ: । ਸੰਸਕ੍ਰਿਤ, ਸ਼ਟ੍ । ਪੰਜਾਬੀ, ਛੇ । ਛੇ+ਹੂੰ—ਦਾ ਸੰਖੇਪ ਛਹੂ*] ਪੂਰਬ, ਪੱਛਮ, ਉਤਰ, ਦੱਖਣ ਤੇ ਹੇਠਾਂ (ਉਪਰ) ਤੇ ਛੀਆਂ ਪਾਸਿਆਂ (ਵੱਲ)। ਯਥਾ—*'ਛਠਿ ਖਟੁ ਚਕ੍ਰ ਛਹੂੰ ਦਿਸ ਧਾਇ' (੩੪੩)*, ਛੇਵੀਂ ਥਿਤ (ਦ੍ਵਾਰਾ ਉਪਦੇਸ਼ ਕਰਦੇ ਹਨ) ਛੇ ਚੱਕ੍ਰਾਂ ਵਾਲੀ ਦੇਹ ਛੇਆਂ ਦਿਸ਼ਾਂ ਵਲ ਧਾਂਵਦੀ ਹੈ।

**ਛੋਹੈ/ਛੋਹਾਇਆ** [*ਕ੍ਰਿ: । ਸੰਸਕ੍ਰਿਤ, ਧਾਤੂ, ਛਭ=ਘਬਰਾ । ਪ੍ਰਾਕ੍ਰਿਤ, ਛੋਹ । ਪੁ: ਪੰਜਾਬੀ, ਛੋਹਾਉਣਾ*] ਕ੍ਰੋਧ ਆਉਂਦਾ ਹੈ, ਗੁੱਸੇ ਹੁੰਦਾ ਹੈਂ। ਯਥਾ—*'ਸਚੁ ਕਹੈ ਤਾ ਛੋਹੋ ਆਵੈ' (੯੬੦)*, ਸੱਚ ਕਹਿਣ ਨਾਲ ਗੁੱਸੇ ਹੁੰਦਾ ਹੈ। ਯਥਾ—*'ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ' (੪੦੨)।*

**ਛੋਹਿਓ** [*ਕ੍ਰਿ: । ਦੇਖੋ, 'ਛੋਹੈ'*] ਗੁਸੇ ਹੋਇਆਂ ਹੈਂ ਤੂੰ। ਯਥਾ—*'ਕਵਨ ਚਿਹਨ ਸੁਨਿ ਊਪਰਿ ਛੋਹਿਓ' (੯੯੯)*, ਇਕ ਬਾਲਕ ਨੂੰ ਜਿਹੜਾ ਗਾਲਾਂ ਸੁਣ ਕੇ ਲੜਦਾ ਸੀ, ਕਹਿੰਦੇ ਹਨ ਕਿਹੜਾ (ਕੋਈ ਸੱਟ ਯਾ ਜ਼ਖ਼ਮ ਦਾ) ਚਿਹਨ ਤੇਰੇ ਪੁਰ ਪੈ ਗਿਆ ਹੈ, ਜਿਨ੍ਹਾਂ ਗਾਲਾਂ ਨੂੰ ਸੁਣ ਕੇ ਤੂੰ ਉਸ ਪਰ ਕ੍ਰੋਧ ਕਰਦਾ ਹੈਂ।

**ਛਹਬਰ** [*ਗੁ: । ਪੰਜਾਬੀ*] ਇਕ ਰਸ (ਮੀਂਹ ਦਾ ਵਸਣਾ) ਘਮਾ ਘੰਮ, ਝੜੀ ਬੰਨ੍ਹ ਕੇ (ਵੱਸਣਾ)। ਦੇਖੋ, 'ਵੁਠਾ'

**ਛੋਹਰੇ** [*ਗੁ: । ਪ੍ਰਾਕ੍ਰਿਤ, ਛਾਣਕ ਤੋਂ। ਪੰਜਾਬੀ, ਛੋਕਰਾ ਤੇ ਇਸ ਤੋਂ ਛੋਹਰਾ ਪਦ ਬਣੇ ਜਾਪਦੇ ਹਨ*] ਛੋਹਰਾ ਦਾ ਬਹੁ-ਬਚਨ ਛੋਹਰੇ, ਛੋਟੇ ਬੱਚੇ, ਬਾਲਕੇ। ਯਥਾ—*'ਛੋਹਰੇ ਦਾਸ ਤੁਮਾਰੇ' (੨੫੪)*, ਦਾਸ ਦਾ ਵਿਸ਼ੇਖਣ ਛੋਹਰਾ ਪਦ ਹੈ। ਤਥਾ—*'ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ' (੭੧੩)*। ਦੇਖੋ, 'ਛੋਕ ਛੋਹਰਾ'

**ਛਕ** [*ਸੰ: । ਸੰਸਕ੍ਰਿਤ, ਚਕ=ਤ੍ਰਿਪਤ ਹੋਣਾ । ਹਿੰਦੀ, ਛਕਨਾ=ਰੱਜ ਕੇ ਖਾਣਾ । ਪੁ: ਪੰਜਾਬੀ, ਛਕਣਾ=ਮਸਤ ਹੋਣਾ । ਖਾਲਸੇ ਦਾ ਬੋਲਾ, ਛਕਣਾ=ਖਾਣਾ*] ਤ੍ਰਿਪਤ ਹੋਣਾ, ਰੱਜਣਾ, ਭਾਵ ਵਿਚ ਪ੍ਰਸੰਨ, ਅਨੰਦ, ਖ਼ੁਸ਼ੀ। ਯਥਾ—*'ਛਕਿ ਕਿ ਨ ਰਹਹੁ ਛਾਡਿ ਕਿ ਨ ਆਸਾ' (੩੪੦)*। ਦੇਖੋ, 'ਛਕ ਛਕੇ'

**ਛਕਾ** [*ਸੰ: । ਪੰਜਾਬੀ, ਛੇ+ਇਕਾ ਦਾ ਸੰਖੇਪ ਛਕਾ*] ਛੇਆਂ ਸ਼ਬਦਾਂ ਦਾ ਜੋੜ।

**ਛਕੇ** [*ਕ੍ਰਿ: । ਦੇਖੋ, 'ਛਕ'*] ਮਸਤ ਹੋਏ। ਦੇਖੋ, 'ਛਕ ਛਕੇ'

**ਛਿਕ** [*ਕ੍ਰਿ: ਵਿ: । ਦੇਖੋ, 'ਛਿਕੇ'*] ਘੁੱਟ ਕੇ ਬੰਨ੍ਹਣਾ। ਯਥਾ—*'ਮੈ ਪਲੈ ਬਧਾ ਛਿਕਿ ਜੀਉ' (੭੩)*, ਭਾਵ ਨਿਧਯਾਸਨ ਕੀਤਾ ਹੈ, ਨਾਮ ਸੁਣ ਕੇ ਆਤਮ ਵਿਸ਼ੈਣੀ ਬੁਧਿ ਵਿਖੇ।

**ਛਿਕੇ** [*ਕ੍ਰਿ: ਵਿ: । ਸੰਸਕ੍ਰਿਤ, ਕਰ੍ਸ਼ਣ । ਪੰਜਾਬੀ, ਖਿਚਣਾ । ਲੰ: ਪੰਜਾਬੀ, ਛਿਕਣਾ*] ਖਿੱਚ ਕੇ, ਘੁੱਟ ਕੇ, ਬੰਨ੍ਹ ਕੇ। ਯਥਾ—*'ਪੰਜੇ ਦੂਤ ਕੀਤੇ ਵਸਿ ਛਿਕੇ' (੩੦੪)।*

**ਛੀਕ** [*ਕ੍ਰਿ: ਵਿ: । ਦੇਖੋ, 'ਛਿਕੇ'*] ਖਿੱਚ ਕੇ, ਘੁੱਟ ਕੇ। ਯਥਾ—*'ਛੀਕਿ ਗਾਂਠਰੀ ਬਾਧਾ' (੧੨੦੪)।*

**ਛੀਕੇ** [*ਸੰ: । ਦੇਖੋ, 'ਛਿਕੇ'*] ਇਕ ਪ੍ਰਕਾਰ ਦਾ ਛਿਕੂ[1] ਜੋ ਉੱਚੀ ਛੱਤ ਨਾਲ ਟੰਗਿਆ ਜਾਂਦਾ ਹੈ ਤੇ ਇਸ ਪਰ ਖਾਣ ਦੀਆਂ ਵਸਤਾਂ ਸਾਰੀਆਂ ਰੱਖੀਆਂ ਜਾਂਦੀਆਂ ਹਨ, ਜੋ ਬਿੱਲੀ ਕੁੱਤਾ ਨਾ ਅੱਪੜ ਸਕੇ। ਭਾਵ ਵਿਚ ਸੁਰਗ ਦਾ ਅਰਥ ਲਿਆ ਜਾਂਦਾ ਹੈ। ਯਥਾ—*'ਛੀਕੇ ਪਰ ਤੇਰੀ ਬਹੁਤੁ ਡੀਠਿ' (੧੧੯੬)।*

**ਛੇਕ** [*ਸੰ: । ਸੰਸਕ੍ਰਿਤ, ਛੇਦ । ਪ੍ਰਾਕ੍ਰਿਤ, ਛੇਅ । ਪੰਜਾਬੀ, ਛੇਕ*] ਛਿਦ੍ਰ, ਸੁਰਾਖ਼। ਯਥਾ—*'ਫੂਟੇ ਛੇਕ ਹਜਾਰ' (੧੩੬੬)*, ਭਾਵ ਇਹ ਕਿ ਬੇੜੇ ਵਿਚ ਇਕ ਛਿਦ੍ਰ ਮਾਤ੍ਰ ਨਹੀਂ ਹੈ, ਇਸ ਸਰੀਰ ਬੇੜੇ ਵਿਚ ਹਜ਼ਾਰਾਂ ਛੇਕ ਪਏ ਹਨ।

**ਛੋਕ ਛੋਹਰਾ** [*ਵਿਸ਼ੇਸ਼ਣ ਵਿਸ਼ੇਸ਼ । ਦੇਖੋ, 'ਛੋਹਰਾ'*]

੧. ਛੋਕਰਾ ਤੇ ਛੋਹਰ, ਛੋਟਾ ਬਾਲਕ। ੨. ਦੁਖੀ ਬਾਲਕ।

**ਛਕ ਛਕੇ** [*ਵਰ: ਵਾ: । ਦੇਖੋ, 'ਛਕ'*] ਪੀ ਕੇ ਮਗਨ (ਹੋ ਰਹੇ), ਭਾਵ ਨਾਮ ਰੂਪ ਅੰਮ੍ਰਿਤ ਛਕ ਕੇ ਬਿਰਾਜ ਰਹੇ, ਜੀਵਨ ਮੁਕਤ ਹੋ ਰਹੇ ਹਨ।

**ਛੁਕਟੀ** [*ਕ੍ਰਿ: । ਪੰਜਾਬੀ*][2] ਛੁੱਟੀ ਦੀ ਹੈ, ਖਲਾਸੀ ਪਾਈ, ਨਵਿਰਤੀ ਪਾਈ। ਯਥਾ—*'ਨਾਨਕ ਪਤਿਤ ਪਵਿਤ ਮਿਲਿ ਸੰਗਤਿ ਗੁਰ ਸਤਿਗੁਰ ਪਾਛੈ ਛੁਕਟੀ' (੫੨੮)।*

**ਛਿੰਗਾ** [*ਸੰ: । ਪੰਜਾਬੀ*] ਛਿੰਗ ਦਾ ਬਹੁ-ਬਚਨ ਹੈ, ਲੱਕੜੀ ਯਾ ਕਿਸੇ ਧਾਤੂ ਦੇ ਤ੍ਰਿੱਖੇ ਤੀਲੇ ਜਿਹੇ, ਜਿਨ੍ਹਾਂ ਨਾਲ ਭੋਜਨ ਪਾ ਕੇ ਪਿਛੋਂ ਦੰਦ ਸਾਫ਼ ਕਰਦੇ ਹਨ। ਯਥਾ—*'ਆਪੇ ਜਲੁ ਆਪੇ ਦੇ ਛਿੰਗਾ ਆਪੇ ਚੁਲੀ ਭਰਾਵੈ' (੫੫੧)।*

**ਛਛਾ** [*ਸੰ: । ਪੰਜਾਬੀ*] ਗੁਰਮੁਖੀ ਦਾ ਬਾਰ੍ਹਵਾਂ ਅੱਖਰ। ਇਸ ਅੱਖਰ ਦ੍ਵਾਰਾ ਗੁਰੂ ਜੀ ਉਪਦੇਸ਼ ਕਰਦੇ ਹਨ। ਯਥਾ—*'ਛਛਾ ਛੋਹਰੇ ਦਾਸ ਤੁਮਾਰੇ' (੨੫੪)।*

**ਛਾਛ** [*ਸੰ: । ਸੰਸਕ੍ਰਿਤ, ਛਛਿਕਾ । ਹਿੰਦੀ, ਛਾਛ । ਪੰਜਾਬੀ, ਛਾਹ*] ਲੱਸੀ। ਵਡੇ ਘਰਾਂ ਦੀਆਂ ਤ੍ਰੀਮਤਾਂ ਜਦ ਆਪ ਦੁਧ ਨਹੀਂ ਰਿੜਕ ਸਕਦੀਆਂ ਤਾਂ ਛਾਹ ਮਜੂਰੀ ਵਿਚ ਲੈ ਕੇ ਰਿੜਕਣ ਵਾਲੀਆਂ ਗ਼ੀਬ ਤ੍ਰੀਮਤਾਂ ਮੱਖਣ ਕੱਢ ਕੇ ਦੇ ਜਾਂਦੀਆਂ ਤੇ ਆਪਣੀ ਰਿੜਕਣ ਦੀ ਮਜੂਰੀ ਬਦਲੇ ਛਾਹ ਲੈ ਜਾਂਦੀਆਂ ਹਨ, ਭਾਵ ਮਜ਼ਦੂਰੀ। ਭਾਵਾਰਥ ਚਾਹ ਬੀ ਲੈਂਦੇ ਹਨ। ਯਥਾ—*'ਕਿਉ ਮੇਟੈਗੋ ਛਾਛਿ ਤੁਹਾਰੀ' (੬੫੫)*, ਜੇ ਸਿਮਰਨ ਦੇ ਬਲੋਵਨੇ ਕਰਦਿਆਂ ਮੁਕਤੀ ਨਾ ਬੀ ਮਿਲੇਗੀ ਤਾਂ ਸੁਖ ਰੂਪੀ ਲੱਸੀ ਤਾਂ ਕਿਤੇ ਨਹੀਂ ਗਈ।

**ਛੂਛਾ** [*ਗੁ: । ਸੰਸਕ੍ਰਿਤ, ਤੁਚ੍ਛ । ਪ੍ਰਾਕ੍ਰਿਤ, ਛੁੱਚੂ[3] । ਪੰਜਾਬੀ, ਛੂਛਾ*] ਊਣਾ, ਖ਼ਾਲੀ, ਸੱਖਣਾ। ਯਥਾ—*'ਛੂਛਾ ਘਟੁ ਬੋਲੈ' (੮੭੦)।*

**ਛੂਛੀ** [*ਗੁ: । ਦੇਖੋ, 'ਛੂਛਾ'*] ਤੁੱਛ। ਯਥਾ—*'ਛਾਇਆ ਛੂਛੀ ਜਗਤੁ ਭੁਲਾਨਾ' (੯੩੨)।*

---

੧. ਕੋਈ ਟੋਕਰੀ ਜੋ ਹਲਕੀ ਰੱਖਣ ਲਈ ਛੇਕਦਾਰ ਬਣਾਈ ਜਾਵੇ ਉਸ ਨੂੰ ਛਿੱਕੂ ਕਹਿੰਦੇ ਹਨ, ਜੋ ਟੰਗਣ ਦੇ ਕੰਮ ਆਵੇ ਉਸ ਨੂੰ ਛਿੱਕਾ ਕਹਿੰਦੇ ਹਨ।

੨. ਛੁਕਟੀ, ਛੁਟਕੀ, ਜਿਕੁਰ ਹਿਤ ਦਾ ਤਿਹ। ਪੰਜਾਬੀ ਵਿਚ ਅੱਖਰ ਉਲਟ ਪੁਲਟ ਹੋ ਜਾਂਦਾ ਹੈ।

੩. ਪ੍ਰਾਕ੍ਰਿਤ ਵਿਚ ਕਈ ਸੰਸਕ੍ਰਿਤ 'ਤ' ਦਾ 'ਛ' ਬਣ ਜਾਂਦਾ ਹੈ, ਜੀਕੂੰ ਤਬਰੁ ਦਾ ਛਬਰੁ ਇਸੇ ਤਰ੍ਹਾਂ ਤੁਚ੍ਛ ਦਾ ਛੁਚ੍ਛ।

**ਛੂਛੇ/ਛੋਛੀ** [*ਗੁ: । ਦੇਖੋ, 'ਛੂਛਾ'*] ਖ਼ਾਲੀ, ਸੱਖਣਾ, ਕਮਦਿਲਾ। ਯਥਾ—*'ਛੋਛੀ ਨਲੀ ਤੰਤੁ ਨਹੀ ਨਿਕਸੈ' (੩੩੫)*, ਇਥੇ ਖ਼ਾਲੀ ਨਲੀ ਤੋਂ ਮੁਰਾਦ ਸਾਹ ਰਗ ਹੈ (ਗਲੇ ਦੀ ਵੱਡੀ ਨਾੜੀ) ਅਰ ਤੰਤ ਤੋਂ ਸੁਆਸ ਲਏ ਜਾਂਦੇ ਹਨ ਅਰਥਾਤ ਮੁਰਦੇ ਤੋਂ ਕੁਝ ਨਹੀਂ ਹੋ ਸਕਦਾ।

**ਛੋਛਾ** [*ਗੁ: । ਦੇਖੋ, 'ਛੂਛਾ'*] ਤੁੱਛ। ਯਥਾ—*'ਛੋਛਾ ਇਸ ਦਾ ਮੁਲੁ'। (੮੫)*

**ਛੰਛਾਰ** [*ਗੁ: । ਸੰਸਕ੍ਰਿਤ, ਛੰ =ਸੁਥਰਾ । ਕਸ਼ਾਰ=ਸੁਆਹ=ਛਾਰ ਤੋਂ ਸੁਥਰਾ। ਪੁ: ਪੰਜਾਬੀ, ਛੰਛਾਂਰਾ*] ਐਸਾ ਸਾੜ (ਬਲਨਾ ਕਿ) ਬਾਕੀ ਸੁਆਹ ਨ ਰਹੇ, ਅਰਥਾਤ ਧੂੰਆ ਨਾ ਹੋਵੇ ਤੇ ਇਕ ਰਸ ਰਹੇ। ਯਥਾ—*'ਤਹ ਦੀਪਕ ਜਲੈ ਛੰਛਾਰਾ' (੬੫੭)*।

**ਛਜਿ** [*ਸੰ: । ਹਿੰਦੀ*] ੧. ਸੂਪ, ਇਕ ਪ੍ਰਕਾਰ ਦੀ ਟੋਕਰੀ ਜੇਹੀ ਜਿਸ ਨਾਲ ਦਾਣੇ ਛੱਟੀਦੇ ਹਨ।

੨. [*ਗੁ: । ਪੰਜਾਬੀ*] ਛੱਜ ਤੋਂ ਭਾਵਾਰਥ ਬਹੁਤਾ ਦਾ ਲੈਂਦੇ ਹਨ। ਯਥਾ—*'ਅਮਿਉ ਵੁਠਉ ਛਜਿ' (੧੩੯੧)*, ਅੰਮ੍ਰਿਤ ਬਹੁਤ ਬਰਸਦਾ ਹੈ ਜਿਹਾ ਕੁ ਪੰਜਾਬੀ ਮੁਹਾਵਰਾ ਹੈ ਕਿ ਮੀਂਹ ਛਜੀਂ ਖਾਰੀਂ ਵਰ੍ਹਿਆ ਹੈ—ਭਾਵ ਅੱਤ ਵਰਖਾ ਹੋਈ ਹੈ।

**ਛਾਜਾ** [*ਕ੍ਰਿ: । ਸੰਸਕ੍ਰਿਤ, ਛਾਦਨ । ਪ੍ਰਾਕ੍ਰਿਤ, ਛਜੂਇ । ਪੁ: ਪੰਜਾਬੀ, ਛਾਜਨਾ*] ਸ਼ੋਭਾ ਵਾਲਾ ਹੋਯਾ, ਫਬਿਆ, ਢੁਕਿਆ। ਯਥਾ—*'ਤੀਨਿ ਭਵਨ ਪਰ ਛਾਜਾ' (੮੫੬)*।

**ਛਾਜੀ** [*ਕ੍ਰਿ: । ਦੇਖੋ, 'ਛਾਜਾ'*] ਬਣੀ, ਫੱਬੀ, ਢੁੱਕੀ।

**ਛਾਜੈ** [*ਕ੍ਰਿ: । ਦੇਖੋ, 'ਛਾਜਾ'*] ਫਬ ਰਹੇ ਹਨ। ਯਥਾ—*'ਸ੍ਰਿਸਟਿ ਉਪਾਇ ਰਹੇ ਪ੍ਰਭ ਛਾਜੈ' (੧੦੨੮)*।

**ਛੀਜੈ** [*ਕ੍ਰਿ: । ਦੇਖੋ, 'ਛਿਜਹਿ'*] ਬਿਨਸਦਾ ਹੈ, ਛਿਜਦਾ ਹੈ। ਯਥਾ—*'ਛੀਜੈ ਜੋਬਨੁ ਜਰੂਆ ਸਿਰਿ ਕਾਲ' (੯੩੨)*।

**ਛਿਜੀਐ** [*ਕ੍ਰਿ: । ਦੇਖੋ, 'ਛਿਜਹਿ'*] ਘਟੀਏ, ਨਾਸ ਹੋਈਏ। ਯਥਾ—*'ਕਿਤਹੀ ਕੰਮਿ ਨ ਛਿਜੀਐ ਜਾ ਹਿਰਦੈ ਸਚਾ ਸੋਇ' (੪੩)*, ਜੇ ਹਿਰਦੇ ਵਿਚ ਪਰਮੇਸ਼ਰ ਹੋਵੇ ਤਦ ਕਿਸੇ ਕੰਮ ਵਿਚ ਘਾਟਾ ਨਹੀਂ ਪੈਂਦਾ।

**ਛਿਜਈ** [*ਕ੍ਰਿ: । ਦੇਖੋ, 'ਛਿਜਹਿ'*] ਉਜੜੇਗਾ। ਯਥਾ—*'ਨਾਨਕ ਖੇਤੁ ਨ ਛਿਜਈ' (੫੨੧)*।

**ਛਿਜਹਿ** [*ਕ੍ਰਿ: । ਸੰਸਕ੍ਰਿਤ, ਕਸ਼ੀਣ ਯਾ ਛਿਦ੍ । ਪੰਜਾਬੀ, ਛਿੱਜਣਾ*] ਟੁਟੇ, ਕੁਟੀਏ। ਯਥਾ—*'ਇਕੁ ਛਿਜਹਿ ਬਿਆ ਲਤਾੜੀਅਹਿ' (੧੩੭੮)*, (ਸੇਵਾ ਧਰਮ ਨਾਲ ਤਨ) ਦੀ ਹਉਂ ਨੂੰ ਖੀਣ ਕਰੇ।

**ਛਿਜਣਾ** [*ਗੁ: । ਦੇਖੋ, 'ਛਿਜਹਿ'*] ਖੁਲ੍ਹ ਜਾਣ ਵਾਲਾ, ਟੁਟ ਜਾਣ ਵਾਲਾ। ਯਥਾ—*'ਜੇ ਜਾਣਾ ਲੜੁ ਛਿਜਣਾ' (੧੩੭੮)*।

**ਛਿਜੰਤ** [*ਕ੍ਰਿ: । ਦੇਖੋ, 'ਛਿਜਹਿ'*] ਨਾਸ਼ ਹੁੰਦੀ। ਯਥਾ—*'ਛਿਜੰਤ ਮਹਾ ਸੁੰਦਰੀ ਕਾਂਇਆ' (੧੩੫੯)*।

**ਛਿੰਝ** [*ਸੰ: । ਪੰਜਾਬੀ*] ੧. ਕੁਸ਼ਤੀ, ਇਕ ਖ਼ਾਸ ਪ੍ਰਕਾਰ ਦੀ ਖੇਲ, ਕੁਸ਼ਤੀ ਵਰਗੀ। ਯਥਾ—*'ਆਪੇ ਛਿੰਝ ਪਵਾਇ ਮਲਾ ਖਾੜਾ ਰਚਿਆ' (੧੨੮੦)*।

੨. ਅਖਾੜਾ ਜਿਥੇ ਕੁਸ਼ਤੀ ਹੁੰਦੀ ਹੈ। ਯਥਾ—*'ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ' (੭੪)*, (ਸੰਸਾਰ) ਅਖਾੜੇ ਵਿਚ ਮੈਂ ਫੇਰ ਨਹੀਂ ਨੱਚਾਂਗਾ ਕਿਉਂ ਜੁ ਇਹ ਮਨੁੱਖ ਦੇਹੀ ਚਿਰ ਪਿਛੋਂ ਮਿਲੀ ਹੈ, ਭਾਵ ਇਹ ਸਫਲ ਕਰਾਂਗਾ।

**ਛਾਂਟ** [*ਕ੍ਰਿ: ਵਿ: । ਹਿੰਦੀ, ਛਾਂਟਨਾ*] ਚੁਣ ਕੇ, ਵੱਖ ਕਰਕੇ। ਯਥਾ—*'ਕਿਲਬਿਖ ਕਾਢੇ ਹੈ ਛਾਂਟਿ' (੧੨੬੯)*।

**ਛੂਟੀ** [*ਕ੍ਰਿ: । ਪੰਜਾਬੀ, ਛੁਟਣਾ । ਸੰਸਕ੍ਰਿਤ, ਛੂਟ=ਕੱਟਣਾ, ਵੱਖ ਹੋਣਾ*] ਮੁਕਤ ਹੋਈ। ਯਥਾ—*'ਕੇਤੀ ਛੁਟੀ ਨਾਲਿ' (੮)*।

**ਛੂਟ** [*ਕ੍ਰਿ: । ਦੇਖੋ, 'ਛੁਟੀ'*] ਨਿਕਲ। ਯਥਾ—*'ਪ੍ਰਾਨ ਜਾਹਿੰਗੇ ਛੂਟਿ'। (੧੩੬੬)*

**ਛੋਟਿ** [*ਸੰ: । ਦੇਖੋ, 'ਛੁਟੀ'*] ਮੁਕਤੀ, ਛੁਟਕਾਰਾ। ਯਥਾ—*'ਹੋਵੈ ਤੇਰੀ ਛੋਟਿ' (੧੭੭)*।

**ਛਟੀਐ** [*ਸੰ:, ਸੰਬ: । ਪੰਜਾਬੀ, ਛੱਟ । ਐ =ਦਾ*] ਗੂਣ ਦਾ, ਬੋਰੀ ਦਾ। ਛੱਟ ਦੋਹਰੀ ਬੋਰੀ ਹੁੰਦੀ ਹੈ ਜੋ ਖੋਤਿਆਂ ਯਾ ਬੌਲਦਾਂ ਤੇ ਲੱਦਦੇ ਹਨ। ਯਥਾ—*'ਬੰਨ੍ਹ ਭਾਰੁ ਉਚਾਇਨ੍ ਛਟੀਐ' (੯੬੭)*, ਹਉਮੈ ਰੂਪ ਛੱਟ ਦਾ ਭਾਰ ਬੰਨ੍ਹ ਕੇ ਚੁਕਦੇ ਹਨ।

**ਛੂਟਈ** [*ਕ੍ਰਿ: । ਦੇਖੋ, 'ਛੁਟੀ'*] ਛੁਟਦਾ।

**ਛੂਟਸਿ** [*ਕ੍ਰਿ: । ਦੇਖੋ, 'ਛੁਟੀ'*] ਛੁਟੇਂਗਾ, ਮੁਕਤ ਹੋਵੇਂਗਾ। ਯਥਾ—*'ਛੂਟਸਿ ਨਾਹੀ ਊਭ ਪਇਆਲਿ' (੨੬੬)*।

**ਛੁਟਕੀ** [*ਕ੍ਰਿ: । ਦੇਖੋ, 'ਛੁਟੀ'*] ਛੁਟੀ, ਛੁਟ ਗਈ। ਯਥਾ—*'ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ' (੫੩੫)*।

**ਛੁਟਕੇ** [*ਕ੍ਰਿ: । ਦੇਖੋ, 'ਛੁਟੀ'*] ਛੁਟੇ। ਯਥਾ—*'ਅਬ ਕੇ ਛੁਟਕੇ ਠਉਰ ਨ ਠਾਇਓ' (੩੩੭)*।

**ਛੁਟਕਾਕੀ** [*ਖ: ਤ: ਸ: । ਦੇਖੋ, 'ਛੁਟੀ'। ਛੁਟ ਤੋਂ ਭਾਵ ਮੁਕਤੀ। ਸੰਸਕ੍ਰਿਤ, ਕਾਕਸ਼ੀ=ਇਛਾਵਾਨ*] ਮੁਕਤੀ ਦੇ ਚਾਹੁਣ ਵਾਲੇ।

**ਛੁਟਕਤ** [*ਕ੍ਰਿ: । ਦੇਖੋ, 'ਛੁਟੀ'*] ਖੁਲ੍ਹ ਗਏ। ਯਥਾ—*'ਛੁਟਕਤ ਬਜਰ ਕਪਾਟ' (੩੪੬)*, ਬੱਜਰ ਵਤ ਪੰਜ ਕੋਸ਼ਾਂ ਰੂਪ ਤਖ਼ਤੇ ਖੁਲ੍ਹ ਗਏ।

**ਛੁਟਕੰਤ** [*ਕ੍ਰਿ: । ਦੇਖੋ, 'ਛੁਟੀ'*] ਛੁਟਦੇ ਹਨ।

**ਛਟਕਨ** [*ਕ੍ਰਿ: । ਦੇਖੋ, 'ਛੁਟੀ'*] ਛੁਟ ਜਾਣ ਨੂੰ।

**ਛੁਟਕਾਰਾ** [*ਸੰ: । ਦੇਖੋ, 'ਛੁਟੀ'*] ਖਲਾਸੀ, ਮੁਕਤੀ। ਯਥਾ—*'ਬਿ... ਹਰਿ ਭਜਨ ਨਹੀ ਛੁਟਕਾਰਾ' (੨੬੦)*।

**ਛੂਟਿ ਗਈ** [*ਕ੍ਰਿ: । ਦੇਖੋ, 'ਛੁਟੀ'*] ਤਿਆਗੀ ਗਈ। ਯਥਾ—*'ਛੂ... ਗਈ ਸੰਸਾਰੀ' (੧੧੨੩)*।

**ਛਿਟੀ ਛਿਟੀ** [*ਗੁ: । ਸੰਸਕ੍ਰਿਤ, ਕਿਸ਼ਪ੍ਰਿ=ਜੋ ਡਿੱਗ ਪਏ। ਪ੍ਰਾਕ੍ਰਿ... ਛਿਤ। ਪੰਜਾਬੀ, ਛਿਟ=ਕਿਣਕਾ (ਪਾਣੀ ਦਾ)*]

੧. ਕਿਣਕਾ ਕਿਣਕਾ ਹੋ ਕੇ, ਟੁਕੜੇ ਟੁਕੜੇ ਹੋ ਕੇ।

੨. ਜੂਨ ਜੂਨ ਵਿਖੇ। ਯਥਾ—*'ਗਿਰਿਓ ਜਾਇ ਰਸਾਤਲਿ ਪਰਿ... ਛਿਟੀ ਛਿਟੀ ਸਿਰਿ ਭਾਰੈ' (੧੨੦੫)*।

**ਛੂਟਤ** [*ਕ੍ਰਿ: । ਦੇਖੋ, 'ਛੁਟੀ'*] ਛੁਟਦੇ ਹਨ। ਯਥਾ—*'ਛੂਟਤ ਨਹੀ ਕੋ... ਲਖ ਬਾਹੀ' (੨੬੪)*।

**ਛੂਟਨ** [*ਕ੍ਰਿ: । ਦੇਖੋ, 'ਛੁਟੀ'*] ਮੁਕਤ ਹੋਣ ਦੀ। ਯਥਾ—*'ਫਾਸਨ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ' (੩੩੧)*।

**ਛਿਟਰ** [*ਗੁ: । ਸੰਸਕ੍ਰਿਤ, ਛਿਤ੍ਵਰ=ਲੁੱਚਾ*] ਲੁਚ-ਪੁਣਾ, ਦ... ਕਲੰਕ। ਦੇਖੋ, 'ਛਿਟੜ'

**ਛੁਟਾਰਾ** [*ਸੰ: । ਦੇਖੋ, 'ਛੁਟੀ'। ਛੁਟਨਾ ਤੋਂ ਛੁਟਕਾਰਾ, ਤਿਸ ਦਾ ਸੰਖੇਪ ਛੁਟਾਰਾ*] ਮੁਕਤੀ। ਯਥਾ—*'ਯਾਹੂ ਜਤਨ ਕਰਿ ਹੋਤ ਛੁਟਾਰਾ' (੨੫੯)*, ਜਿਸ ਜਤਨ ਕਰ ਮੁਕਤ ਹੋਣਾ ਹੈ।

**ਛੂਟਰ** [*ਗੁ: । ਦੇਖੋ, 'ਛੁਟੀ'। ਪੰਜਾਬੀ, ਛੁਟਣਾ। ਛੁਟ+ੜ=ਛੁਟੜ= ਛੱਡੀ ਗਈ। ਛੂਟੜ ਦਾ ਦੂਸਰਾ ਰੂਪ ਹੈ, ਛੂਟਰ*]

੧. ਪਤੀ ਤੋਂ ਨਿਖੜੀ ਹੋਈ ਦੁਹਾਗਣ, ਪਤੀ ਨੇ ਜੋ ਤਿਆਗ ਦਿੱਤੀ ਹੋਵੇ। ਯਥਾ—*'ਛੂਟਰਿ ਤੇ ਗੁਰਿ ਕੀਈ ਸੋੁਹਾਗਨਿ' (੧੨੧੦)।*

੨. [*ਕ੍ਰਿ:*] ਛੱਡੀ ਜਾਣ ਯੋਗ, ਤਜਾਗਨੀਯ ਤੁੱਛ। ਯਥਾ—*'ਉਠਿ ਸਿਧਾਇਓ ਛੂਟਰਿ ਮਾਟੀ' (੧੦੭੩)।*

**ਛੂਟਲਾ** [*ਗੁ: । ਦੇਖੋ, 'ਛੁਟੀ'। ਦੇਖੋ, 'ਛੂਟਰ'*] ਛੁਟਾ ਹੋਇਆ, ਖੁਲ੍ਹਾ ਹੋਇਆ। ਯਥਾ—*'ਗਾਇ ਕਾ ਬਾਛਾ ਛੂਟਲਾ' (੮੭੪)।*

**ਛੂਟੀਵੇ** [*ਕ੍ਰਿ: । ਦੇਖੋ, 'ਛੁਟੀ'। ਪੰਜਾਬੀ, ਛੁਟਨਾ ਤੋਂ ਛੁਟੀਵਾਨਾ= ਛਡਿਆ ਜਾਣਾ*] ਛੁਟੇ ਹਨ, ਮੁਕਤ ਹੋਏ। ਯਥਾ—*'ਤਿਨ ਪਿਛੈ ਸਭੁ ਜਗਤੁ ਛੂਟੀਵੈ' (੮੩)।*

**ਛਿਟੜ** [*ਗੁ: । ਪੰਜਾਬੀ, ਛਿਟ=ਤ੍ਰੌਂਕੇ ਜਾ ਰਹੇ ਪਾਣੀ ਦੀ ਜ਼ਿਮੀਂ ਤੋਂ ਉਛਲ ਕੇ ਲੱਗੀ ਬੂੰਦ, ੜ, ਪ੍ਰਤੇ। ਯਾ ਛੁਟੜ ਤੋਂ। ਦੇਖੋ, 'ਛੂਟਰ'*] ਛਿੱਟਾਂ ਵਾਲਾ, ਦਾਗ਼ੀ (ਸਾਈਂ ਤੋਂ) ਟੁਟ ਕੇ ਅਲਗ ਹੋ ਗਿਆ ਹੋਇਆ। ਯਥਾ—*'ਵੇਖੇ ਛਿਟੜਿ ਥੀਵਦੋ ਜਾਮਿ ਖਿਸੰਦੋ ਪੇਰੁ'। (੧੦੯੫)*

**ਛੂਟੜਿ** [*ਗੁ: । ਦੇਖੋ, 'ਛੂਟਰ'*] ਦੁਹਾਗਣਿ, ਉਹ ਇਸਤ੍ਰੀ ਜੋ ਪਤੀ ਨੇ ਤਿਆਗ ਦਿਤੀ ਹੋਵੇ। ਯਥਾ—*'ਜਿਉ ਛੂਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ' (੬੪੫)।*

**ਛਠਿ** [*ਸੰਖ: ਵਾ: । ਸੰਸਕ੍ਰਿਤ, ਸ਼ਸ਼ੀ। ਪ੍ਰਾਕ੍ਰਿਤ, ਛਟੀ। ਪੁ: ਪੰਜਾਬੀ, ਛਟੀ ਤੇ ਛਠ*] ਛੇਵੀਂ ਤਿੱਥ, ਖਸ਼ਟੀ ਤਿੱਥ। ਯਥਾ—*'ਛਠਿ ਖਟੁ ਚਕ੍ਰ ਛਹੂੰ ਦਿਸ ਧਾਇ' (੩੪੩)।*

**ਛਡਿ** [*ਕ੍ਰਿ: । ਦੇਖੋ, 'ਛੋਡ'*] ਤਿਆਗ ਕੇ। ਯਥਾ—*'ਛਡਿ ਖੜੋਤੇ ਖਿਨੈ ਮਾਹਿ' (੧੩੪)।*

**ਛਾਡਿ** [*ਕ੍ਰਿ: । ਦੇਖੋ, 'ਛੋਡ'*] ਤਿਆਗ ਦੇ, ਛੋੜ ਦੇ। ਯਥਾ—*'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' (੧੨੫੩)।*

**ਛੋਡ** [*ਕ੍ਰਿ: । ਸੰਸਕ੍ਰਿਤ, ਛੋਰਣ। ਪੁ: ਪੰਜਾਬੀ, ਛੋਡਨਾ, ਛਾਡਣਾ। ਨ: ਪੰਜਾਬੀ, ਛੱਡਣਾ। ਹਿੰਦੀ, ਛੋੜਨਾ, ਛਾੜਨਾ*] ਤਿਆਗ ਦੇ, ਜਾਣ ਦੇ। ਯਥਾ—*'ਛੋਡਿ ਖਿਆਲ ਦੁਨੀਆ ਕੇ ਧੰਧੇ' (੧੦੮੩)*, ਤਥਾ—*'ਦੁਬਿਧਾ ਛੋਡਿ ਕੁਵਾਟੜੀ' (੪੧੯)।*

**ਛਾਣੀ** [*ਕ੍ਰਿ: । ਸੰਸਕ੍ਰਿਤ, ਚਾਲਨ*[੧]*। ਪੰਜਾਬੀ, ਛਾਣਨਾ*] ਪੁਣੀ, ਛਾਨਣਾ ਯਾ ਕਪੜੇ ਵਿਚੋਂ ਕੱਢ ਕੇ ਬਰੀਕ ਹਿੱਸਾ ਅਲੱਗ ਕੀਤਾ। ਯਥਾ—*'ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ'। (੧੦੧੩)*

**ਛਤ** [*ਸੰ: । ਸੰਸਕ੍ਰਿਤ, ਛਤ੍ਰ=ਸਿਰ ਤੇ ਤਾਣਨ ਵਾਲਾ ਛਤਰ। ਪ੍ਰਾਕ੍ਰਿਤ, ਛਤ੍ਰ। ਪੰਜਾਬੀ, ਛੱਤ*] ੧. ਛਤਰ, ਪਾਤਸ਼ਾਹਾਂ ਤੇ ਲਾੜਿਆਂ ਦੇ ਸਿਰ ਪੁਰ ਜੋ ਸੁੰਦਰ ਛਤ੍ਰੀ ਜਹੀ ਝੁਲਾਉਂਦੇ ਹਨ।

੨. ਛੱਤ, ਘਰ ਦੀਆਂ ਕੰਧਾਂ ਪੁਰ ਜੋ ਵਲੇ, ਸ਼ਤੀਰ ਪਾ ਕੇ ਯਾ ਕੋਈ ਹੋਰ ਉਪਰਾਲਾ ਕਰਕੇ ਕੱਜਣ ਕਜਦੇ ਹਨ।

**ਛਾਤੀ** [*ਸੰ: । ਪੰਜਾਬੀ*] ਸੀਨਾ, ਦੋਹਾਂ ਬਾਹਾਂ ਦੇ ਵਿਚਕਾਰ ਪੇਟ ਤੋਂ ਉਪਰਲਾ ਸਰੀਰ ਦਾ ਹਿੱਸਾ, ਕਈ ਵੇਰ ਦਿਲ ਤੋਂ ਮੁਰਾਦ ਹੁੰਦੀ ਹੈ। ਯਥਾ—*'ਛਾਤੀ ਸੀਤਲ ਮਨੁ ਸੁਖੀ' (੨੫੪)।*

**ਛਿਤ** [*ਸੰ: । ਸੰਸਕ੍ਰਿਤ, ਕਿਸ਼ਤ*] ਪ੍ਰਿਥਵੀ।

**ਛੋਤ** [*ਸੰ: । ਸੰਸਕ੍ਰਿਤ, ਛੁਪ੍=ਛੋਹਨਾ। ਪ੍ਰਾਕ੍ਰਿਤ, ਛੁਣ। ਪੰਜਾਬੀ, ਛੂਹਣਾ। ਹਿੰਦੀ, ਛੂਨਾ। ਛੂਹਣਾ ਤੋਂ ਛੋਤ*] ੧. ਛੂਹ।

੨. ਕਿਉਂਕਿ ਹਿੰਦੁਸਤਾਨ ਵਿਚ ਛੂਹ ਦਾ ਵਰਤਾਉ ਇਸ ਤਰ੍ਹਾਂ ਦਾ ਰਿਹਾ ਹੈ ਕਿ ਨੀਵੇਂ ਨਾਲ ਲਗਣਾ ਬੁਰਾ ਹੈ, ਸੋ ਇਹ ਦੂਖਣਾ ਦੇ ਅਰਥਾਂ ਵਿਚ ਬੀ ਵਰਤਿਆ ਗਿਆ ਹੈ, ਭਿੱਟ। ਯਥਾ—*'ਜਾਕੀ ਛੋਤਿ ਜਗਤ ਕਉ ਲਾਗੈ' (੧੧੦੬)।*

**ਛੰਤ** [*ਸੰ: । ਦੇਖੋ, 'ਛੰਤਾ'*] ੧. ਕਵਿਤਾ, ਕਾਵ ਦੀ ਕੋਈ ਰਚਨਾ।

੨. ਹਰੀ ਦੇ ਜਸ ਦੇ ਗੀਤ।

੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਪ੍ਰਕਾਰ ਦੇ ਸ਼ਬਦ, ਜੋ ਚਾਰ ਤੁਕੇ ਬੀ ਹਨ। ਯਥਾ—*'ਹਰਿ ਅੰਮ੍ਰਿਤ ਭਿੰਨੇ ਲੋਇਣਾ' (੪੪੮)*, ਵਾਲੇ ਛੰਤ। ਏਹ ਛੇ ਤੁਕੇ ਬੀ ਹਨ। ਯਥਾ—*'ਤੂੰ ਸੁਣਿ ਹਰਣਾ ਕਾਲਿਆ' (੪੩੮)*, ਵਾਲੇ।

੪. ਸੁਤੰਤਰ, ਪ੍ਰਸੰਨਤਾ (ਨਾਲ)।

**ਛੰਤਾ** [*ਸੰ: । ਸੰਸਕ੍ਰਿਤ, ਛਦਿ=ਖ਼ੁਸ਼ ਹੋਣਾ, ਯਸ ਕਰਨਾ*]

੧. ਕਵਿਤਾ।

੨. ਹਰੀ ਜੱਸ ਦੇ ਗੀਤ। ਯਥਾ—*'ਗਾਵਹ ਹਰਿ ਗੁਣ ਛੰਤਾ' (੬੫੦)।*

**ਛਤੀਹ** [*ਸੰਖ: ਵਾ: । ਪੁ: ਪੰਜਾਬੀ*] ਤੀਹ ਅਤੇ ਛੇ, ੩੬, ਛੱਤੀ। ਯਥਾ—*'ਜੁਗ ਛਤੀਹ ਕੀਓ ਗੁਬਾਰਾ' (੧੦੬੧)।*

**ਛਤਰ** [*ਸੰ: । ਸੰਸਕ੍ਰਿਤ, ਛਤ੍ਰ*] ਛਤਰ, ਵੱਡੀ ਛਤਰੀ ਵਰਗਾ ਇਕ ਸਤਿਕਾਰ ਲਈ ਲਾਇਆ ਜਾਣ ਵਾਲਾ ਛਤਰ। ਇਸ ਤੋਂ ਮੁਹਾਵਰਾ ਹੈ, ਛਤ੍ਰ ਝੁਲਨਾ=ਹਕੂਮਤ ਹੋਣੀ, ਪ੍ਰਤਾਪ ਹੋਣਾ।

**ਛਤਾਰਾ** [*ਸੰ: । ਪੰਜਾਬੀ, ਛਤਰਾ*] ਮੇਢਾ। ਯਥਾ—*'ਬਿਨੁ ਸਿਮਰਨ ਜੈਸੇ ਸੀਙ ਛਤਾਰਾ' (੨੩੯)।*

**ਛਤੜੇ** [*ਗੁ: । ਪੰਜਾਬੀ, ਛੱਤਣਾ ਤੋਂ ਛਤਾੜਾ, ਛੱਤਿਆ ਹੋਇਆ, ਇਸ ਤੋਂ ਛਤੇ, ੜੇ ਪ੍ਰਤੇ*] ਛੱਤੇ ਹੋਏ। ਯਥਾ—*'ਛਤੜੇ ਬਾਜਾਰ ਸੋਹਨਿ ਵਿਚਿ ਵਾਪਾਰੀਏ' (੯੬੫)।*

**ਛੇਦ** [*ਕ੍ਰਿ: । ਸੰਸਕ੍ਰਿਤ, ਛਿਦ੍=ਨਾਸ਼ ਕਰਨਾ*] ਕੱਟ ਕੇ। ਯਥਾ—*'ਛੇਦਿ ਅਹੰ ਬੁਧਿ ਕਰੁਣਾਮੈ' (੫੦੮)।*

**ਛੇਧੇ** [*ਕ੍ਰਿ: । ਸੰਸਕ੍ਰਿਤ, ਛਿਦ੍=ਨਾਸ਼ ਕਰਨਾ*] ਵਿੰਨ੍ਹੇ। ਯਥਾ—*'ਬਡੇ ਭੂਪਤਿ ਰਾਜੇ ਹੈ ਛੇਧੇ' (੮੭੨)।*

**ਛੰਦ** [*ਸੰ: । ਸੰਸਕ੍ਰਿਤ, ਛੰਦਸ*] ੧. ਇੱਛਾ।

੨. ਸ੍ਵਛੰਦ ਅਰਥਾਤ ਸੁਤੰਤਰ। ਯਥਾ—*'ਬ੍ਰਹਮਾਦਿਕ ਸਿਵ ਛੰਦ ਮੁਨੀਸੁਰ' (੧੩੮੮)*, ਬ੍ਰਹਮਾਦਿਕ ਦੇਵਤੇ ਸ਼ਿਵ ਅਰ ਸੁਤੰਤਰ ਮੁਨੀ ਲੋਕ।

੩. ਸਲੋਕ, ਕਵਿਤਾ, ਛੰਤ।

੪. [*ਸੰਪ੍ਰਦਾ*] ਇਕ ਮੁਨੀ ਦਾ ਨਾਮ।

**ਛੰਦਾ** [*ਸੰ: । ਸੰਸਕ੍ਰਿਤ, ਛੰਦ:*]

੧. ਇੱਛਾ, ਖ਼ੁਸ਼ੀ।

੨. ਲੁਕਾ, ਭੇਦ।

---

[੧]. ਇਸੇ ਤਰ੍ਹਾਂ ਪੰਜਾਬੀ, ਛਾਣਨੀ; ਸੰਸਕ੍ਰਿਤ, ਚਾਲਣੀ।

੩. ਮੁਛੰਦਗੀ, ਪਰਵਾਹ, ਲੋੜ।

**ਛੰਦੇ** [*ਸੰ: । ਹਿੰਦੀ, ਛਾਂਦਾ*]

੧. ਭਾਗ, ਛਾਂਦੇ। ਯਥਾ—*'ਤੀਨਿ ਛੰਦੇ ਖੇਲੁ ਆਛੈ' (੭੧੮)*, ਤਿੰਨ ਭਾਗਾਂ ਦਾ ਖੇਲ ਬਣ ਰਿਹਾ ਹੈ।

੨. [*ਸੰਸਕ੍ਰਿਤ, ਛੰਦ=ਇੱਛਾ, ਤਾਬੇਦਾਰੀ*] ਕਾਣ, ਮੁਛੰਦਗੀ। ਯਥਾ—*'ਚੁਕੇ ਜਮ ਕੇ ਛੰਦੇ' (੮੦੦)*, ਜਮ ਦੇ ਮੁਛੰਦੇ ਹੱਟ ਗਏ।

**ਛਾਦਨ** [*ਸੰ: । ਸੰਸਕ੍ਰਿਤ, ਛਾਦਨ=ਕੱਜਣ*] ਕਪੜਾ, ਬਸਤਰ। ਯਥਾ—*'ਛਾਦਨ ਭੋਜਨ ਕੀ ਆਸ' (੧੦੧੩)*। ਦੇਖੋ, 'ਸਤਿ ਕਰ'

**ਛੰਦਾ ਬੰਦਾ** [*ਖ: ਤ: ਸ: । ਮਿਸ਼੍ਰਤ। ਸੰਸਕ੍ਰਿਤ, ਛੰਦਸ੍=ਅਪਣੀ ਇੱਛਾ ਪੁਰ ਚਲਣਾ। ਫ਼ਾਰਸੀ, ਬੰਦਾ=ਦਾਸ*] ਮਨਮੱਤਤਾ ਦਾ ਦਾਸ ਹੋਣਾ। ਯਥਾ—*'ਨਾ ਜਮ ਕਾਨਿ ਨ ਛੰਦਾ ਬੰਦਾ' (੧੦੨੪)*, ਜਮ ਦੀ ਕਾਣ ਨਹੀਂ ਕਿਉਂ ਜੁ ਮਨਮਤਿ ਦੇ ਦਾਸ ਨਹੀਂ। ਇਸ ਤੁਕ ਵਿਚ ਸੰਪ੍ਰਦਾਈ 'ਛੰਦਾ ਬੰਦ' ਦਾ ਅਰਥ ਛਲ ਵਲ ਬੀ ਕਰ ਲੈਂਦੇ ਹਨ ਪਰ ਸ਼ੁਧ ਭਾਵ ਇਹ ਜਾਪਦਾ ਹੈ—ਸਤਿਗੁਰ ਬੇਪਰਵਾਹ ਸਿਰੰਦਾ ਹੈ, ਉਸਨੂੰ ਨਾ ਜਮ ਦੀ ਕਾਣ ਹੈ ਨਾ (ਬੰਦੇ) ਮਨਮੁਖ ਦੀ ਮੁਛੰਦਗੀ ਹੈ।

**ਛਦਮ** [*ਸੰ: । ਸੰਸਕ੍ਰਿਤ, ਛਦਮ੍*] ਛਲ, ਧੋਖਾ, ਦਗਾ। ਯਥਾ—*'ਆਪਿ ਆਪੁ ਕੀਓ ਛਦਮ' (੧੪੦੨)*।

**ਛਿਦ੍ਰ** [*ਸੰ: । ਸੰਸਕ੍ਰਿਤ*] ੧. ਦੂਸ਼ਨ, ਐਬ, ਬੁਰਿਆਈਆਂ। ਯਥਾ—*'ਤੇਰੇ ਸਗਲ ਛਿਦ੍ਰ ਢਾਕੇ' (੨੭੦)*।

੨. ਟੋਏ।

੩. ਛੇਕ, ਭਾਵ ਗੋਲਕਾਂ। ਯਥਾ—*'ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ'*। *(੯੯੮)*

**ਛਿਦ੍ਰੰ** [*ਸੰ: । ਸੰਸਕ੍ਰਿਤ*] ਛੇਕ, ਦੂਖਣ, ਐਬ। ਯਥਾ—*'ਛਲੰ ਛਿਦ੍ਰੰ ਕੋਟਿ ਬਿਘਨੰ' (੧੩੫੭)*।

**ਛਾਨਾ** [*ਗੁ: । ਹਿੰਦੀ, ਛਾਨਾ। ਸੰਸਕ੍ਰਿਤ, ਛਾਦਨ ਤੋਂ*] ਛੁਪਿਆ ਹੋਇਆ। ਯਥਾ—*'ਜਾਨਣਹਾਰੁ ਨ ਛਾਨਾ ਰੇ' (੩੮੨)*, ਜੋ ਜਾਣਦਾ ਹੈ ਉਹ ਛੁਪਿਆ ਨਹੀਂ ਰਹਿ ਸਕਦਾ।

**ਛਾਨੀ** [*ਗੁ: । ਦੇਖੋ, 'ਛਾਨਾ'*] ਛੁਪੀ ਹੋਈ। ਯਥਾ—*'ਰਹੈ ਨ ਕਛੂਐ ਛਾਨੀ' (੬੧੬)*।

**ਛਿਨੁ** [*ਕ੍ਰਿ: ਵਿ: । ਸੰਸਕ੍ਰਿਤ, ਕਸ਼ਣ*] ਖਿਨ ਪਲ। ਯਥਾ—*'ਛਿਨੁ ਛਿਨੁ ਤਨੁ ਛੀਜੈ' (੬੫੬)*। ਦੇਖੋ, 'ਛਿਨ ਛਿਨ'

**ਛਿਨਾ** [*ਗੁ: । ਸੰਸਕ੍ਰਿਤ, ਛਾਦਨ ਤੋਂ*] ਲੁਕਿਆ ਹੋਇਆ। ਯਥਾ—*'ਸੋ ਪੂਰ ਕਰੰਮਾ ਨਾ ਛਿਨਾ' (੧੦੭੯)*।

**ਛਿੰਨਾ** [*ਗੁ: । ਸੰਸਕ੍ਰਿਤ, ਛਿਨ*] ਪਾਟੇ ਹੋਏ, ਜੀਰਣ, ਫਟੇ ਹੋਏ। ਦੇਖੋ, 'ਝੁੰਪੜੀ'

**ਛੰਨੀ** [*ਗੁ: । ਸੰਸਕ੍ਰਿਤ, ਛਾਦਨ । ਪੁ: ਪੰਜਾਬੀ, ਛੰਨੀ । ਹਿੰਦੀ, ਛਾਨਾ*] ਛਪੀ ਹੋਈ। ਯਥਾ—*'ਗੁਝੀ ਛੰਨੀ ਨਾਹੀ ਬਾਤ' (੩੯੬)*।

**ਛਨਹਰੀ** ਦੇਖੋ, ਅਗਲਾ ਪਦ

**ਛਨਕ ਛਨਹਰੀ** [*ਕ੍ਰਿ: । ਪੰਜਾਬੀ*] ਛਨਕਾਰ ਕਰਨਾ, ਛਨਛਨ (ਦੀ ਅਵਾਜ਼ ਨੇਵਰਾਂ ਤੋਂ) ਆ ਰਹੀ ਹੈ। ਯਥਾ—*'ਪਗ ਨੇਵਰ ਛਨਕ ਛਨਹਰੀ' (੮੭੨)*। ਦੇਖੋ, 'ਨੇਵਰ'

**ਛਿਨ ਛਿਨ** [*ਸੰ: । ਸੰਸਕ੍ਰਿਤ, ਕਸ਼ਣ*]

੧. ਖਿਨ ਖਿਨ, ਪਲ ਪਲ। ਯਥਾ—*'ਛਿਨੁ ਛਿਨੁ ਅਉਧ ਬਿਹਾਤੁ ਹੈ' (੭੨੬)*।

੨. [*ਸੰ: । ਸੰਸਕ੍ਰਿਤ, ਛਿਨ੍=ਟੁਕੜੇ*] ਟੁਕੜੇ, ਟੁਕੜੇ। ਯਥਾ—*'ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ' (੪੮੬)*।

**ਛਨਿਛਰ** [*ਸੰ: । ਸੰਸਕ੍ਰਿਤ, ਸ਼ਨੈਸ਼ਚਰ। ਪੰਜਾਬੀ, ਛਨਿਛਰ*] ਸੂਰਜ ਦਾ ਪੁਤ ਪ੍ਰਿਥਵੀ ਵਾਂਙੂ ਸੂਰਜ ਦੀ ਪਰਕਰਮਾ ਕਰਨ ਵਾਲੇ ਗ੍ਰਹਿਆਂ ਵਿਚੋਂ ਇਕ ਗ੍ਰਹਿ, ਸੱਤ ਵਾਰਾਂ ਵਿਚੋਂ ਇਕ ਵਾਰ ਦਾ ਨਾਉਂ। ਯਥਾ—*'ਛਨਿਛਰ ਵਾਰਿ ਸਉਣ ਸਾਸਤ ਵੀਚਾਰੁ' (੮੪੧)*।

**ਛਿਨਵੈ** [*ਸੰਖ: ਵਾ: । ਪੰਜਾਬੀ, ਛੇ+ਨਵੇ, ੬+੯੦*] ਨੱਬੇ ਅਤੇ ਛੇ, ੯੬, ਚਾਰ ਘੱਟ ਸੌ। ਯਥਾ—*'ਛਿਨਵੈ ਕਰੋੜੀ ਮੇਘ ਮਾਲਾ'*। *(੧੨੯੨)*

**ਛਪਿ** [*ਕ੍ਰਿ: । ਸੰਸਕ੍ਰਿਤ, ਕਸ਼ਪ[1]=ਸੁੱਟਣਾ। ਪੰਜਾਬੀ, ਛਪਣਾ, ਛੁਪਣਾ। ਹਿੰਦੀ, ਛਿਪਨਾ*] ਲੁਕ ਕੇ। ਯਥਾ—*'ਬਲ ਬੰਚ ਛਪਿ ਕਰਤ ਉਪਾਵਾ' (੧੩੮੭)*।

**ਛਪੈ** [*ਕ੍ਰਿ: । ਦੇਖੋ, 'ਛਪਿ'*] ਲੁਕੇ। ਯਥਾ—*'ਕਹੈ ਨਾਨਕੁ ਛਪੈ ਕਿਉ ਛਪਿਆ' (੩੫੧)*।

**ਛਾਪੈ** [*ਕ੍ਰਿ: । ਪੰਜਾਬੀ*] ੧. ਬੇਰੀ ਮਲਿਆਂ ਆਦਿ ਦੀਆਂ ਕੰਡਯਾਲੀਆਂ ਸ਼ਾਖਾਂ ਜੋ ਕੱਟ ਕੇ ਵਾੜ ਕਰਨ ਵਾਸਤੇ ਲਾਉਂਦੇ ਹਨ, ਕੰਡਿਆਂ (ਦੇ ਭਾਰ ਹੇਠ) ਭਾਵ ਫਸੌਤੀਆਂ (ਵਿਚ)।

੨. ਉਥਾਰਾ ਰੋਗ। ਯਥਾ—*'ਸਭੁ ਜਗੁ ਦਬਿਆ ਛਾਪੈ' (੧੨੭੫)*, ਕੰਡਿਆਂ ਦੇ ਭਾਰ (ਅਥਵਾ ਉਥਾਰੇ ਰੋਗ ਹੇਠ); ਭਾਵ ਹੈ ਕਿ ਫਸੌਤੀਆਂ ਯਾ ਵਿਕਾਰਾਂ ਨਾਲ ਦਬਿਆ ਪਿਆ ਹੈ।

**ਛੀਪਾ** [*ਸੰ: । ਪੰਜਾਬੀ, ਛਾਪਨਾ ਤੇ ਛੀਪਨਾ। ਛੀਪਨਾ ਤੋਂ ਛੀਪਾ ਤੇ ਛੀਂਬਾ, ਜੋ ਕਪੜਾ ਛਾਪੇ ਸੋ ਛੀਪਾ। ਹੁਣ ਛੀਂਬਾ ਬੋਲਦੇ ਹਨ*] ਛੀਂਬਾ, ਜੋ ਕਪੜੇ ਛਾਪਦਾ ਹੋਵੇ।[2] ਯਥਾ—*'ਨਾਮ ਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ' (੭੩੩)*।

**ਛੀਪੈ** ਦੇਖੋ, 'ਘਟਾ ਘਟ'

**ਛੇਪ** [*ਸੰ: । ਸੰਸਕ੍ਰਿਤ, ਕਸ਼ਪ=ਸ਼ਿਟਣਾ*] ਕਲੰਕ, ਦਾਗ਼। ਯਥਾ—*'ਨਾਨਕ ਲੇਪ ਛੇਪ ਨ ਲਿਪ੍ਤੇ' (੧੩੫੭)*।

**ਛਪਿਆ** [*ਕ੍ਰਿ: । ਦੇਖੋ, 'ਛਪਿ'*] ਲੁਕਿਆ।

**ਛੀਪਹੁ** [*ਕ੍ਰਿ: । ਦੇਖੋ, 'ਛੀਪਾ'*] ਛਾਪਦੇ ਹੋ। ਯਥਾ—*'ਕਾਹੇ ਛੀਪਹੁ ਛਾਇਲੈ' (੧੩੭੫)*।

**ਛਾਪਣ** [*ਕ੍ਰਿ: । ਛਾਪਣਾ ਤੋਂ ਛਾਪਣ=ਚਿੰਨ੍ਹ ਪੈਣਾ*]

੧. ਨਿਸ਼ਾਨ ਪੈਣਾ, ਦਾਗਿਆ ਜਾਣਾ। ਯਥਾ—*'ਬਹੁੜਿ ਜਨਮ ਨ ਛਾਪਣ' (੬੮੨)*, ਫੇਰ ਦਾਗ਼ ਨਹੀਂ ਪੈਂਦਾ ਕਿ ਇਹ ਪੁਨਰ ਜਨਮ ਲਏਗਾ।

੨. [*ਛੁਪਣਾ=ਲੁਕ ਜਾਣਾ ਤੋਂ। ਛਾਪਣ=ਮੌਤ*] ਮਰਨਾ। ਤੁਕ ਉਪਰਲੀ ਦਾ ਅਰਥ—ਉਸ ਨੂੰ ਫੇਰ ਜਨਮ ਮਰਨ ਨਹੀਂ ਹੁੰਦਾ।

---

੧. ਕਿਸ਼ਪ ਤੋਂ 'ਕਸ਼ਪਾ' ਬਣਦਾ ਹੈ, ਜਿਸਦੇ ਅਰਥ ਹਨ—ਰਾਤ; ਰਾਤ ਤੋਂ ਅਰਥ ਲੁਕਣ ਦਾ ਪੈ ਗਿਆ ਜਾਪਦਾ ਹੈ।

੨. ਅੱਜ-ਕੱਲ੍ਹ ਛੀਂਬਾ ਕਪੜੇ ਧੋਣ ਵਾਲੇ ਧੋਬੀ ਨੂੰ ਬੀ ਕਹਿੰਦੇ ਹਨ, ਅਸਲ ਵਿਚ ਧੋਣਾ, ਰੰਗਣਾ ਤੇ ਛਾਪਣਾ ਕਦੇ ਇਕੋ ਪੇਸ਼ੇ ਵਾਲੇ ਦਾ ਕੰਮ ਹੁੰਦਾ ਸੀ।

**ਛਪਨ ਕੋਟਿ** [*ਸੰਖ: । ਹਿੰਦੀ*] ਛੇ+ਪੰਜਾਹ, ੫੬, ਛਪੰਜਾ ਕ੍ਰੋੜ। ਯਥਾ—*'ਛਪਨ ਕੋਟਿ ਕਾ ਪੇਹਨੁ ਤੇਰਾ'* (੧੧੬੭)।

**ਛਪਰ** [*ਸੰ: । ਦੇਖੋ, 'ਛਪਿ'। ਪੰਜਾਬੀ, ਛਪ+ਅਰ = ਜੋ ਲੁਕਣ ਲਈ ਬਣਾਯਾ ਜਾਏ*] ਸਿਰਕੀ, ਘਾਸ ਫੂਸ, ਵਾਂਸ ਆਦਿ ਦਾ ਬਣਿਆ ਹੋਯਾ ਪੜਦਾ, ਜੋ ਮਕਾਨ ਦੇ ਉਪਰ ਪਾਇਆ ਜਾਂਦਾ ਹੈ, ਜੋ ਮੀਂਹ ਆਦਿ ਤੋਂ ਸਿਰ ਲੁਕਾਉਣ ਲਈ ਬਣਾਇਆ ਗਿਆ ਸੀ, ਕੱਖਾਂ ਕਾਨਿਆਂ ਦਾ ਕੱਜਣ ਯਾ ਛੱਤ। ਯਥਾ—*'ਛਪਰਿ ਤੁਟੈ ਮੇਹੁ'* (੧੩੭੮)।

**ਛਾਪਰ** ਦੇਖੋ, 'ਛਾਪਰ ਛਾਈ'

**ਛਾਪਰੀ** [*ਸੰ: । ਦੇਖੋ, 'ਛਪਰ'*] ਛੋਟਾ ਛੱਪਰ, ਕੱਖਾਂ ਦੀ ਕੁੱਲੀ, ਝੌਂਪੜੀ। ਯਥਾ—*'ਭਲੀ ਸੁਹਾਵੀ ਛਾਪਰੀ'* (੭੪੫), ਤਥਾ—*'ਨਾ ਮੁੋਹਿ ਛਾਨਿ ਨ ਛਾਪਰੀ'* (੧੩੬੭)।

**ਛਾਪਰ ਛਾਈ** [*ਵਰ: ਵਾ: । ਹਿੰਦੀ*] ਛੱਪਰ ਬਣਾਯਾ। ਯਥਾ—*'ਜਉ ਗੁਰਦੇਉ ਤ ਛਾਪਰਿ ਛਾਈ'* (੧੧੬੭), ਜਦ ਸਤਿਗੁਰੂ (ਕ੍ਰਿਪਾਲ ਹੋਏ) ਤਾਂ (ਨਾਮ ਦੇਵ ਦੀ) ਛੱਪਰੀ ਬਨਾਈ ਗਈ।

**ਛਪੜ** [*ਸੰ: । ਸੰਸਕ੍ਰਿਤ, ਕਚ੍ਛੂ। ਬੋਲੀ ਦੇ ਵਰਤਾਰੇ ਵਿਚ 'ਕ' ਡਿੱਗ ਪਿਆ ਤੇ 'ਭ' ਦਾ 'ਪ' ਹੋ ਗਿਆ। ਚੂ ਨੂੰ ਪੰਜਾਬੀ 'ਛ' ਹੀ ਬੋਲਦੇ ਹਨ ੜ, ਪ੍ਰਤੇ, ਸੋ ਛਪ+ੜ*] ਨੀਵੇਂ ਥਾਉਂ ਜਿਥੇ ਮੀਹਾਂ ਦੇ ਪਾਣੀ ਰੁੜ੍ਹ ਕੇ ਖੜੋਣ, ਚਿੱਕੜ ਵਾਲਾ ਥਾਉਂ ਜਿਥੇ ਪਾਣੀ ਖੜਾ ਹੋਵੇ। ਯਥਾ—*'ਛਪੜਿ ਨਾਤੈ ਸਗਵੀ ਮਲੁ ਲਾਏ'* (੧੪੦)।

**ਛਪੜੀ** [*ਸੰ: । ਦੇਖੋ, 'ਛਪੜ'*] ਟੋਭੜੀ, ਕੱਚੀ ਤਲਾਵੜੀ। ਯਥਾ—*'ਕਲਰ ਕੇਰੀ ਛਪੜੀ ਆਇ ਉਲਥੇ ਹੰਝ'* (੧੩੮੧)।

**ਛਾਬਾ** [*ਸੰ: । ਪੰਜਾਬੀ*] ਤਕੜੀ ਦਾ ਛਾਬਾ, ਪੱਲੜਾ। ਯਥਾ—*'ਜਿਹਵਾ ਡੰਡੀ ਇਹੁ ਘਟੁ ਛਾਬਾ'* (੯੯੨)।

**ਛੀਬਾ** [*ਗੁ: । ਦੇਖੋ, 'ਛੀਪਾ'*] ਇਕ ਜਾਤ ਹੈ, ਕਪੜੇ ਰੰਗਣ ਤੇ ਧੋਣ ਦਾ ਜੋ ਕੰਮ ਕਰਦੇ ਹਨ। ਯਥਾ—*'ਨਾਮਾ ਛੀਬਾ ਕਬੀਰੁ ਜੁੋਲਾਹਾ'* (੬੭)।

**ਛਬੀਲਾ** [*ਗੁ: । ਸੰਸਕ੍ਰਿਤ, ਛਵਿ: = ਸੁੰਦ੍ਰਤਾ। ਪ੍ਰਾਕ੍ਰਿਤ ਪ੍ਰਤੇ, ਇਲ (= ਵਾਲਾ) ਗੋ—ਮਤੁਪ ਦੀ ਥਾਂ ਲੈਂਦਾ ਹੈ। ਛਵਿ+ਇਲ੍ਲ = ਛਲਿਲ੍ਲ ਇਸ ਤੋਂ ਛਬੀਲਾ*] ਛਬਿ ਵਾਲਾ, ਸੁੰਦਰ, ਸੋਹਣਾ। ਯਥਾ—*'ਛੈਲੁ ਛਬੀਲਾ ਛਡਿ ਗਵਾਇਓ'* (੯੫੯), ਸੋਹਣੀ ਛਬਿ ਵਾਲਾ ਪਰਮੇਸ਼ਰ ਤਿਆਗ ਕੇ ਗਵਾ ਦਿਤਾ। ਦੇਖੋ, 'ਛੈਲ ਛਬੀਲਾ'

**ਛਾਮ** [*ਸੰ: । ਸੰਸਕ੍ਰਿਤ, ਛਾਯਾ। ਪੁ: ਪੰਜਾਬੀ, ਛਾਮ। ਨ: ਪੰਜਾਬੀ, ਛਾਂ ਤੇ ਛਾਉਂ*] ਛਾਯਾ, ਛਾਉਂ। ਯਥਾ—*'ਤਰਵਰ ਕੀ ਛਾਮ'*। (੭੧੩)

**ਛਮਿਛਰੀ** [*ਸੰ: । ਦੇਸ਼ ਭਾਸ਼ਾ। ਸੰਸਕ੍ਰਿਤ, ਕ੍ਸ਼ਮਾ = ਪ੍ਰਿਥਵੀ*] ਦੇਵ ਨਮਿਤ ਪਿੰਡ (ਉਹ ਜੋ ਪ੍ਰਿਥਵੀ ਪਰ ਕੁਸ਼ਾ ਵਿਛਾ ਕੇ ਰਖਦੇ ਹਨ) ਅਰ 'ਲੋਕੀ' ਉਹ ਹਨ ਜੋ ਠੂਠੀਆਂ ਵਿਚ ਪਿਤਰਾਂ ਨਮਿਤ ਰਖਦੇ ਹਨ। ਯਥਾ—*'ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ'*[1] (੩੫੮)।

**ਛਾਮਨੀ** [*ਸੰ: । ਸੰਸਕ੍ਰਿਤ, ਛਾਯਾ। ਪੁ: ਪੰਜਾਬੀ, ਛਾਮ*] ਛਾਯਾ। ਯਥਾ—*'ਸੁਤ ਕਲਤ੍ਰ ਭ੍ਰਾਤ ਮੀਤ ਉਰਝਿ ਪਰਿਓ ਭਰਮਿ ਮੋਹਿਓ ਇਹ ਬਿਰਖ ਛਾਮਨੀ'*[1] (੯੦੧)।

**ਛਾਰ** [*ਸੰ: । ਸੰਸਕ੍ਰਿਤ, ਕਸ਼ਾਰ*] ਰਾਖ, ਧੂੜ। ਯਥਾ—*'ਛਛਾ ਛਾਰੁ ਹੋਤ ਤੇਰੇ ਸੰਤਾ'* (੨੫੪), ਤਥਾ—*'ਛਾਰੁ ਕੀ ਪੁਤਰੀ ਪਰਮ ਗਤਿ ਪਾਈ'* (੨੫੫), {ਛਾਰ ਕੀ ਪੁਤਰੀ} ਮਿੱਟੀ ਦੀ ਪੁਤਲੀ, ਭਾਵ ਦੇਹ। ਸਾਰੀ ਤੁਕ ਦਾ ਭਾਵ ਇਹ ਹੈ ਕਿ ਵਿਦੇਹ ਮੁਕਤਿ ਹੋ ਗਈ ਹੈ।

**ਛਾਰਾ** [*ਸੰ: । ਸੰਸਕ੍ਰਿਤ, ਕਸ਼ਾਰ*] ਰਾਖ, ਧੂੜ, ਸੁਆਹ। ਯਥਾ—*'ਮੇਰਾ ਸੁੰਦਰੁ ਸੁਆਮੀ ਜੀ ਹਉ ਚਰਨ ਕਮਲ ਪਗ ਛਾਰਾ'* (੭੮੪)।

**ਛੁਰੀ** [*ਸੰ: । ਸੰਸਕ੍ਰਿਤ, ਛੁਰਿਕਾ। ਪੰਜਾਬੀ, ਛੁਰਾ, ਛੁਰੀ*] ਇਕ ਪ੍ਰਕਾਰ ਦਾ ਵੱਡਾ ਚਾਕੂ ਵਰਗਾ ਸ਼ਸਤ੍ਰ ਜਿਸ ਨਾਲ ਕਸਾਈ ਮਾਸ ਕੱਟਦੇ ਹਨ। ਯਥਾ—*'ਹਥਿ ਛੁਰੀ ਜਗਤ ਕਾਸਾਈ'* (੪੭੧), ਤਥਾ—*'ਛੁਰੀ ਕਾਢਿ ਲੇਵੈ ਹਥਿ ਦਾਨਾ'* (੨੦੧), ਛੁਰੀ ਕੱਢ ਕੇ ਭਾਵ ਜ਼ੋਰ ਤੇ ਜ਼ੁਲਮ ਨਾਲ।

**ਛੇਰੀ**[2] [*ਸੰ: । ਸੰਸਕ੍ਰਿਤ, ਛਿਦ੍ਰ। ਪੁ: ਪੰਜਾਬੀ, ਛੇਰ, ਛੇਰੀ*] ਛੇਕ, ਜੋ ਪਿੰਜਰੇ ਵਿਚ ਹੁੰਦੇ ਹਨ। ਯਥਾ—*'ਛੇਰੀਂ ਭਰਮੈ ਮੁਕਤਿ ਨ ਹੋਇ'* (੮੩੯), (ਜਿਕੁਰ ਤੋਤਾ ਪਿੰਜਰੇ ਦੇ ਛੇਕਾਂ ਵਿਚ ਸਿਰ ਦੇ ਦੇ ਕੇ ਨਹੀਂ ਛੁਟਦਾ, ਤਿਕੁਰ) ਦੇਵੀ ਦੇਵਤਿਆਂ ਪਿਛੇ ਭਟਕਿਆਂ (ਯਾ ਅਧੂਰੇ ਜਪ ਤਪ ਨਾਲ) ਮੁਕਤੀ ਨਹੀਂ ਹੋਵੇਗੀ।

**ਛੋਰੂ** [*ਸੰ: । ਦੇਖੋ, 'ਛੋਹਰੇ'*] ਛੋਟੇ ਦਾਸ, ਛੋਕਰੇ। ਯਥਾ—*'ਮੈ ਓਲ੍ਗੀਆ ਓਲ੍ਗੀ ਹਮ ਛੋਰੂ ਥਾਰੇ'* (੪੨੧)। ਦੇਖੋ, 'ਓਲਗੀਆ'

**ਛਰਿਆ** [*ਕ੍ਰਿ: । ਹਿੰਦੀ, ਛੋੜਨਾ। ਦੇਖੋ, 'ਛਾਡ'*] ਛੱਡੇ। ਯਥਾ—*'ਤਿਸੁ ਪਾਛੈ ਬਚਰੇ ਛਰਿਆ'* (੧੦)। ਦੇਖੋ, 'ਉਡੇ'

**ਛਰਾਇਆ** [*ਕ੍ਰਿ: । ਪੰਜਾਬੀ, ਛੜਨਾ। ੜ, ਰ ਦੀ ਸੁਰਣਤਾ*] ਕੁੱਟਿਆ, ਛੜਿਆ (ਜਿਕੂੰ ਧਾਈਂ ਛੜੀਦੇ ਹਨ ਉਖਲੀ ਵਿਚ ਪਾ ਕੇ)। ਯਥਾ—*'ਤੁਹ ਮੁਸਲਹਿ ਛਰਾਇਆ'* (੭੧੨)।

**ਛਾਂਰਹੁ** [*ਸੰ: । ਦੇਸ਼ ਭਾਸ਼ਾ, ਛਾਯਾ+ਰੁਹ (= ਰੁਖ) ਦਾ ਸੰਖੇਪ ਛਾਰਹੁ*]

੧. ਬਿਰਖ ਦੀ ਛਾਯਾ।

੨. ਛਾਯਾ, ਛਾਉਂ। ਯਥਾ—*'ਉਲਟਤ ਜਾਤ ਬਿਰਖ ਕੀ ਛਾਂਰਹੁ'*। (੧੩੮੮)

**ਛਲ** [*ਸੰ: । ਸੰਸਕ੍ਰਿਤ, ਛਲ*] ਧੋਖਾ, ਦਗਾ, ਫ਼ਰੇਬ।

**ਛਾਲਾ** [*ਸੰ: । ਪੰਜਾਬੀ, ਪੁਰਾਤਨ ਪਦ ਹੈ ਉਛਾਲ ਜੋ ਉਛਲਨਾ ਤੋਂ ਬਣਦਾ ਹੈ। ਸੰਸਕ੍ਰਿਤ, ਉਚ੍ਛੁਲਨ = ਉਪਰ ਜਾਣਾ*] ਛਲਾਂਗਾਂ, ਪਲਾਂਗਾਂ। ਛਾਲ ਮਾਰਨੀ ਤੋਂ ਮੁਰਾਦ ਪ੍ਰਯਤਨ ਕਰਨ ਦੀ ਹੋਇਆ ਕਰਦੀ ਹੈ। ਯਥਾ—*'ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ'* (੪੬੯), ਸਾਰਿਆਂ ਨੇ ਉਪਰਾਲੇ ਕੀਤੇ, ਜੋ ਵਾਹਿਗੁਰੂ ਕਰਦਾ ਹੈ ਸੋਈ ਹੁੰਦਾ ਹੈ।

**ਛੇਲ** [*ਸੰ: । ਸੰਸਕ੍ਰਿਤ, ਛਾਗੀ। ਪ੍ਰਾਕ੍ਰਿਤ, ਛਾਲੀ। ਪੁ: ਪੰਜਾਬੀ, ਛੇਲ*] ਭੇਡ ਦਾ ਬੱਚਾ, ਲੇਲਾ।

---

੧. ਜੈਨੀਆਂ ਦਾ ਇਕ ਰਿਵਾਜ ਹੈ ਕਿ ਬਰਸ ਬਾਦ ਇਕ ਦਿਨ ਇਕ ਦੂਜੇ ਦੇ ਅਵਗੁਣ ਬਖ਼ਸ਼ਦੇ ਹਨ, ਉਸਨੂੰ ਛਮਛਰੀ ਕਹਿੰਦੇ ਹਨ। ਪਰਸਪਰ 'ਖ਼ਿਮਾ' ਕਰਨ ਤੋਂ ਸ਼ਾਯਦ ਬਣਿਆ ਹੋਵੇ।

੧. ਪੰਜਾਬੀ ਦਾ ਪਦ ਛਾਵਨੀ (Cantonment) ਇਸੇ ਛਾਮ ਤੇ ਛਾਮਨੀ ਤੋਂ ਬਣਿਆ ਹੈ। ਛਾਵਨੀ = ਛਾਯਾ ਵਾਲੀ ਥਾਂ। ਫ਼ੌਜਾਂ ਲਈ ਜੋ ਛਾਯਾ ਵਾਲੀ ਥਾਂ ਬਣੇ ਸੋ ਛਾਵਨੀ, ਜਿਥੇ ਅਮਨ ਸਮੇਂ ਰਹਿੰਦੇ ਹਨ। ਜਦੋਂ ਧਾਵੇ ਤੇ ਹੋਣ ਤਦੋਂ ਛਾਂ ਵਾਲੀ ਥਾਂ ਨਹੀਂ ਮਿਲਦੀ। ਦੇਖੋ, 'ਛਾਵਨੀ'।

੨. ਹਿੰਦੀ ਵਿਚ ਛੇਰੀ ਬਕਰੀ ਨੂੰ ਬੀ ਕਹਿੰਦੇ ਹਨ।

**ਛੈਲ** [*ਗੁ: । ਪ੍ਰਾਕ੍ਰਿਤ, ਛਇਲ੍ਲ । ਪੰਜਾਬੀ, ਛੈਲ[੧] ਤੇ ਛੈਲਾ[੧]*] ਛਬੀ ਵਾਲਾ, ਸੁੰਦਰ, ਭਾਵ ਗਜ਼ਾਨੀ ਲੋਕ, ਤਤ ਸਰੂਪ ਦੇ ਬੋਲ ਵਾਲੇ। ਯਥਾ—*'ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ' (੪੮੮)*, ਗਜ਼ਾਨੀਆਂ ਨੂੰ ਪਾਰ ਹੁੰਦੇ ਦੇਖ ਜਗਯਾਸੂ ਰੂਪ ਇਸਤ੍ਰੀ ਦਾ ਮਨ ਬੀ ਠਹਿਰ ਗਿਆ। ਦੇਖੋ, 'ਛੈਲ ਛਬੀਲ'

**ਛਲਿਓ** [*ਕ੍ਰਿ: । ਸੰਸਕ੍ਰਿਤ, ਛਲਨ । ਪੰਜਾਬੀ, ਛਲਨਾ*] ਛਲਨਾ, ਦਗਾ ਕਰਨਾ, ਠੱਗਣਾ। ਯਥਾ—*'ਛਲਿਓ ਬਲਿ ਬਾਵਨ ਭਾਇਓ' (੧੩੯੦)*, ਬਾਵਨ ਰੂਪ ਹੋ ਕੇ ਬਲ ਰਾਜਾ ਛਲਨਾ ਭਾਯਾ।

**ਛੈਲ ਛਬੀਲਾ** [*ਗੁ: । ਦੇਖੋ, 'ਛੈਲ' ਤੇ 'ਛਬੀਲਾ'*] ਬਾਂਕਾ, ਸੁੰਦਰ, ਛਬੀ ਵਾਲਾ, (ਪਰਮੇਸ਼ਰ ਦਾ ਵਿਸ਼ੇਖਣ ਹੈ)। ਯਥਾ—*'ਪਿਰੁ ਛੈਲੁ ਛਬੀਲਾ ਛਡਿ ਗਵਾਇਓ' (੯੫੯)*।

**ਛਲਨਾ** [*ਕ੍ਰਿ: । ਸੰਸਕ੍ਰਿਤ, ਛਲਨ । ਪੰਜਾਬੀ ਕ੍ਰਿ:, ਛਲਨਾ*] ਦੂਜੇ ਨੂੰ ਭੁਲੇਵਾ ਦੇ ਕੇ ਸ਼ੈ ਲੈ ਲੈਣੀ, ਠੱਗਣਾ, ਮੋਹਣਾ।

**ਛਲ ਨਾਗਨ** [*ਕ: ਧ: ਸ: । ਸੰਸਕ੍ਰਿਤ, ਛਲ । ਨਾਗ+ਨਿ*] ਛਲ ਰੂਪ ਸੱਪਣੀ, ਭਾਵ ਵਿਚ ਮਾਇਆ ਲਈ ਜਾਂਦੀ ਹੈ।

**ਛਾਵ** [*ਸੰ: । ਸੰਸਕ੍ਰਿਤ, ਛਾਯਾ । ਪੁ: ਪੰਜਾਬੀ, ਛਾਮ, ਛਾਮ ਦਾ ਦੂਸਰਾ ਰੂਪ ਛਾਵ*] ਛਾਯਾ, ਭਾਵ ਸ਼ਾਂਤੀ। ਯਥਾ—*'ਛਾਵ ਘਣੀ ਫੂਲੀ ਬਨਰਾਇ' (੧੧੭੩)*, ਭਾਵ ਸ਼ਾਂਤੀ ਅਰ ਗੁਣਾਂ ਦੀ ਬਨਸਪਤੀ ਫੁਲ ਰਹੀ ਹੈ।

**ਛੇਵਾ** [*ਸੰਖ: ਵਾ: । ਪੰਜਾਬੀ, ਛੇ+ਵਾ:*] ਪੰਜ ਤੋਂ ਅਗਲਾ ਅੰਕ, ਛੇਵਾਂ, ੬। ਯਥਾ—*'ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ' (੭੩੬)*, ਜੇ (ਜੀਵ ਦਾ) ਕਿਛ ਕੀਤਾ ਹੋ ਸਕਦਾ ਹੈ ਤਾਂ ਕੋਈ ਛੇਵਾਂ (ਉਸ ਦੀ ਤਰ੍ਹਾਂ ਦਾ) ਬਣਾ ਕੇ ਦਸੋ (ਕਿ ਜਿਸ ਤਰ੍ਹਾਂ ਦੇ ਪੰਜ ਹਨ—ਸ਼ਬਦ, ਸਪਰਸ, ਰੂਪ, ਰਸ, ਗੰਧ) ਇਸ ਤਰ੍ਹਾਂ ਦਾ ਕੋਈ ਛੇਵਾਂ ਰਚ ਕੇ ਦੱਸੋ।

**ਛਵਾਈ** [*ਕ੍ਰਿ: । ਪੰਜਾਬੀ, ਛਾਉਣਾ ਦਾ ਪ੍ਰੇਰਣਾਰਥਿਕ ਛਵਾਉਣਾ*] ਬਣਵਾਈ। ਯਥਾ—*'ਕਾ ਪਹਿ ਛਾਨਿ ਛਵਾਈ ਹੋ' (੬੫੭)*।

**ਛਾਵਾਣ** [*ਸੰ: । ਫ਼ਾਰਸੀ, ਸਾਇਬਾਨ । ਪੰਜਾਬੀ, ਛਾਂ+ਵਾਣ*] ਜੋ ਛਾਂ ਕਰੇ, ਚੰਦੋਇਆ। ਯਥਾ—*'ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ' (੯੬੮)*, ਭਾਵ ਸਤੋਗੁਣਾਂ ਦਾ ਖੇਤ ਤੇ {ਸਤ} ਈਸ਼੍ਵਰ ਦੇ ਜੱਸ ਦਾ ਚੰਦੋਇਆ ਤਾਣਿਆ ਹੈ। ਮਾਲੂਮ ਹੁੰਦਾ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦੇ ਖੇਤ ਹਰਾ ਕਰਨ ਤੇ ਸਰਪ ਦਾ ਉਨ੍ਹਾਂ ਉਤੇ ਛਾਯਾ ਕਰਨ ਵਲ ਲੇਖਕ ਨੇ ਤੀਸਰੇ ਸਤਿਗੁਰਾਂ ਦੇ ਯਸ਼ ਵਿਚ ਇਸ਼ਾਰਾ ਕੀਤਾ ਹੈ। ਦੇਖੋ, 'ਸਤਹੁ'

ਤਥਾ—*'ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ' (੧੩੯੮)*, ਸਹਜ ਰੂਪ ਤੰਬੂ ਤੇ ਸੰਤੋਖ ਰੂਪੀ {ਸਰਾਇਚਉ[੧]} ਛੋਟਾ ਤੰਬੂ।

**ਛਾਵਨੀ** [*ਸੰ: । ਪੰ: । ਕੋਈ ਥਾਉਂ ਜੋ ਰਹਿਣ ਲਈ ਛਾਏਦਾਰ ਬਨਾਈ ਜਾਏ*] ਛੱਪਰਾਂ ਦੀ ਥਾਂ। ਇਹ ਪਦ ਸਹਜੇ ਫ਼ੌਜਾਂ ਦੇ ਰਹਿਣ ਦੀ ਜਗ੍ਹਾ ਵਾਸਤੇ ਪ੍ਰਸਿੱਧ ਹੋ ਗਿਆ, ਇਸ ਤੋਂ ਛਾਵਨੀ ਪਾਉਣਾ, ਛਾਵਨੀ ਡਾਲਨਾ, ਟਿਕ ਕੇ ਰਹਿਣ ਦੇ ਅਰਥ ਦੇਣ ਲੱਗ ਗਿਆ ਹੈ। ਯਥਾ—*'ਘਟਿ ਘਟਿ ਲਾਲਨ ਛਾਵਨੀ ਨੀਕੀ' (੧੨੭੨)*, ਘਟ ਘਟ ਵਿਚ {ਲਾਲਨ} ਪਿਆਰੇ ਦੀ ਛਾਵਨੀ ਹੈ, ਭਾਵ ਨਿਵਾਸ ਸਥਾਨ ਹੈ।

**ਛੁੜਕੀ** [*ਕ੍ਰਿ: । ਸੰਸਕ੍ਰਿਤ, ਛੁਟ=ਵੱਖ ਹੋਣਾ । ਪੰਜਾਬੀ, ਛੁਟਕਨਾ, ਛੁੜਕਨਾ, ਛੁਟਨਾ*] ਛੁਟੀ, ਹੱਥੋਂ ਨਿਕਲ ਗਈ। ਯਥਾ—*'ਪਉੜੀ ਛੁੜਕੀ ਫਿਰਿ ਹਾਥਿ ਨ ਆਵੈ' (੭੯੬)*, (ਮਨੁੱਖਾ ਜਨਮ ਰੂਪ) ਪੌੜੀ ਛੁਟੀ ਹੋਈ ਫਿਰ ਹੱਥ ਨਹੀਂ ਆਂਵਦੀ।

---

੧. ਜੰਮੂ ਦੇ ਇਲਾਕੇ ਵਿਚ ਅਜੇ ਤਕ ਬੋਲਦੇ ਹਨ। ਮਲੂਮ ਹੁੰਦਾ ਹੈ ਸੰਸਕ੍ਰਿਤ ਛਾਵ ਤੋਂ, ਪ੍ਰਾਕ੍ਰਿਤ ਛਵਿਲ੍ਲ ਤੇ ਛਾਇਲ੍ਲ ਦੋਵੇਂ ਬਣੇ ਹਨ, ਉਸ ਤੋਂ ਪੰਜਾਬੀ ਦੇ ਛੈਲ ਤੇ ਛੈਲਾ ਬਣੇ ਹਨ। ਪੰਜਾਬ ਦੇ ਕਈ ਇਲਾਕਿਆਂ ਵਿਚ ਛੈਲਾ ਤੇ ਛੈਲ, ਬਾਂਕੇ ਅਤੇ ਤ੍ਰੀਮਤਾਂ ਨੂੰ ਮੋਹਤ ਕਰਨ ਵਾਲੇ ਨਾਇਕ ਨੂੰ ਬੀ ਬੋਲਦੇ ਹਨ।

੧. ਛੋਟੇ ਘਰ ਨੂੰ ਵੀ ਫ਼ਾਰਸੀ ਵਿਚ 'ਸਰਾਇਚਾ' ਕਹਿੰਦੇ ਹਨ।

# ਜ

**ਜ** ਗੁਰਮੁਖੀ ਵਰਣਮਾਲਾ ਦਾ ਤੇਰ੍ਹਵਾਂ ਅੱਖਰ ਤੇ ਦਸਵਾਂ ਵਯੰਜਨ ਹੈ, ਚਵਰਗ ਦਾ ਤੀਸਰਾ ਅੱਖਰ ਹੈ। ਫ਼ਾਰਸੀ ਦਾ 'ਜੀਮ' ਤੇ ਸੰਸਕ੍ਰਿਤ ਦਾ 'ਜ' ਏਹੋ ਅਵਾਜ਼ ਦੇਂਦੇ ਹਨ।

ਸੰਸਕ੍ਰਿਤ ਵਿਚ 'ਜ' ਕਈ ਪਦਾਂ ਦੇ ਅਖ਼ੀਰ ਲਗ ਕੇ ਉਤਪਤੀ ਦੇ ਅਰਥ ਦੇਂਦਾ ਹੈ। ਇਹ ਵਰਤਾਉ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੀ ਆਯਾ ਹੈ। ਯਥਾ—*'ਅੰਡਜ'* = ਅੰਡੇ ਤੋਂ ਉਤਪਤ ਹੋਣ ਵਾਲੀ ਸ੍ਰਿਸ਼ਟੀ।

ਸੰਸਕ੍ਰਿਤ ਦਾ 'ਯਯਾ' ਪ੍ਰਾਕ੍ਰਿਤ ਵਿਚ 'ਜਜਾ' ਹੋ ਜਾਂਦਾ ਹੈ, ਜੈਸੇ—ਸੰਸ: 'ਯਕਸ਼' ਦਾ ਪ੍ਰਾਕ੍ਰਿਤ ਹੈ 'ਜਕ੍ਖ' ਇਹੋ ਵਰਤਾਉ ਗੁਰਬਾਣੀ ਵਿਚ ਹੈ, ਜੈਸੇ :

ਯੋਗ—ਜੋਗ
ਯਕਸ਼—ਜਖ
ਯਮ—ਜਮ
ਯਗ—ਜਗ

'ਜਜਾ' ਕਈ ਵੇਰ 'ਦਦੇ' ਨਾਲ ਬਦਲਦਾ ਹੈ, ਜੈਸੇ ਅੰਗਜ ਨੂੰ ਅੰਗਦ ਬੋਲਿਆ ਲਿਖਿਆ ਗਿਆ ਹੈ। ਜੈਸੇ—'ਦਯੂਤ' ਪਦ ਦਾ 'ਜੂਆ' ਬਣਿਆ ਹੈ।

ਫ਼ਾਰਸੀ ਵਿਚ 'ਜ਼ਾਲ' ਵਾਲੇ ਅੱਖਰ ਕਈ ਵੇਰ ਪੰਜਾਬੀ ਵਿਚ 'ਜ' ਨਾਲ ਬੋਲੇ ਜਾਂਦੇ ਹਨ, ਇਹ ਤਰੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਜਿਵੂੰ ਫ਼ਾਰਸੀ ਦਾ 'ਜ਼ਿੰਦ' ਪੰਜਾਬੀ ਵਿਚ 'ਜਿੰਦ' ਬੋਲਿਆ ਜਾਂਦਾ ਹੈ।

ਅਸਾਂ ਇਸ ਕੋਸ਼ ਵਿਚ ਫ਼ਾਰਸੀ ਦੀ 'ਜ਼ੇ' ਨੂੰ 'ਜ਼' ਨਾਲ ਲਿਖਿਆ ਹੈ ਤੇ ਜ਼ਾਲ ਨੂੰ 'ਜ਼' ਤੇ ਜ਼ੋਏ ਨੂੰ 'ਜ਼' ਤੇ 'ਜ਼ਵਾਦ' ਨੂੰ 'ਦ਼' ਦੇ ਕੇ ਲਿਖਿਆ ਹੈ।

ਪੰਜਾਬੀ ਵਿਚ ਜ਼ੁਆਦ ਕਈ ਵੇਰ 'ਦਦੇ' ਨਾਲ ਬੋਲਦੇ ਹਨ, ਜੈਸੇ ਫਦੀਹਤ, ਫਦੀਹਤ। ਕਾਦ਼ੀ, ਕਾਦੀ। ਇਸੇ ਤਰ੍ਹਾਂ 'ਜ਼ਾਲ' ਬੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਦਦੇ' ਨਾਲ ਬਦਲਦੀ ਹੈ, ਜੈਸੇ ਗੁਦਰੀ, ਗੁਦਾਰੀ, ਗੁਦਰਾਣ ਆਦਿ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਹਨ।

**ਜ** [*ਸੰਸਕ੍ਰਿਤ ਵਿਚ ਜਨ੍ ਧਾਤੂ ਤੋਂ ਬਣਦਾ ਹੈ*]

੧. ਜੰਮਣਹਾਰ। ਯਥਾ—*'ਅੰਡਜ'* = ਅੰਡੇ ਤੋਂ ਉਤਪਤ ਹੋਈ ਸ੍ਰਿਸ਼ਟੀ—ਸਪ, ਪੰਛੀ ਆਦਿਕ।

੨. [*ਸੰ: ਨਾ: । ਸੰਸਕ੍ਰਿਤ, ਯਸਯ ਦਾ ਕੇਵਲ ਜ ਮਾਤ੍ਰ*] ਜਿਸ ਦੇ। ਯਥਾ—*'ਨ ਦਨੋਤਿ ਜ ਸਮਰਣੇ ਨ' (੫੨੬)*, ਜਿਸ ਦੇ ਸਿਮਰਨ ਕਰਕੇ ਨਹੀਂ ਦੇਂਦੇ ਦੁਖ।

**ਜਾ** [*ਅ: । ਪੰਜਾਬੀ, ਜਾਂ*] ੧. ਜਦ, ਜਦੋਂ। ਯਥਾ—*'ਜਾਂ ਪਤਿ ਲੇਖੈ ਨਾ ਪਵੈ' (੩੫੮)*। ਦੇਖੋ, 'ਜਾ ਥੀਐ'

੨. ਜਿਸ। ਯਥਾ—*'ਜਾ ਕਉ ਟੇਕ ਤੁਮ੍ਹਾਰੀ' (੩੮੦)*।

**ਜਿ** [*ਅ: । ਪੰਜਾਬੀ, ਜਿਹੜਾ ਦਾ ਸੰਖੇਪ*] ਜੋ, ਜਿਹੜਾ। ਯਥਾ—*'ਜਿ ਸਗਲ ਘਟਾ ਆਧਾਰੁ'*, ਤਥਾ—*'ਤਿਨ ਕੀ ਬਾਣੀ ਸਦਾ ਸਚੁ ਹੈ ਜਿ ਨਾਮਿ ਰਹੇ ਲਿਵ ਲਾਇ' (੨੭)*।

੨. ਜਿਸ। ਦੇਖੋ, 'ਜਿਸ ਦਿਹ'

**ਜੀ** [*ਅ: । ਪੰਜਾਬੀ। ਸੰਸਕ੍ਰਿਤ, 'ਸ੍ਰੀ' ਇਸ ਦਾ ਮੂਲ ਹੈ*]

੧. ਸਤਿਕਾਰ ਦੀ ਬੋਲੀ ਵਿਚ ਆਉਂਦਾ ਹੈ। ਯਥਾ—*'ਮੈ ਜੀ॥ ਨਾਮਾ॥ ਹੋ ਜੀ' (੬੯੪)*, ਹੇ ਮਹਾਰਾਜ ਜੀ ਮੈਂ ਨਾਮਾ ਹਾਂ ਜੀ।

੨. [*ਸੰਸਕ੍ਰਿਤ, ਜੀਵ*] ਚਿਤ, ਰੂਹ, ਆਤਮਾ, ਜਿੰਦ।

**ਜੁ** [*ਅ: । ਪੰਜਾਬੀ, ਜੋ ਦਾ ਸੰਖੇਪ*] ਜੋ। ਦੇਖੋ, 'ਜੁ ਥੀਆ'

**ਜੂ** [*ਅ: । ਹਿੰਦੀ। ਦੇਖੋ, 'ਜੀ'*] ਜੀ, ਸਤਿਕਾਰ ਦਾ ਅਵਜ। ਯਥਾ—*'ਹਰਿ ਜੂ ਰਾਖਿ ਲੇਹੁ ਪਤਿ ਮੇਰੀ' (੭੦੩)*।

**ਜੇ** [*ਅ: । ਪੰਜਾਬੀ*] ਜੇਕਰ, ਯਦਿ। ਯਥਾ—*'ਜੇ ਲੋਚੈ ਸਭੁ ਕੋਇ'*। *(੧੧੦੪)*

**ਜੈ** [*ਅ: । ਪੰਜਾਬੀ, ਜੇਹੜਾ ਦਾ ਸੰਖੇਪ ਜਿਹ, ਜੈ*]

੧. ਜਿਸ। ਯਥਾ—*'ਜੈ ਘਰਿ ਕੀਰਤਿ ਆਖੀਐ' (੧੨)*, ਜਿਸ ਸਤਿਸੰਗ ਰੂਪੀ ਘਰ ਵਿਚ (ਪ੍ਰਭੂ ਦੀ) ਕੀਰਤੀ ਕਹੀਦੀ ਹੈ।

੨. [*ਸੰਸਕ੍ਰਿਤ, ਜਯ*] ਫ਼ਤਹ, ਜਿੱਤ। ਜੈ ਹੋ—ਆਪਦੀ ਫ਼ਤਹ ਹੋਵੇ, ਇਕ ਅਸੀਸ ਹੈ, ਜੋ ਛੋਟੇ ਵਡਿਆਂ ਨੂੰ ਦੇ ਸਕਦੇ ਹਨ। ਯਥਾ—*'ਜੈ ਜਗਦੀਸ ਪ੍ਰਭੂ ਰਖਵਾਰੇ' (੧੨੭੩)*। ਦੇਖੋ, 'ਜੈ ਜੈ', 'ਜੈ ਜਏ', ਜੈ ਜੈ ਕਾਰ'

੩. ਜਿੱਤ ਦੇ ਅਰਥਾਂ ਤੋਂ ਵਧ ਕੇ, ਜੈ 'ਨਮਸ਼ਕਾਰ' ਦੇ ਅਰਥ ਵਿਚ ਬੀ ਵਰਤਦੇ ਹਨ। ਯਥਾ—*'ਜੈ ਜੈ ਜਇਅੰਪਹਿ ਸਗਲ ਜਾ ਕਉ'*। *(੮੪੭)*

੪. [*ਕ੍ਰਿ:*] ਜਾਂਦਾ। ਦੇਖੋ, 'ਜੈਹਹਿ'

**ਜੋ** [*ਅ: । ਪੰਜਾਬੀ*] ਜਿਸ ਨੂੰ। ਯਥਾ—*'ਜੋ ਛਡਨਾ ਸੁ ਅਸਥਿਰੁ ਕਰਿ ਮਾਨੈ' (੨੬੭)*।

**ਜੌ** [*ਅ: । ਪੰਜਾਬੀ*] ਜੇਕਰ। ਯਥਾ—*'ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ' (੩੨੪)*।

**ਜੀਅ** [*ਸੰ: । ਸੰਸਕ੍ਰਿਤ, ਜੀਵ। ਪ੍ਰਾਕ੍ਰਿਤ, ਜੀਅ। ਪੰਜਾਬੀ, ਜੀਅ, ਜੀ*] ੧. ਦਿਲ, ਹਿਰਦਾ, ਜਿੰਦ, ਜੀਵਨ। ਯਥਾ—*'ਮੈ ਤਉ ਮੋਲਿ ਮਹਗੀ ਲਈ ਜੀਅ ਸਟੈ' (੬੯੪)*, ਮੈਂ ਨੇ ਤਾਂ ਮਹਿੰਗੇ ਮੁੱਲ ਪ੍ਰੀਤ ਲਈ ਹੈ ਜਿੰਦ ਦੇ ਬਦਲੇ। ਦੇਖੋ, 'ਜੀਅਰਾ', 'ਜੀਅਰੇ'

੨. ਚਿਤ੍ਰ। ਯਥਾ—*'ਜੀਅ ਕੀ ਸਾਰ ਨ ਜਾਣਨੀ' (੯੫੯)*।

੩. ਜੀਵਨ, ਮਾਮੂਲੀ ਜਾਨਦਾਰਾਂ ਵਾਲੇ ਜੀਵਨ ਤੋਂ ਉੱਚਾ ਜੀਵਨ, ਆਤਮ ਜੀਵਨ, ਰੂਹਾਨੀ ਜ਼ਿੰਦਗੀ। ਯਥਾ—*'ਜੀਅ ਦਾਨੁ ਦੇ*

*ਭਗਤੀ ਲਾਇਨਿ' (੭੪੯)*। ਦੇਖੋ, 'ਜੀਅ ਦਾਨ'

੪. ਜਾਨਦਾਰ, ਜਾਨ ਵਾਲਾ। ਦੇਖੋ, 'ਜੀਅ ਕੈ', 'ਜੀਅਕਹ', 'ਜੀਅਣਹ'

**ਜੀਆ** [*ਸੰ: । ਸੰਸਕ੍ਰਿਤ, ਜੀਵ*] ਜੀਅ ਦਾ ਬਹੁ-ਬਚਨ ਜੀਵਾਂ ਨੂੰ। ਯਥਾ—*'ਜੀਆਂ ਕੁਹਤ ਨ ਸੰਗੈ ਪ੍ਰਾਣੀ' (੨੦੧)*, ਤਥਾ—*'ਸੋ ਕਿਉ ਬਿਸਰੈ ਜਿ ਜੀਵਨ ਜੀਆ' (੨੯੦)*, ਜੋ ਜੀਵਾਂ ਨੂੰ ਜੀਵਨ ਦੇਣ ਵਾਲਾ ਹੈ।

**ਜੂਆ** [*ਸੰ: । ਸੰਸਕ੍ਰਿਤ, ਦਯੂਤ । ਪ੍ਰਾਕ੍ਰਿਤ, ਜੂਅ । ਪੰਜਾਬੀ, ਜੂਆ*] ਖੇਡ, ਪਰ ਐਸੀ ਖੇਡ ਜਿਸ ਦੀ ਹਾਰ ਜਿੱਤ ਨਾਲ ਹਾਰਨ ਵਾਲੇ ਨੂੰ ਧਨ ਦੇਣਾ ਪਵੇ ਤੇ ਜਿੱਤਣ ਵਾਲੇ ਨੂੰ ਮਿਲੇ। ਯਥਾ—*'ਕਾਹੂ ਬਿਹਾਵੈ ਖੇਲਤ ਜੂਆ' (੬੧੪)*।

**ਜੂਐ** [*ਸੰ: । ਦੇਖੋ, 'ਜੂਆ'*] ਜੂਏ ਵਿਚ, ਭਾਵ ਸੰਸਾਰ ਦੀਆਂ ਉਲਝਣਾਂ ਜਿਨ੍ਹਾਂ ਵਿਚ ਲਗ ਕੇ ਪਰਮਾਰਥਿਕ ਸੁਖਾਂ ਦੀ ਹਾਰ ਹੁੰਦੀ ਹੈ। ਯਥਾ—*'ਜੂਐ ਜਨਮੁ ਨ ਹਾਰੀਐ' (੮੦)*।

**ਜੀਅ ਕੈ** [*ਸੰ: । ਸੰਸਕ੍ਰਿਤ, ਜੀਵ*] ਜੀਆਂ ਨੂੰ। ਯਥਾ—*'ਏਕ ਜੀਅ ਕੈ ਜੀਆ ਖਾਹੀ' (੧੨੭੫)*, ਇਕ ਜੀਵ (ਹਨ ਜੋ) ਕਈ ਜੀਵਾਂ ਨੂੰ ਖਾਂਦੇ ਹਨ। ਗਯਾਨੀ ਇਹ ਅਰਥ ਕਰਨ ਦਾ ਜਤਨ ਬੀ ਕਰਦੇ ਹਨ, ਇਕ ਜੀਵਨ ਲਈ ਜੀਵਾਂ ਨੂੰ ਖਾਂਦੇ ਹਨ।

**ਜੀਅਕਹ** [*ਸੰ: । ਸੰਸਕ੍ਰਿਤ, ਜੀਵਿਕਾ: =ਮੰਗਤਾ, ਨੌਕਰ, ਵਿਆਜ-ੜੀਆ, ਸੱਪ ਫੜਨ ਵਾਲਾ*] ਮੰਗਤਾ। ਯਥਾ—*'ਉਚਰਣੰ[1] ਸਰਬ ਜੀਅਕਹ' (੧੩੬੦)*, ਜੋ ਮੰਗਤਾ ਹੋ ਕੇ ਸਰਬ (ਦੇ ਘਰਾਂ ਅਗੇ) ਫਿਰਦਾ ਹੈ।

**ਜੀਅਣਹ** [*ਸੰ: । ਸੰਸਕ੍ਰਿਤ, ਜੀਵਿਨ੍*] ਸਰਬ ਜੀਵਾਂ ਦੀ। ਯਥਾ—*'ਜਥ ਕਥ ਰਮਣੰ ਸਰਣੰ ਸਰਬਤ੍ਰ ਜੀਅਣਹ' (੧੩੬੧)*।

**ਜੀਅ ਦਾਨ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਜੀਵਿਨ੍ ਦਾਨ*] ਜੀਵਨ ਦਾਨ, ਆਤਮ ਜੀਵਨ ਦੇਣਾ, ਕਿਸੇ ਵਿਚ ਰੂਹਾਨੀ ਜ਼ਿੰਦਗੀ ਉਦਯਤ ਕਰ ਦੇਣੀ। ਦੇਖੋ, 'ਜੀਅ'

**ਜੁਆਨੀ** [*ਸੰ: । ਸੰਸਕ੍ਰਿਤ, ਯੌਵਨੰ। ਪ੍ਰਾਕ੍ਰਿਤ, ਜੁਆਣ। ਪੰਜਾਬੀ, ਜੁਆਨੀ। ਫ਼ਾਰਸੀ, ਜਵਾਨੀ*] ਜਵਾਨੀ, ਗੱਭਰੂ ਅਵਸਥਾ। ਯਥਾ—*'ਬਾਲ ਜੁਆਨੀ ਅਰੁ ਬਿਰਧ ਫੁਨਿ' (੧੪੨੮)*।

**ਜੀਅਰਾ** [*ਸੰ: । ਦੇਖੋ, 'ਜੀਆ'। ਜੀਅ+ਰਾ ਨਿਮ੍ਰਵਾਚੀ ਪ੍ਰਤੇ*]

੧. ਆਤਮਾ।

੨. ਮਨ। ਯਥਾ—*'ਜੀਅਰਾ ਹਰਿਕੇ ਗੁਨਾ ਗਾਉ' (੩੩੭)*, ਤਥਾ—*'ਜੀਅੜਾ ਅਗਨਿ ਬਰਾਬਰਿ ਤਪੈ' (੧੫੬)*।

**ਜੀਅਰੇ** [*ਸੰਬੋਧਨ। ਦੇਖੋ, 'ਜੀਅਰਾ'*] ਹੇ ਜੀਵ! ਯਥਾ—*'ਜੀਅਰੇ ਜਾਹਿਗਾ ਮੈ ਜਾਨਾਂ' (੩੩੮)*।

**ਜੁਆਰੀ** [*ਸੰ: । ਦੇਖੋ, 'ਜੂਆ'। ਜੂਆ+ਰੀ ਪ੍ਰਤੇ*] ਜੂਆ ਖੇਡਣ ਵਾਲਾ। ਯਥਾ—*'ਐਸਾ ਜਗੁ ਦੇਖਿਆ ਜੁਆਰੀ' (੨੨੨)*।

**ਜੂਆਰ** [*ਸੰ: । ਦੇਖੋ, 'ਜੂਆ'। ਜੂਅ+ਆਰ ਪ੍ਰਤੇ*] ਜੂਆ ਖੇਡਣ ਵਾਲਾ। ਯਥਾ—*'ਜਿਉ ਜੂਆਰ ਬਿਸਨੁ ਨ ਜਾਇ' (੮੩੮)*।

**ਜੁਆਲਾ** [*ਸੰ: । ਸੰਸਕ੍ਰਿਤ, ਜ੍ਵਾਲ:*] ਅਗਨੀ। ਯਥਾ—*'ਗਿਰਿ ਤਰ ਜਲ ਜੁਆਲਾ ਭੈ ਰਾਖਿਓ' (੧੧੬੫)*, ਪਹਾੜ, ਬ੍ਰਿਛ, ਅਗਨੀ ਦੇ ਭੈ ਤੋਂ (ਪ੍ਰਹਿਲਾਦ ਦੀ) ਰਖਯਾ ਕੀਤੀ (ਪ੍ਰਭੂ ਨੇ)। ਅਥਵਾ, ਤਰ ਦਾ ਅਰਥ ਤਲੇ ਕਰਕੇ ਤੁਕ ਦਾ ਅਰਥ ਕਰਦੇ ਹਨ—ਪਹਾੜ ਤੋਂ ਤਲੇ ਗਿਰਨ ਤੋਂ ਰਖਿਆ ਕੀਤੀ।

**ਜੀਅੜਾ** ਦੇਖੋ, 'ਜੀਅਰਾ'

**ਜਾਇ** ੧. ਜੰਮਣਾ। ਦੇਖੋ, 'ਜਾਇਕੈ', 'ਜਾਇ ਨ ਜਾਸੀ'

੨. [*ਕ੍ਰਿ: । ਜਾਣਾ ਤੋਂ*] ਜਾਵੇ। ਯਥਾ—*'ਰਾਤਿ ਜਗਾਵਨ ਜਾਇ'। (੧੩੭੦)*

੩. ਜਾ ਕੇ। ਯਥਾ—*'ਜਾਇ ਪੁਛਹੁ ਸੋਹਾਗਣੀ' (੧੭)*।

**ਜਾਈ** [*ਸੰ: । ਫ਼ਾਰਸੀ, ਜਾਇ*]

੧. ਜਗਹ। ਯਥਾ—*'ਸਭ ਤਿਸੈ ਕੀਆ ਜਾਈ ਜੀਉ' (੧੦੬)*।

੨. [*ਕ੍ਰਿ: । ਪੰਜਾਬੀ, ਜਾਣਾ ਤੋਂ ਜਾਈ[1]*] ਜਾਂਦਾ। ਯਥਾ—*'ਇਨ ਬਿਧਿ ਮਿਲਣੁ ਨ ਜਾਈ' (੬੪੧)*।

**ਜਾਏ** [*ਸੰ: । ਦੇਖੋ, 'ਜਾਇਆ'। ਜੋ ਕੰਮ ਪਏ, ਉਹ ਜਾਏ*]

੧. ਬੱਚੇ। ਯਥਾ—*'ਜਾਏ ਅਪੁਨੇ ਖਾਇ' (੧੩੭੦)*।

੨. ਜਾਵੇ।

੩. ਜੰਮੇ।

**ਜੂਈ** [*ਸੰ: । ਸੰਸਕ੍ਰਿਤ, ਯੂਕਾ। ਪੰਜਾਬੀ, ਜੂੰ*] ਜੂੰਆਂ ਨਾਲ, ਜੂੰ ਇਕ ਨਿੱਕਾ ਕੀੜਾ ਹੈ, ਜੋ ਮੈਲੇ ਕਪੜਿਆਂ ਤੇ ਵਾਲਾਂ ਵਿਚ ਪੈ ਜਾਂਦਾ ਹੈ, ਤੇ ਪਿੰਡੇ ਦਾ ਲਹੂ ਪੀ ਕੇ ਪਲਦਾ ਹੈ। ਯਥਾ—*'ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ' (੩੦੬)*। ਦੇਖੋ, 'ਖਿਧੋਲੜਾ'

**ਜੂਏ** [*ਸੰ: । ਦੇਖੋ, 'ਜੂਆ'*] ਜੂਏ ਨਾਲ, ਭਾਵ ਛਲ ਰੂਪ ਸੰਸਾਰ।

**ਜੋਇ** [*ਸੰ: । ਸੰਸਕ੍ਰਿਤ, ਯੁਵਤਿ, ਜਾਯਾ। ਪ੍ਰਾਕ੍ਰਿਤ, ਜਾਯਾ, ਜੁਵਈ। ਸਿੰਧੀ, ਜੋਇ। ਪੁ: ਪੰਜਾਬੀ, ਜੋਇ, ਜੋਈ। ਹਿੰਦੀ, ਜੋਰੂ*] ਇਸਤ੍ਰੀ, ਵਹੁਟੀ। ਯਥਾ—*'ਜੋਇ ਖਸਮੁ ਹੈ ਜਾਇਆ॥ ਪੂਤਿ ਬਾਪੁ ਖੇਲਾਇਆ' (੧੧੯੪)*, ਇਸਤ੍ਰੀ ਨੇ ਪਤੀ ਨੂੰ ਜਾਣਿਆ ਹੈ, ਪਿਤਾ ਨੂੰ ਪੁਤ੍ਰ ਨੇ ਖਿਡਾਇਆ ਹੈ, ਜੋ ਅਸੰਭਵ ਗੱਲਾਂ ਹਨ, ਤਿਵੇਂ ਸੰਸਾਰ ਮਿਥਿਆ ਹੈ।

**ਜੋਈ** [*ਸੰ: । ਦੇਖੋ, 'ਜੋਇ'*]

੧. ਇਸਤ੍ਰੀ। ਯਥਾ—*'ਕਵਨ ਪੁਰਖ ਕੀ ਜੋਈ' (੪੭੮)*।

੨. [*ਕ੍ਰਿ: । ਸੰਸਕ੍ਰਿਤ, ਜੁਸ਼੍=ਪੜਤਾਲਣਾ। ਪੁ: ਪੰਜਾਬੀ, ਜੁਹਣਾ ਤੇ ਜੁਇਣਾ*] ਦੇਖਾਂ। ਯਥਾ—*'ਜੋਈ ਸਾਈ ਮੁਹੁ ਖੜਾ' (੧੦੯੫)*।

੩. [*ਸੰ: ਨਾ:*] ਜਿਹੜਾ, ਜੋ। ਯਥਾ—*'ਜੋਈ ਜੋਈ ਜੋਰਿਓ' (੧੨੯੩)*।

੪. [*ਕ੍ਰਿ: । ਫ਼ਾਰਸੀ, ਜੋਈਦਨ=ਢੂੰਢਣਾ*] ਢੂੰਢ ਕੇ, ਭਾਲ ਕੇ। ਯਥਾ—*'ਸਗਲੇ ਮੈ ਦੇਖੇ ਜੋਈ' (੧੦੦੫)*।

**ਜਇਆ** [*ਸੰ: । ਸੰਸਕ੍ਰਿਤ, ਜਯ*]।

੧. ਜੈ, ਫ਼ਤਹ। ਯਥਾ—*'ਉਚਰੈ ਹਰਿ ਕੀ ਜਇਆ' (੮੨੯)*।

੨. [*ਕ੍ਰਿ: । ਜਾਣਾ ਤੋਂ*] ਜਾਂਦਾ ਹੈ, ਜਾ ਰਿਹਾ ਹੈ। ਯਥਾ—*'ਸਾਧ ਸੰਗਤਿ ਬਿਨੁ ਬਾਦਿ ਜਇਆ' (੯੦੬)*।

੩. [*ਲੰ: ਪੰਜਾਬੀ*] ਜਨਮ।

---

[1] ਉਚਰਣ, ਬੋਲਣ ਨੂੰ ਬੀ ਕਹਿੰਦੇ ਹਨ, ਪਰ (ਉਂਤ + ਚਰ) ਬਾਹਰ ਫਿਰਨ ਵਾਲੇ ਨੂੰ ਬੀ ਕਹਿੰਦੇ ਹਨ।

[1] ਜੰਮਣਾ ਤੋਂ ਬੀ ਭੂਤ 'ਜਾਈ' ਬਣਦਾ ਹੈ, ਜਿਸਦਾ ਅਰਥ ਹੈ—ਜੰਮੀ।

**ਜਾਇਆ** [*ਸੰ:। ਸੰਸਕ੍ਰਿਤ, ਜਾਯਾ। ਦੇਖੋ, 'ਜੋਇ'*]

੧. ਵਹੁਟੀ, ਇਸਤ੍ਰੀ। ਯਥਾ—*'ਮਾਤ ਨ ਬੰਧੁ ਨ ਮੀਤ ਨ ਜਾਇਆ' (੧੦੦੫)।*

੨. [*ਸੰਸਕ੍ਰਿਤ, ਜਨ ਮਨ੍। ਪੰਜਾਬੀ, ਜੰਮਣਾ ਦਾ ਭੂਤਕਾਲ ਹੈ, ਜਾਇਆ*] ਜਨਮ ਦਿਤਾ, ਜੰਮਿਆ। ਯਥਾ—*'ਜੋਇ ਖਸਮੁ ਹੈ ਜਾਇਆ' (੧੧੯੪)।*

੩. [*ਸੰ:। ਸੰਸਕ੍ਰਿਤ, ਜਨਜ=ਜੰਮਣਾ। ਫ਼ਾਰਸੀ, ਜ਼ਾਈਦਨ= ਜੰਮਣਾ। ਪੰਜਾਬੀ, ਜਾਉਣਾ ਤੋਂ ਜਾਇਆ=੧. ਜੰਮਿਆ। ੨. ਜੋ ਸ਼ੈ ਜੰਮੇ ਸੋ ਬੀ ਜਾਇਆ, ਬੱਚਾ*] ਪੁਤ੍ਰ। ਯਥਾ—*'ਮਾਤ ਨ ਬੰਧ ਨ ਮੀਤ ਨ ਜਾਇਆ' (੧੦੦੫)।*

੪. [*ਕ੍ਰਿ:। ਪੰਜਾਬੀ, ਜਾਣਾ ਤੋਂ*] ਜਾਂਦਾ ਹੈ। ਯਥਾ—*'ਗੁਰ ਮਿਲਿਐ ਭਰਮੁ ਜਾਇਆ'।*

**ਜੋਇਆ** [*ਕ੍ਰਿ:। ਸੰਸਕ੍ਰਿਤ, ਯੁਕ੍ਰ। ਪ੍ਰਾਕ੍ਰਿਤ, ਜੁਤ੍ਤ। ਪੰਜਾਬੀ, ਜੁਤਨਾ, ਜੋੜਨਾ, ਜੋਣਾ*] ਜੋੜਿਆ, ਜੋਤਿਆ, ਜੋਇਆ। ਯਥਾ—*'ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ'। (੩੦੯)*

**ਜਇਅੰਪਹਿ** [*ਕ੍ਰਿ:। ਸੰਸਕ੍ਰਿਤ, ਜਯ=ਜੈਕਾਰ। ਆਲਾਪਨ= ਉਚਾਰਨਾ। ਜਯ ਆਲਾਪਨ ਦਾ ਸੰਖੇਪ ਹੋ ਗਿਆ ਜੈ ਅੰਪਣਾ। ਇਸ ਤੋਂ ਵਰਤਮਾਨ ਕ੍ਰਿਆ ਜਇਅੰਪਹਿ ਇਸੇ ਦਾ ਰੂਪਾਂਤ੍ਰ ਏ ਜਜੰਪੈ*] ਕਿਸੇ ਵੱਡੇ ਦੀ ਸਤੁਤੀ, ਕੀਰਤੀ, ਅਸ਼ੀਰਵਾਦ ਲਈ ਮਧੁਰ ਧੁਨੀ ਕੋਈ ਪਦ ਉਚਾਰਨਾ, ਜਪਣਾ। ਯਥਾ—*'ਜੈ ਜੈ ਜਇਅੰਪਹਿ ਸਗਲ ਜਾ ਕਉ' (੮੪੭)।*

**ਜੋਇਉ** [*ਕ੍ਰਿ:। ਸੰਸਕ੍ਰਿਤ, ਜੁਸ਼੍=ਪੜਤਾਲਣਾ। ਫ਼ਾਰਸੀ, ਜੋਈਦਨ= ਲੱਭਣਾ। ਪੁ: ਪੰਜਾਬੀ, ਜੁਹਿਣਾ ਤੇ ਜੋਇਣਾ=ਦੇਖਣਾ*] ਦੇਖਣਾ। ਯਥਾ—*'ਕਈ ਜਨਮ ਹੈਵਰ ਬ੍ਰਿਖ ਜੋਇਓ' (੧੭੬)।*

**ਜੋਇਸੀ** [*ਸੰ:। ਸੰਸਕ੍ਰਿਤ, ਜਜੋਤਿਸ਼ੀ। ਪੁ: ਪੰਜਾਬੀ, ਜੋਇਸੀ। ਪੰਜਾਬੀ, ਜੋਤਸ਼ੀ*] ਜੋਤਸ਼ੀ। ਯਥਾ—*'ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ' (੪੧੯)।*

**ਜਾਇਕੈ** [*ਕ੍ਰਿ:। ਦੇਖੋ, 'ਜਾਇਕਾ ੨.'। ਪੰਜਾਬੀ, ਜਾਉਣਾ=ਜੰਮਣਾ ਤੋਂ*] ਉਤਪਤ ਹੋ ਕੇ। ਯਥਾ—*'ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ' (੧੫),* ਉਤਪਤ ਹੋ ਕੇ ਜਿਨ੍ਹਾਂ ਜੀਵਤ ਭਾਵ ਤੋਂ ਮਰਨਾ ਕੀਤਾ ਹੈ (ਉਨ੍ਹਾਂ ਪੁਰਸ਼ਾਂ ਨੇ) ਇਥੇ ਹੀ (ਭਾਵ ਸੰਸਾਰ ਵਿਚ) (ਕਾਲ) ਮੌਤ ਦਾ ਅਭਾਵ ਕੀਤਾ ਹੈ, ਭਾਵ ਮੁਕਤ ਹੋ ਗਏ ਹਨ। ਅਥਵਾ ਉਤਪਤ ਹੋ ਕੇ ਜੀਵਨ ਦਾ ਸਮਾਂ ਮਰਨ ਤਕ ਇਥੇ ਹੀ ਖਾ ਲਈਦਾ ਹੈ, ਭਾਵ ਵਿਅਰਥ ਬਿਤਾ ਦੇਈਦਾ ਹੈ।

**ਜਾਇ ਨ ਜਾਸੀ** [*ਕ੍ਰਿ:। ਲ: ਪੰਜਾਬੀ*] ਨਾ ਜਨਮਦਾ ਹੈ ਨਾ (ਜਾਂਦਾ) ਮਰਦਾ ਹੈ। ਯਥਾ—*'ਹੈ ਭੀ ਹੋਸੀ ਜਾਇ ਨ ਜਾਸੀ' (੬)।*

**ਜਾਇਬੋ** [*ਕ੍ਰਿ:। ਦੇਸ਼ ਭਾਸ਼ਾ, ਜਾਣਾ ਤੋਂ*] ਜਾਂਦਾ ਹੈ, ਭਾਵ ਮਰਦਾ ਹੈ। ਯਥਾ—*'ਨਾ ਕਛੁ ਆਇਬੋ ਨਾ ਕਛੁ ਜਾਇਬੋ' (੬੯੫)।*

**ਜਉ** [*ਅ:। ਹਿੰਦੀ, ਜੇ ਦਾ ਦੂਸਰਾ ਰੂਪ*]

੧. ਜੇਕਰ। ਯਥਾ—*'ਜਉ ਤੁਮ ਗਿਰਿਵਰ ਤਉ ਹਮ ਮੋਰਾ' (੬੫੮)।*

੨. ਜਦ। ਦੇਖੋ, 'ਜਉ ਲਉ'

**ਜਾਉ** [*ਕ੍ਰਿ:। ਹਿੰਦੀ*] ੧. ਜਾਵਾਂ। ਯਥਾ—*'ਜਹਾ ਜਾਉ ਤਹ ਵੇਖਾ' (੩੬੩),* ਤਥਾ—*'ਜਾਂਉ ਨ ਜਮ ਕੈ ਘਾਟ' (੧੨੬੯)।*

੨. ਜਾਣ ਵਾਲਾ, ਭਾਵ ਨਾਸ਼ਵੰਤ। ਯਥਾ—*'ਨਾਨਕ ਸਭੋ ਜਾਉ'। (੧੪੨)*

**ਜਿਉ** [*ਅ:। ਪੰਜਾਬੀ*] ਜਿਸ ਤਰਹ। ਯਥਾ—*'ਜਿਉ ਭਾਵੈ ਤਿਉ ਰਾਖੁ' (੫੪)।*

**ਜੀਉ** [*ਸੰ:। ਸੰਸਕ੍ਰਿਤ, ਜੀਵ। ਧਾਤੂ ਜੀਵ=ਪ੍ਰਾਣ ਧਾਰਨੇ*]

੧. ਆਤਮਾ, ਮਨੁੱਖ ਤੋਂ ਲੈ ਕੀੜਿਆਂ ਮਕੌੜਿਆਂ ਤਕ ਚੇਤਨ ਪ੍ਰਾਣੀ। ਇਸ ਪਰ ਤਿੰਨ ਮੱਤ ਹਨ—ਇਕ, ਜੀਵ ਤੇ ਬ੍ਰਹਮ ਨੂੰ ਇਕ ਮੰਨਦੇ ਹਨ। ਦੂਸਰੇ ਜੀਵ ਨੂੰ ਈਸ਼੍ਵਰ ਕ੍ਰਿਤ ਮੰਨਦੇ ਹਨ। ਤੀਸਰੇ ਜੀਵ ਨੂੰ ਈਸ਼੍ਵਰ ਦੀ ਅੰਸ਼ ਮੰਨਦੇ ਹਨ।

੨. ਸ਼ਬਦ। ਯਥਾ—*'ਜਸ ਜੰਤੀ ਮਹਿ ਜੀਉ ਸਮਾਨਾ' (੩੨੫),* ਜੈਸੇ ਵਾਜੇ ਵਿਚ ਸ਼ਬਦ ਮਿਲ ਰਿਹਾ ਹੈ ਤੈਸੇ ਬ੍ਰਹਮ ਹੈ, ਅਥਵਾ ਜੈਸੇ ਜੰਤੂਆਂ ਵਿਚ ਜੀਉ ਸਮਾ ਰਿਹਾ ਹੈ।

੩. ਜਿੰਦ।

੪. ਮਨ। ਦੇਖੋ, ਅਗਲਾ ਪਦ

**ਜੀਉ ਹੋਮਾਗਉ** [*ਕ੍ਰਿ:। ਦੇਸ਼ ਭਾਸ਼ਾ*] ਜੀਉ ਨੂੰ ਹੋਮ ਕਰਾਂਗਾ, ਭਾਵ ਆਪਾ ਵਾਰਾਂਗਾ।

**ਜਉਤ** [*ਅ:। ਪੰਜਾਬੀ, ਜਤ+ਤਾਂ ਦਾ ਸੰਖੇਪ*] ਜੇਕਰ, ਤਾਂ। ਯਥਾ—*'ਜਉਤ ਸਭ ਸੁਖ ਇਤ ਉਤ ਤੁਮ ਬੰਛਵਹੁ' (੧੪੦੦),* ਭਾਵ ਲੋਕ ਪਰਲੋਕ ਦੇ ਸੁਖ ਜੇਕਰ ਚਾਹੁੰਦੇ ਹੋ (ਤਾਂ ਗੁਰੂ ਦੀ ਸ਼ਰਨ ਪਕੜੋ)।

**ਜਉਲਾ** [*ਗੁ:। ਅਰਬੀ, ਜੌਲਾਨ=ਭੱਜਣ ਵਾਲਾ। ਪੰਜਾਬੀ, ਜਉਲਾ*] ਦੌੜਨ ਵਾਲਾ, ਭੱਜਣ ਵਾਲਾ, ਵਿਰੱਕਤ, ਅਲੱਗ, ਵੱਖ। ਯਥਾ—*'ਜਬ ਇਸ ਤੇ ਇਹੁ ਹੋਇਓ ਜਉਲਾ' (੨੩੫),* ਜਦ ਮਾਯਾ ਤੋਂ ਵਿਰੱਕਤ ਹੁੰਦਾ ਹੈ। (ਅਗੇ ਲਿਖਿਆ ਹੈ) ਤਥਾ—*'ਪੀਛੈ ਲਾਗਿ ਚਲੀ ਉਠਿ ਕਉਲਾ' (੨੩੫)।* ਦੇਖੋ, 'ਕਉਲਾ'

ਤਥਾ—*'ਨਿਤ ਸਾਰਿ ਸਮ੍ਹਾਲੇ ਸਭ ਜੀਅ ਜੰਤ ਹਰਿ ਵਸੈ ਨਿਕਟਿ ਸਭ ਜਉਲਾ' (੧੩੧੫),* ਸਭਨਾਂ ਜੀਆਂ ਜੰਤਾਂ ਦੀ ਸੰਭਾਲਣਾ ਕਰਦਾ ਹੈ, ਹਰੀ ਨੇੜੇ ਵੱਸਦਾ ਹੈ, ਪਰ ਸਭ ਤੋਂ ਵਿਰੱਕਤ ਹੈ। ਤਥਾ—*'ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ' (੧੦੨),* ਭਾਵ ਬ੍ਰਿਤੀ ਉਥਾਨ ਨਾ ਹੋਵੇ।

**ਜਉ ਲਉ** [*ਅ:। ਹਿੰਦੀ, ਜਬ ਲਗ ਦਾ ਦੂਸਰਾ ਰੂਪ*] ਜਦ ਤਕ। ਯਥਾ—*'ਜਉ ਲਉ ਭਾਉ ਅਭਾਉ ਇਹੁ ਮਾਨੈ ਤਉ ਲਉ ਮਿਲਣੁ ਦੂਰਾਈ' (੬੦੯)।*

**ਜਸ** [*ਸੰ:। ਸੰਸਕ੍ਰਿਤ, ਯਸ਼ਸ੍*] ੧. ਕੀਰਤੀ, ਵਡਿਆਈ, ਨੇਕ ਨਾਮੀ। ਯਥਾ—*'ਜਸੁ ਕੀਰਤਿ ਜਗਿ ਲੇਇ' (੨),* (ਸਨਮੁਖ) ਜੱਸ (ਤੇ ਕੰਡ ਪਿਛੇ) ਕੀਰਤੀ ਨੂੰ ਲੈਂਦਾ ਹੈ। ਦੇਖੋ, 'ਜਸ ਹੰਦਾ'

੨. [*ਹਿੰਦੀ, ਜੈਸੇ ਦਾ ਸੰਖੇਪ*] ਜਿਕੁਰ, ਜਿਵੇਂ। ਯਥਾ—*'ਖਰ ਚੰਦਨ ਜਸ ਭਾਰਾ' (੧੧੦੩),* ਖੋਤੇ ਪੁਰ ਜਿਕੁਰ ਚੰਦਨ ਦਾ ਭਾਰ ਲੱਦਿਆ ਹੋਵੇ।

**ਜਾਸ** [*ਸੰ:। ਸੰਸਕ੍ਰਿਤ, ਯਸ਼ਸ੍। ਪੰਜਾਬੀ, ਜਸ। ਜਸ ਦਾ ਦੂਸਰਾ ਰੂਪ ਜਾਸ*]

੧. ਜੱਸ, ਕੀਰਤੀ, ਮਹਿਮਾ। ਯਥਾ—*'ਜਿਤੁ ਗ੍ਰਿਹਿ ਮੰਦਰਿ ਹਰਿ ਹੋਤੁ ਜਾਸੁ' (੧੨੯੭)।*

੨. [*ਸੰ: ਨਾ:। ਪੰਜਾਬੀ*] ਜਿਸ ਨੂੰ। ਯਥਾ—*'ਜਾਸੁ ਜਪਤ ਭਉ ਅਪਦਾ ਜਾਇ' (੨੩੬)।* ਦੇਖੋ, 'ਜਾਸਨ ਬਾਸਨ'

੩. [*ਕ੍ਰਿ: । ਪੰਜਾਬੀ, ਜਾਣਾ ਤੋਂ*] ਜਾਵਾਂ। ਯਥਾ—*'ਹਉ ਸਦ ਬਲਿਹਾਰੈ ਜਾਸੁ' (੫੭)।*

**ਜਾਸੀ** [*ਕ੍ਰਿ: । ਲ: ਪੰਜਾਬੀ*] ਜਾਣਾ ਦਾ ਭਵਿਖਤ ਜਾਏਗਾ। ਯਥਾ—*'ਜਲਿ ਜਾਸੀ ਢੋਲਾ' (੭੯੪),* ਸੜ ਜਾਏਂਗਾ ਹੇ ਪਿਆਰੇ! ਦੇਖੋ, 'ਜਾਇ ਨ ਜਾਸੀ'

**ਜਿਸੈ** [*ਸੰ: ਨਾ: । ਦੇਸ਼ ਭਾਸ਼ਾ, 'ਜਿਸ ਦੇ' ਦਾ ਸੰਖੇਪ*] ਜਿਸ ਦੇ। ਯਥਾ—*'ਦੁਖ ਤਿਸੈ ਪਹਿ ਆਖੀਅਹਿ ਸੁਖ ਜਿਸੈ ਹੀ ਪਾਸਿ' (੧੬)।*

**ਜੀਸ** [*ਕ੍ਰਿ: । ਦੇਸ਼ ਭਾਸ਼ਾ*] ਜਾਂਦਾ ਹਾਂ। ਯਥਾ—*'ਘੁਮਿ ਘੁਮਿ ਜੀਸ'। (੧੨੯੭)*

**ਜੈਸਾ** [*ਅ: । ਹਿੰਦੀ*] ਜਿਹਾ, ਜਿਹੋ ਜਿਹਾ। ਯਥਾ—*'ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ' (੧੨੪੫),* ਜੇ ਜ਼ਰੂਰਤ ਬਣੇ ਤਾਂ ਜੈਸਾ ਕੰਮ ਕਰੇ ਵੈਸਾ ਹੀ ਕਹਾਵੇ, ਤਾਤਪਰਜ ਇਹ ਕਿ ਵਧ ਕੇ ਨਾ ਕਹਾਵੇ, ਨਾ ਝੂਠ ਹੀ ਮਾਰੇ। ਦੇਖੋ, 'ਲਿੰਗ'

**ਜਸੂਆ** [*ਸੰ: । ਸੰਸਕ੍ਰਿਤ, ਯਸ਼ਸ੍*[1]] ਜਸ ਕਰਨ ਵਾਲਾ। ਯਥਾ—*'ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ' (੨੦੬),* ਨਾਨਕ ਦਾਸ ਹਰੀ ਦੇ ਜੱਸ ਕਰਨ ਵਾਲੇ ਨੇ ਭਗਤੀ ਦ੍ਰਿੜ੍ਹ ਕੀਤੀ ਹੈ।

**ਜਸ ਹੰਦਾ** [*ਸੰ: । ਸੰਸਕ੍ਰਿਤ, ਯਸ਼ਸ੍। ਦੇਖੋ, 'ਹੰਦਾ ਤੇ ਸੰਦਾ'*] ਜੱਸ ਦਾ, ਜੱਸ ਵਾਲਾ। ਯਥਾ—*'ਜਸ ਹੰਦਾ ਬਾਣੁ' (੯੬੮)।*

**ਜਸੁਦਾ/ਜਸੋਦ** [*ਸੰ: । ਸੰਸਕ੍ਰਿਤ, ਯਸ਼ੋਦਾ। ਪੰਜਾਬੀ, ਜਸੋਦਾਂ*] ਸ੍ਰੀ ਕ੍ਰਿਸ਼ਨ ਜੀ ਦੀ ਮਾਤਾ ਦਾ ਨਾਉਂ ਹੈ। ਯਥਾ—*'ਜਿਉ ਜਸੁਦਾ ਘਰਿ ਕਾਨੁ' (੭੫),* ਤਥਾ—*'ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ' (੧੪੦੨)।*

**ਜਾਸਨ** [*ਸੰ: । ਸੰਸਕ੍ਰਿਤ, ਯਸ਼ਸ੍। ਪੰਜਾਬੀ, ਜਸ*]

੧. ਜਸ ਨੂੰ। ਯਥਾ—*'ਆਪਹਿ ਸੁਨਤ ਆਪ ਹੀ ਜਾਸਨ' (੨੫੦)।*

੨. [*ਕ੍ਰਿ: । ਲੰ: ਪੰਜਾਬੀ*] ਜਾਣਗੇ। ਯਥਾ—*'ਜਾਸਨਿ ਜਨਮੁ ਸਭੁ ਹਾਰਿ' (੯੫੦)।*

੩. ਜਿਸ ਨੂੰ ਨਹੀਂ। ਦੇਖੋ, ਅਗਲਾ ਪਦ।

**ਜਾਸਨ ਬਾਸਨ** [*ਗੁ: । ਹਿੰਦੀ*] ਜਿਸ ਨੂੰ ਵਾਸ਼ਨਾ ਨਹੀਂ ਹੈ, ਆਤਮਾ ਦਾ ਵਿਸ਼ੇਖਣ ਹੈ। ਯਥਾ—*'ਜਾਸਨ ਬਾਸਨ ਸਹਸ ਕੇਲ ਕਰੁਣਾਮੈ'। (੫੩੬)*

**ਜਸ੍ਯ** [*ਅ: । ਸੰਸਕ੍ਰਿਤ, ਯਸ੍ਯ, ਗਾਥਾ ਜਸ੍ਯ*] ਜਿਸ ਦੇ। ਯਥਾ—*'ਜਸ੍ਯ ਸਿਮਰਣ ਰਿਦੰਤਰਹ' (੧੩੫੬),* ਰਿਦੇ ਵਿਚ ਜਿਸ ਦੇ ਸਿਮਰਨ ਨਾਲ। ਤਥਾ—*'ਅਹੋ ਜਸ੍ਯ ਰਖੇਣ ਗੋਪਾਲਹ' (੧੩੫੪),* ਜਿਸ ਦਾ ਰੱਛਕ ਗੋਪਾਲ ਹੈ।

**ਜਸਰਥ** [*ਸੰ: । ਸੰਸਕ੍ਰਿਤ, ਦਸ਼ਰਥ:*]

੧. ਸ੍ਰੀ ਰਾਮ ਚੰਦ੍ਰ ਜੀ ਦੇ ਪਿਤਾ ਦਾ ਨਾਮ ਹੈ।

੨. [*ਸੰਸਕ੍ਰਿਤ, ਯਸ਼+ਰਥ=(ਉਹ ਰਾਜਾ)*] ਜੋ ਪ੍ਰਤਾਪ ਦੇ ਰਥ ਦਾ ਸਵਾਰ ਹੋਵੇ, ਭਾਵ ਵਾਹਿਗੁਰੂ।

**ਜਹਾ** ਦੇਖੋ, 'ਜਹਾ ਕਹਾ'

**ਜਾਹਿ** [*ਕ੍ਰਿ: । ਪੰਜਾਬੀ, ਜਾਣਾ ਤੋਂ*]

੧. ਜਾਂਦੇ ਹਨ। ਯਥਾ—*'ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ' (੧੪੧੩),* ਗੁਰੂ ਜੀ ਆਖਦੇ ਹਨ ਇਕ ਨਾਮ ਕਰਕੇ ਇਤਨੇ ਪਾਪ ਭੁੱਲ ਜਾਂਦੇ, ਭਾਵ ਦੂਰ ਹੋ ਜਾਂਦੇ ਹਨ।

੨. ਜਿਸਨੂੰ।

**ਜਾਹੀ** [*ਕ੍ਰਿ: ਪੰਜਾਬੀ*] ੧. ਜਾਂਦੇ। ਯਥਾ—*'ਮਰਿ ਨ ਜਾਹੀ ਜਿਨ ਬਿਸਰਤ ਰਾਮ' (੧੮੮),* ਮਰ ਨਹੀਂ ਜਾਂਦੇ।

੨. ਜਿਸ ਨੂੰ, ਜਿਥੇ।

**ਜਿਹ** [*ਅ: । ਪੰਜਾਬੀ*] ਜਿਸ ਦੀ। ਯਥਾ—*'ਜਿਹ ਪ੍ਰਸਾਦਿ ਛਤੀ[ਹ] ਅੰਮ੍ਰਿਤ ਖਾਹਿ' (੨੬੯)।*

**ਜੀਹ** [*ਸੰ: । ਸੰਸਕ੍ਰਿਤ, ਜਿਹ੍ਵਾ। ਪ੍ਰਾਕ੍ਰਿਤ, ਜੀਹਾ। ਪੁ: ਪੰਜਾਬੀ, ਜੀਹ ਨ: ਪੰਜਾਬੀ, ਜੀਭ*] ਜੀਭ, ਰਸਨਾ। ਯਥਾ—*'ਏਕ ਜੀਹ ਗੁ[ਣ] ਕਵਨ ਵਖਾਨੈ' (੪੦੨)।*

**ਜੂਹ** [*ਸੰ: । ਪੰਜਾਬੀ*] ਜੰਗਲ, ਬਨ, ਉਜਾੜ, ਪਿੰਡਾਂ ਦੇ ਬਾਹਰ ਚਾ[ਰੇ] ਵਾਲੀ ਭੋਂ। ਯਥਾ—*'ਮਉਲਿਓ ਮਨੁ ਤਨੁ ਜੂਹ' (੧੨੨੭),* ਤ[ਨ] ਜੂਹ ਵਿਚ ਮਨ ਮਉਲਿਆ ਹੈ।

**ਜੇਹਾ** [*ਅ: । ਪੰਜਾਬੀ*] ਜੈਸਾ। ਦੇਖੋ, 'ਜੇਹਾ ਵੇਖੇ ਤੇਹਾ ਵੇਖੁ'

**ਜੋਹਾ** [*ਕ੍ਰਿ: । ਦੇਖੋ, 'ਜੋਇਓ'*] ਦੇਖਿਆ।

**ਜੋਹਿ** [*ਕ੍ਰਿ: । ਦੇਖੋ, 'ਜੋਇਓ'*] ਦੇਖ, ਤੱਕ। ਯਥਾ—*'ਕਾਲੁ ਜਾਲੁ ਜ[ਮੁ] ਜੋਹਿ ਨ ਸਾਕੈ' (੭੬)।*

**ਜੋਹੀ** [*ਸੰ: । ਦੇਖੋ, 'ਜੋਇਓ'*] ਤੱਕਣ ਵਾਲਾ, ਦੇਖਣ ਵਾਲਾ। ਯਥਾ—*'ਪਰ ਘਰੁ ਜੋਹੀ ਨੀਚ ਸਨਾਤਿ' (੨੪),* ਪਰਾਏ ਘਰਾਂ ਦੇ ਤੱਕ[ਣ] ਵਾਲਾ ਹਾਂ, ਅਰ ਨੀਚ ਚੰਡਾਲ ਹਾਂ।

**ਜੋਹੈ** [*ਕ੍ਰਿ: । ਦੇਖੋ, 'ਜੋਇਓ'*] ੧. ਦੇਖਦਾ ਹੈ। ਯਥਾ—*'ਨਿਤ ਜੋ[ਹੈ] ਜਮਜਾਲੇ' (੩੦)।*

੨. ਜੋ ਹੈ। ਯਥਾ—*'ਆਲਾਵੰਤੀ ਇਹੁ ਭ੍ਰਮੁ ਜੋਹੈ' (੧੨੯੨),* ਮੰ[ਦ] ਵਾਲਿਆਂ ਨੂੰ ਇਹ ਜੋ ਭ੍ਰਮ ਹੈ।

**ਜੋਹੰ** [*ਕ੍ਰਿ: । ਪੰਜਾਬੀ। ਦੇਖੋ, 'ਜੋਇਓ'*] ਦੇਖਣਾ, ਤਾੜਨਾ ਕਰਨ[ਾ] ਨਾਸ। ਯਥਾ—*'ਰਿਦੈ ਮਾਨ ਦੁਖ ਜੋਹੰ' (੧੨੧੧)।*

**ਜੋਹਿਆ** [*ਕ੍ਰਿ: । ਦੇਖੋ, 'ਜੋਇਓ'*] ਤੱਕਿਆ ਹੋਇਆ। ਯਥਾ—*'ਮਾਇ[ਆ] ਮੋਹਿ ਜੋਹਿਆ ਜਮ ਕਾਲੇ' (੧੨੧),* ਮਾਇਆ ਦੇ ਮੋਹ ਵਿ[ਚ] (ਫਸਿਆ ਹੋਇਆ) ਜਮਕਾਲ ਨੇ ਤੱਕਿਆ ਹੋਯਾ ਹੈ (ਮਾ[ਰਨ] ਵਾਸਤੇ)।

**ਜੋਹਿਓ** [*ਕ੍ਰਿ: । ਦੇਖੋ, 'ਜੋਇਓ'*] ਦੇਖਿਆ, ਤੱਕਿਆ।

**ਜੈਹਹਿ** [*ਕ੍ਰਿ: । ਪੰਜਾਬੀ, ਜਾਣ ਤੋਂ*] ਜਾ ਰਿਹਾ ਹੈ। ਯਥਾ—*'ਜੈ[ਹਹਿ] ਆਟਾ ਲੋਨ ਜਿਉ' (੧੩੭੦)।*

**ਜੋਹਹਿ** [*ਕ੍ਰਿ: । ਦੇਖੋ, 'ਜੋਇਓ'*] ਦੇਖਣਾ ਹੈ।

**ਜਹਾ ਕਹਾ** [*ਅ: । ਹਿੰਦੀ*] ਜਿੱਥੇ, ਕਿੱਥੇ, ਭਾਵ ਸਰਬ ਥਾਵਾਂ ਵਿ[ਚ]। ਯਥਾ—*'ਜਹਾ ਕਹਾਂ ਪ੍ਰਭੁ ਤੂੰ ਵਰਤੰਤਾ' (੧੧੩੬)।*

**ਜਾਹਿਗਾ** [*ਕ੍ਰਿ: । ਪੰਜਾਬੀ, ਜਾਏਂਗਾ*] ਜਾਵੇਂਗਾ, ਭਾਵ (ਮ[ਰ]) ਜਾਵੇਂਗਾ। ਯਥਾ—*'ਜੀਅਰੇ ਜਾਹਿਗਾ ਮੈ ਜਾਨਾਂ' (੩੩੮)।*

**ਜੋਹਤ** [*ਕ੍ਰਿ: । ਦੇਖੋ, 'ਜੋਇਓ'*] ਦੇਖਦੇ ਹਨ।

**ਜਹਾਨ/ਜਹਾਨੈ** [*ਸੰ: । ਫ਼ਾਰਸੀ*] ਸੰਸਾਰ। ਯਥਾ—*'ਤਾਰਿ[ਆ] ਜਹਾਨੁ' (੨੪੮),* ਤਥਾ—*'ਪਰਥਾਇ ਸਾਖੀ ਮਹਾ ਪੁਰਖ ਬੋ[ਲਦੇ]...*

---

੧. ਈਆ ਉਆਂ ਕਰਤਾ ਕਾਰਕ ਦੇ ਪ੍ਰਤੇ ਹਨ। ਯਥਾ—ਰਸ ਤੋਂ ਰਸੀਆ, ਰਸੂਆ। ਕਟ ਤੋਂ ਕਟੂਆ।

*ਸਾਝੀ ਸਗਲ ਜਹਾਨੈ' (੬੪੭),* ਸਾਰੇ ਜਹਾਨ ਦੇ।

**ਜੋਹਨ** [*ਕ੍ਰਿ: । ਦੇਖੋ, 'ਜੋਇਓ'*] ੧. ਦੇਖਣ। ੨: ਜੋ ਹਨ। ਯਥਾ—*'ਜੋਹਨ ਪਾਪ ਬਿਦਾਰਨ ਕਉ' (੧੩੮੭),* ਜੋ ਗੁਰੂ ਸਾਹਿਬ (ਸਮਰੱਥ) ਹਨ, ਪਾਪ ਨਾਸ਼ ਕਰਨ ਨੂੰ।

**ਜਿਹਬਾ** [*ਸੰ: । ਸੰਸਕ੍ਰਿਤ, ਜਿਹ੍ਵ:*] ਰਸਨਾ। ਯਥਾ—*'ਰੇ ਜਿਹਬਾ ਕਰਉ ਸਤ ਖੰਡ' (੧੧੬੩),* ਹੇ ਰਸਨਾ ਸੌ ਟੁਕੜੇ ਕਰ ਦੇਵਾਂ।

**ਜਹਰ** [*ਸੰ: । ਫ਼ਾਰਸੀ, ਜ਼ਹਰ*] ਵਿਹੁ, ਮਹੁਰਾ। ਯਥਾ—*'ਅਵਰ ਜਹਰ ਚੀਜ ਨ ਭਾਇਆ' (੧੨੯੧)।*

**ਜਹੀਰ** [*ਗੁ: । ਅਰਬੀ, ਜ਼ਹੀਰ=ਦੁਖੀ*] ਦੁਖੀ, ਨਾ-ਖ਼ੁਸ਼। ਯਥਾ—*'ਇਕਨਾ ਵਡੀ ਆਰਜਾ ਇਕਿ ਮਰਿ ਹੋਹਿ ਜਹੀਰ' (੧੨੮੯)।*

**ਜਾਹਰਾ** [*ਗੁ: । ਅਰਬੀ, ਜ਼ਾਹਰਾ*] ਪ੍ਰਗਟ। ਯਥਾ—*'ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ' (੩੯੭)।*

**ਜੁਹਾਰ**[1] [*ਸੰ: । ਹਿੰਦੀ*] ਨਮਸ਼ਕਾਰ।

**ਜੋਹਾਰੀ** [*ਸੰ: । ਹਿੰਦੀ*] ਨਮਸ਼ਕਾਰ। ਯਥਾ—*'ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ' (੪੬੭),* ਉਸੇ ਨੂੰ ਨਮਸ਼ਕਾਰ ਅਰ ਉਸੇ ਦੀ ਜੈ ਹੋਵੇ, ਉਸੇ ਦਾ ਰਾਜ ਅਟੱਲ ਹੈ।

**ਜਾਹਰਨਵੀ** [*ਸੰ: । ਸੰਸਕ੍ਰਿਤ, ਜਾਹ੍ਨਵੀ, ਜਹ ਸੰਤ ਦਾ ਤਪ ਗੰਗਾ ਨਦੀ ਨੇ ਭੰਗ ਕੀਤਾ, ਉਸ ਨੇ ਸਾਰੀ ਪੀ ਲਈ, ਫੇਰ ਭਗੀਰਥ ਦੇ ਹੱਥ ਜੋੜਨ ਤੇ ਜਾਰੀ ਕੀਤੀ, ਇਸ ਤੇ ਗੰਗਾ ਜਹ ਦੀ ਧੀ ਕਹਾਈ*] ਗੰਗਾ। ਯਥਾ—*'ਜਾਹਰਨਵੀ ਤਪੈ ਭਾਗੀਰਥਿ ਆਣੀ'। (੧੨੬੩)*

**ਜੇਹਾ ਵੇਖੇ ਤੇਹਾ ਵੇਖੁ** [*ਵਰ: । ਵਾ: । ਪੰਜਾਬੀ*]

੧. ਜਿਹਾ ਆਪਣੇ ਆਪ ਨੂੰ ਵੇਖਦਾ ਹੈਂ, ਤਿਹਾ ਹੋਰਨਾਂ ਨੂੰ ਬੀ ਦੇਖ।

੨. ਜਥਾ ਕਰਮ ਤਥਾ ਫਲ ਦੇਖ ਲੈ।

**ਜਾਕਾ** [*ਅ: । ਪੰਜਾਬੀ*] ਜਿਸ ਦਾ। ਯਥਾ—*'ਜਾਕਾ ਕੀਆ ਸਭੁ ਕਿਛੁ ਹੋਇ' (੧੮੨)।*

**ਜੇਕਾ** [*ਅ: । ਪੁ: ਪੰਜਾਬੀ*] ਜਿਤਨਾ। ਦੇਖੋ, 'ਜੇਕਾ ਪਾਰਿ ਵਸਾਇ'

**ਜੋਕ** [*ਅ: । ਪੰਜਾਬੀ*] ਲਹੂ ਪੀਣ ਵਾਲਾ ਜਲ ਦਾ ਜੀਵ। ਯਥਾ—*'ਜਿਉ ਕੁਸਟੀ ਤਨਿ ਜੋਕ' (੧੨੫੩)।*

**ਜਾਕਉ** [*ਅ: । ਪੁਰਬੀ*] ਜਿਸ ਨੂੰ। ਯਥਾ—*'ਜਾਕਉ ਮੁਸਕਲੁ ਅਤਿ ਬਣੈ' (੭੦)।*

**ਜਿਕਿਓਨੁ** [*ਕ੍ਰਿ: । ਡੋਮ ਭਾਸ਼ਾ । 'ਜੇਹਾ ਕੀਤੋ ਨੇ' ਦਾ ਸੰਖੇਪ*] ਜੇਹਾ (ਗੁਰੂ ਜੀ) ਨੇ (ਕੰਮ) ਕੀਤਾ ਹੈ।

**ਜਾਕਹੁ** [*ਅ: । ਪੁਰਬੀ*] ਜਿਸ ਨੂੰ। ਯਥਾ—*'ਜਾਕਹੁ ਨਦਰ ਕਰੀ'।*

**ਜੇਕਾ ਪਾਰਿ ਵਸਾਇ** [*ਵਰ: ਵਾ: ਪੰਜਾਬੀ*] ਜਿਤਨਾ ਵੱਸ ਚਲੇ। ਯਥਾ—*'ਝੂਠਾ ਮਦੁ ਮੂਲਿ ਨ ਪੀਚਈ ਜੇਕਾ ਪਾਰਿ ਵਸਾਇ' (੫੫੪)।*

**ਜੈਕਾਰੋ** [*ਅ: । ਹਿੰਦੀ*] ਕੋਈ ਐਸਾ ਵਾਕ ਜੋ ਨਮਸ਼ਕਾਰ ਯਾ ਵਡਯਾਈ ਲਈ ਕਿਹਾ ਜਾਵੇ। 'ਜੈ ਜੈ' ਕਹਿਣਾ ਜੈਕਾਰ ਹੈ। ਯਥਾ—*'ਸੰਤ ਸਭਾ ਜੈ ਕਾਰੋ' (੯੩੮),* ਹੇ ਸੰਤ ਸਭਾ! ਜੈ ਹੋਵੇ।

**ਜਕੀੜਾ** [*ਸੰ: । ਪੰਜਾਬੀ, ਜਕੜਨਾ ਤੋਂ*] ਹਨ।

**ਜਖੁ** [*ਸੰ: । ਸੰਸਕ੍ਰਿਤ, ਯਕਸ਼*] ਦੇਵਤਾ ਵਿਸ਼ੇਸ਼, ਜਿਨ੍ਹਾਂ ਦਾ ਰਾਜਾ ਕੁਬੇਰ ਹੈ। ਯਥਾ—*'ਕਈ ਕੋਟਿ ਜਖ੍ ਕਿੰਨਰ ਪਿਸਾਚ' (੨੭੬)।*

**ਜਖਣ** [*ਸੰ: । ਸੰਸਕ੍ਰਿਤ, ਜਖਨ=ਭੋਜਨ । ਧਾਤੂ ਜਕਸ਼=ਖਾਣਾ*] ਖਾਣ ਪੀਣ ਆਦਿ ਵਿਹਾਰ[1] ਸੰਬੰਧੀ ਉਹ ਸੰਜਮ ਜੋ ਜੋਗੀਆਂ ਨੂੰ ਕਰਨੇ ਪੈਂਦੇ ਹਨ।

**ਜੋਖੀਵਦੈ** [*ਕ੍ਰਿ: । ਸੰਸਕ੍ਰਿਤ, ਜੁਸ਼੍=ਪੜਤਾਲਣਾ । ਪੰਜਾਬੀ, ਜੋਖਣਾ=ਤੋਲਣਾ*] ਜੋਖਣਾ, ਤੋਲਣਾ। ਯਥਾ—*'ਕਿਉ ਬੋਲੁ ਹੋਵੈ ਜੋਖੀਵਦੈ' (੯੬੬),* ਇਸ ਦਾ ਭਾਵ ਇਹ ਹੈ ਕਿ ਜਿਸ ਦਾ ਨਾਮ ਆਪ ਕਰਤਾ ਕਾਦਰ ਬੁਲੰਦ ਕਰੇਗਾ ਉਨ੍ਹਾਂ ਦਾ ਬਚਨਾਂ ਨਾਲ ਤੋਲ ਪੂਰਾ ਨਹੀਂ ਹੋ ਸਕਦਾ। ਅਥਵਾ ਤਿਨ੍ਹਾਂ ਦੇ ਬੋਲਾਂ ਦਾ ਕਿਸ ਪ੍ਰਕਾਰ ਜੋਖਣਾ ਹੋ ਸਕਦਾ ਹੈ, ਭਾਵ ਨਹੀਂ ਹੋ ਸਕਦਾ। ਪਰ ਅਸਲ ਭਾਵ ਇਹ ਜਾਪਦਾ ਹੈ ਕਿ ਗੁਰੂ ਜੀ ਨੇ ਨਿਆਂ ਕੀਤਾ ਹੈ, ਤੋਲ ਕੇ ਕੀਤਾ—ਸੋ ਉਥੇ ਕਿਸ ਤਰ੍ਹਾਂ ਬੋਲ ਹੋ ਸਕਦਾ ਹੈ ਜਿਥੇ {ਜੋਖੀਵਦੇ} ਤੋਲਿਆ ਜਾ ਰਿਹਾ ਹੈ ਭਾਵ ਪੂਰਾ ਤੁਲ ਰਿਹਾ, ਅਰਥਾਤ ਇਨਸਾਫ਼ ਹੋ ਰਿਹਾ ਹੈ।

**ਜਗ** [*ਸੰ: । ਸੰਸਕ੍ਰਿਤ, ਜਗਤ*] ੧. ਜਗਤ, ਜਹਾਨ। ਯਥਾ—*'ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ' (੪੬੭)।* ਦੇਖੋ, 'ਜਗ ਖੇ', 'ਜਗ ਜੀਤਾ', 'ਜਗ ਜੀਵਨ', 'ਜਗ ਬੰਦਨ'

੨. [*ਸੰਸਕ੍ਰਿਤ, ਯੱਗਯ*] ਅਸ੍ਵਮੇਧ ਆਦਿ ਜੱਗ। ਇਕ ਪੁਰਾਤਨ ਰਹਿ ਚੁਕੀ ਹਿੰਦੂ ਮ੍ਰਿਯਾਦਾ ਜਿਸ ਵਿਚ ਪਸ਼ੂ ਬਲੀ ਦੇਂਦੇ, ਹੋਮ ਕਰਦੇ, ਅੰਨ ਖਲਾਂਦੇ ਤੇ ਭਾਰੀ ਉਤਸਵ ਕਰਦੇ ਹੁੰਦੇ ਸਨ[2]। ਯਥਾ—*'ਤਿਨਿ ਕਰਿ ਜਗ ਅਠਾਰਹ ਘਾਏ' (੧੩੪੪),* ਤਥਾ—*ਗੈਂਡਾ ਮਾਰਿ ਹੋਮ ਜਗ ਕੀਏ' (੧੨੮੬)।*

**ਜਾਗਾ** [*ਕ੍ਰਿ: । ਸੰਸਕ੍ਰਿਤ, ਜਾਗਰਣ । ਪੰਜਾਬੀ, ਜਾਗਣਾ*] ਜਾਗਿਆ ਭਾਵ ਅਵਿਦਯਾ ਦੂਰ ਹੋਈ। ਯਥਾ—*'ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ ਸੰਤ ਸੰਗਿ ਮਨੁ ਜਾਗਾ' (੭੮੧)।*

**ਜਾਗਿ/ਜਾਗੁ** [*ਕ੍ਰਿ: । ਦੇਖੋ, 'ਜਾਗ'*]

੧. ਜਾਗ, ਸਾਵਧਾਨ ਹੋ, ਨਿੰਦ੍ਰਾ ਨੂੰ ਦੂਰ ਕਰ। ਯਥਾ—*'ਜਾਗਤੁ ਜਾਗਿ ਰਹਾ ਤੁਧੁ ਭਾਵਾ' (੯੩੩)।*

੨. [*ਪੰਜਾਬੀ, ਜਾਊਗਾ, ਜਾਵੇਗਾ, ਦਾ ਸੰਖੇਪ ਰੂਪ*] ਜਾਵੇਗਾ। ਯਥਾ—*'ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ' (੪੭)।*

**ਜੁਗ** [*ਸੰ: । ਸੰਸਕ੍ਰਿਤ, ਯੁਗ*] ੧. ਸਮਾਂ, ਕਾਲ। ਚਾਰ ਯੁਗਿ ਹਨ—ਸਤ, ਤ੍ਰੇਤਾ, ਦੁਆਪਰ, ਕਲਿ। ਦੇਖੋ, 'ਜੁਗੁ ਜੁਗੁ', 'ਜੁਗ ਤਾਰ', 'ਜੁਗਾਦਿ'

੨. [*ਸੰਸਕ੍ਰਿਤ, ਯੁਕ੍ਤ*] ਜੁੜਿਆ। ਦੇਖੋ, 'ਜੁਗ ਜੋਗੀਆ'

੩. [*ਸੰਸਕ੍ਰਿਤ, ਯੁਗ*] ਜੋੜਾ, ਦੋ। ਦੇਖੋ, 'ਜੁਗ ਜੁਗ ਸਾਰਦ ਸਾਜੀ'

**ਜੋਗ** [*ਸੰ: । ਸੰਸਕ੍ਰਿਤ, ਯੋਗ । ਧਾਤੂ ਯੁਜ੍=ਜੁੜਨਾ[3] । ਪੰਜਾਬੀ, ਯੋਗ, ਜੋਗ*] ਚਿਤ ਦਾ ਏਕਾਗਰ ਹੋਣਾ, ਚਿਤ ਦੀਆਂ ਬ੍ਰਿਤੀਆਂ ਦਾ ਨਿਰੋਧ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਵਿਧਿ ਅਰ ਨਿਖੇਧੀ ਪਖ ਵਿਚ ਦੋਹੀਂ ਥਾਈਂ ਆਯਾ ਹੈ। ਨਿਖੇਧ ਉਥੇ ਹੈ ਜਿਥੇ ਇਸ

---

੧. ਇਹ ਪਦ ਬੀ ਤ੍ਰੋੜ ਮਰੋੜੇ ਖਾ ਕੇ 'ਜੈਕਾਰ' ਤੋਂ ਹੀ ਬਣਿਆ ਜਾਪਦਾ ਹੈ।

੧. 'ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਇਆ ਛਿਮਾ ਤਨ ਪ੍ਰੀਤ॥ ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ॥' ਆਦਿ ਸਭ ਜਖਣ ਕਹਾਉਂਦੇ ਹਨ।

੨. ਅੱਜ-ਕੱਲ੍ਹ ਜਗ ਕਰਨਾ ਗ੍ਰੀਬਾਂ ਨੂੰ ਖੁਲ੍ਹਾ ਅੰਨ ਖਲਾਉਣ ਨੂੰ ਕਹਿੰਦੇ ਹਨ।

੩. ਯੋਗ ਸ਼ਾਸਤ੍ਰ ਵਾਲੇ ਚਿਤ ਦੇ ਨਿਰੁਧ ਹੋਣ ਨੂੰ ਯੋਗ ਕਹਿੰਦੇ ਹਨ, ਪਰ ਭਗਤੀ ਮਾਰਗ ਵਿਚ ਜੋਗ ਸਾਈਂ ਨਾਲ ਜੁੜਨਾ ਹੈ।

ਦਾ ਤਾਤਪਰਜ ਆਸਨ ਲਾਉਣੇ, ਨਿਉਲੀ ਕਰਮ ਕਰਨੇ ਤੇ ਸਰੀਰ ਨੂੰ ਕਸ਼ਟ ਦੇਣੇ, ਕੰਨ ਕੱਪਣੇ ਤੇ ਵਹਮੀ ਕ੍ਰਿਯਾਂ ਵਿਚ ਪੈ ਕੇ ਕੰਨਾਂ ਜਾਂ ਅੱਖਾਂ ਦੀਆਂ ਨਾੜਾਂ ਦੇ ਦਬਾਉ ਤੋਂ ਵਿਲੱਖਣ ਦਸ਼ਾ ਦੀ ਉਤਪਤੀ ਕਰਨੀ, ਤਾਂਤ੍ਰ ਵਿਦਯਾਨੁਸਾਰ ਯਤਨ ਕਰਨੇ ਜਾਂ ਫੋਕੀ ਕੰਨਾਂ ਦੀ ਘੂੰ ਘੂੰ ਵਿਚ ਮਸਤ ਹੋਣਾ ਆਦਿ ਕਈ ਕਲਪਤ ਢੰਗਾਂ ਨੂੰ ਕਰਨਾ ਹੈ। ਜਾਂ ਉਸ ਜੋਗ ਦੀ ਨਿੰਦਾ ਕੀਤੀ ਹੈ ਜੋ ਕੰਨ ਪੜਾ ਕੇ ਸ਼ਰਾਬ ਆਦਿ ਦਾ ਵਰਤਾਵਾ ਕਰਦੇ ਤੇ ਯੋਗੀ ਸਦਾਉਂਦੇ ਹਨ। ਜਿਥੇ ਵਿਧਿ ਪੱਖ ਵਿਚ ਆਉਂਦਾ ਹੈ ਉਥੇ ਇਹ ਭਾਵ ਹੁੰਦਾ ਹੈ—

ਈਸ਼੍ਵਰ ਦੀ ਆਤਮਕ ਪੂਜਾ, ਈਸ਼੍ਵਰ ਦੇ ਗੁਣਾਨੁਵਾਦ, ਧਯਾਨ, ਸੰਸਾਰਕ ਵਿਸ਼ੇ ਵਿਕਾਰਾਂ ਤੋਂ ਚਿਤ ਨੂੰ ਉਪ੍ਰਾਮ ਕਰਨਾ। ਇਸ ਵਿਚ ਸੰਸਾਰ ਤਿਆਗਣ ਯਾ ਹਠ ਤਪਣ ਜਾਂ ਸਰੀਰ ਨੂੰ ਕਲੇਸ਼ ਦੇਣ ਦੀ ਲੋੜ ਨਹੀਂ ਹੁੰਦੀ, ਕਿਉਂਕਿ ਇਸ ਵਿਚ ਕੇਵਲ ਸੰਸਾਰਕ ਵਿਕਾਰੀ ਖ਼ੁਸ਼ੀ ਤੇ ਪੀੜਾਂ ਵਲੋਂ ਵਿਰੱਕਤ ਚਿਤ ਕਰਕੇ ਪਰਵਿਰਤ ਹੋਈਦਾ ਹੈ ਤੇ ਪ੍ਰਪੰਚ ਵਾਲੇ ਖੋਟੇ ਕਰਮਾਂ ਦਾ ਤਿਆਗ ਕਰਕੇ ਇਕ ਈਸ਼੍ਵਰ ਪਰ ਧਯਾਨ ਧਰੀਦਾ ਹੈ ਅਰ ਵਿਚਾਰ ਨਾਲ ਬੁਧੀ ਨੂੰ ਉਜਲ ਕਰੀਦਾ ਹੈ, ਵੈਰਾਗ ਸ੍ਰਧਾ ਪ੍ਰੇਮ ਇਸ ਦੇ ਸਾਧਨ ਹਨ। ਕੀਰਤਨ, ਬਾਣੀ, ਸ਼ੁਕਰ, ਬੇਨਤੀ ਇਸ ਦੇ ਉਪਯੋਗੀ ਹਨ। ਨਾਮ ਵਿਚ ਲੱਗਣਾ ਇਸ ਦਾ ਮੁਖ ਉਪਰਾਲਾ ਹੈ। ਯਥਾ—*'ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ' (੭੩੦)*, ਕਈ ਥਾਈਂ ਨਾਮ ਦੇ ਜਪਣ ਆਦਿ ਦੀ ਸਹਾਇਤਾ ਵਿਚ ਪ੍ਰਾਣਾਯਾਮ ਆਦਿ ਕਰਮਾਂ ਦੀ ਵਿਧਿ ਬੀ ਆਈ ਹੈ।

ਯੋਗ ਦਰਸ਼ਨ ਵਿਚ ਆਪੇ ਵਿਚ ਏਕਾਗਰ ਹੋਣਾ ਯੋਗ ਹੈ। ਭਗਤੀ ਮਾਰਗ ਵਿਚ ਵਾਹਿਗੁਰੂ ਵਿਚ ਜੁੜਨਾ ਜੋਗ ਹੈ। ਯਥਾ— *'ਕਬੀਰ ਮੈ ਜਾਨਿਉ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ॥ ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ' (੧੩੬੬)*।

**ਜੋਗਾ** *[ਗੁ: । ਸੰਸਕ੍ਰਿਤ, ਯੋਗਯ । ਪੰਜਾਬੀ, ਜੋਗਾ]* ਯੋਗਯ, ਲਾਇਕ। ਯਥਾ—*'ਪ੍ਰਭੁ ਸਭਨਾ ਗਲਾ ਜੋਗਾ ਜੀਉ' (੧੦੮)*।

**ਜੋਗੀ** *[ਸੰ: । ਸੰਸਕ੍ਰਿਤ, ਯੋਗੀ । ਪੰਜਾਬੀ, ਜੋਗੀ]* ੧. ਪਰਮੇਸ਼ਰ ਵਲ ਚਿਤ ਦੀ ਇਸਥਿਤੀ ਵਾਲਾ। ਯਥਾ—*'ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ' (੭੩੦)*, ਤਥਾ—*'ਹੁਕਮੁ ਬੁਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ' (੯੦੮)*।

੨. ਜੋਗ ਦੇ ਭੇਖ ਵਾਲਾ। ਦੇਖੋ, 'ਜੋਗ'

**ਜੰਗਾ** *[ਕ੍ਰਿ: । ਫ਼ਾਰਸੀ, ਜੰਗ । ਆ ਪੰਜਾਬੀ ਦਾ ਸ੍ਵਾਰਥ ਪ੍ਰਤੇ]* ਜੁੱਧ। ਸੰਤ ਲੋਕ ਮਨ ਨਾਲ ਜੁੱਧ ਕਰਦੇ ਰਾਤ ਗੁਜ਼ਾਰਦੇ ਹਨ, ਇਸ ਲਈ ਧੁਨੀ ਦਾ ਅਰਥ ਜਾਗਣਾ ਨਿਕਲਦਾ ਹੈ। ਦੇਖੋ, 'ਰਜਨਿ'

**ਜੋਗਿਆ** *[ਗੁ: । ਸੰਸਕ੍ਰਿਤ, ਯੋਗਯ । ਪੰਜਾਬੀ, ਜੋਗਿਆ]* ਲਾਇਕ। ਯਥਾ—*'ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ' (੯੫੭)*।

**ਜੋਗੀਆ** *[ਸੰ: । ਸੰਸਕ੍ਰਿਤ, ਯੋਗੀ । ਪੰਜਾਬੀ, ਜੋਗੀ । ਆ, ਸ੍ਵਾਰਥ ਪ੍ਰਤੇ ਪੰਜਾਬੀ ਦਾ]* ਜੁੜੇ ਚਿਤ ਵਾਲਾ, ਇਕ ਰਸ ਰਹਿਣ ਵਾਲਾ, ਭਾਵ ਪਰਮੇਸ਼ਰ ਤੋਂ ਹੈ। ਯਥਾ—*'ਜੋਗੀ ਅੰਦਰਿ ਜੋਗੀਆ' (੭੧)*।

**ਜਾਗਾਏ** *[ਕ੍ਰਿ: । ਦੇਖੋ, 'ਜਾਗਾ']* ਨਿੰਦਰਾ ਵਿਚੋਂ ਉਠਾਵੇ, ਭਾਵ ਗਯਾਨ ਜਾਗ੍ਰਤ ਵਿਚ ਜਗਾਵੇ। ਯਥਾ—*'ਜਿਸਤੇ ਸੁਤਾ ਨਾਨਕਾ ਜਾਗਾਏ ਸੋਈ' (੪੧੮)*।

**ਜਾਗਸਿ** *[ਕ੍ਰਿ: । ਦੇਖੋ, 'ਜਾਗਾ']* ਜਾਗਦਾ ਹੈ।

**ਜਗ ਖੇ** *[ਸੰ: । ਸੰਸਕ੍ਰਿਤ, ਜਗਤ+ਖੇ=ਅਕਾਸ]*

੧. ਜਗਤ ਰੂਪ ਅਕਾਸ਼। ਯਥਾ—*'ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ' (੩੧੯)*, ਜਗਤ ਰੂਪੀ ਅਕਾਸ਼ ਵਿਖੇ ਮਾਯਾ ਦਾ ਵਰਤਾਰਾ ਬਿਜਲੀ ਵਤ ਹੈ। ਦੇਖੋ, 'ਖੇ'

੨. *[ਦੇਸ਼ ਭਾਸ਼ਾ, ਜਗ+ਖੇ]* ਜਗਤ ਦਾ। ਤੁਕ ਦਾ ਅਰਥ ਇਹ ਬਣਦਾ ਹੈ—ਜਗਤ ਦਾ ਵਰਤਾਰਾ ਐਉਂ ਹੈ ਜਿਵੇਂ ਬਿਜਲੀ ਦਾ ਚਮਕਾਰਾ।

**ਜੁਗੁ ਜੁਗੁ** *[ਸੰ: । ਦੇਖੋ, 'ਜੁਗ']* ਜੁਗਾਂ ਜੁਗਾਂ ਵਿਚ, ਭਾਵ ਸਰਬ ਸਮੇਂ ਵਿਚ। ਯਥਾ—*'ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ' (੧੧)*।

**ਜੁਗ ਜੋਗੀਆ** *[ਸੰ: । ਸੰਸਕ੍ਰਿਤ, ਯੁਗ । ਯੋਗੀ । ਪੰਜਾਬੀ ਪ੍ਰਤੇ ਆ, ਸ੍ਵਾਰਥ ਵਿਚ]* (ਸਮਾਧ ਵਿਚ) ਜੁੜਨ ਵਾਲਾ ਜੋਗੀ। ਯਥਾ—*'ਤੂੰ ਆਖੇ ਹੀ ਜੁਗ ਜੋਗੀਆ' (੧੩੧੩)*।

**ਜੁਗ ਜੁਗ ਸਾਰਦ ਸਾਜੀ** *[ਵਰ: ਵਾ: । ਹਿੰਦੀ, ਜੁਗ=ਦੋ । ਜੁਗ= ਜੁੜੀ ਹੋਈ । ਦੇਖੋ, 'ਜੁਗ']*

੧. ਮਨ ਤੇ ਪੌਣ ਦੋਹਾਂ ਵਿਖੇ ਜੁੜੀ ਹੋਈ ਜੋ (ਚੇਤਨ ਸੱਤਾ) ਹੈ ਉਹ ਸਾਡੀ ਡੰਡੀ ਹੈ, ਦੋ ਤੂੰਬਿਆਂ ਨਾਲ ਮਿਲੀ ਹੋਈ।

੨. ਜੁਗਾਂ ਵਿਚ ਜੁੜੀ ਹੋਈ ਚੇਤਨ ਸੱਤਾ। ਦੇਖੋ, 'ਸਾਰਦ ੨.'

**ਜਗ ਜੀਤਾ** *[ਵਰ: ਵਾ: । ਸੰਸਕ੍ਰਿਤ, ਜਗਤ । ਜਿਤਿ । ਹਿੰਦੀ, ਜੀਤਾ=ਜਿਤਿਆ]* ੧. ਜਗਤ ਦਾ ਜਿੱਤਣਾ। ੨. ਜਗਤ ਵਿਖੇ (ਜੀਤਾ) ਜੀਉਣਾ। ਯਥਾ—*'ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ' (੫੪੮)*, ਅਰਥਾਤ ਗਿਆਨੀ ਹੀ ਜਗਤ ਵਿਖੇ ਜੀਉਂਦਾ ਹੈ, ਕਿਉਂ ਜੁ ਉਸ ਨੇ ਜਗਤ ਵਿਚ ਸਭ ਕੁਝ ਜਿੱਤ ਲਿਆ ਹੈ। ਅਥਵਾ ਗਿਆਨੀ ਨੇ ਜਗਤ ਨੂੰ ਜਿੱਤਿਆ ਹੈ (ਹੋਰ) ਸਭ ਕੋਈ ਜਗਤ ਨੇ ਜਿੱਤਿਆ ਹੈ।

**ਜਗ ਜੀਵਨ** *[ਖ: ਤ: ਸ: । ਸੰਸਕ੍ਰਿਤ, ਜਗਤ੍+ਜੀਵਨ]* ਜਗਤ ਦਾ ਜੀਵਨ ਸ੍ਵਰੂਪ, ਪਰਮੇਸ਼ਰ। ਯਥਾ—*'ਹਮਰੈ ਘਰਿ ਆਇਆ ਜਗ ਜੀਵਨੁ ਭਤਾਰੁ' (੩੫੧)*।

**ਜਗੋਟਾ** *[ਸੰ: । ਪੁ: ਪੰਜਾਬੀ, ਜੰਘ=ਲੱਤ[1], ਓਟ=ਕੱਜਣ, ਜੰਘੋਟਾ ਦਾ ਜਗੋਟਾ]* ਉਨ ਦਾ ਲੱਕ ਬੰਨ੍ਹਣ ਦਾ ਰੱਸਾ, ਲੰਗੋਟਾ, ਤੇੜ ਪਹਿਨਣ ਦਾ ਇਕ ਕਪੜਾ। ਯਥਾ—*'ਸਹਜ ਜਗੋਟਾ ਬੰਧਨ ਤੇ ਛੂਟਾ' (੮੭੯)*, ਸ਼ਾਂਤ ਦਾ ਲੰਗੋਟਾ ਬੰਨ੍ਹ ਕੇ ਬੰਧਨਾਂ ਤੋਂ ਛੁਟ ਗਏ ਹਾਂ।

**ਜਾਗੋਟੀ** *[ਸੰ: । ਦੇਖੋ, 'ਜਗੋਟਾ']* ਉਨ ਦਾ ਲੰਮਾ ਰੱਸਾ ਜੋ ਜੋਗੀ ਲੱਕ ਬੰਨ੍ਹਦੇ ਹਨ। ਯਥਾ—*'ਕਾਂਇਆ ਕੜਾਸਣੁ ਮਨੁ ਜਾਗੋਟੀ' (੯੩੯)*।

**ਜੁਗਣੇ** *[ਗੁ: । ਸੰਸਕ੍ਰਿਤ, ਯੁਜ=ਜੁੜਨਾ]* ਈਸ਼੍ਵਰ ਦਾ ਵਿਸ਼ੇਖਣ ਹੈ, ਜੋ ਮਿਲਿਆ ਹੋਇਆ ਹੈ। ਯਥਾ—*'ਸਭੁ ਜਗਜੀਵਨੁ ਜੁਗਣੇ'। (੯੭੭)*

**ਜੁਗਣੰ** *[ਕ੍ਰਿ: । ਦੇਸ਼ ਭਾਸ਼ਾ, ਜੋ+ਗਣੰ]* ਜੋ ਗਿਣੀ ਦੇ ਹਨ। ਯਥਾ— *'ਭਗਤ ਹਰਿ ਕੇ ਜੁਗਣੰ'*।

**ਜਗਤ** *[ਸੰ: । ਸੰਸਕ੍ਰਿਤ, ਜਗਤ]* ਸੰਸਾਰ। ਯਥਾ—*'ਜਗਤੁ ਜਲੰਦਾ ਰਖਿ ਲੈ' (੮੫੩)*। ਦੇਖੋ, 'ਜਗਤ ਗੁਰ'

**ਜਗਾਤ** *[ਸੰ: । ਦੇਖੋ, 'ਜਗਾਤੀ']* ਮਸੂਲ, ਜੈਸੇ ਪੁਲ ਸੜਕਾਂ ਆਦਿ ਦਾ। ਯਥਾ—*'ਜੇਜੀਆ ਡੰਨੁ ਕੋ ਲਏ ਨ ਜਗਾਤਿ' (੪੩੦)*।

---

੧. ਜਾਂਘੀਆ ਪਦ ਹੁਣ ਤਕ ਬੋਲਦੇ ਹਨ।

**ਗਾਤੀ/ਜਾਗਾਤੀ** [*ਸੰ: । ਸੰਸਕ੍ਰਿਤ, ਜਾਗ੍ਰਿਤਿ = ਪਹਿਰਾ । ਅਰਬੀ, ਪਹਿਰਾ । ਅਰਬੀ, ਜ਼ਕ੍ਵਾਤ = ਦਾਨ । ਪੰਜਾਬੀ, ਜਗਾਤ = ਉਹ ਰੁਪਿਆ ਜੋ ਪਹਿਰਾ ਦੇਣ ਵਾਲੇ ਨੂੰ ਦਿਤਾ ਜਾਵੇ । ਇਸ ਤੋਂ ਬਦਲਦਾ ਮਸੂਲ ਅਰਥ ਹੋ ਗਿਆ, ਜੈਸੇ ਪੁਲਾਂ ਸੜਕਾਂ ਦੇ ਮਸੂਲ । ਜਗਾਤੀ = ਮਹਸੂਲੀਆ*] ਮਸੂਲੀਆ । ਯਥਾ—*'ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ' (੩੩੩)*, ਕਾਮ ਕ੍ਰੋਧ ਦੋ ਮਸੂਲੀਏ ਹਨ, ਅਰ ਮਨ ਦਾ ਸੰਕਲਪ ਧਾੜਵੀ ਹੈ । ਦੇਖੋ, 'ਬਟਵਾਰਾ'

**ਾਗਤ** [*ਅਧਿ: । ਦੇਖੋ, ਅਗਲਾ ਪਦ*] ਜਾਗ੍ਰਤ ਅਵਸਥਾ ਵਿਚ ਭਾਵ ਗਿਆਨ ਵਿਚ ਸਦਾ ਜਾਗਦੇ ਪਰਮੇਸ਼ਰ ਵਿਚ । ਯਥਾ—*'ਜਾਗਤੁ ਜਾਗਿ ਰਹਾ ਤੁਧੁ ਭਾਵਾ' (੮੩੩)* ।

**ਾਗੂਤਾ** [*ਸੰ: । ਸੰਸਕ੍ਰਿਤ, ਜਾਗਰਿਤ । ਪੰਜਾਬੀ, ਜਾਗਣਾ । ਜਾਗਤ ਤੋਂ ਜਾਗੂਤਾ*] ਜਾਗਣ ਵਾਲੇ । ਯਥਾ—*'ਕਾਪੜੀ ਕਉਤੇ ਜਾਗੂਤਾ' (੭੧)* । ਦੇਖੋ, 'ਕਉਤੇ'

**ਗਤ** [*ਸੰ: । ਸੰਸਕ੍ਰਿਤ, ਯੁਕ੍ਤਿ*]

੧. ਤਰੀਕਾ । ਯਥਾ—*'ਜਤੀ ਸਦਾਵਹਿ ਜੁਗਤਿ ਨ ਜਾਣਹਿ' (੪੬੯)* ।

੨. ਅਭਯਾਸ ਦੀ ਡੌਲ । ਯਥਾ—*'ਜੋਗੀ ਜੁਗਤਿ ਨ ਜਾਣੈ' (੬੬੨)* ।

੩. ਸੰਜਮ । ਯਥਾ—*'ਜੁਗਤਿ ਵਿਹੂਣਾ ਵਿਕਉ ਜਾਇ'* ।

**ਗਤਾ/ਜੁਗਤੇ** [*ਗੁ: । ਸੰਸਕ੍ਰਿਤ, ਯੁਕਤ:*]

੧. ਜੁੜਨ ਵਾਲਾ, ਉਹ ਸੰਤ ਜੋ ਸਾਈਂ ਵਿਚ ਜੁੜ ਰਿਹਾ ਹੋਵੇ । ਯਥਾ—*'ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ' (੩੬੦)* ।

੨. [*ਸੰਸਕ੍ਰਿਤ, ਯੁਕ੍ਤਿ: ਤੋਂ ਪੰਜਾਬੀ ਜੁਗਤ ਤੇ ਆ ਪ੍ਰਤੇ*] ਜੁਗਤ, ਤਰੀਕਾ । ਤਥਾ—*'ਨਹ ਮਿਲੀਐ ਇਹ ਜੁਗਤਾ' (੬੪੨)*, ਇਸੇ ਜੁਗਤ ਪਦ ਦਾ ਬਹੁ-ਬਚਨ ਹੈ ਜੁਗਤੇ ।

**ਗਤੁ** [*ਸੰ: । ਸੰਸਕ੍ਰਿਤ, ਜਗਤ੍ । ਪੰਜਾਬੀ, ਜਗਤ । ਰ ਪ੍ਰਤੇ, ਸ੍ਵਾਰਥ ਵਿਚ*] ਸੰਸਾਰ । ਯਥਾ—*'ਜੈ ਜੈ ਕਾਰ ਜਗਤੁ ਮਹਿ' (੮੦੮)* ।

**ਗਾ ਤਾਰ** [*ਗੁ: । ਸੰਸਕ੍ਰਿਤ, ਯੁਗ । ਤ੍ਰੀ = ਤਰਨਾ ਪੰਜਾਬੀ, ਜੁਗ + ਤਾਰ*] ਜੁਗਾਂ ਵਿਚ ਤਾਰਨ ਵਾਲਾ । ਯਥਾ—*'ਤੂ ਹੀ ਮੁਕੰਦ ਜੋਗ ਜੁਗ ਤਾਰਿ' (੮੭੫)*, ਤੂੰ ਹੀ ਮੁਕਤੀ ਦਾ ਦਾਤਾ ਤੇ ਜੁਗਾਂ ਜੁਗਾਂ ਵਿਚ ਤਾਰਨ ਵਾਲਾ ਹੈਂ ।

**ਗਾਦਿ** [*ਸੰ: । ਸੰਸਕ੍ਰਿਤ, ਯੁਗਾਦਿ*]

੧. ਸਤ ਆਦਿ ਜੁਗਾਂ ਦਾ ਆਰੰਭ, ਦੁਨੀਆ ਦਾ ਅਰੰਭ । ਯਥਾ—*'ਆਦਿ ਸਚੁ ਜੁਗਾਦਿ ਸਚੁ' (੧)* ।

੨. ਸ੍ਰੀ ਗੁਰੂ ਅੰਗਦ ਦੇਵ ਜੀ ਜੋ ਆਦਿ ਗੁਰੂ ਨਾਨਕ ਦੇਵ ਜੀ ਤੋਂ ਦੂਸਰੇ ਥਾਂ ਹੋਏ, [ਜੁਗ = ਦੂਸਰੇ ਆਦਿ] ਦੂਸਰੇ ਆਦਿ ਗੁਰੂ । ਯਥਾ—*'ਜੁਗਾਦਿ ਗੁਰਏ ਨਮਹ' (੨੬੨)* ।

੩. ਜਦੋਂ 'ਜੁਗਾਦਿ' ਨਾਲ 'ਆਦਿ' ਮਿਲ ਕੇ ਪੰਜਾਬੀ ਵਿਚ ਬੋਲੀਦਾ ਹੈ ਤਾਂ 'ਆਦਿ ਜੁਗਾਦਿ' ਦਾ ਅਰਥ 'ਸਦਾ ਤੋਂ' ਹੁੰਦਾ ਹੈ । ਯਥਾ—*'ਆਦਿ ਜੁਗਾਦਿ ਭਗਤਨ ਕਾ ਰਾਖਾ' (੭੭੮)* ।

**ਗਦੀਸ/ਜਗਦੀਸੈ** [*ਸੰ: । ਸੰਸਕ੍ਰਿਤ, ਜਗਦੀਸ਼ । ਜਗਤੁ + ਈਸ਼*]

੧. ਜਗਤ ਦਾ ਮਾਲਕ, ਪਰਮੇਸ਼ਰ । ਯਥਾ—*'ਇਨਿ ਮਾਇਆ ਜਗਦੀਸ ਗੁਸਾਈ' (੮੫੭)*, ਤਥਾ—*'ਸਰਬ ਕਲਾ ਜਗਦੀਸੈ ਅੰਸ' (੩੫੨)* ।

੨. ਜਗਦੀਸ਼, ਵਿਸ਼ਨੂੰ ਆਦਿਕਾਂ ਨੂੰ ਬੀ ਕਹਿੰਦੇ ਹਨ, ਜੋ ਐਸੇ ਥਾਂ ਗੁਰੂ ਜੀ ਪਰਮਾਤਮਾ ਨੂੰ ਜਗਦੀਸ਼ਾਂ ਦਾ ਈਸ਼ ਕਹਿੰਦੇ ਹਨ । ਯਥਾ—*'ਜਪਿ ਜਗਦੀਸੁ ਜਪਉ' (੬੯੯)*, ਜਪ ਜਗਤ ਦੇ ਈਸ਼੍ਵਰਾਂ (ਬ੍ਰਹਮਾ ਆਦਿਕਾਂ ਦੇ ਬੀ) ਈਸ਼੍ਵਰ ਨੂੰ ।

**ਜਗਦੀਸੁਰ/ਜਗਦੀਸੁਰਹ** [*ਸੰ: । ਸੰਸਕ੍ਰਿਤ, ਜਗਤ + ਈਸ਼੍ਵਰ: = ਜਗਦੀਸ਼੍ਵਰ:*] ਜਗਤ ਦਾ ਮਾਲਕ । ਯਥਾ—*'ਜਗਦੀਸੁਰ ਹਰਿ ਜੀਉ' (੧੦੮੨)*, ਤਥਾ—*'ਨਾਨਕ ਅਘਨਾਸਨ ਜਗਦੀਸੁਰਹ'* । *(੭੦੫)*

**ਜਗਤ ਗੁਰ** [*ਸੰ: । ਸੰਸਕ੍ਰਿਤ, ਜਗਤ + ਗੁਰੁ*] ੧. ਜਗਤ ਦਾ ਗੁਰੂ ।

੨. ਪਰਮੇਸ਼ਰ ।

**ਜੁਗਨੇ** [*ਸੰ: । ਸੰਸਕ੍ਰਿਤ, ਯੁਗ*] ਜੁਗ ਦਾ ਬਹੁ-ਬਚਨ, ਜੁਗਾਂ ਵਿਚ । ਯਥਾ—*'ਤੁਮ ਖੋਜਹੁ ਜੁਗ ਜੁਗਨੇ' (੮੭੬)* ।

**ਜੋਗਨੀ**[1] [*ਸੰ: । ਸੰਸਕ੍ਰਿਤ, ਯੋਗਿਨ = ਉਹ ਜੋ ਜੋੜੇ*] ਜੋੜਨ ਦੀ ਬਿਧਿ । ਯਥਾ—*'ਇਹ ਬਿਧਿ ਹੈ ਮਨੁ ਜੋਗਨੀ' (੮੮੩)* ।

**ਜਗੰਨਾਥ** [*ਸੰ: । ਸੰਸਕ੍ਰਿਤ, ਜਗਤ੍ । ਨਾਥ: = ਜਗਨ੍ਨਾਥ*] ਜਗਤ ਦਾ ਸ੍ਵਾਮੀ, ਪਰਮੇਸ਼ਰ । ਯਥਾ—*'ਜਗੰਨਾਥੁ ਗੋਪਾਲੁ ਮੁਖਿ ਭਣੀ'* । *(੧੦੮੨)*

**ਜਗੰਨਥਈ** [*ਸੰ: । ਦੇਖੋ, ਉਪਰਲਾ ਪਦ । ਪੰਜਾਬੀ, ਜੱਗ + ਨੱਥ । ਜਗਤ ਨੂੰ ਨੱਥਣ ਵਾਲਾ*] ਜਗਤ ਦਾ ਮਾਲਕ । ਯਥਾ—*'ਹਰਿ ਜਪਿਓ ਜਗੰਨਥਈ' (੧੩੨੦)* ।

**ਜਗ ਬੰਦਨ** [*ਗੁ: । ਸੰਸਕ੍ਰਿਤ, ਜਗਤ + ਵਦਨ*] ਜਗਤ ਦੇ ਬੰਦਨਾ ਕਰਨ ਯੋਗ ।

**ਜੰਗਮ** [*ਸੰ: । ਸੰਸਕ੍ਰਿਤ, ਜੰਗਮ = ਚਲਣ ਦੀ ਸ਼ਕਤੀ ਵਾਲਾ*] ਇਕ ਪ੍ਰਕਾਰ ਦੇ ਫ਼ਕੀਰ ਜੋ ਬੱਝਵੇਂ ਵਾਲ ਰਖਦੇ, ਟੱਲੀਆਂ ਖੜਕਾਉਂਦੇ ਫਿਰਦੇ ਰਹਿੰਦੇ ਹਨ । ਯਥਾ—*'ਮਹਾਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ' (੧੩੯੦)*, ਸ਼ਿਵ, ਜੋਗੀ, ਜਤੀ, ਜੰਗਮ ਆਦਿ (ਹੇ ਸਤਿਗੁਰ ਨਾਨਕ !) ਸਭ ਤੇਰੇ ਗੁਣ ਗਾਉਂਦੇ ਹਨ ।

**ਜੰਗਲ** [*ਸੰ: । ਫ਼ਾਰਸੀ*] ਉਜਾੜ, ਬਨ । ਯਥਾ—*'ਜੰਗਲੁ ਜੰਗਲੁ ਕਿਆ ਭਵਹਿ' (੧੩੭੮)* ।

**ਜੰਗਾਲੀ** [*ਗੁ: । ਫ਼ਾਰਸੀ, ਜੰਗਾਰ = ਲੋਹੇ ਆਦਿ ਦੀ ਮੈਲ । ਪੰਜਾਬੀ, ਜੰਗਾਲ । ਦੂਸਰਾ ਰੂਪ, ਜੰਗੀਲ*] ਜੰਗਾਲ ਵਾਲੀ, ਮੈਲੀ । ਯਥਾ—*'ਮਸਕਲੈ ਹੋਇ ਜੰਗਾਲੀ' (੮੬੭)*, ਜੰਗਾਲੀ ਹੋਈ (ਬੁਧੀ) ਨੂੰ ਮਸਕਲਾ ਹੁੰਦਾ ਹੈ ਭਾਵ ਪਾਪ ਦੂਰ ਹੁੰਦੇ ਹਨ ।

**ਜੰਗੀਲਾ** [*ਸੰ: । ਦੇਖੋ, 'ਜੰਗਾਲੀ'*] ਜੰਗਾਲ, ਮੈਲ, ਭਾਵ ਪਾਪ । ਯਥਾ—*'ਉਤਰੈ ਮਨਹੁ ਜੰਗੀਲਾ' (੪੯੮)* ।

**ਜੋਗਵੈ** [*ਕ੍ਰਿ: । ਪੁ: ਪੰਜਾਬੀ ਕ੍ਰਿਯਾ, ਜੋਗਣਾ ਤੋਂ ਜੋਗਵੈ । ਸੰਸਕ੍ਰਿਤ, ਯੁਜ੍ = ਜੁੜਨਾ*] ਜੁੜੇ (ਪਰਮੇਸ਼ਰ ਵਿਚ) । ਯਥਾ—*'ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ' (੭੩੦)* ।

**ਜਗਾਵਨ** ਦੇਖੋ, 'ਰਾਤਿ ਜਗਾਵਨ'

**ਜੰਘੀਏ** [*ਸੰ: । ਸੰਸਕ੍ਰਿਤ, ਜੰਘਾ । ਪੰਜਾਬੀ, ਜੰਘ*] ਲੱਤਾਂ ਨਾਲ । ਯਥਾ—*'ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ' (੧੩੭੮)* ।

**ਜੈ ਘਰ** ਦੇਖੋ, 'ਜੈ'

---

੧. ਦੁਰਗਾ ਦੀਆਂ ਅੱਠ ਸਖੀਆਂ ਦੀ ਸੰਗਯਾ ਬੀ ਯੋਗਨੀ ਹੈ, ਜੋ ਡਾਢੀਆਂ ਖੂੰਖਾਰ ਹਨ ।

**ਜਚਾ** [*ਸੰ: । ਸੰਸਕ੍ਰਿਤ, ਯਾਚਕ=ਮੰਗਤਾ । ਦੇਸ: ਜੱਚਾ*]
੧. ਜਾਚਕ, ਭਿਖੂ ਲੋਕ। ਯਥਾ—*'ਗੁਰਮੁਖਿ ਸਦਾ ਸਲਾਹੀਐ ਸਭਿ ਤਿਸਦੇ ਜਚਾ' (੧੦੬੪)*, ਗੁਰੂ ਦੁਆਰੇ ਸਦਾ ਜੱਸ ਕਰੀਏ, ਸਾਰੇ ਉਸਦੇ {ਜਚਾ} ਭਿਖਾਰੀ ਹਨ।
੨. ਇਹ ਬੀ ਖ਼ਯਾਲ ਹੈ ਕਿ ਇਥੇ 'ਚੋਜਾ' ਦਾ 'ਜਚਾ' ਪਦ ਪੂਰਨ ਲਈ ਰਖਿਆ ਹੈ, ਅਰਥਾਤ ਸਭ {ਚੋਜ} ਕੌਤਕ ਉਸੀ ਦੇ ਹਨ।

**ਜਾਚੀ** [*ਕ੍ਰਿ: । ਸੰਸਕ੍ਰਿਤ, ਯਾਚਨਾ=ਮੰਗਣ ਦੀ ਕ੍ਰਿਯਾ । ਪੰਜਾਬੀ, ਜਾਚਨਾ=ਮੰਗਣਾ*] ੧. ਮੰਗੀ।
੨. [*ਗੁ:*] ਮੰਗਣ ਵਾਲਾ।

**ਜਾਚੈ** [*ਕ੍ਰਿ: । ਦੇਖੋ, 'ਜਾਚੀ'*]
੧. ਮੰਗਦਾ ਹੈ। ਯਥਾ—*'ਨਾਨਕੁ ਜਾਚੈ ਏਕੁ ਨਾਮੁ' (੩੧੯)।*
੨. [*ਅ:*] ਜਾਂਚੈ, ਅਰਥਾਤ ਜਿਸ ਦੇ। ਯਥਾ—*'ਜਾਂਚੈ ਘਰਿ ਲਛਿਮੀ ਕੁਆਰੀ' (੧੨੯੨)।*

**ਜਾਚਉ** [*ਕ੍ਰਿ: । ਦੇਖੋ, 'ਜਾਚੀ'*] ਮੰਗਦਾ ਹਾਂ। ਯਥਾ—*'ਜਸੁ ਜਾਚਉ'। (੯੩੩)*

**ਜਾਚਕ/ਜਾਚਕਹ** [*ਸੰ: । ਸੰਸਕ੍ਰਿਤ, ਯਾਚਕ, ਮੰਗਤਾ*] ਮੰਗਣ ਵਾਲਾ। ਯਥਾ—*'ਜਾਚਕ ਜਨੁ ਜਾਚੈ ਪ੍ਰਭ ਦਾਨੁ' (੨੮੯)।* ਦੇਖੋ, 'ਜਾਚੰਤ'

**ਜਾਚੰਗਨਾ** [*ਵਰ: ਵਾ: । ਸੰਸਕ੍ਰਿਤ, ਯਾਚ੍=ਮੰਗਣਾ । ਅੰਗਨਾ= ਇਸਤ੍ਰੀਆਂ*] ਇਸਤ੍ਰੀਆਂ ਮੰਗਦੀਆਂ ਹਨ। ਯਥਾ—*'ਹਰਿ ਦਾਤਾ ਜੀਅ ਜੰਤ ਭੇਖਾਰੀ ਜਨੁ ਬਾਂਛੈ ਜਾਚੰਗਨਾ' (੧੦੮੦)*, ਹਰੀ ਹੀ ਦਾਤਾ ਹੈ, ਸਾਰੇ ਜੀਅ ਜੰਤ ਉਸ ਦੇ ਭਿੱਛਕ ਹਨ, ਮੰਗਦੇ ਹਨ (ਉਸ ਪਾਸੋਂ) ਪੁਰਖ (ਅਰ) ਮੰਗਦੀਆਂ ਹਨ (ਉਸ ਪਾਸੋਂ) ਇਸਤ੍ਰੀਆਂ।

**ਜਾਚੰਤ/ਜਾਚੰਤੀ** [*ਕ੍ਰਿ: । ਸੰਸਕ੍ਰਿਤ, ਯਾਚ੍=ਮੰਗਣਾ, ਯਾਚੰਤ*] ਮੰਗਦੇ ਹਨ, ਮੰਗਦੀਆਂ ਹਨ। ਯਥਾ—*'ਸਗਲ ਜਾਚੰਤ ਜਾਚਿਕਹ'। (੧੩੫੭)*

**ਜਚਨਾ[1]/ਜਚਨੀ** [*ਕ੍ਰਿ: । ਸੰਸਕ੍ਰਿਤ, ਯਾਚ੍*]
੧. ਜਾਚਦੇ ਹਨ, ਮੰਗਦੇ ਹਨ। ਯਥਾ—*'ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ' (੧੪੦੩)*, ਤੂੰ ਜੋ ਨਿਰੰਜਨ ਹੈਂ ਤੈਨੂੰ ਮੰਨਦੇ ਹਨ ਬ੍ਰਹਮਾ ਅਰ ਸ਼ਿਵ ਆਦਿ, ਕਾਲਕਾ ਅਰ ਕਾਲ ਤੇਰੇ ਅਗੇ ਯਾਚਨਾ ਕਰਦੇ ਹਨ।
੨. [*ਸੰਪ੍ਰਦਾ*] ਸੁਧ[2]। ਯਥਾ—*'ਜਾ ਉਹੁ ਨਿਰਮਲੁ ਤਾਂ ਹਮ ਜਚਨਾ'। (੩੯੧)*
੩. [*ਸੰਸਕ੍ਰਿਤ, ਯਾਚ=ਮੰਗਣਾ*] ਮੰਗਤੇ। ਯਥਾ—*'ਕਹੁ ਨਾਨਕ ਪ੍ਰਭ ਕੇ ਸਭਿ ਜਚਨਾ' (੮੦੩)*, ਭਾਵ ਹਰੀ ਦੇ ਹੀ ਸਭ ਮੰਗਤੇ ਹਨ। ਤਥਾ—*'ਜੋ ਇਛੈ ਸੋ ਫਲੁ ਪਾਇਸੀ ਸਭਿ ਘਰੈ ਵਿਚਿ ਜਚਨੀ' (੭੬੧)।*

**ਜਿਚਰ** [*ਅ: । ਪੰਜਾਬੀ*] ੧. ਜਿੰਨਾ ਚਿਰ ਦਾ ਸੰਖੇਪ ਜਿਚਰ। ਯਥਾ—*'ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ' (੧੩੮)*, ਹੇ ਜੋਤੀ! ਜਦ ਤੀਕ ਤੇਰੀ ਜੋਤ ਹੈ ਤਿਚਰ ਤੂੰ ਹੀ ਬੋਲਦਾ ਹੈਂ, ਬਿਨਾਂ ਤੇਰੀ ਚੇਤਨ ਸੱਤ੍ਰਾ ਦੇ ਕੋਈ ਤਾਂ ਸਿਆਣਾ ਕਰਕੇ ਵਿਖਾਵੇ, ਵ ਅਸੀਂ ਉਸ ਨੂੰ ਸਿਆਣੀਏ ਉਹ ਕੌਣ ਹੈ? ਭਾਵ ਕੋਈ ਨਹੀਂ। ਅਥਵਾ ੨. ਜੀਵ ਪ੍ਰਤਿ: ਹੇ ਜੀਵ! ਜਿਚਰ ਤੇਰੀ ਦੇਹ ਵਿਚ ਜੋਤੀ ਦੀ ਜੋਤ ਹੈ ਉਚਰ ਹੀ ਤੂੰ ਬੋਲਦਾ ਹੈਂ, ਬਿਨਾਂ ਉਸਦੇ ਕੋਈ ਬੋਲ ਕੇ ਤਾਂ ਦਸੇ!

**ਜਾਚੋਵੈ** [*ਕ੍ਰਿ: । ਸੰਸਕ੍ਰਿਤ, ਯਾਚ੍=ਮੰਗਣਾ । ਪੰਜਾਬੀ, ਜਾਚਨਾ ਤੋਂ ਜਾਚੋਵੈ*] ਮੰਗਦਾ ਹੈ। ਯਥਾ—*'ਜਾਚਕੁ ਸਦਾ ਜਾਚੋਵੈ' (੯੬੪)*

**ਜਾਚੜੀ** [*ਸੰ: । ਦੇਖੋ, 'ਜਾਚੋਵੈ'। ਜਾਚਨਾ ਤੋਂ ਜਾਚ+ੜੀ ਪ੍ਰਤੇ*] ਮੰਗ। ਯਥਾ—*'ਜਾਚੜੀ ਸਾ ਸਾਰੁ ਜੋ ਜਾਚੰਦੀ ਹੇਕੜੋ' (੩੨੧)* ਮੰਗ ਉਹ ਚੰਗੀ ਹੈ ਜੋ ਇਕ ਵਾਹਿਗੁਰੂ ਤੋਂ ਮੰਗਣੀ ਹੈ।

**ਜਛ** [*ਸੰ: । ਸੰਸਕ੍ਰਿਤ, ਯਕਸ਼ । ਪੰਜਾਬੀ, ਜੱਖ, ਜੱਛ*] ਦੇਵਤਿਆਂ ਵਿਚੋਂ ਇਕ ਕਿਸਮ ਦੇ ਦੇਵਤੇ, ਖ਼ਾਸ ਕਰ ਕੁਬੇਰ ਦੇ ਦਾਸ ਜੋ ਉਸਦੇ ਬਾਗ਼ ਤੇ ਖ਼ਜ਼ਾਨਿਆਂ ਤੇ ਰਹਿੰਦੇ ਹਨ।

**ਜਜਾ** [*ਸੰ: । ਪੰਜਾਬੀ*] ਗੁਰਮੁਖੀ ਦਾ ਤੇਰ੍ਹਵਾਂ ਅੱਖਰ 'ਜ'। ਯਥਾ—*'ਜਜੈ ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ' (੪੩੩)*, ਜਜੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਮੰਗਤ ਜਨ ਗਿਆਨ ਮੰਗਦਾ ਹੈ ਕਿਉਂ ਜੁ ਚੁਰਾਸੀ ਲੱਖ ਜੂਨ ਵਿਚ ਰੁਲਦਾ ਫਿਰ ਚੁਕਾ ਹੈ।

**ਜਜਿ** [*ਸੰ: । ਸੰਸਕ੍ਰਿਤ, ਯਜ੍=ਪੂਜਾ*]
੧. ਪੂਜਾ। ਯਥਾ—*'ਜਜਿ ਕਾਜਿ ਪਰਥਾਇ ਸੁਹਾਈ' (੩੭੧)।*
੨. [*ਜਜ੍=ਜੰਗ ਕਰਨਾ*] ਜੰਗ, ਯੁੱਧ।

**ਜੀਜੈ** [*ਕ੍ਰਿ: । ਪੰਜਾਬੀ, ਜੀਵਨਾ ਤੋਂ ਜੀਵੀਏ ਤੇ ਜੀਜੀਏ। ਜੀਜੀਏ ਦਾ ਸੰਖੇਪ ਹੈ—ਜੀਜੈ*] ਜੀਉਂਦਾ ਹੈ, ਜੀਵੀਏ। ਯਥਾ—*'ਪੇਖਿ ਦਰਸਨੁ ਜੀਜੈ' (੭੮੪)।*

**ਜੁਜ** [*ਸੰ: । ਸੰਸਕ੍ਰਿਤ, ਯਜੁਰ । ਪੁ: ਪੰਜਾਬੀ, ਜੁਜ*] ੧. ਯਜੁਰ ਵੇਦ
੨. [*ਸੰਪ੍ਰਦਾ*] ਦੁਆਪਰ ਜੁਗ।
ਇਹ ਪਦ ਆਸਾ ਦੀ ਵਾਰ ਵਿਖੇ ਸਲੋਕ ਮ: ੧, ੧੩ ਵਿਖੇ ਹੈ ਉਥੇ ਚਾਰ ਵੇਦ ਤੇ ਚਾਰ ਯੁਗ ਤੇ ਚਾਰ ਅਵਤਾਰਾਂ ਦਾ ਵਰਣਨ ਹੈ। ਕਈ ਗਯਾਨੀ ਅਰਥ ਕਰਦੇ ਹਨ ਕਿ ਹਰੇਕ ਵੇਦ ਵਿਚ ਪ੍ਰਸੰਗ ਖ਼ਾਸ ਅਵਤਾਰ ਦਾ ਹੈ। ਅਸਲ ਅਰਥ ਇਹ ਹੈ ਕਿ ਲੋਕ ਕਹਿੰਦੇ ਹਨ ਕਿ ਫ਼ਲਾਣੇ ਜੁਗ ਦਾ ਸੁਆਮੀ ਫ਼ਲਾਣਾ ਵੇਦ ਹੈ ਅਰ ਫ਼ਲਾਣਾ ਅਵਤਾਰ ਹੈ। ਇਸੇ ਪ੍ਰਕਾਰ ਆਮ ਖ਼ਿਆਲ (ਲੋਕੋਕਤੀ) ਦਾ ਵਰਣਨ ਕਰਕੇ ਛੇਕੜ ਗੁਰੂ ਜੀ ਕਹਿੰਦੇ ਹਨ, ਐਸੇ ਕਸ਼ਟਾਂ ਦੀ ਲੋੜ ਨਹੀਂ, ਕੇਵਲ ਇਸ ਵਿਚ ਹੀ ਕਲਯਾਣ ਹੈ—*'ਭਾਉ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ' (੪੭੦)।* ਦੇਖੋ, 'ਚੰਦ੍ਰਾਵਲ'

**ਜੈ ਜੈ** [*ਅ: । ਪੰਜਾਬੀ, ਜਿਸਦਾ ਦੂਜਾ ਰੂਪ ਜਹਿ । ਜਹਿ ਦਾ ਸੰਖੇਪ ਰੂਪ ਜੈ*] ੧. ਜਿਸ ਜਿਸ ਪਾਸ। ਯਥਾ—*'ਜੈ ਜੈ ਪਹਿ ਕਹਉ ਬ੍ਰਿਥਾ ਹਉ ਅਪੁਨੀ' (੧੩੦੨)।*
੨. [*ਬਿ: ਬੋ: । ਸੰਸਕ੍ਰਿਤ, ਜਯ*] ਜਯ ਹੋ, ਜਯ ਹੋ। ਯਥਾ—*'ਜੈਕਾਰੁ ਜਪਹੁ ਜਗਦੀਸੈ' (੧੦੭੨)।* ਦੇਖੋ, 'ਜੈ ਜਏ', 'ਜੈ ਕਾਰ', 'ਜੈ ਜਗਦੀਸ'

**ਜੇਜੀਆ** [*ਸੰ: । ਅਰਬੀ, ਜਜ਼ੀਅਹ*] ਚੱਟੀ, ਮਸੂਲ। ਉਹ ਮਸੂਲ ਮੁਸਲਮਾਨਾਂ ਦੇ ਰਾਜ ਵਿਚ ਮੁਸਲਮਾਨ ਅਤ੍ਰਿਕਤ ਸਭ ਨੂੰ ਦੇਣਾ ਪੈਂਦਾ ਸੀ ਅਰ ਤੀਰਥ ਯਾਤ੍ਰਾ ਕਰਨ ਵਾਲੇ ਨੂੰ ਬੀ ਭਰਨਾ ਪੈਂਦਾ

---
੧. ਯਜ੍=ਪੂਜਾ ਕਰਨੀ ਤੋਂ ਜਚਨਾ=ਪੂਜਾ ਯੋਗ।
੨. ਨਿਰਮਲ ਹੁੰਦਾ ਹੈ।

ਸੀ। ਯਥਾ—*'ਜੇਜੀਆ ਡੰਨੁ ਕੋ ਲਏ ਨ ਜਗਾਤਿ' (੪੩੦)।*

**ਜਏ** [*ਕ੍ਰਿ: । ਸੰਸਕ੍ਰਿਤ, ਜਯ*] ਜਯ ਹੋ, ਜਯ ਹੋ। ਯਥਾ—*'ਬੋਲਿ ਸਾਧੂ ਹਰਿ ਜੈ ਜਏ' (੪੫੮)।*

**ਜੈ ਕਾਰ** [*ਇ: ਬੋ: । ਸੰਸਕ੍ਰਿਤ, ਜਯ*] ਜੈ ਹੋ ਜੈ ਹੋ—ਇਹ ਪਦ ਉਚਾਰਨਾ। ਯਥਾ—*'ਜੈ ਜੈ ਕਾਰੁ ਭਇਆ ਜਗ ਅੰਤਰਿ' (੭੮੩)।*

**ਜਗਦੀਸ** [*ਕ: ਧਾ: ਸ: । ਸੰਸਕ੍ਰਿਤ, ਜਯ ਜਗਦੀਸ*] ਜੈ ਰੂਪ ਜਗਤ ਦਾ ਸੁਆਮੀ। ਯਥਾ—*'ਜੈ ਜਗਦੀਸ ਕੀ ਗਤਿ ਨਹੀ ਜਾਣੀ' (੭੪੪)।*

**ਜਜਮਾਨ** [*ਸੰ: । ਸੰਸਕ੍ਰਿਤ, ਯਜਮਾਨ*]

੧. ਦਾਨ ਦੇਣ ਵਾਲਾ। ਯਥਾ—*'ਕਰਤਾ ਤੂ ਮੇਰਾ ਜਜਮਾਨੁ' (੧੩੨੯),* ਹੇ ਈਸ਼੍ਵਰ! ਤੂੰ ਹੀ ਮੈਨੂੰ ਦਾਨ ਦੇਣ ਵਾਲਾ ਹੈਂ।

੨. [*ਸੰਸਕ੍ਰਿਤ, ਪੂਜਾ ਕਰਨ ਵਾਲਾ*] ਜੋ ਬ੍ਰਾਹਮਣ ਆਦਿਕਾਂ ਨੂੰ ਦਾਨ ਦੇ ਕੇ ਪੂਜਾ ਆਦਿਕ ਕਰਵਾਵੇ। ਯਥਾ—*'ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ' (੪੩੫)।*

**ਜਜਮਾਲੇ** [*ਗੁ: । ਅਰਬੀ, ਜਜ਼ਾਮ = ਕੋੜ੍ਹ*]

੧. ਕੋੜ੍ਹੇ ਭਾਵ ਰੋਗੀ।

੨. [*ਗੁ: । ਅਰਬੀ, ਜਜ਼ਮ = ਕੱਟੇ ਹੋਏ ਅੰਗ*] ਅੰਗ ਹੀਨ, ਭਾਵ ਜਿਨ੍ਹਾਂ ਤੋਂ ਘਿਰਣਾ ਆਵੇ। ਯਥਾ—*'ਆਪੇ ਸਚੈ ਵਖਿ ਕਢੇ ਜਜਮਾਲੇ' (੩੦੪)।*

੩. [*ਗੁ: । ਸੰਸਕ੍ਰਿਤ, ਜਜ੍ = ਲੜਾਈ*] ਤਮੋ ਗੁਣ ਬ੍ਰਿਤੀ ਵਾਲੇ। ਯਥਾ—*'ਨਿਤ ਮਾਇਆ ਨੋ ਫਿਰੈ ਜਜਮਾਲਿਆ' (੩੧੫)।*

**ਜਜਮਾਲਿਆ** ਦੇਖੋ, 'ਜਜਮਾਲੇ ੩.'

**ਜਜਰੀ** [*ਸੰ: । ਸੰਸਕ੍ਰਿਤ, ਜਰਜਰ*] ਨਿਰਬਲ, ਜੀਰਣ। ਯਥਾ—*'ਇਹੁ ਸਰੀਰੁ ਜਜਰੀ ਹੈ' (੫੮੪)।*

**ਜੰਜਾਰਾ** [*ਸੰ: । ਪੰਜਾਬੀ, ਜੰਜਾਲ ਦਾ ਦੂਸਰਾ ਰੂਪ*] ਜੰਜਾਲ, ਰੋਕ, ਦੁਖ। ਯਥਾ—*'ਨਾਮੁ ਲੈਤ ਛੁਟੇ ਜੰਜਾਰਾ' (੧੧੪੨)।*

**ਜੰਜੀਰ** [*ਸੰ: । ਫ਼ਾਰਸੀ, ਜ਼ੰਜੀਰ*] ਸੰਗਲ। ਯਥਾ—*'ਜੰਜੀਰ ਬਾਂਧਿ ਕਰਿ ਖਰੇ ਕਬੀਰ' (੧੧੬੨)।*

**ਜੰਜੀਰੀ** [*ਸੰ: । ਫ਼ਾਰਸੀ, ਜ਼ੰਜੀਰ। ਈ ਪੰਜਾਬੀ ਨਿਮ੍ਰਵਾਚੀ ਪ੍ਰਤੇ*] ਬੇੜੀਆਂ। ਯਥਾ—*'ਜਾ ਸਿਕਦਾਰੈ ਪਵੈ ਜੰਜੀਰੀ' (੯੦੨)।*

**ਜੰਜਾਲ** [*ਸੰ: । ਸੰਸਕ੍ਰਿਤ, ਜਾਲ = ਫਾਹੀ। ਪੰਜਾਬੀ, ਜਗਤ + ਜਾਲ ਦਾ ਸੰਖੇਪ। ਜੰਜਾਲ = ਸੰਸਾਰ ਰੂਪੀ ਜਾਲ ਅਥਵਾ ਜਮ (ਯਮ) + ਜਾਲ = ਫਾਹੀ*] ਫਸਾ ਲੈਣ ਵਾਲਾ ਬੰਨ੍ਹਣ ਯਾ ਰੋਕ ਲੈਣ ਵਾਲਾ ਸਾਮਾਨ, ਬਖੇੜਾ। ਯਥਾ—*'ਆਲ ਜਾਲ ਮਾਇਆ ਜੰਜਾਲ' (੨੯੨),* ਘਰ ਦੇ ਕੰਮ ਰੂਪ ਜਾਲ, ਮਾਇਆ ਦੇ ਫਾਹੇ।

**ਜੰਜਾਲੀ** [*ਸੰ: । ਦੇਖੋ, 'ਜੰਜਾਲ'*] ਬੰਧਨਾਂ ਵਿਚ, ਫਾਹੀਆਂ ਵਿਚ। ਯਥਾ—*'ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ' (੯੩੫)।*

**ਜੰਜਾਲੇ** [*ਗੁ: । ਦੇਖੋ, 'ਜੰਜਾਲ'*] ਕਜ਼ੀਏ, ਦੁਖ, ਫਾਹੀਆਂ। ਯਥਾ—*'ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ'। (੪੩੯)*

**ਜੰਜਾਲ ਪਰਾਲ** [*ਵਿਸ਼ੇਸ਼ਣ ਵਿਸ਼ੇਸ਼। ਦੇਖੋ, 'ਜੰਜਾਲ, ਪਰਾਲ'*] ਬਿਅਰਥ ਬੰਧਨ।

**ਜੈਜਾਵੰਤੀ** [*ਸੰ: । ਦੇਸ਼ ਭਾਸ਼ਾ*] ਗੁਰਮਤਿ ਸੰਗੀਤ[1] ਵਿਚ ਇਹ ਭਿੰਨ ਰਾਗਨੀ ਦੱਸੀ ਹੈ। ਕਾਨੜਾ, ਸੋਰਠ ਦੇ ਮੇਲ ਤੋਂ ਜੈਜਾਵੰਤੀ ਬਣਦੀ ਹੈ, ਪਰੰਤੂ ਹੋਰਨਾਂ ਮਤਾਂ ਵਿਚ ਜੇਹਾ ਕੁ—ਹਨੂਮੰਤ ਮਤ ਵਿਚ ਦੀਪਕ ਦੀ ਨੂੰਹ ਲਿਖੀ ਹੈ, ਏਥੇ ਧੌਲਗਿਰੀ ਸੋਰਠ ਬਿਲਾਵਲ ਦਾ ਮੇਲ ਦੀਪਕ ਦੀ ਛਾਯਾ ਸਮੇਤ ਜੈਜਾਵੰਤੀ ਬਣਦੀ ਹੈ।

**ਜੂਝ** ਦੇਖੋ, 'ਜੂਝਮਰੇ'

**ਜੂਝੇ** [*ਕ੍ਰਿ: । ਸੰਸਕ੍ਰਿਤ, ਯੁਦ੍ਧ । ਪੁ: ਪੰਜਾਬੀ, ਜੁੱਝਣਾ । ਹਿੰਦੀ, ਜੂਝਨਾ*] ਜੰਗ ਕਰੇ।

**ਜੂਝਮਰੇ** [*ਕ੍ਰਿ: । ਦੇਖੋ, 'ਜੂਝੇ'*] ਲੜ ਮਰੇ। ਯਥਾ—*'ਮਨ ਸਿਉ ਜੂਝਿ ਮਰੈ ਪ੍ਰਭੁ ਪਾਏ' (੩੫੩),* ਭਾਵ ਮਨ ਦੇ ਸੰਕਲਪ ਮਾਰਨ ਤੋਂ ਪ੍ਰਭੂ ਪਾਈਦਾ ਹੈ।

**ਜਾਞੀ** [*ਸੰ: । ਦੇਖੋ, 'ਜੰਞ'*] ਪੁਤੇਤਾ ਸਾਕ ਸੱਜਣ ਜੋ ਲਾੜ੍ਹੇ ਦੇ ਨਾਲ ਧੀ ਵਾਲਿਆਂ ਦੇ ਘਰ ਵਿਆਹ ਲਈ ਜਾਵੇ। ਯਥਾ—*'ਆਪੇ ਜਾਞੀ ਆਪੇ ਮਾਞੀ ਆਪਿ ਸੁਆਮੀ ਆਪਿ ਦੇਵਾ' (੪੫੨),* ਤਥਾ—*'ਜਾਞੀ ਨਾਉ ਨਰਹ ਨਿਹਕੇਵਲੁ ਰਵਿ ਰਹਿਆ ਤਿਹੁ ਲੋਈ' (੭੬੩)।* ਦੇਖੋ, 'ਨਿਹਕੇਵਲ'

**ਜੰਞ** [*ਸੰ: । ਪੁ: ਪੰਜਾਬੀ, ਜਨ + ਅੰਞੇ = ਆਏ ਹੋਏ ਲੋਕ*] ਜਨੇਤ, ਲਾੜੇ ਨਾਲ ਆਏ ਹੋਏ ਲੋਕ। ਯਥਾ—*'ਪਾਪ ਕੀ ਜੰਞ ਲੈ ਕਾਬਲਹੁ ਧਾਇਆ' (੭੨੨)।*

**ਜਟ** ਦੇਖੋ, ਜਟੁ'

**ਜਟਾ** [*ਸੰ: । ਸੰਸਕ੍ਰਿਤ, ਜਟਾ = ਜੁੜੇ ਹੋਏ ਵਾਲ*] ਸਿਰ ਦੇ ਵਾਲ ਜੋ ਜਮਾਏ ਜਾਂਦੇ ਹਨ, ਲਿਟਾਂ। ਯਥਾ—*'ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ' (੧੨੯੭),* ਭਾਵ ਸਿਧ ਸਾਧਕ ਜੋਗੀ ਤਿੰਨੇ ਪ੍ਰਕਾਰ ਦੇ ਲੋਕ ਜਟਾਂ ਧਾਰਦੇ ਹਨ। ਪਹਿਲੇ ਜਟ ਦਾ ਅਰਥ ਜੂੜਾ ਤੇ ਬਾਕੀ ਤਿੰਨਾਂ ਦਾ ਜਟਾਂ ਅਰਥ ਹੈ, ਜੋ ਸਿਧ ਸਾਧਕ ਜੋਗੀ ਤਿੰਨਾਂ ਲਈ ਤਿੰਨ ਪਦ ਵਰਤੇ ਹਨ। ਦੇਖੋ, 'ਜਟਾ ਮੁਕਟ'

**ਜਟੁ** [*ਸੰ: । ਸੰਸਕ੍ਰਿਤ, ਜਟ*] ੧. ਜੂੜਾ।

੨. ਇਕ ਕੌਮ ਹੈ ਜੋ ਖੇਤੀ ਦਾ ਕੰਮ ਕਰਦੀ ਹੈ[2]। ਯਥਾ—*'ਧੰਨਾ ਜਟੁ ਬਾਲਮੀਕੁ ਬਟਵਾਰਾ' (੯੯੫)।*

੩. ਭਾਵ ਗਾਹਕ, ਕਿਰਸਾਨ। ਯਥਾ—*'ਕਿਰਤਿ ਬੀਜੈ ਜਟੁ' (੧੩੨੯)।*

**ਜਾਟ** [*ਸੰ: । ਸੰਸਕ੍ਰਿਤ, ਜਟਾ*] ਜੂੜਾ। ਦੇਖੋ, 'ਜਟਾ'

**ਜੁਟ** [*ਕ੍ਰਿ: । ਪੰਜਾਬੀ, ਜੁਟਨਾ*] ਜੁੜ। ਯਥਾ—*'ਨਾਮੈ ਸੰਗਿ ਜੁਟੁ'। (੩੧੫)*

**ਜਟੂਆ** [*ਸੰ: । ਸੰਸਕ੍ਰਿਤ। ਦੇਖੋ, 'ਜਟਾ'*] ਜੜਾਵਾਂ। ਯਥਾ—*'ਸੂਖਮ ਦੇਹ ਬੰਧਹਿ ਬਹੁ ਜਟੂਆ' (੧੩੮੯)।*

**ਜੁਟਸੀ** [*ਕ੍ਰਿ: । ਸੰਸਕ੍ਰਿਤ, ਯੁਕੁ ਤੋਂ। ਪੰਜਾਬੀ, ਜੁਟਣਾ*] ਜੁੜੇਗਾ।

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

੨. ਪੰਜਾਬ ਸਿੰਧ ਪੂਰਬ ਵਿਚ ਪਿੰਡਾਂ ਦੀ ਵਸੋਂ ਬਾਹਲੀ ਇਹਨਾਂ ਦੀ ਹੈ। ਪੱਛਮੀ ਪੰਜਾਬ ਦੇ ਜੱਟ ਮੁਸਲਮਾਨ ਹੋ ਚੁੱਕੇ ਹਨ, ਬਾਕੀ ਪੰਜਾਬ ਦੇ ਬਹੁਤੇ ਸਿਖ ਹਨ। ਪੂਰਬੀ ਪੰਜਾਬ ਦੇ ਮਾਲਵੇ ਤੋਂ ਅੱਗੇ ਅਕਸਰ ਹਿੰਦੂ ਹਨ, ਪੌਰਾਣਕ ਲੋਕ ਜਿਨ੍ਹਾਂ ਨੂੰ ਸ਼ਿਵ ਦੀਆਂ ਜਟਾਂ ਤੋਂ ਉਪਜੇ ਦਸਦੇ ਹਨ। ਰਾਜਪੂਤਾਂ ਦੀਆਂ ੩੬ ਵੰਸ਼ਾਂ ਵਿਚ ਜੱਟ ਬੀ ਗਿਣੇ ਹਨ। ਅੱਜ-ਕੱਲ੍ਹ ਇਹ ਸੰਭਾਵਨਾ ਬੀ ਕਰਦੇ ਹਨ ਕਿ ਇਹ ਪੱਛੋਂ ਤੋਂ ਆਏ ਹਨ ਤੇ ਗਿਟਿ ਯਾ ਜਿਟਿ ਤੇ ਅਸਿਰਯਨ ਲੋਕਾਂ ਤੋਂ ਇਨ੍ਹਾਂ ਦਾ ਅਸਲਾ ਹੈ।

ਯਥਾ—*'ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ' (੫੩੫)।*

**ਜਟਨ** [*ਸੰ: । ਦੇਖੋ, 'ਜਟਾ'*] ਜੜ੍ਹਾਵਾਂ ਦਾ ਧਾਰਨਾ। ਯਥਾ—*'ਤਟਨ ਖਟਨ ਜਟਨ ਹੋਮਨ' (੧੩੦੬)।*

**ਜਟਾ ਮੁਕਟ** [*ਸੰ: । ਸੰਸਕ੍ਰਿਤ*] ਜੜ੍ਹਾਵਾਂ ਦਾ ਤਾਜ। ਯਥਾ—*'ਜਟਾ ਮੁਕਟੁ ਤਨਿ ਭਸਮ ਲਗਾਈ' (੧੧੨੭)।*

**ਜਾਟਰੋ** [*ਗੁ: । ਦੇਖੋ, 'ਜਟ'। ਪੰਜਾਬੀ, ਜਟ। ਰ, ਪ੍ਰਤੇ ਨਿੰਮ੍ਰਵਾਚੀ*] ਜੱਟ। ਇਕ ਖੇਤੀ ਕਰਨ ਵਾਲੀ ਕੌਮ ਹੈ, ਭਾਵ ਸ੍ਰੀ ਧੰਨਾ ਭਗਤ, ਜੋ ਜਾਤ ਦਾ ਜੱਟ ਸੀ। ਯਥਾ—*'ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ' (੪੮੮)।*

**ਜੂਠਿ** [*ਗੁ: । ਸੰਸਕ੍ਰਿਤ, ਜੁਸ਼੍ਰ। ਪ੍ਰਾਕ੍ਰਿਤ, ਜੁਠੁ। ਪੰਜਾਬੀ, ਜੂਠ*] ਖਾਧੇ ਗਏ ਭੋਜਨ ਵਿਚ ਬਚੇ ਹੋਏ ਹਿੱਸੇ ਨੂੰ ਜੂਠ ਕਹਿੰਦੇ ਹਨ, ਜੋ ਅਪਵਿੱਤ੍ਰ ਮੰਨੀ ਜਾਂਦੀ ਹੈ, ਅਪਵਿੱਤ੍ਰਤਾ। ਯਥਾ—*'ਜੂਠਿ ਨ ਅੰਨੀ ਜੂਠਿ ਨ ਨਾਈ' (੧੨੪੦)।*

**ਜੂਠੀ** [*ਗੁ: । ਦੇਖੋ, 'ਜੂਠ'*] ਜੂਠੀ ਹੋ ਚੁਕੀ। ਯਥਾ—*'ਜੂਠੀ ਕਰਛੀ ਪਰੋਸਨਿ ਲਾਗਾ' (੧੧੯੫)।*

**ਜੇਠਿ** [*ਸੰ: । ਸੰਸਕ੍ਰਿਤ, ਜਜੇਸ਼੍ਰ। ਪੰਜਾਬੀ, ਜੇਠਾ ਤੇ ਜੇਠ*]

੧. ਪਤੀ ਦਾ ਵੱਡਾ ਭਰਾ।

੨. ਧਰਮ ਰਾਜ ਤੋਂ ਬੀ ਭਾਵ ਲੈਂਦੇ ਹਨ। ਯਥਾ—*'ਜੇਠ ਕੇ ਨਾਮਿ ਡਰਉ ਰੇ' (੪੮੨)।* ਦੇਖੋ, 'ਜੇਠੋ ਪਉ ਪਉ ਲੂਹੈ'

੩. [*ਭਾਵਾਰਥ*] ਤੀਰਥ ਵੈਰਾਗ। ਯਥਾ—*'ਨਾਨਕ ਜੇਠਿ ਜਾਣੈ ਤਿਸੁ ਜੈਸੀ' (੧੧੦੮),* ਭਾਵ ਜੋ ਇਸਤ੍ਰੀ ਤੀਬ੍ਰ ਵੈਰਾਗ ਦ੍ਵਾਰਾ ਆਤਮਾ ਨੂੰ ਜਾਣਦੀ ਹੈ ਤਦਰੂਪ ਹੀ ਹੋ ਜਾਂਦੀ ਹੈ। ਅਗੇ ਪ੍ਰਗਟ ਹੈ ਕਿ—*'ਕਰਮਿ ਮਿਲੈ ਗੁਣ ਗਹਿਲੀ' (੧੧੦੮),* ਅਰ ਜੋ ਕਰਮ ਕਾਂਡ ਵਿਚ ਖਚਤ ਹੋਵੇ ਉਹ ਤ੍ਰਿਗੁਣਾਤਮਕ ਸੰਸਾਰ ਨੇ ਪਕੜ ਲਈ ਹੈ। ਤਾਤਪਰਯ ਸੰਸਾਰ ਕਾਰ ਹੀ ਹੋ ਰਹਿੰਦੀ ਹੈ। ਅਥਵਾ ਜੋ ਦੈਵੀ ਗੁਣਾਂ ਵਿਖੇ ਮਿਲੀ ਹੈ ਉਹ ਈਸ਼੍ਵਰ ਨੇ ਆਪਣੇ ਵਿਖੇ ਅਭੇਦ ਕੀਤੀ ਹੈ।

੪. [*ਸੰਸਕ੍ਰਿਤ, ਜਜੇਸ਼੍ਰ*] ਗਰਮੀਆਂ ਦਾ ਮਹੀਨਾ (ਜਯੇਸ਼ਠਾ ਨਛਤ੍ਰ ਕਰਕੇ)।

**ਜੇਠੀ** [*ਗੁ: । ਸੰਸਕ੍ਰਿਤ, ਜਜੇਸ਼੍ਰ=ਵੱਡਾ*] ਵੱਡੀ। ਯਥਾ—*'ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ' (੪੮੩)।*

**ਜੂਠਨ** [*ਸੰ: । ਦੇਖੋ, 'ਜੂਠ'*] ਉਚਿਸ਼੍ਰ ਜੂਠ। ਯਥਾ—*'ਜਿਉ ਕੂਕਰੁ ਜੂਠਨ ਮਹਿ ਪਾਇ' (੨੪੦),* ਜਿਕੁਰ ਕੁੱਤਿਆਂ ਦੇ ਮੂੰਹ ਵਿਖੇ ਜੂਠ ਹੀ ਪੈਂਦੀ ਹੈ।

**ਜੇਠੋ ਪਉ ਪਉ ਲੂਹੈ** [*ਸੰ: । ਦੇਖੋ, 'ਜੇਠ ੨.'*] {ਜੇਠ} ਧਰਮ ਰਾਜ {ਪਉ ਪਉ} ਵਾਰੰਵਾਰ {ਲੂਹੈ} ਸਾੜਦਾ ਹੈ।

**ਜਠਰ** [*ਸੰ: । ਸੰਸਕ੍ਰਿਤ*] ਪੇਟ। ਯਥਾ—*'ਕਰਿ ਦੋਖ ਜਠਰ ਕਉ ਭਰਤੇ' (੧੨੬੭), ਤਥਾ—'ਨਹ ਛੇਦੰਤ ਜਠਰ ਰੋਗਣਹ'। (੧੩੫੯)*

**ਜਿਠੇਰੇ** [*ਗੁ: । ਸੰਸਕ੍ਰਿਤ, ਜਜੇਸ਼੍ਰ*] ਵਡੇਰੇ, ਉਹ ਵੱਡੇ ਜੋ ਮਿੱਟੀ ਆਦਿ ਦੇ ਥਾਪ ਕੇ ਹਿੰਦੂ ਲੋਕ ਵਿਆਹ ਵੇਲੇ ਪੂਜਦੇ ਹਨ, ਭਾਵ ਵਿਖੇ ਧਰਮ ਰਾਜ ਅਰਥ ਬੀ ਲੈਂਦੇ ਹਨ। ਯਥਾ—*'ਘਰ ਕੇ ਜਿਠੇਰੇ ਕੀ ਚੂਕੀ ਕਾਨਿ' (੩੭੦)।*

**ਜਾਡਾ** [*ਗੁ: । ਪ੍ਰਾਕ੍ਰਿਤ, ਜਡ। ਹਿੰਦੀ, ਜਾੜਾ*] ਪਾਲਾ, ਸੀਤ। ਯਥਾ—*'ਆਗੈ ਘਾਮ ਪਿਛੈ ਰੁਤਿ ਜਾਡਾ' (੧੧੦੯),* {ਆਗੈ} ਪਹਿਲੇ {ਘਾਮ} ਗਰਮੀ ਦੀ ਰੁਤ ਭਾਵ ਜੋਬਨ ਅਵਸਥਾ ਸੀ, ਮਗਰੋਂ (ਜਾਡਾ) ਸਰਦੀ ਯਾ ਜੜ੍ਹਤ ਦੀ ਰੁਤ ਭਾਵ ਬ੍ਰਿਧ ਅਵਸਥਾ ਆ ਰਹੀ ਹੈ।

**ਜਣ** [*ਕ੍ਰਿ: । ਸੰਸਕ੍ਰਿਤ, ਜਨ=ਪੈਦਾ ਕਰਨਾ। ਪੰਜਾਬੀ, ਜਣਨਾ*]

੧. ਜੰਮ ਕੇ, ਪੈਦਾ ਕਰਕੇ। ਯਥਾ—*'ਜਿਉ ਜਨਨੀ ਸੁਤੁ ਜਣਿ ਪਾਲਤੀ' (੧੬੮)।*

੨. [*ਸੰਸਕ੍ਰਿਤ, ਜਨ*] ਜਣਾ, ਜਨ, ਆਦਮੀ। ਯਥਾ—*'ਜਣ ਜਣ ਸਿਉ ਛਾਡੁ ਧੋਹੁ' (੧੪੦੩)।*

੩. ਦੇਖੋ, 'ਜਣੁ ਆਈ'

**ਜਣਾ** [*ਸੰ: । ਸੰਸਕ੍ਰਿਤ, ਜਨ:*]

੧. ਜਣਾਂ ਦਾ, ਪੁਰਸ਼ਾਂ ਦਾ। ਯਥਾ—*'ਬਿਰਥਾ ਜਨਮੁ ਜਣਾ' (੧੩੩)।*

੨. [*ਕ੍ਰਿ: । ਦੇਖੋ, 'ਜਾਣੁ'*] ਜਾਣਦਾ ਹਾਂ। ਯਥਾ—*'ਬਿਰਥਾ ਜਨਮੁ ਜਣਾ' (੧੩੩)।*

**ਜਣੀ** [*ਅ: । ਹਿੰਦੀ, ਜਨਿ*] ਮਤ, ਨਾਂ। ਯਥਾ—*'ਜਣੀ ਲਖਾਵਹੁ ਅਸੰਤ ਪਾਪੀਸਣਿ' (੪੮੬),* ਅਸੰਤ ਤੇ ਪਾਪੀ ਹੀ ਜਿਨ੍ਹਾਂ ਦਾ ਇਸ਼ਟ ਹੈ ਉਨ੍ਹਾਂ ਦਾ ਦਰਸ਼ਨ ਮਤ (ਨਾ) ਕਰਾਵੋ।

**ਜਾਣੁ** [*ਕ੍ਰਿ: । ਸੰਸਕ੍ਰਿਤ, ਗਜਾਨ। ਧਾਤੂ, ਗਜਾ। ਪੰਜਾਬੀ, ਜਾਣਨਾ ਤੋਂ*] ਜਾਣੋਂ। ਯਥਾ—*'ਜਾਣੁ ਮਿਠਾਈ ਇਖ ਬੇਈ ਪੀੜੇ ਨਾ ਹੁਟੈ' (੧੦੯੮)।* ਦੇਖੋ, 'ਬੇਈ'

**ਜਾਣੀ** [*ਗੁ: । ਪੰਜਾਬੀ। ਦੇਖੋ, 'ਜਾਣ'*]

੧. ਜਾਣਨ ਵਾਲਾ। ਯਥਾ—*'ਆਪੇ ਸਭਨਾ ਜੀਆ ਕਾ ਹੈ ਜਾਣੀ' (੫੫੩)*

੨. [*ਕ੍ਰਿ:*] ਸਮਝੀ।

**ਜਿਣਿ** [*ਕ੍ਰਿ: । ਸੰਸਕ੍ਰਿਤ, ਜਿ=ਜਿਤਣਾ। ਜਿਤ=ਜਿਤਿਆ ਪੁ: ਪੰਜਾਬੀ, ਜਿਣਨਾ=ਜਿੱਤਣਾ, ਜੀਤ*] ਫਤਹ। ਯਥਾ—*'ਮੰਨੇ ਨਾਉ ਸੋਈ ਜਿਣਿ ਜਾਇ' (੯੫੪), ਤਥਾ—'ਮਨੁ ਜਿਣਿ ਪਾਸਾ ਢਾਲਿਆ' (੭੮)।*

**ਜਿਣੈ** [*ਕ੍ਰਿ: । ਦੇਖੋ, 'ਜਿਣ'*] ਜਿੱਤਦਾ ਹੈ। ਯਥਾ—*'ਜੋਬਨੁ ਘਟੈ ਜਰੂਆ ਜਿਣੈ' (੭੫)।*

**ਜੇਣ** [*ਅ: । ਸੰਸਕ੍ਰਿਤ, ਯੇਨ*] ਜਿਨ੍ਹਾਂ ਵਿਚ। ਯਥਾ—*'ਸੁੰਦਰ ਮੰਦਰ ਸੈਣਹ ਜੇਣ ਮਧ੍ਯ ਹਰਿ ਕੀਰਤਨਹ' (੧੩੬੦),* {ਸੈਣਹ} ਸੋਈ ਸੋਹਣੇ ਮੰਦਰ ਹਨ ਜਿਨ੍ਹਾਂ ਵਿਚ ਹਰੀ ਦਾ ਕੀਰਤਨ ਹੈ।

**ਜਣੁ ਆਈ** [*ਅ: ਤੇ ਕ੍ਰਿ: । ਹਿੰਦੀ, ਜਨੁ ਆਈ*]

੧. ਮਾਨੋ ਆਈ।

੨. [*ਪੰਜਾਬੀ*] ਪੈਦਾ ਹੋਈ। ਯਥਾ—*'ਜਿਸਨੋ ਵਿਸਰੈ ਮੇਰਾ ਰਾਮੁ ਸਨੇਹੀ ਤਿਸੁ ਲਾਖ ਬੇਦਨ ਜਣੁ ਆਈ' (੬੧੨)।*

**ਜਾਣੋਈ** [*ਸੰ: । ਪੰਜਾਬੀ, ਜਾਣਨਾ ਤੋਂ ਜਾਣ+ਓਈ ਪ੍ਰਤੇ*] ਜਾਣਨੇ ਵਾਲਾ। ਯਥਾ—*'ਜੋ ਸਭਸੈ ਕਾ ਜਾਣੋਈ' (੧੧)।*

**ਜਿਣਕਾ** [*ਕ੍ਰਿ: । ਸੰਸਕ੍ਰਿਤ, ਜਿਤ। ਪੁ: ਪੰਜਾਬੀ ਜਿਣ*] ਜਿਤ ਜਾਂਦਾ ਹੈ, ਜਿਤ ਪਾਉਂਦਾ ਹੈ। ਯਥਾ—*'ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ ਸੋ ਗੁਰਮੁਖਿ ਹਰਿ ਜਪਿ ਜਿਣਕਾ' (੬੫੦),* ਉਹ ਗੁਰਮੁਖ

ਸੰਸਾਰ ਤੋਂ ਜਿੱਤ ਪਾਉਂਦਾ ਹੈ ਜਿਸ ਪੁਰ ਪਰਮੇਸ਼ਰ ਦਿਆਲ ਹੁੰਦਾ ਹੈ।

**ਾਣੈ ਜਾਤ** ਦੇਖੋ, 'ਜਾਤ ੪.'

**ਜਣਤਿਆ** [*ਕ੍ਰਿ: । ਸੰਸਕ੍ਰਿਤ, ਜਿਤ । ਪੋਠੋਹਾਰੀ ਪੰਜਾਬੀ, ਜਿਣ*] ਜਿੱਤਦੇ ਹਨ। ਯਥਾ—*'ਗੁਰ ਸਿਖ ਲੈ ਮਨ ਜਿਣਤਿਆ' (੬੪੯)।*

**ਜਣੇਦੀ** [*ਗੁ: । ਸੰਸਕ੍ਰਿਤ, ਜਨ=ਜੰਮਣਾ । ਪੁ: ਪੰਜਾਬੀ, ਜਣਨਾ*] ਜੰਮਣੇ ਵਾਲੀ। ਯਥਾ—*'ਧੰਨੁ ਜਣੇਦੀ ਮਾਉ' (੪੮੮)।*

**ਜਾਣਲਾ** [*ਕ੍ਰਿ: । ਦੇਸ਼ ਭਾਸ਼ਾ । ਦੇਖੋ, 'ਜਾਣ'*] ਜਾਣਦਾ ਹੈ। ਯਥਾ—*'ਸਭੁ ਕਿਛੁ ਜਾਣਲਾ' (੬੬੫)।*

**ਜਤ** [*ਸੰ: । ਸੰਸਕ੍ਰਿਤ, ਯਤ*] ੧. ਇੰਦ੍ਰੀਆਂ ਨੂੰ ਵਿਸ਼ੇ ਦੇ ਸਪਰਸ਼ ਤੋਂ ਰੋਕ, ਇਸਤ੍ਰੀ ਸੰਜੋਗ ਤੋਂ ਬਚਣਾ। ਯਥਾ—*'ਜੋਗੀ ਕਾ ਜਤ ਹੋਇ'।*

੨. [*ਅ: । ਸੰਸਕ੍ਰਿਤ, ਯਤ੍ਰ । ਪੁ: ਪੰਜਾਬੀ, ਜਤ=ਜਿਥੇ*] ਜਿਥੇ। ਯਥਾ—*'ਜਤ ਕਤ ਤੁਮ੍ ਭਰਪੂਰ' (੮੧੧)।*

**ਜਤੀ** [*ਸੰ: । ਸੰਸਕ੍ਰਿਤ, ਯਤੀ*] ਇੰਦ੍ਰੀਆਂ ਦੇ ਰੋਕਣ ਵਾਲਾ, ਜੋ ਇਸਤ੍ਰੀ ਸਪਰਸ਼ ਤੋਂ ਬਚੇ। ਐਸੇ ਪ੍ਰਸਿੱਧ ਛੇ ਜਤੀ ਗਿਣੇ ਹਨ। ਯਥਾ—*'ਛਿਅ ਜਤੀ ਮਾਇਆ ਕੇ ਬੰਦਾ' (੧੧੬੦)।* ਦੇਖੋ, 'ਛਿਅ ਜਤੀ'

**ਜਤੈ** ਦੇਖੋ, 'ਜਤੈ ਕਾ'

**ਜਾਤ/ਜਾਤਿ** [*ਸੰ: । ਸੰਸਕ੍ਰਿਤ, ਜਾਤਿ*] ੧. ਸੰਤਾਨ, ਸ੍ਰਿਸ਼ਟੀ।

੨. ਜਨਮ। ਯਥਾ—*'ਜਾਤਿ ਅਜਾਤਿ ਜਪੈ ਜਨੁ ਕੋਇ' (੧੧੫੦),* ਤਥਾ—*'ਜਾਤਿ ਨ ਜਾਲਾ' (੮੩੮),* (ਪਰਮੇਸ਼ਰ ਨੂੰ ਕਿਸੇ) ਜਾਤੀ ਦਾ ਬੰਧਨ ਨਹੀਂ ਹੈ।

੩. [*ਸੰ: । ਅਰਬੀ, ਜ਼ਾਤ । ਸੰਸਕ੍ਰਿਤ, ਜਾਤਿ*] ਕੁਲ, ਗੋਤ। ਯਥਾ—*'ਜਾਤਿ ਅਸੰਖ ਅੰਤ ਨਹੀ ਮੇਰੇ' (੬੩੨)।*

੪. [*ਡੋਗਰੀ, ਪੰਜਾਬੀ, ਜਾਤ=ਮੂੰਹ*] ਉਤਪਤੀ। ਯਥਾ—*'ਜਾਣੇ ਜਾਤ',* ਜਾਣੀਦੀ ਹੈ ਉਤਪਤੀ।

੫. [*ਜਾਣਾ ਧਾਤੂ ਤੋਂ ਪੂਰਬੀ ਬੋਲੀ, ਜਾਤ*] ਜਾਂਦੀ ਹੈ। ਯਥਾ—*'ਜਾਤ ਬਹੀ',* ਬੀਤਦੀ ਜਾਂਦੀ ਹੈ।

**ਜਾਤਾ** [*ਕ੍ਰਿ: । ਪੰਜਾਬੀ, ਜਾਣਨਾ ਦਾ ਭੂਤ ਕਾਲ ਹੈ, ਜਾਣਿਆਂ ਤੇ ਜਾਤਾ*] ਜਾਣਿਆ। ਯਥਾ—*'ਜਿਨਿ ਜਾਤਾ ਸੋ ਤਿਸ ਹੀ ਜੇਹਾ' (੯੩੧)।*

**ਜਾਤੀ** [*ਸੰ: । ਸੰਸਕ੍ਰਿਤ, ਜਾਤਿ*] ੧. ਬ੍ਰਹਮਣ, ਖੱਤ੍ਰੀ ਆਦਿ ਜਾਤਿ, ਗੋਤ, ਕੁਲ। ਯਥਾ—*'ਜਾਤੀ ਦੈ ਕਿਆ ਹਥਿ' (੧੪੨),* ਤਥਾ—*'ਕੁਦਰਤਿ ਜਾਤੀ ਜਿਨਸੀ ਰੰਗੀ' (੪੬੪)।*

੨. [*ਸੰ: । ਸੰਸਕ੍ਰਿਤ, ਯਾਤਰੀ । ਪੁ: ਪੰਜਾਬੀ, ਜਾਤੀ*] ਜਾਤ੍ਰਾ ਕਰਨ ਵਾਲਾ। ਯਥਾ—*'ਜਉ ਤੁਮ ਤੀਰਥ ਤਉ ਹਮ ਜਾਤੀ' (੬੫੮)।*

੩. [*ਪੰਜਾਬੀ, ਜਾਣਨਾ ਦਾ ਭੂਤਕਾਲ*] ਜਾਣੀ, ਜਾਣ ਲਈ। ਯਥਾ—*'ਸੰਤੀ ਇਹ ਬਿਧਿ ਜਾਤੀ' (੬੭੭)।*

**ਜਾਤੋ** [*ਕ੍ਰਿ: । ਪੰਜਾਬੀ, ਜਾਣਨਾ*] ਜਾਣਿਆ ਹਈ, ਸਮਝਿਆ ਹਈ। ਯਥਾ—*'ਜਾਤੋ ਜਾਇ ਕਹਾ ਤੇ ਆਵੈ' (੧੫੨),* ਜਾਣਿਆ ਹਈ ਕਿ ਜੀਵ ਕਿਥੋਂ {ਆਵੈ} ਆਉਂਦਾ ਤੇ ਕਿਥੇ {ਜਾਇ} ਜਾਂਦਾ ਹੈ ?

**ਜਿਤ** [*ਅ: । ਸੰਸਕ੍ਰਿਤ, ਯਤ੍ਰ । ਪੁ: ਪੰਜਾਬੀ, ਜਿਤ=ਜਿਧਰ*]

੧. ਜਿਧਰ।

੨. ਜਿਸ। ਯਥਾ—*'ਜਿਤੁ ਦਿਹਾੜੈ ਧਨ ਵਰੀ' (੧੩੭੭),* ਜਿਸ ਦਿਨ ਜੀਵ ਰੂਪ (ਧਨ) ਇਸਤ੍ਰੀ ਨੇ ਸਰੀਰ ਵਿਚ (ਵਰੀ) ਪ੍ਰਵੇਸ਼ ਕੀਤਾ।

੩. ਜਿਸ ਕਰਕੇ। ਯਥਾ—*'ਜਿਤੁ ਭੇਟੇ ਸਾਧੂ ਕੇ ਚਰਨ' (੧੯੧),* ਯਥਾ—*'ਬਧਾ ਛੁਟਹਿ ਜਿਤੁ'।*

**ਜਿਤਾ** [*ਕ੍ਰਿ: । ਸੰਸਕ੍ਰਿਤ, ਜਿਤ ਤੋਂ । ਪੰਜਾਬੀ, ਕ੍ਰਿ:*] ਫਤਹ ਕੀਤਾ, ਜਿਤਿਆ। ਯਥਾ—*'ਜਿਤਾ ਜਨਮੁ ਅਪਾਰੁ' (੫੨੨)।*

**ਜਿਤੀ** [*ਕ੍ਰਿ: । ਸੰਸਕ੍ਰਿਤ, ਜਿਤ ਦੀ, ਪੰਜਾਬੀ ਕ੍ਰਿਯਾ, ਜਿਤਣਾ*]

੧. ਫਤਹਿ ਕੀਤੀ।

੨. [*ਅ: । ਜਿਤਨੇ ਦਾ ਸੰਖੇਪ*] ਜਿਤਨੇ। ਯਥਾ—*'ਜਿਤੀ ਹੋਰੁ ਖਿਆਲੁ' (੧੦੯੭)।*

**ਜੀਤ** [*ਕ੍ਰਿ: । ਸੰਸਕ੍ਰਿਤ, ਜਿਤ*] ਜਿੱਤ ਕੇ, ਜੈ ਕਰਕੇ। ਯਥਾ—*'ਫਤਿਹ ਭਈ ਮਨਿ ਜੀਤ' (੨੫੮)।*

**ਜੀਤਾ** [*ਕ੍ਰਿ: । ਸੰਸਕ੍ਰਿਤ, ਜਿਤ ਦੀ । ਪੰਜਾਬੀ, ਕ੍ਰਿਯਾ, ਜਿਤਣਾ ਤੋਂ*] ਜਿੱਤ ਲਿਆ। ਯਥਾ—*'ਆਤਮੁ ਜੀਤਾ ਗੁਰ ਮਤੀ' (੨੯੯)।*

**ਜੀਤਿ** [*ਸੰ: । ਪੰਜਾਬੀ, ਜੀ+ਅੰਤ੍ਰ ਦਾ ਸੰਖੇਪ ਜੀਤਿ*] ੧. ਜੀ ਵਿਚੋਂ, ਚਿਤ ਵਿਚੋਂ। ਯਥਾ—*'ਭ੍ਰਮ ਭੀਤਿ ਜੀਤਿ ਮਿਟਾਵਉ' (੪੦੮),* ਚਿਤ ਵਿਚੋਂ ਭਰਮ ਦਾ ਪੜਦਾ ਦੂਰ ਕਰੋ।

੨. ਜੀਤ, ਫਤਹ। ਦੇਖੋ, 'ਭ੍ਰਮ ਭੀਤ'

**ਜੁਤ** [*ਅ: । ਸੰਸਕ੍ਰਿਤ, ਯੁਕ੍ਤ । ਪੁ: ਪੰਜਾਬੀ, ਜੁਤ*] ਸਹਿਤ, ਸਮੇਤ।

**ਜੁਤੇ** [*ਕ੍ਰਿ: । ਸੰਸਕ੍ਰਿਤ, ਯੁਤ । ਪੰਜਾਬੀ, ਜੋਤਨਾ ਤੇ ਜੁਤਨਾ*] ਜੁੜੇ ਹਨ। ਯਥਾ—*'ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ' (੪੫੨),* ਹੇ ਮੇਰੇ ਪਿਆਰੇ ਮਨ ! ਆਸਾਂ ਵਿਚ ਉਦਾਸ ਹੋ ਰਿਹਾ ਹੈਂ ਤੇ ਦੋਵੇਂ ਅੱਖਾਂ ਜੁੜ ਰਹੀਆਂ ਹਨ (ਰਸਤੇ ਵੱਲ, ਕਿਉਂਕਿ ਤੀਬਰ ਉਡੀਕ ਲੱਗ ਰਹੀ ਹੈ)।

**ਜੇਤ** [*ਅ: । ਪੁ: ਪੰਜਾਬੀ, ਜਿਤਨੀ ਦਾ ਦੂਸਰਾ ਰੂਪ*] ੧. ਜਿਤਨੀ। ਯਥਾ—*'ਜੇਤ ਉਪਾਮ' (੭੧੯),* ਜਿਤਨੀ ਉਤਪਤੀ ਹੈ।

੨. [*ਸ: ਨਾ: । ਹਿੰਦੀ*] ਜਿਸ ਕਰਕੇ, ਜਿਸ ਆਸਰੇ। ਯਥਾ—*'ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ' (੮੧੦)।*

**ਜੇਤੀ** [*ਅ: । ਦੇਖੋ, 'ਜੇਤ'*] ਜਿਤਨੀ। ਯਥਾ—*'ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ' (੬੧੪)।*

**ਜੇਤੇ** [*ਅ: । ਪੁ: ਪੰਜਾਬੀ*] ਜਿਤਨੇ। ਯਥਾ—*'ਜੇਤੇ ਥਾਨ ਥਨੰਤਰਾ ਤੇਤੇ ਭਵਿ ਆਇਆ' (੪੨)।*

**ਜੇਤੈ** [*ਸੰ: । ਸੰਸਕ੍ਰਿਤ, ਜਿਤ*] ਜਿਤ। ਯਥਾ—*'ਹਾਰ ਨਹੀ ਸਭ ਜੇਤੈ' (੧੩੦੨)।*

**ਜੇਤ** ਦੇਖੋ, 'ਜੈਤਸਿਰੀ', 'ਜੈਤ ਵਾਰ'

**ਜੋਤ** [*ਕ੍ਰਿ: । ਹਿੰਦੀ, ਜੋਤਨਾ*] ਜੋੜਿਆ ਜਾਂਦਾ ਹੈ। ਯਥਾ—*'ਜੈਸੇ ਬਿਰਖ ਜੰਤੀ ਜੋਤ' (੧੧੨੧)।*

**ਜੋਤਿ** [*ਸੰ: । ਸੰਸਕ੍ਰਿਤ, ਜਯੋਤਿ*] ੧. ਪ੍ਰਕਾਸ਼, ਚਾਨਣਾ। ਯਥਾ—*'ਸਭ ਮਹਿ ਜੋਤਿ ਜੋਤਿ ਹੈ ਸੋਇ' (੧੩),* ਸਭਨਾਂ (ਪ੍ਰਕਾਸ਼ਵਾਨਾਂ) ਵਿਚ ਜੋ ਪ੍ਰਕਾਸ਼ ਹੈ ਸੋ ਉਸ ਦਾ ਪ੍ਰਕਾਸ਼ ਹੈ।

੨. ਗਯਾਨ, ਸ੍ਵੈ ਸਰੂਪ ਦੀ ਲੱਖਤਾ, ਆਪੇ ਦਾ ਅਨੁਭਵ। ਯਥਾ—*'ਪ੍ਰਗਟੀ ਜੋਤਿ ਚੂਕਾ ਅਭਿਮਾਨੁ' (੧੩੨੮)।*

**ਜੋਤੀ** [*ਸੰ: । ਸੰਸਕ੍ਰਿਤ, ਦਯੋਤ । ਜਯੋਤਿ*]

੧. ਪ੍ਰਕਾਸ਼, ਚਾਨਣਾ।
੨. ਭਾਵ ਜੋਤਿ ਸਰੂਪ, ਅਕਾਲ ਪੁਰਖ।
੩. ਚੇਤਨ ਸੱਤਾ।
੪. ਬੁਧੀ। ਯਥਾ—*'ਜੋਤਿ ਕੀ ਜਾਤਿ ਜਾਤਿ ਕੀ ਜੋਤੀ' (੩੨੫),* {ਜੋਤੀ} ਅਕਾਲ ਪੁਰਖ ਦੀ ਜੋ {ਜਾਤਿ} ਸ੍ਰਿਸ਼ਟੀ, ਤਿਸ ਸ੍ਰਿਸ਼ਟੀ ਦੀ {ਜੋਤੀ} ਬੁਧੀ ਹੈ ਜੋ ਉਸ ਦੇ ਨਾਲ ਕੰਚੂਆ ਫਲ ਤੇ ਮੋਤੀ ਲਗੇ ਹਨ, ਅਰਥਾਤ ਗੁਣ ਅਵਗੁਣ ਮਿਲੇ ਹੋਏ ਹਨ। ਅਥਵਾ ਜੋਤੀ ਵਿਖੇ ਜਾਤ ਅਰ ਜਾਤ ਵਿਖੇ ਜੋਤੀ ਅਧਜਸਤ ਵਾਦ ਜਾਣਦੇ ਹਨ, ਉਸ ਗਜਾਨੀ ਦੀ ਦ੍ਰਿਸ਼ਟੀ ਵਿਚ ਮੋਤੀ ਵਤ ਪਦਾਰਥ {ਕਚ} ਨਿਸਫਲ ਪ੍ਰਤੀਤ ਹੁੰਦੇ ਹਨ। ਤਥਾ—*'ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ' (੧੩੮)।* ਦੇਖੋ, 'ਜਿਚਰ'
੫. ਵਾਹਿਗੁਰੂ ਪ੍ਰਕਾਸ਼ ਮੂਲ ਹੈ, ਇਹ ਜਗਤ ਉਸ ਦਾ ਪ੍ਰਕਾਸ਼ ਹੈ ਤਾਂ ਤੇ ਇਸ ਪ੍ਰਕਾਸ਼ ਦਾ ਅਰਥ ਕੁਦਰਤ ਹੈ। ਯਥਾ—*'ਜੋਤੀ ਹੁ ਪ੍ਰਭੁ ਜਾਪਦਾ' (੩੫),* ਕੁਦਰਤ ਦੁਆਰੇ ਈਸ਼੍ਵਰ ਜਾਪਦਾ ਹੈ।

**ਜੰਤ** [*ਸੰ:। ਸੰਸਕ੍ਰਿਤ, ਜੰਤੁ*]
੧. ਜੀਵ, ਜਾਨਦਾਰ। ਯਥਾ—*'ਜੀਅ ਜੰਤ ਕੀ ਕਰਹੁ ਪ੍ਰਤਿ-ਪਾਲਾ' (੮੨੬),* ਜੀਅ ਜੰਤ (ਸਭ) ਦੀ ਪਾਲਣਾ ਕਰਦਾ ਹੈ। ਜੀਅ ਤੋਂ ਮੁਰਾਦ ਵੱਡੇ ਜਾਨਵਰ ਤੇ ਜੰਤੂ ਤੋਂ ਨਿਕੇ ਜਾਨਵਰ ਲੈਂਦੇ ਹਨ। ਯਥਾ—*'ਹਰਿਆ ਹੋਵੈ ਜੰਤ'।* ਦੇਖੋ, 'ਜੰਤ ਭੇਖ'
੨. [*ਸੰਸਕ੍ਰਿਤ, ਯੰਤ੍ਰ*] ਵਾਜਾ। ਯਥਾ—*'ਜਿਉ ਜੰਤੀ ਕੈ ਵਸਿ ਜੰਤੁ'(੬੫੨),* ਜਿਕੁਰ ਵਜੰਤ੍ਰੀ ਦੇ ਵਸ ਵਾਜਾ ਹੁੰਦਾ ਹੈ।

**ਜੰਤੀ** [*ਸੰ:। ਸੰਸਕ੍ਰਿਤ, ਯੰਤ੍ਰ=ਕਲਾ*]
੧. ਵਾਜਾ। ਯਥਾ—*'ਜਸ ਜੰਤੀ ਮਹਿ ਜੀਉ ਸਮਾਨਾ'(੩੨੫)।* ਦੇਖੋ, 'ਜੀਉ'
੨. ਵਾਜਾ ਵਜਾਉਣ ਵਾਲਾ, ਵਜੰਤ੍ਰੀ। ਯਥਾ—*'ਜੰਤੀ ਕੇ ਵਸ ਜੰਤ',* ਵਾਜਾ ਵਜਾਉਣ ਵਾਲੇ ਦੇ ਹੱਥ ਵਿਚ ਵਾਜਾ ਹੈ, (ਵਜਾਏ ਚਾਹੇ ਨਾ)।
੩. ਕੋਲ। ਯਥਾ—*'ਜੈਸੇ ਬਿਰਖ ਜੰਤੀ ਜੋਤ'।* ਦੇਖੋ, 'ਬਿਰਖ'

**ਜਾਤੀਆ** [*ਕ੍ਰਿ:। ਪੰਜਾਬੀ, ਜਾਣਨਾ ਦਾ ਭੂਤਕਾਲ ਬਹੁ-ਬਚਨ*] ਜਾਣੀਆਂ ਹਨ। ਯਥਾ—*'ਸਭੇ ਗਲਾ ਜਾਤੀਆ ਸੁਣਿ ਕੈ ਚੁਪ ਕੀਆ'(੨੧੭),* (ਮਨਮੁਖਾਂ ਨੇ) ਸਾਰੀਆਂ (ਦੁਨੀਆ ਦੀ ਚਤੁਰਾਈ ਵਾਲੀਆਂ) ਗੱਲਾਂ ਜਾਣੀਆਂ ਹਨ, ਪਰ ਨਾਮ ਦਾ ਉਪਦੇਸ਼ ਸੁਣ ਕੇ ਚੁਪ ਕਰ ਗਏ ਹਨ, ਮਾਨੋਂ ਕੰਨ ਹੀ ਨਹੀਂ।

**ਜੀਤਿਆ** [*ਕ੍ਰਿ:। ਸੰਸਕ੍ਰਿਤ, ਜਿਤ*] ਜੈ ਕੀਤਾ।

**ਜਿਤਉ** [*ਕ੍ਰਿ:। ਸੰਸਕ੍ਰਿਤ, ਜਿਤ। ਪੰਜਾਬੀ, ਕ੍ਰਿਯਾ, ਜਿਤਣਾ*] ਜਿਤਿਆ।

**ਜੈਤਸਿਰੀ** [*ਸੰ:। ਸੰਸਕ੍ਰਿਤ, ਜਯਤ। ਸ੍ਰੀ। ਯਾ ਜਯੰਤੀ*] ਇਹ (ਇਕ ਰਾਗ ਦਾ ਨਾਉਂ ਹੈ) ਗੁਰਮਤਿ ਸੰਗੀਤ[1] ਅਨੁਸਾਰ ਭਿੰਨ ਰਾਗਨੀ ਹੈ। ਦੇਸੀ, ਟੋਡੀ, ਗੌੜੀ ਤੇ ਵਿਭਾਸ ਮਿਲੇ ਤੇ ਬਣਦੀ ਹੈ, ਪਰੰਤੂ ਹੋਰਨਾਂ ਮਤਾਂ ਵਿਚ ਜੇਹਾ ਕੁ ਭਰਮ ਮਤ ਵਿਚ ਮਾਲ ਕੌਂਸ ਦੀ ਰਾਗਨੀ ਹੈ। ਕਈ ਕਹਿੰਦੇ ਹਨ ਕਿ ਦੇਸ਼ ਕਾਰ ਦੀ ਰਾਗਨੀ ਹੈ, ਪਰ ਇਹ ਗਲਤ ਹੈ।

**ਜਤੈ ਕਾ** [*ਸੰ:। ਸੰਸਕ੍ਰਿਤ, ਯਤ*] ਯਤ ਦਾ, ਇੰਦ੍ਰੀਆਂ ਦੇ ਸੰਜਮ ਦਾ। ਯਥਾ—*'ਤ੍ਰੇਤੈ ਰਥੁ ਜਤੈ ਕਾ' (੪੭੦),* ਤ੍ਰੇਤੇ ਵਿਚ ਸਰੀਰ ਜਤ ਦੇ ਸਨ।

**ਜੋਤਿਕ** [*ਸੰ:। ਸੰਸਕ੍ਰਿਤ, ਜਯੋਤਿਸ਼*] ਜੋਤਸ਼ ਵਿਦਜਾ, ਜਯੋਤਿ ਨਾਮ ਸੂਰਯਾਦਿ ਗ੍ਰਹਿਆਂ ਦਾ ਹੈ, ਤਿਸਦੇ ਵਿਚਾਰ ਦੀ ਵਿਦਜਾ ਦਾ ਨਾਮ ਜੋਤਿਸ਼ ਹੈ—ਖਗੋਲ ਵਿਦਜਾ, ਪਰੰਤੂ ਇਨ੍ਹਾਂ ਗ੍ਰਹਿਆਂ ਦੀਆਂ ਚਾਲਾਂ ਤੇ ਦੂਰ ਨੇੜੇ ਆਦਿ ਵਿਚਾਰਾਂ ਤੋਂ ਪ੍ਰਾਣੀਆਂ ਲਈ ਹਾਨ ਲਾਭ ਦੇ ਅਸਰ ਮੰਨੇ ਹਨ। ਆਮ ਵਰਤਾਰਾ ਜਯੋਤਿਖ ਪਦ ਦਾ ਇਨ੍ਹਾਂ ਅਰਥਾਂ ਵਿਚ ਹੈ। ਯਥਾ—*'ਆਗਮ ਨਿਰਗਮ ਜੋਤਿਕ ਜਾਨਹਿ' (੪੭੬)।*

**ਜੋਤਕੀ** [*ਸੰ:। ਸੰਸਕ੍ਰਿਤ, ਜਯੋਤਿਸ਼ੀ। ਦੇਖੋ, ਉਪਰਲਾ ਪਦ*] ਜੋਤਸ਼ੀ ਜੇਹੜਾ ਨਿਛੱਤ੍ਰਾਂ ਦੀ ਵਿਦਜਾ ਜਾਣੇ ਤੇ ਉਨ੍ਹਾਂ ਦੇ ਫਲਾਦੇਸ਼ ਪ੍ਰਾਣੀਆਂ ਪਰ ਸ਼ੁਭ ਅਸ਼ੁਭ ਅਸਰ ਦੇ ਵਿਚਾਰ ਕਰਕੇ ਦੱਸੇ। ਯਥਾ—*'ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ' (੨੭)।*

**ਜਤ ਕਤ/ਜਤ ਕਤਾ** [*ਅ:। ਪੁ: ਪੰਜਾਬੀ*] ਜਿਥੇ ਕਿਥੇ। ਯਥਾ—*'ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ' (੭੫੮),* ਤਥਾ—*'ਜਤ ਕਤਾ ਤਤ ਪੇਖੀਐ' (੧੩੨੨)।*

**ਜਿਤਤੇ** [*ਕ੍ਰਿ:। ਸੰਸਕ੍ਰਿਤ, ਜਿਤ*] ਜਿੱਤ ਲਏ ਹਨ। ਯਥਾ—*'ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸੰ੍ਯ ਕਰੋਤਿ ਪੰਚ ਤਸਕਰਹ' (੧੩੫੬),* ਜਿੱਤ ਲਿਆ ਹੈ, ਸਾਰੇ ਸੰਸਾਰ ਨੂੰ ਅਰ ਵੱਸ ਕਰ ਲਏ ਹਨ, ਪੰਜ ਕਾਮਾਦਿ ਚੋਰ। ਤਥਾ—*'ਜਿਤਤੇ ਪ੍ਰਿਥਵੀ ਨਵ ਖੰਡਣਹ' (੭੦੭)।*

**ਜਤਨ** [*ਸੰ:। ਸੰਸਕ੍ਰਿਤ, ਯਤਨ*] ਉੱਦਮ। ਯਥਾ—*'ਅਨਿਕ ਉਪਾਵ ਜਤਨ ਕਰਿ ਥਾਕੇ' (੧੧੯੧),* ਤਥਾ—*'ਜਯਾ ਜਤਨ ਕਰਤ ਬਹੁ ਬਿਧੀਆ' (੨੫੯)।*

**ਜਿਤਨੇ** [*ਅ:। ਹਿੰਦੀ*] ਜੇਤੇ। ਯਥਾ—*'ਜਿਤਨੇ ਤੀਰਥ ਦੇਵੀ ਥਾਪੇ' (੧੨੬੩)*

**ਜਿਤਾਨਾ** [*ਕ੍ਰਿ:। ਸੰਸਕ੍ਰਿਤ, ਜਿਤ। ਪੰਜਾਬੀ, ਕ੍ਰਿ:, ਜਿਤਣਾ*] ਜਿਤਿਆ। ਯਥਾ—*'ਜਗੁ ਤਿਨਹਿ ਜਿਤਾਨਾ' (੧੦੮੯)।*

**ਜੀਤਨ** [*ਕ੍ਰਿ:। ਦੇਸ਼ ਭਾਸ਼ਾ। ਸੰਸਕ੍ਰਿਤ, ਜਿਤ*] ਜੈ ਕਰਨਾ, ਫਤੇ ਕਰਨਾ।

**ਜੰਤਨਾ** [*ਸੰ:। ਸੰਸਕ੍ਰਿਤ, ਜੰਤੁ*] ਜੀਵ ਜੰਤੂ ਦਾ ਬਹੁ-ਬਚਨ।

**ਜੰਤੈਨੀ** [*ਸੰ:। ਸੰਸਕ੍ਰਿਤ, ਯੰਤ੍ਰਕ*] ਵਜਾਵਣ ਵਾਲਾ। ਯਥਾ—*'ਹਮ ਜੰਤ ਤੂ ਪੁਰਖੁ ਜੰਤੈਨੀ' (੮੦੦)।*

**ਜੰਤ ਭੇਖ** [*ਸੰ:। ਸੰਸਕ੍ਰਿਤ, ਜੰਤੁ। ਵੇਸ਼*]
੧. ਜੀਵ ਰੂਪ।
੨. ਜੀਵ ਭਿਖਾਰੀ (ਹਨ)। ਯਥਾ—*'ਜੰਤ ਭੇਖ ਤੂ ਸਫਲਿਓ ਦਾਤਾ' (੭੬੪)।* ਦੇਖੋ, 'ਭੇਖ'

**ਜਾਤ੍ਰ** ਦੇਖੋ, 'ਜਾਤ੍ਰ ਕਰਨ'

**ਜਾਤ੍ਰਾ** [*ਸੰ:। ਸੰਸਕ੍ਰਿਤ, ਯਾਤ੍ਰਾ*] ਤੀਰਥ ਆਦਿ ਸ਼ੁਭ ਅਸਥਾਨਾਂ ਦੇ ਸਫ਼ਰ ਤੇ ਦਰਸ਼ਨ ਆਦਿ। ਯਥਾ—*'ਸਫਲ ਸਫਲ ਭਈ ਸਫਲ ਜਾਤ੍ਰਾ' (੬੮੭),* ਭਾਵ ਗੁਰੂ ਦੀ ਸ਼ਰਨ ਆਵਣ ਰੂਪੀ ਜਾਤ੍ਰਾ ਸਫਲ ਹੋਈ।

**ਜੰਤਰੀਆ** [*ਸੰ:। ਸੰਸਕ੍ਰਿਤ, ਜੰਤੁ ਦਾ ਪੰਜਾਬੀ ਨਿੰਮ੍ਰਵਾਚੀ ਰੂਪ*] ਜੀਵ। ਯਥਾ—*'ਹਮ ਕਿਆ ਬਪੁਰੇ ਜੰਤਰੀਆ' (੧੨੧੩)।*

---
੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

**ਜਾਤ੍ਰ ਕਰਨ** [*ਕ੍ਰਿ: । ਸੰਸਕ੍ਰਿਤ, ਯਾਤ੍ਰਾ । ਪੰਜਾਬੀ, ਕਰਨਾ*] ਜਾਤ੍ਰਾ ਕਰਨੀ (ਤੀਰਥਾਦਿਕਾਂ ਦੀ)। ਯਥਾ—*'ਜਾਤ੍ਰ ਕਰਨ ਸਗਲ ਫਲ ਪੁਨੀ' (੧੧੫੩)।*

**ਜੈਤ ਵਾਰ** [*ਸੰ: । ਪੁ: ਪੰਜਾਬੀ*] ਜਿੱਤਣ ਵਾਲੇ ਸੂਰਮੇ। ਯਥਾ—*'ਭਗਤਿ ਜੋਗ ਕੌ ਜੈਤ ਵਾਰੁ' (੧੪੦੭),* ਭਗਤ ਜੋਗ ਦੇ ਜੈ ਕਰਨ ਵਾਲੇ ਸੂਰਮੇ।

**ਜਿਤੜੇ** [*ਅ: । ਪੰਜਾਬੀ*] ਜਿਤਨੇ। ਯਥਾ—*'ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ' (੫੨)।*

**ਜਥ** [*ਅ: । ਦੇਖੋ, 'ਜਿਥੈ'*] ਜਿਥੇ। ਯਥਾ—*'ਜਥ ਕਥ ਰਮਣੰ' (੧੩੬੧),* ਜਿਥੇ ਕਿਥੇ ਵਿਆਪ ਰਿਹਾ ਹੈ। ਦੇਖੋ, 'ਜਥ ਕਥ'

**ਜਿਥੈ** [*ਅ: । ਸੰਸਕ੍ਰਿਤ, ਯਤ੍ਰ । ਪੰਜਾਬੀ, ਜਿਥੇ*] ਜਹਾਂ, ਜਿਸ ਥਾਂ ਤੇ। ਯਥਾ—*'ਜਿਥੈ ਕੋਇ ਕਥੰਨਿ' (੧੧੦੧),* ਜਿਥੇ ਕੋਈ ਈਸ਼੍ਵਰ (ਦੇ ਨਾਮ ਨੂੰ) ਕਥਨ ਕਰਦਾ ਹੈ।

**ਜਾ ਥੀਐ** [*ਵਰ: ਵਾ: । ਲ: ਪੰਜਾਬੀ*] ਜਦ ਹੋਵੇ। ਯਥਾ—*'ਪਿਰੀ ਮਿਲਾਵ੍ਹਾ ਜਾ ਥੀਐ' (੫੨੨)।*

**ਜੁ ਥੀਆ** [*ਕ੍ਰਿ: । ਲ: ਪੰਜਾਬੀ*] ਜੋ ਹੋਇਆ। ਯਥਾ—*'ਦੇਖੁ ਫਰੀਦਾ ਜੁ ਥੀਆ' (੧੩੭੮)।*

**ਜੂਥ** [*ਗੁ: । ਸੰਸਕ੍ਰਿਤ, ਯੂਥ=ਝੁੰਡ, ਸਮੂਹ*]। ਯਥਾ—*'ਜੁਗ ਜੂਥ ਸਮਾਣੇ' (੧੩੯੮)।*

**ਜਥ ਕਥ** [*ਅ: । ਸੰਸਕ੍ਰਿਤ, ਯਤ੍ਰ ਕੁਤ੍ਰ ਗਾਥਾ, ਜਥ ਕਥ । ਪੰਜਾਬੀ, ਜਿਥੇ ਕਿਥੇ*] ਜਿਥੇ ਕਿਥੇ। ਯਥਾ—*'ਜਥ ਕਥ ਰਮਣੰ ਸਰਣੰ ਸਰਬਤ੍ਰ ਜੀਅਣਹ' (੧੩੬੧)।*

**ਜਦਿ** [*ਅ: । ਸੰਸਕ੍ਰਿਤ, ਯਦਿ*] ੧. ਜੇਕਰ। ਯਥਾ—*'ਜਦਿ ਚਿੰਤਿ ਸਰਬ ਗਤੰ' (੫੨੬),* ਜੇਕਰ ਤੂੰ ਚਿੰਤਨ ਕਰਨਾ ਚਾਹੁੰਦਾ ਹੈਂ (ਇਹ ਚਿੰਤਨ ਕਰ) ਕਿ ਆਤਮਾ ਸਰਬਗਤ ਹੈ। ਅਥਵਾ ੨. 'ਜਦਿ + ਅਚਿੰਤ ਸਰਬ ਗਤੰ' ਜੋ ਅਚਿੰਤ ਹੈ (ਪਰਮਾਤਮਾ ਤੇ) ਜੋ ਸਾਰੇ ਵਯਾਪਕ ਹੈ। ਦੇਖੋ, 'ਪਰਮਾਦ'

**ਜਾਂਦੇ** [*ਕ੍ਰਿ: । ਪੰਜਾਬੀ, ਜਾਣਾ ਤੋਂ*] ਜਾਂਵਦੇ, ਭਾਵ ਨਾਸ਼ ਹੁੰਦੇ। ਯਥਾ—*'ਜਾਂਦੇ ਬਿਲਮ ਨ ਹੋਵਈ' (੫੦)।*

**ਜਿਦੂ** [*ਅ: । ਪੁ: ਪੰਜਾਬੀ*] ਜਿਸ ਤੋਂ। ਯਥਾ—*'ਜਿਦੂ ਪਾਈਐ ਸਚੁ ਸੋਇ' (੩੦)।*

**ਜਿੰਦ** [*ਸੰ: । ਫ਼ਾਰਸੀ, ਜ਼ਿੰਦ, ਜ਼ਿੰਦਗੀ*] ਜੀਵ, ਜਾਨ। ਯਥਾ—*'ਜਿੰਦੁ ਵਹੁਟੀ ਮਰਣੁ ਵਰੁ' (੧੩੭੭), ਤਥਾ—'ਜਿੰਦੁ ਨਿਮਾਣੀ ਕਢੀਐ' (੧੩੭੭)।*

**ਜਿੰਦੂ** [*ਸੰ: । ਫ਼ਾਰਸੀ, ਜ਼ਿੰਦ ਦਾ ਪੰਜਾਬੀ ਨਿੰਮ੍ਰਵਾਚੀ, ਜਿੰਦੂ*] ਜਿੰਦ, ਜੀਵ, ਜਾਨ। ਯਥਾ—*'ਹਰਿ ਗੁਰ ਸਰਣਾਈ ਭਜਿ ਪਉ ਜਿੰਦੂ ਸਭ ਕਿਲਵਿਖ ਦੁਖ ਪਰਹਰੇ' (੮੨),* ਜਿੰਦ! ਹਰਿ ਗੁਰੂ ਦੀ ਸ਼ਰਨ ਭੱਜ ਕੇ ਜਾ ਪਉ, ਸਾਰੇ ਦੁਖ ਤੇ ਕਿਲਵਿਖ ਦੂਰ ਹੋ ਜਾਣਗੇ। ਤਥਾ—*'ਪਸੂ ਪੰਖੀ ਅਨਿਕ ਜੋਨਿ ਜਿੰਦੂ' (੨੩੭)।*

**ਜਿੰਦੋ** [*ਗੁ: । ਫ਼ਾਰਸੀ, ਜ਼ਿੰਦਹ*] ਜਾਨ ਵਾਲਾ, ਜੀਵਨ ਵਾਲਾ, ਸਮਝ ਵਾਲਾ। ਯਥਾ—*'ਜੀਉ ਨ ਜਿੰਦੋ' (੧੦੩੫)।*

**ਜਿਦਿਹ** [*ਅ: । ਸੰ: । ਲ: ਪੰਜਾਬੀ, ਜਿਹ+ਦਿਹੰ*] ਜਿਸ ਦਿਨ। ਯਥਾ—*'ਫਰੀਦਾ ਜਿਦਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ' (੧੩੮੧),* ਜਿਸ ਦਿਨ ਨਾੜਾ ਕੱਟਿਆ ਸੀ (ਦਾਈ ਨੇ) ਜੇ ਰਤੀ ਪਰ ਗਲ ਕਪ ਦੇਂਦੀ।

**ਜਾਦਮ** [*ਸੰ: । ਸੰਸਕ੍ਰਿਤ, ਯਾਦਵ*] ਜਾਦਵ (ਕੁਲ), ਉਹ ਕੁਲ ਜਿਸ ਵਿਚ ਸ੍ਰੀ ਕ੍ਰਿਸ਼ਨ ਜੀ ਹੋਏ। ਦੇਖੋ, ਅਗਲਾ ਪਦ

**ਜਾਦਮ ਰਾਇਆ** [*ਸੰ: । ਸੰਸਕ੍ਰਿਤ, ਯਾਦਵ, ਰਿਗ ਵੇਦ ਵਿਚ ਇਕ ਬੀਰ ਦਾ ਨਾਮ ਹੈ 'ਯਦੁ' ਜਿਸਨੂੰ ਇਕ ਤੂਫ਼ਾਨ ਵਿਚ ਇੰਦ੍ਰ ਨੇ ਰਖਯਾ ਸੀ, ਯਾਦਵ ਇਸ ਦੀ ਕੁਲ ਦੇ ਆਦਮੀ। ਕ੍ਰਿਸ਼ਨ ਜੀ ਜਿਸ ਕੁਲ ਵਿਚ ਹੋਏ, ਹੋ ਸਕਦਾ ਹੈ ਇਹੋ ਹੀ ਕੁਲ ਹੋਵੇ, ਯਾਦਵਰਾਇਆਂ—ਯਾਦਵਾਂ ਦਾ ਰਾਜਾ*[1]] ਮੁਰਾਦ ਵਾਹਿਗੁਰੂ ਤੋਂ

---

੧. ਇਸੇ ਕੁਲ ਦੇ ਇਕ ਰਾਜਾ ਦਾ ਨਾਮ 'ਯਾਦਵਰਾਇਆ' ਬੀ ਹੈਸੀ, ਇਸੇ ਕੁਲ ਵਿਚੋਂ ਸ੍ਰੀ ਕ੍ਰਿਸ਼ਨ ਜੀ ਹੋਏ ਜਾਪਦੇ ਹਨ।

ਅਥਵਾ ੨.

ਯਾਦਵਰਾਇਆ {
ਯਦੁ = { ਯ [ ਅ = ਸਰੂਪ
ਇ = ਕਾਮ ਸਰੂਪ
ਦ = (ਡੂੰਵ = ਸੰਤਾਪੇ) (ਦੇਵਤੀ)
ਜੋ ਦਾਹ ਕਰੇ } ਜੋ ਕਾਮ ਨੂੰ ਦਾਹ ਕਰੇ ਸੋ ਸ਼ਿਵ
ਯਾਦਵ [ਯਦੂ ਦਾ ਯਾਦਵ, ਸਾਰਥ ਵਿਚ ਪ੍ਰਤੇ ਲੱਗ ਕੇ।
ਰਾਇਆ [ਸੰਸਕ੍ਰਿਤ, ਰਾਜਾ = ਸ੍ਵਯੰ ਪ੍ਰਕਾਸ਼।
} ਜੋ ਕੂਟਸਥ ਰੂਪ ਸੇ ਸ਼ਿਵ ਵਿਚ ਬਿਰਾਜਮਾਨ ਹੋਵੇ, ਸੋ ਬ੍ਰਹਮ।

ਅਥਵਾ ੩.

ਯਾਦਵ {
ਯਾਦੁ { ਯ { ਇ = ਕਾਮ
ਅ = ਸਰੂਪ }
ਦ = ਅਦ = ਭਕਸ਼ਨ
ਕਾਮ ਦੇ ਸਰੂਪ ਨੂੰ ਜੋ ਭਕਸ਼ਨ ਕਰੇ } ਜੋ ਕਾਮ ਦੇ ਸਰੂਪ ਨੂੰ ਭਖਨ ਕਰੇ ਸੋ ਸ਼ਿਵ
ਅਵ = (ਰਕਸ਼ਣੇ। ਅਵਤਿ =) ਰਖਯਾ ਕਰਦਾ ਹੈ।
} ਸ਼ਿਵ ਦੀ ਰਖਯਾ ਕਰਨ ਵਾਲਾ ਸੁਧ ਬ੍ਰਹਮ ਤੇ ਪ੍ਰਕਾਸ਼ ਸਰੂਪ।

ਰਾਇਆ [ਰਾਜਾ] = ਪ੍ਰਕਾਸ਼ ਸਰੂਪ।

ਹੈ। ਯਥਾ—*'ਹੀਨੜੀ ਜਾਤਿ ਮੇਰੀ ਜਾਦਿਮ ਰਾਇਆ' (੧੧੬੪)।*

**ਜੰਦਾਰ**[1] [*ਸੰ:। ਅਰਬੀ, ਜੰਦ=ਫ਼ੌਜ। ਆਰਾ=ਆਰਾਸਤਾ ਕਰਨ ਵਾਲਾ*]

੧. ਫ਼ੌਜਾਂ ਦਾ ਪ੍ਰਬੰਧਕ, ਭਾਵ ਧਰਮ ਰਾਜ। ਯਥਾ—*'ਜਮ ਜੰਦਾਰੁ ਨ ਲਗਈ' (੨੨)*, ਧਰਮ ਰਾਜ ਕੁਝ ਨਹੀਂ ਕਰ ਸਕੇਗਾ।

੨. [*ਸੰਪਦਾ। ਜਿੰਦ+ਅਰਿ, ਜਿੰਦ ਦਾ ਵੈਰੀ*] ਡੰਡਾ, ਚੋਰ। ਯਥਾ—*'ਕਲਿ ਮਹਿ ਜਮੁ ਜੰਦਾਰੁ ਹੈ ਹੁਕਮੇ ਕਾਰ ਕਮਾਇ' (੫੮੮)।*

**ਜੰਦਾਰਾ**[1] [*ਸੰ:। ਸੰਪ੍ਰਦਾ*] ਡੰਡਾ। ਯਥਾ—*'ਸਿਰਿ ਠਾਢੇ ਜਮ ਜੰਦਾਰਾ' (੭੭)।*

**ਜੋਦਰੀਆ** [*ਸੰ:। ਪੁ: ਪੰਜਾਬੀ*] ਮਿੰਨਤ, ਬੇਨਤੀ, ਪ੍ਰਾਰਥਨਾ। ਯਥਾ—*'ਮੋਹਨ ਘਰਿ ਆਵਹੁ ਕਰਉ ਜੋਦਰੀਆ' (੧੨੦੯)।*

**ਜੋਦੜੀ** [*ਸੰ:। ਪੁ: ਪੰਜਾਬੀ*] ਮਿੰਨਤ ਕਰਨੀ ਹੱਥ ਜੋੜ ਕੇ, ਬੇਨਤੀ। ਯਥਾ—*'ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ ਚਾਉ' (੪੧)।*

**ਜਿੰਦੜੀਏ** [*ਸੰ:। ਫ਼ਾਰਸੀ, ਜ਼ਿੰਦ। ੜੀਏ, ਪੰਜਾਬੀ ਪ੍ਰਤੇ ਨਿੰਮ੍ਰਵਾਚੀ*] ਹੇ ਮੇਰੇ ਜੀਵ! ਯਥਾ—*'ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੁੜੀਏ' (੫੩੭)।*

**ਜੁਧ** [*ਸੰ:। ਸੰਸਕ੍ਰਿਤ, ਯੁਦ੍ਧ*] ਲੜਾਈ, ਰਣ।

**ਜੋਧ** [*ਸੰ:। ਦੇਖੋ, 'ਜੁਧ'। ਸੰਸਕ੍ਰਿਤ, ਯੋਧਾ। ਪੰਜਾਬੀ, ਜੋਧਾ, ਜੋਧ*] ਸੂਰਮਾ। ਯਥਾ—*'ਕਵਨੁ ਜੋਧੁ ਜੋ ਕਾਲੁ ਸੰਘਾਰੈ' (੯੪੩)।*

**ਜੋਧਾ** [*ਸੰ:। ਦੇਖੋ, 'ਜੋਧ'*] ਬਹਾਦਰ, ਜੰਗ ਕਰਨ ਵਾਲਾ। ਦੇਖੋ, 'ਵਾਦਾ'

**ਜੋਧੇ** [*ਸੰ:। ਦੇਖੋ, 'ਜੋਧ'*] ੧. ਸੂਰਮੇ, ਜੋਧਾ ਦਾ ਬਹੁ-ਬਚਨ ਹੈ।

੨. ਇਕ ਸੂਰਮੇ ਦਾ ਨਾਮ ਹੈ। ਦੇਖੋ, 'ਧੁੰਨੀ'

**ਜਿਧਰ** [*ਅ:। ਸੰਸਕ੍ਰਿਤ, ਯਤ੍ਰ। ਪੰਜਾਬੀ, ਜਿਧਰ*] ਜਿਸ ਪਾਸੇ। ਯਥਾ—*'ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ' (੧੩੮੨)।*

**ਜਨ** [*ਸੰ:। ਫ਼ਾਰਸੀ, ਜ਼ਨ*]

੧. ਔਰਤ, ਤੀਮੀ, ਵਹੁਟੀ। ਯਥਾ—*'ਜਨ ਪਿਸਰ ਪਦਰ' (੭੨੧)।*

੨. [*ਸੰ:। ਸੰਸਕ੍ਰਿਤ, ਜਨ*] ਆਦਮੀ, ਦਾਸ, ਪਰਮੇਸ਼ਰ ਦਾ ਦਾਸ। ਯਥਾ—*'ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾਖਾਕ' (੭੨੧)*, ਗੁਰੂ ਨਾਨਕ ਜੀ ਆਖਦੇ ਹਨ, ਮੈਂ ਤੇਰਾ ਦਾਸ ਤੇਰੇ ਚਾਕਰਾਂ ਦੇ ਚਰਨਾਂ ਦੀ ਧੂੜ ਹਾਂ।

**ਜਨੀ** [*ਸੰ:। ਸੰਸਕ੍ਰਿਤ, ਜਨ*] ਜਨਾਂ ਨੇ, ਦਾਸਾਂ ਨੇ। ਯਥਾ—*'ਇਹ ਬੀਚਾਰੀ ਹਰਿ ਜਨੀ' (੧੧੮੬)।*

**ਜਾਨ** [*ਸੰ:। ਦੇਸ਼ ਭਾਸ਼ਾ, ਜਾਣਨਾ ਦਾ ਜਾਨ*[2]*। ਸੰਸਕ੍ਰਿਤ, ਗਯਾਨ*]

੧. ਗਯਾਨ। ਦੇਖੋ, 'ਜਜਾ'

੨. [*ਫ਼ਾਰਸੀ*] ਜਿੰਦ, ਜੀਵ।

**ਜਾਨੀ** [*ਕ੍ਰਿ:। ਦੇਖੋ, 'ਜਾਨ'। ਪੰਜਾਬੀ, ਜਾਣਨਾ ਤੋਂ*] ੧. ਜਾਣੀ। ਯਥਾ—*'ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ' (੯੭੦)।*

੨. [*ਸੰ:। ਪੰਜਾਬੀ, ਜਾਨ+ਈ=ਜਾਨੀ। ਜੋ ਜਾਨ ਵਾਂਙੂ ਆਪਣਾ ਹੋ ਜਾਏ*] ਪਿਆਰਾ, ਪੰਜਾਬੀ ਮੁਹਾਵਰੇ ਤੇ ਗੀਤਾਂ ਵਿਚ ਜਾਨੀ ਪਤੀ ਤੇ ਪਜਾਰੇ ਦੇ ਅਰਥਾਂ ਵਿਚ ਬੋਲਦੇ ਹਨ। ਯਥਾ—*'ਸੇ ਜਾਨੀ ਚਲਿ ਗਏ' (੧੩੮੧)।*

੩. [*ਕ੍ਰਿ:। ਸੰਸਕ੍ਰਿਤ, ਯਾਨ। ਪੰਜਾਬੀ, ਜਾਣਾ, ਜਾਨਾ*] ਜਾਣ ਵਾਲੀ, ਜੋ ਨਾ ਰਖੀ ਜਾ ਸਕੇ। ਯਥਾ—*'ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ' (੬੧੪)।*

**ਜਾਨੈ** [*ਸੰ:। ਸੰਸਕ੍ਰਿਤ, ਜਨ ਤੋਂ*]

੧. ਦਾਸ ਦੇ। ਯਥਾ—*'ਚਰਨੀ ਆਇ ਪਵੈ ਹਰਿ ਜਾਨੈ' (੧੩੨੦)।*

੨. [*ਕ੍ਰਿ:*] ਜਾਣਦਾ। ਯਥਾ—*'ਕੋਇ ਨ ਜਾਨੈ ਕੋਇ ਨ ਮਾਨੈ' (੪੦੬)।*

**ਜਿਨ/ਜਿਨਿ** [*ਸ: ਨਾ:। ਪੰਜਾਬੀ*] ੧. ਜਿਹੜੇ, ਜਿਸ ਨੇ।

੨. [*ਹਿੰਦੀ*] ਮਤਾਂ। ਯਥਾ—*'ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ' (੬੯੪)।*

**ਜਿਨਾ** [*ਅ:। ਪੰਜਾਬੀ*] ਜਿਹੜੇ (ਪੁਰਸ਼ਾਂ ਦੇ), ਜਿਹੜਿਆਂ, ਜਿਨ੍ਹਾਂ। ਯਥਾ—*'ਸਿਫਤਿ ਜਿਨਾ ਕਉ ਬਖਸੀਐ' (੧੨੩੯)*, ਤਥਾ—*'ਜਿਨਾ ਪਿਛੈ ਹਉ ਗਈ' (੧੦੯੭)*, ਜਿਨ੍ਹਾਂ ਪਦਾਰਥਾਂ ਮਗਰ ਮੈਂ ਫਿਰਦੀ ਸਾਂ।

**ਜਿਨੀ** [*ਅ:। ਪੰਜਾਬੀ*] ਜਿਨ੍ਹਾਂ ਬੰਦਿਆਂ ਨੇ। ਯਥਾ—*'ਜਿਨੀ ਚਲਣੁ ਜਾਣਿਆ' (੭੮੭)।*

**ਜੀਨ** [*ਸੰ:। ਫ਼ਾਰਸੀ, ਜ਼ੀਨ*] ਘੋੜੇ ਦੀ ਕਾਠੀ। ਯਥਾ—*'ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ' (੬੪੮)।*

**ਜੂਨ/ਜੂਨੀ** [*ਸੰ:। ਸੰਸਕ੍ਰਿਤ, ਯੋਨੀ*] ਜਨਮ। ਯਥਾ—*'ਜੋ ਜੋ ਜੂਨੀ ਆਇਓ' (੬੮੬)।*

**ਜੇਨ** [*ਤ੍ਰਿਤੀਆ। ਸੰਸਕ੍ਰਿਤ, ਯੇਨ*] ਜਿਸਦੀ। ਯਥਾ—*'ਜੇਨ ਕਲਾ ਧਾਰਿਓ ਆਕਾਸੰ' (੧੩੫੮)।*

**ਜੈਨ** [*ਸੰ:। ਸੰਸਕ੍ਰਿਤ। ਹਿੰਦ ਦੇ ਇਕ ਮੱਤ ਦਾ ਨਾਮ ਹੈ, ਜੋ ਵੇਦਾਂ ਨੂੰ ਤੇ ਜਾਤ ਨੂੰ ਨਹੀਂ ਮੰਨਦੇ, ਜੀਵ ਨਹੀਂ ਮਾਰਦੇ ਤੇ ਬਹੁਤ ਮਲਨ ਕ੍ਰਿਆ ਰਖਦੇ ਤੇ ਅਨੇਕ ਤਪ ਬ੍ਰਤ ਆਦਿ ਕਸ਼ਟ ਸਹਾਰਦੇ ਹਨ, ਜਿਨ੍ਹਾਂ ਦੇ ੨੪ ਜਿਨ ਕਰ ਕੇ ਸੰਤ ਹੋਏ ਹਨ, ਜਿਨ੍ਹਾਂ ਦੀਆਂ ਮੂਰਤਾਂ ਪੂਜਦੇ ਹਨ*]

੧. ਜੈਨੀਆਂ ਦਾ ਮੱਤ। ਯਥਾ—*'ਜੈਨ ਮਾਰਗ ਸੰਜਮ ਅਤਿ ਸਾਧਨ' (੨੬੫)*, ਤਥਾ—*'ਜੋਗ ਜੁਗਤਿ ਕਰਿ ਜੈਨ' (੬੭੪)*, ਮੱਤ ਵਾਲਿਆਂ ਦੀ ਜੋਗ ਜੁਗਤਿ ਨੂੰ ਧਾਰਨ ਕਰਨਾ।

੨. [*ਜੈ+ਨ*] ਜੈ ਨਹੀਂ ਹੈ, ਜਿੱਤ ਨਹੀਂ ਹੈ। ਯਥਾ—*'ਜੋਗ ਜੁਗਤਿ ਕਰਿ ਜੈਨ' (੬੭੪)*, ਜੋਗ ਦੀ ਜੁਗਤੀ ਕਰ ਕੇ ਬੀ ਜੈ ਨਹੀਂ ਹੈ।

**ਜੈਨੀ** [*ਸੰ:। ਦੇਖੋ, 'ਜੈਨ'*] ਜੈਨ ਮਤ ਵਾਲੇ। ਯਥਾ—*'ਇਕਿ ਜੈਨੀ ਉਝੜ ਪਾਇ' (੧੨੮੫)।*

**ਜੋਨਿ** [*ਸੰ:। ਸੰਸਕ੍ਰਿਤ, ਯੋਨੀ*] ਜਨਮ। ਯਥਾ—*'ਸੰਕਟ ਜੋਨਿ ਗਰਭ ਨ ਆਯਉ' (੧੪੦੯)।*

**ਜੋਨੀ** [*ਸੰ:। ਸੰਸਕ੍ਰਿਤ, ਯੋਨੀ*] ਜਨਮ। ਯਥਾ—*'ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ' (੧੧੩੬)।*

**ਜੋਨੀਐ** [*ਸੰ:। ਸੰਸਕ੍ਰਿਤ, ਯੋਨੀ*] ਜੂਨਾਂ ਵਿਚ, ਜਨਮ ਮਰਨ ਦੇ ਚੱਕ੍ਰ ਵਿਚ। ਯਥਾ—*'ਬਹੁੜਿ ਨ ਪਾਈਐ ਜੂੰਨੀਐ' (੭੮੩)।*

---

੧. ਜੰਦਰ ਉਸ ਵੱਡੇ ਭਾਰੇ ਲੱਠ ਨੂੰ ਕਹਿੰਦੇ ਹਨ ਕਿ ਜਿਸ ਨਾਲ ਚੌਲ ਛੜੇ ਜਾਂਦੇ ਹਨ, ਇਸ ਤੋਂ ਮੁਰਾਦ ਭਾਰੇ ਡੰਡੇ ਦੀ ਹੈ। ਜੰਦਰ ਪਦ ਯੰਤ੍ਰ ਤੋਂ ਬਣਿਆ ਹੈ। ਯੰਤ੍ਰ ਦੇ ਅਰਥ ਹਨ ਕਲਾ ਯਾ ਮਸ਼ੀਨ।

੨. ਜਿਕੁਰ ਮਾਰਨਾ ਤੋਂ ਮਾਰ।

**ਜਾਨੀਅੜਾ** [*ਸੰ: । ਫ਼ਾਰਸੀ, ਜਾਨੀ = ਜੋ ਜਾਨ ਵਾਂਙੂ ਆਪਣਾ ਹੋ ਜਾਏ। ਅੜਾ, ਪੰਜਾਬੀ ਨਿੰਮ੍ਰਵਾਚੀ ਪ੍ਰਤੇ*]

੧. ਪਿਆਰਾ, ਮਿਤ੍ਰ। ਦੇਖੋ, 'ਜਾਨੀ'

੨. ਜਾਣਨ ਵਾਲਾ। ਯਥਾ—*'ਜਾਨੀਅੜਾ ਹਰਿ ਜਾਨੀਅੜਾ'* (੯੨੪), ਹਰੀ ਜੋ ਮਿਤ੍ਰ ਹੈ ਸਭ ਵਾਰਤਾ ਦੇ ਜਾਣਨ ਵਾਲਾ।

**ਜਿਨਸ** [*ਸੰ: । ਅਰਬੀ, ਜਿਨਸ*] ਦੇਖੋ, 'ਜਿਨਸੀ'

**ਜਿਨਸੀ** [*ਸੰ: । ਅਰਬੀ, ਜਿਨਸ*] ਕਿਸਮ, ਭਾਂਤ ਕਿ ਜਿਸ ਦੇ ਹੇਠਾਂ ਕਈ ਭਾਂਤਾਂ ਅਤੇ ਰੰਗ ਆਦਿ ਹੋਣ। ਕੌਮ, ਜਾਤ। ਯਥਾ—*'ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ'* (੬), {ਰੰਗੀ} (ਗੋਰਾ ਕਾਲਾ ਆਦਿ) {ਭਾਤੀ} (ਚੌੜਾ ਲੰਮਾ ਆਦਿ) ਪ੍ਰਕਾਰ (ਜਿਨਸਾਂ) ਗਲੇ (ਭੇਡ, ਬਕਰੀ, ਘੋੜਾ ਆਦਿ) ਪੈਦਾ ਕੀਤੀਆਂ ਹਨ।

**ਜਾ ਨ ਸਿਆ** [*ਵਰ: ਵਾ: । ਪੰਜਾਬੀ, ਜਾਂ+ਨਾ+ਸਿਆ*] ਜਦੋਂ ਨਹੀਂ ਸੀ। ਯਥਾ—*'ਜਾਂ ਨ ਸਿਆ ਕਿਆ ਚਾਕਰੀ'* (੧੨੪੨)।

**ਜਿਨਹਿ** [*ਅ: । ਪੰਜਾਬੀ*] ਜਿਸ ਨੇ। ਯਥਾ—*'ਜਿਨਹਿ ਨਿਵਾਜੇ ਤਿਨਹੀ ਸਾਜੇ'* (੯੦੦), ਜਿਸ ਨੇ ਸਾਜੇ ਹਨ ਉਸ ਨੇ ਪਾਲੇ ਹਨ।

**ਜਿਨੇਹਾ** [*ਅ: । ਪੁ: ਪੰਜਾਬੀ*] ਜਿਹਾ, ਵਰਗਾ। ਯਥਾ—*'ਕੌਰੜ ਮੋਠ ਜਿਨੇਹਾ'*।

**ਜਨਕੁ** [*ਸੰ: । ਸੰਸਕ੍ਰਿਤ, ਜਨਕ = ਜਨਮ ਦਾਤਾ, ਪਿਤਾ। ਸੀਤਾ ਜੀ ਦੇ ਪਿਤਾ ਦਾ ਨਾਮ ਬੀ ਹੈ, ਜੋ ਰਾਜਾ ਅਰ ਗਜਾਨੀ ਸੀ। ਅਸਲ ਵਿਚ ਜਨਕ ਇਕ ਰਾਜਾ ਦਾ ਨਾਮ ਨਹੀਂ, ਇਹ ਇਕ ਲਕਬ ਸੀ, ਜੋ ਮਿਥਲਾ ਦੇ ਰਾਜਿਆਂ ਦੀ ਇਕ ਲੜੀ ਦਾ ਸੀ, ਇਨ੍ਹਾਂ ਵਿਚੋਂ ਕਈ ਬ੍ਰਹਮ ਗਜਾਨੀ ਹੋਏ। ਸੋ ਉਨ੍ਹਾਂ ਤੋਂ ਜਨਕ ਪਦ ਦਾ ਦ੍ਰਿਸ਼ਟਾਂਤ ਲਈ ਰਾਜ ਤੇ ਯੋਗ ਦੀ ਪ੍ਰਬੀਨਤਾ ਹੀ ਅਰਥ ਹੋ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ਐਉਂ ਅਰਥ ਕੀਤਾ ਹੈ— 'ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ' (੧੩੯੮), ਜਨਕ ਉਹ ਹੈ ਜੋ ਗਜਾਨਵਾਨ ਅਰ ਬ੍ਰਿਤਿ ਨੂੰ ਤੁਰੀਆ ਪਦ ਵਿਚ ਰਖਦਾ ਹੈ*]

੧. ਤਤ ਦਰਸ਼ੀ ਮਹਾਤਮਾ, ਜੀਵਨ ਮੁਕਤ। ਯਥਾ—*'ਜਨਕ ਰਾਜੁ ਬਰਤਾਇਆ ਸਤ ਜੁਗੁ ਆਲੀਣਾ'* (੧੪੦੭), {ਜਨਕ ਰਾਜ} ਰਾਜ ਯੋਗ ਵਾਲਾ (ਤਤ੍ਵ ਦਰਸੀ) ਰਾਜ ਵਰਤਾਯਾ ਹੈ (ਅਥਵਾ ਰੂਹਾਨੀ ਬਾਦਸ਼ਾਹੀ ਵਰਤਾਈ ਹੈ ਤੇ) ਸਤਯੁਗ ਪੂਰ ਰਿਹਾ ਹੈ। ਤਥਾ—*'ਹਰਿ ਕੇ ਸੰਤ ਜਨਾ ਮਹਿ ਹਰਿ ਹਰਿ ਤੇ ਜਨ ਊਤਮ ਜਨਕ ਜਨਾਕ'* (੧੨੯੫), ਹਰਿ ਦੇ ਸੰਤ ਜਨਾਂ ਵਿਚ ਹਰੀ ਦਾ ਨਿਵਾਸ ਹੈ ਓਹ ਜਨ (ਹਰਿ ਦੇ ਸੰਤ) ਜਨਕ ਅਰ ਜਨਕ ਆਦਿ ਤੋਂ ਬੀ ਉੱਤਮ ਹਨ। ਅਥਵਾ ਓਹ ਪੁਰਖ {ਜਨਕ} ਜਾਣਨ ਵਾਲਿਆਂ ਵਿਚੋਂ ਵਾਹਿਗੁਰੂ ਦੇ {ਜਨਾਕ} ਜਾਣਨ ਵਾਲੇ ਉੱਤਮ ਹਨ। ਤਥਾ—*'ਜੈਤਵਾਰੁ ਹਰਿ ਜਨਕੁ ਉਪਾਯਉ'* (੧੪੦੭), ਤਥਾ—*'ਤੂ ਤਾ ਜਨਿਕ ਰਾਜਾ ਅਉਤਾਰੁ'* (੧੩੯੧)।

੨. [*ਸੰਪ੍ਰਦਾਈ, ਜਾਣਨਾ ਤੋਂ ਜਨਕ = ਜਾਣਨ ਵਾਲੇ*] ਗਜਾਨੀ। ਦੇਖੋ, 'ਜਨਾਕ'

੩. [*ਅ: । ਹਿੰਦੀ, ਜਨੁ ਤੋਂ*] ਮਾਨੋਂ। ਯਥਾ—*'ਤਾਰਿਕਾ ਮੰਡਲ ਜਨਕ ਮੋਤੀ'* (੧੩), ਤਾਰਿਆਂ ਦਾ ਮੰਡਲ ਮਾਨੋਂ ਮੋਤੀਆਂ (ਦਾ ਸਮੂਹ) ਹੈ।

੪. [*ਸੰਪ੍ਰਦਾ*] ਜੜੇ ਹੋਏ। ਉਪਰਲੀ ਤੁਕ ਦਾ ਅਰਥ ਬਣੂੰ, ਤਾਰਿਆਂ ਦਾ ਮੰਡਲ (ਮਾਨੋਂ) ਮੋਤੀ ਜੜੇ ਹੋਏ ਹਨ।

**ਜਨਾਕ**[1] [*ਸੰ: । ਪੰਜਾਬੀ, ਜਾਣਨਾ ਤੋਂ*] ਜਣਾਉਣ ਵਾਲੇ, ਗਜਾਨ ਦਾਤਾ। ਯਥਾ—*'ਤੇ ਜਨ ਊਤਮ ਜਨਕ ਜਨਾਕ'* (੧੨੯੫)। ਦੇਖੋ, 'ਜਨਕੁ ੧.'

**ਜਨਕਹ** [*ਸੰਬੰ: । ਸੰਸਕ੍ਰਿਤ, ਜਨ = ਦਾਸ*] ਦਾਸਾਂ ਦੇ। ਯਥਾ—*'ਜਨਕਹ ਕਲਸੁ ਦੀਪਾਇਅਉ'* (੧੪੦੮), ਦਾਸਾਂ ਦੇ (ਮਨ ਮੰਦਰ ਉਤੇ ਗਿਆਨ ਦਾ) ਕਲਸ ਪ੍ਰਕਾਸ਼ ਕੀਤਾ ਹੈ।

**ਜਨਕ ਰਾਜ** [*ਸੰ: । ਸੰਸਕ੍ਰਿਤ*] ਰੂਹਾਨੀ ਪਾਤਸ਼ਾਹੀ, ਬ੍ਰਹਮ ਗਜਾਨ ਵਾਲਾ ਰਾਜ ਯੋਗ ਵਾਲਾ ਸਮਾਂ। ਦੇਖੋ, 'ਜਨਕ ੧.'

**ਜਨਖੇ** [*ਸੰ: । ਸੰਸਕ੍ਰਿਤ, ਜਨ। ਦੇਸ਼ ਭਾਸ਼ਾ, ਜਨ + ਖੇ*] ਦਾਸਾਂ ਦੇ। ਯਥਾ—*'ਹਰਿ ਤਾਰੇ ਸੰਗਿ ਜਨਖੇ'* (੯੭੬)।

**ਜਨਗੇ** [*ਕ੍ਰਿ: । ਸੰਸਕ੍ਰਿਤ, ਜਨ = ਦਾਸ। ਗਯ = ਜਾਣ ਕੇ*] ਦਾਸ ਜਾਣ ਕੇ। ਦੇਖੋ, 'ਦੁਸ੍ਰਾਰਿਓ'

**ਜਾਨਥ** [*ਕ੍ਰਿ: । ਦੇਸ਼ ਭਾਸ਼ਾ, ਜਾਣਨਾ ਤੋਂ*] ਜਾਣਦਾ ਹੈ। ਯਥਾ—*'ਸਤਿ ਹੋਤਾ ਅਸਤਿ ਕਰਿ ਮਾਨਿਆ ਜੋ ਬਿਨਸਤ ਸੋ ਨਿਹਚਲੁ ਜਾਨਥ'* (੧੦੦੧)।

**ਜਾਨਦ** [*ਕ੍ਰਿ: । ਦੇਸ਼ ਭਾਸ਼ਾ, ਜਾਣਨਾ ਤੋਂ*] ਜਾਣਦਾ ਹੈ। ਯਥਾ—*'ਸਗਲ ਗੁਣਾ ਬਿਧਿ ਜਾਂਨਦ'* (੧੨੦੪)।

**ਜੋਨੀ ਦੁਖ** [*ਖ: ਤ: ਸ: । ਸੰਸਕ੍ਰਿਤ, ਯੋਨੀ। ਦੁਖ*] ਜਨਮ ਸਮੇਂ ਦਾ ਦੁਖ।

**ਜਨਨਿ** [*ਸੰ: । ਸੰਸਕ੍ਰਿਤ, ਜਨਨੀ*] ਮਾਤਾ। ਯਥਾ—*'ਜਨਨਿ ਪਿਤਾ ਲੋਕ ਸੁਤ ਬਨਿਤਾ'* (੧੦)। ਦੇਖੋ, 'ਧਰਿਆ'

**ਜਨਨੀ** [*ਸੰ: । ਸੰਸਕ੍ਰਿਤ*] ਮਾਤਾ। ਯਥਾ—*'ਜਿਉ ਜਨਨੀ ਗਰਭੁ ਪਾਲਤੀ'* (੧੬੫)।

**ਜਾਨਨਹਾਰ** [*ਸੰ: । ਪੰਜਾਬੀ*] ਜਾਣਨ ਵਾਲਾ, ਸਰਬੰਗਜ। ਯਥਾ—*'ਜਾਨਨ ਹਾਰ ਪ੍ਰਭੂ ਪਰਬੀਨ'* (੨੬੯)।

**ਜੋਨੀ ਬਾਟ** [*ਖ: ਤ: ਸ: । ਸੰਸਕ੍ਰਿਤ, ਯੋਨਿ। ਬਾਟ, ਹਿੰਦੀ, ਗਰਭ ਦੇ ਰਸਤੇ*] ਜਨਮ (ਵਿਚ)। ਯਥਾ—*'ਬਹੁਰਿ ਨ ਆਵੈ ਜੋਨੀ ਬਾਟ'* (੧੧੫੯)।

**ਜਨਮ** [*ਸੰ: । ਸੰਸਕ੍ਰਿਤ, ਜਨਮ*] ੧. ਉਤਪਤੀ, ਪੈਦਾਇਸ਼।

੨. [*ਪੰਜਾਬੀ*] ਆਰੰਭ, ਸ਼ੁਰੂ, ਮੁੱਢ। ਯਥਾ—*'ਜਨਮਿ ਨ ਦੇਦੀ ਅੰਗੁ'* (੫੮੫), ਮੈਂ ਮੁਢੋਂ ਹੀ ਪ੍ਰੀਤ ਨ ਲਾਉਂਦੀ।

੩. [*ਪੰਜਾਬੀ ਮੁਹਾਵਰਾ*] ਕਦਾਚਿਤ।

**ਜਨਮਾਸੀ** [*ਕ੍ਰਿ: । ਸੰਸਕ੍ਰਿਤ, ਜਨਮ। ਅਸ੍ਰਿ (=ਹੈ) ਤੋਂ ਅਸ, ਅਸ ਦਾ ਆਸੀ, ਦੇਸ਼ ਭਾਸ਼ਾ ਵਿਚ*] ਜਨਮ ਦੀ ਹੈ। ਯਥਾ—*'ਅਸਟਮ ਥੀਤਿ ਗੋਬਿੰਦ ਜਨਮਾਸੀ'* (੧੧੩੬), ਅਠਵੀਂ ਥਿਤ {ਗੋਬਿੰਦ} ਕ੍ਰਿਸ਼ਨ ਦੇ ਜਨਮ ਦੀ ਹੈ।

**ਜਨਮੇਜਾ** [*ਸੰ: । ਸੰਸਕ੍ਰਿਤ, ਜਨਮੇਜਯ*] ਪਰੀਕਸ਼ਤ ਦਾ ਪੁੱਤਰ। ਇਸ ਨੇ ਪਿਤਾ ਦਾ ਬਦਲਾ ਤਕਸ਼ਕ ਤੋਂ ਲਿਆ ਸੀ, ਪਰ ਆਪ ਵਜਾਸ ਦੇ ਵਰਜਨ ਤੇ ਬੀ ਜਗ ਕਰਕੇ ੧੮ ਬ੍ਰਾਹਮਣਾਂ ਨੂੰ ਮਾਰ

---

੧. ਜਿਕੁਰ ਪਾਣੀ ਧਾਣੀ, ਤਿਕੁਰ ਜਨਕ ਜਨਾਕ ਬੀ ਹੋ ਸਕਦਾ ਹੈ। ਪੰਜਾਬੀ ਭਾਸ਼ਾ ਵਿਚ ਕਈ ਵੇਰ ਇਕ ਪਦ ਕੁਝ ਉਲਟ ਕੇ ਉਸ ਦੇ ਨਾਲ ਲਗ ਕੇ 'ਆਦਿ' ਦਾ ਅਰਥ ਬੀ ਦਿੰਦਾ ਹੈ।

ਦੇਣ ਤੇ ਸ੍ਰਾਪਤ ਹੋ ਕੋਹੜੀ ਹੋਇਆ। ਇਸ ਪ੍ਰਕਾਰ ਦੀ ਇਸ ਦੀ ਕਥਾ ਹੈ। ਹੋਣਹਾਰ ਬਲਵਾਨ ਹੈ, ਇਸ ਦ੍ਰਿਸ਼ਟਾਂਤ ਲਈ ਇਸ ਦੀ ਕਥਾ ਸੁਣੀ ਸੁਣਾਈ ਲਿਖੀ ਜਾਂਦੀ ਹੈ। ਯਥਾ—*'ਰੋਵੈ ਜਨਮੇਜਾ ਖੁਇ ਗਇਆ' (੯੫੪)।*

**ਜਨਮਾਂਤ** [*ਸੰ: । ਸੰਸਕ੍ਰਿਤ, ਜਨਮ+ਅੰਤ*] ਜਨਮ ਤੇ ਅੰਤ, ਜਨਮ ਤੇ ਮਰਨ। ਯਥਾ—*'ਮੇਟਿਆ ਜਨਮਾਂਤੁ' (੧੩੯੭)।*

**ਜਨਮਾਧੇ** [*ਧ: ਤ: ਸ: । ਸੰਸਕ੍ਰਿਤ, ਜਨਮ+ਆਧ*] ਜਨਮ ਦੀ ਪੀੜਾ। ਯਥਾ—*'ਬਹੁਰਿ ਬਹੁਰਿ ਜਨਮਾਧੇ' (੪੦੩)*। ਦੇਖੋ, 'ਭਵਾਰੀ'

**ਜਨਮੜੀਆਹ** [*ਕ੍ਰਿਤ: । ਸੰਸਕ੍ਰਿਤ, ਜਨਮ+ੜੀ। ਪੰਜਾਬੀ ਪ੍ਰਤੇ, ਆਹ=ਹੁੰਦਾ*] (ਉਨ੍ਹਾਂ ਨੂੰ ਫੇਰ) ਜਨਮ ਨਹੀਂ ਹੁੰਦਾ। ਯਥਾ—*'ਬਹੁੜਿ ਨ ਜਨਮੜੀਆਹ' (੧੩੫)।*

**ਜਿਨੂਰਾ** [*ਸੰ: । ਅਰਬੀ, ਜਿਨ । ਊਰਾ, ਪੰਜਾਬੀ ਨਿੰਮ੍ਰਵਾਚੀ ਪ੍ਰਤੇ*] ਜਿੰਨ ਭੂਤ ਦਾ ਬੱਚਾ, ਛਲੇਡਾ। ਯਥਾ—*'ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ' (੫੫੬)।*

**ਜਪ/ਜਪਿ/ਜਪੁ** [*ਸੰ: । ਸੰਸਕ੍ਰਿਤ, ਜਪ। ਪੰਜਾਬੀ, ਜਪਣਾ, ਇਸ ਤੋਂ ਜਪੁ, ਜਾਪ। ਪੁ: ਪੰਜਾਬੀ ਵਿਚ 'ਜੰਪਣਾ' ਤੇ 'ਜੰਪੈ' ਰੂਪ ਬੀ ਹਨ*] ੧. ਜੋ ਪੜ੍ਹਿਆ ਜਾਵੇ ਸੋ ਜਪ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬਾਣੀ ਜਿਸ ਦਾ ਸਵੇਰੇ ਪਾਠ ਕਰਦੇ ਹਨ, ਤੇ ਆਮ ਤੌਰ ਤੇ ਜਪੁਜੀ ਤੇ ਜਪੁ ਨੀਸਾਣ ਕਹਿੰਦੇ ਹਨ।

੩. [*ਕ੍ਰਿ:*] ਤੂੰ ਜਪ, ਪਾਠ ਕਰ।

੪. [*ਸੰਸਕ੍ਰਿਤ, ਜਪਯ*] ਜਪਣ ਯੋਗ। ਦੇਖੋ, 'ਜਪ ਜਪੇਉ', 'ਜਪ ਜਪਨੇ', 'ਜਪ ਮਾਲੀ'

**ਜਪੀ** [*ਕ੍ਰਿ: । ਦੇਖੋ, 'ਜਪ'*] ਜਪਦਾ ਹਾਂ। ਯਥਾ—*'ਜਪੀ ਨਾਉ ਤੇਰਾ'।*

**ਜਾਪ** [*ਸੰ: । ਦੇਖੋ, 'ਜਪ'*] ਜਪ, ਪਾਠ। ਯਥਾ—*'ਜਾਪ ਜਪਨਾ'*, ਜਪ ਕਰਨਾ।

**ਜਾਪੀ** [*ਕ੍ਰਿ: । ਦੇਖੋ, 'ਜਪ'*] ਜਪੀਏ। ਯਥਾ—*'ਜਾਪੀ ਜਪ ਜਾਪ'।*

**ਜਾਪੈ** [*ਸੰ: । ਪੰਜਾਬੀ, ਜਾਪਣਾ[1]=ਪ੍ਰਤੀਤ ਦੇਣਾ*] ੧. ਜਾਣਿਆ ਜਾਂਦਾ ਹੈ, ਜਾਪਦਾ ਹੈ। ਯਥਾ—*'ਜਾਪੈ ਦਿਸੈ ਦੂਰਿ' (੨)*, ਜਾਣਨਾ ਮਨ ਦਾ ਧਰਮ ਅਰ (ਜਪਣਾ) ਜੀਭ ਦਾ ਧਰਮ ਹੈ, ਦੇਖਣਾ ਅੱਖਾਂ ਦਾ, ਆਤਮਾ ਇਨ੍ਹਾਂ ਤੋਂ ਅੱਡ ਹੈ। ਤਥਾ—*'ਨਾਨਕ ਗਇਆ ਜਾਪੈ ਜਾਇ' (੭)।*

੨. ਜਪਿਆ ਜਾਂਦਾ ਹੈ। ਯਥਾ—*'ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨ ਸਤਿਗੁਰ ਨਾਮੁ ਨ ਜਾਪੈ' (੭੫੩)*, ਇਸ ਤੁਕ ਵਿਚ 'ਨ ਜਾਪੈ' ਦਾ ਅਰਥ ਹੈ 'ਨਹੀਂ ਜਪਿਆ ਜਾਂਦਾ' ਤੇ ਇਸ ਤੋਂ ਅਗਲੀ ਤੁਕ ਵਿਚ 'ਜਾਪੈ' ਦਾ ਅਰਥ ਹੈ 'ਪ੍ਰਤੀਤ ਦੇਂਦਾ'।

੩. ਜਪੇ। ਯਥਾ—*'ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ' (੩੦੫)।*

**ਜੰਪੈ** [*ਕ੍ਰਿ: । ਦੇਖੋ, 'ਜਪ'*] ਜਪ ਕੇ। ਯਥਾ—*'ਨਾਨਕੁ ਪਇਅੰਪੈ ਚਰਣ ਜੰਪੈ' (੪੫੬)।*

**ਜਪਿਆ** [*ਕ੍ਰਿ: । ਦੇਖੋ, 'ਜਪ'*] ਜਪਿਆ ਹੈ (ਨਾਮ)। ਯਥਾ—*'ਸੋ ਜੀਵਤ ਜਿਹ ਜੀਵਤ ਜਪਿਆ' (੨੫੪)*, ਸੋ ਜੀਂਵਦਾ ਹੈ ਜਿਸ ਨੇ ਜੀਂਵਦਾ (ਪਰਮੇਸ਼ਰ) ਜਪਿਆ ਹੈ। ਤਥਾ—*'ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ ਹਮਾਰੀ' (੧੧੩੫)*, ਜਿਨ੍ਹਾਂ ਦੇ (ਦੱਸੇ ਨਾਮ) ਦੇ ਜਪਿਆਂ ਸਾਡੀ ਮੁਕਤੀ ਹੋਵੇ।

**ਜਾਪਈ** [*ਕ੍ਰਿ: । ਦੇਖੋ, 'ਜਾਪੈ'*] ਪ੍ਰਤੀਤ ਦੇਂਦਾ, ਜਾਂਦਾ, ਜਾਪਦਾ। ਯਥਾ—*'ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ' (੪੬੩)*, ਇਸ ਤਰ੍ਹਾਂ ਭੀ ਕਹਿਆ ਨਹੀਂ ਜਾਂਦਾ।

**ਜਿਪਈ** [*ਕ੍ਰਿ: । ਪੰ:, ਜਿਤਣਾ ਤੋਂ ਜਿਤਈ, ਜਿਤਈ ਦਾ ਇਕ ਪੁਰਾਤਨ ਰੂਪ ਜਿਪਈ*] ਜਿੱਤੇਗਾ। ਯਥਾ—*'ਮਨ ਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ' (੭੮੭)।*

**ਜਪੇਉ** [*ਸੰ: । ਦੇਖੋ, 'ਜਪ'*] ਜਪੋ। ਦੇਖੋ, 'ਜਪ ਜਪੇਉ'

**ਜਾਪਉ** [*ਕ੍ਰਿ: । ਦੇਖੋ, 'ਜਪ'। ਜਾਪਣਾ ਤੋਂ ਜਾਪਉ*] ਜਪੈ। ਯਥਾ—*'ਜਪੁ ਜਾਪਉ ਗੁਰਮੁਖਿ ਹਰਿ' (੯੦੬)।*

**ਜਪਸਿ** [*ਕ੍ਰਿ: । ਦੇਖੋ, 'ਜਪ'*] ਜਪਦਾ। ਯਥਾ—*'ਹਰਿ ਕਾ ਨਾਮੁ ਨ ਜਪਸਿ ਗਵਾਰਾ' (੬੫੫)।*

**ਜਪੀਸ** [*ਗੁ: । ਸੰਸਕ੍ਰਿਤ, ਜਪ+ਈਸ*]

੧. ਜਪ ਦਾ ਈਸ਼, ਮੁਖ੍ਯ ਜਪ, ਸ੍ਰੇਸ਼ਟ ਜਾਪ। ਯਥਾ—*'ਜਪਿ ਹਰਿ ਹਰਿ ਸਬਦਿ ਜਪੀਸ' (੧੨੯੬)।*

੨. ਜਪਣ ਦੇ ਜੋਗ।

**ਜਾਪਸ** [*ਕ੍ਰਿ: । ਦੇਖੋ, 'ਜਾਪੈ'*] ਪ੍ਰਤੀਤ ਦੇਂਦਾ ਹੈ, ਜਾਣੀਦਾ ਹੈ।

**ਜਪਹਿ** [*ਕ੍ਰਿ: । ਦੇਖੋ, 'ਜਪ'*] ਜਪਦੇ ਹਨ।

**ਜਪਹੁ** [*ਕ੍ਰਿ: । ਦੇਖੋ, 'ਜਪ'*] ਜਪਨਾ ਕਰੋ, ਜਪ ਕਰੋ। ਯਥਾ—*'ਆਪਿ ਜਪਹੁ ਅਵਰਾ ਨਾਮੁ ਜਪਾਵਹੁ' (੨੮੯)*, ਤਥਾ—*'ਸਾਸਿ ਗਿਰਾਸਿ ਜਪਹੁ ਜਪੁ ਰਸਨਾ' (੩੮੨)।*

**ਜਪਾਹਾ** [*ਕ੍ਰਿ: । ਦੇਖੋ, 'ਜਪ'*] ਜਪੀਏ। ਯਥਾ—*'ਹਰਿ ਹਰਿ ਹਰਿ ਹਰਿ ਨਾਮੁ ਜਪਾਹਾ' (੬੯੮)।*

**ਜਾਪਹਿ** [*ਕ੍ਰਿ: । ਦੇਖੋ, 'ਜਾਪੈ'*] ੧. ਜਾਣੀਦਾ ਹੈ।

੨. [*ਜਾ+ਪਹਿ*] ਜਿਸ ਪਾਸ। ਯਥਾ—*'ਜਾਪਹਿ ਜਾਉ ਆਪੁ ਛੁਟਕਾਵਨਿ' (੩੩੪)।*

**ਜਾਪਹੁ** [*ਕ੍ਰਿ: । ਦੇਖੋ, 'ਜਪ'*] ਜਪੋ।

**ਜੰਪਹਿ** [*ਕ੍ਰਿ: । ਦੇਖੋ, 'ਜਪ'*] ਜਪਦੇ ਹਨ, ਕਥਨ ਕਰਦੇ ਹਨ। ਯਥਾ—*'ਤੋਹਿ ਜਸੁ ਜਯ ਜਯ ਜੰਪਹਿ' (੧੪੦੯)।*

**ਜੰਪਹੁ** [*ਕ੍ਰਿ: । ਦੇਖੋ, 'ਜਪ'*] ਜਪੋ। ਯਥਾ—*'ਰਾਮੁ ਜੰਪਹੁ ਨਿਤ ਭਾਈ' (੧੩੬੪)।*

**ਜਪੀਜੈ** [*ਕ੍ਰਿ: । ਦੇਖੋ, 'ਜਪ'*] ਜਪੀਏ। ਯਥਾ—*'ਤਾਕੋ ਨਾਮੁ ਜਪੀਜੈ ਰੇ' (੨੦੯)।*

**ਜਪ ਜਪੇਉ** [*ਵਰ: ਵਾ: । ਦੇਖੋ, 'ਜਪ'*] ਜਪ ਨੂੰ ਜਪੋ। ਯਥਾ—*'ਗੁਰਿ ਨਾਮੁ ਦ੍ਰਿੜਾਇਆ ਜਪੁ ਜਪੇਉ' (੧੧੭੦)*, ਗੁਰਾਂ ਨੇ ਦ੍ਰਿੜ੍ਹ ਕਰਾਯਾ ਹੈ ਜੋ ਨਾਮ ਜਪ ਨੂੰ ਜਪੋ।

**ਜਪ ਜਪਨੇ** [*ਵਰ: ਵਾ: । ਦੇਖੋ, 'ਜਪ'*] ਜਪਨੇ ਜੋਗ ਨੂੰ ਜਪੋ। ਦੇਖੋ, 'ਜਪਨੇ'

---

੧. ਇਸ ਦਾ ਮੂਲ ਹੈ, ਜਾਣਨਾ। ਜਾਣਨ ਤੋਂ ਜਾਣ ਪੈਣਾ (= ਮਲੂਮ ਹੋ ਜਾਣਾ, ਪ੍ਰਤੀਤ ਹੋਣਾ) ਪਦ ਬਣਦਾ ਹੈ, ਜਾਣ ਪੈਣਾ ਤੋਂ ਜਾਪਣਾ ਤੇ ਜਾਣ ਪੈਂਦਾ ਬਣ ਗਿਆ ਹੈ। ਜਾਪਦਾ ਦੇ ਅਰਥ ਹਨ—ਮਲੂਮ ਹੋਣਾ, ਪ੍ਰਤੀਤ ਹੋਣਾ, ਧਾਨ ਹੋਣਾ, ਗਯਾਨ ਵਿਚ ਆਉਣਾ।

**ਪਤ** [*ਕ੍ਰਿ: । ਦੇਖੋ, 'ਜਪ'*] ਜਪਦੇ, ਪਾਠ ਕਰਦੇ। ਯਥਾ—*'ਜਪਤ ਜਪਤ ਭਏ ਦੀਨ' (੩੮੮)।*

**ਪਾਤਿ** [*ਕ੍ਰਿ: । ਦੇਖੋ, 'ਜਪ'। ਜਪਣਾ ਦੀ ਪੰਜਾਬੀ ਪ੍ਰੇਰਣਾਰਥਿਕ ਕ੍ਰਿਯਾ, ਜਪਾਉਣਾ*] ਜਪਾਉਂਦੇ ਹਨ। ਯਥਾ—*'ਖਟੁ ਸਾਸਤ੍ਰ ਜਾਕਉ ਜਪਾਤਿ' (੪੫੬)*, ਜਪਦੇ ਹਨ ਬੀ ਅਰਥ ਕਰਦੇ ਹਨ।

**ਾਪਤ** [*ਕ੍ਰਿ: । ਸੰਸਕ੍ਰਿਤ, ਜਪਤਿ*] ਜਪਦੇ। ਯਥਾ—*'ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ' (੧੨੬੫)।*

**ਪੰਥ** [*ਕ੍ਰਿ: । ਸੰਸਕ੍ਰਿਤ, ਜਪਤਿ ਤੋਂ*] ਜਪਦੇ ਹਨ। ਯਥਾ—*'ਜੈ ਜੈ ਕਾਰੁ ਜਪੰਥਿ ਨਰਾ' (੧੩੯੨)*, ਕਈ ਮਨੁੱਖ ਜੈ ਜੈ ਕਾਰ ਹੀ ਜਪਦੇ ਹਨ।

**ਾਪਦਾ** [*ਕ੍ਰਿ: । ਦੇਖੋ, 'ਜਾਪੈ'*] ਜਾਣ ਪੈਂਦਾ, ਜਾਣੀਦਾ, ਮਾਲੂਮ ਹੁੰਦਾ। ਯਥਾ—*'ਹਰਿ ਜੀਉ ਸਬਦੇ ਜਾਪਦਾ ਭਾਈ' (੬੩੯)।*

**ਪੰਦੜੀ** [*ਕ੍ਰਿ: । ਦੇਖੋ, 'ਜਪ'। ਸੰਸਕ੍ਰਿਤ, ਜਪਤਿ ਤੋਂ ਜਪੰਦ+ ੜੀ, ਪੰਜਾਬੀ ਪ੍ਰਤੇ*] ਜਪਦੀ ਨੂੰ। ਯਥਾ—*'ਨਾਮੁ ਜਪੰਦੜੀ ਲਾਲੀ' (੯੬੪)*, ਨਾਮ ਜਪਦੀ ਨੂੰ ਪ੍ਰੇਮ ਦੀ ਲਾਲੀ ਚੜ੍ਹੀ ਹੈ।

**ਪਨਾ** [*ਕ੍ਰਿ: । ਦੇਖੋ, 'ਜਪ'*] ਜਾਪ ਕਰਨਾ। ਯਥਾ—*'ਜਾਪ ਜਪਨਾ'।*

**ਪਨੀ** [*ਸੰ: । ਦੇਖੋ, 'ਜਪ'। ਜਿਸ ਨਾਲ ਜਪਿਆ ਜਾਏ ਸੋ ਜਪਨੀ*] ਮਾਲਾ, ਸਿਮਰਨਾ। ਯਥਾ—*'ਮੋ ਕਉ ਦੇਹੁ ਹਰੇ ਹਰਿ ਜਪਨੀ' (੩੮੮)*, ਹੇ ਹਰੇ! ਮੈਨੂੰ ਹਰਿ ਹਰਿ ਨਾਮ ਦੀ ਮਾਲਾ ਦਿਓ। ਤਥਾ—*'ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ' (੧੩੬੮)।*

**ਪਨੁ** [*ਸੰ: । ਸੰਸਕ੍ਰਿਤ, ਜਪਨ ਤੋਂ। ਦੇਖੋ, 'ਜਪੁ'*] ਜਪੁ, ਪਾਠ। ਯਥਾ—*'ਹਰਿ ਹਰਿ ਜਪਨੁ ਜਪਉ' (੬੬੬)।*

**ਪਨੇ** [*ਗੁ: । ਦੇਖੋ, 'ਜਪ'*] ਜਪ ਕਰਨ ਯੋਗ। ਯਥਾ—*'ਹਰਿ ਕਾ ਜਾਪੁ ਜਪਹੁ ਜਪੁ ਜਪਨੇ' (੧੦੭੨)*, ਹਰਿ ਦਾ ਜਪ ਜੋ ਜਪਨ ਯੋਗ ਹੈ ਉਸ ਨੂੰ ਜਪੋ।

**ਜਪਾਨੀ** [*ਗੁ: । ਦੇਖੋ, 'ਜਪ'*] ਜਪਨੇ ਯੋਗ।

**ਜਪੇਨ** [*ਕ੍ਰਿ: । ਦੇਖੋ, 'ਜਪ'*] ਜਪਦੇ ਹਨ। ਯਥਾ—*'ਹਰਿ ਹਰਿ ਨਾਮੁ ਜਪੇਨ' (੧੨੯੪)।*

**ਜਪੈਨੀ** [*ਗੁ: । ਦੇਖੋ, 'ਜਪ'*] ਜਪਣ ਯੋਗ। ਯਥਾ—*'ਕੋ ਜਾਪੈ ਹਰਿ ਮੰਤ੍ਰ ਜਪੈਨੀ' (੮੦੦)।*

**ਜਪੰਨਾ** [*ਸੰ: । ਦੇਖੋ, 'ਜਪਨੀ'*] ਜਪ। ਯਥਾ—*'ਕਾਹੇ ਕਉ ਕੀਜੈ ਧਿਆਨੁ ਜਪੰਨਾ' (੪੮੫)।*

**ਜਪਿਭਾ** [*ਕ੍ਰਿ: । ਦੇਖੋ, 'ਜਪ'। ਭਾ, ਦੇਸ਼ ਭਾਸ਼ਾ ਦਾ ਪ੍ਰਤੇ*] ਜਪ ਕੇ, ਜਪਦੇ ਹੋਏ। ਯਥਾ—*'ਮੁਏ ਜੀਵੇ ਹਰਿ ਜਪਿਭਾ' (੧੩੩੭)*, ਮੋਏ ਹੋਏ ਸੀ, ਹਰੀ ਨੂੰ ਜਪ ਕਰਕੇ ਜੀਵੇ ਹਾਂ।

**ਜਪ ਮਾਲੀ** [*ਸੰ: । ਸੰਸਕ੍ਰਿਤ, ਜਪ ਮਾਲਾ*] ਮਾਲਾ, ਜਿਸ ਨਾਲ ਜਾਪ ਕਰਦੇ ਹਨ, ਜਪਣ ਵਾਲੀ ਮਾਲਾ। ਯਥਾ—*'ਕੋਈ ਨਾਮੁ ਜਪੈ ਜਪ ਮਾਲੀ' (੮੭੬)।*

**ਜਪਲਾ** [*ਕ੍ਰਿ: । ਦੇਖੋ, 'ਜਪ'। ਲਾ, ਪ੍ਰਤੇ ਦੇਸ਼ ਭਾਸ਼ਾ ਦਾ*] ਜਪਦਾ ਹਾਂ। ਯਥਾ—*'ਹਰਿ ਹਰਿ ਜਾਪੁ ਜਪਲਾ' (੮੯੧)।*

**ਜਪਾਵੈ** [*ਕ੍ਰਿ: । ਦੇਖੋ, 'ਜਪ'। ਜਪ ਦਾ ਪ੍ਰੇਰਣਾਰਥਿਕ*] ਜਪਾਂਵਦਾ ਹਾਂ। ਯਥਾ—*'ਆਪਿ ਜਪੈ ਅਵਰਹ ਨਾਮੁ ਜਪਾਵੈ' (੧੨੦੬)।*

**ਜਬ** [*ਅ: । ਸੰਸਕ੍ਰਿਤ, ਯਾਵਤ। ਪ੍ਰਾਕ੍ਰਿਤ, ਜਾਵ। ਹਿੰਦੀ, ਜਬ। ਪੰਜਾਬੀ, ਜਦ, ਜਦੋਂ*] ਜਦੋਂ। ਯਥਾ—*'ਜਬ ਜਮੁ ਆਇ ਕੇਸ ਤੇ ਪਕਰੈ' (੧੧੦੪)।*

**ਜੰਬੁਕੁ** [*ਸੰ: । ਸੰਸਕ੍ਰਿਤ, ਜੰਬੁਕ*] ਗਿੱਦੜ। ਯਥਾ—*'ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ' (੮੫੮)।*

**ਜੋਬਨ** [*ਸੰ: । ਸੰਸਕ੍ਰਿਤ, ਯੌਵਨ*] ਜੁਵਾ ਅਵਸਥਾ। ਦੇਖੋ, 'ਜੋਬਨ ਬਾਲਾ'

**ਜੋਬਨ ਬਹਿਕ੍ਰਮ** [*ਸੰ: । ਸੰਸਕ੍ਰਿਤ, ਯੌਵਨ। ਹਿੰਦੀ, ਬਹਿਕ੍ਰਮ*]

੧. ਜੋਬਨ ਅਵਸਥਾ। ਦੇਖੋ, 'ਬਹਿਕ੍ਰਮ'

੨. [*ਸੰਪ੍ਰਦਾ*] ਜੋਬਨ ਅਰ ਬਾਹਾਂ ਦਾ ਬਲ।

**ਜੋਬਨ ਬਾਲਾ** [*ਗੁ: । ਸੰਸਕ੍ਰਿਤ, ਯੌਵਨ। ਹਿੰਦੀ, ਬਾਲਾ*]

੧. ਚੜ੍ਹਦੀ ਜਵਾਨੀ (ਵਾਲਾ) ਜੋਬਨ।

੨. [*ਜੋਬਨ+ਵਾਲਾ=ਜੋਬਨ ਬਾਲਾ*] ਜੁਆਨੀ ਵਾਲਾ (ਹੈ)। ਯਥਾ—*'ਪਿਰੁ ਰਲੀਆਲਾ ਜੋਬਨਿ ਬਾਲਾ' (੬੮੯)।*

**ਜਬਾਬ** [*ਸੰ: । ਅਰਬੀ, ਜਵਾਬ*] ਉੱਤਰ। ਯਥਾ—*'ਤਉ ਭੂਨਿ ਮੋ ਪਹਿ ਜਬਾਬੁ ਨ ਹੋਇ'*, ਤਥਾ—*'ਸਲਾਮੁ ਜਬਾਬੁ ਦੋਵੈ ਕਰੇ' (੪੭੪)।*

**ਜੰਬੂਰ** [*ਸੰ: । ਅਰਬੀ, ਜ਼ੰਬੂਰ*]

੧. ਡੇਮੂ। ਯਥਾ—*'ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ' (੫੨੦)।*

੨. ਉਸ ਸੰਦ ਨੂੰ ਆਖਦੇ ਹਨ ਜਿਸ ਨਾਲ ਸੁਨਿਆਰੇ ਚਾਂਦੀ ਦੀ ਤਾਰ ਨੂੰ ਬਾਰੇ ਵਿਚੋਂ ਖਿੱਚਦੇ ਹਨ, ਸੰਨ੍ਹੀ।

**ਜੀਭੈ** [*ਸੰ: । ਸੰਸਕ੍ਰਿਤ, ਜਿਹ੍ਵਾ। ਪੰਜਾਬੀ, ਜੀਭ*] ਰਸਨਾ। ਯਥਾ—*'ਜੀਭੈ ਬਾਝਹੁ ਬੋਲਣਾ' (੧੩੯)*, ਰਸਨਾ ਤੋਂ ਬਿਨਾਂ ਬੋਲਣਾ।

**ਜਮ**[1] [*ਸੰ: । ਸੰਸਕ੍ਰਿਤ, ਯਮ੍(=ਰੋਕਣਾ। ਪੰਜਾਬੀ, ਜਮ। ਪੁ: ਪੰਜਾਬੀ ਜਾਮ ਬੀ ਹੈ*]

੧. ਉਹ ਦੇਵਤਾ ਜਾਂ ਫ਼ਰਿਸ਼ਤਾ ਜੋ ਮੁਰਦਿਆਂ ਦਾ ਨਿਆਂ ਕਰਦਾ, ਨੇਕਾਂ ਨੂੰ ਸੁਰਗ ਤੇ ਮੰਦਿਆਂ ਨੂੰ ਨਰਕ ਵਿਚ ਭੇਜਦਾ ਹੈ। ਮੌਤ ਦਾ ਦੇਵਤਾ, ਅਜਰਾਈਲ। ਮੌਤ, ਕਾਲ। ਯਥਾ—*'ਤਾ ਕੈ ਕਛੂ ਨਾਹੀ ਡਰੁ ਜਮਾ' (੧੮੬)*, ਉਸ ਨੂੰ ਜਮਾਂ ਦਾ ਡਰ ਨਹੀਂ ਹੈ। ਦੇਖੋ, 'ਜਮ ਧਾਰਾ'

੨. [*ਸੰ: । ਸੰਸਕ੍ਰਿਤ, ਜਨਮ*] ਜੰਮਣਾ। ਯਥਾ—*'ਜਮ ਕੰਕਰ ਜਮ ਕਲੈ' (੧੦੯੧)*, ਯਮ (ਕੰਕਰ) ਉਸਦੇ ਦਾਸ, ਜੰਮਣਾ ਤੇ (ਕਲੇ) ਮੌਤ (ਦੂਰ ਹੋ ਗਏ)।

**ਜਮੀ** [*ਕ੍ਰਿ: । ਪੰਜਾਬੀ, ਜੰਮਣਾ ਤੋਂ ਜੰਮੀ*] ਪੈਦਾ ਹੋਈ।

**ਜਾਮ/ਜਾਮਿ** [*ਅ: । ਡੋਮ ਭਾਸ਼ਾ; ਜਾਂ+ਮ*] ੧. ਜਦ ਮੇਰੇ। ਯਥਾ—*'ਜਾਮਿ ਗੁਰੂ ਹੋਇ ਵਲਿ' (੧੩੯੯)*, ਜਦ ਗੁਰੂ ਮੇਰੇ ਵੱਲ ਹੋਵੇ।

੨. [*ਸੰ: । ਦੇਖੋ, 'ਜਮ'*] ਜਮ। ਯਥਾ—*'ਤਿਨ ਮਹਿ ਭਉ ਹੈ ਜਾਮ ਕਾ' (੨੧੧)*, ਤਥਾ—*'ਮੀਤ ਸਜਣ ਸਭਿ ਜਾਮ' (੧੩੩)*, ਜਮ ਦੀ ਤਰ੍ਹਾਂ ਭਾਵ ਦੁਖਦਾਈ।

੩. [*ਸੰ: । ਸੰਸਕ੍ਰਿਤ, ਯਾਮ:*] ਦਿਨ ਦਾ ਅੱਠਵਾਂ ਹਿੱਸਾ, ਪਹਿਰ, ਤਿੰਨ ਘੰਟਿਆਂ ਦਾ ਸਮਾਂ। ਯਥਾ—*'ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ' (੧੩੭੭)।*

---

੧. ਕਈ ਵੇਰ 'ਜਮ' ਪਦ ਜਮ ਕੰਕਰ ਦੇ ਅਰਥਾਂ ਵਿਚ ਬੀ ਵਰਤੀਂਦਾ ਹੈ। ਆਮ ਪੰਜਾਬੀ ਵਿਚ ਬੀ ਕੰਕਰ ਯਾ ਜਮਦੂਤ ਦੀ ਥਾਵੇਂ ਹੀ ਜਮ ਪਦ ਵਰਤਦੇ ਹਨ।

**ਜਾਮਾ** [ਸੰ: । ਫ਼ਾਰਸੀ, ਜਾਮਹ] ਅੰਗਰਖਾ, ਬਸਤਰ। ਯਥਾ—*'ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ' (੧੪੦)।*

**ਜਾਮੂ/ਜਾਮੂੰ** [ਅ: । ਮੁਲਤਾਨ ਤੇ ਸਿੰਧ ਦੇ ਵਿਚਾਲੇ ਦੀ ਬੋਲੀ] ਜਦ ਮੈਂ। ਯਥਾ—*'ਜਾਮੁ ਪਸੀ ਹਠ ਮੈ' (੧੦੯੫),* ਜਦ ਮੈਂ ਨੇ {ਹਠ} ਹਿਰਦੇ ਵਿਚ {ਪਸ} ਦੇਖਿਆ। ਅਥਵਾ ਜਦ ਮੇਰੇ (ਵਲ)। ਯਥਾ—*'ਜਾਂਮੁੰ ਇਕੁ ਤ ਲਖ ਤਉ ਜਿਤੀ ਪਿਨੜੇ ਦਰਿ ਕਿਤੜੇ' (੧੪੨੫),* ਜਦ ਮੇਰੇ ਵਲ ਇਕ ਵਾਹਿਗੁਰੂ ਹੈ ਤਾਂ ਤੇਰੇ ਜਿਹੇ ਲੱਖਾਂ (ਪਿੰਨੜੇ) ਮੰਗਤੇ ਦਰ ਤੇ ਆਵਣਗੇ।

**ਜਿਮ** [ਅ: । ਦੇਸ਼ ਭਾਸ਼ਾ] ਜਿਵੇਂ, ਜਿਕੁਰ।

**ਜਿਮੀ** [ਸ: । ਫ਼ਾਰਸੀ, ਜ਼ਿਮੀਨ] ਧਰਤੀ, ਜ਼ਮੀਨ। ਯਥਾ—*'ਜਿਮੀ ਨਾਹੀ ਮੈ ਕਿਸੀ ਕੀ ਬੋਈ' (੭੬੩)।*

**ਜੰਮੇ** [ਕ੍ਰਿ: । ਦੇਸ਼ ਭਾਸ਼ਾ] ਪੈਦਾ ਹੋਵੇ।

**ਜਮੂਆ** [ਸੰ: । ਸੰਸਕ੍ਰਿਤ, ਯਮ]। ਯਥਾ—*'ਜਮੂਆ ਤਾਕੈ ਨਿਕਟਿ ਨ ਜਾਏ' (੮੬੯)।*

**ਜੰਮਿਆ** [ਕ੍ਰਿ: । ਸੰਸਕ੍ਰਿਤ, ਜਨਮ। ਪੁ: ਪੰਜਾਬੀ ਕ੍ਰਿ:, ਜਨਮਣਾ। ਨ: ਪੰਜਾਬੀ, ਜੰਮਣਾ, ਜੰਮਣਾ ਤੋਂ ਜੰਨਿਆ] ਪੈਦਾ ਹੋਇਆ। ਯਥਾ—*'ਜੰਮਿਆ ਪੂਤੁ ਭਗਤੁ ਗੋਵਿੰਦ ਕਾ' (੩੯੬)।*

**ਜਮਈਆ** [ਕ੍ਰਿ: । ਦੇਖੋ, 'ਜੰਮਿਆ'] ਜਮਾ ਦਿਤੀ ਹੈ। ਯਥਾ—*'ਹਰਿ ਹਰਿ ਹਰਿ ਹਰਿ ਭਗਤਿ ਜਮਈਆ' (੮੩੭)।*

**ਜੁਮਿਓ**[1] [ਕ੍ਰਿ: । ਪੁ: ਪੰਜਾਬੀ] ਗਿਆ, ਨਾਸ ਹੋਇਆ।

**ਜੰਮਹਿ** [ਕ੍ਰਿ: । ਦੇਖੋ, 'ਜੰਮਿਆ'] ਪ੍ਰਗਟ ਹੋਏ। ਯਥਾ—*'ਜੰਮਹਿ ਜੀਅ ਜਾਣੈ ਜੇ ਥਾਉ' (੧੨੫੬),* ਜਿਸ ਤੋਂ ਜੀਵ ਪ੍ਰਗਟ ਹੋਏ ਹਨ, ਜੇ ਉਸ {ਥਾਉ} ਆਪਣੇ ਮੂਲ (ਪਰਮਾਤਮਾ) ਨੂੰ ਜਾਣਨ।

**ਜਮਾਣੀ** [ਸੰ: । ਲ: ਪੰਜਾਬੀ, ਜਮ+ਆਣੀ ਪ੍ਰਤੇ] ਜਮਾਂ ਦੀ। ਯਥਾ—*'ਚੂਕੀ ਕਾਂਣਿ ਜਮਾਣੀ' (੫੭੬)।*

**ਜੁਮਣ** [ਗੁ: । ਦੇਸ਼ ਭਾਸ਼ਾ] ਨਾਸ।

**ਜੰਮਣ** [ਸੰ: । ਸੰਸਕ੍ਰਿਤ, ਜਨਮ। ਪੰਜਾਬੀ, ਜੰਮਣਾ] ਜਨਮ, ਉਤਪਤੀ, ਪੈਦਾਇਸ਼। ਯਥਾ—*'ਤੁਝ ਹੀ ਕੀਆ ਜੰਮਣ ਮਰਣਾ'। (੧੦੨੨)*

**ਜੁਮਣ ਹਾਰ** [ਗੁ: । ਦੇਸ਼ ਭਾਸ਼ਾ] ਨਾਸ਼ੀ, ਨਾਸ਼ ਹੋਣ ਵਾਲੇ। ਯਥਾ—*'ਢਲਿ ਢੁਲਿ ਜੁੰਮਣ ਹਾਰ' (੨੩)।* ਦੇਖੋ, 'ਪਬਣ'

**ਜਮਤ** [ਸੰਬੰ: । ਸੰਸਕ੍ਰਿਤ, ਯਮ] ਜੰਮਦਾ, ਉਤਪਤ ਹੁੰਦਾ। ਯਥਾ—*'ਜਮਤ ਨ ਤ੍ਰਾਸ' (੧੩੯੯)।*

**ਜਮਾਤੀ** [ਸੰ: । ਅਰਬੀ, ਜਮਾਅਤ]

੧. ਆਦਮੀਆਂ ਦਾ ਜਮਾ ਹੋਣਾ, ਇਕੱਠ।

੨. ਇਕ ਸੰਗਤ। ਯਥਾ—*'ਆਈ ਪੰਥੀ ਸਗਲ ਜਮਾਤੀ' (੬),* ਸਾਰੇ ਸੰਤਾਂ ਦੀ ਜਮਾਤ ਹੀ ਸਾਡਾ ਆਈ ਪੰਥ ਹੈ। ਅਥਵਾ ਸਭ ਦੇ ਜਮਾਤੀ ਹੋਣਾ ਇਹ ਸਾਡਾ ਆਈ ਪੰਥ ਹੈ, ਭਾਵ ਮੈਤ੍ਰੀ। ਦੇਖੋ, 'ਆਈ'

---

[1] ਖੇਤ ਵਿਚ ਖੜੇ ਪਿਛਲੇ ਫਸਲ ਦੇ ਸੁਕੇ ਬੂਟੇ, ਘਾਹ ਆਦਿ ਨੂੰ ਫੂਕ ਕੇ, ਸੁਆਹ ਕਰਕੇ ਮਿੱਟੀ ਵਿਚ ਰਲਾ ਦੇਂਦੇ ਹਨ, ਇਸ ਨੂੰ ਜੁੰਮਣਾ ਕਹਿੰਦੇ ਹਨ, ਨੀਵੇਂ ਥਾਈਂ ਪਾਣੀ ਨਾਲ ਖੜੇ ਬੂਟਿਆਂ ਦਾ ਗਲ ਸੜ ਕੇ ਮਿੱਟੀ ਵਿਚ ਰਲ ਜਾਣਾ ਬੀ ਜੁੰਮਣਾ ਹੈ।

**ਜਮਦਗਨਿ**[1] [ਸੰ: । ਸੰਸਕ੍ਰਿਤ, ਜਮਦਗ੍ਨਿ] ਪਰਸਰਾਮ ਦਾ ਪਿਤਾ। ਯਥਾ—*'ਗਾਵੈ ਜਮਦਗਨਿ ਪਰਸਰਾਮੇਸੁਰ' (੧੩੮੯)।*

**ਜਮਧਾਰਾ** [ਸੰ: । ਸੰਸਕ੍ਰਿਤ, ਯਮ=ਮੌਤ+ਧਾਰ=ਤਿੱਖੀ ਅਣੀ। ਹਿੰਦੀ, ਜਮਧਰ]

੧. ਕਟਾਰ। ਯਥਾ—*'ਆਵਣੁ ਜਾਣੁ ਨਹੀ ਜਮਧਾਰਾ' (੧੦੩੩),* ਜੰਮਣਾ ਮਰਨਾ ਜੋ ਕਟਾਰ ਦੀ ਨਜ਼ਾਈ ਹੈ, ਨਹੀਂ (ਲੱਗਦਾ)।

੨. (ਅੰਨਵਯ ਕੀਤਿਆਂ) ਆਵਣ ਦੀ ਧਾਰਾ ਵਤ ਪੀੜਾ ਤੇ ਜਾਣ ਦਾ ਜਮ, ਅਰਥਾਤ ਜੰਮਣ ਦੀ ਧਾਰਾ ਵਤ ਪੀੜਾ ਤੇ ਮਰਨ ਵੇਲੇ ਦੀ ਜਮ (ਘੁਟਵੀਂ) ਪੀੜਾ (ਉਸ ਨੂੰ) ਨਹੀਂ ਹੁੰਦੀ।

੩. ਜਮਾਂ ਦੀ ਧਾੜ।

**ਜਮਨਾ** [ਸੰ: । ਸੰਸਕ੍ਰਿਤ, ਯਮ] ਜਮ। ਯਥਾ—*'ਕਹਾ ਕਰੈ ਜਮਨਾ'। (੪੭੬)*

**ਜਮਾਨੈ** [ਸੰ: । ਸੰਸਕ੍ਰਿਤ, ਯਮ]

੧. ਜਮਾਂ ਦੀ। ਯਥਾ—*'ਦੁਖ ਨ ਜਮਾਨੈ' (੧੮੫)।*

੨. [ਫ਼ਾਰਸੀ, ਜ਼ਮਾਨਹ] ਸਮੇਂ। ਤੁਕ ਦਾ ਅਰਥ—ਜ਼ਮਾਨੇ ਵਿਚ ਉਸ ਨੂੰ ਦੁਖ ਨਹੀਂ ਹੋਵੇਗਾ।

**ਜਮੁਨ/ਜਮੁਨਾ** [ਸੰ: । ਸੰਸਕ੍ਰਿਤ, ਯਮੁਨਾ] ਜਮਨਾ ਨਦੀ। ਯਥਾ—*'ਦੁਤੀਆ ਜਮੁਨ ਗਏ' (੧੧੧੬),* ਦੂਜੀ (ਯਾਤ੍ਰਾ) ਜਮਨਾ ਨਦੀ ਤੇ ਗਏ। ਤਥਾ—*'ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ' (੧੪੦੩)।*

**ਜਮਰਾ** [ਸੰ: । ਸੰਸਕ੍ਰਿਤ, ਯਮ। ਰਾ, ਨਿੰਮ੍ਰਵਾਚੀ ਪ੍ਰਤੇ ਦੇਸ਼ ਭਾਸ਼ਾ ਦਾ] ਜਮ। ਯਥਾ—*'ਕਹਾ ਕਰੈ ਜਮਰਾ' (੪੮੦)।*

**ਜਮਾਲ** [ਭਾ: ਸੰ: । ਅਰਬੀ] ਸੁੰਦਰਤਾ। ਯਥਾ—*'ਕਰਨੀ ਕਮਾਲ ਜਮਾਲ',* ਕਰਨੀ ਦੇ ਕੌਲ ਫੁਲ ਦੀ ਸੁੰਦਰਤਾ। ਇਸ ਦਾ ਤਾਤਪਰਜ ਇਹ ਹੈ ਕਿ ਦੇਖੋ ਚਿੱਕੜ ਨੀਵਾਂ ਹੈ ਉਸ ਵਿਖੇ ਕੌਲ ਫੁਲ ਸੋਹਣੇ ਹੁੰਦੇ ਹਨ, ਅਰ ਜੋ ਚੰਚਲ ਚਿਤ {ਲਖ ਘਾਟੀ} ਕਹੀਏ, ਉੱਚੀ ਘਾਟੀ ਦੇਖ ਚੜ੍ਹਦਾ ਹੈ ਉਹ {ਬਿਹਾਲ} ਦੁਖੀ ਹੀ ਹੁੰਦਾ ਹੈ, ਭਾਵ ਇਹ ਕਿ ਨਿਮ੍ਰਤਾ ਵਿਖੇ ਵੱਡਾ ਲਾਭ ਹੈ।

**ਜੁਮਲਾ** [ਸੰ: । ਫ਼ਾਰਸੀ] ਜੋੜ। ਕਈ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਬਦਾਂ ਦੇ ਅੰਤ ਵਿਚ ਇਹ ਪਦ ਲਿਖਿਆ ਹੈ।

**ਜਯੋ/ਜਯ** [ਸੰ: । ਸੰਸਕ੍ਰਿਤ] ਫਤਹ। ਯਥਾ—*'ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ' (੧੪੦੫),* ਤਥਾ—*'ਤੋਹਿ ਜਸੁ ਜਯ ਜਯ ਜੰਪਹਿ' (੧੪੦੯)।*

**ਜਰਾ** [ਸੰ: । ਸੰਸਕ੍ਰਿਤ, ਜਰਾ] ੧. ਬ੍ਰਿਧ ਅਵਸਥਾ। ਯਥਾ—*'ਜਰਾ ਮਰ ਤਾਪੁ ਸਿਰਤਿ ਸਾਪੁ' (੧੬੮),* ਬੁਢੇਪਾ ਮਰਨਾ, ਤਾਪ ਤੇ ਸਿਰ ਪੀੜ। ਯਥਾ—*'ਜਰਾ ਜੀਵਨੁ ਜੋਬਨੁ ਗਇਆ' (੮੫੬)।*

੨. [ਫ਼ਾਰਸੀ, ਜ਼ਰਾ] ਜ਼ਰਾ, ਥੋੜ੍ਹੀ (ਵਸਤੂ)।

**ਜਰੀ** [ਸੰ: । ਸੰਸਕ੍ਰਿਤ, ਜਰਾ] ਬ੍ਰਿਧ ਅਵਸਥਾ। ਦੇਖੋ, 'ਬਿਖਮ ਜਰੀ'

**ਜਰੁ** [ਸੰ: । ਸੰਸਕ੍ਰਿਤ, ਜਰਾ] ੧. ਬੁਢਾਪਾ। ਯਥਾ—*'ਤਿਨ ਜਰੁ ਵੈਰ ਨਾਨਕਾ ਜਿ ਬੁਢੇ ਥੀਇ ਮਰੰਨਿ' (੭੮੮),* ਬੁਢਾਪਾ ਵੈਰੀ ਹੁੰਦ ਹੈ ਜਿਹੜੇ ਬਹੁਤ ਬੁਢੇ ਹੋ ਜਾਂਦੇ ਹਨ।

੨. [ਫ਼ਾਰਸੀ, ਜ਼ਰ] ਮਾਇਆ, ਧਨ। ਤੁਕ ਦਾ ਭਾਵ—ਉਨ੍ਹਾਂ ਦ

---

[1] ਇਕ ਪੁਰਾਤਨ ਰਿਖੀ ਦਾ ਬੀ ਨਾਮ ਹੈ ਜਿਸ ਦੇ ਕਈ ਮੰਤ੍ਰ ਵੇਦਾਂ ਵਿਚ ਹਨ

ਮਾਇਆ ਵੈਰਣ ਹੁੰਦੀ ਹੈ, ਜਿਹੜੇ ਇਸਦਾ ਅਹੰਕਾਰ ਕਰਦੇ ਹਨ ਕਿ ਇਹ ਸਾਡੀ ਹੀ ਹੈ, ਕਿਉਂਕਿ ਸਾਕ ਸੰਬੰਧੀ ਚਾਹੁੰਦੇ ਹਨ ਕਿ ਬੁਢਾ ਛੇਤੀ ਮਰੇ ਤੇ ਅਸੀਂ ਧਨ ਸਾਂਭੀਏ।

**ਜੇਰ** [*ਅ: । ਫ਼ਾਰਸੀ, ਜ਼ੇਰ*] ਤਲੇ, ਹੇਠ। ਯਥਾ—*'ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ' (੧੪੩)*। ਦੇਖੋ, 'ਹਮ'

**ਜੋਰ** [*ਸੰ: । ਫ਼ਾਰਸੀ, ਜ਼ੋਰ*] ਬਲ। ਯਥਾ—*'ਜੋਰ ਜੁਲਮ ਫੂਲਹਿ ਘਨੋ' (੨੫੫)।*

**ਜੋਰਾ** [*ਸੰ: । ਦੇਖੋ, 'ਜੋਇ'। ਹਿੰਦੀ, ਜੋਰੂ*] ਇਸਤ੍ਰੀਆਂ। ਯਥਾ—*'ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ' (੩੦੪)।*

**ਜੋਰੀ** [*ਸੰ: । ਫ਼ਾਰਸੀ, ਜ਼ੋਰ। ਈ, ਪ੍ਰਤੇ ਪੰਜਾਬੀ ਦਾ*]

੧. ਜ਼ੋਰਾਵਰੀ, ਧੱਕਾ। ਯਥਾ—*'ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ' (੧੩੭੪)।*

੨. ਜ਼ੋਰ ਨਾਲ। ਤਥਾ—*'ਜੋਰੀ ਮੰਗੈ ਦਾਨੁ ਵੇ ਲਾਲੋ' (੭੨੨)।*

੩. [*ਕ੍ਰਿ: । ਪੰਜਾਬੀ, ਜੋੜਨਾ ਤੋਂ ਜੋੜੀ। ੜ ਦੀ ਥਾਂ ਰ, ਸਵਰਣਤਾ ਕਰਕੇ*] ਜੋੜੇ, ਬਣਾਏ। ਯਥਾ—*'ਅਨਿਕ ਭੇਖ ਬਹੁ ਜੋਰੀ'। (੧੨੨੨)*

**ਜੋਰੂ** [*ਸੰ: । ਦੇਖੋ, 'ਜੋਇ'*]

੧. ਤ੍ਰੀਮਤ। ਯਥਾ—*'ਜਿਉ ਜੋਰੂ ਸਿਰ ਨਾਵਣੀ ਆਵੈ ਵਾਰੋ ਵਾਰ' (੪੭੨)।*

੨. ਵਹੁਟੀ।

**ਜਰੀਆ** [*ਕ੍ਰਿ: । ਪੰਜਾਬੀ, ਜਰਨਾ*] ਜਰ ਲੈਣਾ, ਸਹਾਰਨਾ। ਯਥਾ—*'ਸੋ ਜਾਣੈ ਜਰੀਆ' (੪੪੯)*, ਭਾਵ ਜਿਸਨੂੰ ਲੱਗੇ ਓਹੋ ਜਾਣਦਾ ਹੈ।

**ਜਰੀਐ** [*ਕ੍ਰਿ: । ਹਿੰਦੀ, ਜਲਨਾ, ਜਰਨਾ ਤੋਂ*] ਜਲਾਈਐ, ਸਾੜੀਏ। ਯਥਾ—*'ਜਬ ਜਰੀਐ ਤਬ ਹੋਇ ਭਸਮ ਤਨੁ' (੬੫੪)।*

**ਜਰੂਆ** [*ਸੰ: । ਸੰਸਕ੍ਰਿਤ, ਜਰਾ। ਊਆ, ਹਿੰਦੀ ਪ੍ਰਤੇ*] ਬੁਢਾਪਾ। ਯਥਾ—*'ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ'। (੪੫੮)*

**ਜੁਰੀਆ** [*ਕ੍ਰਿ: । ਪੰਜਾਬੀ, ਜੁੜਨਾ ਤੋਂ*] ਜੋੜ ਕਰਕੇ। ਯਥਾ—*'ਕਿਰਤਨਿ ਜੁਰੀਆ' (੭੪੬)*, {ਕਿਰਤਨਿ} ਕਰਮਾਂ ਦੇ ਜੋੜ ਕਰਕੇ।

**ਜੋਰਿਓ** [*ਕ੍ਰਿ: । ਪੰਜਾਬੀ, ਜੋੜਨਾ ਤੋਂ*] ਜੋੜੇ, ਕੱਠੇ ਕੀਤੇ। ਯਥਾ—*'ਜੋਈ ਜੋਈ ਜੋਰਿਓ' (੧੨੯੩)।*

**ਜਾਰਸਿ** [*ਕ੍ਰਿ: । ਹਿੰਦੀ, ਜਾਰਨਾ=ਸਾੜਨਾ*] ਸਾੜਦਾ, ਭਾਵ ਬਤੀਤ ਕਰਦਾ ਹੈ। ਯਥਾ—*'ਬੈਰੀ ਸੰਗਿ ਰੰਗ ਰਸਿ ਰਚਿਆ ਤਿਸੁ ਸਿਉ ਜੀਅਰਾ ਜਾਰਸਿ ਰੇ' (੧੦੦੦)।*

**ਜਰੰਗਾ** [*ਕ੍ਰਿ: । ਹਿੰਦੀ, ਜਰਨਾ (=ਸੜਨਾ) ਤੋਂ*] ਸੜਦੇ ਹਨ। ਯਥਾ—*'ਅਤਿ ਤ੍ਰਿਸਨ ਜਰੰਗਾ' (੧੩੦੫)।*

**ਜੇਰਜ** [*ਸੰ: । ਸੰਸਕ੍ਰਿਤ, ਜਰਾਯੁਜ*] ਮਨੁੱਖ, ਪਸ਼ੂ ਆਦਿ ਸ੍ਰਿਸ਼ਟੀ, ਜੋ ਇਕ ਝਿੱਲੀ ਵਿਚ ਲਪੇਟੇ ਜੰਮਦੇ ਹਨ, ਜਿਸ ਨੂੰ ਜੇਰ ਕਹਿੰਦੇ ਹਨ।

**ਜਰਜਰਾ** [*ਗੁ: । ਸੰਸਕ੍ਰਿਤ, ਜਰ੍ਜਰਾ। ਭੁੱਗਾ, ਬੋਦਾ*] ਪੁਰਾਣਾ, ਗਲਿਆ ਹੋਇਆ। ਯਥਾ—*'ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ' (੧੩੬੬)*, ਜਰਜਰੇ ਬੇੜੇ ਦੀ ਮੁਰਾਦ ਸਰੀਰ ਤੋਂ ਹੈ ਜਿਸ ਵਿਚ ਹਜ਼ਾਰਾਂ {ਛੇਕ} ਰੋਮ ਕੂਪ ਹਨ।

**ਜਰਣੀ** [*ਸੰ: । ਸੰਸਕ੍ਰਿਤ, ਜਰਣ*] ਬ੍ਰਿਧ ਅਵਸਥਾ। ਯਥਾ—*'ਆਸ ਅਪਾਰ ਦਿਨਸ ਗਣਿ ਰਾਖੇ ਗ੍ਰਸਤ ਜਾਤ ਬਲੁ ਜਰਣੀ' (੧੨੧੯)*, ਆਸ ਤਾਂ ਵੱਡੀ ਹੈ, ਦਿਨ ਬੀ ਗਿਣ ਕੇ ਹੀ ਰਖੇ ਹੋਏ ਹਨ, ਬ੍ਰਿਧ ਅਵਸਥਾ ਬੀ ਬਲ ਨੂੰ ਗ੍ਰਸੀ ਜਾਂਦੀ ਹੈ।

**ਜਰਣੇ** [*ਕ੍ਰਿ: । ਪੰਜਾਬੀ, ਜਰਣਾ*] ਸਹਾਰਨਾ, ਝੱਲ ਜਾਣਾ। ਯਥਾ—*'ਤਿਸੈ ਹੀ ਜਰਣੇ' (੩੨੦)।*

**ਜੀਰਾਣ** [*ਸੰ: । ਸੰਸਕ੍ਰਿਤ, ਜੀਰਣ*] ਉਜੜੀ ਥਾਂ, ਪੁਰਾਣੀ ਥਾਂ, ਭਾਵ ਮਸਾਣ ਭੂਮੀ, ਗੋਰਸਤਾਨ।

**ਜਰਤ** [*ਕ੍ਰਿ: । ਹਿੰਦੀ, ਜਰਨਾ=ਸੜਨਾ*]

੧. ਸੜਦੇ ਹੋਏ।

੨. [*ਪੰਜਾਬੀ, ਜਰਨਾ=ਸਹਾਰਨਾ*] ਸਹਾਰਦੇ। ਯਥਾ—*'ਮੇਰੀ ਬਹੁਤੁ ਇਆਨਪ ਜਰਤ' (੫੨੯)।*

**ਜਾਰਤ** [*ਕ੍ਰਿ: । ਹਿੰਦੀ, ਜਾਰਨਾ=ਸਾੜਨਾ*] ਜਲਾਉਂਦਾ।

**ਜਰਦ** ਦੇਖੋ, 'ਜਰਦ ਰੂ ਬਾਨੀ'

**ਜੀਰਾਂਦਿ** [*ਸੰ: । ਪੰਜਾਬੀ, ਜਰਨਾ ਤੋਂ ਜੇਰਾ=ਹੌਂਸਲਾ ਤੇ ਜੀਰਾਂਦਿ=ਸਹਾਰਾ*] ਜਿਗਰਾ, ਸਹਿਨਸ਼ੀਲਤਾ, ਸਹਾਰਾ। ਯਥਾ—*'ਰੁਖਾਂ ਦੀ ਜੀਰਾਂਦਿ' (੧੩੮੧)।*

**ਜਰਦ ਰੂ ਬਾਨੀ** [*ਸੰ: । ਫ਼ਾਰਸੀ, ਜ਼ਰਦ=ਪੀਲਾ ਰੂਇਮੂੰਹ। ਹਿੰਦੀ, ਬਾਨੀ=ਵੰਨੀ=ਰੰਗ*] ਮੂੰਹ ਦਾ ਪੀਲਾ ਹੋਣਾ ਜੋ ਸ਼ਰਮ ਵੇਲੇ ਹੁੰਦਾ ਹੈ, ਸ਼ਰਮਿੰਦਗੀ, ਲਾਜ। ਦੇਖੋ, 'ਖਲਹਲ'

**ਜਰੀਨਾ** [*ਸੰ: । ਫ਼ਾਰਸੀ, ਜ਼ਰੀਨਹ*] ਸੋਨੇ ਦਾ ਲਟਾ ਪਟਾ, ਅਮੋਲਕ ਪਦਾਰਥ। ਯਥਾ—*'ਤੁਮਹਿ ਖਜੀਨਾ ਤੁਮਹਿ ਜਰੀਨਾ' (੧੨੧੫)।*

**ਜਰੂਰਤ** [*ਸੰ: । ਅਰਬੀ, ਦ਼ਰੂਰਤ*] ਲੋੜ, ਅਵਸ਼ਯਕਤਾ। ਯਥਾ—*'ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ' (੧੨੪੫)*, ਜ਼ਰੂਰਤ ਆ ਬਣੇ ਤਦ ਜੈਸਾ ਸ਼ੁਭ ਅਸ਼ੁਭ ਕੰਮ ਕਰੇ ਤੈਸਾ ਭਲਾ ਬੁਰਾ ਕਹਾਵੈ।

**ਜਰਵਾਣਾ** [*ਗੁ: । ਫ਼ਾਰਸੀ, ਜ਼ੋਰ। ਪੰਜਾਬੀ, ਜੋਰ+ਵਾਲਾ ਤੋਂ ਜਰਵਾਣਾ*]

੧. ਬਲੀ ਪੁਰਖ, ਜ਼ਾਲਮ।

੨. ਭਾਵ ਜਮਦੂਤ। ਯਥਾ—*'ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ' (੪੬੫)*, ਜੇਕਰ ਤੂੰ {ਜਰਵਾਣਾ} ਜਮਦੂਤ ਨੂੰ ਹਟਾਉਣਾ ਚਾਹੁੰਦਾ ਹੈਂ (ਕਿਉਂਕਿ) {ਜਰੁ} ਬੁਢਾਪਾ ਪਰਵੇਸ਼ ਕਰਦਾ ਜਾਂਦਾ ਹੈ ਤੇ ਕੋਈ ਸਥਿਰ ਦਿਸਦਾ ਨਹੀਂ ਤਾਂ ਪੁੰਨ ਕਰਦਾ ਹੋਇਆ ਨੀਚ ਸਦਾ। ਤਥਾ—*'ਜਰੁ ਜਰਵਾਣਾ ਕੰਨਿ' (੧੨੯੦)*, ਬਲਵਾਨ ਬੁਢਾਪਾ ਤੇਰੇ ਮੋਢੇ ਤੇ ਹੈ।

੩. ਕਈ ਗਜਾਨੀ ਉਸ ਚਿੱਟੇ ਵਾਲ ਤੋਂ ਬੀ 'ਜਰ ਜਰਵਾਣੇ' ਦੀ ਮੁਰਾਦ ਲੈਂਦੇ ਹਨ, ਜੋ ਕੰਨ ਦੇ ਕੋਲ ਸਭ ਤੋਂ ਪਹਿਲਾਂ ਉਗਦਾ ਹੈ। ਕਈ ਗਜਾਨੀ 'ਜਰ + ਵਾਣਾ' ਦਾ ਅਰਥ ਬੁਢੇਪੇ ਦਾ ਰੰਗ ਬੀ ਕਰਦੇ ਹਨ।

**ਜਲ** [*ਸੰ: । ਸੰਸਕ੍ਰਿਤ*]

੧. ਪਾਣੀ। ਯਥਾ—*'ਜਲ ਮਹਿ ਉਪਜੈ ਜਲ ਤੇ ਦੂਰਿ॥ ਜਲ ਮਹਿ ਜੋਤਿ ਰਹਿਆ ਭਰਪੂਰਿ' (੪੧੧)*। ਦੇਖੋ, 'ਜਲ ਅੰਭ'

੨. [*ਹਿੰਦੀ, ਜਲਨਾ*] ਸੜ। ਯਥਾ—*'ਜਲਿ ਜਾਸੀ ਢੋਲਾ' (੭੯੪)।*

**ਜਲੈ** [*ਸੰ: । ਸੰਸਕ੍ਰਿਤ, ਜਲ । ਐ, ਪੰਜਾਬੀ ਪ੍ਰਤੇ*] ਜਲ ਤੋਂ, ਪਾਣੀ ਤੋਂ। ਯਥਾ—*'ਜਲ ਮਹਿ ਰਹਉ ਜਲਹਿ ਬਿਨੁ ਖੀਨੁ' (੩੨੩),* ਜਲ ਵਿਚ ਤਾਂ ਰਹਿੰਦੀ ਹਾਂ (ਖ਼ੁਸ਼ ਪਰ) ਜਲ ਤੋਂ ਬਿਨਾਂ {ਖੀਨ} ਨਾਸ਼ ਹੁੰਦੀ ਹਾਂ। ਭਾਵ ਭਗਤ ਜਨ ਨਾਮ ਜਲ ਵਿੱਚ ਸੁਖੀ ਤੇ ਨਾਮ ਤੋਂ ਬਿਨਾਂ ਖੀਨ ਹੁੰਦਾ ਹੈ। ਅਥਵਾ ਤੀਰਥਾਂ ਦੇ ਇਸ਼ਨਾਨ ਕਰਨ ਨਾਲ।

੨. ਸੜਨ ਨਾਲ। ਯਥਾ—*'ਜਲੈ ਨ ਪਾਈਐ ਰਾਮੁ ਸਨੇਹੀ' (੧੮੫)।*

**ਜਲੰ** ਦੇਖੋ, 'ਜਲੰ ਜਲੈ'

**ਜਾਲਿ**[1] [*ਕ੍ਰਿ: । ਲ: ਪੰਜਾਬੀ, ਜਾਲਨਾ=ਸਾੜਨਾ*]

੧. ਯਥਾ—*'ਜਾਲਿ ਮੋਹੁ ਘਸਿ ਮਸੁ ਕਰਿ' (੧੬)।*

੨. [*ਸੰਸਕ੍ਰਿਤ, ਜਾਲ*] ਪੰਛੀ ਤੇ ਮੱਛੀਆਂ ਆਦਿ ਫੜਨ ਵਾਲਾ ਜਾਲ, ਫਾਹੀ। ਯਥਾ—*'ਮਛੁਲੀ ਜਾਲੁ ਨ ਜਾਣਿਆ' (੫੫),* ਤਥਾ—*'ਜਿਉ ਮਛੁਲੀ ਫਾਥੀ ਜਮ ਜਾਲਿ' (੯੩੫),* ਜਮਾਂ ਦੀ ਫਾਹੀ ਵਿਚ।

੩. ਪਾਣੀ ਉਤੇ ਫੈਲ ਜਾਣ ਵਾਲਾ ਜਾਲਾ। ਯਥਾ—*'ਨਾਨਕ ਇਹੁ ਤਨੁ ਜਾਲਿ' (੭੮੯),* ਇਹ ਸਰੀਰ ਅਥਵਾ ਸਰੀਰ ਦੀ ਤਨ ਹੰਤਾ ਜਾਲਾ ਹੈ। ਪ੍ਰੰਤੂ ਏਥੇ ਸਾੜ ਅਰਥ ਬੀ ਸੁਹਣਾ ਢੁਕਦਾ ਹੈ। ਇਸ ਤਨ ਹੰਤਾ ਨੂੰ ਸਾੜ ਦੇ, ਜਿਸ ਸੜੀ ਹੋਈ ਨੇ ਨਾਮ ਭੁਲਾ ਦਿਤਾ ਹੈ।

**ਜਾਲਾ** [*ਸੰ: । ਸੰਸਕ੍ਰਿਤ, ਜਾਲ*] ਫਾਹੀ, ਫਸੌਤੀ, ਧੰਧਾ, ਹੰਕਾਰ, ਕਲੰਕ। ਯਥਾ—*'ਅਮਰੁ ਅਜੋਨੀ ਜਾਤਿ ਨ ਜਾਲਾ' (੮੩੮)।*

**ਜਾਲਿ** [*ਸੰ: । ਪੰਜਾਬੀ, ਜਾਲਣਾ ਤੋਂ, ਜੋ ਜਾਲੈ ਸੋ ਜਾਲਿ*] ਅੱਗ, ਲਾਟ। ਯਥਾ—*'ਚਿੰਤਾ ਜਾਲਿ ਤਨੁ ਜਾਲਿਆ ਬੈਰਾਗੀਅੜੇ'। (੧੧੦੪)*

**ਜਾਲੀ** [*ਸੰ: । ਸੰਸਕ੍ਰਿਤ, ਜਾਲ*]

੧. ਫਾਹੀ। ਯਥਾ—*'ਭ੍ਰਮ ਕੀ ਜਾਲੀ ਤਾਕੀ ਕਾਟੀ' (੨੦੮)।*

੨. [*ਕ੍ਰਿ: । ਲ: ਪੰਜਾਬੀ, ਜਾਲਣਾ*[1] *= ੧. ਸਾੜਨਾ। ੨. ਗੁਜ਼ਾਰਨਾ, ਕੱਟਣਾ*] ਜਾਲੀ, ਕੱਟੀ, ਬਿਤਾਈ। ਯਥਾ—*'ਜਾਲੀ ਰੈਨਿ ਜਾਲੁ ਦਿਨੁ ਹੂਆ' (੯੯੦),* ਉਂਜ ਇਸ ਤੁਕ ਵਿਚ ਬੀ ਫਾਹੀ ਅਰਥ ਲਾਂਦੇ ਹਨ ਕਿ ਰਾਤ ਬੀ ਜਾਲ ਤੇ ਦਿਨ ਬੀ ਜਾਲ, ਹਰ ਘੜੀ ਫਾਹੀ ਰੂਪ ਹੋ ਰਹੀ ਹੈ।

**ਜਾਲੈ** [*ਕ੍ਰਿ: । ਦੇਖੋ, 'ਜਾਲ'*] ਜਲਾਇ, ਸਾੜ। ਯਥਾ—*'ਭਾਹਿ ਨ ਸਾਕੈ ਜਾਲੈ' (੬੭੯)।*

**ਜੀਲ** [*ਸੰ: । ਫ਼ਾਰਸੀ, ਜ਼ੀਰ=ਮੱਧਮ ਸੁਰ*] ਡੋਰ, ਤਾਰ, ਤੰਦੀ, ਜੋ ਸਰੰਦੇ ਆਦਿ ਪੁਰ ਚਾੜ੍ਹਦੇ ਹਨ। ਯਥਾ—*'ਜੀਲ ਬਿਨਾ ਕੈਸੇ ਬਜੈ ਰਬਾਬ' (੧੧੪੦)।*

**ਜੁਲਾਂ** [*ਕ੍ਰਿ:। ਪੋਠੋਹਾਰੀ ਪੰਜਾਬੀ, ਜੁਲਨਾ=ਟੁਰਨਾ*] ਤੁਰਾਂ, ਚਲਾਂ। ਯਥਾ—*'ਪੈਰੀ ਥਕਾਂ ਸਿਰਿ ਜੁਲਾਂ' (੧੩੮੪),* ਜੇਕਰ ਪੈਰਾਂ ਤੋਂ ਥੱਕ ਜਾਵਾਂ ਤਾਂ ਸਿਰ ਨਾਲ ਤੁਰਨ ਲੱਗ ਪਵਾਂ।

**ਜਲੀਆ**[1] [*ਕ੍ਰਿ: । ਲ: ਪੰਜਾਬੀ, ਜਲਨਾ=ਸੜਨਾ*] ਸੜ ਗਈਆਂ। ਯਥਾ—*'ਜਲੀਆ ਸਭਿ ਸਿਆਣਪਾ' (੧੭)*

**ਜਲਿਐ**[1] [*ਗੁ: । ਦੇਖੋ, 'ਜਲੀਆ'*] ਸੜੇ ਹੋਏ ਨੇ। ਯਥਾ—*'ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ' (੭੮੯)।*

**ਜਾਲਿਆ**[1] [*ਕ੍ਰਿ: । ਦੇਖੋ, 'ਜਾਲੀ'*] ਜਾਲਿਆ, ਬਿਤਾਯਾ। ਯਥਾ—*'ਜਿਨ ਸੰਗਿ ਮਨੁ ਤਨੁ ਜਾਲਿਆ' (੭੦੫)।*

**ਜੋਲੀਐ** [*ਕ੍ਰਿ: । ਪੋਠੋਹਾਰੀ ਪੰਜਾਬੀ, ਜੁਲਨਾ=ਟੁਰਨਾ*]

੧. ਚਲੀਐ (ਆਪਣੇ ਆਪ ਨੂੰ) ਟੋਰੀਏ। ਯਥਾ—*'ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ' (੪੮੮),* ਜੋ ਗੁਰੂ ਰਾਹ ਦੱਸਣ ਸਿਖਾਂ ਨੂੰ ਉਸ ਉਤੇ ਹੀ ਚੱਲਣਾ ਚਾਹੀਏ।

੨. ਟੋਲੀਏ। ਦੇਖੋ, 'ਜੋਲਿਕੈ'

**ਜਾਲੀਅਹਿ**[1] [*ਕ੍ਰਿ: । ਦੇਖੋ, 'ਜਲੀਆ'*] ਸਾੜੀਐ। ਯਥਾ—*'ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ' (੧੪੧੩)।*

**ਜਲਅੰਭ** [*ਅਧਿ: । ਸੰਸਕ੍ਰਿਤ, ਜਲ=ਲੁਕਣਾ, ਅੰਭ=ਪਾਣੀ*] ਪਾਣੀ ਵਿਚ ਲੁਕੇ ਹੋਣਾ। ਯਥਾ—*'ਜਿਉ ਜਲ ਅੰਭ ਊਪਰਿ ਕਮਲ ਨਿਰਾਰੇ' (੩੫੩),* ਜਿਸ ਤਰ੍ਹਾਂ ਕਮਲ ਜਲ ਦੇ ਵਿਚ ਲੁਕਿਆ ਹੋਇਆ ਅਰ ਜਲ ਦੇ ਉਪਰ ਪਾਇਆਂ ਬੀ ਨਿਰਲੇਪ ਹੈ, ਤਥਾ ਸੰਤ ਹਨ। ਕਮਲ ਪਾਣੀ ਤੇ ਪਿਆ ਬੀ ਨਿਰਲੇਪ ਹੁੰਦਾ ਹੈ ਪਰ ਜੇ ਉਸ ਨੂੰ ਜਲ ਵਿਚ ਡੋਬ ਬੀ ਦੇਈਏ ਤਦ ਬੀ ਜਲ ਦੇ ਅਸਰ ਤੋਂ ਬਚਿਆ ਰਹਿੰਦਾ ਹੈ। ਤਿਵੇਂ ਸੰਤ ਭਾਵੇਂ ਮਾਇਆ ਨਾਲ ਦੱਬੇ ਜਾਣ ਪਰ ਨਿਰਲੇਪ ਰਹਿੰਦੇ ਹਨ।

**ਜਲਈ**[1] [*ਗੁ: । ਹਿੰਦੀ, ਜਲਨ=ਸੜਨਾ*] ਸੜਿਆਂ ਨੇ।

**ਜੁਲਈ** [*ਕ੍ਰਿ: । ਪੋਠੋਹਾਰੀ ਪੰਜਾਬੀ, ਜੁਲਨਾ=ਟੁਰਨਾ*] ਜਾਂਦੀ ਹੈ। ਯਥਾ—*'ਨਾਨਕ ਸਾਥਿ ਨ ਜੁਲਈ ਮਾਇਆ' (੭੦੮)।*

**ਜੁਲਾਈ** [*ਕ੍ਰਿ: । ਦੇਖੋ, 'ਜੁਲਈ'*] (ਮੈਂ) ਤੁਰਾਂ, (ਮੈਂ) ਚੱਲਾਂ। ਯਥਾ—*'ਪਾਵ ਜੁਲਾਈ ਪੰਧ ਤਉ' (੭੬੧),* ਪੈਰਾਂ ਨਾਲ ਤੇਰੇ ਰਾਹ ਮੈਂ ਤੁਰਾਂ (ਹੇ ਸਤਿਗੁਰੋ)!

**ਜਾਲਉ**[1] [*ਕ੍ਰਿ: । ਦੇਖੋ, 'ਜਲੀਆ'*] ਸਾੜੋ। ਯਥਾ—*'ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ' (੫੯੦)।*

**ਜੁਲਾਊ** [*ਕ੍ਰਿ: । ਦੇਖੋ, 'ਜੁਲਣ'*] ਜਾਵਾਂ।

**ਜਲ ਸਿਰ** [*ਖ: ਤ: ਸ: । ਸੰਸਕ੍ਰਿਤ, ਜਲ+ਸਿਰਸ । ਪੰਜਾਬੀ, ਜਲ+ਸਿਰ*] ਜਲ ਦੇ ਸਿਰ ਤੇ। ਯਥਾ—*'ਬੋਹਿਥੁ ਜਲ ਸਿਰਿ ਤਰਿ ਟਿਕੈ' (੯੯੨),* ਜਹਾਜ਼ (ਸਰੀਰ) ਜਲ (ਮਾਯਾ) ਦੇ ਸਿਰ ਤੇ ਟਿਕ ਕੇ ਤਰਦਾ ਹੈ, ਜਿਸ ਦੇ ਵਿਚ ਸੱਚ ਵਖਰ (ਨਾਮ ਦਾ) ਹੈ।

**ਜਲਿ ਹਰਿ/ਜਲਹਰੁ** [*ਸੰ: । ਸੰਸਕ੍ਰਿਤ, ਜਲਧਰ । ਪ੍ਰਾਕ੍ਰਿਤ, ਜਲਹਰ । ਪੁ: ਪੰਜਾਬੀ, ਜਲਹਰ*]

੧. ਬੱਦਲ। ਯਥਾ—*'ਜਲਹਰੁ ਬਰਸਨ ਹਾਰੁ' (੧੨੮੦)।*

੨. ਜਲ + ਹਰਿ = ਹਰੀ ਨੇ ਜਲ (ਦੇ ਬਿੰਬ ਵਾਂਙੂ)। ਯਥਾ—*'ਜਲਹਰ ਬਿੰਬ ਜੁਗਤਿ ਜਗੁ ਰਚਾ' (੧੪੦੨),* ਹਰੀ ਨੇ ਜਲ ਦੇ ਬਿੰਬ ਦੀ ਜੁਗਤ ਵਾਂਗੂੰ ਜਗਤ ਨੂੰ ਰਚਿਆ ਹੈ।

**ਜਾਲਕਾ**[1] [*ਕ੍ਰਿ: । ਲ: ਪੰਜਾਬੀ, ਜਾਲਣਾ*] ਸੜ ਕੇ, ਜਲ ਕੇ। ਯਥਾ—*'ਕਲਮਲ ਸਗਲੇ ਜਾਲਕਾ' (੧੦੮੫)।*

**ਜੋਲਿਕੈ** [*ਕ੍ਰਿ: । ਪੰਜਾਬੀ, ਜੋਲਣਾ*]

੧. ਟੋਲ ਕੇ। ਇਹ ਟੋਲਣਾ ਗੁਆਚੀ ਚੀਜ਼ ਦਾ ਨਹੀਂ, ਪਰ ਜਿਕੁਰ

---

੧. ਜਲਨਾ, ਜ਼ਾਲਨਾ ਆਦਿ ਜੋ ਹਿੰਦੀ ਤੇ ਲਹਿੰਦੀ ਪੰਜਾਬੀ ਦੇ ਪਦ 'ਸਾੜਨਾ' ਅਰਥ ਵਿਚ ਆਏ ਹਨ, ਇਨ੍ਹਾਂ ਦਾ ਮੂਲ ਪ੍ਰਾਕ੍ਰਿਤ ਪਦ 'ਜਲਣ' ਹੈ, ਇਸ ਦੇ ਅਰਥ ਹਨ—ਅੱਗ।

੧. ਦੇਖੋ, ਏਸੇ ਪੰਨੇ ਦੇ ਪਹਿਲੇ ਕਾਲਮ 'ਚ ਪਦ ਨੋਟ ੧।

ਘੁੰਡ ਕੱਢੇ ਹੋਏ ਲਾੜੀ ਪਾਸ ਖੜੀ ਮਾਂ ਜਾਂ ਭੈਣ ਨੂੰ ਲੱਭ ਲੈਂਦੀ ਹੈ। ਯਥਾ—*'ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ' (੧੩੭੭),* ਆਪਣੇ ਹੱਥਾਂ ਨਾਲ ਟੋਲ ਕੇ ਕਿਸ ਦੇ ਗਲੇ ਲਗੇ, ਜਿਕੁਰ ਡੋਲੇ ਚੜ੍ਹਦੀ ਕੁੜੀ ਮਾਂ ਪਿਉ ਦੇ ਗਲ ਲੱਗਦੀ ਹੈ, ਉਕਰ ਸਰੀਰੋਂ ਨਿਕਲੀ ਜਿੰਦ ਕਿਸਦੇ ਗਲ ਲਗੇ?

ਜ਼ੋਰ ਕਰਕੇ।

**ੀ ਖੀਨਾ** [*ਕ੍ਰਿ:। ਹਿੰਦੀ ਜਲਨਾ=ਸੜਨਾ। ਸੰਸਕ੍ਰਿਤ, ਕਸ਼ੀਨ=ਨਾਸ਼*] ਸੜ ਕੇ ਨਾਸ਼ ਹੋ ਗਏ।

**ਜਲ** [*ਸੰ:। ਸੰਸਕ੍ਰਿਤ, ਜਲੰ। ਜਲ*] ਜਲ ਹੀ ਜਲ ਨਾਲ। ਯਥਾ—*'ਜਿਉ ਜਲ ਮੀਨ ਜਲੰ ਜਲ ਪ੍ਰੀਤਿ ਹੈ' (੧੩੨੪)।*

**ਲਣ**[1] [*ਕ੍ਰਿ:। ਦੇਸ਼ ਭਾਸ਼ਾ*]

ਸਾੜਨਾ। ਯਥਾ—*'ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੈ'(੪੮੮),* ਪਹਿਲੇ ਪ੍ਰਸ਼ਨ ਹੈ ਕਿ ਖੇਵਟ ਕਿੱਧਰ ਗਏ? ਉੱਤਰ ਦਿੰਦੇ ਹਨ ਕਿ ਸਰੀਰ ਤਾਂ ਸਾੜਨ ਜਾਂ ਕਬਰਾਂ (ਵਿਚ ਪੈਣ) ਨਾਲ ਗਏ ਤੇ ਜੀਵ ਜੋ ਦੇਹ ਦੇ ਵਿਚ ਸੀ ਉਹ ਕੀਤੇ ਕੁਕਰਮਾਂ ਦੇ ਪਛਤਾਵੇ ਵਿਚ ਦੁਖੀ ਹੋ ਰਿਹਾ ਹੈ। *'ਜਾਲਣ ਗੋਰਾਂ ਨਾਲਿ'* ਇਹ ਦੋ ਢੰਗ ਦੱਸੇ ਹਨ ਦੇਹ ਦੇ ਗੁੰਮ ਹੋਣ ਦੇ—ਇਕ ਸਾੜੀਆਂ, ਇਕ ਦੱਬੀਆਂ ਗਈਆਂ ਤੇ ਜੀਵ ਪਸਚਾਤਾਪ ਵਿਚ ਧੁਖ ਰਿਹਾ ਹੈ।

ਸਮਾਂ ਕੱਟਣਾ, ਬਿਤਾਉਣਾ। ਯਥਾ—*'ਜਾਲਣ ਗੋਰਾਂ ਨਾਲਿ' (੪੮੮),* ਮੁਸਲਮਾਨੀ ਮੱਤ ਵਿਖੇ ਰੂਹਾਂ ਕਿਆਮਤ ਤੀਕ ਕਬਰਾਂ ਵਿਖੇ ਹੀ ਰਹਿੰਦੀਆਂ ਹਨ, ਇਸ ਲਈ ਓਥੇ ਹੀ ਸਮਾਂ ਕੱਟਦੀਆਂ ਹਨ।

**ਤ**[1] [*ਗੁ:। ਹਿੰਦੀ*] ਸੜਦੇ ਹੋਏ ਨੇ। ਯਥਾ—*'ਅਬ ਮੁਹਿ ਜਲਤ ਰਾਮ ਜਲੁ ਪਾਇਆ' (੩੨੩)।*

**ੇਤਾ**[1] [*ਸੰ:। ਹਿੰਦੀ, ਜਲਨਾ ਤੋਂ*] ਜਾਲਣ ਵਾਲੀਆਂ ਲੱਕੜੀਆਂ, ਬਾਲਣ। ਯਥਾ—*'ਕਾਮੁ ਕ੍ਰੋਧੁ ਦੁਇ ਕੀਏ ਜਲੇਤਾ' (੯੬੯)।*

**ਤੰਤ** [*ਸੰ:। ਸੰਸਕ੍ਰਿਤ, ਜਲ+ਤੰਤ=ਡੋਰੀ*]

. ਜਾਲ।

. [*ਸੰਸਕ੍ਰਿਤ, ਜਲ+ਤੰਤ*] ਸੰਸਾਰ, ਤੰਦੂਆ, ਮਗਰਮੱਛ।

**ਦੀ** [*ਗੁ:। ਜਲਨਾ ਤੋਂ ਹਿੰਦੀ, ਜਲਤੀ। ਪੰਜਾਬੀ, ਜਲਦੀ*] ਸੜਦੀ। ਯਥਾ—*'ਜਲਦੀ ਕਰੇ ਪੁਕਾਰ' (੪੬੬)।*

**ਦੇ** [*ਕ੍ਰਿ:। ਪੋਠੋਹਾਰੀ ਪੰਜਾਬੀ, ਜੁਲਣਾ=ਚੱਲਣਾ*] ਚੱਲਦੇ। ਯਥਾ—*'ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ' (੯੬੪)।*

**ੰਦੜੀ** [*ਗੁ:। ਦੇਖੋ, 'ਜੁਲਦੇ'*] ਚਲਦੀ। ਯਥਾ—*'ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ' (੯੬੪)।*

**ਧਿ** [*ਸੰ:। ਸੰਸਕ੍ਰਿਤ*] ਸਮੁੰਦਰ। ਯਥਾ—*'ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂਅ ਥਾਪਿਓ ਹੋ'*[2] *(੬੫੭),* ਹੇ ਬਾਈ ਬੇਢੀ ਦੇ ਗੁਣ ਸੁਣ! ਜਿਸ ਨੇ ਸਮੁੰਦ੍ਰ ਬੰਨ੍ਹਿਆ ਅਰ ਧ੍ਰੂ ਅਸਥਾਪਨ ਕੀਤਾ ਹੈ। ਜੇ ਸਾਗਰ ਇਸ਼ ਤਰਕੀਬ ਨਾਲ ਨੀਵਾਂ ਨਾ ਹੁੰਦਾ ਕਿ ਧਰਤੀ ਉਤੇ ਪਾਣੀ ਨਾ ਚੜ੍ਹ ਸਕੇ ਤਾਂ ਧਰਤੀ ਡੁੱਬ ਜਾਂਦੀ, ਕਰਤਾਰ ਨੇ ਉਸ ਨੂੰ ਮਾਨੋਂ ਬੰਨ੍ਹ ਦਿੱਤਾ ਹੈ, ਅਰ ਧ੍ਰੂ ਤਾਰਾ ਜੋ ਉੱਤਰ ਵੱਲ ਹੁੰਦਾ ਹੈ, ਹੋਰ ਸਾਰੇ ਤਾਰੇ ਆਪਣਾ ਥਾਂ ਬਦਲਦੇ ਹਨ; ਪਰ ਧ੍ਰੂ ਆਪਣੀ ਥਾਂ ਨਹੀਂ ਬਦਲਦਾ, ਇਸ ਲਈ ਸਮੁੰਦ੍ਰ ਦੇ ਮੁਸਾਫ਼ਰਾਂ ਨੂੰ ਸੁਖ ਦੇਣ ਵਾਲਾ ਹੈ, ਕਿਉਂਕਿ ਉਸਦੀ ਸੇਧ ਤੋਂ ਥਾਵਾਂ ਦੇ ਪਤੇ ਲੱਗਦੇ ਹਨ ਅਰ ਕੁਤਬਨੁਮਾ ਨਾਮੇਂ ਯੰਤ੍ਰ ਉਸਦੇ ਵੱਲ ਹੀ ਰੁਖ ਰੱਖਦਾ ਹੈ ਤੇ ਸਮੁੰਦ੍ਰ ਵਿਚ ਦਿਸ਼ਾ ਦੇ ਪਤੇ ਦਿੰਦਾ ਹੈ।

**ਜਲਨ** [*ਅਧਿ:। ਸੰਸਕ੍ਰਿਤ, ਜਲ*] ਜਲਾਂ ਵਿਚ, ਜਲ ਦਾ ਬਹੁ-ਬਚਨ। ਯਥਾ—*'ਜਲਨ ਥਲਨ' (੯੦੧)।*

**ਜਾਲੇਨਿ**[1] [*ਕ੍ਰਿ:। ਲ: ਪੰਜਾਬੀ, ਜਾਲਨਾ*] ਸਾੜਦੇ ਹਨ, ਜਰਦੇ ਹਨ। ਯਥਾ—*'ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨ੍ਹਿ' (੧੩੮੪),* {ਸਾਬਰੀ} ਸੰਤੋਖੀ ਪੁਰਖ ਇਕ ਸਬਰ ਦੇ ਵਿਚ ਆਪਣੇ ਸਰੀਰ ਏਵੇਂ ਜਾਲ ਰਹੇ ਹਨ, ਭਾਵ ਜਰ ਕੇ, ਤੁਰਦੇ ਹਨ।

**ਜਲ ਨਿਧੇ** [*ਸੰ:। ਸੰਸਕ੍ਰਿਤ, ਜਲ+ਨਿਧ*] ਸਮੁੰਦਰ।

**ਜਾਲਪ** [*ਸੰ:। ਦੇਸ਼ ਭਾਸ਼ਾ*] ਸ੍ਰੀ ਗੁਰੂ ਜੀ ਦੇ ਜੱਸ ਕਰਨ ਵਾਲੇ ਇਕ ਭੱਟ ਕਵੀ ਜੀ ਦਾ ਨਾਮ ਹੈ[2]।

**ਜਲਾ ਬਿੰਬ** [*ਸੰ:। ਸੰਸਕ੍ਰਿਤ, ਜਲ+ਬਿੰਬ=ਚਮਕਾਰਾ*] ਜਲ ਦਾ ਚਮਕਾਰਾ, ਭਾਵ ਜਲ ਹੀ ਜਲ। ਯਥਾ—*'ਜਲਾ ਬਿੰਬੁ ਅਸਰਾਲੁ' (੧੨੮੨),* ਜਲ ਹੀ ਜਲ ਅਸਗਾਹ (ਭਯਾਨਕ) ਸੀ।

**ਜਲਿ ਬਲਿ** [*ਕ੍ਰਿ:। ਹਿੰਦੀ, ਜਲਨਾ। ਪੰਜਾਬੀ, ਸੜਨਾ। ਦੋਹਾਂ ਤੋਂ ਜਲ ਬਲ*] ਸੜ ਬਲ ਕੇ। ਯਥਾ—*'ਬਿਨੁ ਗੁਰ ਸਬਦੈ ਜਲਿ ਬਲਿ ਤਾਤਾ' (੯੪੫)।*

**ਜੁਲਮ** [*ਸੰ:। ਫ਼ਾਰਸੀ, ਜ਼ੁਲਮ*] ਧੱਕਾ, ਅਨਯਾਇ। ਯਥਾ—*'ਇਸੁ ਬੰਦੇ ਸਿਰਿ ਜੁਲਮੁ ਹੋਤ ਹੈ' (੪੭੮)।*

**ਜਲ ਮਹਿ ਉਪਜੈ ਜਲ ਤੇ ਦੂਰਿ ॥ ਜਲ ਮਹਿ ਜੋਤਿ ਰਹਿਆ ਭਰਪੂਰਿ** [*ਵਰ: ਵਾ:। ਹਿੰਦੀ*] ਜਲ ਸੂਰਜ ਦੇ ਸਾਮ੍ਹਣੇ ਹੋਵੇ ਤਾਂ ਉਸ ਵਿਚ ਪ੍ਰਤੀਬਿੰਬ ਸੂਰਜ ਦਾ ਦਿੱਸਦਾ ਹੈ, ਮਾਨੋ ਜਲ ਤੋਂ ਸੂਰਜ ਦੇ ਗਯਾਨ ਦੀ ਉਤਪਤੀ ਹੋਈ ਅਰਥਾਤ ਜਲ ਸਹਾਇਤਾ ਨੇ ਪ੍ਰਗਟ ਕਰ ਦਿੱਤਾ ਕਿ ਸੂਰਜ ਹੈ ਪਰ ਜਲ ਵਿਚੋਂ ਤਾਂ ਨੇੜੇ ਭਾਸਦਾ ਹੈ ਪਰ ਵਾਸਤਵ ਵਿਚ ਦੂਰ ਹੈ ਅਰ ਜਯੋਤੀ ਕਰਕੇ ਜਲ ਵਿਚ ਭਰਪੂਰ ਹੈ, ਤੈਸੇ ਅਕਾਲ ਪੁਰਖ ਹੈ। ਯਥਾ—*'ਜਲ ਮਹਿ ਉਪਜੈ ਜਲ ਤੇ ਦੂਰਿ॥ ਜਲ ਮਹਿ ਜੋਤਿ ਰਹਿਆ ਭਰਪੂਰਿ' (੪੧੧)।*

**ਜਲਯ** [*ਸੰ:। ਦੇਸ਼ ਭਾਸ਼ਾ*] ਸ੍ਰੀ ਗੁਰੂ ਜੀ ਦੇ ਜੱਸ ਕਰਨ ਵਾਲੇ ਇਕ ਭਟ ਕਵੀ ਦਾ ਨਾਮ ਹੈ। ਯਥਾ—*'ਸੁਮਤਿ ਜਲ੍ਯ ਜਾਣੀ ਜੁਗਤਿ' (੧੩੯੪)।*

**ਜਲ੍ਹਨ** [*ਸੰ:। ਦੇਸ਼ ਭਾਸ਼ਾ*] ਸ੍ਰੀ ਗੁਰੂ ਜੀ ਦੇ ਜੱਸ ਕਰਨ ਵਾਲੇ ਇਕ ਕਵੀ ਦਾ ਨਾਉਂ ਹੈ। ਯਥਾ—*'ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਹਨ ਤੀਰਿ ਬਿਪਾਸ ਬਨਾਯਉ' (੧੪੦੦)।*

**ਜਿਵ** [*ਅ:। ਪੰਜਾਬੀ, ਜਿਉਂ ਦਾ ਦੂਸਰਾ ਰੂਪ*] ਜਿਵੇਂ, ਜਿਕੁਰ।

---

ਜਲਨਾ, ਜਾਲਨਾ ਆਦਿ ਜੋ ਹਿੰਦੀ ਤੇ ਲਹਿੰਦੀ ਪੰਜਾਬੀ ਦੇ ਪਦ 'ਸਾੜਨਾ' ਅਰਥ ਵਿਚ ਆਏ ਹਨ, ਇਨ੍ਹਾਂ ਦਾ ਮੂਲ ਪ੍ਰਾਕ੍ਰਿਤ ਪਦ 'ਜਲਣ' ਹੈ, ਇਸ ਦੇ ਅਰਥ ਹਨ—ਅੱਗ।

'ਜਲਧਿ ਬਾਂਧਿ ਧ੍ਰੂਅ ਥਾਪਿਓ ਹੋ' ਦਾ ਸਮੁੰਦਰ ਤੇ ਪੁਲ ਬੰਨ੍ਹੀ ਤੇ ਧ੍ਰੂ ਭਗਤ ਨੂੰ (ਅਟੱਲ ਪਦਵੀ ਤੇ) ਥੰਪਿਆ ਬੀ ਅਰਥ ਕਰਦੇ ਹਨ।

੧. ਦੇਖੋ, ਏਸੇ ਪੰਨੇ ਦੇ ਪਹਿਲੇ ਕਾਲਮ 'ਚ ਪਦ ਨੋਟ ੧।

੨. ਜਾਪਦਾ ਹੈ ਕਿ ਇਹ ਕੋਈ ਜਾਤੀ ਸੀ, ਉਸ ਵਿਚੋਂ ਇਹ ਭੱਟ ਸ੍ਰੀ ਤੇ ਉਸ ਨੇ ਆਪਣੀ ਛਾਪ 'ਜਾਲਪ' ਹੀ ਰੱਖੀ। ਅੱਜ-ਕੱਲ੍ਹ ਬੀ ਜਾਲਪ ਜਾਤ ਦੇ ਲੋਕੀਂ ਮਿਲਦੇ ਹਨ।

ਯਥਾ—*'ਜਿਵ ਤੂ ਰਖਹਿ ਤਿਵ ਰਹਉ' (੧੩੯੫)।*

**ਜੀਵ** [*ਸੰ: । ਸੰਸਕ੍ਰਿਤ*] ਮਨ, ਜਾਨ, ਜਿੰਦ, ਰੂਹ, ਜੀਵਾਤਮਾ।

**ਜੀਵਾ/ਜੀਵੈ** [*ਕ੍ਰਿ: । ਸੰਸਕ੍ਰਿਤ, ਜੀਵ ਦੀ ਪੰਜਾਬੀ ਕ੍ਰਿਯਾ ਹੈ, ਜੀਉਣਾ*]

੧. ਜੀਂਵਦਾ ਰਹੇ। ਯਥਾ—*'ਜੀਵੈ ਦਾਤਾ ਦੇਵਣਹਾਰੁ' (੧੫੮)।*

੨. ਜੀਵਾਂ = ਮੈਂ ਜੀਉਂਦਾ ਹਾਂ। ਯਥਾ—*'ਜੀਵਾ ਤੇਰੈ ਨਾਇ ਮਨਿ ਆਨੰਦੁ ਹੈ ਜੀਉ' (੬੮੮)।*

੩. ਦੇਖੋ, 'ਮਰ ਜੀਵਾ'

**ਜੇਵ** [*ਅ: । ਪੰਜਾਬੀ, ਜਿਉਂ ਦਾ ਦੂਸਰਾ ਰੂਪ*] ਤੁਲਜ, ਜਿਵੇਂ, ਜਿਉਂ। ਯਥਾ—*'ਓਹੁ ਜੇਵ ਸਾਇਰ ਦੇਇ ਲਹਰੀ' (੪੩੯)।*

**ਜੋਵੇ** [*ਕ੍ਰਿ: । ਹਿੰਦੀ, ਜੋਵਨਾ = ਦੇਖਣਾ*] ਦੇਖੋ, 'ਜੋਵਹਿ'

**ਜੀਵਿਆ** [*ਕ੍ਰਿ: । ਸੰਸਕ੍ਰਿਤ, ਜੀਵ ਦੀ ਪੰਜਾਬੀ ਕ੍ਰਿਯਾ ਹੈ, ਜੀਵਨਾ ਤੋਂ*] ਜੀਂਵਦਾ ਰਹਿਆ, ਜ਼ਿੰਦਾ ਹੋਇਆ। ਯਥਾ—*'ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ' (੩੧੯)।*

**ਜੇਵਿਆ** [*ਕ੍ਰਿ: । ਸੰਸਕ੍ਰਿਤ, ਜੇਮਨੰ। ਪੁ: ਪੰਜਾਬੀ, ਜੇਉਂਣਾ*[1]] ਖਾਇਆ। ਯਥਾ—*'ਸੁਚਾ ਹੋਇ ਕੈ ਜੇਵਿਆ' (੪੭੩)।*

**ਜੀਵਾਇ** [*ਕ੍ਰਿ: । ਦੇਖੋ, 'ਜੀਵਿਆ'*] ਜੀਂਵਦੀ ਕਰ। ਯਥਾ—*'ਦੇਹੁ ਜੀਵਾਇ' (੧੧੬੫)।*

**ਜੀਵਉ** [*ਕ੍ਰਿ: । ਦੇਖੋ, 'ਜੀਵਿਆ'*] ਜੀਂਵਦਾ ਰਹਾਂ। ਯਥਾ—*'ਜੀਵਉ ਨਾਮੁ ਸੁਨੀ' (੮੨੯)।*

**ਜੀਵਸਾ** [*ਕ੍ਰਿ: । ਦੇਖੋ, 'ਜੀਵਿਆ'*] ਜੀਵਾਂਗਾ।

**ਜੀਵਾਸ** [*ਖ: ਤ: ਸ: । ਸੰਸਕ੍ਰਿਤ, ਜੀਵ + ਆਸ਼ਜ*] ਜੀਉਣ ਦੀ ਆਸ। ਯਥਾ—*'ਧ੍ਰਿਗੁ ਜੀਵਾਸਿ' (੧੦),* ਧ੍ਰਿਗ ਹੈ ਜੀਉਣ ਦੀ ਆਸ (ਨਾਮ ਤੋਂ ਬਿਨਾਂ)।

**ਜਿਵਹਾ** [*ਸੰ: । ਪੰਜਾਬੀ, ਜਵਾਂਹਾਂ, ਜਮਾਹਾ*[2]]

੧. ਜਵਾਸਾ।

੨. ਤਾਰਾ ਮੀਰਾ। ਯਥਾ—*'ਕਾਬੂਰੀ ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ ਜਿਵਹਾ' (੧੨੦੩),* ਭਾਵ ਭਗਤੀ ਰੂਪੀ ਕਸਤੂਰੀ ਦੇ ਵਾਸਤੇ ਆਇਆ ਸੀ ਉਸਦੀ ਹੁੰਦੀ ਕੱਲਰ ਲਦਿਆ (ਤੇ ਆਯਾ ਸੀ) ਬਿਰਖ (ਸੁਹਣੇ ਬੂਟੇ ਲਾਉਣ ਤੇ ਬੀਜਿਆ) ਜਿਵਾਹਾ। ਅਥਵਾ ਆਇਆ ਸੀ ਕਸਤੂਰੀ ਦਾ ਗਾਹਕ ਹੋ ਕੇ ਪਰ ਲੱਦ ਲਿਆ ਸੂ ਬੈਲ ਕੱਲਰ ਤੇ ਜਿਵਾਂਹੇ ਦਾ।

**ਜਿਵੇਹਾ** [*ਅ: । ਪੰਜਾਬੀ, ਜਿਉਂ + ਏਹਾ*] ਉਹੋ ਜੇਹਾ, ਵਰਗਾ, ਜੈਸਾ।

**ਜੋਵਹਿ** [*ਕ੍ਰਿ: । ਸੰਸਕ੍ਰਿਤ, ਯੁਕੁ। ਪ੍ਰਾਕ੍ਰਿਤ, ਜੁਤ। ਹਿੰਦੀ, ਜੇਤਨਾ। ਪੰਜਾਬੀ, ਜੋਣਾ ਤੇ ਜੋਵਣਾ*] ਜੋਤਦੇ ਹਨ। ਯਥਾ—*'ਜੋਵਹਿ ਕੂਪ ਸਿੰਚਨ ਕਉ ਬਸੁਧਾ' (੩੬੮)।*

**ਜੀਵੀਜੈ** [*ਕ੍ਰਿ: । ਦੇਖੋ, 'ਜੀਵਿਆ'*] ਜੀਵੀਦਾ ਹੈ।

**ਜੇਵੜਾ** [*ਸੰ: । ਪੰਜਾਬੀ, ਜੇਵੜੀ ਤੋਂ ਜੇਵੜਾ। ਸੰਸਕ੍ਰਿਤ, ਜੀਵਾ*] ਮੋਟਾ ਰੱਸਾ, ਫਾਹਾ, ਜਾਲ। ਯਥਾ—*'ਤੇਰੇ ਮੁੰਧ ਕਟਾਰੇ ਜੇਵੜਾ' (੫੫*

**ਜੀਵਣ** [*ਸੰ: । ਪੰਜਾਬੀ*]

੧. ਜੀਵਨ ਲਈ, ਜ਼ਿੰਦਗੀ ਲਈ। ਯਥਾ—*'ਜੀਵਣੁ ਸਾਜ ਮਾਈ' (੮੭੬),* ਜੀਵਨ ਲਈ ਮਾਇਆ ਨੂੰ ਪੈਦਾ ਕਰਦੇ ਹ ਅਥਵਾ ਜੀਵਨ ਲਈ ਮਾਇਆ ਨੂੰ {ਸਾਜਹਿ} ਸੰਜਦੇ ਭਾਵ ਕੱ ਕਰਦੇ ਹਨ।

**ਜੋਵਣਾ** [*ਕ੍ਰਿ: । ਦੇਖੋ, 'ਜੋਵਹਿ'*] ੧. ਜੋੜਨਾ। ਯਥਾ—*'ਜੋ ਤੇ ਰੰਗਿ ਰਤੇ ਸੇ ਜੋਨਿ ਨ ਜੋਵਣਾ' (੫੨੩),* ਭਾਵ ਜੋ ਤੇਰੇ ਰੰਗ ਰ ਹਨ ਸੋ ਚੌਰਾਸੀ ਵਿਚ ਨਹੀਂ ਜੋੜੇ ਜਾਂਦੇ ਭਾਵ ਨਹੀਂ ਪੈਂਦੇ।

੨. [*ਦੇਖੋ, 'ਜੋਵੇ'*] ਦੇਖਣਾ।

**ਜਾਵਤ** [*ਅ: । ਸੰਸਕ੍ਰਿਤ, ਯਾਵਤ*]

੧. ਜਿਤਨਾ ਚਿਰ, ਜਦ ਤਾਈਂ। ਯਥਾ—*'ਜਾਵਦ ਬ੍ਰਹਮ ਬਿੰਦਤੇ' (੧੩੫੩)।*

੨. [*ਗੁ: । ਹਿੰਦੀ*] ਜਾਂਦਿਆਂ। ਯਥਾ—*'ਆਵਤੁ ਕਿਨੈ ਨ ਰਾਖਿ ਜਾਵਤੁ ਕਿਉ ਰਾਖਿਆ ਜਾਇ' (੧੩੨੯)।*

**ਜੀਵਤ** [*ਕ੍ਰਿ: । ਦੇਖੋ, 'ਜੀਵਿਆ'*]

੧. ਜੀਂਵਦਾ ਹੈ। ਯਥਾ—*'ਸੋ ਜੀਵਤ ਜਿਹ ਜੀਵਤ ਜਪਿਆ' (੨੫* ਓਹ ਜੀਂਵਦਾ ਹੈ ਜਿਸ ਨੇ ਜੀਂਵਦਾ (ਪੁਰਖ ਭਾਵ, ਪਰਮਾਤ ਜਪਿਆ ਹੈ। ਤਥਾ—*'ਜੀਵਤ ਮਰੈ ਮਰੈ ਫੁਨਿ ਜੀਵੈ' (੩੩* (ਜਿਸ ਸੰਸਾਰ ਵੱਲ ਮਨ) ਜੀਅ ਰਿਹਾ ਹੈ (ਉਸ ਵਲੋਂ) ਮਰੇ ਜਿਸ ਪ੍ਰਭੂ ਵਲੋਂ ਮਨ) ਮਰਿਆ ਹੈ ਉਸ ਤਰਫ਼ ਜੀਵੇ।

੨. [*ਸੰ: । ਦੇਖੋ, 'ਜੀਵਿਆ'*] ਜੀਉਂਦੇ। ਯਥਾ—*'ਜੀਵਤ ਮਰਣਾ ਕੋ ਕਹੈ ਜੀਵਨ ਮੁਕਤਿ ਕਿਉ ਹੋਇ' (੯੪੮),* ਜੀਉਂਦੇ ਮ ਭਾਵ ਜੀਵਨ ਮੁਕਤ ਹੋਣਾ ਸਭ ਕੋਈ ਕਹਿੰਦਾ ਹੈ। ਤਥਾ—*'ਜੀ ਕਉ ਜੀਵਤਾ ਮਿਲੈ' (੭੮੮),* ਸੰਪ੍ਰਦਾਈ *'ਜੀਵਤ ਕਉ'* 'ਅਗਨੀ ਨੂੰ' ਬੀ ਅਰਥ ਕਰਦੇ ਹਨ।

**ਜੀਵਦਾ ਪੁਰਖੁ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਜੀਵ ਤੋਂ ਪੰਜ ਭੂਤਕਾਲਕ ਕ੍ਰਿਯਾ, ਜੀਵੰਦਾ। ਸੰਸਕ੍ਰਿਤ, ਪੁਰੁਸ਼*] (ਸਦਾ ਜੀਵਨ ਵਾਲਾ ਪੁਰਖ ਭਾਵ ਪਰਮਾਤਮਾ। ਯਥਾ—*'ਨਾ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ' (੧੨੪੭*

**ਜੀਵਦੜੋ** [*ਗੁ: । ਦੇਖੋ, 'ਜੀਵਿਆ', 'ਜੀਵਦਾ'। ੜੋ, ਪ੍ਰਤੇ*] ਜੀਵ ਹੀ। ਯਥਾ—*'ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵ ਮੁਇਓਹਿ' (੧੩੮੩)।*

**ਜੀਵਨ** [*ਸੰ: । ਸੰਸਕ੍ਰਿਤ*] ੧. ਜ਼ਿੰਦਗੀ, ਜਾਨ। ਯਥਾ—*'ਗੁਰੁ ਜੀਵਨਿ' (੧੨੭੦),* ਤਥਾ—*'ਜੀਵਨ ਗਤਿ ਸੁਆਮੀ' (੪੫* ਜੀਵਨੇ ਦੀ ਪ੍ਰਾਪਤੀ ਦਾ ਪ੍ਰਕਾਰ, ਜੀਵਨ ਮੁਕਤੀ ਦਾ ਪ੍ਰਕ ਤਥਾ—*'ਸੋ ਕਿਉ ਬਿਸਰੈ ਜਿ ਜੀਵਨ ਜੀਆ' (੨੯੦),* ਜ ਦੇ ਜਿਵਾਵਨ ਵਾਲਾ (ਪਰਮਾਤਮਾ)।

੨. ਸਰੀਰਕ ਜ਼ਿੰਦਗੀ। ਯਥਾ—*'ਜੀਵਨ ਤਲਬ ਨਿਵਾਰਿ' (੮੭*

੩. ਅਮਰ ਜ਼ਿੰਦਗੀ। ਯਥਾ—*'ਜੀਵਨ ਪਦਵੀ' (੨੦੦)।* 'ਜੀਵਨ ਦੇਵਾ', 'ਜੀਵਨ ਮੁਕਤ'

---

੧. ਹੁਣ ਤਕ ਬ੍ਰਾਹਮਣਾਂ ਦੇ ਰੋਟੀ ਖੁਆਣ ਵਿਚ 'ਧਾਮਾ ਜੇਉਣਾ' ਬੋਲਦੇ ਹਨ। ਪੰਜਾਬੀ ਵਿਚ ਜੀਉਣਾ ਬੀ ਬੋਲ ਲੈਂਦੇ ਹਨ, ਜੈਸੇ—ਧਾਮਾ ਜੀਉਂ ਆਇਆ ਹੈ—ਰਸੋਈ ਜੀਉਂ ਲਓ।

੨. ਪਿੰਡੀ ਵਲ 'ਜਮਾਹਾ' ਤਾਰੇ ਮੀਰੇ ਨੂੰ ਕਹਿੰਦੇ ਹਨ ਤੇ ਲਹਿੰਦੇ ਵਲ 'ਜਵਾਹਾਂ' ਇਕ ਨਿਕੰਮੀ ਕੰਡਜਾਲੀ ਬੂਟੀ ਨੂੰ ਕਹਿੰਦੇ ਹਨ, ਜੋ ਕੱਲਰੀ ਜ਼ਮੀਨਾਂ ਵਿਚ ਅਸਚ ਉਗਦੀ ਹੈ।

**ਵਨਾ** [*ਕ੍ਰਿ: । ਸੰਸਕ੍ਰਿਤ, ਜੀਵਨ*] ਜੀਂਵਦੇ ਰਹਿਣਾ, ਜ਼ਿੰਦਗੀ। ਯਥਾ—*'ਅੰਧੇ ਜੀਵਨਾ ਬੀਚਾਰਿ ਦੇਰਿ ਕੇਤੇ ਕੇ ਦਿਨਾ'। (੬੬੦)*

**:ਨ** [*ਕ੍ਰਿ: । ਹਿੰਦੀ । ਜੋਵਨਾ*] ਦੇਖਣਾ।

**ਵਾਨਦ** [*ਕ੍ਰਿ: । ਦੇਖੋ, 'ਜੀਵਿਆ'*] ਜੀਂਵਦਾ ਹੈ। ਯਥਾ—*'ਸਦਾ ਸਦਾ ਜੀਵਾਨਦ' (੧੨੦੪)।*

**ਵਨ ਦੇਵਾ** [*ਸੰ: । ਸੰਸਕ੍ਰਿਤ, ਜੀਵਨ =ਜ਼ਿੰਦਗੀ । ਦੇਵ=ਪ੍ਰਕਾਸ਼*] ਪ੍ਰਕਾਸ਼ ਰੂਪ ਜੀਵਨ ਵਾਲਾ (ਪਰਮਾਤਮਾ)। ਯਥਾ—*'ਜੀਵਨ ਦੇਵਾ ਪਾਰਬ੍ਰਹਮ ਸੇਵਾ' (੬੭੮)।*

**ਵਨ ਬਲਨਾ** ਦੇਖੋ, 'ਬਲਨਾ'

**ਵਨ ਮੁਕਤ** [*ਸੰ: । ਸੰਸਕ੍ਰਿਤ*] ਜੀਂਵਦਾ ਮੁਕਤ, ਮਨ ਦੀਆਂ ਬ੍ਰਿਤੀਆਂ ਦਾ ਸੰਸਾਰ ਵਲੋਂ ਹਟ ਕੇ ਇਕ ਰਸ ਵਾਹਿਗੁਰੂ ਨਾਲ ਅੰਦਰੋਂ ਮਿਲੇ ਰਹਿਣਾ, ਜੀਂਵਦਿਆਂ ਹੀ ਜੀਵਨ ਦੀਆਂ ਪਕੜਾਂ ਤੋਂ ਮੁਕਤ ਹੋ ਜਾਣਾ। ਯਥਾ—*'ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ' (੨੭੫)।*

**ਵਰਾ** [*ਸੰ: । ਪੰਜਾਬੀ, ਜੇਉੜੀ, ਜੇਉੜਾ*] ਰੱਸਾ, ਫਾਂਸੀ, ਫਾਹੀ। ਯਥਾ—*'ਚਹੁ ਦਿਸ ਪਸਰਿਓ ਹੈ ਜਮ ਜੇਵਰਾ' (੬੫੪)।*

**ਵਰੀ** [*ਸੰ: । ਸੰਸਕ੍ਰਿਤ, ਜੀਵਾ =ਕਮਾਨ ਨੂੰ ਬੱਝਣ ਵਾਲੀ ਰੱਸੀ। ਪੰਜਾਬੀ, ਜੇਵੜੀ, ਜੇਵਡੀ, ਜੇਵਡਾ, ਜੇਰੜਾ। ਹਿੰਦੀ, ਜੇਵਰੀ*] ਰੱਸੀ। ਯਥਾ—*'ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨੁ' (੪੮੭)*, ਤਥਾ—*'ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ' (੧੩੬੮)।*

**ਵਾਲੁ** [*ਸੰ: । ਅਰਬੀ, ਜ਼ਵਾਲ*]

੧. ਘਾਟਾ। ਯਥਾ—*'ਖਉਫੁ ਨ ਖਤਾ ਨ ਤਰਸੁ ਜਵਾਲੁ' (੩੪੫)*, (ਉਥੇ) ਭੌ ਨਹੀਂ, ਭੁੱਲ ਨਹੀਂ, ਘਾਟੇ ਦਾ ਡਰ ਨਹੀਂ।

੨. ਪੀੜਾ। ਦੇਖੋ, 'ਤਰਸ'

**ਵਲ** [*ਸੰ: । ਦੇਸ਼ ਭਾਸ਼ਾ*] ਜੰਗਾਲ, ਸਿਵਾਲ। ਯਥਾ—*'ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ' (੯੯੦)।*

**ਵਾਲਿਅਨੁ** [*ਕ੍ਰਿ: । ਦੇਖੋ, 'ਜੀਵਿਆ'*] ਜੀਵਾਏ ਹਨ। ਯਥਾ—*'ਰੋਗ ਮਿਟਾਇ ਜੀਵਾਲਿਅਨੁ' (੮੨੦)।*

**ਵਾਵਉ** [*ਕ੍ਰਿ: । ਦੇਖੋ, 'ਜੀਵਿਆ'*] ਜੀਂਵਦਾ ਕਰੋ।

**ੜ** [*ਸੰ: । ਸੰਸਕ੍ਰਿਤ, ਜੜ*] ੧. ਬ੍ਰਿਛ ਆਦਿ ਦਾ ਮੂਲ, ਜੜ੍ਹ। ਯਥਾ—*'ਪਹਿਲੋ ਦੇ ਜੜ ਅੰਦਰਿ ਜੰਮੈ' (੧੨੮੮)।*

੨. [*ਵਿ: । ਸੰਸਕ੍ਰਿਤ*] ਜਿਸ ਵਿਚ ਚੇਤਨਤਾ ਨਾ ਹੋਵੇ।

**ਜੜਾ** [*ਗੁ: । ਸੰਸਕ੍ਰਿਤ, ਜਡ*] ਜੜ, ਅਗਯਾਨੀ। ਯਥਾ—*'ਕਵਨੁ ਸੁ ਸੁਰਤਾ ਕਵਨੁ ਜੜਾ' (੧੦੮੧)*, ਕੌਣ (ਸੁਰਤਾ) ਗਿਆਨੀ ਅਰ ਕੌਣ ਜੜ (ਅਗਯਾਨੀ) ਹੈ।

**ਜੁੜਿ** [*ਕ੍ਰਿ: । ਸੰਸਕ੍ਰਿਤ, ਜੁਡ੍ =ਬੰਨ੍ਹਣਾ । ਪੰਜਾਬੀ, ਜੁੜਨਾ*] ਇਕੱਠੇ ਹੋ ਕੇ। ਯਥਾ—*'ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ' (੧੨੩੮)।*

**ਜੋੜ** [*ਸੰ: । ਸੰਸਕ੍ਰਿਤ, ਜੁਡ =ਬੰਨ੍ਹਣਾ*]

੧. ਸਮੁਦਾ, ਜਮ੍ਹਾਂ, ਬਹੁਤਿਆਂ ਅੰਗਾਂ ਦੇ ਜਮ੍ਹਾਂ ਕਰਨ ਤੋਂ ਜੋ ਫਲ ਨਿਕਲੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਪਦ ਆਉਂਦਾ ਹੈ। ਰਾਗਾਂ ਦੀ ਗਿਣਤੀ ਦੇ ਅਖ਼ੀਰ ਸ਼ਬਦਾਂ ਦਾ ਜੋੜ ਕਰਕੇ ਦੱਸਣ ਵਿਚ।

੨. ਮੇਲ। ਯਥਾ—*'ਜਿਨਿ ਹਰਿ ਪ੍ਰਭੁ ਦਿਤਾ ਜੋੜਿ' (੩੧੩)।*

**ਜੋੜੀ** [*ਗੁ: । ਸੰਸਕ੍ਰਿਤ, ਜੁਡ =ਬੰਨ੍ਹਣਾ*] ਜੁੜਨ ਵਾਲਾ। ਯਥਾ—*'ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ' (੧੧੮੫)*, ਭਾਵ ਇਹ ਕਿ (ਸਫ਼ਾਈ ਦੀਆਂ) ਸਫ਼ਾਂ ਵਿਛਾ ਕੇ ਹਰੀ ਨਾਮ ਦੇ ਜੋੜ ਕਰਨ ਵਾਲੇ ਹੋਵੋ (ਨਹੀਂ ਤਾਂ ਕੁਝ ਲਾਭ ਨਹੀਂ)।

**ਜੁੜਿਆ** [*ਕ੍ਰਿ: । ਸੰਸਕ੍ਰਿਤ, ਜਡ =ਬੰਨ੍ਹਣਾ ਤੋਂ ਪੰਜਾਬੀ, ਕ੍ਰਿ:, ਜੁੜਨਾ*] ਮਿਲਿਆਂ।

**ਜੜੀਜੈ** [*ਕ੍ਰਿ: । ਦੇਖੋ, 'ਜੁੜਿਆ'*] ਜੜੀ ਜਾਂਦੀ ਹੈ। ਯਥਾ—*'ਸਾਖਾ ਹਰੀ ਜੜੀਜੈ' (੧੩੨੫)।*

**ਜੁੜੰਦਾ** [*ਕ੍ਰਿ: । ਦੇਖੋ, 'ਜੁੜਿਆ'*] ਮਿਲਿਆ। ਯਥਾ—*'ਹਰਿ ਜੇਠਿ ਜੁੜੰਦਾ ਲੋੜੀਐ' (੧੩੪)।*

**ਜੁੜੰਨ** [*ਕ੍ਰਿ: । ਦੇਖੋ, 'ਜੁੜਿਆ'*] ਜੁੜਦੇ ਹਨ।

**ਜੜਾਵਾ** [*ਸੰ: । ਸੰਸਕ੍ਰਿਤ, ਜਟਨ । ਪੰਜਾਬੀ, ਜੜਨਾ ਤੋਂ ਜੜਾਵਾ = ਜੜਨ ਜੋਗ*] ਜੜਨੇ ਯੋਗ ਹੀਰੇ ਆਦਿਕ ਜੜਤ। ਯਥਾ—*'ਬਿਨੁ ਜੜੀਏ ਲੈ ਜੜਿਓ ਜੜਾਵਾ' (੩੮੧)।*

**ਜੜਵਤ** [*ਗੁ: । ਪੰਜਾਬੀ*] ਜੜ੍ਹਤਾ ਵਾਲੇ ਵਾਂਙ। ਯਥਾ—*'ਆਈ ਮਸਟਿ ਜੜਵਤ ਕੀ ਨਿਆਈ' (੧੨੦੩)*, (ਅੰਤ ਵੇਲੇ) ਮੂਰਛਾ ਰੂਪ ਚੁਪ ਆਈ ਤਾਂ ਜੜ੍ਹਤਾ ਵਾਲੇ ਵਾਂਙ ਇਹ ਜੀਵ ਹੋ ਗਿਆ।

# ਝ

**ਝ** ਗੁਰਮੁਖੀ ਵਰਣਮਾਲਾ ਦਾ ਚੌਧਵਾਂ ਅੱਖਰ ਤੇ ਯਾਰ੍ਹਵਾਂ ਵਯੰਜਨ ਹੈ। ਗ਼ੈਰ ਜ਼ਬਾਨਾਂ ਵਾਲੇ ਜ+ਹ ਤੋਂ ਇਸ ਅੱਖਰ ਦੀ ਅਵਾਜ਼ ਲੈਂਦੇ ਹਨ।

ਪ੍ਰਾਕ੍ਰਿਤ ਵਿਚ ਸੰਸਕ੍ਰਿਤ 'ਕਸ਼' 'ਝਝੇ' ਵਿਚ ਬਦਲਦਾ ਹੈ। ਯਥਾ—'ਕਸ਼ੀਣ' ਤੋਂ ਝੀਣ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੀ 'ਝੀਣੀ' ਪਦ ਇਸੇ ਅਰਥ ਵਿਚ ਆਇਆ ਹੈ।

ਸੰਸਕ੍ਰਿਤ 'ਹਯ' ਪ੍ਰਾਕ੍ਰਿਤ ਤੇ ਪੰਜਾਬੀ ਵਿਚ 'ਝ' ਬਣ ਜਾਂਦਾ ਹੈ, ਜੈਸੇ ਗੁਹਯ ਦਾ ਪ੍ਰਾਕ੍ਰਿਤ ਗੁਝ ਤੇ ਪੰਜਾਬੀ ਗੁੱਝਾ।

ਸੰਸਕ੍ਰਿਤ 'ਧਯ' ਬੀ ਪ੍ਰਾਕ੍ਰਿਤ ਤੇ ਪੰਜਾਬੀ 'ਝ' ਨਾਲ ਬਦਲਦਾ ਹੈ, ਜੈਸੇ ਮਧਯ, ਮਝ। ਯਥਾ—*'ਮਝ ਭਰਿ ਦੁਖ ਬਦੁਖ' (੧੦੯੧)।*

ਸੰਸਕ੍ਰਿਤ 'ਧ' ਪੰਜਾਬੀ ਵਿਚ ਕਈ ਵੇਰ 'ਝ' ਨਾਲ ਬਦਲਦਾ ਹੈ, ਜੈਸੇ ਬੁਧਿ, ਬੁਝਿ, ਬੁੱਝਣਾ। ਧੀਵਰ, ਝੀਵਰ। ਸੰਸਕ੍ਰਿਤ ਧੀਤ ਤੋਂ ਪੰਜਾਬੀ, ਝੀਕ। ਦੇਖੋ, 'ਝੀਕ'

ਯਥਾ—*'ਕਬੀਰ ਥੋਰੈ ਜਲਿ ਮਾਛੁਲੀ ਝੀਵਰਿ ਮੇਲਿਓ ਜਾਲੁ' (੧੩੬੭)*

ਪੰਜਾਬੀ ਵਿਚ ਕਦੇ 'ਘ' ਬੀ 'ਝ' ਨਾਲ ਬਦਲਦਾ ਹੈ; ਜਿਹਾ, ਘੁੰਡ, ਝੁੰਡ। ਯਥਾ—*'ਝੁੰਡੀ ਪਾਇ ਬਹਨਿ ਨਿਤਿ ਮਰਣੈ' (੧੪੯)।*

ਪੰਜਾਬੀ 'ਚ' ਬੀ 'ਝ' ਨਾਲ ਵਟੀਂਦਾ ਹੈ, ਜੈਸੇ ਚਮਕਣਾ, ਝਮਕਣਾ, ਚਿਲਕਣਾ, ਝਿਲਕਣਾ। ਦੇਖੋ, 'ਝਿਮਕਨ', 'ਝਿਲਕਾਵਹਿ'

**ਝਹੀਆ** [*ਸੰ: । ਪੰਜਾਬੀ*] ਖਿਝਣ। ਦੇਖੋ, ਅਗਲਾ ਪਦ

**ਝਹੀਆ ਪਾਏ** [*ਕ੍ਰਿ: । ਪੰਜਾਬੀ*] ਨਾ ਝੱਲੇ ਜਾਣ ਵਾਲੇ ਗੁੱਸੇ ਵਿਚ ਹੱਲਾ ਕਰਨਾ ਪਰ ਰੁਕ ਰੁਕ ਜਾਣਾ, ਕਚੀਚੀਆਂ ਵੱਟਣਾ। ਯਥਾ—*'ਨਿਤ ਝਹੀਆ ਪਾਏ ਝਗੂ ਸੁਟੇ' (੩੦੭),* ਝਹੀਆਂ ਲੈ ਕੇ ਪੈਂਦਾ ਅਰ ਮੂੰਹੋਂ ਝਗ ਸਿਟਦਾ ਹੈ।

**ਝਾਕ** [*ਕ੍ਰਿ: । ਪ੍ਰਾਕ੍ਰਿਤ, ਅਜਕ। ਅੱਝ+ਅੱਖ=ਅੱਖ ਤੋਂ ਉਹਲੇ*]
੧. ਓਹਲੇ ਹੋ ਕੇ ਤੱਕਣਾ। ਇਹ ਕ੍ਰਿਯਾ ਦੋ ਤਿੰਨ ਤਰ੍ਹਾਂ ਹੁੰਦੀ ਹੈ: ੧. ਪਜਾਰ, ਪਰ ਸ਼ਰਮ ਨਾਲ ਲੁਕ ਕੇ ਤੱਕਣਾ। ੨. ਤ੍ਰਿਸ਼ਨਾ ਹੋਣੀ, ਪਰ ਕਿਸੇ ਨੂੰ ਪਤਾ ਨਾ ਲਗੇ ਇਸ ਕਰਕੇ ਲੁਕ ਲੁਕ ਕੇ ਪਰ ਲਲਚ ਕੇ ਤੱਕਣਾ। ੩. ਇਸ ਤੋਂ ਇਸ ਦੇ ਅਰਥ ਲੋੜ ਤੇ ਪਰਵਾਹ ਬਣੇ। ਯਥਾ—*'ਹਰਿ ਹਰਿ ਕ੍ਰਿਪਾ ਕਰੀ ਜਗਦੀਸਰਿ ਦੁਰਮਤਿ ਦੂਜਾ ਭਾਉ ਗਇਓ ਸਭ ਝਾਕ' (੧੨੯੫)।*
੨. [*ਪੰਜਾਬੀ, ਝੱਕਣਾ=ਰੁਕਣਾ*] ਰੋਕ, ਝੱਕ।

**ਝੀਕ** [*ਸੰ: । ਸੰਸਕ੍ਰਿਤ, ਧੀਤ=ਪੀਤਾ। ਧੇ=ਪੀਣਾ ਤੋਂ। ਪੰਜਾਬੀ, ਝੀਕ*] ਡੀਕ, ਕਿਸੇ ਸ਼ੈ ਨੂੰ ਇਕ ਸਾਹ ਪੀਣ ਦੀ ਕ੍ਰਿਯਾ। ਯਥਾ—*'ਹਰਿ ਹਰਿ ਨਾਮੁ ਪੀਆ ਰਸੁ ਝੀਕ' (੧੩੩੬),* ਹਰੀ ਦੇ ਨਾਮ ਰਸ ਨੂੰ ਡੀਕ ਲਾ ਕੇ ਪੀਤਾ ਹੈ, ਭਾਵ ਇਕ ਸਾਹ ਨਾਮ ਦਾ ਉਚਾਰ ਕਰਨਾ।

**ਝੋਕ** [*ਸੰ: । ਪੰਜਾਬੀ*] ੧. ਨਸ਼ੇ ਯਾ ਨੀਂਦ ਵਿਚ ਸਿਰ ਦਾ ਝੁਕ ਜਾਣਾ, ਅਨੰਦ ਵਿਚ ਨਿਉਂ ਜਾਣਾ, ਭਾਵ ਸਮਾਧੀ। ਯਥਾ—*'ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ' (੧੨੫੩*
੨. ਝੁਕ ਕੇ, ਨਿਉਂ ਕੇ।

**ਝਕੋਲਿਆ** [*ਕ੍ਰਿ: । ਪੰਜਾਬੀ, ਝਕੋਲਨਾ=ਹਵਾ ਦਾ ਛਿੜਨਾ ਪਾਣੀ ਦਾ ਹਿਲਨਾ, ਜਿਸ ਤਰ੍ਹਾਂ ਮਧਾਣੀ ਨਾਲ ਲੱਸੀ ਹਿੱਲਣਾ। ਮੁਸ਼ਕ ਮਚਾਣਾ, ਹਵਾ ਵਿਚ ਸੁਗੰਧੀ ਦਾ ਪਸਰਨਾ* ਸੁਗੰਧਤ ਕੀਤਾ। ਯਥਾ—*'ਮੁਸਕਿ ਝਕੋਲਿਆ' (੪੪੯),* ਨਾਮ ਸੁਗੰਧਿ ਵਿਖੇ ਮਨ ਰੂਪੀ ਕਪੜਾ ਸੁਗੰਧਤ ਕੀਤਾ ਹੈ।

**ਝਕੋਲਨ ਹਾਰ** [*ਸੰ: । ਦੇਖੋ, 'ਝਕੋਲਿਆ'। ਝਕੋਲਨ+ਹਾਰ*] ਝਕੋਲ ਵਾਲੀ, ਰਿੜਕਨ ਵਾਲੀ, ਮਧਾਣੀ। ਯਥਾ—*'ਪਵਨੁ ਝਕੋਲ ਹਾਰੁ' (੧੩੬੪)।*

**ਝਖਿ** [*ਸੰ: । ਪੰਜਾਬੀ*] ਬਿਰਥਾ ਬੋਲਣਾ, ਬਕਣਾ, ਝਗੜਨਾ, ਖਿਝਣ ਯਥਾ—*'ਝਖਿ ਬੋਲਣੁ ਕਿਆ ਜਗ ਸਿਉ ਵਾਦੁ' (੯੩੩)।*

**ਝਾਖਿ** [*ਕ੍ਰਿ: । ਪੰਜਾਬੀ*] ੧. ਬੜਾਉਣ, ਬਕਣ, ਝਖ ਮਾਰਨ ਦੀ ਹਾਲਤ
੨. ਝੂਠ ਬੋਲਣ। ਯਥਾ—*'ਝਖਿ ਝਖਿ ਝਖਣਾ ਝਗੜਾ ਝਾਖ' (੧੨੪੩* ਜੋ ਲੋਕ ਝੂਰਣਾ ਬਕਣਾ ਕਰਦੇ ਹਨ ਓਹ ਐਵੇਂ ਝਖ ਝਖ ਕੇ ਖ ਜਾਂਦੇ ਹਨ।

**ਝੰਖੁ** [*ਸੰ: । ਪੰਜਾਬੀ, ਝਖਣ ਤੋਂ ਝੰਖਣਾ*] ਬਿਅਰਥ ਬੋਲ। ਦੇਖੋ, 'ਝੰ ਨ ਝੰਖੀਐ'

**ਝੰਖੀਐ** [*ਕ੍ਰਿ: । ਪੰਜਾਬੀ, ਝੰਖਣਾ*] ਬਿਅਰਥ ਬੋਲੀਏ। ਯਥਾ—*'ਕਬੀ ਝੰਖੁ ਨ ਝੰਖੀਐ' (੧੩੬੬),* ਕਬੀਰ ਜੀ ਆਖਦੇ ਹਨ ਬਿਅਰ ਬੋਲ ਨਾ ਬੋਲੀਏ।

**ਝਖਾਈਐ** [*ਕ੍ਰਿ: । ਪੰਜਾਬੀ*] ਨਿਸਫਲ ਕ੍ਰਿਯਾ ਕਰੀਏ, ਖਪਾਈਏ

**ਝਖਿ ਝਖਿ** [*ਕ੍ਰਿ: । ਪੰਜਾਬੀ*] ਵਿਅਰਥ ਬਕ ਬਕ ਕੇ। ਦੇਖੋ, 'ਝ

**ਝਾਖ ਝਖਾਈਐ** [*ਵਰ: ਵਾ: । ਪੰਜਾਬੀ*] ਬਿਰਥੇ ਤੋਂ ਬਿਰਥੇ ਕੰ ਵਿਚ ਖੁਆਰ ਹੋਣਾ।

**ਝਖਣਾ** [*ਕ੍ਰਿ: । ਪੰਜਾਬੀ*] ਬਿਰਥਾ ਬਕਣਾ, ਝਗੜਾ ਕਰਨਾ, ਖੁਆ ਹੋਣਾ। ਦੇਖੋ, 'ਝਖਿ'

**ਝਖਦਾ** [*ਕ੍ਰਿ: । ਪੰਜਾਬੀ, ਝਖਣਾ*] ਝਗੜੇ ਕਰਕੇ ਖ਼ਰਾਬ ਹੁੰਦਾ ਯਥਾ—*'ਝਖਦਾ ਝਖਦਾ ਝੜਿ ਪਇਆ' (੩੦੭)।*

**ਝੰਖੁ ਨ ਝੰਖੀਐ** [*ਕ੍ਰਿ: । ਹਿੰਦੀ*] ਵਿਅਰਥ ਬਕ ਬਕ ਨਾ ਕਰੀ ਝਖਾਂ ਨਾ ਮਾਰੀਏ। ਯਥਾ—*'ਕਬੀਰ ਝੰਖੁ ਨ ਝੰਖੀਐ ਤੁਮਰੋ ਕਹਿ ਨ ਹੋਇ' (੧੩੬੬)।*

**ਝਖ ਬੋਲਣੁ** [*ਕ੍ਰਿ: । ਦੇਸ਼ ਭਾਸ਼ਾ*] ਬਿਰਥਾ ਬਕਣਾ, ਝਖਾਂ ਮਾਰਨ ਦੇਖੋ, 'ਝਖਿ'

**ਝਖੜੁ** [*ਸੰ: । ਪੰਜਾਬੀ*] ੧. ਹਨੇਰੀ, ਉਹ ਹਨੇਰੀ ਜੋ ਡਾਢੀ ਤਿ ਘੱਟੇ ਮਿੱਟੀ ਨਾਲ ਪੂਰਤ ਅਰ ਬ੍ਰਿਖਾਂ ਨੂੰ ਭੁਣਦੀ ਅੰਧੇਰੇ ਸਹਿ ਝੁੱਲਦੀ ਹੈ। ਯਥਾ—*'ਝਖੜੁ ਝਾਗੀ ਮੀਹੁ ਵਰਸੈ' (੭੫੭),* ਝਖੜ

ਨੂੰ ਝਾਗ ਕੇ ਤੇ ਵਸਦੇ ਮੀਂਹ ਨੂੰ (ਲੰਘ ਕੇ) ਸਿਖ ਗੁਰੂ ਨੂੰ ਵੇਖਣ ਜਾਂਦਾ ਹੈ। ਅਥਵਾ ੨. ਵਸਦੇ ਮੀਂਹ ਤੇ (ਝੁਲਦੇ) ਝੱਖੜ ਨੂੰ ਝਾਗ ਕੇ, ਤਥਾ—*'ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ' (੯੬੮)*, ਸੁਮੇਰ ਪਰਬਤ ਵਾਂਙ ਅਚਲ (ਸਤਿਗੁਰੂ ਜੀ) {ਝਖੜੁ} ਲੋਭ ਤੇ {ਵਾਉ} ਤ੍ਰਿਸ਼ਨਾ ਨਾਲ ਨਹੀਂ ਡੋਲਦੇ।

**ਝਗੂ** [*ਸੰ: । ਪੰਜਾਬੀ, ਝੱਗ*] ਝੱਗ, ਝੱਗ ਹੀ। ਯਥਾ—*'ਨਿਤ ਝਹੀਆ ਪਾਏ ਝਗੂ ਸੁਟੇ' (੩੦੭)*। ਦੇਖੋ, 'ਝਹੀਆ ਪਾਏ'

**ਝਾਗਿ** [*ਕ੍ਰਿ: । ਪੰਜਾਬੀ, ਝਾਗਣਾ = ਔਖ ਨਾਲ ਲੰਘਣਾ*] ਉਹ ਤਰਨਾ, ਤੁਰਨਾ ਯਾ ਪੈਂਡਾ ਕਰਨਾ ਜਿਸ ਵਿਚ ਖੇਚਲ ਹੋਵੇ। ਯਥਾ—*'ਪਰਦੇਸੁ ਝਾਗਿ ਸਉਦੇ ਕਉ ਆਇਆ' (੩੭੨)*, ਭਾਵ ਕਈ ਯੋਨੀਆਂ ਝਾਗ ਕੇ ਮਨੁੱਖ ਯੋਨੀ ਵਿਖੇ ਨਾਮ ਦੇ ਸੌਦੇ ਨੂੰ ਜੀਵ ਆਇਆ ਹੈ।

**ਝਾਗੀ** [*ਕ੍ਰਿ: । ਦੇਖੋ, 'ਝਾਗਿ'*] ਲੰਘਾਂ, ਝਾਗ ਲਵਾਂ। ਯਥਾ—*'ਝਖੜੁ ਝਾਗੀ ਮੀਹੁ ਵਰਸੈ' (੭੫੭)*। ਦੇਖੋ, 'ਝਖੜੁ'

**ਝਾਗੇ** [*ਕ੍ਰਿ: । ਦੇਖੋ, 'ਝਾਗਿ'*] ਲੰਘੇ। ਯਥਾ—*'ਦੇਸ ਦਿਸੰਤਰ ਮੈ ਸਗਲੇ ਝਾਗੇ' (੭੩੮)*।

**ਝਗਰਾ** [*ਸੰ: । ਪੰਜਾਬੀ, ਝਗੜਾ। ਹਿੰਦੀ, ਝਗਰਾ*] ਲੜਾਈ, ਬਿਵਾਦ। ਯਥਾ—*'ਕਹਤ ਕਬੀਰੁ ਪੰਚ ਕੋ ਝਗਰਾ' (੪੮੨)*, ਤਥਾ—*'ਹਮਰਾ ਝਗਰਾ ਰਹਾ ਨ ਕੋਊ' (੧੧੫੮)*।

**ਝਗਰਤ** [*ਕ੍ਰਿ: । ਦੇਖੋ, 'ਝਗੜਾ'*] ਲੜਦਿਆਂ, ਝਗੜਦਿਆਂ। ਯਥਾ—*'ਝਗਰਤ ਜਨਮੁ ਗਵਾਇਆ' (੪੮੨)*।

**ਝਗੋਲ** [*ਕ੍ਰਿ: । ਪੰਜਾਬੀ, ਝਕੋਲਣਾ = ਤੰਗ ਕਰਨਾ*] ਤੰਗੀ, ਬਖੇੜਾ। ਯਥਾ—*'ਜਿਤੁ ਚੂਕਾ ਜਮ ਝਗੜੁ ਝਗੋਲੁ' (੧੩੧੭)*।

**ਝਿੰਙ**[1] [*ਸੰ: । ਪੰਜਾਬੀ*] ਚੀਚ ਗਲੋਲੇ ਵਾਂਙੂ ਬੇਡੌਲ ਜੇਹੀ ਸ਼ੈ। ਦੇਖੋ, 'ਲਿੰਙ'

**ਝਝਾ** [*ਸੰ: । ਪੰਜਾਬੀ*] ਗੁਰਮੁਖੀ ਪੈਂਤੀ ਦਾ ਚੌਧਵਾਂ ਅੱਖਰ, ਇਸ ਅੱਖਰ ਦ੍ਵਾਰਾ ਉਪਦੇਸ਼ ਕਰਦੇ ਹਨ। ਯਥਾ—*'ਝਝਾ ਭੂਰਨੁ ਮਿਟੈ ਤੁਮਾਰੋ' (੨੫੫)*।

**ਝਝਕ** [*ਸੰ: । ਪੰਜਾਬੀ, ਝਝਕਨਾ*] ਅਚਾਨਕ ਅਟਕ ਜਾਣਾ, ਅਟਕ, ਅੜਕ।

**ਝਾਟੈ** [*ਸੰ: । ਸੰਸਕ੍ਰਿਤ, ਜਟਾ ਯਾ ਝਟ = ਸਿਰ ਦੇ ਉਲਝੇ ਵਾਲ। ਪੰਜਾਬੀ, ਝਾਟਾ*] ਸਿਰ ਦੇ ਵਾਲਾਂ ਵਿਚ, ਸਿਰ ਦੇ ਵਾਲ ਨੰਗੇ ਤੇ ਉਲਝੇ ਹੋਇਆਂ ਵਿਚ। ਯਥਾ—*'ਉਡਿ ਉਡਿ ਰਾਵਾ ਝਾਟੈ ਪਾਇ' (੪੬੫)*, ਉਡ ਉਡ ਕੇ ਧੂੜ ਵਾਲਾਂ ਵਿਚ ਪੈਂਦੀ ਹੈ।

**ਝੋਟ** [*ਸੰ: । ਸੰਸਕ੍ਰਿਤ, ਝਟ = ਕੇਸਾਂ ਦਾ ਅੜਾਉ*] ਜੂੜਾ, ਝਾਟਾ। ਯਥਾ—*'ਜਾ ਜਮੁ ਆਇ ਝੋਟ ਪਕਰੈ' (੪੮੧)*।

**ਝਟੀਐ** [*ਕ੍ਰਿ: । ਪੰਜਾਬੀ, ਝੱਟਣਾ*] ੧. ਝੜਦਾ ਹੈ।

੨. ਉਛਲਦਾ ਹੈ। ਯਥਾ—*'ਨੂਰ ਅਰਸਹੁ ਕੁਰਸਹੁ ਝਟੀਐ' (੯੬੭)*।

**ਝਾਟੁਲੀ** [*ਸੰ: । ਦੇਸ਼ ਭਾਸ਼ਾ*] ਝੂਠਾ ਦਿਖਲਾਵਾ। ਬਾਸ਼ੇ ਯਾ ਬਾਜ਼ ਨੂੰ ਜਦੋਂ ਸ਼ਿਕਾਰੀ ਸਿਖਾਲਦੇ ਹਨ ਤਦ ਮਾਸ ਦੀ ਬੋਟੀ ਦੱਸਦੇ ਹਨ। ਜਦ ਓਹ ਝਪਟੇ ਤਾਂ ਲੁਕਾ ਲੈਂਦੇ ਹਨ, ਇਸ ਨੂੰ ਝਾਟਲੀ ਕਹਿੰਦੇ ਹਨ। ਯਥਾ—*'ਊਹੀ ਤੇ ਹਰਿਓ ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ' (੧੨੧੬)*, ਜਿਥੋਂ (ਮਾਸ) ਲੀਤਾ ਉਥੇ ਹੀ ਧਰ ਦਿਤਾ (ਵਿਚ ਐਵੇਂ) ਬਾਸ਼ੇ ਨੂੰ ਮਾਸ ਦੀ ਝਾਟਲੀ ਦੇ ਦਿਤੀ।

[1] ਝਿੰਙ ਮਲ੍ਹਿਆਂ ਕੰਡਿਆਂ ਦੇ ਛਾਪੇ ਨੂੰ ਬੀ ਕਹਿੰਦੇ ਹਨ। ਚੀਚ ਗਲੋਲੇ ਨੂੰ ਬੀ ਤੇ ਝਕ ਜਾਣ ਨੂੰ ਬੀ ਕਹਿੰਦੇ ਹਨ।

**ਝੂਠ**[1] [*ਗੁ: । ਪੰਜਾਬੀ*] ਮਿਥਿਆ। ਯਥਾ—*'ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ' (੭੦੭)*।

**ਝੂਠਾ** [*ਗੁ: । ਪੰਜਾਬੀ*] ਮਿਥਯਾਵਾਦੀ। ਯਥਾ—*'ਝੂਠਾ ਜਗੁ ਡਹਕੈ ਘਨਾ ਦਿਨ ਦੁਇ ਬਰਤਨ ਕੀ ਆਸ' (੧੧੦੩)*।

**ਝੂਠੇ** [*ਗੁ: । ਪੰਜਾਬੀ*] ਕੂੜੇ (ਪਦਾਰਥਾਂ ਦਾ)। ਯਥਾ—*'ਝੂਠੇ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨ' (੧੪੨੮)*।

**ਝੁੰਡੀ** [*ਸੰ: । ਪੰਜਾਬੀ*] ੧. ਸਮੂਹ, ਕੱਠ।

੨. [*ਝੁੰਡ, ਪੰਜਾਬੀ, ਘੁੰਡ ਦਾ ਦੂਹਰਾ ਰੂਪ ਹੈ*] ਝੁੰਡੀ ਪਾ ਬਹਿਣਾ ਮੁਹਾਵਰਾ ਹੈ, ਸਿਰ ਤੇ ਕਪੜਾ ਪਾ ਕੇ ਦਿਲਗੀਰ ਹੋ ਬੈਠਣਾ। ਯਥਾ—*'ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ' (੧੪੯)*, ਭਾਵ ਆਪਣੇ ਹੀ (ਸਿਆਪੇ ਦੀ) ਝੁੰਡੀ ਪਾ ਬੈਠਦੇ ਹਨ ਦੜੇ ਦੀਬਾਣਾਂ ਵਿਚ (ਸਰੇਵੜੇ) ਨਹੀਂ ਜਾਂਦੇ। ਅਥਵਾ ਇਕੋ ਥਾਂ ਵਿਖੇ ਹੀ ਦੜੇ ਰਹਿੰਦੇ ਹਨ।

**ਝੀਣੀ** [*ਗੁ: । ਸੰਸਕ੍ਰਿਤ, ਕਸ਼ੀਣ*] ਬਰੀਕ, ਪਤਲੀ, ਭਾਵ ਉਦਾਸੀ ਤੇ ਗ਼ਮ ਭਰੀ ਅਵਾਜ਼। ਯਥਾ—*'ਰੋਵਾ ਝੀਣੀ ਬਾਣਿ' (੨੩)*। ਦੇਖੋ, 'ਝੀਣੀ ਬਾਣਿ'

**ਝੁਣ** [*ਗੁ: । ਪੰਜਾਬੀ, ਪਾਉਂਟੇ ਦੀ ਅਵਾਜ਼ ਨੂੰ ਝੁਣ ਯਾ ਝੁਨ ਤੇ ਝੁਨਕਾਰ ਕਹਿੰਦੇ ਹਨ। ਸੰਸਕ੍ਰਿਤ, ਝਨੁਕਾਰ*] ਟੁੰਣ-ਟੁੰਣ ਦੀ ਅਵਾਜ਼। ਰੁਣ ਪਦ ਦੇ ਨਾਲ ਝੁਣ ਮਿਲ ਕੇ ਮੋਰ ਦੀ ਲਗਾਤਾਰ ਅਵਾਜ਼ ਦੇ ਅਰਥ ਦੇਂਦਾ ਹੈ। ਯਥਾ—*'ਮੋਰੀ ਰੁਣ ਝੁਣ ਲਾਇਆ' (੫੫੭)*। ਦੇਖੋ, 'ਮੋਰੀ'

**ਝੂਣੀ** [*ਗੁ: । ਦੇਖੋ, 'ਝੂਣੇ'*] ਉਦਾਸ। ਯਥਾ—*'ਊਣੀ ਨਾਹੀ ਝੂਣੀ ਨਾਹੀ' (੯੫੯)*।

**ਝੂਣੇ** [*ਗੁ: । ਸੰਸਕ੍ਰਿਤ, ਝੂਣਿ = ਵਿਪਤਾ ਦੇ ਅਪਸ਼ਗਨ*] ਉਦਾਸ, ਚਿੰਤਾਤੁਰ। ਯਥਾ—*'ਨਾਮ ਵਿਹੂਣੇ ਊਣੇ ਝੂਣੇ' (੭੬੭)*।

**ਝੁਣਕਾਰ** [*ਸੰ: । ਸੰਸਕ੍ਰਿਤ, ਝਨੁਕਾਰ*] ਸ਼ਬਦ ਦੀ ਅਵਾਜ਼ ਜੋ ਦੂਰੋਂ ਇਕ ਰਸ ਹੁੰਦੀ ਜਾਪੇ। ਯਥਾ—*'ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ' (੧੦੪੦)*।

**ਝੀਣੀ ਬਾਣਿ** [*ਗੁ: । ਦੇਖੋ, 'ਝੀਣੀ'। ਬਾਣਿ = ਬਾਣੀ*] ਨਿੰਮੀ ਬਾਣੀ, ਲੰਮੀ ਨਿਮ੍ਹੀ ਉਦਾਸੀਨ ਸੁਰ। ਯਥਾ—*'ਹੰਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ' (੨੩)*। ਦੇਖੋ, 'ਹੰਭੀ'

**ਝਤਿ** [*ਸੰ: । ਪ੍ਰਾਕ੍ਰਿਤ, ਝਤਿ । ਪੁ: ਪੰਜਾਬੀ, ਝਤ । ਨ: ਪੰਜਾਬੀ, ਝਟ*] ਸਮਾਂ, ਵੇਲਾ, ਝੱਟ, ਕਿੰਚਤ, ਕਾਲ। ਯਥਾ—*'ਕਿਚਰੁ ਝਤਿ ਲਘਾਈਐ' (੧੩੭੮)*।

**ਝੁਨਕਾਰ** [*ਸੰ: । ਸੰਸਕ੍ਰਿਤ, ਝਨੁਕਾਰ*] ਇਕ ਰਸ ਅਵਾਜ਼। ਯਥਾ—*'ਅਨਹਦ ਸਬਦ ਹੋਤ ਝੁਨਕਾਰ' (੧੧੬੨)*।

**ਝੁਨਤਕਾਰ** [*ਸੰ: । ਸੰਸਕ੍ਰਿਤ, ਝਨੁਕਾਰ*] ਇਕ ਰਸ ਅਵਾਜ਼। ਯਥਾ—*'ਕਿੰਕਨੀ ਸਬਦ ਝੁਨਤਕਾਰ' (੧੪੦੨)*।

[1] ਸੰਸਕ੍ਰਿਤ ਪਦ ਕੂਟ ਦਾ ਅਰਥ = ਅਸੱਤ। ਪੰਜਾਬੀ ਪਦ ਕੂੜ ਇਸ ਤੋਂ ਬਣਿਆ ਹੈ, ਪਰ ਅਚਰਜ ਨਹੀਂ ਕਿ ਝੂਠ ਬੀ ਕੂਟ ਤੋਂ ਹੀ ਹੇਰ ਫੇਰ ਖਾ ਕੇ ਬਣਿਆ ਹੋਵੇ। ਇਕ ਹੋਰ ਪਦ ਹੈ—ਅਯੁਕਤ—ਇਸ ਦਾ ਪ੍ਰਾਕ੍ਰਿਤ ਰੂਪ ਹੈ, ਅਜੁਤਕ। ਹੋ ਸਕਦਾ ਹੈ ਕਿ ਝੂਠ ਇਸੇ 'ਅਜੁਤ' ਤੋਂ ਹੇਰ ਫੇਰ ਖਾ ਕੇ ਬਣਿਆ ਹੋਵੇ। ਅਯੁਕਤ ਦਾ ਅਰਥ ਹੈ = ਜੋ ਗੱਲ ਯੁਕਤੀ ਸਿੱਧ ਨਾ ਹੋਵੇ।

**ਝਪੀੜਾ** [*ਕ੍ਰਿ: । ਪੁ: ਪੰਜਾਬੀ, ਝਪੀੜਨਾ=ਘੁੱਟਣਾ*] ਜੱਫੀ ਪਾ ਕੇ ਮਿਲਣਾ। ਯਥਾ—*'ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ ਹਰਿ ਮਿਲਿਓ ਲਾਇ ਝਪੀੜਾ' (੬੯੮)।*

**ਝੁੰਪੜੀ** [*ਸੰ: । ਹਿੰਦੀ, ਝੌਂਪੜੀ*] ਕੱਖਾਂ ਦੀ ਕੁੱਲੀ, ਛੰਨ, ਛੱਪਰੀ। ਯਥਾ—*'ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ' (੭੦੭)* ਵੱਸਦਾ ਹੈ ਟੁੱਟੀ ਹੋਈ ਛਪਰੀ ਵਿਚ ਤੇ ਕਪੜੇ ਪਾਟੇ ਹੋਏ ਹਨ।

**ਝਬਕਿ** [*ਗੁ: । ਸੰਸਕ੍ਰਿਤ, ਝੰਪ=ਉਛਲਨਾ । ਪੰਜਾਬੀ, ਝਬਕ*] ਛੱਲ, ਝਕੋਲਾ, ਘੇਰ ਜਿਹੜੀ ਨਦੀ ਦੀ ਘੁੰਮਣ ਘੇਰੀ ਵਿਖੇ ਪੈਂਦੀ ਹੈ, ਘੁੰਮਣ ਘੇਰੀ। ਯਥਾ—*'ਗੁਨ ਕੀ ਲਹਿਰ ਝਬਕਿ' (੧੩੬੮)*, ਰਜ, ਤਮ, ਸਤ ਇਨ੍ਹਾਂ ਤਿੰਨਾਂ ਗੁਣਾਂ ਦੀ ਲਹਿਰ ਦੀ ਘੁੰਮਣ ਘੇਰੀ ਹੈ।

**ਝਮਕ** [*ਕ੍ਰਿ: । ਪੰਜਾਬੀ । ਦੇਖੋ, 'ਝਮਕਨ'*] ਝਮਕਦੇ ਹਨ। ਦੇਖੋ, 'ਝਮਕ ਬਾਲ'

**ਝਿਮਕਣ** [*ਕ੍ਰਿ: । ਪੰਜਾਬੀ, ਚਮਕਨਾ ਤੋਂ ਝਮਕਨਾ*] ਚਮਕਦੇ, ਪ੍ਰਕਾਸ਼ਦੇ ਹਨ। ਯਥਾ—*'ਝਲੇ ਝਿਮਕਨਿ ਪਾਸਿ' (੪੧੭)*, ਨੇੜੇ (ਸੂਰਜ ਮੁਖੀ) ਪੱਖੇ ਚਮਕਦੇ ਹਨ।

**ਝਮਕ ਬਾਲ** [*ਕ੍ਰਿ: । ਦੇਖੋ, 'ਝਿਮਕਨ'*] ਵਾਲ ਝਮਕਦੇ ਹਨ। ਯਥਾ—*'ਤੇਰੀ ਪੂੰਛਟ ਊਪਰਿ ਝਮਕ ਬਾਲ' (੧੧੯੬)।*

**ਝਿੰਮ ਝਿੰਮ/ਝਿਮ ਝਿਮਾ** [*ਗੁ: । ਹਿੰਦੀ, ਝਮ ਝਮ । ਪੰਜਾਬੀ, ਝਿਮ ਝਿਮ ਤੇ ਛਮ ਛਮ*] ਉਹ ਮਿਠੀ ਮਿਠੀ ਅਵਾਜ਼ ਜੋ ਮੀਂਹ ਦੇ ਵਸਣ ਤੋਂ ਹੁੰਦੀ ਹੈ, ਇਕ ਰਸ ਮੀਂਹ ਵਸਣਾ। ਯਥਾ—*'ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ' (੭੪)*, ਤਥਾ—*'ਸਾਵਣੁ ਆਇਆ ਝਿਮ ਝਿਮਾ ਹਰਿ ਗੁਰਮੁਖਿ ਨਾਮੁ ਧਿਆਇ' (੧੨੫੦)*, ਇਕ ਰਸ ਵਰਖਾ ਵਾਲਾ ਸਾਵਣ ਆਇਆ ਹੈ ਤੇ ਨਾਮ ਜਪੁ, ਭਾਵ ਸਾਵਣ ਉਪਲਖਤ ਗੁਰੂ ਓਰੜ ਕਰ ਵਰਖਾ ਕਰਦੇ ਹਨ।

**ਝਰਿ** [*ਕ੍ਰਿ: । ਸੰਸਕ੍ਰਿਤ, ਝਰ=ਪਾਣੀ ਦਾ ਡਿਗਣਾ, ਝਰਨਾ । ਪੰਜਾਬੀ, ਝੜਨਾ । ਹਿੰਦੀ, ਝਰਨਾ*] ਡਿਗ ਪੈਣਾ। ਯਥਾ—*'ਨਿੰਦਕੁ ਐਸੇ ਹੀ ਝਰਿ ਪਰੀਐ' (੮੨੩)।*

**ਝਾਰ** [*ਸੰ: । ਸੰਸਕ੍ਰਿਤ, ਝਾਟ । ਪੰਜਾਬੀ, ਝਾੜ, ਝਾੜੀ*] ਬੂਟਾ, ਝਾੜੀ, ਕਰੀਰ ਦਾ ਬੂਟਾ ਜੋ ਝਾੜੀ ਜੇਹਾ ਹੁੰਦਾ ਹੈ। ਯਥਾ—*'ਕੇਲਾ ਪਾਕਾ ਝਾਰਿ' (੯੭੨)*, ਜੋ ਅੱਗੇ ਕਰੀਰ ਵਤ ਸੀ ਹੁਣ ਕੇਲੇ ਵਤ ਮਿੱਠਾ ਹੋ ਗਿਆ। ਦੇਖੋ, 'ਝਾਰ ਗਹੇ', 'ਪਾਪ ਰਤ ਕਾਰ ਝਾਰ'

**ਝੂਰਿ** [*ਕ੍ਰਿ: । ਪੰਜਾਬੀ, ਝੂਰਨਾ=ਦੁਖ ਦਾ ਗਿਲਾ ਕਰਨਾ*] ਦੁਖ, ਰੋਣੇ ਰੋ ਰੋ। ਯਥਾ—*'ਝੂਰਿ ਝੂਰਿ ਪਚੈ ਜੈਸੇ ਤ੍ਰਿਅ ਰੰਡ' (੧੧੫੧)*, ਤਥਾ—*'ਨਾ ਝੂਰੁ ਹੀਅੜੇ ਸਚੁ ਚਉ' (੧੦੮੮)*, ਹਿਰਦੇ ਵਿਚ ਚਿੰਤਾ ਨਾ ਕਰ, ਸੱਚ ਨੂੰ ਉਚਾਰ।

**ਝੂਰਿ** ਦੇਖੋ, 'ਝੂਰਣ'

**ਝੂਰੈ** [*ਕ੍ਰਿ: । ਦੇਖੋ, 'ਝੂਰਿ'*] ਸੋਗ ਕੀਤਾ, ਦੁਖ ਰੋਣੇ ਰੋਵੇ। ਯਥਾ—*'ਮਨ ਮਹਿ ਝੂਰੈ ਰਾਮ ਚੰਦੁ' (੧੪੧੨)।*

**ਝੇਰ** [*ਸੰ: । ਪੰਜਾਬੀ, ਝਗੜੇ ਦਾ ਸੰਖੇਪ ਝੇੜਾ, ਝੇੜੇ ਦਾ ਦੂਸਰਾ ਰੂਪ, ਝੇਰਾ, ਝੇਰ*] ੧. ਝਗੜਾ।

੨. ਖਾਤਾ, ਨਰਕ। ਯਥਾ—*'ਅੰਧਾ ਝਖਿ ਝਖਿ ਪਇਆ ਝੇਰਿ' (੧੨੮੭)।*

**ਝੇਰਾ** [*ਸੰ: । ਦੇਖੋ, 'ਝੇਰ'*] ਝਗੜਾ। ਯਥਾ—*'ਉਮਰਾਵਹੁ ਆਗੈ ਝੇਰਾ'। (੬੨੧)*

**ਝੂਰਿਓ** [*ਕ੍ਰਿ: । ਦੇਖੋ, 'ਝੂਰਿ'*] ਦੁਖ ਰੋਣੇ ਰੋਇਆ, ਪਛੁਤਾਇਆ।

**ਝਰਹਿ** [*ਕ੍ਰਿ: । ਦੇਖੋ, 'ਝਰਿ'*] ਦੂਰ ਹੋਏ। ਯਥਾ—*'ਝਰਹਿ ਕਸੰਮਲ ਪਾਪ ਤੇਰੇ ਮਨੂਆ' (੨੫੫)।*

**ਝਰ ਗਹੇ** [*ਵਰ: ਵਾ: । ਦੇਖੋ, 'ਝਾਰ'*] ਝਾੜਾਂ ਦਾ ਗ੍ਰਹਣ ਕਰਦਾ ਹੈ, ਭਾਵ ਝਾੜ ਝਾੜ ਸੁੰਘਦਾ ਹੈ। ਯਥਾ—*'ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ ਭ੍ਰਮਿ ਭ੍ਰਮਿਓ ਝਾਰ ਗਹੇ' (੧੩੩੬)*, ਭਾਵ ਕਸਤੂਰਾ ਮ੍ਰਿਗ ਆਪਣੇ ਨਾਪੇ ਵਿਚ ਹੁੰਦੀ ਕਸਤੂਰੀ ਨੂੰ ਆਪਣੀ ਨਾਭੀ ਪਾਸ ਨਹੀਂ ਜਾਣਦਾ ਪਰ ਝਾੜ ਸੁੰਘਦਾ ਫਿਰਦਾ ਹੈ।

**ਝੁਰਿ ਝੁਰਿ** [*ਕ੍ਰਿ: । ਦੇਖੋ, 'ਝੁਰਿ'*] ਦੁਖ ਰੋ ਰੋ, ਖਪ ਖਪ ਪਛੁਤਾ ਕੇ। ਯਥਾ—*'ਝੁਰਿ ਝੁਰਿ ਝਖਿ ਮਾਟੀ ਰਲਿ ਜਾਇ' (੯੩੩)*, ਖਪ ਖਪ ਕੇ ਖਿਝ ਕੇ ਅੰਤ ਨੂੰ ਮਿੱਟੀ ਹੁੰਦਾ ਹੈ।

**ਝਰਣ** [*ਸੰ: । ਸੰਸਕ੍ਰਿਤ, ਨਿਰਝਰ । ਪ੍ਰਾਕ੍ਰਿਤ, ਨਿੱਜਝਰ । ਪੰਜਾਬੀ, ਝਰਣਾ*] ਚਸ਼ਮੇ, ਪਾਣੀ ਝਰਨੇ, ਜਿਥੇ ਅਸਜ ਪਾਣੀ ਨਿਕਲੇ। ਯਥਾ—*'ਅਮਿਉ ਚਲਹਿ ਝਰਣੇ' (੩੨੦)*, ਅੰਮ੍ਰਿਤ ਦੇ ਚਸ਼ਮੇ ਚਲਦੇ ਹਨ।

**ਝੂਰਤ** [*ਗੁ: । ਦੇਖੋ, 'ਝਰਿ'*] ਪਛੁਤਾਉਂਦਾ, ਸੋਗ ਕਰਦਾ, ਦੁਖ ਰੋਂਦਾ। ਯਥਾ—*'ਝੂਰਤ ਝੂਰਤ ਸਾਕਤ ਮੂਆ' (੨੫੫)।*

**ਝੂਰਨ** [*ਸੰ: । ਦੇਖੋ, 'ਝੁਰਿ'*] ਝੋਰਾ, ਸੰਸਾ, ਪਛੁਤਾਵਾ। ਯਥਾ—*'ਝਝਾ ਝੂਰਨੁ ਮਿਟੈ ਤੁਮਾਰੋ' (੨੫੫)*, ਤਥਾ—*'ਝੂਰਿ ਮਰੈ ਦੇਖੈ ਪਰਮਾਦੁ' (੯੩੩)*, ਜਦ ਆਪਣੇ ਵਿਖੇ ਅਗਜਾਨ ਦੇਖੇ ਤਦ ਝੁਰ ਕੇ ਮਰ ਜਾਵੇ। ਤਾਤਪਰਜ ਇਹ ਕਿ ਪਸਚਾਤਾਪ ਕਰੇ। ਇਹ ਮਰਨਾ ਦੇਹ ਤਿਆਗਣ ਵਾਲਾ ਨਹੀਂ, ਇਹ ਜਿਊਂਦਿਆਂ ਮਰਨ ਵਾਲਾ ਮਰਨਾ ਹੈ, ਹੰਕਾਰ ਦਾ ਉਡਾਉਣਾ।

**ਝਲੀ** [*ਸੰ: । ਪੰਜਾਬੀ, ਝੱਲਣਾ ਵਿਚੋਂ*] ਆਸ਼੍ਰਯ। ਯਥਾ—*'ਸਾਧ ਸੰਗਤਿ ਕੈ ਝਲੀ ਰੇ' (੪੦੪)।*

**ਝਲੁ**[1] [*ਗੁ: । ਪੰਜਾਬੀ*] ਸ਼ੁਦਾਪੁਣਾ, ਕਮਲ। ਯਥਾ—*'ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ' (੫੫੧)*, ਹੇ ਸਿਖਜਾ ਲੈਣ ਵਾਲੇ ! ਆਪਣੇ ਪਹਿਲੇ ਸੰਪਤੀ ਰੂਪ ਵਿਚ {ਝਲ} ਸ਼ੁਦਾਪੁਣੇ ਨੂੰ ਛੱਡ।

੨. [*ਸੰਸਕ੍ਰਿਤ, ਝਲ੍ਲਿਕਾ=ਚਾਨਣੀ*] ਚਮਤਕਾਰ, ਸਾਖਜਾਤਕਾਰ ਯਥਾ—*'ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ' (੩੩੩)*, ਕਬੀਰ ਜੀ ਕਹਿੰਦੇ ਹਨ, ਜਿਸ ਨੇ ਪ੍ਰੇਮ ਦ ਪਲੀਤਾ ਦਿਤਾ ਹੈ, ਉਸ ਨੇ ਤੈਸੀ (ਜੈਸੀ ਹੈ, ਭਾਵ ਅਸਲ) ਝਲਕ ਦੇਖੀ ਹੈ। ਪਲੀਤਾ ਦਾ ਅਰਥ ਪ੍ਰੇਮ ਇਸ ਪ੍ਰਮਾਣ ਤੇ ਹੈ—*'ਪ੍ਰੇ ਪਲੀਤਾ ਸੁਰਤਿ ਹਵਾਈ' (੧੧੬੧)।*

੩. [*ਪੰਜਾਬੀ*] ਜੰਗਲ।

**ਝਲੇ** [*ਸੰ: । ਪੰਜਾਬੀ, ਝਲਣਾ=ਹਵਾ ਕਰਨੀ*] ਜੋ ਹਵਾ ਕਰੇ, ਪੱਖਾ ਯਥਾ—*'ਝਲੇ ਝਿਮਕਨਿ ਪਾਸਿ' (੪੧੭)*, ਪੱਖੇ (ਕੋਲ ਬੇਗਮਾਂ ਦੇ ਚਮਕ ਰਹੇ ਸਨ (ਸ਼ੀਸ਼ਿਆਂ ਨਾਲ ਜੁੜੇ ਹੋਏ ਪੱਖੇ ਸਨ)।

**ਝਲਾ** ਦੇਖੋ, 'ਝੇਲਾ'

**ਝਾਲਿ** [*ਸੰ: । ਸੰਸਕ੍ਰਿਤ, ਝਲਾ, ਝਾਲਾ=ਚਾਨਣਾ । ਇਸ ਤੋਂ ਪੁ: ਪੰਜਾਬੀ, ਝਾਲ=ਉਹ ਵੇਲਾ ਜਿਸ ਵੇਲੇ ਚਾਨਣਾ ਆ ਪਵੇ*] ਸਵੇਰ, ਤੜਕੇ। ਦੇਖੋ, 'ਝਾਲਿ ਝਲੁੰਭਲੈ'

---

੧. ਸਿਰ ਨੂੰ ਹਵਾ ਚੜ੍ਹ ਜਾਣੀ, ਯਾ ਸਿਰ ਨੂੰ ਹਵਾ ਦਾ ਝੱਲ ਵੱਜ ਜਾਣਾ ਮੁਹਾਵ ਹਨ—ਸ਼ੁਦਾਈ ਹੋ ਜਾਣ ਦੇ, ਸ਼ੁਦਾ ਨੂੰ ਹਵਾ ਸਿਰ ਚੜ੍ਹਨ ਤੋਂ ਹੋਣਾ ਮੰਨ ਹੋਣ ਕਰਕੇ ਇਹ ਅਰਥ ਟੁਰੇ।

**ਾਲੂ** [*ਸੰ: । ਦੇਖੋ, 'ਝਾਲਿ'*] ੧. ਝਾਲਾਂਘੇ, ਸਵੇਰਾ, ਭਾਵ ਬੁਢਾਪਾ। ਯਥਾ—*'ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀ ਆਸੁ ਜੀਉ' (੭੬੨)*, ਅਗਜਾਨ ਨਿੰਦ੍ਰਾ ਵਿਚ ਸੁਤਿਆਂ ਹੀ ਦਿਨ ਚੜ੍ਹ ਗਿਆ, ਭਾਵ ਬੁਢਾਪਾ ਆ ਗਿਆ ਪਰ ਈਸ਼੍ਵਰ ਦੀ ਵਾਟ ਭੁਲ ਗਈ।

੨. [*ਗੁ: । ਸੰਸਕ੍ਰਿਤ, ਝਲਾ, ਝਾਲਾ=ਪ੍ਰਕਾਸ਼। ਪੰਜਾਬੀ, ਝਾਲੂ= ਪ੍ਰਕਾਸ਼ ਵਾਲਾ*] ਪ੍ਰਕਾਸ਼ ਸਰੂਪ। ਯਥਾ—*'ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ' (੧੦੯੪)।*

**ਲਾ/ਝਾਲਾ** [*ਸੰ: । ਸੰਸਕ੍ਰਿਤ, ਝਲਾ, ਝਾਲਾ*] ੧. ਧੁੱਪ, ਸੂਰਜ ਦੀ ਚਮਕ। ਯਥਾ—*'ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ' (੧੦੨੬)*, ਅਗੇ ਨਿਰਮਲ ਨਦੀ ਅੱਗ ਦੀ (ਕੇਵਲ ਅੱਗ ਬਲ ਰਹੀ ਹੈ, ਬਾਝ ਲੱਕੜੀ ਆਦਿ ਦੇ) ਅਰ {ਬਿਖ ਝੇਲਾ} ਵਿਹੁਲੀ ਧੁੱਪ ਹੈ, ਭਾਵ ਪਸਚਾਤਾਪ ਰੂਪੀ ਅੱਗ ਕਰ ਕੀਤੇ ਕਰਮਾਂ ਦਾ ਚੇਤਾ ਵਿਹੁਲੀ ਧੁੱਪ ਰੂਪ ਹੈ। ਤਥਾ—*'ਸੂਰਜੁ ਤਪੈ ਅਗਨਿ ਬਿਖੁ ਝਾਲਾ' (੧੦੨੯)।*

੨. [*ਪੰਜਾਬੀ, ਝਲ ਤੋਂ ਝੇਲਾ*] ਬਨ। ਬਿਖ ਝੇਲਾ ਅਰ ਬਿਖ ਝਾਲਾ ਦਾ ਅਰਥ ਵਿਹੁ ਰੂਪੀ ਬਨ ਬੀ ਕਰਦੇ ਹਨ।

**ਲਾ** [*ਸੰ: । ਪੰਜਾਬੀ*] ਪੱਖੇ ਦਾ ਝੱਲ, ਵਾਉ ਦਾ ਬੁੱਲਾ। ਯਥਾ—*'ਤੁਝੈ ਨ ਲਾਗੈ ਤਾਤਾ ਝੋਲਾ' (੧੭੯)।*

**ਲਿ** [*ਕ੍ਰਿ: । ਪੰਜਾਬੀ, ਝੋਲਨਾ=ਹਵਾ ਯਾ ਪਾਣੀ ਨੂੰ ਹਿਲਾਨਾ*]

੧. ਰਿੜਕੇ[1]।

੨. ਬੂਰ ਹਟਾ ਕੇ ਜਲ ਪੀਣਾ। ਯਥਾ—*'ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ' (੧੯੮)*, ਵਿਖਜਾਂ ਰੂਪ ਬੂਰ ਹਟਾ ਕੇ ਨਾਮ ਅੰਮ੍ਰਿਤ ਨੂੰ ਪੀਣਾ। ਤਥਾ—*'ਝੋਲਿ ਅੰਮ੍ਰਿਤ ਪੀ ਰਸੋ' (੧੧੧੩)।*

੩. [*ਸੰ:*] ਝੁਲਾਰਾ, ਭਾਰ। ਦੇਖੋ, 'ਦੋਲ'

੪. [*ਸੰ: । ਦੇਸ਼ ਭਾਸ਼ਾ*] ਹੜ੍ਹ। ਯਥਾ—*'ਕਾਲ੍ਹਾ ਗੰਢੁ ਨਦੀਆ ਮੀਹ ਝੋਲ' (੧੪੩)।* ਦੇਖੋ, 'ਕਾਲਾ'

**ਲੀ**[1] [*ਸੰ: । ਸੰਸਕ੍ਰਿਤ, ਝੌਲਿਕ। ਪੰਜਾਬੀ, ਝੁਲਣਾ। ਜੋ ਝੁਲੇ ਸੋ ਝੋਲੀ*] ਉਹ ਹੱਥ ਵਿਚ ਲਟਕਦਾ ਬੱਧਾ ਹੋਇਆ ਕਪੜਾ ਯਾ ਥੈਲੇ ਵਾਂਙੂ ਸੀਤਾ ਹੋਇਆ ਬਸਤ੍ਰ ਜਿਸ ਵਿਚ ਮੰਗਤੇ ਆਟਾ ਰੋਟੀਆਂ ਲੈ ਲੈ ਮੰਗ ਮੰਗ ਪਾਉਂਦੇ ਹਨ। ਯਥਾ—*'ਮੁੰਦਾ ਸੰਤੋਖੁ ਸਰਮੁ ਪਤੁ ਝੋਲੀ' (੬)*, ਸੰਤੋਖ ਤੇ {ਸਰਨ} ਵੈਰਾਗ ਦੀਆਂ ਦੋ ਮੁੰਦ੍ਰਾਂ ਹਨ ਤੇ {ਪਤ} ਪ੍ਰਤਿਸ਼ਟ ਦੀ ਝੋਲੀ।

**ਲਈ** [*ਕ੍ਰਿ: । ਪੰਜਾਬੀ, ਝੱਲਣਾ=ਸਹਾਰਨਾ*] ਸਹਾਰਦੇ, ਉਠਾਉਂਦੇ। ਯਥਾ—*'ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ' (੨੩੩)।*

**ਝਲਕਾਵਹਿ** [*ਕ੍ਰਿ: । ਪੰਜਾਬੀ, ਚਿਲਕਣਾ ਤੋਂ । ਝਿਲਕਣਾ*] ਚਮਕਦੇ ਹਨ। ਯਥਾ—*'ਦੁਆਰ ਊਪਰਿ ਝਿਲਕਾਵਹਿ ਕਾਨ' (੮੭੧)।*

**ਝਾਲਾਘੇ**[1] [*ਸੰ: । ਪੰਜਾਬੀ, ਝਲਾਂਘਾ। ਦੇਖੋ, 'ਝਾਲਿ'*] ਵਡੇ ਮੂੰਹ ਹਨੇਰੇ, ਸਵੇਰੇ। ਯਥਾ—*'ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ' (੨੫੫)।*

**ਝਾਲਿ ਝਲੁੰਭਲੇ** [*ਸੰ: । ਦੇਖੋ, 'ਝਾਲਿ'*] ਚਾਨਣਾ ਪੈਣ ਵੇਲੇ, ਅੰਮ੍ਰਿਤ ਵੇਲੇ, ਤੜਕੇ, ਪਹਿਰ ਰਾਤ ਰਹੀ ਦਾ ਸਮਾਂ ਬੀ ਦਸਦੇ ਹਨ, ਜਦ ਆਸਾ ਦੀ ਵਾਰ ਲੱਗਦੀ ਹੈ। ਯਥਾ—*'ਵਡੜੈ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ' (੧੪੨੦)*, ਅਰਥਾਤ ਪਹਿਰ ਰਾਤ ਰਹੀ ਕਿਸਦਾ ਨਾਮ ਲਈਏ। ਅੱਗੇ ਲਿਖਿਆ ਹੈ ਉਠ ਕੇ ਪਰਮੇਸ਼ਰ ਦੀ ਅਰਾਧਨਾ ਕਰਨੀ ਚਾਹੀਏ।

**ਝਿਲ ਮਿਲਿ** [*ਸੰ: । ਪੰਜਾਬੀ। ਸੰਸਕ੍ਰਿਤ, ਝਾਲਾ=ਪ੍ਰਕਾਸ਼*] ਚਮਕਾਰਾ, ਰਹਿ ਰਹਿ ਕੇ ਚਮਕਣ ਵਾਲਾ ਚਾਨਣਾ। ਯਥਾ—*'ਝਿਲਿ ਮਿਲਿ ਝਿਲਕੈ ਚੰਦੁ ਨ ਤਾਰਾ' (੧੦੩੩)।*

**ਝੁਲਾਰੇ** [*ਗੁ: । ਪੰਜਾਬੀ, ਝੁਲਣਾ=ਪੌਣ ਦਾ ਵਗਣਾ*] ਸੀਤ ਅਰ ਮੰਦ ਵਾਯੂ ਦੇ ਬੁੱਲੇ।

**ਝੁਲਾਰਿਆ** [*ਕ੍ਰਿ: । ਦੇਖੋ, 'ਝੁਲਾਰੇ'*] ਹਰੋਲੇ, ਬੁੱਲੇ। ਯਥਾ—*'ਵੰਵਨਿ ਪਵਣ ਝੁਲਾਰਿਆ' (੫੭੭)।*

**ਝੁਲਾਰਦੇ** [*ਕ੍ਰਿ: । ਦੇਖੋ, 'ਝੁਲਾਰੇ'*] ਹੁਲਾਰੇ ਦੇਂਦੀ ਹੈ। ਯਥਾ—*'ਸੀਤਲ ਪਵਨ ਝੁਲਾਰਦੇ' (੧੧੦੨)।*

**ਝੁਲਾਵਉ** [*ਕ੍ਰਿ: । ਪੰਜਾਬੀ, ਝੁਲਨਾ ਦਾ ਪੁਰਾਤਣ ਪ੍ਰੇਰਣਾਰਥਿਕ ਰੂਪ*] ਫੇਰਾਂ। ਯਥਾ—*'ਤਿਸੁ ਗੁਰ ਕਉ ਝੁਲਾਵਉ ਪਾਖਾ' (੨੩੯)।*

**ਝੀਵਰੁ** [*ਸੰ: । ਸੰਸਕ੍ਰਿਤ, ਧੀਵਰ। ਪੰਜਾਬੀ, ਝੀਵਰ*] ਮੱਛੀ, ਮ੍ਰਿਗ ਆਦਿਕਾਂ ਦੇ ਫੜਨ ਵਾਲਾ—ਮਾਛੀ, ਮਹਿਰਾ, ਝੀਉਰ। ਯਥਾ—*'ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ' (੯੫੫)।*

**ਝੜ**[2] [*ਸੰ: । ਸੰਸਕ੍ਰਿਤ, ਕਸ਼ਰਣ। ਪੰਜਾਬੀ, ਖਰਨਾ, ਇਸ ਤੋਂ ਝਰਨਾ, ਝੜਨਾ*] ਬੱਦਲ, ਬੱਦਲ ਦਾ ਅਕਾਸ਼ ਵਿਚ ਛਾ ਜਾਣਾ। ਯਥਾ—*'ਝਖ ਝਖੜ ਓਹਾੜ ਲਹਰੀ ਵਹਨਿ ਲਖੇਸਰੀ' (੧੪੧੦)*, {ਝੜ} ਮੋਹ {ਝਖੜ} ਲੋਭ, ਕਾਮਾਦਿਕ ਹੜ੍ਹਾਂ ਦੀਆਂ ਲਹਿਰਾਂ ਲੱਖਾਂ ਹੀ ਭਾਵੇਂ ਵਗਣ (ਅੱਗੇ ਲਿਖਜਾ ਹੈ ਕਿ) ਸਤਿਗੁਰ ਦੀ ਸ਼ਰਨ ਲੱਗਣ ਨਾਲ ਬੇੜੇ ਦੇ ਡੁਬਣ ਦਾ ਕੁਝ ਡਰ ਨਹੀਂ ਹੈ ਭਾਵ ਇਹ ਕਿ ਮਲਾਹ ਦੀ ਕ੍ਰਿਪਾ ਚਾਹੀਏ। ਦੇਖੋ, 'ਓਹਾੜ'

**ਝੜੀ**[2] [*ਸੰ: । ਪੰਜਾਬੀ*] ਲਗਾਤਾਰ ਬੱਦਲਾਂ ਦਾ ਛਾ ਜਾਣਾ, ਕਦੇ ਮੀਂਹ ਵੱਸਣਾ ਕਦੇ ਖੜੋਣਾ, ਇਉਂ ਕਈ ਦਿਨ ਲਗੇ ਰਹਿਣਾ, ਭਾਵ ਕਈ ਤਰ੍ਹਾਂ ਨਾਲ ਉਪਦੇਸ਼। ਯਥਾ—*'ਵਰਸੈ ਲਾਇ ਝੜੀ' (੧੨੮੦)।*

**ਝਾੜ** [*ਸੰ: । ਪੰਜਾਬੀ*] ਮਲ੍ਹੇ, ਬੇਰੀ, ਕਰੀਰ ਆਦਿ। ਨਿੱਕੀਆਂ ਬੂਟੀਆਂ ਜੋ ਜ਼ਿਮੀਂ ਦੇ ਲਾਗੇ ਲਾਗੇ ਵਧਣ ਤੇ ਕੰਡੇਦਾਰ ਹੋਣ।

**ਝਾੜਾ** [*ਸੰ: । ਦੇਖੋ, 'ਝਗੜਾ'। ਝਗੜਾ ਤੋਂ ਝੇੜਾ, ਝਾੜਾ ਆਦਿ*] ਝਗੜਾ। ਯਥਾ—*'ਤੁਮ ਸਿਉ ਨਾਹੀ ਕਿਛੁ ਝਾੜਾ' (੧੦੮੧)।*

**ਝਿੜਕੇ** [*ਕ੍ਰਿ: । ਪੰਜਾਬੀ, ਝਿੜਕਣਾ*] ਗੁੱਸੇ ਹੋਣਾ, ਤਾੜਨਾ ਕਰਨੀ। ਯਥਾ—*'ਜੇ ਗੁਰ ਝਿੜਕੇ ਤ ਮੀਠਾ ਲਾਗੈ' (੭੫੮)।*

---

. ਕਥਾ ਹੈ ਕਿ ਸਮੁੰਦਰ ਰਿੜਕਿਆ ਸੀ ਤਾਂ ਚੌਦਾਂ ਰਤਨ ਨਿਕਲੇ ਸਨ, ਉਨ੍ਹਾਂ ਵਿਚ ਅੰਮ੍ਰਿਤ ਸੀ। ਸੋ ਸਮੁੰਦਰ ਰਿੜਕਿਆਂ ਅੰਮ੍ਰਿਤ ਨਿਕਲਿਆ ਸੀ, ਤਿਵੇਂ ਬ੍ਰਿਤੀ ਨੂੰ ਸਿਮਰਨ ਨਾਲ ਰਿੜਕਿਆਂ ਪਰਮਾਨੰਦ ਦਾ ਅੰਮ੍ਰਿਤ ਨਿਕਲਦਾ ਹੈ। ਹਰਿ ਸਿਮਰਨ ਨੂੰ ਬਿਲੋਵਨ ਦੀ ਸਦਰਸਤਾ ਦੇਣ ਦੇ ਕਈ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ। ਯਥਾ—*'ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ' (੪੭੮)।*

. ਪੰਜਾਬੀ ਵਿਚ 'ਗੋਦੀ' ਅਰਥ ਬੀ ਕਰਦੇ ਹਨ।

---

੧. ਝੱਲਾ, ਝਾਲ ਚਾਨਣੇ ਦਾ ਨਾਮ ਹੈ, ਜਿਸ ਵੇਲੇ ਚਾਨਣਾ ਪਵੇ ਉਹ ਝਲਾਂਘ।

੨. ਉਤਰ ਪੱਛਮੀ ਪੰਜਾਬ ਵਲ ਝੜ=ਬੱਦਲ ਨੂੰ ਕਹਿੰਦੇ ਹਨ, ਝੜ ਪੈ ਗਿਆ ਹੈ। ਜਦੋਂ ਮੀਂਹ ਕਈ ਦਿਨ ਲੱਗਾ ਰਹੇ ਤਾਂ ਇਸੇ ਝੜ ਤੋਂ ਝੜੀ ਬੋਲਦੇ ਹਨ— ਝੜੀ ਲੱਗ ਪਈ ਹੈ। ਝੜਨਾ ਤੋਂ ਭਾਵ ਪਾਣੀ ਦਾ ਉਤੋਂ ਡਿੱਗਣਾ ਹੁੰਦਾ ਹੈ। ਸੋ ਝੜੀ ਤੋਂ ਝੜ ਬਣਿਆ ਜਾਪਦਾ ਹੈ, ਇਸ ਤੋਂ ਪਾਣੀ ਝੜੇ ਸੋ ਝੜ=ਬੱਦਲ।

# ਞ

**ਞ** ਗੁਰਮੁਖੀ ਪੈਂਤੀ ਦਾ ਪੰਦ੍ਰਵਾਂ ਅੱਖਰ ਤੇ ਬਾਰ੍ਹਵਾਂ ਵਜੰਜਨ। ਇਹ ਚਵਰਗ ਦਾ ਅਨੁਨਾਸਕ ਹੈ। ਇਸ ਨਾਲ ਅੱਜ-ਕੱਲ੍ਹ ਬੋਲਚਾਲ ਦਾ ਕੋਈ ਪਦ ਆਰੰਭ ਨਹੀਂ ਹੁੰਦਾ, ਪਰ ਵਿਚਕਾਹੇ ਯਾ ਅੰਤ ਵਿਚ ਬੋਲਿਆ ਜਾਂਦਾ ਹੈ, ਜੈਸੇ ਅੰਞਾਣਾ, ਇੰਞ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਪਦ ਆਏ ਹਨ ਜੋ 'ਞ' ਨਾਲ ਅਰੰਭ ਹੁੰਦੇ ਹਨ। ਜੋ ਅੱਜ-ਕੱਲ੍ਹ 'ਜਜੇ' ਨਾਲ ਅਰੰਭ ਹੁੰਦੇ ਹਨ। 'ਜ' ਤੇ 'ਞ' ਦੀ ਸੂਰਣਤਾ ਹੋਣ ਕਰਕੇ ਐਸਾ ਹੋ ਜਾਂਦਾ ਹੈ ਤੇ ਪੁਰਾਤਨ ਸਮੇਂ ਦੇ ਉਚਾਰਣ ਬੀ ਬਦਲ ਰਹੇ ਹਨ, ਕਿਸੇ ਥਾਵੇਂ ਇਹ ਉਚਾਰਣ ਹੋ ਬੀਤੇ ਹੋਣ ਤਾਂ ਅਚਰਜ ਨਹੀਂ। ਵਿਦੇਸ਼ੀ ਭਾਸ਼ਾ ਵਿਚ ਇਸ ਅੱਖਰ ਦੀ ਅਵਾਜ਼ ਨਹੀਂ।

**ਞੋ** [*ਸ: ਨਾ: । ਪੰਜਾਬੀ*] ਜੋ। ਯਥਾ—*'ਞੋ ਪੇਖਉ ਸੋ ਬਿਨਸਤਉ'। (੨੫੫)*

**ਞਿਆਨੇ** [*ਸ: ਨਾ: । ਪੰਜਾਬੀ*] ਜਿਸ ਨੂੰ। ਦੇਖੋ, ਅਗਲਾ ਪਦ

**ਞਿਆਨੋ ਬੋਲੇ** [*ਕ੍ਰਿ: । ਪੰਜਾਬੀ, ਜਿਸ ਨੂੰ ਦਾ ਦੂਸਰਾ ਰੂਪ ਞਿਆ+ਨੋ*] ਜਿਸਨੂੰ ਬੋਲਦਾ ਹੈ। ਯਥਾ—*'ਞਿਆਨੋ ਬੋਲੈ ਆਪੇ ਬੂਝੈ' (੯੩੩),* ਗੁਰੂ ਜਿਸ ਨੂੰ ਬੋਲਦਾ ਹੈ ਉਸਨੂੰ ਆਪੇ ਬੂਝ ਆ ਜਾਂਦੀ ਹੈ। ਕਈ ਗਿਆਨੀ ਲੋਕ ਞਿਆਨ ਦਾ ਗਿਆਨ ਅਰਥ ਕਰਦੇ ਹਨ, ਸੋ ਠੀਕ ਨਹੀਂ, ਕਿਉਂ ਜੁ ਗਕਾਰ ਤੇ ਞਕਾਰ ਦੀ ਸੂਰਣਤਾ ਨਹੀਂ, 'ਜਜੇ' ਤੇ 'ਞਞੇ' ਦੀ ਸੂਰਣਤਾ ਹੈ, ਇਨ੍ਹਾਂ ਦਾ ਵਰਗ ਇਕੋ ਹੈ, ਇਸ ਲਈ 'ਜਜੇ' ਦੀ ਥਾਂ 'ਞਞਾ' ਹੀ ਹੋ ਸਕਦਾ ਹੈ।

**ਞਾਹੂ** [*ਅ: । ਪੁ: ਪੰਜਾਬੀ, ਜਾ+ਹੂ*] ਜਿਸ ਨੂੰ।

**ਞਾਕੈ** [*ਅ: । ਹਿੰਦੀ, ਜਾਂਕੇ*] ਜਿਸ ਦੇ। ਯਥਾ—*'ਞਾਕੈ ਹਾਥਿ ਸਮਰਥ ਤੇ' (੨੫੫)।*

**ਞੰਞਾ** [*ਸੰ: । ਪੰਜਾਬੀ*] ਗੁਰਮੁਖੀ ਪੈਂਤੀ ਦਾ ੧੫ਵਾਂ ਅੱਖਰ। ਇਸ ਅੱਖਰ ਦੁਆਰਾ ਸਤਿਗੁਰੂ ਜੀ ਉਪਦੇਸ਼ ਕਰਦੇ ਹਨ। ਯਥਾ—*'ਞੰਞਾ ਞਾਣਹੁ ਦ੍ਰਿੜ ਸਹੀ' (੨੫੫)।*

**ਞਾਣਹੁ** [*ਕ੍ਰਿ: । ਪੰਜਾਬੀ*] ਜਾਣਹੁ, ਜਾਣੋ। ਯਥਾ—*'ਞੰਞਾ ਞਾਣਹੁ ਦ੍ਰਿੜ ਸਹੀ' (੨੫੫),* ਞੰਞੇ ਦੁਆਰੇ ਆਖਦੇ ਹਨ (ਇਹ ਗੱਲ) ਪੱਕੀ ਕਰਕੇ ਜਾਣੋ।

**ਞਾਣਤ** [*ਕ੍ਰਿ: । ਪੰਜਾਬੀ, ਜਾਣਤ*] ਜਾਣਨੇ ਵਾਲਾ। ਯਥਾ—*'ਞਾਣਤ ਸੋਈ ਸੰਤੁ ਸੁਇ' (੨੫੫),* ਉਹ ਜਾਣਦਾ ਹੈ, ਉਹ ਸੰਤ ਹੈ।

**ਞਤਨ** [*ਸੰ: । ਸੰਸਕ੍ਰਿਤ, ਯਤ੍ਨ*] ਜਤਨ, ਉਪਾਵ। ਯਥਾ—*'ਞਤਨ ਕਰਹੁ ਤੁਮ ਅਨਿਕ ਬਿਧਿ ਰਹਨੁ ਨ ਪਾਵਹੁ ਮੀਤ' (੨੫੫)।*

# ਟ

ਗੁਰਮੁਖੀ ਵਰਣਮਾਲਾ ਦਾ ਸੋਲ੍ਹਵਾਂ ਅੱਖਰ ਤੇ ਤੇਰ੍ਹਵਾਂ ਵਯੰਜਨ ਹੈ, ਟਵਰਗ ਦਾ ਪਹਿਲਾ ਅੱਖਰ।

**ਟਾਹੇ**[1] [*ਕ੍ਰਿ: । ਪੰਜਾਬੀ, ਟੋਹੇ ਦੇ ਨਾਲ ਉਸੇ ਦੇ ਅਰਥ ਦੀ ਪੁਸ਼ਟੀ ਕਰਨ ਵਾਲਾ ਪਦ ਹੈ*] ਭਾਲੇ, ਢੂੰਢੇ।

**ਟੋਹੇ**[1] [*ਕ੍ਰਿ: । ਪੰਜਾਬੀ*] ਢੂੰਢੇ, ਟੋਹ ਲੀਤੇ, ਭਾਲੇ, ਖੋਜੇ। ਯਥਾ—*'ਟੋਹੇ ਟਾਹੇ ਬਹੁ ਭਵਨ ਬਿਨੁ ਨਾਵੈ ਸੁਖੁ ਨਾਹਿ' (੨੫੫)*, ਸਾਰੇ ਬ੍ਰਹਮੰਡ ਭਾਲੇ ਹਰਿ ਨਾਮ ਬਾਝ ਸੁਖ ਨਹੀਂ।

**ਟਹਕੇਵ** [*ਕ੍ਰਿ: ਅ: । ਪੰਜਾਬੀ, ਟਹਿਕਣਾ = ਖਿੜ ਪੈਣਾ। ਇਵ = ਨਿਆਈਂ*] ਐਉਂ ਖਿੜਦਾ ਹੈ, ਨਯਾਈਂ ਟਹਕਦਾ ਹੈ। ਯਥਾ—*'ਭੂਖੇ ਕਵਲੁ ਟਹਕੇਵ' (੮੭੩)*, ਭੁੱਖਾ (ਰੋਟੀ ਖਾ ਕੇ) ਕਵਲ ਦੀ ਨਯਾਈਂ ਟਹਿਕ ਜਾਂਦਾ ਹੈ।

**ਟੋਹਣੀ**[1] [*ਸੰ: । ਪੰਜਾਬੀ, ਟੋਹਣਾ*] ਜਿਸ ਨਾਲ ਟੁਹ ਟੁਹ ਕੇ ਲੱਭੀਏ ਸੋ ਟੋਹਣੀ, ਸੋਟੀ। ਯਥਾ—*'ਜਿਉ ਅੰਧੁਲੈ ਹਥਿ ਟੋਹਣੀ ਹਰਿ ਨਾਮੁ ਹਮਾਰੈ' (੪੨੨)*, ਤਥਾ—*'ਅੰਮ੍ਰਿਤੁ ਪ੍ਰਿਅ ਕਾ ਨਾਮੁ ਮੈ ਅੰਧੁਲੇ ਟੋਹਨੀ' (੮੪੭)।*

**ਟੋਹਤ**[1] [*ਕ੍ਰਿ: । ਪੰਜਾਬੀ, ਟੋਹਣਾ*] ਭਾਲਦਿਆਂ, ਢੂੰਢਦਿਆਂ।

**ਟੋਹਨੀ**[1] [*ਸੰ: । ਪੰਜਾਬੀ*] ਸੋਟੀ। ਦੇਖੋ, 'ਟੋਹਣੀ'

**ਟਹਲ** [*ਸੰ: । ਪੰਜਾਬੀ*] ਸੇਵਾ। ਯਥਾ—*'ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ' (੨੫੫)।*

**ਟਹਲਾਵਾ** [*ਸੰ: । ਆ: । ਪੰਜਾਬੀ, ਟਹਿਲ + ਆਵਾ*] ਸੇਵਾ ਨਾਲ। ਯਥਾ—*'ਹਸਤ ਪੁਨੀਤ ਟਹਲਾਵਾ' (੧੨੧੨)।*

**ਟਿਕ** [*ਸੰ: । ਪੰਜਾਬੀ, ਟੇਕਣਾ*] ੧. ਜੋ ਟਿਕਾਵੇ ਸੋ ਟੇਕ ਯਾ ਟਿਕ, ਆਸਰਾ। ਯਥਾ—*'ਅੰਧੁਲੇ ਕਉ ਟਿਕ' (੬੭੯)*। ਦੇਖੋ, 'ਟਿਕ ਟਿਕੇ'

੨. [*ਕ੍ਰਿ:*] ਟਿਕੇ, ਠਹਰੇ।

**ਟਿਕਾ** [*ਸੰ: । ਪੁ: ਪੰਜਾਬੀ, ਤਿਲਕ । ਪੰਜਾਬੀ, ਟਿੱਕਾ*]

੧. ਤਿਲਕ। ਦੇਖੋ, 'ਟਿਕੇ'

੨. [*ਜੋ ਟਿੱਕਾ ਲਾਣ ਯੋਗ ਹੋਵੇ ਯਾ ਜੋ ਟਿੱਕਿਆ ਜਾਵੇ ਕਿ ਇਹ ਰਾਜਾ ਹੋਵੇਗਾ*] ਰਾਜਾ ਦਾ ਪੁਤ੍ਰ, ਜੋ ਗੱਦੀ ਤੇ ਬੈਠੇ।

**ਟਿਕੀ** [*ਕ੍ਰਿ: । ਪੰਜਾਬੀ, ਟਿਕਣਾ*] ਦ੍ਰਿੜ੍ਹ ਹੋਈ, ਠਹਿਰੀ, ਟਿਕ ਗਈ।

**ਟਿਕੇ** [*ਸੰ: । ਦੇਖੋ, 'ਟਿਕਾ'*] ੧. ਟਿੱਕਾ ਦਾ ਬਹੁ-ਬਚਨ, ਤਿਲਕ ਜੋ ਕੇਸਰ ਆਦਿਕ ਨਾਲ ਲਾਦੇ ਹਨ। ਯਥਾ—*'ਤਿਨ ਮੁਖਿ ਟਿਕੇ ਨਿਕਲਹਿ' (੧੬)*, ਭਾਵ ਜਸ ਰੂਪੀ ਟਿੱਕੇ।

[1] ਟੁਹਣਾ ਯਾ ਟੋਹਣਾ ਦੇ ਅਸਲ ਅਰਥ ਹਨ—ਨੇਤ੍ਰ ਹੀਨ ਦਾ ਹੱਥਾਂ ਨਾਲ ਛੂਹ ਛੂਹ ਕੇ ਲੱਭਣਾ ਤੇ ਪ੍ਰਤੀਤ ਕਰਨਾ। ਟਟੋਹਣਾ ਹੁੰਦਾ ਹੈ ਕਿ ਲੱਕੜੀ ਆਦਿ ਕਿਸੇ ਸ਼ੈ ਨਾਲ ਟਟੋਲ ਕੇ ਪ੍ਰਤੀਤ ਕਰਨਾ।

੨. [*ਕ੍ਰਿ:*] ਟਿਕਾਂਵਦਾ ਹੈ। ਦੇਖੋ, 'ਟਿਕ ਟਿਕੇ'

**ਟੀਕ** [*ਕ੍ਰਿ: । ਪੰਜਾਬੀ, ਟਿਕਣਾ ਤੋਂ ਟਿਕ, ਟਿਕ ਤੋਂ ਟੀਕ*]

੧. ਟਿਕ, ਠਹਿਰ। ਯਥਾ—*'ਮੇਰੈ ਮਨਿ ਹਰਿ ਹਰਿ ਰਾਮ ਨਾਮੁ ਰਸੁ ਟੀਕ' (੧੩੩੬)*, ਹੇ ਮੇਰੇ ਮਨ ਹਰੀ ਦੇ ਨਾਮ ਰਸ ਵਿਖੇ ਟਿਕ।

੨. [*ਸੰਸਕ੍ਰਿਤ, ਟੀਕ । ਦੇਖੋ, 'ਟੀਕਾ'*] ਅਰਥ, ਭਾਵ। ਯਥਾ—*'ਮੇਰੈ ਮਨਿ ਹਰਿ ਹਰਿ ਰਾਮ ਨਾਮੁ ਰਸੁ ਟੀਕ' (੧੩੩੬)*, ਮੇਰੇ ਮਨ ਵਿਚ ਹਰੀ ਦੇ ਨਾਮ ਰਸ ਦੀ (ਟੀਕ) ਭਾਵ ਹੈ (ਹੋਰ ਟੀਕੇ ਨਹੀਂ ਟਿਕਦੇ)।

੩. [*ਸੰ: । ਸੰਸਕ੍ਰਿਤ, ਤਿਲਕ । ਹਿੰਦੀ, ਟੀਕਾ*] ਟਿੱਕਾ। ਯਥਾ—*'ਤਿਨਾ ਮਸਤਕਿ ਊਜਲ ਟੀਕ' (੧੩੩੬)।*

**ਟੀਕਾ** [*ਸੰ: । ਸੰਸਕ੍ਰਿਤ, ਟੀਕਾ*] ਧਾਤੂ, ਟੀਕ = ਚਲਨਾ, ਜਿਸ ਤੋਂ ਮੂਲ ਦਾ ਭਾਵ ਤੁਰ ਪਵੇ। ਅਰਥਾਂ ਦਾ ਨਿਰਣਾ ਕਰਨਾ, ਭਾਵ ਅਰਥ। ਯਥਾ—*'ਮੁਖ ਤੇ ਪੜਤਾ ਟੀਕਾ ਸਹਿਤ' (੮੮੭)*, ਮੂੰਹ (ਗ੍ਰੰਥਾਂ) ਨੂੰ ਟੀਕਾ ਸੰਜੁਗਤ ਪੜ੍ਹਦਾ ਹੈ।

**ਟੁਕੁ** [*ਅ: । ਹਿੰਦੀ*] ਥੋੜਾ। ਯਥਾ—*'ਟੁਕੁ ਦਮੁ ਕਰਾਰੀ ਜਉ ਕਰਹੁ' (੭੨੭)*, ਥੋੜਾ ਸਮਾਂ ਬੀ ਚਿਤ ਬ੍ਰਿਤੀ ਰੋਕੋ। ਅਗੇ ਲਿਖਿਆ ਹੈ—ਤਾਂ ਖ਼ੁਦਾ ਹਾਜ਼ਰ ਹਜ਼ੂਰ ਹੋ ਜਾਂਦਾ ਹੈ। ਤਥਾ—*'ਅੰਜਨੁ ਦੇਇ ਸਭੈ ਕੋਈ ਟੁਕੁ ਚਾਹਨ ਮਾਹਿ ਬਿਡਾਨੁ' (੧੧੦੩)*, ਭਾਵ ਗਯਾਨ ਅੰਜਨ ਤਾਂ ਸਭ ਕੋਈ ਪਾ ਲੈਂਦਾ ਹੈ ਪਰ ਥੋੜਾ ਚਾਹ ਵਿਚ ਦੋਖ ਹੈ, ਭਾਵ ਗਯਾਨ ਤਾਂ ਸਿਖ ਲੈਂਦੇ ਹਨ ਪਰ ਚਾਹ ਦਾ ਤਯਾਗ ਨਹੀਂ ਕਰਦੇ[1]।

**ਟੇਕੁ** [*ਭਾ: ਸੰ: । ਪੰਜਾਬੀ, ਟੇਕਣਾ*] ੧. ਜੋ ਟਿਕਾਵੇ ਸੋ ਟੇਕ, ਸ਼ਰਣ, ਆਸਰਾ। ਯਥਾ—*'ਟੇਕ ਨਾਨਕ ਸਚੁ ਕੀਤੁ'।*

੨. ਉਹ ਸ਼ੈ ਜੋ ਟਿਕਾ ਦੇਵੇ। ਯਥਾ—*'ਬਿਨੁ ਨਾਵੈ ਮਨੁ ਟੇਕ ਨ ਟਿਕਈ' (੯੩੯)*, ਨਾਮ ਦੀ ਟੇਕ ਬਾਝ ਮਨ ਨਹੀਂ ਟਿਕਦਾ।

**ਟੰਕੁ** [*ਸੰ: । ਸੰਸਕ੍ਰਿਤ, ਟੰਙ = ਚਾਰ ਮਾਸੇ ਦਾ ਤੋਲ*]

੧. ਚਾਰ ਮਾਸੇ ਦਾ ਤੋਲ, ਭਾਵ ਚਾਰ ਤੱਤ—ਜਲ, ਅੱਗ, ਵਾਯੂ, ਅਕਾਸ਼। ਯਥਾ—*'ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ' (੬੦੫)*, ਅਕਾਲ ਪੁਰਖ ਨੇ ਆਪ ਹੀ ਜਲ, ਅੱਗ,

[1] ਇਕ ਲੋਕੋਕਤੀ ਹੈ—ਸੁਰਮਾ ਪਾ ਤਾਂ ਸਭ ਕੋਈ ਲੈਂਦਾ ਹੈ, ਮਟਕਾਉਣਾ ਕਿਸੇ ਨੂੰ ਹੀ ਆਉਂਦਾ ਹੈ—ਉਸੀ ਕਿਸਮ ਦਾ ਭਾਵ ਏਥੇ ਜਾਪਦਾ ਹੈ ਕਿ ਜਿਵੇਂ ਅੰਜਨ ਸਭ ਕੋਈ ਪਾ ਤਾਂ ਲੈਂਦਾ ਹੈ ਪਰ (ਟੁਕ) ਥੋੜਾ ਜਿਹਾ (ਚਾਹਨ) ਦੇਖਣ ਵਿਚ ਫ਼ਰਕ ਹੈ। ਇਕ ਆਦਮੀ ਤਾਂ ਸੁਰਮਾ ਪਾ ਕੇ ਗੰਨੀਆਂ ਕਾਲੀਆਂ ਕਰਨ ਤੋਂ ਵਧੀਕ ਨਹੀਂ ਕਰ ਸਕਦਾ, ਇਕ ਪਾ ਕੇ ਅੱਖਾਂ ਦੀ ਚਿਤਵਨ ਯਾ ਦ੍ਰਿਸ਼ਟੀ ਐਸੀ ਕਟਾਖਯਾ ਵਾਲੀ ਕਰ ਲੈਂਦਾ ਹੈ ਕਿ ਉਸ ਤੇ ਸੰਸਾਰ ਮੋਹਿਤ ਹੁੰਦਾ ਹੈ। ਇਸ ਤਰ੍ਹਾਂ ਪਰਮਾਰਥ ਦੇ ਸਾਧਨ ਸਭ ਕੋਈ ਕਰ ਲੈਂਦਾ ਹੈ, ਪਰ ਅਗਯਾਨ ਵਸ ਕੀਤੇ ਸਾਧਨਾਂ ਵਾਲਾ, ਬਨਾਂ ਵਿਚ ਦੁਖ ਪਾਂਦਾ ਹੈ, ਗਯਾਨ ਦ੍ਰਿਸ਼ਟੀ ਵਾਲਾ ਮਨ ਨੂੰ ਵਸ ਕਰਦਾ ਹੈ, ਅੰਤਰਗਤ ਹਰੀ ਨੂੰ ਭੇਟਦਾ ਹੈ, ਉਸਦੇ ਕੀਤੇ ਪਰਮਾਰਥ ਦੇ ਸਾਧਨ ਪਰਵਾਨ ਸਾਧਨ ਹੁੰਦੇ ਹਨ।

ਵਾਯੂ, ਅਕਾਸ਼ ਚੌਹਾਂ ਤੱਤਾਂ ਨਾਲ ਧਰਤੀ ਸਾਜੀ ਹੈ।

੨. ਟੰਕ ਚੜ੍ਹਾਉਣ ਤੋਂ ਮੁਰਾਦ ਇਹ ਦੱਸਣ ਦੀ ਬੀ ਹੈ ਕਿ ਬਹੁਤ ਵੱਡੀ ਸ਼ੈ ਬੇ-ਵਜ਼ਨ ਸ਼ੈ ਵਾਂਙੂ ਰਖ ਦਿੱਤੀ ਹੈ। ਯਥਾ—*'ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ' (੧੪੭)।*

**ਟਿਕਈ** [*ਕ੍ਰਿ: । ਪੰਜਾਬੀ, ਟਿਕਣਾ ਤੋਂ*] ਟਿਕਦਾ। ਦੇਖੋ, 'ਟੇਕ'

**ਟਿਕਾਈ** [*ਕ੍ਰਿ: । ਪੰਜਾਬੀ, ਟਿਕਣਾ ਦਾ ਭੂਤਕਾਲ*] ਥਾਪੀ ਹੈ, ਲਈ ਹੈ। ਯਥਾ—*'ਸੰਤਨ ਕੀ ਮਨ ਟੇਕ ਟਿਕਾਈ' (੨੫੫)।*

**ਟਿਕਾਇਆ** [*ਕ੍ਰਿ: । ਪੰਜਾਬੀ, ਟਿਕਣਾ ਤੋਂ*] ਟਿਕਾਇਆ, ਠਹਿਰਾਇਆ। ਯਥਾ—*'ਇਕੁ ਖਿਨੁ ਮਨੂਆ ਟਿਕੈ ਨ ਟਿਕਈਆ'। (੮੩੫)*

**ਟਿਕਿਓਨੁ** [*ਕ੍ਰਿ: । ਪੰਜਾਬੀ, ਟਿੱਕੇ ਦੀ ਕ੍ਰਿਯਾ ਟਿੱਕਣਾ ਤੋਂ*] ਉਨ੍ਹਾਂ ਨੇ ਟਿੱਕਿਆ, ਤਿਲਕ ਦਿੱਤਾ, ਭਾਵ ਗੱਦੀ ਤੇ ਬਿਠਾ ਦਿੱਤਾ। ਯਥਾ—*'ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ' (੯੬੭)*, ਜਦ ਸੋਧਿਆ ਤਾਂ ਸ੍ਰੀ ਲਹਿਣਾ ਜੀ ਨੂੰ ਟਿੱਕਿਆ (ਗੁਰਿਆਈ ਗੱਦੀ ਤੇ) ਟਿਕਾਯਾ (ਗੁਰੂ ਨਾਨਕ) ਨੇ।

**ਟਕਸਾਲਾ** [*ਸੰ: । ਸੰਸਕ੍ਰਿਤ, ਟੰਕਸ਼ਾਲਾ*] ਜਿਥੇ ਸਿਕੇ ਬਣਦੇ ਹੋਣ, ਅਰ ਖੋਟੇ ਖਰੇ ਪਰਖੀਦੇ ਹਨ। ਯਥਾ—*'ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ' (੫੯੬)।*

**ਟਿਕ ਟਿਕੈ** [*ਵਰ: ਵਾ: । ਪੰਜਾਬੀ, ਟਿਕਣਾ ਤੋਂ*] ਟਿਕਾਉ ਟਿਕਾਵੇ (ਕਰਮਾਂ ਦਾ)। ਯਥਾ—*'ਕਿਸੁ ਉਪਰਿ ਓਹੁ ਟਿਕ ਟਿਕੈ' (੧੨੪੧)।*

**ਟਾਕਿਮ** [*ਕ੍ਰਿ: । ਪੰਜਾਬੀ, ਟਾਕਣਾ ਤੋਂ ਟਾਕ (=ਰੋਕਾਂ) +ਮ (=ਮੈਂ) ਰੋਕਾਂ ਮੈਂ*] ਰੋਕਾਂ, ਮੈਂ ਦਮਨ ਕਰਾਂ। ਯਥਾ—*'ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ' (੪੮੮)*, ਅੱਜ ਹੀ ਈਸ਼ੁਰ ਨਾਲ ਮੇਲ ਹੋ ਜਾਂਦਾ ਹੈ, ਜੇ ਮੈਂ (ਕੁਜੀਆਂ ਵ) ਕੂੰਜਾਂ (ਵਾਂਙੂ ਦੂਰ ਉਡਣ ਵਾਲੀਆਂ) ਮਨ ਕਰਕੇ ਉਕਸਾਈਆਂ ਹੋਈਆਂ (ਇੰਦ੍ਰੀਆਂ) ਨੂੰ ਰੋਕ ਲਵਾਂ ਤਾਂ। ਦੇਖੋ, 'ਮਚਿੰਦੜੀਆ'

**ਟਿਕਾਵਸਿ** [*ਕ੍ਰਿ: । ਪੰਜਾਬੀ, ਟਿਕਾਉਣਾ ਤੋਂ*] ਧਾਰਨ ਕਰਦਾ ਹੈ। ਯਥਾ—*'ਕਾਢਿ ਦੇਇ ਸਿਆਲ ਬਪੁਰੇ ਕਉ ਤਾਕੀ ਓਟ ਟਿਕਾਵਸਿ ਰੇ' (੧੦੦੦)।*

**ਟੰਗ** [*ਸੰ: । ਸੰਸਕ੍ਰਿਤ, ਟੰਗ । ਪੰਜਾਬੀ, ਟੰਗ*] ਲਤ। ਯਥਾ—*'ਨਿਸੁਲ ਜਨ ਟੰਗ ਧਰਿ' (੮੪੯)।*

**ਟੋਘਨੈ**[1] [*ਸੰ: । ਪੁ: ਪੰਜਾਬੀ*] ਟੋਭੇ, ਛੰਭ। ਯਥਾ—*'ਇਹਿ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ' (੧੩੬੭)*, ਭਾਵ ਦੇਵੀ ਦੇਵਤੇ ਟੋਭੇ ਹਨ, ਇਨ੍ਹਾਂ ਵਿਚ ਬਚਾਉ ਨਹੀਂ ਹੋਵੇਗਾ, ਬਾਝ (ਈਸ਼ੁਰ ਰੂਪੀ) ਸਮੁੰਦਰ ਦੇ।

**ਟੰਚ**[2] [*ਸੰ: । ਹਿੰਦੀ*] ੧. ਠਗੀ।

੨. ਸਜਾਵਟ।

੩. ਟਿਚਕਰਾਂ, ਤਰਕਾਂ। ਯਥਾ—*'ਟਟੈ ਟੰਚੁ ਕਰਹੁ ਕਿਆ ਪ੍ਰਾਣੀ'। (੪੩੩)*

**ਟਾਟੀ** [*ਸੰ: । ਹਿੰਦੀ, ਟਟੀ*] ਛਪਰੀ, ਪੜਦਾ। ਯਥਾ—*'ਸਭੈ ਉਡਾਨੀ ਭ੍ਰਮ ਕੀ ਟਾਟੀ' (੩੩੧)।*

**ਟੂਟਿ/ਟੂਟੀ/ਟੂਟੇ** [*ਕ੍ਰਿ: । ਹਿੰਦੀ*] ਟੁਟ ਗਈ, ਟੁਕੜੇ ਹੋ ਗਈ। ਯਥਾ—*'ਟੂਟੀ ਲਾਜੁ ਭਰੈ ਮਤਿ ਹਾਰੀ' (੩੨੫)*, ਤਥਾ—*'ਟੂਟੇ ਬੰਧਨ ਜਾਸੁ ਕੇ' (੨੫੨)।*

**ਟੂਟਹਿ** [*ਕ੍ਰਿ: । ਹਿੰਦੀ*] ਟੁੱਟਣਾ, ਦੂਰ ਹੋਣਾ। ਯਥਾ—*'ਬਿਨੁ ਗੁਰ ਬੰਧਨ ਟੂਟਹਿ ਨਾਹੀ' (੬੦੨)'*, ਗੁਰੂ ਬਿਨਾ (ਮੋਹ ਦੇ) ਬੰਧਨ ਨਹੀਂ ਟੁਟਦੇ।

**ਟਟਰਿ** [*ਸੰ: । ਪੁ: ਪੰਜਾਬੀ*] ਕੜਾਹਾ। ਯਥਾ—*'ਗੁਸੁ ਕਸੁ ਟਟਰਿ ਪਾਈਐ' (੧੪੩)*, ਭਾਵ ਵਿਚ ਐਉਂ ਬੀ ਕਰਦੇ ਹਨ ਕਿ ਲਿੰਗ ਸਰੀਰ ਨੂੰ ਨਰਕ ਵਿਚ ਪਾਈਦਾ ਹੈ, ਜਿਕੁਰ ਕਮਾਦ ਦਾ ਰਸ ਕੜਾਹੇ ਵਿਚ ਪਾ ਕੇ ਕਾੜ੍ਹਦੇ ਹਨ।

**ਟਾਂਡਾ**[1] [*ਸੰ: । ਹਿੰਦੀ*] ਖੇਪ, ਮਾਲ। ਯਥਾ—*'ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ' (੩੪੫)*, ਤਥਾ—*ਇਨ ਬਿਧਿ ਟਾਂਡ ਬਿਸਾਹਿਓ' (੩੩੩)।*

**ਟੀਡ** [*ਸੰ: । ਪੰਜਾਬੀ, ਟਿਡਾ, ਟੀਂਡਾ*] ਬੀਂਡਾ। ਯਥਾ—*'ਟੀਡੁ ਲਵੈ ਮੰਝਿ ਬਾਰੇ' (੧੧੦੮)*, ਬਾਰ ਵਿਖੇ ਬੀਂਡੇ ਲਊਂ ਲਊਂ ਕਰਦੇ (ਕੁਰਲਾਉਂਦੇ) ਹਨ, ਭਾਵ ਵਰਖਾ ਨੂੰ ਤਰਸਦੇ ਹਨ।

**ਟੰਡਾਂ** [*ਗੁ: । ਸੰਸਕ੍ਰਿਤ, ਰੁੰਡ =ਡਾਲ ਕਟਿਆ ਬ੍ਰਿਛ ਯਾ ਸਿਰ ਕੱਟਿਆ ਧੜ। ਪੰਜਾਬੀ, ਟੁੰਡਾ*] ਜਿਸ ਦੇ ਹੱਥ ਟੁਟੇ ਹੋਣ। ਯਥਾ—*'ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ' (੧੩੯)।*

**ਟੋਡੀ** [*ਸੰ: । ਦੇਸ਼ ਭਾਸ਼ਾ*] ਗੁਰਮਤਿ ਸੰਗੀਤ[2] ਵਿਚ ਦੀਪਕ ਦੀ ਰਾਗਨੀ ਹੈ। ਯਥਾ—*'ਕਾਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ' (੧੪੩੦)*, ਆਸਾਵਰੀ ਤੇ ਆਸਾ ਦੇ ਮੇਲ ਤੋਂ ਬਣਦੀ ਹੈ, ਦੀਪਕ ਦੀ ਛਾਯਾ ਸਮੇਤ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜੇਹਾ ਕਿ ਭਰਤ ਅਤੇ ਹਨਵੰਤ ਮਤ ਵਿਚ ਮਾਲਕੌਂਸ ਦੀ ਰਾਗਨੀ ਹੈ। ਸ਼ਿਵ ਮਤ ਅਤੇ ਸਿਧ ਸਾਰਸੁਤ ਦੇ ਮਤ ਵਿਚ ਬਸੰਤ ਦੀ ਰਾਗਨੀ, ਨਾਦ ਬਿਨੋਦ ਵਿਚ ਭੈਰਉ ਦੀ ਰਾਗਨੀ ਲਿਖੀ ਹੈ ਅਤੇ ਮੇਲ ਵੀ ਹੋਰ ਹੀ ਲਿਖੇ ਹਨ।

**ਟੇਢੌ** [*ਗੁ: । ਸੰਸਕ੍ਰਿਤ, ਤਿਰਸ੍ । ਪੰਜਾਬੀ, ਟੇਢਾ*] ਵਿੰਗਾ। ਯਥਾ—*'ਐਡੌ ਟੇਢੌ ਜਾਤੁ' (੧੨੫੧)*, ਆਕੜਿਆ ਹੋਇਆ ਵਿੰਗਾ ਜਾਂਦਾ ਹੈ।

**ਟੋਪੀ**[3] [*ਸੰ: । ਪੰਜਾਬੀ*] ਸਿਰ ਢੱਕਣ ਲਈ ਬਸਤ੍ਰਾਂ ਦੀ ਬਣੀ ਹੋਈ ਟੋਪੀ ਪ੍ਰਸਿੱਧ। ਯਥਾ—*'ਊਂਧਉ ਖਪਰੁ ਪੰਚ ਭੂ ਟੋਪੀ' (੯੩੯)*, ਮਨ ਨੂੰ (ਸੰਸਾਰ ਵਲੋਂ) {ਊਂਧਉ} ਮੂਧਾ ਭਾਵ ਉਲਟਾ ਕਰਨਾ ਖਪਰ ਹੈ ਤੇ {ਪੰਚ ਭੂ} ਪੰਜ ਤੱਤਾਂ ਵਰਗੀ ਰਹਿਣੀ ਰਖਣੀ ਟੋਪੀ ਹੈ (ਸਾਡੇ ਪਾਸ); ਵੇਰਵੇ ਲਈ ਪੜ੍ਹੋ—ਮਾਰੂ ਮ: ੫ ਅਸਟਪਦੀ *'ਸਸਤ੍ਰਿ ਤੀਖਣਿ ਕਾਟਿ ਡਾਰਿਓ' (੧੦੧੭)*, ਵਾਲਾ ਸ਼ਬਦ।

**ਟਿਬੇ** [*ਸੰ: । ਪੰਜਾਬੀ*] ਉਚਾ ਥਾਂ, ਨਿੱਕੀ ਜੇਹੀ ਪਹਾੜੀ, ਥੇਹ ਦੀ ਥਾਂ, ਭਾਵ ਵਿਚ ਅਹੰਕਾਰ। ਯਥਾ—*'ਫਰੀਦਾ ਮਨੁ ਮੈਦਾਨੁ ਕਰਿ ਟੋਏ*

---

੧. 'ਟੋਭਾ' ਪਦ ਅਜੇ ਤਕ ਬੋਲੀਦਾ ਹੈ, ਪਰ ਟੋਘਾ ਦਾ ਬਹੁ-ਬਚਨ ਟੋਘਨੇ ਹੁਣ ਨਹੀਂ ਬੁਲੀਂਦੇ। ਇਸ ਪੁਰਾਤਨ ਕ੍ਰਿਯਾ ਟੁਭਣਾ ਤੋਂ ਟੁਘਣਾ ਸੀ, 'ਟੁੰਭਣਾ' ਹੁਣ ਤਕ ਬੀ ਬੋਲਦੇ ਹਨ। ਯਥਾ—ਖੂਹ ਟੁੰਭਿਆ ਨੇ ਭਾਵ ਖੋਦਿਆ ਨੇ।

੨. ਇਸ ਪਦ ਦੇ ਮੂਲ ਅਰਥ—ਸ਼ੂਮ, ਹਠ, ਪਰ ਵਰਤੋਂ ਵਿਚ ਠੱਗੀ ਅਰਥ ਵਿਚ ਬੀ ਵਰਤਿਆ ਗਿਆ ਹੈ।

੧. ਬਨਜਾਰੇ ਮਾਲ ਬੈਲਾਂ ਤੇ ਲੱਦ ਕੇ ਲੈ ਜਾਂਦੇ ਹਨ, ਇਸ ਸਾਰੇ ਲੱਦੇ ਹੋਏ ਬੈਲਾਂ ਦੇ ਝੁੰਡ ਨੂੰ ਬੀ ਟਾਂਡਾ ਕਹਿੰਦੇ ਹਨ।

੨. ਕ੍ਰਿਤ ਡਾਕਟਰ ਚਰਨ ਸਿੰਘ ਜੀ।

੩. ਟੋਪਾ ਪੰਜਾਬ ਵਿਚ ਇਕ ਦਾਣੇ ਮਿਣਨ ਦਾ ਬਰਤਨ ਹੈ, ਉਸ ਦੀ ਸ਼ਕਲ ਤੇ ਜੋ ਸਿਰ ਦਾ ਕਜਣ ਬਣਿਆ ਸੋ ਟੋਪ ਤੋਂ ਟੋਪੀ ਕਹਲਾਯਾ।

*ਟਿਬੇ ਲਾਹਿ' (੧੩੮੧)*, ਭਾਵ ਦੀਨਤਾ ਤੇ ਅਹੰਕਾਰ ਦੇ ਟੋਏ ਟਿਬੇ ਦੂਰ ਕਰਕੇ ਮਨ ਨੂੰ ਸਰਲ ਬਣਾ।

**ਬਰ**[1] [*ਸੰ: । ਪੰਜਾਬੀ*] ਕੁਟੰਬ, ਇਸਤ੍ਰੀ ਬੱਚੇ ਆਦਿ। ਯਥਾ—*'ਟਬਰ ਰੋਵਨਿ ਧਾਹੀ' (੧੪੯)।*

**ਮਕ** [*ਸੰ: । ਪੁ: ਪੰਜਾਬੀ*] ਛੋਟਾ ਨਗਾਰਾ। ਯਥਾ—*'ਵਾਤ ਵਜਨਿ ਟੰਮਕ ਭੇਰੀਆ' (੭੪)*, ਤੂਤੀਆਂ ਤੇ ਟੰਮਕਾਂ ਅਰ ਭੇਰੀਆਂ ਵੱਜ ਰਹੀਆਂ ਹਨ। ਅਥਵਾ ਮੁਖ ਤੋਂ ਜੋ ਬਚਨ ਬੋਲੀਦੇ ਹਨ ਓਹ ਨਗਾਰੇ ਤੇ ਭੇਰੀਆਂ ਵਜ ਰਹੇ ਹਨ।

**ਰ** [*ਕ੍ਰਿ: । ਹਿੰਦੀ*] ਪੁਕਾਰਦਾ ਹੈ, ਪੁਕਾਰ।

**ਰੇ** [*ਕ੍ਰਿ: । ਹਿੰਦੀ*] ਪੁਕਾਰਦਾ ਹੈ, ਕੂਕਦਾ ਹੈ। ਯਥਾ—*'ਜਿਉ ਚਾਤ੍ਰਿਕੁ ਜਲ ਬਿਨੁ ਟੇਰੇ ਰਾਮ' (੫੩੮)।*

**ਰਿਆ** [*ਕ੍ਰਿ: । ਹਿੰਦੀ*] ਟਲਿਆ, ਡਿੱਗਾ। ਯਥਾ—*'ਪ੍ਰਥਮੇ ਗਰਭ ਵਾਸ ਤੇ ਟਰਿਆ' (੨੩੭)।*

**ਰਤ** [*ਕ੍ਰਿ: । ਹਿੰਦੀ*] ਕਹਿੰਦੇ ਹਨ। ਯਥਾ—*'ਟੇਰਤ ਪ੍ਰੇਤ ਪੁਕਾਰਿ'। (੫੩੬)*

**ਲ**[2] [*ਕ੍ਰਿ: । ਹਿੰਦੀ*] ੧. ਹਟ।

੨. [*ਸੰ:*] ਸਤਿਗੁਰਾਂ ਦੇ ਜੱਸ ਕਰਨ ਵਾਲੇ ਇਕ ਭੱਟ ਕਵੀ ਦਾ ਨਾਉਂ ਹੈ। ਯਥਾ—*'ਸੁ ਕਹੁ ਟਲ ਗੁਰੁ ਸੇਵੀਐ' (੧੩੯੨)।*

**ਲੈ** [*ਸੰ: । ਪੰਜਾਬੀ, ਟਾਲਣਾ ਤੋਂ*] ਬਹਾਨਿਆਂ ਵਿਚ। ਯਥਾ—*'ਟਾਲੈ ਟੋਲੈ ਦਿਨੁ ਗਇਆ' (੧੩੭੫)।*

**ਲ** [*ਕ੍ਰਿ: । ਪੁ: ਪੰਜਾਬੀ*] ਡੁਲ, ਉਛਲਣਾ। ਦੇਖੋ, 'ਟੁਲਿ ਟੁਲਿ'

**ਲ** [*ਸੰ: । ਪੰਜਾਬੀ, ਟੋਲਨਾ। ਜੋ ਟੋਲ ਟੋਲ ਕੇ ਲਭੇ ਜਾਣ, ਸੁੰਦਰਤਾ ਦੇ ਸਾਮਾਨ*]

੧. ਸ਼ਿੰਗਾਰ ਦੇ ਸਾਮਾਨ, ਭਾਵ ਸਾਧਨ। ਯਥਾ—*'ਹਭੇ ਟੋਲ ਸੁਹਾਵਣੇ' (੧੦੯੫)*, ਤਥਾ—*'ਇਕਤੁ ਟੋਲਿ ਨ ਅੰਬੜਾ' (੭੬੨)*, ਤੇਰੇ ਸਾਧਨਾਂ ਵਿਚੋਂ ਇਕ ਨੂੰ ਬੀ ਨਹੀਂ ਪਹੁੰਚ ਸਕਦਾ।

੨. [*ਸੰਪ੍ਰਦਾ*] ਉਪਕਾਰ।

**ਟੋਲੀ** [*ਸੰ: । ਦੇਖੋ, 'ਟੋਲ'*] ਟੋਲਾਂ ਵਿਖੇ, ਪਦਾਰਥਾਂ ਵਿਚ। ਯਥਾ—*'ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ' (੭੬੨)।*

**ਟੋਲੇ** [*ਕ੍ਰਿ: । ਪੰਜਾਬੀ, ਟੋਲਨਾ=ਢੂੰਢਣਾ*] ਢੂੰਢ ਕੇ। ਯਥਾ—*'ਸਭੁ ਦੇਖਿਆ ਜਗਤੁ ਮੈ ਟੋਲੇ' (੬੪੨)।*

**ਟਲਹਿ** [*ਕ੍ਰਿ: । ਪੰਜਾਬੀ, ਟਲਨਾ*] ਦੂਰ ਹੁੰਦੇ ਹਨ, ਹਟਦੇ ਹਨ। ਯਥਾ—*'ਟਲਹਿ ਜਾਮ ਕੇ ਦੂਤ ਤਿਹ' (੨੫੫)।*

**ਟੁਲਿ ਟੁਲਿ** [*ਕ੍ਰਿ: ਵਿ: । ਪੁ: ਪੰਜਾਬੀ, ਡੁਲ*] ਉਛਲ ਉਛਲ ਪੈਣਾ ਵ ਡੁਲ ਡੁਲ ਪੈਣਾ। ਯਥਾ—*'ਹਰਿ ਰਸਿ ਟੁਲਿ ਟੁਲਿ ਪਉਦਾ ਜੀਉ' (੯੫)*, ਮਨ ਤੋਂ ਹਰੀ ਦਾ ਪ੍ਰੇਮ ਉਛਲ ਉਛਲ ਪੈਂਦਾ ਹੈ।

**ਟੋਲਤ** [*ਕ੍ਰਿ: । ਪੰਜਾਬੀ, ਟੋਲਨਾ*] ਢੂੰਢਦਿਆਂ।

**ਟਲਾਧਾ** [*ਗੁ: । ਪੰਜਾਬੀ, ਟਾਲਣਾ ਤੋਂ ਟਲਾਧਾ*] ਜੋ ਟਾਲਿਆ (ਜਾਏ), ਹਟਾਯਾ। ਯਥਾ—*'ਟਲੈ ਨ ਟਲਾਧਾ' (੧੧੦੧)*, ਜੋ ਹਟਾਇਆ ਹੋਇਆ ਨਹੀਂ ਹਟਦਾ।

**ਟਲਪਲੈ** [*ਕ੍ਰਿ: । ਹਿੰਦੀ, ਤਿਲਮਿਲਾਨਾ*]

੧. ਦ੍ਰਿੜ੍ਹ ਨਾ ਰਹਿਣਾ, ਡਿੱਗ ਜਾਣਾ, ਤਿਲਮਿਲ ਕਰਨਾ। ਯਥਾ—*'ਲੋਭੀ ਕਾ ਜੀਉ ਟਲਪਲੈ' (੨੫)।*

੨. [*ਪੰਜਾਬੀ*] ਪਲ ਪਲ ਵਿਚ ਟਲ ਜਾਂਦਾ ਹੈ।

**ਟੁਲੇਰੈ** [*ਸੰ: । ਦੇਖੋ, 'ਟੋਲ'*] ਉਪਕਾਰ। ਯਥਾ—*'ਬਰਨਿ ਨ ਸਾਕਉ ਏਕ ਟੁਲੇਰੈ' (੧੩੦੪)।*

**ਟੇਵ** [*ਸੰ: । ਹਿੰਦੀ*] ਖੋਇ, ਵਾਦੀ, ਆਦਤ। ਯਥਾ—*'ਟੇਵ ਏਹ ਪਰੀ' (੧੧੨੧)।*

---

[1] ਸੰਸਕ੍ਰਿਤ ਕੁਟੁੰਬ ਦਾ ਹੀ 'ਕੁ' ਡਿਗ ਕੇ ਟੰਬ ਨਾਲ 'ਰ' ਲਗ ਕੇ ਟਬਰ ਬਣਿਆ ਜਾਪਦਾ ਹੈ।

[2] ਕਈ ਪੁਰਾਤਨ ਲਿਖਤੀ ਬੀੜਾਂ ਵਿਚ ਪਾਠ 'ਕਲ੍ਯ' ਵੇਖਣ ਵਿਚ ਆਇਆ ਹੈ, ਪਿਛੇ ਨਵਾਂ ਸ੍ਵੈਯਾ ਵਿਚ ਪਾਠ 'ਕਲ੍ਯ' ਹੈ। ਇਕ ਪੁਰਾਤਨ ਦਸਤਖਤੀ ਬੀੜ ਵਿਚ ਪਾਠ 'ਕਲ੍ਯ' ਹੈ ਤੇ ਮਗਰੋਂ 'ਕਲ੍ਯ' ਕੱਟ ਕੇ ਪਾਠ 'ਟਲ' ਕੀਤਾ ਹੋਇਆ ਹੈ। ਕਰਤਾਰਪੁਰ ਵਾਲੀ ਆਦਿ ਬੀੜ ਵਿਚ ਪਾਠ 'ਟਲ' ਹੀ ਸੁਣੀਂਦਾ ਹੈ।

# ਠ

**ਠ** ਗੁਰਮੁਖੀ ਵਰਣਮਾਲਾ ਦਾ ਸਤਾਰ੍ਹਵਾਂ ਅੱਖਰ ਤੇ ਚੌਧਵਾਂ ਵਜੰਜਨ, ਟਵਰਗ ਦਾ ਦੂਸਰਾ ਅੱਖਰ ਹੈ। ਦੂਸਰੀਆਂ ਭਾਸ਼ਾ ਵਾਲੇ ਇਸਦਾ ਉਚਾਰਨ ਟ+ਹ ਤੋਂ ਲੈਂਦੇ ਹਨ।

ਪ੍ਰਾਕ੍ਰਿਤ ਵਿਚ 'ਠ' ਕਈ ਵੇਰ ਸੰਸਕ੍ਰਿਤ 'ਜਥ' ਦੀ ਥਾਂ ਲੈਂਦਾ ਹੈ। ਉਹੀ ਤਰੀਕਾ ਗੁਰਬਾਣੀ ਵਿਚ ਬੀ ਆਇਆ ਹੈ। ਜੈਸੇ, ਸੰਸ: 'ਸਥਾਨ'; ਪ੍ਰਾਕ੍ਰਿਤ, ਠਾਣ; ਗੁਰਬਾਣੀ, ਠਾਉਂ। ਤਿਵੇਂ—'ਸਥਗ' ਦਾ 'ਠਗ'। ਯਥਾ—*'ਠਗੈ ਸੇਤੀ ਠਗੁ ਰਲਿ ਆਇਆ' (੯੬੦)।*

ਸੰਸਕ੍ਰਿਤ 'ਸੁ' ਬੀ ਕਈ ਵੇਰ ਪੰਜਾਬੀ ਵਿਚ 'ਠ' ਰੂਪ ਲੈਂਦਾ ਹੈ, ਜੈਸੇ ਗ੍ਰਸੁ ਦਾ ਗਰਠ। ਯਥਾ—*'ਜਮ ਕਾਲਿ ਗਰਠੇ ਕਰਹਿ ਪੁਕਾਰਾ' (੧੨੫)।*

ਸੰਸਕ੍ਰਿਤ 'ਸ਼੍ਰ' ਬੀ ਪੰਜਾਬੀ ਵਿਚ 'ਠ' ਵਿਚ ਪਲਟਦਾ ਹੈ, ਜੈਸੇ ਸ੍ਰਿਸ਼੍ਰ ਦਾ ਸਿਰਠਿ। ਯਥਾ—*'ਜੇਤੀ ਸਿਰਠਿ ਉਪਾਈ ਵੇਖਾ' (੨)।*

**ਠਾਇ** [*ਸੰ:। ਸੰਸਕ੍ਰਿਤ, ਸਥਾਨ। ਪ੍ਰਾਕ੍ਰਿਤ, ਠਾਣ। ਪੰਜਾਬੀ, ਥਾਨ, ਥਾਂ, ਥਾਉਂ। ਠਾਂ, ਠਾਂਉਂ। ਠੌਰ, ਠਾਹਰ। ਹਿੰਦੀ, ਠੌਰ, ਠਾਉਂ*] ਥਾਉਂ, ਜਗਹ।

**ਠਾਇਨ** [*ਸੰ:। ਦੇਖੋ, 'ਠਾਇ'*] ਥਾਵਾਂ, ਭਾਵ ਲੋਕ ਪਰਲੋਕ। ਯਥਾ—*'ਇਕੁ ਦੁਹੁ ਠਾਂਇ ਨ ਜਾਣਿਓ' (੧੩੯੪)।*

**ਠਾਈ** [*ਸੰ:। ਦੇਖੋ, 'ਠਾਇ'*] ਥਾਵਾਂ ਵਿਚ।

**ਠਾਉ** [*ਸੰ:। ਦੇਖੋ, 'ਠਾਇ'*] ਥਾਉਂ, ਠਿਕਾਣਾ। ਦੇਖੋ, 'ਠਉਰ'

**ਠਉਰ** [*ਸੰ:। ਹਿੰਦੀ। ਦੇਖੋ, 'ਠਾਇ'*] ਅਸਥਾਨ, ਠਾਹਰ। ਯਥਾ—*'ਬਿਖੁ ਮਾਤੇ ਕਾ ਠਉਰ ਨ ਠਾਉ' (੧੯੬)।*

**ਠੀਸ** [*ਸੰ:। ਹਿੰਦੀ, ਠੇਸ*] ੧. ਠੋਕਰ, ਠੁੱਡਾ, ਧੱਕਾ, ਗਿੜਾਉ।
੨. [*ਸੰਪ੍ਰਦਾ*] ਗੱਪਾਂ। ਯਥਾ—*'ਕੂੜੀ ਕੂੜੈ ਠੀਸ' (੭),* ਕੂੜੇ ਮਨੁੱਖਾਂ ਦੀਆਂ ਕੂੜੀਆਂ ਹੀ ਗੱਪਾਂ ਹਨ।

**ਠਾਹਿ**[1] [*ਕ੍ਰਿ:। ਪੰਜਾਬੀ, ਠਾਹੁਣਾ*] ਢਾਹ, ਤੋੜ। ਯਥਾ—*'ਹਿਆਉ ਨ ਕੈਹੀ ਠਾਹਿ' (੧੩੮੪),* ਦਿਲ ਨਾ ਕਿਸੇ ਦਾ ਢਾਹ।

**ਠੇਹ** [*ਸੰ:। ਦੇਸ਼ ਭਾਸ਼ਾ, ਸੰਸਕ੍ਰਿਤ, ਠ=ਖੜਕ*] ੧. ਕਿਸੇ ਚੀਜ਼ ਦੇ ਵਜਣ ਦਾ ਖੜਾਕ। ਯਥਾ—*'ਅੰਤ ਕਾਲਿ ਜਮੁ ਮਾਰੈ ਠੇਹ'(੧੨੫੭),* ਅੰਤ ਨੂੰ ਜਮ ਠੇਹ ਕਰਕੇ ਮਾਰਦਾ ਹੈ।
੨. [*ਸੰਪ੍ਰਦਾ। ਦੇਖੋ, 'ਠਾਇ'*] ਥਾਉਂ। ਯਥਾ—*'ਅੰਤ ਕਾਲਿ ਜਮੁ ਮਾਰੈ ਠੇਹ' (੧੨੫੭),* ਅੰਤ ਨੂੰ ਜਮ ਥਾਂ ਮਾਰਦਾ ਹੈ।

**ਠਾਹਹਿ**[1] [*ਕ੍ਰਿ:। ਪੰਜਾਬੀ, ਠਾਹੁਣਾ*] ਢਾਹੇ, ਤੋੜੇ। ਯਥਾ—*'ਠਠਾ ਮਨੂਆ ਠਾਹਹਿ ਨਾਹੀ' (੨੫੬)।*

---

੧. ਢਾਹ = ਗਿਰਾ ਦੇਣਾ। ਪਰ ਠਾਹ ਨੂੰ ਤ੍ਰੇੜ ਲਿਆ ਦੇਣੀ। ਜੀਕੂੰ ਕੱਦੂ ਯਾ ਹਦਵਾਣੇ ਦੇ ਬੀ ਨੂੰ ਠਾਹੁਣਾ ਯਾ ਕਚ ਦੇ ਭਾਂਡੇ ਨੂੰ ਠਾਹ ਦੇਣਾ।

**ਠਹਕਿ**[1] [*ਕ੍ਰਿ:। ਪੰਜਾਬੀ, ਠਹਕਣਾ=ਠੁਹਕਰ ਆਣੀ*] ਠੋਕਰ ਖਾਣੀ। ਯਥਾ—*'ਠਹਕਿ ਠਹਕਿ ਮਾਇਆ ਸੰਗਿ ਮੂਏ' (੨੫੬),* ਮਾਇਆ ਨਾਲ (ਲਗ ਲਗ ਕੇ) ਵ ਠੋਕਰਾਂ ਖਾ ਖਾ ਕੇ ਮਰ ਗਏ।

**ਠਾਹਣੁ**[1] [*ਕ੍ਰਿ:। ਪੰਜਾਬੀ, ਠਾਹੁਣਾ*] ਸਟ ਲਾਉਣੀ, ਤ੍ਰੇੜ ਲਿਆ ਦੇਣੀ, ਤੋੜਨਾ। ਯਥਾ—*'ਠਾਹਣੁ ਮੂਲਿ ਮਚਾਂਗਵਾ' (੧੩੮੪),* ਤ੍ਰੇੜ ਦੇਣਾ ਕਦਾਚਿਤ ਚੰਗਾ ਨਹੀਂ।

**ਠਾਹਰ** [*ਸੰ:। ਦੇਖੋ, 'ਠਾਇ'। ਪੰਜਾਬੀ, ਠਹਿਰਨਾ ਤੋਂ*] ਜਿਥੇ ਕੋਈ ਠਹਰ ਸਕੇ, ਥਾਂ, ਆਸਰਾ। ਯਥਾ—*'ਅਵਰ ਨ ਸੂਝੈ ਦੂਜ ਠਾਹਰ' (੭੧੩)।*

**ਠਾਕਿ** [*ਸੰ:। ਪੰਜਾਬੀ, ਠਾਕਣਾ=ਰੋਕਣਾ*] ਰੋਕ, ਬੰਦਸ਼। ਯਥਾ—*'ਠਾਕਿ ਨ ਹੋਤੀ ਤਿਨਹੁ ਦਰਿ' (੨੫੫),* ਤਥਾ—*'ਕਰਮਿ ਮਿਲ ਨਾਹੀ ਠਾਕਿ ਰਹਾਈਆ' (੯),* ਕਰਮਾਂ ਨਾਲ ਪ੍ਰਾਪਤੀ ਹੋਈ ਨਹੀਂ ਤਾਂ ਰੋਕੀ ਜਾਂਦੀ ਹੈ। ਅਥਵਾ (ਜਦ ਭਗਵਤ) ਕ੍ਰਿਪ ਨਾਲ ਮਿਲਣ ਤਾਂ ਕਿਸੇ ਦੇ ਰੋਕੇ ਨਹੀਂ ਰਹਿੰਦੀਆਂ। ਤਥਾ—*'ਮੰਨੈ ਮਾਰਗਿ ਠਾਕ ਨ ਪਾਇ' (੩),* ਜੋ ਨਾਮ ਨੂੰ ਮੰਨਦੇ ਹ ਭਗਵਤ ਰਸਤੇ ਵਿਚ ਰੋਕ ਨਹੀਂ ਪਾਉਂਦੇ, ਭਾਵ ਖੁਲ੍ਹੇ ਦ੍ਵਾ ਲੰਘ ਜਾਂਦੇ ਹਨ।

**ਠਾਕੀ** [*ਕ੍ਰਿ:। ਪੰਜਾਬੀ, ਠਾਕਣਾ ਤੋਂ*] ਰੋਕੀ।

**ਠੋਕਿ** [*ਕ੍ਰਿ:। ਪੰਜਾਬੀ, ਠੋਕਣਾ=ਜ਼ੋਰ ਦੀ ਸੱਟ ਮਾਰਨੀ*] ਖੜਕਾ ਕੇ ਸਟ ਮਾਰ ਕੇ, ਭਾਵ ਨਿਰਨੈ ਕਰਕੇ। ਦੇਖੋ, 'ਠੋਕਿ ਵਜਾਇ'

**ਠਾਕੀਆ** [*ਕ੍ਰਿ:। ਪੰਜਾਬੀ, ਠਾਕਣਾ=ਰੋਕਣਾ*] ਰੁਕਾ। ਯਥਾ—*'ਨ ਹਉ ਥਕਾਂ ਨ ਠਾਕੀਆ' (੧੨੪੧)*

**ਠਾਕਹੁ** [*ਕ੍ਰਿ:। ਦੇਖੋ, 'ਠਾਕੀਆ'*] ਰੋਕ। ਯਥਾ—*'ਠਾਕਹੁ ਮਨੂਆ ਰਾਖਹੁ ਠਾਇ' (੯੩੩)।*

**ਠਾਕਹਾਰੇ** [*ਸੰ:। ਪੰਜਾਬੀ, ਠਾਕਣਾ=ਰੋਕਣਾ*] ਵਰਜਣ ਵਾ ਰੋਕਣ ਵਾਲੇ। ਯਥਾ—*'ਉਨ ਕਉ ਖਸਮਿ ਕੀਨੀ ਠਾਕਹਾਰੇ' (੮੬*

**ਠਕੁਰ** [*ਸੰ:। ਸੰਸਕ੍ਰਿਤ, ਠੱਕੁਰ*] ਇਕ ਇਜ਼ਤ ਦਾ ਖ਼ਿਤਾਬ ਸੁਆਮੀ, ਕੁਲੀਨ। ਯਥਾ—*'ਕਵਿ ਕਲ੍ਯ ਠਕੁਰ ਹਰਦਾਸ ਤਨੇ' (੧੩੯*

**ਠਾਕੁਰ** [*ਸੰ:। ਸੰਸਕ੍ਰਿਤ, ਠਾਕੁਰ। ਹਿੰਦੀ, ਪੰਜਾਬੀ, ਠਾਕੁ* ਸੁਆਮੀ, ਭਾਵ ਵਾਹਿਗੁਰੂ। ਯਥਾ—*'ਠਾਕੁਰ ਭਾਣੀ ਸਾ ਗੁਣਵੰਤ (੭੭*

**ਠਾਕਰੋ** [*ਸੰਬੋ:। ਦੇਖੋ, 'ਠਾਕੁਰ'*] ਹੇ ਠਾਕੁਰ ਜੀ! ਹੇ ਸੁਆਮੀ ਜ ਯਥਾ—*'ਤੂ ਠਾਕੁਰੋ ਬੈਰਾਗਰੋ' (੭੭੯)।* ਦੇਖੋ, 'ਬੈਰਾਗਰੋ'

---

੧. ਦੇਖੋ, ਏਸੇ ਪੰਨੇ ਦੇ ਪਹਿਲੇ ਕਾਲਮ 'ਚ ਪਦ ਨੋਟ ੧.।

**ਠੀਕਰ** [*ਸੰ: । ਪੰਜਾਬੀ*] ਟੁਟ ਗਏ ਬਰਤਨ ਦੇ ਟੁਕੜੇ। ਯਥਾ—*'ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ' (੧੩੮)*, ਭਾਵ ਜਦ ਦੇਹ ਨਾਸ਼ ਹੋਵੇ ਤਾਂ (ਹਡੀਆਂ) ਟੁਕੜੇ ਟੁਕੜੇ ਹੋ ਜਾਂਦੀਆਂ ਹਨ, ਫੇਰ ਓਹੋ ਜਿਹੀ ਘਾੜਤ ਨਹੀਂ ਘੜੀ ਜਾਂਦੀ।

**ਠਕੁਰਾਈ** [*ਸੰ: । ਦੇਖੋ, 'ਠਾਕੁਰ'*] ਸੁਾਮੀਪਨ, ਸਾਹਿਬੀ। ਯਥਾ—*'ਸਾਚੀ ਠਕੁਰਾਈ' (੧੩੨)।*

**ਠਕੁਰਾਣੀ** [*ਸੰ: । ਠਾਕੁਰ ਦਾ ਇਸਤ੍ਰੀ ਲਿੰਗ। ਦੇਖੋ, 'ਠਾਕੁਰ'*] ਠਾਕੁਰਾਂ ਦੀਆਂ ਤੀਵੀਆਂ, ਠਕੁਰਾਣੀ, ਪ੍ਰਭਾਣੀ।

**ਠੋਕਿ ਵਜਾਇ**[1] [*ਕ੍ਰਿ: । ਦੇਖੋ, 'ਠੋਕ'*] ਪਰਖਣ, ਠੋਕ ਵਜਾ ਕੇ ਪਰਖਣਾ, ਨਿਰਣੇ ਕਰਕੇ ਦੇਖਣਾ। ਯਥਾ—*'ਠੋਕਿ ਵਜਾਇ ਸਭ ਡਿਠੀਆ' (੭੪)*, ਸਭ ਸ੍ਰਿਸ਼ਟੀ (ਪਰਤਾਵਾ) ਨਿਰਣਾ ਕਰਕੇ ਵੇਖੀ ਹੈ।

**ਠਗ** ਦੇਖੋ, 'ਠਗੁ'

**ਠਗਾ** [*ਸੰ: । ਦੇਖੋ, 'ਠਗੁ'*] ਕਾਮਾਦਿ ਠੱਗਾਂ ਨਾਲ। ਯਥਾ—*'ਠਗਾ ਨੀਹੁਮ ਤ੍ਰੋੜਿ ਜਾਣੁ ਗੰਧ੍ਰਬਾ ਨਗਰੀ' (੧੦੯੮)*, {ਗੰਧਰਬਾ ਨਗਰੀ} ਭਾਵ ਝੂਠੇ ਜਾਣ ਕੇ ਕਾਮਾਦਿ ਠਗਾਂ ਨਾਲੋਂ ਨੇਹੁੰ ਤੋੜ ਦੇ।

**ਠਗੀ** [*ਸੰ: । ਦੇਖੋ, 'ਠਗ'*]

੧. ਠੱਗਾਂ ਨੇ। ਯਥਾ—*'ਏਨੀ ਠਗੀਂ ਜਗੁ ਠਗਿਆ' (੧੨੮੮)।*

੨. ਛਲ, ਦਗ਼ਾ। ਯਥਾ—*'ਕੂੜੁ ਠਗੀ ਗੁਝੀ ਨਾ ਰਹੈ' (੩੧੧)।*

**ਠਗੁ** [*ਸੰ: । ਸੰਸਕ੍ਰਿਤ, ਸ੍ਥਗ। ਪੰਜਾਬੀ, ਠਗ*] ਛਲ ਨਾਲ ਧਨ ਹਰਨੇ ਵਾਲਾ। ਯਥਾ—*'ਠਗੈ ਸੇਤੀ ਠਗੁ ਰਲਿ ਆਇਆ' (੯੬੦)।*

**ਠੀਗਾ** [*ਸੰ: । ਹਿੰਦੀ*] ਸੋਟਾ, ਲੱਠ, ਡੰਡਾ। ਯਥਾ—*'ਕਾਲ ਕਾ ਠੀਗਾ ਕਿਉ ਜਲਾਈਅਲੇ' (੬੪੦)*, ਕਾਲ ਦਾ ਡੰਡਾ ਕਿਕੁਰ ਸੜੇ ?

**ਠੇਗਾ** [*ਸੰ: । ਹਿੰਦੀ*] ਡੰਡਾ, ਸੋਟਾ। ਯਥਾ—*'ਲੈਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ' (੮੭੪)*, ਇਹ ਸੈਨਤ ਇਕ ਪ੍ਰਸੰਗ ਵਲ ਠਠੇ ਦੇ ਢੰਗ ਤੇ ਹੈ ਕਿ ਅਜਬ ਪ੍ਰਾਰਥਨਾ ਹੈ ਕਿ ਜਿਸਦੀ ਇਕ ਮਨੁੱਖ ਨੇ ਟੰਗ ਹੀ ਤੋੜ ਦਿੱਤੀ। ਪ੍ਰਸੰਗ ਇਹ ਹੈ ਕਿ ਵਸਿਸ਼ਟ ਜੀ ਨੇ ਸਰਾਪ ਦਾ ਡੰਡਾ ਮਾਰ ਕੇ ਗਾਯਤ੍ਰੀ ਦੀ ਇਕ ਟੰਗ ਤੋੜ ਕੇ ਲੰਙੀ ਕਰ ਦਿੱਤੀ, ਚਾਰ ਪਦ ਦੇ ਤਿੰਨ ਪਦ ਕਰ ਦਿਤੇ। ਤਥਾ—*'ਊਠਤ ਬੈਠਤ ਠੇਗਾ ਪਰਿ ਹੈ ਤਬ ਕਤ ਮੂੰਡ ਲੁਕਈ ਹੈ' (੫੨੪)*, ਉਠਦਿਆਂ ਬੈਠਦਿਆਂ ਸੋਟਾ ਪਵੇਗਾ, ਉਸ ਵੇਲੇ ਸਿਰ ਕਿਥੇ ਲੁਕਾਵੇਂਗਾ ?

**ਠਗਿਆ** [*ਕ੍ਰਿ: । ਦੇਖੋ, 'ਠਗੁ'*] ਛਲ ਲਿਆ। ਯਥਾ—*'ਧਨਿ ਜੋਬਨਿ ਜਗੁ ਠਗਿਆ' (੬੧)*, ਧਨ ਅਤੇ ਜੋਬਨ ਨੇ ਸੰਸਾਰ ਨੂੰ ਛਲ ਲਿਆ ਹੈ।

**ਠਗਿਆਈ** [*ਸੰ: । ਦੇਖੋ, 'ਠਗੁ'*] ਠਗੀ। ਯਥਾ—*'ਲੋਗ ਦੁਰਾਇ ਕਰਤ ਠਗਿਆਈ' (੧੨੬੯)*, ਲੋਗਾਂ ਤੋਂ ਛੁਪਾ ਕੇ ਠਗੀ ਕਰਦਾ ਹੈ।

**ਠਗਉਰ/ਠਗਉਰੀ/ਠਗਾਉਲੀ** [*ਸੰ: । ਦੇਖੋ, 'ਠਗੁ'। ਹਿੰਦੀ, ਠਗੋਰੀ*] ੧. ਠਗੀ, ਠਗਾਂ ਦੀ ਉਹ ਵਿਉਂਤ ਜੋ ਦੂਸਰੇ ਦੀ ਅਕਲ ਮਾਰ ਦੇਵੇ।

੨. ਧਤੂਰਾ ਆਦਿ ਦਵਾ ਜੋ ਠੱਗ ਲੋਕਾਂ ਨੂੰ ਪਿਲਾ ਕੇ ਬੇਹੋਸ਼ ਕਰ ਕੇ ਲੁਟਦੇ ਹਨ। ਯਥਾ—*'ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ' (੬੧)*, ਮੋਹ ਕਰਕੇ ਹਉਂ ਦੀ ਠਗਉਲੀ ਵਿਚ (ਸ੍ਰਿਸ਼ਟੀ) ਮਰ ਗਈ, (ਅਰ) ਉਹ ਸੰਸਾਰ ਵਿਚ ਵਰਤ ਰਹੀ ਹੈ। ਤਥਾ—*'ਮੋਹ ਠਗਉਲੀ ਪਾਈਅਨੁ ਬਹੁ ਦੂਜੈ ਭਾਇ ਵਿਕਾਰ' (੧੨੪੯)*, ਤਥਾ—*'ਮਾਨੁ ਤਿਆਗਿ ਕਰਿ ਭਗਤਿ ਠਗਉਰੀ' (੨੪੯)*, ਮਾਨ ਦੀ ਠਗਉਰੀ ਤਜਾਗ ਕੇ ਭਗਤੀ ਕਰ। ਅਥਵਾ ਮਾਨ ਤਜਾਗ ਕੇ ਭਗਤੀ ਕਰ ਜੋ ਠਗ ਲੈਣ ਵਾਲੀ (ਮੋਹ ਲੈਣ ਵਾਲੀ ਹੋਵੇ)। ਏਥੇ ਠਗਉਰੀ ਦਾ ਭਾਵ ਆਪਣੇ ਉਪਰ ਰਿਝਾ ਲੈਣ ਵਾਲੀ ਹੈ।

**ਠਗਣ** [*ਕ੍ਰਿ: । ਦੇਖੋ, 'ਠਗੁ'। ਠੱਗਣਾ, ਪੰਜਾਬੀ ਕ੍ਰਿਯਾ ਹੈ*] ਛਲਣ। ਯਥਾ—*'ਠਗਣ ਕਉ ਸੰਸਾਰੁ' (੬੬੨)।*

**ਠਗਣਹਾਰ** [*ਸੰ: । ਦੇਖੋ, 'ਠਗੁ'। ਪੰਜਾਬੀ, ਠਗਣਾ ਤੋਂ ਠਗਣ + ਹਾਰ*] ਠਗ, ਠਗਣ ਵਾਲਾ। ਯਥਾ—*'ਠਗਣਹਾਰ ਅਣਠਗਦਾ ਠਾਗੈ' (੯੦੦)*, ਠਗਣ ਵਾਲਿਆਂ (ਕਾਮਾਦਿ ਵਿਖਿਆਂ) ਨੇ ਅਣਠੱਗਦਾ ਜੋ ਜੀਵ ਸੀ ਸੋ ਠਗ ਲੀਤਾ ਹੈ।

**ਠਗਦੇਉ** [*ਸੰ: । ਦੇਖੋ, 'ਠਗੁ'*] ਠਗਾਂ ਦਾ ਦੇਉ, ਵੱਡਾ ਠੱਗ। ਯਥਾ—*'ਐਸੇ ਹੀ ਠਗਦੇਉ ਬਖਾਨੈ' (੪੮੬)।*

**ਠਗਨੀਰਾ** [*ਗੁ: । ਦੇਖੋ, 'ਠਗੁ'। ਪੰਜਾਬੀ, ਠਗੀ + ਨੀਰ = ਠਗਨੀਰਾ*] ਠਗੀ ਦਾ ਜਲ, ਮ੍ਰਿਗ ਤ੍ਰਿਸ਼ਨਾ ਦਾ ਜਲ। ਯਥਾ—*'ਠਠਾ ਇਹੈ ਦੂਰਿ ਠਗਨੀਰਾ' (੩੪੧)*, ਠਠਾ ਅੱਖਰ ਦੁਆਰੇ ਬਚਨ ਹੈ ਕਿ ਇਹ ਸੰਸਾਰ ਮ੍ਰਿਗ ਤ੍ਰਿਸ਼ਨਾ ਦਾ ਜਲ ਦੂਰ ਸਮਝ। ਅਥਵਾ ਅਗਯਾਨ ਕਰਕੇ ਜਲ ਤਾਂ ਨੇੜੇ ਹੈ, ਪ੍ਰੰਤੂ ਦੂਰ ਭਾਸਦਾ ਹੈ।

**ਠਗਮੂਰੀ** [*ਸੰ: । ਦੇਖੋ, 'ਠਗੁ'। ਠਗਉਰੀ*] ਠਗ ਬੂਟੀ, ਧਤੂਰਾ ਆਦਿ ਦਵਾ ਜੋ ਠਗ ਲੋਕਾਂ ਨੂੰ ਪਿਲਾ ਕੇ ਲੁਟਦੇ ਹਨ। ਯਥਾ—*'ਭੂਲੌ ਰੇ ਠਗਮੂਰੀ ਖਾਇ' (੧੨੫੨)।*

**ਠਗਵਾੜਾ** [*ਗੁ: । ਪੰਜਾਬੀ, ਠਗੀ + ਵਾਲਾ, ਠਗ ਵਾਲਾ ਦਾ ਦੂਸਰਾ ਰੂਪ ਠਗਵਾੜਾ*] ਠਗੀ ਵਾਲਾ, ਧਾੜਵੀ। ਯਥਾ—*'ਹਉ ਠਗਵਾੜਾ ਠਗੀ ਦੇਸੁ' (੨੪)*, ਮੈਂ ਧਾੜਵੀ ਅਥਵਾ ਬਟਵਾਰਾ ਹਾਂ, ਠਗੀ ਹੀ ਮੇਰਾ ਦੇਸ਼ ਹੈ, ਭਾਵ ਠਗੀ ਹੀ ਮੇਰੀ ਜੰਮਣ ਭੂਮਿ ਹੈ। ਅਥਵਾ ਠਗੀ ਦੇਸ = ਮੈਂ ਦੇਸ਼ ਨੂੰ ਠੱਗਦਾ ਹਾਂ, ਲੋਕਾਂ ਨੂੰ ਠੱਗਦਾ ਹਾਂ।

**ਠਗਵਾੜੀ** [*ਗੁ: । ਦੇਖੋ, 'ਠਗਵਾੜਾ'*] ਠਗੀ ਵਾਲੇ (ਕਾਮਾਦਿ ਦੋਖਾਂ ਨੇ)। ਯਥਾ—*'ਕੂੜਿ ਮੁਠੀ ਠਗੀ ਠਗਵਾੜੀ' (੧੦੨੪)।*

**ਠਾਟ** [*ਸੰ: । ਪੰਜਾਬੀ, ਠਾਟ = ਉਹ ਪਿੰਜਰ ਯਾ ਢਾਂਚਾ ਜਿਸ ਪਰ ਹੋਰ ਕੁਛ ਪਾ ਕੇ ਸ਼ੈ ਮੁਕੰਮਲ ਹੋਵੇ। ਜੀਕੂੰ ਵਾਸਾਂ ਦੇ ਠਾਟ ਤੇ ਸਿਰਕੀ ਪਾ ਕੇ ਛਪਰ ਬੱਝਦਾ ਹੈ*] ਢਾਂਚਾ, ਬਣਾਉ। ਯਥਾ—*'ਠਾਟੁ ਠਇਓ' (੩੩੬)*, ਬਣਾਉ ਬਣਿਆ।

**ਠਾਟਾ** [*ਸੰ: । ਸੰਸਕ੍ਰਿਤ, ਸਥਣ, ਦਾ ਥਣ। ਤੇ ਠਣ। ਠਣ ਤੋਂ ਠਾਟਾ, ਦੇਸ਼ ਭਾਸ਼ਾ*[1]] ਥਣ। ਯਥਾ—*'ਜਾਕੇ ਨਿਗਮ ਦੂਧ ਕੇ ਠਾਟਾ'। (੬੫੫)*

**ਠਾਟੀ** [*ਕ੍ਰਿ: । ਦੇਖੋ, 'ਠਾਟ'*] ਠਟੀ ਬਣਾਈ।

---

੧. ਜਦ ਰੁਪਜਾ ਲੈਂਦੇ ਸਨ ਤਾਂ ਵਜਾ ਕੇ ਪਰਖਦੇ ਸਨ ਕਿ ਚਾਂਦੀ ਸੁਧ ਹੈ ਕਿ ਨਹੀਂ। ਜਦ ਮਿੱਟੀ ਦਾ ਭਾਂਡਾ ਲੈਂਦੇ ਸਨ ਤਾਂ ਠਕੋਰ ਕੇ, ਸਹਿੰਦੀ ਜਿਹੀ ਸੱਟ ਮਾਰ ਕੇ ਅਵਾਜ਼ ਤੋਂ ਪਰਖਦੇ ਸਨ ਕਿ ਤ੍ਰੇੜਿਆ ਹੋਇਆ ਤਾਂ ਨਹੀਂ ਹੈ। ਇਸ ਤੋਂ ਮੁਰਾਦੀਆ ਅਰਥ 'ਪਰਖ' ਦਾ ਬਣ ਜਾਂਦਾ ਹੈ।

੧. ਅੰਗਰੇਜ਼ੀ ਦਾ ਟੀਟ (ਟਿਟ) ਪਦ ਦਾ ਮੁਕਾਬਲਾ ਕਰੋ। teat = ਥਣ।

**ਠਠਾ**[1] [*ਸੰ: । ਪੰਜਾਬੀ*] ਗੁਰਮੁਖੀ ਪੈਂਤੀ ਦਾ ਸਤਾਰ੍ਹਵਾਂ ਅੱਖਰ। ਇਸ ਦ੍ਵਾਰਾ ਸਤਿਗੁਰ ਜੀ ਉਪਦੇਸ਼ ਕਰਦੇ ਹਨ। ਯਥਾ—*'ਠਠਾ ਮਨੂਆ ਠਾਹਹਿ ਨਾਹੀ' (੨੫੬)।*

**ਠਿਠੁਕੀ** [*ਗੁ: । ਸੰਸਕ੍ਰਿਤ, ਸ੍ਥਿਤਿ । ਪ੍ਰਾਕ੍ਰਿਤ, ਠਿਤਿ । ਪੰਜਾਬੀ, ਠਿਠਕਣਾ=ਅਟਕ ਜਾਣਾ*] ਹੈਰਾਨ। ਅਰ ਸ਼ਰਮ ਦੀ ਮਾਰੀ ਹੋਈ ਹੱਕੀ ਬੱਕੀ ਹੋ ਸਕੁਚ ਗਈ, ਯਾ ਧ੍ਰਿਕਾਰ ਖਾ ਕੇ ਬਚ ਕੇ ਰਹਿ ਗਈ, ਮੁਰਾਦ ਫਿਟਕਾਰੀ ਹੋਈ ਤੋਂ ਹੈ। ਯਥਾ—*'ਸੰਤ ਕੀ ਠਿਠਕੀ ਫਿਰੈ ਬਿਚਾਰੀ' (੮੭੧)।*

**ਠਾਠਾ**[1] **ਬਾਗਾ** [*ਸੰ: । ਦੇਖੋ, 'ਠਾਟ' । ਬਾਗਾ ਨਾਲ ਸ੍ਵੈ ਅਰਥ ਦੀ ਪੁਸ਼ਟੀ ਵਾਚਕ ਹੈ*] ਲਲੋ ਪਤੋ, ਨਿਰਬਾਹ ਮਾਤ੍ਰ ਗੱਲ-ਬਾਤ। ਯਥਾ—*'ਲੋਗਨ ਸਿਉ ਮੇਰਾ ਠਾਠਾ ਬਾਗਾ' (੩੮੪)।*

**ਠਾਢਿ** [*ਸੰ: । ਦੇਖੋ, 'ਠੰਢੀ'*] ਸੀਤਲਤਾ, ਠੰਢਕ। ਯਥਾ—*'ਠਾਢਿ ਪਾਈ ਕਰਤਾਰੇ' (੬੨੨)।*

**ਠਾਂਢੀ** [*ਗੁ: । ਦੇਖੋ, 'ਠੰਢੀ'*] ੧. ਸੀਤਲ। ਯਥਾ—*'ਹਰਿ ਕੇ ਨਾਮ ਕੀ ਗਤਿ ਠਾਂਢੀ' (੧੨੧੯),* ਨਾਮ ਦੀ ਸ਼ਰਨ ਸੀਤਲ ਹੈ। ਦੇਖੋ, 'ਠਾਢੇ ੨.'

੨. [*ਕ੍ਰਿ: । ਦੇਖੋ, 'ਠਾਢੇ ੧.'*] ਖੜੀ। ਯਥਾ—*'ਠਾਢੀ ਕਰੈ ਪੁਕਾਰ' (੧੩੬੯),* ਖੜੀ (ਮਾਨੋਂ) ਪੁਕਾਰ ਕਰ ਰਹੀ ਹੈ।

**ਠਾਢੇ** [*ਕ੍ਰਿ: । ਸੰਸਕ੍ਰਿਤ, ਸਥਾਤ੍ਰੀ=ਜੋ ਖੜਾ ਹੋਵੇ । ਹਿੰਦੀ, ਠਾਂਢਾ*]

੧. ਖੜੇ। ਯਥਾ—*'ਦਰਮਾਦੇ ਠਾਢੇ ਦਰਬਾਰਿ' (੮੫੬)।* ਦੇਖੋ, 'ਦਰਮਾਦੇ'

੨. [*ਪੰਜਾਬੀ, ਠੰਢਾ*] ਠੰਢ ਪਾਉਣ ਵਾਲਾ, ਸੀਤਲ ਕਰਨ ਵਾਲਾ। ਯਥਾ—*'ਹਰਿ ਮੰਤ੍ਰ ਦੀ ਮਨ ਠਾਢੇ'।*

**ਠਾਢੋ** [*ਕਿ: । ਦੇਖੋ, 'ਠਾਢੇ ੧.'*] ਖੜਾ ਹੈ। ਯਥਾ—*'ਸਿਰ ਊਪਰਿ ਠਾਢੋ ਧਰਮਰਾਇ' (੧੭੮)।*

**ਠੰਢੀ**[2] ਦੇਖੋ, ਹੇਠਲਾ ਪਦ।

**ਠੰਢੀ ਤਾਤੀ ਮਿਟੀ ਖਾਈ** [*ਵਰ: ਵਾ: । ਪੰਜਾਬੀ*] ੧. ਤਿੰਨ ਤਤ ਹੀ ਦੇਹ ਨੂੰ ਖਾ ਜਾਂਦੇ ਹਨ—ਜਲ, ਅੱਗ ਅਥਵਾ ਮਿੱਟੀ।

੨. ਮਿੱਟੀ ਦੀ ਦੇਹ ਨੂੰ ਠੰਢੀ ਤਾਤੀ ਕਹੀਏ ਹਰਖ ਸੋਗ ਹੀ ਖਾਂ ਜਾਂਦੇ ਹਨ, ਆਤਮਾ ਨਿਰਲੇਪ ਹੈ।

੩. {ਠੰਢੀ} ਜਲ {ਤਾਤੀ} ਅਗ {ਮਿਟੀ} ਪ੍ਰਿਥਵੀ {ਖਾ} ਅਕਾਸ਼ {ਈ} ਪਵਨ ਆਦਿਕ ਤੱਤਾਂ ਦੀ ਦੇਹ ਬੁੱਢੀ ਹੋ ਜਾਂਦੀ ਹੈ, ਆਤਮਾ ਇਕ ਰਸ ਹੈ।

**ਠਾਣਾ** [*ਸੰ: । ਸੰਸਕ੍ਰਿਤ, ਸਥਾਨ । ਪ੍ਰਾਕ੍ਰਿਤ, ਠਾਣ । ਪੰਜਾਬੀ, ਠਾਣ, ਠਾਣਾ, ਠਾਣੀ*] ਸਥਾਨ, ਜਗ੍ਹਾ। ਯਥਾ—*'ਨਿਹਚਲੁ ਤਿਨਕਾ ਠਾਣਾ' (੧੦੦੬)।*

**ਠਾਣੀ** [*ਸੰ: । ਦੇਖੋ, 'ਠਾਣਾ'*] ਸਥਾਨ, ਥਾਂ। ਯਥਾ—*'ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ' (੩੧੫)।*

**ਠਿਣਕਿਓਨ** [*ਕ੍ਰਿ: । ਸੰਸਕ੍ਰਿਤ, ਸਥਾਨ । ਪ੍ਰਾਕ੍ਰਿਤ, ਠਾਣ ਦੀ ਪੁ: ਪੰਜਾਬੀ ਕ੍ਰਿਯਾ, ਠਿਣੱਕਣਾ=ਥਾਂ ਪਾਉਣੀ*] ਰਚਣਾ, ਬਣਾਉਣਾ। ਯਥਾ—*'ਜਿਣਿ ਐਵਡ ਪਿਡ ਠਿਣਕਿਓਨੁ' (੯੬੭),* ਭਾਵ ਸੰਸਾਰ ਨੂੰ ਰਚਿਆ ਹੈ।

**ਠਨ** ਦੇਖੋ, 'ਠਨਗਨ'

**ਠਨਕਾ** [*ਸੰ: । ਹਿੰਦੀ*] ਠੋਕਰ। ਯਥਾ—*'ਇਤਨ ਕੁ ਲਾਗੈ ਠਨਕਾ' (੧੨੫੩)।*

**ਠਨਗਨ** [*ਅ: । ਹਿੰਦੀ*] ਠਨ ਠਨ ਦੀ ਅਵਾਜ਼। ਯਥਾ—*'ਠਨਗਨੁ ਬਾਡਾ ਡੂੰ' (੪੭੬),* ਠਨ ਠਨ ਸ਼ਬਦ ਕਰਕੇ ਡੌਰੂ ਵਜ ਰਿਹਾ ਹੈ, ਭਾਵ ਮਾਯਾ ਦੀ ਡੌਂਡੀ {ਡੂੰ} ਦ੍ਵੈਤ ਦੀ ਉੱਚੀ ਵਜ ਰਹੀ ਹੈ।

**ਠਿਮ ਠਿਮ** [*ਗੁ: । ਪੰਜਾਬੀ, ਠਿਮ=ਨੱਚਣ ਦੀ ਅਵਾਜ਼*] ਹੌਲੀ ਹੌਲੀ, ਮਟਕ ਮਟਕ ਕੇ। ਯਥਾ—*'ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ' (੫੬੭)।* ਦੇਖੋ, 'ਸਾਰਿੰਗ'

**ਠਰ** [*ਗੁ: । ਪੰਜਾਬੀ, ਠਰਨਾ । ਦੇਖੋ, 'ਠੰਢੀ'*] ਸੀਤਲ। ਯਥਾ—*'ਹੋਈ ਸਿਸਟਿ ਠਰੁ' (੧੨੫੧)।*

**ਠਾਰ** [*ਗੁ: । ਪੰਜਾਬੀ । ਦੇਖੋ, 'ਠੰਢੀ'*] ਸੀਤਲ, ਠੰਢਾ। ਯਥਾ—*'ਮਨੁ ਤਨੁ ਮੇਰਾ ਠਾਰੁ ਥੀਓ' (੩੮੨)।*

**ਠਰੂਰ** [*ਕ੍ਰਿ: । ਡੋਮ ਭਾਸ਼ਾ*] ੧. ਠਹਿਰੇ ਹੋ। ਯਥਾ—*'ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ' (੯੬੭),* (ਹੇ ਸ੍ਰੀ ਗੁਰੂ ਅੰਗਦ ਜੀ) ਤੁਸੀ ਓਹੀ (ਪਰਮੇਸ਼ਰ ਦਾ ਸਰੂਪ) ਠਹਿਰੇ ਹੋ।

੨. ਸੀਤਲ (ਸਮੁੰਦ੍ਰ) ਤੁਕ ਦਾ ਅਰਥ ਹੋਵੇਗਾ—ਜਿਸ ਦਾ ਥਾਹ ਨਹੀਂ ਪਾਇਆ ਜਾਂਦਾ, ਤੁਸੀਂ ਉਹ ਸੀਤਲ (ਸਮੁੰਦ੍ਰ) ਹੋ।

**ਠਰੂਰੇ** [*ਗੁ: । ਪੰਜਾਬੀ, ਠਰਨਾ ਤੋਂ ਠਰ+ਉਰ=ਦਿਲ*] ਦਿਲ ਦੀ ਠੰਢ, ਮਨ ਕਰਕੇ ਸੀਤਲ। ਯਥਾ—*'ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ' (੧੩੩),* ਭਾਵ ਹਰੀ ਨੂੰ ਜਪ ਕੇ ਮਨ ਕਰਕੇ ਸੀਤਲ ਹੋ ਗਈ।

---

੧. ਪੰਜਾਬੀ ਵਿਚ 'ਮਖੌਲ' ਨੂੰ ਕਹਿੰਦੇ ਹਨ।

੨. ਠੰਢ ਪਦ ਗ਼ਾਲਬਿਨ ਪ੍ਰਾਕ੍ਰਿਤ 'ਟਢੁ' ਤੋਂ ਬਣਿਆ ਹੈ ਤੇ ਇਹ ਸੰਸਕ੍ਰਿਤ 'ਸ੍ਤਬ੍ਧ' ਤੋਂ ਜਿਸ ਦੇ ਅਰਥ ਹਨ ਕਰੱਖਤ ਹੋ ਜਾਣਾ, ਆਕੜ ਜਾਣਾ, ਜਿਸ ਤਰ੍ਹਾਂ ਠੰਢ ਨਾਲ ਆਕੜ ਜਾਈਦਾ ਹੈ। ਇਸ ਤੋਂ ਠੰਢਾ, ਠਾਢਾ, ਠਾਢੀ ਆਦਿ ਬਣੇ ਹਨ। 'ਠਰਨਾ' ਕ੍ਰਿਯਾ ਪਦ ਬੀ ਇਸੇ ਠੰਢ ਪਦ ਤੋਂ ਠੰਢਨਾ, ਠਿਰਨਾ, ਠਰਨਾ ਆਦਿ ਫੇਰ ਖਾ ਕੇ ਬਣਿਆ ਜਾਪਦਾ ਹੈ।

**ਡ**

**ਡ** ਗੁਰਮੁਖੀ ਵਰਣਮਾਲਾ ਦਾ ਅਠਾਰਵਾਂ ਅੱਖਰ ਤੇ ਪੰਦ੍ਰਵਾਂ ਵਯੰਜਨ ਅਤੇ ਟਵਰਗ ਦਾ ਤੀਸਰਾ ਅੱਖਰ। ਸੰਸਕ੍ਰਿਤ 'ਦ' ਕਈ ਵੇਰ ਪੰਜਾਬੀ ਵਿਚ 'ਡ' ਨਾਲ ਬਦਲਦਾ ਹੈ। ਗੁਰਬਾਣੀ ਵਿਚ ਬੀ ਐਸੇ ਹੀ ਆਇਆ ਹੈ, ਜੈਸੇ ਸੰਸਕ੍ਰਿਤ 'ਦਸ਼ਨ', ਪੰਜਾਬੀ 'ਡਸਨਾ'। ਗੁਰਬਾਣੀ ਵਿਚ ਆਇਆ ਹੈ, ਡਸੇ। ਜੈਸੇ ਸੰਸਕ੍ਰਿਤ 'ਦਰ' ਦਾ ਪੰਜਾਬੀ ਬਣਿਆ ਹੈ 'ਡਰ'। ਯਥਾ—*'ਡਰ ਮਹਿ ਘਰੁ' (੮੪੦)।*

ਪੰਜਾਬੀ ਦਾ 'ਦਦਾ' ਮੁਲਤਾਨੀ ਤੇ ਸਿੰਧੀ ਵਿਚ ਅਕਸਰ 'ਡਡੇ' ਨਾਲ ਬੋਲਦੇ ਹਨ। ਇਹ ਵਰਤਾਉ ਬੀ ਗੁਰਬਾਣੀ ਵਿਚ ਆਇਆ ਹੈ, ਜੈਸੇ ਦੁਖ, ਡੁਖ, ਦੰਡਵਤ, ਡੰਡਉਤ। ਪੰਜਾਬੀ ਵਿਚ 'ਡਡਾ' ਕਦੇ 'ਲ' ਨਾਲ ਬਦਲਦਾ ਹੈ, ਜੈਸੇ ਖੇਲ, ਖੇਡ। ਕਦੇ 'ਗਗਾ', 'ਡਡੇ' ਨਾਲ ਬਦਲਦਾ ਹੈ, ਜੇਹਾ ਗਾਖੜੋ ਦਾ ਡਾਖੜੋ।

**ਡੂ** [*ਸੰ: । ਮੁਲਤਾਨੀ, ਸਿੰਧੀ ਭਾਸ਼ਾ*]

੧. ਦੋ।

੨. [*ਸੰ: । ਸੰਸਕ੍ਰਿਤ, ਡ: =ਡਉਰੂ*] ਡਉਰੂ, ਇਕ ਪ੍ਰਕਾਰ ਦਾ ਮਦਾਰੀ ਦਾ ਵਾਜਾ ਹੈ। ਯਥਾ—*'ਨਕਟੀ ਕੋ ਠਨਗਨੁ ਬਾਡਾ ਡੂੰ' (੪੭੬),* ਨਕਟੀ (ਮਾਯਾ) ਦਾ ਠਨ ਠਨ ਅਵਾਜ਼ ਕਰਕੇ ਡੌਰੂ ਵਜ ਰਿਹਾ ਹੈ। ਦੇਖੋ, 'ਠਨਗਨ'

**ਡੂਇ** [*ਸੰ: । ਦੇਖੋ, 'ਡੂ'*] ਦੋ। ਯਥਾ—*'ਸੁਖ ਘਟਾਊ ਡੂਇ' (੧੦੯੮),* (ਵਿਸ਼ਿਆਂ ਵਿਚ) ਦੋ ਘੜੀ ਸੁਖ ਹੁੰਦਾ ਹੈ, ਭਾਵ ਥੋੜ੍ਹਾ ਸਮਾਂ। ਅਥਵਾ ਦੋਹਾਂ ਲੋਕਾਂ ਦੇ ਸੁਖ ਘਟਾਉਣ ਵਾਲੇ (ਇਹ ਵਿਸ਼ੇ) ਹਨ।

**ਡੇਈ** [*ਕ੍ਰਿ: । ਮੁਲਤਾਨੀ ਬੋਲੀ*] ਦੇਵਾਂ। ਯਥਾ—*'ਡੇਈ ਸਿਸੁ ਉਤਾਰਿ' (੧੦੯੪),* ਸਿਰ ਉਤਾਰ ਦੇਵਾਂ।

**ਡਾਇਣ** [*ਸੰ: । ਸੰਸਕ੍ਰਿਤ, ਡਾਕਿਨੀ*[1]] ਡੈਣ, ਚੁੜੇਲ। ਯਥਾ—*'ਨਾਰਾਇਣ ਦੰਤ ਭਾਨੇ ਡਾਇਣ' (੮੬੮),* ਮਾਇਆ ਰੂਪ ਡਾਕਣੀ ਦੇ ਕਾਮਾਦਿ ਵਿਖਯ ਰੂਪੀ ਦੰਦ ਭੰਨੇ ਹਨ।

**ਡਉ** [*ਸੰ: । ਸੰਸਕ੍ਰਿਤ, ਦਾਵ । ਪ੍ਰਾਕ੍ਰਿਤ, ਡੱਢ । ਪੁ: ਪੰਜਾਬੀ, ਡੌਂਹ*] ਬਨ ਨੂੰ ਅੱਗ ਲੱਗ ਜਾਣੀ। ਯਥਾ—*'ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ' (੨੦),* ਅੱਗੇ ਦੇਖਦਾ ਹਾਂ ਤਾਂ ਬਨ ਨੂੰ ਅੱਗ ਲੱਗ ਰਹੀ ਹੈ, ਪਿਛੇ ਹੋਰ ਅੰਗੂਰੀ ਦਿਸਦੀ ਹੈ। ਭਾਵ ਇਕ ਪਾਸੇ ਸੰਸਾਰ ਮਰ ਰਿਹਾ ਹੈ, ਇਕ ਹੋਰ ਜੰਮ ਰਿਹਾ ਹੈ। ਅਥਵਾ ਅੱਗੇ ਨਰਕ ਦੀ ਅੱਗ ਦਿਸਦੀ ਹੈ, ਪਿਛੇ ਓਹੋ ਪਾਪਾਂ ਦੀ ਅੰਗੂਰੀ ਹਰੀ ਹੈ।

**ਡੇਉ** [*ਕ੍ਰਿ: । ਮੁਲਤਾਨੀ ਬੋਲੀ*] ਦੇਵਾਂ। ਯਥਾ—*'ਆਨ ਨ ਡੇਊ ਚਿਤੁ' (੭੦੮),* ਹੋਰ ਪਾਸੇ ਚਿਤ ਨਾ ਦੇਵਾਂ।

**ਡਉਰੂ** [*ਸੰ: । ਸੰਸਕ੍ਰਿਤ, ਡਮਰੂ । ਪੰਜਾਬੀ, ਡਉਰੂ*] ਮਹਾਂਦੇਵ ਦਾ ਵਾਜਾ, ਨਿੱਕਾ ਜਿਹਾ ਨਗਾਰਾ ਜੋ ਹੱਥ ਵਿਚ ਭੁਆਇਆਂ ਦੁਪਾਸੇ ਵੱਜਦਾ ਹੈ। ਦੇਖੋ, 'ਢਮਕਾਵੈ'

**ਡਸੈ** [*ਕ੍ਰਿ: । ਸੰਸਕ੍ਰਿਤ, ਦੰਸ਼ਨ । ਹਿੰਦੀ, ਪੰਜਾਬੀ, ਡਸਨਾ*] ਡੰਗੇ, ਵੱਢੇ, ਕੱਟੇ, ਭਾਵ ਦੁਖੀ ਕਰੇ। ਯਥਾ—*'ਹਰਿ ਕੇ ਲੋਗਾ ਮੋਕਉ ਨੀਤਿ ਡਸੈ ਪਟਵਾਰੀ' (੭੯੩),* ਭਾਵ ਧਰਮਰਾਜ ਦੁਖ ਦੇਂਦਾ ਹੈ।

**ਡੰਸੁ** [*ਸੰ: । ਦੇਖੋ, 'ਡਸੈ'*] ਡੰਗ (ਸਰਪ ਬਿੱਛੂ ਆਦਿਕ ਜ਼ਹਿਰੀਲੇ ਜੀਵਾਂ ਦਾ ਕੱਟ ਲੈਣਾ)। ਯਥਾ—*'ਨਰ ਨਿੰਦਕ ਡੰਸੁ ਲਗਾਇ' (੮੮੧),* ਨਿੰਦਾ ਦਾ ਡੰਗ।

**ਡਸੀਅਲੇ** [*ਕ੍ਰਿ: । ਦੇਖੋ, 'ਡਸੈ' । ਦੇਸ਼ ਭਾਸ਼ਾ, ਡਸੀਅਲੇ*] ਡੰਗਿਆ ਹੈ।

**ਡਿਸੰਦੋ** [*ਕ੍ਰਿ: । ਪੰਜਾਬੀ, ਦਿਸਣਾ ਦਾ ਮੁਲਤਾਨੀ ਬੋਲੀ, ਡਿਸਣਾ*] ਦਿਸਦਾ ਹੈ। ਦੇਖੋ, 'ਅਖੜੀਆ'

**ਡਸਾਨਾ** [*ਕ੍ਰਿ: । ਦੇਖੋ, 'ਡਸੈ'*] ਡੰਗ ਲਿਆ ਹੈ, ਲੜ ਗਿਆ ਹੈ। ਯਥਾ—*'ਨਾਮੁ ਸੁਨਤ ਜਨੁ ਬਿਛੂਅ ਡਸਾਨਾ' (੮੯੩)।*

**ਡੋਸੜੇ** [*ਸੰ: । ਸੰਸਕ੍ਰਿਤ, ਦੋਸ਼ । ਪੁ: ਪੰਜਾਬੀ, ਡੋਸ । ਨ: ਪੰਜਾਬੀ, ਦੋਸ=ਦੋਖ । ੜ, ਪ੍ਰਤੇ*] ਦੂਖਣ, ਪਾਪ, ਔਗੁਣ। ਦੇਖੋ, 'ਮੰਞੁ'

**ਡੇਹ** [*ਸੰ: । ਮੁਲਤਾਨੀ, ਡੇਹ*] ਦੇਹੁੰ, ਦਿਨ।

**ਡੇਹੀਆ** [*ਕ੍ਰਿ: । ਮੁਲਤਾਨੀ, ਬੋਲੀ*] ਦਿੰਦੀਆ, ਦੇਣਾ।

**ਡਹਕੈ** [*ਕ੍ਰਿ: । ਦੇਖੋ, 'ਡਹਕਾਏ'*] ਭਰਮਾਉਂਦਾ ਹੈ। ਯਥਾ—*'ਕਰਿ ਪਰਪੰਚੁ ਜਗਤ ਕਉ ਡਹਕੈ' (੫੩੬)।*

**ਡਹਕਾਏ** [*ਕ੍ਰਿ: । ਹਿੰਦੀ, ਡਹਕਨਾ=ਛਲ ਕਰਨਾ, ਭਰਮਾਨਾ*] ਭਰਮਾਏ, ਛਲੇ। ਯਥਾ—*'ਭਰਮਿ ਭਰਮਿ ਮਾਨੁਖ ਡਹਕਾਏ'। (੨੫੮)*

**ਡਹਕਾਇਆ** [*ਕ੍ਰਿ: । ਦੇਖੋ, 'ਡਹਕਾਏ'*] ਭਰਮਾਇਆ, ਛਲਿਆ।

**ਡਹਕਤ** [*ਕ੍ਰਿ: । ਦੇਖੋ, 'ਡਹਕਾਏ'*] ਭਰਮਦਾ।

**ਡਹਕਾਵੈ** [*ਕ੍ਰਿ: । ਦੇਖੋ, 'ਡਹਕਾਏ' । ਡਹਕਨ, ਦਾ ਪ੍ਰੇਰਣਾਰਥਿਕ ਰੂਪ*] ਡਹਕਾਉਂਦਾ, ਧੋਖਾ ਦਿੰਦਾ ਹੈ, ਭਰਮਾਉਂਦਾ ਹੈ। ਯਥਾ—*'ਜਤਨ ਕਰੈ ਮਾਨੁਖ ਡਹਕਾਵੈ ਓਹੁ ਅੰਤਰਜਾਮੀ ਜਾਨੈ' (੬੮੦)।*

**ਡਹਕਾਵਹੁ** [*ਕ੍ਰਿ: । ਦੇਖੋ, 'ਡਹਕਾਏ' । ਡਹਕਨਾ ਦਾ ਪ੍ਰੇਰਣਾਰਥਿਕ*] ਡਹਕਾਂਵਦੇ ਹੋ, ਭਰਮਾਉਂਦੇ ਹੋ। ਯਥਾ—*'ਕਤ ਕਉ ਡਹਕਾਵਹੁ ਲੋਗਾ' (੧੦੦੫)।*

**ਡੋਹਾਗਣ** [*ਗੁ: । ਸੰਸਕ੍ਰਿਤ, ਦੁਰ੍ਭਾਗਯ । ਪ੍ਰਾਕ੍ਰਿਤ, ਦੁਬ੍ਭਾਗ । ਭ ਫੇਰ ਹ ਵਿਚ ਬਦਲਦਾ ਹੈ, ਜੈਸੇ ਦੁਲਲਭ, ਦੁਲ੍ਹਹ: । ਤਿਵੇਂ ਦੁਭਾਗ ਤੋਂ ਦੁਹਾਗ। ਪੰਜਾਬੀ, ਦੁਹਾਗ+ਣ=ਦੁਹਾਗਣ । ਮੁਲਤਾਨੀ, ਡੋਹਾਗਣ*] ਛੁਟੜ ਤੀਵੀਂ। ਯਥਾ—*'ਜਿਉ ਡੋਹਾਗਣ ਤਨ ਸੀਗਾਰ'।*

---

1. ਪ੍ਰਾਕ੍ਰਿਤ ਵਿਚ ਜੀਕੂੰ ਸ਼ਕਟੰ ਦਾ 'ਕ' ਡਿਗ ਕੇ ਸੁਅਢੰ ਰਹਿ ਜਾਂਦਾ ਹੈ, ਮੁਕਲ ਦਾ ਕਕਾ ਡਿਗ ਕੇ ਮੁਉਲ: ਰਹਿ ਜਾਂਦਾ ਹੈ, ਤਿਵੇਂ ਡਾਕਣੀ ਦਾ ਕਕਾ ਡਿਗ ਕੇ ਡਾਅਣ ਯਾ ਡਾਇਣ ਰਹਿ ਗਿਆ ਜਾਪਦਾ ਹੈ।

**ਡੋਹਾਗਣੀ** [*ਗੁ: । ਦੇਖੋ, 'ਡੋਹਾਗਣ'*] ਦੁਹਾਗਣ, ਛੁੱਟੜ ਤੀਵੀਂ। ਯਥਾ—*'ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ'। (੯੦)*

**ਡਾਹਪਣ** [*ਭਾ: ਸੰ: । ਸੰਸਕ੍ਰਿਤ, ਦਾਹ=ਸਾੜ । ਪ੍ਰਾਕ੍ਰਿਤ, ਡਾਹ । ਮੁਲਤਾਨੀ ਬੋਲੀ, ਡਾਹ*] ਈਰਖਾ ਦਾ ਸਾੜ। ਯਥਾ—*'ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ' (੯੩੩)।* ਦੇਖੋ, 'ਡਾਰ'

**ਡੀਹਰ** [*ਸੰ: । ਹਿੰਦੀ*] ੧. ਕਬਰ, ਮੜ੍ਹੀ[1]।

੨. [*ਸੰਪ੍ਰਦਾ*] ਕੁੰਡ।

੩. [*ਸੰਪ੍ਰਦਾ*] ਡੈਣ। ਯਥਾ—*'ਡੀਹਰ ਨਿਆਈ ਮੁਹਿ ਫਾਕਿਓ ਰੇ' (੭੧੫),* ਤਿੰਨਾਂ ਅਰਥਾਂ ਦੇ ਵਰਤਿਆਂ ਤੁਕ ਦਾ ਭਾਵ ਇਕੋ ਰਹਿੰਦਾ ਹੈ ਕਿ ਮਾਯਾ ਨੇ ਮੈਨੂੰ ਫਸਾ ਲਿਆ ਹੈ ਭਾਵੇਂ ਮੜ੍ਹੀ ਵਤ[2], ਭਾਵੇਂ ਕੁੰਡੀ ਵਤ, ਭਾਵੇਂ ਡੈਣ ਵਤ।

**ਡੀਹੜਾ** [*ਸੰ: । ਪੰਜਾਬੀ, ਦਿਹਾੜਾ । ਮੁਲਤਾਨੀ, ਡੀਹੜਾ*] ਦਿਨ। ਯਥਾ—*'ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ' (੧੩੮੨),* ਜੋ ਦਿਨ ਲੰਘਦਾ ਹੈ ਉਮਰ ਘਟਦੀ ਹੈ।

**ਡਕੇ** [*ਕ੍ਰਿ: । ਪੰਜਾਬੀ, ਡਕਾਰ ਤੋਂ ਡਕਾਰਨਾ, ਉਸ ਤੋਂ ਡਕੇ*] ਡਕਾਰ ਮਾਰਦਾ ਹੈ। ਯਥਾ—*'ਡਕੈ ਫੂਕੈ ਖੇਹ ਉਡਾਵੈ' (੧੨੮੬)।* ਦੇਖੋ, 'ਡਕੈ ਫੂਕੈ'

**ਡਾਕੀ** ਦੇਖੋ, 'ਡਾਕੀ ਕੋ ਚਿਤਿ'

**ਡੰਕ** [*ਸੰ: । ਸੰਸਕ੍ਰਿਤ, ਢੱਕਾ*] ਵਾਜਾ ਜੋ ਦੋ ਪਾਸੜ ਵੱਜੇ, ਡੌਰੂ। ਯਥਾ—*'ਬਾਜੀਗਰ ਡੰਕ ਬਜਾਈ' (੬੫੫),* ਭਾਵ ਜਦ ਈਸ਼੍ਵਰ ਨੇ ਸ਼ਬਦ ਕਿਹਾ, ਤਦ ਸ੍ਰਿਸ਼ਟੀ ਰਚੀ ਗਈ।

**ਡਾਕੀ ਕੋ ਚਿਤਿ** [*ਸੰ: । ਸੰਸਕ੍ਰਿਤ, ਡਾਕਿਨੀ । ਦੇਸ਼ ਭਾਸ਼ਾ, ਡਾਕੀ । ਚਿਤ=ਨਜ਼ਰ ਲਗਣੀ, ਦੇਸ਼ ਭਾਸ਼ਾ*] ਡੈਣ ਦਾ ਦੇਖਣਾ, ਡੈਣ ਦੀ ਨਜ਼ਰ ਲਗਣੀ। ਯਥਾ—*'ਡਾਕੀ ਕੋ ਚਿਤਿ ਕਛੂ ਨ ਲਾਗੈ' (੩੭੮),* ਮਾਯਾ ਰੂਪ ਡੈਣ ਦੀ ਨਜ਼ਰ ਨਹੀਂ ਲੱਗਦੀ।

**ਡਕੈ ਫੂਕੈ** [*ਕ੍ਰਿ: । ਦੇਖੋ, 'ਡਕੈ' । ਫੂਕਣਾ ਤੋਂ ਫੂਕੇ*] ਡਕਾਰਨਾ ਤੇ ਫੂੰ ਫੂੰ ਕਰਨਾ, ਭਾਵ ਵੱਡਾ ਸ਼ੋਰ ਅਰ ਘੁਮੰਡ ਕਰਨਾ।

**ਡਿਖਾ** [*ਕ੍ਰਿ: । ਪੰਜਾਬੀ, ਦੇਖਾ । ਮੁਲਤਾਨੀ, ਡੇਖਾਂ*] ਦੇਖਾਂ, ਦੇਖੀਏ। ਯਥਾ—*'ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ' (੭੦੩),* ਹੇ ਸੁਹਾਗਣੇ! ਮੈਨੂੰ ਬੀ ਪਿਰੀ (ਕੰਤ) ਦੱਸੋ, ਮੈਂ ਦੇਖਾਂ ਕਿਹਾ ਕੁ ਹੈ।

**ਡੁਖ** [*ਸੰ: । ਸੰਸਕ੍ਰਿਤ, ਦੁ:ਖ । ਪੰਜਾਬੀ, ਦੁਖ । ਮੁਲਤਾਨੀ, ਡੁੱਖਾਂ*] ਦੁਖ, ਕਲੇਸ਼, ਪੀੜਾ। ਯਥਾ—*'ਡੁਖੇ ਕੋੜਿ ਨ ਡੁਖ' (੧੧੦੦),* (ਹਰੀ ਦੇ ਸੇਵਕ) ਕ੍ਰੋੜਾਂ ਦੁਖਾਂ ਕਰ ਦੁਖੀ ਨਹੀਂ ਹੁੰਦੇ।

**ਡੇਖੈ** [*ਕ੍ਰਿ: । ਪੰਜਾਬੀ, ਦੇਖਾਂ । ਮੁਲਤਾਨੀ, ਡੇਖਾਂ*] ਦੇਖਾਂ, ਦੇਖੇ। ਯਥਾ—*'ਜੇ ਡੇਖੈ ਹਿਕਵਾਰ' (੧੦੯੮)।*

**ਡਿਖਾਊ** [*ਕ੍ਰਿ: । ਦੇਖੋ, 'ਡੇਖੈ'*] ਦਿਖਾਵੇਗਾ। ਯਥਾ—*'ਮੁਖੁ ਡੇਖਾਊ ਪਲਕ' (੭੦੮),* ਜੇਕਰ (ਅਕਾਲ ਪੁਰਖ) ਇਕ ਪਲਕ ਬੀ ਆਪਣਾ ਦੀਦਾਰ ਦੇਵੇਗਾ।

**ਡਖਣਾ** [*ਸੰ: । ਪੰਜਾਬੀ, ਦੱਖਣ ਤੋਂ ਮੁਲਤਾਨੀ ਡਖਣ+ਆ, ਪ੍ਰਤੇ*] ਦੋਹੇ ਦੀ ਚਾਲ ਦਾ ਇਕ ਛੰਦ, ਜੋ ਸੋਰਠੇ ਦੀ ਚਾਲ ਪੁਰ ਬੀ ਹੁੰਦਾ ਹੈ, ਅਰ ਇਸ ਦੀ ਭਾਸ਼ਾ ਉਹ ਵਰਤੀਂਦੀ ਹੈ ਜੋ ਮੁਲਤਾਨ ਤੋਂ ਸਿੰਧ ਤੀਕ ਬਹਾਵਲਪੁਰ ਆਦਿ ਸਥਾਨਾਂ ਵਿਖੇ ਬੋਲਦੇ ਹਨ। ਇਸ ਵਿਚ ਦ, ਡ, ਸ ਤੇ ਹ ਦੀ ਸ੍ਵਰਣਤਾ ਬਹੁਤ ਹੁੰਦੀ ਹੈ, ਜਿਹਾ ਦਿਖਾਊ = ਡਿਖਾਊ। ਸਭ = ਹਭ। ਡਖਣਾ ਇਸ ਕਰਕੇ ਕਿ ਮੁਲਤਾਨ ਤੋਂ ਅਗਲਾ ਇਲਾਕਾ ਪੰਜਾਬ ਦੇ ਦੱਖਣ ਵੱਲ ਹੈ।

**ਡਿਖੰਦੋ** [*ਕ੍ਰਿ: । ਦੇਖੋ, 'ਡੇਖੈ'*] ਦੇਖਾਂ। ਯਥਾ—*'ਜਾਣਾ ਲਖ ਭਵੇ ਪਿਰੀ ਡਿਖੰਦੋ ਤਾ ਜੀਵਸਾ' (੧੦੯੭)।*

**ਡਾਖੜੋ** [*ਗੁ: । ਪੰਜਾਬੀ, ਗਾਖੜੋ ਦਾ ਮੁਲਤਾਨੀ ਰੂਪ, ਡਾਖੜੋ*] ਕਠਨ। ਯਥਾ—*'ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ' (੫੬),* ਜੋ {ਕੰਤ} ਸ੍ਵਾਮੀ ਨੇ ਵਿਸਾਰ ਦਿਤੀ ਹੈ ਉਸਨੂੰ ਜਨਮ ਮਰਨ ਕਠਨ (ਰੋਗ) ਲੱਗੇ ਹੋਏ ਹਨ। ਦੇਖੋ, 'ਗਾਖੜੋ'

**ਡੁਖੜੇ** [*ਸੰ: । ਦੇਖੋ, 'ਡੁਖ'*] ਕਸ਼ਟ, ਬਾਹਲੇ ਦੁਖ, ਦੁਖੜੇ।

**ਡੀਗਿ**[1] [*ਕ੍ਰਿ: ਵਿ: । ਸੰਸਕ੍ਰਿਤ, ਵਝੰਗ । ਪੰਜਾਬੀ, ਵਿੰਗ, ਡਿੰਗ । ਡਿੰਗ ਡੀਗ*] ਡਿੰਗਾ, ਟੇਢਾ। ਯਥਾ—*'ਮਨੁ ਡੀਗਿ ਨ ਡੋਲੈ ਕਹੂੰ ਜਾਇ' (੧੧੯੨),* ਈਸ਼੍ਵਰ ਤੋਂ ਡਿੰਗਾ ਹੋ ਕੇ ਨਾ ਤੁਰ (ਭਟਕ), ਨਾ ਕਿਤੇ (ਦੇਵੀ ਦੇਵਤਾ ਦੇ) ਜਾ। ਤਥਾ—*'ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ' (੧੪੧੦)।* ਦੇਖੋ, 'ਡੀਗਨ ਡੋਲਾ'

**ਡੰਗ** [*ਕ੍ਰਿ: । ਸੰਸਕ੍ਰਿਤ, ਦੰਸ਼ਨ । ਪੰਜਾਬੀ, ਡੰਗਣਾ*] ਕੱਟਣਾ, ਡੰਗ ਮਾਰਨਾ। ਯਥਾ—*'ਮਛਰ ਡੰਗ ਸਾਇਰ ਭਰ ਸੁਭਰ' (੧੧੦੮)।*

**ਡਾਗੀਆ** [*ਗੁ: । ਪੰਜਾਬੀ, ਡਾਂਗ=ਚੋਬ । ਈਆ ਪ੍ਰਤੇ ਕਰਤਾ ਦਾ*] ਚੋਬਦਾਰ। ਯਥਾ—*'ਪਾਪੁ ਪੁੰਨੁ ਜਾਂਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ' (੧੨੯੨),* ਪਾਪ ਪੁੰਨ ਚੋਬਦਾਰ ਹਨ, ਭਾਵ ਪਾਪ ਬੁਰਾ ਤੇ ਪੁੰਨ ਭਲੇ ਚੋਬਦਾਰ ਹੁੰਦੇ ਹਨ, ਤੇ ਚਿਤ੍ਰ ਗੁਪਤ ਉਨ੍ਹ ਕਰਮਾਂ ਦੇ ਲਿਖਣੇਹਾਰੇ ਹਨ।

**ਡੀਗਨ ਡੋਲਾ** [*ਸੰ: । ਦੇਖੋ, 'ਡੀਗ'*] ਡਾਵਾਂ ਡੋਲ, ਭਟਕਣ। ਯਥਾ—*'ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ' (੪੦੦)।*

**ਡਗਮਗ** [*ਸੰ: । ਹਿੰਦੀ*] ਡਾਵਾਂ ਡੋਲ, ਦੁਚਿਤ। ਯਥਾ—*'ਡਗਮਗ ਛਾਡਿ ਰੇ' (੩੩੮)।*

**ਡਗਰੀ** [*ਗੁ: । ਹਿੰਦੀ, ਡਗਰ=ਰਸਤਾ । ਪੁ: ਪੰਜਾਬੀ, ਡਗਰਨਾ ਉਖੜ ਉਖੜ ਕੇ ਚੱਲਣਾ*] ਡਾਵਾਂ ਡੋਲ ਚੱਲਣਾ, ਥਿੜਕਵੀਂ ਚਾਲ। ਯਥਾ—*'ਡਗਰੀ ਚਾਲ ਨੇਤ੍ਰ ਫੁਨਿ ਅੰਧੁਲੇ' (੧੧੨੬)।*

**ਡਗਰੋ** [*ਸੰ: । ਹਿੰਦੀ, ਡਗਰ=ਮਾਰਗ*] ਖੁਲ੍ਹਾ ਮਾਰਗ, ਸ਼ਾਹ ਰਾਹ, ਰਸਤਾ। ਯਥਾ—*'ਗੁਰ ਪ੍ਰਸਾਦਿ ਮੈ ਡਗਰੋ ਪਾਇਆ' (੮੭੧),* ਭਾਵ ਨਾਮ ਜਪਣ ਦਾ ਖੁਲ੍ਹਾ ਰਸਤਾ ਮਿਲ ਗਿਆ ਹੈ।

**ਡੂਗਰਿ** [*ਸੰ: । ਸੰਸਕ੍ਰਿਤ, ਤੁੰਗ=ਪਹਾੜੀ । ਹਿੰਦੀ, ਡੋਂਗਰ । ਪੰਜਾਬੀ, ਡੂਗਰ ਤੇ ਡੋਂਗਰ*] ਪਹਾੜ, ਪਹਾੜੀ ਰਾਹ। ਯਥਾ—*'ਡੂਗਰਿ ਵਾਸੁ ਤਿਖਾ ਘਣੀ' (੯੩੩),* ਭਾਵ ਸੰਕਲਪਾਂ ਰੂਪੀ ਪਹਾੜ ਵਿਚ ਵਾਸਾ ਸੀ ਤੇ ਤ੍ਰੇਹ (ਪਦਾਰਥਾਂ ਰੂਪੀ) ਲੱਗ ਰਹੀ ਸੀ। ਤਥਾ

---

੧. ਸ਼ੈਕਸਪੀਅਰ ਕੋਸ਼ ਵਾਲੇ ਹੈਰਿਸ ਦਾ ਪ੍ਰਮਾਣ ਦੇ ਕੇ ਡੀਹਰ ਦਾ ਅਰਥ ਕਬਰ ਕਰਦੇ ਹਨ।

੨. ਮੜ੍ਹੀ ਤਾਂ ਮੋਇਆਂ ਫਸਾਉਂਦੀ ਹੈ, ਪਰ ਮਾਇਆ ਨੇ ਜੀਊਂਦੇ ਹੀ ਫਸਾ ਲਿਆ ਹੈ।

੧. ਸੰਸਕ੍ਰਿਤ, ਡੀਵ = ਉਡਣਾ। ਹਿੰਦੀ ਡੀਂਗ = ਸ਼ੇਖੀ ਮਾਰਨੀ। ਹੋ ਸਕਦਾ ਕਿ ਜੀਕੂੰ ਡੋਲਨਾ ਲਫ਼ਜ਼ ਨਾਲ ਪਿਆ ਹੈ, ਡੀਗ ਦੀ ਮੁਰਾਦ ਭਟਕਣ ਵਿਅਰਥ ਹਿਲਣ ਜੁਲਣ ਤੋਂ ਹੋਵੇ।

*'ਥਲਿ ਚੜਿ ਡੂਗਰਿ ਜਾਉ' (੫੭)*, ਤਥਾ—*'ਘਟ ਅਵਘਟ ਡੂਗਰ ਘਣਾ' (੩੪੫)*, ਕਠਨ ਰਾਹ ਤੇ ਪਹਾੜ ਬਹੁਤ ਹਨ।

**ਡੂਜੜੇ/ਡੂਜੜੋ** [*ਸਿੰ: । ਪੰਜਾਬੀ, ਦੂਜਾ ਮੁਲਤਾਨੀ, ਡੂਜੜੇ, ਡੂਜੜੋ*] ਦੂਜਾ। ਯਥਾ—*'ਕੋਇ ਨ ਦਿਸੈ ਡੂਜੜੋ' (੮੦)।*

**ਡੰਝ/ਡੰਝਾ** [*ਗੁ: । ਸੰਸਕ੍ਰਿਤ, ਦਹਨ=ਸੜਨ । ਪੁ: ਪੰਜਾਬੀ, ਦੰਝ । ਮੁਲਤਾਨੀ, ਡੰਝ*] ੧. ਬੜੀ ਕਰੜੀ ਤ੍ਰੇਹ, ਭਾਠ, ਨਾ ਤ੍ਰਿਪਤ ਹੋਣ ਵਾਲੀ ਪਯਾਸ, ਤ੍ਰਿਸ਼ਨਾ। ਯਥਾ—*'ਉਡਣਿ ਸੰਦੀ ਡੰਝ'*, ਤਥਾ—*'ਪ੍ਰਭ ਮਿਲਿਆ ਤਾ ਚੂਕੀ ਡੰਝਾ' (੩੭੩)।*

੨. ਸੜਨ, ਪੀੜਾ। ਯਥਾ—*'ਜਨਮ ਮਰਣ ਦੀ ਮਿਟਵੀ ਡੰਝਾ'।*

**ਡਿਠਾ/ਡਿਠੇ** [*ਕ੍ਰਿ: । ਪੰਜਾਬੀ*] ਦੇਖਿਆ, ਦੇਖੇ। ਯਥਾ—*'ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ' (੧੩੬੨)*, ਤਥਾ—*'ਡਿਠਾ ਹਭ ਮਝਾਹਿ' (੧੦੯੭)*, ਸਾਰਿਆਂ ਵਿਚ ਦੇਖਿਆ ਹੈ।

**ਡਿਠਮ/ਡਿਠੋਮ** [*ਕ੍ਰਿ: । ਲ: ਪੰਜਾਬੀ, ਡਿਠ=ਡਿਠਾ+ਮ=ਮੈਂ*] ਮੈਂ ਦੇਖਿਆ, ਮੈਂ ਡਿਠਾ।

**ਡਿਠੜੋ** [*ਕ੍ਰਿ: । ਲ: ਪੰਜਾਬੀ, ਡਿਠ+ੜੋ*] ਦੇਖਿਆ ਹੈ। ਯਥਾ—*'ਡਿਠੜੋ ਹਭ ਠਾਇ' (੩੧੮)।*

**ਡਾਂਡ** [*ਸਿੰ: । ਸੰਸਕ੍ਰਿਤ, ਦੰਡ*] ਡੰਡੇ ਦਾ (ਦੁਖ ਦਿਤਾ), ਦੰਡ ਦਿਤਾ। ਯਥਾ—*'ਜਪ ਤਪ ਸੰਜਮ ਤੁਮ੍ ਖੰਡੇ ਜਮਕੇ ਦੁਖ ਡਾਂਡ' (੮੧੫)*, ਜਪ ਤਪ ਸੰਜਮ ਤੈਨ ਖੰਡਨ ਕੀਤੇ ਅਰ ਜਮ ਦੇ ਡੰਡੇ ਦਾ ਦੁਖ ਤੈਨੇ ਦਿੱਤਾ, ਹੇ ਮਨ!

**ਡਾਡੀ** [*ਗੁ: । ਸੰਸਕ੍ਰਿਤ, ਦੰਡ । ਪੰਜਾਬੀ, ਡੰਡਾ । ਡੰਡੇ ਨਾਲ ਜੋ ਮਿਣੇ ਸੋ ਡਾਂਡੀ*] ੧. ਧਰਤੀ ਮਿਣਨ ਵਾਲੇ, ਜਰੀਬ ਕਸ਼। ਯਥਾ—*'ਨਉ ਡਾਡੀ ਦਸ ਮੁੰਸਫ ਧਾਵਹਿ' (੭੯੩)*, ਨੌ ਗੋਲਕਾਂ[੧] ਜਰੀਬ ਕਸ਼ ਅਰ ਦਸ ਇੰਦ੍ਰੇ ਮੁਨਸਫ ਦੌੜਦੇ ਹਨ।

੨. ਪੈਰਾਂ ਦੇ ਚਲਣ ਨਾਲ ਜੋ ਰਸਤਾ ਬਣੇ ਸੋ ਡੰਡੀ, ਭਾਵ ਰਸਤਾ, ਨੌ ਡਾਂਡੀ ਦਾ ਭਾਵ ਨੌ ਗੋਲਕਾਂ, ਸਰੀਰ ਦੇ ਨੌ ਰਸਤੇ। ਦੇਖੋ, 'ਮੁੰਸਫ'

**ਡਾਂਡੇ** [*ਸਿੰ: । ਪੰਜਾਬੀ, ਡੰਡ=ਰੌਲਾ*] ਝਗੜੇ, ਡੰਡੇ ਰੌਲੇ। ਯਥਾ—*'ਇਆ ਮਾਇਆ ਕੇ ਡਾਂਡੇ' (੩੩੮)*, ਸਭ ਮਾਇਆ ਦੇ ਝਗੜੇ ਹਨ।

**ਡੰਡੀ** [*ਸਿੰ: । ਸੰਸਕ੍ਰਿਤ, ਦੰਡ । ਪੰਜਾਬੀ, ਡੰਡਾ । ਡੰਡੇ ਤੋਂ ਡੰਡੀ*]

੧. ਕਿਸੇ ਸ਼ੈ ਦੀ ਮੁੱਠ।

੨. ਲੰਮੀ ਪਤਲੀ ਲਕੜੀ ਜਿਸ ਦੇ ਦੋਹਾਂ ਸਿਰਿਆਂ ਨਾਲ ਛਾਬੇ ਬੰਨ੍ਹ ਕੇ ਤੱਕੜੀ ਬਣਾਂਦੇ ਹਨ। ਯਥਾ—*'ਇਹੁ ਸਰੀਰੁ ਕਰਿ ਡੰਡੀ'। (੯੦੮)*

**ਡਡੀਆ** [*ਸਿੰ: । ਪੰਜਾਬੀ, ਡੰਡੀਆਂ*] ਇਕ ਪ੍ਰਕਾਰ ਦਾ ਇਸਤ੍ਰੀਆਂ ਦਾ ਬਸਤਰ ਜੋ ਬਾਨ੍ਹਣੂ ਵਰਗਾ ਹੁੰਦਾ ਹੈ, ਠੇਕੀ ਹੋਈ ਧੋਤੀ ਦੀ ਸ਼ਕਲ ਦਾ ਕਪੜਾ, ਠੇਕੀ ਹੋਈ ਸਾੜ੍ਹੀ। ਯਥਾ—*'ਕਹੁ ਡਡੀਆ ਬਾਧੇ ਧਨ ਖੜੀ॥ ਪਾਹੂ ਘਰਿ ਆਏ ਮੁਕਲਾਊ ਆਏ' (੩੩੩)*, ਕਹੋ ਉਸ ਇਸਤ੍ਰੀ ਨੂੰ ਜੋ ਡੰਡੀਆਂ ਬੰਨ੍ਹ ਰਹੀ ਹੈ, ਕਿ ਤੇਰੇ ਘਰ ਪਰਾਹੁਣੇ ਆਏ ਹਨ (ਜੋ ਪਰਾਹੁਣੇ ਹੀ ਨਹੀਂ) ਮੁਕਲਾਵਾ ਲੈਣ ਆਏ ਹਨ, ਭਾਵ ਇਸਤ੍ਰੀ ਜੀਵ ਹੈ, ਸੰਸਾਰ ਪੇਕਾ ਘਰ ਹੈ, ਡੰਡੀਆਂ ਬੰਨ੍ਹਣਾ ਗਾਫ਼ਲ ਹੋ ਕੇ ਸੰਸਾਰਿਕ ਵਿਵਹਾਰਾਂ ਵਿਚ ਲਗਣਾ, ਪਰਾਹੁਣੇ ਤੇ ਮੁਕਲਾਊ ਤੋਂ ਭਾਵ ਮੌਤ ਹੈ। ਯਥਾ—*'ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ' (੧੩੭੭)।*

**ਡੰਡਉਤ** [*ਸਿੰ: । ਸੰਸਕ੍ਰਿਤ, ਦੰਡਵਤ*] ਦੰਡੇ ਵਾਂਙ ਲੰਮੇ ਪੈ ਕੇ ਨਮਸ਼ਕਾਰ। ਯਥਾ—*'ਕਰਿ ਡੰਡਉਤ ਪੁਨੁ ਵਡਾ ਹੇ' (੧੩)।*

**ਡੰਡਧਰ** [*ਸਿੰ: । ਸੰਸਕ੍ਰਿਤ, ਦੰਡ+ਧਰ:*] ਡੰਡਾ ਧਾਰਨ ਕਰਨ ਵਾਲਾ, ਜਮ ਰਾਜ।

**ਡੰਡ ਧਾਰ** [*ਸਿੰ: । ਦੇਖੋ, ਉਪਰਲਾ ਪਦ*] ਡੰਡੀ, ਸੰਨਿਆਸੀ। ਦੇਖੋ, *'ਤਟਨ'*

**ਡਡੁਰੀ** [*ਗੁ: । ਪੰਜਾਬੀ*] ਖੇਤੀ ਜਿਸ ਵਿਖੇ ਅਜੇ ਡਡਾ (ਫਲੀ) ਪਿਆ ਹੋਵੇ, ਕੱਚੀ ਪੱਕੀ ਖੇਤੀ। ਯਥਾ—*'ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ' (੪੩)*, ਨਾ ਹਰੀ ਨਾ ਡਡਰੀ ਦਾ ਪਤਾ ਹੈ, ਪੱਕੀ ਖੇਤੀ ਤਾਂ ਵਢਣਹਾਰੀ ਹੀ ਹੁੰਦੀ ਹੈ, ਅਥਵਾ ਦੇਹੀ ਦਾ ਪਤਾ ਨਹੀਂ ਕਦ ਟੁਰ ਜਾਏ।

**ਡੰਡਲੀ** [*ਸਿੰ: । ਸੰਸਕ੍ਰਿਤ, ਦੰਡ; ਦੇਸ਼ ਭਾਸ਼ਾ, ਡੰਡਲੀ*] ਡੰਡ (ਹੈ), ਸਜ਼ਾ (ਹੈ)।

**ਡਾਢਿਆ** [*ਸੰਬੋ: । ਪੰਜਾਬੀ*] ਤਕੜਾ, ਜ਼ੋਰਾਵਰ। ਯਥਾ—*'ਹਰਿ ਡਾਢੀ ਹੂੰ ਤੂੰ ਡਾਢਿਆ' (੯੦)।*

**ਡਾਨੁ** [*ਸਿੰ: । ਸੰਸਕ੍ਰਿਤ, ਦੰਡ*] ਡੰਡ, ਡੰਨ, ਸਜ਼ਾ, ਚੱਟੀ। ਯਥਾ—*'ਡਾਨੁ ਦੈਤ ਨਿੰਦਕ ਕਉ ਜਾਮ' (੧੧੪੫)*, ਤਥਾ—*'ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ' (੪੦੮)।*

**ਡਿੰਨਾ** [*ਕ੍ਰਿ: । ਪੰਜਾਬੀ, ਦੇਣ ਤੋਂ ਦਿਤਾ, ਦਿਤਾ ਦਾ ਮੁਲਤਾਨੀ ਸਿੰਧੀ ਰੂਪ ਡਿੰਨਾ*] ਦਿਤਾ ਹੈ। ਯਥਾ—*'ਮਾਣਿਕੁ ਮੋਹਿ ਮਾਉ ਡਿੰਨਾ ਧਣੀ ਅਪਾਹਿ' (੧੦੯੮)*, ਹੇ ਭਾਈ! ਆਪਣਾ ਸ੍ਵਰੂਪ ਰੂਪੀ ਮਾਣਕ ਨਿਰਲੇਪ ਧਨੀ ਨੇ ਦਿਤਾ ਹੈ।

**ਡਾਨਉ** [*ਕ੍ਰਿ: । ਸੰਸਕ੍ਰਿਤ, ਦੰਡ ਤੋਂ ਪੰਜਾਬੀ ਕ੍ਰਿਯਾ ਰੂਪ, ਡਾਨਣਾ, ਉਸ ਤੋਂ ਡਾਨਉ*] ਡੰਡ ਦੇਵਾਂ। ਯਥਾ—*'ਸੰਤਾ ਮਾਨਉ ਦੂਤਾ ਡਾਨਉ' (੯੬੯)।*

**ਡੰਫ** [*ਸਿੰ: । ਸੰਸਕ੍ਰਿਤ, ਦੰਭ*] ਡਿੰਭ, ਦਿਖਾਵਾ, ਪਸਾਰਾ। ਯਥਾ—*'ਮਨਮੁਖਿ ਡੰਫੁ ਬਹੁਤੁ ਚਤੁਰਾਈ' (੨੩੦)*। ਦੇਖੋ, 'ਗੋਇਲ'

**ਡੁਬਿ** [*ਕ੍ਰਿ: । ਪੰਜਾਬੀ, ਡੁੱਬਣਾ*] (ਪਾਣੀ ਵਿਚ) ਡੁਬਦੇ, ਡੁਬ ਕੇ। ਯਥਾ—*'ਡੁਬਿ ਮੁਏ ਬਗ ਬਪੁੜੇ' (੧੩੮੪)।*

**ਡੂਬਿ** [*ਕ੍ਰਿ: । ਹਿੰਦੀ, ਡੂਬਨਾ*] ਡੁਬ ਕੇ। ਯਥਾ—*'ਡੂਬਿ ਮੁਏ ਬਿਨੁ ਪਾਣੀ' (੨੪੬)।*

**ਡੋਬੇ** [*ਕ੍ਰਿ: । ਪੰਜਾਬੀ, ਡੋਬਣਾ*] ਡੁਬਾਏ ਹਨ, ਗ਼ਰਕ ਕੀਤੇ ਹਨ। ਯਥਾ—*'ਦੁਬਿਧਾ ਡੋਬੇ ਪੂਰੁ' (੧੯)।*

**ਡੂਬਸਿ** [*ਕ੍ਰਿ: । ਹਿੰਦੀ, ਡੂਬਨਾ*] ਡੁਬਦੇ ਹਨ।

**ਡੁਬਦੇ** [*ਗੁ: । ਪੰਜਾਬੀ, ਡੁਬਣਾ*] ਡੁਬ ਰਹੇ। ਯਥਾ—*'ਡੁਬਦੇ ਪਾਥਰ ਮੇਲਿ ਲੈਹੁ' (੧੦੪੮)*, ਪੱਥਰ ਵਾਂਙ ਪਾਪਾਂ ਕਰ ਭਾਰੇ (ਸੰਸਾਰ ਵਿਚ ਡੁਬ ਰਹੇ) ਹਾਂ, (ਹੇ ਸਤਿਗੁਰ ਜੀ!) ਮੇਲ ਲਉ।

**ਡਿੰਭ** [*ਸਿੰ: । ਸੰਸਕ੍ਰਿਤ, ਦੰਭ । ਪੰਜਾਬੀ, ਦੰਭ, ਦਿੰਭ, ਡੰਭ, ਦਿਭ, ਦੰਫ, ਡੰਫ, ਡੰਫਾਨ*] ਪਾਖੰਡ, ਦਿਖਾਵਾ।

**ਡੂੰਮਿ** [*ਸਿੰ: । ਪੰਜਾਬੀ, ਡੂੰਮੇ*] ਟੋਇਆ, ਗੰਦੇ ਪਾਣੀ ਦਾ ਟੋਆ। ਯਥਾ—

---

੧. ਦੋ ਨਾਸਕਾਂ, ਦੋ ਕੰਨ, ਦੋ ਅੱਖਾਂ, ੧ ਮੁਖ, ੧ ਗੁਦਾ, ੧ ਸ਼ਿਸ਼ਨ

*'ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸ'* (੮੯), ਭਾਵ ਹਿਰਨ ਦੇ ਪੇਟ ਵਿਖੇ ਕਸਤੂਰੀ ਹੈ, ਉਸ ਨੂੰ ਛਡ ਟੋਏ ਵਿਖੇ ਡਿਗਦਾ ਹੈ। ਅਥਵਾ ਜੀਵ ਅੰਤਰ ਆਤਮਕ ਸੁਖ ਦੇ ਭੁਲੇਖੇ ਵਿਸ਼ੇ ਵਿਕਾਰਾਂ ਰੂਪ ਗੰਦੇ ਟੋਏ ਵਿਚ ਜਾ ਪੈਂਦੇ ਹਨ।

**ਡੂਮਿ/ਡੋਮ** [*ਗੁ: । ਸੰਸਕ੍ਰਿਤ, ਡਮ*] ੧. ਡੋਮ ਇਕ ਕੌਮ ਹੈ, ਜੋ ਹਿੰਦੂਆਂ ਵਿਚ ਅਛੂਤ ਮੰਨੀ ਜਾਂਦੀ ਹੈ, ਸਾਰੇ ਉਤਰੀ ਹਿੰਦ ਵਿਚ ਮਿਲਦੀ ਹੈ। ਪੰਜਾਬ ਵਿਚ ਡੂੰਮ ਜਾਤੀ ਹੈ ਜੋ ਸਾਰੇ ਮੁਸਲਮਾਨ ਹੋ ਚੁਕੇ ਸਨ, ਇਨ੍ਹਾਂ ਦਾ ਕਿੱਤਾ ਗਾਉਣਾ ਵਜਾਉਣਾ ਹੈ, ਖ਼ਾਸ ਕਰ ਵਿਆਹਾਂ ਉਤੇ। ਵਾਰਾਂ ਤੇ ਜਸ ਦੇ ਸੋਹਲਿਆਂ ਦੀ ਕਵਿਤਾ ਬੀ ਡੂੰਮ ਕਰਦੇ ਰਹੇ ਹਨ। ਇਸੇ ਜਾਤੀ ਦਾ ਇਕ ਸਜਣ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੇਵਕ ਹੋਇਆ ਹੈ। ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਭਾ ਵਿਚ ਦੋ ਡੂਮ ਸੱਤਾ ਤੇ ਬਲਵੰਡ ਕੀਰਤਨ ਕਰਦੇ ਰਹੇ ਹਨ। ਇਨ੍ਹਾਂ ਨੇ ਸਤਿਗੁਰੂ ਜੀ ਦੇ ਜਸ ਦੀ ਵਾਰ ਰਾਮਕਲੀ ਵਿਚ ਕਥਨ ਕੀਤੀ ਹੈ, ਜਿਸਦਾ ਨਾਮ 'ਟਿਕੇ ਦੀ ਵਾਰ' ਆਮ ਪ੍ਰਸਿੱਧ ਹੈ। ਯਥਾ—*'ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ'* (੯੬੬)।

੨. ਦੇਸ਼ ਭਾਸ਼ਾ ਵਿਚ ਡੋਮ—ਮੈਲਾ ਸਾਫ਼ ਕਰਨ ਵਾਲੇ ਨੂੰ ਬੀ ਕਹਿੰਦੇ ਹਨ। ਯਥਾ—*'ਡੋਮ ਚੰਡਾਰ ਮਲੇਛ ਮਨੁ ਸੋਇ'* (੮੫੮)

**ਡੁੰਮਣਾ** [*ਗੁ: । ਪੰਜਾਬੀ, ਦੋ+ਮਨਾ*]

੧. ਦੋ ਦਿਲਾ, ਉਦਾਸੀਨ, ਦੁਚਿਤਾ। ਯਥਾ—*'ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ'* (੭੯੪)।

੨. ਇਕ ਪ੍ਰਕਾਰ ਦੀ ਸ਼ਹਤ ਦੀ ਮੱਖੀ, ਜਿਸ ਦਾ ਕੱਦ ਵੱਡਾ ਹੁੰਦਾ ਹੈ, ਇਸ ਨੂੰ ਅਕਸਰ ਡੂਮਣਾ ਕਹਿੰਦੇ ਹਨ।

**ਡੁਮਣੀ/ਡੁੰਮਣੀ** [*ਗੁ: । ਪੰਜਾਬੀ, ਦੁ+ਮਨੀ=ਦੋ ਚਿਤੀ ਵਾਲੀ*]

੧. ਦੋ ਮਨੀ, ਦੋ ਚਿਤੀ, ਉਦਾਸੀਨ। ਯਥਾ—*'ਮਨਮੁਖਿ ਮੈਲੀ ਡੁੰਮਣੀ ਭਾਈ ਦਰਗਹ ਨਾਹੀ ਥਾਉ'* (੬੩੯), ਤਥਾ—*'ਹੰਭੀ ਵੰਞਾ ਡੁਮਣੀ'* (੨੩)। ਦੇਖੋ, 'ਵੰਞਉ', 'ਝੀਣੀ ਬਾਣਿ'

੨. ਦੇਖੋ, 'ਡੁੰਮਣਾ ੨.'

**ਡੁਮਣੋ** [*ਗੁ: । ਦੇਖੋ, 'ਡੁਮਣੀ'*] ਉਦਾਸੀਨ, ਦੁਚਿਤਾ। ਯਥਾ—*'ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ'* (੯੩੫), ਜਦ (ਡੁਮਣਾ) ਉਦਾਸੀਨ ਹੰਸ ਤੁਰ ਪਵੇਗਾ, ਉਸ ਵੇਲੇ ਪਦਾਰਥ ਤੇ ਸੰਪਦਾ (ਮਿਲਖ) ਆਦਿ ਸਭ ਭੁਲ ਜਾਂਦੇ ਹਨ।

**ਡਰ** [*ਸੰ: । ਸੰਸਕ੍ਰਿਤ, ਦਰ। ਦ੍ਰੀ=ਡਰਨਾ, ਧਾਤੂ ਹੈ*] ਭੈ, ਖ਼ੌਫ਼। ਯਥਾ—*'ਡਰ ਮਹਿ ਘਰੁ ਘਰ ਮਹਿ ਡਰੁ ਜਾਣੈ'* (੮੪੦), ਰਿਦਾ ਡਰ ਵਿਖੇ ਕਰੇ ਤੇ ਰਿਦੇ ਵਿਖੇ ਡਰ ਕਰੇ ਤਦ ਈਸ਼੍ਵਰ ਨੂੰ ਜਾਣਦਾ ਹੈ।

**ਡਾਰ** [*ਸੰ: । ਪੰਜਾਬੀ*] ੧. ਸਮੂਹ, ਪੰਗਤੀ। ਯਥਾ—*'ਬਿਨੁ ਡਰ ਬਿਣਠੀ ਡਾਰ'* (੯੩੩), ਈਸ਼੍ਵਰ ਦੇ ਡਰ ਬਾਝ ਸਮੂਹ ਨਾਸ਼ ਹੁੰਦੇ ਹਨ।

੨. [*ਸੰ: । ਪੰਜਾਬੀ, ਡਾਲ*] ਸ਼ਾਖ, ਬ੍ਰਿਛ ਦੀ ਟਹਿਣੀ। ਯਥਾ—*'ਬਹੁਰਿ ਨ ਲਾਗਹਿ ਡਾਰ'* (੧੩੬੬)।

੩. [*ਕ੍ਰਿ: । ਹਿੰਦੀ, ਡਾਲਨਾ, ਡਾਰਨਾ*] ਡੇਗ, ਸਿੱਟ, ਉਤਾਰ। ਯਥਾ—*'ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ'* (੮੯)।

**ਡੇਰਾ** [*ਸੰ: । ਪੰਜਾਬੀ*] ਰਹਿਣ ਦੀ ਥਾਂ। ਯਥਾ—*'ਡਡਾ ਡੇਰਾ ਇਹੁ ਨਹੀ'* (੨੫੬)।

**ਡੇਰੀ** [*ਸੰ: । ਹਿੰਦੀ, ਡੇਰੀ=ਖੱਬੀ*] ਖੱਬੀ, ਵਿੰਗੀ, ਟੇਢੀ। ਯਥਾ—*'ਪਾਗ ਸਿਰਿ ਡੇਰੀ'* (੬੫੯), ਪੱਗ ਵਿੰਗੀ ਬੰਨ੍ਹਦੇ ਹਨ, ਜਿਕੁਰ ਵਿੰਗੀ ਨਜ਼ਰ ਹੁੰਦੀ ਹੈ।

**ਡੋਰ** [*ਸੰ: । ਸੰਸਕ੍ਰਿਤ, ਡੋਰ=ਤਾਗਾ*[1]] ਗਹਿਣਾ, ਦਾਉਣੀ। ਯਥਾ—*'ਹਾਰ ਡੋਰ ਕੰਕਨ ਘਣੇ ਕਰਿ ਥਾਕੀ ਸੀਗਾਰੁ'* (੯੩੭)।

**ਡੋਰਾ** [*ਗੁ: । ਪੰਜਾਬੀ*] ਬੋਲਾ। ਯਥਾ—*'ਨਾਮੁ ਨ ਸੁਨਈ ਡੋਰਾ'*। (੩੮੧)

**ਡੋਰੀ** [*ਸੰ: । ਪੰਜਾਬੀ*] ੧. ਰੱਸੀ, ਉਹ ਰੱਸੀ ਜਿਸ ਨਾਲ ਜ਼ਿਮੀਂ ਕੱਛਦੇ ਹਨ। ਯਥਾ—*'ਡੋਰੀ ਪੂਰੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ'* (੭੯੩)। ਦੇਖੋ, 'ਬਿਸਟਾਲਾ'

੨. ਤਾਰ, ਭਾਵ ਪ੍ਰੀਤ। ਯਥਾ—*'ਚਰਨ ਕਮਲ ਸਿਉ ਡੋਰੀ ਰਾਚੀ'*। (੧੨੨੫)

**ਡਰੂਆ** [*ਸੰ: । ਸੰਸਕ੍ਰਿਤ, ਦਰ=ਡਰਨਾ, ਧਾਤੂ ਹੈ*] ਭੈ, ਖ਼ੌਫ਼। ਯਥਾ—*'ਜਮ ਨਹੀ ਡਰੂਆ'* (੧੯੬), ਜਮਾਂ ਤੋਂ ਡਰ ਨਹੀਂ।

**ਡਰਿਓ** [*ਕ੍ਰਿ: । ਦੇਖੋ, 'ਡਰ'*] ਭੈ ਸਹਿਤ ਹੋਯਾ।

**ਡਾਰਉ** [*ਕ੍ਰਿ: । ਹਿੰਦੀ, ਡਾਰਨਾ*] ਸੁੱਟਾਂ। ਯਥਾ—*'ਵਾਰਿ ਵਾਰਉ ਅਨਿਕ ਡਾਰਉ'* (੧੩੦੬)।

**ਡਾਰਹੁ** ਦੇਖੋ, 'ਡਾਰਉ'

**ਡਰਣ** [*ਸੰ: । ਦੇਖੋ, 'ਡਰ'*] ਭੈ, ਖ਼ੌਫ਼।

**ਡਰਣਾ** [*ਕ੍ਰਿ: । ਸੰਸਕ੍ਰਿਤ, ਦਰ ਤੋਂ ਪੰਜਾਬੀ ਕ੍ਰਿਯਾ, ਡਰਣਾ*] ਭੈ ਕਰਨਾ। ਯਥਾ—*'ਭੀ ਕਰਤਾਰਹੁ ਡਰਣਾ'* (੨੪)।

**ਡਰਤ** [*ਕ੍ਰਿ: । ਸੰਸਕ੍ਰਿਤ, ਦਰ। ਹਿੰਦੀ, ਡਰਤ*] ਡਰਦਾ ਹੈ, ਭੈ ਕਰਦਾ ਹੈ।

**ਡਾਰਤ** [*ਕ੍ਰਿ: । ਹਿੰਦੀ, ਡਾਰਨਾ*] ਡੇਗਦਾ, ਸੁਟਦਾ, ਦਾਉ ਸੁਟਦਾ। ਯਥਾ—*'ਕਉਡਾ ਡਾਰਤ ਹਿਰੈ ਜੁਆਰੀ'* (੮੭੩)।

**ਡਰਨ** [*ਸੰ: । ਦੇਖੋ, 'ਡਰਣ'*] ਖ਼ੌਫ਼, ਭੈ। ਯਥਾ—*'ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ'* (੨੦੬)।

**ਡਰਨਾ** [*ਸੰ: । ਸੰਸਕ੍ਰਿਤ, ਦਰ। ਪੰਜਾਬੀ, ਡਰਨਾ ਤੋਂ ਡਰਨ, ਡਰ ਦੇਣ ਵਾਲਾ, ਡਰਾਉਣਾ, ਇਸ ਦਾ ਸੰਖੇਪ ਡਰਨਾ*] ਪੈਲੀ ਵਿਚ ਇਕ ਲੀਰਾਂ ਦਾ ਪੁਤਲਾ ਬਣਾ ਕੇ ਖੜਾ ਰੱਖਦੇ ਹਨ, ਜਿਸ ਨੂੰ ਵੇਖ ਕੇ ਪੰਛੀ ਡਰ ਜਾਂਦੇ ਹਨ। ਯਥਾ—*'ਜਿਉ ਡਰਨਾ ਖੇਤ ਮਾਹਿ ਡਰਾਇਆ'* (੧੯੦)।

**ਡੋਲ** [*ਸੰ: । ਪੰਜਾਬੀ, ਡੋਲਣਾ। ਸੰਸ: ਦੋਲ=ਝੂਮਨਾ*] ਝੋਲਨਾ, ਹਿਲਾਉ।

**ਡੋਲਾ** [*ਕ੍ਰਿ: । ਦੇਖੋ, 'ਡੋਲ'*] ਫਿਰਨਾ। ਯਥਾ—*'ਡੀਗਨ ਡੋਲਾ ਤਊ ਲਉ'* (੪੦੦)।

**ਡੋਲੈ** [*ਕ੍ਰਿ: । ਦੇਖੋ, 'ਡੋਲ'*] ਡੋਲਦਾ। ਯਥਾ—*'ਡੋਲੈ ਵਾਉ ਨ ਵਡਾ ਹੋਇ'* (੮੭੮)।

**ਡੋਲੀਐ** [*ਕ੍ਰਿ: । ਦੇਖੋ, 'ਡੋਲ'*] ਫਿਰੀਏ, ਹਿਲੀਏ। ਯਥਾ—*'ਰੇ ਮਨ ਡੀਗਿ ਨ ਡੋਲੀਐ'* (੧੪੧੦)।

**ਡੋਲਤ** [*ਕ੍ਰਿ: । ਦੇਖੋ, 'ਡੋਲ'*] ਫਿਰਦੇ, ਭਟਕਦੇ। ਯਥਾ—*'ਡੋਲਤ*

---

[1] ਪੰਜਾਬੀ ਕੋਸ਼, ਡੋਰਾ = ਵਿਆਹ ਸਮੇਂ ਪਹਿਨਣ ਦਾ ਗਹਿਣਾ।

*ਡੋਲਤ ਹੇ ਸਖੀ ਫਾਟੇ ਚੀਰ ਸੀਗਾਰ' (੯੩੩),* ਜਨਮਾਂ ਵਿਚ ਫਿਰ ਫਿਰ ਕੇ ਜੀਵਾਂ ਦੇ ਦੇਹ ਰੂਪ ਚੀਰ ਅਰ ਸਾਧਨ ਰੂਪ ਸੀਗਾਰ ਦੂਰ ਹੋ ਗਏ।

**ਡੋਲੇਤ** [*ਕ੍ਰਿ: । ਦੇਖੋ, 'ਡੋਲ'*] ਡੋਲਦੇ। ਯਥਾ—*'ਨਾਹੀ ਡੋਲੇਤ' (੮੧੦)।*

**ਡੋਲਨ** [*ਕ੍ਰਿ: ਵਿ: । ਦੇਖੋ, 'ਡੋਲ'*] ਭਟਕਣਾ। ਯਥਾ—*'ਡੋਲਨ ਤੇ ਰਾਖਹੁ ਪ੍ਰਭੂ' (੨੫੬)।*

**ਡੋਲਨਾ** [*ਕ੍ਰਿ: । ਦੇਖੋ, 'ਡੋਲ'। ਡੋਲਨਾ ਪੰਜਾਬੀ ਕ੍ਰਿਯਾ ਹੈ*] ਹਿਲਣਾ, ਝੂੱਲਣਾ, ਕੰਬਣਾ, ਡਗਮਗਾਉਣਾ।

**ਡੋਲਨੀ** [*ਸੰ: । ਦੇਖੋ, 'ਡੋਲ'*] ਐਸਾ ਭਾਂਡਾ ਜੋ ਰੱਸੀ ਪਾ ਕੇ ਹੱਥ ਵਿਚ ਲਟਕਾਂਦੇ ਲੈ ਜਾਈਏ, ਦਹੀਂ ਦੀ ਚਾਟੀ, ਦਹੋਂਡੀ। ਯਥਾ—*'ਕਬੀਰ ਮਾਇਆ ਡੋਲਨੀ ਪਵਨੁ ਝਕੋਲਨ ਹਾਰੁ' (੧੩੬੫),* ਮਾਇਆ ਰਚਤ (ਦੇਹ) {ਡੋਲਨੀ} ਦਹੀਂ ਦੀ ਚਾਟੀ ਹੈ ਤੇ {ਪਵਨ} ਸੁਾਸਾਂ ਰੂਪੀ ਮਧਾਣੀ।

**ਡਵਿ** [*ਸੰ: । ਸੰਸਕ੍ਰਿਤ, ਦਾਵ। ਪੰਜਾਬੀ, ਡਉ, ਡਵ*] ਬਨ ਦੀ ਅੱਗ। ਯਥਾ—*'ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ' (੬੩),* ਮਨਮੁਖ ਨੇ ਨਾਮ ਵਿਸਾਰਿਆ (ਤਾਂ ਐਸਾ ਦੁਖੀ ਹੋਇਆ) ਜਿਕੁਰ ਡੌਂ ਦਾ ਸੜਿਆ ਕਾਨਾ।

**ਡਿਵੇ** [*ਕ੍ਰਿ: । ਪੰਜਾਬੀ, ਦੇਵੇ ਦਾ ਮੁਲਤਾਨੀ ਰੂਪ ਡਿਵੇ*] ਦਿੰਦਾ ਹੈ।

**ਡਾਵੜਾ** [*ਸੰ: । ਪ੍ਰਾਕ੍ਰਿਤ, ਢਮਰ = ਘੜਾ*] ਕੁਮ੍ਹਾਰ, ਡੌਲਣ ਵਾਲਾ। ਯਥਾ—*'ਚਤੁਰ ਮੁਖੁ ਡਾਂਵੜਾ' (੧੨੯੨),* ਬ੍ਰਹਮਾ ਭਾਂਡੇ ਘੜਣ ਵਾਲਾ, ਵ ਡੌਲਣ ਵਾਲਾ।

# ਢ

**ਢ** ਗੁਰਮੁਖੀ ਪੈਂਤੀ ਦਾ ਉੱਨੀਵਾਂ ਅੱਖਰ, ਸੋਲ੍ਹਵਾਂ ਵਯੰਜਨ ਤੇ ਟਵਰਗ ਦਾ ਚੌਥਾ ਅੱਖਰ ਹੈ। ਅੰਨਜ ਭਾਸ਼ਾ ਵਾਲੇ ਇਸ ਦੀ ਅਵਾਜ਼ 'ਡ + ਹ' ਤੋਂ ਲੈਂਦੇ ਹਨ।

ਸੰਸਕ੍ਰਿਤ 'ਧਧਾ' ਪੰਜਾਬੀ ਵਿਚ ਕਦੇ ਕਦੇ 'ਢ' ਦਾ ਰੂਪ ਲੈਂਦਾ ਹੈ, ਜਿਵੇਂ ਧ੍ਰਿਸ਼੍ਰ ਦਾ ਪ੍ਰਾਕ੍ਰਿਤ ਹੈ ਧਟ੍ਠੋ, ਤੇ ਪੰਜਾਬੀ ਹੈ ਢੀਠ। ਸੰਸਕ੍ਰਿਤ 'ਧਵ' ਤੋਂ ਪੰਜਾਬੀ 'ਢੱਬ'। ਦੇਖੋ, 'ਢਬ'

ਪੰਜਾਬੀ 'ਝ' ਕਦੇ 'ਢ' ਨਾਲ ਬੀ ਲਿਖਦੇ ਹਨ, ਜੈਸੇ ਚੌਰ ਝੁਲਾਉਣ ਨੂੰ ਚੌਰ ਢੁਲਾਉਣ ਬੀ ਬੋਲਦੇ ਹਨ। ਦੇਖੋ, 'ਢੋਲਾਵਉ'

**ਢੋਆ**[1] [*ਸੰ: । ਸੰਸਕ੍ਰਿਤ, ਢੌਂਕਨ=ਭੇਟ। ਪ੍ਰ: ਪੰਜਾਬੀ, ਢੋਆ*]

੧. ਭੇਟਾ ਜੋ ਛੋਟੇ ਲੋਕ ਵੱਡਿਆਂ ਦੇ ਅੱਗੇ ਧਰਦੇ ਹਨ। ਯਥਾ— *'ਕਰਿ ਗਏ ਗੋਸਟਿ ਢੋਆ' (੧੧੧੬),* ਚਰਚਾ ਕਰ ਕੇ (ਹਾਰ ਗਏ) ਅਰ ਭੇਟਾ (ਅੱਗੇ ਰੱਖੀ)।

੨. ਸੁਗਾਤ, ਤੋਂਹਫਾ। ਯਥਾ— *'ਸਚੇ ਦਾ ਸਚਾ ਢੋਆ' (੬੨੮)।*

੩. ਮਿਲਾਪ, ਅਥਵਾ ਆਸਰਾ। ਯਥਾ— *'ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ' (੧੧੯੩),* ਇਸ ਤੁਕ ਵਿਚ 'ਸੁਗਾਤ' ਅਰਥ ਬੀ ਚੰਗਾ ਲੱਗਦਾ ਹੈ, ਕਿ ਪੰਜ ਮਹਾਂਬਲੀ ਤਾਕਤਾਂ ਨੂੰ ਇਸ ਤਰ੍ਹਾਂ ਵਸ ਕੀਤਾ ਹੈ ਕਿ ਓਹ ਦੁਖਦਾਈ ਹੋਣ ਦੀ ਥਾਂ ਸੁਗਾਤ ਹੋ ਗਏ ਹਨ।

**ਢੋਈ** [*ਸੰ: । ਪੰਜਾਬੀ*] ਆਸਰਾ, ਪਨਾਹ। ਯਥਾ— *'ਢੋਈ ਕੋਇ ਨ ਦੇਇ' (੭੦),* ਕੋਈ ਮਦਦ ਨਹੀਂ ਕਰਦਾ। ਦੇਖੋ, 'ਮੁਸਕਲ'

**ਢੋਇਆ** [*ਕ੍ਰਿ: । ਪੰਜਾਬੀ, ਢੋਣਾ*] ਲਿਆਂਦਾ, ਸਾਮ੍ਹਣੇ ਕੀਤਾ। ਯਥਾ— *'ਓਥੈ ਪਕੜਿ ਓਹੁ ਢੋਇਆ' (੩੦੯)।*

**ਢਹਾ** [*ਸੰ: । ਪ੍ਰ: ਪੰਜਾਬੀ*] ਆਸਰਾ, ਪਨਾਹ, ਮਦਦ। ਯਥਾ— *'ਲੈਦੇ ਢਹਾ ਫਿਰਾਹੀ' (੩੦੮)।*

**ਢਹਿ** [*ਕ੍ਰਿ: । ਸੰਸਕ੍ਰਿਤ, ਧ੍ਵੰਸਨ। ਪੰਜਾਬੀ, ਢਹਿਣਾ=ਡਿਗਣਾ*] ਡਿਗ, ਗਿਰ। ਯਥਾ— *'ਹੋਇ ਨਿਮਾਣੀ ਢਹਿ ਪਵਾ' (੪੧),* ਤਥਾ— *'ਢਹਿ ਢੇਰੀ ਤਨੁ ਖੇਹ' (੨੦)।*

**ਢਹੇ** [*ਕ੍ਰਿ: । ਦੇਖੋ, 'ਢਹਿ'*] ਢੁਲ ਕੇ, ਡਿਗ ਕੇ। ਯਥਾ— *'ਢਹੈ ਨ ਹੋਇ ਕਪਾਸ' (੧੪੩)।*

**ਢਾਹਾ** [*ਸੰ: । ਦੇਖੋ, 'ਢਹਿ'। ਢਹਣਾ ਤੋਂ ਢਾਹਾ=ਜੋ ਡਿਗਦਾ ਰਹੇ*[2]] ਨਦੀ ਦਾ ਕਿਨਾਰਾ। ਯਥਾ— *'ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ' (੧੩੮੩)।*

---

੧. ਪੰਜਾਬੀ ਢੋਣਾ = ਚੁੱਕ ਕੇ ਲੈ ਜਾਣਾ। ਜੋ ਸ਼ੈ ਲੈ ਜਾ ਕੇ ਕਿਸੇ ਦੇ ਅੱਗੇ ਰੱਖੀ ਜਾਵੇ, ਉਹ ਢੋਆ। ਜੋ ਤੁਹਫ਼ੇ ਵਿਆਹ ਵਿਚ ਲੈ ਜਾਂਦੇ ਹਨ; ਉਨ੍ਹਾਂ ਬਾਬਤ ਅਜੇ ਵੀ ਬੋਲਦੇ ਹਨ, ਫਲਾਣੇ ਨੇ ਐਤਨੀ ਵਰੀ ਢੋਈ, ਕੀ ਕੁਛ ਢੋਇਆ ਸੁ ? ਬੀ ਬੋਲਦੇ ਹਨ।

੨. ਜਦੋਂ ਦਰਯਾ ਕਿਸੇ ਖ਼ਾਸ ਪਾਸੇ ਰੁਖ਼ ਕਰਕੇ ਉਸ ਨੂੰ ਰੋੜ੍ਹੀ ਲਿਜਾਵੇ ਤਾਂ ਕਹਿੰਦੇ ਹਨ—ਢਾਹ ਲਗੀ ਹੋਈ ਹੈ।

**ਢਾਹਿ** [*ਕ੍ਰਿ: । ਦੇਖੋ, 'ਢਹਿ'*] ਡੇਗਦਾ, ਨਾਸ ਕਰਦਾ।

**ਢਹਗਿ** [*ਕ੍ਰਿ: । ਦੇਖੋ, 'ਢਹਿ'। ਪੰਜਾਬੀ, ਢਹੇ+ਗਾ—ਦਾ ਸੰਖੇਪ*] ਡਿਗ ਜਾਵੇਗੀ। ਯਥਾ— *'ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ' (੧੧੭੧)।*

**ਢਹਤ** [*ਕ੍ਰਿ: । ਦੇਖੋ, 'ਢਹਿ'। ਪੰਜਾਬੀ, ਢਹਿੰਦਾ ਦਾ ਹਿੰਦੀ ਰੂਪ, ਢਹਤ*] ਡਿਗਦੇ। ਯਥਾ— *'ਢਹਤ ਢਹਤ ਅਬ ਢਹਿ ਪਰੇ' (੨੫੬)।*

**ਢਹਦੇ** [*ਕ੍ਰਿ: । ਦੇਖੋ, 'ਢਹਿ'*] ਡਿਗਦੇ। ਯਥਾ— *'ਸੇ ਭੀ ਢਹਿਦੇ ਡਿਠੁ ਮੈ' (੧੪੧੦),* ਤਥਾ— *'ਢਹਦੀ ਜਾਇ ਕਰਾਰਿ' (੧੦੯੭)।*

**ਢਾਹਨ** [*ਕ੍ਰਿ: । ਦੇਖੋ, 'ਢਹਿ'*] ੧. ਡੇਗਣ। ਯਥਾ— *'ਢਾਹਨ ਲਾਗੇ ਧਰਮਰਾਇ ਕਿਨਹਿ ਨ ਘਾਲਿਓ ਬੰਧ' (੨੫੬),* ਜਦ ਧਰਮਰਾਇ (ਦੇ ਦੂਤ) ਸਰੀਰ ਨੂੰ ਡੇਗਣ ਲੱਗਣਗੇ ਤਾਂ ਕੋਈ (ਪੁਤ੍ਰ ਭਾਈ ਆਦਿ) ਰੋਕ ਨਾ ਪਾ ਸਕੇਗਾ।

੨. ਯਥਾ— *'ਢਾਹ ਨ ਲਾਗੇ',* ਧਰਮ ਰਾਜ ਦਾ ਧੱਕਾ ਨਹੀਂ ਲੱਗਦਾ, ਨਾ (ਵਿਕਾਰ) ਰੋਕਾਂ ਪਾ ਸਕਦੇ ਹਨ।

**ਢਾਕੁ** [*ਸੰ: । ਹਿੰਦੀ, ਢਾਕ*[1]] ਛਿਛਰਾ, ਕੇਸੂ ਦੇ ਫੁਲਾਂ ਦਾ ਬੂਟਾ। ਯਥਾ— *'ਸੋ ਕੁਲ ਢਾਕੁ ਪਲਾਸੁ' (੧੩੭੦)।*

**ਢਾਕੈ** [*ਕ੍ਰਿ: । ਸੰਸਕ੍ਰਿਤ, ਢਕ। ਪੰਜਾਬੀ, ਢੱਕਣਾ। ਹਿੰਦੀ, ਢਾਕਨਾ*] ਕੱਜੇ, ਛਿਪਾਵੇ। ਯਥਾ— *'ਅਪੁਨੇ ਜਨ ਕਾ ਪਰਦਾ ਢਾਕੈ'। (੨੮੫)*

**ਢਕਣ** [*ਕ੍ਰਿ: । ਦੇਖੋ, 'ਢਾਕੈ'*] ਕੱਜਣ ਨੂੰ। ਯਥਾ— *'ਢਕਣ ਕੂ ਪਤਿ ਮੇਰੀ' (੫੨੦)।*

**ਢਾਕਨ** [*ਸੰ: । ਦੇਖੋ, 'ਢਾਕੈ'*] ਜਿਸ ਨਾਲ ਕੱਜਿਆ ਜਾਏ, ਪਰਦਾ। ਯਥਾ— *'ਢਾਕਨ ਢਾਕਿ' (੮੨੮)।*

**ਢੰਗੁ** [*ਸੰ: । ਪੰਜਾਬੀ*] ਤ੍ਰੀਕਾ, ਵਿਉਂਤ, ਬਨਾਉ। ਯਥਾ— *'ਕਿਛੁ ਢੰਗੁ ਨ ਮੇਰਾ' (੧੬੭)।*

**ਢਾਠੀ** [*ਕ੍ਰਿ: । ਪੰਜਾਬੀ, ਢਹਣਾ ਤੇ ਢੱਠਣਾ*] ਢੱਠੀ, ਡਿਗ ਪਈ। ਯਥਾ— *'ਢਾਠੀ ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ' (੪੫੪)।*

**ਢੀਠਾ** [*ਗੁ: । ਸੰਸਕ੍ਰਿਤ, ਧ੍ਰਿਸ਼੍ਰ। ਪ੍ਰਾਕ੍ਰਿਤ, ਧਿਟ੍ਠੋ। ਪੰਜਾਬੀ, ਢੀਠ*] ਢੀਠਪਨੇ ਦਾ ਸੁਭਾਉ। ਯਥਾ— *'ਬਿਨਸਿਓ ਮਨ ਕਾ ਮੂਰਖੁ ਢੀਠਾ' (੩੮੭),* ਮਨ ਦਾ ਮੂਰਖ ਢੀਠਪਨੇ ਦਾ ਸੁਭਾਉ ਦੂਰ ਹੋ ਗਿਆ।

**ਢਠੀਆ** [*ਗੁ: । ਦੇਖੋ, 'ਢਾਠੀ'*] ਡਿਗੀਆਂ। ਯਥਾ— *'ਢਠੀਆ ਕੰਮਿ ਨ ਆਵਨੀ' (੭੨੯)।*

**ਢੀਠਾਈ** [*ਸੰ: । ਦੇਖੋ, 'ਢੀਠਾ'। ਪੰਜਾਬੀ, ਢੀਠਤਾ ਤੇ ਢੀਠਾਈ*]

---

੧. ਢਾਕ ਦਾ ਮੂਲ ਅਖਾੜਕ ਸੰਸਕ੍ਰਿਤ ਪਦ ਜਾਪਦਾ ਹੈ, ਅਖਾੜਕ ਦੇ ਅਰਥ ਹਨ—ਛਿਛਰੇ ਦਾ ਡੰਡਾ ਜੋ ਅਵਧੂਤ ਹਾੜ (ਆਖਾੜ) ਦੇ ਮਹੀਨੇ ਹੱਥ ਵਿਚ ਰਖਦੇ ਹਨ।

ਢੀਠਤਾ, ਢੀਠਪਨ। ਯਥਾ—'ਹਉਮੈ ਕੀ ਢੀਠਾਈ' (੧੨੬੭)।

**ਢਾਢੀ** [ਸੰ: । ਪੰਜਾਬੀ, ਢਢ+ਆ, ਗੁਣ+ਈ ਪ੍ਰਤੇ] ਢੱਢ ਵਜਾਵਣ ਵਾਲੇ, ਜੋ ਪਿਛਲੇ ਬੀਰਾਂ ਦੇ ਸਮਾਚਾਰ ਗੀਤਾਂ ਵਿਚ ਗਾਉਂ ਕੇ ਸੁਣਾਉਂਦੇ ਹਨ, ਕਥਾ ਗਾਉਂਦੇ ਤੇ ਵਾਰਾਂ ਸੁਣਾਉਂਦੇ ਹਨ। ਜਸ ਕਰਨ ਵਾਲਾ, ਕੀਰਤ ਗਾਉਣ ਵਾਲਾ। ਯਥਾ—'ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹਿ ਹਰਿ ਗੁਣ ਛੰਤਾ' (੬੫੦)।

**ਢੀਂਢੇ** [ਗੁ: । ਪੰਜਾਬੀ] ੧. ਨੀਚ ਲੋਕ[1]। ਯਥਾ—'ਹਮ ਢੀਂਢੇ ਢੀਮ' (੧੧੭੮), ਅਸੀਂ ਨੀਚ ਅਰ ਢੀਮ (ਮਿੱਟੀ ਦੇ ਡਲੇ[2]) ਵਤ ਕਰੜੇ।

੨. ਢੀਢ ਦਾ ਅਰਥ ਕਈ ਗਿਆਨੀ ਇੱਟ ਬੀ ਕਰਦੇ ਹਨ।

**ਢੂੰਢ** [ਸੰ: । ਸੰਸਕ੍ਰਿਤ, ਢੁੰਢਨ । ਧਾਤੂ, ਢੂੰਢਿ=ਭਾਲਨਾ । ਪੰਜਾਬੀ, ਢੂੰਡਣਾ] ਤਲਾਸ਼, ਭਾਲ, ਖੋਜ। ਯਥਾ—'ਢੂੰਢ ਵਞਾਈ' (੯੬੪), ਹੁਣ ਢੂੰਡ ਭਾਲ ਹਟ ਗਈ ਹੈ, ਭਾਵ ਥਿਰ ਹੋ ਕੇ ਬੈਠ ਗਈ ਹਾਂ।

**ਢੇਢ** [ਗੁ: । ਦੇਸ਼ ਭਾਸ਼ਾ] [1]ਇਕ ਨੀਚ ਕੌਮ, ਜੋ ਮਰੇ ਜਾਨਵਰਾਂ ਦੀ ਖੱਲ ਉਤਾਰਦੇ ਤੇ ਮੁਰਦਾ ਮਾਸ ਖਾ ਜਾਂਦੇ ਹਨ। ਯਥਾ—'ਏ ਪੰਡੀਆ ਮੋਕਉ ਢੇਢ ਕਹਤ' (੧੨੯੨), ਪਾਂਡੇ ਲੋਕ ਮੈਨੂੰ ਨੀਚ ਸੰਬੋਧਨ ਦਿੰਦੇ ਹਨ। ਅੱਗੇ ਲਿਖਿਆ ਹੈ—ਹੇ ਈਸ਼੍ਵਰ! ਇਸ ਵਿਚ ਤੇਰੀ ਪ੍ਰਤੱਗਜਾ (ਯਾ ਇੱਜ਼ਤ) ਪਿਛੇ ਹੁੰਦੀ ਹੈ।

**ਢੂੰਢਿਆ** [ਕ੍ਰਿ: । ਦੇਖੋ, 'ਢੂੰਢ'] ਭਾਲਿਆ। ਯਥਾ—'ਜਗੁ ਢੂੰਢਿਆ' (੧੩੬੯)

**ਢੂੰਢਤ** [ਕ੍ਰਿ: । ਦੇਖੋ, 'ਢੂੰਢ'] ਲੱਭਦੇ, ਖੋਜਦੇ। ਯਥਾ—'ਢੂੰਢਤ ਡੋਲਹਿ ਅੰਧ ਗਤਿ' (੧੩੭੭)।

**ਢੂਢਨ** [ਕ੍ਰਿ: । ਦੇਖੋ, 'ਢੂੰਢ'] ਖੋਜਣ ਨੂੰ। ਯਥਾ—'ਅਬ ਢੂਢਨ ਕਾਹੇ ਕਉ ਜਾਹਿਆ' (੧੭੮)।

**ਢੂਢਿਮੁ** [ਕ੍ਰਿ: । ਦੇਖੋ, 'ਢੂੰਢ'। ਢੂਢਿ=ਲੱਭਿਆ+ਮ=ਮੈਨੇ, ਲੰ: ਪੰਜਾਬੀ] ਖੋਜਿਆ ਮੈਨੇ। ਯਥਾ—'ਢੰਢੋਲਿਮੁ ਢੂਢਿਮੁ ਡਿਠੁ ਮੈ' (੧੩੮)। ਦੇਖੋ, 'ਢੰਢੋਲਿਮ'

**ਢੰਢੋਲੇ** [ਕ੍ਰਿ: । ਸੰਸਕ੍ਰਿਤ, ਢੁੰਢਨ । ਢੂੰਢਿ=ਭਾਲਨਾ+ਲਜੁਟ ਪ੍ਰਤੇ। ਪੰਜਾਬੀ, ਢੂੰਢਣਾ ਤੇ ਢੰਢੋਲਣਾ] ਲੱਭੇ, ਢੂੰਢੇ, ਖੋਜੇ। ਯਥਾ—'ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ' (੬੪੨), ਸੋਰਠ ਰਾਗਨੀ ਤਦ ਹੀ ਚੰਗੀ ਹੈ, ਜਦ (ਇਸ ਨੂੰ ਗਾਇਨ ਕਰ) ਹਰੀ ਨਾਮ ਨੂੰ ਲੱਭੇ। ਤਥਾ—'ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ' (੧੩੮੨), ਕਾਉਂ ਨੇ ਕਰੰਗ ਵਿਚੋਂ ਢੂੰਢ ਢੂੰਢ ਸਾਰਾ ਮਾਸ ਖਾ ਲੀਤਾ ਹੈ।

**ਢੰਢੋਲਿਮੁ** [ਕ੍ਰਿ: । ਦੇਖੋ, 'ਢੰਢੋਲੇ'] ਮੈਂ ਢੂੰਢਿਆ, ਮੈਂ ਭਾਲ ਕੀਤੀ। ਯਥਾ—'ਢਢੋਲਿਮੁ ਢੂੰਢਿਮੁ ਡਿਠੁ ਮੈ' (੧੩੮), ਮੈਂ (ਚੰਗੀ ਤਰ੍ਹਾਂ) ਢੂੰਢਿਆ, (ਪੁਸਤਕਾਂ ਵਿਚੋਂ) ਖੋਜਿਆ ਮੈਂ, (ਦੇਸ਼ ਰਟਨ ਕਰਕੇ ਤੇ ਅੱਖੀਂ ਬੀ) ਦੇਖ ਲਿਆ (ਕਿ ਸੰਸਾਰ ਨਾਸ਼ੀ ਹੈ)।

**ਢਬ** [ਸੰ: । ਸੰਸਕ੍ਰਿਤ, ਧਵ (ਧਨੁਵਤਿ)=ਚਲਨਾ । ਪੰਜਾਬੀ, ਢਬ] ਚਾਲ ਚਲਨ, ਤਰੀਕਾ, ਵੱਲ, ਢੰਗ। ਯਥਾ—'ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ' (੬੬੨), ਸਮਾਂ ਨਹੀਂ, ਯੋਗ ਨਹੀਂ ਤੇ ਨਾ ਹੀ ਸੱਚ ਦਾ ਵੱਲ ਆਉਂਦਾ ਹੈ।

**ਢਬੂਆ**[1] [ਸੰ: । ਹਿੰਦੀ] ਇਕ ਪੁਰਾਤਨ ਚਾਂਦੀ ਦਾ ਸਿੱਕਾ, ਜੋ ਰੁਪਏ ਦੀ ਥਾਂ ਵਰਤਦੇ ਸਨ। ਕਈ ਲਿਖਦੇ ਹਨ ਕਿ ਤਾਂਬੇ ਦੇ ਸਿੱਕੇ ਦਾ ਨਾਮ ਬੀ ਸੀ, ਜੋ ਪੈਸੇ ਦੀ ਥਾਂ ਵਰਤੀਂਦਾ ਸੀ, ਨਾਨਕ ਸ਼ਾਹੀ ਪੈਸੇ ਤੋਂ ਦੁਗਣਾ ਮੋਟਾ ਹੁੰਦਾ ਸੀ। ਯਥਾ—'ਉਘਰਿ ਗਇਆ ਜੈਸਾ ਖੋਟਾ ਢਬੂਆ' (੩੮੧), ਖੋਟੇ ਰੁਪਏ ਦਾ ਪਾਜ ਉਘੜ ਜਾਂਦਾ ਹੈ।

**ਢੇਮ** [ਸੰ: । ਪੰਜਾਬੀ, ਢੀਮ=ਕੱਚੀ ਮਿੱਟੀ ਦਾ ਡਲਾ] ਮਿੱਟੀ ਦਾ ਵੱਡਾ ਡਲਾ[2]। ਯਥਾ—'ਮਤਿ ਕੋਊ ਮਾਰੈ ਈਟ ਢੇਮ' (੧੧੯੬)।

**ਢਮਕਾਵੈ** [ਕ੍ਰਿ: । ਪੰਜਾਬੀ, ਢੋਲ ਢਮਕੀਰੀ ਆਦਿ ਦੇ ਵਜਾਉਣ ਨੂੰ ਢਮਕਾਉਣਾ ਕਹਿੰਦੇ ਹਨ] ਵਜਾਵੇ। ਯਥਾ—'ਬਰਦ ਚਢੇ ਡਉਰੂ ਢਮਕਾਵੈ' (੮੭੪)।

**ਢਰੈ** [ਕ੍ਰਿ: । ਹਿੰਦੀ, ਢਰਨਾ=ਤਿਲਕਨਾ । ਪੰਜਾਬੀ, ਢਲਨਾ] ਢਲੇ, ਭਾਵ ਕ੍ਰਿਪਾਲੂ ਹੋਵੇ ਹੈਂ। ਯਥਾ—'ਤਾ ਪਰ ਤੁਹੀ ਢਰੈ' (੧੧੦੬)।

**ਢੁਰਿ** [ਕ੍ਰਿ: । ਪੰਜਾਬੀ, ਢੁਲਨਾ । ਹਿੰਦੀ, ਢੁਰਨਾ] ਢਹਿ ਕੇ, ਤਿਲਕ ਕੇ, ਭਾਵ ਹਉਮੈ ਦਾ ਤਿਆਗ ਕਰਕੇ। ਯਥਾ—'ਤਿਉ ਢੁਰਿ ਮਿਲਿਓ ਜੁਲਾਹੋ' (੬੯੨)।

**ਢੇਰ** [ਸੰ: । ਪੰਜਾਬੀ] ਕਿਸੇ ਇਕ ਥਾਂ ਕੱਠੀ ਕਰਕੇ ਉਚੇਰੀ ਜੇਹੀ ਸ਼ਕਲ ਵਿਚ ਰੱਖੀ ਚੀਜ਼।

**ਢੇਰੀ** [ਸੰ: । ਪੰਜਾਬੀ] ੧. ਧਿੜ, ਥੇਹ, ਟਿਬਾ, ਕੋਈ ਉਚੇਰੀ ਥਾਂ, ਕੰਧ। ਯਥਾ—'ਦੂਜੇ ਭਾਵ ਕੀ ਮਾਰਿ ਵਿਡਾਰੀ ਢੇਰੀ' (੫੫੫)।

੨. ਢੇਰੀ ਢਾਹੁਣ ਮੁਹਾਵਰੇ ਵਿਚ ਆਸਾ ਦੇ ਤਿਆਗ ਕਰਨ ਨੂੰ ਬੀ ਕਹਿੰਦੇ ਹਨ।

**ਢੋਰ** [ਸੰ: । ਪੰਜਾਬੀ] ੧. ਪਸ਼ੂ, ਚੁਪਾਏ, ਡੰਗਰ। ਯਥਾ—'ਸੇ ਪਸੂਆ ਸੇ ਢੋਰ ਜੀਉ' (੭੫੧), ਤਥਾ—'ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ' (੧੪੧੮), ਤਥਾ—'ਅਨਿਕ ਰਸਾ ਖਾਏ ਜੈਸੇ ਢੋਰ'।

੨. [ਪੰਜਾਬੀ] ਮੁਰਦੇ ਪਸ਼ੂ। ਯਥਾ—'ਢੋਰ ਢੋਵੰਤ ਫਿਰਹਿ' (੧੨੯੩)।

**ਢਰਕ** [ਕ੍ਰਿ: । ਪੰਜਾਬੀ, ਢਿਲਕਨਾ । ਹਿੰਦੀ, ਸਰਕਨਾ] ਆਪਣੇ ਠਿਕਾਨੇ ਤੋਂ ਹਿੱਲ ਖਲੋਵੇ। ਯਥਾ—'ਚਰਨ ਰਹੇ ਕਰ ਢਰਕਿ ਪਰੇ ਹੈ' (੪੮੦), ਪੈਰ (ਚੱਲਣ ਤੋਂ) ਰਹਿ ਗਏ, ਹਥ (ਫੜਨ ਤੋਂ) ਢਿਲਕ ਪਏ ਸਨ।

**ਢਲਿ** [ਕ੍ਰਿ: । ਪੰਜਾਬੀ, ਢਲਨਾ] ਢਲ ਕੇ, ਪਿਘਲ ਕੇ, ਗਲ ਕੇ।

**ਢਾਲਾ** [ਗੁ: । ਦੇਖੋ, 'ਢਾਲਿ ੨.'] ੧. ਢਾਲੀ ਹੋਈ।

੨. ਵਿਉਂਤ।

੩. ਢਾਲ। ਯਥਾ—'ਕੰਚਨ ਕਾਇਆ ਸੁਇਨੇ ਕੀ ਢਾਲਾ' (੫੬੭)।

**ਢਾਲਿ** [ਸੰਸਕ੍ਰਿਤ, ਢਾਲ] ੧. ਇਕ ਪ੍ਰਕਾਰ ਦਾ ਗੋਲਾਈ ਵਿਚ ਚੌੜਾ, ਚਮੜੇ ਧਾਤੂ ਆਦਿ ਦਾ ਰੋਕ ਵਾਲਾ ਛਾਬੇ ਵਰਗਾ ਸੰਦ, ਜਿਸ ਪੁਰ ਤਲਵਾਰ ਦਾ ਵਾਰ ਰੋਕਦੇ ਹਨ।

੨. [ਕ੍ਰਿ: । ਪੰਜਾਬੀ, ਢਲਨਾ ਦਾ ਪ੍ਰੇਰਣਾਰਥਿਕ ਢਾਲਨਾ] ਪੰਘਾਰ ਕੇ ਸੰਚੇ ਵਿਚ ਪਾਉਣਾ। ਯਥਾ—'ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ' (੮), ਭਾਵ ਭਉ ਦੇ ਭਾਂਡੇ ਵਿਚ ਅੰਮ੍ਰਿਤ (ਗੁਰ ਉਪਦੇਸ਼) ਪਾਓ (ਰੱਖੋ)।

---

੧. ਪੰਜਾਬੀ ਕੋਸ਼, ਢੇਢ=ਇਕ ਚਮੜੇ ਦਾ ਕੰਮ ਕਰਨ ਵਾਲੀ ਕੌਮ।
੨. ਦੇਖੋ, 'ਢੇਮ'। ਢੇਮ ਤੇ ਢੀਮ ਇਕੋ ਅਰਥ ਦੇ ਵਾਚਕ ਹਨ।

੧. ਹਿੰਦੀ ਵਿਚ ਢਬੂਆ ਖੇਤ ਦੇ ਮਨ੍ਹੇ ਦੇ ਉਪਰਲੇ ਛਪਰ ਨੂੰ ਕਹਿੰਦੇ ਹਨ। ਲਹਿੰਦੇ ਵਿਚ ਇਸ ਨੂੰ ਛਪਰਾ ਕਹਿੰਦੇ ਹਨ।
੨. ਢੀਮ ਕੱਚੀ ਮਿੱਟੀ ਦੀ; ਇੱਟ ਪੱਕੀ ਹੁੰਦੀ ਹੈ।

**ਢਿਲ** [*ਕ੍ਰਿ: ਵਿ: । ਸੰਸਕ੍ਰਿਤ, ਸ਼ਿਥਿਲ । ਪ੍ਰਾਕ੍ਰਿਤ, ਸਿਢਿਲ । ਪੰਜਾਬੀ, ਢਿੱਲਾ । ਢਿੱਲਾ ਤੋਂ ਢਿੱਲ । ਹਿੰਦੀ, ਲਾ*]

੧. ਸੁਸਤੀ, ਧੀਮਾ ਹੋਣਾ, ਕੱਸਿਆ ਨਾ ਹੋਣਾ, ਨਰਮਾਇਸ਼।

੨. ਬਿਲੰਬ, ਦੇਰ। ਯਥਾ—*'ਹਰਿ ਜਪਦਿਆ ਖਿਨੁ ਢਿਲ ਨ ਕੀਜਈ'। (੫੪੦)*

**ਢਿਲਾ** [*ਗੁ: । ਦੇਖੋ, 'ਢਿਲ'*] ਸਿਥਲ, ਸੁਸਤ, ਤਾਣ ਰਹਿਤ। ਯਥਾ—*'ਨਵੇ ਸੋਤ ਸਭਿ ਢਿਲਾ' (੩੦੪),* ਨੌ ਗੋਲਕਾਂ ਸਭ ਸਿਥਲ ਹੋ ਜਾਂਦੀਆਂ ਹਨ।

**ਢੀਲਾ** [*ਗੁ: । ਦੇਖੋ, 'ਢਿਲ'*] ਸੁਸਤ। ਯਥਾ—*'ਲਾਹੇ ਕਉ ਤੂੰ ਢੀਲਾ ਢੀਲਾ' (੪੦੨)।*

**ਢੁਲਿ** [*ਕ੍ਰਿ: । ਪੰਜਾਬੀ, ਢੁੱਲਣਾ*] ਤਿਲਕ ਕੇ, ਵਹਿ ਕੇ, ਨੀਵਾਂ ਹੋ ਕੇ। ਦੇਖੋ, 'ਢਲਿ ਢੁਲਿ'

**ਢੋਲਿ[੧]/ਢੋਲਾ/ਢੋਲੋ** [*ਸੰ: । ਸੰਸਕ੍ਰਿਤ, ਢੋਲ=ਇਕ ਵਾਜਾ। ਦੱਖਣੀ ਪੰਜਾਬ ਵਿਚ, ਇਕ ਪ੍ਰੇਮੀ ਹੋਇਆ ਹੈ ਢੋਲਾ ਨਾਮ ਕਰਕੇ, ਤਿਸ ਤੇ ਉਪਲਖਤ, ਪਜਾਰਾ*] ਪਜਾਰਾ, ਪ੍ਰਿਯ। ਯਥਾ—*'ਦੁਰਮਤਿ ਪਰਹਰਿ ਛਾਡੀ ਢੋਲਿ' (੬੩੩),* ਦੁਰਮਤਿ ਕਰਕੇ ਪਜਾਰੇ ਨੇ ਛੱਡ ਦਿੱਤੀ। ਤਥਾ—*'ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ' (੭੯੪)।* ਦੇਖੋ, 'ਕਸੁੰਭੜੈ'

**ਢੋਲੀਐ** [*ਸੰ: । ਦੇਖੋ, 'ਢੋਲਾ'*] ਪਿਆਰ ਦੇ। ਯਥਾ—*'ਤਿਸੁ ਕਾਰਣਿ ਹਰਿ ਢੋਲੀਐ' (੫੨੭)।*

**ਢਲਿ ਢੁਲਿ** [*ਕ੍ਰਿ: । ਹਿੰਦੀ, ਢਲਨਾ*] ਗਲ ਗੁਲ ਕੇ, ਗਲ ਕੇ ਢਲ ਜਾਣਾ। ਦੇਖੋ, 'ਪਬਣਿ'

**ਢਾਲਣ** [*ਅ: । ਦੇਸ਼ ਭਾਸ਼ਾ*] ਤਰ੍ਹਾਂ, ਵਰਗੀ। ਯਥਾ—*'ਕਹਣ ਅੰਮ੍ਰਿਤ ਕਲ ਢਾਲਣ' (੧੩੯੧),* ਕਥਨੀ ਅੰਮ੍ਰਿਤ ਵਾਂਙ ਸੁੰਦਰ ਹੈ।

**ਢੋਲਾਵਉ** [*ਕ੍ਰਿ: । ਪੰਜਾਬੀ, ਝੁਲਾਉਣਾ ਦਾ ਦੂਸਰਾ ਰੂਪ ਢੁਲਾਉਣਾ*] ਫੇਰਾਂ, ਝੁਲਾਵਾਂ। ਯਥਾ—*'ਦੇਉ ਸੁਹਨੀ ਸਾਧ ਕੈ ਬੀਜਨੁ ਢੋਲਾਵਉ'। (੮੧੩)*

**ਢੋਵੇ** [*ਕ੍ਰਿ: । ਪੰਜਾਬੀ, ਢੋਣਾ*] ਢੋਂਵਦਾ ਸੀ। ਯਥਾ—*'ਓਹੁ ਢਵੈ ਢੋਰ ਹਾਥਿ ਚਮੁ ਚਮਰੇ ਹਰਿ ਉਧਰਿਓ ਪਰਿਓ ਸਰਨਾ' (੭੯੯),* ਉਹ {ਚਮਰੇ} ਚਮਾਰ ਹਥ ਨਾਲ ਮੋਏ ਹੋਏ ਪਸ਼ੂਆਂ ਦੇ ਚਮ ਢੋਂਦਾ ਸੀ, ਹਰੀ ਦੀ ਸ਼ਰਨ ਪੈਣ ਨਾਲ ਉੱਧਰ ਗਿਆ।

**ਢੋਵਉ** [*ਕ੍ਰਿ: । ਪੰਜਾਬੀ, ਢੋਣਾ । ਹਿੰਦੀ, ਢੋਵਨਾ*] ਢੋਵਾਂ, ਚੁੱਕ ਕੇ ਲਿਆਵਾਂ। ਯਥਾ—*'ਜਲੁ ਢੋਵਉ ਇਹ ਸੀਸ ਕਰਿ' (੮੧੩)।*

---

੧. ਜਿਸ ਤਰ੍ਹਾਂ ਲਹਿੰਦੇ ਵਿਚ ਰਾਂਝੇ ਨੂੰ ਮਹੀਆਂ ਚਾਰਨ ਕਰਕੇ ਮਾਹੀ ਸੱਦਦੇ ਸੀ, ਪਰ ਹੁਣ ਮਾਹੀ ਪਦ ਪੰਜਾਬੀ ਵਿਚ 'ਪੰਜਾਰੇ' ਅਰਥਾਂ ਵਿਚ ਬੀ ਬੋਲਦੇ ਹਨ, ਤਿਵੇਂ ਢੋਲਾ ਦਾ ਅਰਥ ਹੈ ਪਿਆਰਾ।

# ਣ

ਣ ਗੁਰਮੁਖੀ ਵਰਣਮਾਲਾ ਦਾ ਵੀਹਵਾਂ ਅੱਖਰ, ਸਤਾਰ੍ਹਵਾਂ ਵਜੰਜਨ ਤੇ ਟਵਰਗ ਦਾ ਪੰਜਵਾਂ ਅੱਖਰ ਹੈ ਅਰ ਅਨੁਨਾਸਿਕ ਹੈ। ਸੰਸਕ੍ਰਿਤ ਵਿਚ ਇਹ ਅੱਖਰ ਹੈ।

ਪ੍ਰਾਕ੍ਰਿਤ ਵਿਚ ਕਈ ਵਾਰ 'ਨਨੇ' ਨੂੰ 'ਣ' ਵਿਚ ਬਦਲਦੇ ਹਨ, ਜਿਸ ਤਰ੍ਹਾਂ ਨਰੌ ਨੂੰ ਣਰੌ। ਨਦੀ ਨੂੰ ਣਦੀ (ਣਈ) ਵਿਗਜਾਨ ਨੂੰ ਵਿਗਜਾਣ (ਵਿਣਾਵ) ਤੇ ਨਿਮ੍ਨ ਨੂੰ ਨਿਣੰ। ਪ੍ਰਾਕ੍ਰਿਤ ਵਿਚ ਇਸ ਦਾ ਵਰਤਾਉ ਚੋਖਾ ਹੈ। ਅਨਜ ਭਾਸ਼ਾ ਵਾਲੇ ਇਸ ਦੀ ਥਾਂ ਬੀ 'ਨਨਾ' ਹੀ ਉਚਾਰਦੇ ਹਨ, ਜੇ ਇਸ ਦਾ ਉਚਾਰਨ ਦੱਸਣਾ ਹੋਵੇ ਤਾਂ ਆਪਣੇ 'ਨਨੇ' ਦੇ ਪੈਰ ਬਿੰਦੀ ਲਾਂਦੇ ਹਨ। 'ਨਨਾ' ਤੇ 'ਣਾਣਾ' ਦੋਵੇਂ ਇਕ ਅਸਥਾਨੀ ਹੋਣ ਤੇ ਇਕ ਤਰ੍ਹਾਂ ਦੀ ਸੂਰਣਤਾ ਰਖਦੇ ਹਨ। (ਞਣਨਙਮਾਨਾਂ ਨਾਸਕਾਚ)। ਜਦੋਂ 'ਨਨਾ' ਅੱਖਰ ਪਦਾਂ ਵਿਚ 'ਰ' ਤੇ 'ਖ' ਦੇ ਮਗਰੋਂ ਆਉਂਦਾ ਹੈ ਤਾਂ 'ਣ' ਬਣ ਜਾਂਦਾ ਹੈ, ਜਿਹਾ ਵਰਨਨ ਦਾ ਵਰਣਨ, ਲਿਖਨ ਦਾ ਲਿਖਣ ਆਦਿ। ਜੇਕਰ 'ਣ' ਤੋਂ ਪਹਿਲੇ ਸੂਰਾਂ ਜਾਂ ਵਜੰਜਨਾਂ ਵਿਚੋਂ 'ਹ, ਯ, ਬ, ਰ, ਲ, ਵ, ਣ, ਙ, ਮ, ਝ, ਢ, ਧ, ਘ, ਭ, ਜ, ਡ, ਦ, ਗ, ਬ' ਕਵਰਗ, ਪਵਰਗ, ਕੋਈ ਅੱਖਰ ਆ ਕੇ ਵਿਥ ਪਾ ਦੇਵੇ ਤਦ ਬੀ 'ਨ' ਦਾ 'ਣ' ਹੋ ਜਾਏਗਾ, ਜਿਹਾ ਗਰਬਨੀ, ਗਰਬਣੀ; ਸਰਪਨੀ, ਸਰਪਣੀ।

ਇਹ ਅੱਖਰ ਅੱਜ-ਕੱਲ੍ਹ ਕਿਸੇ ਪਦ ਦੇ ਆਦਿ ਵਿਚ ਨਹੀਂ ਬੋਲਿਆ ਜਾਂਦਾ, ਪਰ ਗੁਰੂ ਜੀ ਨੇ ਕੁਝ ਕੁ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖੇ ਹਨ, ਜੋ ਗ਼ਾਲਬਨ ਤਦੋਂ ਬੋਲੇ ਜਾਂਦੇ ਸਨ, ਜੈਸੇ ਪ੍ਰਾਕ੍ਰਿਤ ਦੇ ਸੂਤ੍ਰਕਾਰ ਬੀ ਪਤਾ ਦੱਸਦੇ ਹਨ। ਪੰਜਾਬੀ ਵਿਚ ਧਾਤੂ ਯਾ ਮਸਦਰਾਂ ਦੇ ਅੰਤ ਅਕਸਰ 'ਣਾ' ਆਉਂਦਾ ਹੈ, 'ਨ' ਦਾ ਵਰਤਾਉ ਘੱਟ ਹੈ। ਜੈਸੇ—ਖਾਣਾ, ਪੀਣਾ, ਹੱਸਣਾ, ਵੱਸਣਾ। ਪਰ ਮਾਰਨਾ ਵਿਚ 'ਨ' ਹੈ, ਇਸੀ ਤਰ੍ਹਾਂ ਸੰਸਕ੍ਰਿਤ ਦੇ 'ਨ' ਕਈ ਵੇਰ 'ਣ' ਵਿਚ ਬਦਲਦੇ ਹਨ, ਜਿਹਾ ਕੁ ਪਾਪਨ, ਪਾਪਣ[1]।

**ਣਾ** [*ਅ: । ਸੰਸਕ੍ਰਿਤ, ਨਾ*] ਨਾ, ਨਿਖੇਧੀ ਵਾਚਕ ਅਵਜ। ਯਥਾ—*'ਣਾ ਕੋ ਮੇਰਾ ਕਿਸੁ ਗਹੀ' (੯੩੪)।*

**ਣਹ** [*ਅ: । ਦੇਸ਼ ਭਾਸ਼ਾ*] ਨਹੀਂ। ਯਥਾ—*'ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ' (੨੫੬),* ਹੇ ਜਮਦੂਤੋ! ਉਸ ਥਾਂ ਦੇ ਨੇੜੇ ਨਾ ਜਾਣਾ (ਜੇ ਗਏ ਤਾਂ ਪਰਮੇਸ਼ਰ ਦੇ ਦੰਡ ਤੋਂ) ਨਾ ਮੈਂ ਨਾ ਤੁਸੀਂ ਨਾ (ਇਹ ਨਗਰੀ) ਛੁਟੇਗੀ।

**ਣਾ ਕੋ** [*ਅ: । ਸ: ਨਾ: । ਦੇਸ਼ ਭਾਸ਼ਾ*] ਨਹੀਂ ਕੋਈ।

**ਣਾਣਾ** [*ਸੰ: । ਪੰਜਾਬੀ*] ੧. ਪੈਂਤੀ ਦਾ ਵੀਹਵਾਂ ਅੱਖਰ ਜੋ ਨੱਕ ਵਿਚ ਬੋਲਦਾ ਹੈ। ਪੰਜਾਬੀ ਪੈਂਤੀ ਉਚਾਰਨ ਦਾ ਢੰਗ ਇਹ ਹੈ ਕਿ ਅੱਖਰ ਦੂੱਤ ਕਰਕੇ ਬੋਲਦੇ ਹਨ, ਜਿਹਾ 'ਕ' ਨੂੰ 'ਕਕਾ'। ਤਿਵੇਂ 'ਣ' ਨੂੰ 'ਣਾਣਾ'।

੨. [*ਸੰ: । ਸੰਸਕ੍ਰਿਤ, ਣ=ਗਿਆਨ, ਧਾਤੂ, ਣੀਵ+ਡ ਪ੍ਰਤੇ। ਪ੍ਰਾਕ੍ਰਿਤ ਵਿਚ ਗਿਆਨ ਪਦ ਦਾ ਸਰੂਪ ਣਾਣ[2] ਹੈ*] ਗਿਆਨ। ਯਥਾ—*'ਣਾਣਾ ਰਣਿ ਰੂਤਉ ਨਰ ਨੇਹੀ ਕਰੈ' (੩੪੧),* ਗਿਆਨ ਰੂਪੀ ਰਣ ਵਿਚ ਜੁਟਿਆ ਹੋਇਆ ਪੁਰਖ ਹਠ ਕਰੇ (ਤਦ ਹੀ ਜਿੱਤ ਹੁੰਦਾ ਹੈ) ਅਥਵਾ ਣਾਣਾ ਦ੍ਵਾਰੈ ਕਥਨ ਹੈ।

**ਣਾਮ** [*ਸੰ: । ਸੰਸਕ੍ਰਿਤ, ਨਾਮ ਧਾਤੂ ਮ੍ਨ—ਅਭਜਾਸੇ*] ਨਾਮ, ਪਰਮੇਸ਼ਰ ਦਾ ਨਾਮ, ਅਕਾਲ ਪੁਰਖ ਦਾ ਨਾਮ, ਜੋ ਸਿਮਰਿਆ ਜਾਂਦਾ ਹੈ। ਯਥਾ—*'ਣਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ' (੯੩੪)।*




---

੧. ਦੇਖੋ, 'ਪੰਜਾਬੀ ਲਘੂ ਵਿਆਕਰਣ'।

੨. 'ਅਨਯੌਰੁਣਾ ਭਵਤਿ' ਸੂਤ੍ਰ ਹੈ ਅਰਥਾਤ ਮ੍ਨ ਤੇ ਗਜ ਨੂੰ ਣ ਹੋ ਜਾਂਦਾ ਹੈ, ਜੈਸੇ ਨਿਮਨ ਦਾ ਨਿਣੇ ਤੇ ਗਜਨੰ ਦਾ ਣਾਣੰ। ਸੋ ਣਾਣ ਪਦ ਦਾ ਪ੍ਰਾਕ੍ਰਿਤ ਮੂਜਬ ਗਜਾਨ ਅਰਥ ਸ਼ੁਧ ਅਰਥ ਹੈ।

# ਤ

**ਤ** ਗੁਰਮੁਖੀ ਵਰਣਮਾਲਾ ਦਾ ਇਕ੍ਹੀਵਾਂ ਅੱਖਰ ਤੇ ਅਠਾਰਵਾਂ ਵਯੰਜਨ ਹੈ। ਤਵਰਗ ਦਾ ਪਹਿਲਾ ਅੱਖਰ ਹੈ। ਪੰਜਾਬੀ ਵਿਚ ਇਕੱਲਾ ਵਰਤਿਆਂ ਨਿਸਚੇ, ਤਾਂ, ਤਦ ਆਦਿ ਅਰਥ ਦੇਂਦਾ ਹੈ।

ਫ਼ਾਰਸੀ 'ਸੇ' ਦਾ ਉਚਾਰਨ ਪੰਜਾਬੀ ਵਾਲੇ ਕਈ ਵੇਰ ਤਾਂ 'ਸਸੇ' ਨਾਲ ਕਰਦੇ ਹਨ, ਜੈਸੇ ਸਾਬਤ ਨੂੰ ਸਾਬਤ ਅਤੇ ਕਈ ਵੇਰ 'ਥਥੇ' ਨਾਲ ਕਰਦੇ ਹਨ, ਜੈਸੇ ਸੋਮ ਨੂੰ ਥੋਮ। ਪਰ 'ਤਤੇ' ਨਾਲ ਬੀ 'ਸੇ' ਦਾ ਉਚਾਰਨ ਆਯਾ ਹੈ, ਜੈਸੇ—ਸੁਮਰ ਦਾ ਤੁਮਰ। ਇਹ ਤੁਮਰ ਪਦ ਤੂੰਮਰ (=ਫਲ) ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਯਾ ਹੈ।

**ਤ** [*ਅ: । ਪੰਜਾਬੀ*] ੧. ਨਿਸਚੇ ਵਾਚਕ ਅੱਖਰ ਹੈ, ਜ਼ਰੂਰ, ਹੀ। ਯਥਾ—*'ਬਾਣੀ ਤ ਗਾਵਹੁ ਗੁਰੂ ਕੇਰੀ' (੯੨੦)*, ਗੁਰੂ ਦੀ ਹੀ ਬਾਣੀ ਗਾਵੋ!

੨. ਤਦ। ਯਥਾ—*'ਜਨਮੁ ਤ ਇਹੁ ਸਕਯਥੁ' (੧੩੬੩)*, ਤਥਾ—*'ਜੇ ਨਿੰਦੈ ਤ ਛੋਡਿ ਨਾ ਜਾਈ'।*

੩. ਤਾਂ। ਯਥਾ—*'ਹਾਥਿ ਤ ਡੋਰ' (੩੨੬)*, ਹੱਥ ਵਿਚ ਤਾਂ (ਜਾਨਵਰਾਂ ਦੀ) ਡੋਰ ਫੜੀ ਹੈ।

**ਤਾ** [*ਯੋ: । ਪੰਜਾਬੀ*] ੧. ਤਦ। ਯਥਾ—*'ਸਚੁ ਤਾ ਪਰੁ ਜਾਣੀਐ' (੪੬੮)*, ਤਥਾ—*'ਜੇ ਲੋਕੁ ਸਲਾਹੇ ਤਾ ਤੇਰੀ ਉਪਮਾ' (੭੫੭)।*

੨. ਇਸ। ਯਥਾ—*'ਤਾ ਕਾ ਕਹਿਆ ਦਰਿ ਪਰਵਾਣੁ' (੧੩੨੮)।*

**ਤਿ** [*ਸ: ਨਾ: । 'ਤੇ' ਦਾ ਦੂਜਾ ਰੂਪ*] ਤਿਨ੍ਹਾਂ। ਯਥਾ—*'ਤਿ ਨਰ ਦੁਖ ਨਹ ਭੁਖ' (੧੩੯੪)*। ਦੇਖੋ, 'ਤਿਨਰ'

**ਤੀ** [*ਸੰ: । ਹਿੰਦੀ, ਤੀਯ*] ੧. ਤੀਯ ਦਾ ਸੰਖੇਪ ਇਸਤ੍ਰੀ ਭਾਵ ਮਾਯਾ। ਯਥਾ—*'ਸਭੁ ਖੇਲੁ ਤੁਮਾਤੀ' (੧੩੮)*, ਸਾਰਾ ਪ੍ਰਪੰਚ ਖੇਲ ਆਪ ਦਾ ਤੇ ਮਾਯਾ ਦਾ ਹੈ, ਹੇ ਵਾਹਿਗੁਰੂ!

੨. ਜਿਸ ਤਰ੍ਹਾਂ ਤੁਮ ਦੇ ਪਿਛੇ ਹਾਰਾ ਲੱਗ ਕੇ ਤੁਮ੍ਹਾਰਾ ਬਣਦਾ ਹੈ, ਇਸੀ ਤਰ੍ਹਾਂ ਤੁਮ ਦੇ ਪਿਛੇ ਆਤੀ ਲੱਗ ਕੇ ਤੁਮਾਤੀ। ਅਰਥ ਤੁਮ੍ਹਾਰੀ।

**ਤੁ** [*ਸ: ਨਾ: । ਹਿੰਦੀ, ਤੋ ਦਾ ਸੰਖੇਪ*] ਤੇਰੇ। ਯਥਾ—*'ਓਪਤਿ ਪਰਲੌ ਏਕੈ ਨਿਮਖ ਤੁ ਘਰਿ' (੧੩੮੫)*। ਦੇਖੋ, 'ਭਾਵਨੁ'

**ਤੂ/ਤੂੰ** [*ਸ: ਨਾ: । ਸੰਸਕ੍ਰਿਤ, ਯੁਸ਼ਮਦ*[੧] *ਤੋਂ ਪ੍ਰਾਕ੍ਰਿਤ ਬਣਦਾ ਹੈ ਤੁਝੇ ਯਾ ਤੁਮ੍ਹੇ। ਸੰਸਕ੍ਰਿਤ, ਯੁਸ਼ਮਦ ਤੋਂ ਤ੍ਵ। ਇਸ ਤੋਂ ਪੰਜਾਬੀ, ਤੂੰ*] ਮਧਯ ਪੁਰਖ ਦਾ ਸੰਬੋਧਨ, ਜਿਸ ਨਾਲ ਸਾਮ੍ਹਣੇ ਗੱਲ ਕੀਤੀ ਜਾਏ ਉਸ ਨੂੰ ਤੂੰ ਕਹੀਦਾ ਹੈ, ਇਕ ਬਚਨ ਵਿਚ ਤੂੰ। ਯਥਾ—*'ਨਾਨਕ ਮੂਰਖੁ ਏਕੁ ਤੂ' (੧੩੨੮)*, ਨਾਨਕ ਮੂਰਖ ਦਾ ਇਕ ਤੂੰ ਹੀ ਆਸਰਾ ਹੈਂ। ਤਥਾ—*'ਤੂ ਚਉ ਸਜਣ ਮੈਡਿਆ' (੧੦੯੪)*, ਹੇ ਮੇਰੇ ਸੱਜਣ! (ਵਾਹਿਗੁਰੂ) ਜੇ ਤੂੰ ਕਹੇਂ। ਤਥਾ—*'ਤੂੰ ਦਾਨਾਂ ਤੂੰ ਬੀਨਾਂ' (੭੨੭)।*

੧. ਮੁਕਾਬਲਾ ਕਰੋ, ਅੰਗਰੇਜ਼ੀ ਦਾ ਯੂ, ਯੂਅਰਸ।

**ਤੇ** [*ਅ: । ਸੰਸਕ੍ਰਿਤ ਤੇ ਦੇਸ਼ ਭਾਸ਼ਾ*] ੧. ਓਹ। ਯਥਾ—*'ਤੇ ਇਤ ਉਤ ਸਦਾ ਮੁਕਤੇ' (੧੩੮੭)*, ਤਥਾ—*'ਤੇ ਗੁਣ ਵਿਸਰਿ ਗਏ' (੧੦੧੩)*

੨. ਅਤੇ। ਦੇਖੋ, 'ਤੈ ੬.'

੩. ਤੋਂ। ਯਥਾ—*'ਜਲ ਤੇ ਊਠਹਿ ਅਨਿਕ ਤਰੰਗਾ' (੭੩੬)।*

੪. ਪਾਸੋਂ। ਯਥਾ—*'ਜਿਸ ਕੀ ਅਟਕ ਤਿਸ ਤੇ ਛੁਟੀ' (੧੦੦੨)।*

**ਤੈ** [*ਸ: ਨਾ: । ਪੰਜਾਬੀ*] ੧. ਤੇਰੇ। ਯਥਾ—*'ਤੈ ਤਨਿ ਪੜਦ ਨਾਹਿ' (੧੦੯੯)*, ਤਥਾ—*'ਤੈ ਪਾਸਹੁ ਓਇ ਲਦਿ ਗਏ'। (੧੩੮੧*

੨. ਤੁਝ। ਯਥਾ—*'ਤੈ ਸਾਹਿਬ ਕੀ ਬਾਤ ਜਿ ਆਖੈ' (੫੫੮)।*

੩. ਤੈਨੇ। ਯਥਾ—*'ਤੈ ਨਰ ਕਿਆ ਪੁਰਾਨੁ ਸੁਨਿ ਕੀਨਾ' (੧੨੫੩)*

੪. ਤਿਨ੍ਹਾਂ। ਯਥਾ—*'ਤੈ ਸਖੀ ਭਾਗ ਮਥਾਹਿ' (੧੦੯੭)।*

੫. ਤਿਸ ਨੂੰ। ਯਥਾ—*'ਜੈ ਭਾਵੈ ਪਿਆਰਾ ਤੈ ਰਾਵੇਸੀ' (੭੫੦)।*

੬. ਅਤੇ[੧], ਅਰ। ਯਥਾ—*'ਪੰਦ੍ਰਹ ਥਿਤੀ ਤੈ ਸਤ ਵਾਰ' (੮੪੨)।*

**ਤੋ** [*ਸ: ਨਾ: । ਹਿੰਦੀ*] ਤੇਰੇ। ਦੇਖੋ, 'ਤੋ ਪਹਿ'

**ਤੀਆ** [*ਸੰਖ: ਵਾ: । ਪੰਜਾਬੀ*] ਤੀਜਾ। ਯਥਾ—*'ਅਵਰੁ ਨ ਜਾਣ ਦੂਆ ਤੀਆ' (੧੦੩੪)।*

**ਤੁਅ** [*ਸ: ਨਾ: । ਸੰਸਕ੍ਰਿਤ, ਤ੍ਵਮ । ਹਿੰਦੀ, ਤੁਮ, ਤੁਮਾਰਾ। ਦੇਸ਼ ਭਾਸ਼ਾ ਤੁਅ। ਦੇਖੋ, 'ਤੂੰ'*] ਤੇਰਾ। ਯਥਾ—*'ਤੁਅ ਸਤਿਗੁਰ ਸੰਹੇਤੁ'। (੧੪੦੮*

**ਤੋਅ** [*ਸੰ: । ਸੰਸਕ੍ਰਿਤ, ਤੋਯ*] ੧. ਜਲ।

੨. ਜਲ ਤੋਂ ਉਪਲਖਤ ਨਦੀ। ਯਥਾ—*'ਪਾਵਕ ਤੋਅ ਅਸਾਧ ਘੋਰ ਅਗਮ ਤੀਰ ਨਹ ਲੰਘਨਹ' (੧੩੫੯)*, ਤ੍ਰਿਸ਼ਨਾ (ਰੂਪੀ) ਅੱਗ (ਦੀ) ਨਦੀ ਹੈ ਜੋ ਅਸਾਧ ਤੇ ਭਿਆਨਕ ਹੈ, (ਪਾਰ ਦਾ) ਕਿਨਾਰਾ (ਉਸਦਾ) ਅਗੰਮ ਹੈ, ਲੰਘਿਆ ਨਹੀਂ ਜਾਂਦਾ।

**ਤੋਆ** [*ਸ: । ਸੰਸਕ੍ਰਿਤ, ਤੋਯ*] ੧. ਜਲ। ਯਥਾ—*'ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ॥ ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ' (੧੨੯੦)*, ਪਹਿਲੇ ਦੱਸ ਆਏ ਹਨ ਕਿ ਅੰਨ ਆਦਿ ਸਭ ਪਦਾਰਥ ਜਲ ਤੋਂ ਬਣਦੇ ਹਨ, ਇਸ ਲਈ ਜਲ ਆਖਦਾ ਹੈ ਕਿ ਮੈਂ ਸਭ ਤਰ੍ਹਾਂ ਚੰਗਾ ਹਾਂ, ਅਰ ਜਲ ਤੋਂ ਵਿਕਾਰੀ ਪਦਾਰਥ ਬਣਦੇ ਹਨ, ਭਾਵ ਰਸਾਂ ਕਸਾਂ ਦੀ ਪਦੈਸ਼ ਜਲ ਤੋਂ ਹੈ। ਯਥਾ—ਪ੍ਰਮਾਣ—*'ਜਲ ਤੇ ਤ੍ਰਿਭਵਣੁ ਸਾਜਿਆ' (੧੯)* ਸੰਨਯਾਸੀ ਉਸ ਨੂੰ ਕਹਿੰਦੇ ਹਨ ਜੋ ਸਭ ਕੁਛ ਤਿਆਗ ਦੇਵੇ। ਤ ਤੇ ਸੰਨਯਾਸੀ ਦੇ ਰਸ ਕਸ ਤਿਆਗਣੇ ਹੋਏ, ਪਰ ਰਸਾਂ ਕਸਾਂ ਦ ਕਾਰਣ ਜਲ ਹੈ; ਇਸ ਲਈ ਸੰਨਯਾਸੀ ਨੂੰ ਜਲ ਛਡਣਾ ਚਾਹੀਏ

੧. ਅਤੇ ਦਾ ਸੰਖੇਪ ਹੈ = ਤੇ, ਤੈ। 'ਅਤੇ' ਦਾ ਮੁਕਾਬਲਾ ਕਰੋ ਲਾਤੀਨੀ 'ਐਤ ਅੰਗ੍ਰੇਜ਼ੀ 'ਐਂਡ' ਨਾਲ।

ਬ੍ਰਿਛ ਦੇ ਪੁਤ੍ਰ ਬੁਰੇ ਜਾਣ ਕੇ ਖੋਹਣ ਲਗੀਏ ਤਾਂ ਪੂਰੀ ਨਹੀਂ ਪੈਂਦੀ, ਜੜ੍ਹੋਂ ਪੁੱਟੀਏ ਤਾਂ ਸਾਰੀ ਅਲਖ ਮੁਕ ਜਾਂਦੀ ਹੈ, ਤਿਵੇਂ ਸੰਨਯਾਸੀ ਜਿਸਦਾ ਅਰਥ ਹੀ ਤਿਆਗੀ ਹੈ ਮੂਲ ਰੂਪ ਜਲ ਤਿਆਗੇ। ਗੁਰੂ ਜੀ ਦਾ ਭਾਵ ਇਹ ਦੱਸਣ ਦਾ ਹੈ ਕਿ ਈਸ਼੍ਵਰ ਦੇ ਬਣਾਏ ਹੋਏ ਖਾਣ ਪੀਣ ਦੇ ਪਦਾਰਥਾਂ ਦਾ ਤਯਾਗ ਕੋਈ ਵਡਿਆਈ ਨਹੀਂ, ਸਗੋਂ ਵਾਸ਼ਨਾ ਦਾ ਤਿਆਗ ਤੇ ਚਿਤ ਬ੍ਰਿਤੀ ਦਾ ਨਿਰੋਧ ਇਹ ਸੰਨਯਾਸ ਹੈ।

੨. ਭਾਵ ਵਿਚ ਮੀਂਹ ਬੀ ਲੈਂਦੇ ਹਨ।

**ਤਿਆਸ** [*ਸੰ: । ਸੰਸਕ੍ਰਿਤ, ਤ੍ਰਿਖਾ। ਪ੍ਰਾਕ੍ਰਿਤ, ਤਿਸਾ। ਪੰਜਾਬੀ, ਤਿਆਸ, ਤ੍ਰੇਹ, ਤੇਹ, ਤਿਖਾ, ਤਿਹਾ*] ਤਿਖਾ, ਪਿਆਸ, ਤ੍ਰੇਹ। ਯਥਾ—*'ਬਿਸਰੀ ਤਿਆਸ ਬਿਡਾਨੀ' (੧੧੧੯)।*

**ਤਿਆਕਤ** [*ਕ੍ਰਿ: । ਸੰਸਕ੍ਰਿਤ, ਤਯਕ੍ਤ*] ਛੱਡ ਕੇ। ਯਥਾ—*'ਤਿਅਕਤ ਜਲੰ ਨਹ ਜੀਵ ਮੀਨੰ' (੭੦੮)।*

**ਤੁਆਨਾ** [*ਗੁ: । ਫ਼ਾਰਸੀ, ਤਵਾਨਾ*] ਬਲੀ, ਤਕੜਾ। ਯਥਾ—*'ਮਨ ਤੁਆਨਾ[1] ਤੂ ਕੁਦਰਤੀ ਆਇਆ' (੧੨੯੧),* ਹੇ ਮਨ ! ਤੂੰ ਬਲੀ ਤਾਂ ਹੈਂ, (ਭਾਵ ਲੱਖਾਂ ਕੋਹਾਂ ਪਰ ਚਲਾ ਜਾਂਦਾ ਹੈ) ਪਰੰਤੂ ਤੂੰ (ਪਰਮੇਸ਼ਰ ਦੀ) ਕੁਦਰਤ (ਸ਼ਕਤੀ) ਤੋਂ ਬਣਿਆ ਹੈਂ।

**ਤਈ** [*ਸੰ: । ਅਰਬੀ, ਤਈਅਨ=ਮੁਕੱਰਰ। ਪੁ: ਪੰਜਾਬੀ, ਤਈਂ*]

੧. ਸਿਰ ਤੇ ਆ ਖੜੋਣਾ, ਮੌਜੂਦ ਹੋਣਾ। ਯਥਾ—*'ਹੋਸੀ ਆਇ ਤਈ' (੯੫੩)।*

੨. [*ਹਿੰਦੀ, ਤਈਂ*] ਲਈ, ਨੂੰ, ਉਨ੍ਹਾਂ ਦਾ। ਦੇਖੋ, 'ਗੋਇ'

**ਤਾਈ** [*ਅ: । ਹਿੰਦੀ, ਤਈਂ*] ਵਾਸਤੇ, ਲਈ। ਯਥਾ—*'ਕੀਓ ਸੀਗਾਰੁ ਮਿਲਣ ਕੈ ਤਾਈ' (੮੩੬)।*

**ਤੁਈ** [*ਸ: ਨਾ: । ਫ਼ਾਰਸੀ, ਤੂਈ=ਤੂੰ ਹੈਂ। ਤੂ ਹਸਤੀ ਦਾ ਸੰਖੇਪ ਹੈ*] ਤੂੰ (ਹੀ) ਹੈਂ। ਯਥਾ—*'ਏਕੁ ਤੁਈ' (੧੪੪)।*

**ਤੋਇ** [*ਸੰ: । ਸੰਸਕ੍ਰਿਤ, ਤੋਯ*] ੧. ਜਲ। ਯਥਾ—*'ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ' (੧੩੮੧),* (ਜੋ ਬੂਟਾ) ਪਾਣੀ ਵਿਚ ਸੜੇ ਉਹ ਜਲ ਵਿਚ ਡੁਬ ਕੇ ਪਲਰ ਨਹੀਂ ਸਕਦਾ, ਤਿਵੇਂ ਦਗਧਾਛਰ ਗਿਆਨੀ ਦਾ ਸੰਵਰਨਾ ਕਠਨ ਹੈ।

੨. [*ਸੰਬੰ: । ਫ਼ਾਰਸੀ, ਤੋਂ*] ਤੇਰਾ, ਤੇਰੀ। ਯਥਾ—*'ਸੋ ਘਰੁ ਰਾਖੁ ਵਡਾਈ ਤੋਇ' (੧੨),* ਉਸ ਘਰ (ਸਤਿਸੰਗ) ਵਿਚ (ਮੈਨੂੰ) ਰਖੋ, ਇਹ ਤੇਰੀ ਹੀ ਵਡਿਆਈ ਹੈ। ਅਥਵਾ ਮੈਂ ਹੀ ਤੇਰੀ ਵਡਿਆਈ ਕਰਾਂ।

**ਤਾਇਆ** [*ਸੰ: । ਸੰਸਕ੍ਰਿਤ, ਤਪਨ। ਪ੍ਰਾਕ੍ਰਿਤ, ਤਾਵ। ਪੰਜਾਬੀ, ਤਾਉ, ਕ੍ਰਿਯਾ—ਤਾਉਣਾ*] ਤਪਿਆ, ਤੱਤਾ। ਯਥਾ—*'ਸਦਾ ਸਿਮਰਿ ਚਰਣਾਰਬਿੰਦ ਸੀਤਲ ਹੋ ਤਾਇਆ' (੮੧੬),* ਸਦਾ ਚਰਨਾਂ ਕਮਲਾਂ ਨੂੰ ਸਿਮਰ (ਜੋ) ਤਪਿਆ ਸੀਤਲ ਹੋ (ਜਾਵੇ)। ਪਰ ਵਿਸ਼ੇਸ਼ ਠੀਕ ਹੈ 'ਹੋਤਾਇਆ' ਭਾਵ ਅੱਗ (ਵਾਂਙੂ ਤਪਤ) ਸੀਤਲ (ਹੋ ਜਾਵੇ)। ਦੇਖੋ, 'ਹੋਤਾਇਆ'

**ਤੋਇਅਹੁ** [*ਸੰ: । ਸੰਸਕ੍ਰਿਤ, ਤੋਯ। ਅਹੁ, ਪੰਜਾਬੀ ਪ੍ਰਤੇ*] ਜਲ ਤੋਂ। ਯਥਾ—*'ਤੋਇਅਹੁ ਤ੍ਰਿਭਵਣੁ ਗੰਨਾ' (੧੨੯੦)।*

**ਤਾਈਜਾ ਹੇ** [*ਕ੍ਰਿ: । ਦੇਖੋ, 'ਤਾਇਆ'*] ਤਾਏ ਜਾਂਦੇ, ਪਰਖੇ ਜਾਂਦੇ। ਯਥਾ—*'ਫਿਰਿ ਨਾਹੀ ਤਾਈਜਾ ਹੇ' (੧੦੭੪),* ਫੇਰ (ਕੁਠਾਲੀ ਵਿਚ) ਤਾ ਕੇ (ਪਰਖੇ) ਨਹੀਂ ਜਾਂਦੇ।

**ਤਉ** [*ਸ: ਨਾ: । ਸੰਸਕ੍ਰਿਤ, ਤਵ। ਪੁ: ਪੰਜਾਬੀ, ਤਉ, ਤਊ*]

੧. ਤੇਰਾ। ਯਥਾ—*'ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ' (੯੬੪),* ਤਥਾ—*'ਤਉ ਤਨਿ ਕਾਈ ਕੋਰ' (੧੩੮੪)।*

੨. [*ਅ: । ਤਾਂ ਦਾ ਦੂਸਰਾ ਰੂਪ*] ਤਦੋਂ।

**ਤਊ** [*ਸ: ਨਾ: । ਦੇਖੋ, 'ਤਉ'*]

੧. ਤੇਰੇ। ਯਥਾ—*'ਨੀਹੁ ਮਹਿੰਜਾ ਤਊ ਨਾਲਿ' (੧੦੯੪)।*

੨. [*ਅ: । ਪੰਜਾਬੀ, ਤਦ ਬੀ*] ਯਥਾ—*'ਤਊ ਪਾਰਬ੍ਰਹਮ ਕਾ ਅੰਤੁ ਨ ਲਹੈ' (੧੧੬੩)।*

**ਤਾਉ** [*ਕ੍ਰਿ: । ਦੇਖੋ, 'ਤਾਇਆ'*] ਗਰਮ, ਤਪਸ਼, ਤਪਣਾ। ਯਥਾ—*'ਭਉ ਖਲਾ ਅਗਨਿ ਤਪਤਾਉ' (੮),* ਪਰਮੇਸ਼ਰ ਦਾ ਭੈ ਇਹ ਖਲ ਹੈ ਤੇ ਤਪਾਂ ਦਾ ਤਪਣਾ ਇਹ ਅਗਨੀ ਹੈ।

**ਤਾਊ**[1] [*ਸੰ: । ਦੇਖੋ, 'ਤਾਇਆ'*] ਤਪਸ਼, ਤਾਪ। ਯਥਾ—*'ਪਾਲਾ ਤਾਊ ਕਛੂ ਨ ਬਿਆਪੈ ਰਾਮ ਨਾਮ ਗੁਨ ਗਾਇ' (੩੭੮)।*

**ਤਿਉ** [*ਅ: । ਪੰਜਾਬੀ, ਤਿਉਂ*] ਤਿਸੀ ਤਰ੍ਹਾਂ, ਉਸੀ ਤਰ੍ਹਾਂ। ਯਥਾ—*'ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ' (੫੨੩)।*

**ਤੇਉ** [*ਸ: ਨਾ: । ਹਿੰਦੀ ਤੇ ਪੁ: ਪੰਜਾਬੀ, ਤੇਊ*] ਓਹੋ। ਯਥਾ—*'ਤੇਊ ਉਤਰਿ ਪਾਰਿ ਪਰੇ' (੬੯੨)।*

**ਤਉਕ** [*ਸੰ: । ਅਰਬੀ, ਤੌਕ*] ਗੋਲ ਪਟਾ, ਜ਼ੰਜੀਰ ਜੋ ਗਲੇ ਪਾਈ ਜਾਵੇ, ਫਾਹੀ[2]। ਯਥਾ—*'ਤੇਰੇ ਗਲਹਿ ਤਉਕੁ ਪਗ ਬੇਰੀ' (੬੫੫),* ਮੋਹ ਰੂਪ ਫਾਹਾ ਤੇ ਆਸਾ ਰੂਪ ਬੇੜੀ।

**ਤਉਕਿਆ** [*ਕ੍ਰਿ: । ਪੰਜਾਬੀ, ਤੌਂਕਣਾ[3]*] ਛਿੜਕਿਆ, ਪਾਣੀ ਦਾ ਛੱਟਾ ਮਾਰਿਆ। ਯਥਾ—*'ਬਲਤੋ ਜਲਤੋ ਤਉਕਿਆ ਗੁਰ ਚੰਦਨੁ ਸੀਤਲਾਇਓ' (੨੪੧)।*

**ਤਸ** ਦੇਖੋ, 'ਤਸ ਸਫੁਟੰ'

**ਤਸੂ** [*ਗੁ: । ਪੰਜਾਬੀ, ਤੱਸੂ*] ਗਜ ਇਮਾਰਤ ਵਾਲੇ ਦਾ ਚੌਬੀਸਵਾਂ ਹਿੱਸਾ ਕੋਈ ਸਵਾ ਇੰਚ ਦੇ ਬਰਾਬਰ, ਭਾਵ ਰੰਚਕ ਮਾਤ੍ਰ। ਯਥਾ— *'ਜੇ ਬਦੀ ਕਰੇ ਤਾ ਤਸੂ ਨ ਛੀਜੈ' (੬੬੨)।*

**ਤਾਸ** [*ਸੰਸਕ੍ਰਿਤ, ਤਸਯ*] ੧. ਉਸਦਾ।

੨. [*ਫ਼ਾਰਸੀ, ਤਾਸ=ਮਾਲਕ*] ਮਾਲਕ। ਯਥਾ—*'ਗੁਣ ਤਾਸ' (੧੭੮),* ਗੁਣਾਂ ਦਾ ਮਾਲਕ।

੩. [*ਸੰਪ੍ਰਦਾ*] ਸਮੂਹ, ਸਮੁੰਦਰ।

੪. [*ਸੰਸਕ੍ਰਿਤ, ਤ੍ਰਾਹਿ*] ਤ੍ਰਾਸ, ਰਖਿਆ ਕਰ। ਯਥਾ—*'ਤਾਸੁ ਤਾਸ*

---

੧. ਮਨੋਜਵੀਯਹ—ਪਰਮੇਸ਼ਰ ਦਾ ਇਸੇ ਲਈ ਨਾਮ ਹੈ ਕਿ ਉਹ ਮਨ ਤੋਂ ਬੀ ਵੱਡੇ ਬੇਗ ਵਾਲਾ ਹੈ।

੧. ਪਾਲਾ ਤਾਊ = ਉਹ ਤਾਪ ਬੀ ਹੈ ਜੋ ਪਾਲੇ ਨਾਲ ਚੜ੍ਹੇ, ਪਰ ਇਸ ਦਾ ਅਰਥ ਸਰਦੀ ਤੇ ਤਪਸ਼ ਬੀ ਕਰਦੇ ਹਨ। ਹੋ ਸਕਦਾ ਹੈ ਕਿ ਪਾਲੇ ਤੋਂ ਮੁਰਾਦ ਪਾਲੇ ਵਾਲੇ ਤਾਪ ਦੀ ਹੋਵੇ ਅਰ ਤਾਊ ਤੋਂ ਮੁਰਾਦ ਤਾਊਨ ਦੀ ਹੋਵੇ।

੨. ਕਾਨੂਨਿ ਇਸਲਾਮ ਵਿਚ ਇਕ ਗਲ ਦੇ ਗਹਿਣੇ ਦਾ ਨਾਮ 'ਤਉਕ' ਲਿਖਿਆ ਹੈ ਜੋ ਨਿੱਗਰ ਚਾਂਦੀ ਯਾ ਸੋਨੇ ਦਾ ਹੁੰਦਾ ਹੈ, ਅਰ ਤੋਲ ਵਿਚ ਅੱਧ ਪਾ ਤੋਂ ਅੱਧ ਸੇਰ ਤਕ ਹੁੰਦਾ ਹੈ। ਕੈਦੀ ਦੇ ਗਲੇ ਸਜ਼ਾ ਵਿਚ ਜ਼ੰਜੀਰ ਪਾਉਣ ਦੇ ਅਰਥ ਵਿਚ ਬੀ 'ਤਉਕ' ਪਦ ਵਰਤੀਂਦਾ ਹੈ। ਪੰਜਾਬੀ ਕੋਸ਼ ਵਿਚ ਲੋਹੇ ਦਾ ਪਟਾ ਅਰ ਪੰਜਾਲੀ ਅਰਥ ਬੀ ਲਿਖਿਆ ਹੈ।

੩. 'ਤਰ ਕਰਨਾ' ਤੋਂ ਤ੍ਰੌਂਕਣਾ (ਤੇ ਫੇਰ ਤਉਕਣਾ) ਬਣਿਆ ਹੋਵੇ ਤਾਂ ਅਚਰਜ ਨਹੀਂ।

*ਧਰਮ ਰਾਇ ਜਪਤੁ ਹੈ ਪਏ ਸਚੇ ਕੀ ਸਰਨਾ' (੯੯੩),* ਉਸ ਸੱਚੇ ਦੀ ਸ਼ਰਨ ਪਏ ਹਨ, ਜਿਸ ਅੱਗੇ ਧਰਮ ਰਾਇ ਤ੍ਰਾਹ ਤ੍ਰਾਹ ਕਰਦਾ ਹੈ।

**ਤਾਸੇ** [*ਸੰ: ਫ਼ਾਰਸੀ, ਤਾਸ =ਮਾਲਕ*] ੧. ਮਾਲਕ। ਯਥਾ—*'ਪ੍ਰਭ ਗੁਣ ਤਾਸੇ' (੭੭੬),* ਹਰਿ ਗੁਣਾਂ ਦਾ ਮਾਲਕ।

੨. [*ਸੰਪ੍ਰਦਾ*] ਸਮੁੰਦਰ। ਯਥਾ—*'ਪ੍ਰਭ ਗੁਣ ਤਾਸੇ',* ਪ੍ਰਭੂ ਗੁਣਾਂ ਦਾ ਸਮੁੰਦਰ।

**ਤਿਸ/ਤਿਸਾ** [*ਸੰ: । ਸੰਸਕ੍ਰਿਤ, ਤ੍ਰਿਸ਼ਾ । ਪ੍ਰਾਕ੍ਰਿਤ, ਤਿਸਾ*] ੧. ਤ੍ਰੇਹ। ੨. ਭਾਵ ਤ੍ਰਿਸ਼ਨਾ। ਯਥਾ—*'ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ' (੩੫੭)।* ੩. ਉਸ। ਦੇਖੋ, 'ਤਿਸਹੀ', 'ਤਿਸਕੇ' 'ਤਿਸ ਤਿਸਕੇ'

**ਤੀਸ** [*ਸੰਖ: ਵਾ: । ਦੇਸ਼ ਭਾਸ਼ਾ*] ਤੀਹ, ਭਾਵ ਮੁਸਲਮਾਨੀ ਮਤ ਦੇ (੩੦) ਤੀਹ ਰੋਜ਼ੇ ਤੋਂ ਹੈ। ਯਥਾ—*'ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ' (੧੩੯੪)।*

**ਤੁਸਿ** [*ਕ੍ਰਿ: । ਸੰਸਕ੍ਰਿਤ, ਤੁਸ਼੍*] ਪ੍ਰਸੰਨ ਹੋ ਕੇ, ਤ੍ਰੁੱਠ ਕੇ। ਯਥਾ—*'ਸਤਿਗੁਰੁ ਦਾਤਾ ਆਖੀਐ ਤੁਸਿ ਕਰੇ ਪਸਾਓ' (੭੨੬)।*

**ਤੁਸੀ** [*ਸ: ਨਾ: । ਸੰਸਕ੍ਰਿਤ, ਤ੍ਵਮ੍ । ਪ੍ਰਾਕ੍ਰਿਤ, ਤੁਝੇ । ਹਿੰਦੀ, ਤੁਮ । ਪੰਜਾਬੀ ਤੁਸੀਂ*] ਜਿਸ ਨਾਲ ਗੱਲ ਕਰੀਏ ਉਸ ਦਾ ਬਹੁ-ਬਚਨ। ਮਧਯਮ ਪੁਰਖ 'ਤੂੰ' ਪਦ ਦਾ ਬਹੁ-ਬਚਨ, ਤੁਮ, ਆਪ। ਯਥਾ—*'ਤੁਸੀ ਭੋਗਿਹੁ ਭੁੰਚਹੁ' (੭੩)।*

**ਤੈਸਾ** [*ਅ: । ਸੰਸਕ੍ਰਿਤ, ਤਾਦ੍ਰਿਸ । ਪ੍ਰਾਕ੍ਰਿਤ, ਤਾਇਸ । ਹਿੰਦੀ, ਤੈਸਾ*] ਤਿਹੋ ਜਿਹਾ, ਉਹੋ ਜਿਹਾ। ਯਥਾ—*'ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ' (੮੫੮)।*

**ਤੋਸਾ** [*ਸੰ: । ਫ਼ਾਰਸੀ, ਤੋਸ਼ਹ*] ਖ਼ੁਰਾਕ, ਰਸਤੇ ਲਈ ਖ਼ੁਰਾਕ, ਖ਼ਜ਼ਾਨਾ। ਯਥਾ—*'ਦੀਨ ਕੈ ਤੋਸੈ ਦੁਨੀ ਨ ਜਾਏ' (੭੪੩),* ਜੇ ਦੀਨ ਦਾ ਤੋਸਾ ਹੋਵੇ ਤਾਂ ਦੁਨੀਆ ਬੀ ਨਹੀਂ ਜਾਂਦੀ।

**ਤਸੂਆ** [*ਗੁ: । ਦੇਖੋ, 'ਤਸੂ'। ਤੱਸੂ। ਆ, ਨਿੰਮ੍ਰਵਾਚੀ ਪ੍ਰਤੇ*] ਤੱਸੂ ਇਕ ਮਿਣਤੀ ਹੈ, ਜਿਸ ਨਾਲ ਲੱਕੜੀ ਮਿਣਦੇ ਹਨ, ਸਵਾ ਇੰਚ ਦੇ ਲਗਪਗ ਚੌੜਾ ਹੁੰਦਾ ਹੈ, ਭਾਵ ਥੋੜਾ ਜਿਹਾ। ਯਥਾ—*'ਸੰਗਿ ਨ ਤਸੂਆ ਜਾਈ' (੮੯੯),* ਭਾਵ ਰੰਚਕ ਮਾਤ੍ਰ ਬੀ (ਧਨ) ਨਾਲ ਨਹੀਂ ਚਲੇਗਾ।

**ਤਿਸਾਈ** [*ਗੁ: । ਸੰਸਕ੍ਰਿਤ, ਤ੍ਰਿਸ਼ਾ । ਪ੍ਰਾਕ੍ਰਿਤ: ਤਿਸਾ, ਈ, ਪ੍ਰਤੇ*] ਤ੍ਰਿਖਾ ਵਾਲੀ, ਚਾਹ ਵਾਲੀ, ਪ੍ਰੇਮ ਵਾਲੀ। ਯਥਾ—*'ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ' (੨੦੪)।*

**ਤਸ ਸਫੁਟੰ** [*ਸੰ: । ਸੰਸਕ੍ਰਿਤ, ਤ=ਤਦ*[੧] *=ਉਹ। ਸੰ=ਈਸ਼ੂਰ*[੨]*, ਸਫੁਟੰ=ਖਿੜਿਆ ਹੋਯਾ, ਪ੍ਰਸੰਨ*]

੧. ਉਹ ਈਸ਼ੂਰ ਪ੍ਰਸੰਨ ਰੂਪ। ਯਥਾ—*'ਜੈ ਦੇਵ ਆਇਉ ਤਸ ਸਫੁਟੰ' (੫੨੬),* ਜੈ ਦੇਵ ਕਹਿੰਦਾ ਹੈ, ਉਹ ਈਸ਼ੂਰ ਪ੍ਰਸੰਨ ਰੂਪ {ਆਇਉ}[੩] ਪ੍ਰਾਪਤ ਹੋਇਆ (ਜੋ ਭੂਤ, ਭਵਿੱਖ, ਵਰਤਮਾਨ) ਸਭ ਵਿਚ ਵਜਾਪਕ ਹੈ।

੨. [*ਸੰਪ੍ਰਦਾ*] ਤ = ਤੇਰੀ, ਸ = ਸ਼ਰਣ, ਸਫੁਟੰ = ਪ੍ਰਗਟ = ਤੇਰੀ ਸ਼ਰਣ ਪ੍ਰਗਟ।

**ਤਿਸਹੀ** [*ਸ: ਨਾ: । ਪੁ: ਪੰਜਾਬੀ*] ਉਸੇ ਨੂੰ। ਯਥਾ—*'ਚਿੰਤਾ ਤਿਸਹੀ ਹੇਇ' (੯੫੫)।*

**ਤੁਸਹਿ** [*ਕ੍ਰਿ: । ਸੰਸਕ੍ਰਿਤ, ਤੁਸ਼੍ । ਪੰਜਾਬੀ, ਤੁਸਨਾ, ਤੁਠਨਾ, ਤ੍ਰੁਠਣਾ*] ਪ੍ਰਸੰਨ ਹੋਵੇ, ਖ਼ੁਸ਼ ਹੋਵੇ, ਤ੍ਰੁੱਠੇ। ਯਥਾ—*'ਜਾ ਤੂੰ ਤੁਸਹਿ ਮਿਹਰਵਾਨ ਅਚਿੰਤੁ ਵਸਹਿ ਮਨ ਮਾਹਿ' (੫੧੮)।*

**ਤਿਸਕੇ** [*ਸ: ਨਾ: । ਪੁ: ਪੰਜਾਬੀ*] ਉਸ ਦੀ। ਯਥਾ—*'ਸਭ ਲਾਥੀ ਤਿਸ ਤਿਸਕੇ' (੭੩੧),* ਉਸ ਦੀ ਸਬ ਤ੍ਰਿਸ਼ਨਾ ਲਹਿ ਗਈ ਹੈ।

**ਤਸਕਰ** [*ਸੰ: । ਸੰਸਕ੍ਰਿਤ, ਤਸ੍ਕਰ:*] ਚੋਰ। ਯਥਾ—*'ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ' (੫੧੧),* ਇਸ ਧਨ ਨੂੰ {ਚੋਰ} ਅਤੇ {ਓਚਕਾ} ਉਚੱਕਾ ਨਾ ਦੇਖ ਸਕਦਾ ਹੈ ਨ ਹੀ ਲੈ ਜਾ ਸਕਦਾ ਹੈ।

ਚੋਰੀ ਲੈ ਜਾਣ ਵਾਲਾ = ਚੋਰ, ਜੋਰੀ ਯਾ ਨਜ਼ਰ ਬਚਾ ਕੇ ਉਚਕਾ ਕੇ ਯਾ ਠਗ ਕੇ ਲੈਣ ਵਾਲਾ = ਉਚੱਕਾ।

**ਤਿਸਟੇ** [*ਕ੍ਰਿ: । ਸੰਸਕ੍ਰਿਤ, ਤਿਸ਼੍ਠਤਿ । ਸਥਾ ਧਾਤੂ ਹੈ*] ਠਹਿਰੇ ਸਥਿਤ ਹੋਏ।

**ਤਿਸਟਿਆ** [*ਕ੍ਰਿ: । ਦੇਖੋ, ਉਪਰਲਾ ਪਦ*] ਸਥਿਤ ਹੋਇਆ ਠਹਿਰਿਆ। ਯਥਾ—*'ਤਿਨ ਵਿਚਹੁ ਤਿਸਟਿਆ ਨ ਕੋਇ' (੩੦੨)*

**ਤਿਸਟਸਿ** [*ਕ੍ਰਿ: । ਦੇਖੋ, 'ਤਿਸਟੇ'*] ਇਸਥਿਤ ਨਹੀਂ ਹੁੰਦਾ। ਯਥਾ—*'ਤਿਸਟਸਿ ਨਾਹੀ ਦੇਹਾ' (੯੬੦)।*

**ਤਾਸੁ ਤਾਸੁ** [*ਅ: । ਸੰਸਕ੍ਰਿਤ, ਤ੍ਰਾਹਿ ਤ੍ਰਾਹਿ । ਪ੍ਰਾਕ੍ਰਿਤ, ਤਾਸ*] ਰਖਜਾ ਕਰ। ਦੇਖੋ, 'ਤਾਸ'

**ਤਿਸ ਤਿਸਕੇ** [*ਗੁ: । ਸੰਸਕ੍ਰਿਤ, ਤ੍ਰਿਸ਼ਾ । ਪ੍ਰਾਕ੍ਰਿਤ, ਤਿਸਾ*] ੧. ਤਿਖ ਕਰਕੇ ਤਿਹਾਏ ਹਨ। ੨. {ਤਿਸਕੇ} ਉਸਦੀ ਤ੍ਰਿਸ਼ਨਾ। ਦੇਖੋ 'ਤਿਸਕੇ'

**ਤਸਬੀ** [*ਸੰ: । ਅਰਬੀ, ਤਸਬੀਹ=ਪਰਮੇਸਰ ਦੀ ਉਸਤਤਿ ਕਰਨੀ*] ਮੁਸਲਮਾਨਾਂ ਦੀ ਮਾਲਾ, ਜੋ ਉਲਟੀ ਫੇਰਦੇ ਤੇ ਜਪਦੇ ਹਨ। ਯਥਾ—*'ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ' (੧੪੦),* ਤਸਬੀ (ਮਾਲਾ) ਉਹ ਤਿਸ ਨੂੰ ਭਾਉਂਦੀ ਹੈ (ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜਿਸ ਵਿਖੇ) ਸ਼ਰਮ ਰਹਿ ਆਵੇ। ਤਥਾ—*'ਤਸਬੀ ਸਾ ਸੁਭਾਵ ਵਸੀ',* ਪਾਠ ਕਰਕੇ ਸ਼ਾਂਤਿ ਸੁਭਾਵ ਦੀ ਤਸਬੀ ਕਰੇ ਅਰਥ ਕਰਦੇ ਹਨ।

**ਤਸਵੀਸ** [*ਸੰ: । ਅਰਬੀ, ਤਸ਼ਵੀਸ਼*] ਚਿੰਤਾ, ਫ਼ਿਕਰ, ਡੂੰਘੇ ਵਹਿਣ। ਯਥਾ—*'ਨਾਂ ਤਸਵੀਸ ਖਿਰਾਜੁ ਨ ਮਾਲੁ' (੩੪੫)।*

**ਤੈਸੜਾ** [*ਅ: । ਪੁ: ਪੰਜਾਬੀ, ਤੈਸਾ+ੜਾ =ਨਿੰਮ੍ਰਵਾਚੀ ਪ੍ਰਤੇ*] ਤਿਹੋ ਜਿਹਾ। ਯਥਾ—*'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ' (੭੨੨)।*

**ਤੁਸਾੜੀਆ** [*ਸ: ਨਾ: । ਪੰਜਾਬੀ, ਤੁਸਾਡੀ ਦਾ ਹੋਰ ਰੂਪ*] ਤੁਹਾਡੀ। ਯਥਾ—*'ਸੇਵਾ ਕਰੀ ਤੁਸਾੜੀਆ ਮੈ ਦਸਿਹੁ ਮਿਤਾ' (੯੬੫)*

**ਤਹਾ** [*ਅ: । ਪੁ: ਪੰਜਾਬੀ*] ਤਿਥੇ, ਓਥੇ। ਯਥਾ—*'ਜਹ ਜਹ ਜਾਉ ਤਹਾ ਤੇਰੀ ਸੇਵਾ' (੬੫੯)।*

**ਤਹੀ** [*ਅ: । ਪੁ: ਪੰਜਾਬੀ, ਤਹਾਂ+ਹੀ ਦਾ ਸੰਖੇਪ*] ਤਿਥੇ, ਓਥੇ ਹੀ

---

੧. ਤਦ ਦਾ 'ਸ:' ਰੂਪ ਸੰਸਕ੍ਰਿਤ ਵਿਖੇ ਬਣਦਾ ਹੈ, ਜੈਦੇਵ ਜੀ ਨੇ ਤਿੰਨ ਸਸੇ ਕੱਠੇ ਦੇਖ ਕੇ ਵਿਭਗਤੀ ਨਹੀਂ ਕੀਤੀ, ਅਰ ਸੁਰਹੀਣ ਹੋਣੇ ਤੇ ਉਡਾ ਦਿਤਾ ਹੈ,'ਤ' ਖ਼ਾਲੀ ਰੱਖ ਲਿਆ ਹੈ।

੨. ਪਦਮ ਚੰਦ੍ਰ ਕੋਸ਼ ਅਨੁਸਾਰ। ੩. ਯਾ—ਪ੍ਰਾਪਣੰ।

ਯਥਾ—*'ਤਹੀ ਨਿਰੰਜਨੁ ਸਾਚੋ ਨਾਉ' (੮੩੯)*।

**ਤਾਹਿ** [*ਸ: ਨਾ: । ਪੁ: ਪੰਜਾਬੀ*] ਤਿਸ ਨੂੰ, ਉਸ ਨੂੰ। ਯਥਾ—*'ਤਾਹਿ ਕਹਾ ਪਰਵਾਹ ਕਾਹੂ ਕੀ ਜਾਕੈ ਬਸੀਸਿ ਧਰਿਓ ਗੁਰਿ ਹਥੁ'(੧੪੦੫)*।

**ਤੇਹ** [*ਸ: ਨਾ: । ਪੁ: ਪੰਜਾਬੀ*] ਤਿਸ, ਉਸ। ਯਥਾ—*'ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ' (੧੪੦੮)*।

**ਤੇਹੁ** [*ਸ: ਨਾ: । ਪੁ: ਪੰਜਾਬੀ*]

੧. ਤਿਨ੍ਹਾਂ, ਉਨ੍ਹਾਂ। ਯਥਾ—*'ਤਿਹੁ ਤੇ ਊਪਰਿ ਸਾਚਾ' (੯੪੪)*।

੨. [*ਸੰਖ: ਵਾ:*] ਤ੍ਰੈ, ਤਿੰਨਾਂ। ਯਥਾ—*'ਤਿਹੁ ਲੋਈ ਜਗਤ ਪਿਤ ਦਾਤਾ ਹੇ' (੧੦੩੧)*, ਤਿੰਨਾਂ ਲੋਕਾਂ ਦਾ।

**ਤੇਹੂੰ** [*ਸੰਖ: ਵਾ: । ਪੰਜਾਬੀ, ਤਿਨਾ+ਹੀ (ਹੂ) ਦਾ ਸੰਖੇਪ*] ਤਿੰਨਾਂ, ਤਿੰਨਾਂ ਹੀ। ਯਥਾ—*'ਦੇਖਿਆ ਤਿਹੂੰ ਲੋਕ ਕਾ ਪੀਉ' (੩੪੪)*, ਤਿੰਨਾਂ ਲੋਕਾਂ ਦਾ ਪਤੀ (ਵਾਹਿਗੁਰੂ) ਦੇਖਿਆ।

**ਤੀਹ** [*ਸੰਖ: ਵਾ: । ਪੰਜਾਬੀ*] ੧. ਵੀਹ ਅਤੇ ਦਸ, ੩੦।

੨. ਭਾਵ ਮੁਸਲਮਾਨਾਂ ਦੇ ਤੀਹ ਰੋਜ਼ੇ। ਯਥਾ—*'ਤੀਹ ਕਰਿ ਰਖੇ ਪੰਜਿ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ' (੨੪)*।

**ਤੁਹ** [*ਸੰ: । ਸੰਸਕ੍ਰਿਤ, ਤੁਸ਼੍=ਤੋਹ*] ਧਾਨ ਯਾ ਝੋਨੇ ਦਾ ਛਿੱਲੜ, ਚਾਉਲਾਂ ਦੀ ਛਿੱਲ। ਯਥਾ—*'ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ' (੬੦੩)*।

**ਤੁਹੀ** [*ਸ: ਨਾ: । ਪੰਜਾਬੀ*] ਆਪ ਹੀ, ਤੂੰ ਹੀ। ਯਥਾ—*'ਤੁਹੀ ਨਿਰੰਜਨੁ ਕਮਲਾਪਾਤੀ' (੬੯੫)*।

**ਤੂਹੀ** [*ਸ: ਨਾ: । ਪੰਜਾਬੀ*] ਆਪ ਹੀ, ਤੂੰ ਹੀ। ਯਥਾ—*'ਤੂੰਹੀ ਗ੍ਰਿਹਿ ਤੂਹੀ ਬਨਿ' (੨੧੩)*।

**ਤੇਹ** [*ਸੰ: । ਸੰਸਕ੍ਰਿਤ, ਸ੍ਨੇਹ । ਮਾਝਾ ਪੰਜਾਬੀ, ਤੇਹ*[1]]

੧. ਪ੍ਰੇਮ ਨਾਲ। ਯਥਾ—*'ਸਤਿਗੁਰ ਸੇਵੇ ਤੇਹ'*।

੨. ਤਿਨ੍ਹਾਂ ਨੂੰ। ਯਥਾ—*'ਅੰਤ ਨ ਤੇਹ'*, ਤਿੰਨ੍ਹਾਂ ਨੂੰ ਅੰਤ ਨਹੀਂ ਮਿਲਦਾ।

**ਤੋਹਿ** [*ਸ: ਨਾ: । ਪੁ: ਪੰਜਾਬੀ*] ਤੂੰ, ਤੇਰੀ। ਯਥਾ—*'ਤੇਰੇ ਜੀਅ ਜੀਆ ਕਾ ਤੋਹਿ' (੨੫)*, ਜੀਵ ਤੇਰੇ (ਪੈਦਾ ਕੀਤੇ ਹੋਏ ਹਨ) ਤੂੰ ਜੀਆਂ ਦਾ (ਮਾਲਕ ਹੈਂ)।

**ਤੋਹੀ** [*ਸ: ਨਾ: । ਹਿੰਦੀ*] ਤੇਰੇ। ਯਥਾ—*'ਮੋਹੀ ਤੋਹੀ ਅੰਤਰੁ ਕੈਸਾ'(੯੩)*, ਮੇਰੇ ਤੇਰੇ ਵਿਚ ਭੇਦ ਕਿਸ ਤਰ੍ਹਾਂ ਦਾ ਹੈ।

**ਤਿਹਾਇਆ** [*ਗੁ: । ਸੰਸਕ੍ਰਿਤ, ਤ੍ਰਿਖਾ । ਪ੍ਰਾਕ੍ਰਿਤ, ਤਿਸਾ । ਪੰਜਾਬੀ, ਤਿਆਸ, ਤ੍ਰੇਹ, ਤੇਹ । ਤੇਹ ਤੋਂ ਤਿਹਾਇਆ=ਤ੍ਰੇਹ ਵਾਲਾ*] ਪਿਆਸ, ਤ੍ਰਿਖਾਵੰਤ। ਯਥਾ—*'ਤਿਖਾ ਤਿਹਾਇਆ ਕਿਉ ਲਹੈ'*। *(੫੫੭)*

**ਤਹਕੀਕ** [*ਕ੍ਰਿ: ਵਿ: । ਅਰਬੀ, ਤਹਕ਼ੀਕ਼*] ਪੱਕ, ਨਿਸਚੇ ਕਰਕੇ। ਯਥਾ—*'ਤਹਕੀਕ ਦਿਲ ਦਾਨੀ' (੭੨੧)*।

**ਤਹਿੰਜਾ/ਤਹਿੰਜੀ** [*ਸ: ਨਾ: । ਸਿੰਧੀ*] ਤੇਰਾ, ਤੇਰੀ। ਯਥਾ—*'ਭੀ ਤਹਿੰਜੀ ਕਾਢੀਆ' (੭੬੧)*, (ਮੈਂ) ਭੀ ਤੇਰੀ ਕਹੀਦੀ ਹਾਂ।

**ਤਿਹਟੜੇ** [*ਗੁ: । ਪੰਜਾਬੀ*] ੧. ਤਿੰਨ ਹੱਟਾਂ ਵਾਲੇ ਬਜ਼ਾਰ।

੨. ਓਹ ਥਾਂ ਜਿਥੇ ਤ੍ਰੈ ਬਜ਼ਾਰ ਆ ਕੇ ਮਿਲਣ, ਜਿਸ ਤਰ੍ਹਾਂ ਚੌਂਕ ਵਿਚ ਚਾਰ ਬਜ਼ਾਰ ਮਿਲਦੇ ਹਨ।

੩. ਤ੍ਰੈ ਛੱਤਾ ਬਜ਼ਾਰ ਬੀ ਅਰਥ ਕਰਦੇ ਹਨ। ਯਥਾ—*'ਤਿਹਟੜੇ ਬਾਜਾਰ'(੧੪੨੬)*, ਤਿੰਨ ਹਟਾਂ ਵਾਲੇ ਬਜ਼ਾਰ, ਤਿੰਨ ਛੱਤੇ ਬਜ਼ਾਰ ਭਾਵ ਸਤਿਸੰਗ, ਜਿਥੇ ਸ੍ਰਵਣ ਮੰਨਣ ਨਿਦਿਧ੍ਯਾਸਨ ਰੂਪ ਤਿੰ; ਛੱਤਾਂ ਹਨ।

**ਤਿਹੰਡੀਆ** [*ਸ: ਨਾ: । ਦੇਖੋ, 'ਤਹਿੰਜੀ'*] ਤੇਰੀ। ਯਥਾ—*'ਹਉ ਆਇਆ ਸਾਮ੍ਹੈ ਤਿਹੰਡੀਆ' (੭੩)*।

**ਤੁਹਨੋ** [*ਸ: ਨਾ: । ਪੁ: ਪੰਜਾਬੀ, 'ਤੁਧਨੂੰ' ਦਾ ਦੂਸਰਾ ਰੂਪ*] ਤੈਨੂੰ। ਯਥਾ—*'ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ' (੬)*।

**ਤਿਹਰੇ** [*ਗੁ: । ਪੰਜਾਬੀ, ਤਿਹੁਰੇ*] ਤਿੰਨਾਂ ਤੰਦਾਂ ਵਾਲੇ। ਯਥਾ—*'ਤਿਹਰੇ ਪਾਇਨਿ ਤਗ' (੪੭੬)*।

**ਤਿਹਾਲ** [*ਸੰਬੰ: । ਤਿ=ਤੇਰਾ । ਹਾਲ ਸੰਸਕ੍ਰਿਤ, ਹਲਜ=ਦੂਸ਼ਣ*]

੧. ਤੇਰਾ ਦੂਸ਼ਨ। ਯਥਾ—*'ਤ੍ਰੈਪਾਲ ਤਿਹਾਲ ਬਿਚਾਰੰ' (੪੭੦)*, ਤ੍ਰਿਲੋਕੀ ਦਾ ਪਾਲਕ ਤੇਰੇ ਦੂਸ਼ਨਾਂ ਨੂੰ ਵਿਚਾਰਦਾ ਹੈ।

੨. [*ਸੰਸਕ੍ਰਿਤ, ਤ੍ਰਿਕਾਲ*][1] ਤਿੰਨ ਵੇਲੇ। ਯਥਾ—*'ਤ੍ਰੈ ਪਾਲ ਤਿਹਾਲ ਬਿਚਾਰੰ' (੪੭੦)*, ਗਾਯਤ੍ਰੀ ਦਾ ਤਿੰਨ ਵੇਲੇ ਵਿਚਾਰ ਕਰਦਾ ਹੈ।

**ਤੇਹੜ** [*ਗੁ: । ਪੁ: ਪੰਜਾਬੀ*] ਤ੍ਰਿਗੁਣਾਤਮਕ ਸੰਸਾਰ, ਇਹ ਤੇ ਓਹ। ਦੇਖੋ, 'ਏਹੜ'

**ਤਕੀ** [*ਕ੍ਰਿ: । ਪੰਜਾਬੀ, ਤੱਕਣਾ*[2]] ਦੇਖੀ। ਯਥਾ—*'ਮੈ ਤਕੀ ਓਟ ਸੰਤਾਹ' (੨੪੦)*, ਤਥਾ—*'ਮਨਮੁਖ ਤਕੇ ਕੁੰਡਾ ਚਾਰੇ' (੧੦੨੨)*।

**ਤਾਕ** [*ਸੰ: । ਅਰਬੀ, ਤਾਕ*[3]] ੧. ਆਲਾ, ਖਿੜਕੀ, ਬਾਰੀ। ਯਥਾ—*'ਹਰਿ ਕੇ ਸੰਤ ਮਿਲੇ ਹਰਿ ਪ੍ਰਗਟੇ ਉਘਰਿ ਗਏ ਬਿਖਿਆ ਕੇ ਤਾਕ' (੧੨੯੫)*।

੨. [*ਅਰਬੀ, ਤਾਕ਼=ਇਕੱਲਾ*] ਇਕ। ਯਥਾ—*'ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ' (੪੬੪)*। ਦੇਖੋ, 'ਤਾਕੋ ਤਾਕੁ'

੩. [*ਅਰਬੀ, ਤਾਕ਼*] ਅਦੁਤੀ, ਪ੍ਰਬੀਨ, ਲਾਇਕ, ਕਿਸੇ ਵਿਦਜਾ ਵਿਚ ਹੁਸ਼ਿਆਰ ਹੋ ਜਾਣ ਨੂੰ ਤਾਕ ਹੋਣਾ ਕਹਿੰਦੇ ਹਨ।

੪. [*ਪੰਜਾਬੀ*] ਤਖ਼ਤਾ, ਬੂਹਾ।

**ਤਾਕੀ** [*ਅ: । ਦੇਸ਼ ਭਾਸ਼ਾ, ਤਾਂਕੀ*]

੧. ਤਿਸ ਦੀ, ਉਸ ਦੀ। ਯਥਾ— *'ਤਾਕੀ ਸਰਨਿ ਪਰਿਓ ਨਾਨਕ ਦਾਸੁ ਜਾ ਤੇ ਊਪਰਿ ਕੋ ਨਾਹੀ' (੮੨੪)*।

੨. [*ਦੇਖੋ, 'ਤਾਕ ੪.'*] ਖਿੜਕੀ, ਬਾਰੀ।

---

੧. ਹੋ ਸਕਦਾ ਹੈ ਕਿ ਤੇਹ ਪਦ ਹਿਤ ਤੋਂ ਬਣਿਆ ਹੋਵੇ, ਪਰ ਸੰਭਾਵਨਾ ਹੈ ਕਿ ਸੰਸਕ੍ਰਿਤ ਤ੍ਰਿਖਾ ਦਾ ਪ੍ਰਾਕ੍ਰਿਤ ਤਿਸ, ਤੇ ਇਸ ਦਾ ਪੰਜਾਬੀ ਤਿਆਸ, ਤ੍ਰੇਹ ਤੇ ਤੇਹ ਬਣੇ ਹਨ। ਇਹੋ ਤੇਹ [ਪਿਆਸ] ਹੀ 'ਮਿਲਣ ਦੀ ਚਾਹ' ਦੇ ਅਰਥਾਂ ਵਿਚ ਵਰਤੀਂਦਾ 'ਪ੍ਰੇਮ' ਦੇ ਅਰਥਾਂ ਲਈ ਰੂੜੀ ਹੋ ਗਿਆ ਹੈ।

---

੧. ਹ, ਕ, ਦੀ ਸੁਰਣਤਾ ਹੈ, ਇਕ ਸਥਾਨੀ ਹੋਣੇ ਤੇ, ਅਕੁਹ ਵਿਸਰਜਨੀਆਨਾ ਕੰਠ। ਇਕ ਐਸਾ ਵਰਤਾਉ ਫ਼ਾਰਸੀ ਅਰਬੀ ਭਾਸ਼ਾ ਵਿਚ ਬੀ ਹੈ ਜਿਸ ਨਾਲ ਕ, ਹ ਬਦਲਦੇ ਹਨ। ਯਥਾ ਫਿਸਤਕ ਤੇ ਪਿਸਤਹ। ਫ਼ਾਰਸੀ, ਪਿਸਤਹ ਦਾ ਹਾਹਾ ਅਰਬੀ ਵਿਚ ਜਾ ਕੇ ਕਕੇ ਨਾਲ ਬਦਲ ਕੇ ਫਿਸਤਕ ਹੋ ਗਿਆ। ਪ, ਫ਼ ਬੀ ਇਵੇਂ ਹੀ ਬਦਲੇ ਹਨ।

੨. ਸੰਸਕ੍ਰਿਤ ਪਦ ਤਰ੍ਕਣ (=ਚਮਕਣਾ, ਸੋਚ ਲੈਣਾ) ਤੋਂ ਤਕਣਾ ਬਣਿਆ ਜਾਪਦਾ ਹੈ, ਕਿਉਂਕਿ ਬੋਲਚਾਲ ਵਿਚ ਅਜੇ ਤਕ ਆਖ ਦੇਂਦੇ ਹਨ—ਇਹ ਮੈਂ ਪਹਿਲੋਂ ਹੀ ਤੱਕ ਲਈ ਸੀ।

੩. ਅਰਬੀ ਵਿਚ ਤਾਕ਼ ਦੇ ਇਹ ਅਰਥ—ਮਹਰਾਬ, ਛਾਟ, ਮਹਲ, ਇਕੱਲਾ, ਪ੍ਰਬੀਨ।

**ਤਕੀਆ** [*ਸੰ: । ਫ਼ਾਰਸੀ, ਤਕਯਹ = ਸਿਰਹਾਣਾ*]

੧. ਸਿਰਹਾਣਾ।

੨. ਆਸਰਾ। ਯਥਾ—*'ਮੈ ਤਾਣੁ ਤਕੀਆ ਤੇਰਓ' (੮੪੪)*, ਤਥਾ—*'ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ' (੧੮੧)।*

**ਤਕੀਐ** [*ਸੰ: । ਫ਼ਾਰਸੀ, ਤਕਯਹ = ਸਿਰਹਾਣਾ*] ਆਸਰੇ। ਯਥਾ—*'ਗੁਰ ਕੈ ਤਕੀਐ ਨਾਮਿ ਅਧਾਰੇ' (੧੧੮)।*

**ਤਕਹਿ** [*ਕ੍ਰਿ: । ਦੇਖੋ, 'ਤਕੀ'। ਪੰਜਾਬੀ, ਤਕਣਾ*] ਦੇਖਦੇ ਹਨ। ਯਥਾ—*'ਤਕਹਿ ਨਾਰਿ ਪਰਾਈਆ' (੩੧੫)।*

**ਤਾਕੋ ਤਾਕੁ** [*ਸੰਖ: । ਅਰਬੀ, ਤਾਕ*] ੧. ਇਕ ਹੀ ਇਕ ਹੈ।

੨. [*ਹਿੰਦੀ*] ਤਾਂ ਕੋ ਤਾਕ = ਉਸੇ ਨੂੰ ਤੂੰ ਤੱਕ, ਭਾਵ ਦੇਖ ਸਾਰੇ ਪੂਰਣ ਹੈ। ਯਥਾ—*'ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ' (੪੬੪)।*

**ਤਕਬੀਰ** [*ਸੰ: । ਫ਼ਾਰਸੀ, ਤਕਬੀਰ*] ਮੁਸਲਮਾਨਾਂ ਦੇ ਮੱਤ ਦੀ ਇਕ ਤੁਕ 'ਅੱਲਾ-ਹੂ-ਅਕਬਰ' ਹੈ—ਜਦ ਮੁਰਦਾ ਦੱਬਣ ਲੈ ਜਾਂਦੇ ਹਨ ਤਾਂ ਇਕ ਨਿਮਾਜ਼ ਪੜ੍ਹਦੇ ਹਨ, ਮਰ ਗਏ ਉਤੇ ਰਹਿਮਤ ਵਾਸਤੇ, ਜਿਸਦਾ ਨਾਮ ਹੈ—'ਤਕਬੀਰ ਜਨਾਜ਼ਾ', ਭਾਵ ਮੌਤ ਦਾ ਵੇਲਾ। ਯਥਾ—*'ਤੂੰ ਸਵਦ ਤਕਬੀਰ' (੭੨੧)।*

**ਤਿਕਲਿ** [*ਸੰ: । ਲ: ਪੰਜਾਬੀ, ਤ੍ਰਿੱਕਲ, ਤਿੱਕਲ*] ਲੱਕ, ਕਮਰ। ਯਥਾ—*'ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ' (੧੨੮੬)*, ਭਾਵ ਜੋ ਆਪਣਾ ਉੱਧਾਰ ਕਰ ਨਹੀਂ ਸਕਦਾ ਅਰ ਹੋਰ ਚੇਲੇ ਬਣਾਈ ਜਾਂਦਾ ਹੈ, ਉਹ ਉਪਰ ਲਿਖੇ ਚੂਹੇ ਵਾਂਙੂ ਸਮਝੋ।

**ਤਿਕਾਲ/ਤ੍ਰਿਕਾਲ** [*ਸੰਬੰ: । ਸੰਸਕ੍ਰਿਤ, ਤ੍ਰਿਕਾਲ*] ਤਿੰਨੇ ਵੇਲੇ, ਸਵੇਰੇ, ਦੁਪਹਿਰੇ, ਸ਼ਾਮਾਂ। ਯਥਾ—*'ਸੰਧਿਆ ਕਰਮ ਤਿਕਾਲ ਕਰੈ' (੧੧੨੭)।*

**ਤਕੜੀ** [*ਸੰ: । ਪੰਜਾਬੀ*[1]] ਤੋਲਣ ਵਾਲਾ ਸੰਦ, ਤਰਾਜ਼ੂ, ਕੰਡਾ, ਭਾਵ ਬੁੱਧੀ। ਯਥਾ—*'ਲੈ ਕੇ ਤਕੜੀ ਤੋਲਣਿ ਲਾਗਾ' (੧੫੬)*, ਭਾਵ ਬੁਧੀ ਵਿਚ ਜਦ ਵਿਚਾਰ ਕਰਨ ਲੱਗਾ।

**ਤਿਖਾ** [*ਸੰ: । ਸੰਸਕ੍ਰਿਤ, ਤ੍ਰਿਸ਼ਾ। ਪੁ: ਪੰਜਾਬੀ, ਤਿਖਾ, ਤਿਆਸ। ਪ੍ਰਾਕ੍ਰਿਤ, ਤਿਸਾ। ਪੰਜਾਬੀ, ਤ੍ਰੇਹ, ਤਿਹਾ, ਤੇਹ*] ਪਿਆਸ। ਯਥਾ—*'ਤਿਖਾ ਨਿਵਾਰੀ ਸਬਦੁ ਮੰਨਿ' (੯੩੩)*, ਤਥਾ—*'ਤਿਖਾ ਤਿਹਾਇਆ ਕਿਉ ਲਹੈ'।*

**ਤੁਖ** [*ਸੰ: । ਸੰਸਕ੍ਰਿਤ, ਤੁਸ਼:*] ਤੋਹ, ਚੌਲ ਦੀ ਛਿਲ। ਯਥਾ—*'ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ' (੯੬੫)।*

**ਤੁਖਾ** [*ਸੰ: । ਸੰਸਕ੍ਰਿਤ, ਤੁਸ਼:*] ੧. ਤੋਹ, ਚੌਲਾਂ ਦੀ ਛਿੱਲ। ਯਥਾ—*'ਕਣ ਬਿਨਾ ਜੈਸੇ ਥੋਥਰ ਤੁਖਾ' (੧੯੨)।*

੨. ਤੁੱਕਾ, ਮਕਈ ਦੀ ਛੱਲੀ ਤੋਂ ਜਦ ਦਾਣੇ ਲਾਹ ਲਈਏ ਤਾਂ ਬਾਕੀ ਜੋ ਰਹਿ ਜਾਂਦਾ ਹੈ ਉਸ ਨਿਕੰਮੀ ਸ਼ੈ ਨੂੰ ਤੁੱਕਾ ਕਹਿੰਦੇ ਹਨ।

**ਤਖਾਈ** [*ਸੰ: । ਦੇਖੋ, 'ਤਿਖਾ'*] ਤ੍ਰਿਖਾ, ਤ੍ਰੇਹ।

**ਤਖਈਆ** [*ਗੁ: । ਦੇਖੋ, 'ਤਿਖਾ'*] ਤਿਹਾਇਆ। ਯਥਾ—*'ਇਹੁ ਮਨੁ ਤ੍ਰਿਸਨਾ ਜਲਤ ਤਿਖਈਆ' (੮੩੪)।*

---

੧. ਸੰਸਕ੍ਰਿਤ, ਤਰ੍ਕਣ (= ਵਿਵੇਚਨਾ ਕਰਨੀ, ਜਾਚਣਾ) ਜਿਸ ਦਾ ਮੂਲ ਜਾਪਦਾ ਹੈ। ਤਰ੍ਕਣ, ਤਰੱਕਣ; ਤੱਕੜ, ਇਸ ਦੇ ਰੂਪ ਬਦਲੀਂਦੇ ਪਦ ਜਾਪਦੇ ਹਨ।

**ਤੁਖਾਈਆ** [*ਸੰ: । ਪ੍ਰਾਕ੍ਰਿਤ, ਤ੍ਰੁਕੁਕ। ਸੰਸਕ੍ਰਿਤ, ਤੁੱਖਾਰ*[1]*। ਪੁ: ਪੰਜਾਬੀ, ਤੁਖਾਈ*] ਘੋੜੀ।

**ਤੋਖਿਓ** [*ਕ੍ਰਿ: । ਸੰਸਕ੍ਰਿਤ, ਤੁਸ਼੍ਰਿ:*] ਪ੍ਰਸੰਨ ਕੀਤਾ, ਸੰਤੁਸ਼ਟ ਕੀਤਾ। ਯਥਾ—*'ਨਾਨਾ ਝੂਠਿ ਲਾਇ ਮਨੁ ਤੋਖਿਓ' (੭੧੨)।*

**ਤਿਖ ਹਾਰੇ** [*ਗੁ: । ਸੰਸਕ੍ਰਿਤ, ਤ੍ਰਿਸ਼ਾ। ਪੰਜਾਬੀ, ਤਿਖਾ + ਹਾਰੇ = ਤਿਖਹਾਰੇ = ਤ੍ਰੇਹ ਵਾਲੇ*] ਪਿਆਸੇ, ਤਿਹਾਏ। ਯਥਾ—*'ਚਾਤ੍ਰਿਕ ਤਿਖ ਹਾਰੇ'।*

**ਤਿਖਾਟ** [*ਸੰ: । ਦੇਖੋ, 'ਤਿਖਾ'। ਟ, ਸ੍ਵਾਰਥ ਪ੍ਰਤੇ*] ਤ੍ਰਿਖਾ। ਯਥਾ—*'ਸਭ ਲਾਥੀ ਭੁਖ ਤਿਖਾਟ' (੯੮੬)।*

**ਤੀਖਣਿ** [*ਗੁ: । ਸੰਸਕ੍ਰਿਤ, ਤੀਕਸ਼ਣ:*] ਤੇਜ਼, ਤ੍ਰਿੱਖਾ। ਯਥਾ—*'ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ' (੧੦੧੭)।*

**ਤਖਤਿ** [*ਸੰ: । ਫ਼ਾਰਸੀ, ਤਖ਼ਤ*] ਸਿੰਘਾਸਨ। ਯਥਾ—*'ਤਖਤਿ ਬਹੈ ਤਖਤੈ ਕੀ ਲਾਇਕ' (੧੦੩੯)।*

**ਤਾਖਤੀ** [*ਭਾ: ਸੰ: । ਫ਼ਾਰਸੀ, ਤਾਖ਼ਤਨ = ਦੌੜਨਾ*] ਦੌੜ, ਹੱਲਾ। ਯਥਾ—*'ਇਕਨਾ ਤਾਖਤੀ' (੧੪੩)।* ਦੇਖੋ, 'ਤਬਲਬਾਜ', 'ਅਸਵਾਰ'

**ਤਖਤ ਰਚਾਇਆ** [*ਵਰ: ਵਾ: । ਮਿਸ਼੍ਰਤ, ਫ਼ਾਰਸੀ, ਦੇ:*] ਬ੍ਰਹਮੰਡ ਰੂਪੀ ਤਖ਼ਤ ਰਚਿਆ ਹੈ ਯਾ ਸ੍ਵੈ-ਸ੍ਵਰੂਪ ਰੂਪੀ ਤਖ਼ਤ ਨੂੰ ਵਿਸਥਾਰ ਕੀਤਾ ਹੈ। ਯਥਾ—*'ਸਚੈ ਤਖਤੁ ਰਚਾਇਆ' (੫੮੭)।*

**ਤੁਖਾਰੁ** [*ਸੰ: । ਸੰਸਕ੍ਰਿਤ, ਤੁਸ਼ਾਰ*]

੧. ਬਰਫ਼, ਕੱਕਰ। ਯਥਾ—*'ਪੋਖਿ ਤੁਖਾਰੁ ਨ ਵਿਆਪਈ' (੧੩੫)*, ਅਗਜਾਨ ਰੂਪ ਪੋਹ ਦਾ ਜੜ੍ਹਤਾ ਰੂਪ ਪਾਲਾ ਉਸ ਨੂੰ ਨਹੀਂ ਅਸਰ ਕਰਦਾ।

੨. [*ਦੇਖੋ, 'ਤੁਖਾਈਆ'*] ਇਕ ਪ੍ਰਕਾਰ ਦਾ ਰਥ, ਘੋੜਾ, ਗੱਡੀ। ਯਥਾ—*'ਤਾਜੀ ਰਥ ਤੁਖਾਰ' (੧੪੧)*, ਘੋੜੇ, ਰਥ ਤੇ ਗੱਡੀਆਂ। ਅਥਵਾ ਸੋਨੇ ਦਾ ਰਥ।

੩. [*ਸੰਪ੍ਰਦਾ*] ਊਠ।

**ਤੁਖਾਰੀ** [*ਸੰ: । ਦੇਸ਼ ਭਾਸ਼ਾ*] [2]ਇਹ ਰਾਗਨੀ ਗੁਰਮਤਿ ਸੰਗੀਤ ਵਲੋਂ ਪ੍ਰਚਾਰ ਹੋਈ ਹੈ। ਦੇਸੀ ਭਿੰਨ ਰਾਗ ਹੈ। ਭੈਰੋ, ਰਾਮਕਲੀ, ਟੋਡੀ ਤੋਂ ਬਣੀ ਹੈ, ਸੰਪੂਰਨ ਹੈ ਸ, ਰਿ, ਗ, ਮ, ਪ, ਧ, ਨਿ। ਅੰਸ ਨਜਾਸਗ੍ਰਹ ਰਿਖਭ ਹੈ। ਹੋਰਨਾਂ ਮੱਤਾਂ ਵਿਚ ਮੁਖਾਰੀ, ਕੁੰਭਾਰੀ, ਧੁੰਖਾਰ, ਕੁਮਾਰੀ ਆਦਿਕ ਹਨ, ਪਰੰਤੂ ਤੁਖਾਰੀ ਇਨ੍ਹਾਂ ਤੋਂ ਵਖਰੀ ਹੈ। ਅੰਮ੍ਰਿਤ ਵੇਲੇ ਗਾਵੀਂਦੀ ਹੈ।

ਆਦਿ ਸਤਿਗੁਰਾਂ ਨੇ ਰਾਗ ਤੁਖਾਰੀ ਵਿਚ ਬਾਣੀ ਆਪਣੇ ਸੰਸਾਰ ਤੋਂ ਪਯਾਨ ਸਮੇਂ ਦੇ ਨੇੜੇ ਉਚਾਰੀ ਹੈ।

**ਤੋਖੀਲੇ** [*ਕ੍ਰਿ: । ਸੰਸਕ੍ਰਿਤ, ਤੁਸ਼੍ਰਿ*] ਪ੍ਰਸੰਨ ਕੀਤਾ। ਯਥਾ—*'ਤੋਖੀਲੇ ਹਰੀ' (੬੯੫)।*

**ਤਗਿ/ਤਗੁ** [*ਸੰ: । ਦੇਸ਼ ਭਾਸ਼ਾ*] ੧. ਤਾਗਾ। ੨. ਭਾਵ ਬੰਨ੍ਹਣ, ਜਿਵੇਂ ਤਾਗੇ ਨਾਲ ਬੰਨ੍ਹੀਦਾ ਹੈ, ਤਿਵੇਂ ਤਾਗ ਦੇਣਾ, ਬੰਨ੍ਹਣਾ, ਰੋਕ ਕਰਨ ਦੇ ਅਰਥ ਰਖਦਾ ਹੈ। ਯਥਾ—*'ਤਗੁ ਨ ਇੰਦ੍ਰੀ ਤਗੁ ਨ ਨਾਰੀ' (੪੭੧)।* ੩. ਤਾਗਾ, ਭਾਵ ਜਨੇਊ। ਯਥਾ—*'ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ' (੪੬੭)।*

---

੧. ਤੁੱਖਾਰ ਦਾ ਅਰਥ ਘੋੜਾ, ਗਰੜ, ਗੱਡੀ, ਰਥ, ਸੋਨਾ, ਸਪ, ਬ੍ਰਿਛ ਆਦਿ ਹੋਰ ਵੀ ਕਈ ਹਨ।

੨. 'ਗੁਰਮਤਿ ਸੰਗੀਤ'—ਕ੍ਰਿਤ ਡਾਕਟਰ ਚਰਨ ਸਿੰਘ ਜੀ।

**ਗੈ** [*ਕ੍ਰਿ: । ਦੇਸ਼ ਭਾਸ਼ਾ*] ਠਹਿਰੇ, ਇਸਥਿਤ ਹੋਵੇ। ਯਥਾ—*'ਪਾਪੀ ਮੂਲਿ ਨ ਤਗੈ' (੧੦੯੮)।*

**ਗਾ/ਤਾਗੇ/ਤਾਗੈ** [*ਕ੍ਰਿ: । ਸੰਸਕ੍ਰਿਤ, ਤਾਰਕਵ। ਪ੍ਰਾਕ੍ਰਿਤ, ਤਗੋ*] ੧. ਧਾਗਾ। ਯਥਾ—*'ਸਗਲ ਘਟਾ ਮਹਿ ਤਾਗਾ' (੬੮੨),* ਸਾਰੇ ਘਟਾਂ ਵਿਚ ਧਾਗੇ ਵਤ ਮਿਲਿਆ ਹੋਇਆ ਹੈ। ਤਥਾ—*'ਤਾਗੇ ਆਂਚ ਨ ਲਾਗ' (੧੩੬੬),* ਅਰਥਾਤ ਚੇਤਨ ਸਤਾ ਰੂਪੀ ਧਾਗੇ ਨੂੰ ਅੱਗ ਨਹੀਂ ਲੱਗਦੀ, ਦੇਹ ਸੜ ਜਾਂਦੀ ਹੈ। ਦੇਖੋ, 'ਬੇਹੀ'

੨. [*ਤਾਗਾ ਤੋਂ ਪੰਜਾਬੀ ਕ੍ਰਿਯਾ, ਤੱਗਣਾ*] ਤੱਗਿਆ, ਟਿਕਿਆ।

**ਗ** [*ਸੰ: । ਫ਼ਾਰਸੀ, ਤੇਗ਼*] ਤਲਵਾਰ। ਯਥਾ—*'ਰਣ ਮਹਿ ਤੇਗ ਵਗਾਈ' (੪੧੮)।*

**ਗੁ** [*ਗੁ: । ਸੰਸਕ੍ਰਿਤ, ਤੁਙ੍ਗ*] ਵੱਡਾ, ਉੱਚ ਧਨਵਾਨ। ਯਥਾ—*'ਰੰਗੁ ਨ ਤੁੰਗੁ ਫਕੀਰੁ' (੯੩੬)।*

**ਗੀਐ** [*ਕ੍ਰਿ: । ਦੇਖੋ, 'ਤਾਗਾ' । ਤਾਗਾ ਤੋਂ ਤੱਗਣਾ*] ਟਿਕਾਣਾ, ਦ੍ਰਿੜ ਰਹਿਣਾ। ਯਥਾ—*'ਕੂੜਹੁ ਕਰੇ ਵਿਣਾਸੁ ਧਰਮੇ ਤਗੀਐ' (੫੧੮),* ਕੂੜ ਕਰਕੇ ਨਾਸ਼ ਹੋਈਦਾ ਹੈ, ਧਰਮ ਕਰਕੇ ਦ੍ਰਿੜ ਰਹੀਦਾ ਹੈ।

**ਗੀਐ** [*ਕ੍ਰਿ: । ਫ਼ਾਰਸੀ, ਤੰਗ=ਔਖਾ। ਪੁ: ਪੰਜਾਬੀ ਕ੍ਰਿਯਾ, ਤੰਗਨਾ*] ਦੁਖੀ ਕਰੀਦਾ ਹੈ। ਯਥਾ—*'ਅਉਖਾ ਤੰਗੀਐ'। (੧੨੮੮)*

**ਗਨਾ** [*ਗੁ: । ਫ਼ਾਰਸੀ, ਤੰਗਨਾ*[1] *=ਡਮਰੂ ਮਧ*] ੧. ਧਰਤੀ ਦੀ ਐਸੀ ਪਤਲੀ ਜਗ੍ਹਾ ਨੂੰ ਕਹਿੰਦੇ ਹਨ, ਜੋ ਦੋ ਸਮੁੰਦ੍ਰਾਂ ਦੇ ਗੱਭੇ ਹੋਵੇ, ਜਿਸ ਕਰਕੇ ਸਮੁੰਦ੍ਰ ਵਿਛੁੜੇ ਰਹਿਣ ਭਾਵ ਵਿਚ ਵਿੱਥ, ਵਿਛੋੜੇ ਦਾ ਕਾਰਣ। ਯਥਾ—*'ਪੰਚ ਦੂਤ ਤਜਿ ਤੰਗਨਾ' (੧੦੮੦),* ਪੰਜਾਂ ਦੂਤਾਂ ਨੂੰ ਛੱਡ ਜੋ ਤੇਰੇ ਅਰ ਅਕਾਲ ਪੁਰਖ ਦੇ ਵਿਚ ਵਿਛੋੜੇ ਦਾ ਕਾਰਣ ਹਨ।

੨. [*ਫ਼ਾਰਸੀ*] ਤੰਗੀ, ਤੰਗੀ ਦੇਣ ਵਾਲੇ, ਤੰਗ ਕਰਨ ਵਾਲੇ।

**ਗ ਬੰਦ** [*ਸੰ: । ਫ਼ਾਰਸੀ, ਤੇਗ਼ਬੰਦ*] ਤਲਵਾਰ ਬੰਨ੍ਹਣ ਦਾ ਪਟਾ। ਯਥਾ—*'ਕਹਾ ਸੁ ਤੇਗ ਬੰਦ ਗਾਡੇਰੜਿ' (੪੧੭)।* ਦੇਖੋ, 'ਗਾਡੇਰੜ' ਤਥਾ—*'ਤੇਗ ਬੰਦ ਗੁਣ ਧਾਤੁ' (੧੬)।*

**ਾਗਰੀ**[2] [*ਸੰ: । ਦੇਸ਼ ਭਾਸ਼ਾ*]

੧. ਪੰਖੀ ਦੇ ਪਿੰਜਰੇ ਵਿਚ ਪਾਣੀ ਪੀਣ ਦੀ ਠੂਠੀ। ਯਥਾ—*'ਤਰੀ ਤਾਗਰੀ ਛੂਟੀ' (੪੮੦)।* ਦੇਖੋ, 'ਤਰੀ ਤਾਗਰੀ'

੨. ਤਾਗਰੀ = ਤਾਗਿਆਂ ਦੀ ਜਾਲੀ ਦਾ ਪਿੰਜਰਾ।

**ਾਚੀ** ਦੇਖੋ, 'ਤਾਚੀ ਆਣ'

**ਾਚੇ** [*ਸੰਬੰ: । ਦੇਸ਼ ਭਾਸ਼ਾ*]

੧. ਤੇਰੇ। ਯਥਾ—*'ਹਮ ਵਣਜਾਰੇ ਹਹਿ ਤਾਚੇ' (੧੬੯)।*

੨. ਉਸਦਾ। ਯਥਾ—*'ਤਾਚੇ ਰੇ ਸੁਾਰਥੀ' (੬੯੫)।*

੩. ਉਸ ਤੋਂ। ਯਥਾ—*'ਤਾਚੇ ਹੰਸਾ ਸੰਗਲੇ ਜਨਾਂ' (੬੯੩),* ਉਸ ਤੋਂ ਬ੍ਰਹਮਾ, (ਫਿਰ) ਸਾਰੇ ਆਦਮੀ।

੪. ਇਸ ਲਈ। ਯਥਾ—*'ਤਾਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ'। (੬੯੫)*

---

1. ਖ਼ਾਕ ਨਾਇ ਦਾ ਦੂਸਰਾ ਨਾਮ ਤੰਗ ਨਾਇ।
2. ਲੱਕ ਦੁਆਲੇ ਘੁੰਘਰੂਆਂ ਦਾ ਇਕ ਪਹਿਨੇ ਜਾਣ ਵਾਲਾ ਗਹਿਣਾ, ਉਸ ਨੂੰ ਹਿੰਦੀ ਵਿਚ ਤਾਗੜੀ ਕਹਿੰਦੇ ਹਨ। ਪੰਜਾਬੀ, ਤੜਾਗੀ।

**ਤੁਚਾ** [*ਸੰ: । ਸੰਸਕ੍ਰਿਤ, ਤ੍ਵਚਾ*] ਖਲੜੀ। ਯਥਾ—*'ਤੁਚਾ ਦੇਹ ਕੁਮਲਾਨੀ' (੧੧੨੬)।*

**ਤਾਚੀ ਆਣ** [*ਸੰਬੰ: । ਦੇਸ਼ ਭਾਸ਼ਾ*] ੧. ਤਿਸ ਦੀ ਪ੍ਰਤੱਗਜਾ।

੨. ਤੇਰੀ ਸ਼ਰਣ।

**ਤੂ ਚਉ** [*ਵਰ: ਵਾ: । ਸਿੰਧੀ*] ਤੂੰ ਕਹੋ। ਯਥਾ—*'ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ' (੧੦੯੪)।*

**ਤਿਚਰੁ** [*ਕ੍ਰਿ: ਵਿ: । ਪੰਜਾਬੀ, ਤਿੰਨਾ + ਚਿਰ ਦਾ ਸੰਖੇਪ*] ਓਨਾ ਚਿਰ। ਯਥਾ—*'ਤਿਚਰੁ ਮੂਲਿ ਨ ਥੁੜੀਦੋ' (੧੪੨੬)।*

**ਤੁਛ** [*ਕ੍ਰਿ: । ਸੰਸਕ੍ਰਿਤ, ਤੁਚ੍ਛ*] ਥੋੜ੍ਹਾ, ਰੰਚਕ, ਖ਼ਾਲੀ। ਯਥਾ—*'ਹਮ ਤੁਛ ਕਰਿ ਕਰਿ ਬਰਨਥੇ' (੧੩੨੦)।*

**ਤਛਾਵਹਿ** [*ਕ੍ਰਿ: । ਸੰਸਕ੍ਰਿਤ, ਤਗਸ਼ਣ=ਲੱਕੜੀ ਨੂੰ ਕੱਟਣਾ। ਪੰਜਾਬੀ, ਤੱਛਣਾ*] ਕਟਵਾਂਦੇ ਹਨ। ਯਥਾ—*'ਆਪੁ ਤਛਾਵਹਿ ਦੁਖ ਸਹਹਿ' (੯੫੨)।*

**ਤਜ** [*ਕ੍ਰਿ: । ਸੰਸਕ੍ਰਿਤ, ਤਜਜਨੰ=ਛੱਡਣਾ*] ਛੱਡ। ਯਥਾ—*'ਤਜਿ ਸਕਲ ਦੁਹਕ੍ਰਿਤ ਦੁਰਮਤੀ' (੫੨੬)।*

**ਤਾਜ** [*ਸੰ: । ਫ਼ਾਰਸੀ*] ਮੁਕਟ। ਯਥਾ—*'ਤਾਜ ਕੁਲਹ ਸਿਰਿ ਛਤ੍ਰੁ ਬਨਾਵਉ' (੨੨੫)।*

**ਤਾਜੀ** [*ਸੰ: । ਅਰਬੀ, ਤਾਜ਼ੀ*] ਅਰਬੀ ਘੋੜਾ। ਯਥਾ—*'ਤਾਜੀ ਰਥ ਤੁਖਾਰ ਹਾਥੀ ਪਾਖਰੇ' (੧੪੧)।*

**ਤੀਜੈ** [*ਸੰਖ: ਵਾ: । ਪੰਜਾਬੀ*] ਤੀਸਰੀ। ਯਥਾ—*'ਤੀਜੈ ਹਲੇਮੀ' (੧੦੮੪),* ਤੀਜੀ (ਨਮਾਜ਼) ਗ਼ਰੀਬੀ ਹੈ।

**ਤੇਜੁ** [*ਸ: । ਸੰਸਕ੍ਰਿਤ*] ਪ੍ਰਤਾਪ, ਕ੍ਰੋਧ। ਯਥਾ—*'ਤੀਰਥਿ ਤੇਜੁ ਨਿਵਾਰਿ ਨ ਨ੍ਹਾਤੇ ਹਰਿ ਕਾ ਨਾਮੁ ਨ ਭਾਇਆ' (੧੨੫੫),* ਭਾਵ ਇਹ ਕਿ ਤੀਰਥਾਂ ਵਿਖੇ ਤਮੋ ਗੁਣ ਛੱਡ ਕੇ ਨਾ ਸ਼ਨਾਨ ਕੀਤਾ, ਇਸ ਕਰਕੇ ਹਰੀ ਦਾ ਨਾਮ ਚੰਗਾ ਨਹੀਂ ਲੱਗਾ। ਦੇਖੋ, 'ਤੇਜ ਤੇਜੁ ਸਮਾਨਾ'

**ਤੇਜੋ** [*ਸੰ: । ਪੰਜਾਬੀ*] ਸ੍ਰੀ ਗੁਰੂ ਅਮਰ ਦਾਸ ਜੀ ਦੇ ਪਿਤਾ ਦਾ ਨਾਮ, ਪੂਰਾ ਨਾਮ ਸ੍ਰੀ ਬਾਬਾ ਤੇਜ ਭਾਨ ਜੀ।

**ਤਜੀਅਲੇ** [*ਕ੍ਰਿ: । ਦੇਸ਼ ਭਾਸ਼ਾ । ਸੰਸਕ੍ਰਿਤ, ਤਜਜਨ*] ਛੱਡ ਦਿਤੇ ਹਨ।

**ਤਜਾਇਣ** [*ਕ੍ਰਿ: । ਸੰਪ੍ਰਦਾ, ਸੰਸਕ੍ਰਿਤ, ਤਜਜਨੰ ਤੋਂ*] ਛਡੇ ਜਾਂਦੇ ਹਨ। ਯਥਾ—*'ਗੁਰ ਪੂਰੇ ਮਿਲਿ ਪਾਪ ਤਜਾਇਣ' (੭੪੪)।*

**ਤਜਣੰ** [*ਕ੍ਰਿ: । ਸੰਸਕ੍ਰਿਤ, ਤਜਜਨੰ*] ਛੱਡ ਦੇਣਾ। ਯਥਾ—*'ਸੰਸਾਰ ਕਾਮ ਤਜਣੰ' (੧੩੬੦)।*

**ਤੇਜਣਿ** [*ਸੰ: । ਫ਼ਾਰਸੀ, ਤਾਜ਼ੀ। ਪੰਜਾਬੀ, ਇਸਤ੍ਰੀ ਲਿੰਗ ਤਾਜਣ ਦਾ ਦੂਸਰਾ ਰੂਪ ਤੇਜਣ*] ਘੋੜੀ। ਯਥਾ—*'ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ' (੫੭੫),* ਦੇਹ ਰੂਪੀ ਘੋੜੀ ਰਾਮ ਜੀ ਨੇ ਉਤਪਤ ਕਰੀ ਹੈ, ਹੇ ਭਾਈ!

**ਤਜੰਤ** [*ਕ੍ਰਿ: । ਸੰਸਕ੍ਰਿਤ, ਤਜਜਨੰ*] ਛੱਡੇ, ਤਿਆਗੇ। ਯਥਾ—*'ਤਜੰਤ ਲੋਭੰ' (੧੩੫੪)।*

**ਤੇਜ ਤੇਜੁ ਸਮਾਨਾ** [*ਵਰ: ਵਾ: । ਸੰਸਕ੍ਰਿਤ, ਤੇਜ=ਜੋਤ*] ਜੋਤ ਵਿਚ ਜੋਤ ਮਿਲ ਗਈ। ਯਥਾ—*'ਆਪੁ ਆਪ ਤੇ ਜਾਨਿਆ ਤੇਜ ਤੇਜੁ ਸਮਾਨਾ' (੮੫੭)।*

**ਤੇਜੋ ਤਨੈ** ਦੇਖੋ, 'ਤੇਜੋ'

**ਤਜੀਨ** [*ਕ੍ਰਿ: । ਸੰਸਕ੍ਰਿਤ, ਤਜਜਨ*] ਛੱਡ ਕੇ। ਯਥਾ—*'ਸਗਲ ਤਜੀਨੁ ਗਗਨ ਦਉਰਾਵਉ' (੩੨੯)*, ਸਾਰੇ ਪਦਾਰਥਾਂ ਦਾ ਤਜਾਗ ਇਹ (ਮਨ ਰੂਪੀ ਘੋੜੇ ਤੇ ਜ਼ੀਨ ਪਾਈ ਹੈ ਤੇ) ਚਿਦਾਕਾਸ਼ ਵਿਚ ਦੌੜਾਂਵਦੇ ਹਾਂ।

**ਤਾਜਨਿ** [*ਸੰ: । ਫ਼ਾਰਸੀ, ਤਾਜ਼ੀ । ਪੰਜਾਬੀ, ਇਸਤ੍ਰੀ ਲਿੰਗ, ਤਾਜਨ*] ਘੋੜੀ ਜੋ ਅਰਬ ਦੇਸ਼ ਦੀ ਪੈਦਾਇਸ਼ ਹੈ। ਯਥਾ—*'ਇਕ ਤਾਜਨਿ ਤੁਰੀ ਚੰਗੇਰੀ' (੬੯੫)*, ਇਕ ਤਾਜਨ ਜਾਤ ਵਾਲੀ ਚੰਗੀ ਘੋੜੀ ਮੰਗਦਾ ਹਾਂ, ਭਾਵ ਸਭ ਜਨਾਂ ਵਿਚ ਏਕਤਾ ਰੂਪ ਤੁਰੀਆ ਅਵਸਥਾ ਦੀ ਘੋੜੀ ਚਾਹੀਏ।

**ਤੇ ਜਨ** [*ਸੰ: । ਸੰਸਕ੍ਰਿਤ, ਤੇ=ਉਹ । ਜਨ=ਦਾਸ*] ਉਹ ਪੁਰਸ਼। ਯਥਾ—*'ਨਾਨਕ ਤੇ ਜਨ ਸੁਫਲ ਫਲੇ' (੧੯੧)।*

**ਤਜਾਰੀ** [*ਕ੍ਰਿ: । ਸੰਸਕ੍ਰਿਤ, ਤਜਜਨੰ*] ਤਜ ਦਿਤਾ ਹੈ। ਯਥਾ—*'ਕਾਮ ਕ੍ਰੋਧ ਲੋਭ ਮੋਹ ਤਜਾਰੀ' (੭੪੦)।*

**ਤੁਜਾਰਾ** [*ਸੰ: । ਅਰਬੀ, ਤਾਜਰ=ਸੁਦਾਗਰ, ਬਹੁ-ਬਚਨ, ਤੁਜਾਰ । ਪੰਜਾਬੀ ਜਮਾ ਦੀ ਜਮਾ, ਤੁਜਾਰਾ*] ੧. ਵਪਾਰੀ, ਸੁਦਾਗਰ। ਯਥਾ—*'ਇਕਿ ਨਿਰਧਨ ਸਦਾ ਭਉਕਦੇ ਇਕਨਾ ਭਰੇ ਤੁਜਾਰਾ' (੧੪੧)*, ਇਕ ਨਿਰਧਨ ਸਦਾ ਬਿਲਲਾਉਂਦੇ ਫਿਰਦੇ ਹਨ (ਆਪਣੇ ਜੋਗਾ ਟੁਕ ਨਹੀਂ ਲਭਦਾ) ਤੇ ਇਕ (ਐਡੇ ਧਨੀ ਬਨਾਏ ਹਨ) ਜਿਨ੍ਹਾਂ ਨੇ ਸੁਦਾਗਰਾਂ ਨਾਲ ਭਰ ਦਿਤੇ ਹਨ (ਦਸੌਂਗ), ਭਾਵ ਐਡੇ ਭਾਰੇ ਵਪਾਰੀ ਹਨ ਕਿ ਦੇਸ਼ ਦੇਸ਼ਾਂਤਰਾਂ ਵਿਚ ਉਨ੍ਹਾਂ ਦੇ ਗੁਮਾਸ਼ਤੇ ਸੁਦਾਗਰ ਭਰੇ ਪਏ ਹਨ।

੨. [*ਸੰਪ੍ਰਦਾ*] ਖ਼ਜ਼ਾਨਾ।

**ਤਜੀਵਨ** [*ਗੁ: । ਸੰਸਕ੍ਰਿਤ, ਤਜਜਨ*] ਤਿਆਗਣੇ ਯੋਗ। ਯਥਾ—*'ਅਨ ਤਜੀਵਨ ਬਾਣੀ' (੯੨)।*

**ਤੁਝ** [*ਸ: ਨਾ: । ਸੰਸਕ੍ਰਿਤ, ਤੁਭਜਮੁ । ਪ੍ਰਾਕ੍ਰਿਤ, ਤੁਜੂੰ । ਪੰਜਾਬੀ, ਤੁਝ ਤੇ ਤੁਧ*] ਤੂੰ, ਤੈਨੂੰ।

**ਤੁਝੀ** [*ਸੰਬੰ: । ਦੇਖੋ, 'ਤੁਝ'*] ਆਪਦੇ ਹੀ। ਯਥਾ—*'ਸੰਤ ਤੁਝੀ ਤਨੁ ਸੰਗਤਿ ਪ੍ਰਾਨ' (੪੮੬)।*

**ਤਟ** [*ਸੰ: । ਸੰਸਕ੍ਰਿਤ*] ਕੰਢਾ, ਕਿਨਾਰਾ। ਯਥਾ—*'ਤਟ ਤੀਰਥ ਸਭ ਧਰਤੀ ਭ੍ਰਮਿਓ' (੬੪੨)।*

**ਤਟਾ** [*ਸੰ: । ਸੰਸਕ੍ਰਿਤ, ਤਟਾਕ*] ਤਲਾਉ। ਯਥਾ—*'ਜੇ ਓਹੁ ਕੂਪ ਤਟਾ ਦੇਵਾਵੈ' (੮੭੫)*, ਜੇਕਰ ਉਹ ਖੂਹ ਅਰ ਤਲਾਉ ਲਗਵਾਵੇ।

**ਤੁਟਾ/ਤੁਟੀ/ਤੁਟੇ** [*ਕ੍ਰਿ: । ਸੰਸਕ੍ਰਿਤ, ਤ੍ਰੁਟ । ਲ: ਪੰਜਾਬੀ, ਤ੍ਰੁਟਣਾ । ਪੁ: ਪੰਜਾਬੀ, ਤੁੱਟਣਾ । ਨ: ਪੰਜਾਬੀ, ਟੁੱਟਣਾ*] ਟੁੱਟ ਗਿਆ, ਟੁੱਟ ਗਈ (ਪ੍ਰੀਤ)। ਯਥਾ—*'ਅੰਦਰਹੁ ਜਿਨ ਕਾ ਮੋਹੁ ਤੁਟਾ' (੯੧੭)*, ਤਥਾ—*'ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ' (੫੪੯)।*

**ਤੂਟ** [*ਕ੍ਰਿ: । ਦੇਖੋ, 'ਤੁਟਾ'*] ਟੂਟੇ। ਯਥਾ—*'ਕਬਹੂ ਨਹੀ ਤੂਟ' (੮੧੬)।*

**ਤੇਟੈ**[1] [*ਸੰ: । ਪੰਜਾਬੀ, ਟੇਟੇ ਚੜ੍ਹਾ=ਕਾਬੂ ਆਉਣਾ ਯਾ ਸਾਹਮਣੇ ਆ ਜਾਣਾ*] ਕਾਬੂ ਵਿਚ, ਵਸ ਵਿਚ, ਟਾਕਰੇ ਵਿਚ। ਯਥਾ—*'ਸਤਿਗੁਰ ਭੇਟੈ ਜਮੁ ਨ ਤੇਟੈ' (੧੩੪੧)*, ਜਮ ਦੇ ਕਾਬੂ ਵਿਚ ਫੇਰ ਨਹੀਂ ਆਉਂਦਾ।

**ਤੋਟ** [*ਸੰ: । ਸੰਸਕ੍ਰਿਤ, ਤ੍ਰੁਟਿ । ਪੁ: ਪੰਜਾਬੀ, ਤੋਟ । ਨ: ਪੰਜਾਬੀ, ਟੋਟ*]
੧. ਮੁਕਣ, ਅੰਤ। ਯਥਾ—*'ਕਥਨਾ ਕਥੀ ਨ ਆਵੈ ਤੋਟਿ' (੨)।*
੨. ਘਾਟਾ। ਯਥਾ—*'ਗੁਰੁ ਸਾਗਰੁ ਰਤਨੀ ਨਹੀ ਤੋਟ' (੯੩੩)।*

**ਤੋਟਾ** [*ਸੰ: । ਦੇਖੋ, 'ਤੋਟ'*] ਘਾਟਾ। ਯਥਾ—*'ਸਗਲੀ ਸਉਦੀ ਤੋਟਾ ਆਵੈ' (੩੫੬)।*

**ਤੇਟਿਆ** [*ਸੰ: । ਦੇਖੋ, 'ਤੇਟੇ'*] ਸਾਹਮਣਾ, ਮੁਕਾਬਲਾ, ਮੇਲ। ਯਥਾ—*'ਫਿਰਿ ਦੂਖ ਨ ਤੇਟਿਆ'*, ਦੁਖ ਦਾ ਮੇਲ ਨਹੀਂ ਹੁੰਦਾ।

**ਤਟਹ** [*ਸੰ: । ਸੰਸਕ੍ਰਿਤ, ਤਟ, ਕਿਨਾਰਾ*] ਨਦੀ ਦਾ ਕਿਨਾਰਾ, ਭਾਵ ਏਕਾਂਤ ਸਥਾਨ। ਦੇਖੋ, 'ਤਟਹ ਖਟਹ'

**ਤੁਟਹ** [*ਕ੍ਰਿ: । ਦੇਖੋ, 'ਤੁਟਾ'*] ਟੂਟੇ।

**ਤਟਹ ਖਟਹ** [*ਸੰ: । ਸੰਸਕ੍ਰਿਤ, ਤਟ=ਦਰਯਾ ਦਾ ਕਿਨਾਰਾ, ਉਪਲਖਤ ਏਕਾਂਤ ਸਥਲ*] ਏਕਾਂਤ ਅਸਥਾਨ ਤੇ {ਖਟਹ} ਛੀ ਸੰਪ੍ਰਦਾ ਦਾ ਧਾਰਨ ਕਰਨਾ, ਸਮ, ਦਮ, ਉਪ੍ਰਤਿ ਤਤਿਖਸ਼ਾ, ਸ੍ਰਧਾ, ਸਮਾਧਾਨਤਾ। ਯਥਾ—*'ਤਟਹ ਖਟਹ ਬਰਤ ਪੂਜਾ ਗਵਨ ਭਵਨ ਜਾਤ੍ਰ ਕਰਨ ਸਗਲ ਫਲ ਪੁੰਨੀ' (੧੧੫੩)*, ਏਕਾਂਤ ਸਥਾਨ (ਵਿਚ ਬੈਠਣਾ), ਖਟ ਸੰਪਦਾ[1] (ਤੇ ਵਿਰਾਗ, ਵਿਵੇਕ, ਮੋਮੇਛਾ ਸਾਧਨਾਂ ਦਾ ਕਰਨਾ), ਵਰਤ ਰਖਣੇ, ਪੂਜਾ ਕਰਨੀ (ਇਹ ਸਾਧਨ ਇਕ ਥਾਂ ਤੇ ਬੈਠ ਕੇ ਕਰਨ ਦੇ ਹਨ)। ਅੱਗੇ ਫਿਰਨੇ ਦੇ ਦਸਦੇ ਹਨ—{ਗਵਨ ਭਵਨੰ} ਫਿਰਨਾ ਦੇਸਾਂ ਵਿਚ ਤੇ (ਤੀਰਥ) ਯਾਤ੍ਰਾ ਕਰਨੀ, ਸਾਰੇ ਪੁੰਨ ਦਾ ਫਲ ਪ੍ਰਾਪਤ ਹੋ ਜਾਵੇਗਾ ਤੈਨੂੰ, ਤੂੰ ਅਪਾਰ ਦੇਵ ਦੀ ਸੇਵਾ ਕਰ

**ਤਟਨ** [*ਸੰ: । ਸੰਸਕ੍ਰਿਤ, ਤਟ ਦਾ ਬਹੁ-ਬਚਨ*] ਕਿਨਾਰੇ। ਯਥਾ—*'ਤਟਨ ਖਟਨ ਜਟਨ ਹੋਮਨ ਨਾਹੀ ਡੰਡਧਾਰ ਸੁਆਉ' (੧੩੦੬)* ਦੇਖੋ, 'ਤਟਹ ਖਟਹ'

**ਤੁਟੜੀ** [*ਕ੍ਰਿ: । ਦੇਖੋ, 'ਤੁਟਾ' । ੜੀ, ਪੰਜਾਬੀ ਪ੍ਰਤੇ ਨਿੰਮ੍ਰਵਾਚੀ*] ਟੁਟੀ

**ਤੁਟੜੀਆ** [*ਦ: । ਦੇਖੋ, 'ਤੁਟੜੀ'*] ਟੁਟ ਜਾਣ ਵਾਲੀ। ਯਥਾ—*'ਤੁਟੜੀਆ ਸਾ ਪ੍ਰੀਤਿ ਜੋ ਲਾਈ ਬਿਅੰਨ ਸਿਉ' (੭੦੬)।*

**ਤੁਠਾ** [*ਕ੍ਰਿ: । ਦੇਖੋ, 'ਤੁਠੈ'*] ਪ੍ਰਸੰਨ ਹੋਇਆ, ਬਹੁੜਿਆ। ਯਥਾ—*'ਗੁਰੁ ਨਾਨਕੁ ਤੁਠਾ ਕੀਨੀ ਦਾਤਿ' (੩੯੬)।*

**ਤੁਠੇ** [*ਕ੍ਰਿ: । ਸੰਸਕ੍ਰਿਤ, ਤੁਸ਼੍ਰਿ । ਪੰਜਾਬੀ, ਤੁੱਠਣਾ, ਤੁਠਣਾ*] ਪ੍ਰਸੰਨ ਹੋਏ, ਤੁਠੇ। ਯਥਾ—*'ਸਹਿ ਤੁਠੈ ਨਉਨਿਧਿ ਪਾਈਆ' (੪੭੩)*

**ਤੂਠੇ** [*ਕ੍ਰਿ: । ਦੇਖੋ, 'ਤੁਠੇ'*] ਪ੍ਰਸੰਨ ਹੋਏ।

**ਤੁਠੜਾ/ਤੁਠੜੇ** [*ਕ੍ਰਿ: । ਦੇਖੋ, 'ਤੁਠੇ' । ਤੁਠ+ੜਾ, ਪੰਜਾਬੀ ਪ੍ਰਤੇ*] ਪ੍ਰਸੰਨ ਹੋਇਆ।

**ਤਡੇ** [*ਕ੍ਰਿ: । ਪੁ: ਪੰਜਾਬੀ, ਤੱਡਣਾ*[2]] ਟੱਡੇ, ਪਸਾਰੇ।

**ਤੈਡੀ** [*ਸੰਬੰ: । ਮੁਲਤਾਨੀ*] ੧. ਤੇਰੀ। ਯਥਾ—*'ਤੈਡੀ ਬੰਦਸਿ ਮੈ ਕੋਇ ਡਿਠਾ' (੯੬੪)*, ਮੈਂ ਦੇਖ ਲਿਆ ਹੈ ਕਿ ਤੇਰੀ {ਬੰਦਸ} ਰੁਕਾਵਟ ਕੋਈ ਨਹੀਂ ਹੈ; (ਇਸ ਕਰਕੇ) ਤੂੰ ਨਾਨਕ ਦੇ ਮਨ ਨੂੰ ਪਜਾਰਾ ਹੈਂ

੨. [*ਫ਼ਾਰਸੀ, ਬੰਦਸ਼=ਬਨਾਵਟ, ਨੁਹਾਰ*] ਸਾਦਸ਼, ਬਰਾਬਰ, ਵਰਗਾ ਤੁਕ ਦਾ ਅਰਥ ਹੋਊ—ਤੇਰੇ ਵਰਗਾ ਹੋਰ ਮੈਂ ਕੋਈ ਨਹੀਂ ਡਿੱਠਾ

**ਤਡਾਇਆ** [*ਕ੍ਰਿ: । ਦੇਖੋ, 'ਤਡੇ'*] ਟੱਡਿਆ, ਪਸਾਰਿਆ। ਯਥਾ—

---

੧. ਸੰਸਕ੍ਰਿਤ, ਤਡ=ਮਾਰਨਾ, ਤਡ ਤੋਂ ਤੇਟਾ, ਟੇਟਾ=ਮਾਰ ਖਾਣ ਦੀ ਹੱਦ ਵਿਚ, ਜਿਸ ਨੂੰ ਉਰਦੂ ਵਿਚ ਕਹਿੰਦੇ ਹਨ—ਜੱਦ ਵਿਚ।

੧. ਖਟਹ ਦਾ ਅਰਥ ਸ਼ਟ ਸ਼ਾਸਤ੍ਰ ਬੀ ਕਰਦੇ ਹਨ।
੨. 'ਤਡ' ਸੰਸਕ੍ਰਿਤ ਧਾਤੂ ਹੈ ਇਸਦੇ ਅਰਥ 'ਮਾਰਨਾ' ਹਨ, ਮਾਰਨ ਲਗਿਆ ਹੱਥ ਪਸਾਰਦਾ ਹੈ; ਹੋ ਸਕਦਾ ਹੈ, ਟਡਣਾ ਇਸੇ ਮੂਲ ਤੋਂ ਹੋਵੇ।

*'ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ' (੮੫)*, ਭਾਵ ਇਹ ਕਿ ਜੋ ਨਾਮ ਨਹੀਂ ਜਪਦੇ ਟੁਕੜੇ ਮੰਗਦੇ ਫਿਰਦੇ ਹਨ।

**ਤਡਹਿ** [*ਕ੍ਰਿ: । ਦੇਖੋ, 'ਤਡੇ'*] ਪਸਾਰੇ, ਅੱਡੇ। ਯਥਾ—*'ਹਥੁ ਤਡਹਿ ਘਰਿ ਘਰਿ ਮੰਗਾਇ' (੩੦੩)।*

**ਤਡੋਰ** [*ਕ੍ਰਿ: । ਦੇਖੋ, 'ਤਡੇ'*] ਟੱਡਣਾ, ਤਾਂ ਡੋਰ ਹੈ। ਦੇਖੋ, 'ਹਾਥ'

**ਤਣਾ** [*ਸੰ: । ਦੇਖੋ, 'ਤਾਣ'*] ੧. ਬਲ। ਯਥਾ—*'ਦੂਜਾ ਆਇਓਹਿ ਜਮਹਿ ਤਣਾ' (੯੨)*, ਜਮਰਾਜ ਦਾ ਦੂਤ ਆਇਆ ਹੈ ਬਲ ਨਾਲ।

੨. [*ਸੰਸਕ੍ਰਿਤ, ਤਨੁਜ:—ਪੁਤ੍ਰ*] ਪੁਤ੍ਰ। ਯਥਾ—*'ਦੂਜਾ ਆਇਓਹਿ ਜਮਹਿ ਤਣਾ' (੯੨)*, ਜਮ ਰਾਜੇ ਦੇ ਪੁਤ੍ਰ ਦਾ ਸੁਨੇਹਾ ਆਇਆ ਹੈ।

**ਤਾਣ** [*ਸੰ: । ਸੰਸਕ੍ਰਿਤ, ਤਨ੍ =ਵਿਸਥਾਰੇ । ਪੰਜਾਬੀ ਤਾਣ =ਤਾਕਤ*]

੧. ਬਲ, ਪਰਾਕ੍ਰਮ। ਯਥਾ—*'ਗਾਵੈ ਕੋ ਤਾਣੁ' (੧)*, ਤੇਰੇ ਪਰਾਕ੍ਰਮ ਨੂੰ ਕੌਣ ਗਾਉਂ ਸਕਦਾ ਹੈ।

੨. ਸੁਰ, ਰਾਗ।

**ਤਿਣੰ** [*ਸ: ਨਾ: । ਪੰਜਾਬੀ, ਤਿਨ੍ਹਾਂ ਤੋਂ*] ਤਿਨ੍ਹਾਂ ਦਾ। ਯਥਾ—*'ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ' (੧੪੦੫)।*

**ਤਤ** [*ਸੰ: । ਸੰਸਕ੍ਰਿਤ, ਤਤ੍ਵ । ਤਦ੍+ਤ੍ਵ । ਪ੍ਰਾਕ੍ਰਿਤ, ਤਤ੍ਵ*]

੧. ਸਾਰ ਵਸਤੂ, ਅਸਲ, ਉਹ ਜੋ ਸਦੀਵ ਰਹਿਣੇ ਵਾਲੀ ਹੈ। ਮਿਥਯਾ ਭੂਤ ਦੇ ਵਿਰੁੱਧ, ਸੱਚ, ਸੱਚਾਈ, ਅਸਲੀ ਦਸ਼ਾ। ਯਥਾ—*'ਨਾਨਕ ਲਗੀ ਤਤੁ ਲੈ' (੧੨੭੯)*, (ਗੁਰੂ) ਨਾਨਕ (ਜੀ ਆਖਦੇ ਹਨ) ਯਥਾਰਥ ਵਿਚ ਪ੍ਰੀਤ ਲੱਗੀ ਹੈ। ਤਥਾ—*'ਮਤਿ ਤਤੁ ਗਿਆਨੰ (੫੦੫)*, ਤਥਾ—*'ਤਤੁ ਪਛਾਣੈ ਸੋ ਪੰਡਿਤੁ ਹੋਈ' (੧੨੮)*, ਤਥਾ—*'ਤਤੁ ਰਸੁ ਅੰਮ੍ਰਿਤੁ ਪੀਜੈ' (੯੭੩)*। ਦੇਖੋ, 'ਤਤ ਸਾਰਖਾ', 'ਤਤ ਗਿਆਨ', 'ਤਤ ਜੋਗ'

੨. ਇਸ ਕਰਕੇ ਇਸ ਦਾ ਅਰਥ ਬ੍ਰਹਮ ਹੈ। ਯਥਾ—*'ਕਈ ਕੋਟਿ ਤਤ ਕੇ ਬੇਤੇ' (੨੭੬)*, ਤਥਾ—*'ਤਤ ਸਮਦਰਸੀ' (੫੧)*, ਤਤ ਨੂੰ ਸਮਾਨ ਦੇਖਣ ਵਾਲਾ, ਬ੍ਰਹਮ ਨੂੰ ਪੂਰਨ ਜਾਣਨ ਵਾਲਾ। ਦੇਖੋ, 'ਤਤ ਰਸ'

੩. ਕਿਸੇ ਵੱਡੀ ਗੱਲ ਦਾ ਸਾਰ ਅੰਸ਼, ਭਾਵ ਮੂਲ ਯਥਾਰਥ। ਯਥਾ—*'ਕਹੁ ਨਾਨਕ ਇਹੁ ਤਤੁ ਬੀਚਾਰਾ' (੧੮੮)।*

੪. ਉਹ ਸਾਧਾਰਨ ਪਦਾਰਥ ਜਿਸ ਤੋਂ ਸ੍ਰਿਸ਼ਟੀ ਬਣੀ ਹੈ, ਜੋ ਪੰਜ ਹਨ—ਜਲ, ਪ੍ਰਿਥਵੀ, ਅੱਗ, ਪੌਣ ਅਰ ਆਕਾਸ਼। ਇਨ੍ਹਾਂ ਦੇ ਮੇਲ ਤੋਂ ਸ੍ਰਿਸ਼ਟੀ ਹੈ। ਇਥੇ ਤਤ ਤੋਂ ਮੁਰਾਦ ਨਾ ਵੰਡੇ ਜਾ ਸਕਣ ਵਾਲਾ ਮੂਲ ਪਦਾਰਥ ਹੈ। ਯਥਾ—*'ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ' (੧੪੨੭)।*

੫. [*ਸੰਸਕ੍ਰਿਤ, ਤਤ੍ਰ*] ਓਥੇ, ਤਿਥੇ। ਯਥਾ—*'ਜਤ ਕਤਾ ਤਤ ਪੇਖੀਐ' (੧੩੨੨)*, ਤਥਾ—*'ਜਤ ਜਤ ਦੇਖਉ ਤਤ ਤਤ ਤੁਮਹੀ' (੧੦੪੦)।*

੬. ਉਸੇ। ਦੇਖੋ, 'ਤਤ ਖਿਣ'

**ਤਤਾ** [*ਸੰ: । ਦੇਸ਼ ਭਾਸ਼ਾ*] ੧. ਤਤਾ, ਗੁਰਮੁਖੀ ਪੈਂਤੀ ਦਾ ਇਕ੍ਰੀਵਾਂ ਅੱਖਰ। ਇਸ ਦੁਆਰਾ ਗੁਰੂ ਜੀ ਉਪਦੇਸ਼ ਕਰਦੇ ਹਨ। ਯਥਾ—*'ਤਤਾ ਤਾ ਸਿਉ ਪ੍ਰੀਤਿ ਕਰਿ' (੨੫੬)।*

੨. [*ਦੇਖੋ, 'ਤਤੀ'*] ਗਰਮ।

**ਤਤੀ** [*ਗੁ: । ਸੰਸਕ੍ਰਿਤ, ਤਪ੍ਤ । ਪ੍ਰਾਕ੍ਰਿਤ, ਤਤ੍ਤ । ਪੰਜਾਬੀ, ਤੱਤਾ, ਤੱਤੀ*] ੧. ਗਰਮ। ਯਥਾ—*'ਲਗੈ ਨ ਤਤੀ ਵਾਉ' (੭੦)।*

੨. ਸੜੀ ਹੋਈ। ਯਥਾ—*'ਤਤੀ ਤੋਇ ਨ ਪਲਵੈ' (੧੩੮੧)*, ਜਲ ਦੀ ਸਾੜੀ ਹੋਈ ਹਰੀ ਨਹੀਂ ਹੁੰਦੀ। ਦੇਖੋ, 'ਤਤੀ ਤੋਇ'

**ਤਤੈ** [*ਸੰ: । ਸੰਸਕ੍ਰਿਤ, ਤਤ੍ਵ । ਦੇਖੋ, 'ਤਤ'*] ਸਾਰ ਵਸਤੂ। ਯਥਾ—*'ਕਿਉ ਤਤੈ ਅਵਿਗਤੈ ਪਾਵੈ' (੯੪੦)।*

**ਤਤੋ** [*ਸੰ: । ਸੰਸਕ੍ਰਿਤ, ਤਤ੍ਵ । ਦੇਖੋ, 'ਤਤ'*] ਸਾਰ ਵਸਤੂ ਲਖ੍ਹ ਭਾਗ। ਯਥਾ—*'ਤਤੇ ਤਤੁ ਮਿਲੈ ਮਨੁ ਮਾਨੈ' (੯੪੩)*, ਜਦ ਗੁਰਾਂ ਤੇ ਮਨ ਮੰਨਿਆ ਤਾਂ ਜੀਵ ਦਾ ਤਤ ਈਸ਼੍ਵਰ ਦੇ ਤਤ ਨਾਲ ਮਿਲਿਆ।

**ਤਾਤੁ**[1] [*ਸੰ: । ਪੰਜਾਬੀ, ਤੋਤਲਾ, ਤਾਤਲਾ, ਤਾਤ*] ਤੋਤਲਾ, ਚਟਪਟ, ਤੁਰਤ, ਫੁਰਤ। ਯਥਾ—*'ਜਿਨਿ ਜਿਹਵਾ ਦਿਤੀ ਬੋਲੇ ਤਾਤੁ' (੬੬੧)*, ਜੀਭ ਛੇਤੀ ਬੋਲਦੀ ਹੈ।

**ਤਾਤਾ** [*ਗੁ: । ਸੰਸਕ੍ਰਿਤ, ਤਪ੍ਤ । ਪ੍ਰਾਕ੍ਰਿਤ, ਤਤ੍ਤ*]

੧. ਤੱਤਾ, ਗਰਮ। ਯਥਾ—*'ਤੁਝੈ ਨ ਲਾਗੈ ਤਾਤਾ ਝੋਲਾ' (੧੭੯)।*

੨. ਤਾਤ, ਈਰਖਾ। ਯਥਾ—*'ਵਿਸਰੀ ਤਿਸੈ ਪਰਾਈ ਤਾਤਾ' (੧੮੯)।*

**ਤਾਤਿ** [*ਸੰ: । ਸੰਸਕ੍ਰਿਤ, ਤਪ੍ਤ । ਪ੍ਰਾਕ੍ਰਿਤ, ਤਤ੍ਤ*] ਤਪਸ਼, ਮਤਸਰ, ਬਖੀਲੀ, ਕਸਤ, ਡਾਹ, ਖੁਣਸ। ਯਥਾ—*'ਬਿਸਰਿ ਗਈ ਸਭ ਤਾਤਿ ਪਰਾਈ' (੧੨੯੯)*, ਤਥਾ—*'ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ' (੧੨੬੪)*। ਦੇਖੋ, 'ਤਾਤ'

**ਤਾਤੀ** [*ਗੁ: । ਸੰਸਕ੍ਰਿਤ, ਤਪ੍ਤ । ਪ੍ਰਾਕ੍ਰਿਤ, ਤਤ । ਪੰਜਾਬੀ, ਤੱਤੀ*]

੧. ਦਾਹਕ। ਯਥਾ—*'ਕਲਿ ਤਾਤੀ ਠਾਂਢਾ ਹਰਿ ਨਾਉ' (੨੮੮)*, ਕਲਯੁਗ ਦੀ ਕ੍ਰਿਯਾ {ਤਾਤੀ} ਦਾਹਕ ਹੈ, ਪਰ ਹਰੀ ਦਾ ਨਾਮ ਠੰਢਾ ਹੈ।

੨. ਬਖੀਲੀ। ਯਥਾ—*'ਤਾ ਹਮ ਕੈਸੀ ਤਾਤੀ'*। ਦੇਖੋ, 'ਤਾਤੀ ਬਾਲ'

੩. [*ਸੰ: । ਹਿੰਦੀ, ਤਾਂਤੀ*] ਜੁਲਾਹਾ। ਯਥਾ—*'ਤਹ ਤਾਂਤੀ ਮਨੁ ਮਾਨਾਂ' (੪੮੪)।*

**ਤਿਤੁ** [*ਅ: । ਪੁ: ਪੰਜਾਬੀ*] ਤਿਸ। ਯਥਾ—*'ਤਿਤੁ ਘਰਿ ਸਖੀਏ ਮੰਗਲੁ ਗਾਇਆ' (੯੭)*, ਤਿਸ ਹਿਰਦੇ ਵਿਚ। ਤਥਾ—*'ਤਿਤੁ ਬਲਿ ਰੋਗ ਨ ਬਿਆਪੈ ਕੋਈ' (੧੯੬)*, ਤਿਸ ਦੀ ਤਾਕਤ ਕਰਕੇ ਕੋਈ ਰੋਗ ਨਹੀਂ ਲੱਗਦਾ।

**ਤੋਤ** [*ਸੰ: । ਪੰਜਾਬੀ, ਤੋਤਾ । ਫ਼ਾਰਸੀ, ਤਤੀ । ਅਰਬੀ, ਤੂਤੀ*] ਤੋਤਾ, ਇਕ ਸਾਵੇ ਰੰਗ ਦਾ ਲਾਲ ਚੁੰਝ ਵਾਲਾ ਪੰਛੀ, ਜੋ ਮਨੁੱਖ ਦੀ ਬੋਲੀ ਦੀ ਨਕਲ ਕਰ ਲੈਂਦਾ ਹੈ। ਲੋਕੀ ਪਿੰਜਰਿਆਂ ਵਿਚ ਰੱਖ ਕੇ ਪਾਲਦੇ ਤੇ ਮਨੁੱਖ ਵਾਂਙੂ ਬੋਲਣਾ ਸਿਖਾਲਦੇ ਹਨ। ਯਥਾ—*'ਗਨਿਕਾ ਉਧਰੀ ਹਰਿ ਕਹੈ ਤੋਤ' (੧੧੯੨)।*

**ਤੰਤੂ** [*ਸੰ: । ਸੰਸਕ੍ਰਿਤ, ਤੰਤੁ*] ੧. ਤਾਗਾ, ਸੂਤ।

੨. ਵਜਾਉਣ ਵਾਲੇ ਸਾਜ਼ ਦੀ ਤਾਰ, ਭਾਵ ਪ੍ਰਾਣ। ਯਥਾ—*'ਤੂਟੀ ਤੰਤੁ ਨ ਬਜੈ ਰਬਾਬੁ' (੪੭੮)*, ਇਥੇ ਤਾਰ ਦਾ ਭਾਵ ਪ੍ਰਾਣ ਲਏ ਜਾਂਦੇ ਹਨ, ਕਿਉਂ ਜੁ ਪ੍ਰਾਣਾਂ ਦੇ ਨਿਕਲ ਜਾਣ ਨਾਲ ਦੇਹ ਰੂਪੀ ਰਬਾਬ

---

੧. ਸੰਸਕ੍ਰਿਤ ਵਿਚ 'ਤਾਤ' ਪਿਆਰਵਾਚੀ ਪਦ ਹੈ, ਪਿਤਾ ਪੁਤ੍ਰ ਨੂੰ ਤੇ ਪੁਤ੍ਰ ਪਿਤਾ ਨੂੰ ਤਾਤ ਕਹਿ ਸਕਦਾ ਹੈ।

ਵੱਜਣਾ ਬੰਦ ਹੋ ਜਾਂਦਾ ਹੈ। ਅਥਵਾ ਬ੍ਰਿਤੀ ਰੂਪ ਤਾਰ ਦੇ ਟੁੱਟਣ ਕਰਕੇ ਮਨ ਰੂਪੀ ਰਬਾਬ ਨਹੀਂ ਵੱਜਦਾ।

੩. [*ਸੰਸਕ੍ਰਿਤ, ਤੰਤ੍ਰ, ਤਵੀਤ*] ਯਥਾ—*'ਕਿਨਹੀ ਤੰਤ ਮੰਤ ਬਹੁ ਖੇਵਾ' (੯੧੩)*, ਕਿਸੇ ਨੇ ਜਾਦੂ ਤੇ ਤਵੀਤ ਧਾਗੇ ਚਲਾਏ ਹਨ।

੪. ਤੰਤ[1] ਦਾ ਭਾਵ ਤੱਤ ਤੋਂ ਹੈ, ਅਸਲ ਸਾਰ ਵਸਤੂ। ਤਥਾ—*'ਆਪੇ ਤੰਤੁ ਪਰਮ ਤੰਤੁ ਸਭੁ ਆਪੇ ਆਪੇ ਠਾਕੁਰੁ ਦਾਸੁ ਭਇਆ' (੫੫੩)*। ਦੇਖੋ, 'ਪਰਮ ਤੰਤੂ', 'ਜਲ ਤੰਤ'

**ਤੰਤੀ** [*ਸੰ: । ਸੰਸਕ੍ਰਿਤ, ਤੰਤ*] ਬੀਨ, ਸਰੰਗੀ, ਕਿੰਗਰੀ ਆਦਿ ਸਾਜ਼ਾਂ ਦਾ ਤਾਰ, ਭਾਵ ਬ੍ਰਿਤੀ। ਯਥਾ—*'ਥਿਰੁ ਭਈ ਤੰਤੀ ਤੂਟਸਿ ਨਾਹੀ' (੩੩੫)*।

**ਤਾਤਓ** [*ਕ੍ਰਿ: । ਦੇਖੋ, 'ਤਾਤਾ'*] ਤਤਾ ਹੋਇਆ। ਯਥਾ—*'ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ' (੪੩੯)*।

**ਤਤ ਸਾਰਖਾ** [*ਗੁ: । ਮਿਸ਼੍ਰਤ । ਸੰਸਕ੍ਰਿਤ, ਤਤ੍ਰ । ਹਿੰਦੀ, ਸਰੀਖਾ । ਪੰਜਾਬੀ, ਸਾਰਖਾ=ਵਰਗਾ*] ਤਤ ਵਰਗਾ, ਯਥਾਰਥ ਜੈਸਾ। ਯਥਾ—*'ਤਤ ਸਾਰਖਾ ਗਿਆਨੁ ਭਾਖੀਲੇ' (੧੨੯੨)*।

**ਤਤਹ** [*ਅਧਿ: । ਸੰਸਕ੍ਰਿਤ, ਤਤ੍ਰ । ਪੁ: ਪੰਜਾਬੀ ਤਤਹ, ਤਿਤਹ*] ਤਿਥੇ। ਯਥਾ—*'ਜਤ ਕਤਹ ਤਤਹ' (੧੩੫੭)*, ਜਿੱਥੇ ਕਿੱਥੇ (ਦੇਖੀਏ) ਤਿਥੇ ਹੀ।

**ਤਿਤੁਕੇ** [*ਸੰ: । ਪੰਜਾਬੀ, ਤਿੰਨ+ਤੁਕੇ ਦਾ ਸੰਖੇਪ*] ਜਿਨ੍ਹਾਂ ਸ਼ਬਦਾਂ ਵਿਚ ਤਿੰਨ ਤਿੰਨ ਤੁਕਾਂ ਵਾਲੇ ਪਦ ਹਨ, ਉਥੇ ਸਿਰਲੇਖ ਤਿਤੁਕੇ ਹੈ।

**ਤਤਖਿਣ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ, ਤਤ੍ਕਸ਼ਣ*] ਉਸੇ ਵੇਲੇ, ਝਟ ਪਟ। ਯਥਾ—*'ਸੰਤ ਉਧਾਰਉ ਤਤਖਿਣ ਤਾਲਿ' (੮੬੭)*, ਸੰਤ ਨੂੰ ਉਧਾਰਦਾ ਹਾਂ ਉਸੇ ਵੇਲੇ (ਤੁਰਤ ਹੀ)।

**ਤਤ ਗਿਆਨ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ, ਤਤ੍ਵ ਗਯਾਨ*] ਯਥਾਰਥ ਗਿਆਨ। ਦੇਖੋ, 'ਤਤ'

**ਤਤ ਜੋਗ** [*ਵਿਸ਼ੇਸ਼ਣ ਵਿਸ਼ੇਸ਼ । ਸੰਸਕ੍ਰਿਤ, ਤਤ੍ਵ ਯੋਗ*] ਯਥਾਰਥ ਜੋਗ, ਅਸਲੀ ਜੋਗ। ਦੇਖੋ, 'ਤਤ'

**ਤਾਤਾ ਝੋਲਾ** ਦੇਖੋ, 'ਤਾਤਾ'

**ਤਤੀ ਤੋਇ** ਦੇਖੋ, 'ਤੋਇ', 'ਤਤੀ'

**ਤਾਤੀ ਬਾਲ** [*ਵਿਸ਼ੇਸ਼ਣ ਵਿਸ਼ੇਸ਼ । ਹਿੰਦੀ*] ੧. ਤਤੀ ਬਾਲ = ਤਤੀ ਰੇਤ।

੨. [*ਸੰਪ੍ਰਦਾ । ਬਾਲ, ਬਯਾਰ ਦਾ ਦੂਸਰਾ ਰੂਪ ਹੈ*] ਤੱਤੀ ਪੌਣ।

**ਤਤ੍ਰ** [*ਗੁ: । ਸੰਸਕ੍ਰਿਤ*] ੧. ਤੈਸੀ। ਯਥਾ—*'ਤਤ੍ਰ ਗਤੇ ਸੰਸਾਰਹ' (੧੩੫੭)*, ਤੈਸੀ ਗਤੀ ਭਾਵ ਰੀਤ ਸੰਸਾਰ ਦੀ ਹੈ।

੨. ਓਥੇ। ਦੇਖੋ, 'ਤਤ੍ਰਾਗਤ'

**ਤਤੀਰੀ**[2] [*ਅ: । ਸੰਸਕ੍ਰਿਤ, ਤਤ । ਈਰ=ਜਾਣਾ*] ਉਸੇ ਵੇਲ ਜਾਣਾ। ਯਥਾ—*'ਜਹਾ ਪਠਾਵਹੁ ਜਾਂਉ ਤਤੀਰੀ' (੭੩੯)*, ਜਿਥੇ ਭੇਜੋਂ ਉਥੇ ਜਾਵਾਂ (ਮੈਂ) ਉਸੇ ਵੇਲੇ।

**ਤੰਤ੍ਰ** [*ਸੰ: । ਸੰਸਕ੍ਰਿਤ*] ੧. ਰਿਧੀਆਂ ਸਿਧੀਆਂ ਦੀ ਪ੍ਰਾਪਤੀ ਲਈ ਕਈ ਤਰੀਕੇ ਵਰਤਣੇ ਜਿਨ੍ਹਾਂ ਨਾਲ ਸ਼ਕਤੀਆਂ ਦੀ ਪ੍ਰਾਪਤੀ ਮੰਨਦੇ ਹਨ, ਉਨ੍ਹਾਂ ਨੂੰ ਅਰ ਜਿਨ੍ਹਾਂ ਵਿਚ ਏਹ ਲਿਖੇ ਹਨ ਉਨ੍ਹਾਂ ਸ਼ਾਸਤ੍ਰਾਂ ਨੂੰ ਬੀ ਤੰਤ੍ਰ ਕਹਿੰਦੇ ਹਨ। ੨. ਤਵੀਤ।

**ਤਤ ਰਸ** [*ਵਿਸ਼ੇਸ਼ਣ, ਵਿਸ਼ੇਸ਼ । ਸੰਸਕ੍ਰਿਤ, ਤਤ੍ਵ ਰਸ*] ਅਸਲੀ ਰਸ, ਬ੍ਰਹਮ ਦਾ ਅਨੰਦ। ਦੇਖੋ, 'ਤਤ'

**ਤਤ੍ਰਾਗਤ** [*ਕ੍ਰਿ: । ਸੰਸਕ੍ਰਿਤ*] ਉਥੇ ਆਇਆਂ। ਯਥਾ—*'ਮਿਟੰਤਿ ਤਤ੍ਰਾਗਤ ਭਰਮ ਮੋਹੰ' (੧੩੫੪)*, ਓਥੇ ਆਇਆਂ ਭਰਮ ਮੋਹ ਮਿਟ ਜਾਂਦੇ ਹਨ।

**ਤਥੁ/ਤਥਿ** [*ਸੰ: । ਸੰਸਕ੍ਰਿਤ, ਤਥਯ=ਸੱਚ*] ੧. ਸੱਚ, ਅਸਲੀਅਤ, ਸਾਰ, ਭਾਵ ਮੱਖਣ। ਯਥਾ—*'ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ' (੬੩੯)*।

੨. ਸਾਰ, ਵਸਤੂ ਭਾਵ ਮੱਖਣ। ਯਥਾ—*'ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ' (੬੩੫)*।

੩. [*ਸੰਸਕ੍ਰਿਤ, ਤਤ੍ਰ ਤਯਾ ਯਤ੍ਰ*] ਤਿਥੇ, ਉਥੇ। ਯਥਾ—*'ਮੂੰ ਜੁਲਾਊਂ ਤਥਿ' (੧੧੦੧)*।

**ਤਿਥਿ** [*ਸੰ: । ਸੰਸਕ੍ਰਿਤ*] ਉਹ ਤਰੀਕਾਂ ਜੋ ਚੰਦ੍ਰਮਾ ਦੀ ਚਾਲ ਤੋਂ ਗਿਣੀਦੀਆਂ ਹਨ—ਏਕਮ, ਦੂਜ, ਮਸਿਆ, ਪੁੰਨਿਆ ਆਦਿਕ।

**ਤਿਥੈ** [*ਅ: । ਸੰਸਕ੍ਰਿਤ, ਤਤ੍ਰ । ਪੁ: ਪੰਜਾਬੀ, ਤਿਥ*] ਉਸ ਥਾਂ ਤੇ। ਯਥਾ—*'ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ' (੯੬੨)*।

**ਤਿਦਾਊ** [*ਅ: । ਲ: ਪੰਜਾਬੀ*] ਉਸ ਪਾਸੇ। ਯਥਾ—*'ਵਹਣੁ ਤਿਦਾਊ ਗੰਉ ਕਰੇ' (੧੩੮੨)*, ਦਰਯਾ ਉਸੇ ਪਾਸੇ ਚਲਣਾ ਕਰਦਾ ਹੈ।

**ਤਦਹੁ** [*ਅ: । ਪੰਜਾਬੀ*] ਉਸ ਵੇਲੇ। ਯਥਾ—*'ਤਦਹੁ ਅਕਾਸੁ ਨ ਪਤਾਲੁ ਹੈ' (੫੦੯)*।

**ਤਨ** [*ਸੰ: । ਸੰਸਕ੍ਰਿਤ, ਤਨ*] ੧. ਸਰੀਰ। ਯਥਾ—*'ਇਤੁ ਤਨਿ ਲਾਗੈ ਬਾਣੀਆ' (੨੫)*।

੨. [*ਸੰਸਕ੍ਰਿਤ, ਤਨਯ*] ਪੁਤ੍ਰ। ਯਥਾ—*'ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ' (੪੮੮)*।

੩. [*ਅ: । ਸੰਪ੍ਰਦਾ*] ਨਾਲੇ। ਯਥਾ—*'ਭਰੀਐ ਹਥੁ ਪੈਰੁ ਤਨੁ ਦੇਹ'*। *(੪)*

**ਤਨਾ/ਤਨੈ** [*ਸੰ: । ਸੰਸਕ੍ਰਿਤ, ਤਨਯ*] ਪੁਤ੍ਰ। ਯਥਾ—*'ਬਲਿ ਬਲਿ ਜੇ ਬਿਸਨ ਤਨਾ ਜਸੁ ਗਾਵੈ' (੩੪੨)*, ਤਥਾ—*'ਤਿਨ ਤਨੈ ਰਵਿ ਦਾਸ ਦਾਸਾਨ ਦਾਸਾ' (੧੨੯੩)*।

**ਤਨੀ** [*ਕ੍ਰਿ: । ਸੰਸਕ੍ਰਿਤ, ਤਨ=ਵਿਸਥਾਰਨਾ*] ਤਾਣੀ ਗਈ, ਭਾਵ ਦ੍ਰਿੜ੍ਹ ਹੋ ਗਈ। ਦੇਖੋ, 'ਖਿਚ ਤਨੀ'

**ਤਾਨ** [*ਸੰ: । ਸੰਸਕ੍ਰਿਤ ਤਨ੍=ਤਾਣਨਾ । ਪੰਜਾਬੀ, ਤਾਣਨਾ ਤੋਂ ਤਾਣ*] ੧. ਤਾਣਾ। ਯਥਾ—*'ਤਾਨੁ ਤਨੀਜੈ' (੧੩੨੪)*।

੨. ਸੁਰ, ਰਾਗ ਦੀਆਂ ਸੁਰਾਂ ਦਾ ਅਲਾਪ।

**ਤਾਨਾ** [*ਸੰ: । ਦੇਖੋ, 'ਤਾਨ ੧.'*] ਤਾਣਾ। ਯਥਾ—*'ਤਾਨਾ ਬਾਨਾ ਕਛੂ ਨ ਸੂਝੈ' (੮੫੬)*।

**ਤਾਨੀ** [*ਗੁ: । ਸੰਸਕ੍ਰਿਤ, ਤਾਨ=ਫੈਲਾਉ*] ੧. ਤਾਣਿਆ।

---

੧. ਤੰਤ, ਤਨੁ ਧਾਤੂ ਤੋਂ ਬਣਦਾ ਹੈ, ਜਿਸ ਦਾ ਅਰਥ ਹੈ ਫੈਲਣਾ। ਸੋ ਤੰਤ = ਜਿਸ ਤੋਂ ਸਾਰਾ ਫੈਲਾਉ ਹੋਇਆ ਹੈ, ਐਉਂ ਤੰਤ ਦਾ ਅਰਥ ਸਿੱਧਾ ਬੀ 'ਤਤ' ਸਿੱਧ ਹੁੰਦਾ ਹੈ।

੨. ਵੈਦਕ ਸੰਸਕ੍ਰਿਤ ਵਿਚ ਤੁਰ ਧਾਤੂ ਤੋਂ ਤਤੀਰਤਿ ਪਦ ਆਉਂਦਾ ਹੈ, ਜਿਸਦਾ ਅਰਥ ਹੈ ਛੇਤੀ ਨਾਲ ਜਾਣਾ। ਇਹ ਤਤੀਰੀ ਪਦ ਗ਼ਾਲਬਨ ਵੇਦਕ ਸਮੇਂ ਤੋਂ ਪੰਜਾਬੀ ਵਿਚ ਤੁਰਿਆ ਆ ਰਿਹਾ ਹੈ।

੨. ਤਾਣ ਵਾਲਾ, ਬਲ ਵਾਲਾ। ਯਥਾ—*'ਅਵਰ ਨ ਕਾਹੂ ਤਾਨੀ'। (੭੧੧)*

**ਾਨੈ** [*ਕ੍ਰਿ: । ਹਿੰਦੀ*] ਵਿਸਤਾਰੇ। ਯਥਾ—*'ਸੋ ਸੁਰਤਾਨੁ ਜੁ ਦੁਇ ਸਰ ਤਾਨੈ' (੧੧੬੦)।*

**ਤਨ** [*ਸੰ: । ਸੰਸਕ੍ਰਿਤ, ਤ੍ਰਿਣ*] ੧. ਕੱਖ। ਯਥਾ—*'ਰਾਮ ਨਾਮੁ ਜਪਿ ਪਾਵਕੋ ਤਿਨ ਕਿਲਬਿਖ ਦਾਹਨਹਾਰ' (੨੪੮)।*

੨. [*ਸ: ਨਾ: । ਪੁ: ਪੰਜਾਬੀ, ਤਿਨ੍ਹਾਂ*] ਤਿਨ੍ਹਾਂ। ਯਥਾ—*'ਤਿਨ ਜਨ ਕੀ ਧੂਰਿ ਬਾਛੈ' (੫੩੨)।* ਦੇਖੋ, 'ਤਿਨਕਾ', 'ਤਿਨਖੇ', 'ਤਿਨਗੇ', 'ਤਿਨਛੇ'

੩. [*ਦੇਖੋ, 'ਤੀਨ'*] ਤਿੰਨ, ਤ੍ਰੈ।

**ਤਨੀ** [*ਸ: ਨਾ: । ਪੁ: ਪੰਜਾਬੀ, ਤਿਨ੍ਹਾਂ*] ਤਿਨ੍ਹਾਂ (ਜੀਵਾਂ) ਨੇ। ਯਥਾ—*'ਤਿਨੀ ਜਨਮੁ ਜੂਐ ਹਾਰਿਆ' (੯੧੯)।*

**ਤੀਨ** [*ਸੰਖ: ਵਾ: । ਸੰਸਕ੍ਰਿਤ, ਤ੍ਰੀਣਿ। ਹਿੰਦੀ, ਤੀਨ। ਪੰਜਾਬੀ, ਤਿੰਨ*] ਤਿੰਨ, ੩। ਯਥਾ—*'ਤੀਨਿ ਆਵਰਤ ਕੀ ਚੂਕੀ ਘੇਰ' (੮੯੯),* ਤਿੰਨ ਗੁਣਾਂ ਰੂਪ ਘੁੰਮਣਵਾਣੀ ਦਾ ਫੇਰ ਚੁਕ ਗਿਆ ਹੈ।

**ਤੀਨੇ** [*ਸੰਖ: ਵਾ: । ਦੇਖੋ, 'ਤੀਨ'*] ਤਿੰਨੇ। ਯਥਾ—*'ਤ੍ਰਿਤੀਆ ਤੀਨੇ ਸਮ ਕਰਿ ਲਿਆਵੈ' (੩੪੩),* ਤੀਜ ਦੁਆਰੇ ਕਹਿੰਦੇ ਹਨ, ਤਿੰਨ (ਗੁਣ : ਰਜ, ਸਤ, ਤਮ ਨੂੰ) ਸਮ ਕਰੇ। ਤਥਾ—*'ਦਰਗਹ ਘੜੀਅਹਿ ਤੀਨੇ ਲੇਖ' (੬੬੨),* ਤਿੰਨਾਂ ਗੁਣਾਂ ਦੇ ਲੇਖ ਘੜੇ ਜਾਂਦੇ ਹਨ। ਤਥਾ—*'ਤੀਨੇ ਓਜਾੜੇ ਕਾ ਬੰਧੁ' (੬੬੨),* ਕਾਜ਼ੀ, ਜੋਗੀ, ਬ੍ਰਾਹਮਣ ਤਿੰਨੇ। ਤਥਾ—*'ਤੀਨੈ ਜਰਿਆ' (੫੨੫),* ਜਿਸ ਵਿਖੇ ਤਿੰਨ ਦ੍ਰਿਸ਼ਟਾਂਤ ਜੜੇ ਹੋਏ ਹਨ। ਅਥਵਾ ਜਿਸ ਨੇ ਤਿੰਨ ਵਾਸ਼ਨਾਂ (ਪੁਤ੍ਰ ਦੀ, ਧਨ ਦੀ, ਜੱਸ ਦੀ) ਨਾਸ਼ ਕੀਤੀਆਂ ਹੋਣ।

**ਤੇਨ** [*ਅ: । ਸੰਸਕ੍ਰਿਤ*] ਉਸ ਕਰਕੇ। ਯਥਾ—*'ਦੇਵਉ ਹੀਅਰਾ ਤੇਨ' (੧੨੯੪),* ਮੈਂ ਉਸ ਕਰਕੇ ਜੀਵ ਦੇਵਾਂਗਾ। ਯਥਾ—*'ਤੇਨ ਕਲਾ ਅਸਥੰਭੰ ਸਰੋਵਰੰ' (੧੩੫੯),* ਉਸ ਦੀ ਸ਼ਕਤੀ ਕਰਕੇ ਸਮੁੰਦ ਰੁਕਿਆ ਹੋਇਆ ਹੈ।

**ਤੰਨਿ** [*ਸੰ: । ਸੰਸਕ੍ਰਿਤ, ਤਨੁ*] ਸਰੀਰ ਨਾਲ। ਯਥਾ—*'ਤੰਨਿ ਜੜਾਂਈ ਆਪਣੈ' (੧੪੨੬)।*

**ਤੀਨਉ** [*ਸੰਖ: ਵਾ: । ਹਿੰਦੀ*] ਤਿੰਨ, ਤਿੰਨੇ, ੩।

**ਤਨਹ** [*ਸੰ: । ਸੰਸਕ੍ਰਿਤ, ਤ੍ਰਿਣ*] ੧. ਤਿਨਕਾ। ਯਥਾ—*'ਰਵਿਓ ਮੇਰ ਤਿਨਹਿ ਸਮਾਨਿ' (੧੩੨੨)।* ੨. ਉਨ੍ਹਾਂ ਨੇ।

**ਤਨੇਹਾ** [*ਵਿਸ਼ੇਸ਼ਣ। ਪੁ: ਪੰਜਾਬੀ*] ਤੇਹੋ ਜਿਹਾ। ਯਥਾ—*'ਜੇ ਗੁਰ ਮਿਲੈ ਤਿਨੇਹਾ' (੯੯੦)।*

**ਤਨਕ** [*ਗੁ: । ਸੰਸਕ੍ਰਿਤ, ਤਨੁ। ਕ, ਪੰਜਾਕੀ ਪ੍ਰਤੇ*] ਛੋਟੀ, ਨਿੱਕੀ। ਯਥਾ—*'ਰਾਮ ਬਡੇ ਮੈ ਤਨਕ ਲਹੁਰੀਆ' (੪੮੩)।* ਦੇਖੋ, 'ਲਹੁਰੀਆ'

**ਤਿਨਕਾ** [*ਸੰ: । ਸੰਸਕ੍ਰਿਤ, ਤ੍ਰਿਣ। ਪੰਜਾਬੀ, ਤਿਣਕਾ*] ੧. ਤੀਲਾ, ਭਾਵ ਸੋਟੀ। ਯਥਾ—*'ਪੀਛੈ ਤਿਨਕਾ ਲੈਕਰਿ ਹਾਂਕਤੀ'। (੧੧੯੬)*

੨. [*ਸ: ਨਾ: । ਪੰਜਾਬੀ*] ਉਨ੍ਹਾਂ ਦਾ। ਯਥਾ—*'ਤਿਨਕਾ ਖਾਧਾ ਪੈਧਾ' (੬੪੮)।*

**ਤਿਨ ਖੇ** [*ਸ: ਨਾ: । ਦੇਸ਼ ਭਾਸ਼ਾ, ਤਿਨ+ਖੇ*] ਤਿਨ੍ਹਾਂ ਦੀ। ਯਥਾ—*'ਖਾਕੁ ਲੋੜੇਦਾ ਤੰਨਿ ਖੇ' (੧੦੯੮),* ਤਿਨ੍ਹਾਂ ਦੀ ਧੂੜ ਚਾਹੁੰਦਾ ਹਾਂ (ਮੈਂ)।

**ਤਿਨਗੇ** [*ਸ: ਨਾ: । ਦੇਸ਼ ਭਾਸ਼ਾ*] ਤਿਨ੍ਹਾਂ ਦੇ। ਯਥਾ—*'ਹਉ ਬਲਿ ਬਲਿ ਬਲਿ ਤਿਨਗੇ' (੯੭੬)।*

**ਤਿਨ ਛੇ** [*ਸੰਬੰ: । ਦੇਸ਼ ਭਾਸ਼ਾ*] ਤਿਨ੍ਹਾਂ ਦੇ, ਉਨ੍ਹਾਂ ਦੇ। ਯਥਾ—*'ਜਾਤਿ ਅਜਾਤਿ ਕੋਈ ਪ੍ਰਭੁ ਧਿਆਵੈ ਸਭਿ ਪੂਰੇ ਮਾਨਸ ਤਿਨ ਛੇ' (੧੧੭੮)।*

**ਤਨਨਾ** [*ਕ੍ਰਿ: । ਹਿੰਦੀ। ਸੰਸਕ੍ਰਿਤ, ਤਨ=ਵਿਸਥਾਰਨਾ*] ਸੂਤ ਦਾ ਤਾਣਾ ਬਣਾਉਣਾ। ਯਥਾ—*'ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ' (੫੨੪)।*

**ਤਨੂਰ** [*ਸੰ: । ਫ਼ਾਰਸੀ, ਤਨੂਰ। ਪੰਜਾਬੀ, ਤੰਦੂਰ*] ਤੰਦੂਰ। ਯਥਾ—*'ਤਨੁ ਨ ਤਪਾਇ ਤਨੂਰ ਜਿਉ' (੧੪੧੧)।*

**ਤਿਨਰ** [*ਸੰਬੰ: । ਦੇਸ਼ ਭਾਸ਼ਾ, ਤਿਨ+ਨਰ*] ਤਿਨ੍ਹਾਂ ਜਨਾਂ ਨੂੰ, ਉਨ੍ਹਾਂ ਆਦਮੀਆਂ ਨੂੰ। ਯਥਾ—*'ਤਿਨਰ ਦੂਖ ਨਹ ਭੂਖ' (੧੩੯੪)।*

**ਤਿਨਾੜਾ** [*ਸੰਬੰ: । ਲ: ਪੰਜਾਬੀ*] ਤਿਨ੍ਹਾਂ ਦਾ, ਉਨ੍ਹਾਂ ਦਾ। ਯਥਾ—*'ਤਿਨਾੜਾ ਹਾਲੁ ਕਉਣੁ' (੩੯੭)।*

**ਤਿਨਾੜੀਆ** [*ਸੰਬੰ: । ਲ: ਪੰਜਾਬੀ*] ਤਿਨ੍ਹਾਂ ਦੀਆਂ। ਯਥਾ—*'ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ' (੮੫)।*

**ਤਪਾ** [*ਸੰ: । ਦੇਖੋ, 'ਤਪ'*] ਤਪ ਕਰਨ ਵਾਲਾ। ਯਥਾ—*'ਤਪਾ ਨ ਹੋਵੀ ਅੰਦ੍ਰਹੁ ਲੋਭੀ' (੩੧੫),* ਤਥਾ—*'ਏਸੁ ਤਪੇ ਨੋ ਤਿਥੈ ਖੜਿ ਪਾਇਹੁ' (੩੧੬)।*

**ਤਪੁ** [*ਸੰ: । ਸੰਸਕ੍ਰਿਤ*] ਗਰਮੀ, ਤਾਉ, ਸਰੀਰਕ ਯਾ ਮਾਨਸਕ ਦੁਖ ਸਹਿਣ ਦੀ ਕ੍ਰਿਯਾ, ਆਪਾ ਨਿਵਾਰਣ ਦਾ ਕੋਈ ਸਾਧਨ, ਰਿਆਜ਼ਤ। ਯਥਾ—*'ਤੀਰਥੁ ਤਪੁ ਦਇਆ ਦਤੁ ਦਾਨੁ' (੪)।* ਦੇਖੋ, 'ਤਪਤਾਉ', 'ਤਪਿਤਪਿ', 'ਤਪਿ ਤਾਲੁ'

**ਤਪੈ** [*ਕ੍ਰਿ: । ਸੰਸਕ੍ਰਿਤ, ਤਪਦੀ ਪੰਜਾਬੀ ਕ੍ਰਿਆ, ਤਪਣਾ*] ੧. ਤਪਦਾ ਹੈ, ਗਰਮ ਹੁੰਦਾ ਹੈ। ਯਥਾ—*'ਦਿਹੁ ਬਗਾ ਤਪੈ ਘਣਾ' (੭੮੯)।*

੨. ਤਪ ਕਰਨ ਵਾਲੇ ਨੂੰ। ਦੇਖੋ, 'ਤਪਾ'

**ਤਾਪ** [*ਸੰ: । ਸੰਸਕ੍ਰਿਤ*] ੧. ਗਰਮੀ, ਤਾਉ, ਖੇਦ, ਸੰਤਾਪ।

੨. [*ਪੰਜਾਬੀ*] ਬੁਖ਼ਾਰ। ਯਥਾ—*'ਤਾਪੁ ਲਾਹਿਆ ਗੁਰ ਸਿਰਜਨਹਾਰਿ' (੮੨੧)।*

੩. [*ਸੰਸਕ੍ਰਿਤ, ਤਪ*] ਅੱਗਾਂ ਵਿਚ ਬੈਠਣਾ, ਪੁੱਠੇ ਲਟਕਣਾ, ਪਾਣੀ ਹੇਠ ਬੈਠਣਾ ਆਦਿ ਸਰੀਰਕ ਯਾ ਮਾਨਸਕ ਦੁਖ ਸਹਿਣਾ। ਯਥਾ—*'ਜਾਪ ਤਾਪ ਗਿਆਨ ਸਭਿ ਧਿਆਨ' (੨੬੫)।*

**ਤਾਪੈ** [*ਕ੍ਰਿ: । ਦੇਖੋ, 'ਤਾਪ'। ਤਾਪਣਾ। ਪੰਜਾਬੀ ਕ੍ਰਿਯਾ ਹੈ, ਤਾਪਦੀ*]

੧. ਤਪਦਾ ਹੈ। ਯਥਾ—*'ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ' (੧੦੧੩),* ਬਾਹਰੋਂ (ਪੂਅਰ) ਧੂਣੀਆਂ ਤਪਦਾ ਹੈ।

੨. [*ਹਿੰਦੀ, ਤਾਂ+ਪੈ*] ਤਿਸ ਪਾਸ।

**ਤਪੀਆ** [*ਸੰ: । ਸੰਸਕ੍ਰਿਤ, ਤਪਸ੍ਵਿਨ। ਪੰਜਾਬੀ, ਤਪਸੀ, ਤਪਾ, ਤਪੀਆ*] ਤਪਸੀ, ਤਪ ਕਰਨ ਵਾਲਾ। ਯਥਾ—*'ਤਪੀਆ ਹੋਵੈ ਤਪੁ ਕਰੇ' (੭੩੦)।*

**ਤਿਪੀਆ** [*ਕ੍ਰਿ: । ਸੰਸਕ੍ਰਿਤ, ਤ੍ਰਿਪ ਧਾਤੂ=ਰੱਜਣ । ਤੋਂ ਪ੍ਰ: ਪੰਜਾਬੀ ਕ੍ਰਿਯਾ, ਤ੍ਰਿਪਣਾ*] ਤ੍ਰਿਪਤ ਹੋਈਆਂ, ਰੱਜੀਆਂ। ਯਥਾ—*'ਪੇਖੰਦੀਆ ਨ ਤਿਪੀਆ' (੧੧੦੧)।*

**ਤਪਾਇ** [*ਕ੍ਰਿ: । ਸੰਸਕ੍ਰਿਤ, ਤਪ ਤੋਂ ਪੰਜਾਬੀ ਕ੍ਰਿਯਾ, ਤਪਣਾ*] ਗਰਮ ਕਰ। ਯਥਾ—*'ਤਨੁ ਨ ਤਪਾਇ ਤਨੂਰ ਜਿਉ' (੧੪੧੧)।*

**ਤੋਪਉ** [*ਕ੍ਰਿ: । ਪੰਜਾਬੀ, ਤੋਪਾ । ਕ੍ਰਿਆ, ਤੋਪਣਾ ਯਾ ਤੋਪਾ ਭਰਨਾ*] ਸੀਵਾਂ। ਯਥਾ—*'ਆਰ ਨਹੀ ਜਿਹ ਤੋਪਉ' (੬੫੯)।*

**ਤਪਸਾ** [*ਸੰ: । ਸੰਸਕ੍ਰਿਤ, ਤਪਸਜਾ*] ਤਪੱਸਜਾ, ਮਾਨਸਕ, ਸਰੀਰਕ ਕਸ਼ਟ ਝੱਲਣੇ। ਯਥਾ—*'ਦਾਨੇਨ ਕਿੰ ਤਪਸਾ' (੫੨੬)।*

**ਤਪਸੀ** [*ਸੰ: । ਸੰਸਕ੍ਰਿਤ, ਤਪੱਸ੍ਵਿਨ*] ਤਪ ਕਰਨ ਵਾਲਾ। ਯਥਾ—*'ਤਪੁ ਕਰਤੇ ਤਪਸੀ ਭੂਲਾਏ' (੩੭੦)।*

**ਤਪਸਿਆ** [*ਸੰ: । ਸੰਸਕ੍ਰਿਤ, ਤਪਸਜਾ*] ਜਲ ਧਾਰਾ ਸਹਿਨ ਆਦਿਕ ਤਪ। ਯਥਾ—*'ਅਨਿਕ ਤਪਸਿਆ ਕਰੇ ਅਹੰਕਾਰ' (੨੭੮)।*

**ਤੋ ਪਹਿ** [*ਸੰਬੰ: । ਹਿੰਦੀ, ਤੋ+ਪਹਿ*] ੧. ਤੇਰੇ ਤਈਂ। ੨. ਤੇਰੇ ਨਾਲੋਂ ਬੀ ਅਰਥ ਕਰਦੇ ਹਨ। ਯਥਾ—*'ਤੋ ਪਹਿ ਦੁਗਣੀ ਮਜੂਰੀ ਦੈਹਉ' (੬੫੭)।*

**ਤੁਪਕ**[੧] [*ਸੰ: । ਫ਼ਾਰਸੀ, ਪਸ਼ਤੋ, ਤੁਪਕ=ਬੰਦੂਕ*] ਬੰਦੂਕ, ਜੋ ਪਿਛਲੇ ਸਮੇਂ ਗਜ ਫੇਰ ਕੇ ਭਰਦੇ ਤੇ ਤੋੜਾ ਦੇ ਕੇ ਚਲਾਉਂਦੇ ਸਨ। ਯਥਾ—*'ਓਨੀ ਤੁਪਕ ਤਾਣਿ ਚਲਾਈ' (੪੧੮)।*

**ਤਪਤ** [*ਗੁ: । ਸੰਸਕ੍ਰਿਤ, ਤਪ੍ਤ*] ਗਰਮ, ਤੱਤਾ। ਯਥਾ—*'ਤਪਤ ਕੜਾਹਾ ਬੁਝਿ ਗਇਆ' (੧੦੦੨)।*

**ਤਪਤਾਉ** [*ਸੰ: । ਸੰਸਕ੍ਰਿਤ, ਤਪ। ਤਪ ਦੇ ਨਾਲ ਤਾਉ ਸ੍ਵੈ ਅਰਥ ਦੀ ਪੁਸ਼ਟੀ ਲਈ*] ਤਪੱਸਿਆ। ਯਥਾ—*'ਏਹਾ ਭਗਤਿ ਏਹੋ ਤਪਤਾਉ' (੩੫੦),* ਤਥਾ—*'ਅਸੰਖ ਪੂਜਾ ਅਸੰਖ ਤਪਤਾਉ' (੩)।*

**ਤਪਿ ਤਪਿ** [*ਕ੍ਰਿ: । ਸੰਸਕ੍ਰਿਤ, ਤਪ*] ੧. ਸੜ ਸੜ ਕੇ।
੨. [*ਸੰਪ੍ਰਦਾ*] ਖਪ ਖਪ ਕੇ। ਯਥਾ—*'ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ' (੭੯੪)।*

**ਤਪ ਤਾਲੁ** [*ਖ: ਤ: ਪੁ: ਸ: । ਸੰਸਕ੍ਰਿਤ, ਤਪ*] ਤਪ ਕਰਨ ਦੇ ਪ੍ਰਕਾਰ, ਤਪ ਕਰਨ ਦਾ ਵੱਲ। ਯਥਾ—*'ਭੁਲਿਆ ਚੁਕਿ ਗਇਆ ਤਪ ਤਾਲੁ' (੧੨੮੭)।*

**ਤਪੰਦਾ** [*ਗੁ: । ਪੰਜਾਬੀ, ਤਪਣਾ ਤੋਂ*] ਸੜਦਾ। ਯਥਾ—*'ਆਸਾੜੁ ਤਪੰਦਾ ਤਿਸੁ ਲਗੈ' (੧੩੪)।*

**ਤਪਨ** [*ਸੰ: । ਸੰਸਕ੍ਰਿਤ, ਤਪਨ*] ਤਪੱਸਿਆ। ਯਥਾ—*'ਜਤਨ ਭਾਂਤਨ ਤਪਨ ਭ੍ਰਮਨ ਅਨਿਕ ਕਥਨ ਕਥਤੇ ਨਹੀ ਥਾਹ ਪਾਈ ਠਾਉ' (੧੩੦੬)।*

**ਤਾਪਨ** [*ਕ੍ਰਿ: । ਸੰਸਕ੍ਰਿਤ, ਤਪਨ*] ਤਪ ਦਾ ਕਰਨਾ। ਯਥਾ—*'ਤਪੁ ਤਾਪਨ ਤਾਪਹਿ' (੪੪੫)।*

**ਤਾਪਰੁ** [*ਅ: । ਪੰਜਾਬੀ, ਤਾਂ=ਤਦ+ਪਰ=ਉਪ੍ਰੰਤ*]
੧. ਤਦ, ਤਦੋਂ। ਯਥਾ—*'ਸਚੁ ਤਾਪਰੁ ਜਾਣੀਐ' (੪੬੮)।*
੨. ਤਾਂ (=ਉਸ) + ਪਰ = (ਉਤੇ) ਤਿਸ ਉਤੇ। ਯਥਾ—*'ਤਾਪਰ ਤੂਹੀ ਢਰੈ' (੧੧੦੬)।*

**ਤਪਾਵਸ**[੧] [*ਸੰ: । ਪ੍ਰ: ਪੰਜਾਬੀ*] ਅਦਾਲਤ, ਨਿਆਉਂ। ਯਥਾ—*'ਤਿਹੁ ਜੁਗ ਕੇਰਾ ਰਹਿਆ ਤਪਾਵਸੁ' (੯੦੩),* ਪਿਛਲਿਆਂ ਤਿੰਨਾਂ ਜੁਗਾਂ ਦਾ ਨਿਆਉਂ ਰਹਿ ਚੁਕਾ (ਕਲਜੁਗ ਦਾ ਵਖਰਾ ਹੀ ਹੈ)। ਤਥਾ—*'ਕਰਹੁ ਤਪਾਵਸੁ ਪ੍ਰਭ ਸਰਬਾਗਿ' (੧੩੪੭)।*

**ਤਬ** [*ਅ: । ਸੰਸਕ੍ਰਿਤ, ਤਦਾ। ਪੰਜਾਬੀ, ਤਦ। ਹਿੰਦੀ, ਤਬ*] ਤਦੋਂ, ਉਸ ਵੇਲੇ। ਯਥਾ—*'ਤਬ ਕਤ ਮੂੜ ਲੁਕਈ ਹੈ' (੫੨੪)।*

**ਤਾਂਬਾ** [*ਸੰ: । ਸੰਸਕ੍ਰਿਤ, ਤਾਮ੍ਰ। ਪੰਜਾਬੀ, ਤਾਮਾ, ਤਾਂਬਾ*] ਤਾਂਬਾ ਇਕ ਧਾਤੂ ਹੈ, ਸੁਰਖੀ ਭਾ ਦੇ ਰੰਗ ਦਾ। ਪਿੱਤਲ ਇਸੇ ਤੋਂ ਬਣਦਾ ਹੈ ਜਿਸਤ ਦੇ ਮੇਲ ਨਾਲ। ਯਥਾ—*'ਪਾਰਸ ਕੈ ਸੰਗਿ ਤਾਂਬਾ ਬਿਗਰਿਓ' (੧੧੫੮)।*

**ਤੂੰਬ** [*ਸੰ: । ਸੰਸਕ੍ਰਿਤ, ਤੁਮਬਕ। ਪੰਜਾਬੀ, ਤੂੰਬਾ*] ਕੌੜਾ ਕੱਦੂ, ਕੌੜੀ ਅੱਲ। ਦੇਖੋ, 'ਤੂੰ ਬਨ ਚਾਤੁਰ ਰੇ ੩.'

**ਤੰਬੂ** [*ਸੰ: । ਪੰਜਾਬੀ । ਸੰਸਕ੍ਰਿਤ, ਤਨੁ=ਫੈਲਾਣਾ ਤੋਂ*] ਖੈਮਾ, ਕਪੜੇ ਦਾ ਐਸਾ ਸਾਇਬਾਨ ਜੋ ਤਾਨਿਆਂ ਅਰ (ਕੋਣ) ਵਾਂਙੂ ਬਣ ਜਾਏ। ਯਥਾ—*'ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ' (੧੪੧)।*

**ਤੂੰ ਬਨ ਚਾਤੁਰ ਰੇ** [*ਵਿਸ਼ੇਸ਼ਣੀ ਵਾ: । ਹਿੰਦੀ*] ੧. ਤੂੰ ਪਾਣੀ (ਵਿਚ ਹੀ) ਚਤੁਰ ਹੈਂ। ਦਾਦਰ ਪਰਥਾਇ ਹੈ ਕਿ ਭਾਵੇਂ ਅੰਮ੍ਰਿਤ-ਦੁੱਧ, ਖੰਡ ਸ਼ਹਤ ਤੈਨੂੰ ਦਿਤੀ ਜਾਵੇ ਪਰ ਤੂੰ ਪਾਣੀ ਵਿਚ (ਖ਼ੁਸ਼ੀ ਨਾਲ) ਨੱਚਣਾ ਟੱਪਣਾ ਜਾਣਦਾ ਹੈਂ, ਤਿਵੇਂ ਮਨਮੁਖ ਨੂੰ ਵਿਸ਼ੇ ਪਜਾਰੇ ਹਨ।
੨. [*ਬਨ+ਚਾਤੁਰ ਯਾ ਸੰਸਕ੍ਰਿਤ, ਬਨ+ਚਰ*] ਬਾਂਦਰ। ਤੁਕ ਦਾ ਅਰਥ ਇਹ ਬਣੇਗਾ—ਅੰਮ੍ਰਿਤ, ਖੰਡ, ਦੁਧ, ਸ਼ਹਤ ਸਿੰਜਦਿਆਂ (ਤੈਨੂੰ ਖੁਲਾਉਂਦਿਆਂ) ਤੂੰ ਬਾਂਦਰ (ਵਾਂਙੂ ਚੰਚਲ) ਹੀ ਰਿਹਾ।
੩. [*ਤੂੰਬ+ਨਚ=ਅਤਰ*] ਤੂੰਬਾ ਨਹੀਂ ਹੋ ਜਾਏਗਾ ਪੁਨਾ ਅਤਰ। ਤੁਕ ਦਾ ਅਰਥ—ਇਨ੍ਹਾਂ ਪਦਾਰਥਾਂ ਦੇ ਸਿੰਜਦਿਆਂ ਤੂੰਬਾ (ਕੌੜੀ ਅਲ) ਨਹੀਂ ਹੋ ਜਾਏਗੀ ਅਤਰ (ਭਾਵ ਆਪਣੇ ਕੌੜੇ ਸੁਆਦ ਦੇ ਉਲਟ ਕੁਛ ਹੋਰ, ਅਰਥਾਤ ਮਿੱਠਾ)।

**ਤੰਬੋਰ** [*ਸੰ: । ਸੰਸਕ੍ਰਿਤ, ਤਾਮਬੂਲ੍। ਹਿੰਦੀ, ਤੰਬੋਰ। ਪੰਜਾਬੀ, ਤੰਬੋਰ*] ਪਾਨ, ਪਾਨਾਂ ਦੇ ਬੀੜੇ। ਯਥਾ—*'ਮੁਖਿ ਖਾਇਓ ਤੰਬੋਰ' (੩੨੬),* ਮੂੰਹ ਵਿਚ ਪਾਨਾਂ ਦੇ ਬੀੜੇ ਖਾਂਦੇ ਹਨ। ਦੇਖੋ, 'ਹਾਥ'

**ਤਬਲ** [*ਸੰ: । ਅਰਬੀ*] ਨਗਾਰਾ। ਦੇਖੋ, 'ਤਬਲ ਬਾਦ'

**ਤੰਬੋਲ/ਤੰਬਲਾ** [*ਸੰ: । ਸੰਸਕ੍ਰਿਤ, ਤਾਮਬੂਲ੍। ਪੰਜਾਬੀ, ਤੰਬੋਲ ਤੰਬੋਲਾ*] ਪਾਨ। ਯਥਾ—*'ਏਹੁ ਤੰਬੋਲਾ ਖਾਇ ਗੀ' (੪੦੦)।*

**ਤੰਬੋਲੀ** [*ਸੰ: । ਸੰਸਕ੍ਰਿਤ, ਤਾਮਬੂਲਿਨ ਯਾ ਤਾਮਬੂਲ ਵਾਹਕ ਪੰਜਾਬੀ, ਤੰਬੋਲੀ*] ਪਾਨ ਵੇਚਣ ਵਾਲਾ। ਯਥਾ—*'ਚੀਤਿ ਚਿਤਵਉ ਜੈਸੇ ਪਾਨ ਤੰਬੋਲੀ' (੮੨੨),* ਤੰਬੋਲੀ ਜਿਵੇਂ ਪਾਨਾਂ ਨੂੰ ਦੇਖਦਾ ਰਹਿੰਦਾ ਹੈ ਤਿਵੇਂ ਮੈਂ ਚਿਤਵਦਾ ਹਾਂ।

---

੧. ਤੁਰਕੀ ਵਿਚ ਤੋਪ ਨਾਮ ਲਸ਼ਕਰ ਦਾ ਹੈ, ਅਰ ਤੋਪ ਨਾਂ ਉਸ ਚਲਣ ਵਾਲੇ ਹਥਿਆਰ ਦਾ ਹੈ ਜਿਸ ਨੂੰ ਪੰਜਾਬੀ ਵਿਚ ਬੀ ਅੱਜ-ਕੱਲ੍ਹ ਤੋਪ ਕਹਿੰਦੇ ਹਨ, ਜਿਸ ਵਿਚ ਗੋਲਾ ਭਰ ਕੇ ਬਰੂਦ ਨਾਲ ਚਲਾਯਾ ਜਾਂਦਾ ਹੈ। ਕ ਅੰਤ ਵਿਚ ਨਿੰਮ੍ਰਵਾਚੀ ਹੁੰਦਾ ਹੈ, ਸੋ ਤੋਪ ਤੋਂ ਤੋਪਕ ਯਾ ਤੁਪਕ। ਪਰ ਤੁਪਕ ਦਾ ਅਰਥ ਨਿੱਕੀ ਤੋਪ ਯਾ ਰਹਕਲਾ ਨਹੀਂ, ਬੰਦੂਕ ਹੈ।

੧. ਸੰਸਕ੍ਰਿਤ ਪਦ 'ਤਪਸ' ਦੇ ਅਰਥਾਂ ਵਿਚ ਇਕ ਅਰਥ 'ਧਰਮ' ਬੀ ਹੈ, ਜੈਸੇ ਬ੍ਰਾਹਮਨ ਦਾ ਤਪਸ਼ ਵਿਦਜਾ ਪ੍ਰਾਪਤ ਕਰਨਾ ਹੈ। ਇਥੋਂ ਹੀ ਵਰਤੀਂਦਿਆਂ ਤਪਸ਼ ਵਿਚ ਨਿਆਇ ਦਾ ਖ਼ਿਆਲ ਗਿਆ ਤੇ ਤਪਸੁ ਤੋਂ ਤਪਾਵਸ ਵਿਦਜਾ ਬਣਿਆ ਜਾਪਦਾ ਹੈ।

**ਤਬਲਬਾਜ**[1] [*ਸੰ: । ਅਰਬੀ, ਤਬਲ। ਹਿੰਦੀ, ਬਜਾਉਣਾ ਤੋਂ ਬਾਜ*] ਨਗਾਰਾ ਵਜਾਉਣ ਵਾਲਾ। ਯਥਾ—*'ਤਬਲ ਬਾਜ ਬੀਚਾਰੁ' (੧੪੨)*, ਵਿਚਾਰ ਦੇ {ਤਬਲ ਬਾਜ} ਨਗਾਰਚੀ (ਗੁਰੂ, ਗੁਰਮੁਖ) ਨੇ ਸ਼ਬਦ (ਨਾਮ) ਦਾ ਅਵਾਜ਼ਾ ਸੁਣਾਇਆ ਹੈ।

**ਤਮ** [*ਸੰ: । ਸੰਸਕ੍ਰਿਤ*] ਅੰਧੇਰਾ, ਹਨੇਰਾ। ਯਥਾ—*'ਤਮ ਸੰਸਾਰੁ ਚਰਨ ਲਗਿ ਤਰੀਐ' (੧੪੨੯)*।

**ਤਾਮਿ** [*ਸੰ: । ਸੰਸਕ੍ਰਿਤ, ਤਮ੍ ਧਾਤੂ ਘਵ ਪ੍ਰਤੇ=ਇਛਾ, ਮਾਨਸਿਕ ਯਾ ਸਰੀਰਕ ਕਲੇਸ਼*] ੧. ਇੱਛਾ। ਯਥਾ—*'ਜਾ ਸੁਖੁ ਤਾਮਿ ਨ ਹੋਈ' (੪੬੯)*, ਜਦ (ਵਿਸ਼ੇ) ਸੁਖਾਂ ਦੀ ਇੱਛਾ ਉਡ ਗਈ, ਤਦ ਦੁਖ ਦਾਰੂ ਹੋ ਗਿਆ। ਅਰ ਸੁਖ ਰੋਗ ਹੋ ਗਿਆ, ਕਿਉਂਕਿ ਨਿਰਵਾਸ ਪੁਰਸ਼ ਨੂੰ ਦੁਖ ਵੈਰਾਗ ਦਾ ਸੁਖ ਵਧਾਉਂਦੇ ਹਨ ਤੇ ਸੁਖ ਵਾਸ਼ਨਾ ਰੂਪੀ ਦੁਖਾਂ ਨੂੰ ਅਧਿਕ ਕਰਦੇ ਹਨ। ਅਥਵਾ ਜਦ ਵਿਸ਼ੇ ਸੁਖ ਹੈ ਤਦ ਭਗਵਤ ਦੀ {ਤਾਮ} ਇੱਛਾ ਨਹੀਂ ਹੁੰਦੀ। ਅਥਵਾ ਜਦ (ਤਾਮ) ਇੱਛਾ ਨਾਸ਼ ਹੋਈ, ਭਾਵ ਜਦ ਇੱਛਾ ਨਹੀਂ ਤਦ ਸੁਖ ਹੁੰਦਾ ਹੈ।

੨. [*ਪੰਜਾਬੀ*] ਤਦ, ਤਾਂ+ਮੈਨੂੰ—ਦਾ ਸੰਖੇਪ, ਤਾਮਿ। ਯਥਾ—*'ਸੋਰਠਿ ਤਾਮਿ ਸੁਹਾਵਣੀ' (੬੪੨)*, ਸੋਰਠ ਰਾਗਨੀ ਮੈਨੂੰ ਤਦ ਸੁਹਾਵਣੀ ਹੈ। ਤਥਾ—*'ਮਨੁ ਤਨੁ ਤਾਮਿ ਸਗਾਰਵਾ ਜਾ ਦੇਖਾ ਹਰਿ ਨੈਣੇ' (੧੩੧੭)*, ਜਦ ਹਰੀ ਨੂੰ ਅੱਖੀਂ ਦੇਖਾਂ ਤਾਂ ਤਨ ਮਨ ਨੂੰ ਸ਼ਿੰਗਾਰਾਂ।

੩. [*ਫ਼ਾਰਸੀ, ਤੁਅੰਮ=ਖਾਣਾ*] ਰੋਟੀ। ਯਥਾ—*'ਤਾਮਿ ਪਰੀਤਿ ਵਸੈ ਘਰਿ ਆਇ' (੩੪੯)*, ਰੋਟੀ ਦੀ ਪ੍ਰੀਤਿ ਪਿਛੇ ਘਰਿ ਵਿਚ ਆ ਵਸਦਾ ਹੈ।

੪. [*ਸੰਸਕ੍ਰਿਤ, ਤਮ*] ਤਮੋ ਗੁਣ। ਯਥਾ—*'ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ' (੧੨੦੪)*।

**ਤੁਮ** [*ਸ: ਨਾ: । ਹਿੰਦੀ*] ਤੁਸਾਂ, ਆਪ। ਯਥਾ—*'ਤੁਮ ਸਿਉ ਜੋਰਿ ਅਵਰ ਸੰਗਿ ਤੋਰੀ' (੬੫੯)*। ਦੇਖੋ, 'ਤੁਮਘਾ', 'ਤੁਮਚੇ', 'ਤੁਮਾਤੀ', 'ਤੁਮਨਛੇ', 'ਤੁਮਨਥੇ', 'ਤੁਮਨਭਾ', 'ਤਮ ਰਖੇ'

**ਤੁਮਾ** [*ਸ: ਨਾ: । ਪੂਰਬੀ, ਤੁਮ ਤੋਂ ਤੁਮਾ*] ੧. ਤੁਹਾਡਾ। ਯਥਾ—*'ਹਮਾ ਤੁਮਾ ਮੇਲੁ' (੪੭੩)*।

੨. [*ਪੰਜਾਬੀ, ਤੁੰਮਾ*] ਤੁੰਮਾ, ਇਕ ਕੌੜਾ ਫਲ ਜੋ ਜੰਗਲਾਂ ਵਿਚ ਬਹੁਤ ਹੁੰਦਾ ਹੈ। ਯਥਾ—*'ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ' (੧੪੭)*।

**ਤੁਮੀ** [*ਦੇਖੋ, 'ਤੁਮਾ ੨.'*] ਛੋਟੀ ਤੁੰਮੀ।

**ਤਮਾਇ** [*ਸੰ: । ਸੰਸਕ੍ਰਿਤ, ਤਮ=ਇੱਛਾ। ਅਰਬੀ, ਤਮਅ=ਲੋਭ। ਪੰਜਾਬੀ, ਤਮਾਇ, ਤਮਾਈ, ਤਮਾਉ, ਤਮਾ*]

੧. ਇੱਛਾ, ਲੋਭ। ਯਥਾ—*'ਤਿਲੁ ਨ ਤਮਾਇ' (੫)*, ਰੰਚਕ ਮਾਤਰ ਇੱਛਾ ਨਹੀਂ, ਭਾਵ ਨਿਰਵਾਸ ਹੋ ਕੇ ਦਾਤਾਂ ਦਿੰਦਾ ਹੈ, ਸੰਸਾਰ ਦੇ ਲੋਕ ਵਾਸ਼ਨਾ ਰਖ ਕੇ ਦਾਨ ਕਰਦੇ ਹਨ।

੨. ਬਖ਼ਸ਼ਸ਼। ਯਥਾ— *'ਜੇ ਭਾਵੈ ਕਰੇ ਤਮਾਇ' (੧੪)*।

**ਤਾਮਈ** [*ਸੰ: । ਦੇਖੋ, 'ਤਮਾਇ'*] ਇੱਛਾ।

**ਤਮਾਉ** [*ਸੰ: । ਦੇਖੋ, 'ਤਮਾਇ'*] ਇੱਛਾ।

**ਤਾਮਸਿ** [*ਸੰ: । ਸੰਸਕ੍ਰਿਤ, ਤਮਸ੍*] ਤਮੋ ਗੁਣ, ਗੁੱਸਾ, ਉਦਾਸੀ, ਛਿਥਿਆਨ, ਅਕੇਵਾਂ ਆਦਿ ਹਾਲਤਾਂ। ਯਥਾ—*'ਤਾਮਸਿ ਲਗਾ ਸਦਾ ਫਿਰੈ' (੫੫੪)*।

**ਤਾਮਸੀ** [*ਗੁ: । ਸੰਸਕ੍ਰਿਤ, ਤਮਸ੍ਵਿਨ*] ਤਮੋ-ਗੁਣੀ (ਜੀਵ), ਅੰਧਕਾਰ ਵਿਚ ਰਹਿਣ ਵਾਲੇ। ਯਥਾ—*'ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ' (੪੧੯)*।

**ਤਮਾਸਿਆ** [*ਸੰ: । ਅਰਬੀ, ਤਮਾਸ਼ਾ*] ਖੇਡਾਂ, ਹਾਸੇ ਦੇ ਕੰਮ, ਜਿਨ੍ਹਾਂ ਨੂੰ ਸ਼ੌਕ ਨਾਲ ਵੇਖਿਆ। ਮਨ ਨੂੰ ਲੁਭਾ ਕੇ ਰਿਝਾ ਲੈਣ ਵਾਲੇ ਕੌਤਕ। ਯਥਾ—*'ਕਉਤਕ ਕੋਡ ਤਮਾਸਿਆ' (੭੦੭)*।

**ਤਮ ਹਰਣ/ਤਮ ਹਰਨ** [*ਸੰ: । ਸੰਸਕ੍ਰਿਤ*]

੧. ਹਨੇਰਾ ਦੂਰ ਕਰਨ ਵਾਲਾ, ਸੂਰਜ। ਯਥਾ—*'ਅਗਿਆਨ ਬਿਨਾਸਨ ਤਮ ਹਰਣ ਊਚੇ ਅਗਮ ਅਮਾਉ' (੧੩੭)*।

੨. [*ਵਰ: ਵਾ:*] ਅੰਧੇਰੇ ਨੂੰ ਦੂਰ ਕਰ ਦੇਂਦਾ ਹੈ। ਯਥਾ—*'ਦ੍ਰਿਸਟਿ ਧਰਤ ਤਮ ਹਰਨ' (੧੩੯੧)*।

**ਤੁਮ ਕਤ** ਦੇਖੋ, 'ਕਤ'

**ਤੁਮਘਾ** [*ਸੰਬੰ: । ਪੰਜਾਬੀ*] ਤੁਹਾਡਾ। ਯਥਾ—*'ਦਰਸਨੁ ਸੰਤ ਦੇਹੁ ਸੁਖੁ ਪਾਵੈ ਪ੍ਰਭ ਲੋਚ ਪੂਰਿ ਜਨੁ ਤੁਮਘਾ' (੭੩੧)*, ਹੇ ਪ੍ਰਭੋ, ਮੇਰੀ ਲੋਚ (ਚਾਹ) ਪੂਰੀ ਕਰੋ, ਕਿਉਂ ਜੁ ਮੈਂ ਤੁਹਾਡਾ ਦਾਸ ਹਾਂ।

**ਤੁਮਚੇ** [*ਸੰਬੰ: । ਦੇਸ਼ ਭਾਸ਼ਾ*] ਤੁਸੀਂ। 'ਤੁਸੀ ਹੋ' ਬੀ ਇਸ ਪਦ ਦਾ ਅਰਥ ਹੈ। ਯਥਾ—*'ਤੁਮ੍ਚੇ ਪਾਰਸੁ' (੧੩੫੧)*, ਤੁਸੀਂ ਪਾਰਸ ਰੂਪ ਹੋ।

**ਤੁਮਾਤੀ** [*ਸੰਬੰ: । ਦੇਸ਼ ਭਾਸ਼ਾ*] ੧. ਤੇਰੀ, ਤੁਹਾਡੀ। ਯਥਾ—*'ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ' (੧੩੮)*।

੨. [*ਸੰਪ੍ਰਦਾ । ਤੁਮ=ਤੇਰੀ+ਤੀਯ=ਇਸਤ੍ਰੀ*] ਤੁਹਾਡੀ ਇਸਤ੍ਰੀ, ਭਾਵ ਮਾਯਾ ਦਾ।

**ਤੁਮਨਛੇ** [*ਸੰਬੰ: । ਦੇਸ਼ ਭਾਸ਼ਾ*] ਤੁਮਾਰੇ। ਯਥਾ—*'ਤੁਮ੍ ਵਡ ਪੁਰਖ ਵਡ ਅਗਮ ਗੁਸਾਈ ਹਮ ਕੀਰੇ ਕਿਰਮ ਤੁਮਨਛੇ' (੧੧੭੮)*।

**ਤੁਮਨਥੇ** [*ਸੰਬੰ: । ਦੇਸ਼ ਭਾਸ਼ਾ*] ਤੁਹਾਡੇ, ਆਪਦੇ। ਯਥਾ—*'ਗੁਨ ਕਹਿ ਨ ਸਕਹਿ ਪ੍ਰਭ ਤੁਮਨਥੇ' (੧੩੨੦)*।

**ਤੁਮਨਭਾ** [*ਸੰਬੰ: । ਦੇਸ਼ ਭਾਸ਼ਾ*] ਆਪਦਾ। ਯਥਾ—*'ਜਨ ਨਾਨਕੁ ਦਾਸੁ ਤੁਮਨਭਾ' (੧੩੩੭)*।

**ਤਿਮਰ** [*ਸੰ: । ਸੰਸਕ੍ਰਿਤ, ਤਿਮਿਰ*] ਅੰਧਕਾਰ।

**ਤੁਮਰੀ** [*ਸੰ: ਨਾ: । ਹਿੰਦੀ, ਤੁਮ੍ਹਾਰੀ, ਤੁਮਰੀ*] ਆਪ ਦੀ। ਯਥਾ—*'ਤੁਮਰੀ ਗਤਿ ਮਿਤਿ ਤੁਮ ਹੀ ਜਾਨੀ' (੨੬੮)*।

**ਤੁਮਾਰੀ** [*ਸ: ਨਾ: । ਹਿੰਦੀ*] ਆਪਦੀ।

**ਤੂੰਮਰੁ** [*ਸੰ: । ਅਰਬੀ, ਸੁਮਰ*[1]] ੧. ਫਲ। ਯਥਾ—*'ਆਕ ਨੀਮ ਕੋ ਤੂੰਮਰੁ' (੪੦੩)*, ਅੱਕ, ਨਿੰਮ ਦਾ ਫਲ।

੨. [*ਸੰਪ੍ਰਦਾ*] ਤੁੰਮਾ। ਯਥਾ—*'ਆਕ ਨੀਮ ਕੋ ਤੂੰਮਰੁ' (੪੦੩)*, ਅੱਕ, ਨਿੰਮ ਤੇ ਤੁੰਮੇ ਨੂੰ।

---

੧. ਘਰਾਂ ਵਿਚ ਬਹੁਤ ਵੱਡਾ ਕਟੋਰਾ ਕਾਂਸ਼ੀ ਦਾ ਹੁੰਦਾ ਹੈ, ਜਿਸ ਦੀ ਸ਼ਕਲ ਹੇਠੋਂ ਤੰਗ, ਉਤੋਂ ਖੁਲ੍ਹੀ ਨਗਾਰੇ ਵਰਗੀ ਹੁੰਦੀ ਹੈ, ਉਸਨੂੰ ਆਮ ਬੋਲੀ ਵਿਚ ਤਬਲ-ਬਾਜ ਕਹਿੰਦੇ ਹਨ।

੧. ਅਰਬੀ ਭਾਸ਼ਾ ਵਿਚ ਸੇ ਦੀ ਅਵਾਜ਼ ਸ਼ ਅਰ ਤ ਦੇ ਵਿਚਕਾਰ ਹੁੰਦੀ ਹੈ ਜਿਸਨੂੰ ਕੋਈ ਸ, ਕੋਈ ਤ ਬੋਲ ਲੈਂਦੇ ਹਨ। ਪੰਜਾਬੀ ਵਿਚ ਸੇ ਨੂੰ ਥ ਨਾਲ ਹੀ ਬੋਲਦੇ ਹਨ, ਜੈਸੇ ਸੋਮ ਨੂੰ ਥੋਮ।

**ਤੁਮ ਰਖੇ** [*ਵਰ: ਵਾ: । ਦੇਸ਼ ਭਾਸ਼ਾ*] ਤੁਸੀਂ ਰੱਖਜਾ ਹੈ, ਤੁਸੀਂ ਹੀ ਰਖਵਾਲੇ ਹੋ। ਯਥਾ—*'ਈਹਾ ਊਹਾ ਤੁਮ ਰਖੇ' (੨੧੧)।*

**ਤੁਯੰ** ਦੇਖੋ, 'ਤੁਯੰ ਧਨੇ'

**ਤੋਯੰ** [*ਸੰ: । ਸੰਸਕ੍ਰਿਤ, ਤੋਯ*] ਜਲ, ਪਾਣੀ। ਯਥਾ—*'ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ' (੧੩੫੪)।*

**ਤੋਯਣਹ** [*ਸੰਬੰ: । ਦੇਖੋ, 'ਤੋਯੰ'*] ਜਲ ਦੇ। ਯਥਾ—*'ਨਹ ਛਿਜੰਤਿ ਤਰੰਗ ਤੋਯਣਹ' (੧੩੫੯)।*

**ਤੁਯੰ ਧਨੇ** [*ਵਰ: ਵਾ: । ਸੰਸਕ੍ਰਿਤ*] ਤੂੰ ਧੰਨ ਹੈਂ। ਯਥਾ—*'ਹੇ ਪਪੀਲਕਾ ਗ੍ਰਸਟੇ ਗੋਬਿੰਦ ਸਿਮਰਣ ਤੁਯੰ ਧਨੇ' (੧੩੫੯)।*

**ਤਰ** [*ਸੰ: । ਸੰਸਕ੍ਰਿਤ, ਤਰ੍*]

੧. ਬ੍ਰਿਛ। ਯਥਾ—*'ਤਰ ਤਾਰਿ ਅਪਵਿਤ੍ਰ' (੧੨੯੩)।*

੨. [*ਸੰ: । ਸੰਸਕ੍ਰਿਤ*] ਬੇੜੀ। ਯਥਾ—*'ਨਾ ਤਰ ਨਾ ਤੁਲਹਾ' (੪੩੩),* ਇਥੇ 'ਤਰ' ਦਾ ਅਰਥ 'ਤਰਨਾ' ਬੀ ਕਰ ਲੈਂਦੇ ਹਨ।

੩. [*ਅ: । ਹਿੰਦੀ*] ਹੇਠਾਂ, ਥੱਲੇ। ਯਥਾ—*'ਹੈਵਰ ਊਪਰਿ ਛਤ੍ਰ ਤਰ' (੧੩੬੬)।*

੪. [*ਗੁ: । ਸੰਸਕ੍ਰਿਤ, ਫ਼ਾਰਸੀ*] ਗੁਣ ਵਾਚਕ ਨਾਲ ਲੱਗ ਕੇ ਉਸਦੇ ਗੁਣ ਨੂੰ ਅਤਿਸੈ ਕਰ ਦਿੰਦਾ ਹੈ, ਬਹੁਤ, ਅਤਯੰਤ।

੫. [*ਤਰਨਾ ਧਾਤੂ ਤੋਂ ਤਰ*] ਤੂੰ ਤਰ। ਯਥਾ—*'ਤਰੁ ਤਾਰੀ ਮਨਿ ਨਾਮੁ ਸੁ ਚੀਤੁ' (੧੫੩)।*

**ਤਰਾ** [*ਕ੍ਰਿ: । ਦੇਖੋ, 'ਤਰੇ'*] ਤਰ ਜਾਵਾਂ, ਪਾਰ ਹੋਵਾਂ। ਯਥਾ—*'ਦਇਆਲ ਤੇਰੈ ਨਾਮਿ ਤਰਾ' (੬੬੦)।*

**ਤਰੀ** [*ਕ੍ਰਿ: । ਦੇਖੋ, 'ਤਰੁ'। ਪੰਜਾਬੀ ਕ੍ਰਿਯਾ, ਤਰੀ*] ੧. ਤਰ ਗਈ। ਯਥਾ—*'ਹਰਿ ਹਰਿ ਕਰਤ ਪੂਤਨਾ ਤਰੀ' (੮੭੪)।*

੨. ਪਿੰਜਰੇ ਵਿਚ ਰੱਖੀ ਠੂਠੀ, ਜਿਸ ਵਿਚ ਪੰਛੀ ਲਈ ਚੋਗਾ ਪਾਉਂਦੇ ਹਨ। ਯਥਾ—*'ਤਰੀ ਤਾਗਰੀ ਛੂਟੀ' (੪੮੦),* ਚੋਗੇ ਵਾਲੀ ਠੂਠੀ ਤੇ ਪਾਣੀ ਵਾਲੀ ਠੂਠੀ। ਦੇਖੋ, 'ਤਰੀ ਤਾਗਰੀ'

**ਤਰੁ** [*ਕ੍ਰਿ: । ਸੰਸਕ੍ਰਿਤ, ਤ੍ਰੀ ਧਾਤੂ ਤੋਂ*] ਤਰਨਾ, ਪਾਰ ਹੋਣਾ, ਤਾਂ। ਯਥਾ—*'ਨਾ ਤਰੁ ਖਰਾ ਰਿਸੈ ਹੈ ਰਾਇ' (੩੪੪),* ਤਥਾ—*'ਨਾ ਤਰੁ ਗਰਦਨਿ ਮਾਰਉ ਠਾਂਇ' (੧੧੬੫)।*

**ਤਰੇ** [*ਕ੍ਰਿ: । ਸੰਸਕ੍ਰਿਤ, ਤ੍ਰੀ = ਤਰਨਾ। ਪੰਜਾਬੀ, ਤਰਨਾ*]

੧. ਤਰ ਗਏ, ਮੁਕਤ ਹੋ ਗਏ। ਯਥਾ—*'ਨਾਨਕ ਜਨ ਸੰਗਿ ਕੇਤੇ ਤਰੇ' (੨੬੫)।* ਦੇਖੋ, 'ਤਰੇ ਤਰਾਸ'

੨. [*ਪੰਜਾਬੀ, ਤਲੇ। ਹਿੰਦੀ, ਤਰੇ*] ਹੇਠਾਂ।

**ਤ੍ਰੈ** [*ਸੰਖ: ਵਾ: । ਸੰਸਕ੍ਰਿਤ, ਤ੍ਰੀਣਿ = ਤਿੰਨ। ਪੰਜਾਬੀ, ਤ੍ਰੈ, ਤਿੰਨ*] ਭਾਵ ਦੋ ਨੇਤ੍ਰ ਤੇ ਇਕ ਮਨ। ਯਥਾ—*'ਮਾਈ ਮਾਗਤ ਤ੍ਰੈ ਲੋਭਾਵਹਿ' (੯੦੩),* ਹੇ ਮਾਈ! (ਭਿਖਜਾ ਦੇ, ਕਹਿ ਕੇ) ਮੰਗਦਿਆਂ ਹੋਯਾਂ ਦੋ ਨੈਣ ਤੇ ਇਕ ਮਨ। (ਉਸ ਇਸਤ੍ਰੀ ਦੇ ਰੂਪ ਵਿਚ) ਲੁਭਾਇਮਾਨ ਹੋ ਜਾਂਦੇ ਹਨ। ਦੇਖੋ, 'ਤ੍ਰੈ ਲੋਆ, ਤ੍ਰੈ ਲੋਕ ਗਮਯੰ'

**ਤਾਰ/ਤਾਰਿ** [*ਸੰ: । ਸੰਸਕ੍ਰਿਤ, ਤਾਲ*] ੧. ਤਾੜ ਬ੍ਰਿੱਛ। ਯਥਾ—*'ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ' (੧੨੯੩)।*

੨. [*ਕ੍ਰਿ: । ਦੇਖੋ, 'ਤਰੇ'*] ਤਾਰਨ ਦੀ ਕ੍ਰਿਯਾ, ਮੁਕਤ ਕਰ। ਯਥਾ—*'ਜਿਉ ਜਾਨਹਿ ਤਿਉ ਤਾਰਿ ਸੁਆਮੀ' (੧੩੦੧)।*

੩. [*ਸੰ: । ਸੰਸਕ੍ਰਿਤ, ਤਾਰ = ਸੂਤ, ਡੋਰੀ*] ਇਕ ਰਸ ਪ੍ਰਵਾਹ, ਤੇਲ ਦੀ ਧਾਰਾ ਵਾਂਙੂ ਪ੍ਰਵਾਹ। ਯਥਾ—*'ਲਾਇ ਰਹਾ ਲਿਵ ਤਾਰ'। (੧*

**ਤਾਰਾ** [*ਸੰਸਕ੍ਰਿਤ*] ੧. ਰਾਤ ਸਮੇਂ ਅਸਮਾਨ ਤੇ ਚਮਕਦੇ ਦਿੱਸਣ ਵਾਲੇ ਰੂਪ, ਸਤਾਰਾ। ਯਥਾ—*'ਤਾਰਾ ਚੜਿਆ ਲੰਮਾ' (੧੧੧੦),* ਭਾਵ ਵਿਆਪਕ ਸਰੂਪ ਪਰਮੇਸ਼ਰ ਸਾਰੇ ਪ੍ਰਕਾਸ਼ ਕਰ ਰਿਹਾ ਹੈ।

੨. [*ਕ੍ਰਿ: । ਦੇਸ਼ ਭਾਸ਼ਾ*] ਤਾਰਿਆ, ਪਾਰ ਕੀਤਾ।

੩. [*ਸੰ: । ਸੰਸਕ੍ਰਿਤ, ਤਰਿ:*] ਜਹਾਜ਼। ਯਥਾ—*'ਆਪੇ ਬੇੜੀ ਤੁਲਹਾ ਤਾਰਾ' (੬੬੫)।*

**ਤਾਰੀ** [*ਭਾ: ਸੰ: । ਦੇਖੋ, 'ਤਰੇ'। ਪੰਜਾਬੀ, ਤਰਨਾ ਤੋਂ ਤਾਰੀ*]

੧. ਤਾਰੀ, ਪਾਣੀ ਉਤੇ ਤਰਨ ਦੀ ਕ੍ਰਿਯਾ। ਯਥਾ—*'ਮਨ ਰੇ ਹਰਿ ਕੀਰਤਿ ਤਰੁ ਤਾਰੀ' (੫੦੬),* ਹੇ ਮਨ! ਹਰੀ ਕੀਰਤ ਦੀ ਤਾਰੀ ਤਰ।

੨. [*ਕ੍ਰਿ: । ਤਾਰਨਾ ਦਾ ਭੂਤਕਾਲ*] ਤਾਰ ਲੀਤੀ, ਉਬਾਰੀ, ਮੁਕਤ ਕੀਤੀ। ਦੇਖੋ, 'ਤਾਰੀਲੇ'

੩. [*ਸੰ: । ਸੰਸਕ੍ਰਿਤ, ਤਰਿ = ਨਦੀ*] ਨਦੀ। ਯਥਾ—*'ਤਰੁ ਤਾਰੀ ਮਨਿ ਨਾਮੁ ਸੁ ਚੀਤਿ' (੧੫੩),* ਨਾਮ ਨੂੰ ਚਿਤ ਵਿਚ ਮੰਨਨ ਕਰ ਤੇ (ਸੰਸਾਰ) ਨਦੀ ਤੋਂ ਤਰ।

੪. [*ਸੰ: । ਸੰਸਕ੍ਰਿਤ, ਤਾਰ = ਸੂਤ, ਡੋਰੀ*] ਤਾੜੀ। ਯਥਾ—*'ਨੈਨੀ ਹਰਿ ਹਰਿ ਲਾਗੀ ਤਾਰੀ' (੧੨੬੨)।*

**ਤਾਰੂ** [*ਗੁ: । ਦੇਸ਼ ਭਾਸ਼ਾ*] ੧. ਉਹ ਥਾਂ ਜਿਥੇ ਪਾਣੀ ਐਨਾ ਹੋਵੇ ਕਿ ਤਰੇ ਬਿਨਾਂ ਨਾ ਪਾਰ ਜਾ ਸਕੀਏ, ਭਾਵ ਡੂੰਘੇ ਪਾਣੀ ਤੋਂ ਹੁੰਦਾ ਹੈ। ਯਥਾ—*'ਮਛੀ ਤਾਰੂ ਕਿਆ ਕਰੇ' (੧੪੩),* ਮਛੀ ਨੂੰ, ਡੂੰਘਾ ਪਾਣੀ ਕੀ (ਨੁਕਸਾਨ) ਕਰ ਸਕਦਾ ਹੈ।

੨. [*ਸੰ: । ਦੇਖੋ, 'ਤਰੇ'*] ਤਰਨ ਵਾਲਾ। ਯਥਾ—*'ਜੇ ਤੂੰ ਤਾਰੂ ਪਾਣਿ' (੧੪੧੦),* ਜੇ ਤੂੰ ਆਪ ਤਾਰੂ ਹੈਂ। ਦੇਖੋ, 'ਪਾਣਿ'

**ਤਾਰੇ** [*ਕ੍ਰਿ: । ਦੇਖੋ, 'ਤਰੇ'। ਤਰਨਾ ਦਾ ਪ੍ਰੇਰਣਾਰਥਿਕ*] ੧. ਮੁਕਤ ਕਰੇ। ਯਥਾ—*'ਮੰਨੈ ਤਰੈ ਤਾਰੇ ਗੁਰੁ ਸਿਖ' (੩)।*

੨. [*ਸੰ: । ਸੰਸਕ੍ਰਿਤ, ਤਾਰਾ*। ਇਸ ਦਾ ਪੰਜਾਬੀ ਬਹੁ-ਬਚਨ, ਤਾਰੇ ਸਤਾਰੇ। ਯਥਾ—*'ਸੋਈ ਚੰਦੁ ਚੜਹਿ ਸੇ ਤਾਰੇ' (੯੦੨)।*

**ਤਿਰ** [*ਗੁ: । ਸੰਸਕ੍ਰਿਤ, ਤਿਲ। ਪੰਜਾਬੀ, ਤਿਲ। ਪੂਰਬੀ, ਤਿਰ*] ਤਿਲ ਮਾਤ੍ਰ। ਯਥਾ—*'ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ' (੧੩੮੬)।*

**ਤੀਰੁ** [*ਸੰ: । ਸੰਸਕ੍ਰਿਤ*] ੧. ਕਿਨਾਰਾ, ਕੰਢਾ। ਯਥਾ—*'ਗੰਗਾ ਤੀਰਿ ਜੁ ਘਰੁ ਕਰਹਿ' (੧੩੬੭)।*

੨. [*ਫ਼ਾਰਸੀ*] ਤੀਰ, ਬਾਣ। ਯਥਾ—*'ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ' (੮੬੧)।*

**ਤੁਰਾ** [*ਸ: ਨਾ: । ਫ਼ਾਰਸੀ*] ੧. ਤੈਨੂੰ। ਯਥਾ—*'ਨਾਨਕ ਬੁਗੋਯਦ ਜਨੁ ਤੁਰਾ' (੭੨੧),* (ਗੁਰੂ) ਨਾਨਕ (ਤੈਨੂੰ) ਕਹਿੰਦਾ ਹੈ (ਕਿ ਮੈਂ ਤੇਰਾ) ਜਨ ਹਾਂ (ਤੇਰੇ ਚਾਕਰਾਂ ਦੇ ਪੈਰਾਂ ਦੀ ਖ਼ਾਕ ਹਾਂ)।

੨. ਘੋੜਾ। ਦੇਖੋ, 'ਤੁਰੀ', 'ਤੁਰੇ'

**ਤੁਰਿ** [*ਗੁ: । ਵੇਦਕ ਸੰਸਕ੍ਰਿਤ ਧਾਤੂ ਹੈ, ਤੁਰ = ਛੇਤੀ*] ਤੁਰਤ ਹੀ ਛੇਤੀ। ਯਥਾ—*'ਨਾਨਕ ਲਗੀ ਤੁਰਿ ਮਰੈ' (੧੪੧੧),* ਗੁਰੂ ਨਾਨਕ

ਜੀ (ਕਹਿੰਦੇ ਹਨ, ਜਿਨ੍ਹਾਂ ਨੂੰ ਸੰਤਾਂ ਦਾ ਉਪਦੇਸ਼) ਲੱਗਾ ਹੈ, ਉਨ੍ਹਾਂ ਦਾ ਮਨ ਤੁਰਤ ਹੀ ਵਿਖਜਾਂ ਵਲੋਂ ਮਰ ਜਾਂਦਾ ਹੈ।

**ਤੁਰੀ** [*ਸੰ: । ਸੰਸਕ੍ਰਿਤ, ਤੁਰਗ: । ਪ੍ਰਾਕ੍ਰਿਤ, ਤੁਰਅ। ਪੁ: ਪੰਜਾਬੀ, ਤੁਰਾ। ਇਸਤ੍ਰੀ ਲਿੰਗ, ਤੁਰੀ। ਬਹੁ-ਬਚਨ, ਤੁਰੇ*] ਘੋੜੀ। ਦੇਖੋ, 'ਤੁਰੀ ਬਿਸੀਆਰ'

**ਤੁਰੇ** [*ਸੰ: । ਦੇਖੋ, 'ਤੁਰੀ'*] ਘੋੜੇ। ਦੇਖੋ, 'ਭੇਲਾ'

**ਤੂਰ** [*ਸੰ: । ਸੰਸਕ੍ਰਿਤ*] ਵਾਜਾ, ਤੁਰੀ। ਯਥਾ—*'ਜਗਿ ਜਸ ਤੂਰੁ ਬਜਾਇਅਉ' (੧੩੯੭)।*

**ਤੂਰੇ** [*ਸੰ: । ਤੂਰ ਦਾ ਪੰਜਾਬੀ ਬਹੁ-ਬਚਨ, ਤੂਰੇ। ਦੇਖੋ, 'ਉਪਰਲਾ ਪਦ'*] ਵਾਜਾ। ਯਥਾ—*'ਵਾਜੇ ਅਨਹਦ ਤੂਰੇ' (੯੨੨)।*

**ਤੋਰ** [*ਸ: ਨਾ: ਹਿੰਦੀ*]

੧. ਤੇਰੇ, ਆਪ ਦੇ। ਯਥਾ—*'ਪਗ ਲਾਗਉ ਤੋਰ' (੧੧੮੭)*, ਤਥਾ—*'ਗੁਰ ਸੇਵ ਤਰੇ ਤਜਿ ਮੇਰ ਤੋਰ'(੧੧੭੦)।*

੨. [*ਹਿੰਦੀ, ਤੋੜਨਾ ਤੋਂ ਤੋਰਨਾ। ਰ, ੜ ਦੀ ਸੁਰਨਤਾ*] ਤੋੜ ਕੇ। ਯਥਾ—*'ਤੁਮ ਸਿਉ ਤੋਰਿ ਕਵਨ ਸਿਉ ਜੋਰਹਿ' (੬੫੮)*, ਤਥਾ—*'ਬੰਧਨ ਤੋਰਿ ਰਾਮ ਲਿਵ ਲਾਈ' (੧੨੨੧)।*

੩. [*ਕ੍ਰਿ: । ਪੰਜਾਬੀ, ਤੁਰਨਾ; ਪ੍ਰੇਰਣਾਰਥਿਕ, ਤੋਰਨਾ*] ਤੋਰ ਦਿਤੇ ਹਨ। ਯਥਾ—*'ਗੁਰ ਚਰਨ ਸਰੇਵਹਿ ਗੁਰ ਸਿਖ ਤੋਰ' (੧੧੭੦)*, ਜੋ ਸਿਖ ਗੁਰੂ ਦੇ ਚਰਨ ਸੇਂਵਦੇ ਹਨ, ਓਹ ਗੁਰਾਂ ਨੇ (ਵਾਹਿਗੁਰੂ ਦੇ ਚਰਨਾਂ ਵੱਲ) ਤੋਰ ਦਿਤੇ ਹਨ।

**ਤ੍ਰਿਅ** [*ਸੰਖਯਾ ਵਾ: । ਸੰਸਕ੍ਰਿਤ, ਤ੍ਰਿ*] ੧. ਤਿੰਨ। ਯਥਾ—*'ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ' (੧੧੬੨)।*

੨. [*ਸੰਸਕ੍ਰਿਤ, ਸ੍ਤ੍ਰੀ। ਪੁ: ਪੰਜਾਬੀ, ਤ੍ਰਿਆ ਤੇ ਤਿਰੀਆ। ਹਿੰਦੀ, ਤਿਯ, ਤਿਰੀਆ*] ਇਸਤ੍ਰੀ, ਤ੍ਰੀਮਤ। ਯਥਾ—*'ਪਰਤ੍ਰਿਅ ਰੂਪੁ ਨ ਪੇਖੈ ਨੇਤ੍ਰ' (੨੭੪)।*

**ਤਿਰੀਆ** [*ਸੰ: । ਦੇਖੋ, ਉਪਰਲਾ ਪਦ*] ਇਸਤ੍ਰੀ। ਯਥਾ—*'ਲਟ ਛਿਟਕਾਏ ਤਿਰੀਆ ਰੋਵੈ' (੪੭੮)।*

**ਤੁਰੀਆ** [*ਗੁ: । ਸੰਸਕ੍ਰਿਤ, ਚਤੁਰ ਪਦ ਤੋਂ ਤੁਰਯਾ ਪਦ ਬਣਦਾ ਹੈ*] ਚਉਥਾ ਅਰਥਾਤ ਜਾਗ੍ਰਤ, ਸੁਪਨ, ਸੁਖੋਪਤ ਰੂਪ ਮਾਇਆ ਦੇ ਤਿੰਨਾਂ ਥਾਵਾਂ ਤੋਂ ਪਰੇ, ਬ੍ਰਹਮ ਸ੍ਵਰੂਪ ਚਉਥਾ ਸਥਾਨ, ਇਸ ਦਾ ਨਾਮ ਚਉਥਾ ਪਦ ਹੈ। ਯਥਾ—*'ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ' (੨੮੪)*, ਇਸ ਚਉਥੇ ਪਦ ਦੀ ਪ੍ਰਾਪਤੀ ਤੋਂ ਬਿਨਾਂ ਜੀਵ ਤਿੰਨਾਂ ਅਵਸਥਾਂ ਵਿਚ ਫਸਿਆ ਰਹਿੰਦਾ ਹੈ। ਤਥਾ—*'ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ' (੨੯੭)।*

**ਤਾਰਿਅਨੁ**[1] [*ਕ੍ਰਿ: । ਦੇਖੋ, 'ਤਰਿਓ'*] ਤਾਰਦਾ ਹੈ। ਯਥਾ—*'ਸਾਧ ਜਨਾ ਕੈ ਸੰਗਿ ਭਵਜਲੁ ਤਾਰਿਅਨੁ' (੫੧੭)।*

**ਤਾਰਿਅਮੁ**[1] [*ਕ੍ਰਿ: । ਦੇਖੋ, 'ਤਰਿਓ'*] ੧. ਤਾਰਦਾ ਹੈ। ਯਥਾ—*'ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ' (੭੧੦)।*

੨. ਤਾਰਿਆ ਹੈ, ਮੈਨੂੰ।

**ਤਾਰੀਅਲੇ**[1] [*ਕ੍ਰਿ: । ਦੇਖੋ, 'ਤਰਿਓ'*] ਤਾਰ ਦਿਤੇ ਹਨ। ਯਥਾ—*'ਬਿਆਧਿ ਅਜਾਮਲੁ ਤਾਰੀਅਲੇ' (੩੪੫)।*

---

੧. ਇਨ੍ਹਾਂ ਪਦਾਂ ਦਾ ਵਰਤਾਉ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਸਾਰ ਸਾਗਰ ਤੋਂ ਤਰਨੇ ਤਾਰਨੇ ਅਰਥਾਂ ਵਿਚ ਬਹੁਤ ਆਇਆ ਹੈ।

**ਤਰਾਇਣ**[1] [*ਗੁ: । ਦੇਖੋ, 'ਤਰਿਓ'। ਤਰਣਾ ਦਾ ਪ੍ਰੇਰਣਾਰਥਿਕ, ਤਾਰਣਾ। ਇਸ ਤੋਂ ਤਰਾਇਣ*] ਤਾਰਨ ਵਾਲਾ। ਯਥਾ—*'ਹਰਿ ਨਾਮਿ ਤਰਾਇਣੁ' (੧੧੩੪)।*

**ਤਰਉ**[1] [*ਕ੍ਰਿ: । ਦੇਖੋ, 'ਤਰਿਓ'*] ਤਰ ਜਾਵਾਂ। ਯਥਾ—*'ਕਿਉ ਛੂਟਉ ਕੈਸੈ ਤਰਉ' (੮੫੫)।*

**ਤਰਾਉ**[1] [*ਕ੍ਰਿ: । ਦੇਖੋ, 'ਤਰਿਓ'। ਤਰਾ+ਹਉਂ ਦਾ ਸੰਖੇਪ*] ਤਰਾਂ, ਮੈਂ ਤਰਾਂ। ਯਥਾ—*'ਤੇਰੈ ਨਾਮਿ ਤਰਾਉ' (੧੦੧੫)।*

**ਤਰਿਓ**[1] [*ਕ੍ਰਿ: । ਸੰਸਕ੍ਰਿਤ, ਤਰਣ। ਪੰਜਾਬੀ, ਤਰਣਾ। ਭੂਤ ਕਾਲ ਤਰਿਓ, ਤਰਿਆ*] ਤਰ ਗਏ, ਪਾਰ ਹੋਏ। ਯਥਾ—*'ਤਿਨ੍ ਤਰਿਓ ਸਮੁਦ੍ਰੁ ਰੁਦ੍ਰੁ ਖਿਨ ਇਕ ਮਹਿ' (੧੪੦੨)।*

**ਤਰਸ**[2] [*ਸੰ: । ਸੰਸਕ੍ਰਿਤ, ਤ੍ਰਾਸ। ਫ਼ਾਰਸੀ, ਤਰਸ*] ੧. ਡਰ, ਭੈ। ਯਥਾ—*'ਨ ਤਰਸੁ ਜਵਾਲੁ' (੩੪੫)*, ਘਾਟੇ ਦਾ ਭੈ ਨਹੀਂ।

੨. [*ਪੰਜਾਬੀ*] ਰਹਿਮ, ਦਇਆ। ਯਥਾ—*'ਤਰਸੁ ਪਇਆ ਮਿਹਰਾਮਤਿ ਹੋਈ' (੧੪੨੯)।*

**ਤਰਾਸ** [*ਸੰ: । ਦੇਖੋ, ਉਪਰਲਾ ਪਦ*] ੧. ਭੈ ਡਰ। ਯਥਾ—*'ਸਤ ਸੰਗਤਿ ਮਿਲਿ ਤਰੇ ਤਰਾਸ' (੧੨੯੫)*। ਦੇਖੋ, 'ਤਰੇ ਤਰਾਸ'

੨. [*ਸੰਪ੍ਰਦਾ*] (ਆਪ ਤਰਦੇ ਹਨ) ਤਾਰਦੇ ਹਨ (ਹੋਰਨਾਂ ਨੂੰ)।

੩. ਛੇਤੀ, ਸ਼ੀਘਰ।

**ਤੁਰਸੀ** [*ਗੁ: । ਫ਼ਾਰਸੀ, ਤੁਰਸ਼=ਖੱਟਾ*] ਖਟਿਆਈ।

**ਤੇਰਸਿ** [*ਸੰ: । ਸੰਸਕ੍ਰਿਤ, ਤ੍ਰਿਯੋਦਸ਼। ਹਿੰਦੀ, ਤੇਰਸ*] ਤੇਰ੍ਹਵੀਂ ਥਿਤ, ਤ੍ਰਯੋਦਸੀ। ਯਥਾ—*'ਤੇਰਸਿ ਤੇਰਹ ਅਗਮ ਬਖਾਣਿ' (੩੪੪)*, ਤ੍ਰਯੋਦਸੀ (ਦ੍ਵਾਰਾ ਉਪਦੇਸ਼ ਕਰਦੇ ਹਨ ਕਿ ਰਸਾਂ ਵਿਖਿਆਂ ਤੋਂ) {ਤੇ + ਰਹ} ਓਹ ਲੋਕ ਰਹਿੰਦੇ ਹਨ (ਜਿਹੜੇ) ਅਗਮ (ਹਰੀ) ਦਾ ਹੀ ਬਯਾਖਯਾਨ ਕਰਦੇ ਰਹਿੰਦੇ ਹਨ।

**ਤਰਸਹ**[2] [*ਕ੍ਰਿ: । ਪੰਜਾਬੀ, ਤਰਸਨਾ=ਲੋਚਨਾ। ਦੇਖੋ, 'ਤਰਾਸ'*]

੧. ਲੋਚਦੇ ਹਨ। ਯਥਾ—*'ਸਿਧ ਸਾਧਿਕ ਤਰਸਹਿ ਸਭਿ ਲੋਇ' (੬੬੫)।*

੨. [*ਕ੍ਰਿ: । ਲ: ਪੰਜਾਬੀ, ਤਰਕਨਾ ਤੋਂ ਤਰਸਹਿ*] ਤਰੇਂਗਾ।

**ਤਿਰਸਕਾਰ** [*ਸੰ: । ਸੰਸਕ੍ਰਿਤ, ਤਿਰਸ੍ਕਾਰ*] ਅਨਾਦਰ। ਯਥਾ—*'ਤਿਰਸਕਾਰ ਨਹ ਭਵੰਤਿ' (੧੩੫੬)*, (ਇਸ ਲੋਕ ਵਿਚ ਭੀ) *ਅਨਾਦਰ ਨਹੀਂ ਹੁੰਦਾ।*

**ਤੇਰਹ** [*ਸੰਖ: ਵਾ: । ਪੰਜਾਬੀ*] ੧. ਦਸ ਤੇ ਤਿੰਨ, (੧੩)।

੨. ਤੇ + ਰਹ = ਓਹ ਬਚੇ ਰਹਿੰਦੇ ਹਨ। ਦੇਖੋ, 'ਤੇਰਸ'

**ਤ੍ਰਿਸਟੇ/ਤ੍ਰਿਸਟਸਿ** [*ਕ੍ਰਿ: । ਸੰਸਕ੍ਰਿਤ, ਤਿਸ਼੍ਠਤਿ*] ਤ੍ਰਿਸ਼ਤ ਹੋਣਾ, ਦ੍ਰਿੜ੍ਹ ਹੋਣਾ, ਇਸਥਿਤ ਹੋਣਾ। ਯਥਾ—*'ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ' (੯੯੦)।*

**ਤਰਸਤ**[2] [*ਕ੍ਰਿ: । ਦੇਖੋ, 'ਤਰਸਹ'*] ਤਰਸਦੇ, ਲੋਚਦੇ। ਯਥਾ—*'ਚਾਤ੍ਰਿਕ ਜਿਉ ਤਰਸਤ ਰਹੈ' (੧੩੭੧)।*

**ਤ੍ਰੈਸਤ** [*ਸੰਖਯਾ ਵਾ: । ਪੰਜਾਬੀ, ੩+੭=੧੦*] ਦਸ। ਤਿੰਨ ਤੇ ਸਤ।

---

੧. ਦੇਖੋ, ਏਸੇ ਪੰਨੇ ਦੇ ਪਹਿਲੇ ਕਾਲਮ 'ਚ ਨਿਸ਼ਾਨ ੧. ਦੀ ਟੂਕ।

੨. ਪੰਜਾਬੀ ਬੋਲਚਾਲ ਵਿਚ ਹੁਣ ਤਰਸ—ਰਹਮ ਨੂੰ ਕਹਿੰਦੇ ਹਨ ਤੇ ਤਰਸਨਾ—ਲੋਚਨ ਨੂੰ ਕਹਿੰਦੇ ਹਨ। ਇਸ ਦਾ ਮੂਲ ਸੰਸਕ੍ਰਿਤ ਪਦ ਤ੍ਰਿਸ਼ਾ ਹੈ, ਤ੍ਰਿਸ਼ਾ—ਤ੍ਰੇਹ। ਇੱਛਾ, ਲੋਚਾ।

ਯਥਾ—*'ਤ੍ਰੈ ਸਤ ਅੰਗੁਲਵਾਈ' (੯੪੪)*, ਦਸ ਅੰਗੁਲ ਸਮਾਨ ਸ੍ਵਾਸ ਬਾਹਰ ਜਾਂਦੇ ਹਨ, (ਫੇਰ ਅੰਦਰ ਜਾਣਾ ਕਿਸ ਦੇ ਆਸਰੇ ਹੈ)।

**ਤਰਸਦੇ**[੧] [*ਕ੍ਰਿ: । ਪੰਜਾਬੀ, ਤਰਸਨਾ*] ਲੋਚਦੇ ਹਨ, ਚਾਹੁੰਦੇ ਹਨ। ਯਥਾ—*'ਨੈਣ ਮਹਿੰਜੇ ਤਰਸਦੇ' (੧੦੯੪)।*

**ਤਰਸਨ**[੧] [*ਗੁ: ਪੰਜਾਬੀ, ਤਰਸਨਾ=ਲੋਚਨਾ*] ਤ੍ਰਿਖਾਵਾਨਾਂ ਨੂੰ, ਤਰਸਦਿਆਂ ਨੂੰ। ਯਥਾ—*'ਅਤਿ ਤਰਸਨ ਕਉ ਦਾਨੁ ਦੀਜੈ'। (੧੩੨੫)*

**ਤ੍ਰਸਨ** [*ਕ੍ਰਿ: । ਸੰਸਕ੍ਰਿਤ, ਤ੍ਰਾਸ*] ਡਰ ਜਾਂਦੇ ਹਨ। ਯਥਾ—*'ਪਿਖੰਤਿਹ ਕਲਮਲ ਤ੍ਰਸਨ' (੧੩੯੨)।*

**ਤ੍ਰਿਸਨਾ** [*ਸੰ: । ਸੰਸਕ੍ਰਿਤ*] ਲਾਲਚ। ਯਥਾ—*'ਤਿਸਕੀ ਤ੍ਰਿਸਨਾ ਭੁਖ ਸਭ ਉਤਰੈ' (੪੫੧)।*

**ਤ੍ਰਾਹਿ ਤ੍ਰਾਹਿ** [*ਸੰ: । ਸੰਸਕ੍ਰਿਤ*] ਰੱਖਿਆ ਕਰ, ਰੱਖਿਆ ਕਰ। ਯਥਾ—*'ਤ੍ਰਾਹਿ ਤ੍ਰਾਹਿ ਸਰਣਾਗਤੀ ਹਰਿ ਦਇਆ ਧਾਰਿ ਪ੍ਰਭ ਰਾਖੁ' (੯੯੭)।*

**ਤ੍ਰਿਹੁਦ** [*ਸੰ: । ਸੰਸਕ੍ਰਿਤ, ਤ੍ਰਿਹੁ (ਤ੍ਰਿਹਤਿ)=ਹਿੰਸਾ+ਦ*] ੧. ਨੁਕਸਾਨ ਦੇਣ ਵਾਲਾ, ਭਾਵੇਂ ਕਿਸੇ ਪ੍ਰਕਾਰ ਦਾ ਹੋਵੇ। ਇਸ ਲਈ ਸੰਪ੍ਰਦਾਈ ਅਰਥ ਹੋਰ ਕਰਦੇ ਹਨ। ਯਥਾ—*'ਤ੍ਰਿਹੁਦ ਸਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ' (੫੦੩)*, ਇਨ੍ਹਾਂ ਚੋਰਾਂ ਤੋਂ ਜੋ ਸੰਭਾਲ ਕੇ ਰਖੇ (ਆਪਣੇ ਆਪ ਨੂੰ) ਉਹੋ ਕੇਵਲ ਮੁਕਤੀ ਨੂੰ ਪਾਉਂਦਾ ਹੈ।

੨. ਪੜ੍ਹਨ ਵਿਚ ਇਉਂ ਭੀ ਪੜ੍ਹਦੇ ਹਨ—'ਤ੍ਰਿਹੁਦਸ ਮਾਲ', ਤਿੰਨ ਗੁਣਾਂ ਅਰ ਦਸ ਇੰਦ੍ਰੀਆਂ ਤੋਂ ਜੇਹੜਾ ਸ਼ੁਭ ਗੁਣਾਂ ਰੂਪੀ ਮਾਲ ਨੂੰ ਸਾਂਭ ਕੇ ਰੱਖੇ।

੩. [*ਤ੍ਰਿਹੁਦਸ=੧੩, ਮਾਲ=ਮਾਲਾ*] ੧੩ ਗੁਣਾਂ ਦੀ ਮਾਲਾ। ਤੇਰਾਂ ਗੁਣ ਏਹ ਹਨ—ਸਮ, ਦਮ, ਉਪ੍ਰਤੀ, ਤਤਿਖ੍ਯਾ, ਸਮਾਧਾਨ, ਸ਼ਰਧਾ, ਸਤ, ਸੰਤੋਖ, ਧਰਮ, ਧੀਰਜ, ਵੀਚਾਰ, ਵੈਰਾਗ, ਮੋਖ, ਇੱਛਾ।

**ਤ੍ਰਿਹੁਦਸ** ਦੇਖੋ, 'ਤ੍ਰਿਹੁਦ'

**ਤਰਾਕੀ** [*ਗੁ: । ਦੇਖੋ, 'ਤਰਿਓ'। ਤਰਨਾ ਤੋਂ ਤਰਾਕ=ਤਰਨ ਵਾਲਾ। ਦੂਸਰਾ ਰੂਪ ਤਰਾਕੀ*] ਤਰਨ ਵਾਲਾ। ਯਥਾ—*'ਹਰਿ ਜਪਿਓ ਤਰੈ ਤਰਾਕੀ' (੬੬੮)*, ਹਰੀ ਨੂੰ (ਜਿਨ੍ਹਾਂ) ਜਪਿਆ ਹੈ ਉਹ ਤਰਨ ਵਾਲਾ ਹੋ ਕੇ (ਸੰਸਾਰ ਤੋਂ) ਤਰ ਜਾਂਦਾ ਹੈ।

**ਤਾਰਿਕਾ** [*ਸੰ: । ਸੰਸਕ੍ਰਿਤ, ਤਾਰਕਾ*] ਤਾਰਾ, ਸਤਾਰਾ, ਨਛੱਤ੍ਰ। ਯਥਾ—*'ਤਾਰਿਕਾ ਲਖ ਪਲੋਇ' (੬੪)*, ਲੱਖਾਂ ਤਾਰੇ ਨਾਸੀ ਹਨ। ਤਥਾ—*'ਤਾਰਿਕਾ ਮੰਡਲ ਜਨਕ ਮੋਤੀ' (੧੩)।*

**ਤੁਰਕ/ਤੁਰਕੁ** [*ਸੰ: । ਫ਼ਾਰਸੀ*] ਤੁਰਕਸਤਾਨ ਵਿਚ ਰਹਿਣ ਕਰਕੇ ਤੁਰਕ ਕਹਾਵਦੇ ਹਨ। ਜਦੋਂ ਇਹ ਲੋਕ ਹਿੰਦ ਵਿਚ ਹਮਲਾਵਰ ਹੋ ਕੇ ਆਏ ਤੇ ਇਥੇ ਰਹਿ ਪਏ ਤਦੋਂ ਇਨ੍ਹਾਂ ਦਾ ਮੱਤ ਮੁਸਲਮਾਨੀ ਸੀ, ਇਸ ਕਰਕੇ ਇਸ ਦਾ ਵਰਤਾਉ ਮੁਸਲਮਾਨ ਦੇ ਅਰਥਾਂ ਵਿਚ ਬੀ ਹੋ ਗਿਆ। ਯਥਾ—*'ਤੁਰਕ ਤਰੀਕਤਿ ਜਾਨੀਐ' (੩੪੦)*, ਤਥਾ—*'ਹਿੰਦੂ ਅੰਨ੍ਹਾ ਤੁਰਕੂ ਕਾਣਾ' (੮੭੫)।* ਦੇਖੋ, 'ਤੁਰਕ ਪਠਾਣੀ', 'ਤੁਰਕ ਮੰਤ੍ਰ'

**ਤੁਰਕੀ** [*ਗੁ: । ਫ਼ਾਰਸੀ*] ੧. ਤੁਰਕਸਤਾਨ ਦੀ (ਕੋਈ ਸ਼ੈ, ਬੋਲੀ, ਘੋੜਾ ਆਦਿ)।

੨. ਤੁਰਕਸਤਾਨ ਦਾ ਘੋੜਾ। ਯਥਾ—*'ਤਾਜੀ ਤੁਰਕੀ ਸੁਇਨਾ ਰੁਪਾ' (੧੫੫)।*

**ਤਰਕਸ** [*ਸੰ: । ਫ਼ਾਰਸੀ, ਤਰਕਸ਼*] ਤੀਰਾਂ ਦੇ ਰੱਖਣ ਦਾ ਖ਼ਾਨਾ, ਭੱਥਾ। ਯਥਾ—*'ਤਰਕਸ ਤੀਰ ਕਮਾਣ ਸਾਂਗ' (੧੬)।*

**ਤ੍ਰਿਕੁਟੀ** [*ਸੰ: । ਸੰਸਕ੍ਰਿਤ, ਤ੍ਰਿਕੁਟੀ, ਤ੍ਰਿਪੁਟੀ*] ੧. ਮੱਥੇ ਪੁਰ ਤਿੰਨ ਵਲ ਪਾਉਣੇ। ਯਥਾ—*'ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ' (੩੯੪)।*

੨. ਰਜ, ਤਮ, ਸਤ।

੩. ਗਜਾਤਾ, ਗਜਾਨ, ਗੇਯ। ਯਥਾ—*'ਸਤਿਗੁਰ ਮਿਲਿਐ ਤ੍ਰਿਕੁਟੀ ਛੂਟੈ' (੩੩)*, ਰਜ, ਤਮ ਆਦਿਕ ਯਾ ਗਜਾਤਾ, ਗਯਾਨ, ਗੇਯ ਆਦਿਕ ਤ੍ਰਿਕੁਟੀ, ਸਤਿਗੁਰਾਂ ਦੀ ਪ੍ਰਾਪਤੀ ਤੇ ਛੁਟਦੀ ਹੈ।

੪. ਦੋਹਾਂ ਭਰਵੱਟਿਆਂ ਦੇ ਵਿਚਕਾਰਲਾ ਸਥਾਨ।

**ਤਰੀਕਿਤ** [*ਸੰ: । ਅਰਬੀ, ਤਰੀਕਤ*] ਮਨ ਦੀ ਸਫ਼ਾਈ ਦਾ ਢੰਗ। ਮੁਸਲਮਾਨਾਂ ਦੇ ਮਤ ਵਿਚ ਚਾਰ ਰਸਤੇ ਫ਼ਕੀਰੀ ਦੇ ਹਨ, ਜੋ ਅੱਡ ਅੱਡ ਕਿਤਾਬਾਂ ਵਿਚ ਹਨ—ਸ਼ਰੀਅਤ = ਕਰਮਕਾਂਡ। ਤ੍ਰੀਕਤ = ਅੰਤਹਕਰਣ ਦੀ ਸ਼ੁਧੀ ਦਾ ਢੰਗ (ਉਪਾਸ਼ਨਾ)। ਮਾਰਫ਼ਤ = ਗਜਾਨ। ਹਕੀਕਤ—ਤੱਤ ਨੂੰ ਪਹੁੰਚਣਾ (ਸਾਖਯਾਤਕਾਰ)। ਯਥਾ—*'ਤਰੀਕਤਿ ਤਰਕ ਖੋਜਿ ਟੋਲਾਵਹੁ' (੧੦੮੩)*, (ਪਹਿਲੇ ਆਉਂਦਾ ਹੈ)। ਸ਼ਰੀਅਤ ਇਹ ਹੈ ਕਿ (ਸ਼ਰ੍ਹਾ) ਤ੍ਰਿਸ਼ਨਾ ਨੂੰ ਲੈ ਕਰਨ ਦੀ ਕਮਾਈ ਕਰੇ। ਤ੍ਰੀਕਤ ਇਹ ਹੈ ਕਿ (ਤਰਕ) ਵੈਰਾਗ ਦਾ ਰਸਤਾ ਲੱਭੇ। ਮਾਰਫ਼ਤ ਇਹ ਕਿ ਅਬਦਾਲ ਮਨ ਨੂੰ ਮਾਰੇ। ਹਕੀਕਤ ਇਹ ਕਿ ਪਰਮੇਸ਼ਰ ਨੂੰ ਐਸਾ ਮਿਲੇ ਜੋ ਫਿਰ ਨਾ ਮਾਰਨਾ ਹੋਵੇ। ਦੇਖੋ, 'ਸਰਾ'

**ਤਰਕਨ** [*ਕ੍ਰਿ: । ਸੰਸਕ੍ਰਿਤ, ਤਰ੍ਕ*] ਦਲੀਲ, ਹੁੱਜਤ, ਨਿਕੰਮੀਆਂ ਹੁਜਤਾਂ ਕਰਨੀਆਂ। ਯਥਾ—*'ਬੇਦ ਸਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ' (੩੮੧)।*

**ਤੁਰਕ ਪਠਾਣੀ** [*ਗੁ: । ਫ਼ਾਰਸੀ, ਤੁਰਕ। ਪੰਜਾਬੀ, ਪਠਾਣ*] ਤੁਰਕਸਤਾਨ ਦੇ ਤੁਰਕ ਤੇ ਸਰਹੱਦ ਦੇ ਪਠਾਣ ਜੋ ਮੁਸਲਮਾਨ ਹਨ, ਉਨ੍ਹਾਂ ਨੇ। ਯਥਾ—*'ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ' (੪੭੦)*, ਨੀਲੇ ਬਸਤ੍ਰ ਲੈ ਕੇ ਕਪੜੇ (ਬਣਾ ਕੇ) ਪਹਿਨੇ ਤੇ ਪਠਾਣਾਂ ਤੁਰਕਾਂ ਨੇ ਹਕੂਮਤ ਕੀਤੀ।

**ਤੁਰਕ ਮੰਤ੍ਰ** [*ਖ: ਤ: ਸ: । ਮਿਸ਼੍ਰਤ। ਫ਼ਾਰਸੀ, ਤੁਰਕ। ਸੰਸਕ੍ਰਿਤ ਮੰਤ੍ਰ*] ਤੁਰਕਾਂ ਦਾ ਮੰਤ੍ਰ ਭਾਵ ਕਲਮਾ। ਯਥਾ—*'ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ' (੫੯੧)।*

**ਤ੍ਰਿਖਾਲ** ਦੇਖੋ, 'ਤਿਕਾਲ'

**ਤ੍ਰਿਖਿ** [*ਗੁ: । ਸੰਸਕ੍ਰਿਤ, ਤੀਕਸ਼ਨ*] ਤਿੱਖੀ, ਡਾਢੀ। ਯਥਾ—*'ਹਮ ਕਉ ਦ੍ਰਿਸਟਿ ਪਰੈ ਤ੍ਰਿਖਿ ਡਾਇਣਿ' (੮੭੧)।*

**ਤ੍ਰਿਖਾ** [*ਸੰ: । ਸੰਸਕ੍ਰਿਤ, ਤ੍ਰਿਸ਼ਾ*]

੧. ਪਿਆਸ। ਯਥਾ—*'ਤ੍ਰਿਖਾਵੰਤ ਜਲੁ ਪੀਵਤ ਠੰਢਾ' (੧੦੦)।*

੨. ਤ੍ਰਿਸ਼ਨਾ।

**ਤਰੰਗ** [*ਸੰ: । ਸੰਸਕ੍ਰਿਤ, ਤਰੰਗ:*] ਲਹਿਰਾਂ। ਯਥਾ—*'ਪਸਰਿਓ ਆਪਿ ਹੋਇ ਅਨਤ ਤਰੰਗ' (੨੭੫)*, ਤਥਾ—*'ਜਲ ਤਰੰਗ ਅਰੁ ਫੇਨ ਬੁਦਬੁਦਾ' (੪੮੫)।*

---

[੧] ਪੰਜਾਬੀ ਬੋਲਚਾਲ ਵਿਚ ਹੁਣ ਤਰਸ—ਰਹਿਮ ਨੂੰ ਕਹਿੰਦੇ ਹਨ ਤੇ ਤਰਸਨਾ—ਲੋਚਨ ਨੂੰ ਕਹਿੰਦੇ ਹਨ। ਇਸ ਦਾ ਮੂਲ ਸੰਸਕ੍ਰਿਤ ਪਦ ਤ੍ਰਿਸ਼ਾ ਹੈ, ਤ੍ਰਿਸ਼ਾ—ਤ੍ਰੇਹ। ਇੱਛਾ, ਲੋਚਾ।

**ਰੰਗਾ** [*ਸੰ: । ਸੰਸਕ੍ਰਿਤ, ਤਰੰਗ*]

੧. ਲਹਿਰਾਂ। ਯਥਾ—*'ਭਗਤਿ ਹੇਤਿ ਗੁਰ ਸਬਦਿ ਤਰੰਗਾ' (੧੦੪੨)*, ਗੁਰੂ ਦੇ ਸ਼ਬਦ ਪ੍ਰੇਮਾ ਭਗਤੀ ਦੀਆਂ ਲਹਿਰਾਂ ਸਨ।

੨. ਭਾਵ ਵਿਚ ਜਲ। ਯਥਾ—*'ਤੂ ਮੇਰਾ ਤਰੰਗੁ ਹਮ ਮੀਨ ਤੁਮਾਰੇ' (੩੮੯)*।

**ਰੰਗੀ** [*ਸੰ: । ਸੰਸਕ੍ਰਿਤ, ਤਰੰਗਿਣਿ:*] ਤਰੰਗਾਂ ਵਾਲਾ ਸਮੁੰਦਰ, ਭਾਵ ਈਸ਼੍ਵਰ। ਯਥਾ—*'ਸਗਲ ਜਪਹਿ ਤਰੰਗੀ' (੧੩੨੨)*, ਸਭ ਈਸ਼੍ਵਰ ਨੂੰ ਜਪਦੇ ਹਨ।

**ਰੰਗ** [*ਸੰ: । ਸੰਸਕ੍ਰਿਤ, ਤੁਰੰਗ:*] ਘੋੜੇ। ਯਥਾ—*'ਕਬਹੂ ਤੁਰੇ ਤੁਰੰਗ ਨਚਾਵੈ' (੧੧੬੪)*।

**ਤ੍ਰਗੁਣ/ਤ੍ਰੈ ਗੁਣ** [*ਸੰਖ: ਵਾ: । ਸੰਸਕ੍ਰਿਤ, ਤ੍ਰਿਗੁਣਾ । ਪੰਜਾਬੀ, ਤ੍ਰੈ+ਗੁਣ*] ਤਿੰਨਾਂ ਗੁਣਾਂ ਕਰਕੇ—ਰਜ, ਤਮ, ਸਤ। ਯਥਾ—*'ਤ੍ਰਿਗੁਣ ਮਾਇਆ ਜਿਨਿ ਜਗਤੁ ਭੁਲਾਇਆ' (੧੨੫੭)*, ਤਥਾ—*'ਤ੍ਰੈ ਗੁਣ ਰਹਤ ਰਹੈ ਨਿਰਾਰੀ' (੮੮੩)*, ਤਿੰਨਾਂ ਗੁਣਾਂ ਦੀ ਰਹਿਣੀ ਤੋਂ ਨਿਰਾਲੀ ਰਹਿੰਦੀ ਹੈ (ਭਗਤੀ)।

**ਤ੍ਰਗਦ** [*ਗੁ: । ਸੰਸਕ੍ਰਿਤ, ਤਿਰ੍ਯਕ*] ਟੇਢੀਆਂ ਜੂਨਾਂ (ਸੱਪ, ਕਿਰਲੇ ਆਦਿ)। ਯਥਾ—*'ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ' (੧੮੮)*।

**ਾਘਿ** [*ਕ੍ਰਿ: । ਲ: ਪੰਜਾਬੀ, ਤ੍ਰਾਂਘਣਾ*] ਤਾਂਘ, ਚਾਹ, ਦੇਖ। ਯਥਾ—*'ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ' (੧੦੯੬)*, ਭਾਵ ਪਿਛੇ ਮੋਢਾ ਨਾ ਫੇਰ ਅੱਗੇ ਹੀ ਤੁਰਿਆ ਚੱਲ।

**ਰੀ ਚੜਹਿ ਬਿਸੀਆਰ** [*ਵਰ: ਵਾ: । ਮਿਸ਼੍ਰਤ, ਪੰਜਾਬੀ, ਫ਼ਾਰਸੀ*]

੧. ਇਕ ਬਹੁਤਾ (ਅਕਸਰ) ਘੋੜੀਆਂ ਤੇ ਚੜ੍ਹਦੇ ਹਨ। ਦੇਖੋ, 'ਬਿਸੀਆਰ'

੨. ਗਜਾਨੀ ਬਿਸੀਆਰ ਦਾ ਅਰਥ ਵੱਡਾ ਕਰਕੇ ਵੱਡੀ ਘੋੜੀ ਤੋਂ ਸਤਵੀਂ ਭੂਮਿਕਾ ਦਾ ਭਾਵ ਕਢਦੇ ਹਨ।

**ਰਾਜੀ** [*ਸੰ: । ਫ਼ਾਰਸੀ, ਤਰਾਜ਼ੂ । ਪੰਜਾਬੀ, ਤਰਾਜੂ, ਤਰਾਜੀ*] ਤੱਕੜੀ। ਯਥਾ—*'ਆਪੇ ਕੰਡਾ ਤੋਲੁ ਤਰਾਜੀ' (੭੩੧)*, ਪ੍ਰੇਮ ਰੂਪੀ ਕੰਡਾ, ਵਿਚਾਰ ਰੂਪੀ ਵੱਟਾ ਤੇ ਬੁਧਿ ਰੂਪੀ ਤੱਕੜੀ ਆਪ ਹੀ ਹੈ।

**ਾਰਾਜੂ** [*ਸੰ: । ਦੇਖੋ, ਉਪਰਲਾ ਪਦ*] ਤੱਕੜੀ। ਯਥਾ—*'ਧਰਿ ਤਾਰਾਜੂ ਤੋਲੀਐ' (੪੭੦)*।

**ਰਣ** [*ਸੰ: । ਸੰਸਕ੍ਰਿਤ, ਤਰਣ:*] ਬੇੜਾ, ਜਹਾਜ਼। ਯਥਾ—*'ਤਾਰਣ ਤਰਣ' (੧੪੦੦)*, ਤਾਰਨ ਨੂੰ ਜਹਾਜ਼ ਰੂਪ।

**ਰਣੰ** [*ਸੰ: । ਸੰਸਕ੍ਰਿਤ, ਤਰਣ:*] ਜਹਾਜ਼, ਬੇੜਾ। ਯਥਾ—*'ਸ੍ਰੀ ਰਾਮਦਾਸੁ ਤਾਰਣ ਤਰਣੰ' (੧੪੦੧)*।

**ਰੁਣ** [*ਸੰ: । ਸੰਸਕ੍ਰਿਤ*] ਜੋਬਨ। ਯਥਾ—*'ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ' (੯੩)*।

**ਰੁਣਿ** [*ਸੰ: । ਸੰਸਕ੍ਰਿਤ, ਤਰੁਣੀ*] ਜੁਆਨ ਇਸਤ੍ਰੀ। ੧੬ ਤੋਂ ੩੦ ਬਰਸ ਤਕ ਦੀ ਉਮਰਾ ਵਾਲੀ ਇਸਤ੍ਰੀ। ਯਥਾ—*'ਜੈਸੀ ਤਰੁਣਿ ਭਤਾਰ' (੪੫੫)*।

**ਤ੍ਰਣ** [*ਸੰ: । ਸੰਸਕ੍ਰਿਤ, ਤ੍ਰਿਣ*]

੧. ਕੱਖ। ਯਥਾ—*'ਤ੍ਰਿਣ ਕੀ ਅਗਨਿ ਮੇਘ ਕੀ ਛਾਇਆ' (੭੧੭)*।

੨. ਰੰਚਕ। ਯਥਾ—*'ਤ੍ਰਿਣੁ ਨ ਪਾਇਓ ਬਪੁੜੀ' (੧੨੪੧)*।

**ਤ੍ਰਿਣੰਤ** [*ਸੰ: । ਤ੍ਰਿਣੰ+ਤ, ਅਵਜਯ। ਦੇਖੋ, 'ਤ੍ਰਿਣ'*] ਤ੍ਰਿਣ ਤੋਂ। ਯਥਾ—*'ਤ੍ਰਿਣੰਤ ਮੇਰੰ' (੧੩੫੯)*।

**ਤਰਣ ਤਾਰਣ**[1] [*ਵਿਸ਼ੇਸ਼ਣ, ਵਿਸ਼ੇਸ਼ਜ। ਸੰਸਕ੍ਰਿਤ, ਤਰਣ=ਜਹਾਜ਼। ਤਾਰਣ=ਦੂਸਰੇ ਨੂੰ ਪਾਰ ਕਰਨ ਦਾ ਕੰਮ*] ੧. ਤਾਰਣ ਵਾਲਾ ਜਹਾਜ਼।

੨. [*ਤਰਣ=ਤਰਨ ਜੋਗ ਤੋਂ। ਤਾਰਣ=ਤਾਰਨ-ਹਾਰ*] ਭਵ ਸਾਗਰ ਤੋਂ ਮੁਕਤੀ ਦਾਤਾ। ਯਥਾ—*'ਤਰਣ ਤਾਰਣ ਹਰਿ ਨਿਧਿ' (੬੭੫)*।

**ਤਾਰਣ ਤਰਣ** ਦੇਖੋ, 'ਤਰਣ ਤਾਰਣ'

**ਤਰਾਂਤ** [*ਕ੍ਰਿ: । ਸੰਸਕ੍ਰਿਤ, ਤੁਰ=ਛੇਤੀ। ਤ੍ਰੀ=ਤਰਨਾ*] ੧. ਤੁਰੰਤ, ਤਤਕਾਲ, ਛੇਤੀ।

੨. ਤਾਰਦੇ ਹਨ। ਯਥਾ—*'ਨਿੰਦਾ ਉਸਤਤਿ ਤਰੀ ਤਰਾਂਤਿ' (੧੨੬੪)*, ਨਿੰਦਾ ਉਸਤਤ ਰੂਪ ਨਦੀ ਵਿਚੋਂ ਤਰ ਗਏ ਹਨ। ਅਥਵਾ ਆਪ ਤਰ ਗਏ ਤੇ ਹੋਰਨਾਂ ਨੂੰ ਤਾਰਦੇ ਹਨ। ਅਥਵਾ ਨਿੰਦਾ ਉਸਤਤਿ ਰੂਪੀ {ਤਰੀ} ਨਦੀ ਤੋਂ ਤਾਰਦੇ ਹਨ।

**ਤਰੰਤ** [*ਕ੍ਰਿ: । ਸੰਸਕ੍ਰਿਤ ਧਾਤੂ, ਤ੍ਰੀ=ਤਰਨਾ*] ਤਰਦੀ ਹੈ। ਯਥਾ—*'ਕਰਦਮੰ ਤਰੰਤ ਪਪੀਲਕਹ' (੧੩੫੯)*।

**ਤਾਰਤ** [*ਕ੍ਰਿ: । ਦੇਖੋ, 'ਤਰਿਓ'*] ਤਾਰਦਾ ਹੈ।

**ਤੁਰਤੁ** [*ਕ੍ਰਿ: ਵਿ: । ਵੈਦਕ ਸੰਸਕ੍ਰਿਤ ਦਾ ਧਾਤੂ ਹੈ, ਤੁਰ=ਜਲਦੀ ਕਰਨੀ, ਛੇਤੀ ਟੁਰਨਾ*] ਛੇਤੀ, ਜਲਦੀ। ਯਥਾ—*'ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ' (੧੧੯੪)*।

**ਤ੍ਰਿਤੀਏ** [*ਸੰਖ: ਵਾ: । ਸੰਸਕ੍ਰਿਤ, ਤ੍ਰਿਤੀਯ*] ਤੀਸਰਾ, ਤ੍ਰੇਤਾ ਜੁਗ। ਯਥਾ—*'ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ' (੮੮੬)*, ਤ੍ਰੇਤਾ ਵਿਖੇ ਕੁਛ ਦੂਜਾ ਭਾਵ ਹੋ ਗਿਆ।

**ਤਰੀ ਤਾਗਰੀ** [*ਸੰ: । ਹਿੰਦੀ, ਤਾਗਾ*] ਧਾਗੇ ਧੂਗੇ ਦਾ ਪਿੰਜਰਾ। ਯਥਾ—*'ਤਰੀ ਤਾਗਰੀ ਛੂਟੀ' (੪੮੦)*, ਭਾਵ ਨਾੜਾਂ ਟੁੱਟ ਗਈਆਂ। ਦੇਖੋ, 'ਤਰੀ', 'ਤਾਗਰੀ'

ਸੰਪ੍ਰਦਾ ਵਿਚ ਤਰੀ ਤੇ ਤਾਗਰੀ ਦਾ ਅਰਥ ਪੰਛੀ ਦੇ ਪਿੰਜਰੇ ਵਿਚ ਚੋਗੇ ਤੇ ਪਾਣੀ ਵਾਲੀ ਠੂਠੀ ਬੀ ਕਰਦੇ ਹਨ।

**ਤਰ ਤਾਰਿ** [*ਸੰ: । ਸੰਸਕ੍ਰਿਤ, ਤਰੁ=ਬ੍ਰਿਛ ਤਾਲ (=ਤਾੜ) ਦਾ ਹਿੰਦੀ ਰੂਪ, ਤਾਰ*] ਤਾੜ ਬ੍ਰਿਛ। ਯਥਾ—*'ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ' (੧੨੯੩)*।

**ਤਰੇ ਤਰਾਸ** [*ਕ੍ਰਿ: । ਸੰ: । ਦੇਸ਼ ਭਾਸ਼ਾ ਤਰਨਾ। ਸੰਸਕ੍ਰਿਤ, ਤ੍ਰਾਸ*] ਭੈ (ਰੂਪ ਸਾਗਰ) ਨੂੰ ਤਰ ਗਏ ਭਾਵ ਸੰਸਾਰ ਨੂੰ ਤਰ ਗਏ। ਯਥਾ—*'ਅਵਗਨੀਆਰੇ ਪਾਥਰ ਭਾਰੇ ਸਤ ਸੰਗਤਿ ਮਿਲਿ ਤਰੇ ਤਰਾਸ' (੧੨੯੫)*।

**ਤਰੇ ਤਰਾਕੀ** ਦੇਖੋ, 'ਤਰਾਕੀ'

**ਤੀਰਥੁ** [*ਸੰ: । ਸੰਸਕ੍ਰਿਤ, ਤੀਰਥ (ਤ੍ਰੀ ਧਾਤੂ ਤੋਂ)=ਜੋ ਪਾਪਾਂ ਤੋਂ ਤਾਰੇ*]

੧. ਪਵਿਤ੍ਰ ਮੰਨੇ ਗਏ ਸਥਾਨ। ਜਿਹਾ ਕੁ ਹਿੰਦੂਆਂ ਨੇ ਗੰਗਾ, ਜਗਨਨਾਥ, ਕਾਸ਼ੀ ਆਦਿ ਮੰਨੇ ਹਨ।

੨. [*ਸੰਪ੍ਰਦਾ*] ਪਰਮੇਸ਼ਰ ਦਾ ਨਾਮ ਹੀ ਤੀਰਥ ਹੈ। ਯਥਾ—*'ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ' (੬੮੭)*।

---

੧. ਤਰਨ ਤਾਰਨ—ਪੰਜਵੇਂ ਸਤਿਗੁਰ ਦਾ ਰਚਿਆ ਇਕ ਮੰਦਰ ਤੇ ਸਰੋਵਰ, ਸ਼ਹਿਰ ਸਮੇਤ, ਅੰਮ੍ਰਿਤਸਰ ਤੋਂ ਦੱਖਣ ਰੁਖ਼ ਕੋਈ ਨੌਂ ਦਸ ਕੋਹ ਤੇ ਹੈ।

**ਤੁਰਦੇ** [*ਸੰ: । ਦੇਸ਼ ਭਾਸ਼ਾ*] ੧. ਜਲ। ਚਲਦੇ ਰਹਿਣ ਕਰਕੇ ਪਾਣੀ ਅਰਥ ਕਰਦੇ ਹਨ। ਯਥਾ—*'ਤੁਰਦੇ ਕਉ ਤੁਰਦਾ ਮਿਲੈ' (੭੮੮)*, ਭਾਵ ਦੁੱਧ ਨੂੰ ਦੁੱਧ ਮਿਲਦਾ ਹੈ।

੨. ਤੁਰ ਰਹੇ (ਆਦਮੀ) ਨੂੰ।

**ਤਾਰੇਦੜੋ** [*ਗੁ: । ਦੇਖੋ, 'ਤਰਿਓ'। ਤਾਰਣਾ ਦੀ ਪ੍ਰੇਰਣਾਰਥਿਕ*] ਤਰਨ ਵਾਲਾ (ਪੁਰਖ)। ਯਥਾ—*'ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ' (੧੧੦੧)*।

**ਤਰਾਧੋ** [*ਕ੍ਰਿ: । ਦੇਸ਼ ਭਾਸ਼ਾ। ਦੇਖੋ, 'ਤਰਿਓ'*] ਤਾਰਦਾ ਹੈ। ਯਥਾ—*'ਆਪਿ ਤਰੈ ਕੁਲ ਸਗਲ ਤਰਾਧੋ' (੧੨੯੭)*।

**ਤਰਨਿ** [*ਸੰ: । ਸੰਸਕ੍ਰਿਤ, ਤਰੁਣੀ*] ਜਵਾਨ ਇਸਤ੍ਰੀ ਜੋ ੧੬ ਸਾਲ ਤੋਂ ੩੦ ਵਰ੍ਹੇ ਦੇ ਅੰਦਰ ਹੋਵੇ, ਇਸਤ੍ਰੀ, ਤੀਮੀਂ। ਯਥਾ—*'ਜਿਉ ਤਰੁਨਿ ਭਰਤ ਪਰਾਨ' (੮੩੮)*, ਇਸਤ੍ਰੀ ਦੇ ਭਰਤਾ ਪ੍ਰਾਣ ਹੈ। ਦੇਖੋ, 'ਤਰਣਿ'

**ਤਾਰਨ** [*ਗੁ: । ਸੰਸਕ੍ਰਿਤ, ਤਾਰਣ:*] ਤਾਰਨ ਵਾਲਾ। ਦੇਖੋ, 'ਤਾਰਣ ਤਰਣ'

**ਤਾਰਨ ਤਾਰਨੁ** [*ਗੁ: । ਸੰਸਕ੍ਰਿਤ। ਦੇਖੋ, 'ਤਰਣ ਤਾਰਣ ੧.'। ਤਰਣ=ਬੇੜਾ। ਤਾਰਣ=ਜੋ ਪਾਰ ਕਰਾਵੇ*]

੧. ਤਾਰਨ ਵਾਲਾ ਬੇੜਾ, ਮੁਕਤੀ ਦਾਤਾ।

੨. ਤਾਰਣਾ (ਹੋਰ ਨੂੰ), ਤੇ ਆਪ ਤਰਣਾ। ਯਥਾ—*'ਤਾਰਨ ਤਰਨੁ ਤਬੈ ਲਗੁ ਕਹੀਐ' (੧੧੦੪)*।

**ਤਰਾਨਥ** [*ਕ੍ਰਿ: । ਦੇਸ਼ ਭਾਸ਼ਾ। ਦੇਖੋ, 'ਤਰਿਓ'*] ਤਰਨਗੇ। ਯਥਾ—*'ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ' (੧੦੦੧)*।

**ਤਰਨਾਪ** [*ਭਾ: ਸੰ: । ਸੰਸਕ੍ਰਿਤ, ਤਰੁਣ। ਪੁ: ਪੰਜਾਬੀ, ਤਰਣਾਪਾ[੧]= ਜੁਆਨੀ*] ਜਵਾਨੀ ਦੀ ਅਵਸਥਾ, ਜੁਆਨੀ।

**ਤਰਪਣੁ** [*ਸੰ: । ਸੰਸਕ੍ਰਿਤ, ਤਰਪਣ*] ਹਿੰਦੂ ਮਤ ਦਾ ਇਕ ਤਰੀਕਾ ਜਿਸ ਨਾਲ ਪਿਤ੍ਰਾਂ ਯਾ ਦੇਵਤਿਆਂ ਨੂੰ ਜਲ ਦੇ ਕੇ ਤ੍ਰਿਪਤ ਕੀਤਾ ਸਮਝਦੇ ਹਨ। ਯਥਾ—*'ਸੰਧਿਆ ਤਰਪਣੁ ਕਰਹਿ ਗਾਇਤ੍ਰੀ'। (੬੦੩)*

**ਤਾਰੂ ਪਾਣਿ** [*ਖ: ਤ: ਸ: । ਪੰਜਾਬੀ, ਤਾਰੂ+ਪਾਣੀ*] ੧. ਪਾਣੀ ਦਾ ਤਾਰੂ। ਯਥਾ—*'ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ ਕਲ' (੧੪੧੦)*, ਜੇ ਤੂੰ ਪਾਣੀ ਦਾ ਤਾਰੂ (ਹੋਇਆ ਚਾਹੇਂ) ਤਾਂ ਤਾਰੂਆਂ ਪਾਸੋਂ {ਤਿੜੰਨ ਕਲ} ਤਰਨ ਦੀ ਜਾਚ ਸਿਖ।

੨. [*ਸੰਸਕ੍ਰਿਤ, ਪਾਣਿ:*] ਹੱਥਾਂ ਦਾ ਤਾਰੂ।

੩. ਦੇਖੋ, 'ਪਾਣਿ'

**ਤ੍ਰਿਪਤਿ** [*ਸੰ: । ਸੰਸਕ੍ਰਿਤ, ਤ੍ਰਿਪ੍ਰਿ:*] ੧. ਰਜ।

੨. [*ਕ੍ਰਿ:*] ਰੱਜ ਜਾਣਾ, ਸੰਤੁਸ਼ਟ ਹੋ ਜਾਣਾ। ਯਥਾ—*'ਤ੍ਰਿਪਤਿ ਭਈ ਸਚੁ ਭੋਜਨੁ ਖਾਇਆ' (੬੮੪)*।

**ਤ੍ਰਿਪਤਾਤ** [*ਕ੍ਰਿ: । ਦੇਖੋ, 'ਤ੍ਰਿਪਤਿ'। ਤ੍ਰਿਪਤ ਤੋਂ ਪੁ: ਪੰਜਾਬੀ, ਤ੍ਰਿਪਤਾਤ*] ਰੱਜ ਗਏ, ਤ੍ਰਿਪਤ ਹੋਏ।

**ਤ੍ਰਿਪਤਾਨੀ** [*ਕ੍ਰਿ: । ਸੰਸਕ੍ਰਿਤ, ਤ੍ਰਿਪ੍ਰਿ ਤੋਂ ਪੰਜਾਬੀ ਕ੍ਰਿਯਾ ਤ੍ਰਿਪਤਣਾ*] ਤ੍ਰਿਪਤਨਾ ਦਾ ਭੂਤਕਾਲ ਹੈ, ਤ੍ਰਿਪਤ ਹੋਈ। ਯਥਾ—*'ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ' (੧੩੦੩)*।

**ਤ੍ਰਿਪਤਾਰੇ** [*ਕ੍ਰਿ: । ਦੇਖੋ, 'ਤ੍ਰਿਪਤਾਨੀ'*] ਤ੍ਰਿਪਤ ਹੁੰਦੇ ਹਨ। ਯਥਾ—*'ਜਿਹ ਭੋਜਨੁ ਕੀਨੋ ਤੇ ਤ੍ਰਿਪਤਾਰੇ' (੧੨੯੯)*।

**ਤ੍ਰਿਪਦੇ** [*ਸੰ: । ਦੇਸ਼ ਭਾਸ਼ਾ*] ਤਿੰਨਾਂ ਪਉੜੀਆਂ ਵਾਲੇ ਸ਼ਬਦਾਂ ਦਾ ਨਾਉਂ ਤਿਪਦੇ ਕਰਕੇ ਲਿਖਿਆ ਹੈ। ਸ਼ਬਦ ਦੀ ਪੂਰਣਤਾ ਪਰ '੩' ਦਾ ਅੰਗ ਤਿੰਨਾਂ ਪਦਾਂ ਦੀ ਸੂਚਨਾ ਕਰਾਉਂਦਾ ਹੈ।

**ਤਾਰ ਪਰਾਨਾ** [*ਖ: ਤ: ਪੁ: ਸ: । ਸੰਸਕ੍ਰਿਤ, ਤਾਰ। ਪ੍ਰਾਣ:*]

੧. ਪ੍ਰਾਣਾਂ ਦਾ ਤਾਰਕ।

੨. ਜਹਾਜ਼। ਯਥਾ—*'ਹਰਿ ਹਰਿ ਤਾਰਿ ਪਰਾਨਾ' (੪੯੫)*, ਹਰੀ ਦਾ ਨਾਮ ਜਹਾਜ਼ ਹੈ।

**ਤ੍ਰਿਪਲੁ** [*ਗੁ: । ਸੰ: । ਸੰਸਕ੍ਰਿਤ, ਤ੍ਰਿ=ਤਿੰਨ। ਪਲ=ਕਸ਼ਨ, ਮੁਰਾਦ ਹਾਲਤ ਤੋਂ ਹੈ*] ੧. ਤਿੰਨ ਗੁਣ—ਰਜ, ਤਮ, ਸਤ।

੨. ਤ੍ਰਿਕੁਟੀ—ਧਜਾਤਾ, ਧਜਾਨ, ਧਜੇਜ।

੩. ਜਾਗ੍ਰਤ, ਸੁਪਨ, ਸਖੋਪਤ ਤ੍ਰੈ ਅਵਸਥਾਂ। ਯਥਾ—*'ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੈ ਹੋਇ ਪਸਾਰੀ' (੩੩੪)*, (ਪਸਾਰੇ ਵਾਲੇ ਗ੍ਰਿਹਸਤੀ) ਹਾਂ, ਭਾਵ ਇਹ ਕਿ ਜੋਗੀਆਂ ਵਾਂਙ ਘਰੋਂ ਘਾਟੋਂ ਗਏ ਹੋਏ ਨਹੀਂ ਹਾਂ, ਤ੍ਰਿਪਲ ਪਲਟ ਦਿਤੀ ਹੈ ਅਰ ਗ੍ਰਿਹਸਤ ਵਿਚ ਬੈਠੇ ਬੀ ਮੁਕਤ ਰੂਪ ਹਾਂ।

**ਤ੍ਰੈਪਾਲ** [*ਸੰ: । ਸੰਸਕ੍ਰਿਤ, ਤ੍ਰਿ=ਤਿੰਨ+ਪਾਲਿ:=ਸਤਰ*]

੧. ਗਾਯਤ੍ਰੀ[੧], ਜੋ ਤਿੰਨਾਂ ਸਤਰਾਂ ਵਾਲੀ ਹੈ।

੨. [*ਤ੍ਰੈ+ਪਾਲ=ਪਾਲਣ ਵਾਲਾ*] ਤ੍ਰਿਲੋਕੀ ਦੇ ਪਾਲਣ ਵਾਲਾ, ਪ੍ਰਭੂ

**ਤਰਫ/ਤਰਫਾ** [*ਸੰ: । ਅਰਬੀ, ਤਰਫ*] ਪਾਸਾ, ਤਰਫ਼ਾਂ, ਦਿਸ਼ਾ ਯਥਾ—*'ਮਨ ਹਠਿ ਤਰਫ ਨ ਜਿਪਈ' (੭੮੭)*, ਹਠ ਦੇ ਪਾਸੇ ਕਰ ਮਨ ਨਹੀਂ ਜਿਤੀਦਾ। ਤਥਾ—*'ਦੋਵੈ ਤਰਫਾ ਉਪਾਈਓਨੁ ਵਿਚਿ ਸਕਤਿ ਸਿਵ ਵਾਸਾ' (੧੦੯੦)*।

**ਤਰਿਬੇ** [*ਕ੍ਰਿ: । ਦੇਖੋ, 'ਤਰਿਓ'*] ਤਰਨਾ। ਯਥਾ—*'ਮੈ ਅਜਾਨੁ ਜਨੁ ਤਰਿਬੇ ਨ ਜਾਨਉ' (੮੭੩)*।

**ਤਰਬੀਐ** [*ਕ੍ਰਿ: । ਦੇਖੋ, ਉਪਰਲਾ ਪਦ*] ਤਰੀਏ। ਯਥਾ—*'ਏਕੁ ਨਾਮੁ ਅਧਾਰੁ ਭਉਜਲੁ ਤਰਬੀਐ' (੩੯੮)*।

**ਤੁਰੀ ਬਿਸਿਆਰ** ਦੇਖੋ, 'ਤੁਰੀ ਚੜਹਿ ਬਿਸੀਆਰ'

**ਤ੍ਰਿਬਿਧਿ** [*ਗੁ: । ਸੰਸਕ੍ਰਿਤ*] ਤਿੰਨ ਪ੍ਰਕਾਰ। ਯਥਾ—*'ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ' (੧੧੭)*, ਤਿੰਨ ਪ੍ਰਕਾਰ ਦਾ ਮਨਸਾ (ਕਰਮ, ਉਪਾਸ਼ਨਾ, ਗਿਆਨ ਯਾ ਸੁਤ, ਵਿਤ (ਦੌਲਤ), ਤੇ ਲੋਕ ਦੀ ਵਾਸ਼ਨਾ) ਤੇ ਤਿੰਨ ਪ੍ਰਕਾਰ ਦੀ ਮਾਇਆ—ਰਜ, ਤਮ, ਸਤ। ਤਥਾ—*'ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ' (੧੧੪੦)* ਤਿੰਨ ਪ੍ਰਕਾਰ ਦੇ ਰੋਗ। ਆਧਿ, ਬਿਆਧਿ ਤੇ ਉਪਾਧਿ ਇਹ ਤਿੰਨ ਰੋਗ ਹਨ।

**ਤ੍ਰਿਭਵਣ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਤ੍ਰਿ:+ਭੁਵਣ*] ਤਿੰਨ ਲੋਕ। ਯਥਾ—*'ਤ੍ਰਿਭਵਣ ਸੁੰਨ ਮਸੁੰਨੰ' (੬੪੩)*।

**ਤਰਲ** ਦੇਖੋ, 'ਤਰਲ ਜੁਆਨੀ'

---

੧. ਇਸੇ ਤਰ੍ਹਾਂ ਬੁਢਾਪਾ ਪਦ ਬਣਿਆ ਹੈ ਜੋ ਹੁਣ ਤਕ ਬੋਲੀ ਵਿਚ ਵਰਤੀਦਾ ਹੈ।

੧. ਤ੍ਰਿਪਦਾ ਨਾਮ ਗਾਯਤ੍ਰੀ ਦਾ ਹੈ, ਤਿਵੇਂ ਤ੍ਰਿ + ਪਾਲ ਨਾਮ ਬੀ ਗਾਯਤ੍ਰੀ ਦਾ ਜਾਣੋ, ਕਿਉਂਕਿ ਪਾਲ ਨਾਮ ਬੀ ਸਤਰ ਦਾ ਹੈ ਜਿਵੇਂ ਪਦ ਨਾਮ ਸਤਰ ਦਾ ਹੈ ਤੇ ਗਾਯਤ੍ਰੀ ਵਿਚ ਤ੍ਰੈ ਸਤਰਾਂ ਹਨ ਯਾ ਤ੍ਰੈ ਉਸਦੇ ਹਿਸੇ ਹਨ।

**ਤਾਰੀਲੇ** [*ਕ੍ਰਿ: । ਦੇਖੋ, 'ਤਰਿਓ'*] ਤਾਰ ਦਿਤੀ। ਯਥਾ—*'ਤਾਰੀਲੇ ਗਨਿਕਾ'(੩੪੫)।*

**ਤੁਰਲੀਆ** [*ਸੰ: । ਸੰਸਕ੍ਰਿਤ, ਤੁਰਗ:*] ੧. ਘੋੜੇ। ਯਥਾ—*'ਪਾਵ ਤੁਰਲੀਆ ਜੋਬਨਿ ਬਲੀਆ' (੩੮੫),* ਚਰਨਾਂ ਤਲੇ ਘੋੜਾ ਹੈ।

੨. 'ਪਾਵਤੁ + ਰਲੀਆ' ਭੀ ਪਾਠ ਕਰਦੇ ਹਨ, ਜਿਸ ਦਾ ਅਰਥ ਕਰਦੇ ਹਨ—ਖੁਸ਼ੀਆਂ ਪਾਂਵਦਾ ਹੈ।

**ਤ੍ਰੈ ਲੋਆ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਤ੍ਰਿ: + ਲੋਕ: = ਜਗਤ। ਪ੍ਰਾਕ੍ਰਿਤ, ਲੋਅ = ਜਗਤ; ਆ, ਪੰਜਾਬੀ ਪ੍ਰਤੇ ਬਹੁ-ਬਚਨ ਦਾ*] ਤਿੰਨ (ਪ੍ਰਕਾਰ ਦੇ) ਲੋਕ। ਯਥਾ—*'ਆਏ ਤ੍ਰੈ ਲੋਆ' (੧੧੧੬),* ਰਜੋ ਗੁਣੀ, ਸਤੋ ਗੁਣੀ ਤੇ ਤਮੋ ਗੁਣੀ ਲੋਕ।

**ਤ੍ਰੈ ਲੋਕ ਗੰਮਣੰ** [*ਵਰ: ਵਾ: । ਸਹਸਕ੍ਰਿਤ*] ਤਿੰਨਾਂ ਲੋਕਾਂ ਵਿਚ ਤੇਰਾ ਫੇਰਾ ਹੈ।

**ਤਰਲ ਜੁਆਣੀ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਤਰੁਣ = ਨਵੀਨ ਅਥਵਾ, ਸੰਸਕ੍ਰਿਤ, ਤਰਲ ਸੁੰਦਰ[੧]। ਸੰਸਕ੍ਰਿਤ, ਜੋਬਨ। ਪ੍ਰਾਕ੍ਰਿਤ, ਜੁਆਣ। ਪੰਜਾਬੀ, ਜੁਆਨੀ*] ਚੜ੍ਹਦੀ ਜੁਆਨੀ, ਸੁੰਦਰ ਜੁਆਨੀ। ਯਥਾ—*'ਕੁਹਕਨਿ ਕੋਕਿਲਾ ਤਰਲ ਜੁਆਣੀ' (੫੬੭),* ਬੋਲਨਾ ਤੇਰਾ ਕੋਇਲ ਵਾਂਙੂ ਅਰ ਜੋਬਨ (ਤੇਰਾ) ਚੜ੍ਹਦਾ ਹੈ। ਦੇਖੋ, 'ਕੁਹਕਨਿ'

**ਤਰਵਰੁ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਤਰੁ। ਵਰ*]

੧. ਵੱਡਾ ਬ੍ਰਿਛ, ਸ੍ਰੇਸ਼ਟ ਬ੍ਰਿਛ। ਯਥਾ—*'ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ ॥ ਤਤੁ ਚੁਗਹਿ ਮਿਲਿ ਏਕ ਸੇ ਤਿਨ ਕਉ ਫਾਸ ਨ ਰੰਚ' (੯੩੪),* ਇਸ ਵਿਚ ਇਕ ਰੂਪਕਾਲੰਕਾਰ ਹੈ, ਸਰੀਰ ਨੂੰ ਬ੍ਰਿਛ ਵਰਨਣ ਕੀਤਾ ਹੈ, ਬ੍ਰਿਛ ਪੁਰ ਪੰਛੀ ਰਹਿੰਦੇ ਹਨ, ਤਿਵੇਂ ਇਸ (ਕਾਇਆ ਰੂਪੀ) ਬ੍ਰਿਛ ਪਰ ਮਨ ਰੂਪੀ ਪੰਛੀ ਰਹਿੰਦਾ ਹੈ ਅਰਥਾਤ ਸਰੀਰ ਮਨ ਦਾ ਅਧਿਸ਼੍ਠਾਨ ਹੈ। ਮਨ ਦਾ ਸਰੂਪ ਸੰਕਲਪ ਵਿਕਲਪ, ਸੁਖਾਂ ਦੁਖਾਂ ਦਾ ਭੋਗਤਾ ਹੈ, ਅਰ ਚਾਰ ਅੰਤਹਕਰਨ ਮਨ ਬੁਧ ਚਿਤ ਹੰਕਾਰ ਦਾ ਹੈ, ਇਸ ਕਰਕੇ ਅਗਲੀਆਂ ਤੁਕਾਂ ਵਿਚ ਬਹੁ-ਬਚਨ ਲਿਖਿਆ ਹੈ, ਅਰ ਗੁਰਬਾਣੀ ਵਿਚ ਅਕਸਰ ਜਗ੍ਹਾ ਮਨ ਦਾ ਅਰਥ ਜੀਵ ਆਤਮਾ ਮਿਲਿਆ ਹੈ, ਇਕ ਹੋਰ ਪੰਛੀ ਜੋ {ਪੰਚ} ਸ੍ਰੇਸ਼ਟ ਹੈ, ਅਰਥਾਤ ਪਰਮਾਤਮਾ, ਪਰਮਾਤਮਾ ਰੂਪੀ ਪੰਛੀ ਅਰ ਮਨ ਰੂਪੀ ਪੰਛੀ, ਕਾਇਆਂ ਰੂਪੀ ਬ੍ਰਿਛ ਪੁਰ ਟਿਕੇ ਹਨ। ਅਗਲੀ ਤੁਕ ਵਿਚ ਕਹਿੰਦੇ ਹਨ {ਏਕ ਸੇ} ਕਿ ਇਕ ਜੋ ਪਰਮਾਤਮਾ ਹੈ ਉਸ ਨਾਲ ਮਿਲ ਕੇ ਜੇ ਅੰਤਹਕਰਨ ਰੂਪੀ ਚਾਰੇ ਪੰਛੀ ਚੋਗਾ ਚੁਗਣ ਭਾਵ ਮਨ ਪਰਮਾਤਮਾ ਦੇ ਅਧੀਨ ਰਹੇ, ਅੰਤਹਕਰਨ ਸੰਸਾਰਾਕਾਰ ਨਾ ਹੋ ਜਾਣ, ਤਦ ਉਨ੍ਹਾਂ ਵਾਸਤੇ ਕੋਈ ਫਾਹੀ ਨਹੀਂ ਕਿਉਂਕਿ ਪਰਮਾਤਮਾ ਪਰਾਇਣ ਹੋਣ ਤੇ ਉਨ੍ਹਾਂ ਨੂੰ ਆਪਣੇ ਸਰੂਪ ਦਾ ਗਿਆਨ ਹੋ ਜਾਏਗਾ, ਪਰ ਜੇ ਕਦੇ ਓਹ ਪੰਛੀ ਉਸ ਸ੍ਰੇਸ਼ਟ ਪੰਛੀ ਤੋਂ {ਬੇਗੁਲ ਬੇਗੁਲੇ} ਅੱਡੋ ਅੱਡ ਹੋ ਕੇ ਉਡ ਪੈਣ ਪਰ (ਵਿਸ਼ੇ ਰੂਪੀ) ਚੋਗਾਂ ਨੂੰ ਬਹੁਤ ਭਾਲਣ, ਤਦ ਫਾਹੀ ਵਿਚ ਫਸ ਜਾਂਦੇ ਹਨ (ਵਿਸ਼ੇ ਰੂਪ ਫਾਹੀਆਂ ਵਿਚ) ਅਰ ਖੰਭ ਟੁਟ ਜਾਂਦੇ ਹਨ (ਸਾਧਨਾ ਸੰਪਤਿ ਹੀਨ ਹੋ ਜਾਂਦੇ ਹਨ) ਅਰ ਕੀਤੇ ਹੋਏ ਪਾਪਾਂ ਦੀ ਭੀੜ ਆ ਬਣਦੀ ਹੈ। ਹੁਣ ਪਰਮਾਤਮਾ ਰੂਪੀ ਜੋ ਮਿੱਤ੍ਰ ਪੰਛੀ ਸੀ ਉਸ ਨੂੰ ਮਿਲਨਾ ਕਠਨ ਹੋ ਜਾਂਦਾ ਹੈ, ਸ੍ਰੇਸ਼ਟ ਪੰਛੀ ਇਸ ਕਰਕੇ ਕਿਹਾ ਹੈ ਕਿ ਜੀਵਾਤਮਾ ਤਾਂ ਸਰੀਰ ਰੂਪੀ ਬ੍ਰਿਛ ਦੇ ਹਰਖ ਸ਼ੋਕਾਦਿ ਫਲਾਂ ਨੂੰ ਖਾਂਦਾ ਹੈ, ਪਰ ਪਰਮਾਤਮਾ ਸਾਖੀ ਰੂਪ ਹੈ ਉਹ ਹਰਖ ਸ਼ੋਕ ਦਾ ਭਾਗੀ ਨਹੀਂ ਹੈ। ਜਦ ਇਸ ਸਦਾ ਇਕ ਰਸ ਪੰਛੀ ਦਾ ਸੰਗ ਜੀਵਾਤਮਾ ਛੱਡਦਾ ਹੈ, ਤਦੇ ਦੁਖੀ ਹੁੰਦਾ ਹੈ। ਮਨ ਰੂਪੀ ਪੰਛੀ ਦੇ ਉਡਣ ਦਾ ਪ੍ਰਸੰਗ ਹੋਰ ਬੀ ਗੁਰਬਾਣੀ ਵਿਚ ਹੈ। ਯਥਾ—ਪ੍ਰਮਾਣ—*'ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹਦਿਸ ਜਾਇ' (੧੩੬੯),* ਮਨ ਰੂਪੀ ਪੰਛੀ ਦੇ ਉਡਣ ਲਈ ਬਹੁ-ਬਚਨ ਵਰਤਣ ਦਾ ਇਕ ਹੋਰ ਕਾਰਨ ਇਹ ਬੀ ਹੈ ਕਿ ਪਰਮਾਤਮਾ ਤਾਂ ਸਾਰੇ ਇਕ ਹੈ ਪਰ ਜੀਵਾਤਮਾ ਅੱਡੋ ਅੱਡ ਹਨ, ਇਸ ਲਈ ਜਾਤੀ ਕਰਕੇ ਬਹੁ-ਬਚਨ ਲੈ ਲਿਆ ਕਿ ਜੋ ਮਨ ਉਸ ਇਕ ਪੰਛੀ ਦਾ ਸੰਗ ਛੱਡਦੇ ਹਨ ਆਦਿ[੧]।

੨. [*ਸੰ: । ਸੰਸਕ੍ਰਿਤ, ਤੱਰੁ = ਬ੍ਰਿਛ। ਵਰ = ਸ੍ਰੇਸ਼ਟ = ਬ੍ਰਿਛਾਂ ਵਿਚੋਂ ਸ੍ਰੇਸ਼ਟ*] ਚੰਦਨ। ਦੇਖੋ, 'ਭੁਅੰਗਮ'

੩. ਬੁਧੀ ਰੂਪੀ ਇਕ ਬ੍ਰਿਛ ਹੈ, ਵ ਮਾਯਾ ਰੂਪੀ ਇਕ ਬ੍ਰਿਛ ਹੈ। ਯਥਾ—*'ਤਰਵਰੁ ਏਕੁ ਅਨੰਤ ਡਾਰ ਸਾਖਾ' (੯੭੦)।*

**ਤਰੋਵਰ** ਦੇਖੋ, 'ਸਾਖ ਤਰੋਵਰ'

**ਤਲ** [*ਕ੍ਰਿ: ਵਿ: । ਸੰਸਕ੍ਰਿਤ, ਤਲ: = ਡੂੰਘ, ਹੇਠ, ਹੱਥ ਦੀ ਤਲੀ, ਜੰਗਲ*] ੧. ਤਲੇ, ਹੇਠਾਂ, ਥੱਲੇ। ਯਥਾ—*'ਤਲਕਾ ਬ੍ਰਹਮੁ ਲੇ ਗਗਨਿ ਚਰਾਵੈ' (੪੭੭)।* ਦੇਖੋ, 'ਤਲਕਾ'

ਤਥਾ—*ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ' (੧੩੧੦),* ਜਿਕੁਰ ਮਸਤ ਹਾਥੀ ਨੂੰ ਕੁੰਡੇ ਹੇਠ ਦੇ ਕੇ ਵੱਸ ਕਰੀਦਾ ਹੈ।

੨. [*ਸੰ: । ਸੰਸਕ੍ਰਿਤ, ਹਥੇਲੀ*] ਹੱਥ ਦੀ। ਯਥਾ—*'ਨਵਨਿਧਿ ਕਰ ਤਲ ਤਾਕੇ' (੬੫੮)।* ਦੇਖੋ, 'ਕਰਤਲ'

੩. [*ਸੰ: । ਸੰਸਕ੍ਰਿਤ, ਸ੍ਥਲ ਦਾ ਪੰਜਾਬੀ ਰੂਪ, ਥਲ ਤੇ ਤਲ*] ਭੋਆਂ ਦੇ ਤਲਕੇ, ਥਲ, ਉਜਾੜ। ਯਥਾ—*'ਜਿਨੀ ਵਸਾਏ ਤਲ'।* *(੧੩੮੧)*

**ਤਲੀ** [*ਸੰ: । ਸੰਸਕ੍ਰਿਤ, ਤਲ: = ਹੱਥ ਪੈਰ ਦੀ ਤਲੀ*]

੧. ਹੱਥ ਦੀ ਹਥੇਲੀ। ਯਥਾ—*'ਸਿਰੁ ਧਰਿ ਤਲੀ ਗਲੀ ਮੇਰੀ ਆਉ' (੧੪੧੨)।*

੨. ਪੈਰ ਦੀ ਤਲੀ, ਪੈਰ ਦਾ ਹੇਠਲਾ ਭਾਗ, ਉਂਗਲਾਂ ਤੇ ਅੱਡੀ ਦੇ ਵਿਚਕਾਰ ਦਾ। ਯਥਾ—*'ਦਾਨੁ ਮਹਿੰਡਾ ਤਲੀ ਖਾਕੁ' (੪੬੮),* ਪੈਰਾਂ ਦੀ ਤਲੀ ਦੀ ਧੂੜ ਮੇਰਾ ਦਾਨ ਹੈ। ਦੇਖੋ, 'ਕਰ ਤਲੀ ਰੇ', 'ਤਲੀਰੇ'

**ਤਲੇ** [*ਕ੍ਰਿ: ਵਿ: । ਸੰਸਕ੍ਰਿਤ, ਤਲ: = ਹੇਠਾਂ*] ਹੇਠਾਂ। ਯਥਾ—*'ਤਲੈ ਰੇ ਬੈਸਾ ਊਪਰਿ ਸੂਲਾ' (੪੮੧)।* ਦੇਖੋ, 'ਤਲੇ ਤਲੇ ਤੇ ਊਪਰ'

**ਤਾਲ** [*ਸੰ: । ਸੰਸਕ੍ਰਿਤ, ਤਾਲ = ਹੱਥ ਦੀ ਤਲੀ ਤੇ ਦੂਸਰੀ ਤਲੀ ਵਜਣੀ ਜੋ ਗਾਉਣ ਵਿਚ ਰਾਗ ਦਾ ਵਜ਼ਨ ਯਾ ਵਕਤ ਦੱਸਣ ਲਈ ਗਵੱਯੇ ਮਾਰਦੇ ਹਨ*] ੧. ਤਾਰ ਤਾਲ, ਰਾਗ ਦਾ ਵਜ਼ਨ। ਯਥਾ—*'ਗਿੜਿ ਮੁੜਿ ਪੂਰਹਿ ਤਾਲ' (੪੬੪)।*

੨. [*ਕ੍ਰਿ: ਵਿ: । ਸੰਸਕ੍ਰਿਤ, ਤਾਲ = ਜਿੰਨੀ ਛੇਤੀ ਗਾਣ ਵਾਲੇ ਦਾ ਤਾਲ ਮੁੜ ਆ ਵੱਜੇ*] ਇੰਨੀ ਛੇਤੀ ਕਿ ਜਿੰਨੀ ਛੇਤੀ ਤਾਲੀ ਬਜੇ। ਤਾਲ ਦੀ ਇਕ ਮਾਤ੍ਰਾ ਵੱਜਣ ਜਿੰਨਾ ਚਿਰ, ਛੇਤੀ, ਜਲਦੀ।

---

੧. ਸੰਸਕ੍ਰਿਤ ਪਦ 'ਤਰਲ' ਦੇ ਅਰਥ ਹਨ—ਕੰਬਣ ਵਾਲੀ, ਦ੍ਰਵਣ ਵਾਲੀ, ਪ੍ਰਕਾਸ਼ ਵਾਲੀ, ਸੁੰਦਰ ਆਦਿ। ਇਥੇ ਜੁਆਣੀ ਤੋਂ ਭਾਵ ਜਾਪਦਾ ਹੈ ਐਸੀ ਜੁਆਨੀ, ਜੋ ਡਾਢੀ ਅਸਚਰਜ ਰੂਪ ਵਾਲੀ ਲੋਭਾਯਮਾਨ ਕਰ ਲੈਣ ਵਾਲੀ ਹੈ।

੧. ਇਸ ਪ੍ਰਕਾਰ ਦਾ ਖਯਾਲ ਯਜੁਰ ਵੇਦ ਤੇ ਮਾਂਡੂਕ ਵਿਚ ਬੀ ਹੈ—'ਦਾ ਸੁਪਰਣਾ ਸਾਯੁਜਾ ਸਖਾਯਾ'—ਆਦਿ।

ਯਥਾ—*'ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ' (੬੬੧)।*

੩. [*ਸੰ: । ਸੰਸਕ੍ਰਿਤ, ਤਾਲ। ਉਹ ਕੋਈ ਸ਼ੈ ਜੋ ਤਾਲ ਦਾ ਪਤਾ ਦੇਵੇ*] ਕੈਂਸੀਆਂ[1] ਛੈਣੇ। ਯਥਾ—*'ਤਾਲ ਮਦੀਰੇ ਘਟ ਕੇ ਘਾਟ' (੩੪੯)।* ਦੇਖੋ, 'ਘਟ ਕੇ ਘਾਟ'

੪. [*ਸੰ: । ਪੰਜਾਬੀ, ਤਲਾਉ ਦਾ ਦੂਸਰਾ ਰੂਪ। ਦੇਖੋ, 'ਤਲਾਉ'*] ਸਰੋਵਰ। ਯਥਾ—*'ਧਰਤਿ ਸੁਹਾਵੀ ਤਾਲੁ ਸੁਹਾਵਾ' (੭੮੩)।*

੫. ਪ੍ਰਕਾਰ, ਵਲ। ਦੇਖੋ, 'ਤਪਤਾਲ'

**ਤਾਲਾ** [*ਸੰ: । ਸੰਸਕ੍ਰਿਤ, ਤਾਲਾ। ਹਿੰਦੀ, ਤਾਲਾ*] ੧. ਜੰਦਾ, ਜੰਦਰਾ। ਯਥਾ—*'ਪ੍ਰਹਿਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ'। (੧੧੫੪)*

੨. [*ਹਿੰਦੀ, ਤਲਬਲਾਨਾ ਵਿਚੋਂ*] ਘਬਰਾਹਟ। ਯਥਾ—*'ਮੋਹਿ ਲਾਗਤੀ ਤਾਲਾ ਬੇਲੀ' (੮੭੪)।* ਦੇਖੋ, 'ਤਾਲਾ ਬੇਲੀ'

**ਤਿਲ** [*ਸੰ: । ਸੰਸਕ੍ਰਿਤ, ਤਿਲ:*] ੧. ਇਕ ਬੀਜ ਹੈ ਜਿਸ ਤੋਂ ਖਾਣ ਯੋਗ ਤੇਲ ਨਿਕਲਦਾ ਹੈ। ਯਥਾ—*'ਜਿਉ ਬੂਆੜ ਤਿਲੁ ਖੇਤ ਮਾਹਿ ਦੁਹੇਲਾ' (੨੮੦)।*

੨. ਤਿਲ ਜਿੰਨਾ ਟੁਕੜਾ। ਯਥਾ—*'ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ' (੧੩੬੨)।*

੩. ਤਿਲ ਜਿੰਨਾ, ਰੰਚਕ ਮਾਤ੍ਰ, ਥੋੜਾ। ਯਥਾ—*'ਤਿਲੁ ਨ ਤਮਾਈ' (੯੧੨)।* ਦੇਖੋ, 'ਤਿਲ ਸਾਰ', 'ਤਿਲਕਾ ਮਾਨ', 'ਤਿਲੁ ਤਿਲਨਾ'

**ਤੁਲ** [*ਗੁ: । ਸੰਸਕ੍ਰਿਤ, ਤੁਲ੍ਯ*] ੧. ਬਰਾਬਰ।

੨. [*ਸੰ:*] ਤੱਕੜੀ। ਦੇਖੋ, 'ਤੁਲ ਪਰਵਾਣ'

**ਤੁਲਾ** [*ਸੰ: । ਸੰਸਕ੍ਰਿਤ*] ੧. ਤੱਕੜੀ। ਯਥਾ—*'ਤੁਲਾ ਧਾਰਿ ਤੋਲੇ ਸੁਖ ਸਗਲੇ' (੨੦੪)।*

੨. [*ਸੰਸਕ੍ਰਿਤ*] ਤੁਲਾ ਦਾਨ। ਯਥਾ—*'ਤੁਲਾ ਪੁਰਖ ਦਾਨੇ' (੮੭੩)।*

**ਤੂਲ** [*ਸੰ: । ਸੰਸਕ੍ਰਿਤ, ਤੂਲ:*] ਕਪਾਹ, ਰੁਈ।

**ਤੂਲਾ** [*ਸੰ: । ਸੰਸਕ੍ਰਿਤ, ਪੂਲਕ: । ਪੰਜਾਬੀ, ਪੂਲਾ। ਹਿੰਦੀ, ਪੂਲਾ, ਤੂਲਾ*] ਗੱਠਾ, ਗੰਢ, ਬੋਝਾ, ਭਾਰ। ਯਥਾ—*'ਹਾਡ ਜਲੇ ਜੈਸੇ ਲਕਰੀ ਕਾ ਤੂਲਾ' (੮੭੦)।*

**ਤੇਲੁ** [*ਸੰ: । ਸੰਸਕ੍ਰਿਤ, ਤੈਲ*] ਇਕ ਥਿੰਧਾ ਪਦਾਰਥ ਜੋ ਤਿਲ ਸਰ੍ਹੋਂ ਆਦਿ ਬੀਜਾਂ ਯਾ ਕਈ ਲਕੜੀਆਂ ਤੋਂ ਦਬਾਇਆਂ ਨਿਕਲਦਾ ਹੈ। ਯਥਾ—*'ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ' (੪੭੩)।*

**ਤੋਲਾ** [*ਸੰ: । ਸੰਸਕ੍ਰਿਤ, ਤੋਲ:*] ਇਕ ਤੋਲ ਹੈ ੧੨ ਮਾਸ਼ੇ ਦਾ, ਛਟਾਂਕ ਦਾ ਪੰਜਵਾਂ ਹਿੱਸਾ।

**ਤੋਲਿ** [*ਸੰ: । ਸੰਸਕ੍ਰਿਤ, ਤੋਲ:*] ੧. ਵਜ਼ਨ, ਭਾਰ। ਯਥਾ—*'ਗਜੀ ਨ ਮਿਨੀਐ ਤੋਲਿ ਨ ਤੁਲੀਐ' (੩੩੫)।*

੨. ਭਾਵ ਵਿਚਾਰ। ਯਥਾ—*'ਵਿਣੁ ਤੋਲੇ ਪਾਇਆ ਨ ਜਾਇ'। (੧੨੮੨)*

**ਤਲਾਉ** [*ਸੰ: । ਸੰਸਕ੍ਰਿਤ, ਤਡਾਗ। ਫ਼ਾਰਸੀ, ਤਾਲਾਬ। ਪੰਜਾਬੀ, ਤਲਾਉ, ਤਲਾ*] ਤਲਾਬ, ਸਰੋਵਰ। ਯਥਾ—*'ਆਗੈ ਅਗਨਿ ਤਲਾਉ' (੧੪੧੦)।*

---

੧. ਫ਼ਾਰਸੀ ਵਿਚ ਬੀ ਤਾਲ ਪਦ ਕੈਂਸੀਆ ਅਰਥ ਵਿਚ ਹੈ।

**ਤੁਲਸੀ** [*ਸੰ: । ਸੰਸਕ੍ਰਿਤ, ਤੁਲਾ = ਬਰਾਬਰ + ਖੋ = ਨਾਸ ਕਰਨਾ + ਡ ਤੇ ਙੀਪ੍ ਪ੍ਰਤੇ*[1]*। ਜੋ ਤੁਲਨਾ ਨੂੰ ਸਿਟ ਦੇਵੇ, ਜਿਸ ਦੇ ਤੁੱਲ ਕੋਈ ਨਹੀਂ, ਭਾਵ*] ੧. ਬ੍ਰਹਮ। ਯਥਾ—*'ਖੇਚਰ ਭੂਚਰ ਤੁਲਸੀ ਮਾਲਾ ਗੁਰਪਰਸਾਦੀ ਪਾਇਆ' (੯੭੩)।* ਦੇਖੋ, 'ਖੇਚਰ', 'ਸਾਲਗ੍ਰਾਮ', 'ਤੁਲਸੀ ਮਾਲਾ'

੨. [*ਸੰਸਕ੍ਰਿਤ*] ਇਕ ਖ਼ੁਸ਼ਬੂਦਾਰ ਬੂਟਾ ਹੈ ਜਿਸ ਦੇ ਸਿਰ ਤੇ ਫੁਲਾਂ ਦੀ ਥਾਂ ਮੁੰਜਰਾਂ ਨਿਕਲਦੀਆਂ ਹਨ, ਜੋ ਹਿੰਦੂ ਮੱਤ ਵਿਚ ਇਕ ਪਤਿਬ੍ਰਤਾ ਇਸਤ੍ਰੀ ਦੀ ਜੜ੍ਹ ਬਿਵਸਥਾ ਦੱਸਦੇ ਹਨ। ਇਸ ਦੀਆਂ ਮਾਲਾ ਬੀ ਬਣਾਂਦੇ ਤੇ ਬੈਰਾਗੀ ਪਹਿਨਦੇ ਹਨ। ਦਵਾਈਆਂ ਵਿਚ ਬੀ ਵਰਤੀਂਦਾ ਹੈ[2], ਰੀਹਾਂਨ ਯਾ ਨਿਆਜ਼-ਬੋ ਇਸ ਦੀ ਦੂਸਰੀ ਕਿਸਮ ਹੈ।

**ਤੁਲਸੀ ਮਾਲਾ** [*ਵਿਸ਼ੇਸ਼ਣ ਵਿਸ਼ੇਸ਼ । ਦੇਸ਼ ਭਾਸ਼ਾ । ਦੇਖੋ, ਉਪਰਲਾ ਪਦ*]

੧. ਤੁਲਸੀ ਦੀ ਮਾਲਾ। ਇਕ ਅਰਥ ਇਨ੍ਹਾਂ ਨੂੰ ਮਿਲਾ ਕੇ ਕਰਦੇ ਹਨ।

੨. [*ਤੁਲ + ਸੀਮ + ਵਾਲਾ = ਜਿਸ ਦੀਆਂ ਹਦਾਂ ਤੁਲ ਹੋਣ, ਭਾਵ*] ਵਿਆਪਕ ਬ੍ਰਹਮ।

**ਤਿਲਸਾਰ** [*ਗੁ: । ਦੇਸ਼ ਭਾਸ਼ਾ*] ਤਿਲ ਜਿੰਨਾ (ਸਮਾਂ)।

**ਤਲਾਹਾ** [*ਕ੍ਰਿ: ਵਿ: । ਸੰਸਕ੍ਰਿਤ, ਤਲ = ਹੇਠਾਂ*] ਹੇਠਲੇ ਲੋਕ। ਯਥਾ—*'ਉਰਧ ਮੂਲ ਜਿਸੁ ਸਾਖ ਤਲਾਹਾ' (੫੦੩)।*

**ਤੁਲਹਾ** [*ਸੰ: । ਸੰਸਕ੍ਰਿਤ, ਤੁਲ੍ਯ । ਪੰਜਾਬੀ, ਤੁਲਹਾ = ਜੋ ਵਜ਼ਨ ਪੂਰਾ ਰਖੇ ਕਿ ਆਦਮੀ ਡੁਬ ਨ ਜਾਏ*] ਨਦੀ ਤਰਨ ਦਾ ਤੁਲ੍ਹਾ, ਘਾਸ[3] ਲਕੜੀ ਆਦਿ ਦਾ ਆਸਰਾ ਜਿਸ ਨਾਲ ਇਕ ਆਦਮੀ ਤਰ ਸਕੇ। ਯਥਾ—*'ਹਰਿ ਆਪੇ ਬੇੜੀ ਤੁਲਹਾ ਤਾਰਾ' (੧੬੫)।*

**ਤੁਲਾਹਾ/ਤੋਲਾਹਾ** [*ਕ੍ਰਿ: । ਸੰਸਕ੍ਰਿਤ, ਤੁਲ = ਤੋਲਨਾ। ਪੰਜਾਬੀ, ਤੋਲਣਾ*] ਤੁਲ ਸਕਦਾ ਹੈ, ਵਜ਼ਨ ਹੋ ਸਕਦਾ ਹੈ। ਯਥਾ—*'ਤੁਲੇ ਨ ਤੁਲਾਹਾ'*, ਤੋਲ ਕਰਨ ਤੇ ਤੁਲ ਨਹੀਂ ਸਕਦਾ। ਤਥਾ—*'ਸਭਿ ਤੀਰਥ ਵਰਤ ਜਗ ਪੁੰਨ ਤੋੁਲਾਹਾ' (੬੯੯)।*

**ਤਲਹੀਅਲ** [*ਕ: ਧ: ਸ: । ਦੇਸ਼:, ਤਲ = ਸਥਲ । ਹੀਅਲ = ਹਿਰਦਾ*] ਹਿਰਦਾ ਸਥਲ, ਹ੍ਰਿਦਯ ਭੂਮੀ। ਯਥਾ—*'ਰਤਾ ਸਚਿ ਨਾਮਿ ਤਲਹੀਅਲੁ ਸੋ ਗੁਰੁ ਪਰਮਲੁ ਕਹੀਐ' (੧੩੨੯)*, ਜਿਸਦਾ ਹਿਰਦਾ ਸਥਲ ਸਚੇ ਨਾਮ ਵਿਖੇ ਰਤਾ ਹੈ ਉਹ ਗੁਰੂ (ਪਰਮਲ) ਚੰਦਨ ਸਰੂਪ (ਵਾਮਲ ਰੂਪ ਸੰਸਾਰ ਤੋਂ ਪਰੇ) ਕਹੀਦੇ ਹਨ।

**ਤੁਲਹੜਾ** [*ਸੰ: । ਦੇਖੋ, 'ਤੁਲਹਾ'। ੜ, ਪ੍ਰਤੇ ਨਿੰਮ੍ਰਵਾਚੀ*] ਛੋਟਾ ਤੁਲਹਾ, ਕੱਖਾਂ ਦਾ ਇਕ ਭਾਰ ਬੱਧਾ ਹੋਇਆ ਜੋ ਤਰਨ ਦਾ ਆਸਰਾ ਹੁੰਦਾ ਹੈ। ਯਥਾ—*'ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ' (੬੦੩)।*

**ਤਲਕਾ** [*ਗੁ: । ਸੰਸਕ੍ਰਿਤ, ਤਲ = ਹੇਠਾਂ*] ਤਲਵਾਂ, ਥੱਲੇ ਦਾ ਭਾਗ, ਅਪਾਨ ਵਾਯੂ, ਅਧੋ ਵਾਯੂ। ਯਥਾ—*'ਤਲਕਾ ਬ੍ਰਹਮੁ ਲੇ ਗਗਨਿ ਚਰਾਵੈ' (੪੭੭)*, ਅਧੋ ਵਾਯੂ (ਬ੍ਰਹਮ) ਵਜਾਪਕ ਰੂਪ ਪੌਣ ਨੂੰ (ਗਗਨ) ਦਸਮ ਦੁਆਰ ਵਿਖੇ ਚੜ੍ਹਾਵੇ, ਭਾਵ ਸੰਸਾਰਾਕਾਰ ਰੂਪ ਮਨ ਨੂੰ ਵਾਹਿਗੁਰੂ ਵਿਚ ਲਿਵਲੀਨ ਰਖੇ।

---

੧. ਵਿਲਸਨ ਕੋਸ਼।

੨. ਪਾਲੇ ਦੇ ਤਾਪ ਲਈ ਇਸ ਦਾ ਖਾਣਾ ਗੁਣਕਾਰੀ ਹੈ। ਤੁਲਸੀ ਦੇ ਬਨ ਵਿਚ ਭੀ ਤਾਪ ਨਹੀਂ ਚੜ੍ਹਦਾ, ਐਸਾ ਖ਼ਯਾਲ ਹੈ।

੩. ਘਾਸ ਦੇ ਗੱਠੇ ਨੂੰ ਬੀ ਤੁਲ੍ਹਾ ਕਹਿੰਦੇ ਹਨ।

**ਤਾਲਕਾ** [*ਸੰ: । ਅਰਬੀ, ਤਅੱਲੁਕ* ] ਸਬੰਧ, ਪ੍ਰਯੋਜਨ। ਯਥਾ—*'ਤਿਸੁ ਮਾਇਆ ਸੰਗਿ ਨ ਤਾਲਕਾ' (੧੦੮੫)*, ਮਾਇਆ ਨਾਲ ਪ੍ਰਯੋਜਨ ਨਹੀਂ ਰਖਦਾ।

**ਤਿਲਕ** [*ਸੰ: । ਸੰਸਕ੍ਰਿਤ, ਤਿਲਕ* ] ਟਿੱਕਾ, ਚੰਦਨ ਕੇਸਰ ਆਦਿ ਪਦਾਰਥਾਂ ਦਾ ਮਥੇ ਤੇ ਨਿਸ਼ਾਨ। ਯਥਾ—*'ਗਲਿ ਮਾਲਾ ਤਿਲਕੁ ਲਿਲਾਟੰ' (੪੭੦)*।

**ਤਿਲਕਾ** [*ਗੁ: । ਸੰਸਕ੍ਰਿਤ, ਤਿਲ। ਦੇਸ਼ ਭਾਸ਼ਾ, ਤਿਲ+ਕਾ*] ਤਿਲ ਮਾਤ੍ਰ, ਭਾਵ ਥੋੜਾ। ਯਥਾ—*'ਲੇਪੁ ਨ ਲਾਗੋ ਤਿਲਕਾ ਮੂਲਿ' (੧੧੩੭)*। ਦੇਖੋ, 'ਤਿਲਕਾ ਮਾਨ'

**ਤੇਲਕ** [*ਸੰਸਕ੍ਰਿਤ, ਤੈਲਿਕ। ਪੰਜਾਬੀ, ਤੇਲੀ। ਦੇਸ਼ ਭਾਸ਼ਾ, ਤੇਲਕ* ]

੧. ਤੇਲੀ, ਤੇਲ ਪੀੜਨ ਵਾਲਾ। ਯਥਾ—*'ਤੇਲਕ ਕੇ ਕਪਿ ਜਿਉ' (੫੨੪)*, ਤੇਲੀ ਦੇ ਬੈਲ ਵਾਂਙੂ। ਦੇਖੋ, 'ਕਪਿ'

੨. ਤੇਲਕ ਰਤਕਾਂ ਨੂੰ ਭੀ ਕਹਿੰਦੇ ਹਨ, ਜਿਨ੍ਹਾਂ ਨੂੰ ਅੱਗ ਜਾਣ ਕੇ ਬਾਂਦਰ ਸੇਕਣ ਨੂੰ ਦੌੜਦੇ ਹਨ ਪਰ ਨਿੱਘ ਤੋਂ ਵਾਂਜੇ ਹੀ ਰਹਿੰਦੇ ਹਨ। ਪਰ ਇਹ ਅਰਥ ਖਿਚ ਮਾਤ੍ਰ ਹੈ।

**ਤਿਲਕਾ ਮਾਨ** [*ਸੰਬੰ: । ਸੰਸਕ੍ਰਿਤ, ਤਿਲ। ਦੇਸ਼ ਭਾਸ਼ਾ, ਕਾ। ਸੰਸਕ੍ਰਿਤ, ਮਾਨ* ]

੧. ਤਿਲ ਦਾ ਮਾਣ ਪਾਉਣਾ, ਤਿਲ ਭਰ ਮਾਣ ਪਾਉਣਾ। ਯਥਾ—*'ਤੀਰਥੁ ਤਪੁ ਦਇਆ ਦਤੁ ਦਾਨੁ॥ ਜੇਕੋ ਪਾਵੈ ਤਿਲਕਾ ਮਾਨੁ' (੪)*, (ਜੋ) ਤੀਰਥਾਦਿ ਕਰਮ ਕਰਦਾ ਹੈ (ਉਹ) ਤਿਲ ਜਿੰਨਾ (ਥੋੜਾ) ਮਾਨ ਪਾਉਂਦਾ ਹੈ।

੨. [*ਸੰਪ੍ਰਦਾ* ] ਤਿਲ ਮਾਤ੍ਰ ਸੁਖ ਮਿਲੈ ਤਾਂ ਕੀ ਮਾਣ ਹੈ।

੩. [*ਸੰਪ੍ਰਦਾ* ] ਤਿਲਕ ਜਾਣ ਵਾਲਾ ਮਾਣ ਪਾਉਣਾ।

੪. [*ਸੰਪ੍ਰਦਾ* ] ਤਿਲ ਜਿੰਨਾ ਦਇਆ ਆਦਿ ਕਰਮ ਕਰੇ ਤਾਂ ਮਣ ਜਿੰਨਾ ਫਲ ਪਾਵੇ।

**ਤਿਲੰਗ** [*ਸੰ: । ਦੇਸ਼ ਭਾਸ਼ਾ* ] ਗੁਰਮਤਿ ਸੰਗੀਤ[੧] ਵਿਚ ਹਿੰਡੋਲ ਦੀ ਰਾਗਨੀ ਹੈ, ਸਿਆਮ, ਗੌਰੀ, ਪੂਰਬੀ ਦੇ ਮੇਲ ਤੋਂ ਬਣਦੀ ਹੈ। ਹਿੰਡੋਲ ਦੀ ਛਾਯਾ ਸਮੇਤ ਹੈ। ਪਰੰਤੂ ਹੋਰਨਾਂ ਮੱਤਾਂ ਵਿਚ ਤੇ ਸੁਰ ਤਾਲ ਸਮੂਹ ਵਿਚ ਮੇਘ ਦੀ ਰਾਗਨੀ ਲਿਖੀ ਹੈ: ਓਸ ਨੂੰ ਤਨਕ ਬੀ ਕਹਿੰਦੇ ਹਨ ਮੇਲ ਭੀ ਹੋਰ ਹੈ। ਯਥਾ—*'ਤੇਲੰਗੀ ਦੇਵਕਰੀ ਆਈ' (੧੪੩੦)*।

**ਤਿਲਤ** [*ਸੰ: । ਸੰਸਕ੍ਰਿਤ, ਤਿਲ। ਤ=ਅੰਮ੍ਰਿਤ। ਤਿਲਾਂ ਦਾ ਅੰਮ੍ਰਿਤ* ] ਤਿਲਾਂ ਦਾ ਤੇਲ, ਤੇਲ। ਯਥਾ—*'ਬੂਝਤ ਦੀਪਕ ਮਿਲਤ ਤਿਲਤ' (੯੮੭)*, ਜਿਕੁਰ ਬੁਝੇ ਹੋਏ ਦੀਵੇ ਨੂੰ ਤੇਲ ਮਿਲਦਾ ਹੈ।

**ਤਲੇ ਤਲੇ ਤੇ ਊਪਰ** [*ਕ੍ਰਿ: ਵਿ: । ਪੰਜਾਬੀ* ] ਪੈਰਾਂ ਦੀਆਂ ਤਲੀਆਂ ਦੇ ਹੇਠ ਹੋ ਕੇ ਉਪਰ (ਹੋਣਾ)।

**ਤਿਲੁ ਤਿਲਨਾ** [*ਕ੍ਰਿ: ਵਿ: । ਸੰਸਕ੍ਰਿਤ, ਤਿਲ* ] ਤਿਲ ਮਾਤ੍ਰ ਬੀ ਨਹੀਂ (ਘਟਦੀ) (ਵੀਪਸਾ ਹੈ ਜ਼ੋਰ ਵਾਸਤੇ)। ਯਥਾ—*'ਤਿਸੁ ਜਨ ਕੀ ਵਡਿਆਈ ਹਰਿ ਆਪਿ ਵਧਾਈ ਓਹੁ ਘਟੇ ਨ ਕਿਸੈ ਕੀ ਘਟਾਈ ਇਕੁ ਤਿਲੁ ਤਿਲੁ ਤਿਲਨਾ' (੮੬੦)*।

**ਤੁਲਾ ਦਾਨੇ** [*ਸੰ: । ਸੰਸਕ੍ਰਿਤ, ਤੁਲ=ਤਕੜੀ। ਦਾਨ* ] ਤਕੜੀ ਵਿਚ ਸਰੀਰ ਦਾ ਤੋਲ ਜਿੰਨਾ ਪਦਾਰਥ ਦਾਨ ਦੇਣ ਨਾਲ। ਯਥਾ—*'ਤੁਲਾ ਪੁਰਖ ਦਾਨੇ' (੮੭੩)*।

**ਤਿਲਨਾ** ਦੇਖੋ, 'ਤਿਲੁ ਤਿਲਨਾ'

**ਤੁਲੁ ਪਰਵਾਣੁ** [*ਸੰ: । ਸੰਸਕ੍ਰਿਤ, ਤੁਲ: । ਪਰਿਮਾਣ* ] ਤੱਕੜੀ, ਵੱਟਾ, ਭਾਵ ਬੁਧਿ ਰੂਪ ਤੱਕੜੀ ਵਿਚਾਰ ਰੂਪੀ ਵੱਟਾ। ਯਥਾ—*'ਆਪੇ ਕੀਮਤਿ ਪਾਇਦਾ ਪਿਆਰਾ ਆਪੇ ਤੁਲੁ ਪਰਵਾਣੁ' (੬੦੬)*।

**ਤਲਫੈ**[੧] [*ਕ੍ਰਿ: । ਪੰਜਾਬੀ, ਤੜਫਨਾ ਦਾ ਦੂਸਰਾ ਰੂਪ, ਤਲਫਨਾ*] ਤੜਫੈ। ਯਥਾ—*'ਪਾਨੀਆ ਬਿਨੁ ਮੀਨੁ ਤਲਫੈ' (੮੭੪)*।

**ਤਲਬ** [*ਸੰ: । ਅਰਬੀ, ਤਲਬ* ] ੧. ਬੁਲਾਹਟ, ਸੱਦਾ। ਯਥਾ—*'ਆਈ ਤਲਬ ਗੋਪਾਲ ਰਾਇ ਕੀ' (੪੭੯)*।

੨. ਚਾਹ, ਖਾਹਿਸ਼। ਯਥਾ—'ਜੀਵਨ ਤਲਬ ਨਿਵਾਰਿ' (੮੭੬)।

**ਤਲਬਾ** [*ਸੰ: । ਅਰਬੀ, ਤ਼ਲਬ। ਪੰਜਾਬੀ, ਬਹੁ-ਬਚਨ, ਤਲਬਾਂ*] ਬੁਲਾਹਟਾਂ, ਸੱਦੇ। ਯਥਾ—*'ਤਲਬਾ ਪਉਸਨਿ ਆਕੀਆ' (੯੫੩)*।

**ਤਲਬੀਐ** [*ਕ੍ਰਿ: । ਅਰਬੀ, ਤ਼ਲਬ, ਇਸ ਦੀ ਪੁ: ਪੰਜਾਬੀ ਕ੍ਰਿਆ ਤਲਬਨਾ* ] (ਜ਼ੋਰ ਨਾਲ) ਬੁਲਾਇਆ ਜਾਂਦਾ ਹੈ, ਸੱਦਿਆ ਜਾਂਦਾ ਹੈ। ਯਥਾ—*'ਬਾਕੀ ਵਾਲਾ ਤਲਬੀਐ' (੭੫੧)*।

**ਤਾਲਾ ਬੇਲੀ** [*ਖ: ਤ: ਪੁ: ਸ: । ਅਰਬੀ, ਤਆਲਾ=ਉੱਚਾ ਪਰਮੇਸੁਰ। ਹਿੰਦੀ, ਬੇਲੀ=ਬੇਲ* ] ੧. ਉੱਚੇ ਪਰਮੇਸ਼ਰ ਦੀ ਵਲੀ, ਭਾਵ ਪਰਮੇਸ਼ਰ ਨੂੰ ਮਿਲਨ ਦੀ ਇੱਛਾ। ਯਥਾ—*'ਮੋਹਿ ਲਾਗਤੀ ਤਾਲਾ ਬੇਲੀ' (੮੭੪)*, ਮੇਰੇ (ਹਿਰਦੇ ਵਿਚ) ਲਗ ਰਹੀ ਹੈ, ਉੱਚੇ ਪਰਮੇਸ਼ਰ ਦੀ ਵਲੀ। ਭਾਵ ਬੜੀ ਤੀਬਰ ਇੱਛਾ ਲੱਗ ਰਹੀ ਹੈ, ਇਸ ਵਿਚ ਇੱਛਾਂ ਨੂੰ ਵਲੀ ਦਾ ਰੂਪ ਦਿੱਤਾ ਹੈ, ਵਲੀ ਸਦਾ ਵਧਦੀ ਹੈ ਅਰ ਜਿਸ ਚੀਜ਼ ਦੇ ਸਹਾਰੇ ਹੋਵੇ ਉਸ ਤਕ ਪਹੁੰਚਦੀ ਹੈ, ਤਿਵੇਂ ਮੇਰਾ ਪ੍ਰੇਮ ਪਰਮੇਸ਼ਰ ਦੇ ਆਸਰੇ ਹੈ, ਉਹ ਉਥੇ ਤਕ ਵਧਣ ਦੀ ਤੀਬ੍ਰ ਇੱਛਾ ਵਿਚ ਹੈ, ਉਹ ਇੱਛਾ ਐਸੀ ਹੈ ਜਿਕੁਰ ਵੱਛੇ ਨੂੰ ਮਾਂ ਦੀ ਤਾਂਘ ਲਗਦੀ ਹੈ। ਵੇਲ ਵਿਚੋਂ ਤੀਬਰ ਇੱਛਾ ਦਾ ਅਰਥ ਲੈਣਾ ਹਿੰਦੀ ਭਾਸ਼ਾ ਦੇ ਮੁਹਾਵਰੇ ਵਿਚ ਹੈ, ਜਿਵੇਂ—ਬੇਲ ਫਲਨੀ = ਇੱਛਾ ਪੂਰਨ ਹੋਣੀ।

੨. ਸੰਪ੍ਰਦਾਈ, ਤਾਲਾ = ਤਲਬ। ਬੇਲੀ = ਮਿਤ੍ਰ, ਅਰਥਾਤ—ਬੇਲੀ ਦੀ ਤਲਬ—ਬੀ ਅਰਥ ਕਰਦੇ ਹਨ।

੩. [*ਹਿੰਦੀ, ਤਲਬਲਾਨਾ ਵਿਚੋਂ* ] ਘਬਰਾਹਟ, ਜਿਸ ਤਰ੍ਹਾਂ ਵੱਛੇ ਬਿਨਾਂ ਗਾਂ ਤਿਲਮਿਲਾਉਂਦੀ ਹੈ, ਉਸ ਤਰ੍ਹਾਂ ਮੈਨੂੰ ਤਿਲਮਿਲੀ ਲੱਗ ਰਹੀ ਹੈ। ਕਿਸ ਸ਼ੈ ਦੀ ? ਇਸ ਦਾ ਉੱਤਰ ਚੌਥੀ ਤੁਕ ਵਿਚ ਹੈ— ਰਾਮ ਨਾਮ ਬਿਨਾਂ ਤਿਲਮਿਲੀ (ਤੜਫਾਹਟ) ਲੱਗ ਰਹੀ ਹੈ। ਇਹ ਅਰਥ ਠੀਕ ਢੁਕਦਾ ਹੈ।

**ਤਲੀਰੇ** [*ਸੰਬੋ: । ਸੰਸਕ੍ਰਿਤ, ਤਲ। ਪੰਜਾਬੀ, ਤਲੀ। ਹਿੰਦੀ, ਰੇ=ਹੇ* ] ਤਲੀ (ਹੇਠ) ਹੇ (ਭਾਈ)। ਦੇਖੋ, 'ਕਰ ਤਲੀ ਰੇ'

**ਤਵ** [*ਸੰ: ਨਾ: । ਸੰਸਕ੍ਰਿਤ* ] ਤੇਰਾ, ਤੇਰੀ, ਆਪਦਾ। ਯਥਾ—*'ਤਵ ਪ੍ਰਸਾਦਿ ਸਿਮਰਤੇ ਨਾਮੰ' (੧੩੫੬)*, ਤਥਾ—*'ਤਵ ਗੁਨ ਕਹਾ ਜਗਤ ਗੁਰਾ' (੮੫੮)*।

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ

੧. ਹੋ ਸਕਦਾ ਹੈ ਇਹ ਫ਼ਾਰਸੀ ਮੂਲਕ ਪਦ ਹੋਵੇ। ਤਲਫੀਫ (—ਵਲ੍ਹੇਟਿਆਂ ਜਾਣਾ, ਪੇਚੇ ਜਾਣਾ) ਤੋਂ ਤਲਫਨਾ ਤੇ ਤਲਫਨਾ ਤੋਂ ਤੜਫਨਾ ਬਣਿਆ ਹੋਵੇ ਤੇ ਪੇਚ ਖਾਣ ਦੇ ਖਯਾਲ ਤੋਂ ਮੁਰਾਦੀਆ ਅਰਥ—ਲੁੱਛਣਾ, ਤੜਫਣਾ— ਬਣ ਗਏ ਹੋਣ।

**ਤਿਵ/ਤਿਵੈ** [*ਅ: । ਪੰਜਾਬੀ, ਤਿਉ ਦਾ ਦੂਸਰਾ ਰੂਪ*] ਉਸੇ ਤਰ੍ਹਾਂ। ਯਥਾ—*'ਜਿਵ ਜਿਵ ਹੁਕਮੁ ਤਿਵੈ ਤਿਵ ਕਾਰ' (੮)*, ਤਥਾ—*'ਜਿਵ ਤੂ ਚਲਾਇਹਿ ਤਿਵੈ ਚਲਹ' (੯੧੯)।*

**ਤੇਵੇਹੀ/ਤੇਵੇਹੇ** [*ਅ: । ਪੁ: ਪੰਜਾਬੀ*] ਤੈਸੇ ਹੀ, ਤਿਹੋ ਜੇਹੇ। ਯਥਾ—*'ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ' (੩੧੭)।*

**ਤਾਵਣਿ** [*ਸੰ: । ਸੰਸਕ੍ਰਿਤ, ਤਾਪ। ਪ੍ਰਾਕ੍ਰਿਤ, ਤਾਵ। ਪੰਜਾਬੀ, ਤਾਵਣਾ, ਤਾਉਣਾ*] ਜਿਸ ਵਿਚ ਕੁਛ ਤਾਇਆ ਜਾਏ, ਉਹ ਤਾਵਣਿ ਕੜਾਹਾ, ਕੜਾਹੀ। ਯਥਾ—*'ਤੇਲੁ ਤਾਵਣਿ ਤਾਤਓ' (੪੩੯)*, ਨਰਕ ਦਾ ਵਿਸ਼ੇਸ਼ਣ ਹੈ ਕਿ ਨਰਕ ਤੇਲ ਦੀ ਕੜਾਹੀ ਵਾਂਙੂ, ਤਤਾ ਕੀਤਾ ਜਾਂਦਾ ਹੈ।

**ਤੇਵਰ** [*ਸੰਖ: ਵਾ: । ਦੇਸ਼ ਭਾਸ਼ਾ*] ਤਿਹੁਰੀ ਭਾਵ ਤਿੰਨ ਗੁਣ ਰੂਪ। ਯਥਾ—*'ਦੋਵਰ ਕੋਟ ਅਰੁ ਤੇਵਰ ਖਾਈ' (੧੧੬੧)*, ਰਾਗ ਦ੍ਵੈਸ਼ ਰੂਪ ਦੋਹਰਾ ਕੋਟ ਹੈ ਤੇ ਤਿੰਨ ਗੁਣ (ਰਜ, ਤਮ, ਸਤ) ਰੂਪ ਖਾਈ।

**ਤੜ** [*ਕ੍ਰਿ: ਵਿ: । ਸੰਸਕ੍ਰਿਤ, ਤਤ੍ਰ=ਤਿਸ ਕਰਕੇ, ਓਦੋਂ, ਤਦੋਂ। ਤਤ ਤੋਂ। ਪੰਜਾਬੀ, ਤਤ, ਤਟ, ਤੜ=ਓਸੇ ਵੇਲੇ*] ਝਟ ਪਟ, ਤਾਬੜ ਤੋੜ। ਯਥਾ—*'ਤੜ ਸੁਣਿਆ ਸਭਤੁ ਜਗਤੁ ਵਿਚਿ' (੩੦੬)।*

**ਤਾੜੀ** [*ਸੰ: । ਸੰਸਕ੍ਰਿਤ, ਤਰ੍ਕਣ=ਬਿਚਾਰਨਾ ਤੋਂ ਪੁ: ਪੰਜਾਬੀ ਪਦ ਹੈ ਤਾੜਨਾ=ਸਮਝਣਾ ਯਾ ਨਜ਼ਰ ਬੰਨ੍ਹ ਕੇ ਤੱਕਣਾ*] ਇਕ ਪਾਸੇ ਅੱਖਾਂ ਦੀ ਟਕ ਬੰਨ੍ਹ ਕੇ ਵੇਖਣਾ, ਅੰਦਰੋਂ ਮਨ ਨੂੰ ਰੋਕਣਾ ਤੇ ਸੁਆਸ ਬੱਝਵੇਂ ਧੀਮੇ ਲੈਣੇ, ਨੱਕ ਦੀ ਨੋਕ ਯਾ ਭਵਾਂ ਦੇ ਵਿਚਕਾਰ ਨਜ਼ਰ ਬੰਨ੍ਹਣੀ। ਇਕ ਪ੍ਰਕਾਰ ਦੀ ਸਮਾਧੀ, ਸਮਾਧੀ।

**ਤੇੜਿ** [*ਸੰ: । ਪੰਜਾਬੀ*] ਲੱਕ। ਯਥਾ—*'ਮਥੈ ਟਿਕਾ ਤੇੜਿ ਧੋਤੀ ਕਖਾਈ' (੪੭੧)।*

**ਤੋੜਿ** [*ਕ੍ਰਿ: । ਪੰਜਾਬੀ, ਤੋੜਨਾ*] ਭੰਨ ਕੇ। ਯਥਾ—*'ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ' (੧੧੦੨)।*

**ਤੋੜੀ** [*ਕ੍ਰਿ: । ਪੰਜਾਬੀ, ਤੋੜਨਾ*] ਤੋੜਿਆਂ, ਟੁਕੜੇ ਕੀਤੀ ਹੋਈ। ਯਥਾ—*'ਜੋੜੀ ਜੁੜੈ ਨ ਤੋੜੀ ਤੂਟੈ' (੩੩੪)।*

**ਤਿੜੰਨ** [*ਕ੍ਰਿ: । ਪੁ: ਪੰਜਾਬੀ ਲਹਿੰਦੇ ਦੀ*] ਤਰਨਾ।

**ਤਿੜੰਨ ਕਲ** [*ਖ: ਤ: ਪੁ: ਸ: । ਦੇਖੋ, 'ਤਿੜੰਨ'। ਕਲ ਸੰਸਕ੍ਰਿਤ, ਕਲਾ ਤੋਂ*]

੧. ਤਰਨ ਦੀ ਜਾਚ।

੨. ਤਰ ਨਿਕਲਣ ਦਾ ਤਿੜੰਨਕਲ ਬਣ ਗਿਆ ਬੀ ਦੱਸਦੇ ਹਨ, ਕਿਉਂਕਿ ਰ, ੜ, ਲ ਦੀ ਸ੍ਵਰਨਤਾ ਹੁੰਦੀ ਹੈ। ਦੇਖੋ, 'ਤਾਰੂ ਪਾਣਿ'

**ਤੋੜਾਵੈ** [*ਕ੍ਰਿ: । ਪੰਜਾਬੀ, ਤੋੜਨਾ ਤੋਂ*] ਤੁੜਾਂਵਦਾ ਹੈ। ਯਥਾ—*'ਭ੍ਰਮਿ ਭ੍ਰਮਿ ਘੂਲ ਤੋੜਾਵੈ।*

# ਥ

ਥ ਪੰਜਾਬੀ ਵਰਣਮਾਲਾ ਦਾ ਬਾਈਵਾਂ ਅੱਖਰ ਤੇ ੧੯ਵਾਂ ਵਜੰਜਨ ਤੇ ਤਵਰਗ ਦਾ ਦੂਸਰਾ ਅੱਖਰ ਹੈ। ਅੰਨਯ ਭਾਸ਼ਾ ਵਾਲੇ ਇਸ ਦਾ ਉਚਾਰਣ—ਤ + ਹ ਨੂੰ ਕੱਠਿਆਂ ਕਰਕੇ ਲੈਂਦੇ ਹਨ।

ਸੰਸਕ੍ਰਿਤ, ਦੁਤ ਪਦ ਜਿਨ੍ਹਾਂ ਦਾ ਦੂਜਾ 'ਥ' ਹੋਵੇ, ਪੰਜਾਬੀ ਬੋਲ ਚਾਲ ਵਿਚ ਪਹਿਲੇ ਅੱਖਰ ਨੂੰ ਛੱਡ ਕੇ ਬੋਲੇ ਜਾਂਦੇ ਹਨ, ਇਸੀ ਤਰ੍ਹਾਂ ਗੁਰਬਾਣੀ ਵਿਚ ਆਯਾ ਹੈ, ਜੈਸੇ ਸਥਾਨ = ਥਾਨ। ਸਿਥੜ = ਥਿਤਿ।

ਇਸੇ ਤਰ੍ਹਾਂ 'ਸ੍ਰ' ਥੀ 'ਥ' ਰੂਪ ਲੈਂਦਾ ਹੈ, ਜੈਸੇ ਸ੍ਰਨ=ਥਣ। ਸ੍ਤੰਭ= ਥੰਭ। ਕ੍ਰਿਯਾ ਦੇ ਅਖੀਰ ਕਿਤੇ ਕਿਤੇ ਗੁਰਬਾਣੀ ਵਿਚ 'ਥ' ਲਗ ਕੇ ਭਵਿਖਤ (ਗਾ) ਦਾ ਅਰਥ ਦੇਂਦਾ ਹੈ, ਜੈਸੇ ਤਰਾਨਥ=ਤਾਰੇਗਾ।

ਪੰਜਾਬੀ ਬੋਲੀ ਵਿਚ ਇਲਾਕਿਆਂ ਦੇ ਭੇਦ ਕਰਕੇ 'ਥ' ਕਦੇ 'ਠ' ਨਾਲ ਤੇ 'ਤ' ਕਦੇ 'ਥ' ਨਾਲ ਤੇ 'ਥ' ਤੋਂ 'ਤ' ਨਾਲ ਬਦਲ ਜਾਂਦਾ ਹੈ। ਜੈਸੇ : ਥਾਉਂ = ਠਾਉਂ। ਤਤ = ਤਥ। ਤਿਥਿ = ਥਿਤਿ। ਏਹ ਸਾਰੇ ਵਰਤਾਉ ਗੁਰਬਾਣੀ ਵਿਚ ਬੀ ਆਏ ਹਨ।

ਸੰਸਕ੍ਰਿਤ, ਅਸ ਧਾਤੂ ਤੋਂ ਅਸ੍ਰਿ ਪਦ 'ਹੈ' ਅਰਥਾਂ ਵਿਚ ਹੈ। ਫ਼ਾਰਸੀ ਵਿਚ ਬੀ ਅਸਤ = 'ਹੈ' ਅਰਥ ਰਖਦਾ ਹੈ, ਪੰਜਾਬੀ ਵਿਚ ਅਸ੍ਰ ਦਾ 'ਐੜਾ' ਡਿਗ ਕੇ 'ਸ੍ਰਿ' ਨੇ 'ਥ' ਰੂਪ ਲਿਆ (ਪ੍ਰਾਕ੍ਰਿਤ ਵਾਂਙੂ) ਜੋ ਹੁਣ ਤਕ ਲਹਿੰਦੇ ਵਿਚ ਵਰਤੀਂਦਾ ਹੈ—ਥੀ = ਹੋ। ਇਸ ਦਾ ਪੰਜਾਬੀ ਧਾਤੂ ਹੈ : ਥੀਣਾਂ। ਤੇ ਗੁਰਬਾਣੀ ਵਿਚ 'ਥ', 'ਤ' ਬੀ ਬਦਲਦੇ ਹਨ, ਜਿਹਾ ਕੁ ਤੈ—ਥੈ। ਯਥਾ—*'ਥੈਂ ਭਾਵੈ ਦਰੁ ਲਹਸਿ ਪਿਰਾਣਿ' (੧੨੭੫)।*

ਪੰਜਾਬੀ ਵਿਚ 'ਥ' ਤੇ 'ਠ' ਬੀ ਆਪੋ ਵਿਚ ਬਦਲਦੇ ਹਨ, ਜਿਹਾ ਕੁ ਠਾਟ—ਥਾਟ। ਥਾਉਂ—ਠਾਉਂ।

**ਥੀ** [*ਕ੍ਰਿ:। ਦੇਖੋ, 'ਥਿਆ'*] ਹੋ। ਯਥਾ—*'ਮਿਥਿਆ ਮੋਹਿ ਮਗਨੁ ਥੀ ਰਹਿਆ' (੭੭੨),* ਝੂਠੇ ਮੋਹ ਵਿਚ ਮਗਨ ਹੋ ਰਹੇ ਹਨ। ਤਥਾ—*'ਮੂ ਲਾਵਣ ਥੀ ਵਿਥਰਾ' (੧੦੯੮)।*

**ਥੇ** [*ਸ: ਨਾ:। ਦੇਸ਼ ਭਾਸ਼ਾ*]

੧. ਆਪ ਨੂੰ। ਯਥਾ—*'ਥੇ ਭਾਵੈ ਰਾਖਹੁ ਪ੍ਰੀਤਿ' (੧੩੩੧)।*

੨. [*ਅ:*] ਥਾਵੇਂ; ਤੇ। ਯਥਾ—*'ਹੋਰ ਥੈ ਪਰਗਟੁ ਨ ਕੋਇ'।*

੩. ਤੋਂ। ਯਥਾ—*'ਸਗਲ ਭਵਨ ਧਾਰੇ ਏਕ ਥੇ ਕੀਏ ਬਿਸਥਾਰੇ'। (੧੩੮੫)*

**ਥੈ** [*ਅ:। ਪੰਜਾਬੀ ਹਥੈ ਦਾ ਸੰਖੇਪ*] ੧. ਥਹੁ ਸਿਰ, ਹੱਥ ਵਿਚ। ਯਥਾ—*'ਆਪੈ ਥੈ ਸਭੁ ਰਖਿਓਨੁ ਕਿਛੁ ਕਹਣੁ ਨ ਜਾਈ' (੪੨੫)।*

੨. ਪਾਸ। ਯਥਾ—*'ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ' (੧੩੫)।*

੩. [*ਸ: ਨਾ:। ਦੇਸ਼ ਭਾਸ਼ਾ*] ਤੈਂ, ਤੈਨੂੰ। ਯਥਾ—*'ਥੈਂ ਭਾਵੈ ਦਰੁ ਲਹਸਿ ਪਿਰਾਣਿ' (੧੨੭੫)।*

੪. [*ਸੰ:*] ਥਾਵੇਂ, ਥਾਂ ਤੇ। ਯਥਾ—*'ਗੁਰ ਸੇਵਾ ਤੇ ਸੁਖੁ ਪਾਈਐ ਹੋਰ ਥੈ ਸੁਖੁ ਨ ਭਾਲਿ' (੫੪੮)।*

**ਥਿਆ** [*ਕ੍ਰਿ:। ਸੰਸਕ੍ਰਿਤ, ਅਸ੍ਰਿ। ਪ੍ਰਾਕ੍ਰਿਤ ਵਿਚ ਸ੍ਰ—ਥ ਨਾਲ ਬਦਲਦਾ ਹੈ, ਜੈਸੇ ਸ੍ਰਨ, ਥਣ। ਇਸੀ ਤਰ੍ਹਾਂ ਅਸ੍ਰਿ ਦਾ ਅ ਡਿਗ ਪਿਆ ਹੈ ਤੇ ਸ੍ਰਿ—ਥ ਵਿਚ ਬਦਲਿਆ। ਇਸ ਤੋਂ ਪੁਰਾਤਨ ਪੰਜਾਬੀ ਕ੍ਰਿਯਾ 'ਥੀਣਾ' ਹੈ। ਲਹਿੰਦੇ ਵਿਚ ਹੁਣ ਤਕ ਬੋਲਦੇ ਹਨ*] ਹੋਆ। ਯਥਾ—*'ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ' (੧੦੯੬)।*

**ਥੀਆ** [*ਕ੍ਰਿ:। ਦੇਖੋ, 'ਥਿਆ'*] ਹੋਇਆ। ਯਥਾ—*'ਸਭੁ ਨਾਨਕੁ ਸੁਪਨੁ ਥੀਆ' (੪੩), ਤਥਾ—'ਥੀਆ ਥਿਤਾ' (੯੬੪),* ਟਿਕ ਗਿਆ ਹੈ।

**ਥਿਐ** [*ਕ੍ਰਿ:। ਦੇਖੋ, 'ਥਿਆ'*] ਹੋਵੇ।

**ਥਿਅਈ** [*ਕ੍ਰਿ:। ਦੇਖੋ, 'ਥਿਆ'*] ਹੁੰਦਾ ਹੈ। ਯਥਾ—*'ਜਿਸਨੋ ਤੂ ਕਿਰਪਾਲੁ ਸਚਾ ਸੋ ਥਿਅਈ' (੯੬੧)।*

**ਥੀਆਊ** [*ਕ੍ਰਿ:। ਦੇਖੋ, 'ਥਿਆ'*] ਹੋ ਜਾਵਾਂ। ਯਥਾ—*'ਮੂ ਥੀਆਊ ਤਖਤੁ' (੧੦੯੮)।*

**ਥੀਆ ਥਿਤਾ** ਦੇਖੋ, 'ਥੀਆ'

**ਥਾਇ** [*ਸੰ:। ਸੰਸਕ੍ਰਿਤ, ਸਥਾਨ। ਪੰਜਾਬੀ, ਥਾਨ, ਥਾਇ*] ਥਾਂ, ਠਿਕਾਣਾ। ਯਥਾ—*'ਸਹਜੇ ਗਾਵਿਆ ਥਾਇ ਪਵੈ' (੬੮),* ਥਾਇ ਪੈਣਾ ਪੰਜਾਬੀ ਮੁਹਾਵਰਾ ਹੈ—ਸਫਲ ਹੋਣ, ਕਬੂਲ ਹੋਣ ਦਾ।

**ਥਾਈ** [*ਸੰ:। ਦੇਖੋ, 'ਥਾਇ'*] ਥਾਵਾਂ, ਜਗ੍ਹਾ। ਯਥਾ—*'ਤੂੰ ਸਭਨੀ ਥਾਈ' (੪੩੮)।*

**ਥੀਇ** [*ਕ੍ਰਿ:। ਦੇਖੋ, 'ਥਿਆ'*] ਹੋ। ਯਥਾ—*'ਤਿਨ ਜਰੁ ਵੈਰੀ ਨਾਨਕਾ ਜਿ ਬੁਢੇ ਥੀਇ ਮਰੰਨਿ' (੭੮੮)।*

**ਥੀਈ** [*ਕ੍ਰਿ:। ਦੇਖੋ, 'ਥਿਆ'*] ਹੋ ਜਾਣਗੇ। ਯਥਾ—*'ਜੋ ਮਰਿ ਖਾਕੁ ਥੀਈ' (੭੫੫)।*

**ਥੀਏ** [*ਕ੍ਰਿ:। ਦੇਖੋ, 'ਥਿਆ'*] ਹੋਏ।

**ਥਾਉ** [*ਸੰ:। ਸੰਸਕ੍ਰਿਤ, ਸਥਾਨ। ਪੰਜਾਬੀ, ਥਾਨ, ਥਾਉਂ*] ਥਾਂ, ਜਗ੍ਹਾ। ਯਥਾ—*'ਥਾਉ ਨ ਹੋਵੀ ਪਉਦੀਈ' (੪੬੪),* ਤਥਾ—*'ਥਾਉ ਨ ਪਾਇਨਿ ਕੂੜਿਆਰ' (੪੬੩)।*

**ਥੀਉ** [*ਕ੍ਰਿ:। ਦੇਖੋ, 'ਥਿਆ'*] ਹੋ, ਬਣ। ਯਥਾ—*'ਥੀਉ ਪਵਾਹੀ ਦਭੁ' (੧੩੭੮),* ਰਾਹ ਦੇ ਘਾਸ (ਵਾਂਙ ਨਿਰਹੰਕਾਰ) ਹੋ।

**ਥੀਓ** [*ਕ੍ਰਿ:। ਦੇਖੋ, 'ਥਿਆ'*] ਹੋਇਆ। ਯਥਾ—*'ਨਾਮ ਕੋ ਥੀਓ ਪੂਜਾਰੀ' (੨੦੯)।*

**ਥੀਓਮਿ** [*ਕ੍ਰਿ:। ਦੇਖੋ, 'ਥਿਆ'*] ੧. ਹੋਇਆ।

੨. ਹੋਇਆ ਮੈਨੂੰ। ਯਥਾ—*'ਸੈ ਕੋਹਾਂ ਥੀਓਮਿ' (੧੩੭੮)।*

**ਥੀਸੀ** [*ਕ੍ਰਿ:। ਦੇਖੋ, 'ਥਿਆ'*] ਹੋਵੇਗਾ।

**ਥਾਹ** [*ਸੰ: । ਸੰਸਕ੍ਰਿਤ, ਸਥਾ । ਪ੍ਰਾਕ੍ਰਿਤ, ਥਾ । ਪੰਜਾਬੀ, ਥਾਹ*] ਹੱਦ। ਯਥਾ—*'ਥਾਹ ਪਾਈ ਨਹੀ' (੯੭੬)।*

**ਥੇਹੁ**[1] [*ਸੰ: । ਸੰਸਕ੍ਰਿਤ, ਸਥਾਨ । ਪ੍ਰਾਕ੍ਰਿਤ, ਥਾਣ । ਪੁ: ਪੰਜਾਬੀ, ਥਾਣ, ਥੇਹ । ਨ: ਪੰਜਾਬੀ, ਥਾਉਂ, ਥਾਂ*] ਉੱਚਾ ਸਥਾਨ, ਪਿੰਡ, ਨਗਰ। ਯਥਾ—*'ਗੁਰਿ ਸਚੈ ਬਧਾ ਥੇਹੁ ਰਖਵਾਲੇ ਗੁਰਿ ਦਿਤੇ' (੬੫੩),* ਭਾਵ ਦੈਵੀ ਸੰਪਦਾ ਦਾ ਪਿੰਡ ਬੰਨ੍ਹਿਆ ਅਰ ਆਪ ਗੁਰੂ ਜੀ ਨੇ ਰਾਖੀ ਕੀਤੀ। ਯੋਗ ਖੇਮ ਦੋਵੇਂ ਕੀਤੇ[2]। ਏਥੇ ਥੇਹ ਤੋਂ ਮੁਰਾਦ ਸ੍ਰੀ ਅੰਮ੍ਰਿਤਸਰ ਜੀ, ਤੇ ਰਖਵਾਲੇ ਤੋਂ ਮੁਰਾਦ ਗੁਰੂ ਅਰਜਨ ਦੇਵ ਜੀ ਦੀ ਬੀ ਲੈਂਦੇ ਹਨ ਕਿ ਸੱਚੇ ਗੁਰੂ ਅਮਰ ਦਾਸ (ਦੇ ਹੁਕਮ ਨਾਲ) ਨਗਰੀ ਵਸਾਈ ਤੇ ਇਸ ਦੀ ਸੰਭਾਲ ਲਈ ਗੁਰੂ ਅਰਜਨ ਦੇਵ ਵਰਗੇ ਰਖਵਾਲੇ ਉਸੇ ਗੁਰੂ (ਅਮਰ ਦਾਸ ਜੀ ਨੇ) ਬਖ਼ਸ਼ੇ ਹਨ। ਤਥਾ—*'ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ' (੭੧੦),* ਏਥੇ ਥੇਹ ਤੋਂ ਮੁਰਾਦ ਸਚਖੰਡ ਹੈ।

**ਥਕਾ/ਥਕੇ** [*ਕ੍ਰਿ: । ਪ੍ਰਾਕ੍ਰਿਤ, ਥਕੁਨ । ਪੰਜਾਬੀ, ਥੱਕਣਾ । ਹਿੰਦੀ, ਥਕਣਾ, ਥਾਕਨਾ*] ੧. ਰਹਿ ਚੁਕੇ, ਰਹਿ ਗਏ। ਯਥਾ—*'ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ' (੨੩),* ਥੋੜੇ ਦਿਨ ਰਹਿ ਗਏ (ਚੋਲਾ) ਸਰੀਰ ਪੁਰਾਣਾ ਹੋ ਗਿਆ ਹੈ। ਦੇਖੋ, 'ਚੋਲਾ'

ਤਥਾ—*'ਥਕੇ ਕਵਲ ਇਕਲ' (੧੩੮੧)।*

੨. ਕੰਮ ਕਰਦਿਆਂ ਰਹਿ ਚੁਕਣਾ, ਥੱਕ ਜਾਣਾ। ਯਥਾ—*'ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍' (੧੩੮੪)।*

**ਥਾਕੇ** [*ਕ੍ਰਿ: । ਦੇਖੋ, 'ਥਕੇ'*] ਰਹਿ ਗਏ। ਯਥਾ—*'ਕਰਣ ਨੇਤ੍ਰ ਸਭ ਥਾਕੇ' (੭੯੩)।*

**ਥੁਕ**[3] [*ਸੰ: । ਪੰਜਾਬੀ*] ਲਬ, ਥੁਕ, ਮੂੰਹ ਵਿਚ ਰਹਿਣ ਵਾਲੀ ਤਰੀ, ਮੂੰਹ ਦਾ ਲੁਆਬ। ਯਥਾ—*'ਭਲਕੇ ਥੁਕ ਪਵੈ ਨਿਤ ਦਾੜੀ' (੪੭੧)।*

**ਥੂਕ**[3] [*ਸੰ: । ਹਿੰਦੀ*] ਥੁਕ। ਯਥਾ—*'ਨਾਮ ਬਿਨਾ ਰਸ ਕਸ ਦੁਖੁ ਖਾਵੈ ਮੁਖੁ ਫੀਕਾ ਥੂਕ ਥੂਕ ਮੁਖਿ ਪਾਈ' (੪੯੩)।*

**ਥੇਕੇ**[4] [*ਸੰ: । ਪੰਜਾਬੀ*] ਮਿਆਨ, ਥੈਲੀ। ਯਥਾ—*'ਗੁਣ ਕੀ ਥੇਕੈ ਵਿਚਿ ਸਮਾਇ' (੯੫੬),* ਗੁਣਾਂ ਦੇ ਮਿਆਨ ਜਾਂ ਥੈਲੀ ਵਿਖੇ (ਗਯਾਨ ਦੀ ਤਲਵਾਰ) ਰਖੇ।

**ਥਾਕਸਿ** [*ਕ੍ਰਿ: । ਦੇਖੋ, 'ਥਕੇ'*] ਥਕਦੀ, ਹੁਟਦੀ। ਯਥਾ—*'ਏਕ ਨ ਥਾਕਸਿ ਮਾਇਆ' (੭੯੩)।*

**ਥੋਕ/ਥੋਕੜੇ** [*ਸੰ: । ਸੰਸਕ੍ਰਿਤ, ਸ੍ਤੋਮ: । ਪ੍ਰਾਕ੍ਰਿਤ, ਥੋਵੰਕ । ਪੰਜਾਬੀ, ਥੋਕ, ੜ, ਪ੍ਰਤੇ*]

੧. ਕਿਸੇ ਸ਼ੈ ਅਨਾਜ ਆਦਿ ਦਾ ਢੇਰ।

੨. ਚੀਜ਼, ਵਸਤੂ, ਪਦਾਰਥ। ਯਥਾ—*'ਲਧੇ ਹਭੇ ਥੋਕੜੇ' (੮੦),* ਤਥਾ—*'ਵਿਧੜੋ ਸਚ ਥੋਕਿ' (੭੦੪),* ਤਥਾ—*'ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ' (੪੪),* ਤਥਾ—*'ਮਾਂਗਉ ਰਾਮ ਤੇ ਸਭਿ ਥੋਕ' (੬੮੨)।*

**ਥਿਗਲੀ** [*ਸੰ: । ਹਿੰਦੀ*] ਟਾਕੀ। ਯਥਾ—*'ਤਾਗਾ ਕਰਿਕੈ ਲਾਈ ਥਿਗਲੀ' (੮੮੬),* ਭਾਵ ਇਹ ਕਿ ਚੇਤਨ ਸਤਾ ਰੂਪੀ ਧਾਗੇ ਨਾਲ ਈਸ਼੍ਵਰ ਨੇ ਦੇਹ ਦੀ (ਥਿਗਲੀ) ਟਾਕੀ ਤਿਆਰ ਕੀਤੀ ਹੈ, ਵਿਚ ਤਾਂ ਲਹੂ ਹੀ ਹੈ। ਦੇਖੋ, 'ਲਉ'

**ਥਾਘੀ**[1] [*ਸੰ: । ਹਿੰਦੀ*] ੧. ਥਾਹਗੀਰ, ਜਿਸ ਤਰ੍ਹਾਂ ਟੁਭੀ ਮਾਰਨ ਵਾਲੇ ਨੂੰ ਥਾਹ ਦਾ ਪਤਾ ਹੁੰਦਾ ਹੈ ਤਿਵੇਂ ਕਿਸੇ ਮਾਮਲੇ ਦਾ ਜਾਣੂ ਯਾ ਭੇਤੀ, ਰੱਛਾ ਕਰਨਹਾਰਾ ਆਗੂ, ਮੁਰਾਦ ਮੁਰਸ਼ਦ ਤੋਂ ਹੈ।

੨. ਸੰਪ੍ਰਦਾਈ—ਮਲਾਹ ਅਰਥ ਬੀ ਕਰਦੇ ਹਨ ਜੋ ਥਾਹ ਤੇ ਪੁਚਾਵੇ। ਦੇਖੋ, 'ਨਿਗੁਸਾਇ'

**ਥੀਜੈ** [*ਥਿਆ: । ਪੰਜਾਬੀ, ਥੀਣਾ ਤੋਂ। ਦੇਖੋ, 'ਥਿਆ'*] ਹੋਈਦਾ ਹੈ। ਯਥਾ—*'ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ' (੯੦੫)।*

**ਥਾਟ** [*ਸੰ: । ਦੇਖੋ, 'ਠਾਟ'। ਠਾਟ ਦਾ ਹੀ ਥਾਟ ਦੂਸਰਾ ਰੂਪ ਹੈ*]

੧. ਰਚਨਾ, ਬਣਾਉ। ਯਥਾ—*'ਮੁਕਤੁ ਭਏ ਬਿਨਸੇ ਭ੍ਰਮ ਥਾਟ' (੧੮੮)।*

੨. ਸਭਾ, ਇਕੱਠ। ਯਥਾ—*'ਗੁਰਮੁਖ ਕੀਨੋ ਥਾਟੁ' (੧੦੯੪)।*

੩. ਅਸਥਾਨ। ਯਥਾ—*'ਗੋਇਲ ਥਾਟੁ' (੧੫੩)।*

**ਥਾਟਾ** [*ਸੰ: । ਦੇਖੋ, 'ਠਾਟਾ'। ਹਿੰਦੀ, ਠਾਟ। ਪੰਜਾਬੀ, ਠਾਟ, ਠਾਠ, ਥਾਟ*[2]]

੧. ਬੰਦੋਬਸਤ, ਥਾਨ੍ਹਣੂ ਬੰਨ੍ਹਿਆ ਹੋਯਾ। ਯਥਾ—*'ਸਭੇ ਗਲਾ ਆਪਿ ਥਾਟਿ ਬਹਾਲਿਓਨੁ' (੬੫੩)।*

੨. ਸ਼ਿੰਗਾਰ। ਯਥਾ—*'ਕਾਮਨਿ ਥਾਟੁ ਬਨਾਇਆ' (੭੧੨),* ਭਾਵ ਜਪ ਤਪ ਰੂਪੀ ਸ਼ਿੰਗਾਰ (ਕਾਮਨਿ) ਜਗਤਾਸੂ ਨੇ ਬਣਾਇਆ ਹੈ।

੩. ਸਮਾਚਾਰ। ਯਥਾ—*'ਬੇਦ ਪੁਰਾਣ ਪੜੈ ਸੁਣਿ ਥਾਟਾ' (੨੨੬),* ਬੇਦ ਪੁਰਾਣ ਦੇ ਸਮਾਚਾਰ ਪੜ੍ਹੇ ਸੁਣੇ। ਇਥੇ 'ਥਾਟਾ' ਦਾ ਅਰਥ ਬਨਾਵਟ ਹੀ ਹਨ, ਪਰ ਬਨਾਵਟ ਤੋਂ ਮੁਰਾਦ ਸਾਹਿਤ ਰਚਨਾ ਹੈ। ਇਸ ਤੁਕ ਵਿਚ ਕਈ ਗਯਾਨੀ ਥਾਟਾ ਤੋਂ ਮੁਰਾਦ ਮਹਾਂ ਭਾਰਤ ਬੀ ਲੈਂਦੇ ਹਨ।

੪. ਨਿਯਮਤ ਰਚਨਾ। ਦੇਖੋ, 'ਥੀਆ'

**ਥਾਟੀ** [*ਕ੍ਰਿ: । ਦੇਖੋ, 'ਥਾਟ'। ਥਾਟ। ਥਾਟ ਤੋਂ ਕ੍ਰਿਯਾ, ਥੱਟਣਾ*] ਬਣੀ। ਯਥਾ—*'ਉਨ੍ ਕੈ ਸੰਗਿ ਤੇਰੀ ਸਭ ਬਿਧਿ ਥਾਟੀ' (੩੯੦)।*

**ਥਟਿਆ** [*ਕ੍ਰਿ: । ਦੇਖੋ, 'ਥਾਟੀ'*] ਬਣਾਯਾ। ਯਥਾ—*'ਥਟਣਹਾਰੈ ਥਾਟੁ ਆਪੇ ਹੀ ਥਟਿਆ' (੯੫੭)।*

**ਥਟੀਐ** [*ਸੰ: । ਦੇਖੋ, 'ਥਾਟੀ'*]

੧. ਬਨਾਵਟ ਦੀ। ਯਥਾ—*'ਕੀਮਤਿ ਕਿਸੈ ਨ ਪਾਇ ਤੇਰੀ ਥਟੀਐ'। (੯੬੬)*

੨. [*ਕ੍ਰਿ:*] ਬਣਾਈ ਹੈ, ਠਟੀ ਹੈ। ਯਥਾ—*'ਜ਼ਿਨਿ ਕੀਤੀ ਤਿਨੈ ਥਟੀਐ' (੯੬੭),* ਜਿਸ (ਗੁਰੂ ਨਾਨਕ ਦੇਵ ਜੀ) ਨੇ ਸਿਖਯਾ ਦੇਣੀ

---

੧. ਅੱਜ-ਕੱਲ੍ਹ ਥੇਹ, ਢੱਠੇ ਪਿੰਡ ਯਾ ਨਗਰ ਦੇ ਛਿਡ ਯਾ ਟਿੱਬੇ ਨੂੰ ਕਹਿੰਦੇ ਹਨ।
੨. ਅਪ੍ਰਾਪਤ ਦੀ ਪ੍ਰਾਪਤੀ = ਯੋਗ। ਪ੍ਰਾਪਤ ਦੀ ਰਖ੍ਯਾ = ਖੇਮ।
੩. ਸੰਸਕ੍ਰਿਤ 'ਥੁਥ' ਪਦ ਹੈ, ਥੁਕ ਸੁਟਣ ਦੀ ਅਵਾਜ਼।
੪. ਠੇਕਾ, ਪੰਜਾਬੀ ਵਿਚ ਹੁਣ ਤਕ ਬਹੁਤ ਵੱਡੇ ਬੋਰੇ ਨੂੰ ਕਹਿੰਦੇ ਹਨ, ਜਿਸ ਵਿਚ ਚੌਲ ਆਦਿ ਮਾਲ ਪਾ ਕੇ ਸਾਂਭ ਰਖਦੇ ਹਨ।

---

੧. ਇਹ ਤੁਕ ਕਬੀਰ ਜੀ ਦੀ ਹੈ, ਜੋ ਹਿੰਦੀ ਬੋਲੀ ਵਾਲੇ ਸਨ। ਹਿੰਦੀ ਵਿਚ ਥਾਗੀ ਉਸ ਅੱਡੇ ਨੂੰ ਕਹਿੰਦੇ ਹਨ ਜਿਥੇ ਠਗ ਤੇ ਚੋਰ ਆ ਕੇ ਲੁਕਦੇ ਤੇ ਪਨਾਹ ਲੈਂਦੇ ਹਨ, ਤੇ ਥਾਗੀ ਚੋਰਾਂ ਦੇ ਰਾਖੇ ਨੂੰ ਬੀ ਕਹਿੰਦੇ ਹਨ। ਠਗਾਂ ਚੋਰਾਂ ਦਾ ਸੂਹੀਆ ਤੇ ਸਰਦਾਰ ਬੀ ਥਾਗੀ ਕਹੇ ਜਾਂਦੇ ਹਨ। ਹਰ ਇਲਾਕੇ ਵਿਚ ਠਗਾਂ ਦਾ ਥਾਗੀ ਹੁੰਦਾ ਹੈ, ਮੁਰਾਦ ਵਯੰਗ ਨਾਲ ਇਹ ਹੈਵੇ ਕਿ ਚੋਰਾਂ ਦਾ ਬੀ ਕੋਈ ਮਹਰਮ, ਪਨਾਹ ਦੇਣ ਵਾਲਾ, ਰਸਤੇ ਪਾਣ ਵਾਲਾ ਹੁੰਦਾ ਹੈ ਤਾਂ ਬਚਦੇ ਹਨ, ਪਰਮਾਰਥ ਦੇ ਜਗਤਾਸੂ ਕਿਸੇ ਗੁਸਾਈਂ ਮੁਰਸ਼ਦ ਦੇ ਆਸਰੇ ਬਿਨ ਕਿਵੇਂ ਰੁੜ੍ਹ ਜਾਣ ਤੋਂ ਬਚ ਸਕਦੇ ਹਨ।
੨. ਸ਼ੈਕਸਪੀਅਰ ਕੋਸ਼ ਵਿਚ ਥਾਟ, ਠਾਟ ਅਰ ਠਾਠ ਨੂੰ ਇਕ ਅਰਥੀ ਦੱਸਿਆ ਹੈ, ਪਰ ਹੈਰਿਸ ਨੇ ਥਾਟ ਦਾ ਅਰਥ ਖ਼ੁਸ਼ੀ ਬੀ ਦੱਸਿਆ ਹੈ।

ਕੀਤੀ ਹੈ ਉਹਨਾਂ ਨੇ (ਗੁਰ ਅੰਗਦ ਜੀ ਲਈ) ਗੁਰਿਆਈ ਗੱਦੀ ਬਣਾਈ ਹੈ।

**ਥਟੂਆ** [*ਗੁ:। ਨਿਮ੍ਰਵਾਚੀ। ਦੇਖੋ, 'ਥਾਟੀ'*] ਬਣਾਉਤ ਕਰਨ ਵਾਲਾ, ਠਾਠ ਬਣਾਉਣ ਵਾਲਾ। ਯਥਾ—*'ਭੇਖ ਕਰਹਿ ਖਿੰਥਾ ਬਹੁ ਥਟੂਆ' (੯੦੩)।*

**ਥਟਣ ਹਾਰੇ** [*ਸੰ:। ਦੇਖੋ, 'ਥਾਟੀ'*] ਰਚਨਾ ਕਰਨ ਵਾਲੇ ਨੇ। ਯਥਾ—*'ਥਟਣਹਾਰੈ ਥਾਟੁ ਆਪੇ ਹੀ ਥਟਿਆ' (੯੫੭)।*

**ਥਣੀ** [*ਸੰ:। ਸੰਸਕ੍ਰਿਤ, ਸ੍ਤਨ। ਪ੍ਰਾਕ੍ਰਿਤ, ਥਣ। ਪੰਜਾਬੀ, ਤਣ*] ਇਸਤ੍ਰੀ ਦੀ ਛਾਤੀ ਜਿਥੋਂ ਬੱਚੇ ਨੂੰ ਦੁੱਧ ਮਿਲਦਾ ਹੈ, ਮੰਮਾ। ਯਥਾ—*'ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ' (੧੪੧੦),* ਹੇ ਸੱਸ! ਨਮਸ਼ਕਾਰ ਕਿਕੁਰ ਕਰਾਂ ਛਾਤੀ (ਦੇ ਉਭਾਰ ਕਰ) ਨਿਵਿਆਂ ਨਹੀਂ ਜਾਂਦਾ।

**ਥਾਤੀ** [*ਸੰ:। ਹਿੰਦੀ*] ੧. ਅਮਾਨਤ।

੨. ਕੱਠਾ ਕੀਤਾ ਧਨ। ਯਥਾ—*'ਥਾਤੀ ਪਾਈ ਹਰਿ ਕੋ ਨਾਮ' (੧੯੬)।*

੩. ਥੈਲੀ।

**ਥਿਤ** [*ਸੰ:। ਸੰਸਕ੍ਰਿਤ, ਸਿਥਤ*]

੧. ਨਿਹਚਲ, ਇਸਥਿਤ, ਟਿਕਾਉ।

੨. ਤਿਥੀ। ਦੇਖੋ, 'ਥਿਤੀ'

**ਥਿਤਾ** [*ਸੰ:। ਸੰਸਕ੍ਰਿਤ, ਸਿਥਤਿ:*] ਟਿਕਾਉ। ਯਥਾ—*'ਥੀਆ ਥਿਤਾ'(੯੬੪),* ਹੋ ਗਿਆ ਟਿਕਾਉ, ਭਾਵ ਥਿਰ ਹੋ ਗਿਆ।

**ਥਿਤਿ** [*ਸੰ:। ਸੰਸਕ੍ਰਿਤ, ਸਿਥਤਿ:। ਪੰਜਾਬੀ, ਥਿਤਿ*] ਠਹਿਰਾਉ, ਟਿਕਾਉ। ਯਥਾ—*'ਥਿਤਿ ਪਾਈ ਚੂਕੇ ਭ੍ਰਮ ਗਵਨ' (੨੮੭)।*

**ਥਿਤੀ/ਥੀਤ** [*ਸੰ:। ਸੰਸਕ੍ਰਿਤ, ਤਿਥਿ:। ਪੰਜਾਬੀ, ਥਿਤ*] ਚੰਦ੍ਰਮਾ ਦੇ ਹਿਸਾਬ ਗਿਣੀਆਂ ਜਾਣ ਵਾਲੀਆਂ ਦੋਹਾਂ ਪੱਖਾਂ ਦੀਆਂ ਤ੍ਰੀਕਾਂ। ਯਥਾ—*'ਪੰਦ੍ਰਹ ਥਿਤੀ ਤੈ ਸਤਵਾਰ' (੮੪੨),* ਤਥਾ—*'ਸਗਲੀ ਥੀਤਿ ਪਾਸਿ ਡਾਰਿ ਰਾਖੀ' (੧੧੩੬),* ਸਾਰੀਆਂ ਥਿਤਾਂ ਤਾਂ ਲਾਂਭੇ ਕਰ ਰਖੀਆਂ ਹਨ (ਅੱਗੇ ਲਿਖਿਆ ਹੈ) *'ਅਸਟਮ ਥੀਤਿ ਗੋਵਿੰਦ ਜਨਮਾਸੀ' (੧੧੩੬),* ਅਸਟਮ ਥਿਤ ਨੂੰ ਕ੍ਰਿਸ਼ਨ ਜੰਮਿਆ ਹੈ।

**ਥੀਤੇ** [*ਕ੍ਰਿ:। ਸੰਸਕ੍ਰਿਤ, ਸਿਥਤ ਦੀ ਪੁ: ਪੰਜਾਬੀ ਕ੍ਰਿਯਾ, ਥਿੱਤਣਾ*] ਦ੍ਰਿੜ੍ਹ ਹੋਏ। ਯਥਾ—*'ਗ੍ਰਿਹ ਪ੍ਰਿਅ ਥੀਤੇ ਸਦ ਥਾਏ' (੫੩੩)।*

**ਥੋਥਾ** [*ਗੁ:। ਪੰਜਾਬੀ*] ਖ਼ਾਲੀ, ਸੱਖਣਾ। ਯਥਾ—*'ਸੰਤ ਕਾ ਦੋਖੀ ਅੰਤਰ ਤੇ ਥੋਥਾ' (੨੮੦)।*

**ਥੋਥਰ** [*ਗੁ:। ਪੁ: ਪੰਜਾਬੀ*] ਖ਼ਾਲੀ। ਯਥਾ—*'ਕਣ ਬਿਨਾ ਜੈਸੇ ਥੋਥਰ ਤੁਖਾ' (੧੯੨),* ਚੌਲ ਦੇ ਬਾਝ ਜਿਕੁਰ ਤੋਹ ਖ਼ਾਲੀ ਹੁੰਦਾ ਹੈ। ਤਥਾ—*'ਥੋਥਰ ਵਾਜੈ ਬੇਨ' (੩੬੮)।*

**ਥਾਨ** [*ਸੰ:। ਸੰਸਕ੍ਰਿਤ, ਸਥਾਨ। ਪੰਜਾਬੀ, ਥਾਨ*]

੧. ਥਾਉਂ, ਟਿਕਾਣਾ। ਯਥਾ—*'ਤਬ ਤੇ ਥਾਨ ਥਿਰੋ' (੧੨੦੩),* ਤਦ ਤੋਂ ਟਿਕਾਣੇ ਟਿਕ ਗਿਆ ਹੈ।

੨. ਭਾਵ ਸ੍ਵੈ-ਸਰੂਪ। ਯਥਾ—*'ਥਰ ਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ' (੯੩੪)।* ਦੇਖੋ, 'ਥਾਨ ਤੀਰਥ'

**ਥੂਨਿ** [*ਸੰ:। ਸੰਸਕ੍ਰਿਤ, ਸਥੂਣਾ। ਪ੍ਰਾਕ੍ਰਿਤ, ਥੂਣਾ। ਹਿੰਦੀ, ਥੂਨ। ਪੁ: ਪੰਜਾਬੀ, ਥੂਣੀ, ਥੂਣਾ*] ਥੰਮ੍ਹੀਆਂ। ਯਥਾ—*'ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਂਡਾ ਟੂਟਾ' (੩੩੧),* ਦੁਚਿਤੇ ਦੀਆਂ ਦੋਵੇਂ ਥੰਮ੍ਹੀਆਂ (ਆਸ਼ਾ, ਤ੍ਰਿਸ਼ਨਾ) ਡਿਗ ਪਈਆਂ ਤੇ ਮੋਹ ਦਾ ਛਤੀਰ ਟੁਟ ਗਿਆ।

**ਥੂਨੀ** [*ਸੰ:। ਦੇਖੋ, 'ਥੂਨਿ'*] ਥੰਮ੍ਹੀ। ਯਥਾ—*'ਥੂਨੀ ਪਾਈ ਥਿਤਿ ਭਈ' (੧੩੭੩),* ਭਾਵ ਨਾਮ ਰੂਪੀ ਥੰਮ੍ਹੀ ਨਾਲ ਦੇਹ ਨਰਕਾਂ ਵਿਖੇ ਡਿਗਣ ਤੋਂ ਬਚ ਗਈ ਹੈ।

**ਥੂਨੀਆ** [*ਸੰ:। ਦੇਖੋ, 'ਥੂਨਿ'*] ਥੰਮ੍ਹੀਆਂ। ਯਥਾ—*'ਬਾਝੁ ਥੂਨੀਆ ਛਪਰਾ ਥਾਮ੍ਹਿਆ' (੩੯੧)।*

**ਥਾਨਸਟ** [*ਖ: ਤ: ਪੁ: ਸ:। ਦੇਖੋ, 'ਥਾਨ'। ਸੰਸਕ੍ਰਿਤ, ਇਖੂ*] ਇਸ਼ਟ ਸਥਾਨ, ਪੂਜਾ ਦਾ ਥਾਉਂ। ਯਥਾ—*'ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ' (੬੬੨)।*

**ਥਾਨਿਹਾ** [*ਸੰ:। ਸੰਸਕ੍ਰਿਤ, ਸਥਾਨ। ਪੰਜਾਬੀ, ਥਾਣ*] ਠਿਕਾਣਾ।

**ਥਾਨਕ** [*ਗੁ:। ਸੰਸਕ੍ਰਿਤ, ਸਥਾਨ। ਕ=ਸੁਖ, ੨. (ਸਥਾ+ਨ੍ਕ=) ਸਥਾਨਕ=ਸ਼ਹਿਰ, ਨਗਰ*] ਸੁਖ ਅਸਥਾਨ, ਭਾਵ ਮੰਦਰ। ਯਥਾ—*'ਥੋੜੈ ਥਲਿ ਥਾਨਕ ਆਰੰਭੈ' (੩੪੧),* ਥੋੜੀ ਥਾਂ ਪੁਰ ਸੁਖ ਅਸਥਾਨ (ਯਾ ਨਗਰ) ਆਰੰਭ ਕਰਦਾ ਹੈ।

**ਥਨੰਤਰਿ** [*ਸੰ:। ਸੰਸਕ੍ਰਿਤ, ਸਥਾਨ+ਅੰਤਰ੍*]

੧. ਦੋ ਥਾਵਾਂ ਦੇ ਵਿਚਕਾਰਲਾ ਦੇਸ, ਥਾਵਾਂ ਦੇ ਅੰਦਰ। ਯਥਾ—*'ਥਾਨ ਥਨੰਤਰਿ ਰਵਿ ਰਹਿਆ' (੪੫)।*

੨. [*ਸੰਪ੍ਰਦਾ*] ਸਥਾਨਾਧਿ ਪਤਿ, ਥਾਵਾਂ ਦਾ ਮਾਲਕ।

**ਥਾਨ ਤੀਰਥ** [*ਸੰ:। ਸੰਸਕ੍ਰਿਤ, ਸਥਾਣੁ=ਸ਼ਿਵ। ਤੀਰ੍ਥ। ਪ੍ਰਾਕ੍ਰਿਤ, ਥਾਣੁ=ਸ਼ਿਵ*]

੧. ਥਨੇਸਰ ਸ਼ਹਿਰ ਵਿਚ ਇਕ ਮਹਾਂਦੇਵ ਦਾ ਮੰਦਰ ਤੇ ਤਲਾਉ।

੨. ਸ਼ਿਵ ਦਾ ਤੀਰਥ। ਯਥਾ—*'ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ' (੬੮੭)।*

**ਥਾਨਾਨਾ** [*ਨਿਰ: ਖ:*[1]*। ਸੰਸਕ੍ਰਿਤ, ਸਥਾਨਾਂ+ਨਾ*] ਸਥਾਨਾਂ ਦੇ ਵਿਖੇ। ਯਥਾ—*'ਜੋ ਜਨ ਗਾਇ ਧਿਆਇ ਜਸੁ ਠਾਕੁਰ ਤਾਸੁ ਪ੍ਰਭੂ ਹੈ ਥਾਨਾਨਾਂ' (੩੩੯),* ਜੋ ਜਨ (ਮੁਖ ਕਰ) ਗਾਇਨ ਅਰ (ਰਿਦੇ ਕਰ) ਠਾਕਰਾਂ ਦੇ ਜੱਸ ਨੂੰ ਹੀ ਯਾਦ ਕਰਦਾ ਹੈ ਉਸਦਾ (ਸਥਾਨ = ਰਿਦਾ) ਸਰਬ ਥਾਵਾਂ ਦੇ ਵਿਚ ਪ੍ਰਭੂ ਦਾ ਥਾਂ ਹੈ ਭਾਵ ਪ੍ਰਭੂ ਉਸਦੇ ਹਿਰਦੇ ਵਿਚ ਵਸਦਾ ਹੈ।

**ਥਾਪ** [*ਕ੍ਰਿ:। ਸੰਸਕ੍ਰਿਤ, ਸਥਾਪਨੰ*] ਬਨਾਉਣਾ, ਥਾਪਣਾ। ਦੇਖੋ, 'ਥਾਪੇ'

**ਥਾਪੀ** [*ਸੰ:। ਸੰਸਕ੍ਰਿਤ, ਸਥਾਪਨੰ=ਪ੍ਰਤਿਸ੍ਰੁਤ ਕਰਨਾ*]

੧. ਪਿੱਠ ਉਤੇ ਹੱਥ, ਜੋ ਇਸ ਗੱਲ ਦੇ ਪ੍ਰਗਟ ਕਰਨ ਲਈ ਹੋਵੇ ਕਿ ਥਾਪੀ ਦੇਣ ਵਾਲਾ ਆਪਣੀ ਪ੍ਰਸੰਨਤਾ ਪ੍ਰਗਟ ਕਰ ਰਿਹਾ ਹੈ। ਵੱਡੇ ਛੋਟਿਆਂ ਨੂੰ ਥਾਪੀ ਦੇਂਦੇ ਹਨ। ਯਥਾ—*'ਗੁਰਿ ਥਾਪੀ ਦਿਤੀ ਕੰਡਿ ਜੀਉ' (੭੪)।*

੨. [*ਕ੍ਰਿ:। ਸੰਸਕ੍ਰਿਤ, ਸਥਾਪਨ*] ਇਸਥਿਤ ਕੀਤੀ।

**ਥਾਪੇ** [*ਕ੍ਰਿ:। ਸੰਸਕ੍ਰਿਤ, ਸਥਾਪਨੰ*] ਬਨਾਉਣਾ। ਯਥਾ—*'ਆਪੇ ਥਾਪੇ ਥਾਪਿ ਉਥਾਪੇ' (੧੨੯),* ਆਪ ਹੀ ਥਾਪਦਾ (ਬਣਾਉਂਦਾ) ਤੇ ਆਪ

---

[1] ਨਿਰਧਰਣੇ ਖੁਸ਼ੀ, ਉਹ ਹੈ ਕਿ ਵੇਖਸ਼ੀ ਪਰ ਅਰਥ ਦੋਵੇਂ ਸਪਤਮੀ ਦਾ।

ਹੀ ਥਾਪ ਕੇ (ਪਾਲਦਾ) ਤੇ ਉਥਾਪਦਾ (ਨਾਸ਼ ਕਰਦਾ ਹੈ)।

**ਥਾਪਿਅ** [*ਕ੍ਰਿ: । ਸੰਸਕ੍ਰਿਤ, ਸਥਾਪਨੰ ਤੋਂ ਥਾਪਣਾ ਪੰਜਾਬੀ ਕ੍ਰਿਯਾ ਹੈ*] ਇਸਥਿਤ ਕੀਤਾ।

**ਥਾਪਿਆ** [*ਕ੍ਰਿ: । ਸੰਸਕ੍ਰਿਤ, ਸਥਾਪਨ ਤੋਂ ਪੰਜਾਬੀ ਕ੍ਰਿਆ, ਥਾਪਣਾ*] ਸਥਾਪਨ ਕੀਤਾ, ਬਿਠਾਯਾ। ਯਥਾ—*'ਥਾਪਿਆ ਨ ਜਾਇ ਕੀਤਾ ਨ ਹੋਇ' (੨)*, (ਪਰਮੇਸ਼ਰ ਰਾਜੇ ਯਾ ਸਾਧੂ ਦੀ ਤਰ੍ਹਾਂ ਗੱਦੀ ਉਤੇ) ਥਾਪਿਆ ਜਾਣ ਵਾਲਾ (ਯਾ ਪੁਤ੍ਰ ਉਤਪਤੀ ਵਾਂਙੂ) ਰਚਿਆ ਜਾ ਸਕਣ ਵਾਲਾ ਨਹੀਂ।

**ਥਾਪਿਓ** [*ਕ੍ਰਿ: । ਦੇਖੋ, 'ਥਾਪਿਆ'*] ਸਥਾਪਨ ਕੀਤਾ। ਯਥਾ—*'ਜਲਧਿ ਬਾਂਧਿ ਧ੍ਰੂ ਥਾਪਿਓ ਹੋ' (੬੫੭)*। ਦੇਖੋ, 'ਜਲਧਿ'

**ਥਾਪਨ** [*ਕ੍ਰਿ: । ਸੰਸਕ੍ਰਿਤ, ਸਥਾਪਨ*] ਠਹਿਰਾਉਣਾ, ਕਾਇਮ ਕਰਨਾ। ਯਥਾ—*'ਥਾਪਿਓ ਥਾਪਨ ਹਾਰੈ' (੧੨੧੪)*।

**ਥੰਭ** [*ਕ੍ਰਿ: । ਸੰਸਕ੍ਰਿਤ, ਸ੍ਤੰਭ=ਰੋਕਣਾ। ਪ੍ਰਾਕ੍ਰਿਤ, ਥੰਭ। ਪੰਜਾਬੀ ਕ੍ਰਿਆ, ਥੰਭਣਾ*] ਰੋਕੇ। ਯਥਾ—*'ਕਾਇਆ ਮੰਦਰ ਮਨਸਾ ਥੰਭ' (੩੪੪)*।

**ਥੰਭਾ** [*ਸੰ: । ਸੰਸਕ੍ਰਿਤ, ਸ੍ਤੰਭ। ਪ੍ਰਾਕ੍ਰਿਤ, ਥੰਭ। ਪੰਜਾਬੀ, ਥੰਮ੍ਹ। ਹਿੰਦੀ, ਥੰਭਾ। ਦੇਸ਼ ਭਾਸ਼ਾ, ਥੰਮਨ*] ਥੰਮ, ਆਸਰਾ। ਯਥਾ—*'ਜਲ ਕੀ ਭੀਤਿ ਪਵਨ ਕਾ ਥੰਭਾ' (੬੫੯)*।

**ਥੰਮੁ** [*ਸੰ: । ਦੇਖੋ, 'ਥੰਭਾ'*] ਥੰਮ। ਯਥਾ—*'ਤਪਤ ਥੰਮ੍ਹ ਗਲਿ ਲਾਤਿਆ' (੫੪੬)*।

**ਥੰਮੀਐ** [*ਕ੍ਰਿ: । ਦੇਖੋ, 'ਥੰਭ'। ਥੰਮ ਦੀ ਪੰਜਾਬੀ ਕ੍ਰਿਯਾ, ਥੰਮਣਾ*] ਠਹਿਰਦੇ, ਥੰਮਦੇ। ਯਥਾ—*'ਆਖਣਿ ਕਹਣਿ ਨ ਥੰਮ੍ਹੀਐ'(੧੨੪੪)*, ਠਹਿਰਦੇ ਨਹੀਂ (ਪ੍ਰਾਣ)।

**ਥੰਮਿਓ** [*ਕ੍ਰਿ: । ਦੇਖੋ, 'ਥੰਮੀਐ'*] ਰੋਕਿਆ। ਯਥਾ—*'ਥੰਮ੍ਹਿਉ ਪਾਸਾਰਾ' (੭੩੬)*।

**ਥੰਮਨ** [*ਸੰ: । ਦੇਖੋ, 'ਥੰਭਾ'*] ਆਸਰਾ। ਯਥਾ—*'ਆਪੇ ਜਲੁ ਆਪੇ ਥਲੁ ਥੰਮਨੁ' (੧੪੦੩)*।

**ਥਾਰੇ** [*ਸੰ: ਨਾ: । ਦੇਸ਼ ਭਾਸ਼ਾ, ਤੁਮ੍ਹਾਰੇ ਨੂੰ ਬਾਂਗਰ ਵਿਚ ਥਾਰੇ, ਥਾਰੋ ਬੋਲਦੇ ਹਨ*] ਆਪਦੇ। ਯਥਾ—*'ਥਾਰੇ ਸਗਲੇ ਪ੍ਰਾਛਤ ਮਿਟਿਓ'(੭੧੫)*।

**ਥਾਰ** [*ਸ: ਨਾ: । ਦੇਖੋ, 'ਥਾਰੇ'*] ਤੇਰਾ।

**ਥਿਰ** [*ਗੁ: । ਸੰਸਕ੍ਰਿਤ, ਸਿਥਰ। ਪੰਜਾਬੀ, ਥਿਰ*] ਨਿਹਚਲ, ਜੋ ਨਾ ਹਿਲੇ, ਚਲਾਯਮਾਨ ਨਾ ਹੋਵੇ। ਯਥਾ—*'ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ'(੧੧੦੦)*। ਦੇਖੋ, 'ਥਿਰ ਥਿਰ ਚਿਤ ਥਿਰ ਹਾਂ', 'ਥਿਰ ਥਾਨਿ', 'ਥਿਰ ਥਾਵਰੀ'

**ਥਿਰੋ** [*ਕ੍ਰਿ: । ਦੇਖੋ, 'ਥਿਰ'। ਪੰਜਾਬੀ, ਕ੍ਰਿਯਾ, ਥਿਰਨਾ*] ਠਹਿਰੇ, ਟਿਕੇ। ਯਥਾ—*'ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ' (੧੨੦੩)*।

**ਥੀਰ** [*ਗੁ: । ਥਿਰ ਦਾ ਦੂਸਰਾ ਰੂਪ। ਦੇਖੋ, 'ਥਿਰ'*] ਸਥਿਤ, ਦ੍ਰਿੜ੍ਹ, ਕਾਇਮ। ਯਥਾ—*'ਆਦਿ ਅੰਤਿ ਮਧਿ ਹੋਇ ਰਹਿਆ ਥੀਰ' (੩੪੪)*, ਤਿੰਨੇ ਕਾਲਾਂ ਵਿਖੇ ਈਸ਼ੂਰ ਇਸਥਿਤ ਹੈ।

**ਥੋਰੀ** [*ਗੁ: । ਸੰਸਕ੍ਰਿਤ, ਸ੍ਤੋਕ। ਪ੍ਰਾਕ੍ਰਿਤ, ਥੇਅਡਾ, ਥੋਵੰ। ਪੰਜਾਬੀ, ਥੋੜਾ। ਹਿੰਦੀ, ਥੋੜਾ, ਥੋਰਾ, ਥੋਰੀ*] ਤੁੱਛ। ਯਥਾ—*'ਕਹਾ ਨਰ ਗਰਬਸਿ ਥੋਰੀ ਬਾਤ' (੧੨੫੧)*, ਤਥਾ—*'ਥੋਰੀ ਬਾਤ ਅਲਪ ਸੁਪਨੇ ਕੀ' (੧੦੦੦)*।

**ਥੀ ਰਹਾ** [*ਕ੍ਰਿ: । ਮੁਲਤਾਨੀ, ਥੀਣਾ=ਹੋਣਾ*] ਹੋ ਰਹਾਂ। ਯਥਾ—*'ਤਿਨ ਹੀ ਜੈਸੀ ਥੀ ਰਹਾ' (੩੭)*।

**ਥਰਹਰ** [*ਕ੍ਰਿ: ਵਿ: । ਪ੍ਰਾਕ੍ਰਿਤ, ਥਰਹਰਅ=ਕੰਬਣਾ। ਪੰਜਾਬੀ, ਥਰਹਰ, ਥਰ ਥਰ*] ਥਰ ਥਰ, ਕਾਂਬੇ ਵੇਲੇ ਦਾ ਸਰੀਰ ਦਾ ਹਿਲਾਉ। ਯਥਾ—*'ਥਰ ਹਰ ਕੰਪੈ ਬਾਲਾ ਜੀਉ' (੭੯੨)*।

**ਥੂਟਿਟਿ ਹਾਂਕਤੀ** [*ਵ੍ਰ: ਵਾ: । ਦੇਸ਼ ਭਾਸ਼ਾ*] ੧. ਥੂ ਕੇ ਟਿਟਣ ਹਕਦੀ ਹੈ, ਟਿਟਣ ਗੋਹੇ ਦੀ ਗੋਲੀ ਨੂੰ ਪੈਰਾਂ ਨਾਲ ਰੇੜ੍ਹ ਲਿਜਾਂਦੀ ਹੈ।

੨. ਪਸ਼ੂਆਂ ਨੂੰ ਹੱਕਣ ਵਾਲੇ, ਹੱਕਣ ਵੇਲੇ ਟਿਟ ਟਿਟ, ਥੂ ਥੂ ਅਵਾਜ਼ ਨਾਲ ਹੱਕਦੇ ਹਨ।

**ਥਿਰ ਥਾਨਿ** [*ਸੰ: । ਸੰਸਕ੍ਰਿਤ, ਸਿਥਰ+ਸਥਾਨ*] ਵਾਹਿਗੁਰੂ। ਇਸ ਕਰਕੇ ਕਿ ਉਹ ਥਿਰ ਥਾਨ ਵਾਲਾ ਹੈ। ਯਥਾ—*'ਘਰੁ ਦਰੁ ਥਾਪਿ ਥਿਰੁ ਥਾਨਿ ਸੁਹਾਵੈ' (੮੪੦)*, ਸਤਿ ਸੰਗਤ ਰੂਪੀ ਘਰ ਦਰ ਵਿਚ {ਥਿਰ ਥਾਨੀ} ਵਾਹਿਗੁਰੂ ਸ਼ੋਭ ਰਿਹਾ ਹੈ।

**ਥਿਰ ਥਿਰ ਚਿਤ ਥਿਰ ਹਾਂ** [*ਵ੍ਰ: ਵਾ: । ਦੇਸ਼ ਭਾਸ਼ਾ*] ਸਤਿਸੰਗ ਵਿਚ ਚਿਤ ਨੂੰ ਪਹਿਲੇ ਥਿਰ ਕਰਕੇ ਫੇਰ ਈਸ਼ੂਰ ਵਿਚ ਥਿਰ ਕੀਤਾ, ਤਦ ਥਿਰ ਹੋ ਕੇ ਬੈਠੇ। ਅਥਵਾ ਮਨ ਤਨ ਬਚਨ ਕਰ ਥਿਰ ਹੋਵੇ।

**ਥਿਰ ਥਾਵਰੀ** ਦੇਖੋ, 'ਥਾਵਰੀ'

**ਥਲ** [*ਸੰ: । ਸੰਸਕ੍ਰਿਤ, ਸਥਲੰ। ਪ੍ਰਾਕ੍ਰਿਤ, ਥਲਿ। ਪੰਜਾਬੀ, ਥਲ*]

੧. ਥਾਂ, ਜਗ੍ਹਾ, ਖੁਸ਼ਕੀ ਵਾਲੀ ਥਾਂ।

੨. ਉੱਚਾ ਥਾਂ, ਟਿੱਬਾ[੧]। ਯਥਾ—*'ਭਾਣੈ ਥਲ ਸਿਰਿ ਸਰੁ ਵਹੈ' (੭੯੨)*, (ਪਰਮੇਸ਼ਰ ਦੇ) ਹੁਕਮ ਵਿਚ ਥਲ ਦੇ ਸਿਰ (ਭਾਵ ਉਤੇ) ਨਦੀ ਵਗ ਪੈਂਦੀ ਹੈ। ਦੇਖੋ, 'ਥਲਿ ਸਿਰਿ ਸਰਿਆ'

**ਥਲੀ** [*ਸੰ: । ਦੇਖੋ, 'ਥਲ'*] ਖੁਸ਼ਕ ਥਾਂ[੧]। ਜਲ ਦੇ ਮੁਕਾਬਲੇ ਤੇ ਥਲ ਹੈ। ਯਥਾ—*'ਥਲੀ ਕਰੇ ਅਸਗਾਹ' (੧੪੪)*।

**ਥਾਲ** [*ਸੰ: । ਸੰਸਕ੍ਰਿਤ, ਸਥਾਲ। ਪੰਜਾਬੀ, ਥਾਲ*] ੧. ਤਸ਼ਤ, ਚੌੜੀ ਤੇ ਗੋਲ ਬਹੁਤ ਵੱਡੀ ਰਕੇਬੀ ਜਿਸ ਵਿਚ ਰੋਟੀ ਖਾਂਦੇ ਹਨ।

੨. ਭਾਵ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। ਯਥਾ—*'ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥ ਅੰਮ੍ਰਿਤੁ ਨਾਮੁ ਠਾਕੁਰ ਕਾ ਪਇਓ ਜਿਸਕਾ ਸਭਸੁ ਅਧਾਰੋ' (੧੪੨੯)*।

**ਥੂਲ** [*ਗੁ: । ਸੰਸਕ੍ਰਿਤ, ਸਥੂਲ। ਪ੍ਰਾਕ੍ਰਿਤ, ਥੂਲ*] ੧. ਮੋਟੇ।

੨. ਨਾਮ ਰੂਪ ਵਾਲੇ, ਪ੍ਰਤੱਖ ਆਕਾਰ ਵਾਲੇ। ਯਥਾ—*'ਸਿਮਰਹਿ ਥੂਲ ਸੂਖਮ ਸਭਿ ਜੰਤਾ' (੧੦੭੯)*।

**ਥੈਲੀ** [*ਸੰ: । ਪੰਜਾਬੀ*] ੧. ਰੈਣੀ, ਸੋਨੇ ਦੀਆਂ ਵਸਤੂਆਂ ਨੂੰ ਢਾਲਿਆਂ ਜੋ ਡਲੀ ਬਣ ਜਾਂਦੀ ਹੈ। ਯਥਾ—*'ਅਲੰਕਾਰ ਮਿਲਿ ਥੈਲੀ ਹੋਈ ਹੈ' (੬੭੨)*, ਭਾਵ ਸਾਰੇ ਗਹਿਣੇ ਗਾਲੇ ਜਾਣ ਤਾਂ ਇਕ ਰੈਣੀ ਹੁੰਦੀ ਹੈ, ਅਰਥਾਤ ਝੂਠੇ ਨਾਮ ਭੇਦ ਹਨ, ਵਾਸਤਵ ਵਿਚ ਸੋਨਾ ਹੀ ਹੈ।

੨. [*ਸੰਸਕ੍ਰਿਤ, ਸਥਲੰ=ਤੰਬੂ*] ਛੋਟਾ ਥੈਲਾ, ਰੁਪਏ ਰੱਖਣ ਦੀ ਗੁੱਥੀ। ਯਥਾ—*'ਸੰਚਤ ਸੰਚਤ ਥੈਲੀ ਕੀਨ੍ਹੀ' (੩੯੨)*।

---

੧. ਅੱਜ-ਕੱਲ੍ਹ 'ਥਲ' ਰੇਤ ਥਲੇ ਨੂੰ ਬੀ ਕਹਿੰਦੇ ਹਨ।

**ਥਲਿ ਸਿਰਿ ਸਰਿਆ** [*ਵਰ: ੯੯। ਦੇਸ਼ ਭਾਸ਼ਾ*] ਥਲਾਂ ਦੇ ਸਿਰ ਪੁਰ ਤਲਾ ਹੋ ਗਏ ਹਨ, ਭਾਵ ਇਹ ਹੈ ਕਿ ਅੰਤਹਕਰਣ ਅੱਗੇ ਸੁੱਕੇ ਸਨ, ਹੁਣ ਨਾਮ ਨਾਲ ਭਰ ਗਏ। ਯਥਾ—*'ਤਿਸੁ ਭਾਣਾ ਤਾਂ ਥਲ ਸਿਰਿ ਸਰਿਆ' (੧੧੪੧)।*

**ਥਾਲਕਾ** [*ਸੰ: । ਦੇਖੋ, 'ਥਲ'। ਥਲ ਤੋਂ ਥਾਲਕਾ, ਦੇਸ਼ ਭਾਸ਼ਾ*] ਥਲਾਂ ਵਿਚ, ਥਲ ਜਲ ਦੇ ਮੁਕਾਬਲੇ ਤੇ ਸੁਕੇ ਥਾਵਾਂ ਨੂੰ ਕਹਿੰਦੇ ਹਨ। ਯਥਾ—*'ਸਿਮਰਿ ਸਿਮਰਿ ਜੀਵਹਿ ਤੇਰੇ ਦਾਸਾ ਬਨਿ ਜਲਿ ਪੂਰਨ ਥਾਲਕਾ' (੧੦੮੫)।*

**ਥਾਵ** [*ਸੰ: । ਸੰਸਕ੍ਰਿਤ, ਸਥਾਨ। ਪ੍ਰਾਕ੍ਰਿਤ, ਥਾਣ। ਪੁ: ਪੰਜਾਬੀ, ਥਾਨ, ਥਾਵ। ਨ: ਪੰਜਾਬੀ, ਥਾਂਉ, ਥਾਂ, ਅਸਥਾਨ*] ਠਿਕਾਣੇ। ਯਥਾ—*'ਅਸੰਖ ਨਾਵ ਅਸੰਖ ਥਾਵ' (੪)।*

**ਥੇਵਾ** [*ਸੰ: । ਪੰਜਾਬੀ*] ਪੱਥਰ ਰਤਨ ਆਦਿਕ ਜੋ ਮੁੰਦਰੀ ਵਿਚ ਜੜਿਆ ਜਾਵੇ ਨਗ, ਭਾਵ ਗਿਆਨ। ਯਥਾ—*'ਬਿਨੁ ਜੜੀਏ ਲੈ ਜੜਿਓ ਜੜਾਵਾ ਥੇਵਾ ਅਚਰਜੁ ਲਾਇਆ ਰੇ' (੩੮੧)।*

**ਥਾਵਹੁ** [*ਸੰ: । ਦੇਖੋ, 'ਥਾਵ'*] ੧. ਥਾਉਂ ਤੋਂ। ਯਥਾ—*'ਕਿਦੂ ਥਾਵਹੁ ਹਮ ਆਏ' (੧੫੬),* (ਨਹੀਂ ਮਲੂਮ) ਅਸੀਂ ਕਿਸ ਜਗ੍ਹਾ ਤੋਂ ਆਏ ਹਾਂ।

੨. [*ਅ:*] ਪਰ ਮੁਹਾਵਰੇ ਵਿਚ 'ਨਾਲੋਂ' ਅਰਥ ਬੀ ਦੇਂਦਾ ਹੈ। ਯਥਾ—*'ਅੰਮ ਅਬੇ ਥਾਵਹੁ ਮਿਠੜਾ' (੭੩),* ਮਾਂ ਬਾਪ ਨਾਲੋਂ ਪਿਆਰਾ।

੩. [*ਅ:*] ਪਾਸੋਂ, ਕੋਲੋਂ। ਯਥਾ—*'ਪਾਰਖੀਆ ਥਾਵਹੁ ਲਇਉ ਪਰਖਾਇ' (੧੨੪੯)।*

**ਥੀਵਹਿ** [*ਕ੍ਰਿ: । ਮੁਲਤਾਨੀ, ਦੀਣਾ=ਹੋਣਾ। ਸੰਸਕ੍ਰਿਤ, ਅਸ੍ਰਿ। ਦੇਖੋ, 'ਥੀ'*] ਹੋਵੇ। ਯਥਾ—*'ਟੁਟਿ ਨ ਥੀਵਹਿ ਵਾਹੜਾ' (੧੩੮੪),* ਨਦੀ ਤੋਂ ਟੁਟ ਕੇ ਨਾਲੇ (ਵਾਂਙੂ ਛੁਟੜ ਨਾ ਹੋ ਜਾਵੇ)।

**ਥੀਵਦੋ** [*ਕ੍ਰਿ: । ਦੇਖੋ, 'ਥੀ'*] ਹੁੰਦਾ ਹੋਵੇ। ਯਥਾ—*'ਵੇਖੇ ਛਿਟੜਿ ਥੀਵਦੋ ਜਾਮਿ ਖਿਸੰਦੋ ਪੇਰੁ' (੧੦੯੫)।*

**ਥੀਵਨਿ** [*ਕ੍ਰਿ: । ਦੇਖੋ, 'ਥੀ'*] ਹੋਵਨ, ਹੁੰਦੇ ਹਨ। ਯਥਾ—*'ਹਰਿ ਬੂੰਦ ਪਾਨ ਸੁਖ ਥੀਵਨਿ' (੧੨੨੨),* ਤਥਾ—*'ਨਾਨਕ ਥੀਵਨਿ ਭੀ ਹਰੇ' (੧੪੨੨)।*

**ਥਾਵਰ** [*ਸੰ: । ਦੇਖੋ, 'ਥਾਵਰੀ'। ਪੂਰਬੀ ਬੋਲੀ, ਥਾਵਰ=ਛਨਿਛਰ ਵਾਰ*] ਛਨਿਛਰ ਵਾਰ ਤੇ ਈਸ਼੍ਵਰ ਦਾ ਬੀ ਨਾਮ ਹੈ, ਸਲੇਖ ਰਖਿਆ ਹੈ ਕਿ ਦੋਵੇਂ ਅਰਥ ਦੇਵੇ। ਯਥਾ—*'ਥਾਵਰ ਥਿਰੁ ਕਰਿ ਰਾਖੈ ਸੋਇ' (੩੪੪)।*

**ਥਾਵਰੀ** [*ਗੁ: । ਸੰਸਕ੍ਰਿਤ, ਸਥਾਵਰ। ਪੁ: ਪੰਜਾਬੀ, ਥਾਵਰ*] ਟਿਕ ਕੇ ਰਹਿਣ ਵਾਲਾ, ਜੋ ਚਲੇ ਨਾ। ਪਰ ਮੁਰਾਦ ਵਿਚ ਨਾ ਚਲਾਇਮਾਨ ਹੋਣ ਵਾਲਾ ਬੀ ਲੈਂਦੇ ਹਨ। ਇਸ ਕਰਕੇ ਈਸ਼੍ਵਰ ਦਾ ਵਿਸ਼ੇਸ਼ਣ ਹੋ ਜਾਂਦਾ ਹੈ, ਅਟੱਲ। ਕਈ ਗਜਾਨੀ 'ਸਿਰ + ਥਾਵਾਂ + ਵਾਲਾ' ਅਰਥਾਤ ਬ੍ਰਹਮੰਡ ਦਾ ਮਾਲਕ ਅਰਥ ਬੀ ਕਰਦੇ ਹਨ। ਯਥਾ—*'ਪ੍ਰਭੁ ਮੇਰਾ ਥਿਰ ਥਾਵਰੀ' (੧੦੯੭)।*

**ਥੁੜੀਦੋ** [*ਕ੍ਰਿ: । ਥੋਰੀ। ਥੋੜਾ ਦੀ ਪੰਜਾਬੀ ਕ੍ਰਿਯਾ, ਥੁੜਨਾ ਉਸ ਤੋਂ ਥੁੜੀਦੋ*] ਘਟਦਾ, ਘੱਟ ਹੁੰਦਾ। ਯਥਾ—*'ਤਿਚਰੁ ਮੂਲਿ ਨ ਥੁੜੀਦੋ' (੧੪੨੬)।*

**ਥੋੜੜੀ** [*ਗੁ: । ਦੇਖੋ, 'ਥੋਰੀ'*] ਤੁਛ ਬਾਤ। ਯਥਾ—*'ਕਿਆ ਥੋੜੜੀ ਬਾਤ ਗੁਮਾਨੁ' (੫੦),* ਤਥਾ—*'ਦਿਨ ਥੋਥੜੇ ਥਕੇ' (੨੩)।*

**ਥੋੜੜਿਆ** [*ਗੁ: । ਦੇਖੋ, 'ਥੋਰੀ'। ਥੋਰਾਂ+ੜਾ*] ਥੋੜੇ ਦਿਨਾਂ ਦਾ। ਯਥਾ—*'ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ'। (੭੫੧)*

# ਦ

**ਦ** ਗੁਰਮੁਖੀ ਵਰਣਮਾਲਾ ਦਾ ਤੇਈਵਾਂ ਅੱਖਰ ਤੇ ਵੀਹਵਾਂ ਵਜੰਜਨ ਹੈ ਤੇ ਤਵਰਗ ਦਾ ਤੀਸਰਾ ਅੱਖਰ ਹੈ।

'ਦਦਾ' ਸੰਸਕ੍ਰਿਤ ਵਿਚ ਪਦਾਂ ਦੇ ਅਖ਼ੀਰ 'ਦੇਣੇ' ਅਰਥ ਵਿਚ ਆਉਂਦਾ ਹੈ। ਗੁਰਬਾਣੀ ਵਿਚ ਬੀ ਐਸੇ ਪਦ ਆਏ ਹਨ, ਜੈਸੇ ਕੰਦ।

ਫ਼ਾਰਸੀ ਦੇ 'ਕ' ਯਾ 'ਗ਼' ਦੀ ਥਾਂ 'ਦਦਾ' ਵਰਤਿਆ ਗਿਆ ਹੈ, ਜਿਹਾ ਕੁ ਗ਼ਾਲੀਚਾ ਯਾ ਕ਼ਾਲੀਚਾ ਫ਼ਾਰਸੀ ਹੈ। ਗੁਰਬਾਣੀ ਤੇ ਪੁ: ਪੰਜਾਬੀ ਦੀ ਬੋਲਚਾਲ ਵਿਚ ਦੁਲੀਚਾ ਆਇਆ ਹੈ।

ਅਰਬੀ ਦਾ (ਦੁਆਦ) ਬੀ 'ਦਦੇ' ਨਾਲ ਪੰਜਾਬੀ ਵਿਚ ਬਦਲਦਾ ਹੈ, ਜਿਹਾ ਕੁ ਹ਼ਾਦ਼ਰ = ਹਾਦਰ। ਹ਼ਦ਼ੂਰ = ਹਦੂਰ। ਕਾਦ਼ੀ = ਕਾਦੀ। ਫਦ਼ੀਹਤ = ਫਦੀਹਤ।

ਫ਼ਾਰਸੀ ਦੀ 'ਜ਼ੋਇ' ਬੀ 'ਦਦੇ' ਨਾਲ ਪੰਜਾਬੀ ਵਿਚ ਬਦਲਦੀ ਹੈ ਜਿਹਾਕੁ ਨਜ਼ਰ, ਨਦਰ।

ਸੰਸਕ੍ਰਿਤ ਦਾ 'ਜ' ਬੀ ਪੰਜਾਬੀ ਵਿਚ 'ਦ' ਨਾਲ ਬਦਲਦਾ ਹੈ, ਜਿਹਾ ਕੁ ਅੰਗਜ = ਅੰਗਦ। ਯਥਾ—*'ਅੰਗਦਿ ਅਨੰਤ ਮੂਰਤਿ ਨਿਜ ਧਾਰੀ' (੧੪੦੫)।*

ਸੰਸਕ੍ਰਿਤ 'ਧ' ਦੀ ਥਾਂ ਬੀ 'ਦ' ਪੰਜਾਬੀ ਵਿਚ ਬਦਲਦਾ ਹੈ, ਜੈਸੇ ਕ੍ਰਿਪਾਨਿਧ ਦਾ ਕਿਰਪਾਨਦ। ਦੇਖੋ, 'ਕਿਰਪਾਨਦ'

ਪੰਜਾਬੀ ਵਿਚ ਬੀ 'ਦ', 'ਧ' ਬਦਲਦੇ ਹਨ, ਜਿਹਾ ਕੁ ਧੋਖੇ = ਦੋਖੇ। ਯਥਾ—*'ਦੁਨੀਆ ਕੇ ਦੋਖੇ ਮੁਆ' (੧੩੭੩)।*

ਸੰਸਕ੍ਰਿਤ ਦੇ 'ਦ' ਤੇ 'ਰੀ' ਜੁੜਵੇਂ ਪਦਾਂ ਨਾਲ ਅਰੰਭ ਹੋਣ ਵਾਲੇ ਪਦ ਪੰਜਾਬੀ ਬੋਲਚਾਲ ਵਿਚ ਅਕਸਰ 'ਰੀ' ਨੂੰ ਛੋਡ ਦੇਂਦੇ ਹਨ। ਜਿਹਾ ਕੁ ਦ੍ਰਿਢ—ਦਿੜ। ਯਥਾ—*'ਦਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਰੇ' (੩੮੨)।*

ਦ੍ਰਿਸ਼੍ਰਿ—ਦਿਸ਼ਟ। ਦੇਖੋ, 'ਦਿਸਟਿ'

ਫ਼ਾਰਸੀ 'ਦ' ਜੋ ਵਰਤਮਾਨ ਕਾਲਕ ਕ੍ਰਿਯਾ ਤੇ ਲਾਂਦੇ ਹਨ, ਗੁਰੂ ਜੀ ਨੇ ਬੀ ਵਰਤਿਆ ਹੈ। ਦੇਖੋ, ਹੇਠਾਂ।

**ਦ** [*ਕ੍ਰਿ:। ਫ਼ਾਰਸੀ, 'ਦ' ਵਰਤਮਾਨ ਕਾਲ ਲਈ ਅੰਤ ਆਂਦਾ ਹੈ, ਜੈਸੇ—ਬੀਨਦ = ਦੇਖਦਾ ਹੈ*] ਹੈ। ਯਥਾ—*'ਜਾਂਨਦ' (੧੨੦੪),* ਜਾਣਦਾ ਹੈ। ਤਥਾ—*'ਫਲਾਂਨਦ' (੧੨੦੪),* ਫਲਦਾ ਹੈ।

**ਦੀ** [*ਕ੍ਰਿ:। ਹਿੰਦੀ*] ੧. ਦਿਤੀ। ਯਥਾ—*'ਜਰਾ ਹਾਕ ਦੀ' (੭੯੩),* (ਜਦੋਂ) ਬੁਢੇਪੇ ਨੇ ਅਵਾਜ਼ ਦਿਤੀ।

੨. [*ਅ:। ਪੰਜਾਬੀ*] ਸੰਬੰਧਕਾਰਕ ਦਾ ਅਵਜਯ, ਸੰਬੰਧ ਦੱਸਣ ਵਾਲਾ ਜਿਸ ਦੀ ਥਾਵੇਂ ਹਿੰਦੀ ਵਾਲੇ 'ਕੀ' ਬੋਲਦੇ ਹਨ। ਯਥਾ—*'ਖਰਚੇ ਦਿਤਿ ਖਸੰਮ ਦੀ' (੯੬੭)।*

**ਦੇ** [*ਗੁ:। ਡੂਮ ਭਾਸ਼ਾ। ਸੰਸਕ੍ਰਿਤ, ਦੈਵ ਦਾ ਸੰਖੇਪ*] ੧. ਦੈਵੀ, ਸ਼ੁਭ। ਯਥਾ—*'ਦੇ ਗੁਨਾ ਸਤਿ ਭੈਣ ਭਰਾਵ ਹੈ' (੯੬੬),* ਸਤ (ਸੰਤੋਖ ਆਦਿ) ਦੈਵੀ ਗੁਣ ਸਾਰੇ ਭੈਣ ਭਰਾਵਾਂ (ਵਾਂਙ ਹਿਤਕਾਰੀ) ਹਨ। ਦੇਖੋ, 'ਦੇ ਗੁਨਾ'

੨. [*ਸੰ:*] ਦੇਵੀ। ਯਥਾ—*'ਬੀਚਿ ਨਕਟ ਦੇ ਰਾਨੀ' (੪੭੬),* ਵਿਚ (ਨੱਕ ਵੱਢੀ ਯਾ) ਨਾ ਕੱਟੀ ਜਾਣ ਵਾਲੀ ਦੇਵੀ ਰਾਣੀ (ਮਾਯਾ) ਬੈਠੀ ਹੈ।

੩. [*ਕ੍ਰਿ:। ਪੰਜਾਬੀ, ਦੇਣਾ ਤੋਂ ਦੇਇ*] ਦੇ ਕੇ। ਯਥਾ—*'ਮਨੁ ਦੇ ਪਾਵਹਿ ਨਾਮੁ' (੨੨੬)।*

੪. [*ਅ:। ਦੇਸ਼ ਭਾਸ਼ਾ*] ਕੇ। ਦੇਖੋ, 'ਦੀ ੨.'

**ਦਿਆ/ਦੀਆ** [*ਕ੍ਰਿ:। ਦੇਸ਼ ਭਾਸ਼ਾ*] ਦਿਤਾ। ਯਥਾ—*'ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ' (੨੯੦)।*

**ਦੂਆ** [*ਸੰ:। ਪੰਜਾਬੀ*] ਦ੍ਵੈਤ ਭਾਵ ਦੂਈ, ਦੂਸਰਾਪਨ। ਯਥਾ—*'ਉਨਿ ਘਰਿ ਘਰਿ ਮੇਲਿਓ ਦੂਆ' (੬੭੩)।*

**ਦੂਐ** [*ਸਪਤਮੀ। ਪੰਜਾਬੀ*] ਦ੍ਵੈਤ ਵਿਚ, ਦੂਆਪਨ[1] ਵਿਚ, ਇਕ ਈਸ਼੍ਵਰ ਨੂੰ ਛੱਡ ਅਨਾਤਮਾ ਦੇ ਲਗਾਉ ਵਿਚ। ਯਥਾ—*'ਸੁਖੁ ਨਾਹੀ ਫੁਨਿ ਦੂਐ ਤੀਐ' (੧੧੧),* ਦ੍ਵੈਤ ਤੇ ਤਿੰਨ ਗੁਣਾਂ ਵਿਚ ਸੁਖ ਨਹੀਂ।

**ਦੁਆਈ** [*ਸੰ:। ਅਰਬੀ, ਦਆ। ਈ, ਪੰਜਾਬੀ ਪ੍ਰਤੇ ਬਹੁ-ਬਚਨ ਦਾ*] ਅਸੀਸਾਂ। ਯਥਾ—*'ਦੇਨਿ ਦੁਆਈ ਸੇ ਮਰਹਿ' (੧੨੮੬),* (ਜੋ ਅਸੀਸਾਂ) ਦੇਂਦੇ ਹਨ, ਸੋ ਮਰਦੇ ਹਨ (ਤੇ ਜਿਨ੍ਹਾਂ ਨੂੰ ਦੇਂਦੇ ਹਨ ਉਹ ਬੀ)।

**ਦੁਆਉ**[2] [*ਸੰ:। ਅਰਬੀ, ਦੁਆ*] ਅਸੀਸ। ਯਥਾ—*'ਵਾਉ ਦੁਆਉ' (੧੫੧),* ਉਨ੍ਹਾਂ ਦੀਆਂ ਅਸੀਸਾਂ ਵਿਅਰਥ ਹਨ।

**ਦੁਆਸ** [*ਅ:। ਦੇਸ਼ ਭਾਸ਼ਾ*]

੧. ਦੁਆਲੇ। ਯਥਾ—*'ਪਾਸਿ ਦੁਆਸਿ' (੪੦),* ਆਲੇ ਦੁਆਲੇ, ਜਿਸ ਤਰ੍ਹਾਂ ਆਸ ਪਾਸ।

੨. [*ਸੰ:। ਦੁ+ਆਸ*] ਦੋ ਆਸਾਂ।

**ਦੁਆਦਸ** [*ਸੰਖ: ਵਾ:। ਸੰਸਕ੍ਰਿਤ, ਦ੍ਵਾਦਸ਼ਨ*] ਬਾਰਾਂ, ਦਸ ਤੇ ਦੋ। ਯਥਾ—*'ਦੁਆਦਸ ਦਲ ਅਭ ਅੰਤਰਿ ਮੰਤ' (੧੧੬੨),* ਦ੍ਵਾਦਸ ਦਲਾਂ ਵਾਲਾ ਹਿਰਦਾ ਕਮਲ ਉਸ ਵਿਖੇ ਗੁਰਮੰਤ੍ਰ ਧਾਰਣ ਕੀਤਾ ਹੈ। ਯੋਗੀ ਪੁਰਖਾਂ ਨੇ ਹਿਰਦੇ ਚੱਕਰ ਵਿਖੇ ਇਕ ਬਾਰਾਂ ਪੱਤਿਆਂ ਦਾ ਕਮਲ ਮੰਨਿਆ ਹੈ, ਜਿਸ ਨੂੰ ਅਨਾਹਤ ਚੱਕਰ ਕਹਿੰਦੇ ਹਨ। ਮੁਰਾਦ ਗ਼ਾਲਬਨ ਪੱਤਿਆਂ[3] ਦੇ ਗੁਛਿਆਂ ਤੋਂ ਹੈ। ਤਥਾ—*'ਜਉ ਗੁਰਦੇਉ ਤ ਦੁਆਦਸ ਸੇਵਾ' (੧੧੬੭),* ਬਾਰਾਂ ਪ੍ਰਕਾਰ ਦੀ ਸੇਵਾ (ਸਾਡਾ) ਗੁਰੂ ਹੀ ਹੈ। ਅਗਨੀ ਪੂਜਣ ਵਾਲੇ ਸੂਰਜ ਦੀ ਹਰ ਮਹੀਨ

---

੧. ਨਿਜ ਨੂੰ ਵਾਹਿਗੁਰੂ ਤੋਂ ਜੁਦਾ ਸਮਝਣੇ ਦੀ ਬੁਧੀ।
੨. ਪੰਜਾਬੀ ਵਿਚ—ਵਾਉ ਦੁਆਉ—ਕਠਾ, ਫਜ਼ੂਲ ਬੋਲਣ ਨੂੰ ਬੀ ਕਹਿੰਦੇ ਹਨ।
੩. Nurves.

ਉਸਦੀ ਦਸ਼ਾ ਬਦਲੀ ਹੋਈ ਦੇ ਅਨੁਸਾਰ ਪੂਜਾ ਕਰਦੇ ਹਨ। ਅਥਵਾ ਸ਼ਿਵ ਜੀ ਦੇ ਜਯੋਤੀ ਲਿੰਗਾਂ ਦੀ ਸੇਵਾ (ਦਾ ਜੋ ਮਹਾਤਮ ਸਮਝਦੇ ਹੋ ਉਹ) ਗੁਰਦੇਉ ਦੀ ਸੇਵਾ (ਵਿਚ ਹੈ)।

**ਦੁਆਦਸ ਸਿਲਾ** [*ਸੰਖ: ਵਾ: । ਦੇਖੋ, 'ਦੁਆਦਸ'। ਸਿਲਾ = ਪੱਥਰ*] ਬਾਰਾਂ ਪੱਥਰ। ਇਸ ਦੀਆਂ ਦੋ ਮੁਰਾਦਾਂ ਹੋ ਸਕਦੀਆਂ ਹਨ; ਬਾਰਾਂ ਪ੍ਰਸਿੱਧ ਸ਼ਿਵ ਲਿੰਗ[1], ਜਿਨ੍ਹਾਂ ਨੂੰ ਜਯੋਤੀ ਲਿੰਗ ਕਹਿੰਦੇ ਹਨ ਯਾ ਦਸ ਪਾਰਖਦ ਤੇ ਦੋ ਲਛਮੀ ਨਾਰਾਯਨ ਇਨ੍ਹਾਂ ਦੇ ਬਾਰਾਂ ਬੁੱਤ। ਯਥਾ—*'ਜੇ ਓਹੁ ਦੁਆਦਸ ਸਿਲਾ ਪੂਜਾਵੈ' (੮੭੫)*, ਜੇ ਓਹ ਬਾਰਾਂ ਪੱਥਰਾਂ ਦੀ ਪੂਜਾ ਕਰੇ (ਤਾਂ ਬੀ ਨਿਸਫਲ ਹੈ)।

**ਦੁਆਦਸਿ ਮੁਦ੍ਰਾ** [*ਸੰਖ: ਵਾ: । ਸੰਸਕ੍ਰਿਤ*] ਭਾਵ ਦਸ ਇੰਦ੍ਰੀਆਂ ਮਨ ਤੇ ਬੁਧਿ। ਯਥਾ—*'ਦੁਆਦਸਿ ਮੁਦ੍ਰਾ ਮਨੁ ਅਉਧੂਤਾ' (੮੪੦)।*

**ਦੁਆਪੁਰਿ** [*ਸੰ: । ਸੰਸਕ੍ਰਿਤ, ਦ੍ਵਾਪਰ:*] ਦ੍ਵਾਪਰ ਜੁਗ, ਤੀਸਰਾ ਜੁਗ। ਯਥਾ—*'ਦੁਆਪੁਰਿ ਕ੍ਰਿਸਨ ਮੁਰਾਰਿ' (੧੩੯੦)*, ਤਥਾ—*'ਦਇਆ ਦੁਆਪੁਰਿ ਅਧੀ ਹੋਈ' (੧੦੨੩)।*

**ਦੁਆਰ** ਦੇਖੋ, 'ਦੁਆਰਾ', 'ਦੁਆਰਹਿ', 'ਦੁਆਰ ਬਾਰ'

**ਦੁਆਰਾ/ਦੁਆਰੇ** [*ਸੰ: । ਸੰਸਕ੍ਰਿਤ, ਦ੍ਵਾਰ*] ੧. ਦਰਵਾਜ਼ੇ, ਬੂਹੇ। ਯਥਾ—*'ਸੇ ਪਰਗਟ ਹਰਿ ਦੁਆਰੇ'।*

੨. [*ਸੰਸਕ੍ਰਿਤ, ਦ੍ਵਾਰਕਾ*] ਦੁਆਰਕਾ ਪੁਰੀ। ਇਕ ਪ੍ਰਾਚੀਨ ਸ਼ਹਿਰ ਗੁਜਰਾਤ ਦੇਸ਼ ਦੇ ਪਛੋਂ ਨੂੰ ਜੋ ਯਾਦਵਾਂ ਦੀ ਰਾਜਧਾਨੀ ਸੀ—ਸ੍ਰੀ ਕ੍ਰਿਸ਼ਨ ਜੀ ਏਥੇ ਰਹੇ, ਹਿੰਦੂ ਤੀਰਥ ਹੈ। ਯਥਾ—*'ਕਾਸੀ ਕਾਂਤੀ ਪੁਰੀ ਦੁਆਰਾ' (੧੦੨੨)।*

੩. [*ਸੰਸਕ੍ਰਿਤ, ਦ੍ਵਾਰ = ਗੋਲਕ*] ਸਿਰ ਦੀ ਚੋਟੀ ਦੇ ਅੰਦਰਲਾ ਥਾਉਂ ਜਿਥੇ ਸੁਰਤ ਦਾ ਟਿਕਾਉ ਹੁੰਦਾ ਹੈ। ਯੋਗੀ ਜਿਥੇ ਆਖਦੇ ਹਨ ਕਿ ਪ੍ਰਾਣ ਲੈ ਜਾਂਦੇ ਹਨ। ਵੈਦਕ ਲੋਗ ਦੱਸਦੇ ਹਨ ਕਿ ਇਥੇ ਇਕ ਤ੍ਰਿਕੋਣ ਜਗ੍ਹਾ ਹੈ, ਜਿਸ ਵਿਚ ਮਾਸ, ਮਿਝ, ਲਹੂ, ਨਾੜੀ, ਸ੍ਨਾਯੂ ਕੁਛ ਬੀ ਨਹੀਂ ਹੈ। ਅਸਲ ਵਿਚ ਸੁਰਤ ਜਦੋਂ ਸਿਮਰਨ ਨਾਲ ਸਫ਼ਾ ਹੋ ਜਾਂਦੀ ਹੈ, ਤਾਂ ਅੰਦਰ ਤਬੀਅਤ ਵਿਚ ਇਕ ਮਨ ਦੇ ਉੱਚੇ ਹੋਣ ਤੇ ਰਹਿਣ ਦੀ ਉਚਜਾਈ ਪ੍ਰਾਪਤ ਹੁੰਦੀ ਹੈ; ਉਹ ਕਈ ਹਾਲਤਾਂ ਵਿਚ ਮਸਤਕ ਬੀ ਪ੍ਰਤੀਤੀ ਦੇਂਦੀ ਹੈ। ਯਥਾ—*'ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ' (੯੭੪)।*

**ਦੁਆਰਹਿ** [*ਕ੍ਰਿ: ਵਿ: । ਸੰਸਕ੍ਰਿਤ, ਦ੍ਵਾਰੇਂ*] ਦਰਵਾਜ਼ੇ-ਦਰਵਾਜ਼ੇ, ਦਰ-ਬਦਰ, ਬੂਹੇ-ਬੂਹੇ। ਯਥਾ—*'ਦੁਆਰਹਿ ਦੁਆਰਿ ਸੁਆਨ ਜਿਉ ਡੋਲਤ' (੪੧੧)।*

**ਦੁਆਰ ਬਾਰ** [*ਖ: ਤ: ਪੁ: ਸ: । ਸੰਸਕ੍ਰਿਤ, ਦ੍ਵਾਰ। ਵਾਰ:*] ਦੁਆਰੇ ਦਾ ਬਾਰ, ਦਰਵਾਜ਼ੇ ਦਾ ਬੂਹਾ, ਦਰਗਾਹ। ਯਥਾ—*'ਸੋ ਢਾਢੀ ਭਾਗਠੁ ਜਿਸੁ ਸਚਾ ਦੁਆਰ ਬਾਰੁ' (੯੬੨)।*

**ਦੁਆਲੇ/ਦੋਆਲੇ** [*ਕ੍ਰਿ: ਵਿ: । ਪੰਜਾਬੀ*] ਇਰਦੇ ਗਿਰਦ, ਆਸ ਪਾਸ। ਯਥਾ—*'ਮਸਤਕਿ ਪਦਮੁ ਦੁਆਲੈ ਮਣੀ' (੯੭੪)*, ਤਥਾ—*'ਭੂਠਾ ਰੁਦਨੁ ਹੋਆ ਦੋੁਆਲੈ' (੭੫)।*

**ਦਈ** [*ਸੰ: । ਸੰਸਕ੍ਰਿਤ, ਦੈਵ*] ੧. ਵਾਹਿਗੁਰੂ, ਪ੍ਰਕਾਸ਼ ਰੂਪ ਪਰਮੇਸ਼ਰ। ਯਥਾ—*'ਸੀਤਲ ਸਾਂਤਿ ਦਇਆਲ ਦਈ' (੮੨੨)।*

੨. [*ਕ੍ਰਿ: । ਹਿੰਦੀ, ਦੇਣਾ ਦੀ ਭੂਤਕਾਲਕ ਕ੍ਰਿਯਾ*] ਦਿਤੀ।

**ਦਾਈ**[1] [*ਸੰ: । ਫ਼ਾਰਸੀ, ਦਾਯਹ। ਸੰਸਕ੍ਰਿਤ, ਧਾਤ੍ਰੀ। ਪੁ: ਪੰਜਾਬੀ, ਧਾਈ। ਪੰਜਾਬੀ, ਦਾਈ*] ਬੱਚੇ ਖਿਲਾਣ ਤੇ ਪਾਲਣ ਲਈ। ਯਥਾ—*'ਦਿਵਸੁ ਰਾਤਿ ਦੁਇ ਦਾਈ ਦਾਇਆ' (੮)*, ਰਾਤ ਦਾਈ ਤੇ ਦਿਨ ਦਾਇਆ ਹੈ।

**ਦੀਈ** [*ਕ੍ਰਿ: । ਹਿੰਦੀ, 'ਦੇਣਾ' ਦਾ ਭੂਤਕਾਲ*] ਦਿਤੀ। ਯਥਾ—*'ਦੀਈ ਭਵਾਰੀ ਪੁਰਖਿ ਬਿਧਾਤੈ' (੪੦੩)।*

**ਦੁਇ** [*ਸੰਖ: ਵਾ: । ਸੰਸਕ੍ਰਿਤ, ਦ੍ਵਿ। ਪੰਜਾਬੀ, ਦੋ*] ਦੋ, ਦੋਹਾਂ। ਯਥਾ—*'ਦੁਇ ਕੁਲ ਸਾਧ'*, ਨਾਨਕ ਦਾਦਕ ਦੋ ਕੁਲਾਂ ਦਾ ਉੱਧਾਰ (ਭਗਤ ਕਰਦੇ ਹਨ)। ਤਥਾ—*'ਦੁਇ ਤੂੰ ਬਰੀ ਅਬਧ' (੧੩੭੫)*, ਹੇ ਦ੍ਵੈਤ, ਤੂੰ ਵਡੀ ਅਬਧ ਕਿਸੇ ਤੋਂ ਨਾਸ਼ ਹੋਣ ਵਾਲੀ ਨਹੀਂ। ਅਥਵਾ ਹੇ ਦ੍ਵੈਤ, ਦੋ ਅਬਧਾਂ ਨੇ, ਇਕ ਸੰਤ ਦੂਜਾ ਈਸ਼੍ਵਰ ਨੇ ਕਾਬੂ ਕੀਤਾ, ਵਰ ਲੀਤਾ ਹੈ। ਅਥਵਾ ਦੋ ਤੂੰਬੜੀਆਂ, ਆਸਾ ਤੇ ਤ੍ਰਿਸ਼ਨਾ ਇਹ ਟੁਟਣ ਵਾਲੀਆਂ ਨਹੀਂ ਹਨ। ਤਥਾ—*'ਦੁਇ ਪਖ ਹੀਨੀ' (੭੯੩)*, ਪੇਕੇ ਸਹੁਰਿਆਂ ਤੋਂ ਰਹਿਤ ਭਾਵ ਗਿਆਨ ਵੈਰਾਗ ਰਹਿਤ, ਵ ਲੋਕ ਪਰਲੋਕ ਰਹਿਤ ਹੋਣਾ। ਤਥਾ—*'ਕਹੁ ਕਬੀਰ ਅਖਰ ਦੁਇ ਭਾਖਿ' (੩੨੯)*, ਪਰਮੇਸ਼ਰ ਦਾ ਉਹ ਦੋ ਅੱਖਰਾਂ ਵਾਲਾ ਨਾਮ ਜੋ ਕਬੀਰ ਬੀ ਜਪਦੇ ਸਨ, ਮੁਰਾਦ ਉਸ ਨਾਮ ਤੋਂ ਖ਼ਾਸ ਨਹੀਂ, ਪਰ ਵਾਹਿਗੁਰੂ ਦੇ ਸਿਮਰਨ ਤੋਂ ਹੈ। ਤਥਾ—*'ਦੁਇ ਦੀਵੇ'*, ਸੂਰਜ ਚੰਦ੍ਰਮਾ। ਤਥਾ—*'ਦੁਇ ਦੀਵੇ ਚਉਦਹ ਹਟਨਾਲੇ' (੭੮੯)*, ਤਥਾ—*'ਦੁਖੀ ਦੁਹਾਗਨਿ ਦੁਇ ਪਖ ਹੀਨੀ' (੭੯੩)*, ਦੋ ਪੱਖ = ਪੇਕਾ, ਸਹੁਰੀ ਭਾਵ ਲੋਕ ਪਰਲੋਕ। ਦੁਇ ਪੰਦੀ = ਦੋ ਸਿਖਯਾ ਵਾਲੇ। ਤਥਾ—*'ਦੁਇ ਪੰਦੀ ਦੁਇ ਰਾਹ ਚਲਾਏ' (੧੦੩੨)।* ਦੇਖੋ, 'ਪੰਦੀ'

ਦੁਇ ਬਾਪਾ = ਦੋ ਪਿਤਾ। ਯਥਾ—*'ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ' (੧੧੭੧)*, ਜਿਸ ਚਿਦਾਭਾਸ ਦੀ ੧. ਬੁਧਿ, ੨. ਅਵਿਦਯਾ ਦੋ ਮਾਈਆਂ ਹਨ ਤੇ ਕੂਟਸਥ, ਸੁਧ ਬ੍ਰਹਮ ਦੋ ਪਿਤਾ ਗ੍ਰੰਥਾਂ ਵਿਚ ਲਿਖੇ ਪੜ੍ਹੀਦੇ ਹਨ, ਤਿਸ ਜੀਵ ਦੇ ਸਰੂਪ ਦਾ। ਅਥਵਾ ਦੋ ਅੱਖਾਂ = ਦੋ ਮਾਵਾਂ। ਦੋ ਕੰਨ = ਦੋ ਪਿਤਾ। ਮੁਰਾਦ ਇਹ ਕਿ ਮਨ ਦੀ ਸਫੁਰਣ ਸਤਾ ਅੱਖਾਂ ਤੇ ਕੰਨ ਨਾਲ ਹੀ ਕ੍ਰਿਯਾਮਾਨ ਹੁੰਦੀ ਹੈ। ਅਥਵਾ ਦ੍ਵੈਤ ਹੀ ਮਾਂ ਤੇ ਦ੍ਵੈਤ ਹੀ ਪਿਉ। ਦੁਇ ਭਾ = ਦੋ ਹਿਸੇ। ਤਥਾ—*'ਦੁਇ ਭਾ ਚੜੀਅਸੁ ਹੋਰ'। (੭੮੯)*

**ਦੇਇ** [*ਕ੍ਰਿ: । ਪੰਜਾਬੀ, ਦੇਣਾ ਕ੍ਰਿਯਾ ਤੋਂ*]

੧. ਦੇਂਦੇ ਹਨ। ਯਥਾ—*'ਦੇਇ ਬੁਝਾਰਤ ਸਾਰਤਾ' (੨੧੭)।*

੨. [*ਸ: । ਸੰਸਕ੍ਰਿਤ, ਦੈਵ*] ਪਰਮੇਸ਼ਰ। ਯਥਾ—*'ਆਪੇ ਪੂਰਣੁ ਦੇਇ'। (੪੭੫)*

**ਦੇਈ** [*ਕ੍ਰਿ: । ਪੰਜਾਬੀ, ਦੇਣਾ*] ਦੇਵੇਂ।

**ਦਇਆ** [*ਸੰ: । ਸੰਸਕ੍ਰਿਤ, ਦਯਾ*] ਤਰਸ, ਮਿਹਰ, ਕ੍ਰਿਪਾ। ਯਥਾ—*'ਧੌਲੁ ਧਰਮੁ ਦਇਆ ਕਾ ਪੂਤੁ' (੩)*, ਤਥਾ—*'ਦਇਆ ਦਿਗੰਬਰੁ ਦੇਹ ਬੀਚਾਰੀ' (੩੫੬)*, ਇਸਦਾ ਅਨੂਯ ਗਯਾਨੀ ਚੰਦਾ ਸਿੰਘ ਜੀ ਐਉਂ ਕਰਦੇ ਸਨ, ਅਸਾਂ ਜੋ ਦੇਹਾਂ ਪਰ ਦਯਾ ਕਰਨੀ ਵਿਚਾਰੀ ਹੈ, ਇਹੀ ਅਸਾਡਾ ਦਿਗੰਬਰੀ ਭਾਵ ਹੈ।

**ਦਈਆ** [*ਸੰ: । ਸੰਸਕ੍ਰਿਤ, ਦੈਵ*] ਦੇਵ, ਭਾਵ ਪਰਮਾਤਮਾ ਨੂੰ। ਯਥਾ—*'ਸੈਣੁ ਮਿਲਿਆ ਹਰਿ ਦਈਆ' (੮੩੫)।*

---

੧. ਸੋਮ ਨਾਥ, ਬਦਰੀ ਨਰੈਣ, ਕੇਦਾਰ, ਬਿਸ਼ੇਸ਼ੁਰ, ਰਾਮੇਸ਼ੁਰ, ਨਾਗੇਸ਼ੁਰ, ਬੈਜ ਨਾਥ, ਭੀਮ ਸੰਕਰ ਆਦਿ।

੧. ਦੇਖੋ, ਫੁਟਨੋਟ ਅਗਲੇ ਪੰਨੇ ਪੁਰ ਦਾਇਆ ਸ਼ਬਦ ਸਬੰਧੀ।

**ਦਾਇਆ**[1] [*ਸੰ: । ਫ਼ਾਰਸੀ, ਦਾਯਹ*] ਬੱਚੇ ਨੂੰ ਪਾਲਣ ਖਿਲਾਣ ਵਾਲੀ ਇਸਤ੍ਰੀ ਦਾ ਪਤੀ। ਯਥਾ—*'ਦਿਵਸੁ ਰਾਤਿ ਦੁਇ ਦਾਈ ਦਾਇਆ' (੮)।*

**ਦੁਈਆ** [*ਸੰਖ: ਵਾ: । ਪੰਜਾਬੀ*] ਦੂਜਾ। ਯਥਾ—*'ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ' (੮੩੬)।*

**ਦਇਆਰਾ** [*ਗੁ: । ਸੰਸਕ੍ਰਿਤ, ਦਯਾਲੂ*] ਦਇਆਲ, ਕ੍ਰਿਪਾਲ। ਯਥਾ—*'ਜਬ ਤੇ ਭੇਟੇ ਸਾਧ ਦਇਆਰਾ' (੮੨੨)।*

**ਦਇਆਲ** [*ਗੁ: । ਸੰਸਕ੍ਰਿਤ, ਦਯਾਲੂ*] ਦਇਆ ਵਾਲਾ, ਕਿਰਪਾ ਕਰਨ ਵਾਲਾ। ਇਸਦਾ ਵਰਤਾਉ ਸੰਗਜਾ ਵਾਂਙੂ ਭੀ ਹੁੰਦਾ ਹੈ। ਯਥਾ—*'ਦਇਆਲ ਤੇਰੈ ਨਾਮਿ ਤਰਾ' (੬੬੦)।*

**ਦਇਅਲੀਆ** [*ਗੁ: । ਸੰਸਕ੍ਰਿਤ*] ਦਇਆ ਕਰਨ ਵਾਲੇ ਦੀ। ਯਥਾ—*'ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ' (੩੮੫)।*

**ਦਾਇਮ** [*ਅ: । ਅਰਬੀ*] ਹਮੇਸ਼, ਸਦੀਵ, ਨਿਤ। ਯਥਾ—*'ਕਾਇਮੁ ਦਾਇਮੁ ਸਦਾ ਪਾਤਿਸਾਹੀ' (੩੪੫),* ਉਸਦੀ ਪਾਤਸ਼ਾਹੀ ਪੱਕੀ ਅਰ ਨਿਤ ਰਹਿਣ ਹਾਰੀ ਹੈ। ਤਥਾ—*'ਕਰਿ ਫਕਰੁ ਦਾਇਮ ਲਾਇ ਚਸਮੇ' (੭੨੨)।*

**ਦਾਉ** [*ਸੰ: । ਹਿੰਦੀ*] ੧. ਮੌਕਿਆ, ਸਮਾਂ, ਅਵਸਰ। ਯਥਾ—*'ਅਬ ਜੂਝਨ ਕੋ ਦਾਉ' (੧੧੦੫)।*

੨. ਰਸਤਾ।

੩. ਮੁਸ਼ਕਲਾਂ, ਮਾਮਲਿਆਂ ਦੀਆਂ ਗੁੰਝਲਾਂ। ਯਥਾ—*'ਬਿਖੜੇ ਦਾਉ ਲੰਘਾਵੈ ਮੇਰਾ' (੧੧੮੫)।* ਦੇਖੋ, 'ਬਿਖੜੇ ਦਾਉ'

**ਦੀਓ** [*ਕ੍ਰਿ: । ਦੇਣਾ ਦਾ ਹਿੰਦੀ ਭੂਤਕਾਲ*] ਦਿਤਾ। ਯਥਾ—*'ਅਭੈ ਭਗਤਹ ਜਨ ਦੀਓ' (੧੩੯੦)।*

**ਦੇਉ** [*ਸੰ: । ਸੰਸਕ੍ਰਿਤ, ਦੈਵ*] ੧. ਦੇਵ, ਦੇਵਤਾ।

੨. ਪ੍ਰਕਾਸ਼ ਰੂਪ ਵਾਹਿਗੁਰੂ। ਯਥਾ—*'ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ' (੪੬੯)।*

**ਦੋਊ** [*ਸੰਖ: ਵਾ: । ਸੰਸਕ੍ਰਿਤ, ਦ੍ਵਿ । ਹਿੰਦੀ, ਦੋਊ*] ਦੂਜੀ। ਯਥਾ—*'ਨਹੀ ਹੋਤ ਕਛੁ ਦੋਊ ਬਾਰਾ' (੨੫੩)।*

**ਦਿਉਹਾੜੀ** [*ਸੰ: । ਸੰਸਕ੍ਰਿਤ, ਦਿਵਸ । ਪ੍ਰਾਕ੍ਰਿਤ, ਦਿਅਹ । ਪੁ: ਪੰਜਾਬੀ, ਦਿਉਹਾੜ । ਨ: ਪੰਜਾਬੀ, ਦਿਹਾੜੀ*] ਦਿਹਾੜੀ, ਦਿਨ। ਯਥਾ—*'ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ'। (੪੬੨)*

**ਦਉਤ** [*ਸੰ: । ਸੰਸਕ੍ਰਿਤ, ਉਦਯ=ਚੜ੍ਹਨਾ । ਦਯੁਤ=ਚਮਕ*] ਉਦੇ ਹੋਣਾ, ਚੜ੍ਹਨਾ। ਯਥਾ—*'ਦਉਤੁ ਬਿਹਾਗੈ' (੧੧੧੦),* ਦਿਨ ਦਾ ਚੜ੍ਹਨਾ।

**ਦਸ** [*ਸੰਖ: ਵਾ: । ਸੰਸਕ੍ਰਿਤ, ਦਸ਼ਨ੍*] ੧. ਦਸ, ੧੦, ਦਹ। ਯਥਾ—*'ਦਸ ਬਿਖਿਆੜੀ' (੮੯੯),* ਦਸ ਇੰਦਰੀਆਂ। ਤਥਾ—*'ਦਸ ਚਾਰਿ ਹਟ ਤੁਧੁ ਸਾਜਿਆ' (੮੩),* ੧੪ ਲੋਕ ਤੈਨੇ ਸਾਜੇ। ਤਥਾ—*'ਦਸ ਦੁਆਰ' (੨੯੮)*= ੨ ਅੱਖ, ੨ ਕੰਨ, ੨ ਨਾਸਕਾਂ, ੧ ਮੁਖ, ੧ ਸਿਸਨ, ੧ ਗੁਦਾ, ੧ ਗੁਪਤ ਰੂਪ ਤਾਲੂ ਦਾ ਛਿਦ੍ਰ ਯਾ ਦਸਮ ਦੁਆਰ।

੨. [*ਕ੍ਰਿ:*] ਕਹੁ, ਆਖ। ਯਥਾ—*'ਸਤਿਗੁਰ ਹਰਿ ਪ੍ਰਭੁ ਦਸਿ' (੩੦੧)।*

**ਦਸਾ** [*ਸੰ: । ਸੰਸਕ੍ਰਿਤ, ਦਸ਼ਾ*]

੧. ਹਾਲਤ। ਯਥਾ—*'ਜੈਸੀ ਮਨਸਾ ਤੈਸੀ ਦਸਾ' (੧੩੪੨)।*

੨. [*ਸੰਖ: ਵਾ: । ਸੰਸਕ੍ਰਿਤ, ਦਸ਼ਨ੍ । ਦੇਸ਼ ਭਾਸ਼ਾ, ਦਸ*] ਦਹ, ੧੦। ਯਥਾ—*'ਅਸਟ ਦਸਾ ਸਿਧਿ ਨਵ ਨਿਧਿ ਕਰਤਲ' (੬੫੮)।*

**ਦਸੀ** ਦੇਖੋ, 'ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ'

**ਦਸੇ** [*ਸੰਖ: ਵਾ: । ਦੇਖੋ, 'ਦਸ'*] ੧੦, ਦਸ (ਇੰਦ੍ਰੀਆਂ)। ਯਥਾ—*'ਦਸੋ ਦਿਸਾ ਰਵਿਆ' (੨੯੯)।*

**ਦਸੈ** [*ਕ੍ਰਿ: । ਪੰਜਾਬੀ, ਬਤਾਵੇ*] ਵਰਣਨ ਕਰੇ। ਯਥਾ—*'ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ' (੯੪)।*

**ਦਾਸ** [*ਸੰ: । ਸੰਸਕ੍ਰਿਤ, ਦਾਸ*] ਸੇਵਕ, ਨੌਕਰ, ਟਹਿਲੀਆ। ਦੇਖੋ, 'ਦਾਸੰਨਾ'

**ਦਾਸੀ** [*ਸੰ: । ਸੰਸਕ੍ਰਿਤ, ਦਾਸੀ*]

੧. ਟਹਿਲਣ, ਸੇਵਕਣੀ। ਯਥਾ—*'ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ' (੨੩੧)।*

੨. ਦਾਸਾਂ ਨੇ।

੩. ਟਹਿਲ ਵਾਲੀ ਮਾਇਆ। ਯਥਾ—*'ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ' (੮੦੯)।*

**ਦਿਸਾ** [*ਸੰ: । ਸੰਸਕ੍ਰਿਤ, ਦਿਸ਼: । ਪ੍ਰਾਕ੍ਰਿਤ, ਦਿਸ਼*] ਤਰਫ਼ਾਂ, ਲਾਂਭਾਂ, ਪੂਰਬ, ਪੱਛਮ, ਉਤਰ, ਦੱਖਣ, ਅਗਨਿ, ਨੈਰਿਤ, ਵਾਯਵ, ਈਸਾਨ, ਹੇਠ ਤੇ ਉਪਰ ਇਹ ਦਸ ਦਿਸ਼ਾਂ ਹਨ। ਯਥਾ—*'ਦਸੋ ਦਿਸਾ ਰਵਿਆ ਪ੍ਰਭੁ ਏਕੁ' (੨੯੯)।* ਦੇਖੋ, 'ਕੁੰਟ, ਦਿਸਾ ਪੁਰੀ'

**ਦੀਸਿ** [*ਸੰ: । ਦੇਖੋ, 'ਦਿਸਟ'*] ਨਿਗਾਹ ਵਿਚ, ਦ੍ਰਿਸ਼ਟ ਵਿਚ। ਯਥਾ—*'ਦੀਸਿ ਆਵਤ ਹੈ ਬਹੁਤੁ ਭੀਹਾਲਾ' (੩੮੪)।*

**ਦੀਸੈ** [*ਕ੍ਰਿ: । ਦੇਖੋ, 'ਦੀਸਿ'*] ਦਿਸਦਾ ਹੈ। ਯਥਾ—*'ਦੀਸੈ ਚੰਚਲੁ ਬਹੁ ਗੁਨਾ' (੧੩੭੧)।*

**ਦੇਸ** [*ਸੰ: । ਸੰਸਕ੍ਰਿਤ, ਦੇਸ਼:*] ਸਥਾਨ ਮਾਤ੍ਰ, ਦੇਸ ਪ੍ਰਸਿੱਧ। ਯਥਾ—*'ਦੇਸ ਦਿਸੰਤਰ ਮੈ ਸਗਲੇ ਝਾਗੇ' (੭੩੮)।* ਦੇਖੋ, 'ਦੇਸ ਬਿਦੇਸ'

**ਦੇਸੀ** [*ਕ੍ਰਿ: । ਪੰਜਾਬੀ, ਦੇਣਾ ਦਾ ਭਵਿਖਤ ਕਾਲ*] ਦੇਵੇਗਾ। ਯਥਾ—*'ਦੇਸੀ ਰਿਜਕੁ ਸੰਬਾਹਿ' (੭੫੫)।*

**ਦੋਸੀ** [*ਸੰ: । ਸੰਸਕ੍ਰਿਤ, ਦੋਸ਼ਿਨ*] ਪਾਪੀ। ਯਥਾ—*'ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ' (੨)।* ਦੇਖੋ, 'ਦੋਸੀ ਦੋਸੁ ਧਰੇ'

**ਦੋਸੁ** [*ਸੰ: । ਸੰਸਕ੍ਰਿਤ, ਦੋਸ਼*] ਐਬ, ਪਾਪ, ਕਸੂਰ। ਦੇਖੋ, 'ਦੋਸੀ ਦੋਸੁ ਧਰੇ'

**ਦਾਸੀਆ** [*ਸੰ: । ਸੰਸਕ੍ਰਿਤ, ਦਾਸੀ*] ਸੇਵਾ ਕਰਨ ਵਾਲੀਆਂ। ਯਥਾ—*'ਹਮ ਸਹ ਕੇਰੀਆ ਦਾਸੀਆ' (੭੨੯)।*

---

੧. ਫ਼ਾਰਸੀ ਪਦ ਹੈ—ਦਾਇਆ—ਜਿਸ ਦੇ ਅਰਥ ਹਨ ਬੱਚੇ ਪਾਲਣ ਵਾਲੀ। ਪੰਜਾਬੀ ਵਿਚ ਦਾਈ ਇਸਤ੍ਰੀ ਤੇ ਦਾਇਆ ਉਸ ਦਾ ਪਤੀ ਹੈ, ਦਾਈ ਰਾਤ ਨੂੰ ਬੱਚੇ ਨੂੰ ਸੰਭਾਲਦੀ ਹੈ ਤੇ ਦਾਇਆ ਦਿਨ ਨੂੰ ਬੱਚੇ ਨੂੰ ਖਿਲਾਂਦਾ ਪਰਚਾਂਦਾ ਤੇ ਸਾਂਭਦਾ ਹੈ। ਭਾਈ ਗੁਰਦਾਸ ਜੀ ਨੇ ਬੀ ਇਨ੍ਹਾਂ ਦਾ ਕੰਮ ਖਿਲਾਉਣਾ ਲਿਖਿਆ ਹੈ। ਯਥਾ—'ਦਾਈ ਦਾਇਆ ਰਾਤ ਦਿਹੁ ਬਾਲ ਸੁਭਾਉ ਜਗਤ ਖਿਲਾਯਾ' (ਵਾਰ ੬, ੫)

ਅੱਜ-ਕੱਲ੍ਹ ਪੰਜਾਬੀ ਵਿਚ ਦਾਈ ਪਦ ਅਕਸਰ ਪ੍ਰਸੂਤ ਹੋਣ ਵੇਲੇ ਸਹਾਇਤਾ ਕਰਨ ਵਾਲੀ ਤ੍ਰੀਮਤ ਨੂੰ ਕਹਿੰਦੇ ਹਨ।

**ਦਸ ਅਸਟੀ** [*ਸੰਖ: ਵਾ: । ਸੰਸਕ੍ਰਿਤ, ਦਸੁਨ੍ । ਅਸ਼੍ਰ*] ਅਠਾਰਾਂ, ਭਾਵ ੧੮ ਪੁਰਾਣ। ਯਥਾ—*'ਦਸ ਅਸਟੀ ਮਿਲਿ ਏਕੋ ਕਹਿਆ' (੮੮੬)।*

**ਦਸ ਅਠ** [*ਸੰਖ: ਵਾ: । ਦੇਖੋ, 'ਦਸ ਅਸਟੀ'*] ਦਸ ਤੇ ਅਠ = ਅਠਾਰਾਂ ਭਾਵ ਅਠਾਰਾਂ ਪੁਰਾਣ। ਯਥਾ—*'ਦਸ ਅਠ ਲੀਖੇ ਹੋਵਹਿ ਪਾਸਿ' (੧੧੬੯)।*

**ਦਸ ਅਠ ਵਰਨ** [*ਸੰਖ: ਵਾ: । ਸੰਸਕ੍ਰਿਤ, ਦਸ਼, ਅਸ਼੍ਰ, ਵਰਣ*] ਅਠਾਰਾਂ ਵਰਣ ਜਾਂ ਜਾਤਾਂ। ਯਥਾ—*'ਆਪੇ ਦਸ ਅਠ ਵਰਨ ਉਪਾਇਅਨੁ ਆਪਿ ਬ੍ਰਹਮੁ ਆਪਿ ਰਾਜੁ ਲਇਆ' (੫੫੩)।* ਦੇਖੋ, 'ਅਠ ਦਸੇ'

**ਦਸ ਅਵਤਾਰ/ਦਸ ਅਵਤਾਰੀ** [*ਸੰ: ਵਾ: । ਦੇਸ਼ ਭਾਸ਼ਾ*] ੧. ਮੱਛ, ੨. ਕੱਛ, ੩. ਬਰਾਹ, ੪. ਨਰ ਸਿੰਘ, ੫. ਵਾਮਨ, ੬. ਰਾਮ, ੭. ਪਰਸ ਰਾਮ, ੮. ਬਲਰਾਮ, ੯. ਬੁਧ, ੧੦. ਕਲਕੀ। ਯਥਾ—*'ਦਸ ਅਵਤਾਰੀ ਰਾਮੁ ਰਾਜਾ' (੧੨੭੯)।*

**ਦਸਾਈ** [*ਕ੍ਰਿ: । ਪੰਜਾਬੀ, ਦੱਸਣਾ=ਬਤਲਾਉਣਾ, ਦਸਾਉਣਾ= ਪੁੱਛਣਾ। ਸੰਸਕ੍ਰਿਤ, ਉਦ੍ਦਿਸ਼੍ਰ= ਵਰਣਨ ਕੀਤਾ*] ਪੁਛਦੀ ਹਾਂ। ਯਥਾ—*'ਪੰਥੁ ਦਸਾਈ' (੬੪੭),* ਰਸਤਾ ਪੁਛਾਵਨੀ ਹਾਂ।

**ਦਸਾਇਣ** [*ਸੰਬੰ: । ਸੰਸਕ੍ਰਿਤ, ਦਾਸ+ਆਇਣ*] ੧. ਦਾਸਾਂ ਦਾ ਘਰ।

੨. [*ਦਾਸਾਨ+ਦਾਸ*] ਦਾਸਾਂ ਦਾ ਦਾਸ।

**ਦਾਸਹਿ** [*ਸੰ: । ਸੰਸਕ੍ਰਿਤ, ਦਾਸ*] ਦਾਸਾਂ ਨੇ। ਯਥਾ—*'ਦਾਸਹਿ ਏਕ ਨਿਹਾਰਿਆ' (੨੫੭)।*

**ਦੀਸਹਿ** [*ਕ੍ਰਿ: । ਸੰਸਕ੍ਰਿਤ, ਦ੍ਰਿਸ਼੍ਰਿ*] ਦਿਖਾਈ ਦਿੰਦੇ ਹਨ। ਯਥਾ—*'ਦੀਸਹਿ ਦਾਧੇ ਕਾਨ ਜਿਉ' (੧੩੬੪)।*

**ਦੁਸਹ** [*ਗੁ: । ਸੰਸਕ੍ਰਿਤ, ਦੁ: ਸਹ*] ਕਠਨ, ਜੋ ਝੱਲਿਆ ਨਾ ਜਾ ਸਕੇ। ਯਥਾ—*'ਦੁਸਹ ਦੁਖ ਭਵਖੰਡਨੋ' (੯੨੫)।*

**ਦਾਸਾਹਿਆ** [*ਕ੍ਰਿ: । ਸੰਸਕ੍ਰਿਤ, ਦਾਸ ਤੋਂ*] ਦਾਸੀ ਹੋ ਗਈ ਹਾਂ।

**ਦਸਾਹਰਾ** [*ਸੰ: । ਸੰਸਕ੍ਰਿਤ, ਦਸ਼ਨ੍ । ਪ੍ਰਾਕ੍ਰਿਤ, ਅਹ =ਦਿਨ+ ਰਾ ਪੰਜਾਬੀ ਪ੍ਰਤੇ*] ੧. ਦਸ ਦਿਨਾਂ ਦਾ ਸਮਾਂ, ਦਸ ਪੁਰਖ ਕੱਠੇ ਹੋਣ ਤਾਂ ਉਸ ਪੁਰਬ ਦਾ ਨਾਉਂ ਦਸਾਹਰਾ ਹੈ। ਭਾਵ ਇਹ ਕਿ ਸਤਸੰਗ ਸਦਾ ਦਸਾਹਰਾ ਹੈ ਕਿਉਂ ਜੁ ਦਸ ਇੰਦ੍ਰਯ ਰੋਕੇ ਹਨ।

੨. ਪ੍ਰਗਟ। ਯਥਾ—*'ਤੇਰਾ ਖੇਲੁ ਦਸਾਹਰਾ ਜੀਉ' (੯੭)।*

**ਦਸਾਕੀ** [*ਸੰ: । ਸੰਸਕ੍ਰਿਤ, ਦਾਸ। ਹਿੰਦੀ, ਕੀ=ਕਰੋ*]

੧. ਦਾਸ ਕਰੋ। ਯਥਾ—*'ਦਾਸਨਿ ਦਾਸ ਦਸਾਕੀ' (੬੬੮),* ਜੋ ਦਾਸਾਂ ਦੇ ਦਾਸ ਹਨ ਉਨ੍ਹਾਂ ਦਾ ਦਾਸ ਕਰੋ।

੨. [*ਦਸਾ+ਕੀ*] ਜੋ ਦਾਸਾਂ ਦੇ ਦਾਸ ਹਨ ਉਨ੍ਹਾਂ ਦੀ ਦਸ਼ਾ ਕੀ ਹੈ, ਭਾਵ ਅਤਿ ਨਿੰਮ੍ਰ ਹਨ। ਦੇਖੋ, 'ਦਾਸਨਿ'

**ਦੇਸਾਗਿਓ** [*ਵਰ: ਵਾ: । ਦੇਸ਼ ਭਾਸ਼ਾ*] ੧. ਦੇਸ।

੨. ਦੇਸ ਵਿਚ ਆ ਗਿਆ ਹੈ। ਯਥਾ—*'ਕੋਊ ਕਹੈ ਪ੍ਰਿਅ ਦੇਸਾਂਗਿਓ'। (੧੨੦੪)*

**ਦਿਸਟਿ** [*ਸੰ: । ਸੰਸਕ੍ਰਿਤ, ਦ੍ਰਿਸ਼੍ਰ =ਨਜ਼ਰ। ਪੰਜਾਬੀ, ਦਿਸ਼ਟ=ਨਜ਼ਰ। ਇਸ ਤੋਂ ਦਿਸਣਾ, ਦਿਸਟਾਉਣਾ, ਦਿਸੰਦੜਿਆ, ਦੀਸਣਾ ਆਦਿ ਪਦ ਬਣਦੇ ਹਨ*] ਨਜ਼ਰ। ਯਥਾ—*'ਦਿਸਟਿ ਬਿਕਾਰੀ' (੧੩੨੯),* ਵਿਕਾਰਾਂ ਵੱਲ ਜਾਣ ਵਾਲੀ ਨਜ਼ਰ।

**ਦੁਸਟ** [*ਗੁ: । ਸੰਸਕ੍ਰਿਤ, ਦੁਸ਼੍ਰ*] ਅਧਮ, ਨੀਚ। ਯਥਾ—*'ਦੁਸਟ ਸਭਾ ਮਿਲਿ ਮੰਤਰ ਉਪਾਇਆ' (੧੧੬੫)।* ਦੇਖੋ, ਅਗਲੇ ਤ੍ਰੈਏ ਪਦ

**ਦੁਸਟੀ** [*ਗੁ: । ਸੰਸਕ੍ਰਿਤ, ਦੁਸ਼੍ਰ*] ਦੁਸ਼ਟਪੁਨਾ, ਨੀਚਪਨ। ਯਥਾ—*'ਕਰਿ ਦੁਸਟੀ ਚੋਰ ਚੁਰਾਇਆ' (੧੭੨)।*

**ਦੁਸਟ ਚਉਕੜੀ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਦੁਸ਼੍ਰ। ਪੰਜਾਬੀ, ਚਉਕੜੀ=ਚਾਰ ਆਦਮੀਆਂ ਦਾ ਇਕੱਠ*] ਦੁਸ਼ਟਾਂ ਦੀ ਸਭਾ[1]। ਯਥਾ—*'ਦੁਸਟ ਚਉਕੜੀ ਸਦਾ ਕੂੜੁ ਕਮਾਵਹਿ' (੬੦੧)।*

**ਦੁਸਟ ਦੂਤ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਦੁਸ਼੍ਰ। ਦੂਤ:*] ਦੋਖਾਂ ਵਾਲੇ, ਦੁਸ਼ਮਨ, ਕਾਮਾਦਿ। ਯਥਾ—*'ਦੁਸਟ ਦੂਤ ਪਰਮੇਸਰਿ ਮਾਰੇ' (੨੦੧)।*

**ਦੁਸਟਾਰੀ** [*ਗੁ: । ਸੰਸਕ੍ਰਿਤ, ਦੁਸ਼੍ਰ+ਆਰੀ, ਪੰਜਾਬੀ ਪ੍ਰਤੇ= ਨਾਲੋਂ*] ਦੁਸ਼ਟਾਂ ਨਾਲੋਂ (ਦੁਸ਼ਟ)। ਯਥਾ—*'ਰਿਦ ਅੰਤਰਿ ਦੁਸਟ ਦੁਸਟਾਰੀ' (੫੨੮),* ਹਿਰਦੇ ਵਿਚ (ਕਾਮਾਦਿ ਪੰਕਤੀ) ਦੁਸ਼ਟਾਂ ਨਾਲੋਂ ਭੀ ਦੁਸ਼ਟ ਹੈ।

**ਦੁਸਟਾਰਿਓ** [*ਕ੍ਰਿ: । ਸੰਸਕ੍ਰਿਤ, ਦੁਸ਼੍ਰ। ਦੇਸ਼ ਭਾਸ਼ਾ ਦੀ ਕ੍ਰਿਆ ਦੁਸ਼ਟਾਰਨਾ*] ਦੁਖਤ ਕੀਤਾ, ਦੁਰਕਾਰਿਆ, ਅਪਮਾਨ ਕੀਤਾ, ਝਿੜਕਿਆ। ਯਥਾ—*'ਗੁਨ ਗਾਵਤ ਛੀਪਾ ਦੁਸਟਾਰਿਓ ਪ੍ਰਭਿ ਰਾਖੀ ਪੈਜ ਜਨਰੀ' (੯੭੬),* ਭਾਵੇਂ ਭਜਨ ਕਰਦਿਆਂ ਨਾਮਦੇਵ ਨੂੰ ਛੀਂਬਾ ਕਹਿ ਕੇ ਦੁਰਕਾਰਿਆ ਪਰੰਤੂ ਪ੍ਰਭੂ ਨੇ ਦਾਸ ਜਾਣ ਕੇ ਪੈਜ ਰਖੀ।

**ਦਸਾਣੀ** [*ਸੰਬੰ: । ਸੰਸਕ੍ਰਿਤ, ਦਾਸਾਨਾ*] ਦਾਸਾਂ ਦਾ ਬੀ ਦਾਸ। ਯਥਾ—*'ਨਾਨਕੁ ਦਾਸੁ ਦਸਾਣੀ' (੧੦੭੧),* ਨਾਨਕ ਦਾਸਾਂ ਦਾ (ਬੀ) ਦਾਸ (ਛੋਟਾ ਦਾਸ) ਹੈ।

**ਦਸੂਣੀ** [*ਸੰਖ: ਵਾ: । ਪੰਜਾਬੀ, ਦਸ+ਗੁਣੀ ਦਾ ਸੰਖੇਪ, ਦਸੂਣੀ*] ਦਸ ਹਿੱਸੇ ਹੋਰ, ਦਸ ਗੁਣੀ। ਯਥਾ—*'ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ' (੨),* ਭਾਵ ਚਾਲੀ ਜੁਗ।

**ਦਸਤ** [*ਸੰ: । ਫ਼ਾਰਸੀ*] ਹੱਥ। ਯਥਾ—*'ਨ ਰਿਜਕੁ ਦਸਤ ਆ ਕਸੇ'। (੧੪੪)*

**ਦਾਸਤ** [*ਸੰ: । ਸੰਸਕ੍ਰਿਤ, ਦਾਸ*] ਦਾਸਪਨ। ਯਥਾ—*'ਆਪੁ ਛੋਡਿ ਹੋਹਿ ਦਾਸਤ ਭਾਇ' (੧੧੭੩)।*

**ਦੀਸਤ** [*ਕ੍ਰਿ: । ਸੰਸਕ੍ਰਿਤ, ਦ੍ਰਿਸ਼੍ਰਾ। ਹਿੰਦੀ, ਦੀਸਨਾ*] ਦਿਸਦਾ ਹੈ, ਸਾਮ੍ਹਣੇ ਪਿਆ ਹੈ। ਯਥਾ—*'ਦੀਸਤ ਮਾਸੁ ਨ ਖਾਇ ਬਿਲਾਈ' (੮੯੮),* ਮਾਸ ਦਿਸਦਾ ਪਿਆ ਹੈ ਪਰ ਬਿੱਲੀ ਨਹੀਂ ਖਾਂਦੀ, ਭਾਵ ਬੁਧੀ ਪਦਾਰਥਾਂ ਨੂੰ ਨਹੀਂ ਖਾਂਦੀ, ਭਾਵ ਪਦਾਰਥਾਂ ਨੂੰ ਨਹੀਂ ਝਪਟਦੀ।

**ਦੋਸਤੀ** [*ਸੰ: । ਫ਼ਾਰਸੀ*] ਮਿਤ੍ਰਤਾ। ਯਥਾ—*'ਕਿਸੁ ਨਾਲਿ ਕੀਚੈ ਦੋਸਤੀ' (੪੬੮),* ਤਥਾ—*'ਨਾਲਿ ਇਆਣੇ ਦੋਸਤੀ' (੪੭੪)।*

**ਦਸਤੰਗੀਰ** [*ਗੁ: । ਫ਼ਾਰਸੀ, ਦਸਤਗੀਰ=ਹੱਥ ਪਕੜਨ ਵਾਲਾ। ਯਾ ਦਸਤ+ਮ+ਗੀਰ=ਮੇਰਾ ਹੱਥ ਫੜਨ ਵਾਲਾ*] ਹੱਥ ਪਕੜਨ ਵਾਲਾ, ਸਹਾਇਕ। ਦੇਖੋ, 'ਨੇਸਤ'

**ਦਸਤਗੀਰੀ** [*ਭਾ: ਸੰ: । ਫ਼ਾਰਸੀ*] ਹੱਥ ਫੜਨਾ, ਮਦਦ, ਸਹਾਇਤਾ।

---

੧. ਕਰਣ, ਸਕੁਨੀ, ਦੁਸਾਸਨ, ਦੁਰਯੋਧਨ ਪਾਂਡਵਾਂ ਦੇ ਵੈਰੀ ਸਨ ਤੇ ਨਵੀਂ ਤੋਂ ਨਵੀਂ ਉਪਾਧ ਖੜੀ ਕਰਦੇ ਸਨ, ਇਨ੍ਹਾਂ ਚੌਹਾਂ ਤੋਂ ਦੁਸ਼ਟ ਚੌਕੜੀ ਪਦ ਚਲਿਆ ਜਾਪਦਾ ਹੈ।

· ਯਥਾ—*'ਦਸਤੁਗੀਰੀ ਦੇਹਿ ਦਿਲਾਵਰ' (੭੨੪)*, ਹੇ ਬਹਾਦਰ ਜਾਂ ਉਦਾਰਚਿਤ ਵਾਲੇ ਪ੍ਰਭੋ! ਮੇਰਾ ਹੱਥ ਪਕੜੋ, ਕਿਉਂ ਜੁ ਆਪ ਦਿਲਾਵਰ ਹੋ!

**ਦਸੰਤਣ/ਦਾਸਤਣ** [*ਭਾ: ਸੰ: । ਸੰਸਕ੍ਰਿਤ, ਦਾਸ ਤੋਂ ਦਾਸਤ੍ਵ*] ਸੇਵਕਪਣ, ਨੌਕਰੀ ਦਾ ਭਾਵ, ਸੇਵਕ ਭਾਇ। ਯਥਾ—*'ਦਾਸ ਦਾਸਤਣ ਭਾਇ' (੩੯੭)*, ਤਥਾ—*'ਦਾਸ ਦਸੰਤਣ ਭਾਇ' (੨੨੫)*।

**ਦਸਤਾਰ** [*ਸੰ: । ਫ਼ਾਰਸੀ*] ਪਗੜੀ, ਸਿਰ ਦਾ ਸਾਫ਼ਾ। ਯਥਾ—*'ਸਾਬਤ ਸੂਰਤਿ ਦਸਤਾਰ ਸਿਰਾ' (੧੦੮੪)*।

**ਦਿਸੰਤਰ** [*ਸੰ: । ਸੰਸਕ੍ਰਿਤ, ਦੇਸ਼ਾਂਤਰ*] ਦੂਜੇ ਦੇਸ਼, ਬਿਦੇਸ਼, ਪਰਦੇਸ। ਯਥਾ—*'ਜੋਗੁ ਨ ਦੇਸਿ ਦਿਸੰਤਰਿ ਭਵਿਐ' (੭੩੦)*।

**ਦਸੰਦਾ** [*ਗੁ: । ਪੰਜਾਬੀ, •ਦੱਸਣਾ=ਬਤਲਾਉਣਾ। ਦਸਾਉਣਾ= ਪੁਛਣਾ। ਦਸਾਉਣਾ ਤੋਂ ਦਸੰਦਾ ਬਣਦਾ ਹੈ*] ਪੁਛਣ ਵਾਲਾ, ਸੁਆਲੀ। ਯਥਾ—*'ਯਾਰ ਵੇ ਤੈ ਰਾਵਿਆ ਲਾਲਨੁ ਮੂ ਦਸਿ ਦਸੰਦਾ' (੭੦੩)*।

**ਦੋਸੀ ਦੋਸੁ ਧਰੇ** [*ਵਰ: ਵਾ: । ਸੰਸਕ੍ਰਿਤ, ਦੋਸ਼ਿਨ੍। ਦੋਸ਼: । ਪੰਜਾਬੀ, ਧਰੇ*] ਪਾਪ ਪੁਰ ਪਾਪ ਧਾਰਣ ਕਰਦਾ ਹੈ। ਯਥਾ—*'ਦੋਸੀ ਦੋਸੁ ਧਰੇ' (੨)*, ਪਾਪੀ ਬੀ ਉਸ ਪਰ ਪਾਪਾਂ ਦਾ ਐਬ ਧਰਦੇ ਹਨ।

**ਦਾਸਨ ਦਸਨਾ** [*ਸੰਬੰ: । ਸੰਸਕ੍ਰਿਤ, ਦਾਸਾਨਾਂ ਦਾਸ*] ਦਾਸਾਂ ਦੇ ਦਾਸ। ਯਥਾ—*'ਨਾਨਕ ਜਨ ਕਾ ਦਾਸਨਿ ਦਸਨਾ' (੨੬੩)*।

**ਦਿਸੰਦੜਿਆ** [*ਕ੍ਰਿ: । ਦੇਖੋ, 'ਦਿਸਟਿ'*] ਦਰਸ਼ਨ ਨਾਲ, ਦੇਖਦਿਆਂ ਹੀ। ਯਥਾ—*'ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ' (੫੨੦)*।

**ਦਸਨ** [*ਸੰ: । ਸੰਸਕ੍ਰਿਤ, ਦਸ਼ਨ:*] ਦੰਦ। ਯਥਾ—*'ਪੀਤ ਬਸਨ ਕੁੰਦ ਦਸਨ' (੧੪੦੨)*।

**ਦਸਾਨੀ** [*ਸੰ: । ਸੰਸਕ੍ਰਿਤ, ਦਾਸ ਤੋਂ*] ਦਾਸਾਂ ਦੇ। ਯਥਾ—*'ਨਾਨਕ ਦਾਸ ਦਸਾਨੀ' (੨੪੨)*।

**ਦਾਸਨ** [*ਸੰ: । ਸੰਸਕ੍ਰਿਤ, ਦਾਸ*] ਦਾਸ ਦਾ ਪੰਜਾਬੀ ਬਹੁ-ਬਚਨ। ਯਥਾ—*'ਤੇਰਾ ਦਾਸਨਿ ਦਾਸਾ ਕਹਉ ਰਾਇ' (੧੧੬੮)*, ਤਥਾ—*'ਕਰਿ ਦਾਸਨਿ ਦਾਸ ਦਸਾਕੀ' (੬੬੮)*। ਦੇਖੋ, 'ਦਸਾਕੀ'

**ਦਾਸੰਨਾ** [*ਸੰ: । ਸੰਸਕ੍ਰਿਤ, ਦਾਸ*] ਦਾਸਾਂ ਦਾ। ਯਥਾ—*'ਜਨ ਨਾਨਕ ਦਾਸ ਦਾਸੰਨਾ' (੭੯੯)*।

**ਦਸਾਨਿਓ** [*ਸੰ: । ਸੰਸਕ੍ਰਿਤ, ਦਾਸ ਤੋਂ*] ਦਾਸ ਹਾਂ। ਯਥਾ—*'ਨਾਨਕ ਦਾਸ ਦਸਾਨਿਓ' (੧੨੧੬)*।

**ਦਿਸਾ ਪੁਰੀ** [*ਸੰ: । ਸੰਸਕ੍ਰਿਤ, ਦਿਸ਼ਾ । ਪੁਰੀ*] ਉਹ ਪੁਰੀਆਂ (ਸ਼ਹਿਰ) ਜੋ ਦਿਸ਼ਾ ਵਿਚ ਹਨ, ਪਰਦੇਸੀ। ਯਥਾ—*'ਜਿਨ ਕੇ ਕੰਤ ਦਿਸਾ ਪੁਰੀ ਸੇ ਅਹਿਨਿਸਿ ਫਿਰਹਿ ਜਲੰਤ' (੭੯੧)*।

**ਦੇਸ ਬਿਦੇਸ** [*ਸੰ: । ਸੰਸਕ੍ਰਿਤ, ਦੇਸ਼। ਵਿਦੇਸ਼*] ਆਪਣੇ ਤੇ ਪਰਾਏ ਦੇਸ।

**ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ** [*ਵਰ: ਵਾ: । ਦੇਸ਼ ਭਾਸ਼ਾ*] ਯਥਾ—*'ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ' (੩੯੬)*, ਦਸ ਮਹੀਨੇ ਮਗਰੋਂ (ਪਰਮੇਸ਼ਰ ਦੇ) ਹੁਕਮ ਨਾਲ ਬਾਲਕ ਜਨਮਿਆ, ਭਾਵ ਜਦ ਦਸ ਇੰਦ੍ਰਯ ਰੋਕੇ ਤਦ ਗਿਆਨ ਬਾਲਕ ਹੋਇਆ।

**ਦਾਸਰਾ** [*ਸੰ: । ਸੰਸਕ੍ਰਿਤ, ਦਾਸ। ਰਾ, ਪੰਜਾਬੀ, ਨਿੰਮ੍ਰਵਾਚੀ ਪ੍ਰਤੇ*] ਦਾਸ, ਨਿੱਕਾ ਦਾਸ। ਯਥਾ—*'ਦਾਸ ਦਾਸ ਕੋ ਦਾਸਰਾ ਨਾਨਕ ਕਰਿ ਲੇਹ' (੮੧੨)*।

**ਦੂਸਰ** [*ਸੰਖ: ਵਾ: । ਪੰਜਾਬੀ, ਦੂਸਰਾ ਦਾ ਸੰਖੇਪ ਦੂਸਰ*] ਦੂਜਾ। ਯਥਾ—*'ਦੂਸਰ ਹੋਇ ਤ ਸੋਝੀ ਪਾਇ' (੨੯੪)*।

**ਦਸਾਵਾ** [*ਕ੍ਰਿ: । ਦੇਖੋ, 'ਦਸੰਦਾ'*] ਪੁਛਦੀ ਹਾਂ। ਯਥਾ—*'ਪੰਥਿ ਦਸਾਵਾ ਨਿਤ ਖੜੀ' (੪੪੯)*।

**ਦਾਸਾਵੀਆ** [*ਸੰ: । ਸੰਸਕ੍ਰਿਤ, ਦਾਸੀ*] ਦਾਸੀਆਂ (ਹਾਂ)। ਯਥਾ—*'ਮਨਿ ਦਰਸਨ ਕੀ ਪਿਆਸ ਚਰਣ ਦਾਸਾਵੀਆ' (੯੬੪)*।

**ਦਿਸਾਵਰ** [*ਸੰ: । ਪੁ: ਪੰਜਾਬੀ, ਦੇਸ਼+ਅਵਰ=ਦੇਸ਼ਾਵਰ=ਹੋਰ ਦੇਸ਼*] ਪਰਦੇਸ, ਬਿਦੇਸ। ਯਥਾ—*'ਬਹੁਤੁ ਦਿਸਾਵਰ ਪੰਧਾ' (੯੬੩)*, ਭਾਵ ਬਹੁਤ ਜਨਮਾਂ ਦੇ ਮਾਰਗ ਵਿਚ।

**ਦਹ** [*ਸੰਖ: ਵਾ: । ਫ਼ਾਰਸੀ*] ਦਸ। ਯਥਾ—*'ਦਹਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ' (੧੧੦੯)*, ਦਸੋ ਦਿਸ਼ਾ ਵਿਖੇ ਜੋ ਹਰਿਆਵਲ ਹੈ, ਸੋ ਹਰੀ ਦੀ {ਸ਼ਾਖ} ਗਵਾਹੀ ਦਿੰਦੀ ਹੈ ਕਿ ਕੋਈ ਕਰਤਾ ਹੈ, ਰੰਗ ਰੂਪ ਦਾ (ਓਹੋ ਬਨਸਪਤਿ ਦਸਦੀ ਹੈ) ਜੋ ਸਹਜ ਪਕੇ ਸੋ ਮਿਠਾ ਹੁੰਦਾ ਹੈ। ਕਿਉਂਕਿ ਫਲ ਸਹਜ ਨਾਲ ਪੈਂਦਾ ਤੇ ਪਕਦਾ ਹੈ, ਕਾਹਲੀ ਨਾਲ ਨਹੀਂ। ਪਹਿਲੀਆਂ ਤੁਕਾਂ ਵਿਚ ਘਬਰਾਹਟ ਵਰਤਣ ਸੀ ਇਸ ਵਿਚ ਕਰਤਾਰ ਦੀ ਕੁਦਰਤ ਤੋਂ ਸਹਜ ਦਾ ਉਪਦੇਸ਼ ਲੀਤਾ ਹੈ। ਦੇਖੋ, 'ਦਹ ਸਿਰ'

**ਦਹੀ** [*ਸੰ: । ਸੰਸਕ੍ਰਿਤ, ਦਧਿ। ਪੰਜਾਬੀ, ਦਹੀਂ*] ਦੁਧ ਨੂੰ ਜਾਗ ਲਗਾ ਕੇ ਜਮਾਯਾ ਹੋਯਾ ਚੱਕਾ, ਦਹੀਂ। ਯਥਾ—*'ਪੰਡਿਤ ਦਹੀ ਵਿਲੋਈਐ' (੬੩੫)*।

**ਦਹੈ** [*ਸੰ: । ਸੰਸਕ੍ਰਿਤ, ਦਾਹ: =ਸੜਨਾ*] ਸਾੜੇ। ਯਥਾ—*'ਮਨੁ ਤਨੁ ਹੋਇ ਨਿਹਾਲੁ ਪਾਪਾ ਦਹੈ ਹਰਿ' (੧੦੯੩)*।

**ਦਾਹ** [*ਸੰ: । ਸੰਸਕ੍ਰਿਤ, ਦਾਹ:*] ਸਾੜਾ। ਯਥਾ—*'ਸਭ ਦਾਹ ਮਾਹਿ ਵਖਾਣੀਐ' (੬੪)*, ਸਾਰੇ ਸਾੜੇ ਵਿਚ ਹਨ। ਅਥਵਾ ਸ਼ਬਦ ਵਿਚ (ਕਲਜਾਨ ਹੈ ਪਰ) ਵਿਰਲਾ ਕੋਈ ਬੁਝਦਾ ਹੈ।

**ਦਾਹਾ** ਦੇਖੋ, 'ਦੋ ਦਾਹਾ'

**ਦਿਹੁ** [*ਸੰ: । ਸੰਸਕ੍ਰਿਤ, ਦਿਵਸ। ਪ੍ਰਾਕ੍ਰਿਤ, ਦਿਅਹ। ਪੁ: ਪੰਜਾਬੀ, ਦੇਹੁ। ਨਾ: ਪੰਜਾਬੀ, ਦੇਂਹ, ਦਿਨ*] ਦਿਨ। ਯਥਾ—*'ਓਥੈ ਦਿਹੁ ਐਥੈ ਸਭ ਰਾਤਿ' (੧੨੫੭)*।

**ਦੀਹ** [*ਗੁ: । ਸੰਸਕ੍ਰਿਤ, ਦੀਰਘ। ਪ੍ਰਾਕ੍ਰਿਤ, ਦੀਹ*] ਦੀਰਘ, ਲੰਮਾ, ਵੱਡਾ।

**ਦੁਹ** [*ਸੰਖ: ਵਾ: । ਸੰਸਕ੍ਰਿਤ, ਦ੍ਵਿ। ਪ੍ਰਾਕ੍ਰਿਤ, ਦੁਅਹ। ਪੰਜਾਬੀ, ਦੋ*]

੧. ਦੋਇ, ਇਕ ਤੇ ਇਕ। ਯਥਾ—*'ਇਕਸੁ ਦੁਹੁ ਚਹੁ ਕਿਆ ਗਣੀ' (੨੧੮)*, ਤਥਾ—*'ਦੁਤੀਆ ਦੁਹ ਕਰਿ ਜਾਨੈ ਅੰਗ' (੩੪੩)*, ਦੂਜ ਨੂੰ (ਇਸ ਰਚਨਾ ਦੇ) ਦੋ (ਹਿੱਸੇ) ਕਰਕੇ ਜਾਣੇ (ਇਕ ਮਾਯਾ, ਇਕ ਬ੍ਰਹਮ)।

੨. [*ਗੁ: । ਸੰਸਕ੍ਰਿਤ, ਦੁਸ਼੍। ਪ੍ਰਾਕ੍ਰਿਤ, ਦੁਹ*] ਖੋਟੀ। ਯਥਾ—*'ਦੁਹ ਚਾਰਣਿ ਬਦਨਾਉ' (੬੪੫)*। ਦੇਖੋ, 'ਦੁਹ ਕ੍ਰਿਤ, ਦੁਹ ਕਰਮ, ਦੁਹ ਚਾਰਣਿ'

੩. [*ਗੁ: । ਸੰਸਕ੍ਰਿਤ, ਦੁ:ਖ। ਪ੍ਰਾਕ੍ਰਿਤ, ਦੁਹ*] ਕਠਨ। ਯਥਾ—*'ਦੁਹੁ ਮਾਰਗਿ ਪਚੈ ਪਚਾਈ ਹੇ' (੧੦੨੬)*।

**ਹਿ** [*ਕ੍ਰਿ: । ਸੰਸਕ੍ਰਿਤ, ਦੋਹਨ=ਚੋਣਾ*] ਚੋ ਕੇ। ਯਥਾ—*'ਦੂਧਹਿ ਦੁਹਿ ਜਬ ਮਟੁਕੀ ਭਰੀ' (੧੧੬੬)*, ਤਥਾ—*'ਗਲਾ ਬਾਂਧਿ ਦੁਹਿ ਲੇਇ ਅਹੀਰੁ' (੧੨੫੨)।*

**ਹ** [*ਸੰ: । ਸੰਸਕ੍ਰਿਤ, ਦੇਹ:*] ੧. ਸਰੀਰ, ਤਨ, ਪਿੰਡਾ।

੨. [*ਦੇਖੋ, 'ਦਿਹੁ'*] ਦਿਨ ਨੂੰ। ਯਥਾ—*'ਅਨਿਕ ਸੁਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਹ' (੭੦੨)।*

**ਹਾ** [*ਸੰ: । ਸੰਸਕ੍ਰਿਤ, ਦੇਹ:*] ਸੂਖਮ ਸਰੀਰ, ਭਾਵ ਮਨ। ਯਥਾ—*'ਤਿਸਟਸਿ ਨਾਹੀ ਦੇਹਾ' (੯੬੦)।*

**ਹਿ** [*ਕ੍ਰਿ: । ਪੰਜਾਬੀ, ਦੇਣਾ ਤੋਂ*] ਦੇਵੋ। ਯਥਾ—*'ਆਖਹਿ ਮੰਗਹਿ ਦੇਹਿ ਦੇਹਿ' (੨)।*

**ਹੀ** [*ਗੁ: । ਸੰਸਕ੍ਰਿਤ, ਦੇਹਿਨ*] ੧. ਸਰੀਰ ਵਾਲਾ, ਜੀਵ ਆਤਮਾ। ਯਥਾ—*'ਦੇਹੀ ਗੁਪਤ ਬਿਦੇਹੀ ਦੀਸੈ' (੯੦੦)*, ਦੇਹ ਵਾਲਾ ਭਾਵ ਜੀਵ ਆਤਮਾ ਗੁਪਤ ਹੈ ਤੇ ਜੋ {ਬਿਦੇਹੀ} ਦੇਹ ਵਾਲਾ (ਯਾ ਦੇਹ ਦਾ ਮਾਲਕ) ਨਹੀਂ (ਭਾਵ ਦੇਹ ਜੜ੍ਹ ਹਿੱਸਾ) ਸੋ ਦਿਸਦਾ ਹੈ। ਦੇਖੋ, 'ਸਮਾਗਾ'

੨. ਕਈ ਸਿਆਣੇ ਐਉਂ ਬੀ ਅਨਵਜ ਕਰਦੇ ਹਨ, ਦੇਹੀ ਦੀਸੈ ਤੇ ਬਿਦੇਹੀ ਗੁਪਤ। ਦੇਹੀ ਦਾ ਅਰਥ ਸਰੀਰ ਕਰਦੇ ਹਨ ਕਿ ਸਰੀਰ ਦਿਸਦਾ ਹੈ ਤੇ ਸਰੀਰ ਰਹਿਤ ਜੋ ਆਤਮਾ ਹੈ ਸੋ ਗੁਪਤ ਹੈ।

੩. [*ਸੰ: । ਪੰਜਾਬੀ ਵਿਚ ਦੇਹ ਨੂੰ ਬੀ ਸੁਾਰਥ ਪ੍ਰਤੇ ਲਗ ਕੇ ਅਰਥ ਨਹੀਂ ਬਦਲਦਾ*] ਸਰੀਰ, ਪਿੰਡਾ। ਯਥਾ—*'ਇਸ ਦੇਹੀ ਕਉ ਸਿਮਰਹਿ ਦੇਵ' (੧੧੫੯)।*

੪. [*ਕ੍ਰਿ: । ਪੰਜਾਬੀ, ਦੇਣਾ*] ਦੇਵੇ। ਯਥਾ—*'ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ' (੬੬੦)।*

**ਦੇਹੁ** [*ਕ੍ਰਿ: । ਪੰਜਾਬੀ, ਦੇਣਾ*] ਦੇਵੋ। ਯਥਾ—*'ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ' (੧੧੭੧)*, ਤਥਾ—*'ਦੇਹੁ ਸਜਣ ਅਸੀਸੜੀਆ' (੧੨)।*

**ਦੋਹੀ** [*ਸੰ: । ਪੰਜਾਬੀ, ਦੋਹੀ, ਦੁਹਾਈ*] ਉਚੀ ਪੁਕਾਰ ਕਰਨੀ ਕਿ ਮਦਦ ਕਰੋ। ਯਥਾ—*'ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰੁ' (੧੪੧੦)*, ਤਥਾ—*'ਸਰਬ ਮਹਿਆ ਠਾਕੁਰ ਤੇਰੀ ਦੋਹੀ' (੨੦੭)।* ਦੇਖੋ, 'ਦੁਹਾਈ'

**ਦਿਹਾਈ** [*ਸੰ: । ਦੇਖੋ, 'ਦਿਹੁ'*] ਦਿਹਾੜੀ, ਦਿਨ ਹੀ। ਯਥਾ—*'ਤੇਰੀ ਖਿੰਥਾ ਦੋ ਦਿਹਾਈ' (੮੮੬)।*

**ਦੁਹਾਈ** [*ਸੰ: । ਪੰਜਾਬੀ*] ੧. ਉਚੀ ਪੁਕਾਰ, ਮਦਦ ਯਾ ਰਖਯਾ ਵਾਸਤੇ ਪੁਕਾਰ।

੨. ਸਹੁੰ, ਸੁਗੰਦ। ਯਥਾ—*'ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ' (੬੯੫)।*

**ਦੁਹਸਾਸਨ** [*ਸੰ: । ਸੰਸਕ੍ਰਿਤ, ਦੁ:ਸ਼ਾਸਨ*[੧]] ਇਕ ਕ੍ਰੂਰ ਆਦਮੀ ਸੀ ਜੋ ਦੁਰਯੋਧਨ ਦਾ ਭਰਾ, ਮੰਤ੍ਰੀ ਤੇ ਅੰਤ੍ਰੀਵ ਮਿਤ੍ਰ ਸੀ, ਦਰੋਪਤੀ ਨੂੰ ਸਭਾ ਵਿਚ ਏਹੋ ਫੜ ਕੇ ਲਿਆਇਆ ਸੀ। ਤੁਕ ਦੇ ਅਰਥ ਵੇਲੇ ਦੁਰਯੋਧਨ ਦਾ ਅਧਯਾਹਾਰ ਕਰੀਦਾ ਹੈ। ਯਥਾ—*'ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ' (੮੮੮)*, (ਦੁਰਯੋਧਨ) ਦੀ ਸਭਾ ਵਿਚ ਦ੍ਰੋਪਤੀ ਦੇ ਕਪੜੇ ਦੁਹਸਾਸਨ ਉਤਾਰਦਾ ਸੀ।

---

੧. ਜਿਸ ਦੀ ਸ਼ਾਸਨਾ (ਹੁਕਮ) ਕਠੋਰ ਹੋਵੇ, ਯਾ ਜੋ ਹੁਕਮ ਹੇਠ ਕਠਨਤਾ ਨਾਲ ਆਵੇ।

**ਦਹ ਸਿਰ** [*ਸੰ: । ਪੰਜਾਬੀ, ਦਹ+ਸਿਰ*] ਦਸਾਂ ਸਿਰਾਂ ਵਾਲਾ ਭਾਵ ਰਾਵਣ। ਯਥਾ—*'ਅੰਧੁਲੈ ਦਹਸਿਰਿ ਮੂੰਡੁ ਕਟਾਇਆ' (੩੫੦)।*

**ਦੁਹਕਰ** ਦੇਖੋ, 'ਦੁਹ ੧.'

**ਦੁਹਕ੍ਰਿਤ** [*ਵਿਸ਼ੇਸ਼ਣ ਵਿਸ਼ੇਸ਼ਯ । ਸੰਸਕ੍ਰਿਤ, ਦੁਸ਼੍+ਕ੍ਰਿਤਿ*] ਖੋਟੇ ਕੰਮ, ਪਾਪ। ਯਥਾ—*'ਤਜਿ ਸਕਲ ਦੁਹਕ੍ਰਿਤ ਦੁਰਮਤੀ' (੫੨੯)।*

**ਦੁਹ ਕਰਮ** [*ਵਿਸ਼ੇਸ਼ਣ ਵਿਸ਼ੇਸ਼ਯ । ਸੰਸਕ੍ਰਿਤ, ਦੁ:+ਕਰ੍ਮਨ*] ਖੋਟਾ ਕਰਮ। ਯਥਾ—*'ਕਰੈ ਦੁਹ ਕਰਮ ਦਿਖਾਵੈ ਹੋਰੁ ॥ ਰਾਮ ਕੀ ਦਰਗਹ ਬਾਧਾ ਚੋਰੁ' (੧੯੪)।*

**ਦੁਹਾਗਣ/ਦੋਹਾਗਣੀ** [*ਸੰ: । ਸੰਸਕ੍ਰਿਤ, ਦੁਰ੍ਭਗਾ । ਪ੍ਰਾਕ੍ਰਿਤ, ਦੋਹਗ੍ਗੰ*[੧] *। ਪੰਜਾਬੀ, ਦੁਹਾਗਣ, ਦੁਹਾਗਣੀ*] ਖੋਟੇ ਭਾਗਾਂ ਵਾਲੀ, ਪਰ ਵਿਸ਼ੇਸ਼ ਪਤੀ ਤੋਂ ਛੁੱਟੜ ਹੋਈ ਇਸਤ੍ਰੀ, ਜਿਸ ਨੂੰ ਪਤੀ ਤਿਆਗ ਦੇਵੇ। ਯਥਾ—*'ਧ੍ਰਿਗੁ ਜੀਵਣੁ ਦੋਹਾਗਣੀ' (੧੮)।*

**ਦੁਹਚਾਰਣਿ** [*ਗੁ: । ਸੰਸਕ੍ਰਿਤ, ਦੁਰਾਚਾਰਿਨ*] ਦੁਰਾਚਾਰ ਵਾਲੀ ਇਸਤ੍ਰੀ, ਖੋਟੇ ਕੰਮ ਕਰਨ ਵਾਲੀ। ਯਥਾ—*'ਦੁਹਚਾਰਣਿ ਬਦਨਾਉ' (੬੪੫)।* ਦੇਖੋ, 'ਬਦਨਾਉ'

**ਦਹਣੁ** [*ਗੁ: । ਸੰਸਕ੍ਰਿਤ, ਦਹਨ*] ਦਾਹ ਕਰਨ ਵਾਲਾ, ਨਾਸ਼ ਕਰਨ ਵਾਲਾ। ਯਥਾ—*'ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ' (੧੪੦੭)।*

**ਦਹਤ** [*ਕ੍ਰਿ: । ਸੰਸਕ੍ਰਿਤ, ਦਹਤਿ*] ਸੜਿਆ ਹੋਇਆ, ਜਲਿਆ ਹੋਇਆ।

**ਦੁਹ ਥੇ** [*ਸੰਖ: ਵਾ: । ਪੰਜਾਬੀ, ਦੁਹ+ਤੇ*] ਦੋਹਾਂ ਤੋਂ, ਦੋਨੋਂ ਤੇ। ਯਥਾ—*'ਜਨਮ ਮਰਣ ਦੁਹ ਥੇ ਰਹੇ' (੧੩੯੯)।*

**ਦਿਹੰਦ** [*ਗੁ: । ਫ਼ਾਰਸੀ, ਦਿਹੰਦਹ=ਦੇਣ ਵਾਲਾ*] ਦੇਣ ਵਾਲਾ, ਦਾਤਾ। ਯਥਾ—*'ਦਿਹੰਦ ਸੁਈ' (੧੪੪)*, ਉਹੋ ਦੇਣ ਵਾਲਾ ਹੈ, ਦਾਤਾਰ ਸੋਈ ਹੈ।

**ਦਿਹੁ ਦੀਵੀ** [*ਕ੍ਰਿ: ਵਿ: । ਸੰਸਕ੍ਰਿਤ, ਦਿਨ ਦੀਪ=ਸੂਰਜ*] ਪੰਜਾਬੀ ਮੁਹਾਵਰਾ ਹੈ 'ਦਿਨ ਦੀਵੀਂ' ਯਾ 'ਦਿਹੁ ਦੀਵੀਂ', ਇਸ ਦਾ ਮਤਲਬ ਹੈ, ਸੂਰਜ ਦੇ ਚਾਨਣ ਦੇ ਹੁੰਦਿਆਂ। ਯਥਾ—*'ਦਿਹੁ ਦੀਵੀ ਅੰਧ ਘੋਰੁ ਘਬੁ ਮੁਹਾਈਐ' (੭੫੨)।*

**ਦਹਨ** [*ਗੁ: । ਸੰਸਕ੍ਰਿਤ*] ਦਾਹ ਕਰਨ ਵਾਲੇ। ਯਥਾ—*'ਪ੍ਰਭ ਕਹਨ ਮਲਨ ਦਹਨ' (੧੩੦੫)।*

**ਦਾਹਨੈ** [*ਕ੍ਰਿ: ਵਿ: । ਹਿੰਦੀ*] ਸਜੇ। ਯਥਾ—*'ਤਜਿ ਬਾਵੇ ਦਾਹਨੇ ਬਿਕਾਰਾ' (੩੩੪)।*

**ਦੇਹੁਰਾ**[੨] [*ਸੰ: । ਦੇਸ਼ ਭਾਸ਼ਾ, ਸੰਸਕ੍ਰਿਤ, ਦੇਵਲ: । ਹਿੰਦੀ, ਦੇਵ+ਘਰ=ਦੇਹਰਾ । ਪੰਜਾਬੀ, ਦੇਹੁਰਾ*] ਦੇਵ ਮੰਦਰ, ਮੰਦਰ। ਯਥਾ—*'ਫੇਰਿ ਦੀਆ ਦੇਹੁਰਾ ਨਾਮੇ ਕਉ' (੧੨੯੨)*, ਤਥਾ—*'ਹਸਤ ਖੇਲਤ ਤੇਰੇ ਦੇਹੁਰੇ ਆਇਆ' (੧੧੬੪)।*

**ਦੇਹੁਰੀ/ਦੇਹੁਰੀਆ** [*ਸੰ: । ਸੰਸਕ੍ਰਿਤ, ਦੇਹਲਿ: । ਹਿੰਦੀ, ਦੇਹਰੀ*]

੧. ਦਹਲੀਜ਼। ਯਥਾ—*'ਭਈ ਪਰਾਪਤਿ ਮਾਨੁਖ ਦੇਹੁਰੀਆ' (੧੨)*, ਈਸ਼੍ਵਰ ਦੇ ਮਿਲਨ ਦੀ ਦਹਲੀਜ਼ ਇਹ ਮਨੁੱਖ (ਦੇਹੀ) ਪ੍ਰਾਪਤ ਹੋਈ

---

੧. ਸੰਸਕ੍ਰਿਤ, ਦੁਰਭਾਗਯ ਤੋਂ ਪ੍ਰਾਕ੍ਰਿਤ ਦੁਬਾਗ ਤੇ ਫੇਰ ਦੁਰਾਗ ਬਣਿਆ ਜਾਪਦਾ ਹੈ।

੨. ਸਿੱਖਾਂ ਵਿਚ ਦੇਹੁਰਾ ਯਾ ਡੇਹਰਾ=ਹੁਣ ਮਹਾ ਪੁਰਖਾਂ ਦੀ ਸਮਾਧ ਨੂੰ ਕਹਿੰਦੇ ਹਨ।

ਹੈ। ਅਥਵਾ ਦੇਹੁਰੀਆ ਦਾ ਅਰਥ ਨਿਰਾ ਸਰੀਰ ਬੀ ਕਰ ਲੈਂਦੇ ਹਨ। ਤਥਾ—*'ਦੇਹੁਰੀ ਬੈਠੀ ਮਾਤਾ ਰੋਵੈ' (੪੭੮)।*

੨. ਦੇਹ, ਸਰੀਰ। ਯਥਾ—*'ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ' (੧੩੮੩)।*

**ਦੋਹਰਾ** [*ਸੰ: । ਹਿੰਦੀ, ਦੋਹਾ। ਪੰਜਾਬੀ, ਦੋਹਰਾ, ਦੋਹੜਾ*] ਇਕ ਛੰਦ ਹੈ, ਜਿਸਦੇ ਪਹਿਲੇ ਤੇ ਤੀਸਰੇ ਚਰਨ ਵਿਚ ਤੇਰਾਂ ਤੇਰਾਂ ਮਾਤ੍ਰਾਂ ਤੇ ਦੂਸਰੇ ਤੇ ਚੌਥੇ ਚਰਨ ਵਿਚ ਯਾਰਾਂ ਯਾਰਾਂ ਮਾਤ੍ਰਾਂ ਚਾਹੀਏ।

**ਦੁਹੇਲਾ** [*ਗੁ: । ਸੰਸਕ੍ਰਿਤ, ਦੁਖਕੇਲੀ ਯਾ ਦੁਰਹੇਲਾ। ਪ੍ਰਾਕ੍ਰਿਤ, ਦੁਹੇਲੀ*] ਦੁਖੀ।

**ਦਿਹਾੜੀ** [*ਸੰ: । ਦੇਸ਼ ਭਾਸ਼ਾ*] ਦਿਨ, ਦਿਨ ਦੀ ਕੀਤੀ ਮੇਹਨਤ ਦੀ ਮਜ਼ਦੂਰੀ।

**ਦੇਹੜਿ** [*ਸੰ: । ਸੰਸਕ੍ਰਿਤ, ਦੇਹ। ਪੰਜਾਬੀ, ਪ੍ਰਤੇ ੜ ਨਿੰਮ੍ਰਵਾਚੀ*] ਸਰੀਰ। ਯਥਾ—*'ਚੜਿ ਦੇਹੜਿ ਘੋੜੀ' (੫੭੫)।*

**ਦੁਕ੍ਰਿਤ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਦੁ: ਕ੍ਰਿਤ=ਬੁਰਾ ਕਰਮ*] ਬੁਰਾ ਕਰਮ, ਪਾਪ। ਯਥਾ—*'ਦੁਕ੍ਰਿਤ ਸੁਕ੍ਰਿਤ ਥਾਰੋ ਕਰਮੁ ਰੀ' (੬੯੫)*, ਪਾਪ ਪੁੰਨ ਤੇਰਾ ਹੀ ਕਰਮ ਹੈ। (ਈਸ਼੍ਵਰ ਦੀ ਨਿੰਦਾ ਨਾ ਕਰ)। ਤਥਾ—*'ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ' (੫੧)*, ਸਾਰਾ ਸੰਸਾਰ ਪਾਪ ਪੁੰਨ ਵਿਚ ਫਸ ਰਿਹਾ ਹੈ।

**ਦਾਖ** [*ਸੰ: । ਸੰਸਕ੍ਰਿਤ, ਦ੍ਰਾਕਸ਼ਾ*] ਦਾਖ, ਅੰਗੂਰ। ਯਥਾ—*'ਫਰੀਦਾ ਲੋੜੈ ਦਾਖ ਬਿਜਉਰੀਆਂ' (੧੩੭੯)।*

**ਦਿਖਾ** [*ਕ੍ਰਿ: । ਦੇਸ਼ ਭਾਸ਼ਾ*] ਦੇਖਾਂ। ਯਥਾ—*'ਦਿਖਾ ਕਿਨੈ ਕਿਹੁ ਆਣਿ ਚੜਾਇਆ' (੫੧੩)।* ਦੇਖੋ, 'ਦਿਖਾ ਵਖਿਆਨਾ'

**ਦੁਖ/ਦੂਖ** [*ਸੰ: । ਸੰਸਕ੍ਰਿਤ, ਦੁ:ਖ। ਹਿੰਦੀ, ਦੁਖ। ਪ੍ਰਾਕ੍ਰਿਤ, ਦੁਕ੍ਖ। ਪੰਜਾਬੀ, ਦੁਖ*] ਸੁਖ ਦੇ ਉਲਟ, ਖੇਚਲ, ਤਕਲੀਫ਼, ਖੇਦ। ਯਥਾ—*'ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ' (੧੬)।* ਦੇਖੋ, 'ਦੂਖ ਦਰਦ', 'ਦੁਖ ਦਾਲ', 'ਦੂਖ ਨਾਸਨਾ', 'ਦੁਖ ਬ ਦੁਖ'

**ਦੋਖ/ਦੋਖਾ** [*ਸੰ: । ਸੰਸਕ੍ਰਿਤ, ਦੋਸ਼। ਪੰਜਾਬੀ, ਦੋਖ, ਦੋਸ਼*] ਐਬ, ਔਗੁਣ, ਬੁਰਿਆਈ, ਅਪ੍ਰਾਧ। ਯਥਾ—*'ਸੰਤ ਕੀ ਨਿੰਦਾ ਦੋਖ ਮਹਿ ਦੋਖੁ' (੨੮੦)*, ਤਥਾ—*'ਅਨਿਕ ਦੋਖਾ ਤਨਿ ਛਾਦਿ ਪੂਰੇ' (੬੮੩)*, ਅਨੇਕ ਦੋਖਾਂ ਕਰਕੇ।

**ਦੋਖੀ** [*ਗੁ: । ਸੰਸਕ੍ਰਿਤ, ਦੋਸ਼ਿਨ। ਪੰਜਾਬੀ, ਦੋਖੀ*] ਦੋਸ਼ੀ, ਪਾਪੀ, ਅਪ੍ਰਾਧੀ। ਯਥਾ—*'ਸੰਤ ਕਾ ਦੋਖੀ ਸਦਾ ਅਪਵਿਤੁ' (੨੮੦)।*

**ਦੋਖੇ** [*ਸੰ: । ਪੰਜਾਬੀ*] ਧੋਖੇ ਵਿਚ। ਯਥਾ—*'ਕਬੀਰ ਦੁਨੀਆ ਕੇ ਦੋਖੇ ਮੂਆ' (੧੩੭੩)।*

**ਦੀਖਿਆ** [*ਸੰ: । ਸੰਸਕ੍ਰਿਤ, ਦੀਕਸ਼ਾ ਧਾਤੂ ਦੀਕ੍ਸ਼ਾ=ਸਿਖਾ ਦੇਣੀ*] ਸਿਖ੍ਯਾ, ਉਪਦੇਸ਼, ਮੰਤ੍ਰ, ਨਾਮ ਜਪਣ ਵਾਲੇ ਨੂੰ ਨਾਮ ਦਾਨ ਦੇਣਾ, ਉਪਾਸ਼ਨਾ ਯਾ ਸਿਮਰਨ ਵਿਚ ਪ੍ਰਵੇਸ਼ ਹੋਣ ਦਾ ਸੰਸਕਾਰ। ਯਥਾ—*'ਦੀਖਿਆ ਦਾਰੂ ਭੋਜਨੁ ਖਾਇ' (੮੭੭)।*

**ਦਖਿਣਾ** [*ਸੰ: । ਸੰਸਕ੍ਰਿਤ, ਦਕ੍ਸ਼ਿਣਾ*] ਉਹ ਦਾਨ ਜੋ ਕਿਸੇ ਸ਼ੁਭ ਸਮੇਂ ਬ੍ਰਾਹਮਣਾਂ ਨੂੰ ਦਿੱਤਾ ਜਾਂਦਾ ਹੈ, ਦਾਨ, ਭੇਟਾ। ਪੰਜਾਬ ਵਿਚ ਬ੍ਰਾਹਮਣ ਨੂੰ ਰੋਟੀ ਖੁਆ ਕੇ ਜੋ ਪੈਸੇ ਦੇਂਦੇ ਹਨ ਉਹ ਦੱਖਣਾ ਹੈ। ਯਥਾ—*'ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ' (੧੩੨੯)।*

**ਦਖਣੀ** [*ਸੰਬੰ: । ਸੰਸਕ੍ਰਿਤ, ਦਕ੍ਸ਼ਿਣ*]

੧. ਦੱਖਣ ਸੰਬੰਧੀ, ਕਿਸੇ ਦਖਣੀ ਪੰਡਤ ਪਰਥਾਇ ਉਚਾਰੀ ਬਾਣੀ

੨. ਪਰ ਵਿਸ਼ੇਸ਼ ਠੀਕ ਇਹ ਜਾਪਦਾ ਹੈ ਕਿ ਦਖਣੀ ਇਕ ਰਾਗਨੀ ਹੈ, ਕਿਉਂਕਿ ਓਅੰਕਾਰ ਤੋਂ ਸਿਵਾ ਹੋਰ ਕਈ ਥਾਈਂ ਸਿਰਲੇਖ ਦਖਣੀ ਹੈ। ਜਿਹਾ ਕੁ ਵਡਹੰਸ ਮਹਲਾ ੧ ਦਖਣੀ, ਬਿਲਾਵਲ ਮਹਲਾ ੧ ਛੰਤ ਦਖਣੀ, ਮਾਰੂ ਮਹਲਾ ੧ ਦਖਣੀ। ਜਿਸ ਰਾਗ ਨਾਲ ਕੋਈ ਦੇਸੀ ਰਾਗ ਮਿਲਾ ਕੇ ਗਾਇਆ ਜਾਵੇ ਉਸ ਦੀ ਸੂਚਨਾ ਦਿੱਤੀ ਜਾਂਦੀ ਹੈ ਜਿਹਾ ਕੁ ਗਉੜੀ ਨਾਲ ਪੂਰਬੀ ਆਉਂਦਾ ਹੈ ਤਿਵੇਂ ਰਾਮਕਲੀ ਵਿਚ ਓਅੰਕਾਰ ਨਾਲ ਦਖਣੀ, ਵਡਹੰਸ ਬਿਲਾਵਲ, ਮਾਰੂ ਨਾਲ ਦਖਣੀ ਆਇਆ ਹੈ।[1]

**ਦੂਖਣ** [*ਸੰ: । ਸੰਸਕ੍ਰਿਤ, ਦੂਸ਼ਣ*] ਦੋਖ, ਐਬ।

**ਦਿਖੀਤਾ** [*ਕ੍ਰਿ: । ਦੇਸ਼ ਭਾਸ਼ਾ*] ਦੇਖ ਪੈਂਦਾ ਹੈ। ਯਥਾ—*'ਤ੍ਰਿਣੁ ਮੇ[ਰੁ] ਦਿਖੀਤਾ' (੮੧੦)*, (ਸਤਿਸੰਗ ਦੇ ਪ੍ਰਤਾਪ ਕਰਕੇ) (ਤ੍ਰਿਣ) ਛੋਟ[ਾ] ਪੁਰਖ ਸੁਮੇਰ (ਵਾਂਙੂ ਵੱਡਾ) ਦਿਸ ਪੈਂਦਾ ਹੈ।

**ਦੁਖੰਤ** [*ਗੁ: । ਸੰਸਕ੍ਰਿਤ, ਦੁ:ਖ। ਅੰਤ:*] ਅਤਿ ਦੁਖ ਰੂਪ। ਯਥਾ—*'ਦੁਖੰਤ ਗ੍ਰਹ ਚਿੰਤਾ' (੧੩੫੫)*, ਘਰ ਦੀ ਚਿੰਤਾ ਅਤਿ ਦੁ[ਖ] ਰੂਪ ਹੈ।

**ਦੂਖ ਦਰਦ** [*ਸੰ: । ਸੰਸਕ੍ਰਿਤ, ਦੁ:ਖ। ਫ਼ਾਰਸੀ, ਦਰਦ=ਪੀੜ*] ਦੁ[ਖ] ਤੇ ਪੀੜਾ, ਮਨ ਅਤੇ ਸਰੀਰ ਦੇ ਰੋਗ। ਯਥਾ—*'ਦੂਖ ਦਰਦ ਤਿ[ਨ] ਮਿਟਹਿ ਖਿਲਾਹੂ' (੨੫੯)।*

**ਦੁਖ ਦਾਲ** [*ਗੁ: । ਸੰਸਕ੍ਰਿਤ, ਦੁ:ਖ। ਦਲਨੰ*] ਦੁਖ ਦੇ ਦਲਨ ਵਾਲਾ ਯਥਾ—*'ਸਭਿ ਦਾਲਿਦ ਭੰਜਿ ਦੁਖ ਦਾਲ' (੯੭੭)।*

**ਦਿਖਾਧਾ** [*ਕ੍ਰਿ: । ਦੇਸ਼ ਭਾਸ਼ਾ*] ਦਿਖਾਉਂਦਾ ਹੈ। ਯਥਾ—*'ਸਭੁ ਆਪ[ਿ] ਖੇਲੁ ਦਿਖਾਧਾ' (੧੨੦੪)।*

**ਦਖਨ** [*ਸੰ: । ਸੰਸਕ੍ਰਿਤ, ਦਕ੍ਸ਼ਿਣ*] ਉਤਰ ਦੇ ਉਲਟ ਦਿਸ਼ਾ। ਹਿੰ[ਦ] ਵਿਚ ਦੱਖਣ ਉਸ ਇਲਾਕੇ ਦਾ ਨਾਮ ਹੈ ਜੋ ਬਿੰਧਯਾ ਪਰਬ[ਤ] ਤੇ ਉਸ ਤੋਂ ਪਾਰ ਹੈ। ਯਥਾ—*'ਦਖ਼ਨਿ ਦੇਸਿ ਹਰੀ ਕ[ਾ] ਬਾਸਾ' (੧੩੪੯)*, ਇਸ ਵਿਚ ਜਗਨ ਨਾਥ ਵੱਲ ਇਸ਼ਾਰਾ ਹੈ

**ਦੂਖਨਿ** [*ਸੰ: । ਸੰਸਕ੍ਰਿਤ, ਦੂਸ਼ਣ*] ਦੋਖ ਨਾਲ। ਯਥਾ—*'ਸੰਤ ਦੂਖਨਿ ਆਰਜਾ ਘਟੈ' (੨੭੯)।*

**ਦੂਖ ਨਾਸਨਾ** [*ਗੁ: । ਸੰਸਕ੍ਰਿਤ, ਦੁ:ਖ ਨਾਸ਼ਿਨ*] ਦੁਖਾਂ ਦੇ ਨਾਸ਼ ਕਰ[ਨ] ਵਾਲਾ। ਯਥਾ—*'ਪੇਖਿ ਦੂਖੁ ਨਾਸਨਾ' (੧੩੬੨)*, ਹਰੀ ਦਾ ਦੇਖ[ਣਾ] ਦੁਖਾਂ ਦਾ ਨਾਸ਼ ਕਰਨ ਵਾਲਾ ਹੈ।

**ਦਿਖਨਥੇ** [*ਕ੍ਰਿ: । ਦੇਸ਼ ਭਾਸ਼ਾ*] ਦੇਖਣ ਨੂੰ। ਯਥਾ—*'ਲੋਚਹਿ ਪ੍ਰ[ਭ] ਦਿਖਨਥੇ' (੧੩੨੦)।*

**ਦੁਖ ਬ ਦੁਖ** [*ਗੁ: । ਸੰਸਕ੍ਰਿਤ, ਦੁ:ਖ। ਪੰਜਾਬੀ, ਦੁ:ਖ*] ਦੁਖਾਂ ਵਧਾ ਕੇ ਦੁਖ ਰੂਪ। ਯਥਾ—*'ਮਝ ਭਰਿ ਦੁਖ ਬ ਦੁਖ' (੧੦੯[੧])*

**ਦੁਖਾਲਾ** [*ਗੁ: । ਪੰਜਾਬੀ, ਦੁਖ+ਆਲਾ ਸੁਾਰਥ ਪ੍ਰਤੇ*] ਦੁਖ ਰੂ[ਪ] ਕਸ਼ਟ ਰੂਪ। ਯਥਾ—*'ਐਸਾ ਦੇਨੁ ਦੁਖਾਲਾ' (੭੯੩)।*

**ਦਿਖਾਲਨੁ** [*ਕ੍ਰਿ: । ਦੇਸ਼ ਭਾਸ਼ਾ*] ੧. ਦਿਖਾਲਨਾ।

੨. [*ਸੰ:*] ਦਿਖਲਾਵਾ, ਭਾਵ ਸੰਸਾਰ। ਯਥਾ—*'ਨੈਨ ਦਿਖਾਲ[ਨੁ] ਧਾਇਆ ਰੇ' (੩੮੧)।*

---

[1] ਦੇਖੋ, 'ਬਾਣੀ ਬਿਉਰਾ'—ਕ੍ਰਿਤ ਡਾਕਟਰ ਚਰਨ ਸਿੰਘ ਜੀ।

**ਖਾ ਵਖਿਆਨਾ** [*ਵਰ ਵਾ: । ਮਿਸ਼੍ਰਤ ਦੇ: । ਹਿੰਦੀ*]
. ਬੋਲ ਕੇ ਦੱਸੇ।
. ਦੇਖਾਂ ਜੇ ਕੋਈ ਬੋਲੇ ਤਾਂ। ਯਥਾ—*'ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ' (੭੯੭)।*

**ਤੜੈ** [*ਸੰ: । ਸੰਸਕ੍ਰਿਤ, ਦੋਸ਼+ੜ ਨਿੰਮ੍ਰਵਾਚੀ ਪੰਜਾਬੀ ਪ੍ਰਤੇ, ਐ= ਨਾਲ*] ਦੋਖ ਨਾਲ। ਯਥਾ—*'ਕੈ ਦੋਖੜੈ ਸੜਿਓਹਿ' (੧੪੧੨)।*

**ਾਗ** ਦੇਖੋ, 'ਦਾਗਾ ਦਾਗ', 'ਦਾਗ ਦਗਾਨਾ'

**ਾਗੇ**[1] [*ਸੰ: । ਫ਼ਾਰਸੀ, ਦਾਗ਼*] ਚਿੰਨ੍ਹਤ, ਨਿਸ਼ਾਨ ਕੀਤਾ ਹੋਇਆ, ਗ਼ੁਲਾਮ, ਗੋਲਾ। ਯਥਾ—*'ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ' (੯੭੦)।* ਦੇਖੋ, 'ਦਾਗ ਦਗਾਨਾ'

**ਾਗ** [*ਸੰ: । ਸੰਸਕ੍ਰਿਤ, ਦਿਸ਼ ਤੋਂ ਦਿਕ੍, ਦਿਕ੍ ਤੋਂ ਦਿਗ੍*] ਲਾਂਭਾ, ਪਾਸੇ (ਜਿਹਾ ਪੂਰਬ, ਪੱਛਮ, ਉਤਰ, ਦੱਖਣ ਆਦਿ)। ਯਥਾ—*'ਦਿਗ ਦਿਸੈ ਸਰਾਇਚਾ' (੧੨੯੨),* ਦਿਸ਼ਾ ਹੀ ਉਸਦਾ ਕਨਾਤ ਦਾ ਚੰਦੋਇਆ ਦਿਸਦਾ ਹੈ, ਭਾਵ ਸਾਰੇ ਓਸੇ ਦਾ ਹੀ ਡੇਰਾ ਹੈ।

**ਗਾਈ**[1] [*ਕ੍ਰਿ: । ਫ਼ਾਰਸੀ, ਦਾਗ਼। ਪੁ: ਪੰਜਾਬੀ, ਦਗ਼ਾਨਾ=ਦਾਗ਼ ਲਾਉਣਾ, ਭੂਤਕਾਲ, ਦਗਾਈ*] ਤੱਤੇ ਲੋਹੇ ਨਾਲ ਚਿੰਨ੍ਹ ਕਰਨਾ, ਜੋ ਗ਼ੁਲਾਮੀ ਦਾ ਚਿੰਨ੍ਹ ਹੁੰਦਾ ਸੀ। ਯਥਾ—*'ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ' (੯੭੦),* ਸਹਜ ਦੀ ਧੁਨ ਤੇਰੇ ਦੁਆਰੇ ਤੇ ਹੈ, ਤੇ ਮੈਂ ਤੇਰਾ ਦਾਸ ਹਾਂ।

**ਗਣ** [*ਸੰ: । ਦੇਖੋ, 'ਦੁਗਣੀ'*] ਦ੍ਵੈਤ। ਦੇਖੋ, 'ਬਿੰਨਿ ਦੁਗਣ'

**ਗਣੀ** [*ਗੁ: । ਸੰਸਕ੍ਰਿਤ, ਦ੍ਵਿਗੁਣ। ਪੰਜਾਬੀ, ਦੁਗਣਾ, ਦੂਣਾ। ਹਿੰਦੀ, ਦੁਗੁਨਾ*] ਦੂਣੀ। ਯਥਾ—*'ਤੋ ਪਹਿ ਦੁਗਣੀ ਮਜੂਰੀ ਦੈਹਉ' (੬੫੭)।*

**ਗਾਣਾ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਦੁ=ਬੁਰਾ+ਗਣਨਾ= ਲੇਖਾ*] ੧. ਭੈੜਾ ਲੇਖਾ। ਯਥਾ—*'ਖੋਟੇ ਕਾ ਮੁਲੁ ਏਕੁ ਦੁਗਾਣਾ' (੬੬੨),* ਖੋਟੇ ਪੁਰਖ ਦਾ ਮੁੱਲ ਇਕ ਭੈੜਾ ਲੇਖਾ ਹੈ।
੨. [*ਸੰ: । ਹਿੰਦੀ, ਦੁਕੜਾ=ਦਮੜੀ ਦੋ ਗੰਡੇ*[2]] ਭਾਵ ਤੁੱਛ।

**ਦਗ ਦਿਸੈ** ਦੇਖੋ, 'ਦਿਗ'

**ਾਗਾ ਦਾਗ** [*ਸੰ: । ਫ਼ਾਰਸੀ, ਦਾਗ਼=ਧੱਬਾ, ਕਲੰਕ, ਐਬ*] ਕਲੰਕ ਹੀ ਕਲੰਕ। ਯਥਾ—*'ਜੇਤਾ ਮੋਹੁ ਪਰੀਤਿ ਸੁਆਦ॥ ਸਭਾ ਕਾਲਖ ਦਾਗਾ ਦਾਗ' (੬੬੨)।*

**ਾਗ ਦਗਾਨਾ**[1] [*ਵਰ: ਵਾ: । ਫ਼ਾਰਸੀ, ਦਾਗ਼ ਤੇ ਦਗ਼ਾਨਾ=ਦਾਗ਼ ਲਾਉਣਾ ਪੰਜਾਬੀ ਕ੍ਰਿਯਾ ਹੈ*] ਪ੍ਰੇਮ ਰੂਪ ਦਾਗ ਲਗਾਇਆ ਗਿਆ ਹੈ, ਭਾਵ ਓਹ ਲੋਕ ਮੁੱਲ ਖਰੀਦੇ ਈਸ਼੍ਵਰ ਦੇ ਗੋਲੇ ਹਨ। ਪਿਛਲੇ ਸਮੇਂ ਨੌਕਰ ਮੁੱਲ ਖਰੀਦਦੇ ਸਨ, ਅਰ ਉਨ੍ਹਾਂ ਨੂੰ ਮਥੇ ਉਤੇ ਤੱਤੇ ਲੋਹੇ ਨਾਲ ਚਿੰਨ੍ਹ ਕਰਦੇ ਸਨ।

**ਦੇ ਗੁਨਾ** [*ਵਿਸ਼ੇਸ਼ਣ ਵਿਸ਼ੇਸ਼ਜ। ਡੋਮ ਭਾਸ਼ਾ, ਦੇ=ਦੈਵ। ਗੁਨ= ਗੁਣ*] ਦੈਵੀ ਗੁਣ ਦੈਵੀ ਸੰਪਦਾ, ਸਤ, ਸੰਤੋਖ, ਦਯਾ, ਧਰਮ, ਧੀਰਜ ਆਦਿ ਗੁਣ। ਯਥਾ—*'ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ' (੯੬੬),* ਸਤ ਆਦਿ ਦੈਵੀ ਸੰਪਦਾ ਦੇ ਗੁਣ (ਜਿਨ੍ਹਾਂ ਦੇ) ਭੈਣ ਭਰਾ ਹਨ, ਮੁਕਤੀ ਦੇ ਦਾਨ ਓਹੀ ਪ੍ਰਾਪਤ ਕਰਦੇ ਹਨ।

**ਦਿਗੰਬਰੁ** [*ਬਹੁ: ਬ੍ਰੀ: । ਸੰਸਕ੍ਰਿਤ, ਦਿਗ੍=ਦਿਸ਼ਾ+ਅੰਬਰ=ਕਪੜੇ*] ਦਿਸ਼ਾ ਹੀ ਕਪੜੇ ਰਖਣਾ, ਨੰਗੇ ਰਹਿਣਾ। ਦੇਖੋ, 'ਦਇਆ'

**ਦਗਰਾ** [*ਸੰ: । ਹਿੰਦੀ, ਡਗਰ ਯਾ ਦਗਰ=ਰਸਤਾ+ਆ, ਪ੍ਰਤੇ*]
੧. ਰਸਤਾ ਚਲਣ ਵਾਲਾ, ਮੁਸਾਫ਼ਰ। ਯਥਾ—*'ਰਾਮ ਰਸਾਇਨ ਪੀਉ ਰੇ ਦਗਰਾ' (੪੮੬),* ਹੇ ਮੁਸਾਫ਼ਰ! ਰਾਮ ਰਸ ਨੂੰ ਪੀ।
੨. [*ਸੰਪ੍ਰਦਾ*] ਦਗ਼ੇ ਬਾਜ਼।
੩. [*ਸੰਪ੍ਰਦਾ*] ਖੁਲ੍ਹਾ ਭਾਵ (ਜਿੰਨਾ ਜੀਅ ਚਾਹੇ) ਰਾਮ ਰਸਾਇਣ ਪੀ।
੪. ਹਿੰਦੀ ਵਿਚ ਦਗਰਾ 'ਦੇਰ' ਨੂੰ ਬੀ ਕਹਿੰਦੇ ਹਨ, ਤੁਕ ਦਾ ਭਾਵ ਹੋਉ—ਰਾਮ ਰਸ ਪੀ ਹੇ ਪ੍ਰਾਣੀ! (ਨਹੀਂ ਤਾਂ) ਦੇਰ ਹੁੰਦੀ ਹੈ।

**ਦਾਗਰ** [*ਸੰ: । ਫ਼ਾਰਸੀ, ਦਾਗ਼। ਰ, ਸ੍ਵਾਰਥ ਪ੍ਰਤੇ*] ਕਲੰਕ। ਯਥਾ—*'ਬਿਨਸੇ ਦੂਖ ਦਾਗਰ' (੧੩੧੮)।*

**ਦਿਗਰ** [*ਸੰਖ: ਵਾ: । ਫ਼ਾਰਸੀ*] ਦੂਸਰਾ। ਯਥਾ—*'ਦਿਗਰ ਕੋ ਨਹੀ' (੭੨੭),* ਦੂਸਰਾ ਕੋਈ ਨਹੀਂ।

**ਦਗਲੀ** [*ਸੰ: । ਹਿੰਦੀ*] ਰੂੰ ਦਾਰ ਅੰਗਰਖੀ। ਯਥਾ—*'ਪਹਰਾਉ ਨਹੀ ਦਗਲੀ ਲਗੈ ਨਾ ਪਾਲਾ' (੪੭੬),* ਮੈਨੂੰ ਜੜ੍ਹਤਾ ਰੂਪ ਪਾਲਾ ਨਹੀਂ ਲੱਗਦਾ, ਇਸ ਕਰਕੇ ਰੂੰ ਵਾਲੀ ਅੰਗਰਖੀ ਦੀ ਜ਼ਰੂਰਤ ਨਹੀਂ। ਤੱਤ ਇਹ ਕਿ ਭੇਖ ਧਾਰਨ ਦੀ ਇੱਛਾ ਨਹੀਂ। ਕਈ ਗਯਾਨੀ ਦਗਲੀ ਦਾ ਅਰਥ ਗੋਦੜੀ ਬੀ ਕਰ ਲੈਂਦੇ ਹਨ।

**ਦੁਗਟ** [*ਗੁ: । ਸੰਸਕ੍ਰਿਤ, ਘਟ੍ਟ: =ਘਾਟ, ਪੱਤਣ, ਪੌੜੀ। ਦਰ੍, ਉਪਸਰਗ। ਦੁਰਘਟ=ਔਖਾ ਥਾਂ*] ਔਖਾ, ਕਠਨ।

**ਦੂਘਟ ਘਟ** [*ਵਿਸ਼ੇਸ਼ਣ ਵਿਸ਼ੇਸ਼ਜ। ਦੇਖੋ, 'ਦੁਘਟ'*] ਵੱਡਾ ਕਠਨ ਰਸਤਾ। ਯਥਾ—*'ਦੁਘਟ ਘਟ ਭਉ ਭੰਜਨੁ ਪਾਈਐ ਬਾਹੁੜਿ ਜਨਮਿ ਨ ਜਾਇਆ' (੧੦੪੨),* ਬੜੇ ਕਠਨ ਰਸਤੇ ਕਰਕੇ ਭੌ ਭੰਜਨ ਵਾਲਾ ਲੱਭਦਾ ਹੈ (ਪਰ ਫੇਰ) ਜਨਮ ਮਰਨ ਨਹੀਂ ਹੁੰਦਾ।

**ਦਿਚੈ** [*ਕ੍ਰਿ: । ਲ: ਪੰਜਾਬੀ*] ਦੇਈਏ। ਯਥਾ—*'ਦੋਹੀ ਦਿਚੈ ਦੁਰਜਨਾ'। (੧੪੧੦)*

**ਦਿਚੰਨ** [*ਕ੍ਰਿ: । ਲ: ਪੰਜਾਬੀ*] ਦੇਂਦੇ ਹਾਂ, ਦਿਓ। ਯਥਾ—*'ਕਢਿ ਦਿਚੰਨ੍ਹਿ' (੧੩੧੮)।*

**ਦੀਜੈ** [*ਕ੍ਰਿ: । ਹਿੰਦੀ*] ਦੇਵੋ। ਯਥਾ—*'ਸੀਸੁ ਵਢੇ ਕਰਿ ਬੈਸਣੁ ਦੀਜੈ' (੫੫੮)।*

**ਦੂਜਾ** [*ਸੰਖ: ਵਾ: । ਸੰਸਕ੍ਰਿਤ, ਦ੍ਵਿ। ਪੰਜਾਬੀ, ਦੋ। ਦੋ ਤੋਂ ਦੂਜਾ ਤੇ ਦੂਸਰਾ=ਜੋ ਤਰਤੀਬ ਵਿਚ ਦੂਜੇ ਥਾਂ ਹੋਵੇ*]
੧. ਦੂਸਰਾ।
੨. ਦ੍ਵੈਤ ਭਾਵ। ਯਥਾ—*'ਦੂਜਾ ਮੇਟੈ ਏਕੋ ਹੋਵੈ' (੯੪੩)।*

---

1. ਰੋਮ, ਅਰਬ, ਇਰਾਨ ਦੇ ਮੁਸਲਮਾਨ ਗ਼ੁਲਾਮਾਂ ਨੂੰ ਦਾਗ਼ ਲਾਇਆ ਕਰਦੇ ਸਨ, ਪਛਾਣ ਵਾਸਤੇ। ਜਿਹੜਾ ਪੰਜਾਬੀ ਵਿਚ ਦਾਗਣਾ, ਦਗਾਣਾ, ਦਗਾਈ ਪਦ ਤੋਪ ਚਲਣ ਤੇ ਚਲਾਉਣ ਦੇ ਅਰਥ ਵਿਚ ਵਰਤੀਂਦਾ ਹੈ, ਉਹ ਬੀ ਇਹੋ ਪਦ ਹੈ, ਦਾਗਣਾ ਤੋਂ ਮੁਰਾਦ ਤੋੜੇ ਨੂੰ ਅੱਗ ਦੇਣ ਤੋਂ ਹੈ। ਪਰ ਮੁਹਾਵਰੇ ਵਿਚ 'ਤੋਪ ਦਗ ਗਈ' ਦਾ ਹੁਣ ਮਤਲਬ ਹੈ 'ਚਲ ਗਈ'।
2. ਪੈਸੇ ਦੇ ਹਿੱਸੇ ਜਦੋਂ ਕੌਡੀਆਂ ਨਾਲ ਹੁੰਦੇ ਸਨ ਤਦ ਚਾਰ ਕੌਡੀ ਦਾ ਇਕ ਗੰਡਾ ਹੁੰਦਾ ਸੀ, ਜਿਸ ਨੂੰ ਅਗਲੇ ਸਮੇਂ ਗਾਨਾ ਕਹਿੰਦੇ ਸਨ, ਅੱਜ ਤਕ ਗੰਡਾ ਕਹਿੰਦੇ ਹਨ। ਸੋ ਕਦੇ ਪੈਸੇ ਦੇ ੧੧ ਗੰਡੇ ਹੁੰਦੇ ਸਨ ਕਦੇ ੧੨ ਕਦੇ ੮ ਤਕ ਬੀ। ਇਸ ਲਈ ਗਾਨਾ ਕਿਤੇ ਦਮੜੀ ਕਿਤੇ ਅੱਧੀ ਕਿਤੇ ਪਾਈ ਦੇ ਅਰਥ ਰਖਦਾ ਸੀ। ਮਤਲਬ ਚਾਰ ਕੌਡੀਆਂ ਤੋਂ ਹੈ, ਗਾਨਾ ਦਾ ਹੀ ਗੰਡਾ ਸਮੇਂ ਦੇ ਫੇਰ ਨਾਲ ਬਣਿਆ ਹੈ।

**ਦੂਜੀ** [*ਸੰਖ: ਵਾ: । ਦੇਖੋ, 'ਦੂਜਾ'*] ੧. ਦੂਸਰਾ।

੨. ਦ੍ਵੈਤ। ਯਥਾ—*'ਦੂਜੀ ਦੁਰਮਤਿ ਅੰਨੀ ਬੋਲੀ' (੧੦੨੨)*, ਦ੍ਵੈਤ ਭਾਵ ਵਾਲੀ ਬੁਧੀ ਪਰਮਾਰਥ ਨੂੰ ਨਾ ਅਨੁਭਵ ਕਰਕੇ ਅੰਨ੍ਹੀ ਹੈ।

**ਦੂਜੇ/ਦੂਜੈ** [*ਗੁ: । ਦੇਖੋ, 'ਦੂਜਾ'*] ੧. ਦੂਸਰੇ।

੨. ਦ੍ਵੈਤ। ਯਥਾ—*'ਦੂਜੈ ਭਾਇ ਬਹੁਤੁ ਘਰ ਗਾਲੇ' (੧੧੬੦)*।

੩. ਦੂਜੇ (ਪਹਿਰ ਦਿਨ ਦੇ)। ਯਥਾ—*'ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ' (੧੪੫)*।

੪. ਦੂਸਰੇ ਜਨ। ਯਥਾ—*'ਜੇ ਦੂਜੈ ਪਾਸਹੁ ਮੰਗੀਐ ਤਾ ਲਾਜ ਮਰਾਈਐ' (੫੯੦)*।

**ਦੋਜ** [*ਸੰ: । ਫ਼ਾਰਸੀ, ਦੋਜ਼ਖ਼ ਦਾ ਪੰਜਾਬੀ ਸੰਖੇਪ*] ਨਰਕ। ਯਥਾ—*'ਅਜਰਾਈਲੁ ਨ ਦੋਜ ਠਰਾ' (੧੦੮੪)*, ਜਮ ਤਿਸ ਨੂੰ ਨਰਕ ਵਿਚ ਨਹੀਂ ਠਹਿਰਾਉਂਦਾ, ਭਾਵ ਇਹ ਕਿ ਬਹਿਸ਼ਤ ਵਿਚ ਰਖੇਗਾ।

**ਦੀਜਈ** [*ਕ੍ਰਿ: । ਹਿੰਦੀ, ਦੇਣਾ ਤੋਂ*] ਦੇਂਦੇ ਹਨ। ਯਥਾ—*'ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ' (੧੩੬੩)*।

**ਦੋਜਕਿ** [*ਸੰ: । ਫ਼ਾਰਸੀ, ਦੋਜ਼ਖ਼*] ਨਰਕ, ਸਰੀਰ ਛੱਡਣ ਦੇ ਮਗਰੋਂ ਦੁਖਾਂ ਵਾਲੀ ਦਸ਼ਾ। ਯਥਾ—*'ਦੋਜਕਿ ਪਉਦਾ ਕਿਉ ਰਹੈ' (੩੧੯)*।

**ਦੂਜਾਣੈ** [*ਗੁ: । ਪੰਜਾਬੀ, ਦੂਜਾ+ਣੇ ਪ੍ਰਤੇ*] ਦੂਜੇ ਪਾਸੇ ਭਾਵ ਪਰਮੇਸ਼ਰ ਨੂੰ ਛੱਡ ਕੇ ਦੇਵੀ ਦੇਵਤਿਆਂ ਵਲ। ਯਥਾ—*'ਜਿਨ੍ਹਾ ਨੇਹੁ ਦੂਜਾਣੇ ਲਗਾ' (੭੬੧)*।

**ਦੂਜੇ ਭਾਇ** ਦੇਖੋ, 'ਦੂਜੇ ੧.'

**ਦਝਿ** [*ਕ੍ਰਿ: । ਸੰਸਕ੍ਰਿਤ, ਦਗ। ਪ੍ਰਾਕ੍ਰਿਤ, ਦਢ। ਪੁ: ਪੰਜਾਬੀ ਕ੍ਰਿਯਾ, ਦੱਢਣਾ*] ਸੜ, ਜਲ। ਯਥਾ—*'ਮਨਮੁਖ ਦਝਿ ਮਰੰਨਿ' (੭੫੫)*।

**ਦਾਝਿ** [*ਕ੍ਰਿ: । ਦੇਖੋ, 'ਦਝਿ'*] ਸੜ, ਜਲ, ਸਾੜ। ਯਥਾ—*'ਦਾਝਿ ਗਏ ਤ੍ਰਿਣ ਪਾਪ ਸੁਮੇਰ' (੮੯੯)*।

**ਦਾਝੇ** [*ਕ੍ਰਿ: । ਦੇਖੋ, 'ਦਝਿ'*] ਸੜੇ, ਸੜੇ ਹੋਏ।

**ਦਝਸੀ** [*ਕ੍ਰਿ: । ਦੇਖੋ, 'ਦਝਿ'*] ਸੜੇਗਾ।

**ਦਝਹਿ** [*ਕ੍ਰਿ: । ਦੇਖੋ, 'ਦਝਿ'*] ਸਾੜੀਦੇ ਹਨ, ਅਰਥਾਤ ਮੁਰਦੇ ਸਾੜੇ ਜਾਂਦੇ ਹਨ। ਯਥਾ—*'ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ' (੬੪੮)*।

**ਦਝੰਨਿ** [*ਕ੍ਰਿ: । ਦੇਖੋ, 'ਦਝਿ'*] ਸੜਨ, ਸੜਦੇ ਹਨ।

**ਦੰਡ**[1] [*ਸੰ: । ਸੰਸਕ੍ਰਿਤ, ਦੰਡ:*] ਡੰਡਾ, ਸੰਨਿਆਸੀਆਂ ਦੇ ਫੜਨ ਵਾਲਾ ਡੰਡਾ। ਯਥਾ—*'ਦੰਡ ਧਾਰ ਜਟ ਧਾਰੈ ਪੇਖਿਓ' (੧੧੩੯)*। ਦੇਖੋ, ਅਗਲਾ ਪਦ।

**ਦੰਡ ਧਾਰ** [*ਸੰ: । ਸੰਸਕ੍ਰਿਤ, ਦੰਡ+ਧਾਰ*] ਡੰਡਾ ਧਾਰਨ ਕਰਨ ਵਾਲਾ ਭਾਵ ਸੰਨਿਆਸੀ। ਦੇਖੋ, ਉਪਰਲਾ ਪਦ।

**ਦਿਢ** [*ਗੁ: । ਸੰਸਕ੍ਰਿਤ, ਦ੍ਰਿਢ। ਪੰਜਾਬੀ, ਦ੍ਰਿੜ, ਦਿੜ, ਦਿਢ*] ਪੱਕੀ ਜਾਂ ਪੱਕਾ।

**ਦਾਣਾ/ਦਾਣੇ** [*ਸੰ: । ਫ਼ਾਰਸੀ, ਦਾਨਹ*] ਅੰਨ ਦੇ ਦਾਣੇ। ਯਥਾ—*'ਜਹਾਂ ਦਾਣੇ ਤਹਾਂ ਖਾਣੇ' (੬੫੩)*, ਤਥਾ—*'ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ' (੪੭੨)*।

੨. [*ਫ਼ਾਰਸੀ, ਦਾਨਾ*] ਅਕਲ ਵਾਲੇ, ਸਿਆਣੇ। ਯਥਾ—*'ਸਤਿਗੁ... ਸਾਹੁ ਪਾਇਆ ਵਡ ਦਾਣਾ' (੬੯੭)*।

**ਦੂਣਿ** [*ਸੰ: । ਦੇਸ਼ ਭਾਸ਼ਾ*] ੧. ਦੋ ਪਹਾੜਾਂ ਦੇ ਵਿਚਲੀ ਜ਼ਮੀਨ, ਘਾਟੀ... ਵਾਦੀ, ਭਾਵ ਜਨਮ ਮਰਨ ਰੂਪੀ ਦੋ ਪਰਬਤਾਂ ਦੇ ਵਿਚਲੀ ਦਸ਼... ਜੀਵਨ ਜੂਨ, ਚੁਰਾਸੀ ਲੱਖ ਜੂਨ। ਯਥਾ—*'ਦੂਣਿ ਨ ਪਰਈ ਫ... ਬਿਚਾਰੈ' (੩੪੧)*, ਜੋ (ਗਿਆਨ ਰੂਪੀ) ਫਲ ਦਾ ਇਕ ਫਾ... ਵਿਚਾਰ ਲਵੇ, ਭਾਵ ਚੌਥੀ ਭੂਮਿਕਾ ਤਕ ਅੱਪੜੇ, ਉਹ ਜੂਨਾਂ ... ਰਹਿਤ ਹੋ ਜਾਂਦਾ ਹੈ।

੨. [*ਗੁ: । ਪੰਜਾਬੀ । ਦੇਖੋ, 'ਦੂਣੀ'*] ਦੁਗਨੀ, ਦੂਣੀ। ਯਥਾ—*'ਦੂ... ਚਊਣੀ ਦੇ ਵਡਿਆਈ' (੬੧੮)*।

**ਦੂਣੀ** [*ਸੰਖ: ਵਾ: । ਸੰਸਕ੍ਰਿਤ, ਦ੍ਵਿਗੁਣ। ਪੰਜਾਬੀ, ਦੁਗਣੀ, ਦੂਣੀ*] ਦੁਗੁਣੀ। ਯਥਾ—*'ਦੂਣੀ ਚਉਣੀ ਕਰਾਮਾਤਿ ਸਚੇ ਕਾ ਸ... ਢੋਆ' (੯੬੮)*।

**ਦੈਣੀ** [*ਗੁ: । ਪੰਜਾਬੀ, ਦੇਣ ਤੋਂ*] ਦੇਣ ਵਾਲੇ। ਯਥਾ—*'ਜੀਅ ਦਾ... ਗੁਰ ਦੈਣੀ' (੫੩੦)*।

**ਦਤੁ** [*ਸੰ: । ਸੰਸਕ੍ਰਿਤ, ਦਤ੍ਤ*] ਦਿਤੀ ਗਈ ਸ਼ੈ, ਦੇਣ, ਦਾਨ। ਦੇ... 'ਦੁਤੁਕੀਆ', 'ਦਤੁ ਕਰੀ', 'ਦਤੁ ਦਾਨੁ'

**ਦਾਤ/ਦਾਤਿ** [*ਸੰ: । ਸੰਸਕ੍ਰਿਤ, ਦਾਤਵ੍ਯ। ਪੰਜਾਬੀ, ਦਾਤ*]

੧. ਦਾਨ, ਉਹ ਸ਼ੈ ਜੋ ਦਾਨ ਵਿਚ ਮਿਲੇ। ਯਥਾ—*'ਦਾਤਿ ਪਿਆ... ਵਿਸਰਿਆ ਦਾਤਾਰਾ' (੬੭੬)*।

੨. [*ਸੰਸਕ੍ਰਿਤ, ਦਾਤ੍ਰੰ*] ਦਾਤ੍ਰੀ। ਯਥਾ—*'ਲੈ ਲੈ ਦਾਤ ਪਹੁਤਿ... ਲਾਵੇ ਕਰਿ ਤਈਆਰੁ' (੪੩)*।

**ਦਾਤਾ** [*ਸੰ: । ਸੰਸਕ੍ਰਿਤ*] ਦੇਣ ਵਾਲਾ, ਦਾਨੀ। ਯਥਾ—*'ਦਦਾ ਦਾ... ਏਕੁ ਹੈ ਸਭ ਕਉ ਦੇਵਨਹਾਰ' (੨੫੭)*।

**ਦਾਤੀ** [*ਸੰ: । ਦੇਖੋ, 'ਦਾਤ ੧.' । ਦਾਤ ਦਾ ਬਹੁ-ਬਚਨ*] ਦਾ... ਬਖ਼ਸ਼ੀਸ਼ਾਂ। ਯਥਾ—*'ਦਾਤੀ ਸਾਹਿਬ ਸੰਦੀਆ' (੮੩)*।

**ਦਿਤਾ** [*ਸੰ: । ਦੇਸ਼ ਭਾਸ਼ਾ*] ਦਿਤਾ ਹੋਇਆ ਦਾਨ, ਉਹ ਸ਼ੈ ਜੋ ਦ... ਵਿਚ ਮਿਲੀ ਹੋਵੇ। ਯਥਾ—*'ਦੇਂਦੇ ਥਾਵਹੁ ਦਿਤਾ ਚੰਗਾ ਮਨ... ਐਸਾ ਜਾਣੀਐ' (੧੩੮)*, ਦੇਣ ਵਾਲੇ (ਵਾਹਿਗੁਰੂ) ਨਾਲੋਂ ਮਨ... ਦਿਤੇ (ਇਸਤ੍ਰੀ ਪੁਤ੍ਰ ਆਦਿ ਪਦਾਰਥ) ਨੂੰ ਚੰਗੇ ਜਾਣਦਾ ...

**ਦਿੰਤੁ** [*ਕ੍ਰਿ: । ਦੇਸ਼ ਭਾਸ਼ਾ। ਸੰਸਕ੍ਰਿਤ, ਦਦ੍=ਦੇਣਾ ਤੋਂ*] ਦਿ... ਹੋਇਆ। ਯਥਾ—*'ਸੁਖ ਸਾਗਰੁ ਪਾਇਅਉ ਦਿੰਤੁ ਹਰਿ ਮਗਿ... ਹੁਟੈ' (੧੩੯੭)*, ਹੇ ਗੁਰੋ! ਹਰੀ ਨੇ ਜੋ ਆਪ ਨੂੰ ਰਸਤਾ ਦਿ... ਹੋਇਆ ਹੈ ਉਸ ਤੋਂ ਆਪ ਥਕਦੇ ਨਹੀਂ ਹੋ। ਅਥਵਾ ਕਈ ਪੰ... ਪਾਠ ਕਰਦੇ ਹਨ—*'ਸੁਖ ਸਾਗਰੁ ਪਾਇਅ ਉਦਿੰਤੁ ਹਰਿ ਮਗਿ... ਹੁਟੈ' (੧੩੯੭)*, ਤੁਸਾਂ ਨੇ ਸੁਖ ਸਾਗਰ ਦੀ ਪਾਈ ਹੈ (ਉਦਿ... ਖਬਰ, ਇਸ ਕਰਕੇ ਹਰੀ ਦੇ ਰਸਤੇ ਤੋਂ ਆਪ ਥਕਦੇ ਨ... ਦੇਖੋ, 'ਉਦਿੰਤ'

**ਦੀਤ** [*ਕ੍ਰਿ: । ਦੀਤਾ ਦਾ ਸੰਖੇਪ। ਦੇਖੋ, 'ਦੀਤਾ'*] ਦਿਤਾ। ਯਥ... *'ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ' (੭...*

**ਦੀਤਾ** [*ਕ੍ਰਿ: । ਪੰਜਾਬੀ, ਦਿਤਾ ਦਾ ਦੂਸਰਾ ਰੂਪ ਦੀਤਾ*] ਦਿ... ਯਥਾ—*'ਮਨੁ ਲੀਅੜਾ ਦੀਤਾ' (੭੬੫)*, ਤਥਾ—*'ਤਿਸੁ ਅਭੈ... ਦੀਤਾ' (੮੦੯)*।

**ਦੂਤ** [*ਸੰ: । ਸੰਸਕ੍ਰਿਤ*] ੧. ਸੁਨੇਹਾ ਪਹੁੰਚਾਵਣ ਵਾਲਾ ਵਕੀ...

---

੧. ਡੰਡਾ, ਸਜ਼ਾ, ਜੁਰਮਾਨਾ ਆਦਿ ਇਸ ਪਦ ਦੇ ਸੰਸਕ੍ਰਿਤ ਵਿਚ ਕਈ ਅਰਥ ਹਨ।

੨. ਧਰਮ ਰਾਜਾ ਦੇ ਦੂਤ ਵ ਕਾਮ ਕ੍ਰੋਧ ਆਦਿ ਨੂੰ ਬੀ ਦੂਤ ਕਹਿ ਦੇਂਦੇ ਹਨ। ਯਥਾ—*'ਸੰਤਾ ਮਾਨਉ ਦੂਤਾ ਡਾਨਉ' (੯੬੯)।*

**ਤੀ** [*ਸੰ:। ਦੇਖੋ, 'ਦੂਤ'। ਈ, ਪੰਜਾਬੀ ਪ੍ਰਤੇ*] ਦੂਤਾਂ ਨੇ। ਯਥਾ—*'ਜਮ ਦੂਤੀ ਹੈ ਹੇਰਿਆ' (੧੦੯੯)।*

**ਤ** [*ਕ੍ਰਿ:। ਦੇਸ਼ ਭਾਸ਼ਾ*] ਦੇਂਦੇ ਨੂੰ। ਯਥਾ—*'ਚਾਰਿ ਪਦਾਰਥ ਦੇਤ ਨ ਬਾਰ' (੮੫੬),* ਚਾਰ ਪਦਾਰਥ ਦੇਂਦੇ ਨੂੰ ਦੇਰੀ ਨਹੀਂ ਲਗਦੀ।

**ਤ** [*ਸੰ:। ਸੰਸਕ੍ਰਿਤ, ਦੈਤਯ:*] ਰਾਖਸ਼। ਯਥਾ—*'ਲੰਕਾ ਲੂਟੀ ਦੈਤ ਸੰਤਾਪੈ' (੯੪੨)।* ਦੇਖੋ, 'ਦੈਤ ਪੁਤ'

**ਤਿ/ਦੋਤੁ** [*ਸੰ:। ਸੰਸਕ੍ਰਿਤ, ਦਯੁਤਿ: =ਸੁੰਦ੍ਰਤਾ, ਜਲਾਲ ਵਾਲੀ ਸੁੰਦ੍ਰਤਾ*] ੧. ਖ਼ੁਬਸੂਰਤੀ, ਸੁੰਦਰਤਾ ਰੂਪ। ਯਥਾ—*'ਨਾਮੁ ਭਣਹੁ ਸਚੁ ਦੋਤੁ ਸਵਾਰਿ' (੧੧੮੭),* ਨਾਮ ਜਪੋ, ਸੱਚੀ ਸੁੰਦਰਤਾ (ਨਾਲ ਆਪਾ) ਸੰਵਾਰੋ।

੨. ਉਦੇ ਹੋਣਾ, ਸਵੇਰ ਵੇਲਾ। ਯਥਾ—*'ਨਾਮੁ ਭਣਹੁ ਸਚੁ ਦੋਤੁ ਸਵਾਰਿ' (੧੧੮੭),* ਭਾਵ ਸਵੇਰ ਵੇਲੇ ਤੋਂ {ਸਵਾਰਿ}[1] ਸੰਝ ਤਕ ਨਾਮ ਜਪਣਾ ਸ਼ੁਰੂ ਕਰੋ।

੩. ਉਠੀ ਹੋਈ, ਚੁਕੀ ਹੋਈ। ਯਥਾ—*'ਦੋਤਿ ਉਚਾਪਤਿ ਲੇਖੁ ਨ ਲਿਖੀਐ ਪ੍ਰਗਟੀ ਜੋਤਿ ਮੁਰਾਰੀ' (੧੧੧੨),* ਉਠੀ ਹੋਈ ਉਚਾਪਤ ਦਾ ਲੇਖਾ ਨਹੀਂ ਲਿਖਿਆ ਜਾਂਦਾ (ਜਦ), ਮੁਰਾਰੀ ਦੀ ਜੋਤਿ ਪ੍ਰਗਟ ਹੋਵੇ।

**ਦੰਤ/ਦੰਤਾ** [*ਸੰ:। ਸੰਸਕ੍ਰਿਤ, ਦੰਤ:*] ਦੰਦ। ਯਥਾ—*'ਬਿਨੁ ਦੰਤਾ ਕਿਉ ਖਾਈਐ ਸਾਰੁ' (੯੪੦),* ਤਥਾ—*'ਦੰਤ ਰਸਨ ਸਗਲ ਘਸਿ ਜਾਵਤ' (੧੩੮੮)।* ਦੇਖੋ, 'ਦੰਤ ਰੀਸਾਲਾ'

**ਦੰਤੁ** [*ਸੰ:। ਸੰਸਕ੍ਰਿਤ, ਦੰਤ:+ਉ, ਪੰਜਾਬੀ, ਪ੍ਰਤੇ=ਵਾਲਾ*] ਦੰਦਾਂ ਵਾਲਾ, ਉਹ ਜੋ ਦੰਦਾਂ ਦੇ ਕੰਮ ਆਵੇ, ਭਾਵ ਦੰਦਾਸਾ। ਯਥਾ—*'ਦਾਮੋਦਰੁ ਦੰਤੁ ਲੇਈ' (੩੫੯),* ਦਾਮੋਦਰ ਦਾ ਨਾਮ ਹੀ ਦੰਦਾਸਾ ਹੈ।

**ਦੁਤੀਅ/ਦੁਤੀਆ** [*ਸੰਖ: ਵਾ:। ਸੰਸਕ੍ਰਿਤ, ਦ੍ਵਿਤੀਯ*]

੧. ਦੂਜੀ ਥਿਤ। ਯਥਾ—*'ਦੁਤੀਆ ਦੁਰਮਤਿ ਦੂਰਿ ਕਰਿ' (੨੯੬)।*

੨. ਦ੍ਵੈਤ ਭਾਵਨਾ। ਯਥਾ—*'ਦੁਤੀਅ ਗਏ ਸੁਖ ਹੋਊ' (੫੩੫)।*

੩. ਦ੍ਵਾਪਰ ਯੁਗ। ਯਥਾ—*'ਦੁਤੀਆ ਅਰਧੋ ਅਰਧ ਸਮਾਇਆ' (੮੮੬)।*

੪. ਦੂਸਰੇ, ਹੋਰ ਭੀ। ਯਥਾ—*'ਦੁਤੀਆ ਮਉਲੇ ਚਾਰੇ ਬੇਦ' (੧੧੯੩)।*

**ਦੁਤੁਕੇ/ਦੁਤੁਕੀਆ** [*ਸੰ:। ਦੇਸ਼ ਭਾਸ਼ਾ*] ਜਿਥੇ ਜਿਸ ਸ਼ਬਦ ਵਿਚ ਦੋ ਦੋ ਤੁਕਾਂ ਤੇ ਪਦ ਦਾ ਅੰਗ ਹੈ, ਉਥੇ ਦੁਤੁਕੇ ਅਥਵਾ ਦੁਤੁਕੀਆ ਕਰਕੇ ਲਿਖਿਆ ਹੈ। ਅਰਥ ਇਸਦਾ ਦੋ ਦੋ ਤੁਕਾਂ ਦੀਆਂ ਪਉੜੀਆਂ ਵਾਲੇ ਸ਼ਬਦ ਹਨ।

**ਦਤਕੀਆ** ਦੇਖੋ, 'ਨਾਦ ਸਤ'

**ਦਤੁ ਕਰੀ** [*ਕ੍ਰਿ:। ਹਿੰਦੀ*] ਦਾਨ ਕਰੇ। ਯਥਾ—*'ਕੰਚਨ ਕੇ ਕੋਟਿ ਦਤੁ ਕਰੀ' (੬੨)।*

**ਦਤੁ ਦਾਨੁ** [*ਵਿਸ਼ੇਸ਼ਣ ਵਿਸ਼ੇਸ਼ਯ। ਸੰਸਕ੍ਰਿਤ, ਦਤੁ। ਦਾਨ*]

੧. ਦਿਤਾ ਗਿਆ ਦਾਨ।

੨. ਦਾਤ ਤੇ ਦਾਨ, ਦੇਣਾ ਦਾਨ। ਯਥਾ—*'ਤੀਰਥੁ ਤਪੁ ਦਇਆ ਦਤੁ ਦਾਨੁ' (੪)।*

**ਦਿਤਨੋ** [*ਕ੍ਰਿ:। ਦੇਸ਼ ਭਾਸ਼ਾ*] ਦਿਤੀ ਹੈ। ਯਥਾ—*'ਕਿਰਪਾਨਿਧਿ ਮੈ ਦਿਤਨੋ' (੨੧੨)।*

**ਦਿਤੋਨੁ** [*ਕ੍ਰਿ:। ਪੰਜਾਬੀ*] ਦਿਤੀ ਹੈ ਉਨ੍ਹਾਂ ਨੇ। ਯਥਾ—*'ਦਿਤੋਨੁ ਰਿਜਕੁ ਸੰਬਾਹਿ' (੪੭੨)।*

**ਦੂਤਨ** [*ਸੰ:। ਸੰਸਕ੍ਰਿਤ, ਦੂਤ। ਦੂਤ ਦਾ ਬਹੁ-ਬਚਨ*] ਦੂਤਾਂ ਦਾ, ਭਾਵ ਕਾਮ ਕ੍ਰੋਧ ਆਦਿ ਦੁਸ਼ਟ ਸੁਭਾਵਾਂ ਦਾ। ਯਥਾ—*'ਦੂਤਨ ਸੰਗਰੀਆ॥ ਭੁਇਅੰਗਨਿ ਬਸਰੀਆ' (੫੩੭),* ਦੂਤਾਂ ਦਾ ਅਰਥਾਤ ਵਿਕਾਰਾਂ ਦਾ ਸੰਗ ਸਰਪਾਂ ਵਿਚ ਵੱਸਣ ਤੁਲਜ ਹੈ।

**ਦੈਤ ਪੁਤੁ** [*ਖ: ਤ: ਪੁ: ਸ:। ਪੁ: ਪੰਜਾਬੀ, ਦੈਤ+ਦਾ+ਪੁਤ੍ਰ। ਸੰਸਕ੍ਰਿਤ, ਦੈਤਯ। ਪੁਤ੍ਰ*] ਪ੍ਰਹਲਾਦ। ਯਥਾ—*'ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ' (੬੭)।*

**ਦਿਤੀਮੁ** [*ਕ੍ਰਿ:। ਲ: ਪੰਜਾਬੀ*] ਦਿਤੀ, ਦਈ। ਯਥਾ—*'ਭੋਰੀ ਦਿਤੀਮੁ ਭਾਹਿ' (੭੦੬)।*

**ਦਾਤਾਰ** [*ਸੰ:। ਸੰਸਕ੍ਰਿਤ, 'ਦਾਤਾ' ਦਾ ਬਹੁ-ਬਚਨ ਦਾਤਾਰ। ਪਰ ਪੰਜਾਬੀ ਵਿਚ ਦਾਤਾਰ ਇਕ ਬਚਨ ਵਰਤੀਂਦਾ ਹੈ*] ਦੇਣ ਵਾਲਾ, ਦਾਤਾ। ਯਥਾ—*'ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ' (੯੫੭)।*

**ਦੁਤਰ** [*ਗੁ:। ਸੰਸਕ੍ਰਿਤ, ਦੁਸ੍ਤਰ*] ਕਠਨ ਹੋਵੇ ਜਿਸਦਾ ਤਰਨਾ। ਯਥਾ—*'ਅੰਤਰਿ ਮੈਲੁ ਅਗਿਆਨੀ ਅੰਧਾ ਕਿਉ ਕਰਿ ਦੁਤਰੁ ਤਰੀਜੈ ਹੇ' (੧੦੫੦),* ਭਾਵ ਸੰਸਾਰ ਸਾਗਰ ਦਾ ਤਰਨਾ ਵੱਡਾ ਕਠਨ ਹੈ।

**ਦੰਤ ਰੀਸਾਲਾ** [*ਵਿਸ਼ੇਸ਼ਣ ਵਿਸ਼ੇਸ਼ਯ। ਸੰਸਕ੍ਰਿਤ, ਦਤ। ਰਸਾਲ। ਪੁ: ਪੰਜਾਬੀ, ਰੀਸਾਲਾ*] ਸੋਹਣੇ ਦੰਦ। ਯਥਾ—*'ਤੇਰੇ ਬੰਕੇ ਲੋਇਣ ਦੰਤ ਰੀਸਾਲਾ' (੫੬੭)।*

**ਦੁਤਰਹ** [*ਗੁ:। ਦੇਖੋ, 'ਦੁਤਰ'*] ਕਠਨ ਹੋਵੇ ਜਿਸ ਦਾ ਤਰਨਾ। ਯਥਾ—*'ਮਹਾ ਸਾਗਰ ਭੈ ਦੁਤਰਹ' (੧੩੫੮)।*

**ਦਾਤੜੀ** [*ਸੰ:। ਪੰਜਾਬੀ, ਦਾਤ+ੜੀ, ਪ੍ਰਤੇ*] ਦਾਤ, ਦਾਨ। ਯਥਾ—*'ਏਹਾ ਪਾਈ ਮੂ ਦਾਤੜੀ' (੭੬੧)।*

**ਦਿਤੜੀ** [*ਕ੍ਰਿ:। ਦੇਸ਼ ਭਾਸ਼ਾ*] ਦਿਤੀ। ਯਥਾ—*'ਬਾਬੁਲਿ ਦਿਤੜੀ ਦੂਰਿ' (੭੬੪)।*

**ਦੁਤੇੜਾ** [*ਸੰ:। ਪੰਜਾਬੀ, ਦੁ+ਤੇੜ=ਪਾੜ*] ਦੂਹਰਾ ਘਾਟਾ, ਨੁਕਸਾਨ।

**ਦਦਾ** [*ਸੰ:। ਦੇਸ਼ ਭਾਸ਼ਾ*] ਗੁਰਮੁਖੀ ਪੈਂਤੀ ਦਾ ਤੇਈਵਾਂ ਅੱਖਰ। ਇਸ ਅੱਖਰ ਦਵਾਰਾ ਉਪਦੇਸ਼ ਕਰਦੇ ਹਨ। ਯਥਾ—*'ਦਦੈ ਦੋਸੁ ਨ ਦੇਊ ਕਿਸੈ' (੪੩੩)।*

**ਦਾਦਿ** [*ਸੰ:। ਫ਼ਾਰਸੀ*] ਇਨਸਾਫ਼। ਯਥਾ—*'ਦਾਦੀ ਦਾਦਿ ਨ ਪਹੁਚਨ ਹਾਰਾ' (੩੮੧)।*

**ਦਾਦੀ**[1] [*ਗੁ:। ਫ਼ਾਰਸੀ, ਦਾਦ। ਈ, ਪੰਜਾਬੀ ਪ੍ਰਤੇ*] ਫ਼ਰਿਆਦੀ।

**ਦਾਦੇ** [*ਸੰ:। ਪੰਜਾਬੀ, ਦਾਦਾ*[2]]

---

੧. ਇਹ ਅਰਥ ਕਰਨ ਵਾਲੇ ਸਿਆਣੇ, ਸਵਾਰ ਨੂੰ, ਸੰਸਕ੍ਰਿਤ ਸਰਵਰੀ (=ਰਾਤ੍ਰੀ) ਦਾ ਦੂਸਰਾ ਰੂਪ ਸਮਝਦੇ ਹਨ।

---

੧. ਪੰਜਾਬੀ ਵਿਚ ਦਾਦੀ, ਪਿਤਾ ਦੀ ਮਾਤਾ ਨੂੰ ਬੀ ਆਖਦੇ ਹਨ।

੨. ਸੰਸਕ੍ਰਿਤ, 'ਤਾਤ' ਸਤਿਕਾਰ ਯੋਗ, ਵਡਾ ਤੋਂ 'ਦਾਦਾ' ਬਣਿਆ ਜਾਪਦਾ ਹੈ।

੧. ਪਿਤਾ ਦਾ ਪਿਤਾ। ਯਥਾ—*'ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ' (੧੮੬)*, ਤਥਾ—*'ਪਿਯੁ ਦਾਦੇ ਜੇਵਿਹਾ ਪੋਤਾ ਪਰਵਾਣੁ'। (੬੬੮)*

੨. [*ਫ਼ਾਰਸੀ, ਦਾਦ=ਇਨਸਾਫ਼*] ਇਨਸਾਫ਼।

੩. [*ਸੰਪ੍ਰਦਾ*] ਦਾਤ। ਯਥਾ—*'ਨ ਦਾਦੇ ਦਿਹੰਦ ਆਦਮੀ' (੧੪੪)*।

**ਦੀਦੰ** [*ਕ੍ਰਿ: । ਫ਼ਾਰਸੀ, ਦੀਦਮ*] ੧. ਦੇਖਿਆ ਹੈ ਮੈਂ ਅੱਖੀਂ।

੨. [*ਯਾ ਦੀਦਨ*] ਦੇਖਣ ਵਿਚ, ਅੱਖ ਦੇ ਪਲਕਾਰੇ ਮਾਤ੍ਰ ਵਿਚ। ਯਥਾ—*'ਬੰਦੇ ਚਸਮ ਦੀਦੰ ਫਨਾਇ' (੭੨੩)*।

**ਦੇਦਾ** [*ਗੁ: । ਪੰਜਾਬੀ, ਦੇਣਾ ਤੋਂ*] ਦਾਤਾ, ਦੇਣ ਵਾਲਾ। ਯਥਾ—*'ਦੇਦਾ ਦੇ ਲੈਦੇ ਥਕਿ ਪਾਹਿ' (੨)*।

**ਦੇਦੇ** [*ਕ੍ਰਿ: । ਦੇਸ਼ ਭਾਸ਼ਾ*] ੧. ਦੇ ਦੇ ਕੇ। ਯਥਾ—*'ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ' (੪੬੬)*।

੨. ਦੇਣ ਵਾਲਾ ਭਾਵ ਵਾਹਿਗੁਰੂ। ਯਥਾ—*'ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ' (੧੩੮)*।

**ਦੰਦੀ** ਦੇਖੋ, 'ਦੰਦੀ ਮੈਲੁ ਨ ਕਤ'

**ਦੋ ਦਾਹਾ** [*ਸੰਖ: ਵਾ: । ਪੰਜਾਬੀ, ਦੋ+ਦਾਹਾ=ਦਿਹੁੰ*] ਦੋ ਦਿਨ। ਇਹ ਇਕ ਪ੍ਰਸਿੱਧ ਮੁਹਾਵਰਾ ਹੈ, ਜਿਹਾ ਕੁ ਫਲਾਨਾ ਦੋ ਦਿਨਾਂ ਦਾ ਪਰਾਹੁਣਾ ਹੈ[1]। ਯਥਾ—*'ਜਿਸਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ' (੪੦੧)*, ਕਈ ਸਿਆਣੇ 'ਦੋ + ਦਾਹਾ' ਦਾ ਅਰਥ ੨ + ੧੦ = ੧੨ ਯਾ ੨ x ੧੦ = ੨੦ ਬੀ ਕਰਦੇ ਹਨ, ਪਰ ਮੁਰਾਦ ਓਹ ਬੀ ਥੋੜੇ ਸਮੇਂ ਤੋਂ ਹੀ ਲੈਂਦੇ ਹਨ।

**ਦੰਦ ਖੰਡ** [*ਸੰ: । ਪੰਜਾਬੀ*] ੧. ਹਾਥੀ ਦੰਦ ਦੇ ਟੁਕੜੇ। ਯਥਾ—*'ਦੰਦ ਖੰਡ ਕੀਤੇ ਰਾਸਿ' (੪੧੭)*, ਹਾਥੀ ਦੰਦ ਦੇ ਟੋਟੇ ਜੋੜ ਕੇ (ਬਣਾਵਣੇ ਕੀਤੇ ਹੋਏ ਹਿੰਡੋਲ)।

੨. ਅਸਲ ਵਿਚ ਖੰਡ, ਖੰਦ ਪੁਰਾਤਣ ਮਤ੍ਰੂਕ ਹੋ ਚੁਕਾ ਪਦ ਹੈ, ਜਿਸ ਦਾ ਅਰਥ ਹਾਥੀ ਹੈ, ਦੰਦ ਖੰਡ ਦੇ ਅਰਥ ਹਨ—ਹਾਥੀ ਦੰਦ। ਹਾਥੀ ਦੇ ਕੱਟੇ ਹੋਏ ਦੰਦ ਨੂੰ ਜੋ ਦੁਕਾਨਾਂ ਤੇ ਵਿਕਣ ਆਉਂਦਾ ਹੈ, ਹੁਣ ਤਕ ਖੰਡੀ ਕਹਿੰਦੇ ਹਨ।

**ਦੀਦਨੇ** [*ਸੰਬੰ: । ਫ਼ਾਰਸੀ, ਦੀਦਨ=ਦੇਖਨ । ਏ= ਕਾ*] ਦੇਖਣ ਦਾ। ਯਥਾ—*'ਦੀਦਨੇ ਦੀਦਾਰ ਸਾਹਿਬ' (੭੨੪)*, ਸਾਹਿਬ ਦੇ ਦੀਦਾਰ ਦਾ ਦੇਖਣਾ ਜੋ ਹੈ (ਓਸਦਾ ਕੋਈ ਮੁੱਲ ਨਹੀਂ ਹੈ)।

**ਦੇ ਦੀਪ** [*ਗੁ: । ਸੰਸਕ੍ਰਿਤ, ਦੇ ਦੀਪਜਮਾਨ*] ਲਗਾਤਾਰ ਯਾ ਜ਼ੋਰ ਨਾਲ ਚਮਕਣਾ, ਅਤਿ ਰੌਸ਼ਨ। ਦੇਖੋ, 'ਬੈਸੁੰਤਰਹ'

**ਦੰਦੀ ਮੈਲੁ ਨ ਕਤ** [*ਵਰ: ਵਾ: । ਦੇਸ਼ ਭਾਸ਼ਾ*] ਦੰਦਾਂ ਨੂੰ ਮੈਲ ਨਹੀਂ। ਯਥਾ—*'ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ' (੬੪੨)*, ਭਾਵ ਭਖ ਅਭਖ ਵਿਚਾਰ ਕੇ ਖਾਂਦੇ ਹਨ, ਹਰਾਮ ਤੋਂ ਬਚਦੇ ਹਨ ਤੇ ਮਨ ਨੂੰ ਚੀਰ ਨਹੀਂ ਪਿਆ। ਮਨ ਫਟਣਾ ਮੁਹਾਵਰਾ ਹੈ, ਵੈਰ ਭਾਵ ਉਤਪਤ ਹੋਣ ਦਾ। ਜੀਭ ਕਰਕੇ ਸਚੇ ਪਰਮੇਸ਼ਰ ਦੀ ਸ਼ੋਭਾ ਕਰਦੇ ਹਨ, ਭਾਵ ਸਰੀਰ ਮਨ ਅਰ ਬਾਣੀ ਕਰਕੇ ਈਸ਼੍ਵਰ ਪਰਾਇਣ ਹਨ।

**ਦਾਦਰ** [*ਸੰ: । ਸੰਸਕ੍ਰਿਤ, ਦਰਦੁਰ: । ਹਿੰਦੀ, ਦਾਦਰ*] ਡੱਡੂ। ਯਥਾ—*'ਦਾਦਰ ਤੂ ਕਬਹਿ ਨ ਜਾਨਸਿ ਰੇ' (੯੯੦)*, ਹੇ ਡੱਡੂ! (ਮਨੁੱਖ ਤੂੰ ਕਦੇ ਨਹੀਂ ਜਾਣਦਾ (ਅਨਯੋਕਤੀ ਅਲੋਕਾਰ ਹੈ)।

**ਦੀਦਾਰ** [*ਸੰ: । ਫ਼ਾਰਸੀ*] ਦਰਸ਼ਨ। ਯਥਾ—*'ਦੀਦਨੇ ਦੀਦਾਰ ਸਾਹਿਬ' (੭੨੪*

**ਦੂੰਦਰ** [*ਗੁ: । ਸੰਸਕ੍ਰਿਤ, ਦ੍ਵੰਦ੍ਵਾਲੁ, ਦ੍ਵੰਦ੍ਵਿਨ। ਹਿੰਦੀ, ਦੂੰਦਰ*]

੧. ਝਗੜਾਲੂ, ਰੌਲਾ ਪਾਉਣ ਵਾਲੇ। ਯਥਾ—*'ਦੂੰਦਰ ਦੂਤ ਭੂ ਭੀਹਾਲੇ' (੧੦੩੧)*, ਦ੍ਵੈਤ ਪਾਉਣ ਹਾਰੇ (ਕਾਮਾਦਿ) ਦੂ ਭਿਆਨਕ ਹਨ।

੨. ਦ੍ਵੰਦ = ਮੁਕਾਬਲੇ ਦੇ ਜੋੜਿਆਂ ਨੂੰ ਕਹਿੰਦੇ ਹਨ, ਜੈਸੇ ਹਰਖ ਸੋਗ ਰ, ਅੱਖਰ ਪ੍ਰੀਤ ਨੂੰ ਕਹਿੰਦੇ ਹਨ। ਸੋ ਦੂੰਦਰ ਦਾ ਅਰਥ ਹੈ—ਸੁ ਦੁਖ, ਰਾਗ ਦ੍ਵੈਖ, ਹਰਖ ਸ਼ੋਕ ਆਦਿਕ ਦ੍ਵੰਦਾਂ ਦੀ ਪ੍ਰੀਤੀ ਯਾ ਉ ਬ੍ਰਿਤੀ ਜੋ ਇਨ੍ਹਾਂ ਦ੍ਵੰਦਾਂ ਵਿਚ ਖਚਤ ਰਹਿੰਦੀ ਹੈ। ਯਥਾ—*'ਦੂੰਦ ਬਾਧਹ ਸੁੰਦਰ ਪਾਵਹੁ' (੧੧੬੦)*।

**ਦਧਾ/ਦਾਧੇ** [*ਗੁ: । ਹਿੰਦੀ, ਸੰਸਕ੍ਰਿਤ, ਦਗ੍ਧ । ਲ: ਪੰਜਾਬੀ ਦਧਣ ਤੋਂ ਦਧਾ ਤੇ ਦਾਧੇ, ਦਧੇ*] ਸੜੇ ਹੋਏ। ਯਥਾ—*'ਦੀਸਹਿ ਦਾਧੇ ਕਾ ਜਿਉ ਜਿਨ ਮਨਿ ਨਾਹੀ ਨਾਉ' (੧੩੬੪)*, ਜਿਨ੍ਹਾਂ ਦੇ ਮਨ ਵਿ (ਪਰਮੇਸ਼ਰ) ਦਾ ਨਾਉਂ ਨਹੀਂ, ਸੜੇ ਹੋਏ ਕਾਨੇ ਵਾਂਙ ਦਿਸਦੇ ਹਨ ਤਥਾ—*'ਜਿਉ ਡਵਿ ਦਧਾ ਕਾਨੁ' (੬੩)*, ਜਿਕੂਰ ਡੌਂ ਦਾ ਸੜਿਆ ਕਾਨਾ।

**ਦਧਿ** [*ਸੰ: । ਸੰਸਕ੍ਰਿਤ*] ਦਹੀਂ। ਯਥਾ—*'ਘ੍ਰਿਤ ਕਾਰਨ ਦਧਿ ਮ ਸਇਆਨ' (੧੧੬੭)*, ਘਿਉ ਲਈ ਦਹੀਂ ਨੂੰ ਰਿੜਕਦੀ ਹੈ।

**ਦਾਧੀ** [*ਗੁ: । ਦੇਖੋ, 'ਦਧਾ'*] ਸੜੀ ਹੋਈ, ਸੜੀ ਹੋਈ ਬਿਰਹ ਨਾਇਕਾ, ਜੋ ਵਿਛੋੜੇ ਦੀ ਅੱਗ ਨਾਲ ਸੜੀ ਹੁੰਦੀ ਹੈ। ਯਥਾ—*'ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦ ਜਾਵਾ॥ ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵ (੫੫੮)*, ਤਥਾ—*'ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕ ਪੁਕਾਰ' (੫੮੮)*, ਅਰਥਾਤ (ਸ੍ਰਿਸ਼ਟੀ) ਤ੍ਰਿਸ਼ਨਾ ਦੀ ਸੜੀ ਹੋ 'ਜਲ ਜਲ ਕਰੇ ਪੁਕਾਰ' ਅਰਥਾਤ (ਸ੍ਰਿਸ਼ਟੀ) ਤ੍ਰਿਸ਼ਨਾ ਦੀ ਸੜ ਹੋਈ ਜਲ ਜਲ ਪੁਕਾਰ ਕਰਦੀ ਹੈ।

**ਦੁਧ** [*ਸੰ: । ਸੰਸਕ੍ਰਿਤ, ਦੁਗ੍ਧ। ਪ੍ਰਾਕ੍ਰਿਤ, ਦੁਦ੍ਰ। ਪੰਜਾਬੀ, ਦੁੱ ਹਿੰਦੀ, ਦੂਧ*] ਦੁੱਧ, ਥਣਾਂ ਵਾਲੇ ਜਾਨਵਰਾਂ ਦੇ ਥਣਾਂ ਬੱਚਿਆਂ ਨੂੰ ਪਾਲਣ ਲਈ ਨਿਕਲਣ ਵਾਲਾ ਚਿੱਟੇ ਰੰਗ ਮਿਠਾਸ ਵਾਲਾ ਦ੍ਰਵ ਪਦਾਰਥ। ਯਥਾ—*'ਆਵਟਣੁ ਆਪੇ ਖ ਦੁਧ ਕਉ ਖਪਣਿ ਨ ਦੇਇ' (੬੦)*। ਦੇਖੋ, 'ਆਵਟਣ'

**ਦੁਧਾ** [*ਸੰ: । ਦੇਖੋ, 'ਦੁਧ'*] ਦੁਧ, ਚੋਇਆ ਹੋਇਆ ਦੁਧ। ਯਥਾ—*'ਦੁ ਥਣੀ ਨ ਆਵਈ ਫਿਰਿ ਹੋਇ ਨ ਮੇਲਾ' (੭੯੪)*, ਜਿਕੂਰ ਦੁ ਥਣਾਂ ਵਿਚੋਂ ਨਿਕਲ ਕੇ ਫਿਰ ਥਣਾਂ ਵਿਚ ਆਉਂਦਾ ਨਹੀਂ।

**ਦੂਧ** [*ਸੰ: । ਦੇਖੋ, 'ਦੁਧ'*] ਦੁਧ। ਯਥਾ—*'ਦੂਧ ਕਰਮ ਫੁਨਿ ਸੁਰ ਸਮਾਇਣੁ' (੭੨੮)*, ਗੁਰਾਂ ਦੇ ਉਪਦੇਸ਼ ਦਾ ਸ੍ਵਨ ਮੰਨਨ ਰੂ ਕਰਮ ਦੁਧ ਹੈ, ਤੇ ਸੁਰਤ, ਨਿਧਾਜਸਨ ਰੂਪ ਕਰਮ ਜੰਮਣ

**ਦਾਧੀਲੇ** [*ਕ੍ਰਿ: । ਦੇਖੋ, 'ਦਧਾ'*] ਸਾੜ ਦਿਤਾ। ਯਥਾ—*'ਦਾਧੀਲੇ ਲੰ ਗੜੁ' (੬੯੫)*।

**ਦੁਧਵਾਨੀ** [*ਗੁ: । ਸੰਸਕ੍ਰਿਤ, ਦੁਗ੍ਧ=ਦੁਧ+ਵਾਨੀ=ਵਰਗੇ, ਹਿੰ* ਦੁਧ ਦੇ ਰੰਗ ਵਰਗੇ, ਭਾਵ ਚਿੱਟੇ।

---

੧. 'ਦੋ ਦਿਨ ਪ੍ਰਾਹੁਣਾ ਤੀਏ ਦਿਨ ਤਾਹੁਣਾ' ਇਸ ਕਹਾਵਤ ਤੋਂ ਪ੍ਰਾਹੁਣੇ ਨਾਲ ਦੋ ਦਿਨ ਦਾ ਮੁਹਾਵਰਾ ਹੋ ਗਿਆ ਹੈ।

**ਾਨੁ** [*ਸੰ: । ਸੰਸਕ੍ਰਿਤ*] ੧. ਪੁੰਨ, ਬਖ਼ਸ਼ਿਸ਼, ਪੁੰਨ ਕਰਨ ਦੀ ਕ੍ਰਿਯਾ। ਯਥਾ—*'ਤੀਰਥੁ ਤਪੁ ਦਇਆ ਦਤੁ ਦਾਨੁ' (੪)।*

੨. [*ਸੰਸਕ੍ਰਿਤ*] ਮਸੂਲ ਜਾਂ ਕਰ ਜੋ ਕਾਨੂੰਨਨ ਦੇਣਾ ਪਵੇ, ਡੰਨ, ਜੁਰਮਾਨਾ। ਯਥਾ—*'ਸਹੰਸਰ ਦਾਨ ਦੇ ਇੰਦ੍ਰ ਰੋਆਇਆ' (੯੫੩)*, ਹਜ਼ਾਰ ਭਗ ਦਾ ਡੰਨ ਦੇ ਕੇ ਇੰਦ੍ਰ ਨੂੰ ਬੀ ਸਮੇਂ ਨੇ ਰੁਆ ਦਿਤਾ ਹੈ। ਤਥਾ—*'ਪੰਚ ਤਤੁ ਮਿਲਿ ਦਾਨੁ ਨਿਬੇਰਹਿ' (੩੩੩)*, ਏਥੇ ਪੁੰਨ ਤੇ ਡੰਨ ਦੋਨੋਂ ਅਰਥ ਦੇਂਦੇ ਹਨ।

**ਾਨਾ** [*ਗੁ: । ਫ਼ਾਰਸੀ, ਦਾਨਾ*] ਜਾਣਨ ਵਾਲਾ, ਗਿਆਤਾ। ਯਥਾ—*'ਮੀਰਾਂ ਦਾਨਾਂ ਦਿਲ ਸੋਚ' (੭੨੪)*, ਤਥਾ—*'ਦਾਨਾ ਬੀਨਾ ਸਾਈ ਮੈਡਾ' (੫੨੦)।*

**ਾਨੀ** [*ਗੁ: । ਸੰਸਕ੍ਰਿਤ, ਦਾਨਿਨ। ਪੰਜਾਬੀ, ਦਾਨੀ*]

੧. ਦਾਨ ਕਰਨ ਵਾਲਾ।

੨. [*ਕ੍ਰਿ: । ਫ਼ਾਰਸੀ*] ਜਾਣਦਾ ਹੈਂ ਤੂੰ। ਯਥਾ—*'ਦਿਲ ਹੇਚਿ ਨ ਦਾਨੀ' (੭੨੧)*, ਹੇ ਦਿਲ ਕੁਛ ਨਹੀਂ ਜਾਣਦਾ ਤੂੰ।

**ਾਨੈ** [*ਸੰ: । ਸੰਸਕ੍ਰਿਤ, ਦਾਨ*] ੧. ਦਾਤ ਦੀ। ਯਥਾ—*'ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ' (੧੨)*, ਤੇਰੀ ਦਾਤ ਦੀ ਹੀ ਕੀਮਤ ਨਹੀਂ ਪੈਂਦੀ ਤਾਂ ਦਾਤੇ ਦੀ ਕੌਣ ਗਿਣਤੀ ਕਰੇ।

੨. ਭੰਡਾਰ ਜੋ ਦੇਣ ਵਾਸਤੇ ਭਰੇ ਹਨ।

**ਦਨ** [*ਸੰ: । ਸੰਸਕ੍ਰਿਤ, ਦਿਨ*] ਉਹ ਵੇਲਾ ਜਦੋਂ ਸੂਰਜ ਆਪਣਾ ਪ੍ਰਕਾਸ਼ ਦੇ ਰਿਹਾ ਹੋਵੇ, ਰਾਤ ਦੇ ਉਲਟ। ਯਥਾ—*'ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ' (੬੯੨)*, ਤਥਾ—*'ਰੈਨਿ ਗਈ ਮਤ ਦਿਨੁ ਭੀ ਜਾਇ' (੭੯੨)*, ਜੁਆਨੀ ਤਾਂ ਚਲੀ ਗਈ (ਹੁਣ) ਮਤਾਂ ਬੁਢੇਪਾ ਭੀ ਜਾਂਦਾ ਰਹੇ। ਰਾਤ ਕਾਲੀ ਹੁੰਦੀ ਹੈ। ਜੁਆਨੀ ਵਿਚ ਵਾਲ ਕਾਲੇ ਹੁੰਦੇ ਹਨ, ਬੁਢੇਪੇ ਵਿਚ ਵਾਲ ਚਿਟੇ ਹੁੰਦੇ ਹਨ। ਦਿਨ ਚਿਟਾ ਹੁੰਦਾ ਹੈ, ਇਸ ਕਰਕੇ ਦਿਨ ਤੋਂ ਮੁਰਾਦ ਬੁਢੇਪਾ ਹੈ। ਦੇਖੋ, 'ਦਿਨ ਆਗਰੁ'

**ਦੀਨ** [*ਸੰ: । ਅਰਬੀ*] ੧. ਧਰਮ, ਪਰਮਾਰਥ, ਦੁਨੀਆ ਦੇ ਉਲਟ ਉਚੇ ਭਾਵਾਂ ਦਾ ਜੀਵਨ। ਯਥਾ—*'ਜੁ ਲਰੈ ਦੀਨ ਕੇ ਹੇਤ' (੧੧੦੫)*, ਤਥਾ—*'ਦੀਨ ਦੁਨੀਆ ਤੇਰੀ ਟੇਕ' (੧੧੪੭)*, ਭਾਵ ਪਰਲੋਕ ਅਤੇ ਲੋਕ ਵਿਚ।

੨. [*ਸੰਸਕ੍ਰਿਤ*] ਗਰੀਬ। ਯਥਾ—*'ਦੀਨਾ ਦੀਨ ਦਇਆਲ ਭਏ ਹੈ ਜਿਉ ਕ੍ਰਿਸਨੁ ਬਿਦਰ ਘਰਿ ਆਇਆ' (੧੧੯੧)*, ਅਸੀਂ ਜੋ ਗਰੀਬਾਂ ਦੇ ਗਰੀਬ ਹਾਂ (ਸਾਡੇ ਉਤੇ) ਦਇਆਲ ਭਏ ਹਨ, ਜਿਕੁਰ ਕ੍ਰਿਸ਼ਨ ਬਿਦਰ ਦੇ ਘਰ ਆਇਆ ਸੀ।

੩. [*ਕ੍ਰਿ: । ਹਿੰਦੀ, ਦੇਣਾ ਤੋਂ*] ਦਿਤੀ। ਯਥਾ—*'ਦੀਨ ਗਰੀਬੀ ਆਪੁਨੀ' (੧੩੬੭)।*

**ਦੀਨਾ** [*ਸੰ: । ਸੰਸਕ੍ਰਿਤ, ਦੀਨ*] ੧. ਗ਼ਰੀਬ। ਦੇਖੋ, 'ਦੀਨ'

੨. [*ਕ੍ਰਿ: । ਦੇਸ਼ ਭਾਸ਼ਾ*] ਦਿਤਾ।

**ਦੀਨੇ** [*ਕ੍ਰਿ: । ਦੇਸ਼ ਭਾਸ਼ਾ, ਦੇਣਾ ਤੋਂ*] ਦਿਤੇ। ਯਥਾ—*'ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ' (੨੬੭)।*

**ਦੁਨੀ** [*ਸੰ: । ਅਰਬੀ, ਦੁਨੀਆ ਦਾ ਪੰਜਾਬੀ, ਸੰਖੇਪ ਰੂਪ*] ਦੁਨੀਆ, ਜਗਤ। ਯਥਾ—*'ਝੂਠੀ ਦੁਨੀ ਮਣੀ' (੬੦੮)।*

**ਦੇਨਿ** [*ਕ੍ਰਿ: । ਪੰਜਾਬੀ, ਦੇਣਾ ਤੋਂ*] ੧. ਦਿੰਦੇ ਹਨ।

੨. ਜੋ ਦਿੰਦੇ ਹਨ। ਯਥਾ—*'ਦੇਨਿ ਦੁਆਈ ਸੇ ਮਰਹਿ' (੧੨੮੬)।*

**ਦੈਨ** [*ਗੁ: । ਦੇਸ਼ ਭਾਸ਼ਾ*] ਦੇਣ ਵਾਲੇ। ਯਥਾ—*'ਹਰਿ ਦਰਸ ਪ੍ਰੇਮ ਜਨ ਨਾਨਕ ਕਰਿ ਕਿਰਪਾ ਪ੍ਰਭ ਦੈਨ' (੧੨੭੨)।*

**ਦਾਨੀਆ** [*ਗੁ: । ਫ਼ਾਰਸੀ, ਦਾਨਾ*] ੧. ਜਾਣਨ ਵਾਲਿਆ।

੨. [*ਸੰਸਕ੍ਰਿਤ, ਦਾਨ=ਡੰਡ ਤੋਂ ਪੰਜਾਬੀ, ਡਾਨੀਆ*] ਡੰਡ ਦਿਵਾਉਣ ਵਾਲਿਆ। ਯਥਾ—*'ਉਰਵਾਰ ਪਾਰ ਕੇ ਦਾਨੀਆ' (੩੪੬)*, ਲੋਕ ਪਰਲੋਕ ਦੇ ਜਾਣਨ ਵਾਲੇ, ਵ ਡੰਡ ਦਿਵਾਣ ਵਾਲੇ ਧਰਮ ਰਾਜ ਤੋਂ ਭਾਵ ਹੈ।

**ਦੁਨੀਆ** [*ਸੰ: । ਅਰਬੀ, ਦੁਨੀਆ*] ਸੰਸਾਰ। ਯਥਾ—*'ਦੁਨੀਆ ਨ ਸਾਲਾਹਿ' (੭੫੫)।*

**ਦੁਨਿਆਈ** [*ਸੰ: । ਅਰਬੀ, ਦੁਨੀਆ। ਇਸ ਤੋਂ ਪੰਜਾਬੀ, ਦੁਨਿਆਈ*] ਸੰਸਾਰੀ ਲੋਕ, ਦੁਨੀਆ ਦੇ ਲੋਕ। ਯਥਾ—*'ਦੁਨਿਆਈ ਆਖੈ ਕਿ ਕਿਓਨੁ' (੯੬੭)।*

**ਦਿਨ ਆਗਰੁ** [*ਖ: ਤ: ਪੁ: ਸ: । ਸੰਸਕ੍ਰਿਤ, ਦਿਨ ਅਗ੍ਰ। ਪੰਜਾਬੀ, ਆਗਲ, ਆਗਰ*] ਦਿਨ ਦੇ ਅਗਲੇ ਯਾ ਪਹਿਲੇ ਭਾਗ ਭਾਵ ਪ੍ਰਾਤਹਕਾਲ। ਯਥਾ—*'ਸਬਦ ਤਰੰਗ ਪ੍ਰਗਟਿਤ ਦਿਨ ਆਗਰੁ'। (੧੪੦੪)*

**ਦਿਨੀਅਰੁ** [*ਸੰ: । ਸੰਸਕ੍ਰਿਤ, ਦਿਨਕਰ:*[1]] ਸੂਰਜ। ਯਥਾ—*'ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ' (੮੭੯)*, ਤਥਾ—*'ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ' (੮੫੫)।*

**ਦੋਨਉ** [*ਸੰਖ: ਵਾ: । ਹਿੰਦੀ*] ਦੋਵੇਂ। ਯਥਾ—*'ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ' (੧੩੬੭)।*

**ਦਾਨਸ** ਦੇਖੋ, 'ਦਾਨਸਬੰਦੁ'

**ਦਿਨਸ** [*ਸੰ: । ਸੰਸਕ੍ਰਿਤ, ਦਿਵਸ:*] ਦਿਨ। ਯਥਾ—*'ਦਿਨਸੁ ਰੈਣਿ ਆਰਾਧਿ' (੩੯੮)।*

**ਦਾਨਸਬੰਦੁ** [*ਗੁ: । ਫ਼ਾਰਸੀ, ਦਾਨਸਬੰਦ ਯਾ ਫ਼ਾਰਸੀ ਦਾਨਸ਼। ਹਿੰਦੀ, ਬੰਧ=ਬੰਨ੍ਹ ਲੈਣ ਵਾਲਾ*] ਅਕਲਮੰਦ, ਬੁਧੀਵਾਨ। ਯਥਾ—*'ਦਾਨਸਬੰਦੁ ਸੋਈ ਦਿਲਿ ਧੋਵੈ' (੬੬੨)।*

**ਦੈਨਹਾਰੁ** [*ਗੁ: । ਦੇਸ਼ ਭਾਸ਼ਾ*] ਦੇਣ ਵਾਲਾ। ਯਥਾ—*'ਦੈਨਹਾਰੁ ਸਦ ਜੀਵਨਹਾਰਾ' (੨੫੭)।*

**ਦਿਨ ਕਰੋ** [*ਸੰ: । ਸੰਸਕ੍ਰਿਤ, ਦਿਨਕਰ:*] ਸੂਰਜ। ਯਥਾ—*'ਦਿਨ ਕਰੋ ਅਨਦਿਨੁ ਖਾਤ' (੪੬੧)*, ਸੂਰਜ ਰਾਤ ਦਿਨ (ਉਸ ਨੂੰ) ਖਾਂਦਾ ਹੈ।

**ਦਿਨਛੇ** [*ਕ੍ਰਿ: । ਦੇਸ਼ ਭਾਸ਼ਾ*] ਦਿਤੀ। ਯਥਾ—*'ਹਰਿ ਸੋਭਾ ਹਰਿ ਪ੍ਰਭ ਦਿਨਛੇ' (੧੧੭੮)।*

**ਦਨੋਤਿ** [*ਕ੍ਰਿ: । ਸੰਸਕ੍ਰਿਤ, ਦੁਨੋਤਿ। ਦੁ=ਉਪਤਾਪੇ*] ਦੁਖ ਦਿੰਦਾ ਹੈ। ਯਥਾ—*'ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ' (੫੨੬)*, ਨਹੀਂ ਦਿੰਦਾ ਹੈ ਦੁਖ ਜਿਸ ਦੇ ਸਿਮਰਣ ਕਰਕੇ ਜਨਮ, ਬੁਢਾਪੇ ਦੇ ਰੋਗ ਤੇ ਮੌਤ ਦਾ ਭੈ, ਭਾਵ ਜਨਮ ਮਰਨ ਆਦਿ ਦਾ ਭੌ ਪਰਮੇਸ਼ਰ ਦੇ ਸਿਮਰਣ ਕੀਤਿਆਂ ਦੁਖ ਨਹੀਂ ਦਿੰਦਾ। ਦਨੋਤਿ ਦਾ ਅਰਥ ਪੀੜਾ ਸੰਗਜਾ ਵਿਖੇ ਕਰਨਾ ਅਸ਼ੁਧ ਹੈ, ਕਿਉਂਕਿ ਇਹ ਕ੍ਰਿਯਾ ਹੈ।

---

੧. ਪ੍ਰਾਕ੍ਰਿਤ ਵਿਆਕਰਣ ਅਨੁਸਾਰ ਐਸੇ ਥਾਈਂ 'ਕਕਾ' ਅੱਖਰ 'ਅ' ਨਾਲ ਬਦਲ ਜਾਂਦਾ ਹੈ, ਜੈਸੇ 'ਸਕਟੰ' ਦਾ 'ਸਅਢੰ' ਬਦਲਦਾ ਹੈ ਤਿਵੇਂ ਜਾਪਦਾ ਹੈ ਕਿ 'ਦਿਨਕਰ' ਦਾ 'ਦਿਨਅਰ' ਬਣ ਗਿਆ।

**ਦਿਨਥੇ** [*ਕ੍ਰਿ: । ਦੇਸ਼ ਭਾਸ਼ਾ*] ਦੇਈਏ। ਯਥਾ—*'ਕਹੁ ਤਿਨ ਕਉ ਕਿਆ ਦਿਨਥੇ' (੧੩੨੦)।*

**ਦੀਨਾ ਨਾਥ** [*ਖ: ਤ: ਪੁ: ਸ: । ਸੰਸਕ੍ਰਿਤ, ਦੀਨ*] ਨਾਥ, ਗ਼ਰੀਬਾਂ ਦਾ ਮਾਲਕ। ਯਥਾ—*'ਦੀਨਾ ਨਾਥ ਸਕਲ ਭੈ ਭੰਜਨ (੬੩੩)।*

**ਦਾਨਾ ਬੀਨਾ** [*ਗੁ: । ਫ਼ਾਰਸੀ*] ਜਾਣਨ ਵਾਲਾ ਤੇ ਦੇਖਣ ਵਾਲਾ। ਦੇਖੋ, 'ਦਾਨਾ'

**ਦੁਨੀ ਮਣੀ** [*ਖ: ਤ: ਪੁ: ਸ: । ਦੇਖੋ, 'ਦੁਨੀ'। ਮਣੀ*] ਜਗਤ ਦੀ ਮਨੌਤ। ਦੇਖੋ, 'ਦੁਨੀ'

**ਦਾਨ ਮਤਿ** [*ਗੁ: । ਸੰਸਕ੍ਰਿਤ, ਦਾਨ+ਪੰਜਾਬੀ ਪ੍ਰਤੇ, ਵੰਤ। ਵੰਤ ਕਈ ਵੇਰ ਪੰਜਾਬੀ ਵਿਚ ਵਤ ਤੇ ਮਤ*[1] *ਲਿਖਿਆ ਜਾਂਦਾ ਹੈ। ਜਿਸ ਤਰ੍ਹਾਂ ਸੁਹਾਗਵੰਤੀ, ਸੁਹਾਗਵਤੀ, ਸੁਹਾਗਮਤੀ*] ਦਾਨ (ਦੇਣ) ਵਾਲਾ। ਯਥਾ—*'ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ' (੫੯੭)।*

**ਦਾਨਵ** [*ਸੰ: । ਸੰਸਕ੍ਰਿਤ*] ਦੈਂਤ, ਰਾਖਸ਼। ਯਥਾ—*'ਆਖਹਿ ਦਾਨਵ ਆਖਹਿ ਦੇਵ' (੬)।*

**ਦੀਪ** [*ਸੰ: । ਸੰਸਕ੍ਰਿਤ, ਦੀਪ:*] ੧. ਦੀਵਾ। ਯਥਾ—*'ਅੰਧਿਆਰੇ ਮਹਿ ਦੀਪ' (੭੦੧)।*

੨. ਧਰਤੀ ਦਾ ਉਹ ਟੁਕੜਾ ਜਿਸ ਦੇ ਚਾਰੋਂ ਪਾਸੇ ਜਲ ਤੇ ਵਿਚਕਾਰ ਥਲ ਹੋਵੇ ਉਸਨੂੰ ਦੀਪ ਆਖਦੇ ਹਨ, ਟਾਪੂ, ਪਰ ਏਥੇ ਮੁਰਾਦ ਮਹਾਂਦੀਪ ਤੋਂ ਹੈ ਜਿਸ ਨੂੰ ਬਰੇਆਜ਼ਮ ਆਖਦੇ ਹਨ। ਯਥਾ—*'ਸਪਤ ਦੀਪ ਸਪਤ ਸਾਗਰਾ' (੮੪)।*

**ਦੀਪੰ** [*ਸੰ: । ਸੰਸਕ੍ਰਿਤ*] ਟਾਪੂ। ਯਥਾ—*'ਘਟੰਤ ਦੀਪੰ' (੧੩੫੪),* ਘਟ ਜਾਣ ਵਾਲੇ ਹਨ ਦੀਪ। ਦੇਖੋ, 'ਦੀਪ'

**ਦੀਪਾਇਓ** [*ਕ੍ਰਿ: । ਦੇਸ਼ ਭਾਸ਼ਾ, ਸੰਸਕ੍ਰਿਤ, ਦੀਪ੍*] ਪ੍ਰਕਾਸ਼ਿਆ। ਦੇਖੋ, 'ਦੀਪਕੁ'

**ਦੀਪਾਹਾ** [*ਕ੍ਰਿ: । ਸੰਸਕ੍ਰਿਤ, ਦੀਪ੍*] ਪ੍ਰਕਾਸ਼ਿਆ। ਯਥਾ—*'ਆਪੇ ਦੀਪ ਲੋਅ ਦੀਪਾਹਾ' (੬੯੯)।*

**ਦੀਪਕੁ** [*ਸੰ: । ਸੰਸਕ੍ਰਿਤ, ਦੀਪਕ:*] ਦੀਵਾ, ਭਾਵ ਅੰਤ੍ਰ ਆਤਮੇ ਜਾਗ੍ਰਤ ਦੇਣ ਵਾਲਾ। ਯਥਾ—*'ਸਬਦੁ ਦੀਪਕੁ ਵਰਤੈ ਤਿਹੁ ਲੋਇ' (੬੬੪)।*

**ਦੁਪਦੇ** [*ਸੰ: । ਦੇਸ਼ ਭਾਸ਼ਾ*] ਜਿਥੇ ਜਿਸ ਸ਼ਬਦ ਵਿਚ ਦੋ ਦੋ ਤੁਕਾਂ ਤੇ ਪਦ ਦਾ ਅੰਗ ਹੈ, ਉਥੇ ਦੁਤੁਕੇ ਦੁਤਕੀਆਂ ਕਰਕੇ ਲਿਖਿਆ ਹੈ, ਅਰਥ ਇਸ ਦਾ ਦੋ ਦੋ ਤੁਕਾਂ ਦੀਆਂ ਦੋ ਦੋ ਪਉੜੀਆਂ ਵਾਲੇ ਸ਼ਬਦ ਹੈ।

**ਦਫਤਰ** [*ਸੰ: । ਅਰਬੀ*] ਮੁਨਸ਼ੀਆਂ ਮੁਸੱਦੀਆਂ ਦੇ ਬੈਠ ਕੇ ਕੰਮ ਕਰਨ ਦੀ ਥਾਂ; ਲੇਖਾ ਜਾਂ ਕਚਿਹਰੀ ਦੇ ਕਾਗ਼ਜ਼ ਰੱਖਣ ਦੀ ਥਾਂ। ਯਥਾ—*'ਧਰਮ ਰਾਇ ਕਾ ਦਫਤਰੁ ਸੋਧਿਆ' (੭੯੩)।*

**ਦੰਫਾਨ** [*ਸੰ: । ਸੰਸਕ੍ਰਿਤ, ਦੰਭ:*] ਪਖੰਡ, ਭਿੰਡ। ਦੇਖੋ, 'ਸਫਰੀ'

**ਦਬ** ਦੇਖੋ, 'ਘਬ ਦਬ'

**ਦਿਬ** [*ਗੁ: । ਸੰਸਕ੍ਰਿਤ, ਦਿਵ੍ਯ=ਸੁਰਗੀਯ*] ਅਸਚਰਜ, ਸੁੰਦਰ, ਪਰਾਲੌਕਿਕ। ਯਥਾ—*'ਸਤਿਗੁਰਿ ਮਿਲੀਐ ਦਿਬ ਦ੍ਰਿਸਟਿ ਹੋਈ' (੯੨੨)।* ਦੇਖੋ, 'ਦਿਬ ਦਿਸਟਿ'

**ਦਬਿਆ** [*ਕ੍ਰਿ: । ਪੰਜਾਬੀ, ਦੱਬਣਾ। ਸੰਸਕ੍ਰਿਤ, ਦਮਨ*] ਗੱਡਿਆ ਯਥਾ—*'ਅਨਤਾ ਧਨੁ ਧਰਿ ਦਬਿਆ' (੭੭੬)।*

**ਦਬਟੀਐ** [*ਕ੍ਰਿ: । ਡੋਮ ਭਾਸ਼ਾ। ਪੰਜਾਬੀ, ਦੇਣਾ-ਤੋਂ*] ਵੰਡੀਦੀ ਹੈ ਯਥਾ—*'ਆਪ ਖਹਦੀ ਖੈਰਿ ਦਬਟੀਐ' (੯੬੭),* ਆਪ ਖਾਂਦੇ ਅ ਹੋਰਨਾਂ ਨੂੰ (ਨਾਮ ਦੀ) ਖੈਰ ਵੰਡੀਦੀ ਹੈ (ਆਪ ਤੋਂ)।

**ਦੀਬਾਣ** [*ਸੰ: । ਅਰਬੀ, ਦੀਵਾਨ। ਫ਼ਾਰਸੀ, ਦੇਵਾਨ*] ਦਰਬਾਰ ਯਥਾ—*'ਹਰਿ ਦੀਬਾਣਹੁ ਕੋਈ ਕਿਥੈ ਜਾਇਆ' (੫੯੧),* ਤਥਾ- *'ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣ ਮਿਲਿਆ' (੮੭),* ਇਥੇ ਸਤਿਸੰਗ ਦਾ ਭਾਵ ਲਿਆ ਜਾਂਦਾ ਹੈ ਭਾਵ ਜੋ ਸਤਸੰਗੀ ਹੈ, ਸੋ ਸਾਰੇ ਸੁਰਖਰੂ ਹੈ। ਦੇਖੋ, 'ਦੀਬਾਨ'

**ਦਿਬ ਦਿਸਟਿ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਦਿਵ੍ਯ ਦ੍ਰਿਸ਼੍ਟਿ:*]

੧. ਜਗਤ ਤੋਂ ਪਾਰ ਉਠਣ ਵਾਲੀ ਦ੍ਰਿਸ਼ਟੀ।

੨. ਗਿਆਨ ਵਾਲੀ ਨਿਗਾਹ ਯਾ ਅੰਤਰ-ਯਾਮਤਾ ਵਾਲੀ ਸੋਝੀ ਯਥਾ—*'ਅੰਦਰੁ ਖੋਲੈ ਦਿਬ ਦਿਸਟਿ ਦੇਖੈ' (੪੨੫)।*

**ਦੁਬਿਧਾ** [*ਸੰ: । ਸੰਸਕ੍ਰਿਤ, ਦ੍ਵਿ+ਵਿਧਯ*] ੧. ਦੋ ਗੱਲਾਂ, ਤਰਕੀਬ ਯਾ ਡੌਲਾਂ ਵਿਚ ਹੋਣਾ, ਦੋਹਾਂ ਵਿਚੋਂ ਕਿਸੇ ਇਕ ਤੇ ਮਨ ਦਾ ਨ ਟਿਕਣਾ, ਇਸ ਅਸਮੰਜਸੁ ਨੂੰ ਦੁਬਿਧਾ ਕਹਿੰਦੇ ਹਨ।

੨. ਕਦੇ ਸਾਈਂ ਵਲੇ ਕਦੇ ਮਾਇਆ ਵਲੇ, ਮਨ ਦੇ ਏਹ ਦੋਵੇਂ ਝੁਕਾ ਤੇ ਵਰਤਾਰੇ ਦੁਬਿਧਾ ਹਨ। ਜਦੋਂ ਕਿ ਇਕ ਗੱਲ ਨਿਸਚਿਤ ਕਰ ਉਸਦੇ ਮਗਰ ਲਗ ਪਵੇ ਤਾਂ ਦੁਬਿਧਾ[1] ਨਹੀਂ। ਯਥਾ—*'ਦੁਬਿ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ' (੬੩੪)।*

**ਦੀਬਾਨੁ** [*ਸੰ: । ਦੇਖੋ, 'ਦੀਬਾਣ'*]

੧. ਵਡਾ ਹਾਕਮ, ਵਜ਼ੀਰ, ਵਜ਼ੀਰੇ ਮਾਲ।

੨. ਆਸਰਾ। ਯਥਾ—*'ਦੀਬਾਨੁ ਹਮਾਰੋ ਤੁਹੀ ਏਕ' (੨੧੦),* ਬਿ ਆਸਰਾ ਵਾਚਕ ਹੈ। ਦੇਖੋ, 'ਦੀਵਾਨ'

੩. ਦਰਬਾਰ, ਸਤਿਸੰਗ। ਯਥਾ—*'ਸਗ ਨਾਨਕ ਦੀਬਾਨ ਮਸਤਾਨ (੧੨੮*

**ਦੁਬਲਾ** [*ਗੁ: । ਦੇਖੋ, 'ਦੂਬਲਿ'*] ਨਿਰਬਲ, ਦੁਖੀ। ਯਥਾ—*'ਜੇਕੋ ਦੁਬਲਾ ਨੰਗ ਭੁਖ ਕੀ ਪੀਰ' (੭੦)।*

**ਦੁਬਲਿ/ਦੁਬਲੀਆ** [*ਗੁ: । ਸੰਸਕ੍ਰਿਤ, ਦੁਰਬਲ। ਹਿੰਦੀ, ਦੁਬ ਦੁਬਲਾ*] ਨਿਰਬਲ। ਯਥਾ—*'ਸਾਧਨ ਦੁਬਲੀਆ ਜੀਉ ਪਿਰ ਹਾਵੈ' (੨੪੨),* ਤਥਾ—*'ਧਨ ਥੀਈ ਦੁਬਲਿ' (੨੪੨)।*

**ਦੂਬਲਾ** [*ਗੁ: । ਦੇਖੋ, 'ਦੁਬਲ'*] ਨਿਰਬਲ। ਯਥਾ—*'ਕਬੀਰ ਹਰ ਦੂਬਲਾ ਇਹੁ ਹਰੀਆਰਾ ਤਾਲੁ' (੧੩੬੭)।*

**ਦਭੁ** [*ਸੰ: । ਸੰਸਕ੍ਰਿਤ, ਦਰ੍ਭ। ਪੰਜਾਬੀ, ਦੱਭ*] ਕੁਸ਼ਾ ਘਾਹ, ਦੱਭ ਪ੍ਰਸਿੱਧ ਹੈ। ਯਥਾ—*'ਫਰੀਦਾ ਥੀਉ ਪਵਾਹੀ ਦਭੁ ॥ ਜੇ ਸ ਲੋੜਹਿ ਸਭੁ' (੧੩੭੮)।*

**ਦਮ** [*ਸੰ: । ਹਿੰਦੀ ਦਾਮ=ਪੈਸੇ ਦਾ ਚਵ੍ਹੀਵਾਂ ਹਿੱਸਾ। ਫ਼ਾਰਸੀ, ਦਾ ਰੁਪੈ ਦਾ ਚਾਲੀਸਵਾਂ ਹਿੱਸਾ*] ੧. ਦਾਮ, ਥੋੜ੍ਹੀ ਕੀਮਤ ਵ ਸਿੱਕਾ, ਦਮੜੀ। ਯਥਾ—*'ਸੂਮੁ ਕਰਤੇ ਦਮ ਆਢ ਕਉ' (੮੧*

---

੧. ਇਹ ਮਤ ਪਦ ਉਹੀ ਹੈ ਜੋ ਸੰਸਕ੍ਰਿਤ ਵਿਚ ਪਦਾਂ ਦੇ ਅਖ਼ੀਰ ਲਗ ਕੇ 'ਵਾਲਾ' ਅਰਥ ਦੇਂਦਾ ਹੈ, ਜੈਸੇ ਭਾਨੁ ਮਤ = ਪ੍ਰਕਾਸ਼ ਵਾਲਾ। ਇਸ ਦਾ ਵਤ ਤੇ ਵੰਡ ਬਣਿਆ ਜਾਪਦਾ ਹੈ।

੧. ਪੰਜਾਬੀ ਬੋਲਚਾਲ ਵਿਚ ਦੁਬਿਧਾ ਝਗੜੇ, ਲੜਾਈ ਨੂੰ ਬੀ ਕਹਿੰਦੇ ਹ

ਜੋ ਲੋਕ ਅੱਧੇ ਦਾਮ ਨੂੰ ਤਰਸਦੇ ਸਨ ਓਹ ਧਨਵਾਨ ਹੋਏ।

੨. [*ਸੰਸਕ੍ਰਿਤ, ਦ੍ਰਮ੍ਮ। ਫ਼ਾਰਸੀ, ਦਿਰਮ (=ਦੌਲਤ)। ਪੰਜਾਬੀ, ਦੰਮ*] ਧਨ। ਯਥਾ—*'ਦਮ ਕ੍ਰਿਹੁ ਹੋਤੀ ਸਾਟ' (੧੩੬੩)*, ਦੌਲਤ ਨਾਲ ਜੇ ਵੱਟਾ ਸੱਟਾ ਹੁੰਦਾ (ਭਾਵ ਧਨ ਦੇ ਕੇ ਜੇ ਪਰਮੇਸ਼ਰ ਦਾ ਪਿਆਰ ਮਿਲਦਾ ਹੁੰਦਾ, ਅੱਗੇ ਲਿਖਿਆ ਹੈ ਰਾਵਨ ਕੋਈ ਕੰਗਾਲ ਤਾਂ ਨਹੀਂ ਸੀ)।

੩. [*ਫ਼ਾਰਸੀ, ਦਮ*] ਸ੍ਵਾਸ, ਸਾਹ। ਯਥਾ—*'ਦਮਿ ਦਮਿ ਸਦਾ ਸਮ੍ਹਾਲਦਾ' (੫੫੬)*। ਦੇਖੋ, ਅਗਲਾ ਪਦ।

**ਦਮੀ** [*ਗੁ: । ਫ਼ਾਰਸੀ, ਦਮ*] ਸ੍ਵਾਸ ਵਾਲੇ। ਯਥਾ—*'ਹਮ ਆਦਮੀ ਹਾਂ ਇਕ ਦਮੀ' (੬੬੦)*।

**ਦਾਮ** [*ਸੰ: । ਦੇਖੋ, 'ਦਮ'*] ੧. ਪੈਸੇ ਦਾ ਚਵ੍ਹੀਵਾਂ ਹਿੱਸਾ ਗੰਡਾ, ਮੁਰਾਦ ਥੋੜ੍ਹੀ ਕੀਮਤ ਤੋਂ ਹੈ।

੨. ਕੀਮਤ, ਮੁੱਲ।

੩. [*ਦੇਖੋ, 'ਦਾਮ ੨.'। ਦਾਮ=ਦੌਲਤ*] ਦੌਲਤ। ਸੰਪ੍ਰਦਾਈ ਇਸ ਤੋਂ ਮੁਰਾਦ ਫਲ ਬੀ ਲੈਂਦੇ ਹਨ। ਯਥਾ—*'ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ' (੧੩੩)*, ਉਸਦਾ ਮੁੱਲ ਨਹੀਂ ਮਿਲਦਾ ਯਾ ਫਲ ਨਹੀਂ ਮਿਲਦਾ।

੪. ਦਮੜੇ, ਰੁਪੱਯੇ। ਯਥਾ—*'ਸਾਹ ਮਰਹਿ ਸੰਚਹਿ ਮਾਇਆ ਦਾਮ'*। *(੨੨੭)*

**ਦਾਮੀ** [*ਸੰ: । ਦੇਖੋ, 'ਦਾਮ'*] ਦਮਾਂ ਕਰਕੇ, ਦੌਲਤ ਨਾਲ। ਯਥਾ—*'ਕਿਆ ਗਰਬਹਿ ਦਾਮੀ' (੧੦੯੯)*।

**ਦੋਮ** [*ਸੰਖ: ਵਾ: । ਫ਼ਾਰਸੀ, ਦੂਜਾ*] ਦੇਖੋ, 'ਸੋਮ'

**ਦੰਮ** [*ਸੰ: । ਦੇਖੋ, 'ਦਮ'*] ਕੀਮਤ, ਪੈਸਾ, ਰੁਪਿਆ, ਦੌਲਤ। ਯਥਾ—*'ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ' (੧੪੧੨)*, ਜੋ (ਈਸ਼੍ਵਰ) ਤੇ ਲੈਂਦਾ ਹੈ, ਸੇ ਦੇਂਦਾ ਨਹੀਂ, ਦੌਲਤ ਖਟਣਾ (ਹੀ ਖਟਣਾ) ਚਾਹੁੰਦਾ ਹੈ, (ਭਾਵੇਂ ਕਿਡੇ) ਸਹਿਮਾਂ ਨਾਲ (ਆਵੇ)। ਦੇਖੋ, 'ਦੰਮਾ ਦੰਮ'

**ਦੁੰਮਣੀ** [*ਗੰ: । ਪੁ: ਪੰਜਾਬੀ, ਦੁ+ਮਨ+ਈ*] ਦੋ ਦਿਲੀ, ਦੁਚਿਤੀ, ਉਦਾਸ। ਯਥਾ—*'ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੁੋਭਾਇ'*। *(੭੮੬)*

**ਦੰਮਾ ਦੰਮ** [*ਸੰ: । ਦੇਖੋ, 'ਦੰਮ'*] ਧਨ ਤੇ ਧਨ। ਯਥਾ—*'ਮਾਂਗੈ ਦੰਮਾ ਦੰਮ' (੧੦੯੩)*, ਮਾਯਾ ਤੇ ਮਾਯਾ ਮੰਗਦਾ ਹੈ।

**ਦਾਮੋਦਰ**[1] [*ਸੰ: । ਸੰਸਕ੍ਰਿਤ, ਦਾਮ=ਵਿਸ਼੍ਵ। ਉਦਰ=ਪੇਟ*] ਜਿਸ ਦੇ ਪੇਟ ਵਿਚ ਸਾਰਾ ਵਿਸ਼੍ਵ ਹੋਵੇ, ਵਾਹਿਗੁਰੂ। ਯਥਾ—*'ਮਧੁਸੂਦਨ ਦਾਮੋਦਰ ਸੁਆਮੀ' (੧੦੮੨)*।

**ਦਾਮਨਿ** [*ਸੰ: । ਸੰਸਕ੍ਰਿਤ, ਦਾਮਿਨੀ*]

੧. ਬਿਜਲੀ। ਯਥਾ—*'ਦਾਮਨਿ ਚਮਕਿ ਡਰਾਇਓ' (੬੨੪)*।

੨. [*ਫ਼ਾਰਸੀ*] ਦਾਮਨ ਦਾ ਅਰਥ ਪੱਲਾ ਬੀ ਹੈ। ਦੇਖੋ, 'ਦਾਵਨਿ'

**ਦਾਮਨੀ** [*ਸੰ: । ਸੰਸਕ੍ਰਿਤ, ਦਾਮਿਨੀ*] ਬਿਜਲੀ। ਯਥਾ—*'ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ' (੩੧੯)*।

---

੧. ਇੰਦ੍ਰੀਆਂ ਦੇ ਨਿਗ੍ਰਹ ਕਰਨ ਵਿਚ ਜੋ ਉਦਾਰ ਹੋਵੇ = ਸੋ ਦਾਮੋਦਰ ਯਾ ਜਿਸਦੇ ਪੇਟ ਨੂੰ ਮਾਂ ਨੇ ਰੱਸੀ ਬੱਧੀ ਸੀ, ਸੋ 'ਕ੍ਰਿਸ਼ਨ ਜੀ', ਇਹ ਅਰਥ ਬੀ ਸੰਸਕ੍ਰਿਤ ਪੰਡਿਤ ਕਰਦੇ ਹਨ।

**ਦਮਾਮਾ** [*ਸੰ: । ਫ਼ਾਰਸੀ, ਦਮਾਮਹ*] ਨਗਾਰਾ, ਢੋਲ। ਯਥਾ—*'ਗਗਨ ਦਮਾਮਾ ਬਾਜਿਓ' (੧੧੦੫)*।

**ਦਮਰਾ** [*ਸੰ: । ਸੰਸਕ੍ਰਿਤ, ਦ੍ਰਮ੍ਮ*[1] *। ਫ਼ਾਰਸੀ, ਦਿਰਮ=ਦੌਲਤ। ਹਿੰਦੀ, ਦਮ, ਦਾਮ। ਪੰਜਾਬੀ, ਦਮ, ਦੰਮ, ਦਮੜਾ*] ੧. ਦੌਲਤ, ਭਾਵ ਮਾਇਆ। ਯਥਾ—*'ਅਥੋਨ ਪੁਰਸਾ ਦਮਰਾ' (੬੯੩)*, ਉਪਰੰਤ (ਪੁਰਸ਼) ਈਸ਼੍ਵਰ ਤੋਂ ਮਾਯਾ ਹੋਈ।

੨. 'ਪੁਰਸਾਤ+ਅਮਰਾ' ਅਰਥਾਤ ਪੁਰਸ਼ ਤੋਂ ਅਮਰਾ=ਮਾਇਆ ਹੋਈ। ਇਥੇ ਤਤੇ ਨੂੰ ਦਦੇ ਦਾ ਆਦੇਸ਼ ਹੈ।

**ਦੁਮਾਲੜਾ** [*ਸੰ: । ਸੰਸਕ੍ਰਿਤ, ਮਲ੍ਲ। ਪੰਜਾਬੀ, ਮਲ=ਪਹਿਲਵਾਨ, ਮਾਲੀ=ਉਹ ਇਨਾਮ ਜੋ ਜਿੱਤੇ ਹੋਏ ਮੱਲ ਨੂੰ ਮਿਲੇ, ਜਦ ਇਹ ਮਾਲੀ ਆਮ ਮਾਲੀਆਂ ਤੋਂ ਵਡੀ ਹੋਵੇ ਤਾਂ ਦੁਮਾਲੀ ਯਾ ਦੁਮਾਲਾ, ਦੁਮਾਲਾ ਤੋਂ ਦੁਮਾਲੜਾ*[2]] ਦੁਹਰੀ ਮਾਲੀ, ਜਿੱਤ, ਭਾਵ ਹੈ ਕਿ ਉਚੀ ਪਦਵੀ ਪਾਈ। ਯਥਾ—*'ਮੈ ਗੁਰ ਮਿਲਿ ਉਚ ਦੁਮਾਲੜਾ' (੭੪)*, ਭਾਵ ਇਹ ਕਿ ਗੁਰੂ ਜੀ ਦੀ ਸੰਗਤ ਕਰਕੇ ਮੈਂ ਵਡੀ ਪਦਵੀ ਪਾਈ।

**ਦਮੜਾ**[3] [*ਸੰ: । ਦੇਖੋ, 'ਦਮਰਾ ੧.'*] ਰੁਪਿਆ, ਭਾਵ ਮਾਇਆ। ਯਥਾ—*'ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰੁ' (੭੦)*।

**ਦਯੁ** [*ਸੰ: । ਸੰਸਕ੍ਰਿਤ, ਦਯ੍=ਰਕ੍ਸ਼ਾ, ਯਾ ਦੇਵ=ਪ੍ਰਕਾਸ਼ ਮਾਨ ਯਾ ਦਯ=ਕ੍ਰਿਪਾਲੂ*] ਰਖਿਆ ਕਰਨ ਵਾਲਾ ਅਕਾਲ ਪੁਰਖ। ਯਥਾ—*'ਦਯੁ ਵਿਸਾਰਿ ਵਿਗੁਚਣਾ' (੧੩੩)*, ਈਸ਼੍ਵਰ ਨੂੰ ਭੁਲਾ ਕੇ ਖ਼ਰਾਬ ਹੋਣਾ ਹੈ। ਤਥਾ—*'ਦਯ ਗੁਸਾਈ ਮੀਤੁਲਾ ਤੂੰ' (੨੦੩)*।

**ਦਰ/ਦਰਿ** [*ਸੰ: । ਫ਼ਾਰਸੀ*] ੧. ਦਰਵਾਜ਼ਾ, ਬੂਹਾ। ੨. ਦਰਗਾਹ, ਵਾਹਿਗੁਰੂ ਦੀ ਹਜ਼ੂਰੀ। ੩. ਚੱਕੀ ਵਿਚ ਜੋ ਉਪਰਲੇ ਪੁੜ ਵਿਚਕਾਰ ਮੁੱਘ ਹੁੰਦਾ ਹੈ ਤੇ ਹੇਠਾਂ ਕਿੱਲੀ ਇਸਦੇ ਵਿਚਕਾਰ ਹੁੰਦੀ ਹੈ, ਉਸ ਥਾਂ ਨੂੰ ਬੀ ਦਰ ਕਹਿੰਦੇ ਹਨ, ਜਿਥੇ ਦਾਣੇ ਪਾਉਂਦੇ ਹਨ। ਯਥਾ—*'ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ' (੧੪੨)*। ਦੇਖੋ, 'ਦਰਸਰੀਤਾ', 'ਦਰ ਹਾਲ', 'ਦਰ ਹਾਲੀ', 'ਦਰਗੋਸ' ੪. ਵਿਚ। ਯਥਾ—*'ਦਰ ਗੋਸ ਕੁਨ ਕਰਤਾਰ' (੭੨੧)*।

**ਦਰਾ** [*ਸੰ: । ਫ਼ਾਰਸੀ, ਦਰ*] ਦਰਵਾਜ਼ਾ, ਦਰਗਾਹ, ਮੁਰਾਦ ਸਰੂਪ ਤੋਂ ਹੈ। ਯਥਾ—*'ਏਕ ਮੁਕਾਮ ਖੁਦਾਇ ਦਰਾ' (੧੦੮੪)*।

**ਦਾਰਾ** [*ਸੰ: । ਸੰਸਕ੍ਰਿਤ, ਦਾਰ:*] ਇਸਤ੍ਰੀ। ਯਥਾ—*'ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ' (੬੩੩)*।

**ਦਾਰੂ** [*ਸੰ: । ਫ਼ਾਰਸੀ*] ਔਖਧਿ, ਦਵਾ। ਯਥਾ—*'ਐਸਾ ਦਾਰੂ ਲੋੜਿ ਲਹੁ' (੧੨੭੯)*, ਤਥਾ—*'ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ' (੮੧੭)*।

---

੧. ਇਤਿ ਸ਼ੈਕਸਪੀਅਰ ਕੋਸ਼, ਪੰਨਾ ੮੭੭।

੨. ਨਿਹੰਗ ਸਿੰਘ ਜੋ ਦਸਤਾਰਾ ਬੰਨ੍ਹ ਕੇ ਉੱਚਾ ਕਰਕੇ ਦਸਤਾਰ ਦਾ ਲੜ ਸਜਾਉਂਦੇ ਹਨ, ਉਸਨੂੰ ਦੁਮਾਲਾ ਯਾ ਦੁਮਾਲੜਾ ਕਹਿੰਦੇ ਹਨ, ਇਸ ਦੀ ਵ੍ਯੁਤਪਤੀ ਬੀ ਇਹੀ ਹੈ ਕਿ ਪੰਜਾਂ ਵਿਕਾਰਾਂ ਨੂੰ ਜਿੱਤ ਕਿ ਉਨ੍ਹਾਂ ਨੇ ਦੁਹਰੀ ਮਾਲੀ ਲਈ ਹੈ, ਜਿੱਤ ਪ੍ਰਾਪਤ ਕੀਤੀ ਹੈ। ਪਿੜਾਂ ਵਿਚ ਬਿਜੈਮਾਨ ਮੱਲ ਯਾ ਪਹਿਲਵਾਨ ਮਾਲੀ ਵਾਂਸ ਤੇ ਲਟਕਾ ਕੇ ਦਸਦੇ ਸਨ ਜੋ ਅਕਸਰ ਦੁਪੱਟਾ ਹੋਇਆ ਕਰਦਾ ਸੀ, ਨਿਹੰਗ ਸਿੰਘ ਦਸਤਾਰ ਉੱਚੀ ਕਰਕੇ ਮਨ ਦੀ ਫਤਹ ਦਸਦੇ ਹਨ।

੩. ਖਾਲਸਈ ਬੋਲਿਆਂ ਵਿਚ ਜੋ ਦਮੜਾ ਰੁਪਯੇ ਨੂੰ ਕਹਿੰਦੇ ਹਨ, ਉਹ ਦਮੜੀ ਤੋਂ ਦਮੜਾ ਬਣਾਇਆ ਹੈ।

**ਦੁਰੈ** [*ਕ੍ਰਿ: । ਫ਼ਾਰਸੀ, ਦੂਰ ਤੋਂ। ਹਿੰਦੀ, ਕ੍ਰਿਯਾ ਦੁਰਨਾ=ਦੂਰ ਹੋਣਾ, ਛਿਪਣਾ*] ਛੁਪਦੀ, ਲੁਕਦੀ। ਯਥਾ—*'ਦੁਰੈ ਨ ਲਾਲ ਪਿਆਰੀ' (੧੧੯੮)।*

**ਦੂਰ** [*ਗੁ: । ਫ਼ਾਰਸੀ*] ੧. ਵਿੱਥ, ਪਾੜਾ, ਫ਼ਾਸਲਾ। ਯਥਾ—*'ਦੂਰਿ ਰਹੀ ਉਰ ਜਨ ਤੇ ਬਾਟ' (੩੯੩)।*

੨. ਮੁਰਾਦ ਕਿਸੇ ਸ਼ੈ ਦੇ ਅਭਾਵ ਤੋਂ ਬੀ ਹੁੰਦੀ ਹੈ। ਯਥਾ—*'ਦੁਖ ਦੂਰਿ'। (੩੯੨)*

**ਦੇਰ** [*ਸੰ: । ਪੰਜਾਬੀ, ਦੇਰਾਣੀ ਦਾ ਸੰਖੇਪ*]

੧. ਦਿਰਾਣੀ। ਯਥਾ—*'ਦੇਰ ਜਿਠਾਣੀ' (੩੭੦),* ਭਾਵ ਆਸ਼ਾ ਤ੍ਰਿਸ਼ਨਾ। ਦੇਖੋ, 'ਦੇਰ ਜਿਠਾਣੀ'

੨. [*ਫ਼ਾਰਸੀ*] ਬਿਲੰਬ, ਚਿਰ।

**ਦਰੀਆ** [*ਸੰ: । ਫ਼ਾਰਸੀ, ਦਰੀਆ*] ਨਦੀ। ਯਥਾ—*'ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ' (੩੩੮),* ਤੂੰ ਹੀ ਨਦੀ ਤੂੰ ਹੀ ਮਲਾਹ ਹੈਂ ਤੇ ਤੂੰ ਹੀ ਪਾਰ ਕਰਨਹਾਰਾ ਹੈਂ।

**ਦਰੀਆਉ** [*ਸੰ: । ਫ਼ਾਰਸੀ, ਦਰੀਆ*] ੧. ਨਦੀ।

੨. ਭਾਵ ਪਵਿੱਤ੍ਰ ਕਰਨ ਵਾਲਾ। ਯਥਾ—*'ਗੁਰੁ ਦਰੀਆਉ ਸਦਾ ਜਲੁ ਨਿਰਮਲੁ' (੧੩੨੯)।*

੩. ਭਾਵ ਆਸਰਾ, ਜੀਵਨ ਅਧਾਰ। ਯਥਾ—*'ਤੂੰ ਦਰੀਆਉ ਦਾਨਾ ਬੀਨਾ' (੨੫),* ਇਥੇ ਇਸ਼ਾਰਾ ਮੱਛੀ ਵਲ ਦਾ ਹੈ ਕਿ ਜਿਕੂੰ ਦਰੀਆਉ ਉਸਦਾ ਸਭੋ ਕੁਛ ਹੈ, ਤਿਵੇਂ ਤੂੰ ਮੇਰਾ ਹੈਂ।

**ਦੁਰਾਇ** [*ਕ੍ਰਿ: । ਦੇਖੋ, 'ਦੁਰੈ'*] ਛਪਾ ਰਖਣਾ। ਯਥਾ—*'ਲੋਗ ਦੁਰਾਇ ਕਰਤ ਠਗਿਆਈ' (੧੨੬੯)।*

**ਦੂਰਾਈ** [*ਕ੍ਰਿ: ਵਿ: । ਫ਼ਾਰਸੀ, ਦੂਰ*] ੧. ਦੂਰ।

੨. [*ਸੰਸਕ੍ਰਿਤ, ਦੁਰ*] ਔਖਾ, ਕਠਨ। ਯਥਾ—*'ਜਉ ਲਉ ਭਾਉ ਅਭਾਉ ਇਹੁ ਮਾਨੈ ਤਉ ਲਉ ਮਿਲਣ ਦੂਰਾਈ' (੬੦੯)।*

**ਦਰਸਾ** [*ਸੰ: । ਸੰਸਕ੍ਰਿਤ, ਦਰ੍ਸ਼ ਦਾ ਪੁ: ਪੰਜਾਬੀ ਰੂਪ*] ਦਰਸ਼ਨ। ਯਥਾ—*'ਇਕਿ ਲੁਕਿ ਨ ਦੇਵਹਿ ਦਰਸਾ' (੭੧)।*

**ਦਰਸੁ** [*ਸੰ: । ਸੰਸਕ੍ਰਿਤ, ਦਰ੍ਸ਼*] ਦਰਸ਼ਨ, ਦੀਦਾਰ। ਯਥਾ—*'ਦਰਸੁ ਸਫਲਿਓ ਦਰਸੁ' (੧੨੭੨),* ਦਰਸ਼ਨਾਂ ਵਿਚੋਂ ਸਫਲ ਦਰਸ਼ਨ।

**ਦਰਸਾਇਆ** [*ਕ੍ਰਿ: । ਸੰਸਕ੍ਰਿਤ, ਦਰ੍ਸ਼ ਤੋਂ ਪੰਜਾਬੀ, ਪ੍ਰੇਰਣਾਰਥਿਕ ਕ੍ਰਿਯਾ ਦਰਸਾਉਣਾ*] ੧. ਦਿਖਾਇਆ।

੨. ਗਜਾਨੀ ਦਰਸ਼ਨ ਅਰਥ ਬੀ ਕਰਦੇ ਹਨ। ਯਥਾ—*'ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ' (੧੦੪)।*

**ਦ੍ਰਿਸਟਿ** [*ਸੰ: । ਸੰਸਕ੍ਰਿਤ, ਦ੍ਰਿਸ਼੍ਰਿ*] ੧. ਨਜ਼ਰ।

੨. ਦੇਖੀ ਗਈ ਵਸਤੂ। ਯਥਾ—*'ਦ੍ਰਿਸਟਿ ਅਨਦ੍ਰਿਸਟਿ' (੨੮੧)।*

੩. [*ਕ੍ਰਿ:*] ਦੇਖ। ਯਥਾ—*'ਦ੍ਰਿਸਟਿ ਤੁਯੰ ਅਮੋਘ ਦਰਸਨੰ' (੧੩੫੪),* ਤੂੰ ਸਫਲ ਦਰਸ਼ਨ (ਵਾਹਿਗੁਰੂ) ਨੂੰ ਦੇਖ।

**ਦ੍ਰਿਸਟਿਓ** [*ਕ੍ਰਿ: । ਸੰਸਕ੍ਰਿਤ, ਦ੍ਰਿਸ਼੍ਰਿ=ਨਜ਼ਰ। ਪੰਜਾਬੀ ਕ੍ਰਿਯਾ, ਦ੍ਰਿਸਟਿਓ*] ਦਿਸਦਾ ਹੈ। ਯਥਾ—*'ਕਵਨ ਰੂਪ ਦ੍ਰਿਸਟਿਓ ਬਿਨਸਾਇਓ' (੭੩੬)।*

**ਦ੍ਰਿਸਟੇਹ** [*ਕ੍ਰਿ: । ਸੰਸਕ੍ਰਿਤ, ਦ੍ਰਿਸ਼੍ਰਿ*] ਦਿਖਦਾ ਹੈ, ਦਿਸਦਾ ਹੈ। ਯਥਾ—*'ਨਿਰਮਲ ਦ੍ਰਿਸਟੇਹ' (੮੧੨)।*

**ਦ੍ਰਿਸਟੰਗਨਾ** [*ਸੰ: । ਸੰਸਕ੍ਰਿਤ, ਦ੍ਰਿਸ਼੍ਰਿ ਤੋਂ*] ਦ੍ਰਿਸ਼ੀ, ਨਿਗਾਹ। ਯਥਾ—*'ਅਮਿਉ ਧਾਰਿ ਦ੍ਰਿਸਟੰਗਨਾ' (੧੦੮੦)।*

**ਦ੍ਰਿਸਟੀਜਾ** [*ਸੰ: । ਸੰਸਕ੍ਰਿਤ, ਦ੍ਰਿਸ਼੍ਰਿ*] ਦ੍ਰਿਸ਼ਟੀ, ਨਜ਼ਰ। ਯਥਾ—*'ਅਮਿਉ ਤੇਰੀ ਦ੍ਰਿਸਟੀਜਾ ਹੇ' (੧੦੭੪),* ਤੇਰੀ ਦ੍ਰਿਸ਼ਟੀ ਅੰਮ੍ਰਿਤ ਹੈ।

**ਦ੍ਰਿਸਟੇਣ** [*ਗੁ: । ਸੰਸਕ੍ਰਿਤ, ਦ੍ਰਿਸ਼੍ਰਿ*] ਦਿਸਦੇ (ਪਦਾਰਥ)। ਯਥਾ—*'ਦ੍ਰਿਸਟੇਣ ਮਿਥਿਆ' (੧੩੬੦)।*

**ਦ੍ਰਿਸਟੇਤਾ** [*ਕ੍ਰਿ: । ਸੰਸਕ੍ਰਿਤ, ਦ੍ਰਿਸ਼੍ਰਿ ਤੋਂ*] ਦਿਸਦਾ। ਯਥਾ—*'ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ' (੨੯੦)।*

**ਦ੍ਰਿਸਟੰਤ** [*ਕ੍ਰਿ: । ਸੰਸਕ੍ਰਿਤ, ਦ੍ਰਿਸ਼੍ਰਿ ਤੋਂ*] ਦਿਸਦਾ। ਯਥਾ—*'ਦ੍ਰਿਸਟੰਤ ਏਕੋ ਸੁਨੀਅੰਤ ਏਕੋ' (੭੧੦)।*

**ਦ੍ਰਿਸਟਾਨਾ** [*ਸੰ: । ਸੰਸਕ੍ਰਿਤ, ਦ੍ਰਿਸ਼੍ਰਿ*] ਦ੍ਰਿਸ਼ਟੀ ਵਿਚ। ਯਥਾ—*'ਜੈਸਾ ਸਾ ਤੈਸਾ ਦ੍ਰਿਸਟਾਨਾ' (੨੮੨)।*

**ਦ੍ਰਿਸਟਾਨਿਓ** [*ਕ੍ਰਿ: । ਸੰਸਕ੍ਰਿਤ, ਦ੍ਰਿਸ਼੍ਰਿ। ਪੁ: ਪੰਜਾਬੀ ਕ੍ਰਿਯਾ, ਦ੍ਰਿਸਟਾਉਣਾ*] ਦਿਖਾਈ ਦਿੰਦਾ ਹੈ। ਯਥਾ—*'ਕਵਨ ਰੂਪੁ ਦ੍ਰਿਸਟਾਨਿਓ' (੧੨੧੬)।*

**ਦ੍ਰਿਸਟਿਮਾਨ** [*ਗੁ: । ਸੰਸਕ੍ਰਿਤ*] ਜੋ ਦ੍ਰਿਸ਼ਟੀ ਦਾ ਵਿਸ਼ਾ ਹੈ, ਦਿਸਦਾ (ਜਗਤ)। ਯਥਾ—*'ਦ੍ਰਿਸਟਿਮਾਨ ਹੈ ਸਗਲ ਮਿਥੇਨਾ' (੧੦੮੩)।*

**ਦ੍ਰਿਸਟਾਰੀ** [*ਕ੍ਰਿ: । ਸੰਸਕ੍ਰਿਤ, ਦ੍ਰਿਸ਼੍ਰਿ*] ਦਿਸਦਾ।

**ਦਰਸਨ** [*ਸੰ: । ਸੰਸਕ੍ਰਿਤ, ਦਰ੍ਸ਼ਨ*] ੧. ਜੋ ਕੁੱਝ ਦਿੱਸੇ, ਦੀਦਾਰ। ਯਥਾ—*'ਦਰਸਨਿ ਲਗੜਾ ਸਾਹੁ' (੧੩੫),* {ਸਾਹੁ} ਪਰਮੇਸ਼ਰ ਦਾ ਦਰਸ਼ਨ ਸਾਖਜਾਤ ਹੋਇਆ ਹੈ।

੨. ਸ਼ਾਸਤ੍ਰ, ਫ਼ਿਲਾਸਫ਼ੇ ਦੀ ਪੋਥੀ। ਯਥਾ—*'ਖਟ ਦਰਸਨ ਸੰਸੇ ਪਰੇ' (੧੩੭੫),* ਖਟ ਸ਼ਾਸਤ੍ਰਾਂ ਵਿਚ ਇਕ ਨੂੰ ਨਿਹਚੇ ਕਰਨਾ (ਸਾਡਾ) ਪੰਥ ਹੈ।

੩. ਮੱਤ, ਧਰਮ ਦਾ ਤਰੀਕਾ, ਮਜ਼੍ਹਬ। ਯਥਾ—*'ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ' (੯੪੬)।*

**ਦਰਸਾਨਹਾ** [*ਅ: ਸੰ: । ਫ਼ਾਰਸੀ, ਦਰ=ਵਿਖੇ। ਪੰਜਾਬੀ, ਸਾਨਹਾ= ਸੰਨੀਆਂ*] ਸੰਨ੍ਹ ਵਿਖੇ। ਯਥਾ—*'ਜਿਉ ਤਸਕਰੁ ਦਰਿ ਸਾਂਨਿਹਾ' (੧੨੦੩),* ਜਿਕੁਰ ਚੋਰ ਸੰਨ੍ਹੇਂ ਫੜਿਆ ਜਾਵੇ।

**ਦਰਸਾਰੁ/ਦਰਸਾਰੇ** [*ਸੰ: । ਦੇਸ਼ ਭਾਸ਼ਾ*] ੧. ਦਰਸਾਰ = ਦਰਸ਼ਨ। ਦਰਸਾਰੇ = ਦਰਸ਼ਨ ਵਿਚ। ਯਥਾ—*'ਮਗਨ ਭਏ ਹੀਅਰੈ ਦਰਸਾਰੈ'। (੧੩੦੨)*

੨. ਦਰਸ਼ਨ, ਦੀਦਾਰ। ਯਥਾ—*'ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰੁ' (੭੮੫)।*

**ਦਰਸਰੀਤਾ** [*ਸੰ: । ਹਿੰਦੀ*] ੧. ਦਰਸ ਤੋਂ ਰੀਤਾ, ਦਰਸ਼ਨ ਤੋਂ ਖ਼ਾਲੀ।

੨. ਦਰ ਤੋਂ ਢੱਠਾ।

੩. ਪਰ ਅਸਲ ਵਿਚ ਪਾਠ ਹੈ—ਦਰ + ਸਰੀਤਾ, ਦਰਵਾਜ਼ੇ ਦਾ ਗ਼ੁਲਾਮ ਯਾ ਨੌਕਰ। ਸਰੀਤਾ ਭਾਈ ਗੁਰਦਾਸ ਜੀ ਨੇ ਬੀ ਗ਼ੁਲਾਮ ਦੇ ਅਰਥਾਂ ਵਿਚ ਵਰਤਿਆ ਹੈ ਜਿਹਾ ਕੁ—ਤੂੰ ਸਵਾਣੀ ਹੈਂ ਕਿ ਸਰੀਤਾ ਅਰਥਾਤ ਤੂ ਰਾਣੀ ਹੈਂ ਕਿ ਗੋਲੀ।

**ਦਰਸਾਵੈ** [*ਸੰ: । ਦੇਸ਼ ਭਾਸ਼ਾ*] ਦਰਸ਼ਨ ਦੀ। ਯਥਾ—*'ਮਨਿ ਪਿਆਸ ਬਹੁਤੁ ਦਰਸਾਵੈ' (੯੭੮)।*

**ਦਰਸਾਵੜਾ** [*ਸੰ: । ਸੰਸਕ੍ਰਿਤ, ਦਰ੍ਸ਼ਨ*] ਦਰਸ਼ਨ। ਯਥਾ—'ਇਓ

*ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ'।* *(੭੬੩)*

**ਦਰਾਹੁ** [*ਸੰ: । ਫ਼ਾਰਸੀ, ਦਰ ਤੋਂ*] ਦਰ ਤੋਂ। ਯਥਾ—*'ਮੰਗਿ ਮੰਗਿ ਖਸਮ ਦਰਾਹੁ' (੭੮੮)।*

**ਦ੍ਰੋਹ** [*ਸੰ: । ਸੰਸਕ੍ਰਿਤ*] ਦਗਾ, ਧੋਖਾ। ਯਥਾ—*'ਪਰ ਦ੍ਰੋਹ ਕਰਤ ਬਿਕਾਰ ਨਿੰਦਾ' (੧੨੨੯)।*

**ਦੂਰਹੁ** [*ਕ੍ਰਿ: ਵਿ: । ਫ਼ਾਰਸੀ, ਦੂਰ ਤੋਂ*] ੧. ਦੂਰ ਤੋਂ।

੨. ਭਾਵ ਚੌਰਾਸੀ ਲੱਖ ਜੂਨ ਵਿਚ ਭਉਂਦਾ।

**ਦੋਰਾਹਾ** [*ਕ੍ਰਿ: । ਦੇਸ਼ ਭਾਸ਼ਾ*] ਦੁੜਾਇਆ। ਯਥਾ—*'ਦੁਰਮਤਿ ਕਾ ਦੋਰਾਹਾ ਹੇ' (੧੦੫੯)।*

**ਦਰ ਹਾਲ** [*ਕ੍ਰਿ: ਵਿ: । ਫ਼ਾਰਸੀ, ਦਰ । ਅਰਬੀ, ਹਾਲ*] ਸ਼ੀਘਰ, ਹੁਣੇ। ਯਥਾ—*'ਚਲੁ ਦਰਹਾਲੁ ਦੀਵਾਨਿ ਬੁਲਾਇਆ' (੭੯੨)।*

**ਦਰ ਹਾਲੀ** [*ਕ੍ਰਿ: ਵਿ: । ਦੇਖੋ, 'ਦਰ ਹਾਲ'*] ਸ਼ੀਘਰ, ਹੁਣੇ, ਉਸੇ ਵੇਲੇ। ਯਥਾ—*'ਸਾ ਬਾਤ ਹੋਵੈ ਦਰ ਹਾਲੀ' (੯੬੭)।*

**ਦਰ ਹਵਾ** ਦੇਖੋ, 'ਦਰ'

**ਦਰਖਤ** [*ਸੰ: । ਫ਼ਾਰਸੀ, ਦਰਖ਼ਤ*] ਬ੍ਰਿਛ, ਰੁੱਖ। ਯਥਾ—*'ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ' (੭੨੩)।*

**ਦਰੋਗ** [*ਸੰ: । ਫ਼ਾਰਸੀ, ਦਰੋਗ*] ਝੂਠ। ਯਥਾ—*'ਦਰੋਗੁ ਪੜਿ ਪੜਿ ਖੁਸੀ ਹੋਇ' (੭੨੭),* ਝੂਠ ਪੜ੍ਹ ਪੜ੍ਹ ਰਾਜ਼ੀ ਹੁੰਦੇ ਹਨ। ਤਥਾ—*'ਦੁਨੀਆ ਸਗਲ ਦਰੋਗ' (੯੫੫),* ਝੂਠ ਦਾ ਬੀਜ ਹੈ ਹਾਲੀ (ਰਾਹਕੁ) ਜੱਟ ਮੋਹ ਹੈ।

**ਦੁਰਗਾ** [*ਸੰ: । ਸੰਸਕ੍ਰਿਤ, ਦੁਰਗਾ*] ਦੇਵੀ, ਸ਼ੇਰ ਤੇ ਚੜ੍ਹਨ ਤੇ ਰਾਕਸ਼ਾਂ ਨਾਲ ਲੜਨ ਵਾਲੀ ਦੇਵੀ[1]। ਯਥਾ—*'ਦੁਰਗਾ ਕੋਟਿ ਜਾਕੈ ਮਰਦਨੁ ਕਰੈ' (੧੧੬੨)।*

**ਦਰਗੋਸ** [*ਸੰ: । ਫ਼ਾਰਸੀ, ਦਰ=ਵਿਚ । ਗੋਸ਼=ਕੰਨ*] ਕੰਨ ਵਿਚ। ਯਥਾ—*'ਦਰਗੋਸ ਕੁਨ ਕਰਤਾਰ' (੭੨੧)।*

**ਦਰਗਹ** [*ਸੰ: । ਫ਼ਾਰਸੀ*] ਦਰਗਾਹ, ਭਾਵ ਬੈਕੁੰਠ ਵਿਚ, ਅਕਾਲ ਪੁਰਖ ਦੀ ਹਜ਼ੂਰੀ। ਯਥਾ—*'ਦਰਗਹ ਅੰਦਰਿ ਪਾਈਐ' (੪੭੧)।*

**ਦੁਰਗਾਧ** [*ਸੰ: । ਸੰਸਕ੍ਰਿਤ, ਦੁਰ੍+ਗੰਧ*] ਬਦਬੋ, ਦੁਰਗੰਧੀ।

**ਦੁਰਗੰਧ** [*ਸੰ: । ਸੰਸਕ੍ਰਿਤ, ਦੁਰ੍ਗੰਧ*] ੧. ਬੁਰੀ ਗੰਧੀ, ਬਦਬੋ। ਯਥਾ—*'ਮੁਖਿ ਆਵਤ ਤਾ ਕੈ ਦੁਰਗੰਧ' (੨੬੯)।*

੨. ਭਾਵ ਵਿਕਾਰੀ ਜੀਵ। ਯਥਾ—*'ਜਹ ਦੁਰਗੰਧ ਤਹਾ ਤੂ ਬੈਸਹਿ'। (੧੨੨੭)*

**ਦੁਰਗਮ** [*ਗੁ: । ਸੰਸਕ੍ਰਿਤ, ਦੁਰਗਮ*] ਜਾਣ ਨੂੰ ਕਠਨ ਰਸਤਾ। ਯਥਾ—*'ਦੁਰਗਮ ਸਥਾਨ' (੧੩੫੭)।*

[1] ਮਾਰਕੰਡੇ ਪੁਰਾਣ ਵਿਚ ਚੰਡੀ ਦੇਵੀ ਦੇ ਹਥੋਂ ਸੁੰਭ ਨਸੁੰਭ ਦੇ ਮਾਰੇ ਜਾਣ ਦੀ ਕਥਾ ਹੈ—ਕਦੇ ਇਸ ਨੂੰ ਦੁਰਗਾ ਕਹਿੰਦੇ ਹਨ ਕਦੇ ਰੁਦ੍ਰ ਦੀ ਭੈਣ ਅੰਬਕਾਂ ਨੂੰ ਦੁਰਗਾ ਕਹਿੰਦੇ ਹਨ, ਕਦੇ ਮੈਹਖਾਸੁਰ ਨੂੰ ਮਾਰਨ ਵਾਲੀ ਦੇਵੀ ਨੂੰ ਜੋ ਸਾਰੇ ਦੇਵਤਿਆਂ ਦੇ ਤੇਜ ਤੋਂ ਉਤਪਤ ਹੋਈ। ਉਹ ਦੇਵੀ ਜੋ ਦਕਸ਼ ਦੀ ਧੀ ਸੀ ਤੇ ਸ਼ਿਵ ਦੀ ਇਸਤ੍ਰੀ ਬਣੀ। ਇਸ ਪ੍ਰਕਾਰ ਅਨੇਕ ਕਥਾਂ ਦੇਵੀ ਦੀ ਉਤਪਤੀ ਦੀਆਂ ਹਨ। ਐਸਾ ਜਾਪਦਾ ਹੈ ਕਿ 'ਸਾਕਾ' ਆਦਿ ਵਿਦੇਸ਼ੀ ਕੌਮਾਂ ਨਾਲ ਲੜਨ ਵਾਲੀ ਕਿਸੇ ਬੀਰ ਹਿੰਦੀ ਇਸਤ੍ਰੀ ਬਾਬਤ ਏਹ ਰਵਾਇਤਾਂ ਤੇ ਕਹਾਣੀਆਂ ਹਨ।

**ਦੀਰਘ** [*ਗੁ: । ਸੰਸਕ੍ਰਿਤ, ਦੀਰਘ*] ਲੰਬਾ, ਲੰਮਾ। ਯਥਾ—*'ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ' (੪੭੦)।* ਦੇਖੋ, 'ਸਰਾਇਰਾ'

**ਦਰਿ ਘਰਿ** [*ਖ: ਤ: ਪੁ: ਸ: । ਦੇਸ਼ ਭਾਸ਼ਾ*] ਮਕਾਨ ਦਾ ਦਰਵਾਜ਼ਾ, ਭਾਵ ਸ੍ਵਰੂਪ ਰੂਪੀ ਘਰ ਦਾ ਗਿਆਨ ਰੂਪੀ ਦਰਵਾਜ਼ਾ। ਯਥਾ—*'ਨਾਨਕ ਦਰਿ ਘਰਿ ਏਕੰਕਾਰੁ' (੧੫੩)।*

**ਦੀਰਘ ਰੋਗ** [*ਵਿਸ਼ੇਸ਼ਣ ਵਿਸ਼ੇਸ਼ਜ । ਸੰਸਕ੍ਰਿਤ, ਦੀਰਘ । ਰੋਗ:*] ਵਡਾ ਰੋਗ ਭਾਵ ਕੁਸ਼ਟ। ਯਥਾ—*'ਹਉਮੈ ਦੀਰਘ ਰੋਗੁ ਹੈ'। (੪੬੬)*

**ਦੁਰਾਚਾਰੀ** [*ਗੁ: । ਸੰਸਕ੍ਰਿਤ, ਦੁਰ੍ਚਾਰਿਨ੍*] ਮਰਯਾਦਾ ਤੋਂ ਉਲਟੇ ਆਚਰਣ ਵਾਲਾ, ਮਾੜੇ ਕੰਮਾਂ ਦੇ ਕਰਨ ਵਾਲਾ। ਯਥਾ—*'ਦੁਰਮਤਿ ਹਰਣਾਖਸੁ ਦੁਰਾਚਾਰੀ' (੨੨੪)।*

**ਦੁਰਾਛੈ** [*ਗੁ: । ਸੰਸਕ੍ਰਿਤ, ਦੇਰ । ਇਚ੍ਛਾ ਯਾ ਦੁਰ੍+ਆਸ਼ਯ=ਖੋਟੀ ਭਾਵਨਾ*] ਮੰਦੀ ਭਾਵਨਾ, ਬੁਰੀ ਇਛਿਆ। ਯਥਾ—*'ਆਇ ਪਇਓ ਨਾਨਕ ਗੁਰ ਚਰਨੀ ਤਉ ਉਤਰੀ ਸਗਲ ਦੁਰਾਛੈ'। (੫੩੪)*

**ਦੇਰ ਜਿਠਾਣੀ** [*ਸੰ: । ਪੰਜਾਬੀ, ਦੇਰਾਣੀ ਦਾ ਸੰਖੇਪ ਦੇਰ*] ਦਿਰਾਣੀ ਤੇ ਜੇਠਾਣੀ, ਭਾਵ ਆਸਾ ਤ੍ਰਿਸ਼ਨਾ।

**ਦੁਰਜਨ** [*ਸੰ: । ਸੰਸਕ੍ਰਿਤ, ਦੁਰ੍+ਜਨ*] ੧. ਖੋਟਾ ਪੁਰਸ਼, ਮਨਮੁਖ। ਯਥਾ—*'ਦੁਰਜਨ ਤੂ ਜਲੁ ਭਾਹੜੀ' (੧੦੯੪)।*

੨. ਭਾਵ ਆਸੁਰੀ ਸੰਪਦਾ ਦੇ ਗੁਣ। ਯਥਾ—*'ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰੁ' (੧੪੧੦)।*

**ਦੁਰਤੁ** [*ਸੰ: । ਸੰਸਕ੍ਰਿਤ, ਦੁਰਤ=ਪਾਪ*] ਪਾਪ। ਯਥਾ—*'ਦੁਰਤੁ ਗਵਾਇਆ ਹਰਿ ਪ੍ਰਭਿ ਆਪੇ' (੬੨੦)।*

**ਦੁਰਾਤੇ** [*ਸੰ: । ਹਿੰਦੀ, ਦੁਰਾਨਾ=ਛਿਪਾਨਾ*] ਲੁਕਾਵ, ਛਪਾਉ। ਯਥਾ—*'ਇਨ ਮਹਿ ਕਵਨ ਦੁਰਾਤੇ' (੯੯੯)।*

**ਦੁਰੰਤ ਆਸਾ** [*ਵਿਸ਼ੇਸ਼ਣ ਵਿਸ਼ੇਸ਼ਜ । ਸੰਸਕ੍ਰਿਤ, ਦੁਰ+ਅੰਤ+ਆਸਾ*] ਅਤਿ ਕਠਨ ਆਸਾ, ਉਹ ਆਸ਼ਾ ਜਿਸਦਾ ਅੰਤ ਮਾੜਾ ਹੋਵੇ।

**ਦੂਰੰਤਰ** [*ਕ੍ਰਿ: ਵਿ: । ਹਿੰਦੀ, ਦੂਰ । ਸੰਸਕ੍ਰਿਤ, ਅੰਤਰ*] ਦੂਰ ਦੀ ਵਿੱਥ, ਦੂਰ ਤੋਂ ਦੂਰ। ਯਥਾ—*'ਦੁਰਤੁ ਦੂਰੰਤਰਿ ਨਾਸੈ' (੧੩੯੭),* ਪਾਪ ਦੂਰ ਤੋਂ ਦੂਰ ਨੱਸ ਗਏ।

੨. [*ਦੁਰਤ+ਦੁਰ+ਅੰਤਰ*] ਪਾਪਾਂ ਦੇ ਅੰਦਰ ਪਾਪ।

**ਦਰੂਦ**[1] [*ਸੰ: । ਫ਼ਾਰਸੀ*] ੧. ਦੁਆ, ਬੇਨਤੀ, ਪ੍ਰਾਰਥਨਾ। ਯਥਾ—*'ਪੜਦੇ ਰਹਨਿ ਦਰੂਦ' (੫੩),* ਪ੍ਰਾਰਥਨਾ ਕਰਦੇ ਹਨ।

੨. ਰਹਿਮਤ, ਫ਼ਜ਼ਲ, ਕਿਰਪਾ। ਯਥਾ—*'ਬੈਠਾ ਫ਼ਾਕੁ ਦਰੂਦ' (੧੦੯੬),* ਰਹਿਮਤ ਦਾ ਉਮੈਦਵਾਰ ਬੈਠਾ ਹੈ। ਦੇਖੋ, 'ਪੀਠਾ'

[1] ਦਰੂਦ ਮੁਸਲਮਾਨੀ ਮਤ ਦਾ ਇਕ ਆਮ ਪਦ ਹੈ। ਜੇ ਦਰੂਦ ਰੱਬ ਵਲੋਂ ਹੈ ਤਾਂ ਇਸ ਦਾ ਅਰਥ 'ਰਹਮਤ' ਕਰਦੇ ਹਨ, ਜੇ ਫ਼ਰਿਸ਼ਤਿਆਂ ਵਲੋਂ ਹੈ ਤਦ 'ਇਸਤਗਫਾਰ' (ਬਖ਼ਸ਼ਸ਼ ਲਈ ਬੇਨਤੀ), ਜੇ ਫ਼ਕੀਰਾਂ ਵਲੋਂ ਹੈ ਤਾਂ 'ਦੁਆ' (ਬੇਨਤੀ), ਜੇ ਜਾਨਵਰਾਂ ਵਲੋਂ ਹੈ ਤਾਂ 'ਤਸਬੀਹ' (ਉਸਤਤ ਰਬ ਦੀ)। ਦਰੂਦ ਦੇ ਅਰਥ ਖੇਤੀ ਵੱਢਣੀ ਯਾ ਲਕੜੀਆਂ ਨੂੰ ਚੀਰਨਾ ਬੀ ਹੈ। ਸੰਪ੍ਰਦਾਈ ਦਰੂਦ ਦਾ ਅਰਥ ਟਿਕੀਆਂ ਬੀ ਕਰਦੇ ਹਨ।

**ਦਾਰਦ** [*ਕ੍ਰਿ: । ਫ਼ਾਰਸੀ*] ਰਖਦਾ ਹੈ। ਯਥਾ—*'ਕਸ ਨ ਦਾਰਦ' (੭੨੧)*, ਕੋਈ ਨਹੀਂ ਰਖਦਾ।

**ਦਾਰਿਦੁ** [*ਸੰ: । ਸੰਸਕ੍ਰਿਤ, ਦਾਰਿਦ੍=ਗ਼ਰੀਬੀ। ਹਿੰਦੀ, ਦਾਰਿਦ੍, ਦਾਰਿਦ। ਪੰਜਾਬੀ, ਦਰਿਦ੍ਰ, ਦਲਿੱਦਰ*] ਦਲਿੱਦਰ, ਗ਼ਰੀਬੀ। ਯਥਾ—*'ਦਾਰਿਦੁ ਦੇਖਿ ਸਭਕੋ ਹਸੈ' (੮੫੮)*।

**ਦਾਰੁਨ** [*ਗੁ: । ਸੰਸਕ੍ਰਿਤ, ਦਾਰੁਣ*] ਭਯਾਨਕ, ਖ਼ੌਫ਼ਨਾਕ, ਡਰਾਉਣੇ। ਯਥਾ—*'ਮਾਧਉ ਦਾਰੁਨ ਦੁਖੁ ਸਹਿਓ ਨ ਜਾਇ' (੧੧੯੪)*।

**ਦਰਪੇਸ** [*ਅ: । ਫ਼ਾਰਸੀ, ਦਰਪੇਸ਼*] ਸਾਮ੍ਹਣੇ, ਹਜ਼ੂਰ।

**ਦ੍ਰੋਪਤੀ** [*ਸੰ: । ਸੰਸਕ੍ਰਿਤ, ਦ੍ਰੌਪਦੀ*] ਦ੍ਰਪਦ ਰਾਜਾ ਦੀ ਪੁਤ੍ਰੀ, ਜੋ ਪਾਂਡਵਾਂ ਨਾਲ ਵਿਆਹੀ ਗਈ। ਯਥਾ—*'ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ' (੧੧੯੨)*।

**ਦ੍ਰੋਪਦ** [*ਸੰ: । ਸੰਸਕ੍ਰਿਤ, ਦ੍ਰੁਪਦ:*] ਦ੍ਰਪਦ ਰਾਜਾ, ਜਿਸਦੀ ਧੀ ਦਰੋਪਤੀ ਸੀ। ਯਥਾ—*'ਸਿਮਰਨ ਦ੍ਰੋਪਦ ਸੁਤ ਉਧਰੀ' (੮੭੪)*।

**ਦਰਪਨ** [*ਸੰ: । ਸੰਸਕ੍ਰਿਤ, ਦਰਪਣ*] ਸ਼ੀਸ਼ਾ। ਯਥਾ—*'ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨ ਨਿਆਈ' (੬੩੨)*, ਤਥਾ—*'ਜੈਸੇ ਦਰਪਨ ਮਾਹਿ ਬਦਨ ਪਰਵਾਨੀ' (੧੩੧੮)*।

**ਦਰਬ** [*ਸੰ: । ਸੰਸਕ੍ਰਿਤ, ਦ੍ਰਵ੍ਯ*] ਧਨ। ਯਥਾ—*'ਦਰਬੁ ਸੰਚਿ ਸੰਚਿ ਰਾਜੇ ਮੂਏ' (੬੫੪)*।

**ਦਰਬੀ** ਦੇਖੋ, 'ਦਰਬੀਨਾਈਐ'

**ਦਰਬੈ** [*ਸੰ: । ਸੰਸਕ੍ਰਿਤ, ਦ੍ਰਵ੍ਯ*] ਧਨ ਹੈ, ਮਾਲ, ਪੁਤ੍ਰ ਧਨ ਆਦਿ। ਯਥਾ—*'ਜਾ ਸਭੁ ਕਿਛੁ ਤਿਸਕਾ ਦੀਆ ਦਰਬੈ' (੨੮੨)*।

**ਦੁਰਬਾ** [*ਸੰ: । ਸੰਸਕ੍ਰਿਤ, ਦਰ੍ਵਾਸਸ੍ । ਪੰਜਾਬੀ, ਦੁਰਬਾਸ਼ਾ, ਸੰਖੇਪ ਡੋਮ ਭਾਸ਼ਾ ਵਿਚ, ਦੂਰਬਾ*] ਦੁਰਬਾਸਾ। ਯਥਾ—*'ਦੂਰਬਾ ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ' (੧੩੯੦)*, ਦੁਰਬਾਸਾ, ਪਰਾਸਰ ਤੇ ਅੰਗਰਾ, ਗੁਰ ਨਾਨਕ ਦਾ ਜੱਸ ਗਾਉਂਦੇ ਹਨ।

**ਦਰਬੀਨਾਈਐ** [*ਕ੍ਰਿ: । ਫ਼ਾਰਸੀ, ਦਰ (=ਦਰਵਾਜ਼ਾ)+ਬੀਨ (=ਚੁਣਨਾ)*]

੧. ਦਰਵਾਜ਼ੇ ਪੁਰ ਚੁਣੇ ਜਾਂਦੇ ਹਨ।

੨. [*ਹਿੰਦੀ, ਦਰਬੀ+ਨਾਈਐ*] ਦਰਬ ਦੀ ਨਿਆਈਂ, ਰੁਪਏ ਪੈਸੇ ਆਦਿ ਦੀ ਤਰ੍ਹਾਂ। ਯਥਾ—*'ਲਈਅਨਿ ਖਰੇ ਪਰਖਿ ਦਰਿ ਬੀ ਨਾਈਐ' (੧੪੬)*, ਪਰਖ ਲਏ ਜਾਂਦੇ ਹਨ, ਰੁਪੈ ਪੈਸੇ ਆਦਿ ਦੀ ਨਿਆਈਂ, (ਜਿਵੇਂ ਖ਼ਜ਼ਾਨੇ ਪਾਉਣ ਵੇਲੇ ਰੁਪੈ ਪਰਖ ਕੇ ਪਾਂਦੇ ਹਨ)।

੩. [*ਦਰਬੀ=ਧਨੀ+ਨਾਈਐ (=ਨਾਮ ਦੇ)*] ਨਾਮ ਦੇ ਧਨੀ। ਤੁਕ ਦਾ ਅਰਥ—ਨਾਮ ਦੇ ਧਨੀ ਪਰਖ ਲਏ ਜਾਣਗੇ।

**ਦਰੁਬੀਭਾ** [*ਵਿਸ਼ੇਸ਼ਣ ਵਿਸ਼ੇਸ਼ਯ। ਫ਼ਾਰਸੀ, ਦਰ। ਦੇਸ਼ ਭਾਸ਼ਾ, ਬੀਭਾ=ਦੂਸਰਾ*] ਦੂਜਾ ਦਰਵਾਜ਼ਾ। ਯਥਾ—*'ਦਰੁ ਬੀਭਾ ਮੈ ਨੀਮਿ ਕੋ ਕੈ ਕਰੀ ਸਲਾਮੁ' (੪੧੮)*।

**ਦਰਬਾਰ/ਦਰਬਾਰਿ** [*ਸੰ: । ਫ਼ਾਰਸੀ*] ੧. ਸਭਾ, ਰਾਜ ਸਭਾ। ਯਥਾ—*'ਦਰਬਾਰ ਮਿਲਕ ਖਾਨਾਇ' (੭੨੩)*।

੨. [*ਦਰਬਾਰਿ=ਦਰਬਾਰੀ*] ਦਰਬਾਰੀ, ਹਜ਼ੂਰੀ ਵਾਲੇ। ਯਥਾ—*'ਮੇਟੀ ਜਾਤਿ ਹੂਏ ਦਰਬਾਰਿ' (੮੭੫)*, ਜਨਮ, ਕੁਲ ਆਦਿ ਦਾ ਜਾਤੀ ਭੇਦ ਮਿਟ ਗਿਆ ਹੈ। ਹੁਣ ਵਾਹਿਗੁਰੂ ਦੇ ਦਰਬਾਰੀ ਯਾ ਹਜ਼ੂਰੀਏ ਭਾਵ ਹਜ਼ੂਰੀ ਵਿਚ ਰਹਿਣ ਵਾਲੇ ਹੋ ਗਏ ਹਾਂ।

**ਦਰਬਾਰੀ** [*ਸੰ: । ਫ਼ਾਰਸੀ, ਦਰਬਾਰ। ਈ (=ਵਿਚ) ਪੰਜਾਬੀ ਪ੍ਰਤੇ*]

੧. ਦਰਬਾਰ।

੨. ਦਰਬਾਰ ਵਿਚ, ਦਰਗਾਹੇ। ਯਥਾ—*'ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਉ ਜੀਉ ਦਰਬਾਰੀ' (੧੧੦੪)*।

**ਦੁਰਬਲ** [*ਗੁ: । ਸੰਸਕ੍ਰਿਤ, ਦੁਰਬਲ*] ਕਮਜ਼ੋਰ, ਨਿਤਾਣਾ।

**ਦ੍ਰੁਮ** [*ਸੰ: । ਸੰਸਕ੍ਰਿਤ*] ਬ੍ਰਿਛ, ਰੁਖ। ਯਥਾ—*'ਦ੍ਰੁਮ ਕੀ ਛਾਇਆ ਨਿਹਚਲ ਗ੍ਰਿਹੁ ਬਾਂਧਿਆ' (੩੯੦)*। ਦੇਖੋ, ਹੇਠਲਾ ਪਦ।

**ਦ੍ਰੁਮ ਸਪੂਰ** [*ਵਿਸ਼ੇਸ਼ਣ, ਵਿਸ਼ੇਸ਼ਯ। ਸੰਸਕ੍ਰਿਤ, ਦ੍ਰੁਮੰ। ਪੂਰ੍ਤ*] ਬ੍ਰਿਛ ਸਹਿਤ ਪੂਰਨਤਾ ਦੇ, ਫਲਾਂ ਨਾਲ ਭਰਿਆ ਬ੍ਰਿਛ। ਯਥਾ—*'ਦ੍ਰੁਮ ਸਪੂਰ ਜਿਉ ਨਿਵੈ' (੧੩੯੨)*।

**ਦੁਰਮਤਿ** [*ਸੰ: । ਸੰਸਕ੍ਰਿਤ, ਦੁਰ੍ (=ਖੋਟੀ)+ਮਤਿ*]

੧. ਖੋਟੀ ਬੁਧੀ, ਮੂਰਖਤਾ।

੨. [*ਦੁਰਮਤ+ਪੰ: ਪ੍ਰਤੇ, ਈਏ ਦਾ ਸੰਖੇਪ ਇ=ਵਾਲੇ*] ਖੋਟੀ ਬੁਧੀ ਵਾਲੇ। ਯਥਾ—*'ਦੁਰਮਤਿ ਮਦੁ ਜੋ ਪੀਵਤੇ' (੩੯੯)*, ਖੋਟੀ ਬੁਧੀ ਵਾਲੇ ਜੋ ਸ਼ਰਾਬ ਪੀਂਦੇ ਹਨ।

**ਦੁਰਮਤੀ** [*ਸੰ: । ਸੰਸਕ੍ਰਿਤ, ਦੁਰ੍+ਮਤਿ*] ਖੋਟੀ ਬੁਧੀ, ਬੁਰੀ ਅਕਲ, ਮੂਰਖਤਾ। ਯਥਾ—*'ਤਜਿ ਸਕਲ ਦੁਹਕ੍ਰਿਤ ਦੁਰਮਤੀ' (੫੨੬)*।

**ਦਰਮਾਦੇ** [*ਕ੍ਰਿ: ਵਿ: । ਫ਼ਾਰਸੀ, ਦਰਮਾਂਦਹ*] ਲਾਚਾਰ, ਆਜਜ਼, ਅਧੀਨ, ਥਕੇ ਹੋਏ। ਯਥਾ—*'ਦਰਮਾਦੇ ਠਾਢੇ ਦਰਬਾਰਿ'*। *(੮੫੬)*

**ਦੂਰਾਰੀ**[1] [*ਕ੍ਰਿ: ਵਿ: । ਫ਼ਾਰਸੀ, ਦੂਰ। ਆਰੀ, ਸੁਾਰਥ ਪ੍ਰਤੇ ਪੰਜਾਬੀ ਦਾ*] ਦੂਰ ਰਹਿਣ ਵਾਲਾ, ਉਹ ਜੋ ਦੂਰੀ ਉਤੇ ਹੈ, ਦੂਰ। ਯਥਾ—*'ਸੋ ਮਾਰਗੁ ਸੰਤਨ ਦੂਰਾਰੀ' (੩੯੩)*।

**ਦੁਰਲਭ/ਦੁਲਭ** [*ਗੁ: । ਸੰਸਕ੍ਰਿਤ, ਦੁਰਲਭ*] ਕਠਨਾਈ ਨਾਲ ਪ੍ਰਾਪਤ ਹੋਣ ਵਾਲੀ, ਭਾਵ ਅਮੋਲਕ। ਯਥਾ—*'ਜਿਹ ਪ੍ਰਸਾਦਿ ਪਾਈ ਦੁਲਭ ਦੇਹ' (੨੭੦)*।

**ਦ੍ਰਵੇ** [*ਕ੍ਰਿ: । ਸੰਸਕ੍ਰਿਤ, ਦ੍ਰਵ=ਜੋ ਵਹੇ। ਪੰਜਾਬੀ ਕ੍ਰਿਯਾ, ਦ੍ਰਵਣਾ*] ਪੰਘਰੇ, ਨਰਮ ਹੋਵੇ। ਯਥਾ—*'ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ' (੨੭੮)*।

**ਦ੍ਰਵਿਆ** [*ਕ੍ਰਿ: । ਦੇਖੋ, 'ਦ੍ਰਵੇ'*] ਨਰਮ ਹੋਇਆ, ਵਹਿ ਟੁਰਿਆ। ਯਥਾ—*'ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ' (੧੩੦੮)*।

**ਦੁਰਾਵੈ** [*ਕ੍ਰਿ: । ਹਿੰਦੀ, ਦੁਰਾਨਾ=ਖਿਪਾਨਾ ਤੋਂ*] ਲੁਕਾਵੇ, ਛਿਪਾਵੇ।

**ਦਰਵੇਸ** [*ਸੰ: । ਫ਼ਾਰਸੀ, ਦਰਵੇਸ਼। ਦਰ+ਆਵੇਸ਼=ਜੋ ਬੂਹੇ ਨਾਲ ਲਟਕੇ*] ੧. ਮੰਗਤਾ, ਜਾਚਕ।

੨. ਫ਼ਕੀਰ, ਪਰਮੇਸ਼ਰ ਦੇ ਬੂਹੇ ਦਾ ਉਮੈਦਵਾਰ, ਹਰਿ ਜਨ। ਦੇਖੋ 'ਦਰਵੇਸ ਬੰਦਾਹ'

**ਦਰਵੇਸੀ** [*ਭਾ: ਸੰ: । ਦੇਖੋ, 'ਦਰਵੇਸ'*] ਫ਼ਕੀਰੀ, ਵਾਹਿਗੁਰੂ ਦੇ ਦ[ਰ] ਦੀ ਉਮੈਦਵਾਰੀ। ਯਥਾ—*'ਦਰਵੇਸੀ ਕੋ ਜਾਣਸੀ ਵਿਰਲਾ [ਕੋ] ਦਰਵੇਸੁ' (੫੫੦)*, ਤਥਾ—*'ਫਰੀਦਾ ਦਰ ਦਰਵੇਸੀ ਗਾਖੜੀ' (੧੩੭[illegible])*

**ਦਰਵੇਸ ਬੰਦਾਹ** [*ਵਿਸ਼ੇਸ਼ਣ ਵਿਸ਼ੇਸ਼ਯ। ਫ਼ਾਰਸੀ, ਦਰਵੇਸ਼ ਬੰਦਹ*

---

੧. ਆਰੇ ਪੰਜਾਬੀ ਗੀਤਾਂ ਵਿਚ ਹੁਣ ਤਾਈਂ—ਹਾਂ, ਹਾਂ ਰੇ—ਦੇ ਅਰਥਾਂ ਵਿ[ਚ] ਵਰਤੀਂਦਾ ਹੈ। ਹੋ ਸਕਦਾ ਹੈ ਕਿ 'ਦੂਰਾਰੀ' ਦਾ ਅਰਥ ਹੋਵੇ = ਦੂਰ ਹੈ [illegible]

ਸੰਤ ਜਨ, ਸੰਤ ਲੋਕ। ਯਥਾ—*'ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ' (੭੨੩)।*

**ਦਰਿਵਾਟ** [*ਖ: ਤ: ਪੁ: ਸ:। ਫ਼ਾਰਸੀ, ਦਰ+ਪੰਜਾਬੀ, ਵਾਟ (=ਰਸਤਾ)*] ਦਰਵਾਜ਼ੇ ਦੀ ਸੜਕ। ਯਥਾ—*'ਦਰਿਵਾਟ ਉਪਰਿ ਖਰਚੁ ਮੰਗਾ' (੪੭੩)*, ਹੇ ਭਗਵਾਨ! ਮੈਂ ਤੇਰੇ ਦਰਵਾਜ਼ੇ ਦੀ ਸੜਕ ਉਪਰ (ਬੈਠਾ) (ਖਰਚ) ਨਾਮ ਮੰਗ ਰਿਹਾ ਹਾਂ।

**ਦਰਵਾਣੀ** [*ਸੰ:। ਦੇਖੋ, 'ਦਰਵਾਨੀ'*] ਦਰਵਾਜ਼ੇ ਉਤੇ ਪਹਿਰਾ। ਯਥਾ—*'ਦਰਿ ਦਰਵਾਣੀ ਨਾਹਿ' (੭੨੯)।*

**ਦਰਵਾਨੀ** [*ਸੰ:। ਫ਼ਾਰਸੀ, ਦਰਬਾਨ। ਈ, ਪੰਜਾਬੀ ਸੂਾਰਥ ਪ੍ਰਤੇ*]

੧. ਪਹਿਰਾ ਦੇਣ ਵਾਲੇ ਬੂਹੇ ਉਤੇ। ਯਥਾ—*'ਦੁਖੁ ਸੁਖੁ ਦਰਵਾਨੀ'। (੧੧੬੧)*

੨. ਪਹਿਰੇਦਾਰੀ। ਦੇਖੋ, 'ਦਿਲ ਦਰਵਾਨੀ'

**ਦ੍ਰਿੜ** [*ਗੁ:। ਸੰਸਕ੍ਰਿਤ, ਦ੍ਰਿਢ*] ਪੱਕਾ। ਯਥਾ—*'ਦ੍ਰਿੜੁ ਸੰਤ ਮੰਤ ਗਿਆਨਿ ਹਾਂ' (੪੦੯)।*

**ਦ੍ਰਿੜਈਆ** [*ਕ੍ਰਿ:। ਸੰਸਕ੍ਰਿਤ, ਦ੍ਰਿਢ ਤੋਂ ਪੰਜਾਬੀ ਕ੍ਰਿਯਾ ਦ੍ਰਿੜਾਉਣਾ*] ਦ੍ਰਿੜ੍ਹ ਕਰਾਉਂਦੇ ਹਨ। ਯਥਾ—*'ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜਈਆ' (੮੩੪)।*

**ਦ੍ਰਿੜੰਤ** [*ਕ੍ਰਿ:। ਸੰਸਕ੍ਰਿਤ, ਦ੍ਰਿਢ*] ਪੱਕਾ ਕਰ। ਯਥਾ—*'ਦ੍ਰਿੜੰਤ ਨਾਮੰ ਤਜੰਤ ਲੋਭੰ' (੧੩੫੪)।*

**ਦ੍ਰਿੜੰਤਣਹ** [*ਕ੍ਰਿ:। ਸੰਸਕ੍ਰਿਤ, ਦ੍ਰਿਢ*] ਦ੍ਰਿੜ੍ਹ ਕਰਾਉਂਦੇ ਹਨ।

**ਦ੍ਰਿੜਾਮੰ** [*ਕ੍ਰਿ:। ਸੰਸਕ੍ਰਿਤ, ਦ੍ਰਿਢ ਤੋਂ*] ਦ੍ਰਿੜ੍ਹ ਕਰਾਉਂਦੇ ਹਨ। ਯਥਾ—*'ਸਾਸਤ੍ਰ ਸਿਮ੍ਰਿਤਿ ਨਾਮੁ ਦ੍ਰਿੜਾਮੰ' (੮੩੧)।*

**ਦਲਿ** [*ਕ੍ਰਿ:। ਸੰਸਕ੍ਰਿਤ, ਦਲਨੰ। ਪੰਜਾਬੀ, ਦਲਨਾ*]

੧. ਨਾਸ਼ ਕਰਦੇ ਹਨ। ਯਥਾ—*'ਦਲਿ ਮਲਿ ਦੈਤਹੁ' (੮੭੪)*, ਕਾਮਾਦਿ ਦੈਂਤਾਂ ਦਾ ਨਾਸ਼ ਕਰਦੇ ਹਨ।

੨. [*ਸੰ:। ਸੰਸਕ੍ਰਿਤ, ਦਲ: =ਫ਼ੌਜ*] ਫ਼ੌਜ, ਸੈਨਾ। ਯਥਾ—*'ਤੂ ਅਟਲੁ ਰਾਜਿ ਅਭਗੁ ਦਲਿ' (੧੪੦੬)।*

੩. ਪੱਤਰ।

**ਦਲੈ** [*ਕ੍ਰਿ:। ਦੇਖੋ, 'ਦਲਿ'*] ਨਾਸ ਕਰਦੇ ਹਨ। ਯਥਾ—*'ਜਹ ਮਹਾ ਭਇਆਨ ਦੂਤ ਜਮ ਦਲੈ' (੨੬੪)।*

**ਦਾਲ** ਦੇਖੋ, 'ਦੁਖ ਦਾਲ'

**ਦਾਲਿ** [*ਸੰ:। ਸੰਸਕ੍ਰਿਤ, ਦਲਨੰ ਤੋਂ ਪੰਜਾਬੀ, ਦਾਲ*]

੧. ਛੋਲੇ, ਮਾਂਹ, ਮੂੰਗੀ, ਮਸਰ, ਮੋਠ ਆਦਿ ਅੰਨਾਂ ਨੂੰ ਦਲ ਕੇ ਜੋ ਫ਼ਾਂਕ ਕੀਤੀ ਹੋਈ ਸ਼ੈ, ਜੋ ਰਿੰਨ੍ਹ ਕੇ ਰੋਟੀ ਨਾਲ ਖਾਈਦਾ ਹੈ। ਯਥਾ—*'ਦਾਲਿ ਸੀਧਾ ਮਾਗਉ ਘੀਉ' (੬੯੫)।*

੨. [*ਗੁ:। ਸੰਸਕ੍ਰਿਤ, ਦਲਨ*] ਨਾਸ ਕਰਨ ਵਾਲਾ। ਯਥਾ—*'ਸਭਿ ਦਾਲਿਦ ਭੰਜਿ ਦੁਖ ਦਾਲ' (੮੭੭)।*

**ਦਿਲ** [*ਸੰ:। ਫ਼ਾਰਸੀ*]

੧. ਖ਼ੂਨ ਨੂੰ ਸਰੀਰ ਵਿਚ ਘੱਲਣ ਵਾਲਾ ਅੰਤ੍ਰੀਵ ਅੰਗ।

੨. ਵਿਚਾਰਨ ਵਾਲਾ, ਅੰਦਰਲਾ ਅੰਗ, ਮਨ। ਯਥਾ—*'ਮੀਰਾਂ ਦਾਨਾਂ ਦਿਲ ਸੋਚ' (੭੨੪)*, ਤਥਾ—*'ਦਿਲ ਹੇਚ ਨ ਦਾਨੀ' (੭੨੧)।* ਦੇਖੋ, 'ਦਾਨੀ'

੩. ਪ੍ਰਿਯ ਵਸਤੂਆਂ ਵਲ ਪ੍ਰੇਰਤ ਹੋ ਜਾਣ ਵਾਲਾ ਅੰਦਰਲਾ ਅੰਗ ਹਿਰਦਯ। ਦੇਖੋ, 'ਦਿਲ ਕਬਜ', 'ਦਿਲ ਦਰਵਾਨੀ'

**ਦੈਲਾ** [*ਕ੍ਰਿ:। ਦੇਸ਼ ਭਾਸ਼ਾ*] ਦਿਤਾ ਹੈ। ਯਥਾ—*'ਛੀਪੇ ਕੇ ਘਰਿ ਜਨਮ ਦੈਲਾ' (੪੮੬)।*

**ਦੋਲ** [*ਸੰ:। ਸੰਸਕ੍ਰਿਤ, ਦੋਲ: =ਪ੍ਰਾਕ੍ਰਿਤ, ਡੋਲਾ*] ਪੰਘੂੜਾ। ਯਥਾ—*'ਸੰਪਤ ਦੋਲ ਝੋਲ ਸੰਗਿ ਝੂਲਤ' (੧੩੮੭)*, ਮਾਯਾ ਰੂਪੀ ਪੰਘੂੜੇ ਦੇ ਝੋਲੇ ਨਾਲ ਝੂਲਦਾ ਹੈ।

**ਦਲਿਆ** [*ਕ੍ਰਿ:। ਸੰਸਕ੍ਰਿਤ, ਦਲਨ*] ਤੋੜਿਆ, ਨਾਸ਼ ਕੀਤਾ। ਦੇਖੋ, 'ਨਿਰਦਲਿਆ'

**ਦਲਿਅਉ** [*ਕ੍ਰਿ:। ਸੰਸਕ੍ਰਿਤ, ਦਲਨ*] ਦਲ ਸੁਟਿਆ, ਨਾਸ਼ ਕੀਤਾ। ਯਥਾ—*'ਪੰਚਾਹਰੁ ਨਿਦਲਿਅਉ' (੧੪੦੮)*, ਅਹੰਕਾਰ ਰੂਪ ਸ਼ੇਰ ਦਾ ਨਾਸ਼ ਕੀਤਾ ਹੈ।

**ਦਿਲਾਸਾ** [*ਸੰ:। ਫ਼ਾਰਸੀ, ਦਿਲਾਸਹ*] ਦਿਲ ਦੀ ਤਸੱਲੀ, ਧੀਰਜ। ਯਥਾ—*'ਖਰਾ ਦਿਲਾਸਾ ਗੁਰਿ ਦੀਆ' (੨੬੧)*, ਗੁਰੂ ਜੀ ਨੇ ਚੰਗਾ ਧੀਰਜ ਦਿਤਾ ਹੈ।

**ਦਿਲਹਿ** [*ਸੰ:। ਫ਼ਾਰਸੀ, ਦਿਲ*] ਮਨ ਨੂੰ। ਯਥਾ—*'ਦਿਲਹਿ ਪਸੰਦੇ'*, ਮਨ ਨੂੰ ਭਲਾ ਲਗਣਾ।

**ਦੂਲਹੁ** [*ਸੰ:। ਸੰਸਕ੍ਰਿਤ, ਦੁਰਲਭ। ਪ੍ਰਾਕ੍ਰਿਤ, ਦੁਲ੍ਹਹ। ਹਿੰਦੀ, ਦੁਲਹਾ। ਪੰਜਾਬੀ, ਦੂਲਹ। ਦੂਲਾ, ਦੂਲੋ*] ੧. ਪਤੀ, ਗੱਭਰੂ।

੨. ਭਾਵ ਪਰਮੇਸ਼ਰ। ਯਥਾ—*'ਰਾਮ ਰਾਇ ਸੋ ਦੂਲਹੁ ਪਾਇਓ'। (੪੮੨)*

**ਦੁਲਹਨੀ** [*ਸੰ:। ਦੇਖੋ, 'ਦੂਲਹੁ'। ਦੂਲਹੁ ਦਾ ਇਸਤ੍ਰੀ ਲਿੰਗ*] ਨਵੀਂ ਵਿਆਹੀ ਇਸਤ੍ਰੀ, ਉਹ ਜਗਜਾਸੂ ਜਿਨ੍ਹਾਂ ਨੂੰ ਰਾਮ ਰਸ ਪ੍ਰਾਪਤ ਹੋਵੇ, ਗੁਰਮੁਖ। ਯਥਾ—*'ਗਾਉ ਗਾਉ ਰੀ ਦੁਲਹਨੀ ਮੰਗਲਚਾਰਾ' (੪੮੨)।*

**ਦੋਲਕ** [*ਸੰ:। ਫ਼ਾਰਸੀ, ਦੁਹਲਕ*] ਢੋਲਕ, ਢੋਲ, ਭਾਵ ਦ੍ਵੈਤ ਰੂਪੀ ਢੋਲਕ। ਯਥਾ—*'ਦੋਲਕ ਦੁਨੀਆ ਵਾਜਹਿ' (੩੪੯)।*

**ਦਿਲ ਕਬਜ** [*ਵਿਸ਼ੇਸ਼ਣ ਵਿਸ਼ੇਸ਼ਯ। ਫ਼ਾਰਸੀ, ਦਿਲ ਕਬਜ਼*] ਦਿਲ ਨੂੰ ਪਕੜ ਲੈਣ ਵਾਲੀ, ਘੁਟ ਸੁਟਣ ਵਾਲੀ। ਯਥਾ—*'ਦਿਲ ਕਬਜ ਕਬਜਾ ਕਾਦਰੋ' (੭੨੩)।*

**ਦਲਘਾ** [*ਸੰ:। ਸੰਸਕ੍ਰਿਤ, ਦਲ =ਸਮੂਹ। ਅਘ =ਪਾਪ*] ੧. ਪਾਪਾਂ ਦੇ ਸਮੂਹ। ਯਥਾ—*'ਸਭਿ ਬਿਨਸੇ ਦਾਲਦ ਦਲਘਾ' (੭੩੧)।*

੨. [*ਕ੍ਰਿ:। ਦੇਖੋ, 'ਦਲੈ'*] ਦਲਣ ਵਾਲੇ।

**ਦੁਲੀਚਾ[1]/ਦੋਲੀਚੇ** [*ਸੰ:। ਫ਼ਾਰਸੀ, ਗਾਲੀਚਹ, ਕਾਲੀਚਹ। ਪੰਜਾਬੀ, ਦੁਲੀਚਾ*] ੧. ਗੁਲਕਾਰੀ ਵਾਲਾ ਊਂਨੀ ਛੋਟਾ ਕਾਲੀਨ।

---

੧. ਸੰਭਵ ਹੈ ਕਿ ਇਹ ਫ਼ਾਰਸੀ ਪਦ 'ਗਾਲੀਚਹ' ਦੀ ਪੰਜਾਬੀ ਨਾ ਹੋਵੇ, ਸਗੋਂ ਪੁ: ਪੰਜਾਬੀ ਪਦ ਹੋਵੇ, 'ਦੁਲੀਚਹ' ਤੇ ਉਸ ਤੋਂ ਬਣਿਆ ਹੋਵੇ ਗਾਲੀਚਹ, ਕਿਉਂ-ਕਿ ਲਾਚਹ ਪਦ ਹੁਣ ਤੋੜੀ ਪੰਜਾਬੀ ਵਿਚ ਇਕ ਰੰਗ-ਬਰੰਗੀ ਫੁਲ ਵਰਗੇ ਚਿੰਨ੍ਹਾਂ ਵਾਲੇ ਰੇਸ਼ਮੀ ਕਪੜੇ ਨੂੰ ਕਹਿੰਦੇ ਹਨ। ਪੁਰਾਤਨਾਂ ਨੇ ਅੱਜ-ਕੱਲ੍ਹ ਦੇ ਕਾਲੀਨ ਵਰਗਾ ਕੋਈ ਕਪੜਾ ਬਣਾ ਕੇ ਮੁਟਾਈ ਦੇ ਕਾਰਨ ਉਸ ਦਾ ਨਾਂ ਦੁਲਾਚਹ ਰਖਿਆ ਹੋਵੇ ਤੇ ਫ਼ਾਰਸੀ ਵਾਲਿਆਂ ਦੁਲਾਚੇ ਦਾ ਬੁਣਨਾ ਬੀ ਮੂਲ ਵਿਚ ਏਥੋਂ ਹੀ ਲਿਆ ਹੋਵੇ। ਉਸ ਨੂੰ ਤੁੱਕੀ ਦੇ ਲਈ ਹੋਵੇ ਤੇ ਦੁਲਾਚੇ ਤੋਂ ਗਾਲੀਚਾ ਪਦ ਬੀ ਬਣਾ ਲਿਆ ਹੋਵੇ ਜਿਕੂੰ ਉਨ੍ਹਾਂ ਸੰਸਕ੍ਰਿਤ ਖੰਡ, ਕੰਦ ਤੇ ਪ੍ਰਾਕ੍ਰਿਤ ਸ਼ੱਕਰ ਬਨਾਇਆ ਹੈ, ਪੰਜਾਬੀ ਬੋਲਚਾਲ ਵਿਚ ਸਮੇਂ ਦੇ ਹੇਰ-ਫੇਰ ਨਾਲ ਦੁਲੀਚਾ ਬਣ ਗਿਆ।

੨. ਬਿਸਤਰਾ, ਗੱਦੀ। ਯਥਾ—*'ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ' (੯੩੬)*, ਜੋ ਗੱਦੀ ਲਾ ਕੇ ਬੈਠੇ ਐਸਾ ਕੋਈ ਹੋਰ ਨਹੀਂ ਹੈ। ਤਥਾ—*'ਤਿਨਰ ਦੁਲੀਚੈ ਬਹਹਿ' (੧੩੯੪)*, ਤਥਾ—*'ਤਖਤੁ ਸਭਾ ਮੰਡਨ ਦੋਲੀਚੇ' (੧੭੯)*।

**ਦੁਲੀਚਿਆ** [*ਸੰ: । ਦੇਖੋ, 'ਦੁਲੀਚਾ'*] ਗੱਦੀਆਂ। ਯਥਾ—*'ਲਾਲ ਸੁਪੇਦ ਦੁਲੀਚਿਆ ਬਹੁ ਸਭਾ ਬਣਾਈ' (੧੨੪੭)*।

**ਦੌਲਤਿ** [*ਸੰ: । ਅਰਬੀ, ਦੌਲਤ=ਸਲਤਨਤ, ਮਾਲ*] ਧਨ, ਮਾਲ। ਯਥਾ—*'ਲੰਗਰਿ ਦਉਲਤਿ ਵੰਡੀਐ' (੯੬੭)*।

**ਦਾਲਦ** [*ਸੰ: । ਸੰਸਕ੍ਰਿਤ, ਦਰਿਦ੍ਰਜ। ਰ, ਲ ਦੀ ਸੁਰਣਤਾ*] ਦਰਿਦ੍ਰ, ਗ਼ਰੀਬੀ।

**ਦਿਲ ਦਰਵਾਨੀ** [*ਖ: ਤ: ਪੁ: ਸ: । ਫ਼ਾਰਸੀ, ਦਿਲ। ਦਰਬਾਨ। ਈ, ਪੰਜਾਬੀ ਪ੍ਰਤੇ*] ਦਿਲ ਦੇ ਦਰਵਾਜ਼ੇ ਤੇ ਨਿਗਾਹਬਾਨੀ ਭਾਵ ਮਨ ਦੀ ਰਖਵਾਲੀ। ਯਥਾ—*'ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ' (੧੦੯੦)*।

**ਦੁਲਭ** [*ਗੁ: । ਸੰਸਕ੍ਰਿਤ, ਦੁਰ੍ਲਭ*] ਦੁਰਲਭ, ਜੋ ਮੁਸ਼ਕਲ ਨਾਲ ਲੱਭੇ। ਯਥਾ—*'ਦੁਲਭ ਦੇਹ ਹੋਈ ਪਰਵਾਨੁ' (੧੯੩)*।

**ਦੁਲਭਾਇਆ** [*ਕ੍ਰਿ: । ਸੰਸਕ੍ਰਿਤ, ਦੁਰ੍ਲਭ*] ਦੁਰਲਭ (ਹੈ)।

**ਦੁਲਭਾਵਉ** [*ਕ੍ਰਿ: । ਦੇਖੋ, 'ਦੁਲਭ'*] (ਦੁਰਲਭਾਂ ਵਿਚੋਂ) ਦੁਰਲਭ (ਹੈ)। ਯਥਾ—*'ਤਿਨ੍ ਕਉ ਮਹਲੁ ਦੁਲਭਾਵਉ' (੪੦੧)*।

**ਦੁਲਾਰਿਓ**[1] [*ਕ੍ਰਿ: । ਹਿੰਦੀ, ਦੁਰਾਉਣਾ=ਛਿਪਾਉਣਾ ਰ, ਲ ਦੀ ਸੁਰਣਤਾ*] ਛਿਪਾਉਣਾ, ਲੁਕਾਉਣਾ। ਯਥਾ—*'ਅੰਤਰਜਾਮੀ ਸਭ ਬਿਧਿ ਜਾਨੈ ਤਿਸ ਤੇ ਕਹਾ ਦੁਲਾਰਿਓ' (੧੦੦੦)*।

**ਦਲਲੇ** [*ਕ੍ਰਿ: । ਸੰਸਕ੍ਰਿਤ, ਦਲਨੰ। ਪੰਜਾਬੀ, ਦਲਨਾ*] ਦਲ ਦਿਤੇ। ਨਾਸ਼ ਕੀਤੇ।

**ਦਲਾਲੁ** [*ਗੁ: । ਅਰਬੀ*] ਖਰੀਦਣ ਤੇ ਵੇਚਣ ਵਾਲਿਆਂ ਦੇ ਸੌਦੇ ਦੀ ਬਿਧ ਕਰਾ ਦੇਣ ਵਾਲਾ ਵਿਚੋਲਾ ਆਦਮੀ। ਯਥਾ—*'ਧਰਮੁ ਦਲਾਲੁ ਪਾਏ ਨੀਸਾਣੁ' (੭੮੯)*, ਤਥਾ—*'ਵਢੀਅਹਿ ਹਥ ਦਲਾਲ ਕੇ' (੪੭੨)*, ਏਥੇ ਦਲਾਲ ਦਾ ਇਸ਼ਾਰਾ ਸਰਾਧ ਖਾਣ ਵਾਲੇ ਬ੍ਰਾਹਮਣ ਵੱਲ ਹੈ।

**ਦਲਾਲੀ** [*ਸੰ: । ਫ਼ਾਰਸੀ, ਦਲਾਲੀ*] ੧. ਦਲਾਲ ਦੀ ਮਜ਼ਦੂਰੀ, ਦਲਾਲ ਜੋ ਸੌਦਾ ਕਰਾਵੇ, ਉਸ ਨੂੰ ਬਦਲੇ ਵਿਚ ਜੋ ਦਿਤਾ ਜਾਵੇ ਸੋ ਦਲਾਲੀ। ਯਥਾ—*'ਜਪੁ ਤਪੁ ਦੇਉ ਦਲਾਲੀ ਰੇ' (੯੬੯)*।

੨. [*ਸੰ: । ਦਲਾਲੀ=ਦਲਾਲ ਦਾ ਕੰਮ*] ਦਲਾਲ ਦੇ ਤ੍ਰੈ ਕੰਮ ਹਨ—ਅਨੁਮਾਨ ਕਰਨਾ, ਫ਼ੈਸਲਾ ਕਰਨਾ, ਸੌਦਾ ਕਰਨਾ ਯਾ ਕਰਾ ਦੇਣਾ। ਦੇਖੋ, 'ਲੈ'

**ਦਿਲਾਵਰ** [*ਸੰਬੋ: । ਫ਼ਾਰਸੀ*] ਹੇ ਦਿਲ ਵਾਲੇ, ਉਦਾਰ, ਬਹਾਦਰ। ਦੇਖੋ, 'ਦਸਤਗੀਰੀ'

**ਦਾਵਾ** [*ਸੰ: । ਅਰਬੀ, ਦਅਵਾ*] ੧. ਇੱਛਾ, ਆਪਣਾ ਹੱਕ ਜਤਾਉਣ ਦਾ ਕਾਰਜ, ਅਧਿਕਾਰ ਜਮਾਉਣ ਦਾ ਜਤਨ। ਯਥਾ—*'ਦਾਵਾ ਕਾਹੂ ਕੋ ਨਹੀ' (੧੩੭੩)*।

੧. ਪੰਜਾਬੀ ਦੀ ਬੋਲਚਾਲ ਵਿਚ ਦੁਲਰਾਉਣਾ ਇਕ ਪਦ ਹੋਰ ਹੈ, ਜਿਸ ਦੇ ਅਰਥ ਹਨ = ਲਾਡ ਕਰਨਾ, ਉਸ ਦਾ ਮੂਲ ਸੰਸਕ੍ਰਿਤ ਦੁਰਲਾਲਨ, ਇਸਦਾ ਪ੍ਰਾਕ੍ਰਿਤ ਹੈ ਦੁਲਲਾਡਨ। ਪੰਜਾਬੀ ਦਾ 'ਲਾਡ' ਪਦ ਬੀ ਇਸੇ ਤੋਂ ਬਣਿਆ ਹੈ।

੨. [*ਸੰਸਕ੍ਰਿਤ, ਦਾਵ=ਜੰਗਲ। ਦਾਵਾ= ਜੰਗਲ ਦੀ ਅੱਗ, ਅੱਗ*] ਬਨ ਦੀ ਅਗਨੀ[1]। ਯਥਾ—*'ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ' (੩੮੪)*।

**ਦੀਵਾ** [*ਸੰ: । ਸੰਸਕ੍ਰਿਤ, ਦੀਪ: । ਪ੍ਰਾਕ੍ਰਿਤ, ਦੀਵ: । ਪੰਜਾਬੀ, ਦੀਵਾ*]

੧. ਦੀਪਕ। ਚਰਾਗ਼।

੨. ਉਹ ਦੀਵਾ ਜੋ ਹਿੰਦੂ ਮਰਨ ਲਗੇ ਪ੍ਰਾਣੀ ਨੂੰ ਦਿਖਾਲਦੇ ਤੇ ਮਣਸਾਂਦੇ ਹਨ, ਯਾ ੧੩ ਦਿਨ ਪ੍ਰਾਣੀ ਦੇ ਮਰਨ ਬਾਦ ਘਰ ਵਿਚ ਅੱਠ ਪਹਿਰ ਬਾਲੀ ਰਖਦੇ ਹਨ। ਯਥਾ—*'ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ' (੩੫੮)*।

**ਦੇਵ** [*ਸੰ: । ਸੰਸਕ੍ਰਿਤ, ਦੇਵ = ਜੋ ਸੁਰਗ ਵਿਚ ਕ੍ਰੀੜਾ ਕਰੇ*]

੧. ਦੇਵਤਾ। ਯਥਾ—*'ਤੀਰਥ ਦੇਵ ਦੇਹੁਰਾ ਪੋਥੀ' (੨੩੭)*।

੨. [*ਪ੍ਰਕਾਸ਼ ਰੂਪ, ਜਿਸ ਦੀ ਸ਼ਕਤੀ ਨਾਲ ਸਭ ਲੋਕ ਕ੍ਰੀੜਾ ਕਰਣ*] ਪੂਜਯ ਪੁਰਖ ਭਾਵ ਪਰਮਾਤਮਾ। ਯਥਾ—*'ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ' (੪੭੫)*।

੩. [*ਸੰਬੋ:*[2]] ਹੇ ਭਾਈ! ਯਥਾ—*'ਲੈ ਨਰਜਾ ਮਨੁ ਤੋਲੈ ਦੇਵ' (੮੫੭)*।

**ਦੇਵਾ** [*ਸੰ: । ਦੇਖੋ, 'ਦੇਵ ੧.'*] ੧. ਦੇਵਤਿਆਂ ਨੂੰ। ਯਥਾ—*'ਦੇਵੀ ਦੇਵਾ ਪੂਜਹਿ ਡੋਲਹਿ' (੩੩੨)*।

੨. ਪਰਮਾਤਮਾ ਦੀ। ਯਥਾ—*'ਸੋ ਮੂਰਤਿ ਹੈ ਦੇਵਾ' (੨੨੦)*।

**ਦੇਵੀ** [*ਸੰ: । ਦੇਖੋ, 'ਦੇਵ ੧.'*]

੧. ਦੇਵ ਦਾ ਇਸਤ੍ਰੀ ਲਿੰਗ, ਦੇਵਤਾ ਦੀ ਵਹੁਟੀ।

੨. ਦੇਵੀ, ਦੁਰਗਾ।

੩. ਦੇਵਤਿਆਂ ਨੇ। ਯਥਾ—*'ਅਠਸਠਿ ਤੀਰਥ ਦੇਵੀ ਥਾਪੇ' (੧੫੦)*।

**ਦੋਵੈ** [*ਸੰਖ: ਵਾ: । ਸੰਸਕ੍ਰਿਤ, ਦ੍ਵਿ*] ਦੋਨੋ। ਯਥਾ—*'ਦੋਵੈ ਤਰਫਾ ਉਪਾਈਓਨੁ' (੧੦੯੦)*।

**ਦਿਵਈ ਹੈ** [*ਕ੍ਰਿ: । ਦੇਸ਼ ਭਾਸ਼ਾ, ਦੇਣਾ ਤੋਂ*] ਦੇਈਏਗਾ, ਦਿਤਾ ਜਾਵੇਗਾ। ਯਥਾ—*'ਨਤਰ ਕੁਧਕਾ ਦਿਵਈ ਹੈ ਰੇ' (੮੫੫)*।

**ਦਿਵਾਇਬਾ** [*ਕ੍ਰਿ: । ਦੇਸ਼ ਭਾਸ਼ਾ, ਦੇਣਾ ਤੋਂ*] ਦਿਵਾ ਦਿਤਾ। ਯਥਾ—*'ਹਰਿ ਹੋਇ ਦਇਆਲੁ ਦਿਵਾਇਬਾ' (੬੯੭)*।

**ਦਿਵਸ** [*ਸੰ: । ਸੰਸਕ੍ਰਿਤ, ਦਿਵਸ*] ਦਿਨ। ਯਥਾ—*'ਦਿਵਸ ਚਾਰਿ ਕੋ ਪੇਖਨਾ' (੧੩੭੮)*।

**ਦੇਵਸੀ** [*ਕ੍ਰਿ: । ਲ: ਪੰਜਾਬੀ, ਦੇਣਾ ਤੋਂ*] ਦੇਵੇਗਾ। ਯਥਾ—*'ਆਪਿ ਦਇਆ ਕਰਿ ਦੇਵਸੀ' (੪੧)*।

**ਦੇਵਸਥਾਨਿ** [*ਸੰ: । ਸੰਸਕ੍ਰਿਤ, ਦੇਵ ਸਥਾਨ*] ਦੇਵਤਿਆਂ ਦਾ ਅਸਥਾਨ, ਭਾਵ ਸੁਮੇਰ ਪਰਬਤ। ਯਥਾ—*'ਸਿਧ ਬਹਹਿ ਦੇਵਸਥਾਨਿ' (੬੪)*, ਭਾਵ ਦੇਵਤਿਆਂ ਅਰ ਸਿਧਾਂ ਦਾ (ਸੁਮੇਰ ਹੀ) ਸਥਾਨ ਹੈ।

**ਦੇਵਕਾ** [*ਕ੍ਰਿ: । ਦੇਸ਼ ਭਾਸ਼ਾ*] ਦੇਂਦਾ ਹੈ।

੧. ਦਾਵਾ, ਦਾਵਾਨਲ, ਦਾਵਾਗਨਿ ਸਾਰੇ ਬਨ ਦੀ ਅੱਗ ਲਈ ਵਰਤੇ ਜਾਂਦੇ ਹਨ। ਡੌਂ, ਡੌਂ ਡਵ, ਇਸੇ ਦੇ ਪੰਜਾਬੀ ਰੂਪ ਹਨ।

੨. ਦੇਵ ਪਦ—ਬਚੈ, ਵਿਹਾਰੀ ਆਦਮੀ, ਤੀਰੰਦਾਜ਼, ਬ੍ਰਾਹਮਣ ਕਾਯਸਥ ਕਈ ਅਰਥਾਂ ਵਿਚ ਆਉਂਦਾ ਹੈ। ਪੰਜਾਬੀ ਵਿਚ ਜਿਸ ਤਰ੍ਹਾਂ ਭਾਈ ਪਦ ਵਰਤੀਂਦਾ ਹੈ, ਸੁਣ ਭਾਈ ਗੱਲ ਇਹ ਹੋਈ ਕਿਵੇਂ—ਇਸ ਪਦ ਦਾ ਬੀ ਵਰਤਾਉ ਸੰਬੋਧਨ ਵਿਚ ਰਿਹਾ ਹੈ।

**ਦੇਵਕੁਲੀ** [*ਸੰ: । ਸੰਸਕ੍ਰਿਤ, ਦੇਵ, ਕੁਲ*] ਦੇਵਤਿਆਂ ਦੀ ਕੁਲ। ਯਥਾ—*'ਦੇਵ ਕੁਲੀ ਲਖਿਮੀ ਕਉ ਕਰਹਿ ਜੈਕਾਰੁ' (੧੧੫੪)।*

**ਦੇਵ ਗੰਧਾਰੀ** [*ਸੰ: । ਦੇਸ਼ ਭਾਸ਼ਾ*] ਇਕ ਰਾਗਨੀ ਦਾ ਨਾਮ ਹੈ, ਇਹ ਰਾਗਨੀ ਗੁਰਮਤਿ ਸੰਗੀਤ[1] ਅਨੁਸਾਰ ਮਾਲ ਕੌਂਸ ਦੀ ਰਾਗਨੀ ਹੈ। ਯਥਾ—*'ਗੋਂਡਕਰੀ ਅਰੁ ਦੇਵ ਗੰਧਾਰੀ' (੧੪੩੦)*, ਗੌਰੀ, ਸੁਧ, ਆਸਾਵਰੀ, ਭੈਰੋ, ਦੇਵ ਗਿਰੀ ਦੇ ਮੇਲ ਕਰਕੇ ਦੇਵ ਗੰਧਾਰੀ ਬਣਦੀ ਹੈ, ਪਰੰਤੂ ਹੋਰਨਾਂ ਮਤਾਂ ਵਿਚ ਜੇਹਾ ਕੁ ਨ੍ਰਿਤਯ ਨਿਰਣੇ ਵਿਚ ਸਿਰੀ ਰਾਗ ਦਾ ਪੁਤ੍ਰ ਲਿਖਿਆ ਹੈ ਅਤੇ ਕਾਲੀਨਾਥ ਮਤ ਵਿਚ ਸਿਰੀ ਰਾਗ ਦੀ ਰਾਗਨੀ ਹੈ ਅਤੇ ਮਾਨ ਕੰਤੂਹਲ ਵਿਚ ਸੁਧ (ਖਾਲਸ) ਰਾਗ ਦੇਵ ਗੰਧਾਰ ਮੰਨਿਆ ਹੈ।

**ਦਿਵਾਜਾ**[2] [*ਸੰ: । ਅਰਬੀ, ਦੁਵਾਜ=ਲੇਫ*] ੧. ਉਪਰਲਾ ਪੜਦਾ, ਦਿਖਾਵਾ। ਯਥਾ—*'ਝੂਠੇ ਕਰਤ ਦਿਵਾਜਾ' (੮੫੬)*, ਝੂਠੇ ਦਿਖਲਾਵੇ ਕਰਦੇ ਹਨ। ਤਥਾ—*'ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ' (੧੪੦)।*

੨. [*ਸੰਪ੍ਰਦਾ*] ਦਾਵੇ।

**ਦਵਣ** [*ਗੁ: । ਸੰਸਕ੍ਰਿਤ, ਦਮਨੰ=ਨਾਸ਼ ਕਰਨਾ । ਪੰਜਾਬੀ, ਦਵਣਾ*] ਨਾਸ਼ ਕਰਨ ਵਾਲਾ। ਯਥਾ—*'ਦੁਰਤ ਦਵਣ' (੧੪੦੩)।*

**ਦਾਵਣਿ** [*ਸੰ: । ਫ਼ਾਰਸੀ, ਦਾਮਨ*] ੧. ਪੱਲਾ, ਭਾਵ ਸ਼ਰਣ। ਯਥਾ—*'ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ' (੧੩੪)।*

੨. ਪੈਂਦ, ਰੱਸੀ। ਦੇਖੋ, 'ਦਾਵਨਿ'

**ਦੇਵਣਿਆ** [*ਸੰਬੋ: । ਪੰਜਾਬੀ*] ਹੇ ਦੇਣ ਵਾਲਿਆ! ਯਥਾ—*'ਸਬਦਿ ਵਡਿਆਈ ਦੇਵਣਿਆ' (੧੧੫)।*

**ਦੇਵਤਾ** [*ਸੰ: । ਸੰਸਕ੍ਰਿਤ*] ੧. ਸੁਰਗਾਂ ਵਿਚ ਰਹਿਣ ਵਾਲਾ, ਦੇਉਤਾ, ਅਸਮਾਨੀ ਜੀਉ।

੨. ਪਵਿੱਤ੍ਰ। ਯਥਾ—*'ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ' (੪੭੩)।*

**ਦੇਵਾਤ** [*ਸੰ: । ਸੰਸਕ੍ਰਿਤ, ਦੇਵਾਤਮਨ੍ । ਦੇਵ । ਆਤ, ਪੰਜਾਬੀ ਪ੍ਰਤੇ*] ਪਰਮੇਸ਼ਰ ਤੇ। ਯਥਾ—*'ਦੇਵ ਦੇਵਾਤ ਆਤਮਹ' (੧੩੫੩)।*

**ਦੇਵਤਿਆ** [*ਸੰ: । ਸੰਸਕ੍ਰਿਤ, ਦੇਵਤਾ ਦਾ ਪੰਜਾਬੀ ਬਹੁ-ਬਚਨ*]

੧. ਦੇਵਤਿਆਂ ਨੇ। ਯਥਾ—*'ਦੇਵਤਿਆ ਦਰਸਨ ਕੈ ਤਾਈ'। (੩੫੮)*

੨. ਦੇਵਤਿਆਂ ਦੀਆਂ ਮੂਰਤੀਆਂ। ਦੇਖੋ, 'ਦੇਵਲ'

**ਦੇਵਾਧਿ ਦੇਵ** [*ਸੰ: । ਸੰਸਕ੍ਰਿਤ, ਦੇਵ+ਅਧਿ ਦੇਵ: =ਦੇਵਤਿਆਂ ਦਾ ਦੇਵਤਾ*] ਪਰਮਾਤਮਾ। ਯਥਾ—*'ਓਇ ਪਰਮ ਪੁਰਖ ਦੇਵਾਧਿ ਦੇਵ' (੧੧੯੪)।*

**ਦਾਵਨਿ** [*ਸੰ: । ਸੰਸਕ੍ਰਿਤ, ਦਾਮਨ । ਪੰਜਾਬੀ, ਦਾਵਣ, ਦੌਣ=ਪੈਂਦ*]

੧. ਰੱਸੀ। ਯਥਾ—*'ਦਾਵਨਿ ਬੰਧਿਓ ਨ ਜਾਤ' (੧੩੮੯)।*

੨. ਪੱਲਾ, ਲੜ। ਦੇਖੋ, 'ਦਾਵਣਿ'

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

੨. ਦੀਬਾਜ ਇਕ ਹੋਰ ਅਰਬੀ ਲਫ਼ਜ਼ ਹੈ ਜਿਸ ਦੇ ਅਰਥ ਹਨ ਵੇਲ ਬੂਟੇ ਵਾਲਾ ਰੇਸ਼ਮੀ ਕਪੜਾ। ਹੋ ਸਕਦਾ ਹੈ ਕਿ ਇਸਦੇ ਕਪੜੇ ਦਰਬਾਰਾਂ ਵਿਚ ਚੰਗੇ ਦਿਖਾਵੇ ਲਈ ਪਹਿਨਦੇ ਹੋਣ ਤੇ ਇਸ ਤੋਂ ਪੰਜਾਬੀ ਲਫ਼ਜ਼ ਦਿਵਾਜਾ ਬਣ ਗਿਆ ਹੋਵੇ, ਤੇ ਦਿਖਾਵੇ ਦੇ ਅਰਥਾਂ ਵਿਚ ਟੁਰ ਪਿਆ ਹੋਵੇ।

**ਦਿਵਾਨੇ** [*ਗੁ: । ਫ਼ਾਰਸੀ, ਦੇਵਾਨਹ, ਦੀਵਾਨਹ*] ਬਾਵਲੇ, ਕਮਲੇ। ਯਥਾ—*'ਭਰਮਿ ਭੁਲਾਨੇ ਭਏ ਦਿਵਾਨੇ' (੯੩੫)।*

**ਦਿਵਾਨੀ** [*ਗੁ: । ਦੇਖੋ, 'ਦੇਵਾਨੇ'। ਦੀਵਾਨਹ ਦਾ ਪੰਜਾਬੀ ਇਸਤ੍ਰੀ ਲਿੰਗ*] ਕਮਲੀ, ਬਾਵਲੀ। ਯਥਾ—*'ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ' (੯੩੧)।*

**ਦੀਵਨਾ** [*ਗੁ: । ਸੰਸਕ੍ਰਿਤ, ਦਿਵਧ। ਧਾਤੂ, ਦਿਵ੍=ਪ੍ਰਕਾਸ਼ੇ*]

੧. ਪ੍ਰਕਾਸ਼ਕ। ਯਥਾ—*'ਮਿਲਿਓ ਤਿਸੁ ਸਰਬ ਨਿਧਾਨਾ ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ' (੧੦੧੯)*, ਪ੍ਰਕਾਸ਼ਕ ਪ੍ਰਭ ਜਿਸ ਤੇ ਕ੍ਰਿਪਾਲ ਹੋਇਆ ਹੈ, ਉਸ ਨੂੰ.....

੨. [*ਕ੍ਰਿ: । ਪੰਜਾਬੀ*] ਦਿਤਾ ਹੈ। ਉਪਰਲੀ ਤੁਕ ਦਾ ਅਰਥ ਬਣੇਗਾ—ਉਸਨੂੰ ਸਰਬ ਨਿਧਾਨ ਮਿਲਿਆ ਹੈ ਜਿਸ ਨੂੰ ਪ੍ਰਭੂ ਕ੍ਰਿਪਾਲ ਨੇ ਦਿਤਾ ਹੈ।

**ਦੀਵਾਨ** [*ਸੰ: । ਫ਼ਾਰਸੀ, ਦੇਵਾਨ, ਦੀਵਾਨ*]

੧. ਹਾਕਮ, ਬੰਦੋਬਸਤੀਆ, ਖ਼ਜ਼ਾਨੇ ਵਾਲਾ ਹਾਕਮ। ਦੇਖੋ, 'ਦੀਬਾਣ', 'ਦੀਬਾਨ'

੨. ਦਫ਼ਤਰ, ਦਰਬਾਰ। ਯਥਾ—*'ਮੇਰੋ ਕਾਮੁ ਦੀਵਾਨ' (੧੧੨੪)*, ਮੈਨੂੰ ਦਫ਼ਤਰ ਵਿਚ ਕੰਮ ਹੈ।

**ਦੇਵਨ** [*ਕ੍ਰਿ: । ਪੁ: ਪੰਜਾਬੀ, ਦੇਵਣਾ ਤੋਂ*] ਦੇਣ ਨੂੰ। ਯਥਾ—*'ਦੇਵਨ ਕਉ ਏਕੈ ਭਗਵਾਨੁ' (੨੮੧)।*

**ਦੇਵਾਨਾ** [*ਸੰ: । ਦੇਖੋ, 'ਦਿਵਾਨੇ'*] ਪਾਗਲ, ਮਸਤ ਫ਼ਕੀਰ। ਯਥਾ—*'ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ' (੯੯੧)।*

**ਦੇਵਨੀ** [*ਕ੍ਰਿ: । ਦੇਖੋ, 'ਦੇਵਨ'*] ਦੇਂਦੇ।

**ਦੇਵਰ** [*ਸੰ: । ਸੰਸਕ੍ਰਿਤ*] ਪਤੀ ਦਾ ਛੋਟਾ ਭਾਈ। ਯਥਾ—*'ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ' (੬੪੨)।*

**ਦੋਵਰ** [*ਸੰਖ: ਵਾ: । ਦੇਸ਼ ਭਾਸ਼ਾ*][1] ਦੋਹਰਾ।

**ਦੋਵਰ ਕੋਟ** [*ਵਿਸ਼ੇਸ਼ਣ ਵਿਸ਼ੇਸ਼ਯ। ਦੇਸ਼ ਭਾਸ਼ਾ*] ਦੂਹਰਾ ਕੋਟ, ਰਾਗ ਦ੍ਵੈਖ ਰੂਪੀ।

**ਦਿਵਾਲ** [*ਸੰ: । ਫ਼ਾਰਸੀ, ਦੀਵਾਰ, ਦੀਵਾਲ*] ਕੰਧ, ਭੀਤ। ਯਥਾ—*'ਦੇ ਦੇ ਨੀਵ ਦਿਵਾਲ ਉਸਾਰੀ' (੧੫੫)।*

**ਦੇਵਲ** [*ਸੰ: । ਸੰਸਕ੍ਰਿਤ, ਦੇਵਲ=ਮੂਰਤੀ ਦਾ ਪੁਜਾਰੀ। ਹਿੰਦੀ, ਦੇਵਲ=ਦੇਵ ਮੰਦਿਰ*] ਪੂਜਣ ਵਾਲੀਆਂ ਮੂਰਤਾਂ ਦਾ ਅਸਥਾਨ। ਯਥਾ—*'ਦੇਵਲ ਦੇਵਤਿਆ ਕਰੁ ਲਾਗਾ' (੧੧੯੧)*, ਦੇਵ ਮੰਦਰਾਂ ਤੇ ਦੇਵ (ਮੂਰਤੀਆਂ) ਨੂੰ ਮਸੂਲ ਲੱਗਾ। ਤਥਾ—*'ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ॥ ਹੀਗੁ ਗੋ' (੭੧੮)*, ਸ਼ਿਵ ਦੁਆਲੇ ਵਿਚ ਸ਼ਿਵ ਲਿੰਗ ਹੈ। ਲਿੰਗ, ਸਿੰਗ ਤੇ ਹਿੰਗ ਕਹਿ ਦਿਤੇ ਹਨ।

**ਦੜਿ** [*ਕ੍ਰਿ: । ਪੰਜਾਬੀ*] ੧. ਲੁਕੇ, ਛਿਪੇ। ਯਥਾ—*'ਦੜਿ ਦੀਬਾਣਿ ਨ ਜਾਹੀ' (੧੪੯)*, ਇਕ ਥਾਂ ਵਿਚ ਲੁਕੇ ਰਹਿੰਦੇ ਹਨ ਸਭਾ ਵਿਚ ਨਹੀਂ ਜਾਂਦੇ।

੨. ਪੰਜਾਬੀ ਮੁਹਾਵਰੇ ਵਿਚ ਦੀਵਾਨ ਕਹਿਣ ਲਗਿਆਂ ਦੜਾ ਦੀਵਾਨ ਯਾ ਦੜਿ ਦੀਬਾਣਿ ਬੋਲ ਲੈਂਦੇ ਹਨ। ਐਸੇ ਥਾਈਂ 'ਦੜ' ਦਾ ਅਰਥ 'ਵਗੈਰਾ' ਦੇ ਸਿਵਾ ਕੁਛ ਨਹੀਂ ਹੁੰਦਾ।

---

੧. ਜਿਕੁਰ ਬਿਆ (= ਦੋ) ਤੋਂ ਬੇਵਰ (= ਦੋਹਰਾ) ਤਿਵੇਂ ਦੁਆ (= ਦੋ) ਤੋਂ ਦੋਵਰ (= ਦੋਹਰਾ)।

**ਦਾੜਾ** [*ਸੰ: । ਸੰਸਕ੍ਰਿਤ, ਦਾਢਾ = ਦੰਦ*] ਸੂਰ ਦੇ ਬਾਹਰ ਨਿਕਲੇ ਦੰਦ, ਹੁਡਾਂ। ਯਥਾ—'*ਦਾੜਾ ਅਗ੍ਰੇ ਪ੍ਰਿਥਮਿ ਧਰਾਇਣ*' (*੧੦੮੨*)।

**ਦਾੜੀ** [*ਸੰ: । ਪੰਜਾਬੀ, ਦਾੜ੍ਹ*[1]*=ਚੱਬਣ ਵਾਲੇ ਦੰਦ ਯਾ ਦੰਦਾਂ ਦੀ ਬੀੜ। ਇਸ ਬੀੜ ਦੇ ਬਾਹਰ ਗਲ੍ਹਾਂ ਉਪਰ ਜੋ ਵਾਲ ਉਗਣ ਸੋ ਦਾੜ੍ਹੀ*] ਠੋਡੀ ਤੇ ਗਲ੍ਹਾਂ ਉਪਰ ਉਗੇ ਵਾਲ। ਯਥਾ—'*ਗਰੀਬਾ ਉਪਰਿ ਜਿ ਖਿੰਜੈ ਦਾੜੀ*' (*੧੯੯*), ਦਾੜੀ ਖਿੰਜਨਾ ਮੁਹਾਵਰਾ ਹੈ, ਕਿਸੇ ਆਦਮੀ ਦਾ ਖਿਝ ਵਿੱਚ ਯਾ ਗੁੱਸੇ ਵਿਚ ਆਉਣਾ।

**ਦਿੜੁ** [*ਕ੍ਰਿ: । ਸੰਸਕ੍ਰਿਤ, ਦ੍ਰਿਢ ਤੋਂ ਪੰਜਾਬੀ ਕ੍ਰਿਯਾ—ਦ੍ਰਿੜ੍ਹਨਾ*] ਦ੍ਰਿੜ੍ਹ ਕਰੋ, ਪੱਕਾ ਕਰੋ। ਯਥਾ—'*ਦਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਰੇ*' (*੩੮੨*)।

**ਦੂੜਾ** [*ਸੰ: । ਸੰਸਕ੍ਰਿਤ, ਦੂਤ੍ਯ=ਸੁਨੇਹਾ। ਪ੍ਰਾਕ੍ਰਿਤ, ਦੂਅਤਣ। ਪੁ: ਪੰਜਾਬੀ, ਦੁਣਾ, ਦੂੜਾ*] ੧. ਸੁਨੇਹਾ। ਯਥਾ—'*ਦੂੜਾਆਇਓਹਿ ਜਮਹਿ ਤਣਾ*' (*੯੨*), ਸੁਨੇਹਾ ਆਇਆ ਹੈ ਜਮ ਦੇ ਪੁਤ੍ਰ ਦਾ।

੨. ਦੂਤ।

੩. ਧਾੜਵੀ।

**ਦਾੜੀਆਂ**[1] [*ਸੰ: । ਦਾੜ੍ਹੀ ਦਾ ਬਹੁ-ਬਚਨ। ਦੇਖੋ, 'ਦਾੜ੍ਹੀ'*] ਦਾੜ੍ਹੀਆਂ ਬੋਲਚਾਲ ਵਿਚ ਦਾੜ੍ਹੀਆਂ ਵਾਲੇ ਸਜਨਾਂ ਨੂੰ ਬੀ ਕਹਿੰਦੇ ਹਨ, ਮੁਰਾਦ ਸ਼ਰੀਫ, ਨੇਕ ਆਦਮੀ ਤੋਂ ਹੁੰਦੀ ਹੈ। ਯਥਾ—'*ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍*' (*੧੪੧੯*), ਓਹ ਦਾੜ੍ਹੀਆਂ ਵਾਲੇ ਪੁਰਸ਼ ਸਚੇ ਹਨ ਜੋ.....

**ਦਿੜਾਇਆ** [*ਕ੍ਰਿ: । ਸੰਸਕ੍ਰਿਤ, ਦ੍ਰਿਢ ਤੋਂ ਪੰਜਾਬੀ ਪ੍ਰੇਰਣਾਰਥਿਕ ਕ੍ਰਿਯਾ, ਦ੍ਰਿੜਾਉਣਾ*] ਦ੍ਰਿੜ ਕਰਾਇਆ, ਪੱਕਾ ਕਰਾਇਆ।

**ਦੜਿ ਦੀਬਾਣਿ** [*ਸੰ: । ਪੰਜਾਬੀ*] ਦੜੇ ਦੀਵਾਨ। ਦੇਖੋ, 'ਦੜਿ'

---

੧. ਸੰਸਕ੍ਰਿਤ ਵਿਚ ਦਾਢਾ—ਦੰਦ ਨੂੰ ਕਹਿੰਦੇ ਹਨ।

੧. ਪੰਜਾਬ ਵਿਚ ਦਾੜ੍ਹੀ ਸਦਾ ਸ਼ਰਾਫ਼ਤ ਦੀ ਨਿਸ਼ਾਨੀ ਰਹੀ ਹੈ। ਦਾੜ੍ਹੀ ਪੁਟਣ ਮੁੰਨਣੀ ਹੱਤਕ ਦੀ ਨਿਸ਼ਾਨੀ ਰਹੀ ਹੈ। ਦਾੜ੍ਹੀ ਵਾਲਾ = ਸ਼ਰੀਫ ਤੇ ਮਰਦ ਵਾਲੇ ਦੇ ਅਰਥਾਂ ਵਿਚ ਵਰਤੀਂਦਾ ਹੈ।

# ਧ

ਗੁਰਮੁਖੀ ਵਰਣਮਾਲਾ ਦਾ ੨੪ਵਾਂ ਅੱਖਰ ਤੇ ਇਕੀਵਾਂ ਵਯੰਜਨ ਹੈ, ਤਵਰਗ ਦਾ ਚੌਥਾ ਅੱਖਰ ਹੈ। ਅੰਨਜ ਭਾਸ਼ਾ ਵਾਲੇ ਇਸ ਦੀ ਅਵਾਜ਼ 'ਦ + ਹ' ਤੋਂ ਲੈਂਦੇ ਹਨ।

ਸੰਸਕ੍ਰਿਤ ਦਾ 'ਦਦਾ' ਕਦੇ ਪੰਜਾਬੀ ਵਿਚ 'ਧਧੇ' ਨਾਲ ਵਟਿਆ ਜਾਂਦਾ ਹੈ, ਜਿਹਾ ਕੁ ਦ੍ਰੋਹ = ਧ੍ਰੋਹ ਯਾ ਧੋਹ। ਕਈ ਵੇਰ 'ਤਤੇ' ਦੀ ਥਾਂ 'ਧਧਾ' ਲੈ ਲੈਂਦਾ ਹੈ, ਜੈਸੇ ਤਾਗਾ ਦੀ ਥਾਂ ਧਾਗਾ। ਸੰਸਕ੍ਰਿਤ, 'ਧ' ਗੁਰਬਾਣੀ ਤੇ ਪੰਜਾਬੀ ਵਿਚ 'ਝ' ਨਾਲ ਬੀ ਬਦਲਦਾ ਹੈ, ਜੈਸੇ ਸਿਧ, ਸਿਝ। ਧੀਵਰ = ਝੀਵਰ। ਕਿਤੇ ਕਿਤੇ ਪੰਜਾਬੀ ਵਿਚ 'ਧ' ਤੇ 'ਢ' ਦੀ ਸੂਰਣਤਾ ਆਈ ਹੈ, ਢਾਹ = ਧਾਹ, ਧੀਠਾ = ਢੀਠਾ। ਦੇਖੋ, 'ਧੋਹ', 'ਧਾਗੈ', 'ਧਾਹ', 'ਧੀਠਾ'

[*ਸੰ:। ਸੰਸਕ੍ਰਿਤ, ਦੁਹਿਤਾ। ਪ੍ਰਾਕ੍ਰਿਤ, ਦੁਹਿਆ ਯਾ ਧੁਆ। ਪੰਜਾਬੀ, ਧੀਅ, ਧੀ*] ੧. ਬੇਟੀ, ਲੜਕੀ। ਯਥਾ—*'ਮੇਰਾ ਪੁਤੁ ਧੀ ਖਾਇ' (੧੬੬)।*

. [*ਸੰਸਕ੍ਰਿਤ, ਧੀ*] ਬੁਧੀ, ਅਕਲ।

**ਆ** [*ਸੰ:। ਦੇਖੋ, 'ਧੀ ੧.'। ਧੀ ਦਾ ਬਹੁ-ਬਚਨ*] ਪੁਤ੍ਰੀਆਂ। ਯਥਾ— *'ਮਨਮੁਖ ਜਾਣੈ ਆਪਣੇ ਧੀਆ ਪੂਤ ਸੰਜੋਗੁ' (੬੩)।*

**ਆ** [*ਸੰ:। ਸੰਸਕ੍ਰਿਤ, ਧੂਮ੍ਰ। ਪੰਜਾਬੀ, ਧੂੰਆਂ*] ਧੂੰਆਂ ਬਲਦੀ ਅੱਗ ਦੀ ਲਾਟ ਤੋਂ ਉਪਰ ਵਾਰ, ਯਾ ਧੁਖ ਰਹੀ ਅੱਗ ਤੋਂ ਉਠ ਰਹੇ ਅਣਬਲੇ ਅਵੈਵ ਜੋ ਕਾਲੇ ਨੀਲੇ ਰੰਗ ਦੇ ਹੋ ਕੇ ਉਪਰ ਨੂੰ ਉਠਦੇ ਹਨ, ਭਾਵ ਤ੍ਰਿਸ਼ਨਾ ਤੋਂ ਪੈਦਾ ਹੋਏ ਕਈ ਸੰਕਲਪ। ਯਥਾ—*'ਬੁਝਿ ਗਈ ਅਗਨਿ ਨ ਨਿਕਸਿਓ ਧੂੰਆ' (੪੭੮)।*

**ਿਆਇ** [*ਕ੍ਰਿ:। ਸੰਸਕ੍ਰਿਤ, ਧਯਾਨ ਤੋਂ ਪੰਜਾਬੀ ਕ੍ਰਿਯਾ, ਧਿਆਉਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਧਿਆਉਣ ਤੋਂ ਮੁਰਾਦ ਸਾਈਂ ਨੂੰ ਧਯਾਨ ਵਿਚ ਲੈ ਕੇ ਯਾਦ ਰਖਣ ਤੋਂ ਹੁੰਦੀ ਹੈ*] ਧਯਾਨ ਨਾਲ ਸਿਮਰਨਾ, ਯਾਦ ਰਖਣਾ। ਮੁਰਾਦ ਹੈ, ਸਾਈਂ ਦੀ ਹਜ਼ੂਰੀ ਨੂੰ ਹਰਦਮ ਪ੍ਰਤੀਤ ਕਰਨਾ। ਯਥਾ—*'ਧਿਆਇ ਧਿਆਇ ਭਗਤਹ ਸੁਖੁ ਪਾਇਆ' (੨੮੪)।*

**ਧਆਇਆ** [*ਕ੍ਰਿ:। ਦੇਖੋ, 'ਧਿਆਇ'*] ਸਿਮਰਿਆ। ਯਥਾ—*'ਜਿਨਿ ਜਿਨਿ ਨਾਮੁ ਧਿਆਇਆ ਤਿਨਕੇ ਕਾਜ ਸਰੇ' (੧੩੬)।*

**ਧਆਈਐ** [*ਕ੍ਰਿ:। ਦੇਖੋ, 'ਧਿਆਇ'*] ਚਿੰਤਨ ਕਰੀਏ, ਸਿਮਰੀਏ। ਯਥਾ—*'ਹਰਿ ਹਰਿ ਨਾਮੁ ਧਿਆਈਐ' (੨੮)।*

**ਧਆਇ ਥਈ** [*ਕ੍ਰਿ:। ਅ:। ਦੇਖੋ, 'ਧਿਆਇ'। ਥਈ, ਦੇਸ਼ ਭਾਸ਼ਾ*] ਧਿਆਇ ਕੇ ਹੀ। ਯਥਾ—*'ਛੂਟੈ ਨਾਮੁ ਧਿਆਇ ਥਈ' (੧੩੨੦)।*

**ਧਆਇਨ** [*ਕ੍ਰਿ:। ਦੇਖੋ, 'ਧਿਆਇ'*] ਸਿਮਰਦੇ ਹਨ। ਯਥਾ—*'ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ' (੧੪੨੫)।*

**ਧਆਨੁ** [*ਕ੍ਰਿ:। ਦੇਖੋ, 'ਧਿਆਇ'*] ੧. ਚਿੰਤਨ ਕਰੋ।

੨. [*ਸੰ:*] ਕਿਸੇ ਇਕ ਸ਼ੈ ਵਲ, ਮਨ ਨੂੰ ਹੋਰਨਾਂ ਪਾਸਿਆਂ ਤੋਂ ਹੋੜ ਕੇ ਲੈ ਜਾਣ ਦੀ ਕ੍ਰਿਆ, ਤਸੱਵਰ। ਯਥਾ—*'ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ' (੭੫੦)।*

੩. ਖ਼ਿਆਲ, ਨਜ਼ਰ।

**ਧਿਆਇਨਿ** [*ਕ੍ਰਿ:। ਦੇਖੋ, 'ਧਿਆਇ'*] ਸਿਮਰਦੇ ਹਨ, ਜਪਦੇ ਹਨ। ਯਥਾ—*'ਬ੍ਰਹਮੇ ਤੁਧੁ ਧਿਆਇਨਿ ਇੰਦ੍ਰ ਇੰਦ੍ਰਾਸਣਾ' (੫੧੮)।*

**ਧਿਆਨ** [*ਸੰ:। ਸੰਸਕ੍ਰਿਤ, ਧਯਾਨ*] ਮਨ ਵਿਚ ਲੈ ਆਉਣ ਦੀ ਕ੍ਰਿਯਾ, ਚਿਤ ਵਿਚ ਕਿਸੇ ਇਕ ਭਾਵ ਦਾ ਟਿਕਾਉਣਾ।

**ਧਾਇ/ਧਾਈ** [*ਕ੍ਰਿ:। ਸੰਸਕ੍ਰਿਤ, ਧਾ = ਧਾਰਨ ਕਰਨਾ, ਪਾਲਨਾ*]

੧. ਤ੍ਰਿਪਤ[1]। ਯਥਾ—*'ਰਜੀ ਧਾਈ ਸਦਾ ਸੁਖੁ ਜਾ ਕਾ ਤੂੰ ਮੀਰਾ' (੪੦੦)*, ਉਹ ਰਜ ਜਾਂਦੀ ਹੈ ਤੇ ਤ੍ਰਿਪਤ ਹੋ ਜਾਂਦੀ ਹੈ ਜਿਸਦਾ ਤੂੰ ਪਾਤਸ਼ਾਹ ਹੈਂ, ਰਜਣਾ ਇਸ ਲੋਕ ਕਰਕੇ ਤੇ ਧਾਈ ਪਰਲੋਕ ਕਰਕੇ।

੨. [*ਕ੍ਰਿ:। ਸੰਸਕ੍ਰਿਤ, ਧਾਵਨੰ। ਪੰਜਾਬੀ, ਧਾਉਣਾ = ਨਸਣਾ*] ਦੌੜ ਅਥਵਾ ਆਵਾਜਾਈ। ਯਥਾ—*'ਧਾਇ ਧਾਇ ਕ੍ਰਿਪਨ ਸ੍ਰਮੁ' (੭੧੨)*, ਤਥਾ—*'ਬਾਹੁੜਿ ਕਤਹੁ ਨ ਧਾਈ' (੯੧੫)।*

**ਧੂਈ** [*ਸੰ:। ਸੰਸਕ੍ਰਿਤ, ਧੂਮ੍ਰ ਤੋਂ ਪੰਜਾਬੀ ਧੂੰਆਂ, ਧੂਏਂ ਤੋਂ ਧੂਈਂ, ਧੂਣੀ, ਧੂੰਉ, ਧੂੰ*] ਧੂਣੀ ਜੋ ਫ਼ਕੀਰ ਪਾ ਬੈਠਦੇ ਹਨ। ਯਥਾ—*'ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸਟਿ ਕੀ ਅਗਨਿ ਜਲਾਵੈ' (੪੭੭)।*

**ਧਾਇਆ** [*ਗੁ:। ਦੇਖੋ, 'ਧਾਈ ੧.'*] ੧. ਤ੍ਰਿਪਤ ਹੋਣਾ। ਯਥਾ—*'ਨਾ ਤਿਸੁ ਭੁਖ ਪਿਆਸ ਰਜਾ ਧਾਇਆ' (੧੨੭੯)।*

੨. [*ਦੇਖੋ, 'ਧਾਈ ੨.'*] ਨਸਿਆ।

**ਧਾਇਓ** [*ਕ੍ਰਿ:। ਦੇਖੋ, 'ਧਾਈ ੨.'*] ਦੌੜਿਆ। ਯਥਾ—*'ਧਾਇਓ ਰੇ ਮਨ ਦਹਦਿਸ ਧਾਇਓ' (੭੧੨)।*

**ਧਉ** [*ਅ:। ਦੇਸ਼ ਭਾਸ਼ਾ*] ੧. ਪ੍ਰਕਾਰ। ੨. ਦੌੜਦਾ ਹੈ। ਯਥਾ— *'ਮੋਹਿਓ ਕਤ ਧਉ' (੧੩੮੭)*, ਮੋਹਿਆ ਹੋਇਆ ਕਿਥੇ ਦੌੜਦਾ ਹੈ।

**ਧੂਉ** [*ਸੰ:। ਸੰਸਕ੍ਰਿਤ, ਧੂਮ੍ਰ। ਦੇਖੋ, 'ਧੂਈ'*] ਧੂਆ। ਯਥਾ—*'ਧੂਉ ਨ ਨਿਕਸਿਓ ਕਾਇ' (੧੯)।*

**ਧਉਲ** [*ਸੰ:। ਸੰਸਕ੍ਰਿਤ, ਧਵਲ = ੧. ਬੈਲ। ੨. ਚਿੱਟਾ*]

੧. ਬੈਲ। ਯਥਾ—*'ਘਰ ਮਹਿ ਧਰਤੀ ਧਉਲੁ ਪਾਤਾਲਾ' (੧੨੬)*, ਭਾਵ ਬੁਧ ਰੂਪ ਧਰਤੀ ਅਰ ਧਰਮ ਰੂਪੀ ਧਉਲ, ਅਰ ਨਿੰਮ੍ਰਤਾ ਰੂਪੀ ਪਾਤਾਲ ਘਰ ਵਿਚ ਹੀ ਹੈ।

੨. ਚਿੱਟਾ।

**ਧਉਲਹਰ**[2] [*ਸੰ:। ਸੰਸਕ੍ਰਿਤ, ਧਵਲ = ਘਰ ਦਾ ਬਣ ਗਿਆ,*

---

੧. ਪੁਰਾਤਨ ਪੰਜਾਬੀ ਬੋਲੀ ਵਿਚ 'ਧਾਉਣਾ' ਰਜਣੇ ਅਰਥ ਵਿਚ ਵਰਤਦੇ ਸਨ।

੨. ਹਿੰਦੀ ਵਿਚ 'ਧਵਤਰਹ' ਪਦ ਹੈ ਜਿਸਦੇ ਅਰਥ ਹਨ ਮੁਨਾਰਾ ਜੋ ਮਹਲ ਦੇ☛

*ਧਵਲਹਰ; ਯਾ ਧਉਲਰੰ* ] ਰਾਜ ਮਹਲ। ਯਥਾ—*'ਚਿਤੇ ਦਿਸਹਿ ਧਉਲਹਰ'* (੬੨), ਰਾਜ ਮੰਦਰ ਚਿਤ੍ਰੇ ਹੋਏ ਦਿਸਦੇ ਹਨ। ਤਥਾ—*'ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ'*। (੭੪੫)

**ਧਾਹ** [*ਸੰ: । ਹਿੰਦੀ*] ਢਾਹ, ਉੱਚੀ ਉੱਚੀ ਰੋ ਕੇ ਢਾਹ ਮਾਰਨੀ। ਦੇਖੋ, 'ਹੇੜਾ'

**ਧਾਹੀ** [*ਸੰ: । ਦੇਖੋ, 'ਧਾਹ'*] ਢਾਹਾਂ।

**ਧੁਹਿ** [*ਕ੍ਰਿ: । ਸੰਸਕ੍ਰਿਤ, ਦ੍ਰੋਹ = ਨੁਕਸਾਨ, ਦਗ਼ਾ*] ਠੱਗ (ਲੈਣਾ), ਠੱਗ (ਗਈ), ਦਗ਼ਾ। ਯਥਾ—*'ਵੇਖਦਿਆ ਹੀ ਮਾਇਆ ਧੁਹਿ ਗਈ ਪਛੁਤਹਿ ਪਛੁਤਾਇਆ'* (੧੨੪੫), ਮਾਯਾ ਦੇਖਦੇ ਹੀ ਠੱਗ ਲੈਂਦੀ ਹੈ, ਪਿਛੇ ਹੱਥ ਮਲਦੇ ਰਹਿ ਜਾਂਦੇ ਹਨ।

**ਧੁਹੈ** [*ਕ੍ਰਿ: । ਦੇਖੋ, 'ਧੁਹਿ'*] ਦਗ਼ਾ ਦੇਂਦਾ ਹੈ। ਯਥਾ—*'ਅੰਤਿ ਕਾਲਿ ਤਿਥੈ ਧੁਹੈ'* (੧੪੧੭)।

**ਧੂਹ** [*ਕ੍ਰਿ: । ਪੰਜਾਬੀ, ਧੂਹਣਾ*[1]] ਖਿੱਚ ਕੇ। ਯਥਾ—*'ਕਾਢੀ ਨਰਕ ਤੇ ਧੂਹ'* (੧੨੨੭)।

**ਧੋਹ** [*ਸੰ: । ਦੇਖੋ, 'ਧੁਹਿ'*] ਦਗ਼ਾ, ਫ਼ਰੇਬ, ਧੋਖਾ। ਯਥਾ—*'ਬਾਬਾ ਮਾਇਆ ਰਚਨਾ ਧੋਹੁ'* (੧੫)।

**ਧੋਹੀ** [*ਗੁ: । ਦੇਖੋ, 'ਧੋਹ'। ਈ, ਪੰਜਾਬੀ ਪ੍ਰਤੇ*]
1. ਦਗ਼ੇਬਾਜ਼ (ਮਾਇਆ)।
2. ਦੁਹਾਈ। ਯਥਾ—*'ਗੁਰਿ ਕਹਿਆ ਇਹ ਝੂਠੀ ਧੋਹੀ'* (੧੩੪੭), ਭਾਵ ਮਾਯਾ ਛਲ ਵਾਲੀ ਹੈ। ਅਥਵਾ ਗੁਰੂ ਜੀ ਦੁਹਾਈ ਦੇ ਕੇ ਕਹਿੰਦੇ ਹਨ ਕਿ ਇਹ ਮਾਯਾ ਝੂਠੀ ਹੈ (ਇਸ ਦਾ ਵਿਸਾਹ ਨਹੀਂ ਕਰਨਾ)।

**ਧੋਹੇ** ਦੇਖੋ, 'ਧੁਹਿ'

**ਧੋਹਿਆ** [*ਕ੍ਰਿ: । ਦੇਖੋ, 'ਧੁਹਿ'। ਧੁਹ ਤੋਂ ਧੋਹਣਾ, ਪੰਜਾਬੀ ਕ੍ਰਿਯਾ*] ਠੱਗ ਲੀਤਾ। ਯਥਾ—*'ਬਿਨੁ ਨਾਵੈ ਕੋ ਸਾਥਿ ਨ ਚਾਲੈ ਪੁਤ੍ਰ ਕਲਤ੍ਰ ਮਾਇਆ ਧੋਹਿਆ'* (੬੯੦), ਪੁਤ੍ਰ ਆਦਿਕਾਂ ਅਰ ਇਸਤ੍ਰੀ ਨੇ ਠੱਗ ਲੀਤਾ ਹੈ ਪਰ ਨਾਮ ਬਾਝ ਕੋਈ ਸੰਗੀ ਨਹੀਂ ਹੈ।

**ਧਾਹੜੀ** [*ਸੰ: । ਹਿੰਦੀ, ਧਾਹ*] ਢਾਹ ਮਾਰਨੀ। ਯਥਾ—*'ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ'* (੧੩੭੧), (ਨਹੀਂ ਤਾਂ) ਸੂਰਜ ਚੜ੍ਹੇ (ਸਾਰੇ ਦੇਸ ਵਿਚ) ਮੰਦਰ ਮੰਦਰ ਵਿਖੇ ਢਾਹਾਂ ਮਾਰੇਂਗਾ। ਅਨਯਕਤੀ ਅਲੰਕਾਰ ਦੁਆਰਾ ਸੰਖ ਨੂੰ ਕਹਿੰਦੇ ਹੋਏ, ਜਗਜਾਸੂ ਯਾ ਜੀਵ ਨੂੰ ਸਮਝਾਉਂਦੇ ਹਨ।

**ਧਕਾ** [*ਸੰ: । ਪੰਜਾਬੀ, ਧੱਕਾ। ਸੰਸਕ੍ਰਿਤ, ਧਕ੍ = ਨਸ਼ਟ ਕਰਨਾ*] ਗਿਰਾ, ਡੇਗ, ਜ਼ੁਲਮ। ਯਥਾ—*'ਜਾ ਬਖਸੇ ਤਾ ਧਕਾ ਨਹੀ'* (੭੮੯), ਅਰਥਾਤ ਜਦ ਈਸ਼੍ਵਰ ਕਿਰਪਾ ਕਰੇ ਤਾਂ ਕੋਈ ਧੱਕਾ ਨਹੀਂ ਦਿੰਦਾ, ਸਭ ਅਨੁਸਾਰੀ ਹੋ ਜਾਂਦੇ ਹਨ।

**ਧਕੇ** [*ਸੰ: । ਦੇਖੋ, 'ਧਕਾ'*] ਡੇਗਣ ਦਾ ਜਤਨ, ਗਿਰਾ ਦੇਣ ਦਾ ਕੰਮ। ਯਥਾ—*'ਭਾਵੈ ਧੀਰਕ ਭਾਵੈ ਧਕੇ'* (੩੪੯)।

**ਧਾਕ**[2] [*ਸੰ: । ਦੇਖੋ, 'ਧਕਾ'। ਧਕਾ ਦਾ ਧਾਕ*] ਧੱਕਾ। ਯਥਾ—*'ਜਿਨਿ ਰਚਿਆ ਤਿਨਿ ਦੀਨਾ ਧਾਕੁ'* (੮੨੫)।

**ਧੁਕਣੁ** [*ਸੰ: । ਲ: ਪੰਜਾਬੀ, ਧੁਕਣਾ*] ਦੌੜ, ਭੱਜ। ਯਥਾ—*'ਕੋਠੇ ਧੁਕਣੁ ਕੇਤੜਾ'* (੧੩੮੦), ਕੋਠੇ ਪੁਰ ਕਿਥੋਂ ਤੀਕ ਦੌੜਨਾ ਹੋ ਸਕਦਾ ਹੈ, ਭਾਵ ਜ਼ਿੰਦਗੀ ਹਦ ਵਾਲੀ ਹੈ, ਮੁਕ ਜਾਏਗੀ।

**ਧਕਧਕੇ** [*ਸੰ: । ਦਿਲ ਦੇ ਧੜਕਨ ਦੀ ਅਵਾਜ਼ 'ਧਕ ਧਕਾ' ਵਾਂਙ ਆਉਂਦੀ ਹੈ, ਉਸਤੋਂ 'ਧਕ ਧਕਾ' ਪੰਜਾਬੀ ਪਦ ਬਣਿਆ ਹੈ*] ਧੜਕੀ, ਦਿਲ ਦੀ ਘਬਰਾਹਟ, ਚਿੰਤਾ, ਵਸਵਸੇ। ਯਥਾ—*'ਚੂਕ[illegible] ਧਕ ਧਕੇ'* (੪੪੯)।

**ਧਿਕਾਰ** [*ਸੰ: । ਸੰਸਕ੍ਰਿਤ, ਧਿਕਾਰ*] ਫਿਟਕਾਰ। ਯਥਾ—*'ਲੋਕੁ ਧਿਕਾ[illegible] ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ'* (੮੭੮)।

**ਧੁਖ/ਧੋਖ** [*ਸੰ: । ਸੰਸਕ੍ਰਿਤ, ਧਾਤੂ ਧੁਕਸ = ਬਲਨਾ। ਪੰਜਾਬੀ ਧੁਖਣਾ = ਧੂੰਆਂ ਕਰਕੇ ਸੁਲਗਣਾ ਪਰ ਖੁਲ੍ਹ ਕੇ ਨਾ ਬਲਨਾ*] ਚਿੰਤਾ, ਦਿਲ ਦੀ ਪੀੜ, ਵਸਵਸੇ ਦੀ ਪੀੜ। ਯਥਾ—*'ਜਨ[illegible] ਮਰਨ ਫਿਰਿ ਗਰਭ ਨ ਧੁਖੁ'* (੭੧੭), ਤਥਾ—*'ਨਿਤ ਚਲਣੈ ਕ[illegible] ਧੋਖ'* (੬੪), ਮਰਨ ਦੀ ਚਿੰਤਾ ਰੋਜ਼ ਰਹਿੰਦੀ ਹੈ।

**ਧੁਖਾਂ** [*ਕ੍ਰਿ: । ਦੇਖੋ, 'ਧੁਖ'*] ਧੁਖ ਰਹੀ ਹਾਂ, ਦਿਲ ਦੀ ਪੀੜਾ ਨਾ[illegible] ਪੀੜਤ ਹੋ ਰਹੀ ਹਾਂ। ਯਥਾ—*'ਧੁਖਾਂ ਜਿਉ ਮਾਂਲੀਹ'* (੧੩੮੨[illegible]) ਗੋਹਿਆਂ ਦੇ ਚੂਰੇ ਯਾ ਬਕਰੀਆਂ ਦੀਆਂ ਮੇਙਣਾਂ ਵਾਂਙੂ ਵਿਚੇ ਵਿ[illegible] ਪਈ ਧੁਖਦੀ ਹਾਂ।

**ਧੋਖਾ** [*ਸੰ: । ਦੇਖੋ, 'ਧੁਖ'*] ਸੰਸਾ, ਵਸਵਸਾ। ਯਥਾ—*'ਮਨ ਤੇ ਧੋਖਾ [illegible] ਲਹੈ'* (੫੫੭)। ਦੇਖੋ, ਅਗਲਾ ਪਦ।

**ਧੋਖੇ** [*ਕ੍ਰਿ: । ਸੰਪ੍ਰਦਾ*[1]] 1. ਪੂਜਣਾ। ਯਥਾ—*'ਕਹਾ ਭਇਆ ਨਰ ਦੇ[illegible] ਧੋਖੇ ਕਿਆ ਜਲਿ ਬੋਰਿਓ ਗਿਆਤਾ'* (੩੩੮), ਕੀ ਲਾਭ ਹੈ [illegible] ਪੁਰਖ ਨੇ ਪੱਥਰ ਪੂਜ ਲਏ ਤਾਂ, ਬ੍ਰਾਹਮਣਾਂ ਤੋਂ ਸੁਣ ਕੇ ਕੀ (ਲਾ[illegible] ਹੈ) ਜੇ ਸਰੀਰ ਨੂੰ ਡੋਬ ਲਿਆ ਪਾਣੀ ਵਿਚ ਤਾਂ (ਹਿੰਦੂਆਂ ਵਿ[illegible] ਪ੍ਰਯਾਗ ਡੁੱਬਣ ਦਾ ਮਹਾਤਮ ਕਹਿੰਦੇ ਹਨ)।

2. [*ਸੰਸਕ੍ਰਿਤ, ਧੂਕ: = ਫਰੇਬੀ। ਪੰਜਾਬੀ, ਧੋਖਾ, ਫਰੇਬ, ਭੁਲਾਵਾ*] ਭੁਲਾਵੇ ਵਿਚ, ਬਿਨਾਂ ਸਮਝੇ (ਲੋਕਾਂ ਤੋਂ ਸੁਣ ਕੇ) ਮੂਰਤੀ (ਪੂਜ[illegible] ਵਿਚ ਭੁਲਾਵੇ (ਕਰ ਲਗੇ ਰਹਿਣਾ)।

**ਧੋਖੈ** [*ਸੰ: । ਦੇਖੋ, 'ਭਖ'*] ਸਾੜ, ਚਿੰਤਾ ਵਿਚ। ਯਥਾ—*'ਅਗਨਿ [illegible] ਸੋਖੈ ਮਰੀਐ ਧੋਖੈ'* (੧੧੦੮), ਤ੍ਰਿਸ਼ਨਾ ਰੂਪ ਅੱਗ ਪ੍ਰੇਮ ਰੂਪੀ ਜ[illegible] ਨੂੰ ਸੁਕਾ ਦਿੰਦਾ ਹੈ, ਇਸੇ ਚਿੰਤਾ ਵਿਚ ਮਰੀਦਾ ਹੈ।

**ਧਾਗੈ** [*ਸੰ: । ਸੰਸਕ੍ਰਿਤ, ਤਾਰ੍ਕਵ। ਪ੍ਰਾਕ੍ਰਿਤ, ਤਾਗੋ। ਪੰਜਾਬੀ, ਤਾ[illegible] ਧਾਗਾ*] ਸੂਤ, ਤਾਗਾ, ਭਾਵ ਚੇਤਨ ਸੱਤਾ, ਧਾਗੇ ਵਿ[illegible] ਯਥਾ—*'ਸਭ ਪਰੋਈ ਇਕਤੁ ਧਾਗੈ'* (੧੦੮)।

**ਧਿੜਾਣਾ** [*ਸੰ: । ਸੰਸਕ੍ਰਿਤ, ਡਿੰਗਰ: ਧਕਣਾ, ਮੋਟਾ, ਲੁਚਾ*] ਆ[illegible] ਬਲ ਦੇ ਜ਼ੋਰ ਨਾਲ ਨਿਆਉ ਨੂੰ ਕੁਚਲ ਕੇ ਜ਼ਬਰਦਸਤੀ ਕਰ[illegible] ਪੰਜਾਬੀ ਵਿਚ ਧਿੰਗਾਣਾ ਯਾ ਧਿੜਾਣਾ ਹੈ, ਜ਼ੋਰਾਵ[illegible] ਜ਼ਬਰਦਸਤੀ। ਯਥਾ—*'ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਧਿੜਾਣਾ'* (੧੨੯੦), ਤਥਾ—*'ਹੋਵੈ ਪਰਵਾਣਾ ਕਰਹਿ ਧਿੜ[illegible] ਕਲਿ ਲਖਣ ਵੀਚਾਰਿ'* (੯੦੨)।

---

☛ ਨਾਲ ਬਣਿਆ ਹੋਵੇ, ਤਾਕਿ ਉਚੇ ਚੜ੍ਹ ਕੇ ਬਾਹਰ ਦਾ ਹਾਲ ਅੰਦਰੋਂ ਹੀ ਮਲੂਮ ਹੋ ਸਕੇ।

1. ਸੰਸਕ੍ਰਿਤ, ਧੂ—ਕੰਬਣਾ ਧਾਤੂ ਹੈ।

2. ਬੋਲਚਾਲ ਵਿਚ ਧਾਕ = ਮਸ਼ਹੂਰੀ ਅਰਥਾਂ ਵਿਚ ਬੀ ਬੋਲਦੇ ਹਨ।

1. ਇਹ ਪਦ ਧੋਖਣਾ, ਧਾਈ ਪਦ ਦਾ ਕੋਈ ਪੂਰਬੀ ਬੋਲੀ ਵਿਚ ਰੂਪ ਹੈ। [illegible] 'ਧਾਈ'। ਮੁਰਾਦ ਹੈ ਤ੍ਰਿਪਤ ਕਰਨ ਤੋਂ। ਲੋਕੀ ਮੂਰਤੀਆਂ ਨੂੰ ਖੁਲਾ[illegible] ਸਹਿਲਾਉਂਦੇ ਹਨ, ਉਸ ਤੋਂ ਧੋਖਣਾ ਦਾ ਮੁਰਾਦੀਆ ਅਰਥ—ਪੂਜਣਾ ਜਾਣਾ ਕਠਨ ਨਹੀਂ ਹੈ।

**ਧੰੜਾਣੇ** [*ਕ੍ਰਿ: ਵਿ: । ਦੇਖੋ, 'ਧਿਙਾਣਾ'*] ਜ਼ਬਰਦਸਤੀ, ਬਦੋ-ਬਦੀ, ਮੱਲੋ-ਮੱਲੀ। ਯਥਾ—*'ਤਉ ਕੜੀਐ ਜੇ ਕਿਛੁ ਹੋਇ ਧਿਙਾਣੈ' (੧੧੪੦)*, ਭਾਵ ਇਹ ਕਿ ਈਸ਼੍ਵਰ ਧੱਕਾ ਨਹੀਂ ਕਰਦਾ, ਆਪਣੇ ਕਰਮਾਂ ਦਾ ਫਲ ਮਿਲਦਾ ਹੈ।

**ਧਜ** [*ਸੰ: । ਸੰਸਕ੍ਰਿਤ, ਧਟੀ । ਹਿੰਦੀ, ਧੱਜੀ । ਲ: ਪੰਜਾਬੀ, ਧਜ*]

੧. ਲੀਰਾਂ, ਟੱਲੀਆਂ। ਯਥਾ—*'ਪਾੜਿ ਪਟੋਲਾ ਧਜ ਕਰੀ'। (੧੩੮੩)*

੨. [*ਸੰਸਕ੍ਰਿਤ, ਧ੍ਵਜ*] ਝੰਡੀ। ਦੇਖੋ, 'ਧਜਾ'

**ਧਜਾ** [*ਸੰ: । ਸੰਸਕ੍ਰਿਤ, ਧ੍ਵਜ:*] ਝੰਡਾ, ਨਿਸ਼ਾਨ।

**ਧੀਜੇ** [*ਕ੍ਰਿ: । ਸੰਸਕ੍ਰਿਤ, ਧੈਰਯੰ । ਪ੍ਰਾਕ੍ਰਿਤ, ਧਿਜੰ=ਧੀਰਜ । ਪੁ: ਪੰਜਾਬੀ, ਧਿਜਣਾ=ਧੀਰਨ ਕਰਨਾ*] ਯਥਾ—*'ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ' (੯੦੫)।*

**ਧੁਜਾ** [*ਸੰ: । ਸੰਸਕ੍ਰਿਤ, ਧ੍ਵਜ:*] ਝੰਡਾ, ਨਿਸ਼ਾਨ। ਯਥਾ—*'ਧ੍ਰੰਮ ਧੁਜਾ ਫਹਰੰਤਿ ਸਦਾ' (੧੪੦੪)।*

**ਧੀਜੀਐ** [*ਕ੍ਰਿ: । ਸੰਸਕ੍ਰਿਤ, ਧੀਦਾ*[1] *=ਸਮਝ । ਪ੍ਰਾਕ੍ਰਿਤ, ਧਿਜ੍ਜੂ= ਧੀਰਜ*]

੧. ਪਤੀਜਣਾ।

੨. ਧੀਰਜ ਪਕੜਨਾ। ਯਥਾ—*'ਚਲ ਚਿਤ ਬਿਤ ਅਨਿਤ ਪ੍ਰਿਅ ਬਿਨੁ ਕਵਨੁ ਬਿਧੀ ਨ ਧੀਜੀਐ' (੫੪੨)।*

**ਧੀਜਈ** [*ਕ੍ਰਿ: । ਸੰਸਕ੍ਰਿਤ, ਧੀਦਾ=ਸਮਝ । ਪ੍ਰਾਕ੍ਰਿਤ, ਧਿਜ੍ਜੂ=ਧੀਰਜ*] ਨਿਸਚਾ ਕਰਦੇ, ਧੀਰਜ ਕਰਦੇ। ਯਥਾ—*'ਤ੍ਰਿਸਨਾ ਹੋਈ ਬਹੁਤੁ ਕਿਵੈ ਨ ਧੀਜਈ' (੧੨੮੫)।*

**ਧੀਠਾ** [*ਸੰ: । ਸੰਸਕ੍ਰਿਤ, ਧ੍ਰਿਸ਼੍ਟ । ਪ੍ਰਾਕ੍ਰਿਤ, ਧਿਟੋ । ਪੁ: ਪੰਜਾਬੀ, ਧੀਠ । ਪੰਜਾਬੀ, ਢੀਠ*] ਢੀਠ। ਯਥਾ—*'ਇਸੁ ਗੜ ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ' (੧੭੧)*, ਭਾਵ ਢੀਠ ਨੂੰ ਹਰੀ ਦਾ ਅਨੰਦ, ਜੋ ਅੰਦਰ ਹੀ ਹੈ, ਕੁਝ ਨਹੀਂ ਆਉਂਦਾ। ਯਥਾ—*'ਬਿਨਸਿਆ ਭ੍ਰਮੁ ਭਉ ਧੀਠਾ ਜੀਉ' (੧੦੯)*, ਢੀਠ ਭਰਮ ਭਉ ਮਿਟ ਗਿਆ।

**ਧਣੀ** [*ਸੰ: । ਸੰਸਕ੍ਰਿਤ, ਧਨਿਨ । ਪ੍ਰਾਕ੍ਰਿਤ ਤੇ ਪੰਜਾਬੀ, ਧਣੀ*]

੧. ਜੋ ਲੋਕਾਂ ਨੂੰ ਪੈਸਾ ਦੇਵੇ।

੨. ਮਾਲਕ, ਸੁਆਮੀ, ਪਤੀ। ਯਥਾ—*'ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ' (੧੪੨੫)।*

੩. ਭਾਵ ਪਰਮੇਸ਼ਰ। ਯਥਾ—*'ਸਭਨਾ ਮੈ ਸਚਾ ਧਣੀ' (੧੩੮੪)।*

**ਧੂਣੀ** [*ਸੰ: । ਸੰਸਕ੍ਰਿਤ, ਧੂਮ੍ । ਦੇਖੋ, 'ਧੂਈ'*] (ਅੱਗ) ਸੇਕਣ ਦੀ ਧੂਣੀ, ਜਿਥੇ ਅੱਗ ਨਿੱਕੀ ਨਿੱਕੀ ਬਲੇ।

**ਧੇਣ** [*ਸੰ: । ਸੰਸਕ੍ਰਿਤ, ਧੇਨੁ:*] ਗਊ, ਲਵੇਰੀ ਗਊ। ਯਥਾ—*'ਮੁਕਤਿ ਪਦਾਰਥੁ ਧੇਣੁ' (੧੮)*, ਸੰਤ ਸਭਾ ਦਾ ਵਿਸ਼ੇਖਣ ਹੈ ਕਿ ਸੰਤ ਸਭਾ, ਮੁਕਤਿ ਰੂਪ ਪਦਾਰਥ ਦੇਣ ਲਈ ਲਵੇਰੀ ਗਊ ਵਤ ਹਨ।

**ਧਣੀਐ** [*ਸੰ: । ਦੇਖੋ, 'ਧਣੀ'*] ੧. ਮਾਲਕ।

੨. [*ਕ੍ਰਿ:*] ਪਤੀ ਹੈ। ਯਥਾ—*'ਸਭਨਾ ਦਾ ਧਣੀਐ' (੩੧੬)।*

**ਧਾਣਕ** [*ਸੰ: । ਸੰਸਕ੍ਰਿਤ, ਧਾਨੁਸ਼: । ਹਿੰਦੀ, ਧਾਣਕ*] ਇਕ ਪਹਾੜੀ ਕੌਮ ਜੋ ਤੀਰ-ਕਮਾਨ ਦੇ ਆਸਰੇ ਜੀਵਨ ਬਤੀਤ ਕਰਦੇ ਹਨ, ਇਨ੍ਹਾਂ ਦੀ ਕ੍ਰਿਯਾ ਮਲਿਨ ਹੋਣੇ ਤੇ ਭਯਾਨਕ ਅਰਥ ਲੈਂਦੇ ਹਨ। ਯਥਾ—*'ਧਾਣਕ ਰੂਪਿ ਰਹਾ ਕਰਤਾਰ' (੨੪)*, ਹੇ ਕਰਤਾਰ! ਮੈਂ ਭਯਾਨਕ ਰੂਪ ਵਿਚ ਰਹਿੰਦਾ ਹਾਂ।

**ਧਣਖੁ** [*ਸੰ: । ਸੰਸਕ੍ਰਿਤ, ਧਨੁਸ਼੍ । ਪ੍ਰਾਕ੍ਰਿਤ, ਧਣੂ । ਪੰਜਾਬੀ, ਧਣਖ*] ਧਨੁਖ, ਕਮਾਨ। ਯਥਾ—*'ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ' (੧੦੪੨)*, (ਰਿਦੇ ਰੂਪੀ) ਅਕਾਸ਼ ਦੇ ਅੰਦਰ (ਗਿਆਨ ਰੂਪੀ) ਧਣਖ ਚੜ੍ਹਾਇਆ ਅਰ ਪੰਜ (ਸਤ, ਸੰਤੋਖ, ਦਯਾ, ਧਰਮ, ਧੀਰਜ) ਲੈ ਕੇ ਜਮਾਂ ਨੂੰ ਮਾਰੇ।

**ਧੇਣਵਾ** [*ਸੰ: । ਸੰਸਕ੍ਰਿਬ, ਧੇਨਵ:*] ਲਵੇਰੀਆਂ ਗਊਆਂ। ਯਥਾ—*'ਨਦੀਆ ਹੋਵਹਿ ਧੇਵਣਾ ਸੁੰਮ ਹੋਵਹਿ ਦੁਧੁ ਘੀਉ' (੧੪੧)*, ਨਦੀਆਂ ਗਊਆਂ ਹੋਣ, ਦੁਧ ਅਤੇ ਘਿਉ ਦੇ ਚਸ਼ਮੇ ਫੁਟਣ।

**ਧਾਤ** [*ਸੰ: । ਸੰਸਕ੍ਰਿਤ, ਧਾਤੁ: ਧਾ=ਧਾਰਣੇ+ਤੁਨ੍ ਪ੍ਰਤੇ*]

੧. ਧਾਰਨ ਵਾਲਾ, ਪਰਮੇਸ਼ਰ[1]। ਯਥਾ—*'ਅਸੁਲੂ ਇਕੁ ਧਾਤੁ' (੫)*, (ਵੇਦ ਅਰ) ਅਠਾਰਾਂ ਹਜ਼ਾਰ ਪੁਸਤਕ ਇਕ (ਵਾਤ) ਗੌਲ ਕਹਿੰਦੇ ਹਨ (ਕਿ) ਅਸਲ ਵਿਚ ਇਕ ਪਰਮੇਸ਼ਰ ਹੈ।

੨. ਧਾਤ ਦਾ ਅਰਥ ਪ੍ਰਿਥਵੀ ਦੇ ਤੱਤ ਹੋਣ ਕਰਕੇ ਮਾਇਆ ਅਰਥ ਲੈਂਦੇ ਹਨ ਤੇ ਤੁਕ ਦਾ ਅਰਥ ਕਰਦੇ ਹਨ—ਮੂਲ ਇਕ (ਈਸ਼੍ਵਰ ਹੈ, ਹੋਰ ਸਭ) {ਧਾਤ} ਮਾਇਆ (ਦਾ ਪਸਾਰਾ) ਹੈ। ਦੇਖੋ, 'ਅਸਲੂ'

੩. [*ਵੈਦਯਕਾਂ ਨੇ ਸੱਤ ਧਾਤੂ ਮੰਨੇ ਹਨ—ਰਸੁ, ਲਹੂ, ਮਾਸ, ਮੇਦਾ (ਚਰਬੀ), ਹੱਡੀ, ਮਿੱਝ, ਬੀਰਜ, ਜਿਨ੍ਹਾਂ ਤੋਂ ਸਰੀਰ ਚਲ ਰਿਹਾ ਹੈ, ਸਰੀਰ ਦੀ ਬਨਾਵਟ ਦੇ ਧਾਤੂ ਅੱਠ ਬੀ ਗਿਣੇ ਹਨ। ਦੇਖੋ, 'ਅਸਟ ਧਾਤ'*] ਅਸਲ, ਮੂਲ। ਯਥਾ—*'ਜੇਹੀ ਧਾਤੁ ਤੇਹਾ ਤਿਨ ਨਾਉ' (੨੫)*, ਜੈਸੀ ਜਿਸ ਦੀ ਅਸਲ ਹੋਵੇ, ਤੈਸਾ ਉਸ ਦਾ ਨਾਮ ਹੁੰਦਾ ਹੈ, ਜਿਹਾ ਕੁ ਕਿੱਕਰ ਦੇ ਬੀਜ ਤੋਂ ਕਿੱਕਰ।

੪. ਸੁਭਾਵ। ਯਥਾ—*'ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ' (੭੨੫)*, ਸੁਭਾਵ ਤਾਂ ਮਿਲਦਾ ਹੈ ਸੁਭਾਵ ਨੂੰ ਅਰ ਲਗਨ ਮਿਲਦੀ ਹੈ ਲਗਨ ਨੂੰ। ਯਥਾ ਪ੍ਰਮਾਣ—*'ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ॥ ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ' (੭੮੮)।*

੫. ਗਿਆਨ ਇੰਦ੍ਰਿਯ। ਯਥਾ—*'ਮਨੁ ਮਰੈ ਧਾਤੁ ਮਰਿ ਜਾਇ' (੬੬੫)*, ਮਨ ਮਾਰਿਆਂ ਗਿਆਨ ਇੰਦ੍ਰਿਯ ਮਰ ਜਾਂਦੇ ਹਨ, ਭਾਵ ਮਨ ਦੇ ਵਸ ਹੋਇਆਂ ਗਿਆਨ ਇੰਦ੍ਰਿਯ ਵਸ ਹੋ ਜਾਂਦੇ ਹਨ। ਦੇਖੋ, 'ਪੰਚ ਧਾਤੁ'

੬. *'ਲਿਵ ਧਾਤੁ ਦੁਇ ਰਾਹ ਹੈ' (੮੭)*, ਇਸ ਤੁਕ ਤੋਂ ਧਾਤੁ ਦੇ ਇਕ ਹੋਰ ਅਰਥ ਸਿੱਧ ਹੁੰਦੇ ਹਨ। ਦੋ ਰਸਤੇ ਹਨ—ਇਕ ਲਿਵ, ਇਕ ਧਾਤ, ਦੋਵੇਂ ਇਕ ਦੂਜੇ ਦੇ ਉਲਟ ਹਨ। ਅਨੰਦ ਵਿਚ ਅਸੀਂ ਪੜ੍ਹਦੇ ਹਾਂ—*'ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ' (੯੨੧)*, ਇਹ ਤੁਕ ਦੱਸਦੀ ਹੈ ਕਿ ਲਿਵ ਛੁਟੇ ਤਾਂ ਤ੍ਰਿਸ਼ਨਾ ਦੋ ਰਸਤੇ ਹੋਏ ਤੇ—ਲਿਵ ਧਾਤ ਦੋ ਰਸਤੇ ਹਨ ਤੋਂ ਪਤਾ ਲੱਗਾ ਕਿ ਧਾਤੁ ਅਰ ਤ੍ਰਿਸ਼ਨਾ ਇਕੋ ਗੱਲ ਹੈ। ਇਹ ਧਾਤੁ ਪਦ ਤ੍ਰਿਸ਼ਨਾ ਅਰਥ ਵਾਲਾ ਸੰਸਕ੍ਰਿਤ 'ਧਾਵਨ' ਤੇ ਪੰਜਾਬੀ 'ਧਾਵਣਾ'

---

[1] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਦ' ਤੇ 'ਜ' ਸ੍ਵਰਣਤਾ ਰਖਦੇ ਹਨ। ਕਾਦੀਆਂ, ਕਾਜ਼ੀਆਂ। ਫਦੀਹਤ, ਫਜੀਹਤ। ਧੀ ਦਾ, ਧੀਜੀਐ। ਸੰਸਕ੍ਰਿਤ 'ਧ' ਪੰਜਾਬੀ 'ਝ' ਨਾਲ ਬੀ ਬਦਲਦਾ ਹੈ, ਜਿਹਾ ਧੀਵਰ ਦਾ ਝੀਵਰ।

[1] ਧਾਤੁ ਦਾ 'ਪਰਮੇਸ਼ਵਰ' ਅਰਥ ਇਸ ਪ੍ਰਮਾਣ ਤੇ ਬੀ ਸਿੱਧ ਹੈ—'ਸ ਏਖ ਚਿਦ ਧਾਤੁ' ਅਰ ਕੋਸ਼ ਵਿਚ ਬੀ ਇਹ ਅਰਥ ਹੈ।

ਪਦ ਤੋਂ ਬਣਿਆ ਹੈ ਜਿਸਦੇ ਅਰਥ ਹਨ ਵੇਗ ਨਾਲ ਨੱਸਣਾ। ਸੋ ਮਨ ਦਾ ਨੱਸਣਾ ਯਾ ਤ੍ਰਿਸ਼ਨਾ ਅਰਥ ਹੋਇਆ।

ਤ੍ਰਿਸ਼ਨਾ ਅਰਥ ਹੇਠ-ਲਿਖੀਆਂ ਤੁਕਾਂ ਦਾ ਬਹੁਤ ਸੋਹਣਾ ਫਬਦਾ ਹੈ। ਯਥਾ—*'ਲਿਵ ਧਾਤੁ ਦੁਇ ਰਾਹ ਹੈ' (੮੭)*, ਤਥਾ—*'ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ' (੭੨੫)*, ਤਥਾ—*'ਮਨੁ ਮਰੈ ਧਾਤੁ ਮਰਿ ਜਾਇ' (੬੬੫)*, ਤਥਾ—*'ਖਾਣ ਪੀਅਣ ਕੀ ਧਾਤੁ' (੧੩੭)*। ਦੇਖੋ, 'ਲਿਵ ਧਾਤ'

**ਧਾਤੁ/ਧਾਤੂ** [*ਸੰ:। ਦੇਖੋ, 'ਧਾਤ'*] ਵਿਖਯ। ਤਨ ਮਾਤ੍ਰਾਂ ਜੋ ਪੰਜ ਹਨ—ਸ਼ਬਦ, ਸਪਰਸ, ਰੂਪ, ਰਸ, ਗੰਧ। ਯਥਾ—*'ਪੰਚ ਧਾਤੁ ਵਿਚਿ ਪਾਈਅਨੁ' (੭੮੬)*, ਤਥਾ—*ਵਿਚਿ ਧਾਤੂ ਪੰਚ ਆਪਿ ਪਾਵੈ' (੭੨੦)*।

**ਧੋਤੀ[੧]** [*ਸੰ:। ਪੰਜਾਬੀ*] ੧. ਧੋਤੀ, ਪ੍ਰਸਿੱਧ—ਸਾੜ੍ਹੀ। ਯਥਾ—*'ਧੋਤੀ ਟਿਕਾ ਤੈ ਜਪਮਾਲੀ' (੪੭੧)*।

੨. [*ਗੁ:*] ਧੋਈ ਹੋਈ ਵਸਤੁ। ਯਥਾ—*'ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ' (੭੮੯)*।

**ਧੋਤਿਆ** [*ਕ੍ਰਿ:। ਸੰਸਕ੍ਰਿਤ, ਧਾਵਨੰ। ਪੰਜਾਬੀ, ਧੋਣਾ*] ਧੋਣ ਕਰਕੇ। ਯਥਾ—*'ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ' (੭੨੯)*।

**ਧੋਤੀਆ[੧]** [*ਸੰ:। ਪੰਜਾਬੀ*] ਧੋਤੀ ਦਾ ਬਹੁ-ਬਚਨ। ਯਥਾ—*'ਗਜ ਸਾਢੇ ਤੈ ਤੈ ਧੋਤੀਆ' (੪੭੬)*।

**ਧਾਤੁਰ** [*ਸੰ:। ਸੰਸਕ੍ਰਿਤ, ਧਾਤ੍ਰੀ=ਪ੍ਰਿਥ੍ਵੀ*] ੧. ਪ੍ਰਿਥਵੀ।

੨. ਸੰਸਾਰਕ (ਖੇਡ)। ਯਥਾ—*'ਧਾਤੁਰ ਬਾਜੀ ਪਲਚਿ ਰਹੇ' (੨੯)*, ਸੰਸਾਰੀ ਖੇਡ ਵਿਚ ਪਲਚ ਰਹੇ ਹਨ।

**ਧੁੰਧਿ** [*ਸੰ:। ਸੰਸਕ੍ਰਿਤ, ਧੂਮ:। ਪੰਜਾਬੀ, ਧੂੰਆਂ ਤੋਂ ਧੁੰਧ=ਉਹ ਹਨੇਰਾ ਜੋ ਧੂੰਏ ਯਾ ਕੁਹੀੜ ਤੋਂ ਪਵੇ*] ਅਨ੍ਹੇਰਾ ਪੈਣਾ। ਯਥਾ—*'ਨੇਤ੍ਰੀ ਧੁੰਧਿ ਕਰਨ ਭਏ ਬਹਰੇ' (੧੧੨੬)*।

**ਧੰਧਾ** [*ਸੰ:। ਪੰਜਾਬੀ*] ਦੁਨੀਆ ਦੇ ਕੰਮ-ਕਾਜ। ਯਥਾ—*'ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ' (੯੪੮)*।

**ਧੁੰਧੂਕਾਰ** [*ਸੰ:। ਹਿੰਦੀ। ਸੰਸਕ੍ਰਿਤ, ਧੂਮ:*] ਹਨੇਰੇ ਦੀ ਦਸ਼ਾ, ਉਹ ਦਸ਼ਾ ਜਦੋਂ ਸੰਸਾਰ ਨਾ ਸੀ, ਅਰ ਤਤ ਅਵੈਵ ਇਸ ਦ੍ਰਿਸ਼ਟਮਾਨ ਰੂਪ ਵਿਚ ਨਹੀਂ ਸਨ ਆਏ। ਯਥਾ—*'ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ' (੧੦੨੬*, ਧੁੰਧੂਕਾਰ ਦਸ਼ਾ ਵਿਚ ਆਪਣੇ ਆਪ ਵਿਚ (ਦ੍ਰਿੜ੍ਹ) ਈਸ਼੍ਵਰ ਬੈਠਾ ਸੀ, ਉਸ ਵੇਲੇ ਕੋਈ ਧੰਧਾ ਅਰ ਪਸਾਰਾ ਨਹੀਂ ਸੀ।

**ਧੁੰਧਰਾਵਾ** [*ਕ੍ਰਿ:। ਹਿੰਦੀ, ਧੁੰਧਰਨਾ। ਪੰਜਾਬੀ, ਧੂ ਖੜਨਾ*] ਉਜਾੜ ਦੇਣਾ। ਯਥਾ—*'ਇਨ ਮੁੰਡੀਅਨ ਮੇਰਾ ਘਰੁ ਧੁੰਧਰਾਵਾ' (੪੮੪)*, ਇਨ੍ਹਾਂ ਸੰਤਾਂ ਨੇ ਮੇਰਾ ਘਰ ਉਜਾੜ ਦਿਤਾ (ਸ੍ਰੀ ਕਬੀਰ ਜੀ ਦੀ ਮਾਤਾ ਦਾ ਵਾਕ ਹੈ)।

**ਧੁੰਧਲਾ** [*ਗੁ:। ਹਿੰਦੀ*] ਹਨੇਰੇ ਵਾਲਾ, ਦੁਧੀਆ ਖਾਕੀ ਰੰਗ, ਘਸਮੈਲਾ ਰੰਗ। ਯਥਾ—*'ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ' (੧੦੮੯)*, ਭਾਵ ਮੈਲਾ (ਤਮੋਗੁਣ) ਨਾ ਧੁੰਧਲਾ (ਰਜੋਗੁਣ) ਨਾ ਭਗਵਾ (ਸਤੋਗੁਣ) ਨਾ (ਇਨ੍ਹਾਂ ਦਾ ਅਧਿਸ਼੍ਰਾਨ ਰੂਪ) ਕੱਚੀ ਮਾਇਆ।

**ਧੰਧਲੀ** [*ਸੰ:। ਹਿੰਦੀ, ਧੰਧ। ਲੀ=ਜੱਫੀ। ਸੰਸਕ੍ਰਿਤ, ਲੀ: ਤੋਂ*] ਧੰਧਿਆਂ ਦੀ ਜੱਫੀ, ਫਾਹੀ। ਯਥਾ—*'ਵਿਣੁ ਨਾਮੁ ਹਰਿ ਕੇ ਕਛੁ ਨ ਸੁਝੈ ਅੰਧੁ ਬੂਡੌ ਧੰਧਲੀ' (੭੬੭)*।

**ਧੰਧੜਾ** [*ਸੰ:। ਹਿੰਦੀ, ਧੰਧਾ, ੜਾ ਪ੍ਰਤੇ*] ਧੰਧਾ, ਕੰਮ ਕਾਰ। ਯਥਾ—*'ਮੈ ਛਡਿਆ ਸਭੋ ਧੰਧੜਾ' (੭੩)*।

**ਧਨ** [*ਸੰ:। ਸੰਸਕ੍ਰਿਤ, ਧਨ*] ੧. ਦੌਲਤ। ਯਥਾ—*'ਧਨ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ' (੧੪੨੬)*, ਧਨ, ਇਸਤ੍ਰੀ ਤੇ ਪਦਾਰਥ (ਮਕਾਨਾਦਿ) ਸਭ ਨੂੰ ਆਪਣੀ ਕਰਕੇ ਨਾ ਮੰਨ। ਦੇਖੋ, 'ਧਨਵੰਤੇ'

੨. [*ਸੰਸਕ੍ਰਿਤ, ਧਨਿਕਾ=ਜੁਆਨ ਇਸਤ੍ਰੀ[੧]*] ਇਸਤ੍ਰੀ, ਵਹੁਟੀ। ਯਥਾ—*'ਧਨ ਵਾਂਢੀ ਝੁਰੇਇ' (੫੬)*, ਵਿਛੜੀ ਹੋਈ ਇਸਤ੍ਰੀ ਝੁਰਦੀ ਹੈ। ਤਥਾ—*'ਧਨ ਪਿਰੁ ਏਹਿ ਨ ਆਖੀਅਨਿ' (੭੮੮)*, ਤਥਾ—*'ਜਿਤੁ ਦਿਹਾੜੈ ਧਨ ਵਰੀ' (੧੩੭੭)*, ਜਿਸ ਦਿਨ ਇਸਤ੍ਰੀ {ਵਰ} ਵਿਆਹੀ ਜਾਏਗੀ, (ਉਹ ਸਾਹ ਲਿਖੇ ਗਏ)। ਦੇਖੋ, 'ਸਾਧਨ', 'ਧਨ ਵਾਢੀ'

੩. [*ਸੰਸਕ੍ਰਿਤ, ਧਨ੍ਯ*] ਉਸਤਤਿ ਯੋਗ, ਉਪਮਾ ਯੋਗ। ਯਥਾ—*'ਧਨਿ ਧੰਨਿ ੴ ਰਾਮ ਬੇਨੁ ਬਾਜੈ' (੯੮੮)*।

੪. ਸ਼ੁਕਰ।

**ਧਨੀ** [*ਗੁ:। ਸੰਸਕ੍ਰਿਤ, ਧਨਿਨ੍*] ਧਨ ਵਾਲਾ, ਸ਼ਾਹ। ਯਥਾ—*'ਸਚੁ ਸਾਹਿਬੁ ਸਾਚਾ ਖੇਲੁ ਸਭੁ ਹਰਿ ਧਨੀ' (੭੨੩)*।

**ਧਾਨੁ** [*ਸੰ:। ਸੰਸਕ੍ਰਿਤ, ਧਾਨਯੰ*]

੧. ਚਾਵਲ, ਅਨਾਜ। ਯਥਾ—*'ਧਾਨੁ ਪ੍ਰਭ ਕਾ ਖਾਨਾ' (੨੧੨)*।

੨. ਜੋ ਪੁਸ਼ਟੀ ਕਰਨ ਵਿਚ ਚੰਗਾ ਹੋਵੇ। ਯਥਾ—*'ਤੂ ਹੀ ਮਾਨ ਤੂੰ ਹੀ ਧਾਨ' (੨੧੩)*, ਤੂੰ ਹੀ ਸਾਡਾ ਮਾਣ ਹੈਂ, ਤੂੰ ਹੀ ਪੁਸ਼ਟੀ ਕਾਰਕ ਹੈਂ।

੩. [*ਸੰਸਕ੍ਰਿਤ, ਧਯਾਨ*] ਧਿਆਨ। ਯਥਾ—*'ਇਹੁ ਤਨੁ ਸੀਤੋ ਤੁਮ੍ਹ ਧਾਨ' (੧੨੧੬)*, ਇਹ ਮਨ ਤੁਹਾਡੇ ਧਿਆਨ ਵਿਚ ਸੀਤਾ ਹੋਇਆ ਹੈ। ਤਥਾ—*'ਪ੍ਰਾਪਤਿ ਪਾਤੀ ਧਾਨੁ' (੧੩੨੯)*। ਦੇਖੋ 'ਪਾਤੀ'

੪. ਮਾਲ[੨]। ਯਥਾ—*'ਕੰਞਕਾ ਅਣਚਾਰੀ ਕਾ ਧਾਨੁ' (੧੪੧੩)*।

**ਧੀਨ** [*ਗੁ:। ਸੰਸਕ੍ਰਿਤ, ਅਧੀਨ। ਪੁ: ਪੰਜਾਬੀ, ਧੀਨ*] ਤਾਬੇ, ਕਾਬੂ ਵਿਚ। ਯਥਾ—*'ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸ ਹੀ ਕੋ ਧੀਨ' (੭੧੬)*, ਭਾਵ ਉਹੋ ਮੇਰਾ ਠਾਕਰ ਅਰ ਉਸ ਦੇ (ਮੈਂ) ਅਧੀਨ ਹਾਂ।

---

੧. ਕਿਸੇ ਸਮੇਂ ਤੇੜ ਦਾ ਕਪੜਾ ਰੋਜ਼ ਧੋਣ ਦਾ ਰਿਵਾਜ ਸੀ ਜਿਸ ਤੋਂ ਧੋਤੀ ਨਾਮ ਪਿਆ ਹੈ। ਪਰ ਇਕ ਹੋਰ ਵਯੁਤਪਤੀ ਬੀ ਹੈ—ਅਧੋਤਰ ਇਕ ਕਪੜਾ ਹੁੰਦਾ ਸੀ, ਖੱਦਰ ਤੋਂ ਬਰੀਕ, ਇਸ ਨੂੰ ਹੁਣ ਤਕ ਧੋਤਰ ਆਖਦੇ ਹਨ। ਹੋ ਸਕਦਾ ਹੈ ਇਸ ਦੀਆਂ ਧੋਤੀਆਂ ਬਣਦੀਆਂ ਹੋਣ ਤੇ ਇਥੋਂ ਹੀ ਧੋਤੀ ਨਾਮ ਪਿਆ ਹੋਵੇ।

੧. ਗੋਧਨ, ਪ੍ਰਾਣ ਧਨ, ਜੀਵਨ ਧਨ, ਇਸਤ੍ਰੀ ਧਨ ਆਦਿ ਪਦ ਵਰਤੀਂਦੇ ਰਹੇ ਹਨ, ਹੋ ਸਕਦਾ ਹੈ ਕਿ ਇਸਤ੍ਰੀ ਧਨ ਤੋਂ ਇਸਤ੍ਰੀ ਪਦ ਗਿਰ ਗਿਆ ਤੇ ਧਨ ਵਰਤੋਂ ਵਿਚ ਰਹਿ ਗਿਆ। ਹੁਣ ਤਕ ਬੀ ਬੋਲਚਾਲ ਵਿਚ ਹੈ—ਇਹ ਧੀ ਦਾ ਧਨ ਹੈ—ਇਸ ਤੋਂ ਮੁਰਾਦ ਕੇਵਲ ਪਿਆਰੀ ਵਸਤੂ ਯਾ ਵਸਤੂ ਮਾਤ੍ਰ ਹੈ।

੨. ਧਾਨ ਦਾ ਅਰਥ ਚਾਵਲ ਹੈ, ਜਦੋਂ ਚਾਵਲ ਦੀ ਦੌਲਤ ਸਮਝੀ ਜਾਂਦੀ ਸੀ ਤਦੋਂ ਇਸਦੇ ਮੁਰਾਦੀਆ ਅਰਥ ਬਣ ਗਏ = ਮਾਲ। ਧਾਨ ਪਦ ਹੁਣ ਤਕ ਬੋਲਚਾਲ ਵਿਚ ਹੈ, ਜਿਹਾ ਕੁ ਧੀ ਦਾ ਧਾਨ, ਬ੍ਰਾਹਮਣ ਦਾ ਧਾਨ।

**ਧੁਨ/ਧੁਨਿ/ਧੁਨੀ** [*ਸੰ: । ਸੰਸਕ੍ਰਿਤ, ਧ੍ਵਨਿ । ਧਾਤੂ ਧ੍ਵਨ੍ =ਅਵਾਜ਼ ਕੱਢਣੀ*]

੧. ਅਵਾਜ਼। ਯਥਾ—*'ਧੁਨਿ ਵਾਜੇ ਅਨਹਦ ਘੋਰਾ' (੮੭੯)।*

੨. ਲਿਵ[੧]। ਯਥਾ—*'ਸਬਦੁ ਗੁਰੂ ਸੁਰਤਿ ਧੁਨਿ ਚੇਲਾ' (੯੪੩),* ਸ਼ਬਦ ਗੁਰੂ ਹੈ ਤੇ ਸੁਰਤ (ਉਸ ਵਿਚ) ਲਿਵ (ਲਾਉਣ ਵਾਲੀ) ਚੇਲਾ ਹੈ।

੩. ਸ਼ਬਦ ਦੀ ਇਕ ਬ੍ਰਿਤੀ ਦਾ ਨਾਮ ਹੈ। ਅਬਧਾ[੨] ਲਛਣਾ[੩] ਬਜੰਜਨਾ[੪] ਏਹ ਤ੍ਰੈ ਪ੍ਰਸਿੱਧ ਬ੍ਰਿਤੀਆਂ ਹਨ। ਬਜੰਜਨਾਂ ਨਾਲੋਂ ਬੀ ਜੋ ਬ੍ਰਿਤੀ ਹੋਰ ਮਟਕਦਾਰ ਨਿਕਲੇ ਉਹ ਧੁਨਿ ਹੈ। ਯਥਾ—*'ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥ ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ' (੧੪੨੬),* ਇਸ ਦੇ ਵਜੰਗ ਨਾਲ ਅਰਥ ਕੱਢ ਕੇ ਬੀ ਇਕ ਮਟਕ ਬਾਕੀ ਰਹਿੰਦੀ ਹੈ, ਉਹ ਇਹ ਹੈ ਕਿ ਬਿਰਹ ਦੀ ਵਿਆਕੁਲਤਾ ਅਤਿ ਅਸਹਿ ਹੋ ਰਹੀ ਹੈ, ਇਹ ਧੁਨੀ ਹੈ। ਇਸ ਤਰ੍ਹਾਂ ਦੇ ਅਰਥਾਂ ਵਾਲੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤ ਹੈ।

੪. ਕਿਸੇ ਇਕ ਤ੍ਰੀਕੇ ਤੇ ਗਾਏ ਜਾਣ ਵਾਲੇ ਗੀਤ ਦੇ ਉਸੇ ਤ੍ਰੀਕੇ ਉਤੇ ਦੂਜੀ ਚੀਜ਼ ਨੂੰ ਗਾਉਣਾ, ਜਿਸ ਨੂੰ ਅੱਜ-ਕੱਲ੍ਹ ਤਰਜ਼ ਤੇ ਧਾਰਨਾ ਕਹਿੰਦੇ ਹਨ, ਪਿਛਲੇ ਸਮੇਂ ਉਸਨੂੰ ਧੁਨਿ ਯਾ ਧੁਨੀ ਕਹਿੰਦੇ ਸਨ। ਯਥਾ—*'ਜੋਧੈ ਵੀਰੈ ਪੂਰਬਾਣੀ ਕੀ ਧੁਨੀ' (੯੪੭),* ਇਸਦਾ ਮਤਲਬ ਹੈ ਕਿ ਜੀਕੂੰ ਵੀਰੈ ਤੇ ਜੋਧੇ ਪੂਰਬਾਣੀ ਦੀ ਵਾਰ ਜਿਸ ਧਾਰਨਾ ਤੇ ਗਾਵੀਂ ਜਾਂਦੀ ਹੈ, ਉਸ ਧਾਰਨਾ ਤੇ ਗਾਵੋ। ਇਹ ਧੁਨਾਂ ਕਈ ਥਾਈਂ ਬਾਣੀਆਂ ਦੇ ਉਤੇ ਲਿਖੀਆਂ ਹਨ, ਇਹ ਛੇਵੀਂ ਪਾਤਸ਼ਾਹੀ ਜੀ ਨੇ ਲਿਖੀਆਂ ਦੱਸੀਦੀਆਂ ਹਨ[੫]।

**ਧੁਨੇ** [*ਕ੍ਰਿ: । ਹਿੰਦੀ, ਧੁਨਨਾ ਤੋਂ*] ਹਿਲਾਵਣਾ, ਫੇਰਨਾ। ਯਥਾ—*'ਮੂੰਡ ਧੁਨੇ ਪਛੁਤਈ ਹੈ' (੫੨੪),* ਸਿਰ ਧੁਨਨ ਮੁਹਾਵਰਾ ਹੈ, ਪਛੁਤਾਵੇ ਵਿਚ ਸਿਰ ਦਾ ਹਿਲਣਾ।

**ਧੇਨ** [*ਸੰ: । ਸੰਸਕ੍ਰਿਤ, ਧੇਨੁ*] ਲਵੇਰੀ ਗਊ। ਯਥਾ—*'ਧੇਨੁ ਦੁਧੈ ਤੇ ਬਾਹਰੀ' (੧੩੩)।*

**ਧੰਨ** [*ਗੁ: । ਸੰਸਕ੍ਰਿਤ, ਧਨ੍ਯ*] ਧੰਨਤਾ ਯੋਗ, ਉਸਤਤਿ ਯੋਗ। ਯਥਾ—*'ਧੰਨੁ ਜਣੇਦੀ ਮਾਉ' (੪੮੮)।*

**ਧੰਨਾ** [*ਸੰ: । ਦੇਸ਼ ਭਾਸ਼ਾ*] ਭਗਤ ਦਾ ਨਾਉਂ ਹੈ, ਜੋ ਜਾਤੀ ਦਾ ਜੱਟ ਸੀ, ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹੀ। ਯਥਾ—*'ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ' (੪੮੮)।*

**ਧੰਨੀ** [*ਗੁ: । ਸੰਸਕ੍ਰਿਤ, ਧਨ੍ਯ*] ਧੰਨਤਾ ਯੋਗ, ਉਸਤਤਿ ਯੋਗ। ਯਥਾ—*'ਨਾਨਕ ਜਨਨੀ ਧੰਨੀ ਮਾਇ' (੧੨੫੭)।*

**ਧੁਨੀਐ** [*ਕ੍ਰਿ: । ਸੰਸਕ੍ਰਿਤ, ਧ੍ਵਨਿ: । ਪੰਜਾਬੀ ਕ੍ਰਿਯਾ, ਧੁਨਨਾ*] ਵਜਦੇ ਹਨ। ਯਥਾ—*'ਅਨਹਦ ਵਾਜੇ ਧੁਨੀਐ ਰਾਮ' (੭੮੩),* ਅਨਾਹਦ ਧੁਨ ਦੇ ਵਾਜੇ ਵਜਦੇ ਹਨ।

**ਧਨਾਸਰੀ** [*ਸੰ: । ਸੰਸਕ੍ਰਿਤ, ਧਨਾਸ੍ਰੀ*] ਇਕ ਰਾਗਨੀ ਦਾ ਨਾਮ ਹੈ। ਇਹ ਰਾਗਨੀ ਗੁਰਮਤਿ ਸੰਗੀਤ[੧] ਵਿਚ ਮਾਲਕੌਂਸ ਦੀ ਰਾਗਨੀ ਹੈ। ਯਥਾ—*'ਧੰਨਾਸਰੀ ਏ ਪਾਚਉ ਗਾਈ' (੧੪੩੦),* ਆਸਾਵਰੀ ਤੇ ਮਾਰਵਾ ਮਿਲ ਕੇ ਮਾਲਕੌਂਸ ਦੀ ਛਾਇਆ ਸਮੇਤ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜੇਹਾ ਕੁ ਕਾਲੀ ਨਾਥ ਮਤ ਵਿਚ ਮੇਘ ਦੀ ਰਾਗਨੀ ਹੈ, ਸੁਰ ਤਾਲ ਸਮੂਹ ਵਿਚ ਮਾਲਕੌਂਸ ਦੀ ਨੂੰਹ ਲਿਖੀ ਹੈ। ਨਾਦ ਬਿਨੋਦ ਵਿਚ ਦੀਪਕ ਦੀ ਰਾਗਨੀ ਲਿਖੀ ਹੈ। ਹੋਰ ਮੁਲਤਾਨੀ ਧਨਾਸਰੀ ਪਹਾੜੀ ਸੰਕੀਰਣ ਦੇ ਮੇਲ ਕਰਕੇ ਹੁੰਦੀ ਹੈ। ਆਸਾ ਮਾਰੂ ਮਿਲੇ ਤਾਂ ਪੂਰੀਆ ਧਨਾਸਰੀ; ਗੌਰੀ, ਮਾਰੂ ਜੈਤਸਰੀ ਮਿਲੇ ਤਾਂ ਜੈਤਸਿਰੀ ਟੰਕਾਰ। ਯਥਾ—*'ਧਨਾਸਰੀ ਧਨਵੰਤੀ ਜਾਣੀਐ' (੧੪੧੯)।*

**ਧੁਨਕਾਰ** [*ਸੰ: । ਸੰਸਕ੍ਰਿਤ, ਧ੍ਵਨਿ*] ਇਕ ਰਸ ਧੁਨੀ (ਲਾਉਣੀ), ਝੁਨਕਾਰ।

**ਧਨਜੈ** [*ਸੰ: । ਸੰਸਕ੍ਰਿਤ, ਧਨੰਜਯ: =ਧਨ ਨੂੰ ਜਿੱਤਣ ਵਾਲਾ ਯਾ ਧਨ ਜਿਸਨੂੰ ਪ੍ਰਾਪਤ ਹੈ*] ਵਾਹਿਗੁਰੂ। ਯਥਾ—*'ਧਨੰਜੈ ਜਲਿ ਥਲਿ ਹੈ ਮਹੀਐ' (੧੦੮੨)।*

**ਧਨਾਢ** [*ਗੁ: । ਸੰਸਕ੍ਰਿਤ, ਧਨ+ਆਢ੍ਯ*] ਧਨਵਾਨ, ਮਾਲਦਾਰ। ਯਥਾ—*'ਧਨਾਢਿ ਆਢਿ ਭੰਡਾਰ' (੫੦੮)।*

**ਧਨੀਤਾ** [*ਗੁ: । ਸੰਸਕ੍ਰਿਤ, ਧਨਪਤਿ । ਪੁ: ਪੰਜਾਬੀ, ਧਨੀਤਾ*] ਦੌਲਤ ਵਾਲਾ, ਮਾਲਦਾਰ। ਯਥਾ—*'ਤੇ ਗਨੀ ਧਨੀਤਾ' (੮੧੦)।*

**ਧੁਨਿਤ** [*ਸੰ: । ਸੰਸਕ੍ਰਿਤ, ਧ੍ਵਨਿ:*] ਧੁਨਾਂ ਦੇ ਮੇਲ। ਯਥਾ—*'ਧੁਨਿਤ ਲਲਿਤ' (੧੨੭੨),* ਸੁੰਦਰ ਧੁਨਾਂ ਦੇ ਮੇਲ।

**ਧਨਪਾਤੀ** [*ਗੁ: । ਸੰਸਕ੍ਰਿਤ, ਧਨਪਤਿ*] ਧਨ ਵਾਲਾ, ਅਮੀਰ। ਯਥਾ—*'ਧਨਪਾਤੀ ਵਡ ਭੂਮੀਆ ਮੇਰੀ ਮੇਰੀ ਕਰਿ ਪਰਿਆ' (੪੨)।*

**ਧਨ ਵਾਢੀ** [*ਵਿਸ਼ੇਸ਼ਣ ਵਿਸ਼ੇਸ਼ਯ । ਸੰਸਕ੍ਰਿਤ, ਧਨੀਕਾ ਤੋਂ ਪੰਜਾਬੀ, ਧਨ । ਪੰਜਾਬੀ, ਵਾਢੀ[੨] =ਪਰਦੇਸ*] ਵਾਂਢੇ ਗਈ ਇਸਤ੍ਰੀ, ਆਪਣੇ ਅਸਥਾਨ ਤੋਂ ਦੂਰ ਗਈ, ਪਰਦੇਸ ਗਈ। ਯਥਾ—*'ਧਨ ਵਾਂਢੀ ਪਿਰੁ ਦੇਸ ਨਿਵਾਸੀ' (੧੨੭੩)।*

**ਧਨਵੰਤੇ** [*ਗੁ: । ਸੰਸਕ੍ਰਿਤ, ਧਨਵੰਤ੍ । ਪੰਜਾਬੀ, ਧਨ + ਵੰਤੇ =ਵਾਲੇ*] ਧਨਵਾਨ। ਯਥਾ—*'ਪ੍ਰਭ ਕਉ ਸਿਮਰਹਿ ਸੇ ਧਨਵੰਤੇ' (੨੬੩)।*

**ਧਨਵਰੀ** [*ਸੰ: । ਕ੍ਰਿ: । ਸੰਸਕ੍ਰਿਤ, ਧਨਿਕਾ =ਇਸਤ੍ਰੀ । ਪੰਜਾਬੀ, ਵਰੀ=ਵਿਆਹੀ*] ਦੇਖੋ, 'ਧਨ'

**ਧੂਪ** [*ਸੰ: । ਸੰਸਕ੍ਰਿਤ, ਧੂਪ:*] ੧. ਇਕ ਖ਼ੁਸ਼ਬੂਦਾਰ ਲੱਕੜੀ ਜੋ ਕੁੱਟ ਕੇ ਮਸਾਲੇ ਪਾ ਕੇ ਤਿਆਰ ਕਰਕੇ ਧੁਖਾਈ ਜਾਂਦੀ ਹੈ, ਪੂਜਾ ਵੇਲੇ। ਯਥਾ—*'ਧੂਪੁ ਮਲਆਨਲੋ ਪਵਣੁ ਚਵਰੋ ਕਰੇ' (੧੩)।*

੨. [*ਸੰ: । ਧੁਪ ਧਾਤੂ ਹੈ ਚਮਕਣ ਅਰਥ ਵਿਚ*] ਚਮਕ ਦਮਕ, ਚੇਹਰੇ ਦੀ ਚਮਕ। ਕਈ ਗਿਆਨੀ, ਧੂਪ ਤੋਂ ਸੁਗੰਧੀ ਲੱਛਣ ਲੈ ਕੇ ਧੂਪ ਦਾ ਅਰਥ ਸ਼ੁਭ ਗੁਣ ਕਰਦੇ ਹਨ। ਯਥਾ—*'ਕੁਲ ਰੂਪ ਧੂਪ ਗਿਆਨ ਹੀਨੀ ਤੁਝ ਬਿਨਾ ਮੋਹਿ ਕਵਨ ਮਾਤ' (੪੬੨),* ਹੇ ਈਸ਼੍ਵਰ! ਮੈਂ ਕੁਲ ਰੂਪ ਅਰ ਚਮਕ ਦਮਕ ਯਾ ਗੁਣਾਂ ਤੋਂ ਖ਼ਾਲੀ ਹਾਂ। ਤੇਰੇ ਬਾਝ

---

੧. ਇਸ ਅਰਥ ਵਿਚ ਪੰਜਾਬੀ ਵਿਚ ਹੁਣ ਤਕ ਇਹ ਪਦ ਵਰਤਦੇ ਹਨ। ਜਿਵੇਂ ਕਹਿੰਦੇ ਹਨ, ਫਲਾਣਾ ਦਿਨ ਰਾਤ ਏਸੇ ਧੁਨ ਵਿਚ ਪਿਆ ਫਿਰਦਾ ਹੈ, ਫਲਾਣੇ ਕੰਮ ਦੀ ਡਾਢੀ ਧੁਨ ਲਗੀ ਸੂ!

੨. Indicative sense. ੩. Suggestive sense. ੪. Figurative sense.

੫. ਧੁਨਾਂ ਦੇ ਵੇਰਵੇ ਲਈ ਕਿ ਓਹ ਕੀ ਸਨ, ਮੂਲ ਟੱਪੇ ਕੀ ਸਨ, ਕਥਾ ਕੀ ਸੀ, 'ਬਾਣੀ ਬਿਉਰਾ' ਨਾਮੇ ਪੁਸਤਕ ਕ੍ਰਿਤ ਡਾਕਟਰ ਚਰਨ ਸਿੰਘ ਜੀ ਖਾਲਸਾ ਟ੍ਰੈਕਟ ਸੁਸਾਇਟੀ ਤੋਂ ਲੈ ਕੇ ਪੜ੍ਹੋ।

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

੨. ਪੰਜਾਬੀ ਵਿਚ 'ਵਾਂਢੇ ਗਿਆ ਹੈ' ਹੁਣ ਤਕ ਬੋਲਦੇ ਹਨ ਕਿ ਪਰਦੇਸ ਗਿਆ ਹੈ।

ਮੇਰਾ ਕੌਣ ਮਾਣ ਕਰਨ ਵਾਲਾ ਹੈ। ਕੁਲ ਤੇ ਰੂਪ ਕੁਦਰਤੀ ਗੁਣ ਹਨ, ਅਰ ਗਿਆਨ ਪ੍ਰਾਪਤ ਕਰਨ ਤੇ ਪ੍ਰਾਪਤ ਹੁੰਦੇ ਹਨ। ਸੋ ਮੇਰੇ ਵਿਚ ਨਾ ਕ੍ਰਿਤਮ ਗੁਣ, ਨਾ ਅਕ੍ਰਿਤਮ ਗੁਣ ਹਨ।

੩. [*ਸੰ: । ਸੰਸਕ੍ਰਿਤ, ਧੂਪ(=ਤਪਨਾ। ਹਿੰਦੀ, ਧੂਪ(=ਧੁਪ*] ਧੁਪ, ਸੂਰਜ ਦੀ ਤਪਸ਼। ਯਥਾ—*'ਧੂਪ ਛਾਵ ਜੇ ਸਮ ਕਰਿ ਸਹੈ' (੯੫੩)।*

**ਧੂਪੇ** [*ਕ੍ਰਿ: । ਦੇਖੋ, 'ਧੂਪ ੩.'। ਧੂਪਨਾ, ਪੰਜਾਬੀ ਕਿਰਿਆ*]

੧. ਧੁਪ ਸੇਕਣਾ।

੨. ਧੂਣੀ ਵਿਚ ਆਹੂਤੀ ਵਾਂਙੂ ਪੈਣਾ, ਹੋਮ ਕਰਨਾ, ਭਾਵ ਆਪਾ ਤਿਆਗ ਕਰਨ ਤੋਂ ਹੈ। ਯਥਾ—*'ਸੋ ਅਉਧੂਤੀ ਜੋ ਧੂਪੈ ਆਪੁ' (੯੫੨)।*

**ਧੋਪੈ** [*ਕ੍ਰਿ: । ਸੰਸਕ੍ਰਿਤ, ਧਾਵਨੰ। ਪੰਜਾਬੀ, ਧੋਪਣਾ=ਧੋਤੇ ਜਾਣਾ*] ਧੋਤਾ ਜਾਵੇ। ਯਥਾ—*'ਮਾਟੀ ਕਾ ਕਿਆ ਧੋਪੈ ਸੁਆਮੀ' (੮੮੨)।*

**ਧੋਪਈ** [*ਕ੍ਰਿ: । ਦੇਖੋ, 'ਧੋਪੈ'*] ਧੋਤਾ ਜਾਵੇ, ਧੋਤਾ ਜਾਂਦਾ। ਯਥਾ—*'ਪਾਣੀ ਚਿਤੁ ਨ ਧੋਪਈ' (੧੨੪੦)।*

**ਧਪਟ** [*ਸੰ: । ਪੰਜਾਬੀ, ਧਪਟ=ਕਿਸੇ ਸ਼ੈ ਦੇ ਵੱਜਣ ਦੀ ਅਵਾਜ਼, ਜੈਸੇ (ਧੌਲ) ਧਪਟ= ਧੱਪੇ ਵੱਜਣ ਦੀ ਅਵਾਜ਼*]

੧. ਕੜਕਦੀ ਅਵਾਜ਼।

੨. ਭਾਵ ਛੇਤੀ। ਯਥਾ—*'ਖੂਲੇ ਕਪਟ ਧਪਟ ਬੁਝਿ ਤ੍ਰਿਸਨਾ' (੧੧੨੦),* ਤ੍ਰਿਸ਼ਨਾ ਬੁਝ ਗਈ ਤਾਂ ਤਖ਼ਤੇ ਧਪਟ ਦੇ ਕੇ ਖੁਲ੍ਹ ਗਏ।

**ਧੋਬੀ** [*ਸੰ: । ਸੰਸਕ੍ਰਿਤ, ਧਾਵਕ:=ਧੋਬੀ। ਧਾਵਨੰ=ਸਾਫ਼ ਕਰਨਾ। ਪ੍ਰਾਕ੍ਰਿਤ, ਧੋਯ=ਧੋਣਾ। ਪੰਜਾਬੀ ਧੋਣਾ ਤੋਂ ਧੋਬੀ=ਜੋ ਧੋਵੇ*] ਛੀਂਬਾ, ਕਪੜੇ ਧੋਣ ਵਾਲਾ। ਯਥਾ—*'ਧੋਬੀ ਧੋਵੈ ਬਿਰਹ ਬਿਰਾਤਾ'। (੧੧੯੬)*

**ਧਾਮ/ਧਾਮਾ** [*ਸੰ: । ਸੰਸਕ੍ਰਿਤ, ਧਾਮਨ੍। ਪੰਜਾਬੀ, ਧਾਮ, ਧਾਮਾ*] ਘਰ। ਯਥਾ—*'ਜਿਸ ਕਾ ਨਿਹਚਲ ਧਾਮ' (੧੩੩),* ਤਥਾ—*'ਅਗਣਤ ਊਚ ਅਪਾਰ ਠਾਕੁਰ ਅਗਮ ਜਾ ਕੋ ਧਾਮਾ' (੫੪੬)।*

**ਧੂਮ** [*ਸੰ: । ਸੰਸਕ੍ਰਿਤ, ਧੂਮ:*] ਧੂੰਆਂ। ਯਥਾ—*'ਧੂੰਮ ਬਾਦਰ ਸਭਿ ਮਾਇਆ ਸਾਜ' (੧੧੯੨)।*

**ਧੋਮੁ** [*ਸੰ: । ਡੋਮ ਭਾਸ਼ਾ*] ਧ੍ਰੂ (ਭਗਤ)। ਯਥਾ—*'ਗਾਵੈ ਗੁਣ ਧੋਮੁ ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ' (੧੩੮੯),* ਧ੍ਰੂ ਭਗਤ (ਜੋ) ਅਟੱਲ ਮੰਡਲ ਵਾਲਾ ਹੈ (ਆਪ ਦੇ) ਗੁਣ ਗਾਉਂਦਾ ਹੈ, (ਜਿਸਨੇ ਕਿ) ਭਗਤੀ ਦਾ ਰਸ ਜਾਣਿਆ ਹੈ।

**ਧੰਮੀ** [*ਸੰ: । ਪੰਜਾਬੀ, ਕਿਸੇ ਭਾਰੀ ਵਜ਼ਨਦਾਰ ਸ਼ੈ ਦੇ ਡਿਗਣ ਦੀ ਅਵਾਜ਼*] ਰੌਲਾ, ਸ਼ੋਰ, ਉਹ ਇਕੱਠ ਜਿਸ ਵਿਚ ਰੌਲਾ ਪੈਂਦਾ ਹੋਵੇ। ਯਥਾ—*'ਕੂੜਿਈ ਰੰਨੀ ਧੰਮੀ' (੧੪੧੨)।*

**ਧੁਮਾਈ** [*ਕ੍ਰਿ: । ਸੰਸਕ੍ਰਿਤ, ਧੂਮ:=ਧੂੰਆਂ। ਜਦ ਭੀੜ ਵਿਚ ਲੋਕੀ ਕੱਠੇ ਹੋਣ ਤਾਂ ਧੂੜ ਉਠਦੀ ਹੈ ਜੋ ਧੂੰਏ ਵਾਂਙੂ ਲਗਦੀ ਹੈ, ਜਦੋਂ ਭੀੜ ਕੱਠੀ ਹੋਵੇ ਰੌਲਾ ਪੈਂਦਾ ਹੈ, ਸੋ ਇਉਂ ਧੂਮ ਦਾ ਪੰਜਾਬੀ ਵਿਚ ਰੌਲਾ, ਸ਼ੋਰ, ਸ਼ੁਹਰਤ ਅਰਥ ਹੋ ਗਏ। ਧੂਮ ਤੋਂ ਪੰਜਾਬੀ ਕ੍ਰਿਯਾ ਬਣੀ ਧੂੰਮਣਾ, ਧੁੰਮਣਾ। ਧੁੰਮਣਾ ਤੋਂ ਧੁਮਾਣਾ ਪ੍ਰੇਰਣਾਰਥਿਕ ਕਿਰਿਆ ਹੈ। ਧੁਮਾਣਾ ਦਾ ਭੂਤਕਾਲ ਧੁਮਾਈ*] ੧. ਪ੍ਰਸਿੱਧ ਕੀਤੀ।

੨. ਉਡਾਈ। ਯਥਾ—*'ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ' (੫੬੬)।*

**ਧੁੰਮਸ** [*ਸੰ: । ਸੰਸਕ੍ਰਿਤ, ਧੂਮ:। ਪੁ: ਪੰਜਾਬੀ, ਧੁੰਮ=ਧੂੰਆਂ ਤੇ ਧੁੰਮਸ= ਧੂੰਏਂ ਵਾਲਾ, ਭਾਵ ਹਨੇਰਾ*] ਹਨੇਰਾ। ਦੇਖੋ, 'ਹੁੰਮਸ'

**ਧਿਮਾਣੈ** [*ਕ੍ਰਿ: ਵਿ: । ਸੰਸਕ੍ਰਿਤ, ਧਿਆਨੰ ਤੋਂ ਦੇਸ਼ ਭਾਸ਼ਾ, ਧਿਮਾਣੇ*] ਧਿਆਨ ਵਿਚ। ਪੰਜਾਬੀ ਵਿਚ 'ਮੂੰਹ ਧਿਆਨ ਖੜਾ ਸੀ' ਇਕ ਮੁਹਾਵਰਾ ਹੈ, ਜਿਸਦੇ ਅਰਥ ਹਨ—ਆਪਣੇ ਆਪ ਵਿਚ ਆਪਣੀ ਸੋਚ ਵਿਚ ਖੜਾ ਸੀ, ਉਹੋ ਪੁਰਾਤਨ ਮੁਹਾਵਰਾ ਹੈ, 'ਮੁਖ ਧਿਮਾਣੇ' ਮੁਰਾਦ ਹੈ ਆਪਣੀ ਸੋਚ ਵਿਚ ਗ਼ਲਤਾਨ, ਉਦਾਸ, ਨਿੰਮੋਝੂਣੀ ਹਾਲਤ ਵਿਚ। ਯਥਾ—*'ਮੁਖਿ ਧਿਮਾਣੈ ਧਨ ਖੜੀ' (੧੦੧੦)।*

**ਧੂੰਮਾ ਧਾਮ** [*ਸੰ: । ਦੇਖੋ, 'ਧੁਮਾਈ'*] ਡੰਡ ਰੌਲਾ, ਗਹਿ ਗਚ। ਯਥਾ—*'ਆਇ ਪਰੇ ਧਰਮਰਾਇ ਕੇ ਬੀਚਹਿ ਧੂਮਾ ਧਾਮ' (੧੩੭੨)।*

**ਧਾਯੰਤੇ** [*ਕ੍ਰਿ: । ਸੰਸਕ੍ਰਿਤ, ਧਾਵਨੰ ਤੋਂ*] ਧਾਉਂਦੇ ਹਨ, ਧਾਵਾ ਕਰਦੇ ਹਨ। ਯਥਾ—*'ਧਾਯੰਤੇ ਗੋੁਪਾਲ ਕੀਰਤਨਹ' (੧੩੫੬),* ਪਰਮੇਸ਼ਰ ਦੇ ਕੀਰਤਨ ਰੂਪੀ ਧਨ ਦੇ ਮਗਰ ਧਾਵਾ ਕਰਦੇ ਹਨ।

**ਧਰ** [*ਸੰ: । ਸੰਸਕ੍ਰਿਤ*] ੧. ਆਸਰਾ, ਧਿਰ। ਯਥਾ—*'ਤਿਸਕੀ ਧਰ ਪ੍ਰਭ ਕਾ ਮਨਿ ਜੋਰੁ' (੧੧੫੧),* ਤਥਾ—*'ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ' (੪੬),* ਤਥਾ—*'ਸਤਿਗੁਰ ਕੀ ਧਰ ਲਾਗਾ ਜਾਵਾ' (੮੩੪)।*

੨. ਧੁਰ, ਪਹੀਏ ਦੀ ਨਾਭੀ। ਯਥਾ—*'ਧਰ ਤੂਟੀ ਗਾਡੋ ਸਿਰ ਭਾਰਿ' (੮੭੯)*

੩. [*ਸੰ: । ਸੰਸਕ੍ਰਿਤ, ਧਰਣਿ*] ਧਰਤੀ, ਜ਼ਿਮੀਂ। ਯਥਾ—*'ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ' (੨੬੭)।* ਦੇਖੋ, 'ਧਰਿ ਚਕ੍ਰ ਫੇਰ', 'ਧਰਿ ਚਕ੍ਰ'

੪. [*ਕ੍ਰਿ: । ਹਿੰਦੀ*] ਰਖ, ਧਾਰ। ਯਥਾ—*'ਧਰਿ ਜੀਅਰੇ ਇਕ ਟੇਕ ਤੂ' (੨੫੭)।*

੫. ਤਰਫ਼, ਵੱਲ, ਪਾਸੇ। ਯਥਾ—*'ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ' (੩੭੧)।*

੬. [*ਸੰਸਕ੍ਰਿਤ*] ਧਾਰਣ ਵਾਲਾ। ਯਥਾ—*'ਧਰਣੀਧਰ ਈਸ ਨਰਸਿੰਘ ਨਾਰਾਇਣ' (੧੦੮੨)।* ਦੇਖੋ, 'ਧਰਿ ਲੰਕੂਰ'

**ਧਰਾ** [*ਸੰ: । ਸੰਸਕ੍ਰਿਤ*] ੧. ਪ੍ਰਿਥਵੀ।

੨. [*ਸੰਸਕ੍ਰਿਤ, ਧਾਰਣ। ਪੰਜਾਬੀ, ਧਰਣਾ ਤੋਂ*] ਧਰਿਆ, ਰਖਿਆ।

**ਧ੍ਰੂ** [*ਸੰ: । ਦੇਖੋ, 'ਧੋਮੁ'*] ਧ੍ਰੂ ਨਾਮੇ ਭਗਤ ਰਾਜਾ ਉਤਾਨਪਦ ਦਾ ਪੁਤ੍ਰ ਜਿਸਨੇ ਮਤ੍ਰੇਈ ਮਾਂ ਵੱਲੋਂ ਅਨਾਦਰ ਵੇਖ ਕੇ, ਵੈਰਾਗ ਕਰ ਭਗਤੀ ਕੀਤੀ ਤੇ ਪਰਮੇਸ਼ਰ ਨੂੰ ਪਾਇਆ ਤੇ ਅਟਲ ਪਦ ਨੂੰ ਪ੍ਰਾਪਤ ਹੋਇਆ। ਯਥਾ—*'ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ' (੯੯੯)।*

**ਧਰੇ** [*ਕ੍ਰਿ: । ਦੇਖੋ, 'ਧਰਾ ੨.'*] ਰਖੇ।

**ਧਾਰ** [*ਕ੍ਰਿ: । ਸੰਸਕ੍ਰਿਤ, ਧਾਰਣ*] ੧. ਧਾਰਨ ਕਰ। ਯਥਾ—*'ਰੇ ਨ ਇਹ ਸਾਚੀ ਜੀਅ ਧਾਰਿ' (੬੩੩)।*

੨. ਧਾਰੋ। ਯਥਾ—*'ਧਾਰਿ ਅਨੁਗ੍ਰਹੁ ਸੁਆਮੀ ਮੇਰੇ' (੬੭੫)।*

੩. [*ਸੰ: । ਸੰਸਕ੍ਰਿਤ, ਧਾਰਾ*] ਨਦੀ ਦੀ ਧਾਰਾ। ਯਥਾ—*'ਬੂਡੇ ਕਾਲ ਧਾਰ' (੧੩੭੧)।*

੪. [*ਸੰ: । ਸੰਸਕ੍ਰਿਤ, ਧਾਰਾ*] ਸ਼ਸਤ੍ਰ ਦੀ ਧਾਰ। ਯਥਾ—*'ਖੰਡੇ ਧਾ ਗਲੀ ਅਤਿ ਭੀੜੀ' (੧੦੨੮)।*

**ਧਾਰਾ** [*ਸੰ: । ਸੰਸਕ੍ਰਿਤ*] ੧. ਪਾਣੀ ਦੀ ਧਾਰ, ਲਗਾਤਾਰ ਡਿਗਣ

ਯਾ ਵਹਿਣਾ ਪਾਣੀ ਆਦਿ ਦ੍ਰੱਵ ਪਦਾਰਥਾਂ ਦਾ। ਯਥਾ—*'ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ' (੧੦੨)।*

੨. ਧਾਰਨ ਕੀਤਾ।

**ਧਾਰੀ** [*ਕ੍ਰਿ:। ਸੰਸਕ੍ਰਿਤ, ਧਾਰਣ। ਪੰਜਾਬੀ, ਧਾਰਣਾ*] ੧. ਧਾਰਣ ਕੀਤੀ, ਕਾਇਮ ਕੀਤੀ। ਯਥਾ—*'ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ' (੨੬੮)।*

੨. ਅੰਗੀਕਾਰ ਕੀਤੀ। ਯਥਾ—*'ਸਾਈ ਸੋਹਾਗਣਿ ਠਾਕੁਰ ਧਾਰੀ'। (੬੩੩)*

**ਧਿਰ** [*ਅ:। ਸੰਸਕ੍ਰਿਤ, ਧਰ=ਆਸ੍ਰਾ। ਲਹਿੰਦੀ ਪੰਜਾਬੀ, ੧. ਧਿਰ=ਆਸਰਾ। ੨. ਵਲ, ਤਰਫ*] ਤਰਫ਼, ਪਾਸੇ, ਵਲ। ਯਥਾ—*'ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ' (੯੬੪)।*

**ਧਿਰਾ** [*ਸੰ:। ਦੇਖੋ, 'ਧਿਰ'*] ਆਸਰੇ, ਪਾਸਾ ਦੇਣ ਵਾਲੇ, ਤਰਫ਼ਦਾਰੀ ਕਰਨ ਵਾਲੇ। ਯਥਾ—*'ਸਭੇ ਧਿਰਾਂ ਨਿਖੁਟੀਅਸੁ' (੩੧੭)।*

**ਧੀਰ/ਧੀਰੁ** [*ਸੰ:। ਸੰਸਕ੍ਰਿਤ, ਧੈਰ੍ਯੰ*[1] *=ਧੀਰਜ। ਪ੍ਰਾਕ੍ਰਿਤ, ਧੀਰ*]

੧. ਮਨ ਦੀ ਦ੍ਰਿੜ੍ਹਤਾ, ਧੀਰਜ, ਤਸੱਲੀ। ਯਥਾ—*'ਜਾਕਉ ਭਈ ਤੁਮਾਰੀ ਧੀਰ' (੯੭੮)।* ਦੇਖੋ, 'ਧੀਰ ਮੀਰ'

੨. [*ਸੰਸਕ੍ਰਿਤ, ਧੀਰ=ਧੀਰਜ ਵਾਲਾ*] ਦ੍ਰਿੜ੍ਹਤਾ ਵਾਲਾ, ਧੀਰਜੀ, ਸੁਸਿਖਤ। ਯਥਾ—*'ਜਾਤਿ ਜੁਲਾਹਾ ਮਤਿ ਕਾ ਧੀਰੁ' (੩੨੮)।* ਦੇਖੋ, ਅਗਲਾ ਪਦ।

**ਧੀਰਾ** [*ਗੁ:। ਦੇਖੋ, 'ਧੀਰ'*] ਧੀਰਜ ਵਾਲਾ, ਸਥਿਰ, ਪੱਕਾ, ਦ੍ਰਿੜ੍ਹ। ਦੇਖੋ, 'ਧਰਮ'

**ਧੁਰਿ** [*ਕ੍ਰਿ: ਵਿ:। ਸੰਸਕ੍ਰਿਤ, ਧੁਰ੍=ਰਥ ਦਾ ਧੁਰਾ। ਪੰਜਾਬੀ, ਧੁਰ=ਧੁਰਾ, ਮੁੱਢ, ਅਸਲ*] ੧. ਮੁਢੋਂ, ਅਸਲ ਤੋਂ, ਪਰਲੇ ਸਿਰੇ ਤੋਂ।

੨. ਭਾਵ ਵਾਹਿਗੁਰੂ ਦੇ ਦਰੋ ਘਰੋਂ। ਯਥਾ—*'ਧੁਰਿ ਭਾਗ ਵਡੇ ਹਰਿ ਪਾਇਆ' (੪੪੯)।*

**ਧੂਰਿ/ਧੂਰੇ** [*ਸੰ:। ਸੰਸਕ੍ਰਿਤ, ਧੂਲਿ:। ਹਿੰਦੀ, ਧੂਰ। ਪੰਜਾਬੀ, ਧੂੜ*] ਖ਼ਾਕ, ਮਿੱਟੀ। ਯਥਾ—*'ਮੋ ਕਉ ਕਰਿ ਸੰਤਨ ਕੀ ਧੂਰੇ' (੧੩),* ਤਥਾ—*'ਧਧਾ ਧੂਰਿ ਪੁਨੀਤ ਤੇਰੇ ਜਨੂਆ' (੨੫੧)।*

**ਧੈਰ** [*ਕ੍ਰਿ:। ਸੰਸਕ੍ਰਿਤ, ਅਧੈਰ੍ਯ ਦਾ ਬੋਲਚਾਲ ਵਿਚ ਪਹਿਲਾ ਐੜਾ ਤੇ ਅੰਤਲਾ ਯੱਯਾ ਡਿੱਗੇ ਹਨ ਤੇ ਧੈਰ ਰਹਿ ਗਿਆ ਜਾਪਦਾ ਹੈ*] ਵਿਆਕੁਲਤਾ, ਘਬਰਾ, ਚੰਚਲਤਾ, ਦੌੜ ਭੱਜ। ਯਥਾ—*'ਜਨਮਿ ਮਰਣਿ ਨਹੀ ਧੰਧਾ ਧੈਰੁ' (੯੩੧)।*

**ਧੋਰ** [*ਸੰ:। ਸੰਸਕ੍ਰਿਤ, ਧਾਰ। ਹਿੰਦੀ, ਧੋਰ*] ਸਿਰਾ, ਕੰਢਾ, ਕਿਨਾਰਾ, ਨੇੜੇ। ਯਥਾ—*'ਕਰਿ ਦਇਆ ਚਾਰਹੁ ਧੋਰ' (੧੧੨੧),* ਦਇਆ ਕਰਕੇ ਸਿਰੇ ਚੜ੍ਹਾਓ (ਕੰਢੇ ਤੇ ਪੁਚਾਓ)।

**ਧੋਰਾ** [*ਸੰ:। ਦੇਖੋ, 'ਧੋਰ'*] ੧. ਨੇੜਾ, ਸਮੀਪਤਾ।

੨. ਆਸਰਾ। ਯਥਾ—*'ਮੈ ਆਹਿਓ ਤੁਮ੍ਰਾ ਧੋਰਾ' (੪੯੯),* ਮੈਂ ਤੁਹਾਡੀ ਸਮੀਪਤਾ ਹੀ ਚਾਹੀ ਹੈ।

**ਧਰਿਆ** [*ਕ੍ਰਿ:। ਸੰਸਕ੍ਰਿਤ, ਧਰ*] ਧਿਰ ਹੈ, ਆਸਰਾ ਹੈ। ਯਥਾ—*'ਕੋਇ ਨ ਕਿਸ ਕੀ ਧਰਿਆ' (੧੦),* (ਇਸਤ੍ਰੀ ਪੁਤ੍ਰਾਦਿਕ) ਕੋਈ ਕਿਸੇ ਦੀ ਧਿਰ ਨਹੀਂ ਹੈ।

**ਧ੍ਰੂਅ** [*ਸੰ:। ਦੇਖੋ, 'ਧ੍ਰੂਵ'*] ਧ੍ਰੂ ਭਗਤ। ਯਥਾ—*'ਨਾਰਦ ਕਹਤ ਸੁਨਤ ਧ੍ਰੂਅ ਬਾਰਿਕ' (੮੩੦),* ਤਥਾ—*'ਜਿਨਹੁ ਬਾਤਿ ਨਿਸ੍ਚਲ ਧ੍ਰੂਅ ਜਾਨੀ' (੧੪੦੨),* ਜਿਨ੍ਹਾਂ ਨੇ ਧ੍ਰੂ ਭਗਤ ਵਾਂਙ ਨਿਸਚਲ ਬਾਤ ਜਾਣੀ ਹੈ। ਦੇਖੋ, 'ਧ੍ਰੂ'

**ਧੀਰੀਐ** [*ਕ੍ਰਿ:। ਸੰਸਕ੍ਰਿਤ, ਧੈਰ੍ਯੰ ਦੀ ਪੁ: ਪੰਜਾਬੀ ਕ੍ਰਿਯਾ, ਧੀਰਨਾ*] ਧੀਰਜ ਕਰੀਏ। ਯਥਾ—*'ਦੂਜੀ ਨਾਹੀ ਜਾਇ ਕਿਨਿ ਬਿਧਿ ਧੀਰੀਐ' (੩੨੨)।*

**ਧਰਾਇਣ** [*ਗੁ:। ਸੰਸਕ੍ਰਿਤ, ਧਾਰਣੰ। ਪੰਜਾਬੀ, ਧਾਰਨਾ ਤੋਂ*] ਧਾਰਨ ਵਾਲਾ। ਯਥਾ—*'ਦਾੜਾ ਅਗ੍ਰੇ ਪ੍ਰਿਥਮਿ ਧਰਾਇਣ' (੧੦੮੨)।*

**ਧੀਰਉ** [*ਕ੍ਰਿ:। ਸੰਸਕ੍ਰਿਤ, ਧੈਰ੍ਯੰ ਦੀ ਪੰਜਾਬੀ ਕ੍ਰਿਯਾ, ਧੀਰਨਾ*] ਧੀਰਜ ਵਾਲਾ ਹੋਇਆ ਹਾਂ, ਧੀਰਜ ਕਰਦਾ ਹਾਂ। ਯਥਾ—*'ਧੀਰਉ ਦੇਖਿ ਤੁਮ੍ਹਾਰੇ ਰੰਗਾ' (੮੨੪)।*

**ਧੀਰਿਓ** [*ਕ੍ਰਿ:। ਦੇਖੋ, 'ਧੀਰਉ'*] ਟਿਕਿਆ ਹੋਇਆ। ਯਥਾ—*'ਕਵਨ ਥਾਨ ਧੀਰਿਓ ਹੈ ਨਾਮਾ' (੯੯੯),* ਕਿਸ ਅੰਗ ਵਿਖੇ ਤੇਰਾ ਨਾਮ ਟਿਕਿਆ ਹੋਇਆ ਹੈ।

**ਧ੍ਰੋਹੇ** [*ਕ੍ਰਿ:। ਸੰਸਕ੍ਰਿਤ, ਦ੍ਰੁਹ*] ਠਗ ਲੀਤਾ ਹੈ। ਦੇਖੋ, 'ਧ੍ਰੋਹਨਿ ਧ੍ਰੋਹੇ'

**ਧੁਰਹੁ** [*ਕ੍ਰਿ: ਵਿ:। ਦੇਖੋ, 'ਧੁਰ'*] ਮੁਢ ਤੋਂ। ਯਥਾ—*'ਧੁਰਹੁ ਵਿਛੁੰਨੇ ਧਾਹੀ ਰੁੰਨੇ' (੧੦੩੫)।* ਦੇਖੋ, 'ਧੁਰਹੁ ਧੁਰੁ'

**ਧੁਰਾਹੁ** [*ਕ੍ਰਿ: ਵਿ:। ਦੇਖੋ, 'ਧੁਰ'*] ਮੁਢੋਂ। ਯਥਾ—*'ਆਇਆ ਮਰਣੁ ਧੁਰਾਹੁ' (੩੬੯)।*

**ਧੋਰਾਹਾ** [*ਕ੍ਰਿ: ਵਿ:। ਸੰਸਕ੍ਰਿਤ, ਧੁਰ+ਆਹਾ ਪ੍ਰਤੇ। ਦੇਖੋ, 'ਧੁਰ'*] ਧੁਰੋਂ, ਮੁਢੋਂ।

**ਧੁਰਹੁ ਧੁਰੁ** [*ਗੁ:। ਸੰਸਕ੍ਰਿਤ, ਧੁਰੰਧਰ*] ਮਰਯਾਦਾ ਨੂੰ ਧਾਰਨ ਵਾਲਾ, ਗੁਣਾਂ ਦੇ ਧਾਰਨ ਵਾਲਾ। ਯਥਾ—*'ਸਿਖ ਸੇਵੰਤ ਧੁਰਹੁ ਧੁਰੁ' (੧੪੦੩)।*

**ਧ੍ਰੋਹਨਿ ਧ੍ਰੋਹੇ** [*ਵਰ: ਵਾ:। ਸੰਸਕ੍ਰਿਤ, ਦ੍ਰੁਹ*] ਧ੍ਰੋਹ ਕਰਨ ਵਾਲੀ (ਮਾਇਆ ਨੇ) ਠਗ ਲੀਤਾ। ਯਥਾ—*'ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ' (੩੭੦)।*

**ਧ੍ਰੂਕ** [*ਕ੍ਰਿ:। ਸੰਸਕ੍ਰਿਤ, ਧਾਤੂ, ਧ੍ਰਿਜ=ਚਲਨਾ। ਲ: ਪੰਜਾਬੀ*] ਦੌੜ, ਦੌੜੇ। ਦੇਖੋ, 'ਧ੍ਰੂਕਿ ਵਿਲਾੜਿ'

**ਧਾਰੀਕ** [*ਗੁ:। ਸੰਸਕ੍ਰਿਤ, ਧਾਰਕ। ਪੁ: ਪੰਜਾਬੀ, ਧਾਰੀਕ, ਧਰੀਕ=ਧਾਰਨ ਕਰਨ ਵਾਲਾ*] ਧਾਰੀਕ ਯਾ ਧਰੀਕ ਦੇ ਅਰਥ ਹਨ ਧਾਰਨ ਕਰਨ ਵਾਲਾ, ਪਿਛਲੇ ਸਮੇਂ 'ਨਾਮ ਪ੍ਰਾਪਤ ਯਾ ਦੀਖਜਤ ਪੁਰਖ', ਨੂੰ 'ਨਾਮ ਧਰੀਕ ਹੋਆ' ਕਹਿੰਦੇ ਸਨ, ਜਨਮ ਸਾਖੀ ਵਿਚ ਇਉਂ ਹੀ ਲਿਖਿਆ ਹੈ। ਪਰ ਹੁਣ ਇਨ੍ਹਾਂ ਅਰਥਾਂ ਵਿਚ ਇਹ ਵਰਤਾਉ ਬੋਲ-ਚਾਲ ਵਿਚ ਬੰਦ ਹੋ ਚੁਕਾ ਹੈ। ਮੁਹਾਵਰੇ ਵਿਚ ਨਾਮ ਧਾਰੀਕ ਦਾ ਦੂਸਰਾ ਅਰਥ ਹੈ, ਨਿਰਾ ਨਾਮ ਮਾਤ੍ਰ। ਜੋ ਅਸਲ ਵਿਚ ਨਾ ਹੋਵੇ ਪਰ ਕੇਵਲ ਨਾਮ ਮਾਤ੍ਰ ਕੋਈ ਨਾਉਂ ਸਦਾਵੇ। ਇਸ ਅਰਥ ਦਾ ਵਰਤਾਉ ਜਾਰੀ ਹੈ। ਯਥਾ—*'ਨਾਮ ਧਾਰੀਕ ਝੂਠੇ ਸਭਿ ਸਾਕ' (੧੮੮)।*

**ਧੀਰਕ** [*ਸੰ:। ਸੰਸਕ੍ਰਿਤ, ਧੈਰ੍ਯੰ। ਪੰਜਾਬੀ, ਧੀਰਜ। ਰੂਪਾਂਤ੍ਰ, ਧੀਰਕ*] ਧੀਰਜ। ਯਥਾ—*'ਭਾਵੈ ਧੀਰਕ ਭਾਵੈ ਧਕੇ' (੩੪੯),* ਤਥਾ—*'ਮਨੁ ਤਨੁ ਤੇਰਾ ਤੂ ਪ੍ਰਭੂ ਸਚੁ ਧੀਰਕ ਧੁਰ ਕੀ' (੧੦੧੧),* ਤੂੰ ਹੇ ਪ੍ਰਭੂ (ਮੇਰਾ) ਧੁਰ ਦਾ ਧੀਰਜ ਹੈਂ, ਭਾਵ ਸੱਚਾ ਧੀਰਜ।

**ਧਰਕਟ** [*ਗੁ:। ਸੰਸਕ੍ਰਿਤ, ਧਰ੍ਸ਼ਣਿ:=ਵਿਭਚਾਰਣ। ਪੁ: ਪੰਜਾਬੀ,*

---

[1] ਸੰਸਕ੍ਰਿਤ ਧੈਰਯੰ, ਨਿਪੁੰਸਕ ਲਿੰਗ ਹੈ। ਪ੍ਰਾਕ੍ਰਿਤ ਦਾ ਪੰਜਾਬੀ ਵਿਚ ਆਇਆ ਧੀਰ, ਇਸਤ੍ਰੀ ਲਿੰਗ ਹੈ, ਪਰ ਧੀਰਜ ਪੰਜਾਬੀ ਵਿਚ ਪੁਲਿੰਗ ਹੈ।

*ਧਰਕਟ*[1]] ਵਿਭਚਾਰਣ, ਬੁਰੇ ਆਚਰਣ ਵਾਲੀ ਤ੍ਰੀਮਤ। ਯਥਾ—*'ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ' (੬੫੧)।*

**ਧ੍ਰਕਟੀ** [*ਸੰ: । ਦੇਖੋ, 'ਧਰਕਟ'*] ਧੜੇਲ ਦਾ ਪੁਤ੍ਰ, ਵਿਭਚਾਰਣ ਦਾ ਪੁਤ੍ਰ, ਜਿਸ ਦੇ ਪਿਤਾ ਦਾ ਪਤਾ ਨਾ ਹੋਵੇ। ਯਥਾ—*'ਤਿਸੁ ਨਾਮੁ ਪਰਿਓ ਹੈ ਧ੍ਰਕਟੀ' (੫੨੮)।*

**ਧ੍ਰਕਿ ਵਿਲਾੜਿ** [*ਕ੍ਰਿ: । ਦੇਖੋ, 'ਧ੍ਰਕ'*] ਦੌੜੋ (ਤੇ) ਲੰਘ ਜਾਓ। ਯਥਾ—*'ਪਤਣਿ ਕੂਕੇ ਪਾਤਣੀ ਵੰਞਹੁ ਧ੍ਰਕਿ ਵਿਲਾੜਿ' (੧੦੧੫),* ਪੱਤਣ (ਤੇ ਖੜੋਤਾ) ਪਾਤਣੀ ਕੂਕਦਾ ਹੈ—ਦੌੜ ਕੇ ਆਓ (ਤੇ) ਲੰਘੋ, ਭਾਵ ਗੁਰੂ ਮਲਾਹ ਨਾਮ ਰੂਪ ਜਹਾਜ਼ ਤੇ ਚੜ੍ਹਾ ਕੇ ਪਾਰ ਕਰਨ ਨੂੰ ਤਿਆਰ ਕੂਕ ਰਹੇ ਹਨ।

**ਧ੍ਰਿਗੁ** [*ਅ: । ਸੰਸਕ੍ਰਿਤ, ਧਿਕ । ਸਹਸਕ੍ਰਿਤ, ਧ੍ਰਿਕ, ਧ੍ਰਿਗ । ਪੰਜਾਬੀ, ਧ੍ਰਿਗ । ਹਿੰਦੀ, ਧਿਕ*] ਫਿਟਕਾਰ, ਲਾਹਨਤ। ਕਹਿੰਦੇ ਹਨ ਕਿ ਸੌ ਵੇਰੀ ਫਿਟਕਾਰ ਕਹਿਣਾ ਹੋਵੇ ਤੇ ਇਕ ਵੇਰ ਧ੍ਰਿਗ ਕਹੀਦਾ ਹੈ। ਯਥਾ—*'ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ' (੪੯੨),* ਧ੍ਰਿਗ ਹੈ ਉਸ ਦੇ ਜੀਊਣ ਦੀ ਆਸ਼ਾ ਨੂੰ।

**ਧੀਰੈਗੀ** [*ਕ੍ਰਿ: । ਸੰਸਕ੍ਰਿਤ, ਧੈਰਯੰ । ਪੁ: ਪੰਜਾਬੀ, ਕ੍ਰਿਯਾ ਧੀਰਨਾ ਤੋਂ ਭਵਿਖਤ ਕਾਲ, ਧੀਰੈਗੀ*] ਧੀਰਜ ਕਰੇਗੀ। ਯਥਾ—*'ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇ ਪਰਵਾਹੇ' (੨੪੩)।*

**ਧ੍ਰਿਗੰਤ** [*ਅ: । ਦੇਖੋ, 'ਧ੍ਰਿਗੁ'*] ਫਿਟਕਾਰ ਹੈ। ਯਥਾ—*'ਧ੍ਰਿਗੰਤ ਮਾਤ ਪਿਤਾ ਸਨੇਹੰ' (੧੩੫੪), ਤਥਾ—'ਧ੍ਰਿਗੰਤ ਜਨਮ ਭ੍ਰਸਟਣਹ'। (੧੩੫੬)*

**ਧਰਿ ਚਕੁ ਫੇਰ** [*ਅਧਿ: । ਦੇਸ਼ ਭਾਸ਼ਾ*] ਧਰਤੀ ਪੁਰ ਚਕ ਦਾ ਫੇਰ। ਯਥਾ—*'ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ' (੧੧੮੭),* ਜਿਕੁਰ ਧਰਤੀ ਪੁਰ ਚਕ ਦੇ ਫੇਰੇ ਵਿਚ (ਪਾਣੀ ਦੀ) ਬੂੰਦ ਮਾਤ੍ਰ (ਉਡ ਕੇ) ਆ ਪਵੇ ਤਾਂ ਉਹ ਝਟਪਟ ਸੁਕ ਜਾਂਦੀ ਹੈ। ਦੇਖੋ, 'ਬੁਦਬੁਦਾ'

**ਧਰਿ ਚਕ੍ਰ** [*ਖ: ਤ: ਪੁ: ਸ: । ਸੰਸਕ੍ਰਿਤ, ਧਰਾ । ਚਕ੍ਰ*]

੧. ਧਰਤੀ ਦੇ ਦੇਸ।

੨. ਪ੍ਰਿਥਵੀ ਦੇ ਪਰਦੇ, ਪਾਤਾਲ ਆਦਿਕ।

੩. ਧਰਤੀ ਵਰਗੇ ਲੋਕ ਯਾ ਮੰਡਲ। ਯਥਾ—*'ਜਿਨਿ ਧਰ ਚਕ੍ਰ ਧਰੇ ਵੀਚਾਰੇ' (੧੦੩੨)।*

**ਧਰਚਰੀ** [*ਸੰ: । ਸੰਸਕ੍ਰਿਤ, ਧਰਾ+ਚਰ=ਧਰਤੀ ਤੇ ਵਿਚਰਨ ਵਾਲਾ*] ਜੋ ਧਰਤੀ ਤੇ ਫਿਰੇ, ਸੰਨਿਆਸੀ, ਬਾਨਪ੍ਰਸਤੀ, ਫ਼ਕੀਰ।

**ਧਰੀਜੈ** [*ਕ੍ਰਿ: । ਸੰਸਕ੍ਰਿਤ, ਧਾਰਣ । ਪੰਜਾਬੀ, ਧਰਣਾ*] ਧਰੀਐ, ਰਖੀਐ। ਯਥਾ—*'ਊਂਦਰ ਦੂੰਦਰ ਪਾਸਿ ਧਰੀਜੈ' (੯੦੫)।*

**ਧੀਰਜੁ** [*ਸੰ: । ਸੰਸਕ੍ਰਿਤ, ਧੈਰ੍ਯੰ । ਪੰਜਾਬੀ, ਧੀਰਨ*] ਦਿਲ ਦੀ ਮਜ਼ਬੂਤੀ, ਖੇਚਲਾਂ ਸਮੇਂ ਦਿਲ ਦਾ ਘਬਰਾ ਵਿਚ ਨਾ ਪੈਣਾ, ਇਸਤਕਲਾਲ। ਯਥਾ—*'ਧੀਰਜੁ ਧੜੀ ਬੰਧਾਵੈ ਕਾਮਣਿ'। (੩੫੯)*

**ਧਰਣਿ** [*ਸੰ: । ਸੰਸਕ੍ਰਿਤ, ਧਰਣੀ*] ਪ੍ਰਿਥਵੀ। ਯਥਾ—*'ਧਰਣਿ ਗਗਨੁ ਕਲ ਧਾਰਿ ਰਹਾਵੈ' (੪੧੪)।*

**ਧਰਣੀ** [*ਸੰ: । ਸੰਸਕ੍ਰਿਤ*] ਧਰਤੀ। ਦੇਖੋ, ਅਗਲਾ ਪਦ।

**ਧਰਣੀ ਧਰ** [*ਸੰ: । ਸੰਸਕ੍ਰਿਤ, ਧਰਣੀ ਧਰ:*] ਪ੍ਰਿਥਵੀ ਦੇ ਧਾਰਨ ਵਾਲਾ, ਅਕਾਲ ਪੁਰਖ। ਯਥਾ—*'ਧਰਣੀ ਧਰ ਈਸ ਨਰਸਿੰਘ ਨਾਰਾਇਣ' (੧੦੮੨)।*

**ਧਰਤਿ** [*ਸੰ: । ਸੰਸਕ੍ਰਿਤ, ਧਰਿਤ੍ਰੀ । ਪੰਜਾਬੀ, ਧਰਤਿ, ਧਰਤੀ*] ਪ੍ਰਿਥਵੀ, ਜ਼ਿਮੀਂ। ਯਥਾ—*'ਧਰਤਿ ਸੁਹਾਵੀ' (੭੮੩), ਤਥਾ—'ਸਾ ਧਰਤਿ ਭਈ ਹਰਿਆਵਲੀ' (੩੧੦)।*

**ਧਰਤੀ** [*ਸੰ: । ਦੇਖੋ, 'ਧਰਤਿ'*] ਪ੍ਰਿਥਵੀ, ਜ਼ਮੀਨ। ਯਥਾ—*'ਧਰਤੀ ਚੀਜੀ ਕਿ ਕਰੇ' (੧੫੦), ਤਥਾ—'ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ' (੧੩੭੫),* ਇਸ ਦੇ ਭਾਵਾਰਥ ਵਿਚ ਧਰਤੀ ਤੋਂ ਮੁਰਾਦ ਮਨ ਬੀ ਲੈਂਦੇ ਹਨ।

**ਧੂਰਤ** [*ਸੰ: । ਸੰਸਕ੍ਰਿਤ, ਧੂਰਤ*[1]] ਕਪਟੀ, ਉਤੋਂ ਮਿਠਾ ਅੰਦਰੋਂ ਖੋਟਾ। ਪਰ ਕਬੀਰ ਜੀ ਨੇ ਇਸਦਾ ਅਰਥ ਪਰਮੇਸ਼ਰ ਨੂੰ ਫੜਨ ਵਾਲੇ ਦਾ ਕੀਤਾ ਹੈ, ਜੋ ਬਿਨਾ ਪਰਮੇਸ਼ਰ ਦੇ ਕਿਸੇ ਨੂੰ ਨਾ ਜਾਣੇ—ਧੁਰ + ਰਤ = ਧੁਰ (ਮੂਲ = ਵਾਹਿਗੁਰੂ) ਨਾਲ ਜਿਸ ਦੀ ਰਤ (=ਪ੍ਰੀਤ) ਹੋਵੇ ਸੋ ਧੂਰਤ। ਯਥਾ—*'ਧੂਰਤੁ ਸੋਈ ਜਿ ਧੁਰ ਕਉ ਲਾਗੈ' (੧੨੨੧)।*

**ਧੀਰੋਂਦ** [*ਕ੍ਰਿ: । ਸੰਸਕ੍ਰਿਤ, ਧੈਰਯੰ । ਪੁ: ਪੰਜਾਬੀ, ਧੀਰਨਾ ਦਾ ਵਰਤਮਾਨ ਕਾਲ ਧੀਰੋਂਦ*] ਧੀਰਜ ਕਰਦਾ। ਯਥਾ—*'ਬਿਰਹੀ ਨ ਧੀਰੋਂਦਿ' (੧੧੦੦)।*

**ਧੁਰੰਧਰ** [*ਗੁ: । ਸੰਸਕ੍ਰਿਤ*] ੧. ਭਾਰ ਚੁਕਣ ਵਾਲਾ। ੨. ਮਰਯਾਦਾ ਧਾਰਨ ਕਰਨ ਵਾਲਾ, ਗੁਣ ਧਾਰਨ ਕਰਨ ਵਾਲਾ। ਯਥਾ—*'ਸੋਈ ਧੁਰੰਧਰੁ ਸੋਈ ਬਸੁੰਧਰੁ' (੧੨੨੧)।*

**ਧਰਨ** [*ਸੰ: । ਸੰਸਕ੍ਰਿਤ, ਧਰਣੀ*] ਧਰਤੀ। ਯਥਾ—*'ਪ੍ਰਥਮੇ ਗਰਭ ਮਾਤਾ ਕੈ ਵਾਸਾ ਊਹਾ ਛੋਡਿ ਧਰਨਿ ਮਹਿ ਆਇਆ' (੪੯੭)।*

**ਧਰਣੀ/ਧਰਨੀ** [*ਸੰ: । ਸੰਸਕ੍ਰਿਤ, ਧਰਣੀ*] ਧਰਤੀ। ਯਥਾ—*'ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ' (੯੩੦),* ਪ੍ਰਿਥਵੀ ਦਾ ਪਾਲਕ ਤੇ ਜੂਨ ਤੋਂ ਰਹਿਤ (ਪਰਮਾਤਮਾ) ਜਿਨ੍ਹਾਂ (ਸੰਤਾਂ ਦਾ) ਆਪਾ ਧਨ ਬਣਿਆ ਹੈ, ਉਨ੍ਹਾਂ ਦਾ ਤੋਲ ਪੂਰਾ ਤੇ ਬੋਲ ਸੱਚਾ ਹੈ।

**ਧਾਰਨਾ** [*ਸੰ: । ਸੰਸਕ੍ਰਿਤ, ਧਾਰਣ*] ਆਸਰਾ। ਯਥਾ—*'ਸਗਲ ਤੁਮਾਰੀ ਧਾਰਨਾ' (੯੧੫)।*

**ਧੀਰਨਿ** [*ਕ੍ਰਿ: । ਸੰਸਕ੍ਰਿਤ, ਧੈਰਯ । ਪੰਜਾਬੀ ਕ੍ਰਿ:*] ਧੀਰਨਾ। ਯਥਾ—*'ਵੈਸਾਖਿ ਧੀਰਨਿ ਕਿਉ ਵਾਢੀਆ' (੧੩੩),* ਵੈਸਾਖ ਮਹੀਨੇ ਦੁਵਾਰੇ ਕਹਿੰਦੇ ਹਨ—ਵਿਛੁੜੀਆਂ ਹੋਈਆਂ ਕਿਵੇਂ ਧੀਰਜ ਕਰਨ।

**ਧ੍ਰਾਪ** [*ਕ੍ਰਿ: । ਸੰਸਕ੍ਰਿਤ, ਤ੍ਰਿਪ੍ (=ਰੱਜਣਾ, ਖ਼ੁਸ਼ ਹੋਣਾ । ਪੁ: ਪੰਜਾਬੀ, ਧ੍ਰਾਪਣਾ*] ਤ੍ਰਿਪਤ ਹੁੰਦਾ ਹੈ। ਯਥਾ—*'ਰਾਮ ਰਸਾਇਣ ਆਤਮ ਧ੍ਰਾਪ' (੮੨੧),* ਪ੍ਰਭੂ ਨਾਲ ਜੁੜਨ ਤੇ ਆਤਮਾ ਤ੍ਰਿਪਤ ਹੁੰਦਾ ਹੈ।

---

੧. ਖ਼ਿਆਲ ਹੁੰਦਾ ਹੈ ਕਿ ਧਰਕਟ, ਸੰਸਕ੍ਰਿਤ, ਧਰਸ਼ਣਿ ਨਾਲੋਂ 'ਧਰਸ਼ ਕਾਰਿਣੀ' ਤੋਂ ਬਦਲ ਬਦਲ ਕੇ ਬਣਿਆ ਹੈ। ਧਰਸ਼ ਕਾਰਿਣੀ ਉਸ ਇਸਤ੍ਰੀ ਨੂੰ ਕਹਿੰਦੇ ਹਨ ਜਿਸ ਦਾ ਧਰਮ ਕੁਆਰ ਅਵਸਥਾ ਵਿਚ ਖੀਣ ਹੋ ਗਿਆ ਹੋਵੇ, ਕਿਉਂਕਿ ਐਸੀ ਇਸਤ੍ਰੀ ਨੂੰ ਕੋਈ ਵਿਆਹੁੰਦਾ ਨਹੀਂ ਤੇ ਓਹ ਬਹੁਤ ਖੁਆਰ ਹੁੰਦੀ ਹੈ। ਤੁਕ ਵਿਚ ਬੀ ਉਸਦੇ ਘਰ ਘਰ ਖੁਆਰ ਹੋਣ ਦਾ ਹੀ ਜ਼ਿਕਰ ਹੈ।

੧. ਮੁਖੰ ਪਦਮ ਦਲਾ ਕਾਰੰ ਵਚਸ਼ੋਂਦਨ ਸ਼ੀਤਲ, ਹ੍ਰਿਦਯੰ ਕਾਰਤਰੀ ਯੁਕੇਮੇਤਦ ਧੂਰਤ ਲਜਣੰ। ਮੂੰਹ ਕਵਲ ਦੇ ਪਤੇ ਵਾਂਙ, ਬਾਣੀ ਚੰਦਨ ਜਿਹੀ ਸੀਤਲ, ਹਿਰਦਾ ਕੈਂਚੀ ਸੰਯੁਕਤ ਹੈ, ਇਹ ਧੂਰਤ ਦੇ ਲੱਛਣ ਹਨ।

**ਧ੍ਰਾਪੇ** [*ਕ੍ਰਿ: । ਦੇਖੋ, 'ਧ੍ਰਾਪ'*] ਤ੍ਰਿਪਤ ਹੁੰਦਾ ਹੈ। ਯਥਾ—*'ਨਾਨਕ ਧ੍ਰਾਪੇ ਹਰਿ ਨਾਮ ਸੁਆਦਿ' (੧੧੯੦),* ਨਾਨਕ ਹਰਿ ਨਾਮ ਦੇ ਅਨੰਦ ਨਾਲ ਤ੍ਰਿਪਤ ਹੁੰਦਾ ਹੈ।

**ਧ੍ਰਾਪੀਆ** [*ਕ੍ਰਿ: । ਦੇਖੋ, 'ਧ੍ਰਾਪ'*] ਤ੍ਰਿਪਤ ਹੋਇਆ। ਯਥਾ—*'ਬਿਨੁ ਸੰਗਤਿ ਸਾਧ ਨ ਧ੍ਰਾਪੀਆ' (੨੦),* ਕੋਈ ਸਤਸੰਗਤ ਬਿਨਾਂ ਨਹੀਂ ਤ੍ਰਿਪਤ ਹੋਇਆ।

**ਧਰਮ/ਧ੍ਰੰਮ** [*ਸੰ: । ਸੰਸਕ੍ਰਿਤ, ਧਰਮ। ਧਾਤੂ ਧ੍ਰੀ=ਸਹਾਰਾ ਦੇਣਾ, ਧਾਰਨਾ*] ੧. ਸੁਭਾਵ, ਗੁਣ, ਮਰਯਾਦਾ, ਫ਼ਰਜ਼, ਨੇਕੀ। ਸੰਪ੍ਰਦਾ, ਮਤ, ਮਜ਼ਹਬ। ਉਹ ਜੋ ਆਪੋ ਆਪਣੇ ਧਾਰਮਕ ਤ੍ਰੀਕੇ ਅਨੁਸਾਰ ਕਰਨਾ ਉਚਿਤ ਹੈ[1]। ਉਚਿਤ ਕੰਮ ਜਿਨ੍ਹਾਂ ਦੇ ਕਰਨ ਤੇ ਜੀਵ ਪਰਲੋਕ ਦੇ ਸੁਖ ਦੀ ਪ੍ਰਾਪਤੀ ਸਮਝਦਾ ਹੈ। ਯਥਾ—*'ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ' (੨੬੬),* ਤਥਾ—*'ਧਰਮੁ ਧੀਰਾ ਕਲਿ ਅੰਦਰੇ' (੧੦੯੮),* ਕਲਜੁਗ ਵਿਚ ਧਰਮ ਵਾਲੇ ਹੀ ਥਿਰ ਰਹਿੰਦੇ ਹਨ। ਦੇਖੋ, 'ਧਰਮਸਾਲ', 'ਧਰਮ ਕਲਾ', 'ਧ੍ਰੰਮ ਧੁਜਾ', 'ਧਰਮਾਪੁਰਿ'

੨. ਠੀਕ, ਦਰੁਸਤ, ਸੱਚ। ਯਥਾ—*'ਵੈਰੁ ਕਰਨਿ ਨਿਰਵੈਰ ਨਾਲਿ ਧਰਮਿ ਨਿਆਇ ਪਚੰਦੇ' (੩੧੭),* ਸੱਚੇ ਨਿਆਂ ਵਿਚ।

੩. ਉਹ ਬ੍ਰਿਤੀ ਜੋ ਉਸਦੇ ਵਿਚ ਇਸਥਿਤ ਹੋਵੇ, ਸੁਭਾਵ। ਯਥਾ—*'ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ' (੩੦੨)।*

੪. ਉਹ ਗੁਣ ਜੋ ਕਿਸੇ ਸ਼ੈ ਵਿਚ ਵਿਸ਼ੇਸ਼ ਹੋਵੇ, ਜਿਕੂੰ ਫੁਲਾਂ ਵਿਚ ਕੋਮਲਤਾ ਯਾ ਉਹ ਵਰਤਾਉ ਜੋ ਕਿਸੇ ਵਿਚ ਵਰਤ ਰਿਹਾ ਹੋਵੇ, ਵਰਤਾਰਾ। ਯਥਾ—*'ਧਰਮਖੰਡ ਕਾ ਏਹੋ ਧਰਮੁ' (੭)।*

**ਧਰਮਾ** ਦੇਖੋ, 'ਧਰਮਾਪੁਰਿ'

**ਧਰਮੀ** [*ਸੰ: । ਸੰਸਕ੍ਰਿਤ, ਧਰ੍ਮਿਨ*] ਧਰਮ ਦੇ ਕਰਨ ਵਾਲਾ। ਯਥਾ—*'ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ' (੪੬੯)।*

**ਧੂਰਮ** [*ਸੰ: । ਪ੍ਰਾਕ੍ਰਿਤ, ਧੁਮਿਆ=ਧੁੰਧ*] ਹਨੇਰਾ। ਦੇਖੋ, 'ਉਰਮ ਧੂਰਮ'

**ਧਰਮਾਈ** [*ਗੁ: । ਹਿੰਦੀ*][2] ੧. ਮਾਇਆਧਾਰੀ। ਯਥਾ—*'ਰੰਗ ਪਰੰਗ ਕਤੀਫਿਆ ਪਹਿਰਹਿ ਧਰਮਾਈ' (੧੨੪੭)।*

੨. ਧਰਤੀ। ਧਰਤੀ ਨੂੰ ਧਰਤੀ ਮਾਤਾ ਕਹਿਣਾ ਆਮ ਮੁਹਾਵਰਾ ਹੈ।

**ਧਰਮਸਾਲ** [*ਸੰ: । ਸੰਸਕ੍ਰਿਤ, ਧਰਮ+ਸ਼ਾਲਾ*] ਧਰਮ ਦੀ ਥਾਂ, ਜਿੱਥੇ ਧਰਮ ਅਧਰਮ ਦਾ ਵਿਚਾਰ ਹੋਵੇ, ਜਿਥੇ ਕੀਰਤਨ, ਭਜਨ ਬੰਦਗੀ, ਨੇਕੀ ਦਾ ਸਾਮਾਨ ਤੇ ਸਿਖਯਾ ਦਾ ਪ੍ਰਬੰਧ ਹੋਵੇ[3]। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ ਤੇ ਸਿਖ ਮਰਯਾਦਾ ਅਨੁਸਾਰ ਉਪਾਸ਼ਨਾ ਹੁੰਦੀ ਹੋਵੇ। ਯਥਾ—*'ਮੈ ਬਧੀ ਸਚੁ ਧਰਮਸਾਲ ਹੈ ॥ ਗੁਰ ਸਿਖਾ ਲਹਦਾ ਭਾਲਿ ਕੈ' (੭੩)।*

**ਧਰਮ ਸਾਲੀਐ** [*ਦੇਖੋ, 'ਧਰਮਸਾਲ'*] ਧਰਮਸਾਲਾ ਵਿਚ। ਯਥਾ—*'ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮਸਾਲੀਐ' (੫੧੮)।*

**ਧਰਮ ਕਲਾ** [*ਖ: ਤ: ਪੁ: ਸ: । ਸੰਸਕ੍ਰਿਤ, ਧਰ੍ਮਮ। ਕਲਾ*] ਧਰਮ ਦੀ ਸ਼ਕਤੀ, ਧਰਮ ਦਾ ਗੁਣ। ਯਥਾ—*'ਧਰਮ ਕਲਾ ਹਰਿ ਬੰਧਿ ਬਹਾਲੀ' (੩੯੬)।*

**ਧ੍ਰੰਮ ਧੁਜਾ** [*ਖ: ਤ: ਪੁ: ਸ: । ਸੰਸਕ੍ਰਿਤ, ਧਰ੍ਮਮ। ਧੁਜਾ*] ਧਰਮ ਦਾ ਨਿਸ਼ਾਨ, ਧਰਮ ਦਾ ਝੰਡਾ। ਯਥਾ—*'ਧ੍ਰੰਮ ਧੁਜਾ ਫਹਰੰਤਿ ਸਦਾ' (੧੪੦੪)।*

**ਧਰਮਾਪੁਰਿ** [*ਗੁ: । ਹਿੰਦੀ। ਸੰਸਕ੍ਰਿਤ। ਧਰ੍ਮ: । ਪੂਰਤ*] ਧਰਮਾਂ ਕਰਕੇ ਪੂਰਨ, ਸਰਬ ਧਰਮਾਂ ਦਾ ਪੁੰਜ। ਯਥਾ—*'ਧਧੈ ਧਰਮੁ ਧਰੇ ਧਰਮਾਪੁਰਿ ਗੁਣਕਾਰੀ ਮਨੁ ਧੀਰਾ' (੯੩੦),* ਜੋ ਧਰਮਾਪੁਰ ਗੁਰੂ ਦੇ ਧਰਮ ਨੂੰ ਧਾਰਦਾ ਹੈ ਉਹੋ ਪਰਉਪਕਾਰੀ ਤੇ ਧੀਰਾ ਹੈ।

**ਧੀਰ ਮੀਰ** [*ਖ: ਤ: ਪੁ: ਸ: । ਸੰਸਕ੍ਰਿਤ, ਧੈਰਯੰ। ਹਿੰਦੀ, ਧੀਰ। ਫ਼ਾਰਸੀ, ਮੀਰ=ਸਰਦਾਰ*] ਸਰਦਾਰ ਦਾ ਧੀਰਜ। ਯਥਾ—*'ਜੈਸੀ ਦਾਸੇ ਧੀਰ ਮੀਰ' (੧੧੮੧),* ਜਿਹਾ ਕੁ ਦਾਸ ਨੂੰ ਸਰਦਾਰ (ਮਾਲਕ) ਦਾ ਧੀਰਜ ਹੁੰਦਾ ਹੈ।

**ਧਰਮੀੜਿਆ** [*ਸੰਬੋ: । ਸੰਸਕ੍ਰਿਤ, ਧਰ੍ਮਮ। ਈਡ=ਸਲਾਹੁਣਾ*] ਹੇ ਧਰਮ ਕਰਕੇ ਸਲਾਹਿਆ ਗਿਆ! ਹੇ ਧਰਮਾਤਮਾ, ਧਰਮੀ! ਯਥਾ—*'ਬੋਲਿ ਸੁਧਰਮੀੜਿਆ ਮੋਨਿ ਕਤ ਧਾਰੀ ਰਾਮ' (੫੪੭)।*

**ਧਰਿ ਲੰਕੂਰ** [*ਗੁ: । ਸੰਸਕ੍ਰਿਤ, ਧਰ। ਲਾਂਗੁਲ=ਪੂਛ ਧਾਰਨ ਵਾਲਾ*] ਪੂਛ ਧਾਰਨ ਵਾਲਾ। ਯਥਾ—*'ਹਣਵੰਤੁ ਜਾਗੈ ਧਰਿ ਲੰਕੂਰੁ' (੧੧੯੪),* ਹਨੂਮਾਨ ਜਾਗਿਆ ਪੂਛ ਧਾਰਨ ਕਰਨ ਵਾਲਾ। ਕਹਿੰਦੇ ਹਨ ਕਿ ਪੂਛ ਲੰਮੀ ਕਰ ਕੇ ਹਨੂਮਾਨ ਨੇ ਲੰਕਾ ਸਾੜੀ ਸੀ, ਪਰ ਭਗਤ ਕਬੀਰ ਜੀ ਕਹਿੰਦੇ ਹਨ ਐਸਾ ਜਾਗਣਾ ਕੁਛ ਨਹੀਂ, *'ਗੁਰਮੁਖਿ ਜਾਗੈ ਸੋਈ ਸਾਰੁ' (੧੧੯੪),* ਬਾਕੀ ਸੌਣਾ ਜਾਗਣਾ ਕੋਈ ਵਡਿਆਈ ਜਾਂ ਨਿੰਦਾ ਨਹੀਂ ਰਖਦਾ।

**ਧ੍ਰੂਵ** [*ਗੁ: । ਸੰਸਕ੍ਰਿਤ, ਧ੍ਰੁਵ=੧. ਅਟੱਲ। ੨. ਧ੍ਰੂ ਤਾਰਾ। ੩. ਉਤਾਨਪਾਦ ਦਾ ਪੁਤ੍ਰ ਧ੍ਰੂ ਭਗਤ ਆਦਿ*] ਅਟੱਲ। ਯਥਾ—*'ਗੁਰੁ ਸਮਰਥੁ ਗਹਿ ਕਰੀਆ ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ' (੧੪੦੪),* ਗੁਰੂ ਸਮਰਥ ਨੇ ਪਕੜ ਕੇ ਆਪ ਅਟੱਲ ਬੁਧਿ ਕਰ ਦਿਤੀ ਹੈ, ਆਤਮ ਵਿਸ਼ੈਣੀ ਬੁਧਿ ਦੇ ਸੰਭਾਲਣ ਲਈ।

**ਧੂਰਾਵਾ** [*ਕ੍ਰਿ: । ਪੰਜਾਬੀ, ਧੂਰ+ਲਾਵਾ ਦਾ ਸੰਖੇਪ*] ਧੂੜ ਲਾਇਆਂ। ਯਥਾ—*'ਮਸਤ ਪੁਨੀਤ ਸੰਤ ਧੂਰਾਵਾ' (੧੨੧੨)।*

**ਧੌਲ** ਦੇਖੋ, 'ਧਉਲ'

**ਧਾਵੈ** [*ਸੰ: । ਸੰਸਕ੍ਰਿਤ, ਧਵ:*] ੧. ਧਾਵੇ ਦੇ ਫੁਲ, ਜੋ ਸ਼ਰਾਬ ਬਣਾਉਣ ਵਿਚ ਪੈਂਦੇ ਹਨ। ਯਥਾ—*'ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ' (੩੬੦)।*

---

੧. ਜੈਮਨੀ ਲਿਖਦਾ ਹੈ = ਨੋਦਨ: ਲਕਸ਼ਣੋ ਅਰਥੋ: ਧਰਮ। ਧਰਮ ਦਾ ਅਰਥ ਇਹ ਹੈ ਕਿ ਜਿਸ ਤੋਂ (ਸ਼ਾਸਤ੍ਰ ਆਦਿ ਦੀ) ਆਗਿਆ ਦਾ ਲਛਣ ਪ੍ਰਤੀਤ ਹੋਵੇ। ਧਰਮ ਦਾ ਸਰੂਪ ਇਹ ਹੈ—ਯਤੋ ਅਭ ਉਦਯ ਨੇਹ ਸ੍ਰੇਯ ਸਿਧਿ: ਸਾ ਧਰਮ: ਅਰਥਾਤ ਜਿਸ ਤੋਂ ਪ੍ਰਗਟ ਹੋਵੇ ਮੋਖ ਦੀ ਸਿਧੀ, ਉਹ ਹੈ ਧਰਮ।
*(ਪੂਰਬੀ ਮੀਮਾਂਸਾ, ਸੂਤ੍ਰ ੨-੩)*

੨. ਜਿਕੁਰ ਗੰਗਾ ਧਰ, ਤਿਵੇਂ ਮਾਇਆ ਧਰ ਤੋਂ ਧਰ ਮਾਈ।

੩. ਹਿੰਦੁਸਤਾਨ ਵਿਚ ਧਰਮਸਾਲ ਖਰੈਤੀ ਸਰਾਂ ਯਾ ਮੁਸਾਫ਼ਰਖ਼ਾਨੇ ਨੂੰ ਕਹਿੰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਧਰਮਸਾਲ ਦਾ ਆਸ਼੍ਰਮ ਜੋ ਪੰਜਾਬ ਵਿਚ ਜਾਰੀ ਕੀਤਾ ਸੀ, ਸੋ ਦੋ ਵੇਲੇ ਗੁਰਸਿੱਖਾਂ ਦੇ ਦੀਵਾਨ ਸਜਣ, ਕੀਰਤਨ, ਭਜਨ ਪ੍ਰਮਾਰਥਿਕ ਵੀਚਾਰ, ਸਤਸੰਗ ਦੇ ਲਾਭ ਅਰਥ ਜਾਰੀ ਕੀਤਾ ਸੀ। ਉਪਰ-ਲਿਖੀ ਤੁਕ ☛ ਪੰਚਮ ਗੁਰੂ ਜੀ ਦੀ ਹੈ, ਅਰ ਇਸ਼ਾਰਾ ਗੁਰੂ ਨਾਨਕ ਦੇਵ ਰਚਿਤ ਧਰਮਸਾਲਾ ਵੱਲ ਹੈ। ਇਸ ਵੇਲੇ ਤਕ ਜਿਥੇ ਜਿਥੇ ਸਿਖੀ ਹੈਸੀ, ਧਰਮਸਾਲਾ ਫੈਲ ਚੁਕੀ ਹੋਈ ਸੀ। 'ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ' ਵਿਚ ਧਰਮਸਾਲ ਵਿਚ ਜੋ ਕੁਛ ਤਦੋਂ ਹੁੰਦਾ ਸੀ ਐਉਂ ਦਸਿਆ ਹੈ—ਤਹਾਂ ਗੁਰੂ ਕੀ ਧਰਮਸਾਲਾ ਹੈ, ਸੰਗਤ ਜੁੜਤੀ ਹੈ, ਕੀਰਤਨ ਹੋਤਾ ਹੈ, ਲੰਗਰ ਚਲਤਾ ਹੈ। (ਦੇਖੋ, ਬੀੜ ਭਾਈ ਬੰਨੋ)

੨. [ਕ੍ਰਿ: । ਸੰਸਕ੍ਰਿਤ, ਧਾਵਨ । ਪੰਜਾਬੀ, ਧਾਵਣਾ] ਦੌੜੇਗਾ। ਯਥਾ—*'ਭੈਰਉ ਭੂਤ ਸੀਤਲਾ ਧਾਵੈ' (੮੭੪)*, (ਜੋ) ਭੈਰੋਂ ਭੂਤ ਸੀਤਲਾ ਵਲ ਦੌੜੇਗਾ।

**ਧਾਵਸਿ** [*ਕ੍ਰਿ: । ਸੰਸਕ੍ਰਿਤ, ਧਾਵਨੰ = ਦੌੜਨਾ । ਪੰਜਾਬੀ, ਧਾਵਣਾ*] ਦੌੜਦਾ ਹੈ। ਯਥਾ—*'ਛੋਡਿ ਜਾਇ ਖਿਨ ਭੀਤਰਿ ਤਾਕਉ ਉਆ ਕਉ ਫਿਰਿ ਫਿਰਿ ਧਾਵਸਿ ਰੇ' (੧੦੦੦)।*

**ਧਾਵਹਿ** [*ਕ੍ਰਿ: । ਦੇਖੋ, 'ਧਾਵੈ ੨.'*] ਦੌੜੇ। ਯਥਾ—*'ਜੇ ਸਉ ਧਾਵਹਿ ਧ੍ਰਾਣੀਆ' (੧੧੦੨)।*

**ਧੋਵਹਿ** [*ਕ੍ਰਿ: । ਦੇਖੋ, 'ਧੋਵਾਹਾ'*] ਧੋਵੇ, ਸਾਫ਼ ਕਰੀਏ। ਯਥਾ—*'ਜੇ ਸਉ ਧੋਵਹਿ ਤਾ ਮੈਲੁ ਨ ਜਾਈ' (੧੦੪੫)।*

**ਧੋਵਾਹਾ** [*ਕ੍ਰਿ: । ਸੰਸਕ੍ਰਿਤ, ਧਾਵਨ = ਸਾਫ਼ ਕਰਨਾ । ਪ੍ਰਾਕ੍ਰਿਤ, ਧੋਯ । ਪੰਜਾਬੀ, ਧੋਣਾ*] ਧੋ ਲਈਏ। ਯਥਾ—*'ਮੈਲੁ ਪਾਪ ਧੋਵਾਹਾ' (੬੯੯)।*

**ਧੋਵੀਜੇ** [*ਕ੍ਰਿ: । ਦੇਖੋ, 'ਧੋਵਾਹਾ'*] ਧੋਈਏ।

**ਧੋਵਣ** [*ਸੰ: । ਦੇਖੋ, 'ਧੋਵਾਹਾ'*] ਧੋਣੇ। ਯਥਾ—*'ਜੇ ਸਉ ਧੋਵਣ ਪਾਹਿ' (੧੪੯)*, ਜੇ ਸੈਂਕੜੇ ਵਾਰ ਧੋਣੇ ਪਾਈਏ।

**ਧਾਵਤ** [*ਗੁ: । ਸੰਸਕ੍ਰਿਤ, ਧਾਵਤ੍ = ਦੌੜਨਾ*]

੧. ਦੌੜਦਾ। ਯਥਾ—*'ਧਾਵਤ ਵਰਜੇ ਠਾਕਿ ਰਹਾਏ' (੧੫੯)*, ਦੌੜਦੇ ਮਨ ਨੂੰ ਹਟਾ ਕੇ ਰੋਕ ਰੱਖੀਏ।

੨. ਨੱਸੇ ਜਾਣ ਵਾਲੇ, ਭਾਵ ਨਾਸ਼ ਹੋਣ ਵਾਲੇ (ਪਦਾਰਥ)। ਯਥਾ—*'ਧਾਵਤ ਕਉ ਧਾਵਹਿ ਬਹੁਭਾਤੀ' (੭੧੨)।*

**ਧੋਵੰਦੋ** [*ਕ੍ਰਿ: । ਦੇਖੋ, 'ਧੋਵਾਹਾ'*] ਧੋ ਕੇ। ਯਥਾ—*'ਪਾਵ ਧੋਵੰਦੋ ਪੀਵਸਾ' (੧੦੯੯)।*

**ਧਾਵਨ** [*ਕ੍ਰਿ: । ਦੇਖੋ, 'ਧਾਵਸਿ'*] ਫਿਰਨਾ, ਦੌੜਨਾ, ਨੱਸਣਾ। ਯਥਾ—*'ਧਾਵਨ ਪਾਵਨ ਕੂਰ ਕਮਾਵਨ' (੧੩੮੮)।*

**ਧੋਵਨ** [*ਕ੍ਰਿ: । ਦੇਖੋ, 'ਧੋਵਾਹਾ'*] ਧੋਣੇ ਨੂੰ। ਯਥਾ—*'ਸਰਿ ਧੋਵਨ ਚਾਲੀ ਲਾਭੁਲੀ' (੧੧੯੬)।* ਦੇਖੋ, 'ਲਾਭੁਲੀ'

**ਧਵਲ** [*ਸੰ: । ਸੰਸਕ੍ਰਿਤ*] ੧. ਬਲਦ। ਯਥਾ—*'ਸੁਣਿਐ ਧਰਤਿ ਧਵਲ ਅਕਾਸ' (੨)।*

੨. [*ਗੁ: । ਸੰਸਕ੍ਰਿਤ*] ਚਿੱਟਾ। ਦੇਖੋ, ਅਗਲਾ ਪਦ।

**ਧਵਲੇ** [*ਗੁ: । ਸੰਸਕ੍ਰਿਤ, ਧਵਲ*] ਚਿੱਟਾ, ਚਿੱਟੇ।

**ਧਵਲੈ** [*ਸੰ: । ਦੇਖੋ, 'ਧਉਲ'*] ਬੈਲ। ਯਥਾ—*'ਧਵਲੈ ਉਪਰਿ ਕੇਤਾ ਭਾਰੁ' (੩)।*

**ਧਵਲਹਰ** ਦੇਖੋ, 'ਧਉਲਹਰ'

**ਧੜਾ** [*ਸੰ: । ਸੰਸਕ੍ਰਿਤ, ਧਟ: = ਤਕੜੀ । ਪੰਜਾਬੀ, ਧੜਾ*][1] ਪਖ, ਸਾਕ। ਯਥਾ—*'ਕਿਸਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ' (੩੬੬)।*

**ਧੜੀ** [*ਸੰ: । ਹਿੰਦੀ*]

੧. ਮਿਸੀ ਲਾ ਕੇ ਬੁਲ੍ਹਾਂ ਤੇ ਜੋ ਰੰਗ ਕੀਤਾ ਜਾਂਦਾ ਹੈ।

੨. ਮਾਂਗ ਭਰਨੀ।

੩. ਤ੍ਰੀਮਤ ਦੇ ਸਿਰ ਦੀਆਂ ਪੱਟੀਆਂ ਕਰਨ ਨੂੰ ਬੀ ਕਹਿੰਦੇ ਸਨ। ਯਥਾ—*'ਸਾਚੁ ਧੜੀ ਧਨ ਮਾਡੀਐ' (੫੪)*, ਤਥਾ—*'ਧੀਰਜੁ ਧੜੀ ਬੰਧਾਵੈ' (੩੫੯)।*

**ਧੂੜ** [*ਸੰ: । ਸੰਸਕ੍ਰਿਤ, ਧੂਲਿ । ਹਿੰਦੀ, ਧੂਰ । ਪੰਜਾਬੀ, ਧੂੜ*] ਮਿੱਟੀ, ਖ਼ਾਕ। ਯਥਾ—*'ਤਿਤੁ ਤਨਿ ਧੂੜਿ ਧੁਮਾਈ' (੫੯੬)*, ਤਥਾ—*'ਧੂੜਿ ਮਣੀ ਗਾਡੀ ਚਾਲਤੀ' (੧੧੯੬)*, ਮਿੱਟੀ ਦੀ ਬਣੀ ਹੋਈ ਗੱਡੀ ਚਲਦੀ ਹੈ, ਭਾਵ ਦੇਹ ਰੂਪ ਗੱਡੀ।

**ਧੂੜੀ** [*ਸੰ: । ਦੇਖੋ, 'ਧੂੜਿ'*] ਰਵਾਲ, ਮਿੱਟੀ, ਉਹ ਮਿੱਟੀ ਜੋ ਨਾਮ ਰਸੀਏ ਸੰਤ ਦੇ ਚਰਨਾਂ ਨੂੰ ਲਗ ਚੁਕੀ ਹੋਵੇ। ਯਥਾ—*'ਧੂੜੀ ਮਜਨੁ ਸਾਧ ਖੇ' (੮੦)*, ਸਾਧ ਦੀ ਧੂੜੀ ਵਿਚ ਇਸ਼ਨਾਨ ਕਰਨ ਤੇ ਅਥਵਾ ਸਾਧੂ ਦੇ ਚਰਨਾਂ ਨੂੰ ਲਗ ਚੁਕੀ ਮਿੱਟੀ ਵਿਚ ਨ੍ਹਾਤਿਆਂ।

**ਧੜੀਐ** [*ਕ੍ਰਿ: । ਹਿੰਦੀ*] ਧੜ ਧੜ ਕਰਕੇ ਵੱਜਣਾ। (ਢੋਲ, ਧੌਂਸੇ ਆਦਿਕ ਦੇ ਵੱਜਣ ਦਾ ਸ਼ਬਦ)। ਯਥਾ—*'ਮਾਂਦਲੁ ਬੇਦਿ ਸਿ ਬਾਜਣੋ ਘਣੋ ਧੜੀਐ ਜੋਇ' (੧੦੯੧)।*

**ਧੂੜ ਮਣੀ** [*ਗੁ: । ਪੰਜਾਬੀ*] ਧੂੜਮਈ, ਮਿੱਟੀ ਦੀ, ਮਿੱਟੀ ਵਾਲੀ। ਦੇਖੋ, 'ਧੂੜ'

---

੧. ਧੜਾ ਕਰਨਾ = ਤੱਕੜੀ ਦੇ ਪੱਲੜਿਆਂ ਨੂੰ ਇਕ ਤੋਲ ਕਰਨ ਨੂੰ ਹੁਣ ਤਕ ਆਖਦੇ ਹਨ, ਜਦ ਇਕ ਪਲੜੇ ਵਿਚ ਮੰਨ ਲਓ ਕਟੋਰਾ ਧਰਿਆ ਹੈ ਤਦ ਦੂਜੇ ਵਿਚ ਕੁਛ ਪਾ ਕੇ ਪੱਲੜੇ ਬਰਾਬਰ ਕਰੀਦੇ ਹਨ, ਇਹ ਧੜਾ ਕਰਨਾ ਹੈ। ਇਸ ਤੋਂ ਮੁਹਾਵਰਾ ਹੈ, ਇਕ ਧਿਰ ਦੇ ਮੁਕਾਬਲੇ ਤੇ ਦੂਜੀ ਧਿਰ ਦੇ ਨਾਲ ਉਸ ਦੇ ਪਾਸੇ ਨੂੰ ਮੁਕਾਬਲੇ ਵਿਚ ਪੂਰਾ ਯਾ ਜ਼ੋਰ ਵਾਲਾ ਕਰਨ ਲਈ ਜੋ ਨਾਲ ਰਲਦੇ ਹਨ ਸੋ ਧੜਾ ਕਰਦੇ ਹਨ, ਧੜਾ ਯਾ ਧੜੇਦਾਰ ਸਦਾਉਂਦੇ ਹਨ।

# ਨ

**ਨ** ਗੁਰਮੁਖੀ ਵਰਣਮਾਲਾ ਦਾ ਪੰਜੀਵਾਂ ਅੱਖਰ ਤੇ ਬਾਈਵਾਂ ਵਯੰਜਨ, ਤਵਰਗ ਦਾ ਪੰਜਵਾਂ ਅੱਖਰ ਤੇ ਅਨੁਸ੍ਵਰ ਹੈ। 'ਨਾ' ਅੱਖਰ ਨਿਖੇਧੀ ਵਾਚਕ ਅਵਜਯ ਹੈ, ਇਕੱਲਾ ਯਾ ਪਦਾਂ ਨਾਲ ਲਗ ਕੇ 'ਨਹੀਂ' ਦੇ ਅਰਥ ਦੇਂਦਾ ਹੈ। ਯਥਾ—*'ਨ ਦਨੋਤਿ'*। 'ਨਾ' ਤੇ 'ਨਹੀਂ' ਇਸ ਦੇ ਰੂਪ ਹਨ। 'ਅਣ' ਬੀ ਇਸੇ ਦਾ ਰੂਪ ਹੈ। ਯਥਾ—*'ਅਣ ਮੰਗਿਆ ਦਾਨੁ ਦੇਵਣਾ' (੭੩)*, ਸੰਸਕ੍ਰਿਤ 'ਨਿਰ', ਗੁਰਬਾਣੀ ਵਿਚ 'ਨਿਰ' ਤੇ 'ਨਿਹ' ਦੋਹਾਂ ਰੂਪਾਂ ਵਿਚ ਆਇਆ ਹੈ। ਦੇਖੋ, 'ਨਿਰਗੁਣ', 'ਨਿਹਕਰਮ', 'ਨਿਹਕੰਟਕ'।

'ਨਾ' ਯਾ 'ਣਾ', ਪੰਜਾਬੀ ਵਿਚ ਧਾਤੂ ਯਾ ਮਸਦਰਾਂ ਦੇ ਅਖ਼ੀਰ ਆਉਂਦਾ ਹੈ, ਜੈਸੇ ਖਾਣਾ, ਮਾਰਨਾ। ਗ਼ਾਲਬਨ ਸੰਸਕ੍ਰਿਤ ਦੇ 'ਨਾ' ਨੇ ਹੀ ਇਹ ਰੂਪ ਵਟਾਇਆ ਹੈ। ਇਹੋ ਅੰਤਲਾ 'ਨਨਾ' ਪੰਜਾਬੀ ਵਿਚ ਪਹਿਲੇ ਅੱਖਰ 'ਤੂੰ' ਟਿੱਪੀ ਦੇ ਅਖ਼ੀਰ ਆਪ ਆ ਕੇ ਵਰਤਮਾਨ ਕਾਲ ਬਹੁ-ਬਚਨ ਦੀ ਕ੍ਰਿਯਾ ਬਣਾ ਦੇਂਦਾ ਰਿਹਾ ਹੈ, ਜੈਸੇ ਜਾਗੰਨਿ। ਯਥਾ—*'ਨਾਨਕ ਸੇ ਜਾਗੰਨ੍ਹਿ' (੧੪੨੫)*।

**ਨ** [*ਅ:। ਸੰਸਕ੍ਰਿਤ*] ਨਹੀਂ, ਨਾ। ਯਥਾ—*'ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ' (੫੨੬)*। ਦੇਖੋ, 'ਦਨੋਤਿ', 'ਨ ਉਪਕਰੇ'

**ਨਾ** [*ਸੰ:। ਸੰਸਕ੍ਰਿਤ, ਨ੍ਰੀ ਤੋਂ ਨਾ, ਨਰੌ। ਨਰ:*] ੧. ਪੁਰਖ। ਯਥਾ—*'ਅਵਰੁ ਨ ਜਾਨਿਓ ਆਨਾਨਾਂ' (੩੩੯)*, ਮੈਂ (ਅਕਾਲ ਪੁਰਖ) ਤੋਂ ਬਿਨਾਂ ਹੋਰ (ਨਾ) ਪੁਰਖ ਨਹੀਂ ਦੇਖਿਆ, ਦੋ ਵੇਰੀ ਅਵਰ ਤੇ ਆਨ ਕਹਿਣੇ ਤੇ ਜ਼ੋਰ ਦੇਣ ਦਾ ਭਾਵ ਹੈ, ਅਥਵਾ ਆਨਨ ਮੂੰਹ ਦਾ ਅਰਥ ਬੀ ਕਰਦੇ ਹਨ।

੨. [*ਅ:। ਸੰਸਕ੍ਰਿਤ, ਨਾ*] ਨਹੀਂ। ਯਥਾ—*'ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ' (੭੮੭)*। ਦੇਖੋ, 'ਨਾ ਸਤਿ', 'ਨਾਸਾਬੂਰ'

੩. ਨਾ ਦਾ ਅਰਥ ਨਿਸਚੇ ਬੀ ਕਰਦੇ ਹਨ।

**ਨਿ** ਦੇਖੋ, 'ਨਿਸਖਣ', 'ਨਿਸੰਗ'

**ਨੂੰ** [*ਅ:। ਪੰਜਾਬੀ*] ਕੋ, ਤਈਂ।

**ਨੈ** [*ਅ:। ਸੰਸਕ੍ਰਿਤ, ਨਦੀ। ਪ੍ਰਾਕ੍ਰਿਤ, ਣਈ, ਨਈ। ਪੰਜਾਬ, ਨੈਂ। ਹਿੰਦੀ, ਨਯ*] ਨਦੀ, ਦਰਿਆ। ਯਥਾ—*'ਨੈ ਸਾਣੇ' (੯੩੮)*, ਨਦੀ ਦੇ ਸਾਹਮਣੇ। ਤਥਾ—*'ਗੋਪੀ ਨੈ ਗੋਆਲੀਆ' (੭੩)*, ਗੋਪੀ, ਨਦੀ, ਗੁਆਲੇ, ਭਾਵ ਗੋਪੀ = ਇਸਤ੍ਰੀਆਂ, ਨੈ = ਸੰਸਾਰ ਤੇ ਗੁਆਲੇ = ਪੁਰਖ।

**ਨੋ** [*ਅ:। ਪੰਜਾਬੀ, ਨੂੰ ਦਾ ਦੂਸਰਾ ਰੂਪ*] ਕੋ, ਨੂੰ, ਤਾਈਂ। ਯਥਾ—*'ਗਾਵਨਿ ਤੁਧ ਨੋ' (੮)*, ਤੇਰੇ ਜਸ ਨੂੰ ਗਾਂਵਦੇ ਹਨ।

**ਨਿਆਈ** [*ਅ:। ਪੰਜਾਬੀ*] ਵਾਂਙੂ, ਤੁੱਲਜ। ਯਥਾ—*'ਨਾਨਕ ਦਰਪਨ ਨਿਆਈ' (੬੩੨)*।

**ਨਿਆਉ** [*ਸੰ:। ਸੰਸਕ੍ਰਿਤ, ਨ੍ਯਾਯ:*] ਇਨਸਾਫ਼, ਅਦਲ, ਹੱਕੋ ਹਕ ਨਿਬੇੜਾ। ਯਥਾ—*'ਤੇਰੈ ਘਰਿ ਸਦਾ ਸਦਾ ਹੈ ਨਿਆਉ' (੩੭੬)*।

**ਨੀਅਤਿ** [*ਸੰ:। ਫ਼ਾਰਸੀ*] ਸੰਕਲਪ, ਮਨ ਦਾ ਇਰਾਦਾ, ਨਿਆਂ ਕਰਨ ਦੀ ਬ੍ਰਿਤੀ। ਯਥਾ—*ਜੇ ਨੀਅਤਿ ਰਾਸਿ ਕਰੇ' (੫੯੪)*।

**ਨਿਆਵ** [*ਸੰ:। ਦੇਖੋ, 'ਨਿਆਉ'*] ਇਨਸਾਫ਼, ਅਦਲ। ਯਥਾ—*'ਰਾਜੇ ਚੁਲੀ ਨਿਆਵ ਕੀ' (੧੨੪੦)*।

**ਨਈ** [*ਸੰ:। ਦੇਖੋ, 'ਨੈ'*] ਨਈ। ਯਥਾ—*'ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ' (੧੩੮੨)*।

**ਨਾਇ** [*ਕ੍ਰਿ:। ਸੰਸਕ੍ਰਿਤ, ਸ੍ਨਾਨੰ। ਪ੍ਰਾਕ੍ਰਿਤ ਣ੍ਹਾਣ[੧]। ਪੰਜਾਬੀ, ਨ੍ਹਾਉਣਾ*] ੧. ਇਸ਼ਨਾਨ ਕਰੇ। ਯਥਾ—*'ਤੀਰਥਿ ਨਾਇ ਨ ਉਤਰਸਿ ਮੈਲੁ' (੮੯੦)*।

੨. [*ਸੰਸਕ੍ਰਿਤ, ਨਾਮਨ੍। ਪੰਜਾਬੀ, ਨਾਮ। ਨਾਮ ਦਾ ਦੂਸਰਾ ਰੂਪ ਨਾਇ, ਨਾਉਂ*] ਨਾਮ ਵਿਚ। ਯਥਾ—*'ਤੇਰੈ ਨਾਇ ਰਤੇ ਸੇ ਜਿਣਿ ਗਏ' (੪੬੩)*, ਤਥਾ—*'ਨਾਇ ਤੇਰੈ ਸਭਿ ਸੁਖ' (੧੩੨੭)*।

**ਨਾਈ** [*ਸੰ:। ਦੇਖੋ, 'ਨਾਇ ੧.'*] ੧. ਇਸ਼ਨਾਨ ਕਰਨ ਤੇ। ਯਥਾ—*'ਜੂਠਿ ਨ ਅੰਨੀ ਜੂਠਿ ਨ ਨਾਈ' (੧੨੪੦)*, ਅੰਨ (ਦਾਨ ਕਰਨ ਤੇ) ਜੂਠ ਨਹੀਂ ਜਾਂਦੀ, ਇਸ਼ਨਾਨ ਕਰਨ ਤੇ ਜੂਠ ਨਹੀਂ ਜਾਂਦੀ।

੨. [*ਦੇਖੋ, 'ਨਾਇ ੨.'*] ਨਾਮ, ਪਰਮੇਸ਼ਰ ਦਾ ਨਾਮ। ਯਥਾ—*'ਕੀਰਤਿ ਸੂਰਤਿ ਮੁਕਤਿ ਇਕ ਨਾਈ' (੨੨੧)*।

੩. [*ਫ਼ਾਰਸੀ, ਨਾਈਦਨ। ਵਡਿਆਈ ਕਰਨੀ*] ਵਡਿਆਈ। ਯਥਾ—*'ਪਾਕੀ ਨਾਈ ਪਾਕ ਥਾਇ' (੫੩)*। ਦੇਖੋ, 'ਪਾਕੀ'

੪. [*ਸੰ:। ਸੰਸਕ੍ਰਿਤ, ਨਾਪਿਤ:। ਪ੍ਰਾਕ੍ਰਿਤ, ਣ੍ਹਾਵਿਆ। ਗੁਜਰਾਤੀ, ਨਾਵੀ। ਪੰਜਾਬੀ, ਨਾਈ। ਅਰਬੀ, ਨਾਈ[੨]*] ਉਹ ਆਦਮੀ ਜੋ ਲੋਕਾਂ ਦੇ ਸਿਰ ਮੁੰਨ ਕੇ ਯਾ ਮਰਨੇ ਪਰਨੇ ਤੇ ਬਿਰਾਦਰੀ ਨੂੰ ਸੱਦੇ ਦੇ ਕੇ ਯਾ ਲੋਕਾਂ ਨੂੰ ਸੁਨੇਹੇ ਪੁਚਾ ਕੇ ਉਪਜੀਵਕਾ ਕਰੇ। ਯਥਾ—*'ਸੈਨੁ ਨਾਈ ਬੁਤਕਾਰੀਆ' (੪੮੭)*।

੫. [*ਕ੍ਰਿ:। ਸੰਸਕ੍ਰਿਤ, ਨਿਮ੍ਰ। ਪੰਜਾਬੀ, ਨਿਉਣਾ, ਪ੍ਰੇਰਣਾਰਥਿਕ, ਨਿਵਾਉਣਾ*] ਨਿਵਾ ਕੇ। ਯਥਾ—*'ਤੁਰਕ ਮੂਏ ਸਿਰੁ ਨਾਈ'*। *(੬੫੪)*

੬. [*ਅ:*] ਨਾਲੋਂ। ਦੇਖੋ, 'ਪਾਕੀ ਨਾਈ ੨.'

---

੧. ਪ੍ਰਾਕ੍ਰਿਤ ਵਿਚ ਸੰਸਕ੍ਰਿਤ 'ਸ੍ਨ' ਬਦਲਦਾ ਹੈ 'ਣ੍ਹ' ਨਾਲ ਯਥਾ ਪ੍ਰਸ਼੍ਨ—ਪਣ੍ਹਾ। ਕ੍ਰਿਸ਼੍ਨ—ਕਣ੍ਹਾ। ਸਨ੍ਹਾਨ—ਣ੍ਹਾਣ।

੨. ਸੰਸਕ੍ਰਿਤ 'ਨਾਪਿਤ' ਤੋਂ ਜੋ 'ਣ੍ਹਾਵਿਆ' ਆਦ ਰੂਪ ਵਟਾਂਦਾ ਨਾਈ ਪਦ ਪੰਜਾਬੀ ਵਿਚ ਬਣਿਆ ਹੈ ਉਸ ਦਾ ਅਰਥ ਹੈ ਸਿਰ ਮੁੰਨਣ ਵਾਲਾ। ਜੋ ਅਰਬੀ ਪਦ ਨਾਈ੍ਹ ਤੋਂ ਨਾਈ ਬਣਿਆ ਹੈ, ਉਸ ਦਾ ਅਰਥ ਹੈ ਸੱਦਾ ਦੇਣ ਵਾਲਾ। ਪੰਜਾਬ ਦਾ ਨਾਈ ਦੋਵੇਂ ਕੰਮ ਕਰਦਾ ਹੈ। ਸੈਣ ਦੇ ਨਾਲ ਬੁਤਕਾਰੀਆ ਲਿਖਿਆ ਹੈ, ਇਸ ਤੋਂ ਖ਼ਿਆਲ ਹੁੰਦਾ ਹੈ ਕਿ ਉਹ ਸ਼ਾਯਦ ਕੇਵਲ ਸੁਨੇਹੇ ਦੇਣ ਵਾਲਾ ਨਾਈ ਸੀ।

**ਨਈਆ** [*ਗੁ: । ਸੰਸਕ੍ਰਿਤ, ਨਿਯੰਤ੍ਰਿ:*] ੧. ਪ੍ਰੇਰਕ, ਆਗੂ। ਨਈਆ ਦਾ ਅਰਥ ਨਾਯਕ ਬੀ ਹੈ, ਪਰ ਮੁਰਾਦ ਦੋਹਾਂ ਦੀ ਵਾਹਿਗੁਰੂ ਹੈ। ਯਥਾ—*'ਨਈਆ ਤੇ ਬੈਰੇ ਕੰਨਾ'* (੬੬੩), ਪ੍ਰੇਰਕ ਦੇ ਬਾਝ ਇਕ ਬੀ ਚੀਜ਼ ਨਹੀਂ ਹੈ। ਅਥਵਾ ੨. ਪ੍ਰੇਰਕ ਤੋਂ ਦੂਸਰਾ, ਹੇ ਭਾਈ! ਕੌਣ ਹੈ।

**ਨਾਇਆ** [*ਕ੍ਰਿ: । ਦੇਖੋ, 'ਨਾਇ ੨.'*] ਨਾਮ ਹੈ। ਯਥਾ—*'ਹਰਿ ਭਗਤਿ ਵਛਲੁ ਨਾਇਆ'*, ਹਰੀ ਦਾ ਭਗਤ ਵਛਲ ਇਹ ਨਾਮ ਹੈ।

**ਨਾਇਐ** [*ਕ੍ਰਿ: । ਦੇਖੋ, 'ਨਾਇ'*] ੧. ਇਸ਼ਨਾਨ ਕਰਨ ਤੇ।

੨. ਨਾਮ ਨਾਲ।

**ਨਾਈਐ** [*ਸੰ: । ਦੇਖੋ, 'ਨਾਇ ੨.'*] ਨਾਮ ਦੀ। ਯਥਾ—*'ਮੋਹਿ ਟੇਕ ਤੇਰੋ ਇਕ ਨਾਈਐ'* (੮੨੨)।

**ਨਾਇਕ** [*ਸੰ: । ਸੰਸਕ੍ਰਿਤ, ਨਾਯਕ*] ੧. ਸੁਆਮੀ, ਮਾਲਕ। ਯਥਾ—*'ਤੂ ਨਾਇਕੁ ਸਗਲ ਭਉਣ'* (੧੦੯੪)।

੨. [*ਸੰਸਕ੍ਰਿਤ, ਨਾਯਕਾ । ਪੰਜਾਬੀ, ਨਾਇਕਾ*] ਇਸਤ੍ਰੀ। ਯਥਾ—*'ਘਰੁ ਮੇਰਾ ਇਹ ਨਾਇਕਿ ਹਮਾਰੀ'* (੩੭੧)।

੩. [*ਸੰ: । ਸੰਸਕ੍ਰਿਤ, ਨਾਯਕ*] ਸਰਦਾਰ, ਭਾਵ ਮਨ। ਯਥਾ—*'ਨਾਇਕੁ ਏਕੁ ਬਨਜਾਰੇ ਪਾਚ'* (੧੧੯੪)।

**ਨਾਇਕਾ** [*ਸੰਬੋ: । ਸੰਸਕ੍ਰਿਤ, ਨਾਯਕ: । ਪੰਜਾਬੀ, ਨਾਇਕ + ਾ*] ਹੇ ਨਾਇਕ! ਹੇ ਮਾਲਕ! ਯਥਾ—*'ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ'* (੩੪੬)।

**ਨਈਬੇਦਹਿ** [*ਸੰ: । ਸੰਸਕ੍ਰਿਤ, ਨੈਵੇ-ਦਯੰ । ਹਿੰਦੀ, ਨਈਬੇਦ*] ਅਰਪਣ, ਭੇਟਾ। ਯਥਾ—*'ਧੂਪ ਦੀਪ ਨਈਬੇਦਹਿ ਬਾਸਾ'* (੫੨੫)।

**ਨਉ** [*ਸੰਖ: ਵਾ: । ਪੰਜਾਬੀ*] ੧. ਨੌਂ, ਅੱਠ ਤੇ ਇਕ, ੯। ਯਥਾ—*'ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ'* (੨੬੨)। ਦੇਖੋ, 'ਨਉ ਸਰ', 'ਨਉ ਕੁਲ', 'ਨਉ ਘਰ', 'ਨਉ ਨਾਇਕ', 'ਨਉ ਨਿਧਿ'

੨. [*ਗੁ: । ਸੰਸਕ੍ਰਿਤ, ਨਵੀਨ । ਫ਼ਾਰਸੀ, ਨੌ । ਪੰਜਾਬੀ, ਨਵਾਂ*] ਨਵਾਂ। ਦੇਖੋ, 'ਨਉ ਹੁਲਾ', 'ਨਉਤਨ'

**ਨਾਉ** [*ਸੰ: । ਸੰਸਕ੍ਰਿਤ, ਨਾਮਨ੍*] ੧. ਜਗਤ, ਜਿਸਦੇ ਸਭ ਪਦਾਰਥ ਨਾਮ (ਰੂਪ) ਵਾਲੇ ਹਨ। ਯਥਾ—*'ਆਪੀ ਨੈ ਰਚਿਓ ਨਾਉ'* (੪੬੩), (ਉਸ) ਆਪੇ ਨੇ ਅਥਵਾ, ਆਪਣੇ ਆਪ ਤੇ ਹੀ ਨਾਮ (ਰੂਪ ਵਾਲਾ ਜਗਤ) ਰਚਿਆ ਹੈ।

੨. [*ਸੰ: । ਸੰਸਕ੍ਰਿਤ, ਨਜਾਯ: । ਪੰਜਾਬੀ, ਨਿਆਉ[੧] । ਡੋਮ ਭਾਸ਼ਾ, ਨਾਉਂ*] ਨਿਆਉਂ, ਇਨਸਾਫ, ਅਦਲ। ਯਥਾ—*'ਨਾਉ ਕਰਤਾ ਕਾਦਰੁ ਕਰੇ'* (੯੬੬), ਕਾਦਰ ਕਰਤਾਰ ਇਨਸਾਫ਼ ਕਰਦਾ ਹੈ।

**ਨਉ ਸਰ** [*ਸੰਖ: ਵਾ: । ਸੰਸਕ੍ਰਿਤ, ਨਵਨ ਸਰ । ਪੰਜਾਬੀ, ਨੌ + ਸਰ*] ਨੌਂ ਦੁਆਰੇ ਰੂਪ ਸਰੋਵਰ। ਯਥਾ—*'ਨਉ ਸਰ ਸੁਭਰ ਦਸਵੈ ਪੂਰੇ'* (੯੪੩)।

**ਨਉ ਹੁਲਾ** [*ਵਿਸ਼ੇਸ਼ਣ ਵਿਸ਼ੇਸ਼ਜ । ਸੰਸਕ੍ਰਿਤ, ਨਵ । ਫ਼ਾਰਸੀ, ਨੌ = ਨਵਾਂ । ਪੰਜਾਬੀ, ਹੁੱਲਾ=ਹੁਲਾਰਾ*] ਨਵਾਂ ਹੁਲਾਰਾ, ਚੜ੍ਹਦੀ ਜਵਾਨੀ। ਯਥਾ—*'ਜਾ ਜੋਬਨ ਨਉ ਹੁਲਾ'* (੨੩), ਜਿਥੋਂ ਤੋੜੀ ਜੋਬਨ ਹੁਲਾਰਾ (ਚੜ੍ਹਾਉ) ਹੈ।

---

੧. ਪ੍ਰਾਕ੍ਰਿਤ ਵਿਚ 'ਨੈਯਾਯਿਕ' ਦਾ ਰੂਪ ਹੈ ਣਿਆਇਓ। ਇਹੋ ਮੂਲ ਜਾਪਦਾ ਹੈ ਪੰਜਾਬੀ 'ਨਿਆਉਂ' ਦਾ।

**ਨਉ ਕੁਲ** [*ਸੰਖ: ਵਾ: । ਸੰਸਕ੍ਰਿਤ, ਨਵਨ । ਕੁਲ = ਘਰ*] ਨੌਂ ਘਰ ਨੌਂ ਗੋਲਕਾਂ[੧]। ਯਥਾ—*'ਅਜਰੁ ਜਰੈ ਤ ਨਉ ਕੁਲ ਬੰਧੁ'* (੧੨੮੯)

**ਨਉ ਘਰ** [*ਸੰਖ: ਵਾ: । ਪੰਜਾਬੀ*] ਨੌਂ ਘਰ, ਨੌਂ ਗੋਲਕਾਂ । ਯਥਾ—*'ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ'* (੩੩੯), ਇਸਤ੍ਰੀ (ਬੁਧੀ) ਨੌਂ ਗੋਲਕਾਂ ਵਿਖੇ ਭੁੱਲੀ ਰਹੀ ਅਨੂਪ ਵਸਤੂ ਆਤਮਾ ਨੂੰ ਨਾ ਪਾ ਸਕੀ।

**ਨਉਤਨ** [*ਗੁ: । ਸੰਸਕ੍ਰਿਤ, ਨਵੀਨ । ਹਿੰਦੀ, ਨਵਤਨ, ਨਉਤਨ ਨੂਤਨ*] ਨਵੀਨ, ਨਵਾਂ। ਯਥਾ—*'ਤੂੰ ਸਤਿਗੁਰੁ ਹਉ ਨਉਤਨੁ ਚੇਲਾ'* (੩੨੪)।

**ਨਉ ਨਾਇਕ** [*ਦ੍ਵਿਗ: । ਸਮਾਸ । ਸੰਸਕ੍ਰਿਤ, ਨਵਨ੍ । ਨਾਇਕ:*] ਨੌਂ (ਖੰਡਾਂ ਦਾ) ਮਾਲਕ ਵਾਹਿਗੁਰੂ। ਯਥਾ—*'ਨਉ ਨਾਇਕ ਕ ਭਗਤਿ ਪਛਾਨੈ'* (੮੭੨)।

**ਨਉ ਨਿਧਿ** [*ਸੰਖ: ਵਾ: । ਸੰਸਕ੍ਰਿਤ, ਨਵਨਿਧਿ*] ਕੁਬੇਰ ਦੇ ਨੌਂ ਖ਼ਜ਼ਾਨੇ ਯਾ ਨੌਂ ਨਿਧੀਆਂ, ਜਿਨ੍ਹਾਂ ਪਾਸ ਇਨ੍ਹਾਂ ਵਿਚੋਂ ਕੋਈ ਹੋਵੇ ਉਨ੍ਹਾਂ ਨੂੰ ਕਈ ਪ੍ਰਕਾਰ ਨਾਲ ਮਾਇਆ ਦਾ ਭਾਗ ਲਗਦਾ ਮੰਨਿਆ ਹੈ ਜਿਕੂੰ ਮਹਾਂ ਪਦਮ ਨਿਧਿ ਵਾਲੇ ਨੂੰ ਮੋਤੀ ਆਦਿ ਦੀ ਪ੍ਰਾਪਤੀ ਹੁੰਦੀ ਹੈ। ਨੌਂ ਨਿਧੀਆਂ ਏਹ ਹਨ—

੧. ਪਦਮ, ੨. ਮਹਾਂ ਪਦਮ, ੩. ਮਕਰ, ੪. ਕਛਪ, ੫. ਮੁਕੰਦ, ੬. ਕੁੰਦ, ੭. ਨੀਲ, ੮. ਸੰਖ, ੯. ਵਰਚ। ਯਥਾ—*'ਨਉਨਿਧਿ ਨਾਮੁ ਨਿਧਾਨ'* (੨੦੫), ਨੌਂ ਨਿਧੀਆਂ ਦਾ ਖ਼ਜ਼ਾਨਾ ਨਾਮ ਹੈ।

**ਨ ਉਪਕਰੇ** [*ਕ੍ਰਿ: । ਸੰਸਕ੍ਰਿਤ, ਨ । ਉਪ ਕਾਰ: ਤੋਂ ਪੁ: ਪੰਜਾਬੀ ਕਿਰਿਆ, ਉਪਕਰਿਆ, ਇਸ ਤੋਂ ਉਪਕਰੇ*] ਨਹੀਂ ਉਪਕਾਰ ਕਰਨ ਵਾਲੇ ਹੋਏ, ਨਹੀਂ ਬਾਹੁੜੇ, ਸਹਾਇਕ ਨਹੀਂ ਹੋਏ। ਯਥਾ—*'ਨ ਉਪਕਰੇ ਅੰਤੀ ਵਾਰ'* (੫੯੪)।

**ਨਉਪਰੀ** [*ਸੰ: । ਸੰਸਕ੍ਰਿਤ, ਨੂਪੁਰ:*] ਨੂਪਰ, ਪੈਰਾਂ ਦਾ ਇਕ ਗਹਿਣਾ ਹੈ, ਘੁੰਗਰੂ। ਯਥਾ—*'ਨਉਪਰੀ ਝੁਨੰਤ ਕਾਰ'* (੧੨੩੧), ਨੂਪਰ ਦੀ ਝਨ ਝਨ ਭਾਵ ਮਾਇਆ ਦੇ ਕਟਾਖ।

**ਨਉਬਤਿ** [*ਸੰ: । ਅਰਬੀ*] ਨਗਾਰਾ। ਯਥਾ—*'ਨਉਬਤਿ ਵਜੀ ਸੁਬ ਸਿਉ'* (੧੩੮੨)।

**ਨਿਉਲੀ ਕਰਮ** [*ਸੰ: । ਸੰਸਕ੍ਰਿਤ, ਨੌਲਿ[੨]*] ਸਿਧੇ ਬੈਠ ਕੇ ਮੋ ਨਿਹੁੜਾਕੇ ਪੇਟ ਨੂੰ ਸਜਿਓਂ ਖਬੇ ਤੇ ਖਬਿਓਂ ਸਜੇ ਭੁਆਉਣ ਯਥਾ—*'ਨਿਉਲੀ ਕਰਮ ਭੁਇਅੰਗਮ ਭਾਠੀ'* (੧੦੪੩), ਨਿਉਲੀ ਕਰਮ ਕਰਨੇ ਖਟ ਚਕ੍ਰਾਂ ਵਾਲੀ ਭੁਇਅੰਗਮ ਨਾੜੀ ਨੂੰ ਭੱਠੀ ਬਨਾਉਣਾ। ਤਥਾ—*'ਨਿਉਲੀ ਕਰਮ ਕਰੈ ਬਹੁ ਆਸਨ'* (੨੬੫)

**ਨਸਿ** [*ਕ੍ਰਿ: । ਪੰਜਾਬੀ, ਨੱਸਣਾ*] ਦੌੜ। ਯਥਾ—*'ਨਸਿ ਵੰਞਹੁ ਕਿਲਵਿਖਹੁ'* (੪੬੦), ਦੌੜ ਕੇ ਚਲੇ ਜਾਵੋ ਹੇ ਪਾਪੋ!

**ਨਾਸ** [*ਸੰ: । ਸੰਸਕ੍ਰਿਤ, ਨਾਸ਼: । ਪ੍ਰਾਕ੍ਰਿਤ, ਨਾਸ । ਪੰਜਾਬੀ, ਨਾਸ*] ਅੰਤ, ਅਭਾਵ।

**ਨਾਸੀ** [*ਕ੍ਰਿ: । ਸੰਸਕ੍ਰਿਤ । ਦੇਖੋ, ਉਪਰਲਾ ਪਦ*] ਅਭਾਵ ਹੋਈ, ਦੂਰ ਹੋਈ। ਯਥਾ—*'ਦੁਬਿਧਾ ਤਨ ਕੀ ਨਾਸੀ'* (੨੩੭)।

---

੧. ੨ ਅੱਖਾਂ, ੨ ਕੰਨ, ੨ ਨਾਸਕਾਂ, ਮੂੰਹ, ਸਿਸ਼ਨ, ਗੁਦਾ।

੨. ਅਮੰ ਦਾ ਵਰ੍ਰਤਵਗੇਨ ਤੰਦੰਸਵਜਾਪਸ਼ਵਜਤ: ਨਤਾਂਸੋ ਭ੍ਰਾਮਯੇ ਦੇਖਾ ਨੌਲਿ ਸਿਦਧੈ ਪ੍ਰਚਕਸ਼ ਤੈ।

**ਸ/ਨਿਸੀ** [*ਸੰ: । ਸੰਸਕ੍ਰਿਤ, ਨਿਸ਼ਾ । ਪ੍ਰਾਕ੍ਰਿਤ, ਨਿਸਾ*] ਰਾਤ, ਰਾਤ ਦੇ। ਯਥਾ—*'ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ' (੭੮੬)*, ਸੂਹਾ ਰੰਗ, ਰਾਤ ਦੇ ਸੁਪਨੇ ਅਤੇ ਤਾਗੇ ਬਾਝ ਗਲ ਦੇ ਹਾਰ (ਏਹ ਸਭ ਕਚੇ ਪਦਾਰਥ ਹਨ)।

**ਸੀ** ਦੇਖੋ, 'ਨੀਸੀ ਛੰਦਾ'

**ਸ** [*ਕ੍ਰਿ: । ਫ਼ਾਰਸੀ, ਨੇਸਤ*] ਨਹੀਂ ਹੈ। ਯਥਾ—*'ਕਸ ਨੇਸ ਦਸਤੰਗੀਰ' (੭੨੧)।*

**ਸਿਆ** [*ਕ੍ਰਿ: । ਪੰਜਾਬੀ ਨਹੀਂ ਸੀ ਦਾ ਦੂਸਰਾ ਰੂਪ*]

੧. ਨਹੀਂ ਸੀ। ਯਥਾ—*'ਜਾਂ ਨਸਿਆ ਕਿਆ ਚਾਕਰੀ' (੧੨੪੨)।*

੨. ਭਜਿਆ, ਦੌੜਿਆ।

**ਸਖਣ** [*ਗੁ: । ਸੰਸਕ੍ਰਿਤ, ਸੰਕਸ਼ੇਪਣ =ਮੁਖਤਸਰ ਯਾ ਪਰੇ ਸੁਟਣਾ। ਪੰਜਾਬੀ, ਨਿ=ਵਿਸ਼ੇਸ਼ ਕਰਕੇ+ਸਖਣ=ਖਾਲੀ*] ਖ਼ਾਲੀ। ਯਥਾ—*'ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ'। (੧੩੮੨)*

**ਸੰਗ** [*ਕ੍ਰਿ: ਵਿ: । ਸੰਸਕ੍ਰਿਤ, ਨਿ: +ਸ਼ੰਕ*] ਬਿਨਾ ਸ਼ੰਕਾ ਦੇ, ਖੁਲ੍ਹਾ, ਬੇ-ਰੋਕ। ਯਥਾ—*'ਗੁਰਮੁਖਿ ਆਵੈ ਜਾਇ ਨਿਸੰਗੁ' (੯੩੨)।*

**ਸੰਙੁ** [*ਗੁ: । ਸੰਸਕ੍ਰਿਤ, ਨਿ: +ਸ਼ੰਕ*] ਬਿਨਾ ਸ਼ੰਕਾ ਦੇ। ਯਥਾ—*'ਹਰਿ ਭੇਟਿਆ ਰਾਉ ਨਿਸੰਙੁ' (੭੩੨)।*

**ੀਸੀ ਛੰਦਾ** [*ਵਰ: ਵਾ: । ਪੁ: ਪੰਜਾਬੀ*] ਕੁਛ ਮੁਛੰਦਗੀ ਨਹੀਂ ਸੀ (ਯਾ ਹੈ)। ਯਥਾ—*'ਯਾਰ ਵੇ ਪਿਰੁ ਆਪਣ ਭਾਣਾ ਕਿਛੁ ਨੀਸੀ ਛੰਦਾ' (੭੦੩)*, ਹੇ ਮਿਤ੍ਰ ! ਪਿਰ ਆਪਣਾ ਭਾਣਾ ਕਰਦਾ ਹੈ ਉਸਨੂੰ ਕਿਸੇ ਦੀ ਪਰਵਾਹ ਨਹੀਂ ਹੈ।

**ਸਾਣੇ** [*ਸੰ: । ਫ਼ਾਰਸੀ, ਨਿਸ਼ਾਨ । ਦੇਖੋ, 'ਨੀਸਾਨ'*] ਚਿੰਨ੍ਹ ਭਾਵ ਲੇਖ।

**ੀਸਾਣੁ** [*ਸੰ: । ਫ਼ਾਰਸੀ, ਨਿਸ਼ਾਨ । ਦੇਖੋ, 'ਨੀਸਾਨ'*] ਦ੍ਰਿੜ੍ਹ ਬਾਤ, ਚਿੰਨ੍ਹ, ਪ੍ਰਗਟ, ਝੰਡਾ, ਪਰਵਾਨਾ। ਯਥਾ—*'ਗਾਵੈ ਕੋ ਦਾਤਿ ਜਾਣੈ ਨੀਸਾਣੁ' (੧)*, ਉਸ ਦੀ ਦਾਤ ਨੂੰ ਪ੍ਰਗਟ (ਇਦੰ, ਇਥੰ ਕਰਕੇ) ਕੌਣ ਕਹਿ ਸਕਦਾ ਹੈ, ਭਾਵ ਕੋਈ ਨਹੀਂ। ਤਥਾ—*'ਅਮੁਲੁ ਬਖਸੀਸ ਅਮੁਲੁ ਨੀਸਾਣੁ' (੫)*, ਉਸ ਦੇ ਨਾਮ ਦਾ ਪਰਵਾਨਾ ਆਦਿ ਅਮੁਲ ਹਨ।

**ੀਸਾਣੀ** [*ਸੰ: । ਦੇਖੋ, 'ਨੀਸਾਨ'*] ਚਿੰਨ੍ਹ। ਯਥਾ—*'ਨਿਗੁਰੇ ਕੀ ਨੀਸਾਣੀ' (੧੨੭੫)*, ਤਥਾ—*'ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ' (੩੨੦)।*

**ੈਸਾਣੁ** [*ਗੁ: । ਦੇਖੋ, 'ਨੈਸਾਣੇ'*] ਨਦੀ ਦੇ ਸਮਾਨ। ਯਥਾ—*'ਉਦਰੁ ਨੈਸਾਣੁ ਨ ਭਰੀਐ ਕਬਹੂ' (੧੧੩੧)।*

**ੈਸਾਣੇ** [*ਕ੍ਰਿ: ਵਿ: । ਦੇਖੋ, 'ਨੈ+ਸਾਮ੍ਹਣੇ ਦਾ ਸੰਖੇਪ, ਸਾਣੇ*]

੧. ਨਦੀ ਦੇ ਸਾਮ੍ਹਣੇ ਜਾਣਾ। ਯਥਾ—*'ਮੁਰਗਾਈ ਨੈਸਾਣੇ' (੯੩੮)*, ਮੁਰਗਾਬੀ ਨਦੀ ਦੇ ਸਾਮ੍ਹਣੇ ਜਾਂਦੀ ਹੈ।

੨. ਮੁਰਗਾਬੀ ਦੇ ਸਮਾਨ।

**ਾ ਸਤਿ** [*ਕ੍ਰਿ: । ਸੰਸਕ੍ਰਿਤ, ਨਾ । ਅਸ੍ਤਿ*] ੧. ਨਹੀਂ ਹੈ।

੨. [*ਹਿੰਦੀ*] ਨਾਸ ਹੁੰਦਾ ਹੈ, ਭਾਵ ਨਿਤ ਨਹੀਂ। ਅਥਵਾ ਨਾ + ਸਤ = ਸਤ ਨਹੀਂ ਭਾਵ ਨਾਸ਼ਮਾਨ ਹੈ। ਯਥਾ—*'ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ' (੯੫੨)।*

**ਨੇਸਤ** [*ਕ੍ਰਿ: । ਫ਼ਾਰਸੀ, ਨੇਸਤ । ਸੰਸਕ੍ਰਿਤ, ਨਾ+ਅਸ੍ਤਿ*] ਨਹੀਂ ਹੈ।

**ਨਿਸਤਰਿ** [*ਗੁ: । ਸੰਸਕ੍ਰਿਤ, ਨਿਸ੍ । ਤਰ*] ੧. ਤਰਨ ਤੋਂ ਰਹਿਤ, ਭਾਵ ਜੋ ਤਰ ਨਹੀਂ ਸੀ ਸਕਦੇ।

੨. ਕਠਨ (ਪ੍ਰਪੰਚ)। ਯਥਾ—*'ਹਰਿ ਸਿਮਰਤ ਜਨ ਗਏ ਨਿਸਤਰਿ ਤਰੇ' (੪੮੭)।*

**ਨਿਸਤਰੇ** [*ਕ੍ਰਿ: । ਸੰਸਕ੍ਰਿਤ, ਨਿਸ੍ਤਾਰ: । ਪੰਜਾਬੀ, ਨਿਸਤਰਨਾ*] ਤਰ ਗਏ, ਮੁਕਤ ਹੋ ਗਏ। ਯਥਾ—*'ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ' (੧੧੨੪)।*

**ਨਿਸਤਾਰ** [*ਸੰ: । ਦੇਖੋ, 'ਨਿਸਤਰੇ'*] ਪਾਰ ਹੋਣਾ, ਤਰ ਜਾਣਾ, ਮੁਕਤੀ। ਯਥਾ—*'ਤੁਮ ਹੀ ਤੇ ਮੇਰੋ ਨਿਸਤਾਰ' (੮੫੬)।*

**ਨਾਸਨ** [*ਕ੍ਰਿ: । ਪੰਜਾਬੀ, ਨੱਸਣਾ*] ੧. ਦੌੜਨਾ, ਨੱਠਣਾ। ਯਥਾ—*'ਨਾਸਨ ਭਾਜਨ ਥਾਕੇ' (੬੭੮)।*

੨. ਨਾਸ ਹੋਣਾ।

**ਨੀਸਾਨ** [*ਸੰ: । ਫ਼ਾਰਸੀ, ਨਿਸ਼ਾਨ=ਚਿੰਨ੍ਹ । ਨੀਸ਼ਾਨ=ਪਾਤਸ਼ਾਹੀ ਫ਼ੁਰਮਾਨ ਜੋ ਅਕਸਰ ਢੋਲ ਵਜਾ ਕੇ ਸੁਣਾਇਆ ਕਰਦੇ ਸਨ, ਉਸ ਤੋਂ ਨੀਸਾਨ ਪੰਜਾਬੀ ਵਿਚ ਨਗਾਰੇ ਦੇ ਅਰਥ ਵਿਚ ਵਰਤਿਆ ਗਿਆ। ਪੰਜਾਬੀ ਨੇਸਾਣ, ਨਿਸਾਨ, ਨੀਸਾਣ, ਨੀਸਾਨ, ਨੀਸ਼ਾਨੀ, ਨਸ਼ਾਨਾ*] ਨਗਾਰਾ। ਯਥਾ—*'ਆਪੇ ਸਬਦੁ ਆਪੇ ਨੀਸਾਨੁ' (੭੯੫)।*

**ਨੀਸਾਨਾ** [*ਸੰ: । ਫ਼ਾਰਸੀ, ਨਿਸ਼ਾਨਹ । ਦੇਖੋ, 'ਨੀਸਾਨ'*] ਦਗ਼, ਚਿੰਨ੍ਹ, ਲਛਣ। ਯਥਾ—*'ਪਸੂ ਭਏ ਨਹੀ ਮਿਟੈ ਨੀਸਾਨਾ' (੯੦੩)।*

**ਨੀਸਾਨੇ** [*ਅਧਿ: । ਫ਼ਾਰਸੀ, ਨਿਸ਼ਾਨ*]

੧. ਨਿਸ਼ਾਨੇ ਵਿਚ, ਟਿਕਾਣੇ ਸਿਰ। ਯਥਾ—*'ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ' (੧੧੦੫)*, ਦਸਮ ਦੁਆਰ ਦਾ ਨਗਾਰਾ ਵਜਿਆ ਅਰ ਨਿਸ਼ਾਨੇ ਸਿਰ ਜਾ ਕੇ ਘਾਉ ਲਗਾ, ਇਹ ਉਹ ਘਾਉ ਹੈ ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ *'ਪਰਾ: ਕਰੇਜੇ ਛੇਕ'* ਕਰਕੇ ਬੀ ਵਰਣਨ ਕੀਤਾ ਹੈ।

੨. ਨਿਸਾਨਾਂ ਤੋਂ ਭਾਵ ਸੂਰਮਾ ਜਿਸ ਨੂੰ ਤੀਰ ਮਾਰਨਾ ਹੋਵੇ। ਤੁਕ ਦਾ ਅਰਥ ਇਉਂ ਬਣਦਾ ਹੈ—ਅਕਾਸ਼ ਵਤ ਜੋ ਨਿਰਲੇਪ ਹਨ ਗੁਰੂ, ਤਿਨ੍ਹਾਂ ਦਾ ਸ਼ਬਦ ਰੂਪੀ ਨਗਾਰਾ ਜਦ ਵਜਿਆ ਤਦ ਸੂਰਮਿਆਂ ਦੇ ਦਿਲ ਵਿਚ ਘਾਉ ਲਗ ਗਿਆ, (ਹੁਣ ਹੇ ਸੂਰਮੇ !) ਲੜਨੇ ਦਾ ਵੇਲਾ ਹੈ।

**ਨਾਸਾਬੂਰ** [*ਗੁ: । ਫ਼ਾਰਸੀ, ਨਾ=ਨਹੀਂ । ਸੁਬੂਰ=ਸਬਰ ਕਰਨ ਵਾਲਾ*] ਸਬਰ ਰਹਿਤ, ਜਿਸ ਵਿਚ ਸੰਤੋਖ ਨਾ ਹੋਵੇ। ਯਥਾ—*'ਨਾਸਾਬੂਰੁ ਹੋਵੈ ਫਿਰਿ ਮੰਗੈ' (੧੧੯੦)।*

**ਨਿਸਾਰਿਓ** [*ਕ੍ਰਿ: । ਸੰਸਕ੍ਰਿਤ, ਨਿ: ਸ੍ਰਵਣ । ਨਿ=ਹੇਠਾ+ਸਾਰ, ਸ੍ਰੀ= ਗਤੋਂ ਧਾਤੂ, ਪੰਜਾਬੀ, ਨਿਸਰਨਾ=ਨਿਕਲਣਾ, ਪੈਣਾ*] ਪਾਇਆ। ਯਥਾ—*'ਕਰ ਮਹਿ ਅੰਮ੍ਰਿਤੁ ਆਨਿ ਨਿਸਾਰਿਓ' (੩੮੯)*, (ਗੁਰੂ ਨੇ) ਆ ਕੇ ਨਾਮ ਅੰਮ੍ਰਿਤ ਹਥ ਵਿਚ ਪਾਇਆ (ਸੋ) ਖਿਸਕ ਕੇ ਭੋਇੰ ਪਰ ਆਣ ਪਿਆ ਹੈ।

**ਨਿਸੁਲ** [*ਕ੍ਰਿ: ਵਿ: । ਪੰਜਾਬੀ*[1]] ਬੇ-ਫ਼ਿਕਰ ਹੋ, ਲੱਤਾਂ ਬਾਹਾਂ ਪਸਾਰ ਕੇ ਲੇਟਣਾ। ਯਥਾ—*'ਹਰਿ ਭਗਤਾ ਕਾ ਮੇਲੀ ਸਰਬਤ ਸਉ ਨਿਸੁਲ ਜਨ ਟੰਗ ਧਰਿ' (੮੪੯)।*

---

੧. ਨਿ = ਨਹੀਂ, ਸਰ—ਚਲਨਾ ਜਿਸ ਵਿਚ, ਭਾਵ ਅਡੋਲ।

**ਨਹ** [ਅ: । ਸੰਸਕ੍ਰਿਤ, ਨਹਿ] ੧. ਨਹੀਂ। ਯਥਾ—*'ਨਹ ਨਾਹ ਨਹੀ'(੪੦੬)*, ਭਾਵ (ਮੋਤੀ ਆਦਿਕਾਂ ਨੂੰ) ਨਹੀਂ, ਨਹੀਂ, ਨਹੀਂ ਚਾਹੁੰਦੇ। ਤਿੰਨ ਵੇਰੀ ਦ੍ਰਿੜ੍ਹਤਾ ਵਾਸਤੇ ਹੈ, ਅਰਥਾਤ ਕਦੇ ਨਹੀਂ ਗ੍ਰਹਿਣ ਕਰਦੇ। ਅਥਵਾ ੨. ਕਨਿਕ, ਮਾਣਿਕ ਗਜਮੋਤੀਅਨ, ਲਾਲ, ਤਿੰਨਾਂ ਨਾਲ ਅਨ੍ਹੈ ਕਰਨਾ।

**ਨਹੀ** [ਅ: । ਸੰਸਕ੍ਰਿਤ, ਨਹਿ] ਨਹੀਂ। ਯਥਾ—*'ਨਹੀ ਭੁਲਿ ਰਾਮਨਾਮ ਬੀਚਾਰ' (੨੬੫)।*

**ਨਾਹ** [ਸੰ: । ਸੰਸਕ੍ਰਿਤ, ੧. ਨਹ੍=ਬੰਧਨੇ, ਕਿਉਂਕਿ ਇਸਤ੍ਰੀ ਦੀ ਗੰਢ ਪਤੀ ਨਾਲ ਬੰਨ੍ਹੀ ਜਾਂਦੀ ਹੈ। ੨. ਨ੍ਰੀ, ਨਾ=ਪੁਰਖ] ੧. ਪਤੀ, ਗਭਰੂ। ਯਥਾ—*'ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ' (੭੯੩)*, ਜਿਸਨੇ (ਨਾਹ) ਸ੍ਵਾਮੀ ਦੀ ਅਨੰਨ ਭਗਤੀ ਨਹੀਂ ਕੀਤੀ।

੨. ਨਹੀਂ। ਦੇਖੋ, 'ਨਹ'

**ਨਾਹਿ** [ਅ: । ਸੰਸਕ੍ਰਿਤ, ਹਿ] ਨਹੀਂ। ਦੇਖੋ, 'ਖਾਲਕ'

**ਨਾਹੀ** [ਅ: । ਪੰਜਾਬੀ, ਨਹੀਂ ਦਾ ਦੂਸਰਾ ਰੂਪ] ਨਹੀਂ।

**ਨਿਹ** ਦੇਖੋ, 'ਨਿਹਸਾਸਨ' ਤੇ ਅਗਲਾ ਪਦ।

**ਨੀਹਿ** [ਸੰ: । ਸੰਸਕ੍ਰਿਤ, ਸ੍ਨੇਹ। ਪ੍ਰਾਕ੍ਰਿਤ, ਨੇਹ। ਪੁ: ਪੰਜਾਬੀ, ਨੀਂਹ] ਪ੍ਰੇਮ, ਸਨੇਹ। ਯਥਾ—*'ਨੀਹਿ ਜਿ ਵਿਧਾ ਮੰਨੁ ਪਛਾਣੂ ਵਿਰਲੋ ਥਿਓ' (੩੩੧)*, ਜਿਸ ਦਾ ਮਨ ਪ੍ਰੇਮ ਨਾਲ ਵਿੰਨ੍ਹਿਆ ਗਿਆ ਹੈ, ਉਸਦਾ ਪਛਾਣਨ ਵਾਲਾ ਕੋਈ ਵਿਰਲਾ ਹੁੰਦਾ ਹੈ।

**ਨੇਹ** [ਸੰ: । ਦੇਖੋ, 'ਨੀਹਿ'] ਪ੍ਰੇਮ। ਯਥਾ—*'ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ' (੮੩)।*

**ਨੇਹੀ** [ਸੰ: । ਸੰਸਕ੍ਰਿਤ, ਨਹ੍=ਬੰਨ੍ਹਣਾ। ਪੁ: ਪੰਜਾਬੀ, ਨੇਹਣਾ]

੧. ਬੰਨ੍ਹ ਲੈਣਾ।

੨. ਦ੍ਰਿੜ੍ਹਤਾ, ਹਠ, ਧੀਰਜ। ਯਥਾ—*'ਨਾਨਾ ਰਣਿ ਰੁਤਉ ਨਰ ਨੇਹੀ ਕਰੈ' (੩੪੧)*, ਰਣ ਵਿਖੇ ਜੁਟਿਆ ਹੋਇਆ ਹਠ ਹੀ ਕਰੇ। ਦੇਖੋ, 'ਨਾਨਾ'

੩. [ਪੰਜਾਬੀ, ਨੇਂਹਣੀ] ਉਹ ਸਿਧੀ ਖੜੀ ਲੱਕੜੀ ਜਿਸ ਨਾਲ ਮਧਾਣੀ ਦੀ ਲੱਠ ਰੱਸੀ ਨਾਲ ਬੰਨ੍ਹੀ ਹੈ। ਯਥਾ—*'ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ' (੯੬੮)।*

**ਨਿਹਸਾਸਨ** [ਗੁ: । ਸੰਸਕ੍ਰਿਤ, ਨਿਰ+ਸ਼ਾਸਨੰ] ਤਾੜਨਾ ਤੋਂ ਰਹਿਤ, ਨਿਰਭਉ, ਇਕ ਰਸ, ਈਸ਼੍ਵਰ। ਯਥਾ—*'ਨਿਹਸਾਸਨਿ ਨਾਮੁ ਧਿਆਵੈਗੋ' (੧੩੧੦)।*

**ਨਿਹ ਸੰਗਾ** [ਗੁ: । ਪੰਜਾਬੀ, ਨਿਹ+ਸੰਗ] ਸੰਗ ਰਹਿਤ, ਅਸੰਗ। ਯਥਾ—*'ਅਨਦ ਬਿਨੋਦੀ ਨਿਹ ਸੰਗਾ' (੧੦੮੨)।*

**ਨਿਹ ਕਿੰਚਨਾ** [ਗੁ: । ਸੰਸਕ੍ਰਿਤ, ਨਿਸ਼੍। ਕਿੰਚਨ] ਕੁਛ ਨਹੀਂ। ਯਥਾ—*'ਏਕੋ ਦਾਨੁ ਸਰਬ ਸੁਖ ਗੁਣ ਨਿਧਿ ਆਨ ਮੰਗਨ ਨਿਹ ਕਿੰਚਨਾ' (੧੦੮੦)*, ਇਕ ਸਰਬ ਸੁਖ ਹਰੀ ਦੇ ਨਾਮ ਨੂੰ ਹੀ ਚਾਹੁੰਦੇ ਹਾਂ, ਹੋਰ ਥੋਂ ਅਸੀਂ ਨਿਰਿੱਛਤ ਹਾਂ, ਕੁਛ ਲੋੜ ਨਹੀਂ।

**ਨਿਹਕੰਟਕ** [ਗੁ: । ਸੰਸਕ੍ਰਿਤ, ਨਿਸ਼੍ਕੰਟਕ=ਵੈਰ ਬਿਨਾ, ਦੁਖ ਬਿਨਾ] ਜਿਸਦਾ ਵੈਰੀ ਕੋਈ ਨ ਹੋਵੇ, ਯਾ ਜਿਸ ਵਿਚ ਖਟਕਾ ਕੋਈ ਨ ਹੋਵੇ। ਯਥਾ—*'ਨਿਹਕੰਟਕੁ ਨਿਹਕੇਵਲੁ ਕਹੀਐ' (੧੦੮੨)*, ਤਥਾ—*'ਨਿਹਕੰਟਕ ਰਾਜ ਭੁੰਚਿ ਤੂ' (੧੦੮੭)।*

**ਨਿਹਕਾਮ** [ਗੁ: । ਦੇਖੋ, 'ਨਿਹਕਾਮਾ'] ਨਿਸ਼ਕਾਮ, ਕਾਮਨਾ ਤੋਂ ਰਹਿਤ। ਯਥਾ—*'ਸੋ ਜੋਗੀ ਕੇਵਲ ਨਿਹਕਾਮੁ' (੧੧੬੭)।* ਦੇਖੋ, 'ਬਰਨਿ'

**ਨਿਹਕਾਮਾ** [ਗੁ: । ਸੰਸਕ੍ਰਿਤ, ਨਿਸ਼੍ਕਾਮ] ਹਰ ਪ੍ਰਕਾਰ ਦੀ ਇੱਛਾ ਤੋਂ ਰਹਿਤ (ਹੋ ਜਾਏ ਜੋ), ਕਰਮ ਕਰਦੇ ਹੋਏ ਉਨ੍ਹਾਂ ਦੇ ਫਲ ਦੀ ਵਾਸ਼ਨਾ ਤੋਂ ਰਹਿਤ ਹੋਣਾ। ਯਥਾ—*'ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ' (੯੮੮)।*

**ਨਿਹਕਾਮੀ** [ਗੁ: । ਦੇਖੋ, 'ਨਿਹਕਾਮਾ'] ਫਲ ਦੀ ਇੱਛਾ ਤੋਂ ਰਹਿਤ। ਯਥਾ—*'ਸੇਵਾ ਕਰਤ ਹੋਇ ਨਿਹਕਾਮੀ' (੨੮੬)।*

**ਨਿਹਕਰਮ/ਨਿਹਕਰਮੀ** [ਗੁ: । ਸੰਸਕ੍ਰਿਤ, ਨਿਸ਼੍+ਕਰ੍ਮਨ੍] ਉਹ ਪੁਰਖ ਜੋ ਕਰਮ ਕਰਦਾ ਹੋਇਆ ਕਰਮ ਦਾ ਫਲ ਨਾ ਚਾਹੇ। ਯਥਾ—*'ਕਰਮ ਕਰਤ ਹੋਵੈ ਨਿਹਕਰਮ' (੨੭੪)*, ਤਥਾ—*'ਸੋ ਨਿਹਕਰਮੀ ਜੋ ਸਬਦੁ ਬੀਚਾਰੇ' (੧੨੮)*, ਭਾਵ ਇਹ ਕਿ (ਨਾਮ ਦੀ ਵਿਚਾਰ ਵਾਲੇ) ਗਿਆਨੀ ਨੂੰ ਕਰਮ ਜਨਮਾਦਿ ਨਹੀਂ ਦਿੰਦੇ ਕਿਉਂ ਜੁ ਉਹ ਫਲ ਦੀ ਇੱਛਾ ਨਹੀਂ ਕਰਦਾ, ਇਸੇ ਕਰਕੇ ਨਿਹਕਰਮੀ ਹੈ, ਨਹੀਂ ਤਾਂ ਕਰਮ ਬਾਝ ਕੋਈ ਪੁਰਖ ਨਹੀਂ ਹੈ।

**ਨਿਹਕਲੰਕ** [ਗੁ: । ਸੰਸਕ੍ਰਿਤ, ਨਿਸ਼੍ਕਲੰਕ] ੧. ਕਲੰਕ ਰਹਿਤ, ਸ਼ੁਧ। ੨. ਕਲਕੀ ਅਵਤਾਰ। ਯਥਾ—*'ਨਿਹਕਲੰਕ ਬਜੀ ਡੰਕ' (੧੪੦੩)।*

**ਨਿਹਕੇਵਲ** [ਸੰ: । ਸੰਸਕ੍ਰਿਤ, ਨਿਸ਼੍=ਨਿਸਚੇ। ਕੈਵਲਯ=ਸ਼ੁਧ]

੧. ਪਰਮ ਪਵਿੱਤ੍ਰ, ਸ਼ੁਧ। ਪਰ ਇਹ ਈਸ਼੍ਵਰ ਦਾ ਨਾਮ ਕਰਕੇ ਵਰਤਿਆ ਗਿਆ ਹੈ। ਯਥਾ—*'ਜਾਵੀ ਨਾਉ ਨਰਹ ਨਿਹਕੇਵਲੁ' (੭੬੩)*, ਨਿਹਕੇਵਲ (ਆਦਿ ਜੋ) ਈਸ਼੍ਵਰ ਦੇ ਨਾਮ (ਹਨ) ਇਹੀ (ਸਾਡੇ) ਜਾਂਵੀ ਹਨ।

੨. [ਯੋਗ ਵਾਲੇ ਪਰਮ ਪਦ ਨੂੰ 'ਕੈਵਲ' ਆਖਦੇ ਹਨ] ਮੁਕਤ, ਪਰਮ ਪਦ ਨੂੰ ਪ੍ਰਾਪਤ। ਯਥਾ—*'ਨਿਹਕੇਵਲ ਰਾਜਨ ਸੁਖੀ ਲੋਗੁ' (੧੧੯੦)*, ਤਥਾ—*'ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ' (੭੬੪)।*

**ਨਿਹੰਗਾ**[1] [ਗੁ: । ਸੰਸਕ੍ਰਿਤ, ਨਿਸ਼ੰਕ=ਅਸੰਗ] ੧. ਅਸੰਗ ਰਹਿਣ ਵਾਲਾ। ੨. ਬੇ ਡਰ, ਬੇ ਖੌਫ਼। ਯਥਾ—*'ਨਿਰਭਉ ਹੋਇਓ ਭਇਆ ਨਿਹੰਗਾ' (੩੯੨)।*

**ਨਿਹਚਲ** [ਗੁ: । ਸੰਸਕ੍ਰਿਤ, ਨਿਸ਼੍ਚਲ] ਥਿਰ, ਕਾਇਮ, ਨਾ ਚੱਲਣ

---

੧. ਨਿਹੰਗ—ਜਦ ਸੰਸਕ੍ਰਿਤ ਮੂਲਕ ਸਮਝੀਏ—ਨਿਸੰਗ—ਤੋਂ ਬਣਿਆ ਤਾਂ ਇਸ ਦਾ ਅਰਥ ਅਸੰਗ = ਵਿਰੱਕਤ ਸਾਧੂ ਹੀ ਠੀਕ ਹੈ। ਇਸ ਦੇ ਅਰਥ ਬੇ-ਡਰ ਤੇ ਬੇ-ਖੌਫ਼ ਜੋ ਮੁਹਾਵਰੇ ਵਿਚ ਹਨ, ਉਸ ਤੋਂ ਮਾਲੂਮ ਹੁੰਦਾ ਹੈ ਕਿ ਇਹ ਫ਼ਾਰਸੀ ਮੂਲਕ ਹੈ, ਫ਼ਾਰਸੀ ਵਿਚ—ਨਿਹੰਗ—ਨਾਮ ਮੱਗਰਮੱਛ ਯਾ ਸੰਸਾਰ ਦਾ ਹੈ ਜੋ ਬੇ-ਡਰ ਅੱਤ ਦਾ ਹੁੰਦਾ ਹੈ। ਸਿੱਖਾਂ ਵਿਚ ਜੋ ਇਕ ਫ਼ਿਰਕਾ ਨਿਹੰਗ ਹੈ, ਉਸਦੇ ਲੱਛਣ ਦੋਹਾਂ ਵਾਲੇ ਹਨ, ਓਹ ਸਾਧੂ ਹੁੰਦੇ ਹਨ, ਪਦਾਰਥ ਆਪਣਾ ਕੋਈ ਨਹੀਂ ਸਮਝਦੇ, ਕਿਸੇ ਸ਼ੈ ਦਾ ਕਬਜ਼ਾ ਨਹੀਂ ਕਰਦੇ। ਵਾਹਿਗੁਰੂ ਦਾ ਭਜਨ ਤੇ ਪੰਥ ਦੀ ਸੇਵਾ ਇਹ ਦੋ ਕੰਮ ਕਰਦੇ ਹਨ, ਬੇ-ਖੌਫ਼ ਤੇ ਬੇ-ਡਰ ਅੱਤ ਦੇ ਹੁੰਦੇ ਹਨ, ਮਰਨਾ ਕੁਛ ਸ਼ੈ ਨਹੀਂ ਸਮਝਦੇ, ਸਤਜ ਲਈ ਜਾਨ ਵਾਰਦੇ ਹਨ ਪਿਛਲੇ ਸਮੇਂ ਲੋਕਾਂ ਦੇ ਘਰੀਂ ਜਾ ਵੜਨ ਤਾਂ ਕੋਈ ਨਹੀਂ ਸੀ ਰੋਕਦਾ, ਕਿਉਂਕਿ ਭੁੱਖ ਵੇਲੇ ਅੰਨ ਤੋਂ ਬਿਨਾ ਕਿਸੇ ਦੀ ਕੋਈ ਸ਼ੈ ਨਹੀਂ ਸੀ ਛੇੜਦੇ। ਮਾਇਆ ਓਹ ਕਿਸੇ ਦੀ ਨਹੀਂ ਸਮਝਦੇ, ਸਭ ਵਾਹਿਗੁਰੂ ਦਾ ਹੈ ਤੇ ਸਾਡਾ ਕੁਛ ਨਹੀਂ ਮਾਨੋਂ ਮਾਲ ਦੌਲਤ ਦੀ ਮਾਲਕੀ ਦੇ ਕਬਜ਼ੇ ਦੇ ਭਾਵ ਨੂੰ ਓਹ ਤਜਾਗ ਦੇਂਦੇ ਸੀ, ਤਦੋਂ ਦੀ ਕਹਾਵਤ ਹੈ—'ਆਏ ਨੀ ਨਿਹੰਗ ਬੂਹਾ ਖੋਲ੍ਹ ਦੇ ਨਿਸੰਗ'

ਵਾਲਾ। ਯਥਾ—*'ਨਿਹਚਲੁ ਏਕੁ ਨਾਰਾਇਣੋ' (੧੧੦੧)*, ਤਥਾ—*'ਪ੍ਰਭ ਕੈ ਸਿਮਰਨਿ ਨਿਹਚਲ ਆਸਨੁ' (੨੬੩)*।

**ਨਿਹਚਲਾਧਾ** [*ਗੁ:। ਸੰਸਕ੍ਰਿਤ, ਨਿਸ਼ੂਲ। ਪੰਜਾਬੀ, ਸੁਾਰਥ ਪ੍ਰਤੇ*] ਅਟੱਲ। ਯਥਾ—*'ਇਕਿ ਸਾਧ ਬਚਨ ਨਿਹਚਲਾਧਾ' (੧੨੦੪)*।

**ਨੀਹਣੋ** [*ਸੰ:। ਪੰਜਾਬੀ, ਨੇਹਣਨਾ=ਬੰਨ੍ਹ ਲੈਣਾ, ਉਸ ਤੋਂ ਨੀਹਣ*] ਚਿੱਲਾ। ਯਥਾ—*'ਸਬਰ ਮੰਝਿ ਕਮਾਣ ਏ ਸਬਰੁ ਕਾ ਨੀਹਣੋ' (੧੩੮੪)*, (ਰਿਦੇ) ਵਿਖੇ ਸਬਰ ਦਾ ਕਮਾਣ ਤੇ ਸਬਰ ਦਾ ਚਿੱਲਾ ਕਰ, ਇਸ ਵਿਖੇ ਮਨ ਤਨ ਤੇ ਬਾਣੀ ਕਰਕੇ ਸਬਰ ਰਖਣ ਦਾ ਉਪਦੇਸ਼ ਹੈ।

**ਨਿਹਤੇ** [*ਕ੍ਰਿ:। ਪੁ: ਪੰਜਾਬੀ, ਨੇਹਣਨਾ (=ਬੰਨ੍ਹ ਲੈਣਾ) ਦਾ ਭੂਤਕਾਲ*]

੧. ਕਾਬੂ ਕੀਤੇ। ਯਥਾ—*'ਨਿਹਤੇ ਪੰਜਿ ਜੁਆਨ ਮੈ ਗੁਰਿ ਥਾਪੀ ਦਿਤੀ ਕੰਡਿ ਜੀਉ' (੭੪)*।

੨. [*ਸੰਪ੍ਰਦਾ। ਨਿਰ੍=ਵਿਸ਼ੇਸ਼ ਕਰਕੇ, ਹਤ=ਮਾਰ*] ਨਿਸਚੇ ਮਾਰ ਦਿਤੇ।

**ਨਹਦਾ** [*ਸੰ:। ਸੰਸਕ੍ਰਿਤ, ਨਖ:। ਪ੍ਰਾਕ੍ਰਿਤ, ਨਹ। ਪੰਜਾਬੀ, ਨਹੁੰ= ਆਦਮੀ ਦੇ ਤੇ ਨਹੁੰਦ੍=ਜਾਨਵਰਾਂ ਦੇ। ਨਹੁਦਾ ਦੂਸਰਾ ਰੂਪ ਹੈ ਨਹੁੰਦ੍ ਦਾ*] ਨਹੁੰਦ੍ਵਾਂ, ਤ੍ਰਿਖੇ ਨਹੁੰ ਦਰਿੰਦੇ ਜਾਨਵਰਾਂ ਦੇ। ਯਥਾ—*'ਚਾਕਰ ਨਹਦਾ ਪਾਇਨ੍ਹਿ ਘਾਉ' (੧੨੮੮)*, ਨੌਕਰ ਜ਼ਖ਼ਮ ਲਾਣ ਵਾਲੀਆਂ (ਮਾਨੋ) ਨਹੁੰਦ੍ਵਾਂ ਹਨ।

**ਨਾਹਨ** [*ਅ:। ਦੇਸ਼ ਭਾਸ਼ਾ*] ਨਹੀਂ। ਯਥਾ—*'ਨਾਹਿਨ ਕਾ ਬੋਲ ਕਰਤ' (੫੨੯)*, ਨਾਹ ਦਾ ਬੋਲ ਨਹੀਂ ਕਰਦੇ, ਸਦਾ ਸਤਿਬਚਨ ਕਹਿੰਦੇ ਹਨ। ਤਥਾ—*'ਨਾਹਿਨ ਗੁਨੁ ਨਾਹਨਿ ਕਛੁ ਬਿਦਿਆ'*। *(੮੦੨)*

**ਨਿਹਫਲ/ਨਿਹਫਲੰ** [*ਗੁ:। ਸੰਸਕ੍ਰਿਤ, ਨਿਸ਼੍ਫਲੰ। ਫਲ ਰਹਿਤ*] ਅਫਲ। ਯਥਾ—*'ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ' (੭੨੩)*, ਤਥਾ—*'ਨਿਹਫਲੰ ਤਸ੍ਯ ਜਨਮਸ੍ਯ ਜਾਵਦ ਬ੍ਰਹਮ ਨ ਬਿੰਦਤੇ' (੧੩੫੩)*।

**ਨਿਹਭਾਗੜੇ** [*ਗੁ:। ਸੰਸਕ੍ਰਿਤ, ਨਿ:+ਭਾਗ+ੜੇ ਪੰਜਾਬੀ ਪ੍ਰਤੇ*] ਅਭਾਗੀ, ਭਾਗਹੀਨ। ਯਥਾ—*'ਨਿਹਭਾਗੜੇ ਭਾਹਿ ਸੰਜੋਇਓ ਰੇ' (੭੧੫)*, ਅਭਾਗੇ ਲੋਕ {ਭਾਹਿ} ਤ੍ਰਿਸ਼ਨਾ ਰੂਪੀ ਅੱਗ ਵਿਚ ਜੁਟੇ ਰਹਿੰਦੇ ਹਨ।

**ਨੀਹਮ** [*ਸੰ:। ਸੰਸਕ੍ਰਿਤ, ਸ੍ਨੇਹ। ਪ੍ਰਾਕ੍ਰਿਤ, ਨੇਹ। ਪੁ: ਪੰਜਾਬੀ, ਨੀਹ=ਮੋਹ। ਸੰਸਕ੍ਰਿਤ, ਮ=ਵਿਹ*]

੧. ਜ਼ਹਿਰ ਰੂਪੀ ਪ੍ਰੇਮ, ਸੰਸਾਰਾਕਾਰ ਪ੍ਰੇਮ। ਯਥਾ—*'ਠਗਾ ਨੀਹੁਮ ਤ੍ਰੋੜਿ ਜਾਣੁ ਗੰਧ੍ਰਬਾ ਨਗਰੀ' (੧੦੯੮)*।

੨. ਮੋਹ।

**ਨਿਹਾਰੇ** [*ਕ੍ਰਿ:। ਸੰਸਕ੍ਰਿਤ, ਨਿਭਾਲਨੰ। ਪ੍ਰਾਕ੍ਰਿਤ, ਨਿਹਾਲਿਆ। ਪੁ: ਪੰਜਾਬੀ, ਨਿਹਾਲਨਾ। ਹਿੰਦੀ, ਨਿਹਾਰਨਾ*] ਦੇਖੇ। ਯਥਾ—*'ਪੰਥੁ ਨਿਹਾਰੈ ਕਾਮਨੀ' (੩੩੭)*।

**ਨਿਹੋਰਾ** [*ਸੰ:। ਸੰਸਕ੍ਰਿਤ, ਮਨੋਹਰ=ਮਨ ਨੂੰ ਹਰ ਲੈਣ ਵਾਲਾ (ਵਾਕ)। ਪ੍ਰਾਕ੍ਰਿਤ, ਮਨੋਹਰ। ਪੁ: ਪੰਜਾਬੀ, ਨੋਹਰ। ਹਿੰਦੀ, ਨਿਹੋਰਾ। ਪੰਜਾਬੀ, ਹਨੋਰਾ*[1]]

੧. ਪ੍ਰਾਰਥਨਾ, ਬੇਨਤੀ, ਅਗਲੇ ਦੇ ਮਨ ਨੂੰ ਨਰਮ ਕਰ ਲੈਣ ਵਾਲੀ ਬੇਨਤੀ। ਯਥਾ—*'ਕਰਉ ਨਿਹੋਰਾ ਬਹੁਤੁ ਬੇਨਤੀ ਸੇਵਉ ਦਿਨੁ ਰੈਨਾਈ' (੧੨੦੭)*, ਤਥਾ—*'ਅਨਿਕ ਭਾਂਤਿ ਤਿਸੁ ਕਰਉ ਨਿਹੋਰਾ'*। *(੨੦੪)*

੨. ਕਾਣ, ਅਹਸਾਨ, ਹਸਾਨ। ਯਥਾ—*'ਰਮਈਐ ਕਹਾ ਨਿਹੋਰਾ'*। *(੬੯੨)*

**ਨਿਹਾਲ/ਨਿਹਾਲਿ** [*ਸੰ:। ਫ਼ਾਰਸੀ, ਨਿਹਾਲ=੧. ਬੂਟਾ। ੨. ਕਾਮਯਾਬ*] ੧. ਕ੍ਰਿਤਾਰਥ, ਜਿਸ ਦੀਆਂ ਵਾਂਛਤ ਗੱਲਾਂ ਪੂਰਨ ਹੋ ਗਈਆਂ ਹੋਣ, ਸਭ ਤਰ੍ਹਾਂ ਪ੍ਰਸੰਨ ਤੇ ਰੱਜਿਆ। ਯਥਾ—*'ਨਾਨਕ ਨਦਰੀ ਨਦਰਿ ਨਿਹਾਲ' (੮)*, ਨਦਰੀ ਦੀ ਨਦਰ ਨਾਲ ਕ੍ਰਿਤਾਰਥ ਹੋਏ।

੨. ਖ਼ੁਸ਼, ਪ੍ਰਸੰਨ। ਯਥਾ—*'ਦਰਸਨੁ ਭੇਟਤ ਹੋਤ ਨਿਹਾਲਾ' (੬੧੮)*।

੩. [*ਕ੍ਰਿ:। ਦੇਖੋ, 'ਨਿਹਾਰੇ'*] ਦੇਖ। ਯਥਾ—*'ਹਿਕ ਭੋਰੀ ਨਦਰਿ ਨਿਹਾਲਿ' (੭੬੧)*।

**ਨਿਹਾਲੀ** [*ਸੰ:। ਫ਼ਾਰਸੀ*] ੧. ਰਜ਼ਾਈ, ਤਲਾਈ। ਯਥਾ—*'ਇਕਿ ਨਿਹਾਲੀ ਪੈ ਸਵਨ੍ਹਿ' (੪੭੫)*।

੨. [*ਕ੍ਰਿ:। ਦੇਖੋ, 'ਨਿਹਾਰੇ'*] ਦੇਖ ਰਹੀ ਹਾਂ। ਯਥਾ—*'ਹਉ ਖੜੀ ਨਿਹਾਲੀ ਪੰਧੁ' (੧੪੨੧)*।

੩. [*ਦੇਖੋ, 'ਨਿਹਾਲ ੨.'*] ਪ੍ਰਸੰਨ ਹੋਈ। ਯਥਾ—*'ਗੁਰ ਦਰਸਨੁ ਦੇਖਿ ਨਿਹਾਲੀ' (੯੬੪)*।

**ਨਿਹਾਲੇ** [*ਕ੍ਰਿ:। ਦੇਖੋ, 'ਨਿਹਾਰੇ'*] ਦੇਖੇ। ਯਥਾ—*'ਨਾਨਕ ਪੰਥੁ ਨਿਹਾਲੇ ਸਾਧਨ ਤੂ ਸੁਣਿ ਆਤਮ ਰਾਮਾ' (੧੧੦੭)*।

**ਨਿਹਾਲਿਆ** [*ਕ੍ਰਿ:। ਦੇਖੋ, 'ਨਿਹਾਰੇ'*] ਦੇਖਿਆ। ਯਥਾ—*'ਕਰਿ ਕਿਰਪਾ ਨਦਰਿ ਨਿਹਾਲਿਆ' (੬੪੦)*।

**ਨਿਹਾਲਸਾ** [*ਕ੍ਰਿ:। ਦੇਖੋ, 'ਨਿਹਾਰੇ'*] ਦੇਖਸਾਂ, ਦੇਖਾਂਗੀ। ਯਥਾ—*'ਅਠੇ ਪਹਰ ਨਿਹਾਲਸਾ' (੧੧੦੦)*।

**ਨਕ** [*ਸੰ:। ਸੰਸਕ੍ਰਿਤ, ਨਕੁਟੰ। ਪ੍ਰਾਕ੍ਰਿਤ, ਨਕੁ। ਪੰਜਾਬੀ, ਨੱਕ। ਹਿੰਦੀ, ਨਾਕ*] ਸੁਾਸ ਅੰਦਰ ਬਾਹਰ ਆਉਣ ਜਾਣ ਦਾ ਰਸਤਾ, ਜੋ ਮਥੇ ਤੋਂ ਹੇਠਾਂ ਦੋਹਾਂ ਅੱਖਾਂ ਦੇ ਵਿਚਕਾਰ ਬੁਲ੍ਹਾਂ ਤਕ ਜਾਂਦਾ ਹੈ, ਜਿਸ ਦੀਆਂ ਦੋ ਨਾਸਾਂ ਹੁੰਦੀਆਂ ਹਨ। 'ਨੱਕ ਵੱਢਣਾ' ਮੁਹਾਵਰਾ ਹੈ, ਬੇਇਜ਼ਤ ਕਰਨਾ, ਸ਼ਰਮਿੰਦਾ ਕਰਨਾ। ਯਥਾ—*'ਤਿਨ ਘਸਿ ਘਸਿ ਨਕ ਵਢਾਇਆ' (੮੮੨)*।

**ਨਿਕੀ** [*ਗੁ:। ਪੰਜਾਬੀ*] ੧. ਛੋਟੀ। ਯਥਾ—*'ਇਨੀ ਨਿਕੀ ਜੰਘੀਐ'*। *(੧੩੭੮)*

੨. ਬਰੀਕ। ਯਥਾ—*'ਵਾਲਹੁ ਨਿਕੀ ਪੁਰਸਲਾਤ' (੧੩੭੭)*।

**ਨੀਕ** ਦੇਖੋ, 'ਨੀਕੇ'

**ਨੀਕੀ** [*ਗੁ:। ਸੰਸਕ੍ਰਿਤ, ਨਿਕ੍ਤ: =ਧੋਤਾ ਹੋਯਾ, ਸੁਥਰਾ। ਹਿੰਦੀ, ਨੀਕ, ਨੀਕਾ ਨੀਕੇ*] ੧. ਸੁੰਦਰ। ਯਥਾ—*'ਨੀਕੀ ਤੇਰੀ ਬਿਗਾਰੀ' (੭੨੭)*।

੨. ਭਲੀ। ਯਥਾ—*'ਨੀਕੀ ਸਾਧ ਸੰਗਾਨੀ' (੪੦੪)*, ਤਥਾ—*'ਨੀਕੀ ਜੀਅ ਕੀ ਹਰਿ ਕਥਾ' (੪੦੪)*।

੩. [*ਪੰਜਾਬੀ, ਨਿਕੀ ਤੋਂ*] ਛੋਟੀ। ਯਥਾ—*'ਨੀਕੀ ਕੀਰੀ ਮਹਿ ਕਲ ਰਾਖੈ' (੨੮੫)*।

**ਨੀਕੇ/ਨੀਕਾ** [*ਗੁ:। ਦੇਖੋ, 'ਨੀਕੀ'*] ੧. ਸੁੰਦਰ, ਚੰਗਾ। ਯਥਾ—

---

[1] ਪੰਜਾਬੀ ਵਿਚ ਹਨੋਰਾ ਹੁਣ ਕੇਵਲ ਨਖਰਾ, ਕਾਣ, ਹਸਾਨ ਅਰਥਾਂ ਵਿਚ ਵਰਤੀਂਦਾ ਹੈ।

'ਨੀਕੇ ਗੁਣ ਗਾਉ ਮਿਟਹੀ ਰੋਗ' (੭੧੩), ਤਥਾ—'ਜਰਾ ਜੀਵਨੁ ਜੋਬਨੁ ਗਇਆ ਕਿਛੁ ਕੀਆ ਨ ਨੀਕਾ' (੮੫੬)।

੨. [ਪੰਜਾਬੀ, ਨਿਕਾ, ਨੀਕਾ] ਛੋਟਾ। ਯਥਾ—'ਨਾਨਕ ਮੁਕਤਿ ਦੁਆਰਾ ਅਤਿ ਨੀਕਾ' (੫੦੯)।

**ਨੇਕ** [ਗੁ: । ਫ਼ਾਰਸੀ] ਭਲੀ, ਚੰਗੀ। ਯਥਾ—'ਬਲਵੰਡ ਖੀਵੀ ਨੇਕ ਜਨ' (੯੬੭), ਬਲਵੰਡ (ਆਖਦਾ ਹੈ, ਸ੍ਰੀ ਗੁਰ ਅੰਗਦ ਜੀ ਦੇ ਮਹਲ ਮਾਤਾ) ਖੀਵੀ ਜੀ (ਪਤਿਬ੍ਰਤ ਆਦਿਕ ਧਰਮਾਂ, ਸਿਮਰਣ ਆਦਿ ਗੁਣਾਂ ਕਰਕੇ ਬਹੁਤ) ਭਲੀ ਹੈ।

**ਨੈਕ** [ਕ੍ਰਿ: ਵਿ: । ਹਿੰਦੀ, ਨ+ਏਕ=ਜੋ ਇਕ ਤੋਂ ਬੀ ਘਟ ਹੋਵੇ] ਥੋੜ੍ਹਾ ਜਿਹਾ, ਰਤਾ ਕੁ। ਯਥਾ—'ਜਹਾ ਜਹਾ ਧ੍ਰੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ' (੮੭੩)।

**ਨਿਕਸ** [ਕ੍ਰਿ: । ਹਿੰਦੀ] ਨਿਕਲ, ਬਾਹਰ ਆ। ਯਥਾ—'ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ' (੨੦੪), ਹਰਿ ਸਿਮਰਨ ਨੂੰ (ਪਾਂਖ) ਖੰਭ (ਬਨਾ ਕੇ) ਹੇ ਜੀਵ! (ਮਾਯਾ ਮੋਹ ਵਿਚੋਂ) ਨਿਕਲ।

**ਨੀਕਸਿ** [ਕ੍ਰਿ: । ਹਿੰਦੀ, ਨਿਕਸਨਾ ਤੋਂ] ਨਿਕਲ, ਬਾਹਰ ਆ ਜਾਣ। ਯਥਾ—'ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ' (੧੩੬੫)।

**ਨਾਕਸਰ** [ਗੁ: । ਦੇਸ਼ ਭਾਸ਼ਾ। ਦੇਖੋ, 'ਨਕ'] ਨਕ ਜਿੰਦ ਹੋਣਾ, ਤੰਗ ਹੋਣਾ। ਯਥਾ—'ਆਵਤ ਜਾਤ ਨਾਕਸਰ ਹੋਈ' (੮੭੧)।

**ਨਾਕਹੁ** [ਸੰ: । ਦੇਖੋ, 'ਨਕ'] ੧. ਨੱਕ ਤੋਂ। ਯਥਾ—'ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ' (੪੭੬), ਨੱਕੋਂ ਕਟੀ ਕੰਨਹੁ ਕੱਟੀ ਕੱਟ ਕੁੱਟ ਕੇ ਸਿੱਟ ਦਿਤੀ, ਅਥਵਾ (ਸੰਤਾਂ ਨੇ) ਮਾਯਾ ਸਭ ਇੰਦ੍ਰੀਆਂ ਤੋਂ ਕੱਟੀ, ਭਾਵ ਇਹ ਕਿ ਨੱਕ ਤੋਂ ਗੰਧ ਅਰ ਜਿਹਵਾ ਤੋਂ ਆਪ ਨੂੰ ਬਚਾ ਲਿਆ ਸੀ।

੨. [ਸੰ: । ਸੰਸਕ੍ਰਿਤ, ਨਾਕ:] ਸੁਰਗ। ਯਥਾ—'ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ' (੪੭੬), ਮਾਯਾ ਨੇ ਸੁਰਗ ਚੋਂ (ਨਹੁਖ ਰਾਜਾ ਨੂੰ) ਅਰ (ਕਾਨ) ਬਨਾਂ ਥੋਂ (ਸਿੰਙੀ ਸੌਰਭ ਆਦਿ ਰਿਖੀਆਂ) ਨੂੰ (ਕੂਟ) ਪਰਬਤਾਂ ਤੋਂ (ਤਪਸ੍ਵੀਆਂ) ਨੂੰ ਕਟ ਕੇ ਗਿਰਾ ਦਿਤਾ ਹੈ।

**ਨਕਖੀਨੀ** [ਗੁ: । ਦੇਖੋ, 'ਨਕ'। ਸੰਸਕ੍ਰਿਤ, ਕਸ਼ੀਣ। ਪੰਜਾਬੀ, ਖੀਨ] ਨੱਕ ਤੋਂ ਖੀਨ, ਨੱਕ ਵੱਢੀ ਭਾਵ ਮਾਯਾ। ਯਥਾ—'ਨਕਿਖੀਨੀ ਸਭ ਨਥ ਹਾਰੇ' (੯੮੧), ਨੱਕ ਵੱਢੀ (ਮਾਯਾ) ਨੂੰ ਸਾਰੇ ਨੱਥ (ਨੱਕ ਵਿਚ ਨੱਥ) ਪਾਉਂਦੇ ਭਾਵ ਵੱਸ ਕਰਦੇ ਹਾਰ ਗਏ।

**ਨਕਟੀ** [ਗੁ: । ਦੇਖੋ, 'ਨਕ'। ਨਕ+ਕਟੀ] ੧. ਨੱਕ ਵੱਢੀ, ਬੇਸ਼ਰਮ। ੨. ਭਾਵ ਮਾਯਾ।

**ਨਕਟੇ** [ਗੁ: । ਦੇਖੋ, 'ਨਕ'। ਨਕ+ਕਟੇ] ਨੱਕ ਵੱਢੇ, ਬੇਸ਼ਰਮ। ਯਥਾ—'ਨਕਟੇ ਨਕ ਕੀਕ' (੧੩੩੬), ਨੱਕ ਵੱਢਿਆਂ ਦਾ ਕੀ ਨੱਕ ਹੈ ਭਾਵ ਬੇਸ਼ਰਮ ਹਨ, ਅਥਵਾ ਨੱਕ (ਵਾਲੇ) ਨੱਕ ਵੱਢੇ (ਕੀਕ) ਕੀਤੇ। ਦੇਖੋ, 'ਨਕ'

**ਨਿਕਟਿ** [ਅ: । ਸੰਸਕ੍ਰਿਤ, ਨਿਕਟ] ਸਮੀਪ, ਨੇੜੇ। ਯਥਾ—'ਨਿਕਟਿ ਜੀਅ ਕੈ ਸਦ' (੩੭੬)।

**ਨਿਕਟੀ** [ਅ: । ਸੰਸਕ੍ਰਿਤ, ਨਿਕਟ] ਨੇੜੇ। ਯਥਾ—'ਸੇਵਕ ਕਉ ਨਿਕਟੀ ਹੋਇ ਦਿਖਾਵੈ' (੪੦੩)।

**ਨਿਕੁਟੀ** [ਗੁ: । ਦੇਸ਼ ਭਾਸ਼ਾ, ਨਿਕ+ਟੀ] ਨਿਕੜੀ, ਨਿੱਕੀ ਜਿਹੀ। ਯਥਾ—'ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ' (੯੩), (ਬੱਚੇ ਦੀ) ਨਿੱਕੀ ਜੇਹੀ ਦੇਹ ਦੇਖ ਕੇ ਪੁਚਾਰਨਾ ਉਪਜਦਾ ਹੈ, ਮਾਨ ਕਰਦਾ ਹੈ, ਪਰ ਬੁਝਦਾ ਨਹੀਂ (ਕਿ ਮੌਤ ਸਿਰ ਖੜੀ ਹੈ) ਅਥਵਾ ਇਹ ਮਾਨ ਕਰਦਾ ਹੈ। ਉਹ (ਨਿਆਣੇ) ਬੁਝਦੇ ਹੀ ਨਹੀਂ।

**ਨਕਟਦੇ** [ਸੰ: । ਸੰਸਕ੍ਰਿਤ, ਨਕੁਟ=ਨਕ। ਹਿੰਦੀ, ਨਕਟਾ=ਨਕ ਵੱਢਿਆ] ੧. ਨੱਕ ਵੱਢੀ, ਭਾਵ ਮਾਇਆ।

੨. [ਨ=ਕਟ+ਦੇ] ਨਾ ਕੱਟੀ ਜਾਣ ਵਾਲੀ ਦੇਵੀ, ਭਾਵ ਮਾਇਆ, ਸਾਕਤ ਇਸ ਦੀ ਪੂਜਾ ਕਰਦੇ ਹਨ।

**ਨਕਟਾਨੀ** [ਕ੍ਰਿ: । ਸੰਸਕ੍ਰਿਤ, ਨਿਕਟ+ਪੋਠੋਹਾਰੀ ਪੰਜਾਬੀ, ਆਨੀ=ਆਉਂਦੀ] ਨੇੜੇ (ਨਹੀਂ) ਆਉਂਦੇ। ਯਥਾ—'ਰੋਗ ਸੋਗ ਦੁਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ' (੭੧੧)।

**ਨਿਕਾਣੇ** [ਗੁ: । ਨਿ+ਕਾਣੇ=ਕਾਣ ਤੋਂ ਰਹਿਤ। ਦੇਖੋ, 'ਕਾਣਿ'] ਕਾਣ ਰਹਿਤ, ਬੇਪਰਵਾਹ, ਕਿਸੇ ਦੇ ਅਹਿਸਾਨ ਯਾ ਦਬੇਲ ਹੋਣ ਤੋਂ ਸੁਤੰਤ੍ਰ। ਯਥਾ—'ਜਮ ਕਾਲ ਤੇ ਭਏ ਨਿਕਾਣੇ' (੬੭੭)।

**ਨਿਕਥਾ** [ਕ੍ਰਿ: । ਪੰਜਾਬੀ, ਨਿਕਲਿਆ ਦਾ ਦੂਸਰਾ ਰੂਪ ਨਿਕਥਿਆ] ਨਿਕਲਿਆ। ਯਥਾ—'ਲੋਹੂ ਲਬੁ ਨਿਕਥਾ ਵੇਖੁ' (੯੫੬), ਲਬ ਦਾ ਲਹੂ ਨਿਕਲਿਆ ਹੀ ਜਾਣ।

**ਨਿਕਾਮੀ** [ਗੁ: । ਸੰਸਕ੍ਰਿਤ, ਨਿਸ਼੍ਕਰਮ। ਪ੍ਰਾਕ੍ਰਿਤ, ਨਿਕਮ। ਪੰਜਾਬੀ, ਨਿਕੰਮਾ] ਨਿਕੰਮੀ (ਸ੍ਰਿਸ਼ਟੀ)। ਯਥਾ—'ਇਕਸੁ ਹਰਿ ਜੀਉ ਬਾਹਰੀ ਸਭ ਫਿਰੈ ਨਿਕਾਮੀ' (੧੦੯੯)।

**ਨਿਕਾਰਿ** [ਕ੍ਰਿ: । ਹਿੰਦੀ, ਨਿਕਾਲਨਾ ਤੋਂ ਨਿਕਾਰਨਾ] ਕੱਢ, ਨਿਕਾਲ। ਯਥਾ—'ਘਰ ਤੇ ਦੇਤ ਨਿਕਾਰਿ' (੫੩੬)।

**ਨਿਕੋਰ** [ਗੁ: । ਪੁ: ਪੰਜਾਬੀ, ਨਿ=ਵਿਸ਼ੇਸ਼। ਕੋਰ=ਕੋਰਾ]
੧. ਬਹੁਤ ਕੋਰਾ, ਅਨਭਿਜ। ਯਥਾ—'ਕਈ ਕੋਟਿ ਅਭਿਗ ਆਤਮ ਨਿਕੋਰ' (੨੭੫)।

੨. ਸ਼ੁਧ, ਨਿਰੀ। ਯਥਾ—'ਅੰਦਰਿ ਵਿਸ ਨਿਕੋਰ' (੭੮੯)।

**ਨੀਕਰ** [ਕ੍ਰਿ: । ਹਿੰਦੀ, ਨਿਕਲ ਦਾ ਹਿੰਦੀ ਦੂਸਰਾ ਰੂਪ, ਨੀਕਰ] ਨਿਕਲ ਗਿਆ। ਯਥਾ—'ਹਉਮੈ ਦੁਰਤੁ ਗਇਆ ਸਭੁ ਨੀਕਰਿ ਜਿਉ ਸਾਬੁਨਿ ਕਾਪਰੁ ਕਰਿਆ' (੧੨੬੪)।

**ਨਿਕਾਲਾ** [ਸੰ: । ਪੰਜਾਬੀ। ਦੇਖੋ, ਅਗਲਾ ਪਦ] ਨਿਕਲਨਾ, (ਅਯੁਧਿਆ ਪੁਰੀ ਦਾ) ਤਿਆਗ। ਯਥਾ—'ਰੋਵੈ ਰਾਮੁ ਨਿਕਾਲਾ ਭਇਆ' (੯੫੩)।

**ਨਿਕਲਹਿ** [ਕ੍ਰਿ: । ਪੰਜਾਬੀ, ਨਿਕਲਨਾ। ਸੰਸਕ੍ਰਿਤ, ਨਿਸ਼੍ਕ੍ਰਮਣ=ਨਿਕਲਨਾ] ਨਿਕਲਦੇ ਹਨ। ਯਥਾ—'ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ' (੧੬)।

**ਨਖ/ਨਖੁ** [ਸੰ: । ਸੰਸਕ੍ਰਿਤ, ਨਖ:] (ਹੱਥਾਂ ਪੈਰਾਂ ਦੇ) ਨਹੁੰ। ਯਥਾ—'ਨਖ ਪ੍ਰਸੇਵ ਜਾਚੈ ਸੁਰਸਰੀ' (੧੨੯੨), ਤਥਾ—'ਹਰਨਾਖਸੁ ਛੇਦਿਓ ਨਖ ਬਿਦਾਰ' (੧੧੯੪), ਹਰਨਾਖਸ ਨੂੰ ਮਾਰਿਆ ਨਖਾਂ ਨਾਲ ਫਾੜ ਕੇ।

**ਨਖੀ** [ਸੰ: । ਸੰਸਕ੍ਰਿਤ, ਨਖ:] ਨਹੁੰਆਂ ਨਾਲ। ਯਥਾ—'ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ' (੧੧੩੩)।

**ਨਿਖਿਅਉ** [ਗੁ: । ਸੰਸਕ੍ਰਿਤ, ਨਿਕਸ਼ਾ। ਨਿਸ਼੍=ਸਮਾਧੌਂ] ਸਮਾਧਿ-

ਸਥਿਤ। ਯਥਾ—*'ਤਉ ਹੋਇ ਨਿਖਿਅਉ ਅਖੈ ਪਦੁ ਲਹੈ' (੩੪੦)*, ਤਦ ਸਮਾਧਿਸਥਿਤ ਹੋ ਕੇ {ਅਖੈ} ਅਵਿਨਾਸ਼ੀ ਪਦ ਪ੍ਰਾਪਤ ਕਰੇ।

**ਨਖਿਆਤ** [*ਸੰ:। ਸੰਸਕ੍ਰਿਤ, ਨਕਸ਼ਤ੍ਰੰ। ਪ੍ਰਾਕ੍ਰਿਤ, ਨਖਜਤੁ। ਪੰਜਾਬੀ, ਨਛੱਤਰ, ਨਖਤਰ, ਨਖੱਤ੍ਰ ਦਾ ਦੂਸਰਾ ਰੂਪ, ਨਖਿਆਤ*] ਤਾਰੇ। ਯਥਾ—*'ਅਨਿਕ ਸੂਰ ਸਸੀਅਰ ਨਖਿਆਤਿ' (੧੨੩੬)*।

**ਨਖਿਅਤ੍ਰ** ਦੇਖੋ, 'ਨਖਿਆਤ'

ਯਥਾ—*'ਨਖਿਅਤ੍ਰ ਸਸੀਅਰ ਸੂਰ ਧਿਆਵਹਿ' (੪੫੬)*।

**ਨਖਾਸਿ** [*ਸੰ:। ਅਰਬੀ, ਨਿਖ਼ਾਸ*] ਮੰਡੀ, ਜਿਸ ਵਿਚ ਆਦਮੀ ਅਰ ਡੰਗਰ ਵਿਕਣ। ਯਥਾ—*'ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ' (੧੩੪੪)*, ਜੇ ਔਗਣ ਜਾਣਦਾ ਤਾਂ ਕਿਉਂ ਪੁੰਨ ਕਰਦਾ ਤੇ ਕਿਉਂ ਮੰਡੀ ਵਿਕਦਾ।

**ਨਖਹ** [*ਸੰ:। ਸੰਸਕ੍ਰਿਤ, ਨਖ:*] ਨਹੁੰਆਂ ਨਾਲ। ਯਥਾ—*'ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ' (੧੧੬੫)*।

**ਨਿਖੰਜਨ** [*ਗੁ:। ਸੰਸਕ੍ਰਿਤ, ਨਿ=ਖੰਜਨ। ਖੰਜ:=ਮਥਨਾ*] ਨਾਸ ਕਰਨ ਵਾਲਾ। ਯਥਾ—*'ਭੈ ਭੰਜਨੁ ਅਤਿ ਪਾਪ ਨਿਖੰਜਨੁ' (੯੧੦)*।

**ਨਿਖੰਜਨੋ** [*ਗੁ:। ਸੰਸਕ੍ਰਿਤ, ਨਿ+ਖੰਜਨ। ਖੰਜ:=ਮਥਨਾ*] ਮਥਨ ਕਰਨ ਵਾਲਾ। ਯਥਾ—*'ਕਾਲ ਨਿਖੰਜਨੋ' (੯੨੩)*, ਕਾਲ ਦਾ ਨਾਸ਼ਕ।

**ਨਿਖੁਟੀਅਸੁ** [*ਕ੍ਰਿ:। ਪੰਜਾਬੀ, ਨਿਖੁੱਟਣਾ। ਨਿ=ਵਿਸ਼ੇਸ਼ ਕਰਕੇ+ ਖੁੱਟਣਾ=ਮੁੱਕਣਾ*] ਨਿਖੁੱਟ ਗਏ, ਮੁੱਕ ਗਏ। ਯਥਾ—*'ਸਭੇ ਧਿਰਾਂ ਨਿਖੁਟੀਅਸੁ' (੩੧੭)*।

**ਨਿਖੂਟਸਿ** [*ਕ੍ਰਿ:। ਦੇਖੋ, 'ਨਿਖੁਟੀਅਸੁ'*] ਖੁਟਦਾ, ਮੁਕਦਾ। ਯਥਾ— *'ਕਬਹੂੰ ਨਿਖੂਟਸਿ ਨਾਹਿ' (੩੫੮)*।

**ਨਖ੍ਰਤ੍ਰ** [*ਸੰ:। ਸੰਸਕ੍ਰਿਤ, ਨਕਸ਼ਤ੍ਰੰ*] ਤਾਰੇ, ਸਤਾਰੇ। ਯਥਾ—*'ਸਸੀਅਰ ਸੂਰ ਨਖ੍ਰਤ੍ਰ ਮਹਿ ਏਕੁ' (੨੯੪)*।

**ਨਿਖੇਧਿਆ** [*ਕ੍ਰਿ:। ਸੰਸਕ੍ਰਿਤ, ਨਿਸ਼ੇਧਨ੍। ਪੰਜਾਬੀ, ਨਿਖੇਧਣਾ*] ਰਟਾਇਆ। ਯਥਾ—*'ਕਤਹੁ ਨ ਜਾਇ ਨਿਖੇਧਿਆ' (੧੧੨੨)*।

**ਨਾਗ¹/ਨਾਗਾ** [*ਸੰ:। ਸੰਸਕ੍ਰਿਤ, ਨਾਗ:*] ੧. ਸਰਪ, ਫਨੀਅਰ ਸੱਪ। ਯਥਾ—*'ਨਾਗਾਂ ਮਿਰਗਾਂ ਮਛੀਆਂ' (੧੨੭੯)*।

੨. ਨਾਗ ਜਾਤੀ ਵਿਚੋਂ ਹੋਏ ਭਗਤ। ਯਥਾ—*'ਗੁਣ ਗਾਵਹਿ ਪਾਯਾਲਿ ਭਗਤ ਨਾਗਾਦਿ ਭੁਯੰਗਮ' (੧੩੯੦)*।

੩. [*ਕ੍ਰਿ:*] ਨਹੀਂ ਸੀ। ਯਥਾ—*'ਮਿਰਤਕ ਪਿੰਡਿ ਪਦ ਮਦਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ' (੯੩)*, ਸਰੀਰ ਮੁਰਦਾ ਹਾਲਤ ਵਿਚ ਸੀ, {ਮਦਨ} ਅਹੰਕਾਰ ਨਹੀਂ ਸੀ, ਰਾਤ ਦਿਨ ਇਕ ਵਿਚ (ਧਿਆਨ ਸੀ) ਅਗਜਾਨ ਨਹੀਂ ਸੀ।

੪. [*ਗੁ:। ਸੰਸਕ੍ਰਿਤ, ਨਗ੍ਨ*] ਨੰਗਾ।

**ਨਾਗੀ** [*ਸੰ:। ਦੇਖੋ, 'ਨਾਗ ੧.'*] ੧. ਸਰਪਾਂ ਨੂੰ। ਯਥਾ—*'ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ' (੧੪੮)*।

੨. [*ਗੁ:। ਸੰਸਕ੍ਰਿਤ, ਨਗ੍ਨ*] ਨੰਗਾ। ਯਥਾ—*'ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ' (੧੫੬)*।

**ਨਾਗੇ** [*ਗੁ:। ਸੰਸਕ੍ਰਿਤ, ਨਗ੍ਨ*] ਨੰਗੇ। ਯਥਾ—*'ਨਾਂਗੇ ਆਵਨੁ ਨਾਂਗੇ ਜਾਨਾ' (੧੧੫੭)*, ਤਥਾ—*'ਕਿਆ ਨਾਗੇ ਕਿਆ ਬਾਧੇ ਚਾਮ' (੩੨੪)*।

**ਨੰਗ** [*ਗੁ:। ਸੰਸਕ੍ਰਿਤ, ਨਗ੍ਨ=ਨੰਗਾ। ਨਜ=ਸ਼ਰਮਿੰਦੇ ਹੋਣਾ। ਫ਼ਾਰਸੀ, ਨੰਗ=ਸ਼ਰਮ*] ਬੇਸ਼ਰਮ, ਬੇ ਹਿਯਾ। ਯਥਾ—*'ਰਾਜਿ ਰੰਗੁ ਮਾਲਿ ਰੰਗੁ ਰੰਗਿ ਰਤਾ ਨਚੈ ਨੰਗੁ' (੧੪੨)*।

**ਨਿਗੁਸਾਏ** [*ਗੁ:। ਸੰਸਕ੍ਰਿਤ, ਗੋ+ਸ੍ਵਾਮੀ। ਹਿੰਦੀ, ਗੋਸਾਂਈ। ਪੰਜਾਬੀ, ਗੁਸਾਈਂ*] ਜਿਨ੍ਹਾਂ ਦਾ ਗੁਸਾਈਂ ਕੋਈ ਨਾ ਹੋਵੇ, ਬੇਮੁਰਸ਼ਦੇ। ਰੂਹਾਨੀ ਜੀਵਨ ਦੇ ਤੁਰਨ ਵਿਚ ਜਿਨ੍ਹਾਂ ਦਾ ਉਸਤਾਦ, ਸੰਤ, ਗੁਰਮੁਖ, ਕੋਈ ਸਿਖਿਆ ਦਾਤਾ ਨਹੀਂ ਹੈ। ਯਥਾ—*'ਕਬੀਰ ਨਿਗੁਸਾਂਏਂ ਬਹਿ ਗਏ ਥਾਂਘੀ ਨਾਹੀ ਕੋਇ' (੧੩੬੭)*, ਬੇ-ਮੁਰਸ਼ਦਿਆਂ ਦਾ ਕੋਈ ਥਾਂਗੀ ਨਹੀਂ, ਰੁੜ੍ਹ ਹੀ ਜਾਂਦੇ ਹਨ।

**ਨਿਗਹਾਰ** [*ਸੰ:। ਫ਼ਾਰਸੀ, ਨਿਗਹ+ਹਾਰ, ਪੰਜਾਬੀ*] ਨਿਗਾਹ ਵਾਲੇ, ਨਜ਼ਰ ਰਖਣ ਵਾਲੇ, ਪਹਿਰੇਦਾਰ, ਭਾਵ ਜਮਦੂਤ। ਯਥਾ— *'ਛੋਡਿ ਗਏ ਨਿਗਹਾਰ' (੧੦੦੨)*।

**ਨਗਜ** [*ਗੁ:। ਫ਼ਾਰਸੀ, ਨਗ਼ਜ਼*] ਉਤਮ, ਅਸਚਰਜ, ਚੰਗਾ, ਖ਼ੂਬਸੂਰਤ। ਯਥਾ—*'ਨਗਜ ਤੇਰੇ ਬੰਦੇ ਦੀਦਾਰੁ ਅਪਾਰੁ' (੧੧੩੭)*, ਤੇਰੇ ਦਾਸਾਂ ਦਾ ਦੀਦਾਰ {ਅਪਾਰ} ਅਸਚਰਜ ਤੇ ਅਸਚਰਜ ਰੂਪ ਹੈ।

**ਨਿਗੁਣੀਆ** [*ਗੁ:। ਸੰਸਕ੍ਰਿਤ, ਨਿਰਗੁਣ:*] ਗੁਣਾਂ ਤੋਂ ਹੀਨ। ਯਥਾ— *'ਮੁੰਧ ਇਆਣੀ ਭੋਲੀ ਨਿਗੁਣੀਆ ਜੀਉ' (੨੪੫)*।

**ਨਾਗਾਦਿ** ਦੇਖੋ, 'ਨਾਗ'

**ਨਗਨ** [*ਗੁ:। ਸੰਸਕ੍ਰਿਤ, ਨਗ੍ਨ*] ਨੰਗੇ। ਯਥਾ—*'ਨਗਨ ਫਿਰਤ ਰੰਗਿ ਏਕ ਕੈ' (੭੪੫)*।

**ਨਾਗਨਿ** [*ਸੰ:। ਦੇਖੋ, 'ਨਾਗ'*] ਸੱਪਣੀ। ਯਥਾ—*'ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ' (੧੩੪੭)*।

**ਨਾਗਨੀ** [*ਸੰ:। ਦੇਖੋ, 'ਨਾਗ'*] ਸੱਪਣੀ। ਯਥਾ—*'ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ' (੫੧੦)*।

**ਨੰਗਨਾ** [*ਕ੍ਰਿ:। ਸੰਸਕ੍ਰਿਤ, ਨਗ੍ਨ ਤੋਂ*] ਨੰਗਿਆਂ ਹੋਣਾ। ਯਥਾ—*'ਬਾਹੁੜਿ ਜੋਨਿ ਨ ਨੰਗਨਾ' (੧੦੮੦)*, ਫੇਰ ਜੂਨੀਆਂ ਵਿਚ ਨੰਗਾ ਨਹੀਂ ਹੁੰਦਾ ਭਾਵ ਇਹ ਕਿ ਸ਼ਰਮਿੰਦਾ ਅਰ ਦੁਖੀ ਨਹੀਂ ਹੁੰਦਾ।

**ਨੰਗ ਨੰਗੀ** [*ਕ੍ਰਿ: ਵਿ:। ਸੰਸਕ੍ਰਿਤ, ਨਗ੍ਨ*]

---

1 ਹਿੰਦੂ ਸ਼ਾਸਤ੍ਰਾਂ ਵਿਚ ਨਾਗ ਇਕ ਸ੍ਰਿਸ਼ਟੀ ਸੀ, ਜਿਨ੍ਹਾਂ ਦਾ ਸਿਰ ਮਨੁੱਖ ਦਾ ਤੇ ਧੜ ਸੱਪ ਦਾ ਸੀ। ਖ਼ਿਆਲ ਹੁੰਦਾ ਹੈ ਕਿ ਆਰਯਾ ਆਗਮਨ ਤੋਂ ਪਹਿਲਾਂ ਹਿੰਦ ਵਿਚ ਕੋਈ ਕੌਮ ਸੀ ਯਾ ਮਗਰੋਂ ਸਾਕਾ ਆਦਿ ਕਿਸੇ ਅਨਾਰਯਾ ਜਾਤੀ ਵਿਚੋਂ ਇਹ ਲੋਕ ਆਏ ਜੋ ਨਾਗ ਪੂਜਾ ਕਰਦੇ ਸੀ ਤੇ ਉਹੀ ਨਾਗ ਕਹਿਲਾਏ ਯਾ ਉਨ੍ਹਾਂ ਦਾ ਕੌਮੀ ਚਿੰਨ੍ਹ ਨਾਗ ਸੀ। ਕਸ਼ਮੀਰ ਵਿਚ ਬੀ ਇਹ ਲੋਗ ਸਨ ਕਿਉਂਕਿ ਅਕਸਰ ਚਸ਼ਮੇਂ ਉਨ੍ਹਾਂ ਨਾਗਾਂ ਦੇ ਨਾਮ ਤੇ ਨਾਮੀ ਕੀਤੇ ਹੁਣ ਤਕ ਚਲੇ ਆਉਂਦੇ ਹਨ, ਇਥੋਂ ਤਾਈਂ ਕਿ ਨਾਗ ਹੁਣ ਉਥੇ ਚਸ਼ਮੇਂ ਦੇ ਅਰਥਾਂ ਵਿਚ ਸਮਝਿਆ ਜਾਂਦਾ ਹੈ, ਜਿਕੁਰ ਵੈਰੀ ਨਾਗ, ਕੁਕੁਟ ਨਾਗ। ਆਸਾਮ ਵਿਚ ਇਸ ਵੇਲੇ ਜਾਂਗਲੀ ਲੋਕ ਰਹਿੰਦੇ ਹਨ, ਇਨ੍ਹਾਂ ਨੂੰ ਹੁਣ ਤੱਕ ਨਾਗਾਸ ਯਾ ਨਾਗਾ ਕਹਿੰਦੇ ਹਨ। ਤਿੱਬਤ ਵਾਲੇ ਨਿਜ ਨੂੰ ਨਾਗ ਵੰਸੀ ਕਹਿੰਦੇ ਹਨ। ਮਾਲੂਮ ਹੁੰਦਾ ਹੈ ਇਹ ਸਾਕਾ ਜਾਤੀ ਦੀ ਕੌਮ ਸੀ, ਸਿਕੰਦਰ ਦੇ ਆਇਆਂ ਟੈਕਸਲਾ ਦਾ ਰਾਜਾ ਨਾਗਵੰਸੀ ਸੀ, ਅਤੇ ਪੰਜਾਬ ਦਾ ਰਾਜਾ ਪੁਰੂਰਵਸ (ਪੋਰਸ) ਆਰਯਾ ਸੀ। ਇਹ ਟੈਕਸਲਾ ਦਾ ਨਾਗ ਰਾਜਾ ਸਿਕੰਦਰ ਨਾਲ ਰਲ ਕੇ ਦੇਸ ਹਿਤ ਨੂੰ ਬੀ ਛੱਡ ਕੇ ਪੁਰੂਰਵਸ ਨਾਲ ਲੜਿਆ ਸੀ। ਐਸੀਆਂ ਅਨਆਰਯ ਜਾਤਾਂ ਦੇ ਲੋਕ ਬੀ ਆਰਯ ਕੁਲ ਦੀ ਸਭਿਅਤਾ ਲੈ ਕੇ ਹਿੰਦੂ ਧਰਮ ਗ੍ਰਹਣ ਕਰਦੇ ਰਹੇ ਹਨ, ਉਨ੍ਹਾਂ ਵਿਚੋਂ ਹੋਏ ਭਗਤਾਂ ਵਲ ਇਸ਼ਾਰਾ ਹੈ।

੧. ਨੰਗ-ਮੁ-ਨੰਗਾ (ਫਿਰਨਾ)।

੨. [*ਸੰਸਕ੍ਰਿਤ, ਨਗ:*] ਪਹਾੜ, ਪਹਾੜਾਂ ਵਿਚ ਫਿਰਨਾ।

**ਨਿਗਮ** [*ਸੰ:। ਸੰਸਕ੍ਰਿਤ, ਨਿ+ਗਮ, ਘ ਪ੍ਰਤੇ*] ੧. ਰਸਤਾ, ਰਾਹ, ਧਰਮ ਦਾ ਰਸਤਾ, ਧਰਮ ਦਾ ਪੁਸਤਕ। ਯਥਾ—*'ਆਗਮ ਨਿਗਮੁ ਕਹੈ ਜਨੁ ਨਾਨਕੁ' (੭੧੪)*, ਸ਼ਾਸਤ੍ਰ ਅਤੇ ਵੇਦ ਦਾ (ਤਾਤਪਰਯ) ਸਤਿਗੁਰੂ ਗੁਰੂ ਨਾਨਕ ਦੇਵ ਜੀ ਦਸਦੇ ਹਨ।

੨. ਮੁਹਾਵਰੇ ਵਿਚ 'ਅਗਮ ਨਿਗਮ ਦੀ ਗੱਲ ਜਾਣ ਲੈਣ' ਤੋਂ ਮੁਰਾਦ ਦਰਗਾਹ ਦੀਆਂ ਗੁਪਤ ਗੱਲਾਂ ਯਾ ਅਗੋਂ ਹੋਣ ਵਾਲੀਆਂ ਗੱਲਾਂ ਨੂੰ ਜਾਣ ਲੈਣਾ ਹੈ। ਯਥਾ—*'ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ' (੩੦੪)।*

**ਨਗਰੀ** [*ਸੰ:। ਸੰਸਕ੍ਰਿਤ, ਨਗਰ*] ਸ਼ਹਿਰ, ਕਸਬੇ ਤੋਂ ਵੱਡਾ ਥਾਉਂ। ਯਥਾ—*'ਦੇਹੀ ਨਗਰੀ ਨਉ ਦਰਵਾਜੇ' (੧੦੩੧)।*

**ਨਗਰੁ**[1] [*ਸੰ:। ਸੰਸਕ੍ਰਿਤ, ਨਗਰ*] ਸ਼ਹਿਰ।

੧. ਸ਼ਹਿਰ, ਉਸ ਵਸੋਂ ਦਾ ਥਾਉਂ ਜੋ ਪਿੰਡ ਕਸਬਾ, ਬਸਤੀ ਤੋਂ ਵੱਡਾ ਹੋਵੇ। ਜਿਥੇ ਵਪਾਰ, ਮੰਡੀਆਂ, ਰਾਜਾਂ ਦਾ ਨਜ਼ਾਮ ਕਰਨ ਵਾਲਾ ਹਾਕਮ ਆਦਿ ਰਹਿੰਦੇ ਹੋਣ।

੨. ਭਾਵ ਵਿਚ 'ਸਰੀਰ' ਅਰਥ ਬੀ ਲੈਂਦੇ ਹਨ। ਯਥਾ—*'ਕਾਮਿ ਕਰੋਧਿ ਨਗਰੁ ਬਹੁ ਭਰਿਆ' (੧੩)।*

**ਨਾਗਰ**[2] [*ਗੁ:। ਸੰਸਕ੍ਰਿਤ*] ੧. ਸ਼ਹਿਰ ਦਾ ਵਸਨੀਕ।

੨. ਸੁੰਦਰ। ਯਥਾ—*'ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ' (੧੩੮੧)*, ਫ਼ਰੀਦ ਜੀ (ਕਹਿੰਦੇ ਹਨ), ਜਦ ਸੁੰਦਰ ਲੱਜ ਸ੍ਵਾਸਾਂ ਰੂਪੀ ਟੁਟੀ ਤਦੇ ਹੀ ਸੁੰਦਰ ਘੜੀ ਦੇਹ ਰੂਪੀ ਟੁਟ ਜਾਂਦੀ ਹੈ। ਦੇਖੋ, 'ਨਾਗਰ ਜਨਾ'

੩. [*ਸੰਸਕ੍ਰਿਤ, ਨਾਗਰੀ*] ਚਲਾਕ ਇਸਤ੍ਰੀ। ਉਪਰਲੀ ਤੁਕ ਦਾ ਫੇਰ ਐਉਂ ਅਰਥ ਕਰਨ ਦਾ ਜਤਨ ਕਰਦੇ ਹਨ—ਇਕ ਇਸਤ੍ਰੀ ਖੂਹੇ ਪੁਰ ਪਾਣੀ ਭਰ ਰਹੀ ਸੀ, ਭਗਤ ਜੀ ਦੇਖ ਕੇ ਸਿਖਾਂ ਨੂੰ ਕਹਿੰਦੇ ਹਨ ਕਿ ਭਾਈਓ! ਦੇਖੋ, ਜਦ ਇਸ (ਨਾਗਰੀ) ਚਤਰ ਇਸਤ੍ਰੀ ਦੀ ਲਜ ਟੁਟੀ ਇਸ ਦੀ ਘੜੀ ਟੁਟੇਗੀ। ਭਾਵ ਇਹ ਬੀ ਨਾਲ ਹੀ ਮ੍ਰਿਤ ਹੋਵੇਗੀ, ਅਗੇ ਲਿਖਿਆ ਹੈ—*'ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ' (੧੩੮੧)*, ਭਾਵ ਇਹ ਕਿ ਯਮਰਾਜ ਇਸ ਇਸਤ੍ਰੀ ਨੂੰ ਲੈ ਜਾਏਗਾ, ਸੋ ਕਹਿੰਦੇ ਹਨ ਕਿ ਅਜਿਹਾ ਹੀ ਹੋਇਆ।

੪. [*ਸੰ:। ਸੰਪ੍ਰਦਾ*] ਧਨੰਤਰ ਵੈਦ। ਯਥਾ—*'ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁ ਨਾਗਰ ਨਦੀ ਚੇ ਨਾਥੰ' (੬੯੫)*, ਅੰਮ੍ਰਿਤ, ਚੰਦ੍ਰਮਾ, ਕਾਮਧੇਨ, ਮਾਇਆ, ਕਲਪਬ੍ਰਿਛ, ਘੋੜਾ, ਧਨੰਤ੍ਰ ਸਮੁੰਦਰ ਵਿਚੋਂ ਨਿਕਲੇ, ਪਰ ਸਮੁੰਦਰ ਕਰਮ ਕਰਕੇ ਖਾਰਾ ਹੀ ਰਿਹਾ। ਦੇਖੋ, 'ਸਿਖਰ'

**ਨਿਗ੍ਰਹੁ** [*ਸੰ:। ਸੰਸਕ੍ਰਿਤ, ਨਿਗ੍ਰਹ:*] ਨਿਰੋਧ, ਰੋਕਣ, ਵਰਜਣ। ਯਥਾ—*'ਹਠ ਨਿਗ੍ਰਹੁ ਕਰਿ ਕਾਇਆ ਛੀਜੈ' (੯੦੫)।*

**ਨਾਗਰ ਜਨਾ** [*ਸੰਬੋ:। ਦੇਖੋ, 'ਨਾਗਰ'*] ੧. ਹੇ ਨਗਰ ਦੇ ਲੋਕੋ!

੨. ਬ੍ਰਾਹਮਣਾਂ ਦੀ ਇਕ ਜਾਤੀ। ਯਥਾ—*'ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ' (੧੨੯੩)।*

**ਨਾਂਗੜਾ** [*ਗੁ:। ਸੰਸਕ੍ਰਿਤ, ਨਗ੍ਨ। ਪੰਜਾਬੀ, ਨੰਗਾ। ਨਾਗਾ+ੜਾ ਪ੍ਰਤੇ*] ਨੰਗਾ। ਯਥਾ—*'ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ' (੫੮੨)।*

**ਨੀਘਰਿਆ/ਨਿਘਰਿਆ** [*ਗੁ:। ਪੰਜਾਬੀ, ਨੀ=ਨਹੀਂ। ਸੰਸਕ੍ਰਿਤ, ਗ੍ਰਿਹੰ। ਪ੍ਰਾਕ੍ਰਿਤ, ਘਰ+ਆ ਪੰਜਾਬੀ ਪ੍ਰਤੇ। ਨੀ+ਘਰ+ਆ*] ਨਿਘਰਾ, ਜਿਸ ਦਾ ਘਰ ਨਾ ਹੋਵੇ। ਯਥਾ—*'ਨਿਘਰਿਆ ਘਰਿ ਆਉ' (੧੩੮੨)*, ਤਥਾ—*'ਨੀਘਰਿਆ ਘਰੁ ਪਾਇਆ ਰੇ' (੩੮੧)*, ਨਿਘਰੇ ਨੇ ਘਰ ਪਾਇਆ।

**ਨਿਘਰਤ** [*ਕ੍ਰਿ:। ਨਿ=ਨਿਸਚੇ ਕਰਕੇ ਸੰਸਕ੍ਰਿਤ ਗੁਰਤ:=ਟੋਆ। ਪ੍ਰ: ਪੰਜਾਬੀ, ਪੈਣਾ, ਘਰਤਣਾ, ਗ਼ਰਕਣਾ=ਟੋਏ ਵਿਚ ਪੈਣਾ*] ਧਸਦਾ, ਗ਼ਰਕ ਹੁੰਦਾ ਹੈ। ਯਥਾ—*'ਨਿਘਰਤੁ ਹੈ ਪ੍ਰਾਨੀ' (੧੩੧੧)।*

**ਨਚ** [*ਅ:। ਸੰਸਕ੍ਰਿਤ, ਨ+ਚ। ਨਹੀਂ ਪੁਨਾ*] ੧. ਭੀ ਨਹੀਂ। ਯਥਾ—*'ਨਚ ਰਾਜ ਸੁਖ ਮਿਸਟੰ' (੭੦੮)*, ਨਹੀਂ ਰਾਜ ਦਾ ਸੁਖ ਬੀ ਮਿਠਾ।

੨. [*ਮਰਹਟੀ ਭਾਸ਼ਾ*] ਨਹੀਂ ਹੈ। ਯਥਾ—*'ਨਚ ਰਾਜ ਸੁਖ ਮਿਸਟੰ' (੭੦੮)*, ਨਹੀਂ ਹੈ ਰਾਜ ਦਾ ਸੁਖ ਮਿਠਾ। ਤਥਾ—*'ਨਚ ਮਿਤ੍ਰੰ ਨਚ ਇਸਟੰ' (੧੩੫੮)*, (ਹੇ ਲੋਭ!) ਤੇਰਾ ਕੋਈ ਮਿਤ੍ਰ ਨਹੀਂ, ਨਾ ਇਸ਼ਟ ਹੈ।

**ਨਚਾ** [*ਕ੍ਰਿ:। ਦੇਖੋ, 'ਨਚਿ'*] ਨਚਦਾ ਹੈ, ਅਰਥਾਤ ਕ੍ਰਿਆ ਕਰਦਾ ਹੈ। ਯਥਾ—*'ਜਿਉ ਨਾਨਕ ਆਪਿ ਨਚਾਇਦਾ ਤਿਵ ਹੀ ਕੋ ਨਚਾ' (੧੦੯੪)।*

**ਨਚਿ** [*ਕ੍ਰਿ:। ਸੰਸਕ੍ਰਿਤ, ਨ੍ਰਿਤਯੰ। ਪ੍ਰਾਕ੍ਰਿਤ, ਣਚ੍ਚ। ਪੰਜਾਬੀ ਨਚਣਾ। ਹਿੰਦੀ, ਨਾਚਨਾ*] ਨਚਣਾ, ਸੰਗੀਤ ਦੇ ਤਾਲ ਮੂਜਬ ਪੈਰਾਂ ਨੂੰ ਕਿਸੇ ਸੁੰਦਰਤਾ ਨਾਲ ਚੁਕਣਾ ਰਖਣਾ ਤੇ ਸਰੀਰ ਨੂੰ ਖ਼ੂਬਸੂਰਤ ਝੁਕਾਉ ਦੇਣੇ। ਯਥਾ—*'ਨਚਿ ਨਚਿ ਹਸਹਿ ਚਲਹਿ ਸੇ ਰੋਇ' (੪੬੫)।*

**ਨਾਚ** [*ਕ੍ਰਿ:। ਦੇਖੋ, 'ਨਚਿ'*] ਨੱਚ, ਨਾਚ ਕਰ। ਯਥਾ—*'ਨਾਚੁ ਰੇ ਮਨ ਗੁਰ ਕੈ ਆਗੈ' (੫੦੬)।*

**ਨੀਚ** [*ਗੁ:। ਸੰਸਕ੍ਰਿਤ*] ਪਾਮਰ, ਨੀਵਾਂ। ਯਥਾ—*'ਕਹੁ ਨਾਨਕ ਹ[illegible] ਨੀਚ ਕਰੰਮਾ' (੧੨)।* ਦੇਖੋ, 'ਨੀਚ ਕੀਚ'

**ਨੀਚਹ** [*ਗੁ:। ਸੰਸਕ੍ਰਿਤ, ਨੀਚ*] ਛੋਟੀ ਜਾਤ ਵਾਲਿਆਂ ਨੂੰ। ਯਥਾ—*'ਨੀਚਹ ਊਚ ਕਰੈ ਮੇਰਾ ਗੋਬਿੰਦ' (੧੧੦੬)।*

**ਨੀਚ ਕੀਚ** [*ਵਿਸ਼ੇਸ਼ਣ ਵਿਸ਼ੇਸ਼ਯ। ਹਿੰਦੀ*] ਨੀਵੇਂ ਅਸਥਾਨ ਦ[illegible] ਚਿੱਕੜ। ਯਥਾ—*'ਨੀਚ ਕੀਚ ਨਿਮ੍ਰਿਤ ਘਨੀ' (੧੩੬੪)*, ਨੀ[illegible] ਥਾਂ ਦੇ ਚਿੱਕੜ (ਵਾਂਙੂ) ਬਹੁਤ ਨਿਮ੍ਰਤਾ ਵਿਚ, ਕਰਨੀ ਦਾ ਸੁੰਦ[illegible] ਕੰਵਲ ਫੁਲ (ਉਗਦਾ ਹੈ)।

**ਨਚਣੁ** [*ਕ੍ਰਿ:। ਦੇਖੋ, 'ਨਚਿ'*] ੧. ਨਚਦੇ ਹਨ।

੨. [*ਭਾ: ਸੰ:*] ਨੱਚਣ ਦੀ ਕ੍ਰਿਆ, ਨੱਚਣ।

**ਨੀਚਾਣੁ** [*ਗੁ:। ਸੰਸਕ੍ਰਿਤ, ਨੀਚ+ਆਣ*] ਨੀਵੀਂ ਆਨ ਵਾਲ[illegible] ਨੀਵਾਂ। ਯਥਾ—*'ਹਉ ਮੂਰਖੁ ਮੁਗਧੁ ਨੀਚਾਣੁ' (੭੩੬)।*

**ਨਾਚੰਤੀ** [*ਕ੍ਰਿ:। ਦੇਖੋ, 'ਨਚਿ'*] ਨੱਚ ਰਹੀਆਂ ਹਨ, ਅਰਥਾਤ ਆਪ[illegible] ਆਪਣੇ ਵਿਖਿਆਂ ਵਿਚ ਵਿਚਰਦੀਆਂ ਹਨ (ਇੰਦ੍ਰੀਆਂ)।

---

੧. ਜਿਥੇ ਬ੍ਰਿਛ ਬੂਟੇ ਲੱਗੇ ਹੋਣ ਸੋ ਨਗਰ। (ਨਗ = ਬ੍ਰਿਛ)

੨. ਨਗਰ ਵਿਚ ਵੱਸੇ ਸੋ ਨਾਗਰ। ਸ਼ਹਿਰਾਂ ਦੇ ਵਾਸੀ ਸੁੰਦਰ ਤੇ ਚਤੁਰ ਅਰ ਮੁਹੱਜ਼ਬ ਹੁੰਦੇ ਹਨ, ਸੋਈ ਅਰਥ ਇਸ ਪਦ ਦੇ ਲਏ ਜਾਂਦੇ ਹਨ, ਹੋਰ ਬੀ ਕਈ ਅਰਥ ਇਸ ਪਦ ਦੇ ਲੈਂਦੇ ਹਨ।

**ਨਿਚੰਦੁ** [*ਗੁ: । ਸੰਸਕ੍ਰਿਤ, ਨਿਸ਼੍ਚਿੰਤ । ਪੰਜਾਬੀ, ਨਿਚਿੰਦ*] ਚਿੰਤਾ ਰਹਿਤ, ਫ਼ਿਕਰ ਤੋਂ ਬਿਨਾ। ਯਥਾ—*'ਹਉਮੈ ਮਾਰਿ ਨਿਚਿੰਦੁ'। (੨੯)*

**ਨਚਨਿ** [*ਕ੍ਰਿ: । ਦੇਖੋ, 'ਨਚਿ'*] ਨਚਦੇ ਹਨ। ਯਥਾ—*'ਵਾਇਨਿ ਚੇਲੇ ਨਚਨਿ ਗੁਰ' (੪੬੫)।*

**ਨਾਚਨਾ** [*ਸੰ: । ਦੇਖੋ 'ਨਚਿ'*] ੧. ਨਿਰਤਕਾਰੀਆਂ, ਨਾਚ।

੨. [*ਨਾਚ+ਨਾ=ਨੱਚਣ ਵਾਲੀ*] ਨੱਚਣ ਵਾਲੀ, ਜਿਸ ਦਾ ਧਰਮ ਨੱਚਣਾ ਹੈ, ਭਾਵ ਸ੍ਰਿਸ਼ਟੀ। ਯਥਾ—*'ਹਰਿ ਹਰਿ ਨਾਚੰਤੀ ਨਾਚਨਾ' (੬੯੩)।*

**ਨਚਾਵਹਿ** [*ਕ੍ਰਿ: । ਦੇਖੋ, 'ਨਚਿ'*] ਭਾਵ ਇੰਦ੍ਰੀਆਂ ਨੂੰ ਵਿਖਯਾਂ ਵਿਚ ਫੇਰਦੇ ਹਨ। ਯਥਾ—*'ਏਕਿ ਨਚਾਵਹਿ ਏਕਿ ਭਵਾਵਹਿ' (੮੮੪)।*

**ਨਾਜ** [*ਸੰ: । ਸੰਸਕ੍ਰਿਤ, ਅਨ੍ਨਾਦ । ਪੰਜਾਬੀ, ਅਨਾਜ । ਹਿੰਦੀ, ਅਨਾਜ ਤੇ ਨਾਜ*] ਅੰਨ, ਦਾਣੇ, ਕਣਕ, ਛੋਲੇ ਆਦਿਕ। ਯਥਾ—*'ਮਨ ਦਸ ਨਾਜੁ ਟਕਾ ਚਾਰਿ ਗਾਂਠੀ' (੧੨੫੧),* ਦਸ ਮਣ ਅਨਾਜ ਹੈ ਤੇ ਚਾਰ ਟਕੇ ਗੰਢ ਵਿਚ ਹਨ।

**ਨਿਜ** [*ਸ: ਨਾ: । ਸੰਸਕ੍ਰਿਤ*] ੧. ਸ੍ਵੈ ਸਰੂਪ ਦੀ, ਆਪਣੀ। ਯਥਾ—*'ਨਿਜ ਭਗਤੀ ਸੀਲਵੰਤੀ ਨਾਰਿ' (੩੭੦),* ਨਿਜ ਸੰਦਾ = ਆਪਣੇ (ਭਲੇ) ਦਾ। ਤਥਾ—*'ਕੀਰਤਿ ਕਰਮ ਕਾਰ ਨਿਜ ਸੰਦਾ' (੧੩੩੧),* ਨਿਜ ਥਾਇ = ਸ੍ਵੈ ਸਰੂਪ ਵਿਚ। ਤਥਾ—*'ਸਾਚਾ ਨਿਰੰਕਾਰੁ ਨਿਜ ਥਾਇ' (੧੪),* ਨਿਜ ਧਨ = ਆਪਣਾ ਧਨ। ਤਥਾ—*'ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ ਤਾਸੁ ਸੁਮਤਿ ਮਨੁ ਲਾਗਾ' (੩੩੬),* ਨਿਜ ਮਤੁ = ਆਪਣਾ (ਸੰਤਾਂ ਦਾ) ਮਤ।

੨. ਆਪਣੀ ਬੁਧੀ। ਯਥਾ—*'ਕਹੁ ਨਾਨਕ ਨਿਜ ਮਤੁ ਸਾਧਨ ਕੋ ਭਾਖਿਓ ਤੋਹਿ ਪੁਕਾਰਿ' (੬੩੩)।*

੩. [*ਅ:*] ਠੀਕ ਠੀਕ, ਚੰਗੀ ਤਰ੍ਹਾਂ। ਯਥਾ—*'ਨਿਜ ਕਰਿ ਦੇਖਿਓ ਜਗਤੁ ਮੈ' (੧੪੨੯)।*

**ਨੇਜੇ** [*ਸੰ: । ਫ਼ਾਰਸੀ, ਨੇਜ਼ਹ*] ੧. ਇਕ ਲੰਮਾ ਨੋਕੀਲਾ ਸ਼ਸਤ੍ਰ, ਨੇਜ਼ਾ, ਭਾਲਾ।

੨. [*ਸੰਪ੍ਰਦਾ*] ਇਕ ਭਗਤ ਦਾ ਨਾਮ ਹੈ।

**ਨਜਰਿ** [*ਸੰ: । ਫ਼ਾਰਸੀ, ਨਜ਼ਰ*] ਨਿਗਾਹ। ਯਥਾ—*'ਨਜਰਿ ਭਈ ਘਰੁ ਘਰ ਤੇ ਜਾਨਿਆ' (੧੫੩)।*

**ਨਿਝਰ/ਨੀਝਰ** [*ਗੁ: । ਸੰਸਕ੍ਰਿਤ, ਨਿਰ੍ਝਰ । ਪ੍ਰਾਕ੍ਰਿਤ, ਨਿਜ੍ਝਰ । ਪੰਜਾਬੀ, ਨਿੱਝਰ = ਪਹਾੜ ਤੋਂ ਪਾਣੀ ਦਾ ਉਤਰਾਉ*] ਇਕ ਰਸ, ਲਗਾਤਾਰ। ਯਥਾ—*'ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ' (੧੧੯੬),* ਲੋਭ ਦੀ ਲਹਿਰ ਇਕ ਰਸ ਚਲ ਰਹੀ ਹੈ, ਹੇ ਕੇਸਵ ਮੇਰੀ ਦੇਹੀ ਡੁੱਬੀ ਜਾਂਦੀ ਹੈ। ਤਥਾ—*'ਨਿਝਰੁ ਝਰੈ ਸਹਜ ਧੁਨਿ ਲਾਗੈ' (੭੩੦),* ਜਦ ਸਹਜ ਦੀ ਧੁਨ ਲਗੇ ਤਦ ਇਕ ਰਸ (ਅੰਮ੍ਰਿਤ) ਝਰਦਾ ਹੈ।

**ਨਟ** [*ਸੰ: । ਸੰਸਕ੍ਰਿਤ*] ੧. ਨਾਟਕ ਕਰਨ ਵਾਲਾ, ਨੱਚਣ ਵਾਲਾ। ਯਥਾ—*'ਨਟ ਨਾਟਿਕ ਆਖਾਰੇ ਗਾਇਆ' (੧੭੯)।* ਦੇਖੋ, 'ਨਾਟਿਕ'

੨. ਇਕ ਰਾਗ ਹੈ ਜੋ ਗੁਰਮਤਿ ਸੰਗੀਤ[1] ਵਿਚ ਮੇਘ ਦਾ ਪੁਤ੍ਰ ਹੈ। ਯਥਾ—*'ਜਬਲੀ ਧਰ ਨਟ ਅਉ ਜਲਧਾਰਾ' (੧੪੩੦),* ਹੰਮੀਰ ਕਲਜਾਨ ਦੇ ਮੇਲ ਕਰਕੇ ਨਟ ਬਣਦਾ ਹੈ, ਪਰੰਤੂ ਹੋਰਨਾਂ ਮਤਾਂ ਵਿਚ ਸ਼ਿਵਮਤ, ਕਾਲੀ ਨਾਥ ਮਤ ਵਿਚ ਪੂਰਣ ਸੁਧ ਰਾਗ ਮੰਨਿਆ ਹੈ ਅਤੇ ਰਾਗਾਰਣਵ ਦੇ ਮਤ ਵਿਚ ਨਾਟ ਰਾਗ ਦੀ ਰਾਗਨੀ ਮੰਨੀ ਹੈ ਅਤੇ ਭਰਤ ਵਿਚ ਦੀਪਕ ਦਾ ਪੁਤ੍ਰ ਨਟ ਨਾਰਾਇਨ ਮੰਨਿਆ ਹੈ।

**ਨਟ ਸਾਲਾ** [*ਸੰ: । ਸੰਸਕ੍ਰਿਤ, ਨਟ+ਸ਼ਾਲਾ*] ਨਟ ਵਿਦਯਾ ਸਿਖਣੇ ਦੀ ਥਾਂ, ਤਮਾਸ਼ੇ ਕਰਨ ਦੀ ਵਿਦਯਾ ਸਿਖਾਲਣ ਦੀ ਥਾਂ। ਯਥਾ—*'ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ' (੮੩੨),* ਜਿਨ੍ਹਾਂ ਦੇ ਅੰਦਰ ਕ੍ਰੋਧ ਹੈ ਓਹ (ਵਿਦਯਾ ਸ਼ਾਲਾ ਵਿਚ ਨਹੀਂ ਪੜ੍ਹਦੇ, ਓਹ ਤਾਂ) ਨਟ ਸ਼ਾਲਾ ਵਿਚ ਪੜ੍ਹ ਰਹੇ ਹਨ, ਭਾਵ ਓਹ ਲੋਕਾਂ ਨੂੰ ਠਗਣੇ ਲਈ ਮਾਨੋਂ ਨਟ ਵਿਦਯਾ ਸਿਖ ਰਹੇ ਹਨ, ਬ੍ਰਹਮ ਵਿਦਯਾ ਨਹੀਂ ਸਿਖਦੇ।

**ਨਾਟਿਕ** [*ਸੰ: । ਸੰਸਕ੍ਰਿਤ, ਨਾਡਿਕਾ*]

੧. ਨਾੜੀ ਦੇਖਣ ਵਾਲੇ। ਯਥਾ—*'ਬੈਦਕ ਨਾਟਿਕ ਦੇਖਿ ਭੁਲਾਨੇ'। (੮੩੬)*

੨. [*ਸੰਸਕ੍ਰਿਤ, ਨਾਟਕ = ਉਹ ਕਾਵ੍ਯ ਜਿਸ ਦੀ ਰਚਨਾ ਐਸੀ ਹੋਵੇ ਕਿ ਸ੍ਵਾਂਗ ਭਰ ਕੇ ਤੇ ਬਤਾਵਾ ਕਰਕੇ ਹੂ-ਬ-ਹੂ ਅੱਖਾਂ ਦੇ ਸਾਮ੍ਹਣੇ ਦਿਖਲਾਇਆ ਜਾ ਸਕੇ, ਯਾ ਉਹ ਝਾਕੀਆਂ ਤੇ ਦਰਸ਼ਨ ਜਿਨ੍ਹਾਂ ਵਿਚ ਸਾਂਗ ਭਰ ਕੇ ਤਮਾਸ਼ਾ ਦੱਸਿਆ ਜਾਏ, ਨਾਚ ਬੀ ਇਸ ਵਿਚ ਹੁੰਦਾ ਹੈ*] ਤਮਾਸ਼ਾ, ਨਾਟਕ। ਯਥਾ—*'ਨਟ ਨਾਟਿਕ ਆਖਾਰੇ ਗਾਇਆ' (੧੭੯)।*

**ਨਟ ਨਾਰਾਇਨ** [*ਸੰ: । ਸੰਸਕ੍ਰਿਤ*] ਇਕ ਰਾਗ ਦਾ ਨਾਮ ਹੈ। ਦੇਖੋ, *'ਨਟ ੨.'*

**ਨਟਵਟ** [*ਕ੍ਰਿ: ਵਿ: । ਸੰਸਕ੍ਰਿਤ, ਨਟ । ਵਤ*] ਨਟ (ਤਮਾਸ਼ਾ ਕਰਨ ਵਾਲਾ) ਦੀ ਤਰ੍ਹਾਂ, ਨਟ ਦੇ ਵੱਟੇ ਦੀ ਤਰ੍ਹਾਂ। ਯਥਾ—*'ਨਟਵਟ ਖੇਲੈ ਸਾਰਿਗ ਪਾਨਿ' (੩੨੯),* ਈਸ਼੍ਵਰ ਨਟ ਵਾਂਗ ਕਈ ਖੇਲ ਦਿਖਾਉਂਦਾ ਹੈ। ਅਥਵਾ ਨਟ ਦੇ ਵੱਟੇ ਦੀ ਨਿਆਈਂ ਹਰਣ ਭਰਣ ਕਰ ਰਿਹਾ ਹੈ।

**ਨਾਠਾ[1]/ਨਾਠੇ** [*ਕ੍ਰਿ: । ਪੰਜਾਬੀ, ਨੱਠਣਾ = ਭੱਜਣਾ*] ੧. ਨੱਸੇ, ਦੂਰ ਹੋਏ। ਯਥਾ—*'ਭ੍ਰਮ ਮੋਹ ਬਿਕਾਰ ਨਾਠੇ' (੭੮੦)।* ੨. ਦੌੜ ਭੱਜ। ਯਥਾ—*'ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟ ਕੈ ਨਾਹੀ ਨਾਠਾ' (੧੦੦੩)।*

**ਨਾਠੀ** [*ਸੰ: । ਪੰਜਾਬੀ, ਨੱਠਣ ਤੋਂ ਨਾਠੀ = (ਜੋ ਨੱਠ ਯਾ ਟੁਰ ਜਾਵੇ, ਪੱਕਾ ਨਾ ਰਹੇ) ਪਰਾਹੁਣਾ । ਮਾਰਵਾੜੀ, ਨਾਠੀ = ਜੁਆਈ ਜੋ ਸਹੁਰੇ ਘਰ ਚਾਰ ਦਿਨ ਦਾ ਪ੍ਰਾਹੁਣਾ ਹੁੰਦਾ ਹੈ*] ਪਰਾਹੁਣਾ। ਯਥਾ—*'ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ' (੧੩੮੧),* (ਫ਼ਰੀਦ ਜੀ ਚੇਲਿਆਂ ਨੂੰ ਕਹਿੰਦੇ ਹਨ, ਦੇਖੋ) ਅੱਜ ਜਮ ਕਿਸ ਦੇ ਘਰ ਪਰਾਹੁਣਾ ਹੁੰਦਾ ਹੈ। ਦੇਖੋ, 'ਨਾਗਰ'

**ਨੀਠਿ** [*ਕ੍ਰਿ: ਵਿ: । ਸੰਸਕ੍ਰਿਤ, ਨਿਸ਼੍ਠ = ਰਿਆਜ਼ਤ, ਉਗ੍ਰ ਤਪਸਿਆ । ਨਿਸ਼੍ਠ ਤੋਂ ਪੰਜਾਬੀ, ਨੀਠ*] ਦ੍ਰਿੜ੍ਹ ਕਰ ਕਰ ਕੇ, ਪਕਾ ਪਕਾ ਕੇ, ਤਪ ਕਰ ਕਰ ਕੇ। ਯਥਾ—*'ਨੀਠਿ ਨੀਠਿ ਮਨੁ ਕੀਆ ਧੀਰਾ' (੩੪੧)।*

**ਨਾਠੀਅੜੇ** [*ਸੰ: । ਪੰਜਾਬੀ । ਦੇਖੋ, 'ਨਾਠੀ' । ਔੜਾ ਨਿਮ੍ਰਵਾਚੀ ਪ੍ਰਤੇ*] ਪਰਾਹੁਣੇ। ਯਥਾ—*'ਨਾਠੀਅੜੇ ਦਿਨ ਚਾਰਿ' (੨੩),* ਪਰਾਹੁਣੇ ਹਨ ਚਾਰ ਦਿਨ ਦੇ। ਦੇਖੋ, 'ਫੁਲੜਾ'

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

੧. ਪੰਜਾਬੀ, ਨੱਠਣਾ। ਪ੍ਰਾਕ੍ਰਿਤ ਨਟ੍ਠ ਤੋਂ ਬਣਿਆ ਜਾਪਦਾ ਹੈ। ਨਟ੍ਠ ਪਦ ਸੰਸਕ੍ਰਿਤ ਨਸ਼੍ਰ ਤੋਂ ਬਣਿਆ ਹੈ। ਨਸ਼੍ਰ—ਨਸ਼ਟ ਹੋਣਾ, ਨਾਸ਼ ਹੋਣਾ। ਪਰ ਪੰਜਾਬੀ, ਨੱਠਣਾ ਦੇ ਅਰਥ ਹਨ—ਦੌੜਨਾ।

**ਨਾਠੂੰਗੜਾ** [*ਸੰ: । ਪੁ: ਦੇਸ਼ ਭਾਸ਼ਾ*] ਠੁਡਾ। ਯਥਾ—*'ਨਾਰਾਇਣ ਲਇਆ ਨਾਠੂੰਗੜਾ ਪੈਰ ਕਿਥੈ ਰਖੈ' (੩੧੫)*, (ਜਿਸਨੇ) ਨਾਰਾਇਣ (ਦੇ ਰਸਤਿਓਂ) ਠੁੱਡਾ ਖਾਧਾ ਹੈ, ਉਹ ਪੈਰ ਕਿੱਥੇ ਰੱਖੇ।

**ਨੰਢੀ** [*ਸੰ: । ਲ: ਪੰਜਾਬੀ*] ੧. ਬਾਲੀ ਨੇ।

੨. ਛੋਟੀ ਅਵਸਥਾ (ਵਿਚ), ਬਾਲਪਨੇ ਦੀ ਉਮਰਾ (ਵਿਚ)। ਯਥਾ—*'ਨੰਢੀ ਕੰਤੁ ਨ ਰਾਵਿਓ' (੧੩੮੦)।*

**ਨੰਢੜਾ** [*ਗੁ: । ਪੰਜਾਬੀ, ਨੱਢਾ+ੜਾ*] ਛੋਟਾ, ਛੋਟਾ ਬਾਲਕ ਭਾਵ ਸਮਦ੍ਰਿਸ਼ਟਾ। ਯਥਾ—*'ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ' (੧੩੭੮)*, ਜੇ ਮੈਂ ਜਾਣਦੀ ਕਿ ਮੇਰਾ ਪਤੀ ਨਢੜਾ ਹੈ ਤਾਂ ਥੋੜਾ ਮਾਣ ਕਰਦੀ, ਹੰਕਾਰ ਨਾ ਬੰਨ੍ਹ ਲੈਂਦੀ ਕਿ ਮੇਰਾ ਹੈ।

ਇਥੇ ਧੁਨੀ ਵਿਚੋਂ ਭਾਵ ਇਉਂ ਨਿਕਲਦਾ ਹੈ ਕਿ ਨੰਢੜਾ ਪਤੀ ਵਹੁਟੀ ਤੇ ਹੋਰ ਕੁੜੀਆਂ ਮੁੰਡਿਆਂ ਨਾਲ ਇਕ ਸਮਾਨ ਖੇਡਦਾ ਫਿਰਦਾ ਹੈ। ਵਹੁਟੀ ਦੀ ਵਿਸ਼ੇਸ਼ਤਾ ਨਹੀਂ ਰਖਦਾ। ਪਰ ਜੁਆਨ ਪਤੀ ਵਹੁਟੀ ਨੂੰ ਵਿਸ਼ੇਸ਼ ਜਾਣਦਾ ਹੈ, ਇਸੇ ਪ੍ਰਕਾਰ ਪਰਮੇਸ਼ਰ ਨਿਰਵਿਕਾਰ ਹੋਣ ਕਰਕੇ ਸਭ ਨਾਲ ਸਮਦ੍ਰਿਸ਼ਟਾ ਵਰਤਦਾ ਹੈ, ਕਿਸੇ ਨੂੰ ਵਿਸ਼ੇਸ਼ ਮਾਣ ਨਹੀਂ ਦੇਂਦਾ। ਅਰ ਜੋ ਕੋਈ ਪਕੜ ਪਾ ਲਵੇ ਕਿ ਉਹ ਮੇਰਾ ਹੈ ਤਦ ਮਾਨ ਆ ਜਾਂਦਾ ਹੈ, ਇਹ ਵਿਕਾਰ ਹੋ ਗਿਆ। ਵਿਕਾਰ ਹੋਣੇ ਤੇ ਨਿਰਵਿਕਾਰ ਦਾ ਮੇਲ ਨਹੀਂ ਹੋ ਸਕਦਾ ? ਤਾਂ ਤੇ ਮੈਂ ਬੀ ਨਿਮ੍ਰਤਾ ਵਿਚ ਰਹਿੰਦੀ, ਜੋ ਨਿਰਵਿਕਾਰ ਨੂੰ ਪ੍ਰਾਪਤ ਹੁੰਦੀ।

ਸੰਪ੍ਰਦਾਈ ਇਹ ਅਰਥ ਬੀ ਕਰਦੇ ਹਨ, ਕਿ ਜੇ ਮੈਂ ਜਾਣਦੀ ਕਿ ਸਹੁ ਨਢੜਿਆਂ (ਗ਼ਰੀਬਾਂ) ਦਾ ਹੈ, ਤਾਂ ਮੈਂ ਗ਼ਰੀਬ ਬਣ ਜਾਂਦੀ, ਪਰ ਐਉਂ ਬੀ ਜਾਪਦਾ ਹੈ ਕਿ ਨਾਮ ਰਸੀਏ ਨੂੰ ਜਦ ਅਰੰਭ ਵਿਚ ਰਸ ਆ ਆ ਕੇ ਮਨ ਵਿਚ ਅਹੰ ਦੀ ਉਤਪਤੀ ਨਾਲ ਰਸ ਟੁਟ ਜਾਂਦਾ ਹੈ, ਉਸ ਅਵਸਥਾ ਵੱਲ ਇਸ਼ਾਰਾ ਹੈ।

**ਨੈਣ** [*ਸੰ: । ਸੰਸਕ੍ਰਿਤ, ਨਯਨੰ*] ਅੱਖਾਂ। ਯਥਾ—*'ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ' (੧੩੬੨)।*

**ਨੈਣੀ** [*ਸੰ: । ਸੰਸਕ੍ਰਿਤ, ਨਯਨੰ । ਈ, ਪੰਜਾਬੀ ਪ੍ਰਤੇ*] ਅੱਖਾਂ ਨਾਲ, ਅੱਖਾਂ ਦੁਆਰਾਂ। ਯਥਾ—*'ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ' (੧੭੩)*, ਹੇ ਮੇਰੇ ਪਿਆਰੇ, ਹੇ ਮੇਰੇ ਗੋਬਿੰਦ! (ਭਾਵ ਗੁਰੂ ਤੋਂ ਹੈ) ਮੈਨੂੰ ਦਸੋ ਕਿਸੇ ਨੇ ਹਰਿ ਪ੍ਰਭੂ ਨੂੰ ਅੱਖਾਂ (ਨਾਲ ਬੀ) ਡਿੱਠਾ ਹੈ। ਤਿੰਨ ਵੇਰੀ ਕਹਿਣੇ ਤੇ ਜ਼ੋਰ ਦੇਣੇ ਦਾ ਮਤਲਬ ਹੈ। ਅਥਵਾ ਅਲੰਕਾਰ ਦੁਆਰਾ ਹੈ: ਹੇ ਮੇਰੇ ਪਿਆਰੇ, ਹੇ ਮੇਰੇ ਗੋਬਿੰਦ! (ਦੋਵੇਂ ਪਿਆਰ ਦੇ ਸੰਬੋਧਨ ਹਨ) {ਨੈਣੀ} ਨੇਤ੍ਰਾਂ ਵਾਲੇ (ਗੁਰੂ) ਦੇ ਦੁਆਰਾ {ਨੈਣੀ} ਦ੍ਰਿਸ਼ਟਾ (ਈਸ਼੍ਵਰ) ਨੂੰ ਕਿਸੇ ਜਗਜਾਸੂ ਨੇ {ਨੈਣੀ} ਨੇਤਰਾਂ ਨਾਲ ਡਿੱਠਾ ਹੈ।

**ਨੈਣੂ** [*ਸੰ: । ਸੰਸਕ੍ਰਿਤ, ਨਵਨੀ ਯਾ ਨਵਨੀਤ । ਹਿੰਦੀ, ਨੈਨੂੰ । ਪੁ: ਪੰਜਾਬੀ, ਨੈਣੂ*] ਮੱਖਣ। ਯਥਾ—*'ਆਤਸੜੀ ਮੰਝਿ ਨੈਣੂ' (੧੦੯੫)*, ਅੱਗ ਵਿਚ ਮੱਖਣ। ਦੇਖੋ, *'ਨੈਨੂ'*

**ਨਤ** [*ਗੁ: । ਸੰਸਕ੍ਰਿਤ*] ੧. ਨੀਵਾਂ।

੨. [*ਸੰ:*] ਭਾਵ ਨੀਵਿਆਂ ਥਾਵਾਂ ਦਾ ਪਾਣੀ। ਯਥਾ—*'ਸੁਰਾ ਅਪਵਿਤ੍ਰ ਨਤ ਅਵਰ ਜਲ ਰੇ' (੧੨੯੩)*, ਅਸ਼ੁੱਧ ਸ਼ਰਾਬ ਤੇ ਹੋਰ ਨੀਵਾਣਾਂ ਦਾ ਜਲ (ਮੋਰੀ ਆਦਿਕਾਂ ਦਾ, ਗੰਗਾ ਨਾਲ ਮਿਲ ਕੇ ਉਸ ਗੰਗਾ ਦਾ ਰੂਪ ਹੋ ਜਾਂਦਾ ਹੈ)।

**ਨਾਤਾ** [*ਕ੍ਰਿ: । ਸੰਸਕ੍ਰਿਤ, ਸ੍ਨਾਣ । ਪ੍ਰਾਕ੍ਰਿਤ, ਣ੍ਹਾਣ । ਪੰਜਾਬੀ, ਨ੍ਹਾਉਣਾ ਤੋਂ ਭੂਤਕਾਲ, ਨ੍ਹਾਤਾ=ਇਸ਼ਨਾਨ ਕੀਤਾ । ਭਾ: ਸੰ:, ਨਾਤਾ= ਨ੍ਹਾਹੁਣਾ*] ਕੀਤਾ ਹੋਇਆ ਇਸ਼ਨਾਨ। ਯਥਾ—*'ਨਾਤਾ ਧੋਤਾ ਥਾਇ ਨ ਪਾਈ' (੯੫੧)।*

**ਨਾਤੀ** [*ਸੰ: । ਸੰਸਕ੍ਰਿਤ, ਨਪ੍ਤ੍ਰਿ=ਪੋਤਾ । ਪ੍ਰਾਕ੍ਰਿਤ, ਣਤ੍ਤੁਓ, ਨਤਿ । ਪੁ: ਪੰਜਾਬੀ, ਨਾਤੀ । ਹਿੰਦੀ, ਨਾਤੀ*] ੧. ਪੋਤਰੇ। ਯਥਾ—*'ਇਕੁ ਲਖੁ ਪੂਤ ਸਵਾ ਲਖੁ ਨਾਤੀ' (੪੮੧)*, ਇਕ ਲੱਖ ਪੁਤ੍ਰ ਤੇ ਸਵਾ ਲੱਖ ਪੋਤ੍ਰਾ ਰਾਵਣ ਦਾ ਸੀ। ਕਈ ਦੇਸਾਂ ਵਿਚ ਰਾਜੇ ਆਪਣੀ ਸੈਨਾ ਦੇ ਬਲੀ ਰਖਣੇ ਲਈ ਬਹੁਤੇਰੇ ਇਸਤ੍ਰੀ ਪੁਰਖਾਂ ਨੂੰ ਸਰਕਾਰੀ ਖਰਚ ਪਰ ਪਾਲਦੇ ਤੇ ਖ਼ਾਸ ਢੰਗ ਨਾਲ ਜੁਆਨ ਕਰਦੇ ਹਨ, ਇਨ੍ਹਾਂ ਦੀ ਔਲਾਦ ਰਾਜ ਪੁਤ੍ਰ ਕਹਾਉਂਦੇ ਸਨ। ਐਸਾ ਕੁਟੰਬ ਰਾਵਣ ਦਾ ਸੀ।

੨. [*ਦੇਖੋ, 'ਨਾਤਾ'*] ਇਸ਼ਨਾਨ ਕੀਤਾ। ਯਥਾ—*'ਨਾਤੀ ਧੋਤੀ ਸੰਬਹੀ' (੧੩੭੯)।*

**ਨਾਤੇ** [*ਕ੍ਰਿ: । ਦੇਖੋ, 'ਨਾਤਾ'*] ੧. ਇਸ਼ਨਾਨ ਕੀਤਾ। ੨. ਇਸ਼ਨਾਨ ਕਰਨ ਨਾਲ। ਯਥਾ—*'ਰਾਮਦਾਸ ਸਰੋਵਰਿ ਨਾਤੇ' (੬੨੫)।*

**ਨਿਤ** [*ਕ੍ਰਿ: ਵਿ: । ਸੰਸਕ੍ਰਿਤ, ਨਿਤਯ । ਪੰਜਾਬੀ, ਨਿੱਤ । ਪੁ: ਪੰਜਾਬੀ, ਨਿਤ, ਨੀਤ*] ਸਦਾ, ਹਰ ਸਮੇਂ। ਯਥਾ—*'ਨਿਤ ਨਿਤ ਜੀਅੜੇ ਸਮਾਲੀਅਨ' (੧੨)।*

**ਨੀਤਿ** [*ਕ੍ਰਿ: ਵਿ: । ਸੰਸਕ੍ਰਿਤ । ਦੇਖੋ, 'ਨਿਤ'*] ਸਦਾ, ਹਰ ਸਮੇਂ। ਯਥਾ—*'ਮੋਕਉ ਨੀਤਿ ਡਸੈ ਪਟਵਾਰੀ' (੭੯੩)*, ਤਥਾ—*'ਭਗਤਿ ਕਰਉ ਪ੍ਰਭ ਕੀ ਨਿਤ ਨੀਤਿ' (੨੮੯)।*

**ਨੇਤ** [*ਸੰ: । ਸੰਸਕ੍ਰਿਤ, ਨੇਤ੍ਰ*] ੧. ਅੱਖਾਂ। ਯਥਾ—*'ਪ੍ਰਭ ਪੇਖਤ ਨੇਤ' (੮੧੧)।*

੨. [*ਵਾਕਯ । ਸੰਸਕ੍ਰਿਤ, ਨ+ਇਤਿ=ਨੇਤ=ਇਤਿ (ਅੰਤ) ਨਹੀਂ ਹੈ*] 'ਇਹ ਨਹੀਂ' ਯਾ ਇਥੇ ਬੀ ਬਸ ਯਾ ਅੰਤ ਨਹੀਂ, ਅਨੰਤ ਹੈ। ਇਹ ਵਾਕ ਵੇਦਾਂ ਦੀਆਂ ਉਪਨਿਖਦਾਂ ਵਿਚ ਬਹੁਤ ਆਇਆ ਹੈ। ਯਥਾ—*'ਨੇਤ ਨੇਤ ਕਥੰਤਿ ਬੇਦਾ' (੧੩੫੯)।*

**ਨੇਤੇ** [*ਕ੍ਰਿ: ਵਿ: । ਸੰਸਕ੍ਰਿਤ, ਨਿਤਯ*] ਨਿਤ ਹੀ।

**ਨਿਤਾਣੇ** [*ਗੁ: । ਪੰਜਾਬੀ, ਨਿ+ਤਾਣ=ਬਲ+ਏ ਪ੍ਰਤੇ*] ਬਲ ਤੋਂ ਹੀਣ। ਯਥਾ—*'ਜਿਨੀ ਸਤਿਗੁਰੁ ਸੇਵਿਆ ਤਾਣੁ ਨਿਤਾਣੇ ਤਿਸੁ' (੮੫੪)*, ਭਾਵ ਬਲਹੀਣਾਂ ਦਾ ਤੂੰ ਬਲ ਹੈਂ।

**ਨਿਤ ਪ੍ਰਤਿ/ਨਿਤ ਪ੍ਰਤਹ** [*ਕ੍ਰਿ: ਵਿ: । ਸੰਸਕ੍ਰਿਤ, ਨਿਤਯ ਪ੍ਰਤਿ*] ਹਰ ਦਿਨ, ਰੋਜ਼ ਰੋਜ਼। ਯਥਾ—*'ਨਿਤ ਪ੍ਰਤਿ ਨਾਵਣੁ ਰਾਮਸਰਿ ਕੀਜੈ' (੧੯੮)*, ਤਥਾ—*'ਰਮੰਤਿ ਗੁਣ ਗੋਬਿੰਦ ਨਿਤ ਪ੍ਰਤਹ' (੧੩੫੭)*

**ਨਾਤਰ** [*ਅ: । ਹਿੰਦੀ, ਨਤਰੁ (=ਨਹੀ+ਤੋ+ਔਰ) ਦਾ ਸੰਖੇਪ ਰੂਪ*] ਹੋਰ ਨਹੀਂ ਤਾਂ, ਨਹੀਂ ਤਾਂ। ਯਥਾ—*'ਨਾਤਰੁ ਖਰਾ ਰਿਸੈ ਹੈ ਰਾਇ' (੩੪੪)*

**ਨੇਤ੍ਰ** [*ਸੰ: । ਸੰਸਕ੍ਰਿਤ, ਨੇਤ੍ਰ*] ਅੱਖਾਂ, ਨੈਣ। ਯਥਾ—*'ਨੇਤ੍ਰ ਪਰਗਾਸੁ ਕੀਆ ਗੁਰਦੇਵ' (੨੦੦)।*

**ਨੇਤ੍ਰੀ** [*ਸੰ: । ਸੰਸਕ੍ਰਿਤ, ਨੇਤ੍ਰ*] ਅੱਖਾਂ ਨਾਲ। ਯਥਾ—*'ਇਨੀ ਨੇਤ੍ਰੀ ਜਗਤੁ ਨਿਹਾਲਿਆ' (੪੭੦)।*

**ਨੇਤ੍ਰਾ/ਨੇਤ੍ਰੇ** [*ਸੰ: । ਸੰਸਕ੍ਰਿਤ, ਨੇਤ੍ਰ=ਮਧਾਣੀ ਦੀ ਰੱਸੀ । ਪੰਜਾਬੀ, ਨੇਤ੍ਰਾ*] ਮਧਾਣੀ ਫੇਰਨ ਦੀ ਰੱਸੀ। ਯਥਾ—*'ਜਿਨਿ ਬਾਸਕੁ*

*ਨੇੜੈ ਘਤਿਆ' (੯੬੮)*, ਤਥਾ—*'ਬੈਲ ਕਉ ਨੇਤ੍ਰਾ ਪਾਇ ਦੁਹਾਵੈ' (੧੯੮)।*

**ਨੇੜ੍ਹਉ** [*ਸੰ: । ਦੇਖੋ, 'ਨੇੜ੍ਹਾ'*] ਮਧਾਣੀ ਖਿਚਣ ਦੀ ਰੱਸੀ। ਯਥਾ—*'ਨੇੜ੍ਹਉ ਨੀਦ ਨ ਆਵੈ' (੭੨੮)*, ਜਦ ਮਧਾਣੀ ਰਿੜਕਦੇ ਹਨ ਤਦ ਨੇੜ੍ਹਾ ਭਾਵ ਰੱਸੀ ਪਾ ਕੇ ਰਿੜਕਦੇ ਹਨ, ਇਥੇ ਨੇੜ੍ਹਾ ਕਿਹੜਾ ਹੈ ? ਜਿਹੜੀ (ਨੇਤ੍ਰਾਂ) ਅੱਖਾਂ ਵਿਚ ਅਵਿਦਯਾ ਦੀ ਨੀਂਦ ਨਾ ਆਵੇ।

**ਨਤਰ/ਨਤਰਕ** [*ਅ: । ਹਿੰਦੀ, ਨਤਰੁ =ਨਹੀਂ+ਤੋਂ+ਔਰ ਦਾ ਸੰਖੇਪ ਰੂਪ*] ਹੋਰ ਨਹੀਂ ਤਾਂ, ਨਹੀਂ ਤਾਂ। ਦੇਖੋ, 'ਠੇਗਾ'

**ਨਥ** [*ਸੰ: । ਸੰਸਕ੍ਰਿਤ, ਨਸ੍ਹ: =ਨਕ, ਨਸ੍ਹਾ=ਨੱਕ ਦੇ ਪਰਦੇ ਵਿਚ ਪਾਇਆ ਛੇਕ, ਜਿਸ ਵਿਚ ਰੱਸੀ ਪਸ਼ੂਆਂ ਨੂੰ ਪਾਂਦੇ ਹਨ। ਪੰਜਾਬੀ, ਨੱਥ=ਜੋ ਨੱਕ ਵਿਚ ਪਾਇਆ ਜਾਏ*] ੧. ਨੱਕ ਦਾ ਗਹਿਣਾ।

੨. ਉਹ ਰੱਸੀ ਜੋ ਪਸ਼ੂ ਦੇ ਨੱਕ ਵਿਚ ਉਸਨੂੰ ਟੋਰਨ ਲਈ ਪਾਂਦੇ ਹਨ। ਯਥਾ—*'ਨਕਿ ਨਥ ਖਸਮ ਹਥਿ ਕਿਰਤੁ ਧਕੇ ਦੇ' (੬੫੩)*, ਹੁਕਮ ਦੀ ਨਥ ਜੀਵ ਦੇ ਨੱਕ ਵਿਚ ਪਈ ਹੋਈ ਮਾਲਕ ਦੇ ਹੱਥ ਵਿਚ ਹੈ, ਕਰਮ ਧੱਕਾ ਮਾਰਦੇ ਹਨ।

੩. [*ਕ੍ਰਿ: । ਦੇਖੋ, 'ਨਾਥੀ'*] ਵਸ ਕਰਨਾ। ਦੇਖੋ, 'ਨਥ ਹਾਰੇ'

**ਨਾਥ** [*ਸੰ: । ਸੰਸਕ੍ਰਿਤ*] ਸੁਆਮੀ। ਯਥਾ—*'ਨਾਥ ਕਛੂਅ ਨ ਜਾਨਉ' (੭੧੦)*, ਤਥਾ—*'ਆਪਿ ਨਾਥੁ ਨਾਥੀ ਸਭ ਜਾਕੀ' (੬)*, ਤਥਾ—*'ਗੁਣ ਗਾਵਹਿ ਨਵ ਨਾਥ' (੧੩੯੦)*, ਨੌਂ ਨਾਥ ਇਹ ਹਨ—੧. ਗੋਰਖ ਨਾਥ, ੨. ਮਛਿੰਦ੍ਰ ਨਾਥ, ੩. ਚਰਪਟ ਨਾਥ, ੪. ਮੰਗਲ ਨਾਥ, ੫. ਘੁਘੂ ਨਾਥ, ੬. ਗੋਪੀ ਨਾਥ, ੭. ਪ੍ਰਾਨ ਨਾਥ, ੮. ਸੂਰਤ ਨਾਥ, ੯. ਚੰਬਾ ਨਾਥ।

**ਨਾਥੀ** [*ਗੁ: । ਦੇਖੋ, 'ਨਥ'। ਨਥ ਤੋਂ ਪੰਜਾਬੀ ਪਦ ਨੱਥਣਾ। ਨਾਥਣਾ। ਇਸ ਤੋਂ ਨੱਥੀ, ਨਾਥੀ, ਨਥੀਅਨ ਆਦਿ*] ਨੱਕ ਵਿਚ ਰੱਸੀ ਦੀ ਵਾਗ ਪਾ ਕੇ ਆਪਣੇ ਹਥ ਲੀਤੀ ਹੋਈ, ਮੁਹਾਵਰਾ ਹੈ, ਵੱਸ ਕੀਤੀ ਹੋਈ। ਯਥਾ—*'ਆਪਿ ਨਾਥੁ ਨਾਥੀ ਸਭ ਜਾਕੀ' (੬)।*

**ਨਾਥੀਅਨਿ** [*ਕ੍ਰਿ: । ਦੇਖੋ, 'ਨਾਥੀ'*] ਨਥ ਲਈ ਹੈ।

**ਨਥ ਹਾਰੇ** [*ਵਰ: ਵਾ: । ਦੇਖੋ, 'ਨਾਥੀ'*] ਵਸ ਕਰ ਕਰ ਕੇ ਹਾਰ ਗਏ। ਯਥਾ—*'ਨਕਿਖੀਨੀ ਸਭ ਨਥ ਹਾਰੇ' (੯੮੧)।*

**ਨਿਥਾਵੇ** [*ਗੁ: । ਪੰਜਾਬੀ, ਨਿ+ਥਾਵਾਂ। ਸੰਸਕ੍ਰਿਤ, ਸਥਾਨ=ਥਾਉਂ*] ਥਾਂ ਹੀਨ, ਜਿਸਦਾ ਕੋਈ ਟਿਕਾਣਾ ਨਾ ਹੋਵੇ। ਯਥਾ—*'ਨਿਥਾਵੇ ਕਉ ਗੁਰਿ ਦੀਨੋ ਥਾਨੁ' (੩੯੫)।*

**ਨਦੀ** [*ਸੰ: । ਸੰਸਕ੍ਰਿਤ*] ਦਰਿਆ, ਪਾਣੀ ਦੀ ਧਾਰਾ ਜੋ ਪਰਬਤਾਂ ਦੇ ਚਸ਼ਮਿਆਂ, ਹਿਮਟੀਲਾਂ ਤੇ ਝੀਲਾਂ ਆਦਿਕਾਂ ਤੋਂ ਨਿਕਲ ਕੇ ਪ੍ਰਿਥਵੀ ਪਰ ਵਗਦੀ ਹੋਵੇ। ਯਥਾ—*'ਨਦੀ ਉਪਕੰਠਿ ਜੈਸੇ ਘਰੁ ਤਰਵਰੁ' (੧੨੭੪)।* ਦੇਖੋ, 'ਨਦੀ ਚੇ ਨਾਥੰ'

**ਨਾਦ** [*ਸੰ: । ਸੰਸਕ੍ਰਿਤ, ਨਾਦ: । ਧਾਤੂ, ਨਦ੍=ਸ਼ਬਦ ਕਰਨਾ*]

੧. ਧੁਨੀ, ਸ਼ਬਦ, ਅਵਾਜ਼। ਇਹ ਸ਼ਬਦ—(ੳ) ਆਹਤ, (ਅ) ਅਨਾਹਤ—ਭੇਦ ਕਰ ਦੋ ਪ੍ਰਕਾਰ ਦਾ ਹੈ।

(ੳ) ਆਹਤ ਉਹ ਹੈ ਜੋ ਦੋ ਚੀਜ਼ਾਂ ਦੇ ਮਿਲਣ ਯਾ ਜੁਦਾ ਹੋਣ ਤੋਂ ਹੁੰਦਾ ਹੈ, ਜੈਸੇ ਬਾਂਸ ਪਾੜੀਏ ਤਾਂ ਅਵਾਜ਼ ਹੁੰਦੀ ਹੈ, ਯਾ ਹੱਥ ਤੇ ਹੱਥ ਮਾਰੀਏ ਤਾਂ ਅਵਾਜ਼ ਹੁੰਦੀ ਹੈ, ਗਲੇ ਤੋਂ, ਮੁਰਲੀ ਤੋਂ, ਸਤਾਰ ਤੋਂ ਜੋ ਨਾਦ ਉਠਾਈਏ ਯਾ ਢੋਲਕੀ ਛੈਣੇ ਦੀ ਸਟ ਮਾਰੀਏ। ਫਿਰ ਆਹਤ ਸ਼ਬਦ ਤਿੰਨ ਪ੍ਰਕਾਰ ਦਾ ਹੁੰਦਾ ਹੈ—੧. ਪ੍ਰਾਣੀ ਭਵ, ੨. ਅਪ੍ਰਾਣੀ ਭਵ, ੩. ਉਭੈ ਸੰਭਵ।

(੧) ਜੋ ਗਲੇ ਤੋਂ ਨਾਦ ਕਰੀਦਾ ਹੈ ਸੋ ਪ੍ਰਾਣੀ ਭਵ ਹੈ।

(੨) ਜੋ ਵਾਜੇ, ਸਤਾਰ ਆਦਿ ਸਾਜ਼ਾਂ ਤੋਂ ਸ਼ਬਦ ਹੁੰਦਾ ਹੈ ਉਹ ਅਪ੍ਰਾਣੀ ਭਵ ਹੈ।

(੩) ਜੋ ਮੂੰਹ ਨਾਲ ਲਗਾ ਕੇ ਫੂਕ ਭਰ ਕੇ ਸਾਜ਼ਾਂ ਤੋਂ ਨਾਦ ਕਰੀਦਾ ਹੈ ਸੋ ਉਭੈ ਸੰਭਵ ਹੈ, ਜੈਸੇ ਮੁਰਲੀ, ਬੀਨ, ਬਾਂਸੁਰੀ।

(ਅ) ਅਨਾਹਤ ਪਦ ਓਹ ਹੈ ਜੋ ਇਕਾਗ੍ਰਤਾ ਦੇ ਹੁੰਦਿਆਂ ਆਤਮਾ ਦੇ ਅਨੁਭਵ ਵਿਚ ਆਉਂਦਾ ਹੈ, ਇਹ ਆਤਮਾ ਦਾ ਇਕ ਪਰਮ ਟਿਕਾਉ ਦੀ ਅਵਸਥਾ ਦਾ ਅਨੁਭਵ ਹੈ। ਇਹ ਕੰਨਾਂ ਦਾ ਵਿਸ਼ਾ ਨਹੀਂ। ਜੀਕੂੰ ਇਹ ਨਾਦ ਆਤਮ ਮੰਡਲ ਦਾ ਹੈ ਤਿਵੇਂ ਇਸਦਾ ਅਨੁਭਵ ਬੀ ਉਸੇ ਮੰਡਲ ਦਾ ਹੈ। ਸਾਧਨ ਇਸਦਾ ਚਿਤ ਦੀ ਇਕਾਗ੍ਰਤਾ ਤੇ ਲਿਵ ਹੈ ਜੋ ਸਿਮਰਨ ਦੁਆਰੇ ਹੁੰਦੀ ਹੈ—*'ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ' (੨੬੩)*, ਇਸ ਨਾਦ ਵਲ ਗੁਰਬਾਣੀ ਵਿਚ ਕਈ ਥਾਂ ਇਸ਼ਾਰਾ ਹੈ, ਇਸ ਤੋਂ ਮੁਰਾਦ ਆਤਮ ਮੰਡਲ ਦੇ ਸੰਗੀਤ ਵਲ ਹੈ, ਸੋ ਆਹਤ ਨਹੀਂ ਹੈ। ਕੰਨਾਂ ਦੀ ਘੂੰ ਘੂੰ ਆਹਤ ਨਾਦ ਹੈ। ਯਥਾ—*'ਗੁਰਮੁਖਿ ਨਾਦ ਬੇਦ ਬੀਚਾਰੁ' (੯੩੨)*, ਗੁਰਮੁਖ ਦਾ ਵਿਚਾਰ ਹੀ (ਨਾਦ) ਅਨਾਹਤ ਸ਼ਬਦ ਤੇ ਵੇਦ ਹੈ। ਤਥਾ—*'ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ'। (੧੪੨੩)*

੨. ਈਸ਼੍ਵਰੀ ਕੀਰਤਨ ਬਿਨਾ ਜੋ ਸੰਗੀਤ ਮਨ ਨੂੰ ਤ੍ਰਿਸ਼ਨਾ ਵਿਚ ਲੈ ਜਾਂਦੇ ਹਨ, ਤਿਨ੍ਹਾਂ ਦੀ ਨਿਖੇਧੀ ਦੇ ਬਚਨ ਭੀ ਕਈ ਥਾਈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ, ਨਾਦ ਪਦ ਉਥੇ ਹੀ ਵਰਤਿਆ ਗਿਆ ਹੈ। ਯਥਾ—*'ਰਾਗ ਨਾਦ ਛੋਡਿ ਹਰਿ ਸੇਵੀਐ' (੮੪੯)*, ਤਥਾ—*'ਰਾਗਿ ਨਾਦਿ ਮਨੁ ਦੂਜੈ ਭਾਇ' (੧੩੪੨)*, ਤਥਾ—*'ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥ ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ' (੮੨੦)।*

੩. ਬ੍ਰਹਮ ਰੂਪ ਸ਼ਬਦ ਯਾ ਸ਼ਬਦ ਬ੍ਰਹਮ। ਯਥਾ—*'ਨਾਦ ਬਿੰਦ ਕੀ ਸੁਰਤਿ ਸਮਾਇ' (੩੫੨)*, ਬ੍ਰਹਮ ਦੇ ਜਾਣਨ ਦੀ ਸੁਰਤਿ (ਆਪੇ ਵਿਚ) ਸਮਾਈ।

੪. ਕੰਨ ਪਾਟੇ ਜੋਗੀ ਇਕ ਨਾਦ ਨਾਮ ਵਾਲਾ ਵਾਜਾ ਫੂਕ ਨਾਲ ਵਜਾਉਂਦੇ ਹਨ, ਸਿੰਙੀ। ਯਥਾ—*'ਤਿਨ ਘਰਿ ਬ੍ਰਹਮਣ ਪੂਰਹਿ ਨਾਦ' (੪੭੧)।*

੫. [*ਗੁ: । ਸੰਸਕ੍ਰਿਤ, ਅਨਾਦਿ*] ਜਿਸ ਦਾ ਮੁਢ ਨ ਹੋਵੇ। ਯਥਾ—*'ਜਨ ਨਾਨਕ ਗੁਰਮੁਖਿ ਉਬਰੇ ਜਪਿ ਹਰਿ ਹਰਿ ਪਰਮਾਨਾਦੁ' (੩੦੧)*, [ਪਰਮ + ਅਨਾਦ = ਪਰਮਾਨਾਦ] ਅਥਵਾ ਕਈ ਗਿਆਨੀ ਸਮਝਦੇ ਹਨ ਕਿ ਇਹ ਪਰਮ + ਆਨੰਦ ਦਾ ਪਰਮਾਨਾਦ ਲਿਖਿਆ ਹੈ। ਦੇਖੋ, 'ਪਰਮਾਨਾਦ'

੬. ਸੁਖਮਨ ਨਾੜੀ। ਦੇਖੋ, 'ਨਾਦਸਤ'

**ਨਾਦੀ** [*ਸੰ: । ਸੰਸਕ੍ਰਿਤ, ਨਾਦਿਨ੍=ਸ਼ਬਦ ਕਰਨ ਵਾਲਾ। ਦੇਖੋ, 'ਨਾਦ'*]

੧. ਨਾਦ ਦੇ ਵਜਾਉਣ ਵਾਲਾ ਕੰਨ ਪਾਟਾ ਜੋਗੀ। ਯਥਾ—*'ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ' (੬੫੪)।*

੨. ਨਾਦਾਂ ਦੇ (ਵਜਾਉਣ) ਨਾਲ। ਯਥਾ—*'ਜੂਠਿ ਨ ਰਾਗੀ ਜੂਠਿ ਨ*

*ਵੇਦੀਂ' (੧੨੪੦),* ਨਾਦਾਂ ਦੇ ਵਜਾਉਣ ਨਾਲ ਅਪਵਿੱਤ੍ਰਤਾ ਦੂਰ ਨਹੀਂ ਹੁੰਦੀ, ਵੇਦਾਂ ਦੇ ਪੜ੍ਹਨ (ਮਾਤ੍ਰ) ਨਾਲ ਜੂਠ ਨਹੀਂ ਜਾਂਦੀ।

੩. ਜੋ ਸ਼ਬਦ ਤੋਂ ਉਪਜੇ, ਜੋ ਉਪਦੇਸ਼ ਨਾਲ ਬਣੇ, ਭਾਵ ਚੇਲਾ, ਸਿੱਖ।

**ਨਿੰਦ** [*ਗੁ: । ਸੰਸਕ੍ਰਿਤ, ਨਿੰਦਯ*] ਨਿੰਦਣ ਲਾਇਕ, ਨਿੰਦਣ ਯੋਗ। ਯਥਾ—*'ਜੋ ਅਨਿੰਦੁ ਨਿੰਦੁ ਕਰਿ ਛੋਡਿਓ' (੪੯੬)।*

**ਨਿੰਦਾ** [*ਸੰ: । ਸੰਸਕ੍ਰਿਤ*] ਕਿਸੇ ਦੇ ਦੋਸ਼ ਪ੍ਰਗਟ ਕਰਨ ਦਾ ਕੰਮ, ਬਦਨਾਮੀ। ਯਥਾ—*'ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ' (੭੫੫)।*

**ਨੀਂਦ** [*ਸੰ: । ਸੰਸਕ੍ਰਿਤ, ਨਿਦ੍ਰਾ। ਪ੍ਰਾਕ੍ਰਿਤ, ਣਿਦਾ। ਪੰਜਾਬੀ, ਨੀਂਦ, ਨੀਂਦਰ*]

੧. ਜਾਗ੍ਰਤ ਅਵਸਥਾ ਦਾ ਅਭਾਵ। ਸਰੀਰ ਦਾ ਇਕ ਆਰਜ਼ੀ ਜੇਹੀ ਬੇਹੋਸ਼ੀ ਵਿਚ ਹੋ ਜਾਣਾ, ਅਰਾਮ ਮਿਲਣਾ ਤੇ ਸਰੀਰਕ ਬਲ ਦੀ ਕਾਇਮੀ ਇਸ ਦਾ ਫਲ ਹੁੰਦਾ ਹੈ। ਯਥਾ—*'ਨੀਂਦ ਵਿਆਪਿਆ ਕਾਮਿ ਸੰਤਾਪਿਆ' (੬੬੦)।*

੨. ਭਾਵ ਵਿਚ ਅਵਿਦਯਾ।

**ਨੰਦ** [*ਸੰ: । ਸੰਸਕ੍ਰਿਤ, ਨੰਦ:*] ੧. ਕ੍ਰਿਸ਼ਨ ਜੀ ਦਾ ਪਿਤਾ। ਯਥਾ—*'ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ ॥ ਨੰਦ ਸੁ ਨੰਦਨੁ ਕਾਕੋ ਰੇ' (੩੩੮)।*

੨. ਪੁਤ੍ਰ। ਯਥਾ—*'ਜਸਰਥ ਰਾਇ ਨੰਦੁ' (੬੭੩)।*

੩. ਅਨੰਦ, ਖ਼ੁਸ਼ੀ।

**ਨਾਦ ਸਤ** [*ਸੰ: । ਸੰਸਕ੍ਰਿਤ, ਨਾਦ = ਸੁਖਮਨਾ ਨਾੜੀ। ਸਤ੍ਵ = ਸ੍ਵਾਸ, ਪ੍ਰਾਣ*[1]] ੧. ਸੁਖਮਨਾ ਨਾੜੀ (ਵਿਖੇ) ਪ੍ਰਾਣ। ਯਥਾ—*'ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾਦਤੁ ਕੀਆ' (੧੧੦੬),* ਅਨਵਯ ਕਰਕੇ ਇਉਂ ਹੈ—ਸੂਰ ਸਤ ਖੋੜਸਾ ਦਤੁ[2] ਕੀਆ ਨਾਦ ਸਤਿ ਪੂਰਿਆ, ਚੰਦ ਸਤ ਭੇਦਿਆ। ਖੋੜਸਾ ਸ਼ਬਦ ਪਹਿਲੇ ਥਾਂ ਆਉਣ ਕਰਕੇ ਤਿੰਨ ਥਾਂ ਵਰਤਿਆ ਜਾਂਦਾ ਹੈ, ਅਰਥ ਇਹ ਹੈ ਕਿ ਸੋਲ੍ਹਾਂ ਵਾਰ ਮੰਤ੍ਰ ਉਚਾਰ ਕੇ ਸੁਰ ਸੁਰ (ਇੜਾ) ਦੁਆਰਾ ਪ੍ਰਾਣਾਂ ਨੂੰ ਚੜ੍ਹਾਇਆ[3]। {ਨਾਦ} ਸੁਖਮਨਾ ਵਿਚ ਪ੍ਰਾਣਾਂ ਨੂੰ ਸੋਲ੍ਹਾਂ ਵਾਰ ਮੰਤ੍ਰ ਉਚਾਰ ਕੇ ਪੂਰਨ ਕੀਤਾ (ਟਿਕਾਇਆ), ਤੇ {ਚੰਦ} ਪਿੰਗਲਾ ਦੁਆਰਾ ਸੋਲ੍ਹਾਂ ਵਾਰ ਮੰਤ੍ਰ ਨੂੰ ਉਚਾਰ ਕੇ ਉਤਾਰਿਆ[4]।

੨. ਕਈ ਗਿਆਨੀ ਇਸ ਅਰਥ ਨੂੰ ਹੋਰ ਤਰ੍ਹਾਂ ਬੀ ਕਰਦੇ ਹਨ, {ਚੰਦ} ਸਤੋਗੁਣ ਨੂੰ ਤਿਆਗਿਆ {ਨਾਦ} ਰਜੋਗੁਣ ਨੂੰ {ਖੋੜਸਾ} ਬਹੁ ਪ੍ਰਕਾਰ ਕਰਕੇ ਸੁਕਾ ਦਿਤਾ। ਸਤ ਦਾ ਅਰਥ ਗੁਣ ਕਰਦੇ ਹਨ।

**ਨਿੰਦ ਚਿੰਦ** [*ਖ: ਤ: ਪੁ: ਸ: । ਸੰਸਕ੍ਰਿਤ, ਨਿੰਦਾ। ਪੁ: ਪੰਜਾਬੀ, ਚਿੰਦ (ਚਿੰਤਨ ਤੋਂ) = ਸੋਚ*] ੧. ਨਿੰਦਾ, ਚਿੰਤਨ। ਯਥਾ—*'ਨਿੰਦ ਚਿੰਦ ਕਉ ਬਹੁਤੁ ਉਮਾਹਿਓ' (੪੦੨)।*

---

੧. ਸਤ੍ਵ ਦਾ ਅਰਥ ਵਿਲਸਨ ਕੋਸ਼ ਵਿਚ ਸ੍ਵਾਸ ਕੀਤਾ ਹੈ ਅਰ ਪਦਮ ਚੰਦ੍ਰ ਵਿਚ ਸਤ ਦਾ ਅਰਥ ਪ੍ਰਾਣ ਕੀਤਾ ਹੈ।

੨. ਲੈਣਾ, ਗ੍ਰਹਿਣ ਕਰਨਾ। ਅਙ + ਦਾ + ਕਤ੍ਰ।

੩. ਆਦਤੁ ਦਾ ਅਰਥ ਹੈ ਗ੍ਰਹਿਣ ਕਰਨਾ। ਇਸ ਕਰਕੇ ਪ੍ਰਾਣਾਂ ਦਾ ਚੜ੍ਹਾਉਣਾ ਮਤਲਬ ਹੈ।

੪. ਭੇਦਿਆ ਦਾ ਅਰਥ ਹੈ ਚੀਰਿਆ, ਅਰ ਚਕਿਤਸਾ ਵਿਚ ਮਲ ਨੂੰ ਬਾਹਰ ਕਢਣਾ ਇਸ ਦਾ ਸਪਸ਼ਟ ਅਰਥ ਹੈ, ਇਸ ਕਰਕੇ ਭੇਦਿਆ ਦਾ ਅਰਥ ਹੈ ਪ੍ਰਾਣਾਂ ਨੂੰ ਉਤਾਰਿਆ।

੨. [*ਸੰ: । ਸੰਪ੍ਰਦਾ*] ਨਿੰਦਿਆ, ਉਸਤਤ।

**ਨਦੀ ਚੇ ਨਾਥੰ** [*ਸੰਬੰ: । ਸੰਸਕ੍ਰਿਤ, ਨਦੀ, ਨਾਥੰ। ਮਰਹਟੀ ਚਾ (= ਦਾ) ਤੋਂ ਚੇ*] ਨਦੀਆਂ ਦਾ ਸੁਆਮੀ, ਭਾਵ ਸਮੁੰਦ੍ਰ। ਯਥਾ—*'ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਿਰ ਸੁ ਨਾਗਰ ਨਦੀ ਚੇ ਨਾਥੰ' (੬੯੫)।*

**ਨਿਦਾਨ** [*ਅ: । ਸੰਸਕ੍ਰਿਤ*] ੧. ਓੜਕ, ਟੰਤ। ਯਥਾ—*'ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ' (੪੫),* ਤਥਾ—*'ਨਾਨਕ ਪਕੜੀ ਟੇਕ ਏਕ ਪਰਮੇਸਰੁ ਰਖੈ ਨਿਦਾਨ' (੯੨੬)।*

੨. [*ਗੁ: । ਫ਼ਾਰਸੀ, ਨਾਦਾਨ*] ਨਾ ਜਾਣਨ ਵਾਲਾ, ਮੂਰਖ। ਯਥਾ—*'ਕਹਿ ਰਵਿਦਾਸ ਨਿਦਾਨਿ ਦਿਵਾਨੇ' (੭੯੪)।*

**ਨੰਦਨ** [*ਸੰ: । ਸੰਸਕ੍ਰਿਤ, ਨੰਦਨ*] ਪੁਤ੍ਰ। ਦੇਖੋ, 'ਨੰਦ'

**ਨੰਦਨੀ** [*ਗੁ: । ਸੰਸਕ੍ਰਿਤ, ਨਨ੍ਦਿਨ੍ = ਪ੍ਰਸੰਨ*] (ਅੱਖਾਂ ਨੂੰ) ਪ੍ਰਸੰਨ ਕਰਨ ਵਾਲੀ। ਯਥਾ—*'ਉਧਰਣੰ ਨੈਨ ਨੰਦਨੀ' (੧੩੫੬),* ਨੈਨ ਨੰਦਨੀ = ਨੈਣਾਂ ਨੂੰ ਪ੍ਰਸੰਨ ਕਰਨ ਵਾਲੀ ਭਾਵ ਮਾਇਆ ਤੋਂ ਬਚਣਾ।

**ਨਦਰਿ** [*ਸੰ: । ਅਰਬੀ, ਨਜ਼ਰ*] ੧. ਦ੍ਰਿਸ਼ਟ, ਨਿਗਾਹ। ਯਥਾ—*'ਨਦਰਿ ਉਪਠੀ ਜੇ ਕਰੇ' (੪੭੨)।* ਦੇਖੋ, 'ਨਦਰੀ ੨.'

੨. ਗੁਰਬਾਣੀ ਵਿਚ ਨਦਰ ਅਕਸਰ ਮੇਹਰ ਦੀ ਨਜ਼ਰ ਦੇ ਅਰਥਾਂ ਵਿਚ ਵਰਤੀਜਿਆ ਹੈ, ਮੁਰਾਦ ਹੈ ਵਾਹਿਗੁਰੂ ਜੀ ਦੀ ਬਖ਼ਸ਼ ਤੋਂ। ਯਥਾ—*'ਜਿਨ ਕਉ ਨਦਰਿ ਕਰਮੁ ਤਿਨ ਕਾਰ' (੮)।*

੩. ਉਹ ਪਰਖ ਜੋ ਨਿਗਾਹ ਨਾਲ ਕੀਤੀ ਜਾਵੇ, ਪਛਾਣ। ਯਥਾ—*'ਨਦਰਿ ਸਰਾਫ ਵੰਨੀਸ ਚੜਾਇਆ' (੧੦੭੪)।*

**ਨਦਰੀ** [*ਗੁ: । ਦੇਖੋ, 'ਨਦਰ'। ਨਦਰ + ਈ ਪੰਜਾਬੀ ਪ੍ਰਤੇ*] ੧. ਨਦਰ ਵਾਲੇ ਦੀ। ਯਥਾ—*'ਨਾਨਕ ਨਦਰੀ ਨਦਰਿ ਨਿਹਾਲ' (੮)।*

੨. ਦ੍ਰਿਸ਼ਟੀ ਵਿਚ, ਦਿੱਸਣ ਵਿਚ। ਯਥਾ—*'ਨਦਰੀ ਆਵੈ ਤਿਸੁ ਸਿਉ ਮੋਹੁ' (੮੦੧)।*

**ਨੰਦਰ** [*ਸੰ: । ਦੇਖੋ, 'ਨਦਰਿ'*] ਦ੍ਰਿਸ਼ਟੀ, ਨਜ਼ਰ। ਯਥਾ—*'ਦੂਰਿ ਨਾਹੀ ਦੇਖਹੁ ਕਰਿ ਨੰਦਰਿ' (੧੦੨੬),* ਗਿਆਨ ਦ੍ਰਿਸ਼ਟੀ ਕਰ ਕੇ ਦੇਖੋ, ਤਾਂ ਹਰੀ ਦੂਰ ਨਹੀਂ ਹੈ।

**ਨੀਦ੍ਰਾਵਲੇ** [*ਗੁ: । ਦੇਖੋ, 'ਨੀਂਦ'। ਪੰਜਾਬੀ, ਨੀਦ੍ਰ ਵਾਲੇ ਤੋਂ ਨਿੰਦ੍ਰਾਵਲੇ*] ਨੀਂਦ ਵਾਲੇ, ਭਾਵ ਅਵਦਿਆ ਤੋਂ ਬੀ ਲੈਂਦੇ ਹਨ। ਯਥਾ—*'ਜਿੰਨ੍ਹਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ'।* (੧੩੮੨

**ਨਿਧ/ਨਿਧਿ** [*ਸੰ: । ਸੰਸਕ੍ਰਿਤ*] ੧. ਨੌਂ ਪ੍ਰਕਾਰ ਦੇ ਕੁਬੇਰ ਦੇ ਖ਼ਜ਼ਾਨੇ ਯਾ ਰਤਨ। ਦੇਖੋ, 'ਨਉਨਿਧਿ'

੨. ਦਇਆ ਖ਼ਜ਼ਾਨਾ। ਖ਼ਜ਼ਾਨਾ, ਭੰਡਾਰ।

੩. ਆਧਾਰ, ਆਸਰਾ। ਯਥਾ—*'ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ' (੭੧੨),* ਤਥਾ—*'ਤੂੰ ਜਲ ਨਿਧਿ ਹਉ ਜਲ ਕਾ ਮੀਨੁ'* (੩੨੩

੪. ਸਮੁੰਦ੍ਰ। ਯਥਾ—*'ਨਿਧਿ ਗੁਣ ਗਾਵਾ ਦੇਖਿ ਹਦੂਰਿ' (੪੧੧)* ਨਿਧਿ ਗੁਣ = ਗੁਣਾਂ ਦਾ ਸਮੁੰਦ੍ਰ। ਦੇਖੋ, 'ਨਿਧਾਨ', 'ਨਿਧ ਨਾਮਾ'

**ਨਿਧਾਨ** [*ਸੰ: । ਸੰਸਕ੍ਰਿਤ, ਨਿਧਾਨੰ*]

੧. ਖ਼ਜ਼ਾਨਾ, ਭੰਡਾਰ।

੨. ਪਦਾਰਥ।

੩. ਉਹ ਥਾਂ ਜਿਥੇ ਕੋਈ ਸ਼ੈ ਲੀਨ ਹੋਵੇ, ਸਮੁੰਦ੍ਰ।

**ਨੀਧਨ** [*ਗੁ: । ਸੰਸਕ੍ਰਿਤ, ਨਿਧਨ:*] ਧਨ ਤੋਂ ਰਹਿਤ, ਨਿਰਧਨ। ਯਥਾ—*'ਨੀਧਨ ਕੌ ਧਨੁ ਨਾਮੁ ਪਿਆਰੁ' (੧੩੩੧)।*

**ਨਿਧਿ ਨਿਧਾਨ** [*ਖ: ਤ: ਪੁ: ਸੰ: । ਸੰਸਕ੍ਰਿਤ*] ਨਿਧੀਆਂ ਦਾ ਬੀ ਸਮੁੰਦ੍ਰ ਯਾ ਖ਼ਜ਼ਾਨਾ। ਯਥਾ—*'ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ' (੨੫੮)।*

**ਨਿਧਿ ਨਾਮਾ** [*ਕਰ: ਧਾ: । ਸੰਸਕ੍ਰਿਤ, ਨਿਧਿ। ਨਾਮਨ੍*] ਨਾਮ ਰੂਪ ਨਿਧਿ। ਯਥਾ—*'ਸਾਧ ਸੰਗਿ ਪਾਈਐ ਨਿਧਿ ਨਾਮਾ' (੧੯੯)।*

**ਨਿਧਾਰਾ** [*ਗੁ: । ਸੰਸਕ੍ਰਿਤ, ਨਿਰਾਧਾਰ = ਨਿਰ੍ + ਆਧਾਰ*] ਨਿਆਸਰਿਆਂ ਦਾ, ਜਿਨ੍ਹਾਂ ਦਾ ਕੋਈ ਬਾਂਹ ਬੇਲੀ ਨਾ ਹੋਵੇ। ਯਥਾ—*'ਨਿਧਾਰਾ ਆਧਾਰ' (੨੬੧)।*

**ਨਿਧਰਿਆ/ਨੀਧਰਿਆ** [*ਗੁ: । ਸੰਸਕ੍ਰਿਤ, ਨਿਰਾਧਾਰ। ਪੰਜਾਬੀ, ਨਿ + ਧਿਰ ਯਾ ਧਰ = ਜਿਨ੍ਹਾਂ ਦੀ ਧਿਰ ਕੋਈ ਨ ਹੋਵੇ*] ਬਾਂਹ ਬੇਲੀ ਤੋਂ ਬਿਨਾ, ਆਸਰੇ ਰਹਿਤ। ਯਥਾ—*'ਨੀਧਰਿਆ ਧਰ ਪਨਹ ਖੁਦਾਇ' (੧੧੩੮)।*

**ਨਨ** [*ਅ: । ਸੰਸਕ੍ਰਿਤ, ਨਨੁ = ਸੰਦੇਹ। ਪੰਜਾਬੀ, ਨ + ਨ = ਨਹੀਂ*] ਨਹੀਂ। ਯਥਾ—*'ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ' (੧੩)।*

**ਨਨਾ** [*ਅ: । ਸੰਸਕ੍ਰਿਤ, ਨਨੁ = ਸੰਦੇਹ। ਪੰਜਾਬੀ, ਨ + ਨਾ = ਨਹੀਂ*] ਨਹੀਂ। ਯਥਾ—*'ਸਹਸ ਮੂਰਤਿ ਨਨਾ ਏਕ ਤੁੋਹੀ' (੧੩)।*

**ਨਾਨ** [*ਗੁ: । ਸੰਸਕ੍ਰਿਤ, ਨਜੂਨ। ਹਿੰਦੀ, ਨਨ੍ਹਾ = ਛੋਟਾ*] ਨਿੱਕਾ, ਛੋਟਾ। ਯਥਾ—*'ਕਿਆ ਹਮ ਕਿਰਮ ਨਾਨ੍ ਨਿਕ ਕੀਰੇ ਤੁਮ੍ ਵਡ ਪੁਰਖ ਵਡਾਗੀ' (੬੬੭)*, ਕੀ ਹਾਂ ਅਸੀਂ ਕੀੜੇ, ਨਿੱਕਿਆਂ ਤੋਂ ਬੀ ਨਿੱਕੇ ਕੀੜੇ, ਤੁਸੀਂ ਵੱਡੇ ਪੁਰਖ ਤੇ ਵੱਡੇ ਗਿਆਤ ਵਾਲੇ ਹੋ।

**ਨਾਨਾ** [*ਗੁ: । ਸੰਸਕ੍ਰਿਤ, ਨਮਨੰ ਤੋਂ ਹਿੰਦੀ, ਨਾਨਾ = ਨਿਵਾਉਣਾ*]

੧. ਨਿੱਵਿਆਂ ਹੋਇਆ, ਨੀਵਾਂ।

੨. [*ਦੇਸ਼ ਭਾਸ਼ਾ*] ਨਿੱਕਾ, ਛੋਟਾ। ਯਥਾ—*'ਮੁਕਤਿ ਦੁਆਰਾ ਅਤਿ ਨੀਕਾ ਨਾਨਾ ਹੋਇ ਸੁ ਜਾਇ' (੫੦੯)*, ਮੁਕਤ ਦਾ ਦਰਵਾਜ਼ਾ ਬਹੁਤ ਨਿੱਕਾ ਹੈ (ਉਸ ਵਿਚ) ਨਿੱਕਾ ਹੋਵੇ ਤਾਂ ਲੰਘੇ। ਤਥਾ—*'ਨਾਨ੍ਹਾ ਸੁਮੂਚੰ' (੧੩੫੫)*, ਨਿੱਕਾ ਹੈ ਤਾਂ ਵੱਡਾ ਬੀ ਹਊ।

੩. [*ਅ: । ਪੰਜਾਬੀ, ਨਾ + ਨਾ। ਸੰਸਕ੍ਰਿਤ, ਨਾ*] ਨਹੀਂ ਨਹੀਂ। ਯਥਾ—*'ਨਾਨਾ ਕਰਤ ਨ ਛੂਟੀਐ ਵਿਣੁ ਗੁਣ ਜਮ ਪੁਰਿ ਜਾਹਿ' (੯੩੪)*, (ਪਰਮੇਸ਼ਰ ਤੋਂ) ਨਾਂਹ ਨਾਂਹ ਕਰਦਿਆਂ (ਕਿ ਹੈ ਨਹੀਂ) ਛੁਟਕਾਰਾ ਨਹੀਂ ਹੋਵੇਗਾ, ਗੁਣਾਂ ਦੇ ਨਾ ਹੁੰਦਿਆਂ ਜ਼ਰੂਰ ਜਮਪੁਰ ਜਾਏਗਾ, ਭਾਵ ਇਹ ਕਿ ਜੋ ਨਾਸਤਕ ਹੋ ਜਾਏ ਉਹ ਕਦੇ ਪਾਪਾਂ ਦੀ ਸਜ਼ਾ ਤੋਂ ਨਹੀਂ ਬਚ ਸਕਦਾ।

੪. [*ਗੁ: । ਸੰਸਕ੍ਰਿਤ*] ਬਹੁਤ, ਕਈ ਤਰ੍ਹਾਂ ਦੇ। ਯਥਾ—*'ਨਾਨਾ ਰੂਪ ਧਰੇ ਬਹੁਰੰਗੀ' (੫੩੭)।*

**ਨਾਨੀ** [*ਗੁ: । ਦੇਖੋ, 'ਨਾਨ'*]

੧. ਨਿੱਕੀ (ਜਿਹੀ)। ਯਥਾ—*'ਨਾਨੀ ਸੀ ਬੂੰਦ ਪਵਨੁ ਪਤਿ ਖੋਵੈ' (੧੨੭੪)*, ਨਿੱਕੀ ਜਿਹੀ (ਜਲ) ਦੀ ਬੂੰਦ ਹਵਾ ਨਾਲ ਮਿਲੀ (ਜਿਕੁਰ ਕਾਗ਼ਜ਼ ਦੇ ਕੋਟ ਦੀ) ਵਡਾਈ ਗਵਾ ਦਿੰਦੀ ਹੈ, (ਤਿਵੇਂ) ਬੂੰਦ ਸਰੂਪ ਰੋਗ ਤੇ ਬਿਪਤਾ ਰੂਪ ਪਵਨ ਦੇਹ ਦੀ ਦੁਰਦਸ਼ਾ ਕਰ ਦਿੰਦੇ ਹਨ।

੨. [*ਪੰਜਾਬੀ*] ਮਾਤਾ ਦੀ ਮਾਂ। ਯਥਾ—*'ਫੁਫੀ ਨਾਨੀ ਮਾਸੀਆ' (੧੦੧੫)*

**ਨੈਨ** [*ਸੰ: । ਸੰਸਕ੍ਰਿਤ, ਨਯਨੰ*] ਨੇਤ੍ਰ। ਯਥਾ—*'ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ' (੧੩)*। ਦੇਖੋ, 'ਨੈਨ ਜੁਤੇ'

**ਨੈਨੀ** [*ਸ: । ਸੰਸਕ੍ਰਿਤ, ਨਯਨੰ। ਪੰਜਾਬੀ, ਨੈਨ। ਈ ਪ੍ਰਤੇ*] ਅੱਖਾਂ ਨਾਲ। ਯਥਾ—*'ਨੈਨੀ ਹਰਿ ਹਰਿ ਲਾਗੀ ਤਾਰੀ' (੧੨੬੨)।*

**ਨੈਨੂ** [*ਸੰ: । ਸੰਸਕ੍ਰਿਤ, ਨਵਨੀ, ਨਵਨੀਤ*]

੧. ਤਾਜ਼ਾ ਮੱਖਣ, ਮੱਖਣ। ਯਥਾ—*'ਨੈਨੂ ਕੈਸੇ ਰੀਸੈ' (੧੨੦੫)*, ਮੱਖਣ ਕਿਸ ਤਰ੍ਹਾਂ ਨਿਕਲੇ।

੨. [*ਸੰਸਕ੍ਰਿਤ, ਨਯਨੰ*] ਅੱਖਾਂ। ਯਥਾ—*'ਨੈਨੂ ਨਕਟੂ ਸ੍ਰਵਨੂ ਰਸ ਪਤਿ' (੧੧੦੪)*, ਅੱਖਾਂ, ਨੱਕ, ਕੰਨ ਤੇ ਜੀਭ। ਇਨ੍ਹਾਂ ਤੋਂ ਦੁਖੀ ਹੋ ਕੇ ਕਬੀਰ ਜੀ ਨੇ ਘ੍ਰਿਣਾ ਨਾਲ ਪਦਾਂ ਨੂੰ ਨਿੰਮ੍ਰਵਾਚੀ ਕਰ ਦਿੱਤਾ ਹੈ। ਰਸਿ ਪਤਿ = (ਰਸਿ) ਰਸਨਾ ਤੇ (ਪਤਿ) = ਤ੍ਵਚਾ ਇੰਦ੍ਰਯ। ਸੰਪ੍ਰਦਾਈ ਇਉਂ ਬੀ ਅਰਥ ਕਰਦੇ ਹਨ।

**ਨਿਨਾਉ** [*ਗੁ: । ਪੰਜਾਬੀ, ਨਿ + ਨਾਉ*] ਬਿਨਾਂ (ਪਿਤਾ ਦੇ) ਨਾਉਂ ਤੋਂ। ਯਥਾ—*'ਜਿਉ ਵੇਸੁਆ ਪੁਤੁ ਨਿਨਾਉ' (੮੨)।*

**ਨੈਨਾਹ** [*ਸੰ: । ਸੰਸਕ੍ਰਿਤ, ਨਯਨੰ*] ਨੇਤਰਾਂ ਤੋਂ। ਯਥਾ—*'ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ' (੧੩੭੦)*, ਅਜੇ ਤਕ ਜੀਵ ਅੱਖਾਂ ਤੋਂ ਕੰਗਾਲ ਪੁਣਾ ਨਹੀਂ ਛੱਡਦਾ। ਨਦਰ ਦੇ ਭੁੱਖੇ ਤੋਂ ਭਾਵ ਤ੍ਰਿਸ਼ਨਾ ਕਰਨ ਵਾਲੇ ਦਾ ਹੁੰਦਾ ਹੈ।

**ਨਾਨਕ**[1] [*ਸੰ: । ਸੰਸਕ੍ਰਿਤ, ਨਾ = ਪੁਰਖ, ਕ = ਸੁਖ ਨੂੰ ਕਹਿੰਦੇ ਹਨ, ਅ + ਕ = ਅਕ ਨਾਮ ਦੁਖ ਦਾ, ਨ + ਅਕ = ਅਨਕ (ਅਨਸੂਰੇ ਸੂਤ੍ਰ ਨਾਲ) = ਸੁਖ। ਨਾ + ਅਨਕ = ਨਾਨਕ (ਸੂਰਣੇ ਦੀਰਘਾ ਸਾਹ) = ਸੁਖ ਰੂਪ ਪੁਰਖ। ਸਦਾ ਅਨੰਦ। ਕਰਮ ਧਾਰੇ ਸਮਾਸ ਹੈ*] ਸਦਾ ਅਨੰਦ, ਸੁਖ ਰੂਪ। ਸਿਖ ਧਰਮ ਦੇ ਆਦਿ ਕਰਤਾ ਜੀ ਦਾ ਨਾਮ। ਜਿਨ੍ਹਾਂ ਦਾ ਅਵਤਾਰ ੧੫੨੬ ਬਿ: ਵਿਚ ਰਾਇ ਭੋਇ ਦੀ ਤਲਵੰਡੀ ਵਿਚ ਤੇ ਜੋਤੀ ਜੋਤਿ ਸਮਾਉਣਾ ੧੫੯੬ ਬਿ: ਵਿਚ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਵਿਚ ਪਹਿਲੀ ਬਾਣੀ ਆਪ ਦੀ ਆਉਂਦੀ ਹੈ। ਸਿਖ ਲੋਕ ਆਪ ਨੂੰ ਅਵਤਾਰ ਸ਼ਿਰੋਮਣ, ਗੁਰ ਅਵਤਾਰ ਮੰਨਦੇ ਹਨ। ਆਪ ਦੀ ਪਵਿੱਤ੍ਰਤਾ ਤੇ ਪ੍ਰੇਮ ਦੇ ਕਾਰਣ ਦੂਸਰੇ ਮਤਾਂ ਵਾਲੇ ਬੀ ਆਪ ਨੂੰ ਸੁਲਹ ਦਾ ਪੈਗ਼ੰਬਰ ਆਖਦੇ ਹਨ। ਯਥਾ—*'ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ' (੯੬੮)।*

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਮਗਰੋਂ ਉਨ੍ਹਾਂ ਦੀ ਗੱਦੀ ਤੇ ਨੌਂ ਗੁਰੂ ਸਾਹਿਬ ਹੋਏ, ਉਹ ਸਾਰੇ ਨਾਨਕ ਦਾ ਰੂਪ ਸੇ। ਇਸੇ ਕਰਕੇ ਜਿਨ੍ਹਾਂ ਸਤਿਗੁਰਾਂ ਨੇ ਬਾਣੀ ਰਚੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹੀ, ਉਨ੍ਹਾਂ ਦੀ ਛਾਪ ਨਾਨਕ ਹੈ। ਇਹ ਗੱਲ ਕਿ ਇਹ ਬਾਣੀ ਗੁਰੂ ਨਾਨਕ ਦੇਵ ਜੀ ਦੀ ਹੈ ਕਿ ਗੁਰੂ ਅੰਗਦ ਦੇਵ ਜੀ ਦੀ ਯਾ ਹੋਰ ਸਤਿਗੁਰੂ ਜੀ ਦੀ, ਹਰ ਬਾਣੀ ਦੇ ਸਿਰਲੇਖ 'ਮਹਲੇ' ਤੋਂ ਜਾਪਦੀ ਹੈ।

**ਨੰਨਾ ਕਾਰੁ** [*ਸੰ: । ਸੰਸਕ੍ਰਿਤ, ਨਕਾਰ। ਪੰਜਾਬੀ (ਗੁਰਮੁਖੀ), ਨਨਾ*

---

੧. ਐਉਂ ਬੀ ਕਈ ਗੁਣੀ ਜਨ ਦਸਦੇ ਹਨ—ਨਾ + ਅਨਕੰ ਵਿਦਜਤੇ ਯਸਮਿਨ ਸ: ਨਾਨਕ—ਅਰਥਾਤ ਨਾ ਹੋਵੇ ਅਨੇਕਤਾ ਜਿਸ ਵਿਚ ਸੋ ਨਾਨਕ।

*ਕਾਰ* ] ਕੇਵਲ ਨਨਾ, ਸੁੱਕੀ ਨਾਹ, ਇਨਕਾਰ। ਯਥਾ—*'ਨੰਨਾ ਕਾਰੁ ਨ ਕੋਇ ਕਰੇਈ' (੨੨੧)।*

**ਨੈਨ ਜੁਤੇ** [ *ਵਰ: ਵਾ: । ਸੰਸਕ੍ਰਿਤ, ਨਯਨੰ । ਦੇਸ਼ ਭਾਸ਼ਾ, ਜੁਤੇ* ] ਅੱਖਾਂ ਜੁੜੀਆਂ ਹਨ।

**ਨਨਦ** [ *ਸੰ: । ਸੰਸਕ੍ਰਿਤ, ਨਨੰਦ੍ਰੀ, ਨਨਾਂਦ੍ਰਿ । ਹਿੰਦੀ, ਨਨਦ* ] ਪਤੀ ਦੀ ਭੈਣ, ਨਨਾਣ। ਯਥਾ—*'ਸਖੀ ਸਹੇਲੀ ਨਨਦ ਗਹੇਲੀ'। (੪੮੨)*

**ਨਿਨਾਮ** [ *ਗੁ: । ਦੇਸ਼ ਭਾਸ਼ਾ, ਨਿ+ਨਾਮ* ] (ਪਿਤਾ ਦੇ) ਨਾਮ ਤੋਂ ਰਹਿਤ। ਯਥਾ—*'ਸਾਕਤ ਬੇਸੁਆ ਪੂਤਿ ਨਿਨਾਮ' (੨੩੯)।*

**ਨਾਪਾਕ** [ *ਗੁ: । ਫ਼ਾਰਸੀ* ] ਅਪਵਿਤ੍ਰ। ਯਥਾ—*'ਤੂੰ ਨਾਪਾਕੁ ਪਾਕੁ ਨਹੀ ਸੂਝਿਆ' (੧੩੫੦),* ਤਥਾ—*'ਸੁਲਹੀ ਹੋਇ ਮੂਆ ਨਾਪਾਕੁ'(੮੨੫)।*

**ਨਪੰਖਣੂ** [ *ਸੰ: । ਸੰਸਕ੍ਰਿਤ, ਨਪੁੰਸਕ: =ਜੋ ਨਾ ਆਦਮੀ ਹੋਵੇ ਨਾ ਇਸਤ੍ਰੀ । ਪੰਜਾਬੀ ਵਿਚ ਨਪੰਖਣੂ ਦਾ 'ਸਕ' ਖਖੇ ਨਾਲ ਬਦਲਿਆ ਤੇ 'ਣੂ' ਨਿੰਮ੍ਰਵਾਚੀ ਪ੍ਰਤੇ ਲਗਕੇ ਨਪੰਖਣੂ[੧] ਬਣਿਆ* ] ਖੁਸਰਾ, ਹੀਜੜਾ। ਵ੍ਯਾਕਰਣ ਵਿਚ ਇਸਤ੍ਰੀ ਪੁਰਖ ਤੋਂ ਵਖਰਾ ਤੀਸਰਾ ਲਿੰਗ ਜਿਸ ਨੂੰ ਨਿਪੁੰਸਕ ਕਹਿੰਦੇ ਹਨ। ਯਥਾ—*'ਨਾਰਿ ਨ ਪੁਰਖੁ ਨਪੰਖਣੂ' (੧੦੧੦),* ਪਰਮੇਸ਼ਰ ਦਾ ਲਿੰਗ ਕੋਈ ਨਹੀਂ, ਨਾ ਉਹ ਇਸਤ੍ਰੀ ਹੈ ਨਾ ਪੁਲਿੰਗ ਨਾ ਨਿਪੁੰਸਕ ਲਿੰਗ।

**ਨਿਪੰਗੁ** [ *ਗੁ: । ਸੰਸਕ੍ਰਿਤ, ਨਿ =ਵਿਸ਼ੇਸ਼ ਕਰਕੇ । ਪੰਕ =ਚਿੱਕੜ* ] ਨਿਰਮਲ, ਸਾਫ਼। ਯਥਾ—*'ਵਰਸੈ ਨੀਰੁ ਨਿਪੰਗੁ' (੧੨੮੦)।*

**ਨਿਪਜੈ** ਦੇਖੋ, 'ਉਪਜੇ ਨਿਪਜੈ ਨਿਪਜ ਸਮਾਈ'

**ਨਿਪਟਿ** [ *ਕ੍ਰਿ: ਵਿ: । ਹਿੰਦੀ* ] ਅਤਯੰਤ, ਬਹੁਤ, ਮੂਲੋਂ ਹੀ, ਬਿਲਕੁਲ ਹੀ। ਯਥਾ—*'ਨਿਪਟਿ ਬਾਜੀ ਹਾਰਿ ਮੂਕਾ' (੪੦੮),* ਮੂਲੋਂ ਹੀ ਦੇਹ ਦੀ ਬਾਜ਼ੀ ਹਾਰ ਬੈਠਾ, ਭਾਵ ਮੌਤ ਆ ਗਈ।

**ਨਿਪੂਤੇ** [ *ਗੁ: । ਹਿੰਦੀ, ਨਿ+ਪੂਤ+ਏ ਪ੍ਰਤੇ* ] ਪੁਤ੍ਰ ਰਹਿਤ (ਕਬੀਰ) ਨੇ। ਯਥਾ—*'ਜਬ ਕੀ ਮਾਲਾ ਲਈ ਨਿਪੂਤੇ' (੮੫੬)।*

**ਨਿਪੰਨੇ** [ *ਕ੍ਰਿ: । ਸੰਸਕ੍ਰਿਤ, ਨਿ+ਪਦ+ਕਤ । ਪੰਜਾਬੀ, ਨਿ= ਨਿਸਚੇ, ਕਰਕੇ, ਉਪੰਨੇ=ਉਪਜੇ। ਨਿਉਪੰਨੇ ਦਾ ਸੰਖੇਪ ਰੂਪ ਨਿਪੰਨੇ* ] ਉਤਪਤ ਹੋਏ, ਜੰਮੇ। ਯਥਾ—*'ਮਾਤ ਪਿਤਾ ਕੀ ਰਕਤੁ ਨਿਪੰਨੇ' (੧੨੮੯)।*

**ਨੂਪਰ** [ *ਸੰ: । ਸੰਸਕ੍ਰਿਤ, ਨੂਪੁਰ* ] ਪੰਜੇਬ, ਝਾਂਜਰ।

**ਨਫਰੁ** [ *ਸੰ: । ਫ਼ਾਰਸੀ, ਨਫ਼ਰ =ਚਾਕਰ* ] ਸੇਵਕ। ਯਥਾ—*'ਸਾਹਿਬੁ ਜਿਸਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ' (੩੦੬)।*

**ਨੀਂਬ** [ *ਸੰ: । ਸੰਸਕ੍ਰਿਤ, ਨਿਮਬ:* ] ਨਿੰਮ, ਇਕ ਕੌੜੇ ਰਸ ਵਾਲਾ ਬ੍ਰਿਛ ਹੈ, ਜੋ ਹਿੰਦ ਵਿਚ ਬਹੁਤ ਹੁੰਦਾ ਹੈ। ਯਥਾ—*'ਨੀਂਬੁ ਭਈਓ ਆਂਬੁ ਆਂਬੁ ਭਇਓ ਨੀਂਬਾ' (੯੭੨),* ਭਾਵ ਇਹ ਕਿ ਨਿੰਬ (ਸਕਾਮ ਕਰਮ ਕੌੜੇ ਹਨ) ਸੋ (ਅਗਯਾਨ ਕਰਕੇ) ਅੰਬ ਵਤ ਮਿਠੇ ਭਾਸਦੇ ਹਨ, ਅਰ ਅੰਬ (ਵਤ ਮਿਠੇ ਨਿਸ-ਕਾਮ ਕਰਮ) ਨਿੰਬ (ਕੌੜੇ) ਭਾਸਦੇ ਹਨ। ਅਗੇ ਲਿਖਿਆ ਹੈ, ਯਥਾ—*'ਕੇਲਾ ਪਾਕਾ ਝਾਰਿ' (੯੭੨),* ਅਰਥਾਤ ਕੇਲਾ ਜੋ ਨਾਮ ਸੀ ਉਹ ਝਾੜ ਵਸ ਭਾਸ ਰਿਹਾ ਹੈ, ਇਸ ਕਰਕੇ ਤੁਸੀਂ ਬੇਸਮਝ ਹੋ।

**ਨੇਬੁ** ਦੇਖੋ, 'ਨੇਬ ਖਵਾਸ'

**ਨਿਬਹੀ** [ *ਕ੍ਰਿ: । ਦੇਖੋ, 'ਨਿਬਾਹ'। ਪੰਜਾਬੀ, ਕ੍ਰਿਯਾ ਨਿਭਣਾ* ] ਸਿਰੇ ਚੜ੍ਹੀ। ਯਥਾ—*'ਨਿਬਹੀ ਨਾਮ ਕੀ ਸਚੁ ਖੇਪ' (੧੨੨੬)।*

**ਨਿਬਾਹਿ/ਨਿਬਾਹੀ** [ *ਕ੍ਰਿ: । ਸੰਸਕ੍ਰਿਤ, ਨਿਰਵਾਹ। ਪੰਜਾਬੀ, ਨਿਬਾਹ, ਨਿਰਬਾਹ* ] ਪੂਰੀ ਕਰ, ਸਿਰੇ ਚਾੜ੍ਹ। ਯਥਾ—*'ਕਾਜ ਤੁਮਾਰੇ ਦੇਇ ਨਿਬਾਹਿ' (੧੮੨),* ਤਥਾ—*'ਭਗਤਿ ਨਿਬਾਹੀ'।*

**ਨੇਬ ਖਵਾਸ** [ *ਸੰ: । ਅਰਬੀ, ਨਾਇਬ । ਅਰਬੀ, ਖ਼ਾਸ ਦਾ ਬਹੁ-ਬਚਨ ਖ਼੍ਵਾਸ* ] ੧. ਨਾਇਬ ਤੇ ਖਵਾਸ। ਨਾਇਬ ਓਹ ਹੁੰਦੇ ਹਨ ਜੋ ਬਾਦਸ਼ਾਹ ਵੱਲੋਂ ਸ਼ਹਿਰਾਂ ਤੇ ਇਲਾਕਿਆਂ ਪਰ ਹੁਕਮ ਤੋਰਦੇ ਹਨ, ਓਹ ਬਾਦਸ਼ਾਹ ਦੀ ਥਾਂ ਦੂਰ ਅਸਥਾਨਾਂ ਪੁਰ ਕੰਮ ਕਰਦੇ ਹਨ, ਅਰ ਖਵਾਸ ਅਮੀਰਾਂ ਨੂੰ ਸੱਦਦੇ ਹਨ, ਜੋ ਬਾਦਸ਼ਾਹ ਦੇ ਦਰਬਾਰੀ ਹੁੰਦੇ ਹਨ, ਅਰ ਆਮ ਲੋਕਾਂ ਤੋਂ ਵਿਸ਼ੇਸ਼ਤਾ ਰਖਦੇ ਹਨ। ਯਥਾ—*'ਲਸਕਰ ਜੋੜੇ ਨੇਬ ਖਵਾਸਾ' (੧੭੬)।* ੨. ਸੰਪ੍ਰਦਾਈ ਅਰਥ ਨੇਬ ਦਾ ਚੋਬਦਾਰ ਅਰ ਖਵਾਸ ਦਾ ਚੌਰ ਬਰਦਾਰ ਕਹਿੰਦੇ ਹਨ। ਯਥਾ—*'ਨੇਬ ਖਵਾਸ ਭਲਾ ਦਰਵਾਜਾ' (੧੦੩੭),* ਅੱਖੀਆਂ ਕੰਨ ਏਹ ਚੋਬਦਾਰ ਅਰ ਚੌਰੀ ਬਰਦਾਰ ਹਨ, ਅਰ ਮੂੰਹ ਦਰਵਾਜ਼ਾ ਹੈ। ਅਥਵਾ ਗਯਾਨ ਦਰਵਾਜ਼ਾ ਹੈ ਤੇ ਨੇਬ ਚਤੁਸਯ ਸਾਧਨ, ਅਤੇ ਖਵਾਸ ਕੰਨ ਆਦਿਕ ਹਨ।

**ਨਿਬਗ** [ *ਗੁ: । ਪੰਜਾਬੀ, ਨਿ+ਬਗ* ][੧] ਬਹੁਤ ਬੱਗਾ, ਬਹੁਤ ਚਿੱਟੇ, ਉਜਲ, ਉਜਲੇ। ਯਥਾ—*'ਲੋਟੇ ਹਥਿ ਨਿਬਗ' (੪੭੬),* ਭਾਵ ਮਾਂਜੇ ਹੋਏ ਲੋਟੇ ਹੱਥ ਵਿਚ ਰਖਦੇ ਹਨ, ਇਹ ਸ਼ਬਦ ਪਖੰਡ ਨਿਖੇਧੀ ਵਿਖੇ ਹੈ। ਵਿਧਿ ਅਰਥ ਜੋ ਕਰਦੇ ਹਨ ਸੋ ਜਾਣ ਬੁੱਝ ਕੇ ਭਾਵ ਨੂੰ ਉਲਟਾਉਂਦੇ ਹਨ।

**ਨਬੇਹਾ** [ *ਸੰ: । ਸੰਸਕ੍ਰਿਤ, ਨਿਵਾਹਣ =ਮੁਕਾਉਣਾ । ਪੰਜਾਬੀ, ਨਿਬੇੜਾ, ਨਿਬੇਰਾ, ਰ, ੜ ਦੀ ਸਵਰਣਤਾ, ਕਿਸੇ ਗੱਲ ਯਾ ਮਾਮਲੇ ਨੂੰ ਐਉਂ ਮੁਕਾ ਦੇਣਾ ਕਿ ਮਾਨੋਂ ਫੇਰ ਨਹੀਂ ਛਿੜੇਗਾ* ] ੧. ਨਿਬੇੜਾ, ਫ਼ੈਸਲਾ। ਯਥਾ—*'ਖੇਤ ਹੀ ਕਰਹੁ ਨਿਬੇਰਾ' (੧੧੦੪)।* ੨. ਨਿਬੇੜਿਆ। ਯਥਾ—*'ਮਿਲਿ ਰਾਜਨ ਰਾਮ ਨਿਬੇਰਾ' (੬੨੧)।*

**ਨਿਬਲ** [ *ਗੁ: । ਸੰਸਕ੍ਰਿਤ, ਨਿਰਬਲ* ] ਬਲ ਰਹਿਤ।

**ਨਿਬੇੜਾ** [ *ਸੰ: । ਦੇਖੋ, 'ਨਿਬੇਰਾ'। ਕਿਸੇ ਗੱਲ ਯਾ ਮਾਮਲੇ ਦਾ ਐਉਂ ਮੁਕਾ ਦੇਣਾ ਕਿ ਮਾਨੋਂ ਫੇਰ ਨਹੀਂ ਉਠੇਗਾ* ] ਅੰਤਮ ਫ਼ੈਸਲਾ, ਸਿਧਾਂਤ। ਯਥਾ—*'ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ' (੯੪੬)।*

**ਨਾਭਿ** [ *ਸੰ: । ਸੰਸਕ੍ਰਿਤ* ] ਧੁੰਨੀ। ਯਥਾ—*'ਨਾਭਿ ਕਮਲ ਤੇ ਬ੍ਰਹਮਾ ਉਪਜੇ' (੪੮੯)।*

**ਨਿਭਰਾਤੇ** [ *ਗੁ: । ਸੰਸਕ੍ਰਿਤ, ਨਿਰ+ਭ੍ਰਾਂਤਿ* ] ੧. ਭਰਮ ਥੋਂ ਬਾਝ, ਭ੍ਰਾਂਤੀ ਰਹਿਤ। ਯਥਾ—*'ਬਸੁਧਾ ਖਿਮਾ ਨਿਭਰਾਤੇ' (੯੯੯),* ਧਰਤੀ ਖਿਮਾ ਰੂਪ ਨਿਰਸੰਦੇਹ ਹੈ।

੨. [ *ਸੰ: । ਸੰਸਕ੍ਰਿਤ, ਨਿਭ੍ਰਿਤ* ] ਨਿਮ੍ਰਤਾ।

**ਨਿਭਵਿਆਹ** [ *ਗੁ: । ਪੰਜਾਬੀ, ਨਿ+ਭਉ+ਇਆਹ ਪ੍ਰਤੇ* ] ਜਿਨ੍ਹਾਂ ਨੂੰ ਭਉ ਨਾ ਹੋਵੇ, ਭਉ ਰਹਿਤਾਂ ਨੂੰ, ਨਿਡਰਿਆਂ (ਪੁਰਸ਼ਾਂ) ਨੂੰ। ਯਥਾ—

---

੧. ਣੂ, ਨਿੰਮ੍ਰਵਾਚੀ ਪ੍ਰਤੇ ਹੋਰਥੇ ਬੀ ਆਇਆ ਹੈ, ਜਿਵੇਂ ਮਾਹਣੂ। ਪੰਥੀ ਤੋਂ ਪੰਖਣੂ। ਸੰਸਕ੍ਰਿਤ, ਕ੍ਸ਼ ਤੇ ਸਕ ਪੰਜਾਬੀ ਬੋਲ ਵਿਚ ਖ ਨਾਲ ਬਦਲ ਜਾਂਦੇ ਹਨ, ਰਕ੍ਸ਼ਕ, ਰਖਕ। ਮਾਨਸਕ, ਮਾਨੁੱਖੀ।

੧. ਅਰਸ਼ ਪ੍ਰਾਯੁਗ ਹੋਨੇ ਤੇ ਉਪਸਰਗ ਧਾਤੂ ਤੇ ਬਿਨਾ ਹੋਰ ਥੇ ਬੀ ਲਗ ਜਾਂਦੇ ਹਨ।

*'ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ' (੭੮੮)।*

**ਮੋ** [*ਕ੍ਰਿ: । ਸੰਸਕ੍ਰਿਤ, ਨਮਸ੍*] ਨਮਸ਼ਕਾਰ, ਪੈਰੀ ਪਉਣਾ। ਯਥਾ— *'ਹਰਿ ਸੰਤਨ ਕਰਿ ਨਮੋ ਨਮੋ' (੨੪੧)।*

**ਾਮ** [*ਕ੍ਰਿ: । ਸੰਸਕ੍ਰਿਤ, ਨਾਮਨ, ਮਾ=ਅਭਯਾਸ ਤੋਂ। ਫ਼ਾਰਸੀ, ਨਾਮ*]। ੧. ਕਿਸੇ ਵਸਤੂ ਦਾ ਨਾਉਂ, ਸੰਗਯਾ, ਨਾਮ। ਯਥਾ— *'ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ' (੬੯੩)।* ਦੇਖੋ, 'ਨਾਮ ਧਰੀਕ'

੨. ਜਿਸ ਦਾ ਅਭਯਾਸ ਕੀਤਾ ਜਾਵੇ, ਪਰਮੇਸ਼ਰ ਦਾ ਨਾਮ, ਪਰਮੇਸ਼ਰ ਦੇ ਨਾਮ ਤੋਂ ਤਾਤਪਰਜ ਉਸਦੇ ਨਾਮ ਦਾ, ਉਸਦੇ ਗੁਣਾਂ ਦਾ, ਧਿਆਨ ਧਰ ਕੇ ਅਭਯਾਸ ਕਰਨ ਤੋਂ ਹੈ ਜਿਸ ਕਰਕੇ ਅੰਤਹਕਰਣ ਦੀ ਸ਼ੁੱਧੀ ਅਰ ਨਾਮ ਦੀ ਪ੍ਰਾਪਤੀ ਹੁੰਦੀ ਹੈ। ਜਿਹਬਾ ਦੇ ਉਚਾਰਨ ਤੋਂ ਨਾਮੀ ਵਿਚ ਅਭੇਦਤਾ ਤਕ ਦੇ ਸਾਰੇ ਅਭਯਾਸ ਨੂੰ ਨਾਮ ਕਹਿ ਦੇਂਦੇ ਹਨ। ਯਥਾ— *'ਨਾਮ ਤਤੁ ਸਭ ਹੀ ਸਿਰਿ ਜਾਪੈ' (੯੪੩),* ਨਾਮ ਹੀ (ਕਲਜੁਗ ਵਿਚ ਤਾਰਨ ਲਈ) {ਤਤ} ਸਾਰ ਵਸਤੂ ਰੂਪ ਸਾਰਿਆਂ ਤੋਂ ਸ਼ਿਰੋਮਣੀ ਜਾਣੀਦਾ ਹੈ।

੩. ਗਯਾਨ ਸਰੂਪ। ਯਥਾ— *'ਸਤਿਨਾਮੁ' (੧),* {ਸਤਿ} ਤ੍ਰੈ ਕਾਲ ਅਬਾਧ ਸਦਾ ਇਕ ਰਸ ਤੇ {ਨਾਮ} ਗਯਾਨ ਸਰੂਪ ਹੈ।

**ਾਮਾ** [*ਸੰ: । ਦੇਸ਼ ਭਾਸ਼ਾ*] ੧. ਭਗਤ ਨਾਮਦੇਵ ਜੀ ਦਾ ਨਾਉਂ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਆਪ ਦਾ ਜਨਮ ਚੌਧਵੀਂ ਸਦੀ ਈਸਵੀ ਦੇ ਮੁੱਢ ਵਿਚ ਪੰਢਰ ਪੁਰ ਵਿਖੇ ਹੋਇਆ ਜੋ ਇਕ ਕਸਬਾ ਦੱਖਣ ਦੇਸ਼ ਵਿਚ ਸ਼ੋਲਾਪੁਰ ਦੇ ਜ਼ਿਲੇ ਵਿਚ ਹੈ। ਆਪ ਜਾਤੀ ਦੇ ਛੀਂਬੇ ਸੇ। ਪਹਿਲਾਂ ਬੁਤ ਪ੍ਰਸਤ ਸੇ, ਮਗਰੋਂ ਇਕ ਅਕਾਲ ਦੇ ਰਸੀਏ ਤੇ ਪ੍ਰੇਮੀ ਹੋਏ। ਯਥਾ— *'ਨਾਮਾ ਪ੍ਰਣਵੈ ਸੇਲ ਸਮੇਲ' (੧੧੬੬)।* ਦੇਖੋ, 'ਸੇਲ ਸਮੇਲ'

੨. (ਪਰਮੇਸ਼ਰ ਦਾ) ਨਾਮ। ਯਥਾ— *'ਗੁਣ ਨਿਧਾਨ ਹਰਿ ਨਾਮਾ' (੬੨੧)।*

**ਾਮੀ** [*ਸੰ: । ਦੇਖੋ, 'ਨਾਮ'। ਈ ਪ੍ਰਤੇ। ਪੰਜਾਬੀ ਦਾ*] ੧. ਨਾਮ ਵਾਲਾ, ਪ੍ਰਸਿੱਧ ਪੁਰਖ। ੨. ਜਿਸਦਾ ਨਾਮ ਜਪੀਦਾ ਹੈ, ਭਾਵ ਪਰਮੇਸ਼ਰ।

**ਾਮੇ/ਨਾਮੈ** [*ਸੰ: । ਦੇਖੋ, 'ਨਾਮ'*] ੧. ਨਾਮ ਨਾਲ। ਯਥਾ— *'ਨਾਮੈ ਹੀ ਤੇ ਸਭੁ ਕਿਛੁ ਹੋਆ' (੭੫੩)।*

੨. [*ਦੇਸ਼ ਭਾਸ਼ਾ*] ਭਗਤ ਨਾਮਦੇਵ ਜੀ। ਯਥਾ— *'ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ' (੭੨੭)।*

**ਿੰਮ** [*ਸੰ: । ਸੰਸਕ੍ਰਿਤ, ਨਿਮਬ: । ਪੰਜਾਬੀ, ਨਿੰਮ*] ਨਿੰਮ ਦਾ ਬੂਟਾ, ਇਕ ਕੌੜੇ ਰਸ ਦਾ ਬ੍ਰਿਛ। ਯਥਾ— *'ਨਿੰਮੁ ਬਿਰਖੁ ਬਹੁ ਸੰਚੀਐ' (੧੨੪੪)।*

**ੀਮ** [*ਅ: । ਲ: ਪੰਜਾਬੀ*] ਨਹੀਂ। ਯਥਾ— *'ਦਰੁ ਬੀਭਾ ਮੈ ਨੀਮ੍ਹਿ ਕੋ ਕੈ ਕਰੀ ਸਲਾਮੁ' (੪੧੮),* ਮੇਰੇ ਲਈ (ਤੇਰੇ ਬਾਝ) ਦੂਜਾ ਦਰਵਾਜ਼ਾ ਕੋਈ ਨਹੀਂ, ਕਿਸ ਨੂੰ ਨਮਸਕਾਰ ਕਰਾਂ। ਦੇਖੋ, 'ਬੀਭਾ'

**ੀਮੀ** [*ਅ: । ਲ: ਪੰਜਾਬੀ*] ਨਹੀਂ। ਯਥਾ— *'ਚਾਰੇ ਕੁੰਡਾ ਢੂਢੀਆ ਕੋ ਨੀਮ੍ਹੀ ਮੈਡਾ' (੪੧੮)।*

**ੇਮ** [*ਸੰ: । ਸੰਸਕ੍ਰਿਤ, ਨਿਯਮ:*] ੧. ਕਾਇਦਾ, ਅਸੂਲ, ਬੰਨ੍ਹੀ ਹੋਈ ਗੱਲ, ਪਰਤੱਗਿਆ। ਯਥਾ— *'ਨੇਮੁ ਨਿਬਾਹਿਓ ਸਤਿਗੁਰੂ' (੩੯੯)।*

੨. [*ਸੰ: । ਸੰਸਕ੍ਰਿਤ, ਨੇਮੀ: =ਪਹੀਏ ਦਾ ਚੱਕਰ*] ਚੱਕਰ, ਸਰੀਰ ਦੇ ਚੱਕਰ। ਯਥਾ— *'ਖਟ ਨੇਮ ਕਰਿ ਕੋਠੜੀ ਬਾਂਧੀ' (੩੩੯)।* ਦੇਖੋ, 'ਖਟ'

**ਨਿੰਮਿਆ** [*ਸੰਸਕ੍ਰਿਤ, ਨਿਰ੍ਮਿਤਿ: । ਪੰਜਾਬੀ, ਨਿੰਮਣਾ*] ਕਿਸੇ ਬੀਜ ਦੇ ਨਵੇਂ ਫੁੱਟਣ ਨੂੰ ਨਿੰਮਿਆ ਕਹਿੰਦੇ ਹਨ। ਇਸੇ ਭਾਵ ਤੋਂ ਬੀਰਜ ਦੇ ਅੰਦਰ ਟਿਕ ਕੇ ਮੌਲਣ ਨੂੰ ਨਿੰਮਣਾ ਕਹਿੰਦੇ ਹਨ। ਯਥਾ— *'ਹੁਕਮੈ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ' (੬੩੬)।*

**ਨਿਮਸੈ** [*ਕ੍ਰਿ: । ਸੰਸਕ੍ਰਿਤ, ਨਿਵਾਸ:*] ਨਿਵਾਸ ਕਰਨਾ। ਯਥਾ— *'ਘਘਾ ਘਟਿ ਘਟਿ ਨਿਮਸੈ ਸੋਈ' (੩੪੦)।*

**ਨਮਸਕਾਰ** [*ਸੰ: । ਸੰਸਕ੍ਰਿਤ, ਨਮਸਕਾਰ*] ਪ੍ਰਣਾਮ, ਮੱਥਾ ਟੇਕਣਾ। ਯਥਾ— *'ਕਰਿ ਨਮਸਕਾਰ ਪੂਰੇ ਗੁਰਦੇਵ' (੮੬੯)।*

**ਨਿਮਕਾ/ਨਿਮਖ/ਨਿਮਖਾ** [*ਸੰ: । ਸੰਸਕ੍ਰਿਤ, ਨਿਮਿਸ਼। ਪੰਜਾਬੀ, ਨਿਮਖ*] ਅੱਖ ਦੇ ਫੋਰ ਜਿੰਨਾ ਸਮਾਂ, ਥੋੜ੍ਹਾ ਸਮਾਂ।

**ਨਿਮਖਕ** [*ਸੰ: । ਦੇਖੋ, 'ਨਿਮਖ'। ਨਿਮਿਖ+ਇਕ*] ਇਕ ਨਿਮਖ (ਦੇ ਪ੍ਰੇਮ ਪੁਰੋਂ)। ਯਥਾ— *'ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਉ ਸਰਬ' (੧੩੬੪)।*

**ਨਿਮਖਾਤੀ** [*ਗੁ: । ਦੇਖੋ, 'ਨਿਮਖ'। ਨਿਮਿਖ+ਛੇਤੀ ਦਾ ਸੰਖੇਪ ਰੂਪ*]

੧. ਅੱਖ ਦੇ ਫੋਰ ਨਾਲੋਂ ਬੀ ਛੇਤੀ।

੨. [*ਨਮਖ+ਆਤੀ*] ਨਿਮਿਖ ਵਿਚ।

**ਨਿਮਖਫਾ** [*ਗੁ: । ਸੰਸਕ੍ਰਿਤ, ਨਿਮਿਸ਼+ਫਾ ਪ੍ਰਤੇ। ਦੇਸ਼ ਭਾਸ਼ਾ ਦਾ*] ਰੰਚਕ ਮਾਤ੍ਰ। ਯਥਾ— *'ਅਨਭਉ ਹਰਿ ਹਰਿ ਹਰਿ ਲਿਵ ਲਾਗੀ ਹਰਿ ਉਰ ਧਾਰਿਓ ਗੁਰਿ ਨਿਮਖਫਾ' (੧੩੩੬),* ਜਦ ਗੁਰਾਂ ਨੇ ਰੰਚਕ ਮਾਤ੍ਰ ਬੀ (ਪ੍ਰੇਮ) ਉਰ ਵਿਖੇ ਧਾਰਨ ਕਰਵਾਇਆ ਤਦ {ਅਨਭਉ} ਹੋਰ ਭਉ {ਹਰਿ} ਦੂਰ ਕਰਕੇ ਇਕ ਹਰੀ ਵਿਖੇ ਹੀ {ਲਿਵ} ਸਮਾਧੀ ਲਗ ਗਈ।

**ਨਿਮਘਾ** [*ਸੰ: । ਸੰਸਕ੍ਰਿਤ, ਨਿਮਿਸ਼: । ਦੇਸ਼ ਭਾਸ਼ਾ, ਨਿਮਘ*]

੧. ਨਿਮਖ ਮਾਤ੍ਰ। ਯਥਾ— *'ਮੋ ਕਉ ਦੀਜੈ ਦਾਨੁ ਹਰਿ ਨਿਮਘਾ' (੭੩੧),* ਨਿਮਖ ਨਿਮਖ (ਮੈਂ ਜਪਾਂ), ਵਾਹਿਗੁਰੂ ਇਹ ਦਾਨ ਮੈਨੂੰ ਦਿਉ।

੨. [*ਸੰਸਕ੍ਰਿਤ, ਨਿਮਗ੍ਨ ਦਾ ਨਿਮਘਾ, ਦੇਸ਼ ਭਾਸ਼ਾ*] ਮੁਰਾਦ ਹੈ ਨਿਮਗਨਤਾਈ, ਵਾਹਿਗੁਰੂ ਵਿਚ ਲਿਵ।

**ਨਿਮਾਣੀ/ਨਿਮਾਣੇ** [*ਗੁ: । ਸੰਸਕ੍ਰਿਤ, ਨਿਰ੍+ਮਾਨ=ਆਦਰ। ਪੰਜਾਬੀ, ਨਿਮਾਣਾ, ਨਿਰਮਾਨ*] ਮਾਣ ਤੋਂ ਹੀਨ, ਜਿਨ੍ਹਾਂ ਦਾ ਕੋਈ ਆਦਰ ਨਾ ਕਰੇ। ਯਥਾ— *'ਮਾਣੁ ਨਿਮਾਣੇ ਤੂੰ ਧਣੀ' (੩੯੬),* ਤਥਾ— *'ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ' (੭੯੧)।*

**ਨਿਮਾਣਿਆ** [*ਗੁ: । ਦੇਖੋ, 'ਨਿਮਾਣੀ'*] ਨਿਮਾਣਾ ਦਾ ਬਹੁ-ਬਚਨ, ਮਾਣਹੀਨਾਂ ਦਾ। ਯਥਾ— *'ਹਰਿ ਜੀਉ ਨਿਮਾਣਿਆ ਤੂ ਮਾਣੁ'। (੬੨੪)*

**ਨਿਮੁਣਿਆਦੀ** [*ਗੁ: । ਫ਼ਾਰਸੀ, ਬੁਨਯਾਦ। ਪੰਜਾਬੀ, ਮੁਣਿਆਦ। ਨਿ+ਮੁਣਿਆਦ+ਈ ਪ੍ਰਤੇ*] ਜਿਸਦੀ ਬੁਨਿਆਦ ਅਰਥਾਤ ਨੀਂਹ ਨਾ ਹੋਵੇ, ਜੋ ਥੋੜ੍ਹਾ ਕਾਲ ਦਿਸ ਕੇ ਨਾਸ ਹੋ ਜਾਏ।

**ਨਿਮਤ** [*ਸੰ: । ਸੰਸਕ੍ਰਿਤ, ਨਿਮਿਤ*] ਕਾਰਣ। ਯਥਾ— *'ਨਿਮਤ ਨਾਮਦੇਉ ਦੂਧੁ ਪੀਆਇਆ' (੪੮੭),* ਕਾਰਣ ਦੁਆਰਾ ਨਾਮਦੇਵ ਜੀ ਨੇ ਦੁਧ ਪਿਆਇਆ।

**ਨਾਮ ਧਰੀਕ**[1] [*ਗੁ: । ਪੰਜਾਬੀ*] ਨਾਮ ਮਾਤ੍ਰ, ਕਹਿਣ ਮਾਤ੍ਰ। ਦੇਖੋ, 'ਧਾਰੀਕ'

---

੧. ਪੁਰਾਣੀ ਤੋਂ ਪੁਰਾਣੀ ਜਨਮ ਸਾਖੀ ਜਦ ਲਿਖੀ ਗਈ ਹੈ ਤਦੋਂ—ਨਾਮ ਧਰੀਕ ਹੋਣਾ—ਦੀਖਯਤ—ਹੋਣ ਦੇ ਅਰਥ ਰਖਦਾ ਸੀ।

**ਨਾਮਨ** [*ਸੰ: । ਦੇਖੋ, 'ਨਾਮ'*] ਨਾਮਾਂ ਵਿਚੋਂ। ਯਥਾ—*'ਨਾਮਨ ਮਹਿ ਤੇਰੋ ਪ੍ਰਭ ਨਾਮਾ' (੫੦੭)।*

**ਨਾਮਨਾ** [*ਸੰ: । ਸੰਸਕ੍ਰਿਤ, ਨਾਮਨ ਤੋਂ ਪੰਜਾਬੀ, ਨਾਮ। ਨਾਮ ਤੋਂ ਨਾਮ੍ਹਣਾ*] ਨਾਮ ਦਾ ਫੈਲਣਾ, ਵਡਿਆਈ, ਨਾਮਵਰੀ, ਮਸ਼ਹੂਰੀ। ਯਥਾ—*'ਨਾਮ ਕੀ ਨਾਮਨਾ ਸਪਤ ਦੀਪਾ' (੧੨੬੩),* ਨਾਮ ਦੀ ਸ਼ੋਭਾ ਸਾਰੇ ਜਗਤ ਵਿਚ ਹੈ।

**ਨਿਮਾਨੇ** [*ਗੁ: । ਦੇਖੋ, 'ਨਿਮਾਣੇ'*] ਮਾਣ ਹੀਨਾਂ ਨੂੰ, ਜਿਨ੍ਹਾਂ ਦਾ ਕੋਈ ਆਦਰ ਨਾ ਦੇਵੇ। ਯਥਾ—*'ਨਿਮਾਨੇ ਕਉ ਪ੍ਰਭ ਦੇਤੋ ਮਾਨੁ'(੧੧੪੬),* ਮਾਣ ਹੀਣ ਪੁਰਖ ਨੂੰ ਜੋ ਮਾਣ ਦੇਂਦਾ ਹੈ, ਤਥਾ—*'ਨਿਮਾਨੇ ਕਉ ਪ੍ਰਭ ਤੇਰੋ ਮਾਨੁ'(੨੬੬)।*

**ਨਿੰਮੁਨਿਆਦਾ** [*ਗੁ: । ਦੇਖੋ, 'ਨਿਮੁਣਿਆਦੀ'*] ਜਿਸ ਦੀ ਨੀਂਹ ਨਾ ਹੋਵੇ, ਬੇ-ਬੁਨਿਆਦ, ਅਨਸਥਿਰ। ਯਥਾ—*'ਕੂੜਿ ਕਪਟਿ ਬੰਚਿ ਨਿੰਮੁਨੀਆਦਾ ਬਿਨਸਿ ਗਇਆ ਤਤਕਾਲੇ' (੩੮੧)।*

**ਨਾਮਰਜਾਦੁ** [*ਕ੍ਰਿ: ਵਿ: । ਸੰਸਕ੍ਰਿਤ, ਨਾ+ਮਰਯਾਦਾ। ਪੰਜਾਬੀ, ਨਾ ਮਰਜਾਦ*] ਮਰਯਾਦਾ ਤੋਂ ਰਹਿਤ, ਦਸਤੂਰ ਤੋਂ ਉਲਟ, ਜਗਤ ਦੀ ਮਰਯਾਦਾ ਹੈ ਕਪੜੇ ਪਹਿਨਣੇ, ਨੰਗੇ ਨਾ ਹੋਣਾ, ਨਾ ਮਰਯਾਦਾ ਹੈ—ਨੰਗ ਮੁਨੰਗਾ। ਯਥਾ—*'ਨਾਮਰਜਾਦੁ ਆਇਆ ਕਲਿ ਭੀਤਰਿ ਬਹੁੜਿ ਜਾਸੀ ਨਾਗਾ' (੭੪),* ਪੁਰਖ ਨੰਗਾ ਹੀ ਗਰਬ ਥੋਂ ਆਇਆ ਅਰ ਅੰਤ ਨੂੰ ਨੰਗਾ ਹੀ ਜਾਵੇਗਾ।

**ਨਿੰਮਰੀ ਭੂਤ** [*ਗੁ: । ਸੰਸਕ੍ਰਿਤ, ਨਮ੍ਰ=ਨਿੰਮ੍ਰਤਾ। ਭੂਤ=ਰੂਪ*] ਨਿੰਮ੍ਰਤਾ ਰੂਪ, ਗ਼ਰੀਬੀ ਵਾਲੇ। ਯਥਾ—*'ਨਿੰਮਰੀ ਭੂਤ ਸਦੀਵ ਪਰਮ ਪਿਆਰਿ' (੧੩੯੧)।*

**ਨਿੰਮਲ** [*ਗੁ: । ਸੰਸਕ੍ਰਿਤ, ਨਿਰ੍ਮਲ। ਪ੍ਰਾਕ੍ਰਿਤ, ਨਿਮਮਲ। ਪੰਜਾਬੀ, ਨਿੰਮਲ, ਨਿੰਬਲ। ਨਿਰਮਲ*] ਨਿਰਮਲ, ਸ਼ੁਧ। ਯਥਾ—*'ਨਾਨਕ ਕੁਲਿ ਨਿੰਮਲੁ ਅਵਤਰਿਉ' (੧੩੯੫)।*

**ਨਯਣਿ** [*ਸੰ: । ਸੰਸਕ੍ਰਿਤ, ਨਯਨੰ। ਪ੍ਰਾਕ੍ਰਿਤ, ਨਯਣ। ਪੰਜਾਬੀ, ਨਯਣ, ਨੈਣ*] ਨੇਤ੍ਰ, ਅੱਖਾਂ। ਯਥਾ—*'ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ' (੧੩੯੪),* ਅੱਖਾਂ ਤਾਂ ਸਕਾਰਥੀਆਂ ਹਨ ਜੋ ਅੱਖਾਂ ਗੁਰੂ ਅਮਰਦਾਸ ਜੀ ਦਾ ਦਰਸ਼ਨ ਕਰਨ।

**ਨਰ** [*ਸੰ: । ਸੰਸਕ੍ਰਿਤ*] ੧. ਮਨੁਖ। ਯਥਾ—*'ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ' (੧੬੪),* ਤਥਾ—*'ਨਰ ਮਨੁਖਾ ਨੌ ਏਕੁ ਨਿਧਾਨਾ'(੭੯੭),* ਮੁਖੀਏ ਮਨੁੱਖਾਂ ਨੂੰ, ਅਥਵਾ ਨਰ ਤੇ (ਮਨੁਖਾਂ) ਇਸਤ੍ਰੀਆਂ ਨੂੰ। ੨. ਪਰਮਾਤਮਾ, ਨਰ ਅਵਤਾਰ।

**ਨਰੁ** [*ਸੰ: । ਸੰਸਕ੍ਰਿਤ, ਨਰ। ਉ ਪੰਜਾਬੀ ਦਾ ਨਿੰਮ੍ਰਵਾਚੀ ਪ੍ਰਤੇ*] ਮਨੁੱਖ। ਯਥਾ—*'ਨਰੂ ਮਰੈ ਨਰੁ ਕਾਮਿ ਨ ਆਵੈ' (੮੭੦)।*

**ਨਾਰਿ**[1] [*ਸੰ: । ਸੰਸਕ੍ਰਿਤ, ਨਾਰੀ*] ੧. ਇਸਤ੍ਰੀ। ਯਥਾ—*'ਸੰਗੀ ਜੋਗੀ ਨਾਰਿ ਲਪਟਾਣੀ' (੧੦੭੨),* ਭਾਵ ਵਿਖੇ ਜੋਗੀ ਰੂਪ ਜੀਵ ਦੇ ਨਾਲ ਦੇਹ ਰੂਪ ਇਸਤ੍ਰੀ ਲਿਪਟ ਰਹੀ ਹੈ।

੨. [*ਸੰ: । ਸੰਸਕ੍ਰਿਤ, ਨਾਰੰ=ਜਲ*] ਜਲ। ਯਥਾ—*'ਅਨਦੁ ਕਰੈ ਸਾਸਿ ਸਾਸਿ ਸਮ੍ਹਾਰੈ ਨਾ ਪੋਹੈ ਅਗ ਨਾਰਿ' (੩੭੯)।*

**ਨਾਰੀ** [*ਸੰ: । ਸੰਸਕ੍ਰਿਤ*] ਇਸਤ੍ਰੀ। ਯਥਾ—*'ਨਾਰੀ ਬੇਰੀ ਘਰ ਦਰ ਦੇਸ' (੧੩੨੭),* ਅਨਵਯ ਇਉਂ ਹੈ—ਇਸਤ੍ਰੀ, ਘਰ, ਦਰ ਅਰ ਦੇਸ (ਆਦਿ ਪਦਾਰਥ ਸਭ) ਬੇੜੀ ਰੂਪ ਹਨ, ਭਾਵ ਫਸਾ ਲੈਂਦੇ ਹਨ।

---

੧. ਨਾਰ—ਅਰਬੀ ਵਿਚ ਅੱਗ ਨੂੰ ਕਹਿੰਦੇ ਹਨ।

**ਨੀਰ** [*ਸੰ: । ਸੰਸਕ੍ਰਿਤ*] ਜਲ। ਯਥਾ—*'ਨਾਮੁ ਨਿਰੰਜਨੁ ਨੀ[ਰ] ਨਰਾਇਣਿ' (੮੬੭),* ਨਿਰੰਜਨ ਨਾਰਾਇਣ ਦਾ ਨਾਮ ਹੀ ਜਲ ਹੈ।

**ਨੀਰਾ** [*ਅ: । ਸੰਸਕ੍ਰਿਤ, ਨਿਕਟ। ਪ੍ਰਾਕ੍ਰਿਤ, ਨਿਯੜ। ਪੰਜਾਬੀ, ਨੇੜੇ। ਹਿੰਦੀ, ਨਿਯਰ, ਦੂਸਰਾ ਰੂਪ ਨੀਰਾ*] ੧. ਨੇੜੇ। ਯਥਾ—*'ਦੂ[ਰਿ] ਬਤਾਵਤ ਪਾਇਆ ਨੀਰਾ' (੩੪੪)।*

੨. [*ਸੰ: । ਸੰਸਕ੍ਰਿਤ, ਨੀਰ=ਜਲ*] ਜਲ।

**ਨੀਰੇ/ਨੀਰੈ** [*ਕ੍ਰਿ: । ਸੰਸਕ੍ਰਿਤ, ਨੀਰ=ਪਾਣੀ। ਹਿੰਦੀ, ਨੀਰਨਾ ਛਿੜਕਨਾ, ਸਿੰਚਨਾ। ਪੁ: ਪੰਜਾਬੀ, ਨੀਰਾ*[1] *=ਭੋਜਨ। ਨੀਰਨਾ ਖੁਲਾਉਣਾ*] ੧. ਸਿੰਚੇ। ਦੇਖੋ, 'ਨੀਰੀਐ'

੨. ਪਰੋਸੇ, ਖਾਣ ਲਈ ਅਗੇ ਧਰੇ। ਯਥਾ—*'ਮੈ ਨੀਰੇ ਅਨਿਕ ਭੋਜ[ਨ] ਬਹੁ ਬਿੰਜਨ ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੇ' (੧੨੦੯),* ਕ[ਈ] ਭੋਜਨ ਪਰੋਸੇ ਪਰ ਰੁਚੀ ਨਾਲ ਨਹੀਂ ਦੇਖਦਾ (ਮਨ)।

੩. [*ਸੰਸਕ੍ਰਿਤ, ਨਿਰੀਕਸ਼ਣ। ਪੁ: ਪੰਜਾਬੀ, ਨਿਰਖਨਾ। ਦੂਸ[ਰਾ] ਰੂਪ ਨੀਰਨਾ*] ਦੇਖਦੀ ਹੈ। ਯਥਾ—*'ਸਾਰਿ ਸਮ੍ਹਾਲਿ ਮਾਤਾ ਮੁ[ਖਿ] ਨੀਰੈ' (੧੨੬੬)।*

੪. [*ਸੰਸਕ੍ਰਿਤ, ਨੀਰ*] ਜਲ ਤੋਂ। ਯਥਾ—*'ਜਿਉ ਮਛੁਲੀ ਬਿਨੁ ਨ[ੀਰੈ] ਬਿਨਸੈ' (੬੦੭)।*

**ਨੂਰੁ** [*ਸੰ: । ਅਰਬੀ*] ਪ੍ਰਕਾਸ਼, ਚਾਨਣਾ। ਯਥਾ—*'ਨੂਰੁ ਅਰਸਹੁ ਕੁਰ[ਸਹੁ] ਝਟੀਐ' (੯੬੭)।* ਦੇਖੋ, 'ਕੁਰਸਹੁ'

ਤਥਾ—*'ਏਕ ਨੂਰ ਤੇ ਸਭੁ ਜਗੁ ਉਪਜਿਆ' (੧੩੪੯),* ਤਥ[ਾ] *'ਹੂਰ ਨੂਰ ਮੁਸਕੁ ਖੁਦਾਇਆ' (੧੦੮੩)।*

**ਨੇਰੇ/ਨੇਰੈ** [*ਅ: । ਨੇੜੇ ਦਾ ਦੂਸਰਾ ਰੂਪ। ਨੇਰੇ। ਦੇਖੋ, 'ਨੀਰ[ਾ]'*] ਸਮੀਪ। ਯਥਾ—*'ਨੇਰੈ ਨਾਹੀ ਦੂਰਿ' (੬੫੭),* ਤਥਾ—*'ਕਾਲੁ [ਨੇਰੈ] ਆਇਆ' (੮੨੩)।*

**ਨਰੋਆ** [*ਗੁ: । ਸੰਸਕ੍ਰਿਤ, ਨੀਰੋਗ। ਪ੍ਰਾਕ੍ਰਿਤ, ਨੀਰੋਆ। ਪੰਜ[ਾਬੀ,] ਨਰੋਆ*] ਰੋਗ ਰਹਿਤ, ਤੰਦਰੁਸਤ। ਯਥਾ—*'ਹਰਿਗੋਵਿਦੁ [...] ਨਰੋਆ' (੬੨੦)।*

**ਨੀਰੀਐ** [*ਕ੍ਰਿ: । ਦੇਖੋ, 'ਨੀਰੇ'*] ਸਿੰਚੀਐ। ਯਥਾ—*'ਜੇ ਸਉ ਅ[ੰਮ੍ਰਿਤੁ] ਨੀਰੀਐ ਭੀ ਬਿਖੁ ਫਲੁ ਲਾਗੈ ਧਾਇ' (੬੫)।*

**ਨੇਰਿਆ** [*ਅ: । ਨੇੜਿਆ ਦਾ ੜ ਰਾਰੇ ਨਾਲ ਬਦਲਿਆ। 'ਨੀਰਾ'*] ਸਮੀਪ, ਨੇੜੇ।

**ਨਰਾਇਣੁ**[2] [*ਸੰ: । ਸੰਸਕ੍ਰਿਤ, ਨਾਰਾਯਣ: =ਵਯਾਪਕ*] ਪਰਮਾ[ਤਮਾ,] ਵਾਹਿਗੁਰੂ। ਯਥਾ—*'ਨਾਲਿ ਨਰਾਇਣੁ ਮੇਰੈ' (੬੩੦)।*

**ਨੀਰਉ** [*ਅ: । ਦੇਖੋ, 'ਨੀਰਾ'*] ਨੇੜੇ। ਯਥਾ—*'ਨੀਰਉ ਪੇਖਿ ਪ੍ਰਭ[ੁ] ਨੀਰਉ' (੭੦੦)।*

**ਨੇਰਉ** [*ਅ: । ਦੇਖੋ, 'ਨੀਰਾ'*] ਨੇੜੇ, ਸਮੀਪ। ਯਥਾ—*'[...] ਪਾਇਅਉ ਤਾਹਿ' (੩੪੧)।*

**ਨਿਰਾਸਾ** [*ਗੁ: । ਸੰਸਕ੍ਰਿਤ, ਨਿਰਾਸ਼*] ਆਸਾ ਪੂਰੀ ਹੋਈ ਤੋਂ [...]

---

੧. ਹੁਣ ਤਕ ਜਾਨਵਰਾਂ ਦੇ ਭੋਜਨ ਲਈ ਪੰਜਾਬੀ ਵਿਚ ਕਈ ਥਾਈਂ [...] ਪਦ ਵਰਤਿਆ ਜਾਂਦਾ ਹੈ।

੨. ਇਸਦੇ ਵਿਤਪਤੀ ਭਾਵ ਕਈ ਹਨ—੧. ਜੋ ਜਗਤ ਉਤਪਤੀ ਤੋਂ [...] ਪਾਣੀਆਂ ਤੇ ਫਿਰਦਾ ਸੀ। ੨. ਸਾਰੇ ਮਨੁੱਖਾਂ ਵਿਚ ਵਯਾਪਕ। ੩. [...] ਪੁਰਖ। ੪. ਕਈ ਇਕ ਗ੍ਰੰਥਕਾਰਾਂ ਦਾ ਨਾਮ ਬੀ ਹੈ, ਆਦਿ।

ਨਾ ਉਮੈਦ, ਨਾ ਮੁਰਾਦ। ਯਥਾ—*'ਸੰਤ ਕਾ ਦੋਖੀ ਉਠਿ ਚਲੈ ਨਿਰਾਸਾ' (੨੮੦)।*

**ਰ ਸਿੰਘ** [*ਸੰ: । ਸੰਸਕ੍ਰਿਤ, ਨ੍ਰਿਸਿੰਹ ਯਾ ਨਰ ਸਿੰਹ: । ਪੰਜਾਬੀ, ਨਰ ਸਿੰਘ*] ੧. ਮਨੁੱਖਾਂ ਵਿਚ ਸ਼ੇਰ, ਮਹਾਂਬਲੀ, ਮਹਾਂ ਯੋਧਾ, ਸਮਰੱਥ। ੨. ਮਨੁੱਖ ਅਰ ਸ਼ੇਰ ਦੇ ਸ੍ਵਰੂਪ ਵਾਲਾ ਜੋ ਪ੍ਰਹਿਲਾਦ ਭਗਤ ਦੀ ਰਛਿਆ ਵੇਲੇ ਤੇ ਹਰਿਨਕਸ਼ਯਪ ਦੇ ਮਰਨ ਵੇਲੇ ਉਸਨੂੰ ਨਜ਼ਰੀਂ ਆਇਆ। ਇਹ ਕਥਾ ਸਤਜੁਗ ਦੇ ਸਮੇਂ ਦੀ ਦੱਸਦੇ ਹਨ, ਮੁਲਤਾਨ ਵਿਚ ਇਸਦਾ ਅਸਥਾਨ ਬੀ ਅਜੇ ਤਕ ਦੱਸੀਦਾ ਹੈ। ਪ੍ਰਹਿਲਾਦ ਰੱਬ ਦਾ ਭਗਤ ਸੀ ਉਸਦਾ ਪਿਤਾ ਨਾਸਤਕ ਸੀ, ਜਦ ਪੁਤ੍ਰ ਨੇ ਸਾਰੇ ਲੋਕ ਭਗਤੀ ਵੱਲ ਲਾ ਲਏ ਤਾਂ ਪਿਤਾ ਖੜਗ ਲੈ ਕੇ ਪੁਤ੍ਰ ਦੇ ਮਗਰ ਪਿਆ ਤੇ ਕਿਹਾ, ਦੱਸ ਤੇਰਾ ਰੱਬ ਕਿੱਥੇ ਹੈ? ਉਸ ਕਿਹਾ ਸਾਰੇ। ਦੈਂਤ ਨੇ ਕਿਹਾ, ਇਸ ਥੰਮੇ ਵਿਚ ਬੀ ? ਤਾਂ ਪ੍ਰਹਿਲਾਦ ਕਿਹਾ, ਹਾਂ। ਉਸ ਵੇਲੇ ਥੰਮੇ ਤੋਂ ਜੋ ਸੂਰਤ ਨਿਕਲਦੀ ਤੇ ਹਰਿਨਕਸ਼ਯਪ ਨੂੰ ਜਾਨੋਂ ਮਾਰਦੀ ਦਿੱਸੀ ਉਹ ਕੁਛ ਮਨੁੱਖ ਕੁਛ ਸ਼ੇਰ ਨਾਲ ਮਿਲਦੀ ਜੁਲਦੀ ਸੀ, ਇਸਦਾ ਨਾਮ ਨਰਸਿੰਘ ਪਿਆ। ਯਥਾ—*'ਨਰ ਸਿੰਘ ਰੂਪ ਹੋਇ ਦੇਹ ਧਰਿਉ'।*

**ਨਰਹ ਨਰਿੰਦ** [*ਸੰ: । ਸੰਸਕ੍ਰਿਤ, ਨਰ: +ਨਰੇਂਦ੍ਰ=ਨਰਾਂ ਦਾ ਸ਼ਹਿਨਸ਼ਾਹ*] ਭਾਵ ਪਰਮੇਸ਼ਰ।

**ਨਰਹਰ** [*ਗੁ: । ਸੰ: । ਸੰਸਕ੍ਰਿਤ, ਨਰਹਰਿ=ਸ੍ਰੇਸ਼ਟ ਪੁਰਖ, ਬਲੀ, ਸ਼ਕਤੀਮਾਨ*] ਭਾਵ ਪਰਮੇਸ਼ਰ। ਯਥਾ—*'ਨਰਹਰ ਨਾਮੁ ਨਰਹਰ ਨਿਹਕਾਮੁ' (੧੫੨),* {ਨਰਹਰ} ਸ਼ਕਤੀਮਾਨ ਪਰਮੇਸ਼ਰ ਦਾ ਨਾਮ, ਨਿਸ਼ਕਾਮ (ਪੁਰਸ਼ਾਂ) ਨੂੰ {ਨਰਹਰ} ਪਰਮਾਤਮਾ ਦਾ ਰੂਪ ਕਰ ਦਿੰਦਾ ਹੈ।

**ਨਰਾਹਾਰੀ** [*ਗੁ: । ਸੰਸਕ੍ਰਿਤ, ਨਿਰਾਹਾਰ, ਨਿਰ੍+ਆਹਾਰ*] ਜੋ ਭੋਜਨ ਨਾ ਖਾਏ, ਆਹਾਰ ਤੋਂ ਰਹਿਤ, ਭੁਖ ਪਿਆਸ ਰੂਪ ਪ੍ਰਾਣਾਂ ਦੇ ਧਰਮ ਤੋਂ ਰਹਿਤ। ਯਥਾ—*'ਨਿਰਾਹਾਰੀ ਨਿਰਵੈਰੁ ਸਮਾਇਆ'। (੧੦੮੨)*

**ਨਿਰਹਾਰੰ** [*ਗੁ: । ਦੇਖੋ, 'ਨਿਰਾਹਾਰੀ'*] ਆਹਾਰ ਤੋਂ ਰਹਿਤ। ਯਥਾ—*'ਨਹ ਗਿਰਹ ਨਿਰੰਹਾਰੰ' (੯੦੧),* ਗ੍ਰਹਿਣ ਨਹੀਂ ਕਰਦੇ, ਨਿਰਾਹਾਰੀ ਰਹਿੰਦੇ ਹਨ।

**ਨਰਹਰੀਐ** [*ਗੁ: । ਸੰਸਕ੍ਰਿਤ, ਨਰਹਰਿ*] ਬਲੀ, ਸ਼ਕਤੀਮਾਨ। ਯਥਾ—*'ਮੈ ਦਸੇ ਹਰਿ ਨਰਹਰੀਐ ਜੀਉ' (੯੫),* ਜੋ ਮੈਨੂੰ ਸ਼ਕਤੀਮਾਨ ਪ੍ਰਭੂ ਦਾ ਦਰਸ਼ਨ ਕਰਾਵੇ (ਉਹ ਮੇਰਾ ਮਿਤ੍ਰ ਸਖਾ ਹੈ)।

**ਨਰਹਰੇ** [*ਸੰ: । ਸੰਸਕ੍ਰਿਤ, ਨਰਹਰਿ*] ੧. ਬਲੀ, ਸ਼ਕਤੀਮਾਨ। ੨. ਵਿਸ਼ਨੂੰ—ਸ਼ਿਵ ਮਹਾਂਦੇਵ, ਅਰਜਨ ਆਦਿ ਨਰਾਂ ਦਾ ਬੀ ਨਰ ਭਾਵ ਵਾਹਿਗੁਰੂ। ਯਥਾ—*'ਸਭਿ ਕਹਹੁ ਮੁਖਹੁ ਨਰ ਨਰਹਰੇ ਨਰ ਨਰਹਰੇ' (੧੩੧੬)।*

**ਨਰਕ**[1] [*ਸੰ: । ਸੰਸਕ੍ਰਿਤ, ਨਰਕ, ਨ੍ਰਿ ਧਾਤੂ ਤੋਂ, ਲਿਜਾਏ ਜਾਣਾ*] ਉਹ ਥਾਂ ਜਿਥੇ ਪਾਪੀ ਲਿਜਾਏ ਜਾਣ, ਪਾਪਾਂ ਦੇ ਫਲ ਭੋਗਣ ਦਾ ਸਥਾਨ। ਯਥਾ—*'ਨਰਕੁ ਸੁਰਗੁ ਨਹੀ ਜੰਮਣੁ ਮਰਣਾ' (੧੦੩੫)।*

**ਨਰਕ ਪਾਤੀ** [*ਗੁ: । ਸੰਸਕ੍ਰਿਤ, ਨਰਕ । ਪਤਯ*] ਨਰਕ ਗਾਮੀ, ਨਰਕ ਵਿਖੇ ਗਿਰਨ ਵਾਲਾ। ਯਥਾ—*'ਸੋ ਨਰਕ ਪਾਤੀ ਹੋਵਤ ਸੁਆਨੁ' (੨੭੮),* ਉਹ ਨਰਕ ਗਾਮੀ ਕੁੱਤਾ ਹੁੰਦਾ ਹੈ।

**ਨਿਰੰਕਾਰ**[1] [*ਸੰ: । ਸੰਸਕ੍ਰਿਤ, ਨਿਰਾਕਾਰ । ਪੰਜਾਬੀ, ਨਿਰਾਕਾਰ, ਨਿਰੰਕਾਰੁ*] ਮਾਇਕ ਆਕਾਰ ਤੋਂ ਰਹਿਤ, ਜਿਸਦਾ ਵਜੂਦ ਹੋਵੇ ਪਰ ਆਕਾਰ ਨਾ ਹੋਵੇ, ਪਰਮਾਤਮਾ, ਵਾਹਿਗੁਰੂ। ਯਥਾ—*'ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ' (੧੪੦੪)।*

**ਨਿਰੰਕਾਰੀ** [*ਗੁ: । ਦੇਖੋ, 'ਨਿਰੰਕਾਰ'*] ਨਿਰੰਕਾਰ ਦੇ, ਨਿਰੰਕਾਰ (ਪਰਮਾਤਮਾ ਦੀ) ਪ੍ਰਾਪਤੀ ਵਾਲੇ (ਸੰਤ)। ਯਥਾ—*'ਦੁਬਿਧਾ ਛੋਡਿ ਭਏ ਨਿਰੰਕਾਰੀ' (੬੯੫)।*

**ਨਿਰੰਕੋਰੋ** [*ਗੁ: । ਦੇਖੋ, 'ਨਿਰੰਕਾਰ'*] ਨਿਰੰਕਾਰ ਨੂੰ।

**ਨਿਰਖ** [*ਕ੍ਰਿ: । ਸੰਸਕ੍ਰਿਤ, ਨਿਰ=ਚੰਗੀ ਤਰਾਂ+ਈਕਸ਼ਨ=ਦੇਖਣਾ, ਨਿਰੀਕਸ਼ਨ*] ੧. ਦੇਖ, ਚੰਗੀ ਤਰ੍ਹਾਂ ਦੇਖ। ਯਥਾ—*'ਰਿਦੈ ਇਖਲਾਸੁ ਨਿਰਖਿ ਲੇ ਮੀਰਾ' (੧੧੫੯)।*
੨. [*ਸੰ:*] ਦ੍ਰਿਸ਼ਯ। ਦੇਖੋ, ਅਗਲਾ ਪਦ।

**ਨਿਰਖਹੀ** [*ਸੰ: । ਦੇਖੋ, 'ਨਿਰਖ'*] ਦੇਖਣ ਵਾਲਾ, ਦ੍ਰਿਸ਼ਟਾ। ਯਥਾ—*'ਤਬ ਲੇ ਨਿਰਖਹਿ ਨਿਰਖ ਮਿਲਾਵਾ' (੩੪੧),* ਤਦ ਦ੍ਰਿਸ਼ਟਾ ਨੂੰ ਦ੍ਰਿਸ਼ਯ ਨਾਲ ਮਿਲਾਇਆ।

**ਨਿਰਗੁਣ** [*ਗੁ: । ਸੰਸਕ੍ਰਿਤ, ਨਿਰ੍ਗੁਣ*] ੧. ਮਾਯਕ ਗੁਣ ਜਿਸ ਵਿਚ ਨਾ ਹੋਣ, ਸੋ ਵਾਹਿਗੁਰੂ, ਪਾਰਬ੍ਰਹਮ। ਅਥਵਾ ੨. ਰੂਪ ਰੇਖ ਰੰਗ ਤੋਂ ਪਰੇ। ਅਥਵਾ ੩. ਤ੍ਰੈ ਗੁਣਾਂ—ਤਮ, ਰਜ, ਸਤ ਤੋਂ ਭਿੰਨ ਪ੍ਰਭੂ। ਯਥਾ—*'ਨਿਰਗੁਣੁ ਸਰਗੁਣੁ ਆਪੇ ਸੋਈ' (੧੨੮)।* ੪. ਗੁਣਹੀਨ, ਮੂਰਖ, ਸ਼ੁਭ ਗੁਣਾਂ ਤੋਂ ਖ਼ਾਲੀ। ਯਥਾ—*'ਨਿਰਗੁਣ ਵੰਤੜੀਏ ਪਿਰੁ ਦੇਖਿ ਹਦੂਰੇ ਰਾਮ' (੫੬੭)।*

**ਨਿਰਗੁਣਿਆਰ** [*ਗੁ: । ਸੰਸਕ੍ਰਿਤ, ਨਿਰ੍ਗੁਣ । ਆਰ ਪੰਜਾਬੀ ਪ੍ਰਤੇ*] ਗੁਣਾਂ ਤੋਂ ਹੀਨ, ਗੁਣਾਂ ਤੋਂ ਸੱਖਣਾ। ਯਥਾ—*'ਹਮ ਨਿਰਗੁਨੀਆਰ ਨੀਚ ਅਜਾਨ' (੨੯੦)।*

**ਨਿਰਗੁਨੁ** [*ਗੁ: । ਦੇਖੋ, 'ਨਿਰਗੁਣ ੧.'*] ੧. ਮਾਯਕ ਗੁਣ ਜਿਸ ਵਿਚ ਨਾ ਹੋਣ। ਤਮ, ਰਜ, ਸਤ—ਤ੍ਰੈ ਗੁਣਾਂ ਤੋਂ ਅਤੀਤ। ਯਥਾ—*'ਨਿਰਗੁਨੁ ਆਪਿ ਸਰਗੁਨੁ ਭੀ ਓਹੀ (੨੮੭)।* ੨. ਗੁਣਹੀਨ, ਮੂਰਖ। ਯਥਾ—*'ਮੋਹਿ ਨਿਰਗੁਨ ਤੁਮ ਪੂਰਨ ਦਾਤੇ' (੯੮੦)।*

**ਨਿਰਗੁਨਿਆਰ** ਦੇਖੋ, 'ਨਿਰਗੁਣਿਆਰ'

**ਨਰਜਾ** [*ਸੰ: । ਫ਼ਾਰਸੀ, ਤਰਾਜ਼ੂ, ਗ੍ਰਾਮੀਨ । ਹਿੰਦੀ, ਤਰਜ਼ਾ, ਨਰਜ਼ਾ । ਸੰਸਕ੍ਰਿਤ, ਨਿਰ੍ਯਾਸ*[2] *(=ਸਿਧਾਂਤ) ਤੋਂ ਦੇਸ਼: ਦਾ ਨਰਜਾ ਪਦ ਬਣ ਗਿਆ ਹੋਵੇ*] ਤੱਕੜੀ, ਛੋਟੀ ਤੱਕੜੀ। ਯਥਾ—*'ਲੈ ਨਰਜਾ ਮਨੁ ਤੋਲੈ ਦੇਵ' (੮੫੭),* ਵਿਚਾਰ ਦੀ ਤੱਕੜੀ ਪੁਰ ਮਨ ਨੂੰ ਤੋਲ, ਹੇ ਭਾਈ!

**ਨਿਰਜਾਸ** [*ਸੰ: । ਸੰਸਕ੍ਰਿਤ, ਨਿਰ੍=ਬਾਹਰ ਕੱਢਣਾ+ਯਸ਼੍=*

---

੧. ਇਕ ਵਿਤਪਤੀ ਇਹ ਬੀ ਹੋ ਸਕਦੀ ਹੈ—ਨਰ + ਅਕ = ਉਹ ਦੁਖ ਜੋ ਨਰ ਨੂੰ ਹੀ ਹੋ ਸਕੇ, ਸੋ ਕੀਤੇ ਕਰਮਾਂ ਪਰ ਆਪਣੇ ਮਨ ਦਾ ਪਛਤਾਵਾ ਹੈ ਜੋ ਸਾਰੇ ਦੁਖਾਂ ਤੋਂ ਵਧੀਕ ਦੁਖਦਾਈ ਹੈ।

੧. ਹੋ ਸਕਦਾ ਹੈ ਕਿ ਨਿਰੰਕਾਰ ਪਦ ਨਿਰਾਕਾਰ ਤੋਂ ਬਦਲ ਕੇ ਨਾ ਬਣਿਆ ਹੋਵੇ, ਪਰ ਨਿਰ + ਅੰਕ + ਆਰ, ਤੋਂ = ਨਹੀਂ ਹੈ ਜਿਸਦਾ ਚਿੰਨ੍ਹ ਕੋਈ। ਅੰਕ ਸੰਸਕ੍ਰਿਤ ਵਿਚ ਚਿੰਨ੍ਹ, ਨਿਸ਼ਾਨ ਨੂੰ ਕਹਿੰਦੇ ਹਨ।

੨. ਨਿਰ੍ਯਾਸ = ਬ੍ਰਿਛਾਂ ਵਿਚੋਂ ਜੋ ਗੋਂਦ ਟਪਕਦੀ ਹੈ ਓਸਨੂੰ ਕਹਿੰਦੇ ਹਨ, ਕਿਉਂਕਿ ਉਹ ਇਕ ਸਾਰ ਵਸਤੂ ਖ਼ਜਾਲ ਕੀਤੀ ਜਾਂਦੀ ਹੈ ਸੋ ਹੋ ਸਕਦਾ ਹੈ ਕਿ ਨਿਰਜਾਸ ਦਾ ਸਿਧਾਂਤ, ਤਤ, ਸਾਰ ਅਰਥ ਇਥੋਂ ਦੇਸ਼ ਭਾਸ਼ਾ ਵਿਚ ਆ ਗਿਆ ਹੋਵੇ।

*ਪ੍ਰਯਤਨੇ+ਘਞ੍* ] ਜੋ ਯਤਨ ਨਾਲ ਕੱਢਿਆ ਜਾਵੇ, ਤੱਤ, ਨਿਰਣਾ। ਯਥਾ—*'ਮਨਿ ਵੇਖਹੁ ਕੋ ਨਿਰਜਾਸਿ' (੮੬)*, ਮਨ ਵਿਖੇ ਕੋਈ ਨਿਰਣਾ ਕਰਕੇ ਦੇਖ ਲਵੇ।

**ਨਿਰਜੋਗ** [*ਗੁ: । ਸੰਸਕ੍ਰਿਤ, ਨਿਰ੍ਯੋਗ* ] ਜੋ ਕਿਸੇ ਨਾਲ ਨਾ ਜੁੜੇ, ਨਿਰਲੇਪ। ਯਥਾ—*'ਜਿਤੁ ਭੇਟੇ ਪਾਰਬ੍ਰਹਮ ਨਿਰਜੋਗ' (੧੯੧)।*

**ਨਿਰੰਜਨ** [*ਗੁ: । ਸੰਸਕ੍ਰਿਤ, ਨਿਰ+ਅੰਜਨ=ਅੰਧਕਾਰ। ਸੁਰਮਾ, ਮਾਇਆ* ] ੧. ਮਾਇਆ ਤੋਂ ਰਹਿਤ।

੨. ਭਾਵ ਪਰਮੇਸ਼ਰ।

੩. [*ਸੰਸਕ੍ਰਿਤ, ਨਿ+ਰੰਜਨ=ਪਿਆਰ* ] ਮੋਹ ਤੋਂ ਰਹਿਤ।

੪. ਭਾਵ ਪਰਮੇਸ਼ਰ। ਦੇਖੋ, 'ਅੰਜਨ'

**ਨਿਰਣਉ** [*ਸੰ: । ਸੰਸਕ੍ਰਿਤ, ਨਿਰ੍ਣਯ* ] ਵਿਚਾਰ, ਫ਼ੈਸਲਾ, ਸਿਧਾਂਤ।

**ਨਿਰਤਿ** [*ਗੁ: । ਸੰਸਕ੍ਰਿਤ, ਨਿਰਤਣਯ, ਨਿਰ੍+ਅਤਯਯ* ] ੧. ਨਾਸ ਨਾ ਹੋਣ ਵਾਲਾ, ਬੇਐਬ। ਯਥਾ—*'ਨਿਰਤਿ ਨ ਪਵੈ ਅਸੰਖ ਗੁਣ' (੭੦੪)*, (ਉਹ) ਨਾਸ਼ ਨਹੀਂ ਹੁੰਦਾ, ਡਿਗਦਾ ਨਹੀਂ,[1] ਬੇਅੰਤ ਗੁਣਾਂ ਵਾਲਾ ਹੈ। ਅਥਵਾ (ਦੇਖੋ, 'ਅੰਕ ੧.') ਅਸੰਖ ਗੁਣ ਹਨ ਜਿਨ੍ਹਾਂ ਦਾ ਨਿਰਣਾ ਨਹੀਂ ਪੈਂਦਾ।

੨. [*ਸੰ:* ] ਨਿਰਣਾ। ਯਥਾ—*'ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ' (੪੮੦)।*

੩. [*ਸੰਸਕ੍ਰਿਤ, ਨਰ੍ਤਨੰ, ਧਾਤੂ ਨ੍ਰਿਤ* ] ਨਾਚ। ਯਥਾ—*'ਨਿਰਤਿ ਕਰੀ ਇਹੁ ਮਨੁ ਨਚਾਈ' (੫੦੬)*, ਨਾਚ ਇਹ ਕਰੀਂ ਕਿ ਮਨ ਨੂੰ ਨਾ ਚੁਕੀਂ। ਅਥਵਾ ਇਹ ਨਿਰਤ ਕਰੀਂ ਕਿ ਮਨ ਨੂੰ ਨਚਾਂਵੀਂ (ਪੈਰਾਂ ਨਾਲ ਨਾ ਨੱਚੀਂ)। ਤਥਾ—*'ਐਸੀ ਨਿਰਤਿ ਨਰਕ ਨਿਵਾਰੈ' (੩੮੧)।*

੪. [*ਨਿ+ਰਤਿ* ] ਵਿਸ਼ੇਸ਼ ਕਰਕੇ ਪ੍ਰੀਤ ਯਾ ਨਿਰਣਾ ਕਰਨਾ।

੫. [*ਸੰਸ:, ਅਨ੍ਰਿਤ* ] ਝੂਠ। ਯਥਾ—*'ਸਤਿ ਨਿਰਤਿ ਬੂਝੈ ਜੇ ਕੋਇ' (੨੮੪)*, ਸਾਚ ਝੂਠ ਨੂੰ ਜੇ ਕੋਈ (ਅਵਿਨਾਸ਼) ਸੱਚ ਸਮਝ ਲਵੇ।

**ਨਿਰੰਤੀ** [*ਗੁ: । ਸੰਸਕ੍ਰਿਤ, ਨਿਰੰਤਰ* ] ੧. ਲਗਾਤਾਰ, ਇਕ ਰਸ, ਸਦਾ।

੨. ਜਿਸ ਵਿਚ ਫ਼ਰਕ ਯਾ ਵਿੱਥ ਨਾ ਹੋਵੇ, ਏਕਤਾਈ ਦੀ ਅਵਸਥਾ, ਅਥਵਾ ਜਿਸ ਵਿਚ ਪਰਦਾ ਨਾ ਹੋਵੇ, ਨਵੇਕਲੀ, ਆਪੋ ਵਿਚ ਅਭੇਦਤਾਈ ਦੀ। ਯਥਾ—*'ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ' (੯੯੨)।*

**ਨਿਰਤੰ** [*ਸੰ: । ਸੰਸਕ੍ਰਿਤ, ਨਰ੍ਤਨੰ ਧਾਤੂ ਨ੍ਰਿਤ੍* ] ਨਾਚ। ਯਥਾ—*'ਨਿਰਤੰ ਕਰੋਤਿ ਜਥਾ ਮਰਕਟਹ' (੧੩੫੮)*, (ਹੇ ਕ੍ਰੋਧ! ਤੇਰੇ ਪ੍ਰਤਾਪ ਨਾਲ ਜੀਵ) ਬਾਂਦਰ ਵਾਂਙ ਨਾਚ ਕਰਦੇ ਹਨ।

**ਨਿਰੰਤਰੀ** [*ਗੁ: । ਸੰਸਕ੍ਰਿਤ, ਨਿਰੰਤਰ* ] ਇਕ ਰਸ ਅੰਤਰੇ ਥੋਂ ਰਹਿਤ। ਯਥਾ—*'ਘਟਿ ਘਟਿ ਜੋਤਿ ਨਿਰੰਤਰੀ' (੨੦)।*

**ਨਰਿੰਦ** [*ਸੰ: । ਸੰਸਕ੍ਰਿਤ, ਨਰ+ਇੰਦ=ਮਨੁੱਖਾਂ ਦਾ ਵੱਡਾ ਰਾਜਾ* ] ਯਥਾ—*'ਅਸਪਤਿ ਗਜਪਤਿ ਨਰਹ ਨਰਿੰਦ' (੭੨੭)।*

**ਨਾਰਦ** [*ਸੰ: । ਸੰਸਕ੍ਰਿਤ* ] ੧. ਇਕ ਮੁਨੀ ਦਾ ਨਾਮ ਹੈ, ਵੇਦਾਂ ਵਿਚ ਕੁਛ ਮੰਤ੍ਰਾਂ ਵਿਚ ਇਕ ਨਾਰਦ ਦਾ ਨਾਮ ਆਉਂਦਾ ਹੈ। ਅਨੇਕਾਂ ਪੁਰਾਣ ਆਦਿਕਾਂ ਵਿਚ ਅਨੇਕਾਂ ਪ੍ਰਸੰਗ ਨਾਰਦ ਦੇ ਹਨ, ਸ਼ੱਕ ਪੈਂਦਾ ਹੈ ਕਿ ਨਾਰਦ ਕਈ ਹੋਏ ਹਨ, ਇਕ ਨਾਰਦ ਨਾਮ ਤੇ ੨੫੦੦੦ ਸ਼ਲੋਕ ਦਾ ਪੁਰਾਣ ਹੈ ਜਿਸ ਵਿਚ ਲੋਕਾਂ ਨੂੰ ਮੂਰਤੀ ਪੂਜਾ ਸਿਖਾਈ ਹੈ[1], ਇਹ ਮੁਨੀ ਬੀਣਾ ਰਖਦਾ, ਨਚਦਾ ਤੇ ਅਨੇਕ ਕਲੋਲ ਕਰਦਾ ਦਸੀਦਾ ਹੈ। ਯਥਾ—*'ਨਾਰਦਿ ਕਹਿਆ ਸਿ ਪੂਜ ਕਰਾਂਹੀ' (੫੫੬)।* ਆਮ ਬੋਲਚਾਲ ਵਿਚ ਬੀ ਨਾਰਦ ਤੋਂ ਮੁਰਾਦ ਕਲਹ ਪਾਣ ਵਾਲੇ ਲੜਾ ਦੇਣ ਵਾਲੇ ਆਦਮੀ ਤੋਂ ਲੈਂਦੇ ਹਨ। ਯਥਾ—*'ਨਾਰਦੁ ਨਾ[…] ਕਲਿ ਕਾ ਭਾਉ' (੩੪੯)।*

ਇਕ ਨਾਰਦ ਜੀ ਇਸ ਲੋਕ ਤੇ ਦੇਵ ਲੋਕ ਦੇ ਖ਼ਬਰਾਂ ਦੇਣ ਵਾਲੇ ਕਹੇ ਗਏ ਹਨ।

ਇਕ ਨਾਰਦ ਪਰਮੇਸ਼ਰ ਦੀ ਭਗਤੀ ਤੇ ਉਨ੍ਹਾਂ ਦੇ ਚਰਨਾਂ ਦ[…] ਧਯਾਨ ਦੱਸਣ ਵਾਲੇ ਹੋਏ ਹਨ, ਇਨ੍ਹਾਂ ਦਾ ਇਕ ਨਿੱਕਾ ਜਿਹ[…] ਗ੍ਰੰਥ ਹੈ 'ਨਾਰਦ ਜੀ ਦੇ ਭਗਤੀ ਸੂਤ੍ਰ'। ਇਨ੍ਹਾਂ ਸੂਤ੍ਰਾਂ ਵਿਚ ਅਨਿੰ[…] ਭਗਤੀ ਦਾ ਉਪਦੇਸ਼ ਹੈ। ਜਿਥੇ ਗੁਰੂ ਗ੍ਰੰਥ ਸਾਹਿਬ ਜੀ ਵਿ[…] ਆਇਆ ਹੈ, ਯਥਾ—*'ਭਗਤਿ ਨਾਰਦੀ ਰਿਦੈ ਨ ਆਈ' (੬੫੪)*, ਉਥੇ ਇਸ਼ਾਰਾ ਇਸ ਅਨਿੰਨ ਭਗਤੀ ਵੱਲ ਹੋ ਸਕਦਾ ਹੈ। ਦੇਖੋ 'ਨਾਰਦੀ'

੨. [*ਸੰ: । ਸੰਸਕ੍ਰਿਤ* ] ਇੰਦ੍ਰਯ, ਜੋ ਨਾਰਦ ਵਾਂਙ ਚੰਚਲ ਹਨ। ਅੱਖਾਂ, ਕੰਨ, ਨੱਕ, ਜੀਭ ਤੇ ਤ੍ਵਚਾ। ਦੇਖੋ, 'ਪਾਂਚ ਨਾਰਦ'

**ਨਾਰਦੀ** [*ਗੁ: । ਸੰਸਕ੍ਰਿਤ, ਨਾਰੰ=ਗਯਾਨ+ਦ=ਦੇਣ ਵਾਲੀ ਅਥਵਾ ਨਾਰੰ=ਅਗਜਾਨ+ਦਯਤੀ=ਕੱਟਣਾ* ] ੧. ਗਜਾਨ ਦੇਣ ਵਾਲੀ, ਅਗਜਾਨ ਦੇ ਕੱਟਣ ਵਾਲੀ। ਯਥਾ—*'ਭਗਤੀ ਨਾਰਦ[…] ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ' (੬੫੪)*, ਸਰੀਰ [...] ਬਥੇਰਾ ਪਾਲਿਆ ਪੋਸਿਆ ਪਰ ਗਜਾਨ ਦੇਣ ਵਾਲੀ ਭਗਤ[…] ਹਿਰਦੇ ਵਿਚ ਨਾ ਆਈ। ਅਥਵਾ ਸਰੀਰ ਨੂੰ ਤਾਂ ਨਾਰਦ ਮੁਨ[…] ਵਾਂਗ ਕੂਚਾ ਕਾਚੀ ਰੱਖੀ (ਉਸ ਵਾਂਙੂ ਭਗਤੀ ਦੀ ਸ਼ਕਲ ਬਣਾ[…] ਰੱਖੀ) ਪਰ ਉਹ ਭਗਤੀ ਹਿਰਦੇ ਵਿਚ ਨਾ ਗਈ, ਭਿੰਡ ਮਾਤ੍ਰ [...] ਰਹੀ। ਇਹ ਅਨਵਜ ਹੈ।

੨. ਨਾਰਦ ਮੁਨੀ ਵਰਗੀ ਭਗਤੀ ਜਿਸਦਾ ਸਰੂਪ ਨਾਰਦ ਦੇ 'ਭਗ[…] ਸੂਤ੍ਰਾਂ' ਵਿਚ ਹੈ।

**ਨਿਰਦਲਿਆ** [*ਕ੍ਰਿ: । ਸੰਸਕ੍ਰਿਤ, ਨਿਰ੍=ਚੰਗੀ ਤਰ੍ਹਾਂ+ਦਲਨ=ਟੋ[…] ਟੋਟੇ ਕਰਨਾ* ] ਵਿਸ਼ੇਸ਼ ਕਰਕੇ ਨਾਸ਼ ਕੀਤਾ। ਯਥਾ—*'ਕਹੁ ਨਾਨ[…] ਤਿਨਿ ਜਨਿ ਨਿਰਦਲਿਆ' (੪੦੪)।*

**ਨਿਰਧਨ** [*ਗੁ: । ਸੰਸਕ੍ਰਿਤ, ਨਿਰ੍ਧਨ* ] ਧਨ ਹੀਨ, ਗਰੀਬ। ਯਥਾ—*'ਨਿਰਧਨ ਕਉ ਧਨੁ ਤੇਰੋ ਨਾਉ' (੨੬੬)।*

**ਨਿਰੋਧਨ/ਨਿਰੋਧਰਾ** [*ਗੁ: । ਸੰਸਕ੍ਰਿਤ, ਨਿਰ+ਉਦ੍ਧਾਰ* ] ਵਿਸ਼ੇ[…] ਕਰਕੇ ਉੱਧਾਰ ਕਰਨ ਵਾਲਾ। ਯਥਾ—*'ਗੁਰਦੇਵ ਮੰਤ੍ਰ ਨਿਰੋਧਰਾ' (੨੫[…]*

**ਨਰ ਨਰਹ** [*ਸੰ: । ਸੰਸਕ੍ਰਿਤ, ਨਰ[2]=ਬ੍ਰਹਮ+ਨਰ=ਮਨੁੱਖ। ਨ[…] ਵਿਚੋਂ ਸ੍ਰੇਸ਼੍ਟ ਨਰ (ਜੋ ਨਾਸ਼ ਨਹੀਂ ਹੁੰਦਾ ਅਰ ਵਯਾਪਕ ਹੈ)*, ਵਾਹਿਗੁਰੂ। ਯਥਾ—*'ਨਰ ਨਰਹ ਨਮਸਕਾਰੰ' (੯੦੧)।*

**ਨ੍ਰਿਪ** [*ਸੰ: । ਸੰਸਕ੍ਰਿਤ, ਨ੍ਰਿ=ਮਨੁੱਖ+ਪ=ਰਖਯਾ=ਨ੍ਰਿਪ=ਜੋ ਮਨੁ[…]*

---

੧. ਪੋਣਾ ਦੇਸ਼ ਭਾਸ਼ਾ ਵਿਖੇ ਡਿਗਣ ਦਾ ਵਾਚਕ ਹੈ।

੧. ਇਸ ਗ੍ਰੰਥ ਵਿਚ ਬੜੇ ਕਸ਼ਟ ਸਾਧਨ ਸਰੀਰਕ ਪਵਿੱਤ੍ਰਤਾ ਦੇ ਲਿਖੇ ਹ[…]

੨. ਨਰ ਦਾ ਕੋਸ਼ਾਰਥ ਹੈ ਪਰਮਾਤਮਾ ਜੋ ਅਵਿਨਾਸ਼ ਅਰ ਵਯਾਪਕ ਹੈ।

*ਦੀ ਰਖਯਾ ਕਰੇ* ] ਰਾਜਾ। ਯਥਾ—*'ਨ੍ਰਿਪ ਕੰਨਿਆ ਕੇ ਕਾਰਨੈ'।* (੮੫੮)

**ਰਪਤਿ** [*ਖ: ਤ: ਪੁ: ਸ:। ਸੰਸਕ੍ਰਿਤ*] ੧. ਨਰਾਂ ਦਾ ਪਤੀ, ਮਨੁੱਖਾਂ ਦੇ ਸੁਆਮੀ, ਪ੍ਰਭੂ ਲੋਕ। ਯਥਾ—*'ਨਰਪਤਿ ਰਾਜੇ ਰੰਗ ਰਸ ਮਾਣਹਿ' (੭੩੧)*, ਨਰਾਂ ਦੇ ਸੁਆਮੀ ਰਾਜੇ।

੨. [*ਸੰ:*] ਰਾਜਾ। ਯਥਾ—*'ਨਰਪਤਿ ਏਕੁ ਸਿੰਘਾਸਨਿ ਸੋਇਆ'।* (੬੫੭)

**ਰ੍ਰਿਪਤਿ** [*ਸੰ:। ਸੰਸਕ੍ਰਿਤ, ਨ੍ਰਿ = ਮਨੁੱਖ + ਪਤਿ = ਮਾਲਕ = ਨ੍ਰਿਪਤਿ = ਮਨੁੱਖਾਂ ਦਾ ਮਾਲਕ*] ਰਾਜਾ। ਯਥਾ—*'ਨ੍ਰਿਪਤਿ ਨਾਥੁ ਨਾਨਕ ਬਰਿ' (੧੩੯੬)।*

**ਰ੍ਰਿਪਤਿ ਨਾਥੁ** [*ਖ: ਤ: ਪੁ: ਸ:। ਸੰਸਕ੍ਰਿਤ*] ਰਾਜਿਆਂ ਦੇ ਪਤਿ, ਸ਼ਹਿਨਸ਼ਾਹ (ਸ੍ਰੀ ਗੁਰੂ ਨਾਨਕ ਦੇਵ ਜੀ)। ਯਥਾ—*'ਨ੍ਰਿਪਤਿ ਨਾਥੁ ਨਾਨਕ ਬਰਿ' (੧੩੯੬)।*

**ਰਾਪਰਾਧ**[1] [*ਗੁ:। ਸੰਸਕ੍ਰਿਤ, ਨਿਰ੍ + ਅਪਰਾਧ = ਨਿਰਪਰਾਧ। ਪੰਜਾਬੀ, ਨਿਰਾ + ਅਪਰਾਧ = ਨਿਰਾਪਰਾਧ*] ਬਿਨਾ ਦੋਖ ਤੋਂ, ਬਿਨਾਂ ਕਿਸੇ ਕਸੂਰ ਦੇ (ਕਿਸੀ ਦੀ ਬੁਰਿਆਈ ਸੋਚਣੀ)। ਯਥਾ—*'ਨਿਰਾਪਰਾਧ ਚਿਤਵਹਿ ਬੁਰਿਆਈ' (੩੭੨)।*

**ਰਾਫਲ**[1] [*ਗੁ:। ਸੰਸਕ੍ਰਿਤ, ਨਿਸ਼੍ਫਲ*] ਬਿਅਰਥ, ਨਿਹਫਲ। ਯਥਾ—*'ਅਵਰਿ ਨਿਰਾਫਲ ਕਾਮਾ' (੭੨੮)।*

**ਰਬਿਖਈ** [*ਗੁ:। ਸੰਸਕ੍ਰਿਤ, ਨਿਰ + ਵਿਸ਼ਯ। ਨਿਰ੍ + ਵਿਸ਼ + ਈ, ਪੰਜਾਬੀ ਪ੍ਰਤੇ*]

੧. ਵਿਸ਼ਿਆਂ ਤੋਂ ਖ਼ਾਲੀ।

੨. ਕਾਮਾਦਿ ਬਿਖਾਂ (ਜ਼ਹਿਰਾਂ) ਤੋਂ ਸਾਫ਼, ਉਹ ਜਿਸ ਵਿਚ ਜ਼ਹਿਰ ਨਾ ਰਹੇ। ਯਥਾ—*'ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ' (੧੨੫੩)।*

**ਰਬਾਣ**[2] [*ਸੰ:। ਸੰਸਕ੍ਰਿਤ, ਨਿਰ + ਵਾਣ = ਬੁਝਿਆਂ, ਮਰਿਆਂ, ਸ਼ਾਂਤ, ਛੁਟਿਆਂ, ਮੁਕਤ*] ੧. ਮਾਯਾ ਤੋਂ ਉਚਾ ਉਠ ਕੇ ਪਰਮਾਤਮਾ ਪਦ, ਅਟੱਲ ਪਦਵੀ। ਯਥਾ—*'ਨਿਰਬਾਣ ਪਦੁ ਇਕੁ ਹਰਿ ਕੋ ਨਾਮੁ' (੧੧੬੩)।*

੨. [*ਗੁ:*] ਜੋ ਨਿਰਬਾਣ ਦਸ਼ਾ ਵਿਚ ਹੋਵੇ ਸੋ ਬੀ ਨਿਰਬਾਨ ਕਿਹਾ ਜਾਂਦਾ ਹੈ। ਨਿਹਚਲ, ਮੁਕਤ।

੩. ਨਿਹਚਲ ਅਰਥ ਹੋਣ ਕਰਕੇ ਪਰਮੇਸ਼ਰ ਅਰਥ ਬੀ ਹੈ। ਯਥਾ—*'ਤੂੰ ਨਿਰਬਾਣੁ ਰਸੀਆ ਰੰਗਿ ਰਾਤਾ' (੧੦੨)।*

੪. [*ਗੁ:। ਨਿਰਬਾਣ = ਜਿਸ ਵਿਚ ਬੁਝਾਉ ਨਾ ਆਵੇ*] ਲਗਾਤਾਰ, ਇਕ ਰਸ। ਯਥਾ—*'ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ' (੭੪੭)*, ਤਥਾ—*'ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ' (੯੨੩)।*

**ਨਿਰਬੰਧ** [*ਗੁ:। ਸੰਸਕ੍ਰਿਤ, ਨਿਰ + ਬੰਧ੍*] ਬੰਧਨ ਰਹਿਤ, ਸੁਤੰਤ੍ਰ, ਖੁਲ੍ਹਾ।

**ਨਿਰਬਾਨਾ** [*ਗੁ:। ਸੰਸਕ੍ਰਿਤ, ਨਿਰਵਾਣ। ਦੇਖੋ, 'ਨਿਰਬਾਣ'*] ਨਿਹਚਲ, ਮੁਕਤ, ਇਕ ਰਸ। ਯਥਾ—*'ਪਾਵੈ ਪਦੁ ਨਿਰਬਾਨਾ' (੯੦੨)।*

**ਨਿਰਬਲ** [*ਗੁ:। ਸੰਸਕ੍ਰਿਤ, ਨਿਰ੍ਬਲ*] ਬਲਹੀਨ।

**ਨਿਰਭਏ** [*ਕ੍ਰਿ:। ਸੰਸਕ੍ਰਿਤ, ਨਿਰ੍ਭਯ। ਪੰਜਾਬੀ, ਭਏ। ਨਿਰਭੈ + ਭਏ ਦਾ ਸੰਖੇਪ, ਨਿਰਭਏ*] ਬਿਨਾ ਡਰਦੇ ਹੋਏ। ਯਥਾ—*'ਤਉ ਨਾਨਕ ਨਿਰਭਏ' (੨੧੪)।*

**ਨਿਰਭਉ**[1] [*ਗੁ:। ਸੰਸਕ੍ਰਿਤ, ਨਿਰ੍ਭਯ। ਪੰਜਾਬੀ, ਨਿਰ + ਭਉ*] ਭੈ ਰਹਿਤ ਪਰਮਾਤਮਾ। ਯਥਾ—*'ਨਿਰਭਉ ਨਿਰਵੈਰੁ' (੧)।*

**ਨਿਰਭਯਹ** [*ਗੁ:। ਸੰਸਕ੍ਰਿਤ, ਨਿਰ੍ਭਯ। ਪੰਜਾਬੀ, ਭੈ, ਭਉ, ਭਵ*] ੧. ਬੇ-ਖ਼ੌਫ਼। ੨. ਨਿਡਰ ਹੋ ਜਾਂਦੇ ਹਨ। ਯਥਾ—*'ਭੈ ਭੀਤੰਤ ਨਿਰਭਯਹ' (੧੩੫੭)।*

**ਨਿਰਭਾਰ** [*ਗੁ:। ਸੰਸਕ੍ਰਿਤ, ਨਿਰ੍ = ਰਹਿਤ; ਭਾਰ = ਬੋਝ*] ਭਾਰ ਤੋਂ ਰਹਿਤ। ਯਥਾ—*'ਭਵ ਉਤਾਰਿ ਕੀਏ ਨਿਰਭਾਰ' (੧੩੯੧)*, (ਹੇ ਗੁਰੋ! ਆਪ ਨੇ) ਸੰਸਾਰ ਤੋਂ ਉਤਾਰ ਕੇ ਨਿਰਭਾਰ (ਜਨਮ ਮਰਨ ਦੇ ਭਾਰ ਤੋਂ ਰਹਿਤ) ਕਰ ਦਿਤਾ ਹੈ।

**ਨਿਰਭਵਹ** [*ਗੁ:। ਦੇਖੋ, ਉਪਰਲਾ ਪਦ*] ਬਿਨਾਂ ਡਰ ਤੋਂ। ਯਥਾ—*'ਭੈ ਖੀਣੰਤ ਨਿਰਭਵਹ' (੧੩੫੭)।*

**ਨਿਰਮਏ** [*ਗੁ:। ਸੰਸਕ੍ਰਿਤ, ਨਿਰ। ਮਾਯਾ। ਏ ਪੰਜਾਬੀ ਪ੍ਰਤੇ*]

੧. ਮਾਯਾ ਤੋਂ ਰਹਿਤ ਅਵਸਥਾ ਵਾਲੇ।

੨. [*ਕ੍ਰਿ:। ਸੰਸਕ੍ਰਿਤ, ਨਿਰ੍ਮਾਣ = ਰਚਨਾ, ਉਤਪਤ ਕਰਨਾ*] ਰਚੇ।

**ਨਿਰਮਾਇਲ** [*ਗੁ:। ਸੰਸਕ੍ਰਿਤ, ਨਿਰ੍-ਮਾਲਯ। ਪੰਜਾਬੀ ਤੇ ਹਿੰਦੀ, ਨਿਰ੍ਮਾਯਲ = ਜੋ ਸ਼ੈ ਕਿਸੇ ਦੇਵਤਾ ਨੂੰ ਅਰਪਨ ਕੀਤੀ ਜਾਵੇ, ਉਹ ਜਦੋਂ ਉਸ ਦੇਵਤਾ ਤੋਂ ਚਾ ਲਈ ਜਾਵੇ ਤਦ ਨਿਰਮਾਲਯ ਹੈ*]

੧. ਬਲੀਦਾਨ, ਅਰਪਨ। ਯਥਾ—*'ਆਤਮ ਜਉ ਨਿਰਮਾਇਲੁ ਕੀਜੈ' (੯੭੩)।*

੨. [*ਸੰਸਕ੍ਰਿਤ, ਨਿਰ੍ + ਮਾਜ (= ਮਾਯਾ) + ਲ: ਪੰਜਾਬੀ ਪ੍ਰਤੇ = ਮਾਯਾ ਤੋਂ ਰਹਿਤ ਅਵਸਥਾ*] ਮਾਯਾ ਤੋਂ ਰਹਿਤ ਅਨੀਲ, ਹਰ ਤਰ੍ਹਾਂ ਦੀ ਮੈਲ ਤੋਂ ਰਹਿਤ, ਨਿਰਮਲ। ਯਥਾ—*'ਹਰਿ ਨਿਰਮਾਇਲੁ ਉਜਲੋ'। (੯੩੭)*

**ਨਿਰਮਯੌ** [*ਕ੍ਰਿ:। ਸੰਸਕ੍ਰਿਤ, ਨਿਰ੍ਮਾਣ*] ਉਤਪਤ ਕੀਤਾ। ਯਥਾ—*'ਬੋਹਿਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ'। (੧੩੯੫)*

**ਨਿਰਮਰ** [*ਗੁ:। ਸੰਸਕ੍ਰਿਤ, ਨਿਰ੍ਮਲ। ਲ, ਰ ਦੀ ਸੁਰਣਤਾ*] ਜੋ ਮਲ ਤੋਂ ਰਹਿਤ ਹੋਵੇ। ਯਥਾ—*'ਆਨ ਨਾਹੀ ਸਮਸਰਿ ਉਜਿਆਰੋ ਨਿਰਮਰਿ ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ' (੧੩੮੫)।*

---

੧. ਇਹ ਪੰਜਾਬੀ ਨਿਰਾ ਸੰਸਕ੍ਰਿਤ ਨਿਰ੍ ਦਾ ਅਰਥ ਵਾਚੀ ਹੈ, ਇਸਦੀ ਸੰਧੀ ਇਸ ਕਰਕੇ ਸੰਸਕ੍ਰਿਤ ਤੋਂ ਅਡਰੀ ਹੈ, ਜਿਹਾ ਕੁ—ਪੰਜਾਬੀ, ਨਿਰਾਰਥਕ [ਨਿਰਾਰਥ] = ਨਿਰਾ + ਅਰਥਕ। ਸੰਸਕ੍ਰਿਤ, ਨਿਰ੍ + ਅਰਥਕ = ਨਿਰਰ੍ਥਕ। ਪੰਜਾਬੀ, ਨਿਰਾ + ਫਲ = ਨਿਰਾਫਲ। ਸੰਸਕ੍ਰਿਤ ਨਿਸ਼੍ + ਫਲ = ਨਿਖਫਲ। ਪੰਜਾਬੀ, ਨਿਰਾ + ਅਪਰਾਧ = ਨਿਰਾਪਰਾਧ। ਸੰਸਕ੍ਰਿਤ, ਨਿਰ੍ + ਅਪਰਾਧ = ਨਿਰਾਪਰਾਧ। ਇਸਦਾ ਕਾਰਨ ਕੁਛ ਇਹ ਬੀ ਹੈ ਕਿ ਪੰਜਾਬੀ ਨਿਰ ਨੂੰ ਨਿਰ ਨਹੀਂ ਲਿਖਦੇ।

੨. ਨਿਰ੍ਵਾਣ ਪਦ ਬੌਧ ਮਤ ਦਾ ਹੈ, ਉਨ੍ਹਾਂ ਵਿਚ ਜੋ ਇਸ ਦੇ ਭਾਵ ਹਨ ਉਹ ਇਕ 'ਮਹਾਂ ਸ਼ੂਨਜ' ਅਵਸਥਾ ਦਸਦੇ ਹਨ, ਜਿਥੇ ਅਸਤੀ (ਹੈ) ਨਾਸਤੀ (ਨਹੀਂ) ਦੋਇ ਨਾ ਰਹਿਣ। ਬੁਧ ਜੀ ਆਪ ਨੇ ਕਿਤੇ ਇਹ ਬੀ ਕਿਹਾ ਹੈ ਕਿ ਰਾਗ, ਦ੍ਵੈਖ, ਮੋਹ ਦੇ ਮਿਟ ਜਾਣ ਦਾ ਨਾਮ ਨਿਰਵਾਣ ਹੈ। ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਪਦ 'ਮਹਾਂ ਸ਼ੂਨਜ' ਅਵਸਥਾ ਦੇ ਅਰਥਾਂ ਵਿਚ ਨਹੀਂ ਆਇਆ, ਮੁਕਤੀ ਦੇ ਅਰਥਾਂ ਵਿਚ ਹੈ ਯਾ ਦ੍ਵੰਦਾਂ ਤੋਂ ਛੁਟ ਕੇ ਵਾਹਿਗੁਰੂ ਪ੍ਰਾਪਤੀ ਦੇ ਅਰਥਾਂ ਵਿਚ ਆਇਆ ਹੈ, ਅਟੱਲ, ਨਿਹਚਲ ਪਦ ਤੇ ਅਰਥਾਂ ਵਿਚ।

---

੧. ਦੇਖੋ, 'ਭਉ'।

**ਨਿਰਮਲ** [*ਗੁ: । ਸੰਸਕ੍ਰਿਤ, ਨਿਰ੍ਮਲ*] ਜੋ ਮੈਲ ਤੋਂ ਰਹਿਤ ਹੋਵੇ, ਸਾਫ਼, ਸੁਥਰਾ। ਯਥਾ—*'ਨਿਰਮਲ ਸੂਚੇ ਸਾਚੋ ਭਾਵੈ' (੯੩੩)।*

**ਨਿਰਮਲਾ¹** [*ਗੁ: । ਦੇਖੋ, 'ਨਿਰਮਲ'*] ਸ੍ਵੱਛ, ਸੁਥਰਾ। ਯਥਾ—*'ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ' (੧੦੭੮), ਤਥਾ—'ਸਚਿ ਰਤੇ ਸੇ ਨਿਰਮਲੇ' (੪੨੬)।*

**ਨਿਰਮਲੀਆ** [*ਗੁ: । ਦੇਖੋ, 'ਨਿਰਮਲ'*] ਮੈਲ ਰਹਿਤ, ਸਾਫ਼, ਉੱਜਲ। ਯਥਾ—*'ਅੰਮ੍ਰਿਤ ਨਾਮੁ ਸਦਾ ਨਿਰਮਲੀਆ' (੧੦੦)।*

**ਨਿਰਮਾਲਕਾ** [*ਗੁ: । ਦੇਖੋ, 'ਨਿਰਮਲ'*] ਨਿਰਮਲ ਦਾ। ਯਥਾ—*'ਤਿਸੁ ਜਨ ਕਉ ਉਪਦੇਸੁ ਨਿਰਮਾਲਕਾ' (੧੦੮੫),* ਉਸ ਜਨ ਨੂੰ ਨਿਰਮਰ (ਸ੍ਵਰੂਪ) ਦਾ ਉਪਦੇਸ਼ ਹੈ।

**ਨਿਰਾਰੀ** [*ਗੁ: । ਸੰਸਕ੍ਰਿਤ, ਨਿਰਾਲਜ । ਹਿੰਦੀ, ਨਿਰਾਰਾ, ਨਿਰਾਰੀ । ਪੰਜਾਬੀ, ਨਿਰਾਲੀ*] ਨਿਰਾਲੀ, ਵੱਖਰੀ, ਅਦਭੁਤ। ਯਥਾ—*'ਤਿਨ ਕੀ ਕਥਾ ਨਿਰਾਰੀ ਰੇ' (੮੫੫)।*

**ਨਿਰਾਰੇ** [*ਗੁ: । ਦੇਖੋ, 'ਨਿਰਾਰੀ'। ਨਿਰਾਰੀ ਦਾ ਪੁਲਿੰਗ ਬਹੁ-ਬਚਨ ਨਿਰਾਰੇ*] ਨਿਰਾਲੇ, ਅਕੇਲੇ। ਯਥਾ—*'ਜਿਉ ਜਲ ਅੰਭ ਊਪਰਿ ਕਮਲ ਨਿਰਾਰੇ' (੩੫੩)।*

**ਨੀਰਾਰੇ** [*ਸੰ: । ਸੰਸਕ੍ਰਿਤ, ਨੀਰ+ਆਰੇ; ਪੰਜਾਬੀ ਪ੍ਰਤੇ*]

੧. ਪਾਣੀ।

੨. ਪਾਣੀ ਹੈਨ। ਯਥਾ—*'ਰਵਿ ਸਸਿ ਪਵਣੁ ਪਾਵਕੁ ਨੀਰਾਰੇ'। (੨੩੭)*

**ਨਿਰਾਰਥ** [*ਗੁ: । ਸੰਸਕ੍ਰਿਤ, ਨਿਰ੍+ਅਰਥਕ=ਨਿਰਰ੍ਥਕ । ਪੰਜਾਬੀ, ਨਿਰਾ+ਅਰਥਕ=ਨਿਰਾਰਥਕ ਯਾ ਨਿਰਾਰਥ। ਦੇਖੋ, 'ਨਿਰਾ-ਪਰਾਧ'*] ਬਿਅਰਥ, ਨਿਕੰਮਾ, ਬੇ-ਮਤਲਬਾ। ਯਥਾ—*'ਸਗਲ ਨਿਰਾਰਥ ਕਾਮ' (੭੧੩)।*

**ਨਿਰਾਲਾ** [*ਗੁ: । ਦੇਖੋ, 'ਨਿਰਾਰੀ'*] ਵਖਰਾ, ਜੁਦਾ, ਅਨੋਖਾ, ਅਦਭੁਤ।

**ਨਿਰਾਲੀ** [*ਗੁ: । ਦੇਖੋ, 'ਨਿਰਾਰੀ'*] ਵਖਰੀ, ਅਨੋਖੀ, ਅਦਭੁਤ। ਯਥਾ—*'ਭਗਤਾ ਕੀ ਚਾਲ ਨਿਰਾਲੀ' (੯੧੮)।*

**ਨਿਰਲਜੇ** [*ਗੁ: । ਸੰਸਕ੍ਰਿਤ, ਨਿਰਲੱਜ*] ਲੱਜਾ ਰਹਿਤ, ਬੇਸ਼ਰਮ। ਯਥਾ—*'ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ' (੮੧੫)।*

**ਨਿਰਾਲੰਬ** [*ਗੁ: । ਸੰਸਕ੍ਰਿਤ, ਨਿਰਾਲਮ੍ਬ । ਨਿਰ੍+ਆਲੰਬ*]

੧. ਆਸਰੇ ਰਹਿਤ, ਆਪਣੇ ਆਪ ਦੇ ਆਸਰੇ। ੨. ਵਾਹਿਗੁਰੂ। ਯਥਾ—*'ਨਿਰਾਲੰਬੁ ਨਿਰਾਹਾਰ ਨਿਹਕੇਵਲੁ' (੧੩੩੨)।*

**ਨਿਰਾਲਮ** [*ਸੰ: । ਸੰਸਕ੍ਰਿਤ। ਦੇਖੋ, 'ਨਿਰਾਲੰਬ'*]

੧. ਆਪਣੇ ਆਪ ਵਿਚ ਦ੍ਰਿੜ੍ਹ, ਕਿਸੇ ਦੂਸਰੇ ਦੇ ਆਸਰੇ ਤੋਂ ਰਹਿਤ, ਅਸੰਗ, ਵਾਹਿਗੁਰੂ। ਯਥਾ—*'ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ' (੯੧੦)।*

੨. [*ਹਿੰਦੀ, ਨਿਰਾਲਾ। ਪੰਜਾਬੀ, ਨਿਰਾਲਾ। ਇਸ ਤੋਂ ਨਿਰਲੰ ਨਿਰਾਲਮੁ*] ਅਸੰਗ, ਵੱਖਰਾ ਰਹਿਣ ਵਾਲਾ। ਯਥਾ—*'ਜੈਸੇ ਜਲ ਮਹਿ ਕਮਲੁ ਨਿਰਾਲਮੁ' (੯੩੮)।*

੩. [*ਪੰਜਾਬੀ, ਨਿਰ+ਆਲਮ=ਜਹਾਨ, ਅਰਬੀ*] ਸੰਸਾਰ ਤੋਂ ਰਹਿਤ।

**ਨਰਵੈ** [*ਸੰ: । ਸੰਸਕ੍ਰਿਤ, ਨਿ=ਵਿਸ਼ੇਸ਼ ਕਰਕੇ+ਰਵ=ਸਬਦ*]

੧. ਉਪਦੇਸ਼। ਯਥਾ—*'ਕਹਤੁ ਕਬੀਰੁ ਸੁਨਹੁ ਨਰ ਨਰਵੈ' (੧੩੪੯),* ਕਹਿੰਦਾ ਹੈ ਕਬੀਰ ਉਪਦੇਸ਼ ਸੁਣੋ ਹੇ ਨਰੋ!

੨. ਅਥਵਾ ਨਰ ਪਦ ਦੀ ਵੀਪਸਾ ਹੈ, ਜ਼ੋਰ ਦੇਣ ਵਾਸਤੇ ਦੋ ਵਾਰ ਕਿਹਾ ਹੈ।

੩. ਨਰ = ਮਨੁੱਖ ਤੇ ਨਰਵੈ = ਇਸਤ੍ਰੀਆਂ।

**ਨਿਰਵਾ** [*ਅ: । ਸੰਸਕ੍ਰਿਤ, ਨਿਕਟ। ਪ੍ਰਾਕ੍ਰਿਤ, ਨਿਯੜ। ਪੰਜਾਬੀ, ਨੇੜੇ। ਹਿੰਦੀ, ਨਿਯਰ। ਦੂਸਰਾ ਰੂਪ ਨਿਰਵਾ*] ਨੇੜੇ। ਯਥਾ—*'ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ' (੭੧੮),* ਭਾਵ ਜੇ ਜਲ ਦੀ ਮੱਛੀ ਖਜੂਰ ਤੋਂ ਲੱਭ ਪਵੇ, ਤਦ ਤਾਂ ਰੱਬ ਬੀ ਦੂਰੋਂ ਲੱਭ ਪਊ, ਜਿਕੁਰ ਮੱਛੀ ਸਦਾ ਪਾਣੀ ਵਿਚੋਂ ਮਿਲਦੀ ਹੈ, ਤਿਵੇਂ ਰੱਬ ਘਟ ਘਟ ਵਿਚੋਂ ਮਿਲਦਾ ਹੈ।

**ਨਿਰਵੈਰ** [*ਗੁ: । ਸੰਸਕ੍ਰਿਤ, ਨਿਰ੍ਵੈਰ*] ਵੈਰ ਰਹਿਤ, ਜਿਸ ਦੇ ਅੰਦਰ ਕਿਸੇ ਨਾਲ ਦ੍ਵੈਖ ਨਾ ਹੋਵੇ। ਇਹ ਵਾਹਿਗੁਰੂ ਦਾ ਵਿਸ਼ੇਸ਼ਣ ਹੈ। ਦੇਵੀ ਦੇਵਤੇ ਮਹਾਂ ਪੁਰਖ ਸਭ ਵੈਰ ਵਿਚ ਆਏ। ਉਹ ਕਦੇ ਵੈਰ ਵਿਚ ਨਹੀਂ ਆਇਆ। ਯਥਾ—*'ਨਿਰਭਉ ਨਿਰਵੈਰੁ' (੧)।*

**ਨਰਵਿਰਤਿ** [*ਸੰ: । ਸੰਸਕ੍ਰਿਤ, ਨਿਰ੍ਵ੍ਰਿੱਤਿ*] ਸਮਾਪਤੀ, ਪੂਰਣਤਾ, ਛੁਟਕਾਰਾ, ਉਪਰਾਮਤਾਈ, ਮੁਕਤੀ। ਯਥਾ—*'ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ' (੯੪੧)।* ਦੇਖੋ, 'ਪਰਵਿਰਤਿ'

**ਨਲ੍ਹ** [*ਸੰ: । ਸੰਸਕ੍ਰਿਤ¹*] ਸ੍ਰੀ ਗੁਰੂ ਜੀ ਦੇ ਇਕ ਸਿਖ ਦਾ ਨਾਮ ਜੋ ਭੱਟ ਸੀ ਅਰ ਜਿਸ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੱਟਾਂ ਦੇ ਸ੍ਵੈਯਾਂ ਵਿਚ ਵਿਦਮਾਨ ਹੈ। ਯਥਾ—*'ਨਲ੍ਹ ਕਵਿ ਪਾਰਸ ਪਰਸ ਕਚ ਕੰਚਨਾ ਹੁਇ' (੧੩੯੯)।*

**ਨਲੀ** [*ਸੰ: । ਸੰਸਕ੍ਰਿਤ, ਨਾਲਿ:*] ੧. ਕੋਈ ਗੋਲ ਲੰਮੀ ਸ਼ੈ ਜੋ ਅੰਦਰੋਂ ਪੋਲੀ ਹੋਵੇ, ਜਿਸਦੇ ਵਿਚ ਦੀ ਪਾਣੀ ਹਵਾ ਲੰਘ ਸਕੇ।

੨. ਜੁਲਾਹੇ ਦੀ ਨਲੀ ਯਾ ਨੜਾ ਜਿਸ ਉਤੇ ਸੂਤ ਲਪੇਟਿਆ ਹੁੰਦਾ ਹੈ। ਯਥਾ—*'ਛੋਛੀ ਨਲੀ ਤੰਤੁ ਨਹੀ ਨਿਕਸੈ' (੩੩੫),* ਭਾਵ ਸ਼ਰੀਰ ਰਗ ਰੂਪ ਨਲੀ ਖ਼ਾਲੀ ਹੈ, ਸ੍ਵਾਸਾਂ ਰੂਪ ਤੰਤ ਨਹੀਂ ਨਿਕਲਦਾ।

**ਨਾਲਾ** [*ਅ: । ਪੰਜਾਬੀ, ਨਾਲ*] ੧. ਨਾਲ, ਸੰਗ। ਯਥਾ—*'ਅੰਤਰਿ ਸਾਚੁ ਸਭੇ ਸੁਖ ਨਾਲਾ' (੪੧੨),* ਜਿਸਦੇ ਅੰਦਰ ਸਚ ਹੈ, ਸਾਰੇ ਸੁਖ ਉਸਦੇ ਨਾਲ ਹਨ।

੨. [*ਦੇਖੋ, 'ਨਾਲਿਆ'*] ਪ੍ਰਵਾਹ। ਯਥਾ—*'ਅੰਤਰਿ ਸਾਚੁ ਸਭੇ ਸੁਖ ਨਾਲਾ' (੪੧੨),* ਜਿਸਦੇ ਅੰਦਰ ਸਚ ਹੈ ਉਹ ਸਾਰੇ ਸੁੱਖਾਂ ਦਾ ਪ੍ਰਵਾਹ ਹੈ।

**ਨਾਲਿ** [*ਸੰ: । ਪੰਜਾਬੀ। ਦੇਖੋ, 'ਨਲੀ'*]

੧. [*ਸੰਸਕ੍ਰਿਤ*] ਨਲੀ, ਇਕ ਪ੍ਰਕਾਰ ਦੀ ਨਾਲੀ ਹੈ, ਜਿਸ ਦੁਆਰਾ ਸੁਨਿਆਰੇ ਅੱਗ ਨੂੰ ਫੂਕਾਂ ਮਾਰ ਕੇ ਤ੍ਰਿੱਖਿਆਂ ਕਰਦੇ ਹਨ। ਯਥਾ—*'ਭੈ ਤਨਿ ਅਗਨਿ ਭਖੈ ਭੈ ਨਾਲਿ' (੧੫੧),* ਈਸ਼੍ਵਰ ਦਾ ਭੈ ...

---

¹ ਸਿਖਾਂ ਦੀ ਇਕ ਸਾਧੂ ਸੰਪ੍ਰਦਾ ਦਾ ਨਾਮ ਬੀ ਹੈ, ਜੋ ਆਪਣਾ ਅਰੰਭ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਸਿੰਘ ਕਾਸ਼ੀ ਵਿਦਯਾ ਲਈ ਘੱਲੇ ਜਾਣਾ ਤੋਂ ਦਸਦੇ ਹਨ। ਇਹ ਪੰਜੇ ਇਸ ਸੰਪ੍ਰਦਾ ਦਾ ਅਰੰਭ ਹਨ, ਨਿਰਮਲੇ ਅੰਮ੍ਰਿਤ ਛਕਦੇ ਹਨ, ਡੇਰੇਦਾਰ ਸੁਫੈਦ ਬਸਤ੍ਰ ਰਖਦੇ ਹਨ, ਫਿਰਨ ਵਾਲੇ ਭਗਵੇਂ। ਵਿਦਵਾਨ ਤੇ ਕਈ ਵੇਰ ਨਾਮ ਰਸੀਏ ਬੀ ਹੁੰਦੇ ਹਨ। ਵਿਰਕਤ ਰਹਿ ਕੇ ਸਿੰਘ ਧਰਮ ਦਾ ਪ੍ਰਚਾਰ ਕਰਨਾ ਇਨ੍ਹਾਂ ਦਾ ਉਦੇਸ਼ ਹੈ।

¹ ਪ੍ਰਾਚੀਨ ਸਮੇਂ ਵਿਚ ਬੀ ਕਈ ਨਲ ਹੋਏ ਹਨ ਜਿਨ੍ਹਾਂ ਵਿਚੋਂ 'ਨਲ ਦਮਯੰਤੀ' ਮਸ਼ਹੂਰ ਕਿੱਸਾ ਹੈ।

ਮਨ ਵਿਖੇ ਧਾਰਨਾ ਹੈ, ਏਹੀ ਨਾਲ ਹੈ, ਇਸ ਕਰਕੇ ਭੈ ਦੀ ਅੱਗ ਨੂੰ {ਭਖੇ} ਭਖਾਵੇ (ਤੇਜ ਕਰੇ)।

੨. [*ਅ:। ਪੰਜਾਬੀ*] ਸਾਥ। ਯਥਾ—*'ਘਰਿ ਆਏ ਗੋਵਿੰਦੁ ਲੈ ਨਾਲਿ' (੧੯੭)।*

੩. [*ਸੰ:। ਸੰਸਕ੍ਰਿਤ*] ਕੋਈ ਗੋਲ ਲੰਮੀ ਸ਼ੈ ਜੋ ਅੰਦਰੋਂ ਪੋਲੀ ਹੋਵੇ, ਜਿਸ ਵਿਚ ਦੀ ਪਾਣੀ ਹਵਾ ਲੰਘ ਸਕੇ; ਨਾਲੀ, ਪੋਲੀ ਡੰਡੀ, ਜਿਵੇਂ ਕਮਲ ਦੀ ਡੰਡੀ। ਦੇਖੋ, 'ਨਾਲਿ ਕੁਟੰਬ'

**ਾਲੇ** [*ਅ:। ਪੰਜਾਬੀ, ਨਾਲ*]

੧. ਸੰਗ ਹੀ, ਸਾਥ ਹੀ। ਯਥਾ—*'ਨਾਲੇ ਲਏ ਸਿਧਾਵੈ' (੩੭੩)।*

੨. [*ਪੰਜਾਬੀ। ਸੰਸਕ੍ਰਿਤ, ਨਾਲ: ਤੋਂ*] ਛੋਟੀਆਂ ਨਦੀਆਂ। ਦੇਖੋ, 'ਨਾਲਿਆ'

**ਾਲੋਂ** [*ਅ:। ਪੰਜਾਬੀ, ਨਾਲ*] ਸਾਥ ਤੋਂ। ਯਥਾ—*'ਮਨਮੁਖਾ ਨਾਲੋ ਤੁਟੀ ਭਲੀ' (੩੧੬)।*

**ੀਲ** [*ਸੰ:। ਸੰਸਕ੍ਰਿਤ*]

੧. ਨੀਲਾ ਰੰਗ, ਅਸਮਾਨ ਵਰਗਾ ਰੰਗ ਪਰ ਉਸ ਤੋਂ ਵਧੀਕ ਗੂੜ੍ਹਾ।

੨. ਕਲੰਕ।

੩. [*ਦੇਸ਼ ਭਾਸ਼ਾ*] ਖਰਬ ਤੋਂ ਅਗਲੀ ਗਿਣਤੀ ਦਾ ਨਾਮ ਨੀਲ ਹੈ। ਆਮ ਗਿਣਤੀ ਅਰਥ ਬੀ ਨੀਲ ਤੋਂ ਲੈਂਦੇ ਹਨ।

੪. ਮਾਇਆ, ਅਨੀਲ ਵਿਚ ਨੀਲ ਦਾ ਅਰਥ ਮਾਇਆ ਕਲੰਕ, ਗਿਣਤੀ ਤ੍ਰੈਏ ਕਰਦੇ ਹਨ।

**ਾਲਿਆ** [*ਸੰ:। ਸੰਸਕ੍ਰਿਤ, ਨਾਲ:। ਪੰਜਾਬੀ, ਨਾਲਾ ਦਾ ਬਹੁ-ਬਚਨ*] ਛੋਟੀਆਂ ਨਦੀਆਂ। ਯਥਾ—*'ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ' (੮੫੫)।*

**ਾਲੀਏਰ** [*ਸੰ:। ਸੰਸਕ੍ਰਿਤ, ਨਾਰਿਕੇਲ:। ਹਿੰਦੀ, ਨਾਰੀਯਲਾ। ਪੰਜਾਬੀ, ਨਰੇਲ*] ਨਰੇਲ ਇਕ ਖਾਣ ਯੋਗ ਫਲ ਹੈ ਜੋ ਹਿੰਦ ਦੇ ਸਮੁੰਦਰੀ ਕੰਢਿਆਂ ਤੇ ਲਾਗ ਦੇ ਟਾਪੂਆਂ ਤੇ ਹੁੰਦਾ ਹੈ। ਤਾੜ ਵਾਂਙੂ ਇਸ ਦਾ ਬ੍ਰਿਛ ਉੱਚਾ ਹੁੰਦਾ ਹੈ। ਯਥਾ—*'ਨਾਲੀਏਰ ਫਲੁ ਸੇਬਰਿ ਪਾਕਾ' (੯੭੨),* ਭਾਵ ਨਲੀਏਰ ਫਲ ਸਤਿਸੰਗ ਸੋ ਤੁਹਾਨੂੰ ਸਿੰਬਲ ਦਿਸਦਾ ਹੈ, ਅਰ ਸਿੰਬਲ ਜੋ ਕੁਸੰਗ ਸੀ ਨਲੀਏਰ ਦਿਸਦਾ ਹੈ, ਇਸ ਲਈ ਤੁਸੀਂ ਗਵਾਰ ਹੋ।

**ਨਾਲਕਾ** [*ਅ:। ਪੰਜਾਬੀ, ਨਲ+ਹਿੰਦੀ, ਕਾ*] ਨਾਲ ਦਾ, ਸੰਗ ਦਾ, ਸਾਥੀ। ਯਥਾ—*'ਸਦਾ ਸੰਗੀ ਹਰਿ ਨਾਲਕਾ' (੧੦੮੫)।*

**ਨਾਲਿ ਕੁਟੰਬ** [*ਬਹੁ ਬ੍ਰੀ: ਸ:। ਹਿੰਦੀ*] ਨਾਲ ਹੀ ਜਿਸਦਾ ਕੁਟੰਬ ਹੈ, ਬ੍ਰਹਮਾ। ਯਥਾ—*'ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ' (੩੫੦),* ਵਰ ਦਾਤਾ ਵਿਸ਼ਨੂੰ ਦੇ ਸਾਥ ਜੋ ਮਾਲਕ ਹੀ ਨਾਲ ਹੈ, ਤਿਸ ਦਾ ਕੁਟੰਬ ਜੋ ਬ੍ਰਹਮ ਹੈ, ਸ੍ਰਿਸ਼ਟੀ ਨੂੰ ਭਾਲਨ ਗਿਆ। ਅਥਵਾ ਬ੍ਰਹਮਾ ਆਪਣੀ {ਸ੍ਰਿਸ਼ਟਿ} ਉਤਪਤੀ ਦਾ ਥਾਉਂ (ਜੋ ਨਾਲ ਸੀ, ਉਸ ਨਾਲ ਜੋ ਵਰਦਾਤੇ ਦੇ ਸੰਗ ਲਗੀ ਹੋਈ ਸੀ, ਉਸ) ਨੂੰ ਭਾਲਣ ਗਿਆ, ਤਾਂ ਕਮਲ ਦਾ ਹੀ ਅੰਤ ਨਹੀਂ ਆਇਆ ਸੀ। ਖਿਚ ਖਿਚ ਕੇ ਹੋਰ ਅਰਥ ਬੀ ਕਰਦੇ ਹਨ।

**ਨਿਲਜ** [*ਗੁ:। ਸੰਸਕ੍ਰਿਤ, ਨਿਰ੍ਲੱਜ*] ਲਜਾ ਰਹਿਤ, ਬੇਸ਼ਰਮ। ਯਥਾ—*'ਰੇ ਜੀਅ ਨਿਲਜ ਲਾਜ ਤੋੁਹਿ ਨਾਹੀ' (੩੩੦)।*

**ਨਲਨੀ** [*ਸੰ:। ਸੰਸਕ੍ਰਿਤ, ਨਾਲੀ ਤੋਂ ਪੰਜਾਬੀ, ਨਲਨੀ*] ਇਕ ਪ੍ਰਕਾਰ ਦੀ ਫਾਹੀ, ਦੋ ਲਕੜੀਆਂ ਦੇ ਵਿਚ ਨੜੇ ਯਾ ਵਾਂਸ ਦੀ ਪੋਰੀ ਐਉਂ ਲਾਂਦੇ ਹਨ ਜੋ ਭਉਂ ਜਾਏ, ਇਸ ਤੇ ਭਿਤੀ ਲਾਂਦੇ ਤੇ ਪਾਣੀ ਉਪਰ ਇਸ ਨੂੰ ਟਿਕਾਉਂਦੇ ਹਨ, ਤੋਤਾ ਜਦ ਇਸ ਤੇ ਬੈਠਦਾ ਹੈ ਤਾਂ ਨਲੀ ਭੌਂ ਜਾਂਦੀ ਹੈ ਤੇ ਓਹ ਪੁੱਠਾ ਹੋ ਜਾਂਦਾ ਹੈ, ਹੇਠਾਂ ਪਾਣੀ ਤੋਂ ਡਰਦਾ ਹੈ ਉਪਰੋਂ ਪੈਰਾਂ ਦੇ ਪੰਜੇ ਨਾਲ ਨੜੇ ਨੂੰ ਘੁੱਟ ਕੇ ਫੜਦਾ ਹੈ, ਐਸ ਤਰ੍ਹਾਂ ਫਾਹੀ ਵਾਲੇ ਉਸਨੂੰ ਫੜ ਲੈਂਦੇ ਹਨ। ਯਥਾ—*'ਬਾਧਿਓ ਜਿਉ ਨਲਿਨੀ ਭ੍ਰਮਿ ਸੂਆ' (੨੫੫),* ਜਿਸ ਤਰ੍ਹਾਂ ਨਲਨੀ ਦੇ ਭ੍ਰਮ ਕਰਕੇ ਤੋਤਾ ਬਝ ਜਾਂਦਾ ਹੈ।

**ਨਲਜ** ਦੇਖੋ, 'ਨਲ੍ਹ'

**ਨਵ** [*ਸੰਖ: ਵਾ:। ਸੰਸਕ੍ਰਿਤ, ਨਵਨ*] ੧. ਨੌਂ, ੯। ਇਕ ਘਟ ਦਸ।

੨. ਨੌਂ ਵਯਾਕਰਨ। ਯਥਾ—*'ਨਵ ਛਿਅ ਖਟੁ ਬੋਲਹਿ ਮੁਖ ਆਗਰ'। (੬੬੮)*

੩. ਨੌਂ ਖੰਡ। ਯਥਾ—*'ਪੰਚ ਤੀਨਿ ਨਵ ਚਾਰਿ ਸਮਾਵੈ' (੪੧੪),* ਪੰਜ ਤਤ, ਤੀਨ ਲੋਕ, ਨੌਂ ਖੰਡ ਤੇ ਚਾਰ ਜੁਗ ਯਾ ਦਿਸ਼ਾ ਮੈ ਸਮਾਇ ਰਹਿਆ ਜਾਣਿਆ ਹੈ। ਦੇਖੋ, 'ਪੰਚ ੫.'

੪. ਨਵਾਂ। ਦੇਖੋ, 'ਨਵਤਨ'

**ਨਵੇ/ਨਵੈ** [*ਸੰਖ: ਵਾ:। ਸੰਸਕ੍ਰਿਤ, ਨਵ। ਪੰਜਾਬੀ, ਨਵ+ਏ ਪ੍ਰਤੇ*] ਨੌਂ ਹੀ। ਯਥਾ—*'ਨਉਮੀ ਨਵੇ ਛਿਦ੍ਰ ਅਪਵੀਤਿ' (੨੯੮),* ਨਉਮੀ ਥਿਤ ਦ੍ਵਾਰੇ ਉਪਦੇਸ਼ ਕਰਦੇ ਹਨ ਕਿ ਨੌਂ ਗੋਲਕਾਂ ਅਪਵਿੱਤ੍ਰ ਹਨ। ਤਥਾ—*'ਨਉਮੀ ਨਵੇ ਛਿਦ੍ਰ ਅਪਵੀਤ' (੨੯੮),* ਤਥਾ—*'ਭਗਤਿ ਨਵੈ ਪਰਕਾਰਾ' (੭੧),* ਤਥਾ—*'ਨਵੇ ਸੋਤ ਸਭਿ ਢਿਲਾ' (੩੦੪),* ਭਾਵ ਨੌਂ ਗੋਲਕਾਂ। ਦੇਖੋ, 'ਨਵੈ ਘਰ'

੨. ਦਸ ਘੱਟ ਸੌ, ਭਾਵ ਨੱਬੇ ਵਰ੍ਹੇ ਦੀ ਉਮਰ ਤੋਂ ਹੈ। ਯਥਾ—*'ਨਵੈ ਕਾ ਸਿਹਜਾਸਣੀ' (੧੩੮)।*

**ਨਾਵ** [*ਸੰ:। ਸੰਸਕ੍ਰਿਤ, ਨੌ:। ਬਹੁ-ਬਚਨ ਨਾਵ। ਫ਼ਾਰਸੀ, ਨਾਉ*]

੧. ਬੇੜੀ। ਦੇਖੋ, 'ਪਾਖਾਣ'

੨. [*ਦੇਖੋ, 'ਨਾਮ'*] ਨਾਮ, ਨਾਉਂ। ਯਥਾ—*'ਅਸੰਖ ਨਾਵ ਅਸੰਖ ਥਾਵ' (੪)।*

**ਨਾਵੈ** [*ਕ੍ਰਿ:। ਸੰਸਕ੍ਰਿਤ, ਸ੍ਨਾਨ। ਪ੍ਰਾਕ੍ਰਿਤ, ਣਾਣ। ਹਿੰਦੀ, ਨਹਾਨਾ। ਪੰਜਾਬੀ, ਨ੍ਹਾਉਣਾ ਤੋਂ ਨ੍ਹਾਵੇ*] ੧. ਇਸ਼ਨਾਨ ਕਰੇ। ਯਥਾ—*'ਹਰਿ ਨਾਮਿ ਨਾਵੈ ਸੋਈ ਜਨੁ ਨਿਰਮਲੁ' (੧੨੩੪)।*

੨. [*ਸੰ:। ਸੰਸਕ੍ਰਿਤ, ਨਾਮਨ੍ ਦਾ ਦੂਸਰਾ ਪੰਜਾਬੀ ਰੂਪ, ਨਾਉਂ, ਨਾਵ*] (ਵਾਹਿਗੁਰੂ ਦਾ) ਨਾਮ। ਯਥਾ—*'ਸਭੁ ਨਾਵੈ ਨੋ ਪਰਤਾਪਦਾ' (੭੧)।*

੩. (ਪੁੰਨੀ ਪਾਪੀ ਜੀਵਾਂ ਦੇ) ਨਾਮ (ਲਿਖਣ ਲਈ)। ਯਥਾ—*'ਲਿਖਿ ਨਾਵੈ ਧਰਮੁ ਬਹਾਲਿਆ' (੪੬੩)।*

**ਨਿਵ** [*ਕ੍ਰਿ:। ਸੰਸਕ੍ਰਿਤ, ਨਮਨੰ। ਪੰਜਾਬੀ, ਨਿੰਵਣਾ ਯਾ ਨੀਉਣਾ*] ਨੀਵਾਂ ਹੋ ਕੇ, ਝੁਕ ਕੇ। ਯਥਾ—*'ਨਿਵਿ ਨਿਵਿ ਲਾਗਉ ਪਾਇ ਜੀਉ' (੭੬੩),* ਤਥਾ—*'ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ' (੪੭੦)।*

**ਨੀਵ** [*ਸੰ:। ਸੰਸਕ੍ਰਿਤ, ਨੇਮਿ। ਪ੍ਰਾਕ੍ਰਿਤ, ਨੇਈ। ਪੰਜਾਬੀ, ਨੀਂਹ। ਹਿੰਦੀ, ਨੀਂਵ*] ਨੀਂਹ, ਮਕਾਨ ਉਸਾਰਨ ਤੋਂ ਪਹਿਲੇ ਜ਼ਿਮੀਂ ਪੁਟ ਕੇ ਕੰਕਰ ਚੂਨੇ ਇੱਟਾਂ ਨਾਲ ਭਰਦੇ ਹਨ, ਉਸਨੂੰ ਨੀਂਹ ਕਹਿੰਦੇ ਹਨ,

ਬੁਨਿਆਦ। ਯਥਾ—*'ਦੇ ਦੇ ਨੀਵ ਦਿਵਾਲ ਉਸਾਰੀ'(੧੫੫)।*

**ਨੀਵੀ** [*ਗੁ: । ਦੇਖੋ, 'ਨਿਵ'*] ਬਹੁਤ ਨੀਚ, ਛੋਟੇ। ਯਥਾ—*'ਹਮ ਨੀਵੀ ਪ੍ਰਭੁ ਅਤਿ ਊਚਾ ਕਿਉ ਕਰਿ ਮਿਲਿਆ ਜਾਏ ਰਾਮ' (੭੭੨)।*

**ਨਾਵਉ** [*ਕ੍ਰਿ: । ਦੇਖੋ, 'ਨਾਵੈ'*] ਇਸ਼ਨਾਨ ਕਰੋ।

**ਨਿਵਾਸ** [*ਕ੍ਰਿ: । ਸੰਸਕ੍ਰਿਤ*] ਵਾਸਾ, ਰਿਹਾਇਸ਼। ਯਥਾ—*'ਸਾਧ ਸੰਗਿ ਪ੍ਰਭ ਦੇਹੁ ਨਿਵਾਸੁ' (੨੯੦)।*

**ਨਿਵਸਸਿ** [*ਕ੍ਰਿ: । ਨਿ=ਵਿਸ਼ੇਸ਼। ਵਸ, ਵਸਤਤੇ ਵਿਚੋਂ=ਸਿਧੇ ਹੋਣਾ*] ਖਿੜਨਾ। ਯਥਾ—*'ਚੰਦ ਕੁਮੁਦਨੀ ਦੂਰਹੁ ਨਿਵਸਸਿ' (੯੯੦),* ਚੰਦ ਨੂੰ ਦੇਖ ਕੇ (ਫੁੱਲ) ਕਲੀਆਂ ਦੂਰੋਂ ਖਿੜ ਪੈਂਦੀਆਂ ਹਨ।

**ਨਾਵਹੁ** [*ਸੰ: । ਦੇਖੋ, 'ਨਾਵੈ ੨.'*] ਨਾਮ ਤੋਂ। ਯਥਾ—*'ਇਕਿ ਭੂਲੇ ਨਾਵਹੁ' (੫੮੨)।*

**ਨਿਵਾਹੂ** [*ਗੁ: । ਸੰਸਕ੍ਰਿਤ, ਨਿਰਵਾਹ। ਪੰਜਾਬੀ, ਨਿਬਾਹੁਣਾ। ਇਸ ਤੋਂ ਨਿਬਾਹ, ਨਿਵਾਹ। ਊ ਪ੍ਰਤੇ*] ੧. ਨਿਬਾਹੁਣ ਵਾਲਾ, ਪੂਰੇ ਹੁੰਦਿਆਂ ਤਕ ਆਸਰਾ ਦੇਈ ਜਾਣ ਵਾਲਾ ਅੰਗਪਾਲ। ਯਥਾ—*'ਏਕੁ ਨਿਵਾਹੂ ਰਾਮ ਨਾਮ ਦੀਨਾ ਕਾ ਪ੍ਰਭੁ ਨਾਥ' (੪੩੧)।*

੨. ਨੀਵਾਂ ਕਰਕੇ। ਯਥਾ—*'ਸੋ ਨਿਵਾਹੂ ਗਡਿ ਜੋ ਚਲਾਊ ਨ ਥੀਐ' (੧੦੯੯),* ਇਥੇ ਨਿਵਾਹੂ ਦਾ ਅਰਥ 'ਅੰਕ ੧.' ਵਾਲਾ ਹੀ ਲੱਗਦਾ ਹੈ, ਪਰ ਗਜਾਨੀ ਐਉਂ ਬੀ ਕਰਦੇ ਹਨ—ਉਸਨੂੰ (ਵਾਹਿਗੁਰੂ ਦੇ ਨਾਮ ਨੂੰ) ਨੀਵਾਂ ਕਰਕੇ ਗਡ (ਹਿਰਦੇ ਵਿਚ ਪ੍ਰੋ) ਜੋ ਚਲਾਇਮਾਨ ਨਾ ਹੋਵੇ (ਭਾਵ ਤੈਥੋਂ ਖੁਸ ਨਾ ਜਾਵੇ)।

**ਨਵਹਾਣਿ** [*ਗੁ: । ਸੰਸਕ੍ਰਿਤ, ਨਵ+ਪੁ: ਪੰਜਾਬੀ, ਹਾਣ=ਉਮਰ*] ਨਵੀਂ ਉਮਰਾ ਵਾਲੀ, ਭਾਵ ਜੁਆਨ। ਯਥਾ—*'ਨਵਹਾਣਿ ਨਵਧਨ ਸਬਦਿ ਜਾਗੀ ਆਪਣੇ ਪਿਰ ਭਾਣੀਆ' (੮੪੪)।*

**ਨਵੇ ਘਰ** [*ਸੰਖ: ਵਾ: । ਹਿੰਦੀ*] ਨੌਂ ਗੋਲਕਾਂ।[1] ਯਥਾ—*'ਕਹਤੁ ਕਬੀਰ ਨਵੇ ਘਰ ਮੂਸੇ ਦਸਵੈ ਤਤੁ ਸਮਾਈ' (੩੩੯)।*

**ਨਿਵਾਜਾ** [*ਸੰ: । ਫ਼ਾਰਸੀ, ਨਮਾਜ਼*] ਪੂਜਨ, ਬੰਦਗੀ, ਮੁਸਲਮਾਨਾਂ ਦੀ ਪੰਜ ਵੇਲੇ ਖ਼ੁਦਾ ਅੱਗੇ ਬੰਦਗੀ। ਯਥਾ—*'ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ' (੧੪੧)।* ਦੇਖੋ, 'ਪੰਜ ਨਿਵਾਜਾ'

**ਨਿਵਾਜੇ** [*ਕ੍ਰਿ: । ਫ਼ਾਰਸੀ, ਨਵਾਖ਼ਤਨ=ਵਡਿਆਉਣਾ, ਇਸ ਤੋਂ ਬਣਦਾ ਹੈ ਨਿਵਾਜ਼ਸ਼। ਨਿਵਾਜ਼ਸ਼ ਤੋਂ ਪੰਜਾਬੀ ਕ੍ਰਿਯਾ ਬਣੀ ਹੈ ਨਿਵਾਜਣਾ*] ਸੰਵਾਰੇ, ਵਡਿਆਏ। ਯਥਾ—*'ਕਾਚੇ ਭਾਡੇ ਸਾਜਿ ਨਿਵਾਜੇ' (੮੮੨)।*

**ਨਿਵਾਜਿਆ** [*ਕ੍ਰਿ: । ਦੇਖੋ, 'ਨਿਵਾਜੇ'*] ਵਡਿਆਇਆ, ਸਤਿਕਾਰ ਯੋਗ ਕੀਤਾ। ਯਥਾ—*'ਆਪੇ ਖਸਮਿ ਨਿਵਾਜਿਆ' (੭੨)।*

**ਨਾਵਣ** [*ਕ੍ਰਿ: । ਦੇਖੋ, 'ਨਾਵੈ'*] ਇਸ਼ਨਾਨ ਕਰਨਾ। ਯਥਾ—*'ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ' (੬੮੭)।*

**ਨਿਵਣ** [*ਸੰ: । ਸੰਸਕ੍ਰਿਤ, ਨਮ੍ਰ। ਪੰਜਾਬੀ, ਨੀਉਣਾ ਯਾ ਨਿਵਣਾ*] ਨਿਮ੍ਰਤਾ, ਗ਼ਰੀਬੀ। ਯਥਾ—*'ਨਿਵਣੁ ਸੁ ਅਖਰੁ ਖਵਣੁ ਗੁਣੁ'। (੧੩੮੪)*

**ਨਵਿਤ** [*ਅ: । ਸੰਸਕ੍ਰਿਤ, ਨਿਮਿਤ=ਕਾਰਣ*] ਵਾਸਤੇ, ਲਈ, ਖਾਤਰ। ਯਥਾ—*'ਵਿਤ ਨਵਿਤ ਭ੍ਰਮਿਓ ਬਹੁ ਭਾਤੀ' (੯੯੯)।*

---

੧. ੨ ਕੰਨ, ੨ ਅੱਖਾਂ, ੧ ਮੂੰਹ, ੨ ਨਾਸਕਾਂ, ੧ ਗੁਦਾ, ੧ ਸ਼ਿਸ਼ਨ।

**ਨਵੰਤ** [*ਸੰਖ: ਵਾ: । ਸੰਸਕ੍ਰਿਤ, ਨਵੰ। ਤ, ਸ੍ਵਾਰਥ ਪ੍ਰਤੇ*] ੧. ਨੌਂ, ੯।

੨. ਨਵੇਂ ਹੀ। ਯਥਾ—*'ਨਵੰਤ ਦੁਆਰੰ ਭੀਤ ਰਹਿਤੰ' (੧੩੫੪)।*

**ਨਿਵਾਤ** [*ਸੰ: । ਫ਼ਾਰਸੀ, ਨਬਾਤ*] ਮਿਸ਼ਰੀ। ਯਥਾ—*'ਫਰੀਦਾ ਸਕਰ ਖੰਡੁ ਨਿਵਾਤ ਗੁੜੁ' (੧੩੭੯)।*

**ਨਿਵੰਤ** [*ਕ੍ਰਿ: । ਸੰਸਕ੍ਰਿਤ, ਨਮਿਤ=ਨੀਵਾਂ ਹੋਇਆ*] ਨਿਵਣਾ, ਝੁਕਣਾ। ਯਥਾ—*'ਨਿਵੰਤਿ ਹੋਵੰਤਿ ਮਿਥਿਆ' (੧੩੫੯),* ਨੀਵਾਂ ਹੋਣਾ (ਉਸਦਾ) ਝੂਠਾ ਹੈ।

**ਨਵਤਨ** [*ਗੁ: । ਸੰਸਕ੍ਰਿਤ, ਨੂਤਨ। ਹਿੰਦੀ, ਨਵਤਨ*] ਨਵੀਨ। ਯਥਾ—*'ਸਦ ਨਵਤਨ ਮਨ ਰੰਗੀ ਸੋਭਾ' (੧੩੨੨)।*

**ਨਵੰਧੇ** [*ਗੁ: । ਸੰਸਕ੍ਰਿਤ, ਨਮਿਤ=ਨੀਵਾਂ। ਪੰਜਾਬੀ, ਨਿਵਣਾਂ ਤੋਂ ਨਵੰਧਾ=ਨੀਵਾਂ ਰਹਿਣ ਵਾਲਾ*] ਉਹ ਨੀਵਾਂ ਥਾਉਂ ਜਿਥੇ ਆਲੇ ਦੁਆਲੇ ਦਾ ਪਾਣੀ ਆ ਕੱਠਾ ਹੋਵੇ, ਨੀਵਾਂ, ਡੂੰਘਾ। ਯਥਾ—*'ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ' (੭੮੯),* ਤਿਸ ਨੀਵੇਂ {ਤਾਲ} ਹਿਰਦੇ ਵਿਚ (ਜਦ ਪਾਪਾਂ ਦੀ ਪਰਾਲੀ ਪੈ ਗਈ) ਪਿੱਛੋ ਹੱਥ ਨਹੀਂ ਅੱਪੜੇਗਾ।

**ਨਿਵਰੇ** [*ਕ੍ਰਿ: । ਸੰਸਕ੍ਰਿਤ, ਨਿਵਾਰਣ। ਪੰਜਾਬੀ, ਨਿਵਾਰਣਾ*]

੧. ਹਟ ਗਏ। ਯਥਾ—*'ਨਿਵਰੇ ਦੂਤ ਦੁਸਟ ਬੈਰਾਈ' (੮੨੩)।*

੨. ਦੂਰ ਹੋਵੇ। ਯਥਾ—*'ਕਿਉ ਲਾਗੀ ਨਿਵਰੈ ਪਰਤਾਪੁ' (੯੦੩)।*

੩. [*ਅ: । ਦੇਖੋ, 'ਨਿਰਵਾ'। ਨਿਰਵਾ ਦਾ ਦੂਸਰਾ ਰੂਪ ਨਿਵਰਾ*] ਨੇੜੇ, ਪਾਸ। ਯਥਾ—*'ਨਿਵਰੈ ਦੂਰਿ ਦੂਰਿ ਫੁਨਿ ਨਿਵਰੈ' (੩੩੩)।*

**ਨਿਵਾਰਿ** [*ਕ੍ਰਿ: । ਦੇਖੋ, 'ਨਿਵਰੇ'*] ਦੂਰ ਕਰ। ਯਥਾ—*'ਜੀਵਨ ਤਲਬ ਨਿਵਾਰਿ' (੮੭੬)।*

**ਨਿਵਾਰੇ** [*ਕ੍ਰਿ: । ਦੇਖੋ, 'ਨਿਵਰੇ' ਦਾ ਪ੍ਰੇਰਣਾਰਥਿਕ ਰੂਪ*] ਕਿਸੇ ਵਿਪਦਾ ਨੂੰ ਇਸ ਤਰ੍ਹਾਂ ਹਟਾਵੇ ਕਿ ਰਖਜਾ ਹੋ ਜਾਵੇ, ਬਚਾਵੇ। ਯਥਾ—*'ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ ਹਰਿ ਹਰਿ ਲਾਜ ਨਿਵਾਰੇ'(੯੮੨)।*

**ਨੇਵਰ** [*ਸੰ: । ਸੰਸਕ੍ਰਿਤ, ਨੂਪੁਰ। ਪ੍ਰਾਕ੍ਰਿਤ, ਣੇਉਰ। ਹਿੰਦੀ, ਨੇਵਰ*] ਪੰਜੇਬਾਂ, ਪੈਰਾਂ ਦਾ ਗਹਿਣਾ। ਯਥਾ—*'ਪਗ ਨੇਵਰ ਛਨਕ ਛਨਹਰੀ'(੮੭੨),* ਪੈਰਾਂ ਵਿਚ ਨੇਵਰ ਛਨ ਛਨ ਕਰਦੇ ਹਨ।

**ਨਿਵਰਹਿ** [*ਕ੍ਰਿ: । ਦੇਖੋ, 'ਨਿਵਰੇ'*] ਨਿਵਿਰਤ ਹੋਏ, ਦੂਰ ਹੋਏ। ਯਥਾ—*'ਦੂਤਿ ਦੁਸਮਨ ਸਭਿ ਤੁਝ ਤੇ ਨਿਵਰਹਿ' (੬੮੧)।*

**ਨਵਰੰਗੜੀਆ** [*ਗੁ: । ਹਿੰਦੀ*] (ਪਰਮੇਸ਼ਰ ਦੇ) ਨਵੀਨ (ਪ੍ਰੇਮ) ਰੰਗ ਵਿਚ ਰੰਗੀ ਗਈ। ਯਥਾ—*'ਹਰਿ ਹਰਿ ਹਰਿ ਨਵਰੰਗੜੀਆ'। (੫੭੫)*

**ਨਿਵਾਰਣ** [*ਗੁ: । ਸੰਸਕ੍ਰਿਤ, ਨਿਵਾਰਣ=ਦੂਰ ਕਰਨਾ*] ਦੂਰ ਕਰਨ ਵਾਲਾ। ਯਥਾ—*'ਨਰਕ ਨਿਵਾਰਣੁ ਨਰਹ ਨਰੁ' (੯੩੬)।*

**ਨਵਲ/ਨਵੇਲ/ਨਵੇਲਾ** [*ਗੁ: । ਸੰਸਕ੍ਰਿਤ, ਨਵਲ*]

੧. ਨਵਾਂ, ਨਵੀਨ। ਯਥਾ—*'ਓਹੁ ਨੇਹੁ ਨਵੇਲਾ' (੪੦੭),* ਉਸ ਦਾ ਪ੍ਰੇਮ ਸਦਾ ਨਵੀਨ ਹੈ।

੨. [*ਦੇਸ਼ ਭਾਸ਼ਾ, ਨਹੀ+ਵੇਲਾ*] ਵੇਲਾ (ਮੁਕੱਰਰ) ਨਹੀਂ। ਯਥਾ—*'ਓਹ ਨੇਹੁ ਨ ਵੇਲਾ'(੪੦੭),* ਉਸ ਦੇ ਪ੍ਰੇਮ ਦਾ ਕੋਈ ਵੇਲਾ ਨਹੀਂ।

੩. ਨਵੇਂ ਤੋਂ ਨਵਾਂ ਭਾਵ ਜੁਆਨ। ਯਥਾ—*'ਨਾਨਕ ਮੁੰਧ ਨਵੇਲ ਸੁੰਦਰਿ ਦੇਖਿ ਪਿਰੁ ਸਾਧਾਰਿਆ' (੮੪੩)।*

**ਵਾਲਿ** [*ਕ੍ਰਿ: । ਦੇਖੋ, 'ਨਾਵੈ'। ਨ੍ਹਾਵਣਾ ਦਾ ਪ੍ਰੇਰਣਾਰਥਿਕ ਨ੍ਹਾਵਾਲਣਾ*] ਨਵ੍ਹਾ ਕੇ, ਇਸ਼ਨਾਨ ਕਰਾ ਕੇ। ਯਥਾ—*'ਪੂਜ ਕਰੇ ਰਖੈ ਨਾਵਾਲਿ' (੧੨੪੧)।*

**ਵਲ** [*ਸਂ: । ਪੁ: ਪੰਜਾਬੀ*][1] ੧. ਜੰਦਰਾ। ਯਥਾ—*'ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ' (੧੨੩੭),* ਮਨ (ਮਾਣੀਆਂ ਦਾ) ਕੋਠਾ ਹੈ, ਤਨ ਛੱਤ ਹੈ (ਅਗਜਾਨ) ਦਾ ਜੰਦਰਾ ਹੈ, ਗੁਰੂ ਦੇ (ਪਾਹੂ) ਪਾਸ ਕੁੰਜੀ (ਬ੍ਰਹਮ ਵਿਦਯਾ) ਹੈ।

੨. [*ਸੰਸਕ੍ਰਿਤ, ਨੌਲਿ:*] ਨੇਉਲੀ ਕਰਮ। ਯਥਾ—*'ਨਿਵਲਿ ਭੁਅੰਗਮ ਸਾਧੇ' (੬੪੧)।* ਦੇਖੋ, 'ਨਿਉਲੀ ਕਰਮ'

**ਵੇਲੜੀਆ/ਨਵੇਲੜੀਏ** [*ਗੁ: । ਸੰਸਕ੍ਰਿਤ, ਨਵਲ। ੜੀਆਂ, ਪੰਜਾਬੀ ਪ੍ਰਤੇ*] ਨਵੀਨ, ਸੁੰਦਰ, ਨਵ ਜੋਬਨਾਂ। ਯਥਾ—*'ਸਚਿ ਨਵੇਲੜੀਏ' (੮੪੩)।*

**ਨਾਵੜਾ** [*ਸਂ: । ਸੰਸਕ੍ਰਿਤ, ਨਾਮਨ। ਪੰਜਾਬੀ, ਨਾਂਵ। ੜਾ ਲਾਡਮਈ ਪ੍ਰਤੇ*] ਨਾਮ, ਨਾਉਂ। ਯਥਾ—*'ਨਾਵੜਾ ਲਈਐ ਕਿਸੁ' (੧੪੨੦)।*

**ਨਿਵਾੜਾ** [*ਕ੍ਰਿ: । ਦੇਖੋ, 'ਨਿਵਾਰੇ'। ੜ, ਰ ਦੀ ਸ੍ਵਰਣਤਾ*] ਦੂਰ ਕੀਤੇ। ਯਥਾ—*'ਸੇ ਤੁਧੁ ਮਾਰਿ ਨਿਵਾੜਾ' (੧੦੯੭)।*

**ਨੇੜੇ** [*ਅ: । ਸੰਸਕ੍ਰਿਤ, ਨਿਕਟ। ਪ੍ਰਾਕ੍ਰਿਤ, ਨਿਯੜ। ਪੰਜਾਬੀ, ਨੇੜੇ*] ਸਮੀਪ, ਕੋਲ। ਯਥਾ—*'ਨੇੜੈ ਦਿਸੈ ਮਾਤਲੋਕ ਤੁਧੁ ਸੁਝੈ ਦੂਰੁ' (੯੬੭),* ਸਾਨੂੰ ਮਾਤ ਲੋਕ ਨੇੜੇ ਦਿਸਦਾ ਹੈ ਤੇ ਆਪ ਨੂੰ ਸਚ ਲੋਕ ਨੇੜੇ ਤੇ ਮਾਤ ਲੋਕ ਦੂਰ, ਭਾਵ ਆਪ ਦਿਬ-ਦ੍ਰਿਸ਼ਟੀ ਵਾਲੇ ਹੋ।

---

੧. ਮਾਲਵੇ ਵਿਚ ਊਠ ਆਦਿਕਾਂ ਦੇ ਪੈਰਾਂ ਨੂੰ ਜੰਦਰਾ ਮਾਰਨਾ ਹੋਵੇ ਤਾਂ ਹੁਣ ਤਕ ਕਹਿੰਦੇ ਹਨ—'ਨਿਉਲ ਮਾਰੋ'।

# ਪ

**ਪ** ਗੁਰਮੁਖੀ ਵਰਣਮਾਲਾ ਦਾ ਛਬੀਵਾਂ ਅੱਖਰ ਤੇ ਤੇਈਵਾਂ ਵਯੰਜਨ ਹੈ, ਪਵਰਗ ਦਾ ਪਹਿਲਾ ਅੱਖਰ ਹੈ।

ਸੰਸਕ੍ਰਿਤ ਵਿਚ ਪਦਾਂ ਦੇ ਅਖੀਰ ਆ ਕੇ ਰਖ੍ਯਾ, ਪਾਲਨ ਦੇ ਅਰਥ ਦੇਂਦਾ ਹੈ, ਗੋ + ਪ = ਪ੍ਰਿਥਵੀ ਦੇ ਪਾਲਣ ਵਾਲਾ ਯਾ ਗਊ ਪਾਲਣ ਵਾਲਾ। ਇਸੀ ਤਰ੍ਹਾਂ ਦਾ ਗੋਪੀ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਹੈ। ਇਸੀ ਤਰ੍ਹਾਂ ਪਦਾਂ ਦੇ ਅੰਤ ਪ = ਪੀਣ ਅਰਥ ਦੇਂਦਾ ਹੈ ਜੈਸੇ ਮਧੁਪ = ਮਧ (ਸ਼ਹਿਦ) +ਪ (ਪੀਣ ਵਾਲਾ) = ਸ਼ਹਿਦ ਪੀਣ ਵਾਲਾ, ਭਾਵ ਸ਼ਹਿਦ ਦੀ ਮਖੀ। ਯਥਾ—*'ਜੈਸੇ ਮਧੁਪ ਮਖੀਰਾ' (੪੮੬)।*

ਠੇਠ ਪੰਜਾਬੀ ਵਿਚ 'ਪਪਾ' ਕਈ ਵੇਰ ਅੰਤ ਵਿਚ ਲੱਗ ਕੇ ਭਾਵ ਵਾਚੀ ਸੰਗਯਾ ਬਣਾਉਂਦਾ ਹੈ, ਜਿਸ ਤਰ੍ਹਾਂ ਸਿਆਨਣਾ ਤੋਂ ਸਿਆਣਪ। ਯਥਾ—*'ਸਹਸ ਸਿਆਣਪ ਪਵੈ ਨ ਤਾਉ' (੧੫੧)।*

**ਪ** ਦੇਖੋ, ਉਪਰਲੀ ਵਿਆਖਿਆ।

**ਪਾ** [*ਸੰ: । ਸੰਸਕ੍ਰਿਤ, ਪਾਦ। ਪ੍ਰਾਕ੍ਰਿਤ, ਪਾਯਾ। ਫ਼ਾਰਸੀ, ਪਾ*] ਚਰਨ। ਯਥਾ—*'ਤੇਰੇ ਚਾਕਰਾਂ ਪਾ ਖਾਕ' (੭੨੧)।*

**ਪੀ** [*ਕ੍ਰਿ: । ਸੰਸਕ੍ਰਿਤ, ਪੀਙ੍=ਪੀਣਾ*] ਪੀਤਾ। ਯਥਾ—*'ਹਰਿ ਅੰਮ੍ਰਿਤੁ ਪੀ ਝੋਲੀਐ' (੫੨੭)।*

**ਪੈ** [*ਅ: । ਹਿੰਦੀ*] ੧. ਬਹੁੜੋ, ਫੇਰ, ਪੁਨ:। ਯਥਾ—*'ਕਬੀਰ ਡੂਬਾ ਥਾ ਪੈ ਉਬਰਿਓ'*, ਤਥਾ—*'ਪੈ ਕੋਇ ਨ ਕਿਸੈ ਰਵਾਣਦਾ' (੭੪)।*

੨. [*ਪੰਜਾਬੀ, ਪੈਣਾ ਤੋਂ ਪੈ, ਪੈ ਕੇ*] ਵਿਚ। ਯਥਾ—*'ਤਾਕਉ ਸੁਮਤਿ ਦੇਇ ਪੈ ਕਾਨੈ' (੧੩੨੦)*, ਉਸ ਨੂੰ ਕੰਨ ਵਿਚ ਸੁਮੱਤ ਦੇਵੇ।

੩. [*ਫ਼ਾਰਸੀ, ਪਾ = ਚਰਨ। ਪੰਜਾਬੀ, ਪੈਰ ਦਾ ਸੰਖੇਪ, ਪੈ*] ਚਰਨ। ਯਥਾ—*'ਰੋਜਾ ਪੈ ਖਾਕਾ (੧੦੮੩)*, (ਸੰਤਾਂ ਦੇ) ਚਰਨਾਂ ਦੀ ਧੂੜ ਇਹ ਰੋਜ਼ਾ ਰਖੋ।

੪. [*ਕ੍ਰਿ: । ਪੰਜਾਬੀ, ਪੈਣਾ ਤੋਂ*] ਪੈ ਕੇ। ਯਥਾ—*'ਪੈ ਪਾਇ ਮਨਾਈ ਸੋਇ ਜੀਉ' (੭੩)*, ਪੈ ਕੇ (ਪਾਇ) ਪੈਰੀ ਮਨਾਵਾਂ ਉਸਨੂੰ।

**ਪੀਅ** [*ਸੰ: । ਸੰਸਕ੍ਰਿਤ, ਪ੍ਰਿਯ। ਹਿੰਦੀ, ਪੰਜਾਬੀ, ਪਿਯ, ਪੀਆ, ਪੀਉ*] ਪਿਆਰਾ, ਪਤੀ। ਯਥਾ—*'ਸੁਨੁ ਸਖੀ ਪੀਅ ਮਹਿ ਜੀਉ ਬਸੈ ਜੀਅ ਮਹਿ ਬਸੈ ਕਿ ਪੀਉ' (੧੩੭੭)।*

**ਪੀਆ** [*ਕ੍ਰਿ: । ਪੰਜਾਬੀ, ਪੀਣਾ*] ੧. ਪੀਤਾ, ਪਾਨ ਕੀਤਾ। ਯਥਾ—*'ਘੋਲਿ ਮਹਾ ਰਸੁ ਅੰਮ੍ਰਿਤੁ ਤਿਹ ਪੀਆ' (੨੫੪)।*

੨. [*ਦੇਖੋ, 'ਪੀਅ'*] ਪਤੀ।

**ਪਿਆਇ** [*ਕ੍ਰਿ: । ਸੰਸਕ੍ਰਿਤ, ਪੀਙ੍। ਪੰਜਾਬੀ, ਪੀਣਾ*] ਪਿਲਾਇਕੇ।

**ਪਿਆਉ** [*ਕ੍ਰਿ: । ਦੇਖੋ, 'ਪਿਆਇ'*] ਪਿਲਾਉ।

**ਪਿਆਸ/ਪਿਆਸਾ** [*ਸੰ: । ਸੰਸਕ੍ਰਿਤ, ਪਿਪਾਸਾ। ਹਿੰਦੀ, ਪਿਆਸ*] ਤ੍ਰੇਹ, ਇੱਛਾ, ਸ਼੍ਰੱਧਾ। ਯਥਾ—*'ਦਰਸਨ ਕੀ ਪਿਆਸਾ ਘਣੀ' (੪੨੧)*, ਤਥਾ—*'ਦਰਸ ਤੇਰੇ ਕੀ ਪਿਆਸ ਮਨਿ ਲਾਗੀ' (੩੮੯)।*

**ਪਿਆਸੀ** [*ਗੁ: । ਦੇਖੋ, 'ਪਿਆਸ'*] ਤਿਹਾਈ, ਤ੍ਰਿਖਾਵਲੀ, ਚਾਹਨਾ ਵਾਲੀ। ਯਥਾ—*'ਆਸ ਪਿਆਸੀ ਸੇਜੈ ਆਵਾ' (੩੫੭)।*

**ਪੀਅਹਿ** [*ਕ੍ਰਿ: । ਸੰਸਕ੍ਰਿਤ, ਪੀਙ੍। ਪੰਜਾਬੀ, ਪੀਣਾ ਤੋਂ ਪੀਵੇਂ ਯਾ ਪੀਅਹ*] (ਜੇਕਰ) ਪੀਵੇਂ। ਯਥਾ—*'ਪੀਅਹਿ ਤ ਪਾਣੀ ਆਣੀ ਮੀਰਾ' (੯੯੧)।*

**ਪੀਅਣ** [*ਸੰ: । ਦੇਖੋ, 'ਪਿਆਇ'*] ਪੀਣੇ (ਦੀ)। ਯਥਾ—*'ਖਾਣ ਪੀਅਣ ਕੀ ਧਾਤੁ' (੧੩੭)*, ਖਾਣ ਪੀਣ ਦੀ ਬਹੁਤ ਧਾਵਣੀ (ਭਾਵ ਤ੍ਰਿਸ਼ਨਾ ਲੱਗੀ ਹੈ)।

**ਪਿਆਰਾ** [*ਗੁ: । ਸੰਸਕ੍ਰਿਤ, ਪ੍ਰਿਯ। ਪੰਜਾਬੀ, ਪਿਆਰਾ, ਪਿਆਰੇ, ਪਿਆਰੀ*] ਪ੍ਰੀਤਮ। ਯਥਾ—*'ਹਰਿ ਲਾਗੈ ਪਿਆਰਾ ਪ੍ਰਿਮਕਾ'। (੬੫੦)*

**ਪਿਆਰੀ** [*ਗੁ: । ਦੇਖੋ, 'ਪਿਆਰਾ'। ਪਿਆਰੀ, ਇਸਤ੍ਰੀ ਲਿੰਗ*] ੧. ਜੋ ਚੰਗੀ ਲਗੇ, ਜਿਸ ਨਾਲ ਪਿਆਰ ਕੀਤਾ ਜਾਵੇ।

੨. [*ਸੰਪ੍ਰਦਾ*] ਪ੍ਰੀਤੀ, ਕੀਰਤੀ। ਯਥਾ—*'ਹਰਿ ਦੀਜੈ ਨਾਮੁ ਪਿਆਰੀ ਜੀਉ' (੫੯੭)।*

**ਪਿਆਰੇ/ਪਿਆਰੇ** [*ਕ੍ਰਿ: । ਸੰਸਕ੍ਰਿਤ, ਪੀਙ੍। ਪੰਜਾਬੀ, ਪੀਣਾ ਤੋਂ*] ੧. ਪਿਲਾਏ। ਯਥਾ—*'ਬਾਰ ਬਿਵਸਥਾ ਤੁਝਹਿ ਪਿਆਰੈ ਦੂਧ'। (੨੬੬)*

੨. [*ਦੇਖੋ, 'ਪਿਆਰਾ'*] ਪ੍ਰੀਤਮ। ਯਥਾ—*'ਕਰਿ ਕਿਰਪਾ ਗੁਰੁ ਮੇਲਿ ਪਿਆਰੇ' (੬੮੬)।*

**ਪਿਆਰੋ** [*ਗੁ: । ਦੇਖੋ, 'ਪਿਆਰਾ'*] ਪ੍ਰੀਤਮ। ਯਥਾ—*'ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ' (੩੭੬)।*

**ਪੂਅਰ** [*ਸੰ: । ਦੇਸ਼ ਭਾਸ਼ਾ*] ਧੂਣੀ। ਯਥਾ—*'ਪੂੰਅਰ ਤਾਪ ਗੇਰੀ ਕੇ ਬਸਤ੍ਰਾ' (੧੩੪੮)*, ਧੂਣੀ ਤਾਪ ਕੇ ਕਪੜੇ ਰੰਗਣੇ। ਤਥਾ—*'ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ' (੧੦੧੩)।*

**ਪੈਆਰੁ** [*ਸੰ: । ਦੇਸ਼ ਭਾਸ਼ਾ*] ੧. ਪੈਲ, ਪਰਾਲੀ। ਯਥਾ—*'ਕਬਹੂ ਭੂਮਿ ਪੈਆਰੁ ਨ ਪਾਵੈ' (੧੧੬੪)*, ਕਦੀ ਧਰਤੀ ਪੁਰ ਪਰਾਲੀ ਬੀ ਨਹੀਂ ਮਿਲਦੀ।

੨. ਪੈਰ। ਯਥਾ—*'ਕਬਹੂ ਭੂਮਿ ਪੈਆਰੁ ਨ ਪਾਵੈ' (੧੧੬੪)*, ਧਰਤੀ ਪੁਰ ਪੈਰ ਨਹੀਂ ਟਿਕਦੇ, ਭੌਂਦਾ ਫਿਰਦਾ ਹੈ ਸਦਾ।

੩. ਪਾਤਾਲ।

**ਪਿਆਲਾ** [*ਸੰ: । ਫ਼ਾਰਸੀ, ਪਯਾਲਹ*] ੧. ਪਿਆਲਾ, ਇਕ ਤਰ੍ਹਾਂ ਦਾ ਕੌਲ, ਮੁਰਾਦ ਸ਼ਰਾਬ ਦੇ ਪਿਆਲੇ ਤੋਂ ਹੁੰਦੀ ਹੈ। ਸ੍ਰੀ ਗੁਰੂ ਜੀ ਤੇ ਭਾਈ ਗੁਰਦਾਸ ਜੀ ਨੇ ਪ੍ਰੇਮ ਦੇ ਨਾਲ ਪਿਆਲਾ ਪਦ ਵਰਤਿਆ ਹੈ। ਯਥਾ—*'ਇਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ' (੯੪੭)।*

**ਈ** [*ਕ੍ਰਿ: । ਦੇਖੋ, 'ਪਾਇ'। ਪੈਣਾ ਤੋਂ ਪਈ*] ਪੈ ਗਈ। ਯਥਾ—*'ਤਬ ਓਹ ਚਰਣੀ ਆਇ ਪਈ' (੮੯੧)।*

**ਾਇ** [*ਕ੍ਰਿ: । ਸੰਸਕ੍ਰਿਤ, ਪਤਨ (=ਡਿਗਣ ਪੈਣਾ)। ਪ੍ਰਾਕ੍ਰਿਤ, ਪਡਨ। ਪੰਜਾਬੀ, ਪੈਣਾ। ਪੈਣਾ ਦਾ ਪ੍ਰੇਰਣਾਰਥਿਕ ਪਾਉਣਾ*]

੧. ਘਤਿਆ, ਵੀਟਿਆ, ਪਰਵੇਸ਼ ਕਰਾਇਆ। ਯਥਾ—*'ਜੀਉ ਪਾਇ ਤਨੁ ਸਾਜਿਆ' (੧੩੮)।*

੨. ਚਰਨ। ਦੇਖੋ, 'ਪੈ'

੩. [*ਫ਼ਾਰਸੀ, ਪਾਯਹ*] ਦਰਜਾ, ਪਤ, ਇਜ਼ਤ। ਯਥਾ—*'ਜੋਗ ਜੁਗਤਿ ਕੀ ਇਹੈ ਪਾਂਇ' (੧੧੮੯), ਤਥਾ—'ਕੂੜੈ ਕੂੜੀ ਪਾਇ'(੧੪੧੨)।*

**ਾਈ**[1] [*ਸੰ: । ਹਿੰਦੀ*] ੧. ਪਊਏ। ਯਥਾ—*'ਪਾਈ ਜੋਰਿ ਬਾਤ ਇਕ ਕੀਨੀ' (੪੮੪)*, (ਸ੍ਰਿਸ਼ਟੀ ਜੋ ਉਸਨੇ ਅਪਣੇ ਹੱਥ ਰਖੀ ਹੈ, ਇਹ) ਜੋ ਇਕ ਗਲ ਹੈ ਸੋ ਪਊਇਆਂ ਦੀ ਜੋੜੀ ਹੈ।

੨. [*ਸੰ: । ਪੰਜਾਬੀ*][2] ਟੋਪਾ, ਇਕ ਮਿਣਤੀ ਜਿਸ ਵਿਚ ਕਣਕ, ਜੌਂ ਆਦਿ ਮਿਣਦੇ ਹਨ। ਯਥਾ—*'ਪਾਈ ਭਰੀ' (੫੭੯)*, ਉਮਰ ਦੀ ਪੜੋਪੀ ਜਦ ਭਰੀ। ਦੇਖੋ, 'ਪਾਈਐ'

੩. [*ਦੇਖੋ, 'ਪਾਇ'*] ਪਾ ਦਿਤੀ, ਅਥਵਾ ਪ੍ਰਾਪਤ ਕੀਤੀ।

**ਾਏ** [*ਕ੍ਰਿ: । ਸੰਸਕ੍ਰਿਤ, ਪ੍ਰਾਪਣੰ। ਪ੍ਰਾਕ੍ਰਿਤ, ਪਾਵਣ। ਪੰਜਾਬੀ, ਪਉਣਾ*][3] ਪਾਉਂਦਾ ਹੈ, ਪ੍ਰਾਪਤ ਕਰਦਾ ਹੈ। ਯਥਾ—*'ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ' (੬੪੯)।*

**ਾਇਐ** [*ਗੁ: । ਦੇਖੋ, 'ਪਾਇ'*] ਪਏ, ਆਪਣੇ ਲੇਖੇ ਵਿਚ ਪਏ ਕਰਮਾਂ ਤੋਂ ਮੁਰਾਦ ਹੈ ਭਾਵ ਪਿਛਲੇ ਕੀਤੇ ਕਰਮ। ਯਥਾ—*'ਪਇਐ ਕਿਰਤਿ ਕਮਾਵਣਾ' (੫੮੭)*, ਅਰਥਾਤ ਪਿਛਲੇ ਕੀਤੇ ਕਰਮਾਂ ਅਨੁਸਾਰ (ਜੀਵ) ਕਰਮ ਭੋਗਦਾ ਹੈ।

**ਪਈਆ** [*ਕ੍ਰਿ: । ਦੇਖੋ, 'ਪਾਇ'*] ਪੈਂਦੇ ਹਨ। ਯਥਾ—*'ਪਾਛੈ ਪਈਆ' (੮੩੬)।*

**ਪਾਇਆ** [*ਕ੍ਰਿ: । ਦੇਖੋ, 'ਪਾਏ'*] ਪ੍ਰਾਪਤ ਕੀਤਾ, ਛਕਿਆ। ਯਥਾ—*'ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ' (੧੧੦੫)।*

**ਪਾਈਆ** [*ਕ੍ਰਿ: । ਦੇਖੋ, 'ਪਾਇ'*] ਪਾਈ ਹੈ। ਯਥਾ—*'ਜਿਨਿ ਠਗਉਲੀ ਪਾਈਆ' (੯੧੮)।*

**ਪਾਈਐ** [*ਸੰ: । ਪੰਜਾਬੀ, ਪਾਈ[1] =ਇਕ ਮਿਣਤੀ ਜਿਸ ਵਿਚ ਕਣਕ, ਜੌਂ ਆਦਿ ਮਿਣਦੇ ਹਨ*] ਪੜੋਪੀ ਯਾ ਪਾਈ (ਦੇ ਭਰ ਜਾਣ) ਪਰ। ਯਥਾ—*'ਕੋ ਰਹੈ ਨ ਭਰੀਐ ਪਾਈਐ' (੪੬੫)*, ਉਮਰ ਦੀ ਪੜੋਪੀ ਦੇ ਭਰ ਜਾਣ ਪਰ ਕੋਈ ਨਹੀਂ ਰਹੇਗਾ।

**ਪੇਈਐ** [*ਸੰ: । ਸੰਸਕ੍ਰਿਤ, ਪਿਤ੍ਰਿਗ੍ਰਹ[4] । ਹਿੰਦੀ, ਪੀਹਰ। ਪੁ: ਪੰਜਾਬੀ, ਪੇਈਆ। ਨ: ਪੰਜਾਬੀ, ਪੇਉਕਾ ਯਾ ਪੇਕਾ*] ਪੇਕੇ ਭਾਵ ਸੰਸਾਰ। ਯਥਾ—*'ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ' (੨੩)*, ਜੋ ਸੰਸਾਰ ਪੇਕੇ ਵਿਚ ਭਗਤੀ ਵਲੋਂ ਸੁੱਤੇ, ਭਾਵ ਬੇਮੁਖ ਹਨ ਜਾਣੋਂ ਉਨ੍ਹਾਂ ਨੂੰ ਚਾਨਣੇ ਹੀ ਸੰਨ੍ਹ ਲਗ ਰਹੀ ਹੈ।

**ਪਈਸੁ** [*ਕ੍ਰਿ: । ਦੇਖੋ, 'ਪਈਆਸ'*] ਪਈ ਹੈ। ਯਥਾ—*'ਗਲਿ ਪਈਸੁ ਜਮ ਕੀ ਫਾਸ' (੧੩੪)।*

**ਪਈਆਸੁ** [*ਕ੍ਰਿ: । ਪੰਜਾਬੀ, ਪਈ+ਆਸ[1] =ਹੈ। ਦੇਖੋ, 'ਪਾਇ'*] ਪਈ ਹੈ। ਯਥਾ—*'ਗੰਦੇ ਡੁੰਮਿ ਪਈਆਸੁ' (੮੯)।*

**ਪਇਆਣਾ** [*ਸੰ: । ਸੰਸਕ੍ਰਿਤ, ਪ੍ਰਯਾਣ। ਪੁ: ਪੰਜਾਬੀ, ਪਇਆਣ। ਹਿੰਦੀ, ਪਯਾਨ*] ਕੂਚ, ਚਲਣਾ। ਯਥਾ—*'ਸਭਨਾ ਏਹੁ ਪਇਆਣਾ' (੫੭੯)।*

**ਪਇਆਣੇ** [*ਕ੍ਰਿ: । ਦੇਖੋ, 'ਪਇਆਣਾ'*] ਹੋ ਗਏ, ਚਲੇ ਗਏ। ਯਥਾ—*'ਕਲਿ ਕਲੇਸ ਸਭ ਦੂਰਿ ਪਇਆਣੇ' (੧੦੫)।*

**ਪਇਅੰਪੈ** [*ਕ੍ਰਿ: । ਸੰਸਕ੍ਰਿਤ, ਪਾਦ। ਪ੍ਰਾਕ੍ਰਿਤ, ਪਾਯ=ਪੈਰ। ਅੰਪੈ, ਸੰਸਕ੍ਰਿਤ, ਅਰ੍ਪੈ ਤੋਂ ਬਣਿਆ ਜਾਪਦਾ ਹੈ=ਪੇਸ਼ ਕਰਨਾ*]

੧. ਚਰਨਾਂ ਵਿਚ ਪੇਸ਼ ਕਰਦਾ ਹੈ। (ਅਰਜ਼) ਬਿਨੈ ਕਰਦਾ ਹੈ। ਯਥਾ—*'ਨਾਨਕੁ ਪਇਅੰਪੈ ਸੰਤ ਦਾਸੀ ਤਉ ਪ੍ਰਸਾਦਿ ਮੇਰਾ ਪਿਰੁ ਮਿਲੈ' (੫੪੩)।*

੨. [*ਕ੍ਰਿ: । ਡਿੰਗਲ ਭਾਸ਼ਾ*] ਕਹਿੰਦੇ ਹਨ[2]।

**ਪਇਆਲਾ/ਪਇਆਲੇ** [*ਸੰ: । ਸੰਸਕ੍ਰਿਤ, ਪਾਤਾਲੰ। ਪ੍ਰਾਕ੍ਰਿਤ, ਪਾਅਲੰ[3] । ਪੁ: ਪੰਜਾਬੀ, ਪਇਆਲ*] ੧. ਪਤਾਲ। ਪਇਆਲੇ = ਪਤਾਲ ਵਿਚ। ਯਥਾ—*'ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ' (੮੭੬)।* ੨. ਭਾਵ ਨੀਵਾਂ। ਯਥਾ—*'ਊਚਾ ਚੜੈ ਸੁ ਪਵੈ ਪਇਆਲਾ' (੩੭੪)।*

**ਪਇਆਲਿਆ** [*ਸੰ: । ਦੇਖੋ, 'ਪਇਆਲ'*] ੧. ਪਤਾਲ। ਯਥਾ—*'ਤੂੰ ਦੀਪ ਲੋਅ ਪਇਆਲਿਆ'(੭੪)।* ੨. ਪਤਾਲ ਤੋਂ ਮੁਰਾਦ ਹੇਠਲਾ ਸਿਰ, ਭਾਵ—ਅੰਤ ਲੈਂਦੇ ਹਨ। ਯਥਾ—*'ਬ੍ਰਹਮ ਕਮਲੁ ਪਇਆਲਿ ਨ ਪਾਇਆ' (੨੨੭)*, ਬ੍ਰਹਮ ਦੇ ਕਮਲ ਦਾ ਅੰਤ (ਬ੍ਰਹਮ ਨੂੰ) ਨਾ ਮਿਲਿਆ।

**ਪਾਇਅੜਾ** [*ਕ੍ਰਿ: । ਦੇਖੋ, 'ਪਾਏ'*] ਪਾਇਆ। ਯਥਾ—*'ਪਾਇਅੜਾ ਸਚ ਸਵਰਾ'।*

**ਪੇਈਅੜੈ** [*ਸੰ: । ਅਧਿ: । ਦੇਖੋ, 'ਪੇਈਐ'। ੜ, ਪ੍ਰਤੇ*] ਪੇਕੇ ਘਰ, ਸੰਸਾਰ। ਯਥਾ—*'ਪੇਈਅੜੈ ਜਗਜੀਵਨੁ ਦਾਤਾ ਮਨਮੁਖਿ ਪਤਿ ਗਵਾਈ'(੬੫)*, ਭਾਵ ਇਹ ਕਿ ਜਗਤ ਵਿਚ ਜਗਜੀਵਨ ਦਾਤਾ ਨੂੰ ਨਾ ਜਾਣ ਕੇ ਮਨੁੱਖਾਂ ਨੇ ਪਤ ਖੋ ਦਿਤੀ ਹੈ। ਦੇਖੋ, 'ਪੇਵਕੜੈ'

**ਪਾਇਓ** [*ਕ੍ਰਿ: । ਦੇਖੋ, 'ਪਾਏ'*] ਪਾਇਆ। ਯਥਾ—*'ਪਾਇਓ ਨ ਜਾਈ ਕਹੀ ਭਾਂਤਿ ਰੇ' (੧੨੦੪)।*

**ਪੀਏਉ** [*ਕ੍ਰਿ: । ਸੰਸਕ੍ਰਿਤ, ਧਾਤੂ ਪੀਙ੍=ਪੀਣਾ*] ਪੀਵੇ, ਪਾਨ ਕਰੇ। ਯਥਾ—*'ਜੇ ਪੁਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ' (੭੫੮)।*

---

੧. 'ਪਾਈ' ਉਸ ਨੂੰ ਵੀ ਕਹਿੰਦੇ ਹਨ ਜੋ ਜੁਲਾਹੇ ਤਾਣੀ ਵੇਲੇ ਪੈਰਾਂ ਵਿਚ ਰਖਦੇ ਹਨ।

੨. ਪਾਜ੍ਯ ਸੰਸਕ੍ਰਿਤ ਵਿਚ ਇਕ ਮਿਣਤੀ ਨੂੰ ਕਹਿੰਦੇ ਹਨ।

੩. ਇਹ ਪਾਉਣਾ ਪ੍ਰਾਪਤ ਕਰਨਾ ਹੈ ਤੇ ਇਕ ਹੋਰ ਪਾਉਣ ਪੰਜਾਬੀ ਵਿਚ ਡਾਲਨਾ ਅਰਥ ਵਿਚ ਹੈ, ਉਹ ਪੈਣਾ (ਡਿੱਗਣਾ) ਦਾ ਪ੍ਰੇਰਣਾਰਥਿਕ ਸਰੂਪ ਹੈ।

੪. ਖ਼ਯਾਲ ਹੈ ਕਿ ਜੀਕੂੰ ਪ੍ਰਯਾਣ ਦਾ ਪਇਆਣ ਪੁਰਾਤਨ ਪੰਜਾਬੀ ਨੇ ਬਨਾਇਆ ਹੈ ਇਸੇ ਤਰ੍ਹਾਂ ਪਿਤ੍ਰਿਗ੍ਰਹ ਦਾ ਪੇਈਆ ਹੈ ਜੋ ਹਿੰਦੀ ਵਿਚ ਪੀਹਰ ਜਾ ਬਣਿਆ ਹੈ, ਇਸੇ ਤਰ੍ਹਾਂ, ਸੰਸਕ੍ਰਿਤ, ਪੈਣ ਤੋਂ ਪਿਈਣੀ ਬਣਿਆ ਜਾਪਦਾ ਹੈ।

---

੧. ਇਹ 'ਆਸ' ਤੇ 'ਅਸ' ਸੰਸਕ੍ਰਿਤ 'ਅਸ੍ਮਿ' ਦੇ ਪੁਰਾਤਨ ਪੰਜਾਬੀ ਰੂਪ ਹਨ।

੨. ਡਿੰਗਲ ਭਾਸ਼ਾ ਵਿਚ ਏਹ ਸਾਰੇ ਪਦ ਬੋਲਣ ਅਰਥ ਵਿਚ ਆਉਂਦੇ ਹਨ—ਬ੍ਰਵੈ, ਬੋਲੜਾ, ਜੰਪ, ਪੁਣੈ, ਪਯੰਪੈ, ਬਕੈ, ਭਣ ਆਦਿ।

੩. ਜਿਵੇਂ ਰਸਾਤਲੰ ਦਾ ਰਸਾਅਲੰ ਤਿਵੇਂ ਪਾਤਾਅਲੰ ਦਾ ਪਾਅਲੰ ਪ੍ਰਾਕ੍ਰਿਤ ਜਾਪਦਾ ਹੈ।

**ਪਾਇਸੀ** [*ਕ੍ਰਿ: । ਦੇਖੋ, 'ਪਾਏ'*] ਪਾਵੇਗਾ। ਯਥਾ—*'ਮਨ ਚਿੰਦਿਆ ਫਲੁ ਪਾਇਸੀ' (੪੨੫)।*

**ਪਾਇਕ** [*ਸੰ: । ਸੰਸਕ੍ਰਿਤ, ਪਾਯਿਕ=ਪਿਆਦਾ*] ਦਾਸ, ਟਹਿਲ ਵਾਲਾ। ਯਥਾ—*'ਧਰਤੀ ਸੇਵਕ ਪਾਇਕ ਚਰਨਾ' (੧੩੦)।*

**ਪਿਈਣੀ** [*ਗੁ: । ਸੰਸਕ੍ਰਿਤ, ਪੈਣ=ਪੀਹਣਾ, ਘਸਨਾ। ਹਿੰਦੀ, ਪੈਨੀ, ਘਸਾਈ ਹੋਈ, ਤ੍ਰਿੱਖੀ। ਪੁ: ਪੰਜਾਬੀ, ਪਿਈਣੀ*] ਤਿੱਖੀ, ਤੇਜ਼ ਧਾਰ ਵਾਲੀ। ਯਥਾ—*'ਖੰਨਿਅਹੁ ਤਿਖੀ ਬਹੁਤੁ ਪਿਈਣੀ' (੭੮੪),* ਖੰਡੇ ਤੋਂ ਤਿਖੀ ਤੇ ਤੇਜ਼ ਧਾਰ ਵਾਲੀ ਹੈ।

**ਪਾਇਤਾ** [*ਸੰ: । ਹਿੰਦੀ, ਪਾਯਤਾ=ਪੁਆਂਦੀ ਯਾ ਪੈਰ ਰਖਣਾ*] ਪੈਂਤੜਾ, ਕਿਸੇ ਥਾਂ ਪਹੁੰਚਣ ਤੋਂ ਪਹਿਲਾਂ ਕੁਛ ਚਿਰ ਲਈ ਕਿਤੇ ਠਹਿਰਨਾ। ਯਥਾ—*'ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ' (੭੭),* ਇਥੇ ਭਾਵ ਗਰਭ ਵਿਚ ਪ੍ਰਵੇਸ਼ ਕਰਨ ਤੋਂ ਹੈ, ਜੋ ਸੰਸਾਰ ਵਿਚ ਪਰਵੇਸ਼ ਕਰਨ ਦਾ ਮਾਨੋਂ ਪੈਂਤੜਾ ਹੈ।

**ਪਾਇ ਪੈ** [*ਸੰ: । ਫ਼ਾਰਸੀ, ਪਾਇ=ਪੈਰ । ਪੰਜਾਬੀ, ਪੈ= ਪੈ ਕੇ*] ਚਰਨਾਂ ਤੇ ਪੈ ਕੇ। ਯਥਾ—*'ਸਤਿਗੁਰ ਪਾਇ ਪੈ'।*

**ਪਉ** [*ਅ: । ਦੇਖੋ, 'ਪਾਇ'*] ੧. ਪੈ ਜਾ। ਯਥਾ—*'ਪਉ ਸੰਤ ਸਰਣੀ ਲਾਗੁ ਚਰਣੀ' (੫੧),* ਤਥਾ—'ਚੜਿ ਬੋਹਿਥਿ ਭਉਜਲੁ ਪਾਰਿ ਪਉ' *(੩੧੮)।*

੨. [*ਕ੍ਰਿ: । ਪੰਜਾਬੀ*] ਪੈ ਪੈ ਕੇ। ਯਥਾ—*'ਜੇਠੋ ਪਉ ਪਉ ਲੂਹੈ' (੯੬੩),* {ਜੇਠੋ} ਭਾਵ ਧਰਮਰਾਜਾ ਪੈ ਪੈ ਕੇ ਸੜਦਾ ਹੈ।

੩. [*ਅ:*] ਉਪਰ। ਯਥਾ—*'ਰਖਿ ਰਖਿ ਪੈਰ ਧਰੇ ਪਉ ਧਰਣਾ' (੧੦੨੩),* ਧਰਤੀ ਪੁਰ ਸੋਚ ਸੋਚ ਕੇ ਪੈਰ (ਬੁਧੀ ਰੂਪੀ) ਰਖੇ।

੪. [*ਸੰ: । ਸੰਸਕ੍ਰਿਤ, ਪਵਿ*] ਬੱਜਰ, ਪੱਥਰ। ਉਪਰਲੀ ਤੁਕ ਦਾ ਅਰਥ ਬਣੇਂਗਾ—ਬੱਜਰਵਤ ਪੱਕੇ ਪੈਰ ਰੱਖੇ, ਖਿਸਕਣ ਨਾ ਦੇਵੇ। ਯਥਾ—*'ਪਉ ਮੁਕਿਹਿ',* ਬੱਜਰ ਰੂਪ ਸੰਸਾਰ ਦਾ ਅਭਾਵ ਹੋਣਾ।

੫. ਚੌਪਟ ਦੀ ਬਾਜ਼ੀ ਦਾ ਪਉਂ। ਯਥਾ—*'ਪਉ ਮੁਕਿਹਿ',* ਚੌਰਾਸੀ ਦਾ ਪਉਂ ਮੁਕ ਜਾਂਦਾ ਹੈ।

**ਪਾਉ** [*ਸੰ: । ਸੰਸਕ੍ਰਿਤ, ਪਾਦ। ਪ੍ਰਾਕ੍ਰਿਤ, ਪਾਯ। ਹਿੰਦੀ, ਪਾਂਉ। ਫ਼ਾਰਸੀ, ਪਾ। ਪੰਜਾਬੀ, ਪੈਰ*] ਪੈਰ, ਚਰਨ। ਯਥਾ—*'ਤਖਤਿ ਰਾਖਾ ਪਾਉ' (੧੪),* ਰਾਜ ਗੱਦੀ ਪੁਰ ਪੈਰ ਰੱਖਾਂ।

**ਪੀਉ** [*ਕ੍ਰਿ: । ਸੰਸਕ੍ਰਿਤ, ਪੀਝ*] ੧. ਪੀਵੋ। ਯਥਾ—*'ਸੇ ਸਿਮਰਨੁ ਤੂ ਅਨਦਿਨੁ ਪੀਉ' (੯੭੧)।*

੨. [*ਸੰ: । ਸੰਸਕ੍ਰਿਤ, ਪ੍ਰਿਯ: =ਪਤੀ। ਹਿੰਦੀ, ਪਿਯ। ਪੰਜਾਬੀ, ਪਿਅ, ਪੀਆ, ਪੀਉ*] ਪਤੀ। ਯਥਾ—*'ਲਾਖ ਭਗਤ ਆਰਾਧਹਿ ਜਪਤੇ ਪੀਉ ਪੀਉ' (੩੯੭)।*

**ਪੀਊ** [*ਸੰ: । ਸੰਸਕ੍ਰਿਤ, ਪਿਤ੍ਰਿ। ਪ੍ਰਾਕ੍ਰਿਤ, ਪਿਆ। ਪੰਜਾਬੀ, ਪਿਉ*] ਪਿਤਾ, ਬਾਪ। ਯਥਾ—*'ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ' (੧੮੬)।*

**ਪੀਓ/ਪੇਉ** [*ਕ੍ਰਿ: । ਸੰਸਕ੍ਰਿਤ, ਪੀਝ। ਪੰਜਾਬੀ, ਪੀਣਾ ਤੋਂ ਪੀਵੋ*] ਯਥਾ—*'ਨਾਮੁ ਮਹਾ ਰਸੁ ਪੀਓ'।*

**ਪਿਊਸ** [*ਸੰ: । ਸੰਸਕ੍ਰਿਤ, ਪੀਯੂਸ਼। ਪ੍ਰਾਕ੍ਰਿਤ, ਪੀਊਸ*] ਅੰਮ੍ਰਿਤ। ਯਥਾ—*'ਹੁਤੀ ਜੁ ਪਿਆਸ ਪਿਊਸ ਪਿਵੰਨ ਕੀ' (੧੪੦੦)।*

**ਪੈਓਹਰੀ** [*ਕ੍ਰਿ: । ਪੰਜਾਬੀ, ਪੈਰ ਦਾ ਸੰਖੇਪ, ਪੈ+ਓਹਰੀ=ਝੁਕ*] ਪੈਰਾਂ ਪੁਰ ਝੁਕ।

**ਪਉਢੀਅਲੇ** [*ਕ੍ਰਿ: । ਸੰਸਕ੍ਰਿਤ, ਪਵਨੰ। ਪ੍ਰਾਕ੍ਰਿਤ, ਪਵੂਲਨ। ਹਿੰਦੀ, ਪੌਢਾਨਾ*] ਝੁਲਾਉਣਾ, ਪੰਘੂੜੇ ਨੂੰ ਝੂਟੇ ਦੇਣੇ। ਯਥਾ—*'ਬਾਲਕੁ ਪਾਲਨ ਪਉਢੀਅਲੇ' (੯੭੨),* ਬਾਲਕ ਨੂੰ ਪੰਘੂੜੇ ਤੇ ਪਾ ਝੁਟਾਉਂਦੀ ਏ, ਭਾਵ ਸੁਆ ਦੇਣ ਤੋਂ ਹੈ।

**ਪਉਣ** ਦੇਖੋ, 'ਪਵਣ'

**ਪਉਣ ਵੇਗ** [*ਗੁ: । ਸੰਸਕ੍ਰਿਤ, ਪਵਨ। ਵੇਗ*] ਹਵਾ ਵਾਂਙ ਵੇਗ ਵਾਲੇ, ਭਾਵ ਅਤਿ ਚੰਚਲ (ਘੋੜੇ)। ਯਥਾ—*'ਸੋਇਨ ਸਾਖਤਿ ਪਉਣ ਵੇਗ' (੧੨੪੬)।*

**ਪਉਤ** [*ਕ੍ਰਿ: । ਪੰਜਾਬੀ, ਪੈਣਾ ਤੋਂ ਪਉਂਦੇ ਦਾ ਦੂਸਰਾ ਰੂਪ*] ਪੈਂਦੇ ਜਾਂਦੇ ਹਨ। ਯਥਾ—*'ਪਾਪ ਬੰਧਨ ਨਿਤ ਪਉਤ ਜਾਹਿ' (੧੧੯੨)।*

**ਪਉਦੇ** [*ਕ੍ਰਿ: । ਪੰਜਾਬੀ, ਪੈਣਾ ਤੋਂ। ਦੇਖੋ, 'ਪਾਇ'*] ਪੈਂਦੇ ਹਨ। ਯਥਾ—*'ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧਾਰ' (੧੪੨੬)।*

**ਪਉਰਾਤਨ** [*ਗੁ: । ਸੰਸਕ੍ਰਿਤ, ਪੁਰਾਤਨ*] ਪ੍ਰਾਚੀਨ, ਪੁਰਾਣਾ, ਅਨਾਦੀ। ਯਥਾ—*'ਪੁਰਖੁ ਪਉਰਾਤਨੁ ਸੁਣੀਐ' (੧੩੮੬)।*

**ਪਉਲੀ** [*ਸੰ: । ਪੰਜਾਬੀ, ਪਉ=ਪੈਰ+ਲਾ, ਲੀ ਪ੍ਰਤੇ=ਵਾਲਾ=ਪੈਰ ਵਾਲਾ, ਭਾਵ ਖੜਾਵਾਂ*] ਜਦੋਂ ਜੁੱਤੀ ਨਹੀਂ ਸੀ ਬਣੀ ਤੇ ਲੋਕੀ ਖੜਾਵਾਂ ਪਹਿਨਦੇ ਸਨ ਤਦ ਦੋਸ਼ੀ ਨੂੰ ਖੜਾਵਾਂ ਮਾਰਦੇ ਸਨ, ਜਦ ਜੁੱਤੀ ਬਣੀ ਤਾਂ ਜੁੱਤੀ ਮਾਰਨ ਲੱਗੇ। ਅੱਜ-ਕੱਲ੍ਹ ਪਉਲੇ ਪੈਣ ਤੋਂ ਮੁਰਾਦ ਜੁੱਤੀਆਂ ਦੀ ਮਾਰ ਤੋਂ ਹੈ।[੧] ਯਥਾ—*'ਪਉਲੀ ਪਉਦੀ ਫਾਵ ਹੋਇਕੈ ਉਠਿ ਘਰਿ ਆਇਆ' (੩੦੬)।*

**ਪਉੜੀ** [*ਸੰ: । ਪੰਜਾਬੀ, ਪੌੜ[੨]=ਪੈਰ। ਪੌੜੀ=ਜਿਸ ਪਰ ਪੈਰ ਰੱਖ ਕੇ ਚੜ੍ਹੀਏ*]

੧. ਉਚੇ ਥਾਉਂ ਚੜ੍ਹਨ ਲਈ ਜੋ ਕ੍ਰਮਵਾਰ ਥੜ੍ਹੀਆਂ ਜਾਂ ਡੰਡੇ ਲਾਏ ਜਾਣ। ਯਥਾ—*'ਸੰਤ ਕਾ ਮਾਰਗੁ ਧਰਮ ਕੀ ਪਉੜੀ' (੬੨੨)*

੨. ਭਾਵ ਵਿਚ ਭਗਤੀ, ਉਪਦੇਸ਼ ਤੇ ਮਨੁੱਖਾ ਜਨਮ ਰੂਪੀ ਲੈਂਦੇ ਹਨ। ਯਥਾ—*'ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ' (੭੯੬)।*

੩. ਇਕ ਛੰਦ[੩] ਜੋ ਅਕਸਰ ਵਾਰਾਂ ਆਦਿ ਬਾਣੀਆਂ ਵਿਚ ਵਰਤਿਆ ਗਿਆ ਹੈ, ਵਾਰਾਂ ਵਿਚ ਪਉੜੀਆਂ ਦੇ ਵਿਚਾਲੇ ਸਲੋਕ ਗਾਯਨ ਦੀ ਮਧੁਰਤਾ ਤੇ ਅਰਥ ਦੀ ਲਾਵੰਨਤਾ ਲਈ ਰੱਖੇ ਗਏ ਜਾਪਦੇ

---

੧. ਆਮ ਬੋਲਚਾਲ ਵਿਚ ਬੀ ਕਹਿੰਦੇ ਹਨ—ਇਕ ਪੋਲਾ ਗੁਆਚ ਗਿਆ ਇਕ ਰਹਿ ਗਿਆ ਹੈ, ਮੁਰਾਦ ਜੁੱਤੀ ਦੇ ਪੈਰ ਤੋਂ ਹੈ, ਖੜਾਵਾਂ ਤੋਂ ਨਹੀਂ।

੨. ਹੁਣ ਤਕ ਘੋੜੇ ਦੇ ਪੈਰਾਂ ਵਾਸਤੇ ਪੌੜ ਪਦ ਬੋਲਦੇ ਹਨ।

੩. ਕਵਿ ਰਾਮਦਾਸ ਨੇ ਇਕ ਸੀੜ੍ਹੀ ਛੰਦ ਲਿਖਿਆ ਹੈ—[੧੩ + ੧੦ =] ੨੩ ਮਾਤ੍ਰਾਂ ਦਾ ਜੋ ਅਕਸਰ ੬ + ੨ + ੫, ੨ + ੪ + ੪ ਦੀ ਵੰਡ ਨਾਲ ਰਚੀਦਾ ਹੈ। ਇਹੋ ਪਉੜੀ ਹੈ : ਇੰਨੀਆਂ ਮਾਤ੍ਰਾਂ ਦਾ ਹੀ ਮੋਹਨ ਯਾ ਨਿਸ਼ਾਨੀ ਛੰਦ ਹੁੰਦਾ ਹੈ [੧੩ + ੧੦]। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪਉੜੀ ਵਜ਼ਨ ਦੇ ਲਿਹਾਜ ਤੇ ਕਈ ਕਿਸਮ ਦੀ ਹੈ, ਨਿਰੀ ੨੩ ਮਾਤ੍ਰਾਂ ਦੀ ਨਹੀਂ, ਦਸਮ ਗ੍ਰੰਥ ਦਾ ਸਿਰਖੰਡੀ ਛੰਦ ਬੀ ਪਉੜੀਆਂ ਕਿਹਾ ਜਾਂਦਾ ਹੈ : 'ਦੁਰਗਾ ਪਾਠ ਬਣਾਇਆ ਸਭੇ ਪਉੜੀਆਂ', ਭਾਈ ਗੁਰਦਾਸ ਦੀਆਂ ਵਾਰਾਂ ਬੀ ਪਉੜੀਆਂ ਵਿਚ ਹਨ। ਪੁਰਾਤਨ ਢਾਢੀ, ਵਾਰਾਂ [= ਜੰਗ ਦੇ ਗੀਤ] ਪਉੜੀਆਂ ਵਿਚ ਹੀ ਲਿਖਯਾ ਕਰਦੇ ਸਨ, ਜੋ ਵਜ਼ਨ ਵਿਚ ਕਈ ਪ੍ਰਕਾਰ ਦੀਆਂ ਹੁੰਦੀਆਂ ਸਨ, ਪਰ ਅਕਸਰ ੨੩ ਮਾਤ੍ਰਾਂ ਦੀਆਂ।

ਹਨ। ਪਉੜੀਆਂ ਸਿਰਲੇਖ ਵਾਲੇ ਮਹਲੇ ਦੀਆਂ ਹੁੰਦੀਆਂ ਹਨ, ਸਲੋਕ ਹੋਰਨਾਂ ਦੇ ਬੀ ਹੁੰਦੇ ਹਨ। ਪਉੜੀ ਦੀ ਅੰਤਲੀ ਤੁਕ ਕਈ ਵੇਰ ਛੋਟੀ ਹੁੰਦੀ ਹੈ।

੪. [*ਸੰਸਕ੍ਰਿਤ, ਪਾਦ। ਪੰਜਾਬੀ, ਪਉੜੀ*] ਸ਼ਬਦਾਂ ਦੇ ਹਿੱਸਿਆਂ ਨੂੰ ਬੀ ਬੋਲਚਾਲ ਵਿਚ 'ਪਉੜੀ' ਆਖਦੇ ਹਨ। ਜੈਸੇ ਜਪੁਜੀ, ਅਨੰਦ ਦੀਆਂ ਪਉੜੀਆਂ। ਦੇਖੋ, 'ਪਾਵੜੀਆ'

**ਪਸੀ** [*ਕ੍ਰਿ:। ਸੰਸਕ੍ਰਿਤ, ਪਸ਼੍ਯਤ੍। ਪੁ: ਪੰਜਾਬੀ, ਪਸਨਾ*] ਵੇਖਾਂ। ਯਥਾ—*'ਹਉ ਪਸੀ ਤਉ ਦੀਦਾਰੁ' (੧੦੯੪)*, ਮੈਂ ਤੇਰਾ ਦਰਸ਼ਨ ਦੇਖਾਂ।

**ਪਸੁ** [*ਸੰ:। ਸੰਸਕ੍ਰਿਤ, ਪਸ਼ੁ*] ਚਾਰ ਪੈਰਾਂ ਭਾਰ ਚੱਲਣ ਵਾਲੇ ਪੂਛ ਵਾਲੇ ਜਾਨਵਰ। ਜੈਸੇ—ਘੋੜਾ, ਗਾਂ, ਹਿਰਨ, ਰਿੱਛ ਆਦਿ। ਯਥਾ—*'ਪਸੁ ਪ੍ਰੇਤ ਮੁਘਦ ਪਾਥਰ ਕਉ ਤਾਰੈ' (੭੨੪)*, ਮੁਰਾਦ ਪਸ਼ੂਆਂ ਵਰਗੇ ਬੁਧੀਹੀਣਾਂ ਤੋਂ ਹੈ।

**ਪਾਸ/ਪਾਸਿ** [*ਸੰ:। ਸੰਸਕ੍ਰਿਤ, ਪਾਰਸ਼੍ਵ=ਬਗਲ। ਪ੍ਰਾਕ੍ਰਿਤ, ਪਾਸ। ਪੰਜਾਬੀ, ਪਾਸ*] ੧. ਸਰੀਰ ਦੇ ਪਾਸੇ, ਸੱਜੀ ਖੱਬੀ ਵੱਖੀ, ਅੰਗ। ਯਥਾ—*'ਧੁਖਿ ਧੁਖਿ ਉਠਨਿ ਪਾਸ' (੧੩੭੮)*।

੨. [*ਅ:*] ਨੇੜੇ, ਕੋਲ। ਯਥਾ—*'ਬਹੀਐ ਪੜਿਆ ਪਾਸਿ' (੧੪੬)*। ਦੇਖੋ, 'ਪਾਸਿ ਦੁਆਸਿ'

੩. [*ਅ:*] ਕਿਨਾਰੇ, ਲਾਂਭੇ, ਪਰੇ। ਯਥਾ—*'ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ' (੪੭੪)*, ਅੰਤਹਕਰਣ ਵਿਚ ਸ਼ੁਭ ਗੁਣ ਤਦ ਸਮਾਂਵਦੇ ਹਨ ਜੋ ਆਸੁਰੀ (ਭੈੜੇ) ਸੁਭਾਵ ਕਿਨਾਰੇ ਹੋਣ।

੪. ਨਜ਼ਦੀਕੀ, ਹਜ਼ੂਰੀ। ਯਥਾ—*'ਰਬ ਨ ਛੋਡਨਿ ਪਾਸੁ' (੧੩੮੩)*।

**ਪਾਸਾ** [*ਸੰ:। ਸੰਸਕ੍ਰਿਤ, ਪਾਸ਼ਕ:। ਪੰਜਾਬੀ, ਪਾਸਾ*] ਚੌਪਟ ਦੀ ਖੇਡ ਵਿਚ ਦੰਦ ਦੇ ਬਣੇ ਪਹਿਲੂਦਾਰ ਤੇ ਹਰ ਪਹਿਲੂ ਤੇ ਬਿੰਦੀਆਂ ਵਾਲੇ ਛੋਟੇ ਛੋਟੇ ਟੁਕੜੇ ਜਿਨ੍ਹਾਂ ਨੂੰ ਹੱਥਾਂ ਵਿਚ ਫੇਰਕੇ ਸੁਟਦੇ ਹਨ ਤੇ ਇਸ ਤਰ੍ਹਾਂ ਪਏ ਦਾਉ ਤੋਂ ਬਿੰਦੀਆਂ ਗਿਣ ਕੇ ਚਾਲ ਚਲਦੇ ਹਨ। ਪਾਸੇ ਨਾ ਹੋਣ ਤਾਂ ਕੌਡੀਆਂ ਸੁਟਦੇ ਹਨ ਤੇ ਪੁਠ ਸਿਧ ਤੋਂ ਗਿਣਤੀ ਕਰਦੇ ਹਨ। ਯਥਾ—*'ਆਪੇ ਪਾਸਾ ਆਪੇ ਸਾਰੀ' (੧੦੨੦)*।

**ਪਾਸੇ** [*ਸੰ:। ਦੇਖੋ, 'ਪਾਸ ੧.'*] ੧. ਸਰੀਰ ਦੇ ਅੰਗ। ਯਥਾ—*'ਕੰਚਨ ਵੰਨੇ ਪਾਸੇ ਕਲਵਤਿ ਚੀਰਿਆ' (੪੮੮)*, ਸੋਨੇ ਵਰਗੇ ਅੰਗ ਕਲਵਤ੍ਰ ਨਾਲ ਚੀਰੇ ਜਾਣਗੇ।

੨. [*ਅ:। ਕ੍ਰਿਆ ਰੂਪ ਵਿਚ। 'ਪਾਸ+ਹੈ' ਦਾ ਸੰਖੇਪ*] ਪਾਸ ਹੈ। ਯਥਾ—*'ਮੇਰਾ ਦੁਖ ਸੁਖੁ ਤੁਝ ਹੀ ਪਾਸੇ' (੭੩੫)*।

**ਪੀਸਾ** ਦੇਖੋ, 'ਪੀਸਣਿ'

**ਪੀਸਿ** [*ਕ੍ਰਿ:। ਸੰਸਕ੍ਰਿਤ, ਪੇਸ਼ਣ। ਪੁ: ਪੰਜਾਬੀ, ਪੀਸਣਾ। ਨ: ਪੰਜਾਬੀ, ਪੀਹਣਾ*] ਪੀਹਣ ਕਰਾਂ, ਪੀਹਵਾਂ। ਯਥਾ—*'ਪੀਸਨੁ ਪੀਸਿ ਓਢਿ ਕਾਮਰੀ' (੭੪੫)*, ਕੰਬਲੀ ਪਹਿਰ ਕੇ ਚੱਕੀ ਪੀਹਵਾਂ।

**ਪੇਸਿ** [*ਅ:। ਫ਼ਾਰਸੀ, ਪੇਸ਼*] ਅੱਗੇ, ਸਾਮ੍ਹਣੇ। ਯਥਾ—*'ਯਕ ਅਰਜ ਗੁਫਤਮ ਪੇਸਿ ਤੋ' (੭੨੧)*, ਇਕ ਬੇਨਤੀ ਆਪ ਅੱਗੇ ਆਖੀ ਹੈ ਮੈਂ। 'ਆਖਦਾ ਹਾਂ' ਬੀ ਅਰਥ ਕਰਦੇ ਹਨ।

**ਪੈਸਿ** [*ਕ੍ਰਿ:। ਸੰਸਕ੍ਰਿਤ, ਪ੍ਰਵੇਸ਼:। ਪ੍ਰਾਕ੍ਰਿਤ, ਪਾਇਸ। ਹਿੰਦੀ, ਪੈਸ*] ਪ੍ਰਵੇਸ਼ ਕਰਕੇ, ਪੈ ਕੇ। ਯਥਾ—*'ਪੈਸਿ ਜੁ ਨੀਕਸਿ ਜਾਹਿ' (੧੩੬੫)*।

**ਪੋਸ** ਦੇਖੋ, 'ਚਮਰ ਪੋਸ'

**ਪਸੂਆਰਾ** [*ਸੰ:। ਦੇਸ਼ ਭਾਸ਼ਾ*] ਦਧੀਗਾ ਨਾਮੇ ਪੰਛੀ ਜੋ ਮੱਛੀਆਂ ਖਾਂਦਾ ਹੈ। ਯਥਾ—*'ਜਿਉ ਮੀਨਾ ਹੇਰੈ ਪਸੂਆਰਾ' (੮੭੩)*।

**ਪੀਸਾਇ** [*ਕ੍ਰਿ:। ਹਿੰਦੀ। ਦੇਖੋ, 'ਪੀਸਿ'*] ਪੀਸ ਕੇ। ਯਥਾ—*'ਆਪੁ ਪੀਸਾਇ ਪੀਸਾਇ' (੬੪੭)*, ਆਪਾ ਭਾਵ ਨੂੰ ਪੀਸ ਪੀਸ ਕੇ ਭਾਵ ਸੂਖਮ ਅਸਥੂਲ ਹੰਕਾਰ ਸਾਰਾ ਦੂਰ ਕਰਕੇ।

**ਪਸਾਉ** [*ਸੰ:। ਸੰਸਕ੍ਰਿਤ, ਪ੍ਰਸਾਰ। ਪ੍ਰਾਕ੍ਰਿਤ, ਪਸਾਰਿਆ। ਨ: ਪੰਜਾਬੀ, ਪਸਾਰਾ। ਪੁ: ਪੰਜਾਬੀ, ਪਸਾਉ*] ੧. ਪਸਾਰਾ। ਯਥਾ—*'ਕੀਤਾ ਪਸਾਉ ਏਕੋ ਕਵਾਉ' (੩)*, ਤਥਾ—*'ਢਾਢੀ ਕਰੇ ਪਸਾਉ ਸਬਦੁ ਵਜਾਇਆ' (੧੫੦)*, ਪਹਿਲੀਆਂ ਤੁਕਾਂ ਵਿਚ ਗੁਰੂ ਜੀ ਨੇ ਅਕਾਲ ਪੁਰਖ ਤੋਂ ਆਪਣੇ ਨਿਵਾਜੇ ਜਾਣ ਦਾ ਪ੍ਰਸੰਗ ਦਸਿਆ ਹੈ, ਇਸ ਤੁਕ ਵਿਚ ਦੱਸਦੇ ਹਨ ਕਿ ਜੋ ਕੁਝ ਮੈਂ ਪ੍ਰਾਪਤ ਕੀਤਾ ਉਹ ਲੁਕਾ ਕੇ ਨਹੀਂ ਰੱਖਿਆ, ਉਸ ਦਾ ਪਸਾਰਾ ਕੀਤਾ = ਸਾਰੇ ਉਪਦੇਸ਼ ਫੈਲਾਇਆ, ਸ਼ਬਦ ਨੂੰ ਵਜਾ ਕੇ ਸੁਣਾਇਆ ਹੈ। ਵਜਾਉਣ ਦਾ ਭਾਵ, ਮੁਹਾਵਰੇ ਵਿਚ ਪ੍ਰਗਟ ਕਰਨ ਤੋਂ ਹੁੰਦਾ ਹੈ, ਸੰਪ੍ਰਦਾਈ ਪਸਾਉ ਦਾ ਇਥੇ ਪ੍ਰਸੰਨਤਾ ਅਰਥ ਬੀ ਲੈਂਦੇ ਹਨ। ਦੇਖੋ, ਅਗਲਾ ਅੰਕ।

੨. [*ਸੰਸਕ੍ਰਿਤ, ਪ੍ਰਸਾਦ=ਕਿਰਪਾ। ਪ੍ਰਾਕ੍ਰਿਤ, ਪਸਾਵ*] ਤਰਸ, ਦਇਆ, ਕ੍ਰਿਪਾਲਤਾ। ਯਥਾ—*'ਤੁਠਾ ਕਰੇ ਪਸਾਉ' (੪੦)*, ਤਥਾ—*'ਤੁਸਿ ਦੇਵਹਿ ਕਰਹਿ ਪਸਾਉ' (੪੬੩)*, ਪ੍ਰਸੰਨ ਹੋ ਕੇ ਦਾਤ ਦੇਂਦਾ ਤੇ ਕ੍ਰਿਪਾਲਤਾ ਕਰਦਾ ਹੈ।

੩. [*ਸੰ:। ਸੰਸਕ੍ਰਿਤ, ਪ੍ਰਸਾਧਨੰ=ਹਾਰ ਸ਼ਿੰਗਾਰ ਲਾਣੇ। ਪ੍ਰਾਕ੍ਰਿਤ, ਪਸਾਹਿਅ। ਪੁ: ਪੰਜਾਬੀ, ਪਸਾਵ, ਪਸਾਉ*] ਹਾਰ ਸ਼ਿੰਗਾਰ, ਹਾਵ ਭਾਵ। ਯਥਾ—*'ਸੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ' (੧੪)*, ਸੁੰਦਰ ਇਸਤ੍ਰੀਆਂ, ਮਣੀਆਂ ਨਾਲੋਂ ਸੁਹਾਉਣੇ ਮੂੰਹਾਂ ਵਾਲੀਆਂ, ਰੰਗ ਰੰਗ ਦੇ ਹਾਵ ਭਾਵ ਕਰਨ ਯਾ ਹਾਰ ਸ਼ਿੰਗਾਰ ਲਗਾਵਣ।

**ਪੀਸਉ** [*ਕ੍ਰਿ:। ਦੇਖੋ, 'ਪੀਸਿ'*] ਪੀਹਵਾਂ। ਯਥਾ—*'ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ' (੨੩੯)*।

**ਪੈਸਕਾਰਿਆ** [*ਸੰ:। ਡੋਮ ਭਾਸ਼ਾ*]

੧. ਪਸਾਰਾ।

੨. [*ਫ਼ਾਰਸੀ, ਪੇਸ਼ਕਾਰ*] ਮੁਖਤਿਆਰ, ਸੰਤ ਆਦਿ ਉਚੇ ਲੋਕ ਜੋ ਗੁਰੂ ਜੀ ਦੇ ਚਰਨਾਂ ਵਿਚ ਰਹਿੰਦੇ ਹਨ। ਯਥਾ—*'ਸਭੁ ਤੇਰਾ ਪੈਸਕਾਰਿਆ' (੯੬੮)*।

**ਪਸਣ** [*ਕ੍ਰਿ:। ਸੰਸਕ੍ਰਿਤ, ਪਸ਼੍ਯਤ੍। ਪੁ: ਪੰਜਾਬੀ, ਪੱਸਣਾ। ਹਿੰਦੀ, ਪੇਖਣਾ*] ਵੇਖਣਾ। ਯਥਾ—*'ਪਸਣ ਕੂ ਸਚਾ ਧਣੀ' (੧੦੯੯)*।

**ਪੀਸਣਿ** [*ਸੰ:। ਦੇਖੋ, 'ਪੀਸਿ'। ਜੋ ਪੀਸੇ ਸੋ ਪੀਸਣ*] ਚੱਕੀ। ਯਥਾ—*'ਪੀਸਣਿ ਪੀਸਾ ਪਾਇ' (੧੪)*, ਚੱਕੀ ਵਿਚ ਪਾ ਕੇ ਬੀ (ਆਪਣੇ ਅੰਗਾਂ ਨੂੰ) ਪੀਹ ਸਿੱਟਾਂ ਭਾਵ ਹਿਮਾਚਲ ਜਾ ਕੇ ਗਲ ਜਾਵਾਂ।

**ਪੀਸਤ** [*ਕ੍ਰਿ:। ਦੇਖੋ, 'ਪੀਸਿ'*] ਪੀਂਹਦਿਆਂ। ਯਥਾ—*'ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ' (੧੩੭੬)*, ਭਾਵ ਟੁਰਦੇ ਫਿਰਦੇ ਜੋ ਭਜਨ ਕਰ ਲੀਤਾ ਸੋ ਤਾਂ ਨਾਲ ਨਿਭਿਆ, ਜੋ ਆਸ ਰੱਖੀ ਸੀ ਕਿ ਬੁੱਢੇ ਹੋ ਕੇ ਕਰਾਂਗੇ, ਵਿਚੇ ਰਹਿ ਗਈ।

**ਪੁਸਤਕ** [*ਸੰ:। ਸੰਸਕ੍ਰਿਤ, ਪੁਸ੍ਤਕ:*] ਪੋਥੀ, ਕਿਤਾਬ। ਯਥਾ—*'ਪੜਿ ਪੁਸਤਕ ਸੰਧਿਆ ਬਾਦੰ' (੪੭੦)*।

**ਪਸੰਦੇ/ਪਸੰਦੋ** [*ਗੁ:। ਫ਼ਾਰਸੀ, ਪਸੰਦ*] ਜੋ ਮਨ ਨੂੰ ਭਾਵੇ, ਚੰਗਾ

ਲੱਗੇ, ਪਜਾਰਾ। ਯਥਾ—*'ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ' (੩੯੭),* ਨੇਤ੍ਰਾਂ ਨੂੰ ਪਜਾਰਾ ਲੱਗਣ ਵਾਲੇ (ਹਰੀ) ਨੂੰ ਦੇਖ ਕੇ ਬੁਧਿ ਮੋਹਤ ਜਾਂ ਆਸ਼ਕ ਹੋ ਗਈ। ਤਥਾ—*'ਖਸਮ ਕੀ ਨਦਰਿ ਦਿਲਹਿ ਪਸਿੰਦੇ' (੨੪)।*

**ਪਾਸਿ ਦੁਆਸਿ** [*ਅ:। ਦੇਖੋ, 'ਪਾਸ'*] ਆਲੇ ਦੁਆਲੇ। ਯਥਾ—*'ਓਨਾ ਪਾਸਿ ਦੁਆਸਿ ਨ ਭਿਟੀਐ' (੪੦),* ਉਸਦੇ ਆਲੇ ਦੁਆਲੇ ਨਾ ਛੋਹੀਏ। ਦੇਖੋ, 'ਦੁਆਸਿ'

**ਪਿਸਨ** [*ਗੁ:। ਸੰਸਕ੍ਰਿਤ, ਪਿਸ਼ੁਨ*]

੧. ਚੁਗਲਖੋਰ, ਨਾਰਦ, ਨਿਰਦਈ, ਬੇ-ਤਰਸ। ਯਥਾ—*'ਪਿਸਨ ਪ੍ਰੀਤਿ ਜਿਉ ਰੇ' (੯੯੦)।*

੨. [*ਸੰਪ੍ਰਦਾ*] ਚਮਚਿੱਚੜ। ਯਥਾ—*'ਸਾਕਤ ਪਿਸਨੰ ਤ ਸੁਰਜਨਹ'। (੧੩੫੮)*

**ਪੀਸਨੁ** [*ਸੰ:। ਦੇਖੋ, 'ਪੀਸਨਿ'*] ਚੱਕੀ। ਯਥਾ—*'ਪੀਸਨੁ ਪੀਸਿ ਓਢਿ ਕਾਮਰੀ' (੭੮੫)।*

**ਪਿਸਨੰਤ** [*ਗੁ:। ਸੰਸਕ੍ਰਿਤ, ਪਿਸ਼ੁਨ*] ਚੁਗਲ। ਦੇਖੋ , 'ਪਿਸਨ ੧.'

**ਪੁਸਪ** [*ਸੰ:। ਸੰਸਕ੍ਰਿਤ, ਪੁਸ਼੍ਪੰ। ਹਿੰਦੀ, ਪੁਸ਼ਪ। ਪੰਜਾਬੀ, ਪੁਸ਼ਪ, ਪੁਹਪ*] ਫੁਲ, ਕੁਸਮ।

**ਪਸਾਰਾ** [*ਸੰ:। ਦੇਖੋ, 'ਪਸਾਉ ੧.'*] ਖਿਲਾਰ। ਯਥਾ—*'ਆਤਮ ਪਸਾਰਾ ਕਰਣਹਾਰਾ' (੮੪੬)।*

**ਪਾਸਰਾ** [*ਸੰ:। ਸੰਸਕ੍ਰਿਤ, ਪਾਰ੍ਸ਼੍ਵ*] ਨਿਕਟਤਾ, ਸਮੀਪਤਾ। ਯਥਾ—*'ਹਉ ਨਾ ਛੋਡਉ ਕੰਤ ਪਾਸਰਾ' (੭੬੧),* ਸ੍ਵਾਮੀ ਦੀ ਸਮੀਪਤਾ ਮੈਂ ਨਹੀਂ ਛਡਾਂਗਾ।

**ਪਿਸਰ** [*ਸੰ:। ਫ਼ਾਰਸੀ*] ਪੁਤ੍ਰ। ਯਥਾ—*'ਜਨ ਪਿਸਰ ਪਦਰ ਬਿਰਾਦਰਾਂ'। (੭੨੧)*

**ਪਸਰਈਆ** [*ਸੰ:। ਦੇਖੋ, 'ਪਸਾਉ ੧.'*] ਪਸਾਰਾ, ਖਿਲਾਰ। ਯਥਾ—*'ਨਦਰੀ ਆਵੈ ਸਭੁ ਬ੍ਰਹਮੁ ਪਸਰਈਆ' (੮੩੩)।*

**ਪਸਰਿਓ** [*ਕ੍ਰਿ:। ਦੇਖੋ, 'ਪਸਾਉ ੧.'*] ਖਿਲਰਿਆ, ਫੈਲਿਆ। ਯਥਾ—*'ਪਸਰਿਓ ਆਪਿ ਹੋਇ ਅਨਤ ਤਰੰਗ' (੨੭੫)।*

**ਪਾ ਸਰਣ** [*ਖ: ਤ: ਪੁ: ਸ:। ਤੇਖੋ, 'ਪਾ'। ਸੰਸਕ੍ਰਿਤ, ਸ਼ਰ੍ਣ*] ਪੈਰਾਂ ਦੀ ਸ਼ਰਣ। ਯਥਾ—*'ਤ੍ਰਾਹਿ ਤ੍ਰਾਹਿ ਤੁਅ ਪਾ ਸਰਣ' (੧੩੯੫),* ਰਖਯਾ ਕਰੋ ਰਖਯਾ ਕਰੋ, ਤੇਰੇ ਪੈਰਾਂ ਦੀ ਸ਼ਰਣ ਹਾਂ।

**ਪੈਸੀਲੇ** [*ਕ੍ਰਿ:। ਦੇਖੋ, 'ਪੈਸ'। ਦੇਸ਼ ਭਾਸ਼ਾ, ਲੇ=ਗਈ*] ਪ੍ਰਵੇਸ਼ ਕਰ ਗਈ, ਧਸ ਗਈ। ਯਥਾ—*'ਪੈਸੀਲੇ ਗਗਨ ਮਝਾਰੰ' (੯੭੨),* ਅਕਾਸ਼ ਵਿਖੇ ਪ੍ਰਵੇਸ਼ ਕਰ ਗਈ (ਪੌਣ), ਭਾਵ ਸੁਖਮਨਾ ਵਿਚ ਪ੍ਰਵੇਸ਼ ਕਰ ਗਈ।

**ਪਹਿ** [*ਅ:। ਪਾਸ ਦਾ ਦੂਸਰਾ ਰੂਪ। ਦੇਖੋ, 'ਪਾਸ'*] ੧. ਪਾਸ। ਯਥਾ—*'ਸਚੇ ਪਹਿ ਧਰਿਓ' (੧੩੮੬)।* ੨. ਪਾਸੋਂ, ਨਾਲੋਂ। ਯਥਾ—*'ਤੋ ਪਹਿ ਦੁਗਣੀ ਮਜੂਰੀ ਦੈ ਹਉ' (੬੫੭)।*

**ਪਹੀ** ਦੇਖੋ, 'ਪਹੀਆ'

**ਪਹੁ** [*ਅ:। ਪਹਿ ਦਾ ਦੂਜਾ ਰੂਪ। ਦੇਖੋ, 'ਪਹਿ'*]

੧. ਪਾਸੋਂ। ਯਥਾ—*'ਕਿਥੈ ਹਰਿ ਪਹੁ ਨਸੀਐ' (੧੭੦),* ਹਰੀ ਪਰਮਾਤਮਾ ਦੇ ਪਾਸੋਂ ਕਿਸ ਥਾਂ ਨਸ ਕੇ ਜਾਏਂਗਾ।

੨. [*ਸੰਸਕ੍ਰਿਤ, ਪਾਦ=ਚਾਨਣ ਦੀ ਕਿਰਨ। ਪ੍ਰਾਕ੍ਰਿਤ, ਪਾਯ। ਪੰਜਾਬੀ, ਪਹੁ। ਹਿੰਦੀ, ਪਉਂ*] ਚਾਨਣ ਦੀ ਲੀਕ, ਰਿਸ਼ਮ, ਕਿਰਨ ਉਸ਼ਾ। ਪਹੁ ਫੁਟਣਾ ਮੁਹਾਵਰਾ ਹੈ, ਸਵੇਰ ਦਾ ਚਾਨਣਾ ਪੈਣਾ ਯਥਾ—*'ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ' (੩੧੯)*

**ਪਾਹਾ** [*ਕ੍ਰਿ:। ਪੁ: ਪੰਜਾਬੀ*] ੧. ਪਾਇਆ ਹੈ ਦਾ ਸੰਖੇਪ ਪਾਹਾ। ੨. ਪਾਸ + ਹੈ ਯਾ ਪਾਹ + ਹੈ ਦਾ ਸੰਖੇਪ ਪਾਹਾ।

**ਪਾਹਿ** [*ਅ:। ਪਾਸ ਦਾ ਦੂਸਰਾ ਰੂਪ। ਦੇਖੋ, 'ਪਾਸ'*] ੧. ਪਾਸ, ਨੇੜੇ ਯਥਾ—*'ਅੰਧੇ ਤੂੰ ਬੈਠਾ ਕੰਧੀ ਪਾਹਿ' (੪੩)।*

੨. ਪੈਂਦੇ ਹਨ। ਯਥਾ—*'ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰ ਪਾਹਿ' (੪੩)।*

੩. [*ਸੰ:। ਸੰਪ੍ਰਦਾ*] ਪਾਪ। ਯਥਾ—*'ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ' (੧੪੧੩),* ਅਥਵਾ ਪਾਹਿ ਏਤੇ = ਐਨੇ (ਜੋ ਪਿਛੇ ਕਹੇ ਹਨ) {ਪਾਹਿ} ਪ੍ਰਾਪਤ ਕੀਤੇ ਹੋਣ।

੪. [*ਸੰ:। ਪੰਜਾਬੀ*] ਰਾਹ, ਰਸਤਾ। ਯਥਾ—*'ਉਠੀ ਕਰ ਨ... ਪਾਹਿ' (੧੨੩੯),* ਉਠ ਕੇ ਰਾਹ ਲੈਂਦੇ ਹਨ।

**ਪਾਹੀ** [*ਅ:। ਦੇਖੋ, 'ਪਾਸ'*] ੧. ਪਾਸ, ਸਮੀਪ। ਯਥਾ—*'ਗੁਰ ਪਾਹ... ਜੀਉ' (੫੯੮)।* ੨. ਜੁੱਤੀ। ਦੇਖੋ, 'ਪਾਹੀ ਪਾਹਿ'

**ਪਾਹੁ** [*ਸੰ:। ਪੰਜਾਬੀ*] ੧. ਮਜੀਠ ਆਦਿਕ ਦਾ ਲਾਲ ਰੰਗ ਚਾੜ੍ਹ... ਤੋਂ ਪਹਿਲਾਂ ਇਕ ਕੱਚਾ ਪੀਲਾ ਰੰਗ ਦੇਂਦੇ ਹਨ, ਜੋ ਪੀਠ ਬੰਨ੍ਹਦ... ਹੈ, ਇਸ ਬਿਨਾਂ ਪੱਕਾ ਰੰਗ ਪੁਰਾਣੇ ਤ੍ਰੀਕੇ ਦੇ ਰੰਗਣ ਵਿਚ ਨਹ... ਚੜ੍ਹਦਾ ਹੁੰਦਾ ਸੀ। ਯਥਾ—*'ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾ... ਤਨਿ ਹੋਇ' (੪੬੮)।*

੨. [*ਦੇਖੋ, 'ਪਾਸ'*] ਪਾਸ।

**ਪਾਹੂ** [*ਅ:। ਦੇਸ਼ ਭਾਸ਼ਾ*] ੧. ਪਾਸ। ਦੇਖੋ, 'ਨਿਵਲ'

੨. [*ਸੰ:। ਦੇਖੋ, 'ਪਹੀ'*] ਪਰਾਹੁਣੇ। ਯਥਾ—*'ਪਾਹੂ ਘਰਿ ਆ... ਮੁਕਲਾਊ ਆਏ' (੩੩੩)।*

**ਪਾਹੈ** [*ਸੰ:। ਪੰਜਾਬੀ*] ਪਾਹ ਤੋਂ (ਬਿਨਾਂ)। ਦੇਖੋ, 'ਪਾਹੁ' ਯਥਾ—*'ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ' (੪੬੮)।*

**ਪੀਹ** [*ਕ੍ਰਿ:। ਦੇਖੋ, 'ਪੀਸਿ'*] ਪੀਸਣਾ, ਪੀਹਣਾ।

**ਪੋਹ** [*ਸੰ:। ਸੰਸਕ੍ਰਿਤ, ਪੌਖ:। ਪ੍ਰਾਕ੍ਰਿਤ, ਪੌਸ। ਪੰਜਾਬੀ, ਪੋਹ*] ਪੋ... ਦਾ ਮਹੀਨਾ, ਡਾਢੇ ਸਿਆਲੇ ਦਾ ਮੱਘਰ ਤੇ ਮਾਘ ਦਾ ਵਿਚਕਾਰ... ਮਹੀਨਾ।

**ਪੋਹੇ/ਪੋਹੈ** [*ਕ੍ਰਿ:। ਦੇਖੋ, 'ਪੋਹਿਆ'*] ਅਸਰ ਕਰਦਾ ਹੈ, ਲੱਗਦਾ ... ਯਥਾ—*'ਤਿਸਨੋ ਪੋਹੇ ਕਵਣੁ ਜਿਸੁ ਵਲਿ ਨਿਰੰਕਾਰ' (੫੨...)* ਤਥਾ—*'ਨ ਪੋਹੈ ਤਿਸੁ ਮਾਇ' (੩੦੦)।*

**ਪਹੀਆ** [*ਸੰ:। ਹਿੰਦੀ, ਪਾਹੁਨਾ, ਪਹੀਆ। ਪੁ: ਪੰਜਾਬੀ, ਪ੍ਰਾਹੁਣ... ਪਾਹੂ, ਪਹੀ। ਨ: ਪੰਜਾਬੀ, ਪ੍ਰਾਹੁਣਾ। ਪ੍ਰਾਕ੍ਰਿਤ, ਪਹੇਣਯ[੧] ਖਾਣ ਵਾਸਤੇ ਜੋ ਸ਼ੈ ਦਿਤੀ ਜਾਵੇ, ਜੋ ਉਸ ਸ਼ੈ ਨੂੰ ਖਾਵੇ ਪ੍ਰਾਹੁਣਾ*] ਪਰਾਹੁਣਾ, ਮਹਿਮਾਨ। ਯਥਾ—*'ਆਵਤ ਪਹੀਆ ਖੂ... ਜਾਹਿ' (੮੭੨),* ਪਰਾਹੁਣੇ ਆ ਕੇ ਭੁਖੇ ਚਲੇ ਜਾਂਦੇ ਹਨ ਤਥਾ—*'ਪਹੀ ਨ ਵੰਞੈ ਬਿਰਥੜਾ' (੧੦੯੫)।*

**ਪਾਹਿਆ** [*ਕ੍ਰਿ:। ਪੰਜਾਬੀ, ਪਾਹ ਦੀਆਂ ਦੋ ਕਿਰਿਆ ਹਨ, ਪਾਹ...*

---

੧. ਜੇ ਸੰਸਕ੍ਰਿਤ ਪਦ ਪ੍ਰਾਘੁਣ : (ਪ੍ਰਾਹੁਣੇ) ਦਾ ਮੂਲ ਸਮਝਿਆ ਜਾਏ ਤਦ ਪ੍ਰਾਘੁ... ਦਾ ਪਾਹੁਣ ਇੰਞ ਬਣ ਜਾਂਦਾ ਹੈ। ਜਿਵੇਂ—ਲਘੁਵੀ ਦਾ ਲਹੁਈ।

ਤੇ ਪਾਹ ਚਾੜ੍ਹਨੀ। ਦੇਖੋ, 'ਪਾਹੁ ੧.'] ਪਾਹ ਦਿਤੀ, ਮਜੀਠ ਦਾ ਰੰਗ ਰੰਗਣ ਤੋਂ ਪਹਿਲਾਂ ਜੋ ਪੁਠ ਦਿੰਦੇ ਹਨ। ਯਥਾ—'ਇਹੁ ਤਨੁ ਮਾਇਆ ਪਾਹਿਆ ਪਿਆਰੇ' (੭੨੧)।

**ਹਿਆ** [ਕ੍ਰਿ: । ਪੰਜਾਬੀ, ਪੋਹਣਾ=ਅਸਰ ਕਰਨਾ। ਸੰਸਕ੍ਰਿਤ, ਪ੍ਰੋਤ। ਪ੍ਰਾਕ੍ਰਿਤ, ਪੋਇਆ=ਪ੍ਰੋ ਦੇਣਾ] ਅਸਰ ਕੀਤਾ। ਯਥਾ—'ਸੰਸਾਰੁ ਸਾਗਰੁ ਨਹੀ ਪੋਹਿਆ' (੮੧)।

**ਹਿਓ** ਦੇਖੋ, 'ਪੋਹਿਆ'

**ਾਹੇਹਿ** [ਸੰ: । ਦੇਖੋ, 'ਪਾਹੁ'] ਪਾਹ ਨਾਲ, ਰੰਗ ਚਾੜ੍ਹਨ ਤੋਂ ਪਹਿਲਾਂ ਜੋ ਕਪੜੇ ਨੂੰ ਪੁਠ ਦੇਂਦੇ ਹਨ ਸੋ ਪਾਹ। ਯਥਾ—'ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ' (੬੪੪)।

**ਹੂਚਾ** [ਕ੍ਰਿ: । ਦੇਖੋ, ਅਗਲਾ ਪਦ] ਪਹੁੰਚਿਆ, ਅੱਪੜਿਆ। ਯਥਾ—'ਨਾਨਕ ਆਪਸ ਕਉ ਆਪਹਿ ਪਹੂਚਾ' (੨੯੧)।

**ਾਹੁਚਾ** [ਸੰ: । ਸੰਸਕ੍ਰਿਤ, ਪ੍ਰਭੂਤ=ਉਪਰ ਗਿਆ ਹੋਯਾ। ਪ੍ਰਾਕ੍ਰਿਤ, ਪਹੁਤ੍ਰ, ਪਹੁਚ। ਪੰਜਾਬੀ, ਪਹੁੰਚਣਾ=ਅੱਪੜਨਾ] ੧. ਅਪੜਾਉ, ਪਹੁੰਚ। ੨. ਮੁਹਾਵਰੇ ਵਿਚ, ਜਦ ਕਿਸੇ ਦਾ ਵਿਆਹ ਹੁੰਦਾ ਹੈ ਤਦ ਲਾਗੀ, ਭਾਜੀ ਲੈ ਕੇ ਫਿਰਦੇ ਤੇ ਵਿਆਹ ਦਾ ਸੱਦਾ ਦੇਂਦੇ ਹਨ। ਉਸ ਨੂੰ ਪਹੋਚਾ ਤੇ ਪਾਹੁਚਾ ਕਹਿੰਦੇ ਹਨ। ਸੱਦਾ, ਨੇਉਤਾ। ਯਥਾ—'ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ' (੧੨), ਜਿਹੜੇ ਰਾਤ ਦਿਨ ਦੇ ਦੋ ਸੱਦੇ ਹਨ, ਏਹੀ ਪਾਹੁਚਾ ਫਿਰ ਰਿਹਾ ਹੈ ਕਿ ਵਿਆਹ ਲਈ ਤਿਆਰ ਰਹੋ।

**ਾਹਣੁ** [ਸੰ: । ਸੰਸਕ੍ਰਿਤ, ਪਾਸ਼ਾਣ: । ਪ੍ਰਾਕ੍ਰਿਤ, ਪਾਹਾਣੋ। ਹਿੰਦੀ, ਪਾਹਨ। ਪੁ: ਪੰਜਾਬੀ, ਪਾਹਣ] ਪੱਥਰ। ਯਥਾ—'ਪਾਹਣੁ ਨੀਰਿ ਪਖਾਲੀਐ' (੬੩੭)। ਦੇਖੋ, 'ਪਾਹਨ'

ਤਥਾ—'ਪਾਹਣ ਨਾਵ ਨ ਪਾਰਗਿਰਾਮੀ' (੭੩੯), ਪੱਥਰ ਦੀ ਬੇੜੀ ਪੁਰ ਪਾਰ ਗਿਰਾਮੀ ਕੋਈ ਨਹੀਂ ਹੁੰਦਾ, ਭਾਵ ਮੁਕਤੀ ਨਹੀਂ ਹੁੰਦੀ।

**ਹਿਤਿ** [ਸੰ: । ਸੰਸਕ੍ਰਿਤ, ਪ੍ਰਹਿਤੰ[੧]। ਬ੍ਰਿਜ ਭਾਸ਼ਾ, ਪਹਿਤ] ਦਾਲ, ਰਿੱਝੀ ਹੋਈ ਦਾਲ। ਯਥਾ—'ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ' (੪੭੯), ਭਤ (ਚਾਉਲ), ਦਾਲ ਤੇ ਲਟੀ, ਚੂਰੀ ਤੇ ਪੰਜੀਰੀ।

**ਪਹੁਤਾ** [ਕ੍ਰਿ: । ਦੇਖੋ, 'ਪਹੁਚਾ'। ਇਸਦਾ ਦੂਸਰਾ ਰੂਪ ਹੈ, ਪਹੁਤਾ] ਪਹੁੰਚਿਆ। ਯਥਾ—'ਮਹਲੁ ਨ ਪਾਵੈ ਕਹਤੌ ਪਹੁਤਾ' (੭੩੮)।

**ਪੋਹਤ** [ਕ੍ਰਿ: । ਦੇਖੋ, 'ਪੋਹਿਆ'] ਅਸਰ ਕਰਦਾ, ਛੋਂਹਦਾ ਹੈ। ਯਥਾ—'ਪੋਹਤ ਨਾਹੀ ਪੰਚ ਬਟਵਾਰੇ' (੭੬੦)।

**ਪਾਹਨ** [ਸੰ: । ਦੇਖੋ, 'ਪਾਹਣ'] ਪੱਥਰ। ਯਥਾ—'ਕਬੀਰ ਪਾਹਨੁ ਪਰਮੇਸੁਰੁ ਕੀਆ' (੧੩੭੧), ਤਥਾ—'ਪਾਹਨ ਬੋਰੀ ਪਿਰਥਮੀ'। (੧੩੭੧)

**ਪਾਹੁਨ** [ਸੰ: । ਦੇਖੋ, 'ਪਹੀ'] ਪਰਾਹੁਣਾ। ਯਥਾ—'ਏਕ ਰੈਣ ਕੇ ਪਾਹੁਨ ਤੁਮ ਆਏ' (੨੧੨), ਤਥਾ—'ਜਿਸਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ' (੪੦੧), ਭਾਵ ਸਰੀਰ ਦੋ ਦਿਨ ਦੇ ਪਰਾਹੁਣੇ ਹਨ।

**ਪੇਹਨ** [ਸੰ: । ਫ਼ਾਰਸੀ, ਪੈਰਾਹਨ[੨]। ਸੰਸਕ੍ਰਿਤ, ਪਰਿਧਾਨ] ਲੰਮਾ ਕੁੜਤਾ, ਪੁਸ਼ਾਕ।

**ਪਹਨਾਈਐ** ਦੇਖੋ, 'ਪੈਨਾਇਆ'

**ਪਹਨਾਮ** [ਗੁ: । ਪੰਜਾਬੀ। ਪ੍ਰਾਕ੍ਰਿਤ, ਪਹ=ਕੱਚਾ ਰਸਤਾ+ਨਾਮ=ਨਾਮ ਮਾਤ੍ਰ। ਜੋ ਨਾਮ ਮਾਤ੍ਰ ਰਸਤਾ ਹੋਵੇ] ਗੁੰਮ, ਜਿਸ ਦਾ ਥਹੁ ਥਿਤਾ ਨਾ ਹੋਵੇ, ਛਿਪ ਕੇ। ਯਥਾ—'ਪ੍ਰਗਟ ਭਏ ਸੰਸਾਰ ਮਹਿ ਫਿਰਤੇ ਪਹਨਾਮ' (੮੧੯), ਛਿਪ ਕੇ ਫਿਰਨ ਵਾਲੇ, ਸੰਸਾਰ ਵਿਚ ਪ੍ਰਗਟ ਹੋ ਗਏ।

**ਪਹਿਨਾਮੀਆ** [ਸੰ: । ਦੇਖੋ, 'ਪਹਨਾਮ'] ਲੁਕਾਉ, ਮੁਕਰਨ, ਓਹ ਕੰਮ, ਜਿਨ੍ਹਾਂ ਲਈ ਲੁਕਾਉ ਕਰਨਾ ਪਵੇ, ਜੋ ਵਿਸ਼ੇਸ਼ ਮੰਦੇ ਕੰਮ ਹਨ, ਮੰਦੇ ਕੰਮ, ਪਾਪ। ਯਥਾ—'ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ' (੪੭੧)।

**ਪਾਹੁਨੜੇ** [ਸੰ: । ਦੇਖੋ, 'ਪਹੀਆ'। ਪੰਜਾਬੀ, ਪਾਹੁਨਾ+ੜ ਪ੍ਰਤੇ] ਪਰਾਹੁਣੇ, ਭਾਵ ਆਦਰ ਯੋਗ। ਯਥਾ—'ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ' (੪੫੨)।

**ਪੁਹਪ** [ਸੰ: । ਦੇਖੋ, 'ਪੁਸਪ'] ਫੁਲ। ਯਥਾ—'ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ' (੬੮੪), ਭਾਵ ਫੁਲ ਵਿਚ ਵਾਸ਼ਨਾ ਅਰ ਸ਼ੀਸ਼ੇ ਵਿਚ ਪ੍ਰਤਿਬਿੰਬ ਵਤ ਈਸ਼੍ਵਰ ਪੂਰਣ ਹੈ।

**ਪਾਹੀ ਪਾਹਿ** [ਕ੍ਰਿ: । ਸੰਸਕ੍ਰਿਤ, ਉਪਾਨਹ। ਹਿੰਦੀ, ਪਨਹੀ। ਪੁ: ਪੰਜਾਬੀ, ਪਨਹੀ ਪਾਹੀਂ=ਜੁੱਤੀ। ਪਾਹ=ਪੈਣੀਆਂ] ਜੁੱਤੀਆਂ ਪੈਣੀਆਂ। ਯਥਾ—'ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ' (੧੪੯), ਜੇਕਰ ਆਪ ਹੀ ਬਖ਼ਸ਼ੇ (ਤਾਂ ਜਮ) ਬਖ਼ਸ਼ਣਗੇ, ਨਹੀਂ ਤਾਂ ਜੁੱਤੀਆਂ ਪੈਣਗੀਆਂ।

**ਪੁਹਮਿ** [ਸੰ: । ਸੰਸਕ੍ਰਿਤ, ਪ੍ਰਿਥਵੀ। ਪ੍ਰਾਕ੍ਰਿਤ, ਪੁਢਵੀ ਯਾ ਪੁਹਵੀ। ਸਹਸਕ੍ਰਿਤ, ਪੁਹਮਿ] ਪ੍ਰਿਥਵੀ। ਯਥਾ—'ਪੁਹਮਿ ਪਾਤਿਕ ਬਿਨਾਸਹਿ' (੧੩੯੪), ਪ੍ਰਿਥਵੀ ਦੇ ਪਾਪ ਦੂਰ ਹੁੰਦੇ ਹਨ।

**ਪਹਰੈ** [ਸੰ: । ਸੰਸਕ੍ਰਿਤ, ਪ੍ਰਹਰ: । ਪੰਜਾਬੀ, ਪਹਿਰ] ੧. ਦਿਨ ਰਾਤ ਦਾ ਅਠਵਾਂ ਹਿੱਸਾ, ੩ ਘੰਟੇ ਦਾ ਵਕਤ।

੨. ਸਮਾਂ, ਭਾਵ ਆਯੂ ਦੇ ਹਿੱਸੇ। ਯਥਾ—'ਪਹਿਲੈ ਪਹਰੈ ਰੈਣਿ ਕੈ' (੭੪), ਅਵਸਥਾ ਰੂਪ ਰਾਤ ਦੇ ਪਹਿਲੇ ਹਿੱਸੇ, ਭਾਵ ਬਾਲਕਪਨ ਵਿਚ।

**ਪਾਹਾਰ** [ਸੰ: । ਅਧਿ। ਪਸਾਰਾ ਦਾ ਦੂਸਰਾ ਰੂਪ। ਦੇਖੋ, 'ਪਸਾਉ']

੧. ਪਸਾਰੇ ਵਿਚ, ਸੰਸਾਰ ਵਿਚ। ਯਥਾ—'ਪਰਗਟਿ ਪਾਹਾਰੈ ਜਾਪਦਾ' (੭੧), ਸੰਸਾਰ ਵਿਚ ਪ੍ਰਗਟ (ਜਾਂ ਪਸਾਰੇ ਕਰਕੇ ਅਨੁਮਾਨ ਦ੍ਵਾਰਾ) ਮਾਲੂਮ ਹੁੰਦਾ ਹੈ।

੨. [ਪੁ: ਪੰਜਾਬੀ] ਭਠੀ, ਅੱਗ ਬਾਲਣ ਦੀ ਥਾਂ, ਸੁਨਿਆਰੇ ਦੀ ਦੁਕਾਨ। ਯਥਾ—'ਜਤੁ ਪਾਹਾਰਾ ਧੀਰਜੁ ਸੁਨਿਆਰ' (੮), ਜਤ ਭਠੀ ਹੈ ਅਰ ਧੀਰਜ ਸੁਨਿਆਰਾ ਹੈ।

**ਪਹਰੂਆ** [ਗੁ: । ਦੇਖੋ, 'ਪਹਰ'। ਪਹਰ+ਊਆ=ਪਹਿਰੂਆ=ਪਹਿਰ ਭਰ ਵਾਰੀ ਸਿਰ ਖੜੋ ਕੇ ਰਾਖੀ ਕਰਨ ਵਾਲਾ] ਰਾਖਾ, ਨਿਗਹਬਾਨ, ਪਹਿਰਾ ਦੇਣ ਵਾਲਾ। ਯਥਾ—'ਨਿਗਮ ਹੁਸੀਆਰ ਪਹਰੂਆ' (੬੭੨)।

**ਪਾਹਰੂਆ** [ਗੁ: । ਦੇਖੋ, ਉਪਰਲਾ ਪਦ] ਦੇਖੋ, 'ਰਾਛਬਿ'

**ਪਹਿਰਾਇਆ** [ਕ੍ਰਿ: । ਦੇਖੋ, 'ਪੈਨਾਇਆ'। ਪੈਨਾਇਆ ਦਾ ਦੂਸਰਾ ਰੂਪ ਪਹਿਰਾਇਆ] ਜਸ ਰੂਪ ਪੁਸ਼ਾਕ ਪਹਿਰਾਇ ਕੇ ਵਡਿਆਇਆ ਗਿਆ।

---

੧. ਦਸਮ ਗੁਰੂ ਜੀ ਦੀ ਬਾਣੀ ਵਿਚ ਬੀ ਇਹ ਪਦ ਆਉਂਦਾ ਹੈ।

੨. ਫ਼ਾਰਸੀ ਪੈਰਾਹਨ ਪਦ ਨੇ ਪੰਜਾਬੀ ਵਿਚ ਪੇਹਨ, ਪੇਰਨ ਤੇ ਪਹਰਣ ਰੂਪ ਲਿਆ ਸੀ ਤੇ ਕਸ਼ਮੀਰ ਵਿਚ ਫਿਰਨ।

**ਪਹਿਰਣੁ** [*ਸੰ: । ਸੰਸਕ੍ਰਿਤ, ਪਰਿਧਾਨ । ਫ਼ਾਰਸੀ, ਪੈਰਾਹਨ*[1] *। ਪੰਜਾਬੀ, ਪਹਿਰਣ । ਪਹਿਨਣਾ ਯਾ ਪਹਿਰਨਾ ਤੋਂ ਪਹਿਰਣ*] ਚੋਲਾ, ਲੰਮਾ ਝੱਗਾ। ਯਥਾ—*'ਪਹਿਰਣੁ ਪੈਰ ਧਿਆਨੁ'*, ਈਸ਼੍ਵਰ ਦੇ ਚਰਨਾਂ ਦਾ ਧਿਆਨ ਚੋਲਨਾ ਹੈ।

**ਪਹਰੇ ਪਹਰੇ** [*ਕ੍ਰਿ: । ਦੇਸ਼ ਭਾਸ਼ਾ*]

੧. [*ਪੰਜਾਬੀ, ਪਹ=ਪਹਿਆ=ਰਸਤਾ+ਰੇ ਪ੍ਰਤੇ*] ਡੰਡੀ ਡੰਡੀ ਭਟਕਣਾ।

੨. [*ਪਾਹਰਿਆ । ਸੰਸਕ੍ਰਿਤ, ਪਾਹਿ=ਰਖਯਾ ਕਰੋ ਦਾ ਪੰਜਾਬੀ ਰੂਪ*] ਪਾਹਰਾ ਪਾਹਰਾ ਕਰਦੇ ਫਿਰਨਾ।

੩. [*ਪੰਜਾਬੀ, ਪਹਿਨਣਾ ਤੋਂ*] ਪੁਸ਼ਾਕਾਂ ਪਹਿਨ ਪਹਿਨ ਕੇ ਫਿਰਨਾ।

੪. [*ਸੰਸਕ੍ਰਿਤ, ਪ੍ਰਹਰ: । ਪੰਜਾਬੀ, ਪਹਰ=੩ ਘੰਟੇ ਦਾ ਸਮਾਂ*] ਪਹਿਰ ਪਹਿਰ ਵਿਖੇ (ਫਿਰਦੇ ਹੀ ਰਹਿਣਾ)। ਯਥਾ—*'ਫਿਰਤੋ ਪਹਰੇ ਪਹਰੇ' (੨੧੫)।*

੫. ਦਰ ਦਰ ਭਟਕਣਾ।

**ਪਹਿਲ ਪੁਰੀਏ** ਦੇਖੋ, 'ਪੁਰੀਏ'

**ਪਹਿਲਰੀਆ** [*ਗੁ: । ਸੰਸਕ੍ਰਿਤ, ਪ੍ਰਥਮ । ਪ੍ਰਾਕ੍ਰਿਤ, ਪਢਮੰ, ਪਹਿਲੌਂ । ਪੰਜਾਬੀ, ਹਿੰਦੀ, ਪਹਿਲਾ, ਪਹਿਲ । ਰੀਆ ਪ੍ਰਤੇ । ਦੇਸ਼ ਭਾਸ਼ਾ ਦਾ*] ਸ਼ੁਰੂ ਵਾਲੀ, ਮਤ ਗਰਭ ਵਾਲੀ, ਪ੍ਰੀਤ ਤੋਂ ਬੀ ਭਾਵ ਲੈਂਦੇ ਹਨ। ਯਥਾ—*'ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ' (੧੨੧੩)*, {ਓਅੰ} ਅੰਗੀਕਾਰ ਕਰੀ ਹੈ, ਪਜਾਰੇ ਦੀ ਪ੍ਰੀਤਿ ਪਹਿਲੀ (ਜੋ ਗਰਭ ਵਿਚ ਸੀ)।

**ਪਹਲਵਾਨੜਾ** [*ਸੰ: । ਫ਼ਾਰਸੀ, ਪਹਿਲਵਾਨ । ੜਾ ਪੰਜਾਬੀ ਪ੍ਰਤੇ ਨਿੰਮ੍ਰਵਾਚੀ*] ਛੋਟਾ ਪਹਿਲਵਾਨ, ਮੱਲ, ਘੁਲਣ ਵਾਲਾ, ਕੁਸ਼ਤੀ ਕਰਨ ਵਾਲਾ। ਯਥਾ—*'ਗੋਸਾਈ ਦਾ ਪਹਿਲਵਾਨੜਾ' (੭੪)।*

**ਪਹਿਲੜੀ** [*ਗੁ: । ਦੇਖੋ, 'ਪਹਲਰੀਆ'*] ਪਹਿਲੀ, ਮੁਢਲੀ। ਯਥਾ—*'ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ' (੭੭੩)।*

**ਪਕਾ/ਪਕੇ/ਪਾਕਨ** [*ਕ੍ਰਿ: । ਸੰਸਕ੍ਰਿਤ, ਧਾਤੂ ਪਚ੍=ਪੱਕਣਾ । ਪਾਕ=ਰਿਨ੍ਹਣ*]

੧. ਅੱਗ ਨਾਲ ਪਕਾਉਣਾ, ਪਕਾਇਆ। ਯਥਾ—*'ਪੀਠਾ ਪਕਾ ਸਾਜਿਆ' (੧੦੯੬)।* ਦੇਖੋ, 'ਪੀਠ'

੨. [*ਗੁ: । ਜੋ ਆਪਣੇ ਮਸਾਲੇ ਆਦਿ ਕਰਕੇ ਮਜ਼ਬੂਤ ਹੋ ਗਿਆ ਹੋਵੇ*] ਦ੍ਰਿੜ੍ਹ, ਛੇਤੀ ਨਾ ਟੁੱਟਣ ਵਾਲਾ। ਯਥਾ—*'ਪਕੇ ਬੰਕ ਦੁਆਰ' (੧੪੧)।*

੩. ਪੂਰੇ ਸਮੇਂ ਨਾਲ ਆਪਣੀ ਪਰਵਰਸ਼ ਤੋਂ ਪੂਰਨ ਹੋ ਜਾਣਾ, ਜਿਵੇਂ ਫਲਾਂ ਦਾ ਪੱਕਣਾ। ਯਥਾ—*'ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ' (੧੩੭੧)।*

੪. ਆਪਣੇ ਆਪਣੇ ਅਭਯਾਸ ਵੀਚਾਰ ਨਾਲ ਕਿਸੇ ਅਸੂਲ ਤੇ ਦ੍ਰਿੜ੍ਹ ਹੋਵੇ ਅਰ ਕਿਸੇ ਉਚੇ ਗੁਣ ਵਿਚ ਨਿਪੁੰਨ ਹੋਵੇ। ਦੇਖੋ, 'ਪਾਕੇ'

**ਪਾਕੁ** [*ਗੁ: । ਫ਼ਾਰਸੀ*] ੧. ਪਵਿੱਤ੍ਰ। ਯਥਾ—*'ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ' (੧੦੮੩)।*

੨. [*ਸੰਸਕ੍ਰਿਤ, ਧਾਤੂ । ਪਚ੍=ਪਕਣਾ ਤੋਂ*] ਭੋਜਨ ਰਸੋਈ। ਯਥਾ—*'ਤਾ ਹੋਆ ਪਾਕੁ ਪਵਿਤੁ'*[1] *(੪੭੩)।*

੩. ਪਕਾਵਨਾ; ਪਕਾਵਨ ਵਾਲਾ। ਯਥਾ—*'ਸੋਮ ਪਾਕ ਅਪਰ[illegible] ਉਦਿਆਨੀ' (੨੫੩)*, {ਸੋਮ ਪਾਕ} ਸੁਯੰ ਪਾਕੀ (ਆਪੇ ਰੋਟੀ ਪਕ[illegible] ਕੇ ਖਾਣ ਵਾਲਾ) ਕਿਸੇ ਨਾਲ ਨਾ ਛੁਹਣ ਵਾਲਾ ਤੇ ਬਨਵਾਸੀ

**ਪਾਕ** [*ਗੁ: । ਦੇਖੋ, 'ਪਕਾ ੩.'*] ਪੱਕਾ ਹੋਇਆ। ਯਥਾ—*'ਕੇਲਾ ਪਾਕ[illegible] ਝਾਰਿ' (੯੭੨)।*

**ਪਾਕੀ** ਦੇਖੋ, 'ਨੀਂਬ', 'ਪਾਕੀ ਨਾਈ'

**ਪਾਕੇ** [*ਗੁ: । ਦੇਖੋ, 'ਪਕਾ' । ਪਕੇ ਦਾ ਦੂਸਰਾ ਰੂਪ ਪਾਕਾ*]

੧. ਪਕੇ।

੨. ਪੱਕੇ ਸੰਤ ਯਾ ਗੁਰਮੁਖ, ਜੋ ਆਪਣੇ ਜਪ ਤਪ ਪ੍ਰਾਪਤੀ ਵਿਚ ਦ੍ਰਿ[illegible] ਹੋ ਚੁਕੇ ਹਨ। ਯਥਾ—*'ਪਾਕੇ ਸੇਤੀ ਖੇਲੁ' (੧੩੭੭)।*

**ਪਾਕੰ** [*ਗੁ: । ਫ਼ਾਰਸੀ, ਪਾਕ=ਪਵਿਤ੍ਰ*] ਪਵਿੱਤ੍ਰ। ਯਥਾ—*'ਅਲਾ[illegible] ਪਾਕੰ ਪਾਕ ਹੈ' (੭੨੭)।*

**ਪੀਕ**[2] [*ਸੰ: । ਪੰਜਾਬੀ*] ੧. ਪ੍ਰੀਤਿ, ਕਿਸੇ ਕੰਮ ਵਿਚ ਅੰਦਰਲੀ ਰੋ[illegible] ਨਾਲ ਰੁੱਝਣ ਦੀ ਅਵਸਥਾ। ਯਥਾ—*'ਜਿਨਾ ਗੁਰਮੁਖਿ ਖਿਨੁ ਹ[illegible] ਪੀਕ' (੧੩੩੬)।*

੨. [*ਕ੍ਰਿ: । ਸੰਸਕ੍ਰਿਤ, ਪੀ=ਪੀਣਾ, ਕ, ਪ੍ਰਤੇ*] ਪੀਤਾ।

**ਪੰਕ** [*ਸੰ: । ਸੰਸਕ੍ਰਿਤ, ਪਙ*] ੧. ਚਿਕੜ। ਯਥਾ—*'ਪੰਕ ਜੁ ਮੋਹ ਪ[illegible] ਨਹੀ ਚਾਲੈ' (੧੨)*, ਮੋਹ ਜੋ (ਫਸਾ ਲੈਣ ਵਾਲਾ) ਚਿਕੜ ਹੈ, ਇ[illegible] ਵਿਚ ਫਸਿਆਂ, ਫੇਰ ਬ੍ਰਿਤੀ ਰੂਪੀ) ਪੈਰ ਸ੍ਵਰੂਪ ਇਸਥਿਤੀ ਵੱਲੇ ਨਹ[illegible] ਟੁਰਦਾ।

੨. ਮਿੱਟੀ, ਭਾਵ ਚਰਨਾਂ ਦੀ ਧੂੜ ਤੋਂ ਹੈ। ਯਥਾ—*'ਤਿਨ ਕੀ ਪੰ[illegible] ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ' (੧੫੬)।*

੩. [*ਸੰ: । ਸੰਸਕ੍ਰਿਤ, ਪਕਸ਼ । ਪ੍ਰਾਕ੍ਰਿਤ, ਪਕਖ । ਹਿੰਦੀ ਪੰਖ । [illegible] ਪੰਜਾਬੀ, ਪੰਕ । ਨ: ਪੰਜਾਬੀ, ਖੰਭ ਤੇ ਪੰਖ*] ਖੰਭ, ਪਰ। ਯਥਾ—*'ਜਿਉ ਮੁਰਗਾਈ ਪੰਕੁ ਨ ਭੀਜੈ' (੧੩੨੪)।*

**ਪਾਕਸਾਲ** [*ਸੰ: । ਸੰਸਕ੍ਰਿਤ, ਪਾਕ=ਰਸੋਈ । ਸ਼ਾਲਾ=ਥਾਂ*] ਰਸੋ[illegible] ਦੀ ਜਗ੍ਹਾ, ਲੰਗਰ। ਯਥਾ—*'ਅਤਿ ਸੂਚੀ ਤੇਰੀ ਪਾਕਸਾਲ'। (੩੭[illegible]*

**ਪੰਕਜ** [*ਸੰ: । ਸੰਸਕ੍ਰਿਤ, ਪੰਕ=ਚਿੱਕੜ । ਜ, ਪੰਜਾਬੀ ਸ੍ਵਾਰਥ ਪ੍ਰਤੇ*]

੧. ਚਿੱਕੜ। ਯਥਾ—*'ਪੰਕਜ ਮੋਹ ਨਿਘਰਤੁ ਹੈ ਪ੍ਰਾਨੀ' (੧੩੧੧*

---

੧. ਫ਼ਾਰਸੀ ਪੈਰਾਹਨ ਪਦ ਨੇ ਪੰਜਾਬੀ ਵਿਚ ਪੇਹਨ, ਪੇਰਨ ਤੇ ਪਹਰਣ ਰੂਪ ਲਿਆ ਸੀ ਤੇ ਕਸ਼ਮੀਰ ਵਿਚ ਫਿਰਨ।

---

੧. ਇਥੇ ਅੰਕ ੧ ਵਾਲਾ ਅਰਥ ਬੀ ਲਾ ਲੈਂਦੇ ਹਨ।

੨. ਪੰਜਾਬੀ ਵਿਚ ਇਹ ਪਦ ਬੋਲਿਆ ਜਾਂਦਾ ਹੈ, ਇਸ ਤੋਂ ਗ਼ਰਜ਼, ਯਾ [illegible] ਮੁਰਾਦ ਹੈ ਜੋ ਅੰਗਰੇਜ਼ੀ ਲਫ਼ਜ਼ Interest ਵਿਚ ਹੈ, ਇਉਂ ਬੋਲਦੇ ਹਨ—[illegible] ਮਾਲ ਬੜੀ ਪੀਕ ਨਾਲ ਵੇਚਦਾ ਹੈ। ਮਾਲੂਮ ਹੁੰਦਾ ਹੈ ਕਿ ਪੀਕ ਪਦ ਪਯਾਰ ਅਰਥਾਂ ਵਿਚ ਆਯਾ ਹੈ ਇਹ ਪੀੜ ਦਾ ਦੂਸਰਾ ਰੂਪ ਹੈ, ਜਿਸ ਤ[illegible] ਆਖੀਦਾ ਹੈ ਫਲਾਣਾ ਬੜੇ ਦਰਦ ਨਾਲ ਕੰਮ ਕਰਦਾ ਹੈ, ਫਲਾਣਾ ਪ[illegible] ਦਾ ਸੌਦਾ ਵੇਚਦਾ ਹੈ, ਦਰਦ ਤੇ ਪੀੜ ਇਕੋ ਅਰਥਾਂ ਵਿਚ ਵਰਤੀਂਦੇ ਹ[illegible] ਇਸੇ ਤਰ੍ਹਾਂ ਅੰਗਰੇਜ਼ੀ ਵਿਚ taking great pains ਬੋਲਦੇ ਹਨ।

ਹਿੰਦੀ ਵਾਲੇ ਪੀਕ = ਪਾਨ ਖਾਧੇ ਦੀ ਥੁਕ ਤੇ ਰੰਗ ਦੀ ਪਾਹ ਨੂੰ ਕਹਿ[illegible] ਹਨ। ਪੰਜਾਬੀ ਵਿਚ ਓਹ ਸ਼ੈ ਜੋ ਉਤੋਂ ਚੌੜੀ ਤੇ ਹੇਠੋਂ ਤੰਗ ਨਲੀ ਵਾ[illegible] ਹੁੰਦੀ ਹੈ, ਜਿਸ ਨਾਲ ਬੋਤਲ ਵਿਚ ਪਾਣੀ, ਤੇਲ ਆਦਿ ਪਾਉਂਦੇ ਹਨ, ਉ[illegible] ਬੀ ਪੀਕ ਕਹਿੰਦੇ ਹਨ।

੨. [ਦੇਖੋ, 'ਪੰਕ ੧.'। ਪੰਕ+ਜ] ਜੋ ਚਿੱਕੜ; ਤੁਕ ਦਾ ਅਰਥ ਬਣੇਗਾ—ਮੋਹ ਜੋ ਚਿੱਕੜ (ਵਾਂਙੂ ਫਸਾ ਲੈਂਦਾ ਹੈ) ਉਸ ਵਿਚ ਪ੍ਰਾਣੀ ਨਿਘਰਦਾ ਹੈ।

੩. [ਸੰਸਕ੍ਰਿਤ, ਪਙ੍ਕ=ਚਿੱਕੜ+ਜ=ਉਪਜਿਆ] ਤੋਂ ਉਪਜਿਆ, ਕਮਲ, ਕੌਲ। ਯਥਾ—'ਪੰਕਜ ਫਾਥੇ ਪੰਕ' (੧੩੬੨)।

੪. ਪੰਕਜ ਨਾਮ ਕਵਲ ਦਾ ਹੈ ਤੇ ਕਵਲ ਨੂੰ ਅੱਖ ਨਾਲ ਉਪਮਾ ਦੇਂਦੇ ਹਨ, ਸੋ ਉਪਮਾਨ ਤੋਂ ਉਪਮੇਯ, ਅਰਥਾਤ 'ਪੰਕਜ' ਪਦ ਦਾ ਅਰਥ 'ਅੱਖ' ਲੈਂਦੇ ਹਨ। ਯਥਾ—'ਪਲ ਪੰਕਜ ਮਹਿ ਕੋਟਿ ਉਧਾਰੇ' (੬੮੬), {ਪੰਕਜ} ਅੱਖ ਦੇ {ਪਲ} ਪਲਕਾਰੇ ਵਿਚ ਕ੍ਰੋੜਾਂ ਉੱਧਾਰ ਦਿਤੇ। ਤਥਾ—'ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਞਾਪੈ' (੧੨੭੫)।

**ਪਾਕਨ** ਦੇਖੋ, 'ਪਾਕ'

**ਪਾਕੀ ਨਾਈ** [ਬਹੁ: ਥ੍ਰੀ:। ਫ਼ਾਰਸੀ, ਪਾਕ=ਪਵਿੱਤ੍ਰ। ਨਾਈਦਨ (=ਫ਼ਖ਼ਰ ਕਰਨਾ) ਤੋਂ ਪੰਜਾਬੀ, ਨਾਈ] ੧. ਪਵਿੱਤ੍ਰ ਫ਼ਖ਼ਰ, ਪਵਿੱਤ੍ਰ ਵਡਿਆਈ, ਉਸਤਤਿ। ਯਥਾ—'ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ' (੫੩)।

੨. [ਫਾ:, ਪਾਕ=ਨਿਰਲੇਪ, ਸੁੱਥਰਾ। ਨਾਈ=ਨਾਲੋਂ, ਤੋਂ] ਨਿਰਲੇਪ ਤੋਂ ਨਿਰਲੇਪ। ਯਥਾ—'ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ' (੪੬੪), ਇਹ ਸਭ ਤੇਰੀ ਕੁਦਰਤ ਹੈ, ਇਸ ਦਾ ਤੂੰ {ਕਾਦਿਰੁ} ਰਚਨਹਾਰ ਤੇ ਕਾਦਰ (ਕਾਬੂ ਰਖਣ ਵਾਲਾ) ਹੈਂ, ਪਰ ਫੇਰ ਤੂੰ ਕਿਸੇ ਆਵਰਣ, (ਵਿਕਾਰ, ਲਿਪਾਇਮਾਨਤਾ ਵਿਚ ਨਹੀਂ) ਤੂੰ ਪੂਰਣ ਨਿਰਲੇਪ ਹੈਂ।

**ਪੈਕਾਮ** [ਸੰ:। ਫ਼ਾਰਸੀ, ਪੈਕਾਨ। ਪੁ: ਪੰਜਾਬੀ, ਪੈਕਾਮ] ਤੀਰ ਦਾ ਸਿਰਾ, ਤੀਰ ਦੀ ਨੋਕ। ਯਥਾ—'ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ' (੧੪੧੧)।

**ਪੈਕਾਮਰ** [ਸੰ:। ਫ਼ਾਰਸੀ, ਪੈਗ਼ੰਬਰ[1]] ਸੁਨੇਹਾ ਲਿਜਾਵਣ ਵਾਲਾ, ਪਰਮੇਸ਼ਰ ਦਾ ਘੱਲਿਆ ਹੋਯਾ, ਪੈਗ਼ੰਬਰ। ਯਥਾ—'ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ' (੫੩)।

**ਪਕਰੀ** [ਕ੍ਰਿ:। ਪ੍ਰਾਕ੍ਰਿਤ, ਪਕ੍ਕ। ਹਿੰਦੀ, ਪਕੜਨਾ] ਫੜੀ, ਫੜ ਲਈ। ਯਥਾ—'ਨਾਨਕ ਓਟ ਪਕਰੀ ਪ੍ਰਭ ਸੁਆਮੀ' (੨੦੧)।

**ਪਾਕਰੀ** [ਕ੍ਰਿ:। ਦੇਖੋ, 'ਪਕਰੀ'] ਫੜੀ ਗਈ।

**ਪੁਕਾਰ/ਪੂਕਾਰ** [ਸੰ:। ਪੰਜਾਬੀ ਤੇ ਹਿੰਦੀ, ਪੁਕਾਰਨਾ] ੧. ਉੱਚੀ ਆਵਾਜ਼। ਯਥਾ—'ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ' (੧੪੨੦)।

੨. ਮੁਹਾਵਰੇ ਵਿਚ ਫਰਯਾਦ ਅਰਥ ਬੀ ਹੈ। ਯਥਾ—'ਅਬ ਜਨ ਊਪਰਿ ਕੋ ਨ ਪੁਕਾਰੈ। ਪੂਕਾਰਨ ਕਉ ਜੋ ਉਦਮੁ ਕਰਤਾ' (੧੨੧੭)।

**ਪੈਕਾਰੁ** [ਗੁ:। ਪੰਜਾਬੀ, ਪੰਕਾਰ[2], ਪੈਕਾਰ] ੧. ਚਤੁਰ। ਯਥਾ—'ਨਿਰਮਲੁ ਸਾਚਿ ਰਤਾ ਪੈਕਾਰੁ' (੪੧੩)।

੨. [ਸੰ:। ਫ਼ਾਰਸੀ] ਲੜਾਈ, ਯੁੱਧ। ਯਥਾ—'ਨਿਰਮਲੁ ਸਾਚਿ ਰਤਾ ਪੈਕਾਰੁ' (੪੧੩)।

**ਪੁਕਾਰਿਆ** [ਕ੍ਰਿ:। ਦੇਖੋ, 'ਪੁਕਾਰ'] ੧. ਸਹਾਇਤਾ ਵਾਸਤੇ ਆਵਾਜ਼ ਦਿਤੀ। ਯਥਾ—'ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ' (੭੬੩)।

੨. ਪੁਕਾਰ ਕੀਤੀ, ਚਿੱਲਾਇਆ। ਯਥਾ—'ਕਬੀਰ ਮਾਰੇ ਬਹੁਤੁ ਪੁਕਾਰਿਆ ਪੀਰ ਪੁਕਾਰੈ ਅਉਰ' (੧੩੭੪)। ਦੇਖੋ, 'ਮਾਰੇ'

**ਪੂਕਾਰਨ** ਦੇਖੋ, 'ਪੁਕਾਰ'

**ਪੁਕਰੋਰੈ** [ਕ੍ਰਿ:। ਦੇਖੋ, 'ਉਪਕਰੇ'। ਉਪਕਰੇ ਤੋਂ ਪੁਕਰਨਾ[1]। ਇਸ ਤੋਂ ਪੁਕਰੋਰੈ] ਪਕਰਨਾ, ਰੱਛਾ ਕਰਨੀ, ਬਾਂਹ ਫੜਨੀ, ਬਾਹੁੜਨਾ। ਯਥਾ—'ਪ੍ਰਭ ਜੀਕੋ ਨਾਮੁ ਅੰਤਿ ਪੁਕਰੋਰੈ' (੧੩੦੪)।

**ਪਕੜਿ** [ਕ੍ਰਿ:। ਦੇਖੋ, 'ਪਕਰੀ'] ਫੜ ਕੇ। ਯਥਾ—'ਪਕੜਿ ਚਲਾਇਨਿ ਦੂਤ ਜਮ' (੧੩੪)।

**ਪਾਕੜੀ** [ਕ੍ਰਿ:। ਦੇਖੋ, 'ਪਕਰੀ'] ਫੜੀ ਗਈ। ਯਥਾ—'ਕੀਤੇ ਕਾਰਣਿ ਪਾਕੜੀ' (੫੫)।

**ਪਾਕੜਿਆ** [ਕ੍ਰਿ:। ਦੇਖੋ, 'ਪਕਰੀ'] ਫੜਿਆ। ਯਥਾ—'ਕਿਉ ਛੂਟਹਿ ਜਮਿ ਪਾਕੜਿਆ' (੪੩੪)।

**ਪਖ** [ਸੰ:। ਸੰਸਕ੍ਰਿਤ, ਪਕਸ਼:। ੧. ਚੰਦ੍ਰ ਮਾਹੀ ਮਹੀਨੇ ਦੇ ਦੋ ਹਿੱਸੇ। ੨. ਖੰਭ। ੩. ਪਾਸਾ। ੪. ਤਰਫਦਾਰੀ ਆਦਿ] ੧. ਚੰਦ੍ਰਮਾ ਦੇ ਹਿਸਾਬ ਮਹੀਨੇ ਦੇ ਦੋ ਪੱਖ ਹਨ, ਇਕ ਜਦੋਂ ਚੰਦ ਪਹਿਲੀ ਰਾਤ ਚੜ੍ਹਦਾ ਹੈ, ਇਹ ਸ਼ੁਕਲਾ ਪਖ ਹੈ, ਇਸ ਦਾ ਅੰਤ ਪੂੰਨਿਆ ਹੈ। ਇਕ ਜਦੋਂ ਚੜ੍ਹਦਾ ਘਟਦਾ ਜਾਂਦਾ ਹੈ, ਇਹ ਕ੍ਰਿਸ਼ਨਾ ਪੱਖ ਹੈ, ਇਸ ਦਾ ਅੰਤ ਮਸਿਆ ਹੈ। ਯਥਾ—'ਮਾਹੁ ਪਖੁ ਕਿਹੁ ਚਲੈ ਨਾਹੀ' (੯੫੫)।

੨. ਖੰਭ।

੩. ਧਿਰ, ਪਾਸਾ। ਦੇਖੋ, 'ਪਾਖੀ'

**ਪਖਾ** [ਸੰ:। ਸੰਸਕ੍ਰਿਤ, ਪਕਸ਼=ਖੰਭ। ਹਿੰਦੀ, ਪੰਖ[2]] ਪੱਖਾ, ਜਿਸ ਨਾਲ ਹਵਾ ਹਿਲਾਉਂਦੇ ਹਨ। ਯਥਾ—'ਲੇ ਪਖਾ ਪ੍ਰਿਅ ਝਲਉ ਪਾਏ' (੩੯੪)।

**ਪਖੇ** [ਕ੍ਰਿ:। ਸੰਸਕ੍ਰਿਤ, ਪ੍ਰਕਸ਼ਾਲਨੰ। ਪ੍ਰਾਕ੍ਰਿਤ, ਪਕ੍ਖਾਡਨ। ਪੁ: ਪੰਜਾਬੀ, ਪਖਾਲਨਾ ਤੇ ਪਖਨਾ] ਧੋਤੇ, ਸਾਫ਼ ਕੀਤੇ। ਯਥਾ—'ਹਮ ਸਤਿਗੁਰ ਚਰਨ ਪਖੇ' (੯੭੬), ਅਸਾਂ ਸਤਿਗੁਰਾਂ ਦੇ ਚਰਨ ਧੋਤੇ।

**ਪਾਖ** [ਸੰ:। ਦੇਖੋ, 'ਪਖ'] ੧. ਖੰਭ। ਯਥਾ—'ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ' (੨੦੮), (ਅਨਯੋਕਤਿ ਦ੍ਵਾਰਾ ਜੀਵ ਨੂੰ ਉਪਦੇਸ਼ ਹੈ) ਹੇ {ਪੰਖੀ} ਜੀਵ! ਹਰੀ ਦੇ ਸਿਮਰਨ ਰੂਪੀ ਖੰਭਾਂ ਕਰਕੇ ਸੰਸਾਰ ਜਾਲ ਥੋਂ ਨਿਕਲ।

੨. ਪਖ, ਸਹਾਰਾ, ਸ਼ਰਣ, ਤਰਫ਼ਦਾਰੀ। ਯਥਾ—'ਬੇਪਰਵਾਹ ਸਦਾ ਰੰਗਿ ਹਰਿ ਕੈ ਜਾਕੋ ਪਾਖੁ ਸੁਆਮੀ' (੭੧੧)।

---

੧. ਪੰਜਾਬੀ ਵਿਚ ਪਿਗੰਬਰ, ਪਿਕੰਬਰ, ਪੇਕਾਮਰ ਆਦਿ ਕਈ ਉਚਾਰਨ, ਫ਼ਾਰਸੀ ਲਫ਼ਜ਼ 'ਪੈਗ਼ੰਬਰ' ਦੇ ਹਨ।

੨. ਪੰਜਾਬੀ ਵਿਚ ਪੰਕਾਰ ਮੇਲਿਆਂ ਤੇ ਜਾ ਕੇ ਸੌਦਾ ਵੇਚਣ ਵਾਲੇ ਨੂੰ ਤੇ ਆਮ ਤੌਰ ਤੇ ਚਤਰ ਆਦਮੀ ਨੂੰ ਕਹਿੰਦੇ ਹਨ। ਮਾਲੂਮ ਹੁੰਦਾ ਹੈ ਕਿ ਨਿਪੁੰਨ + ਕਾਰ (= ਕੰਮ ਵਿਚ ਜੋ ਲਾਇਕ ਹੋਵੇ) ਤੋਂ ਪੰਕਾਰ ਸੰਖੇਪ ਰੂਪ ਰਹਿ ਗਿਆ ਹੈ।

੧. ਇਹ ਪਦ ਪੱਕਣਾ ਤੋਂ ਨਹੀਂ ਬਣਿਆ। ਪੁਕਰੋਰੈ ਦੇ ਪਪੇ ਨੂੰ ਔਂਕੜ ਹੈ, ਇਸ ਲਈ ਪੁਕਾਰਨਾ ਤੋਂ ਬਣਿਆ ਹੈ ਤੇ ਤੁਕ ਦਾ ਅਰਥ ਬੀ ਬਾਹੁੜਨਾ ਅਰਥ ਦੀ ਅਕਾਂਖਯਾ ਰਖਦਾ ਹੈ।

੨. ਪਹਿਲੇ ਸਮੇਂ ਹਵਾ ਕਰਨ ਲਈ ਮੋਰ ਆਦਿਕਾਂ ਦੇ ਖੰਭਾਂ ਤੋਂ ਐਸੀ ਸ਼ੈ ਬਣਾਈ ਗਈ ਜੋ ਹਵਾ ਦੇਵੇ, ਉਸ ਦਾ ਨਾਉਂ ਪੰਖਾ ਹੋਇਆ, ਅਰਥਾਤ ਖੰਭਾਂ ਤੋਂ ਬਣੀ ਸ਼ੈ। ਪੰਖਾਂ ਤੋਂ ਪੱਖਾ ਬਣਿਆ। ਮੋਰ ਛਲਾਂ ਦੇ ਪੱਖੇ ਅਜੇ ਬੀ ਬਣਦੇ ਹਨ।

**ਪਾਖਾ/ਪਾਖੀ** [*ਸੰ: । ਦੇਖੋ, 'ਪਖ'*] ਆਸਰਾ, ਪਨਾਹ, ਸ਼ਰਣ। ਯਥਾ— *'ਸੰਤ ਪਰੇ ਗੋਬਿਦ ਕੀ ਪਾਖੀ' (੧੨੨੭)।*

**ਪਿਖ/ਪੇਖਿ** [*ਕ੍ਰਿ: । ਸੰਸਕ੍ਰਿਤ, ਪਕੇਸ਼ਣੰ। ਪ੍ਰਾਕ੍ਰਿਤ, ਪੇਕਖਣ। ਪੁ: ਪੰਜਾਬੀ, ਪੇਖਣਾ। ਹਿੰਦੀ, ਪੇਖਨਾ*] ਦੇਖ, ਵੇਖ, ਤੱਕ। ਯਥਾ—*'ਪੇਖਿ ਬਿਗਸਾਉ ਸਾਜਨ' (੧੩੦੦),* ਤਥਾ—*'ਪੇਖੇ ਸਰਬ ਢਢੋਲਿ' (੨੬੫),* ਸਾਰੇ ਢੂੰਡ ਵੇਖੇ।

**ਪੋਖਿ** [*ਸੰ: । ਸੰਸਕ੍ਰਿਤ, ਪੌਸ਼*] ੧. ਪੋਹ ਦਾ ਮਹੀਨਾ, ਸਿਆਲੇ ਦਾ ਡਾਢਾ ਠੰਢਾ ਮੱਘਰ ਤੇ ਮਾਘ ਦਾ ਵਿਚਕਾਰਲਾ ਮਹੀਨਾ। ਯਥਾ— *'ਪੋਖਿ ਤੁਖਾਰੁ ਨ ਵਿਆਪਈ' (੧੩੫)।*

੨. [*ਸੰਸਕ੍ਰਿਤ, ਪੋਸ਼*] ਪਾਲਨਾ।

੩. ਪਾਲਨਾ, ਭਾਵ ਭਰੇ, ਚੜ੍ਹਾਵੇ। ਦੇਖੋ, 'ਪੋਖ ਲੈ'

**ਪੋਖੇ** [*ਕ੍ਰਿ: । ਸੰਸਕ੍ਰਿਤ, ਪੋਸ਼ =ਵਾਧਾ, ਤ੍ਰਿਪਤੀ, ਬਹੁਤਾਯਤ*] ਤ੍ਰਿਪਤ ਕਰੇ, ਭਰੇ। ਯਥਾ—*'ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ' (੯੩੫)।*

**ਪੰਖ** [*ਸੰ: । ਸੰਸਕ੍ਰਿਤ, ਪਕਸ਼। ਹਿੰਦੀ, ਪੰਖ*] ਖੰਭ। ਯਥਾ—*'ਪੰਖ ਖੀਰੁ ਤਿਨ ਨਾਹੀ' (੪੮੮)।* ਦੇਖੋ, 'ਪੰਖ ਖੀਰ'

ਤਥਾ—*'ਹਰਿ ਪੰਖ ਲਗਾਇ ਮਿਲੀਜੈ' (੧੨੬੯),* ਭਾਵ ਵੈਰਾਗ ਵਿਵੇਕ ਰੂਪੀ ਖੰਭ ਲਾ ਕੇ ੨ ਪੰਖੀਆਂ ਦਾ ਸਮੁਦਾਇ, ਭਾਵ ਜੀਵਾਂ ਦੀ ਸ੍ਰਿਸ਼ਟੀ। ਤਥਾ—*'ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ' (੧੩੮੨)।*

**ਪੰਖੀ** [*ਸੰ: । ਸੰਸਕ੍ਰਿਤ, ਪਕ੍ਸ਼ਿਨ੍। ਹਿੰਦੀ, ਪੰਜਾਬੀ, ਪੰਖੀ, ਪੰਛੀ*] ਖੰਭਾਂ ਵਾਲੇ, ਪੰਛੀ, ਚਿੜੀ। ਯਥਾ—*'ਪੰਖੀ ਹੋਇਕੈ ਜੇ ਭਵਾ' (੧੪),* ਤਥਾ—*'ਕਬੀਰ ਮਨੁ ਪੰਖੀ ਭਇਓ' (੧੩੬੯),* ਤਥਾ—*'ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ'। (੯੩੪)*

**ਪਾਖਿਆ** [*ਸੰ: । ਦੇਖੋ, 'ਪਖ'। ਪੰਜਾਬੀ, ਪਖ। ਪਖ ਤੋਂ ਪਾਖਿਆ*] ਪਖ, ਸ਼ਰਣ, ਅਥਵਾ ਪਾਖਿ + ਆ = ਸ਼ਰਣ ਆ ਕੇ। ਯਥਾ— *'ਜਨ ਨਾਨਕ ਭਏ ਨਿਹਾਲੁ ਪ੍ਰਭ ਕੀ ਪਾਖਿਆ' (੫੯੪)।*

**ਪੰਖੀਆ** [*ਸੰ: । ਸੰਸਕ੍ਰਿਤ, ਪਕ੍ਸ਼ਿਨ੍*] ਖੰਭਾਂ ਵਾਲੇ ਪੰਛੀ, ਚਿੜੀਆਂ। ਯਥਾ—*'ਚਲਿ ਚਲਿ ਗਈਆਂ ਪੰਖੀਆਂ ਜਿਨੀ ਵਸਾਏ ਤਲ' (੧੩੮੧),* ਭਾਵ (ਪੰਖੀਆ) ਰਾਜੇ ਲੋਕ ਜਿਨ੍ਹਾਂ ਨੇ ਵਡੇ ਵਡੇ ਤਲਕੇ ਵਸਾਏ ਸਨ, ਕਿਥੇ ਚਲੇ ਗਏ।

**ਪਖਿਆਰੀ** [*ਸੰ: । ਦੇਸ਼ ਭਾਸ਼ਾ, ਪੱਖਿ + ਆਰੀ*[1]] ਵੇਸ਼ਯਾ, ਕੰਜਰੀ। ਯਥਾ—*'ਕਰਿ ਸੀਗਾਰੁ ਬਹੈ ਪਖਿਆਰੀ' (੮੭੧)।*

**ਪਖਈਆ** [*ਕ੍ਰਿ: । ਸੰਸਕ੍ਰਿਤ, ਪ੍ਰਕਸ਼ਾਲਨੰ*] ਧੋਂਦੇ ਹਾਂ। ਯਥਾ—*'ਖਿਨੁ ਸਾਧੂ ਚਰਣ ਪਖਈਆ'।*

**ਪੇਖਉ** [*ਕ੍ਰਿ: । ਦੇਖੋ, 'ਪੇਖਿ'*] ਦੇਖਾਂ। ਯਥਾ—*'ਪ੍ਰਭ ਜੀਉ ਪੇਖਉ ਦਰਸੁ ਤੁਮਾਰਾ' (੫੩੨)।*

**ਪੇਖਿਓ** [*ਕ੍ਰਿ: । ਦੇਖੋ, 'ਪੇਖਿ'*] ਦੇਖਿਆ। ਯਥਾ—*'ਮੈ ਬਹੁ ਬਿਧਿ ਪੇਖਿਓ ਦੂਜਾ ਨਾਹੀ ਰੀ ਕੋਊ' (੫੩੫)।*

**ਪੋਖਿਓ** [*ਕ੍ਰਿ: । ਦੇਖੋ, 'ਪੋਖੇ'*] ਭਰਿਆ, ਪਾਲਿਆ। ਯਥਾ—*'ਕਰਿ ਪਰਪੰਚ ਉਦਰੁ ਨਿਜ ਪੋਖਿਓ' (੬੩੩)।*

**ਪੇਖਸਿ** [*ਕ੍ਰਿ: । ਦੇਖੋ, 'ਪੇਖਿ'*] ਦੇਖਦਾ ਹੈ।

**ਪੇਖਹੁ** [*ਕ੍ਰਿ: । ਦੇਖੋ, 'ਪੇਖਿ'*] ਦੇਖਦੇ ਹੋ।

**ਪਾਖਾਕ** [*ਖ: ਤ: ਪੁ: ਸ: । ਫ਼ਾਰਸੀ, ਪਾ = ਪੈਰ। ਖ਼ਾਕ = ਧੂੜ*] ਚਰਨਾਂ ਦੀ ਧੂੜ। ਯਥਾ—*'ਤੇਰੇ ਚਾਕਰਾਂ ਪਾਖਾਕ' (੭੨੧)।*

**ਪੈ ਖਾਕਾ** [*ਖ: ਤ: ਪੁ: ਸ: । ਦੇਖੋ, 'ਪਾਖਾਕ'*] ਚਰਨਾਂ ਦੀ ਧੂੜ (ਹੈ)। ਯਥਾ—*'ਮਕਾ ਮਿਹਰ ਰੋਜਾ ਪੈ ਖਾਕਾ' (੧੦੮੩)।*

**ਪੋਖਕ** [*ਸੰ: । ਦੇਖੋ, 'ਪੋਖੇ'*] ਪਾਲਨਾ ਕਰਨ ਵਾਲਾ।

**ਪੰਖ ਖੀਰ** [*ਸੰ: । ਦੇਖੋ, 'ਪਕਸ਼' = ਖੰਭ। ਸੰਸਕ੍ਰਿਤ, ਕਸ਼ੀਰ = ਦੁਧ*] ਖੰਡ ਅਤੇ ਦੁਧ। ਦੇਖੋ, 'ਪੰਖ'

**ਪੇਖਾਗਿਓ** [*ਕ੍ਰਿ: । ਦੇਖੋ, 'ਪੇਖਿ'*] ਦੇਖਾਂ। ਯਥਾ—*'ਨਿਮਖ ਦਰਸੁ ਪੇਖਾਗਿਓ' (੧੨੦੪)।*

**ਪਖੀਜੈ** [*ਕ੍ਰਿ: । ਦੇਖੋ, 'ਪਖੇ'*] ਧੋਂਦੇ ਹਾਂ। ਯਥਾ—*'ਸਾਧੂ ਚਰਨ ਪਖੀਜੈ' (੧੩੨੫)।*

**ਪਾਖੰਡ** [*ਸੰ: । ਸੰਸਕ੍ਰਿਤ, ਪਾਸ਼ੰਡ, ਪਾ = ਪਾਪ + ਖਣ = ਦੇਣਾ ਯਾ, ਪਾ = ਪਾਲਨਹਾਰ (ਨੇਕੀ) + ਖੰਡ = ਜੋ ਨਾਸ਼ ਕਰੇ*] ਉਹ ਆਚਰਣ ਜੋ ਬਾਹਰੋਂ ਦੀਨਦਾਰੀ ਦਾ ਹੋਵੇ ਤੇ ਅੰਦਰੋਂ ਉਸ ਨੂੰ ਸਿਦਕ ਕੋਈ ਨਾ ਹੋਵੇ, ਦਿਖਲਾਵਾ, ਡਿੰਭ।

**ਪਾਖੰਡੀ** [*ਗੁ: । ਸੰਸਕ੍ਰਿਤ, ਪਾਸ਼ੰਡਿਨ*] ੧. ਜੋ ਪਖੰਡ ਕਰੇ, ਬਾਹਰੋਂ ਆਪਣੇ ਮਤ ਦੇ ਚਿੰਨ੍ਹ ਧਾਰਨ ਕਰਨੇ ਵਾਲਾ ਟਪਲਾ ਦੇਣ ਲਈ ਤੇ ਅੰਦਰੋਂ ਉਸ ਮਤ ਦਾ ਉਪਾਸ਼ਕ ਨਾ ਹੋਵੇ, ਡਿੰਭੀ।

੨. ਪਾਖੰਡੀ ਕਈ ਵੇਰ ਬੋਧੀ ਯਾ ਜੈਨੀ ਨੂੰ ਕਿਹਾ ਗਿਆ ਹੈ, ਗੁਰਬਾਣੀ ਤੋਂ ਖਯਾਲ ਪੈਂਦਾ ਹੈ ਕਿ ਸ਼ਾਇਦ ਜੋਗੀਆਂ ਦੇ ਕਿਸੇ ਫ਼ਿਰਕੇ ਦਾ ਨਾਮ ਬੀ ਸੀ, ਜੋ ਸ਼ਾਇਦ ਪਾਪ ਨੂੰ ਖੰਡਨ ਕਰਨ ਵਾਲਾ, ਪਾਖੰਡੀ ਪਦ ਦਾ ਅਰਥ ਕਰਦੇ ਹਨ। ਯਥਾ—*'ਸੋ ਪਾਖੰਡੀ ਜਿ ਕਾਇਆ ਪਖਾਲੇ' (੯੫੨)।* ਦੇਖੋ, 'ਪਖਾਲੇ'

**ਪਖਾਣੀ** [*ਗੁ: । ਸੰਸਕ੍ਰਿਤ, ਪਾਸ਼ਾਣੀ*] ਪਥਰੀਲੇ। ਦੇਖੋ, 'ਅਚਿੰਤ'

**ਪਾਖਣ** [*ਸੰ: । ਸੰਸਕ੍ਰਿਤ, ਪਾਸ਼ਾਣ*] ਪੱਥਰ। ਯਥਾ—*'ਜਿਉ ਪਾਖਾਣੁ ਨਾਵ ਚੜਿ ਤਰੈ' (੨੮੨),* ਜਿਕੁਰ ਪੱਥਰ ਬੇੜੀ ਦੇ ਆਸਰੇ ਤਰਦਾ ਹੈ। ਤਥਾ—*'ਜਨ ਨਾਨਕ ਹਰਿ ਕਿਰਪਾ ਧਾਰੀ ਪਾਖਾਣੁ ਡੁਬਤ ਹਰਿ ਰਾਖਾ' (੬੯੭)।*

**ਪੇਖਣ** [*ਕ੍ਰਿ: । ਦੇਖੋ, 'ਪੇਖਿ'*] ਦੇਖਣੇ ਨੂੰ।

**ਪੋਖਣ** [*ਸੰ: । ਦੇਖੋ, 'ਪੋਖੇ'*] ਖਾਣ ਪੀਣ ਆਦਿ। ਯਥਾ—*'ਭਰਣ ਪੋਖਣ ਸੰਗਿ ਅਉਧ ਬਿਹਾਣੀ' (੭੪੩)।* ਦੇਖੋ, 'ਭਰਣ ਪੋਖਣ'

**ਪੰਖਣੂ** [*ਸੰ:*] ੧. ਦੇਖੋ, 'ਨਪੰਖਣੂ'

---

੧. ਪਖੀ, ਸਿਰਕੀਆਂ ਤੋਂ ਸਰਕੜੇ ਦੀਆਂ ਛਪਰੀਆਂ ਨੂੰ ਕਹਿੰਦੇ ਹਨ। ਪੰਜਾਬ ਵਿਚ ਇਕ ਅਸਲੀ ਬਾਸ਼ਿੰਦਿਆਂ ਦੀ ਅਵਾਰਾ ਫਿਰਨ ਵਾਲੀ ਕੌਮ ਹੈ ਜੋ ਸਿਰਕੀਆਂ ਤਾਣ ਕੇ ਰਾਤ ਗੁਜ਼ਾਰਦੇ ਹਨ, ਦਿਨੇ ਵਲੇਂਵਾਂ ਵਹਤਰਾਂ ਤੇ ਲੱਦ ਕੇ ਅੱਗੇ ਟੁਰ ਪੈਂਦੇ ਹਨ। ਇਨ੍ਹਾਂ ਨੂੰ ਪਖੀ ਵਾਸ, ਪਖੀ ਵਾਲ, ਪਖਵਾਰੇ ਕਹਿੰਦੇ ਹਨ। ਇਹ ਲੋਕ ਵੇਸ਼ਯਾ ਦਾ ਕੰਮ ਨਹੀਂ ਕਰਦੇ, ਪਖਿਆਰੀ ਪਦ ਵਿਚ ਇਨ੍ਹਾਂ ਤੋਂ ਮੁਰਾਦ ਨਹੀਂ ਹੈ। ਅਸਲ ਬਾਤ ਇਉਂ ਹੈ ਕਿ ਪਿਛਲੇ ਸਮੇਂ ਵੇਸ਼ਯਾਵਾਂ ਆਬਾਦੀ ਤੋਂ ਵੱਖਰੇ ਥਾਂ ਸਿਰਕੀਆਂ ਦੇ ਘਰਾਂ ਵਿਚ ਰਹਿਣ ਦਿਤੀਆਂ ਜਾਂਦੀਆਂ ਸਨ, ਉਨ੍ਹਾਂ ਘਰਾਂ ਨੂੰ ਪਖਾ ਤੇ ਪਖੀਆ ਕਹਿੰਦੇ ਸਨ, ਉਨ੍ਹਾਂ ਵਿਚ ਰਹਿਣ ਕਰਕੇ ਉਨ੍ਹਾਂ ਦਾ ਨਾਮ ਪਖਿਆਰੀ ਹੋਇਆ। ਹੁਣ ਤਕ ਕਈ ਥਾਂ ਵਸੋਂ ਤੋਂ ਦੂਰ ਵੇਸਵਾਂ ਦੇ ਘਰ ਵਖਰੇ ਹੁੰਦੇ ਹਨ।

੨. [ਸੰਸਕ੍ਰਿਤ, ਪਕ੍ਸ਼ਿਨ੍। ਪੰਜਾਬੀ, ਪੰਖੀ+ਣ ਨਿਮ੍ਰਵਾਚੀ ਪ੍ਰਤੇ] ਪੰਛੀ ਭਾਵ ਆਦਮੀ ਜੋ ਸਦਾ ਨਹੀਂ ਰਹਿੰਦਾ ਉਡੰਤ ਹੋ ਜਾਂਦਾ ਹੈ। ਯਥਾ—*'ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ' (੬੦),* ਇਥੇ ਪੰਖੀ (ਵਡੇ ਵਡੇ ਰਾਜੇ ਲੀਤੇ ਗਏ ਹਨ) ਜਿਹੜੇ ਵਡੇ ਤਲਾਵਾਂ, (ਤੱਲਕਿਆਂ ਦੇ) ਸਰਾਂ ਵਿਚ ਚੁਗਦੇ (ਮਸੂਲ ਲੈਂਦੇ) ਸਨ, ਮਰ ਗਏ।

**ਪਿਖਤ** [ਕ੍ਰਿ:। ਦੇਖੋ, 'ਪਿਖ'] ਦੇਖਿਆਂ। ਯਥਾ—*'ਜਿਹ ਪਿਖਤ ਅਤਿ ਹੋਇ ਰਹਸੁ ਮਨਿ' (੧੪੦੬)।*

**ਪੇਖਤ** [ਕ੍ਰਿ:। ਦੇਖੋ, 'ਪਿਖ'] ਦੇਖਦਾ ਹੈ। ਯਥਾ—*'ਪੇਖਤ ਸੁਨਤ ਸਦਾ ਹੈ ਸੰਗੇ' (੬੧੨)।*

**ਪੇਖੰਤੇ** [ਕ੍ਰਿ:। ਦੇਖੋ, 'ਪਿਖ'] ਦੇਖਦਿਆਂ ਹੀ। ਯਥਾ—*'ਪੇਖੰਤੇ ਤਿਆਗੀ ਕਰੋਤਿ' (੧੩੫੪)।*

**ਪੋਖਤ** [ਕ੍ਰਿ:। ਦੇਖੋ, 'ਪੋਖੇ'] ਪਾਲਨ ਕਰਦਾ ਹੈ।

**ਪਾਖਤਣ**[1] [ਸੰਬੰ:। ਸੰਪ੍ਰਦਾ] ੧. ਪਹਿਰ ਦਾ (ਵਾਜਾ), ਉਹ ਘੜਯਾਲ ਜੋ ਪਹਿਰ ਮਗਰੋਂ ਵਜਦਾ ਹੈ।

**ਪਿਖਿੰਦੋ** [ਕ੍ਰਿ:। ਦੇਖੋ, 'ਪਿਖ'] ਦਿਸਦਾ ਹੈ।

**ਪੇਖੰਦੜੇ** [ਸੰਬੋ:। ਦੇਖੋ, 'ਪਿਖ'] ੧. ਹੇ ਦੇਖਣ ਵਾਲੇ!

੨. ਦੇਖ ਕੇ। ਯਥਾ—*'ਪੇਖੰਦੜੋ ਕੀ ਭੁਲੁ, ਤੁੰਮਾ ਦਿਸਮੁ ਸੋਹਣਾ' (੭੦੮),* ਦੇਖ ਕੇ ਕੀ ਭੁਲ ਰਿਹਾ ਹੈਂ।

**ਪੇਖਨ** [ਕ੍ਰਿ:। ਦੇਖੋ, 'ਪਿਖ'] ਦੇਖਣ, ਦੇਖਣ ਮਾਤ੍ਰ। ਯਥਾ—*'ਇਆ ਧਨ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ' (੩੩੬)।*

**ਪੇਖਨਾ** [ਕ੍ਰਿ:। ਦੇਖੋ, 'ਪਿਖ'] ਦੇਖਣ, ਦੇਖਣ (ਮਾਤ੍ਰ) ਤਮਾਸ਼ਾ। ਯਥਾ—*'ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ' (੮੫੫)।*

**ਪੋਖਨ** [ਕ੍ਰਿ:। ਦੇਖੋ, 'ਪੋਖੇ'] ਪਾਲਣ।

**ਪਾਖਰੇ** [ਸੰ:। ਸੰਸਕ੍ਰਿਤ, ਪ੍ਰਖਰ: ਯਾ ਪ੍ਰਕਸ਼ਰ=ਲੋਹੇ ਦਾ ਬਣਿਆ ਝੋਲ ਜੋ ਹਾਥੀ ਘੋੜੇ ਉਤੇ ਜੰਗ ਵਿਚ ਰਖਿਆ ਲਈ ਪਾਇਆ ਕਰਦੇ ਸਨ। ਪੰਜਾਬੀ, ਪਾਖਰ] ੧. ਕਾਠੀ, ਚਾਰ ਜਾਮੇ ਆਦਿ ਸਾਰੇ ਸਾਮਾਨ ਸਮੇਤ। ਯਥਾ—*'ਹਸਤੀ ਘੋੜੇ ਪਾਖਰੇ' (੬੩),* ਹਾਥੀ, ਘੋੜੇ, ਕਾਠੀਆਂ ਤੇ ਅੰਬਾਰੀਆਂ ਵਾਲੇ।

੨. [ਸੰਪ੍ਰਦਾ] ਸੁਰਮੇ।

**ਪੈਖਰ** [ਸੰ:। ਪੁ: ਪੰਜਾਬੀ, ਪਾਇ= (ਫ਼ਾਰਸੀ, ਪਾ=ਪੈਰ ਤੋਂ) ਪੈਰ= ਜੋ ਖੜਾ ਰਖੇ। ਭਾਵ ਟੁਰਨ ਨਾ ਦੇਵੇ। ੜ, ਰ ਦੀ ਸੁਰਣਤਾ, ਪੈਖੜ, ਪੈਖਰ] ੧. ਰੱਸੀ ਜਿਸ ਨਾਲ ਪਸੂ ਦੇ ਪੈਰ ਬੰਨ੍ਹਦੇ ਹਨ, ਤਾਂ ਜੋ ਖੜਾ ਰਹੇ, ਨੱਸ ਨਾ ਜਾਵੇ। ਯਥਾ—*'ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ' (੮੧੫),* ਭਾਵ ਇਹ ਕਿ ਸੰਤ ਲੋਕ ਮਨ ਰੂਪੀ ਖਰ ਦੀ ਸਮਾਧੀ ਰੂਪ ਰੱਸੀ ਤਦ ਛਡਦੇ ਹਨ ਜਦ ਇਸ ਨੂੰ ਭਗਵਤ ਕਥਾ ਕੀਰਤਨ ਵਿਚ ਲਗਾ ਲੈਂਦੇ ਹਨ। ਇਹ ਭਾਵ ਬੀ ਹੈ ਕਿ ਜਗਤ ਦੇ ਰੁਝੇਵੇਂ ਤੋਂ ਉਸ ਮਨ ਨੂੰ ਛੁਡਾਓ ਜੋ ਭਜਨ ਬੰਦਗੀ ਵਿਚ ਲਗ ਪਏ, ਨਹੀਂ ਤਾਂ ਵੇਹਲੇ ਮਨ ਵਧੇਰੇ ਪਾਪ ਕਰਨਗੇ।

੨. ਬੰਧਨ, ਰੋਕਾਂ। ਤਥਾ—*'ਭ੍ਰਮ ਮੋਹ ਕਛੁ ਸੂਝਸਿ ਨਾਹੀ ਇਹ ਪੈਖਰ ਪਏ ਪੈਰਾ' (੨੧੬)।*

[1] ਨਾਮਦੇਵ ਜੀ ਦਾ ਕਤਲ ਅੱਠਵੀਂ ਘੜੀ ਮਗਰੋਂ ਨਿਯਤ ਸੀ।

**ਪੋਖਰਿ** [ਸੰ:। ਸੰਸਕ੍ਰਿਤ, ਪੁਖੁਰ। ਪੰਜਾਬੀ, ਪੋਖਰ] ਝੀਲ, ਛੰਭ, ਛਪੜ। ਯਥਾ—*'ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿ ਹੈ ਕੋਇ'। (੧੩੬੭)*

**ਪੰਖੇਰੂ** [ਸੰ:। ਸੰਸਕ੍ਰਿਤ, ਪਕਸ਼+ਆਲੁਚ= ਪਕਸ਼ਾਲੁ:=ਖੰਭਾਂ ਵਾਲਾ। ਪ੍ਰਾਕ੍ਰਿਤ, ਪਕਖਾਹੂ। ਪੰਜਾਬੀ, ਪੰਖੀ, ਪਖੇਰੂ, ਪੰਖੇਰੂ]

੧. ਪੰਛੀ, ਉਡਣ ਵਾਲਾ ਜੰਤੂ। ਯਥਾ—*'ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ॥ ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ' (੫੫੦),* ਤਾਤਪਰਯ ਇਹ ਕਿ ਸਰੀਰ ਬ੍ਰਿਛ ਵਤ ਹੈ, ਉਸ ਵਿਚ ਦੋ ਹੀ ਫਲ ਹਨ—ਸੁਖ, ਦੁਖ। ਅਰ ਪੰਛੀ ਬੀ ਦੋ ਹਨ—ਇਕ ਚਿਦਾਭਾਸ਼ (ਭਾਵ ਜੀਵਾਤਮਾ), ਦੂਜਾ ਕੂਟਸਥ (ਭਾਵ ਬ੍ਰਹਮ)। ਪਹਿਲਾ ਕਰਮ ਫਲ ਭੋਗਦਾ ਹੈ, ਦੂਜਾ ਜੋ ਸ਼ਬਦ ਬ੍ਰਹਮ ਹੈ। ਉਹ ਨਿਰਬਾਣ ਨਿਰਲੇਪ ਰਹਿੰਦਾ ਹੈ। ਦੇਖੋ, 'ਤਰਵਰੁ'

੨. ਪੰਛੀ, ਭਾਵ ਉਡਦੇ ਰਹਿਣ ਵਾਲੀ, ਨਾ ਟਿਕਣ ਵਾਲੀ। ਯਥਾ—*'ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ'। (੧੪੭)*

**ਪਖਾਰਉ** [ਕ੍ਰਿ:। ਸੰਸਕ੍ਰਿਤ, ਪ੍ਰਕਸ਼ਾਲਨੰ। ਪੰਜਾਬੀ, ਪਖਾਲਨਾ। ਹਿੰਦੀ, ਪਖਾਰਨਾ] ਧੋਵਾਂ। ਯਥਾ—*'ਚਰਨ ਪਖਾਰਉ ਕਰਿ ਸੇਵਾ ਜੇ ਠਾਕੁਰ ਭਾਵੈ' (੮੦੯)।*

**ਪੇਖਾਰਉ** [ਕ੍ਰਿ:। ਦੇਖੋ, 'ਪੇਖਿ'। ਪੇਖਨਾ ਦਾ ਪ੍ਰੇਰਣਾਰਥਿਕ, ਪੇਖਾਰਨਾ, ਪਖਾਵਨਾ] ਦਿਖਾਵੋ। ਯਥਾ—*'ਕਹ ਪੇਖਾਰਉ ਹਉ ਕਰਿ ਚਤੁਰਾਈ' (੫੩੫)।*

**ਪਖਾਲੈ** [ਕ੍ਰਿ:। ਸੰਸਕ੍ਰਿਤ, ਪ੍ਰਕਸ਼ਾਲਨੰ] ਧੋਵੇ, ਭਾਵ ਸ਼ੁਧ ਕਰੇ। ਯਥਾ—*'ਸੋ ਪਾਖੰਡੀ ਜਿ ਕਾਇਆ ਪਖਾਲੇ' (੯੫੨),* ਪਾਖੰਡੀ ਮਤ ਵਾਲਾ ਸੋ ਹੈ ਜੋ ਕਾਇਆਂ, ਭਾਵ ਅੰਤਹਕਰਣ ਨੂੰ (ਦੁਖਾਂ ਤੋਂ ਰਹਿਤ ਕਰਨ ਲਈ) ਸ਼ੁਧ ਕਰੇ।

**ਪੋਖ ਲੈ** [ਕ੍ਰਿ:। ਸੰਸਕ੍ਰਿਤ, ਪੋਸ਼=ਪਾਲਨਾ] ਪੁਸ਼ਟੀ ਕਰੇ, ਭਾਵ ਚੜ੍ਹਾਵੇ (ਪ੍ਰਾਣ)। ਯਥਾ—*'ਸੁਰਸਰੁ ਸੋਸਿ ਲੈ ਸੋਮਸਰੁ ਪੋਖਿਲੈ' (੯੯੧)।* ਦੇਖੋ, 'ਸੁਰਸਰੁ'

**ਪਖਲਾਵਹੁ** [ਕ੍ਰਿ:। ਦੇਖੋ, 'ਪਖਾਰਉ'] ਪਖਲਾਵਾਂ, ਧੋਵਾਂ।

**ਪਖਾਵਜੁ** [ਸੰ:। ਪੰਜਾਬੀ, ਪਖ=ਇਕ ਪਾਸਾ। ਵਜ=ਵੱਜੇ ਜਿਸ ਦਾ][1] ਪਖਾਵਜ ਵਜਾਣ ਵਾਲਾ, ਜੋੜੀ ਵਜਾਣ ਵਾਲਾ, ਪਖਾਉਜੀ, ਤਬਲਚੀ। ਯਥਾ—*'ਵਾਜਾ ਮਤਿ ਪਖਾਵਜੁ ਭਾਉ' (੩੫੦),* ਪ੍ਰੇਮ ਰੂਪੀ ਪਖਾਵਜੀ, ਮਤ ਰੂਪੀ ਵਾਜਾ ਵਜਾਂਦਾ ਹੈ, ਭਾਵ ਪ੍ਰੇਮ ਕਰਕੇ ਮਤਿ ਵਜਦੀ ਹੈ।

**ਪਗ** [ਸੰ:। ਸੰਸਕ੍ਰਿਤ, ਪਦ, ਪਦਕ। ਪ੍ਰਾਕ੍ਰਿਤ, ਪਾਯ, ਪਕ। ਹਿੰਦੀ, ਪਗ]।

੧. ਪੈਰ। ਦੇਖੋ, 'ਉਪੇਤਾਣ'

੨. [ਦੇਖੋ, 'ਪਾਗ'] [2]ਸਿਰ ਤੇ ਬੰਨ੍ਹਣ ਵਾਲਾ ਕਪੜਾ। ਯਥਾ—*'ਮੈ ਭੋਲਾਵਾ ਪਗ ਦਾ' (੧੩੭੯)।*

[1] ਪਖ ਦਾ ਮੂਲ ਸੰਸਕ੍ਰਿਤ ਪਕਸ਼ (=ਇਕ ਪਾਸਾ) ਹੈ ਤੇ 'ਵਜ' ਦਾ ਮੂਲ ਹੈ ਵਾਦਯ (=ਵਾਜਾ। 'ਵਤ' ਵੱਜਣਾ ਧਾਤੂ ਤੋਂ)। ਢੋਲ ਦੇ ਦੋਇ ਪਾਸੇ ਵਜਦੇ ਹਨ, ਪਖਾਵਜ ਦਾ ਇਕੋ ਪਾਸਾ, ਜੋ ਉਪਰ ਨੂੰ ਰਖੀਦਾ ਹੈ, ਵਜਦਾ ਹੈ।

[2] ਪਿਛਲੇ ਸਮੇਂ ਪੱਗ ਪਹਿਲਾਂ ਗੋਡਿਆਂ ਤੇ ਬੰਨ੍ਹਦੇ ਸਨ ਤੇ ਫੇਰ ਸਿਰ ਤੇ ਰਖਦੇ ਸਨ, ਇਸ ਕਰਕੇ ਇਸਦਾ ਨਾਉਂ ਪਗ ਤੋਂ ਪਗੜੀ ਹੋਇਆ। ਅਜੇ ਬੀ ☛

**ਪਗੀ/ਪਗੇ** [*ਸੰ: । ਦੇਖੋ, 'ਪਗ'*] ੧. ਪੈਰਾਂ ਨਾਲ। ੨. ਪੈਰ। ਯਥਾ—*'ਸੁਕ ਜਨਕ ਪਗੀਂ ਲਗਿ ਧਿਆਵੈਗੋ' (੧੩੦੯),* ਤਥਾ—*'ਹਮ ਸੇਵਹ ਤੁਮ ਜਨ ਪਗੇ' (੯੭੬)।*

**ਪਾਗ** [*ਸੰ: । ਹਿੰਦੀ, ਪਾਗ[੧] । ਪੰਜਾਬੀ, ਪੱਗ*] ਪਗੜੀ, ਦਸਤਾਰ। ਯਥਾ—*'ਜਿਹ ਸਿਰਿ ਰਚਿ ਰਚਿ ਬਾਧਤ ਪਾਗ' (੩੩੦)।*

**ਪਾਗਾ** [*ਕ੍ਰਿ: । ਪੰਜਾਬੀ, ਪੈ+ਗਿਆ ਦਾ ਸੰਖੇਪ*] ੧. ਪੈ ਗਿਆ।

੨. [*ਕ੍ਰਿ: । ਹਿੰਦੀ, ਪਾਗਨਾ=ਖੰਡ ਦੀ ਚਾਸ਼ਨੀ ਵਿਚ ਲਿਬੜਨਾ*] ਕਿਸੇ ਖਯਾਲ ਵਿਚ ਨਿਮਗਨ ਹੋ ਜਾਣਾ, ਰੰਗਿਆ ਜਾਣਾ, ਰਚ ਜਾਣਾ। ਯਥਾ—*'ਚਰਨ ਕਮਲ ਜਾਕਾ ਮਨੁ ਰਾਗਿਓ ਅਮਿਅ ਸਰੋਵਰ ਪਾਗਾ' (੬੮੨),* ਭਾਵ ਇਹ ਕਿ {ਅਮਿਓ ਸਰੋਵਰ} ਸਤਿਸੰਗ ਵਿਖੇ ਨਿਮਗਨ ਹੋ ਗਿਆ ਹੈ।

੩. [*ਪਾਇਆ+ਗਿਆ ਦਾ ਸੰਖੇਪ*] ਪ੍ਰਾਪਤ ਹੋ ਗਿਆ। ਯਥਾ—*'ਆਗੰਜਤ ਪਾਗਾ' (੯੬੫),* ਅਗੰਜਤ ਸ੍ਵਰੂਪ ਪਰਮੇਸ਼ਰ ਪ੍ਰਾਪਤ ਹੋ ਗਿਆ ਯਾ ਪਾ ਲਿਆ।

**ਪਾਗੇ** [*ਕ੍ਰਿ: । ਦੇਖੋ, 'ਪਾਗਾ ੧., ੨., ੩.'*] ਪਏ, ਰੰਗੇ, ਨਿਮਗਨ ਹੋਏ। ਯਥਾ—*'ਖਿਨੁ ਰਹਨੁ ਨ ਪਾਵਉ ਬਿਨੁ ਪਗ ਪਾਗੇ' (੭੩੮)।*

**ਪਾਗਉ** [*ਕ੍ਰਿ: । ਪਾ+ਦਿਓ ਦਾ ਦੂਸਰਾ ਰੂਪ*] ਪਾਵੋ, ਸਿਟੋ। ਯਥਾ—*'ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ' (੮੦੮),* ਅੱਗ ਵਿਚ ਪਾਵੋ ਲੋਕਾਂ ਦੀਆਂ ਵਡਿਆਈਆਂ ਨੂੰ।

**ਪਾਗਿਓ** [*ਕ੍ਰਿ: । ਹਿੰਦੀ, ਪਾ+ਗਹਿਓ ਦਾ ਸੰਖੇਪ ਰੂਪ ਯਾ ਪਾਗਨਾ ਤੋਂ ਦੇਖੋ, 'ਪਾਗਾ'*] ਪੈਰਾਂ ਨੂੰ ਫੜਿਆ। ਯਥਾ—*'ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ' (੨੧੫)।*

**ਪਗਰੀ** [*ਸੰ: । ਦੇਖੋ, 'ਪਗ'। ਪਗ+ਰੀ ਪ੍ਰਤੇ*]

੧. ਚਰਨਾਂ ਦੀ। ਯਥਾ—*'ਸਰਨਿ ਪਰੇ ਤੁਮਰੀ ਪਗਰੀ' (੮੫੬)।*

੨. [*ਪੰਜਾਬੀ, ਪਗ+ੜੀ ਨਿੰਮ੍ਰਵਾਚੀ ਪ੍ਰਤੇ, ੜ, ਰ ਦੀ ਸ੍ਵਰਣਤਾ[੧]*] ਦਸਤਾਰ, ਨਿੱਕੀ ਪੱਗ। ਯਥਾ—*'ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ' (੭੨੭)।*

**ਪਿੰਗੁਰੀਆ** [*ਗੁ: । ਸੰਸਕ੍ਰਿਤ, ਪੰਗੁ=ਲੰਗਾ। ਦੇਖੋ, 'ਪਿੰਗੁਲ'*] ਪਿੰਗਲਾ, ਅਪਾਹਜ, ਹੱਥਾਂ ਪੈਰਾਂ ਟੁਟਿਆਂ ਵਾਲਾ। ਯਥਾ—*'ਆਰਤ ਦੁਆਰਿ ਰਟਤ ਪਿੰਗੁਰੀਆ' (੨੦੩),* ਭਾਵ ਸਾਧਨ ਰੂਪੀ ਹੱਥਾਂ ਪੈਰਾਂ ਤੋਂ ਰਹਿਤ ਆਰਤ ਹੋਕਰ ਆਪ ਦੇ ਦਰਵਾਜ਼ੇ ਪਰ ਪੁਕਾਰਦਾ ਹੈ।

**ਪਗਰਉ** [*ਕ੍ਰਿ: । ਪੰਜਾਬੀ, ਪਗ+ਰਉਂ=ਪੈਰਾਂ ਵੱਲ ਰੁਖ*] ਚਰਨਾਂ ਵੱਲ ਮਨ ਦੀ ਬ੍ਰਿਤੀ ਦਾ ਪ੍ਰਵਾਹ ਕਰੋ। ਯਥਾ—*'ਸਾਧ ਸੰਗਿ ਪਗਰਉ' (੧੨੩੦)।*

**ਪਿੰਗੁਲ** [*ਗੁ: । ਸੰਸਕ੍ਰਿਤ, ਪੰਗੁ=ਲੰਗੜਾ। ਪ੍ਰਾਕ੍ਰਿਤ, ਪੰਗਲਅ। ਗੁਜਰਾਤੀ, ਪਾਂਗਲੋ। ਪੰਜਾਬੀ, ਪਿੰਗੁਲ ਤੋਂ ਪਿੰਗੁਲਾ। ਰ, ਲ ਦੀ ਸ੍ਵਰਣਤਾ ਕਰਕੇ ਪਿੰਗੁਰੀਆ ਬੀ ਲਿਖਿਆ ਹੈ, ਪਿੰਗੁਲਾਰੀ ਬੀ ਪਾਠ ਹੈ*] ਹੱਥਾਂ ਪੈਰਾਂ ਤੋਂ ਰਹਿਤ। ਯਥਾ—*'ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ' (੮੦੯)।*

**ਪਿੰਗਲਾ** [*ਸੰ: । ਸੰਸਕ੍ਰਿਤ*] ੧. ਜੋਗੀ ਤ੍ਰੈ ਵਿਸ਼ੇਸ਼ ਨਾੜੀਆਂ ਮੰਨਦੇ ਹਨ—ਇੜਾ, ਪਿੰਗਲਾ, ਸੁਖਮਨਾ। ਖੱਬੇ ਇੜਾ, ਸੱਜੇ ਪਿੰਗਲਾ ਹੈ। ਇੜਾ ਵਿਚ ਚੰਦ੍ਰਮਾ, ਪਿੰਗਲਾ ਵਿਚ ਸੂਰਜ ਦਾ ਨਿਵਾਸ ਹੈ, ਕਦੇ ਇਹ ਕ੍ਰਮ ਉਲਟ ਕੇ ਬੀ ਮੰਨਿਆ ਹੈ। ਸੁਖਮਨਾ ਦੋਹਾਂ ਦੇ ਵਿਚਕਾਰ ਹੈ। ਜਦੋਂ ਆਦਮੀ ਸੱਜੀ ਨਾਸ ਨਾਲ ਸਾਹ ਲੈਂਦਾ ਹੋਵੇ ਤਾਂ ਕਹਿੰਦੇ ਹਨ ਪਿੰਗਲਾ ਚਲਦੀ ਹੈ ਪਰ ਜਾਪਦਾ ਐਉਂ ਹੈ ਕਿ ਕੰਗੋੜ ਵਿਚ ਜੋ ਦੋ ਛੇਕ ਮੋਹਰਿਆਂ ਦੇ ਵਿਚ ਦੀ ਸ੍ਨਾਯੁ ਨਾਲ ਭਰੇ ਹਨ, ਓਹ ਇੜਾ ਪਿੰਗਲਾ ਹਨ ਤੇ ਵਿਚਕਾਰਲੀ ਮੋਹਰਿਆਂ ਦੀ ਹੱਡੀ ਵਿਚ ਬੇਮਲੂਮਾ ਛੇਕ ਸੁਖਮਨਾ ਹੈ। ਯਥਾ—*'ਇੜਾ ਪਿੰਗਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ' (੩੩੪)।*

੨. [*ਸੰ: । ਸੰਸਕ੍ਰਿਤ*] ਇਕ ਪੁਰਾਣੇ ਸਮੇਂ ਦੀ ਵੇਸਵਾ ਦਾ ਨਾਮ ਜੋ ਕਿਸੇ ਦੇ ਨਾ ਮਿਲਣ ਕਰਕੇ ਆਸਾ ਤਯਾਗ, ਨਿਰਵਾਸ ਹੋ, ਵੈਰਾਗ ਵਿਚ ਆ ਕੇ ਪਰਮ ਪਦ ਨੂੰ ਪਹੁੰਚੀ[੧]। ਯਥਾ—*'ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ' (੧੧੨੪)।*

**ਪਿੰਗਲਾਰੀ** [*ਦੇਖੋ, 'ਪਿੰਗੁਲ'*] ਪਿੰਗਲਾ ਹੈ।

**ਪੁੰਗੜਾ** [*ਸੰ: । ਪੰਜਾਬੀ, ਪੁੰਗਰਨਾ=ਜੰਮਣਾ, ਬਨਸਪਤੀ ਦਾ ਯਾ ਛੋਟੇ ਜੀਵਾਂ ਦਾ। ਪੁੰਗਰਨਾ ਤੋਂ ਪੂੰਗ=ਜਲ ਦੇ ਜੀਵਾਂ ਦੇ ਬੱਚਿਆਂ ਦੀ ਅੰਡੇ ਤੋਂ ਨਿਕਲਣ ਤੋਂ ਮਗਰਲੀ ਪਹਿਲੀ ਅਵਸਥਾ*] ਬੱਚਾ। ਯਥਾ—*'ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ' (੧੧੯੫)।*

**ਪੰਙੁ** [*ਸੰ: । ਸੰਸਕ੍ਰਿਤ, ਪਙ੍ਕ*] ਚਿੱਕੜ, ਮੈਲ, ਪਾਪ। ਯਥਾ—*'ਗੁਰਿ ਅੰਮ੍ਰਿਤਸਰਿ ਨਵਲਾਇਆ ਸਭਿ ਲਾਥੇ ਕਿਲਵਿਖ ਪੰਙੁ' (੭੩੨),* ਪਾਪਾਂ ਦਾ ਚਿੱਕੜ ਲਹਿ ਗਿਆ, ਗੁਰੂ ਜੀ ਨੇ ਅੰਮ੍ਰਿਤ ਦੇ ਸਰ ਵਿਖੇ ਨੁਹਾਇਆ ਹੈ।

**ਪਚ** [*ਕ੍ਰਿ: । ਸੰਸਕ੍ਰਿਤ, ਡੁਪਚਸ਼੍ ਤੋਂ ਪਚ*] ਸੜ ਕੇ, ਦੁਖੀ ਹੋ ਕੇ। ਯਥਾ—*'ਮੋਹਿ ਪਚੇ ਪਚਿ ਅੰਧਾ ਮੂਆ' (੩੯੨)।*

**ਪਚੇ** [*ਕ੍ਰਿ: । ਦੇਖੋ, 'ਪਚ'*] ਸੜਦਾ ਹੈ।

**ਪਾਚ** [*ਸੰਖ: ਵਾ: । ਦੇਖੋ, 'ਪੰਚ'। ਸੰਸਕ੍ਰਿਤ, ਪੰਚ। ਹਿੰਦੀ, ਪਾਂਚ। ਪੰਜਾਬੀ, ਪੰਚ, ਪੰਜ। ਫ਼ਾਰਸੀ, ਪੰਜ*] ਚਾਰ ਤੇ ਇਕ, ਪੰਜ। ਯਥਾ—*'ਨਾਇਕੁ ਏਕੁ ਬਨਜਾਰੇ ਪਾਚ' (੧੧੯੪)।* ਦੇਖੋ, 'ਪਾਂਚ ਨਾਰਦ', 'ਪਾਂਚ ਪਲੀਤਹ'

**ਪਾਚੇ** [*ਕ੍ਰਿ: । ਦੇਖੋ, 'ਪਚ'*] ਪਕ ਗਏ, ਸੜ ਗਏ। ਯਥਾ—*'ਤਿਨ ਕਉ ਜਨਮੁ ਮਰਣੁ ਅਤਿ ਭਾਰੀ ਵਿਚਿ ਵਿਸਟਾ ਮਰਿ ਮਰਿ ਪਾਚੇ' (੧੬੯)।*

**ਪਿਚ**[੨] [*ਗੁ: । ਪਿਚੁ ਯਾ ਪਿਛ੍=ਰੁਕਣਾ, ਦਬਣਾ। ਪੰਜਾਬੀ ਪਿਚਕਨਾ*] ਦਬ ਜਾਣ ਵਾਲੀ ਗੱਲ, ਮੁਰਾਦ ਪੋਲੀ ਅਰ ਫ਼ਜ਼ੂਲ ਗੱਲਬਾਤ ਤੋਂ ਹੈ। ਯਥਾ—*'ਸਤਿਗੁਰ ਦੀ ਰੀਸੈ ਹੋਰਿ ਕਚੁ ਪਿਚੁ ਬੋਲਦੇ' (੩੦੪)।*

---

☛ ਕਈ ਥਾਈਂ ਪੱਗ ਬੰਨ੍ਹਣ ਦਾ ਕਮਾਮ ਕਰਨ ਵਾਲੇ ਗੋਡਿਆਂ ਤੇ ਪੱਗਾਂ ਬੰਨ੍ਹਦੇ ਹਨ। ਇਹ ਬੱਧੀ ਹੋਈ ਪੱਗ ਕਈ ਕਈ ਮਹੀਨੇ ਨਹੀਂ ਖੁਲ੍ਹਦੀ।

੧. ਪਿਛਲੇ ਸਮੇਂ ਪੱਗ ਪਹਿਲਾਂ ਗੋਡਿਆਂ ਤੇ ਬੰਨ੍ਹਦੇ ਸਨ ਤੇ ਫੇਰ ਸਿਰ ਤੇ ਰਖਦੇ ਸਨ, ਇਸ ਕਰਕੇ ਇਸਦਾ ਨਾਉਂ ਪੱਗ ਤੋਂ ਪਗੜੀ ਹੋਇਆ। ਅਜੇ ਬੀ ਕਈ ਥਾਈਂ ਪੱਗ ਬੰਨ੍ਹਣ ਦਾ ਕਮਾਮ ਕਰਨ ਵਾਲੇ ਗੋਡਿਆਂ ਤੇ ਪੱਗਾਂ ਬੰਨ੍ਹਦੇ ਹਨ। ਇਹ ਬੱਧੀ ਹੋਈ ਪੱਗ ਕਈ ਕਈ ਮਹੀਨੇ ਨਹੀਂ ਖੁਲ੍ਹਦੀ।

---

੧. ਸਾਂਖ ਦਰਸਨ ਵਿਚ ਆਇਆ ਹੈ—'ਨਿਰਾਸ਼ਃ ਸੁਖੀ ਪਿੰਗਲਾਵਤ੍' ਆਸ਼ਾ ਦੇ ਤਿਆਗ ਨਾਲ ਸੁਖੀ ਹੋਈਦਾ ਹੈ ਜਿਸ ਤਰ੍ਹਾਂ ਪਿੰਗਲਾ ਆਸ਼ਾ ਤਿਆਗ ਕੇ ਸੁਖੀ ਹੋਈ, ਭਾਗਵਤ ਵਿਚ ਬੀ ਇਸੇ ਦੀ ਕਥਾ ਹੈ। ਉਹ ਪਿੰਗਲਾ ਹੋਰ ਹੈ ਜੋ ਰਾਜੇ ਭਰਥਰੀ ਦੀ ਪਤਿਬ੍ਰਤਾ ਵਹੁਟੀ ਸੀ ਜੋਗੀਆਂ ਦੇ ਗੀਤਾਂ ਵਿਚ ਆਉਂਦਾ ਹੈ।

੨. ਹੋ ਸਕਦਾ ਹੈ ਸਚਮੁਚ ਦੇ 'ਮੁਚ' ਵਾਂਙੂ, ਕਚ ਦੇ ਨਾਲ 'ਪਿਚ' ਵਾਧੂ ਪਿਆ ਹੋਵੇ।

**ਪੋਚ** [*ਗੁ: । ਫ਼ਾਰਸੀ, ਪੂਚ*] ਭੈੜੀ, ਬੁਰੀ, ਨੀਚ। ਯਥਾ—*'ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ' (੩੪੫)।*

**ਪੋਚਾ** [*ਸੰ: । ਫ਼ਾਰਸੀ, ਪੂਚ*] ੧. ਨੀਚਪੁਣਾ, ਕਮਜ਼ੋਰੀ।

੨. ਪੰਜਾਬੀ, ਪੋਚਾ ਉਹ ਮੈਲਾ ਕਪੜਾ ਹੈ ਜਿਸ ਨਾਲ ਭਿੱਜੀ ਮਿੱਟੀ ਦਾ ਲੇਪਣ ਜ਼ਿਮੀਂ ਤੇ ਕੰਧਾਂ ਤੇ ਦੇਂਦੇ ਹਨ। ਉਹ ਜੋ ਮਿੱਟੀ ਦੀ ਤਹਿ ਐਉਂ ਲਿੱਪੀ ਜਾਂਦੀ ਹੈ ਉਸ ਨੂੰ ਬੀ ਪੋਚਾ ਦਾ ਅਰਥ ਲਿਪਾਯਮਾਨਤਾ ਬੀ ਕਰਦੇ ਹਨ। ਯਥਾ—*'ਨਾ ਉਸੁ ਲੇਪੁ ਨ ਹਮ ਕਉ ਪੋਚਾ' (੩੯੧)।*

**ਪੰਚ** [*ਸੰਖ: ਵਾ: । ਸੰਸਕ੍ਰਿਤ, ਪੰਚਨ੍। ਪਚੁ ਵਿਸਤੀਰਣੇ, ਹੱਥ ਦਾ ਫੈਲਾਉਣਾ, ਜਿਸ ਤੋਂ ਮੁਰਾਦ ਗਿਣਤੀ ਪੰਜ ਚੱਸਣ ਦੀ ਹੁੰਦੀ ਸੀ, ਜੋ ਪੰਜ ਉਂਗਲਾਂ[੧] ਪ੍ਰਗਟ ਕਰਦੀਆਂ ਹਨ। ਫ਼ਾਰਸੀ, ਪੰਜ। ਪੰਜਾਬੀ, ਪੰਚ, ਪੰਜ। ਹਿੰਦੀ, ਪਾਂਚ*] ੧. ਚਾਰ ਤੇ ਇਕ, ਪੰਜ, ੫। ਯਥਾ—*'ਪੰਚ ਪੂਤ ਜਣੇ ਇਕ ਮਾਇ' (੮੯੫)।*

੨. ਆਰਯ ਵੱਡਿਆਂ ਨੇ ਪੰਜਾਬ ਵਿਚ ਡੇਰੇ ਜਮਾ ਕੇ ਜਦ ਰਾਜ ਅਰੰਭ ਕੀਤੇ, ਤਦ ਪਿੰਡਾਂ ਦੇ ਪ੍ਰਬੰਧ ਵਿਚ ਝਗੜੇ ਨਿਪਟਾਉਣ ਲਈ ਪੰਜ ਸ੍ਰੇਸ਼ਟ ਪੁਰਖ ਚੁਣ ਕੇ ਉਨ੍ਹਾਂ ਦੀ ਸਭਾ ਦੀ ਵਿਉਂਤ ਸਾਜੀ। ਇਹ 'ਪੰਚਜਨੀ' ਕਹਿਲਾਈ, ਪੰਚਾਇਤਨੁ ਬੀ ਇਸੇ ਦਾ ਨਾਮ ਹੋਇਆ ਜੋ ਅੱਜ ਤਕ ਪੰਚਾਇਤ ਪਦ ਬੋਲ ਚਾਲ ਵਿਚ ਹੈ। ਸਨੇ ਸਨੇ ਇਹ ਸੰਖਿਆ ਪੰਜ ਤੋਂ ਵਧੀ, ਪਰ ਨਾਮ ਇਹੋ ਰਿਹਾ ਤੇ ਇਸ ਪੰਚਜਨੀ ਦੇ ਹਰੇਕ ਆਦਮੀ ਨੂੰ ਬੀ 'ਪੰਚ' ਕਹਿਣ ਦਾ ਰਿਵਾਜ ਪੈ ਗਿਆ। ਹੁਣ ਤਕ 'ਪੈਂਚ' ਪਦ ਪੰਜਾਬ ਵਿਚ ਬੋਲਦੇ ਹਨ। ਪਿੰਡ ਦੇ ਨੰਬਰਦਾਰ ਨੂੰ ਬੀ ਪੈਂਚ ਕਹਿੰਦੇ ਹਨ, ਬਿਰਾਦਰੀ ਵਿਚ ਮੰਨੇ ਹੋਏ ਆਦਮੀ ਨੂੰ ਜੋ ਲੋਕਾਂ ਦਾ ਕੰਮ ਸੁਆਰੇ, ਝਗੜੇ ਮੁਕਾਵੇ, ਪੈਂਚ ਯਾ ਪੰਚ ਕਹਿੰਦੇ ਹਨ। ਯਥਾ—*'ਪੰਚ ਲੋਗ ਸਭਿ ਹਸਣ ਲਗੇ' (੩੧੫),* ਤਥਾ—*'ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ' (੩੧੬),* ਤਥਾ—*'ਮਿਲਿ ਪੰਚਹੁ ਨਹੀ ਸਹਸਾ ਚੁਕਾਇਆ' (੬੨੧)।*

੩. ਕਿਉਂਕਿ ਉਪਰਲੇ ਅੰਗ ਵਿਚ ਦੱਸੇ 'ਪੰਚ' ਗੁਣਾਂ ਦੀ ਦੇਖ ਭਾਲ ਕਰਕੇ ਚੋਣਵੇਂ ਮਨੁੱਖ ਬਣਾਏ ਜਾਂਦੇ ਸਨ, ਸੋ ਪੰਚ ਪਦ ਦਾ ਅਰਥ ਨੇਕ ਤੇ ਸ੍ਰੇਸ਼ਟ ਹੋ ਗਿਆ। ਯਥਾ—*'ਪੰਚਮਿ ਪੰਚ ਪ੍ਰਧਾਨ ਤੇ'। (੨੯੭)*

੪. 'ਸ੍ਰੇਸ਼ਟ' ਅਰਥਾਂ ਤੇ ਵਰਤੀਂਦਿਆਂ 'ਪੰਚ' ਪਦ ਸੰਤ, ਮਹਾਤਮਾ ਗੁਰਮੁਖ ਦੇ ਅਰਥਾਂ ਵਿਚ ਵਰਤਿਆ ਗਿਆ ਹੈ, ਇਸ ਦਾ ਲੱਛਣ ਗੁਰੂ ਜੀ ਨੇ ਆਪ ਕੀਤਾ ਹੈ—*'ਪੰਚਾ ਕਾ ਗੁਰੁ ਏਕੁ ਧਿਆਨੁ' (੩),* ਜਿਨ੍ਹਾਂ ਦਾ ਧਿਆਨ ਇਕ ਗੁਰੂ (ਵਾਹਿਗੁਰੂ) ਵਿਚ ਸਿੱਧ ਹੋਇਆ ਹੈ ਉਹ ਪੰਚ ਹਨ, ਇਹ ਲੱਛਣ ਦੱਸਿਆ ਹੈ ਤੇ ਪੰਚਾਂ ਨੂੰ ਕੀ ਪ੍ਰਾਪਤੀ ਹੁੰਦੀ ਹੈ, ਉਹ ਇਉਂ ਦੱਸੀ ਹੈ—*'ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ' (੩),* ਤਥਾ—*'ਸੇਵਕ ਪੰਚ ਨਾਹੀ ਬਿਖੁ ਚਾਖੀ' (੧੦੩੯),* ਸੰਤਾਂ ਦੇ ਸੇਵਕਾਂ ਨੇ ਬਿਖ (ਮਾਯਾ) ਨਹੀਂ ਚਾਖੀ।

੫. ਕਿਤੇ ਪੰਚ ਤੋਂ ਭਾਵ ਸਤ, ਸੰਤੋਖ, ਦਯਾ, ਧਰਮ, ਧੀਰਜ ਹੈ। ਯਥਾ—*'ਪੰਚ ਮਿਲੇ ਸੁਖ ਪਾਇਆ' (੭੬੪),* ਤਥਾ—*'ਪੰਚ ਮਿਲੇ ਗੁਰ ਭਾਈ'।*

੬. ਕਿਤੇ ਪੰਜ ਪਾਪਾਂ[੧] ਤੋਂ ਮੁਰਾਦ ਹੈ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਯਥਾ—*'ਪੰਚ ਤੀਨਿ ਨਵ ਚਾਰਿ ਸਮਾਵੈ' (੪੧੪),* {ਪੰਚ} ਕਾਮ, ਕ੍ਰੋਧ, ਲੋਭ, ਮੋਹ, ਹੰਕਾਰ; {ਨਵ} ਨੌ ਦੁਆਰੇ; {ਤੀਨ} ਰਜ, ਸਤ, ਤਮ; {ਚਾਰ} ਰਾਗ, ਦ੍ਵੈਖ, ਹਰਖ, ਸੋਗ। ਇਨ੍ਹਾਂ ਦਾ ਅਭਾਵ ਕਰੇ ਅਥਵਾ ਪੰਚ ਸੂਖਮ ਭੂਤ, ਤਿੰਨੇ ਲੋਕ, ਨਉ ਖੰਡ ਤੇ ਚਾਰ ਦਿਸ਼ਾਂ ਇਨ੍ਹਾਂ ਵਿਚ ਸਮਾਇਆ। ਤਥਾ—*'ਪੰਚ ਮਾਰਿ ਪਾਵਾ ਤਲਿ ਦੀਨੇ' (੪੭੬),* ਭਾਵ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ।

੭-੮. ਪੰਜ ਤਤ ਤੇ ਪੰਜ ਗੁਣ। ਅਪ, ਤੇਜ, ਵਾਇ, ਪ੍ਰਿਥਵੀ, ਆਕਾਸ਼। ਸਤ, ਸੰਤੋਖ, ਦਇਆ, ਧਰਮ, ਧੀਰਜ। ਯਥਾ—*'ਪੰਚ ਮਨਾਏ ਪੰਚ ਰੁਸਾਏ ॥ ਪੰਚ ਵਸਾਏ ਪੰਚ ਗਵਾਏ' (੪੩੦),* ਪੰਜ : ਸਤ, ਸੰਤੋਖ, ਦਇਆ, ਧਰਮ, ਧੀਰਜ ਮਨਾਏ। ਪੰਜ : ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਸ਼ੇ ਰੁਸਾਏ; ਪੰਜ : ਅਪ, ਤੇਜ, ਵਾਇ, ਪ੍ਰਿਥਵੀ, ਅਕਾਸ਼, ਤੱਤਾਂ ਦੇ ਗੁਣ ਵਸਾਏ; ਪੰਜ : ਸ਼ਬਦ, ਸਪਰਸ਼, ਰੂਪ, ਰਸ, ਗੰਧ, ਵਿਸ਼ੇ ਗਵਾਏ ਹਨ। ਅਥਵਾ ਪੰਜ ਜਿਹੜੇ ਮਨਾਏ, ਅੰਦਰ ਵਸਾ ਦਿਤੇ, ਅਰ ਜੋ ਪੰਜ ਰੁਸਾਏ ਸਨ ਓਹ ਗਵਾ ਦਿਤੇ ਹਨ।

੯. ਪੰਜ ਗੁਣ। ਯਥਾ—*'ਪੰਚ ਪਰਵਾਣ ਪੰਚ ਪਰਧਾਨੁ ਪੰਚੇ ਪਾਵਹਿ ਦਰਗਹਿ ਮਾਨੁ' (੩),* ਦਾ ਅਰਥ ਗਯਾਨੀ ਐਉਂ ਬੀ ਕਰਦੇ ਹਨ— ਪੰਜ ਸਤ ਸੰਤੋਖਾਦਿ ਗੁਣ ਪਰਵਾਣ ਕੀਤੇ ਅਰ ਪੰਜ ਕਾਮਾਦਿ ਰੋਕੇ ਅਰ ਪੰਜ ਸ਼ਬਦ ਆਦਿਕ ਵਿਸ਼ੇ ਛਡੇ, ਇਤਯਾਦਿ ਗੁਣਾਂ ਕਰਕੇ ਸੰਤ ਪਰਧਾਨ ਅਰ ਦਰਗਹ ਵਿਚ ਮਾਣ ਦੇ ਯੋਗ ਹਨ। ਪੰਜ ਗੁਣ ਜੋ ਪਰਵਾਨ ਕੀਤੇ ਉਨ੍ਹਾਂ ਤੋਂ ਮੁਰਾਦ ਸਤ, ਸੰਤੋਖ, ਦਇਆ, ਧਰਮ, ਧੀਰਜ ਤੋਂ ਵੱਖਰੀ ਇਕ ਹੋਰ ਬੀ ਹੈ, ਜੋ ਜਪੁਜੀ ਵਿਚ ਇਸ ਪਉੜੀ ਤੋਂ ਪਹਿਲਾਂ ਆਏ ਹਨ। ੧. ਹੁਕਮ ਮੰਨਣ ਵਾਲੇ (ਪੌ: ੨), ੨. ਗਾਉਣ ਵਾਲੇ (ਪੌ: ੩), ੩. ਰਬ ਨੂੰ ਨਾ ਵਿਸਰਨ ਵਾਲੇ (ਪੌ: ੫), ੪. ਸਾਈਂ ਯਸ਼ ਕੀਰਤਨ ਸੁਣਨ ਵਾਲੇ (ਪੌ: ੧੦), ੫. ਮਨਣ ਕਰਨ ਵਾਲੇ (ਪੌ: ੧੨)। ਦੇਖੋ, 'ਪੰਚਾ', 'ਪਾਂਚਉ ਅੰਮ੍ਰਿਤ', 'ਪਾਂਚਉ ਲਰਿਕੇ', 'ਪੰਚ ਸਹਾਈ', 'ਪੰਚ ਸਿਕਦਾਰ', 'ਪੰਚ ਸਖੀ', 'ਪੰਚ ਸਖੇ', 'ਪੰਚ ਸੰਗ', 'ਪੰਚ ਸੰਗੀਤਾ', 'ਪੰਚ ਸਿੰਘ', 'ਪੰਚ ਸਬਦ', 'ਪੰਚ ਸਬਦੀ', 'ਪੰਚ ਸੈਲ', 'ਪੰਚ ਚੰਡਾਲ', 'ਪੰਚ ਚੋਰ', 'ਪੰਚ ਚੇਲੇ', 'ਪੰਚ ਜੋਗੀਆ', 'ਪੰਚ ਜਨਾ', 'ਪੰਚ ਤਤ', 'ਪੰਚ ਦਾਸ', 'ਪੰਚ ਦੁਸਟ', 'ਪੰਚ ਦੇਹੀ', 'ਪੰਚ ਦੋਖ', 'ਪੰਚ ਦੂਤ', 'ਪੰਚ ਧਾਤੁ', 'ਪੰਜ ਪੂਤ', 'ਪੰਚ ਪਦੇ', 'ਪੰਚ ਬਿਖਾਦੀ', 'ਪੰਚ ਬਜਿੰਤ੍ਰ', 'ਪੰਚ ਬਟਵਾਰਈ', 'ਪੰਚ ਬਾਣ', 'ਪੰਚ ਬੈਲ', 'ਪੰਚ ਭੂਆਤਮਾ', 'ਪੰਚ ਭੂ ਟੋਪੀ', 'ਪੰਚ ਭੂਤ', 'ਪੰਚ ਭੂ ਨਾਇਕੋ', 'ਪੰਚ ਮਨਾਇ', 'ਪੰਚ ਮਾਰਿ', 'ਪੰਚ ਮਰਦ', 'ਪੰਚ ਮਿਲੇ', 'ਪੰਚ ਰਾਸੀ', 'ਪੰਚ ਰੁਸਾਏ', 'ਪੰਚ ਲੋਕ', 'ਪੰਚ ਲੋਗ', 'ਪੰਚ ਵਸਹਿ'।

**ਪੰਚਾ** [*ਸੰਖ: ਵਾ: । ਦੇਖੋ, 'ਪੰਚ'*] ੧. ਪੰਜੇ ਹੀ, ਕਾਮ, ਕ੍ਰੋਧ ਆਦਿ। ਯਥਾ—*'ਸਾਧ ਕੈ ਸੰਗਿ ਆਵਹਿ ਬਸਿ ਪੰਚਾ' (੨੭੧)।*

---

੧. ਵੇਦ ਵਿਚ ਪੰਚ ਸ੍ਵਸਾਰਹ (= ਪੰਜਾਂ ਭੈਣਾਂ) ਪੰਜ ਉਂਗਲਾਂ ਨੂੰ ਲਿਖਦੇ ਹਨ ਤੇ ਦ੍ਵੀਹ ਪੰਚ ਸ੍ਵਸਾਰਹ = ਦਸ ਉਂਗਲਾਂ ਨੂੰ। ਸ਼ੁਰੂ ਸਮੇਂ ਮਨੁੱਖ ਪੰਜਾਂ ਦੀ ਗਿਣਤੀ, ਹਥ ਫੈਲਾ ਕੇ ਅਰਥਾਤ ਪੰਜੇ ਉਂਗਲਾਂ ਦਿਖਾ ਕੇ ਦੱਸਦੇ ਸਨ। ਇਸ ਕਰਕੇ 'ਪੰਚ' ਪਦ, ਜਿਸਦਾ ਅਰਥ ਹੈ ਫੈਲਾਉਣਾ, ਪੰਜਾਂ ਦੀ ਗਿਣਤੀ ਦਾ ਅਰਥ ਦੇਣ ਲਗ ਪਿਆ।

੧. ਜਿਥੇ ਪੰਜ ਕਹਿ ਕੇ ਨਿਖੇਧੀ ਹੋਵੇ ਓਥੇ ਭਾਵ ਪੰਜ ਪਾਪ ਕਰਮ ਲੈਣੇ, ਜਿਥੇ ਪੰਜ ਵਿਧੀ ਹੋਣ ਓਥੇ ਪੰਜ ਗੁਣ—ਸਤ, ਸੰਤੋਖ, ਦਇਆ, ਧਰਮ, ਧੀਰਜ ਮਤਲਬ ਲੈਂਦੇ ਹਨ।

੨. ਪੰਜਾਂ ਤੋਂ। ਕਾਮ, ਕ੍ਰੋਧਾਦਿ। ਯਥਾ—*'ਪੰਚਾ ਤੇ ਮੇਰਾ ਸੰਗੁ ਚੁਕਾਇਆ' (੪੭੬)।*

**ਪਚਾਇ** [*ਕ੍ਰਿ: । ਦੇਖੋ, 'ਪਚ'*] ਸਾੜਦਾ ਹੈ। ਯਥਾ—*'ਭਉਜਲਿ ਪਚੈ ਪਚਾਇ' (੨੨)।*

**ਪੰਚਾਇਣੁ** [*ਸੰ: । ਡੋਮ ਭਾਸ਼ਾ । ਸੰਸਕ੍ਰਿਤ, ਪੰਚਨ+ਆਇਣ=ਘਰ*]

੧. ਪੰਜਵਾਂ ਰੂਪ, ਭਾਵ ਸ੍ਰੀ ਗੁਰੂ ਅਰਜਨ ਦੇਵ ਜੀ। ਯਥਾ—*'ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ' (੯੬੮),* ਚਾਰ ਪਾਤਸ਼ਾਹੀਆਂ ਆਪਣੇ ਸਮੇਂ ਵਿਖੇ ਹੋਈਆਂ। ਯਥਾ ਪੰਜਵੇਂ ਰੂਪ ਵਿਚ ਸ੍ਰੀ ਗੁਰੂ ਅਰਜਨ ਦੇਵ ਬੀ ਆਪ ਹੀ ਹੋਇਆ ਹੈ।

੨. ਇਸ ਤੁਕ ਵਿਚ ਕਈ ਗਿਆਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਭਾਵ ਲੈਂਦੇ ਹਨ। ਗੁਰੂ ਨਾਨਕ ਦੇਵ ਜੀ ਨੂੰ ਪੰਜਵਾਂ ਅਵਤਾਰ ਕਰਕੇ ਤਾਤਪਰਜ ਕਰਦੇ ਹਨ। ਅਥਵਾ ਕਈ ਗਿਆਨੀ ਚਾਰ ਜੁਗਾਂ ਦੇ ਨਾਮਾਂ ਦਾ ਸਮੁਦਾਯ 'ਵਾਹਿਗੁਰੂ' ਮੰਤ੍ਰ ਨੂੰ ਪੰਜਵਾਂ ਮਹਾਂ ਮੰਤ੍ਰ ਆਖਦੇ ਹਨ।

੩. ਪਰਮੇਸ਼ਰ ਨੂੰ ਪਛਾਣਨ ਵਾਲੀ ਸੂਖਮ ਬੁਧੀ ਜੋ ਮਨ, ਬੁਧ, ਚਿਤ, ਹੰਕਾਰ ਤੋਂ ਉਤੇ ਹੈ, ਇਨ੍ਹਾਂ ਚੌਹਾਂ ਤੋਂ ਵੱਖਰੀ ਹੋਣ ਕਰਕੇ ਪੰਚਾਇਣ ਕਹੀ ਹੈ। ਯਥਾ—*'ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ' (੭੬੫),* (ਕਾਮ ਕ੍ਰੋਧਾਦਿ) ਚੋਰਾਂ ਨੂੰ ਮਾਰ ਕੇ ਸੂਖਮ ਬੁਧੀ ਆ ਵਸੀ ਹੈ, ਅਰ (ਸੱਚ ਝੂਠ) ਦਾ ਨਿਰਣਾ ਵਿਚਾਰਪੂਰਬਕ ਕਰਦੀ ਹੈ।

੪. [*ਸੰਸਕ੍ਰਿਤ, ਪੰਚਾਇਤਨ=ਪੰਜ ਮਨੁੱਖਾਂ ਦਾ ਕੱਠ*] ਪੰਚਾਇਤ ਵਾਲੀ, ਪੰਚੈਤ ਕਰਨ ਵਾਲੀ, ਭਾਵ ਨਿਆਂ ਕਰਨ ਵਾਲੀ।

ਤੁਕ ਦਾ ਅਰਥ ਬਣੇਗਾ—ਕਾਮ ਕ੍ਰੋਧ ਆਦਿ ਚੋਰਾਂ ਨੂੰ ਮਾਰ ਕੇ (ਬੁਧੀ) ਨਿਆਂ ਕਰਨ ਵਾਲੀ ਆ ਵਸੀ ਹੈ ਅਰ ਵਿਚਾਰਪੂਰਬਕ (ਸੱਚ ਝੂਠ ਦਾ) ਨਿਰਣਾ ਕਰਦੀ ਹੈ।

੫. ਪੰਜਾਂ ਦਾ ਸਮੂਹ—ਸਤ, ਸੰਤੋਖ, ਦਯਾ, ਧਰਮ, ਧੀਰਜ ਦਾ ਇਕੱਠ। ਯਥਾ—*'ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ' (੭੬੫),* ਚੋਰਾਂ ਨੂੰ ਮਾਰ ਕੇ (ਬੁਧੀ) ਪੰਜਾਂ ਦੇ ਸਮੂਹ ਵਿਚ ਵਸੀ ਹੈ, ਅਰ ਵਿਚਾਰਪੂਰਬਕ (ਸੱਚ ਝੂਠ) ਦਾ ਨਿਰਣਾ ਕਰਦੀ ਹੈ।

**ਪਾਚਉ ਅੰਮ੍ਰਿਤ**[1] [*ਸੰ: । ਸੰਸਕ੍ਰਿਤ, ਪਞ੍ਚਾਮ੍ਰਿਤ*] ਇਕ ਪ੍ਰਕਾਰ ਦਾ ਖਾਣਾ ਜੋ ੧. ਦੁਧ, ੨. ਦਹੀ, ੩. ਘਿਉ, ੪. ਸ਼ਹਿਤ, ੫. ਮਿਸਰੀ, ਤੋਂ ਬਣਦਾ ਹੈ, ਪਰ ਪਾਂਚੋ ਅੰਮ੍ਰਿਤ ਕਹਿਣ ਤੇ ਇਨ੍ਹਾਂ ਪੰਜਾਂ ਦਾ ਕਿਸੇ ਹੀ ਤਰ੍ਹਾਂ ਖਾਣਾ ਅਰਥ ਹੈ। ਮੁਰਾਦ ਚੰਗੇ ਭੋਜਨਾਂ ਤੋਂ ਬੀ ਹੈ। ਯਥਾ—*'ਜਿਹ ਮੁਖਿ ਪਾਚਉ ਅੰਮ੍ਰਿਤ ਖਾਏ' (੩੨੯)।*

**ਪਾਚਉ ਲਰਿਕੇ** [*ਸੰਖ: ਵਾ: । ਹਿੰਦੀ*] ਪੰਜ ਲੜਕੇ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਯਥਾ—*'ਪਾਂਚਉ ਲਰਿਕੇ ਮਾਰਿ ਕੈ' (੧੩੬੮),* ਭਾਵ ਵਿਸ਼ੇ ਰਹਿਤ ਹੋ ਕੇ ਨਾਮ ਵਿਚ ਲਿਵ ਲਗਾਵੇ, ਕਈ ਖੋਟੇ ਵਿਚਾਰ ਵਾਲੇ ਚਾਹੁੰਦੇ ਹਨ ਕਿ ਸੰਤਾਨ ਮਰ ਜਾਵੇ ਤਾਂ ਭਜਨ ਕਰੀਏ। ਕਬੀਰ ਜੀ ਕਹਿੰਦੇ ਹਨ ਕਿ ਕਾਮ, ਕ੍ਰੋਧ ਆਦਿ ਜੋ ਪੰਜ ਪੁਤ੍ਰ ਹਨ ਏਹ ਮਾਰੋ, ਟੱਬਰ ਦਾ ਬੁਰਾ ਨਾ ਚਿਤਵੋ।

**ਪਚਾਸਾ/ਪੰਚਾਸਾ** [*ਸੰਖ: ਵਾ: । ਦੇਸ਼ ਭਾਸ਼ਾ*] ੧. ਪੰਜਾਹ ਦਾ। ਮੁਰਾਦ ਪੰਚਾਇਤ ਸਭਾ ਆਦਿ, ਸਲਾਹ ਦੇਣ ਵਾਲੇ ਸਮੁਦਾਏ ਤੋਂ ਹੈ। ਯਥਾ—*'ਅਭੂਲੁ ਨ ਭੂਲੈ ਲਿਖਿਓ ਨ ਚਲਾਵੈ ਮਤਾ ਨ ਕਰੈ ਪਚਾਸਾ' (੧੨੧੧)।*

੨. ਆਖਦੇ ਹਨ ਕਿ ਉਣੰਜਾ ਕੋਟ ਧਰਤੀ ਮਿੱਟੀ ਦੀ ਹੈ, ਅੱਗੇ ਪੰਜਾਹਵਾਂ ਕੋਟ ਹੈ, ਉਹ ਤਾਂਬੇ ਦਾ ਹੈ, ਉਥੇ ਖਾਣ ਨੂੰ ਕੁਝ ਨਹੀਂ ਹੁੰਦਾ। ਸ਼ਾਇਦ ਉਤਰੀ ਦੱਖਣੀ ਧਰੁਵਾਂ ਦੀ ਧਰਤੀ ਤੋਂ ਮੁਰਾਦ ਹੋਵੇ ਜਿਥੇ ਖਾਣ ਯੋਗ ਕੁਛ ਨਹੀਂ ਉਗਦਾ। ਯਥਾ—*'ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ' (੧੩੨੮)।*

**ਪਚਾਸੀ**[1] [*ਸੰਖ: ਵਾ: । ਹਿੰਦੀ, ਪਚਾਸ+ਈ=ਤੇ*] ਪੰਜਾਹ (ਵਰ੍ਹਿਆਂ ਦੀ ਉਮਰ) ਤੇ। ਯਥਾ—*'ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ' (੧੩੮)।*

**ਪਚੀਸ** [*ਸੰਖ: ਵਾ: । ਸੰਸਕ੍ਰਿਤ, ਪੰਚਾ-ਵਿਂਸ਼ਤ । ਹਿੰਦੀ, ਪੰਚ+ਬੀਸ । ਪੁ: ਪੰਜਾਬੀ, ਪਚੀਸ । ਨ: ਪੰਜਾਬੀ, ਪੰਝੀ*] ਪੰਜ ਤੇ ਵੀਹ ਭਾਵ ਪੰਝੀ ਪ੍ਰਕ੍ਰਿਤੀਆਂ ਤੋਂ ਹੈ। ਯਥਾ—*'ਪਾਂਚ ਪਚੀਸ ਮੋਹ ਮਦ ਮਤਸਰ' (੧੧੬੧)।*

**ਪੰਚ ਸਹਾਈ** [*ਸੰਖ: ਵਾ: । ਹਿੰਦੀ, ਪੰਜ ਸਹਾਇਤਾ ਕਰਨ ਵਾਲੇ*] ਕੁਸ਼ਾਮਤੀ, ਮੁਸਾਹਬ, ਸਾਖੀ। ਯਥਾ—*'ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ' (੯੭੩)।*

**ਪੰਚ ਸਿਕਦਾਰ** [*ਸੰਖ: ਵਾ: । ਸੰਸਕ੍ਰਿਤ, ਪੰਚ । ਸਿਕਦਾਰ । ਫ਼ਾਰਸੀ, ਸਿਕਹਦਾਰ=ਜਿਸਦਾ ਸਿੱਕਾ ਟੁਰੇ*]

੧. ਪੰਜ ਸਰਦਾਰ, ਪੰਜ ਤਤ—ਅਪ, ਤੇਜ, ਵਾਇ, ਪ੍ਰਿਥਵੀ, ਆਕਾਸ਼। ਯਥਾ—*'ਸਗਲ ਸ੍ਰਿਸਟਿ ਕੇ ਪੰਚ ਸਿਕਦਾਰ' (੮੬੫)।*

੨. ਪੰਜ ਠਾਣੇਦਾਰ, ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਯਥਾ—*'ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ' (੭੯੩)।*

**ਪੰਚ ਸਖੀ** [*ਸੰਖ: ਵਾ: । ਹਿੰਦੀ*] ਪੰਜ ਗਜਾਨ ਇੰਦ੍ਰੀਆਂ ਨੇ (ਭਾਵ ਨੇਤ੍ਰ, ਕੰਨ, ਰਸਨਾ, ਨੱਕ, ਖੱਲੜੀ)। ਯਥਾ—*'ਪੰਚ ਸਖੀ ਮਿਲਿ ਰੁਦਨੁ ਕਰੇਹਾ' (੩੫੯)।*

**ਪੰਚ ਸਖੇ** [*ਸੰਖ: ਵਾ: । ਹਿੰਦੀ*] ਪੰਜ ਮਿਤ੍ਰ—ਸਤ, ਸੰਤੋਖ, ਦਇਆ, ਧਰਮ, ਧੀਰਜ। ਯਥਾ—*'ਗੁਰਮਤਿ ਪੰਚ ਸਖੇ ਗੁਰ ਭਾਈ' (੧੦੪੧)।*

**ਪੰਚ ਸੰਗ** [*ਸੰਖ: ਵਾ: । ਹਿੰਦੀ*] ਪੰਜ ਸੰਗੀ, ਜੋ ਮਨ ਦਾ ਖਹਿੜਾ ਮੁਸ਼ਕਲ ਛੱਡਦੇ ਹਨ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਯਥਾ—*'ਪੰਚ ਸੰਗੁ ਗੁਰ ਤੇ ਛੁਟੇ ਦੋਖ ਅਰੁ ਰਾਗਉ' (੮੦੮)।*

**ਪੰਚ ਸੰਗੀਤਾ** [*ਸੰਖ: ਵਾ: । ਸੰਸਕ੍ਰਿਤ, ਪੰਚਨ੍ । ਸੰਗੀਤ=ਰਾਗ*] ਪੰਚ ਗਵੱਯੇ ਜੋ ਵੇਸ਼ਯਾ ਦੇ ਨਾਲ ਸਾਜ ਵਜਾਉਂਦੇ ਹਨ। ਯਥਾ—*'ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ' (੮੮੪),* ਦਸ ਵੇਸ਼ਵਾ (ਇੰਦ੍ਰੀਆਂ), ਪੰਜ ਗਵੱਯੇ (ਸ਼ਬਦ, ਸਪਰਸ਼, ਰੂਪ, ਰਸ ਗੰਧ) ਤੇ ਇਕ ਅਗਜਾਨ ਵਿਚ ਇਹ (ਸਾਰਾ) ਸਾਥ ਹੈ।

**ਪੰਚ ਸਿੰਘ** [*ਸੰਖ: ਵਾ: । ਹਿੰਦੀ*] ਪੰਜ ਸ਼ੇਰ ਜੋ ਸਰੀਰ ਵਿਚ ਮਹਾਂਬਲੀ ਹਨ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਯਥਾ—*'ਪੰਚ ਸਿੰਘ ਰਾਖੇ ਪ੍ਰਭ ਮਾਰਿ' (੮੯੯)।*

---

੧. ਭਾਈ ਗੁਰਦਾਸ ਜੀ ਪੰਚਾਂਮ੍ਰਿਤ ਕੜਾਹ ਪ੍ਰਸਾਦ ਨੂੰ ਆਖਦੇ ਹਨ। ਯਥਾ—'ਖਾਂਡ ਘ੍ਰਿਤ ਚੂਨ ਜਲ ਪਾਵਕ ਇਕਤ੍ਰ ਭਏ ਪੰਚ ਮਿਲ ਪ੍ਰਗਟ ਪੰਚਾਂਮ੍ਰਿਤ ਪ੍ਰਗਾਸ ਹੈ'। ਵੈਦਕ ਵਿਚ—ਸ਼ਤਾਵਰੀ, ਗਿਲੋ, ਗੋਖਰੂ (ਭਖੜਾ) ਮੂਸਲੀ, ਗੋਰਖ ਮੁੰਡੀ—ਇਨ੍ਹਾਂ ਪੰਚ ਦਵਾਵਾਂ ਨੂੰ ਪੰਚਾਂਮ੍ਰਿਤ ਕਹਿੰਦੇ ਹਨ।

੧. ਇਹ ਪਚਾਸੀ, ਪਚਾਸ = ੫੦ ਤੋਂ ਮਤਲਬ ਹੈ। ਈਤੀ, ਪੁਰ ਯਾ ਵਿਚ ਅਰਥ ਦਸਦੀ ਹੈ ਗਿਣਤੀ ਵਿਚ ਪਚਾਸੀ, ਅੱਸੀ ਤੇ ਪੰਜ ਨੂੰ ਕਹਿੰਦੇ ਹਨ, ਉਹ ਭਾਵ ਏਥੇ ਨਹੀਂ ਹੈ।

**ਪੰਚ ਸਬਦ** [*ਸੰਖ: ਵਾ: । ਸੰਸਕ੍ਰਿਤ*]

੧. ਪੰਜ ਪ੍ਰਕਾਰ ਦੇ ਵਾਜੇ—ਵੀਣਾ ਯਾ ਸਤਾਰ, ਢੋਲ, ਛੈਣੇ, ਨਗਾਰਾ, ਤੂਤੀ, ਯਾ ਜ਼ਰਾ ਫਰਕਵੇਂ, ਪੰਜ ਤਰ੍ਹਾਂ ਦੇ ਵਾਜੇ ਜੋ ਖ਼ੁਸ਼ੀਆਂ ਦੇ ਸਮੇਂ ਲਾਗੀ ਲੋਕ ਲੋਕਾਂ ਦੇ ਘਰੀਂ ਆ ਕੇ ਵਜਾਉਂਦੇ ਹਨ।

੨. ਚਿਤ ਬ੍ਰਿਤੀ ਦੇ ਏਕਾਗਰ ਕਰਨ ਵਾਲੇ ਦੱਸਦੇ ਹਨ ਕਿ ਬ੍ਰਹਮੰਡ ਵਿਚ ਇਕ ਅਰੂਪ ਨਾਦ ਹੈ ਜੋ ਇਨ੍ਹਾਂ ਸਾਡੇ ਕੰਨਾਂ ਦਾ ਵਿਸ਼ਾ ਨਹੀਂ, ਪਰ ਆਤਮਾ ਦੇ ਅਨੁਭਵ ਦੀ ਸ਼ੈ ਹੈ। ਇਹ ਜੋ ਰਾਗ ਅਸੀਂ ਗਾਂਦੇ ਹਾਂ ਇਸ ਦਾ ਮੂਲ ਉਸ ਅਰੂਪ ਅਵਸਥਾ ਵਿਚ ਹੈ, ਉਹ ਸ਼ਬਦ ਐਸੀ ਧੁਨੀ ਦਾ ਹੈ ਜਿਕੂੰ ਸਾਡੇ ਲੋਕਾਂ ਦੇ ਪੰਜ ਪ੍ਰਕਾਰ ਦੇ ਵਾਜੇ ਦੀ ਧੁਨਿ ਹੁੰਦੀ ਹੈ। ਇਹ ਜੋ ਉਸ ਦੇ ਸੰਮਿਲਵੀਂ ਧੁਨਿ ਵਿਚ ਪੰਜ ਪ੍ਰਕਾਰ ਦੀਆਂ ਅਡ ਅਡ ਧੁਨਾਂ ਦੇ ਮੇਲ ਦਾ ਆਭਾਸ ਪੈਂਦਾ ਹੈ, ਇਸ ਕਰਕੇ ਉਸ ਨੂੰ ਪੰਜ ਸ਼ਬਦ ਕਹਿੰਦੇ ਹਨ। ਕੰਨਾਂ ਦੀ ਘੂੰ ਘੂੰ ਦਾ ਕੰਨਾਂ ਵਿਚ ਉਂਗਲਾਂ ਦੇ ਕੇ ਸੁਣਨਾ, ਉਹ ਪੰਜ ਸ਼ਬਦ ਨਹੀਂ ਹੈ ਜੋ ਗੁਰਬਾਣੀ ਵਿਚ ਆਇਆ ਹੈ।

੩. ਇਕ ਪ੍ਰਕਾਰ ਦੇ ਸੰਗੀਤਕ ਮੇਲਾਉ ਤੇ ਇਕ ਸੁਰਤਾ[੧] ਤੋਂ ਬੀ ਭਾਵ ਹੈ। ਯਥਾ—*'ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗ ਪਾਨੀ' (੧੩੫੦)*, ਤਥਾ—*ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ' (੭੬੪)*।

**ਪੰਚ ਸਬਦੀ** [*ਸੰਖ: ਵਾ: । ਸੰਸਕ੍ਰਿਤ, ਪੰਚ ਸ਼ਬ੍ਦ:*] ਪੰਜ ਸ਼ਬਦਾਂ ਦਾ ਰਾਗ ਹੁੰਦਿਆਂ ਵਾਲੀ ਹਾਲਤ ਵਿਚ। ਦੇਖੋ, ਉਪਰਲੇ ਪਦ ਦਾ ਅਰਥ ੩.। ਯਥਾ—*'ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ' (੭੬੫)*, ਸੋਭਾ ਨਾਲ ਵਿਆਹ ਹੋਇਆ (ਪਰਮਾਤਮਾ) ਪੰਜ ਵਾਜਿਆਂ ਦੇ ਵਜਦਿਆਂ ਆਇਆ।

**ਪੰਚ ਸੈਲ** ਦੇਖੋ, 'ਸੈਲ'

**ਪਾਚਹੁ** [*ਸੰਖ: ਵਾ: । ਦੇਖੋ, 'ਪੰਚ'*] ਪੰਜੇ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਨੂੰ। ਯਥਾ—*'ਪਾਚਹੁ ਮੁਸਿ ਮੁਸਲਾ ਬਿਛਾਵੈ' (੪੮੦)*।

**ਪੰਚਹੁ** [*ਸੰ: । ਦੇਖੋ, 'ਪੰਚ, ਪਾਂਚ, ਪੰਜ'*]

੧. ਪੈਂਚਾਂ ਨੇ, ਚੌਧਰੀਆਂ ਨੇ। ਯਥਾ—*'ਮਿਲਿ ਪੰਚਹੁ ਨਹੀ ਸਹਸਾ ਚੁਕਾਇਆ' (੬੨੧)*।

੨. [*ਸੰਖ: ਵਾ:*] ਪੰਜਾਂ ਨੇ।

**ਪੰਚਾਹਰੁਨਿ** [*ਗੁ: । ਸੰਸਕ੍ਰਿਤ, ਪੰਚਨ੍ । ਆਹਰਣੰ =ਫੜਨਾ*] ਪੰਜ ਫੜ ਲੈਣ ਵਾਲੇ, ਭਾਵ ਪੰਜ ਗਯਾਨੇਂਦ੍ਰਿਯ, ਜੋ ਬ੍ਰਿਤੀ ਨੂੰ ਫੜ ਲੈਂਦੇ ਹਨ। ਯਥਾ—*'ਪੰਚਾਹਰੁਨਿ ਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰੁਉ' (੧੪੦੮)*।

**ਪੰਚਾਕਾਰੀ** [*ਗੁ: । ਦੇਖੋ, 'ਪੰਜ' । ਪੰਚਕਾਰੀ, ਪੰਚਾਇਤ ਦਾ ਕੰਮ ਕਰਨ ਵਾਲਾ*]

੧. ਅਦਲ ਦਾ ਨਿਆਉਂ ਕਰਨ ਵਾਲਾ। ਯਥਾ—*'ਆਪੇ ਰਾਜਨੁ ਪੰਚਾਕਾਰੀ' (੧੦੨੨)*, ਭਾਵ ਆਪ ਹੀ ਈਸ਼੍ਵਰ ਨਿਆਇਕਾਰੀ ਹੈ।

੨. [*ਸੰਪ੍ਰਦਾ*] ਪੰਜ ਤੱਤਾਂ ਦਾ ਰਚਨਹਾਰਾ ਹੈ।

**ਪੰਚ ਗੁਣ** [*ਸੰਖ: ਵਾ: । ਦੇਖੋ, 'ਪੰਚ' । ਗੁਣ*] ੧. ਪੰਜ ਗੁਣ—ਸ਼ਬਦ, ਸਪਰਸ਼, ਰੂਪ, ਰਸ, ਗੰਧ।

੨. ਸ੍ਰੇਸ਼ਟ ਗੁਣ। ਦੇਖੋ, 'ਪੰਚ ੮., ੯.'

---

[੧] Harmony.

**ਪੰਚ ਚੰਡਾਲ** [*ਸੰਖ: ਵਾ: । ਦੇਖੋ, 'ਪੰਚ' । ਸੰਸਕ੍ਰਿਤ, ਚਾਂਡਾਲ*] ਪੰਜ ਚੂਹੜੇ, ਜੋ ਬ੍ਰਿਤੀ ਨੂੰ ਅਪਵਿੱਤ੍ਰ ਕਰਦੇ ਹਨ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਯਥਾ—*'ਪੰਚ ਚੰਡਾਲ ਨਾਲੈ ਲੈ ਆਇਆ' (੧੩੪੮)*।

**ਪੰਚ ਚੋਰ** [*ਸੰਖ: ਵਾ: । ਦੇਸ਼ ਭਾਸ਼ਾ*] ਪੰਜ ਚੋਰ, ਜੋ ਮਨ ਦੇ ਸ਼ੁਭ ਗੁਣਾਂ ਨੂੰ ਹਿਰ ਲੈਂਦੇ ਹਨ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਯਥਾ—*'ਪੰਚ ਚੋਰ ਕੀ ਜਾਣੈ ਰੀਤਿ' (੩੪੪)*, ਤਥਾ—*'ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ' (੩੬੬)*।

**ਪੰਚ ਚੇਲੇ** [*ਸੰਖ: ਵਾ: । ਪੰਜਾਬੀ*] ਭਾਵ ਪੰਜ ਗਿਆਨ ਇੰਦ੍ਰਯ, ਜਿਨ੍ਹਾਂ ਦੁਆਰਾ ਮਨ ਬਾਹਰਮੁਖੀ ਵਿਹਾਰ ਸਾਰਦਾ ਹੈ। ਨੇਤ੍ਰ, ਰਸਨਾ, ਕੰਨ, ਨਕ, ਖਲੜੀ। ਯਥਾ—*'ਪੰਚ ਚੇਲੇ ਵਸ ਕੀਜਹਿ ਰਾਵਲ' (੧੫੫)*।

**ਪਚੀਜੈ** [*ਕ੍ਰਿ: । ਸੰਸਕ੍ਰਿਤ, ਧਾਤੂ । ਡੁਪਚਸ੍= (ਪਾ ਕੇ), ਪਕਾਉਣਾ*] ਸਾੜਦਾ ਹੈ (ਹੋਰਨਾਂ ਨੂੰ)। ਯਥਾ—*'ਵਿਚਿ ਮਾਇਆ ਪਚੈ ਪਚੀਜੈ' (੧੩੨੬)*।

**ਪੰਚ ਜੋਗੀਆਂ** [*ਸੰਖ: ਵਾ: । ਦੇਖੋ, 'ਪੰਚ' । ਸੰਸਕ੍ਰਿਤ, ਯੋਗਨਿ੍*] ਸ਼ਕਤੀ, ਉਪਾਸ਼ਕ, ਸ਼ਕਤੀ ਪੂਜਣ ਵੇਲੇ ਵਿਚ ਮਾਇਆ ਦੀ ਜੋਤ ਰਖਦੇ ਹਨ, ਫੇਰ ਗੁਰੂ, ਫੇਰ ਜੋਗੀ, ਸਾਖੀ, ਬੀਰ, ਸੰਤ; ਏਹ ਪੰਜ ਜੋਗੀ ਕਹੀਦੇ ਹਨ, ਜੋ ਪੰਚ ਪੰਕਤੀਆਂ ਵਿਚ ਵਾਰੋ ਵਾਰ ਮਾਇਆ ਨੂੰ ਪੂਜਦੇ ਹਨ। ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਲੈਂਦੇ ਹਨ। ਯਥਾ—*'ਆਸਿ ਪਾਸਿ ਪੰਚ ਜੋਗੀਆ ਬੈਠੇ ਬੀਚਿ ਨਕਟ ਦੇ ਰਾਨੀ' (੪੭੬)*।

**ਪੰਚ ਜਨਾ** [*ਸੰਖ: ਵਾ: । ਸੰਸਕ੍ਰਿਤ, ਪੰਚ ਜਨ । ਆ ਪ੍ਰਤੇ । ਪੰਜਾਬੀ ਦਾ ਬਹੁ-ਬਚਨ ਵਿਚ*] ੧. ਸ੍ਰੇਸ਼ਟ ਜਨਾਂ, ਭਾਵ ਸੰਤਾਂ ਨੇ। ਯਥਾ—*'ਪੰਚ ਜਨਾ ਮਿਲਿ ਮੰਗਲੁ ਗਾਇਆ' (੨੦੫)*।

੨. ਪੰਜਾਂ ਜਣਿਆਂ ਨਾਲ। ਯਥਾ—*'ਪੰਚ ਜਨਾ ਸਿਉ ਬਾਤ ਬਤਊਆ' (੯੭੨)*।

**ਪੰਚ ਤਤ** [*ਸੰਖ: ਵਾ: । ਸੰਸਕ੍ਰਿਤ*] ਅਪ (ਜਲ), ਤੇਜ (ਅੱਗ), ਵਾਯੂ, ਪ੍ਰਿਥ੍ਵੀ, ਆਕਾਸ਼। ਯਥਾ—*'ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ' (੭੨੦)*, ਆਪ ਪੰਜ ਤਤਾਂ ਦਾ ਬਿਸਥਾਰ ਕਰਕੇ (ਦੇਹ ਚੁਕੀ ਹੈ ਤੇ ਆਪੇ ਵਿਚ ਪੰਜ ਗਯਾਨੇਂਦ੍ਰਿਯ, (ਨੇਤ੍ਰ, ਰਸਨਾ, ਕੰਨ, ਨਕ, ਖਲੜੀ) ਪਾਏ ਹਨ। ਦੇਖੋ, 'ਧਾਤ ੫.'

**ਪੰਚ ਤੀਨਿ ਨਵ ਚਾਰਿ** [*ਸੰਖ: ਵਾ: । ਹਿੰਦੀ*] ੧. ਪੰਜ ਕਾਮਾਦਿ, ਤਿੰਨ ਗੁਣ, ਨੌਂ ਗੋਲਕਾਂ, ਚਾਰ ਅੰਤਹਕਰਣ (ਏਹ ਸਮਾਇ ਗਏ ਹੈਂ, ਜਿਸ ਦੇ)। ਯਥਾ—*'ਪੰਚ ਤੀਨਿ ਨਵ ਚਾਰਿ ਸਮਾਵੈ' (੪੧੪)*, ਭਾਵ ਇਨ੍ਹਾਂ ਨੂੰ ਆਤਮਾ ਦੇ ਸ੍ਵਰੂਪ ਵਿਚ ਲੀਨ ਕਰੇ। ਦੇਖੋ, 'ਪੰਚ ੫.'

**ਪਚੰਦੇ** [*ਕ੍ਰਿ: । ਸੰਸਕ੍ਰਿਤ, ਧਾਤੂ, ਡੁਪਚਸ੍ ਤੋਂ ਪਚ*] ਸੜਦੇ ਹਨ। ਯਥਾ—*'ਧਰਮ ਨਿਆਏ ਪਚੰਦੇ' (੩੦੬)*।

**ਪੰਚ ਦਾਸ** [*ਸੰਖ: ਵਾ: । ਦੇਖੋ, 'ਪੰਚ' । ਸੰਸਕ੍ਰਿਤ*] ਪੰਜੇ ਕਾਮਾਦਿ ਟਹਿਲੂਏ, ਬਾਹਰਮੁਖੀ ਕੰਮ ਕਰਨ ਵਾਲੇ। ਯਥਾ—*'ਪੰਚ ਦਾਸ ਤੀਨਿ ਦੋਖੀ ਏਕ ਮਨੁ ਅਨਾਥ ਨਾਥ' (੧੧੧੯)*, ਹੇ ਨਾਥ! ਪੰਜ ਕਾਮਾਦਿਕ ਤੇ ਤਿੰਨ ਗੁਣਾਂ ਨੇ ਇਕ ਅਨਾਥ ਮਨ ਨੂੰ ਦਾਸ ਕਰ ਰਖਿਆ ਹੈ।

**ਪੰਚ ਦੁਸਟ** [*ਸੰਖ: ਵਾ: । ਦੇਖੋ, 'ਪੰਚ' । ਸੰਸਕ੍ਰਿਤ, ਦੁਸ਼੍*] ਪੰਜ

ਗਿਆਨ ਇੰਦ੍ਰੇਯ, ਜੋ ਵਿਸ਼ਿਆਂ ਦੇ ਮਗਰ ਧਾਉਂਦੇ ਹਨ, ਯਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਜੋ ਪਾਪਾਂ ਵਿਚ ਪਰਵਿਰਤ ਕਰਨ ਦੀ ਦੁਸ਼ਟਾਈ ਕਰਾਂਦੇ ਹਨ। ਯਥਾ—*'ਪੰਚ ਦੁਸਟ ਓਇ ਭਾਗਿ ਗਾਇਆ'*।

**ਪੰਚ ਦੋਹੀ** [*ਗੁ: । ਪੰਜਾਬੀ*] ਪੰਜਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਤੋਂ ਛਲੀ ਹੋਈ (ਬੁਧੀ)। ਯਥਾ—*'ਮਾਨ ਮੋਹੀ ਪੰਚ ਦੋਹੀ' (੧੩੦੭)*।

**ਪੰਚ ਦੋਖ** [*ਸੰਖ: ਵਾ: । ਦੇਖੋ, 'ਪੰਚ'। ਸੰਸਕ੍ਰਿਤ, ਦੋਸ਼*]

੧. ਪੰਜ ਦੋਸ਼ (ਸ਼ਬਦ, ਸਪਰਸ਼, ਰੂਪ, ਰਸ, ਗੰਧ)। ਯਥਾ—*'ਪੰਚ ਦੋਖ ਅਸਾਧ ਜਾ ਮਹਿ' (੪੮੬)*, ਤਥਾ—*ਪੰਚ ਦੋਖ ਅਸਾਧ ਨਗਰ ਮਹਿ ਇਕੁ ਖਿਨੁ ਪਲੁ ਦੂਰਿ ਕਰੇ' (੯੭੫)*।

੨. ਪੰਜ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ)। ਯਥਾ—*'ਪੰਚ ਦੋਖ ਬਿਵਰਜਿਤਹ' (੧੩੫੭)*, ਤਥਾ—*'ਪੰਚ ਦੋਖ ਛਿਦ੍ਰ ਇਆ ਤਨ ਮਹਿ' (੧੨੧੯)*।

**ਪੰਚ ਦੂਤ**[1] [*ਸੰਖ: ਵਾ: । ਸੰਸਕ੍ਰਿਤ, ਦੂਤ:*] ਪੰਜ ਵੈਰੀ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਯਥਾ—*'ਭਾਗਿ ਗਏ ਪੰਚ ਦੂਤ ਲਾਵੇ' (੩੯੪)*।

**ਪੰਚ ਧਾਤੁ** [*ਸੰਖ: ਵਾ: । ਦੇਖੋ, 'ਪੰਚ'। ਸੰਸਕ੍ਰਿਤ, ਧਾਤੁ:*] ਪੰਜ ਗਜਾਨੇਂਦ੍ਰਯ (ਨੇਤ੍ਰ, ਰਸਨਾ, ਕੰਨ, ਨਕ, ਖਲੜੀ)। ਯਥਾ—*'ਪੰਚ ਧਾਤੁ ਵਿਚਿ ਪਾਈਅਨੁ ਮੋਹੁ ਝੂਠੁ ਗੁਮਾਨੁ' (੭੮੬)*। ਦੇਖੋ, 'ਧਾਤੁ'

**ਪਚਾਨੁ/ਪਚਾਨੇ** [*ਕ੍ਰਿ: । ਸੰਸਕ੍ਰਿਤ, ਡੁਪਚਸ੍ = ਪਾਕੇ*] ਪਕੇ, ਸੜੇ। ਯਥਾ—*'ਦੇਖਿ ਦੀਪਕੁ ਮੋਹਿ ਪਚਾਨੇ' (੧੭੦)*, ਤਥਾ—*'ਗੁਰ ਨਿੰਦਾ ਪਚੈ ਪਚਾਨੁ' (੨੧)*।

**ਪਾਚਨ** [*ਸੰ: । ਸੰਸਕ੍ਰਿਤ, ਡੁਪਚਸ੍ ਤੋਂ ਪਾਚਨ = ਜੋ ਪਕਦਾ ਹੈ। ਆਟੇ ਪਾਣੀ ਤੋਂ ਪਕਾਈ ਪਾਣ, ਜੁ ਜੁਲਾਹੇ ਤਾਣੀ ਪਰ ਲਾਉਂਦੇ ਹਨ, ਜਿਸਦੇ ਨਾਲ ਸੂਤ ਮਜ਼ਬੂਤ ਹੋ ਜਾਂਦਾ ਹੈ, ਸਰੀਰ—ਅਰਥ ਵੇਲੇ ਇਸ ਦਾ ਭਾਵ ਲੈਂਦੇ ਹਨ, ਤਿੰਨ ਸੇਰ (ਕਚੇ) ਖ਼ੁਰਾਕ ਜੋ ਰੋਜ਼ ਖਾਈਦੀ ਹੈ। ਯਥਾ ਪਰਮਾਣ—'ਤੀਨਿ ਸੇਰ ਕਾ ਦਿਹਾੜੀ ਮਿਹਮਾਨੁ' (੩੭੪), ਜਦ ਬ੍ਰਹਮੰਡ ਦੀ ਤਾਣੀ ਤੇ ਘਟਾਉਂਦੇ ਹਨ, ਤਦ ਓਂਕਾਰ ਅਰਥ ਕਰਦੇ ਹਨ, ਜਿਸ ਦੀਆਂ ਢਾਈ ਮਾਤ੍ਰਾਂ ਹੁੰਦੀਆਂ ਹਨ, ਕਿਉਂਕਿ ਬ੍ਰਹਮੰਡ ਦੀ ਰਚਨਾ ਓਂਕਾਰ ਦੇ ਆਸਰੇ ਹੈ*]

੧. ਖ਼ੁਰਾਕ। ਯਥਾ—*'ਜੌ ਕਰਿ ਪਾਚਨੁ ਬੇਗਿ ਨ ਪਾਵੈ' (੩੩੫)*, ਜੇਕਰ ਤੈਨੂੰ ਖ਼ੁਰਾਕ ਛੇਤੀ ਨਾ ਮਿਲੇ ਤਾਂ।

੨. ਪਾਣ ਤੇ ਪਾਣ ਰੂਪੀ ਖ਼ੁਰਾਕ। ਯਥਾ—*'ਪਾਚਨੁ ਸੇਰ ਅਢਾਈ' (੩੩੫)*, ਇਸਦਾ ਸਿੱਟਾ ਇਹ ਕਿ ਅਢਾਈ ਮਾਤ੍ਰਾਂ ਓਂਕਾਰ ਦੀਆਂ ਹਨ, ਉਹ ਇਸ ਜਗਤ ਰੂਪੀ ਤਾਣੀ ਦੀ ਪਾਣ ਹੈ, ਇਸ ਦੇ ਆਸ਼੍ਰਿਤ ਜਗਤ ਦੀ ਤਾਣੀ ਹੈ। ਅਥਵਾ ਇਸ ਸਰੀਰ ਰੂਪ ਤਾਣੀ ਦੀ ਪਾਣ ਬੀ ਢਾਈ ਸੇਰ (ਖ਼ੁਰਾਕ) ਰੋਜ਼ ਦੀ ਹੈ।

੩. ਓਂਕਾਰ ਰੂਪੀ ਪਾਣ। ਯਥਾ—*'ਜੌ ਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰ ਹਾਈ' (੩੩੫)*, ਹੇ ਘਰ ਵਾਲੀ! ਜੇਕਰ ਪਾਣ ਨਾ ਤੂੰ ਪਾਵੇਂ ਤਦ ਤਾਂ ਝਗਰਾ ਕਰੇਂ ਸੋ ਈਸ਼੍ਵਰ ਨੇ ਓਅੰਕਾਰ ਰੂਪ ਪਾਣ ਦੇ ਆਸ੍ਰਤ ਜਗਤ ਰਖਿਆ ਹੋਇਆ ਹੈ।

**ਪੰਚਨ** [*ਸੰਖ: ਵਾ: । ਦੇਖੋ, 'ਪੰਚ'। ਪੰਚ + ਨੂੰ = ਦਾ ਸੰਖੇਪ*] ਪੰਜਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ। ਯਥਾ—*'ਪੰਚ ਮਜਮੀ ਜੋ ਪੰਚਨ ਰਾਖੈ' (੧੧੫੧)*। ਦੇਖੋ, 'ਪੰਚ ਮਜਮੀ'

**ਪੋਚਨ ਹਾਰੀ** [*ਸੰ: । ਹਿੰਦੀ*] ਪੋਚਾ ਦੇਣ ਵਾਲੀ, ਭਾਵ ਉਹ ਲੀਰ ਜੋ ਸ਼ਰਾਬ ਦੀ ਨਾਲ ਨੂੰ ਠੰਢਿਆਂ ਕਰਦੀ ਹੈ, ਐਸਾ ਕੀਤਿਆਂ ਨਾਲ ਪਾਟਣ ਤੋਂ ਬਚੀ ਰਹਿੰਦੀ ਹੈ। ਯਥਾ—*'ਸੁਖਮਨ ਪੋਚਨ ਹਾਰੀ ਰੇ' (੯੬੯)*, ਸੁਖਮਨਾ ਪੋਚਾ ਦੇਣ ਵਾਲੀ ਹੈ, ਭਾਵ ਕਿ ਜਦ ਸਹਿਜ ਦੀ ਧੁਨਿ ਲਗਦੀ ਹੈ ਸੁਖਮਨਾ ਵਿਚ ਪ੍ਰਾਣਾਂ ਦਾ ਟਿਕਾਉ ਹੁੰਦਾ ਹੈ ਤਾਂ ਇਹ ਟਿਕਾਉ ਸਹਿਜ ਧੁਨਿ ਵਿਕਸ਼ਪਤ ਨਹੀਂ ਹੋਣ ਦਿੰਦਾ, ਜੇ ਇਸ ਵਿਚ ਫ਼ਰਕ ਪੈ ਜਾਵੇ ਤਾਂ ਵਿਕਸ਼ਪ ਹੋ ਜਾਂਦਾ ਹੈ।

**ਪਾਂਚ ਨਾਰਦ** [*ਸੰਖ: ਵਾ: । ਦੇਖੋ, 'ਪੰਚ'। ਸੰਸਕ੍ਰਿਤ*] ਪੰਚ ਨਾਰਦ, ਪੰਚ ਇੰਦ੍ਰਯ ਜੋ ਨਾਰਦ ਵਾਂਙ ਚੰਚਲ ਹਨ—ਅੱਖਾਂ, ਕੰਨ, ਨੱਕ, ਜੀਭ ਤੇ ਤ੍ਵਚਾ। ਯਥਾ—*'ਪਾਂਚ ਨਾਰਦ ਕੈ ਸੰਗਿ ਬਿਧਵਾਰਿ' (੮੭੨)*, ਤਥਾ—*'ਪਾਂਚ ਨਾਰਦ ਕੇ ਮਿਟਵੇ ਫੂਟੇ' (੮੭੨)*, ਪੰਜ ਇੰਦ੍ਰੀਆਂ ਦੇ ਵਾਜੇ ਜਾਂ ਮਟਕੇ (ਸ਼ਬਦ, ਸਪਰਸ਼, ਰੂਪ, ਰਸ, ਗੰਧ) ਫੁਟ ਗਏ।

**ਪਚੈ ਪਚਾਇ/ਪਚੈ ਪਚਾਈ ਹੇ** [*ਕ੍ਰਿ: । ਸੰਸਕ੍ਰਿਤ, ਡੁਪਚਸ੍ = ਪਕਨਾ, ਸੜਨਾ*] (ਆਪ) ਸੜਦੇ (ਤੇ ਹੋਰਨਾਂ ਨੂੰ) ਸਾੜਦੇ ਹਨ। ਯਥਾ—*'ਮਾਖੀ ਪਚੈ ਪਚਾਇ' (੪੧)*, ਸੜਦਾ ਤੇ ਸਾੜਦਾ ਹੈ (ਦੂਜਿਆਂ ਨੂੰ)। ਯਥਾ—*'ਦੁਹੁ ਮਾਰਗਿ ਪਚੈ ਪਚਾਈ ਹੇ' (੧੦੨੬)*।

**ਪੰਚ ਪੂਤ** [*ਸੰਖ: ਵਾ: । ਹਿੰਦੀ*] ਮਾਇਆ ਤੋਂ ਪਹਿਲਾਂ ਪੰਜ ਤਤ ਉਤਪਤ ਹੋਏ ਇਸ ਕਰਕੇ ਪੁੱਤਾਂ ਤੋਂ ਮੁਰਾਦ ਪੰਜ ਤੱਤਾਂ ਦੀ ਹੈ। ਅਪ (ਪਾਣੀ), ਤੇਜ (ਅੱਗ), ਵਾਯੂ, ਪ੍ਰਿਥਵੀ, ਆਕਾਸ਼। ਯਥਾ—*'ਪੰਚ ਪੂਤ ਜਣੇ ਇਕ ਮਾਇ' (੮੬੫)*।

**ਪੰਚਪਦੇ** [*ਸੰ: । ਪੰਜਾਬੀ, ਸੰਸਕ੍ਰਿਤ, ਪੰਚ । ਪਦ:*] ਰਹਾਉ ਦੀਆਂ ਤੁਕਾਂ ਤੋਂ ਬਿਨਾਂ ਪੰਜ ਪੰਜ ਪੌੜੀਆਂ ਵਾਲੇ ਸ਼ਬਦਾਂ ਉਤੇ ਸਿਰਲੇਖ 'ਪੰਚ ਪਦੇ' ਕਰਕੇ ਲਿਖਿਆ ਹੈ ਅਤੇ ਇਨ੍ਹਾਂ ਸ਼ਬਦਾਂ ਦੀ ਪੂਰਣਤਾ ਪਰ ਅੰਗ ਵੀ ਪੰਜ ਦਾ ਵਿਦਮਾਨ ਹੈ।

**ਪਾਂਚ ਪਲੀਤਹ**[1] [*ਸੰਖ: ਵਾ: । ਦੇਖੋ, 'ਪੰਚ'। ਫ਼ਾਰਸੀ, ਪਲੀਤਹ = ਦੀਵੇ ਦੀ ਬੱਤੀ*] ਪੰਜ ਦੀਵੇ, ਪੰਜ ਗਜਾਨ ਇੰਦ੍ਰਯ। ਯਥਾ—*'ਪਾਂਚ ਪਲੀਤਹ ਕਉ ਪਰਬੋਧੈ' (੮੭੨)*। ਦੇਖੋ, 'ਪਾਂਚ ਨਾਰਦ'

**ਪੰਚ ਬਿਖਾਦੀ** [*ਸੰਖ: ਵਾ: । ਹਿੰਦੀ*] ਸੰਜਮਹੀਨ ਗਿਆਨੇਂਦ੍ਰਿਯ (ਨੇਤ੍ਰ, ਕੰਨ, ਰਸਨਾ, ਨੱਕ, ਖੱਲੜੀ)। ਯਥਾ—*'ਪੰਚ ਬਿਖਾਦੀ ਏਕੁ ਗਰੀਬਾ' (੨੦੫)*।

**ਪੰਚ ਬਜਿੰਤ੍ਰ** [*ਸੰਖ: ਵਾ: । ਹਿੰਦੀ*] ਪੰਜ ਵਾਜੇ। ਯਥਾ—*'ਪੰਚ ਬਜਿਤ੍ਰ ਕਰੇ ਸੰਤੋਖਾ' (੮੮੫)*। ਦੇਖੋ, 'ਪੰਚ ਸਬਦ'

**ਪੰਚ ਬਟਵਾਰਈ** [*ਸੰਖ: ਵਾ: । ਹਿੰਦੀ*] ਪੰਜ ਧਾੜਵੀ ਜੋ ਸ਼ੁਭ ਗੁਣਾਂ ਦੀ ਰਾਸ ਨੂੰ ਲੁੱਟ ਲੈਂਦੇ ਹਨ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ।

---

੧. ਸੰਸਕ੍ਰਿਤ ਵਿਚ ਦੂਤ, ਸੰਦੇਸਾ ਪਹੁੰਚਾਣ ਵਾਲੇ ਨੂੰ ਕਹਿੰਦੇ ਹਨ। ਪਰ 'ਧਰਮ ਰਾਜ ਦੇ ਦੂਤ' ਇਸ ਤੁਕ ਵਿਚ ਦੂਤ ਪਦ ਆਇਆ ਹੈ, ਜਿਸ ਤੋਂ 'ਦੂਤ' ਪਦ ਦੋਖੀ ਦਾ ਵਾਚਕ ਹੋ ਗਿਆ। ਇਸ਼ਕ ਦੇ ਝਗੜਿਆਂ ਵਿਚ ਦੋਹਾਂ ਪ੍ਰੇਮੀਆਂ ਦੇ ਸੰਦੇਸੇ ਪਹੁੰਚਾਣ ਵਾਲੇ ਦੂਤ ਦੂਹਾਂ ਦੇ ਕਬੀਲਿਆਂ ਨੂੰ ਵੈਰੀ ਨਜ਼ਰ ਪੈਂਦੇ ਹਨ, ਇਸ ਵਰਤਾਉ ਕਰਕੇ ਬੀ ਪੰਜਾਬੀ ਵਿਚ ਦੂਤ, ਅਕਸਰ ਦੁਸ਼ਮਨ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ।

---

੧. ਫ਼ਾਰਸੀ ਵਿਚ ਪਲੀਤਹ ਬੱਤੀ ਦਾ ਨਾਮ ਹੈ। ਜੰਞਾਂ ਪੁਰ ਜੋ ਸ਼ਾਖਿਆਂ ਉਪਰ ਲੀਰਾਂ ਦੇ ਤੇਲ ਡੁਬੇ ਲੰਮੇ ਲੰਮੇ ਬੱਤੇ ਬਾਲਦੇ ਹਨ, ਉਨ੍ਹਾਂ ਨੂੰ ਹੁਣ ਤਕ ਪਲੀਤਾ ਬੋਲਦੇ ਹਨ। ਫ਼ਾਰਸੀ, ਪਲੀਦ = ਨਾਪਾਕ, ਅਪਵਿੱਤ੍ਰ ਨੂੰ ਕਹਿੰਦੇ ਹਨ। ਪੰਜਾਬੀ ਵਿਚ ਇਸੇ ਪਲੀਦ ਪਦ ਨੂੰ ਪਲੀਤ (= ਅਪਵਿੱਤ੍ਰ) ਬੋਲਦੇ ਹਨ।

ਯਥਾ—'ਬੀਧਾ ਪੰਚ ਬਟਵਾਰਈ ਉਪਜਿਓ ਮਹਾ ਖੇਦੁ' (੮੧੫)।

**ਪੰਚ ਬਾਣ**[1] [ਸੰਖ: ਵਾ: । ਸੰਸਕ੍ਰਿਤ, ਪੰਚ ਬਾਣ: ] ਪੰਜ ਤੀਰ—ਪੰਜ ਸ਼ੁਭ ਗੁਣ, ਜਮਾਂ ਨੂੰ ਦੂਰ ਕਰਨ ਵਾਲੇ—ਸਤ, ਸੰਤੋਖ, ਦਯਾ, ਧਰਮ, ਧੀਰਜ। ਯਥਾ—'ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ' (੧੦੪੨)।

**ਪੰਚ ਬੈਲ** [ਸੰਖ: ਵਾ: । ਹਿੰਦੀ ] ਪੰਜ ਪ੍ਰਾਣ—ਪ੍ਰਾਣ, ਅਪਾਨ, ਉਦਾਨ, ਵਿਆਨ ਤੇ ਸਮਾਨ।

**ਪੰਚ ਭੂ** ਦੇਖੋ, 'ਪੰਚ ਭੂਆਤਮਾ'

**ਪੰਚ ਭੂਆਤਮਾ** [ਸੰ: । ਦੇਖੋ, 'ਪੰਚ'। ਸੰਸਕ੍ਰਿਤ, ਭੂਤਾਤਮਨੁ ] ਅੰਤਹਕਰਣ, ਜੋ ਪੰਜਾਂ ਤੱਤਾਂ ਦੀ ਸਤੋ ਅੰਸ਼ ਤੋਂ ਬਣਦਾ ਦੱਸੀਦਾ ਹੈ। ਯਥਾ—'ਪੰਚ ਭੂਆਤਮਾ ਵਸਿ ਕਰਹਿ ਤਾ ਤੀਰਥ ਕਰਹਿ ਨਿਵਾਸੁ' (੪੯੧), ਤਥਾ—'ਪੰਚ ਭੂ ਆਤਮਾ ਹਰਿ ਨਾਮ ਰਸਿ ਪੋਖੈ' (੨੯੯)।

**ਪੰਚ ਭੂ ਟੋਪੀ** [ਸੰਖ: ਵਾ: । ਸੰਸਕ੍ਰਿਤ, ਪੰਚ । ਭੂਤ । ਪੰਜਾਬੀ, ਟੋਪੀ ] ਪੰਜ ਭੂਤਾਂ (ਤੱਤਾਂ) ਪ੍ਰਿਥਵੀ, ਜਲ, ਅੱਗ, ਵਾਯੂ, ਆਕਾਸ਼ ਦੇ ਗੁਣ ਧਾਰੇ ਹਨ, ਇਹੋ ਟੋਪੀ ਹੈ। ਦੇਖੋ, 'ਉਧਉ'

**ਪੰਚ ਭੂਤ** [ਸੰਖ: ਵਾ: । ਸੰਸਕ੍ਰਿਤ ] ੧. ਪੰਜ ਤਤ—ਅਪ, ਤੇਜ, ਵਾਇ, ਪ੍ਰਿਥਵੀ, ਅਕਾਸ਼। ੨. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਜੋ ਟਿਕਾਉ ਨਹੀਂ ਹੋਣ ਦੇਂਦੇ, ਭੂਤ ਵਾਂਙੂ ਵਿਪਰਯੈ ਰਖਦੇ ਹਨ। ਯਥਾ—'ਪੰਚਮੀ ਪੰਚ ਭੂਤ ਬੇਤਾਲਾ' (੮੩੯)।

**ਪੰਚ ਭੂ ਨਾਇਕੋ** [ਖ: ਤ: ਪੁ: ਸ: । ਹਿੰਦੀ । ਸੰਸਕ੍ਰਿਤ, ਪੰਚ । ਭੂਤ । ਨਾਯਕ ] ਪੰਜਾਂ ਤੱਤਾਂ ਦਾ ਸੁਾਮੀ, ਅਕਾਲ ਪੁਰਖ। ਯਥਾ—'ਪੰਚ ਭੂ ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ'। (੭੬੬)

**ਪੰਚਮ**[2] [ਸੰਖ: ਵਾ: । ਸੰਸਕ੍ਰਿਤ, ਪੰਚਮ ] ੧. ਪੰਜਵੀਂ (ਥਿਤ ਦ੍ਵਾਰਾ ਉਪਦੇਸ਼ ਹੈ)। ਯਥਾ—'ਪੰਚਮਿ ਪੰਚ ਪ੍ਰਧਾਨ ਤੇ' (੨੯੭)।

੨. ਇਕ ਰਾਗ ਦਾ ਨਾਉਂ ਹੈ। ਯਥਾ—'ਪੰਚਮ ਹਰਖ ਦਿਸਾਖ ਸੁਨਾਵਹਿ' (੧੪੩੦)।

**ਪੰਚਮੀ** [ਸੰਖ: ਵਾ: । ਸੰਸਕ੍ਰਿਤ ] ਹਨੇਰੇ ਅਤੇ ਚਾਨਣ ਪੱਖਾਂ ਦੀ ਪੰਜਵੀਂ ਤਿਥਿ। ਯਥਾ—'ਪੰਚਮੀ ਪੰਚ ਭੂਤ ਬੇਤਾਲਾ' (੮੩੯)।

**ਪੰਚ ਮਜਮੀ** [ਗੁ: । ਦੇਖੋ, 'ਪੰਚ'। ਅਰਬੀ, ਮਜ਼ਹਬ। ਇਸ ਤੋਂ ਮਜਮ ਤੇ ਈ ਪ੍ਰਤੇ ] ਪੰਜ ਮੱਤਾਂ ਵਾਲਾ, ਪੰਜ ਪੀਰੀਆਂ, ਪੰਜ ਪੀਰਾਂ ਦਾ ਉਪਾਸ਼ਕ, ਜਿਸ ਦਾ ਦੀਨ ਇਕ ਨਾ ਹੋਵੇ, ਪਖੰਡੀ। ਯਥਾ—'ਪੰਚ ਮਜਮੀ ਜੋ ਪੰਚਨ ਰਾਖੈ' (੧੧੫੧), ਜੋ ਪੰਜਾਂ (ਕਾਮ ਕ੍ਰੋਧਾਦਿ) ਨੂੰ ਧਾਰਨ ਕਰੇ।

੨. ਪੰਚ + ਨ + ਰਾਖੇ = ਜੋ ਪੰਜਾਂ ਨੂੰ ਵਿਸ਼ਿਆਂ ਵਲੋਂ ਨਾ ਰੋਕੇ। ਦੇਖੋ, 'ਪੰਜ ਭੀਤੀ'

**ਪੰਚ ਮਨਾਏ** [ਵਰ: ਵਾ: । ਦੇਖੋ, 'ਪੰਚ'। ਪੰਜਾਬੀ, ਮਨਾਉਣਾ ਤੋਂ ਮਨਾਏ ] ਪੰਜ—ਸਤ, ਸੰਤੋਖ, ਦਯਾ, ਧਰਮ, ਧੀਰਜ ਇਹ ਮਨਾਏ। ਦੇਖੋ, 'ਪੰਚ'

**ਪੰਚ ਮਾਰਿ** [ਸੰਖ: ਵਾ: । ਕ੍ਰਿ: । ਦੇਖੋ, 'ਪੰਚ'। ਪੰਜਾਬੀ, ਮਾਰਨਾ ਤੋਂ ਮਾਰ ] ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਮਾਰ ਕੇ। ਯਥਾ—'ਪੰਚ ਮਾਰਿ ਪਾਵਾ ਤਲਿ ਦੀਨੇ' (੪੭੬)।

**ਪੰਚ ਮਰਦ** [ਸੰਖ: ਵਾ: । ਦੇਖੋ, 'ਪੰਚ'। ਫ਼ਾਰਸੀ, ਮਰਦ ] ਪੰਜ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਯਥਾ—'ਪੰਚ ਮਰਦ ਸਿਦਕਿ ਲੇ ਬਾਧਹੁ' (੧੦੮੩), ਇਨ੍ਹਾਂ ਨੂੰ ਗੁਰਾਂ ਦੇ ਉਪਦੇਸ਼ ਕਰਕੇ ਨਿਸ਼ਚੇ ਨਾਲ ਬੰਨ੍ਹੋ।

**ਪੰਚ ਮਿਲੇ** [ਵਰ: ਵਾ: । ਦੇਸ਼ ਭਾਸ਼ਾ ] ੧. ਭਾਵ ਸ੍ਰੇਸ਼ਟ (ਸੰਤ) ਮਿਲੇ।

੨. ਯੋਗ ਮਤ ਪ੍ਰਸਿੱਧ ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤ੍ਯਾਹਾਰ। ਯਥਾ—'ਪੰਚ ਮਿਲੇ ਸੁਖ ਪਾਇਆ' (੭੬੪)।

**ਪਚਾਰਾ** [ਕ੍ਰਿ: । ਪੰਜਾਬੀ । ਦੇਖੋ, 'ਪਚਾਰੀਐ'] 'ਬੋਲਣ' ਅਸਲ ਅਰਥ ਹੈ, ਪਰ ਆਪਣੇ ਆਪ ਨੂੰ ਭਲਾ ਦਸਣ ਦਾ ਯਤਨ ਕਰਨਾ; ਇਹ ਭਾਵ ਇਸ ਦਾ ਬਣ ਕੇ ਫੇਰ ਆਮ ਅਰਥ ਦਿਖਾਵਾ ਹੋ ਗਿਆ। ਦਿਖਾਵਾ, ਜ਼ਾਹਰਦਾਰੀ। ਯਥਾ—'ਲੋਕ ਪਚਾਰਾ ਕਰੈ ਦਿਨੁ ਰਾਤਿ' (੨੬੭), ਲੋਕਾਂ ਦਾ ਦਿਨ ਰਾਤ ਦਿਖਾਵਾ ਕਰਦਾ ਹੈ।

**ਪੁਚਾਰੈ** ਦੇਖੋ, 'ਕਾ ਪੁਰਖ'

**ਪੋਚਾਰਿ** [ਕ੍ਰਿ: । ਪੰਜਾਬੀ, ਪੋਚਣਾ ] ਕਿਸੇ ਸ਼ੈ ਨੂੰ ਸੁਥਰਿਆਂ ਦਿਖਾਉਣ ਲਈ ਉਸ ਪੁਰ ਕਿਸੇ ਪ੍ਰਕਾਰ ਦਾ ਪੋਚਾ ਦੇਣਾ, ਸਾਫ਼ ਸੂਫ਼ ਕਰਨਾ, ਬਣਾ ਤਣਾ। ਯਥਾ—'ਰਖਹਿ ਪੋਚਾਰਿ ਮਾਟੀ ਕਾ ਭਾਂਡਾ' (੭੪੧), ਮਿਟੀ ਦੇ ਭਾਂਡੇ (ਦੇਹੀ) ਨੂੰ ਬਣਾ ਕੇ ਰਖਦਾ ਹੈ।

**ਪਚਾਰੀਐ** [ਕ੍ਰਿ: । ਸੰਸਕ੍ਰਿਤ, ਪ੍ਰਚਾਰਣ । ਪੁ: ਪੰਜਾਬੀ, ਪਚਾਰਨਾ[1]] ਸੱਦੀਏ, ਪੁਕਾਰੀਏ। ਯਥਾ—'ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ' (੪੬੯), ਜੇਹਾ ਕੰਮ ਕਰੇ ਤੇਹੇ ਨਾਮ ਤੋਂ ਸਦਿਆ ਜਾਂਦਾ ਹੈ।

**ਪੰਚ ਰਾਸੀ** [ਵਰ: ਵਾ: । ਦੇਖੋ, 'ਪੰਚ'। ਪੰਜਾਬੀ, ਰਾਸੀ = ਰਾਸ ਹੋ ਗਏ ] ਪੰਜ ਰਾਸ ਹੋ ਗਏ, ਭਾਵ ਗਯਾਨ ਇੰਦ੍ਰਯ ਕਾਬੂ ਹੋ ਗਏ, ਸਿਧੇ ਹੋ ਕੇ ਟੁਰਨ ਲਗ ਪਏ। ਯਥਾ—'ਜਾਂ ਪੰਚ ਰਾਸੀ ਤਾ ਤੀਰਥ ਵਾਸੀ' (੩੫੬), ਜਦ ਪੰਜ ਗਯਾਨੇਂਦ੍ਰਯ ਰਾਸ ਹੋ ਗਏ ਤਾਂ ਤੀਰਥ ਵਾਸੀ ਹੋ ਗਏ।

**ਪੰਚ ਰੁਸਾਏ** [ਵਰ: ਵਾ: । ਦੇਸ਼ ਭਾਸ਼ਾ ] ਪੰਜ ਰੁਸਾ ਦਿਤੇ, ਗੁੱਸੇ ਕਰ ਦਿਤੇ, ਭਾਵ ਤਯਾਗ ਦਿਤੇ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਯਥਾ—'ਪੰਚ ਮਨਾਏ ਪੰਚ ਰੁਸਾਏ' (੪੩੦)।

**ਪੰਚਾਲੀ** [ਸੰ: । ਸੰਸਕ੍ਰਿਤ, ਪਾਂਚਾਲ = ਉਤ੍ਰੀ ਹਿੰਦ ਵਿਖੇ ਇਕ ਦੇਸ਼ ਜੋ ਹਿਮਾਲਯ ਤੋਂ ਚੰਬਲ ਤਕ ਗਿਣੀਂਦਾ ਸੀ, ਗੰਗਾ ਇਸ ਦੇ ਵਿਚ ਦੀ ਵਗਦੀ ਹੈ, ਪੰਚਾਲ ਦੀ ਰਾਜ ਕੰਨਯਾ ਹੋਣ ਕਰਕੇ ਦ੍ਰੋਪਤੀ ਨੂੰ ਪੰਚਾਲੀ ਕਹਿੰਦੇ ਹਨ ] ਦ੍ਰੋਪਤੀ। ਯਥਾ—'ਪੰਚਾਲੀ ਕਉ ਰਾਜ ਸਭਾ ਮੈ ਰਾਮ ਨਾਮ ਸੁਧਿ ਆਈ' (੧੦੦੮)।

**ਪੰਚ ਲੋਕ** [ਵਿਸ਼ੇਸ਼ਣ ਵਿਸ਼ੇਸ਼੍ਯ । ਦੇਖੋ, 'ਪੰਚ'] ਸ੍ਰੇਸ਼ਟ ਲੋਕ, ਸੰਤ। ਯਥਾ—'ਪੰਚ ਲੋਕ ਵਸਹਿ ਪਰਧਾਨਾ' (੧੦੩੯)। ਦੇਖੋ, 'ਪੰਚ'

**ਪੰਚ ਲੋਗ** [ਵਿਸ਼ੇਸ਼ਣ ਵਿਸ਼ੇਸ਼੍ਯ । ਦੇਸ਼ ਭਾਸ਼ਾ ] ਚੌਧਰੀ ਲੋਗ, ਮੰਨੇ ਪ੍ਰਮੰਨੇ, ਪੈਂਚ। ਯਥਾ—'ਪੰਚ ਲੋਗ ਸਭਿ ਹਸਣ ਲਗੇ' (੩੧੫)। ਦੇਖੋ, 'ਪੰਚ'

---

੧. ਸੰਸਕ੍ਰਿਤ ਵਿਚ 'ਪੰਚ ਬਾਣ' ਨਾਮ 'ਕਾਮ' ਦਾ ਹੈ, ਜਿਸ ਪਾਸ ਪੰਜ ਬਾਣ ਹਨ, ਜਿਨ੍ਹਾਂ ਨਾਲ ਲੋਕਾਂ ਨੂੰ ਮਾਰਦਾ ਹੈ, ਪਰ ਇਥੇ ਮੁਰਾਦ ਨਹੀਂ ਹੈ।

੨. ਰਾਗ ਵਿਦਯਾ ਵਿਚ ਪੰਜਵੀਂ ਸੁਰ ਨੂੰ ਬੀ ਪੰਚਮ ਕਹਿੰਦੇ ਹਨ, ਤੇ ਇਕ ਰਾਗ ਦਾ ਬੀ ਨਾਮ ਹੈ।

੧. ਪਚਾਰਨਾ ਹੁਣ ਬੋਲਚਾਲ ਵਿਚ ਨਹੀਂ ਰਿਹਾ ਤੇ ਪ੍ਰਚਾਰਣਾ ਹੁਣ ਬਹੁਤ ਪ੍ਰਵਿਰਤ ਹੋਇਆ ਹੈ, ਇਸ ਦਾ ਅਰਥ ਹੈ ਕਿਸੇ ਗੱਲ ਦਾ ਫੈਲਾਉਣਾ, ਜੈਸੇ ਧਰਮ ਦਾ ਪ੍ਰਚਾਰ ਕਰੋ, ਨੇਕੀ ਪ੍ਰਚਾਰੋ।

**ਪਚਾਵੇ** [*ਕ੍ਰਿ: । ਸੰਸਕ੍ਰਿਤ, ਭੁਪਚਸ਼ ਧਾਤੂ ਤੋਂ । ਪੁ: ਪੰਜਾਬੀ, ਪਚਨਾ, ਪਚਾਵਨਾ*] । ੧. ਸਾੜਦਾ ਹੈ। ਯਥਾ—*'ਜਮਪੁਰਿ ਜਾਇ ਪਚਾਵੈ' (੩੮੦)*। ੨. ਹਜ਼ਮ ਕਰਨ ਨੂੰ ਬੀ ਪਚਾਉਣਾ ਕਹਿੰਦੇ ਹਨ।

**ਪੰਚ ਵਸਹਿ** [*ਵਰ: ਵਾ: । ਦੇਸ਼ ਭਾਸ਼ਾ । ਪੰਜ ਗਜਾਨੇਂਦ੍ਰਯ —੧. ਨੇਤ੍ਰ, ੨. ਕੰਨ, ੩. ਰਸਨਾ, ੪. ਨਕ, ੫. ਤ੍ਵਚਾ*] ਪੰਜ ਵਸਦੇ ਹਨ। ਯਥਾ—*'ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ' (੯੦੭)*।

**ਪਚਾਵਣਿਆ** [*ਕ੍ਰਿ: । ਸੰਸਕ੍ਰਿਤ, ਭੁਪਚਸ਼=ਪਾਕੇ, ਧਾਤੂ ਤੋਂ। ਪੁ: ਪੰਜਾਬੀ, ਪਚਨਾ, ਪਚਾਵਨਾ*] ਸਾੜ ਦਿਤੇ, ਨਾਸ ਕੀਤੇ। ਯਥਾ—*'ਪੰਚ ਦੂਤ ਸਬਦਿ ਪਚਾਵਣਿਆ' (੧੧੩)*।

**ਪਾਛੇ/ਪਾਛੈ** [*ਗੁ: । ਸੰਸਕ੍ਰਿਤ, ਪਸ਼੍ਚਾਤ। ਪ੍ਰਾਕ੍ਰਿਤ, ਪਚ੍ਚਾ। ਡੋਮ ਭਾਸ਼ਾ, ਪਾਛੈ। ਪੰਜਾਬੀ, ਪਿੱਛੇ। ਹਿੰਦੀ, ਪਾਛੇ, ਪੀਛੇ*]

੧. ਪਿਛਲੇ ਨੂੰ। ਯਥਾ—*'ਪਾਛੈ ਕਰੋਤਿ ਅਗੁਣੀਵਹ' (੧੩੫੫)*।

੨. [*ਸੰ:* ] ਪਿਛੇ ਪੈਣਾ ਮੁਹਾਵਰਾ ਹੈ, ਭੁੱਲ ਗਏ। ਯਥਾ—*'ਅਗਲੇ ਮੁਏ ਸਿ ਪਾਛੈ ਪਰੇ' (੧੭੮)*, ਜੋ ਆਪਣੇ ਪਹਿਲੇ (ਪਿਉ ਦਾਦਾ) ਮਰ ਗਏ ਉਹ {ਪਾਛੇ ਪਰੇ} ਪਿਛੇ ਪੈ ਗਏ, ਭਾਵ ਭੁੱਲ ਗਏ।

**ਪਿਛੈ** [*ਕ੍ਰਿ: ਵਿ: । ਦੇਖੋ, 'ਪਾਛੇ'*] (ਮਰੇ ਤੋਂ) ਪਿਛੋਂ। ਯਥਾ—*'ਪਿਛੈ ਪਤਲਿ ਸਦਿਹੁ ਕਾਵ' (੧੩੮)*।

**ਪੁਛਾਂ/ਪੁਛਿ** [*ਕ੍ਰਿ: । ਸੰਸਕ੍ਰਿਤ, ਧਾਤੁ ਪ੍ਰਿਚ੍ਛ=ਪੁਛਣਾ। ਪੰਜਾਬੀ, ਪੂਛਣਾ । ਹਿੰਦੀ, ਪੂਛਨਾ*] ੧. ਪੁਛਾਂ, ਪ੍ਰਸ਼ਨ ਕਰਾਂ। ਯਥਾ—*'ਪੁਛਾ ਗਿਆਨੀ ਪੰਡਤਾਂ' (੧੨੪੧)*। ੨. ਪੁਛਣ ਤੋਂ ਮੁਰਾਦ—ਸਲਾਹ ਕਰਨਾ। ਯਥਾ—*'ਪੁਛਿ ਨ ਸਾਜੇ' (੫੩)*। ੩. ਪੁਛਣ ਤੋਂ ਮੁਰਾਦ—ਰੋਕ ਪੈਣੀ। ਯਥਾ—*'ਅਗੈ ਪੁਛ ਨ ਹੋਵਈ' (੭੩੦)*।

**ਪੁਛਿ** [*ਕ੍ਰਿ: । ਦੇਖੋ, 'ਪੁਛਿ'*] ੧. ਪ੍ਰਸ਼ਨ ਕਰਕੇ, ਸੁਆਲ ਕਰਕੇ। ਯਥਾ—*'ਮੈ ਆਪਣਾ ਗੁਰੁ ਪੁਛਿ ਦੇਖਿਆ' (੧੪)*।

੨. [*ਸੰ:* ] ਦੁੰਮ, ਪੂਛ। ਦੇਖੋ, 'ਪੁੰਛਟ'

**ਪੁਛਉ** [*ਕ੍ਰਿ: । ਦੇਖੋ, 'ਪੁਛਿ'*] ਪੁਛਾਂ, ਪ੍ਰਸ਼ਨ ਕਰਾਂ। ਯਥਾ—*'ਪੂਛਉ ਬੇਦ ਪੜੰਤਿਆ' (੧੦੧੨)*।

**ਪਿਛਉਡੀ** [*ਗੁ: । ਦੇਖੋ, 'ਪਾਛੇ'। ਪੰਜਾਬੀ, ਪਿਛੇ+ਔਡੀ ਪ੍ਰਤੇ*] ਪਿਛੇ ਪੈਣ ਵਾਲੀ, ਨਜੂਨ।

**ਪੁਛਹੁ** [*ਕ੍ਰਿ: । ਦੇਖੋ, 'ਪੁਛਿ'*] ਪ੍ਰਸ਼ਨ ਕਰੋ, ਪੁਛੋ। ਯਥਾ—*'ਪੂਛਹੁ ਜਾਇ ਸਿਆਣਿਆ' (੧੦੮੭)*।

**ਪੁੰਛਟ** [*ਸੰ: । ਸੰਸਕ੍ਰਿਤ, ਪੁਚ੍ਛ। ਹਿੰਦੀ, ਪੂੰਛ। ਪੰਜਾਬੀ, ਪੂਛ। ਟ, ਪ੍ਰਤੇ ਨਿਮ੍ਰਵਾਚੀ*] ਪੂਛ, ਉਹ ਵਾਲਾਂ ਵਾਲਾ ਚਉਰੀ ਵਰਗਾ ਹਿੱਸਾ ਜੋ ਚੌਪਾਇਆਂ ਦੇ ਪਿਛਲੇ ਪਾਸੇ ਲਟਕਦਾ ਹੈ। ਯਥਾ—*'ਤੇਰੀ ਪੁੰਛਟ ਊਪਰਿ ਝਮਕ ਬਾਲ' (੧੧੯੬)*, ਤੇਰੀ ਪੂਛ ਉਤੇ ਝਮਕਦੇ ਵਾਲ ਹਨ, ਭਾਵ ਇਹ ਕਿ ਲੋਕ ਤੇਰਾ, ਪਿਛੇ ਕੰਡੀ ਜੱਸ ਬੀ ਕਰਦੇ ਹਨ।

**ਪਛਾਣੂ** [*ਸੰ: । ਸੰਸਕ੍ਰਿਤ, ਪਰਿਚਯੰ। ਪੰਜਾਬੀ, ਪਛਾਣ। ਹਿੰਦੀ, ਪਹਚਾਨ*] ਪਛਾਣ ਵਾਲਾ, ਸਿਆਣ ਵਾਲਾ। ਯਥਾ—*'ਇਕੁ ਪਛਾਣੂ ਜੀਅ ਕਾ' (੪੫)*।

**ਪੁਛਣ** [*ਕ੍ਰਿ: । ਦੇਖੋ, 'ਪੁਛਿ'*] ਪੁਛਣ ਲਈ। ਯਥਾ—*'ਕਿਸਨੋ ਪੁਛਣਿ ਜਾਉ' (੫੩)*।

**ਪਛਾਣੰ ਦੋ** [*ਕ੍ਰਿ: । ਦੇਖੋ, 'ਪਛਾਣੂ'*] ਜਾਣਦਾ ਹੈ। ਯਥਾ—*'ਪਛਾਣੰਦੋ ਕੋਇ' (੧੦੯੯)*।

**ਪੂਛਤ** [*ਕ੍ਰਿ: । ਦੇਖੋ, 'ਪੁਛਿ'*] ਪੁਛਦਾ ਹਾਂ। ਯਥਾ—*'ਪੂਛਤ ਕਹ ਜੀਉ ਪਾਇਆ' (੪੭੫)*।

**ਪਛਤਹਿ** [*ਸੰ: । ਸੰਸਕ੍ਰਿਤ, ਪਸ਼੍ਚਾਤਾਪ। ਪ੍ਰਾਕ੍ਰਿਤ, ਪਚ੍ਚਾਤਾਵ। ਪੁ: ਪੰਜਾਬੀ, ਪਛੋਤਾਵ, ਪਛਾਤਾਉ, ਪਛਤਾਪ। ਨ: ਪੰਜਾਬੀ, ਪਛਤਾਵਾ*] ਪਛਤਾਵੇ ਤੋਂ ਬੀ। ਯਥਾ—*'ਪਛਤਹਿ ਪਛੁਤਾਇਆ' (੧੨੪੫)*, ਪਛਤਾਵੇ ਤੋਂ ਬੀ ਪਛਤਾਵਾ ਕਰਦਾ ਹੈ।

**ਪਛੁਤਾਪੈ** [*ਕ੍ਰਿ: । ਦੇਖੋ, 'ਪਛਤਹਿ'*] ਪਸਚਾਤਾਪ ਕਰਦਾ ਹੈ, ਪਛਤਾਉਂਦਾ ਹੈ। ਯਥਾ—*'ਦਿਨ ਪ੍ਰਤਿ ਕਰੈ ਕਰੈ ਪਛੁਤਾਪੈ'। (੬੭੨)*

**ਪਛਿਮ** [*ਸੰ: । ਸੰਸਕ੍ਰਿਤ, ਪਸ਼੍ਚਿਮ । ਪੰਜਾਬੀ, ਪੱਛਮ, ਪਛੋਂ*] ਉਹ ਦਿਸ਼ਾ ਜਿਧਰ ਸੂਰਜ ਡੁਬਦਾ ਹੈ, ਲਹਿੰਦਾ, ਪਛੋਂ। ਯਥਾ—*'ਦਖਨਿ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ' (੧੩੪੯)*, ਤਥਾ—*'ਪਛਿਮ ਫੇਰਿ ਚੜਾਵੈ ਸੂਰੁ' (੯੭੪)*, ਪੱਛਮ ਵਾਲੇ ਪਾਸਿਓਂ (ਭਾਵ ਖਬਿਓਂ) ਫੇਰ ਕੇ, ਭਾਵ ਪ੍ਰਾਣਾਂ ਨੂੰ ਖਬੇ ਪਾਸਿਓਂ ਫੇਰ ਕੇ।

**ਪਾਛਾਰ** [*ਖ: ਤ: ਪੁ: ਸ: । ਪ੍ਰਾਕ੍ਰਿਤ, ਪਾਯ=ਪੈਰ+ਛਾਰ। ਪੰਜਾਬੀ ਜੋ ਸੰਸਕ੍ਰਿਤ, ਕਸ਼ਾਰ (=ਸੁਆਹ) ਤੋਂ ਹੈ*] ਪੈਰਾਂ ਦੀ ਛਾਰ ਚਰਨ ਧੂੜ। ਯਥਾ—*'ਗੁਣਵੰਤਿਆ ਪਾਛਾਰੁ' (੪੬੬)*, ਗੁਣੀਆਂ ਦੇ ਪੈਰਾਂ ਦੀ ਧੂੜ।

**ਪਛੋਰਹਿ** [*ਕ੍ਰਿ: । ਪ੍ਰਾਕ੍ਰਿਤ, ਪਚਛੋਡਣ=ਕਪੜੇ ਧੋਣੇ। ਹਿੰਦੀ ਪਛੋਰਨਾ*] ਪਟਕਦਾ ਹੈ, ਮਲਦਾ ਹੈ। ਯਥਾ—*'ਹਾਥ ਪਛੋਰਹਿ ਸਿਰੁ ਧਰਨਿ ਲਗਾਹਿ' (੧੧੫੨)*।

**ਪਿਛਲ** [*ਗੁ: । ਦੇਖੋ, 'ਪਾਛੇ'। ਪੰਜਾਬੀ, ਪਿਛੇ+ਵਾਲੀ ਦਾ ਸੰਖੇਪ*] ਪਿਛਲੀ, ਛੇਕੜਲੀ, ਭਾਵ ਅੰਮ੍ਰਿਤ ਵੇਲੇ। ਯਥਾ—*'ਪਿਛਲ ਰਾਤਿ ਨ ਜਾਗਿਓਹਿ' (੧੩੮੩)*।

**ਪਿਛਲੀ** [*ਗੁ: । ਦੇਖੋ, 'ਪਿਛਲ'*] ਪਿਛਲੀ, ਭਾਵ ਅੰਤ ਸਮੇਂ ਦੀ

**ਪਿਛਲ ਰਾਤਿ** [*ਵਿਸ਼ੇਸ਼ਣ ਵਿਸ਼ੇਸ਼ਜ। ਦੇਖੋ, 'ਪਿਛਲ'*] ਪਿਛਲ ਰਾਤ। ਯਥਾ—*'ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ' (੧੩੮੩)*, ਅੰਮ੍ਰਿਤ ਵੇਲੇ ਉਠ ਕੇ ਤੂੰ ਭਜਨ ਨਹੀਂ ਕਰਦਾ। ਅਥਵਾ ਪਿਛਲੀ ਰਾਤ ਮਨੁੱਖਾ ਜਨਮ ਹੈ, ਜੇਕਰ ਤੂੰ ਇਸ ਵਿਖੇ ਨਹੀਂ ਸਮਝਿਆ ਤਾਂ ਤੂੰ ਜੀਊਂਦਾ ਹੀ ਮੁਰਦਾ ਹੈਂ। ਕਈ ਗਜਾਨੀ ਕਲਜੁਗ ਅਰ ਭਾਰਤ ਖੰਡ, ਵ ਗੁਰਾਂ ਦੇ ਮਿਲਣ ਦਾ ਵੇਲਾ ਅਰਥ ਕਰਦੇ ਹਨ, ਪਰ ਅਸਲ ਅਰਥ ਅੰਮ੍ਰਿਤ ਵੇਲਾ ਹੀ ਜਾਪਦਾ ਹੈ।

**ਪਛਾਵਿਆ** [*ਸੰ: । ਸੰਸਕ੍ਰਿਤ, ਪ੍ਰਤਿਛਾਯਾ। ਪੰਜਾਬੀ, ਪਰਛਾਵਾਂ, ਪਛਾਵਾਂ। ਹਿੰਦੀ, ਪਰਛਾਈ*] ਪਰਛਾਵੇਂ, (ਬਰਾਬਰ ਹਨ) ਪਦਾਰਥ। ਯਥਾ—*'ਜੇਤੇ ਮਾਇਆ ਰੰਗ ਤੇਤ ਪਛਾਵਿਆ'। (੩੯*

**ਪਿਛਵਾਰਲਾ** [*ਸੰ: । ਦੇਖੋ, 'ਪਾਛੇ'। ਪਿਛ+ਵਾਰ+ਵਾਲਾ*] ਪਿਛਵਾੜੀ ਪਾਸਾ (ਦੇਹੁਰੇ ਦਾ), ਪਿਛਵਾੜਾ, ਪਿਛਲ ਪਾਸਾ, ਪਿਠ।

**ਪਛੋੜੈ** [*ਕ੍ਰਿ: । ਦੇਖੋ, 'ਪਛੋਰਹਿ'*] ਮਾਰਦਾ ਹੈ, ਪਟਕਦਾ ਹੈ। ਯਥਾ—*'ਸਿਰੁ ਹਾਥ ਪਛੋੜੈ' (੧੯੯)*।

**ਛਾੜੀਐ**[1] [*ਕ੍ਰਿ: । ਦੇਖੋ, 'ਪਛਾੜਉ'*] ਪਟਕੀਦਾ ਹੈ, ਦਬਾਈਦਾ ਹੈ। ਯਥਾ—*'ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ'। (੫੯)*

**ਛੋੜੀਐ**[1] [*ਕ੍ਰਿ: । ਦੇਖੋ, 'ਪਛੋੜਹਿ'*] ਧੋਣ ਲਈ ਪਟੜੇ ਤੇ ਪਟਕਾਈਏ, ਕੁਟੀਏ, ਮਾਰੀਏ। ਯਥਾ—*'ਕਾਪੜ ਜਿਵੈ ਪਛੋੜੀਐ ਘੜੀ ਮੁਹਤ ਘੜਿਆਲੁ' (੧੦੮੮)।*

**ਛਾੜਉ**[1] [*ਕ੍ਰਿ: । ਪੰਜਾਬੀ, ਪਛਾੜਨਾ=ਕੁਸ਼ਤੀ ਵਿਚ ਢਾਹ ਲੈਣਾ*] ਕੁੱਟੇ, ਮਾਰੇ। ਯਥਾ—*'ਕਾਮੁ ਗਹਿ ਕੇਸ ਪਛਾੜਿਉ'। (੧੪੦੬)*

**ਜੁ/ਪਾਜੇ** [*ਸੰ: । ਦੇਸ਼ ਭਾਸ਼ਾ । ਪਾਜ=ਸੋਨੇ ਚਾਂਦੀ ਦਾ ਪਤ੍ਰਾ ਕਿਸੇ ਨੀਵੀਂ ਧਾਤ ਤੇ ਚੜ੍ਹਾਉਣਾ*] ੧. ਮੁਲੰਮਾਂ, ਪਾਖੰਡ, ਝੂਠ। ਯਥਾ—*'ਅਵਰ ਸਿਆਣਪ ਸਗਲੀ ਪਾਜੁ' (੧੩੨੭),* ਹੋਰ ਚਤੁਰਾਈਆਂ ਸਭ ਮਿਥਿਆ ਹਨ। ਤਥਾ—*'ਲਸਕਰ ਨੇਬ ਖਵਾਸੀ ਪਾਜੇ'। (੨੨੫)*

੨. [*ਕ੍ਰਿ: । ਦੇਖੋ, 'ਪਾਜਿਆ'*] ਲੱਗ ਰਹੇ ਹਨ, ਖਚਤ ਹੋ ਰਹੇ ਹਨ। ਯਥਾ—*'ਮਾਇਆ ਮੋਹਿ ਦੂਜੈ ਜੰਤ ਪਾਜੇ' (੧੦੫੩)।*[2]

**ਜੈ** [*ਕ੍ਰਿ: । ਸੰਸਕ੍ਰਿਤ, ਪੀਤ੍। ਪੰਜਾਬੀ, ਪੀਣਾ*] ਪੀ ਲਈਏ। ਯਥਾ—*'ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ' (੧੯੮)।*

**ਜਾ** [*ਸੰ: । ਦੇਖੋ, 'ਪੂਜਿ'*] ਪੂਜਾ, ਸੇਵਾ, ਪ੍ਰਸਤਸ਼। ਯਥਾ—*'ਪੂਜਾ ਅਰਚਾ ਆਹਿ ਨ ਤੋਰੀ' (੫੨੫)।*

**ਜਿ** [*ਕ੍ਰਿ: । ਸੰਸਕ੍ਰਿਤ, ਪੂਜਨ੍। ਪੰਜਾਬੀ, ਪੂਜਣਾ*] ਪੂਜਾ ਕਰਕੇ, ਸੇਵਾ ਕਰਕੇ। ਯਥਾ—*'ਬੁਤ ਪੂਜਿ ਪੂਜਿ ਹਿੰਦੂ ਮੂਏ' (੬੫੪)।*

**ਜੀ** [*ਕ੍ਰਿ: । ਦੇਖੋ, 'ਪੂਜਿ'*] ਪੂਜਾ ਕੀਤੀ।

**ਜੀ** [*ਸੰ: । ਸੰਸਕ੍ਰਿਤ, ਪੰਜ=ਢੇਰ। ਪ੍ਰਾਕ੍ਰਿਤ, ਪੰਜਾਯ। ਹਿੰਦੀ, ਪੰਜਾਬੀ, ਪੂੰਜੀ=ਮੂੜੀ*] ੧. ਰਾਸ ਮੂੜੀ। ਯਥਾ—*'ਪੂੰਜੀ ਮਾਰ ਪਵੈ ਨਿਤ ਮੁਦਗਰ' (੧੧੯੧),* (ਕਰਮਾਂ ਦੀ) ਪੂੰਜੀ ਅਨੁਸਾਰ ਨਿਤ ਮਾਰ ਪੈਂਦੀ ਹੈ।

੨. [*ਸੰਪ੍ਰਦਾ*] ਪੁੱਜ ਕੇ, ਬਹੁਤ, ਉਪਰਲੀ ਤੁਕ ਦਾ ਅਰਥ—ਪੁਜ ਕੇ ਮੁਦਗਰਾਂ ਦੀ ਮਾਰ ਪੈਂਦੀ ਹੈ, ਭਾਵ ਬਹੁਤ।

**ਜੈ** [*ਕ੍ਰਿ: । ਦੇਖੋ, 'ਪੁਜਹਿ'*] ੧. ਪਹੁੰਚੇ, ਪੁਗ ਜਾਵੇ। ਯਥਾ—*'ਜਿਸਕੀ ਪੂਜੈ ਅਉਧ' (੧੩੬੩)।* ੨. ਪੂਜਾ ਕਰੇ।

**ਜ** [*ਸੰ: । ਸੰਸਕ੍ਰਿਤ, ਪ੍ਰਤਿਗਜਾ। ਪੁ: ਪੰਜਾਬੀ, ਪਤੀਆ, ਪਏਜ। ਨ: ਪੰਜਾਬੀ, ਪੈਜ*][3] ਇੱਜ਼ਤ, ਆਬਰੂ, ਪਤਿ। ਯਥਾ—*'ਤੇਰੀ ਪੈਜ ਪਿਛੰਉਡੀ ਹੋਇਲਾ' (੧੨੯੨),* ਤਥਾ—*'ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ' (੪੭੩)।*

**ਪੰਜ** [*ਸੰਖ: ਵਾ: । ਫ਼ਾਰਸੀ। ਸੰਸਕ੍ਰਿਤ, ਪੰਚ। ਪੰਜਾਬੀ, ਪੰਚ, ਪੰਜ*] ਪੰਜ, ੫, ਚਾਰ ਤੇ ਇਕ। ਯਥਾ—*'ਪੰਜਿ ਨਿਵਾਜਾ ਵਖਤ ਪੰਜਿ' (੧੪੧)।* ਦੇਖੋ, 'ਪੰਜ ਸਰੀਕ', 'ਪੰਜ ਨਿਵਾਜਾ'

**ਪੰਜੇ** [*ਸੰਖ: ਵਾ: । ਦੇਖੋ, 'ਪੰਜ'। ਏ ਪ੍ਰਤੇ*] ਪੰਜੇ ਹੀ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ)। ਯਥਾ—*'ਪੰਜੇ ਬਧੇ ਮਹਾ ਬਲੀ ਕਰਿ ਸਚਾ ਢੋਆ' (੧੧੯੩)।*

**ਪਾਜਿਆ** [*ਕ੍ਰਿ: । ਪੁ: ਪੰਜਾਬੀ, ਪਾਜਨਾ*][1] ਚਾੜ੍ਹਿਆ। (ਅੱਖਾਂ ਵਿਚ) ਸੁਰਮਾ (ਚਾੜ੍ਹਿਆ) ਭਾਵ ਪਾਇਆ। ਯਥਾ—*'ਅੰਜਨੁ ਪਾਜਿਆ' (੧੩੬੧),* (ਗਜਾਨ ਰੂਪੀ) ਸੁਰਮਾ ਪਾਇਆ।

**ਪੂਜਿਆ** [*ਕ੍ਰਿ: । ਦੇਖੋ, 'ਪੂਜਿ'*] ਸੇਵਨ ਕੀਤਾ।

**ਪੀਜਈ** [*ਕ੍ਰਿ: । ਸੰਸਕ੍ਰਿਤ, ਪੀਤ੍। ਪੰਜਾਬੀ, ਪੀਣਾ*] ਪੀ ਲਈਏ। ਯਥਾ—*'ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ' (੧੩੬੩)।*

**ਪੁਜਾਈ** [*ਕ੍ਰਿ: । ਦੇਖੋ, 'ਪੁਜਹਿ'*] ਸਿਰੇ ਚੜ੍ਹਾਈ, ਪੂਰਨ ਕੀਤੀ। ਯਥਾ—*'ਇਛ ਪੁਜਾਈ' (੬੧੬)।*

**ਪੁਜਾਇਣ** [*ਗੁ: । ਦੇਖੋ, 'ਪੁਜਹਿ'*] ਪੂਰੀ ਕਰਨ ਵਾਲਾ। ਯਥਾ—*'ਸਗਲ ਆਸ ਪੁਜਾਇਣ' (੪੬੧)।*

**ਪੂਜਸਿ** [*ਕ੍ਰਿ: । ਦੇਖੋ, 'ਪੂਜਿ'*] ੧. ਪੂਜਦਾ ਹੈ। ਯਥਾ—*'ਸਿਲ ਪੂਜਸਿ ਬਗੁਲ ਸਮਾਧੰ' (੪੭੦)।*

੨. [*ਕ੍ਰਿ: । ਦੇਖੋ, 'ਪੁਜਹਿ'*] ਪੁਜਦੇ, ਪਹੁੰਚਦੇ (ਬਰਾਬਰੀ ਨੂੰ), ਤੁੱਲ ਹੁੰਦੇ। ਯਥਾ—*'ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ' (੨੬੫)।*

**ਪੰਜਿ ਸਰੀਕ** [*ਸੰਖ: ਵਾ: । ਫ਼ਾਰਸੀ, ਪੰਜ। ਸ਼ਰੀਕ*] ਪੰਜ ਬਰਾਦਰੀ ਵਾਲੇ, ਜੋ ਮਨ ਨਾਲ ਐਉਂ ਲੜਦੇ ਰਹਿੰਦੇ ਹਨ ਜਿਵੇਂ ਸ਼ਰੀਕ ਲੜਦੇ ਹਨ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਯਥਾ—*'ਬੰਨਿ ਆਦੇ ਪੰਜਿ ਸਰੀਕ ਜੀਉ' (੭੩)।*

**ਪੁਜਹਿ** [*ਕ੍ਰਿ: । ਪੰਜਾਬੀ, ਪੁੱਜਣਾ, ਪੁਗਨਾ*][2] *=ਕਿਸੇ ਸ਼ੈ ਦਾ ਅੰਤ ਤਕ ਅੱਪੜਨਾ*] ਪਹੁੰਚਣਾ। ਯਥਾ—*'ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ' (੧੩੭੨),* ਭਾਵ ਕ੍ਰੋੜ ਰਤਨ ਭੀ (ਬਰਾਬਰੀ ਨੂੰ) ਨਹੀਂ ਪਹੁੰਚਦੇ।

**ਪੁਜਾਹਾ** [*ਕ੍ਰਿ: । ਦੇਖੋ, 'ਪੁਜਹਿ'*] ਪਹੁੰਚਦੇ (ਬਰਾਬਰੀ ਨੂੰ)। ਯਥਾ—*'ਹਰਿ ਹਰਿ ਨਾਮ ਨ ਪੁਜਹਿ ਪੁਜਾਹਾ' (੬੯੯)।*

---

ਐਸਾ ਡੇਗਣਾ ਕਿ ਡਿੱਗਣ ਵਾਲੇ ਦੀ ਪਿੱਠ ਯਾ ਪਿੱਛਾ ਜ਼ਮੀਨ ਨਾਲ ਜਾ ਲੱਗੇ, ਇਸ ਨੂੰ ਪਛਾੜਨਾ ਕਹਿੰਦੇ ਹਨ। ਧੋਬੀ ਕਪੜੇ ਪਟੜੇ ਤੇ ਮਾਰਦਾ ਹੈ, ਉਸਨੂੰ ਬੀ ਪਛਾੜਨਾ ਕਹਿੰਦੇ ਹਨ, ਪਰ ਉਹ ਪ੍ਰਾਕ੍ਰਿਤ ਪਦ ਪਚ੍ਹਾਡਨ ਤੋਂ ਬਣਿਆ ਹੈ, ਜਿਸਦੇ ਅਰਥ ਹਨ ਧੋਣਾ, ਇਸ ਦਾ ਸੰਸਕ੍ਰਿਤ ਮੂਲ ਹੈ—ਪ੍ਰਕਜਾਲਨ = ਧੋਣਾ।

ਫ਼ਾਰਸੀ ਪਦ 'ਪਾਜੀ' ਦਾ ਅਰਥ ਹੈ ਕਮੀਨਾ, ਸੋ, ਪਾਜੇ ਦਾ ਅਰਥ ਬੀ ਕਮੀਨਾ ਕਰ ਲੈਂਦੇ ਹਨ।

ਪ੍ਰਤਿੱਗਯਾ ਦੇ ਪੰਜਾਬੀ ਵਿਚ ਦੋ ਰੂਪ ਅੱਡ ਅੱਡ ਅਰਥਾਂ ਵਿਚ ਚਲੇ ਗਏ ਹਨ, ਪਤੀਆ ਤਾਂ ਪ੍ਰਣ ਅਤੇ ਪ੍ਰਣ ਦੇ ਪਰਤਾਵੇ ਦੇ ਅਰਥ ਦੇਂਦਾ ਹੈ, ਪਰ ਪੈਜ ਕੇਵਲ ਇੱਜ਼ਤ, ਆਬਰੂ ਦੇ ਅਰਥ ਦੇਂਦਾ ਹੈ।

੧. ਪਾਜਨਾ, ਕਿਸੇਂ ਸ਼ੈ ਤੇ ਕਿਸੇ ਸ਼ੈ ਨੂੰ ਚੜ੍ਹਾਉਣਾ, ਜਿਸ ਤਰ੍ਹਾਂ ਤ੍ਰਾਮੇ ਤੇ ਸੋਨੇ ਦਾ ਵਰਕ, ਫੁਲੀਆਂ ਛੋਲਿਆਂ ਤੇ ਖੰਡ ਚਾੜ੍ਹਨਾ, ਇਸ ਤੋਂ ਫੇਰ ਸੁਰਮਾ ਪਾਜਨਾ = ਅੱਖਾਂ ਵਿਚ ਸੁਰਮੇ ਦੀ ਸਿਆਹੀ ਚਾੜ੍ਹ ਦੇਣੀ। ਇਸ ਦੇ ਦੂਸਰੇ ਅਰਥ ਹਨ—ਕਿਸੇ ਗੱਲ ਵਿਚ ਲਗ ਜਾਣਾ, ਨਿਮਗਨ ਹੋ ਜਾਣਾ, ਖਚਤ ਹੋ ਜਾਣਾ। ਜਿਕੁਰ ਪੁਗਨਾ ਤੇ ਪੁਜਨਾ ਵਿਚ ਅਰਥਾਂ ਦਾ ਮਿਲਵਾਂ ਆਭਾਸ ਹੈ ਤਿਵੇਂ ਪਾਗਨਾ ਤੇ ਪਾਜਨਾ ਵਿਚ ਹੈ। ਸੰਸਕ੍ਰਿਤ, ਪਿਜਿ = ਰੰਗ ਚਾੜ੍ਹਨਾ। ਦੇਖੋ, 'ਪਗਾ'।

੨. ਮਿਤੀ ਪੁਗ ਗਈ = ਹੁੰਡੀ ਦੇ ਦਿਨ ਪੂਰੇ ਹੋ ਗਏ, ਚਿਦੀ ਪੁਗ ਗਈ = ਬੱਚਿਆਂ ਦੀ ਖੇਲ ਵਿਚ ਖੇਡਣ ਵਾਲੀ ਸ਼ੈ ਸਿਰੇ ਪਹੁੰਚੀ। ਫਲ ਪੁਜ ਗਿਆ ਯਾ ਪੁਗ ਗਿਆ = ਐਨਾ ਪੱਕ ਗਿਆ ਕਿ ਹੁਣ ਖ਼ਰਾਬ ਹੋ ਗਿਆ ਹੈ, ਏਹ ਵਰਤਾਉ ਪੁਗਣਾ ਦੇ ਬੋਲਚਾਲ ਵਿਚ ਹਨ। ਪੁਜਣਾ ਅੱਜ-ਕੱਲ੍ਹ ਪੰਜਾਬ ਵਿਚ ਬਹੁਤਾ 'ਪਹੁੰਚਣਾ' ਦੇ ਅਰਥ ਵਿਚ ਬੋਲਦੇ ਹਨ।

**ਪੂਜੇਹਾ** [*ਕ੍ਰਿ: । ਦੇਖੋ, 'ਪੂਜਿ'*] ਪੂਜਦਾ ਹਾਂ।

**ਪੂਜਹਿ** [*ਕ੍ਰਿ: । ਦੇਖੋ, 'ਪੂਜਿ'*] ਪੂਜਦੇ ਹਨ। ਯਥਾ—*'ਨਿਰਜੀਉ ਪੂਜਹਿ ਮੜਾ ਸਰੇਵਹਿ' (੧੨੬੪)।*

**ਪੂਜਹੁ** [*ਕ੍ਰਿ: । ਦੇਖੋ, 'ਪੂਜਿ'*] ਪੂਜਨ ਕਰੋ। ਯਥਾ—*'ਪੂਜਹੁ ਰਾਮੁ ਏਕੁ ਹੀ ਦੇਵਾ' (੪੮੪)।*

**ਪੂਜਣ** [*ਕ੍ਰਿ: । ਦੇਖੋ, 'ਪੂਜਿ'*] ੧. ਪੂਜਣਾ।

੨. ਪੂਜਨ ਲਈ। ਦੇਖੋ, 'ਪੂਜਨ'

**ਪਜੂਤਾ** [*ਕ੍ਰਿ: ਵਿ: । ਪ੍ਰਾਕ੍ਰਿਤ, ਪਜੂਤੁ=ਜੜਿਆ[੧], ਜਕੜਿਆ। ਪੁ: ਪੰਜਾਬੀ, ਪਜੂਤਾ*] ੧. ਪਕੜਿਆ ਹੋਇਆ। ਯਥਾ—*'ਚਰਣੀ ਚਲੈ ਪਜੂਤਾ ਆਗੈ ਵਿਣੁ ਸੇਵਾ ਫਲ ਲਾਗੇ' (੩੫੪),* ਅਗੋਂ ਫੜਿਆ ਹੁੰਦਾ ਹੈ ਤੇ ਪੈਰੀਂ ਤੁਰਦਾ ਹੈ, ਸੇਵਾ ਨਾ ਕਰਨ ਵਾਲੇ ਨੂੰ (ਐਸੇ) ਫਲ ਲਗਦੇ ਹਨ। ਤਥਾ—*'ਸਾਹੁ ਪਜੂਤਾ ਪ੍ਰਣਵਤਿ ਨਾਨਕ ਲੇਖਾ ਦੇਹਾ' (੩੫੯),* ਇਸ ਤੁਕ ਵਿਚ ਪਜੂਤਾ ਦਾ ਅਰਥ (ਸ਼ਾਹ ਪਾਸ ਪੁਜਿਆ) ਬੀ ਕਰਦੇ ਹਨ।

੨. [*ਪ=ਪੈਣੀਆਂ+ਜੂਤਾ=ਜੁਤੀ*] ਜੁੱਤੀਆਂ ਪੈਣੀਆਂ।

**ਪੂਜਨ ਚਾਲੀ** [*ਕ੍ਰਿ: । ਦੇਖੋ, 'ਪੂਜਿ'*] ਪੂਜਾ ਕਰਨ ਯਾ ਪੂਜਣ ਚੱਲੀ। ਯਥਾ—*'ਪੂਜਨ ਚਾਲੀ ਬ੍ਰਹਮ ਠਾਇ' (੧੧੯੫)।*

**ਪੰਜ ਨਿਵਾਜਾ** [*ਸੰਖ: ਵਾ: । ਫ਼ਾਰਸੀ, ਪੰਜ, ਨਮਾਜ਼*] ਮੁਸਲਮਾਨਾਂ ਦੀ ਪੰਜ ਵੇਰ ਖ਼ੁਦਾ ਅਗੇ ਖ਼ਾਸ ਤਰ੍ਹਾਂ ਦੇ ਤਰੀਕੇ ਨਾਲ ਬੰਦਗੀ ਕਰਨੀ। ੧. ਪ੍ਰਾਤਹਕਾਲੀ (ਫ਼ਜਰ) ਦੀ, ੨. ਡੇਢ ਪਹਿਰ ਦਿਨ ਰਹੇ (ਜ਼ੁਹਰ) ਦੀ, ੩. ਚਾਰ ਘੜੀ ਦਿਨ ਰਹੇ (ਅਸੁਰ) ਦੀ, ੪. ਸਾਂਝ ਸਮੇਂ (ਮਗ਼ਰਬ) ਦੀ, ੫. ਚਾਰ ਘੜੀ ਰਾਤ ਗਈ (ਇਸ਼ਾ) ਦੀ। ਯਥਾ—*'ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ' (੧੪੧)।*

**ਪੰਜ ਭੀਤੀ** [*ਗੁ: । ਫ਼ਾਰਸੀ, ਪੰਜ। ਭੀਤ=ਡਰਨ ਵਾਲੇ, ਜੋ ਪੰਜਾਂ ਤੋਂ ਡਰਨ। ਦੇਸ਼ ਭਾਸ਼ਾ, ਪੰਜ+ਭੀਤ[੨]=ਤਰ੍ਹਾਂ। ਪੰਜ ਤਰ੍ਹਾਂ ਦੇ*] ਪੰਜ ਪੀਰੀਆਂ, ਪੰਜ ਪ੍ਰਸਿੱਧ ਮਤਾਂ ਵਾਲੇ—ਸ਼ੈਵ, ਸ਼ਾਕਤਕ, ਸ਼ੌਰਿ, ਬੈਸ਼ਨਵ, ਗਾਣਪਤਜ—ਏਹਨਾਂ ਪੰਜਾਂ ਮਤਾਂ ਨੂੰ ਮੰਨਣ ਵਾਲੇ ਪੰਚਪੀਰੀਏ ਕਹਾਉਂਦੇ ਹਨ। ਆਮ ਭਾਵ ਇਹ ਹੈ ਕਿ ਜੋ ਪੁਰਖ ਇਕ ਇਸ਼ਟ ਪੁਰ ਦ੍ਰਿੜ੍ਹ ਨਹੀਂ, ਸੰਸਾਰਕ ਵਾਸ਼ਨਾ ਮੁੱਖ ਰਖਦੇ ਹਨ ਤੇ ਧਰਮ ਦੀ ਪਰਵਾਹ ਨਹੀਂ ਜਾਣਦੇ।

**ਪੁਜਾਮੀ** [*ਗੁ: । ਦੇਖੋ, 'ਪੁਜਹਿ'। ਪੁਜਣਾ ਤੋਂ ਪੁਜਾਮੀ*] ਪੁਜਾਉਣ ਵਾਲਾ, ਪੂਰੀ ਕਰਨ ਵਾਲਾ। ਯਥਾ—*'ਗੁਨ ਗਾਵਤ ਗੋਬਿੰਦ ਕੇ ਸਭ ਇਛ ਪੁਜਾਮੀ ਰਾਮ' (੮੪੮)।*

**ਪਿੰਜਰਿ** [*ਸੰ: । ਸੰਸਕ੍ਰਿਤ, ਪਿੰਜਰ ਯਾ ਪੰਜਰ*] ੧. ਮਾਸ, ਨਾੜੀਆਂ, ਖਲੜੀ ਤੋਂ ਖ਼ਾਲੀ ਸਰੀਰ ਦੀਆਂ ਹੱਡੀਆਂ ਦਾ ਕਲਬੂਤ। ਯਥਾ—*'ਤਨੁ ਸੁਕਾ ਪਿੰਜਰੁ ਥੀਆ' (੧੩੮੨)।*

੨. [*ਸੰਸਕ੍ਰਿਤ, ਪੰਜਰ*] ਪਿੰਜਰਾ, ਜਿਸ ਵਿਚ ਰਾਖਵੇਂ ਪੰਛੀ ਉਡ ਜਾਣੋਂ ਰੋਕਣ ਲਈ ਰਖੀਦੇ ਹਨ। ਯਥਾ—*'ਪਿੰਜਰਿ ਪੰਖੀ ਬੰਧਿਆ ਕੋਇ' (੮੩੯)।*

**ਪੁਜਾਰੀ** [*ਸੰ: । ਦੇਖੋ, 'ਪੂਜਿ'। ਪੂਜਾ+ਕਾਰੀ, ਪੰਜਾਬੀ, ਪੂਜਾ+ਆਰੀ*] ਪੂਜਾ ਕਰਨ ਵਾਲਾ। ਯਥਾ—*'ਠਾਕੁਰ ਕਾ ਸੇਵਕੁ ਸਦ ਪੁਜਾਰੀ' (੨੮੫), ਤਥਾ—'ਏਕ ਨਾਮ ਕੋ ਥੀਓ ਪੂਜਾਰੀ' (੨੦੯)*

**ਪੰਜੀਰ** [*ਸੰ: । ਪੰਜਾਬੀ[੧]*] ਪੰਜੀਰੀ। ਘਿਉ ਵਿਚ ਆਟਾ ਭੁੰਨ ਕੇ, ਖੰਡ ਮਿਲਾ ਕੇ ਮਿਠਾ ਜਿਹਾ ਧੂੜਾ ਬਣਾ ਲੈਂਦੇ ਹਨ। ਆਟਾ, ਖੰਡ ਘਿਉ, ਜ਼ੀਰਾ, ਧਨੀਆ ਯਾ ਸੁੰਢ (ਹੁਨਾਲੇ ਧਨੀਆਂ ਤੇ ਸਿਆਲੇ ਸੁੰਢ) ਇਹ ਪੰਜ ਚੀਜ਼ਾਂ ਪੈਣ ਕਰਕੇ ਪੰਜੀਰੀ। ਇਹ ਵਧੇਮ ਵਾਲੀ ਤ੍ਰੀਮਤ ਨੂੰ ਬੀ ਖੁਲਾਉਂਦੇ ਹਨ। ਵਿਆਹ ਵਿਚ ਧੀ ਨੂੰ ਦੇਂਦੇ ਤੇ ਕਈ ਸੁਖਣਾ ਪੁਜਣ ਤੇ ਬੀ ਪੰਜੀਰੀ ਵੰਡਦੇ ਹਨ। ਯਥਾ—*'ਕਿ ਪੰਜੀਰੁ ਖਵਾਇਓ ਚੋਰ' (੧੧੩੬),* ਪੰਜੀਰੀ ਕੁਟ ਕੇ ਜਸੋਧਾਂ ਨੂੰ ਚੋਰੀ ਖਵਾਉਂਦੇ ਹਨ, ਵ ਉਹ ਲੋਕ ਚੋਰ ਹਨ।

**ਪੂਜਾਰਿਆ** [*ਕ੍ਰਿ: । ਦੇਖੋ, 'ਪੁਜੈ'। ਪੁਜਣਾ ਤੋਂ ਪੁਜਾਵਣ+ਵਾਰਿਆ ਦਾ ਸੰਖੇਪ*] ਪਹੁੰਚਾ ਦਿਤਾ। ਯਥਾ—*'ਪ੍ਰਭ ਨਾਨਕ ਚਰ ਪੂਜਾਰਿਆ' (੧੧੮੪),* ਪੂਜਾਰਿਆ ਦਾ ਅਰਥ—(ਪ੍ਰਭੂ ਦੇ ਚਰਣ ਦੀ ਮੈਂ) ਪੂਜਾ ਕੀਤੀ—ਬੀ ਕਰਦੇ ਹਨ।

**ਪੰਜਵਾ**[੨] [*ਸੰਖ: ਵਾ: । ਫ਼ਾਰਸੀ, ਪੰਜ। ਵਾ, ਪੰਜਾਬੀ ਪ੍ਰਤੇ*] ਪੰਜਵ (ਵਸਤੁ)। ਯਥਾ—*'ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤ ਲੂਣੁ ਪੰਜਵਾ ਪਾਇਆ ਘਿਰਤੁ' (੪੭੩)।*

**ਪੰਜਵੈ** [*ਸੰਖ: ਵਾ: । ਫ਼ਾਰਸੀ, ਪੰਜ। ਵੇਂ, ਮੇਂ, ਪੰਜਾਬੀ ਪ੍ਰਤੇ*]

੧. ਤਰਤੀਬ ਵਿਚ ਪੰਜ ਦੇ ਜੋ ਥਾਉਂ ਆਵੇ, ਪੰਜਵੇਂ ਥਾਂ।

੨. ਚਾਰ ਨਮਾਜ਼ਾਂ ਗਿਣਨ ਦੇ ਬਾਦ ਪੰਜਵੇਂ ਆਇਆ ਹੈ, ਇ ਕਰਕੇ ਪੰਜਵੀਂ ਨਮਾਜ਼ ਤੋਂ ਭਾਵ ਹੈ। ਯਥਾ—*'ਪੰਜਵੈ ਪੰਜੇ ਇਕ ਮਕਾਮੈ' (੧੦੮੪),* ਪੰਜਵੀਂ ਨਮਾਜ਼ ਇਹ ਹੈ ਕਿ ਪੰਜ ਗਿਆ ਇੰਦ੍ਰੀਆਂ ਨੂੰ ਇਕ ਥਾਂ ਕਰੇ ਭਾਵ ਰੋਕੇ।

**ਪੈਝੈ** [*ਕ੍ਰਿ: । ਪੰਜਾਬੀ, ਪਹਿਨੀਏ ਦਾ ਪੁਰਾਤਣ ਰੂਪ, ਪੈਝੈ*] ਪਹਿਰ ਨਾਲ। ਯਥਾ—*'ਮਿਤ੍ਰੁ ਪੈਝੈ ਮਿਤ੍ਰੁ ਬਿਗਸੈ (੯੨੩),* ਮਿਤ੍ਰ ਪਹਿਰਨ ਨਾਲ ਮਿਤ੍ਰ ਅਨੰਦ ਹੁੰਦਾ ਹੈ, ਜਿਸ ਨੂੰ ਆਪਣੇ ਮਿ ਦੀ ਵਡਿਆਈ ਚੰਗੀ ਲਗੇ।

**ਪੰਵ** [*ਸੰ: । ਦੇਖੋ, 'ਪੰਚ'। ਜ, ਵ ਦੀ ਸੁਰਣਤਾ ਹੈ*] ੧. ਸ੍ਰੇਸ਼ਟ, ਉੱਤ ਯਥਾ—*'ਸਤਸੰਗਤਿ ਸਾਧ ਦਇਆ ਕਰਿ ਮੇਲਹੁ ਸਰਣਾਗ ਸਾਧੂ ਪੰਵੁ' (੧੧੭੯),*[੩] (ਹੇ ਭਗਵਾਨ!) ਸਾਧੂਆਂ ਦੀ ਸਤਿਸੰਗ ਕ੍ਰਿਪਾ ਕਰਕੇ ਮਿਲਾਓ, ਮੈਂ ਸ੍ਰੇਸ਼ਟ ਸੰਤਾਂ ਦੀ ਸ਼ਰਣ ਆਇਆ ਹ

੨. [*ਕ੍ਰਿ: । ਸੰਪ੍ਰਦਾ*] ਪੈਣਾ, ਤੁਕ ਦਾ ਅਰਥ ਸਾਧੂਆਂ ਦੀ ਸਤਿਸੰਗ ਕ੍ਰਿਪਾ ਕਰਕੇ ਮੇਲੋ, (ਮੈਂ) ਸਾਧੂਆਂ ਦੀ ਸ਼ਰਣ ਆ ਪਿਆ ਹ

**ਪਿੰਵਾਇਆ** [*ਕ੍ਰਿ: । ਸੰਸਕ੍ਰਿਤ, ਪਿੰਜਨ=ਰੂੰ ਪਿੰਜਣ ਵਾਲੇ ਤੰਦੀਦਾਰ ਧਨੁਖ, ਇਸ ਤੋਂ ਪੰਜਾਬੀ ਕ੍ਰਿਯਾ ਬਣੀ—ਪਿੰਜ ਪਿੰਵਨਾ*] ਰੂੰ ਨੂੰ ਪੇਂਜੇ ਤੋਂ ਪਿੰਜਨ ਨਾਲ ਉਡਾ ਉਡਾ ਕੇ ਹਲ ਤੇ ਸਾਫ਼ ਕਰਾ ਲਿਤਾ। ਕੱਤਣ ਤੋਂ ਪਹਿਲਾਂ ਪੂਣੀਆਂ ਤੇ ਪੂਣੀ

---

੧. ਦੇਖੋ, ਪਿਛੇ 'ਪੂਜ' ਸ਼ਬਦ ਨਾਲ ਸੰਬੰਧਤ ਟੂਕਾਂ।

੨. ਭੀਤ ਆਮ ਬੋਲੀ ਵਿਚ ਵਖੋ ਵਖ ਅਰ ਭਾਂਤ ਭਾਂਤ ਦਾ ਅਰਥ ਬੀ ਦਿੰਦਾ ਹੈ, ਜਿਹਾ ਭੀਤੋ ਭੀਤ ਬੋਲਦੇ ਹਨ।

---

੧. ਮਲੂਮ ਹੁੰਦਾ ਹੈ ਕਿ ਇਹ ਪਦ ਫ਼ਾਰਸੀ ਦੇ ਦੋ ਪਦਾਂ ਤੋਂ ਬਣਾਇਆ ਗਿ ਹੈ। ਪੰਜ+ਸ਼ੀਰੀਂ=ਉਹ ਮਿੱਠੀ ਸ਼ੈ ਜੋ ਪੰਜਾਂ ਦੇ ਮਿਲਣ ਤੋਂ ਬਣੇ।

੨. ਏਥੇ ਘਿਉ ਦਾ ਪੰਜਵਾਂ ਥਾਂ ਹੋਣ ਕਰਕੇ ਸਿੱਖਾਂ ਦੇ ਬੋਲਿਆਂ ਵਿਚ ਘਿ ਦਾ ਨਾਮ ਹੀ ਪੰਜਵਾਂ ਪੈ ਗਿਆ।

੩. 'ਯਾ ਮੈਂ ਦਾਸ ਸਾਧੂਆਂ ਦੀ ਸ਼ਰਣ ਆਇਆ ਹਾਂ' ਬੀ ਅਰਥ ਬਣਦੇ ਹ ਕਿਉਂਕਿ ਸੰਸਕ੍ਰਿਤ ਵਿਚ ਪਜੂ=ਦਾਸ ਨੂੰ ਕਹਿੰਦੇ ਹਨ। ਜੋ ਪੈਰ ਤੋਂ ਉ ਸੋ ਪੱਜ, ਸ਼ੂਦ੍ਰ ਯਾ ਸ਼ੂਸ਼।

ਤੋਂ ਪਹਿਲਾਂ ਪਿਵਾਣਾ ਜ਼ਰੂਰੀ ਹੁੰਦਾ ਹੈ। ਯਥਾ—*'ਵੇਲਿ ਪਿੰਞਾਇਆ ਕਤਿ ਵੁਣਾਇਆ' (੯੫੫)।*

**ਟ** [*ਸੰ: । ਸੰਸਕ੍ਰਿਤ, ਪਟ੍ਟ: । ਪੰਜਾਬੀ, ਪੱਟ*] ਰੇਸ਼ਮ। ਯਥਾ—*'ਘਿਅ ਪਟ ਭਾਂਡਾ ਕਹੈ ਨ ਕੋਇ' (੭੨੧), ਤਥਾ—'ਪੈਧਾ ਲੋੜੈ ਪਟੁ'। (੧੩੭੯)*

**ਟੀ** [*ਸੰ: । ਸੰਸਕ੍ਰਿਤ, ਪਟ੍ਟਿਕਾ*] ਲੱਕੜ ਦੀ ਫੱਟੀ ਜਿਸ ਪਰ ਬਾਲਕ ਲਿਖਣਾ ਸਿਖਦੇ ਹਨ, ਤਖ਼ਤੀ, ਭਾਵ ਵਿਚ ਸ਼ੁੱਧਾ। ਯਥਾ—*'ਸਚੀ ਪਟੀ ਸਚੁ ਮਨਿ' (੯੩੮)*, ਸ਼ੁੱਧਾ ਰੂਪੀ ਪਟੀ ਸੱਚੀ, ਅਰ ਸੱਚ ਦੇ ਮਨਨ ਕਰਨਹਾਰਾ ਮਨ ਸੱਚਾ ਹੈ।

**ਟੇ** [*ਸੰ: । ਸੰਸਕ੍ਰਿਤ, ਪਟ੍ਟ: =ਤਖ਼ਤੀ। ਪੰਜਾਬੀ, ਪਟਾ*]

੧. ਉਹ ਕਾਗਤ[1] ਜਿਸ ਵਿਚ ਮਾਲਕ ਆਪਣੀਆਂ ਆਸਾਮੀਆਂ ਨੂੰ ਜ਼ਮੀਨ ਆਦਿ ਕਿਰਾਏ ਯਾ ਹਾਲੇ ਤੇ ਦੇਂਦਾ ਹੈ, ਜਿਸ ਵਿਚ ਸ਼ਰਤਾਂ ਆਦਿ ਹੋਣ। ਕੋਈ ਇਕਰਾਰਨਾਮਾ ਯਾ ਦੇਣ ਦਾ ਕਾਗਤ ਜਿਸ ਵਿਚ ਜ਼ਮੀਨ, ਘਰ ਆਦਿ ਜਾਇਦਾਦ ਦੇ ਲੈਣ ਦੇਣ ਦਾ ਅਧਿਕਾਰ ਦਿੱਤਾ ਲਿਆ ਜਾਏ। ਭਾਵ ਵਿਚ ਦਫ਼ਤਰ ਲੇਖਾ ਅਰਥ ਬੀ ਕਰਦੇ ਹਨ। ਯਥਾ—*'ਜਮ ਕੇ ਪਟੈ ਲਿਖਾਇਆ' (੬੫੪)।*

੨. [*ਸੰਸ: । ਪਟ*] ਪੜਦਾ। ਯਥਾ—*'ਆਸਾ ਅੰਦੇਸਾ ਦੁਇ ਪਟ ਜੜੇ' (੮੭੭)।*

**ਾਟ** [*ਸੰ: । ਸੰਸਕ੍ਰਿਤ, ਪਟ। ਹਿੰਦੀ, ਪਾਟ*] ੧. ਪੜਦਾ, ਖਿੜਕਾ। ਯਥਾ—*'ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ' (੭੧੬)*, ਵਿਚੋਂ ਪੜਦਾ ਹਟਾ ਕੇ ਪ੍ਰੀਤਮ ਨੂੰ ਦੇਖਿਆ, ਅਨੰਦ ਰੂਪ (ਆਤਮਾ) ਵਿਚ ਚਿਤ ਕਰਕੇ ਪਤਿਆਏ ਹਾਂ।

੨. [*ਹਿੰਦੀ*] ਪਟ, ਰੇਸ਼ਮ। ਦੇਖੋ, 'ਬਸਤ੍ਰ ਪਾਟੰ'

੩. [*ਹਿੰਦੀ*] ਕਪੜਾ। ਦੇਖੋ, 'ਪਾਟ ਪਟੰਬਰ'

**ੇਟ** [*ਸੰ: । ਸੰਸਕ੍ਰਿਤ, ਪੇਟ=ਥੈਲਾ। ਪੰਜਾਬੀ, ਪੇਟ=ਢਿੱਡ*] ਮੇਦਾ, ਓਝਰੀ, ਢਿੱਡ, ਉਦਰ। ਯਥਾ—*'ਪੇਟੁ ਭਰਿਓ ਪਸੂਆ ਜਿਉ' (੧੧੦੫), ਤਥਾ—'ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟੁ ਅਘਈ ਹੈ' (੫੨੪)।*

**ੋਟ** [*ਸੰ: । ਸੰਸਕ੍ਰਿਤ, ਪੋਟ। ਪੋਟ੍ਟਲਿਕਾ, ਪੋਟ੍ਟਲੀ*] ਪੰਡ। ਯਥਾ—*'ਬਾਂਧਿ ਪੋਟ ਕੁੰਚਰ ਕਉ ਦੀਨਾ' (੮੭੦), ਤਥਾ—'ਨਿੰਦ ਪੋਟ ਸਿਰਾਇ' (੧੦੦੧)*, ਨਿੰਦਾ ਦੀ ਪੰਡ ਸਿਰ ਪੁਰ ਹੈ।

**ਟੀਆ/ਪਟੀਆਂ** [*ਸੰ: । ਸੰਸਕ੍ਰਿਤ, ਪਟ੍ਟ: ਯਾ ਪਟ੍ਟਿਕਾ=ਤਖ਼ਤੀ। ਪੰਜਾਬੀ, ਪੱਟੀ*] ੧. ਤ੍ਰੀਮਤਾਂ ਦੇ ਸਿਰ ਦੇ ਵਾਲ ਜੋ ਸਿਰ ਦੇ ਅਧ ਵਿਚੋਂ ਦੋ ਹਿੱਸੇ ਕਰਕੇ, ਹਰੇਕ ਨੂੰ ਆਪਣੇ ਪਾਸੇ ਵਲ ਕੁਛ ਜਮਾਊ ਸ਼ੈ ਲਾ ਕੇ, ਕੰਘੀ ਕਰਕੇ ਤਖ਼ਤੀ ਵਾਂਙ ਜਮਾਏ ਜਾਣ, ਉਨ੍ਹਾਂ ਨੂੰ ਪੱਟੀਆਂ ਕਹਿੰਦੇ ਹਨ। ਯਥਾ—*'ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ' (੪੧੭), ਤਥਾ—'ਮਾਠਿ ਗੁੰਦਾਈ ਪਟੀਆ' (੫੫੮)।*

੨. [*ਸੰਸਕ੍ਰਿਤ, ਪਟ੍ਟਿਕਾ*] ਲਿਖਣ ਦੀ ਤਖ਼ਤੀ। ਯਥਾ—*'ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋੁਪਾਲ' (੧੧੯੪)।*

**ਪਿਟਿਹੁ** [*ਕ੍ਰਿ: । ਸੰਸਕ੍ਰਿਤ, ਪੀਡਨੰ=ਪੀੜਾ ਦੇਣਾ। ਪ੍ਰਾਕ੍ਰਿਤ, ਪਢਿਅ। ਪੰਜਾਬੀ, ਪਿਟਣਾ*][1] ਦੁਖ ਪੀੜਾ ਵੇਲੇ ਛਾਤੀ, ਗਲ੍ਹਾਂ, ਮੱਥੇ 'ਤੇ ਹੱਥ ਮਾਰਨੇ, ਪਿੱਟਣਾ। ਯਥਾ—*'ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ' (੪੧੮)।*

**ਪਟਣ** [*ਸੰ: । ਸੰਸਕ੍ਰਿਤ, ਪਟ੍ਟਨੰ। ਪੰਜਾਬੀ, ਪਟਣ, ਪਟਨ*] ਸ਼ਹਿਰ। ਦੇਖੋ, 'ਬਿਜ ਮੰਦਰ'

**ਪਟੰਤਰ** [*ਅ: । ਹਿੰਦੀ, ਪਟਤਰ=ਤੁਲਨਾ*]

੧. ਸਮਾਨ, ਬਰਾਬਰ, ਤੁਲ।

੨. ਬਰੱਬਰੀ, ਤੁੱਲਤਾ। ਯਥਾ—*'ਤਾਸੁ ਪਟੰਤਰਿ ਨਾ ਪੁਜੈ ਹਰਿ ਜਨ ਕੀ ਪਨਿਹਾਰਿ' (੧੩੭੩)।*

**ਪਟੰਤਰਾ** [*ਸੰ: । ਹਿੰਦੀ, ਪਟਤਰ=ਬਰੱਬਰੀ। ਪੰਜਾਬੀ, ਪਟਨਾ=ਨਿਬੜਨਾ*][2] ਨਿਰਣਾ, ਫ਼ੈਸਲਾ। ਯਥਾ—*'ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ' (੭੮੮)*, ਭਾਵ ਪਰਲੋਕ ਵਿਚ ਇਹ ਨਿਰਣਾ ਖੁਲ੍ਹ ਜਾਊ।

**ਪਾਟਨ** [*ਸੰ: । ਸੰਸਕ੍ਰਿਤ, ਪਟ੍ਟਨੰ*] ਨਗਰ, ਸ਼ਹਿਰ। ਯਥਾ—*'ਕਬੀਰ ਪਾਟਨ ਤੇ ਊਜਰੁ ਭਲਾ' (੧੩੭੨)*, ਉਸ ਨਗਰ ਨਾਲੋਂ ਉਜਾੜ ਹਛੀ ਹੈ, (ਜਿਥੇ ਰਾਮ ਦਾ ਭਗਤ ਹੈ)।

**ਪਿਟਨਿ** [*ਕ੍ਰਿ: । ਦੇਖੋ, 'ਪਿਟਿਹੁ'*] ਗਲ੍ਹਾਂ ਤੇ ਹੱਥ ਮਾਰਦੀਆਂ ਹਨ, ਪਿੱਟਦੀਆਂ ਹਨ। ਯਥਾ—*'ਗਲਾ ਪਿਟੰਨਿ ਸਿਰੁ ਖੋਹੇਨਿ' (੧੪੧੦)।*

**ਪਾਟ ਪਟੰਬਰ** [*ਸੰ: । ਸੰਸਕ੍ਰਿਤ, ਪਟੰ=ਕਪੜਾ। ਪਟੰਬਰ=ਰੇਸ਼ਮੀ ਕਪੜਾ। ਦੇਖੋ, 'ਪਟੰਬਰ'*] (ਸੂਤੀ ਚੰਗਾ) ਕਪੜਾ ਤੇ ਰੇਸ਼ਮੀ ਕਪੜਾ। ਯਥਾ—*'ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ' (੨੬੯)।*

**ਪਟੰਬੁ** [*ਸੰ: । ਸੰਸਕ੍ਰਿਤ, ਪਟੁ=ਚਲਾਕ, ਗੱਪੀ*] ਠੱਗੀ, ਦਗ਼ੇਬਾਜ਼ੀ। ਯਥਾ—*'ਕਰਿ ਪਟੰਬੁ ਗਲੀ ਮਨੁ ਲਾਵਸਿ' (੧੫੫)*, ਠੱਗੀ ਕਰਕੇ ਗੱਲਾਂ ਵਿਚ ਮਨ ਲਗਾਉਂਦਾ ਹੈ।

**ਪਟੰਬਰ** [*ਸੰ: । ਸੰਸਕ੍ਰਿਤ, ਪਟਾਂਬਰ, ਪਟਟ=ਰੇਸ਼ਮ। ਅੰਬਰ=ਕਪੜਾ*] ਪਟ ਦਾ ਬਸਤ੍ਰ, ਰੇਸ਼ਮੀ ਕਪੜਾ। ਯਥਾ—*'ਮੰਦਰਿ ਸੋਵਹਿ ਪਟੰਬਰ ਤਾਨਿ' (੯੭੧)*, (ਸਰੀਰ) ਮੰਦਰ ਵਿਚ (ਪ੍ਰੇਮ ਦਾ) ਵ ਅਧਿਸਟਾਨ ਰੂਪੀ ਮੰਦਰ ਵਿਚ ਗਜਾਨ ਦਾ ਪਟੰਬਰ ਤਾਣ ਕੇ ਸਵੋਂ। ਇਹ ਅੰਤ੍ਰੀਵ ਅਰਥ ਲਾਉਂਦੇ ਹਨ।

**ਪਟਲ** [*ਸੰ: । ਸੰਸਕ੍ਰਿਤ*] ਪੜਦਾ। ਯਥਾ—*'ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ' (੬੫੮)।*

**ਪਟੋਲਾ** [*ਸੰ: । ਸੰਸਕ੍ਰਿਤ, ਪਟੋਲ: =ਇਕ ਪ੍ਰਕਾਰ ਦਾ ਰੇਸ਼ਮੀ ਕਪੜਾ, ਛੀਟ ਵਰਗਾ*] ਕਪੜਾ, ਪਟਕਾ, ਪੜਦਾ। ਯਥਾ—*'ਪ੍ਰੇਮ ਪਟੋਲਾ ਤੈ ਸਹਿ ਦਿਤਾ' (੫੨੦)।*

**ਪਟਵਾਰੀ** [*ਸੰ: । ਸੰਸਕ੍ਰਿਤ, ਪਟ: =ਜ਼ਿਮੀਂ ਦੇ ਕਾਗਜ਼[3]। ਪੰਜਾਬੀ, ਵਾਰਾ ਯਾ ਵਾਰੀ=ਵਾਲਾ*] ਪਿੰਡਾਂ ਦੀ ਖਤੌਨੀ ਦਾ ਮਾਮਲਾ ਤੇ ਜ਼ਿਮੀਆਂ ਦੇ ਵੇਰਵੇ ਦਾ ਲੇਖਾ ਰਖਣ ਵਾਲਾ, ਸਰਕਾਰੀ ਮੁਨਸ਼ੀ, ਹਿਸਾਬ ਰਖਣ ਵਾਲਾ, ਕਿਉਂਕਿ ਪਿੰਡਾਂ ਦੇ ਪਟਵਾਰੀ, ਲੋਕਾਂ ਨੂੰ ਅਕਸਰ ਦੁਖ ਦੇਣ ਲਈ ਪਰਸਿੱਧ ਹਨ, ਇਸ ਕਰਕੇ ਇਹ ਭਾਵ

---

1. ਪੁਰਾਤਨ ਸਮੇਂ ਐਸੇ ਲੇਖ ਲੱਕੜੀ, ਪੱਥਰ ਤੇ ਫੇਰ ਤ੍ਰਾਮੇ ਦੀਆਂ ਤਖ਼ਤੀਆਂ ਤੇ ਲਿਖੇ ਜਾਂਦੇ ਸਨ, ਉਨ੍ਹਾਂ ਨੂੰ ਪਟਟਾ ਕਹਿੰਦੇ ਸਨ, ਫੇਰ ਕਾਗ਼ਜ਼ ਈਜਾਦ ਹੋਣ ਤੇ ਇਕਰਾਰਨਾਮੇ ਕਾਗ਼ਜ਼ਾਂ ਪਰ ਲਿਖੇ ਜਾਣ ਲਗੇ ਪਰ ਲਫ਼ਜ਼ ਉਹੋ 'ਪਟਟਾ' ਹੀ ਵਰਤੀਂਦਾ ਰਿਹਾ। ਸਮੇਂ ਦੇ ਫੇਰ ਨਾਲ ਇਸ ਦਾ ਹੁਣ ਉਚਾਰਨ ਪਟਟਾ ਨਹੀਂ ਪਰ 'ਪਟਾ' ਹੈ।

---

੧. ਪੰਜਾਬੀ, ਪੀੜਨਾ ਤੇ ਪਿੱਟਣਾ, ਦੋਵੇਂ ਪਦ ਇਸ ਪੀਡਨ ਤੋਂ ਨਿਕਲੇ ਹਨ।

੨. ਪਟ = ਪਟਾ + ਅੰਤਰਾ = ਵੇਰਵਾ = ਪਟੇ (ਸਰਕਾਰੀ ਲਿਖਤ) ਦਾ ਇਹ ਵੇਰਵਾ ਹੈ, ਮੁਰਾਦ ਭੇਦ ਤੋਂ ਯਾ ਫ਼ੈਸਲੇ ਤੋਂ ਜਾਪਦੀ ਹੈ।

੩. ਦੇਖੋ ਇਸੇ ਪੰਨੇ 'ਤੇ 'ਪਟੇ' ਦਾ ਪਦ ਨੋਟ ੧.

ਹੇਠਲੀ ਤੁਕ ਵਿਚ ਵਰਤਿਆ ਹੈ—ਮੈਨੂੰ ਪਟਵਾਰੀ (ਧਰਮ ਰਾਜ) ਨਿਤ ਦੁਖ ਦੇਂਦਾ ਹੈ। ਯਥਾ—*'ਹਰਿ ਕੇ ਲੋਗਾ ਮੋਕਉ ਨੀਤਿ ਡਸੈ ਪਟਵਾਰੀ' (੭੯੩)।*

**ਪਾਠੁ** [*ਸੰ: । ਸੰਸਕ੍ਰਿਤ* ] ਪੜ੍ਹਨ, ਜੋ ਬਾਰ ਬਾਰ ਪੜ੍ਹਿਆ ਜਾਵੇ ਸੋ ਪਾਠ। ਯਥਾ—*'ਪਾਠੁ ਪੜਿਓ ਅਰੁ ਬੇਦੁ ਬੀਚਾਰਿਓ' (੬੪੧)।*

**ਪੀਠਿ** [*ਸੰ: । ਸੰਸਕ੍ਰਿਤ, ਪ੍ਰਿਸ਼੍ਰ। ਪ੍ਰਾਕ੍ਰਿਤ, ਪਿਟ੍ਠ। ਪੰਜਾਬੀ, ਪਿੱਠ। ਹਿੰਦੀ, ਪੀਠ* ] ਕੰਡ, (ਸਰੀਰ ਦਾ) ਪਿਛਲਾ ਪਾਸਾ। ਯਥਾ—*'ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ' (੧੧੯੬)।*

**ਪੀਠਾ** [*ਕ੍ਰਿ: । ਸੰਸਕ੍ਰਿਤ, ਪੇਸ਼ਣ। ਹਿੰਦੀ, ਪੀਸਨਾ। ਪੰਜਾਬੀ, ਪੀਹਣਾ। ਪੀਹਣਾ ਦਾ ਭੂਤਕਾਲ, ਪੀਠਾ* ] ਪੀਹ ਲੀਤਾ, (ਕਣਕ ਆਦਿ ਤੋਂ) ਪੀਹ (ਕੇ ਆਟਾ ਬਣਾ) ਲਿਆ। ਯਥਾ—*'ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ॥ ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ' (੧੦੯੬)*, ਪੀਹ ਲਿਆ, ਪਕਾ ਲਿਆ ਤੇ ਸਾਮ੍ਹਣੇ ਬੀ ਲਿਆ ਰਖਿਆ, ਪਰ ਬਿਨਾਂ ਸਤਿਗੁਰੂ ਤੂੰ (ਕੇਵਲ) ਰਹਿਮਤ ਨੂੰ ਝਾਕਦਾ ਹੀ ਰਹੇਂਗਾ, ਖਾਣਾ ਤਦ ਮਿਲੇਗਾ ਜੇ ਗੁਰੂ ਦੀ ਰਹਿਮਤ ਹੋਵੇਗੀ। ਇਸਦੇ ਕਈ ਭਾਵ ਕਢਦੇ ਹਨ। ੧. ਬਿਨਾਂ ਗੁਰੂ ਦੀ ਮਿਹਰ ਦੇ ਸਾਧਨਾ ਸੰਮਤੀ ਕਿਸੇ ਕੰਮ ਨਹੀਂ। ਅਥਵਾ ੨. ਗੁਰੂ ਨਾਨਕ ਦੇਵ ਜੀ ਦੀ ਬਾਣੀ ਕਣਕ ਰੂਪ ਨੂੰ, ਗੁਰੂ ਅੰਗਦ ਦੇਵ (ਜੀ ਨੇ ਪੀਠਾ) ਭਾਵ ਗੁਰਮੁਖੀ ਅੱਖਰ ਬਣਾ ਕੇ ਉਨ੍ਹਾਂ ਦੀ ਤੇ ਆਪਣੀ ਬਾਣੀ ਲਿਖ ਲੀਤੀ, ਤੀਸਰੀ ਪਾਤਸ਼ਾਹੀ ਨੇ (ਪਕਾ) ਲੰਗਰ ਜਾਰੀ ਕੀਤਾ, ਬਾਣੀ ਦਾ ਬੀ ਤੇ ਅੰਨ ਦਾ ਬੀ। ਚੌਥੀ ਪਾਤਸ਼ਾਹੀ ਨੇ (ਸਾਜਿਆ) ਸ੍ਰੀ ਦਰਬਾਰ ਸਾਹਿਬ ਬਣਾਇਆ। ਪੰਜਵੀਂ ਪਾਤਸ਼ਾਹੀ ਨੇ (ਧਰਿਆ ਆਣਿ ਮਉਜੂਦ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰ ਕੇ ਹਰਿਮੰਦਰ ਸਾਹਿਬ ਵਿਚ ਅਸਥਾਪਨ ਕੀਤੀ। ਹੁਣ ਗੁਰੂ ਜੀ ਕਹਿੰਦੇ ਹਨ ਕਿ ਜਿਹੜਾ ਗੁਰੂ-ਹੀਣ ਹੈ ਸੋ ਬੈਠਾ ਰਹਿਮਤ ਨੂੰ ਉਡੀਕੇ, ਨਸੀਬ ਨਹੀਂ ਹੋਣੀ; ਜੇ ਗੁਰੂ ਦੀ ਸ਼ਰਨ ਲਵੇ ਤਦ ਏਹ ਸਭ ਕੁਛ ਉਸ ਦੇ ਲਈ ਮੌਜੂਦ ਹੈ। ਅਥਵਾ ੩. ਸ਼੍ਰਵਣ, ਮੰਨਨ, ਨਿਧਜਾਸਨ ਕੀਤਾ, ਉਨ੍ਹਾਂ ਲਈ ਆਣ ਮੌਜੂਦ ਹੋਇਆ (ਰਬ), ਤੇ ਜਿਨ੍ਹਾਂ ਗੁਰੂ ਨਹੀਂ ਮਨਾਇਆ ਉਹ ਰਹਿਮਤ ਪਏ ਉਡੀਕਣ। ੪. ਸੰਪ੍ਰਦਾਈ ਦਰੂਦ ਦਾ ਅਰਥ ਟਿੱਕੀਆਂ, ਰੋਟੀਆਂ ਬੀ ਕਰਦੇ ਹਨ। ਤੁਕ ਦਾ ਅਰਥ ਕਰਨ ਲਗੇ ਉਪਰ ਲਿਖਿਆ ਅੰਕ ੨. ਦਾ ਅਰਥ ਲੈ ਕੇ 'ਬੈਠਾ ਝਾਕ ਦਰੂਦ' ਦਾ ਇਹ ਅਰਥ ਕਰਦੇ ਹਨ ਕਿ ਗੁਰੂ ਜੀ ਦੀ ਕ੍ਰਿਪਾ ਨੂੰ ਛੱਡ ਕੇ ਲਾਲਚੀ ਲੋਕ ਇਹ ਉਡੀਕਦੇ ਹਨ ਕਿ ਸਾਨੂੰ ਕਿੰਨੀਆਂ ਰੋਟੀਆਂ (ਮੰਡੇ) ਆਉਂਦੇ ਹਨ।

**ਪੂਠੋ** [*ਗੁ: । ਦੇਖੋ, 'ਉਪਠੀ'* ] ਪੁਠਾ ਕਰਕੇ। ਯਥਾ—*'ਖੋਟੋ ਪੂਠੋ ਰਾਲੀਐ' (੧੩੩੦)*, ਖੋਟਾ ਨਰਕ ਵਿਚ ਪੁੱਠਾ ਕਰਕੇ ਸੁੱਟੀਦਾ ਹੈ।

**ਪੈਠੀ** [*ਕ੍ਰਿ: । ਸੰਸਕ੍ਰਿਤ, ਪ੍ਰਵਿਸ਼੍ਟ। ਪ੍ਰਾਕ੍ਰਿਤ, ਪਈਟ੍ਠ। ਪੁ: ਪੰਜਾਬੀ, ਪੈਠਨਾ* ] ਪ੍ਰਵੇਸ਼ ਕੀਤਾ, ਧਸ ਗਈ, ਵੜ ਗਈ। ਯਥਾ—*'ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ' (੪੮੦)*, ਭਾਵ ਮਾਇਆ ਨੇ ਸਤਿਸੰਗਤ ਵਿਚ ਪ੍ਰਵੇਸ਼ ਕੀਤਾ।

**ਪਠਾਏ** [*ਕ੍ਰਿ: । ਸੰਸਕ੍ਰਿਤ, ਪ੍ਰਸਥਾਨੰ। ਪ੍ਰਾਕ੍ਰਿਤ, ਪਟ੍ਠਾਨ। ਪੁ: ਪੰਜਾਬੀ, ਪਠਾਨਾ* ] ਭੇਜੇ, ਘੱਲੇ। ਯਥਾ—*'ਤੁਮਹਿ ਪਠਾਏ ਤਾ ਜਗ ਮਹਿ ਆਏ' (੧੦੮੧)।*

**ਪਾਠੰਗਾ** [*ਸੰ: । ਪੁ: ਪੰਜਾਬੀ, ਪਠੰਗਾ = ਔਕੜ ਦੇ ਵੇਲੇ ਦੀ ਸਹਾਇਤਾ ਦਿੱਤੀ ਹੋਈ ਜਾਂ ਰਖਯਾ ਕੀਤੀ ਹੋਈ*[1] ] ੧. ਦਯਾ, ਮਿਹਰ, ਰਖਯਾ। ਯਥਾ—*'ਹਰਿ ਪਾਇਓ ਪਾਠੰਗਾ' (੧੨੧੦)*, ਹਰੀ ਪਾਇਆ ਹੈ (ਸੰਤਾਂ ਦੀ) ਮਿਹਰ ਕਰਕੇ।

੨. ਪਾਠੰਗਾ ਦਾ ਅਰਥ—ਪਾਠਾਂ ਦੇ ਪ੍ਰਤਾਪ ਕਰਕੇ—ਕਰਨ ਦਾ ਬੀ ਜਤਨ ਕਰਦੇ ਹਨ।

**ਪਠਾਣਾ** [*ਸੰ: । ਦੇਸ਼ ਭਾਸ਼ਾ* ] ਪੰਜਾਬ ਦੇ ਪਛਮੋਤ੍ਰ, ਅਟਕੋਂ ਪਾਰ ਤੇ ਅਫ਼ਗ਼ਾਨਿਸਤਾਨ ਦੇ ਉਰਾਰ ਵੱਸਣ ਵਾਲੀ ਇਕ ਕੌਮ, ਜਿਸ ਦੇ ਅਨੇਕਾਂ ਕਬੀਲੇ ਤੇ ਖ਼ੈਲ ਹਨ। ਮਜ਼ਹਬ ਦੇ ਮੁਸਲਮਾਨ ਹਨ, ਇਨ੍ਹਾਂ ਦੀ ਅਸਲ ਦਾ ਠੀਕ ਪਤਾ ਨਹੀਂ। ਬੋਲੀ ਇਨ੍ਹਾਂ ਦੀ ਪਸ਼ਤੋ[2] ਹੈ ਜੋ ਸੰਸਕ੍ਰਿਤ ਮੂਲਕ ਹੈ। ਪਛਮੋਤ੍ਰ ਦੇ ਹਿੰਦੂ ਹੀ ਮੁਸਲਮਾਨ ਹੋਏ ਹੋਏ ਏਹ ਲੋਕ ਹਨ ਯਾ ਰੰਗ ਢੰਗ ਤੋਂ ਇਹ ਬੀ ਸ਼ੁਬਾ ਪੈਂਦਾ ਹੈ ਕਿ ਯਹੂਦੀ ਕੌਮਾਂ ਮੁਸਲਮਾਨ ਹੋਈਆਂ ਵਿਚ ਸੰਮਿਲਤ ਹਨ ਕਈਆਂ ਦੇ ਨਾਮ ਯਹੂਦੀ ਕੌਮਾਂ ਦੇ ਨਾਮ ਵਾਲੇ ਹਨ, ਜਿਹਾ ਕੁ-ਯੂਸਫ਼ਜ਼ਈ। ਇਨ੍ਹਾਂ ਅੱਗੇ ਅਫ਼ਗ਼ਾਨ ਕੌਮ ਰਹਿੰਦੀ ਹੈ ਜੋ ਫ਼ਾਰਸੀ ਬੋਲੀ ਬੋਲਦੇ ਹਨ, ਏਹ ਬੀ ਮੁਸਲਮਾਨ ਹਨ, ਪੰਜਾਬ ਵਿ ਅਫ਼ਗ਼ਾਨ ਤੇ ਪਠਾਣ ਦੋਹਾਂ ਨੂੰ ਪਠਾਣ ਕਹਿ ਦੇਂਦੇ ਹਨ। ਅਗਲ ਤੁਕ ਵਿਚ ਜੋ ਪਠਾਣਾਂ ਦੀ ਲੜਾਈ ਦਾ ਕਥਨ ਹੈ, ਇਸ ਤੋਂ ਮੁਰਾ ਉਹ ਅਫ਼ਗ਼ਾਨ ਅਸਲੇ ਦੇ ਪਾਤਸ਼ਾਹਾਂ ਤੋਂ ਹੈ ਜੋ ਮੁਗ਼ਲਾਂ ਦੇ ਆਉਣ ਤੋਂ ਪਹਿਲਾਂ ਹਿੰਦ ਵਿਚ ਰਾਜ ਕਰਦੇ ਸਨ ਅਰ ਸਦੀਆਂ ਤੋਂ ਏਥੇ ਦੇ ਵਸਨੀਕ ਹੋ ਚੁਕੇ ਸਨ। ਅਫ਼ਗ਼ਾਨ ਤੇ ਪਠਾਣ ਇਨ੍ਹ ਵਿਚ ਰਲ ਮਿਲ ਚੁਕੇ ਹੋਏ ਸਨ। ਉਸ ਵੇਲੇ ਦੀ ਰਾਜ ਕਰਨ ਵਾਲ ਜਾਤੀ ਲੋਧੀ ਪਠਾਣਾਂ ਦੀ ਸੀ। ਯਥਾ—*'ਮੁਗਲ ਪਠਾਣਾ ਭਈ ਲੜਾਈ' (੪੧੮)।*

**ਪਾਡੇ** [*ਸੰ: । ਸੰਸਕ੍ਰਿਤ, ਪੰਡਿਤ। ਹਿੰਦੀ, ਪੰਡਾ। ਪੰਜਾਬੀ, ਪਾਂਡਾ* ] ਹੇ ਪੰਡਿਤ! ਯਥਾ—*'ਸੁਣਿ ਪਾਡੇ ਕਿਆ ਲਿਖਹੁ ਜੰਜਾਲਾ' (੯੩੦)* ਤਥਾ—*'ਪਾਂਡੇ ਤੁਮਰੀ ਗਾਇਤ੍ਰੀ' (੮੭੪)*। ਦੇਖੋ, 'ਪੰਡਿਤ', 'ਪਾਂਧ

**ਪਿਡ/ਪਿੰਡੁ** [*ਸੰ: । ਸੰਸਕ੍ਰਿਤ* ] ੧. ਸਰੀਰ। ਯਥਾ—*'ਮਿਲਿ ਮਾ ਪਿਤਾ ਪਿੰਡੁ ਕਮਾਇਆ' (੯੮੯)*, ਤਥਾ—*'ਜੋ ਬ੍ਰਹਮੰਡੇ ਸੋ ਪਿੰਡੇ' (੬੯੫)*, ਪਿੰਡ ਪੜੇ = ਸਰੀਰ ਦੇ ਨਾਸ਼ ਹੋਇਆਂ। ਯਥਾ—*'ਪਿੰਡੁ ਪੜੈ ਤਉ ਹਰਿ ਗੁਨ ਗਾਇ' (੧੧੬੫)*। ਦੇਖੋ, 'ਪਿੰ ਪਰਾਇਣ'

੨. ਉਬਲੇ ਹੋਏ ਚੌਲ ਆਦਿਕਾਂ ਦੇ ਗੋਲੇ ਜੋ ਪਿਤ੍ਰਾਂ ਨਮਿੱਤ ਦਿੰਦੇ ਹਨ ਯਥਾ—*'ਪਿੰਡੁ ਪਤਲਿ ਮੇਰੀ ਕੇਸਉ ਕਿਰਿਆ' (੩੫੮)।*

੩. [*ਸੰਸਕ੍ਰਿਤ, ਪਿੰਡ = ਘਰ। ਪੰਜਾਬੀ, ਪਿੰਡ = ਗਿਰਾਂ* ] ਗਿਰ

---

੧. ਇਤਿ ਪੰਜਾਬੀ ਕੋਸ਼ੇ।

੨. ਸੰਸਕ੍ਰਿਤ ਪਦ ਪਸਿਮ ਤੋਂ ਪ੍ਰਾਕ੍ਰਿਤ, ਪਚ੍ਛਾ ਪਦ ਹੈ, ਜਿਸਦਾ ਅਰਥ ਹੈ ਪੱਛ ਲਾਂਭ ਦਾ ਦੇਸ਼, ਇਸੇ ਪੱਛਾ ਤੋਂ ਪੰਜਾਬੀ ਪਦ ਹੈ, ਪਛੋਂ, ਪਛਮੰ। ਹੋ ਸਕ ਹੈ ਕਿ ਪਸ਼ਤੋ ਪਦ ਇਸ ਪਛਾ ਤੋਂ ਬਣਿਆ ਹੋਵੇ, ਦੇਸੀ ਬੋਲੀ ਵਿਚ ਸ੍ਰ—ਸ਼੍ਰ ਕਈ ਵੇਰ 'ਠ' ਵਿਚ ਬਦਲਦਾ ਹੈ, ਜਿਸ ਤਰ੍ਹਾਂ ਪੁਸ਼੍ਰ ਤੋਂ ਪੁਠ। ਅੰਗੁਸ਼੍ਰ ਅੰਗੂਠਾ। ਇਸ ਤਰ੍ਹਾਂ ਪਛਤੋਂ ਤੋਂ ਪਠੋ ਤੇ ਇਸ ਤੋਂ ਪਠਾਣ ਬਣਿਆ ਹੋ ਅਰਥਾਤ ਪਛੋਂ ਦਾ ਵਾਸੀ ਜਿਸ ਦਾ ਘਰ ਪਛੋਂ ਵਿਚ ਹੋਵੇ ਯਾ ਇਹ ਸੰਭਾਵਨਾ ਹੈ ਕਿ ਅਫ਼ਗ਼ਾਨਿਸਤਾਨ ਦੇ ਪੁਖ਼ਤਾਨਾ ਸ਼ਹਿਰ ਵਿਚ ਪਹਿਲੋਂ ਵਸ ਕਰਕੇ ਇਹ ਪਸ਼ਤੋ ਤੋਂ ਪਠਾਣ ਪਦ ਬਣੇ। ਈਰਾਨ ਦੀ ਇਕ ਪਾਰਥੀਅਨ ਹੁੰਦੀ ਸੀ, ਮੁਮਕਿਨ ਹੈ ਉਹ ਉਜੜ ਕੇ ਆ ਬਸੀ ਹੋਵੇ। ਪਰ ਉਤਰ ਪੱਛ (ਗਾਂਧਾਰ) ਦੇ ਅਸਲੀ ਹਿੰਦੂ ਯਾ ਬੋਧੀ ਲੋਕਾਂ ਵਿਚ ਪਛਮੀ ਯਹੂਦੀ ਯਾ ਈਰਾ ਲੋਕਾਂ ਦਾ ਰਲ ਮਿਲ ਕੇ ਪਠਾਣ ਬਣਨਾ ਇਸਦੇ ਲਛਣ ਸਪੱਸ਼ਟ ਦਿਸਦੇ ਹ

ਅਬਾਦੀ, ਭਾਵ ਸੰਸਾਰ। ਯਥਾ—*'ਜਿਨਿ ਐਵਡ ਪਿੜ ਠਿਣਕਿਓਨੁ' (੯੬੭)।*

**ਪਿੰਡੀ** [*ਸੰ: । ਸੰਸਕ੍ਰਿਤ, ਪਿੰਡ । ਈ ਨਿੰਮ੍ਰਵਾਚੀ ਪੰਜਾਬੀ ਪ੍ਰਤੇ*] ਦੇਹ, ਸਰੀਰ, ਇਸ ਦਾ ਭਾਵ ਬੁੱਧੀ ਤੋਂ ਬੀ ਲੈ ਲੈਂਦੇ ਹਨ। ਯਥਾ—*'ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ' (੧੦੧੨)*, ਕੱਚੀ ਬੁੱਧੀ ਵਾਲੇ ਸ਼ਬਦ ਨਹੀਂ ਚੀਨਦੇ। ਤਥਾ—*'ਅਚੇਤ ਪਿੰਡੀ ਅਗਿਆਨ ਅੰਧਾਰੁ' (੮੪੨)*। ਦੇਖੋ, 'ਢੋਰ'

**ਪੀਡੀ** [*ਗੁ: । ਸੰਸਕ੍ਰਿਤ, ਪਿਣ੍ਡ=ਠੋਸ*] ਤਕੜੀ, ਪੱਕੀ, ਮਜ਼ਬੂਤ। ਯਥਾ—*'ਪੀਡੀ ਪਾਈ ਗੰਢਿ' (੧੩੭੮)।*

**ਪੇਡ** [*ਸੰ: । ਹਿੰਦੀ, ਪੇੜ*] ੧. ਬੂਟਾ, ਬ੍ਰਿੱਛ। ਯਥਾ—*'ਏਕੁ ਬਗੀਚਾ ਪੇਡ ਘਨ ਕਰਿਆ' (੩੮੫)*, ਇਕ ਬਗੀਚਾ ਘਣੇ ਬੂਟਿਆਂ ਦਾ ਰਚਿਆ ਹੈ, ਭਾਵ ਸੰਸਾਰ।

੨. ਪੇੜ ਦੇ ਅਰਥ ਤੋਂ ਧੁਨਿ ਨਾਲ ਆਦਿ, ਅਰੰਭ, ਮੁੱਢ, ਸ਼ੁਰੂ ਅਰਥ ਨਿਕਲਦਾ ਹੈ। ਯਥਾ—*'ਪੇਡਿ ਲਗੀ ਹੈ ਜੀਅੜਾ ਚਾਲਣਹਾਰੋ' (੩੫੯)*, ਇਹ ਬਾਤ ਆਦਿ ਤੋਂ ਹੀ ਨਿਯਤ ਹੈ ਕਿ ਜੀਵ ਨਾਸੀ ਹੈ। ਤਥਾ—*'ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ' (੧੩੭੨)*, ਜਿਹੀ ਪ੍ਰੀਤ ਆਦਿ ਤੋਂ ਹੋਵੇ, ਜੇਕਰ ਅੰਤ ਤੀਕ ਨਿਭੇ (ਤਦ ਠੀਕ ਹੈ)।

**ਪੈਡੈ** [*ਸੰ: । ਸੰਸਕ੍ਰਿਤ, ਪਾਦ । ਪ੍ਰਾਕ੍ਰਿਤ, ਪਾਯ । ਪੁ: ਪੰਜਾਬੀ, ਪਾਯ+ ਡ ਪ੍ਰਤੇ=ਪਾਯਡ, ਪੈਂਡ । ਪੈਂਡ=ਪੈਰ, ਕਦਮ, ਆ ਪ੍ਰਤੇ=ਪੈਂਡਾ । ਪੈਂਡਾ=ਜਿਸ ਤੇ ਕਦਮ ਧਰੇ ਜਾਣ, ਰਸਤਾ*] ਰਸਤੇ ਵਿਚ, ਰਾਹ ਵਿਚ। ਯਥਾ—*'ਜਿਹ ਪੈਡੈ ਲੂਟੀ ਪਨਿਹਾਰੀ' (੩੯੩)*, ਤਥਾ—*'ਜਿਹ ਪੈਡੈ ਮਹਾ ਅੰਧ ਗੁਬਾਰਾ' (੨੬੪)।*

**ਪੰਡਾ** [*ਸੰ: । ਪੰਡਿ ਦਾ ਬਹੁ-ਬਚਨ । ਦੇਖੋ, 'ਪੰਡਿ'*] ਗਠੜੀਆਂ। ਯਥਾ—*'ਦੁਖ ਕੀਆ ਪੰਡਾ ਖੁਲ੍ਹੀਆ' (੧੨੪੦)।*

**ਪੰਡਿ** [*ਸੰ: । ਸੰਸਕ੍ਰਿਤ, ਪਿਣ੍ਡ*] ਢੇਰ, ਕੱਠ, ਗਠੜੀ, ਗੰਢ। ਯਥਾ—*'ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ' (੧੫)*। ਦੇਖੋ, 'ਪਾਲਿ'

**ਪੰਡੈ** [*ਸੰ: । ਦੇਖੋ, 'ਪੰਡਿ'*] ਗਠੜੀ ਵਿਚ, ਭਾਵ ਮਰਯਾਦਾ ਵਿਚ। ਯਥਾ—*'ਸਾਗਰੁ ਪੰਡੈ ਪਾਇਆ' (੧੧੭੧)*, ਸਮੁੰਦਰ ਨੂੰ ਮਰਯਾਦਾ ਵਿਚ ਰੱਖਿਆ ਹੋਇਆ ਹੈ।

**ਪੰਡਿਤੁ** [*ਸੰ: । ਸੰਸਕ੍ਰਿਤ, ਪੰਡਿਤ, ਪੁਣਾ=ਦਾਨਾਈ+ਤਾਰ, ਇਤਰ*] ਵਿਦਵਾਨ ਜੋ ਲੋਕਾਂ ਨੂੰ ਸਿਖਿਆ ਦਾਨ ਕਰੇ। ਯਥਾ—*'ਸੋ ਪੰਡਿਤੁ ਜੋ ਮਨੁ ਪਰਬੋਧੈ' (੨੭੪)*, ਗੁਰੂ ਜੀ ਕਹਿੰਦੇ ਹਨ ਜੋ ਲੋਕਾਂ ਨੂੰ ਪੜ੍ਹਾਵੇ ਪੰਡਤ ਨਹੀਂ, ਜੋ ਆਪਣੇ ਮਨ ਨੂੰ ਸਰਲ ਗਿਆਨੀ ਬਣਾਵੇ ਸੋ ਪੰਡਿਤੁ ਹੈ, ਜੋ ਤਿਹਾ ਗੁਣਾਂ ਕੀ ਪੰਡ ਉਤਾਰੇ[੧]।

**ਪਿੰਡ ਪਰਾਇਣ** [*ਖ: ਤ: ਪੁ: ਸ: । ਸੰਸਕ੍ਰਿਤ, ਪਿਣ੍ਡ, ਪਰਾਯਣ= ਆਸ੍ਰਾ*] ਦੇਹ ਦਾ ਆਸਰਾ। ਯਥਾ—*'ਸਾਕਤ ਕੀ ਓਹ ਪਿੰਡ ਪਰਾਇਣਿ' (੮੭੧)*, ਸਾਕਤ ਦੀ ਦੇਹ ਦਾ ਆਸਰਾ, ਉਹ—ਭਾਵ ਮਾਇਆ ਹੈ।

੧. ਇਸ ਤੁਕ ਵਿਚ ਗੁਰੂ ਜੀ, ਪੰਡਿਤ ਪਦ ਦੀ ਵਿਤਪਤੀ ਬਦਲਣ ਦਾ ਕਟਾਕਸ਼ ਵਰਤਦੇ ਹੋਏ ਪੰਡਿਤ ਨੂੰ ਸਮਝਾਂਦੇ ਹਨ, ਪੰਡ + ਤ = ਜੋ ਪੰਡ ਨੂੰ ਦੂਰ ਕਰੇ। ਤ੍ਰੈ ਗੁਣਾਂ ਦੀ ਪੰਡ ਉਤਾਰੇਗਾ ਤਾਂ ਉਹ ਤੁਰੀਆ ਵਾਸੀ ਹੋ ਜਾਏਗਾ।

**ਪੁੰਡਰ** [*ਸੰ: । ਸੰਸਕ੍ਰਿਤ, ਪੁੰਡ, ਪੁਣਰੀਕ=ਚਿੱਟਾ ਕਮਲ । ਪ੍ਰਾਕ੍ਰਿਤ, ਪੰਡਰੀਅ । ਪਾਂਡੂ, ਪਾਂਡਰ=ਚਿੱਟਾ*][੧] ੧. ਚਿੱਟਾ ਕਮਲ ਫੁਲ।

੨. [*ਦੇਸ਼ ਭਾਸ਼ਾ*] ਪ੍ਰਕਾਸ਼ਨਾ। ਯਥਾ—*'ਪਹਿਲ ਪੁਰੀਏ ਪੁੰਡਰ ਕਵਨਾ' (੬੯੩)।*

੩. ਚਿੱਟਾ ਰੰਗ। ਯਥਾ—*'ਪੁੰਡਰ ਕੇਸ ਕੁਸਮ ਤੇ ਧਉਲੇ' (੯੩)*, ਚਿੱਟੇ ਵਾਲ ਫੁਲ ਨਾਲੋਂ ਬੀ (ਧਉਲੇ) ਚਿੱਟੇ ਹੋਏ। ਤਥਾ—*'ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ' (੪੩੨)।*

**ਪੁੰਡਰਕ**[੧] [*ਸੰ: । ਸੰਸਕ੍ਰਿਤ, ਪੁਣ੍ਡਰੀਕ=ਚਿੱਟਾ ਕਮਲ*] ਚਿੱਟਾ ਕਮਲ, ਕਮਲ। ਯਥਾ—*'ਪਹਿਲ ਪੁਰੀਏ ਪੁੰਡਰਕ ਵਨਾ' (੬੯੩)*, ਪਹਿਲੇ ਆਦਿ ਪਰਮਾਤਮਾ ਕਮਲ ਫੁਲ (ਵਨਾ) ਪੈਦਾ ਹੋਇਆ ਯਾ ਬਣਿਆ।

**ਪਾਣ** [*ਸੰ: । ਸੰਸਕ੍ਰਿਤ, ਪਾਣ=ਵਪਾਰ*] ਵਪਾਰ, ਵਿਹਾਰ, ਭਾਵ ਵਰਤੋਂ। ਯਥਾ—*'ਭੀ ਸਾਹੂ ਸਿਉ ਪਾਣੁ' (੭੯੦)*, ਕਈ ਗਿਆਨੀ ਇਥੇ ਪਾਣ ਦਾ ਪੈਣ ਅਰਥ ਬੀ ਕਰਦੇ ਹਨ।

**ਪਾਣਾ** [*ਸੰ: । ਸੰਸਕ੍ਰਿਤ, ਉਪਾਨਹ=ਜੁੱਤੀ । ਪੁ: ਪੰਜਾਬੀ, ਪਨਹੀ, ਪਾਣਾ, ਪਣੀਆ*] ਜੁੱਤੀ। ਯਥਾ—*'ਮੁਹੇ ਮੁਹਿ ਪਾਣਾ ਖਾਇ' (੪੭੪)*, ਮੂੰਹੋਂ ਮੂੰਹ ਜੁੱਤੀਆਂ ਖਾਏਗਾ (ਨੌਕਰ ਜੋ ਬਰਾਬਰੀ ਕਰੂ)।

**ਪਾਣਿ/ਪਾਣੀ** [*ਸੰ: । ਸੰਸਕ੍ਰਿਤ, ਪਾਨੀਯ । ਪੰਜਾਬੀ, ਪਾਣੀ । ਸੰਖੇਪ ਰੂਪ, ਪਾਣੀ*] ੧. ਪਾਣੀ, ਜਲ, ਨੀਰ। ਯਥਾ—*'ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ ਕਲ' (੧੪੧੦)*, ਤਥਾ—*'ਪਾਣੀ ਪਖਾ ਪੀਸੁ' (੮੧੧)।*

੨. [*ਸਿੰਧੀ*] ਆਪ। ਯਥਾ—*'ਜੇ ਤੂੰ ਤਾਰੂ ਪਾਣਿ' (੧੪੧੦)*, ਇਸ ਤੁਕ ਦਾ ਅਰਥ ਹੋਵੇਗਾ—ਜੇ ਤੂੰ ਆਪ ਤੈਰਾਕ ਹੈਂ ਬੀ।

੩. [*ਸੰਸਕ੍ਰਿਤ*] ਹੱਥ। ਤੁਕ ਦਾ ਅਰਥ ਹੋਵੇਗਾ—ਜੇ ਤੂੰ ਹੱਥਾਂ ਦਾ ਤਾਰੂ ਹੈਂ ਬੀ, ਪਰ ਤ੍ਰੈਆਂ ਅਰਥਾਂ ਵਿਚ ਦੂਸਰਾ ਅਰਥ ਵਧੀਕ ਠੀਕ ਹੈ ਤੇ ਤੁਕ ਦੇ ਭਾਵ ਦੇ ਐਨ ਅਨੁਕੂਲ ਹੈ।

ਪਾਣੀ ਪਿਤਾ = ਸਾਰਿਆਂ ਦੀ ਸਾਜਨਾ ਕਰਨ ਕਰਕੇ ਪਾਣੀ ਪਿਤਾ ਹੈ। ਯਥਾ—*'ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ' (੧੨੪੦)*, ਪਾਣੀ ਸਾਜਨਾ ਕਰਨ ਕਰਕੇ ਤਾਂ ਪਿਤਾ ਹੈ, ਪਿਛੋਂ ਗਾਲਣ ਕਰਕੇ ਪਾਣੀ ਸਭ ਨੂੰ ਖਾ ਬੀ ਜਾਂਦਾ ਹੈ।

**ਪਣੀਆ** [*ਸੰ: । ਦੇਖੋ, 'ਪਾਣਾ'*] ਜੁੱਤੀ। ਯਥਾ—*'ਨਾਨਕ ਪਣ੍ਹੀਆ ਪਹਿਰੈ ਸੋਇ' (੧੨੫੬)।*

**ਪਤ** [*ਸੰ: । ਸੰਸਕ੍ਰਿਤ, ਪਾਤ੍ਰ*] ਪਾਤ੍ਰ, ਭਾਂਡਾ, ਭਾਵ ਤੂੰਬੇ ਤੋਂ ਹੈ। ਯਥਾ—*'ਭਉ ਭਾਉ ਦੁਇ ਪਤ ਲਾਇ ਜੋਗੀ' (੯੦੮)।*

**ਪਤਿ** [*ਸੰ: । ਸੰਸਕ੍ਰਿਤ*] ੧. ਸ੍ਵਾਮੀ, ਪਤੀ। ਯਥਾ—*'ਉਮਾਪਤਿ' (੭੧੦)।*

੨. [*ਸੰਸਕ੍ਰਿਤ, ਪ੍ਰਤਿਸ਼੍ਠਾ । ਪੰਜਾਬੀ, ਪਤਿ*][੨] ਇੱਜ਼ਤ, ਪੈਜ, ਆਬਰੂ।

੧. ਕਈ ਲੋਕ 'ਪੁੰਡ੍ਰਕ' ਦਾ ਇਹ ਅਰਥ ਕਰਦੇ ਹਨ, ਪਰ ਪੁੰਡ੍ਰਕ ਦਾ ਕੋਸ਼ ਅਰਥ ਇਕ ਪ੍ਰਕਾਰ ਦਾ ਗੰਨਾ ਬੀ ਹੈ, ਜਿਸ ਨੂੰ ਅੱਜ-ਕੱਲ੍ਹ ਪੋਂਡਾ ਯਾ ਪੌਨਾ ਕਹਿੰਦੇ ਹਨ। ਪੁੰਡ੍ਰ ਦਾ ਅਰਥ ਕਮਲ ਹੈ ਤੇ ਪੁੰਡਰੀਕ ਦੇ ਅਰਥ ਹਨ, ਚਿੱਟਾ। ਪੁੰਡਰੀਕ = ਚਿੱਟਾ ਕਮਲ। ਮਰਹਟੀ ਵਿਚ ਪਾਂਡਰੇ ਕਮਲ = ਚਿੱਟੇ ਕਮਲ ਨੂੰ ਆਖਦੇ ਹਨ।

੨. ਪਤਿ ਪਦ ਸੰਸਕ੍ਰਿਤ ਦੇ ਪ੍ਰਤਿਸ਼੍ਠਾ ਪਦ ਤੋਂ ਸਿੱਧਾ ਪੰਜਾਬੀ ਵਿਚ ਬਦਲ ਕੇ ਆਇਆ ਜਾਪਦਾ ਹੈ, ਕਿਉਂਕਿ ਇਸਦਾ ਪ੍ਰਾਕ੍ਰਿਤ ਰੂਪ ਹੈ ਪਈਠ੍ਹ। ਪਈਠ੍ਹ ਤੋਂ ਪਤ ਦਾ ਬਣਨਾ ਸੰਭਵ ਨਹੀਂ, ਹਾਂ ਇਹ ਸੰਭਵ ਹੈ ਕਿ ਸੰਸਕ੍ਰਿਤ ਲਫ਼ਜ਼ ਪਦ (ਜਿਸ ਦਾ ਅਰਥ ਹੈ ਦਰਜਾ, ਸਤਿਕਾਰ ਦੀ ਥਾਂ) ਇਸ 'ਪਤ' ਪਦ ☛

ਯਥਾ—*'ਪਤਿ ਕਾ ਧਨੁ ਪੂਰਾ ਹੋਆ'* (੧੧੬੮), (ਜਿਸ ਪਾਸ ਸੇਵਾ ਸਿਮਰਨ ਦਾ) ਪੂਰਾ ਧਨ ਹੈ, ਉਹੀ ਪਤਿ ਕਾ, ਅਰਥਾਤ ਇੱਜ਼ਤ ਵਾਲਾ ਹੋਇਆ ਹੈ। ਤਥਾ—*'ਨਾਨਕ ਸਚੇ ਨਾਮ ਬਿਨੁ ਸਿਰ ਖੁਰ ਪਤਿ ਪਾਟੀ'* (੧੨੮੭), ਸਿਰ ਤੋਂ ਪੈਰਾਂ ਤਕ, ਭਾਵ ਸਾਰੇ ਬੇਪਤੀ ਹੋਈ। ਤਥਾ—*'ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ'* (੧੩੮)। ਦੇਖੋ, 'ਪਤਿ ਝੋਲੀ'

**ਪਤੀ** [*ਸੰ:। ਸੰਸਕ੍ਰਿਤ, ਪਤਿ:*] ੧. ਖਸਮ, ਭਰਤਾ। ਯਥਾ—*'ਕਿਨ ਬਿਧਿ ਪਾਵਉ ਪ੍ਰਾਨ ਪਤੀ'* (੧੧੭੧)।

੨. [*ਸੰਸਕ੍ਰਿਤ, ਪਤ੍ਰੀ*] ਪਤ੍ਰੀ—ਤਿੱਥ, ਮਹੂਰਤ, ਸਾਹਿਅ, ਲਗਨ ਆਦਿਕਾਂ ਦੱਸਣ ਵਾਲੀ ਸੈਂਚੀ ਨੂੰ ਤਿੱਥ ਪਤ੍ਰੀ ਕਹਿੰਦੇ ਹਨ।

੩. ਜਿਸ ਪਲ ਘੜੀ ਆਦਮੀ ਜੰਮਿਆ ਹੋਵੇ, ਉਸ ਤੋਂ ਜਯੋਤਿਸ਼ ਦਾ ਹਿਸਾਬ ਗਿਣ ਕੇ ਉਸ ਦੀ ਆਯੂ, ਦੁਖ ਸੁਖ ਆਦਿ ਗੱਲਾਂ ਗਿਣ ਕੇ ਜਿਸ ਵਿਚ ਲਿਖੀਆਂ ਹੋਣ, ਉਸ ਨੂੰ ਜਨਮ ਪੱਤ੍ਰੀ ਕਹਿੰਦੇ ਹਨ। ਯਥਾ—*'ਪੰਡਿਤ ਪਾਧੇ ਆਣਿ ਪਤੀ ਬਹਿ ਵਾਚਾਈਆ'*। (੭੭੩)

੪. [*ਸੰ:। ਸੰਸਕ੍ਰਿਤ, ਪਤ੍ਰੰ*] ਤੁਲਸੀ ਦਲ। ਦੇਖੋ, 'ਭਾਵਨ ਪਾਤੀ'

**ਪਤੇ** [*ਸੰਬੋ:। ਸੰਸਕ੍ਰਿਤ, ਪਤਿ:=ਮਾਲਕ*] ਹੇ ਪਤੀ, ਹੇ ਮਾਲਕ! ਯਥਾ—*'ਰਾਖਹੁ ਮੇਰੀ ਲਾਜ ਪਤੇ'* (੮੭੬)।

**ਪਾਤ** [*ਸੰ:। ਸੰਸਕ੍ਰਿਤ, ਪਤ੍ਰੰ। ਹਿੰਦੀ, ਪਾਤ। ਪੰਜਾਬੀ, ਪੱਤਰ, ਪੱਤਾ, ਪੱਤ*] ੧. ਪੱਤੇ, ਪੱਤਰ। ਯਥਾ—*'ਜੈਸੇ ਪੁਰਿ ਵਨ ਪਾਤ'* (੮੫੭), ਜੈਸੇ ਬਨ ਦੇ ਹਰੇ ਪੱਤੇ। ਤਥਾ—*'ਤਰਵਰ ਵਿਛੁੰਨੇ ਨਹ ਪਾਤ ਜੁੜਤੇ'* (੫੪੬)।

੨. [*ਸੰ:। ਸੰਸਕ੍ਰਿਤ, ਪਤ੍ਰੰ=ਖੰਭ। ਹਿੰਦੀ, ਪਾਤ*] ਪੱਤੇ ਭਾਵ ਖੰਭ। ਯਥਾ—*'ਭਾਂਭੀਰੀ ਕੇ ਪਾਤ ਪਾਰਦੋ'* (੬੨੪)। ਦੇਖੋ, 'ਭਾਂਭੀਰੀ'

੩. [*ਸੰ:। ਦੇਖੋ, 'ਪਤਿ ੨.'*] ਪਤਿ, ਵਡਿਆਈ, ਇੱਜ਼ਤ। ਯਥਾ—*'ਭਗਤਨ ਕੀ ਰਾਖੀ ਪਾਤਿ'* (੬੮੧)।

੪. [*ਸੰ:। ਸੰਸਕ੍ਰਿਤ, ਪਕ੍ਤਿ=ਸ਼੍ਰੇਣੀ। ਪ੍ਰਾਕ੍ਰਿਤ, ਪੰਤਿ। ਪੁ: ਪੰਜਾਬੀ, ਪਾਤ। ਨ: ਪੰਜਾਬੀ, ਪਾਂਤ*][1] ਲੜੀ, ਕਤਾਰ, ਪੰਗਤੀ, ਪੀਹੜੀਆਂ। ਯਥਾ—*'ਕੇਤੇ ਪਾਤ ਨਰਿੰਦ'* (੭), ਰਾਜਿਆਂ ਦੀਆਂ ਕਈ ਪੰਕਤੀਆਂ। ਇਸ ਤੁਕ ਵਿਚ ਪਾਤ ਦਾ ਅਰਥ 'ਪਿਆਦਾ' ਬੀ ਕਰ ਲੈਂਦੇ ਹਨ ਤੇ ਸੰਸਕ੍ਰਿਤ ਵਿਚ 'ਪਾਤ' ਦਾ ਅਰਥ ਸ੍ਵਾਮੀ ਬੀ ਹੈ, ਅਰਥਾਤ ਕਈ ਪਾਤਸ਼ਾਹ ਤੇ ਕਈ {ਪਾਤ} ਸੁਆਮੀ ਯਾ ਸਿਰ ਕਰਦੇ ਹਨ।

**ਪਾਤੀ** [*ਸੰ:। ਸੰਸਕ੍ਰਿਤ, ਪਾਤਿਨ=ਡਿਗਣਾ*] ੧. ਡਿਗ ਪੈਣ ਵਾਲਾ। ਯਥਾ—*'ਸੋ ਨਰਕ ਪਾਤੀ ਹੋਵਤ ਸੁਆਨੁ'* (੨੭੮), ਉਹ ਕੂਕਰ {ਨਰਕ ਪਾਤੀ} ਨਰਕ ਵਿਚ ਪੈਣ ਵਾਲਾ ਹੁੰਦਾ ਹੈ।

੨. [*ਸੰਸਕ੍ਰਿਤ, ਪਤ੍ਰੰ। ਹਿੰਦੀ, ਪਤੀ, ਪਾਤੀ*] ਪੱਤਾ, ਪੱਤਰ। ਯਥਾ—*'ਗਿਆਨੁ ਜਨੇਊ ਧਿਆਨੁ ਕੁਸਪਾਤੀ'* (੩੫੫), ਤਥਾ—*'ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ'* (੪੭੯)।

੩. [*ਦੇਖੋ, 'ਪਾਤ ੪.'*] ਪੰਗਤ, ਸ਼੍ਰੇਣੀ, ਬਿਰਾਦਰੀ। ਯਥਾ—*'ਕਹਾ ਕਰਉ ਜਾਤੀ ਕਹ ਕਰਉ ਪਾਤੀ'* (੪੮੫)।

੪. [*ਜੋ ਪੱਤਿਆਂ ਤੋਂ ਬਣੇ ਸੋ ਪਾਤੀ*] ਪੱਤਲ। ਯਥਾ—*'ਪ੍ਰਾਪਤਿ ਪਾਤੀ ਧਾਨੁ'* (੧੩੨੯), ਧਜਾਨ ਦੀ ਪ੍ਰਾਪਤੀ ਇਹ ਪੱਤਲ ਹੈ। ਦੇਖੋ, 'ਪਾਤੀ ਧਾਨ'

**ਪਿਤ** [*ਸੰ:। ਸੰਸਕ੍ਰਿਤ, ਪਿਤ੍ਤ। ਪੰਜਾਬੀ, ਪਿੱਤ*] ਪਿੱਤ, ਸਫਰਾ, ਇਕ ਰਸ ਹੈ ਜੋ ਜਿਗਰ ਵਿਚ ਪੈਦਾ ਹੁੰਦਾ ਹੈ, ਪਿਲੱਤਣ ਜੇਹੀ ਵਾਲਾ ਤੇ ਕੌੜਾ। ਇਹ ਗਿਜ਼ਾ ਦੇ ਹਜ਼ਮ ਹੋਣ, ਆਂਦਰਾਂ ਦੇ ਸਫਾ ਰੱਖਣ ਵਿਚ ਇਕ ਸਹਾਇਕ ਵਸਤੂ ਹੈ, ਪਰ ਜੇ ਇਹ ਵਿਗੜੇ ਤਾਂ ਰੋਗ ਉਤਪੰਨ ਕਰਦਾ ਹੈ, ਜਿਨ੍ਹਾਂ ਦਾ ਸੁਭਾਵ ਪਿਤ ਵਾਲਾ ਹੋਵੇ ਉਹ ਅਕਸਰ ਕ੍ਰੋਧੀ ਹੁੰਦੇ ਹਨ। ਯਥਾ—*'ਕਾਢਿ ਕੁਠਾਰੁ ਪਿਤ ਬਾਤ ਹੰਤਾ'* (੭੧੪)। ਦੇਖੋ, 'ਪਿਤ ਬਾਤ'

**ਪਿਤਾ** [*ਸੰ:। ਸੰਸਕ੍ਰਿਤ, ਪਿਤ੍ਰਿ। ਪ੍ਰਾਕ੍ਰਿਤ, ਪਿਆ। ਪੰਜਾਬੀ, ਪਿਤਾ, ਪਿਉ*] ਬਾਪ, ਪਿਤਾ, ਪਿਉ, ਜਨਕ। ਯਥਾ—*'ਪਿਤਾ ਜਾਤਿ ਤਾ ਹੋਈਐ'* (੮੨)।

**ਪੀਤ** [*ਸੰ:। ਸੰਸਕ੍ਰਿਤ*] ੧. ਪੀਲਾ ਰੰਗ।

੨. [*ਸੰ:। ਸੰਸਕ੍ਰਿਤ, ਪ੍ਰੀਤ*] ਪ੍ਰੀਤ। ਯਥਾ—*'ਪੀਤ ਪੀਤੰਬਰ ਤ੍ਰਿਭਵਣ ਧਣੀ'* (੧੦੮੨), ਪੀਲੇ ਬਸਤ੍ਰਾਂ ਵਿਚ (ਜਿਸ ਦੀ) ਪ੍ਰੀਤ ਹੈ ਤੇ ਤਿੰਨਾਂ ਲੋਕਾਂ ਦਾ ਮਾਲਕ ਹੈ, ਯਾ ਆਪ ਬੀ ਪੀਲਾ (ਸੋਨੇ ਰੰਗਾ ਹੈ ਤੇ) ਕਪੜੇ ਬੀ ਪੀਲਿਆਂ ਵਾਲਾ ਹੈ। ਦੇਖੋ, 'ਪੀਤੰਬਰ'

੩. [*ਕ੍ਰਿ:। ਪੰਜਾਬੀ, ਪੀਣਾ, ਪੀਵਤ। ਇਸ ਦਾ ਸੰਖੇਪ, ਪੀਤ*] ਪੀਤਾ, ਪੀਆ।

**ਪੀਤਾ** [*ਕ੍ਰਿ:। ਪੰਜਾਬੀ, ਪੀਣਾ ਦਾ ਭੂਤਕਾਲ*] ਪੀ ਲਿਆ। ਯਥਾ—*'ਤਿਨੀ ਪੀਤਾ ਰੰਗ ਸਿਉ ਜਿਨ ਕਉ ਲਿਖਿਆ ਆਦਿ'*। (੧੨੩੮)

**ਪੁਤ** [*ਸੰ:। ਸੰਸਕ੍ਰਿਤ, ਪੁਤ੍ਰ:। ਪ੍ਰਾਕ੍ਰਿਤ, ਪੁਤੁ। ਪੰਜਾਬੀ, ਪੁੱਤ, ਪੁੱਤਰ। ਹਿੰਦੀ, ਪੂਤ*] ਬੇਟਾ। ਯਥਾ—*'ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ'* (੩੦੭), ਤਥਾ—*'ਮੇਰਾ ਪੁਤੁ ਧੀ ਖਾਇ'* (੧੬੬)।

**ਪੁਤੀ** [*ਸੰ:। ਸੰਸਕ੍ਰਿਤ, ਪੁਤ੍ਰ ਦਾ ਪੰਜਾਬੀ ਬਹੁ-ਬਚਨ*] ਪੁਤ੍ਰਾਂ ਨੂੰ। ਯਥਾ—*'ਪੁਤੀ ਭਾਤੀਈ ਜਾਵਾਈ ਸਕੀ'* (੮੫੩)।

**ਪੂਤ** [*ਸੰ:। ਦੇਖੋ, 'ਪੁਤ'*] ੧. ਪੁਤ੍ਰ, ਲੜਕਾ। ਯਥਾ—*'ਕਾਹੇ ਪੂਤ ਝਗਰਤ ਹਉ ਸੰਗਿ ਬਾਪ'* (੧੨੦੦)। ਦੇਖੋ, 'ਪੂਤ ਪਿਤਾ ਇਕ ਜਾਇਆ'

੨. ਭਾਵ ਵਿਚ ਚੇਲਾ। ਯਥਾ—*'ਗੋਰਖ ਪੂਤੁ ਲੋਹਾਰੀਪਾ ਬੋਲੈ'*। (੯੩੯)

੩. [*ਸੰਸਕ੍ਰਿਤ*] ਪਵਿੱਤ੍ਰ। ਯਥਾ—*'ਤਗੁ ਨ ਤੂਟਸਿ ਪੂਤ'*। (੪੭੧)

**ਪੂਤੀ** [*ਸੰ:। ਦੇਖੋ, 'ਪੁਤ'। ਪੂਤ ਦਾ ਇਸਤ੍ਰੀ ਲਿੰਗ*] ਪੁਤ੍ਰੀ, ਬੇਟੀ, ਧੀ। ਯਥਾ—*'ਸੋਹਾਗਨਿ ਕਿਰਪਨ ਕੀ ਪੂਤੀ'* (੮੭੨)।

**ਪੋਤ/ਪੋਤਾ** [*ਸੰ:। ਸੰਸਕ੍ਰਿਤ, ਪੋਤੀ*] ੧. ਜਹਾਜ਼। ਯਥਾ—*'ਪ੍ਰਾਪਤਿ ਪੋਤਾ ਕਰਮੁ ਪਸਾਉ'* (੮੭੮), ਜਿਸ ਨੂੰ {ਕਰਮ} ਕਿਰਪਾ ਦੀ ਦਾਤ ਹੁੰਦੀ ਹੈ ਉਸ ਨੂੰ ਨਾਮ ਦਾ ਜਹਾਜ਼ ਪ੍ਰਾਪਤ ਹੁੰਦਾ ਹੈ। ਤਥਾ—*'ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ'* (੫੩੯)।

੨. [*ਸੰਸਕ੍ਰਿਤ*] ਕਪੜਾ, ਪੱਲਾ। ਯਥਾ—*'ਜਿਨਾ ਪੋਤੈ ਪੁੰਨੁ ਸੇ ਗਿਆਨ ਬੀਚਾਰੀ'* (੧੬੦)।

---

☛ ਦਾ ਮੂਲ ਹੋਵੇ। ਪਤਿ ਦੇ ਤਤੇ ਨੂੰ ਸਿਹਾਰੀ ਹੋਣ ਕਰਕੇ ਵਧੀਕ ਸੰਭਾਵਨਾ ਪ੍ਰਤਿਸ਼੍ਰਾ ਵਲ ਜਾਂਦੀ ਹੈ।

[1] ਬੋਲਚਾਲ ਵਿਚ ਜੋ ਪਦ 'ਜਾਤ ਪਾਤ' ਬੋਲਦੇ ਹਨ, ਉਸ ਵਿਚ ਦਾ 'ਪਾਤ' ਪਦ ਇਹੋ ਹੈ।

੩. [*ਫ਼ਾਰਸੀ, ਪੋਤਹ*[1]] ਖ਼ਜ਼ਾਨਾ। ਯਥਾ—*'ਸੁਖ ਸਹਜ ਦਇਆ ਕਾ ਪੋਤਾ' (੯੯੩)*। ਦੇਖੋ, 'ਪੋਤਦਾਰੀ', 'ਪੋਤੇਦਾਰ'

**ਪਤੀਆ** [*ਸੰਸਕ੍ਰਿਤ, ਪ੍ਰਤਜਯ:, ਪ੍ਰਤੀਤਿ। ਪ੍ਰਾਕ੍ਰਿਤ, ਪਤ੍ਰਯ। ਹਿੰਦੀ, ਪਤੀਆਰਾ। ਪੰਜਾਬੀ, ਪਤੀਆ। ਕ੍ਰਿਯਾ, ਪਤੀਜਨਾ। ਇਸ ਦਾ ਸੰਖੇਪ ਪਤੀਣਾ। ਸੰਸਕ੍ਰਿਤ, ਪ੍ਰਤੱਗਜਾ ਬੀ ਇਸ ਦਾ ਮੂਲ ਜਾਪਦਾ ਹੈ*] ੧. ਪ੍ਰਤੀਤ, ਇਤਬਾਰ। ਯਥਾ—*'ਜਉ ਅਬ ਕੀ ਬਾਰ ਨ ਜੀਵੈ ਗਾਇ॥ ਤ ਨਾਮ ਦੇਵ ਕਾ ਪਤੀਆ ਜਾਇ' (੧੧੬੬)*।

੨. ਪਰੀਖਿਆ, ਅਜ਼ਮਾਇਸ਼। ਯਥਾ—*'ਤੀਨਿ ਬਾਰ ਪਤੀਆ ਭਰਿ ਲੀਨਾ' (੮੭੦)*।

**ਪਤੀਆਇ** [*ਕ੍ਰਿ: ਵਿ:। ਦੇਖੋ, 'ਪਤੀਆ'*] ਪਤੀਜਦਾ, ਯਕੀਨ ਕਰਦਾ। ਯਥਾ—*'ਕਹੇ ਨ ਕੋ ਪਤੀਆਇ' (੧੩੭੧)*।

**ਪਤੀਆਇਦਾ** [*ਕ੍ਰਿ:। ਦੇਖੋ, 'ਪਤੀਆ'*] ਨਿਸਚਾ ਕਰਦਾ ਹੈ (ਕਿ ਮਾਯਾ ਮੈਨੂੰ ਵੱਡਾ ਕਰੇਗੀ)। ਯਥਾ—*'ਜਿਸਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ' (੪੨)*।

**ਪਤੀਆਗਾ** [*ਕ੍ਰਿ:। ਦੇਖੋ, 'ਪਤੀਆ'। ਪਤੀਆ + ਆ ਗਿਆ ਦਾ ਸੰਖੇਪ*] ਪਤੀਜ ਗਿਆ, ਯਕੀਨ ਆ ਗਿਆ। ਯਥਾ—*'ਗੁਰ ਪੂਛੇ ਮਨੁ ਪਤੀਆਗਾ' (੬੫੭)*।

**ਪਤੀਆਨਾ** [*ਕ੍ਰਿ:। ਦੇਖੋ, 'ਪਤੀਆ'*] ਪਤੀਜਦਾ, ਭਰੋਸਾ ਕਰਦਾ। ਯਥਾ—*'ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ' (੨੬੦)*।

**ਪਤੀਆਰ/ਪਤੀਆਰਾ** [*ਸੰ:। ਦੇਖੋ, 'ਪਤੀਆ'*]

੧. ਭਰੋਸਾ। ਯਥਾ—*'ਤਿਨ੍ ਕਾ ਨਹੀ ਪਤੀਆਰਾ' (੩੩੯)*।

੨. ਪ੍ਰੀਖਿਆ, ਅਜ਼ਮਾਇਸ਼। ਯਥਾ—*'ਅਬ ਪਤੀਆਰੁ ਕਿਆ ਕੀਜੈ'। (੬੬੪)*

**ਪਤੀਆਵੈ** [*ਕ੍ਰਿ:। ਦੇਖੋ, 'ਪਤੀਆ'*] (ਆਪਣੇ ਉਪਰ) ਭਰੋਸੇ ਵਾਲੇ ਕਰੇ। ਯਥਾ—*'ਕਬ ਕੋਊ ਲੋਗਨ ਕਉ ਪਤੀਆਵੈ' (੩੬੮)*।

**ਪਾਤਉ** [*ਸੰ:। ਸੰਸਕ੍ਰਿਤ, ਪਾਤਲੀ = ਇਕ ਖ਼ਾਸ ਪ੍ਰਕਾਰ ਦੀ ਇਸਤ੍ਰੀ। ਹਿੰਦੀ, ਪਾਤਰ=ਕੰਜਰੀ*] ਵੇਸਵਾ, ਗਨਿਕਾ, ਭਾਵ ਇੰਦ੍ਰਯ। ਯਥਾ—*'ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ (੮੮੪)*।

**ਪੈਤੀਸ** [*ਸੰਖ: ਵਾ:। ਹਿੰਦੀ*] ੧. ਤੀਹ ਅਤੇ ਪੰਜ, ੩੫। ਯਥਾ—*'ਪੈਤੀਸ ਨ ਖੀਣਉ' (੧੩੯੪)*, ਇਸ ਸਾਰੀ ਤੁਕ ਦਾ ਭਾਵ ੭੧ ਵਰ੍ਹੇ ਦੀ ਆਰਬਲਾ ਗੁਰੂ ਅਮਰ ਦਾਸ ਜੀ ਤੋਂ ਹੈ ਜੋ ਤਦੋਂ ਸਤਿਗੁਰੂ ਦੀ ਸੇਵਾ ਵਿਚ ਆਏ।

੨. ਭਾਵ ੩੦ ਰੋਜ਼ੇ ਤੇ ਪੰਜ ਨਮਾਜ਼ਾਂ ਤੋਂ ਬੀ ਲੈਂਦੇ ਹਨ।

**ਪਾਤਿਸਾਹੀ** [*ਸੰ:। ਦੇਖੋ, 'ਪਾਤਿਸਾਹੁ'। ਈ ਪੰਜਾਬੀ ਪ੍ਰਤੇ*[2]] ਪਾਤਸ਼ਾਹਾਂ ਦਾ। ਯਥਾ—*'ਨਾਨਕ ਪਾਤਿਸਾਹੀ ਪਾਤਿਸਾਹੁ' (੫)*।

**ਪਾਤਿਸਾਹੁ** [*ਸੰ:। ਫ਼ਾਰਸੀ, ਬਾਦ ਯਾ ਪਾਤ (=ਤਖ਼ਤ)+ਸ਼ਾਹ= ਮਾਲਕ*] ਤਖ਼ਤ ਦਾ ਮਾਲਕ, ਰਾਜਾ, ਮਹਾਰਾਜਾ, ਸੁਲਤਾਨ। ਯਥਾ—*'ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ'। (੪੩੩)*

---

੧. ਫ਼ਾਰਸੀ ਵਿਚ ਪੋਤਹ, ਪੋਤ੍ਹ, ਫਤੋਹ, ਤ੍ਰੈ ਤਰ੍ਹਾਂ ਲਿਖਦੇ ਹਨ। ਪੋਤਹ = ਉਹ ਰੁਪਯਾ ਜੋ ਖ਼ਜ਼ਾਨੇ ਵਿਚ ਪਰਜਾ ਦਾਖ਼ਲ ਕਰਦੀ ਹੈ, ਆਮ ਅਰਥ ਹੈ ਖ਼ਜ਼ਾਨਾ।

੨ ਫ਼ਾਰਸੀ ਪਦ ਪਾਦਸ਼ਾਹ ਜਦ ਪਾਦਸ਼ਾਹੀ ਲਿਖਿਆ ਜਾਏ ਤਾਂ ਅਰਥ ਪਾਦਸ਼ਾਹਤ ਹੈ, ਓਥੇ ਈ ਪ੍ਰਤੇ ਫ਼ਾਰਸੀ ਦਾ ਆਪਣਾ ਹੈ।

**ਪਤਿਸਟਿਆ** [*ਕ੍ਰਿ:। ਸੰਸਕ੍ਰਿਤ, ਪ੍ਰਤਿਸ੍ਰੁ=ਕਾਇਮ। ਪੁ: ਪੰਜਾਬੀ ਕ੍ਰਿਯਾ, ਪਤਿਸਟਣਾ*] ੧. ਫੈਲਿਆ, ਪਸਰਿਆ ਯਾ ਕਾਇਮ ਹੋ ਗਿਆ। ਯਥਾ—*'ਕਉੜਾ ਹੋਇ ਪਤਿਸਟਿਆ' (੬੪੧)*, ਉਹ ਰੋਗ ਦੁਖਦਾਤਾ ਹੋ ਕੇ (ਸਾਰੀ ਦੇਹ ਵਿਚ ਫੈਲ ਗਿਆ ਯਾ) ਕਾਇਮ ਹੋ ਗਿਆ ਜਿਸ ਨੇ ਸੋਕਾਂਤ੍ਰ ਕਰ ਦਿੱਤਾ।

੨. ਇਸ ਪਦ ਦਾ ਅਰਥ 'ਉਲਟ ਪਿਆ' ਬੀ ਕਰਦੇ ਹਨ।

**ਪੁਤਹਾਰੀ** [*ਸੰ:। ਪੁ: ਪੰਜਾਬੀ*][1] ੧. ਪੁਤ੍ਰ ਦੀ ਵਹੁਟੀ, ਨੂੰਹ।

੨. ਪੁਤ੍ਰ ਅਤੇ (ਹਾਲੀ) ਸੇਵਕ[2]। ਯਥਾ—*'ਜਿਨਿ ਦੀਏ ਭ੍ਰਾਤ ਪੁਤਹਾਰੀ' (੬੧੩)*।

੩. [*ਸੰ:। ਸੰਸਕ੍ਰਿਤ, ਪ੍ਰਤਿਹਾਰ=ਦਾਸ*] ਸੇਵਕ। ਦੇਖੋ, 'ਹਾਰੀ'

**ਪਾਤਿਕ** [*ਸੰ:। ਸੰਸਕ੍ਰਿਤ, ਪਾਤਕ:*] ਪਾਪ। ਯਥਾ—*'ਕੋਟਿ ਜਨਮ ਕੇ ਲਹਹਿ ਪਾਤਕਿ ਗੋਬਿੰਦ ਲੋਚਾ ਪੂਰਿ' (੫੦੨)*।

**ਪਤੰਗ** [*ਸੰ:। ਸੰਸਕ੍ਰਿਤ, ਪਤਙ੍ਗ=ਸੂਰਜ, ਚਿੜੀ, ਚਾਵਲ, ਪਾਰਾ, ਸੰਦਲ, ਭੰਬਟ, ਲੋਹਾ ਆਦਿ*] ੧. ਸੂਰਜ।

੨. ਪਤੰਗਾ (ਇਕ ਨਿੱਕਾ ਜੀਵ)। ਯਥਾ—*'ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ' (੧੩੬੪)*, ਨਾਨਕ ਜੋ ਅਧਮ ਸੀ, ਸਾਰੇ ਲੋਕਾਂ ਵਿਚ ਸੂਰਜ ਵਾਂਙੂ ਪ੍ਰਗਟ ਹੋ ਗਿਆ। ਅਥਵਾ (ਗੁਰ) ਨਾਨਕ (ਜੀ ਆਖਦੇ ਹਨ), ਨੀਚ ਪਤੰਗਾ ਪ੍ਰੀਤ ਦੇ ਕਾਰਨ ਸਾਰੇ ਲੋਕਾਂ ਵਿਚ ਪ੍ਰਗਟ ਹੋ ਗਿਆ।

੩. ਭੰਬਟ ਜੋ ਦੀਵੇ ਤੇ ਆਸ਼ਕ ਹੈ[3]। ਯਥਾ—*'ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ' (੪੮੬)*, ਮ੍ਰਿਗ ਨੂੰ ਸ਼ਬਦ ਸੁਣਨ ਦਾ ਦੋਖ ਹੈ, ਮੀਨ ਨੂੰ ਖਾਣ ਦਾ ਦੋਖ ਹੈ, ਭ੍ਰਿੰਗ (ਭੌਰੇ) ਨੂੰ ਸੁਗੰਧ ਦਾ ਦੋਖ ਹੈ, ਪਤੰਗ (ਭੰਬਟ) ਨੂੰ ਰੂਪ (ਦੀਵੇ ਦੇ ਪ੍ਰਕਾਸ਼ ਤੱਕਣ ਦਾ) ਦੋਖ ਹੈ, ਕੁੰਚਰ (ਹਾਥੀ) ਨੂੰ ਸਪਰਸ਼ (ਕਾਮ) ਦਾ ਦੋਖ ਹੈ, ਇਹ ਪੰਜੇ ਇਕ ਇਕ ਐਬ ਕਰ ਕੇ ਮਰਦੇ ਹਨ (ਆਦਮੀ ਵਿਚ ਪੰਜੇ ਹੀ ਦੋਖ ਪ੍ਰਬਲ ਹਨ)।

੩. ਲੇਹਾ, ਉਹ ਕੀੜਾ ਜੋ ਉੱਨ ਤੇ ਪਸ਼ਮੀਨੇ ਨੂੰ ਟੁਕ ਟੁਕ ਕੇ ਨਾਸ ਕਰਦਾ ਹੈ। ਯਥਾ—*'ਮਾਇਆ ਮੋਹ ਮੈਲੁ ਪਤੰਗੁ ਨ ਲਾਗੈ' (੧੦੪੯)*, ਮਾਇਆ ਰੂਪੀ ਮੈਲ ਤੇ ਮੋਹ ਰੂਪੀ ਲੇਹਾ ਨਹੀਂ ਲਗਦਾ। ਤਥਾ—*'ਓਨਾ ਮੈਲੁ ਪਤੰਗੁ ਨ ਲਗਈ ਜਿ ਚਲਨਿ ਸਤਿਗੁਰ ਭਾਇ' (੧੪੧੮)*, ਤਥਾ—*'ਸਤਿਗੁਰੁ ਸੇਵਿਐ ਹਰਿ ਮਨਿ ਵਸੈ ਲਗੈ ਨ ਮੈਲੁ ਪਤੰਗੁ' (੬੯)*, ਇਨ੍ਹਾਂ ਤਿੰਨਾਂ ਤੁਕਾਂ ਵਿਚ ਕਈ ਗਿਆਨੀ ਪਤੰਗ ਦਾ ਅਰਥ ਸਰੀਰ, ਰੰਚਕ ਮਾਤ੍ਰ ਤੇ ਸੂਰਜ ਵਤ, ਤ੍ਰੈ ਅਰਥ ਲਾਉਣ ਦਾ ਯਤਨ ਬੀ ਕਰਦੇ ਹਨ।

**ਪਤੀਜੈ** [*ਕ੍ਰਿ:। ਦੇਖੋ, 'ਪਤੀਆ'*] ਭਰੋਸਾ ਕਰਦਾ, ਯਕੀਨ ਕਰਦਾ। ਯਥਾ—*'ਹਠਿ ਨ ਪਤੀਜੈ ਨਾ ਬਹੁ ਭੇਖੈ' (੬੮੬)*।

**ਪਤੁ ਝੋਲੀ** [*ਖ: ਤ: ਪੁ: ਸ:। ਸੰਸਕ੍ਰਿਤ, ਪਤਿ। ਪੰਜਾਬੀ, ਝੋਲੀ*] ਇੱਜ਼ਤ ਦੀ ਝੋਲੀ। ਯਥਾ—*'ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ' (੮੭੭)*।

---

੧. ਹਾਰਿ ਇਸਤ੍ਰੀ ਲਿੰਗ ਦਾ ਪ੍ਰਤੇ ਹੈ, ਜਿਕੁਰ ਸਾਲਾ, ਸਾਲਿਹਾਰਿ।

੨. ਚੰਬੇ ਵਿਚ 'ਹਾਲੀ' ਇਕ ਛੋਟੀ ਸੇਵਕ ਕੌਮ ਦਾ ਨਾਮ ਹੈ। ਪੰਜਾਬ ਵਿਚ ਹਲ ਵਾਹੁਣ ਵਾਲੇ ਅਤੇ ਖੇਤੀ ਦੇ ਕੰਮ ਤੇ ਨੌਕਰ ਰੱਖੇ 'ਕਾਮੇ' ਲਈ ਬੀ ਵਰਤਦੇ ਹਨ।

੩. ਪੰਜਾਬੀ ਵਿਚ ਪਤੰਗ ਇਕ ਤਰ੍ਹਾਂ ਦੀ ਵੱਡੀ (ਉਡਣ ਵਾਲੀ) ਗੁੱਡੀ ਨੂੰ ਬੀ ਕਹਿੰਦੇ ਹਨ, ਜਿਸ ਦੀ ਸ਼ਕਲ ਭੰਬਟ ਵਾਂਙੂ ਬਣਾਉਂਦੇ ਹਨ।

**ਪਤਣ** [*ਸੰ: । ਸੰਸਕ੍ਰਿਤ, ਪਤਨ =ਉਤਰਨਾ । ਪੰਜਾਬੀ, ਪੱਤਣ= ਉਤਰਨ ਦੀ ਥਾਂ*] ਨਦੀ ਤੋਂ ਪਾਰ ਉਤਰਨ ਦੀ ਥਾਂ, ਦੁਵੱਲੀ ਹੋਣ ਕਰ ਕੇ ਬੇੜੀਆਂ ਤੇ ਚੜ੍ਹਨ ਉਤਰਨ ਦਾ ਥਾਂ, ਘਾਟ। ਯਥਾ— *'ਪਤਣਿ ਕੂਕੇ ਪਾਤਣੀ' (੧੦੧੫)।*

**ਪਤੀਣੇ** [*ਕ੍ਰਿ: । ਦੇਖੋ, 'ਪਤੀਆ'*] ਪਤੀਜੇ, ਨਿਸਚੇਵਾਨ ਹੋ ਗਏ। ਯਥਾ— *'ਨਾਨਕ ਹਉਮੈ ਮਾਰਿ ਪਤੀਣੇ' (੪੩੭)।*

**ਪਾਤਣ/ਪਾਤਣੀ** [*ਸੰ: । ਦੇਖੋ, 'ਪਤਣ' । ਪਾਤਣੀ =ਪਤਨ ਦੇ ਸੰਬੰਧ ਵਾਲਾ*] ਪੱਤਣ ਤੋਂ ਚੜ੍ਹਾਉਣ, ਪਾਰ ਕਰਨ ਤੇ ਉਤਾਰਨ ਵਾਲਾ, ਮਲਾਹ, ਮੁਹਾਣਾ। ਯਥਾ—*'ਖੜਾ ਪੁਕਾਰੇ ਪਾਤਣੀ ਬੇੜਾ ਕਪਰਵਾਤਿ' (੧੩੮੨),* ਭਾਵ ਮਲਾਹ (ਗੁਰਮੁਖ ਲੋਕ) ਪੁਕਾਰਦੇ ਹਨ ਕਿ ਬੇੜਾ (ਕਪਰਾਂ) ਲਹਿਰਾਂ ਦੇ ਮੂੰਹ ਵਿਖੇ ਆਇਆ ਹੋਇਆ ਹੈ, ਤਕੜੇ ਹੋਵੋ।

**ਪਤੀਣੀਆਂ**[1] [*ਕ੍ਰਿ: । ਪੰਜਾਬੀ, ਪਤਲੀ+ਪੈਣੀਆਂ ਦਾ ਸੰਖੇਪ*] ਪਤਲੀਆਂ ਪੈ ਗਈਆਂ, ਹੇਠਾਂ ਲਹਿ ਗਈਆਂ, ਭਾਵ ਨਜ਼ਰ ਘਟ ਗਈ। ਯਥਾ—*'ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ' (੧੩੭੮),* ਨਜ਼ਰ ਘਟ ਗਈ ਤੇ ਕੰਨ ਸੁਣਨੋਂ ਖ਼ਾਲੀ (ਬੋਲ਼ੇ) ਹੋ ਗਏ।

**ਪਤੀਣੋਹਿ** [*ਕ੍ਰਿ: । ਦੇਖੋ, 'ਪਤੀਆ' । ਪਤੀਣਾਂ ਤੋਂ*] ਪਤੀਜਿਓ, (ਤੇਰੀ) ਤਸੱਲੀ ਹੋਈ, (ਤੈਨੂੰ) ਭਰੋਸਾ ਬੱਝਾ। ਯਥਾ—*'ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ' (੧੩੮੧)।*

**ਪਤਿਤ** [*ਗੁ: । ਸੰਸਕ੍ਰਿਤ*] ੧. ਡਿੱਗਾ ਹੋਇਆ, ਸ਼ੁਭ ਆਚਰਣਾਂ ਤੋਂ ਢੱਠਾ ਹੋਇਆ। ਯਥਾ—*'ਕੋਟਿ ਪਤਿਤ ਉਧਾਰੇ ਖਿਨ ਮਹਿ' (੨੦੯)।*

੨. [*ਕ੍ਰਿ:*] ਡਿਗਦਾ ਹੈ। ਯਥਾ—*'ਗਿਰੰਤ ਗਿਰਿ ਪਤਿਤ ਪਾਤਾਲੰ' (੧੩੫੫)।* ਦੇਖੋ, 'ਪਤਿਤ ਪਾਵਨ'

**ਪਤੰਤਿ** [*ਕ੍ਰਿ: । ਸੰਸਕ੍ਰਿਤ*] ਡਿਗਦੇ ਹਨ। ਯਥਾ—*'ਪਤੰਤਿ ਮੋਹ ਕੂਪ ਦੁਰਲਭ੍ਯ ਦੇਹੰ' (੧੩੫੪)।*

**ਪਤਿਤ ਪਾਵਨ** [*ਗੁ: । ਸੰਸਕ੍ਰਿਤ*] ੧. ਨੀਚਾਂ ਨੂੰ ਪਵਿੱਤ੍ਰ ਕਰਨ ਵਾਲਾ।

੨. [*ਸੰ:*] ਈਸ਼੍ਵਰ। ਯਥਾ—*'ਪਤਿਤ ਪਾਵਨ ਨਾਮੁ ਕੈਸੇ ਹੁੰਤਾ' (੯੩)।*

**ਪੋਤਦਾਰੀ**[2] [*ਸੰ: । ਫ਼ਾਰਸੀ, ਪੋਤਹਦਾਰੀ*] ਖ਼ਜ਼ਾਨਚੀਪੁਣਾ, ਭੰਡਾਰੀ ਦੀ ਚਾਕਰੀ, ਰੋਕੜੀਏ ਦਾ ਕੰਮ, ਚਾਕਰੀ, ਨੌਕਰੀ। ਯਥਾ— *'ਤਿਸਕੀ ਕਰਿ ਪੋਤਦਾਰੀ ਫਿਰਿ ਦੂਖੁ ਨ ਲਾਗੈ' (੧੧੮੨)।*

**ਪੋਤੇਦਾਰ**[2] [*ਸੰ: । ਫ਼ਾਰਸੀ, ਪੋਤਹਦਾਰ*] ਰੋਕੜੀਆ, ਖ਼ਜ਼ਾਨਚੀ, ਭੰਡਾਰੀ। ਯਥਾ— *'ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ'। (੧੨੩੯)*

**ਪਾਤੀ ਧਾਨ** [*ਖ: ਤ: ਪੁ: ਸ: । ਹਿੰਦੀ*] ਧਿਆਨ ਦੀ (ਪ੍ਰਾਪਤੀ ਰੂਪ) ਪੱਤਲ। ਯਥਾ—*'ਪ੍ਰਾਪਤਿ ਪਾਤੀ ਧਾਨੁ' (੧੩੨੯),* ਧ੍ਯਾਨ ਦੀ ਪ੍ਰਾਪਤੀ ਰੂਪੀ ਪੱਤਲ।

---

੧. ਅਸਲ ਵਿਚ ਪਤੀਜਣਾ ਤੋਂ ਪਤੀਣਾ ਕ੍ਰਿਯਾ ਹਨ, ਜਿਨ੍ਹਾਂ ਦਾ ਅਰਥ ਯਕੀਨ ਪਾਣਾ ਹੈ, ਪਰ ਇਥੇ 'ਪਤੀਣੀਆਂ' ਪਦ ਇਨ੍ਹਾਂ ਕ੍ਰਿਯਾ ਤੋਂ ਨਹੀਂ ਬਣਿਆ ਇਹ ਪਤਲੀ + ਪੈਣੀਆਂ ਦਾ ਸੰਖੇਪ ਰੂਪ ਹੈ।

੨. ਫ਼ਾਰਸੀ ਵਾਲੇ ਕੋਈ ਇਸ ਪਦ ਨੂੰ ਪੋਤਹ, ਕੋਈ ਪੋਤ੍ਹ, ਕੋਈ ਫੋਤਹ ਲਿਖਦੇ ਹਨ। ਇਸ ਦਾ ਅਰਥ ਹੈ ਉਹ ਰੁਪਯਾ ਜੋ ਰਈਅਤ ਪਾਤਸ਼ਾਹੀ ਖ਼ਜ਼ਾਨੇ ਵਿਚ ਦਾਖ਼ਲ ਕਰਦੀ ਹੈ, ਆਮ ਅਰਥ ਹੈ ਖ਼ਜ਼ਾਨਹ, ਪੋਤਹਦਾਰ = ਖ਼ਜ਼ਾਨਚੀ।

**ਪਤਨ** [*ਭਾ: ਸੰ: । ਸੰਸਕ੍ਰਿਤ, ਪਤਨ*] ੧. ਗਿਰਾਉ, ਹੇਠਾਂ ਡਿਗ ਪੈਣ ਦੀ ਕ੍ਰਿਯਾ। ਯਥਾ—*'ਜੋ ਨਿੰਦੈ ਤਿਸ ਕਾ ਪਤਨੁ ਹੋਇ' (੮੬੭)।*

੨. [*ਕ੍ਰਿ:*] ਡਿਗਦਾ ਹੈ। ਯਥਾ—*'ਜਿਉ ਦੀਪ ਪਤਨ ਪਤੰਗ' (੮੩੮)*

**ਪੂਤਨਾ** [*ਸੰ: । ਦੇਸ਼ ਭਾਸ਼ਾ*] ਇਕ ਰਾਖ਼ਸ਼ੀ ਦਾ ਨਾਮ ਹੈ, ਜਿਸ ਦੀ ਬਾਬਤ ਕਥਾ ਹੈ ਕਿ ਉਹ ਕੰਸ ਦੀ ਭੇਜੀ ਹੋਈ, ਥਣਾਂ ਤੇ ਵਿਹੁ ਲਾ ਕੇ ਕ੍ਰਿਸ਼ਨ ਜੀ ਨੂੰ ਬਾਲਕ ਅਵਸਥਾ ਵਿਚ ਆਪਣੇ ਥਣ ਚੁੰਘਾ ਕੇ ਮਾਰ ਦੇਣ ਲਈ ਆਈ ਸੀ, ਸੋ ਕ੍ਰਿਸ਼ਨ ਜੀ ਤਾਂ ਨਾ ਮਰੇ ਪਰ ਉਹ ਆਪ ਮਰ ਗਈ ਤੇ ਅੰਤ ਸਮੇਂ ਪਸਚਾਤਾਪ ਕਰਦੀ ਸਾਈਂ ਸਿਮਰਦੀ ਤਰ ਗਈ। ਯਥਾ—*'ਹਰਿ ਹਰਿ ਕਰਤ ਪੂਤਨਾ ਤਰੀ' (੮੭੪)।*

**ਪੂਤਿ ਪਿਤਾ ਇਕੁ ਜਾਇਆ** [*ਵਰ: ਵਾ: । ਪੰਜਾਬੀ*] ਯਥਾ— *'ਪੂਤਿ ਪਿਤਾ ਇਕੁ ਜਾਇਆ' (੬੫੫)।*

੧. ਪਿਤਾ ਨੇ ਇਕ ਪੁਤ੍ਰ ਜਣਿਆ, ਜੀਵ ਪਿਤਾ ਨੇ ਵੈਰਾਗ ਪੁਤ੍ਰ ਜਣਿਆ। ਅੱਗੇ ਲਿਖਿਆ ਹੈ ਕਿ ਅੱਗੇ ਜਗਤ ਸਭ ਮੰਨਿਆ ਹੋਇਆ ਸੀ, ਹੁਣ *'ਬਿਨੁ ਠਾਹਰ' (੬੫੫),* ਭਾਵ ਨਾਸੀ ਮੰਨ ਲਿਆ ਹੈ, ਇਹ ਫਲ ਹੋਇਆ। ਅਥਵਾ

੨. ਜੀਵ ਪਿਤਾ ਨੇ ਇਕ ਐਸਾ ਸਪੁਤ੍ਰ ਗਿਆਨ ਉਤਪਤ ਕੀਤਾ ਉਸ ਨੇ ਨਿਥਾਵੇਂ ਪਿਤਾ ਨੂੰ ਬ੍ਰਹਮ ਨਗਰ ਵਿਖੇ ਭਾਵ ਸੱਚਖੰਡ ਵਿਖੇ ਵਸਾ ਦਿੱਤਾ।

**ਪਿਤ ਬਾਤ** [*ਸੰ: । ਸੰਸਕ੍ਰਿਤ, ਪਿਤ੍ਤ =ਸਫ਼ਰਾ+ਵਾਤ =ਪੌਣ, ਵਾਈ*] ਪਿੱਤ ਅਰ ਵਾਈ ਦਾ ਰੋਗ, ਬਾਵਰੇਪਨ ਦਾ ਰੋਗ, ਭਾਵ ਕ੍ਰੋਧ ਅਰ ਲੋਭ। ਯਥਾ—*'ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ' (੭੧੪)।*

**ਪੀਤੰਬਰ** [*ਗੁ: । ਸੰਸਕ੍ਰਿਤ, ਪੀਤਾਂਬਰ =ਪੀਤ+ਅੰਬਰ:*] ਪੀਲੇ ਬਸਤ੍ਰਾਂ ਵਾਲਾ। ਦੇਖੋ, 'ਪੀਤ'

**ਪੀਤੰਬਰ ਪੀਰ** [*ਵਿਸ਼ੇਸ਼ਣ ਵਿਸ਼ੇਸ਼ਜ । ਸੰਸਕ੍ਰਿਤ, ਪੀਤਾਂਬਰ, ਅਰਬੀ, ਪੀਰ*] ਪੀਲੇ ਬਸਤ੍ਰਾਂ ਵਾਲਾ, ਪੀਰ ਯਾ ਗੁਰੂ। ਯਥਾ— *'ਜਹਾ ਬਸਹਿ ਪੀਤੰਬਰ ਪੀਰ' (੪੭੮)।*

**ਪਤਰਿ** [*ਸੰ: । ਸੰਸਕ੍ਰਿਤ, ਪਾਤ੍ਰ*] ਭਾਂਡਾ। ਦੇਖੋ, 'ਉਰਕੁਟ ਕੁਰਕਟ'

**ਪਾਤ੍ਰ** [*ਸੰ: । ਸੰਸਕ੍ਰਿਤ, ਪਾਤ੍ਰ*] ਭਾਂਡਾ, ਬਰਤਨ, ਭਾਵ ਅਧਿਕਾਰੀ। ਯਥਾ—*'ਗਾਵਹਿ ਗਾਇਨ ਪਾਤ੍ਰ' (੧੪੩੦)।*

**ਪਾਤਰੋ** [*ਸੰ: । ਸੰਸਕ੍ਰਿਤ, ਪਤ੍ਰ । ਪੁ: ਪੰਜਾਬੀ, ਪਾਤਰੋ*] ਪਤ੍ਰਕਾ, ਚਿੱਠੀ। ਯਥਾ—*'ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ' (੬੨੪),* ਸ੍ਰੀ ਗੁਰੂ ਅਰਜਨ ਦੇਵ ਜੀ ਪਿਤਾ ਜੀ ਤੋਂ ਵਿਛੁੜੇ ਹੋਏ ਸੇ ਤੇ ਚਿੱਠੀਆਂ ਦਾ ਉੱਤਰ ਬੀ ਨਹੀਂ ਆਇਆ ਸੀ, ਤਦ ਵੈਰਾਗ ਵਿਚ ਕਹਿੰਦੇ ਹਨ ਕਿ ਇਕ ਕੋਹ ਤੁਰਦੇ, ਜਾਂ ਜੀ ਕਿਤੇ ਜਾਂਦੇ ਸਨ ਤਦ ਚਾਰ ਚਿੱਠੀਆਂ ਆਉਂਦੀਆਂ ਸਨ, ਹੁਣ ਕਿਉਂ ਸੰਦੇਸਾ ਨਹੀਂ ਆਉਂਦਾ ? ਭਾਵ ਇਉਂ ਬੀ ਕੱਢੀਦਾ ਹੈ ਕਿ ਇਕ ਕੋਸ਼ (ਅੰਨ, ਪ੍ਰਾਣ, ਮਨ, ਬੁਧ, ਆਨੰਦ ਵਿੱਚੋਂ) ਸਿੱਧ ਕਰਦੇ ਹਾਂ ਤਾਂ ਚਾਰ ਪਰਦੇ ਹੋਰ ਪੈ ਜਾਂਦੇ ਸਨ।

**ਪਿਤਰ** [*ਸੰ: । ਸੰਸਕ੍ਰਿਤ, ਪਿਤ੍ਰਿ*] ਮਰ ਚੁਕੇ ਬਾਪ, ਦਾਦਾ, ਪੜਦਾਦਾ ਤਥਾ ਮਾਤਾ, ਦਾਦੀ, ਪੜਦਾਦੀ ਆਦਿ ਜਿਨ੍ਹਾਂ ਦੇ ਨਾਮ ਹਿੰਦੂ ਸਰਾਧ ਕਰਵਾਉਂਦੇ ਹਨ। ਯਥਾ—*'ਜੀਵਤ ਪਿਤਰ ਨਾ ਮਾਨੈ ਕੋਊ' (੩੩੨)।*

**ਪਿਤਰੀ** [*ਸੰ: । ਦੇਖੋ, 'ਪਿਤਰ'*]

੧. ਪਿਤਰਾਂ ਦਾ। ਯਥਾ—*'ਪਿਤਰੀ ਹੋਇ ਉਧਾਰੋ' (੪੯੬)।*

੨. ਪਿਤਰਾਂ ਨੂੰ। ਯਥਾ—*'ਪਿਤਰੀ ਚੋਰ ਕਰੇਇ' (੪੭੨)।*

**ਪੁਤਰ/ਪੁਤ੍ਰ** [*ਸੰ: । ਸੰਸਕ੍ਰਿਤ, ਪੁਤ੍ਰ:*] ਬੇਟਾ, ਪੁੱਤਰ।

**ਪੁਤਰੀ** [*ਸੰ: । ਸੰਸਕ੍ਰਿਤ, ਪੁਤ੍ਤੁਲ:*] ਮੂਰਤ, ਪੁਤਲੀ, ਦੇਹੀ। ਯਥਾ—*'ਪੁਤਰੀ ਤੇਰੀ ਬਿਧਿ ਕਰਿ ਥਾਟੀ' (੩੭੪),* ਤੇਰੀ ਦੇਹ {ਬਿਧਿ} ਬ੍ਰਹਮਾ ਨੇ ਰਚੀ। ਅਥਵਾ ਤੇਰੀ ਦੇਹ ਜੁਗਤ ਨਾਲ ਰਚੀ ਗਈ ਹੈ।

**ਪੁਤ੍ਰੀ** [*ਸੰ: । ਸੰਸਕ੍ਰਿਤ, ਪੁਤ੍ਰ: । ਈ, ਪੰਜਾਬੀ ਪ੍ਰਤੇ*]

੧. ਪੁਤ੍ਰਾਂ ਨੇ। ਯਥਾ—*'ਪੁਤ੍ਰੀ ਕਉਲੁ ਨ ਪਾਲਿਓ' (੯੬੭)।*

੨. [*ਸੰਸਕ੍ਰਿਤ, ਪੁਤ੍ਰੀ=ਬੇਟੀ*] ਧੀ, ਬੇਟੀ। ਯਥਾ—*'ਸਾਹੀ ਪੁਤ੍ਰੀ ਜਜਮਾਨ ਕੀ' (੪੩੫)।*

੩. [*ਸੰਬੋ:*] ਹੇ ਪੁਤ੍ਰੀਓ! ਯਥਾ—*'ਗਾਛਹੁ ਪੁਤ੍ਰੀ ਰਾਜ ਕੁਆਰਿ'। (੧੧੮੭)*

**ਪੂਤਰੀ** [*ਸੰ: । ਸੰਸਕ੍ਰਿਤ, ਪੁਤ੍ਤੁਲ। ਪੰਜਾਬੀ, ਪੁਤਲੀ। ਹਿੰਦੀ, ਪੂਤਰੀ*] ਪੁਤਲੀ, ਅੱਖਾਂ ਦੀ ਪੁਤਲੀ। ਯਥਾ—*'ਸੋ ਹਰਿ ਨੈਨਹੁ ਕੀ ਪੂਤਰੀ' (੮੭੪)।*

**ਪੂਤਰੇ** [*ਸੰ: । ਦੇਖੋ, 'ਪੁਤਰੀ'*] ਪੁਤਲੇ, ਬੁੱਤ। ਯਥਾ—*'ਕਬੀਰ ਮਾਟੀ ਕੇ ਹਮ ਪੂਤਰੇ' (੧੩੬੭)।*

**ਪਤਰਿਆ** [*ਕ੍ਰਿ: । ੧. ਸੰਸਕ੍ਰਿਤ, ਧਾਤੂ। ਪਤ=ਡਿਗਣਾ ਤੋਂ ਯਾ ੨. ਸੰਸਕ੍ਰਿਤ, ਪ੍ਰਤਾਰਣ (=ਛਲ, ਠਗੀ) ਇਸ ਤੋਂ ਦੇਸ਼ ਭਾਸ਼ਾ ਦੀ ਕ੍ਰਿਯਾ, ਪਤਰਿਆ। ਦੇਖੋ, ਹੇਠਲਾ ਪਦ*] ਡਿੱਗਿਆ, ਖ਼ਰਾਬ ਹੋਇਆ, ਠੱਗਿਆ ਗਿਆ। ਯਥਾ—*'ਕਵਨੁ ਕਵਨੁ ਨਹੀ ਪਤਰਿਆ ਤੁਮ੍ਹਰੀ ਪਰਤੀਤਿ' (੮੧੫),* ਭਾਵ ਇਹ ਹੈ ਕਿ ਜਿਸ ਨੇ ਆਪਣੇ ਮਨ ਤੇ ਭਰੋਸਾ ਕੀਤਾ ਹੈ ਕਿ ਹੁਣ ਇਹ ਸਾਧਿਆ ਗਿਆ ਹੈ; ਉਹ ਇਸ ਭਰੋਸੇ ਤੋਂ ਢੱਠਾ ਹੈ, ਅਰਥਾਤ ਮਨ ਨੇ ਫੇਰ ਖੋਟ ਕਮਾਇਆ ਹੈ ਯਾ ਜਿਸ ਨੇ ਮਨ ਦੇ ਠੀਕ ਸਾਧੇ ਜਾਣ ਦੀ ਪ੍ਰਤੀਤ ਕੀਤੀ ਹੈ ਉਹ ਠੱਗਿਆ ਗਿਆ ਹੈ, ਕਿਉਂਕਿ ਮਨ ਨੇ ਫੇਰ ਖੋਟ ਕਮਾਇਆ ਹੈ।

**ਪਤਰੀਐ** [*ਕ੍ਰਿ: । ਸੰਸਕ੍ਰਿਤ, ਪਤੇਰ। ਪਤ੍ਰ ਧਾਤੂ ਵਿੱਚੋਂ। ਦੇਖੋ, ਉਪਰਲਾ ਪਦ*] ਖ਼ਰਾਬ ਹੋਣਾ, ਵਿਗੜਨਾ। ਯਥਾ—*'ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ' (੧੪੩),* ੧. ਦੇਖੋ, ਮਿਠਾ ਕਹਾਉਣ ਤੋਂ ਕਿਹਾ ਖ਼ਰਾਬ ਹੋਣਾ ਪੈਂਦਾ ਹੈ। ਅਥਵਾ ੨. 'ਮਿਠੈ ਪਤਰੀਐ' ਪਤ੍ਰਾਂ ਵਾਲਾ ਮਿੱਠਾ, ਭਾਵ ਗੰਨਾ। ਅਥਵਾ ੩. ਪਤ ਰਹੀ ਹੈ। ਤੁਕ ਦਾ ਅਰਥ—ਆ ਕੇ ਦੇਖੋ, ਲੋਕੋ, ਗੰਨੇ ਦੀ ਕੀਹ ਪਤ ਰਹੀ ਹੈ।

**ਪੁਤ੍ਰਿਹ** [*ਸੰ: । ਸੰਸਕ੍ਰਿਤ, ਪੁਤ੍ਰ:*] ਦੇਖੋ, 'ਸਤ ਪੁਤ੍ਰਹ'

**ਪਤ੍ਰਾਲੀ** [*ਗੁ: । ਸੰਸਕ੍ਰਿਤ, ਪਤ੍ਰ+ਪੰਜਾਬੀ ਆਲੀ=ਵਾਲੀ*] ਪੱਤਰਾਂ ਵਾਲੀ, ਭਾਵ ਸੰਘਣੀ ਸ਼ਾਂਤੀ ਰੂਪ ਛਾਇਆ। ਯਥਾ—*'ਜਿਸੁ ਬਹੁਤੀ ਛਾਉ ਪਤ੍ਰਾਲੀ' (੯੬੭)।*

**ਪਤਲਿ** [*ਸੰ: । ਸੰਸਕ੍ਰਿਤ, ਪਤ੍ਰ। ਪੰਜਾਬੀ, ਪੱਤਰ*] ਛਿਛਰੇ, ਟੌਰ ਆਦਿ ਦੇ ਪੱਤਰਾਂ ਨੂੰ ਨੱਥ ਕੇ ਵੱਡਾ ਸਾਰਾ ਬਣਾਇਆ ਪੱਤਰ, ਜਿਸ ਪਰ ਭੋਜਨ ਖਾਂਦੇ ਹਨ। ਵਿਆਹਾਂ, ਯੱਗਾਂ, ਸਰਾਧਾਂ, ਪ੍ਰੀਤੀ ਭੋਜਨਾਂ ਵੇਲੇ ਇਸ ਨੂੰ ਵਰਤਦੇ ਹਨ। ਖਾਣ ਦਾ ਸਾਮਾਨ ਪੱਤਲ ਤੇ ਰੱਖ ਕੇ ਵਿਆਹਾਂ ਵੇਲੇ ਕੁੜਮਾਂ ਯਾ ਲਾਗੀਆਂ ਨੂੰ ਯਾ ਮਰਨੇ ਵੇਲੇ ਬ੍ਰਾਹਮਣਾਂ ਨੂੰ ਦੇਣ ਨੂੰ ਬੀ ਪੱਤਲ ਕਹਿੰਦੇ ਹਨ। ਯਥਾ—*'ਪਿੰਡੁ ਪਤਲਿ ਮੇਰੀ ਕੇਸਉ ਕਿਰਿਆ' (੩੫੮),* {ਕੇਸੋ} ਪਰਮੇਸ਼ਰ ਦੇ ਨਾਮਾਂ ਰੂਪੀ ਇਹੀ ਸਾਡੀ ਪਿੰਡ ਪੱਤਲ ਆਦਿ ਕਿਰਿਆ ਹੈ।

**ਪਾਤਾਲ**[1] [*ਸੰ: । ਸੰਸਕ੍ਰਿਤ*] ਪ੍ਰਿਥਵੀ ਦੇ ਹੇਠਲੇ ਲੋਕ, ਆਕਾਸ਼ ਦੇ ਪੁਲਾੜ ਵਿਚ ਜੋ ਉਰਧ ਦਿਸ਼ਾ ਵੱਲ ਹੈ ਸੋ ਆਕਾਸ਼, ਜੋ ਹੇਠਲੀ ਦਿਸ਼ਾ ਵੱਲ ਹੈ ਸੋ ਪਾਤਾਲ। ਯਥਾ—*'ਪਾਤਾਲਾ ਪਾਤਾਲ ਲਖ ਆਗਾਸਾ ਆਗਾਸ' (੫)।*

**ਪਾਤਾਲੀ** [*ਸੰ: । ਦੇਖੋ, 'ਪਾਤਾਲ'*] ਪਾਤਾਲਾਂ ਦੇ। ਯਥਾ—*'ਪਾਤਾਲੀ ਆਕਾਸੀ ਸਖਨੀ' (੩੮੧),* ਪਤਾਲਾਂ ਤੇ ਅਕਾਸ਼ਾਂ ਦੇ ਪਦਾਰਥਾਂ ਕਰ ਕੇ (ਬੁੱਧੀ) ਖਾਲੀ ਹੋ ਰਹੀ ਸੀ।

**ਪਥੁ** [*ਸੰ: । ਸੰਸਕ੍ਰਿਤ, ਪਥਜ। ਪ੍ਰਾਕ੍ਰਿਤ, ਪੱਥਰ। ਪੰਜਾਬੀ, ਪਥ*] ਪਰਹੇਜ਼। ਯਥਾ—*'ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ' (੪੯)।*

**ਪਾਥ** [*ਸੰ: । ਸੰਸਕ੍ਰਿਤ, ਪਾਥ: =ਅੱਗ*] ੧. ਅੱਗ। ਯਥਾ—*'ਸੁਆਮੀ ਅਭੈ ਨਿਰੰਜਨ ਨਰ ਹਰਿ ਤੁਮ੍ ਰਾਖਿ ਲੇਹੁ ਹਮ ਪਾਪੀ ਪਾਥ' (੧੨੯੬),* ਹੇ ਨਰਹਰ ਸੁਆਮੀ! ਤੁਸੀਂ ਸਾਨੂੰ ਰੱਖ ਲਓ, ਅਸੀਂ ਅੱਗ (ਵਾਂਙੂ ਸੜਦੇ ਹੋਏ) ਪਾਪੀ ਹਾਂ। ਇਥੇ ਪਾਥ ਦਾ ਅਰਥ ਪੱਥਰ ਤੇ ਪਾਥੀ (ਗੋਹੇ ਦੀ ਸੁੱਕੀ ਪਾਥੀ) ਬੀ ਕਰਦੇ ਹਨ।

੨. [*ਸੰਸਕ੍ਰਿਤ, ਪਥ:*] ਰਸਤਾ। ਯਥਾ—*'ਸਤਸੰਗਤਿ ਮਿਲਿ ਸਾਧੂ ਪਾਥ' (੧੨੯੬),* ਸੰਤਾਂ ਦੇ ਸਤਸੰਗਤ ਦੇ ਰਸਤੇ ਮਿਲ ਕੇ। ਤਥਾ—*'ਹਮ ਪਾਪੀ ਪਾਥ' (੧੨੯੬),* ਸਾਨੂੰ {ਪਾਪੀ ਪਾਥ} ਪਾਪ ਮਾਰਗੀਆਂ ਨੂੰ ਰੱਖ ਲਓ।

੩. [*ਸੰ: । ਸੰਸ:, ਪਾਥਸ੍=ਜਲ*] ਪਾਣੀ। ਯਥਾ—*'ਹਰਿ ਨਾਮ ਅੰਮ੍ਰਿਤ ਪਾਥ' (੧੦੦੭),* ਹਰੀ ਨਾਮ ਅੰਮ੍ਰਿਤ ਜਲ ਹੈ।

**ਪੰਥ** [*ਸੰ: । ਸੰਸਕ੍ਰਿਤ, ਪਥ। ਪ੍ਰਾਕ੍ਰਿਤ, ਪੰਥ। ਪੰਜਾਬੀ, ਪੰਥ, ਪੰਧ*]

੧. ਰਾਹ। ਯਥਾ—*'ਪੰਥੁ ਦਸਾਵਾ ਨਿਤ ਖੜੀ' (੪੪੯)।*

ਤਥਾ—*'ਮੰਨੈ ਮਗੁ ਨ ਚਲੈ ਪੰਥੁ' (੩)।*

੨. ਮਜ਼ਹਬ, ਮਤ।

**ਪੰਥਾ** [*ਸੰ: । ਦੇਖੋ, 'ਪੰਥ'*] ੧. ਰਸਤਾ। ਯਥਾ—*'ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ' (੧੪੨੬),* ਜੋ ਪ੍ਰੇਮ ਦਾ ਰਸਤਾ ਨਹੀਂ ਜਾਣਦੀ ਉਹ ਗਵਾਰ ਇਸਤਰੀ ਭੁੱਲੀ ਫਿਰਦੀ ਹੈ।

੨. [*ਪੰਥ+ਆ ਪੰਜਾਬੀ ਪ੍ਰਤੇ*] ਰਾਹੀ, ਰਸਤੇ ਟੁਰਨ ਵਾਲਾ, ਤੁਕ ਦਾ ਅਰਥ ਇਹ ਬਣੇਗਾ—ਜੋ ਰਾਹੀ (ਜਗਯਾਸੂ) ਪ੍ਰੇਮ ਨਹੀਂ ਕਰਦਾ, ਉਸ ਦੀ ਗਵਾਰ (ਬੁੱਧੀ) ਭੁੱਲੀ ਫਿਰਦੀ ਹੈ।

**ਪੰਥਿ** [*ਸੰ: । ਦੇਖੋ, 'ਪੰਥੀ'*] ਰਾਹੀ (ਵਾਂਙ)। ਯਥਾ—*'ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ' (੧੧੧੬)।*

**ਪੰਥੀ** [*ਸੰ: । ਸੰਸਕ੍ਰਿਤ, ਪੰਥਿਨ੍। ਪੰਜਾਬੀ, ਪੰਥੀ*] ਰਾਹੀ, ਮੁਸਾਫ਼ਰ। ਯਥਾ—*'ਪੰਥੀ ਚਾਕਰੁ ਹੋਇ' (੧੨੭੯)।*

**ਪਥਿਕ** [*ਸੰ: । ਸੰਸਕ੍ਰਿਤ*] ਰਾਹੀ, ਮੁਸਾਫ਼ਰ। ਯਥਾ—*'ਪਥਿਕ ਪਿਆਸ ਚਿਤ ਸਰੋਵਰ' (੧੨੭੨)।*

---

੧. ਪਾਤਾਲਾਂ ਤੋਂ ਮੁਰਾਦ ਪੈਰਾਂ ਤਲੇ ਹੋਣ ਤੋਂ ਅਮ੍ਰੀਕਾ ਆਦਿ ਦੇਸ਼ਾਂ ਦੀ ਹੋ ਸਕਦੀ ਹੈ, ਪਰ ਏਥੇ ਉਹਨਾਂ ਲੋਕਾਂ ਯਾ ਗ੍ਰੈਹਾਂ ਤੇ ਅਕਾਸ਼ ਵਿਚ ਭਰਮਦੇ ਤਾਰਿਆਂ ਸਤਾਰਿਆਂ ਤੋਂ ਹੈ ਜੋ ਦੱਖਣ ਰੁਖ਼ ਨੂੰ ਯਾ ਜਿਧਰ ਸਾਨੂੰ ਧ੍ਰੂ ਦਿੱਸਦਾ ਹੈ, ਉਸ ਦੇ ਮੁਕਾਬਲ ਰੁਖ਼ ਨੂੰ ਹਨ।

**ਪੰਥ ਬਿਠਲੇ** [*ਗੁ: । ਸੰਸਕ੍ਰਿਤ, ਪਥ, ਵਿਟ੍ਠਲ:* ] ਬਿਠਲ (ਭਗਵਾਨ) ਦਾ ਰਸਤਾ, ਸੰਤਾਂ ਦਾ ਵਿਸ਼ੇਸ਼ਣ ਹੈ, ਕਿਉਂ ਜੁ ਸੰਤ ਜਨ ਭਗਵਾਨ ਦੀ ਪ੍ਰਾਪਤੀ ਦਾ ਰਸਤਾ ਹਨ। ਯਥਾ—*'ਸਭ ਦਿਨ ਕੇ ਸਮਰਥ ਪੰਥ ਬਿਠੁਲੇ' (੫੩੬),* ਅਰਥਾਤ ਸਦੀਵਕਾਲ ਸੰਤ ਹੀ ਈਸ਼੍ਵਰ ਦੀ ਪ੍ਰਾਪਤੀ ਦਾ ਕਾਰਨ ਹਨ। ਦੇਖੋ, 'ਬਿਠਲੇ ਬੀਠਲ'

**ਪਥਰ** [*ਸੰ: । ਸੰਸਕ੍ਰਿਤ, ਪ੍ਰਸ੍ਤਰ। ਪ੍ਰਾਕ੍ਰਿਤ, ਪਤ੍ਥਰ। ਪੰਜਾਬੀ, ਪੱਥਰ। ਹਿੰਦੀ, ਪਾਥਰ* ] ੧. ਧਰਤੀ ਦਾ ਉਹ ਕਰੜਾ ਪਦਾਰਥ ਜਿਸ ਦੇ ਸਿਲ, ਵੱਟੇ, ਚੱਟਾਨ ਰੂਪ ਸਾਨੂੰ ਦਿੱਸਦੇ ਹਨ, ਜਿਸ ਦੇ ਪਿਸ ਜਾਣ ਤੋਂ ਰੇਤ ਬਣਦੀ ਹੈ; ਸੰਗ, ਪਾਖਾਣ। ਯਥਾ—*'ਪਥਰ ਪਾਲਾ ਕਿਆ ਕਰੇ' (੧੪੩)।*

੨. [*ਗੁ:* ] ਪੱਥਰ ਭਾਰਾ ਹੁੰਦਾ ਹੈ ਸੋ ਭਾਰਾ। ਪੱਥਰ ਪਾਪ= ਪੱਥਰ (ਵਤ ਬੋਝਲ) ਪਾਪ, ਪਾਪ ਜੋ ਡੋਬਦੇ ਹਨ, ਭਵਸਾਗਰ ਵਿਚ ਤਰਨ ਨਹੀਂ ਦੇਂਦੇ। ਯਥਾ—*'ਪਥਰ ਪਾਪ ਬਹੁ ਲਦਿਆ ਕਿਉ ਤਰੀਐ ਤਾਰੀ' (੫੦੯)।*

੩. ਪੱਥਰ ਵਤ ਕਰੜੇ, ਸਖ਼ਤ।

**ਪਾਥਰ** [*ਸੰ: । ਦੇਖੋ, 'ਪਥਰ'*] ੧. ਪੱਥਰ।

੨. [*ਗੁ:* ] ਕਰੜੇ, ਬੇਤਰਸ। ਯਥਾ—*'ਅਵਗਨਿਆਰੇ ਪਾਥਰ ਭਾਰੇ' (੯੭੬)।* ਦੇਖੋ, ਅਗਲਾ ਪਦ।

**ਪਾਥਰ ਸੇਨ** [*ਵਰ: ਵਾ: । ਦੇਖੋ, 'ਪਥਰ'। ਦੇਖੋ, 'ਸੇਨ'*] ਜੋ ਪੱਥਰ ਵਾਂਙ ਕਠੋਰ ਚਿਤ ਵਾਲੇ ਸੀ, ਉਹ ਬੀ {ਸੇਨ} ਨਰਮ ਹੋ ਗਏ। ਯਥਾ—*'ਹਰਿ ਕੇ ਜਨ ਊਤਮ ਜਗਿ ਕਹੀਅਹਿ ਜਿਨ ਮਿਲਿਆ ਪਾਥਰ ਸੇਨ' (੧੨੯੪)।*

**ਪਦ** [*ਸੰ: । ਸੰਸਕ੍ਰਿਤ, ਪਦ=ਪੈਰ, ਦਰਜਾ*]

੧. ਪੈਰ। ਯਥਾ—*'ਸਹਸ ਪਦ ਬਿਮਲ ਨਨ ਏਕ ਪਦ' (੧੩)।*

੨. ਪਦਵੀ, ਦਰਜਾ। ਦੇਖੋ, 'ਪਦ ਮਦ ਨਾ'

੩. ਅਵਸਥਾ, ਹਾਲਤ। ਯਥਾ—*'ਲਾਲਚ ਕਰੈ ਜੀਵਨ ਪਦ ਕਾਰਨ' (੬੯੨),* ਤਥਾ—*'ਸਹਜ ਪਦ'*। ਦੇਖੋ, 'ਨਾਗਾ'

੪. ਉਹ ਹਾਲਤ ਜੋ ਹਾਲਤਾਂ ਤੇ ਦਸ਼ਾ ਤੋਂ ਪਰੇ ਹੈ, ਯਥਾਰਥ—ਉਸ ਨੂੰ ਜਨਾਉਣ ਵਾਸਤੇ ਬੀ ਲਫ਼ਜ਼ 'ਪਦ' ਵਰਤ ਲੈਂਦੇ ਹਨ। ਯਥਾ—*'ਨਿਰਭੈ ਪਦੁ ਪਾਵੈ' (੭੨੬),* ਤਥਾ—*'ਚਉਥੇ ਪਦ ਮਹਿ ਜਨ ਕੀ ਜਿੰਦੁ' (੮੭੧),* ਤਥਾ—*'ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ' (੩੨੭)।*

੫. ਲਫ਼ਜ਼, ਸ਼ਬਦ। ਯਥਾ—*'ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ' (੨੨੯)।*

੬. ਛੰਦਾਂ ਦੇ ਹਿੱਸਿਆਂ ਦਾ ਨਾਮ ਬੀ ਪਦ ਹੈ, ਜਿਨ੍ਹਾਂ ਨੂੰ ਕਾਵ੍ਯ ਵਾਲੇ ਚਰਨ ਬੀ ਕਹਿੰਦੇ ਹਨ। ਦੇਖੋ, ਹੇਠਲਾ ਪਦ।

**ਪਦਾ/ਪਦੇ** [*ਸੰ: । ਦੇਖੋ, 'ਪਦ'*] ੧. ਕੁਛ ਤੁਕਾਂ ਦੀ ਪੌੜੀ ਹੁੰਦੀ ਹੈ, ਕੁਛ ਪੌੜੀਆਂ ਦਾ ਸ਼ਬਦ। ਪਦਾ, ਪੌੜੀ ਦੇ ਅਰਥ ਇਕੋ ਹਨ, ਸੋ ਪਦਾ ਸ਼ਬਦ ਦੇ ਹਿੱਸਿਆਂ ਦਾ ਨਾਮ ਹੈ। ਜਿਥੇ ਇਹ ਆਇਆ ਹੈ ਉਥੇ ਚਉਪਦੇ, ਪੰਚਪਦੇ ਸਿਰਲੇਖ ਹੈ।

੨. ਕਈ ਥਾਈਂ ਨਿਰਾ ਪਦਾ ਯਾ ਪਦ ਲਫ਼ਜ਼ ਆਇਆ ਹੈ, ਉਥੇ ਮੁਰਾਦ ਸ਼ਬਦ ਤੋਂ ਹੈ। ਯਥਾ—*'ਗਉੜੀ ਗੁਆਰੇਰੀ ਕੇ ਪਦੇ ਪੈਤੀਸ' (੩੩੦),* ਅਰਥਾਤ ਪੈਂਤੀ ਸ਼ਬਦ।

੩. ਈਸ਼੍ਵਰ ਦੀ ਭਗਤੀ ਦੇ ਗੀਤ ਨੂੰ ਬੀ ਪਦਾ ਕਹਿੰਦੇ ਹਨ। ਯਥਾ—*'ਸ੍ਰੀ ਜੈਦੇਵ ਜੀਉ ਕਾ ਪਦਾ' (੫੨੬)।*

**ਪੰਦਿ** [*ਸੰ: । ਫ਼ਾਰਸੀ* ] ੧. ਸ਼ਿਖਸ਼ਾ, ਨਸੀਹਤ। ਯਥਾ—*'ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ' (੨੪),* ਮੈਨੂੰ ਪਤ ਦੀ ਸ਼ਿਖਸ਼ਾ ਨਹੀਂ, ਨਾ ਹੀ ਕਰਨੀ {ਕੀ ਕਾਰ} ਦਾ ਕਰਤੱਬਜ (ਕਰਨ ਦੀ ਜਾਚ) ਹੈ। ਤਥਾ—*'ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ' (੯੧),* ਅਗੇ ਉਤਮ ਉਹ ਹਨ ਜੋ ਪਾਪਾਂ ਦੀ ਸਿਖਿਆ ਨਹੀਂ ਦਿੰਦੇ।

੨. [*ਸੰਪ੍ਰਦਾ*] ਪੈਰ। ਉਪਰਲੀ ਤੁਕ ਵਿਚ ਹੀ 'ਪੈਰ' ਅਰਥ ਲਾ ਲੈਂਦੇ ਹਨ।

**ਪੰਦੀ** [*ਗੁ: । ਫ਼ਾਰਸੀ, ਪੰਦ=ਸਿਖਿਆ+ਈ ਪੰਜਾਬੀ ਪ੍ਰਤੇ*]

੧. ਸਿਖਯਾ ਵਾਲੇ।

੨. ਜਗਿਆਸੂ। ਯਥਾ—*'ਦੁਇ ਪੰਦੀ ਦੁਇ ਰਾਹ ਚਲਾਏ' (੧੦੩੨),* ਭਾਵ ਦੋ ਰਾਹ ਹਨ—ਇਕ ਦ੍ਵੈਤ ਮਾਰਗ, ਦੂਜਾ ਅਦ੍ਵੈਤ—ਸੋ ਦੋਨੋਂ ਜਗਿਆਸੂ ਦੇ ਰਾਹਾਂ ਵਿਚ ਚਲਾਏ ਹਨ। ਕੋਈ ਨਿਰਗੁਣ ਕੋਈ ਸਰਗੁਣ ਮੂਰਤੀ ਪਰ ਭਰੋਸਾ ਰਖਦੇ ਹਨ।

**ਪੈਦਾਇਸਿ** [*ਸੰ: । ਫ਼ਾਰਸੀ, ਪੈਦਾਇਸ਼*] ਉਤਪਤ ਕੀਤੀ ਹੋਈ, ਉਤਪਤੀ। ਯਥਾ—*'ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ' (੭੨੩)।*

**ਪਦਮ** [*ਸੰ: । ਵਾ: । ਸੰਸਕ੍ਰਿਤ, ਪਦਮ*]

੧. ਕੌਲ ਫੁੱਲ।

੨. ਗਿਣਤੀ ਹੈ, ਸੌ ਨੀਲ ਦਾ ਇਕ ਪਦਮ ਹੁੰਦਾ ਹੈ, ਉਸ ਤੋਂ ਭਾਵ ਬਹੁਤ ਵੱਡਾ ਲੈਂਦੇ ਹਨ। ਯਥਾ—*'ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ' (੬੬੩),* ਮਗਰ ਪਿੱਛੇ ਤਾਂ ਕੁਝ ਨਹੀਂ ਦਿਸਦਾ, ਏਹ ਵੱਡਾ {ਅਲੋਅ} ਅਸਚਰਜ ਹੈ।

੩. ਵਿਸ਼ਨੂੰ ਦੇ ਇਕ ਸ਼ਸਤ੍ਰ ਦਾ ਨਾਮ। ਯਥਾ—*'ਸੰਖ ਚਕ੍ਰ ਗਦਾ ਪਦਮ' (੧੪੦੨),* ਇਥੇ ਪਦਮ ਦਾ ਅਰਥ ਕੌਲ ਫੁੱਲ ਬੀ ਕਰਦੇ ਹਨ।

੪. ਹੱਥ ਯਾ ਪੈਰ ਵਿਚ ਇਕ ਰੇਖਾ ਜਿਸ ਤੋਂ ਇਹ ਸਮਝਿਆ ਜਾਂਦਾ ਹੈ ਕਿ ਇਸ ਚਿੰਨ੍ਹ ਵਾਲਾ ਬੜੇ ਭਾਗਾਂ ਵਾਲਾ ਹੈ। ਯਥਾ—*'ਮੇਰੈ ਹਾਥਿ ਪਦਮੁ' (੧੩੬੨)।*

੫. ਸਰੀਰ ਦੇ ਛੇ ਚੱਕ੍ਰ ਜੋ ਜੋਗੀਆਂ ਨੇ ਮੰਨੇ ਹਨ। ਯਥਾ—*'ਮਸਤਕਿ ਪਦਮੁ ਦੁਆਲੈ ਮਣੀ' (੯੭੪),* ਮੱਥੇ ਤੇ ਜੇਹੜਾ ਪਦਮ ਹੈ ਅਰਥਾਤ ਆਗਿਆ ਚੱਕ੍ਰ ਹੈ ਉਸ ਦੇ ਦੁਆਲੇ ਮਣੀ (ਵਤ ਪ੍ਰਕਾਸ਼ ਹੈ)।

**ਪਦ ਮਦ ਨਾ** [*ਵਰ: ਵਾ: । ਹਿੰਦੀ*]

੧. ਪਦ ਦਾ ਮਦ ਨਹੀਂ ਹੈ, ਪਦਵੀ ਦਾ ਹੰਕਾਰ ਨਹੀਂ ਹੈ। ਯਥਾ—*'ਮਿਰਤਕ ਪਿੰਡਿ ਪਦ ਮਦ ਨਾ' (੯੩)।* ਦੇਖੋ, 'ਨਾਗਾ'

**ਪਦਮਨਿ** [*ਸੰ: । ਸੰਸਕ੍ਰਿਤ, ਪਦਿ-ਮਾਨ*] ਕੌਲ ਫੁੱਲ।[1] ਯਥਾ—*'ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ' (੯੯੦)।*

---

੧. ਪਦਮਨਿ ਵਿਚ ਸਿਹਾਰੀ ਤੋਂ ਖ਼ਿਆਲ ਹੁੰਦਾ ਹੈ ਕਿ ਕੰਮੀਆਂ ਯਾ ਕਮੁਦਨੀਆਂ ਤੋਂ ਮੁਰਾਦ ਹੈ, ਪਰ ਪਦ੍ਮਿਨ ਪਦ ਦੇ ਅਰਥ ਕੌਲ ਫੁੱਲ ਹਨ, ਅਰ ਉਹ ਥਾਂ ਜਿਥੇ ਕੌਲ ਫੁੱਲ ਬਹੁਲਤਾ ਨਾਲ ਉਗੇ ਹੋਣ, ਯਾ ਜਿਸ ਛੰਭ ਵਿਚ ਕੌਲ ਫੁੱਲ ਹੋ ਸਕਣ ਉਸ ਦਾ ਬੀ ਨਾਮ ਹੈ, ਸੋ ਤੁਕ ਵਿਚ ਜੋ ਪਦਮਨਿ ਪਦ ਹੈ, ਇਹੋ ਪਦ੍ਮਿਨ ਯਾ ਪਦਮਨੀ ਪਦ ਦਾ ਪੰਜਾਬੀ ਰੂਪ ਹੈ।

**ਪਦਰ** [*ਸੰ: । ਫ਼ਾਰਸੀ, ਪਿਦਰ*] ਪਿਤਾ। ਯਥਾ—*'ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ' (੭੨੧)*, ਤੀਵੀਂ, ਪੁਤ੍ਰ, ਪਿਤਾ ਤੇ ਭਾਈ, ਕੋਈ ਹੱਥ ਫੜਨ ਵਾਲਾ ਨਹੀਂ ਹੈ।

**ਪੰਦਰਸ** [*ਸੰਖ: ਵਾ: । ਪੰਜਾਬੀ, ਪੰਦਰਹ*] ਮੱਸਿਆ ਤੇ ਪੁੰਨਿਆਂ ਤਿੱਥਾਂ।

**ਪੰਦ੍ਰਹ** [*ਸੰਖ: ਵਾ: । ਸੰਸਕ੍ਰਿਤ, ਪੰਚਦਸ਼। ਪ੍ਰਾਕ੍ਰਿਤ, ਪਣ੍ਣਰਹ। ਪੰਜਾਬੀ, ਪੰਦ੍ਰਹ*] ਦਸ ਅਤੇ ਪੰਜ, ੧੫। ਯਥਾ—*'ਪੰਦ੍ਰਹ ਥਿਤੀ ਤੈ ਸਤਵਾਰ' (੮੪੨)*।

**ਪਦਾਰਥ**[1] [*ਸੰ: । ਸੰਸਕ੍ਰਿਤ, ਪਦਾਰ੍ਥ*]

੧. ਮੂਲ ਵਸਤੂ, ਮੂਲ ਵਿਖਯ। ਯਥਾ—*'ਚਾਰਿ ਪਦਾਰਥ ਜੇਕੋ ਮਾਗੈ' (੨੬੬)*, ਜੇ ਕੋਈ ਚਾਰ ਪਦਾਰਥ ਮੰਗੇ। ਚਾਰ ਪਦਾਰਥ ਏਹ ਹਨ—ਧਰਮ, ਅਰਥ, ਕਾਮ, ਮੋਖ।

੨. ਚੀਜ਼, ਵਸਤੂ, ਸ਼ੈ।

੩. ਦੌਲਤ, ਮਾਲ।

**ਪਦਵੀ** [*ਸੰ: । ਸੰਸਕ੍ਰਿਤ, ਪਦਵਿ:*] ਸਥਾਨ, ਮਰਾਤਬਾ। ਯਥਾ—*'ਤਿਨ ਕਉ ਪਦਵੀ ਉਚ ਭਈ' (੧੪੦੨)*।

**ਪਾਧਾ** [*ਸੰ: । ਸੰਸਕ੍ਰਿਤ, ਉਪਾਧ੍ਯਾਯ। ਪੰਜਾਬੀ, ਪਾਂਡਾ, ਪਾਂਧਾ*] ਮੁੰਡੇ ਪੜ੍ਹਾਉਣ ਵਾਲਾ ਪੰਡਿਤ[2]। ਯਥਾ—*'ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ' (੯੩੮)*।

**ਪੈਧਾ** [*ਗੁ: । ਪੰਜਾਬੀ, ਪਹਿਨਣਾ ਤੋਂ ਪੈਧਾ*] ਪਹਨਿਆ ਹੋਇਆ, ਨੰਗਾ ਨਹੀਂ ਪਰ ਲਿਬਾਸ ਵਿਚ। ਕਈ ਗਿਆਨੀ ਮੁਰਾਦ ਪਤ ਪਰਤੀਤ ਨਾਲ ਦਰਗਾਹ ਵਿਚ ਜਾਣ ਤੋਂ ਲੈਂਦੇ ਹਨ। ਪਰੰਤੂ ਗੁਰਬਾਣੀ ਵਿਚ ਦਰਗਾਹ ਵਿਚ ਪਹਿਨਾਇਆ ਜਾਣਾ, ਗੁਰੂ ਨਾਨਕ ਨੂੰ ਦਰਗਾਹ ਵਿਚ ਕਬਾ ਮਿਲਣੀ ਆਦਿ ਜ਼ਿਕਰ ਹਨ। ਕਿਸੇ ਰੂਹਾਨੀ ਅਵਸਥਾ ਵਿਚ ਕਿਸੇ ਰੂਹਾਨੀ ਲਿਬਾਸ ਤੋਂ ਮੁਰਾਦ ਹੈ। ਨਰਕ ਵਿਚ ਪਾਪੀ ਦੇ ਜਾਣ ਨੂੰ ਨੰਗਾ ਦੋਜਕ ਚਾਲਿਆ ਸਾਫ਼ ਲਿਖਿਆ ਹੈ।[3]

**ਪਿੰਧੀ** [*ਸੰ: । ਦੇਸ਼ ਭਾਸ਼ਾ*] ੧. ਟਿੰਡ। ਯਥਾ—*'ਪਿੰਧੀ ਉਭਕਲੇ ਸੰਸਾਰਾ' (੬੯੪)*, ਟਿੰਡਾਂ ਦੇ ਹਰਟ ਵਾਂਙੂ ਸੰਸਾਰ ਦੀ ਕਲਾ ਹੈ, ਕਦੀ ਹਿਠਾਂਹ ਕਦੀ ਉਤਾਂਹ।

੨. ਪਿੰਧੀ = ਜੀਵ। ਤੁਕ ਦਾ ਅਰਥ ਐਉਂ ਕਰਦੇ ਹਨ—ਜੀਵ ਸੰਸਾਰ ਤੋਂ {ਉਭਕਲੇ} ਉਦਾਸ ਹੈ।

**ਪੰਧ** [*ਸੰ: । ਦੇਖੋ, 'ਪੰਥ'*] ਰਾਹ। ਯਥਾ—*'ਪਾਵ ਜੁਲਾਈ ਪੰਧ ਤਉ' (੭੬੧)*, ਤਥਾ—*'ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ'*। *(੯੬੪)*

ਪੰਧ ਸਿਰ = ਰਾਹ ਦੇ ਸਿਰੋਂ, ਭਾਵ ਰਾਹੋਂ। ਯਥਾ—*'ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ' (੯੫੨)*।

**ਪੰਧੀਆ** [*ਸੰ: । ਦੇਖੋ, 'ਪੰਧ'। ਪੰਧੀ ਇਸਤ੍ਰੀ ਲਿੰਗ। ਇਸ ਦਾ ਬਹੁ-ਬਚਨ ਪੰਧੀਆ*] ਗਲੀਆਂ। ਯਥਾ—*'ਤੇ ਸੁਖਾਊ ਪੰਧੀਆ' (੧੧੦੧)*, ਉਹ ਸੁੱਖਾਂ ਦੀਆਂ ਗਲੀਆਂ ਹਨ।

**ਪੰਧਾਊ** [*ਸੰ: । ਦੇਖੋ, 'ਪੰਧ'। ਆਊ, ਪੰਜਾਬੀ ਪ੍ਰਤੇ। ਜੀਕੂੰ ਬਾਟ ਤੋਂ ਬਟਾਊ, ਤਿਵੇਂ ਪੰਧ ਤੋਂ ਪੰਧਾਊ*] ਮੁਸਾਫ਼ਰ, ਰਾਹੀ, ਭਾਵ ਜੀਵ।

**ਪਧਾਊਆ** [*ਸੰ: । ਪੰਧਾਊ ਦਾ ਬਹੁ-ਬਚਨ। ਦੇਖੋ, 'ਪੰਧਾਊ'*] ਜਾਤ੍ਰੀ ਲੋਕ, ਰਾਹੀ, ਭਾਵ ਜਗਿਆਸੂ। ਯਥਾ—*'ਪੁਛਹੁ ਜਾਇ ਪਧਾਊਆ' (੫੭)*, ਜਾਤ੍ਰੀਆਂ ਕੋਲੋਂ ਪੁੱਛੋ (ਜਿਹੜੇ ਭਗਵਤ ਦੇ ਰਸਤੇ ਦੇ ਹੀ ਚਾਕਰ ਹਨ)।

**ਪਧਾਣੂ** [*ਸੰ: । ਦੇਖੋ, 'ਪੰਧਾਊ'। ਣੂ, ਨਿੰਮ੍ਰਵਾਚੀ ਪ੍ਰਤੇ*] ਮੁਸਾਫ਼ਰ, ਰਾਹੀ। ਯਥਾ—*'ਇਸੁ ਪਧਾਣੂ ਘਰ ਘਣੇ' (੧੦੯੮)*, ਇਸ ਰਾਹੀ (ਜੀਵ) ਨੂੰ ਬਥੇਰੇ ਘਰ ਹਨ, ਭਾਵ ਚੁਰਾਸੀ ਦੇ ਗੇੜੇ।

**ਪਾਧਾਣੂ** [*ਸੰ: । ਦੇਖੋ, 'ਪਧਾਣੂ'*] ਮੁਸਾਫ਼ਰ, ਰਾਹੀ। ਯਥਾ—*'ਪਾਧਾਣੂ ਸੰਸਾਰੁ ਗਾਰਬਿ ਅਟਿਆ' (੭੦੫)*।

**ਪਧਤਿ** [*ਸੰ: । ਸੰਸਕ੍ਰਿਤ, ਪਦ੍ਧਤ*] ਰਾਹ, ਤ੍ਰੀਕਾ, ਮਰਿਆਦਾ। ਯਥਾ—*'ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ' (੧੪੦੯)*।

**ਪਧਰੋ** [*ਗੁ: । ਪੰਜਾਬੀ*] ਪੱਧਰਾ, ਇਕਸਾਰ ਥਾਂ, ਜਿਸ ਵਿਚ ਨਿਵਾਣ ਉਚਾਣ ਨ ਹੋਵੇ। ਦੇਖੋ, ਅਗਲਾ ਪਦ।

**ਪਾਧਰੁ** [*ਸੰ: । ਪੰਜਾਬੀ, ਪੰਧ ਦਾ ਦੂਸਰਾ ਰੂਪ*] ਰਸਤਾ। ਯਥਾ—*'ਭੂਲੀ ਭੂਲੀ ਮੈ ਫਿਰੀ ਪਾਧਰੁ ਕਹੈ ਨ ਕੋਇ' (੧੦੮੭)*, ਤਥਾ—*'ਨਾਨਕ ਪਾਧਰੁ ਪਧਰੋ' (੩੨੧)*, ਕਹਿੰਦੇ ਹਨ ਗੁਰੂ ਨਾਨਕ, ਰਸਤਾ ਪਧਰਾ ਹੈ, ਨੀਵਾਂ ਉਚਾ ਨਹੀਂ ਹੈ।

**ਪਾਨ** [*ਸੰ: । ਸੰਸਕ੍ਰਿਤ, ਪਾਨ*] ੧. ਪੀਣ ਦੀ ਵਸਤੂ, ਜਿਹਾ ਕੁ ਪਾਣੀ, ਦੁੱਧ, ਸ਼ਰਬਤ। ਯਥਾ—*'ਮਿਥਿਆ ਭੋਜਨ ਪਾਨ' (੧੨੧੫)*।

੨. [*ਕ੍ਰਿ:*] ਪੀਣ ਨਾਲ। ਯਥਾ—*'ਹਰਿ ਬੂੰਦ ਪਾਨ ਸੁਖ ਥੀਵਨਿ' (੧੨੨੨)*, ਤਥਾ—*'ਭਾਂਗ ਮਾਛੁਲੀ ਸੁਰਾ ਪਾਨਿ' (੧੩੭੭)*।

੩. [*ਸੰ: । ਸੰਸਕ੍ਰਿਤ, ਪਰ੍ਣ = ਪੱਤਾ, ਪਾਨ ਦਾ ਪੱਤਾ। ਪ੍ਰਾਕ੍ਰਿਤ, ਪਣ੍ਣ। ਪੰਜਾਬੀ, ਹਿੰਦੀ, ਪਾਨ*] ਤੰਬੋਲ; ਨਾਗਰ ਵੇਲ, ਇਕ ਵੇਲ ਹੈ ਜਿਸ ਦੇ ਪੱਤੇ ਗੋਲ ਨੋਕਦਾਰ ਹੁੰਦੇ ਹਨ, ਪੂਰਬ ਦੱਖਣ ਦੇ ਲੋਕੀਂ ਇਸ ਪੱਤੇ ਵਿਚ ਕੱਥਾ, ਚੂਨਾ, ਸੁਪਾਰੀ, ਲਾਚੀ ਆਦਿ ਪਾ ਕੇ ਖਾਂਦੇ ਹਨ। ਇਸ ਨੂੰ ਪਾਨ ਕਹਿੰਦੇ ਹਨ। ਯਥਾ—*'ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ' (੭੨੬)*। ਦੇਖੋ, 'ਪਾਨਾਵਾੜੀ'

**ਪਾਨੀ** [*ਸੰ: । ਸੰਸਕ੍ਰਿਤ, ਪਾਨੀਯ*] ਜਲ, ਪਾਣੀ। ਯਥਾ—*'ਪਾਨੀ ਮਾਹਿ ਦੇਖੁ ਮੁਖੁ ਜੈਸਾ' (੧੩੧੮)*, ਤਥਾ—*'ਇਸੁ ਪਾਨੀ ਤੇ ਜਿਨਿ ਤੂ ਘਰਿਆ'*।

**ਪਾਨੋ** [*ਸੰ: । ਦੇਖੋ, 'ਪਾਨੀ'। ਪਾਨੀ ਦਾ ਦੂਸਰਾ ਰੂਪ*] ਪਾਣੀ। ਯਥਾ—*'ਤੁਮਰੋ ਦੂਧੁ ਬਿਦਰ ਕੋ ਪਾਨੋੁ' (੧੧੦੫)*।

**ਪੁਨ** [*ਅ: । ਸੰਸਕ੍ਰਿਤ, ਪੁਨ:*] ਫੇਰ। ਦੇਖੋ, 'ਪੁਨਹ'

**ਪੁੰਨ** [*ਗੁ: । ਸੰਸਕ੍ਰਿਤ, ਪੁਣ੍ਯ*] ੧. ਪਵਿੱਤ੍ਰ। ਦੇਖੋ, 'ਪੁੰਨ ਪਰਾਣੀ'

---

੧. ਅੱਡ ਅੱਡ ਸ਼ਾਸਤ੍ਰਕਾਰਾਂ ਨੇ ਅੱਡ ਅੱਡ ਪਦਾਰਥ ਮੰਨੇ ਹਨ; ਜਿਨ੍ਹਾਂ ਦੇ ਗਿਆਨ ਤੋਂ ਮੁਕਤੀ ਮੰਨੀ ਹੈ ਅਰ ਜੋ ਮੂਲ ਹਨ, ਉਨ੍ਹਾਂ ਦੀ ਗਿਣਤੀ ਸਾਂਖ੍ਯ ਨੇ ੨੫, ਯੋਗ ਨੇ ੨੬, ਵੇਦਾਂਤ ਨੇ ਦੋ, ਵਿਸ਼ੇਸ਼ਕ ਨੇ ੬, ਨ੍ਯਾਯ ਨੇ ੧੬ ਮੰਨੀ ਹੈ। ਇਸੀ ਤਰ੍ਹਾਂ ਕਿਤਨੇ ਹੀ ਵਿਸਥਾਰ ਮਤਾਂ-ਮਤਾਂਤਰਾਂ ਤੇ ਦਾਰਸ਼ਨਿਕਾਂ ਦੇ ਇਸ ਪਰ ਹਨ।

੨. ਅੱਜ-ਕੱਲ੍ਹ 'ਪਾਂਧੇ' ਨਿਰਾ ਹਿਸਾਬ ਵਹੀ ਖਾਤਾ ਸਿਖਾਲਣ ਵਾਲੇ ਨੂੰ ਕਹਿੰਦੇ ਹਨ ਤੇ ਕਈ ਉਨ੍ਹਾਂ ਵਿਚ ਮੁਸਲਮਾਨ ਹੋ ਕੇ ਬੀ 'ਪਾਂਧਾ' ਕਹਾ ਰਹੇ ਹਨ।

੩. ਪੁਰਾਤਨ ਤੇ ਨਵੀਨ ਰੂਹਾਨੀ ਖੋਜ ਦਸਦੀ ਹੈ ਕਿ ਨੇਕ ਰੂਹਾਂ ਰੂਹਾਨੀ ਲਿਬਾਸ ਵਿਚ ਤੇ ਮਾੜੀਆਂ ਨੰਗੀਆਂ ਹੁੰਦੀਆਂ ਹਨ। ਹਰ ਹਾਲ ਮੁਰਾਦ ਕਿਸੇ ਮਹਾਨ ਉਚ ਪ੍ਰਾਪਤੀ ਤੋਂ ਹੈ।

੨. [ਸੰ:] ਦਾਨ, ਉਹ ਦਾਨ ਜੋ ਹਿੰਦੂ ਸ਼ੁਭ ਸਮਿਆਂ ਤੇ ਕਰਦੇ ਹਨ। ਯਥਾ—*'ਪੁੰਨ ਦਾਨੁ ਜੋ ਬੀਜਦੇ' (੧੪੧੪)*। ਦੇਖੋ, 'ਪੁੰਨ ਦਾਨ', 'ਪੁੰਨ ਆਤਮੈ'

**ਪੁੰਨੀ** [*ਸੰ:। ਸੰਸਕ੍ਰਿਤ, ਪੁਣ੍ਯ+ਈ, ਪੰਜਾਬੀ, ਪੁੰਤੇ*]

੧. ਧਰਮੀ, ਪੁੰਨਾਂ ਵਾਲੇ। ਯਥਾ—*'ਪੁੰਨੀ ਪਾਪੀ ਆਖਣੁ ਨਾਹਿ' (੪)*।

੨. [*ਕ੍ਰਿ:। ਸੰਸਕ੍ਰਿਤ, ਪੂਰ੍ਣ। ਪੰਜਾਬੀ, ਪੁੰਨਣਾ ਦਾ ਭੂਤਕਾਲ ਪੁੰਨੀ*] ਪੂਰੀ ਹੋਈ। ਯਥਾ—*'ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ' (੫੦)*।

**ਪੰਨੈ** [*ਸੰ:। ਸੰਸਕ੍ਰਿਤ, ਪਤ੍ਰ। ਪ੍ਰਾਕ੍ਰਿਤ, ਪਣ੍ਣ। ਪੰਜਾਬੀ, ਪੰਨਾ*] ਪੱਤਰਾ, ਲੇਖੇ ਵਾਲੀ ਵਹੀ ਦਾ ਪਤ੍ਰਾ, ਦਫਤ੍ਰ।

ਪੰਨੇ ਪੈਣਾ—ਮੁਹਾਵਰਾ ਹੈ ਇਤਬਾਰੀ ਹੋ ਜਾਣ ਤੋਂ। ਸ਼ਾਹੂਕਾਰ ਜਦ ਕਿਸੇ ਦਾ ਇਤਬਾਰ ਕਰ ਲੈਂਦਾ ਹੈ ਤਾਂ ਆਪਣੀ ਵਹੀ ਵਿਚ ਇਕ ਪੰਨੇ ਤੇ ਉਸ ਦਾ ਖਾਤਾ ਖੋਲ੍ਹਦਾ ਹੈ, ਜਿਸ ਪਰ ਲਈ ਦਿੱਤੀ ਰਕਮ ਦਰਜ ਹੁੰਦੀ ਹੈ। ਇਸ ਤੋਂ ਮੁਰਾਦ ਹੈ ਕਿ ਸਤਿਗੁਰ ਦੇ ਇਤਬਾਰੀ ਹੋ ਗਏ ਹਾਂ, ਅਥਵਾ ਬਖ਼ਸ਼ਿਆਂ ਹੋਇਆਂ ਦੀ ਫ਼ਹਰਿਸਤ ਵਿਚ ਆ ਗਏ ਹਾਂ। ਯਥਾ—*'ਸਤਗੁਰ ਪੰਨੈ ਪਾਇ' (੩੨)*, ਸਤਿਗੁਰਾਂ ਦੀ ਵਹੀ ਦੇ ਪੰਨੇ ਉਤੇ ਪਾਏ ਗਏ, ਭਾਵ ਸਤਿਗੁਰਾਂ ਦੀ ਵਹੀ ਵਿਚ ਨਾਵਾਂ ਦਰਜ ਹੋ ਗਿਆ, ਇਤਬਾਰੀ ਹੋ ਗਏ। ਤਥਾ—*'ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ' (੮੫੩)*।

**ਪਨੀਆ** [*ਸੰ:। ਸੰਸਕ੍ਰਿਤ, ਪਨ੍ਹੀ, ਉਪਾਨਹ। ਪੰਜਾਬੀ, ਪਨਹੀ*] ਜੁੱਤੀ। ਯਥਾ—*'ਪਨੀਆ ਛਾਦਨੁ ਨੀਕਾ' (੬੯੫)*, ਜੁੱਤੀ ਅਰ ਕਪੜਾ ਚੰਗਾ (ਮੰਗਦਾ ਹਾਂ)।

**ਪੁਨੀਆ** [*ਕ੍ਰਿ:। ਦੇਖੋ, 'ਪੁੰਨੀ ੨.'*] ਪੂਰੀ ਹੋਈ। ਯਥਾ—*'ਕਾਈ ਆਸ ਨ ਪੁੰਨੀਆ' (੩੧੭)*।

**ਪੁੰਨਿ ਆਤਮੈ** [*ਗੁ:। ਸੰਸਕ੍ਰਿਤ, ਪੁਣ੍ਯ+ਆਤਮਨ੍*] ਪਵਿੱਤ੍ਰ ਸਰੂਪ। ਯਥਾ—*'ਪ੍ਰਭਿ ਪੁੰਨਿ ਆਤਮੈ' (੧੩੪੮)*।

**ਪੈਨਾਇਆ** [*ਕ੍ਰਿ:। ਸੰਸਕ੍ਰਿਤ, ਪਰਿਧਾਨੰ। ਪ੍ਰਾਕ੍ਰਿਤ, ਪਰਿਹਣਯੰ। ਪੰਜਾਬੀ, ਪਹਿਰਨਾ। ਪਹਿਨਣਾ*] ਗਹਿਣੇ ਯਾ ਕਪੜੇ ਸਰੀਰ ਉਤੇ ਧਾਰਣ ਕਰਨੇ। ਮੁਹਾਵਰੇ ਵਿਚ—ਖ਼ਿਲਅਤ ਯਾ ਇੱਜ਼ਤ ਦੀ ਪੁਸ਼ਾਕ ਕਿਸੇ ਦਾ ਸਨਮਾਨ ਵਧਾਉਣ ਯਾ ਦਰਜਾ ਦੇਣ ਲਈ ਪਹਿਨਾਉਂਦੇ ਸਨ, ਉਸ ਤੋਂ ਪਹਿਨਾਣਾ ਮੁਹਾਵਰਾ ਹੈ, ਵਡਿਆਈ ਦੇਣੀ; ਪਤ ਵਾਲਾ ਕੀਤਾ, ਇੱਜ਼ਤਦਾਰ ਬਣਾਇਆ, ਖ਼ਿਲਅਤ ਦਿੱਤਾ। ਯਥਾ—*'ਹਰਿ ਦਰਗਹ ਪੈਨਾਇਆ' (੨੩੪)*।

**ਪੂਨਿਉ** [*ਸੰ:। ਸੰਸਕ੍ਰਿਤ, ਪੂਰ੍ਣਿਮਾਸੀ। ਪੰਜਾਬੀ, ਪੂਰਣਮਾ, ਪੂਰਮਾਂ, ਪੁੰਨਿਆਂ, ਪੂਨਿਉ*] ਪੂਰਨਮਾਸ਼ੀ (ਥਿਤ ਦ੍ਵਾਰਾ ਉਪਦੇਸ਼ ਕਰਦੇ ਹਨ)। ਯਥਾ—*'ਪੂਨਿਉ ਪੂਰਾ ਚੰਦ ਅਕਾਸ' (੩੪੪)*।

**ਪਨਹ** [*ਸੰ:। ਫ਼ਾਰਸੀ, ਪਨਾਹ*] ਬਚਾਉ, ਆਸਰਾ, ਹਮਾਇਤ। ਯਥਾ—*'ਤੇਰੀ ਪਨਹ ਖੁਦਾਇ ਤੂ ਬਖਸੰਦਗੀ' (੪੮੮)*।

**ਪਨਹੀ** [*ਸੰ:। ਸੰਸਕ੍ਰਿਤ, ਪਨ੍ਹੀ, ਉਪਾਨਹ। ਪੰਜਾਬੀ, ਪਨਹੀ*] ਜੁੱਤੀ। ਯਥਾ—*'ਚਮਰਟਾ ਗਾਂਠਿ ਨ ਜਨਈ॥ ਲੋਗੁ ਗਠਾਵੈ ਪਨਹੀ' (੬੫੯)*।

**ਪੁਨਹ** [*ਅ:। ਸੰਸਕ੍ਰਿਤ, ਪੁਨਰ੍*] ਫੇਰ। ਯਥਾ—*'ਹਰਨ ਧਰਨ ਪੁਨ ਪੁਨਹ ਕਰਨ' (੯੦੧)*।

**ਪੁਨਹ ਚਰਨ/ਪੁਨਹ ਚਾਰ** [*ਸੰ:। ਸੰਸਕ੍ਰਿਤ, ਪੁਰਸ਼੍ਚਰਣ*[੧]]

੧. ਕਿਸੇ ਕਾਰਜ ਦੀ ਸਿੱਧੀ ਵਾਸਤੇ ਕਿਸੇ ਮੰਤ੍ਰ ਦਾ, ਕਿਸੇ ਦੇਵਤਾ ਆਦਿਕ ਦੇ ਸਨਮੁਖ ਜਪ ਕਰਨਾ। ਦੁੱਖਾਂ, ਕਲੇਸ਼ਾਂ, ਰੋਗਾਂ, ਮਨੋਰਥ ਸਿੱਧੀਆਂ ਵਾਸਤੇ ਲੋਕੀ ਪ੍ਰਯੋਗ ਕਰਦੇ ਹਨ, ਉਹ ਸਭ ਪੁਰਸ਼ਚ੍ਰਣ ਹਨ। ਯਥਾ—*'ਮੰਤ੍ਰੁ ਤੰਤੁ ਅਉਖਧੁ ਪੁਨਹਚਾਰੁ' (੧੮੬)*, ਹਰਿ ਹਰਿ ਨਾਮ ਨੂੰ ਜੋ ਅਸਾਂ ਜੀਅ ਤੇ ਪ੍ਰਾਣਾਂ ਦਾ ਆਧਾਰ ਬਣਾਇਆ ਹੈ ਇਹ ਮੰਤ੍ਰ ਹੈ, ਇਹੋ ਔਖਧੀ ਹੈ, ਇਹੋ ਪੁਰਸ਼ਚ੍ਰਣ ਹੈ। ਤਥਾ—*'ਜੇਤੇ ਪੁਨਹਚਰਨ ਸੇ ਕੀਨ੍ਹੇ ਮਨਿ ਤਨਿ ਪ੍ਰਭ ਕੇ ਚਰਣ ਗਹੇ' (੮੨੪)*, ਪ੍ਰਭੂ ਦੇ ਚਰਨ ਜੋ ਮਨ ਤਨ ਵਿਚ ਫੜੇ ਹਨ (ਇਹੋ ਸਮਝੋ ਕਿ) ਜਿੰਨੇ ਪੁਰਸ਼ਚ੍ਰਣ ਹਨ ਸਾਰੇ ਕੀਤੇ ਗਏ।

੨. [*ਸੰਸਕ੍ਰਿਤ, ਪੁਨ: =ਫੇਰ। ਆਚਰਣੰ=ਕਰਮ*] ਉਹ ਕਰਮ ਜੋ ਪਾਪ ਕਰ ਕੇ ਪਾਪਾਂ ਦੀ ਨਵਿਰਤੀ ਲਈ ਫੇਰ ਕੀਤੇ ਜਾਣ। ਯਥਾ—*'ਅਨਿਕ ਪੁਨਹ ਚਰਨ ਕਰਤ ਨਹੀ ਤਰੈ' (੨੬੪)*।

**ਪਨਿਹਾਰ** [*ਸੰ:। ਹਿੰਦੀ, ਪਨ=ਪਾਣੀ। ਹਾਰ ਪਦ 'ਭਰ' ਤੋਂ ਬਣਿਆ ਹੈ*] ਪਾਣੀ ਭਰਨ ਵਾਲੀ। ਯਥਾ—*'ਤਾਸੁ ਪਟੰਤਰਿ ਨਾ ਪੁਜੈ ਹਰਿ ਜਨਕੀ ਪਨਿਹਾਰਿ' (੧੩੭੩)*, ਤਥਾ—*'ਅਵਰ ਜੋਨਿ ਤੇਰੀ ਪਨਿਹਾਰੀ' (੩੭੪)*।

**ਪਨਿਹਾਰਾ** [*ਸੰ:। ਦੇਖੋ, 'ਪਨਿਹਾਰ'*] ਪਾਣੀ ਭਰਨ ਵਾਲਾ। ਯਥਾ—*'ਹਰਿ ਕਾ ਸੰਤੁ ਪਰਾਨ ਧਨ ਤਿਸਕਾ ਪਨਿਹਾਰਾ' (੭੪੫)*, ਜਿਸ ਸੰਤ ਦਾ ਹਰੀ ਹੀ ਪ੍ਰਾਣ ਧਨ ਹੈ, ਉਸ ਦਾ ਮੈਂ ਪਾਣੀ ਭਰਨ ਵਾਲਾ (ਦਾਸ) ਹਾਂ।

**ਪਾਨੀਹਾਰ** [*ਸੰ:। ਪੰਜਾਬੀ, ਪਾਣੀ+ਹਾਰ=ਵਾਲੇ*] ਪਾਣੀ ਵਾਲੇ, ਪਾਣੀ ਭਰਨ ਵਾਲੇ, ਟਹਿਲੀਏ। ਯਥਾ—*'ਰਾਮ ਭਗਤ ਕੇ ਪਾਨੀਹਾਰ' (੮੬੫)*, ਤਥਾ—*'ਅਨਿਕ ਪਾਪ ਤਾਕੇ ਪਾਨੀਹਾਰ'। (੮੮੮)*

**ਪਨਕਤ** [*ਸੰ:। ਸੰਸਕ੍ਰਿਤ, ਪੰਕ+ਤ, ਪ੍ਰਤੇ ਪੰਜਾਬੀ ਦਾ*]

੧. ਚਿੱਕੜ ਦੀ ਗੋਲੀ।

੨. ਗੋਹੇ ਦੀ ਗੋਲੀ।

੩. [*ਸੰ:। ਸੰਸਕ੍ਰਿਤ, ਪੰਕ੍ਤਿ*] ਕਤਾਰ, ਲੜੀ।

**ਪੁਨੀਤ** [*ਗੁ:। ਸੰਸਕ੍ਰਿਤ*[੨]] ੧. ਪਵਿੱਤ੍ਰ ਕੀਤਾ ਹੋਇਆ, ਪਵਿੱਤ੍ਰ।

੨. ਪਵਿੱਤ੍ਰ ਤੋਂ ਤਿਗੁਣਾ ਵਧੀਕ ਪਵਿੱਤ੍ਰ।

**ਪੁੰਨ ਦਾਨ** [*ਵਿਸ਼ੇਸ਼ਣ ਵਿਸ਼ੇਸ਼੍ਯ। ਸੰਸਕ੍ਰਿਤ, ਪੁਣ੍ਯ। ਦਾਨ*]

੧. ਪਵਿੱਤ੍ਰ ਦਾਨ।

੨. [*ਸੰ:*] ਪੁੰਨ = ਉਹ ਦਾਨ ਜੋ ਕਿਸੇ ਸੰਕੇਤ ਕੀਤੇ ਸ਼ੁਭ ਸਮੇਂ ਵਿਚ ਕੀਤਾ ਜਾਵੇ, ਤੇ ਦਾਨ = ਉਹ ਦਾਨ ਹੈ ਜੋ ਸਦਾ ਕੀਤਾ ਜਾਵੇ। ਯਥਾ—*'ਪੁੰਨ ਦਾਨ ਬਹੁ ਦੈਨ' (੬੭੪)*, ਤਥਾ—*'ਪੁੰਨ ਦਾਨੁ ਜੋ ਬੀਜਦੇ' (੧੪੧੪)*।

**ਪੰਨੈ ਪਾਇ** ਦੇਖੋ, 'ਪੰਨੈ'

---

੧. ਸੰਸਕ੍ਰਿਤ ਪਦ ਪੁਰਸ਼੍ਚਰਣ ਹੈ, ਜਿਸ ਦੀ ਵਿਤਪਤੀ ਅਸਾਂ ਉਤੇ ਦੱਸੀ ਹੈ ਤੇ ਗ਼ਾਲਬਨ ਇਸ ਦੇ ਬੋਲਚਾਲ ਦਾ ਰੂਪ ਪੁਨਹ ਚਰਨ ਹੈ, ਪਰ ਸੁਖਮਨੀ ਦੀ ਤੁਕ *'ਅਨਿਕ ਪੁਨਹਚਰਨ ਕਰਤ ਨਹੀ ਤਰੈ' (੨੬੪)*, ਦਸਦੀ ਹੈ ਕਿ ਏਥੇ ਪੁਨ: + ਆਚਰਣ ਤੋਂ ਸਤਿਗੁਰ ਜੀ ਨੇ ਆਪ ਇਹ ਪਦ ਸਕੇਤ ਕੀਤਾ ਹੈ।

੨. ਸੰਸਕ੍ਰਿਤ, ਪੂ ਧਾਤੂ = ਪਵਿਤ੍ਰ ਕਰਨ ਦੇ ਅਰਥਾਂ ਵਿਚ ਹੈ, ਮੂਲ ਇਸ ਦਾ ਇਹੀ ਹੈ।

**'ਨ ਪਰਾਣੀ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਪੁਣਜ। ਪ੍ਰਾਣਿਨ੍*] ਪਵਿੱਤ੍ਰ ਪਾਣੀ, ਪਵਿੱਤ੍ਰ ਜੀਵ। ਯਥਾ—*'ਜੋ ਗੁਰ ਸਿਖ ਗੁਰੁ ਸੇਵਦੇ ਸੇ ਪੁੰਨ ਪਰਾਣੀ' (੭੨੬)।*

**[ਨਰਪਿ** [*ਅ:। ਸੰਸਕ੍ਰਿਤ, ਪੁਨਰਪਿ*] ਫੇਰ, ਮੁੜ ਕੇ, ਭਾਵ ਦੂਜੀ ਵਾਰ। ਯਥਾ—*'ਪੁਨਰਪਿ ਜਨਮੁ ਨਾਹੀ' (੨੨੪)।*

**ਾਨਾਵਾੜੀ** [*ਸੰ:। ਦੇਖੋ, 'ਪਾਨ'। ਸੰਸਕ੍ਰਿਤ, ਵਾਰੀ। ਪੰਜਾਬੀ, ਵਾੜੀ=ਬਗੀਚੀ*] ਪਾਨਾਂ ਦੀ ਬਗੀਚੀ, ਭਾਵ ਵਿਚ ਸ੍ਰੇਸ਼੍ਰ ਗੁਣਾਂ ਦੀ ਬਗੀਚੀ। ਯਥਾ—*'ਪਾਨਾਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ' (੭੨੫)।*

**ਪਨਣੇ** [*ਸੰ:। ਲ: ਪੰਜਾਬੀ, ਪਿੰਨਣਾ=ਮੰਗਣਾ*[1]] ਮੰਗਤੇ। ਯਥਾ—*'ਤਉ ਜਿਤੀ ਪਿਨਣੇ ਦਰਿ ਕਿਤੜੇ' (੧੪੨੫)।*

**ਪਾਪ** [*ਸੰ:। ਸੰਸਕ੍ਰਿਤ*] ਗੁਨਾਹ, ਅਪ੍ਰਾਧ, ਦੋਖ, ਮਾੜਾ ਕੰਮ। ਯਥਾ—*'ਪਰਹਰਿ ਪਾਪੁ ਪਛਾਣੈ ਆਪੁ' (੬੩੫),* ਤਥਾ—*'ਪਾਪ ਖੰਡਨ ਪ੍ਰਭ ਤੇਰੋ ਨਾਮੁ' (੮੯੪)।* ਦੇਖੋ, 'ਪਾਪ ਗਰਹ', 'ਪਾਪ ਰਤ ਕਰ ਝਾਰ'

**ਪਾਪੀ** [*ਗੁ:। ਸੰਸਕ੍ਰਿਤ*] ੧. ਪਾਪ ਕਰਨ ਵਾਲਾ, ਗੁਨਾਹੀ। ਯਥਾ—*'ਪਾਪੀ ਹੀਅ ਮਹਿ ਕਾਮੁ ਬਸਾਇ' (੧੧੮੬),* ਦੁਸ਼ਟ ਰਿਦੇ ਵਿਚ ਕਾਮ ਦਾ ਨਿਵਾਸ ਹੈ।

੨. [*ਸੰਬੋ:*] ਹੇ ਪਾਪੀ! ਯਥਾ—*'ਪਾਪੀ ਹੀਅ ਮਹਿ ਕਾਮੁ ਬਸਾਇ' (੧੧੮੬),* ਹੇ ਪਾਪੀ! (ਤੇਰੇ) ਹਿਰਦੇ ਵਿਖੇ ਕਾਮ ਦਾ ਨਿਵਾਸ ਹੈ।

**ਪਾਪੇ** [*ਸੰ:। ਸੰਸਕ੍ਰਿਤ, ਪਾਪ, ਏ =ਵਿਚ, ਪੰਜਾਬੀ ਪ੍ਰਤੇ*] ਗੁਨਾਹ ਵਿਚ। ਯਥਾ—*'ਪਾਪਿ ਲਦੇ ਪਾਪੇ ਪਾਸਾਰਾ' (੬੩੫)।*

**ਪੀਪ** [*ਸੰ:। ਸੰਸਕ੍ਰਿਤ, ਪਿੱਪਲ:। ਪੰਜਾਬੀ, ਪਿੱਪਲ। ਦੇਸ਼ ਭਾਸ਼ਾ, ਪੀਪ*] ਪਿੱਪਲ (ਦਾ ਬੂਟਾ)। ਯਥਾ—*'ਜਿਉ ਪੀਪ ਪਲਾਸ ਖਾਇ ਲੀਜੈ' (੧੩੨੫),* ਜਿਕੁਰ ਪਲਾਸ ਵਿਚ ਲੱਗਾ ਪਿੱਪਲ (ਉਸ ਨੂੰ) ਖਾ ਲੈਂਦਾ ਹੈ।

**ਪੀਪਾ** [*ਸੰ:। ਦੇਸ਼ ਭਾਸ਼ਾ*] ਇਕ ਭਗਤ ਜੀ ਦਾ ਨਾਉਂ, ਜਿਨ੍ਹਾਂ ਦਾ ਜ਼ਿਕਰ ਭਗਤ ਮਾਲ ਵਿਚ ਹੈ। ਇਹ ਰਾਜਾ ਸਨ, ਰਾਮਾ ਨੰਦ ਦੇ ਸ਼ਿਸ਼ ਹੋ ਕੇ, ਰਾਜ ਭਾਗ ਛੱਡ ਕੇ ਭਜਨ ਵਿਚ ਲਗੇ ਤੇ ਪੂਰਣ ਪਦ ਤੇ ਅੱਪੜੇ। ਯਥਾ—*'ਪੀਪਾ ਪ੍ਰਣਵੈ ਪਰਮਤਤੁ ਹੈ' (੬੯੫)।*

**ਪਾਪਿਸਟ** [*ਗੁ:। ਸੰਸਕ੍ਰਿਤ, ਪਾਪਿਸ਼੍ਟ। ਪਾਪ+ਇਸ਼੍ਟਨ੍*] ਬਹੁਤ ਪਾਪੀ ਜਿਸ ਤੋਂ ਵਧ ਕੇ ਹੋਰ ਕੋਈ ਪਾਪੀ ਨਾ ਹੋਵੇ। ਯਥਾ—*'ਹਰਿ ਜੀਉ ਤਿਨਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ' (੬੫੧),* ਤਥਾ—*'ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ' (੮੧੦),* ਮਹਾਂ ਪਾਪੀ ਸਰੀਰ ਨਾਰ ਮਿਲ ਕੇ ਦੁਰਗੰਧ ਹੋ ਜਾਂਦਾ ਹੈ।

**ਪਾਪੀਸਣ** [*ਸੰ: ਅ:। ਸੰਸਕ੍ਰਿਤ, ਪਾਪਿਨ੍+ਸਣ=ਸਮੇਤ, ਪੰਜਾਬੀ*]

੧. ਪਾਪੀਆਂ ਸਮੇਤ।

੨. [*ਪਾਪ+ਈਸ਼ਣ=ਇੱਛਾ। ਪਾਪਿਸ਼੍। ਦੇਖੋ, 'ਪਾਪਿਸਟ'*] ਪਾਪ ਦੀ ਇਛਿਆ ਵਾਲੇ ਯਾ ਵੱਡੇ ਪਾਪੀ। ਯਥਾ—*'ਜਣੀ ਲਖਾਵਹੁ ਅਸੰਤ ਪਾਪੀਸਣਿ' (੪੮੬),* ਨਾ ਦਰਸ਼ਨ ਕਰਾਵੋ ਸਾਨੂੰ ਅਸੰਤਾਂ ਦਾ, ਪਾਪੀਆਂ ਸਮੇਤ ਯਾ ਅਸੰਤਾਂ ਤੇ ਮਹਾਂ ਪਾਪੀਆਂ—ਪਾਪ ਦੀ ਇੱਛਾ ਵਾਲਿਆਂ ਦਾ।

---

੧. 'ਮੰਗਣਾ' ਹੁੰਦਾ ਹੈ—ਮੂੰਹ ਨਾਲ ਖ਼ਰੈਤ ਮੰਗਣੀ, 'ਪਿੰਨਣ' ਹੁੰਦਾ ਹੈ—ਹੱਥ ਅੱਡ ਕੇ ਯਾ ਹੱਥ ਵਿਚ ਕਾਸਾ ਆਦਿਕ ਫੜ ਕੇ ਮੰਗਣਾ। ਪਿੰਨਣਾ ਦਾ ਮੂਲ ਸੰਸਕ੍ਰਿਤ ਪਦ 'ਪਾਣਿ' ਹੈ, ਜਿਸ ਦੇ ਅਰਥ ਹਨ—ਹੱਥ।

**ਪਾਪਗੇ** [*ਸੰ:। ਦੇਸ਼ ਭਾਸ਼ਾ*] ਪਾਪੀਆਂ ਨੂੰ। ਯਥਾ—*'ਹਮ ਰਾਖਹੁ ਵਡ ਪਾਪਗੇ' (੯੭੬)।*

**ਪਾਪ ਗਰਹ** [*ਸੰ:। ਸੰਸਕ੍ਰਿਤ, ਪਾਪ ਗ੍ਰਹ:*] (ਰਾਹੂ ਕੇਤੂ) ਪਾਪ ਰੂਪ (ਦੋ) ਗ੍ਰਹ। ਯਥਾ—*'ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ' (੧੪੨)।*

**ਪਾਪਣ** [*ਗੁ:। ਸੰਸਕ੍ਰਿਤ, ਪਾਪਿਨ੍=ਪਾਪੀ। ਪਾਪੀ ਦਾ ਪੰਜਾਬੀ ਇਸਤ੍ਰੀ ਲਿੰਗ, ਪਾਪਣ*] ਪਾਪ ਕਰਨ ਵਾਲੀ।

**ਪਾਪਾਤਮਾ** [*ਗੁ:। ਸੰਸਕ੍ਰਿਤ, ਪਾਪ+ਆਤ੍ਮਨ੍*] ਪਾਪ ਸ੍ਵਰੂਪ। ਯਥਾ—*'ਅਹੰਕਾਰੰ ਪਾਪਾਤਮਾ' (੧੩੫੮)।*

**ਪਪਨਾ** [*ਗੁ:। ਸੰਸਕ੍ਰਿਤ, ਪ੍ਰਪਨ੍ਨ*] ਸ਼ਰਣਾਗਤ, ਜੋ ਸ਼ਰਣ ਪੈ ਗਿਆ ਹੋਵੇ। ਯਥਾ—*'ਪ੍ਰਭ ਦੀਨ ਦਇਆਲ ਭਗਤ ਭਵ ਤਾਰਨ ਹਮ ਪਾਪੀ ਰਾਖੁ ਪਪਨਾ' (੭੯੯),* ਹੇ ਪ੍ਰਭੋ! ਦੀਨ ਦਿਆਲ ਅਰ ਭਗਤਾਂ ਦੇ ਭਉ ਨੂੰ ਦੂਰ ਕਰਨ ਵਾਲੇ, ਸਾਨੂੰ ਪਾਪੀਆਂ ਨੂੰ ਰਖੋ, ਅਸੀਂ ਆਪ ਦੀ ਸ਼ਰਣ ਆਏ ਹਾਂ।

**ਪੀ ਪਾਨਾ ਹੇ** [*ਕ੍ਰਿ:। ਪੰਜਾਬੀ, ਪੀਣਾ ਤੋਂ*]

੧. ਪੀਤਾ ਤੇ ਪਿਆਇਆ ਹੈ।

੨. ਬਾਰ ਬਾਰ ਪਾਨ ਕਰਨਾ। ਯਥਾ—*'ਨਾਮੁ ਅੰਮ੍ਰਿਤੁ ਪੀ ਪਾਨਾਂ ਹੇ' (੧੦੭੫),* ਭਾਵ ਕਦੇ ਵਕਤਾ, ਕਦੇ ਸਰੋਤਾ ਹੋ ਕੇ ਫੇਰ ਨਾਮ ਰੂਪ ਅੰਮ੍ਰਿਤ ਹੀ ਪਾਨ ਕਰਦੇ ਹਨ।

**ਪਪੋਰਹੁ**[1] [*ਕ੍ਰਿ:। ਹਿੰਦੀ, ਪਪੋਰਨਾ=ਆਕੜਨਾ। ਪੰਜਾਬੀ, ਪਪੋਲਨਾ=ਪਲੋਸਨਾ*] ਪਾਲਦੇ ਹੋ, ਪਾਲਦੇ ਪੋਸਦੇ ਹੋ। ਯਥਾ—*'ਰੇ ਨਰ ਕਾਹੇ ਪਪੋਰਹੁ ਦੇਹੀ' (੬੦੯)।*

**ਪਾਪ ਰਤ ਕਰ ਝਾਰ** [*ਵਰ: ਵਾ:। ਹਿੰਦੀ*] ਪਾਪਾਂ ਵਿਖੇ ਪ੍ਰੀਤ ਹੱਥ ਝਾੜ ਕੇ ਭਾਵ ਖੁਲ੍ਹੇ ਦਿਲ ਨਾਲ ਕਰਦਾ ਹੈ।

**ਪਪੋਲਿ**[1]**/ਪਪੋਲੀਐ** [*ਕ੍ਰਿ:। ਦੇਖੋ, 'ਪਪੋਰਹੁ'*] ੧. ਪਲੋਸ ਕੇ, ਪਾਲ ਕੇ। ਯਥਾ—*'ਰਖੀ ਪਪੋਲਿ' (੩੯੦)।*

੨. ਪਾਲੀਏ। ਯਥਾ—*'ਭਲਕੇ ਉਠਿ ਪਪੋਲੀਐ' (੪੩),* ਸਵੇਰੇ ਉਠ ਕੇ ਦੇਹ ਨੂੰ ਪਾਲੀਏ।

**ਪਪੀਲਕਾ** [*ਸੰ:। ਸੰਸਕ੍ਰਿਤ, ਪਿਪੀਲਕ:*]

੧. ਕੀੜੀ।

੨. ਭਾਵ ਰਸਨਾ। ਯਥਾ—*'ਹੇ ਪਪੀਲਕਾ ਗ੍ਰਸਟੇ ਗੋਬਿੰਦ ਸਿਮਰਣ ਤੁਯੰ ਧਨੇ' (੧੩੫੯)।* ਦੇਖੋ, 'ਬਲਾਤ ਕਾਰਣਹ'

**ਪਪੀਲਕਹ** [*ਸੰ:। ਦੇਖੋ, 'ਪਪੀਲਕਾ'*] ਦੇਖੋ, 'ਕਰਦਮ'

**ਪਾਪੜਿਆਂ** [*ਸੰ:। ਸੰਸਕ੍ਰਿਤ, ਪਾਪ। ਪੰਜਾਬੀ ਪ੍ਰਤੇ, ੜਿਆ*] ਪਾਪਾਂ ਨੂੰ। ਯਥਾ—*'ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨਿਕੈ' (੫੨੧),* ਪਾਪਾਂ ਨੂੰ ਮਾਰ ਸੱਚਾ ਤੀਰ (ਨਾਮ ਦਾ) ਖਿੱਚ ਕੇ।

**ਪੁਬ** [*ਕ੍ਰਿ: ਵਿ:। ਸੰਸਕ੍ਰਿਤ, ਪੂਰ੍ਵ। ਪ੍ਰਾਕ੍ਰਿਤ, ਪੁਵ੍ਵੰ। ਡੋਮ ਭਾਸ਼ਾ,*

---

੧. ਦੰਦਾਂ ਵਿਚ ਚਿਥੇ ਤੋਂ ਬਿਨਾਂ, ਮੂੰਹ ਵਿਚ ਉਲਟਾ ਪੁਲਟਾ ਕੇ ਸ਼ੈ ਨੂੰ ਅੰਦਰ ਲੰਘਾ ਲੈਣ ਨੂੰ ਪਪੋਲਨਾ ਕਹਿੰਦੇ ਹਨ, (ਜਿਕੂੰ ਬੇ-ਦੰਦੇ ਬੁਢੇ ਖਾਂਦੇ ਹਨ) ਇਸ ਤੋਂ ਮੁਰਾਦੀਆ ਅਰਥ, ਬਿਨਾਂ ਸੁਝੇ ਤੇ ਸਮਝੇ ਦੇ ਧਰਮ ਪੁਸਤਕਾਂ ਦਾ ਪੜ੍ਹਨਾ ਲੈਂਦੇ ਹਨ। ਦੇਹ ਨੂੰ ਮਾਲਕਾਂ ਆਦਿਕਾਂ ਨਾਲ ਪਾਲਣ ਨੂੰ ਬੀ ਪਪੋਲਣਾ ਕਹਿੰਦੇ ਹਨ ਜਿਸ ਨੂੰ ਅੱਜ-ਕੱਲ੍ਹ ਪਲੋਸਣਾ ਕਹਿੰਦੇ ਹਨ।

*ਪੁੱਬ*] ੧. ਪੂਰਬ, ਅੱਗੇ, ਪ੍ਰਾਚੀਨ। ਯਥਾ—*'ਤੇ ਪੀਵਹਿ ਸੰਤ ਕਰਹਿ ਮਨਿ ਮਜਨੁ ਪੁਬ ਜਿਨਹੁ ਸੇਵਾ ਕਰੀਆ' (੧੩੯੬)।*

੨. ਪੂਰਬ ਦਿਸ਼ਾ। ਯਥਾ—*'ਉਤਰਿ ਦਖਿਣਿ ਪੁਬਿ ਦੇਸਿ ਪਸ੍ਚਮਿ ਜਸੁ ਭਾਖਹ' (੧੩੯੩)।*

**ਪਬਣ** [*ਸੰ: । ਸੰਪ੍ਰਦਾ*] ੧. ਚੌਪਤੀ, ਇਕ ਪ੍ਰਕਾਰ ਦੀ ਬੂਟੀ ਜੋ ਪਾਣੀ ਪਰ ਹੁੰਦੀ ਹੈ, ਚਾਰ ਪੜ੍ਹ ਹੁੰਦੇ ਹਨ, ਛਪੜਾਂ ਦੇ ਕੰਢੇ ਉਗਦੀ ਹੈ।

੨. [*ਲ: ਪੰਜਾਬੀ, ਪੱਬਣ = ਕੌਲ ਫੁੱਲ ਦਾ ਬੂਟਾ, ਪੱਤੇ, ਫੁੱਲਾਂ, ਫਲਾਂ ਸਮੇਤ*[1]] ਯਥਾ—*'ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ' (੨੩),* ਕੌਲ ਦੇ ਪੜ੍ਹਾਂ ਵਾਂਙੂ (ਜਦ ਪਾਣੀ) ਢਲਦਾ ਹੈ ਤਾਂ ਉਹ ਢੁਲਦੇ ਹਨ ਤੇ ਸੜ ਜਾਂਦੇ ਹਨ, (ਬਰਸਾਤ ਦੇ ਅਖ਼ੀਰ ਪਾਣੀ ਉਤਰ ਜਾਂਦੇ ਹਨ ਤਾਂ ਕੌਲਾਂ ਦੇ ਪੜ੍ਹ ਸੜ ਜਾਂਦੇ ਹਨ) ਭਾਵ ਜੀਵ ਨਾਸ਼ੀ ਹਨ। ਅਥਵਾ ਜਦ ਪਾਣੀ ਢਲ ਜਾਂਦਾ ਹੈ, ਅਰਥਾਤ ਸੁਕਦਾ ਹੈ ਤਦ {ਢੁਲ} ਨਿਉਂ ਕੇ ਕੌਲ਼ ਦੇ ਪੜ੍ਹ ਗਲ ਸੜ ਜਾਂਦੇ ਹਨ। ਤਥਾ—*'ਬਿਆ ਢਲਿ ਪਬਣਿ ਜਿਉ ਜੁੰਮਿਓ' (੧੦੯੫),* {ਬਿਆ} ਦੂਜਾ (ਦ੍ਰਿਸ਼ਟਾਂਤ ਹੋਰ ਹੈ), ਜਿਕੁਰ ਢਲ ਕੇ ਕੌਲ ਦੇ ਪੱਤੇ ਗਲ ਸੜ ਜਾਂਦੇ ਹਨ।

**ਪਬਰ**[2] [*ਸੰ: । ਪੁ: ਪੰਜਾਬੀ*] ਛੱਪੜ, ਪੱਬਣਾ ਯਾ ਕੌਲਾਂ ਵਾਲੀ ਢਾਬ। ਯਥਾ—*'ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ' (੧੪੧੨),* ਇਥੇ ਅਨਯੋਕਤਿ ਅਲੰਕਾਰ ਦ੍ਵਾਰਾ ਗੁਰੂ ਜੀ ਉਪਦੇਸ਼ ਦਿੰਦੇ ਹਨ— ਹੇ ਛੱਪੜ! ਤੂੰ ਕਵਲਾਂ ਨਾਲ ਵਡਾ ਹਰਿਆਵਲਾ ਹੋ ਰਿਹਾ ਹੈਂ ਅਰ ਸੋਨੇ ਦੇ ਰੰਗ (ਵਾਂਙੂ ਚਮਕਦਾ ਹੈਂ) ਅਰਥਾਤ ਇੰਦ੍ਰਿਯਾਂ ਕਰ ਸੋਭਾਯਮਾਨ ਹੈਂ, ਪਰੰਤੂ ਕਿਸ ਦੋਖ ਕਰਕੇ ਤੂੰ ਸੜ ਗਿਆ ਹੈਂ ?

**ਪੁਬਲੀ** [*ਗੁ: । ਸੰਸਕ੍ਰਿਤ, ਪੂਰ੍ਵ । ਪ੍ਰਾਕ੍ਰਿਤ, ਪੁਬ੍ਬੰ । ਈ, ਪੰਜਾਬੀ ਪ੍ਰਤੇ*] ਪਹਿਲੀ, ਪੁਰਾਣੀ, ਪਿਛਲੇ ਜਨਮ ਦੀ। ਯਥਾ—*'ਪ੍ਰੀਤਿ ਪੁਬਲੀ ਨ ਹੁਟਇ' (੧੩੯੭)।*

**ਪਿਊ** [*ਸੰ: । ਦੇਖੋ, 'ਪਿਉ'*] ਪਿਤਾ। ਯਥਾ—*'ਪਿਊ ਦਾਦੇ ਜੇਵਿਹਾ ਪੋਤਾ ਪਰਵਾਣੁ' (੯੬੮)।*

**ਪਰ/ਪਰਿ** [*ਗੁ: । ਸੰਸਕ੍ਰਿਤ, ਪਰੰ, ਪਰ:, ਪੁਰ = ਦੂਰ ਦਾ, ਮੁਢਲਾ, ਧੁਰ ਦਾ, ਚੰਗਾ, ਹੋਰ*] ੧. ਹੋਰ ਦੀ, ਦੂਸਰੇ ਦੀ। ਯਥਾ—*'ਪਰ ਦਾਰਾ ਨਿੰਦਿਆ ਰਸ' (੬੩੧)।*

੨. [*ਅ:*] ਪਰੇ। ਦੇਖੋ, 'ਅਪਰੰਪਰ'

੩. [*ਅ:*] ਉਪਰ। ਯਥਾ—*'ਊਪਰਿ ਹਾਟੁ ਹਾਟ ਪਰਿ ਆਲਾ' (੯੭੪)।*

**ਪਰਾ** [*ਗੁ: । ਸੰਸਕ੍ਰਿਤ । ਦੇਖੋ, 'ਪਰ'*] ਮੁਢਲਾ। ਯਥਾ—*'ਪਰਾ ਪੂਰਬਲਾ ਅੰਕੁਰੁ ਜਾਗਿਆ' (੬੨੭)।*

**ਪਰੋ** [*ਕ੍ਰਿ: ਵਿ: । ਪੰਜਾਬੀ, ਪਰਸੋਂ ਦਾ ਸੰਖੇਪ*] ਪਰਸੋਂ। ਯਥਾ—*'ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ' (੧੪੨੯)।*

**ਪਰੰ** [*ਗੁ: । ਸੰਸਕ੍ਰਿਤ, ਪਰਮ*] ਵਿਸ਼ੇਸ਼ ਕਰਕੇ। ਦੇਖੋ, 'ਪਰੰਤਿਆਗੀ', 'ਪਰਮਾਦਿ'

**ਪਾਰ** [*ਕ੍ਰਿ: ਵਿ: । ਦੇਖੋ, 'ਪਰ'*] ਦੂਸਰੇ ਕੰਢੇ, ਪਾਰਲਾ ਕੰਢਾ, ਉਰਵਾਰ ਦੇ ਉਲਟ। ਯਥਾ—*'ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ' (੧੧੧੩),* ਸੰਸਾਰ ਸਾਗਰ ਤੋਂ ਪਾਰ ਤਾਂ ਸਜਨ ਹੈ ਤੇ {ਅਪਾਰ} ਉਰਾਰ ਪ੍ਰੀਤਮ ਹੈ, ਗੁਰਾਂ ਦੇ ਸ਼ਬਦ ਦਾ ਗਜਾਨ ਹੀ ਪਾਰ ਲੰਘਾਵੇਗਾ, ਭਾਵ ਮੇਲ ਕਰਾਉਣ ਵਾਲਾ ਗੁਰ ਸ਼ਬਦ ਹੀ ਹੈ। ਅਥਵਾ ਸਾਜਨ (ਭਾਵ ਜਗਜਾਸੂ) ਤਾਂ ਪਾਰ ਹੈ ਅਰਥਾਤ ਇਕ ਕਿਨਾਰੇ ਤੇ ਖੜਾ ਹੈ ਤੇ ਪ੍ਰੀਤਮ (ਪਰਮੇਸ਼ਰ) ਅਪਾਰ ਹੈ, ਭਾਵ ਬੇਅੰਤ ਹੈ ਜਿਸ ਦਾ ਆਰ ਪਾਰ ਨਹੀਂ, ਐਸੇ ਪ੍ਰੀਤਮ ਨੂੰ ਕਿਕੁਰ ਮਿਲਿਆ ਜਾਵੇ, ਕੇਵਲ ਸ਼ਬਦ ਸੁਰਤ ਇਸ ਸਾਗਰ ਤੋਂ ਲੰਘਾ ਸਕਦੀ ਹੈ। ਸਾਗਰ ਕੇਵਲ ਭਰਮ ਰੂਪੀ ਹੈ, ਕਿ ਪਰਮਾਤਮਾ ਪਾਰ ਹੈ, ਓਹ ਤਾਂ ਸਾਰੇ ਪੂਰਨ ਹੈ, ਹੁਣ ਜੋ ਇਹ ਭਰਮ ਪੈ ਗਿਆ ਹੈ ਕਿ ਪਜਾਰਾ ਦੂਰ ਹੈ, ਇਸ ਭਰਮ ਦੀ ਨਵਿਰਤੀ ਸ਼ਬਦ ਸੁਰਤ ਬਿਨਾ ਨਹੀਂ ਹੋ ਸਕਦੀ, ਫੋਕੇ ਗਿਆਨ ਦਾ ਇਥੇ ਕੰਮ ਨਹੀਂ ਹੈ।

**ਪਾਰੀ** [*ਕ੍ਰਿ: । ਪੰਜਾਬੀ, ਪਾਲਨਾ ਦਾ ਭੂਤਕਾਲ ਪਾਲੀ, ਰ, ਲ ਦੀ ਸੁਰਣਤਾ*] ਪਾਲੀ। ਯਥਾ—*'ਹੀਤੁ ਚੀਤੁ ਦੇ ਲੇ ਲੇ ਪਾਰੀ' (੧੩੮੮),* ਪਾਲਨ ਕੀਤੀ ਮਾਇਆ ਚਿਤ ਦਾ ਹਿਤ ਦੇ ਕੇ।

**ਪਿਰਾ** [*ਸੰ: । ਦੇਖੋ, 'ਪਿਰੁ'*] ਪਤਿ, ਪਜਾਰਾ। ਯਥਾ—*'ਮੰਞਹੁ ਦੂਰਿ ਨ ਜਾਹਿ ਪਿਰਾ ਜੀਉ' (੨੪੬)।*

**ਪਿਰੀ** [*ਸੰ: । ਦੇਖੋ, 'ਪਿਰੁ'*] ਪਤੀ। ਯਥਾ—*'ਪਿਰੀ ਡਿਖੰਦੋ ਤ ਜੀਵਸਾ' (੧੦੯੭)।*

**ਪਿਰੁ** [*ਸੰ: । ਸੰਸਕ੍ਰਿਤ, ਪ੍ਰਿਯ । ਪ੍ਰਾਕ੍ਰਿਤ, ਪਿਯ । ਪੁ: ਪੰਜਾਬੀ, ਪਿਰ, ਪਿਰੀ, ਪਿਯ, ਪੀਆ*] ਪਤੀ, ਭਾਵ ਪਰਮੇਸ਼ਰ। ਯਥਾ—*'ਜਾ ਪਿਰੁ ਅੰਦਰਿ ਤਾਂ ਧਨ ਬਾਹਰਿ' (੯੬੫),* ਜਦ {ਪਿਰੁ} ਪਤੀ ਪਰਮੇਸ਼ਰ ਮਨ ਵਿਚ ਪ੍ਰਾਪਤ ਹੋਇਆ ਤਦ ਮਾਯਾ ਸ਼ਕਤੀ ਚਿਤ ਤੋਂ ਬਾਹਰ ਹੋ ਗਈ।

**ਪੀਰ**[1] [*ਸੰ: । ਫ਼ਾਰਸੀ*]

੧. ਬੁੱਢਾ, ਵੱਡਾ, ਉਸਤਾਦ, ਮੁਰਸ਼ਿਦ। ਯਥਾ—*'ਭਿਸਤੁ ਪੀਰ ਲਫਜ ਕਮਾਇ ਅੰਦਾਜਾ' (੧੦੮੩),* ਮੁਰਸ਼ਿਦ ਦਾ ਬਚਨ ਕਮਾਵਣ ਇਹ ਬਹਿਸ਼ਤ ਜਾਣੋ।

੨. ਸਿਧੀਆਂ ਵਾਲਾ ਫ਼ਕੀਰ। ਯਥਾ—*'ਸਿਧ ਪੀਰ ਸੁਰਿ ਨਾਥ' (੨)*

੩. [*ਸੰਸਕ੍ਰਿਤ, ਪੀਡਾ । ਪ੍ਰਾਕ੍ਰਿਤ, ਪੀਡਾ । ਪੰਜਾਬੀ, ਪੀੜ । ਬ੍ਰਿਜਭਾਸ਼ਾ, ਪੀਰ*] ਪੀੜਾ, ਦਰਦ, ਦੁਖ। ਯਥਾ—*'ਮਾਥੇ ਪੀਰ ਸਰੀਰਿ ਜਲਨਿ ਹੈ' (੬੫੯),* ਤਥਾ—*'ਕਉਣੁ ਜਾਣੈ ਪੀਰ ਪਰਾਈ' (੭੯੫)।*

**ਪੀਰਾ** [*ਸੰ: । ਫ਼ਾਰਸੀ, ਪੀਰ ਦਾ ਪੰਜਾਬੀ ਬਹੁ-ਬਚਨ*] ਬਹੁਤੇ ਪੀਰ। ਯਥਾ—*'ਮਾਨੀਅਹਿ ਸੇਖ ਸਹੀਦ ਪੀਰਾ' (੧੨੯੩)।*

**ਪੁਰ/ਪੁਰੁ** [*ਗੁ: । ਸੰਸਕ੍ਰਿਤ, ਪੂਰ: । ਫ਼ਾਰਸੀ, ਪੁਰ = ਭਰਪੂਰ*]

੧. ਪੂਰਨ-ਪੁਰ ਕਰ—*ਮੁਹਾਵਰਾ ਹੈ,* ਬਹੁਤਾ। ਯਥਾ—*'ਪੁਰ ਕਰਿ ਕਾਇਆ ਕਪੜੁ ਪਹਿਰਾ' (੧੩੯)।* ਦੇਖੋ, 'ਪੁਰਾਬ'

੨. [*ਸੰ: । ਸੰਸਕ੍ਰਿਤ*] ਨਗਰ। ਯਥਾ—*'ਅਨੂਪ ਰਾਮਦਾਸ ਪੁਰ'। (੧੩੬੨)*

---

੧. ਇਸ ਦੇ ਫਲ ਨੂੰ ਕੌਲ ਚੱਪਣੀ ਯਾ ਪਬਣ ਟਿਕੀ ਯਾ ਖੇੜੀਆਂ ਕਹਿੰਦੇ ਹਨ।

੨. ਹੋ ਸਕਦਾ ਹੈ ਕਿ 'ਪਦਮਾਕਾਰ' ਤੋਂ ਬਣਿਆ ਹੋਵੇ। ਪਦ ਦਾ ਪ੍ਰਾਕ੍ਰਿਤ ਰੂਪ ਪਮ ਹੈ। ਪਮ ਤੋਂ ਪਬਣ ਤੇ ਪਬਣ ਤੋਂ ਪੱਬਰ ਬਣ ਜਾਣਾ ਕੁਝ ਅਸਚਰਜ ਨਹੀਂ।

੧. ਪੰਜਾਬੀ ਵਿਚ 'ਪੀਰ' ਸਿਧੀ ਵਾਲੇ ਫ਼ਕੀਰ ਨੂੰ ਕਹਿੰਦੇ ਹਨ ਤੇ ਪਦ ਪੀਰੀ ਸਿਧੀ ਦੇ ਅਰਥਾਂ ਵਿਚ ਬੀ ਵਰਤੀਂਦਾ ਹੈ, ਜਿਵੇਂ—ਕੇਡੀ ਪੀਰੀ ਪਿਆ ਲਾਂਦਾ ਹੈ। ਇਸ ਦਾ ਕਾਰਨ ਇਹ ਹੈ ਕਿ ਮੁਸਲਮਾਨ ਫ਼ਕੀਰਾਂ ਨੇ ਪੰਜਾਬ ਵਿਚ ਹਿੰਦੂ ਸਾਧੂਆਂ ਵਾਂਙੂ ਲੋਕਾਂ ਨੂੰ ਅਸੀਸਾਂ, ਜੰਤ੍ਰ ਮੰਤ੍ਰ ਆਦਿ ਦੇਣੇ ਦੇ ਢੰਗ ਵਰਤੇ ਤੇ ਸਿਧਾਂ ਗੁਸਾਈਆਂ ਦੀ ਥਾਂ ਪੀਰ ਬਣ ਕੇ ਲੋਕਾਂ ਨੂੰ ਲੋੜਾਂ ਵੇਲੇ ਆਪਣੇ ਵੱਲ ਖਿੱਚਣ ਦੀ ਤੇ ਪਦਾਰਥ ਕਮਾਉਣ ਦੀ ਵਿਉਂਤ ਖਲੀ ਵਰਤੀ।

੩. [*ਸੰ: । ਦੇਖੋ, 'ਪੁੜ'*] ਫ਼ਰਸ਼, ਛੱਤ, ਹੇਠਲਾ ਉਪਰਲਾ ਥਰ। ਯਥਾ—*'ਦੁਇ ਪੁਰ ਜੋਰਿ ਰਸਾਈ ਭਾਠੀ' (੯੬੯)*, ਦੋ ਪੁੜ ਜੋੜ ਕੇ ਭੱਠੀ ਰਸਾਈ ਹੈ, ਭਾਵ ਮੂਲਾਧਾਰ ਇਕ, ਦਸਮ ਦੁਆਰ ਦੂਜਾ ਇਨ੍ਹਾਂ ਦੋਹਾਂ ਪੁੜਾਂ ਦੇ ਵਿਚ ਭੱਠੀ ਰਸਾਈ ਹੈ।

**ਰੀ** [*ਸੰ: । ਸੰਸਕ੍ਰਿਤ*] ਨਗਰੀ। ਯਥਾ—*'ਸਿਵ ਕੀ ਪੁਰੀ ਬਸੈ ਬੁਧਿ ਸਾਰੁ' (੧੧੫੯)।*

**ਰਾ** [*ਗੁ: । ਦੇਖੋ, 'ਪੁਰਿ'*] ੧. ਪੂਰਨ, ਜਿਸ ਵਿਚ ਕਸਰ ਨਾ ਰਹੇ। ਯਥਾ—*'ਪੂਰਾ ਮਾਰਗੁ ਪੂਰਾ ਇਸਨਾਨੁ' (੧੮੮), ਤਥਾ—'ਪੂਰੈ ਪੂਰਾ ਕਰਿ ਛੋਡਿਆ' (੯੦)।*

੨. ਭਰਿਆ ਹੋਇਆ। ਯਥਾ—*'ਕੋਊ ਊਨ ਨ ਕੋਊ ਪੂਰਾ' (੨੫੨)।*

੩. ਸਿਰੇ ਚੜ੍ਹਿਆ। ਦੇਖੋ, 'ਪੂਰੇ ੧.'

੪. ਭਗਤੀ ਦੇ ਗੁਣਾਂ ਨਾਲ ਪੂਰਨ। ਯਥਾ—*'ਪੂਰਾ ਸਤਿਗੁਰੁ ਜੇ ਮਿਲੈ' (੪੬)।* ਦੇਖੋ, 'ਪੂਰੇ ੨.'

੫. ਵਿਆਪਕ। ਦੇਖੋ, 'ਪੂਰੋ'

੬. ਮੁਕੰਮਲ। ਯਥਾ—*'ਤੂ ਪੂਰਾ ਹਮ ਊਰੇ ਹੋਛੇ' (੫੯੬)।* ਦੇਖੋ, 'ਪੂਰੀ ੨.'

੭. ਜੋ ਪੂਰਨ ਹੋਵੇ, ਭਾਵ ਪਰਮਾਤਮਾ। ਦੇਖੋ, 'ਪੁਰੀਏ'

**ਰਿ** [*ਕ੍ਰਿ: । ਸੰਸਕ੍ਰਿਤ, ਪੁਰ=ਭਰਨਾ*] ਪੂਰਨ ਹੋ ਰਿਹਾ ਹੈ, ਭਰ ਰਿਹਾ ਹੈ। ਯਥਾ—*'ਪੂਰਨ ਪੂਰਿ ਰਹਿਆ ਪ੍ਰਭ ਏਕੁ' (੮੯੨)।*

**ਰੀ** [*ਗੁ: । ਸੰਸਕ੍ਰਿਤ, ਪੂਰਣ*] ੧. ਪੂਰਨ, ਕਾਮਯਾਬ ਹੋਈ, ਸਿਰ ਚੜ੍ਹੀ। ਯਥਾ—*'ਪੂਰੀ ਹੋਈ ਜੁਗਤਿ' (੫੨੨)।*

੨. ਮੁਕੰਮਲ। ਯਥਾ—*'ਪੂਰੇ ਪੂਰੀ ਮਤਿ ਹੈ' (੧੦੧੨)।*

**ਰੇ** [*ਕ੍ਰਿ: । ਸੰਸਕ੍ਰਿਤ, ਪੂਰਣ*]

੧. ਪੂਰਨ ਹੋਏ। ਯਥਾ—*'ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ' (੨੭੦)।*

੨. ਗੁਣਾਂ ਨਾਲ ਪੂਰਨ, ਪ੍ਰਬੀਨ, ਭਗਤੀ ਦੇ ਗੁਣਾਂ ਨਾਲ ਪੂਰੇ, ਪੂਰੇ ਭਾਂਡੇ।

੩. ਭਰਨਾ, ਪੂਰਨਾ (ਤਾਲ ਯਾ ਨਾਦ ਦਾ)। ਦੇਖੋ, 'ਪੂਰਈਆ'

**ਰੋ** [*ਗੁ: । ਸੰਸਕ੍ਰਿਤ, ਪੂਰਣ*] ਪੂਰਣ, ਵਿਆਪਕ। ਯਥਾ—*'ਪੂਰੋ ਪੂਰੋ ਆਖੀਐ' (੧੭)*, ਜੋ ਅਕਾਸ਼ ਆਦਿਕ ਹਨ ਤਿਨ੍ਹਾਂ ਵਿਚ (ਪਰਮਾਤਮਾ) ਪੂਰਨ (ਹੈ)।

**ਰ** [*ਸੰ: । ਪੰਜਾਬੀ, ਪੈਰ ਦਾ ਦੂਸਰਾ ਰੂਪ*] ਪੈਰ ਵਿਚ। ਯਥਾ—*'ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ' (੫੧੮)।*

**ਰ** [*ਸੰ: । ਸੰਸਕ੍ਰਿਤ, ਪਾਦ। ਪ੍ਰਾਕ੍ਰਿਤ, ਪਾਯ। ਹਿੰਦੀ, ਪਾਂਉ। ਪੰਜਾਬੀ ਪੈਰ*] ਚਰਨ। ਯਥਾ—*'ਪੈਰ ਧੋਵਾ ਪਖਾ ਫੇਰਦਾ' (੭੩)।*

**ਰੀ** [*ਸੰ: । ਦੇਖੋ, 'ਪੈਰ'*] ਚਰਨੀਂ, ਚਰਨਾਂ ਵਿਚ। ਯਥਾ—*'ਪੈਰੀ ਪੈ ਪੈ ਬਹੁਤੁ ਮਨਾਈ' (੯੯)।* ਦੇਖੋ, 'ਪੈਰੀ ਵਾਜਾ'

**ਰਿਆ** [*ਕ੍ਰਿ: । ਹਿੰਦੀ, ਪੜ੍ਹਨਾ, ਪਰਨਾ*] ਪੈ ਰਿਹਾ ਹੈ। ਯਥਾ—*'ਜਾ ਆਹਰਿ ਹਰਿ ਜੀਉ ਪਰਿਆ' (੧੦)।*

**ਰੀਆ** [*ਸੰ: । ਫ਼ਾਰਸੀ, ਪਰੀ ਦਾ ਪੰਜਾਬੀ ਬਹੁ-ਬਚਨ*] ੧. ਅਪੱਛਰਾਂ, ਪਰੀਆਂ। ੨. ਭਾਵ ਰਾਗਨੀਆਂ। ਯਥਾ—*'ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ' (੯੧੭)*, ਰਾਗ ਜੋ ਰਤਨ ਵਤ ਹਨ ਅਰ (ਹੋਰ) ਪਰਵਾਰ ਨਾਲ {ਪਰੀਆਂ} ਰਾਗਨੀਆਂ ਸ਼ਬਦ ਗੌਣ ਵਾਸਤੇ ਆਈਆਂ। ਗੁਪਤ ਵਿਚ ਜੋ ਰਾਗਾਂ ਦੇ ਅਰੂਪ ਸਰੂਪ ਤੇ ਵਜਕਤੀਆਂ ਹਨ ਓਹ ਆਪ ਰਾਗ ਗਾਵਣ ਆਏ ਰਾਗਮਾਲਾ ਵਿਚ—*'ਖਸਟ ਰਾਗ ਉਨਿ ਗਾਇ' (੧੪੩੦)*, ਤੇ *'ਭੈਰਉ ਵੈ ਕਰਹੀ' (੧੪੩੦)*, 'ਉਨ' ਤੇ 'ਵੈ' ਦਾ ਇਸ਼ਾਰਾ ਇਸੇ *'ਰਾਗ ਰਤਨ ਪਰਵਾਰ ਪਰੀਆ'* ਵੱਲ ਹੈ, 'ਉਨ' ਤੇ 'ਵ' ਪਦ ਬਹੁ-ਬਚਨ ਹਨ।

**ਪਾਰਿਆ** [*ਕ੍ਰਿ: । ਸੰਸਕ੍ਰਿਤ, ਪਾਲਨ। ਪੰਜਾਬੀ, ਪਾਲਨਾ ਦਾ ਭੂਤਕਾਲ ਪਾਲਿਆ, ਰ, ਲ, ਦੀ ਸੁਰਣਤਾ*] ੧. ਪਾਲਿਆ ਹੈ। ੨. ਪਾਇਆ ਹੈ।

**ਪ੍ਰਿਅ** [*ਸੰ: । ਸੰਸਕ੍ਰਿਤ, ਪ੍ਰਿਯ*] ਪਤੀ, ਪਿਆਰਾ। ਯਥਾ—*'ਪ੍ਰਿਅ ਕੀ ਪ੍ਰੀਤਿ ਪਿਆਰੀ' (੧੧੨੦)।*

**ਪਿਰੀਆ** [*ਸੰ: । ਦੇਖੋ, 'ਪਿਰ'। ਈਅ ਲਾਡਮਈ ਪ੍ਰਤੇ*] ਪਿਆਰੇ (ਪਰਮਾਤਮਾ ਦੀ)। ਯਥਾ—*'ਜੇ ਤਉ ਪਿਰੀਆ ਦੀ ਸਿਕ' (੧੩੮੪)*, ਤਥਾ—*'ਪਿਰੀਆ ਸੰਦੜੀ ਭੁਖ' (੧੦੯੮)।*

**ਪੁਰੀਆ** [*ਸੰ: । ਹਿੰਦੀ*] ੧. ਨਲੀਆਂ। ਯਥਾ—*'ਛੂਟੇ ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ' (੩੩੫)*, ਜਦ ਜੀਵ ਆਤਮਾ ਰੂਪੀ ਜੁਲਾਹਾ ਦੇਹ ਰੂਪੀ ਤਾਣੀ ਨੂੰ ਛਡ ਗਿਆ ਤਦ {ਕੂੰਡੇ} (ਪਦਾਰਥ) ਛੁਟ ਜਾਣਗੇ ਤੇ ਭਿਜੀਆਂ ਪਈਆਂ ਰਹਿ ਜਾਣਗੀਆਂ ਵਾਸ਼ਨਾ ਰੂਪੀ ਨਲੀਆਂ।

੨. [*ਸੰ: । ਸੰਸਕ੍ਰਿਤ, ਪੁਰਿ। ਪੰਜਾਬੀ ਬਹੁ-ਬਚਨ, ਪੁਰੀਆਂ*] ਸ਼ਹਿਰ, ਨਗਰ, ਭਾਵ ਲੋਕ। ਯਥਾ—*'ਪੁਰੀਆ ਖੰਡਾ ਸਿਰਿ ਕਰੇ' (੧੨੪੧)।* ਦੇਖੋ, 'ਪੁਰੀਆ ਭਾਰ'

੩. [*ਗੁ: । ਸੰਪ੍ਰਦਾ*] ਪੂਰਨ ਪਰਮਾਤਮਾ। ਯਥਾ—*'ਪੁਰੀਆ ਏਕ ਤਨਾਈ' (੩੩੫)*, ਪੂਰਨ (ਪਰਮਾਤਮਾ) ਨੇ ਇਕ (ਤਾਣੀ) ਤਣਵਾਈ ਹੈ (ਮਾਇਆ ਤੋਂ)।

**ਪੂਰਿਆ** [*ਕ੍ਰਿ: । ਸੰਸਕ੍ਰਿਤ, ਪੂਰ=ਭਰਨਾ। ਪੰਜਾਬੀ, ਪੂਰਨਾ ਦਾ ਭੂਤਕਾਲ, ਪੂਰਿਆ*] ਪੂਰਨ ਹੋ ਰਿਹਾ ਹੈ। ਯਥਾ—*'ਜਲਿ ਥਲਿ ਮਹੀਅਲਿ ਪੂਰਿਆ' (੧੩੩)।*

**ਪਿਰੀਅਨਿ** [*ਸੰ: । ਸੰਪ੍ਰਦਾ*] ਪਿਰੀ ਦੇ ਨਾਲ, ਪਤੀ ਸਾਥ। ਯਥਾ—*'ਲਗੜੀਆ ਪਿਰੀਅੰਨਿ' (੧੧੦੧)।*

**ਪੁਰੀਆ ਭਾਰ** [*ਖ: ਤ: ਪੁ: ਸ: । ਸੰਸਕ੍ਰਿਤ, ਪੁਰਿ=ਦਾ ਪੰਜਾਬੀ ਬਹੁ-ਬਚਨ ਪੁਰੀਆਂ+ਭਾਰ*] ਪੁਰੀਆਂ ਸੰਬੰਧੀ ਪਦਾਰਥਾਂ ਦੇ ਭਾਰ; ਇਥੇ ਜਹਤਿ ਲਖਣਾ ਦੁਆਰੇ ਪਦਾਰਥ ਲੀਤੇ ਜਾਂਦੇ ਹਨ, ਜਿਹਾ ਕੋਈ ਕਹੇ—ਗੰਗਾ ਵਿਖੇ ਘਰ ਹੈ—ਇਥੇ ਗੰਗਾ ਸੰਬੰਧੀ ਕੰਢਾ ਲੀਤਾ ਜਾਵੇਗਾ ਕਿ ਗੰਗਾ ਦੇ ਕੰਢੇ ਘਰ ਹੈ। ਯਥਾ—*'ਬੰਨਾ ਪੁਰੀਆ ਭਾਰ' (੧)*, ਭਾਵੇਂ ਸਾਰੀਆਂ ਪੁਰੀਆਂ ਦੇ ਪਦਾਰਥਾਂ ਦੇ ਭਾਰ ਬੰਨ੍ਹ ਦੇਈਏ ਤਦ ਬੀ ਭੁਖਿਆਂ ਪੁਰਖਾਂ ਦੀ ਭੁੱਖ ਨਹੀਂ ਉਤਰਦੀ।

**ਪੁਰੀਅਲੇ** [*ਕ੍ਰਿ: । ਦੇਖੋ, 'ਪੂਰਿ'। ਅਲੇ ਪ੍ਰਤੇ*] ਪੂਰਨ ਹੋ ਰਿਹਾ ਹੈ। ਯਥਾ—*'ਸਪਤ ਲੋਕ ਸਾਮਾਨਿ ਪੂਰੀਅਲੇ' (੧੨੯੨)।*

**ਪੂਰਿਅੜੀ** [*ਕ੍ਰਿ: । ਦੇਖੋ, 'ਪੂਰਿ'। ਅੜੀ, ਪੁ: ਪੰਜਾਬੀ ਪ੍ਰਤੇ। ਪੂਰੀਅੜੀ ਭੂਤਕਾਲਕ ਕ੍ਰਿਯਾ*] ਪੂਰੀ ਹੋਈ। ਯਥਾ—*'ਜਨ ਨਾਨਕ ਪੂਰਿਅੜੀ ਮਨਿ ਆਸਾ ਜੀਉ' (੧੭੫)।*

**ਪਿਰੀਏ** [*ਸੰਬੋ: । ਦੇਖੋ, 'ਪਿਰ'। ਈਏ ਲਾਡਮਈ ਪ੍ਰਤੇ*] ਹੇ ਪਤੀ! ਭਾਵ ਪਰਮੇਸ਼ਰ। ਯਥਾ—*'ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ'। (੧੦੯੬)*

**ਪੁਰੀਏ** [*ਸੰ: । ਸੰਪ੍ਰਦਾ*] ਪੂਰਨ (ਪਰਮਾਤਮਾ)। ਯਥਾ—*'ਪਹਿਲ ਪੁਰੀਏ ਪੁੰਡਰਕ ਵਨਾ' (੬੯੩)*, ਪਹਿਲੇ ਪੂਰਨ (ਭਾਵ ਪਰਮਾਤਮਾ) ਤੋਂ ਕੌਣ ਪ੍ਰਕਾਸ਼ਿਆ। ਅਥਵਾ {ਪਹਿਲ ਪੁਰੀਏ} ਪਹਿਲੇ ਪੁਰਖ (ਵਾਹਿਗੁਰੂ) ਤੋਂ {ਪੁੰਡਰਕ} ਕਵਲ ਫੁੱਲ ਬਣਿਆ।

**ਪਰਈਆ** [*ਕ੍ਰਿ: । ਹਿੰਦੀ*] ਪਰੇ ਹੈ। ਯਥਾ—*'ਹਰਿ ਪਾਰ ਨ ਪਾਵੈ ਪਰੈ ਪਰਈਆ' (੮੩੪)*।

**ਪੂਰਈਆ** [*ਕ੍ਰਿ: । ਸੰਸਕ੍ਰਿਤ, ਪੂਰ =ਭਰਨਾ ਤੇ ਪੰਜਾਬੀ ਪੂਰਨਾ ਤੋਂ*] ਪੂਰਨ ਕਰਦਾ ਹੈ, ਭਰਦਾ ਹੈ। ਯਥਾ— *'ਰਖਿ ਰਖਿ ਚਰਣ ਹਰਿ ਤਾਲ ਪੂਰਈਆ' (੮੩੫)*, ਮਨ ਬੁੱਧੀ ਰੂਪੀ ਚਰਨਾਂ ਦੇ ਅੱਗੇ ਹਰੀ ਨੂੰ ਰੱਖ ਕੇ (ਦਰਸ਼ਨ ਲਈ) ਤਾਲ ਪੂਰਦੀ ਹੈ।

**ਪੂਰਾਈਆ** [*ਕ੍ਰਿ: । ਦੇਖੋ, 'ਪੂਰਿ'*] ਪੂਰੀ ਕੀਤੀ, ਸਿਰੇ ਚਾੜ੍ਹੀ। ਯਥਾ— *'ਮੇਰੀ ਸਗਲੀ ਇਛ ਪੂਰਾਈਆ'*।

**ਪਰਾਇਣ** [*ਗੁ: । ਸੰਸਕ੍ਰਿਤ, ਪਰ+ਅਯਣ=ਪਰਾਯਣ:*]

੧. ਤਤਪਰ, ਲੱਗਾ ਹੋਇਆ, ਜੋਗਾ। ਯਥਾ—*'ਜੈਸੀ ਮੂੜ ਕੁਟੰਬ ਪਰਾਇਣ' (੧੧੬੪)*।

੨. [*ਦੇਖੋ, 'ਪਰਣੇ'*] ਆਸਰਾ। ਯਥਾ—*'ਸਾਕਤ ਕੀ ਓਹ ਪਿੰਡ ਪਰਾਇਣ' (੮੭੧)*। ਦੇਖੋ, 'ਪਿੰਡ ਪਰਾਇਣ'

**ਪਰਾਇਣਾ** [*ਕ੍ਰਿ: । ਦੇਸ਼ ਭਾਸ਼ਾ*] ਪੈਣਾ, ਹੋਣਾ। ਯਥਾ—*'ਜਿਸੁ ਭੇਟਤ ਪਾਰਿ ਪਰਾਇਣਾ' (੧੦੭੮)*।

**ਪੁਰਾਇਨ** [*ਸੰ: । ਹਿੰਦੀ*] ਚੌਪਤੀ ਦਾ ਪਤ੍ਰ। ਯਥਾ—*'ਜਲ ਪੁਰਾਇਨਿ ਰਸ ਕਮਲ ਪਰੀਖ' (੧੫੨)*, ਜਲ ਦੀ ਚੌਪਤੀ ਅਰ ਜਲ ਦੇ ਕਮਲ ਵਾਂਙੂ ਪਰੀਖਿਆ (ਸੰਤਾਂ ਦੀ) ਅਰਥਾਤ ਨਿਰਲੇਪ ਹਨ।

**ਪਰਉ** [*ਕ੍ਰਿ: । ਹਿੰਦੀ, ਪੜ੍ਹਨਾ ਤੋਂ ਪੜਉਂ, ਪਰਉਂ*] ਪਕੜਿਆ ਹਾਂ, ਪਿਆ ਹਾਂ। ਯਥਾ—*'ਪਰਉ ਤੇਰੀ ਸਾਭਾ' (੩੪੫)*, ਤੇਰੀ ਸ਼ਰਨ ਪਿਆ ਹਾਂ।

**ਪ੍ਰਿਉ** [*ਸੰ: । ਸੰਸਕ੍ਰਿਤ, ਪ੍ਰਿਯ*] ਪਤੀ। ਯਥਾ—*'ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ' (੫੫੩)*।

**ਪ੍ਰੇਉ** [*ਸੰ: । ਸੰਸਕ੍ਰਿਤ, ਪ੍ਰਿਯ*] ਪਤੀ। ਯਥਾ—*'ਓਹੁ ਘਟਿ ਘਟਿ ਰਾਵੈ ਸਰਬ ਪ੍ਰੇਉ' (੧੧੭੦)*।

**ਪਾਰਿਓ** [*ਕ੍ਰਿ: । ਦੇਸ਼ ਭਾਸ਼ਾ, ਪਾਰਨਾ =ਪਾਉਣਾ*] ਪਾਉਣਾ। ਯਥਾ— *'ਅੰਤਰੁ ਪਾਰਿਓ' (੭੧੦)*, ਭੇਦ ਦਾ ਪਾਉਣਾ।

**ਪੂਰਉ** [*ਗੁ: । ਸੰਸਕ੍ਰਿਤ, ਪੂਰ:*] ਪੂਰਨ, ਕਸਰ ਤੋਂ ਰਹਿਤ, ਵਿਆਪਕ। ਯਥਾ—*'ਪੂਰਉ ਪੁਰਖੁ ਰਿਦੈ ਹਰਿ ਸਿਮਰਤ' (੧੪੦੦)*।

**ਪੂਰਿਓ** [*ਕ੍ਰਿ: । ਸੰਸਕ੍ਰਿਤ, ਪੂਰ । ਪੰਜਾਬੀ, ਪੂਰਨਾ ਤੋਂ ਪੂਰਿਓ*] ਪੂਰਨ ਹੋ ਰਿਹਾ ਹੈ।

**ਪਰਸ** [*ਸੰ: । ਸੰਸਕ੍ਰਿਤ, ਸਪਰਸ਼*] ੧. ਸਪਰਸ਼ ਕਰਨਾ, ਛੋਹਣਾ। ਯਥਾ—*'ਗੁਰਦੇਵ ਪਾਰਸ ਪਰਸ ਪਰਾ' (੨੫੦)*, ਗੁਰਦੇਵ ਦਾ ਸਪਰਸ਼ ਪਾਰਸ ਤੋਂ ਬੀ ਪਰੇ ਹੈ, ਕਿਉਂ ਜੁ ਉਹ ਲੋਹ ਨੂੰ ਕੰਚਨ ਕਰਦਾ ਹੈ ਪਰ ਇਹ ਆਪਣੇ ਸਮਾਨ 'ਗੁਰਮੁਖ' ਕਰ ਲੈਂਦੇ ਹਨ।

੨. [*ਸੰਸਕ੍ਰਿਤ, ਪਰਸ਼*] ਇਕ ਪ੍ਰਕਾਰ ਦਾ ਅਮੋਲਕ ਪੱਥਰ, ਜਵਾਹਰ, ਲਾਲ। ਯਥਾ—*'ਨਾਮ ਪਰਸੁ ਜਿਨਿ ਪਾਇਓ ਸਤੁ ਪ੍ਰਗਟਿਓ ਰਵਿ ਲੋਇ' (੧੩੯੨)*, ਭਾਵ ਨਾਮ ਦਾ ਲਾਲ ਜਿਨ੍ਹਾਂ ਪਾਇਆ ਹੈ, ਉਹਨਾਂ ਦਾ ਸਤ ਰੂਪ ਸੂਰਜ {ਲੋਇ} ਲੋਕਾਂ ਵਿਖੇ ਪ੍ਰਗਟ ਹੋਇਆ ਹੈ।

੩. [*ਸੰਸਕ੍ਰਿਤ, ਪਰਸ਼*] ਪਾਰਸ। ਦੇਖੋ, ਅਗਲਾ ਪਦ

**ਪਾਰਸ** [*ਸੰ: । ਸੰਸਕ੍ਰਿਤ, ਪਰਸ਼*] ਇਕ ਪ੍ਰਕਾਰ ਦਾ ਅਮੋਲਕ ਪੱਥਰ, ਜਿਸ ਬਾਬਤ ਇਹ ਖ਼ਿਆਲ ਹੈ ਕਿ ਉਸ ਨਾਲ ਨੀਵੀਆਂ ਧਾਤਾਂ ਲੋਹਾ, ਤਾਂਬਾ ਆਦਿ ਲਗ ਕੇ ਸੋਨਾ ਹੋ ਜਾਂਦੀਆਂ ਹਨ। ਯਥਾ— *'ਪਾਰਸੁ ਪਰਸਿ ਪਰਸੁ ਪਰਸਿ ਗੁਰਿ ਗੁਰੂ ਕਹਾਯਉ' (੧੪੦੮)*, ਗੁਰੂ ਰੂਪ ਪਾਰਸ ਨੂੰ {ਪਰਸ} ਸਪਰਸ਼ ਕਰ ਕੇ ਯਾ ਮਿਲ ਕੇ ਗੁਰੂ ਕਹਾਏ।

**ਪੁਰਸਾ** [*ਸੰ: । ਸੰਸਕ੍ਰਿਤ, ਪੁਰੁਸ਼:*] ੧. ਪਰਮਾਤਮਾ। ਯਥਾ—*'ਅਥੋਨ ਪੁਰਸਾ ਦਮਰਾ' (੬੯੩)*, ਇਸ ਦੇ ਪਸਚਾਤ {ਪੁਰਸਾ} ਪਰਮਾਤਮਾ ਤੋਂ ਮਾਇਆ ਹੋਈ। ਅਥਵਾ ੨. ਪੁਰਸਾਦ = ਪੁਰਖ ਤੋਂ {ਅਮਰਾਂ} ਮਾਇਆ ਹੋਈ।

**ਪਰਸਿਆ** [*ਕ੍ਰਿ: । ਦੇਖੋ, 'ਪਰਸ ੧.'*] (ਚਰਨ) ਛੋਹੇ। ਯਥਾ—*'ਜਿਨ ਪਰਸਿਆ ਗੁਰੁ ਸਤਿਗੁਰੁ ਪੂਰਾ' (੧੧੧੬)*।

**ਪੁਰਸਾਈ** [*ਸੰ: । ਸੰਸਕ੍ਰਿਤ, ਪੁਰੁਸ਼ਾਰਥ ਤੋਂ ਪੁਰਸਾਈ*] ੧. ਪੁਰਖਾਰਥ ਉਦਮ। ਯਥਾ—*'ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸ ਪੁਰਸਾਈ' (੩੬੦)*, ਵੱਗ ਦੇ ਖਸਮ ਦਾ ਉਹ ਪੁਰਖਾਰਥ ਹੈ ਜੋ ਉਸ ਸਕਤੇ ਨੂੰ ਮਾਰੇ।

੨. [*ਫ਼ਾਰਸੀ, ਪੁਰਸਿਸ਼ (=ਪੁਛ) ਤੋਂ ਪੰਜਾਬੀ, ਪੁਰਸਾਈ*] ਤੁਕ ਦ ਭਾਵ ਇਹ ਹੈ ਕਿ ਬਾਬਰ ਨੂੰ ਉਲਾਂਭਾ ਦੇਂਦੇ ਹਨ ਕਿ ਤੇਰੀ ਫ਼ੌਜ ਆਪਣੇ ਜਾਤੇ ਵੈਰੀ ਦੀ ਫ਼ੌਜ ਨੂੰ ਮਾਰਦੀ ਤਾਂ ਰੋਸ ਨਹੀਂ ਸੀ, ਪਰ ਤੇਰੀ ਫ਼ੌਜ ਨੇ ਸ਼ਹਿਰਵਾਸੀਆਂ[੧] ਨੂੰ, ਜੋ ਜੋਧੇ ਨਹੀਂ ਹਨ, ਮਾਰਿਆ ਹੈ, ਇਸ ਗੱਲ ਦੀ ਤੈਥੋਂ ਖਸਮ ਵਾਹਿਗੁਰੂ {ਪੁਰਸਾਈ} ਪੁਰਸਸ਼ ਯਾ ਜਵਾਬ-ਦੇਹੀ ਲਏਗਾ ਯਾ ਤੇਰੇ ਸਕਤਿਆਂ (ਫ਼ੌਜੀਆਂ) ਨੇ ਜੋ ਗਊਆਂ (ਸ਼ਹਿਰਵਾਸੀ) ਮਾਰੀਆਂ ਹਨ, ਤੂੰ ਖਸਮ ਹੈਂ, ਤੇਰਾ ਧਰਮ ਹੈ ਕਿ ਉਹਨਾਂ ਤੋਂ ਜਵਾਬ-ਦੇਹੀ ਲਵੇਂ।

**ਪਰੀਸਹ** [*ਕ੍ਰਿ: । ਸੰਸਕ੍ਰਿਤ, ਪਰਿਵੇਸ਼: । ਪੰਜਾਬੀ, ਪਰੋਸਣਾ*]

੧. ਪਰੋਸਣਾ। ਯਥਾ—*'ਸੰਗਤਿ ਕੁਲ ਤਾਰੇ ਸਾਚੁ ਪਰੀਸਹਿ' (੧੦੨੫)* ਨਾਮ ਪਰੋਸ ਕੇ ਸੰਗਤਾਂ ਦੀਆਂ ਕੁਲਾਂ ਤਾਰਦੇ ਹਨ।

੨. [*ਸੰਸਕ੍ਰਿਤ, ਪਰੀਸ਼ਹ*] ਜੈਨ ਮੱਤ ਅਨੁਸਾਰ ਬਾਈ ਪ੍ਰਕਾਰ ਤਿਆਗ ਤੇ ਤਿਆਗ ਦਾ ਸਹਾਰਾ, ਕਠਨ ਤਪਾਂ ਦਾ ਸਹਨ। ਤੁ ਦਾ ਅਰਥ ਬਣੇਗਾ—ਸੱਚੇ (ਨਾਮ ਰੂਪੀ) ਤਿਆਗ ਤਪ ਨਾਲ ਸੰਗਤਾਂ ਦੀਆਂ ਕੁਲਾਂ ਦਾ ਉੱਧਾਰ ਕਰਦੇ ਹਨ।

**ਪਰਸਤ** [*ਕ੍ਰਿ: । ਦੇਖੋ, 'ਪਰਸ'*] ਛੋਹਣ ਨਾਲ। ਯਥਾ—*'ਪਰਸ ਚਰਨ ਗਤਿ ਨਿਰਮਲ ਰੀਤਿ' (੨੮੭)*, ਤਥਾ—*'ਪਰਸਤ ਸਿਝਤ ਤੇ ਸੁਆਮੀ' (੮੭੮)*, ਜੋ ਛੋਂਹਦੇ ਹਨ ਸੁਆਮੀ ਦੇ ਚਰ ਨੂੰ, ਉਹ {ਸਿਝਤ} ਮੁਕਤ ਹੁੰਦੇ ਹਨ।

**ਪਰਸੂਤਿ** [*ਸੰ: । ਸੰਸਕ੍ਰਿਤ, ਪ੍ਰਸੂਤ । ਧਾਤੂ, ਸੂ =ਸੂਣਾ*] ੧. ਵਿਅ

੨. ਇਸਤ੍ਰੀ ਦੇ ਬੱਚਾ ਪੈਦਾ ਹੋਣ ਨੂੰ ਪਰਸੂਤ ਕਹਿੰਦੇ ਹਨ। ਯਥਾ *'ਹਰਿ ਤਿਸਕੈ ਕੁਲਿ ਪਰਸੂਤਿ ਨ ਕਰੀਅਹੁ' (੧੨੬੩)*।

**ਪ੍ਰਸਾਦਿ** [*ਸੰ: । ਸੰਸਕ੍ਰਿਤ, ਪ੍ਰਸਾਦ:*] ਕ੍ਰਿਪਾ ਨਾਲ, ਮੇਹਰ ਨਾ ਯਥਾ—*'ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ' (੨੬੯)*।

**ਪਰਸਾਦੀ** [*ਸੰ: । ਸੰਸਕ੍ਰਿਤ, ਪ੍ਰਸਾਦ: । ਈ, ਪੰਜਾਬੀ ਪ੍ਰਤੇ*] ਕ੍ਰਿ ਕਰ ਕੇ। ਯਥਾ—*'ਸਹਿਜੇ ਸਚ ਮਿਲਿਆ ਪਰਸਾਦੀ' (੨੩੨*

---

੧. Civil population.

**ਪਰਸਾਦੇ** [*ਸੰ: । ਸੰਸਕ੍ਰਿਤ, ਪ੍ਰਸਾਦ: । ਏ, ਪੰਜਾਬੀ ਪ੍ਰਤੇ*] ਕ੍ਰਿਪਾ ਨਾਲ। ਯਥਾ—*'ਸੰਤਨ ਕੈ ਪਰਸਾਦੇ' (੬੧੪)।*

**ਪੁਰਸਾਦ** ਦੇਖੋ, 'ਪੁਰਸਾ'

**ਪਰਸਨ** [*ਸੰ: । ਸੰਸਕ੍ਰਿਤ, ਸਪਰਸ਼। ਪ੍ਰਾਕ੍ਰਿਤ, ਫਸੋ, ਫਰਸ਼। ਪੁ: ਪੰਜਾਬੀ, ਪਰਸ। ਇਸ ਤੋਂ ਕ੍ਰਿਯਾ, ਪਰਸਨਾ*] ਛੋਹਣਾ, ਭੇਟਣਾ, ਸੰਗਤ ਕਰਨੀ।

**ਪ੍ਰਸੀਨਾ** [*ਗੁ: । ਸੰਸਕ੍ਰਿਤ, ਪ੍ਰਸਨ੍ਨ*] ਪ੍ਰਸੰਨ, ਖ਼ੁਸ਼, ਤ੍ਰੁਠੇ ਹੋਏ। ਯਥਾ—*'ਕਹੁ ਨਾਨਕ ਪ੍ਰਭ ਭਏ ਪ੍ਰਸੀਨਾ' (੮੦੪)।*

**ਪਰੇਸਾਨੀ** [*ਭਾ: ਸੰ: । ਫ਼ਾਰਸੀ, ਪਰੇਸ਼ਾਨੀ*] ਹਰਿਆਨੀ, ਘਬਰਾਹਟ, ਦੁਚਿੱਤੀ, ਚਿਤ ਧਰਮ। ਯਥਾ—*'ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ' (੭੨੭)।*

**ਪਰੋਸਨ ਹਾਰੇ** [*ਸੰ: । ਸੰਸਕ੍ਰਿਤ, ਪਰਿਵੇਸ਼: । ਪੰਜਾਬੀ, ਪਰੋਸਨ ਹਾਰੇ*] ਭੋਜਨ ਅੱਗੇ ਰੱਖਣ ਵਾਲੇ, ਵਰਤਾਉਣ ਵਾਲੇ। ਯਥਾ—*'ਪੇਖੇ ਬਿੰਜਨ ਪਰੋਸਨ ਹਾਰੈ' (੧੨੬੯)।*

**ਪੁਰਸਲਾਤ** [*ਸੰ: । ਅਰਬੀ, ਸ੍ਰਿਰ੍ਹਾਤ੍ =ਮੁਸਲਮਾਨਾਂ ਦੇ ਈਮਾਨ ਵਿਚ ਇਕ ਪੁਲ ਹੈ ਜੋ ਨਰਕ ਦੇ ਸਿਰ ਤੇ ਹੋਊ, ਜੋ ਵਾਲੋਂ ਨਿੱਕਾ ਤੇ ਤਲਵਾਰੋਂ ਤਿੱਖਾ ਹੈ, ਹਰ ਪੁਰਖ ਨੂੰ ਇਸ ਤੋਂ ਲੰਘਣਾ ਪਊ। ਮਲੂਮ ਹੁੰਦਾ ਹੈ ਕਿ ਪੁਲ ਸ੍ਰਿਰ੍ਹਾਤ੍ ਬੋਲਦੇ ਬੋਲਦੇ ਪੁਰਸਲਾਤ ਬਣ ਗਿਆ*] ਜਮ ਮਾਰਗ। ਯਥਾ—*'ਪੁਰਸਲਾਤ ਕਾ ਪੰਥੁ ਦੁਹੇਲਾ' (੭੯੩),* ਤਥਾ—*'ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ'।* *(੧੩੭੭)*

**ਪ੍ਰਸੇਵ** [*ਸੰ: । ਸੰਸਕ੍ਰਿਤ, ਪ੍ਰਸ੍ਵੇਦ। ਪੰਜਾਬੀ, ਪਸੇਵ, ਪਸੇਉ*] ਪਸੀਨਾ, ਮੁੜ੍ਹਕਾ। ਯਥਾ—*'ਨਖ ਪ੍ਰਸੇਵ ਜਾਚੈ ਸੁਰਸਰੀ' (੧੨੯੨),* ਜਿਸ (ਪਰਮਾਤਮਾ ਦੇ ਮਾਨੋਂ) ਨਹੁੰਆਂ ਦਾ ਪਸੀਨਾ ਗੰਗਾ ਹੈ।

**ਪਰਾਹੁਣਾ** [*ਸੰ: । ਸੰਸਕ੍ਰਿਤ, ਪ੍ਰਾਘੁਣ: । ਪੰਜਾਬੀ, ਪ੍ਰਾਹੁਣਾ। ਦੇਖੋ, 'ਪਹੀਆ'*] ਮਹਿਮਾਨ, ਦੂਸਰੀ ਥਾਂ ਤੋਂ ਥੋੜ੍ਹਾ ਚਿਰ ਠਹਿਰਨ ਲਈ ਆਪਣੇ ਘਰ ਆਇਆ ਸੱਜਣ। ਯਥਾ—*'ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ' (੩੧੮)।*

**ਪਿਰਾਹਨ** [*ਸੰ: । ਫ਼ਾਰਸੀ, ਪੈਰਾਹਨ*[੧]] ਚੋਲਾ, ਕਪੜਾ। ਯਥਾ—*'ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ' (੯੪੩),* ਅੱਗ ਦਾ ਚੋਲਾ।

**ਪਰਹਰਿ** [*ਕ੍ਰਿ: । ਸੰਸਕ੍ਰਿਤ, ਪਰਿਹਰਣ =ਤਿਆਗ*] ਤਿਆਗ ਕੇ। ਯਥਾ—*'ਦੁਖੁ ਪਰਹਰਿ ਸੁਖੁ ਘਰਿ ਲੈ ਜਾਇ' (੨)।*

**ਪਰਹਰੀ** [*ਕ੍ਰਿ: । ਦੇਖੋ, 'ਪਰਹਰਿ'*] ਤਿਆਗਿਆ। ਦੇਖੋ, 'ਪਰਧਨ'

**ਪਰਹਾਰਿ** [*ਸੰ: । ਸੰਸਕ੍ਰਿਤ, ਪ੍ਰਹਾਰ:*] ਮਾਰਨ, ਮਾਰ। ਯਥਾ—*'ਭ੍ਰਮ ਬਨ ਦਹਨ ਭਏ ਖਿਨ ਭੀਤਰਿ ਰਾਮ ਨਾਮ ਪਰਹਾਰਿ' (੧੨੨੫)।*

**ਪਰਹਰੀਆ** [*ਸੰ: । ਸੰਸਕ੍ਰਿਤ, ਪਰਿਹਰਣ =ਖੋਹ ਲੈਣਾ*[੨]] ਜ਼ਬਰਦਸਤੀ ਯਾ ਬਿਨਾਂ ਪੁਛੇ ਦੂਸਰੇ ਦੀ ਸ਼ੈ ਨੂੰ ਆਪਣੇ ਅਧਿਕਾਰ ਵਿਚ ਕਰ ਲੈਣਾ, ਪਰਾਇਆ ਧਨ ਧਾਮ ਲੈਣ ਦੀ ਵਾਦੀ। ਯਥਾ—*'ਕਾਮ ਕ੍ਰੋਧ ਨਿੰਦਾ ਪਰਹਰੀਆ ਕਾਢੇ ਸਾਧੂ ਕੈ ਸੰਗਿ ਮਾਰਿ' (੧੨੨੫)।*

**ਪ੍ਰਹਾਰੇਣ** [*ਕ੍ਰਿ: । ਤ੍ਰਿਤੀਆ। ਸੰਸਕ੍ਰਿਤ, ਪ੍ਰਹਾਰ =ਮਾਰਨ ਤੋਂ*] ਮਾਰਨ ਕਰਕੇ। ਯਥਾ—*'ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ ਆਵਧਹ' (੧੩੫੪),* ਦੇਖ ਕੇ ਹਿਰਨੀ ਨੂੰ, ਨਿਸ਼ਾਨਾ ਤੱਕ ਕੇ ਸ਼ਿਕਾਰੀ ਮਾਰਨ ਲੱਗਾ।

**ਪ੍ਰਹਾਰਣਹ** [*ਕ੍ਰਿ: । ਸੰਸਕ੍ਰਿਤ, ਪ੍ਰਹਾਰ: =ਮਾਰਨ*] ਮਾਰ ਕੇ। ਯਥਾ—*'ਹਤੰ ਪੰਚ ਸਤ੍ਰੇਣ ॥ ਨਾਨਕ ਹਰਿ ਬਾਣੇ ਪ੍ਰਹਾਰਣਹ' (੧੩੬੦)।*

**ਪ੍ਰਹਲਾਦ** [*ਸੰ: । ਸੰਸਕ੍ਰਿਤ, ਪ੍ਰਲ੍ਹਾਦ*] ਹਿਰਨਕਸ਼ਪ ਦਾ ਪੁਤਰ ਜੋ ਪਰਮੇਸ਼ਰ ਦਾ ਭਗਤ ਹੋਇਆ ਹੈ, ਇਸ ਦਾ ਟਿਕਾਣਾ ਮੁਲਤਾਨ ਵਿਚ ਹੁਣ ਤਕ ਦੱਸਦੇ ਹਨ। ਦੇਖੋ, 'ਹਰਨਾਖਸ'

ਯਥਾ—*'ਪ੍ਰਹਲਾਦ ਪਠਾਏ ਪੜਨਸਾਲ' (੧੧੯੪),* ਤਥਾ—*'ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ'।* *(੧੧੬੫)*

**ਪਿਰਹੜੀ** [*ਸੰ: । ਸੰਸਕ੍ਰਿਤ, ਧਾਤੂ, ਪ੍ਰੀ ਤੋਂ ਪੁ: ਪੰਜਾਬੀ, ਪਿਰਹ। ੜੀ, ਪ੍ਰਤੇ। ਨ: ਪੰਜਾਬੀ, ਪਿਆਰ*] ਪ੍ਰੀਤਿ। ਯਥਾ—*'ਜਿਨਾ ਹਰਿ ਸੇਤੀ ਪਿਰਹੜੀ ਤਿਨਾ ਜੀਅ ਪ੍ਰਭ ਨਾਲੇ' (੭੨੫)।*

**ਪਰੇਕੈ** [*ਕ੍ਰਿ: । ਹਿੰਦੀ, ਪੜਨ, ਪਰਨਾ ਤੋਂ*] ਪੈਣਾ, ਪਏ ਹੋਏ ਨੂੰ। ਯਥਾ—*'ਰਾਮ ਨਾਮੁ ਦੇ ਸਰਣਿ ਪਰੇਕੈ' (੧੦੨੯)।*

**ਪੂਰਕ** [*ਗੁ: । ਸੰਸਕ੍ਰਿਤ*] ੧. ਪੂਰਨ। ਯਥਾ—*'ਏਕ ਅਨੇਕ ਬਿਆਪਕ ਪੂਰਕ' (੪੮੫)।*

੨. ਪੂਰੀ ਕਰਨ ਵਾਲਾ। ਯਥਾ—*'ਜੈਸੀ ਭੂਖ ਤੈਸੀ ਕਾ ਪੂਰਕੁ' (੬੧੩)।*

੩. ਸੁਆਸਾਂ ਦਾ ਦਸਮ ਦੁਆਰ ਵਿਚ ਚਾੜ੍ਹਨਾ। ਯਥਾ—*'ਪੂਰਕ ਕੁੰਭਕ ਰੇਚਕ ਕਰਮਾਤਾ' (੨੫੩)।*

**ਪਰਾਕੁਇ** [*ਸੰ: । ਸੰਸਕ੍ਰਿਤ, ਪਰਾਕ੍ਰਮ: । ਡੋਮ ਭਾਸ਼ਾ, ਪਰਾਕੁਇ*] ਪ੍ਰਾਕ੍ਰਮ, ਬਲ, ਭਾਵ ਪਰਮੇਸ਼ਰ ਦੇ ਗਿਆਨ ਤੋਂ ਹੈ। ਯਥਾ—*'ਖੜਗਿ ਜੋਰਿ ਪਰਾਕੁਇ ਜੀਅ ਦੈ' (੯੬੬),* ਗੁਰਾਂ ਦਾ ਉਪਦੇਸ਼ ਰੂਪ ਤਲਵਾਰ ਜੋ ਬੜੇ ਬਲ ਵਾਲਾ ਹੈ, ਭਾਵ ਗਿਆਨ ਦੇ ਦੇਣ ਵਾਲਾ ਹੈ, (ਜੋ ਉਸ ਨੂੰ ਧਾਰਦੇ ਹਨ ਉਹ ਸੰਸਾਰ ਵਿਚ) ਜੀਂਵਦੇ ਹਨ।

**ਪਰਾਕਉ** [*ਸੰ: । ਸੰਸਕ੍ਰਿਤ, ਪਰਾਕ੍ਰਮ:*] ਬਲ। ਦੇਖੋ, ਹੇਠਲਾ ਪਦ।

**ਪਰਾਕਉ ਤਾਣਾ** [*ਸੰ: । ਸੰਸਕ੍ਰਿਤ, ਪਰਾਕ੍ਰਮ: । ਤਾਣ =ਬਲ*]

੧. ਪ੍ਰਾਕ੍ਰਮ ਅਰ ਤਾਣ। ਯਥਾ—*'ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ' (੭੬),* ਭਾਵ ਪ੍ਰਾਕ੍ਰਮ ਇੰਦ੍ਰੀਆਂ ਦਾ ਅਰ ਤਾਣ ਦੇਹੀ ਦਾ ਦੋਵੇਂ ਰਹਿ ਚੁਕੇ।

੨. [*ਪੰਜਾਬੀ*] ਪਰਾਏ ਦੇ ਤਾਣ ਹੋ ਕੇ ਰਹਿਣਾ।

੩. [*ਸੰਸਕ੍ਰਿਤ, ਪਰਾਕ =ਕੁੱਬਾ। ਉਤ੍ਰਾਨ*[੧] *=ਵਿਸਤਾਰ ਸ਼ੂਨਜ, ਲਿੱਸਾ*] ਕੁੱਬਾ ਤੇ ਲਿੱਸਾ। ਯਥਾ—*'ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕ ਉਤਾਣਾ' (੭੬),* ਅੱਖਾਂ ਤੋਂ ਅੰਨ੍ਹਾ ਜੀਭ ਦਾ ਰਸ ਨਹੀਂ, ਕੁੱਬਾ ਅਰ ਲਿੱਸਾ ਹੋ ਰਿਹਾ ਹੈ।

**ਪ੍ਰਕਾਸ** [*ਸੰ: । ਸੰਸਕ੍ਰਿਤ, ਪ੍ਰਕਾਸ਼*] ਉਜਾਲਾ, ਚਾਨਣਾ।

**ਪਰਕ੍ਰਿਤਿ** ਦੇਖੋ, 'ਪਰਾਕ੍ਰਿਤਿ ਪਰੈ'

**ਪਰਾਕ੍ਰਿਤ/ਪਰਾਕ੍ਰਿਤਹ** [*ਸੰ: । ਸੰਸਕ੍ਰਿਤ, ਪਰਾਕ੍ਰਿਤ*]

੧. ਪਰਾਈ ਕਿਰਤ ਕਰਨੀ।

੨. [*ਸੰਸਕ੍ਰਿਤ*] ਸ਼ੂਦ੍ਰ। ਯਥਾ—*'ਖ੍ਯਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ' (੧੩੫੩)।*

---

੧. ਗੁਰਬਾਣੀ ਵਿਚ ਪਿਰਾਹਣ, ਪੇਰਨ, ਪੇਹਨ, ਪਹਿਰਨ, ਇਹ ਸਾਰੇ ਪਦ ਫ਼ਾਰਸੀ ਪੈਰਾਹਨ ਦੇ ਹੀ ਪੰਜਾਬੀ ਦੇ ਅੱਡ ਅੱਡ ਇਲਾਕਿਆਂ ਦੇ ਵਰਤਾਉ ਦੇ ਪਦ ਆਏ ਹਨ। ਕਸ਼ਮੀਰੀ ਇਸ ਨੂੰ ਫਿਰਨ ਬੋਲਦੇ ਹਨ।

੨. ਪਰਿਹਰਣੰ ਦੇ ਦੋਵੇਂ ਹੀ ਅਰਥ ਹਨ—੧. ਤਿਆਗ, ੨. ਗ੍ਰਹਿਣ।

੧. ਪਦਮ ਚੰਦ ਕੋਸ਼ ੭੧।

੩. [*ਸੰਪ੍ਰਦਾ। ਪਰ=ਭਲੀ, ਕਿਰਤ=ਜੋ ਕਰੇ*] ਵੈਸ਼।

੪. ਪ੍ਰਾਕ੍ਰਿਤ, ਭਾਸ਼ਾ ਦਾ ਨਾਮ ਹੈ, ਜੋ ਸੰਸਕ੍ਰਿਤ ਤੇ ਅਤ੍ਰਿਕਤ ਹੈ, ਸੰਸਕ੍ਰਿਤ ਨਾਟਕਾਂ ਵਿਚ ਵਰਤੀ ਜਾਂਦੀ ਰਹੀ ਹੈ। ਗਾਥਾ ਬੀ ਕਈ ਵੇਰ ਇਸੇ ਨੂੰ ਕਹਿੰਦੇ ਹਨ। ਗਾਥਾ ਦੇ ਅਰਥਾਂ ਵਿਚ ਕੋਸ਼ਕਾਰ ਲਿਖਦੇ ਹਨ ਕਿ ਪ੍ਰਾਕ੍ਰਿਤ ਦਾ ਨਾਮ ਹੈ ਯਾ ਕੋਈ ਬੋਲੀ ਜੋ ਸੰਸਕ੍ਰਿਤ ਨਾ ਹੋਵੇ। ਸਹਸਕ੍ਰਿਤ ਬੀ ਸੰਸਕ੍ਰਿਤ ਤੋਂ ਫ਼ਰਕ ਰਖਦੀ ਹੈ, ਜਿਸ ਦਾ ਵੇਰਵਾ ਇਹ ਹੈ—ਸਹਸ੍ਾ = ਸਹਜੇ, ਧਾਤੂ ਖਹ੍ = ਧੀਰਜ + ਅਸੁਨ ਪ੍ਰਤੇ। ਕ੍ਰਿਤ = ਕੀਤਾ ਗਿਆ, ਰਚਿਆ ਗਿਆ, ਜੋ ਸਹਿਜੇ ਹੀ ਰਚੀ ਗਈ ਯਾ ਸੁਖੱਲੀ ਰਚੀ ਗਈ।

ਸਾਰੇ ਸੰਸਾਰ ਦੀਆਂ ਬੋਲੀਆਂ ਦਾ ਨਿਯਮ ਹੈ ਕਿ ਓਹ ਸਮੇਂ ਦੇ ਨਾਲ ਪਲਟਦੀਆਂ ਰਹਿੰਦੀਆਂ ਹਨ, ਕਦੀ ਪੰਜਾਬ ਵਿਚ ਸੰਸਕ੍ਰਿਤ ਉਹ ਬੋਲੀ ਜਾਂਦੀ ਸੀ ਜੋ ਵੇਦਾਂ ਵਿਚ ਲਿਖੀ ਹੈ। ਫੇਰ ਵਿਦਿਆ ਐਸੀ ਮੰਝੀ ਕਿ ਜਿਸ ਵਿਚ ਸਾਰਾ ਸੰਸਕ੍ਰਿਤ ਸਾਹਿਤ ਲਿਖਿਆ ਪਿਆ ਹੈ, ਬੜੇ ਬੜੇ ਵਿਆਕਰਣ ਆਦਿ ਇਸ ਦੇ ਬਣੇ ਪਰ ਏਹ ਕੇਵਲ ਪੁਸਤਕਾਂ ਵਿਚ ਤੇ ਪੰਡਿਤਾਂ ਪਾਸ ਹੀ ਰਹਿ ਗਈ, ਅਰ ਬੋਲੀ ਜਾਣ ਵਾਲੀ ਆਮ ਭਾਸ਼ਾ ਹੋਰ ਰੂਪ ਬਦਲਨ ਲਗ ਗਈ। ਆਰੀਆ ਹਮਲੇ ਤੋਂ ਪਹਿਲੇ ਜੋ ਲੋਕ ਏਥੇ ਵਸਦੇ ਸਨ ਤੇ ਜਿਨ੍ਹਾਂ ਨੂੰ ਇਨ੍ਹਾਂ ਗ਼ੁਲਾਮ ਬਣਾਇਆ, ਕੁਛ ਪਦ ਉਹਨਾਂ ਦੀ ਬੋਲੀ ਦੇ ਰਲੇ, ਕੁਛ ਸੰਸਕ੍ਰਿਤ ਉਚਾਰਣ ਨੂੰ ਉਨ੍ਹਾਂ ਨੇ ਬਦਲਿਆ, ਮਗਰੋਂ ਯੂਨਾਨੀ ਸਿਥੀਅਨ ਸ਼ਾਕਾ ਆਦਿ ਕੌਮਾਂ ਦੇ ਹਮਲੇ ਅਰ ਉਨ੍ਹਾਂ ਦੇ ਮੇਲ ਜੋਲ ਵਿਚ ਅਨੇਕਾਂ ਪਦ ਹੋਰ ਰਲ ਗਏ, ਪਰ ਵਿਸ਼ੇਸ਼ਤਾ ਸੰਸਕ੍ਰਿਤ ਦੀ ਰਹੀ, ਪਰ ਬਹੁਲਤਾ ਪਦਾਂ ਦੀ ਸੰਸਕ੍ਰਿਤ ਯੋਨੀ ਵਾਲੀ ਰਹੀ। ਐਸੀ ਬੋਲੀ ਜਾਣ ਵਾਲੀ ਭਾਸ਼ਾ ਦਾ ਨਾਮ ਪ੍ਰਾਕ੍ਰਿਤ ਪਿਆ, ਅਰ ਸੂਰ, ਸੈਨੀ, ਪਿਸਾਚੀ ਆਦਿ ਅੱਠ ਰੂਪ ਇਸ ਦੇ ਹੋਏ[੧]। ਇਨ੍ਹਾਂ ਭਾਸ਼ਾਂ ਦੇ ਕੋਸ਼-ਵਿਆਕਰਣ ਅਲੱਗ ਹਨ, ਪਾਣਨੀਯ ਆਦਿ ਸੰਸਕ੍ਰਿਤ ਦੇ ਵਿਆਕਰਣ ਅਨੁਸਾਰ ਏਹ ਨਹੀਂ ਚਲਦੀਆਂ। ਸੰਸਕ੍ਰਿਤ ਨਾਟਕਾਂ ਵਿਚ ਜਿਥੇ ਆਮ ਲੋਕ ਗੱਲਾਂ ਕਰਦੇ ਹਨ, ਪ੍ਰਾਕ੍ਰਿਤ ਬੋਲਦੇ ਹਨ, ਉਸ ਸਮੇਂ ਪ੍ਰਾਕ੍ਰਿਤ ਭਾਸ਼ਾ ਦੇ ਕਈ ਕੋਸ਼-ਕਰਤਾ ਹੋਏ ਸਨ ਜਿਨ੍ਹਾਂ ਦੇ ਗ੍ਰੰਥ ਅੱਜ-ਕੱਲ੍ਹ ਨਹੀਂ ਲਭਦੇ, ਜਿਹਾ ਕੁ ਧਨਪਾਲ, ਦੇਵ ਰਾਜ, ਗੋਪਾਲ ਦਰੋਣਾ, ਅਭਿਮੰਚਨ, ਪਾਦਾ ਲਿਪਤਾਚਾਰਯ, ਸ੍ਵਾਹਨਾ ਸਯੋਕ ਆਦਿ। ਜਿਨ੍ਹਾਂ ਵਿਚੋਂ ਧਨਪਾਲ ਦੀ ਪਾਯਲਛੀ ਨਾਮ ਮਾਲਾ ਅਰ ਕਿਸੇ ਹੋਰ ਦਾ ਦੇਸੀ ਸ਼ਬਦ ਸੰਗ੍ਰਹਿ ਆਦਿ ਅੱਜ-ਕੱਲ੍ਹ ਜਰਮਨ ਆਦਿ ਵਿਚੋਂ ਮਿਲਦੇ ਹਨ। ਉਸ ਸਮੇਂ ਪ੍ਰਾਕ੍ਰਿਤ ਭਾਸ਼ਾ ਦੀ ਇਹ ਸੂਰਤ ਇਸ ਪ੍ਰਕਾਰ ਦੀ ਸੀ—

ਇਅ ਵਾਣਰ੍ ਗਿਪਲੀ ਵਿਅਕਮਿੰ ਧਣ ਬਾਲ ਬੁਧਿਣਾ ਵਿਮਏ।

ਭਕ੍ਤੀਏ ਬੁਓ ਭਯ ਸਮੁਦ੍ਾਦ ਬੋਹਿਥੋ ਬੋਹ ਫਲੋ। [ਰਿਸ਼ਭਾ ਪੰਚਾਸ਼ਿਕਾ] ਭਾਵ—ਇਸ ਬਿਧ ਮੈਨੂੰ ਜੋ ਤੁਛ ਬੁਧੀ ਵਾਲਾ ਹਾਂ, ਅਰ ਜਿਸ ਦੇ ਕਰਮ ਯੋਗ ਅਗਨੀ ਵਿਚ ਸੜ ਗਏ ਹਨ (ਹੇ ਰਿਸਭਾ) ਹੇ ਮੇਰੀ ਭਗਤੀ ਕਰ ਸਲਾਹੇ ਗਏ ਪਵਿੱਤ੍ਰ ਗਯਾਨ ਬਖ਼ਸ਼ੋ।

ਇਹ ਭਾਸ਼ਾ ਮਧ ਹਿੰਦ ਦੇ ਵਰਤੋਂ ਦੀ ਹੈ, ਦੇਸ਼ ਦੇਸ਼ ਦੇ ਭੇਦ ਤੇ ਪਦਾਂ ਦਾ ਫ਼ਰਕ ਹੈ। ਜੈ ਦੇਵ ਜੀ ਦੀ ਰਚਨਾ ਤੇ ਇਸ ਰਚਨਾ ਵਿਚ ਭੇਦ ਹੈ। ਯਥਾ—*'ਪਰਸਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵਰਤੰ' (੫੨੬)।*

੧. ਜਿਸ ਤਰ੍ਹਾਂ ਇਸ ਸਮੇਂ ਵਿਚ ਉਰਦੂ ਬੋਲੀ ਬਣੀ ਹੈ।

ਗੁਰੂ ਸਾਹਿਬ ਦੀ ਰਚਨਾ ਵਿਚ ਇਹ ਭੇਦ ਹੈ ਕਿ ਉਨ੍ਹਾਂ ਨੇ ਜਿਤਨੇ ਪਦ ਸਹਸਕ੍ਰਿਤੀ ਵਿਚ ਵਰਤੇ ਹਨ, ਲਗਪਗ ਸਾਰੇ ਸੰਸਕ੍ਰਿਤ ਯੋਨੀ ਦੇ ਹਨ[੧]। ਯਵਨ ਭਾਸ਼ਾ ਦਾ ਪਦ ਨਹੀਂ ਪੈਣ ਦਿਤਾ। ਜੋ ਪਦ ਸੰਸਕ੍ਰਿਤ ਦੇ ਨਹੀਂ ਜਾਪਦੇ ਓਹ ਕੋਸ਼ ਵਿਆਕਰਣਾਂ ਅਨੁਸਾਰ ਯੋਨੀ ਤੋਂ ਸਿਧ ਹੁੰਦੇ ਹਨ; ਇਸ ਕਰਕੇ ਸਤਿਗੁਰਾਂ ਨੇ ਇਨ੍ਹਾਂ ਪਦਾਂ ਦੇ ਉਤੇ ਨਾ ਸੰਸਕ੍ਰਿਤ ਨਾ ਪ੍ਰਾਕ੍ਰਿਤ ਲਿਖਿਆ ਪਰ ਸਹਸਕ੍ਰਿਤ ਪਦ ਲਿਖਿਆ। ਦੂਸਰੇ ਪ੍ਰਾਕ੍ਰਿਤ ਰਚਨਾ ਵਿਚ ਸੁਧ ਸੰਸਕ੍ਰਿਤ ਸ਼ਲੋਕ ਨਹੀਂ ਹੁੰਦੇ ਅਰ ਇਸ ਬਾਣੀ ਵਿਚ ਕਈ ਸ਼ਲੋਕ ਐਸੇ ਹਨ ਜੋ ਸੰਸਕ੍ਰਿਤ ਹਨ। ਕੁਛ ਐਸਾ ਮਲੂਮ ਹੁੰਦਾ ਹੈ ਕਿ ਦੇਸੀ ਬੋਲੀਆਂ ਦਾ ਜਨਮ ਜੋ ਅੱਜ ਤੋਂ ਅਨੁਮਾਨਕ ਬਾਰਾਂ ਕੁ ਸੌ ਬਰਸ ਪਹਿਲੇ ਤੋਂ ਹੋਇਆ ਤੇ ਜਿਨ੍ਹਾਂ ਦਾ ਜਨਮ ਪ੍ਰਾਕ੍ਰਿਤਾਂ ਤੋਂ ਹੈ, ਉਸ ਸਮੇਂ ਤੋਂ ਗੁਰੂ ਸਾਹਿਬ ਦੇ ਸਮੇਂ ਤਕ ਜੋ ਬੋਲੀਆਂ ਜਾਣ ਵਾਲੀਆਂ ਬੋਲੀਆਂ (ਦੇਸ਼ ਭਾਸ਼ਾ) ਬਦਲ ਬਦਲ ਕੇ ਤਦੋਂ ਦੇ ਰੂਪ ਵਿਚ ਆ ਗਈਆਂ, ਜਿਸ ਦਾ ਨਮੂਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਿਲਦਾ ਹੈ, ਉਸ ਤੋਂ ਪਹਿਲਾਂ ਤੇ ਤ੍ਰਾਮਿਆਂ ਦੇ ਪਤ੍ਰਿਆਂ ਵਾਲੀ ਪ੍ਰਾਕ੍ਰਿਤ ਤੋਂ ਮਗਰੋਂ, ਵਿਚਲੇ ਸਮੇਂ ਵਿਚ ਇਕ ਬੋਲੀ ਵਿਦਵਾਨ ਲੋਕ ਵਰਤਦੇ ਰਹੇ ਹਨ ਜਿਸ ਦਾ ਨਮੂਨਾ ਸਤਿਗੁਰਾਂ ਨੇ ਸਹਸਕ੍ਰਿਤ ਤੇ ਗਾਥਾ ਵਿਚ ਦੱਸਿਆ ਹੈ। ਬੰਗਾਲ ਦੇ ਜੈ ਦੇਵ ਜੀ ਨੇ ਆਪਣੇ ਦੇਸ਼ ਦੀ ਉਸ ਭਾਸ਼ਾ ਦਾ ਨਮੂਨਾ ਦੱਸਿਆ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ। ਜਿਵੇਂ ਅੱਜ-ਕੱਲ੍ਹ ਬੀ ਸਾਧੂ ਲੋਕ ਠੇਠ ਪੰਜਾਬੀ ਨਹੀਂ ਬੋਲਦੇ, ਉਹ ਆਪਣੇ ਲਿਖਣ ਅਰ ਬੋਲਣ ਵਿਚ ਕੁਛ ਸੰਸਕ੍ਰਿਤ, ਕੁਛ ਬ੍ਰਿਜ ਭਾਸ਼ਾ ਤੇ ਪੰਜਾਬੀ ਮਿਲਾ ਕੇ ਬੋਲਦੇ ਹਨ, ਉਸ ਨੂੰ ਉਹ ਸਾਧੂ ਭਾਸ਼ਾ ਕਹਿੰਦੇ ਹਨ। ਇਹ ਬੋਲਚਾਲ ਨਾਲੋਂ ਵਖਰੀ ਹੈ, ਤਿਵੇਂ ਸਹਸਕ੍ਰਿਤ ਓਸ ਸਮੇਂ ਦੀ ਸਾਧੂ ਭਾਸ਼ਾ ਹੋਵੇ ਤਾਂ ਅਸਚਰਜ ਨਹੀਂ। ਇਸ ਬੋਲੀ ਦਾ ਰਿਵਾਜ ਪੜ੍ਹਨ ਪੜ੍ਹਾਉਣ ਦਾ ਗੁਰੂ ਸਾਹਿਬਾਂ ਦੇ ਵੇਲੇ ਤਕ ਜਾਪਦਾ ਹੈ ਕਿ ਹੈਸੀ। ਗੁਰੂ ਜੀ ਆਪ ਲਿਖਦੇ ਹਨ—*'ਕੋਈ ਪੜਤਾ ਸਹਸਾ-ਕਿਰਤਾ' (੮੭੬)*, ਸੋ ਉਸ ਹੁਣ ਗੁੰਮ ਹੋ ਚੁਕੀ ਬੋਲੀ ਦਾ ਨਮੂਨਾ ਇਹ ਸਹਸਕ੍ਰਿਤੀ ਸ਼ਲੋਕ ਹਨ। ਇਸੇ ਕਰਕੇ ਗੁਰੂ ਜੀ ਨੇ ਵੱਖਰਾ ਸਿਰਲੇਖ 'ਸਹਸਕ੍ਰਿਤੀ' 'ਗਾਥਾ' ਉਪਰ ਲਿਖ ਦਿੱਤਾ ਹੈ, ਜੁ ਇਸ ਬੋਲੀ ਦਾ ਆਪਣਾ ਵਖਰਾਪਨ ਸੂਚਤ ਰਹੇ।

੨. ਆਮ ਸੰਸਕ੍ਰਿਤ ਦੇ ਵਿਆਕਰਣੀ ਸੂਤ੍ਰਾਂ ਦੇ ਅਨੁਸਾਰ ਵੇਦ ਬੀ ਨਹੀਂ, ਇਸ ਲਈ ਵੇਦ ਦਾ ਵਿਆਕਰਣ ਬੀ ਵਖਰਾ ਹੈ। ਇਸੀ ਪ੍ਰਕਾਰ ਅੰਨਜ ਬੋਲੀਆਂ ਦੇ ਪ੍ਰਬੀਨ ਲੇਖਕਾਂ ਦੀ ਰਚਨਾ ਆਮ ਵਿਆਕਰਣਾਂ ਤੋਂ ਖੁਲ੍ਹੀ ਹੋਣ ਤੇ ਉਨ੍ਹਾਂ ਦੇ ਪੁਸਤਕਾਂ ਲਈ ਅਲੱਗ ਵਿਆਕਰਣ ਰਚੇ ਗਏ, ਗੁਰੂ ਸਾਹਿਬ ਜੀ ਦੀ ਦੈਵੀ ਰਚਨਾ ਬੀ ਆਮ ਵਿਆਕਰਣਾਂ ਦੇ ਸੂਤ੍ਰਾਂ ਹੇਠ ਨਹੀਂ ਟੁਰਦੀ ਦਿਸਦੀ, ਉਹ ਆਪਣੇ ਅਲੱਗ ਕਾਇਦਿਆਂ ਵਿਚ ਚਲਦੀ ਹੈ। ਸੰਸਕ੍ਰਿਤ ਅਰ ਪੰਜਾਬੀ ਦੇ ਵਿਆਕਰਣ ਪੂਰਾ ਕੰਮ ਨਹੀਂ ਦਿੰਦੇ[੨]।

੧. ਧਨਪਾਲ ਦੀ ਰਚਨਾ ਵਿਚ ਸੰਸਕ੍ਰਿਤ ਤੋਂ ਛੁਟ ਮਰਹੱਟੀ, ਗੁਜਰਾਤੀ ਦੇ ਪਦ ਵਰਤੇ ਹਨ, ਅਰ ਕਈ ਪਦ ਹੇਮ ਚੰਦ੍ਰ ਦੇ ਸ਼ਬਦ ਸੰਗ੍ਰਹਿ ਅਰ ਪ੍ਰਾਕ੍ਰਿਤ ਵਿਆਕਰਣਾਂ ਤੋਂ ਲਏ ਅਰ ਕਈ ਸੰਸਕ੍ਰਿਤ ਹਨ। (ਦੇਖੋ, 'ਪਾਯਲਛੀ ਨਾਮ ਮਾਲਾ', 'ਸੰਕਲਤ ਜਾਰਜ ਬੂਹਲਰ') ਇਸ ਤਰ੍ਹਾਂ ਸਹਸਕ੍ਰਿਤੀ ਵਿਚ ਕਈ ਪਦ ਪੰਜਾਬੀ ਆਦਿ ਦੇ ਹਨ।

੨. ਆਰਿਖ ਪ੍ਰਯੋਗ ਹੋਣ ਤੇ ਆਮ ਵਿਆਕਰਣ ਨਹੀਂ ਤੁਰ ਸਕਦੇ। ਆਰਿਖ ਦਾ ਧਾਤੂ ਰੀਖ = ਗਤ ਹੈ, ਅਰਥ ਇਹ ਹੈ ਜੋ ਸੰਸਾਰੀ ਅਕਲ ਤੋਂ ਲੰਘ ਜਾਣ। ਦੇਖੋ, 'ਵਿਲਸਨ ਕੋਸ਼'

੩. ਜਦ ਸਾਡੇ ਦੇਸ਼ ਵਿਚ ਫ਼ਾਰਸੀ ਦਾ ਰਿਵਾਜ ਹੋਇਆ ਤਾਂ ਉਪਰ ਲਿਖੇ ਨਿਯਮ ਅਨੁਸਾਰ ਇਹ ਬੀ ਪਲਟਾ ਖਾਣ ਲਗੀ, ਜਿਸ ਵਿਚ ਟਾਂਵਾਂ ਟਾਂਵਾਂ ਹਿੰਦੀ ਪਦ ਪੈਣ ਲੱਗਾ। ਸਾਡੇ ਸਤਿਗੁਰਾਂ ਨੇ ਬੀ ਇਸ ਦਾ ਨਮੂਨਾ ਤਿਲੰਗ ਰਾਗ ਵਿਚ *'ਯਕ ਅਰਜ ਗੁਫਤਮ' (੭੨੧),* ਦਸਿਆ ਹੈ, ਕਿਤੇ ਕਿਤੇ ਕਬੀਰ ਜੀ ਨੇ ਬੀ ਰਚਨਾ ਰਚੀ ਹੈ। ਹੌਲੀ ਹੌਲੀ ਹਿੰਦੀ ਫ਼ਾਰਸੀ ਰਲਦੀ ਰਲਦੀ, ਵਿਚ ਅਰਬੀ, ਤੁਰਕੀ, ਸੰਸਕ੍ਰਿਤ ਦਾ ਮੇਲ ਖਾਂਦੀ ਔਰੰਗਜ਼ੇਬ ਦੇ ਵਕਤ ਵਿਚ ਉਰਦੂ ਬੋਲੀ ਦੀ ਸ਼ਕਲ ਬਣ ਗਈ, ਜੋ ਉਸ ਵੇਲੇ ਤੋਂ ਅੱਜ ਤੀਕ ਫੇਰ ਪਲਟਾ ਖਾਂਦੀ ਰਹੀ ਹੈ। ਜੇਕਰ ਅਸੀਂ ਪਠਾਣਾਂ ਦੇ ਵੇਲੇ ਤੋਂ ਅੱਜ ਤਕ ਦੇ ਪੁਸਤਕ ਦੇਖੀਏ ਤਦ ਪੌੜੀਆਂ ਵਾਂਙ ਐਸਾ ਅਚਰਜ ਨਕਸ਼ਾ ਭਾਸ਼ਾ ਦੇ ਬਦਲਣ ਅਰ ਮਿਲਣ ਦਾ ਦਿਸਦਾ ਹੈ ਕਿ ਸੰਸਾ ਨਹੀਂ ਰਹਿੰਦਾ। ਅਸਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ਬਦ-ਵਿਦਿਆ ਦੀ ਖਾਣ ਹੈ, ਅਰ ਹਰ ਬੋਲੀ ਦੇ ਪਦ ਤੇ ਵਾਕ ਇਥੇ ਲਭਦੇ ਹਨ।

**ਪਰਕ੍ਰਿਤਿ ਪਰੰ** [*ਗੁ:। ਸੰਸਕ੍ਰਿਤ, ਪ੍ਰਕ੍ਰਿਤਿ=ਕੁਦਰਤ, ਮਾਦਾ, ਮਾਇਆ। ਪਰੰ=ਪਰੇ, ਪਾਰ*] ਪ੍ਰਕ੍ਰਿਤੀ ਤੋਂ ਪਰੇ ਜੋ ਸ੍ਵਰੂਪ (ਹੈ), ਆਤਮ ਸਰੂਪ। ਯਥਾ—*'ਪਰਮਦਭੁਤੰ ਪਰਕ੍ਰਿਤਿ ਪਰੰ' (੫੨੬)।*

**ਪਰਖਿ** [*ਕ੍ਰਿ:। ਸੰਸਕ੍ਰਿਤ, ਪਰੀਕਸ਼ਾ*] (ਖੋਟੇ ਖਰੇ ਦਾ) ਨਿਰਣਾ ਕਰ ਕੇ, ਪਛਾਣ ਕੇ। ਯਥਾ—*ਪਰਖਿ ਖਜਾਨੈ ਪਾਇਆ ਸਰਾਫੀ'। (੧੦੭੪)*

**ਪਰਾਖਾ** [*ਕ੍ਰਿ:। ਸੰਸਕ੍ਰਿਤ, ਪਰੀਕਸ਼ਣ। ਪੰਜਾਬੀ, ਪਰਖਿਆ ਤੋਂ ਪਰਾਖਾ*] ਪਰਖਿਆ। ਯਥਾ—*'ਗੁਰ ਮਿਲੀਐ ਹੀਰੁ ਪਰਾਖਾ'। (੬੯੬)*

**ਪਰਾਖੈ** [*ਕ੍ਰਿ:। ਦੇਖੋ, 'ਪਰਖਿ'*] ਪਰਖਦਾ ਹੈ। ਯਥਾ—*'ਆਪੇ ਦਾਨਾ ਸਚੁ ਪਰਾਖੈ' (੧੦੩੨)।*

**ਪਾਰਖੂ** [*ਸੰ:। ਸੰਸਕ੍ਰਿਤ, ਪਰੀਕਸ਼ਕ। ਪੰਜਾਬੀ, ਪਾਰਖੂ*] ਪਰਖ ਕਰਨ ਵਾਲਾ। ਯਥਾ—*'ਅੰਧੇ ਕਾ ਨਾਉ ਪਾਰਖੂ' (੨੨੯)।*

**ਪੁਰਖ**[1] [*ਸੰ:। ਸੰਸਕ੍ਰਿਤ, ਪੁਰੁਸ਼=ਜੋ ਸਾਰੇ ਲੋਕਾਂ ਵਿਚ ਵਿਆਪਕ ਹੋਵੇ*]

੧. ਪੂਰਣ ਵਿਆਪਕ, ਅਕਾਲ ਪੁਰਖ, ਬ੍ਰਹਮ। ਯਥਾ—*'ਸਤਿਨਾਮੁ ਕਰਤਾ ਪੁਰਖੁ' (੧)।*

੨. [*ਸਾਂਖਜ ਦਾ ਪੰਝੀਵਾਂ ਤਤ ਜੋ ਚੇਤਨ ਹੈ*] ਰੂਹ, ਜੀਵਾਤਮਾ। ਯਥਾ—*'ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ' (੨੯੧),* ਜਿਥੇ {ਪੁਰਖਾਂ} ਸਾਰੀਆਂ ਰੂਹਾਂ ਦਾ ਸੁਆਮੀ (ਇਕ) ਨਿਰਮਲ ਪੁਰਖ (ਅਕਾਲ ਪੁਰਖ) ਆਪ ਹੀ ਹੁੰਦਾ ਹੈ, ਓਥੇ.....। ਦੇਖੋ, 'ਪੁਰਖੈ'

੩. ਆਦਮੀ, ਨਰ। ਯਥਾ—*'ਇਸੁ ਜਗ ਮਹਿ ਪੁਰਖੁ ਏਕੁ ਹੈ'। (੫੯੧)*

**ਪੁਰਖੈ** [*ਸੰ:। ਦੇਖੋ, 'ਪੁਰਖ'*] ਪੁਰਖ ਨੂੰ, ਬ੍ਰਹਮ ਨੂੰ। ਯਥਾ—*'ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ' (੬੦੭)।*

**ਪਰਖਾਇ**[1] [*ਕ੍ਰਿ:। ਪਰਖਣਾ ਦਾ ਪ੍ਰੇਰਣਾਰਥਿਕ। ਦੇਖੋ, 'ਪਰਖਿ'*] ਪਰੀਖਿਆ ਕਰਾ। ਯਥਾ—*'ਜੇ ਆਪਿ ਪਰਖ ਨ ਆਵਈ ਤਾਂ ਪਾਰਖੀਆ ਥਾਵਹੁ ਲਇਓ ਪਰਖਾਇ' (੧੨੪੯)।*

**ਪੁਰਖਈਆ** [*ਸੰ:। ਦੇਖੋ, 'ਪੁਰਖ'*] ਪੁਰਖ ਨੂੰ। ਯਥਾ—*'ਹਉ ਬਲਿ ਬਲਿ ਸਤਿਗੁਰ ਸਤਿ ਪੁਰਖਈਆ' (੮੩੪)।*

**ਪੁਰਖੋਤਮੁ** [*ਸੰ:। ਸੰਸਕ੍ਰਿਤ, ਪੁਰਸ਼ੋਤ੍ਤਮ*] ਉਤਮ ਪੁਰਖ ਭਾਵ ਪਰਮਾਤਮਾ। ਯਥਾ—*'ਅਨਦ ਮੂਲੁ ਧਿਆਇਓ ਪੁਰਖੋਤਮੁ' (੮੦੦)।*

**ਪੁਰਖੁ ਪਤਿ** ਦੇਖੋ, 'ਪੁਰਖ ੨.'

**ਪਰੀਖਤ** [*ਸੰ:। ਸੰਸਕ੍ਰਿਤ, ਪਰੀਕਸ਼ਤ*] ਅਭਿਮਨ੍ਯੁ ਦਾ ਪੁਤ੍ਰ, ਅਰਜਨ ਦਾ ਪੋਤ੍ਰਾ, ਇਸ ਦੇ ਸਮੇਂ ਦੁਆਪਰ ਜੁਗ ਮੁੱਕਾ ਤੇ ਕਲਜੁਗ ਆਰੰਭ ਹੋਇਆ ਮੰਨਦੇ ਹਨ। ਯਥਾ—*'ਸੁਖਦੇਉ ਪਰੀਖ੍ਤ ਗੁਣ ਰਵੈ' (੧੩੯੦)।*

**ਪੁਰਖਾਰਥ** [*ਸੰ:। ਸੰਸਕ੍ਰਿਤ, ਪੁਰਸ਼ਾਰਥ=੧. ਪੁਰਖ ਦਾ ਪ੍ਰਯੋਜਨ। ੨. ਬਲ*] ੧. ਉਦਮ, ਬਲ। ਯਥਾ—*'ਨਾਨਕ ਕੈ ਮਨਿ ਇਹੁ ਪੁਰਖਾਰਥੁ' (੧੧੫੧)।*

੨. ਪੁਰਖ ਦੇ ਜਨਮ ਦਾ ਪ੍ਰਯੋਜਨ।

**ਪਰਖਾਵਤ** [*ਕ੍ਰਿ:। ਸੰਸਕ੍ਰਿਤ, ਪਰੀਕਸ਼ਾ। ਪੰਜਾਬੀ, ਪਰਖਣਾ*] ਪਰਤਾਇਆ ਜਾਣਾ। ਯਥਾ—*'ਅਗਮ ਜੈਸੇ ਪਰਖਾਵਤ' (੧੨੦੫)।*

**ਪਰਾਗ/ਪ੍ਰਾਗ** [*ਅ:। ਸੰਸਕ੍ਰਿਤ*] ੧. ਸੋਭਾ।

੨. [*ਪਰਾ=ਵਧੀ ਹੋਈ, ਦੂਰ। ਗ=ਗਮਤੀ*] ਦੂਰ ਦੀ ਗਮਤੀ, ਬਹੁਤ ਪਰੇ। ਯਥਾ—*'ਨਾਨਕ ਜਾਤੇ ਪਰਹਿ ਪਰਾਗ' (੨੫੮)।*

੩. ਫੁਲਾਂ ਦੀ ਧੂੜ, ਫੁਲਾਂ ਦੇ ਵਿਚ ਜੋ ਪੀਲਾ ਜੇਹਾ ਧੂੜਾ ਹੈ, ਜੋ ਨਰ ਤੁਰੀਆਂ ਦੇ ਮੂੰਹ ਤੇ ਹੁੰਦਾ ਹੈ, ਇਹ ਜਦ ਮਦੀਨ ਤੁਰੀ ਦੇ ਮੂੰਹ ਤੇ ਲਗਦਾ ਹੈ ਤਦ ਉਸ ਦੇ ਵਿਚ ਜੋ ਮਕਰੰਦ ਨਾਮੇ ਰਸ ਹੁੰਦਾ ਹੈ, ਉਹ ਇਸ ਨੂੰ ਖਿੱਚ ਲੈਂਦਾ ਹੈ, ਦੋਹਾਂ ਦੇ ਮੇਲ ਤੋਂ ਬੀਜ ਬਣਦਾ ਹੈ।

੪. ਗੰਗਾ ਜਮਨਾ ਸਰਸ੍ਵਤੀ ਦਾ ਜਿਥੇ ਮੇਲ ਹੈ ਉਸ ਤੀਰਥ ਦਾ ਨਾਮ ਪ੍ਰਯਾਗ ਤੇ ਪ੍ਰਾਗ ਹੈ। ਆਮ ਪ੍ਰਾਗ ਰਾਜ ਬੀ ਕਹਿੰਦੇ ਹਨ। ਯਥਾ—*'ਪ੍ਰਾਗ ਇਸਨਾਨੇ' (੮੭੩)।* ਦੇਖੋ, 'ਪਿਰਾਗ'

**ਪਰੰਗ** [*ਗੁ:। ਸੰਸਕ੍ਰਿਤ, ਅਪਰ+ਰਙ੍ਗ=ਹੋਰ ਰੰਗ। ਫ਼ਾਰਸੀ, ਬੇ+ਰੰਗ=ਰੰਗ ਤੋਂ ਬਿਨਾਂ*] ਹੋਰ ਰੰਗ, ਰੰਗ ਤੋਂ ਅੱਗੇ ਵਚਿਤ੍ਰ ਹਾਲਤਾਂ ਹੋਰ ਹੋਰ ਰੰਗਾਂ ਦੀਆਂ। ਯਥਾ—*'ਰੰਗ ਪਰੰਗ ਅਨੇਕ ਨ ਜਾਪਨਿ ਕਰਤਬਾ' (੯੬੫)।*

**ਪਿਰਾਗ** [*ਸੰ:। ਦੇਖੋ, 'ਪਰਾਗ ੪.'*] ਪ੍ਰਯਾਗ, ਜਿਥੇ ਗੰਗਾ ਜਮਨਾ ਮਿਲਦੀਆਂ ਹਨ ਤੇ ਖਯਾਲ ਹੈ ਕਿ ਜਿਥੇ ਕਿਸੇ ਸਮੇਂ ਸਰਸ੍ਵਤੀ ਜਾ ਕੇ ਮਿਲਦੀ ਸੀ। ਇਸ ਟਿਕਾਣੇ ਨਗਰ ਬੀ ਹੈ ਉਸ ਨੂੰ ਹੁਣ ਇਲਾਹਾਬਾਦ ਕਹਿੰਦੇ ਹਨ। ਯਥਾ—*'ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ' (੯੭੪)।*

---

੧. ਵਾਹਿਗੁਰੂ ਚੇਤਨ ਸਤਿਆ ਹੈ ਜਿਸ ਨੂੰ ਵੇਦਾਂਤੀ ਹਮ ਕਹਿੰਦੇ ਹਨ, ਯੋਗ ਵਾਲੇ ਈਸ਼੍ਵਰ ਤੇ ਸਾਂਖ ਵਾਲੇ ਬਹੁਤੇ ਚੇਤਨ ਮੰਨਦੇ ਹਨ ਤੇ ਉਨ੍ਹਾਂ ਨੂੰ ਪੁਰਖ ਕਹਿੰਦੇ ਹਨ, ਜੋ ਇਸ ਤੇ ਅਤ੍ਰਿਕਤ ਅਨਾਤਮ ਹੈ, ਉਸ ਨੂੰ ਵੇਦਾਂਤ ਵਾਲੇ ਮਾਇਆ, ਸਾਂਖ ਵਾਲੇ ਪ੍ਰਾਕ੍ਰਿਤ ਕਹਿੰਦੇ ਹਨ। ਪ੍ਰਾਕ੍ਰਿਤ ਜੜ੍ਹ ਹੈ, ਜਿਸ ਨੂੰ ਪੱਛਮੀ ਮਾਦਾ ਯਾ matter ਆਖਦੇ ਹਨ, ਪਰ ਆਮ ਤੌਰ ਤੇ 'ਪ੍ਰਾਕ੍ਰਿਤ' ਪਦ ਮਾਇਆ ਤੇ ਮਾਦਾ ਦੋਹਾਂ ਅਰਥਾਂ ਵਿਚ ਵਰਤੀਂਦਾ ਹੈ।

੧. ਸਾਂਖਯ ਨੇ ਇਕ ਪ੍ਰਾਕ੍ਰਿਤੀ ਮੰਨੀ ਹੈ ਜਿਸ ਨੂੰ ਮਾਦਾ ਕਹਿ ਸਕਦੇ ਹਾਂ ਤੇ ਇਕ ਪੁਰਖ। ਇਹ ਪੁਰਖ ਚੇਤਨ ਹੈ ਪਰ ਸਾਂਖ ਨੇ ਪੁਰਖ ਨੂੰ ਯਾ ਪੁਰਖਾਂ ਵਿਚੋਂ ਕਿਸੇ ਵਿਸ਼ੇਸ਼ ਪੁਰਖ ਨੂੰ ਈਸ਼੍ਵਰ ਯਾ ਕਰਤਾ ਨਹੀਂ ਮੰਨਿਆ। ਯੋਗ ਨੇ ਪੁਰਖ ਵਿਸ਼ੇ ਮੰਨਿਆ ਹੈ ਜੋ ਈਸ਼੍ਵਰ ਦਾ ਨਾਮ ਹੈ ਪਰ ਕਰਤਾ ਉਸ ਨੂੰ ਬੀ ਨਹੀਂ ਮੰਨਿਆ। ਗੁਰੂ ਜੀ ਨੇ ਆਪਣੇ 'ਪੁਰਖ' ਨੂੰ 'ਕਰਤਾ ਪੁਰਖੁ' ਲਿਖਿਆ ਹੈ।

**ਪ੍ਰਗਾਸ/ਪਰਗਾਸਿ** [*ਸੰ: । ਸੰਸਕ੍ਰਿਤ, ਪ੍ਰਕਾਸ਼*[1]] ੧. ਗਜਾਨ ਰੂਪ ਉਜਾਲਾ। ਯਥਾ—*'ਬੇਣੀ ਕਉ ਗੁਰਿ ਕੀਓ ਪ੍ਰਗਾਸੁ' (੧੧੯੨)।*

੨. ਪ੍ਰਗਟ। ਯਥਾ—*'ਕਰਿ ਦਇਆ ਨਾਮੁ ਪਰਗਾਸਿ' (੧੦)।*

**ਪਰਗਾਝਾ** [*ਕ੍ਰਿ: । ਸੰਸਕ੍ਰਿਤ, ਪ੍ਰਕਟ ਤੋਂ ਯਾ ਪ੍ਰਕਾਸ਼ ਤੋਂ ਪੰਜਾਬੀ ਕ੍ਰਿਯਾ ਪ੍ਰਕਾਸ਼ਣਾ। ਉਸ ਦਾ ਦੂਸਰਾ ਰੂਪ ਪ੍ਰਗਾਝਣਾ*] ਪ੍ਰਗਟ ਕੀਤਾ ਹੈ। ਯਥਾ—*'ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ' (੬੯੭)।*

**ਪਰਗਟਿ/ਪ੍ਰਗਟੁ** [*ਗੁ: । ਸੰਸਕ੍ਰਿਤ, ਪ੍ਰਕਟ। ਪੰਜਾਬੀ, ਪ੍ਰਗਟ, ਪਰਗਟ*] ਪ੍ਰਤੱਖ, ਜ਼ਾਹਰ, ਸਾਪਰਤਖ। ਯਥਾ—*'ਪਰਗਟਿ ਪਾਹਾਰੈ ਜਾਪਦਾ' (੭੧),* {ਪਹਾਰੇ} ਪਸਾਰੇ ਵਿਖੇ ਪ੍ਰਤੱਖ ਜਾਪਦਾ ਹੈ।

**ਪ੍ਰਗਟੀਆ** [*ਕ੍ਰਿ: । ਸੰਸਕ੍ਰਿਤ, ਪ੍ਰਕਟ। ਪੰਜਾਬੀ ਕ੍ਰਿਯਾ, ਪ੍ਰਗਟਣਾ ਤੋਂ*] ਪ੍ਰਤੱਖ ਹੁੰਦਾ ਹੈ।

**ਪਰਗਟਨਾ** [*ਕ੍ਰਿ: । ਦੇਖੋ, 'ਪਰਗਟ'*] ਉਜਾਗਰ ਹੈ, ਜ਼ਾਹਰ ਹੈ। ਯਥਾ—*'ਆਪ ਹੀ ਗੁਪਤ ਆਪਿ ਪਰਗਟਨਾ' (੮੦੩)।*

**ਪ੍ਰਗਟੀਨਾ** [*ਕ੍ਰਿ: । ਦੇਖੋ, 'ਪਰਗਟ'*] ਪ੍ਰਗਟ ਹੋਆ, ਜ਼ਾਹਰ ਹੋਆ। ਯਥਾ—*'ਜੈ ਜੈ ਕਾਰੁ ਜਗਤਿ ਪ੍ਰਗਟੀਨਾ' (੮੦੪)।*

**ਪਰਗਟੜਾ** [*ਕ੍ਰਿ: । ਦੇਖੋ, 'ਪਰਗਟ'। ਪੰਜਾਬੀ ਕ੍ਰਿਯਾ, ਪ੍ਰਗਟਣਾ*] ਪਰਗਟ ਹੋਇਆ। ਯਥਾ—*'ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ' (੧੦੮੧)।*

**ਪਾਰੰਗਤਿ** [*ਸੰ: । ਸੰਸਕ੍ਰਿਤ, ਪਰਮਗਤੀ, ਛੌਮ ਭਾਸ਼ਾ, ਪਾਰੰਗਤ*] ਮੁਕਤੀ। ਯਥਾ—*'ਪਾਰੰਗਤਿ ਦਾਨੁ ਪੜੀਵਦੈ' (੯੬੬),* ਮੁਕਤੀ ਦੇ ਦਾਨ ਨੂੰ ਪ੍ਰਾਪਤ ਕਰਦੇ ਹਨ। ਦੇਖੋ, 'ਦੇਗੁਨਾ'

**ਪਰਗਾਮੀ** [*ਗੁ: । ਸੰਸਕ੍ਰਿਤ, ਪਰ=ਦੂਰ। ਗਾਮੀ=ਜਾਣ ਵਾਲਾ*] ਜਿਸ ਦਾ ਸਭ ਤੋਂ ਪਰੇ ਗਮਨ ਹੋਵੇ। ਯਥਾ—*'ਗੁਰ ਅਮਰਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ' (੧੪੦੬)।*

**ਪਰਗ੍ਰਿਹੁ**[2] [*ਖ: ਤ: ਪੁ: ਸ: । ਸੰਸਕ੍ਰਿਤ, ਪਰ+ਗ੍ਰਿਹੁ=ਵਹੁਟੀ*] ਪਰਾਈ ਇਸਤ੍ਰੀ। ਯਥਾ—*'ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰਗ੍ਰਿਹੁ' (੪੦੩),* ਹੇ (ਵਿਸ਼ਈ)! ਜੈਸਾ (ਜ਼ਹਿਰੀ) ਸੱਪ ਦਾ ਸੰਗ ਹੈ, ਤੈਸਾ ਪਰਾਈ ਇਸਤ੍ਰੀ ਦਾ ਸੰਗ ਹੈ।

**ਪਰਗ੍ਰਿਹੰ** [*ਕ੍ਰਿ: । ਸੰਸਕ੍ਰਿਤ, ਪਰਿਗ੍ਰਹ: =ਲੈਣਾ, ਪਰਗ੍ਰਿਹ=ਪਰਾਈ ਇਸਤ੍ਰੀ*] ਪਰਾਈ ਇਸਤ੍ਰੀ[3]। ਯਥਾ—*'ਲੋਭਾਦਿ ਦ੍ਰਿਸਟਿ ਪਰਗ੍ਰਿਹੰ' (੫੨੬),* ਪਰਾਈ ਇਸਤ੍ਰੀ ਤੇ ਦ੍ਰਿਸ਼ਟੀ ਤੇ ਲੋਭ ਆਦਿਕ (ਤਿਆਗ)।

**ਪਾਰ ਗਰਾਮੀ/ਪਾਰ ਗਰਾਮਨੋ** [*ਗੁ: । ਸੰਸਕ੍ਰਿਤ, ਪਾਰਗਾਮਿਨ੍ ਯਾ ਪਾਰਗਾਮਿਨੀ=ਪਾਰ ਚਲਾ ਗਿਆ, ਭਾਵ ਉਹ ਸੰਤ ਜੋ ਸੰਸਾਰਾਕਾਰ ਬ੍ਰਿਤੀਆਂ ਤੋਂ ਪਾਰ ਹੋ ਗਿਆ ਹੋਵੇ। ਗਿਆਨੀ ਇਕ ਹੋਰ ਤਰ੍ਹਾਂ ਬੀ ਅਰਥ ਕਰਦੇ ਹਨ, ਪਾਰ+ਗ੍ਰਾਮ=ਜੋ ਸੰਸਾਰ ਰੂਪੀ ਪਿੰਡ ਤੋਂ ਪਾਰਲੇ ਪਾਸੇ ਚਲਾ ਗਿਆ ਹੋਵੇ*] ਪੂਰਨ ਪੁਰਖ, ਪੂਰਾ ਸੰਤ। ਯਥਾ—*'ਸਾਚੁ ਕਹਹੁ ਤੁਮ ਪਾਰ ਗਰਾਮੀ' (੯੩੮),* ਸੱਚ ਕਹੋ ਕਿਉਂ ਜੁ ਤੁਸੀਂ ਪਾਰ ਗਿਰਾਮੀ ਹੋ, ਭਾਵ ਸੰਸਾਰ ਵਿਚ ਲਿਪਾਇਮਾਨ ਨਹੀਂ। ਯਥਾ—*'ਜਿ ਕਮਾਵੈ ਸੁ ਪਾਰ ਗਰਾਮੀ' (੨੧੬),* ਤਥਾ— *'ਗੁਰੁ ਬੋਹਿਥੁ ਪਾਰਗਰਾਮਨੋ' (੨੧੦)।*

**ਪਰਗੜੀਐ** [*ਕ੍ਰਿ: । ਦੇਖੋ, 'ਪ੍ਰਗਟ'। ਪੰਜਾਬੀ, ਪਰਗਟਣਾ ਤੋਂ*] ਪ੍ਰਗਟ ਹੁੰਦਾ ਹੈ। ਯਥਾ—*'ਗੁਰਮੁਖਿ ਪਰਗੜੀਐ' (੩੦੧)।*

**ਪਿਰਘਾ** [*ਗੁ: । ਦੇਸ਼ ਭਾਸ਼ਾ*] ੧. ਪ੍ਰੀਤਮ। ੨. ਪਿਰ ਦਾ (ਨਾਮ ਭਜ)। ਯਥਾ—*'ਮੇਰੇ ਮਨ ਭਜੁ ਰਾਮ ਨਾਮ ਅਤਿ ਪਿਰਘਾ' (੭੩੧)।*

**ਪਰ ਘਰਿ** [*ਖ: ਤ: ਪੁ: ਸ: । ਪੰਜਾਬੀ, ਪਰ=ਪਰਾਇਆ+ਘਰ*]

੧. ਪਰਾਇਆ ਘਰ, ਦੂਜਾ ਘਰ, ਭਾਵ ਪਰਮੇਸ਼ਰ ਨੂੰ ਛੱਡ ਕੇ ਹੋਰ ਦੇਵਤਿਆਂ ਵੱਲ ਜਾਂਦੀ ਬ੍ਰਿਤੀ ਯਾ ਨਿਜ ਸਰੂਪ ਨੂੰ ਛੱਡ ਮਾਇਆ ਵਲ ਧਾਉਣ ਦੀ ਬ੍ਰਿਤੀ। ਯਥਾ—*'ਪਰ ਘਰਿ ਜਾਤੀ ਠਾਕਿ ਰਹਾਈ' (੯੩੩),* ਜਿਨ੍ਹਾਂ ਹੋਰ ਪਾਸੇ ਜਾਂਦੀ ਬ੍ਰਿਤੀ ਨੂੰ ਰੋਕ ਰੱਖਿਆ ਹੈ।

੨. ਪਰਾਈ ਇਸਤ੍ਰੀ। ਤਥਾ—*'ਪਰ ਘਰੁ ਜੋਹੀ ਨੀਚ ਸਨਾਤਿ' (੨੪)।*

**ਪਰਚਾ** [*ਸੰ: । ਸੰਸਕ੍ਰਿਤ, ਪਰਿਚਯ=ਵਾਕਫ਼ੀ, ਮੇਲ, ਪਛਾਣ*]

੧. ਪਰਤਾਵਾ, ਪ੍ਰੀਖਿਆ, ਕਰਾਮਾਤ। ਯਥਾ—*'ਕਿਨੈ ਨ ਪਰਚਾ ਲਾਇਆ' (੪੧੮),* ਕਿਸੇ ਨੇ ਕਰਾਮਾਤ ਨਾ ਦਿਖਾਈ।

੨. [*ਸੰਸਕ੍ਰਿਤ, ਪ੍ਰਿਚ੍=ਟਿਕਣਾ*] ਦਿਲ ਟਿਕਾਉਣਾ, ਤਸੱਲੀ ਦੇਖੋ, ਅਗਲਾ ਪਦ।

**ਪਰਚੈ** [*ਕ੍ਰਿ: । ਦੇਖੋ, 'ਪਰਚਾ ੨.'*] ਤਸੱਲੀ ਪਾਉਂਦਾ ਹੈ। ਯਥਾ—*'ਗੁਰਮੁਖਿ ਪਰਚੈ ਬੇਦ ਬੀਚਾਰੀ' (੯੪੧)।*

**ਪਰੀਚੈ** [*ਕ੍ਰਿ: । ਸੰਸਕ੍ਰਿਤ, ਪ੍ਰਿਚ੍=ਰੁਕਣਾ, ਟਿਕਣਾ*]

੧. ਟਿਕਣਾ।

੨. ਕਿਸੇ ਨਾਲ ਘੁਲ ਮਿਲ ਜਾਣਾ, ਕਿਸੇ ਵਿਸ਼ੇ ਵਿਚ ਖੱਚਤ ਹੋ ਜਾਣਾ। ਯਥਾ—*'ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ ਗੁਰਮਤਿ ਹਰਿ ਨਾਮਿ ਪਰੀਚੈ ਜੀਉ' (੯੬)।*

**ਪਾਰਚ** [*ਸੰ: । ਪੁ: ਪੰਜਾਬੀ*] ਆਪਣੇ ਵਿਚ ਪਰਚਾ ਯਾ ਫਸਾ ਲੈਣ ਵਾਲੇ ਕੰਮ, ਵਿਸ਼ੇਸ਼ ਕਰਕੇ ਝਗੜੇ ਝਾਂਜੇ। ਯਥਾ—*'ਬੰਧਹਿ ਨਿਤ ਪਾਰਚ' (੭੪੩),* (ਲੋਕ) ਨਿਤ ਝਗੜਿਆਂ ਵਿਖੇ ਬੰਧੇ ਜਾਂਦੇ ਹਨ।

**ਪਰਚਾਇਣੁ** [*ਸੰ: । ਦੇਖੋ, 'ਪਰਚਾ'*] ੧. ਵਾਕਫੀ, ਪਰਚਾ, ਉਪਦੇਸ਼।

੨. [*ਕ੍ਰਿ:*] ਦੱਸਣਾ। ਯਥਾ—*'ਭੇਦੁ ਬਭੀਖਣ ਗੁਰਮੁਖਿ ਪਰਚਾਇਣੁ' (੯੪੨),* ਗੁਰਮੁਖ ਜੋ ਬਭੀਖਣ ਰੂਪ ਹਨ ਉਹਨਾਂ ਦੇ ਭੇਦ {ਪਰਚਾਇਣ} ਦੱਸਣ ਕਰਕੇ (ਉਪਦੇਸ਼ ਦੇਣ) ਤੇ ਹੰਕਾਰ ਰੂਪੀ ਰਾਵਣ ਮਾਰਿਆ ਜਾਂਦਾ ਹੈ।

**ਪਰਚਉ** [*ਸੰ: । ਦੇਖੋ, 'ਪਰਚਾ'*] ਉਪਦੇਸ਼, ਪਰਚਾ, ਪ੍ਰੇਮ। ਯਥਾ—*'ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ' (੧੩੯੫)*

**ਪ੍ਰਚੰਡ** [*ਗੁ: । ਸੰਸਕ੍ਰਿਤ*] ਤਿੱਖਾ, ਅਤਿ ਗਰਮ। ਯਥਾ—*'ਗੁ[illegible] ਗਿਆਨੁ ਪ੍ਰਚੰਡ ਬਲਾਇਆ' (੨੯)।*

**ਪਰਚੂਨ**[1] [*ਸੰ: । ਪੰਜਾਬੀ*] ਫੁਟਕਲ, ਨਿੱਕਾ ਨਿੱਕਾ, ਥੋੜ੍ਹਾ ਥੋੜ੍ਹਾ

---

੧. ਜਿਵੇਂ ਸੰਸਕ੍ਰਿਤ ਪ੍ਰਕਟ, ਪੰਜਾਬੀ ਵਿਚ 'ਕਕੇ' ਨੂੰ 'ਗਗੇ' ਨਾਲ ਬਦਲ ਕੇ ਪ੍ਰਗਟ ਬੋਲੀਦਾ ਹੈ, ਤਿਵੇਂ ਪ੍ਰਕਾਸ਼ ਦਾ—ਕ—ਗਗੇ ਨਾਲ ਬਦਲਿਆ ਹੈ।

੨. ਸੰਸਕ੍ਰਿਤ ਵਿਚ ਇਕ ਹੋਰ ਪਦ ਹੈ—'ਪਰਿਗ੍ਰਿਹਿ'। ਇਸ ਦੇ ਅਰਥ ਹਨ—'ਵਹੁਟੀ', ਅਰਥਾਤ ਆਪਣੀ ਵਹੁਟੀ। ਗੁਰਬਾਣੀ ਵਿਚ ਪਾਠ ਹੈ—'ਪਰਗ੍ਰਿਹ' ਇਸ ਕਰ ਕੇ ਇਸ ਦੀ ਵਿਤਪਤੀ ਔਂਡਰੀ ਹੈ = ਪਰ + ਗ੍ਰਿਹ।

੩. ਇਸ ਦਾ ਅਰਥ ਭਿਖਿਆ ਮੰਗਣਾ ਬੀ ਲਾਉਂਦੇ ਹਨ।

੧. ਸੰਸਕ੍ਰਿਤ ਚੂਰਣ, ਧੂੜੇ ਤੇ ਟੁਕੜ ਨੂੰ ਕਹਿੰਦੇ ਹਨ ਪਰ ਕੌਡੀ ਨੂੰ ਬੀ ਕਹਿੰਦੇ ਹਨ, ਜੋ ਸੌਦੇ ਕੌਡੀਆਂ ਨਾਲ ਥੋੜ੍ਹੇ ਥੋੜ੍ਹੇ ਖਰੀਦੇ ਜਾਣ। ੨. ਚੂਰਣ (ਚੂਨ) ਨਾਂ ਆਟੇ ਦਾ ਹੈ। ਹੱਟੀ ਵਾਲੇ ਤੋਂ ਆਟਾ, ਦਾਲ, ਤੇਲ, ਨਿੱਕੇ ਸੌਦੇ, ਘਰ

ਯਥਾ—*'ਪੂਰਬਿ ਜਨਮਿ ਪਰਚੂਨ ਕਮਾਏ' (੯੪੨)*, ਪਿਛਲੇ ਜਨਮ ਥੋੜ੍ਹੇ ਥੋੜ੍ਹੇ (ਸ਼ੁਭ ਕਰਮ) ਕਮਾਏ।

**ਪਰਾਛਤ** [*ਸੰ: । ਸੰਸਕ੍ਰਿਤ, ਪ੍ਰਾਯਸ਼੍ਚਿਤ੍ਤ*] ਓਹ ਕਰਮ ਜੋ ਪਾਪ ਦੂਰ ਕਰਨ ਲਈ ਕਿਸੇ ਮੱਤ ਦੇ ਸੰਕੇਤ ਕੀਤੇ ਹੋਣ, ਜੈਸੇ ਬ੍ਰਤ, ਤੀਰਥ, ਉਜਾਪਨ ਆਦਿ। ਯਥਾ—*'ਸਗਲ ਪਰਾਛਤ ਲਾਥੇ' (੬੨੧)*, ਏਥੇ ਪਰਾਛਿਤ ਦਾ ਭਾਵ ਉਹ ਕਰਮ ਹੈ ਜਿਸ ਦੇ ਕਰਨ ਕਰਕੇ ਪਰਾਛਤ ਜੋਗ ਹੋ ਜਾਵੇ, ਭਾਵ ਪਾਪ। ਪੰਜਾਬੀ ਬੋਲਚਾਲ ਵਿਚ ਅਕਸਰ ਪਰਾਛਤ 'ਪਾਪ' ਅਰਥਾਂ ਵਿਚ ਬੋਲ ਲੈਂਦੇ ਹਨ।

**ਪਰਛੰਨਾ** [*ਗੁ: । ਸੰਸਕ੍ਰਿਤ, ਪਰਿਛੰਨ*]।

੧. ਲੁਕਿਆ ਹੋਇਆ, ਛਿਪਿਆ ਹੋਇਆ। ਯਥਾ—*'ਸਭ ਮਹਿ ਵਰਤੈ ਏਕੁ ਪਰਛੰਨਾ' (੧੦੫੧)*, ਇਕ ਪਰਮਾਤਮਾ ਸਭ ਵਿਖੇ ਵਰਤ ਰਿਹਾ ਹੈ, (ਪਰ) ਲੁਕਿਆ ਹੋਇਆ।

੨. [*ਦੇਸ਼ ਭਾਸ਼ਾ*] ਭਿੰਨ ਭਿੰਨ।

**ਪਰਜ** [*ਸੰ: । ਪੰਜਾਬੀ, ਪਰਜਾ ਦਾ ਸੰਖੇਪ ਰੂਪ। ਸੰਸਕ੍ਰਿਤ, ਪ੍ਰਜਾ*] ਪਰਜਾ, ਰਈਅਤ, ਸ੍ਰਿਸ਼ਟੀ। ਯਥਾ—*'ਆਵਣ ਜਾਣੈ ਪਰਜ ਵਿਗੋਈ' (੧੦੬੮)*, ਜਨਮ ਮਰਨ ਵਿਚ {ਪਰਜਾ} ਦੁਨੀਆ ਖਰਾਬ ਹੁੰਦੀ ਹੈ।

**ਪਰਜਾ** [*ਸੰ: । ਸੰਸਕ੍ਰਿਤ, ਪ੍ਰਜਾ*] ਰਈਯਤ, ਪਰਜਾ। ਯਥਾ—*'ਰਾਜਾ ਪਰਜਾ ਸਮ ਕਰਿ ਮਾਰੈ' (੮੫੫)*।

**ਪੁਰਜਾ** [*ਸੰ: । ਫ਼ਾਰਸੀ, ਪੁਰਜ਼ਹ*] ਟੋਟੇ, ਟੁਕੜੇ। ਯਥਾ—*'ਪੁਰਜਾ ਪੁਰਜਾ ਕਟਿ ਮਰੈ' (੧੧੦੫)*।

**ਪਰਜੰਤ** [*ਅਰ: । ਸੰਸਕ੍ਰਿਤ, ਪਰ੍ਯੰਤ*] ਤਕ। ਯਥਾ—*'ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿ ਖੰਡਣਹ' (੧੩੬੦)*।

**ਪਾਰਜਾਤ** [*ਸੰ: । ਸੰਸਕ੍ਰਿਤ, ਪਾਰਿਜਾਤ:*] ਕਲਪ ਬ੍ਰਿਛ, ਇਕ ਸੁਰਗ ਵਿਚ ਮੰਨਿਆ ਬ੍ਰਿਛ ਹੈ, ਜਿਸ ਦੇ ਫਲ ਰਤਨਾਂ ਦੇ ਹਨ, ਫੁਲ ਹਰ ਪ੍ਰਕਾਰ ਦੀ ਸੁਗੰਧੀ ਵਾਲੇ ਹਨ, ਜੋ ਇਸ ਤੋਂ ਮੰਗੋ ਮਿਲ ਜਾਂਦਾ ਹੈ। ਕਥਾ ਹੈ ਕਿ ਇੰਦ੍ਰ ਤੇ ਫ਼ਤਹ ਪਾ ਕੇ ਕ੍ਰਿਸ਼ਨ ਜੀ ਇਹ ਬ੍ਰਿਛ ਸੁਰਗਾਂ ਤੋਂ ਮਾਤ ਲੋਕ ਵਿਚ ਲੈ ਆਏ ਸਨ ਤੇ ਸਤਜਭਾਮਾ ਨੂੰ ਖ਼ੁਸ਼ ਕਰਕੇ ਫਿਰ ਸੁਰਗਾਂ ਵਿਚ ਛਡ ਆਏ ਸਨ, ਗੁਰੂ ਜੀ ਨਾਮ ਨੂੰ ਤੇ ਵਾਹਿਗੁਰੂ ਨੂੰ ਪਾਰਜਾਤ ਕਹਿੰਦੇ ਹਨ। ਯਥਾ—*'ਗੁਰੁ ਤੀਰਥੁ ਗੁਰੁ ਪਾਰਜਾਤੁ' (੫੨)*, ਤਥਾ—*'ਪਾਰਜਾਤੁ ਇਹੁ ਹਰਿ ਕੋ ਨਾਮ' (੨੬੫)*, ਤਥਾ—*'ਪਾਰਜਾਤੁ ਘਰਿ ਆਗਨਿ ਮੇਰੈ'*। *(੫੦੩)*

**ਪਰਜਾਰੀ** [*ਕ੍ਰਿ: । ਸੰਸਕ੍ਰਿਤ, ਪ੍ਰਜ੍ਵਲਨ। ਪੁ: ਪੰਜਾਬੀ, ਪਰਜਲਨਾ। ਹਿੰਦੀ, ਪਰਜਰਨਾ। ਪ੍ਰੇਰਣਾਰਥਿਕ, ਪ੍ਰਜਾਰਨਾ, ਪ੍ਰਜਾਲਨਾ*] ਪ੍ਰਜ੍ਵਲਤ ਕਰਾ, ਚੰਗੀ ਤਰ੍ਹਾਂ ਬਾਲੀ। ਯਥਾ—*'ਬ੍ਰਹਮ ਅਗਨਿ ਪਰਜਾਰੀ' (੯੦੭)*।

**ਪਰਜਲੈ/ਪਰਜਾਲੇ** [*ਕ੍ਰਿ: । ਦੇਖੋ, 'ਪਰਜਾਰੀ'*] ਬਹੁਤ ਕਰ ਕੇ ਸਾੜੇ, ਚੰਗੀ ਤਰ੍ਹਾਂ ਸਾੜੇ। ਯਥਾ—*'ਸਤਗੁਰ ਸੇਵਿ ਮੋਹੁ ਪਰਜਲੈ ਘਰ ਹੀ ਮਾਹਿ ਉਦਾਸਾ' (੨੯)*, ਜੋ ਪੁਰਖ ਸਤਿਗੁਰ ਦੀ ਸੇਵਾ ਕਰ ਕੇ (ਮੋਹ) ਅਗਿਆਨ ਨੂੰ ਜਾਲ ਦਿੰਦੇ ਹਨ, ਸੋ ਘਰ ਵਿਖੇ ਹੀ ਉਦਾਸ ਰਹਿੰਦੇ ਹਨ, ਭਾਵ ਲਿਪਾਯਮਾਨ ਨਹੀਂ ਹੁੰਦੇ। ਤਥਾ—*'ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ' (੩੦)*।

**ਪਰੇਟੇ** [*ਕ੍ਰਿ: । ਦੇਸ਼ ਭਾਸ਼ਾ, ਲਪੇਟੇ ਦੇ ਰੂਪ ਹਨ ਪਲੇਟੇ, ਪਰੇਟੇ*]

੧. ਲਪੇਟੇ ਹੋਏ, ਵਲੇਟੇ ਹੋਏ। ਯਥਾ—*'ਬਿਸਟਾ ਅਸਤ ਰਕਤੁ ਪਰੇਟੇ ਚਾਮ' (੩੭੪)*, ਚਮੜੇ ਵਿਚ ਵਲੇਟੇ ਹੋਏ {ਬਿਸਟਾ} ਹੱਡੀ ਤੇ ਲਹੂ (ਇਹ ਸਰੀਰ ਹੈ)।

੨. [*ਪਰੇ+ਟੇ*] ਪਰੇ ਹੋ ਗਏ। ਦੇਖੋ, ਅਗਲਾ ਪਦ।

**ਪਰਟਿਆ** [*ਕ੍ਰਿ: ਵਿ: । ਸੰਸਕ੍ਰਿਤ, ਪਰ। ਪੰਜਾਬੀ ਪ੍ਰਤੇ ਥਿਆ, ਟਿਆ=ਥੋਂ*] ਪਰੇ ਤ੍ਰੌਂ, ਦੂਰ ਤੋਂ। ਯਥਾ—*'ਅਗਮ ਅਥਾਹ ਬੇਅੰਤ ਪਰੈ ਪਰਟਿਆ' (੯੫੭)*।

**ਪਰੀਠਾ** [*ਕ੍ਰਿ: । ਸੰਸਕ੍ਰਿਤ, ਪਰਿਵੇਸ਼ਣੰ=ਪਰੋਸਨਾ। ਪ੍ਰੋਸਨਾ ਦਾ ਭੂਤਕਾਲ, ਪੁ: ਪੰਜਾਬੀ ਦਾ*] ਪਰੋਸਿਆ। ਯਥਾ—*'ਤਿਨ ਆਗੈ ਆਣਿ ਪਰੀਠਾ' (੧੭੧)*।

**ਪਰਾਢੇ**[1] [*ਕ੍ਰਿ: । ਪੁ: ਦੇਸ਼ ਭਾਸ਼ਾ*] ਪਾਰ ਪਏ, ਪਾਰ ਹੋ ਗਏ। ਯਥਾ—*'ਭਉ ਦੁਤਰੁ ਤਾਰਿ ਪਰਾਢੇ' (੧੭੧)*, ਸੰਸਾਰ ਸਾਗਰ ਕਠਨ ਤੋਂ ਪਾਰ ਪੈਂਦੇ ਹਨ।

**ਪਰਣੈ**[2] [*ਸੰ: । ਪੰਜਾਬੀ*] ਆਸਰੇ। ਯਥਾ—*'ਆਪੁ ਛਡਿ ਸਦਾ ਰਹੈ ਪਰਣੈ' (੯੧੯)*।

**ਪ੍ਰਾਣ**[3] [*ਸੰ: । ਸੰਸਕ੍ਰਿਤ*] ਹਵਾ, ਪੌਣ, ਕੋਈ ਐਸਾ ਸੁਆਸਾਂ ਦਾ ਪ੍ਰਬੰਧ ਜਿਸ ਦੇ ਆਸਰੇ ਸਰੀਰ ਹੈ, ਐਸਾ ਪ੍ਰਤੀਤ ਦੇਂਦਾ ਹੈ ਕਿ ਸੁਆਸਾਂ ਦੇ ਅੰਦਰੋਂ ਬਾਹਰ, ਬਾਹਰੋਂ ਅੰਦਰ ਆਣ ਜਾਣ ਦਾ ਜੋ ਇਕ ਸਿਲਸਿਲਾ ਜਾਰੀ ਹੈ ਤੇ ਜਦ ਤਕ ਇਹ ਜਾਰੀ ਹੈ, ਮਨੁੱਖ ਜੀਊਂਦਾ ਹੈ। ਇਸ ਦਾ ਨਾਮ ਪ੍ਰਾਣ ਹੈ। ਇਸ ਤੋਂ ਪ੍ਰਾਣ 'ਸੁਆਸਾਂ' ਦੇ ਅਰਥ ਬੀ ਦੇਂਦਾ ਹੈ ਤੇ 'ਜਿੰਦ' ਦੇ ਅਰਥ ਬੀ ਦੇਂਦਾ ਹੈ। ਯਥਾ—*'ਪ੍ਰਾਣ ਮਨ ਤਨ ਜੀਅ ਦਾਤਾ' (੨੪੯)*। ਦੇਖੋ, 'ਪ੍ਰਾਨ'

**ਪਰਾਣੀ** [*ਕ੍ਰਿ: । ਸੰਸਕ੍ਰਿਤ, ਪ੍ਰਾ=ਪਹਿਲੇ। ਣੀ=ਪ੍ਰਾਪਨੇ*]

੧. ਪ੍ਰਾਪਤ ਹੋਈ। ਯਥਾ—*'ਪੂਰੇ ਗੁਰ ਕੀ ਸੁਮਤਿ ਪਰਾਣੀ' (੧੮੪)*, ਪੂਰਨ ਗੁਰਾਂ ਦੀ (ਆਤਮ ਵਿਸ਼ੈਣੀ) ਬੁਧੀ ਪ੍ਰਾਪਤ ਹੋਈ ਹੈ।

੨. [*ਸੰਪ੍ਰਦਾ*] ਪਛਾਣੀ।

੩. ਦੇਖੋ, ਅਗਲਾ ਪਦ।

---

☛ ਲਈ ਖਰੀਦਣ ਨੂੰ ਪਰਚੂਨ ਕਹਿੰਦਿਆਂ ਪਰਚੂਨ = ਥੋੜ੍ਹੇ ਥੋੜ੍ਹੇ ਮਾਲ ਖਰੀਦਣ ਵੇਚਣ ਦੇ ਅਰਥਾਂ ਤੇ ਹਾਵੀ ਹੋ ਗਿਆ ਤੇ ਥੋਕ ਦੇ ਮੁਕਾਬਲੇ ਤੇ ਵਰਤੀਣ ਲੱਗਾ। ਥੋਕ = wholesale, ਪਰਚੂਨ = retail।

੧. ਪਰਾ + ਢੇ + ਗਏ (ਪਰਾਂ ਜਾ ਪਏ) ਦਾ ਸੰਖੇਪ ਜਾਪਦਾ ਹੈ।

੨. ਇਸ ਦਾ ਮੂਲ 'ਪਰਿਣਯ' ਜਾਪਦਾ ਹੈ। ਪਰਿਣਯ ਦੇ ਅਰਥ ਹਨ ਵਿਆਹ, ਵਿਆਹ ਵਿਚ 'ਆਸਰੇ' ਦਾ ਹੀ ਖ਼ਿਆਲ ਹੈ, ਇਸ ਕਰਕੇ ਪਰਣਾ ਪਦ ਆਸਰੇ ਅਰਥਾਂ ਵਿਚ ਵਰਤਿਆ ਗਿਆ। ਪਰਿਣਯ ਦਾ ਪੰਜਾਬੀ ਰੂਪ ਪਰਾਣਾ = ਵਿਆਹ ਅਰਥਾਂ ਵਿਚ ਬੀ ਵਰਤੀਂਦਾ ਹੈ, ਜੈਸੇ ਮਰਣਾ, ਪਰਣਾ। ਯੋਗ ਦਰਸ਼ਨ ਵਿਚ ਇਕ ਪਦ ਪ੍ਰਣਿਧਾਨ ਆਇਆ ਹੈ, ਇਸ ਦੀ ਮੁਰਾਦ ਹੈ—ਲਗਾਉ, ਭਗਤੀ, (ਕਿਸੇ ਦੇ) ਆਸਰੇ ਹੋ ਜਾਣਾ, ਇਸ ਵਿਚ ਬੀ ਆਸਰੇ ਦਾ ਖ਼ਿਆਲ ਮੌਜੂਦ ਹੈ। ਪਰ ਇਸ ਪਦ ਦਾ ਰੂਪ ਹੈ 'ਪਰਿਣਯ' ਤੇ ਗੁਰੂ ਗ੍ਰੰਥ ਸਾਹਿਬ ਵਾਲੇ ਪਦਾਂ ਦੇ 'ਰ' ਨੂੰ ਸਿਆਰੀ ਨਹੀਂ। ਸ਼ਾਇਦ ਇਹ ਪਦ ਐਉਂ ਬਣਿਆ ਹੋਵੇ—ਅਵਸਜ ਪਦ ਹੈ 'ਪਰ' ਇਸ ਨੂੰ ਅਨਪ੍ਰਤਜਯ ਲਗ ਕੇ 'ਅ' ਦਾ ਲੋਪ ਹੋ ਕੇ ਬਣਿਆ ਹੋਵੇ ਤੇ ਅਰਥ ਬਣੇ ਹੋਣ ਆਸਰਾ।

੩. ਹਿੰਦੂ ਸ਼ਾਸਤ੍ਰਕਾਰਾਂ ਨੇ ਪ੍ਰਾਣ ਪੰਜ ਮੰਨੇ ਹਨ—ਪ੍ਰਾਣ, ਅਪਾਨ, ਸਮਨਿ, ਵ੍ਯਾਨ, ਉਦਾਨ। ਏਹ ਪੰਚ ਪ੍ਰਾਣ ਕਹਿਲਾਂਦੇ ਹਨ, ਇਨ੍ਹਾਂ ਤੋਂ ਛੁਟ ਪੰਜ ਹੋਰ ਮੰਨੇ ਹਨ—ਨਾਗ, ਕੂਰਮ, ਕ੍ਰਿਕਲ, ਦੇਵਦਤ, ਧਨੰਜਯ। ਏਹ ਦਸੇ ਸਰੀਰ ਦੇ ਅੱਡ ਅੱਡ ਥਾਈਂ ਅੱਡੋ ਅੱਡ ਕੰਮ ਕਰਦੇ ਮੰਨੇ ਹਨ।

**ਪ੍ਰਾਣੀ**[1] [*ਸੰ: । ਦੇਖੋ, 'ਪ੍ਰਾਣ'*] ਪ੍ਰਾਣਧਾਰੀ, ਜੀਵ, ਮਨੁੱਖ, ਆਦਮੀ। ਯਥਾ—*'ਪ੍ਰਾਣੀ ਤੂੰ ਆਇਆ ਲਾਹਾ ਲੈਣਿ' (੪੩)।*

**ਪਾਰਣਾ** [*ਸੰ: । ਸੰਸਕ੍ਰਿਤ, ਪਾਰਣ=ਤਸੱਲੀ*]

੧. ਤਸੱਲੀ, ਸ਼ਾਂਤੀ।

੨. [*ਦੇਖੋ, 'ਪਰਣੈ'*] ਆਸਰਾ, ਭਰੋਸਾ। ਯਥਾ—*'ਸਭ ਸੈ ਤੇਰਾ ਪਾਰਣਾ'*, ਤਥਾ—*'ਮੀਤ ਹੀਤ ਧੰਨੁ ਨਹ ਪਾਰਣਾ' (੧੧੩੭)।*

**ਪਿਰਾਣੁ** [*ਕ੍ਰਿ: । ਸੰਸਕ੍ਰਿਤ, ਪ੍ਰਤਯਗੰ=ਗਿਆਨ*]

੧. ਪਛਾਣ, ਜਾਣ। ਯਥਾ—*'ਅਗਨੀ ਪਾਸਿ ਪਿਰਾਣੁ' (੬੩)*, ਅੱਗ ਪਾਸ ਹੀ ਜਾਣ, ਕਿਉਂ ਜੁ ਜਦ ਜੀਵ ਮਾਂ ਦੇ ਗਰਭ ਵਿਖੇ ਹੁੰਦਾ ਹੈ, ਜਠਰਾਗਨਿ ਕੋਲ ਹੀ ਹੁੰਦੀ ਹੈ, ਵ ਜਠਰਾਗਨਿ ਕੋਲ, ਪਾਸ ਪਿਆ ਹੁੰਦਾ ਹੈ। ਤਥਾ—*'ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ' (੧੦੯੦)।*

੨. [*ਹਿੰਦੀ, ਪਿਰਾਨਾ*] ਪੀੜ ਕਰਨੀ, ਪੀੜ ਹੋਣੀ।

**ਪੁਰਾਣ** [*ਸੰ: । ਸੰਸਕ੍ਰਿਤ, ਪੁਰਾਣ*] ੧. ਹਿੰਦੂ ਧਰਮ ਦੇ ੧੮ ਪੁਸਤਕ ਜਿਨ੍ਹਾਂ ਵਿਚ ਰਾਜਿਆਂ, ਦੇਵਤਿਆਂ ਤੇ ਮਹਾਤਮਾਂ ਦੀਆਂ ਪੀੜ੍ਹੀਆਂ, ਸ੍ਰਿਸ਼ਟੀ ਦੀ ਉਤਪਤੀ, ਪ੍ਰਲਯ, ਮਨੂੰ ਦੇ ਸਮੇਂ, ਉਨ੍ਹਾਂ ਦੇ ਪੁਤ੍ਰਾਂ ਦੇ ਹਾਲ, ਕ੍ਰਿਸ਼ਨ ਜੀਵਨ ਤੇ ਕਈ ਹੋਰ ਵਿਸ਼ੇ ਦਰਜ ਹਨ, ਪਰ ਕ੍ਰਮ ਕੋਈ ਨਹੀਂ, ਇਤਿਹਾਸਕ ਸਮਾਚਾਰ ਬੀ ਥੋੜ੍ਹੇ ਥੋੜ੍ਹੇ ਲਭਦੇ ਹਨ। ਕਵਿਤਾ, ਵਿਖੇ ਕਹਾਣੀਆਂ ਆਦਿ ਕਥੀਆਂ ਹਨ, ਇਖਲਾਕੀ ਤੇ ਸਿਖਿਆ-ਦਾਤੇ ਕਿੱਸੇ ਬੀ ਲਿਖੇ ਹਨ, ਬ੍ਰਹਮ ਵਿਦਿਆ ਦਾ ਵਿਸ਼ਾ ਬੀ ਆਉਂਦਾ ਹੈ, ਇਨ੍ਹਾਂ ਵਿਚੋਂ ਵਿਸ਼ਨੂੰ ਪੁਰਾਣ ਪੁਰਾਤਨ ਜਾਪਦਾ ਹੈ, ਸਾਰੇ ਪੁਰਾਣਾਂ ਦਾ ਕਰਤਾ ਵਿਆਸ ਨੂੰ ਮੰਨਦੇ ਹਨ, ਪਰ ਨਵੀਨ ਖੋਜ ਦਸਦੀ ਹੈ ਕਿ ਇਹ ਗੱਲ ਠੀਕ ਨਹੀਂ। ਅਠਾਰਾਂ ਪ੍ਰਸਿੱਧ ਪੁਰਾਣ ਹਨ—ਬ੍ਰਹਮ, ਪਦਮ, ਬ੍ਰਹਮਾਂਡ, ਅਗਨੀ, ਵਿਸ਼ਨੂੰ, ਗਰੜ, ਵੈਵਰਤ, ਸ਼ਿਵ, ਲਿੰਗ, ਨਾਰਦੀ, ਸਕੰਧ, ਮਾਰਕੰਡੇ, ਭਵਿਖਯਤ, ਮਤਸਯ, ਵਰਾਹਾ, ਕੂਰਮ, ਵਾਮਨ, ਭਾਗਵਤ। ਇਨ੍ਹਾਂ ਪੁਰਾਣਾਂ ਤੋਂ ਨਿਊਨ ੧੮ ਉਪ ਪੁਰਾਣ ਹਨ। ਯਥਾ—*'ਸਿਮ੍ਰਿਤਿ ਪੁਰਾਣ ਚਤੁਰ ਬੇਦਹ ਖਟੁ ਸਾਸਤ੍ਰ ਜਾਕਉ ਜਪਾਤਿ' (੪੫੬)।*

੨. ਪੁਰਾਤਨ, ਪਰੰਪਰਾ ਤੋਂ ਚਲੀ ਆਈ। ਯਥਾ—*'ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ' (੯੨੩)*, ਵਾਹਿਗੁਰੂ ਦੀ ਯਸ਼ ਕੀਰਤੀ ਦੀ ਕਥਾ ਜੋ ਪਰੰਪਰਾ ਤੋਂ ਚਲੀ ਆਈ ਹੈ, ਪੜ੍ਹੇ।

**ਪੁਰਾਣਾ** [*ਗੁ: । ਸੰਸਕ੍ਰਿਤ, ਪੁਰਾਣ। ਪੰਜਾਬੀ, ਪੁਰਾਣਾ*]

੧. ਪੁਰਾਣਾ, ਚਿਰਾਕਾ।

੨. ਜੀਰਨ, ਬੋਦਾ। ਯਥਾ—*'ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ' (੪੭੧)।*

**ਪੁਰਾਣੀ** [*ਸੰ: । ਦੇਖੋ, 'ਪੁਰਾਣ'*] ੧. ਪੁਰਾਣਾਂ ਨੇ। ਯਥਾ—*'ਜਸੁ ਵੇਦ ਪੁਰਾਣੀ ਗਾਇਆ' (੭੮੩)*, ਤਥਾ—*'ਮਾਸੁ ਪੁਰਾਣੀ ਮਾਸੁ ਕਤੇਬੀ' (੧੨੯੦)।*

੨. [*ਗੁ: । ਦੇਖੋ, 'ਪੁਰਾਣਾ'*] ਚਿਰਾਕਾ, ਪੁਰਾਤਨ। ਯਥਾ—*'ਏਹੁ ਜੋਬਨੁ ਸਾਸੁ ਹੈ ਦੂਹ ਪੁਰਾਣੀ' (੧੦੨੫)।*

**ਪੂਰਣ** [*ਗੁ: । ਸੰਸਕ੍ਰਿਤ, ਪੂਰ੍ਣ*] ੧. ਭਰਿਆ ਹੋਇਆ।

੨. ਵਿਆਪਕ, ਜੋ ਸਾਰੇ ਹੋਵੇ। ਕਿਤੇ ਹੈ, ਕਿਤੇ ਨਹੀਂ, ਕਿਸੇ ਕਾਲ ਕਿਤੇ ਹੈ, ਕਿਸੇ ਕਾਲ ਕਿਤੇ, ਇਹ ਨਯੂਨਤਾ ਨਾ ਹੋਵੇ ਜਿਸ ਵਿਚ। ਦੇਖੋ, 'ਪੂਰਨ'

**ਪੇਰਣ** [*ਸੰ: । ਫ਼ਾਰਸੀ, ਪੈਰਾਹਨ*] ਵੱਡਾ ਝੱਗਾ, ਲੰਮਾ ਚੋਲਾ। ਕਈ ਗਿਆਨੀ ਬੁਰਕਾ ਅਰਥ ਵੀ ਕਰਦੇ ਹਨ। ਯਥਾ—*'ਇਕਨ੍ਹਾ ਪੇਰਣ ਸਿਰ ਖੁਰ ਪਾਟੇ' (੪੧੮)*, ਬੁਰਕੇ ਸਿਰ ਤੋਂ ਪੈਰਾਂ ਤੀਕ ਪਾਟ ਗਏ।

**ਪੂਰਣ ਦੇਇ** [*ਵਿਸ਼ੇਸ਼ਣ ਵਿਸ਼ੇਸ਼ਯ। ਸੰਸਕ੍ਰਿਤ, ਪੂਰ੍ਣ*] ਦੇਵ, ਪਰਮੇਸ਼ਰ। ਦੇਖੋ, 'ਦੇਇ'

**ਪ੍ਰਣਵੈ** [*ਕ੍ਰਿ: । ਦੇਖੋ, 'ਪ੍ਰਣਵਤ'*] ਸਤਿਕਾਰ ਨਾਲ ਕਹਿੰਦਾ ਹੈ, ਉਚਾਰਦਾ ਹੈ। ਯਥਾ—*'ਨਾਮਾ ਪ੍ਰਣਵੈ ਸੇਲ ਮਸੇਲ' (੧੧੬੬)।*

**ਪ੍ਰਣਵਤ** [*ਕ੍ਰਿ: । ਸੰਸਕ੍ਰਿਤ, ਪ੍ਰਣਤਿ=ਮੱਥਾ ਟੇਕਣਾ। ਪ੍ਰਣਮਤ=ਨਮਸਕਾਰ ਕਰਨੀ*] ਸੀਸ ਝੁਕਾ ਕੇ ਕਹਿਣਾ, ਮੁਰਾਦ ਹੈ, ਕੋਈ ਗੱਲ ਸਤਿਕਾਰ ਨਾਲ ਕਹਿਣੀ। ਯਥਾ—*'ਪ੍ਰਣਵਤਿ ਨਾਨਕ ਤਿਨਕੀ ਸਰਣਾ' (੧੨)*, ਕਹਿੰਦੇ ਹਨ ਸ੍ਰੀ ਗੁਰੂ ਨਾਨਕ, (ਮੈਂ) ਉਹਨਾਂ ਦੀ ਸ਼ਰਨ ਹਾਂ।

**ਪਰਤੈ** [*ਕ੍ਰਿ: । ਸੰਸਕ੍ਰਿਤ, ਪ੍ਰਲੋਠਨੰ। ਪ੍ਰਾਕ੍ਰਿਤ, ਪਲੋਠਨ। ਪੰਜਾਬੀ, ਪਲਟਨਾ। ਲ: ਪੰਜਾਬੀ, ਪਰਤਨਾ*] ਪਲਟੇ, ਉਲਟਾਏ। ਯਥਾ—*'ਸਤਿਗੁਰ ਨੋ ਮਿਲੇ ਸੁ ਹਰਿ ਮਿਲੇ ਨਾਹੀ ਕਿਸੈ ਪਰਤੈ' (੩੧੪)*, ਜੋ ਗੁਰੂ ਨੂੰ ਮਿਲਦੇ ਹਨ, ਪਰਮੇਸ਼ਰ ਨੂੰ ਮਿਲ ਪੈਂਦੇ ਹਨ, ਉਹਨਾਂ ਨੂੰ ਕੋਈ ਪਰਤ ਨਹੀਂ ਸਕਦਾ।

**ਪਰਾਤਿ**[1] [*ਗੁ: । ਪੰਜਾਬੀ, ਪਰੇ+ਤੋਂ=ਦਾ ਸੰਖੇਪ*] ਪਰੇ ਤੋਂ (ਪਰੇ), ਦੂਰ ਤੋਂ (ਦੂਰ)। ਯਥਾ—*'ਕਹਨੁ ਨ ਜਾਈ ਪਰੈ ਪਰਾਤਿ' (੫੩੫)।*

**ਪ੍ਰਾਤੁ**[1] [*ਸੰ: । ਸੰਸਕ੍ਰਿਤ, ਪ੍ਰਾਤਰ੍=ਸਵੇਰ*] ਸਵੇਰ, ਤੜਕਾ, ਰਾਤ ਬੀਤ ਚੁਕੀ ਤੇ ਦਿਨ ਸ਼ੁਰੂ ਹੋਣ ਦਾ ਵੇਲਾ। ਯਥਾ—*'ਸੰਧਿਆ ਪ੍ਰਾਤੁ ਇਸ੍ਨਾਨੁ ਕਰਾਹੀ' (੩੨੪)।*

**ਪਰਾਤਾ** [*ਕ੍ਰਿ: । ਸੰਸਕ੍ਰਿਤ, ਪ੍ਰਤਯਗੰ=ਗਿਆਨ, ਸਮਝ*] ੧. ਪਛਾਤਾ, ਪਛਾਣਿਆ। ਯਥਾ—*'ਨਾਨਕ ਉਨ ਜਨ ਚਰਨ ਪਰਾਤਾ'। (੨੬੮)*

੨. [*ਦੇਖੋ, 'ਪਰੋਤਾ'*] ਪਰੋਇਆ। ਯਥਾ—*'ਜਿਉ ਕੁੰਡੀ ਮੀਨੁ ਪਰਾਤਾ' (੧੦੩੧)।*

**ਪਰਾਤੇ** [*ਕ੍ਰਿ: । ਦੇਸ਼ ਭਾਸ਼ਾ। ਸੰਸਕ੍ਰਿਤ, ਪ੍ਰਤਯਗੰ=ਗਿਆਨ*]

੧. ਪਛਾਤੇ, ਵਗਾਏ। ਯਥਾ—*'ਤਿਨ ਸਾਧੂ ਚਰਣ ਲੈ ਰਿਦੈ ਪਰਾਤੇ' (੧੦੮੩)।*

੨. [*ਸੰਸਕ੍ਰਿਤ, ਪ੍ਰਤਯਯ=ਧਿਆਨ, ਸਮਾਧੀ*] ਸ਼ਰਧਾ ਸੰਯੁਕਤ ਧਿਆਨ ਕਰਨਾ।

**ਪਰਾਤੋ** [*ਕ੍ਰਿ: । ਸੰਸਕ੍ਰਿਤ, ਪ੍ਰਤਯਗੰ=ਗਿਆਨ*] ਪਛਾਣਿਆ। ਯਥਾ—*'ਨਾਨਕ ਗੁਰ ਸਬਦਿ ਪਰਾਤੋ' (੨੧੪)।*

**ਪ੍ਰੀਤਿ** [*ਸੰ: । ਸੰਸਕ੍ਰਿਤ*] ਪਿਆਰ, ਲਗਨ, ਮੋਹ। ਯਥਾ—*'ਜਗਤ ਮਹਿ ਝੂਠੀ ਦੇਖੀ ਪ੍ਰੀਤਿ' (੫੩੬)।*

**ਪ੍ਰੇਤ** [*ਗੁ: । ਸੰਸਕ੍ਰਿਤ, ਪ੍ਰੇਤ=ਪ੍ਰ=ਅਗੇ+ਇਤ=ਗਿਆ ਹੋਇਆ*]

੧. ਮਰ ਗਿਆ ਹੋਇਆ, ਮੁਰਦਾ।

---

੧. ਪਿਛਲੇ ਸਮੇਂ 'ਪ੍ਰਾਣੀ'—ਜੀਊਂਦੇ ਮਨੁੱਖ ਲਈ ਵਰਤਦੇ ਸਨ, ਪਰ ਅੱਜ-ਕੱਲ੍ਹ ਅਕਸਰ ਹਿੰਦੂ 'ਪ੍ਰਾਣੀ'—ਮਰ ਗਏ ਲਈ ਬੋਲਦੇ ਹਨ।

੧. ਪੰਜਾਬੀ, 'ਪਰਾਤ', 'ਪ੍ਰਾਤ' ਉਸ ਭਾਂਡੇ ਨੂੰ ਬੀ ਕਹਿੰਦੇ ਹਨ ਜਿਸ ਵਿਚ ਆਟਾ ਗੁੰਨ੍ਹਦੇ ਹਨ।

੨. ਭੂਤ, ਪਿਸਾਚ, ਮੋਏ ਹੋਏ ਦੀ ਅਬਗਤ ਆਤਮਾ, ਜੋ ਪ੍ਰਿਥਵੀ ਪਰ ਘੁੰਮਦੀ ਫਿਰੇ ਤੇ ਦੁਖਦਾਈ ਹੋਵੇ।

੩. ਜੂਨਾਂ ਵਿਚੋਂ ਪਹਿਲੀ ਜੂਨ, ਜਿਸ ਵਿਚ ਆਤਮਾ ਲਿੰਗ ਸਰੀਰ ਵਿਚ ਹੀ ਰਹਿ ਕੇ ਪਰਮ ਦੁਖੀ ਹੁੰਦੀ ਹੈ। ਯਥਾ—*'ਪ੍ਰੇਤ ਪਿੰਜਰ ਮਹਿ ਦੂਖ ਘਨੇਰੇ' (੧੦੨੯)।*

**ਪਰੋਤਾ** [*ਕ੍ਰਿ: । ਸੰਸਕ੍ਰਿਤ, ਪ੍ਰੋਤ: । ਪੰਜਾਬੀ, ਪਰੋਣਾ ਤੋਂ ਪਰੋਤਾ*] ਪਰੋਇਆ ਹੋਇਆ, ਮਿਲਿਆ ਹੋਇਆ। ਯਥਾ—*'ਸਦ ਬੈਰਾਗੀ ਤਤੁ ਪਰੋਤਾ' (੯੦੪)।*

**ਪਰੰਤਿਆਗੀ** [*ਗੁ: । ਸੰਸਕ੍ਰਿਤ, ਪਰਮ + ਤ੍ਯਾਗਿਨ੍*] ਵਿਸ਼ੇਸ਼ ਕਰ ਕੇ ਛੱਡਣ ਵਾਲਾ। ਯਥਾ—*'ਸਰਬ ਦੋਖ ਪਰੰਤਿਆਗੀ ਸਰਬ ਧਰਮ ਦ੍ਰਿੜੰਤਣ:' (੧੩੬੧),* ਸਾਰੇ ਵਿਕਾਰਾਂ ਨੂੰ ਛੱਡਣ ਵਾਲੇ ਨੂੰ ਸਾਰੇ ਧਰਮ ਪੱਕੇ ਕਰਨ ਵਾਲਾ (ਸਮਝੋ)।

**ਪ੍ਰਤਿਹਾਰੁ** [*ਸੰ: । ਸੰਸਕ੍ਰਿਤ, ਪ੍ਰਤਿਹਾਰ:*] ਡਿਉਢੀ ਬਰਦਾਰ, ਦਰਬਾਨ, ਨੌਕਰ। ਯਥਾ—*'ਧਰਮਰਾਇ ਪਰੁਲੀ ਪ੍ਰਤਿਹਾਰੁ'(੧੨੯੨),* ਤਥਾ—*'ਛਪਨ ਕੋਟਿ ਜਾਕੈ ਪ੍ਰਤਿਹਾਰ' (੧੧੬੩),* ਛਪੰਜਾ ਕ੍ਰੋੜ ਉਸ ਦੇ ਦਰਬਾਨ ਹਨ।

**ਪਰਤਖਿ/ਪਰਤਛਿ** [*ਕ੍ਰਿ: ਵਿ: । ਸੰਸਕ੍ਰਿਤ, ਪ੍ਰਤ੍ਯਕਸ਼*] ੧. ਅੱਖਾਂ ਦੇ ਸਾਹਮਣੇ, ਰੂ-ਬ-ਰੂ, ਪ੍ਰਗਟ। ਯਥਾ—*'ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ' (੧੪੦੯)।*

੨. [*ਗੁ:*] ਤਥਾ—*'ਪਰਤਖਿ ਪਿਰੁ ਘਰਿ ਨਾਲਿ ਪਿਆਰਾ' (੨੩੪)।*

**ਪਰਤੀਤਿ** [*ਸੰ: । ਸੰਸਕ੍ਰਿਤ, ਪ੍ਰਤੀਤਿ*] ਨਿਸ਼ਚਾ, ਭਰੋਸਾ। ਯਥਾ—*'ਜਾਕੈ ਮਨਿ ਗੁਰ ਕੀ ਪਰਤੀਤਿ' (੨੮੩),* ਤਥਾ—*'ਪਰਤੀਤਿ ਹੀਐ ਆਈ ਜਿਨ ਜਨਕੈ' (੧੪੦੨)।*

**ਪੀਰਤਨੁ** [*ਸੰ: । ਸੰਸਕ੍ਰਿਤ, ਪੀਤ । ਪੰਜਾਬੀ, ਪੀਲਾ । ਹਿੰਦੀ, ਪੀਪਰਾ ਤੋਂ ਪੀਰਤਨ = ਪੀਲਾਪਨ*] ਪੀਲਾ-ਪਨ। ਯਥਾ—*'ਕਬੀਰ ਹਰਦੀ ਪੀਰਤਨੁ ਹਰੈ' (੧੩੬੭)।*

**ਪ੍ਰਤਾਪੁ/ਪਰਤਾਪੁ** [*ਸੰ: । ਸੰਸਕ੍ਰਿਤ, ਪ੍ਰਤਾਪ*] ੧. ਤੇਜ, ਇਕਬਾਲ। ਯਥਾ—*'ਪ੍ਰਗਟ ਪ੍ਰਤਾਪੁ ਵਰਤਾਇਓ' (੭੨),* ਤਥਾ—*'ਪਰਤਾਪੁ ਸਦਾ ਗੁਰ ਕਾ ਘਟਿ ਘਟਿ' (੧੪੦੨),* ਤਥਾ—*'ਪਰਤਾਪੁ ਤੁਮਾਰਾ ਦੇਖਿ ਕੈ ਜਮਦੂਤ ਛਡਿ ਜਾਹਿ' (੮੧੧)।*

੨. [*ਸੰ: । ਸੰਸਕ੍ਰਿਤ, ਪ੍ਰਤਾਪਨ*] ਸਾੜ, ਦੁਖ, ਕਸ਼ਟ। ਯਥਾ—*'ਪਰਤਾਪੁ ਲਗਾ ਦੋਹਾਗਣੀ' (੭੨)।*

੩. [*ਕ੍ਰਿ:*] ਯਥਾ—*'ਪਰਤਾਪਹਿਗਾ ਪ੍ਰਾਣੀ' (੮੭੭),* ਹੇ ਪ੍ਰਾਣੀ! ਤੂੰ ਦੁਖੀ ਹੋਵੇਂਗਾ।

**ਪਰਤਾਪਦਾ** [*ਕ੍ਰਿ: । ਦੇਖੋ, 'ਪਰਤਾਪ ੨.'*] ਤੜਫਦਾ, ਤੜਪਦਾ ਭਾਵ ਲੋਚਦਾ। ਯਥਾ—*'ਸਭੁ ਨਾਵੈ ਨੋ ਪਰਤਾਪਦਾ' (੭੧),* ਸਭ ਜਗ ਤੇਰੇ ਨਾਮ ਨੂੰ ਹੀ ਤੜਫਦਾ (ਭਾਵ ਲੋਚਦਾ) ਹੈ।

**ਪ੍ਰਤਾਪਨੀ** [*ਸੰ: । ਸੰਸਕ੍ਰਿਤ, ਪ੍ਰਤਿ, ਉਪਸਰਗ ਹੈ। ਪਾਣਿ = ਹਥ*]

੧. ਹਥ ਵਿਖੇ ਕਰਨਾ, ਵੱਸ ਵਿਚ ਕਰਨਾ।

੨. [*ਪ੍ਰਤਿਪਾਲਨ ਦਾ ਸੰਖੇਪ ਰੂਪ, ਪ੍ਰਤਿਪਾਨੀ*] ਪਾਲਨ (ਕਰਨਾ), ਪਾਲਨ। ਯਥਾ—*'ਸਰਬ ਜੀਅ ਕੀਏ ਪ੍ਰਤਪਾਨੀ' (੧੨੭੫)।*

**ਪ੍ਰਤਿਪਾਰੇ** [*ਕ੍ਰਿ: । ਦੇਖੋ, 'ਪ੍ਰਤਿਪਾਲ'*] ਪਾਲੇ ਹਨ। ਯਥਾ—*'ਜੀਅ ਜੰਤ ਸਗਲੇ ਪ੍ਰਤਿਪਾਰੇ' (੧੦੩)।*

**ਪ੍ਰਤਿਪਾਲ/ਪ੍ਰਤਿਪਲੀਆ** [*ਸੰ: । ਸੰਸਕ੍ਰਿਤ, ਪ੍ਰਤਿਪਾਲਕ*] ਪਾਲਨ ਕਰਨ ਵਾਲਾ, ਰਖਿਆ ਕਰਨ ਵਾਲਾ। ਯਥਾ—*'ਜੀਅ ਜੰਤ ਸਗਲੇ ਪ੍ਰਤਿਪਾਲ' (੮੮੯),* ਤਥਾ—*'ਜੀਅ ਜੰਤ ਸਗਲੇ ਪ੍ਰਤਿਪਲੀਆ'। (੧੦੦੪)*

**ਪ੍ਰਤਿਪਾਲਕਹ** [*ਸੰ: । ਸੰਸਕ੍ਰਿਤ, ਪ੍ਰਤਿਪਾਲਕ*] ਪਾਲਨਾ ਕਰਨ ਵਾਲਾ, ਰਖਿਆ ਕਰਨ ਵਾਲਾ। ਯਥਾ—*'ਸਰਬ ਜੀਅ ਪ੍ਰਤਿਪਾਲਕਹ' (੧੩੫੫)।*

**ਪ੍ਰਤਿ ਪਲਘਾ** [*ਸੰ: । ਸੰਸਕ੍ਰਿਤ, ਪ੍ਰਤਿਪਾਲਕ ਤੋਂ ਪ੍ਰਤਿਪਲਘਾ, ਦੇਸ਼ ਭਾਸ਼ਾ*] ਪ੍ਰਤਿਪਾਲਕ। ਯਥਾ—*'ਸਰਣਾਗਤਿ ਪੁਰਖ ਪ੍ਰਤਿਪਲਘਾ' (੭੩੧),* ਸਰਣਾਗਤ ਪੁਰਖ ਦਾ ਈਸ਼੍ਵਰ ਪ੍ਰਤਿਪਾਲਕ ਹੈ। ਦੇਖੋ, 'ਪਲਘਾ'

**ਪਰਾਤਮਾ** [*ਸੰ: । ਸੰਸਕ੍ਰਿਤ, ਪਰਾਤਮਨ੍*] ਪਰਮਾਤਮਾ, ਪਾਰਬ੍ਰਹਮ। ਯਥਾ—*'ਆਤਮਾ ਪਰਾਤਮਾ ਏਕੋ ਕਰੈ' (੬੬੧)।*

**ਪਰਥਾਇ/ਪਰਥਾਈ/ਪਰਥਾਏ** [*ਅ: । ਸੰਸਕ੍ਰਿਤ, ਪ੍ਰਥਾ = ਰੀਤਿ, ਪ੍ਰਸਿਧਿ। ਹਿੰਦੀ, ਪ੍ਰਥਾਯ। ਪੰਜਾਬੀ, ਪਰਥਾਇ*]।

੧. ਦੁਆਰਾ, ਨਮਿਤ, ਦੁਆਰੇ। ਯਥਾ—*'ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ' (੪੨੦),* ਤਥਾ—*'ਪਰਥਾਇ ਸਾਖੀ ਮਹਾ ਪੁਰਖ ਬੋਲਦੇ'(੬੪੭),* ਤਥਾ—*'ਰਾਜੇ ਧਰਮੁ ਕਰਹਿ ਪਰਥਾਏ' (੧੦੨੪),* ਰਾਜੇ ਯਗਾਦਿ ਨਮਿਤ ਪਾ ਕੇ ਕਰਮ ਕਰਦੇ ਹਨ।

੨. [*ਪਰ = ਚੰਗੀ + ਥਾਈ = ਟਿਕਾਣਾ*] ਪਰਮ ਪਦ, ਸੱਚਖੰਡ, ਮੁਕਤੀ। ਯਥਾ—*'ਲਾਹਾ ਲੈ ਪਰਥਾਏ ਰਾਮ' (੫੬੮),* ਪਰਮ ਪਦ ਦਾ ਲਾਭ ਲੈ, ਅਰਥਾਤ ਸੱਚਖੰਡ ਨੂੰ ਹਾਸਲ ਕਰ।

੩. [*ਪਰ = ਪਰਾਇਆ, ਥਾਇ = ਟਿਕਾਣਾ*] ਪਰਲੋਕ। ਯਥਾ—*'ਕਿਉ ਰਹੀਐ ਚਲਣਾ ਪਰਥਾਏ' (੧੦੨੨)।*

**ਪਾਰਥਉ** [*ਸੰ: । ਸੰਸਕ੍ਰਿਤ, ਪਾਰ੍ਥ: = ਰਾਜਾ, ਇਕ ਬ੍ਰਿਛ, ਅਰਜੁਨ ਦਾ ਇਕ ਨਾਮ ਹੈ। ਕਾਰਤਕ ਵੀਰਯ ਦਾ ਇਕ ਨਾਮ ਹੈ*] ਅਰਜੁਨ। ਯਥਾ—*'ਪਾਰਥਉ ਚਾਲੈ ਨਹੀ' (੧੪੦੮),* ਅਰਜੁਨ ਵਾਂਙੂ ਚਲਾਇਮਾਨ ਨਹੀਂ।

**ਪ੍ਰਥਮੇ** [*ਸੰਖ: ਵਾ: । ਸੰਸਕ੍ਰਿਤ, ਪ੍ਰਥਮ*] ਪਹਿਲੇ। ਯਥਾ—*'ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ' (੩੭੧)।*

**ਪ੍ਰਿਥਮਿ** [*ਸੰ: । ਸੰਸਕ੍ਰਿਤ, ਪ੍ਰਿਥੀ*] ਜ਼ਮੀਨ, ਧਰਤੀ। ਯਥਾ—*'ਦਾੜ੍ਹਾ ਅਗ੍ਰੇ ਪ੍ਰਿਥਮਿ ਧਰਾਇਣ' (੧੦੮੨)।*

**ਪ੍ਰਿਥਮੀ** [*ਸੰ: । ਸੰਸਕ੍ਰਿਤ, ਪ੍ਰਿਥ੍ਵੀ । ਪੰਜਾਬੀ, ਪਿਰਥਮੀ*] ਧਰਤੀ। ਯਥਾ—*'ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ' (੧੦੩੧)।*

**ਪਰਦਾ** [*ਸੰ: । ਫ਼ਾਰਸੀ, ਪਰਦਹ*] ਓਹਲਾ, ਪਰਦਾ, ਉਹ ਸ਼ੈ ਜਿਸ ਨਾਲ ਲੁਕਾਉ ਹੋ ਸਕੇ। ਭਾਵ ਵਿਚ ਭਰਮ ਦਾ ਪਰਦਾ ਯਾ ਕੋਸ਼ਾਂ ਦੇ ਪਰਦੇ ਯਾ ਮਾਇਆ ਦਾ ਪਰਦਾ। ਯਥਾ—*'ਜਨ ਸਿਉ ਪਰਦਾ ਲਾਹਿਓ' (੧੨੯੯)।*

**ਪਰਦੋ** [*ਸੰ: । ਫ਼ਾਰਸੀ, ਪਰਦਹ*] ਓਹਲਾ, ਪਰਦਾ। ਦੇਖੋ, 'ਭਾਭੀਰੀ'

**ਪਰੰਦਏ** [*ਸੰ: । ਫ਼ਾਰਸੀ, ਪਰਿੰਦਹ। ਏ, ਪੰ: ਪ੍ਰਤੇ*] ਪੰਛੀਆਂ ਦੇ। ਯਥਾ—*'ਪਰੰਦਏ ਨ ਗਿਰਾਹ ਜਰ' (੧੪੪),* ਪੰਛੀਆਂ ਦੀ ਗੰਢ ਵਿਚ ਧਨ ਨਹੀਂ।

**ਪੁਰੰਦਰੀਏ** [*ਖ: ਤ: ਪੁ: ਸ: । ਹਿੰਦੀ, ਪੁਰ = ਸ਼ਹਿਰ + ਅੰਦਰ*] ਸ਼ਹਿਰ

ਦੇ ਅੰਦਰ। ਯਥਾ—*'ਆਨੀਲੇ ਕੁੰਭ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ' (੬੭੨)।*

**ਪਰਾਧ** [*ਸੰ:। ਸੰਸਕ੍ਰਿਤ, ਅਪਰਾਧ*] ਦੋਖ, ਪਾਪ। ਯਥਾ—*'ਸਗਲ ਪਰਾਧ ਦੇਹਿ ਲੋਰੋਨੀ' (੧੧੩੬)।*

**ਪ੍ਰੀਧੇ** [*ਕ੍ਰਿ:। ਦੇਖੋ, 'ਪਰੀਠ'*] ਪ੍ਰੋਸਿ, ਪ੍ਰੋਸਿਆ ਹੈ। ਯਥਾ—*'ਉਪਦੇਸਿ ਗੁਰੂ ਹਰਿ ਪ੍ਰੀਧੇ' (੧੧੭੯)।*

**ਪਰਧਨ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ*] ਪਰਾਇਆ ਧਨ। ਯਥਾ—*'ਪਰਧਨ ਪਰਦਾਰਾ ਪਰਹਰੀ' (੧੧੬੩)*, ਪਰਾਇਆ ਧਨ, ਪਰਾਈ ਇਸਤ੍ਰੀ ਨੂੰ ਤਜਾਗਿਆ ਹੈ (ਜਿਸਨੇ)।

**ਪ੍ਰਧਾਨ/ਪਰਧਾਨ** [*ਸੰ:। ਸੰਸਕ੍ਰਿਤ*]

੧. ਮੰਤ੍ਰੀ, ਵਜ਼ੀਰ, ਜਥੇਦਾਰ, ਆਗੂ।

੨. [*ਗੁ:*] ਮੁਖੀਆ, ਸ੍ਰੇਸ਼੍ਟ। ਯਥਾ—*'ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ' (੨੬੬)*, ਤਥਾ—*'ਪੰਚ ਪਰਵਾਣ ਪੰਚ ਪਰਧਾਨ' (੩)।*

**ਪਰਨਾ** [*ਸੰ:। ਪੰਜਾਬੀ। ਦੇਖੋ, 'ਪਰਣੈ'*]

੧. ਆਸਰਾ। ਯਥਾ—*'ਠਾਕੁਰ ਜੀਉ ਤੁਹਾਰੋ ਪਰਨਾ' (੧੨੬੯)।*

੨. [*ਕ੍ਰਿ:। ਹਿੰਦੀ, ਪੜਨਾ ਤੇ ਪਰਨਾ*] ਪੈਣਾ। ਯਥਾ—*'ਲੈਤ ਦੇਤ ਉਨ ਮੂਕਰਿ ਪਰਨਾ' (੩੭੨)।*

**ਪਰਾਨ/ਪ੍ਰਾਨ/ਪਰਾਨਿ** [*ਸੰ:। ਦੇਖੋ, 'ਪ੍ਰਾਣ'*] ੧. ਪ੍ਰਾਣ, ਜਿੰਦ। ਯਥਾ—*'ਅਲਹ ਰਾਮ ਕੇ ਪਿੰਡੁ ਪਰਾਨ' (੧੧੩੬)*, ਤਥਾ—*'ਪ੍ਰਾਨਪਤਿ ਤਿਆਗਿ ਆਨ ਤੂ ਰਚਿਆ' (੬੦੯)।*

੨. [*ਕ੍ਰਿ:*] ਪਇਆ। ਯਥਾ—*'ਜਿਨਿ ਜਪਿਆ ਤੇ ਪਾਰ ਪਰਾਨ'। (੧੩੩੭)*

੩. [*ਕ੍ਰਿ:*] ਪਛਾਣਦੇ ਹਨ। ਯਥਾ—*'ਬਾਲਕ ਬਿਰਧਿ ਨ ਸੁਰਤਿ ਪਰਾਨਿ' (੪੧੪)*, (ਮਨਮੁਖ) ਨਾ ਬਾਲਕ ਅਵਸਥਾ ਵਿਚ, ਨਾ ਬਿਧ ਅਵਸਥਾ {ਸੁਰਤਿ} ਗਿਆਤ ਨੂੰ ਪਛਾਣਦੇ ਹਨ।

**ਪਰਾਨਾ** [*ਕ੍ਰਿ:। ਹਿੰਦੀ, ਪੜਨਾ, ਪਰਨਾ ਤੋਂ*]

੧. ਪਾਇਆ, ਪਿਆ, ਪੈ ਗਿਆ। ਯਥਾ—*'ਨਾਮੁ ਲੈਤ ਦੁਖੁ ਦੂਰਿ ਪਰਾਨਾ' (੧੧੪੨)*, ਤਥਾ—*'ਸੂਖੁ ਭਇਆ ਦੁਖੁ ਦੂਰਿ ਪਰਾਨਾ' (੧੦੩)*, ਤਥਾ—*'ਆਸਾ ਅੰਦੇਸਾ ਬੰਧਿ ਪਰਾਨਾ' (੭੫੯)*, ਆਸ ਅਰ ਅੰਦੇਸਾ ਰੂਪ ਬੰਧਨ ਪਏ ਹਨ।

੨. [*ਕ੍ਰਿ:। ਪ੍ਰਤਜਸੰ=ਗਿਆਨ, ਪਹਚਾਨ*] ਪਛਾਣ। ਯਥਾ—*'ਹਰਿ ਹਰਿ ਤਾਰਿ ਪਰਾਨਾ' (੪੯੫)*, ਹਰਿ ਹਰਿ ਹੀ ਤਾਰਨ ਲਈ ਜਹਾਜ਼ (ਪਛਾਣਿਆ ਹੈ)।

**ਪਿਰਾਨ** [*ਕ੍ਰਿ:। ਦੇਖੋ, 'ਪਰਾਨਾ ੨.'*] ਪਛਾਣ।

**ਪਿਰਾਨੀ** [*ਕ੍ਰਿ:। ਸੰਸ:, ਪੀਡਾ। ਹਿੰਦੀ, ਪੀੜ, ਪੀਰ। ਪੀਰ ਤੋਂ ਕ੍ਰਿਯਾ ਪਿਰਾਨਾ=ਪੀੜ ਕਰਨਾ*] ਦੁਖ ਉਠੀ ਹੈ, ਥੱਕ ਗਈ ਹੈ। ਯਥਾ—*'ਕਾਗ ਉਡਾਵਤ ਭੁਜਾ ਪਿਰਾਨੀ' (੭੯੨)*, ਕਾਂ ਉਡਾਉਂਦਿਆਂ ਬਾਂਹ ਦੁਖ ਉਠੀ ਹੈ। ਬਿਰਹਨੀ ਵਿਛੋੜੇ ਵਿਚ ਕਾਂ ਉਡਾਉਂਦੀ ਹੈ ਕਿ ਪਿਆਰੇ ਦੀ ਆਉਣ ਦੀ ਸਾਰ ਲਿਆ, ਤੈਨੂੰ ਘਿਉ ਦੀ ਚੂਰੀ ਪਾਵਾਂ, ਉਹ ਮੁਹਾਵਰਾ ਵਰਤਿਆ ਹੈ। ਭਾਵ ਹੈ ਕਿ ਉਡੀਕ ਕਰਦੀ ਥੱਕ ਗਈ ਹਾਂ।

**ਪੁਰਾਨ** ਦੇਖੋ, 'ਪੁਰਾਣ'

**ਪੁਰਾਨੀ** [*ਗੁ:। ਸੰਸਕ੍ਰਿਤ, ਪੁਰਾਣ*] ਚਿਰਾਕੀ, ਜੀਰਣ, ਬੋਦੀ। ਦੇਖੋ, 'ਪੁਰਾਣੀ'

**ਪੂਰਨ** [*ਗੁ:। ਸੰਸਕ੍ਰਿਤ, ਪੂਰਣ*]

੧. ਪੂਰਾ, ਭਰਪੂਰ। ਯਥਾ—*'ਪੂਰਨ ਭੋ ਮਨ ਠਉਰ ਬਸੋ' (੧੪੦੦)*, ਭਰਪੂਰ ਹੋ ਕੇ ਮਨ ਥਾਂ ਵਿਚ ਵਸਿਆ।

੨. ਜਿਸ ਵਿਚ ਕੋਈ ਕਸਰ ਨਾ ਹੋਵੇ, ਸਰਬ ਅੰਗਾਂ ਕਰਕੇ ਮੁਕੰਮਲ। ਯਥਾ—*'ਪੂਰਾ ਤਪੁ ਪੂਰਨ ਰਾਜੁ ਜੋਗੁ' (੧੮੮)।*

੩. ਮੁਕੰਮਲ (ਪਰਮਾਤਮਾ)। ਯਥਾ—*'ਪੂਰਨ ਪੁਰਖ ਅਚੁਤ ਅਬਿਨਾਸੀ'। (੭੮੩)*

੪. ਵਿਆਪਕ। ਯਥਾ—*'ਪੂਰਨ ਪੂਰਿ ਰਹੇ ਕਿਰਪਾਨਿਧਿ'। (੬੭੯)*

੫. ਪੂਰਾ, ਭਾਵ ਪੂਰਨ ਗਿਆਨ। ਯਥਾ—*'ਜਨਿ ਕਉ ਪੂਰਨ ਦੀਜੈ'*

੬. ਸਿਰੇ ਚਾੜ੍ਹ ਦਿੱਤਾ ਜਾਏ ਜੋ, ਸਫਲ। ਯਥਾ—*'ਜਿਨਿ ਜਨ ਕ[illegible] ਕੀਨੋ ਪੂਰਨ ਵਾਕੁ' (੮੨੫)।*

੭. ਸਮਾਪਤ, ਪੂਰੇ, ਕਾਮਯਾਬ। ਯਥਾ—*'ਜਨ ਕੇ ਪੂਰਨ ਹੋਏ ਕਾਮ' (੬੮੨*

**ਪੂਰਾਨ** [*ਕ੍ਰਿ:। ਸੰਸਕ੍ਰਿਤ, ਪੂਰ੍ਣ। ਪੁ: ਪੰਜਾਬੀ ਕ੍ਰਿਯਾ, ਪੂਰਨ ਤੇ ਪੂਰਾਨ*] ਪੂਰਨ ਹੋ ਰਿਹਾ ਹੈ। ਯਥਾ—*'ਕੀਟ ਹਸਤਿ ਸਗਲ ਪੂਰਾਨ' (੮੬੩)।*

**ਪੂਰੀਨਾ** [*ਕ੍ਰਿ:। ਸੰਸਕ੍ਰਿਤ, ਪੂਰ੍ਣ। ਪੰਜਾਬੀ, ਪੂਰਨਾ ਤੋਂ*] ਪੂਰਨ ਕ[illegible] ਦਿੱਤਾ ਹੈ। ਯਥਾ—*'ਨੀਚਾ ਤੇ ਊਚ ਊਨ ਪੂਰੀਨਾ' (੮੦੪)* ਊਣਿਆਂ ਨੂੰ ਪੂਰਾ ਕਰ ਦਿੱਤਾ ਹੈ।

**ਪਰਾਨਹਾ** [*ਕ੍ਰਿ:। ਹਿੰਦੀ, ਪੜਨਾ, ਪਰਨਾ ਤੋਂ*] ਪਏ ਹਾਂ। ਯਥਾ—*'ਭੈ ਪਾਵਕ ਪਾਰਿ ਪਰਾਨਿ ਹਾਂ' (੪੦੯)।*

**ਪਰਾਨਥ** [*ਕ੍ਰਿ:। ਦੇਸ਼ ਭਾਸ਼ਾ, ਪੜਨਾ, ਪਰਨਾ ਤੋਂ*] ਪਏ ਹਨ। ਯਥਾ—*'ਜੋ ਸੁਨੈ ਸੋ ਪਾਰਿ ਪਰਾਨਥ' (੧੦੦੧)।*

**ਪ੍ਰਾਨ ਪਤਿ** [*ਖ: ਤ: ਪੁ: ਸ:। ਸੰਸਕ੍ਰਿਤ, ਪ੍ਰਾਣਪਤਿ*] ਪ੍ਰਾਣਾਂ ਦ[illegible] ਪਤੀ, ਭਾਵ ਪਰਮੇਸ਼ਰ। ਯਥਾ—*'ਕਵਣ ਗੁਨ ਪ੍ਰਾਨ ਪਤਿ ਮਿਲ[illegible] ਮੇਰੀ ਮਾਈ' (੨੦੪)।*

**ਪੂਰਨਮਾ** [*ਸੰ:। ਸੰਸਕ੍ਰਿਤ, ਪੂਰ੍ਣਿਮਾ*] ਪੂਰਨਮਾਸ਼ੀ ਥਿੱਤ, ਜਿ[illegible] ਦਿਨ ਪੂਰਾ ਚੰਦ੍ਰਮਾ ਨਜ਼ਰ ਆਵੇ। ਯਥਾ—*'ਪੂਰਨਮਾ ਪੂਰਨ ਪ੍[illegible] ਏਕੁ' (੩੦੦)।*

**ਪਰਪੰਚ** [*ਸੰ:। ਸੰਸਕ੍ਰਿਤ, ਪ੍ਰਪੰਚ*] ੧. ਸੰਸਾਰ। ਯਥਾ—*'ਇਹੁ ਪਰਪ[illegible] ਪਾਰਬ੍ਰਹਮ ਕੀ ਲੀਲਾ' (੪੮੫)*; ਤਥਾ—*'ਪਰਪੰਚ ਬੇਣੁ ਤਹੀ ਮ[illegible] ਰਾਖਿਆ' (੯੦੭)*, ਮਨ ਨੂੰ ਉਥੇ ਰਖਿਆ ਹੈ ਜਿਥੇ ਪਰਪੰਚ ਵੀ[illegible] ਹੈ, ਭਾਵ ਬ੍ਰਹਮੰਡ ਦੀ ਰਚਨਾ ਦੀ ਵੀਣਾ ਜਿਥੇ ਬੋਲਦੀ ਹੈ। ਇ[illegible] ਤੁਕ ਦੇ ਗਿਆਨੀ ਹੋਰ ਅਰਥ ਬੀ ਕਰਦੇ ਹਨ—(੧) ਪਰਪੰਚ [illegible] {ਬੇਣ} ਬਨਾਵਟ ਜਿਥੇ ਹੋ ਰਹੀ ਹੈ। ਅਥਵਾ (੨) ਜਿਥੇ ਸ੍ਰੇਸ਼[illegible] ਸੰਤਾਂ ਦਾ {ਬੇਣ} ਸ਼ਬਦ ਵੱਜਦਾ ਹੈ। ਅਥਵਾ (੩) ਜਿਥੇ ਵਿਸ਼[illegible] ਕਰ ਕੇ ਪੰਚ {ਬੇਣ} ਸ਼ਬਦ ਵਜਦੇ ਹਨ।

੨. ਛਲ। ਯਥਾ—*'ਕਰਿ ਪਰਪੰਚ ਉਦਰੁ ਨਿਜ ਪੋਖਿਓ' (੬੩[illegible]* ਤਥਾ—*'ਪਰਪਚ ਧ੍ਰੋਹ ਮੋਹ ਮਿਟ ਨਾਈ' (੨੫੮)।*

**ਪ੍ਰਾਪਤਿ** [*ਕ੍ਰਿ:। ਸੰਸਕ੍ਰਿਤ, ਪ੍ਰਾਪ੍ਰੁ*] ੧. ਪ੍ਰਾਪਤ, ਹੱਥ ਲੱਗਾ।

੨. ਲਭਦਾ ਹੈ, ਹੱਥ ਆਉਂਦਾ ਹੈ। ਯਥਾ—*'ਪ੍ਰਾਪਤਿ ਪੋਤਾ ਕਰਮੁ ਪਸਾਉ'* (੮੭੮)।

**ਪਰਾ ਪੂਰਬੇਣ** ਦੇਖੋ, 'ਪੂਰਬੇਣ'

**ਪਰਾ ਪੂਰਬਲਾ** ਦੇਖੋ, 'ਪੂਰਬਲਾ'

**ਪਰੈ ਪਰੀਲਾ** ਦੇਖੋ, 'ਪਰੀਲਾ'

**ਪਰਫੁੜ/ਪਰਫੁੜੇ** [*ਕ੍ਰਿ:। ਸੰਸਕ੍ਰਿਤ, ਪ੍ਰਫੁਲ੍ਲ। ਪੁ: ਪੰਜਾਬੀ, ਪ੍ਰਫੁੜਨਾ*] ਪ੍ਰਫੁੱਲਤ ਹੋਣਾ, ਖਿੜਨਾ। ਯਥਾ—*'ਪਰਫੜੁ ਚਿਤ ਸਮਾਲਿ ਸੋਇ'* (੧੧੬੮)।

**ਪੁਰਬ** [*ਸੰ:। ਸੰਸਕ੍ਰਿਤ, ਪੁਰ੍ਵ=ਭਰਨਾ, ਵਿਆਪਕ ਹੋਣਾ*]

੧. ਵਿਆਪਕਤਾ, ਪਰਿਪੂਰਨਤਾ, ਭਾਵ ਵਿਚ ਪ੍ਰਤਾਪ, ਮਹਾਤਮ। ਯਥਾ—*'ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ'* (੫੯੬)।

੨. [*ਸੰਸਕ੍ਰਿਤ, ਪਰ੍ਵਨ੍*] ਸੂਰਜ ਅਰ ਨਿਛੱਤ੍ਰ, ਲਗਨ ਆਦਿਕਾਂ ਦੇ ਯੋਗ ਤੋਂ ਬਣਾਏ ਹੋਏ ਤਿਉਹਾਰਾਂ ਦੇ ਦਿਨ, ਤਿਉਹਾਰ ਦਾ ਦਿਨ। ਯਥਾ—*'ਨਾਵਣੁ ਪੁਰਬੁ ਅਭੀਚੁ'* (੧੧੧੬), ਤਥਾ—*'ਪੁਰਬੀ ਨਾਵੈ ਵਰਨਾਂ ਕੀ ਦਾਤਿ'* (੧੧੬੯)।

੩. ਪਹਿਲੇ। ਯਥਾ—*'ਪੁਰਬ ਕਮਾਣੇ ਛੋਡਹਿ ਨਾਹੀ'* (੯੦੦), ਤਥਾ—*'ਪੁਰਬੇ ਕਮਾਏ ਸ੍ਰੀ ਰੰਗ ਪਾਏ'* (੮੦)।

**ਪੁਰਬੀ** ਦੇਖੋ, 'ਪੁਰਬ ੨.'

**ਪੁਰਾਬ** [*ਗੁ:। ਫ਼ਾਰਸੀ, ਪੁਰ, ਭਰਿਆ। ਆਬ=ਪਾਣੀ*] ਭਰਿਆ ਹੋਇਆ ਪਾਣੀ (ਨਾਲ)। ਦੇਖੋ, 'ਪੁਰਾਬ ਖਾਮ ਕੂਜੈ'

**ਪੂਰਬ** [*ਗੁ:। ਸੰਸਕ੍ਰਿਤ, ਪੂਰ੍ਵ*] ਆਦਿ, ਪਹਿਲੇ। ਯਥਾ—*'ਪੂਰਬ ਜਨਮ ਹਉ ਤਪ ਕਾ ਹੀਨਾ'* (੩੨੬)।

**ਪੂਰਬੀ** [*ਸੰ:। ਸੰਸਕ੍ਰਿਤ, ਪੂਰ੍ਵ। ਈ, ਪੰਜਾਬੀ ਪ੍ਰਤੇ*] ਪੂਰਬ ਦਾ। ਇਕ ਰਾਗਨੀ ਦਾ ਨਾਉਂ ਹੈ। ਯਥਾ—*'ਗਉੜੀ ਪੂਰਬੀ'* (੨੩੪)। ਦੇਖੋ, 'ਗਉੜੀ'

**ਪੁਰਬਾਇਆ** [*ਸੰ:। ਦੇਖੋ, 'ਪੁਰਬ ੨.'*]

੧. ਪੁਰਬ, ਤਿਉਹਾਰ।

੨. [*ਕ੍ਰਿ:*] ਪੁਰਬ ਆ ਗਏ। ਯਥਾ—*'ਨਾਮੁ ਲੈਤ ਸਗਲ ਪੁਰਬਾਇਆ'*। (੧੧੪੨)

**ਪੁਰਾਬ ਖਾਮ ਕੂਜੈ** [*ਵਿਸ਼ੇਸ਼ਣ ਵਿਸ਼ੇਸ਼ਜ। ਫ਼ਾਰਸੀ, ਪੁਰ=ਭਰਿਆ। ਆਬ=ਪਾਣੀ। ਖਾਮ=ਕੱਚਾ। ਕੂਜ਼ਹ=ਕੂੱਜਾ*] ਯਥਾ—*'ਪੁਰਾਬ ਖਾਮ ਕੂਜੈ ਹਿਕਮਤਿ ਖੁਦਾਇਆ'* (੧੨੯੧), ਕੱਚਾ ਕੂੱਜਾ ਪਾਣੀ ਨਾਲ ਭਰਿਆ (ਹੋਇਆ), ਭਾਵ ਦੇਹ ਛੇਤੀ ਨਾਸ਼ ਹੋਣ ਵਾਲੀ ਹੈ।

**ਪੂਰਬੇਣ** [*ਗੁ:। ਸੰਸਕ੍ਰਿਤ, ਪੂਰ੍ਵ*] ਪੂਰਬ ਤੋਂ ਭਾਵ ਪਹਿਲੇ ਅਨੇਕ ਜਨਮਾਂ ਵਿਚ। ਯਥਾ—*'ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ'*। (੧੩੫੬)

**ਪੁਰਬਾਣਿਆ** [*ਸੰ:। ਦੇਖੋ, 'ਪੁਰਬ'*] ਪੁਰਬਾਂ ਦੇ, ਭਾਵ ਦਿਹਾਰਾਂ ਦੇ ਦਿਨ। ਯਥਾ—*'ਨਾਵਣ ਪੁਰਬਾਣਿਆ'* (੧੨੭੯)।

**ਪਰਬਾਦ** [*ਸੰ:। ਸੰਸਕ੍ਰਿਤ, ਪ੍ਰਵਾਦ:*] ਲੜਾਈ ਤੋਂ ਪਹਿਲੇ ਲੜਨ ਵਾਲਿਆਂ ਦੀ ਬਹਿਸ, ਵਿਤੰਡਾਵਾਦ, ਲੜਾਈ। ਯਥਾ—*'ਅਹੰਬੁਧਿ ਪਰਬਾਦ ਨੀਤ ਲੋਭ ਰਸਨਾ ਸਾਦਿ'* (੮੧੦), ਅਹੰਕਾਰ ਵਿਤੰਡਾਵਾਦ ਆਦਿ ਦਾ ਰਸਨਾ ਨੂੰ ਸਵਾਦ ਹੀ ਪੈ ਰਿਹਾ ਹੈ।

**ਪਰਬੋਧੈ** [*ਕ੍ਰਿ:। ਸੰਸਕ੍ਰਿਤ, ਪ੍ਰਬੋਧਨੰ। ਪੰਜਾਬੀ, ਕ੍ਰਿ: ਪਰਬੋਧਨਾ*] ਸਮਝਾਵੇ। ਯਥਾ—*'ਸੋ ਪੰਡਿਤੁ ਜੋ ਮਨੁ ਪਰਬੋਧੈ'* (੨੭੪), ਤਥਾ—*'ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ'* (੩੮੧)।

**ਪਰਬੋਧਿਆ** [*ਕ੍ਰਿ:। ਦੇਖੋ, 'ਪਰਬੋਧੈ'*] ਸਮਝਾਇਆ। ਯਥਾ—*'ਗੁਰਿ ਤੁਠੈ ਮਨੁ ਪਰਬੋਧਿਆ'* (੭੩੧)।

**ਪਰਬੋਧਹਿ** [*ਕ੍ਰਿ:। ਦੇਖੋ, 'ਪਰਬੋਧੈ'*] ਸਮਝਾਂਵਦੇ ਹਨ। ਯਥਾ—*'ਜਗੁ ਪਰਬੋਧਹਿ ਮੜੀ ਬਧਾਵਹਿ'* (੯੦੩)।

**ਪਰਬੀਨ** [*ਗੁ:। ਸੰਸਕ੍ਰਿਤ, ਪ੍ਰਵੀਣ*] ਲਾਇਕ, ਚਤੁਰ, ਮੁਕੰਮਲ, ਪੂਰੀ ਤਰ੍ਹਾਂ ਜਾਣਨ ਵਾਲਾ। ਯਥਾ—*'ਜਾਨਨਹਾਰ ਪ੍ਰਭੂ ਪਰਬੀਨ'*। (੨੬੯)

**ਪਾਰਬ੍ਰਹਮ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਪਾਰ+ਬ੍ਰਹਮ, ਪਰੰਬ੍ਰਹਮਨ੍*] ਬ੍ਰਹਮ ਜੋ ਸਰਬ ਅਵਸਥਾ ਤੋਂ ਪਰੇ ਹੈ। ਯਥਾ—*'ਅਛੁਤ ਪਾਰਬ੍ਰਹਮ ਪਰਮੇਸਰੁ ਅੰਤਰਜਾਮੀ'* (੧੦੮੨)।

**ਪ੍ਰਬਲ** [*ਗੁ:। ਸੰਸਕ੍ਰਿਤ, ਪ੍ਰਬਲ*] ੧. ਬੜੇ ਬਲ ਵਾਲਾ।

੨. ਤ੍ਰਿਖੀ, ਜ਼ੋਰਦਾਰ। ਯਥਾ—*'ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ'*। (੧੧੨੦)

੩. [*ਸੰ:*] ਸਾਲ ਕਉਸਕ ਨਾਮੇ ਰਾਗ ਦਾ ਪੁਤ੍ਰ। ਯਥਾ—*'ਪ੍ਰਬਲ ਚੰਡ ਕਉਸਕ ਉਭਾਰਾ'* (੧੪੩੦)।

**ਪੂਰਬਲਾ** [*ਗੁ:। ਦੇਖੋ, 'ਪੂਰਬ'। ਲਾ, ਪ੍ਰਤੇ*] ਪਹਿਲੇ ਦਾ (ਪਹਿਲਾ ਭਾਵ ਸਭ ਤੋਂ ਪੁਰਾਤਨ)। ਯਥਾ—*'ਸਤਿ ਨਾਮੁ ਤੇਰਾ ਪਰਾ ਪੂਰਬਲਾ'* (੧੦੮੩)।

**ਪੂਰਬਲੋ** [*ਗੁ:। ਦੇਖੋ, 'ਪੂਰਬ'। ਲੋ, ਪ੍ਰਤੇ*] ਪਿਛਲੇ ਜਨਮ ਦਾ। ਯਥਾ—*'ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ'* (੬੯੫)।

**ਪ੍ਰਭੁ** [*ਸੰ:। ਸੰਸਕ੍ਰਿਤ, ਪ੍ਰਭੁ*] ੧. ਵਡਿਆਈ ਵਾਲਾ, ਬਲਵਾਨ, ਮਾਲਕ।

੨. ਗੁਰਬਾਣੀ ਵਿਚ ਵਾਹਿਗੁਰੂ ਅਰਥਾਂ ਵਿਚ ਬਹੁਤ ਵਰਤਿਆ ਗਿਆ ਹੈ। ਯਥਾ—*'ਪ੍ਰਭ ਕੈ ਸਿਮਰਨਿ ਗਰਭਿ ਨ ਬਸੈ'* (੨੬੨), ਤਥਾ—*'ਪ੍ਰਭ ਕਹਨ ਮਲਨ ਦਹਨ'* (੧੩੦੫), ਪ੍ਰਭੂ ਦੇ ਕਹਿਣ ਨਾਲ ਪਾਪ ਸੜ ਜਾਂਦੇ ਹਨ। ਤਥਾ—*'ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ'* (੨੯੫), ਪਰਮੇਸ਼ਰ ਦਾ ਉਚਾਰਨ ਸੁਣ ਸੁਣ ਕੇ।

**ਪ੍ਰਭੁਤਾ** [*ਸੰ:। ਸੰਸਕ੍ਰਿਤ, ਪ੍ਰਭੁਤਾ*] ਵਡਿਆਈ, ਸਮਰਥਾ। ਯਥਾ—*'ਜੋਬਨੁ ਧਨੁ ਪ੍ਰਭਤਾ ਕੈ ਮਦ ਮੈ'* (੬੮੫)।

**ਪ੍ਰਭਾਤੀ** [*ਸੰ:। ਸੰਸਕ੍ਰਿਤ, ਪ੍ਰਭਾਤ ਤੋਂ*] ਗੁਰਮਤਿ ਸੰਗੀਤ[1] ਵਿਚ ਇਹ ਭਿੰਨ ਰਾਗਨੀ ਹੈ ਅਤੇ ਗੁਰਮਤਿ ਸੰਗੀਤ ਵਲੋਂ ਹੀ ਪ੍ਰਚਾਰ ਹੋਈ ਹੈ, ਆਸਾ ਭੈਰਉ ਦੇ ਮੇਲ ਤੋਂ ਬਣੀ ਹੈ। ਵਿਸ਼ੇਸ਼ ਰੂਪ ਇਸ ਦਾ ਦੇਖੋ, 'ਬਾਣੀ ਬਿਉਰਾ' ਵਿਚ। ਇਸ ਦਾ ਬਿਭਾਸ ਨਾਲ ਮੇਲ ਮੰਨਿਆ ਹੈ ਜੋ ਹੋਰਨਾਂ ਮੱਤਾਂ ਵਿਚ ਨਹੀਂ, ਪ੍ਰਭਾਤੀ ਤੇ ਬਿਭਾਸ ਦੋਵੇਂ ਰਾਗਨੀਆਂ ਮੇਲ ਕੇ ਲਿਖੀਆਂ ਹਨ।

**ਪਰਭਾਤੇ/ਪ੍ਰਭਾਤੇ** [*ਸੰ:। ਸੰਸਕ੍ਰਿਤ, ਪ੍ਰਭਾਤ*] ਪ੍ਰਾਤਹਕਾਲ ਨੂੰ। ਯਥਾ—*'ਉਠਿ ਇਸਨਾਨੁ ਕਰਹੁ ਪਰਭਾਤੇ'* (੧੧੮੫), ਤਥਾ—*'ਨਾਉ ਪ੍ਰਭਾਤੈ ਸਬਦਿ ਧਿਆਈਐ'* (੧੩੩੦)।

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

**ਪ੍ਰਭਾਤੀ ਬਿਭਾਸ** [*ਸੰ: । ਦੇਖੋ, 'ਪ੍ਰਭਾਤੀ'*] ਮਿਸ਼ਰਤ ਰਾਗ ਹੈ। ਦੇਖੋ, 'ਪ੍ਰਭਾਤੀ'

**ਪਰਾਭਯੰ** [*ਗੁ: । ਸੰਸਕ੍ਰਿਤ, ਪਰਾ=ਪਰੇ ਹੋਣਾ, ਭਯ=ਡਰ*]
੧. ਭੈ ਤੋਂ ਪਰੇ।
੨. [*ਸੰਸਕ੍ਰਿਤ, ਪਰਾਭਵ:*] ਜਿੱਤ, ਨਿਰਾਦਰ। ਯਥਾ—*'ਇਛਸਿ ਜਮਾਦਿ ਪਰਾਭਯੰ' (੫੨੬)*, ਜੇ ਤੂੰ ਜਮਾਦਿਕਾਂ ਨੂੰ ਜਿੱਤਣਾ ਚਾਹੁੰਦਾ ਹੈਂ, ਯਾ ਜੇ ਤੂੰ ਜਮ ਦਾ ਨਿਰਾਦਰ ਕਰਨਾ ਚਾਹੁੰਦਾ ਹੈਂ।

**ਪਰਭਵਨਿ/ਪ੍ਰਭਵਨ** [*ਸੰ: । ਸੰਸਕ੍ਰਿਤ, ਪ੍ਰ+ਭ੍ਰਮਣੰ*] ਵਿਸ਼ੇਸ਼ ਕਰ ਭ੍ਰਮਣ (ਕਰਨਾ), ਭੌਣਾ ਯਾ ਫਿਰਦੇ ਰਹਿਣ ਦੀ ਹਾਲਤ। ਯਥਾ—*'ਪਰਭਵਨ ਕਰਤ ਰਹਤ ਨਿਰਾਹਾਰੀ' (੧੨੦੦)*, ਤਥਾ—*'ਪ੍ਰਭਵਨ ਕਰੈ ਬੂਝੈ ਨਹੀ ਤ੍ਰਿਸਨਾ' (੮੩੫)*।

**ਪਰਮ** [*ਗੁ: । ਸੰਸਕ੍ਰਿਤ*] ੧. ਸ੍ਰੇਸ਼ਟ, ਸਭ ਤੋਂ ਚੰਗਾ।
੨. ਖ਼ਾਸ, ਮੁਖ੍ਯ।
੩. ਪਹਿਲੇ ਹੋਣ ਵਾਲਾ। ਯਥਾ—*'ਓਇ ਪਰਮ ਪੁਰਖ ਦੇਵਾਧਿ ਦੇਵ' (੧੧੯੪)*, ਤਥਾ—*'ਪਰਮਾਦਿ ਪੁਰਖ ਮਨੋਪਿਮੰ' (੫੨੬)*। ਦੇਖੋ, 'ਪਰਮ ਹੰਸ'

**ਪ੍ਰੇਮ** [*ਸੰ: । ਸੰਸਕ੍ਰਿਤ, ਪ੍ਰੇਮਨ੍*] ਪਿਆਰ, ਪ੍ਰੀਤੀ, ਸਨੇਹ, ਪ੍ਰੇਮ। ਯਥਾ—*'ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ' (੮੬੧)*।

**ਪ੍ਰੇਮੀ** [*ਸੰ: । ਸੰਸਕ੍ਰਿਤ, ਪ੍ਰੇਮਿਨ੍*] ਪ੍ਰੇਮ ਵਾਲਾ, ਪਿਆਰ ਕਰਨ ਵਾਲਾ।

**ਪਿਰਮ** [*ਸੰ: । ਸੰਸਕ੍ਰਿਤ, ਪ੍ਰੇਮਨ੍ । ਪੁ: ਪੰਜਾਬੀ, ਪਿਰਮ*] ਪ੍ਰੇਮ। ਯਥਾ—*'ਪਿਰਮ ਪੈਕਾਮੁ' (੧੪੧੧)*, ਪ੍ਰੇਮ ਰੂਪ ਤੀਰ ਦੀ ਮੁਖੀ। ਤਥਾ—*'ਗੁਰ ਪਰਸਾਦੀ ਪਿਰਮ ਕਸਾਈ' (੧੧੨੮)*। ਦੇਖੋ, 'ਕਸਾਈ'

**ਪਰਮੇਸੁਰ** [*ਸੰ: । ਸੰਸਕ੍ਰਿਤ, ਪਰਮੇਸ਼੍ਵਰ*] ਵੱਡਾ ਈਸ਼੍ਵਰ, ਵਾਹਿਗੁਰੂ, ਰੱਬ।

**ਪਰਮ ਹੰਸ** [*ਸੰ: । ਸੰਸਕ੍ਰਿਤ*] ਸ੍ਰੇਸ਼ਟ ਹੰਸ, ਭਾਵ ਸ੍ਰੇਸ਼ਟ ਸਾਧੂ। ੧. ਕੁਟੀਚਕ, ੨. ਬਹੂਦਕ, ੩. ਹੰਸ, ੪. ਪਰਮ ਹੰਸ, ਚਾਰ ਪ੍ਰਕਾਰ ਦੇ ਸੰਨਿਆਸੀਆਂ ਵਿਚੋਂ ਸਭ ਤੋਂ ਸ੍ਰੇਸ਼ਟ ਮੰਨੇ ਗਏ ਸੰਨਿਆਸੀ ਦੀ ਕਿਸਮ, ਭਾਵ ਸੰਤ। ਯਥਾ—*'ਪਰਮ ਹੰਸੁ ਲੇ ਸਿਧਾਨਾ' (੪੮੦)*, ਪਰਮ ਹੰਸ ਨਿਜ ਨੂੰ ਰੱਬ ਵਿਚ ਲੈ ਗਿਆ।

**ਪ੍ਰਮਾਣੁ/ਪਰਮਾਣੁ** [*ਗੁ: । ਸੰਸਕ੍ਰਿਤ, ਪ੍ਰਮਾਣ=ਤੋਲ*] ੧. ਉਸੇ ਤੋਲ ਦਾ, ਭਾਵ ਬਰੋਬਰ, ਸਦਰਸ਼। ਯਥਾ—*'ਸਤਿਗੁਰੁ ਪ੍ਰਮਾਣੁ ਬਿਧਨੈ ਸਿਰਿਉ' (੧੩੯੭)*, ਸ੍ਰੀ ਗੁਰੂ ਅਮਰਦਾਸ ਜੀ ਦੇ ਤੁੱਲ ਸ੍ਰੀ ਗੁਰੂ ਰਾਮਦਾਸ ਜੀ ਨੂੰ ਬਿਧਾਤਾ ਨੇ ਰਚਿਆ। ਤਥਾ—*'ਪਰਚਉ ਪ੍ਰਮਾਣੁ ਗੁਰ ਪਾਇਅਉ' (੧੩੯੮)*।
੨. [*ਗੁ: । ਸੰਸਕ੍ਰਿਤ, ਪ੍ਰਾਮਾਣਿਕ*] ਪਰਵਾਨ, ਮਨਜ਼ੂਰ। ਯਥਾ—*'ਗੁਰੁ ਅਰਜੁਨੁ ਪੁਰਖੁ ਪ੍ਰਮਾਣੁ' (੧੪੦੮)*, ਤਥਾ—*'ਕਲਿਜੁਗਿ ਪ੍ਰਮਾਣੁ ਨਾਨਕ ਗੁਰੁ' (੧੩੯੦)*, ਕਲਜੁਗ ਵਿਚ ਜੋ ਗੁਰੂ ਨਾਨਕ ਹੋਇਆ ਤੇ ਅੰਗਦ ਅਮਰ ਕਹਾਇਆ, ਇਹ ਪ੍ਰਮਾਣੀਕ ਅਵਤਾਰ ਹਨ। ਭਾਵ ਇਹ ਕਿ ਵਾਹਿਗੁਰੂ ਦੇ ਦਰ ਪਰਵਾਣ ਅਵਤਾਰ ਹਨ।

**ਪਰਮਾਣੋ** [*ਸੰ: । ਸੰਸਕ੍ਰਿਤ, ਪਰਮਾਣੁ:*] ਪ੍ਰਮਾਣੂ, ਜਲ, ਧਰਤੀ, ਵਾਯੂ, ਤੇਜ ਤੇ ਸੂਖਮ ਤੋਂ ਸੂਖਮ ਤੱਤਾਂ ਦੇ ਇਤਨੇ ਬਰੀਕ ਟੁਕੜੇ ਕਿ ਫਿਰ ਉਸ ਤੋਂ ਬਰੀਕ ਹੋ ਨਾ ਸਕਣ[੧], ਭਾਵ ਅਤਿ ਸੂਖਮ। ਯਥਾ—*'ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿ ਖੰਡਣਹ' (੧੩੬੦)*।

---
੧. Atom.

**ਪਰਮਿਤਿ** [*ਸੰ: । ਸੰਸਕ੍ਰਿਤ, ਪ੍ਰਮਿਤਿ*]
੧. ਯਥਾਰਥ ਗਿਆਨ।
੨. ਇੰਦ੍ਰੀਆਂ ਦਵਾਰੇ ਪਰਾਪਤ ਕੀਤਾ ਹੋਇਆ ਗਿਆਨ।
੩. [*ਸੰਪ੍ਰਦਾ । ਪਰ=ਵਿਸ਼ੇਸ਼ ਕਰ ਕੇ+ਮਿਤ=ਮ੍ਰਿਜਾਦਾ*] ਮਰਿਜਾਦਾ ਯਥਾ—*'ਪਰਮਿਤਿ ਬਾਹਰਿ ਖਿੰਥਾ' (੩੩੪)*, ਬਾਹਰਲੀ ਮਰਿਆਦਾ ਤੋਂ ਪਰੇ ਹੋਣਾ ਸਾਡੀ ਖਿੰਥਾ ਹੈ।
੪. [*ਸੰਸਕ੍ਰਿਤ, ਪ੍ਰਮਿਤਿ=ਮੇਣਤੀ*] ਮਿਣਤੀ, ਹੱਦ। ਯਥਾ—*'ਪਪੈ ਪਰਮਿਤਿ ਪਾਰੁ ਨ ਪਾਇਆ' (੨੫੮)*, ਉਸ ਦੀ ਹੱਦ ਦਾ ਪਾਰ ਕਿਸੇ ਨਹੀਂ ਪਾਇਆ, ਪਪੇ ਦੁਆਰਾ ਉਪਦੇਸ਼ ਹੈ।

**ਪਰਮ ਤੰਤ** [ਵਿਸ਼ੇਸ਼ਜ, *ਸੰ: । ਸੰਸ:, ਪਰਮ; ਤਤ੍ਵ=ਉਹ ਮੂਲ ਤਤ ਜਿਸ ਤੋਂ ਸਾਰੇ ਤਤ ਤੇ ਜਗਤ ਬਣਿਆ ਹੈ*] ਬ੍ਰਹਮ। ਯਥਾ—*'ਆਪੇ ਤੰਤੁ ਪਰਮ ਤੰਤੁ ਸਭੁ ਆਪੇ' (੫੫੩)*, ਤਥਾ—*'ਪਰਮ ਤੰਤ ਮਹਿ ਰੇਖ ਨ ਰੂਪੁ' (੯੫੨)*। ਦੇਖੋ, 'ਤੰਤ ੪.'

**ਪਰਮਾਤਮਾ** [*ਸੰ: । ਸੰਸਕ੍ਰਿਤ, ਪਰਮ+ਆਤਮਨ੍=ਸ੍ਰੇਸ਼ਟ ਯਾ ਵੱਡਾ ਆਤਮਾ*] ਪਰਮੇਸ਼ਰ, ਵਾਹਿਗੁਰੂ।

**ਪਰਮਿਤ੍ਰੀ** [*ਸੰ: । ਸੰਸਕ੍ਰਿਤ, ਪ੍ਰਮਿਤ=ਮਿਣਿਆ ਗਿਆ, ਹਦ ਵਾਲਾ ਭਾਵ ਮਾਇਆ*] ੧. ਮਾਇਆ। ਯਥਾ—*'ਇਹ ਆਸ ਪਰਮਿਤ੍ਰੀ ਭਾਉ ਦੂਜਾ ਹੈ ਖਿਨ ਮਹਿ ਝੂਠੁ ਬਿਨਸਿ ਸਭ ਜਾਈ' (੮੫੯)*
੨. ਪਰਾਏ ਮਿਤ੍ਰਾਂ (ਦੀ ਆਸਾ)।

**ਪਰਮਾਦ** [*ਸੰ: । ਸੰਸਕ੍ਰਿਤ, ਪ੍ਰਮਾਦ:*] ਨਸ਼ਾ, ਮਸਤੀ, ਕਮਲਾਪਨ। ਯਥਾ—*'ਬਿਨਸਿਓ ਸਭੁ ਪਰਮਾਦ' (੧੨੨੬)*।

**ਪਰਮਾਦਿ** [*ਸੰ: । ਸੰਸਕ੍ਰਿਤ, ਪਰੰ (=ਕੇਵਲ)+ਆਦਿ। ਜੋ ਕੇਵਲ ਆਦਿ ਰੂਪ ਹੈ। ਵਿਸ਼੍ਵ ਦਾ ਆਦਿ, ਭਾਵ ਅਕਾਲ ਪੁਰਖ ਯਾ ਪਰਮ+ ਆਦਿ=ਸਭ ਤੋਂ ਪਹਿਲਾ (ਪੁਰਖ)*] ਵਾਹਿਗੁਰੂ। ਯਥਾ—*'ਪਰਮਾਦਿ ਪੁਰਖ ਮਨੋਪਿਮੰ' (੫੨੬)*, ਸੰਧੀ ਖੋਲ੍ਹਿਆਂ ਇਉਂ ਪੜ੍ਹੀਵੇਗਾ—*'ਪਰਮਾਦਿ ਪੁਰਖਮਨੋਪਿਮੰ'*।

**ਪਰਮਾਨਾਦਿ** [*ਗੁ: । ਸੰਸਕ੍ਰਿਤ, ਪਰਮ+ਅਨਾਦਿ*]
੧. ਜਿਸ ਦਾ ਮੂਲੋਂ ਹੀ ਮੁਢ ਨਾ ਹੋਵੇ।
੨. [*ਪਰਮ+ਆਨੰਦ*] ਜੋ ਪੂਰਾ ਅਨੰਦ ਸਰੂਪ ਵਾਲਾ ਹੋਵੇ। ਦੇਖੋ 'ਨਾਦ ੫.'
ਯਥਾ—*'ਜਪਿ ਹਰਿ ਹਰਿ ਪਰਮਾਨਾਦੁ' (੩੦੧)*।

**ਪਰਮਾਨੰਦ** [*ਗੁ: । ਸੰਸਕ੍ਰਿਤ*] ੧. ਪਰਮ ਅਨੰਦ, ਮਹਾਂ ਸੁਖ।
੨. [*ਸੰ:*] ਪਰਮ ਅਨੰਦ ਸਰੂਪ ਵਾਹਿਗੁਰੂ। ਯਥਾ—*'ਨਹ ਚੀਨਿਆ ਪਰਮਾਨੰਦੁ ਬੈਰਾਗੀ' (੯੯੧)*।
੩. [*ਸੰ:*] ਇਕ ਭਗਤ ਜੀ ਦਾ ਨਾਉਂ ਹੈ। ਯਥਾ—*'ਪਰਮਾਨੰਦ ਸਾ[illegible] ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ' (੧੨੫੩)*।

**ਪਰਮਾਨੰਦਾ** [*ਸੰਬੰ: । ਸੰਸਕ੍ਰਿਤ, ਪਰਮਾਨੰਦ । ਆ (= ਦਾ) ਪ੍ਰਤੇ[illegible]*] ਪਰਮ ਅਨੰਦ ਸ੍ਵਰੂਪ ਵਾਲੇ ਵਾਹਿਗੁਰੂ ਦਾ। ਯਥਾ—*'ਜੋ ਨ ਸੁਨੀ[illegible] ਜਸੁ ਪਰਮਾਨੰਦਾ' (੧੮੮)*।

**ਪਰਮਾਰਥ/ਪਰਮਾਰੰਥ** [*ਸੰ: । ਸੰਸਕ੍ਰਿਤ, ਪਰਮਾਰ੍ਥ । ਦੇਸ਼ ਭਾਸ਼[illegible] ਪਰਮਾਰੰਥ । ਪੰਜਾਬੀ, ਪਰਮਾਰਥ*] ਸਭ ਤੋਂ ਉੱਚੀ ਤੇ ਚੰਗੀ ਵਸਤ[illegible] ਸਭ ਤੋਂ ਉੱਚ ਪ੍ਰਯੋਜਨ, ਸੱਚਾਈ, ਆਤਮ ਸੁਖ, ਆਤਮਾ ਦ[illegible] ਕਲਿਆਨ ਦਾ ਰਸਤਾ। ਯਥਾ—*'ਪਰਮਾਰਥ ਪਰਵੇਸ ਨਹੀ' (੬੫੮*

ਤਥਾ—*'ਹਰਿ ਗੁਣ ਗਾਵਹਿ ਮਿਲਿ ਪਰਮਾਰੰਥ' (੪੧੩)।*

**ਰਮਲੁ** [*ਸੰ: । ਸੰਸਕ੍ਰਿਤ, ਪਰਿਮਲ*]

੧. ਡਾਢੀ ਚੰਗੀ ਖ਼ੁਸ਼ਬੋ, ਜੋ ਖ਼ੁਸ਼ਬੋ ਵਾਲੀਆਂ ਸ਼ੈਆਂ ਦੇ ਮਿਲਣ ਤੋਂ ਬਣੇ। ਯਥਾ—*'ਸਤੁ ਪਰਮਲੁ ਤਨਿ ਵਾਸੁ' (੧੬)।*

੨. ਚੰਦਨ। ਦੇਖੋ, 'ਤਲਹੀਅਲ', 'ਲਾਛੈ'

੩. [*ਖ: ਤ: ਪੁ: ਸ: । ਹਿੰਦੀ, ਪਰ+ਮਲ*] ਪਰਾਈ ਮੈਲ। ਯਥਾ—*'ਪਰ ਨਿੰਦਾ ਪਰਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ' (੧੫),* ਤਥਾ—*'ਕਾਈ ਆਸ ਨ ਪੁੰਨੀਆ ਨਿਤ ਪਰਮਲੁ ਹਿਰਤੇ' (੩੧੭)।*

੪. [*ਗੁ: । ਹਿੰਦੀ*] ਮੈਲ ਤੋਂ ਪਰੇ, ਨਿਰਮਲ।

**ਾਰਮਲੋ** [*ਗੁ: । ਹਿੰਦੀ*] ਮੈਲ ਤੋਂ ਪਰੇ। ਦੇਖੋ, 'ਲਾਛੈ'

**ਰਮਲੀਓ** [*ਸੰ: । ਸੰਸਕ੍ਰਿਤ*] ਚੰਦਨ ਵਤ (ਈਸ਼੍ਵਰ)। ਦੇਖੋ, 'ਲਾਛੈ'

**ਪ੍ਰਿਅ** [*ਗੁ: । ਸੰਸਕ੍ਰਿਤ*] ਪਿਆਰਾ।

**ਰਾਰਾ** ਦੇਖੋ, 'ਖਾਨ ਪਰਾਰਾ'

**ਰੇ** [*ਕ੍ਰਿ: । ਸੰਸਕ੍ਰਿਤ, ਪ੍ਰੇਰਿਤ*] ਪ੍ਰੇਰਨਾ ਕਰਦਾ ਹੈ, ਚਲਾਵਣਾ ਕਰਦਾ ਹੈ। ਯਥਾ—*'ਜਿਉ ਪ੍ਰੇਰੇ ਤਿਉ ਕਰਨਾ' (੭੯੮)।*

**ਰੇਰੈ** [*ਗੁ: । ਪੰਜਾਬੀ, ਪਰੇ+ਰੇ=ਪਰੇਰੈ=ਹੋਰ ਪਰੇ*] ਦੂਰ, ਪਰੇਡੇ। ਯਥਾ—*'ਕਸਮਲਾ ਮਿਟਿ ਜਾਹਿ ਪਰੇਰੈ' (੧੩੦੧)।*

**ਰੂਰਉ** [*ਸੰ: । ਦੇਸ਼ ਭਾਸ਼ਾ*] ਚੰਦ੍ਰ ਬੰਸੀ ਪਰੂਰਵਾ ਯਾ ਪਰੂਰਵਸ[1] ਰਾਜਾ। ਯਥਾ—*'ਦੂਰਬਾ ਪਰੂਰਉ ਅੰਗਰੇ' (੧੩੯੦)।*

**ਰਿਓ** [*ਗੁ: । ਸੰਸਕ੍ਰਿਤ, ਪ੍ਰੇਰਿਤ*] ਪ੍ਰੇਰਿਆ ਹੋਇਆ, ਕਿਸੇ ਪਾਸੇ ਵੱਲ ਕਿਸੇ ਦਾ ਲਾਇਆ ਹੋਇਆ। ਯਥਾ—*'ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ' (੮੨੧)।*

**ਰਲਾ** [*ਕ੍ਰਿ: । ਪੰਜਾਬੀ, ਪਰੇ। ਲਾ, ਪ੍ਰਤੇ*] ਪਰੇ ਗਿਆ, ਪਰੇ ਹੋ ਗਿਆ। ਯਥਾ—*'ਭਉਜਲੁ ਪਾਰਿ ਪਰਲਾ' (੮੯੧)।*

**ਰੁਲੀ** [*ਸੰ: । ਸੰਸਕ੍ਰਿਤ, ਪ੍ਰਲਯ। ਪੰਜਾਬੀ, ਪਰਲੋ। ਈ, ਪ੍ਰਤੇ*] ਪਰਲੋ ਕਰਨ ਵਾਲਾ। ਯਥਾ—*'ਧਰਮ ਰਾਇ ਪਰੁਲੀ ਪ੍ਰਤਿਹਾਰੁ' (੧੨੯੨)।*

**ਰਾਲ** [*ਸੰ: । ਪੰਜਾਬੀ, ਪਰਾਲੀ, ਪ੍ਰਾਲੀ। ਦੇਖੋ, 'ਪਲਰ' ਦੀ ਵਿਤਪਤੀ*]

੧. ਜਿਸ ਤਰ੍ਹਾਂ ਕਣਕ ਦੇ ਸਿਟੇ ਕਟਿਆਂ ਨਾੜ ਰਹਿ ਜਾਂਦਾ ਹੈ, ਤਿਵੇਂ ਝੋਨੇ ਦੇ ਸਿਟੇ ਕਟਿਆਂ ਪਿਛੇ ਜੋ ਰਹਿ ਜਾਏ ਸੋ ਪਰਾਲੀ, ਭਾਵ ਨਿਸਫਲ ਸ਼ੈ। ਯਥਾ—*'ਸਭਿ ਬੰਨਹਿ ਪੰਡ ਪਰਾਲਿ' (੧੫),* ਸਾਰੇ ਘਾਹ ਦੀਆਂ ਪੰਡਾਂ ਬੰਨ੍ਹਦੇ ਹਨ, ਭਾਵ ਬ੍ਰਿਥਾ ਯਤਨ ਕਰਦੇ ਹਨ।

੨. ਨਿਸਫਲ ਯਤਨ।

**ਪਰੀਲਾ** [*ਗੁ: । ਸੰਸਕ੍ਰਿਤ, ਪਰਿ=ਪਰੇ+ਇਲਾ=ਬਾਣੀ*]

੧. ਬਾਣੀ ਤੋਂ ਪਰੇ (ਉਸ ਤੋਂ ਬੀ ਪਰੇ), ਕਥਨ ਤੋਂ ਬਾਹਰ। ਯਥਾ—*'ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ' (੪੯੮),* ਬਾਣੀ ਤੋਂ ਪਰੇ (ਉਸ ਤੋਂ) ਬੀ ਪਰੇ ਹੈ।

੨. [*ਸੰਪ੍ਰਦਾ*] ਪਰੇ ਤੋਂ ਪਰੇ।

**ਪਰਲੋਕ** [*ਸੰ: । ਸੰਸਕ੍ਰਿਤ, ਪਰ+ਲੋਕ, ਦੂਸਰਾ ਲੋਕ*] ਸੁਰਗ, ਬੈਕੁੰਠ। ਯਥਾ—*'ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ' (੧੨੫੩),* ਉਹ ਅਵਿਦਿਆ ਸਾਧੀ ਕਿ ਜਿਸ ਨਾਲ ਪਰਲੋਕ ਵਿਚ ਅਪਜਸ ਜਾਵੇ (ਪਹੁੰਚ)। ਅਥਵਾ ਜਿਸ ਤਰ੍ਹਾਂ (ਲੋਕ ਵਿਚ ਤਾਂ) ਅਪਕੀਰਤੀ (ਹੋਵੇ ਤਾਂ) ਪਰਲੋਕ (ਹੱਥੋਂ ਚਲਾ) ਜਾਵੇ, ਉਹ ਅਵਿਦਿਆ ਕਮਾਈ।

**ਪਰਲਪ** [*ਗੁ: । ਮਿਸ਼੍ਰਤ, ਪ੍ਰਲੇਪ=ਚੰਗੀ ਤਰ੍ਹਾਂ ਲਿਪਿਆ*] ਭਲੀ ਤਰ੍ਹਾਂ ਲਿੱਪਿਆ ਹੋਇਆ (ਗਾਰੇ ਨਾਲ)। ਯਥਾ—*'ਖਾਈ ਕੋਟੁ ਨ ਪਰਲਪ ਗਾਰਾ' (੧੧੬੧)।*

**ਪਰਾਵੈ** [*ਕ੍ਰਿ: । ਸੰਸਕ੍ਰਿਤ, ਪਰਾਵਰ੍ਤੁ=ਮੋੜਨ। ਪੁ: ਪੰਜਾਬੀ, ਪਰਾਵਨਾ*] ਰੋਕ ਕਰੇ। ਯਥਾ—*'ਬਾਹਰਿ ਜਾਤਉ ਉਲਟਿ ਪਰਾਵੈ' (੪੧੪),* ਬਾਹਰ ਜਾਂਦੇ ਮਨ ਨੂੰ ਉਲਟਾ ਰੋਕੇ।

**ਪਰੀਵਾਂ** [*ਕ੍ਰਿ: । ਦੇਸ਼ ਭਾਸ਼ਾ*] ਪਾਰ ਹੋਣਾ। ਯਥਾ—*'ਹਰਿ ਰੰਗਿ ਪਾਰਿ ਪਰੀਵਾਂ ਜੀਉ' (੯੯),* ਹਰੀ ਦੇ ਪ੍ਰੇਮ ਕਰ ਕੇ ਭਵਸਾਗਰ ਤੋਂ ਪਾਰ ਪਵਾਂ।

**ਪਰੇਵੈ** [*ਕ੍ਰਿ: । ਦੇਸ਼ ਭਾਸ਼ਾ*] ਪਾ ਲੈਂਦੀ ਹੈ। ਯਥਾ—*'ਜਤਨ ਕਰਉ ਉਰਝਾਇ ਪਰੇਵੈ' (੩੭੧)।*

**ਪੂਰੇਵ** [*ਕ੍ਰਿ: । ਸੰਸਕ੍ਰਿਤ, ਪੂਰ੍ਣ। ਪੰਜਾਬੀ, ਪੂਰਨਾ ਤੋਂ ਪੂਰੇਵਨਾ*] ਪੂਰੀ ਕਰਦਾ ਹੈ। ਯਥਾ—*'ਮਨਸਾ ਸਭ ਪੂਰੇਵ' (੪੪)।*

**ਪਰਵਸ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਪਰਵਸ਼*] ਦੂਜੇ ਦੇ ਅਧੀਨ। ਯਥਾ—*'ਕਾਮ ਹੇਤਿ ਕੁੰਚਰੁ ਲੈ ਫਾਂਕਿਓ ਓਹੁ ਪਰਵਸਿ ਭਇਓ ਬਿਚਾਰਾ' (੬੭੧)।*

**ਪਰਵੇਸ/ਪ੍ਰਵੇਸ** [*ਸੰ: । ਸੰਸਕ੍ਰਿਤ, ਪ੍ਰਵੇਸ਼*] ਅੰਦਰ ਜਾਣਾ, ਵੜਨ, ਦਖ਼ਲ। ਯਥਾ—*'ਰਵਿ ਸਸਿ ਤਹ ਨ ਪ੍ਰਵੇਸੰ' (੯੨),* ਤਥਾ—*'ਪਰਮਾਰਥ ਪਰਵੇਸ ਨਹੀ' (੬੫੮)।*

**ਪਾਰਿ ਵਸਾਇ**[1] [*ਵਾਕਜ। ਪੰਜਾਬੀ। ਦੇਖੋ, 'ਬਸਾਇ'*] ਵਸ ਲਗਦੇ। ਯਥਾ—*'ਸਾਕਤ ਸੰਗੁ ਨ ਕੀਜਈ ਪਿਆਰੇ ਜੇਕਾ ਪਾਰਿ ਵਸਾਇ' (੬੪੧),* ਜਿੰਨੀ ਕੁ ਵਾਹ ਲਗੇ ਦੁਸ਼ਟਾਂ ਦੀ ਸੰਗਤ ਨਾ ਕਰਨੀ ਚਾਹੀਏ।

**ਪਰਵਾਹ** [*ਸੰ: । ਫ਼ਾਰਸੀ*] ੧. ਇੱਛਾ, ਲੋੜ, ਫ਼ਿਕਰ, ਭੈ। ਯਥਾ—*'ਪਰਵਾਹ ਨਾਹੀ ਕਿਸੈ ਕੇਰੀ' (੪੭੩)।*

੨. [*ਸੰਸਕ੍ਰਿਤ, ਪ੍ਰਵਾਹ*] ਦੇਖੋ, ਅਗਲਾ ਪਦ।

**ਪ੍ਰਵਾਹ** [*ਸੰ: । ਸੰਸਕ੍ਰਿਤ*] ਨਦੀ ਦਾ ਵਹਾਉ। ਯਥਾ—*'ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ' (੧੩੮੫)।*

**ਪਰਾਵਹੁ** [*ਕ੍ਰਿ: । ਦੇਸ਼ ਭਾਸ਼ਾ*] ਪਵੋ, ਪ੍ਰਾਇਣ ਹੋਵੇ। ਯਥਾ—*'ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ' (੪੧੮)।*

**ਪੈਰੀ ਵਾਜਾ** [*ਖ: ਤ: ਪੁ: ਸ: । ਪੰਜਾਬੀ, ਪੈਰੀ+ਵਾਜਾ*] ਯਥਾ—

---

੧. ਸਿਕੰਦਰ ਨਾਲ ਜਿਸ ਦੇਸ਼ ਭਗਤ ਰਾਜਾ ਪੋਰਸ ਦਾ ਯੁੱਧ ਹੋਇਆ ਹੈ, ੩੨੭ ਬਰਸ ਈਸਵੀ ਸੰਮਤ ਤੋਂ ਪਹਿਲਾਂ, ਗ਼ਾਲਬਨ ਏਸੇ ਪੁਰੂਰਵਸ ਕੁਲ ਦਾ ਸੀ ਅਰ ਅਚਰਜ ਨਹੀਂ ਕਿ ਤੁਕ ਵਿਚ ਜਿਸ ਪਰੂਰਉ ਦਾ ਜ਼ਿਕਰ ਹੈ, ਉਹ ਪੋਰਸ (ਪੁਰੂਰਵਸ) ਦਾ ਵਡਾ ਆਪਣੇ ਸਮੇਂ ਪੰਜਾਬ ਦਾ ਹੀ ਰਾਜਾ ਹੋਵੇ, ਜਿਸ ਦੀ ਰਾਜਧਾਨੀ ਗੁਜਰਾਤ ਦੇ ਕਿਤੇ ਲਾਗੇ ਸੀ।

੧. (ੳ) ਪਾਰਵਸ਼੍ਯੰ, ਸੰਸਕ੍ਰਿਤ ਪਦ ਹੈ, ਇਸ ਦੇ ਅਰਥ ਹਨ, ਪ੍ਰਾਧੀਨਤਾ। ਹੋ ਸਕਦਾ ਹੈ ਕਿ ਪਹਿਲਾਂ ਇਹ ਪਦ ਐਉਂ ਬੋਲਦੇ ਹੋਣ—'ਹਛਾ' ਜਿੰਨਾ ਯਤਨ ਪਾਰਵਸ਼ੀ ਪਾਸੋਂ ਹੋ ਸਕਦਾ ਹੈ ਮੈਂ ਕਰਾਂਗਾ'; ਫੇਰ ਹੌਲੇ ਹੌਲੇ ਏਹ—ਜਿੰਨੀ ਤਾਕਤ ਹੈ ਓਨੀ ਵਾਹ ਲਾਵਾਂਗਾ—ਦੇ ਅਰਥਾਂ ਵਿਚ ਵਰਤਿਆ ਗਿਆ ਹੋਵੇ।

(ਅ) ਯਾ—ਵਸ + ਜਾਇ (= ਵਸਾਇ) ਜ਼ੋਰ ਚਲੇ, ਪਾਰ = ਦੂਸਰਾ ਕੰਢਾ, ਅਰਥਾਤ ਆਪਣੇ ਅਖ਼ਤਿਆਰ ਦੇ ਪਰਲੇ ਸਿਰੇ ਤਕ ਕਿ ਮੈਂ ਆਪਣੇ ਵਸ ਚਲਦੇ ਪਰਲੇ ਸਿਰੇ ਤਕ ਯਤਨ ਕਰਾਂਗਾ।

*'ਪੈਗੀ ਵਾਜਾ ਸਦਾ ਨਿਹਾਲ' (੩੫੦)*, ਪੈਰਾਂ (ਨਾਲ ਬੱਝ ਕੇ ਵੱਜਣ ਵਾਲਾ) ਵਾਜਾ, ਘੁੰਘਰੂ ਬੰਨ੍ਹਣੇ ਹਨ।

**ਪ੍ਰਵਣੇ** [*ਸੰ: । ਸੰਸਕ੍ਰਿਤ, ਪ੍ਰਮਾਣ*]

੧. ਪਰਵਾਨ, ਮਨਜ਼ੂਰ। ਯਥਾ—*'ਮੇਰੇ ਮਨ ਕਲਿ ਕੀਰਤਿ ਹਰਿ ਪ੍ਰਵਣੇ' (੯੭੬)*, ਹੇ ਮੇਰੇ ਮਨ! ਹਰੀ ਦੀ ਕੀਰਤਿ ਹੀ ਕਲਜੁਗ ਵਿਚ ਪਰਵਾਨ ਹੈ।

੨. [*ਸੰਸਕ੍ਰਿਤ, ਪ੍ਰਵਣ:*] ਚੌਂਕ, ਗਾਡੀ ਰਾਹ।

੩. [*ਸੰਸਕ੍ਰਿਤ, ਪ੍ਰਮਨਸ੍*] ਅਨੰਦਮਯ, ਅਨੰਦ।

**ਪਰਵਾਣੁ** [*ਸੰ: । ਸੰਸਕ੍ਰਿਤ, ਪਰਮਾਣ*]

੧. ਮਨਜ਼ੂਰ, ਪ੍ਰਮਾਣੀਕ। ਯਥਾ—*'ਪਰਵਾਣੁ ਗਣੀ ਸੇਈ ਇਹ ਆਏ' (੭੪੯)*, ਤਥਾ—*'ਜਿਨੀ ਜਾਣੁ ਸੁਜਾਣਿਆ ਜਗਿ ਤੇ ਪੂਰੇ ਪਰਵਾਣੁ' (੧੩੨੯)।*

੨. ਤੋਲ। ਦੇਖੋ, ਅਗਲਾ ਪਦ।

**ਪਰਵਾਣਾ** [*ਸੰ: । ਸੰਸਕ੍ਰਿਤ, ਪਰਿਮਾਣ=ਤੋਲ*]

੧. ਮਾਪ, ਵੱਟਾ, ਤੋਲ। ਯਥਾ—*'ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ' (੪੬੯)।*

੨. [*ਸੰਸਕ੍ਰਿਤ, ਪਰਵਾਣਿ*] ਹਾਕਮ, ਰਾਜਾ, ਨਿਆਇਕਾਰੀ। ਯਥਾ—*'ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ' (੯੦੨)*, ਹਾਕਮ ਹੋ ਕੇ ਜੋ ਜ਼ੁਲਮ ਕਰੇ, ਅਥਵਾ ਹਾਕਮ ਹੋ ਕੇ (ਹੁਕਮ ਦਾ ਪਰਵਾਨਾ ਚਲਦਾ ਹੈ ਤਦ ਚਪਰਾਸੀ ਲੋਕ) ਜ਼ੁਲਮ ਕਰਦੇ ਹਨ, ਇਹੋ ਕਲਜੁਗ ਦੇ ਲੱਛਣ ਹਨ)।

੩. [*ਫ਼ਾਰਸੀ, ਪਰਵਾਨਹ*] ਹਾਕਮ ਦਾ ਹੁਕਮ ਲਿਖਿਆ ਹੋਇਆ। ਯਥਾ—*'ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ' (੯੨੩)*, ਤਥਾ—*'ਪਰਵਾਣਾ ਆਇਆ ਹੁਕਮਿ ਪਠਾਇਆ' (੬੮੮)।*

**ਪਰਵਦਗਾਰ** [*ਸੰ: । ਫ਼ਾਰਸੀ, ਪਰਵਰਦਗਾਰ*] ਪਾਲਨਾ ਕਰਨ ਵਾਲਾ, ਵਾਹਿਗੁਰੂ। ਯਥਾ—*'ਪਰਵਦਗਾਰ ਅਪਾਰ ਅਗਮ ਬੇਅੰਤ ਤੂੰ' (੪੮੮)।*

**ਪਰਵਾਨਾ** [*ਸੰ: । ਫ਼ਾਰਸੀ, ਪਰਵਾਨਹ*] ਕਾਗਦ ਪਰ ਲਿਖਿਆ ਹਾਕਮਾਂ ਦਾ ਹੁਕਮ। ਯਥਾ—*'ਲਿਖਿਆ ਕਿਰਤੁ ਧੁਰੇ ਪਰਵਾਨਾ'। (੯੩੨)*

**ਪਰਵਾਨੀ** [*ਕ੍ਰਿ: । ਹਿੰਦੀ, ਪੜਨਾ, ਪਰਨਾ ਤੋਂ*] ਪੈਂਦੀ ਹੈ। ਯਥਾ—*'ਜੈਸੇ ਦਰਪਨ ਮਾਹਿ ਬਦਨ ਪਰਵਾਨੀ' (੧੩੧੮)*, ਜਿਕੁਰ ਸ਼ੀਸ਼ੇ ਵਿਚ ਸਰੀਰ ਦਾ ਅਕਸ ਪੈਂਦਾ ਹੈ।

**ਪੁਰਿਵਨ ਪਾਤ** [*ਵਿਸ਼ੇਸ਼ਣ ਵਿਸ਼ੇਸ਼ਯ। ਹਿੰਦੀ*] ਚੌਪਤੀ ਦਾ ਪੱਤ੍ਰ। ਯਥਾ—*'ਜਹ ਉਪਜੈ ਬਿਨਸੈ ਤਹੀ ਜੈਸੇ ਪੁਰਿਵਨ ਪਾਤ' (੮੫੭)।*

**ਪਰਵਾਰ** [*ਸੰ: । ਸੰਸਕ੍ਰਿਤ, ਪਰਿਵਾਰ*] ਟੱਬਰ, ਕਬੀਲਾ। ਯਥਾ—*'ਤੁਸੀ ਪੁਤ ਭਾਈ ਪਰਵਾਰ ਮੇਰਾ' (੯੨੩)*, ਤਥਾ—*'ਪਰਵਾਰੈ ਸਾਧਾਰੁ' (੩)।*

**ਪਾਰਾਵਾਰ** [*ਸੰ: । ਸੰਸਕ੍ਰਿਤ, ਪਾਰ: +ਅਵਾਰ*]

੧. ਸਮੁੰਦ੍ਰ।

੨. ਹਦ, ਅੰਤ।

੩. ਆਰ ਪਾਰ, ਸਾਰਾ ਫੈਲਾਉ। ਯਥਾ—*'ਨਾਨਕ ਅੰਤ ਨ ਜਾਪਨੀ ਹਰਿ ਤਾਕੇ ਪਾਰਾਵਾਰ' (੪੭੫)।*

**ਪਰਵਰਿਆ** [*ਕ੍ਰਿ: । ਸੰਸਕ੍ਰਿਤ, ਪ੍ਰਵਰ*] ਆਛਾਦਾਨ, ਘਿਰਿਆ, ਪਰਿਵੇਸ੍ਰਤ ਹੋਣਾ। ਯਥਾ—*'ਓਸੁ ਅੰਤਰਿ ਨਾਮੁ ਨਿਧਾਨੁ ਹੈ ਨਾਮੋ ਪਰਵਰਿਆ' (੮੭)*, ਨਾਮ ਕਰ ਪਰਿਵਾਰਤ ਹੈ।

**ਪਰਵਿਰਤਿ/ਪਰਵਿਰਤੀ** [*ਸੰ: । ਸੰਸਕ੍ਰਿਤ, ਪ੍ਰਵ੍ਰਿਤ੍ਰਿ*] ਪਸਾਰਾ, ਫੈਲਾਉ, ਨਵਿਰਤੀ ਦੇ ਉਲਟ। ਯਥਾ—*'ਪਰਵਿਰਤਿ ਨਿਰਵਿਰਤਿ ਹਾਠਾ ਦੋਵੈ' (੧੨੮੦)।*

ਤਥਾ—*'ਪਰਵਿਰਤਿ ਨ ਪੜਹੁ ਰਹੀ ਸਮਝਾਇ' (੧੧੫੪)।* ਦੇਖੋ, 'ਪ੍ਰਵਿਰਤ ਮਾਰਗੰ'

ਤਥਾ—*'ਪਰਵਿਰਤੀ ਨਰਵਿਰਤਿ ਪਛਾਣੈ' (੧੦੨੭)*, ਕੰਮ ਕਰਨ ਵਾਲੀ ਜ਼ਿੰਦਗੀ ਬਸਰ ਕਰਨ ਨੂੰ ਪ੍ਰਵਿਰਤੀ ਦਾ ਜੀਵਨ ਕਹਿੰਦੇ ਹਨ ਤੇ ਸੰਸਾਰਕ ਕੰਮਾਂ ਤੋਂ ਅਲੱਗ ਹੋ, ਕੇਵਲ ਜਪ, ਤਪ, ਧਿਆਨ ਦੇ ਜੀਵਨ ਨੂੰ ਨਵਿਰਤੀ ਦਾ ਜੀਵਨ ਕਹਿੰਦੇ ਹਨ, ਇਸ ਲਈ ਪਰਵਿਰਤੀ ਦਾ ਅਰਥ ਗ੍ਰਿਹਸਤ ਤੇ ਨਵਿਰਤੀ ਦਾ ਤਿਆਗ ਵੀ ਹੁੰਦਾ ਹੈ। ਯਥਾ—*'ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ' (੭੭੩)।*

**ਪ੍ਰਵਿਰਤਿ ਮਾਰਗੰ** [*ਵਿਸ਼ੇਸ਼ਣ ਵਿਸ਼ੇਸ਼। ਦੇਖੋ, 'ਪਰਵਿਰਤਿ' ਸੰਸਕ੍ਰਿਤ, ਮਾਰ੍ਗ:*] ਫੈਲਾਵ ਦਾ ਰਾਹ, ਪਸਾਰੇ ਵਾਲੇ ਰਸਤੇ। ਯਥਾ—*'ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ' (੧੩੫੫)*, ਪਸਾਰੇ ਵਾਲੇ ਰਾਹ ਵਿਚ ਵਰਤਣ ਨਾਲ ਨਾਸ ਹੁੰਦਾ ਹੈ।

**ਪਰਵਰਿਯਉ** [*ਕ੍ਰਿ: । ਸੰਸਕ੍ਰਿਤ, ਪ੍ਰਵ੍ਰਿਤ੍ਰ*] ਪ੍ਰਵਿਰਤ ਹੋਇਆ ਹੈ ਪਸਰਿਆ ਹੈ। ਯਥਾ—*'ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ' (੧੩੯੫)।*

**ਪਰਵਾਲਾ** [*ਸੰ: । ਸੰਸਕ੍ਰਿਤ, ਪ੍ਰਵਾਲ=੧. ਮੂੰਗਾ, ੨. ਨਵਾਂ ਪੱਤਾ ਨਵੀਂ ਲਗਰ*]

੧. ਮੁੰਗਾ ਫਲ, ਗੁਲੀਆਂ। ਦੇਖੋ, 'ਪਰਵਾਲੇ'

੨. {ਪਰ} ਪਰੇ ਹੋਣਾ {ਵਾਲਾ} ਬੰਧਨਾਂ ਤੋਂ। ਯਥਾ—*'ਸੁਇਨੇ ਕ[ਾ] ਬਿਰਖੁ ਪਤ ਪਰਵਾਲਾ ਫੁਲ ਜਵੇਹਰ ਲਾਲ' (੧੪੭)*, ਭਾਵ (ਗੁ[ਰੂ] ਜੀ) ਸੋਨੇ ਦਾ ਬ੍ਰਿਛ ਹਨ। ਬੰਧਨਾਂ ਤੋਂ ਪਰੇ ਹੋਣਾ ਪੱਤ੍ਰ ਹਨ, (ਅਥਵ[ਾ] ਕਰੁਣਾ, ਮੈਤ੍ਰੀ ਆਦਿ ਗੁਲੀਆਂ ਹਨ) ਅਰ ਜਵਾਹਰ ਤੇ ਲਾ[ਲ] (ਪ੍ਰੇਮ ਤੇ ਸਾਖਿਆਤਕਾਰ) ਇਹ ਫੁੱਲ ਹਨ।

**ਪਰਵਾਲੇ** [*ਸੰ: । ਦੇਖੋ, 'ਪਰਵਾਲਾ'*] ਮੂੰਗੇ, ਗੁਲੀਆਂ। ਯਥਾ—*'ਨਾ[ਮੁ] ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ' (੩੦੯)।*

**ਪਰਵੇਲਿ** [*ਵਿਸ਼ੇਸ਼ਣ ਵਿਸ਼ੇਸ਼ਯ। ਪੁ: ਪੰਜਾਬੀ, ਪਰ=ਪਰਾਈ। ਵੇਲ ਇਸਤ੍ਰੀ*] ਪਰਾਈ ਇਸਤ੍ਰੀ। ਯਥਾ—*'ਪਰਵੇਲਿ ਨ ਜੋਹੇ ਕੰ[ਤ] ਤੂ' (੧੦੯੫)।* ਦੇਖੋ, 'ਵੇਲਿ'

**ਪਲ** [*ਸੰ: । ਸੰਸਕ੍ਰਿਤ*] ੧. ਇਕ ਘੜੀ ਦਾ ਸੱਠਵਾਂ ਹਿੱਸਾ, ਥੋੜ੍ਹਾ ਸਮਾਂ। ਯਥਾ—*'ਇਕੁ ਪਲੁ ਦਿਨਸੁ ਮੋਕਉ ਕਬਹੁ ਨ ਬਿਹਾਵੈ' (੩੭੪)*

੨. [*ਸੰਸਕ੍ਰਿਤ, ਧਾਤੂ, ਪਲ=ਹਿੱਲਨਾ*] ਪਲਕਾਰਾ। ਦੇਖੋ, 'ਪੰਕਜ ੬[...]

੩. ਦੇਖੋ, 'ਪਲੈ ੩.'

**ਪਲਾ** [*ਸੰ: । ਪੰਜਾਬੀ, ਪੱਲਾ*] ਪੱਲਾ, ਦਾਮਨ, ਕੱਪੜੇ ਦਾ ਲੜ [...] ਭਾਵ ਸ਼ਰਨ ਤੇ ਆਸਰੇ ਤੋਂ ਹੈ। ਯਥਾ—*'ਤਿਨਿ ਓਟ ਗਹੀ ਸ[...] ਪਲਾ' (੬੭੮)।* ਦੇਖੋ, 'ਪਲੀਆ'

**ਪਲੀ** [*ਕ੍ਰਿ: । ਸੰਸਕ੍ਰਿਤ, ਪਾਲਨ। ਪੰਜਾਬੀ, ਪਲਨਾ*] ਪਰਵਰਿ[...]

ਪਾਉਣੀ, ਤਕੜੇ ਹੋਣਾ, ਪਲ ਕੇ ਪੱਕ ਜਾਣਾ। ਵਾਲ ਜਦ ਪਲ ਜਾਂਦੇ ਹਨ ਤਦ ਚਿੱਟੇ ਹੋ ਜਾਂਦੇ ਹਨ, ਇਸ ਕਰਕੇ ਸਿਰ, ਦਾੜ੍ਹੀ ਪਲਨ ਤੋਂ ਮੁਰਾਦ ਵਾਲਾਂ ਦੇ ਚਿੱਟੇ ਹੋਣ ਦੀ ਹੁੰਦੀ ਹੈ। ਯਥਾ—*'ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ' (੧੩੮੦)।*

**ਪਲੁ** *[ਸੰ: । ਸੰਸਕ੍ਰਿਤ, ਪਲ੍ਲਵ। ਪੁ: ਪੰਜਾਬੀ, ਪਲੁ]* ਪੱਤੇ। ਯਥਾ—*'ਪਲੁ ਅਨਤ ਮੂਲੁ ਬਿਚਕਾਰਿ' (੮੭੪)।*

**ਪਲੈ** *[ਸੰ: । ਦੇਖੋ, 'ਪਲਾ']* ੧. ਲੜ ਵਿਚ, ਝੋਲੀ ਵਿਚ, ਪਲੈ ਪੈਣ ਦਾ ਭਾਵ ਪ੍ਰਾਪਤ ਹੋਣਾ। ਯਥਾ—*'ਪਲੈ ਸਭੁ ਕਿਛੁ ਪਾਇ' (੧੩੮੨)।*

੨. *[ਦੇਖੋ, 'ਪਲ']* ਪਲ ਵਿਚ। ਯਥਾ—*'ਇਸੁ ਲੋਭੀ ਕਾ ਜੀਉ ਟਲ ਪਲੈ' (੨੫),* ਇਸ ਲੋਭੀ ਦਾ ਜੀਅ ਪਲ ਵਿਚ ਟਲਦਾ ਹੈ।

੩. *[ਕ੍ਰਿ: । ਪੰਜਾਬੀ, ਪਲਨਾ]* ਪਲਦਾ ਹੈ।

**ਪਾਲ/ਪਾਲਿ** *[ਸੰ: । ਸੰਸਕ੍ਰਿਤ, ਪਾਲਿ:]* ੧. ਹੱਦ, ਕੰਧ, ਭਾਵ ਆਵਰਣ। ਯਥਾ—*'ਕੂੜੇ ਕੀ ਪਾਲਿ ਵਿਚਹੁ ਨਿਕਲੈ' (੫੯੧),* ਤਥਾ—*'ਕਿਵ ਕੂੜੈ ਤੁਟੈ ਪਾਲਿ' (੧)।*

੨. *[ਸੰਸਕ੍ਰਿਤ, ਪਾਲਿ:]* ਤਲਾਉ ਦੀ ਕੰਧ, ਪੌੜੀਆਂ, ਪੌੜ ਸਮੇਤ ਚੁਫ਼ੇਰੇ ਦਾ ਘੇਰਾ ਜੋ ਤਾਲ ਦੇ ਪਾਣੀ ਨੂੰ ਰੋਕੀ ਖੜਾ ਹੁੰਦਾ ਹੈ। ਯਥਾ—*'ਪਾਲਿ ਸਮੁਹਾ ਸਰਵਰੁ ਭਰਾ' (੧੩੭੩),* ਭਾਵ ਨਕਾ ਨਕ ਸਾਰਾ ਹੀ ਤਲਾਅ ਭਰਿਆ ਹੈ।

੩. *[ਸੰਸਕ੍ਰਿਤ, ਪਾਲਿ:]* ਪੁਲ। ਯਥਾ—*'ਗੁਰ ਸਰਵਰੁ ਸਚੀ ਪਾਲਿ' (੧੪੧੧)।*

੪. *[ਕ੍ਰਿ: । ਸੰਸਕ੍ਰਿਤ, ਪਾਲ:=ਪਾਲਣ ਵਾਲਾ]* ਪਾਲਦਾ ਹੈ। ਯਥਾ—*'ਜਿਉ ਰਾਖੈ ਮਹਤਾਰੀ ਬਾਰਿਕ ਕਉ ਤੈਸੇ ਹੀ ਪ੍ਰਭ ਪਾਲ' (੬੮੦)।*

**ਪਾਲਾ** *[ਸੰ: । ਸੰਸਕ੍ਰਿਤ, ਪ੍ਰਾਲੇਯੰ। ਪ੍ਰਾਕ੍ਰਿਤ, ਪਲਾਅ। ਪੰਜਾਬੀ, ਪਾਲਾ]*

੧. ਕੱਕਰ, ਠੰਢੀ ਰਾਤ ਨੂੰ ਜੋ ਜ਼ਿਮੀਂ ਪਰ ਚਿੱਟਾ ਚਿੱਟਾ ਪਾਣੀ ਦਾ ਜਮਾਉ ਹੋ ਜਾਂਦਾ ਹੈ।

੨. ਸਰਦੀ, ਠੰਢ। ਯਥਾ—*'ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ' (੧੪੩)।*

੩. ਉਹ ਕਾਂਬਾ ਜੋ ਤਾਪ ਚੜ੍ਹਨ ਤੋਂ ਪਹਿਲੋਂ ਲਗਦਾ ਹੈ, ਯਾ ਕਾਂਬੇ ਵਾਲਾ ਤਪ। ਯਥਾ—*'ਪਾਲਾ ਤਾਊ ਕਛੂ ਨ ਬਿਆਪੈ' (੩੭੮)।* ਦੇਖੋ, 'ਪਾਲਾ ਤਾਊ'

**ਪਾਲੈ** *[ਸੰ: । ਦੇਖੋ, 'ਪਲਾ']* ਪੱਲੇ ਵਿਚ, ਕੰਨੀ ਵਿਚ, ਭਾਵ ਕਬਜ਼ੇ ਵਿਚ। ਯਥਾ—*'ਬਹੁਤੁ ਖਜਾਨੇ ਮੇਰੈ ਪਾਲੈ ਪਰਿਆ' (੧੨੨੦)।*

**ਪੂਲਾ** *[ਸੰ: । ਦੇਖੋ, 'ਪੂਲ']* ੧. ਜੌਂ, ਕਣਕ, ਆਗ, ਘਾਹ ਆਦਿ ਪੱਠਿਆਂ ਦਾ ਇਕ ਗੱਠਾ। ੨. ਸੁੱਕੇ ਘਾਹ ਦਾ ਗੱਠਾ। ਯਥਾ—*'ਕੇਸ ਜਲੇ ਜੈਸੇ ਘਾਸ ਕਾ ਪੂਲਾ' (੮੭੦)।*

**ਪੂਲ** *[ਸੰ: । ਸੰਸਕ੍ਰਿਤ, ਪੂਲ੍=ਕੱਠਾ ਕਰਨਾ]* ਜੌਂ ਕਣਕ ਆਦਿ ਬੂਟਿਆਂ ਦਾ ਕੱਠਾ ਕਰ ਕੇ ਬੱਧਾ ਹੋਇਆ ਗੱਠਾ, ਘਾਹ ਦਾ ਗੱਠਾ। ਮੁਰਾਦ ਬਿਰਥਾ ਤੋਂ ਹੈ। ਯਥਾ—*'ਹਰਿ ਕੇ ਭਜਨ ਬਿਨੁ ਬਿਰਥਾ ਪੂਲੁ' (੧੧੪੯),* ਹਰਿ ਦੇ ਭਜਨ ਬਾਝ (ਕੋੜਾਂ ਕਰਮ) ਘਾਹ ਦੇ ਪੂਲੇ (ਵਾਂਙੂ ਬਿਰਥਾ ਹਨ)।

**ਪੇਲਿ** *[ਸੰ: । ਹਿੰਦੀ, ਪੇਲਨਾ=ਪੀੜਨਾ। ਸੰਸਕ੍ਰਿਤ, ਪੇਲ=ਚਲਾਉਣਾ]*

੧. ਪੀਡਨ=ਦਬਾਉਣਾ। ਯਥਾ—*'ਤਿਨ ਕਉ ਕਾਲੁ ਨ ਸਾਕੈ ਪੇਲਿ' (੩੫੩),* ਉਨ੍ਹਾਂ ਨੂੰ ਕਾਲ ਦਬਾਉਂਦਾ ਨਹੀਂ।

੨. ਪੀੜ ਕੇ, ਕੋਹਲੂ ਵਿਚ ਨਪੀੜ ਕੇ। ਯਥਾ—*'ਕਾਚੀ ਸਰਸਉਂ ਪੇਲਿ ਕੈ' (੧੩੭੭)।*

੩. *[ਪ੍ਰੇਰ ਦਾ ਪੇਲ]* ਪ੍ਰੇਰ ਕੇ। ਯਥਾ—*'ਹਰਿ ਲਾਵਹੁ ਮਨੂਆ ਪੇਲ' (੩੬੮)।*

**ਪਲਿਆ** ਦੇਖੋ, 'ਪਲੀ'

**ਪਲੀਆ** *[ਸੰ: । ਪੰਜਾਬੀ, ਪੱਲਾ, ਈਆ, ਨਿੰਮ੍ਰਵਾਚੀ ਪ੍ਰਤੇ]* ਪੱਲੇ, ਲੜ। ਯਥਾ—*'ਊਠਿ ਤਿਨਾ ਕੈ ਲਾਗੀ ਪਲੀਆ' (੧੦੦੪),* ਉਨ੍ਹਾਂ ਦੇ ਹੀ (ਮਾਇਆ) ਪੱਲੇ ਫੜਦੀ ਹੈ, ਭਾਵ ਗਲ ਪੈਂਦੀ ਹੈ।

**ਪਲੋਇ** *[ਗੁ: । ਸੰਸਕ੍ਰਿਤ, ਪਲਾਯਨੰ=ਭੱਜਣਾ]* ਚਲਾਇਮਾਨ, ਗੁੰਮ ਹੋਣ ਵਾਲੇ। ਯਥਾ—*'ਤਾਰਿਕਾ ਲਖ ਪਲੋਇ' (੬੪)।*

**ਪਲਾਇਣ** *[ਕ੍ਰਿ: । ਸੰਸਕ੍ਰਿਤ, ਪਲਾਯਨੰ=ਦੌੜ, ਨੱਸਣ]* ਨੱਸ ਗਏ, ਭੱਜ ਗਏ। ਯਥਾ—*'ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ' (੭੧੩)।*

**ਪਾਲਿਓ** *[ਕ੍ਰਿ: । ਸੰਸਕ੍ਰਿਤ, ਪਾਲਨ। ਪੰਜਾਬੀ, ਪਾਲਣਾ ਤੋਂ ਭੂਤਕਾਲ ਕ੍ਰਿ:]* ਪਾਲਿਆ, ਪਰਵਰਿਸ਼ ਕੀਤੀ। ਯਥਾ—*'ਕਬੀਰ ਰਾਮ ਨਾਮੁ ਜਾਨਿਓ ਨਹੀ ਪਾਲਿਓ ਕਟਕੁ ਕੁਟੰਬੁ' (੧੩੭੬)।*

**ਪਲਾਸ** *[ਸੰ: । ਸੰਸਕ੍ਰਿਤ, ਪਲਾਸ਼:]* ਢੱਕ ਦਾ ਬੂਟਾ, ਛਿਛਰਾ। ਯਥਾ—*'ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ' (੧੩੬੫)।*

**ਪਲੋਸਿ** *[ਕ੍ਰਿ: । ਪੰਜਾਬੀ, ਪਲੋਸਣਾ=ਮਲਨਾ]* ਛੁਹਣਾ, ਮਲਨਾ, ਫੇਰਨਾ। ਯਥਾ—*'ਮੂਡ ਪਲੋਸਿ ਕਮਰ ਬਧਿ ਪੋਥੀ' (੮੭੧),* ਸਿਰ ਤੇ ਹੱਥ ਫੇਰਦੇ ਹਨ ਤੇ ਕਮਰ ਨਾਲ ਪੋਥੀ ਬੱਧੀ ਹੈ।

**ਪਾਲ ਸਮੂਹਾ** ਦੇਖੋ, 'ਪਾਲਿ'

**ਪਲਾਹ** *[ਸੰ: । ਸੰਸਕ੍ਰਿਤ, ਪ੍ਰਲਾਪ=ਪਾਗਲਾਂ ਵਾਂਙੂ ਬਕਨਾ]*

੧. ਦੁੱਖ ਦੀ ਅਵਾਜ਼। ਯਥਾ—*'ਕਰਣ ਪਲਾਹ ਕਰੇ ਬਹੁਤੇਰੇ' (੭੨੨)।*

੨. *[ਸੰਸਕ੍ਰਿਤ, ਪਲਾਸ਼]* ਛਿਛਰਾ, ਢੱਕ ਯਾ ਢਾਕ ਦਾ ਬੂਟਾ।

**ਪਲਕ** *[ਸੰ: । ਸੰਸਕ੍ਰਿਤ, ਪਲ]*

੧. ਨੇਤ੍ਰ ਫਰਕਨ ਜਿੰਨਾ ਸਮਾਂ, ਨਿਮਖ।

੨. *[ਪਲ+ਕੁ]* ਪਲ ਮਾਤ੍ਰ। ਯਥਾ—*'ਪਲਕ ਨ ਥੀਵੈ ਬਾਹਰਾ' (੭੦੮),* ਤਥਾ—*'ਵਾਰਿ ਵਾਰਉ ਅਨਿਕ ਡਾਰਉ ॥ ਸੁਖੁ ਪ੍ਰਿਅ ਸੁਹਾਗ ਪਲਕ ਰਾਤ' (੧੩੦੬),* (ਅਨਵ਼ਜ:) ਅਨਿਕ ਵਾਰਿ {ਵਾਰਉ ਡਾਰਉ} ਵਾਰ ਸੁੱਟਾਂ ਰਾਤ ਨੂੰ ਪਿਆਰ ਸੁਹਾਗ ਦੇ ਇਕ ਪਲ ਮਾਤ੍ਰ ਦੇ ਸੁਖ ਉੱਤੋਂ।

੩. ਅੱਖਾਂ ਦੇ ਛੱਪਰ। ਦੇਖੋ, ਅਗਲਾ ਪਦ।

**ਪਲਕਾ** *[ਸੰ: । ਫ਼ਾਰਸੀ, ਪਲਕ=ਅੱਖਾਂ ਦੇ ਵਾਲ ਯਾ ਛੱਪਰ। ਪੰਜਾਬੀ, ਪਲਕ। ਬਹੁ-ਬਚਨ, ਪਲਕਾਂ]* (ਅੱਖ ਦੀਆਂ) ਪਲਕਾਂ, ਅੱਖਾਂ ਦੇ ਛੱਪਰ। ਯਥਾ—*'ਪਲਕਾ ਨ ਲਾਗੀ ਪ੍ਰਿਅ ਪ੍ਰੇਮ ਪਾਗੀ' (੪੬੨),* 'ਪਲਕਾਂ ਨਾ ਲਗਣੀਆਂ' ਪੰਜਾਬੀ ਮੁਹਾਵਰਾ ਹੈ, ਅਰਥ ਹੈ—ਨੀਂਦ ਨਹੀਂ ਆਉਂਦੀ।

**ਪੀਲਕ** *[ਸੰ: । ਸੰਸਕ੍ਰਿਤ, ਪੀਲੁ: =ਹਾਥੀ। ਅਰਬੀ, ਫੀਲ=ਹਾਥੀ+*

*ਕ ਪ੍ਰਤੇ ਕਰਤਾ ਦਾ* ] ਹਾਥੀਵਾਨ, ਮਹਾਉਤ। ਯਥਾ—*'ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ' (੫੧੬)*, ਮਨ ਹਾਥੀ ਹੈ, ਗਿਆਨ ਕੁੰਡਾ ਹੈ ਤੇ ਗੁਰੂ ਹਾਥੀਵਾਨ ਹੈ।

**ਪਲਕ ਰਾਤ** ਦੇਖੋ, 'ਪਲਕ'

**ਪਲਘਾ** [*ਸੰ: । ਸੰਸਕ੍ਰਿਤ, ਪਲਿਘ=ਕੰਧ*] ੧. ਆਸਰਾ, ਪਰਨਾ। ਯਥਾ—*'ਹਰਿ ਰਾਖੁ ਰਾਖੁ ਜਨ ਕਿਰਮ ਤੁਮਾਰੇ ਸਰਣਾਗਤਿ ਪੁਰਖ ਪ੍ਰਤਿ ਪਲਘਾ' (੭੩੧)*, ਹੇ ਪੂਰਨ, ਹੇ ਸ਼ਰਨ ਆਇਆਂ ਪ੍ਰਤਿ ਆਸਰਾ ਰੂਪ, ਹੇ ਹਰੀ (ਸਾਨੂੰ) ਰਖ ਲੈ ਅਸੀਂ ਆਪ ਦੇ ਕੀੜੇ (ਵਤ ਨਿੰਮ੍ਰ) ਹਾਂ। ੨. ਪਾਲਕ। ਦੇਖੋ, 'ਪ੍ਰਤਿ ਪਲਘਾ'

**ਪਲੰਘ** [*ਸੰ: । ਸੰਸਕ੍ਰਿਤ, ਪਲਜੰਕ, ਪਰਯੰਕ*] ਵੱਡਾ ਮੰਜਾ। ਯਥਾ—*'ਊਘੈ ਸਉੜਿ ਪਲੰਘੁ' (੧੨੮੮)*, ਊਂਘਦੇ ਨੂੰ ਸਉੜੀ ਥਾਂ ਹੀ ਪਲੰਘ ਹੈ। ਅਥਵਾ ਊਂਘਦੇ ਨੂੰ (ਸਉੜ)[1] ਲੇਫ ਤੇ ਪਲੰਘ ਵਿਚ ਹੀ ਮਸਤੀ ਹੁੰਦੀ ਹੈ।

**ਪਲਚਿ** [*ਕ੍ਰਿ: । ਪੁ: ਪੰਜਾਬੀ, ਪਰਚਨਾ ਤੋਂ ਪਲਚਨਾ*]

੧. ਹਿਲ ਮਿਲ ਜਾ ਕੇ।

੨. ਖਚਤ ਹੋ ਕੇ, ਫਸ ਕੇ। ਯਥਾ—*'ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ' (੧੩੩)*। ਦੇਖੋ, 'ਧਾਤੁਰ'

**ਪਲਚਾਈ** [*ਕ੍ਰਿ: । ਦੇਖੋ, 'ਪਲਚਿ'*] ਖਚਤ ਹੁੰਦੀ ਹੈ, ਫਸ ਜਾਂਦੀ ਹੈ। ਯਥਾ—*'ਮਾਤਾ ਪਿਤਾ ਸਭੁ ਹੇਤੁ ਹੈ ਹੇਤੇ ਪਲਚਾਈ ਰਾਮ' (੫੭੧)*, ਭਾਵ ਮੋਹ ਵਿਚ ਸ੍ਰਿਸ਼ਟੀ ਫਸ ਰਹੀ ਹੈ।

**ਪਲੇਟ** [*ਸੰ: । ਪੰਜਾਬੀ, ਲਪੇਟਨਾ ਦਾ ਦੂਸਰਾ ਰੂਪ ਪਲੇਟਨਾ*] ਲਪੇਟ। ਯਥਾ—*'ਮੁਲੰਮਾ ਪਲੇਟਿ ਧਰੇਹੁ' (੩੧੧)*।

**ਪਲੇਟਿਆ** [*ਕ੍ਰਿ: । ਦੇਖੋ, 'ਪਲੇਟ'*] ਲਪੇਟਿਆ, ਵਲਿਆ ਹੋਇਆ, ਫਸਿਆ ਹੋਇਆ। ਯਥਾ—*'ਗ੍ਰਿਸਤਿ ਕੁਟੰਬਿ ਪਲੇਟਿਆ' (੭੦)*।

**ਪਲਾਣੇ** [*ਸੰ: । ਫ਼ਾਰਸੀ, ਪਾਲਾਂ*] ਕਾਠੀਆਂ। ਯਥਾ—*'ਤੁਰੇ ਪਲਾਣੇ ਪਉਣ ਵੇਗ' (੪੭੨)*।

**ਪਲਤ** [*ਸੰ: । ਸੰਸਕ੍ਰਿਤ, ਪਰਤ੍ਰ=ਪ੍ਰਲੋਕ । ਪਰ=ਦੂਜਾ+ਤ੍ਰਲ੍ ਪ੍ਰਤੇ*] ਪਰਲੋਕ। ਯਥਾ—*'ਹਲਤਿ ਸੁਖੁ ਪਲਤਿ ਸੁਖੁ' (੬੮੩)*, ਲੋਕ ਪਰਲੋਕ ਵਿਖੇ ਸੁਖੀ ਹਨ। ਤਥਾ—*'ਹਲਤਿ ਪਲਤਿ ਮੁਖ ਊਜਲੇ' (੪੬)*, ਭਾਵ ਦੋਹਾਂ ਲੋਕਾਂ ਵਿਖੇ ਮੂੰਹ ਉਜਲੇ ਹੋਏ ਹਨ।

**ਪਲਤੇ** [*ਕ੍ਰਿ: । ਸੰਸਕ੍ਰਿਤ, ਪਲਿਤ*[2] *=ਸਾੜ*]

੧. ਸਾੜ ਪਾਉਂਦਾ ਹੈ, ਛਾਲਾ ਪਾਉਂਦਾ ਹੈ। ਯਥਾ—*'ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ' (੩੧੭)*। ਦੇਖੋ, 'ਲੋਹ ਸਾਰ'

੨. [*ਸੰਪ੍ਰਦਾ*] ਫਸ ਜਾਂਦਾ ਹੈ।

**ਪਲੀਤਾ**[3] [*ਸੰ: । ਫ਼ਾਰਸੀ, ਪਲੀਤਹ=ਵਲੇਟੀ ਹੋਈ ਬੱਤੀ ਜਿਸ ਨੂੰ ਅੱਗ ਲਾ ਕੇ ਬਾਲਦੇ ਹਨ*] ਤੋੜਾ ਜਿਸ ਨਾਲ ਤੋਪ ਆਦਿ ਨੂੰ ਅੱਗ ਦਿੰਦੇ ਹਨ, ਭਾਵ ਵਿਚ ਪ੍ਰੇਮ। ਯਥਾ—*'ਕਹੁ ਕਬੀਰ ਜਿਨਿ ਦੀਆ ਪਲੀਤਾ' (੩੩੩)*।

**ਪਲੀਤੀ** [*ਸੰ: । ਫ਼ਾਰਸੀ, ਪਲੀਦ=ਨਾਪਾਕ*] ਨਾਪਾਕੀ, ਅਪਵਿੱਤ੍ਰਤਾਈ। ਯਥਾ—*'ਮੂਤ ਪਲੀਤੀ ਕਪੜੁ ਹੋਇ' (੪)*।

**ਪਲੀਤੇ/ਪਲੀਤਹ** [*ਗੁ: । ਫ਼ਾਰਸੀ, ਪਲੀਦ=ਨਾਪਾਕ । ਪੰਜਾਬੀ ਵਿਚ ਤ, ਦ, ਦੀ ਸੁਰਣਤਾ ਹੈ*] ਅਪਵਿੱਤ੍ਰ, ਅਸ਼ੁੱਧ, ਨਾਪਾਕ। ਯਥਾ—*'ਪਾਂਚ ਪਲੀਤਹ ਕਉ ਪਰਬੋਧੈ' (੮੭੨)*, ਪੰਜ ਪਲੀਦਾਂ ਨੂੰ, ਭਾਵ ਪੰਜ ਗਿਆਨ ਇੰਦ੍ਰੀਆਂ ਨੂੰ।

**ਪਾਲਾ ਤਾਊ** [*ਸੰ: । ਪੰਜਾਬੀ*]

੧. ਸਰਦੀ ਤੇ ਗਰਮੀ।

੨. ਪਾਲੇ ਦਾ ਤਾਪ। ਯਥਾ—*'ਪਾਲਾ ਤਾਊ ਕਛੂ ਨ ਬਿਆਪੈ' (੩੭੮)*, ਕੰਬਣੀ ਦਾ ਤਾਪ ਕੁਛ ਨਹੀਂ ਚੜ੍ਹਦਾ।

੩. [*ਇਕ ਹੋਰ ਅਰਥ ਕਰਨ ਦਾ ਬੀ ਜਤਨ ਕਰਦੇ ਹਨ। ਮਿਸ਼੍ਰਿਤ। ਦੇਸ਼ ਭਾਸ਼ਾ, ਪਾਲਾ=ਕੰਬਣੀ ਦਾ ਤਪ। ਅਰਬੀ, ਤਾਊਨ=ਕਿਸੇ ਜੋੜ ਦੇ ਅੰਦਰ ਗਿਲਟੀ ਤੇ ਨਾਲ ਤਪ, ਗ਼ਸ਼ ਆਦਿਕ ਹੁੰਦਾ ਹੈ, ਅਰ ਰੋਗੀ ਛੇਤੀ ਮਰ ਜਾਂਦਾ ਹੈ, ਇਹ ਰੋਗ ਜਹਾਂਗੀਰ ਦੇ ਸਮੇਂ ਹਿੰਦੁਸਤਾਨ ਵਿਚ ਹੋਇਆ ਦੱਸੀਦਾ ਹੈ*] ਪਾਲੇ ਦਾ ਤਪ ਤੇ ਤਾਊਨ ਦਾ ਰੋਗ।

**ਪਾਲਨ** [*ਸੰ: । ਸੰਸਕ੍ਰਿਤ*]

੧. ਪਾਲਨਾ, ਪਰਵਰਿਸ਼ ਕਰਨੀ।

੨. ਰਖਿਆ। ਯਥਾ—*'ਜੈਸੇ ਪਾਲਨ ਸਰਨਿ ਸੇਂਘ' (੯੮੭)*।

੩. [*ਸੰਸਕ੍ਰਿਤ—ਪਲਯੰਕ ਤੋਂ ਹਿੰਦੀ, ਪਾਲਨਾ*] ਝੂਲਨਾ। ਯਥਾ—*'ਬਾਲਕੁ ਪਾਲਨ ਪਉਢੀਅਲੇ' (੯੭੨)*।

**ਪਲ ਪੰਕਜ** ਦੇਖੋ, 'ਪੰਕਜ'

**ਪਲਫਾ** [*ਸੰ: । ਸੰਸਕ੍ਰਿਤ, ਪਲ। ਫ਼ਾ ਪ੍ਰਤੇ, ਦੇਸ਼ ਭਾਸ਼ਾ ਦਾ*] ਪਲ ਵਿਚ। ਯਥਾ—*'ਕੋਟਿ ਕੋਟਿ ਕੇ ਦੋਖ ਸਭ ਜਨ ਕੇ ਹਰਿ ਦੂਰਿ ਕੀਏ ਇਕ ਪਲਫਾ' (੧੩੩੬)*।

**ਪਲਰਿ** [*ਸੰ: । ਸੰਸਕ੍ਰਿਤ, ਪਲਾਲ=ਸਿੱਟਿਆਂ ਤੋਂ ਬਿਨਾਂ ਨਾੜ। ਪਲਲ=ਤੇਲ ਕੱਢ ਲਈ ਖਲ*] ਸਿੱਟਿਆਂ ਤੋਂ ਬਿਨਾਂ ਨਾੜ, ਭੋਹ, ਕਿਸੇ ਸ਼ੈ ਦਾ ਫੋਗ ਭਾਵ ਨਿਕੰਮ, ਬੇ-ਕੀਮਤੀ। ਯਥਾ—*'ਰਤਨੁ ਪਦਾਰਥੁ ਪਲਰਿ ਤਿਆਗੈ' (੧੧੩)*।

**ਪਲਰੀ** [*ਕ੍ਰਿ: । ਪੰਜਾਬੀ, ਪਲਰਨਾ=ਪਲ ਪੈਣਾ*]

੧. ਪਲ ਪਈ, ਨਿੱਸਰੀ। ਯਥਾ—*'ਅਉਗੁਣ ਵਿਕਣਿ ਪਲਰੀ' (੩੦੩)*, ਔਗੁਣਾਂ ਦੇ ਤਿਆਗ ਹੋਣ ਤੇ ਮੈਂ ਫਲ ਆਈ, ਵਾਧੇ ਪੈ ਗਈ।

੨. [*ਦੇਖੋ, 'ਪਲਰ'*] ਖਲ, ਫੋਗ, ਭੋਹ, ਭਾਵ ਖ਼ਾਲੀ।

**ਪਲਵ** [*ਸੰ: । ਸੰਸਕ੍ਰਿਤ, ਪਲ੍ਵ*] ਪੱਤੇ। ਯਥਾ—*'ਕਰ ਪਲਵ ਸਾਖਾ ਬੀਚਾਰੇ' (੯੭੪)*।

**ਪੀਲਾਵਾ** [*ਸੰ: । ਪੰਜਾਬੀ, ਪਿਲਾਉਣਾ ਤੋਂ*] ਪਿਲਾਉਣ ਵਾਲਾ। ਯਥਾ—*'ਪੀਲਾਵਾ ਅਹੰਕਾਰੁ' (੫੫੩)*।

**ਪਵੇ/ਪਵੈ** [*ਕ੍ਰਿ: । ਪੰਜਾਬੀ, ਪੈਣਾ । ਲ: ਪੰਜਾਬੀ, ਪੌਣਾ ਯਾ ਪਵਨਾ*] ਪਾਏ, ਹੋਵੇ। ਯਥਾ—*'ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ' (੪੬੯)*, ਤਥਾ—*'ਦਮੜਾ ਪਲੈ ਨਾ ਪਵੈ' (੭੦)*।

**ਪਾਵ** [*ਸੰ: । ਹਿੰਦੀ । ਸੰਸਕ੍ਰਿਤ, ਪਾਦ । ਪ੍ਰਾਕ੍ਰਿਤ, ਪਾਯ । ਫ਼ਾਰਸੀ, ਪਾ । ਹਿੰਦੀ, ਪਾਂਵ*] ਯਥਾ—*'ਸਿਰੁ ਨਾਨਕ ਲੋਕਾ ਪਾਵ ਹੈ' (੧੧੬੮)*।

---

੧. ਸਉੜ, ਤੰਗ ਥਾਂ ਨੂੰ ਬੀ ਕਹਿੰਦੇ ਹਨ, ਅਰ ਸਿੰਧੀ ਵਿਚ ਰਜ਼ਾਈ ਨੂੰ ਬੀ ਕਹਿੰਦੇ ਹਨ।

੨. ਇਤਿ ਸੰਸਕ੍ਰਿਤ ਸ਼ਬਦ ਸਾਗਰ।

੩. ਲੀਰਾਂ ਦੇ ਵਲੇਟੇ ਹੋਏ ਲੰਮੇ ਲੰਮੇ ਬੱਤੇ ਜੇਹੇ ਜੋ ਤੇਲ ਵਿਚ ਲਬੇੜ ਕੇ ਸ਼ਾਖਿਆਂ ਤੇ ਲਾ ਕੇ ਬਾਲ ਕੇ, ਵਿਆਹਾਂ ਵਿਚ ਰੌਸ਼ਨੀ ਲਈ ਉਚੇ ਚੁੱਕ ਖੜਦੇ ਹਨ, ਪਲੀਤੇ ਸਦਾਉਂਦੇ ਹਨ।

**ਵ/ਪੀਵਾ/ਪੀਵੇ** [*ਕ੍ਰਿ: । ਸੰਸਕ੍ਰਿਤ, ਪੀਬ੍ । ਪੰਜਾਬੀ, ਪੀਣਾ*]
. ਪੀ, ਛਕ। ਯਥਾ—*'ਪੀਵਿ ਰਹੇ ਜਲ ਨਿਖੁਟਤ ਨਾਹੀ'(੩੨੩)।*
. ਪੀਤਾ। ਯਥਾ—*'ਗੁਰਮੁਖਿ ਅੰਮ੍ਰਿਤੁ ਪੀਵਾ' (੬੯੦)।*
. ਪੀਵੇ = ਪੀ ਲਵੇ, ਛਕੇ। ਯਥਾ—*'ਅੰਮ੍ਰਿਤੁ ਪੀਵੈ ਅਮਰੁ ਸੋ ਹੋਇ'। (੨੮੭)*

**ਵਈ** [*ਕ੍ਰਿ: । ਦੇਖੋ, 'ਪਵੇ'*] ਪੈਂਦਾ। ਯਥਾ—*'ਬਿਨੁ ਹਰਿ ਭਗਤਿ ਨ ਪਵਈ ਥਾਇ' (੪੧੬)।*

**ਵਈਆ** [*ਕ੍ਰਿ: । ਦੇਖੋ, 'ਪਵੇ'*] ਪਇਆ। ਯਥਾ—*'ਜਾ ਸਤਿ ਸਤਿ ਸਤਿਗੁਰ ਸਰਣਿ ਪਵਈਆ' (੮੩੬)।*

**ਵਉ** [*ਕ੍ਰਿ: । ਦੇਖੋ, 'ਪੀ'। ਪੰਜਾਬੀ, ਪੀਣਾ। ਲੰ: ਪੰਜਾਬੀ, ਪੀਵਣਾ*] ਪੀਓ।

**ਵਸ** [*ਸੰ: । ਹਿੰਦੀ, ਸੰਸਕ੍ਰਿਤ, ਪ੍ਰਾਵ੍ਰਿਸ਼੍। ਪ੍ਰਾਕ੍ਰਿਤ, ਪਾਉਸ। ਪੁ: ਪੰਜਾਬੀ ਤੇ ਹਿੰਦੀ, ਪਾਵਸ*]
. ਬਰਸਾਤ। ਯਥਾ—*'ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ' (੩੩੩)।*
. [*ਪਾਵਸ ਵਿਚ ਬੱਦਲਾਂ ਕਰ ਕੇ ਹਨੇਰਾ ਰਹਿੰਦਾ ਹੈ, ਇਸ ਤੇ*] ਕਾਲਾ ਵ ਹਨੇਰਾ ਅਰਥ ਬੀ ਲੈਂਦੇ ਹਨ। ਯਥਾ—*'ਤਾਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਾਲਣਾ' (੯੩)*, ਵਿਖਜਾਂ ਕਰ ਮਤ ਕਾਲੀ ਹੋ ਜਾਂਦੀ ਹੈ ਤੇ ਦੇਹ ਕਮਲ ਕੁਮਲਾ ਜਾਂਦੀ ਹੈ। ਪਾਵਸ ਦੇ ਅੰਤ ਵਰਖਾ ਕਰਕੇ ਕਮਲ ਵੀ ਕੁਮਲਾ ਜਾਂਦੇ ਹਨ।

**ਵਸ** [*ਕ੍ਰਿ: । ਦੇਖੋ, 'ਪੀਵਉ'*] ਪੀਂਵਦੇ। ਯਥਾ—*'ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ' (੩੨੮)।*

**ਾਹੀ** [*ਸੰ: । ਪਾਵ+ਆਹ=ਪੈਰ ਜਿਸ ਉਤੇ ਚੱਲਣ, ਭਾਵ ਰਸਤਾ, ਪਹਿਆ। ਈ, ਪ੍ਰਤੇ*] ਰਸਤੇ ਦੀ, ਪਹੇ ਦੀ। ਯਥਾ—*'ਥੀਉ ਪਵਾਹੀ ਦਭੁ' (੧੩੭੮)।* ਦੇਖੋ, 'ਪਵਾਹੀ ਦਭੁ'

**ਵਹਿ** [*ਕ੍ਰਿ: । ਪੰਜਾਬੀ, ਪਾਉਣਾ, ਪਾਵਣਾ*] ਪਾਉਂਦੇ ਹਨ, ਪ੍ਰਾਪਤ ਕਰਦੇ ਹਨ। ਯਥਾ—*'ਪੰਚੇ ਪਾਵਹਿ ਦਰਗਹਿ ਮਾਨੁ' (੩)।*

**ਵਹੁ** [*ਕ੍ਰਿ: । ਦੇਖੋ, 'ਪੀਵਉ'*] ਪੀਓ, ਛਕੋ। ਯਥਾ—*'ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ' (੯੨੦)।*

**ਾਹੀ ਦਭ**[1] [*ਸੰਬ: । ਦੇਖੋ, 'ਪਵਾਹੀ' ਤੇ 'ਦਭ'*] ਰਸਤੇ ਦਾ ਘਾਹ, ਸੜਕ ਤੇ ਪਾਈ ਹੋਈ ਪਰਾਲੀ ਯਾ ਦਭ ਦਾ ਘਾਹ। ਯਥਾ—*'ਥੀਉ ਪਵਾਹੀ ਦਭੁ' (੧੩੭੮)।*

**ਵਕ** [*ਸੰ: । ਸੰਸਕ੍ਰਿਤ*] ਅੱਗ, ਅਗਨੀ। ਯਥਾ—*'ਘਰਿ ਘਰਿ ਲਸਕਰੁ ਪਾਵਕੁ ਤੇਰਾ' (੧੧੯੦)।* ਦੇਖੋ, 'ਸਕੇਲੀਐ'

**ਕੜੇ** [*ਅਧਿ: । ਸੰਸਕ੍ਰਿਤ, ਪਿਤ੍ਰਿਕ: । ਪ੍ਰਾਕ੍ਰਿਤ, ਪਿਉਓ। ਪੰਜਾਬੀ, ਪੇਉਕਾ, ਪੇਕਾ। ਲੰ: ਪੰਜਾਬੀ, ਪੇਵਕਾ। ੜ, ਪ੍ਰਤੇ ਲਾਡਮਈ*] ਪਿਤਾ ਦੇ ਘਰ ਵਿਚ, ਭਾਵ ਇਸ ਲੋਕ ਵਿਚ। ਯਥਾ—*'ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ' (੧੬੨)*, ਭਾਵ ਜੋ ਪੇਕੇ (ਇਸ ਲੋਕ) ਵਿਚ ਗੁਣ ਸਿੱਖਦੀ ਹੈ, ਉਹ ਸਹੁਰੇ (ਪ੍ਰਲੋਕ ਵਿਚ) ਮਾਣ ਪਾਉਂਦੀ ਹੈ।

**ਗੇ** [*ਗੁ: । ਸੰਸਕ੍ਰਿਤ, ਧਾਤੂ, ਪੂ (=ਪਵਿੱਤ੍ਰ ਕਰਨ ਤੋਂ) ਪਵ= ਪਵਿੱਤ੍ਰ। ਗਯ=ਗਿਆਨਵਾਨ*] ਪਵਿੱਤ੍ਰ ਤੇ ਗਿਆਨਵਾਨ। ਯਥਾ—*'ਪ੍ਰਭ ਕੀਏ ਪਤਿਤ ਪਵਗੇ' (੯੭੬)।*

**ਪਵੀਛੇ** [*ਗੁ: । ਸੰਸਕ੍ਰਿਤ, ਪਵਿਤ ਤੋਂ ਦੇਸ਼ ਭਾਸ਼ਾ, ਪਵੀਛੇ*] ਪਵਿੱਤ੍ਰ। ਯਥਾ—*'ਹਮ ਕੀਏ ਪਤਿਤ ਪਵੀਛੇ' (੧੧੭੮)।*

**ਪਵੀਜੈ** [*ਕ੍ਰਿ: । ਪੈਣਾ ਤੋਂ ਦੇਸ਼ ਭਾਸ਼ਾ*] ਪਵੇ। ਯਥਾ—*'ਤਾਂ ਸਤਿਗੁਰ ਸਰਨਿ ਪਵੀਜੈ' (੧੩੨੬)।*

**ਪਿਵੀਜੈ** [*ਕ੍ਰਿ: । ਦੇਖੋ, 'ਪੀ'*] ਪੀਵੀਏ, ਛਕੀਏ। ਯਥਾ—*'ਸਾਧੂ ਧੂਰਿ ਪਿਵੀਜੈ' (੧੩੨੬)।*

**ਪਵਣੁ/ਪਉਣੁ** [*ਸੰ: । ਸੰਸਕ੍ਰਿਤ, ਪਵਨ*] ੧. ਪੌਣ, ਹਵਾ, ਵਾਯੂ। ਯਥਾ—*'ਪਵਣੁ ਪੀਅਣੁ ਅਪਿਆਉ' (੧੪)*, ਪੌਣ ਦਾ ਹੀ ਪੀਣਾ ਅਰ {ਅਪਿਆਉ} ਭੋਜਨ ਕਰਾਂ, ਭਾਵ ਜਲ ਤੇ ਰੋਟੀ ਦੀ ਥਾਂ ਪੌਣ ਅਹਾਰੀ ਹੀ ਹੋਵਾਂ। ਅੱਗੇ ਲਿਖਿਆ ਹੈ, ਤਦ ਭੀ ਤੇਰੀ ਕੀਮਤ ਨਹੀਂ ਪਾਈ ਜਾ ਸਕੇਗੀ। ਤਥਾ—*'ਪਵਣੁ ਗੁਰੂ ਪਾਣੀ ਪਿਤਾ' (੮)*, ਤਥਾ—*'ਮਸੁ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ' (੧੫)।*
੨. ਪਉਣ ਤੋਂ ਭਾਵ ਪ੍ਰਾਣ ਲੈਂਦੇ ਹਨ। ਦੇਖੋ, ਅਗਲਾ ਪਦ।

**ਪਵਣੈ** [*ਸੰ: । ਸੰਸਕ੍ਰਿਤ, ਪਵਨ। ਏ, ਪੰਜਾਬੀ, ਪ੍ਰਤੇ*] ਪੌਣ ਦੀ। ਯਥਾ—*'ਅਗਨਿ ਬਿੰਬ ਪਵਣੈ ਕੀ ਬਾਣੀ' (੧੩੨੮)*, ਅੱਗ, ਜਲ, ਵਾਯੂ ਦੀ ਬਨਾਵਟ ਹੈ (ਸੰਸਾਰ)। ਤਥਾ—*'ਪਵਣੈ ਕੈ ਵਸਿ ਦੇਹੁਰੀ' (੬੩)*, ਪ੍ਰਾਣਾਂ ਦੇ ਵਸ ਦੇਹ ਹੈ (ਕਿਉਂ ਜੁ ਪ੍ਰਾਣ ਹੀ ਸਭ ਤੋਂ ਅਤਿ ਜ਼ਰੂਰੀ ਹਨ।

**ਪਵਿਤ** [*ਗੁ: । ਸੰਸਕ੍ਰਿਤ, ਪਵਿੱਤ੍ਰ*] ਸ਼ੁਧ। ਯਥਾ—*'ਸੁਣਤੇ ਪੁਨੀਤ ਕਹਤੇ ਪਵਿਤੁ' (੯੨੨)।*

**ਪਵੀਤ** [*ਗੁ: । ਸੰਸਕ੍ਰਿਤ, ਪਵਿੱਤ੍ਰ*] ਪਵਿੱਤ੍ਰ, ਸ਼ੁਧ। ਯਥਾ—*'ਨਾਮੁ ਲੈਤ ਤੇ ਸਗਲ ਪਵੀਤ' (੧੧੪੫)।*

**ਪੀਵਤ** [*ਕ੍ਰਿ: । ਦੇਖੋ, 'ਪੀਵਉ'*] ਪੀਂਦਾ ਹੀ। ਯਥਾ—*'ਪੀਵਤ ਹੂ ਪਰਵਾਣੁ ਭਇਆ' (੩੩)।*

**ਪਾਵਤ ਹੇ** [*ਕ੍ਰਿ: । ਹਿੰਦੀ, ਪਾਨਾ ਤੋਂ ਪਾਵਤ*] ਪਾਉਂਦੇ ਹੋ, ਪ੍ਰਾਪਤ ਕਰਦੇ ਹੋ। ਯਥਾ—*'ਡੂਲਿ ਡੂਲਿ ਕਿਆ ਪਾਵਤ ਹੇ' (੮੨੧)।*

**ਪਾਵਤ ਰਲੀਆ** ਦੇਖੋ, 'ਤੁਰਲੀਆ'

**ਪਵੀਧੇ** [*ਕ੍ਰਿ: । ਦੇਸ਼ ਭਾਸ਼ਾ*] ਪਏ ਹਾਂ। ਯਥਾ—*'ਜਨ ਨਾਨਕ ਸਰਣਿ ਪਵੀਧੇ' (੧੧੭੯)।*

**ਪਵਨ** [*ਸੰ: । ਸੰਸਕ੍ਰਿਤ*] ੧. ਪੌਣ, ਹਵਾ।
੨. ਸੁਆਸ ਯਾ ਪ੍ਰਾਣ। ਯਥਾ—*'ਮਨੁ ਪਵਨੁ ਦੁਇ ਤੂੰਬਾ ਕਰੀ ਹੈ' (੩੩੪)।* ਦੇਖੋ, 'ਪਵਨ ਪਤ'

ਤਥਾ—*'ਪਵਨ ਅਰੰਭੁ ਸਤਿਗੁਰ ਮਤਿ ਵੇਲਾ' (੯੪੩)*, ਇਸ ਤੁਕ ਤੋਂ ਪਹਿਲੇ ਸਿਧਾਂ ਨੇ ਗੁਰੂ ਸਾਹਿਬ ਜੀ ਪਾਸ ਪ੍ਰਸ਼ਨ ਕੀਤਾ ਹੈ: *'ਕਵਣ ਮੂਲੁ ਕਵਣ ਮਤਿ ਵੇਲਾ॥ ਤੇਰਾ ਕਵਣੁ ਗੁਰੂ ਜਿਸਕਾ ਤੂ ਚੇਲਾ' (੯੪੨)*, ਭਾਵ ਤੇਰਾ {ਮੂਲ} ਅਸਲ ਕੀ ਹੈ ਤੇ ਕਿਸ {ਮਤਿ ਵੇਲਾ} ਮਜ਼ਹਬ ਵਾਲਾ ਹੈਂ? ਉਸ ਦੇ ਉੱਤਰ ਵਿਚ ਸ੍ਰੀ ਗੁਰੂ ਜੀ ਦਾ ਕਥਨ ਹੈ—'ਪਵਨ ਅਰੰਭ' ਭਾਵ ਸਵਾਸਾਂ ਦਾ ਅਰੰਭ (ਸਾਡਾ ਮੂਲ ਹੈ)। ਯਥਾ—ਪ੍ਰਮਾਣ—*'ਹਮ ਆਦਮੀ ਹਾਂ ਇਕ ਦਮੀ' (੬੬੦)*, ਤੇ ਸਤਿਗੁਰ ਦੇ {ਮਤਿ ਵੇਲਾ} ਮਜ਼ਹਬ ਵਾਲੇ ਹਾਂ। ਸਾਡਾ ਦੀਨ ਸਤਿਗੁਰੂ ਹੈ। ਦੇਖੋ, 'ਮਤਿਵੇਲਾ'

[1] ਬਹੁਤ ਗਰਦ ਵਾਲੀਆਂ ਸੜਕਾਂ ਤੇ ਪ੍ਰਾਲੀ ਯਾ ਦੱਭ ਵਿਛਾਇਆ ਕਰਦੇ ਸਨ, ਜੁ ਰਥਾਂ, ਘੋੜਿਆਂ ਆਦਿ ਦੇ ਚਲਣ ਨਾਲ ਗਰਦ ਨਾ ਉਡੇ।

**ਪਵਨਾ** [*ਸੰ: । ਸੰਸਕ੍ਰਿਤ, ਪਵਨ*] ੧. ਪੌਣ। ਯਥਾ—*'ਆਪੇ ਪਾਵਕੁ ਆਪੇ ਪਵਨਾ' (੩੨੯)।*

੨. ਤ੍ਰੈ ਹਾਲਤਾਂ ਮਾਦੇ ਦੀਆਂ ਮੰਨੀਆਂ ਹਨ, ਨਿਗਰ[1], ਦ੍ਰੱਵਜ[2] ਤੇ ਪਵਨਾ[3]। ਇਸ ਤੀਸਰੀ ਹਾਲਤ ਵਿਚ ਮਾਦਾ ਅਤਿ ਸੂਖਮ ਹੋ ਕੇ ਮਾਨੋਂ ਵਾਯੂ ਰੂਪ ਤੇ ਅੱਖਾਂ ਨੂੰ ਅਦ੍ਰਿਸ਼ਜ ਹੁੰਦਾ ਹੈ, ਇਸ ਨੂੰ 'ਪਵਨਾ' ਕਿਹਾ ਹੈ। ਮਾਦੇ ਦੇ ਦ੍ਰਵ ਹੋਣ ਤੋਂ ਪਹਿਲੀ ਧੁੰਧੂਕਾਰੀ ਜੇਹੀ ਹਾਲਤ।[4] ਯਥਾ—*'ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ' (੧੯)।* ਇਸ ਸੱਤ (ਵਾਹਿਗੁਰੂ) ਤੋਂ ਪਵਨਾ ਉਪਜਿਆ, ਉਸ ਤੋਂ ਜਲ ਤੇ ਜਲ ਤੋਂ ਸਾਰਾ ਜਗਤ ਤੇ ਇਸ ਸਾਰੇ ਰਚੇ ਵਿਚ ਜੋਤ ਵਿਆਪਕ ਹੈ। ਕਈ ਗਿਆਨੀ ਸਾਚੇ ਦਾ ਅਰਥ ਅਕਾਸ਼ ਤੇ ਪਵਨਾ ਦਾ ਅਰਥ ਵਾਯੂ ਕਰਦੇ ਹਨ। ਤਥਾ—*'ਸਾਚੇ ਤੇ ਪਵਨਾ ਭਇਆ' (੧੯),* ਕਈ ਗਿਆਨੀ ਪਵਨਾ ਦਾ ਅਰਥ ਸ਼ਬਦ ਕਰਦੇ ਹਨ ਕਿ (ਸਾਚੇ) ਵਾਹਿਗੁਰੂ ਤੋਂ ਸ਼ਬਦ ਹੋਇਆ, ਕਿਉਂਕਿ ਸ਼ਬਦ ਪੌਣ ਕਰ ਕੇ ਸੁਣਾਈ ਦੇਂਦਾ ਹੈ।

**ਪਵਾਨ** [*ਸੰ: । ਸੰਸਕ੍ਰਿਤ, ਪ੍ਰਣਵ*]

੧. ਓਂ, ਓਂਕਾਰ, ਭਾਵ ਵਾਹਿਗੁਰੂ ਦਾ ਨਾਮ। ਯਥਾ—*'ਸਾਖੀ ਭੂਤ ਪਵਾਨ' (੧੨੦੨),* (ਆਤਮਾ) ਸਾਖੀ ਰੂਪ ਓਂ ਹੈ।

੨. [*ਸੰ: । ਸੰਸਕ੍ਰਿਤ, ਪਾਵਨ*] ਪਵਿੱਤ੍ਰ। ਤੁਕ ਦਾ ਅਰਥ—(ਆਤਮਾ) ਸਾਖੀ ਰੂਪ ਪਵਿੱਤ੍ਰ ਹੈ।

੩. ਪਰਵਿਰਤ ਹੋਣ ਵਾਲਾ ਕਾਲ ਅਰਥਾਤ ਭਵਿੱਖਤ। ਤੁਕ ਦਾ ਅਰਥ ਹੋਵੇਗਾ—ਵਾਹਿਗੁਰੂ ਸਾਖੀ ਹੈ ਭੂਤ ਭਵਿੱਖਤ ਦਾ।

੪. [*ਸੰਸਕ੍ਰਿਤ, ਪਵਨ*] ਪੌਣ, ਹਵਾ। ਯਥਾ—*'ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ' (੨੭੨)।*

**ਪਵੇਨ** [*ਗੁ: । ਸੰਸਕ੍ਰਿਤ, ਪਵਿੱਤ੍ਰ*] ਪਵਿੱਤ੍ਰ। ਯਥਾ—*'ਹਮ ਕੀਏ ਪਤਿਤ ਪਵੇਨ' (੧੨੯੫)।*

**ਪਵੰਨਾ** [*ਗੁ: । ਸੰਸਕ੍ਰਿਤ, ਪਵਿਤ*] ਪਵਿੱਤ੍ਰ। ਯਥਾ—*'ਹਰਿ ਕੀਏ ਪਤਿਤ ਪਵੰਨਾ' (੭੯੯)।*

**ਪਵੰਨਿ** [*ਕ੍ਰਿ: । ਲ: ਪੰਜਾਬੀ, ਪਉਣਾ, ਪਵਣਾ ਤੋਂ*] ਪੈਂਦੇ ਹਨ। ਯਥਾ—*'ਸਦੜੇ ਨਿਤ ਪਵੰਨਿ' (੧੨)।*

**ਪਾਵਨ** [*ਸੰ: । ਸੰਸਕ੍ਰਿਤ*] ੧. ਪਵਿੱਤ੍ਰਤਾ। ਯਥਾ—*'ਸਰਬ ਪਾਵਨ ਮਮ ਪਾਵਨਹ',* (ਹੇ ਨਾਨਕ!) ਮੇਰੀ ਸਾਰੀ ਪਵਿੱਤ੍ਰਤਾ ਤੇਰੀ ਪਵਿੱਤ੍ਰਤਾ ਹੋਵੇਗੀ (ਵਾਹਿਗੁਰੂ ਜੀ ਇਸ ਸਲੋਕ ਵਿਚ ਗੁਰੂ ਜੀ ਨੂੰ ਵਰ ਦੇ ਕੇ ਟੋਰਦੇ ਹਨ)।

੨. ਪਵਿੱਤ੍ਰ ਕਰਨ ਵਾਲੇ। ਤੁਕ ਦਾ ਅਰਥ—(ਜੋ ਸੰਤ) ਸਾਰਿਆਂ ਨੂੰ ਪਵਿੱਤ੍ਰ ਕਰਨ ਵਾਲੇ ਹਨ, ਉਹ ਮੈਨੂੰ ਬੀ ਪਵਿੱਤ੍ਰ ਕਰਦੇ ਹਨ।

੩. ਪਵਿੱਤ੍ਰ ਕਰ ਕੇ।

੪. ਹੇ ਪਵਿੱਤ੍ਰ ਰੂਪ! ਯਥਾ—*'ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ' (੯੮੮),* ਗੋਤਮ ਦੀ ਇਸਤ੍ਰੀ (ਪਾਵਨ) ਪਵਿੱਤ੍ਰ ਕਰ ਕੇ ਤਾਰੀ ਅਥਵਾ ਹੇ ਪਵਿੱਤ੍ਰ ਰੂਪ! ਤੈਂ ਨੇ ਤਾਰੀ।

੫. [*ਦੇਸ਼ ਭਾਸ਼ਾ। ਹਿੰਦੀ, ਪਾਂਵ*] ਪੈਰਾਂ ਨਾਲ। ਉਪਰਲੀ ਤੁਕ ਦਾ ਅਰਥ ਫੇਰ ਐਉਂ ਕਰਨ ਦਾ ਜਤਨ ਕਰਦੇ ਹਨ—ਪੈਰਾਂ ਨਾਲ ਕਿਤਨੀ ਹੀ (ਸ੍ਰਿਸ਼ਟੀ) ਤਾਰੀ ਹੈ। ਤਥਾ—*'ਪਾਵਨ ਧਾਵ... ਸੁਆਮੀ ਸੁਖ ਪੰਥਾ' (੧੩੦੩),* ਪੈਰਾਂ ਨਾਲ ਸੁਖ ਰੂਪ ਸੁਆਮੀ ... ਰਾਹ ਵਿਚ ਧਾਂਵਦੇ ਹਾਂ।

੬. ਪਾਵਣਾ, ਪ੍ਰਾਪਤ ਕਰਨਾ।

**ਪਵਨਿ ਪਤਿ** [*ਖ: ਤ: ਪੁ: ਸ: । ਸੰਸਕ੍ਰਿਤ, ਪਵਨ, ਪਤਿਤ*] ਸਵਾ... ਦਾ ਪਤੀ। ਯਥਾ—*'ਮਨ ਕਾ ਜੀਉ ਪਵਨਪਤਿ ਦੇਹੀ ਦੇਹੀ ਮ... ਦੇਉ ਸਮਾਗਾ' (੫੯੮)।* ਦੇਖੋ, 'ਸਮਾਗਾ'

**ਪਵਾਰਿ** [*ਕ੍ਰਿ: । ਸੰਸਕ੍ਰਿਤ, ਪਰਤ੍ਰ*] ਪਰਲੋਕ (ਗਿਆ)। ਯਥਾ—*'ਅ... ਮੀਟਿ ਪਵਾਰਿ ਗਇਆ' (੧੪੬),* ਲੋਕਾਂ ਵਿਚ ਪ੍ਰਸਿਧ ਹੈ ... ਦੂਸਰੇ ਦੇ ਭੁਲੇਖੇ ਜਮ ਹੋਰ ਨੂੰ ਲੈ ਜਾਂਦੇ ਹਨ, ਧਰਮ ਰਾਜ ਉ... ਨੂੰ ਦੇਖ ਕੇ ਪਿਛਾਂਹ ਭੇਜ ਦਿੰਦਾ ਹੈ, ਤਿਸਨੂੰ ਪੰਜਾਬੀ ਵਿਚ ਪਵ... ਗਿਆ ਯਾ ਪਵਾਰ ਪਇਆ ਕਹਿੰਦੇ ਹਨ।

**ਪਵਲਿ** [*ਕ੍ਰਿ: । ਡੋਮ ਭਾਸ਼ਾ*] ਪਵੇ। ਦੇਖੋ, 'ਪਵਲਿਰਯ'

**ਪਵਲਿਰਯ** [*ਵਰ: ਵਾ: । ਸੰਸ: । ਪ੍ਲਵ=ਛਾਲਾਂ ਮਾਰ ਕੇ ਜਾਣ... ਰਯ=ਰਸਤਾ। ਡੋਮ ਭਾਸ਼ਾ, ਪਵਲ=ਪਏ ਹਨ। ਰਯ=ਰਸਤ...*] ਜਾਂਦੇ ਹਨ ਰਸਤੇ ਤੇ, ਪਏ ਹਨ ਰਸਤੇ। ਯਥਾ—*'ਚਰਣ... ਪਰਸਕਯਥ ਚਰਣ ਗੁਰ ਅਮਰ ਪਵਲਿਰਯ' (੧੩੯੪)।*

**ਪਵਾੜਾ/ਪਵਾੜੇ** [*ਸੰ: । ਪੰਜਾਬੀ*] ਸਾਕੇ, ਝਗੜੇ, ਯੁੱਧ। ਯਥਾ... *'ਰਣ ਮਹਿ ਜਿਤੇ ਪਵਾੜੇ' (੩੮੦)।*

**ਪਾਵੜੇ** [*ਸੰ: । ਹਿੰਦੀ, ਪਾਵੜਾ*]

੧. ਕਪੜਾ ਜਾਂ ਗ਼ਲੀਚਾ ਜੋ ਇਸ ਲਈ ਵਿਛਾਇਆ ਜਾਂਦਾ ਹੈ ... (ਕੋਈ ਵੱਡਾ ਲੋਕ) ਉਸ ਦੇ ਉਤੋਂ ਤੁਰੇ।

੨. [*ਸੰਪ੍ਰਦਾ*] ਰਕਾਬਾਂ। ਯਥਾ—*'ਸਹਜ ਕੈ ਪਾਵੜੇ ਪਗੁ ... ਲੀਜੈ' (੩੨੯)।*

**ਪਾਵਾੜੇ** [*ਸੰ: । ਪੰਜਾਬੀ, ਪੁਆੜਾ ਯਾ ਪਵਾੜਾ*] ਝਗੜੇ। ਦੇ... 'ਪਵਾੜੇ'

**ਪਵੜੀਆ** [*ਸੰ: । ਪ੍ਰਾਕ੍ਰਿਤ, ਪਾਯ; ਪਾਵ=ਪੈਰ। ਪੰਜਾਬੀ, ਪ... ਦੇਖੋ, 'ਪਉੜੀ'। ੜੀ, ਪ੍ਰਤੇ=ਜਿਸ ਪਰ ਪੈਰ ਧਰੇ ਜਾਣ... ਪਾਵੜੀ, ਪੌੜੀ*] ਕਿਸੇ ਨੀਵੀਂ ਥਾਂ ਤੋਂ ਉਤੇ ਚੜ੍ਹਨ ਵਾਸਤੇ ਪੌ... ਇੱਟਾਂ, ਮਿੱਟੀ, ਲਕੜੀ, ਲੋਹੇ ਦੇ ਡੰਡੇ ਯਾ ਥੜ੍ਹੀਆਂ। ਭਾਵ ਤ... ਦੇ ਦਰਜੇ। ਯਥਾ—*'ਏਤੁ ਰਾਹਿ ਪਤਿ ਪਵੜੀਆ ਚੜੀਐ ਇਕੀਸ' (੭),* ਇਸ ਰਾਹ ਵਿਚ ਜੋ (ਪਤਿ) ਈਸ਼ਵਰ ਦੇ ਪਾ... ਦੀਆਂ ਪੌੜੀਆਂ ਹਨ। ਦੇਖੋ, 'ਇਕੀਸ'

ਕਵਿਤਾ ਵਿਚ ਜਿਕੂੰ ਛੰਦ ਦੇ ਹਿੱਸੇ ਨੂੰ ਚਰਨ ਤੇ ਪਾਦ ਕ... ਹਨ ਤਿਵੇਂ ਪੰਜਾਬੀ ਕਵਿਤਾ ਦੀ 'ਵਾਰ' ਨਾਮੇ ਛੰਦ ਵਿਚ ਜੋ... ਯਾ ਸ਼ਲੋਕ ਤੋਂ ਬਿਨਾਂ ਕਈ ਕਈ ਤੁਕਾਂ ਦੇ ਟੁਕੜੇ ਆਉਂਦੇ ... ਉਹਨਾਂ ਨੂੰ ਪਉੜੀ ਦਾ ਬਹੁ-ਬਚਨ ਪਵੜੀਆਂ ਕਹਿੰਦੇ ਹਨ... ਗੁਰੂ ਗ੍ਰੰਥ ਸਾਹਿਬ ਜੀ ਦੀਆਂ ਵਾਰਾਂ ਵਿਚ ਸ਼ਲੋਕ ਤੇ ਮਹਿ... ਦੇ ਅੰਤਰਗਤ ਪਉੜੀਆਂ ਆਉਂਦੀਆਂ ਹਨ। ਦੇਖੋ, 'ਪਉ...

**ਪੜ** [*ਕ੍ਰਿ: । ਹਿੰਦੀ, ਪੜਨਾ*] ੧. ਪੈ ਕੇ।

੨. [*ਸੰਸਕ੍ਰਿਤ, ਪਠਣੰ*] ਪੜ੍ਹ ਕੇ। ਦੇਖੋ, 'ਪੜਿ ਪੜਿ'

**ਪੜੇ** [*ਕ੍ਰਿ: । ਸੰਸਕ੍ਰਿਤ, ਪਠਨ*] ਪੜ੍ਹਨ ਨਾਲ, ਵਿਦਿਆ ਪ੍... ਕਰਨ ਨਾਲ। ਯਥਾ—*'ਪੜੇ ਸੁਨੇ ਕਿਆ ਹੋਈ' (੬੫੫)।*

---

੧. Solid ੨. Liquid ੩. Gas, gaseous ੪. Nebulous condition.

**ਪਾੜ** ਦੇਖੋ, 'ਪਾੜ ਪੜੋਸਣਿ'

**ਪਾੜੀ** [*ਗੁ: । ਸੰਸਕ੍ਰਿਤ, ਸਾਟਨ । ਪੰਜਾਬੀ, ਪਾੜਨਾ = ਚੀਰਨਾ*] ਪਾੜ ਦਿਤੀ, ਚੀਰ ਦਿਤੀ। ਦੇਖੋ, 'ਪਾੜੀ ਬਾਟ'

**ਪਿੜ** [*ਸੰ: । ਪੰਜਾਬੀ । ਸੰਸਕ੍ਰਿਤ, ਧਾਤੂ ਪਿਡ = ਕੱਠੇ ਹੋਣਾ*]

੧. ਲੜਾਈ, ਕੁਸ਼ਤੀ, ਖੇਲ ਦਾ ਮੈਦਾਨ। ਯਥਾ—*'ਮਾਇਆ ਕਾਰਣਿ ਪਿੜ ਬੰਧਿ ਨਾਚੈ' (੧੨੨)*, ਅਖਾੜਾ ਰਚ ਕੇ ਮਾਇਆ ਵਾਸਤੇ ਨਚਦਾ ਹੈ।

੨. ਖੇਡ, ਬਾਜ਼ੀ। ਤਥਾ—*'ਆਪੇ ਪਿੜ ਬਾਧੀ ਜਗੁ ਖੇਲੈ' (੧੦੨੦)।*

੩. ਪਿੜ ਬੰਨ੍ਹਣਾ ਮੁਹਾਵਰਾ ਹੈ, ਸ਼ਰਤ ਬੰਨ੍ਹਣੀ, ਦਾਵਾ ਬੰਨ੍ਹਣਾ ਕਿ ਜਿੱਤ ਕੇ ਛੱਡਣਾ ਹੈ, ਇਸ ਤੋਂ ਭਾਵ ਹੁੰਦਾ ਹੈ ਲੰਮੀ ਆਸ ਬੰਨ੍ਹਣ ਦਾ, ਦਾਵਾ ਬੰਨ੍ਹਣ ਦਾ। ਯਥਾ—*'ਸੈ ਵਰ੍ਹਿਆ ਕੀ ਪਿੜ ਬਧੀ' (੧੪੬)।*

੪. ਟਿਕਾਣਾ। ਯਥਾ—*'ਜਿਸ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ' (੬੦)*, ਜਿਸ ਨੂੰ ਤੂੰ ਮੇਲੇਂ ਉਹ ਮਿਲਦਾ ਹੈ, ਉਹ ਸੱਚਾ ਟਿਕਾਣਾ ਜਾ ਮੱਲਦਾ ਹੈ, ਭਾਵ ਤੇਰੇ ਸਰੂਪ ਨੂੰ ਪ੍ਰਾਪਤ ਹੁੰਦਾ ਹੈ।

**ਪੀੜ/ਪੀੜਾ** [*ਸੰ: । ਸੰਸਕ੍ਰਿਤ, ਪੀਡਾ । ਪੰਜਾਬੀ, ਪੀੜ*] ੧. ਦਰਦ, ਪੀੜ, ਦੁਖ। ਯਥਾ—*'ਜਮਕਾਲੁ ਸਹਹਿ ਸਿਰਿ ਪੀੜਾ' (੬੯੮)।*

੨. [*ਕ੍ਰਿ:*] ਗੰਨੇ ਵਾਂਙ ਪੀੜਿਆ ਜਾਣਾ, ਕੋਹਲੂ ਯਾ ਵੇਲਣੇ ਵਿਚ ਨਪੀੜਿਆ। ਯਥਾ—*'ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ' (੪੭੩)।*

**ਪੀੜੀ** [*ਸੰ: । ਸੰਸਕ੍ਰਿਤ, ਪੀਠਿਕਾ । ਪੰਜਾਬੀ, ਪੀੜ੍ਹੀ*] ਕੁਲ ਸੰਤਾਨ, ਔਲਾਦ, ਵੰਸ਼। ਯਥਾ—*'ਵਧੀ ਵੇਲਿ ਬਹੁ ਪੀੜੀ ਚਾਲੀ' (੩੯੬)।*

**ਪੀੜੇ** [*ਕ੍ਰਿ: । ਸੰਸਕ੍ਰਿਤ, ਪੀਡਨ = ਦਬਾਨਾ । ਪੰਜਾਬੀ, ਪੀੜਨਾ = ਕੱਸਣਾ*] ੧. ਦਬਾਣਾ, ਕਸ਼ਟ ਦੇ ਕੇ ਨਿਚੋੜੇ। ਯਥਾ—*'ਤਿਲ ਪੀੜੇ ਜਿਉ ਘਾਣੀਆ' (੧੦੨੦)।*

੨. [*ਗੁ:*] ਕੱਸ ਕੇ ਚਲਣ ਨੂੰ ਤਿਆਰ ਕੀਤੇ ਹੋਏ ਰੱਥ, ਬਹਲ ਗੱਡੀ ਨੂੰ ਬੈਲ ਘੋੜੇ ਜੋੜ ਕੇ ਯਾ ਹਾਥੀ ਘੋੜੇ ਆਦਿ ਨੂੰ ਸਾਜ ਲਾ ਕੇ ਸਵਾਰੀ ਲਈ ਤਿਆਰ ਕਰਨਾ ਪੀੜਨਾ ਕਹੀਦਾ ਹੈ। ਯਥਾ—*'ਦਿਸਨਿ ਰਥ ਪੀੜੇ' (੯੮੯)।*

**ਪੁੜ** [*ਸੰ: । ਸੰਸਕ੍ਰਿਤ, ਪੁਟ = ਪੀਹ । ਪੰਜਾਬੀ ਜੋ ਪੀਹੇ ਸੋ ਪੁੜ*] ਚੱਕੀ ਦੇ ਇਕ ਭਾਗ ਦਾ ਨਾਮ ਹੈ, ਹੇਠਲਾ ਤੇ ਉਪਰਲਾ ਟੁਕੜਾ ਵੱਖੋ ਵੱਖ ਪੁੜ ਕਹੀਦਾ ਹੈ। ਯਥਾ—*'ਦੁਇ ਪੁੜ ਚਕੀ ਜੋੜਿਕੈ' (੧੪੨)*, ਇਸ ਤੋਂ ਪੁੜ, ਫਰਸ਼, ਛੱਤ, ਹੇਠਲਾ, ਉਪਰਲਾ ਥਰ—ਆਦਿਕ ਅਰਥ ਵੀ ਦੇਂਦਾ ਹੈ। ਯਥਾ—*'ਦੁਇ ਪੁੜ ਜੋੜਿ ਵਿਛੋੜਿਅਨੁ' (੫੮੦)*, ਤਥਾ—*'ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ' (੫੯੬)*, ਇਕ ਪੁੜ (ਫਰਸ਼) ਧਰਤੀ ਹੈ ਤੇ ਦੂਜਾ ਪੁੜ (ਛੱਤ) (ਪਾਣੀ ਉਪਲਖਤ) ਬੱਦਲ ਹਨ ਤੇ ਚਾਰੇ ਕੁੰਟਾਂ (ਚਾਰ ਕੰਧਾਂ ਹਨ), ਏਸ ਚੁਬਾਰੇ ਵਿਚ ਤੇਰਾ ਆਸਣ ਹੈ, ਇਹ ਵੈਰਾਟ ਰੂਪ ਦਾ ਵਰਣਨ ਹੈ।

**ਪੇੜੇ** ਦੇਖੋ, 'ਪੇੜੈ ਪਈ'

**ਪੜੀਐ** [*ਕ੍ਰਿ: । ਸੰਸਕ੍ਰਿਤ, ਪਠਨੰ । ਪੰਜਾਬੀ, ਪੜ੍ਹਨਾ*]

੧. ਪੜ੍ਹ ਲੈਣ ਨਾਲ, ਵਿਦਿਆ ਪਾ ਲੈਣ ਨਾਲ। ਯਥਾ—*'ਕਿਆ ਪੜੀਐ ਕਿਆ ਗੁਨੀਐ' (੬੫੫)।*

੨. ਪੜ੍ਹੀਦਾ ਹੈ, ਭਾਵ ਕਹੀਦਾ ਹੈ। ਯਥਾ—*'ਤੁਧ ਜੇਹਾ ਤੂ ਹੈ ਪੜੀਐ' (੩੦੧)।*

**ਪੜਾਏ** [*ਕ੍ਰਿ: । ਸੰਸਕ੍ਰਿਤ, ਸਫਾਟਨ । ਪੰਜਾਬੀ, ਪਾੜਨਾ । ਪ੍ਰੇਰਣਾਰਥਿਕ, ਪੜਾਉਣਾ, ਪੜਵਾਉਣਾ*] ਪੜਵਾਇ ਕੇ, ਚਿਰਵਾ ਕੇ, ਵਿੰਨ੍ਹਵਾ ਕੇ। ਯਥਾ—*'ਰੋਵਹਿ ਰਾਜੇ ਕੰਨ ਪੜਾਇ' (੯੫੪)।*

**ਪਿੜਾਈ** [*ਸੰ: । ਸੰਸਕ੍ਰਿਤ, ਪਿਟਕ । ਪੰਜਾਬੀ, ਪਿਟਾਰੀ । ਪੁ: ਪੰਜਾਬੀ, ਪਿੜਾਈ*] ਪਿਟਾਰੀ। ਯਥਾ—*'ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ' (੧੦੦੯)*, ਭਾਵ ਸੱਪ ਨੂੰ ਪਿਟਾਰੀ ਵਿਚ ਪਾ ਕੇ ਪਾਲੋ, ਜ਼ਹਿਰ ਤੇ ਗੁੱਸਾ ਉਸ ਦੇ ਅੰਦਰ ਰਹੇਗਾ।

**ਪੜਨਸਾਲ** [*ਸੰ: । ਸੰਸਕ੍ਰਿਤ, ਪਾਠਸ਼ਾਲਾ । ਪੰਜਾਬੀ, ਪੜ੍ਹਨਸਾਲ*] ਪਾਠਸ਼ਾਲਾ, ਚਟਸਾਲ, ਮਦਰੱਸਾ। ਯਥਾ—*'ਪ੍ਰਹਲਾਦ ਪਠਾਏ ਪੜਨਸਾਲ' (੧੧੯੪)।*

**ਪੜਤਿਆ** [*ਕ੍ਰਿ: । ਹਿੰਦੀ, ਪੜਨਾ ਤੋਂ ਪੈਂਦੇ ਹਨ*] ਯਥਾ—*'ਸਭ ਦੂ ਵਡੇ ਭਾਗ ਗੁਰ ਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ'। (੬੪੯)*

**ਪੜਤਾਲ** [*ਸੰ: । ਦੇਸ਼ ਭਾਸ਼ਾ*] ੧. ਪਰਤਾਉ ਤਾਲ ਦਾ, ਭਾਵ ਜਿਸ ਦੇ ਗਾਉਣ ਵਿਚ ਤੁਕ ਤੁਕ ਤੇ ਤਾਲ ਪਰਤਦਾ ਜਾਂਦਾ ਹੋਵੇ ਸੋ ਪੜਤਾਲ।

੨. ਧ੍ਰਪਦਾ।

**ਪੇੜੈ ਪਈ** [*ਕ੍ਰਿ: । ਪੰਜਾਬੀ, ਪੇਠਾ = ਕਿਸੇ ਸ਼ੈ ਦਾ ਲੰਮਾ, ਚੌੜਾ, ਘੇਰਾ । ਪੇਟੇ ਪੈਣਾ = ਉਸ ਘੇਰੇ ਵਿਚ ਆ ਜਾਣਾ ਜਿਸ ਵਿਚ ਕਿਸੇ ਦਾ ਵਸੀਕਾਰ ਹੈ, ਅਖ਼ਤਿਆਰ ਦੇ ਦਾਇਰੇ ਵਿਚ ਆਉਣਾ*]

੧. ਵਸੀਕਾਰ ਵਿਚ ਆਈ, ਵਸ ਹੋਈ, ਕਾਬੂ ਆਈ। ਯਥਾ—*'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰੁ' (੪੬੬)*, ਮੁਸਲਮਾਨ (ਦੀ ਕਬਰ) ਦੀ ਮਿੱਟੀ ਘੁਮਿਆਰ ਦੇ ਵੱਸ ਪਈ।

੨. ਕਈ ਗਿਆਨੀ ਹੋਰ ਅਰਥ ਬੀ ਖਿੱਚਦੇ ਹਨ। ਮਿੱਟੀ ਦੇ ਮੂਸਲ ਦਾ ਕੀ ਮਾਣ ਕਰਨਾ, ਇਹ ਜਦੋਂ ਬ੍ਰਹਮਾ (ਕੁਮ੍ਹਾਰ) ਦੇ ਵਸ ਵਿੱਚ ਆਉਂਦੀ ਹੈ, ਉਹ ਕਿਸੇ ਦੇ ਭਾਂਡੇ ਤੇ ਕਿਸੇ ਦੀਆਂ ਇੱਟਾਂ ਕਰਦਾ ਹੈ, ਭਾਵ ਛੋਟੇ ਵੱਡੇ ਜੀਵ ਰਚ ਦਿੰਦਾ ਹੈ। ਅਥਵਾ ਭਾਂਡੇ ਚੇਤਨ ਤੇ ਇੱਟਾਂ ਜੜ੍ਹ।

**ਪੜਿ ਪੜਿ** [*ਕ੍ਰਿ: । ਸੰਸਕ੍ਰਿਤ, ਪਠਨੰ । ਪੰਜਾਬੀ, ਪੜ੍ਹਨਾ*] ਪੜ੍ਹ ਪੜ੍ਹ ਕੇ। ਯਥਾ—*'ਪੜਿ ਪੜਿ ਦਝਹਿ ਸਾਤਿ ਨ ਆਈ' (੧੦੨੬)।* ਦੇਖੋ, 'ਪੜਿ ਪੜਿ ਗਡੀ ਲਦੀਅਹਿ'

**ਪਾੜ ਪੜੋਸਣਿ** [*ਵਿਸ਼ੇਸ਼ਣ ਵਿਸ਼ੇਸ਼ਜ । ਸੰਸਕ੍ਰਿਤ, ਪਤੀਵੇਸ਼ਿਨ । ਪ੍ਰਾਕ੍ਰਿਤ, ਪਡਿਵਾਸਿ । ਹਿੰਦੀ, ਪੜੋਸੀ । ਇਸਤ੍ਰੀ ਲਿੰਗ, ਪੜੋਸਨ । ਪਾੜ = ਪਾਸ*] ੧. ਕੋਲ ਦੀ ਗੁਆਂਢਣ। ਯਥਾ—*'ਪਾੜ ਪੜੋਸਣਿ ਪੂਛਿ ਲੇ ਨਾਮਾ ਕਾਪਹਿ ਛਾਨਿ ਛਵਾਈ ਹੋ' (੬੫੭)।*

੨. [*ਸੰ: । ਸੰਸਕ੍ਰਿਤ, ਪਾਨਿ ਦਾ ਪਾੜ*] ਦੁਕਾਨ, ਹੱਟੀ, ਮੰਡੀ। ਉਪਰਲੀ ਤੁਕ ਦਾ ਅਰਥ ਇਉਂ ਬਣੂ ਕਿ {ਪੜੋਸਣਿ} ਗੁਆਂਢਣ ਪੁਛਦੀ ਹੈ—ਹੇ ਨਾਮਾ! ਕਿਸ ਤੋਂ ਛਪਰੀ ਪਵਾਈ ਹੈ (ਉਸ ਦੀ) {ਪਾੜ} ਹੱਟੀ (ਦੱਸ)।

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ** [*ਕਰ: ਵਾ: ਪੰਜਾਬੀ*] *'ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ' (੪੬੭)*, ਅਰਥਾਤ ਪੜ੍ਹ ਪੜ੍ਹ ਕੇ ਪੋਥੀਆਂ ਨਾਲ

ਗੱਡਾਂ ਲੱਦੀਏ, ਅਰ ਪੋਥੀਆਂ ਨਾਲ ਸਾਥ ਬੀ ਭਰੇ ਜਾਣ। ਅਥਵਾ ਪੜ੍ਹ ਕੇ ਗੱਡੀਆਂ ਲੱਦਣੇ, ਸਾਥਾਂ ਤੇ ਬੇੜੀਆਂ ਚਲਾਉਣ ਦਾ ਕੰਮ ਬੀ ਸਿਖ ਲਈਏ।

**ਪੜਿਬੋ** [*ਕ੍ਰਿ: । ਦੇਸ਼ ਭਾਸ਼ਾ। ਸੰਸਕ੍ਰਿਤ, ਪਠਨੰ*] ਪੜ੍ਹਨਾ। ਯਥਾ—*'ਕਬੀਰ ਮੈ ਜਾਨਿਉ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ' (੧੩੬੬),* ਮੈਂ ਜਾਣਿਆਂ ਜੋ (ਚਤੁਰਾਈਆਂ ਪੈਦਾ ਕਰਨ ਨਾਲੋਂ) ਪੜ੍ਹਨਾ ਚੰਗਾ ਹੈ। ਪਰ (ਵਿਚਾਰ ਕੀਤਾ ਤਾਂ) ਪੜ੍ਹਨ ਨਾਲੋਂ ਨਾਮ ਨਾਲ ਜੁੜਨਾ ਚੰਗਾ ਹੈ।

**ਪਾੜੀ ਬਾਟ** [*ਸੰ: । ਹਿੰਦੀ*] ੧. ਬਾਟ ਪਾੜੀ, ਰਸਤਾ ਪਾੜਿਆ, ਭਾਵ ਲੁੱਟ ਲਿਆ। ਯਥਾ—*'ਪੰਡਿਤ ਪਾੜੀ ਬਾਟ' (੧੩੭੧),* ਪੰਡਤਾਂ ਨੇ ਪਰਮਾਰਥ ਦੇ ਰਸਤੇ ਨੂੰ ਲੁੱਟ (ਦਾ ਵਸੀਲਾ ਬਣਾ) ਲਿਆ ਹੈ।

੨. ਪਾੜੀ ਬਾਟ = ਬਾਟ ਪਾੜੀ = ਬਾਟ ਪਾੜਨ.ਵਾਲਾ, ਰਸਤਾ ਪਾੜਨ ਵਾਲਾ ਭਾਵ ਲੁਟੇਰ੍ਹਾ। ਤੁਕ ਦਾ ਅਰਥ—ਪੱਥਰ ਪੂਜਾ ਜਗਤ ਦੀ ਬੇੜੀ ਡੋਬਣ ਵਾਲੀ ਸ਼ੈ ਹੈ ਤੇ ਪੰਡਤ ਡੁਬਦਿਆਂ ਨੂੰ ਲੁੱਟਣ ਵਾਲੇ (ਧਾੜਵੀ) ਹਨ।

**ਪਿੜ ਬਧੀ** [*ਕ੍ਰਿ: । ਦੇਸ਼ ਭਾਸ਼ਾ*] ਆਸਾ ਬੰਨ੍ਹਣੀ, ਦਾਵਾ ਬੰਨ੍ਹਣਾ। ਯਥਾ—*'ਸੈ ਵਰ੍ਹਿਆ ਕੀ ਪਿੜ ਬਧੀ' (੧੪੬)।* ਦੇਖੋ, 'ਪਿੜ'

**ਪੜੀਵਦੇ** [*ਕ੍ਰਿ: । ਡੋਮ ਭਾਸ਼ਾ, ਅਪੜੀਂਵਦੇ ਦਾ ਸੰਖੇਪ ਰੂਪ*] ਪ੍ਰਾਪਤ ਹੁੰਦੇ ਹਨ, ਪਹੁੰਚਦੇ ਹਨ, ਪਾਉਂਦੇ ਹਨ। ਯਥਾ—*'ਪਾਰੰਗਤਿ ਦਾਨੁ ਪੜੀਵਦੈ' (੯੬੬),* ਮੁਕਤੀ ਦੇ ਦਾਨ ਨੂੰ ਪ੍ਰਾਪਤ ਹੁੰਦੇ ਹਨ। ਦੇਖੋ, 'ਪਾਰੰਗਤਿ'

# ਫ

**ਫ** ਗੁਰਮੁਖੀ ਵਰਣਮਾਲਾ ਦਾ ੨੭ਵਾਂ ਅੱਖਰ ਤੇ ੨੪ਵਾਂ ਵਜੰਜਨ ਤੇ ਪਵਰਗ ਦਾ ਦੂਸਰਾ ਅੱਖਰ ਹੈ। ਅੰਨਜ ਭਾਸ਼ਾ ਵਾਲੇ 'ਪ+ਹ' ਨਾਲ ਇਸ ਅਵਾਜ਼ ਨੂੰ ਅਦਾ ਕਰਦੇ ਹਨ। ਫ਼ਾਰਸੀ ਵਿਚ ਇਕ ਹਰਫ ਹੈ ਜਿਸ ਦੀ ਅਵਾਜ਼ ਇਹੋ ਹੈ ਪਰ ਉਹ ਵਧੀਕ ਕੋਮਲ ਹੈ, ਇਸ ਕਰਕੇ ਉਸ ਉਚਾਰਨ ਨੂੰ ਦੱਸਣ ਲਈ ਅਸੀਂ 'ਫ਼' ਸੰਕੇਤ ਕੀਤਾ ਹੈ। ਸੰਸਕ੍ਰਿਤ ਦਾ 'ਬ' ਕਈ ਵੇਰ ਪੰਜਾਬੀ ਵਿਚ 'ਫ' ਨਾਲ ਬਦਲਦਾ ਹੈ, ਜੈਸੇ ਬੰਧ, ਫੰਧ; ਕਈ ਵੇਰ 'ਭ' ਬੀ 'ਫਫੇ' ਵਿਚ ਬਦਲਦਾ ਹੈ, ਜੈਸੇ ਦੰਭ ਦਾ ਡੰਫ। ਸੰਸਕ੍ਰਿਤ ਦਾ 'ਪ' ਬੀ ਕਈ ਵੇਰ ਪੰਜਾਬੀ ਵਿਚ 'ਫਫੇ' ਵਿਚ ਬਦਲਦਾ ਹੈ ਜੈਸੇ ਪੁਨਃ ਨੂੰ ਫੁਨ ਲਿਖਿਆ ਹੈ। ਸੰਸਕ੍ਰਿਤ ਸ੍ਰ—ਜਦ ਸ਼ੁਰੂ ਵਿਚ ਆਵੇ ਤਾਂ ਪੰਜਾਬੀ ਵਿਚ ਅਕਸਰ 'ਸਸਾ' ਗਿਰ ਜਾਂਦਾ ਹੈ। ਜੈਸੇ ਸ੍ਰੂਰਣ ਦਾ ਫੁਰਣਾ, ਸ੍ਫਟਿਕ ਦਾ ਫਟਕ। 'ਫਾ' ਜਦ ਕਈ ਥਾਈਂ ਤੁਕਾਂਤ ਆਉਂਦਾ ਹੈ, ਕਦੇ 'ਹੈ' ਦਾ, ਕਦੇ ਭੂਤਕਾਲ ਆਦਿਕ ਦਾ ਭਾਵ ਦੇਂਦਾ ਹੈ ਜੈਸੇ ਬਸਫਾ = ਵੱਸਿਆ, ਵੱਸ ਗਿਆ।

**ਫੂਏ ਫਾਲ** [*ਗੁ: । ਪੁਰਬੀ ਬੋਲੀ*] ੧. ਤਿੱਤਰ ਬਿੱਤਰ। ਯਥਾ—*'ਕੂਚ ਬਿਚਾਰੇ ਫੂਏ ਫਾਲ' (੮੭੧)*, ਕੂੱਚ ਵਿਚਾਰੇ ਤਿੱਤਰ ਬਿੱਤਰ ਹੋਏ ਪਏ ਹਨ, ਭਾਵ ਇਹ ਕਿ ਕਦੀ ਤਾਣੀ ਨਹੀਂ ਉਣੀ ਜਾਂਦੀ, ਵਿਚਾਰੀਆਂ ਕੂਚੀਆਂ ਖ਼ਰਾਬ ਹੋ ਗਈਆਂ ਹਨ।

੨. [*ਸੰਪ੍ਰਦਾ*] {ਫਾਲ} ਪਦਾਰਥ ਜੋ ਫੈਲ ਰਹੇ ਹਨ। ਤੁਕ ਦਾ ਅਰਥ—ਪਦਾਰਥ ਜੋ {ਫੂਏ} ਫੈਲ ਰਹੇ ਹਨ ਸੋ {ਕੂਚ} ਨਾਸੀ (ਵਿਚਾਰ ਲੀਤੇ ਹਨ)।

**ਫਉਜ** [*ਸੰ: । ਫ਼ਾਰਸੀ, ਫ਼ੌਜ*] ਸੈਨਾ, ਲਸ਼ਕਰ। ਯਥਾ—*'ਫਉਜ ਸਤਾਣੀ ਹਾਠ ਪੰਚਾ ਜੋੜੀਐ' (੫੨੨)*, ਸੈਨਾ ਜ਼ੋਰ ਵਾਲੀ, ਹਠ ਵਾਲੀ, ਪੰਜ ਕਾਮਾਦਿਕਾਂ ਨੇ ਜੋੜੀ ਹੈ।

**ਫਾਸੁ** [*ਸੰ: । ਸੰਸਕ੍ਰਿਤ, ਪਾਸ਼ । ਪੰਜਾਬੀ, ਫਾਸ, ਫਾਸੀ, ਫਾਹੀ*] ਫਾਹੀ। ਯਥਾ—*'ਦੂਜੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ'। (੧੩੪)*

**ਫਾਸੇ** [*ਸੰ: । ਦੇਖੋ, 'ਫਾਸੁ'*] ਫਾਹੀਆਂ, ਬੰਧਨ। ਯਥਾ—*'ਗੁਰ ਮਿਲਿ ਖੋਲੇ ਫਾਸੇ' (੫੮੨)।*

**ਫੁਸੀ**[1] [*ਗੁ: । ਸੰਸਕ੍ਰਿਤ, ਨਪੁੰਸਕ । ਪੁ: ਪੰਜਾਬੀ, ਫੁੰਸੀ, ਫੁਸੀ*] ਹੀਜੜਾ ਭਾਵ ਕਾਇਰ, ਭੱਗਲ। ਯਥਾ—*'ਵਰਿਆਮੁ ਨ ਫੁਸੀ ਕੋਈ' (੫੭੦)*, ਆਪਣੀ ਵਲੋਂ ਨਾ ਕੋਈ ਸੂਰਮਾ ਨਾ ਕਾਇਰ ਹੈ।

**ਫਸਿਆ/ਫਾਸਹਿ/ਫਾਸਨ** [*ਕ੍ਰਿ: । ਦੇਖੋ, 'ਫਾਸੁ'। ਪੰਜਾਬੀ, ਕ੍ਰਿਯਾ, ਫਸਣਾ ਤੋਂ*] ੧. ਬੰਨ੍ਹਿਆ ਗਿਆ, ਫਸ ਗਿਆ।

੨. ਫਸਦੇ ਹਨ। ਯਥਾ—*'ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ'। (੯੯੦)*

੩. ਫਸਣ, ਬੰਨ੍ਹੇ ਜਾਣ ਦੀ। ਯਥਾ—*'ਫਾਸਨ ਕੀ ਬਿਧਿ ਸਭੁ ਕੋਊ ਜਾਨੈ' (੩੩੧)।*

**ਫਸਲਿ** [*ਸੰ: । ਅਰਬੀ, ਫ਼ਸੁਲ*] ਖੇਤੀਆਂ ਦੇ ਪੱਕਣ ਯਾ ਲੱਗਣ ਦਾ ਸਮਾਂ ਯਾ ਖੜੀਆਂ ਖੇਤੀਆਂ। ਫਸਲਾਂ ਦੋ ਹਨ, ਇਕ ਹਾੜ੍ਹੀ ਜੋ ਕੱਤੇਂ ਮੱਘਰ ਬੀਜੀਦੀ ਹੈ ਤੇ ਜੇਠ ਹਾੜ ਵੱਢੀਦੀ ਹੈ, ਇਕ ਸਾਉਣੀ, ਜੋ ਹਾੜ ਸੌਣ ਬੀਜੀਦੀ ਹੈ ਤੇ ਅੱਸੂ ਕੱਤੇਂ ਵੱਢੀਦੀ ਹੈ। ਯਥਾ—*'ਫਸਲਿ ਅਹਾੜੀ ਏਕੁ ਨਾਮੁ' (੧੨੮੯)।*

**ਫਹੀ** [*ਕ੍ਰਿ: । ਸੰਸਕ੍ਰਿਤ, ਪਾਸ਼ । ਪੰਜਾਬੀ, ਫਸਣਾ । ਲ: ਪੰਜਾਬੀ, ਫਹੀਣਾ*] ਯਥਾ—*'ਭੀੜੀ ਗਲੀ ਫਹੀ' (੯੫੩)*, ਤਥਾ—*'ਜਮ ਕੀ ਭੀਰ ਨ ਫਹੀ' (੧੨੨੫)।*

**ਫਾਹਾ** [*ਸੰ: । ਦੇਖੋ, 'ਫਾਸੁ'। ਪੰਜਾਬੀ ਵਿਚ 'ਸ' ਕਈ ਵੇਰ 'ਹ' ਨਾਲ ਬਦਲਦਾ ਹੈ। ਫਾਸੀ ਦਾ ਫਾਹੀ, ਫਾਹਾ*] ਫਾਸੀ, ਗਲ ਘੁੱਟ ਲੈਣ ਵਾਲਾ ਰੱਸਾ[1]। ਯਥਾ—*'ਪਹਿਲਾ ਫਾਹਾ ਪਾਇਆ ਪਾਧੇ' (੪੩੫)।*

**ਫਾਹੀ** [*ਸੰ: । ਦੇਖੋ, 'ਫਾਹਾ'*] ੧. ਫਾਸੀ, ਜਾਲ, ਪੰਛੀਆਂ ਨੂੰ ਫੜ ਲੈਣ ਵਾਲਾ ਜਾਲ। ਯਥਾ—*'ਫਿਰਿ ਫਿਰਿ ਫਾਹੀ ਫਾਸੈ ਕਊਆ' (੯੩੫)।*

੨. [*ਕ੍ਰਿ:*] ਫਸਾ ਲੈਣ (ਵਿਚ)। ਯਥਾ—*'ਫਾਹੀ ਸੁਰਤਿ ਮਲੂਕੀ ਵੇਸੁ' (੨੪)*, ਚਿਤ ਬਿਰਤੀ ਫਸਾਉਣ ਵਿਚ ਹੈ ਤੇ ਉਪਰੋਂ ਬਾਦਸ਼ਾਹੀ ਵੇਸ ਹੈ।

**ਫਾਹੇ** [*ਸੰ: । ਦੇਖੋ, 'ਫਾਹਾ'*] ਫਾਹਾ ਦਾ ਬਹੁ-ਬਚਨ, ਫਾਸੀਆਂ, ਭਾਵ ਉਹ ਬੰਧਨ ਜੋ ਸੁਰਤ ਨੂੰ ਝੂਠੀਆਂ ਮਨੌਤਾਂ ਦੇ ਪੈ ਰਹੇ ਹਨ। ਯਥਾ—*'ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ' (੨੫੮)।*

**ਫਕਾ** [*ਸੰ: । ਪੰਜਾਬੀ*] ਇਤਨੀ ਚੀਜ਼ ਜੋ ਹੱਥ ਤੇ ਲੈ ਕੇ ਇਕ ਵਾਰੀ ਮੂੰਹ ਵਿਚ ਪੈ ਸਕੇ। ਚੁਟਕਾ, ਭਿਖਜਾ ਦੇ ਆਟੇ ਦਾ ਚੁਟਕਾ। ਯਥਾ—*'ਇਕਨਾ ਫਕਾ ਪਾਇਆ ਜੀਉ' (੧੭੩)*, ਇਕਨਾਂ ਨੂੰ ਭਿਖਿਆ ਦੇ ਆਟੇ ਦਾ ਚੁਟਕਾ ਦਿਵਾਇਆ ਹੈ ਤੂੰ, ਭਾਵ ਮੰਗਤੇ ਹਨ।

**ਫਾਕੀ** [*ਕ੍ਰਿ: । ਪੰਜਾਬੀ, ਫੱਕਣਾ = ਤਲੀ ਤੇ ਰੱਖ ਕੇ ਮੂੰਹ ਵਿਚ ਸਿੱਟ ਲੈਣਾ, ਖਾ ਲੈਣਾ*] ੧. ਖਾ ਲਈ। ਯਥਾ—*'ਅਤਿ ਗਰਬੈ ਮੋਹਿ ਫਾਕੀ ਤੂੰ' (੩੭੪)*, ਮੋਹ (ਅਗਜਾਨ) ਨੇ ਤੈਨੂੰ ਖਾ ਲਿਆ ਹੈ, ਇਸੇ

---

੧. ਪੰਜਾਬੀ ਵਿਚ ਇਕ ਮੁਹਾਵਰਾ ਹੈ, ਫੋਸੀ ਢੱਗਾ = ਉਹ ਬੈਲ ਜੋ ਭਾਰੇ ਕੰਮ ਦੇ ਪੈਣ ਨਾਲ ਛੇਤੀ ਛੇਤੀ (ਫੋਸੀ ਯਾ) ਗੋਹਾ ਕਰਨ ਲੱਗ ਜਾਵੇ। ਕਮਜ਼ੋਰਾਂ, ਕਾਇਰਾਂ ਨੂੰ ਮੁਹਾਵਰੇ ਵਿਚ ਫੋਸੀ ਯਾ ਫੋਸੀ ਢੱਗਾ ਬੋਲਦੇ ਹਨ।

੧. ਗਲ ਵਿਚ ਫਾਹਾ ਪਾਣ ਦੇ ਦੋ ਅਰਥ ਹਨ, ਇਕ ਕਿਸੇ ਨੂੰ ਕਾਬੂ ਕਰ ਕੇ ਫੜ ਰੱਖਣ ਲਈ ਗਲ ਵਿਚ ਰੱਸਾ ਆਦਿ ਪਾ ਕੇ ਕਾਬੂ ਕਰ ਲੈਣਾ, ਜੈਸੇ ਪਸ਼ੂਆਂ ਨੂੰ ਗਲ ਰੱਸੀ ਪਾ ਕੇ ਕਾਬੂ ਰਖਦੇ ਹਨ, ਦੂਸਰੇ ਇਕ ਉਚੇ ਟਿਕਾਣੇ ਰੱਸਾ ਬੰਨ੍ਹ ਕੇ ਦੋਸ਼ੀ ਆਦਮੀ ਦੇ ਗਲ ਪਾ ਦੇਂਦੇ ਹਨ, ਓਹ ਤਖ਼ਤੇ ਤੇ ਖੜਾ ਹੁੰਦਾ ਹੈ, ਅਚਾਨਕ ਹੇਠੋਂ ਤਖ਼ਤਾ ਖਿਚਦੇ ਹਨ, ਤਦ ਓਹ ਝਟਕੇ ਨਾਲ ਮਰ ਜਾਂਦਾ ਹੈ। ਇਸ ਨੂੰ ਫਾਹਾ, ਫਾਂਸੀ ਕਹਿੰਦੇ ਹਨ। ਇਸ ਲਈ ਮਰਨਾਊ ਗਲ ਘੁਟ ਕੇ ਨਹੀਂ ਮਰਦਾ, ਪਰ ਧੌਣ ਪਿਛਲੇ ਮਣਕੇ ਟੁੱਟਣ ਨਾਲ ਇਕ-ਦਮ ਮਰ ਜਾਂਦਾ ਹੈ।

ਲਈ ਗਰਬਦੀ ਹੈਂ। ੨. ਫਾਥੀ ਹੈਂ।

**ਫਾਕੈ** [*ਕ੍ਰਿ: । ਸੰਸਕ੍ਰਿਤ, ਫਕ੍ਕ=ਬੁਰਾ ਵਰਤਾਰਾ ਕਰਨਾ*] ਮੰਦਾ ਕਰਮ ਕਰਨਾ। ਯਥਾ—*'ਦੇਇ ਕਿਵਾੜ ਅਨਿਕ ਪੜਦੇ ਮਹਿ ਪਰਦਾਰਾ ਸੰਗਿ ਫਾਕੈ' (੬੧੬)*, ਬੂਹੇ ਮਾਰ ਕੇ ਅਨੇਕ ਪੜਦਿਆਂ ਵਿਚ ਪਰਾਈ ਇਸਤ੍ਰੀ ਨਾਲ ਮੰਦਾ ਕਰਮ ਕਰਦਾ ਹੈ।

**ਫਿਕਾ** [*ਗੁ: । ਸੰਸਕ੍ਰਿਤ, ਅਪਕ੍ਵ=ਉਹ ਫਲ ਜੋ ਪੱਕਾ ਨਾ ਹੋਵੇ ਸੋ ਬੇ-ਸੁਆਦ ਹੁੰਦਾ ਹੈ। ਪੰਜਾਬੀ, ਫਿੱਕਾ। ਹਿੰਦੀ, ਫੀਕਾ*]

੧. ਬੇ-ਸੁਆਦ, ਬੇ-ਰਸ, ਰੁੱਖਾ। ਯਥਾ—*'ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ' (੪੭੩)।*

੨. ਐਸਾ ਬਚਨ ਜੋ ਕਿਸੇ ਨੂੰ ਨਾ ਸੁਖਾਵੇ।

**ਫਿਕੇ** [*ਸੰ: । ਦੇਖੋ, 'ਫਿਕਾ'*] ਜੋ ਫਿੱਕਾ ਬੋਲੇ ਸੋ ਬੀ ਫਿੱਕਾ, ਇਸ ਦਾ ਬਹੁ-ਬਚਨ ਫਿੱਕੇ। ਯਥਾ—*'ਫਿਕੇ ਫਿਕੀ ਸੋਇ' (੪੭੩)*, ਫਿਕਾ ਬੋਲਣ ਵਾਲਿਆਂ ਦੀ ਸ਼ੋਭਾ ਫਿੱਕੀ ਹੋ ਜਾਂਦੀ ਹੈ, ਭਾਵ ਅਪਜੱਸ ਹੁੰਦਾ ਹੈ।

**ਫੀਕੇ** [*ਗੁ: । ਦੇਖੋ, 'ਫਿਕਾ'*] ਰਸ-ਹੀਣ, ਬੇ-ਸੁਆਦ। ਯਥਾ—*'ਫੀਕੇ ਹਰਿ ਕੇ ਨਾਮ ਬਿਨੁ ਸਾਦ' (੧੨੧੯)।*

**ਫੂਕ**[1] [*ਸੰ: । ਪੰਜਾਬੀ*] ਪਉਣ, ਭਾਵ ਪ੍ਰਾਣ, ਸਵਾਸ ਆਉਣ ਜਾਣ ਦਾ ਪ੍ਰਬੰਧ। ਯਥਾ—*'ਨਿਕਸਿਆ ਫੂਕ ਤ ਹੋਇ ਗਇਓ ਸੁਆਹਾ' (੩੯੨)*, ਤਥਾ—*'ਅੰਧੀ ਫੂਕਿ ਮੁਈ ਦੇਵਾਨੀ' (੧੨੮੬)*, ਭਾਵ ਸੜ ਮੁਈ।

**ਫੂਕੇ** [*ਕ੍ਰਿ: । ਦੇਖੋ, 'ਫੂਕ'*] ਫੂੰਕਾਰੇ ਮਾਰਦਾ ਹੈ। ਯਥਾ—*'ਡਕੈ ਫੂਕੇ ਖੇਹ ਉਡਾਵੈ' (੧੨੮੬)।*

**ਫੋਕ** [*ਗੁ: । ਪੰਜਾਬੀ, ਫੋਕ, ਫੋਗ*] ੧. ਫੋਗ, ਸਾਰ ਵਸਤੂ ਕੱਢ ਲੈਣ ਮਗਰੋਂ ਜੋ ਨਿਕੰਮੀ ਸ਼ੈ ਰਹਿ ਜਾਵੇ।

੨. ਸੁੰਞ, ਖ਼ਾਲੀ।

੩. ਨਿਕੰਮੇ। ਯਥਾ—*'ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ' (੬੮੨)।*

**ਫੰਕ** [*ਸੰ: । ਹਿੰਦੀ, ਫਾਂਕ। ਪੰਜਾਬੀ, ਫਾਂਕ, ਫਾਂਗ*] ਫਾੜੀ, ਟੁਕੜਾ। ਯਥਾ—*'ਤਾ ਫਲ ਫੰਕ ਲਖੈ ਜਉ ਕੋਈ' (੩੪੧)*, ਫਲ ਦੀ ਫਾੜੀ, ਭਾਵ ਥੋੜਾ ਕੁ ਫਲ।

**ਫਾਂਕਿਓ** [*ਕ੍ਰਿ: । ਹਿੰਦੀ, ਫਾਂਕ*] ੧. ਦੋ ਫਾੜ ਕਰਨਾ, ਚੀਰਨਾ। ਯਥਾ—*'ਮੀਨੁ ਪਕਰਿ ਫਾਂਕਿਓ ਅਰੁ ਕਾਟਿਓ' (੬੫੮)*, ਪਹਿਲਾਂ ਮੱਛੀ ਨੂੰ ਦੋ ਫਾਕਾਂ ਕਰ ਕੇ ਫੇਰ ਕਟਦੇ ਅਰ ਰਿੰਨ੍ਹ ਕੇ ਕਈ ਵੰਨਗੀ ਦਾ ਬਣਾਉਂਦੇ ਹਨ।

੨. [*ਕ੍ਰਿ: । ਪੰਜਾਬੀ, ਫਾਥਿਓ ਦਾ ਦੂਸਰਾ ਰੂਪ ਫਾਂਕਿਓ*] ਫਸਿਆ। ਯਥਾ—*'ਫਾਕਿਓ ਮੀਨ ਕਪਿਕ ਕੀ ਨਿਆਈ ਤੂ ਉਰਝਿ ਰਹਿਓ ਕਸੁੰਭਾਇਲੇ' (੮੬੨)*, ਮੱਛੀ ਤੇ ਬਾਂਦਰ ਦੇ ਬੱਚੇ ਫਸਣ ਵਾਂਙੂ ਤੂੰ ਕਸੁੰਭੇ ਦੇ ਰੰਗ ਵਿਚ ਫਸ ਰਿਹਾ ਹੈਂ। ਤਥਾ—*'ਡੀਹਰ ਨਿਆਈ ਮੋਹਿ ਫਾਕਿਓ ਰੇ' (੭੧੫)*। ਦੇਖੋ, 'ਡੀਹਰ'

**ਫੋਕਟ** [*ਗੁ: । ਪੰਜਾਬੀ, ਫੋਕ=ਫੋਗ। ਟ, ਨਿੰਮ੍ਰਵਾਚੀ ਪ੍ਰਤੇ*] ਨਿਰੇ ਫੋਗ ਰੂਪ, ਨਿਕੰਮੇ, ਵਿਅਰਥ। ਯਥਾ—*'ਫੋਕਟ ਕਰਮ ਨਿਹਫਲ ਹੈ ਸੇਵ' (੧੧੬੦)।*

**ਫੀਕਾਨੇ** [*ਗੁ: । ਦੇਖੋ, 'ਫਿਕਾ'*] ਫਿਕਿਆਂ ਤੋਂ (ਫਿਕੇ)। ਯਥਾ—*'ਸਭ ਤਿਤਨੇ ਫੀਕ ਫੀਕਾਨੇ' (੧੭੦)।*

**ਫਕਰੁ** [*ਸੰ: । ਅਰਬੀ, ਫ਼ਿਕਰ ਦੀ ਜਮ੍ਹਾਂ ਫ਼ਕਰ*]

੧. ਫ਼ਿਕਰ, ਖ਼ਿਆਲ, ਯਾਦ, ਸਿਮਰਨ। ਯਥਾ—*'ਕਰਿ ਫਕਰੁ ਦਾਇਮ ਲਾਇ ਚਸਮੇ' (੭੨੭)।*

੨. [*ਅਰਬੀ, ਫ਼ੁਕਿਰ=ਫ਼ਕੀਰੀ*] ਫ਼ਕੀਰੀ, ਫ਼ਕੀਰੀ ਦਾ ਭੇਖ ਧਾਰਣਾ। ਯਥਾ—*'ਫਕਰੁ ਕਰੇ ਹੋਰੁ ਜਾਤਿ ਗਵਾਏ' (੧੨੪੫)।*

**ਫਕੀਰ** [*ਸੰ: । ਅਰਬੀ, ਫ਼ਕੀਰ*] ਮੰਗਤਾ, ਮੁਥਾਜ। ਯਥਾ—*'ਜਿਨ ਕੈ ਪਲੈ ਧਨੁ ਵਸੈ ਤਿਨਕਾ ਨਾਉ ਫਕੀਰ' (੧੨੮੭)*, ਜਿਨ੍ਹਾਂ ਦੇ ਪੱਲੇ ਧਨ ਹੈ ਓਹ ਫ਼ਕੀਰ (ਮੰਗਤੇ) ਹਨ ਕਿਉਂਕਿ ਓਹ ਤ੍ਰਿਪਤ ਨਹੀਂ, ਹੋਰ ਹੋਰ ਮੰਗਦੇ ਹਨ।

**ਫਕੀਰਾ** [*ਸੰ: । ਦੇਖੋ, 'ਫਕੀਰ ਸੰਤ'*] ਯਥਾ—*'ਕਾਜੀ ਸੇਖ ਭੇਖ ਫਕੀਰਾ' (੨੨੭)।*

**ਫਕੀਰੈ** [*ਗੁ: । ਅਰਬੀ, ਫ਼ਾਰਗ*]

੧. ਪਾਪਾਂ ਤੋਂ ਛੁਟ ਜਾਣਾ। ਯਥਾ—*'ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ' (੧੦੧੨)*, ਪੂਰੇ ਗੁਰੂ ਤੋਂ ਬਖ਼ਸ਼ਾ ਕੇ ਸਾਰੇ ਪਾਪਾਂ ਤੋਂ ਫ਼ਾਰਗ ਹੋ ਜਾਈਦਾ ਹੈ।

੨. [*ਦੇਖੋ, 'ਫਕੀਰ'*] ਮੰਗਤੇ ਦਾ। ਯਥਾ—*'ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ' (੧੨੮੮)*, ਕਲਜੁਗ ਦਾ ਪ੍ਰਭਾਵ ਦੱਸ ਰਹੇ ਹਨ ਕਿ ਰਾਜੇ ਦਾ ਧਰਮ ਦਾਨ ਦੇਣਾ ਸੀ, ਪਾਲਣਾ ਸੀ, ਪਰ ਰਾਜੇ ਆਪ ਮੰਗਤੇ ਹੋ ਰਹੇ ਹਨ, ਹੀਲੇ ਬਹਾਨੇ ਕੱਰ ਵਸੂਲ ਕਰਦੇ ਤੇ ਤਨ ਪਾਲਣ ਤੇ ਐਸ਼ਾਂ 'ਤੇ ਖਰਚਦੇ ਹਨ, ਉਹਨਾਂ ਦੀ ਬਿਰਤੀ ਮੰਗਣ ਵਾਲੀ ਹੋ ਰਹੀ ਹੈ।

**ਫਿਕਰੁ** [*ਸੰ: । ਫ਼ਾਰਸੀ, ਫ਼ਿਕਰ*]

੧. ਸੋਚ, ਵਿਚਾਰ।

੨. ਸੰਸਾ। ਯਥਾ—*'ਦਿਲ ਕਾ ਫਿਕਰੁ ਨ ਜਾਇ' (੭੨੭)।*

**ਫਿਕਰੀਆ** [*ਗੁ: । ਦੇਖੋ, 'ਫਿਕਾ'। ਫਿਕਾ+ਰੀਆ ਪ੍ਰਤੇ*] ਫਿਕੇ ਫਿਕੇ ਜਿਹੇ। ਯਥਾ—*'ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ' (੩੮੫*

**ਫਕੜ** [*ਸੰ: । ਪੰਜਾਬੀ, ਫੋਕ। ੜ, ਟ, ਪ੍ਰਤੇ, ਫੋਕਟ, ਫੋਕੜ, ਫੱਕੜ*]

੧. ਫਜ਼ੂਲ, ਨਿਕੰਮੇ (ਵਹਿਮ)। ਯਥਾ—*'ਲੋਕਾ ਮਤ ਕੋ ਫਕੜਿ ਪਾਇ' (੩੫੮)*, ਹੇ ਲੋਕੋ! ਫਜ਼ੂਲ (ਵਹਿਮਾਂ, ਵਿਚ ਨਾ ਪਵੋ ਕਿ ਪਾਪ ਨਹੀਂ ਬਖ਼ਸ਼ੇ) ਜਾਂਦੇ। (ਦੇਖੋ, ਸੌ ਮੜੇ ਲਕੜਾਂ ਦੇ) ਇਕ ਰਤੀ ਅੱਗ ਨਾਲ ਸੜ ਜਾਂਦੇ ਹਨ, ਤਿਵੇਂ ਨਾਮ ਅੱਗ ਪਾਪਾਂ ਨੂੰ ਸਾੜਦੀ ਹੈ।

੨. ਵਿਅਰਥ। ਯਥਾ—*'ਫਕੜ ਜਾਤੀ ਫਕੜੁ ਨਾਉ' (੮੩)*, ਜਾਤ (ਦਾ ਗੁਮਾਨ) ਬੀ ਵਿਅਰਥ ਹੈ ਤੇ ਨਾਉਂ (ਦਾ ਗੁਮਾਨ ਬੀ) ਵਿਅਰਥ ਹੈ। ਤਥਾ—*'ਫਕੜੁ ਪਿਟੇ ਅੰਧੁ' (੧੨੮੮)*, ਧੰਧਿਆਂ ਨੂੰ ਵਿਅਰਥ ਪਿਟਦੇ ਹਨ।

੩. [*ਸੰ: । ਅਰਬੀ, ਫ਼ਕੀਰ=ਮੰਗਤਾ*] ਫ਼ਕੀਰ, ਸਾਧੂ, ਸੰਤ। ਦੇਖੋ 'ਫੈਲੁ'

---

੧. ਜਦ ਗੱਲ੍ਹਾਂ ਫੁਲਾ ਕੇ ਬਾਹਰ ਨੂੰ ਮੂੰਹ ਤੰਗ ਕਰ ਕੇ ਹਵਾ ਕਢੀਏ ਤਾਂ ਇਕ ਅਵਾਜ਼ ਪੈਦਾ ਹੁੰਦੀ ਹੈ, ਜੋ 'ਫੂ' ਨਾਲ ਮਿਲਦੀ ਹੈ, ਇਸ 'ਫੂ' ਤੋਂ ਫੂਕਣਾ ਕਿਰਿਆ ਬਣੀ ਹੈ ਤੇ ਇਸ ਤੋਂ 'ਫੂਕ' ਪਦ ਆਦਿ।

**ੜੀ** [ਸੰ:। ਪੰਜਾਬੀ[1]] ਕਿਸੇ ਦੇ ਪਿਛੇ ਤਾਉੜੀ ਮਾਰਨੀ ਸ਼ਰਮਿੰਦਿਆਂ ਕਰਨ ਲਈ, ਹੋਇ ਹੋਇ ਹੋਣੀ। ਯਥਾ—*'ਓਸੁ ਪਿਛੈ ਵਜੈ ਫਕੜੀ ਮੁਹੁ ਕਾਲਾ ਅਗੈ ਭਇਆ' (੬੫੩)।*

**ੜੇ** ਦੇਖੋ, 'ਦੁਫਕੜੈ'

**ਗ** [*ਸੰ:। ਸੰਸਕ੍ਰਿਤ, ਫਾਲ੍ਗੁਣ। ਹਿੰਦੀ, ਫਾਗ। ਪੰਜਾਬੀ, ਫਗਣ*]

੧. ਮਾਘ ਤੋਂ ਮਗਰਲਾ ਮਹੀਨਾ।

੨. ਬਸੰਤ ਰੁਤ ਤੇ ਹੋਲੀਆਂ ਹੋਣ ਕਰਕੇ, ਫਾਗ ਦਾ ਅਰਥ ਹੋਲੀ ਤੇ ਖ਼ੁਸ਼ੀ ਮਨਾਉਣਾ ਬੀ ਹੈ। ਯਥਾ—*'ਆਜੁ ਹਮਾਰੈ ਬਨੇ ਫਾਗ'। (੧੧੮੦)*

**ਗੁ** [*ਸੰ:। ਦੇਖੋ, 'ਫੋਕ'*] ਖ਼ਾਲੀ, ਰਸ ਕੱਢ ਲੈਣ ਮਗਰੋਂ ਜੋ ਨਿਕੰਮੀ ਸ਼ੈ ਰਹਿ ਜਾਵੇ ਸੋ ਫੋਗ। ਯਥਾ—*'ਭੀ ਸੋ ਫੋਗੁ ਸਮਾਲੀਐ' (੧੪੩)*, ਕਮਾਦ ਦੀ ਛਿਲ, ਪੱਛੀਆਂ ਆਦਿਕ।

**ਟ** [*ਗੁ:। ਸੰਸਕ੍ਰਿਤ, ਸ੍ਫੁਟ੍ (ਸ੍ਫੁਟਤਿ=ਖੁਲ੍ਹਣਾ, ਪਾਟਣਾ। ਪੰਜਾਬੀ, ਫਟਣਾ ਤੋਂ ਫੱਟ=ਜ਼ਖ਼ਮ। ਫਾਟ=ਜ਼ਖ਼ਮੀ*] ਜ਼ਖ਼ਮੀ, ਘਾਇਲ। ਯਥਾ—*'ਮਨੁ ਅਪਨਾ ਕੀਨੋ ਫਾਟ' (੧੨੨੪)।*

**ਟਾ** [*ਗੁ:। ਦੇਖੋ, 'ਫਿਟੁ'*] ਫਿਟਿਆ ਹੋਇਆ[2], ਵਿਗੜਿਆ ਹੋਇਆ। ਯਥਾ—*'ਫਿਟਾ ਵਤੈ ਗਲਾ' (੧੫੦)*। ਦੇਖੋ, 'ਫਿਟਿਆ'

**ਟੁ** [*ਗੁ:। ਪੰਜਾਬੀ, ਫਿੱਟਣਾ=ਦੁੱਧ ਦਾ ਪਾਣੀ ਤੇ ਪਨੀਰ ਵੱਖੋ ਵੱਖ ਹੋ ਜਾਣਾ। ਮੁਹਾਵਰੇ ਵਿਚ ਸ਼ਰਮਨਾਕ ਕੰਮ ਕਰਨ ਮਗਰੋਂ, ਚਿਹਰੇ ਤੋਂ ਲਹੂ ਦੀ ਲਾਲੀ ਦੂਰ ਹੋ ਕੇ ਪਾਣੀ ਵਰਗਾ ਫਿੱਕਾ ਰੰਗ ਰਹਿ ਜਾਣਾ, ਇਸ ਨੂੰ ਫਿਟ ਮੂੰਹ ਯਾ ਫਿਟੇ ਮੂੰਹ ਕਹਿੰਦੇ ਸਨ। ਇਸ ਤੋਂ ਫਿਟ, ਫਿਟਕਾਰ, ਫਿਟਣਾ, ਫਿਟਕਾਰਨਾ ਪਦ ਬਣੇ ਹਨ*] ਧਿਕਾਰ, ਲਾਹਨਤ। ਯਥਾ—*'ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ' (੭੯੦)*। ਦੇਖੋ, 'ਫੇੜੇ'

**ਟੇ/ਫਿਟੈ** [*ਗੁ:। ਦੇਖੋ, 'ਫਿਟੁ'*] ੧. ਧਿਕਾਰੇ। ਯਥਾ—*'ਗੁਰਿ ਬਾਬੈ ਫਿਟਕੇ ਸੇ ਫਿਟੇ' (੩੦੭)।*

੨. [*ਦੁੱਧ ਜਦ ਫਿਟਦਾ ਹੈ ਤਾਂ ਵਿਗੜਦਾ ਹੈ*] ਯਥਾ—*'ਇਹੁ ਅੰਨੁ ਅਸਾਡਾ ਫਿਟੈ' (੪੭੨)*, ਤਥਾ—*'ਤਨਿ ਫਿਟੈ ਫੇੜ ਕਰੇਨਿ' (੪੭੨)*, ਬਿਗੜੇ ਸਰੀਰ ਵਾਲੇ ਖ਼ਰਾਬੀਆਂ ਕਰਦੇ ਹਨ।

੩. ਹੰਕਾਰੀ ਹੋ ਕੇ। ਦੇਖੋ, 'ਫਿਟਿਆ'

**ਹੀਟੈ** [*ਕ੍ਰਿ:। ਦੇਖੋ, 'ਫਿਟੁ', ਫਿਟੇ*] ਵਿਗਾੜਨਾ। ਯਥਾ—*'ਕਾਜੁ ਨ ਫੀਟੈ ਕੋਇ' (੯੩੪)*, ਕੋਈ ਕੰਮ ਨਹੀਂ ਵਿਗੜਦਾ।

**ਫੂਟ** [*ਕ੍ਰਿ:। ਸੰਸਕ੍ਰਿਤ, ਸ੍ਫੁਟ=ਖੁਲ੍ਹਣਾ। ਪ੍ਰਾਕ੍ਰਿਤ, ਫੁਡਨ। ਪੰਜਾਬੀ, ਫੁੱਟਣਾ। ਹਿੰਦੀ, ਫੂਟਣਾ*] ਫੁਟ ਯਾ ਟੁੱਟ ਜਾਣਾ। ਯਥਾ—*'ਖਾਪਰੁ ਫੂਟ ਮਫੂਟ' (੧੩੬੬)*। ਦੇਖੋ, 'ਫੂਟ ਮਫੂਟ'

**ਫੂਟੈ** [*ਕ੍ਰਿ:। ਦੇਖੋ, 'ਫੂਟ'*] ਟੁੱਟੇ ਹੈਨ। ਯਥਾ—*'ਫੂਟੈ ਖਾਪਰੁ ਭੀਖ ਨ ਭਾਇ' (੯੦੩)।*

**ਫੇਟ/ਫੇਟੈ** [*ਸੰ:। ਹਿੰਦੀ, ਫੇਂਟ=ਲਪੇਟ*] ੧. ਕਾਬੂ। ਯਥਾ—*'ਜਮ ਕਾਲ ਕੀ ਫਿਰਿ ਆਵੈ ਨ ਫੇਟੈ' (੧੧੭੬)*, ਫੇਰ ਜਮ ਦੇ ਕਾਬੂ ਨਹੀਂ ਆਉਂਦਾ।

੨. [*ਸੰ:। ਸੰਸਕ੍ਰਿਤ, ਪਿਸ਼੍=ਪੀਹਣਾ*] ਰਗੜਾ, ਚੋਟ, ਸੱਟ, ਜ਼ਰਬ। ਯਥਾ—*'ਜਮ ਜੰਦਾਰੁ ਨ ਮਾਰੈ ਫੇਟੈ' (੧੦੩੬)*, ਤਥਾ—*'ਕਛੁ ਨ ਲਾਗੈ ਫੇਟ' (੧੨੨੪)।*

**ਫਿਟਿਆ** [*ਗੁ:। ਦੇਖੋ, 'ਫਿਟੁ'*] ਵਿਗੜਿਆ ਹੋਇਆ। ਯਥਾ—*'ਨਾਨਕ ਮਨ ਕੇ ਕੰਮ ਫਿਟਿਆ' (੭੮੯)।*

**ਫਾਟਿਓ** [*ਕ੍ਰਿ:। ਦੇਖੋ, 'ਫਾਟ'। ਪੰਜਾਬੀ, ਫਟਣਾ ਤੋਂ*] ਫਟਿਆ। ਯਥਾ—*'ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ' (੧੨੯੩)।*

**ਫਟਕ** [*ਸੰ:। ਸੰਸਕ੍ਰਿਤ, ਸ੍ਫਟਿਕ*] ਬਿਲੌਰ (ਦੀ)। ਯਥਾ—*'ਮੁੰਦ੍ਰਾ ਫਟਕ ਬਨਾਈ ਕਾਨਿ' (੯੦੩)।*

**ਫਿਟਕ** [*ਸੰ:। ਦੇਖੋ, 'ਫਿਟੁ'*] ਧਿਕਾਰ ਤੋਂ। ਦੇਖੋ, 'ਫਿਟਕ ਫਿਟਕਾ'

**ਫਿਟਕੇ** [*ਕ੍ਰਿ:। ਦੇਖੋ, 'ਫਿਟੁ'। ਫਿਟਕਣਾ, ਕਿਰਿਆ ਤੋਂ*] ਧਿਕਾਰੇ ਹੈ। ਯਥਾ—*'ਨਿੰਦਕ ਕਉ ਫਿਟਕੇ ਸੰਸਾਰ' (੧੧੫੧)।*

**ਫਿਟਕ ਫਿਟਕਾ** [*ਸੰ:। ਦੇਖੋ, 'ਫਿਟੁ'*]

੧. ਫਿਟਕਾਰਾਂ ਹੀ ਫਿਟਕਾਰਾਂ, ਧਿਕਾਰ ਯੋਗ ਕਰਮ।

੨. ਭੈੜੀਆਂ ਵਾਦੀਆਂ ਜੇ ਸਉਰ ਨਾ ਸਕਣ। ਯਥਾ—*'ਫਿਟਕ ਫਿਟਕਾ ਕੋੜੁ ਬਦੀਆ' (੧੪੧੩)।*

**ਫਿਟਕਾਰਿਆ** [*ਕ੍ਰਿ:। ਦੇਖੋ, 'ਫਿਟੁ'*] ਧਿਕਾਰਿਆ, ਸਰਾਪਿਆ। ਯਥਾ—*'ਏਹੁ ਸਤਿਗੁਰਿ ਹੈ ਫਿਟਕਾਰਿਆ' (੩੧੬)।*

**ਫੂਟਮ** ਦੇਖੋ, 'ਫੂਟਮਫੂਟ'

**ਫੂਟਮਫੂਟ** [*ਗੁ:। ਦੇਖੋ, 'ਫੂਟ'*] ਫੁਟ, ਟੁੱਟ ਜਾਣਾ। ਯਥਾ—*'ਕਬੀਰ ਖਿੰਥਾ ਜਲਿ ਕੋਇਲਾ ਭਈ ਖਾਪਰੁ ਫੂਟ ਮਫੂਟ' (੧੩੬੬)*, ਦੇਹ ਰੂਪ ਖਿੰਥਾ ਸੜ ਕੇ ਕੋਲਾ ਹੋ ਗਈ, ਅਰ ਸਿਰ ਦਾ ਖੋਪਰ ਟੁੱਟ ਫੁਟ ਗਿਆ, ਭਾਵ ਹੱਡੀ ਹੱਡੀ ਹੋ ਗਿਆ।

ਅਥਵਾ {ਖਾਪਰ} ਜਿਸ ਨੂੰ [ਫੂਟ ਮਫੂਟ = ਫੂਟੈ + ਅਫੁਟ] ਅਫੁਟ ਮੰਨਿਆ ਹੋਇਆ ਸੀ ਫੁਟ ਗਿਆ।

**ਫਤਿਹ** [*ਸੰ:। ਅਰਬੀ, ਫ਼ਤਹ। ੧. ਖੁੱਲ੍ਹ। ੨. ਜੈ*] ਜਿੱਤ, ਫਤਹ, ਜੈ। ਯਥਾ—*'ਫਤਿਹ ਭਈ ਮਨਿ ਜੀਤ' (੨੫੮)।*

**ਫਾਥਾ** [*ਗੁ:। ਪੰਜਾਬੀ*] ੧. ਫਸਿਆ ਹੋਇਆ।

੨. [*ਸੰ:*] ਉਹ ਪੰਛੀ ਜੋ ਫਸਿਆ ਪਿਆ ਹੈ। ਯਥਾ—*'ਫਾਥਾ ਚੋਗ ਚੁਗੈ ਨਹੀ ਬੁਝੈ' (੯੩੫)।*

**ਫਦੀਹਤਿ** [*ਸੰ:। ਅਰਬੀ, ਫ਼ਦੀਹਤ=ਖੁਆਰੀ*] ਖੁਆਰੀ, ਬੁਰਿਆਈ, ਬੁਰੀ ਸ਼ੈ, ਗੰਦਗੀ। ਯਥਾ—*'ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ' (੧੪੯)*, ਭਾਵ ਸਰੇਵੜੇ ਵਿਸ਼ਟਾ ਫੋਲ ਦਿੰਦੇ ਹਨ ਕਿ ਕਿਰਮ ਨਾ ਪੈ ਜਾਣ, ਉਸ ਵੇਲੇ ਹਵਾੜ ਉਹਨਾਂ ਦੇ ਨੱਕ ਨੂੰ ਚੜ੍ਹਦੀ ਹੈ।

**ਫਾਦਲ** [*ਗੁ:। ਅਰਬੀ, ਫ਼ਾਦ੍ਲ=ਵਾਧੂ*] ਬਿਰਥਾ। ਯਥਾ—*'ਬੋਲੇ ਫਾਦਿਲੁ ਬਾਦਿ' (੫੬)*, ਤਥਾ—*'ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ' (੧੪੬)।*

**ਫੰਧ** [*ਸੰ:। ਸੰਸਕ੍ਰਿਤ, ਬੰਧ*] ਬੰਧਨ, ਫਾਹੀ, ਫੰਧਾ। ਯਥਾ—*'ਜਉ ਆਇ ਪਰੈ ਜਮ ਫੰਧੁ' (੨੫੪)।*

---

੧. ਮੂੰਹ ਵਿਚੋਂ ਅਵਾਜ਼ ਕਢਣੀ ਤੇ ਅਗੋਂ ਪੰਜ ਸਤ ਵੇਰ ਹੱਥ ਮਾਰਨਾ ਤੇ ਫੇਰ 'ਓਏ ਓਏ' ਕਹਿਣਾ ਤੇ ਐਉਂ ਲੋਕ ਕੱਠੇ ਕਰ ਕੇ ਕਿਸੇ ਦੇ ਮਗਰ ਪੈਣਾ ਉਸ ਨੂੰ ਨਸ਼ਰ, ਭਾਵ ਬਦਨਾਮ ਕਰਨਾ, ਇਸ ਨੂੰ ਫਕੜੀ ਲਾਣਾ ਕਹਿੰਦੇ ਸਨ।

੨. 'ਫਿਟ ਜਾਣਾ' ਉਸ ਹਾਲਤ ਨੂੰ ਬੀ ਬੋਲਦੇ ਹਨ, ਜਦੋਂ ਕੋਈ ਹੰਕਾਰ ਦੇ ਅੱਤ ਗੱਡੇ ਚੜ੍ਹ ਜਾਵੇ, ਮਹਾਂ ਮਹਾਂ ਹੰਕਾਰੀ ਹੋ ਜਾਣਾ।

**ਫਾਧਿਓ** [ਕ੍ਰਿ: । ਸੰਸਕ੍ਰਿਤ, ਬੰਧਨ । ਪੁ: ਪੰਜਾਬੀ, ਫੰਧਣਾ] ਫਾਹਿਆ।

**ਫਨ** [ਗੁ: । ਅਰਬੀ, ਫ਼ਨਾ] ਫਨਾਹ, ਨਾਸ਼। ਯਥਾ—*'ਚੇਤਸਿ ਨਾਹੀ ਦੁਨੀਆ ਫਨ ਖਾਨੇ'* (੭੯੪)। ਦੇਖੋ, 'ਫਨਖਾਨੇ'

**ਫਨੀ** [ਸੰ: । ਸੰਸਕ੍ਰਿਤ, ਫਣ=ਫਨੀਅਰ ਸੱਪ ਦਾ ਸਿਰ ਫੈਲਿਆ ਹੋਇਆ। ਈ, ਪ੍ਰਤੇ] ਫਣਾਂ ਵਾਲਾ। ਯਥਾ—*'ਸਹਸ ਫਨੀ ਸੇਖ ਅੰਤੁ ਨ ਜਾਨੈ'* (੧੦੮੩), ਹਜ਼ਾਰ ਫਣਾਂ ਵਾਲਾ {ਸੇਖ} ਸ਼ੇਸ਼ਨਾਗ ਬੀ ਅੰਤ ਨਹੀਂ ਜਾਣਦਾ।

**ਫਾਨੀ** [ਗੁ: । ਅਰਬੀ, ਫ਼ਾਨੀ] ਫਨਾਹ ਹੋਣ ਵਾਲਾ, ਨਾਸ਼ ਹੋਣ ਵਾਲਾ। ਯਥਾ—*'ਦੁਨੀਆ ਮੁਕਾਮੇ ਫਾਨੀ'* (੭੨੧), ਦੁਨੀਆਂ (ਐਸਾ) ਥਾਉਂ ਹੈ ਜੋ ਫਨਾਹ (ਹੋਣ ਵਾਲਾ ਹੈ)।

**ਫੁਨਿ** [ਅ: । ਸੰਸਕ੍ਰਿਤ, ਪੁਨ: । ਪੰਜਾਬੀ, ਫੁਨ, ਫੁਨ:] ਫਿਰ। ਯਥਾ—*'ਕਾਚੀ ਦੇਹ ਮੋਹ ਫੁਨਿ ਬਾਂਧੀ'* (੧੩੮੭)।

**ਫੇਨ** [ਸੰ: । ਸੰਸਕ੍ਰਿਤ, ਫੇਣ] ਝੱਗ।

**ਫੰਨੀ** [ਗੁ: । ਅਰਬੀ, ਫ਼ੰਨ=ਹੁਨਰ]

੧. ਚਤੁਰਤਾ ਵਾਲੀ, ਹੁਨਰਾਂ ਵਾਲੀ। ਯਥਾ—*'ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ'* (੮੫੭)।

੨. [ਅਰਬੀ, ਫ਼ਨਾ] ਨਾਸ਼ ਰੂਪ।

**ਫਨਾਇ** [ਸੰ: । ਅਰਬੀ, ਫ਼ਨਾ] ਵਿਨਾਸ਼, ਤਬਾਹੀ। ਯਥਾ—*'ਬੰਦੇ ਚਸਮ ਦੀਦੰ ਫਨਾਇ'* (੭੨੩)।

**ਫੁਨਹੇ**[1] [ਸੰ: । ਸੰਸਕ੍ਰਿਤ, ਪੁਨ: =ਫੇਰ] ਫੁਨਹਾ ਇਕ ਛੰਦ ਹੈ, ਇਸ ਵਿਚ ਅਖ਼ੀਰਲੀ ਤੁਕ ਦਾ ਪਦ 'ਹਰਿਹਾ' ਹਰ ਛੰਦ ਵਿਚ ਫਿਰ ਕੇ ਆਉਂਦਾ ਹੈ, ਇਸ ਕਰਕੇ ਨਾਮ ਫੁਨਹਾ ਹੈ, ਅਕਸਰ ੧੧+੧੦ ਮਾਤ੍ਰਾ ਦਾ ਹੁੰਦਾ ਹੈ[2]।

**ਫਨਕਾ** [ਗੁ: । ਅਰਬੀ, ਫ਼ਨ=ਚਤੁਰਤਾ, ਫ਼ਰੇਬ । ਫ਼ਨਾ=ਨਾਸ਼ਵੰਤ]

੧. ਦਗੇ ਵਾਲਾ, ਮਤਲਬੀ।

੨. ਨਾਸ਼ਵੰਤ, ਨਾਸ਼ ਰੂਪ। ਯਥਾ—*'ਹਿਤੁ ਲਾਗੋ ਸਭ ਫਨਕਾ'*। (੧੨੫੩)

**ਫਨਖਾਨੇ** [ਗੁ: । ਅਰਬੀ, ਫ਼ਨਾ+ਖ਼ਾਨਹ=ਘਰ, ਫ਼ਾਰਸੀ] ਫਨਾਹ ਦਾ ਘਰ। ਯਥਾ—*'ਚੇਤਸਿ ਨਾਹੀ ਦੁਨੀਆ ਫਨ ਖਾਨੇ'* (੭੯੪)।

**ਫਨਿੰਦ** [ਸੰ: । ਸੰਸਕ੍ਰਿਤ, ਫਣੀਂਦ੍ਰ । ਪੁ: ਪੰਜਾਬੀ, ਫਨਿੰਦ] ਸ਼ੇਸ਼ਨਾਗ। ਯਥਾ—*'ਸਹਸ ਮੁਖ ਫਨਿੰਦ ਜੀਉ'* (੧੪੦੩)।

**ਫੂਫੀ** [ਸੰਸਕ੍ਰਿਤ, ਪਿਤ੍ਰੀਸ੍ਵਸ੍ਰਿ । ਪ੍ਰਾਕ੍ਰਿਤ, ਪਿਉਚ੍ਛਾ । ਗੁਜਰਾਤੀ, ਫੁਈ । ਹਿੰਦੀ, ਫੂਫੀ । ਪੁ: ਪੰਜਾਬੀ, ਫੁਫੀ । ਨ: ਪੰਜਾਬੀ, ਭੂਆ] ਪਿਤਾ ਦੀ ਭੈਣ, ਭੂਆ। ਯਥਾ—*'ਫੂਫੀ ਨਾਨੀ ਮਾਸੀਆ'*। (੧੦੧੫)

**ਫਬੀ** [ਕ੍ਰਿ: । ਪੰਜਾਬੀ, ਫਬਣਾ, ਸੁਹਣਾ ਲਗਣਾ[3]] ਚੰਗੀ ਲਗੀ। ਯਥਾ—*'ਗੁਰਿ ਪੂਰੈ ਦੀਓ ਹਰਿ ਨਾਮਾ ਜੀਅ ਕਉ ਏਹਾ ਵਸਤੁ ਫਬੀ'* (੪੯੭)।

---

੧. ਦੇਖੋ, 'ਬਾਣੀ ਬਿਉਰਾ' ਕ੍ਰਿਤ ਡਾਕਟਰ ਚਰਨ ਸਿੰਘ ਜੀ।

੨. ਅੜਿਲ ਦੀ ਇਕ ਕਿਸਮ ਹੈ। ਅਖ਼ੀਰਲੀ ਤੁਕ ਵਿਚ ਕਵੀ ਦਾ ਨਾਮ, ਸੰਬੋਧਨ ਦਾ ਨਾਮ ਯਾ ਕੋਈ ਪਦ ਹੁੰਦਾ ਹੈ ਜੋ ਤੁਕ ਦੇ ਵਜ਼ਨ ਤੋਂ ਵਾਧੂ ਪੈਂਦਾ ਹੈ।

੩. ਹੋ ਸਕਦਾ ਹੈ ਕਿ ਇਸ ਦਾ ਮੂਲ ਸੰਸਕ੍ਰਿਤ ਪਦ ਪ੍ਰਾਭਵਜ ਹੋਵੇ, ਜਿਸ ਦਾ ਅਰਥ ਹੈ ਲਾਇਕ ਹੋਣਾ।

**ਫੁੰਮਣ** [ਸੰ: । ਪੰਜਾਬੀ] ੧. ਸੂਤ ਯਾ ਰੇਸ਼ਮ ਦਾ ਗੋਲ, ਚੁਫੇਰਿਓਂ ਕਤ ਕੇ ਬਣਾਇਆ ਫੁੱਲ। ੨. ਜੈਨੀ ਸਾਧੂਆਂ ਪਾਸ ਸੂਤ ਦਾ ਬਣਿਅ ਇਕ ਤਰ੍ਹਾਂ ਦਾ ਝਾੜੂ, ਜਿਸ ਨਾਲ ਜ਼ਮੀਨ ਬੁਹਾਰਦਿਆਂ ਕੀੜ ਨਹੀਂ ਮਰਦੇ। ਯਥਾ—*'ਹਥੀ ਫੁੰਮਣ'* (੧੪੯)।

**ਫਰੁ** [ਸੰ: । ਪੰਜਾਬੀ, ਫਲ ਦਾ ਰੂਪਾਂਤਰ] ਫਲ। ਦੇਖੋ, 'ਫਰਿਆ'

**ਫਰੂ** [ਸੰ: । ਅਰਬੀ, ਫ਼ਰਅ ਦਾ ਬਹੁ-ਬਚਨ ਫ਼ਰੂਅ=ਟਾਹਣੀ, ਸ਼ਾਖ ਸਿਰਕਰਦਾ ਭਾਵ ਰਾਖਾ। ਯਥਾ—*'ਜਮ ਕਾਲੈ ਵਸਿ ਜਗੁ ਬਾਂਧਿਅ ਤਿਸ ਦਾ ਫਰੂ ਨ ਕੋਇ'* (੫੮੮), ਉਸ ਦਾ ਰਾਖਾ ਕੋਈ ਨਹੀ

**ਫਾਰੇ** [ਕ੍ਰਿ: । ਹਿੰਦੀ, ਫਾੜਨਾ ਦਾ ਦੂਸਰਾ ਰੂਪ] ਪਾੜੇ। ਯਥਾ—*'ਧਰ ਰਾਇ ਦਰਿ ਕਾਗਦ ਫਾਰੇ'* (੬੯੮)।

**ਫਿਰਿ** [ਅ: । ਸੰਸਕ੍ਰਿਤ, ਪੁਨਰ੍] ਮੁੜ ਕੇ, ਫੇਰ, ਪੁਨ:। ਯਥਾ—*'ਫਿ ਇਆ ਅਉਸਰੁ ਚਰੈ ਨ ਹਾਥਾ'* (੨੫੮)।

**ਫੀਰੁ** [ਸੰ: । ਫ਼ਾਰਸੀ, ਫ਼ੀਰ] ੧. ਚਿੰਤਾ, ਹੱਥ ਮਲਣੇ, ਪਸਚਾਤਾਪ ਯਥਾ—*'ਜਨਮ ਮਰਣ ਕਾ ਦੁਖੁ ਗਇਆ ਫਿਰਿ ਪਵੈ ਫੀਰੁ'* (੭੮੯)।

੨. [ਪੰਜਾਬੀ, ਫੇਰਾ=ਮੁੜ ਕੇ ਆਉਣਾ, ਮੁਰਾਦ ਜੂਨ ਤੋਂ ਲਈਦ ਹੈ] ਜੂਨ।

**ਫੁਰੀ** [ਕ੍ਰਿ: । ਸੰਸਕ੍ਰਿਤ, ਸ੍ਫੁਰਣ=ਮਨ ਦਾ ਚਮਕਾਰ । ਪ੍ਰਾਕ੍ਰਿਤ, ਫੁਰਣ ਪੰਜਾਬੀ, ਫੁਰਣਾ] ਫੁਰਣਾ ਦਾ ਭੂਤਕਾਲ, ਚਿਤ ਵਿਚ ਆਈ ਸੰਕਲਪ ਉਦੈ ਹੋਣ ਰੂਪ ਵਿਚ ਆਈ, ਪ੍ਰਗਟ ਹੋਈ। ਯਥਾ—*'ਗਿ ਸਿਧਿ ਜਾਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ'* (੧੧੦੩)

**ਫੇਰ/ਫੇਰਿ/ਫੇਰੁ** [ਅ: । ਦੇਖੋ, 'ਫਿਰ'] ੧. ਬਹੁੜੋ, ਪੁਨ:, ਮੁੜ ਯਥਾ—*'ਫੇਰਿ ਕਿ ਅਗੈ ਰਖੀਐ'* (੨), {ਫੇਰ} ਪੁਨ: ਉਸ ਦੇ ਅੱ ਕੀ ਰੱਖੀਏ।

੨. [ਦੇਖੋ, 'ਫੇਰੀ'] ਗੇੜਾ, ਚੱਕਰ, ਜੂਨ। ਯਥਾ—*'ਸਤਿਗੁ ਮਿਲੀਐ ਫੇਰੁ ਨ ਪਵੈ'* (੬੯)।

੩. ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਪਿਤਾ ਦਾ ਨਾਮ ਹੈ, ਫੇਰੂ[1]। ਦੇ 'ਫੇਰੁ ਆਣਿ'

**ਫੇਰੀ** [ਕ੍ਰਿ: । ਪ੍ਰਾਕ੍ਰਿਤ, ਪੇਰਨ । ਪੰਜਾਬੀ, ਫੇਰਣਾ] ਭਵਾਈ, ਭ੍ਰਮਾਈ ਯਥਾ—*'ਤੂ ਘਰਿ ਘਰਿ ਰਮਈਐ ਫੇਰੀ'* (੬੫੫), ਪਰਮੇਸ਼ਰ ਤੈਨੂੰ ਜੂਨਾਂ ਜੂਨਾਂ ਵਿਚ ਭਰਮਾਇਆ ਹੈ।

**ਫੇਰੁ**[1] ਦੇਖੋ, 'ਫੇਰ'

**ਫੇਰੇ** [ਗੁ: । ਦੇਖੋ, 'ਫੇਰੀ'] ੧. ਭ੍ਰਮਣਾ, ਗੇੜੇ, ਚੁਰਾਸੀ ਦੇ ਚੱਕਰ ਯਥਾ—*'ਇਹੁ ਮਨੁ ਭੂਲਾ ਜਾਂਦਾ ਫੇਰੇ'* (੧੧੯)।

੨. ਮੋੜ। ਯਥਾ—*'ਅਸੰਖ ਅਵਗਣ ਖਤੇ ਫੇਰੇ ਨਿਤ ਪ੍ਰਤਿ ਸ ਭੂਲੀਐ'* (੭੦੪), ਭਾਵ ਅਸਾਂ ਅਣਗਿਣਤ ਔਗੁਣ, ਭੁੱਲਾਂ ਮੋੜ ਕੀਤੇ ਹਨ।

੩. [ਕ੍ਰਿ:] ਮੋੜੇ। ਯਥਾ—*'ਇਹੁ ਮਨੁ ਭੂਲਾ ਜਾਂਦਾ ਫੇਰੇ'* (੧੧੯ ਇਸ ਮਨ ਭੁੱਲੇ ਹੋਏ ਨੂੰ {ਫੇਰੇ} ਮੋੜੇ।

**ਫੇਰੋ** [ਕ੍ਰਿ: । ਦੇਖੋ, 'ਫੇੜੇ'। ਫੇੜੋ ਦਾ ਫੇਰੋ] ਫੇੜਦਾ ਹੈ, ਵਿਗਾੜ ਕਰਨ

---

੧. ਉਹ ਜੋ ਵੈਰੀ ਦਾ ਮੂੰਹ ਫੇਰ ਦੇਵੇ, ਉਸ ਨੂੰ ਫੇਰੂ ਕਹਿੰਦੇ ਹਨ।

੨. ਅੱਜ-ਕੱਲ੍ਹ ਲਾਵਾਂ ਨੂੰ ਬੀ ਕਹਿੰਦੇ ਹਨ।

ਯਥਾ—*'ਥੋਰੈ ਕਾਜ ਬੁਰੋ ਕਹ ਫੇਰੋ' (੧੩੦੨),* (ਥੋੜੇ ਜਿਹੇ ਵਿਸ਼ਿਆਂ ਦੇ) ਕੰਮ ਲਈ ਕਿਉਂ ਬੁਰਾ ਫੇੜਦੇ ਹੋ, ਭਾਵ ਕਰਦੇ ਹੋ।

**ਫੋਰੁ** [*ਸੰ: । ਸੰਸਕ੍ਰਿਤ, ਸ੍ਫੁਰਣ=ਅੱਖ ਦਾ ਫੁਰਕਣਾ। ਪ੍ਰਾਕ੍ਰਿਤ, ਫੁਰਣ। ਪੰਜਾਬੀ, ਫੁਰਕਣਾ*] ਫੁਰਕਨ੍ਹ ਵਿਚ, (ਅੱਖ ਦੇ) ਝਮਕਣ ਵਿਚ। ਯਥਾ—*'ਹਰਨ ਭਰਨ ਜਾਕਾ ਨੇਤ੍ਰ ਫੋਰੁ' (੨੮੪),* ਤਥਾ—*'ਉਧਰਸਿ ਆਖੀ ਫੋਰ',* ਅੱਖ ਦੇ ਫੁਰਕਨ ਵਿਚ ਉਧਰਦਾ ਹੈ।

**ਫੋਰਿ** [*ਕ੍ਰਿ: । ਸੰਸਕ੍ਰਿਤ, ਸ੍ਫੋਟਨ। ਪ੍ਰਾਕ੍ਰਿਤ, ਫੋਡਨ। ਹਿੰਦੀ, ਪੁ: ਪੰਜਾਬੀ, ਫੋੜਨਾ। ਦੂਜਾ ਰੂਪ, ਫੋਰਨਾ*] ਤੋੜ। ਯਥਾ—*'ਕਰਹੁ ਕ੍ਰਿਪਾ ਪ੍ਰੀਤਮ ਮਨ ਮੋਹਨ ਫੋਰਿ ਭਰਮ ਕੀ ਰੇਖਾ' (੧੨੨੧)।*

**ਫੋਰੀ** [*ਕ੍ਰਿ: । ਸੰਸਕ੍ਰਿਤ, ਸ੍ਫੋਟਨ। ਪ੍ਰਾਕ੍ਰਿਤ, ਫੋਡਨ। ਹਿੰਦੀ, ਪੰਜਾਬੀ, ਫੋੜਨਾ, ਫੋਰਨਾ*] ਤੋੜ ਦਿੱਤੀ। ਯਥਾ—*'ਅੰਤ ਕੀ ਬਾਰ ਗਗਰੀਆ ਫੋਰੀ' (੩੩੭)।*

**ਫਰਿਆ** [*ਕ੍ਰਿ: । ਪੰਜਾਬੀ, ਫਲਿਆ ਦਾ ਫਰਿਆ*] ਫਲਿਆ। ਯਥਾ—*'ਆਕਾਸੇ ਫਰੁ ਫਰਿਆ' (੯੭੦),* ਚਿਦਾ ਅਕਾਸ਼ ਰੂਪੀ ਫਲ ਫਲਿਆ। ਪਰ ਪਾਠ ਅਰਥ ਨੂੰ ਐਉਂ ਰਸਤਾ ਦੇਂਦਾ ਹੈ ਕਿ ਇਕ ਭਵਰ ਫੁੱਲ ਦੇ ਰਸ ਵਿਚ ਆਇਆ ਵਿੰਨ੍ਹਿਆ ਗਿਆ।

**ਫਿਰਿਆ** [*ਕ੍ਰਿ: । ਸੰਸਕ੍ਰਿਤ, ਪ੍ਰੇਰਨ=ਭੇਜਣਾ, ਮੋੜਨਾ। ਪ੍ਰਾਕ੍ਰਿਤ, ਪੇਰਨ। ਪੰਜਾਬੀ, ਫਿਰਨਾ=ਘੁੰਮਣਾ*] ਫਿਰਦਾ ਰਿਹਾ, ਘੁੰਮਦਾ ਰਿਹਾ। ਯਥਾ—*'ਸਗਲ ਤਿਆਗਿ ਬਨ ਮਧੇ ਫਿਰਿਆ' (੨੬੫)।*

**ਫਿਰੀਆ** [*ਕ੍ਰਿ: । ਦੇਖੋ, 'ਫਿਰਿਆ'*] (ਜਨਮਾਂ ਵਿਚ) ਫਿਰਦਾ ਹੈ। ਯਥਾ—*'ਬਹੁਰਿ ਨ ਫਿਰੀਆ' (੭੪੬)।*

**ਫੁਰਿਆ** [*ਕ੍ਰਿ: । ਸੰਪ੍ਰਦਾ*] ੧. ਪ੍ਰਾਪਤ ਹੋਣਾ। ਯਥਾ—*'ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ' (੧੩੯੩)।*

੨. [*ਹਿੰਦੀ, ਫੁਰ=ਸੱਚਾ*] ਸੱਚਾ ਹੋ ਪ੍ਰਗਟਿਆ।

੩. [*ਸੰਸਕ੍ਰਿਤ, ਸਰ੍=ਖਿੜਨਾ*] ਫੈਲਨਾ, ਹਿਰਦੇ ਵਿਚ ਬਿਕਾਸ ਪਾਉਣਾ, ਪ੍ਰਕਾਸ਼ਤ ਹੋਣਾ, ਹਿਰਦੇ ਵਿਖੇ ਉਮਗਣਾ। ਤੁਕ ਉਪਰਲੀ ਦਾ ਅਰਥ ਹੋਊ—ਉਹ ਨਾਮ ਪ੍ਰਕਾਸ਼ਤ ਹੋਇਆ। ਇਹ ਅਰਥ ਵਧੇਰੇ ਠੀਕ ਹੈ।

**ਫੇਰਿਆ** [*ਕ੍ਰਿ: । ਦੇਖੋ, 'ਫੇਰੀ'*] ਫਿਰਨ, ਭ੍ਰਮਨ, ਫੇਰੀਆਂ। ਯਥਾ—*'ਕਾਢਿ ਭਵਜਲ ਫੇਰਿਆ' (੭੦੪)।*

**ਫੇਰਿ ਆਣਿ** [*ਖ: ਤ: ਪੁ: ਸ: । ਪੁ: ਪੰਜਾਬੀ, ਫੇਰੂ+ਆਣ*] ਫੇਰੂ ਜੀ ਦਾ ਪੁਤ੍ਰ, ਸ੍ਰੀ ਫੇਰੂ ਜੀ ਦੇ ਪੁਤ੍ਰ ਸ੍ਰੀ ਗੁਰੂ ਅੰਗਦ ਸਾਹਿਬ ਜੀ ਤੋਂ ਮੁਰਾਦ ਹੈ। ਯਥਾ—*'ਫੇਰਿ ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰੁ' (੯੬੭),* ਫੇਰੂ ਜੀ ਦੇ ਪੁਤ੍ਰ (ਗੁਰੂ ਅੰਗਦ ਜੀ ਨੇ) ਫੇਰ ਖਡੂਰ ਆ ਵਸਾਇਆ।

**ਫਿਰਉ** [*ਕ੍ਰਿ: । ਪੰਜਾਬੀ। ਦੇਖੋ, 'ਫਿਰਿਆ'*] ਫਿਰਦਾ ਹਾਂ। ਯਥਾ—*'ਹਉ ਫਿਰਉ ਦਿਵਾਨੀ ਆਵਲ ਬਾਵਲ' (੫੨੭)।*

**ਫਰੋਸੀ** [*ਸੰ: । ਫ਼ਾਰਸੀ, ਫ਼ਰੋਸ਼ੀਦਨ=ਵੇਚਣਾ*] (ਗੱਲਾਂ ਦੀ) ਵਿਕਰੀ, ਗੱਪਾਂ। ਯਥਾ—*'ਓਹੁ ਗਲ ਫਰੋਸੀ ਕਰੇ ਬਹੁਤੇਰੀ' (੩੦੩),* ਉਹ ਗੱਲਾਂ ਦੀ ਵਿਕਰੀ ਬਹੁਤ ਕਰਦਾ ਹੈ, ਭਾਵ ਗੱਪਾਂ ਬਹੁਤ ਮਾਰਦਾ ਹੈ।

**ਫਰੇਸਤਾ** [*ਸੰ: । ਫ਼ਾਰਸੀ, ਫ਼ਰਿਸ਼ਤਹ*] ਭੇਜਿਆ ਹੋਇਆ ਦੂਤ, ਉਹ ਦੂਤ ਜੋ ਪਰਲੋਕ ਤੋਂ ਲੋਕ ਵਿਚ ਕੰਮ ਕਰਨ ਆਵੇ।

**ਫਰਹੇ** [*ਸੰ: । ਪੰਜਾਬੀ*] ਫਲਹਾ, ਹੋੜਾ। ਯਥਾ—*'ਫਰਹੇ ਮੁਹਕਮ ਗੁਰ ਗਿਆਨੁ ਬੀਚਾਰਿ' (੪੩੦),* ਭਾਵ ਗਿਆਨ ਦਾ ਪੱਕਾ ਹੋੜਾ ਲਗਾ ਦਿੱਤਾ ਹੈ।

**ਫੇਰਿ ਹਾਂ** [*ਕ੍ਰਿ: । ਦੇਖੋ, 'ਫੇਰੀ'*] ਫਿਰਦੇ ਹਾਂ। ਯਥਾ—*'ਅਨ ਸਿਉ ਤੋਰਿ ਫੇਰਿ ਹਾਂ' (੪੦੯),* ਹੋਰ (ਸੰਸਾਰੀ ਜੀਵ ਤੋਂ ਪ੍ਰੇਮ) ਤੋੜ ਕੇ (ਚਿਤ ਵਾਹਿਗੁਰੂ ਵੱਲ) ਫੇਰਦੇ ਹਾਂ।

**ਫਿਰਾਹਰ** [*ਸੰ: । ਪੰਜਾਬੀ, ਫਿਰਨਾ ਤੋਂ। ਦੇਖੋ, 'ਫੇਰੀ'*]

੧. ਘੁਮਾਟੀ, ਵਿਅਰਥ ਫਿਰਨ ਦੇ ਗੇੜ। ਯਥਾ—*'ਬਿਨੁ ਨਾਵੈ ਬਹੁ ਫੇਰੁ ਫਿਰਾਹਰਿ' (੯੬੫)।*

੨. [*ਕ੍ਰਿ:*] ਫਿਰਦੇ ਹਨ—ਬੀ ਅਰਥ ਕਰਦੇ ਹਨ।

**ਫਰਕੁ** [*ਸੰ: । ਅਰਬੀ, ਫ਼ਰਕ*] ਵਿਥ, ਭੇਦ, ਅੰਤਰਾ। ਯਥਾ—*'ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ' (੫੫੮)।*

**ਫਿਰਣ** [*ਸੰ: । ਪੁ: ਪੰਜਾਬੀ*] ਫੇਰੂ ਜੀ ਦਾ। ਦੇਖੋ, 'ਫੇਰੁ' ਤੇ ਅਗਲਾ ਪਦ।

**ਫਿਰਣ ਸੀਹ ਅੰਗਰਉ**[1] [*ਖ: ਤ: ਪੁ: ਸ: । ਡੋਮ ਭਾਸ਼ਾ*] ਫੇਰੂ ਜੀ ਦਾ (ਸੀਹ) ਸ਼ੇਰ, ਅੰਗਦ, ਭਾਵ ਫੇਰੂ ਜੀ ਦਾ ਪੁਤ੍ਰ ਅੰਗਦ।

**ਫਿਰਤ** [*ਕ੍ਰਿ: । ਪੰਜਾਬੀ, ਫਿਰਨਾ ਤੋਂ। ਦੇਖੋ, 'ਫੇਰੀ'*] ਫਿਰਦਾ। ਯਥਾ—*'ਫਿਰਤ ਫਿਰਤ ਪ੍ਰਭ ਆਇਆ' (੨੮੯)।*

**ਫਿਰਾਤ** [*ਕ੍ਰਿ: । ਪੰਜਾਬੀ, ਫਿਰਤ ਦਾ ਪ੍ਰੇਰਣਾਰਥਿਕ। ਦੇਖੋ, 'ਫੇਰੀ'*] ਫਿਰਾਂਵਦਾ ਹੈ।

**ਫੇਰਤ** [*ਕ੍ਰਿ: । ਪੰਜਾਬੀ, ਫਿਰਨਾ ਤੋਂ। ਦੇਖੋ, 'ਫੇਰੀ'*] ਫੇਰਦੇ ਹਨ, ਫੇਰ ਕੇ।

**ਫਿਰਥਈ** [*ਕ੍ਰਿ: । ਪੰਜਾਬੀ, ਫਿਰਨਾ ਤੋਂ। ਦੇਖੋ, 'ਫੇਰੀ'*] ਫਿਰਦੇ ਹਨ। ਯਥਾ—*'ਜਨ ਪੀਛੈ ਲਗਿ ਫਿਰਥਈ' (੧੩੨੦)।*

**ਫਿਰੰਦੇ** [*ਕ੍ਰਿ: । ਦੇਖੋ, 'ਫੇਰੀ'*] ਫੇਰਦੇ ਹਨ, ਫਿਰਾਉਂਦੇ ਹਨ। ਯਥਾ—*'ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ' (੮੦੦),* ਭਾਵ ਆਪ ਫਿਰਦੇ ਤੇ ਹੋਰਨਾਂ ਨੂੰ ਮਾਇਆ ਵਿਚ ਫਿਰਾਉਂਦੇ ਹਨ।

**ਫਿਰਨ** [*ਕ੍ਰਿ: । ਦੇਖੋ, 'ਫੇਰੀ'*] ਫਿਰਨਾ, ਭ੍ਰਮਣਾ।

**ਫਿਰਾਮੀ** [*ਕ੍ਰਿ: । ਦੇਖੋ, 'ਫੇਰੀ'*] ਫਿਰਦੇ ਹਨ। ਯਥਾ—*'ਨਿਤ ਗਰਬਿ ਫਿਰਾਮੀ' (੧੦੯੯)।*

**ਫੁਰਮਾਇਆ** [*ਕ੍ਰਿ: । ਫ਼ਾਰਸੀ, ਫ਼ਰਮੂਦਨ ਤੋਂ ਫ਼ੁਰਮਾਉਣਾ। ਪੰਜਾਬੀ ਭੂਤਕਾਲ, ਫੁਰਮਾਇਆ, ਫੁਰਮਾਈ, ਫੁਰਮਾਨੀ*] ਆਗਿਆ ਦਿਤੀ। ਯਥਾ—*'ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ' (੫੫੪)।*

**ਫੁਰਮਾਇਸੀ** [*ਸੰ: । ਫ਼ਾਰਸੀ, ਫ਼ਰਮਾਇਸ਼*] ਹੁਕਮ, ਹੁਕਮ ਦੇ ਢੰਗ ਪੁਰ ਸਿਫਾਰਸ਼ ਕਰਨੀ[2]। ਯਥਾ—*'ਬਹੁਤੁ ਕਰਹਿ ਫੁਰਮਾਇਸੀ*

---

੧. ਅੰਗਦ ਪਦ ਦਾ ਮੂਲ ਰੂਪ ਹੈ ਅੰਗਜ = ਅੰਗਾਂ ਤੋਂ ਉਤਪਤ ਹੋਇਆ। ਅਰਥਾਤ ਪੁਤ੍ਰ। ਤੇ ਅੰਗਰਉ ਦੇ ਬੀ ਉਹੋ ਅਰਥ ਹਨ, ਅੰਗ = ਸਰੀਰ, ਰੂਹ—ਉਗਣਾ, ਉਪਜਣਾ = ਜੋ ਅੰਗਾਂ ਤੋਂ ਉਤਪਤ ਹੋਵੇ, ਭਾਵ ਪੁਤ੍ਰ। ਫ਼ਾਰਸੀ ਵਿਚ ਬੀ ਰੋਈਦਨ ਤੋਂ 'ਰਉ' ਪਦ ਬਣਦਾ ਹੈ, ਜਿਸ ਦਾ ਅਰਥ ਹੈ—ਉਪਜਣਾ, ਉਗਣਾ।

੨. ਫ਼ਰਮੂਦਨ = ਹੁਕਮ ਦੇਣਾ। ਫ਼ਰਮਾਨ = ਹੁਕਮ। ਫ਼ਰਮਾਇਸ਼ = ਹੁਕਮ ਵਾਂਙ ਸਫ਼ਾਰਸ਼ ਕਰਨਾ। ਪਰ ਅੱਜ-ਕੱਲ੍ਹ ਪੰਜਾਬੀ, ਬੋਲਚਾਲ ਵਿਚ ਫ਼ੁਰਮਾਇਸ਼ ਸਿਫਾਰਸ਼ ਦੇ ਹੀ ਅਰਥਾਂ ਵਿਚ ਵਰਤੀਂਦਾ ਹੈ।

*ਵਰਤਹਿ ਹੋਇ ਅਫਾਰ' (੪੨)*, ਵਡੇ ਹੁਕਮ ਕਰਦੇ ਹਨ ਤੇ {ਅਫਾਰ} ਅਮੋੜ ਹੋ ਕੇ ਚਲਦੇ ਹਨ।

**ਫੁਰਮਾਣ** [*ਸੰ: । ਫ਼ਾਰਸੀ, ਫ਼ਰਮਾਨ*] ਹੁਕਮ। ਯਥਾ—*'ਅਮੁਲ ਕਰਮੁ ਅਮੁਲੁ ਫੁਰਮਾਣੁ' (੫)।*

**ਫੁਰਮਾਨ** [*ਸੰ: । ਫ਼ਾਰਸੀ, ਫ਼ਰਮਾਨ*] ਹੁਕਮ। ਯਥਾ—*'ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ' (੩੩੮)।*

**ਫੁਰਮਾਨੀ** [*ਕ੍ਰਿ: । ਦੇਖੋ, 'ਫੁਰਮਾਇਆ'*] ਆਗਿਆ ਕੀਤੀ ਹੈ। ਯਥਾ—*'ਫੁਰਮਾਨੀ ਹੈ ਕਾਰ ਖਸਮਿ ਪਠਾਇਆ' (੧੪੨)।*

**ਫਲ** [*ਸੰ: । ਸੰਸਕ੍ਰਿਤ*] ੧. ਬੂਟੇ, ਬ੍ਰਿਛਾਂ, ਵੇਲਾਂ ਨੂੰ ਫੁੱਲਾਂ ਤੋਂ ਮਗਰੋਂ ਜੋ ਬੀਜ ਤੇ ਰਸ ਵਾਲੀ ਸ਼ੈ ਲਗਦੀ ਹੈ, ਫਲ। ਯਥਾ—*'ਫਲ ਕਾਰਨ ਫੂਲੀ ਬਨਰਾਇ' (੧੧੬੭)*, ਤਥਾ—*'ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ' (੪੭੦)।*

੨. ਨਤੀਜਾ, ਹਾਸਲ, ਨਫਾ। ਯਥਾ—*'ਕਾਹੂ ਫਲ ਕੀ ਇਛਾ ਨਹੀ ਬਾਛੈ' (੨੭੪)।*

੩. ਸਾਰ, ਪ੍ਰਯੋਜਨ। ਯਥਾ—*'ਚੰਦਨ ਕਾ ਫਲੁ ਚੰਦਨ ਵਾਸੁ ॥ ਮਾਨਸ ਕਾ ਫਲੁ ਘਟ ਮਹਿ ਸਾਸੁ' (੧੨੫੬)।*

**ਫਲੇ** [*ਕ੍ਰਿ: । ਦੇਖੋ, 'ਫਲ'। ਫਲ ਦਾ ਕਿਰਿਆ ਰੂਪ ਫਲਨਾ ਤੋਂ*] ਫਲ ਰਹੇ, ਪ੍ਰਯੋਜਨ ਪ੍ਰਾਪਤੀ ਵਾਲੇ ਹੋਏ। ਯਥਾ—*'ਨਾਨਕ ਤੇ ਜਨ ਸੁਫਲ ਫਲੇ' (੧੯੧)।*

**ਫਿਲ** ਦੇਖੋ, 'ਫਿਲਹਾਲ'

**ਫੀਲ** [*ਸੰ: । ਫ਼ਾਰਸੀ, ਫ਼ੀਲ । ਸੰਸਕ੍ਰਿਤ, ਪੀਲ:*] ਹਾਥੀ। ਯਥਾ—*'ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ ॥ ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥੧॥ ਰਾਜਾ ਰਾਮ ਕਕਰੀਆ ਬਰੇ ਪਕਾਏ ॥ ਕਿਨੈ ਬੂਝਨ ਹਾਰੈ ਖਾਏ' (੪੭੭)*, ਰਾਜਾ ਰਾਮ ਸਤਿਗੁਰੂ ਨੇ ਖਖੜੀਆਂ ਦੇ ਅੰਬ ਪਕਾ ਦਿਤੇ ਹਨ, ਭਾਵ ਇਹ ਕਿ ਅਗੇ ਇੰਦ੍ਰਯ ਸੰਸਾਰਾਕਾਰ ਸਨ ਹੁਣ ਭਗਵਤਾਕਾਰ ਹੋ ਗਏ ਹਨ, ਪਰੰਤੂ ਕਿਸੇ ਸਮਝਦਾਰ ਜਗਿਆਸੂ ਨੂੰ ਏਹ ਫਲ ਪ੍ਰਾਪਤ ਹੁੰਦੇ ਹਨ। ਫੀਲ ਕਹੀਏ (ਮਨ ਰੂਪੀ) ਹਾਥੀ ਹੁਣ {ਰਬਾਬੀ} ਰੱਬ ਦੀ ਆਬ ਵਾਲਾ ਹੋ ਗਿਆ, ਬਲਦ (ਆਲਸ ਰੂਪੀ) ਪਖਾਵਜੀ ਹੋ ਕੇ ਇੰਦ੍ਰਿਆਂ ਦਾ ਤਾਲ ਰੱਬ ਵਲ ਪੂਰਨ ਲਗ ਪਿਆ ਹੈ, ਕਾਂ (ਤਾਲ) ਕੈਂਸੀਆਂ ਵਜਾਉਣ ਲਗ ਪਿਆ, ਭਾਵ ਕ੍ਰੋਧ ਸੁਭਾਵ ਵਾਲਾ ਮਨ ਵਿਚਾਰ ਕਰ ਕੇ ਟੁਰਨ ਲਗ ਪਿਆ ਹੈ ਯਾ ਕੀਰਤਨ ਕਰਨ ਲਗ ਪਿਆ ਹੈ। ਅਗੇ ਮਨ ਗਧੇ ਵਾਂਙੂ ਨਚਦਾ ਸੀ, ਹੁਣ ਉਸ ਨੇ ਚੋਲਨਾ ਪਹਿਰ ਲੀਤਾ ਹੈ ਭਾਵ ਸ਼ਰਮ ਕਰ ਬੈਠਾ ਹੈ। {ਭੈਂਸਾ} ਸੰਢਾ ਭਗਤੀ ਆਪ ਕਰਦਾ ਤੇ ਹੋਰਨਾਂ ਤੋਂ ਕਰਾਉਂਦਾ ਹੈ, ਭਾਵ ਇਹ ਕਿ ਲੋਭ ਦੈਵੀ ਗੁਣਾਂ ਦਾ ਸੰਚਯ ਕਰਦਾ ਹੈ ਆਪ, ਅਰ ਹੋਰਨਾਂ ਥੋਂ ਕਰਵਾਉਂਦਾ ਹੈ, ਅਥਵਾ ਭੈਂਸਾ ਭਯ ਦੇ ਨਾਲ ਭਗਤੀ ਕਰਦਾ ਹੈ। ਇਸ ਸ਼ਬਦ ਵਿਚ ਅਸੰਭਵ ਗੱਲਾਂ ਗਿਣੀਆਂ ਹਨ, ਇਸ ਸੰਸਾਰ ਦੇ ਪਦਾਰਥਾਂ ਤੇ ਸਾਮਾਨਾਂ ਦੀ ਅਨਸਥਿਰਤਾ ਦੱਸਣ ਲਈ ਕਿ ਮੂਰਖ ਲੋਗ ਜਿਨ੍ਹਾਂ ਵਿਚ ਰਚੇ ਪਏ ਹਨ, ਓਹ ਅਸੰਭਵ ਵਿਚ ਤੇ ਅਨਸਥਿਰ ਵਿਚ ਰਚਨਾ ਹੈ[1]।

**ਫੁਲ** [*ਸੰ: । ਸੰਸਕ੍ਰਿਤ, ਫੁਲ੍ਲ । ਹਿੰਦੀ, ਫੂਲ । ਪੰਜਾਬੀ, ਫੁਲ*] ਪੁਸ਼ਪ, ਕੁਸਮ, ਫੁੱਲ। ਬਨਸਪਤੀ ਵਿਚ ਉਹ ਖਿੜਵੀਂ ਸ਼ੈ ਜੋ ਜਵਾਨ ਹੋਣ ਉਤੇ ਫਲ ਲਗਣ ਤੋਂ ਪਹਿਲਾਂ ਲਗਦੀ ਹੈ। ਇਸ ਵਿਚ ਰੰਗ, ਪੰਖੜੀਆਂ ਤੇ ਨਰ ਮਦੀਨ ਦੀਆਂ ਤੁਰੀਆਂ ਮਕਰੰਦ ਰਸ ਤੇ ਪ੍ਰਾਗ ਦਾ ਧੂੜਾ ਜੇਹਾ ਹੁੰਦਾ ਹੈ, ਜਦ ਫਲ ਬਣਨਾ ਸ਼ੁਰੂ ਹੋ ਜਾਏ ਤਾਂ ਫੁਲ ਸੁਕ ਜਾਂਦਾ ਹੈ। ਯਥਾ—*'ਫਲ ਫਿਕੇ ਫੁਲ ਬਕਬਕੇ' (੪੭੦)।*

**ਫੂਲ** [*ਸੰ: । ਦੇਖੋ, 'ਫੁਲ'*] ੧. ਫੁੱਲ, ਪੁਸ਼ਪ।

੨. [*ਕ੍ਰਿ: । ਭਾਸ਼ਾ*] ਫੁਲਨਾ। ਦੇਖੋ, 'ਫੂਲ ਫੂਲ' ਤੇ 'ਫੂਲੁ ਜਈ ਹੈ ਨਾਰਿ', 'ਫੂਲਿ ਫੂਲਿ ਕਿਆ ਪਾਵਤ ਹੋ'

**ਫੈਲੁ** [*ਸੰ: । ਅਰਬੀ, ਫਿਅ਼ਲ*] ੧. ਕੰਮ, ਕਰਮ, ਕਿਰਿਆ। ਯਥਾ—*'ਬਿਨਸਿ ਜਾਇ ਹਉਮੈ ਬਿਖੁ ਫੈਲੁ' (੨੮੯)।*

੨. [*ਪੰਜਾਬੀ, ਫੈਲਾਉ ਦਾ ਸੰਖੇਪ ਫੈਲ*] ਫੈਲਾਉ, ਪਸਾਰਾ, ਖਿਲਾਰਾ। ਯਥਾ—*'ਕਰਮ ਧਰਮ ਸਭਿ ਹਉਮੈ ਫੈਲੁ' (੮੯੦)*, ਕਰਮ ਧਰਮ ਸਾਰੇ ਹਉਮੈ ਦਾ (ਹੀ) ਪਸਾਰਾ ਹਨ।

੩. [*ਸੰ: । ਯੂਨਾਨੀ ਭਾਸ਼ਾ, ਫਿਲੋਸ = ਪ੍ਰੇਮੀ*[1]] ਪ੍ਰੇਮੀ, ਭਗਤ ਜਨ। ਯਥਾ—*'ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ' (੧੪੧੧)*, ਵਿਰਲੇ ਹਨ ਬਹੁਤੇ ਨਹੀਂ ਪ੍ਰੇਮੀ ਤੇ ਸੰਤ ਜਨ ਸੰਸਾਰ (ਵਿਚ)।

**ਫਲਿਆ** [*ਕ੍ਰਿ: । ਦੇਖੋ, 'ਫਲ'। ਫਲਨਾ ਤੋਂ ਫਲਿਆ*] ਫਲ ਵਾਲਾ ਹੋਇਆ। ਯਥਾ—*'ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ'। (੨੪੮)*

**ਫੂਲਿਆ** [*ਕ੍ਰਿ: ਵਿ: । ਦੇਖੋ, 'ਫੁਲ'। ਕਿਰਿਆ, ਫੁਲਨਾ, ਫੂਲਨਾ*] ਪ੍ਰਫੁੱਲਤ ਹੋਇਆ, ਖ਼ੁਸ਼ ਹੋਇਆ, ਹੰਕਾਰਿਆ। ਯਥਾ—*'ਕਾਹੇ ਭਈਆ ਫਿਰਤੌ ਫੂਲਿਆ ਫੂਲਿਆ' (੬੫੪)।*

**ਫਲੀਅਹਿ** [*ਕ੍ਰਿ: । ਦੇਖੋ, 'ਫਲ'। ਫਲਨਾ, ਕਿਰਿਆ*] ਫਲਦੇ ਹਨ। ਯਥਾ—*'ਫਲੀਅਹਿ ਫੁਲੀਅਹਿ ਬਪੁੜੇ' (੪੬੩)*, ਫੁਲਦੇ ਹਨ ਤੇ ਫਲਦੇ ਹਨ ਵਿਚਾਰੇ।

**ਫੂਲਿਓ** [*ਕ੍ਰਿ: । ਦੇਖੋ, 'ਫੂਲਿਆ'*] ਫੁਲਿਆ, ਖਿੜਿਆ, ਭਾਵ ਖ਼ੁਸ਼ ਹੋਇਆ।

**ਫਿਲਹਾਲ/ਫਿਲਹਾਲਾ** [*ਅ: । ਅਰਬੀ, ਫ਼ੀਇਲਹਾਲ*]

੧. ਹੁਣੇ, ਹੁਣ ਹੈ (ਫਿਰ ਨਹੀਂ), ਵਰਤਮਾਨ ਦੀ।

੨. [*ਗੁ:*] ਭਾਵ ਨਾਸ਼ੀ, ਖਿਨ ਭੰਗਰ। ਯਥਾ—*'ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ' (੭੨੪)।*

**ਫਲਗੁਣ** [*ਸੰ: । ਸੰਸਕ੍ਰਿਤ, ਫਾਲ੍ਗੁਨ*] ਫੱਗਣ ਦਾ ਮਹੀਨਾ, ਮਾਘ ਤੋਂ ਪਿਛੋਂ ਤੇ ਚੇਤ ਤੋਂ ਪਹਿਲੋਂ ਦਾ ਮਹੀਨਾ।

**ਫਲਘਾ** [*ਸੰ: । ਦੇਸ਼ ਭਾਸ਼ਾ*] ੧. ਫਲਾ, ਹਥਕੜੀ। ਯਥਾ—*'ਧਰਮ ਰਾਇ ਸਿਰਿ ਡੰਡੁ ਲਗਾਨਾ ਫਿਰਿ ਪਛੁਤਾਨੇ ਹਥ ਫਲਘਾ' (੭੩੧)।*

੨. [*ਸੰਸਕ੍ਰਿਤ, ਫਲ = ਤਲਵਾਰ ਦਾ ਫਲੇਡਾ*[2] *+ ਘਾ =*

---

੧. ਹੋ ਸਕਦਾ ਹੈ ਕਿ ਕਿਸੇ ਪਖੰਡੀ ਸਾਧ ਦੇ ਸਤਿਸੰਗ ਦੇ ਸਾਮਾਨ ਤੇ ਆਪਣੇ ਠਾਠ-ਬਾਠ ਦੇ ਸਾਮਾਨਾਂ ਨੂੰ ਦੇਖ ਕੇ ਕਬੀਰ ਜੀ ਨੇ ਇਹ ਸ਼ਬਦ ਇਕ ਅਲੰਕਾਰ ਬੰਨ੍ਹ ਕੇ ਉਸ ਦੀ ਮੂਰਖਤਾ ਨੂੰ ਨਸ਼ਰ ਕਰਨ ਲਈ ਲਿਖਿਆ ਹੋਵੇ।

---

੧. ਇਹ ਉਹੋ ਪਦ ਹੈ ਜਿਸ ਤੋਂ 'ਫੈਲ ਸੂਫ' ਪਦ ਬਣਦਾ ਹੈ, ਯੂਨਾਨੀ ਭਾਸ਼ਾ ਵਿਚ ਇਸ ਦਾ ਅਰਥ ਹੈ (ਫਲਾਸ = ਪ੍ਰੇਮੀ, ਸੋਫੀਆ = ਵਿਗਿਆਨ) ਉਹ ਪੁਰਖ ਜੋ ਵਿਦਿਆ ਗਿਆਨ ਦਾ ਪ੍ਰੇਮੀ ਹੋਵੇ, ਭਾਵ ਵਿਚ ਆਤਮਕ ਵਿਸ਼ੇ ਦਾ ਗਿਆਨੀ ਲੀਤਾ ਜਾਂਦਾ ਹੈ। ਪੰਜਾਬੀ ਵਿਚ ਇਸ ਦਾ ਅਰਥ ਚਲਾਕ ਅਰ ਫ਼ਜ਼ੂਲ ਖਰਚ ਲੀਤਾ ਜਾਂਦਾ ਹੈ, ਇਸ ਕਰਕੇ ਇਸ ਪਦ ਦੇ ਸ਼ੁੱਧ ਅਰਥ ਲੈਣ ਵਾਸਤੇ ਕੇਵਲ 'ਫੈਲ' ਪਦ ਵਰਤਿਆ ਜਾਪਦਾ ਹੈ ਕਿ 'ਫੈਲ ਸੂਫ' ਦੇ ਠੀਕ ਅਰਥ ਪ੍ਰਗਟ ਕਰੇ।

੨. ਫਲ, ਫਲੇਡਾ—ਛੁਰੀ, ਕਾਚੂ ਤਲਵਾਰ ਦੇ ਉਸ ਹਿੱਸੇ ਨੂੰ ਕਹਿੰਦੇ ਹੈਨ, ਜੋ ਦਸਤੇ ਤੋਂ ਅਗਲਾ ਲੋਹੇ ਦਾ ਵੱਢਣ ਵਾਲਾ ਭਾਗ ਹੁੰਦਾ ਹੈ।

*ਮਾਰਨਾ*] ਮਾਰਨ ਵਾਲੀ ਤਲਵਾਰ ਦਾ ਫਲੇਡਾ। ਯਥਾ—*'ਹਥ ਫਲਘਾ' (੭੩੧)*, ਭਾਵ ਆਪਣੇ ਹੱਥ ਹੀ ਮਾਰਨੇ ਵਾਲੀ ਤਲਵਾਰ ਹੋ ਜਾਂਦੇ ਹਨ, ਕਿਉਂਕਿ ਹੱਥਾਂ ਦਾ ਕੀਤਾ ਅੱਗੇ ਆਉਂਦਾ ਹੈ।

੩. [*ਪੁ: ਪੰਜਾਬੀ, ਫਲਘਣਾ=ਸੜਨਾ। ਹੋ ਸਕਦਾ ਹੈ ਕਿ ਯੂਨਾਨੀ ਭਾਸ਼ਾ, ਫੁਲੇਗੋ=ਬਲਨਾ ਤੋਂ ਹੋਵੇ*] ਪਸਚਾਤਾਪ ਨਾਲ ਮਲਦਿਆਂ ਮਲਦਿਆਂ ਹੱਥਾਂ ਦਾ ਸੜ ਉਠਣਾ।

੪. [*ਅਰਬੀ, ਫ਼ਲਿਕ=ਚੀਰਨਾ*] ਚੀਰਦਾ ਹੈ, ਤੋੜਦਾ ਹੈ, ਇਨ੍ਹਾਂ ਸਾਰੇ ਅਰਥਾਂ ਦੀ ਵਿਚਾਰ ਤੋਂ—ਪਸਚਾਤਾਪ ਤੇ ਦੁਖ ਰੂਪੀ ਫਲ ਦੀ ਪ੍ਰਾਪਤੀ—ਭਾਵ ਸਿੱਧ ਹੁੰਦਾ ਹੈ।

**ਫੁਲੁ ਜਈ ਹੈ ਨਾਰਿ** [*ਕਰ: ਵਾ:। ਹਿੰਦੀ*] ਫੁਲ ਜਾਂਦੀ ਹੈ ਇਸਤ੍ਰੀ, ਭਾਵ ਪ੍ਰਸੰਨ ਹੈ। ਯਥਾ—*'ਨਾਮੁ ਤੇਰਾ ਆਧਾਰੁ ਮੇਰਾ ਜਿਉ ਫੁਲੁ ਜਈ ਹੈ ਨਾਰਿ' (੩੩੮)*, ਜਿਕੁਰ ਇਸਤ੍ਰੀ ਭਰਤਾ ਨੂੰ ਪਾ ਕੇ ਖਿੜ ਜਾਂਦੀ ਹੈ ਤਿਵੇਂ ਨਾਮ ਨੂੰ ਪਾ ਕੇ ਮੈਂ ਪ੍ਰਸੰਨ ਹੁੰਦਾ ਹਾਂ।

**ਫੁਲੀਠਾ** [*ਕ੍ਰਿ:। ਦੇਸ਼ ਭਾਸ਼ਾ, ਫੋਲ+ਡਿੱਠਾ ਦਾ ਸੰਖੇਪ*]

੧. ਫੋਲ ਕੇ ਦੇਖ ਲਿਆ।

੨. [*ਕ੍ਰਿ:। ਦੇਸ਼ ਭਾਸ਼ਾ*] ਫੋਲਣ ਨਾਲ। ਯਥਾ—*'ਬਿਖੁ ਨਿਕਸੈ ਫੋਲਿ ਫੁਲੀਠਾ' (੧੭੧)*, ਫੋਲ ਫੋਲਣ ਨਾਲ ਅਰਥਾਤ ਗੱਲ-ਬਾਤ ਕਰਨ ਨਾਲ ਵਿਹੁ ਨਿਕਲੇਗੀ।

**ਫਲਣੇ** [*ਕ੍ਰਿ:। ਦੇਖੋ, 'ਫਲ'। ਫਲ ਦੀ ਪੰਜਾਬੀ ਕਿਰਿਆ, ਫਲਣਾ ਤੋਂ*] ਫਲ ਲੱਗਣੇ ਹਨ, ਫਲਣੇ ਹਨ। ਯਥਾ—*'ਜੋ ਸੇਵੈ ਸਭ ਫਲਣੇ' (੯੭੭)*।

**ਫਲਤੇ** [*ਕ੍ਰਿ:। ਦੇਖੋ, 'ਫਲ'। ਫਲਦੇ ਦਾ ਦੂਸਰਾ ਰੂਪ ਫਲਤੇ*] ਫਲਦੇ, ਫਲ ਵਾਲੇ ਹੁੰਦੇ। ਯਥਾ—*'ਤੇਵੇਹੇ ਫਲਤੇ' (੩੧੭)*।

**ਫੁਲੰਤ ਜੋਤੀ** [*ਵਿਸ਼ੇਸ਼ਣ ਵਿਸ਼ੇਸ਼ਜ। ਹਿੰਦੀ*] ਪ੍ਰਕਾਸ਼ਮਾਨ ਫੁੱਲ।

**ਫਲਾਧਿਆ** [*ਕ੍ਰਿ:। ਦੇਸ਼ ਭਾਸ਼ਾ*] ਫਲ ਵਾਲੇ ਹੋਏ। ਯਥਾ—*'ਸਚੁ ਸਚਾ ਸੇਵਿ ਫਲਾਧਿਆ' (੩੧੩)*।

**ਫਲਨਾ** [*ਕ੍ਰਿ:। ਦੇਸ਼ ਭਾਸ਼ਾ*] ਫਲਦੇ ਹਨ।

**ਫਲਨਿ** [*ਸੰ:। ਸੰਸਕ੍ਰਿਤ, ਫਲਨਿ੍=ਫਲ ਵਾਲੇ*[1]] ਫਲਣ ਲਗੇ ਹਨ, ਭਾਵ ਫਲ ਪੈ ਰਹੇ ਹਨ। ਯਥਾ—*'ਕਬੀਰ ਫਲ ਲਾਗੇ ਫਲਨਿ'। (੧੩੭੧)*

**ਫਲਾਨਦ** [*ਬਹੁ ਬ੍ਰੀ:। ਸੰਸਕ੍ਰਿਤ, ਫਲ। ਆਨੰਦ*] ਆਨੰਦ ਦਾ ਫਲ। ਯਥਾ—*'ਸਘਨ ਬਾਸ ਫਲਾਂਨਦ' (੧੨੦੪)*।

**ਫਲ ਫੰਕ** ਦੇਖੋ, 'ਫੰਕ'

**ਫੂਲਿ ਫੂਲਿ ਕਿਆ ਪਾਵਤ ਹੇ** [*ਪ੍ਰ: ਵਾਕਿਆ। ਹਿੰਦੀ*]

੧. ਫੁਲ ਫੁਲ ਕੀ ਪਾਂਦਾ ਹੈਂ, ਭਾਵ ਹੰਕਾਰ ਨਾ ਕਰ। ਯਥਾ—*'ਫੂਲਿ ਫੂਲਿ ਕਿਆ ਪਾਵਤ ਹੇ' (੮੩੧)*।

੨. ਫੁਲ ਵਾਂਙੂ ਫੁੱਲ ਕੇ ਵੀ ਲਵੇਂਗਾ ?

**ਫੁਲੜਾ** [*ਸੰ:। ਦੇਸ਼ ਭਾਸ਼ਾ*] ੧. ਪ੍ਰਫੁਲਤ ਹੋਣਾ। ਯਥਾ—*'ਪਹਿਲੈ ਪਹਿਰੈ ਫੁਲੜਾ' (੧੩੮੪)*, ਇਸ ਦਾ ਸਿੱਟਾ ਇਹ ਕਿ ਪਹਿਲੀ ਰਾਤ ਫੁੱਲ ਤੇ ਪਿਛਲੀ ਰਾਤ ਫਲ ਲਗਦਾ ਹੈ ਕਿਉਂ ਜੁ ਅੰਮ੍ਰਿਤ ਵੇਲੇ ਟਿਕਾਉ ਬਹੁਤ ਹੁੰਦਾ ਹੈ। ਬਾਲਕ ਤੇ ਬਿਰਧ ਅਵਸਥਾ ਪੁਰ ਬੀ ਅਰਥ ਕਰਦੇ ਹਨ, ਬਿਰਧ ਅਵਸਥਾ ਜ਼ਰੂਰ ਭਜਨ ਪ੍ਰਾਇਣ ਕਰਨੀ ਚਾਹੀਏ।

੨. ਨਿੱਕਾ ਫੁਲ। ਯਥਾ—*'ਧਨੁ ਜੋਬਨੁ ਅਰੁ ਫੁਲੜਾ' (੨੩)*, ਜਿਕੁਰ ਨਿੱਕਾ ਫੁੱਲ ਛੇਤੀ ਕੁਮਲਾ ਜਾਂਦਾ ਹੈ, ਅਥਵਾ—ਜੋਬਨ ਰੂਪੀ ਧਨ ਛੇਤੀ ਨਾਸ਼ ਹੁੰਦਾ ਹੈ, ਵ ਧਨ ਬੀ ਨਾਸ਼ੀ ਹੈ।

੩. ਇਥੇ ਫੁਲ ਦਾ ਭਾਵ 'ਫੁਲਾਂ ਦਾ ਫੁਲਾਰਾ' ਠੀਕ ਮੁਰਾਦ ਜਾਪਦੀ ਹੈ, ਬ੍ਰਿਛਾਂ ਦੇ ਫੁਲਾਂ ਦਾ ਖੇੜਾ (ਸ਼ਗੂਫੇ ਦਾ ਸਮਾਂ) ਥੋੜ੍ਹਾ ਕਾਲ ਰਹਿੰਦਾ ਹੈ।

**ਫਾਵਾ** [*ਗੁ:। ਪੰਜਾਬੀ, ਫਾਹਵਾ*] ਛਿੱਥਾ, ਬਿਆਕੁਲ। ਯਥਾ—*'ਪਉਲੀ ਪਉਦੀ ਫਾਵਾ ਹੋਇਕੈ ਉਠਿ ਘਰਿ ਆਇਆ' (੩੦੬)*।

**ਫਾਵੀ** [*ਗੁ:। ਪੰਜਾਬੀ, ਫਾਹਵਾ ਦਾ ਇਸਤ੍ਰੀ ਲਿੰਗ*] ਛਿੱਥੀ, ਥਕ ਕੇ ਅੱਕ ਗਈ। ਯਥਾ—*'ਫਿਰਦੀ ਫਿਰਦੀ ਨਾਨਕ ਜੀਉ ਹਉ ਫਾਵੀ ਥੀਈ' (੯੬੩)*, ਤਥਾ—*'ਫਾਵੀ ਹੋਈ ਭਾਲਿ' (੯੪੭)*।

**ਫੜ** [*ਕ੍ਰਿ:। ਸੰਸਕ੍ਰਿਤ, ਪਣ=ਜੂਏ ਖ਼ਾਨਾ*] ਦੰਭ, ਫ਼ਰੇਬ, ਕੋਈ ਬਨਾਵਟ ਜਿਸ ਦੇ ਵਿਚ ਧੋਖਾ ਹੋਵੇ। ਯਥਾ—*'ਫੜੁ ਕਰਿ ਲੋਕਾਂ ਨੋ ਦਿਖਲਾਵਹਿ' (੧੨੮੯)*।

**ਫੂੜ** [*ਸੰ:। ਪੁ: ਪੰਜਾਬੀ, ਫੂੜ। ਹਿੰਦੀ, ਫੂਹੜ*] ਭੱਦਾ, ਬੇ-ਢੰਗਾਪਨ। ਯਥਾ—*'ਜਿਹਬਾ ਕੀ ਫੂੜਿ' (੩੯੪)*, ਜੀਭ ਦਾ ਬੇ-ਢੰਗਾਪਨ, ਭਾਵ ਕੁਵਾਕ ਬੋਲਣੇ।

**ਫੇੜ** [*ਸੰ:। ਦੇਖੋ, 'ਫੇੜੇ'*] ਕੀਤੇ ਕਰਮ, ਪਰ ਅਕਸਰ ਕੀਤੇ ਹੋਏ ਮਾੜੇ ਕਰਮਾਂ ਲਈ ਬੋਲਦੇ ਹਨ। ਯਥਾ—*'ਜਨਮ ਮਰਨ ਦੁਖ ਫੇੜ ਕਰਮ' (੪੭੫)*, ਜਨਮਾਦਿ ਦੁਖਾਂ ਦੇ ਲਈ ਜੋ ਕੀਤੇ ਕਰਮ ਹਨ।

**ਫੇੜੇ/ਫੇੜਿਆ** [*ਕ੍ਰਿ:। ਸੰਸਕ੍ਰਿਤ, ਭ੍ਰਸ਼੍। ਪ੍ਰਾਕ੍ਰਿਤ, ਫਿਡਅ। ਪੰਜਾਬੀ, ਫੇੜਨਾ=ਵਿਗਾੜਨਾ, ਬੁਰਾ ਕਰਨਾ। ਫੇੜਾ=ਵਿਗਾੜ ਵਾਲਾ ਕੰਮ*]

੧. ਕੀਤੇ ਹੋਏ ਵਿਗਾੜੇ, ਕੀਤੇ ਹੋਏ ਕੰਮ (ਪਰ ਬੁਰੇ)। ਯਥਾ—*'ਫੇੜੇ ਕਾ ਦੁਖੁ ਸਹੈ ਜੀਉ' (੧੧੯੯)*, ਕੀਤੇ ਕਰਮ ਦਾ ਫਲ ਜੀਵ ਭੋਗਦਾ ਹੈ।

੨. [*ਕ੍ਰਿ:*] ਵਿਗਾੜ ਕੇ ਕਰੇ, ਕਰੇ (ਬੁਰੇ ਕੰਮਾਂ ਲਈ ਵਰਤੀਂਦਾ ਹੈ)। ਯਥਾ—*'ਪਰ ਧਨ ਦੋਖ ਕਿਛੁ ਪਾਪ ਨ ਫੇੜੇ॥ ਜਮ ਜੰਦਾਰੁ ਨ ਆਵੈ ਨੇੜੇ' (੬੮੪)*, ਜਿਸ ਨੇ ਪਰ ਧਨ ਹਰਨ ਆਦਿ ਪਾਪ ਕਰਮ ਨਹੀਂ ਕੀਤਾ ਉਸ ਦੇ ਨੇੜੇ ਜਮ ਦਾ ਸੋਟਾ ਨਹੀਂ ਆਉਂਦਾ। ਅਥਵਾ ਜਮ ਜੋ ਜਿੰਦ ਦਾ ਅਤਿ (ਵੈਰੀ) ਹੈ, ਨੇੜੇ ਨਹੀਂ ਆਉਂਦਾ।

੩. ਵਿਗਾੜਨਾ, ਗਵਾਉਣਾ। ਯਥਾ—*'ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸਮ੍ਹਾਲਿ' (੧੪੧੧)*, ਸਿਰ ਤੇ ਪੈਰਾਂ ਨੇ ਤੇਰਾ ਕੀ ਗਵਾਇਆ ਹੈ, ਇਸ ਦਾ ਤਾਤਪਰਜ ਇਹ ਕਿ ਬਾਹਲੇ ਮੱਥੇ ਟੇਕਣੇ ਤੇ ਪੈਰਾਂ ਨਾਲ ਤੁਰ ਕੇ ਤੀਰਥ ਰਟਨ ਕਰਨ ਨਾਲ ਕੀ ਹੁੰਦਾ ਹੈ, ਈਸ਼੍ਵਰ ਤਾਂ ਅੰਦਰ ਹੀ ਹੈ, ਭਾਵ ਅੰਤਰਮੁਖੀ ਬਿਰਤੀ ਕਰ।

---

੧. ਸੰਸਕ੍ਰਿਤ ਵਿਚ ਫਲਨਿ੍ ਦਾ ਅਰਥ ਬ੍ਰਿਛ ਬੀ ਹੈ, ਪਰ ਖ਼ਾਸ ਕਰ ਉਹ ਬ੍ਰਿਛ ਜਿਸ ਨੂੰ ਫਲ ਪੈ ਗਏ ਹਨ। ਤੁਕ ਦਾ ਅਰਥ ਹੋਊ—ਬ੍ਰਿਛਾਂ ਨੂੰ ਫਲ ਲਗੇ ਹਨ।

# ਬ

**ਬ** ਗੁਰਮੁਖੀ ਵਰਣਮਾਲਾ ਦਾ ੨੯ਵਾਂ ਅੱਖਰ ਤੇ ੨੫ਵਾਂ ਵਿਅੰਜਨ ਤੇ ਪਵਰਗ ਦਾ ਤੀਸਰਾ ਅੱਖਰ ਹੈ। ਪੰਜਾਬੀ ਵਿਚ ਇਸ ਅੱਖਰ ਦੀ 'ਵੱਵੇ' ਅੱਖਰ ਨਾਲ ਸੁਰਣਤਾ ਬਹੁਤ ਸਾਰੀ ਹੈ। ਖ਼ਾਸ ਕਰਕੇ ਦੁਆਬੇ ਵਾਲੇ ਪਾਸੇ 'ਬੱਬੇ' ਦਾ ਵਰਤਾਉ ਬਹੁਤ ਹੈ ਤੇ 'ਵੱਵੇ' ਦਾ ਘਟ। ਬਾਜੇ ਥਾਵੀਂ ਵੱਵਾ ਵਧੇਰੇ ਵਰਤੀਂਦਾ ਹੈ, ਪਰ ਕੇਂਦਰੀ ਇਲਾਕੇ ਵਿਚ 'ਵੱਵੇ' ਤੇ 'ਬੱਬੇ' ਦਾ ਵਟਾਉ ਘੱਟ ਹੁੰਦਾ ਹੈ। ਗੁਰਬਾਣੀ ਵਿਚ ਕਈ ਥਾਈਂ ਇਹ ਵਟਾਉ ਹੁੰਦਾ ਹੈ, ਜਿਵੇਂ ਵਿਆਕਰਨ, ਬਿਆਕਰਨ। ਅਕਸਰ ਵਿਆਕਰਣਾਂ ਵਾਲੇ 'ਬ' ਤੇ 'ਵ' ਨੂੰ ਆਪੋ ਵਿਚ ਬਦਲ ਲੈਣਾ ਸਦਾ ਵਿਹਿਤ ਦੱਸਦੇ ਹਨ।

**ਬ** [*ਅ:। ਸੰਸਕ੍ਰਿਤ, ਵਿ=ਨਿਸ਼ਚੇ, ਵਿਸ਼ੇਸ਼ ਕਰ ਕੇ। ਫ਼ਾਰਸੀ, ਬਰ= ਉਪਰ। ਉਸ ਦਾ ਸੰਖੇਪ, ਬ*] ਯਥਾ—*'ਜਾਕੈ ਬਸੀਸਿ ਧਰਿਓ ਗੁਰਿ ਹਥੁ' (੧੪੦੫)*, ਜਿਸ ਦੇ ਸਿਰ ਉਤੇ ਗੁਰੂ ਨੇ ਹੱਥ ਧਰਿਆ ਹੈ।

**ਬਿ** [*ਅ:। ਸੰਸਕ੍ਰਿਤ ਪਦਾਂ ਦੇ ਪਹਿਲੇ ਲਗ ਕੇ—ਬਿਨਾਂ, ਫ਼ਰਕ, ਵਿਰੁਧ, ਵਿਸ਼ੇਸ਼ਤਾ, ਕਈ, ਪਹਿਲੇ—ਆਦਿ ਅਰਥ ਦੇਂਦਾ ਹੈ*] ੧. ਯਥਾ—*'ਬਿਓਗਨੀ' (੮੮੩)*, ਯੋਗ = ਜੁੜਨ ਤੋਂ ਵਿਰੁਧ = ਵਿਛੋੜੇ ਵਾਲੀ ਹਾਲਤ। ਤਥਾ—*'ਬਿਬਿਧਿ' (੩੪੬)*, = ਕਈ ਪ੍ਰਕਾਰ ਦੇ (ਦੇਖੋ, 'ਬਿਬਿਧ')। ਤਥਾ—*'ਬਿਬਰਜਤ' (੧੯੫)*, = ਪਹਿਲੋਂ ਹੀ ਤਿਆਗੇ। ਦੇਖੋ, 'ਬਿਬਰਜਤ'

੨. 'ਵਿਚ' ਅਰਥ ਬੀ ਦੇਂਦਾ ਹੈ। ਦੇਖੋ, 'ਬਿਚਿਤ'

**ਬੇ** [*ਅ:। ਫ਼ਾਰਸੀ*] ੧. ਬਿਨਾਂ, ਖ਼ਾਲੀ। ਯਥਾ—*'ਬੇਐਬ ਪਰਵਦਗਾਰ' (੭੨੧)*। ਦੇਖੋ, 'ਬੇਵਜੀਰ'

੨. [*ਸੰਸਕ੍ਰਿਤ, ਵਿ=ਉਲਟ। ਇਸ ਤੋਂ ਪੰਜਾਬੀ, ਬੇ*] ਉਲਟ। ਯਥਾ—*'ਬੇ ਮੁਖਾਈ' (੬੧੩)*। ਦੇਖੋ, 'ਬੇਮੁਖਾਈ'

**ਬੈ**[1] [*ਅ:। ਲ: ਪੰਜਾਬੀ, ਬਿਆ=ਦੂਜਾ*] ੧. ਦੂਜਾ। ਯਥਾ—*'ਨਈਆ ਤੇ ਬੈਰੇ ਕੰਨਾ (੬੯੩)*, ਪ੍ਰੇਰਕ ਤੋਂ ਬਿਨਾਂ ਦੂਜਾ ਕੌਣ ਹੈ ਭਾਵ ਕੋਈ ਨਹੀਂ।

੨. [*ਸੰ:। ਅਰਬੀ, ਬਯਅ*[1] *=ਮੁੱਲ ਦੇ ਕੇ ਪੂਰੀ ਤਰ੍ਹਾਂ ਖ਼ਰੀਦ ਲੈਣਾ*] ਮੁੱਲ (ਖ਼ਰੀਦਿਆ), ਬੈ ਕਰਾਇਆ ਹੋਇਆ। ਯਥਾ—*'ਮੈ ਬੰਦਾ ਬੈ ਖਰੀਦੁ' (੩੯੬)*।

੩. [*ਅ:। ਦੇਸ਼ ਭਾਸ਼ਾ, ਮੇਂ ਦਾ ਰੂਪ*] ਵਿਚ। ਯਥਾ—*'ਬਾਸਬੈ' (੮੧੧)*, ਵਾਸਨਾ ਵਿਚ। ਦੇਖੋ, 'ਬਾਸਬੈ'

**ਬਿਆ**[2]**/ਬੀਆ** [*ਸੰਖ: ਵਾ:। ਸੰਸਕ੍ਰਿਤ, ਦ੍ਵਿ। ਪ੍ਰਾਕ੍ਰਿਤ, ਬਿਤ। ਲ: ਪੰਜਾਬੀ, ਬਿਅ=ਦੋ। ਬਿਆ, ਬੀਆ, ਬੀਓ=ਦੂਸਰਾ। ਬਿੰਬ, ਬਿਬਹ, ਬੀਜਉ, ਬੀਭਾ*] ਦੂਜਾ। ਯਥਾ—*'ਬਿਆ ਦਰੁ ਨਾਹੀ ਕੈ ਦਰਿ ਜਾਉ' (੨੫)*, ਤਥਾ—*'ਜਦਹੁ ਆਪੇ ਥਾਟੁ ਕੀਆ ਬਹਿ ਕਰਤੈ ਤਦਹੁ ਪੁਛਿ ਨ ਸੇਵਕੁ ਬੀਆ' (੫੫੧)*, ਭਾਵ ਕਿਸੇ ਦੂਜੇ ਸੇਵਕ ਪਾਸੋਂ ਪੁੱਛ ਕੇ (ਥਾਟ) ਨਿਯਮਤ ਰਚਨਾ ਨਹੀਂ ਰਚੀ, ਉਹ ਆਪ ਹੀ ਸਭ ਕੁਛ ਕਰਦਾ ਹੈ।

**ਬਿਆਈ** [*ਕ੍ਰਿ:। ਸੰਸਕ੍ਰਿਤ, ਵਿਜਨਨ। ਪੰਜਾਬੀ, ਵਿਆਉਣਾ*] ਪ੍ਰਸੂਤ ਹੋਈ, ਜਨਮ ਦਿੱਤਾ। ਯਥਾ—*'ਜਲ ਕੀ ਮਛਲੀ ਤਰਵਰਿ ਬਿਆਈ' (੪੮੧)*।

**ਬਿਆਸ** [*ਸੰ:। ਸੰਸਕ੍ਰਿਤ, ਵਿਆਸ*]

੧. ਇਕ ਪ੍ਰਸਿੱਧ ਮੁਨੀ ਤੇ ਗ੍ਰੰਥਾਕਾਰ, ਵੇਦਾਂ ਪੁਰਾਣਾਂ ਦਾ ਸੰਕਲਤ ਕਰਨਾ ਜਿਸ ਦੇ ਹਥੋਂ ਮੰਨਿਆ ਜਾਂਦਾ ਹੈ। ਵੇਦਾਂਤ ਦਰਸ਼ਨ ਦੇ ਕਰਤਾ ਬੀ ਵਿਆਸ ਮੰਨੇ ਗਏ ਹਨ।

੨. ਬਿਆਸ ਕ੍ਰਿਤ ਗ੍ਰੰਥਾਂ ਵਿਚ। ਯਥਾ—*'ਬਿਆਸ ਮਹਿ ਲੇਖੀਐ'*। *(੧੨੬੩)*

**ਬਿਆਕਰਣ/ਬਿਆਕਰਨਾ** [*ਸੰ:। ਸੰਸਕ੍ਰਿਤ, ਵਿਆਕਰਣ*] ਉਹ ਵਿਦਿਆ ਜਿਸ ਨਾਲ ਕਿਸੇ ਬੋਲੀ ਦਾ ਦਰੁਸਤ ਵਰਤਾਉ ਸਿਖਿਆ ਜਾਏ। ਕਿਸੇ ਬੋਲੀ ਯਾ ਵਿਦਿਆ ਦੇ ਆਪਣੇ ਨਿਯਮਾਂ ਦਾ ਸ਼ਾਸਤ੍ਰ। ਯਥਾ—*'ਪੁਸਤਕ ਪਾਠ ਬਿਆਕਰਣ ਵਖਾਣੈ' (੧੧੨੭)*, ਤਥਾ—*'ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ'*। *(੪੭੬)*

**ਬਿਆਜੁ** [*ਸੰ:। ਸੰਸਕ੍ਰਿਤ, ਵਿਆਜ। ਪੰਜਾਬੀ, ਵਿਆਜ, ਬਿਆਜ*] ਸੂਦ। ਯਥਾ—*'ਨਿਤ ਬਧੈ ਬਿਆਜੁ' (੧੧੯੫)*।

**ਬੇਅੰਤ** [*ਗੁ:। ਦੇਖੋ, 'ਬਿ ਤੇ ਬੇ'। ਸੰਸਕ੍ਰਿਤ, ਅੰਤ*] ਅੰਤ ਤੋਂ ਬਿਨਾਂ, ਗਿਣਤੀ ਤੋਂ ਬਿਨਾਂ। ਯਥਾ—*'ਦੇਸ ਮੇਰੇ ਬੇਅੰਤ ਅਪੂਛੇ' (੧੧੪੧)*, ਬਿਨ ਪੁਛੇ ਹੀ ਦੇਸ ਮੇਰੇ ਬੇਗਿਣਤ (ਹਨ)।

**ਬਿਆਧਿ** [*ਸੰ:। ਸੰਸਕ੍ਰਿਤ, ਵਿਆਧਿ:*] ੧. ਬੀਮਾਰੀ, ਰੋਗ। ਯਥਾ—*'ਸਗਲ ਬਿਆਧਿ ਮਨ ਤੇ ਖੈ ਨਸੈ' (੨੮੭)*।

੨. [*ਸੰ:। ਸੰਸਕ੍ਰਿਤ, ਵਿਆਧ*] ਅਹੇੜੀ, ਸ਼ਿਕਾਰੀ। ਯਥਾ—*'ਬਿਆਧਿ ਅਜਾਮਲੁ ਤਾਰੀਅਲੇ' (੩੪੫)*।

---

੧. ਅਰਬੀ ਵਿਚ ਇਹ ਪਦ ਜਾਇਦਾਦਾਂ ਦੇ ਖ਼ਰੀਦਣ ਵਾਸਤੇ ਅੱਜ ਤਕ ਪੰਜਾਬੀ ਵਿਚ ਵਰਤੀਂਦਾ ਹੈ।

੨. ਅਸਲ ਵਿਚ ਸੰਸਕ੍ਰਿਤ ਦੇ ਪਦ 'ਦ੍ਵਿ' ਨੇ ਦੋ ਟੋਟੇ ਹੋ ਕੇ ਬੀ ਆਪਣੇ ਅਰਥ ਕਾਇਮ ਰਖੇ ਹਨ। ੧. ਦਦਾ ਢੇ ਪਿਆ ਹੈ ਤੇ 'ਵਿ' ਰੂਪ ਰਹਿ ਗਿਆ ਹੈ, ਇਹ ਵਿ, ਬਿਆ, ਬੀਆ, ਬਾਈ, ਬੀਜਉ, ਬੀਜਾ ਆਦਿ ਰੂਪਾਂ ਵਿਚ ਦੋ ☛ ਦੇ ਅਰਥ ਦੇਂਦਾ ਹੈ। ਯੂਰਪੀ ਭਾਸ਼ਾ ਵਿਚ 'ਬਾਈ' ਆਦਿ ਰੂਪਾਂ ਵਿਚ ਬੀ ਦੋ ਦੇ ਅਰਥਾਂ ਵਿਚ ਹੀ ਵਰਤੀਂਦਾ ਹੈ, (ਲਾਤੀਨੀ ਬਾਈ = ਦੋ ਅੰਗਰੇਜ਼ੀ, ਜੈਸੇ ਬਾਈ ਸਿਕਲ) ਫਿਰ ੨. ਇਸ 'ਦ੍ਵਿ' ਪਦ ਦਾ ਵਵਾ ਢੇ ਕੇ ਦੋ, ਦੂ ਤੂੰ ਤੇ ਪਛਮੀ ਭਾਸ਼ਾ ਵਿਚ (two) ਜਿਸ ਦਾ ਲਿਖਣਾ ਹਟੂ, (ਸੰਸਕ੍ਰਿਤ ਦ੍ਵਿ) ਉਚਾਰਨ ਹੈ, ਟੂ ਆਦਿ ਸ਼ਕਲ ਵਿਚ ਦੋ ਹੀ ਦੇ ਅਰਥਾਂ ਵਿਚ ਵਰਤਿਆ ਹੈ ਸੋ 'ਦ੍ਵਿ', ਦੇ ਦੋਵੇਂ ਅੱਖਰ ਅੱਡ ਅੱਡ ਹੋ ਕੇ ਬੀ ਆਪਣੀਆਂ ਤੇ ਪੱਛਮੀ ਦੇਸ਼ ਭਾਸ਼ਾ ਵਿਚ ਦੋ ਦੇ ਅਰਥਾਂ ਲਈ ਹੀ ਵਰਤੀਂਦੇ ਹਨ।

**ਬਿਆਧੀ** [*ਸੰ: । ਸੰਸਕ੍ਰਿਤ, ਵਿਆਧਿ:* ] ਰੋਗ, ਬੀਮਾਰੀ। ਯਥਾ—*'ਮੂਲੁ ਬਿਆਧੀ ਬਿਆਪਸਿ ਲੋਭਾ' (੧੯੨)।*

**ਬਿਅੰਨ** [*ਕ੍ਰਿ: । ਦੇਖੋ, 'ਬੀਆ'। ਲ: ਪੰਜਾਬੀ, ਬਿਆ+ਹਨ*] ਹੋਰ ਹਨ, ਦੂਸਰੀਆਂ ਹਨ। ਯਥਾ—*'ਨਾਨਕ ਸੇ ਅਖੜੀਆਂ ਬਿਅੰਨਿ' (੫੭੭)।* ਦੇਖੋ, 'ਅਖੜੀਆਂ ਬਿਅੰਨਿ'

**ਬੈਆਨੀ** [*ਕ੍ਰਿ: । ਅਰਬੀ, ਬਯਅ=ਮੁੱਲ+ਆਨੀ=ਆਂਦੇ ਹਨ; ਹਿੰਦੀ*] ਮੁੱਲ ਆਂਦੇ ਹਨ। ਯਥਾ—*'ਲਾਲ ਲਾਖ ਬੈਆਨੀ' (੩੭੯),* ਲਾਲ ਲੱਖਾਂ ਰੁਪਏ ਕੀਮਤ ਦੇ ਕੇ ਆਂਦੇ ਹਨ।

**ਬਿਆਪੈ/ਬਿਆਪਸਿ** [*ਕ੍ਰਿ: । ਦੇਖੋ, 'ਬਿਆਪਤ'*]

੧. ਕਰ ਸਕਦੀ ਹੈ, ਲਗ ਸਕਦੀ ਹੈ। ਯਥਾ—*'ਤਾਕਉ ਕਹਾ ਬਿਆਪੈ ਮਾਇ' (੧੯੨)।*

੨. ਲਗ ਰਿਹਾ, ਖ਼ਚਤ ਹੋ ਰਿਹਾ। ਯਥਾ—*'ਮੋਹ ਮਗਨ ਮਹਿ ਰਹਿਆ ਬਿਆਪੇ' (੭੫੯)।*

੩. ਲਗਦਾ ਹੈ, ਪ੍ਰਾਪਤ ਹੁੰਦਾ ਹੈ। ਯਥਾ—*'ਮੂਲੁ ਬਿਆਧੀ ਬਿਆਪਸਿ ਲੋਭਾ' (੧੯੨)।*

**ਬਿਆ ਪਾਸ** [*ਵਿਸ਼ੇਸ਼ਣ ਵਿਸ਼ੇਸ਼ਕ। ਲ: ਪੰਜਾਬੀ*] ਹੋਰ ਪਾਸੇ, ਦੂਜੀ ਤਰਫ਼। ਯਥਾ—*'ਕਿਆ ਤਕਹਿ ਬਿਆ ਪਾਸ' (੧੦੯੮)।*

**ਬਿਆਪਤਿ** [*ਕ੍ਰਿ: । ਸੰਸਕ੍ਰਿਤ, ਵਿਆਪ੍ਰ=੧. ਪੂਰਨ, ੨. ਪ੍ਰਾਪਤ*]

੧. ਪੂਰਨ, ਜੋ ਸਭ ਥਾਂ ਸਭ ਚੀਜ਼ ਵਿਚ ਰਮਿਆ ਹੋਇਆ ਹੋਵੇ। ਯਥਾ—*'ਬਿਆਪਤ ਕਰਤਾ ਅਲਿਪਤੋ ਕਰਤਾ' (੮੬੨)।*

੨. ਪ੍ਰਾਪਤ ਹਨ, ਵਾਪਰਦਾ ਹੈ। ਯਥਾ—*'ਬਿਆਪਤ ਹਰਖ ਸੋਗ ਬਿਸਥਾਰ' (੧੮੨),* ਤਥਾ—*'ਮਾਇਆ ਬਿਆਪਤ ਬਹੁ ਪਰਕਾਰੀ' (੧੮੨)।* ਦੇਖੋ, 'ਬਸਤਾ ੨.'

**ਬਿਆਪਾਰੀ** [*ਸੰਸਕ੍ਰਿਤ, ਵਜਾਪਾਰਿਨ੍*] ਯਥਾ—*'ਬਿਆਪਾਰੀ ਬਸੁਧਾ ਜਿਉ ਫਿਰਤਾ' (੨੫੫)।*

**ਬਿਅਫਤਮ** [*ਕ੍ਰਿ: । ਫ਼ਾਰਸੀ, ਬਜ਼ੁਫ਼ਤਮ*] ਡਿਗਾ ਮੈਂ। ਯਥਾ—*'ਆਖਿਰ ਬਿਅਫਤਮ ਕਸ ਨ ਦਾਰਦ' (੭੨੧),* ਛੇਕੜ ਮੈਂ ਡਿਗਾ (ਉਸ ਵੇਲੇ) ਕੋਈ ਨਹੀਂ ਰਖਦਾ।

**ਬੇ ਐਬ** [*ਗੁ: । ਫ਼ਾਰਸੀ, ਬੇ+ਐਬ, ਅਰਬੀ*] ਦੋਖਾਂ ਤੋਂ ਬਿਨਾਂ, ਔਗੁਣਾਂ ਤੋਂ ਖ਼ਾਲੀ, ਸ਼ੁੱਧ। ਯਥਾ—*'ਬੇ ਐਬ ਪਰਵਰਦਗਾਰ'। (੭੨੧)*

**ਬਿਅਰਥ** [*ਗੁ: । ਸੰਸਕ੍ਰਿਤ, ਵਿਅਰਥ*] ਨਿਸਫਲ, ਨਿਕੰਮਾ।

**ਬਿਆਲ** [*ਸੰਸਕ੍ਰਿਤ, ਵਾਯੂ। ਬ੍ਰਿਜ ਭਾਸ਼ਾ, ਬਿਆਰ। ਰ, ਲ, ਦੀ ਸੁਰਣਤਾ। ਦੇਖੋ, 'ਬਇਆਲਿ'*] ੧. ਪੌਣ। ਦੇਖੋ, 'ਬਇਆਲਿ'

੨. [*ਦੇਸ਼ ਭਾਸ਼ਾ*] ਦਿਨ। ਯਥਾ—*'ਜਾਹਿ ਸਵਾਰੈ ਸਾਝ ਬਿਆਲ' (੧੫੪),* ਜਿਸ ਨੂੰ ਸਵਾਰਦਾ ਹੈ ਉਸ ਨੂੰ ਸਾਂਝ ਤੋਂ ਦਿਨ ਚੜ੍ਹਦਾ ਹੈ, ਭਾਵ ਗਿਆਨ ਹੁੰਦਾ ਹੈ।

੩. [*ਗੁ: । ਸੰਸਕ੍ਰਿਤ, ਵਜਾਲ*] ਬਦ, ਬੁਰਾ, ਤੁੰਦ, ਜੀਵਘਾਤਕ ਜਾਨਵਰ, ਦਰਿੰਦਾ। ਯਥਾ—*'ਕਾਲੁ ਬਿਆਲ ਜਿਉ ਪਰਿਓ ਡੋਲੈ' (੬੩੧),* ਕਾਲ ਜੀਵਘਾਤਕ ਜਾਨਵਰ ਵਾਂਙੂ ਪਿਆ ਫਿਰਦਾ ਹੈ।

**ਬੈਆਲੰ** [*ਸੰ: । ਦੇਸ਼ ਭਾਸ਼ਾ*] ੧. ਦਿਨ।

੨. [*ਸੰਸਕ੍ਰਿਤ, ਅਵਜਯ=ਸਦਾ ਥਿਰ। ਅਲਜੰ=ਸ੍ਵਰੂਪ*[1]] ਸਦਾ ਥਿਰ ਸ੍ਵਰੂਪ, ਅਵਿਨਾਸ਼ੀ=ਸ੍ਵਰੂਪ, ਵਾਹਿਗੁਰੂ। ਯਥਾ—*'ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ' (੧੨੭੫)।*

**ਬੂਆੜ** [*ਸੰ: । ਪ੍ਰ: ਪੰਜਾਬੀ*] ਖ਼ਾਲੀ ਤਿਲਾਂ ਦਾ ਬੂਟਾ, ਜੋ ਤਿਲਾਂ ਦੀ ਪੈਲੀ ਵਿਚ ਉਗਦਾ ਹੈ, ਜਿਸ ਦੀ ਫਲੀ ਵਿਚ ਤਿਲ ਨਹੀਂ ਹੁੰਦੇ। ਯਥਾ—*'ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ' (੪੬੩),* ਤਿਲਾਂ ਦੇ ਖੇਤ ਵਿਖੇ ਬੂਆੜ ਤਿਲ ਸੁੰਞੇ ਛਡੇ ਜਾਂਦੇ ਹਨ।

**ਬਾਇ** [*ਸੰ: । ਸੰਸਕ੍ਰਿਤ, ਵਾਯੂ। ਸਹਸਕ੍ਰਿਤ, ਵਾਇ*]

੧. ਵਾਯੂ, ਪ੍ਰਾਣ। ਯਥਾ—*'ਬਾਇ ਰੂਪੰ ਅਸਥੰਭਨਹ' (੧੩੫੪),* ਪ੍ਰਾਣ ਰੂਪੀ ਥੰਭਾ ਹੈ।

੨. [*ਕ੍ਰਿ: । ਦੇਸ਼ ਭਾਸ਼ਾ*] ਬਜਾਵੇ। ਯਥਾ—*'ਤਉ ਅਨਹਦ ਬੇਣੁ ਸਹਜ ਮਹਿ ਬਾਇ' (੩੪੪)।*

**ਬਾਈ** [*ਸੰ: । ਸੰਸਕ੍ਰਿਤ, ਮਾਤ੍ਰੀ ਤੋਂ ਮਾਈ, ਮਾਈ ਤੋਂ ਬਾਈ। ਯਾ ਤੁਰਕੀ ਭਾਸ਼ਾ—ਬਾਬਾ। ਬਾਬਾ ਤੋਂ ਬਾਬੀ, ਬਾਬੀ ਤੋਂ ਬਾਈ*[2]] ਮਾਈ, ਬੇਬੇ, ਸੁਆਣੀ, ਸਤਿਕਾਰ ਭਰਿਆ ਸੰਬੋਧਨ ਹੈ ਇਸਤ੍ਰੀਆਂ ਲਈ। ਯਥਾ—*'ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ' (੫੨੬)।*

**ਬੇਈ** [*ਸੰਖ: ਵਾ: । ਲ: ਪੰਜਾਬੀ, ਬਿਅ=ਦੂਸਰਾ*] ਦੂਜੀ ਵਾਰ। ਯਥਾ—*'ਬੇਈ ਪੀੜੇ ਨਾ ਹੁਟੈ' (੧੦੯੮),* ਗੰਨੇ ਨੂੰ ਦੂਜੀ ਵਾਰ ਪੀੜੋ, ਰਸ ਦੇਣੋਂ ਨਹੀਂ ਹਟੇਗਾ। ਅਥਵਾ ਰਸ ਗੰਨੇ ਵਿਚ ਹੀ ਹੈ, ਦੂਜੇ ਕਾਨੇ ਆਦਿ ਨੂੰ ਪੀੜੋ ਤਾਂ ਰਸ ਨਹੀਂ ਨਿਕਲੇਗਾ।

**ਬੋਇ** [*ਕ੍ਰਿ: । ਸੰਸਕ੍ਰਿਤ, ਬੀਜ। ਪੰਜਾਬੀ, ਬੀਜਣਾ। ਹਿੰਦੀ, ਬੋਨਾ*] ਬੀਜੋ। ਯਥਾ—*'ਬੋਇ ਖੇਤੀ ਲਾਇ ਮਨੂਆ' (੧੦੦੨)।*

**ਬਈਅਰ** [*ਸੰ: । ਮਾਰਵਾੜੀ ਭਾਸ਼ਾ*[3]] ਇਸਤ੍ਰੀ। ਯਥਾ—*'ਬਈਅਰਿ ਬੋਲੈ ਮੀਠੁਲੀ' (੬੩੭)।*

**ਬਇਆਲਿ** [*ਸੰ: । ਦੇਖੋ, 'ਬਿਆਲ'। ਪ੍ਰਾਕ੍ਰਿਤ, ਵਾਯਾਲ=ਫ਼ਜ਼ੂਲ ਬਕਣ ਵਾਲਾ*]

੧. ਆ ਮੁਹਾਰਾ ਬਕੀ ਜਾਣਾ। ਯਥਾ—*'ਭਲਕੇ ਭਉਕਹਿ ਸਦਾ ਬਇਆਲਿ' (੨੪),* ਲੋਭ-ਰੂਪੀ ਕੁੱਤਾ ਸਦਾ ਆ ਮੁਹਾਰਾ ਪੌਣ ਨੂੰ ਪਿਆ ਭੌਂਕਦਾ ਹੈ।

੨. [*ਦੇਖੋ, 'ਬਿਆਲ'*] ਪੌਣ।

**ਬਾਇਸ** [*ਸੰ: । ਸੰਸਕ੍ਰਿਤ, ਵਾਯਸ*] ਕਾਂ। ਯਥਾ—*'ਸੁਆਨ ਸੂਕਰ ਬਾਇਸ ਜਿਵੈ' (੧੧੦੫)।*

**ਬਾਇ ਰੂਪੰ** ਦੇਖੋ, 'ਬਾਇ'

**ਬੀਉ** ਦੇਖੋ, 'ਬੀਜ'

**ਬੀਓ** [*ਸੰ: ਵਾ: । ਦੇਖੋ, 'ਬਿਆ'*] ੧. ਦੂਸਰਾ।

੨. [*ਸੰ: । ਸੰਸਕ੍ਰਿਤ, ਵੀ। ਜਨ੍=ਉਤਪਤੀ*] ਉਤਪਤ ਹੋਣਾ। ਯਥਾ—*'ਬਿਸਮਨ ਬਿਸਮ ਭਏ ਬਿਸਮਾਦਾ ਆਨ ਨ ਬੀਓ ਦੂਸਰ*

---

੧. ਬ=ਮੂਲ+ਆਲੰ=ਘਰ=ਅਸਲੀਅਤ ਦਾ ਘਰ। ਅਥਵਾ ਅਵਜਯ+ਆਲੰ=ਸਰੂਪ ਰੂਪੀ ਘਰ, ਇਹ ਅਰਥ ਬੀ ਕਰਦੇ ਹਨ।

੨. ਇਸ ਦਾ ਵਰਤਾਉ ਦੱਖਣ ਵਿਚ ਬਹੁਤ ਹੈ।

੩. ਗੋਰਖਪੁਰ, ਚੌਰੀ ਚੌਰਾ ਦੇ ਇਲਾਕੇ ਵਿਚ ਬੀ ਬਈਅਰ—ਵਹੁਟੀ ਨੂੰ ਕਹਿੰਦੇ ਹਨ। ਮਾਲੂਮ ਹੁੰਦਾ ਹੈ ਕਿ ਸੰਸਕ੍ਰਿਤ ਪਦ ਬਧੂਵਰ ਤੋਂ ਬਦਲਦਾ, ਬਹੁਵਰ, ਬਹੀਅਰ, ਬਈਅਰ ਰੂਪ ਵਿਚ ਆਇਆ ਹੈ।

ਲਾਵਨ' (੭੧੭), ਭਾਵ {ਆਨ} ਹੋਰ ਥਾਂ ਵਿਖੇ ਦੂਜਾ {ਬੀਓ} ਉਤਪਤ ਨਹੀਂ ਹੋਇਆ ਜੋ ਉਸ ਦੇ {ਸਰ} ਤੁੱਲ ਲਾ ਸਕੀਏ।

**ਬਿਉਹਾਰ** [*ਸੰ: । ਸੰਸਕ੍ਰਿਤ, ਵਜਵਹਾਰ*] ਵਪਾਰ, ਵਿਹਾਰ, ਕਾਰਜ, ਕੰਮ। ਯਥਾ—*'ਸੇ ਸੁਖੀਏ ਸਚੁ ਸਾਹ ਸੇ ਜਿਨ ਸਚਾ ਬਿਉਹਾਰੁ'। (੯੬੨)*

**ਬਿਉਹਾਰੀ** [*ਸੰ: । ਸੰਸਕ੍ਰਿਤ, ਵਜਵਹਾਰਿਨ੍*] ੧. ਵਪਾਰ ਕਰਨ ਵਾਲੇ। ੨. ਕਈ ਥਾਂ ਸੰਸਾਰਾਕਾਰ ਤੋਂ ਮੁਰਾਦ ਹੁੰਦੀ ਹੈ। ਯਥਾ—*'ਹੋਰਿ ਸਗਲੇ ਬਿਉਹਾਰੀ' (੪੯੫)।*

**ਬਿਓਗੀ** [*ਸੰ: । ਸੰਸਕ੍ਰਿਤ, ਵਿਯੋਗਿਨ੍*] ਵਿਜੋਗ ਵਾਲੇ, ਵਿਛੁੜਿਆ ਹੋਇਆ। ਯਥਾ—*'ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ' (੧੩੬੮)।*

**ਬਿਓਗਨੀ** [*ਸੰ: । ਸੰਸਕ੍ਰਿਤ, ਵਜੋਗਿਨੀ । ਪੰਜਾਬੀ, ਬਿਓ = ਦੂਸਰੀ + ਗਨੀ = ਚਿੰਤਾ*] ੧. ਵਿਛੋੜਾ। ੨. ਪਤੀ ਤੋਂ ਵਿਛੁੜੀ ਹੋਈ ਇਸਤ੍ਰੀ ਵਾਲੀ ਅਵਸਥਾ, ਪੀੜਾ, ਚਿੰਤਾ, ਬਿਰਹਾ।

**ਬਉਰਾਇਆ** [*ਗੁ: । ਸੰਸਕ੍ਰਿਤ, ਵਾਤੁਲ । ਪ੍ਰਾਕ੍ਰਿਤ, ਵਾਉਲ੍ਹ । ਪੰਜਾਬੀ, ਬਾਉਲਾ । ਹਿੰਦੀ, ਬਾਉਰਾ, ਬਾਵਰਾ*][1] ਬਉਲਿਆ ਹੋਇਆ, ਸ਼ੁਦਾਈ। ਯਥਾ—*'ਦੁਬਿਧਾ ਬਉਰੀ ਮਨੁ ਬਉਰਾਇਆ'। (੧੩੪੨)*

**ਬਉਰਾਨਾ** [*ਗੁ: । ਦੇਖੋ, 'ਬਉਰਾਇਆ'*] ਬਾਵਲਾ, ਕਮਲਾ। ਯਥਾ—*'ਲੋਗੁ ਕਹੈ ਕਬੀਰੁ ਬਉਰਾਨਾ' (੧੧੫੮)।*

**ਬਸਿ/ਬਸੁ** [*ਕ੍ਰਿ: । ਸੰਸਕ੍ਰਿਤ ਧਾਤੂ, ਵਸ੍ । ਪੰਜਾਬੀ, ਵੱਸਣਾ । ਹਿੰਦੀ, ਬਸਨਾ । ਸਹਸਕ੍ਰਿਤ ਰੂਪ, ਬਸੰਤ*] ੧. ਵਸਦਾ ਹੈ। ਯਥਾ—*'ਬਸੁ ਜਲ ਨਿਤ ਨ ਵਸਤ ਅਲੀਅਲ' (੯੯੦)*, (ਡੱਡੂ) ਜਲ ਵਿਚ ਵਸਦਾ ਹੈ ਤੇ ਭੌਰਾ ਭੌਰੀ ਨਹੀਂ ਵਸਦੇ।

੨. [*ਸੰਸਕ੍ਰਿਤ, ਵਸ਼*] ਅਧੀਨ। ਯਥਾ—*'ਕਾਮੁ ਕ੍ਰੋਧੁ ਮੋਹ ਬਸਿ ਪ੍ਰਾਨੀ' (੨੧੯)*, ਤਥਾ—*'ਮਤਿ ਬਸਿ ਪਰਉ ਲੁਹਾਰ ਕੇ' (੧੩੬੯)।*

੩. [*ਸੰਸਕ੍ਰਿਤ, ਵਰ੍ਖਣ । ਪੁ: ਪੰਜਾਬੀ, ਬਰਸਣਾ, ਬੱਸਣਾ । ਹਿੰਦੀ, ਬਰਸਨਾ । ਨ: ਪੰਜਾਬੀ, ਵੱਸਣਾ*] ਮੀਂਹ ਪੈਣਾ। ਦੇਖੋ, 'ਬਸੈ'

**ਬਸੈ** [*ਕ੍ਰਿ: । ਦੇਖੋ, 'ਬਸ ੩.'*] ੧. ਵਰਸੇ (ਬੱਦਲ)। ਯਥਾ—*'ਸਾਰਿੰਗ ਪ੍ਰੀਤਿ ਬਸੈ ਜਲ ਧਾਰਾ' (੧੬੪)*, ਬੱਦਲ ਵਰਸਦਾ ਹੈ (ਇਸ ਨਾਲ) ਮੋਰ ਦੀ ਪ੍ਰੀਤਿ ਹੈ।

੨. [*ਕ੍ਰਿ: । ਦੇਖੋ, 'ਬਸ ੧.'*] ਵੱਸਦੇ ਹਨ। ਯਥਾ—*'ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ' (੨੭੮)।*

੩. ਵੱਸਦਾ ਹੈ। ਯਥਾ—*'ਬਸੈ ਘਟਾ ਘਟ ਲੀਪ ਨ ਛੀਪੈ' (੧੩੧੮)।*

**ਬਾਸਾ** [*ਸੰ: । ਸੰਸਕ੍ਰਿਤ, ਵਾਸ । ਪੰਜਾਬੀ, ਵੱਸਣਾ । ਹਿੰਦੀ, ਬਸਨਾ ਤੋਂ ਬਾਸਾ*] ਨਿਵਾਸ, ਵਾਸਾ। ਯਥਾ—*'ਕਿਆ ਬਨ ਮਧੇ ਬਾਸਾ' (੩੩੮)।*

**ਬਾਸੀ** [*ਸੰ: । ਸੰਸਕ੍ਰਿਤ, ਵਾਸਿ:*] ਵੱਸਣ ਵਾਲੇ। ਯਥਾ—*'ਮਗਹਰ ਕੇ ਬਾਸੀ' (੩੨੬)।*

**ਬਾਸਿ/ਬਾਸੁ** [*ਸੰ: । ਸੰਸਕ੍ਰਿਤ, ਵਾਸ*] ੧. ਨਿਵਾਸ, ਠਿਕਾਣਾ। ਯਥਾ—*'ਬਾਸੁ ਜਾਕੋ ਹਿਤੁ ਨਾਮ ਸਿਉ' (੧੪੦੮)।* ਦੇਖੋ, 'ਬਾਸ ਬਾਸਰੀ'

੨. ਵੱਸ (ਰਿਹਾ)। ਯਥਾ—*'ਬਾਸਿ ਰਹਿਓ ਹੀਅਰੇ ਕੈ ਸੰਗੇ' (੪੯੮)।*

੩. [*ਸੰਸਕ੍ਰਿਤ, ਧਾਤੂ, ਵਾਸ੍ (=ਖ਼ੁਸ਼ਬੂਦਾਰ ਕਰਨਾ) ਤੋਂ*] ਖ਼ੁਸ਼ਬੋ। ਦੇਖੋ, 'ਬਾਸ ਬਸਨਾ'

**ਬਾਂਸੁ** [*ਸੰ: । ਸੰਸਕ੍ਰਿਤ, ਵੰਸ਼ । ਪੰਜਾਬੀ, ਵਾਸ । ਹਿੰਦੀ, ਬਾਂਸ*] ਘਾਹ ਦੀ ਕਿਸਮ ਦਾ ਇਕ ਬੂਟਾ ਜੋ ਡਾਢਾ ਮੋਟਾ ਤੇ ਡਾਢਾ ਲੰਮਾ ਉੱਚਾ ਹੁੰਦਾ ਹੈ ਪਰ ਜਿਸ ਦੇ ਵਲੇ ਬੜੇ ਮਜ਼ਬੂਤ ਤੇ ਜ਼ੋਰ ਵਾਲੇ ਥਾਈਂ ਕੰਮ ਆਉਂਦੇ ਹਨ, ਵਾਂਸ, ਵੰਝ। ਯਥਾ—*'ਬਾਂਸੁ ਬਡਾਈ ਬੂਡਿਆ' (੧੩੬੫)।*

**ਬਾਸਾ/ਬਾਸੇ** [*ਸੰ: । ਫ਼ਾਰਸੀ, ਬਾਸ਼ਹ*] ਬਾਸ਼ਾ, ਇਕ ਪ੍ਰਕਾਰ ਦਾ ਸ਼ਿਕਾਰੀ ਪੰਛੀ ਜੋ ਬਾਜ਼ ਨਾਲੋਂ ਛੋਟਾ ਹੁੰਦਾ ਹੈ, ਛੋਟਾ ਬਾਜ਼। ਯਥਾ—*'ਮਨੁ ਬਾਸੇ ਜਿਉ ਨਿਤ ਭਉਦਿਆ' (੭੭੬)*, ਮਨ ਛੋਟੇ ਬਾਜ਼ ਵਾਂਙੂ ਨਿਤ ਭੌਂਦਾ ਹੈ। ਤਥਾ—*'ਜੈਸੇ ਬਾਸਾ ਮਾਸ ਦੇਤ ਝਾਟੂਲੀ' (੧੨੧੬)।*

**ਬਾਂਸੋ** [*ਸੰ: । ਦੇਖੋ, 'ਬਾਸੁ'*] ਬਾਂਸ ਦਾ ਬ੍ਰਿਛ। ਯਥਾ—*'ਨਿਕਟਿ ਬਸੰਤੋ ਬਾਂਸੋ ਨਾਨਕ ਅਹੰਬੁਧਿ ਨ ਬੋਹਤੇ' (੧੩੬੦)।*

**ਬਿਸ** [*ਸੰ: । ਸੰਸਕ੍ਰਿਤ, ਵਿਸ਼ । ਹਿੰਦੀ, ਬਿਸ । ਪ੍ਰਾਕ੍ਰਿਤ, ਵਿਸ । ਪੰਜਾਬੀ, ਵਿਸ, ਵਿਹੁ*] ੧. ਵਿਹੁ, ਜ਼ਹਿਰ, ਮਹੁਰਾ।

੨. [*ਸੰਸਕ੍ਰਿਤ, ਵਿਸ਼੍ਵ*] ਸੰਸਾਰ। ਯਥਾ—*'ਬਿਸੁ ਕੀ ਬਿਖੈ ਨਿਵਾਰਣੁ' (੧੩੯੭)।*

**ਬੀਸ** [*ਸੰਖ: ਵਾ: । ਸੰਸਕ੍ਰਿਤ, ਵਿੰਸ਼ਤਿ । ਪ੍ਰਾਕ੍ਰਿਤ, ਬੀਸਾ । ਹਿੰਦੀ, ਬੀਸ । ਪੰਜਾਬੀ, ਵੀਹ*] ਵੀਹ, ੨੦। ਦੇਖੋ, 'ਬੀਸ ਸਪਤਾਹਰੋ', 'ਬੀਸ ਇਕੀਸ', 'ਬੀਸ ਬਿਸਵੇ'

**ਬੈਸਾ** [*ਸੰ: । ਦੇਸ਼ ਭਾਸ਼ਾ*] ਟਾਹਣੀਆਂ। ਯਥਾ—*'ਤਲੈ ਰੇ ਬੈਸਾ ਊਪਰਿ ਸੂਲਾ' (੪੮੧)*, ਟਾਹਣੀਆਂ ਹੇਠਾਂ ਨੂੰ ਕਰੇ ਤੇ ਉਪਰ ਨੂੰ {ਸੂਲ} ਜੜ੍ਹਾਂ[1]। ਭਾਵ ਵਾਸ਼ਨਾ ਰੂਪ ਟਾਹਣੀਆਂ ਹੇਠਾਂ ਨੂੰ ਕਰੇ ਤੇ ਮੁੱਢ ਰੂਪ ਪਰਮੇਸ਼ਰ ਨੂੰ ਉਪਰ ਜਾਣੇ।

**ਬੈਸਿ** [*ਕ੍ਰਿ: । ਦੇਸ਼ ਭਾਸ਼ਾ*] ੧. ਬੈਠ ਕੇ ਭਾਵ ਚਿਤ ਨੂੰ ਰੋਕ ਕੇ। ਯਥਾ—*'ਭਾਂਡਾ ਧੋਇ ਬੈਸਿ ਧੂਪੁ ਦੇਵਹੁ' (੭੨੮)।*

੨. [*ਸੰ: । ਸੰਸਕ੍ਰਿਤ, ਵੈਸ਼ਜ*] ਵੈਸ਼, ਵਰਣਾਸ਼੍ਰਮ ਵਿਚੋਂ ਤੀਸਰੀ ਜਾਤਿ, ਵਪਾਰੀ, ਬਣੀਆ। ਯਥਾ—*'ਖਤ੍ਰੀ ਬ੍ਰਾਹਮਣੁ ਸੂਦੁ ਬੈਸੁ' (੩੦੦)।*

**ਬੰਸ** [*ਸੰ: । ਸੰਸਕ੍ਰਿਤ, ਵੰਸ਼*] ੧. ਔਲਾਦ, ਸੰਤਾਨ।

੨. [*ਸੰ: । ਸੰਸਕ੍ਰਿਤ, ਵਜੰਸ਼ = ਬੇ ਔਲਾਦ ਇਸਤ੍ਰੀ*] ਸੰਢ, ਜਿਸ ਦੇ ਔਲਾਦ ਨਾ ਹੋਵੇ। ਯਥਾ—*'ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥ ਰੂਪ ਕੰਨਿਆ ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ' (੪੭੭)*, ਬੰਝ ਦਾ ਪੁਤ੍ਰ ਵਿਆਹ ਕਰਨ ਲਈ ਚਲਿਆ ਹੈ, ਇਸ ਦਾ ਭਾਵ ਇਹ ਕਿ ਅਗੇ ਮਨ ਦਾ ਕੋਈ ਗੋਤ੍ਰ ਨਹੀਂ ਸੀ, ਹੁਣ ਇਹ ਉੱਤਮ ਬੰਸ ਦਾ ਪੁਤ੍ਰ ਹੋ ਕੇ ਭਾਵ ਅਚਜੁਤ ਗੋਤ੍ਰੀ ਹੋ ਕੇ ਆਤਮ ਵਿਸ਼ੈਣੀ ਬੁੱਧੀ ਨਾਲ ਵਿਆਹ ਕਰਨ ਤੁਰਿਆ, ਸੁਨ ਵਿਖੇ {ਮੰਡਪ} ਸਥਾਨ ਬਨਾਇਆ, ਭਾਵ ਇਹ ਕਿ ਸਰਬ ਕਰਮਾਂ ਦੇ ਫਲਾਂ ਦੀ ਵਾਸ਼ਨਾ ਤੋਂ ਰਹਿਤ ਹੋ ਕੇ ਮਨ ਨੇ ਅਵਧੂਤ ਦਸ਼ਾ ਧਾਰ ਲੀਤੀ, ਫੇਰ ਇਸ ਨੂੰ ਸੁੰਦਰ ਰੂਪ ਵਾਲੀ ਕੰਨਿਆ {ਬੇਧੀ}

---

੧. ਪਾਗਲਾਂ ਨੂੰ ਆਖਦੇ ਹਨ ਕਿ ਵਾਯੂ ਦਾ ਉਛਾਲਾ ਹੋ ਜਾਂਦਾ ਹੈ, ਇਸ ਕਰਕੇ ਪਾਗਲ ਨੂੰ ਵਾਤੁਲ ਕਹਿੰਦੇ ਹਨ। ਵਾਤ (= ਵਾਯੂ) = ਉਲਚੂ ਪ੍ਰਤੇ।

੧. ਸੂਲ ਪਦ, ਫ਼ਾਰਸੀ—ਅਸਲ, ਉਸੂਲ—ਦਾ ਪੰਜਾਬੀ ਸੰਖੇਪ ਹੈ। ਉਸੂਲ—ਫ਼ਾਰਸੀ ਵਿਚ ਜੜ੍ਹ ਨੂੰ ਕਹਿੰਦੇ ਹਨ।

ਮਿਲ ਗਈ, ਭਾਵ ਬ੍ਰਹਮ ਵਿਦਿਆ ਪ੍ਰਾਪਤ ਹੋ ਗਈ। ਸਹੇ ਅਤੇ ਸ਼ੇਰ ਦੇ ਮਿਲ ਕੇ ਗੁਣ ਗਾਉਣ ਦਾ ਤਾਤਪਰਯ ਇਹ ਹੈ ਕਿ ਜੀਵ ਨੂੰ ਈਸ਼੍ਵਰ ਦੀ ਪ੍ਰਾਪਤੀ ਹੋ ਗਈ।

**ਬਸੁਅ** [*ਸੰ: । ਸੰਸਕ੍ਰਿਤ, ਵਸੁਧਾ । ਪੁ: ਪੰਜਾਬੀ, ਵਸੁਅ*] ਪ੍ਰਿਥਵੀ। ਦੇਖੋ, 'ਬਸੁਅ ਰੋਮਾਵਲਿ'

**ਬੇਸੁਆ** [*ਸੰ: । ਸੰਸਕ੍ਰਿਤ, ਵੇਸ਼ਜਾ । ਦੇਸ਼ ਭਾਸ਼ਾ, ਬੇਸੁਆ । ਪੰਜਾਬੀ, ਵੇਸਵਾ, ਬੇਸਵਾ*] ਵੇਸਵਾ, ਕੰਜਰੀ। ਯਥਾ—*'ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ' (੫੨੮)*, ਤਥਾ—*'ਬੇਸੁਆ ਰਵਤ ਅਜਾਮਲੁ ਉਧਰਿਓ' (੯੯੫)।*

**ਬਿਸੀਅਰੁ** [*ਸੰ: । ਸੰਸਕ੍ਰਿਤ, ਵਿਸ਼ਧਰ = ਜ਼ਹਿਰ ਧਾਰਨ ਕਰਨ ਵਾਲਾ । ਪ੍ਰਾਕ੍ਰਿਤ, ਵਿਸਹਰ । ਪੁ: ਪੰਜਾਬੀ, ਬਿਸਅਰ, ਬਿਸੀਅਰ*] ਸੱਪ, ਸਰਪ। ਯਥਾ—*'ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ' (੯੪੨)।*

**ਬਿਸੀਆਰ** [*ਗੁ: । ਫ਼ਾਰਸੀ, ਬਿਸਯਾਰ*] ੧. ਬਹੁਤ। ਯਥਾ—*'ਚਿਲਿ ਮਿਲਿ ਬਿਸੀਆਰ' (੧੨੯੧)*। ੨. ਵੱਡੀ। ਯਥਾ—*'ਇਕਿ ਤੁਰੀ ਚੜਹਿ ਬਿਸੀਆਰ' (੪੭੫)*। ਦੇਖੋ, 'ਤੁਰੀ ਚੜਹਿ ਬਿਸੀਆਰ'

**ਬਸੁਅ ਰੋਮਾਵਲਿ**[1] [*ਖ: ਤ: ਪੁ: ਸ: । ਸੰਸਕ੍ਰਿਤ, ਵਸੁਧਾ, ਰੋਮਾਵਲਿ*] ਪ੍ਰਿਥਵੀ ਦੀ ਰੋਮਾਵਲਿ = ਬਨਸਪਤੀ।

**ਬਸਾਇ** [*ਕ੍ਰਿ: । ਸੰਸਕ੍ਰਿਤ, ਵਸ਼ । ਹਿੰਦੀ, ਬਸ । ਪੰਜਾਬੀ, ਵਸ । ਬਸ + ਜਾਏ ਦਾ ਸੰਖੇਪ, ਬਸਾਇ*] ੧. ਵਸ ਚਲਦਾ, ਚਾਰਾ ਚਲਦਾ, ਜ਼ੋਰ ਚਲਦਾ। ਯਥਾ—*'ਮੇਰੋ ਚਪਲ ਬੁਧਿ ਸਿਉ ਕਹਾ ਬਸਾਇ' (੧੧੯੪)।*

੨. [*ਦੇਖੋ, 'ਬਸਿ'*] ਵਸਦਾ ਹੈ। ਯਥਾ—*'ਪਾਪੀ ਹੀਅ ਮਹਿ ਕਾਮੁ ਬਸਾਇ' (੧੧੮੬)।*

**ਬੀਸ ਇਕੀਸ** [*ਵਰ: ਵਾ: । ਪੁਰਾਤਨ ਮੁਹਾਵਰਾ ਹੈ*] ਵੀਹ ਵਿਸਵੇ ਭਾਵ ਨਿਸਚੇ ਕਰ ਇਕ ਈਸ਼੍ਵਰ ਨੂੰ। ਯਥਾ—*'ਗੁਰਮੁਤਿ ਮਿਲੀਐ ਬੀਸ ਇਕੀਸ' (੯੩੩)*, ਬੀਸ ਬਿਸਵੇ ਨਹੀਂ ਇੱਕੀ ਵਿਸਵੇ[2], ਭਾਵ ਬਿਲਕੁਲ ਨਿਸਚੇ।

**ਬਸਉ/ਬਾਸਉ** [*ਕ੍ਰਿ: । ਦੇਖੋ, 'ਬਸਿ'*] ਵਸਾਂਗਾ, ਰਹਾਂਗਾ। ਯਥਾ—*'ਬਾਬਾ ਅਬ ਨ ਬਸਉ ਇਹ ਗਾਉ' (੧੧੦੪)*, ਤਥਾ—*'ਬਾਸਉ ਸੰਗਿ ਗੁਪਾਲ ਸਗਲ ਸੁਖ ਰਾਸਿ ਹਰਿ' (੧੩੬੨)।*

**ਬਸਸਿ** [*ਕ੍ਰਿ: । ਸੰਸਕ੍ਰਿਤ । ਦੇਖੋ, 'ਬਸਿ'*] ਵਸਦਾ ਹੈ। ਯਥਾ—*'ਭਖਸਿ ਸਿਬਾਲੁ ਬਸਸਿ ਨਿਰਮਲ ਜਲ' (੯੯੦)।*

**ਬਸੀਸਿ** [*ਸੰ: । ਦੇਖੋ, 'ਬ' । ਦੇਖੋ, 'ਸਿਸ'*] ਸੀਸ ਉਤੇ। ਯਥਾ—*'ਜਾਕੈ ਬਸੀਸਿ ਧਰਿਓ ਗੁਰਿ ਹਥੁ' (੧੪੦੫)*, ਜਿਸ ਦੇ ਸਿਰ ਪੁਰ ਗੁਰੂ ਨੇ ਹੱਥ ਧਰਿਆ ਹੈ।

---

੧. ਪ੍ਰਾਕ੍ਰਿਤ ਵਿਚ ਸੰਸਕ੍ਰਿਤ ਲੋਕ: ਦਾ ਰਹਿ ਜਾਂਦਾ ਹੈ ਲੋਅ। ਨੌਕਾ ਦਾ ਨੋਅ (ਣੋਅ), ਇਸ ਤਰ੍ਹਾਂ ਵਸੁਧਾ ਦਾ ਰੂਪ ਵਟ ਗਿਆ ਹੈ—ਬਸੁਅ—ਵਿਚ।

੨. ਬੀਸ ਬਿਸਵੇ ਦਾ ਇਕ ਬਿਗਹ ਹੁੰਦਾ ਹੈ, ਜਿਸ ਤਰ੍ਹਾਂ ਨਿਸਚੇ ਬਾਤ ਨੂੰ ਮੁਹਾਵਰੇ ਵਿਚ ਕਹਿੰਦੇ ਹਨ—ਸੋਲਾਂ ਆਨੇ ਸੱਚ ਹੈ ਯਾ—ਇਹ ਗੱਲ ਚਾਲੀ ਸੇਰੀ ਆਖੀ ਨੇ—ਇਸੀ ਤਰ੍ਹਾਂ ਬੀਸ ਬਿਸਵੇ ਦਾ ਅਰਥ ਹੈ—ਨਿਸਚੇ। ਬਿਸਵੇ ਬੋਲਚਾਲ ਤੋਂ ਗਿਰ ਗਿਆ ਹੈ ਤੇ ਇਕੀਸ ਨਾਲ ਹੋਰ ਵਧੇਰੇ ਨਿਸਚੇਵਾਚਕ ਤਾਕੀਦੀ ਪਦ ਹੈ ਜਿਕੂੰ ਕੋਈ ਕਹਿੰਦਾ ਹੈ, ਸੋਲਾਂ ਆਨੇ ? ਇਹ ਤਾਂ ਸਤਾਰਾਂ ਆਨੇ ਸੱਚ ਹੈ। ਭਾਈ ਗੁਰਦਾਸ ਜੀ ਨੇ ਬੀ—ਵੀਹ ਇਕੀਹ—ਪਦ ਵਰਤਿਆ ਹੈ। ਬੀਸ ਬਿਸਵੇ ਪਦ ਬੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਇਆ ਹੈ। ਦੇਖੋ, 'ਬੀਸ ਬਿਸਵੇ'

**ਬਿਸਾਸਾ** [*ਸੰ: । ਸੰਸਕ੍ਰਿਤ, ਵਿਸ਼੍ਵਾਸ । ਦੇਸ਼ ਭਾਸ਼ਾ, ਬਿਸਾਸਾ । ਪੰਜਾਬੀ, ਵਿਸਾਹ, ਵਿਸ਼ਵਾਸ, ਵਿਸਾਸ*] ਭਰੋਸਾ। ਯਥਾ—*'ਕਹਾ ਬਿਸਾਸਾ ਇਸ ਭਾਂਡੇ ਕਾ ਇਤਨ ਕੁ ਲਾਗੈ ਠਨਕਾ' (੧੨੫੩)।*

**ਬੀਸ ਸਪਤਾਹਰੋ/ਬਾਸਰੋ ਸੰਗ੍ਰਹੈ** [*ਵਰ: ਵਾ: । ਹਿੰਦੀ*]

੧. ਵੀਹ ਤੇ ਸਤ ਅਰਥਾਤ ਸਤਾਈ ਤੱਤਾਂ ਵਾਲੇ ਸਰੀਰ ਦਾ ਹੰਕਾਰ (ਛੱਡੋ) {ਬਾਸਰੋ} ਦਿਨ ਰਾਤ (ਹਰੀ ਦਾ) ਸੰਗ੍ਰਹਿ ਕਰੋ। ਯਥਾ—*'ਬੀਸ ਸਪਤਾਹਰੋ ਬਾਸਰੋ ਸੰਗ੍ਰਹੈ' (੨੩)।*

੨. ਸਤਾਈ ਨਛੱਤ੍ਰਾਂ ਵਿਖੇ ਹਰੀ ਦਾ ਹੀ ਦਿਨ ਰਾਤ ਸੰਗ੍ਰਹਿ ਕਰੋ। ਅੱਗੇ ਲਿਖਿਆ ਹੈ—*'ਤੀਨਿ ਖੋੜਾ ਨਿਤ ਕਾਲੁ ਸਾਰੇ' (੨੩)*, ਤ੍ਰਿਗੁਣਾਤਮਕ ਸੰਸਾਰ ਵਿਖੇ ਪਵੋਂਗੇ ਤਦ ਨਿਤ ਕਾਲ ਹੀ ਸਾੜੇਗਾ। ਵ ਬਾਲ, ਯੁਵਾ, ਬਿਰਧ ਤਿੰਨ ਆਯੂ ਵਿਖੇ ਹੀ ਕਾਲ ਦਾ ਸਿਮਰਣ ਕਰੋ। ਇਹ ਅਰਥ ਬੀ ਕਰਦੇ ਹਨ—ਸਤਾਈ ਸਿੰਮ੍ਰਤੀਆਂ ਤੇ ਤੀਨ ਖੋੜਾਂ, ਭਾਵ—ਜਾਗ੍ਰਤ, ਸੁਪਨ, ਸਖੋਪਤ—ਤ੍ਰੈ ਅਵਸਥਾਂ।

**ਬਿਸਾਹਾ** [*ਕ੍ਰਿ: । ਸੰਸਕ੍ਰਿਤ, ਵਯਵਸਾਯ = ਵਪਾਰ ਕਰਨਾ । ਹਿੰਦੀ, ਬਿਸਾਹਨਾ । ਪੁ: ਪੰਜਾਬੀ, ਵਿਸਾਹਣਾ ਤੇ ਵਿਹਾਝਣਾ, ਬਿਹਾਝਣਾ*] ਖਰੀਦਿਆ। ਯਥਾ—*'ਹਰਿ ਹਰਿ ਪੂੰਜੀ ਨਾਮ ਬਿਸਾਹਾ' (੨੫੭)।*

**ਬਿਸਾਹੇ** [*ਕ੍ਰਿ: । ਦੇਖੋ, 'ਬਿਸਾਹਾ'*] ਖਰੀਦੇ। ਯਥਾ—*'ਪਾਪੁ ਪੁੰਨੁ ਦੁਇ ਬੈਲ ਬਿਸਾਹੇ' (੩੩੩)।*

**ਬਸਹੀਅਉ** [*ਕ੍ਰਿ: । ਦੇਖੋ, 'ਬਸਿ' । ਹਿੰਦੀ, ਬਸਨਾ ਤੋਂ*] ਵੱਸਣ ਵਾਲਾ। ਯਥਾ—*'ਸੰਤ ਰਸਨ ਕੋ ਬਸਹੀਅਉ' (੭੦੦)।*

**ਬਿਸਾਹਨ** [*ਕ੍ਰਿ: । ਦੇਖੋ, 'ਬਿਸਾਹਾ'*] ਵਿਹਾਝਣ, ਖਰੀਦਣ। ਯਥਾ—*'ਉਹ ਪਾਪ ਬਿਸਾਹਨ ਜਾਇ' (੧੩੬੭)।*

**ਬਾਸਕ** [*ਸੰ: । ਸੰਸਕ੍ਰਿਤ, ਵਾਸੁਕ*] ਸੱਪਾਂ ਦੇ ਰਾਜੇ ਦਾ ਨਾਮ। ਆਖਦੇ ਹਨ, ਸ਼ਿਵ ਜੀ ਇਸ ਨੂੰ ਆਪਣੇ ਉਦਾਲੇ ਰਖਦੇ ਹਨ। ਇਹ ਬੀ ਕਥਾ ਹੈ ਕਿ ਸਮੁੰਦਰ ਰਿੜਕਨ ਵੇਲੇ ਪਹਾੜ ਦੇ ਮਧਾਣੇ ਨੂੰ ਇਸ ਸੱਪ ਦਾ ਨੇਤਰਾ ਪਾ ਕੇ ਰਿੜਕਿਆ ਸੀ ਜਦੋਂ ਚੌਦਾਂ ਰਤਨ ਨਿਕਲੇ ਸੇ। ਯਥਾ—*'ਬਾਸਕੁ ਸੇਜ ਵਾਲੂਆ' (੧੨੯੨)*। ਦੇਖੋ, 'ਨੇਤ੍ਰੈ'

**ਬੈਸਕ** [*ਸੰ: । ਦੇਸ਼ ਭਾਸ਼ਾ, ਬੈਸਕ । ਪੰਜਾਬੀ, ਬੈਠਕ*] ਬੈਠਕ। ਯਥਾ—*'ਸਚੀ ਬੈਸਕ ਤਿਨਾ ਸੰਗਿ' (੫੨੦)।*

**ਬਸਖੇ** [*ਕ੍ਰਿ: । ਦੇਸ਼ ਭਾਸ਼ਾ । ਦੇਖੋ, 'ਬਸਿ ੧.'*] ਵਸ ਗਏ ਹਨ। ਯਥਾ—*'ਗੁਨ ਚੰਦਨ ਕੇ ਬਸਖੇ' (੯੭੬)।*

**ਬਿਸੇਖਾ** [*ਗੁ: । ਸੰਸਕ੍ਰਿਤ, ਵਿਸ਼ੇਸ਼*] ੧. ਵਾਧੂ, ਸਾਰਾ। ਯਥਾ—*'ਨਾਨਕ ਦਰਸ ਮਗਨ ਮਨੁ ਮੋਹਿਓ ਪੂਰਨ ਅਰਥ ਬਿਸੇਖਾ' (੧੨੨੧)।*

੨. ਕਿਸਮ, ਫ਼ਰਕ।

**ਬਿਸੰਖ** [*ਗੁ: । ਸੰਸਕ੍ਰਿਤ, ਅਸੰਖ੍ਯ । ਯਾ ਵਿ + ਸੰਖ੍ਯ*] ਬੇ-ਗਿਣਤ। ਯਥਾ—*'ਖਪਿ ਖਪਿ ਮੁਏ ਬਿਸੰਖ' (੯੩੭)*, ਤਥਾ—*'ਮੰਨੇ ਨਾਉ ਬਿਸੰਖ ਦਰਗਹ ਪਾਵਣਾ' (੧੪੮)*, ਭਾਵ ਬਿਅੰਤ (ਵਾਹਿਗੁਰੂ) ਦੇ ਨਾਮ ਦੇ ਮੰਨਣਹਾਰ ਦਰਗਹ ਵਿਚ (ਸ਼ੋਭਾ) ਪਾਉਂਦੇ ਹਨ।

**ਬਿਸਟਾ** [*ਸੰ: । ਸੰਸਕ੍ਰਿਤ, ਵਿਸ਼੍ਟ:*] ਗੰਦਗੀ। ਯਥਾ—*'ਬਿਸਟਾ ਕੀਟ ਭਏ' (੧੨੫੫)।*

**ਬੇਸਟੰ** [*ਗੁ: । ਸੰਸਕ੍ਰਿਤ, ਵੇਸ਼੍ਟ*] ੧. ਵੇੜ੍ਹਿਆ ਹੋਇਆ।

੨. ਗੋਂਦ, ਤਾਰਪੀਨ, ਕੋਈ ਗੂੰਦ ਯਾ ਰਾਲ ਜੋ ਬ੍ਰਿਛਾਂ ਵਿਚੋਂ ਟਪਕਦੀ

ਹੈ। ਯਥਾ—*'ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ' (੧੩੫੮)*, ਜਿਸ ਕਲਾ ਨਾਲ ਅਕਾਸ਼ ਧਾਰਿਆ ਹੈ ਅਰ ਕਾਠ ਧਾਰਿਆ ਹੈ, ਅੱਗ ਅਰ ਰਾਲ (ਵਾਲਾ)।

**ਬਿਸਟਾਲਾ** [*ਸੰ:। ਸੰਸਕ੍ਰਿਤ, ਵਿਸ਼੍ਰਿ*]

੧. ਵਿਗਾਰ, ਮਜ਼ੂਰੀ ਦਿਤੇ ਬਿਨਾਂ ਮਿਹਨਤ ਲੈਣੀ। ਯਥਾ—*'ਬਹੁ ਬਿਸਟਾਲਾ ਲੇਹੀ' (੭੬੩)।*

੨. ਦੁਖ ਵਿਚ ਫਸਾਉਣਾ, ਨਰਕ ਵਿਚ ਪਾਉਣਾ।

੩. [*ਸੰਪ੍ਰਦਾ*] ਵੱਢੀ।

**ਬਸੀਠ/ਬਸੀਠਾ** [*ਸੰ:। ਸੰਸਕ੍ਰਿਤ, ਅਵਸ੍ਰਿਸ਼੍ਰ (ਜੋ ਅਵਸ੍ਰਿਜ੍ ਤੋਂ ਬਣਦਾ ਹੈ)=ਭੇਜਿਆ ਗਿਆ। ਜਾਣ ਦਿਤਾ ਗਿਆ। ਪ੍ਰਾਕ੍ਰਿਤ, ਅਵਸਿਟ੍ਠ। ਪੁ: ਪੰਜਾਬੀ,* ਬਸੀਠ=*ਦੂਤ*] ਵਕੀਲ। ਯਥਾ—*'ਹਰਿ ਅਗਮੁ ਅਗੋਚਰੁ ਪਾਰਬ੍ਰਹਮੁ ਹੈ ਮਿਲਿ ਸਤਿਗੁਰ ਲਾਗਿ ਬਸੀਠਾ' (੧੭੧)*, ਭਾਵ ਗੁਰੂ ਵਕੀਲ ਦੁਆਰਾ ਹਰੀ ਪ੍ਰਾਪਤ ਹੁੰਦਾ ਹੈ।

**ਬਸੀਠੀ** [*ਸੰ:। ਦੇਖੋ,* 'ਬਸੀਠਾ'] ਵਕੀਲਗੀ। ਯਥਾ—*'ਹਮ ਹਰਿ ਕੀ ਗੁਰ ਕੀਈ ਹੈ ਬਸੀਠੀ' (੬੭੭)।*

**ਬੈਸਣੁ** [*ਸੰ:। ਦੇਸ਼ ਭਾਸ਼ਾ, ਬੈਸਨਾ ਤੋਂ*] ੧. ਬੈਠਣ, ਬਹਿਣ। ਯਥਾ—*'ਤੁਝੁ ਕਿਆ ਬੈਸਣੁ ਦੀਜੈ' (੯੩੮)*, ਤੈਨੂੰ ਕਿਉਂ ਬੈਠਣ ਦੇਈਏ, ਭਾਵ ਇਹ ਕਿ ਸਿਧ ਗੁਰੂ ਜੀ ਨੂੰ ਕਹਿੰਦਾ ਹੈ, ਹੇ ਗੁਰੂ ਜੀ! ਤੁਸੀਂ ਤਾਂ ਪਾਰਗਿਰਾਮੀ ਹੋ, ਤੁਹਾਨੂੰ ਕਿਸ ਤਰ੍ਹਾਂ ਬਹਿਸ ਕਰਨ ਲਈ ਬੈਠਣ ਦੇਈਏ। ਨਿਰਾਦਰ ਨਹੀਂ ਹੈ ਬਹਿਸ ਵਿਚ ਬੈਠਣ ਤੋਂ ਮਤਲਬ ਹੈ।

ਇਸ ਤੁਕ ਵਿਚ ਗਿਆਨੀ ਬੈਸਣ ਦਾ ਅਰਥ—ਉੱਤਰ—ਬੀ ਕਰਦੇ ਹਨ।

੨. ਬੈਠਣ ਦੀ ਸ਼ੈ, ਬੈਠਣ ਨੂੰ। ਯਥਾ—*'ਸੀਸੁ ਵਢੇ ਕਰਿ ਬੈਸਣੁ ਦੀਜੈ' (੫੫੮)।*

**ਬਸਤ** [*ਸੰ:। ਸੰਸਕ੍ਰਿਤ, ਵਸਤੁ*]

੧. ਪਦਾਰਥ, ਚੀਜ਼, ਸ਼ੈ। ਯਥਾ—*'ਬਸਤੁ ਮਾਹਿ ਲੇ ਬਸਤੁ ਗਡਾਈ'। (੨੮੫)*

੨. ਵਸਣ ਵਾਲੇ। ਯਥਾ—*'ਬਸਤ ਕਮਾਵਤ ਸਭਿ ਸੁਖੀ ਕਿਛੁ ਊਨ ਨ ਦੀਸੈ' (੮੧੭)।*

੩. ਵਸਦਾ ਹੈ। ਦੇਖੋ, 'ਬਸਤੀ'

**ਬਸਤਾ** [*ਕ੍ਰਿ:। ਦੇਖੋ,* 'ਬਸਿ'] ੧. ਵਸਦਾ ਹੈ। ਯਥਾ—*'ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ' (੭੦੭)*, ਟੁੱਟੀ ਕੁੱਲੀ ਵਿਖੇ ਵਸਦਾ ਹੈ ਅਰ ਕਪੜੇ ਪਾਟੇ ਹੋਏ ਹਨ।

੨. [*ਸੰ:। ਸੰਸਕ੍ਰਿਤ, ਬਸੁ=ਧਨ*] ਪਦਾਰਥ, ਧਨ। ਯਥਾ—*'ਬਿਆਪਤ ਹਸਤਿ ਘੋੜੇ ਅਰੁ ਬਸਤਾ' (੧੮੨)*, ਹਾਥੀ, ਘੋੜੇ ਅਰ ਹੋਰ ਪਦਾਰਥ ਪ੍ਰਾਪਤ ਹਨ। ਅਥਵਾ ਇਨ੍ਹਾਂ ਵਾਂਗ ਮਾਇਆ ਵਿਆਪਦੀ ਹੈ।

੩. [*ਸੰਪ੍ਰਦਾ*] ਪੂਰਣ।

**ਬਸਤੀ** [*ਕ੍ਰਿ:। ਦੇਖੋ,* 'ਬਸਿ'] ਵਸਦੀ ਹੈ। ਯਥਾ—*'ਇਹ ਬਸਤੀ ਤਾ ਬਸਤ ਸਰੀਰਾ' (੪੮੧)*, ਜਦ ਤੀਕ ਇਹ (ਦ੍ਵੈਤ) ਵਸਦੀ ਹੈ, ਤਦ ਤੀਕ ਸਰੀਰਾਂ ਵਿਖੇ ਵਸਦਾ ਹੈ ਭਾਵ ਚੌਰਾਸੀ ਭੋਗਦਾ ਹੈ। ਅਥਵਾ ਜਦ ਮਾਇਆ ਰੂਪ ਇਸਤ੍ਰੀ ਵੱਸ ਕਰ ਲੀਤੀ ਤਦ ਸਰੀਰ ਦੈਵੀ ਗੁਣਾਂ ਕਰਕੇ ਵਸਦਾ ਹੈ।

**ਬਸਤੂ** [*ਸੰ:। ਸੰਸਕ੍ਰਿਤ, ਵਸ੍ਤੁ*] ਚੀਜ਼, ਪਦਾਰਥ। ਯਥਾ—*'ਦਸ ਬਸਤੂ ਲੇ ਪਾਛੈ ਪਾਵੈ' (੨੬੮)*। ਦੇਖੋ, 'ਬਿਖਟ'

**ਬਸੰਤ**[1] [*ਸੰ:। ਸੰਸਕ੍ਰਿਤ, ਵਸਨ੍ਤ*] ੧. ਬਸੰਤ ਦੀ ਰੁਤ, ਮੌਸਮ ਬਹਾਰ, ਚੇਤ ਵਿਸਾਖ ਦਾ ਅੱਧ ਫਗਣ ਤੋਂ ਅੱਧ ਵਿਸਾਖ। ਯਥਾ—*'ਰੁਤਿ ਆਈਲੇ ਸਰਸ ਬਸੰਤ ਮਾਹਿ' (੧੧੬੮)।*

੨. ਭਾਵ ਵਿਚ, ਆਨੰਦ ਦਾ ਸਮਾਂ।

੩. [*ਕ੍ਰਿ:। ਦੇਖੋ,* 'ਬਸਿ'] ਵਸਦਾ ਹੈ। ਯਥਾ—*'ਬਸੰਤਿ ਸਾਧ ਰਿਦਯੰ' (੧੩੫੯)।*

੪. ਇਕ ਰਾਗ ਹੈ[1]। ਗੁਰਮਤਿ ਸੰਗੀਤ[2] ਵਿਚ ਹਿੰਡੋਲ ਰਾਗ ਦਾ ਪੁਤ੍ਰ ਹੈ। ਯਥਾ—*'ਗਾਵਹਿ ਸਰਸ ਬਸੰਤ ਕਮੋਦਾ' (੧੪੩੦)*, ਹਿੰਡੋਲ ਤੇ ਮਾਲ ਕੌਸ ਦੇ ਮੇਲ ਤੋਂ ਬਣਦਾ ਹੈ। ਪਰੰਤੂ ਸ਼ਿਵ ਮਤ, ਕਾਲੀ ਨਾਥ ਮਤ, ਸਿਧ ਸਾਰਸੁਤ ਮਤ ਵਿਚ ਇਸ ਨੂੰ ਖਾਲਸ ਰਾਗ ਮੰਨਿਆ ਹੈ। ਇਸ ਦੀਆਂ ਕਿਸੇ ਨੇ ਪੰਜ, ਕਿਸੇ ਨੇ ਛੇ ਰਾਗਨੀਆਂ ਮੰਨੀਆਂ ਹਨ। ਸੰਗੀਤ ਬਿਨੋਦ ਅਤੇ ਬੁਧ ਪ੍ਰਕਾਸ਼ ਦਰਪਨ ਵਿਚ ਹਿੰਡੋਲ ਦੀ ਰਾਗਨੀ ਮੰਨੀ ਹੈ ਜਿਸ ਵਿਚ ਦਰਬਾਰੀ ਕਾਨੜਾ ਬਿਭਾਸ ਭੈਰੋਂ ਦਾ ਮੇਲ ਹੈ, ਪਰੰਤੂ ਗੁਰਮਤਿ ਸੰਗੀਤ ਵਿਚ ਇਕ ਬਸਤੀ ਨਾਮ ਰਾਗਣੀ ਸਿਰੀਰਾਗ ਦੀ ਰਾਗਣੀ ਮੰਨੀ ਹੈ। ਯਥਾ—*'ਬਸੰਤੀ ਸੰਦੂਰ ਸੁਹਾਈ' (੧੪੩੦)*, ਉਸ ਵਿਚ ਸਾਰੰਗ ਨਟ ਬਿਲਾਵਲ ਦਾ ਮੇਲ ਸਿਰੀਰਾਗ ਦੀ ਛਾਇਆ ਸਮੇਤ ਹੈ। ਕਈ ਇਸ ਨੂੰ ਬਹਾਰ ਕਹਿੰਦੇ ਹਨ, ਪਰ ਇਹ ਕਹਿਣਾ ਗ਼ਲਤ ਹੈ, ਕਿਉਂਕਿ ਬਸੰਤ ਅਡਾਨਾ ਤੇ ਸੋਹਣੀ ਮਿਲ ਕੇ ਬਹਾਰ ਬਣਦੀ ਹੈ। ਗੁਰਮਤਿ ਸੰਗੀਤ ਵਿਚ ਬਸੰਤ ਹਿੰਡੋਲ ਮੰਨਿਆ ਹੈ, ਹੋਰਨਾਂ ਮਤਾਂ ਵਿਚ ਨਹੀਂ, ਭਾਵ ਮਾਰਗੀ ਹਿੰਡੋਲ ਹੈ ਪਰੰਤੂ ਓਹ ਹੋਰ ਹੈ, ਬਸੰਤ ਹਿੰਡੋਲ ਨਹੀਂ।

**ਬਸੰਤੇ** [*ਕ੍ਰਿ:। ਦੇਖੋ,* 'ਬਸਿ'] ਵਸਦਾ ਹੈ। ਯਥਾ—*'ਨਿਕਟਿ ਬਸੰਤੇ ਬਾਂਸੋ ਨਾਨਕ ਅਹੰਬੁਧਿ ਨ ਬੋਹਤੇ' (੧੩੬੦)।*

**ਬਾਸੁ ਤੇ** [*ਸੰ:। ਦੇਖੋ,* 'ਬਾਸੁ ੨.'] ਸੁਗੰਧੀ ਤੋਂ, ਖ਼ੁਸ਼ਬੋ ਤੋਂ। ਯਥਾ—*'ਬਾਸੁ ਤੇ ਸੁਖ ਲਾਗਿਲਾ' (੧੩੫੧)।*

**ਬਸਤਨੀ** [*ਕ੍ਰਿ:। ਫ਼ਾਰਸੀ, ਬਸਤਨੀ=ਜਿਸ ਵਿਚ ਕੁਛ ਬੰਨ੍ਹਿਆਂ ਜਾਏ*] ੧. ਬਸਤਨੀ (ਵਾਂਙੂ) ਲਪੇਟ ਲਏਗਾ। ੨. ਬੰਨ੍ਹਣ ਦੀ ਕਿਰਿਆ ਭਾਵ ਬੰਨ੍ਹੇਗਾ। ਯਥਾ—*'ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ' (੭੨੩)*, ਜਦ ਅਜਰਾਈਲ ਬੰਨ੍ਹੇਗਾ ਤਦ ਕਿਸ ਕੰਮ (ਗੱਲ) ਨਾਲ {ਬਿਦਾਇ} ਛੁਟੇਂਗਾ?

**ਬਸਤ੍ਰ** [*ਸੰ:। ਸੰਸਕ੍ਰਿਤ, ਵਸਤ੍ਰ*] ਕਪੜੇ। ਯਥਾ—*'ਬਸਤ੍ਰ ਉਤਾਰਿ ਦਿਗੰਬਰੁ ਹੋਗੁ' (੧੧੬੯)*। ਦੇਖੋ, 'ਬਸਤ੍ਰ ਕਪਾਟ'

---

੧. ਬਸੰਤ ਰਾਗ, ਬਸੰਤ ਰੁਤ ਵਿਚ ਗਾਉਂਦੇ ਹਨ। ਇਸ ਮਤਲਬ ਲਈ ਸ੍ਰੀ ਦਰਬਾਰ ਸਾਹਿਬ ਜੀ ਵਿਚ ਸਨਾਤਨ ਦਸਤੂਰ ਇਹ ਹੈ ਕਿ ਲੋਹੜੀ ਵਾਲੀ ਰਾਤ ਪਹਿਲੇ ਬਾਬਾ ਗੁਰਬਖ਼ਸ਼ ਸਿੰਘ ਜੀ ਦੇ ਸ਼ਹੀਦ ਗੰਜ ਬਸੰਤ ਰਾਗ ਦੇ ਆਗਮ ਦੀ ਤਿਆਰੀ ਲਈ ਜੋੜ ਮੇਲ ਹੁੰਦਾ ਹੈ, ਫੇਰ ਨੌਂਵੇਂ ਪਾਤਸ਼ਾਹ ਦੇ ਥੜ੍ਹੇ ਸਾਹਿਬ ਕੀਰਤਨ ਤੇ ਅਰਦਾਸ ਹੋ ਕੇ—ਬਸੰਤ ਰਾਗ ਮਾਨੋਂ ਪ੍ਰਿਥਵੀ ਤੇ ਆਇਆ—ਅਰੰਭ ਹੁੰਦਾ ਹੈ। ਇਸ ਤੋਂ ਮਗਰੋਂ ਅੰਮ੍ਰਿਤ ਵੇਲੇ ਸ੍ਰੀ ਦਰਬਾਰ ਸਾਹਿਬ ਬਸੰਤ ਦਾ ਗਾਇਨ ਅਰੰਭ ਹੁੰਦਾ ਹੈ ਤੇ ਹੋਲੀਆਂ ਦੇ ਅਖ਼ੀਰ ਤਕ ਤਾਂ ਜ਼ਰੂਰ ਰੋਜ਼ ਗਾਂਵਿਆਂ ਜਾਂਦਾ ਹੈ। ਇਸ ਸੰਗੀਤਕ ਹਿਸਾਬ ਤੋਂ ਬਸੰਤ ਮਾਘ ਤੋਂ ਸ਼ੁਰੂ ਹੁੰਦਾ ਹੈ, ਬਸੰਤ ਦਾ ਮੇਲਾ ਬੀ ਇਸੇ ਮਹੀਨੇ ਪੈਂਦਾ ਹੈ।

੨. ਕ੍ਰਿਤ ਡਾਕਟਰ ਚਰਨ ਸਿੰਘ ਜੀ।

**ਬੈਸੰਤਰਿ** [*ਸੰ: । ਸੰਸਕ੍ਰਿਤ, ਵੈਸ਼੍ਵਾਨਰ: । ਪ੍ਰਾਕ੍ਰਿਤ, ਵਾਇਸਾਣਰੋ । ਹਿੰਦੀ, ਬਸੰਦਰ । ਸਹਸਕ੍ਰਿਤੀ, ਬੈਸੰਤਰ, ਬੈਸ੍ਵਾਂਤਰ । ਪੰਜਾਬੀ, ਬਸੰਤਰ*] ਅਗਨੀ, ਅੱਗ। ਯਥਾ—*'ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ' (੮੦੮)।*

**ਬਸਤ੍ਰ ਕਪਾਟੰ** [*ਖ: ਤ: ਪੁ: ਸ: । ਸਹਸਕ੍ਰਿਤੀ, ਬਸਤ੍ਰਕ+ਪਾਟੰ*]

੧. ਪਟ ਦੇ ਕਪੜੇ। ਯਥਾ—*'ਦੋਇ ਧੋਤੀ ਬਸਤ੍ਰ ਕਪਾਟੰ' (੪੭੦)।*

੨. [*ਬਸਤ੍ਰ+ਕਪਾਟੰ*] ਕਪੜਾ ਚਾਰ ਤੈਹਾਂ ਕਰ ਕੇ (ਕਪਾਟ) ਮੱਥੇ ਪੁਰ ਰਖਦੇ ਹਨ (ਪੂਜਾ ਵੇਲੇ ਬ੍ਰਾਹਮਣ)।

**ਬਿਸਥਾਰੀ** [*ਕ੍ਰਿ: । ਸੰਸਕ੍ਰਿਤ, ਵਿਸ੍ਤਾਰ । ਪ੍ਰਾਕ੍ਰਿਤ, ਵਿਤਥਾਰ । ਸਹਸਕ੍ਰਿਤ, ਵਿਸਥਾਰ । ਪੰਜਾਬੀ, ਵਿਥਰ । ਕ੍ਰਿ:, ਵਿਥਾਰਨਾ*] ਫੈਲਾਈ, ਵਧਾਈ। ਯਥਾ—*'ਕਰਮ ਕਰਤੂਤਿ ਬੇਲਿ ਬਿਸਥਾਰੀ'। (੩੫੧)*

**ਬਿਸਥੀਰਨ/ਬਿਸਤੀਰਨ** [*ਕ੍ਰਿ: । ਸੰਸਕ੍ਰਿਤ, ਵਿਸ੍ਤੀਰ੍ਣ । ਦੇਖੋ, 'ਬਿਸਥਾਰ'*] ਫੈਲਾਏ, ਖੋਲ੍ਹ ਕੇ ਸੁਣਾਏ। ਯਥਾ—*'ਗੁਨ ਰਾਮ ਨਾਮ ਬਿਸਥੀਰਨ ਕੀਏ' (੧੩੨੪)।*

**ਬਾਸਦੇਵ** ਦੇਖੋ, 'ਵਾਸਦੇਵ'

**ਬਸੁਧਾ** [*ਸੰ: । ਸੰਸਕ੍ਰਿਤ, ਵਸੁਧਾ*] ਪ੍ਰਿਥਵੀ, ਜ਼ਿਮੀਂ। ਯਥਾ—*'ਬਸੁਧਾ ਬਸਿ ਕੀਨੀ ਸਭ ਰਾਜੇ' (੧੧੬੫)।*

**ਬਸੁੰਧਰ** [*ਗੁ: । ਸੰਸਕ੍ਰਿਤ, ਵਸੁੰਧਰਾ*]

੧. ਧਨ ਦੇ ਧਾਰਨ ਵਾਲਾ।

੨. ਪ੍ਰਿਥਵੀ ਦੇ ਧਾਰਨ ਵਾਲਾ।

**ਬਸਨ** [*ਕ੍ਰਿ: । ਦੇਖੋ, 'ਬਸਿ'*] ਰਹਿਣ, ਵੱਸਣ। ਯਥਾ—*'ਰਈਅਤਿ ਬਸਨ ਨ ਦੇਹੀ' (੭੯੩)।*

**ਬਸਨਾ** [*ਸੰ: । ਸੰਸਕ੍ਰਿਤ, ਧਾਤੂ, ਵਾਸ=ਖ਼ੁਸ਼ਬੂ ਭਰਨਾ*] ੧. ਜਿਸ ਵਿਚ (ਖ਼ੁਸ਼ਬੋ) ਵਸਦੀ ਹੋਵੇ, ਭਾਵ ਨਾਪਾ। ਯਥਾ—*'ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ' (੧੩੩੬)।* ਦੇਖੋ, 'ਬਾਸੁ ਬਸਨਾ'

੨. ਰਹਿਣਾ।

੩. ਮੀਂਹ ਪੈਣਾ।

**ਬਾਸਨ** [*ਸੰ: । ਸੰਸਕ੍ਰਿਤ, ਵਾਸਨ=ਘੜਾ, ਟੋਕਰੀ, ਸੰਦੂਕ, ਭਾਂਡਾ*]

੧. ਪਾਤ੍ਰ, ਭਾਂਡਾ। ਯਥਾ—*'ਬਿਨੁ ਬਾਸਨ ਖੀਰੁ ਬਿਲੋਵੈ' (੧੧੬੪),* ਬਿਨਾਂ ਪਾਤ੍ਰ ਤੋਂ ਦੁਧ ਰਿੜਕਦਾ ਹੈ, ਭਾਵ ਬਿਰਥਾ ਯਤਨ ਕਰ ਰਿਹਾ ਹੈ। ਤਥਾ—*'ਗੁਰ ਪ੍ਰਸਾਦਿ ਨਾਨਕ ਸੁਖ ਬਾਸਨ' (੨੦੨),* ਗੁਰਾਂ ਦੀ ਮੇਹਰ ਕਰਿ ਸੁਖਾਂ ਦਾ ਪਾਤ੍ਰ ਹੋਏ।

੨. [*ਕ੍ਰਿ: । ਦੇਖੋ, 'ਬਸਿ'*] ਵਸੇ। ਯਥਾ—*'ਸੁਖ ਬਾਸਨ' (੨੦੨),* ਸੁਖਾਂ ਵਿਚ ਵਸੇ।

੩. 'ਬਾਸ + ਨ' ਦਾ ਅਰਥ ਕਈ ਗਿਆਨੀ 'ਵਾਸ਼ਨਾ ਨ ਰਹੀ' ਭੀ ਕਰਦੇ ਹਨ।

੪. [*ਦੇਖੋ, 'ਬਾਸਨਾ'*] ਵਾਸ਼ਨਾ। ਯਥਾ—*'ਬਾਸਨ ਮੇਟਿ ਨਿਬਾਸਨ ਹੋਈਐ' (੧੦੮੫)।*

੫. [*ਸੰਸਕ੍ਰਿਤ, ਵਾਸਨੰ*] ਵਾਸ਼ਨਾ, ਸੁਗੰਧੀ ਤੇ ਦੁਰਗੰਧੀ (ਦੀ ਪਰੀਖ੍ਯਾ ਨੂੰ)। ਯਥਾ—*'ਹਸਤ ਕਮਾਵਨ ਬਾਸਨ ਰਸਨਾ'। (੯੧੩)*

**ਬਾਸਨਾ** [*ਸੰ: । ਸੰਸਕ੍ਰਿਤ, ਵਾਸ਼ਨਾ=ਇੱਛਾ*]।

੧. ਇੱਛਾ, ਸੰਕਲਪ। ਯਥਾ—*'ਲਪਟਿ ਰਹਿਓ ਮਨੁ ਬਾਸਨਾ' (੮੦੮),* ਤਥਾ—*'ਜਿਤੁ ਲਾਗੋ ਮਨੁ ਬਾਸਨਾ ਅੰਤ ਸਾਈ ਪ੍ਰਗਟਾਨੀ'। (੨੪੨)*

੨. [*ਸੰ: । ਦੇਖੋ, 'ਬਾਸੁ'*] ਸੁਗੰਧੀ।

**ਬਾਸਾਨੀ** [*ਸੰ: । ਦੇਖੋ, 'ਬਸਿ'*] ਵੱਸਣ ਵਾਲਾ। ਯਥਾ—*'ਸੋ ਥਾਨ ਮਿਲਿਓ ਬਾਸਾਨੀ' (੧੨੧੦)।*

**ਬਿਸਨ** [*ਸੰ: । ਸੰਸਕ੍ਰਿਤ, ਬਿਸ਼੍ਣੁ । ਹਿੰਦੀ, ਬਿਸ਼ਨੁ, ਬਿਸ਼ਨ । ਪੰਜਾਬੀ, ਬਿਸਨ, ਵਿਸ਼ਨ*]

੧. ਹਿੰਦੂਆਂ ਦੇ ਤ੍ਰੈ ਦੇਵਤਿਆਂ ਵਿਚੋਂ ਧਰਤੀ ਦਾ ਪਾਲਕ ਦੇਵਤਾ, ਜੋ ਪ੍ਰਲੈ ਵਿਚ ਪਾਣੀਆਂ ਦੀ ਸੈਣ ਕਰਦਾ ਹੈ। ਇਸ ਦੀ ਨਾਭੀ ਤੋਂ ਬ੍ਰਹਮਾ ਤੇ ਪੈਰਾਂ ਤੋਂ ਗੰਗਾ ਨਿਕਲਦੀ ਮੰਨਦੇ ਹਨ। ਸਾਰੇ ਹਿੰਦੂ ਅਵਤਾਰ ਵਿਸ਼ਵ ਦਾ ਹੀ ਪ੍ਰਕਾਸ਼ ਮੰਨੇ ਜਾਂਦੇ ਹਨ। ਕ੍ਰਿਸ਼ਨ ਜੀ ਨੂੰ ਵਿਸ਼ਨੂੰ ਦਾ ਪੂਰਾ ਅਵਤਾਰ ਮੰਨਦੇ ਹਨ। ਯਥਾ—*'ਕੋਟਿ ਬਿਸਨ ਕੀਨੇ ਅਵਤਾਰ' (੧੧੫੬)।*

੨. [*ਸੰ: । ਸੰਸਕ੍ਰਿਤ, ਵਿਸ਼੍ਣੁ=ਵਿਸ਼੍=ਵਿਆਪਕ ਹੋਣਾ+ਨੁਕ ਉਨਾਦੀ ਪ੍ਰਤੇ*] ਵਿਆਪਕ, ਪਰਮੇਸ਼ਰ, ਵਾਹਿਗੁਰੂ। ਯਥਾ—*'ਵਵਾ ਬਾਰ ਬਾਰ ਬਿਸਨ ਸਮ੍ਾਰਿ' (੩੪੨)।*

੩. [*ਸੰ: । ਸੰਸਕ੍ਰਿਤ, ਵਿਯਸਨ[1] । ਪ੍ਰਾਕ੍ਰਿਤ, ਵਸਨ । ਪੁ: ਪੰਜਾਬੀ, ਬਿਸਨ*] ਪੱਕਾ ਹੋਇਆ ਸੁਭਾਵ, ਕਿਸੇ ਐਬ ਵਿਚ ਫਸ ਗਈ, ਰਗਬਤ, ਵਹਬਤ। ਯਥਾ—*'ਜਿਉ ਜੂਆਰ ਬਿਸਨੁ ਨ ਜਾਇ' (੮੩੮),* ਜਿਸ ਤਰ੍ਹਾਂ ਜੁਆਰੀਏ ਦੀ ਖੋਟੀ ਆਦਤ ਨਹੀਂ ਜਾਂਦੀ।

**ਬੈਸਨੋ** [*ਸੰ: । ਸੰਸਕ੍ਰਿਤ, ਵੈਸ਼੍ਣਵ*]

੧. ਵੈਸ਼ਨਵ ਮੱਤ ਦਾ ਪੈਰੋਕਾਰ, ਵਿਸ਼ਨੂੰ ਦਾ ਭਗਤ।

੨. ਵਿਆਪਕ ਵਾਹਿਗੁਰੂ ਦੀ ਭਗਤ। ਯਥਾ—*'ਬੈਸਨੋ ਸੋ ਜਿਸੁ ਊਪਰਿ ਸੁ ਪ੍ਰਸੰਨ' (੨੭੪),* ਗੁਰੂ ਜੀ ਦੱਸਦੇ ਹਨ—ਵਿਸ਼ਨੂੰ ਮਤ ਦਾ ਪੈਰੋਕਾਰ ਬੈਸਨੋ ਨਹੀਂ, ਪਰ ਉਹ ਜਿਸ ਪਰ ਅਕਾਲ ਪੁਰਖ ਪ੍ਰਸੰਨ ਹੈ, ਉਹ ਬੈਸਨੋ (ਵਿਆਪਕ ਵਾਹਿਗੁਰੂ ਦਾ ਭਗਤ) ਹੈ।

**ਬਾਸਨਹ** [*ਸੰ: । ਸੰਸਕ੍ਰਿਤ, ਵਾਸ਼ਨੰ*] ਸੁਗੰਧੀ। ਯਥਾ—*'ਅਲਿ ਬੰਧਨ ਕੁਸਮ ਬਾਸਨਹ' (੭੦੮),* ਭੌਰੇ ਦੇ ਬੰਧਨ ਦਾ (ਕਾਰਨ) ਫੁੱਲਾਂ ਦੀ ਵਾਸ਼ਨਾ (ਦੀ ਪ੍ਰੀਤੀ ਹੈ)।

**ਬੈਸਨਵਹ** [*ਸੰ: । ਸੰਪ੍ਰਦਾ*] ਵਿਸ਼ਨੂੰ ਦਾ ਭਗਤ, ਪਰਮੇਸ਼ਰ ਦਾ ਭਗਤ। ਯਥਾ—*'ਨਾਨਕ ਧਰਮ ਹੀਣੰ ਤਥਾ ਬੈਸ੍ਨਵਹ' (੧੩੫੯)।*

**ਬਸਫਾ** [*ਕ੍ਰਿ: । ਦੇਖੋ, 'ਬਸਿ' । ਫਾ, ਪ੍ਰਤੇ, ਦੇਸ਼ ਭਾਸ਼ਾ ਦਾ*] ਵਾਸਿਆ। ਯਥਾ—*'ਹਰਿ ਹਰਿ ਦਾਨੁ ਦੀਓ ਗੁਰਿ ਪੂਰੈ ਹਰਿ ਨਾਮਾ ਮਨਿ ਤਨਿ ਬਸਫਾ' (੧੩੩੬)।*

**ਬਾਸਬੈ** [*ਸੰ: । ਦੇਸ਼ ਭਾਸ਼ਾ । ਦੇਖੋ, 'ਬਸਿ'*] ਵਾਸ ਵਿਚ। ਯਥਾ—*'ਸਾਧ ਸੰਗਤਿ ਕੈ ਬਾਸਬੈ ਕਲਮਲ ਸਭਿ ਨਸਨਾ' (੮੧੧)।*

---

੧. ੧੮ ਵਹਬਤਾਂ ਨੂੰ ਵਯਸਨ ਆਖੀਦਾ ਹੈ—ਸ਼ਿਕਾਰ, ਜੂਆ, ਦਿਨ ਦਾ ਸੌਣਾ, ਨਿੰਦਾ, ਵਿਭਚਾਰ, ਨਾਚ, ਗਾਣਾ, ਖੇਲਣਾ, ਅਵਾਰਾ ਫਿਰਨਾ, ਸ਼ਰਾਬ ਪੀਣਾ, ਨੁਕਸਾਨ ਪੁਚਾਉਣਾ, ਧੱਕਾ ਕਰਨਾ, ਈਰਖਾ, ਚੁਗਲੀ, ਜ਼ਬਰਦਸਤੀ ਕਬਜ਼ਾ, ਛਲ, ਗਾਲੀ, ਹਮਲਾ ਤੇ ਸੱਟ ਮਾਰਨੀ। ਇਨ੍ਹਾਂ ਦੀ ਉਤਪਤੀ ਰਾਗ ਤ੍ਰਿਸ਼ਨਾ ਤੇ ਗੁੱਸੇ ਤੋਂ ਮੰਨੀ ਹੈ।

**ਬਾਸੁ ਬਸਨਾ** [*ਸੰ: । ਸੰਸਕ੍ਰਿਤ, ਵਾਸ: =ਖ਼ੁਸ਼ਬੂ । ਪੰਜਾਬੀ, ਬਸਨਾ= ਜਿਸ ਵਿਚ ਖ਼ੁਸ਼ਬੋ ਵੱਸਦੀ ਹੋਵੇ, ਖ਼ੁਸ਼ਬੋ ਦਾ ਵੱਸਣ*] ਕਸਤੂਰੀ ਦਾ ਨਾਪਾ। ਯਥਾ—*'ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ'।* *(੧੩੩੬)*

**ਬਾਸ ਬਾਸਰੀ** [*ਸੰ: । ਸੰਸਕ੍ਰਿਤ, ਵਾਸ =ਅਸਥਾਨ। ਦੇਸ਼ ਭਾਸ਼ਾ, ਬਾਸਰੀ=ਬਸਨ ਵਾਲਾ*] ਸਥਾਨ ਅਤੇ ਸਥਾਨੀ, ਵੱਸਣ ਵਾਲਾ। ਯਥਾ—*'ਬਾਸ ਬਾਸਰੀ ਏਕੈ ਸੁਆਮੀ ਉਦਿਆਨ ਦ੍ਰਿਸਟਾਇਓ' (੨੧੫)*, ਹੇ ਭਗਵਾਨ! ਸਥਾਨ ਅਰ ਸਥਾਨੀਆਂ ਵਿਖੇ ਤੂੰ ਹੀ ਹੈਂ ਅਰ ਬਣਾਂ ਵਿਖੇ ਬੀ ਤੂੰ ਹੀ ਦ੍ਰਿਸ਼ਟ ਆਉਂਦਾ ਹੈ।

**ਬੀਸ ਬਿਸਵੇ** [*ਸੰ: । ਹਿੰਦੀ। ਦੇਖੋ, 'ਬੀਸ ਇਕੀਸ'। ਪੰਜਾਬ ਦੇ ੪ ਮਰਲੇ ਦਾ ੧ ਬਿਸਵਾ ਹੁੰਦਾ ਹੈ, ੨੦ ਬਿਸਵੇ ਦਾ ਇਕ ਵਿਘਾ ਹੁੰਦਾ ਹੈ। ਵੀਹ ਵਿਸਵੇ ਮਿਣਤੀ ਵਿਚ ਪੂਰੇ ਉਤਰਨ ਤਾਂ ਨਿਸਚੇ ਵਿਘਾ ਮੰਨਦੇ ਹਨ, ਇਸ ਤੋਂ ਬੀਸ ਬਿਸਵੇ ਦਾ ਮੁਹਾਵਰਾ ਅਰਥ—ਨਿਸਚੈ—ਹੈ*] ਨਿਸਚੈ, ਪੱਕ, ਯਕੀਨੀ। ਯਥਾ—*'ਬੀਸ ਬਿਸਵੇ ਗੁਰ ਕਾ ਮਨੁ ਮਾਨੈ' (੨੮੭)।*

**ਬਿਸਮ** [*ਗੁ: । ਸੰਸਕ੍ਰਿਤ, ਬਿਸਮਜ*] ਅਚਰਜ, ਹੈਰਾਨ। ਯਥਾ—*'ਬਿਸਮੁ ਭਈ ਮੈ ਬਹੁ ਬਿਧਿ ਸੁਨਤੇ' (੭੦੦)*, ਤਥਾ—*'ਬਿਸਮ ਬਿਨੋਦ ਰਹੇ ਪਰਮਾਦੀ' (੧੩੪੩)।*

**ਬਿਸਮਾ** [*ਗੁ: । ਦੇਖੋ, 'ਬਿਸਮ'*] ੧. ਅਚਰਜ। ਯਥਾ—*'ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ' (੫੦੭)।*

੨. [*ਗੁ:*] ਅਚਰਜ ਵਾਲੀ, ਅਚਰਜ ਰੂਪ। ਯਥਾ—*'ਤੂ ਅਚਰਜੁ ਕੁਦਰਤਿ ਤੇਰੀ ਬਿਸਮਾ' (੫੬੩)।*

**ਬਿਸਮਾਦ** [*ਗੁ: । ਦੇਖੋ, 'ਬਿਸਮ'*] ੧. ਅਚਰਜ।

੨. [*ਸੰ:*] ਗੁਰੂ ਮਤ ਵਿਚ—ਉਹ ਅਵਸਥਾ[1] ਜਦੋਂ ਕੋਈ ਅਕਹਿ ਸੁੰਦਰਤਾ ਝਲਕਾ ਮਾਰੇ ਤਾਂ ਮਨ ਸੋਚ ਮੰਡਲ ਤੋਂ ਉੱਚਾ ਹੋ ਇਕ ਅਚਰਜ ਤੇ ਰਸਦਾਇਕ ਅਵਸਥਾ ਵਿਚ ਮਾਨੋਂ ਨਿਮਗਨ ਹੋ ਜਾਂਦਾ ਹੈ। ਸਿਫ਼ਤ ਸਲਾਹ ਦੇ ਭਾਵ ਵਿਚ ਮਨ ਦਾ ਉੱਚਾ ਤੇ ਰਸ ਭਰੇ ਹੋ ਜਾਣ ਦੀ ਦਸ਼ਾ। ਯਥਾ—*'ਨਾਨਕ ਚਾਖਿ ਭਏ ਬਿਸਮਾਦੁ॥ ਨਾਨਕ ਗੁਰ ਤੇ ਆਇਆ ਸਾਦੁ॥ ਈਤ ਊਤ ਕਤ ਛੋਡਿ ਨ ਜਾਇ॥ ਨਾਨਕ ਗੀਧਾ ਹਰਿ ਰਸ ਮਾਹਿ' (੩੭੭)*, ਭਾਵ ਇਸ ਵਿਖੇ ਤਿੰਨ ਵਾਰ ਨਾਨਕ ਪਦ ਆਇਆ ਹੈ, ਤਾਤਪਰਯ ਇਹ ਹੈ ਕਿ ਨਾਨਕ {ਨਾ + ਅਨਕ} ਅਦੁਤੀ ਜੋ ਪਰਮਾਤਮਾ ਹੈ, ਤਿਸ ਰਸ ਨੂੰ ਚੱਖ ਕੇ ਅਚਰਜ ਹੋ ਰਹੇ ਹਾਂ, {ਨਾਨਕ} ਗੁਰੂ ਚੌਥੀ ਪਾਤਸ਼ਾਹੀ ਤੋਂ ਸਾਨੂੰ ਸੁਆਦ ਆਇਆ ਹੈ, ਅਰ {ਨਾਨਕ} ਪੰਜਵੀਂ ਪਾਤਸ਼ਾਹੀ ਆਪਣਾ ਨਾਮ ਕਹਿੰਦੇ ਹਨ, ਕਿ ਮੈਂ ਹਰ ਰਸ ਵਿਚ ਗੀਧਾ ਹਾਂ।

**ਬੇਸੁਮਾਰ** [*ਗੁ: । ਫ਼ਾਰਸੀ, ਬੇ ਸ਼ੁਮਾਰ*] ਹਿਸਾਬ ਤੋਂ ਪਰੇ, ਲੇਖੇ ਤੋਂ ਪਰੇ। ਯਥਾ—*'ਬੇਸੁਮਾਰ ਅਥਾਹ ਅਗਨਤ ਅਤੋਲੈ' (੨੯੨)।*

**ਬਿਸਮਿਲ** [*ਗੁ: । ਫ਼ਾਰਸੀ*] ਕੋਹੀ ਹੋਈ, ਕੁਠੀ ਹੋਈ। ਯਥਾ—*'ਬਿਸਮਿਲਿ ਗਊ ਦੇਹੁ ਜੀਵਾਇ' (੧੧੬੫)।*

---

੧. ਸੋਚ ਦੀ ਹਾਲਤ ਵਿਸਮਾਦ ਦੇ ਉਲਟ ਹੈ। 'ਪੂਰਨ ਵਿਸਮਾਦ' ਦੀ ਛਿਨ ਵਿਚ ਸੋਚ, ਸੰਕਲਪ, ਜਾਣਨਾ, ਪ੍ਰਤੀਤੀ ਆਦਿ ਮਾਨੋਂ ਖੜੇ ਜਾਂਦੇ ਹਨ ਤੇ ਆਤਮਾ ਅਨੰਤ ਨਾਲ ਇਕ ਛੁਹ ਲੈ ਮੁੜਦਾ ਹੈ, ਉਸ ਵੇਲੇ ਆਪਾ ਆਪੇ ਵਿਚ ਹੁੰਦਾ ਹੈ ਤੇ ਮਾਨੋਂ 'ਅਨ + ਆਪੇ' ਤੋਂ ਅਲਗ ਜਾ ਖਲੋਂਦਾ ਹੈ। 'ਸਾਧਾਰਨ ਵਿਸਮਾਦ' ਉਹ ਅਵਸਥਾ ਹੈ ਜਿਸ ਵਿਚ ਸੁਰਤ ਰਸ ਦੇਸ ਵਿਚ ਕਦਮ ਧਰ ਦੇਂਦੀ ਹੈ।

**ਬਸਯੰਤ** [*ਕ੍ਰਿ: । ਸਹਸਕ੍ਰਿਤ। ਸੰਸਕ੍ਰਿਤ, ਵਸ਼੍ ਤੋਂ*] ਵਸ ਹੋ ਜਾਂਦੀਆਂ ਹਨ। ਯਥਾ—*'ਬਸ੍ਯੰਤ ਰਿਖਿਅੰ' (੧੩੫੫)*, ਵਸ ਹੋ ਜਾਂਦੀਆਂ ਹਨ ਇੰਦਰੀਆਂ। ਦੇਖੋ, 'ਰਿਖਿਅੰ'

**ਬਸਾਰੇ** [*ਕ੍ਰਿ: । ਦੇਖੋ, 'ਬਸਿ'। 'ਬਸ ਰਹੇ' ਦਾ ਸੰਖੇਪ*] ਵਸ ਰਹੇ ਹਨ, ਵਸਦੇ ਹਨ। ਯਥਾ—*'ਧੰਨਿ ਸੁਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ' (੬੮੧)।*

**ਬਸੇਰੋ** [*ਸੰ: । ਦੇਸ਼ ਭਾਸ਼ਾ*] ਵਾਸਾ। ਯਥਾ—*'ਬਿਰਖ ਬਸੇਰੋ ਪੰਖਿ ਕੋ' (੩੩੨)।*

**ਬਾਸਰ** [*ਸੰ: । ਸੰਸਕ੍ਰਿਤ, ਵਾਸਰ:*] ਦਿਨ। ਯਥਾ—*'ਨਿਸਿ ਬਾਸੁਰ ਜਪਿ' (੮੬੫)*, ਰਾਤ ਦਿਨ ਆਰਾਧ।

**ਬਾਸਰੀ** ਦੇਖੋ, 'ਬਾਸ ਬਾਸਰੀ'

**ਬਿਸਰਿ** [*ਕ੍ਰਿ: । ਸੰਸਕ੍ਰਿਤ, ਵਿਸਮਰਣੰ। ਪ੍ਰਾਕ੍ਰਿਤ, ਵਿਸਮਰਣੰ। ਪੰਜਾਬੀ, ਵਿਸਰਣਾ। ਹਿੰਦੀ, ਬਿਸਰਨਾ। ਪ੍ਰੇਰਣਾਰਥਿਕ, ਬਿਸਾਰਨਾ*] ਭੁਲ, ਯਾਦ ਤੋਂ ਪਰੇ ਹੋ ਜਾਣਾ। ਯਥਾ—*'ਬਿਸਰਿ ਗਈ ਸਭ ਤਾਤਿ ਪਰਾਈ' (੧੨੯੯)।*

**ਬਿਸਾਰੀ** [*ਕ੍ਰਿ: । ਦੇਖੋ, 'ਬਿਸਰਿ'*]

੧. ਵਿਸਾਰ ਦਿਤੀ, ਭੁਲਾ ਦਿਤੀ। ਯਥਾ—*'ਅਵਰ ਬਿਸਾਰੀ ਬਿਸਾਰੀ' (੪੦੧)*, ਹੋਰ (ਸਭ ਗੱਲ) ਭੁਲਾ ਦਿੱਤੀ, ਭੁਲਾ ਦਿੱਤੀ।

੨. [*ਸੰ: । ਸੰਸ:, ਵਿ+ਸਾਰਣ=ਵਹਿਣ ਦੇਣਾ*] ਰੁੜ੍ਹਨਾ, ਮਗਰ ਲਗਣਾ। ਯਥਾ—*'ਅਵਰ ਬਿਸਾਰੀ ਬਿਸਾਰੀ' (੪੦੧)*, ਹੋਰ (ਗੱਲਾਂ ਦੇ) ਮਗਰ ਲਗਣਾ ਸਭ ਵਿਸਾਰ ਦਿੱਤਾ ਹੈ।

੩. [*ਬਿਸ+ਅਲੀ*] ਵਿਸ਼ਿਆਂ ਦੀ ਪੰਗਤੀ।

**ਬਿਸੂਰ** [*ਸੰ: । ਦੇਖੋ, 'ਬਿਸੂਰਿਆ'*] ਦੁਖ, ਝੋਰਾ। ਦੇਖੋ, 'ਵਿਸੂਰੇ'

**ਬਿਸੇਰੋ** [*ਕ੍ਰਿ: । ਦੇਖੋ, 'ਬਿਸਰਿ'*] ਵਿਸਾਰਿਆ। ਯਥਾ—*'ਦੇਵਨ ਹਾਰੁ ਦਾਤਾਰ ਬਿਸੇਰੋ' (੧੩੦੨)।*

**ਬੀਸਰੈ** [*ਕ੍ਰਿ: । ਦੇਖੋ, 'ਬਿਸਰਿ'*] ਵਿਸਰ ਜਾਵੇ।

**ਬਿਸਰਿਆ** [*ਕ੍ਰਿ: । ਦੇਖੋ, 'ਬਿਸਰਿ'*] ਭੁੱਲਿਆ। ਯਥਾ—*'ਪਾਰਬ੍ਰਹਮੁ ਮਾਇਆ ਪਟਲਿ ਬਿਸਾਰਿਆ' (੮੦੫)*, ਮਾਇਆ ਦੇ ਪੜਦੇ ਕਰਕੇ ਪਾਰਬ੍ਰਹਮ ਭੁੱਲ ਗਿਆ।

**ਬਿਸੂਰਿਆ** [*ਸੰ: । ਦੇਖੋ, 'ਬਿਸੂਰ'*] ਦੁੱਖ।

**ਬਿਸਾਰਉ** [*ਕ੍ਰਿ: । ਦੇਖੋ, 'ਬਿਸਰਿ'*] ਭੁਲਾਓ।

**ਬਿਸਰਾਉ** [*ਕ੍ਰਿ: । ਦੇਖੋ, 'ਬਿਸਰਿ'*] ਭੁਲਾ ਦੇ। ਯਥਾ—*'ਪਉਣ ਪਾਣੀ ਅਗਨੀ ਬਿਸਰਾਉ' (੮੩੯)*, ਪਉਣ ਪਾਣੀ (ਉਪਲਖਤ ਪੰਜ ਤੱਤਾਂ ਦੀ ਦੇਹ ਦਾ ਅਭਿਮਾਨ) ਭੁਲਾ ਦੇ।

**ਬਿਸਰਿਓ** [*ਕ੍ਰਿ: । ਦੇਖੋ, 'ਬਿਸਰਿ'*] ਭੁੱਲ ਗਿਆ। ਯਥਾ—*'ਸਮ ਪਰੀ ਤਉ ਬਿਸਰਿਓ ਗਾਵਨੁ' (੪੭੮)।*

**ਬਿਸਾਰਿਓ** [*ਕ੍ਰਿ: । ਦੇਖੋ, 'ਬਿਸਰਿ'*] ਭੁਲਾਇਆ। ਯਥਾ—*'ਮਨ ਕਹ ਬਿਸਾਰਿਓ ਰਾਮ ਨਾਮੁ' (੧੧੮੬)।*

**ਬਿਸਰਹਿ** [*ਕ੍ਰਿ: । ਦੇਖੋ, 'ਬਿਸਰਿ'*] ਭੁਲਦਾ ਹੈ।

**ਬਿਸਾਰਹੁ** [*ਕ੍ਰਿ: । ਦੇਖੋ, 'ਬਿਸਰਿ'*] ਭੁਲਾਵੋ। ਯਥਾ—*'ਮੋਹਿ ਬਿਸਾਰਹੁ ਮੈ ਜਨੁ ਤੇਰਾ' (੩੪੫)।*

**ਬਿਸਰਜਿਤ** [*ਅ: । ਸੰਸਕ੍ਰਿਤ, ਵਿਸਰ੍ਜਿਤ*] ਤਿਆਗਿਆ ਹੋਇਆ

ਛੱਡਿਆ ਹੋਇਆ, ਤਿਆਗਿਆ, ਰਹਿਤ। ਯਥਾ—*'ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ' (੫੦੪)।*

**ਸਰਣੰ** [*ਕ੍ਰਿ: । ਦੇਖੋ, 'ਬਿਸਰਿ'*] ਭੁਲਣਾ। ਯਥਾ—*'ਮਰਣੰ ਬਿਸਰਣੰ ਗੋਬਿੰਦਹ' (੧੩੬੧)।*

**ਸਾਰਣ** [*ਗੁ: । ਦੇਖੋ, 'ਬਿਸਰਿ'*]

੧. ਭੁਲਾ ਦੇਣ ਵਾਲਾ, ਦੂਰ ਕਰਨ ਵਾਲਾ।

੨. [*ਗੁ: । ਹਿੰਦੀ, ਬਿ+ਸਾੜਨ=ਸਾੜਨਾ*] ਵਿਸ਼ੇਸ਼ ਕਰ ਸਾੜਨ ਵਾਲਾ। ਯਥਾ—*'ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ' (੧੪੦੭)।*

**ਸਰਤ** [*ਕ੍ਰਿ: । ਦੇਖੋ, 'ਬਿਸਰਿ'*] ੧. ਭੁਲ ਜਾਣਾ।

੨. [*ਵਿਛਰਤ, ਛਛੇ ਦੀ ਥਾਂ ਸਸਾ ਲੈਂਦਾ ਹੈ*] ਵਿਛੜਦਿਆਂ। ਯਥਾ—*'ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ'। (੭੦੬)*

**ਸਾਰਨ** [*ਕ੍ਰਿ: । ਦੇਖੋ, 'ਬਿਸਰਿ'*] ਵਿਸਾਰਨਾ, ਭੁਲਾਉਣਾ।

**ਸ੍ਰਾਮ** [*ਸੰ: । ਸੰਸਕ੍ਰਿਤ, ਵਿਸ਼੍ਰਾਮ। ਸਹਸਕ੍ਰਿਤ, ਬਿਸ੍ਰਾਮ*] ਆਰਾਮ, ਟਿਕਾਉ, ਠਹਿਰਨ ਦੀ ਥਾਂ, ਇਸਥਿਤੀ। ਯਥਾ—*'ਭ੍ਰਿਤਿਆ ਪ੍ਰਿਅੰ ਬਿਸ੍ਰਾਮ ਚਰਣੰ' (੧੩੫੪)।* ਦੇਖੋ, 'ਸੁਖ ਬਿਸਰਾਮ', 'ਬਿਸ੍ਰਾਮ ਚਰਣੰ'

**ਸ੍ਰਾਮ ਚਰਣੰ** [*ਵਰ: ਵਾ: । ਸੰਸਕ੍ਰਿਤ, ਵਿਸ਼੍ਰਾਮ, ਚਰਣ। ਦੇਖੋ, ਉਪਰਲਾ ਪਦ*] ਚਰਨਾਂ ਵਿਚ ਇਸਥਿਤੀ (ਦੇਣ ਵਾਲਾ) ਵਾਹਿਗੁਰੂ।

**ਸ੍ਰਾਮ ਨਿਧ** [*ਖ: ਤ: ਪੁ: ਸ: । ਸੰਸਕ੍ਰਿਤ, ਵਿਸ਼੍ਰਾਮ। ਨਿਧਿ*] ਆਰਾਮ ਦਾ ਘਰ।

**ਸੋਲੇ** [*ਸੰ: । ਹਿੰਦੀ*] ਤੇਸਾ, ਇਕ ਪ੍ਰਕਾਰ ਦਾ ਕੁਹਾੜਾ, ਧਰਤੀ ਗੋਡਣ ਦਾ ਇਕ ਹਥਿਆਰ, ਖੁਰਪਾ, ਰੰਬਾ। ਯਥਾ—*'ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ' (੧੧੭੧),* ਕਾਮ ਕ੍ਰੋਧ ਨਦੀਨ ਦੇ ਕੱਢਣ ਲਈ ਜਤ ਤੇ ਖਿਮਾ ਇਹ ਖੁਰਪੇ ਕਰੋ ਯਾ ਕਾਮ ਨੂੰ ਵਾਹਿਗੁਰੂ ਪ੍ਰਾਪਤੀ ਦੀ ਕਾਮਨਾ, ਕ੍ਰੋਧ ਨੂੰ ਵਿਕਾਰਾਂ ਤੋਂ ਨਫ਼ਰਤ ਕਰਨ ਦੇ ਭਾਵ ਵਿਚ ਲਾਣਾ ਮਾਨੋਂ ਗੋਡੀ ਕਰਨੀ ਹੈ।

**ਬਸਲੋਧ** [*ਸੰ: । ਸੰਸਕ੍ਰਿਤ, ਵਿਸ਼=ਜ਼ਹਿਰ+ਲੋਧ=ਬ੍ਰਿਛ*]

੧. ਜ਼ਹਿਰ ਦਾ ਬ੍ਰਿਛ।

੨. [*ਪੁ: ਪੰਜਾਬੀ*] ਵਿਸ਼ਿਆਂ ਕਰ ਲਿਪਤ।

੩. [*ਸੰਪ੍ਰਦਾ*] ਵਿਸ਼ਿਆਂ ਦਾ ਘੋਲਨਾ। ਯਥਾ—*'ਮਨਿ ਹਿਰਦੈ ਕ੍ਰੋਧੁ ਮਹਾ ਬਿਸਲੋਧੁ' (੪੪੫)।*

**ਬਸੁ** [*ਸੰ: । ਸੰਸਕ੍ਰਿਤ, ਵਿਸ਼੍ਵ*] ੧. ਸਾਰਾ ਕੁਲ।

੨. ਬ੍ਰਹਮੰਡ, ਦੁਨੀਆ। ਯਥਾ—*'ਬਿਸ੍ਵ ਕਾ ਦੀਪਕੁ' (੬੯੫),* ਦੁਨੀਆ ਦਾ ਦੀਵਾ, ਭਾਵ ਸੂਰਜ।

**ਬਸਵੇ** ਦੇਖੋ, 'ਬੀਸ ਬਿਸਵੇ'

**ਬਸਵਾ** [*ਸੰ: । ਦੇਖੋ, 'ਬੇਸੁਆ'*] ਕੰਜਰੀ, ਨੱਚਣ ਵਾਲੀ। ਯਥਾ—*'ਜਿਉ ਬੇਸ੍ਵਾ ਕੇ ਪਰੈ ਅਖਾਰਾ' (੧੧੬੫)।*

**ਬਿਸ੍ਵਾਸੁ** [*ਸੰ: । ਸੰਸਕ੍ਰਿਤ, ਵਿਸ਼੍ਵਾਸ:*] ਸ਼ਰਧਾ, ਭਰੋਸਾ, ਯਕੀਨ। ਯਥਾ—*'ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ' (੨੮੫)।*

**ਬੈਸ੍ਵਾਂਤਰਹ** [*ਸੰ: । ਦੇਖੋ, 'ਬਸੰਤਰ'*] ਅਗਨੀ। ਯਥਾ—*'ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ਯ ਬੈਸ੍ਵਾਂਤਰਹ' (੧੩੫੫),* ਪਹਾੜ ਤੋਂ ਡਿੱਗ ਕੇ ਪਾਤਾਲ ਨੂੰ ਪਏ ਅਰ (ਦੇਦੀਪ੍ਯ) ਪ੍ਰਜੁਲਤ ਅੱਗ ਵਿਚ ਸੜੇ।

**ਬਿਸ੍ਵਾਨ** [*ਸੰ: । ਸੰਸਕ੍ਰਿਤ, ਵਿਸ਼੍ਵ। ਆਨ, ਪੰਜਾਬੀ, ਸ੍ਵਾਰਥ ਪ੍ਰਤੇ*] ਜਹਾਨ, ਦੁਨੀਆ। ਯਥਾ—*'ਉਧਰਿਆ ਸਗਲ ਬਿਸ੍ਵਾਨ' (੧੨੦੩)।*

**ਬਿਸੰਭਰ** [*ਸੰ: । ਸੰਸਕ੍ਰਿਤ, ਵਿਸ਼੍ਵੰਭਰ=ਵਿਸ਼੍ਵ ਦੇ ਭਰਨ ਵਾਲਾ, ਜਗਤ ਦਾ ਪਾਲਨਹਾਰ*] ਵਾਹਿਗੁਰੂ। ਯਥਾ—*'ਬਿਸੰਭਰ ਜੀਅਨ ਕੋ ਦਾਤਾ' (੫੦੦)।*

**ਬਹੁ** [*ਗੁ: । ਸੰਸਕ੍ਰਿਤ*] ਬਹੁਤ। ਯਥਾ—*'ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ' (੨੬੫),* ਤਥਾ—*'ਕਿਨ ਹੀ ਤੰਤ ਮੰਤ ਬਹੁ ਖੇਵਾ' (੯੧੩)।* ਦੇਖੋ, 'ਖੇਵਾ'

**ਬਹੂ** [*ਸੰ: । ਸੰਸਕ੍ਰਿਤ, ਵਧੂ। ਪ੍ਰਾਕ੍ਰਿਤ, ਬਹੂ*[1]*। ਹਿੰਦੀ, ਬਹੂ*] ਨੂੰਹ ਯਾ ਪਤਨੀ। ਯਥਾ—*'ਕਹਤ ਕਬੀਰ ਬਹੂ ਤਬ ਜੀਤੈ' (੪੮੪)।*

**ਬਹੈ** [*ਕ੍ਰਿ: । ਪੰਜਾਬੀ, ਬੈਠਨਾ ਯਾ ਬਹਿਣਾ ਤੋਂ*] ਬਹਿੰਦਾ ਹੈ। ਯਥਾ—*'ਅੰਦਰਿ ਬਹੈ ਤਪਾ ਪਾਪ ਕਮਾਏ' (੩੧੫)।*

**ਬਾਹ** [*ਸੰ: । ਸੰਸਕ੍ਰਿਤ, ਬਾਹ:। ਪ੍ਰਾਕ੍ਰਿਤ, ਬਾਹੁ। ਪੁ: ਪੰਜਾਬੀ, ਬਾਹੁ। ਨ: ਪੰਜਾਬੀ, ਬਾਂਹ*] ਭੁਜਾ। ਯਥਾ—*'ਗੁਰ ਕਾਢੀ ਬਾਹ ਕੁਕੀਜੈ' (੧੩੨੬),* ਤਥਾ—*'ਸਣੁ ਬਾਹੀ ਸਣੁ ਬਾਹਾ' (੫੫੭)।* ਦੇਖੋ, 'ਬਾਹੀ', 'ਬਾਹੁ ਲੁਡਾਈਐ'

**ਬਾਹਾਂ** [*ਸੰ: । ਦੇਖੋ, 'ਬਾਹ'*] ਬਾਹ ਦਾ ਬਹੁ-ਬਚਨ।

**ਬਾਹੀ** [*ਸੰ: । ਪੰਜਾਬੀ, ਬਾਹ ਤੋਂ ਬਾਹੀ। ਬਾਹ ਵਾਂਙੂ ਲੰਮੀ ਸ਼ੈ*] ਮੰਜੇ ਦੀਆਂ ਹੀਆਂ। ਯਥਾ—*'ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ*[2] *ਸਣੁ ਬਾਹਾ' (੫੫੭),* ਹੇ ਇਸਤ੍ਰੀ! ਚੂੜਾ ਪਲੰਘ ਸਮੇਤ ਭੰਨ, ਸਣੇ ਆਪਣੀਆਂ ਬਾਹਾਂ ਤੇ ਮੰਜੇ ਦੀਆਂ ਹੀਆਂ ਦੇ, ਭਾਵ ਹੇ ਮੁੰਧੇ! ਚੂੜਾ (ਸਕਾਮ ਕਰਮਾਂ ਦਾ) ਸਣੇ ਬਾਹਾਂ, ਭਾਵ ਬ੍ਰਿਤੀਆਂ ਦੇ ਅਰ ਪਲੰਘ ਸਣੇ ਬਾਹੀਆਂ ਦੇ ਭਾਵ ਚੁਤੁਸ਼ਯ ਸਾਧਨਾ ਰੂਪ ਪਲੰਘ ਨਾਲ ਆਸਾ ਮਨਸਾ ਰੂਪ ਬਾਹੀਆਂ ਦੇ ਭੰਨ ਸਿੱਟ।

**ਬਾਹੇ** [*ਸੰ: । ਦੇਖੋ, 'ਬਾਹ'। ਬਾਹੇ=ਬਾਹਾਂ ਵਾਲੀ*] ਸੈਨਾ ਤੋਂ ਮੁਰਾਦ। ਯਥਾ—*'ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ' (੧੩੯੯)।*

**ਬੇਹੀ** [*ਸੰ: । ਸੰਸਕ੍ਰਿਤ, ਬੇਧ=ਛੇਕ। ਪ੍ਰਾਕ੍ਰਿਤ, ਬੇਹ। ਹਿੰਦੀ, ਬੇਹ, ਬੇਹੀ*] ਛੇਕ, ਨਲੀ। ਯਥਾ—*'ਜਬ ਲਗੁ ਤਾਗਾ ਬਾਹਉ ਬੇਹੀ' (੫੨੪),* ਭਾਵ ਨਲੀ ਵਿਚ ਤਾਗਾ ਪਾਉਣ ਤਕ ਬੀ ਨਾਮ ਨਾ ਭੁਲਾਉਣਾ ਚਾਹੀਏ। ਦੇਖੋ, 'ਤਾਗਾ'

**ਬੋਹੈ**[3] [*ਕ੍ਰਿ: । ਸੰਸਕ੍ਰਿਤ, ਧਾਤੂ, ਵਾਸ੍=ਖ਼ੁਸ਼ਬੂਦਾਰ ਕਰਨਾ। ਹਿੰਦੀ, ਬੁਹਨਾ, ਬੋਹਾਨਾ*] ਸੁਗੰਧੀ ਵਾਲਾ ਕਰਦਾ ਹੈ। ਯਥਾ—*'ਕਲ ਨਾਮੁ ਸੁਰਿ ਨਰਹ ਬੋਹੈ' (੧੩੯੨)।*

**ਬਹੀਆ** [*ਸੰ: । ਦੇਸ਼ ਭਾਸ਼ਾ*] ਚਵਾੜੀਆਂ, ਜਿਨ੍ਹਾਂ ਨਾਲ ਛੱਟਾਂ ਨੂੰ

---

੧. ਖ, ਘ, ਬ, ਧ, ਭ ਏਹ ਅੱਖਰ ਪ੍ਰਾਕ੍ਰਿਤ ਵਿਚ ਹਾਹੇ ਨਾਲ ਬਦਲ ਜਾਇਆ ਕਰਦੇ ਹਨ।

੨. ਬਾਹੀ ਤੇ ਬਹੂ—ਪੁ: ਪੰਜਾਬੀ ਵਿਚ ਵੰਙਾਂ ਨੂੰ ਬੀ ਕਹਿੰਦੇ ਹਨ ਕਿ ਵੰਙਾਂ ਨੂੰ ਬਾਹਾਂ ਸਮੇਤ ਪਲੰਘ ਨਾਲ ਮਾਰ ਮਾਰ ਕੇ ਭੰਨ ਦੇ।

੩. ਫ਼ਾਰਸੀ; ਬੋ = ਗੰਧ।

ਚੁਕਦੇ ਹਨ। ਯਥਾ—*'ਨਉ ਬਹੀਆਂ ਦਸ ਗੋਨਿ ਆਹਿ'(੧੧੯੪)*, ਨੌਂ ਗੋਲਕਾਂ, ਨੌਂ ਚਵਾੜੀਆਂ ਤੇ ਦਸ ਇੰਦ੍ਰੀਆਂ, ਦਸ ਛੱਟਾਂ ਹਨ।

**ਬਾਹਿਆ** [*ਕ੍ਰਿ: । ਸੰਸਕ੍ਰਿਤ, ਵਹਨ = ਚਲਾਉਣ । ਪੰਜਾਬੀ, ਵਾਹੁਣਾ । ਹਿੰਦੀ, ਬਾਹਨਾ*] ਸ਼ਸਤ੍ਰ ਪ੍ਰਹਾਰ ਕੀਤਾ, (ਤਲਵਾਰ) ਮਾਰੀ, (ਤੀਰ) ਚਲਾਇਆ। ਯਥਾ—*'ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ' (੧੩੭੪)*।

**ਬੁਹੀਆ** [*ਕ੍ਰਿ: । ਦੇਖੋ, 'ਬੋਹੈ'*] ਸੁਗੰਧਿਤ ਹੋਣਾ। ਯਥਾ—*'ਮੈ ਹਿਰਡ ਪਲਾਸ ਸੰਗਿ ਹਰਿ ਬੁਹੀਆ' (੮੩੪)*, ਹਿਰੰਡ ਤੇ ਪਲਾਸ (ਹਰਿ) ਚੰਦਨ ਦੀ ਸੰਗਤ ਕਰਕੇ ਸੁਗੰਧਤ ਹੋ ਗਏ, ਅਥਵਾ ਹਰੀ ਦੀ ਸੰਗਤ ਕਰਕੇ ਹਿਰੰਡ ਤੇ ਪਲਾਸ ਬੀ ਖ਼ੁਸ਼ਬੋਈ ਵਾਲੇ ਹੋ ਜਾਂਦੇ ਹਨ। ਚੰਦਨ ਨਿਕਟ ਅਰਿੰਡ ਪਲਾਸ ਚੰਦਨ ਨਹੀਂ ਹੁੰਦੇ ਪਰ ਹਰੀ ਦੀ ਸੰਗਤ ਨੇ ਸੁਗੰਧਤ ਕਰ ਦਿਤੇ, ਤਾਤਪਰਜ ਇਹ ਕਿ ਹਰੀ ਦੀ ਸੰਗਤ ਚੰਦਨ ਤੋਂ ਬੀ ਵਧੀਕ ਪੋਹਣ ਵਾਲੀ ਹੈ। ਦੇਖੋ, 'ਹਿਰਡ ਪਲਾਸ'

**ਬਾਹਕ ਘੋਤ**[1] [*ਸੰ: । ਸੰਸਕ੍ਰਿਤ, ਵਹਨ = ਚਲਾਉਣਾ। ਪੰਜਾਬੀ, ਵਾਹੁਣਾ। ਹਿੰਦੀ, ਬਾਹਨਾ*]

੧. ਘੋਤੇ ਵਾਹੁਣ ਵਾਲਾ।

੨. [*ਵਿਸ਼ੇਸ਼ਣ, ਵਿਸ਼ੇਸ਼ਜ*] ਲਾਦੂ ਘੋਤੇ। ਯਥਾ—*'ਜੈਸੇ ਭਾਰ ਬਾਹਕ ਘੋਤ' (੧੧੨੧)*।

**ਬਹਕਾਰਿ** [*ਗੁ: । ਦੇਖੋ, 'ਬੋਹੈ'। ਹਿੰਦੀ, ਬਹਕਾਰ*] ਸੁਗੰਧਿਤ, ਮਹਕਿਆ ਹੋਇਆ, ਫੈਲੀ ਹੋਈ ਖ਼ੁਸ਼ਬੋ। ਯਥਾ—*'ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ' (੧੨੬੦)*।

**ਬਹਿਕ੍ਰਮ** [*ਸੰ: । ਸੰਸਕ੍ਰਿਤ, ਵਯ:, ਕ੍ਰਮ। ਹਿੰਦੀ, ਬਹਿਕ੍ਰਮ*]

੧. ਉਮਰ, ਅਵਸਥਾ। ਯਥਾ—*'ਜੋਬਨ ਬਹਿਕ੍ਰਮ ਕਨਿਕ ਕੁੰਡਲਹ' (੧੩੫੪)*, ਜਵਾਨੀ ਦੀ ਅਵਸਥਾ, ਸੋਨੇ ਦੇ ਕੁੰਡਲ ਪਹਿਰਨੇ।

੨. [*ਸੰਪ੍ਰਦਾ*] ਬਾਹਾਂ ਦਾ ਬਲ।

**ਬਿਹਾਗ** [*ਸੰ: । ਸੰਸਕ੍ਰਿਤ, ਵਿਭਾਤ = ਪਹੁ ਫੁਟਾਲਾ। ਪ੍ਰਾਕ੍ਰਿਤ, ਵਿਹਾਣ। ਪੁ: ਪੰਜਾਬੀ, ਬਿਹਾਗ*[2]] ਸਵੇਰਾ, ਤੜਕਾ। ਯਥਾ—*'ਸਾਝ ਬਿਹਾਗ ਤਕਹਿ ਆਗਾਸੁ' (੧੫੨)*, ਪੰਛੀ ਸੰਝ ਸਵੇਰ ਆਕਾਸ਼ ਤੱਕਦੇ ਹਨ।

**ਬਿਹਾਗੈ** [*ਸੰ: । ਦੇਖੋ, 'ਬਿਹਾਗ'*] ਸਵੇਰਾ, ਦਿਨ ਚੜ੍ਹਨ ਦਾ ਵੇਲਾ। ਯਥਾ—*'ਚਉਥਾ ਪਹਰੁ ਭਇਆ ਦਉਤੁ ਬਿਹਾਗੈ ਰਾਮ' (੧੧੧੦)*।

**ਬਿਹੰਗਮ** [*ਸੰ: । ਸੰਸਕ੍ਰਿਤ, ਵਿਹੰਗਮ = ਜੋ ਹਵਾ ਵਿਚ ਚੱਲੇ*]

੧. ਪੰਛੀ। ਦੇਖੋ, 'ਭੁਇਅੰਗਮ'

੨. ਪੰਛੀਆਂ ਵਾਂਙ ਜੋ ਭੋਜਨ ਦਾ ਆਹਾਰ ਨਾ ਕਰੇ ਤੇ ਜੋ ਸੁਤੇ ਸਿਧ ਮਿਲ ਜਾਵੇ ਯਾ ਮੰਗ ਕੇ ਲੈ ਲਵੇ ਉਸ ਤੇ ਨਿਰਬਾਹ ਕਰੇ, ਵਿਰੱਕਤ ਸਾਧੂ। ਯਥਾ—*'ਰਹੈ ਬਿਹੰਗਮ ਕਤਹਿ ਨ ਜਾਈ' (੩੪੦)*, ਵਿਰੱਕਤ ਹੋ ਕੇ ਇਸ ਜਗ੍ਹਾ ਬੈਠੇ, ਹੋਰ ਕਿਤੇ ਨ ਭਟਕੇ[3]।

੩. [*ਸੰਪ੍ਰਦਾ, ਬਿ + ਅਹੰ + ਗਮ*] ਅਹੰਗਤਾ ਤੋਂ ਰਹਿਤ ਹੋ ਕੇ ਵਿਚਰੇ।

**ਬਿਹਾਗੜਾ** [*ਸੰ: । ਦੇਸ਼ ਭਾਸ਼ਾ*] ਇਕ ਰਾਗ ਦਾ ਨਾਮ ਹੈ, ਇਹ ਗੁਰਮਤਿ ਸੰਗੀਤ[1] ਵਿਚ ਭਿੰਨ ਰਾਗ ਹੈ। ਕੇਦਾਰੇ ਨਾਲ ਗੌੜੀ ਤੇ ਥੋੜ੍ਹਾ ਜੇਹਾ ਸਿਆਮ ਮਿਲੇ ਤੇ ਬਿਹਾਗੜਾ ਹੁੰਦਾ ਹੈ ਪਰੰਤੂ ਹੋਰਨਾਂ ਮਤਾਂ ਵਿਚ, ਜੇਹਾ ਕੁ ਕਾਲੀ ਨਾਥ ਮਤ ਵਿਚ ਭੈਰਵ ਦੀ ਰਾਗਨੀ ਹੈ, ਭਰਤ ਮਤ ਵਿਚ ਦੀਪਕ ਦਾ ਪੁਤ੍ਰ ਹੈ, ਇਕੁਰ ਹੀ ਸੁਰ ਤਾਲ ਸਮੂਹ ਵਿਚ ਸ੍ਰੀ ਰਾਗ ਦਾ ਪੁਤ੍ਰ ਲਿਖਿਆ ਹੈ, ਮੇਲ ਵੀ ਹੋਰ ਹਨ, ਜੇਹਾ ਕੁ ਕੇਦਾਰਾ, ਮਾਰਵਾ, ਸਰਸ੍ਵਤੀ ਦੇ ਮਿਲਿਆਂ ਬਿਹਾਗ ਬਣਦਾ ਹੈ ਅਤੇ ਜਿਸ ਰਾਗ ਨਾਲ ਮਿਲੇ ਓਸੇ ਰਾਗ ਦਾ ਬਿਹਾਗੜਾ ਬਣਦਾ ਹੈ, ਜਿਕੁਰ ਪੰਚਮ ਬਿਹਾਗੜਾ, ਸੰਕਰੌਨ, ਬਿਹਾਗੜਾ ਆਦਿਕ।

**ਬਾਹਜ** [*ਅ: । ਸੰਸਕ੍ਰਿਤ, ਬਾਹਜ। ਪੰਜਾਬੀ, ਬਾਹਜ, ਬਾਝ, ਬਾਝੋਂ*] ਬਾਹਰ, ਬਿਨਾਂ। ਯਥਾ—*'ਜੋ ਪ੍ਰਭਿ ਕੀਏ ਭਗਤਿ ਤੇ ਬਾਹਜ'*। (੩੩੨)

**ਬਿਹਾਝਹੁ** [*ਕ੍ਰਿ: । ਦੇਖੋ, 'ਬਿਸਾਹਾ'*] ਖਰੀਦੋ। ਯਥਾ—*'ਜਾਕਉ ਆਏ ਸੋਈ ਬਿਹਾਝਹੁ' (੧੩)*।

**ਬਹਿਠ** [*ਕ੍ਰਿ: । ਪੁ: ਪੰਜਾਬੀ*] ਬੈਠੇ ਹਨ। ਯਥਾ—*'ਪੰਖੀ ਸੁਇ ਬਹਿਠੁ' (੧੩੭੮)*, ਤਥਾ—*'ਦੁਇ ਪੁੜ ਚਕੀ ਜੋੜਿਕੈ ਪੀਸਣ ਆਇ ਬਹਿਠੁ' (੧੪੨)*।

**ਬਹਿਠਿਆ** [*ਕ੍ਰਿ: । ਪੁ: ਪੰਜਾਬੀ*] ਬੈਠਿਆਂ। ਯਥਾ—*'ਜਿਸੁ ਪਾਸਿ ਬਹਿਠਿਆ ਸੋਹੀਐ' (੧੪੨੬)*।

**ਬਹਣਿ** [*ਕ੍ਰਿ: । ਪੰਜਾਬੀ*] ੧. ਬੈਠਣ। ਯਥਾ—*'ਪਾਸਿ ਨ ਦੇਈ ਕੋਈ ਬਹਣਿ' (੩੦੬)*।

੨. ਭੈਣ। ਦੇਖੋ, ਅਗਲਾ ਪਦ।

**ਬਹਿਣ** [*ਸੰ: । ਸੰਸਕ੍ਰਿਤ, ਭਗਿਨੀ, ਬਹਿਣੀ। ਹਿੰਦੀ, ਬਹਿਨ। ਪੰਜਾਬੀ, ਭੈਣ*] ਆਪਣੇ ਮਾਤਾ ਪਿਤਾ ਦੀ ਧੀ, ਆਪਣੇ ਮਾਤਾ ਪਿਤਾ ਤੋਂ ਜਨਮੀ ਸਹੋਦਰੀ। ਯਥਾ—*'ਬੀਰ ਚਲੇ ਘਰਿ ਆਪਣੇ ਬਹਿਣ ਬਿਰਹਿ ਜਲਿ ਜਾਇ' (੯੩੫)*।

**ਬਿਹੂਣੀ/ਬਿਹੂਣੇ** [*ਅ: । ਸੰਸਕ੍ਰਿਤ, ਬਿਹੀਨ*] ਰਹਿਤ। ਯਥਾ—*'ਨਾਮ ਬਿਹੂਣੀ ਹੋਈ ਖੇਹ' (੮੯੦)*, ਤਥਾ—*'ਨਾਮ ਬਿਹੂਣੇ ਚਲਸਹਿ ਰੋਇ' (੮੯੦)*।

**ਬੈਹਣਾ** [*ਸੰ: । ਪੰਜਾਬੀ, ਬਹਣਾ, ਬੈਠਣਾ; ਇਸ ਤੋਂ ਬੈਹਣਾ = ਬੈਠਣ ਦੇ ਸੰਬੰਧ ਵਾਲਾ*] ਜਿਸ ਪਰ ਬੈਠਾ ਜਾਵੇ, ਤਖ਼ਤ, ਸਿੰਘਾਸਣ। ਯਥਾ—*'ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ' (੯੬੮)*, ਆਸਨ, ਤਥਾ—*'ਸਾਧ ਸੰਗਿ ਜਿਨ ਬੈਹਣੇ' (੧੩੨)*।

**ਬੈਹਣੇ** ਦੇਖੋ, 'ਬੈਹਨਿ'

**ਬਹਤੀ** [*ਕ੍ਰਿ: । ਸੰਸਕ੍ਰਿਤ, ਵਹਨ। ਪੰਜਾਬੀ, ਵਹਣਾ, ਵਿਹਾਉਣਾ = ਬੀਤਣਾ। ਹਿੰਦੀ, ਬਹਨਾ*]

੧. ਵਹਿੰਦੀ ਜਾਂਦੀ, ਗੁਜ਼ਰਦੀ (ਉਮਰਾ), ਬੀਤਦੀ। ਯਥਾ—*'ਬਹਤ ਜਾਤ ਕਦੇ ਦ੍ਰਿਸਟਿ ਨ ਧਾਰਤ' (੭੪੩)*।

੨. [*ਗੁ:*] ਡੁਲ੍ਹਦੀ, ਨਾ ਰੁਕਦੀ। ਯਥਾ—*'ਬਹਤੀ ਮਨਸਾ ਰਾਖਹੁ ਬਾਂਧਿ' (੩੪੩)*।

**ਬਹੁਤ** [*ਗੁ: । ਸੰਸਕ੍ਰਿਤ, ਬਹੁ ਤੋਂ ਬਹੁਤਰ। ਪ੍ਰਾਕ੍ਰਿਤ, ਪਹੁਤ੍ਰ*[2]*।*

---

੧. ਸੰਸਕ੍ਰਿਤ, ਵਾਹਕ = ਘੋੜਾ ਚਲਾਣ ਵਾਲਾ।
੨. ਪਹਾੜ ਵਿਚ ਹੁਣ ਤਕ 'ਭਜਾਗਾ' ਸਵੇਰ ਨੂੰ ਬੋਲਦੇ ਹਨ। ਬਿਹਾਗ ਇਕ ਰਾਗ ਦਾ ਬੀ ਨਾਮ ਹੈ, ਜੋ ਅੱਧੀ ਰਾਤ ਯਾ ਮਗਰੋਂ ਗਾਉਂਦੇ ਹਨ।
੩. ਸਿਖਾਂ ਵਿਚ ਬਿਹੰਗਮ ਅਕਸਰ ਨਿਹੰਗ ਸਿੰਘਾਂ ਨੂੰ ਕਹਿੰਦੇ ਹਨ ਜੋ ਵਿਰੱਕਤ ਜੀਵਨ ਬਸਰ ਕਰਦੇ ਹੋਣ।

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।
੨. ਇਹ ਪ੍ਰਭੂਤ ਤੋਂ ਬਣਿਆ ਹੈ। ਪ੍ਰਭੂਤ = ਢੇਰ ਸਾਰਾ, ਬਹੁਤ।

*ਪੰਜਾਬੀ, ਬਹੁਤ*] ਬਹੁਤ, ਢੇਰ ਸਾਰੇ। ਯਥਾ—*'ਬਹੁਤੁ ਬਰਸ ਤਪੁ ਕੀਆ ਕਾਸੀ' (੩੨੬)।*

**ਹੁਤੀ** [*ਗੁ: । ਦੇਖੋ, 'ਬਹੁਤ'*] ਢੇਰ ਸਾਰੇ, ਅਨੇਕਾਂ ਹੀ। ਯਥਾ—*'ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ' (੯੬੦),* ਭਾਵ ਪੰਡਿਤ ਅਖਵਾਂਦਾ ਹੈ {ਬਹੁਤ ਰਾਹੀ} ਅਨੇਕਾਂ ਹੀ ਤਰ੍ਹਾਂ ਨਾਲ (ਧਨ) ਕਮਾਂਵਦਾ ਹੈ, ਉਪਦੇਸ਼ ਰਤਾ ਬੀ ਨਹੀਂ ਕਮਾਂਵਦਾ, ਅੰਦਰੋਂ ਕੋਰੜੂ ਮੋਠ ਜਿਹਾ ਹੈ (ਜੋ ਬਹੁਤੀ ਅੱਗ ਦੇ ਸੇਕ ਨਾਲ ਬੀ ਨਹੀਂ ਗਲਦਾ)।

**ਹੰਤ** [*ਕ੍ਰਿ: । ਸੰਸਕ੍ਰਿਤ, ਵਹਨ ਤੋਂ। ਸਹਸਕ੍ਰਿਤ, ਬਹੰਤ*] ਬਹਿ ਜਾਵੇ, ਰੁੜ੍ਹ ਜਾਵੇ। ਯਥਾ—*'ਬਹੰਤਿ ਅਗਾਹ ਤੋਯੰ ਤਰੰਗੰ' (੧੩੫੫),* ਅਗਾਧ ਜਲ ਦੀਆਂ ਲਹਿਰਾਂ ਵਿਚ ਰੁੜ੍ਹ ਜਾਵੇ।

**ਹਤੇ** [*ਕ੍ਰਿ: । ਦੇਖੋ, 'ਬੋਹੈ'*] ਸੁਗੰਧਿਤ ਹੋਣਾ। ਯਥਾ—*'ਨਿਕਟਿ ਬਸੰਤੋ ਬਾਂਸੋ ਨਾਨਕ ਅਹੰਬੁਧਿ ਨ ਬੋਹਤੇ' (੧੩੬੦),* ਬਾਂਸ ਚੰਦਨ ਦੇ ਪਾਸ ਰਹਿ ਕੇ ਸੁਗੰਧਿਤ ਨਹੀਂ ਹੁੰਦਾ, ਅਥਵਾ ਮਨਮੁਖ ਜਾਣੋ।

**ਹਤਰ** [*ਸੰਖ: ਵਾ: । ਪ੍ਰਾਕ੍ਰਿਤ, ਬਹੱਤੁਰਿ। ਪੰਜਾਬੀ, ਬਹੱਤਰ*[1]] ਸੱਤਰ ਤੇ ਦੋ, ੭੨। ਯਥਾ—*'ਬਹਤਰਿ ਘਰ ਇਕੁ ਪੁਰਖੁ ਸਮਾਇਆ' (੭੯੩)।*

**ਹਿਥ** [*ਸੰ: । ਸੰਸਕ੍ਰਿਤ, ਵੋਹਿਤਕ*] ਜਹਾਜ਼। ਯਥਾ—*'ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ' (੬੭੯)।*

**ਹਿਥਾ** [*ਸੰ: । ਦੇਖੋ, 'ਬੋਹਿਥ'*] ਜਹਾਜ਼। ਯਥਾ—*'ਨਾਮੁ ਹਰੀ ਕਾ ਬੋਹਿਥਾ' (੧੪੦੮)।*

**ਹਿਥੜਾ** [*ਸੰ: । ਦੇਖੋ, 'ਬੋਹਿਥ'। ੜ, ਪ੍ਰਤੇ*] ਜਹਾਜ਼। ਯਥਾ—*'ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ' (੩੯੮)।*

**ਹੰਧੁ** [*ਕ੍ਰਿ: । ਦੇਖੋ, 'ਬਹੁਤੀ'। ਬਹਨਾ ਦਾ ਦੇਸ਼ ਭਾਸ਼ਾ ਦਾ ਰੂਪ*] ਬਿਤਾਵੈ ਹੈ (ਉਮਰਾ)। ਯਥਾ—*'ਝੂਠੈ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ' (੯੫੯)।*

**ਾਹਨ** [*ਸੰ: । ਸੰਸਕ੍ਰਿਤ, ਵਾਹਨ*] ਘੋੜਾ, ਊਠ ਆਦਿ ਸਵਾਰੀ। ਯਥਾ—*'ਕਬੀਰ ਹੈ ਗੈ ਬਾਹਨ ਸਘਨ ਘਨ' (੧੩੭੨),* ਤਥਾ—*'ਖਰ ਬਾਹਨੁ ਉਹੁ ਛਾਰੁ ਉਡਾਵੈ' (੮੭੪)।*

**ਹਾਨੀ** [*ਕ੍ਰਿ: । ਦੇਖੋ, 'ਬਹਤੀ'*] ਗੁਜ਼ਰ ਗਈ (ਉਮਰਾ)। ਯਥਾ—*'ਸਾਕਤ ਇਵ ਹੀ ਕਰਤ ਬਿਹਾਨੀ' (੮੮੮)।*

**ਹੂਨ** [*ਅ: । ਸੰਸਕ੍ਰਿਤ, ਵਿਹੀਨ*] ਬਿਨਾ, ਰਹਿਤ। ਯਥਾ—*'ਨਾਮ ਬਿਹੂਨ ਸੂਨੇ ਸੇ ਮੁਖਾ' (੧੯੨)।*

**ਹਨਿ** [*ਸੰ: । ਦੇਖੋ, 'ਬੈਹਣਾ'*] ਬੈਠਣ ਦੀ ਜਗ੍ਹਾ, ਗੱਦੀ, ਸਿੰਘਾਸਣ। ਯਥਾ—*'ਕਿਤੀ ਬੈਹਨਿ ਬੈਹਣੇ ਮੁਚੁ ਵਜਾਇਨਿ ਵਜ' (੫੧੮),* ਕਈ ਸਿੰਘਾਸਨਾਂ ਪਰ ਬੈਠ ਕੇ {ਮੁਚ} ਬਹੁਤ ਵਾਜੇ ਵਜਾ ਗਏ।

**ਹੂਨੜਿਆ** [*ਅ: । ਦੇਖੋ, 'ਬਿਹੂਨ'*] ਬਿਨਾ, ਰਹਿਤ। ਯਥਾ—*'ਨਾਮ ਬਿਹੂਨੜਿਆ ਸੇ ਮਰਨਿ ਵਿਸੂਰਿ ਵਿਸੂਰਿ' (੩੯੭)।*

**ਹਯ** [*ਗੁ: । ਦੇਖੋ, 'ਬੋਹੈ'*] ਸੁਗੰਧਿਤ।

**ਹਿਰੇ** [*ਗੁ: । ਸੰਸਕ੍ਰਿਤ, ਬਧਿਰ। ਪ੍ਰਾਕ੍ਰਿਤ, ਬਹਿਰ। ਹਿੰਦੀ, ਬਹਰਾ*] ਡੋਰਾ, ਬੋਲਾ। ਯਥਾ—*'ਬਹਿਰੇ ਕਰਨ ਅਕਲਿ ਭਈ ਹੋਛੀ'। (੧੧੨੬)*

**ਬਹੋਰਾ**[1] [*ਕ੍ਰਿ: । ਹਿੰਦੀ*] ਫੇਰਿਆ, ਮੋੜਿਆ, ਕੱਠਾ ਕੀਤਾ। ਯਥਾ—*'ਜਨਮ ਜਨਮ ਕੋ ਜਾਤ ਬਹੋਰਾ' (੨੦੪)।*

**ਬਹੋਰੈ**[1] [*ਕ੍ਰਿ: । ਹਿੰਦੀ*] ਮੋੜਿਆ, ਭਾਵ ਸਫਲਾ ਕੀਤਾ। ਯਥਾ—*'ਹਰਿ ਗਇਆ ਬਹੋਰੈ ਬਿਤ' (੧੩੭੩),* ਹਰੀ ਨੇ ਗਿਆ ਹੋਇਆ ਧਨ, ਭਾਵ ਬੀਤ ਗਿਆ ਹੋਇਆ ਮਨੁੱਖਾ ਜਨਮ {ਬਹੋਰੇ} ਮੋੜਿਆ, ਭਾਵ ਸਫਲਾ ਕੀਤਾ।

**ਬਾਹਰ** [*ਅ: । ਸੰਸਕ੍ਰਿਤ, ਵਹਿਸ੍, ਵਹਿਰ = ਬਾਹਰ, ਬਿਨਾ। ਪੰਜਾਬੀ, ਬਾਹਰ*] ੧. ਅੰਦਰ ਤੋਂ ਉਲਟ। ਯਥਾ—*'ਘਰਿ ਬਾਹਰਿ ਤੇਰਾ ਭਰਵਾਸਾ' (੬੭੭)।*

੨. ਅਪ੍ਰਾਪਤ। ਯਥਾ—*'ਜਾਂ ਪਿਰੁ ਬਾਹਰਿ ਤਾਂ ਧਨ ਮਾਹਰਿ' (੯੬੫)।* ਦੇਖੋ, 'ਮਾਹਰਿ'

੩. ਸਿਵਾ, ਬਿਨ, ਜੁਦਾ। ਯਥਾ—*'ਹਰਿ ਤੁਧਹੁ ਬਾਹਰਿ ਕਿਛੁ ਨਹੀ' (੮੫)।*

**ਬਾਹਰੀ** [*ਅ: । ਦੇਖੋ, 'ਬਾਹਰ'*] ਸਿਵਾ, ਜੁਦਾ, ਬਿਨ। ਯਥਾ—*'ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ' (੪੭੫)।*

**ਬਾਹੁਰਿ**[1] [*ਕ੍ਰਿ: ਵਿ: । ਹਿੰਦੀ, ਪੰਜਾਬੀ, ਬਾਹੁੜ*] ਮੁੜ, ਪਰਤ ਕੇ। ਯਥਾ—*'ਓਛੇ ਤਪ ਕਰਿ ਬਾਹੁਰਿ ਐਬੋ' (੬੯੨)।*

**ਬਿਹਾਰੀ** [*ਸੰ: । ਸੰਸਕ੍ਰਿਤ, ਵਿਹਾਰਿਨ੍ = ਖ਼ੁਸ਼ੀ ਮਾਣਨ ਵਾਲਾ, ਆਨੰਦ ਲੈਣ ਵਾਲਾ*] ਭਾਵ ਵਾਹਿਗੁਰੂ। ਯਥਾ—*'ਸੀਤਲਾ ਤੇ ਰਖਿਆ ਬਿਹਾਰੀ' (੨੦੦)।*

**ਬਹੁਰੀਆ** [*ਸੰ: । ਦੇਖੋ, 'ਬਹੂ'। ਰੀਆ, ਨਿਮ੍ਰਤਾਵਾਚੀ ਹਿੰਦੀ ਪ੍ਰਤੇ*] ਨੂੰਹ, ਬਹੂ। ਯਥਾ—*'ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ' (੪੮੪),* ਕਬੀਰ ਜੀ ਛੋਟੀ ਨੂੰਹ ਨੂੰ ਸੰਤਾਂ ਕੋਲੋਂ ਘੁੰਡ ਤੋਂ ਬੰਦ ਕਰਦੇ ਹਨ। ਦੇਖੋ, 'ਗਉਹਰ'

**ਬਹੁ ਰੂਪੀਆ** [*ਗੁ: । ਸੰਸਕ੍ਰਿਤ, ਬਹੁ, ਰੂਪ + ਇਆ, ਪੰਜਾਬੀ ਪ੍ਰਤੇ*] ਕਈ ਤਰ੍ਹਾਂ ਦੇ ਰੂਪ ਵਟਾਉਣ ਵਾਲਾ, ਨਕਲੀਆ। ਯਥਾ—*'ਸਰਬ ਸਾਸਤ੍ਰ ਬਹੁ ਰੂਪੀਆ' (੧੨੯੨),* ਕਈ ਤਰ੍ਹਾਂ ਦੇ ਵਖੋ ਵੱਖ ਉਪਦੇਸ਼ ਕਰਨ ਕਰਕੇ ਸ਼ਾਸਤ੍ਰ ਮਾਨੋਂ ਨਕਲੀਏ ਹਨ।

**ਬਹਲ** [*ਸੰ: । ਸੰਸਕ੍ਰਿਤ, ਵਹਨ = ਕਿਸੇ ਪ੍ਰਕਾਰ ਦੀ ਗੱਡੀ। ਪੰਜਾਬੀ, ਬਹਲ*] ੧. ਰਥ ਦੀ ਕਿਸਮ ਦੀ ਇਕ ਗੱਡੀ ਜੋ ਦੋ ਬੈਲ ਖਿੱਚਦੇ ਹਨ, ਅਸਵਾਰੀਆਂ ਲੈ ਜਾਣ ਦੇ ਕੰਮ ਆਉਂਦੀ ਹੈ।

੨. ਆਸ੍ਰਯ।

੩. [*ਸੰਸਕ੍ਰਿਤ, ਬਹਲ*] ਤੁਲਹਾ। ਯਥਾ—*'ਪ੍ਰਾਨ ਮਨੁ ਧਨੁ ਸੰਤ ਬਹਲ' (੯੮੭),* ਪ੍ਰਾਣ ਮਨ ਅਰ ਧਨ ਸੰਤਾਂ ਦੀ ਗੱਡੀ ਹੈ, ਭਾਵ ਸੰਤਾਂ ਦੇ ਚਰਨ ਧਾਰਨ ਕੀਤੇ ਹੋਏ ਹਨ।

**ਬਹਲੇ** [*ਗੁ: । ਸੰਸਕ੍ਰਿਤ, ਵਹਲ = ਬਹੁਤੇ। ਪੁ: ਪੰਜਾਬੀ, ਬਹਲੇ। ਨ: ਪੰਜਾਬੀ, ਬਾਹਲੇ*] ਬਹੁਤੇ। ਯਥਾ—*'ਉਦਰੈ ਕਾਰਨਿ ਆਪਣੇ ਬਹਲੇ ਭੇਖ ਕਰੇਨਿ' (੯੪੯)।*

**ਬਹਾਲੀ** [*ਕ੍ਰਿ: । ਪੰਜਾਬੀ, ਬਹਾਲਨਾ ਦਾ ਭੂਤਕਾਲ*] ਬਿਠਾਈ।

---

[1] ਸੰਸਕ੍ਰਿਤ ਦ੍ਵਿ—ਦਾ—ਵ ਰਹਿ ਗਿਆ ਤੇ ਸਪਤ ਦਾ 'ਸਤੁਰ' ਰਹਿ ਗਿਆ, ਮਿਲ ਕੇ ਬਣਿਆ ਵਸੱਤੁਰ। ਸ—ਹ ਵਿਚ ਬਦਲਿਆ = ਵਹਤੁਰ, ਸੱਤਰ ਬਹੱਤਰ ਮੁਹਾਵਰੇ ਵਿਚ 'ਬਹੁਤ' ਲਈ ਬੋਲ ਲੈਂਦੇ ਹਨ।

[1] ਇਹਨਾਂ ਦਾ ਮੂਲ ਪ੍ਰਾਕ੍ਰਿਤ ਪਦ ਪਹੋਲਨ ਜਾਪਦਾ ਹੈ, ਜਿਸ ਦੇ ਅਰਥ ਹਨ ਉਲਟਣਾ, ਮੁੜਨਾ।

ਯਥਾ—'ਧਰਮ ਕਲਾ ਹਰਿ ਬੰਧਿ ਬਹਾਲੀ' (੩੯੬)।

**ਬਹੁਲੋ** [ਗੁ: । ਦੇਖੋ, 'ਬਹਲੋ'] ਬਹੁਤ। ਯਥਾ—'ਸੁਭੰਤ ਤੁਯੰ ਅਚੁਤ ਗੁਣਗੵੰ ਪੂਰਨੰ ਬਹੁਲੋ ਕ੍ਰਿਪਾਲਾ' (੧੩੫੪), ਆਤਮਾ ਦੇ ਵਿਸ਼ੇਖਣ ਹਨ ਕਿ ਉਹ ਬਹੁਲਤਾ ਕਰਕੇ ਕ੍ਰਿਪਾਲ ਹੈ।

**ਬਿਹਾਲ** [ਗੁ: । ਫ਼ਾਰਸੀ, ਬੇਹਾਲ] ਬੁਰੇ ਹਾਲ ਵਿਚ, ਘਬਰਾ ਵਿਚ, ਦੁਖੀ। ਯਥਾ—'ਘਬੁਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ' (੧੩੬੪), ਭਾਵ ਘਰ ਦਾ ਦਰਬ ਸੜ ਜਾਣ ਨਾਲ ਪ੍ਰੇਮੀ ਦੁਖੀ ਨਹੀਂ ਹੁੰਦੇ, ਪ੍ਰੇਮ ਦੇ ਥੋੜ੍ਹੇ ਜਿਹੇ ਵਿਯੋਗ ਨਾਲ ਦੁਖੀ ਹੋ ਜਾਂਦੇ ਹਨ।

**ਬੋਹਲ** [ਸੰ: । ਪੰਜਾਬੀ] ਖਲਵਾੜਾ। ਯਥਾ—'ਹਰਿ ਬੋਹਲ ਬਖਸ ਜਮਾਇ ਜੀਉ' (੭੩), ਹਰੀ ਦੀ ਬਖ਼ਸ਼ੀਸ਼ ਦਾ ਬੋਹਲ ਜੰਮਿਆ ਹੈ।

**ਬਿਹਾਲਿਆ** [ਗੁ: । ਫ਼ਾਰਸੀ, ਬੇ ਹਾਲ; ਇਆ, ਪੰਜਾਬੀ ਪ੍ਰਤੇ] ਦੁਖੀ। ਯਥਾ—'ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ'। (੧੩੬੨)

**ਬਾਹੁ ਲੁਡਾਈਐ** [ਕ੍ਰਿ: । ਦੇਖੋ, 'ਬਾਹ'। ਲੁਡਾਈਐ]

੧. ਬੇ-ਪਰਵਾਹ ਹੋ ਕੇ ਵਿਰੀਏ।

੨. ਪੂਰਣ ਪ੍ਰਸੰਨਤਾ ਵਿਚ ਲੁਡੀ ਪਾਈਏ, ਭਾਵ ਅਨੰਦ ਕਰੀਏ। ਦੇਖੋ, 'ਲੁਡਾਈਏ'

**ਬਿਹਾਵੈ** [ਕ੍ਰਿ: । ਦੇਖੋ, 'ਬਹਤੀ'] ਬੀਤਦੀ ਹੈ, ਬੀਤੇ। ਯਥਾ—'ਸੰਤ ਬਿਹਾਵੈ ਹਰਿ ਜਸੁ ਗਾਵਤ' (੯੧੪)।

**ਬਿਹਾਵਥ** [ਕ੍ਰਿ: । ਦੇਖੋ, 'ਬਹਤੀ'। ਵਿਹਾਵਣਾ ਤੋਂ, ਥ ਪ੍ਰਤੇ ਦੇਸ਼ ਭਾਸ਼ਾ ਦਾ] ਬਿਤੀਤ ਕਰਦਾ ਹੈ। ਯਥਾ—'ਧਰਣੀ ਧਰੁ ਤਿਆਗਿ ਨੀਚ ਕੁਲ ਸੇਵਹਿ ਹਉ ਹਉ ਕਰਤ ਬਿਹਾਵਥ' (੧੦੦੧)।

**ਬਾਹੜੀ** [ਸੰ: । ਦੇਖੋ, 'ਬਾਹ'। ੜੀ, ਪ੍ਰਤੇ] ਬਾਂਹ। ਯਥਾ—'ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ' (੯੨), ਹੇ ਮੇਰੇ ਪਰਮੇਸ਼ਰ! ਬਾਂਹ {ਵਲਾਇ} ਵਲੇਟ ਕੇ (ਭਾਵ ਗਲਵਕੜੀ ਪਾ ਕੇ) ਮਿਲ।

**ਬਾਹੁੜ** [ਅ: । ਦੇਖੋ, 'ਬਾਹੁਰਿ'] ਫਿਰ, ਮੁੜ ਕੇ। ਯਥਾ—'ਹਉ ਬਾਹੁੜਿ ਛਿੰਝ ਨ ਨਚਊ' (੭੪)।

**ਬਹੋੜ** ਦੇਖੋ, 'ਬਹੋਰਾ'

**ਬਾਹੜੀਆਂ** [ਸੰ: । ਸੰਸਕ੍ਰਿਤ, ਬਾਹੁ। ੜੀਆ, ਨਿੰਮ੍ਰਵਾਚੀ ਪੰਜਾਬੀ ਪ੍ਰਤੇ] ਬਾਹਾਂ। ਯਥਾ—'ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ' (੪੮੮)।

**ਬਾਹੜੀਆਹਾ** [ਸੰ: । ਦੇਖੋ, ਉਪਰਲਾ ਪਦ] ਬਾਹਾਂ। ਯਥਾ—'ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ'[੧] (੫੫੮)।

**ਬਾਹੁੜਿਓ** [ਕ੍ਰਿ: । ਪ੍ਰਾਕ੍ਰਿਤ, ਪਹੋਲਨ = ਮੁੜਨਾ। ਪੰਜਾਬੀ, ਬਾਹੁੜਨਾ = ਮੁੜ ਕੇ ਆਉਣਾ] ਆਇਆ, ਮਿਲਿਆ। ਯਥਾ—'ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ' (੧੩੮੨)।

**ਬਕਿ** [ਕ੍ਰਿ: । ਸੰਸਕ੍ਰਿਤ, ਧਾਤੂ ਵਚ੍ ਤੋਂ ਵਾਕਜ = ਜੋ ਕਿਹਾ ਜਾਏ। ਪੁ: ਪੰਜਾਬੀ, ਬਕਣਾ = ਕਹਿਣਾ[੨]। ਨ: ਪੰਜਾਬੀ, ਬਕਣਾ = ਬ੍ਰਿਥਾ ਬੋਲਣਾ] ੧. ਕਹਿ ਕੇ। ਯਥਾ—'ਬਕਤੈ ਬਕਿ ਸਬਦੁ ਸੁਨਾਇਆ' (੯੭੨

੨. [ਸੰ: । ਸੰਸਕ੍ਰਿਤ, ਵਕ] ਬਗਲਾ, ਪੰਛੀ।

੩. ਫਿੱਕੇ, ਬੇਸੁਆਦੇ। ਦੇਖੋ, 'ਬਕਬਕੇ'

**ਬਕੈ** [ਕ੍ਰਿ: । ਦੇਖੋ, 'ਬਕਿ'] ਬੋਲਣਾ, ਬਕਨਾ = ਆਪੂੰ ਬੋਲਣਾ ਬੋਲਣਾ = ਦੂਸਰੇ ਦੇ ਬੁਲਾਇਆਂ ਬੋਲਣਾ। ਯਥਾ—'ਬਕੈ ਨ ਬੋਲੈ' (੪੧੧

**ਬਾਕੀ** [ਸੰ: । ਫ਼ਾਰਸੀ, ਬਾਕ਼ੀ] ਬਚਿਆ ਹੋਇਆ, ਲੈਣ ਦੇਣ ਦ ਹਿਸਾਬ ਕਰਦਿਆਂ ਜੋ ਦੋਵੇਂ ਜੋੜ ਕਰਕੇ ਕਿਸੇ ਦੇ ਜ਼ਿੰਮੇ ਦੇਣ ਨਿਕਲੇ ਉਹ ਬਾਕੀ। ਯਥਾ—'ਧਰਮਰਾਇ ਕਾ ਦਫਤਰੁ ਸੋਧਿਅ ਬਾਕੀ ਰਿਜਮ ਨ ਕਾਈ' (੭੯੩), ਭਾਵ ਬਾਕੀ ਦੇਣਾ ਜ਼ਿੰਮੇ ਕੁ ਨਾ ਨਿਕਲਿਆ। ਤਥਾ—'ਬਾਕੀ ਵਾਲਾ ਤਲਬੀਐ' (੭੫੧ ਭਾਵ ਦੇਣਦਾਰ ਨੂੰ ਬੁਲਾਈਦਾ ਹੈ। ਤਥਾ—'ਤਜਿ ਅਭਿਮਾ ਛੁਟੈ ਤੇਰੀ ਬਾਕੀ' (੨੫੯), ਜੋ ਤੇਰੇ ਜ਼ਿੰਮੇ ਦੇਣਾ ਹੈ ਭਾਵ ਪਾ ਜੋ ਤੇਰੇ ਛੁਟਦੇ ਨਹੀਂ।

**ਬੁਕ** [ਕ੍ਰਿ: । ਸੰਸਕ੍ਰਿਤ, ਬੁਕ੍ਕਨੰ। ਧਾਤੂ, ਬੁਕ੍ = ਭੌਂਕਣਾ। ਪੰਜਾਬ ਬੁੱਕਣਾ = ਜਾਨਵਰਾਂ ਦਾ ਹੰਕਾਰ ਵਿਚ ਜ਼ੋਰ ਨਾਲ ਅਵਾ ਕਰਨਾ] ਚਿੰਘਾੜ ਕੇ, ਅਵਾਜ਼ ਕੱਢ ਕੇ। ਯਥਾ—'ਅੰਧਾ ਕਿਸ ਬੁਕਿ ਸੁਣਾਵੈ' (੧੨੮੬)।

**ਬੰਕਾ/ਬੰਕੇ** [ਗੁ: । ਸੰਸਕ੍ਰਿਤ, ਬੰਕ = ਟੇਢ। ਆ, ਪੰਜਾਬੀ ਪ੍ਰਤੇ, ਬੰਕ ਬਾਂਕਾ[੧]] ੧. ਬਾਂਕੇ (ਦੀ) ਮੁਰਾਦ ਸੋਹਣੇ ਤ੍ਰਿਖੇ ਸਜੇ ਫਬੇ ਘੋੜੇ ਹੈ, ਅੰਤ੍ਰੀਵ ਅਰਥ ਸਰੀਰ ਬੀ ਲੈਂਦੇ ਹਨ। ਯਥਾ—'ਕਮਰਿ ਕਟਾ ਬੰਕੁੜਾ ਬੰਕੇ ਕਾ ਅਸਵਾਰੁ' (੯੫੬), ਸਰੀਰ ਰੂਪੀ ਘੋੜੇ ਅਸਵਾਰ ਹੈ ਤੇ ਕਮਰ ਵਿਖੇ {ਕਟਾਰਾ} ਖੰਜਰ, ਗਿਆਤ ਦਾ ਸੋਹਣਾ ਬੱਧਾ ਹੋਇਆ ਹੈ, (ਅਗਲੀ ਤੁਕ ਦਾ ਅਰਥ) ਪਰ ਹੰਕ ਨਾ ਕਰ, ਮਤਾਂ ਸਿਰ ਭਾਰ ਡਿਗ ਪਵੇਂ। ੨. ਸਜਿਆ, ਫਬਿਅ ਸੁੰਦਰ। ਯਥਾ—'ਅੰਤਰ ਘਰ ਬੰਕੇ ਥਾਨੁ ਸੁਹਾਇਆ' (੧੦੬੬ ਤਥਾ—'ਸੋਹੇ ਬੰਕ ਦੁਆਰ' (੮੪੭)। ੩. ਛੈਲਾ, ਭਾਵ ਸੋਹ ਪਤੀ। ਯਥਾ—'ਜਿਨੑ ਕੇ ਬੰਕੇ ਘਰੀ ਨ ਆਇਆ' (੪੧੮)

**ਬਿਕਾਇ** [ਕ੍ਰਿ: । ਸੰਸਕ੍ਰਿਤ, ਵਿਕ੍ਰਯ। ਪੰਜਾਬੀ, ਵਿਕਣਾ। ਹਿੰ ਬਿਕਨਾ] ਵਿਕਦਾ ਹੈ, ਵੇਚਿਆ ਜਾਂਦਾ ਹੈ। ਯਥਾ—'ਹੀਰਾ ਹ ਬਿਕਾਇ' (੧੩੭੨)।

**ਬਕਉ** [ਕ੍ਰਿ: । ਦੇਖੋ, 'ਬਕਿ'] ਬੋਲਾਂ। ਯਥਾ—'ਅਧਿਕ ਬਕਉ ਤ ਲਿਵ ਰਹੀਆ' (੧੩੩੦)।

**ਬਿਕਟ** [ਗੁ: । ਸੰਸਕ੍ਰਿਤ, ਵਿਕਟ] ਔਖਾ, ਕਠਨ, ਕਰੜਾ, ਕਠੋ ਯਥਾ—'ਮਹਾ ਬਿਕਟ ਜਮ ਭਇਆ' (੪੭)।

**ਬੈਕੁੰਠ** [ਸੰ: । ਸੰਸਕ੍ਰਿਤ, ਵੈਕੁੰਠ। ਵੈ + ਕੁਣ੍ਠ (= ਤਬਾਹੀ) = ਜਿਸ ਤਬਾਹੀ ਨ ਹੋਵੇ]

੧. ਸੁਰਗ[੨], ਬਹਿਸ਼ਤ। ਯਥਾ—'ਚਲੁ ਰੇ ਬੈਕੁੰਠ ਤੁਝਹਿ ਲੇ ਤਾਰ (੩

---

੧. ਇਹੋ ਖ਼ਿਆਲ ਫ਼ਾਰਸੀ ਦੀ ਕਵਿਤ੍ਰੀ ਜ਼ੇਬੁਨਿਸਾ ਨੇ ਇਕ ਸਦੀ ਤੋਂ ਵਧੀਕ ਅਰਸੇ ਬਾਅਦ ਫ਼ਾਰਸੀ ਵਿਚ ਐਉਂ ਪ੍ਰਗਟ ਕੀਤਾ ਹੈ—ਬਿਸ਼ਕਨਦ ਦਸਤੇ ਕਿ ਖ਼ੁਮ ਦਰ ਗਰਦਨੇ ਯਾਰੇ ਨ ਸ਼ੁਦ।

੨. ਪੁਰਾਤਨ ਜਨਮ ਸਾਖੀਆਂ ਵਿਚ ਭੀ ਲਿਖਿਆ ਹੈ—'ਬਕ ਖੜਾ ਹੋਇਆ' ☛ ਮਤਲਬ ਹੈ ਬੋਲਿਆ, ਤਦੋਂ ਬਕਣਾ ਦਾ ਅਰਥ ਕੇਵਲ ਬੋਲਣਾ ਸੀ ਇਸ ਦੇ ਅਰਥ—ਬਕਵਾਸ ਕਰਨਾ—ਨਹੀਂ ਸੇ।

੧. ਪੰਜਾਬੀ ਵਿਚ ਬਣੇ, ਠਣੇ, ਛੈਲੇ, ਆਦਮੀ ਨੂੰ ਵੀ ਬਾਂਕਾ ਕਹਿੰਦੇ

੨. ਵਿਸ਼ਨੂੰ ਦੇ ਲੋਕ ਨੂੰ ਬੀ ਬੈਕੁੰਠ ਆਖਦੇ ਹਨ।

੨. ਉਹ ਸੁਖ ਦਾ ਅਸਥਾਨ ਜਿਸ ਦਾ ਨਾਸ਼ ਨਹੀਂ, ਮਹਾਂ ਅਨੰਦ-ਦਾਇਕ ਥਾਉਂ ਯਾ ਅਵਸਥਾ। ਯਥਾ—*'ਸਾਧ ਸੰਗਤਿ ਬੈਕੁੰਠੈ ਆਹਿ'(੩੨੫)*, ਤਥਾ—*'ਬੈਕੁੰਠ ਨਗਰੁ ਜਹਾ ਸੰਤ ਵਾਸਾ'(੭੪੨)*।

**ਬਕਤੈ** [*ਸੰ: । ਸੰਸਕ੍ਰਿਤ, ਵਕ੍ਤ੍ਰਾ। ਦੇਖੋ, 'ਬਕਿ'*] ਕਹਿਣ ਵਾਲੇ ਨੇ, ਭਾਵ ਗੁਰਾਂ ਨੇ। ਯਥਾ—*'ਬਕਤੈ ਬਕਿ ਸਬਦੁ ਸੁਨਾਇਆ'(੬੭੨)*, ਭਾਵ ਗੁਰਾਂ ਨੇ ਕਹਿ ਕਹਿ ਉਪਦੇਸ਼ ਸੁਣਾਇਆ ਹੈ।

**ਬਕੀਤਾ** [*ਸੰ: । ਸੰਸਕ੍ਰਿਤ, ਵਕ੍ਤਾ। ਪ੍ਰ: ਪੰਜਾਬੀ, ਬਕਤਾ, ਬਕੀਤਾ*] ਵਕਤਾ, ਬੋਲਣਹਾਰ। ਦੇਖੋ, 'ਚਤਰ ਬਕੀਤਾ'

**ਬਕਨ** [*ਕ੍ਰਿ: । ਦੇਖੋ, 'ਬਕਿ'*] ਕਹਿਣ ਤੋਂ। ਯਥਾ—*'ਬਕਨ ਕਥਨ ਰਹਤਾ' (੪੯੮)*, ਬਾਤਾਂ ਕਹਿਣ ਤੇ ਕਥਾ ਕਰਨ ਤੋਂ ਰਹਿਤ।

**ਬਕਾਨੋ** [*ਕ੍ਰਿ: । ਦੇਖੋ, 'ਬਿਕਾਇ'*] ਵਿਕਿਆ, ਵਿਕ ਗਿਆ, ਖ਼ਰੀਦਿਆ ਗਿਆ। ਯਥਾ—*'ਗੁਰ ਬਚਨਿ ਬਿਕਾਨੋ ਹਟਿ ਹਾਟ' (੯੮੬)*, (ਸੰਸਾਰ ਤੋਂ) ਹਟ ਕੇ ਗੁਰਾਂ ਦੇ ਬਚਨ ਕਰ ਕੇ ਸਤਿਸੰਗ ਹਟ ਤੇ ਵਿਕਿਆ।

**ਬਕਿਬੋ** [*ਕ੍ਰਿ: । ਦੇਖੋ, 'ਬਕਿ'। ਬੋ, ਦੇਸ਼ ਭਾਸ਼ਾ ਦਾ ਪ੍ਰਤੇ*] ਕਹਿੰਦਾ ਹੈ। ਯਥਾ—*'ਕਾਜੀ ਬਕਿਬੋ ਹਸਤੀ ਤੋਰੁ' (੮੭੦)*।

**ਬਕਬਾਈ** [*ਸੰ: । ਦੇਖੋ, 'ਬਕਿ'। ਪੰਜਾਬੀ, ਵਾਈ। ਫ਼ਾਰਸੀ, ਹਵਾ ਤੋਂ। ਹਵਾ ਨਾਲ ਗੱਲਾਂ ਕਰਨੀਆਂ ਯਾ ਹਿੰਦੀ, ਬਕਵਾਦ, ਬਕਵਾਸ*] ਵਿਅਰਥ ਬੋਲਣਾ। ਯਥਾ—*'ਜਾਕੈ ਬਰਤੁ ਨਾਹੀ ਨੇਮੁ ਨਾਹੀ ਨਾਹੀ ਬਕਬਾਈ' (੧੩੨੮)*।

**ਬਕਬਾਇਆ** [*ਸੰ: । ਦੇਖੋ, 'ਬਕਬਾਈ'*] ਵਿਅਰਥ ਬੋਲ, ਬਕਵਾਸ। ਯਥਾ—*'ਬਿਸਰਿ ਗਏ ਬਕਬਾਇਆ' (੧੦੦੩)*।

**ਬਕਬਕੇ**[੧] [*ਗੁ: । ਪੰਜਾਬੀ*] ਬੇ-ਸੁਆਦੇ, ਬੇ-ਰਸ। ਯਥਾ—*'ਫਲ ਫਿਕੇ ਫੁਲ ਬਕਬਕੇ' (੪੭੦)*।

**ਬਿਕਾਰ** [*ਸੰ: । ਸੰਸਕ੍ਰਿਤ, ਵਿਕਾਰ*]

੧. ਕੁਦਰਤੀ (ਸੁਭਾਵਕ) ਹਾਲਤ ਤੋਂ ਬਦਲ ਕੇ ਹੋਰ ਹਾਲਤ ਵਿਚ ਪ੍ਰਵੇਸ਼।

੨. ਵਿਗਾੜ।

੩. ਸੇਹਤ ਤੋਂ ਵਟਾਉ, ਭਾਵ ਬੀਮਾਰੀ, ਆਤਮਾ ਦੀ ਸੁਭਾਵਕ ਅਡੋਲਤਾ ਤੋਂ ਨੀਵੇਂ ਵਲਵਲੇ ਵਿਚ, ਕਾਮ ਆਦਿ ਰਸਾਂ ਵਿਚ ਆਉਣ ਦੀ ਹਾਲਤ।

੪. ਪਾਪ, ਬੁਰੇ ਕੰਮ।

੫. ਪਾਪਾਂ ਯਾ ਬੁਰੇ ਕੰਮਾਂ ਦੀ ਇਛਿਆ। ਯਥਾ—*'ਲਾਲਚ ਝੂਠ ਬਿਕਾਰ ਮੋਹ' (੨੫੨)*। ਦੇਖੋ, 'ਵਿਕਾਰ'

**ਬੇਕਾਰ** [*ਗੁ: । ਫ਼ਾਰਸੀ*] ੧. ਨਿਕੰਮਾ।

੨. [*ਸੰ:*] ਵਿਗਾੜ। ਦੇਖੋ, 'ਬਿਕਾਰ'

**ਬੇਕਾਰਾ** [*ਸੰ: । ਸੰਸਕ੍ਰਿਤ, ਵਿਕਾਰ, ਆ ਪੰਜਾਬੀ ਪ੍ਰਤੇ*] ਵਿਕਾਰਾਂ ਵਿਚ। ਯਥਾ—*'ਗੁਰ ਬਿਨੁ ਉਰਝਿ ਮਰਹਿ ਬੇਕਾਰਾ' (੧੦੨੬)*।

**ਬੇਕਾਰੀ** [*ਸੰ: । ਦੇਖੋ, 'ਬਿਕਾਰ'*] ਵਿਕਾਰਾਂ ਵਿਚ।

**ਬਕਰੀਦਿ** [*ਸੰ: । ਅਰਬੀ, ਬ਼ਕਰ = ਬੈਲ। ਈਦ = ਖ਼ੁਸ਼ੀ ਦਾ ਦਿਨ*] ਇਬਰਾਹੀਮ ਦੇ ਰੱਬ ਨੂੰ ਪੁਤ ਦੀ ਕੁਰਬਾਨੀ ਦੇਣ ਲਈ ਤਿਆਰ ਹੋਣ ਦੀ ਯਾਦਗਾਰ ਵਿਚ ਜੋ ਈਦ ਮਨਾਈ ਜਾਂਦੀ ਹੈ, ਮੁਸਲਮਾਨ ਲੋਕ ਇਸ ਦਿਨ ਗਊ ਬੈਲ ਦੀ ਕੁਰਬਾਨੀ ਦੇਣੀ ਸਫਲ ਸਮਝਦੇ ਹਨ। ਯਥਾ—*'ਜਾਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ' (੧੨੯੩)*।

**ਬਿਕ੍ਰਦਾ** [*ਕ੍ਰਿ: । ਸੰਸਕ੍ਰਿਤ, ਵਿਕ੍ਰਯ। ਪ੍ਰ: ਪੰਜਾਬੀ, ਕਿਰਿਆ, ਵਿਕ੍ਰਣਾ*] ਵੇਚਦਾ ਹੈ। ਯਥਾ—*'ਮਨਮੁਖ ਬਿਦਿਆ ਬਿਕ੍ਰਦਾ'। (੯੩੮)*

**ਬਿਕਰਾਲ** [*ਗੁ: । ਸੰਸਕ੍ਰਿਤ, ਵਿਕਰਾਲ*] ਭਿਆਨਕ, ਡਰਾਉਣਾ। ਯਥਾ—*'ਪੰਚ ਦੂਤ ਭਾਗੇ ਬਿਕਰਾਲ' (੮੬੬)*, ਤਥਾ—*'ਜਟਾ ਬਿਕਟ ਬਿਕਰਾਲ ਸਰੂਪੀ' (੧੦੨੧)*।

**ਬਿਕਲ** [*ਗੁ: । ਸੰਸਕ੍ਰਿਤ, ਵਿਕਲ*] ਵਿਆਕੁਲ, ਘਬਰਾਇਆ, ਥਿੜਕਨ ਵਾਲੀ ਹਾਲਤ। ਯਥਾ—*'ਬਿਚਰਤ ਬਿਕਲ ਬਡੌ ਅਭਿਮਾਨੀ'(੧੩੮੭)*, ਭਾਵ ਹੰਕਾਰੀ ਆਦਮੀ ਵਿਆਕੁਲ ਚਿਤ ਹੋ ਕੇ ਫਿਰਦਾ ਹੈ।

**ਬਿਕਾਲ** [*ਸੰ: । ਸੰਸਕ੍ਰਿਤ, ਕਾਲ = ਸਮਾਂ, ਮੌਤ। ਵਿਕਾਲ = ਮੌਤ ਦੇ ਉਲਟ, ਭਾਵ ਜਨਮ*] ਜਨਮ। ਯਥਾ—*'ਕਾਲੁ ਬਿਕਾਲੁ ਭਏ ਦੇਵਾਨੇ' (੭੬੪)*, ਉਹਨਾਂ ਦੇ (ਕਾਲੁ) ਮਰਨ ਤੋਂ (ਬਿਕਾਲੁ) ਜਨਮ, ਸੌਦਾਈ ਹੋ ਗਏ ਹਨ ਭਾਵ ਉਹਨਾਂ ਨੂੰ ਮਾਰ ਨਹੀਂ ਸਕਦੇ।

**ਬੰਕੁੜਾ** [*ਗੁ: । ਸੰਸਕ੍ਰਿਤ, ਵੰਕ*] ਸੁੰਦਰ। ਯਥਾ—*'ਕਮਰਿ ਕਟਾਰਾ ਬੰਕੁੜਾ' (੯੫੬)*। ਦੇਖੋ, 'ਬੰਕੇ'

**ਬਿਖ** [*ਸੰ: । ਸੰਸਕ੍ਰਿਤ, ਵਿਸ਼*] ੧. ਜ਼ਹਿਰ, ਮਹੁਰਾ। ਯਥਾ—*'ਦੁਸਟ ਮੁਏ ਬਿਖੁ ਖਾਈ ਰੀ ਮਾਈ' (੧੨੬੯)*, ਬਿਖ ਫੈਲ = ਵਿਹੁ ਵਾਂਙ ਮਾਰਨ ਵਾਲੇ ਕੰਮ।

੨. ਜ਼ਹਿਰ ਦਾ ਫੈਲਾਉ। ਯਥਾ—*'ਹਉਮੈ ਬਿਖੁ ਮਨੁ ਮੋਹਿਆ' (੧੨੬੦)*, ਬਿਖ ਮਾਇਆ = ਵਿਹੁ ਰੂਪ ਮਾਇਆ। ਤਥਾ—*'ਬਿਖੁ ਮਾਇਆ ਮਹਿ ਨਾ ਓਇ ਖਪਤੇ' (੨੫੭)*।

੩. [*ਸੰ: । ਸੰਸਕ੍ਰਿਤ, ਵਿਸ਼ਯ*] ਵਿਸ਼ਯ। ਯਥਾ—*'ਬਿਖੁ ਮਾਇਆ ਕਰੰਗਿ ਲਗਾਵੈ ਗੋ' (੧੩੧੧)*, ਲੋਭ ਦੀ ਲਹਿਰ (ਮਾਨੋਂ) ਕੁੱਤੇ ਦੀ ਸੰਗਤ ਹੈ (ਇਹ) ਮਾੜਿਆਂ (ਕ੍ਰਿਤਾਂ) ਵਿਖਿਆਂ ਵਿਚ ਲਾ ਦੇਊ। ਬਿਖ ਪਦ ਵਿਖਯ ਦੇ ਸੰਖੇਪ ਰੂਪ ਵਿਚ ਅਨੇਕ ਸੰਬੰਧਾਂ ਵਿਚ ਆਇਆ ਹੈ। ਤਥਾ—*'ਬਿਖੁ ਭੂਲੇ' (੧੦੧੬)*, ਵਿਸ਼ਿਆਂ ਵਿਚ (ਲੱਗ ਕੇ) ਭੁੱਲ ਗਏ ਹਨ (ਆਪਣੇ ਮੂਲ ਨੂੰ)। ਤਥਾ—*'ਬਿਖੁ ਭੂਲੇ ਲੇਖਾਰੀ' (੧੦੧੬)*, ਬਿਖ ਬੋਹਿਥਾ = ਵਿਸ਼ਿਆਂ ਦਾ ਬੇੜਾ। ਤਥਾ—*'ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ' (੧੦੦੯)*, ਬਿਖ ਰਸਹ = ਵਿਸ਼ਿਆਂ ਦੇ ਰਸ। ਤਥਾ—*'ਬਿਸਰੇ ਸਭਿ ਬਿਖ ਰਸਹੁ' (੪੦੦)*।

**ਬੀਖੁ** [*ਸੰ: । ਸੰਸਕ੍ਰਿਤ, ਵ੍ਰਿਕਸ਼ = ਬੂਟਾ। ਦੇਸ਼ ਭਾਸ਼ਾ, ਬੀਖੁ, ਬੀਖੈ। ਪੰਜਾਬੀ, ਬ੍ਰਿਛ, ਬਿਰਛ*] ਬ੍ਰਿਛ, ਬੂਟਾ, ਰੁੱਖ। ਦੇਖੋ, 'ਬਾਵਨ'

**ਬਿਖੇ/ਬਿਖੈ** [*ਸੰ: । ਸੰਸਕ੍ਰਿਤ, ਵਿਸ਼ਯ:*] ੧. ਸ਼ਬਦ, ਸਪਰਸ਼, ਰੂਪ, ਰਸ, ਗੰਧ ਇਨ੍ਹਾਂ ਪੰਜਾਂ ਨੂੰ ਵਿਸ਼ਯ ਯਾ ਬਿਖਯ ਕਹਿੰਦੇ ਹਨ। ਕਾਮ ਆਦਿ ਵਿਕਾਰਾਂ ਨੂੰ ਬੀ ਵਿਖਯ ਕਹਿੰਦੇ ਹਨ। ਯਥਾ—*'ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ' (੮੦੨)*, ਤਥਾ—*'ਬਿਖੈ ਬਿਖੈ ਕੀ ਬਾਸਨਾ' (੮੫੫)*। ਦੇਖੋ, 'ਬਿਖੈ ਬਾਚ', 'ਬਿਖੈ ਰਾਜ'

੨. ਕਿਸੇ ਦੇ ਸੰਬੰਧ ਵਿਚ।

---

੧. ਸੰਸਕ੍ਰਿਤ, ਅਪਕ੍ਵ = ਨਾ ਪੱਕੇ ਫਲ ਦਾ ਜੋ ਸੁਆਦ ਹੁੰਦਾ ਹੈ। ਨਾ ਮਿਠਾ, ਨਾ ਖੱਟਾ, ਨਾ ਕੌੜਾ, ਸੋ ਬਕਬਕਾ। ਅਪੱਕ ਤੋਂ ਬਕਬਕ ਬਣਿਆ ਜਾਪਦਾ ਹੈ।

੩. [ਅ: ] ਵਿਚ, ਵਿਖੇ।

੪. [ਸੰ: । ਸੰਸਕ੍ਰਿਤ, ਵਿਖ। ਹਿੰਦੀ, ਬਿਖ। ਪੰਜਾਬੀ, ਵਿਸ] ਵਿਹੁ ਨੂੰ। ਯਥਾ—*'ਬਿਸੁ ਕੀ ਬਿਖੈ ਨਿਵਾਰਣੁ' (੧੩੯੭)।*

**ਬਿਖੁ** [*ਸੰ: । ਦੇਖੋ, 'ਬਿਖੈ'। ਉ ਨਿੰਮ੍ਰਵਾਚੀ ਪ੍ਰਤੇ, ਪੰਜਾਬੀ*] ਵਿਹੁ। ਯਥਾ—*'ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੁ ਸਮਾਨ' (੮੧੧)।*

**ਬੀਖੇ** [*ਸੰ: । ਦੇਖੋ, 'ਬੀਖੂ'*] ਬ੍ਰਿਛ। ਯਥਾ—*'ਬਾਨੈ ਬੀਖੇ' (੧੩੫੧)।* ਦੇਖੋ, 'ਬਾਵਨ'

**ਬਿਖਿਆ**[1] [*ਸੰ: । ਦੇਖੋ, 'ਬਿਖੈ'*] ਸ਼ਬਦ, ਸਪਰਸ਼ ਆਦਿਕ ਵਿਖਯ। ਕਾਮ ਆਦਿ ਵਿਕਾਰਾਂ ਨੂੰ ਬੀ ਵਿਖਯ ਕਹਿੰਦੇ ਹਨ। ਯਥਾ—*'ਬਿਖਿਆ ਸਗਲੀ ਛਾਰੁ' (੨੮੮),* ਸਾਰੇ ਵਿਖਯ ਸੁਆਹ ਰੂਪ ਹਨ ਭਾਵ ਨਿਕੰਮੇ ਹਨ। ਤਥਾ—*'ਬਿਖਿਆ ਬਿਆਪਿਆ ਸਗਲ ਸੰਸਾਰੁ ॥ ਬਿਖਿਆ ਲੈ ਡੂਬੀ ਪਰਵਾਰੁ' (੩੨੮),* ਤਥਾ—*'ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ' (੬੭੨)।*

**ਬਿਖੂਆ** [*ਸੰ: । ਦੇਖੋ, 'ਬਿਖੁ'। ਆ, ਨਿੰਮ੍ਰਵਾਚੀ ਪ੍ਰਤੇ ਹਿੰਦੀ ਦਾ*] ਜ਼ਹਿਰ। ਯਥਾ—*'ਆਸਿ ਪਾਸਿ ਬਿਖੂਆ ਕੇ ਕੁੰਟਾ ਬੀਚਿ ਅੰਮ੍ਰਿਤ ਹੈ ਭਾਈ ਰੇ' (੩੮੫)।*

**ਬਿਖਿਆਸ** [*ਕ੍ਰਿ: । ਸੰਸਕ੍ਰਿਤ, ਵਿਖ੍ਯਾਤ*] ੧. ਪ੍ਰਸਿੱਧ ਹੋਏ ਹਾਂ, ਜਾਣੇ ਗਏ (ਹਾਂ)। ਯਥਾ—*'ਜੇਤੀ ਸ੍ਰਿਸਟਿ ਕਰੀ ਜਗਦੀਸਰਿ ਤੇ ਸਭਿ ਊਚ ਹਮ ਨੀਚ ਬਿਖਿਆਸ' (੧੨੯੫)।* ੨. ਗਿਆਨੀ ਬਿਖਿਆਸ ਦਾ ਅਰਥ—ਵਿਖਿਆਂ ਦੀ ਆਸਾ ਵਾਲੇ—ਬੀ ਕਰਦੇ ਹਨ।

**ਬਿਖਿਆਤ** [*ਗੁ: । ਸੰਸਕ੍ਰਿਤ, ਵਿਖ੍ਯਾਤ*] ਪ੍ਰਸਿੱਧ, ਮਸ਼ਹੂਰ। ਯਥਾ—*'ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ' (੧੨੯੩)।*

**ਬਿਖਿਆਦਿ** [*ਦੁੱਤ ਪਦ ਹੈ = ਬਿਖਿਆ + ਆਦਿ। ਸੰਸਕ੍ਰਿਤ, ਵਿਸ਼ਯ + ਆਦਿ। ਦੇਖੋ, 'ਵਿਖੇ'*] ਵਿਖਯ ਆਦਿ, ਵਿਸ਼ੇ ਆਦਿਕਾਂ ਵਿਚ। ਯਥਾ—*'ਲਪਟਿ ਕਪਟਿ ਗ੍ਰਿਹਿ ਬੇਧਿਆ ਮਿਥਿਆ ਬਿਖਿਆਦਿ' (੮੧੦),* ਲੰਪਟ ਹੋ ਕੇ ਕਪਟੀ (ਇਸਤ੍ਰੀ ਆਦਿ) ਬਿਖਿਆਂ ਵਿਚ ਬੇਧਿਆ ਗਿਆ ਹੈ।

**ਬਖਿਆਨ** [*ਸੰ: । ਸੰਸਕ੍ਰਿਤ, ਵਿਖਿਆਂਨ*] ਵਖਾਣ, ਕਥਨ, ਕਥਾ, ਅਰਥ। ਯਥਾ—*'ਅਨਿਕ ਜੁਗਤਿ ਹੋਵਤ ਬਖਿਆਨ' (੧੨੩੬)।*

**ਬਿਖਈ** [*ਸੰ: । ਸੰਸਕ੍ਰਿਤ, ਵਿਸ਼ਯਿਨ੍*] ਇੰਦ੍ਰਯ ਰਸਾਂ ਵਿਚ ਲੱਗਾ ਹੋਇਆ, ਭੋਗਾਂ ਵਿਚ ਲੱਗਾ ਹੋਇਆ। ਯਥਾ—*'ਓਹੁ ਬਿਖਈ ਓਸੁ ਰਾਮ ਕੋ ਰੰਗੁ' (੧੯੮)।*

**ਬਿਖਾਈ** [*ਸੰ: । ਸੰਸਕ੍ਰਿਤ, ਧਾਤੂ ਵਿਸ਼ = ਵਖ ਹੋਣਾ। ਆਈ, ਪੰਜਾਬੀ ਪ੍ਰਤੇ*] ਵੱਖ ਹੋਣ ਦੀ ਦਸ਼ਾ, ਵਿੱਥ, ਫ਼ਰਕ। ਯਥਾ—*'ਆਨ ਆਪਨਾ ਕਰਤ ਬੀਚਾਰਾ ਤਉ ਲਉ ਬੀਚੁ ਬਿਖਾਈ' (੬੦੯),* ਭਾਵ ਜਦ ਤਕ ਰਾਗ ਦ੍ਵੈਖ ਹੈ ਤਦ ਤਕ ਵਿਚ ਵਿੱਥ ਪਈ ਹੋਈ ਹੈ।

**ਬਖਸ** [*ਸੰ: । ਫ਼ਾਰਸੀ, ਬਖ਼ਸ਼*] ੧. ਦਾਤ। ਯਥਾ—*'ਬਖਸ ਨ ਮੇਟੈ ਕੋਈ' (੭੫੦)।*

੨. [*ਕ੍ਰਿ:* ] ਮਾਫ਼, ਮਾਫ਼ ਕਰ। ਯਥਾ—*'ਬਖਸਨਹਾਰ ਬਖਸਿ ਲੈ'। (੨੬੧)*

**ਬਖਸੇ** [*ਕ੍ਰਿ: । ਦੇਖੋ, 'ਬਖਸ'*] ਦੇਵੇ। ਯਥਾ—*'ਜਿਸ ਨੋ ਬਖਸੇ ਸਿਫਤਿ ਸਾਲਾਹ' (੫)।*

---

੧. ਮੁਹਾਵਰੇ ਵਿਚ ਬਿਖਿਆ = ਤਮਾਕੂ ਨੂੰ ਬੀ ਕਹਿੰਦੇ ਹਨ, ਜਿਵੇਂ ਦਾਰੂ ਸ਼ਰਾਬ ਨੂੰ।

**ਬਖਸਿਓਨੁ**[1] [*ਕ੍ਰਿ: । ਦੇਖੋ, 'ਬਖਸ'। ਓਨ, ਪੰਜਾਬੀ ਪ੍ਰਤੇ, ਉਹਨਾਂ ਨੇ ਦਾ ਸੰਖੇਪ*] ਬਖ਼ਸ਼ਿਆ ਹੈ ਨੇ, ਬਖ਼ਸ਼ਿਆ ਹੈ ਉਨ੍ਹਾਂ ਨੇ। ਯਥਾ—*'ਇਕਨਾ ਨੋ ਨਾਉ ਬਖਸਿਓਨੁ' (੯੪੮)।*

**ਬਖਸੀਸ** [*ਸੰ: । ਫ਼ਾਰਸੀ, ਬਖ਼ਸ਼ਿਸ਼। ਪੰਜਾਬੀ, ਬਖ਼ਸ਼ੀਸ਼*] ਦਾਤ। ਯਥਾ—*'ਨਦਰਿ ਤੇਰੀ ਬਖਸੀਸ' (੧੫)।*

**ਬਖਸੀਸੀ** [*ਸੰ: । ਫ਼ਾਰਸੀ, ਬਖ਼ਸ਼ਿਸ਼। ਈ, ਪੰਜਾਬੀ, ਪ੍ਰਤੇ*] ਦੇਣ ਵਾਲਾ, ਦਾਤਾ। ਯਥਾ—*'ਤੂੰ ਬਖਸੀਸੀ ਅਗਲਾ' (੪੬੭)।*

**ਬਖਸੰਦੁ** [*ਸੰ: । ਫ਼ਾਰਸੀ, ਬਖ਼ਸ਼ਿੰਦਹ = ਬਖ਼ਸ਼ਣ ਵਾਲਾ। ਪੰਜਾਬੀ ਵਿਚ, ਬਖ਼ਸ਼ਿੰਦ ਤੇ ਬਖ਼ਸ਼ੰਦ = ਬਖ਼ਸ਼ਣ ਵਾਲਾ*] ਦਾਤਾ, ਮਾਫ਼ ਕਰਨ ਵਾਲਾ। ਯਥਾ—*'ਪ੍ਰਭ ਬਖਸੰਦ ਦੀਨ ਦਇਆਲ' (੨੯੦)।*

**ਬਖਸੰਦਗੀ** [*ਸੰ: । ਫ਼ਾਰਸੀ, ਬਖ਼ਸ਼ੀਦਨ ਤੋਂ*]

੧. ਬਖ਼ਸ਼ਸ਼, ਬਖ਼ਸ਼ਣ ਦੀ ਹਾਲਤ।

੨. ਬਖ਼ਸ਼ਸ਼ ਦਾ ਸੁਭਾਵ। ਯਥਾ—*'ਤੇਰੀ ਪਨਹ ਖੁਦਾਇ ਤੂ ਬਖਸੰਦਗੀ' (੪੮੮)।*

**ਬਿਖਸੋਰ** [*ਕ੍ਰਿ: । ਸੰਸਕ੍ਰਿਤ, ਵਿਕਸ੍ਵਰ। ਪ੍ਰਾਕ੍ਰਿਤ, ਵਿਕਾਸਾਰੋਂ। ਪੁ: ਪੰਜਾਬੀ, ਬਿਖਸੋਰਨਾ, ਬਿਖਸਨਾ। ਨ: ਪੰਜਾਬੀ, ਬਿਗਸਨਾ, ਵਿਗਸਨਾ। ਹਿੰਦੀ, ਬਿਕਾਸ਼ਨਾ*] ੧. ਫੁੱਲਾਂ ਦਾ ਖੇੜਾ। ਯਥਾ—*'ਕੁਸਮ ਰੰਗ ਬਿਖਸੋਰ' (੨੫੧),* ਫੁੱਲਾਂ ਦੇ ਖੇੜੇ ਦੇ ਰੰਗ ਵਾਂਙੂ ਛੇਤੀ ਬਿਨਾਸ ਹੋਣ ਵਾਲਾ ਹੈ।

੨. ਗਿਆਨੀ—ਬਿਖਸੋਰ = ਵਿਖਿਆਂ ਦਾ ਸ਼ੋਰ—ਬੀ ਅਰਥ ਕਰਦੇ ਹਨ।

**ਬਿਖਾਗਨਿ** [*ਕਰ: ਧਾ: ਸ: । ਸੰਸਕ੍ਰਿਤ, ਵਿਸ਼੍ + ਅਗ੍ਨਿ*] ਵਿਸ਼ ਰੂਪ ਅਗਨੀ, ਜ਼ਹਿਰ ਰੂਪੀ ਅੱਗ, ਮਾਇਆ ਦੀ ਵਿਸ਼ੇਸ਼ਣ ਹੈ। ਯਥਾ—*'ਗੁਰਿ ਕਹਿਆ ਏਹ ਰਸਹਿ ਬਿਖਾਗਨਿ' (੧੩੪੭),* ਗੁਰੂ ਜੀ ਕਹਿੰਦੇ ਹਨ, ਮਾਇਆ ਪ੍ਰੇਮ ਰੂਪ ਰਸ (ਜਲ) ਦੇ ਸੁਕਾਉਣ ਨੂੰ ਵਿਖ ਰੂਪ ਅਗਨੀ ਹੈ।

**ਬਿਖ ਝੇਲਾ** ਦੇਖੋ, 'ਝੇਲਾ'

**ਬਿਖੋਟ** [*ਗੁ: । ਦੇਸ਼ ਭਾਸ਼ਾ। ਜਿਸ ਵਿਚ ਖੋਟ ਨਾ ਹੋਵੇ*]

੧. ਨਿਹਚਾ, ਵਿਸਾਹ। ਯਥਾ—*'ਏਕ ਬਸਤੁ ਕਾਰਨਿ ਬਿਖੋਟਿ ਗਵਾਵੈ' (੨੫੮),* ਇਕ ਵਸਤੂ ਦੇ ਕਾਰਨ ਆਪਣਾ ਵਿਸਾਹ ਗੁਆ ਲੈਂਦਾ ਹੈ। ਭਾਵ ਇਹ ਕਿ ਦਸ ਇੰਦ੍ਰਯ ਈਸ਼੍ਵਰ ਨੇ ਦਿਤੇ ਹਨ, ਇਕ ਯਾਰ੍ਹਵਾਂ ਮਨ ਉਸ ਵਲ ਨਾ ਦੇਣ ਕਰਕੇ ਸਾਰਾ ਵਿਸਾਹ ਗੁਆ ਲੈਂਦਾ ਹੈ। ਦੇਖੋ, 'ਬਸਤੂ'

੨. ਬਹੁਤ ਖੋਟਾ। ਤੁਕ ਦਾ ਅਰਥ ਬਣੇਗਾ—ਖੋਟਾ ਪੁਰਖ ਦਸ ਵਸਤਾਂ (ਸ਼ਾਹ ਤੋਂ ਲੈ ਕੇ) ਸਾਂਭ ਲੈਂਦਾ ਹੈ, ਪਰ ਇਕ ਵਸਤ (ਸ਼ਾਹ ਮੰਗੇ ਤਾਂ ਨਾਂਹ ਕਰ ਕੇ ਸ਼ਾਹ ਨਾਲ) ਵਿਗਾੜ ਲੈਂਦਾ ਹੈ। ਜੇ ਸ਼ਾਹ, ਦਸ ਦੇਵੇ ਨਾ ਤੇ ਇਕ ਬੀ ਖੋਹ ਲਵੇ ਤਦ (ਗੁਮਾਸ਼ਤਾ) ਕੀ ਕਰੇਗਾ ? ਰਜ਼ਾ ਦਾ ਉਪੇਦਸ਼ ਹੈ।

੩. ਕਈ ਗਿਆਨੀ ਕਹਿੰਦੇ ਹਨ ਕਿ ਦਸ ਲੈਂਦਾ ਹੈ ਤੇ ਇਸ ਦਾ ਦਸਵੰਧ (ਭਾਵ ਇਕ) ਨਾ ਦੇਣ ਕਰਕੇ ਸਾਰਾ ਗੁਆ ਲੈਂਦਾ ਹੈ।

---

੧. ਪੰਜਾਬੀ ਦਾ ਇਹ ਪੁਰਾਤਨ ਰੂਪ ਅਜੇ ਤਕ ਮਤਰੂਕ ਨਹੀਂ ਹੋਇਆ ਕਿ ਬਾਜੇ ਵੇਲੇ ਕਰਤਾ ਕਾਰਕ ਨਾ ਬੋਲਣਾ ਤੇ ਕਿਰਿਆ ਵਿਚ ਹੀ ਕਰਤਾ ਕਾਰਕ ਜਣਾ ਜਾਣਾ, ਜਿਸ ਤਰ੍ਹਾਂ ਖਾਧੋ ਸੂ = ਉਸ ਨੇ ਖਾਧਾ, ਮਾਰਿਓ ਸੂ = ਉਸ ਨੇ ਮਾਰਿਆ। ਇਸ ਤਰ੍ਹਾਂ ਮਾਰਿਓਨ = ਉਹਨਾਂ ਨੇ ਮਾਰਿਆ। ਏਹ ਵਰਤਾਉ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੀ ਹੈ, ਜੈਸੇ ਸੁਧੋਸੁ, ਟਿਕਓਨਿ, ਬਖਸਿਓਨ।

**ਬਿਖ ਤਿਆਸ** [*ਯ: ਤ: ਪੁ: ਸ:। ਸੰਸਕ੍ਰਿਤ, ਵਿਸ਼ਯ, ਤ੍ਰਿਸ਼ਨਾ। ਤਿਆਸ, ਪੰਜਾਬੀ ਹੈ ਤ੍ਰਿਸ਼ਨਾ ਦੀ*] ਵਿਸ਼ਿਆਂ ਦੀ ਤ੍ਰਿਸ਼ਨਾ। ਯਥਾ—*'ਬਿਖੁ ਤਿਆਸ ਨਿਵਾਰੀ' (੩੭੭)*।

**ਬਿਖਾਦੀ** [*ਗੁ:। ਸੰਸਕ੍ਰਿਤ, ਵਿਸ਼ਾਦਿਨ੍*] ਦੁਖਦਾਈ। ਯਥਾ—*'ਮਹਾ ਬਿਖਾਦੀ ਦੁਸਟ ਅਪਵਾਦੀ' (੪੦੬)*।

**ਬਖਾਨ** [*ਕ੍ਰਿ:। ਸੰਸਕ੍ਰਿਤ, ਵਿਆਖਿਆਨ ਤੋਂ ਹਿੰਦੀ ਬਖਾਨਨਾ= ਕਹਿਣਾ*] ਕਹਾਉ। ਯਥਾ—*'ਹਰਿ ਗੁਨ ਰਸਨ ਬਖਾਨ' (੧੧੧੯)*।

**ਬਿਖਨਾ** [*ਦੇਖੋ, 'ਬਿਖ ੩.'*] ਵਿਸ਼ਿਆਂ ਦਾ। ਯਥਾ—*'ਬਿਖਨਾ ਘਿਰੀਆ' (੭੪੬)*।

**ਬਿਖੈ ਬਾਚ** [*ਵਰ: ਵਾ:। ਦੇਖੋ, 'ਬਿਖੈ'*] ਵਿਸ਼ਿਆਂ ਤੋਂ ਬਚੋ। ਯਥਾ—*'ਬਿਖੈ ਬਾਚੁ ਹਰਿ ਰਾਚੁ' (੩੩੬)*।

**ਬੇਖਬਰ** [*ਗੁ:। ਫ਼ਾਰਸੀ, ਬੇ ਖ਼ਬਰ*] ਖ਼ਬਰ ਤੋਂ ਬਿਨਾਂ, ਗਿਆਨਹੀਣ, ਅਗਿਆਨੀ। ਯਥਾ—*'ਬੇਖਬਰ ਬਾਦੁ ਬਕਾਹਿ' (੭੨੭)*।

**ਬਿਖਮ** [*ਗੁ:। ਸੰਸਕ੍ਰਿਤ, ਵਿਸ਼ਮ=ਜੋ ਬ੍ਰਬਰ ਨਾ ਹੋਵੇ*]

੧. ਟੇਢਾ, ਔਖਾ, ਮੁਸ਼ਕਲ, ਕਠਨ। ਯਥਾ—*'ਬਿਖਮ ਥਾਨਹੁ ਜਿਨਿ ਰਖਿਆ' (੭੦੬)*। ਦੇਖੋ, 'ਬਿਖਮਗਾਂਠਿ', 'ਬਿਖਮ ਨਦੀ'

੨. [*ਸੰ:*] ਕਠਨਤਾਈ, ਔਖਿਆਈ, ਮੁਸ਼ਕਲ। ਯਥਾ—*'ਤੈਡੈ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ' (੫੨੦)*।

**ਬਿਖਮਗਾਂਠਿ/ਬਿਖਮਗਾਰ** [*ਵਿਸ਼ੇਸ਼ਣ, ਵਿਸ਼ੇਸ਼ਯ। ਸੰਸਕ੍ਰਿਤ, ਗ੍ਰੰਥ। ਹਿੰਦੀ, ਗਾਂਠ=ਗੰਢ। ਪੰਜਾਬੀ, ਗਾਰ, ਗਾੜ=ਕੜ*]

੧. ਕਠਨ ਕੜ ਯਾ ਕਠਨ ਗੰਢ, ਜੜ੍ਹ ਤੇ ਚੇਤਨ ਦੇ ਮਿਲਾਪ ਤੋਂ ਮੁਰਾਦ ਹੈ। ਚਿਦਜੜ ਗ੍ਰੰਥੀ ਜੋ ਖੁਲ੍ਹਣੀ ਕਠਨ ਹੈ। ਯਥਾ—*'ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ' (੧੩੬੨)*, ਤਥਾ—*'ਕੋਊ ਬਿਖਮ ਗਾਰ ਤੋਰੈ' (੪੦੮)*।

੨. ਬਿਖਮਗਾਰ ਨੂੰ ਬਿਖਮ ਗੜ੍ਹ ਬੀ ਦੱਸਦੇ ਹਨ ਤੇ ਇਸ ਤੋਂ ਮੁਰਾਦ ਹਉਮੈ ਲੈਂਦੇ ਹਨ, ਭਾਵ ਕਠਨਤਾਈ ਨਾਲ ਫਤਹ ਹੋਣ ਵਾਲਾ ਕਿਲ੍ਹਾ, ਸੋ ਬਿਖਮ ਗਾਰ = ਹਉਮੈ।

**ਬਿਖੰਮ** ਦੇਖੋ, 'ਬਿਖੰਮ ਜਰੀ'

**ਬਿਖੰਮ ਜਰੀ** [*ਵਿਸ਼ੇਸ਼ਣ, ਵਿਸ਼ੇਸ਼ਯ। ਸੰਸਕ੍ਰਿਤ, ਵਿਖਮ=ਕਠਨ। ਜਰਾ ਬੁਢਾਪਾ*] ਕਰੜਾ ਬੁਢਾਪਾ। ਯਥਾ—*'ਆਵਤ ਨਿਕਟਿ ਬਿਖੰਮ ਜਰੀ' (੧੩੮੭)*, ਜਰਾ ਅਵਸਥਾ ਜੋ {ਬਿਖਮ} ਕਰੜੀ ਹੈ, ਇਸ ਦੇ ਨੇੜੇ ਆ ਰਹੀ ਹੈ।

**ਬਿਖਮਤਾ** [*ਸੰ:। ਸੰਸਕ੍ਰਿਤ, ਵਿਸ਼ਮ ਤੋਂ*] ਕਠਨਾਈ। ਯਥਾ—*'ਨਾਮ ਬਿਹੂਣ ਬਿਖਮਤਾ' (੧੩੬੦)*।

**ਬਿਖਮ ਨਦੀ** [*ਵਿਸ਼ੇਸ਼ਣ ਵਿਸ਼ੇਸ਼ਯ। ਸੰਸਕ੍ਰਿਤ, ਵਿਖਮ ਨਦੀ*] ਔਖੀ ਨਦੀ, ਕਠਨ ਨਦੀ, ਭਾਵ ਸੰਸਾਰ। ਯਥਾ—*'ਸਾਧ ਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ' (੭੦੨)*।

**ਬਿਖਮਾਰ** [*ਵਰ: ਵਾ:। ਸੰਸਕ੍ਰਿਤ, ਵਿਸ਼। ਹਿੰਦੀ, ਮਾਰ=ਮਾਰ ਕੇ*] ਵਿਹੁ (ਰੂਪ ਮਾਇਆ) ਨੂੰ ਮਾਰ ਕੇ।

**ਬਿਖਿਅੰਤ** [*ਗੁ:। ਸੰਸਕ੍ਰਿਤ, ਵਿਸ਼ਯ, ਅੰਤ। ਸਹਸਕ੍ਰਿਤ, ਵਿਖਯੰਤ*] ਵਿਖਯ ਜਿਨ੍ਹਾਂ ਵਿਚ ਅੰਤ ਤੇ ਪੁੱਜ ਚੁੱਕਾ ਹੋਵੇ, ਮਹਾਂ ਵਿਸ਼ਈ। ਯਥਾ—*'ਬਿਖਿਅੰਤ ਜੀਵੰ' (੧੩੫੮)*।

**ਬਿਖਾਰੀ** [*ਗੁ:। ਸੰਸਕ੍ਰਿਤ, ਵਿਸ਼+ਅਰਿ=ਵਿਹੁ ਦਾ ਸ਼ਤ੍ਰੂ। ਅਥਵਾ, ਵਿਸ਼ਿਆਂ ਦੀ ਆਰੀ*] ਵਿਸ਼ਿਆਂ ਦੀ ਆਰੀ, ਭਾਵ ਵਿਸ਼ਿਆਂ ਨੂੰ ਕੱਟਣ ਵਾਲੀ। ਕਥਾ ਦਾ ਵਿਸ਼ੇਸ਼ਣ ਹੈ। ਯਥਾ—*'ਬਿਖਾਰੀ ਨਿਰਾਰੀ ਅਪਾਰੀ ਸਹਜਾਰੀ ਸਾਧ ਸੰਗਿ ਨਾਨਕ ਪੀਕੀ ਰੇ' (੪੦੪)*, ਭਾਵ ਸਾਧ ਸੰਗ ਨਾਲ ਪੀਆ ਦੀ ਕਥਾ ਜੋ ਕਿ ਵਿਖਿਆਂ ਨੂੰ ਕੱਟਣ ਵਾਲੀ ਨਿਆਰੀ ਅਪਾਰੀ {ਸਹਜਾਰੀ} ਸ਼ਾਂਤਿ ਦੀ ਪੰਕਤੀ ਪ੍ਰਾਪਤ ਹੋਈ।

**ਬਖੋਰਾਇ** [*ਗੁ:। ਫ਼ਾਰਸੀ, ਬਖ਼ੁਰ=ਖਾਹ, ਆਇ ਪੰਜਾਬੀ ਪ੍ਰਤੇ ਹੈ ਤੇ ਖਖੇ ਦੇ ਔਂਕੜ ਨੂੰ ਲੰਮਾ ਕਰਨਾ ਬੀ ਪੰਜਾਬੀ ਤ੍ਰੀਕਾ ਹੈ, ਜੀਕੂੰ ਸਹੁਰੇ ਦਾ ਸਾਹੁਰਾ ਇਸ ਤਰ੍ਹਾਂ ਸੰਬੰਧ ਸੂਚਨ ਹੋ ਜਾਂਦਾ ਹੈ*] ਖਾਣ ਵਾਲਾ। ਯਥਾ—*'ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ' (੭੨੩)*।

**ਬਿਖਰਿਓ** [*ਕ੍ਰਿ:। ਸੰਸਕ੍ਰਿਤ, ਵਿਕਿਰਣੰ=ਖਿੰਡਣਾ। ਹਿੰਦੀ, ਬਿਖਰਨਾ*] ਖਿੰਡਿਆ ਹੋਇਆ। ਯਥਾ—*'ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀ ਚੁਨਿਓ ਨ ਜਾਈ' (੯੭੨)*।

**ਬਖੋਰਹੁ** [*ਕ੍ਰਿ:। ਫ਼ਾਰਸੀ, ਬਖ਼ੁਰ=ਖਾਹ—ਹ—ਪੰਜਾਬੀ ਪ੍ਰਤੇ, ਹੁਕਮ ਕਰਨ ਦਾ ਚਿੰਨ੍ਹ*[1]] ਖਾ, ਛਕ। ਯਥਾ—*'ਹਕੁ ਹਲਾਲੁ ਬਖੋਰਹੁ ਖਾਣਾ' (੧੦੮੪)*, ਹਕ ਹਲਾਲ ਦਾ ਖਾਣਾ ਖਾਓ।

**ਬਿਖੈ ਰਾਜ** [*ਵਰ: ਵਾ:। ਦੇਖੋ, 'ਬਿਖੈ'*] ਵਿਸ਼ਿਆਂ ਦੀ ਬਹੁਲਤਾ। ਯਥਾ—*'ਬਿਖੈ ਰਾਜ ਤੇ ਅੰਧੁਲਾ ਭਾਰੀ' (੧੯੬)*।

**ਬੈਖਰੀਦ** [*ਗੁ:। ਦੇਖੋ, 'ਬੈ'। ਫ਼ਾਰਸੀ, ਖਰੀਦ=ਮੁੱਲ ਲਿਆ ਹੋਵੇ*] ਕਤਈ ਮੁੱਲ ਲਿਆ ਹੋਇਆ। ਯਥਾ—*'ਬੈ ਖਰੀਦੁ ਹਉ ਦਾਸਰੋ ਤੇਰਾ' (੭੩੯)*।

**ਬਖੀਲ** [*ਗੁ:। ਅਰਬੀ, ਬਖ਼ੀਲ*] ੧. ਸੂਮ, ਕ੍ਰਿਪਣ।

੨. [*ਪੰਜਾਬੀ ਵਿਚ ਆ ਕੇ ਇਸ ਦਾ ਇਕ ਹੋਰ ਅਰਥ ਵਧਿਆ ਹੈ=*] ਈਰਖਾ ਕਰਨ ਵਾਲਾ। ਯਥਾ—*'ਬਦ ਬਖਤ ਹਮਚੁ ਬਖੀਲ ਗਾਫਿਲ' (੭੨੧)*।

**ਬਖੀਲੀ** [*ਸੰ:। ਦੇਖੋ, 'ਬਖੀਲ'। ਈ, ਪ੍ਰਤੇ*]

੧. ਕੰਜੂਸ ਹੋਣਾ।

੨. ਈਰਖਾ, ਹਸਦ। ਯਥਾ—*'ਹਰਿ ਕੇ ਦਿਤੇ ਨਾਲਿ ਕਿਸੈ ਜੋਰੁ ਬਖੀਲੀ ਨ ਚਲਈ' (੮੫੩)*।

**ਬਿਖਲੀਆ** [*ਗੁ:। ਸੰਸਕ੍ਰਿਤ, ਵਿਖਲ=ਜ਼ਹਿਰ। ਈਆ ਪੰਜਾਬੀ ਪ੍ਰਤੇ*] ਵਿਹੁ ਵਾਲੀ (ਮਾਇਆ), ਜ਼ਹਿਰੀਲੀ। ਯਥਾ—*'ਬਿਕਾਰ ਬਿਖਲੀਆ' (੩੮੫)*, ਵਿਕਾਰ ਰੂਪੀ ਵਿਹੁ ਵਾਲੀ (ਮਾਇਆ)।

---

[1] ਦੂਸਰੀਆਂ ਜ਼ਬਾਨਾਂ ਵਿਚ ਆ ਕੇ ਬਹੁ-ਬਚਨ ਦੇ ਪਦ ਕਈ ਵੇਰ ਓਸ ਬੋਲੀ ਦਾ ਚਿੰਨ੍ਹ ਨਾਲ ਹੋਰ ਲੈ ਕੇ ਬਹੁ-ਬਚਨ ਵਿਚ ਵਰਤੇ ਜਾਂਦੇ ਹਨ, ਜਿਸ ਤਰ੍ਹਾਂ ਮਲਾਇਕ ਬਹੁ-ਬਚਨ ਹੈ ਮਲਿਕ ਦਾ, ਪਰ ਪੰਜਾਬੀ ਵਿਚ ਪੰਜਾਬੀ ਦਾ ਬਹੁ-ਬਚਨ ਚਿੰਨ = ਾਂ = ਨਾਲ ਹੋਰ ਲੈ ਕੇ ਮਲਾਇਕਾਂ ਹੋ ਗਿਆ ਹੈ, ਇਸੇ ਤਰ੍ਹਾਂ ਮਲਕ ਦਾ ਮਲੂਕ ਤੇ ਅਗੋਂ ਪੰਜਾਬੀ ਵਿਚ ਮਲੂਕਾਂ।

ਤਿਵੇ ਹੋਰ ਸੀਗਿਆਂ ਦੇ ਚਿੰਨ੍ਹ ਬੀ ਪੰਜਾਬੀ ਵਿਚ ਆ ਕੇ ਕਈ ਵੇਰ ਵਾਧੂ ਚਿੰਨ੍ਹ ਪੰਜਾਬੀ ਦੇ ਉਸੇ ਸੀਗੇ ਦਾ ਲੈਂਦੇ ਹਨ, ਜਿਵੇਂ ਬਖ਼ੁਰ ਹੁਕਮ ਹੈ ਤੇ ਪੰਜਾਬੀ ਵਿਚ ਹੁਕਮ ਅਰਥਾਂ ਵਿਚ ਵਰਤੇ ਜਾਣ ਲਈ ਪੰਜਾਬੀ ਚਿੰਨ੍ਹ ਹੁਕਮ (ਅਮਰ) ਦੇ ਸੀਗੇ ਦਾ—ਹੁ—ਨਾਲ ਲੈਂਦਾ ਹੈ ਅਤੇ ਬਖ਼ੁਰ ਦੇ ਖਖੇ ਦੇ ਔਂਕੜ ਦਾ ਹੋੜਾ ਉਸੇ ਤ੍ਰੀਕੇ ਨਾਲ ਬਣਿਆ ਹੈ ਜਿਸ ਤਰ੍ਹਾਂ ਮੁੜਨਾ ਤੋਂ ਹੁਕਮ (ਅਮਰ) ਦਾ ਸੀਗਾ ਬਣਦਾ ਹੈ ਮੋੜਹੁ, ਅੰਤ ਵਿਚ—ਹੁ—ਲਗਾ ਤੇ ਮਮੇ ਦਾ ਔਂਕੜ ਹੋੜਾ ਹੋ ਗਿਆ। ਸੋ—ਬਖ਼ੁਰ—ਤੋਂ ਬਖੋਰ—ਤੇ ਫੇਰ—ਬਖੋਰਹੁ—ਇੰਞ ਬਣਿਆ ਹੈ।

**ਬਿਖਲੀ ਪਤਿ ਕਮਲੀ** [*ਵਿਸ਼ਯ+ਲਿਪਤ*] ੧. ਵਿਸ਼ਿਆਂ ਕਰਕੇ ਲਿੱਬੜੇ ਹੋਏ। ਯਥਾ—*'ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ' (੩੯੯)*, ਵਿਸ਼ਯਾਸ਼ਕਤ, ਭਾਵ ਸ਼ਰਾਬੀ ਲੋਕ ਵਿਸ਼ਯਾ-ਸ਼ਕਤ ਹੋ ਜਾਂਦੇ ਹਨ[1]।

੨. [*ਸੰਸਕ੍ਰਿਤ, ਵ੍ਰਿਸ਼ਲੀ=ਸ਼ੂਦ੍ਰਾਣੀ, ਬਦਮਾਸ਼ ਤੀਵੀਂ। ਹਿੰਦੀ, ਕਮਲੀ=ਸ਼ੁਦਾਈ*] ਬਦਮਾਸ਼ ਤ੍ਰੀਮਤਾਂ ਦੇ ਪਤੀ ਤੇ ਸ਼ੁਦਾਈ ਹਨ।

**ਬਿਖਾਵਤੀ** [*ਬਹੁ ਬ੍ਰੀ: ਸ:। ਸੰਸਕ੍ਰਿਤ, ਵਿਸ਼+ਵਾਤ*] ਵਿਖ ਹੈ ਜਿਨ੍ਹਾਂ ਦੇ ਮੂੰਹ ਵਿਖੇ।

**ਬਿਖੜਾ** [*ਗੁ:। ਸੰਸਕ੍ਰਿਤ, ਵਿਸ਼ਮ। ੜਾ, ਪੰਜਾਬੀ ਪ੍ਰਤੇ, ਵਿਖਮੜਾ। ਇਸ ਦਾ ਸੰਖੇਪ ਵਿਖੜਾ। ਹਿੰਦੀ, ਬਿਖੜਾ*] ਕਠਨ, ਔਖਾ। ਯਥਾ—*'ਬਿਖੜਾ ਥਾਨੁ ਨ ਦਿਸੈ ਕੋਈ' (੧੦੭)*।

**ਬਿਖਾੜਾ** [*ਸੰ:। ਸੰਸਕ੍ਰਿਤ, ਵਿਸ਼ਾਦ=ਦੁਖ। ਪੁ: ਪੰਜਾਬੀ, ਬਿਖਾੜਾ*] ਪੁਆੜਾ, ਕਲੇਸ਼। ਯਥਾ—*'ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ' (੧੦੩)*।

**ਬਿਖੜੇ ਦਾਉ** [*ਵਿਸ਼ੇਸ਼ਣ ਵਿਸ਼ੇਸ਼ਯ। ਦੇਖੋ, 'ਬਿਖੜਾ'। ਹਿੰਦੀ, ਦਾਉ=ਮੌਕਿਆ*] ੧. ਔਖੇ ਰਸਤੇ।

੨. ਟੇਢੀਆਂ ਮੁਸ਼ਕਲਾਂ। ਯਥਾ—*'ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ' (੧੧੮੫)*।

**ਬਗ** [*ਸੰ:। ਸੰਸਕ੍ਰਿਤ, ਬਕ। ਪੁ: ਪੰਜਾਬੀ, ਬਗ*] ਬਗਲਾ ਪੰਛੀ ਜੋ ਪਾਣੀ ਵਿਚ ਅਡੋਲ ਖਲੋਤਾ ਰਹਿੰਦਾ ਹੈ, ਮੱਛੀ ਦਿੱਸੇ ਤਾਂ ਝਪਟ ਕੇ ਫੜ ਲੈਂਦਾ ਹੈ। ਬਗਲੇ ਦੇ ਇਸ ਦੰਭ ਤੋਂ ਇਹ ਪਦ ਦੰਭੀ ਲਈ ਬੀ ਵਰਤਿਆ ਜਾਂਦਾ ਹੈ। ਯਥਾ—*'ਬਗ ਜਿਉ ਲਾਇ ਬਹੈ ਨਿਤ ਧਿਆਨਾ' (੨੩੦)*।

**ਬਗਾ** [*ਗੁ:। ਸੰਸਕ੍ਰਿਤ, ਬਕ=ਬਗ (ਬਗਲਾ) ਬਗ ਦਾ ਰੰਗ ਚਿੱਟਾ ਹੁੰਦਾ ਹੈ, ਇਸ ਕਰ ਕੇ ਬੱਗ ਨੂੰ ਪੰਜਾਬੀ ਪ੍ਰਤੇ ਆ ਲਗ ਕੇ ਬੱਗਾ= ਚਿੱਟਾ*]

੧. ਬਗਲੇ ਦੇ ਰੰਗ ਦਾ, ਚਿੱਟਾ।

੨. ਮੁਰਾਦ ਸ਼ਾਮ ਵੇਦ ਤੋਂ ਹੈ। ਯਥਾ—*'ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ' (੧੩੯)*, ਚਿੱਟਾ, ਲਾਲ, ਪੀਲਾ, ਕਾਲਾ ਚਾਰ ਰੰਗ ਹਨ, ਮੁਰਾਦ ਹੈ ਸ਼ਾਮ, ਰਿਗ, ਯਜੁਰ, ਅਥਰਬਣ ਚਾਰ ਵੇਦਾਂ[2] ਤੋਂ। ਯਥਾ—*'ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ' (੧੩੯)*, ਭਾਵ ਚਾਰ ਵੇਦਾਂ ਦਾ ਬੀ ਉੱਚੀ ਪਾਠ ਕਰਾਂ। ਚਾਰ ਜੁਗਾਂ ਦੇ ਚਾਰ ਅਵਤਾਰਾਂ ਦਾ ਬੀ ਭਾਵ ਲੈਂਦੇ ਹਨ।

੩. ਬੱਗੇ ਵਰਗੀ, ਬਗਲੇ ਵਰਗੀ। ਯਥਾ—*'ਠਗ ਦਿਸਟਿ ਬਗਾ ਲਿਵ ਲਾਗਾ' (੧੩੫੧)*, ਭਾਵ ਬਗਲੇ ਵਰਗੀ (ਕਪਟ ਭਰੀ) ਸਮਾਧੀ।

**ਬਗੇ** [*ਗੁ:। ਦੇਖੋ, 'ਬਗਾ'*] ਚਿੱਟੇ, ਉੱਜਲ। ਯਥਾ—*'ਬਗੇ ਨਾ ਕਹੀਅਨਿ੍' (੭੨੯)*।

**ਬਾਗ** [*ਸੰ:। ਅਰਬੀ, ਬਾਗ*] ਵਾੜੀ, ਫੁੱਲਾਂ ਫਲਾਂ ਦਾ ਲਗਾਇਆ ਬਨਾਵਟੀ ਬਨ, ਉਪਬਨ, ਚਮਨ। ਖ਼ੁਸ਼ੀ ਦੇ ਖੇੜੇ ਦੇ ਭਾਵ ਲਈ ਬੀ ਇਹ ਪਦ ਵਰਤਦੇ ਹਨ। ਯਥਾ—*'ਜਿਹ ਪ੍ਰਸਾਦਿ ਬਾਗ ਮਿਲਖ ਧਨਾ' (੨੭੦)*।

**ਬਾਗਾ** [*ਸੰ:। ਹਿੰਦੀ*] ਜਾਮਾ ਜੋ ਗੋਡਿਆਂ ਤਕ ਲੰਮਾ ਹੁੰਦਾ ਹੈ, ਪੋਸ਼ਾਕ। ਯਥਾ—*'ਕਲਰ ਖੇਤੀ ਤਰਵਰ ਕੰਠੇ ਬਾਗਾ ਪਹਿਰਹਿ ਕਜਲੁ ਝਰੈ' (੧੦੧੬)*, (ਜਿਵੇਂ) ਕੱਲਰ ਦੀ ਖੇਤੀ, (ਦਰਯਾ) ਕੰਢੇ ਦਾ ਬ੍ਰਿਛ, ਕਜਲ ਝਰਨ ਵਾਲੀ ਥਾਂ ਪੋਸ਼ਾਕ ਪਹਿਰਨੀ (ਆਦਿ ਕੰਮ ਹਨ, ਅਥਵਾ ਜਗਤ ਹੈ)।

**ਬਾਂਗ[1]/ਬਾਂਗਾ** [*ਸੰ:। ਫ਼ਾਰਸੀ, ਬਾਂਗ*] ਉੱਚੀ ਅਵਾਜ਼, ਉੱਚੀ ਅਵਾਜ਼ ਨਾਲ ਰੱਬ ਦੇ ਨਾਂ ਦੀ ਸੱਦ ਮਾਰਨੀ ਜਿਸ ਨੂੰ ਸੁਣ ਕੇ ਮੁਸਲਮਾਨ ਮਸੀਤਾਂ ਵਿਚ ਨਮਾਜ਼ ਪੜ੍ਹਨ ਆ ਜਾਂਦੇ ਹਨ।

**ਬਾਗੇ** ਦੇਖੋ, 'ਬਾਗੇ ਬਾਗ'

**ਬੀਗ** [*ਗੁ:। ਸੰਸਕ੍ਰਿਤ, ਵਯੰਗ=ਟੇਢ ਯਾ ਨੁਕਸ। ਪੰਜਾਬੀ, ਵਿੰਗ, ਬਿੰਗ। ਪੁ: ਪੰਜਾਬੀ, ਬੀਂਗ, ਬੀਂਗਾ*] ਟੇਢਪੁਣਾ, ਵਿੰਗ, ਕੋਝਾਪਨ, ਕੁਟਲਪਨ, ਦੋਖ। ਯਥਾ—*'ਅਨਿਕ ਬੀਗ ਦਾਸ ਕੇ ਪਰਹਰਿਆ' (੭੪੨)*, ਦਾਸ ਦੇ ਕਈ ਕੁਟਲਪੁਣੇ ਦੂਰ ਕਰ ਦਿਤੇ।

**ਬੀਗਾ** [*ਗੁ:। ਦੇਖੋ, 'ਬੀਗ'*] ਟੇਢਾ। ਯਥਾ—*'ਸਾਧ ਕੈ ਸੰਗਿ ਨ ਬੀਗਾ ਪੈਰੁ' (੨੭੧)*, ਸੰਤਾਂ ਦਾ ਸੰਗ ਕਰਨ ਤੇ (ਪੁਰਖ ਦਾ) ਟੇਢਾ ਪੈਰ ਨਹੀਂ ਪੈਂਦਾ।

**ਬੁਗੋ** [*ਕ੍ਰਿ:। ਫ਼ਾਰਸੀ, ਬਗੋ*] ਕਹੋ। ਯਥਾ—*'ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ' (੭੨੩)*, ਹੇ ਨਾਨਕ ਦਰਵੇਸ਼! ਬੰਦੇ ਦੇ ਅਗੇ ਅਰਦਾਸ ਕਰ।

**ਬੇਗਿ** [*ਕ੍ਰਿ: ਵਿ:। ਸੰਸਕ੍ਰਿਤ, ਵੇਗ*] ਛੇਤੀ। ਯਥਾ—*'ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ' (੩੩੮)*।

**ਬਿਗਿਆਨ** [*ਸੰ:। ਸੰਸਕ੍ਰਿਤ, ਵਿ:+ਗਿਆਨ*] ਵਿਸ਼ੇਸ਼ ਕਰਕੇ ਗਿਆਨ, ਹੁਨਰ ਤੇ ਪਦਾਰਥ ਵਿਦਿਆ, ਸ਼ਾਸਤ੍ਰ ਵਿਦਿਆ ਸਹਿਤ ਤੇ ਕਾਨੂੰਨ ਆਦਿ ਇਸ ਵਿਚ ਸ਼ਾਮਲ ਹੁੰਦੇ ਹਨ। ਯਥਾ—*'ਮੁੰਦ੍ਰ ਫਟਕ ਬਨਾਈ ਕਾਨਿ॥ ਮੁਕਤਿ ਨਹੀ ਬਿਦਿਆ ਬਿਗਿਆਨਿ' (੯੦੩)*

**ਬੁਗੋਇ** [*ਕ੍ਰਿ:। ਫ਼ਾਰਸੀ, ਬਗੋ=ਕਹੁ*] ਕਹੁ। ਯਥਾ—*'ਨਾਨਕਾ ਸ[...] ਬੁਗੋਇ'*।

**ਬੁਗੋਈ** [*ਕ੍ਰਿ:। ਫ਼ਾਰਸੀ*] ਕੀ ਤੂੰ (ਸੱਚ) ਕਹਿੰਦਾ ਹੈਂ ? ਯਥਾ—*'ਦੂਰਿਕ ਨਗਰੀ ਰਾਸਿ ਬੁਗੋਈ' (੭੨੭)*।

**ਬਿਗਾਸਿ** [*ਸੰ:। ਸੰਸਕ੍ਰਿਤ, ਵਿਕਾਸ=ਖਿੜਨਾ, ਖੁਸ਼ੀ*] ਖੇੜਾ ਅਨੰਦ, ਪ੍ਰਸੰਨਤਾਈ।

**ਬਿਗਸਾਈ** [*ਕ੍ਰਿ:। ਦੇਖੋ, 'ਬਿਗਸਹਿ'*] ਖਿੜਦਾ ਹੈ, ਪ੍ਰਸੰਨ ਹੁੰਦਾ ਹੈ

**ਬਿਗਸਹਿ** [*ਕ੍ਰਿ:। ਸੰਸਕ੍ਰਿਤ, ਵਿਕਸਨ=ਖਿੜਨਾ। ਪੰਜਾਬੀ ਵਿਗਸਣਾ=ਖਿੜਨਾ, ਖੁਸ਼ ਹੋਣਾ*] ਖਿੜਦੇ ਹਨ, ਪ੍ਰਸੰਨ ਹੁੰਦੇ ਹਨ

**ਬਿਗਸਾਤ** [*ਕ੍ਰਿ:। ਦੇਖੋ, 'ਬਿਗਸਹਿ'। ਬਿਗਸਣਾ ਦਾ ਵਰਤਮਾਨ ਕਾਲ। ਪੁ: ਪੰਜਾਬੀ*] ਖਿੜ ਆਉਂਦਾ ਹੈ। ਯਥਾ—*'ਊਧ ਕਵ[...] ਬਿਗਸਾਂਤ' (੨੫੪)*।

---

੧. ਗਿਆਨੀ ਇਉਂ ਬੀ ਲਾਉਂਦੇ ਹਨ—ਵਿਹੁ ਨਾਲ ਲਿਪਤ।

੨. ਸ਼ਾਮ ਦੇ ਪਾਠ ਵੇਲੇ ਚਿੱਟੇ, ਰਿਗ ਵੇਲੇ ਲਾਲ, ਯਜੁਰ ਵੇਲੇ ਪੀਲੇ, ਅਥਰਬਣ ਵੇਲੇ ਨੀਲੇ ਕਾਲੇ ਕਪੜੇ ਪਹਿਨ ਕੇ ਪਾਠ ਕਰਦੇ ਹੁੰਦੇ ਸਨ। ਤੁਕ ਦਾ ਅਰਥ ਇਹ ਬੀ ਹੈ ਕਿ ਵੇਦਾਂ ਦਾ ਪਾਠ ਕਰਾਂ, ਉਹਨਾਂ ਅਨਕੂਲ ਰੰਗਾਂ ਦੇ ਕਪੜੇ ਪਹਿਨ ਕੇ।

੧. ਹਿੰਦੀ ਤੇ ਪੰਜਾਬੀ ਵਿਚ 'ਬਾਂਗ' 'ਕੁਕੜੂੰ ਕੜੂੰ' ਨੂੰ ਬੀ ਕਹਿੰਦੇ ਹਨ। ਉਂ[...] ਕੂਕਣ ਦੀ ਸੱਦ ਨੂੰ ਭੀ ਬਾਂਗ ਕਹਿੰਦੇ ਹਨ। ਜਿਹੜਾ ਲਾਟੂ ਭਉਂਦਿਆ ਅਵਾਜ਼ ਦੇਵੇ ਉਸ ਨੂੰ ਬੀ 'ਬਾਂਗੀ ਲਾਟੂ' ਆਖਦੇ ਹਨ।

**ਬਿਗਸਾਂਤਉ** [ਗੁ: । ਦੇਖੋ, 'ਬਿਗਸਹਿ'] ਪ੍ਰਸੰਨ, ਖ਼ੁਸ਼। ਯਥਾ—*'ਰਾਜਨ ਰਾਜਿ ਸਦਾ ਬਿਗਸਾਂਤਉ' (੩੫੨)।*

**ਬਗਸੀਧਜ** [ਕ੍ਰਿ: । ਦੇਖੋ, 'ਬਿਗਸਹਿ'। ਸੰਸਕ੍ਰਿਤ, ਬਿਗਸ਼ੀਧਜ] ਖਿੜਦੀ ਹੈ। ਯਥਾ—*'ਬਿਗਸੀਧ੍ਰਿ ਬੁਧਾ ਕੁਸਲ ਥਾਨੰ' (੧੩੫੫)*, ਸੁਖ ਦੇ ਠਿਕਾਣੇ ਵਿਚ ਬੁਧੀ ਖਿੜ ਜਾਂਦੀ ਹੈ।

**ਬਿਗਸਾਨਾ** [ਕ੍ਰਿ: । ਦੇਖੋ, 'ਬਿਗਸਹਿ'। ਪੁ: ਪੰਜਾਬੀ, ਭੂਤਕਾਲ ਦੀ ਇਕ ਸ਼ਕਲ ਹੈ] ਖਿੜਿਆ। ਯਥਾ—*'ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ' (੧੧੬੫)।*

**ਬਿਗਸਾਰੇ** [ਕ੍ਰਿ: । ਦੇਖੋ, 'ਬਿਗਸਹਿ'। ਦੇਸ਼ ਭਾਸ਼ਾ] ਖਿੜ ਜਾਂਦੇ ਹਨ।

**ਬਿਗਸੌਰੋ** [ਕ੍ਰਿ: । ਦੇਖੋ, 'ਬਿਗਸਹਿ'। ਦੇਸ਼ ਭਾਸ਼ਾ] ਖਿੜ ਆਉਂਦਾ ਹੈ। ਯਥਾ—*'ਉਂਧ ਕਮਲ ਬਿਗਸੌਰੋ' (੧੩੦੬)।*

**ਬਿਗਸਾਵਦੋ** [ਕ੍ਰਿ: । ਦੇਖੋ, 'ਬਿਗਸਹਿ'। ਪੁ: ਪੰਜਾਬੀ, ਬਿਗਸ + ਜਾਂਵਦੋ, ਦਾ ਸੰਖੇਪ] ਖਿੜ ਜਾਵਾਂ, ਭਾਵ ਅਨੰਦ ਹੋ ਜਾਵਾਂ। ਯਥਾ—*'ਕਵਲ ਜਿਵੈ ਬਿਗਸਾਵਦੋ' (੧੦੯੮)।*

**ਬਾਗਾਤ**[1] [ਸੰ: । ਅਰਬੀ, ਬਾਗ਼ =ਫੁਲਵਾੜੀ; ਆਤ, ਪੰਜਾਬੀ, ਪ੍ਰਤੇ] ਖੇੜਾ, ਵਿਕਾਸ। ਯਥਾ—*'ਸਭ ਫੁਲਾ ਕੀ ਬਾਗਾਤਿ' (੫੦)।*

**ਬਿਗਤੀ** [ਗੁ: । ਸੰਸਕ੍ਰਿਤ, ਵਿਗਤ] ਖੋਟੀ ਤਰ੍ਹਾਂ (ਅਪਗਤਿ)। ਯਥਾ—*'ਮਨਮੁਖ ਮਰਹਿ ਮਰਿ ਬਿਗਤੀ ਜਾਹਿ' (੮੪੨)।*

**ਬਿਗੂਤਾ** [ਕ੍ਰਿ: । ਸੰਸਕ੍ਰਿਤ, ਵਿਗਤ। ਪੁ: ਪੰਜਾਬੀ ਕ੍ਰਿਯਾ, ਵਿਗੁਤਣਾ, ਵਿਗੁਤਣਾ। ਨ: ਪੰਜਾਬੀ, ਕ੍ਰਿਯਾ, ਵਿਗੁਚਣਾ] ਖ਼ਰਾਬ ਹੋਇਆ। ਯਥਾ—*'ਤਹਾ ਬਿਗੂਤਾ ਜਹ ਕੋਇ ਨ ਰਾਖੈ'। (੩੮੦)*

**ਬਿਗੂਤੋ** [ਕ੍ਰਿ: । ਸੰਸਕ੍ਰਿਤ, ਵਿਗਤ। ਹਿੰਦੀ, ਬਿਗੂਤੋ] ਗੁਆਚਿਆ, ਖ਼ਰਾਬ ਹੋਇਆ। ਯਥਾ—*'ਕੋ ਕੋ ਨ ਬਿਗੂਤੋ ਮੈ ਕੋ ਆਹਿ'। (੧੧੯੪)*

**ਬਿਗੰਧ** [ਸੰ: । ਸੰਸਕ੍ਰਿਤ, ਗੰਧ੍। ਵਿ =ਬੁਰੀ] ਬਦਬੋ, ਦੁਰਗੰਧ। ਯਥਾ—*'ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ'। (੧੩੬੮)*

**ਬਿਗਾਨਾ/ਬੇਗਾਨਾ** [ਗੁ: । ਫ਼ਾਰਸੀ, ਬੇ। ਸੰਸਕ੍ਰਿਤ, ਗਿਆਨ। ਪੰਜਾਬੀ, ਬੇਗਿਆਨਾ। ਇਸ ਦਾ ਸੰਖੇਪ, ਬੇਗਾਨਾ]

੧. ਅਗਿਆਨੀ, ਬੇਸਮਝ। ਯਥਾ—*'ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ' (੨੬੧)*, ਤਥਾ—*ਨਾਤਰੁਥਾ ਬੇਗਾਨਾ' (੩੩੩)*, ਤਥਾ—*'ਕਰਣੈਹਾਰੁ ਨ ਬੁਝੈ ਬਿਗਾਨਾ' (੧੭੮)।*

੨. [ਫ਼ਾਰਸੀ, ਬੇਗਾਨਹ] ਓਪਰਾ, ਪਰਦੇਸੀ, ਨਾ ਵਾਕਫ਼, ਜਿਸ ਦਾ ਪਤਾ ਨਾ ਹੋਵੇ। ਯਥਾ—*'ਏਤੇ ਕੂਕਰ ਹਉ ਬੇਗਾਨਾ' (੭੯੫)।*

੩. ਸੰਪ੍ਰਦਾਈ—ਪਾਗਲ—ਅਰਥ ਬੀ ਕਰਦੇ ਹਨ। ਦੇਖੋ, 'ਕੂਕਰ'

**ਬਾਗੇ ਬਾਗ** [ਗੁ: । ਦੇਖੋ, 'ਬਗ'। ਪੰਜਾਬੀ, ਬਗੇ ਦਾ ਬਹੁ-ਬਚਨ ਬੱਗੇ ਤੇ ਬਾਗੇ ਤੇ ਬਾਗ ਰੂਪਾਂਤਰ ਹੈ ਬਗ ਦਾ। ਅਰਬੀ, ਬਾਗ਼] ੧. ਚਿੱਟੇ ਹੀ ਚਿੱਟੇ। ੨. ਬਾਗ਼ ਹੀ ਬਾਗ਼। ਯਥਾ—*'ਘਰ ਗਚ ਕੀਤੇ ਬਾਗੇ ਬਾਗ' (੧੨੪੩)*, ਘਰ ਚੂਨੇ ਨਾਲ ਚਿੱਟੇ ਬਣਵਾਏ, ਅਥਵਾ ਘਰ ਚੂਨੇ ਗਚ ਬਣਵਾਏ, ਤੇ ਬਾਗ਼ ਹੀ ਬਾਗ਼ (ਲਵਾਏ)।

**ਬੇਗਿ ਬੇਗਾਲੀ** [ਕ੍ਰਿ: ਵਿ: । ਸੰਸਕ੍ਰਿਤ, ਵੇਗ =ਚਾਲ। ਪੰਜਾਬੀ, ਸੰਗਿਆ, ਵੇਗ, ਬੇਗ =ਚਾਲ। ਪੰਜਾਬੀ ਕ੍ਰਿਯਾ ਵਿਸ਼ੇਸ਼ਣ, ਵੇਗ =ਛੇਤੀ, ਆਲੀ ਪ੍ਰਤੇ] ਛੇਤੀ ਤੋਂ ਛੇਤੀ। ਯਥਾ—*'ਗੁਰੁ ਸੇਵਿਹੁ ਬੇਗਿ ਬੇਗਾਲੀ' (੬੬੭)।*

**ਬੇਗਮ**[1] [ਗੁ: । ਫ਼ਾਰਸੀ, ਬੇ + ਗ਼ਮ, ਅਰਬੀ] ਫ਼ਿਕਰ ਤੋਂ ਬਿਨਾਂ।

**ਬੇਗਮ ਪੁਰਾ** [ਸੰ: । ਦੇਖੋ, 'ਬੇਗਮ'] ਸ਼ੋਕ ਤੋਂ ਬਿਨਾਂ ਨਗਰ, ਭਾਵ ਸਚਖੰਡ। ਯਥਾ—*'ਬੇਗਮ ਪੁਰਾ ਸਹਰ ਕੋ ਨਾਉ' (੩੪੫)।*

**ਬਗੋਯਦ** [ਕ੍ਰਿ: । ਫ਼ਾਰਸੀ] ਕਹਿੰਦਾ ਹੈ। ਯਥਾ—*'ਨਾਨਕ ਬੁਗੋਯਦ ਜਨੁ ਤੁਰਾ' (੭੨੧)।*

**ਬਿਗਯਾਪਿਤ** [ਕ੍ਰਿ: । ਸੰਸਕ੍ਰਿਤ, ਵਿਗਯਾਪਿਤ =ਇਤਲਾਅ ਦਿੱਤਾ ਗਿਆ। ਪੰਜਾਬੀ, ਬਿਗਯਾਪਤ =ਇਤਲਾਅ ਦਿੰਦੇ ਹਨ] ਬੋਧਨ ਕਰਦੇ ਹਨ, ਭਾਵ ਕਹਿੰਦੇ ਹਨ। ਯਥਾ—*'ਬਿਗ੍ਯਾਪ੍ਰਿ ਨਾਨਕ ਹਰਿ ਨਰਹਰਹ' (੧੩੫੮)।*

**ਬਾਗਰਾ** [ਸੰ: । ਫ਼ਾਰਸੀ, ਬਾਗ਼, ਰਾ ਨਿੰਮ੍ਰਵਾਚੀ ਪ੍ਰਤੇ] ਬਾਗ਼, ਚਮਨ। ਯਥਾ—*'ਹਰਿ ਕਾ ਬਾਗਰਾ' (੬੯੩)*, ਹਰੀ ਦਾ ਬਾਗ਼ ਭਾਵ ਜਗਤ।

**ਬਿਗਰੀ** [ਕ੍ਰਿ: । ਸੰਸਕ੍ਰਿਤ, ਵਿਕ੍ਰਿਤਿ। ਵਿਕਾਰ =ਅਸਲ ਸੁਭਾਵ ਤੋਂ ਹੋਰ ਹੋ ਜਾਣਾ। ਪੰਜਾਬੀ, ਵਿਗਾੜ; ਕਿਰਿਆ, ਵਿਗੜਨਾ। ਹਿੰਦੀ, ਬਿਗੜਨਾ; ਰੂਪਾਂਤਰ, ਬਿਗਰਨਾ] ੧. ਅਸਲ ਹਾਲ ਤੋਂ ਹੋਰ ਹੋ ਕੇ ਖ਼ਰਾਬ ਹੋ ਗਈ, ਵਿਗੜੀ।

੨. ਮੁਹਾਵਰੇ ਵਿਚ, ਆਪੋ ਵਿਚ ਦੇ ਪਿਆਰ ਯਾ ਮਾਲਕ ਨਾਲ ਦਾਸ ਵਲੋਂ ਦੇ ਸੰਬੰਧ ਟੁੱਟਣ ਨੂੰ ਬੀ ਬਿਗੜਨਾ ਕਹਿੰਦੇ ਹਨ। ਯਥਾ—*'ਰਾਖਿ ਲੇਹੁ ਹਮ ਤੇ ਬਿਗਰੀ' (੮੫੬)।*

**ਬਿਗਾਰੀ** [ਸੰ: । ਫ਼ਾਰਸੀ, ਬੇਗਾਰ =ਬੇ ਉਜਰਤ ਕੰਮ ਲੈਣਾ। ਈ, ਸੁਾਰਥ ਪ੍ਰਤੇ] ੧. ਵਿਗਾਰ। ਯਥਾ—*'ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ' (੭੨੭)।*

੨. [ਸੰ: । ਈ, ਪੰਜਾਬੀ ਦਾ ਪ੍ਰਤੇ ਕਰਤਾ ਦਾ] ਵਿਗਾਰ ਵਾਲਾ, ਜੋ ਵਿਗਾਰ ਦੇਵੇ। ਯਥਾ—*'ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ'। (੧੭੯)*

**ਬਿਗਰਿਓ** [ਕ੍ਰਿ: । ਦੇਖੋ, 'ਬਿਗਰੀ'] ਵਿਗੜ ਗਿਆ। ਯਥਾ—*'ਸੰਤਨ ਸੰਗਿ ਕਬੀਰਾ ਬਿਗਰਿਓ' (੧੧੫੮)*, ਤਥਾ—*'ਅਜਹੂ ਸਮਝਿ ਕਛੁ ਬਿਗਰਿਓ ਨਾਹਿਨ' (੬੩੩)।*

**ਬਿਗਰਾਨਾ** [ਕ੍ਰਿ: । ਦੇਖੋ, 'ਬਿਗਰੀ'] ਵਿਗੜ ਗਿਆ, ਟੁਟ ਗਿਆ। ਯਥਾ—*'ਉਦਕ ਕੁੰਭੁ ਬਿਗਰਾਨਾ' (੪੭੫)।*

**ਬਗੁਲ/ਬਗੁਲਾ/ਬਗੁਲੇ** [ਸੰ: । ਸੰਸਕ੍ਰਿਤ, ਬਕ। ਪੁ: ਪੰਜਾਬੀ, ਬਗ। ਨ: ਪੰਜਾਬੀ, ਬਗਲਾ[2]] ੧. ਬਗਲਾ, ਇਕ ਚਿੱਟੇ ਰੰਗ ਦਾ ਜਲ ਜੰਤੂਆਂ ਦਾ ਸ਼ਿਕਾਰੀ ਪੰਛੀ, ਭਾਵ ਦੰਭੀ, ਕੁਕਰਮੀ। ਯਥਾ—*'ਬਗੁਲੇ ਤੇ ਫੁਨਿ ਹੰਸੁਲਾ ਹੋਵੈ' (੧੧੭੧)।*

---

੧. ਬਾਗਾਤ—ਫ਼ਾਰਸੀ ਵਿਚ—ਬਾਗ਼—ਪਦ ਦਾ ਬਹੁ-ਬਚਨ ਹੈ (ਅਰਬੀ ਬੈਗਾਨ ਹੈ)। ਪਰ ਇਸ ਤੁਕ ਵਿਚ—ਬਾਗ਼ਾਤ—ਪਦ ਫ਼ਾਰਸੀ ਦਾ ਬਹੁ-ਬਚਨ ਪਦ ਨਹੀਂ, ਪਰ ਬਾਗ਼ ਤੋਂ ਪੰਜਾਬੀ ਵਿਚ ਭਾਵਵਾਚਕ ਸੰਗਯਾ ਬਣੀ ਹੈ—ਬਾਗ਼ਾਤ =ਖੇੜਾ।

੧. ਫ਼ਾਰਸੀ ਵਿਚ ਇਕ ਪਦ ਹੋਰ ਹੈ—ਬੇਗਮ, ਇਸ ਦੇ ਅਰਥ ਹਨ—ਰਾਣੀ, ਪ੍ਰਭਾਣੀ।

੨. ਬਗਲੇ ਦੀ ਜ਼ਾਤ ਦੇ ਕਈ ਪੰਛੀ ਪਾਣੀ ਦੇ ਜੰਤੂਆਂ ਦੇ ਸ਼ਿਕਾਰੀ ਹਨ। ਬਗੁਲਾ ਉਸ ਨੂੰ ਕਹਿੰਦੇ ਹਨ ਜੋ ਬਹੁਤ ਚਿੱਟਾ ਹੁੰਦਾ ਹੈ ਅਰ ਛੰਭਾਂ ਤੇ ਖੜੇ ਪਾਣੀਆਂ ਤੇ ਫਿਰਦਾ ਮਿਲਦਾ ਹੈ।

੨. ਬਗਲਾ ਸਮਾਧੀ ਵਾਲਿਆਂ ਵਾਂਙੂ ਅਡੋਲ ਤਾੜੀ ਲਾ ਖਲੋਂਦਾ ਹੈ, ਰੰਗ ਦਾ ਚਿੱਟਾ ਹੁੰਦਾ ਹੈ, ਪਰ ਸਮਾਧੀ, ਮੱਛੀਆਂ ਨੂੰ ਫੜਨ ਲਈ ਲਾਂਦਾ ਹੈ, ਇਸ ਕਰਕੇ ਬਗਲੇ ਦਾ ਮਤਲਬ ਦੰਭੀ, ਫ਼ਰੇਬੀ, ਧੋਖਾ ਦੇਣ ਵਾਲੇ ਤੋਂ ਹੋ ਗਿਆ ਹੈ। ਯਥਾ—*'ਬਗੁਲ ਸਮਾਧੰ' (੪੭੦)।*

**ਬੇਗਲ** [*ਕ੍ਰਿ: ਵਿ:। ਸੰਸਕ੍ਰਿਤ, ਵੇਗ*] ਛੇਤੀ।

੧. ਦੇਖੋ, 'ਬੇਗੁਲ ਬੇਗੁਲੇ'

੨. [*ਬਿਯ=ਦੋ, ਦ੍ਵੈਤ। ਗਲ=ਬਾਤ*] ਦ੍ਵੈਤ ਦੀ ਗੱਲ। ਯਥਾ—*'ਅਬ ਬੇਗਲ ਕਹਨੁ ਨ ਜਾਈ' (੬੫੫)।*

**ਬੇਗਾਲੀ** [*ਕ੍ਰਿ: ਵਿ:। ਸੰਸਕ੍ਰਿਤ, ਵੇਗ; ਆਲੀ ਪ੍ਰਤੇ ਦੇਸ਼ ਭਾਸ਼ਾ ਦਾ*[1]]

੧. ਐਡੀ ਛੇਤੀ ਕਿ ਜਿਸ ਨਾਲੋਂ ਵਧੀਕ ਛੇਤੀ ਨਾ ਹੋ ਸਕੇ। ਯਥਾ—*'ਗੁਰੁ ਸੇਵਿਹੁ ਬੇਗਿ ਬੇਗਾਲੀ' (੬੬੭)।*

੨. [*ਬਯ=ਦੋ, ਦ੍ਵੈਤ। ਗਾਲੀ=ਗਾਲ ਕੇ*] ਦ੍ਵੈਤ ਨੂੰ ਗਾਲ ਕੇ।

**ਬੇਗੁਲ ਬੇਗੁਲੇ** [*ਕ੍ਰਿ: ਵਿ:। ਦੇਸ਼ ਭਾਸ਼ਾ, ਬੇ+ਗਲਾ=ਅੱਡ=ਅੱਡ ਹੋ ਕੇ*] ਅੱਡ ਅੱਡ ਹੋ ਕੇ। ਯਥਾ—*'ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ' (੯੩੪)।* ਦੇਖੋ, 'ਤਰਵਰ'

**ਬਗੁਲਾਰੇ** [*ਸੰ:। ਦੇਖੋ, 'ਬਗਲਾ+ਆਰੇ, ਪੰਜਾਬੀ ਪ੍ਰਤੇ*] ਬਗਲੇ ਪੰਛੀ ਵਾਂਙ। ਯਥਾ—*'ਬਹਿ ਜਾਹਿ ਘੁਸਰਿ ਬਗੁਲਾਰੇ' (੩੧੨)।*

**ਬਗਲਿਵ** ਦੇਖੋ, 'ਬਗਾ ੨.'

**ਬਿਗੜ** [*ਗੁ:। ਦੇਖੋ, 'ਬਿਗਰੀ'*] ੧. ਜੋ ਆਪਣੇ ਅਸਲੇ ਤੋਂ ਖ਼ਰਾਬ ਹੋ ਗਿਆ ਹੋਵੇ, ਚਿਹਰੇ ਦਾ ਕੋਝਿਆਂ ਹੋ ਜਾਣਾ। ਯਥਾ—*'ਬਿਗੜ ਰੂਪੁ ਮਨ ਮਹਿ ਅਭਿਮਾਨੁ' (੩੭੪),* ਤਥਾ—*'ਹਉ ਬਿਗੜੈ ਰੂਪਿ ਰਹਾ ਬਿਕਰਾਲ' (੨੪)।* ਦੇਖੋ, 'ਬੇਰਕਟੀ'

੨. ਬਿਗੜ ਰੂਪ ਤੋਂ ਮੁਰਾਦ ਕੋੜ੍ਹੀ ਦੀ ਬੀ ਹੁੰਦੀ ਹੈ। ਯਥਾ—*'ਸੰਤ ਕਾ ਦੋਖੀ ਬਿਗੜ ਰੂਪੁ ਹੋਇ ਜਾਇ' (੨੮੦),* ਸੰਤ ਕਾ ਦੋਖੀ ਕੋੜ੍ਹਾ ਹੋ ਜਾਂਦਾ ਹੈ।

**ਬਾਘ** [*ਸੰ:। ਵ੍ਯਾਘ੍ਰ*[2]*। ਪ੍ਰਾਕ੍ਰਿਤ, ਵਗ੍ਘ। ਪੰਜਾਬੀ, ਬਾਘ*] ਬੱਬਰ ਸ਼ੇਰ ਤੋਂ ਛੋਟਾ ਸ਼ੇਰ, ਲੰਮੀਆਂ ਧਾਰੀਆਂ ਵਾਲਾ ਸ਼ੇਰ—ਭਾਵ ਕਾਲ। ਯਥਾ—*'ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ' (੧੪੧੦),* ਜੇ ਮਨ ਨੂੰ ਮਾਰੀਏ ਤਾਂ ਕਾਲ ਮਰ ਜਾਂਦਾ ਹੈ (ਪਰ ਮਨ ਉਸ ਦਾ ਮਰਦਾ ਹੈ) ਜਿਸ ਨੂੰ ਸਤਿਗੁਰ ਦੀ ਸਿਖਿਆ ਪ੍ਰਾਪਤ ਹੋਵੇ। ਤਥਾ—*'ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ' (੧੪੧੦)।*

**ਬਿਘਿਆੜੀ**[3] [*ਸੰ:। ਸੰਸਕ੍ਰਿਤ, ਵ੍ਰਿਕ। ਪੰਜਾਬੀ, ਬਘਿਆੜ। ਇਸਤ੍ਰੀ ਲਿੰਗ, ਬਿਘਿਆੜੀ*] ੧. ਇਕ ਪ੍ਰਕਾਰ ਦਾ ਤੁੰਦ ਮਾਸਖੋਰ ਪਸ਼ੂ। ੨. ਭਾਵ ਇੰਦ੍ਰੀਆਂ। ਯਥਾ—*'ਦਸ ਬਿਘਿਆੜੀ ਲਈ ਨਿਵਾਰਿ' (੮੯੯),* ਭਾਵ ਦਸ ਇੰਦ੍ਰੀਆਂ, ਇਹ ਦਸ ਬਿਘਿਆੜੀਆਂ ਗੁਰਾਂ ਨੇ ਨਿਵਿਰਤ ਕੀਤੀਆਂ।

**ਬਿਘਨ** [*ਸੰ:। ਸੰਸਕ੍ਰਿਤ, ਵਿਘ੍ਨ:*] ੧. ਬਣਦੇ ਕੰਮ ਵਿਚ ਪੈਣ ਵਾਲੀਆਂ ਰੋਕਾਂ।

੨. ਰੋਕ ਪਾਵਣ ਵਾਲੇ ਪਾਪਾਦਿਕ। ਯਥਾ—*'ਤਾਕਉ ਬਿਘਨੁ ਨ ਕੋਊ ਲਾਗੈ' (੬੧੬)।*

**ਬਚ** [*ਸੰ:। ਸੰਸਕ੍ਰਿਤ, ਵਚ੍*] ਬਚਨ।

**ਬਿਚ/ਬੀਚ** [*ਅ:। ਪੰਜਾਬੀ, ਵ੍ਰਿਚ, ਬਿਚ। ਹਿੰਦੀ, ਬੀਚ*][1]।

੧. ਵਿਚ, ਮੱਧੇ, ਗਭੇ। ਦੇਖੋ, 'ਬੀਚੇ'

੨. [*ਸੰ:*] ਵਕਾਲਤ, ਦੂਤਪਨਾ। ਯਥਾ—*'ਬੀਚੁ ਨ ਕੋਇ ਕਰੇ'। (੫੪੬)*

੩. [*ਸੰ:*] ਬੀਚ = ਵਿਚੋਲਾ। ਯਥਾ—*'ਹਮ ਤੁਮ ਬੀਚੁ ਭਇਓ ਨਹੀ ਕੋਈ' (੪੮੪)।*

੪. [*ਸੰ:*] ਬੀਚ = ਪਰਦਾ। ਦੇਖੋ, 'ਬੀਚ ਨ ਖੀਚਾ'

**ਬੀਚੇ** [*ਅ:। ਦੇਖੋ, 'ਬਿਚ'*] ੧. ਵਿਚਕਾਰ, ੨. ਵਿਚੇ ਹੀ। ਯਥਾ—*'ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ' (੪੯੬)।*

**ਬੇਚੀ** [*ਕ੍ਰਿ:। ਸੰਸਕ੍ਰਿਤ, ਵਿਕ੍ਰਯ:। ਪੁ: ਪੰਜਾਬੀ, ਵਿਕਰਨਾ, ਇਸ ਤੋਂ ਵਿਕਰੀ, ਵਿਕਾਯ ਆਦਿ। ਰੂਪਾਂਤਰ : ਵੇਚਨਾ, ਬੇਚਨਾ ਆਦਿ*] ਵੇਚ ਦਿੱਤੀ, ਮੁੱਲ ਦਿੱਤੀ।

**ਬੰਚ** [*ਸੰ:। ਸੰਸਕ੍ਰਿਤ, ਵੰਚ੍=ਠੱਗੀ ਕਰਨੀ। ਪੁ: ਪੰਜਾਬੀ, ਬੰਚਨਾ, ਵੰਚਨਾ*] ਠੱਗੀ। ਯਥਾ—*'ਕੂੜਿ ਕਪਟਿ ਬੰਚਿ ਨਿੰਮੁਨੀਆਦਾ ਬਿਨਸਿ ਗਇਆ ਤਤ ਕਾਲੇ' (੩੮੧)।*

**ਬਾਂਚਿਆ** [*ਕ੍ਰਿ:। ਪੰਜਾਬੀ, ਬਚਣਾ, ਬਚਾਉਣਾ ਤੋਂ*] ਬਚਾਇਆ (ਨਹੀਂ) ਜਾਂਦਾ। ਯਥਾ—*'ਮਨਹੁ ਕਠੋਰੁ ਮਰੈ ਬਾਨਾਰਸਿ ਨਰਕ ਨ ਬਾਂਚਿਆ ਜਾਈ' (੪੮੪)।*

**ਬੰਚਉ** [*ਕ੍ਰਿ:। ਸੰਸਕ੍ਰਿਤ, ਵਚ੍=ਪਰੇ ਹਟਣਾ*] ਬਚਾਂ, ਬਚਾਂਗਾ, ਬਚੇਗਾ। ਯਥਾ—*'ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ' (੧੩੬੭),* ਕਿਤਨਾ ਚਿਰ ਕਾਲ ਤੋਂ ਬਚੇਂਗਾ।

**ਬੰਚਕ** [*ਸੰ:। ਸੰਸਕ੍ਰਿਤ, ਵੰਚਕ*] ਠੱਗ।

**ਬਿਚਖਣ** [*ਗੁ:। ਸੰਸਕ੍ਰਿਤ, ਵਿਚਕ੍ਸ਼ਣ*] ਦਾਨਾ, ਚਤੁਰ, ਅਕਲ ਵਾਲਾ, ਪੰਡਿਤ। ਯਥਾ—*'ਸੇਈ ਬਿਚਖਣ ਜੰਤ ਜਿਨੀ ਹਰਿ ਧਿਆਇਆ' (੬੫੨)।*

**ਬਿਚਿਤ** [*ਸੰ:। ਸੰਸਕ੍ਰਿਤ, ਵਿਚਿਤ੍ਰ*]

੧. ਸੁੰਦਰ।

੨. [*ਬਿ=ਵਿਚ+ਚਿਤ*] ਚਿਤ ਵਿਚ। ਯਥਾ—*'ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ ਕਰਿ ਬਿਚਿਤਿ ਚਾਉ'। (੧੪੦੧)*

**ਬਚਿਤ੍ਰ** [*ਗੁ:। ਸੰਸਕ੍ਰਿਤ, ਵਿਚਿਤ੍ਰ*]

੧. ਅਚਰਜ ਲਾ ਦੇਣ ਵਾਲਾ, ਰੰਗੋ ਰੰਗੀ, ਸੋਹਣਾ।

੨. [*ਬ+ਚਿਤ੍ਰ, ਹਿੰਦੀ*] ਚਿਤ੍ਰਕਾਰੀ ਵਾਲੇ, ਭਾਵ ਸੁੰਦਰ। ਯਥਾ—*'ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ ਇਤ੍ਯੰਤ ਮਾਇਆ ਬ੍ਯਾਪਿਤੰ' (੧੩੫੪),* ਸੁੰਦਰ ਮੰਦਰ ਤੇ ਸ਼ੋਭਨੀਕ ਬਸਤ੍ਰ ਆਦਿਕ, (ਇਸ) ਅੰਤ ਹੋਣ ਵਾਲੀ ਮਾਇਆ ਵਿਚ ਲਗ ਰਿਹਾ ਹੈ।

---

[1] ਜਿਸ ਤਰ੍ਹਾਂ ਨਿਰਾ ਦਾ ਅਰਥ ਹੈ ਇਕੱਲਾ, ਤੇ ਨਿਰਾ + ਆਲੀ = ਨਿਰਾਲੀ ਯਾ ਨਿਰਾਲਾ ਦਾ ਅਰਥ ਹੈ ਐਸਾ ਇਕੱਲਾ ਕਿ ਜਿਸ ਦੇ ਨਾਲ ਦਾ ਹੋਰ ਮੂਲੋਂ ਨਾ ਹੋਵੇ।

[2] Tiger

[3] Wolf

[1] ਮਾਲੂਮ ਹੁੰਦਾ ਹੈ ਕਿ ਪੰਜਾਬੀ 'ਵਿਚ' ਪਦ ਦਾ ਮੂਲ ਸੰਸਕ੍ਰਿਤ 'ਵਿਚ' ਹੈ, ਜਿਸ ਦੇ ਅਰਥ ਹਨ = ਅਲਗ ਕਰਨਾ।

੩. ਨਾਨਾ ਪ੍ਰਕਾਰ ਦਾ। ਯਥਾ—*'ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ'।* (੪੮੫)

**ਬਚਨ** [*ਸੰ:। ਸੰਸਕ੍ਰਿਤ, ਵਚਨ। ਪੰਜਾਬੀ, ਬਚਨ*] ਬੋਲ, ਕਥਨ, ਵਾਕ। ਯਥਾ—*'ਉਤਮ ਸਲੋਕ ਸਾਧ ਕੇ ਬਚਨ' (੨੯੫)।*

**ਬਚਨਾ** [*ਸੰ:। ਦੇਖੋ, 'ਬਚਨ'*] ਬਚਨ ਦਾ ਬਹੁ-ਬਚਨ ਵਾਕ। ਯਥਾ—*'ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ' (੧੪੦੩)।*

**ਬਚਨੀ** [*ਸੰ:। ਦੇਖੋ, 'ਬਚਨ'। ਈ, ਪੰਜਾਬੀ ਪ੍ਰਤੇ*] ਬਚਨਾਂ ਨਾਲ। ਯਥਾ—*'ਬਚਨੀ ਤੋਰ ਮੋਰ ਮਨੁ ਮਾਨੈ' (੬੯੪)।*

**ਬਚੰਨੀ** [*ਸੰ:। ਦੇਖੋ, 'ਬਚਨ'। ਈ, ਪੰਜਾਬੀ ਪ੍ਰਤੇ ਤੇ 'ਚ' ਉਤੇ ਟਿਪੀ ਏ 'ਨਾਲ' ਅਰਥ ਵਾਸਤੇ*] ਬਚਨ ਕਰਕੇ, ਬਚਨ ਨਾਲ। ਯਥਾ—*'ਬਾਂਧੇ ਆਪ ਬਚੰਨੀ' (੮੫੭)*, ਭਾਵ ਮਾਂ ਦੇ ਉਦਰ ਵਿਖੇ ਜੋ ਬਚਨ ਕੀਤਾ ਸੀ, ਉਸ ਦੇ ਨਾ ਪੂਰਾ ਕਰਨ ਤੋਂ ਆਪ ਹੀ ਫਸ ਗਏ।

**ਬਚਨਾਕੀ** [*ਕਰ: ਕਾ:। ਦੇਖੋ, 'ਬਚਨ'। ਆਂਕ ਪ੍ਰਤੇ ਦੇਸ਼ ਭਾਸ਼ਾ ਦਾ*] ਬਚਨਾਂ ਕਰਕੇ। ਯਥਾ—*'ਜਿਨ ਜਪਿਓ ਹਰਿ ਬਚਨਾਕੀ' (੬੬੮)।*

**ਬੀਚ ਨ ਖੀਚਾ** [*ਵਰ: ਵਾ:। ਹਿੰਦੀ*] ਵਿਚ ਪਰਦਾ ਨਹੀਂ ਖਿਚਿਆ ਹੋਇਆ। ਯਥਾ—*'ਊਚ ਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂ ਮੋਰਾ' (੮੨੧)*, (ਈਸ਼੍ਵਰ ਉਚਿਆਂ ਨਾਲੋਂ ਉੱਚਾ ਹੈ ਪਰ ਉਸ ਦੇ ਤੇ ਮੇਰੇ ਵਿਚਾਲੇ ਕੋਈ) ਪਰਦਾ ਨਹੀਂ ਖਿਚਿਆ (ਤਣਿਆ) ਹੋਇਆ, ਮੈਂ ਤੇਰਾ ਹਾਂ ਤੂੰ ਮੇਰਾ ਹੈਂ। ਅਥਵਾ ਐਉਂ ਬੀ ਕਰਦੇ ਹਨ—(ਈਸ਼ਵਰ) ਉਚਿਆਂ ਨਾਲੋਂ ਉੱਚਾ ਹੈ (ਉਸ ਦੇ) ਵਿਚ ਕਿਸੇ ਦੀ ਖਿੱਚ ਨਹੀਂ ਹੈ, ਮੈਂ ਤੇਰਾ ਹਾਂ ਤੂੰ ਮੇਰਾ ਹੈਂ।

**ਬਚਰੇ** [*ਸੰ:। ਸੰਸਕ੍ਰਿਤ, ਵਤਸ। ਪੰਜਾਬੀ, ਬੱਚਾ। ਰੇ ਨਿੰਮ੍ਰਵਾਚੀ ਪ੍ਰਤੇ*] ਬੱਚੇ। ਯਥਾ—*'ਤਿਸੁ ਪਾਛੈ ਬਚਰੇ ਛਰਿਆ' (੧੦)*, ਸੈਆਂ ਕੋਹਾਂ ਤੋਂ ਕੂੰਜਾਂ ਜਦ ਉਡ ਆਉਂਦੀਆਂ ਹਨ {ਤਿਸ} ਆਪਣੇ ਪਿੱਛੇ ਬੱਚੇ ਛੱਡ ਆਂਵਦੀਆਂ ਹਨ।

**ਬਿਚਰਿ/ਬਿਚਰੁ** [*ਕ੍ਰਿ:। ਸੰਸਕ੍ਰਿਤ, ਵਿਚਰਨ੍। ਪੰਜਾਬੀ, ਵਿਚਰਣਾ*]

੧. ਫਿਰਦੇ ਹਨ। ਯਥਾ—*'ਬਿਚਰੁ ਸੰਸਾਰ ਪੂਰਨ ਸਭਿ ਕਾਮ' (੧੯੬)।*

੨. [*ਸੰ:। ਸੰਸਕ੍ਰਿਤ, ਵਿਚਾਰ। ਪੰਜਾਬੀ, ਵਿਚਾਰ, ਬਿਚਾਰ। ਕ੍ਰਿਯਾ ਰੂਪ ਵਿਚਾਰ ਦਾ ਸੰਖੇਪ, ਬਿਚਰਿ*] ਵਿਚਾਰ ਕੇ। ਯਥਾ—*'ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ' (੧੩੨੫)।* ਦੇਖੋ, 'ਬਿਚਰਹੁ'

**ਬਿਚਰੇ** [*ਕ੍ਰਿ:। ਸੰਸਕ੍ਰਿਤ, ਉਚ੍ਚਾਰਣੰ। ਪੰਜਾਬੀ, ਉਚਾਰਣਾ। ਬਿ= ਵਿਸ਼ੇਸ਼ ਕਰਕੇ, ਉਚਰੇ=ਉਚਾਰੇ*] ਉਚਾਰੇ। ਯਥਾ—*'ਬੇਦ ਚਾਰਿ ਮੁਖਾਗਰ ਬਿਚਰੇ' (੭੦)।*

**ਬੀਚਾਰ** [*ਸੰ:। ਸੰਸਕ੍ਰਿਤ, ਵਿਚਾਰ। ਹਿੰਦੀ, ਬਿਚਾਰ, ਬੀਚਾਰ*] ਵਿਚਾਰ।

**ਬੀਚਾਰਾ** [*ਗੁ:। ਫ਼ਾਰਸੀ, ਬੇ+ਚਾਰਹ*]

੧. ਬੇ-ਇਲਾਜ, ਜਿਸ ਪਾਸ ਕੋਈ ਉਪਰਾਲਾ ਨਾ ਹੋਵੇ, ਗ਼ਰੀਬ, ਨਿਮਾਣਾ। ਯਥਾ—*'ਬਿਨੁ ਬੋਲੇ ਕਿਆ ਕਰਹਿ ਬੀਚਾਰਾ' (੮੭੦)।*

੨. [*ਸੰਸਕ੍ਰਿਤ, ਵਿਚਾਰ:*] ੧. [*ਸੰ:*] ਵਿਚਾਰ। ੨. [*ਕ੍ਰਿ:*] ਵਿਚਾਰਿਆ। ਯਥਾ—*'ਸੋਧਤ ਸੋਧਤ ਸੋਧਿ ਬੀਚਾਰਾ' (੮੯੧)।*

**ਬਿਚਰਹਿ** [*ਕ੍ਰਿ:। ਦੇਖੋ, 'ਬਿਚਰਿ'*] ਫਿਰਦਾ ਹੈਂ। ਯਥਾ—*'ਕਿਸੁ ਭਰਵਾਸੈ ਬਿਚਰਹਿ ਭਵਨ' (੮੯੮)।*

**ਬਿਚਰਹੁ** [*ਕ੍ਰਿ:। ਦੇਖੋ, 'ਬਿਚਰਿ ੨.'*] ਵਿਚਾਰੋ। ਯਥਾ—*'ਹਮਰੇ ਕਰਮ ਨ ਬਿਚਰਹੁ ਠਾਕੁਰ' (੧੧੭੯)।*

**ਬਿਚਰਿ ਬਿਚਰਿ** ਦੇਖੋ, 'ਬਿਚਰਿ ੨.'

**ਬੰਚਲਾ** [*ਕ੍ਰਿ:। ਸੰਸਕ੍ਰਿਤ, ਵੰਚ੍=ਠੱਗਣਾ। ਦੇਸ਼ ਭਾਸ਼ਾ, ਬੰਚਲਾ*] ਠੱਗਿਆ ਗਿਆ। ਯਥਾ—*'ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ' (੧੩੬੨)।*

**ਬਾਛ** [*ਸੰ:। ਸੰਸਕ੍ਰਿਤ, ਵਤਸ। ਪ੍ਰਾਕ੍ਰਿਤ, ਵਚ੍ਛ। ਪੰਜਾਬੀ, ਵੱਛਾ। ਹਿੰਦੀ, ਬੱਛਾ, ਬੱਛੜਾ, ਬੱਛਰਾ। ਗੁਜਰਾਤੀ, ਬਾਛੜੋ। ਦੇਸ਼ ਭਾਸ਼ਾ, ਬਾਛ, ਬਾਛਾ, ਬਛੇਰ, ਬਛਰੂ, ਬਛਰਾਕ*] ਵੱਛਾ। ਯਥਾ—*'ਗਊ ਬਾਛ ਕਉ ਸੰਚੈ ਖੀਰ' (੧੨੫੨)*, ਗਊ, ਵੱਛੇ ਲਈ ਦੁੱਧ ਕੱਠਾ ਕਰਦੀ ਹੈ, ਅੱਗੇ ਲਿਖਿਆ ਹੈ—*'ਗਲਾ ਬਾਂਧਿ ਦੁਹਿ ਲੇਇ ਅਹੀਰੁ' (੧੨੫੨)*, {ਗਲਾ} ਵੱਛੇ ਦਾ ਗਲ ਬੰਨ੍ਹ ਕੇ {ਦੁਹਿ} ਚੋ ਲੈਂਦਾ ਹੈ {ਅਹੀਰੁ} ਗੁੱਜਰ (ਦੁੱਧ ਨੂੰ)।

**ਬਾਛਾ** [*ਸੰ:। ਦੇਖੋ, 'ਬਾਛ'*] ਵੱਛਾ। ਯਥਾ—*'ਜੈਸੇ ਗਾਇ ਕਾ ਬਾਛਾ ਛੂਟਲਾ' (੮੭੪)।*

**ਬਾਛੀਐ** [*ਕ੍ਰਿ:। ਸੰਸਕ੍ਰਿਤ, ਵਾਂਛਾ=ਇੱਛਾ। ਹਿੰਦੀ, ਬਾਂਛਾ। ਪੰਜਾਬੀ, ਵਾਂਛਾ। ਕ੍ਰਿਯਾ, ਵਾਂਛਣਾ, ਬਾਂਛਨਾ*] ਇੱਛਾ ਕਰੀਏ, ਚਾਹੀਏ। ਯਥਾ—*'ਸੁਰਗ ਬਾਸੁ ਨ ਬਾਛੀਐ' (੩੩੭)।*

**ਬਾਛਾਹਾ** [*ਕ੍ਰਿ:। ਦੇਖੋ, 'ਬਾਂਛੀਐ'*] ਚਾਹੁੰਦਾ ਹਾਂ, ਮੰਗਦਾ ਹਾਂ। ਯਥਾ—*'ਕਰਿ ਬੇਨਤੀ ਜਨ ਧੂਰਿ ਬਾਛਾਹਾ' (੭੪੨)।*

**ਬਿਛੋਹੁ** [*ਸੰ:। ਸੰਸਕ੍ਰਿਤ, ਵਿਚ੍ਛੇਦ=ਜੁਦਾਈ। ਪੰਜਾਬੀ, ਵਿਛੁੜਨਾ, ਵਿਛੋੜਾ[1]। ਰੂਪਾਂਤ੍ਰ: ਬਿਛੋੜਾ, ਬਿਛੋਹ*] ਬਿਯੋਗ, ਵਿਛੋੜਾ। ਯਥਾ—*'ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ'।* (੧੩੩)

**ਬਾਛਤ** [*ਗੁ:। ਦੇਖੋ, 'ਬਾਂਛੀਐ'*] ਚਾਹੀਦੀ। ਯਥਾ—*'ਬਾਂਛਤ ਨਾਹੀ ਸੁ ਬੇਲਾ ਆਈ' (੩੭੮)।*

**ਬਛਰਾ** [*ਸੰ:। ਦੇਖੋ, 'ਬਾਛ'*] ਵੱਛਾ। ਯਥਾ—*'ਬਛਰੇ ਪ੍ਰੀਤਿ ਖੀਰੁ ਮੁਖਿ ਖਾਇ' (੧੬੪)।*

**ਬਛਰੂ** [*ਸੰ:। ਦੇਖੋ, 'ਬਾਛ'*] ਵੱਛਾ। ਯਥਾ—*'ਆਪੇ ਬਛਰੂ ਗਊ ਖੀਰੁ' (੧੧੯੦)।*

**ਬਛਰ** ਦੇਖੋ, 'ਬਾਛਰ ਖੋਜ'

**ਬਛਰਾਕ** [*ਸੰ:। ਸੰਪ੍ਰਦਾ। ਦੇਖੋ, 'ਬਾਛ'*] ਵੱਛੇ ਨੂੰ। ਯਥਾ—*'ਜੈਸੇ ਗਊ ਦੇਖਿ ਬਛਰਾਕ' (੧੨੯੫)।*

**ਬਾਛਰ ਖੋਜ** [*ਖ: ਤ: ਪੁ: ਸ:। ਹਿੰਦੀ*] ਵੱਛੇ ਦੇ ਖੁਰ (ਵਾਂਙੂ) ਭਾਵ ਸੌਖੇ। ਯਥਾ—*'ਸਾਗਰੁ ਤਰਿਓ ਬਾਛਰ ਖੋਜ' (੮੯੯)*, ਵੱਛੇ ਦੇ ਖੁਰ ਵਾਂਙੂ ਸਾਗਰ ਲੰਘ ਗਏ। ਭਾਵ ਜਿਕੁਰ ਵੱਛੇ ਦਾ ਖੁਰ ਲੱਗ ਕੇ ਨਿੱਕਾ ਟੋਆ ਬਣੇ ਤੇ ਉਹ ਪਾਣੀ ਨਾਲ ਭਰਿਆ ਹੋਵੇ, ਸੋ ਅਤਿ ਸੌਖਾ ਲੰਘ ਜਾਈਦਾ ਹੈ ਤਿਵੇਂ ਅਸੀਂ ਸਾਗਰ ਲੰਘ ਗਏ ਹਾਂ।

**ਬੰਛਵਹੁ** [*ਕ੍ਰਿ:। ਦੇਖੋ, 'ਬਾਛੀਐ'*] ਚਾਹੁੰਦੇ ਹੋ। ਯਥਾ—*'ਜਉਤ ਸਭ ਸੁਖ ਇਤ ਉਤ ਤੁਮ ਬੰਛਵਹੁ' (੧੪੦੦)।*

**ਬੰਛਾਵਤ** [*ਕ੍ਰਿ:। ਦੇਖੋ, 'ਬਾਛੀਐ'*] ਚਾਹੁੰਦਾ ਹੈ। ਯਥਾ—*'ਕੋਊ*

---

੧. ਇਕ ਪ੍ਰਾਕ੍ਰਿਤ ਪਦ ਹੈ—ਵਿਚ੍ਛੁੜਿਅ—ਜਿਸ ਦੀ ਅਵਾਜ਼—ਵਿਛੋੜੇ—ਦੇ ਨੇੜੇ ਹੈ, ਪਰ ਇਸ ਦੇ ਅਰਥ ਹਨ ਨਫ਼ਰਤ, ਜੋ ਸੰਸਕ੍ਰਿਤ ਪਦ 'ਵਿਚਰ੍ਦਨ' ਦੇ ਹਨ।

*ਨਰਕ ਕੋਊ ਸੁਰਗ ਬੰਛਾਵਤ'* (੨੯੨)।

**ਬਾਜ** [*ਸਂ: । ਸੰਸਕ੍ਰਿਤ, ਵਾਦਤ=ਵਾਜਾ। ਧਾਤੂ ਵਦ੍=ਵੱਜਣਾ। ਪੰਜਾਬੀ, ਵੱਜਣਾ। ਹਿੰਦੀ, ਬਜਨਾ। ਬਾਜ=ਬਾਜੇ ਦੀ ਅਵਾਜ਼। ਬਾਜ[੧]=ਸ਼ਬਦ*]

੧. ਕਿਸੇ ਰਾਗ ਦੇ ਸਾਜ਼ ਦੀ ਅਵਾਜ਼। ਯਥਾ—*'ਸੁਨੀਐ ਬਾਜੈ ਬਾਜ ਸੁਹਾਵੀ'* (੧੨੬੬)।

੨. ਢੋਲ ਆਦਿ ਦੀ ਅਵਾਜ਼ ਜੋ ਕਿਸੇ ਗੱਲ ਨੂੰ ਮਸ਼ਹੂਰ ਕਰਨ ਵਾਸਤੇ ਪਹਿਲੇ ਸੁਣਾ ਕੇ ਫੇਰ ਉਹ ਗੱਲ ਸੁਣਾਉਂਦੇ ਹਨ, ਇਸ ਤੋਂ ਬਾਜ ਪਦ ਦੇ ਅਰਥ—ਮਸ਼ਹੂਰੀ—ਹੋ ਗਏ ਹੋਣ। ਯਥਾ—*'ਬਾਜ ਹਮਾਰੀ ਥਾਨ ਥਨੰਤਰਿ'* (੧੧੪੧), ਥਾਵਾਂ ਅਰ ਥਨੰਤਰਾਂ ਵਿਖੇ ਸਾਡੀ ਮਸ਼ਹੂਰੀ ਹੋ ਗਈ ਹੈ।

੩. [*ਸਂ: । ਫ਼ਾਰਸੀ, ਬਾਜ਼*] ਇਕ ਮਾਸ ਅਹਾਰੀ ਪੰਛੀ, ਜੋ ਚੀਲ ਦੇ ਲਗਪਗ ਹੁੰਦਾ ਹੈ। ਆਦਮੀ ਇਸ ਨੂੰ ਸਿਖਾ ਕੇ ਪੰਛੀਆਂ ਦਾ ਸ਼ਿਕਾਰ ਕਰਾਉਂਦੇ ਹਨ।

੪. ਜਿਵੇਂ ਬਾਜ ਅਚਾਨਕ ਪੰਛੀਆਂ ਨੂੰ ਮਾਰਦਾ ਹੈ ਤਿਵੇਂ ਮੌਤ ਮਾਰਦੀ ਹੈ, ਇਸ ਤੋਂ ਜਮਦੂਤ ਤੇ ਮੌਤ ਭਾਵ ਬੀ ਨਿਕਲਦਾ ਹੈ। ਯਥਾ—*'ਬਾਜ ਪਏ ਤਿਸੁ ਰਬ ਦੇ'* (੧੩੮੩)।

**ਬਾਜਾ** [*ਸਂ: । ਫ਼ਾਰਸੀ, ਬਾਜ਼। ਪੰਜਾਬੀ ਬਹੁ-ਬਚਨ, ਬਾਜਾਂ*] ੧. ਬਾਜ ਇਕ ਮਾਸ ਅਹਾਰੀ ਪੰਛੀ ਦਾ ਨਾਉਂ ਹੈ, ਜੋ ਚੀਲ ਦੇ ਲਗਪਗ ਹੁੰਦਾ ਹੈ, ਪੰਛੀ ਮਾਰ ਕੇ ਖਾਂਦਾ ਹੈ, ਆਦਮੀ ਇਸ ਨੂੰ ਪਾਲ ਕੇ ਪੰਛੀਆਂ ਦਾ ਸ਼ਿਕਾਰ ਕਰਾਉਂਦੇ ਹਨ। ਯਥਾ—*'ਸੀਹਾ ਬਾਜਾ ਚਰਗਾ ਕੁਹੀਆ'* (੧੪੪)।

੨. [*ਦੇਖੋ, 'ਬਾਜੇ'*] ਸਾਜ਼। ਯਥਾ—*'ਬਾਜਾ ਮਾਣੁ ਤਾਣੁ ਤਜਿ ਤਾਨਾ'* (੮੮੫)। ਦੇਖੋ, 'ਬਾਜੇ'

**ਬਾਜੀ** [*ਸਂ: । ਫ਼ਾਰਸੀ, ਬਾਜ਼ੀ=ਖੇਲ*]

੧. ਖੇਲ, ਤਮਾਸ਼ਾ, ਪਰ ਅਕਸਰ ਇਹ ਪਦ ਉਸ ਤਮਾਸ਼ੇ ਲਈ ਵਰਤੀਂਦਾ ਰਿਹਾ ਹੈ ਜੋ ਬਾਜ਼ੀਗਰ ਕਰਦੇ ਹਨ। ਯਥਾ—*'ਕਹਿ ਰਵਿਦਾਸ ਬਾਜੀ ਜਗ ਭਾਈ'* (੪੮੭), ਤਥਾ—*'ਬਾਜੀ ਹੈ ਇਹੁ ਸੰਸਾਰੋ'* (੫੮੦)।

੨. ਬਾਜ਼ੀਗਰ। ਯਥਾ—*'ਜਿਉ ਬਾਜੀ ਦੀਬਾਣੁ'* (੯੩੬), (ਮਨੁੱਖ ਦੇਹ) ਬਾਜੀਗਰ ਦੀ ਸਭਾ ਵਤ ਹੈ।

**ਬਾਜੇ** [*ਸਂ: । ਸੰਸਕ੍ਰਿਤ, ਵਾਦਤ। ਪੰਜਾਬੀ, ਵਾਜਾ। ਹਿੰਦੀ, ਬਾਜਾ, ਬਾਜੇ, ਬਹੁ-ਬਚਨ ਹੈ*] ਉਹ ਸਾਜ਼ ਜਿਨ੍ਹਾਂ ਤੋਂ ਮਧੁਰ ਸੁਰਾਂ ਨਿਕਲਣ ਅਰ ਗਾਉਣ ਦੇ ਨਾਲ ਹੂ-ਬ-ਹੂ ਰਾਗ ਵਜਾਇਆ ਜਾ ਸਕੇ, ਯਾ ਉਹ ਸਾਜ਼ ਜਿਨ੍ਹਾਂ ਤੋਂ ਤਾਲ ਪੈਦਾ ਹੋਵੇ। ਅਰਥਾਤ ਸੁਰ ਤੇ ਤਾਲ ਭਰਨ ਵਾਲੇ ਸਾਜ਼। ਜਿਹਾ ਕੁ ਬੀਨ, ਸਿਤਾਰ, ਸਾਰੰਗੀ, ਤਾਊਸ, ਸਰੋਦਾ, ਮੁਰਲੀ, ਵੇਣੂ, ਢੋਲ, ਤਬਲੇ, ਘੜਿਆਲ, ਛੈਣੇ, ਕੈਂਸੀਆਂ, ਰਬਾਬ, ਤੰਬੂਰਾ ਆਦਿ। ਯਥਾ—*'ਬਾਜੇ ਬਜਹਿ ਮ੍ਰਿਦੰਗ'* (੧੨੭੧)।

**ਬਿਜ**[੨] [*ਗੁ: । ਸੰਸਕ੍ਰਿਤ, ਵਜ੍ਰ=ਪਥਰ ਤੋਂ ਪੁ: ਪੰਜਾਬੀ, ਬਿੱਜ*] ਬਜਰ ਵਾਂਙ ਕਰੜੇ ਭਾਵ ਪੱਕੇ। ਦੇਖੋ, 'ਬਿਜ ਮੰਦਰ'

**ਬੀਜੀ** [*ਦੁ: । ਦੇਖੋ, 'ਬਿਆ'*] ਦੂਜੀ। ਯਥਾ—*'ਅਵਰ ਨ ਸੁਝਸਿ ਬੀਜੀ ਕਾਰਾ'* (੧੦੬੯)।

**ਬੀਜ** [*ਸਂ: । ਸੰਸਕ੍ਰਿਤ, ਵਿ+ਜਨ੍=ਉਤਪਤ ਹੋਣਾ। ਸੰਸਕ੍ਰਿਤ, ਵੀਜ। ਪੰਜਾਬੀ, ਵੀਜ, ਬੀਜ, ਬੀਉ, ਬੀ। ਕ੍ਰਿਯਾ, ਬੀਜਣਾ*]

੧. ਉਹ ਮੂਲ ਸ਼ੈ ਜਿਸ ਤੋਂ ਉਤਪਤੀ ਹੋਵੇ—ਬੀ, ਬੀਉ।

੨. ਮੂਲ। ਯਥਾ—*'ਬੀਜ ਮੰਤ੍ਰੁ ਲੈ ਹਿਰਦੈ ਰਹੈ'* (੯੭੪)। ਦੇਖੋ, 'ਬੀਜ ਮੰਤ੍ਰ'

੩. [*ਕ੍ਰਿ:*] ਬੀਜ ਕੇ। ਯਥਾ—*'ਬੀਉ ਬੀਜਿ ਪਤਿ ਲੈ ਗਏ'* (੪੬੮), ਬੀਜ ਨੂੰ ਬੀਜ ਕੇ {ਪਤ} ਅਬਰੋ ਲੈ ਗਏ, ਭਾਵ (ਪਿਛਲੇ ਜੁਗਾਂ ਦੇ) ਪੂਰੇ ਧਰਮ ਕਰ ਕੇ।

**ਬੀਜੈ** [*ਕ੍ਰਿ: । ਦੇਖੋ, 'ਬੀਜ'*] ਬੋਵੇ। ਯਥਾ—*'ਜੇਹਾ ਬੀਜੈ ਸੋ ਲੁਣੈ'*। (੧੩੪)

**ਬੁਜੇ** [*ਸਂ: । ਪੰਜਾਬੀ, ਬੁਜਾ ਦਾ ਬਹੁ-ਬਚਨ*] ਬੀੜੇ ਜੋ ਕੰਨਾਂ ਵਿਚ ਤੁੰਨ ਦੇਈਦੇ ਹਨ, ਫੇਰ ਬਾਹਰ ਦਾ ਸ਼ਬਦ ਸੁਣਿਆ ਨਹੀਂ ਜਾਂਦਾ। ਯਥਾ—*'ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ'* (੧੩੮੨), ਕੰਨੀਂ ਬੁਜੇ ਦੇਣਾ ਮੁਹਾਵਰਾ ਹੈ ਕਿ ਮੈਂ ਸੁਣੀ ਗੱਲ ਅਣਸੁਣੀ ਕਰ ਛੱਡਾਂ।

**ਬੀਜਉ** [*ਗੁ: । ਸੰਸਕ੍ਰਿਤ, ਦ੍ਵਿਤੀਯ। ਪ੍ਰਾਕ੍ਰਿਤ, ਬਿਇਜ੍ਅ। ਗੁਜਰਾਤੀ, ਬੀਜੁੰ। ਪੁ: ਪੰਜਾਬੀ, ਬੀਜਉ। ਦੇਖੋ, 'ਬਿਆ'*] ਦੂਜਾ (ਐਸਾ ਪੁਰਸ਼)। ਯਥਾ—*'ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ'* (੯੩੬)। ਦੇਖੋ, 'ਦੁਲੀਚਾ'

**ਬਿਜਉਰੀਆਂ** [*ਸਂ: । ਦੇਸ਼ ਭਾਸ਼ਾ*] ੧. ਪੰਜਾਬ ਦੇ ਪੱਛੋਤਰ ਵੱਲ ਮਾਲਾ-ਕਾਂਦ ਲੰਘ ਕੇ, ਸ੍ਵਾਤ, ਬੁਨੇਰ, ਬਜੌਰ ਆਦਿ ਇਲਾਕੇ ਆਉਂਦੇ ਹਨ, ਜੋ ਗ਼ੈਰ ਇਲਾਕੇ ਵਿਚ ਸ਼ਾਮਲ ਹਨ, ਬਜੌਰੀ ਤੋਂ ਮੁਰਾਦ ਬਜੌਰ ਦੇਸ਼ ਦੀ ਦਾਖ ਤੋਂ ਹੈ। ਯਥਾ—*'ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ'* (੧੩੭੯)।

੨. [*ਸੰਸਕ੍ਰਿਤ, ਵੀਜਪੂਰ। ਪੰਜਾਬੀ, ਬਜੌਰੀ*] ਇਕ ਪ੍ਰਕਾਰ ਦਾ ਫਲ ਜੋ ਗਲਗਲ ਵਰਗਾ ਹੁੰਦਾ ਹੈ, ਪਰ ਮਿੱਠਾ ਤੇ ਛਿੱਲੜ ਬਹੁਤ ਭਾਰਾ ਹੁੰਦਾ ਹੈ, ਇਸ ਦੀ ਇਕ ਕਿਸਮ ਖੱਟੀ ਬੀ ਹੁੰਦੀ ਹੈ।

**ਬਿਜੋਗ** [*ਸਂ: । ਸੰਸਕ੍ਰਿਤ, ਵਿਯੋਗ:*] ਵਿਛੋੜਾ। ਯਥਾ—*'ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ'* (੫੦੪)।

**ਬਜਗਾਰੀ** [*ਭਾ: ਸਂ: । ਫ਼ਾਰਸੀ, ਬਜ਼ਗੀਰੀ=ਚੋਰੀ, ਮਕਰ, ਹੀਲਾ*] ਪਾਪ, ਗੁਨਹਗਾਰੀ। ਯਥਾ—*'ਦੇਉ ਜਬਾਬੁ ਹੋਇ ਬਜਗਾਰੀ'* (੧੧੬੧), ਮਾਲਕ ਨੂੰ ਜਵਾਬ ਦੇਣ ਨਾਲ (ਗੁਨਾਹੀ) ਪਾਪੀ ਹੁੰਦਾ ਹੈ।

**ਬੀਜਣ** [*ਕ੍ਰਿ: । ਸੰਸਕ੍ਰਿਤ, ਵੀਜ। ਪੰਜਾਬੀ, ਬੀਜ, ਬੀਜ ਦੀ ਕ੍ਰਿਰਿਆ ਬੀਜਣ*] ਬੋਵਣ, ਬੀਜਣ। ਯਥਾ—*'ਨਾਉ ਬੀਜਣ ਲਗਾ ਆਸ ਕਰਿ'* (੭੩)।

**ਬਾਜੰਤ** [*ਕ੍ਰਿ: । ਸੰਸਕ੍ਰਿਤ, ਵਦਤਿ*] ਬਜਦੇ, ਭਾਵ ਪ੍ਰਗਟ ਹੁੰਦੇ ਹਨ। ਯਥਾ—*'ਬਾਜੰਤ ਨਾਨਕ ਸਬਦ ਬੀਣਾਂ'* (੧੩੫੫)।

---

੧. ਮੱਧਮ, ਤਾਊਸ ਆਦਿਕ ਸਾਜ਼ਾਂ ਦੀ ਵੱਡੀ ਤਾਰ (ਜਿਸ ਦੇ ਉਪਰ ਮਿਜ਼ਾਬ ਯਾ ਗਜ਼ ਫਿਰੇ) ਨੂੰ ਬੀ ਬਾਜ ਆਖਦੇ ਹਨ।

੨. ਸਦਾ ਬਰਫ਼ਾਨੀ ਪਹਾੜਾਂ ਤੋਂ ਕਦੇ ਕਦੇ ਬੜੇ ਭਾਰੀ ਟੁਕੜੇ ਅਚਾਨਕ ਹੇਠਾਂ ਆ ਪੈਂਦੇ ਹਨ, ਉਹਨਾਂ ਨੂੰ ਬੀ ਬਿੱਜ (Avalanche) ਕਹਿੰਦੇ ਹਨ। ਪੰਜਾਬੀ ☛ ਦਾ ਇਕ ਮੁਹਾਵਰਾ ਬੋਲਚਾਲ ਵਿਚ ਆਮ ਹੈ—ਕਿਥੋਂ ਬਿੱਜ ਆ ਪਈ—ਇਸ ਦੀ ਮੁਰਾਦ ਉਸ ਮੁਸੀਬਤ ਤੋਂ ਹੁੰਦੀ ਹੈ ਜੋ ਪਹਾੜਾਂ ਦੀ ਬਿੱਜ ਵਾਂਙੂ ਅਚਾਨਕ ਆ ਪਵੇ। ਪ੍ਰਾਕ੍ਰਿਤ ਵਿਚ—ਵਿਜ੍ਜੁ—ਨਾਮ ਬਿਜਲੀ ਦਾ ਹੈ।

**ਬਜਿੰਤ੍ਰ** [*ਸੰ: । ਸੰਸਕ੍ਰਿਤ, ਵਾਜਤ = ਵਾਜਾ । ਪੰਜਾਬੀ, ਵਾਜਾ, ਵਜੰਤ੍ਰ*[1]] ਬਾਜੇ, ਵਾਜੇ। ਯਥਾ—*'ਪੰਚ ਬਜਿੰਤ੍ਰ ਕਰੇ ਸੰਤੋਖਾ' (੮੮੫)।* ਦੇਖੋ, 'ਸਾਤ ਸੁਰਾ'

**ਬਿੰਜਨ** [*ਸੰ: । ਹਿੰਦੀ, ਬਿੰਜਨ। ਸੰਸਕ੍ਰਿਤ, ਵਯੰਜਨ*] ਭੋਜਨ। ਯਥਾ—*'ਪੇਖੇ ਬਿੰਜਨ ਪਰੋਸਨਹਾਰੇ' (੧੨੬੯)*, ਤਥਾ—*'ਲਾਖ ਕੋਟਿ ਖਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ' (੪੯੭)।*

**ਬੀਜਨਾ** [*ਸੰ: । ਸੰਸਕ੍ਰਿਤ, ਵਯੰਜਨ*] ਪੱਖਾ। ਯਥਾ—*'ਕੇਸਾ ਕਰਿ ਬੀਜਨਾ' (੭੪੫)।*

**ਬੀਜ ਮੰਤ੍ਰ** [*ਵਿਸ਼ੇਸ਼ਣ ਵਿਸ਼ੇਸ਼ਯ । ਸੰਸਕ੍ਰਿਤ । ਦੇਖੋ, 'ਬੀਜ' ਤੇ 'ਮੰਤ੍ਰ'*] ਮੂਲ ਮੰਤ੍ਰ—੧ੴ। ਪਰਮੇਸ਼ਰ ਦਾ ਵਾਚਕ ਗੁਰੂ ਸਾਹਿਬ ਦਾ ਸੰਕੇਤਕ ਪਦ। ਯਥਾ—*'ਬੀਜ ਮੰਤ੍ਰ ਸਰਬ ਕੋ ਗਿਆਨੁ' (੨੭੪)*, ਬੀਜ ਮੰਤ੍ਰ ਤੋਂ ਸਾਰਿਆਂ ਨੂੰ ਗਿਆਨ ਹੋ ਜਾਂਦਾ ਹੈ।

**ਬਿਜ ਮੰਦਰ** [*ਵਿਸ਼ੇਸ਼ਣ ਵਿਸ਼ੇਸ਼ਯ। ਸੰਸਕ੍ਰਿਤ। ਦੇਖੋ, 'ਬਿਜ ਤੇ ਮੰਦਰ'*] ਪੱਕੇ ਮੰਦਰ। ਯਥਾ—*'ਹਟ ਪਟਣ ਬਿਜ ਮੰਦਰ ਭੰਨੈ' (੧੫੬)*, ਭਾਵ ਹੱਟਾਦਿਕਾਂ ਵਿਚ ਅਰ ਪੱਕੇ ਮਹੱਲਾਂ ਨੂੰ ਸੰਨ੍ਹਾਂ ਲਾਈਆਂ।

**ਬਜਰ** [*ਸੰ: । ਸੰਸਕ੍ਰਿਤ, ਵਜ੍ਰ। ਪੰਜਾਬੀ, ਬੱਜਰ*]

੧. ਪੱਥਰ। ਦੇਖੋ, 'ਬਜਰ ਕਪਾਟ'

੨. [*ਗੁ:*] ਪੱਥਰ ਦਾ ਭਾਵ ਬਹੁਤ ਕਰੜੇ ਤੋਂ ਹੈ। ਯਥਾ—*'ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ' (੬੯੩)*, ਬੱਜਰ (ਦੇ) ਕੁਹਾੜੇ ਨਾਲ ਮੋਹ ਨੂੰ ਕੱਟਿਆ ਹੈ, (ਸੰਤਾਂ ਦੀ) ਮਿੰਨਤ ਕਰ ਕੇ ਤੇ ਚਰਨੀਂ ਪੈ ਕੇ।

**ਬਾਜਾਰੀ** [*ਗੁ: । ਫ਼ਾਰਸੀ, ਬਾਜ਼ੀਗਰ*[2] *ਦਾ ਸੰਖੇਪ ਬਾਜਾਰੀ*] ਨਟ, ਮਸਖ਼ਰਾ, ਰਾਸਧਾਰੀਆ। ਯਥਾ—*'ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ' (੪੬੪)*, ਭਾਵ ਨੱਟ ਲੋਕ ਬਜ਼ਾਰਾਂ ਵਿਖੇ ਤਮਾਸ਼ਾ ਕਰਦੇ ਹਨ। ਤਥਾ—*'ਬਜਾਰੀ ਸੋ ਜੁ ਬਜਾਰਹਿ ਸੋਧੈ' (੮੭੩)*, ਤਥਾ—*'ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ' (੩੫੯)*, ਜੋ ਬਾਹਲਾ ਬਕਦਾ ਹੈ, ਨਾਉਂ ਮਸਖ਼ਰਾ ਵ ਨਟ, ਨਾਮ ਵਾਲੇ ਰਾਜੇ ਦੀ ਕਚਹਿਰੀ ਵਿਖੇ ਕਹੀਦਾ ਹੈ।

**ਬਜਰ ਕੁਠਾਰ** [*ਵਿਸ਼ੇਸ਼ਣ ਵਿਸ਼ੇਸ਼ਯ। ਸੰਸਕ੍ਰਿਤ, ਵਜ੍ਰ, ਕੁਠਾਰ*] ਕਠਨ ਕੁਹਾੜਾ। ਦੇਖੋ, 'ਬਜਰ'

**ਬਜਰ ਕਪਾਟ** [*ਵਿਸ਼ੇਸ਼ਣ ਵਿਸ਼ੇਸ਼ਯ। ਸੰਸਕ੍ਰਿਤ, ਵਜ੍ਰ। ਕਪਾਟ*] ਬੱਜਰ (ਵਤ ਕਰੜੇ) ਤਖ਼ਤੇ, ਪੱਥਰ ਦੇ ਬੂਹੇ। ਯਥਾ—*'ਗੁਰ ਮਿਲਿ ਖੋਲੇ ਬਜਰ ਕਪਾਟ' (੧੫੩)*, ਬਜਰ ਕਪਾਟ ਤੋਂ ਮੁਰਾਦ ਮਹਾਂ ਅਗਜਾਨ ਰੂਪੀ ਪਰਦਿਆਂ ਤੋਂ ਹੈ, ਜਿਨ੍ਹਾਂ ਕਰਕੇ ਆਤਮ ਵਸਤੂ ਓਹਲੇ ਹੈ।

**ਬਿਜੁਲ**[3] [*ਸੰ: । ਹਿੰਦੀ, ਸੰਸਕ੍ਰਿਤ, ਵਿਦਯੁਤ । ਪ੍ਰਾਕ੍ਰਿਤ, ਵਿਜ੍ਜੁ, ਇਸ ਨੂੰ 'ਲਾਂ' ਸ੍ਵਾਰਥ ਪ੍ਰਤੇ ਲੱਗ ਕੇ ਬਣਦਾ ਹੈ ਵਿਜਲਾ। ਪੰਜਾਬੀ, ਬਿਜਲੀ, ਸੰਖੇਪ ਬਿਜੁਲ*] ਬਰਖਾ, ਬੱਦਲਾਂ ਵੇਲੇ ਜੋ ਤ੍ਰਿਖੇ ਵੇਗ, ਤ੍ਰਿਖੀ ਚਮਕ ਤੇ ਤ੍ਰਿਖੇ ਸ਼ਬਦ ਵਾਲੀ ਸ਼ਕਤੀ ਪ੍ਰਗਟ ਹੁੰਦੀ ਹੈ, ਉਸ ਦਾ ਨਾਮ ਬਿਜਲੀ ਹੈ, ਖਿਉਣ। ਯਥਾ—*'ਬਿਜੁਲ ਜਿਵੈ ਚਮਕਏ' (੪੩੯)।*

**ਬਿਜੁਲੀਆਂ** [*ਸੰ: । ਬਿਜਲੀ ਦਾ ਬਹੁ-ਬਚਨ। ਦੇਖੋ, 'ਬਿਜੁਲ'*] ਬਿਜਲੀਆਂ। ਯਥਾ—*'ਨਾਨਕ ਬਿਜੁਲੀਆਂ ਚਮਕੰਨਿ ਘੁਰਨਿ ਘਟਾ ਅਤਿ ਕਾਲੀਆ' (੧੧੦੨)*, ਇਸ ਦਾ ਭਾਵਾਰਥ ਇਹ ਕਿ ਮਾਇਆ ਦਾ ਚਮਤਕਾਰਾ ਅਰ ਮੋਹ ਰੂਪ ਘਟਾਂ ਗਰਜ ਰਹੀਆਂ ਹਨ।

**ਬਾਝੁ** [*ਅ: । ਦੇਖੋ, 'ਬਾਹਜ'*] ਬਿਨਾ। ਯਥਾ—*'ਬਾਝੁ ਗੁਰੂ ਡੁਬਾ ਸੰਸਾਰੁ' (੧੩੮)*, ਤਥਾ—*'ਬਾਝੁ ਪਿਆਰੇ ਆਪਣੇ' (੧੧੦੦)।*

**ਬਾਝਾ** [*ਗੁ: । ਹਿੰਦੀ । ਸੰਸਕ੍ਰਿਤ, ਬੰਧਯਾ । ਪ੍ਰਾਕ੍ਰਿਤ, ਬੰਝਾ । ਪੰਜਾਬੀ, ਬਾਂਝ, ਬਾਂਝਾ*] ਬੰਝ, ਜੋ ਪ੍ਰਸੂਤ ਨਾ ਹੋਵੇ; ਸੰਢ, ਬੇ-ਔਲਾਦ ਇਸਤ੍ਰੀ। ਯਥਾ—*'ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ' (੬੯੭)।*

**ਬੁਝ**[1]**/ਬੁਝਿ/ਬੁਝੁ** [*ਕ੍ਰਿ: । ਪੰਜਾਬੀ, ਬੁਝਣਾ ਯਾ ਬੁਝ ਜਾਣਾ*]

੧. ਬਲਦੀ ਅੱਗ ਦਾ ਆਪੇ ਯਾ ਪਾਣੀ ਆਦਿ ਪਿਆਂ ਸ਼ਾਂਤ ਹੋ ਜਾਣਾ। ਯਥਾ—*'ਬੁਝਿ ਗਈ ਅਗਨਿ ਨ ਨਿਕਸਿਓ ਧੂੰਆ' (੪੭੮)।*

੨. ਮਨ ਦੀ ਭਟਕ, ਤ੍ਰਿਸ਼ਨਾ ਆਦਿ ਦਾ ਸ਼ਾਂਤ ਹੋਣਾ। ਯਥਾ—*'ਮੇਰੀ ਤ੍ਰਿਸਨਾ ਬੁਝਿ ਗਈਆਸੇ' (੭੭੬)।*

੩. [*ਸੰਸਕ੍ਰਿਤ, ਬੁਦ। ਧਾਤੂ ਬੁਧ੍=ਜਾਣਨਾ। ਪ੍ਰਾਕ੍ਰਿਤ, ਬੁਜ੍ਝਿਆ। ਪੰਜਾਬੀ, ਬੁੱਝਣਾ। ਹਿੰਦੀ, ਬੂਝਨਾ*] ਯਥਾ—*'ਬੁਝੁ ਰੇ ਗਿਆਨੀ ਏਹੁ ਬੀਚਾਰੁ' (੧੫੨)।*

**ਬੂਝਿ** [*ਕ੍ਰਿ: । ਦੇਖੋ, 'ਬੁਝ ੩.'*] ੧. ਜਾਣ ਕੇ, ਸਮਝ ਕੇ। ਯਥਾ—*'ਹੁਕਮੁ ਬੂਝਿ ਪਰਮ ਪਦੁ ਪਾਈ' (੨੯੨)।*

੨. [*ਸੰ:*] ਸਮਝ, ਅਕਲ। ਯਥਾ—*'ਸਾਚੈ ਸਬਦਿ ਰਤੇ ਸੇ ਬਾਚੇ ਸਤਿਗੁਰ ਬੂਝ ਬੁਝਾਈ' (੫੦੪)।*

**ਬੂਝੈ** [*ਕ੍ਰਿ: । ਦੇਖੋ, 'ਬੁਝ ੩.'*] ੧. ਜਾਣਦਾ ਹੈ। ਯਥਾ—*'ਸੋ ਬੂਝੈ ਜਿਸੁ ਆਪਿ ਬੁਝਾਏ' (੧੧੭੫)।*

੨. [*ਦੇਖੋ, 'ਬੁਝ ੨.'*] ਬੁਝ ਜਾਵੇ, ਸ਼ਾਂਤ ਹੋ ਜਾਵੇ। ਯਥਾ—*'ਹਉਮੈ ਬੂਝੈ ਤਾ ਦਰੁ ਸੂਝੈ' (੪੬੬)।*

**ਬੂਝਿਆ** [*ਕ੍ਰਿ: । ਦੇਖੋ, 'ਬੁਝ ੩.'*] ਜਾਣਿਆ। ਯਥਾ—*'ਜਿਨਿ ਬੂਝਿਆ ਤਿਸੁ ਆਇਆ ਸ੍ਵਾਦ' (੨੮੫)।*

**ਬੁਝਾਈ** [*ਕ੍ਰਿ: । ਦੇਖੋ, 'ਬੁਝ ੩.'*] ਸਮਝਾਇ (ਦੇਇ)। ਯਥਾ—*'ਤੇਰੇ ਗੁਣ ਗਾਵਾ ਦੇਹਿ ਬੁਝਾਈ' (੭੯੫)।*

**ਬੂਝਉ** [*ਕ੍ਰਿ: । ਦੇਖੋ, 'ਬੁਝ ੩.'*] ਜਾਣੋ, ਸਮਝੋ।

**ਬੂਝਸਿ** [*ਕ੍ਰਿ: । ਦੇਖੋ, 'ਬੁਝ ੩.'*] ਜਾਣੇਗਾ।

**ਬੂਝਹੁ** [*ਕ੍ਰਿ: । ਦੇਖੋ, 'ਬੁਝ ੩.'*] ਜਾਣੋ, ਸਮਝੋ। ਯਥਾ—*'ਬੂਝਹੁ ਗਿਆਨੀ ਬੂਝਣਾ' (੧੦੯੩)।*

---

੧. ਇਸੇ ਤੋਂ ਪੰਜਾਬੀ 'ਵਜੰਤ੍ਰੀ' ਪਦ ਬਣਦਾ ਹੈ ਜਿਸ ਦਾ ਅਰਥ ਹੈ, ਵਾਜਾ ਵਜਾਉਣ ਵਾਲਾ।

੨. ਬਾਜ਼ੀਗਰ ਬਾਜ਼ਾਰ ਵਿਚ ਤਮਾਸ਼ਾ ਕਰਦੇ ਹਨ ਇਸ ਕਰਕੇ ਹੋ ਸਕਦਾ ਹੈ ਕਿ ਇਹ ਪਦ 'ਬਾਜ਼ਾਰ' ਤੋਂ ਹੀ ਬਣਿਆ ਹੋਵੇ।

੩. ਇਹ ਬਿਜਲੀ ਰੂਪ ਸ਼ਕਤੀ, ਕੇਵਲ ਬੱਦਲਾਂ ਵਿਚ ਹੀ ਨਹੀਂ ਪਰ ਕਈ ਪਦਾਰਥਾਂ ਦੇ ਮੇਲ ਯਾ ਰਗੜ ਤੋਂ ਬੀ ਉਪਜਦੀ ਹੈ ਤੇ ਵਿਗਿਆਨਕਾਂ ਨੇ ਹੁਣ ਇਸ ਸ਼ਕਤੀ ਨੂੰ ਮਨੁੱਖ ਦੀ ਸੇਵਾ ਦੇ ਕਈ ਕੰਮਾਂ ਵਿਚ ਵਰਤੋਂ ਵਿਚ ਲੈ ਆਂਦਾ ਹੈ।

---

੧. ਇਹ ਪਦ ਉਹਨਾਂ ਥੋੜ੍ਹੇ ਪਦਾਂ ਵਿਚੋਂ ਜਾਪਦਾ ਹੈ ਜੋ ਆਰੀਆ ਕੁਲ ਦੇ ਲੋਕਾਂ ਦੇ ਪੰਜਾਬ ਵਿਚ ਆਉਣ ਤੋਂ ਪਹਿਲਾਂ ਦੇ ਵਸਨੀਕਾਂ ਦੀ ਬੋਲੀ ਵਿਚ ਬੋਲਿਆ ਜਾਂਦਾ ਸੀ।

**ਬੁਝਣਾ** [*ਕ੍ਰਿ:। ਦੇਖੋ, 'ਬੁਝ ੩.'*] ਜਾਣਨਾ, ਪੁਛਣਾ। ਯਥਾ—*'ਬੁਝਣਾ ਅਬੁਝਣਾ ਤੁਧੁ ਕੀਆ' (੪੨੭)।*

**ਬੂਝਤ** [*ਕ੍ਰਿ:। ਦੇਖੋ, 'ਬੁਝ ੨.'*] ੧. ਬੁਝਦੀ, ਦੂਰ ਹੁੰਦੀ। ਯਥਾ—*'ਬੂਝਤ ਨਾਹੀ ਲਹਰੇ' (੨੧੫)*, ਬੁਝਦੀ ਨਹੀਂ (ਤ੍ਰਿਸ਼ਨਾ ਦੀ) ਲਹਿਰ।

੨. [*ਦੇਖੋ, 'ਬੁਝ ੧.'*] ਬੁੱਝੇ ਹੋਏ। ਯਥਾ—*'ਬੂਝਤ ਦੀਪਕ ਮਿਲਤ ਤਿਲਤ' (੯੮੭)।*

**ਬੂਝਨੁ** [*ਕ੍ਰਿ:। ਦੇਖੋ, 'ਬੁਝ ੩.'*] ਜਾਣਨਾ, ਸਮਝਣਾ, ਗਿਆਨ ਹੋਣਾ। ਯਥਾ—*'ਬੂਝਨੁ ਸੁਰਤਿ ਸੰਜੋਗ' (੧੩੬੪)*, ਸੁਰਤ ਦੇ ਸੰਜੋਗ ਨਾਲ ਜਾਣਨਾ (ਗਿਆਨ) ਹੁੰਦਾ ਹੈ।

**ਬੁਝਾਰਤ** [*ਸੰ:। ਦੇਖੋ, 'ਬੁਝ ੩.'। ਆਰ੍ਤੁ=ਸਬਰਾਇਆ। ਬੁਝ+ਆਰਤ—ਜਿਸ ਨੂੰ ਸਮਝਣ ਵਿਚ ਆਦਮੀ ਘਬਰਾਵੇ*] ਪਹੇਲੀ, ਸਮਝੌਤੀ, ਬੁਝਾਰਤ। ਯਥਾ—*'ਦੇਇ ਬੁਝਾਰਤ ਸਾਰਤਾ' (੨੧੭)*, ਦੇਂਦਾ ਹੈ ਬੁਝਾਰਤਾਂ ਤੇ ਸੈਨਤਾਂ। ਐਸੇ ਤਰੀਕੇ ਨਾਲ ਦੱਸਦਾ ਹੈ ਕਿ ਉਹ ਤਾਂ ਦੱਸਦਾ ਹੈ ਪਰ ਸਮਝਣ ਵਾਲਿਆਂ ਨੂੰ ਉਹ ਪਹੇਲੀ ਲਗਦੀ ਹੈ।

**ਬੂਝਲ** [*ਗੁ:। ਦੇਖੋ, 'ਬੁਝ ੩.'*] ਬੁੱਝਣ ਵਾਲਾ (ਭਾਵ ਪਰਮੇਸ਼ਰ)। ਯਥਾ—*'ਕੈ ਬੂਝਲ ਆਗੈ ਕਹੀਐ' (੧੩੫੦)।*

**ਬਾਟ** [*ਸੰ:। ਸੰਸਕ੍ਰਿਤ, ਵਾਟ*] ਰਸਤਾ, ਸੜਕ। ਯਥਾ—*'ਪੈਡੇ ਬਿਨੁ ਬਾਟ ਘਨੇਰੀ' (੧੧੯੪)*, ਪੈਂਡੇ ਬਾਝ ਹੀ ਵੱਡਾ ਰਸਤਾ ਹੈ, ਭਾਵ ਇਹ ਕਿ ਕੂੜ ਦੀ ਪਾਲ ਵਿਚ ਪਈ ਹੋਈ ਹੈ।

**ਬਾਟੀ**[1] [*ਸੰ:। ਸੰਸਕ੍ਰਿਤ, ਵਾਟ*] ਰਸਤੇ। ਯਥਾ—*'ਹਾਟੀ ਬਾਟੀ ਰਹਹਿ ਨਿਰਾਲੇ' (੯੩੮)*, ਹਟਾਂ ਅਤੇ ਰਸਤਿਆਂ ਤੋਂ ਨਿਆਰਾ ਰਹੇ।

**ਬੁਟ** [*ਕ੍ਰਿ: ਵਿ:। ਦੇਸ਼ ਭਾਸ਼ਾ। ਸੰਸਕ੍ਰਿਤ, ਬੁਟ੍=ਸੱਟ ਲਗਣੀ ਯਾ ਲਾਣੀ, ਮਾਰਨਾ*]

੧. ਹੱਥ ਪੈਰ ਰਹਿਤ, ਰੁਹਲਾ ਟੁੰਡਾ, ਅਤਿ ਦੁਖੀ।

੨. ਖੰਭ ਟੁਟ ਜਾਣ ਤੇ ਬੋਟ ਹੋ ਜਾਣਾ। ਯਥਾ—*'ਹੋਇ ਮਰਸਨਿ ਬੁਟੁ' (੩੧੫)*, (ਚਿੜੀ ਦੇ) ਬੋਟ ਵਾਂਙੂ (ਪਰ ਹੀਣ ਹੋ ਕੇ) ਮਰ ਜਾਣਗੇ।

੩. ਘੁਟੀਜ ਕੇ।

**ਬੂਟ** [*ਸੰ:। ਸੰਸਕ੍ਰਿਤ, ਵਿਟਪਨ੍। ਪ੍ਰਾਕ੍ਰਿਤ, ਵਿਡਵਿ। ਪੁ: ਪੰਜਾਬੀ, ਬੂਟ। ਪੇਡ, ਬੂਟਾ। ਨ: ਪੰਜਾਬੀ, ਬੂਟਾ*] ਪੇਡ। ਯਥਾ—*'ਮਿਲਿ ਪਾਣੀ ਜਿਉ ਹਰੇ ਬੂਟ' (੧੧੮੧)*, ਤਥਾ—*'ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ' (੩੮੪)।*

**ਬਟੂਆ**[2] [*ਸੰ:। ਸੰਸਕ੍ਰਿਤ, ਵਰ੍ਤੁਲ=ਕੋਈ ਗੋਲ ਸ਼ੈ। ਪ੍ਰਾਕ੍ਰਿਤ, ਵਟ੍ਟਲ। ਪੁ: ਪੰਜਾਬੀ, ਵਟੁਆ। ਬਟੂਆ*]

੧. ਨਿੱਕੀ ਗੁੱਥੀ। ਯਥਾ—*'ਬਟੂਆ ਏਕੁ ਬਹਤਰਿ ਆਧਾਰੀ' (੪੭੭)*, ਨਾਮ ਰੂਪੀ ਸਾਡਾ ਬਟੂਆ ਹੈ ਤੇ ਬਹੱਤਰ ਕੋਠੀਆਂ ਵਾਲੀ ਦੇਹ ਸਾਡੀ {ਆਧਾਰੀ} ਝੋਲੀ ਹੈ। ਬਾਜ਼ੇ ਸੰਤ ਬਟੂਏ ਨੂੰ ਝੋਲੀ ਵਿਚ ਸਾਂਭ ਰਖਦੇ ਹਨ।

੨. ਕਈ ਗਿਆਨੀ ਬਟੂਏ ਦਾ ਅਰਥ ਸੁਆਹ ਦਾ ਗੋਲਾ ਭੀ ਕਰਦੇ ਹਨ।

**ਬਟਾਊ** [*ਸੰ:। ਹਿੰਦੀ, ਵਾਟ=ਰਸਤਾ+ਆਊ*] ਰਾਹੀ, ਮੁਸਾਫ਼ਰ। ਯਥਾ—*'ਬਟਾਊ ਸਿਉ ਜੋ ਲਾਵੈ ਨੇਹ' (੨੯੮)।*

**ਬਟਕ** [*ਸੰ:। ਸੰਸਕ੍ਰਿਤ, ਵਟ:=ਬੋੜ੍ਹ ਦਾ ਬੂਟਾ। ਕ ਪੰਜਾਬੀ ਨਿੰਮ੍ਰਵਾਚੀ ਪ੍ਰਤੇ*] ਬੋੜ੍ਹ ਦਾ ਬੂਟਾ। ਯਥਾ—*'ਬਟਕ ਬੀਜ ਮਹਿ ਰਵਿ ਰਹਿਓ ਜਾਕੋ ਤੀਨਿ ਲੋਕ ਬਿਸਥਾਰ' (੩੪੦)।*

**ਬਿਟੰਗਾ**[1] [*ਕ੍ਰਿ: ਵਿ:। ਦੇਸ਼ ਭਾਸ਼ਾ*]

੧. ਇਕ ਪੈਰ ਭਾਰ।

੨. [*ਸੰਪ੍ਰਦਾ*] ਸਿਰ ਹੇਠ ਤੇ ਲੱਤਾਂ ਉਪਰ ਨੂੰ, ਭਾਵ ਕਪਾਲੀ ਆਸਨ ਲਾ ਕੇ। ਯਥਾ—*'ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ' (੧੩੦੫)।*

**ਬਾਟ ਪਾਰਿ** [*ਸੰ:। ਹਿੰਦੀ, ਬਾਟ=ਰਸਤਾ। ਪਾਰਨਾ=ਤੋੜਨਾ*] ਰਾਹ ਲੁਟੇਰੇ (ਹੋ ਕੇ), ਡਾਕੂ (ਹੋ ਕੇ)। ਯਥਾ—*'ਬਾਟ ਪਾਰਿ ਘਰੁ ਮੂਸਿ ਬਿਰਾਨੋ' (੧੨੫੩)।*

**ਬਟਰੀਆ** [*ਸੰ:। ਹਿੰਦੀ, ਬਾਟ+ਕੇ+ਰਾਹੀ ਦਾ ਸੰਖੇਪ*] ਮੁਸਾਫ਼ਰ, ਰਾਹੀ। ਯਥਾ—*'ਸਗਲ ਬਟਰੀਆ ॥ ਬਿਰਖ ਇਕਤਰੀਆ' (੫੩੭)*, ਭਾਵ ਘੜੀ ਦੇ ਪਰਾਹੁਣੇ ਹਨ ਸਭ ਲੋਕ।

**ਬਿਟਾਰਿਓ** [*ਕ੍ਰਿ:। ਸੰਸਕ੍ਰਿਤ, ਵਿਲੋਡਨੰ=ਹਿਲਾ ਹਿਲਾ ਕੇ ਮੈਲਾ ਕਰਨਾ। ਪੰਜਾਬੀ, ਵਿਡਾਰਨਾ=ਖ਼ਰਾਬ ਕਰਨਾ। ਹਿੰਦੀ, ਬਿਟਾਰਨਾ=ਗੰਦਾ ਕਰਨਾ*] ਜੂਠਾ ਕਰ ਦਿਤਾ ਹੈ। ਯਥਾ—*'ਦੂਧੁ ਤ ਬਛਰੈ ਥਨਹੁ ਬਿਟਾਰਿਓ' (੫੨੫)।*

**ਬਾਟੁਲੀ** [*ਸੰ:। ਸੰਸਕ੍ਰਿਤ, ਵਾਟ=ਰਸਤਾ। ਲੀ, ਹਿੰਦੀ ਪ੍ਰਤੇ*] ਗਲੀ। ਯਥਾ—*'ਜਹ ਜਾਨੋ ਤਹ ਭੀਰ ਬਾਟੁਲੀ' (੧੨੧੬)*, ਜਿਥੇ ਜਾਣਾ ਹੈ ਉਥੇ ਭੀੜੀ ਗਲੀ ਹੈ।

**ਬਿਟਵਹਿ** [*ਸੰ:। ਸੰਸਕ੍ਰਿਤ, ਵਟੁ=ਬੱਚਾ। ਪੰਜਾਬੀ, ਹਿੰਦੀ, ਬੇਟਾ। ਜਿਸ ਦਾ ਨਿੰਮ੍ਰਵਾਚੀ, ਬਿਟਵਾ*] ਪੁਤਰ। ਯਥਾ—*'ਬਿਟਵਹਿ ਰਾਮ ਰਮਊਆ ਲਾਵਾ' (੪੮੪)*, ਮੇਰੇ ਪੁਤ੍ਰ ਨੂੰ ਰਾਮ ਦੇ ਰਮਣ ਵਿਖੇ ਲਾ ਦਿਤਾ ਹੈ, ਇਹ ਕਬੀਰ ਜੀ ਦੀ ਮਾਈ ਦਾ ਬਚਨ ਹੈ ਕਿ ਸੰਤਾਂ ਨੇ ਮੇਰੇ ਪੁਤ੍ਰ ਨੂੰ ਸਾਧ ਬਣਾ ਦਿਤਾ ਹੈ।

**ਬਟਵਾਰੇ/ਬਟਵਾਰੋ** [*ਗੁ:। ਸੰਸਕ੍ਰਿਤ, ਵਾਟ=ਰਸਤਾ+ਪਾੜਾ=ਤੋੜਨ ਵਾਲਾ, ਹਿੰਦੀ*] ਧਾੜਵੀ, ਰਾਹ (ਵਿਚ ਮੁਸਾਫ਼ਰ ਨੂੰ) ਖੋਹ ਲੈਣ ਵਾਲਾ। ਯਥਾ—*'ਬਾਲਮੀਕੁ ਬਟਵਾਰਾ' (੯੯੫)*, ਤਥਾ—*'ਆਠ ਪਹਰ ਸੰਗੀ ਬਟਵਾਰੇ' (੧੯੬)*, (ਕਾਮਾਦਿ) ਰਾਹ ਮਾਰਨ-ਹਾਰੇ ਅੱਠ ਪਹਿਰ ਸੰਗੀ ਹਨ।

**ਬੀਠਾ** [*ਗੁ:। ਸੰਸਕ੍ਰਿਤ, ਵਿਸ਼੍ਰ=ਵਜਾਪਕ*] ਵਿਆਪਕ, ਪਰਵੇਸਿਆ ਹੋਇਆ। ਯਥਾ—*'ਕਰਨ ਕਰਾਵਨ ਉਪਾਇ ਸਮਾਵਨ ਸਗਲ ਛਤ੍ਰਪਤਿ ਬੀਠਾ' (੧੨੩੫)*, ਸਾਰੇ {ਛਤ੍ਰਿ ਪਤਿ} ਈਸ਼੍ਵਰ ਹੀ ਨੇ ਪਰਵੇਸ਼ ਕੀਤਾ ਹੋਇਆ ਹੈ।

---

੧. ਗਵਾਲੀਅਰ ਆਦਿ ਦੇਸਾਂ ਵਿਚ ਬਾਟੀ ਰੋਟੀ ਨੂੰ ਕਹਿੰਦੇ ਹਨ, ਓਹ ਰੋਟੀ ਜੋ ਆਟੇ ਦੇ ਗੋਲ ਪੇੜੇ ਜਿਹੇ ਕਰ ਕੇ ਅੰਗਾਰਿਆਂ ਤੇ ਪਕਾ ਲੈਂਦੇ ਹਨ, ਉਧਰ ਇਸ ਪਰ ਇਕ ਅਖਾਣ ਬੀ ਪਾਉਂਦੇ ਹਨ—ਬਾਟੀ ਕਹੇ ਮੈਂ ਆਊਂ ਜਾਊਂ, ਰੋਟੀ ਕਹੇ ਮੈਂ ਮਜਲ ਪੁਚਾਊਂ, ਦਾਲ ਭਾਤ ਕਹੇਂ ਕੀ ਹੈ, ਖਾਣਾ ਮੇਰੇ ਭਰੋਸੇ ਕਹੀਂ ਨ ਜਾਣਾ।

੨. ਅੱਜ-ਕੱਲ੍ਹ ਬਟੂਆ, ਰੁਪਏ ਪੈਸੇ ਰੱਖਣ ਦੀ ਨਿੱਕੀ, ਖੀਸੇ ਵਿਚ ਆ ਜਾਣ ਵਾਲੀ ਥੈਲੀ ਨੂੰ ਕਹਿੰਦੇ ਹਨ।

---

੧. ਸੰਸਕ੍ਰਿਤ ਪਦ ਹੈ ਵਿਟੰਕ (ਵਿ = ਪੰਛੀ, ਟੰਕ = ਰੋਕਣਾ) ਇਕ ਪ੍ਰਕਾਰ ਦਾ ਵੱਡਾ ਪਿੰਜਰਾ। ਉਪਰਲੀ ਤੁਕ ਦੀ ਮੁਰਾਦ ਹੈ ਕਿ ਹਠ ਕਰਮਾਂ ਵਿਚ ਸੁਰਤ ਮਾਨੋ ਪਿੰਜਰੇ ਪਈ ਰਹਿੰਦੀ ਹੈ।

**ਬੈਠ** [*ਕ੍ਰਿ: । ਪੰਜਾਬੀ, ਬੈਠਣਾ ਤੋਂ ਬੈਠ = ਬੈਠ ਜਾਹ*]
੧. ਬੈਠ, ਬੈਠ ਕੇ। ਯਥਾ—*'ਬੈਠਿ ਸਿੰਘੁ ਘਰਿ ਪਾਨ' (੪੭੭)।*
੨. [*ਬੈਠਣ ਤੋਂ ਭਾਵ ਮੁਕ ਜਾਣ ਦਾ ਲੈਂਦੇ ਹਨ*] ਮੁੱਕ, ਅੰਤ, ਛੇਕੜ। ਦੇਖੋ, 'ਬਰਕਸ'

**ਬੈਠਾ** [*ਕ੍ਰਿ: । ਪੰਜਾਬੀ*] ਬੈਠ ਕੇ, ਬੈਠਾ ਹੋਇਆ। ਯਥਾ—*'ਬੈਠਾ ਵੇਖੈ ਵਖਿ ਇਕੇਲਾ' (੭੨੨), ਤਥਾ—'ਬੈਠਾ ਤਾੜੀ ਲਾਇ ਆਪਿ ਸਭ ਦੂਹੀ ਬਾਹਰਿ' (੫੫੫)।*

**ਬਿਠਲੇ/ਬੀਠਲ/ਬੀਠਲਾ** [*ਗੁ: । ਸੰਸਕ੍ਰਿਤ, ਵਿਸ੍ਰ*[1] *= ਵਿਆਪਕ + ਲ ਪ੍ਰਤੇ = ਵਿਸ੍ਰਲ*] ੧. ਜੋ ਸਾਰੇ ਵਿਆਪਕ ਹੋਵੇ। ਯਥਾ— *'ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ' (੯੨),* ਹੇ ਬੀਠਲ! ਮੈਨੂੰ ਮਿਲ ਆਪਣੀ ਬਾਂਹ ਨਾਲ (ਸੰਸਾਰ ਸਾਗਰ) ਤੋਂ ਵਲਾਇ ਕੱਢ ਲੈ!
੨. [*ਸੰ: । ਸੰਸਕ੍ਰਿਤ, ਵਿਸ੍ਰ = ਪ੍ਰਵੇਸ਼ਨੇ, ਧਾਤੂ ਦਾ, ਵਿਸ੍ਰ ਪ੍ਰਯੋਗ। ਜਿਵੇਂ ਪਟ੍ ਦੇ ਅੱਗੇ ਲ ਪ੍ਰਤਯਯ ਲੱਗ ਕੇ ਪਟਲ ਅਰਥਾਤ ਚਤੁਰ ਹੁੰਦਾ ਹੈ ਤਿਹਾ ਹੀ ਵਿਸ੍ਰ ਦੇ ਅੱਗੇ ਲ ਲੱਗ ਕੇ ਵਿਸ੍ਰਲ ਬਣਦਾ ਹੈ, ਫੇਰ ਇਸਦਾ ਵਿਗੜ ਕੇ ਦੇਸ਼ ਭਾਸ਼ਾ ਵਿਚ ਬੀਠਲ ਬਣ ਗਿਆ ਹੈ*] ਵਿਆਪਕ ਪਰਮੇਸ਼ਰ। ਯਥਾ—*'ਸਭ ਦਿਨ ਕੇ ਸਮਰਥ ਪੰਥ ਬਿਠੁਲੇ' (੫੩੬),* ਸੰਤ ਜਨ ਸਭ ਦਿਨਾਂ ਵਿਖੇ ਬਿਠਲ ਦੇ ਰਾਹ ਤੋਰਨ ਵਿਖੇ ਸਮਰੱਥ ਹਨ। ਦੇਖੋ, 'ਪੰਥ ਬਿਠਲੇ'

**ਬਡ** ਦੇਖੋ, 'ਬਡਨਾ', 'ਬਡ ਮੇਲ'

**ਬਡਾ** [*ਗੁ: । ਸੰਸਕ੍ਰਿਤ, ਬਡ੍ਰ । ਪ੍ਰਾਕ੍ਰਿਤ, ਬਡ੍ਡਨ । ਪੰਜਾਬੀ, ਵੱਟਾ, ਬਡਾ, ਬੜਾ*] ਵੱਡਾ, ਲੰਮਾ ਚੌੜਾ, ਤੋਲ ਆਦਿ ਵਿਚ ਅਧਿਕ। ਯਥਾ—*'ਬਡਾ ਦੇਸੁ ਬਡ ਰਾਜੁ' (੧੩੭੩)।*

**ਬਾਡਾ** ਦੇਖੋ, 'ਬਾਡਾ ਡੂ'

**ਬੁਡ** [*ਕ੍ਰਿ: । ਪੰਜਾਬੀ, ਡੁੱਬਣਾ । ਲ: ਪੰਜਾਬੀ, ਬੁਡਣਾ*] ਡੁੱਬਣਾ। ਦੇਖੋ, 'ਬੁਡ ਭੁਜ', 'ਬੁਡਥਈ'

**ਬੂਡਾ** [*ਕ੍ਰਿ: । ਦੇਖੋ, 'ਬੁਡ'*] ਡੁੱਬਿਆ। ਯਥਾ—*'ਬੂਡਾ ਬੰਸੁ ਕਬੀਰ ਕਾ' (੧੩੭੦)।*

**ਬੂਡੀ** [*ਸੰ: । ਦੇਖੋ, 'ਬੁਡ'*] ੧. ਹੇ ਡੁਬੀਏ। ਯਥਾ—*'ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ' (੬੮੯)।*
੨. [*ਗੁ:*] ਡੁੱਬੀ ਹੋਈ। ਯਥਾ—*'ਦਹਦਿਸ ਬੂਡੀ ਪਵਨੁ ਝੁਲਾਵੈ ਡੋਰਿ ਰਹੀ ਲਿਵ ਲਾਈ' (੩੩੩),* ਗਿਆਨੀ ਗੁੱਡੀ ਅਰਥ ਬੀ ਕਰਦੇ ਹਨ।

**ਬੂਡਿਆ** [*ਕ੍ਰਿ: । ਦੇਖੋ, 'ਬੁਡ'*] ਡੁੱਬਿਆ।

**ਬੂਡਿਓ** [*ਕ੍ਰਿ: । ਦੇਖੋ, 'ਬੁਡ'*] ਡੁੱਬਿਆ।

**ਬਾਡਾ ਡੂੰ** [*ਸੰ: । ਦੇਸ਼ ਭਾਸ਼ਾ, ਬਾਜਾਂ ਤੋਂ ਬਾਡਾ*] ੧. ਡੌਰੂ, ਦ੍ਵੈਤ ਰੂਪੀ (ਦਾ ਵੱਜਣਾ)। ਯਥਾ—*'ਨਕਟੀ ਕੋ ਠਨਗਨੁ ਬਾਡਾ ਡੂੰ' (੪੭੬),* ਮਾਇਆ ਦਾ ਠਨਗਨ (ਸ਼ਬਦ ਕਰਕੇ) ਡੂੰ ਦ੍ਵੈਤ ਦਾ {ਬਾਡਾ} ਡੌਰੂ (ਵੱਜ ਰਿਹਾ ਹੈ)।
੨. ਦੋ ਲੋਕਾਂ ਵਿਖੇ {ਬਾਡਾ} ਵਾਜਾ ਵੱਜ ਰਿਹਾ ਹੈ।

**ਬਿਡਾਣੀ** [*ਸੰ: । ਸੰਸਕ੍ਰਿਤ, ਵਿਡੰਬ = ਨਕਲ, ਦਿਖਾਵਾ । ਪੁ: ਪੰਜਾਬੀ, ਬਿਡਾਣ, ਵਿਡਾਣ = ਅਚਰਜ*]।
੧. ਅਚਰਜ। ਯਥਾ—*'ਸਰਬ ਗਤਿ ਅਲਖੁ ਬਿਡਾਣੀ' (੧੩੯੨),* ਸਰਬੱਤ ਵਿਚ ਪ੍ਰਾਪਤ (ਅਰ ਫਿਰ) ਅਲਖ ਹੈ, ਲਖਿਆ ਨਹੀਂ ਜਾਂਦਾ (ਇਸੇ ਕਰਕੇ) ਅਚਰਜ ਰੂਪ ਹੈ।
੨. [*ਫ਼ਾਰਸੀ, ਬੇਗਾਨਹ*] ਬਿਗਾਨੀ, ਦੂਜੇ ਦੀ। ਯਥਾ—*'ਹੋਰ ਆਸ ਬਿਡਾਣੀ ਲਾਹੀ' (੫੦੦)।*

**ਬੂਡਤ** [*ਗੁ: । ਦੇਖੋ, 'ਬੁਡ'*] ਡੁੱਬਦਾ। ਯਥਾ—*'ਬੂਡਤ ਜਗੁ ਦੇਖਿਆ ਤਉ ਡਰਿ ਭਾਗੇ' (੪੧੪)।*

**ਬੁਡਥਈ** [*ਗੁ: । ਦੇਖੋ, 'ਬੁਡ'*] ਡੁਬਦਿਆਂ ਨੂੰ। ਯਥਾ—*'ਹਮ ਪਾਥਰ ਰਖੁ ਬੁਡਥਈ' (੧੩੨੦)।*

**ਬਡਨਾ** [*ਗੁ: । ਦੇਖੋ, 'ਬਡਾ'*] ਵੱਡਿਆਂ ਤੋਂ। ਯਥਾ—*'ਓਹੁ ਉਤਮੁ ਸੰਤੁ ਭਇਓ ਬਡ ਬਡਨਾ' (੯੬੧)।*

**ਬਿਡਾਨੁ** [*ਸੰ: । ਦੇਸ਼ ਭਾਸ਼ਾ*] ੧. ਨੁਕਸ, ਦੋਖ, ਐਬ। ਯਥਾ—*'ਅੰਜਨੁ ਦੇਇ ਸਭੈ ਕੋਈ ਟੁਕੁ ਚਾਹਨ ਮਾਹਿ ਬਿਡਾਨੁ' (੧੧੦੩)।*
੨. [*ਦੇਖੋ, 'ਵਿਡਾਣੀ'*] ਤਮਾਸ਼ਾ, ਮਟਕ।

**ਬਿਡਾਨੀ** [*ਗੁ: । ਬਿਗਾਨੀ ਦਾ ਦੂਸਰਾ ਰੂਪ । ਦੇਖੋ, 'ਬੇਗਾਨਾ ੨.'*] ਬਿਗਾਨੀ, ਦੂਜੇ ਦੀ। ਯਥਾ—*'ਲਾਹਿ ਬਿਡਾਨੀ ਆਸ' (੨੫੭)।*

**ਬਡਪਨਾ** [*ਸੰ: । ਹਿੰਦੀ*] ਵਡਿਆਈ। ਯਥਾ—*'ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ' (੭੪੫)।*

**ਬੁਡ ਭੁਜ** [*ਗੁ: । ਦੇਸ਼ ਭਾਸ਼ਾ*] ੧. ਭਿਆਨਕ ਕੋੜ੍ਹ।
੨. [*ਲ: ਪੰਜਾਬੀ*] ਡੁੱਬਾ ਹੋਇਆ ਬਾਹਾਂ ਤੀਕ। ਯਥਾ—*'ਬੁਡ ਭੁਜ ਰੂਪ ਜੀਵੇ ਜਗ ਮਝਿਆ' (੩੨੮),* ਡੁੱਬਾ ਹੋਇਆ ਭੁਜਾਂ ਤੀਕ (ਪਾਪ ਵਿਖੇ) ਜੀਊਂਦਾ ਹੈ ਜਗਤ ਵਿਚ।

**ਬਡ ਮੇਲ** [*ਕ੍ਰਿ: । ਦੇਖੋ, 'ਬਡਾ'*] ਵੱਡੇ ਵੱਡੇ (ਸਥੂਲ ਤਤ੍ਵ) ਮੇਲ ਕੇ ਭਾਵ ਇਕੱਠ ਕਰ ਕੇ। ਯਥਾ—*'ਕੀਆ ਖੇਲੁ ਬਡ ਮੇਲੁ ਤਮਾਸਾ' (੧੪੦੩),* ਤਮਾਸ਼ਾ ਰੂਪ ਵੱਡੇ ਵੱਡੇ (ਸਥੂਲ ਤੱਤ੍ਵ) ਇਕੱਠੇ ਕਰ ਕੇ ਜਗਤ ਰੂਪ ਖੇਲ ਕੀਤਾ ਹੈ।

**ਬਡੀਰੇ** [*ਗੁ: । ਦੇਖੋ, 'ਬਡਾ'*] ਵਡਿਆਏ ਹੋਏ, ਵੱਡੇ ਕੀਤੇ (ਪਾਲੇ) ਹੋਏ। ਯਥਾ—*'ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ' (੧੨੦੦),* ਜਿਨ੍ਹਾਂ ਦੇ ਜਣੇ ਹੋਏ ਅਰ ਵਡਿਆਏ

---

੧. ਦੱਖਣ ਦੇਸ ਵਿਚ ਪੰਡਰ ਪੁਰ ਨਾਮੇ ਨਗਰ ਵਿਚ ਇਕ ਮੂਰਤੀ ਹੈ ਜਿਸ ਨੂੰ ਵਿਠਲ ਆਖਦੇ ਹਨ। ਇਹ ਮੂਰਤੀ ਕ੍ਰਿਸ਼ਨ ਜੀ ਦੀ ਆਪਣੀ ਸਮਝੀ ਜਾਂਦੀ ਹੈ, ਕਹਿੰਦੇ ਹਨ ਏਥੇ ਕ੍ਰਿਸ਼ਨ ਜੀ ਆਪ ਆਏ ਸਨ। ਇਸ ਮੂਰਤੀ ਦੀ ਪੂਜਾ ਲਈ ਬੜੇ ਨਿਰਧਨ ਗ਼ਰੀਬ ਕੰਗਲੇ ਆਉਂਦੇ ਹਨ, ਇਸ ਲਈ ਇਕ ਵਿਤਪਤੀ ਮਰਹਟੀ ਜ਼ਬਾਨ ਵਾਲੇ ਵਿਠਲ ਦੀ ਇਹ ਦੇਂਦੇ ਹਨ—ਵਿ (ਵਿਤਿ) = ਗਿਆਨ, ਠ = ਗ਼ਰੀਬੀ, ਲ (ਲਾਤਿ) ਉਹ ਲੈਂਦਾ ਹੈ। ਭਾਵ ਇਹ ਕਿ ਕੰਗਾਲੀ ਨੂੰ ਕਬੂਲ ਕਰਨ ਵਾਲਾ।

ਦੂਸਰਾ ਖ਼ਿਆਲ ਇਹ ਹੈ ਕਿ ਵਿਸ਼ਨੂ (ਵਿਸ਼ਨੂੰ) ਤੋਂ ਵਿਠੋਬਾ ਤੇ ਵਿਠੋਬਾ ਤੋਂ ਬਿਠਲ ਬਣਿਆ ਹੈ, ਉਹ ਮੂਰਤੀ ਵਿਸ਼ਨੂੰ ਦੀ ਹੋਣ ਕਰਕੇ ਵਿਠਲ ਕਹੀਦੀ ਹੈ। ਪਰੰਤੂ ਉਹ ਮੂਰਤੀ ਐਸੀ ਬਣੀ ਹੋਈ ਹੈ ਕਿ ਬੁਧ ਜੀ ਦੀ ਬੀ ਜਾਪਦੀ ਹੈ, ਜੈਨੀ ਕਹਿੰਦੇ ਹਨ ਕਿ ਸਾਡੇ ਵਡੇਰੇ ਦੀ ਹੈ ਤੇ ਹਿੰਦੂ ਵਿਸ਼ਨੂੰ ਯਾ ਕ੍ਰਿਸ਼ਨ ਜੀ ਦੀ ਦੱਸਦੇ ਹਨ। ਪਰੰਤੂ ਨਾਮਦੇਵ ਜੀ ਦੀ ਬਾਣੀ ਵਿਚ ਐਸੇ ਵਾਕ ਆਏ ਹਨ—*'ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥ ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ' (੪੮੫),* ਇਸ ਤੋਂ ਸਪੱਸ਼ਟ ਹੈ ਕਿ ਨਾਮਦੇਵ ਜੀ ਪੰਡਰ ਪੁਰ ਦੀ ਮੂਰਤੀ ਨੂੰ ਬੀਠਲ ਨਹੀਂ ਕਹਿ ਰਹੇ, ਪਰ ਸਾਰੇ ਪਰੀਪੂਰਨ ਤੇ ਵਿਆਪਕ ਵਾਹਿਗੁਰੂ ਨੂੰ ਬੀਠਲ ਕਹਿ ਰਹੇ ਹਨ, ਇਸ ਕਰਕੇ ਅਸਾਂ ਬੀਠਲ ਦੀ ਉਤਪਤੀ ਸੰਸਕ੍ਰਿਤ ਦੇ 'ਤਿਸ੍ਰ' ਪਦ ਤੋਂ ਦਰੁਸਤ ਮੰਨੀ ਹੈ।

ਹੋਏ ਤੁਸੀਂ ਹੋ, ਉਨ੍ਹਾਂ ਨਾਲ ਝਗੜਨਾ ਪਾਪ ਹੈ।

**ਬਿਡਾਰੀ** [*ਕ੍ਰਿ: । ਦੇਖੋ, 'ਬਿਡਾਰਨ'*] ਦੂਰ ਕੀਤੀ।

**ਬਿਡਾਰਨ** [*ਗੁ: । ਸੰਸਕ੍ਰਿਤ, ਵਿਦਾਰਣੰ = ਤੋੜਨਾ। ਹਿੰਦੀ, ਬਿਡਾਰਨਾ= ਭਯ, ਡਰ ਦੇ ਕੇ ਨਸਾ ਦੇਣਾ*] ਤੋੜਨ ਵਾਲਾ, ਨਾਸ ਕਰਨ ਵਾਲਾ। ਯਥਾ—*'ਸੁਖਦਾਈ ਦੂਖ ਬਿਡਾਰਨ ਹਰੀਆ' (੧੦੦)।*

**ਬੂਡੜੇ** [*ਗੁ: । ਦੇਖੋ, 'ਬੂਡ'*] ਡੁੱਬਾ ਹੋਇਆ। ਯਥਾ—*'ਬੂਡੜੇ ਕਿਆ ਤਿਸੁ ਚਾਰੋ' (੫੮੦)*, ਡੁਬੇ ਹੋਏ ਦਾ ਕੀ ਬਲ ਹੈ।

**ਬਾਢੀ**[1] [*ਕ੍ਰਿ: । ਸੰਸਕ੍ਰਿਤ, ਵਰ੍ਧਨ। ਪੰਜਾਬੀ, ਵਧਣਾ। ਹਿੰਦੀ, ਬੜ੍ਹਨਾ। ਦੇਸ਼ ਭਾਸ਼ਾ, ਬਢਨਾ, ਬਾਢਣਾ*] ਵਧੀ ਹੈ (ਚਿਤ ਵਿਚ)। ਯਥਾ—*'ਕਹਿ ਰਵਿਦਾਸ ਭਗਤਿ ਇਕ ਬਾਢੀ' (੬੫੮)।*

**ਬੁਢਾ** [*ਗੁ: । ਸੰਸਕ੍ਰਿਤ, ਵ੍ਰਿਦ੍ਧ। ਪੰਜਾਬੀ, ਬਿਰਧ, ਬੁੱਢਾ*] ਬਿਰਧ, ਵੱਡੀ ਉਮਰਾ ਵਾਲਾ। ਯਥਾ—*'ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ' (੧੩੮੦)।*

**ਬੂਢੇ** [*ਗੁ: । ਦੇਖੋ, 'ਬੁਢਾ'*] ਬਿਰਧ ਨੂੰ। ਯਥਾ—*'ਬਾਰੇ ਬੂਢੇ ਤਰੁਨੇ ਭਈਆ ਸਭ ਹੂ ਜਮੁ ਲੈ ਜਈਹੈ ਰੇ' (੮੫੫)।*

**ਬੇਢੀ** [*ਸੰ: । ਸੰਸਕ੍ਰਿਤ, ਵਰ੍ਧਕ = ਤਿਖਾਣ। ਪ੍ਰਾਕ੍ਰਿਤ, ਬਢਈ। ਹਿੰਦੀ, ਬੜ੍ਹਈ। ਦੇਸ਼ ਭਾਸ਼ਾ, ਬੇਢੀ, ਬਾਢੀ*] ਤਿਖਾਣ। ਯਥਾ—*'ਰੀ ਬਾਈ ਬੇਢੀ ਦੇਨੁ ਨ ਜਾਈ' (੬੫੭)।*

**ਬੇਢੇ** [*ਕ੍ਰਿ: । ਹਿੰਦੀ, ਬੇੜ੍ਹਨਾ। ਪੰਜਾਬੀ, ਵੇੜ੍ਹਨਾ = ਚੁਤਰਫੋ ਲਪੇਟਣਾ*] ਲਪੇਟਣਾ, ਮੜ੍ਹਨਾ। ਯਥਾ—*'ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ' (੧੧੨੪)।*

**ਬਢਾਇ** [*ਕ੍ਰਿ: । ਹਿੰ:*] ਵਧਾਉਣਾ, ਮਾਪ ਤੋਲ ਵਿਚ ਵਾਧਾ ਕਰਨਾ, ਫੈਲਾਉ। ਯਥਾ—*'ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ' (੧੩੮੯)।*

**ਬੇਢੇਪਾ** [*ਸੰ: । ਸੰਸਕ੍ਰਿਤ, ਵ੍ਰਿਦ੍ਧ (=ਵਡੀ ਉਮਰ ਵਾਲਾ)। ਪੰਜਾਬੀ, ਬੁੱਢਾ, ਇਸ ਤੋਂ 'ਪਾ' ਪ੍ਰਤੇ ਲੱਗ ਕੇ ਬੁਢਾਪਾ, ਬੁਢੇਪਾ*] ਬਿਰਧ ਅਵਸਥਾ, ਵਡੀ ਉਮਰਾ। ਯਥਾ—*'ਸਠੀ ਕੇ ਬੋਢੇਪਾ ਆਵੈ' (੧੩੮)।*

**ਬਢਾਵਹਿ** [*ਕ੍ਰਿ: । ਸੰਸਕ੍ਰਿਤ, ਵਰ੍ਧ:, ਵਰ੍ਧਨ = ਕੱਟਣਾ। ਪੰਜਾਬੀ, ਵੱਢਣਾ, ਬਢਣਾ*] ਕਟਾਵੇ। ਯਥਾ—*'ਘਾਸੁ ਬਢਾਵਹਿ ਕੇਤਕ ਬੋਲਾ' (੧੨੧੧)*, ਘਾਸ ਵਢਾਣ ਤੋਂ ਮੁਰਾਦ 'ਗਰੀਬੀ ਦੇਵੇ' ਹੈ।

**ਬਣਿ/ਬਣੀ** [*ਕ੍ਰਿ: । ਪ੍ਰਾਕ੍ਰਿਤ, ਵਣ੍ਣਨ = ਚਿਤ੍ਰਕਾਰੀ ਹੋਣੀ। ਇਸ ਦਾ ਮੂਲ, ਵਰ੍ਣਨ ਜਾਪਦਾ ਹੈ, ਜਿਸ ਦੇ ਅਰਥ ਹਨ : ਬਿਆਨ ਕਰਨਾ ਤੇ ਰੰਗਣਾ, ਲਿਖਣਾ ਤੇ ਚਿਤ੍ਰਕਾਰੀ ਕਰਨਾ। ਇਸ ਤਰ੍ਹਾਂ ਪੰਜਾਬੀ 'ਬਣਨਾ' ਪ੍ਰਾਕ੍ਰਿਤ, ਵਣਨ ਤੋਂ ਬਣਿਆ ਹੈ। ਹੁਣ ਤਕ 'ਬਣਨਾ' ਦੇ ਅਰਥਾਂ ਵਿਚ ਫਬ ਜਾਣਾ, ਢੁਕ ਪੈਣਾ, ਸੁੰਦਰ ਹੋਣਾ ਮੌਜੂਦ ਹੈ। ਬੋਲਦੇ ਹਨ, ਬਣ ਬਣ ਪੈਂਦਾ ਹੈ। ਪਰ ਬਣਨਾ ਤੇ ਬਨਨਾ ਦਾ ਆਮ ਅਰਥ ਹੁਣ, ਕਿਸੇ ਸ਼ੈ ਦਾ ਸਿਰੇ ਚੜ੍ਹ ਜਾਣਾ, ਘੜੇ ਜਾਣਾ, ਸੰਵਰ ਜਾਣਾ ਆਦਿ ਹੈ*] ੧. ਬਣ ਗਈ, ਹੋ ਗਈ। ਯਥਾ—*'ਸੋਭਾ ਬਣੀ ਸੀਗਾਰੁ' (੯੬੪)।*

੨. [*ਸੰ: । ਵਨ੍ = ਜੰਗਲ। ਪੰਜਾਬੀ, ਬਨ, ਬਣ, ਵਣ*] ਜੰਗਲ, ਜੰਗਲਾਂ ਵਿਚ। ਯਥਾ—*'ਬਣਿ ਤ੍ਰਿਣਿ ਤ੍ਰਿਭਵਣਿ ਪੂਰਿ ਪੂਰਨ'। (੫੪੫)*

**ਬਾਣ/ਬਾਣਿ** [*ਸੰ: । ਪੰਜਾਬੀ, ਬਣਨਾ ਤੋਂ ਜੋ ਅਭਿਆਸ ਨਾਲ ਬਣ ਜਾਏ ਸੋ ਬਾਣ। ਦੇਖੋ, 'ਬਣਿ'*]

੧. ਆਦਤ, ਵਾਦੀ। ਦੇਖੋ, 'ਲਾਏ ਦੀਬਾਣੁ'

੨. [*ਕ੍ਰਿ: । ਦੇਖੋ, 'ਬਣਿ ੧.'*] ਬਣ, ਹੋ। ਯਥਾ—*'ਕਿਆ ਤੂ ਸੋਚਹਿ ਮਾਣਸ ਬਾਣਿ' (੧੧੩੯)*, ਮਨੁੱਖ ਬਣ ਤੂੰ ਕੀ ਸੋਚਦਾ ਹੈਂ ?

੩. [*ਸੰਸਕ੍ਰਿਤ, ਬਾਣ:*] ਤੀਰ। ਯਥਾ—*'ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ' (੧੩੭੪)।*

੪. [*ਸੰਸਕ੍ਰਿਤ, ਵਾਣਿ*] ਬਾਣੀ। ਯਥਾ—*'ਗੁਰ ਕੈ ਬਾਣਿ ਬਜਰ ਕਲ ਛੇਦੀ' (੩੩੨)।*

**ਬਾਣਾ** [*ਕ੍ਰਿ: । ਪੰਜਾਬੀ, ਬਣਨਾ ਤੋਂ। ਦੇਖੋ, 'ਬਣਿ'*]

੧. ਬਣਿਆ[1]। ਯਥਾ—*'ਆਪੇ ਧਨਖੁ ਆਪੇ ਸਰ ਬਾਣਾ' (੧੦੨੧)।*

੨. [*ਸੰ: । ਸੰਸਕ੍ਰਿਤ, ਵਯਨ = ਉਣਨਾ। ਪੰਜਾਬੀ, ਬਾਣਾ = ਪੇਟਾ*] ਪੇਟਾ। ਦੇਖੋ, 'ਬਾਨ'

**ਬਾਣੀ** [*ਸੰ: । ਸੰਸਕ੍ਰਿਤ, ਵਾਣਿ: ਧਾਤੂ ਵਣ੍ = ਬੋਲਣਾ*]

੧. ਅਵਾਜ਼, ਜੋ ਕੁਛ ਮੂੰਹ ਥੀਂ ਬੋਲਿਆ ਜਾਏ, ਬਚਨ। ਯਥਾ—*'ਕੋਮਲ ਬਾਣੀ ਸਭ ਕਉ ਸੰਤੋਖੈ' (੨੯੯)*, ਨਰਮ ਬਚਨ ਨਾਲ ਸਭ ਕਿਸੇ ਨੂੰ ਪ੍ਰਸੰਨ ਕਰੇ।

੨. ਉਹ ਸ਼ਬਦ ਜੋ ਵਾਹਿਗੁਰੂ ਤੋਂ ਹੋਵੇ। ਯਥਾ—*'ਸੁਅਸਤਿ ਆਥਿ ਬਾਣੀ ਬਰਮਾਉ' (੪)*। ਦੇਖੋ, 'ਬਰਮਾਉ'

੩. ਉਹ ਬਚਨ ਜੋ ਸਤਿਗੁਰ ਦੇ ਮੂੰਹੋਂ ਨਿਕਲੇ, ਸਤਿਗੁਰ ਦਾ ਉਪਦੇਸ਼। ਯਥਾ—*'ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿਨਾਮੁ ਪਾਇਦਾ' (੧੦੬੬)।*

੪. ਗੁਰੂ ਦਾ ਦਿਤਾ ਨਾਮ ਉਪਦੇਸ਼, ਨਾਮ। ਯਥਾ—*'ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ' (੬੧੬)*, ਤਥਾ—*'ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ'। (੬੭)*

੫. ਸਿਖ ਗੁਰੂ ਸਾਹਿਬਾਂ ਦੀ ਰਚੀ ਹੋਈ ਬਾਣੀ ਜਿਸ ਵਿਚ ਆਤਮ ਤਤ ਭਰੇ ਪਏ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਅਤੇ ਦਸਮੇ ਸਤਿਗੁਰਾਂ ਜੀ ਦੀ ਬਾਣੀ[2]। ਯਥਾ—*'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ' (੯੮੨)*, ਤਥਾ—*'ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ' (੯੩੫)*, ਇਸ ਬਾਣੀ ਨੂੰ ਅਕਸਰ ਸੱਚੀ ਬਾਣੀ ਤੇ ਗੁਰਬਾਣੀ ਕਰ ਕੇ ਲਿਖਿਆ ਹੈ। ਤਥਾ—*'ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥ ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ' (੯੨੦)*, ਤਥਾ—*'ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ' (੬੨੮)।*

---

੧. 'ਬਾਢੀ' ਤਿਖਾਣ ਨੂੰ ਬੀ ਕਹਿੰਦੇ ਹਨ, ਤਦੋਂ ਇਸ ਦਾ ਮੂਲ ਹੈ ਬਢਣਾ (ਵਢਣਾ) ਜੋ ਬਢੇ ਸੋ ਬਾਢੀ। ਹੋ ਸਕਦਾ ਹੈ ਇਹ ਪਦ ਬੜ੍ਹਈ ਤੋਂ ਬਣਿਆ ਹੋਵੇ। ਦੇਖੋ, ਬੇਢੀ ਦੀ ਵਿਤਪਤਿ।

੧. ਇਥੇ 'ਸਰਬਾਣਾ' ਦਾ ਅਰਥ ਨਿਰਾ 'ਤੀਰ' ਕਰ ਲੈਣਾ ਭੀ ਠੀਕ ਹੈ, ਜਿਵੇਂ ਕਹਿ ਲਈਦਾ ਹੈ, ਜਲ ਪਾਣੀ ਪੀਓ—ਇਸੇ ਤਰ੍ਹਾਂ—ਸਰ ਬਾਣਾ। ਸਰ=ਤੀਰ ਬਾਣਾ = ਤੀਰ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਰਚਨਾ ਨੂੰ ਬਾਣੀ ਤੇ ਗੁਰਬਾਣੀ ਬੀ ਆਖਦੇ ਹਨ, ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹੀ ਭਗਤਾਂ ਦੀ ਰਚਨਾ ਨੂੰ ਬੀ ਬਾਣੀ ਤੇ ਭਗਤ ਬਾਣੀ ਕਹਿੰਦੇ ਹਨ। ਗੁਰੂ ਸਾਹਿਬ ਨੇ ਆਪ ਉਹਨਾਂ ਦੀ ਰਚਨਾ ਨੂੰ ਬਾਣੀ ਕਿਹਾ ਹੈ। ਯਥਾ—*'ਸੁਰਿ ਨਰ ਤਿਨ ਕੀ ਬਾਣੀ ਗਾਵਹਿ' (੬੭)*

੬. ਹੋਰ ਕਵੀਸ਼ਰਾਂ, ਸਾਧੂਆਂ, ਅਨਭਿਗ ਚਿਤਾਂ ਦੀ ਉਚਰੀ ਹੋਈ ਰਚਨਾ। ਯਥਾ—*'ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ' (੯੨੦),* ਇਸ ਬਾਣੀ ਨੂੰ ਕੱਚੀ ਕਰ ਕੇ ਕਿਹਾ ਹੈ, ਇਸ ਤਰ੍ਹਾਂ ਵਿਸ਼ੇਸ਼ਣ ਨਾਲ ਲਗ ਲਗ ਕੇ ਬਾਣੀ ਦੇ ਅਰਥ ਵਖਰੇ ਹੁੰਦੇ ਜਾਂਦੇ ਹਨ। ਯਥਾ—*'ਬਾਣੀ ਬ੍ਰਹਮ' (੨੩੦),* = ਵੇਦ ਬਾਣੀ। ਦੇਖੋ, 'ਬਾਣੀ ਬ੍ਰਹਮ' ਤਥਾ—*'ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ' (੭੭੩),* 'ਬਾਣੀ + ਬ੍ਰਹਮ + ਆਵੇਦ'। =ਉਹ ਬਾਣੀ ਜੋ ਬ੍ਰਹਮ ਦਾ ਗਿਆਨ ਸਿਖਾਵੇ।

੭. ਵਾਹਿਗੁਰੂ ਜੀ ਵਲੋਂ ਆਇਆ ਗਿਆਨ, ਇਲਹਾਮ। ਯਥਾ—*'ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ' (੬੨੮),* ਜੋ ਬਾਣੀ ਸਤਿਗੁਰ ਮੂੰਹੋਂ ਉਚਾਰਦੇ ਹਨ ਉਹ ਧੁਰੋਂ ਆਈ ਬਾਣੀ ਯਾ ਇਲਹਾਮ ਹੁੰਦਾ ਹੈ। ਯਥਾ—*'ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ' (੩੦੮)।*

੮. ਨਾਦ, ਸ਼ਬਦ—ਇਸੇ ਨੂੰ ਚਾਰ ਬਾਣੀ ਬੀ ਕਹਿੰਦੇ ਹਨ। ਇਸ ਦੇ ਚਾਰ ਟਿਕਾਣੇ ਪਹਿਲੇ ਚਾਰ ਚੱਕ੍ਰਾਂ ਵਿਚ ਜੋਗੀਆਂ ਨੇ ਮੰਨੇ ਹਨ। ਪਹਿਲੇ ਮੂਲਾਧਾਰ ਚਕ੍ਰ ਵਿਚੋਂ ਜੋ ਉਠੇ ਸੋ ਪਰਾ, ਜੋ ਇਥੋਂ ਉਠ ਕੇ ਹਿਰਦੇ ਵਿਚ ਪਹੁੰਚਦਾ ਹੈ ਤਦ ਪਸੰਤੀ ਯਾ ਪਸ਼ਯੰਤੀ, ਇਸ ਤੋਂ ਅੱਗੇ ਵਧ ਕੇ ਉਹ ਮਧਮੁ ਤੇ ਜਦ ਕੰਠ ਤੋਂ ਬਾਹਰ ਜ਼ਬਾਨ ਉਤੇ ਆਉਂਦੀ ਹੈ ਤਾਂ ਬੈਖਰੀ ਯਾ ਵੈਸ਼੍ਰੂਰੀ। ਯਥਾ—*'ਖਾਣੀ ਚਾਰੇ ਬਾਣੀ ਭੇਦਾ' (੮੩੯)।*

੯. *[ਪੰਜਾਬੀ, ਬਣਨਾ ਤੋਂ ਜੋ ਬਣੇ ਸੋ ਬਾਣੀ, ਬਾਨੀ]* ਬਨਾਵਟ, ਗੋਂਦ, ਬਣਾਉ। ਯਥਾ—*'ਖਟ ਦਰਸਨ ਕੀ ਬਾਣੀ',* ਤਥਾ—*'ਬਰਖਸਿ ਬਾਣੀ ਬੁਦਬੁਦਾ ਹੇਰਿ' (੧੧੮੭),* ਭਾਵ (ਸਰੀਰ ਦੀ) ਬਨਾਵਟ ਬਰਖਾ ਦੇ ਬੁਦਬੁਦੇ ਸਮਾਨ (ਨਾਸ਼ਮਾਨ ਜਾਣ)। ਤਥਾ—*'ਅਗਨਿ ਬਿੰਬ ਪਵਣੈ ਕੀ ਬਾਣੀ' (੧੩੨੮),* ਪਉਣ ਪਾਣੀ ਤੇ ਅੱਗ ਦੀ ਬਨਾਵਟ।

੧੦. *[ਸੰ:। ਸੰਸਕ੍ਰਿਤ, ਬਾਣ:]* ਬਾਣ, ਤੀਰ, ਭਾਵ ਵਿਚ ਦੁੱਖ। ਯਥਾ—*'ਅੰਤਰਿ ਸਹਸਾ ਬਾਹਰਿ ਮਾਇਆ ਨੈਣੀ ਲਾਗਸਿ ਬਾਣੀ' (੮੭੭),* ਤਥਾ—*'ਹਰਿ ਪ੍ਰੇਮ ਬਾਣੀ ਮਨੁ ਮਾਰਿਆ' (੪੪੯)।*

**ਬਾਣੇ** *[ਸੰ:। ਸੰਸਕ੍ਰਿਤ, ਬਾਣ:]* ੧. ਤੀਰ ਨਾਲ। ਯਥਾ—*'ਹਰਿ ਬਾਣੇ ਪ੍ਰਹਾਰਣਹ' (੧੩੬੦),* ਤਥਾ—*'ਤਿਨਿ ਬਿਨੁ ਬਾਣੈ ਧਨਖੁ ਚਢਾਈਐ' (੩੩੨)।*

੨. [ਦੇਖੋ, 'ਬਾਣੀ'] ਬਾਨੀ ਨਾਲ, ਬਾਣੀ ਦੁਆਰਾ, ਬਾਣੀ। ਯਥਾ—*'ਦੇਵਤਿਆ ਕੀ ਬਾਣੇ' (੧੨੮੯)।*

**ਬੀਣਾ**[1] *[ਸੰ:। ਸੰਸਕ੍ਰਿਤ, ਵੀਣਾ]* ੧. ਬੀਨ, ਵਾਜਾ। ਯਥਾ—*'ਬੀਣਾ ਸਬਦੁ ਵਜਾਵੈ ਜੋਗੀ' (੩੫੧),* ਸ਼ਬਦ ਰੂਪ ਬੀਣ ਨੂੰ ਵਜਾਵੈ।

੨. *[ਕ੍ਰਿ:। ਫ਼ਾਰਸੀ, ਬੀਨਾਈ = ਨਜ਼ਰ, ਇਸ ਤੋਂ ਪੰਜਾਬੀ, ਬੀਣਾ = ਡਿੱਠਾ ਹੈ]* ਦੇਖਿਆ ਹੈ। ਯਥਾ—*'ਅਪਰੰਪਰੁ ਬੀਣਾ' (੧੪੦੭)।*

**ਬੇਣ**[1] *[ਸੰ:। ਸੰਸਕ੍ਰਿਤ, ਵੇਣੁ:]* ਬਾਂਸਰੀ। ਯਥਾ—*'ਬੇਣੁ ਰਸਾਲੁ' (੧੦੩੯),* ਬਾਂਸਰੀ ਰਸੀਲੀ ਹੈ। ਦੇਖੋ, 'ਪਰਪੰਚ ੧.', 'ਬੇਨ'

**ਬੇਣੀ** *[ਸੰ:। ਦੇਸ਼ ਭਾਸ਼ਾ]* ੧. ਇਕ ਭਗਤ ਜੀ ਦਾ ਨਾਉਂ ਹੈ। ਯਥਾ—*'ਬੇਣੀ ਕਹੈ ਸੁਨਹੁ ਰੇ ਭਗਤਹੁ' (੯੩)।*

੨. *[ਸੰਸਕ੍ਰਿਤ, ਤ੍ਰਿ + ਬੇਣੀ = ਮੇਢੀ, ਗੁਤ, ਭਾਵ ਨਦੀ]* ਗੰਗਾ, ਜਮਨਾ, ਸਰਸ੍ਵਤੀ ਦੇ ਮਿਲਣ ਦੀ ਥਾਂ। ਭਾਵ ਵਿਚ ਇੜਾ ਪਿੰਗਲਾ ਸੁਖਮਨਾ ਦੇ ਮਿਲਣ ਦੀ ਥਾਂ, ਦਸਮ ਦੁਆਰ। ਯਥਾ—*'ਬੇਣੀ ਤੇ ਸੰਗਮੁ ਸਤ ਸਤੇ' (੬੮੮),* ਤਥਾ—*'ਗੰਗ ਜਮੁਨ ਤਹ ਬੇਣੀ ਸੰਗਮ' (੧੧੦੯)।* ਦੇਖੋ, 'ਬੇਣੀ ਸੰਗਮ'

**ਬੈਣ** *[ਸੰ:। ਸੰਸਕ੍ਰਿਤ, ਬਚਨ। ਪ੍ਰਾਕ੍ਰਿਤ, ਬਯਨ। ਪੰਜਾਬੀ, ਬੈਣ, ਵੈਣ, ਬੈਨ, ਵੈਨ]* ਬਚਨਾਂ (ਵਿਚ)। ਯਥਾ—*'ਸੁਖੇਣ ਬੈਣ ਰਤਨੰ' (੧੩੬੧),* ਸੁਖਦਾਈ ਬਚਨ ਵਿਖੇ ਰਚਦੇ ਹਨ। ਅਥਵਾ ਸੁਖਦਾਈ ਬਚਨ ਭਾਵ ਨਾਮ ਵਿਚ ਪ੍ਰੀਤ ਨਹੀਂ, ਅਗੇ ਲਿਖਿਆ ਹੈ (ਕੁਸੁੰਭੇ ਰੰਗ ਵ੍ਤ ਝੂਠੇ ਪਦਾਰਥਾਂ ਵਿਚ ਰਚੇ ਹੋਏ ਹਨ)।

**ਬੈਣੀ** *[ਸੰ:। ਦੇਖੋ, 'ਬੈਣ']* ਬਚਨਾਂ ਨਾਲ, ਬਚਨ। ਯਥਾ—*'ਕਾਨੀ ਕਾਲੁ ਸੁਣੈ ਬਿਖੁ ਬੈਣੀ' (੨੨੭),* ਤਥਾ—*'ਹਰਿ ਬੋਲੀ ਬੈਣੀ'। (੬੫੨)*

**ਬਾਣੀਆ** *[ਸੰ:। ਸੰਸਕ੍ਰਿਤ, ਬਾਣ:। ਪੰਜਾਬੀ, ਬਾਣ। ਇਸ ਤੋਂ ਬਾਣੀਆ]*

੧. ਕਾਨੀਆਂ। ਯਥਾ—*'ਇਤੁ ਤਨਿ ਲਾਗੈ ਬਾਣੀਆ' (੨੫),* ਇਸ ਤਨ ਨੂੰ ਵਾਸ਼ਨਾ ਦੀਆਂ ਲਗਦੀਆਂ ਹਨ ਕਾਨੀਆਂ।

੨. *[ਸੰਸਕ੍ਰਿਤ, ਵਣਿਕ, ਵਣਿਜ੍। ਪ੍ਰਾਕ੍ਰਿਤ, ਵਾਣਿਅਯ। ਪੰਜਾਬੀ, ਬਾਣੀਆ। ਗੁਜਰਾਤੀ, ਬਾਣੀਓ। ਹਿੰਦੀ, ਬਨੀਆ]* ਵਪਾਰ ਕਰਨ ਵਾਲਾ, ਹੱਟੀ-ਵਾਨ, ਗੁਮਾਸ਼ਤਾ। ਯਥਾ—*'ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ' (੫੫੭)।*

੩. ਭਾਵ ਵਿਚ ਧਰਮ ਰਾਜ।

੪. ਹਿਸਾਬ ਕਰਨ ਵਾਲਾ।

**ਬਾਣੀਏ** *[ਸੰ:। ਦੇਖੋ, 'ਬਾਣੀਆ ੨.']* ੧. ਵਪਾਰੀ ਦੇ।

੨. ਤੇਲ, ਲੂਣ, ਆਟਾ, ਖਾਣ ਪੀਣ ਦੀਆਂ ਚੀਜ਼ਾਂ ਵੇਚਣ ਵਾਲਾ। ਕਿਤੇ ਕਿਤੇ ਪਸਾਰੀ ਨੂੰ ਬੀ ਕਹਿੰਦੇ ਹਨ, ਜੋ ਹਿੰਗ ਆਦਿ ਮਸਾਲੇ ਤੇ ਦਵਾਈਆਂ ਵੇਚਦਾ ਹੋਵੇ। ਯਥਾ—*'ਬਾਣੀਏ ਕੇ ਘਰ ਹੀਂਗੁ ਆਛੈ' (੭੧੮),* ਪਰ ਏਥੇ ਮੁਰਾਦ ਉਸ ਦੇਸ ਦੇ ਵਪਾਰ-ਪੇਸ਼ਾ ਲੋਕਾਂ ਤੋਂ ਜਾਪਦੀ ਹੈ ਜੋ ਸਾਰਾ ਦਿਨ ਹੱਟੀ ਤੇ ਬੈਠੇ ਰਹਿੰਦੇ ਹਨ ਤੇ ਦਾਲ ਚੌਲ ਯਾ ਰੋਟੀ ਖਾਂਦੇ ਹਨ, ਉਹ ਵਾਈ ਤੋਂ ਡਰਦੇ ਹਿੰਗ ਦਾ ਵਰਤਾਉ ਵਧੇਰੇ ਕਰਦੇ ਹਨ, ਇਸ ਲਈ ਹਿੰਗ ਉਹਨਾਂ ਦੇ ਘਰੀਂ ਜ਼ਰੂਰ ਹੁੰਦੀ ਹੈ।

**ਬੇਣੀ ਸੰਗਮ** *[ਖ: ਤ: ਪੁ: ਸ:। ਦੇਖੋ, 'ਬੇਣੀ']* ਗੰਗਾ, ਜਮਨਾ, ਸਰਸ੍ਵਤੀ ਇਸ (ਤ੍ਰਿਬੇਣੀ ਦਾ) {ਸੰਗਮ} ਇਕੱਠ। ਯਥਾ—*'ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ' (੯੭੪)।*

**ਬਿਣਠੀ** *[ਕ੍ਰਿ:। ਸੰਸਕ੍ਰਿਤ, ਵਿਨਾਸ਼। ਪੰਜਾਬੀ, ਬਿਨਾਸ, ਬਿਨਸ। ਪੁ: ਪੰਜਾਬੀ, ਬਿਨਠਨਾ, ਬਿਣਠਨਾ]* ਨਾਸ਼ ਹੋ ਰਹੀ। ਯਥਾ—*'ਬਿਨੁ ਡਰ ਬਿਣਠੀ ਡਾਰ' (੯੩੩),* ਡਾਰਾਂ ਦੀਆਂ ਡਾਰਾਂ (ਭਗਵੰਤ ਦੇ) ਡਰ ਬਿਨਾਂ ਨਾਸ਼ ਹੋ ਰਹੀਆਂ ਹਨ।

**ਬਣਤਿਆ** *[ਕ੍ਰਿ:। ਦੇਸ਼ ਭਾਸ਼ਾ]* ਬਣਦੇ ਹਨ। ਯਥਾ—*'ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ' (੬੪੯)।*

**ਬਾਣੀ ਬ੍ਰਹਮ** *[ਸੰ:। ਸੰਸਕ੍ਰਿਤ]* ਵੇਦ ਬਾਣੀ ਵਿਚ। ਯਥਾ—*'ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ' (੨੩੦),* {ਬ੍ਰਹਮ ਬਾਣੀ} ਵੇਦ ਬਾਣੀ ਵਿਚ ਤ੍ਰੈ ਗੁਣਾਂ ਦਾ ਬੰਧਨ ਹੈ।

---

੧. ਵੀਣਾ:, ਸਾਜ, ਸਤਾਰ ਵਰਗਾ ਹੈ ਤੇ ਹੱਥ ਨਾਲ ਵਜਦਾ ਹੈ। ਵੇਣੁ:, ਸਾਜ, ਮੁਰਲੀ ਵਰਗਾ ਹੈ ਜੋ ਮੂੰਹ ਦੀ ਫੂਕ ਨਾਲ ਵਜਦਾ ਹੈ।

**ਬਾਤ** [*ਸੰ: । ਸੰਸਕ੍ਰਿਤ, ਵਾਤ=ਪਵਨ*]
੧. ਪਵਨ, ਹਵਾ।
੨. ਵਾਈ ਦੀ ਬੀਮਾਰੀ। ਯਥਾ—*'ਕਾਢਿ ਕੁਠਾਰੁ ਪਿਤ ਬਾਤ ਹੰਤਾ'। (੭੧੪)*
੩. [*ਸੰਸਕ੍ਰਿਤ, ਵਾਰ੍ਤਾ। ਪ੍ਰਾਕ੍ਰਿਤ, ਵਤਾ। ਪੰਜਾਬੀ, ਬਾਤ*] ਵਾਰਤਾ। ਯਥਾ—*'ਅਕਥ ਕਥਾ ਜਾਕੀ ਬਾਤ ਸੁਣੀ'*, ਜਿਸ ਪਰਮੇਸ਼ਰ ਦੀ ਕਥਾ ਅਕਥਨੀਯ ਹੈ, ਇਹ ਗੱਲ ਸੁਣੀ ਹੈ।
੪. ਖ਼ਬਰ। ਯਥਾ—*'ਤਾ ਕੋਇ ਨ ਪੁਛੈ ਤੇਰੀ ਬਾਤ' (੫੦)।*

**ਬਾਤਾ** [*ਸੰ: । ਦੇਖੋ, 'ਬਾਤ ੩.'*] ਗੱਲਾਂ। ਯਥਾ—*'ਜਿਉ ਨਿਗੁਰਾ ਬਹੁ ਬਾਤਾ ਜਾਣੈ' (੫੨੮)।*

**ਬਾਤੀ** [*ਸੰ: । ਸੰਸਕ੍ਰਿਤ, ਵਰਤੀ। ਹਿੰਦੀ, ਬਾਤੀ, ਬੱਤੀ। ਪੰਜਾਬੀ, ਵੱਟੀ*] ੧. ਦੀਵੇ ਦੀ ਵੱਟੀ। ਯਥਾ—*'ਬਾਤੀ ਸੂਕੀ ਤੇਲੁ ਨਿਖੁਟਾ' (੪੭੮)।*
੨. [*ਦੇਖੋ, 'ਬਾਤ ੩.'*] ਬਾਤਾਂ ਨਾਲ, ਗੱਲਾਂ ਨਾਲ। ਯਥਾ—*'ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ' (੭੨੫)।*

**ਬਿਤ** [*ਸੰ: । ਸੰਸਕ੍ਰਿਤ, ਵਿਤ੍ਤ=ਜਾਇਦਾਦ, ਦੌਲਤ, ਤਾਕਤ। ਪੰਜਾਬੀ, ਵਿੱਤ, ਬਿੱਤ, ਬੀਤ*] ਸਮਰੱਥਾ, ਵਿੱਤ। ਯਥਾ—*'ਜੈਸਾ ਬਿਤੁ ਤੈਸਾ ਹੋਇ ਵਰਤੈ' (੬੭੯)।*

**ਬੀਤ** [*ਸੰ: । ਦੇਖੋ, 'ਬਿਤ'*] ਵਿੱਤ, ਕਦਰ। ਯਥਾ—*'ਹਰਿ ਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ' (੬੭੩)*, ਤਥਾ—*'ਤਿਸੁ ਸਿਉ ਨ ਲਾਈਐ ਹੀਤੁ ॥ ਜਾਕੋ ਕਿਛੁ ਨਾਹੀ ਬੀਤੁ' (੬੭੮)।*

**ਬੀਤੇ** [*ਸੰ: । ਸੰਸਕ੍ਰਿਤ, ਵੇਤ੍ਰਾ। ਪੁ: ਪੰਜਾਬੀ, ਬੀਤੇ*] ਵੇਤਾ, ਤੱਤ੍ਰ ਗਿਆਨੀ, ਗਿਆਨਵਾਨ। ਯਥਾ—*'ਰਾਗ ਸੁਣਾਇ ਕਹਾਵਹਿ ਬੀਤੇ' (੪੧੪)।*

**ਬੁਤ** [*ਸੰ: । ਫ਼ਾਰਸੀ*] ਪ੍ਰਾਣਾਂ ਤੋਂ ਬਿਨਾਂ ਪੱਥਰ, ਲੱਕੜ ਦੀ ਮੂਰਤ, ਮੂਰਤੀ[੧]। ਯਥਾ—*'ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ' (੬੫੪)।*

**ਬੁਤੇ** [*ਅ: । ਪੁ: ਪੰਜਾਬੀ*] ੧. ਪਾਸੋਂ। ਯਥਾ—*'ਕਿਸ ਹੀ ਬੁਤੈ ਜਬਾਬੁ ਨ ਹੋਈ' (੧੦੮੨)।*
੨. [*ਸੰਸਕ੍ਰਿਤ, ਵਤ*] ਓਹੋ.....ਹੋ, ਸ਼ੋਕ, ਅਫ਼ਸੋਸ।

**ਬੇਤਾ** [*ਸੰ: । ਸੰਸਕ੍ਰਿਤ, ਵੇਤ੍ਰਾ*] ਜਾਣਨ ਵਾਲਾ। ਯਥਾ—*'ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ' (੨੭੩)।*

**ਬੇਤੇ/ਬੇਤੈ** [*ਗੁ: । ਸੰਸਕ੍ਰਿਤ*] ਵੇਤਾ, ਗਿਆਨੀ, ਗਿਆਨਵਾਨ। ਵੇਤਾ ਦਾ ਪੰਜਾਬੀ ਬਹੁ-ਬਚਨ ਹੈ। ਯਥਾ—*'ਬ੍ਰਹਮ ਕੇ ਬੇਤੇ ਸਬਦੁ ਪਛਾਣਹਿ' (੬੭)*, ਤਥਾ—*'ਤਤ ਜੋਗ ਕਉ ਬੇਤੈ' (੧੩੦੨)।*

**ਬਤਾਇ** [*ਕ੍ਰਿ: । ਸੰਸਕ੍ਰਿਤ, ਵਾਰ੍ਤਾ=ਬਾਤ। ਦੇਖੋ, 'ਬਾਤ'। ਬਾਤ ਤੋਂ ਬਤਾਨਾ ਕਿਰਿਆ ਹੈ*] ੧. ਦੱਸ, ਕਹੁ। ਯਥਾ—*'ਤੁਝ ਰਾਖਨ ਹਾਰੋ ਮੋਹਿ ਬਤਾਇ' (੧੧੯੪)।*
੨. [*ਸੰਪ੍ਰਦਾ*] ਪੁਛ। ਯਥਾ—*'ਸਚ ਘਰੁ ਲੇਹੁ ਬਤਾਇ' (੧੩੩੦)।*

**ਬਤਾਈ** [*ਕ੍ਰਿ: । ਦੇਖੋ, 'ਬਤਾਇ'*] ਦੱਸਿਆ, ਕਹਿਆ। ਯਥਾ—*'ਇਹੁ ਗੁਰ ਗਿਆਨੁ ਬਤਾਈ' (੬੮੪)।*

**ਬਤੀ ਸੁ ਲਖਨਾ** [*ਸੰਖ: ਵਾ: । ਪੰਜਾਬੀ*] ਬੱਤੀ ਸ਼ੁਭ ਲੱਛਣ, ਸ਼ੁਭ ਨਿਸ਼ਾਨੀਆਂ, ਸ਼ੁਭ ਗੁਣ, ਬੱਤੀਆਂ ਦੀ ਗਿਣਤੀ ਇਹ ਹੈ:

੧. ਸੁੰਦਰਤਾ, ੨. ਲੱਜਾ, ੩. ਅਕਲ, ੪. ਹੱਠ (ਇਸਤਕਲਾਲ), ੫. ਸੁਹਿਰਦਤਾ, ੬. ਸੱਚ, ੭. ਬਹਾਦਰੀ ੮. ਪਵਿੱਤ੍ਰਤਾ, ੯. ਸਾਵਧਾਨਤਾ, ੧੦. ਪੰਡਤਾਈ, ੧੧. ਉੱਦਮ ੧੨. ਉਦਾਰਤਾ, ੧੩. ਗੁਣ ਗ੍ਰਾਹਕਤਾ, ੧੪. ਗੰਭੀਰਤਾ ੧੫. ਮਨ ਦੀ ਸੁਧਤਾਈ, ੧੬. ਧਰਮ, ੧੭. ਖਿਮਾ, ੧੮. ਗਿਆਨ ੧੯. ਇੰਦ੍ਰੀਆਂ ਤੇ ਵਸੀਕਾਰ, ੨੦. ਸ਼ੁਭ ਕੰਮਾਂ ਦਾ ਸੁਭਾਵ ੨੧. ਪੁੰਨ, ੨੨. ਧੀਰਜ, ੨੩. ਨਿਮ੍ਰਤਾ, ੨੪. ਤੇਜ, ੨੫. ਦਇਆ ੨੬. ਪਰਮੇਸ਼ਰ ਨਾਲ ਪ੍ਰੇਮ, ੨੭. ਨਿਰਲੋਭਤਾ, ੨੮. ਨਿਰਮੋਹਿਤਾ ੨੯. ਅਹਿੰਸਾ, ੩੦. ਅਕਾਮ, ੩੧. ਅਕਪਟ (ਨਿਰਛਲ) ੩੨. ਅਹੰਕਾਰ ਨਾ ਕਰਨਾ। ਯਥਾ—*'ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥ ਨਾ ਸੋਹੈ ਬਤੀ ਸਲਖਨਾ' (੧੧੬੩)*, ਤਥਾ—*'ਬਤੀਹ ਸੁਲਖਣੀ ਸਚੁ ਸੰਤਤਿ ਪੂਤ' (੩੭੧)।*

**ਬੁਤਕਾਰੀਆ** [*ਸੰ: । ਦੇਸ਼ ਭਾਸ਼ਾ*] ਬੁਤੀਆਂ[੧] ਕੱਢਣ ਵਾਲਾ, ਸੇਵਾ ਕਰਨ ਵਾਲਾ। ਯਥਾ—*'ਸੈਨੁ ਨਾਈ ਬੁਤਕਾਰੀਆ' (੪੮੭)।*

**ਬਤਨ** [*ਸੰ: । ਅਰਬੀ, ਵਤ਼ਨ*] ੧. ਦੇਸ਼, ਵਤਨ।
੨. [*ਸੰਸਕ੍ਰਿਤ, ਵਦਕ*] ਮੂੰਹ। ਦੇਖੋ, 'ਕਾਗ ਬਤਨ'

**ਬਾਤਨ** [*ਸੰ: । ਦੇਖੋ, 'ਬਾਤ'। ਬਾਤ ਦਾ ਬਹੁ-ਬਚਨ*] ਗੱਲਾਂ ਨਾਲ। ਯਥਾ—*'ਬਾਤਨ ਹੀ ਅਸਮਾਨੁ ਗਿਰਾਵਹਿ' (੩੩੨)*, ਤਥਾ—*'ਬਾਤਨ ਹੀ ਬੈਕੁੰਠ ਸਮਾਨਾ' (੩੨੫)*, ਗੱਲਾਂ ਹੀ ਸੰਤਾਂ ਦੀਆਂ ਬੈਕੁੰਠ ਦੇ ਸਮਾਨ ਹਨ। ਅਥਵਾ ਉਹਨਾਂ ਨੂੰ ਬੈਕੁੰਠ ਵਿਖੇ ਜਾਣ ਦੀ (ਬਾਤ) ਇੱਛਾ ਨਹੀਂ ਹੈ। ਅਥਵਾ ਗੱਲਾਂ ਨਾਲ ਹੀ ਬੈਕੁੰਠ ਸਮਾਉਂਦੇ ਹਨ।

**ਬੰਤਰ** [*ਸੰ: । ਸੰਸਕ੍ਰਿਤ, ਵਾਨਰ। ਪੰਜਾਬੀ, ਬਾਂਦਰ। ਹਿੰਦੀ, ਬੰਦਰ। ਦੇਸ਼ ਭਾਸ਼ਾ, ਬੰਤਰ*[੨]] ਬਾਂਦਰ। ਯਥਾ—*'ਬੰਤਰ ਕੀ ਸੈਨਾ ਸੇਵੀਐ' (੧੪੧੨)*, ਤਥਾ—*'ਬੰਤਰ ਚੀਤੇ ਅਰੁ ਸਿੰਘਾਤਾ'। (੧੧੬...)*

**ਬਿ ਤਰਹੁ** [*ਕ੍ਰਿ: । ਹਿੰਦੀ, ਬੀ+ਤਰੋ, ਭਾਵ ਤੁਸੀਂ ਬੀ ਤਰੋ। ਅਥਵਾ ਵਿ+ਤਰੋ=ਵਿਸ਼ੇਸ਼ ਕਰ ਕੇ ਤਰੋ ਯਾ ਨਿਸ਼ਚੇ ਤਰੋ*]
੧. (ਤੁਸੀਂ) ਬੀ ਤਰੋ।
੨. ਵਿਸ਼ੇਸ਼ ਕਰ ਕੇ ਤਰੋ।
੩. [*ਅਬਿ+ਤਰੋ ਦਾ ਸੰਖੇਪ*] ਹੁਣ ਤਰੋ।
੪. ਕਈ ਗਿਆਨੀ ਪਾਠ ਐਉਂ ਕਰਦੇ ਹਨ—*'ਸਗਲ ਸ੍ਰਿਸ੍ਟਿ ਲਗਿ ਬਿ ਤਰਹੁ' (੧੪੦੮)*, ਅਰਥਾਤ ਸਾਰੀ ਸ੍ਰਿਸ਼ਟੀ ਲਗ ਕੇ ਤਰੋ।

---

੧. ਖ਼ਿਆਲ ਹੁੰਦਾ ਹੈ ਕਿ ਇਸ ਫ਼ਾਰਸੀ ਪਦ ਬੁੱਤ ਦਾ ਮੂਲ ਸੰਸਕ੍ਰਿਤ ਬੁਧਃ ਸ਼ਾਕਯ ਮੁਨੀ ਜੀ ਦਾ ਨਾਮ ਹੈ, ਜਿਨ੍ਹਾਂ ਦੀ ਸੰਪ੍ਰਦਾ ਵਾਲੇ ਇਹਨਾਂ ਦੀਆਂ ਮੂਰਤੀਆਂ ਬਣਾ ਕੇ ਪੂਜਦੇ ਸਨ, ਇਹ ਮਜ਼੍ਹਬ ਅਫ਼ਗਾਨਿਸਤਾਨ, ਈਰਾਨ ਤੋਂ ਪਰ੍ਹੇ ਰੂਸ ਤਕ ਫੈਲ ਰਿਹਾ ਸੀ, ਬੁਧ ਦੀ ਮੂਰਤੀ ਨੂੰ ਬੀ ਬੁਧ ਕਹਿੰਦੇ ਹਨ, ਤਅੱਜਬ ਨਹੀਂ ਕਿ ਇਸੇ ਬੁਧ ਪਦ ਤੋਂ ਹੀ ਪੱਛਮੀ ਲੋਕਾਂ ਨੇ 'ਬੁਤ' ਪਦ ਬਣਾ ਲਿਆ ਹੋਵੇ।

੧. ਬੁਤੀ, ਉਹ ਮਜੂਰੀ ਜਿਸ ਦਾ ਬਦਲਾ ਨਾ ਮਿਲੇ, ਨਾਈ ਆਦਿਕ ਲੋਕ ਜੋ ਸਦਾ ਪੱਤੇ ਦੇਂਦੇ ਆਪਣੇ ਜਜਮਾਨਾਂ ਦੀ ਸੇਵਾ ਕਰਦੇ ਰਹਿੰਦੇ ਹਨ, ਉਹਨਾਂ ਨੂੰ ਮਜੂਰੀ ਵਾਂਙੂ ਉਸੇ ਵੇਲੇ ਨਹੀਂ ਕੁਝ ਮਿਲਦਾ, ਵਿਆਹ ਸ਼ਾਦੀਆਂ, ਮਰਨੇ ਪਰਨਿਆਂ ਲਾਗ ਮਿਲਦੇ ਹਨ, ਉਂਞ ਉਹ ਸੇਵਾ ਸਦਾ ਕਰਦੇ ਰਹਿੰਦੇ ਹਨ। ਅਸਚਰਜ ਨਹੀਂ ਜੋ ਇਸ ਪਦ ਦਾ ਮੂਲ ਸੰਸਕ੍ਰਿਤ ਪਦ ਵੈਤਨਿਕਃ (ਮਜ਼ਦੂਰ) ਹੋਵੇ।

੨. ਬੰਤਰ ਹੋ ਸਕਦਾ ਹੈ—ਬਨਚਰ—ਤੋਂ ਬਣਿਆ ਹੋਵੇ।

**ਤਾਲ** [*ਸੰ:। ਪੰਜਾਬੀ, ਬੇ+ਤਾਲ=ਬੇਥੱਵੇ*] ਬੇਥਵ੍ਹੇ ਕੰਮ, ਬੇਮਰਯਾਦਾ ਕੰਮ, ਖੋਟਾ ਕਰਮ। ਯਥਾ--*'ਜਨਮ ਜਨਮ ਕੇ ਮਿਟੇ ਬਿਤਾਲ' (੧੩੪੯)।*

**ਤਾਲ[1]/ਬੇਤਾਲੇ** [*ਸੰ:। ਸੰਸਕ੍ਰਿਤ, ਵੇਤਾਲ:। ਵੇ=ਹਵਾ+ਤਾਲ=ਰਹਿਣ ਦੀ ਥਾਂ, ਜੋ ਪੌਣ ਵਿਚ ਰਹੇ*] ਭੂਤਨੇ, ਆਮ ਖ਼ਿਆਲ ਐਉਂ ਹੈ–ਬੇਤਾਲ ਉਹ ਭੂਤਨਾ ਹੈ ਜੋ ਮਸਾਣਾਂ ਆਦਿ ਵਿਚ ਰਹਿੰਦਾ ਅਰ ਮੁਰਦਿਆਂ ਵਿਚ ਵੜ ਕੇ ਉਨ੍ਹਾਂ ਨੂੰ ਜੁਆ ਕੇ ਕੰਮ ਕਰਦਾ ਹੈ। ਯਥਾ—*'ਬਿਨੁ ਬੂਝੇ ਪਸੂ ਭਏ ਬੇਤਾਲੇ' (੨੨੪),* ਤਥਾ—*'ਕੋ ਕਹੈ ਬੇਤਾਲਾ' (੯੯੧),* ਤਥਾ—*'ਮਨਮੁਖ ਅੰਧੇ ਫਿਰਹਿ ਬੇਤਾਲੇ' (੧੧੭)।*

**ਤਾਲਿਆ** [*ਸੰ:। ਦੇਖੋ, 'ਬੇਤਾਲ'*] ੧. ਭੂਤਨੇ (ਜਿਉਂ), ਜਿਸ ਨੂੰ ਭੂਤ ਚੰਬੜ ਗਿਆ ਹੋਵੇ। ਯਥਾ—*'ਫਿਰਹਿ ਜਿਉ ਬੇਤਾਲਿਆ' (੯੧੯)।* ੨. ਬੇਥਵ੍ਹੇ।

**ਤਾਵੈ** [*ਕ੍ਰਿ:। ਦੇਖੋ, 'ਬਤਾਇ'*] ਦੱਸੇ, ਵਰਣਨ ਕਰੇ।

**ਥਿ** [*ਅ:। ਸੰਸਕ੍ਰਿਤ, ਵੀਥਿ=ਗਲੀ, ਸੜਕ ਯਾ ਸੰਸਕ੍ਰਿਤ, ਵਿਸਤ੍ਰਿਤ (=ਫੈਲਾਵੇ)। ਪ੍ਰਾਕ੍ਰਿਤ, ਵਿਤਥਜ। ਪੰਜਾਬੀ, ਵਿੱਥ*] ਫ਼ਰਕ, ਦੂਰੀ। ਯਥਾ—*'ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ ਲਖ ਕੋਸਨ ਕਉ ਬਿਥਿ ਦੀਜੈ' (੧੩੨੩),* (ਜੀਵ ਤਾਂ) ਦੌੜਦਾ ਦੌੜਦਾ ਮਾਇਆ ਦੀ ਪ੍ਰੀਤ ਵਿਚ ਦੌੜਦਾ ਹੈ, ਪਰ ਉਹ ਲੱਖਾਂ ਕੋਹਾਂ ਦੀ ਵਿੱਥ ਦੇ ਜਾਂਦੀ ਹੈ, ਭਾਵ ਅੱਗੇ ਨੱਸ ਜਾਂਦੀ ਹੈ।

**ਥੀ** [*ਸੰ:। ਸੰਸਕ੍ਰਿਤ, ਵੀਥਿ=ਗਲੀ, ਸੜਕ। ਪੰਜਾਬੀ, ਬੀਥੀ*] ਗਲੀ। ਯਥਾ—*'ਨਾਮ ਤੇਰੇ ਕੀ ਮੁਕਤੇ ਬੀਥੀ' (੩੯੩),* ਤਥਾ—*'ਬੀਥੀ ਬੀਥੀ ਪੇਖਾ' (੭੧੫)।* ਦੇਖੋ, 'ਮੁਕਤੇ ਬੀਥੀ'

**ਥਪਹ** [*ਕ੍ਰਿ:। ਸੰਸਕ੍ਰਿਤ, ਸਥਾਪਨ। ਪੰਜਾਬੀ, ਥਾਪਣਾ। ਬਿ=ਵਿਸ਼ੇਸ਼ ਕਰਕੇ*] ਵਿਸ਼ੇਸ਼ ਕਰ ਥਾਪ ਦਿੰਦੇ ਹਨ। ਯਥਾ—*'ਤਿਨਰ ਉਥਪਿ ਬਿਥਪਹਿ' (੧੩੯੪)।* ਦੇਖੋ, 'ਉਥਪਿ'

**ਥਰਾਂ** [*ਕ੍ਰਿ:। ਸੰਸਕ੍ਰਿਤ, ਵਿਸ੍ਰਤ:। ਪ੍ਰਾਕ੍ਰਿਤ, ਵਿਤ੍ਥਰ। ਪੰਜਾਬੀ, ਵਿਥਰਣਾ*] ਵਿਸਤਾਰ ਕਰਾਂ, ਫੈਲਾਵ ਕਰਾਂ, ਦੱਸਾਂ, ਆਖਾਂ।

**ਥਾਰ** [*ਕ੍ਰਿ:। ਦੇਖੋ, 'ਬਿਥਰਾਂ'*] ਵਿਸਤਾਰ, ਖਿਲਾਰ।

**ਥਰੇ** [*ਕ੍ਰਿ:। ਦੇਖੋ, 'ਬਿਥਰਾਂ'*] ਖਿਲਰੇ ਹੋਏ। ਯਥਾ—*'ਮਾਰਗਿ ਮੋਤੀ ਬੀਥਰੇ' (੧੩੭੦)।*

**ਦ** [*ਗੁ:। ਫ਼ਾਰਸੀ*] ਬੁਰਾ, ਮਾੜਾ। ਯਥਾ—*'ਬਨਿਤਾ ਛੋਡਿ ਬਦ ਨਦਰਿ ਪਰ ਨਾਰੀ' (੧੩੪੮),* ਆਪਣੀ ਇਸਤ੍ਰੀ ਛੱਡ ਕੇ, ਬੁਰੀ ਦ੍ਰਿਸ਼ਟੀ ਪਰਾਈ ਇਸਤ੍ਰੀ ਵੱਲ। ਦੇਖੋ, 'ਬਦ ਅਮਲ', 'ਬਦ ਦੁਆਇ', 'ਬਦ ਨਦਰ', 'ਬਦਨਾਉ', 'ਬਦਨਾਵੀ', 'ਬਦ ਫੈਲੀ', 'ਬਦ ਬਖਤ'

**ਦਿ** [*ਕ੍ਰਿ:। ਸੰਸਕ੍ਰਿਤ, ਵਦ*] ਕਹਿਣਾ, ਉੱਚੇ ਕਹਿਣਾ। ਦੇਖੋ, 'ਮਨੋਰਮੈ'

**ਬਦੀ** [*ਭਾ: ਸੰ:। ਫ਼ਾਰਸੀ*] ਬੁਰਿਆਈ। ਯਥਾ—*'ਜੇ ਬਦੀ ਕਰੇ ਤਾ ਤਸੂ ਨ ਛੀਜੈ' (੬੬੨),* ਭਾਵ ਇਹ ਕਿ ਕਿਸੇ ਦੀ ਬਦੀ ਕਰੇ ਤਾਂ (ਉਲਟੀ ਉਸੇ ਦੀ ਹੁੰਦੀ ਹੈ, ਦੂਜਾ) ਰਤੀ ਨਹੀਂ ਛਿਜਦਾ।

**ਬਾਦਿ** [*ਸੰ:। ਸੰਸਕ੍ਰਿਤ, ਵਾਦ=ਬਹਸ ਕਰ ਕੇ ਕਢਿਆ ਸਿਧਾਂਤ, ਉੱਤਰ, ਸੱਚ ਦੇ ਮੁਤਲਾਸ਼ੀ ਦਾ ਕਥਨ, ਬਹਸ*]

੧. ਬਹਸ, ਝਗੜਾ।

੨. ਝੂਠਾ ਝਗੜਾ। ਯਥਾ—*'ਕਲਪ ਤਿਆਗੀ ਬਾਦਿ ਹੈ ਸਚਾ ਵੇਪਰਵਾਹੁ' (੧੮),* ਬਾਦ (ਤੇ) ਕਲਪਣਾ ਦਾ ਤਿਆਗੀ ਹੈ, ਸੱਚਾ ਜੋ ਬੇ-ਪ੍ਰਵਾਹ ਹੈ।

੩. ਕਥਾ, ਵਾਰਤਾ। ਯਥਾ—*'ਗੁਰ ਰਸੁ ਗੀਤ ਬਾਦ ਨਹੀ ਭਾਵੈ'। (੬੩੦)*

੪. [*ਸੰਸਕ੍ਰਿਤ, ਵਾਤ=ਪੌਣ। ਫ਼ਾਰਸੀ, ਬਾਦ=ਪੌਣ*] ਹਵਾ।

ਮੁਹਾਵਰੇ ਵਿਚ ਹਵਾ ਤੋਂ ਮੁਰਾਦ ਵਿਅਰਥ ਲੈਂਦੇ ਹਨ, ਇਸ ਕਰਕੇ ਪੰਜਾਬੀ ਵਿਚ ਬਾਦ ਦਾ ਅਰਥ ਬੀ ਵਿਅਰਥ ਤੇ ਫ਼ਜ਼ੂਲ ਲੈਂਦੇ ਹਨ। ਯਥਾ—*'ਬਿਨੁ ਗੁਰ ਬਾਦਿ ਜੀਵਣੁ ਹੋਰੁ ਮਰਣਾ' (੧੦੧੪),* ਤਥਾ—*'ਸਾਧ ਸੰਗਤਿ ਬਿਨੁ ਬਾਦਿ ਜਇਆ' (੯੦੬),* ਸਤਿਸੰਗ ਬਿਨਾ ਜਨਮ ਬਿਰਥਾ ਹੈ। ਅੰਕ ਦੋ ਵਾਲੇ—ਬਾਦ ਕਲਪਣਾ—ਦਾ ਅਰਥ ਫ਼ਜ਼ੂਲ ਕਲਪਣਾ ਬੀ ਕਰਦੇ ਹਨ।

**ਬਾਦੀ[1]** [*ਸੰ:। ਦੇਖੋ, 'ਬਾਦ'*] ਝਗੜੇ ਕਰਨ ਨਾਲ। ਯਥਾ—*'ਬਾਦੀ ਬਿਨਸੈ' (੧੨੫੫)।* ਦੇਖੋ, 'ਖੋਜੀ'

**ਬਿੰਦ** [*ਸੰ:। ਸੰਸਕ੍ਰਿਤ, ਬਿੰਦੁ:=ਬੂੰਦ। ਪੰਜਾਬੀ, ਬਿੰਦ, ਬੂੰਦ*]

੧. ਬੂੰਦ, ਅੰਸ਼। ਯਥਾ—*'ਬਬਾ ਬਿੰਦਹਿ ਬਿੰਦ ਮਿਲਾਵਾ' (੩੪੧)।*

੨. ਬੂੰਦ ਛੋਟੀ ਹੁੰਦੀ ਹੈ ਇਸ ਕਰਕੇ ਬਿੰਦ ਦਾ ਅਰਥ ਹੈ=ਥੋੜ੍ਹਾ ਕੁ, ਰਤਾ ਕੁ। ਯਥਾ—*'ਬਿੰਦਕ ਗਾਲਿ ਸੁਣੀ ਸਚੇ ਤਿਸੁ ਧਣੀ' (੩੯੭),* ਤਥਾ—*'ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ' (੧੦੯੮),* ਜੇ ਤੂੰ ਮੈਨੂੰ ਰਤਾ ਬੀ ਬੁਲਾਵੇਂ ਤਾਂ ਮੈਂ ਲੱਖਾਂ ਵੱਟੇ। ਦੇਖੋ, 'ਵਿੜਤੇ' ਤਥਾ—*'ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ' (੧੦੩੫)।*

੩. ਮੁਹਾਵਰੇ ਵਿਚ ਬੀਰਜ ਦੀ ਬੂੰਦ ਨੂੰ ਬੀ ਬਿੰਦ ਕਹਿੰਦੇ ਹਨ। ਯਥਾ—*'ਬਿੰਦੁ ਤੇ ਜਿਨਿ ਪਿੰਡੁ ਕੀਆ' (੪੮੧)।*

੪. ਸਮੇਂ ਦਾ ਥੋੜ੍ਹਾ ਜਿਹਾ ਹਿੱਸਾ, ਪਲ। ਯਥਾ—*'ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ' (੬੬੦),* ਭਾਵ ਤੇਰੇ ਨਾਮ ਪਰ ਪਲ ਪਲ ਵਿਖੇ ਟੁਕੜੇ ਟੁਕੜੇ (ਕੁਰਬਾਨ) ਹੁੰਦੇ ਹਾਂ। ਤਥਾ—*'ਵਿਸਰੇ ਸਰੈ ਨ ਬਿੰਦ' (੧੦੯੭),* ਪਲ ਭਰ ਨਹੀਂ ਸਰਦੀ।

੫. [*ਸੰਸਕ੍ਰਿਤ, ਵਿੰਦੁ। ਧਾਤੂ ਵਿਦ੍=ਜਾਣਨਾ ਤੋਂ*] ਜਾਣਨਾ। ਯਥਾ—*'ਨਾਦ ਬਿੰਦ ਕੀ ਸੁਰਤਿ ਸਮਾਇ' (੩੫੨),* ਬ੍ਰਹਮ ਦੇ ਜਾਣਨ ਦੀ ਸੁਰਤਿ (ਆਪੇ ਵਿਚ) ਸਮਾਈ। ਦੇਖੋ, 'ਨਾਦ ੩.'

੬. [*ਦੇਖੋ, 'ਉਪਰਲੀ ਵਿੰਦੁ ਦੀ ਪੰਜਵੀਂ ਵਿਤਪਤੀ*] ਜਾਣਨਾ ਤੋਂ ਭਾਵ ਜੋ ਜਾਣਿਆ ਜਾਏ ਅਰਥਾਤ ਖ਼ਬਰ। ਯਥਾ—*'ਜਿਨਾ ਗੁਰੁ ਨਹੀ ਭੇਟਿਆ ਭੈ ਕੀ ਨਾਹੀ ਬਿੰਦ' (੧੦੮੮),* ਭਾਵ ਭੈ ਦੀ ਖ਼ਬਰ ਨਹੀਂ, ਅਥਵਾ ਭੈ ਦੀ ਬੂੰਦ ਬੀ ਨਹੀਂ ਅਰਥ ਕਰ ਲੈਂਦੇ ਹਨ।

**ਬਿੰਦੇ** [*ਕ੍ਰਿ:। ਦੇਖੋ, 'ਬਿੰਦ ੫.'। ਪੁ: ਪੰਜਾਬੀ, ਬਿੰਦਣਾ=ਜਾਣਨਾ[2]*]

---

੧. ਕਸ਼ਮੀਰ ਦੇ ਉਪਰ ਨੂੰ ਇਕ ਇਲਾਕਾ ਹੈ, ਵਾਲਤਲ ਉਸ ਨੂੰ ਕਹਿੰਦੇ ਹਨ। ਕਸ਼ਮੀਰ ਸਭਤਾ ਦੇ ਸਮੇਂ ਇਹ ਵਹਿਸ਼ੀ ਲੋਕ ਸਨ, ਕਸ਼ਮੀਰ ਵਿਚ ਕਮੀਨ ਸੇਵਕ ਅਕਸਰ ਵਾਲਤਲ ਤੋਂ ਤਦੋਂ ਦੇ ਆ ਕੇ ਵਸੇ ਲੋਕੀ ਹਨ, ਇਨ੍ਹਾਂ ਨੂੰ ਵਾਤਲ ਕਹਿੰਦੇ ਹਨ, ਹੋ ਸਕਦਾ ਹੈ ਵੇਤਾਲ ਪਦ ਕਿਸੇ ਸਮੇਂ ਇਨ੍ਹਾਂ ਲੋਕਾਂ ਦਾ ਵਾਚਕ ਹੋਵੇ।

੧. ਸੰਸਕ੍ਰਿਤ ਵਾਦਿਨ੍ ਦਾ ਵਾਦੀ ਪਦ ਬੋਲਚਾਲ ਵਿਚ ਹੈ, ਬਹਸ ਸ਼ੁਰੂ ਕਰਨ ਵਾਲੇ ਨੂੰ ਤੇ ਝਗੜਾ ਕਰਨ ਵਾਲੇ ਨੂੰ ਕਹਿੰਦੇ ਹਨ।

੨. ਅੱਜ-ਕੱਲ੍ਹ ਬਿੰਦਣਾ ਦਾ ਅਰਥ ਹੈ ਕਿਸੇ ਲਿਖੇ ਪਦ ਯਾ ਰਕਮ ਨੂੰ ਕੱਟ ☛

ਜਾਣ। ਯਥਾ—*'ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ' (੫੧੨)।*

**ਬੁਦ** [*ਫ਼ਾਰਸੀ, ਬੂਦ=ਸੀ*] ਸੀ, ਹੈਸੀ। ਯਥਾ—*'ਗੁਸਲ ਕਰਦਨ ਬੁਦ' (੭੨੭),* ਭਾਵ ਇਸ਼ਨਾਨ ਕਰਨਾ ਸੀ (ਸੋ ਨਾ ਕੀਤਾ)।

**ਬੂੰਦ** [*ਸੰ: । ਦੇਖੋ, 'ਬਿੰਦ'*] ਛਿੱਟ, ਪਾਣੀ ਦਾ ਤੁਪਕਾ। ਯਥਾ—*'ਕਬੀਰ ਨਿਰਮਲ ਬੂੰਦ ਅਕਾਸ ਕੀ' (੧੩੭੫)।*

**ਬੇਦ** ਦੇਖੋ, 'ਵੇਦ'

**ਬੇਦਾ** [*ਸੰ: । ਸੰਸਕ੍ਰਿਤ, ਵੇਦ*] ਬੇਦ ਦਾ ਬਹੁ-ਬਚਨ। ਯਥਾ—*'ਬੇਦਾ ਗੰਢੁ ਬੋਲੇ ਸਚੁ ਕੋਇ' (੧੪੩)।*

**ਬੈਦ** [*ਸੰ: । ਸੰਸਕ੍ਰਿਤ, ਵੈਦਯ: । ਪੰਜਾਬੀ, ਵੈਦ, ਬੈਦ*] ਹਕੀਮ, ਦਵਾ ਦਾਰੂ ਕਰਨ ਵਾਲਾ, ਚਕਿਤਸਾ ਜਾਣਨ ਵਾਲਾ।

**ਬੰਦ/ਬੰਦਿ** [*ਸੰ: । ਫ਼ਾਰਸੀ, ਬੰਦ*] ੧. ਕੈਦ। ਯਥਾ—*'ਬੰਦਿ ਰਬਾਣੀਐ' (੧੨੮੭),* ਰੱਬ ਦਾ ਬੰਦੀਖ਼ਾਨਾ। ਇਸ ਦੇ ਦੋ ਹੋਰ ਤਰ੍ਹਾਂ ਪਾਠ ਕਰ ਕੇ ਦੋ ਅਰਥ ਹੋਰ ਬੀ ਕਰਦੇ ਹਨ—'ਬੰਦਰ ਬਾਣੀਏ', ਭਾਵ ਬਾਂਦਰ ਵਾਂਙੂ ਸੁਭਾਵ। ਦੂਸਰਾ 'ਬੰਦਿ ਰਬਾਣੀਐ', ਭਾਵ ਰੱਬ ਦੇ ਬੰਦੇ।

੨. [*ਕ੍ਰਿ: । ਫ਼ਾਰਸੀ*] ਬੰਨ੍ਹ ਕੇ। ਯਥਾ—*'ਲਸਕਰ ਤਰਕਸ ਬੰਦ ਬੰਦ ਜੀਉ ਜੀਉ ਸਗਲੀ ਕੀਤ' (੭੦),* ਲਸ਼ਕਰ ਭੱਥੇ {ਬੰਦ} ਬੰਨ੍ਹ ਕੇ ਤੇ {ਬੰਦ} ਹੱਥ ਜੋੜ ਕੇ ਅੱਗੋਂ ਜੀ ਜੀ ਪਏ ਕਰਨ।

੩. [*ਫ਼ਾਰਸੀ, ਵੰਦ*] ਵਾਲਾ। ਯਥਾ—*'ਦਾਨਸਬੰਦੁ ਸੋਈ ਦਿਲਿ ਧੋਵੈ' (੬੬੨)।*

੪. ਬੰਦਨਾ। ਦੇਖੋ, 'ਬੰਦ ਚਿਰਾਮੰ'

**ਬੰਦਾ** [*ਸੰ: । ਸੰਸਕ੍ਰਿਤ, ਬੰਦਿ: =ਕੈਦੀ। ਫ਼ਾਰਸੀ, ਬੰਦਹ*] ਦਾਸ। ਯਥਾ—*'ਮੈ ਬੰਦਾ ਬੈ ਖਰੀਦੁ' (੩੯੬)।*

**ਬੰਦੀ** [*ਸੰ: । ਫ਼ਾਰਸੀ, ਪੰਜਾਬੀ, ਬੰਦ+ਈ=ਕੈਦ ਦੀ ਦਸ਼ਾ*] ੧. ਕੈਦ, ਬੰਦਸ਼, ਬੱਝਣਾ। ਦੇਖੋ, 'ਬੰਦੀ ਛੋੜ', 'ਬੰਦੀਖਾਨਾ', 'ਬੰਦੀ ਮੋਚ'

੨. ਬੰਦਗੀ। ਯਥਾ—*'ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ' (੩੫੯),* ਤਥਾ—*'ਬੰਦੇ ਸੇ ਜਿ ਪਵਹਿ ਵਿਚਿ ਬੰਦੀ' (੪੬੫)।*

੩. [*ਸੰ: । ਫ਼ਾਰਸੀ, ਬੰਦੀ=ਕੈਦੀ*] ਦਾਸੀ, ਟਹਿਲਣ। ਯਥਾ—*'ਹਉ ਬੰਦੀ ਪ੍ਰਿਅ ਖਿਜਮਤਗਾਰ' (੩੯੪)।*

੪. ਟਹਿਲਣ ਭਾਵ ਮਾਇਆ (ਉਪਰਲੀ ਤੁਕ ਦਾ ਅਰਥ) ਜੋ ਮਾਇਆ ਵਿਚ ਰਹਿ ਕੇ ਸਿਫ਼ਤ ਕਰੇ, ਉਸ ਨੂੰ ਬੰਦਾ ਕਹੀਦਾ ਹੈ। ਅਥਵਾ {ਬੰਦੀ} ਦਾਸਾ-ਭਗਤੀ ਵਿਖੇ।

**ਬੰਦੇ** [*ਸੰਬੋਧਨ । ਫ਼ਾਰਸੀ, ਬੰਦਹ । ਏ, ਪੰਜਾਬੀ ਪ੍ਰਤੇ*] ੧. ਹੇ ਦਾਸ!, ਹੇ ਇਨਸਾਨ!, ਹੇ ਜਗਿਆਸੂ! ਯਥਾ—*'ਬੰਦੇ ਖੋਜੁ ਦਿਲ ਹਰਿ ਰੋਜ' (੭੨੭)।*

੨. ਬੰਦਾ ਦਾ ਬਹੁ-ਬਚਨ। ਯਥਾ—*'ਬੰਦੇ ਸੇ ਜਿ ਪਵਹਿ ਵਿਚਿ ਬੰਦੀ' (੪੬੫)।*

**ਬਿਦੁਅੰਸੀ** [*ਸੰ: । ਸੰਸਕ੍ਰਿਤ, ਵਿਦੁਸ=ਵਿਦਵਾਨ, ਪੰਡਤ*] ਵਿਦਵਾਨ, ਵਿਦਿਆਰਥੀ। ਯਥਾ—*'ਬਿਦਿਆ ਮਹਿ ਬਿਦੁਅੰਸੀ ਰਚਿਆ'। (੬੧੩)*

**ਬੇਦੀ ਆਣੀ** [*ਵਰ: ਵਾ: । ਸੰਸਕ੍ਰਿਤ, ਵੇਦ। ਪੰਜਾਬੀ, ਆਣੀ*] ਜੋ ਵੇਦਾਂ ਨੇ ਆਂਦੀ ਹੈ, ਜੋ ਵੇਦਾਂ ਨੇ ਪ੍ਰਗਟ ਕੀਤੀ ਹੈ। ਯਥਾ—*'ਕਥਾ ਕਹਾਣੀ ਬੇਦੀਂਆਣੀ' (੧੨੪੩),* ਉਹ ਕਥਾ ਕਹਾਣੀ ਜੋ ਵੇਦਾਂ ਨੇ ਪ੍ਰਗਟ ਕੀਤੀ ਹੈ, ਭਾਵ ਵੇਦਾਂ ਵਿਚ (ਲਿਖੀ ਹੈ)।

**ਬਦ ਅਮਲ** [*ਵਿਸ਼ੇਸ਼ਣ ਵਿਸ਼ੇਸ਼ਯ । ਫ਼ਾਰਸੀ, ਬਦ । ਅਰਬੀ, ਅਮਲ= ਕੰਮ*] ਖੋਟੇ ਕੰਮ। ਯਥਾ—*'ਬਦ ਅਮਲ ਛੋਡਿ ਕਰਹੁ ਹਥਿ ਕੂਜਾ' (੧੦੮੪)।*

**ਬਿਦਾਇ** [*ਸੰ: । ਅਰਬੀ; ਵਿਦਾਅ*]

੧. ਤੋਰਨਾ, ਛੁੱਟਣਾ, ਖਲਾਸੀ ਪਾਉਣੀ। ਯਥਾ—*'ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ' (੭੨੩),* ਇਸ ਤੁਕ ਵਿਚ ਬਿਦਾਇ ਦੇ ਹੋਰ ਅਰਥ ਬੀ ਕਰਦੇ ਹਨ:

੨. ਬਤਾਇ, ਭਾਵ ਸਾਨੂੰ ਦੱਸ ਤਦ ਏਹ ਸਾਰੇ ਕਿਸ ਕੰਮ ਆਉਣਗੇ [*ਯਾ ਬਿਦਾਇ= ਬਦਾਨ = ਜਾਣ ਤੂੰ, ਫ਼ਾਰਸੀ*] ਤੂੰ ਜਾਣ ਲੈ ਏਹ ਤੇਰੇ ਕਿਸ ਕੰਮ ਆਉਣਗੇ।

**ਬਦਉਗਾ** [*ਕ੍ਰਿ: । ਸੰਸਕ੍ਰਿਤ, ਵਦ੍=ਕਹਿਣਾ। ਹਿੰਦੀ, ਬਦਨਾ। ਪੰਜਾਬੀ, ਬਿਦਨਾ=੧. ਮੰਨ ਲੈਣਾ। ੨. ਬਾਜ਼ੀ ਖੇਡਣ ਤੋਂ ਪਹਿਲਾਂ ਹਾਰ ਜਿੱਤ ਪੁਰ ਸ਼ਰਤ ਮੰਨ ਲੈਣੀ*]

੧. ਮੰਨ ਲਵਾਂਗਾ। ਯਥਾ—*'ਮੈ ਨ ਬਦਉਗਾ ਭਾਈ' (੪੭੭)।*

੨. ਸ਼ਰਤ ਲਾਉਣੀ। ਦੇਖੋ, 'ਬਦਹੁ'

**ਬੰਦਸਿ** [*ਸੰ: । ਫ਼ਾਰਸੀ, ਬੰਦਸ਼*] ੧. ਰੋਕ, ਰੁਕਾਵਟ। ਯਥਾ—*'ਤੈਡੇ ਬੰਦਸਿ ਮੈ ਕੋਇ ਨ ਡਿਠਾ' (੯੬੪)।*

੨. [*ਫ਼ਾਰਸੀ, ਬੰਦਸ਼=ਬਨਾਵਟ, ਨੁਹਾਰ*] ਸਾਦਰਸ਼, ਬਰਾਬਰ, ਵਰਗਾ। ਦੇਖੋ, 'ਤੈਡਾ'

**ਬਾਦਿਸਾਹ** [*ਸੰ: । ਫ਼ਾਰਸੀ, ਬਾਦਿਸ਼ਾਹ, ਪਾਦਸ਼ਾਹ । ਪਾਦ =ਤਖ਼ਤ। ਸ਼ਾਹ=ਮਾਲਕ*] ਤਖ਼ਤ ਦਾ ਮਾਲਕ, ਮਹਾਰਾਜਾ, ਸ਼ਾਹ ਤੋਂ ਬਾਦਸ਼ਾਹ ਵੱਡਾ ਸਮਝਿਆ ਜਾਂਦਾ ਹੈ। ਯਥਾ—*'ਬਾਦਿਸਾਹ ਸਾ ਸਭ ਵਸਿ ਕਰਿ ਦੀਨੇ' (੨੦੧)।*

**ਬਾਦਸਾਹੀਆ** [*ਸੰ: । ਦੇਖੋ, 'ਬਾਦਸਾਹ'। ਈਆਂ, ਪੰਜਾਬੀ ਪ੍ਰਤੇ*] ਰਾਜ, ਸਲਤਨਤ। ਯਥਾ—*'ਛਤ੍ਰ ਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ' (੪੨)।*

**ਬਦਹੁ** [*ਕ੍ਰਿ: । ਦੇਖੋ, 'ਬਦਉਗਾ'*] ਬਿਦਦੇ, ਮਿਥਦੇ, ਕਰਦੇ, ਸ਼ਰਤ ਲਾਉਂਦੇ। ਯਥਾ—*'ਬਦਹੁ ਕੀ ਨ ਹੋਡ ਮਾਧਉ ਮੋਸਿਉ' (੧੨੫੨)* ਹੇ {ਮਾਧਉ} ਪਰਮੇਸ਼ਰ! ਮੇਰੇ ਨਾਲ ਸ਼ਰਤ ਕਿਉਂ ਨਹੀਂ ਕਰਦੇ।

**ਬਿਦੇਹੀ** [*ਸੰ: । ਸੰਸਕ੍ਰਿਤ, ਦੇਹ =ਸਰੀਰ। ਦੇਹੀ=ਸਰੀਰ ਵਾਲਾ, ਭਾਵ ਆਤਮਾ ਜੋ ਸਰੀਰ ਦਾ ਮਾਲਕ ਹੈ। ਵਿਦੇਹੀ=ਜੋ ਆਤਮਾ ਨਹੀਂ ਹੈ, ਭਾਵ ਸਰੀਰ*[1]] ਜੋ (ਆਤਮਾ) ਨਹੀਂ ਹੈ, ਸਰੀਰ। ਯਥਾ—*'ਦੇਹੀ ਗੁਪਤ ਬਿਦੇਹੀ ਦੀਸੈ' (੯੦੦),* {ਦੇਹੀ} ਆਤਮਾ ਗੁਪਤ ਹੈ, {ਬਿਦੇਹੀ} ਸਰੀਰ ਦਿੱਸਦਾ ਹੈ। ਦੇਖੋ, 'ਦੇਹੀ'

**ਬਿੰਦਕ** [*ਗੁ: । ਦੇਖੋ, 'ਬਿੰਦ'*] ਰਤਾ ਕੁ, ਥੋੜ੍ਹਾ ਕੁ। ਯਥਾ—*'ਬਿੰਦਕ ਗਾਲਿ੍ ਸੁਣੀ ਸਚੇ ਤਿਸੁ ਧਣੀ' (੩੯੭)।*

**ਬੈਦਕ** [*ਸੰ: । ਸੰਸਕ੍ਰਿਤ, ਵੈਦਯ*] ਹਕੀਮੀ ਕਰਨ ਵਾਲਾ, ਵੈ...

---

☛ ਦੇਣਾ। ਜਿਵੇਂ ਕਹਿੰਦੇ ਹਨ, ਫਲਾਣੀ ਰਕਮ ਬਿੰਦ ਦਿਓ! ਮੂਲ ਉਹੋ ਬਿੰਦ ਦਾ ਬੂੰਦ ਅਰਥ ਹੈ, ਸ਼ਾਹੀ ਦੀ ਬੂੰਦ ਭਾਵ ਸ਼ਾਹੀ ਦਾ ਨੁਕਤਾ ਯਾ ਸਿਫ਼ਰ। ਸਿਫ਼ਰ ਲਾ ਦੇਣਾ—ਕੱਟ ਦੇਣਾ ਹੈ।

[1] ਇਹ ਪਦ ਉਸ ਪਦ ਤੋਂ ਵੱਖਰਾ ਹੈ, ਜੋ 'ਵਿਦੇਹ' ਕਰ ਕੇ ਲਿਖੀਦਾ ਹੈ, ਉਸ ਦਾ ਅਰਥ ਹੈ ਵਿਦੇਹ = ਜੋ ਦੇਹ ਨਹੀਂ ਹੈ, ਭਾਵ ਆਤਮਾ।

ਯਥਾ—*'ਬੈਦਕ ਨਾਟਿਕ ਦੇਖਿ ਭੁਲਾਨੇ' (੮੩੬)*, ਹਕੀਮੀ ਕਰਨ ਵਾਲੇ ਤੇ ਨਾੜੀਆਂ ਦੇਖਣ ਵਾਲੇ, ਦੇਖ ਕੇ ਭੁਲ ਗਏ।

**ਬੰਦਕ** [*ਸੰ: । ਸੰਸਕ੍ਰਿਤ, ਵੰਦਨ =ਮੱਥਾ ਟੇਕਣਾ। ਕ, ਪੰਜਾਬੀ ਪ੍ਰਤੇ*] ਉਸਤਤੀ ਸਹਿਤ ਨਮਸ਼ਕਾਰ ਕਰਨ ਵਾਲਾ। ਯਥਾ—*'ਬੰਦਕ ਹੋਇ ਬੰਧ ਸੁਧਿ ਲਹੈ' (੩੪੨)*, ਭਾਵ ਜੋ ਸ਼ਰਨਾਗਤ ਭਗਤ ਹੈ ਉਸ ਦੀ ਖ਼ਬਰ ਮਿੱਤ੍ਰ ਵਾਂਗ ਵਾਹਿਗੁਰੂ ਲੈਂਦਾ ਹੈ।

**ਬੰਦੀ ਖਾਨਾ** [*ਸੰ: । ਫ਼ਾਰਸੀ, ਬੰਦੀਖ਼ਾਨਹ*] ਕੈਦਖ਼ਾਨਾ। ਯਥਾ—*'ਲਬੁ ਅੰਧੇਰਾ ਬੰਦੀਖਾਨਾ' (੧੧੯੧)।*

**ਬੰਦਗੀ** [*ਭਾ: ਸੰ: । ਫ਼ਾਰਸੀ*] ਤਾਬੇਦਾਰੀ, ਦਾਸਾ ਭਾਵ, ਭਗਤੀ। ਯਥਾ—*'ਬੰਦੇ ਬੰਦਗੀ ਇਕਤੀਆਰ' (੩੩੮)*, ਤਥਾ—*'ਬੰਦਗੀ ਅਲਹ ਆਲਾ ਹੁਜਰਾ' (੧੦੮੩)।*

**ਬੰਦ ਚਿਰਾਮੰ** [*ਵਰ: ਵਾ: । ਸੰਸਕ੍ਰਿਤ, ਵੰਦਨੰ=ਮੱਥਾ ਟੇਕਣਾ; ਚਿਰ=ਦੇਰਿ*] ਬੰਦਨਾ ਕਰਦੇ ਹਨ ਚਿਰੰਕਾਲ ਤਕ। ਯਥਾ—*'ਕਲਿ ਭਗਵਤ ਬੰਦ ਚਿਰਾਮੰ' (੧੩੫੧)।*

**ਬੰਦੀ ਛੋੜ** [*ਗੁ: । ਪੰਜਾਬੀ। ਦੇਖੋ, 'ਬੰਦੀ'*] ਕੈਦ ਤੋਂ ਛੁਡਾਵਣ ਵਾਲਾ, ਭਾਵ ਪਰਮੇਸ਼ਰ। ਯਥਾ—*'ਗਈ ਬਹੋੜੁ ਬੰਦੀ ਛੋੜੁ'। (੬੨੪)*

**ਬਦਤਿ** [*ਕ੍ਰਿ: । ਸੰਸਕ੍ਰਿਤ, ਵਦਤ੍ =ਕਹਿਣਾ*] ਕਹਿੰਦਾ ਹੈ। ਯਥਾ—*'ਬਦਤਿ ਤਿਲੋਚਨੁ ਤੇ ਨਰ ਮੁਕਤਾ' (੫੨੬)।*

**ਬਿੰਦਤੇ** [*ਕ੍ਰਿ: । ਸੰਸਕ੍ਰਿਤ, ਵਿਦ=ਗਜਾਨ ਤੋਂ ਬਣਦਾ ਹੈ। ਦੇਖੋ, 'ਬਿੰਦ ੫.'*] ਜਾਣਦਾ ਹੈ, ਗਿਆਨਵਾਨ ਹੁੰਦਾ ਹੈ। ਯਥਾ—*'ਜਾਵਦ ਬ੍ਰਹਮ ਨ ਬਿੰਦਤੇ' (੧੩੫੩)*, ਜਦ ਤੀਕ ਬ੍ਰਹਮ ਦਾ ਗਿਆਨ ਨਹੀਂ ਹੁੰਦਾ ਹੈ।

**ਬਦ ਦੁਆਇ** [*ਵਿਸ਼ੇਸ਼ਣ ਵਿਸ਼ੇਸ਼ਜ। ਫ਼ਾਰਸੀ, ਬਦ ਦੁਆ*] ਬੁਰੀ ਅਸੀਸ, ਫਿਟਕਾਰ। ਯਥਾ—*'ਲੈਦਾ ਬਦ ਦੁਆਇ ਤੂੰ' (੪੨)।*

**ਬਦਨ** [*ਸੰ: । ਸੰਸਕ੍ਰਿਤ, ਵਦਨ*] ਮੂੰਹ। ਯਥਾ—*'ਜੈਸੇ ਦਰਪਨ ਮਾਹਿ ਬਦਨ ਪਰਵਾਨੀ' (੧੩੧੮)*, ਤਥਾ—*'ਸੁੰਦਰ ਬਦਨ ਅਲੋਕ'। (੧੨੫੩)*

**ਬਦਨੀ** [*ਸੰ: । ਸੰਸਕ੍ਰਿਤ, ਵਦਨ =ਮੂੰਹ*]

੧. ਮੂੰਹ ਨਾਲ।

੨. ਗੱਲਾਂ ਨਾਲ, ਕਵਿਤਾ ਦੀ ਚਾਤੁਰੀ ਨਾਲ।

**ਬਦਨੈ** [*ਸੰ: । ਸੰਸਕ੍ਰਿਤ, ਵਦਨ*] ਮੂੰਹ। ਯਥਾ—*'ਬਦਨੈ ਬਿਨੁ ਖਿਰ ਖਿਰ ਹਾਸਤਾ' (੧੧੯੪)।*

**ਬਦੈਨ** [*ਕ੍ਰਿ: । ਸੰਸਕ੍ਰਿਤ, ਵਦ=ਕਹਿਣਾ। ਪੁ: ਪੰਜਾਬੀ, ਬਦਨਾ= ਕਹਿਣਾ*] ੧. ਕਹਿੰਦੇ ਹਨ। ਯਥਾ—*'ਅਘ ਅੰਤਕ ਬਦੈਨ ਸਲ੍ਯ ਕਵਿ ਗੁਰ ਰਾਮਦਾਸ ਤੇਰੀ ਸਰਣ' (੧੪੦੬)।*

੨. [*ਬਦੈ+ਨ*] ਬਦਦਾ ਨਹੀਂ, ਪਾਪਾਂ ਤੇ ਜਮ ਨੂੰ।

**ਬੇਦਨ** [*ਸੰ: । ਸੰਸਕ੍ਰਿਤ, ਵੇਦਨਾ*] ਪੀੜ। ਯਥਾ—*'ਬੇਦਨ ਜਾਣੈ ਤੂ ਧਣੀ'*, ਹੇ ਸੁਆਮੀ ! ਤੂੰ ਹੀ ਮੇਰੀ ਪੀੜਾ ਜਾਣਦਾ ਹੈਂ। ਦੇਖੋ, 'ਏਕ ਬੇਦਨ'

**ਬੰਦਨਾ** [*ਸੰ: । ਸੰਸਕ੍ਰਿਤ, ਵੰਦਨ*] ਉਸਤਤੀ ਸਹਿਤ ਨਮਸਕਾਰ। ਯਥਾ—*'ਬੰਦਨਾ ਹਰਿ ਬੰਦਨਾ' (੬੮੩)।*

**ਬੇਦਨਾਈ** [*ਸੰ: । ਸੰਸਕ੍ਰਿਤ, ਵੇਦਨਾ। ਈ, ਪੰਜਾਬੀ, ਸ੍ਵਾਰਥ ਪ੍ਰਤੇ*] ਪੀੜ, ਵਿਛੋੜੇ ਦੀ ਦਰਦ। ਯਥਾ—*'ਕੈਸੇ ਕਹਉ ਮੋਹਿ ਜੀਅ ਬੇਦਨਾਈ' (੧੨੦੬)।*

**ਬਦਨਾਉ** [*ਗੁ: । ਫ਼ਾਰਸੀ, ਬਦਨਾਮ*] ਬੁਰੇ ਨਾਉਂ ਵਾਲੀ, ਅਪਜਸ ਵਾਲੀ, ਭੈੜੀ। ਯਥਾ—*'ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ' (੬੪੫)।*

**ਬਦ ਨਦਰ** [*ਵਿਸ਼ੇਸ਼ਣ ਵਿਸ਼ੇਸ਼ਜ। ਫ਼ਾਰਸੀ, ਬਦ ਨਜ਼ਰ*] ਖੋਟੀ ਨਿਗਾਹ, ਕਾਮ ਭਾਵਨਾ ਨਾਲ ਕਿਸੇ ਇਸਤ੍ਰੀ ਵੱਲ ਤੱਕਣਾ। ਯਥਾ—*'ਬਨਿਤਾ ਛੋਡਿ ਬਦ ਨਦਰਿ ਪਰ ਨਾਰੀ' (੧੩੪੮)।*

**ਬਦਨਾਵੀ** [*ਭਾ: ਸੰ: । ਦੇਖੋ, 'ਬਦਨਾਮ'*] ਬਦਨਾਮੀ, ਅਪਜੱਸ। ਯਥਾ—*'ਜੇ ਕੋ ਨਾਉ ਲਏ ਬਦਨਾਵੀ' (੯੦੨)*, ਜੇ ਕੋਈ ਪਰਮੇਸ਼ਰ ਦਾ ਨਾਮ ਲਵੇ ਉਸ ਦੀ ਬਦਨਾਮੀ ਹੋਣੀ (ਇਹ ਕਲਜੁਗ ਦੇ ਲੱਛਣ ਹਨ)।

**ਬਦ ਫੈਲੀ** [*ਵਿਸ਼ੇਸ਼ਣ ਵਿਸ਼ੇਸ਼ਜ। ਫ਼ਾਰਸੀ, ਬਦਫੇਅ਼ਲ*] ਖੋਟੇ ਕੰਮ। ਯਥਾ—*'ਖਾਇ ਖਾਇ ਕਰੇ ਬਦਫੈਲੀ' (੧੦੫)*, ਖੋਟੇ ਕੰਮ ਕਰਨ ਵਾਲਾ। ਤਥਾ—*'ਬਦਫੈਲੀ ਗੈਬਾਨਾ ਖਸਮੁ ਨ ਜਾਣਈ' (੧੪੨)।*

**ਬਦਬਖਤ** [*ਵਿਸ਼ੇਸ਼ਣ ਵਿਸ਼ੇਸ਼ਜ। ਫ਼ਾਰਸੀ, ਬਦਬਖ਼ਤ*] ਖੋਟੇ ਭਾਗਾਂ ਵਾਲਾ। ਯਥਾ—*'ਬਦ ਬਖਤ ਹਮਚੁ ਬਖੀਲ ਗਾਫਿਲ' (੭੨੧)।*

**ਬੁਦਬੁਦਾ** [*ਸੰ: । ਸੰਸਕ੍ਰਿਤ, ਬੁਦਬੁਦ*] ਪਾਣੀ ਦਾ ਬੁਲਬੁਲਾ। ਇਸ ਦਾ ਭਾਵ ਅਰਥ—ਥੋੜ੍ਹਾ ਕਾਲ ਰਹਿਣਾ—ਹੋਇਆ ਕਰਦਾ ਹੈ। ਯਥਾ—*'ਬਰਖਸਿ ਬਾਣੀ ਬੁਦਬੁਦਾ ਹੋਰਿ' (੧੧੮੭)*, (ਦੇਹ ਦੀ ਅਨਿੱਤਤਾ) ਦੇਖ (ਇਉਂ ਹੈ) ਜਿਕੁਰ ਵਰਖਾ ਕਾਲ ਵਿਚ ਬੁਦਬੁਦੇ ਦੀ ਬਨਾਵਟ (ਅਲਪ ਕਾਲ) ਹੈ।

**ਬੰਦੀ ਮੋਚ** [*ਗੁ: । ਦੇਖੋ, 'ਬੰਦੀ'। ਸੰਸਕ੍ਰਿਤ, ਮੋਚਨ =ਛੁਡਾਉਣਾ*] ਕੈਦ ਤੋਂ ਛੁਡਾਉਣ ਵਾਲਾ, ਯਾ {ਬੰਦੀ} ਟਹਿਲਣ (ਮਾਇਆ ਤੋਂ ਛੁਡਾਣ ਵਾਲਾ)। ਯਥਾ—*'ਮੇਰੇ ਸਾਹਿਬ ਬੰਦੀ ਮੋਚ' (੧੩੫)।*

**ਬਦਰਾ** [*ਸੰ: । ਅਰਬੀ, ਬਦਰਹ*] ਤੋੜਾ, ਥੈਲੀ। ਯਥਾ—*'ਨਾਨਕ ਬਦਰਾ ਮਾਲ ਕਾ ਭੀਤਰਿ ਧਰਿਆ ਆਣਿ' (੭੮੯)।*

**ਬਾਦਰ** [*ਸੰ: । ਸੰਸਕ੍ਰਿਤ, ਵਾਦਰ =ਜੋ ਪਾਣੀ ਦੇਵੇ। ਹਿੰਦੀ, ਬਾਦਰ, ਬਾਦਲ। ਪੰਜਾਬੀ, ਬੱਦਲ*] ਬੱਦਲ, ਮੇਘ, ਝੜ, ਬੱਦਲ ਦੀ ਛਾਇਆ = ਥੋੜਾ ਕਾਲ ਰਹਿਣ ਵਾਲੀ। ਯਥਾ—*'ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ' (੧੨੩੧)।*

**ਬਿਦਰ** [*ਸੰ: । ਸੰਸਕ੍ਰਿਤ, ਵਿਦੁਰ। ਪੰਜਾਬੀ, ਬਿਦਰ*] ਇਕ ਭਗਤ ਦਾ ਨਾਉਂ ਹੈ। ਯਥਾ—*'ਦਾਸੀ ਸੁਤ ਜਨੁ ਬਿਦਰੁ ਸੁਦਾਮਾ'। (੩੪੫)*

**ਬਿਦਾਰੀ** [*ਕ੍ਰਿ: । ਸੰਸਕ੍ਰਿਤ, ਵਿਦਾਰਣ =ਚੀਰਨਾ। ਪੁ: ਪੰਜਾਬੀ, ਬਿਦਾਰਣਾ*] ਦੂਰ ਕੀਤਾ, ਨਾਸ ਕੀਤਾ। ਯਥਾ—*'ਤਿਸੁ ਗੁਰ ਮਿਲਿ ਰੋਗ ਬਿਦਾਰੀ' (੬੧੭)।*

**ਬਿਦਾਰੇ** [*ਕ੍ਰਿ: । ਦੇਖੋ, 'ਬਿਦਾਰੀ'*] ਨਾਸ਼ ਕੀਤੇ। ਯਥਾ—*'ਦਾਸ ਸੰਗ ਤੇ ਮਾਰਿ ਬਿਦਾਰੇ' (੮੬੫)।*

**ਬੂੰਦਾਰ/ਬੂੰਦੇਰੇ** [*ਸੰ: । ਦੇਖੋ, 'ਬਿੰਦ'। ਆਰ, ਏਰੇ, ਪੰਜਾਬੀ ਪ੍ਰਤੇ*] ਬੂੰਦ ਨਾਲ, ਬੂੰਦ ਦਾ। ਯਥਾ—*'ਜਿਉ ਕਾਗਦ ਬੂੰਦਾਰ' (੮੦੮)*, ਜਿਕੁਰ ਕਾਗ਼ਜ਼ ਬੂੰਦ ਨਾਲ (ਗਲ ਜਾਂਦਾ ਹੈ)। ਤਥਾ—*'ਜਿਉ ਚਾਤ੍ਰਿਕੁ ਬੂੰਦੇਰੇ' (੧੧੧੭)*, ਜਿਕੁਰ ਪਪੀਹਾ ਬੂੰਦ ਦੀ (ਪਿਆਸ ਵਾਲਾ ਹੁੰਦਾ ਹੈ)।

**ਬੇਦਾਰ**[1] [*ਕ੍ਰਿ: । ਫ਼ਾਰਸੀ*] ਜਾਗੋ। ਯਥਾ—*'ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ' (੯੭੨)*, ਹੇ ਦੁਨੀਆ ਦੇ ਲੋਕੋ, ਹੁਸ਼ਿਆਰ ਅਰ ਖ਼ਬਰਦਾਰ ਹੋ ਜਾਓ! ਕਿਉਂ ਜੁ ਤੁਸੀਂ ਜਾਗਦੇ ਹੀ ਲੁਟੇ ਜਾਂਦੇ ਹੋ।

**ਬੰਦਿ ਰੈਬਾਣੀਐ** [*ਸੰਬੰ: । ਫ਼ਾਰਸੀ, ਬੰਦਿ ਰੱਬਾਨੀ*] ਰੱਬ ਦੀ ਕੈਦ। ਦੇਖੋ, 'ਬੰਦ'

**ਬਿੰਦ੍ਰਾਬਨ** [*ਸੰ: । ਸੰਸਕ੍ਰਿਤ, ਵ੍ਰਿੰਦਾਵਨ=ਤੁਲਸੀ ਦਾ ਬਨ। ਦੇਸ਼ ਭਾਸ਼ਾ, ਬਿੰਦਰਾਬਨ*] ੧. ਮਥਰਾ ਦੇ ਨੇੜੇ ਇਕ ਨਗਰੀ ਹੈ, ਜਿਸ ਦੇ ਗਿਰਦੇ ਕਿਸੇ ਸਮੇਂ ਤੁਲਸੀ ਦੇ ਸੰਘਣੇ ਬਨ ਸਨ। ਸ੍ਰੀ ਕ੍ਰਿਸ਼ਨ ਜੀ ਦੀਆਂ ਲੀਲ੍ਹਾਂ ਦੀ ਇਹ ਨਗਰੀ ਯਾਦਗਾਰ ਹੈ।

੨. ਬਿੰਦ੍ਰਾਬਨ ਤੋਂ ਮੁਰਾਦ ਉਸ ਬਨ ਦੀ ਬੀ ਹੈ ਜਿਸ ਵਿਚ ਬਹੁਲਤਾ ਨਾਲ ਬ੍ਰਿਛ ਹੋਣ, ਸੰਘਣਾ ਬਨ। ਮੁਰਾਦ ਵਿਚ ਕੁਦਰਤ, ਹਿਰਦਾ, ਸਰੀਰ ਆਦਿ ਬੀ ਅਰਥ ਲੈਂਦੇ ਹਨ। ਯਥਾ—*'ਬਿੰਦ੍ਰਾਬਨ ਮਨ ਹਰਨ ਮਨੋਹਰ' (੩੩੮)।*

**ਬਾਦਲ** [*ਸੰ: । ਦੇਖੋ, 'ਬਾਦਰ'*] ਬੱਦਲ, ਮੇਘ। ਯਥਾ—*'ਬਾਦਲ ਬਿਨੁ ਬਰਖਾ ਹੋਈ' (੬੫੭)।*

**ਬਦਲਹਾ** [*ਅ: । ਫ਼ਾਰਸੀ, ਬਦਲ=ਵਟਾਉ। ਪੰਜਾਬੀ ਕ੍ਰਿਯਾ, ਬਦਲਨਾ*] ਵੱਟੇ, ਬਦਲੇ, ਇਵਜ਼ ਵਿਚ। ਯਥਾ—*'ਦੁਲਭ ਜਨਮੁ ਚਿਰੰਕਾਲ ਪਾਇਓ ਜਾਤਉ ਕਉਡੀ ਬਦਲਹਾ' (੧੨੦੩)।*

**ਬਦਲਾਵਨਿ** [*ਅ: । ਦੇਖੋ, 'ਬਦਲਹਾ'*] ਵੱਟੇ ਵਿਚ, ਬਦਲੇ ਵਿਚ। ਯਥਾ—*'ਆਨ ਦੇਵ ਬਦਲਾਵਨਿ ਦੈਹਉ' (੮੭੪)*, ਹੋਰ ਸਭ ਦੇਵ ਈਸ਼੍ਵਰ ਦੀ ਬਦਲੀ ਦਿਆਂਗਾ (ਪਰ ਈਸ਼੍ਵਰ ਨੂੰ ਜੋ ਸਰਬ ਦਾ ਮੂਲ ਹੈ) ਭਾਵ ਉਸ ਨੂੰ ਨਾ ਛੱਡਾਂਗਾ।

**ਬਧੀ** [*ਕ੍ਰਿ: । ਸੰਸਕ੍ਰਿਤ, ਬੰਧਨ। ਪੁ: ਪੰਜਾਬੀ, ਬੰਧਣਾ। ਨ: ਪੰਜਾਬੀ, ਬੰਨ੍ਹਣਾ। ਹਿੰਦੀ, ਬਾਂਧਨਾ*]

੧. ਬੰਨ੍ਹ ਲਈ।

੨. ਰਚ ਲਈ, ਬਣਾਈ। ਯਥਾ—*'ਮੈ ਬਧੀ ਸਚੁ ਧਰਮਸਾਲ ਹੈ' (੭੩)।*

**ਬਧੁ** [*ਕ੍ਰਿ: । ਸੰਸਕ੍ਰਿਤ, ਬਧ੍=ਮਾਰਨਾ*] ਹਿੰਸਾ, ਕਿਸੇ ਜੀਵ ਨੂੰ ਮਾਰਨਾ। ਯਥਾ—*'ਜਾਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ' (੧੨੯੩)।*

**ਬਧੇ** [*ਕ੍ਰਿ: । ਦੇਖੋ, 'ਬਧੀ'*] ੧. ਬੰਨ੍ਹੇ।

੨. ਕਾਬੂ ਕੀਤੇ। ਯਥਾ—*'ਪੰਜੇ ਬਧੇ ਮਹਾ ਬਲੀ ਕਰਿ ਸਚਾ ਢੋਆ'। (੧੧੯੩)*

੩. [*ਸੰ: । ਸੰਸਕ੍ਰਿਤ, ਵਰ੍ਧਨ। ਪੰਜਾਬੀ, ਵਧਨਾ, ਬਧਨਾ*] ਵਧ ਗਏ। ਯਥਾ—*'ਬਧੇ ਬਿਕਾਰ ਲਿਖੇ ਬਹੁ ਕਾਗਰ' (੧੯੫)।*

**ਬਾਧੀ** [*ਕ੍ਰਿ: । ਦੇਖੋ, 'ਬਧੀ'*] ੧. ਬੰਨ੍ਹੀ ਹੋਈ। ਯਥਾ—*'ਬਾਧੀ ਧੰਧਿ ਅੰਧ' (੧੨੭੪)।* ੨. ਜੰਞ ਜਦ ਰੋਟੀ ਖਾਣ ਬੈਠੇ ਤਦ ਕੋਈ ਛੰਦ ਕਹਿ ਕੇ ਜੰਞ ਬੰਨ੍ਹ ਦੇਂਦੇ ਹਨ, ਓਹ ਤਦ ਤਾਈਂ ਰੋਟੀ ਨਹੀਂ ਖਾਂਦੀ ਜਦ ਤਕ ਕਿ ਉੱਤਰ ਦੇ ਨਾ ਲਵੇ, ਇਸ ਨੂੰ ਬੱਧੀ ਖੋਲ੍ਹਣਾ ਕਹਿੰਦੇ ਹਨ, ਇਸ ਤੋਂ ਬਾਧੀ ਯਾ ਬੱਧੀ ਦਾ ਭਾਵ ਨੇਮ ਕਰਨਾ, ਪ੍ਰਤੱਗਜਾ ਕਰਨਾ ਹੋ ਗਿਆ ਹੈ। ਯਥਾ—*'ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ' (੧੨੫੨)*, (ਅਕਾਲ ਪੁਰਖ ਦਾ ਵਾਕ ਹੈ) ਜੋ ਮੇਰੀ ਬੰਨ੍ਹੀ ਮਰਿਆਦਾ ਨੂੰ ਭਗਤ ਛੁਡਾ ਦੇਂਦੇ ਹਨ ਪਰ ਭਗਤਾਂ ਦੀ ਬੰਨ੍ਹੀ (ਮਰਿਆਦਾ) ਮੈਂ ਨਹੀਂ ਛੁਡਾ ਸਕਦਾ।

**ਬਾਧੇ** [*ਕ੍ਰਿ: । ਦੇਖੋ, 'ਬਧੀ'*] ਬੰਧੇ, ਬੰਨ੍ਹੇ। ਯਥਾ—*'ਬਾਧੇ ਜਮ ਕੀ ਜੇਵਰੀ' (੨੫੨)।*

**ਬਿਧਿ** [*ਸੰ: । ਸੰਸਕ੍ਰਿਤ, ਵਿਧਿ=ਤ੍ਰੀਕਾ, ਹਾਲਤ, ਬ੍ਰਹਮਾ*]

੧. ਪ੍ਰਕਾਰ, ਤਰੀਕਾ। ਯਥਾ—*'ਕਿਨ ਬਿਧਿ ਪਾਵਉ ਪ੍ਰਾਨ ਪਤੀ'। (੧੧੭੧)*

੨. ਹਾਲਤ, ਦਸ਼ਾ। ਯਥਾ—*'ਜੋ ਹਮਰੀ ਬਿਧਿ ਹੋਤੀ' (੧੬੭)।*

੩. ਬ੍ਰਹਮਾ, ਬਿਧਾਤਾ, ਪਰਮੇਸ਼ਰ। ਯਥਾ—*'ਬੰਛਤ ਸਿਧਿ ਕਉ ਬਿਧਿ ਮਿਲਾਯਉ' (੧੪੦੦)।*

੪. [*ਸੰਸਕ੍ਰਿਤ, ਵਿਧਿ*] ਜਾਇਜ਼, ਵਿਹਤ, ਠੀਕ, ਭਲੇ। ਦੇਖੋ, 'ਬਿਧਿ ਨਿਖੇਧੁ'

੫. [1]ਵਿਧ ਮੇਲਣੀ ਯਾ ਵਿਧ ਵਾਲੇ ਹੋਣਾ = ਠੀਕ ਮਿਲ ਜਾਣਾ। ਦੇਖੋ, 'ਬਿਧਵਾਰ'

**ਬਿਧੀ** [*ਸੰ: । ਸੰਸਕ੍ਰਿਤ, ਵਿਧਿ*] ਪ੍ਰਕਾਰ, ਤਰ੍ਹਾਂ। ਯਥਾ—*'ਬਹੁੜਿ ਬਿਧੀ ਨ ਧਾਵਾ' (੮੪੭)।*

**ਬੀਧਾ** [*ਗੁ: । ਸੰਸਕ੍ਰਿਤ, ਵੇਦਨ=ਵਿੰਨ੍ਹਣਾ। ਹਿੰਦੀ, ਬੀਧਨਾ, ਬੇਧਨਾ*] ੧. ਵਿੰਨ੍ਹਿਆ ਹੋਇਆ, ਭਾਵ ਜਿਸ ਦਾ ਮਨ ਹਰੀ ਦੇ ਨਾਮ ਰਸ ਵਿਚ ਵਿੰਨ੍ਹਿਆ ਹੋਵੇ। ਯਥਾ—*'ਹਰਿ ਰਸਿ ਬੀਧਾ' (੫੩੮)।* ੨. ਮਿਲ ਰਹਿਆ। ਯਥਾ—*'ਬੀਧਾ ਪੰਚ ਬਟਵਾਰਈ' (੮੧੫)।*

**ਬੀਧੇ** [*ਗੁ: । ਦੇਖੋ, 'ਬੀਧਾ'*] ਵਿੰਨ੍ਹਿਆ ਹੋਇਆ, ਵਿੰਨ੍ਹੇ ਹੋਏ। ਯਥਾ—*'ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ' (੧੩੬੪)*, (ਸੁਗੰਧੀ ਦੇ ਪ੍ਰੇਮ ਵਿਚ) ਫਸਿਆ ਹੋਇਆ ਭੌਰਾ ਕਮਲ ਵਿਚ ਹੀ ਲਪਟ ਰਿਹਾ ਹੈ।

**ਬੁਧਿ/ਬੁਧ** [*ਸੰ: । ਸੰਸਕ੍ਰਿਤ, ਬੁਦ੍ਧਿ=ਉਹ ਅੰਦਰਲੀ ਸ਼ਕਤੀ ਜੋ ਗੱਲ ਦੀ ਸਮਝ ਯਾ ਨਿਰਣਾ ਕਰਦੀ ਹੈ*] ੧. ਅਕਲ, ਮਤ, ਸਮਝ। ਯਥਾ—*'ਬੁਧਿ ਵਿਸਰਜੀ ਗਈ ਸਿਆਣਪ ਕਰਿ ਅਵਗਣ ਪਛੁਤਾਇ' (੭੬)।* ਦੇਖੋ, 'ਬੁਧਿ ਸਿਆਣਪ', 'ਬੁਧਿਸਾਰ', 'ਬੁਧਿ ਬਲ'

੨. ਉਹ ਸ਼ਕਤੀ ਜੋ ਭਲੇ ਬੁਰੇ ਦਾ ਨਿਰਣਾ ਕਰ ਕੇ ਫੈਸਲਾ ਕਰਦੀ ਹੈ ਕਿ ਇਹ ਠੀਕ ਹੈ। ਮਨ ਨੂੰ ਜੋ ਪਿਆਰੀ ਗੱਲ ਲਗੇ ਉਸ ਦੇ ਮਗਰ ਧਾਉਂਦਾ ਹੈ, ਬੁੱਧੀ ਦੱਸਦੀ ਹੈ ਕਿ ਇਹ ਜੋ ਪਿਆਰਾ ਲੱਗਾ ਹੈ ਸੱਚ ਮੁੱਚ ਠੀਕ ਤੇ ਸ੍ਰੇਸ਼ਟ ਹੈ ਕਿ ਨਹੀਂ। ਯਥਾ—*'ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ' (੩੩੯)*, ਤਥਾ—*'ਮੰਨੈ ਸੁਰਤਿ ਹੋਵੈ ਮਨਿ ਬੁਧਿ' (੩)*, ਸੁਰਤ ਉਹ ਜੋ ਬਨਸਪਤੀ, ਜੀਵ, ਮਨੁੱਖ ਸਭ ਵਿਚ ਹੈ; ਮਨ ਉਹ ਜੋ ਜੀਵਾਂ ਤੇ ਮਨੁੱਖਾਂ ਵਿਚ ਹੈ; ਬੁਧਿ ਉਹ ਜੋ (ਮਨ ਤੋਂ ਉਤੇ) ਮਨੁੱਖ ਵਿਚ ਹੈ; ਸਿਧਿ ਉਹ ਜੋ ਏਕਾਗਰਚਿਤਾਂ, ਪੂਰਨ ਮਹਾਤਮਾਂ ਯਾ ਦੇਵਤਿਆਂ ਵਿਚ ਹੈ।

---

੧. ਬੇਦਾਰ = ਜਾਗਿਆ ਹੋਇਆ; ਤੁਕ ਵਿਚ ਬੇਦਾਰ ਹੁਕਮ ਦੇ ਭਾਵ ਵਿਚ ਹੈ, ਜਾਗ ਪਵੋ ਯਾ ਜਾਗਦੇ ਰਹੋ ਜਿਵੇਂ ਪਹਿਰੂਆ ਅਵਾਜ਼ ਦੇਂਦਾ ਹੈ, ਬੇਦਾਰ, ਬੇਦਾਰ = ਜਾਗਦੇ ਰਹਿਣਾ; ਜਾਗਦੇ ਰਹਿਣਾ।

੧. ਪੰਜਾਬੀ ਮੁਹਾਵਰੇ ਵਿਚ 'ਬਿਧ ਮੇਲਨੀ ਯਾ ਵਿਧ ਮੇਲਨੀ' ਦਾ ਅਰਥ ਬੀ ਹੈ = ਆਮਦਨ ਖ਼ਰਚ ਦਾ ਟਾਕਰਾ ਕਰਨਾ।

੨. ਗਿਆਨ। ਯਥਾ—*'ਬੁਧਿ ਬਲ ਹੀਨੀ' (੨੦੪)*, ਗਿਆਨ ਦੇ ਬਲ ਤੋਂ ਖ਼ਾਲੀ ਹੈ।

੩. ਅਕਲਮੰਦੀ, ਸ਼ੁਭ ਸਿਖਿਆ। ਯਥਾ—*'ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ' (੧੦੦)।*

੫. [*ਸੰਸਕ੍ਰਿਤ, ਬੁਦ੍ਦ*] ਬੁਧ, ਇਕ ਅਵਤਾਰ ਜੀ ਦਾ ਨਾਮ, ਜਿਸ ਨੇ ਬੌਧ ਮਤ ਤੋਰਿਆ ਸੀ। ਆਪ ਦਾ ਜਨਮ ਈਸਾ ਤੋਂ ੫੫੦ ਵਰ੍ਹੇ ਪਹਿਲੋਂ ਹਿੰਦੁਸਤਾਨ ਦੇ ਮਗਧ ਦੇਸ਼ ਦੇ ਉਤਰ ਨੇਪਾਲ ਦੇ ਹੇਠਾਂ ਲੁੰਬਨੀ ਗ੍ਰਾਮ ਵਿਚ ਹੋਇਆ ਸੀ, ਆਪ ਰਾਜਾ ਦੇ ਪੁਤ੍ਰ ਸੇ, ਨਾਮ ਸ਼ਾਕੀ ਮੁਨੀ ਯਾ ਸਿੱਧਾਰਥ ਸੀ। ਰਾਜ ਵਿਚ ਉਦਾਸ ਰਹਿੰਦੇ ਸੇ। ਇਕ ਬੀਮਾਰ, ਇਕ ਮੁਰਦੇ, ਇਕ ਬਿਰਧ ਨੂੰ ਦੇਖ ਕੇ ਵੈਰਾਗ ਹੋ ਗਿਆ ਤੇ ਰਾਜ ਭਾਗ ਛੱਡ ਸਾਧੂ ਹੋਏ, ਕਈ ਬਰਸ ਤਪ ਕਰ ਕੇ ਨਿਰਾਸ ਹੋਏ, ਫੇਰ ਗਯਾ ਵਿਚ ਆਪ ਨੂੰ ਗਿਆਨ ਹੋਇਆ, ਤਦ ਤੋਂ ਨਾਮ ਸੁਧ ਤੇ ਬੁਧ ਹੋਇਆ। ਇਨ੍ਹਾਂ ਆਪਣਾ ਮੱਤ ਤੋਰਿਆ, ਸਾਰੀ ਉਮਰਾ ਇਸੇ ਦਾ ਪ੍ਰਚਾਰ ਕਰਦੇ ਰਹੇ। ਮਗਰੋਂ ਇਨ੍ਹਾਂ ਦਾ ਧਰਮ ਹਿੰਦ ਦਾ ਰਾਜ ਧਰਮ ਹੋਇਆ। ਨੇਪਾਲ, ਤਿੱਬਤ, ਸੀਲੋਨ, ਬਰਮਾ, ਚੀਨ, ਜਪਾਨ, ਅਫ਼ਗਾਨਿਸਤਾਨ, ਤੁਰਕਸਤਾਨ ਦੂਰ ਦੂਰ ਤਕ ਫੈਲ ਗਿਆ। ਇਹ ਕਰਮ ਦੇ ਪ੍ਰਤਿਪਾਦਕ ਸਨ, ਆਚਰਣ ਦੀ ਸ਼ੁੱਧੀ ਤੇ ਵਾਸ਼ਨਾ ਦੇ ਤਿਆਗ ਤੇ ਨਿਰਬਾਣ ਯਾ ਮੁਕਤੀ ਮੰਨਦੇ ਸੇ। ਫ਼ਲਸਫ਼ਾ ਇਨ੍ਹਾਂ ਦਾ ਸ਼ਾਂਖ ਨਾਲ ਬਹੁਤ ਮਿਲਦਾ ਹੈ। ਮਜ਼ਹਬ ਇਨ੍ਹਾਂ ਦਾ ਸ਼ੁਭ ਕਰਮ ਦਾ ਪ੍ਰਤਿਪਾਦਕ ਹੈ। ਯਥਾ—*'ਚਉਰਾਸੀਹ ਸਿਧ ਬੁਧ ਤੇਤੀਸ ਕੋਟਿ ਮੁਨਿ ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ' (੬੬੯)।*

੬. ਇਕ ਗ੍ਰਹਿ ਦਾ ਨਾਮ। ਯਥਾ—*'ਕੇਤੇ ਸਿਧ ਬੁਧ ਨਾਥ ਕੇਤੇ' (੭)*, ਏਥੇ ਬੁਧ ਤੋਂ ਮੁਰਾਦ ਬੁਧ ਅਵਤਾਰ ਬੀ ਹੋ ਸਕਦਾ ਹੈ।

੭. ਬੁਧ ਇਕ ਗ੍ਰਹਿ ਹੈ, ਇਸ ਦੇ ਨਾਮ ਤੇ ਇਕ ਦਿਨ ਦਾ ਨਾਮ ਹੈ, ਜੋ ਮੰਗਲਵਾਰ ਤੇ ਵੀਰਵਾਰ ਦੇ ਵਿਚਕਾਰ ਆਉਂਦਾ ਹੈ, ਇਸ ਨੂੰ ਬੁਧ ਤੇ ਬੁਧਵਾਰ ਕਰ ਕੇ ਬੋਲਦੇ ਹਨ। ਦੇਖੋ, 'ਬੁਧਵਾਰ'

**ਧੁ** [*ਸੰ: । ਸੰਸਕ੍ਰਿਤ, ਬੰਧ: =ਬੰਨ੍ਹ: =ਬੰਨ੍ਹਣ, ਬਨਾਵਟ, ਸਰੀਰ, ਤਅੱਲਕ, ਇਕਰਾਰ, ਨਤੀਜਾ, ਫਾਹੀ ਲਾਣੀ, ਪ੍ਰਤੀਤੀ ਆਦਿ*]

੧. ਬਨਾਵਟ, ਸਮਿਆਨ, ਕਾਰਣ। ਯਥਾ—*'ਤੀਨੇ ਓਜਾੜੇ ਕਾ ਬੰਧੁ' (੬੬੨)।*

੨. ਟਾਲਾ, ਰੋਕ, ਬੰਨ੍ਹ। ਯਥਾ—*'ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ' (੬੨੯)*, ਤਥਾ—*'ਵਾਹਨ ਲਾਗੇ ਧਰਮ ਰਾਇ ਕਿਨਹਿ ਨ ਘਾਲਿਓ ਬੰਧ' (੨੫੬)*, ਤਥਾ—*'ਚਿਕੜਿ ਲਾਈਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ' (੧੨੮੭)।*

੩. ਕੱਠੇ ਕਰ ਕੇ ਮੇਲ ਦੇਣਾ, ਸਨਬੰਧ ਕਰ ਦੇਣਾ। ਯਥਾ—*'ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ'। (੩੫੦)*

੪. ਸਮੂਹ, ਅਧੀਨ। ਯਥਾ—*'ਮੈ ਗੁਨ ਬੰਧ ਸਗਲ ਕੀ ਜੀਵਨਿ' (੧੨੫੩)*, ਮੈਂ ਗੁਣਾਂ ਦਾ ਸਮੂਹ ਹਾਂ। ਏਥੇ ਅਧੀਨ ਅਰਥ ਬੀ ਕਰਦੇ ਹਨ, ਜੋ ਬੰਧ ਹੈ, ਬੱਝਿਆ ਗਿਆ ਹੈ, ਉਹ ਅਧੀਨ ਹੁੰਦਾ ਹੈ, ਬੰਧ ਏਥੇ ਬੰਧੂ ਬੀ ਹੋ ਸਕਦਾ ਹੈ ਕਿ ਮੈਂ ਗੁਣਾਂ ਦਾ ਨਾਤੇਦਾਰ ਹਾਂ, ਜੋ ਗੁਣਵਾਨ ਹਨ ਉਹਨਾਂ ਦਾ ਆਪਣਾ ਹਾਂ।

੫. [*ਸੰ: । ਸੰਸਕ੍ਰਿਤ, ਬੰਧੁ:*] ਸੰਬੰਧੀ, ਰਿਸ਼ਤੇਦਾਰ, ਸਾਕ। ਯਥਾ—*'ਭਾਈ ਬੰਧ ਕੁਟੰਬ ਸਹੇਰਾ' (੭੯੪)।*

**ਬੰਧਾ** [*ਸੰ: । ਦੇਖੋ, 'ਬੰਧੁ'*] ਬੰਨ੍ਹਣ। ਯਥਾ—*'ਬਾਧਿਓ ਆਪਨ ਹਉ ਹਉ ਬੰਧਾ' (੨੫੮)।*

**ਬੰਧੀ** [*ਕ੍ਰਿ: । ਦੇਖੋ, 'ਬੰਧ'*] ਬੰਨ੍ਹੀ, ਬਣੀ ਹੋਈ। ਯਥਾ—*'ਤ੍ਰਿਹੁ ਗੁਣ ਬੰਧੀ ਦੇਹੁਰੀ' (੨੧)।*

**ਬੇਧੀ/ਬੇਧਿਆ/ਬੇਧੀਐ** [*ਕ੍ਰਿ: । ਸੰਸਕ੍ਰਿਤ, ਵੇਧਨ =ਪ੍ਰੋ ਸਟਣਾ। ਪੰਜਾਬੀ, ਬੇਧਣਾ, ਵਿੰਨ੍ਹਣਾ*] ਵਿੰਨ੍ਹਿਆ, ਵਿੰਨ੍ਹੀਏ। ਯਥਾ—*'ਤ੍ਰਿਭਵਣ ਬੇਧਿਆ ਆਪਿ ਮੁਰਾਰਿ' (੧੫੩)*, ਤਥਾ—*'ਇਹੁ ਜਗੁ ਬੇਧਿਆ ਭਾਈ' (੩੩੩)।*

**ਬੋਧੀਆਂ** [*ਗੁ: । ਸੰਸਕ੍ਰਿਤ, ਬੋਧ =ਗਿਆਨ, ਈਆਂ ਪ੍ਰਤੇ ਘ੍ਰਿਣਾ ਵਾਚਕ ਹੈ*]।

੧. ਗਿਆਨਣਾਂ, ਮੂੰਹ ਦੀਆਂ ਗਿਆਨਣਾਂ।

੨. [*ਦੇਖੋ, 'ਬੁਧ ੫.'*] ਬੋਧ ਮੱਤ ਵਾਲੀਆਂ, ਘ੍ਰਿਣਤ, ਮਲੀਨ[1]।

੩. ਮੂਰਖ। ਜਿਕੁਰ 'ਬੁਧੂ' ਪੁਲਿੰਗ ਵਿਚ ਮੂਰਖ ਨੂੰ ਕਹਿੰਦੇ ਹਨ। ਬੋਧੀਆਂ ਇਸਤ੍ਰੀ ਲਿੰਗ ਵਿਚ ਮੂਰਖ ਅਰਥ ਰਖਦਾ ਹੈ। ਯਥਾ—*'ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ' (੧੨੪੩)*, ਇਥੇ ਕਲਜੁਗ ਦਾ ਵਰਤਾਵਾ ਦੱਸਿਆ ਹੈ ਕਿ ਔਰਤਾਂ ਘਰਾਂ ਵਿਚ ਮੂਰਖ ਤੇ ਪੁਰਖ ਬੇਤਰਸ ਹੋ ਜਾਣਗੇ। ਭਾਵ ਇਹ ਕਿ ਤੰਦ-ਤਾਣੀ ਸਭ ਕੁਝ ਵਿਗੜ ਗਿਆ ਹੈ। ਤੀਵੀਂ ਵਿਚ ਭਗਤੀ ਭਾਵ ਚਾਹੀਏ ਸੋ ਉਠ ਗਿਆ ਤੇ ਖਰੜ ਗਿਆਨਣਾਂ ਯਾ ਮੂਰਖ ਹੋ ਗਈਆਂ; ਮਰਦਾਂ ਵਿਚ ਦਇਆ ਚਾਹੀਏ ਜੋ ਬੇਤਰਸ ਹੋ ਕੇ ਸਭ ਕਿਸੇ ਪਾਸੋਂ ਲੁੱਟ ਲੁੱਟ ਕੇ ਅੰਦਰ ਪਾਉਣ ਦੀ ਕਰਦੇ ਹਨ।

**ਬੇਧੀਅਲੇ** [*ਕ੍ਰਿ: । ਸੰਸਕ੍ਰਿਤ, ਵੇਧਨ =ਪ੍ਰੋ ਸਿੱਟਣਾ*] ਵਿੰਝ ਰਿਹਾ ਹੈ, ਭਾਵ ਮਿਲ ਰਿਹਾ ਹੈ। ਯਥਾ—*'ਬੇਧੀਅਲੇ ਗੋਪਾਲ ਗੁੋਸਾਈ'। (੧੩੫੦)*

**ਬਾਂਧਿਓ** [*ਕ੍ਰਿ: । ਦੇਖੋ, 'ਬੰਧ'। ਸੰਸਕ੍ਰਿਤ, ਬੰਧਨ। ਪੰਜਾਬੀ, ਬੰਨ੍ਹਣਾ। ਹਿੰਦੀ, ਬਾਂਧਨਾ*] ਬੰਨ੍ਹਿਆ ਹੈ, ਬਣਾਇਆ ਹੈ। ਯਥਾ—*'ਗੁਰਮੁਖਿ ਬਾਂਧਿਓ ਸੇਤੁ ਬਿਧਾਤੈ' (੯੪੨)।*

**ਬੇਧਿਓ** [*ਕ੍ਰਿ: । ਦੇਖੋ, 'ਬੇਧੀ'*] ਵਿੰਨ੍ਹ ਦਿੱਤਾ, ਪ੍ਰੇਮੀ ਕਰ ਲਿਆ। ਯਥਾ—*'ਓਹੁ ਬੇਧਿਓ ਸਹਜ ਸਰੋਤ' (੪੬੨)।*

**ਬੰਧਿਓ** [*ਕ੍ਰਿ: । ਦੇਖੋ, 'ਬੰਧ'*] ਬੰਨ੍ਹਿਆ।

**ਬਿਧਾਸਾ** [*ਕ੍ਰਿ: । ਸੰਸਕ੍ਰਿਤ, ਵਿਧੁੰਸ:*] ਨਸ਼ਟ ਕੀਤਾ, ਮਾਰਿਆ। ਯਥਾ—*'ਹਰਨਾਖਸੁ ਲੇ ਨਖਹੁ ਬਿਧਾਸਾ' (੨੨੪)।*

**ਬਿਧੁੰਸਿ** [*ਕ੍ਰਿ: । ਸੰਸਕ੍ਰਿਤ, ਵਿਧੁੰਸ:*] ਮਾਰ ਕੇ। ਯਥਾ—*'ਕਾਲੁ ਬਿਧੁੰਸਿ ਮਨਸਾ ਮਨਿ ਮਾਰੀ' (੧੩੩੨)।*

**ਬੁਧਿ ਸਿਆਣਪ** [*ਖ: ਤ: ਪੁ: ਸ: । ਦੇਖੋ, 'ਬੁਧਿ'। ਸਿਆਣਪ*]

੧. ਬੁਧੀ ਦੀ ਚਤੁਰਾਈ।

੨. [*ਸੰ: । ਦੇਖੋ, 'ਬੁਧਿ ੨.'*] ਬੁਧਿ ਉਹ ਸ਼ਕਤੀ ਹੈ ਜੋ ਆਦਮੀ ਦੇ ਅੰਦਰ ਕੁਦਰਤੀ ਹੁੰਦੀ ਹੈ, ਸਿਆਣਪ ਉਹ ਬੁੱਧੀਮਤਾ ਹੈ ਜੋ ਸੰਸਾਰ ਵਿਚ ਤਜਰਬੇ ਨਾਲ ਸਿੱਖੀ ਜਾਂਦੀ ਹੈ। ਯਥਾ—*'ਬੁਧਿ ਸਿਆਣਪ ਕਿਛੂ ਨ ਜਾਪੈ' (੧੦੭)।*

---

੧. ਹਿੰਦੂ ਲੋਕ, ਬੁੱਧ ਮਤ ਵਾਲਿਆਂ ਨਾਲ ਘ੍ਰਿਣਾ ਕਰਦੇ ਹਨ, ਇਥੋਂ ਤਾਈਂ ਕਿ ਉਹਨਾਂ ਨੂੰ ਦੇਸੋਂ ਕੱਢ ਦਿੱਤਾ ਯਾ ਮਾਰ ਦਿੱਤਾ, ਤਦ ਤੋਂ ਬੋਧੀ ਪਦ ਘ੍ਰਿਣਤ ਤੇ ਮਲੀਨ ਅਰਥਾਂ ਵਿਚ ਵਰਤੀਦਾ ਹੈ।

**ਬੁਧਿ ਸਾਰੁ** [*ਗੁ: । ਸੰਸਕ੍ਰਿਤ*] ਸਰੇਸ਼ਟ ਬੁੱਧੀ ਵਾਲੇ। ਯਥਾ—*'ਸਿਵ ਕੀ ਪੁਰੀ ਬਸੈ ਬੁਧਿ ਸਾਰੁ' (੧੧੫੯)।*

**ਬਧਹੁ** [*ਕ੍ਰਿ: । ਸੰਸਕ੍ਰਿਤ, ਵਧ=ਮਾਰਨਾ*] ਮਾਰਦੇ ਹੋ, ਕਤਲ ਕਰਦੇ ਹੋ। ਯਥਾ—*'ਜੀਅ ਬਧਹੁ ਸੁ ਧਰਮੁ ਕਰਿ ਥਾਪਹੁ' (੧੧੦੩)।*

**ਬਧੋਹੁ** [*ਕ੍ਰਿ: । ਦੇਖੋ, 'ਬੰਧੁ'। ਪੰਜਾਬੀ, ਬੰਧਣਾ, ਬੰਨ੍ਹਣਾ। ਬੰਨ੍ਹਣਾ ਦਾ ਭੂਤਕਾਲ ਬਧਾ, ਬਧੋ। ਪੁਰਾਤਨ ਰੂਪ—ਬਧੋਹ*] ਬਣਾਇਆ। ਯਥਾ—*'ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ' (੧੩੬੨)।*

**ਬਿਧੇ ਹਾਂ** [*ਕ੍ਰਿ: । ਦੇਖੋ, 'ਬੇਧੀ'*] ਭਾਵ ਮਿਲੇ ਹਨ। ਯਥਾ—*'ਉਆ ਰਸ ਜੋ ਬਿਧੇ ਹਾਂ' (੪੧੦)।*

**ਬਧਿਕ** [*ਗੁ: । ਸੰਸਕ੍ਰਿਤ, ਬੰਧ=ਬੰਨ੍ਹਣਾ*]

੧. ਬੰਧਿਆ ਹੋਇਆ, ਬੱਝਾ ਹੋਇਆ। ਯਥਾ—*'ਅਵਗਣਿ ਮੁਠੀ ਜੇ ਫਿਰਹਿ ਬਧਿਕ ਥਾਇ ਨ ਪਾਹਿ ਜੀਉ' (੭੫੧)*, ਇਸ ਤੁਕ ਵਿਚ ਬਧਿਕ ਦਾ ਅਰਥ ਹਿੰਸਕ ਬੀ ਕਰਦੇ ਹਨ।

੨. [*ਸੰਸਕ੍ਰਿਤ, ਵਧ=ਮਾਰਨਾ*] ਹਿੰਸਾ ਕਰਨ ਵਾਲਾ। ਯਥਾ—*'ਬਾਧੀ ਧੰਧਿ ਅੰਧ ਨਹੀ ਸੂਝੈ ਬਧਿਕ ਕਰਮ ਕਮਾਵੈ' (੧੨੭੪)।*

**ਬੰਧਚਿ** [*ਵਿਸ਼ੇਸ਼ਣ ਵਿਸ਼ੇਸ਼ਜ। ਦੇਖੋ, 'ਬੰਧੁ'। ਬੰਧ+ਚ=ਬੁਰੇ*]

੧. ਬੁਰੇ ਬੰਧ।

੨. [*ਸੰ: । ਕਾਮਾਦਿਕ ਬੁਰੇ ਬੰਧ ਪਾਉਣ ਵਾਲੇ*] ਵਿਸ਼ੇ। ਯਥਾ—*'ਬੰਧਚਿ ਬੰਧਨੁ ਪਾਇਆ॥ ਮੁਕਤੈ ਗੁਰਿ ਅਨਲੁ ਬੁਝਾਇਆ' (੯੭੧)*, (ਕਾਮਾਦਿਕਾਂ) ਵਿਸ਼ਿਆਂ ਨੇ ਤਾਂ ਬੰਧਨ ਪਾਇਆ ਪਰੰਤੂ ਗੁਰੂ ਜੋ ਮੁਕਤ ਰੂਪ ਹਨ ਉਨ੍ਹਾਂ ਨੇ (ਅਨਲ) ਤ੍ਰਿਸ਼ਨਾ ਦੀ ਅੱਗ ਨੂੰ ਬੁਝਾ ਦਿੱਤਾ।

੩. [*ਬੰਧਚ, ਜੋ ਬੰਨ੍ਹੇ ਜਾਣ ਰੇਚਕ, ਪੂਰਕ ਕੁੰਭਕ ਤ੍ਰੀਕੇ ਨਾਲ ਭਾਵ ਪ੍ਰਾਣ*] ਪ੍ਰਾਣ। (ਤੁਕ ਦਾ ਅਰਥ) ਜਦ ਮੁਕਤੇ ਗੁਰੂ ਨੇ (ਅਨਲ) ਪੌਣ ਦਾ ਵੱਲ ਦਸਿਆ ਤਦ (ਬੰਧਚ) ਪ੍ਰਾਣਾਂ ਨੂੰ ਰੋਕਿਆ।

੪. [*ਸੰ: ਅ: । ਸੰਸਕ੍ਰਿਤ, ਬੰਧੁ, ਚ ਪੁਨਾ:*] ਪੁਨ: ਸੰਬੰਧੀਆਂ ਨੇ (ਤਾਂ) ਬੰਧਨ ਪਾਇਆ, ਪਰ ਮੁਕਤ (ਰੂਪ) ਗੁਰੂ ਨੇ ਅੱਗ ਬੁਝਾ ਦਿੱਤੀ।

**ਬਿਧਾਤਾ** [*ਸੰ: । ਸੰਸਕ੍ਰਿਤ, ਵਿਧਾਤ੍ਰਿ। ਪੰਜਾਬੀ, ਬਿਧਾਤਾ, ਵਿਧਾਤਾ, ਬਿਧਾਤੀ*] ੧. ਬ੍ਰਹਮਾ।

੨. (ਕਰਮ) ਫਲ ਪ੍ਰਦਾਤਾ। ਯਥਾ—*'ਸਭਨਾ ਕਾ ਦਾਤਾ ਕਰਮ ਬਿਧਾਤਾ ਦੂਖ ਬਿਸਾਰਣ ਹਾਰੁ ਜੀਓ' (੪੩੮)।*

**ਬਿਧਾਤੀ** [*ਸੰ: । ਦੇਖੋ, 'ਬਿਧਾਤਾ'*] ਕਰਮ ਫਲ ਪ੍ਰਦਾਤਾ। ਯਥਾ—*'ਹਰਿ ਪੁਰਖੁ ਬਿਧਾਤੀ' (੧੩੮)।*

**ਬਿਧਾਤੈ** [*ਸੰ: । ਦੇਖੋ, 'ਬਿਧਾਤਾ'*] ਕਰਮ ਫਲ ਪ੍ਰਦਾਤਾ (ਪਰਮੇਸ਼ਰ) ਨੇ। ਯਥਾ—*'ਬਧੋਹੁ ਪੁਰਖਿ ਬਿਧਾਤੈ' (੧੩੬੨)*, ਤਥਾ—*'ਗੁਰਮੁਖਿ ਬਾਂਧਿਓ ਸੇਤੁ ਬਿਧਾਤੈ' (੯੪੨)।*

**ਬੰਧਨ** [*ਸੰ: । ਸੰਸਕ੍ਰਿਤ, ਬੰਧਨ=ਬੰਨ੍ਹਣਾ। ਦੇਖੋ, 'ਬੰਧ'*] ਬੰਨ੍ਹਣ। ਯਥਾ—*'ਬੰਧਨਿ ਬਾਧਿਓ ਮਾਇਆ ਫਾਸ' (੧੬੨)*, ਮਾਇਆ ਦੀ ਫਾਹੀ ਦੇ ਬੰਨ੍ਹਣਾਂ ਵਿਚ ਬੱਝ ਗਿਆ।

**ਬੰਧਾਨੁ** [*ਸੰ: । ਸੰਸਕ੍ਰਿਤ, ਬੰਧਨ ਤੋਂ ਪੰਜਾਬੀ, ਬੰਧਾਨ=ਜੋ ਬੰਨ੍ਹ ਦਿੱਤਾ ਜਾਏ ਯਾ ਸੰਸਕ੍ਰਿਤ, ਵਿਧਾਨ=ਤ੍ਰੀਕਾ*] ਪ੍ਰਬੰਧ, ਮਰਯਾਦਾ। ਯਥਾ—*'ਘਰ ਕਾ ਹੋਆ ਬੰਧਾਨੁ' (੯੬੪)*। ਦੇਖੋ, 'ਬੰਧਾਨ ਬਰਾ'

**ਬਿਧਿ ਨਿਖੇਧ** [*ਗੁ: । ਸੰਸਕ੍ਰਿਤ, ਵਿਧਿ: ਨਿਸ਼ੇਧ:*] ਵਿਹਤ, ਅਵਿਹਤ। ਜਾਇਜ਼, ਨਜਾਇਜ਼। ਭਲੇ, ਬੁਰੇ। ਯਥਾ—*'ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ' (੬੯੨)*, ਛੱਡ ਭਰਮ ਰੂਪੀ ਵਿਧਿ ਨਿਖੇਧ ਕਰਮਾਂ ਨੂੰ।

**ਬੰਧਾਨ ਬਰਾ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਬੰਧਾਨ+ਵਰ*] ਬੰਦੋਬਸਤ ਚੰਗਾ ਹੈ। ਯਥਾ—*'ਸੁੰਨਤਿ ਸੀਲੁ ਬੰਧਾਨਿ ਬਰਾ'*। (੧੦੮੪)

**ਬੰਧਪਿ** [*ਸੰ: । ਸੰਸਕ੍ਰਿਤ, ਬਾਂਧਵ। ਪੰਜਾਬੀ, ਬੰਧਪ*] ਸਾਕ ਰਿਸ਼ਤੇਦਾਰ, ਸੰਬੰਧੀ। ਯਥਾ—*'ਗੁਰਦੇਵ ਬੰਧਿਪ ਸਹੋਦਰਾ' (੨੫੦)*

**ਬੁਧਿ ਬਲੁ** [*ਖ: ਤ: ਪੁ: ਸ: । ਸੰਸਕ੍ਰਿਤ*] ਬੁਧੀ ਦਾ ਬਲ। ਯਥਾ—*'ਅਬ ਬੁਧਿ ਬਲੁ ਨ ਘਟਾਈ' (੩੩੯)।*

**ਬਿਧਜੰ** [*ਕ੍ਰਿ: । ਦੇਖੋ, 'ਬੇਧੀ'*] ਵਿੰਨ੍ਹਿਆ ਗਿਆ ਹੈ ਭਾਵ ਅਤਿ ਪ੍ਰੇ[ਮ] ਵਾਲਾ ਹੋ ਗਿਆ ਹੈ। ਯਥਾ—*'ਚਰਣਾਰਬਿੰਦ ਮਨ ਬਿਧੰ ਸਿ[ਧ] ਸਰਬ ਕੁਸਲਣਹ' (੧੩੬੧)।*

**ਬਿਧਵਾ** [*ਸੰ: । ਸੰਸਕ੍ਰਿਤ, ਵਿਧਵਾ (ਵਿ=ਖ਼ਾਲੀ+ਧਵ=ਪਤੀ)= ਪਤੀਹੀਨ*] ਪਤੀਹੀਨ ਇਸਤ੍ਰੀ, ਰੰਡੀ। ਯਥਾ—*'ਜਿਉ ਤ[ਨੁ] ਬਿਧਵਾ ਪਰ ਕਉ ਦੇਈ' (੨੨੬)।*

**ਬਿਧ ਵਾਰਿ** [*ਗੁ: । ਦੇਖੋ, 'ਬਿਧ ੫.'*] ਵਿਧ ਵਾਲੇ, ਜਿਨ੍ਹਾਂ ਦੀ ਆ[ਪਸ] ਵਿਚ ਵਿਧ ਮਿਲ ਗਈ ਹੋਵੇ, ਮਿਲਾਪ ਵਾਲੇ। ਯਥਾ—*'ਪਾਂ[ਚ] ਨਾਰਦ ਕੇ ਸੰਗਿ ਬਿਧਵਾਰਿ' (੮੭੨)*, ਪੰਜ ਇੰਦ੍ਰਯ (ਸੰਕਲ[ਪ] ਕਰਤਾ) ਮਨ ਦੇ ਨਾਲ ਮਿਲਾਪ ਵਾਲੇ, ਭਾਵ ਅਨੁਸਾਰੀ ਰਹੇ ਹਨ।

**ਬੁਧਿ ਵਾਰ** [*ਸ: । ਸੰਸਕ੍ਰਿਤ, ਬੁਧ, ਬੁਧਵਾਰ*] ਸੱਤਾਂ ਦਿਨਾਂ ਵਿ[ਚੋਂ] ਇਕ ਦਿਨ ਦਾ ਨਾਮ ਹੈ, ਜੋ ਬੁਧ ਨਾਮੇਂ ਗ੍ਰਹਿ ਦੇ ਨਾਮ ਤੇ ਧਰਿ[ਆ] ਹੋਇਆ ਹੈ। ਇਹ ਗ੍ਰਹਿ ਸੂਰਜ ਨੂੰ ਸਭ ਤੋਂ ਨੇੜੇ ਹੈ, ੮੮ ਦਿ[ਨਾਂ] ਵਿਚ ਸੂਰਜ ਦੀ ਪਰਕਰਮਾ ਕਰ ਲੈਂਦਾ ਹੈ ਅਰਥਾਤ ਬੁਧ ਗ੍ਰ[ਹਿ] ਉਤੇ ਵਰ੍ਹਾ ੮੮ ਦਿਨਾਂ ਦਾ ਹੈ। ਹਿੰਦੀ ਜਜੋਤਸ਼ੀਆਂ ਦੇ ਹਿਸਾ[ਬ] ਮੂਜਬ ਇਹ ਚੌਥਾ ਗ੍ਰਹਿ ਹੈ।

ਪੁਰਾਣਾਂ ਵਿਚ ਬੁਧ ਨੂੰ ਦੇਉਤਾ ਮੰਨਿਆ ਹੈ, ਉਥੇ ਇਸ ਦੀ[ਆਂ] ਅਨੇਕ ਕਥਾਂ ਹਨ। ਬ੍ਰਿਹਸਪਤ ਦੀ ਵਹੁਟੀ ਤਾਰਾ ਨੂੰ ਚੰਦ੍ਰਮਾ ਕ[ੱਢ] ਲੈ ਗਿਆ, ਉਸ ਤੋਂ ਬੁਧ ਜੰਮਿਆ। ਯਥਾ—*'ਬੁਧ ਵਾਰਿ ਬੁਧਿ [ਕਾ] ਪ੍ਰਗਾਸ' (੩੪੪)*, ਇਸ ਤੁਕ ਵਿਚ ਬੁਧਵਾਰ ਨੂੰ ਬੁਧਿਵਾਰ ਜਾ[ਣ] ਕੇ ਲਿਖਿਆ ਹੈ ਕਟਾਖਜ ਭਰਨ ਵਾਸਤੇ ਕਿ ਬੁਧਵਾਰ ਬੁਧ ਗ੍ਰ[ਹਿ] ਦਾ ਦਿਨ ਨਹੀਂ ਹੈ, ਪਰ ਬੁਧੀ (ਅਕਲ) ਦਾ ਦਿਨ ਹੈ।

**ਬਨ** [*ਸੰ: । ਸੰਸਕ੍ਰਿਤ, ਵਨ। ਪੰਜਾਬੀ, ਬਨ, ਵਣ*] ੧. ਜੰਗ[ਲ]। ਯਥਾ—*'ਬਨ ਬਨ ਅਵਗਾਹੇ' (੯੮)*, ਤਥਾ—*'ਬਨਿ ਭੀਹਾ[ਵਲੈ] ਹਿਕੁ ਸਾਥੀ ਲਧਮੁ' (੫੧੯)*। ਦੇਖੋ, 'ਬਨ ਹਰਪਾਤ'

੨. [*ਸੰ: । ਹਿੰਦੀ*] ਜਲ। ਯਥਾ—*'ਤੂ ਬਨ ਚਾਤੁਰ ਰੇ' (੯੯੦)*, ਜਲ ਵਿਖੇ ਹੀ ਚਤੁਰ ਹੈਂ। ਤਥਾ—*'ਮਨੁ ਮਾਰਣ ਕਾਰਣਿ [ਬਨ] ਜਾਈਐ' (੩੨੩)*, ਮਨ ਦੇ ਮਾਰਨ ਵਾਸਤੇ (ਬਨ) ਜਲ (ਤੋਂ) ਉਪਲਖਤ ਤੀਰਥ) ਨੂੰ ਜਾਈਏ। ਦੇਖੋ, 'ਤੂੰ ਬਨ ਚਾਤੁਰ ਰੇ'

੩. [*ਕ੍ਰਿ: । ਪੰਜਾਬੀ, ਬਣਨਾ ਤੋਂ*] ਬਣ ਕੇ। ਯਥਾ—*'ਕਰਤ[ੇ] ਬਨ ਭੇਖ' (੫੩੪)*। ਦੇਖੋ, 'ਬਨ ਬਨ'

**ਬਨੀ** [*ਕ੍ਰਿ: । ਪੰਜਾਬੀ, ਬਣਨਾ ਤੋਂ*] ਬਣੀ ਹੈ। ਯਥਾ—*'ਅਤਿ ਨ[ੀਕੀ] ਮੇਰੀ ਬਨੀ ਖਟੋਲੀ' (੮੨੨)।*

**ਬਾਨ** [*ਸੰ: । ਦੇਖੋ, 'ਬਾਣ'*] ਸੁਭਾਉ, ਪਰ ਅਕਸਰ ਇਸ ਪਦ ਦਾ ਅਰਥ ਖੋਟੇ ਸੁਭਾਉ ਤੇ ਵਰਤਿਆ ਜਾਂਦਾ ਹੈ। ਯਥਾ—*'ਜਾ ਕੇ ਚਾਕਰ ਕਉ ਨਹੀ ਬਾਨ' (੨੩੮)*, ਜਿਸ ਦੇ ਸੇਵਕ ਨੂੰ ਕੋਈ (ਖੋਟਾ) ਸੁਭਾਉ ਨਹੀਂ।

**ਬਾਨਾ** [*ਅਧਿ: । ਸੰਸਕ੍ਰਿਤ, ਵਨ*]

੧. ਜੰਗਲ ਵਿਚ। ਯਥਾ—*'ਆਪੇ ਗਊ ਚਰਾਵੈ ਬਾਨਾ' (੧੦੮੩)*, ਆਪ ਹੀ ਬਨ ਵਿਖੇ ਗਊ ਚਾਰਦਾ ਹੈ, ਭਾਵ ਦਸਮ ਦੁਆਰ (ਰੂਪੀ ਬਨ) ਵਿਚ ਆਪ ਹੀ ਬਿਰਤੀ (ਰੂਪੀ ਗਊ) ਨੂੰ ਚਾਰਦਾ ਹੈ।

੨. [*ਪੰਜਾਬੀ, ਬਣਾਉਣਾ ਤੋਂ*] ਬਣਾਇਆ। ਯਥਾ—*'ਮਾਥੇ ਤਿਲਕੁ ਹਥਿ ਮਾਲਾ ਬਾਨਾਂ' (੧੧੫੮)*, ਅਰਥ ਅਨ੍ਵੈ *'ਮਾਥੇ ਤਿਲਕ ਬਾਨਾ ਹਥ ਮਾਲਾ'*। ਮੱਥੇ ਤਿਲਕ ਬਣਾਇਆ ਤੇ ਹੱਥ (ਫੜੀ) ਮਾਲਾ।

੩. [*ਪੰਜਾਬੀ*] ਪੇਟਾ। ਤਾਣੇ ਦੇ ਲੰਮੇ ਦਾਉ ਵਿਚ ਜੋ ਚੌੜੇ ਦਾਉ ਦੇ ਸੂਤ੍ਰ ਸਟਦੇ ਹਨ। ਯਥਾ—*'ਤਾਨਾ ਬਾਨਾ ਕਛੂ ਨ ਸੂਝੈ'*। *(੮੫੬)*

**ਬਾਨਿ** [*ਸੰ: । ਦੇਖੋ, 'ਬਾਣ'*] ਸੁਭਾਉ, ਬਾਣ, ਆਦਤ। ਯਥਾ—*'ਤੂ ਰਾਮ ਕਹਨ ਕੀ ਛੋਡੁ ਬਾਨਿ' (੧੧੯੪)*।

**ਬਾਨੀ** [*ਸੰ: । ਸੰਸਕ੍ਰਿਤ, ਵਰ੍ਣ=ਰੰਗ। ਹਿੰਦੀ, ਬਾਨੀ। ਪੰਜਾਬੀ, ਵੰਨ*] ੧. ਵੰਨੀ, ਰੰਗ। ਯਥਾ—*'ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ' (੪੭੯)*।

੨. [*ਸੰਸਕ੍ਰਿਤ, ਵਾਣੀ*] ਬਾਣੀ।

**ਬਾਨੈ** [*ਸੰ: । ਸੰਸਕ੍ਰਿਤ, ਵਨ੍*] ਬਨ ਦੇ। ਯਥਾ—*'ਬਾਨੈ ਬੀਖੇ' (੧੩੫੧)*, ਬਨ ਦੇ ਬ੍ਰਿਛ।

**ਬਿਨ/ਬਿੰਨਿ** [*ਅ: । ਸੰਸਕ੍ਰਿਤ, ਵਿਨਾ*] ਬਿਨਾਂ, ਬਾਝ, ਬਾਝੋਂ। ਯਥਾ—*'ਬਿਨੁ ਹਰਿ ਭਜਨ ਨਹੀ ਛੁਟਕਾਰਾ' (੨੬੦)*। ਦੇਖੋ, 'ਬਿੰਨਿ ਦੁਗਣ', 'ਬਿਨੁ ਪਗਾ'

**ਬਿਨਾ** [*ਅ: । ਸੰਸਕ੍ਰਿਤ*] ਬਗ਼ੈਰ, ਬਿਨਾਂ, ਬਾਝੋਂ। ਯਥਾ—*'ਬਿਨਾ ਸਾਧੂ ਨ ਸਿਧ੍ਯਤੇ' (੧੩੬੦)*।

**ਬੀਨਾ** [*ਗੁ: । ਫ਼ਾਰਸੀ, ਬੀਨਾ=ਦੇਖਣ ਵਾਲਾ*]

੧. ਦੇਖਣ ਵਾਲਾ, ਸਾਖੀ, ਦ੍ਰਿਸ਼ਟਾ, ਚਤੁਰ। ਯਥਾ—*'ਸੋ ਪੰਡਿਤੁ ਬੀਨਾ' (੧੨੮੮)*, ਤਥਾ—*'ਤੂ ਦਰੀਆਉ ਦਾਨਾ ਬੀਨਾ' (੨੫)*।

੨. ਦੇਖਿਆ, ਜਾਣਿਆ। ਯਥਾ—*'ਤ੍ਰਿਸਨਾ ਰਾਚਿ ਤਤੁ ਨਹੀ ਬੀਨਾ'*। *(੨੨੫)*

**ਬੀਨੁ** [*ਅ: । ਦੇਖੋ, 'ਬਿਨ'। ਬਿਨ ਦਾ ਬੀਨ*] ਬਿਨਾ। ਯਥਾ—*'ਦਰਿ ਭ੍ਰਸਟ ਸਰਾਪੀ ਨਾਮ ਬੀਨੁ' (੧੧੮੮)*, ਤਥਾ—*'ਸਭਿ ਦੂਖ ਸਖਾਈ ਗੁਣਹ ਬੀਨ' (੧੧੮੮)*, ਗੁਣਾਂ ਤੋਂ ਬਿਨਾਂ (ਹੋਰ ਉਪਾਯ) ਸਭ ਦੁੱਖਾਂ ਦੇ ਸਾਥੀ ਹਨ।

**ਬੁਨਿ** [*ਕ੍ਰਿ: । ਸੰਸਕ੍ਰਿਤ, ਵਯਨੰ=ਉਣਨਾ। ਹਿੰਦੀ, ਬੁਣਨਾ। ਪੁ: ਪੰਜਾਬੀ, ਵੁਣਨਾ*] (ਕੱਪੜਾ) ਵੁਣ ਕੇ, ਉਣ ਕੇ। ਯਥਾ—*'ਬੁਨਿ ਬੁਨਿ ਆਪ ਆਪੁ ਪਹਿਰਾਵਉ' (੧੧੫੯)*।

**ਬੇਨ** [*ਸੰ: । ਸੰਸਕ੍ਰਿਤ, ਵੇਣੁ। ਹਿੰਦੀ, ਬੇਨ*] ਬਾਂਸਰੀ, ਮੁਰਲੀ। ਯਥਾ—*'ਬੇਨੁ ਬਜਾਵੈ ਗੋਧਨੁ ਚਰੈ' (੯੮੮)*, ਤਥਾ—*'ਧਨਿ ਧੰਨਿ ਓ ਰਾਮ ਬੇਨੁ ਬਾਜੈ' (੯੮੮)*, ਇਥੇ {ਰਾਮ ਬੇਨੁ} ਦਾ ਮਤਲਬ ਇਲਾਹੀ ਨਾਦ ਹੈ। ਦੇਖੋ, 'ਬੇਣ'

**ਬੈਨ** [*ਸੰ: । ਦੇਖੋ, 'ਬੈਣ'*] ਬਚਨ, ਵਾਕ। ਯਥਾ—*'ਮਧੁਰ ਬੈਨ ਕੋਟਿ ਸੈਨ ਸੰਗ ਸੋਭ' (੧੪੦੨)*।

**ਬੈਨੀ** [*ਸੰ: । ਦੇਖੋ, 'ਬੈਣ'*] ਬਚਨਾਂ ਨਾਲ। ਯਥਾ—*'ਹਰਿ ਬੋਲਹੁ ਗੁਰਮਤਿ ਬੈਨੀ' (੮੦੦)*।

**ਬੰਨਾ** [*ਸੰ: । ਦੇਖੋ, 'ਬੰਧ'। ਪੰਜਾਬੀ, ਬੰਨ੍ਹਣਾ। ਇਸ ਤੋਂ ਬੰਨਾ=ਜੋ ਬੱਝ ਗਿਆ ਹੋਵੇ। ਬਨੇਰਾ, ਹੱਦ, ਟੇਕ*]

੧. ਹੱਦ, ਉਹ ਬਨੇਰੀਆਂ ਜੋ ਪੈਲੀਆਂ ਵਿਚ ਹੱਦ ਦ੍ਰਿੜ੍ਹ ਕਰਨ ਲਈ ਪਾਂਦੇ ਹਨ। ਯਥਾ—*'ਕਿਸੈ ਕੈ ਸੀਵ ਬੰਨੈ ਰੋਲੁ ਨਾਹੀ' (੮੫੩)*।

੨. ਆਸ੍ਰਯ। ਯਥਾ—*'ਪਰਮੇਸਰਿ ਦਿਤਾ ਬੰਨਾ' (੬੨੭)*, ਈਸ਼੍ਵਰ ਨੇ ਆਸ੍ਰਯ ਦੇ ਦਿੱਤਾ ਹੈ, ਅਥਵਾ ਦੁੱਖਾਂ ਵਲੋਂ ਬੰਨ੍ਹ ਪਾ ਦਿੱਤਾ ਹੈ।

੩. [*ਪੰਜਾਬੀ, ਬਣਨਾ ਤੋਂ ਜੋ ਬਣ ਗਿਆ ਸੋ ਬੰਨਾ। ਬਣਨਾ ਲਈ ਦੇਖੋ, 'ਬਣ'*][1]

(ੳ) ਜੋਬਨ ਸੰਵਰ ਕੇ ਸਜ ਗਿਆ ਹੋਵੇ, ਭਾਵ ਲਾੜਾ, ਦੂਲਹਾ।

(ਅ) ਪੁਤ੍ਰ, ਬੇਟਾ। ਯਥਾ—*'ਪਰਮੇਸਰਿ ਦਿਤਾ ਬੰਨਾ' (੬੨੭)*, ਪਰਮੇਸ਼ਰ ਨੇ (ਵਾਰਸ ਯਾ) ਪੁਤ੍ਰ ਦਿੱਤਾ ਹੈ। ਕਹਿੰਦੇ ਹਨ ਕਿ ਇਹ ਸ਼ਬਦ ਗੁਰੂ ਹਰਿਗੋਬਿੰਦ ਜੀ ਦੇ ਜਨਮ ਪਰ ਕਿਹਾ ਗਿਆ ਸੀ।

**ਬੰਨਿ** [*ਕ੍ਰਿ: । ਦੇਖੋ, 'ਬੰਧ'*] ਬਾਂਧ ਕੇ। ਯਥਾ—*'ਅਵਗਣ ਚਲੀ ਬੰਨਿ' (੨੩)*।

**ਬੰਨੈ** ਦੇਖੋ, 'ਬੰਨਾ ੧.'

**ਬਨਈਆ** [*ਕ੍ਰਿ: । ਹਿੰਦੀ, ਬਨਾਨਾ ਤੋਂ*] ਬਣਾਈ ਹੈ। ਯਥਾ—*'ਸਭ ਬਿਧਿ ਹਰਿ ਹਰਿ ਆਪਿ ਬਨਈਆ' (੮੩੪)*।

**ਬੀਨਾਈਐ** [*ਕ੍ਰਿ: । ਫ਼ਾਰਸੀ, ਬੀਨਾ=ਦੇਖਣ ਵਾਲਾ*] ਦਿਖਾਈਐ, ਦੇਖੀਦਾ ਹੈ। ਯਥਾ—*'ਦਰਿ ਬੀਨਾਈਐ' (੭੫੨)*।

**ਬਿਨਉ** [*ਸੰ: । ਸੰਸਕ੍ਰਿਤ, ਵਿਨਯ। ਹਿੰਦੀ, ਬਿਨਯ। ਪੰਜਾਬੀ, ਬਿਨੈ, ਬਿਨਉ, ਬੇਨਤੀ, ਬਿਨੰਤੀ, ਬਿਨਤਿ। ਪੁ: ਕਿਰਿਆ, ਬਿਨਵੰਤਣਾ, ਬਿਨਵਤਣਾ*] ਬੇਨਤੀ, ਨਿਮ੍ਰਤਾ ਸਹਿਤ ਬੋਲਣਾ। ਯਥਾ—*'ਦੁਇ ਕਰ ਜੋੜਿ ਇਕੁ ਬਿਨਉ ਕਰੀਜੈ' (੧੦੩)*।

**ਬਿਨਸ** [*ਕ੍ਰਿ: । ਸੰਸਕ੍ਰਿਤ, ਵਿਨਾਸ਼। ਪੰਜਾਬੀ, ਬਿਨਾਸ, ਬਿਨਸ। ਕਿਰਿਆ, ਬਿਨਾਸਨਾ*] ਨਾਸ਼, ਮੁੱਕ ਜਾਣਾ, ਮਰ ਜਾਣਾ। ਯਥਾ—*'ਜੋ ਉਪਜਿਓ ਸੋ ਬਿਨਸਿ ਹੈ' (੧੪੨੯)*।

**ਬਿਨਾਸ** [*ਸੰ: । ਦੇਖੋ, 'ਬਿਨਸ'*] ਨਾਸ਼। ਯਥਾ—*'ਪਲ ਭੀਤਰਿ ਤਾਕਾ ਹੋਇ ਬਿਨਾਸ' (੨੭੮)*।

**ਬਿਨਾਸੀ** [*ਗੁ: । ਦੇਖੋ, 'ਬਿਨਸ'। ਈ, ਪ੍ਰਤੇ*] ਨਾਸ਼ ਹੋਣ ਵਾਲਾ। ਯਥਾ—*'ਅੰਡ ਬਿਨਾਸੀ ਜੇਰ ਬਿਨਾਸੀ' (੧੨੦੪)*।

**ਬਿਨਾਸਿਓ** [*ਕ੍ਰਿ: । ਦੇਖੋ, 'ਬਿਨਸ'*] ਦੂਰ ਕੀਤਾ, ਨਾਸ਼ ਕੀਤਾ। ਯਥਾ—*'ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ' (੧੭੨)*।

**ਬਿਨਸਾਨੋ** [*ਕ੍ਰਿ: । ਦੇਖੋ, 'ਬਿਨਸ'*] ਨਾਸ਼ ਹੋ ਗਿਆ। ਯਥਾ—*'ਬਾਸਨ ਰੋਗਿ ਭਵਰੁ ਬਿਨਸਾਨੋ' (੧੧੪੦)*।

**ਬਿਨਾਸਨੰ** [*ਸੰ: । ਦੇਖੋ, 'ਬਿਨਸ'*] ਨਾਸ਼ ਕਰਨ ਵਾਲਾ। ਯਥਾ—

---

੧. ਸੰਸਕ੍ਰਿਤ ਵਿਚ ਇਕ ਪਦ ਹੈ ਵਨ੍ਹ : ਜਿਸ ਦੇ ਅਰਥ ਹਨ = ਸਾਂਝਾ, ਵਿਰਸੇਦਾਰ। ਹੋ ਸਕਦਾ ਹੈ ਕਿ ਪੰਜਾਬੀ ਪਦ 'ਬੰਨਾ' ਇਸ ਮੂਲ ਤੋਂ ਬਣਿਆ ਹੋਵੇ।

*'ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ' (੧੩੫੫)*, ਪਰਵਿਰਤੀ ਮਾਰਗ ਵਿਚ ਵਰਤਣਾ ਨਾਸ਼ ਕਰਨ ਵਾਲਾ ਹੈ।

**ਬਨਸਪਤਿ** [*ਸੰ:। ਸੰਸਕ੍ਰਿਤ, ਵਨਸ੍ਪਤਿ। ਹਿੰਦੀ, ਵਨਸਪਤੀ, ਬਨਸਪਤਿ*] ਬ੍ਰਿਛ ਬੂਟੇ ਘਾਹ ਆਦਿ ਸ੍ਰਿਸ਼ਟੀ, ਜਿਸ ਵਿਚ ਧਰਤੀ ਤੇ ਉੱਗਣ ਵਾਲੀ ਸਾਰੀ ਰਚਨਾ ਆ ਜਾਂਦੀ ਹੈ। ਯਥਾ—*'ਸਗਲ ਬਨਸਪਤਿ ਮਹਿ ਬੈਸੰਤਰੁ' (੬੧੭)।*

**ਬਿਨਸ ਬਿਨਾਸਾ/ਬਿਨਸ ਬਿਨਾਸੀ** [*ਸੰ:। ਦੇਖੋ, 'ਬਿਨਸ'*] ਵਿਨਾਸ਼ (ਹੀ) ਵਿਨਾਸ਼ (ਹੈ)। ਯਥਾ—*'ਜਹ ਆਸਾ ਤਹ ਬਿਨਸਿ ਬਿਨਾਸਾ' (੮੪੦)।*

**ਬਿਨਾਹਾ** [*ਕ੍ਰਿ:। ਦੇਖੋ, 'ਬਿਨਸ'। ਪੰਜਾਬੀ ਵਿਚ 'ਸ' ਕਈ ਵੇਰ 'ਹ' ਨਾਲ ਬਦਲ ਜਾਂਦਾ ਹੈ*] ਨਾਸ਼ ਕੀਤਾ। ਯਥਾ—*'ਜਿਨਹਿ ਉਪਾਹਾ ਤਿਨਹਿ ਬਿਨਾਹਾ' (੩੯੨)।*

**ਬਿਨਾਹੇ** [*ਕ੍ਰਿ:। ਦੇਖੋ, 'ਬਿਨਾਹਾ'*] ਮਾਰੇ, ਨਾਸ਼ ਕੀਤੇ।

**ਬਨ ਹਰ[1] ਪਾਤ** [*ਖ: ਤ: ਪੁ: ਸ:। ਹਿੰਦੀ*] ਬਨ ਦਾ ਹਰਿਆ ਪੱਤ੍ਰ। ਯਥਾ—*'ਹਰਿ ਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ' (੬੭੩)।*

**ਬਨ ਖੰਡ** [*ਖ: ਤ: ਪੁ: ਸ:। ਸੰਸਕ੍ਰਿਤ*] ੧. ਜੰਗਲ ਦਾ ਹਿੱਸਾ, ਉਹ ਧਰਤੀ ਦਾ ਟੁਕੜਾ ਜਿਥੇ ਬਨ ਹੋਵੇ।

੨. [*ਸੰ:*] ਬਨ। ਯਥਾ—*'ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ' (੮੫੫)।*

**ਬਨੁ ਗਾਹੀ** [*ਵਰ: ਵਾਰ:। ਹਿੰਦੀ*] (ਉਸ) ਬਨ ਨੂੰ ਲੰਘ ਜਾਣਗੇ (ਜਿਸ ਨੂੰ 'ਬਾਰ ਬਿਡਾਨੜੇ' ਪਹਿਲੀ ਤੁਕ ਵਿਚ ਕਿਹਾ ਹੈ)। ਯਥਾ—*'ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ' (੫੨੦)*, ਜਿਨ੍ਹਾਂ ਦੀ (ਲਿਵ ਦੀ) ਡੋਰੀ ਤੇਰੇ ਚਰਨਾਂ ਨਾਲ ਲੱਗੀ ਹੈ, (ਉਹ ਉਸ ਬਾਰ ਬਿਡਾਨੜੇ) ਬਨ ਨੂੰ ਅਨੰਦ ਨਾਲ ਲੰਘ ਜਾਣਗੇ।

**ਬਨਛੇ** [*ਕ੍ਰਿ:। ਸੰਸਕ੍ਰਿਤ, ਵਾਂਛਨ੍ =ਚਾਹੁਣਾ। ਪੰਜਾਬੀ, ਵਾਛਣਾਂ। ਦੇਸ਼ ਭਾਸ਼ਾ, ਬਨਛੇ*] ਚਾਹੁੰਦੇ ਹਾਂ। ਯਥਾ—*'ਗੁਰ ਸਤਿਗੁਰ ਚਰਣ ਹਮ ਬਨਛੇ' (੧੧੭੮)।*

**ਬਨਜ** [*ਸੰ:। ਸੰਸਕ੍ਰਿਤ, ਵਾਣਿਜ੍ਯ। ਪੰਜਾਬੀ, ਵਣਜ। ਹਿੰਦੀ, ਬਨਜ*] ਸੌਦਾਗਰੀ, ਖਰੀਦਣ ਵੇਚਣ ਦਾ ਕੰਮ। ਯਥਾ—*'ਮੋਹਿ ਐਸੇ ਬਨਜ ਸਿਉ ਨਹੀਨ ਕਾਜੁ' (੧੧੯੪)।*

**ਬਨਜਾਰੇ** [*ਸੰ:। ਦੇਖੋ, 'ਬਨਜ'। ਜੋ ਬਨਜ ਕਰੇ ਸੋ ਬਨਜਾਰਾ*] ਵਪਾਰੀ, ਵਣਜ ਕਰਨ ਵਾਲੇ। ਯਥਾ—*'ਨਾਇਕੁ ਏਕੁ ਬਨਜਾਰੇ ਪਾਚ' (੧੧੯੪)।*

**ਬੇ ਨਜਰ** [*ਗੁ:। ਫ਼ਾਰਸੀ, ਬੇਨਜ਼ਰ[2]*] ੧. ਜਿਸ ਦੀ ਨਜ਼ਰ ਨਾ ਹੋਵੇ, ਭਲੇ ਬੁਰੇ ਨੂੰ ਪਛਾਣਨ ਵਲੋਂ ਅੰਨ੍ਹਾ।

੨. ਜਿਸ ਦੀ ਨਜ਼ਰ ਵਿਚ ਸ਼ਰਮ ਹਿਯਾ ਯਾ ਲਿਹਾਜ਼ ਨਾ ਹੋਵੇ, ਗੁਸਤਾਖ਼। ਯਥਾ—*'ਬੇ ਨਜਰ ਬੇਬਾਕ' (੭੨੧)।*

੧. ਹਰ ਪਦ ਨੂੰ ਸ੍ਵਾਰਥ ਪ੍ਰਤੇ ਸਮਝ ਕੇ 'ਬਨਹਰ ਪਾਤ' ਦਾ ਅਰਥ 'ਬਨ ਦੇ ਪੱਤੇ' ਬੀ ਢੁਕਦਾ ਹੈ।

੨. ਪੰਜਾਬੀ ਵਿਚ ਫ਼ਾਰਸੀ ਦਾ ਪਦ ਦੀਦ (=ਜਿਸ ਦੇ ਅਰਥ ਅੱਖ ਦੇ ਹਨ) ਬੀ ਇਸੇ ਤਰ੍ਹਾਂ ਵਰਤੀਦਾ ਹੈ, ਜਿਸ ਤਰ੍ਹਾਂ ਬੇ ਦੀਦ = ਜੋ ਕੀਤਾ ਨਾ ਜਾਣੇ। ਨਦੀਦ = ਜਿਸ ਦੀ ਨਜ਼ਰ ਭੁੱਖੀ ਹੋਵੇ।

**ਬਨਿਤਾ** [*ਸੰ:। ਸੰਸਕ੍ਰਿਤ, ਵਨਿਤਾ[1] =ਇਸਤ੍ਰੀ*] ਇਸਤ੍ਰੀ। ਯਥਾ—*'ਬਨਿਤਾ ਸੁਤ ਦੇਹ ਗ੍ਰੇਹ' (੬੯੨)*, ਵਹੁਟੀ, ਪੁੱਤਰ, ਸਰੀਰ ਤੇ ਘਰ। ਦੇਖੋ, ਅਗਲਾ ਪਦ।

**ਬਿਨਤਿ** [*ਸੰ:। ਸੰਸਕ੍ਰਿਤ, ਵਿਨਤਿ =ਝੁਕਣਾ, ਨਿੰਮ੍ਰਤਾ*] ਨਿਮਰਤਾ। ਯਥਾ—*'ਬਿਨਤਿ ਕਰਉ ਅਰਦਾਸਿ' (੧੩੮੬)*, ਨਿਮਰਤਾ ਸਹਿਤ ਅਰਦਾਸ ਕਰਦਾ ਹਾਂ। ਐਉਂ ਬੀ ਅਰਥ ਕਰਦੇ ਹਨ—ਮਨ ਬਾਣੀ ਸਹਿਤ ਬੇਨਤੀ ਕਰਦਾ ਹਾਂ।

**ਬੁਨਤ** [*ਸੰ:। ਸੰਸਕ੍ਰਿਤ, ਵਯਨ =ਬੁਣਨਾ। ਪੰਜਾਬੀ ਤੇ ਹਿੰਦੀ, ਬੁਣਤ*] ੧. ਉਣਤ।

੨. ਭਾਵ ਹੈ ਬਿਰਤੀ ਦੇ ਏਕਾਗਰ ਹੋਣ ਦਾ ਅਭ੍ਯਾਸ। ਯਥਾ—*'ਸੁੰਨ ਸਹਜ ਮਹਿ ਬੁਨਤ ਹਮਾਰੀ' (੧੧੫੮)।*

**ਬਨਿਤਾ ਬਿਨੋਦ** [*ਖ: ਤ: ਪੁ: ਸ:। ਸੰਸਕ੍ਰਿਤ*] ਇਸਤ੍ਰੀ ਦਾ ਅਨੰਦ। ਯਥਾ—*'ਰਚਿ ਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖ ਸੋਰ' (੨੫੧)*, ਰਚ ਰਹੇ ਹਨ ਇਸਤ੍ਰੀਆਂ ਦੇ ਕੌਤਕਾਂ ਵਿਚ ਜੋ (ਕੌਤਕ) ਕਸੁੰਭੇ (ਦੇਖੋ, 'ਕਸੁੰਭਾ') ਦੇ ਰੰਗ ਵਰਗੇ ਜ਼ਹਿਰੀਲੇ ਤੇ ਕੌੜੇ ਹਨ। ਅਥਵਾ {ਕੁਸਮ} ਫੁੱਲਾਂ ਦੇ ਰੰਗ (ਵਾਂਙੂ) ਥੋੜ੍ਹਾ ਚਿਰ ਰਹਿਣ ਵਾਲੇ ਹਨ, ਆਪਣੇ ਅਸਰ ਵਿਚ {ਬਿਖ} ਜ਼ਹਿਰੀਲੇ (ਹਨ ਤੇ ਸੁਆਦ ਵਿਚ) {ਸੋਰ} ਕੌੜੇ ਯਾ ਖਾਰੇ ਹਨ। ਤਥਾ—*'ਕਤੰਚ ਬਨਿਤਾ ਬਿਨੋਦ ਸੁਤਹ' (੧੩੫੩)*, ਇਸਤ੍ਰੀ ਅਰ ਪੁਤ੍ਰ ਦਾ ਅਨੰਦ {ਕਤੰਚ} ਕਦ ਤਕ ਹੈ, ਭਾਵ ਅਲਪ ਸੁਖ ਹੈ।

**ਬਿਨੋਦ** [*ਸੰ:। ਸੰਸਕ੍ਰਿਤ, ਵਿਨੋਦ*] ਤ੍ਰਿਖੀ ਇੱਛਾ, ਸੁਆਦ, ਅਨੰਦ, ਅਨੰਦ ਦਾ ਭੋਗਣਾ। ਯਥਾ—*'ਬਾਲ ਬਿਨੋਦ ਚਿੰਦਿ ਰਸ ਲਾਗਾ'। (੬੩)*

**ਬਿਨੋਦੀ** [*ਸੰ:[2]। ਦੇਖੋ, 'ਬਿਨੋਦ'*] ਕ੍ਰੀੜਾ ਕਰਨ ਵਾਲਾ, ਕੌਤਕੀ, ਰਸੀਆ। ਯਥਾ—*'ਅਨਦ ਬਿਨੋਦੀ ਨਿਹਸੰਗਾ' (੧੦੮੨)।*

**ਬਿੰਨਿ ਦੁਗਣ** [*ਅ:। ਸੰ:। ਦੇਸ਼ ਭਾਸ਼ਾ*] ਬਿਨਾ ਦ੍ਵੈਤ। ਯਥਾ—*'ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁ ਮੰਤ੍ਰਿ ਮਾਨਵਹਿ ਲਹਿ' (੧੩੯੫)*, ਇਕ (ਵਾਹਿਗੁਰੂ ਤੋਂ) ਬਿਨਾਂ ਜੋ {ਦੁੱਗਣ} ਦ੍ਵੈਤ ਹੈ {ਤਉ ਰਹੈ} ਤਦੋਂ ਦੂਰ ਹੁੰਦੀ ਹੈ, ਜਦ ਮਨੁੱਖ {ਸੁ ਮੰਤ੍ਰ} ਸ੍ਰੇਸ਼ਟ ਮੰਤ੍ਰ, ਭਾਵ ਗੁਰ ਮੰਤ੍ਰ ਨੂੰ ਲਵੇ।

**ਬੇਨਾਧਾ** [*ਕ੍ਰਿ:। ਸੰਸਕ੍ਰਿਤ, ਵਿਨਾਸ਼। ਦੇਸ਼ ਭਾਸ਼ਾ, ਬੇਨਾਧਾ। ਦੇਖੋ, 'ਬਿਨਸ'*] ਬਿਨਾਸ਼ ਹੋ ਜਾਇਗਾ।

**ਬੁਨਨਾ** [*ਕ੍ਰਿ:। ਸੰਸਕ੍ਰਿਤ, ਵਯਨ। ਹਿੰਦੀ, ਬੁਨਨਾ। ਪੰਜਾਬੀ, ਬੁਣਨਾ*] ਉਣਨਾ, ਤਾਣੇ ਪੇਟੇ ਤੋਂ ਕੱਪੜਾ ਬਣਾਉਣਾ। ਯਥਾ—*'ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ' (੫੨੪)।*

**ਬਿਨੁ ਪਗਾ** [*ਸੰ:। ਹਿੰਦੀ, ਬਿਨ + ਪਗ (=ਪੈਰ) =ਜਿਸ ਦੇ ਪੈਰ ਨਹੀਂ ਹਨ*] ਬੱਦਲ। ਯਥਾ—*'ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨੁ ਪਗਾ ਵਰਸਤ ਫਿਰਾਹੀ' (੧੬੨)*, ਭਾਵ ਇਹ ਕਿ ਧਰਤੀ ਦੇ ਖੂਹਾਂ ਦੇ ਪਾਣੀ ਨਾਲ ਇਤਨੀ ਰੌਣਕ ਅਰ ਸੁਗਮਤਾ ਨਹੀਂ

੧. ਮਲੂਮ ਹੁੰਦਾ ਹੈ ਕਿ ਅਰਬੀ ਦਾ ਪਦ ਬਿਨਤ (=ਬੇਟੀ) ਇਸੇ ਸੰਸਕ੍ਰਿਤ ਪਦ ਵਨਿਤਾ ਤੋਂ ਬਣਿਆ ਹੈ।

੨. ਇਸ ਸ਼ਬਦ ਦੇ ਐਸੇ ਸਾਰੇ ਗੁਣਵਾਚਕ ਪਦ ਪਰਮੇਸ਼ਰ ਦੇ ਨਾਮ ਕਰਕੇ ਵਰਣਨ ਕੀਤੇ ਗਏ ਹਨ ਇਸ ਲਈ ਸੰਗ੍ਯਾ ਹਨ, ਗੁਰੂ ਜੀ ਨੇ ਆਪ ਇਨ੍ਹਾਂ ਨੂੰ ਨਾਮ (ਸੰਗ੍ਯਾ) ਆਖਿਆ ਹੈ। ਯਥਾ—*'ਕਿਰਤਮ ਨਾਮ ਕਥੇ ਤੇਰੇ ਜਿਹਬਾ' (੧੦੮੩)।*

ਜਿਤਨੀ ਬੱਦਲ ਦੇ ਵਰਸਣ ਨਾਲ ਹੈ। ਐਉਂ ਬੀ ਅਰਥ ਕਰਨ ਦਾ ਜਤਨ ਕਰਦੇ ਹਨ—ਧਰਤੀ ਦਾ ਪਾਣੀ ਬਿਨ ਪਗਾ ਕਹੀਏ, ਪੈਰਾਂ ਦੇ ਬਾਝ ਹੈ ਅਰ ਮੇਘ ਸਾਰੇ ਵਰਸਦੇ ਹਨ। ਦੇਖੋ, 'ਮੇਘਲਾ'

**ਬਨ ਬਨ** [*ਕ੍ਰਿ: । ਦੇਖੋ, 'ਬਨ ਦੀਆਂ ਤ੍ਰੈਏ ਵਿਤਪਤੀਆਂ'*]

੧. ਬਣ ਬਣ ਕੇ।

੨. [*ਸੰ:*] ਵਨ = ਪਾਣੀ, ਭਾਵ ਜਲ ਜਲ, ਭਾਵ ਤੀਰਥਾਂ ਪੁਰ।

੩. ਜੰਗਲ ਜੰਗਲ ਵਿਚ। ਯਥਾ—*'ਬਨੁ ਬਨੁ ਫਿਰਤੀ ਢੂਢਤੀ'। (੯੩੪)*

**ਬਨ ਮਾਲਾ**[1] [*ਸੰ: । ਸੰਸਕ੍ਰਿਤ, ਵੰਨ ਮਾਲਾ*]

੧. ਬੈਜਯੰਤੀ ਮਾਲਾ।

੨. ਬਨ ਫੁੱਲਾਂ ਦੀ ਪੁਰੋਈ ਹੋਈ ਲੰਮੀ ਮਾਲਾ।

੩. [*ਬਹੁ: ਬ੍ਰੀ:*] ਬਨ ਹੀ ਮਾਲਾ (ਹੋਵੇ) ਜਿਸ ਦੀ। ਜਿਵੇਂ ਆਰਤੀ ਵਿਚ ਕੁਦਰਤ ਨੂੰ ਥਾਲ, ਚੰਦ ਸੂਰਜ ਨੂੰ ਦੀਵੇ ਬਣਾਇਆ ਹੈ ਤਿਵੇਂ ਇਥੇ ਕੁਦਰਤ ਦੀ ਬਨਸਪਤੀ ਹੀ ਮਾਲਾ ਰੂਪ ਹੈ। ਯਥਾ—*'ਬਨ ਮਾਲਾ ਬਿਭੂਖਨ ਕਮਲ ਨੈਨ' (੧੦੮੨)।* ਦੇਖੋ, ਅਗਲਾ ਪਦ।

**ਬਨਰਾਇ** [*ਸੰ: । ਸੰਸਕ੍ਰਿਤ, ਵਨ = ਜੰਗਲ + ਰਾਇ। ਫ਼ਾਰਸੀ, ਰੋਈਦਾਨ = ਉੱਗਣਾ*] ਬਨਸਪਤੀ। ਯਥਾ—*'ਜਬ ਹੀ ਸਿਆਰੁ ਸਿੰਘ ਕਉ ਖਾਇ॥ ਫੂਲਿ ਰਹੀ ਸਗਲੀ ਬਨਰਾਇ' (੧੧੬੧),* ਭਾਵ ਇਹ ਕਿ ਜਦ ਵਿਚਾਰ ਰੂਪੀ ਗਿੱਦੜ, ਹੰਕਾਰ ਰੂਪੀ ਸ਼ੇਰ ਨੂੰ ਖਾ ਜਾਂਦਾ ਹੈ ਤਦ ਗੁਣਾਂ ਦੀ ਬਨਸਪਤੀ, ਹਿਰਦੇ ਵਿਚ ਫੁਲੀ ਰਹਿੰਦੀ ਹੈ।

**ਬਨਾਰਸ** [*ਸੰ: । ਸੰਸਕ੍ਰਿਤ, ਵਾਰਾਣਸੀ*[2] *ਵਰ = ਸਰੇਸ਼ਟ + ਅਨਸ = ਜਲ। ੨. ਬਰਣ + ਅਸਿ = ਦੋ ਨਾਲੇ ਜੋ ਕਾਸ਼ੀ ਦੇ ਦੱਖਣ ਵਗਦੇ ਹਨ, ਇਨ੍ਹਾਂ ਤੋਂ ਹੀ ਕਾਸ਼ੀ ਦਾ ਨਾਮ ਬਨਾਰਸ ਹੈ*] ਬਨਾਰਸ ਸ਼ਹਿਰ ਕਾਸ਼ੀ, ਭਾਵ ਵਿਚ ਦਸਮ ਦੁਆਰ। ਯਥਾ—*'ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸਿ ਗਾਊਂ ਰੇ' (੩੩੮),* ਆਸੇ ਪਾਸੇ ਘਨਾ ਬ੍ਰਿਛ {ਤੁਲਸੀ} ਦੈਵੀ ਗੁਣ ਉਸ ਵਿਚ {ਬਾਰਾਣਸੀ} ਉੱਤਮ ਜਲ ਵਾਲਾ ਅੰਮ੍ਰਿਤ ਵਾਲਾ ਪਿੰਡ ਹੈ (ਦਸਮ ਦੁਆਰ), ਅਰਥ ਏਹ ਕਿ ਦਸਮ ਦੁਆਰ ਅੰਮ੍ਰਿਤ ਦਾ ਸ਼ਹਿਰ ਹੈ, ਉਸ ਦੇ ਦੁਆਲੇ ਦੈਵੀ ਗੁਣਾਂ ਦੇ ਬ੍ਰਿਛ ਹਨ। ਮੁਰਾਦ ਇਹ ਕਿ ਦੈਵੀ ਗੁਣ ਪੈਦਾ ਹੋਇਆਂ ਓਥੇ ਪਹੁੰਚ ਹੋ ਸਕਦੀ ਹੈ।

**ਬਾਨਾਰਸੀ** [*ਸੰ: । ਦੇਖੋ, 'ਬਨਾਰਸ'*] ਕਾਸ਼ੀ ਵਿਚ। ਯਥਾ—*'ਬਾਨਾਰਸੀ ਤਪੁ ਕਰੈ' (੯੭੩)।*

**ਬਾਨਵੇ** [*ਸੰਖ: ਵਾ: । ਪ੍ਰਾਕ੍ਰਿਤ, ਬੀ + ਣਬਈ = ਦੋ ਤੇ ਨੱਵੇ। ਪੰਜਾਬੀ, ਬਾਨਵੇ*]

੧. ਨੱਬੇ ਤੇ ਦੋ, ਅੱਠ ਘੱਟ ਸੌ, ੯੨। ਯਥਾ—*'ਗਣ ਗੰਧਰਬ ਬਾਨਵੈ ਹੇਲਾ' (੧੨੯੨)।*

੨. [*ਬਣਾਉਣਾ ਤੋਂ ਬਾਣਬੇ = ਬਣਾਈ ਹੋਈ*] ਬਣਾਈ ਹੋਈ। ਯਥਾ—*'ਬਾਨਵੇ ਹੇਲਾ' (੧੨੯੨),* ਬਣਾਈ ਹੋਈ ਹਰੀ ਨੇ ਲੀਲ੍ਹਾ।

**ਬਿਨਵੈ** [*ਕ੍ਰਿ: । ਦੇਖੋ, 'ਬਿਨਉ'*] ਕਹਿੰਦੇ ਹਨ, ਅਰਜ਼ ਕਰਦੇ ਹਨ। ਯਥਾ—*'ਨਾਨਕੁ ਬਿਨਵੈ ਤਿਸੈ ਸਰੇਵਹੁ' (੬੬੦)।*

**ਬਿਨਵਤਾ** [*ਕ੍ਰਿ: । ਦੇਖੋ, 'ਬਿਨਉ'। ਸੰਸਕ੍ਰਿਤ, ਵਿਨਮਿਤ = ਨੀਵਾਂ ਹੋ ਕੇ*] ਬੇਨਤੀ ਕਰਦਾ ਹਾਂ, ਅਰਜ਼ ਕਰਦਾ ਹਾਂ। ਯਥਾ—*'ਗੁਰ ਚਰਣ ਲਾਗਿ ਹਮ ਬਿਨਵਤਾ' (੪੭੫)।*

**ਬਿਨਵੰਤ** [*ਕ੍ਰਿ: । ਦੇਖੋ, 'ਬਿਨਉ'। ਸੰਸਕ੍ਰਿਤ, ਵਿਨਮਤ = ਨੀਵਾਂ ਹੋ ਕੇ*] ਬੇਨਤੀ ਕਰਦਾ ਹੈ, ਅਰਜ਼ ਕਰਦਾ ਹੈ। ਯਥਾ—*'ਬਿਨਵੰਤਿ ਨਾਨਕੁ ਗੁਰ ਚਰਣ ਲਾਗੇ' (੯੨੨)।*

**ਬਨਵਾਰੀ** [*ਬਹੁ ਬ੍ਰੀ: । ਦੇਖੋ, 'ਬਨਵਾਲੀ'*] ਬਨ ਹੀ ਜਿਸ ਦੀ ਮਾਲਾ ਹੈ, ਕੁਦਰਤ ਦੀ ਬਨਸਪਤੀ ਮਾਨੋਂ ਜਿਸ ਦੀ ਮਾਲਾ ਹੈ, ਸੋ ਪਰਮੇਸ਼ਰ। ਯਥਾ—*'ਹਰਿ ਗੁਣ ਕਹਿ ਨ ਸਕਉ ਬਨਵਾਰੀ'। (੬੬੬)*

**ਬਨਵਾਲੀ** [*ਬਹੁ ਬ੍ਰੀ: । ਸੰਸਕ੍ਰਿਤ, ਵਨਮਾਲਿਨ੍। ਪੰਜਾਬੀ, ਬਨਮਾਲੀ, ਬਨਵਾਲੀ, ਬਨਵਾਰੀ*] ਬਨ ਹੀ ਜਿਸ ਦੀ ਮਾਲਾ ਹੈ, ਵੈਰਾਟ ਰੂਪ ਪਰਮਾਤਮਾ। ਜੈਸੇ—*'ਸਗਲ ਬਨਰਾਇ ਫੁਲੰਤ ਜੋਤੀ' (੧੩),* ਕਿਹਾ ਹੈ।

**ਬਾਪੈ** [*ਸੰ: । ਸੰਸਕ੍ਰਿਤ, ਵਾਪ: = ਬੀਜ ਬੀਜਣਾ। ਇਸ ਤੋਂ ਵਪਿਲਾ = ਪਿਤਾ। ਵਪ੍ਰਾ = ਪਿਤਾ। ਤੁਰਕੀ, ਬਾਬਾ = ਪਿਤਾ*] ਪਿਤਾ, ਪਿਉ। ਯਥਾ—*'ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ' (੬੫੮),* ਹਰਿ ਰਾਜਾ ਕਿਸੀ ਦੇ ਆਪਣੇ ਪਿਤਾ ਦਾ ਨਹੀਂ[1], {ਭਾਵਨ} ਸ਼ਰਧਾ ਵਾਲਿਆਂ ਦਾ ਹੈ। ਦੇਖੋ, 'ਬਾਪ ਸਾਵਕਾ'

**ਬਿਪ** [*ਸੰ: । ਸੰਸਕ੍ਰਿਤ, ਵਿਪਦ੍*] ੧. ਬਿਪਤਾ।

੨. [*ਵਿਪਰਯੇ ਤੋਂ ਬਿਪ*] ਵਿਪਰਯੇ ਵਾਕ (ਸੰਤਾਂ ਨੂੰ ਕੋਈ ਨਹੀਂ ਕਹਿੰਦਾ)। ਯਥਾ—*'ਤਿਸ ਕਉ ਬਿਪੁ ਨ ਕੋਊ ਭਾਖੈ'। (੩੮੩)*

**ਬਾਪ ਸਾਵਕਾ** [*ਵਿਸ਼ੇਸ਼ਣ ਵਿਸ਼ੇਸ਼ਜ। ਦੇਖੋ, 'ਬਾਪੈ'*]

੧. ਮਤ੍ਰੇਆ ਪਿਉ। ਯਥਾ—*'ਬਾਪੁ ਸਾਵਕਾ ਕਰੈ ਲਰਾਈ' (੪੮੨)।*

੨. [*ਸੰਸਕ੍ਰਿਤ, ਵਪੁ = ਸਰੀਰ। ਸਾਵਕਾ = ਬੱਚਾ*] ਬਾਪ ਸਾਵਕਾ = ਪਿਤਾ ਬੱਚਿਆਂ ਨਾਲ[2]। ਦੇਖੋ, 'ਸਾਵਕਾ'

**ਬਿਪਤਿ** [*ਸੰ: । ਸੰਸਕ੍ਰਿਤ, ਵਿਪਤ੍ਰਿ, ਵਿਪਦ*] ਬਿਪਦਾ, ਦੁਖ, ਅਪਦਾ। ਯਥਾ—*'ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ',* ਤਥਾ—*'ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ' (੩੪੫)।*

**ਬਪੁਰਾ** [*ਗੁ: । ਦੇਖੋ, ਹੇਠਲਾ ਪਦ*] ਵਿਚਾਰਾ। ਯਥਾ—*'ਕਬੀਰ ਕਾਰਨੁ ਬਪੁਰਾ ਕਿਆ ਕਰੈ' (੧੩੬੯)।*

**ਬਪੁਰੀ** [*ਗੁ:*] ਵਿਚਾਰੀ। ਯਥਾ—*'ਕਉਲਾ ਬਪੁਰੀ ਸੰਤੀ ਛਲੀ'। (੩੯੨)*

---

੧. ਆਖਦੇ ਹਨ ਕਿ ਬਨ ਮਾਲਾ ਗਿਟਿਆਂ ਤਕ ਲੰਮੀ ਹੁੰਦੀ ਹੈ ਅਰ ਇਸ ਵਿਚ ਤੁਲਸੀ, ਹਾਰਸਿਗਾਰ, ਕੌਲ, ਮੋਂਗਾ, ਕੁੰਦ (ਮਰਤਬਾਨ ਯਾ ਮੋਗਰਾ) ਇਹ ਪੰਜ ਪ੍ਰਕਾਰ ਦੇ ਫੁਲ ਪ੍ਰੋਤੇ ਹੁੰਦੇ ਹਨ। ਅਕਸਰ ਕ੍ਰਿਸ਼ਨ, ਰਾਮ, ਵਿਸ਼ਨੂੰ ਆਦਿ ਦੇਵਾਂ ਦੇ ਪਹਿਰਾਵੇ ਵਿਚ ਇਸ ਦਾ ਜ਼ਿਕਰ ਹਿੰਦੂ ਸ਼ਾਸਤ੍ਰ ਕਰਦੇ ਹਨ।

੨. ਕਈ ਲੋਕ ਇਸ ਦਾ ਅਰਥ ਬਰਸਾਨਾ ਗ੍ਰਾਮ ਕ੍ਰਿਸ਼ਨ ਜੀ ਦੀ ਰਾਸ ਪਾਵਣ ਵਾਲੀ ਜਗ੍ਹਾ ਦਾ ਕਰਨ ਦਾ ਜਤਨ ਕਰਦੇ ਹਨ। ਬਰਸਾਨੇ ਪਿੰਡ ਹੀ ਰਾਧਕਾ ਰਹਿੰਦੀ ਸੀ। ਪਰੰਤੂ ਜਾਪਦਾ ਹੈ ਕਬੀਰ ਜੀ ਆਪਣੇ ਮੁਰਸ਼ਿਦ ਰਾਮਾਨੰਦ ਜੀ ਦੇ ਬਨਾਰਸ ਨਿਵਾਸ ਵਲ ਇਸ਼ਾਰਾ ਕਰ ਰਹੇ ਹਨ। ਬਾਜ਼ੇ ਗਿਆਨੀ 'ਬਨ + ਰਸ + ਗਾਉ' = 'ਬਣਿਆ ਹੈ ਰਸਮਯ ਗਾਊਂ' ਅਰਥ ਕਰਨ ਦਾ ਜਤਨ ਬੀ ਕਰਦੇ ਹਨ।

---

੧. ਜਿਵੇਂ ਪੰਜਾਬੀ ਵਿਚ ਕਹੀਦਾ ਹੈ = ਰੱਬ ਕਿਸੇ ਦੇ ਪਿਉ ਦਾ ਮੁਲ ਨਹੀਂ ਲੀਤਾ ਹੋਇਆ।

੨. ਬਾਪ ਸਾਬਕਾ = ਪਹਿਲਾ ਪਿਉ ਬੀ ਅਰਥ ਕਰਦੇ ਹਨ।

**ਬਾਪਰੇ/ਬਾਪਰੋ/ਬਾਪੁਰਾ** [*ਗੁ: । ਦੇਖੋ, 'ਬਪਰੀ'*] ਬਿਚਾਰੇ। ਯਥਾ—*'ਤੁਮ ਚੰਦਨ ਹਮ ਇਰੰਡ ਬਾਪੁਰੇ' (੪੮੬)*, ਤਥਾ—*'ਰਾਮ ਨਾਮਾ ਬਿਨੁ ਬਾਪੁਰੋ ਨਾਮਾ' (੮੭੪)*, ਰਾਮ ਨਾਮ ਤੋਂ ਬਿਨਾ ਬਿਚਾਰਾ ਨਾਮਦੇਵ ਹੈ। ਯਥਾ—*'ਹੀਰਾ ਕਿਸਕਾ ਬਾਪੁਰਾ' (੧੩੭੨)*।

**ਬੇਪੀਰ** [*ਗੁ: । ਫ਼ਾਰਸੀ, ਬੇ+ਪੀਰ*] ਨਿਗੁਰਾ, ਬੇ-ਮੁਰਸ਼ਿਦਾ। ਯਥਾ—*'ਸੁਨਿ ਅੰਧਲੀ ਲੋਈ ਬੇਪੀਰਿ' (੮੭੧)*।

**ਬਿਪਰੀਤ** [*ਗੁ: । ਸੰਸਕ੍ਰਿਤ, ਵਿਪਰੀਤ:*]

੧. ਉਲਟੀ। ਯਥਾ—*'ਬਿਪਰੀਤ ਬੁਧੰ ਮਾਰਤ ਲੋਕਹ' (੧੩੫੬)*, ਪੁੱਠੀ ਮੱਤ ਵਾਲੇ।

੨. [*ਸੰ:*] ਪੁੱਠਾ-ਪਣ ਭਾਵ ਉਲਟਾ (ਰਾਹ), ਉਲਟਾ (ਗਿਆਨ)। ਯਥਾ—*'ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ' (੬੭੩)*।

**ਬੇ ਪਰਵਾਹ** [*ਗੁ: । ਫ਼ਾਰਸੀ*] ਇੱਛਾ ਰਹਿਤ, ਬੇ ਕਨੌਂਡ। ਯਥਾ—*'ਬੇ ਪਰਵਾਹ ਸਦਾ ਰੰਗਿ ਹਰਿ ਕੈ' (੭੧੧)*।

**ਬਿਪਲ** [*ਗੁ: । ਸੰਸਕ੍ਰਿਤ, ਵਿਪੁਲ*]

੧. ਬਹੁਤੇ। ਯਥਾ—*'ਬਿਪਲ ਬਸਤ੍ਰ ਕੇਤੇ ਹੈ ਪਹਰੇ ਕਿਆ ਬਨ ਮਧੇ ਬਾਸਾ' (੩੩੮)*, ਬਹੁਤ ਕਪੜੇ (ਕੇਤੇ) ਨਾਨਾ ਪ੍ਰਕਾਰ ਦੇ ਪਹਿਰਣ (ਤੋਂ ਕੀ ਗੁਣ), ਬਨ ਵਿਚ ਜਾ ਬਸਨ ਤੋਂ ਕੀ ਗੁਣ?

੨. [*ਦੇਸ਼ ਭਾਸ਼ਾ*] ਬਲਕਲ, ਭੋਜ ਪੱਤ੍ਰ।

੩. [*ਸੰਪ੍ਰਦਾ*] ਮ੍ਰਿਗ ਚਰਮ ਆਦਿ ਦੇ (ਕਪੜੇ)।

**ਬਪੁੜਾ** [*ਗੁ: । ਦੇਖੋ, 'ਬਪੁਰੀ'*] ੧. ਵਿਚਾਰਾ। ਯਥਾ—*'ਜਿਉ ਚੰਦਨ ਨਿਕਟਿ ਵਸੈ ਹਿਰਡ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ' (੮੬੧)*।

੨. [*ਸੰ: । ਸੰਸਕ੍ਰਿਤ, ਵਪੁ: =ਸ਼ਰੀਰ*] ਸਰੀਰ। ਯਥਾ—*'ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ' (੫੮੫)*, ਜੇਕਰ ਮੈਂ ਸਰੀਰ ਨੂੰ ਬਗਲੇ (ਵਤ ਪਖੰਡੀ) ਜਾਣਦੀ ਤਾਂ (ਜਨਮ) ਕਦੀ ਭੀ ਸਾਥ ਨਾ ਕਰਦੀ। ਅਥਵਾ ਜਨਮ ਤੋਂ ਹੀ ਅਭਿਮਾਨ ਨਾ ਕਰਦੀ। ਇਸ ਤੁਕ ਵਿਚ ਬੀ ਬਪੁੜਾ ਦਾ ਅਰਥ ਵਿਚਾਰਾ ਲਗਦਾ ਹੈ। ਐਉਂ—ਜੇ ਮੈਂ ਜਾਣਦੀ ਕਿ ਇਹ ਵਡਹੰਸ ਨਹੀਂ, ਪਰ ਵਿਚਾਰਾ ਬਗਲਾ ਹੈ ਤਾਂ ਮੈਂ ਸੰਗ ਨਾ ਕਰਦੀ।

**ਬਪੁੜੀ** [*ਗੁ: । ਸੰਸਕ੍ਰਿਤ, ਵਪ੍ਰ=ਮਿੱਟੀ ਘੱਟਾ*] ਵਿਚਾਰੀ, ਕੰਗਾਲ, ਨਿਕਾਰੀ। ਯਥਾ—*'ਮੁਕਤਿ ਬਪੁੜੀ ਭੀ ਗਿਆਨੀ ਤਿਆਗੇ' (੧੦੭੮)*, ਤਥਾ—*'ਤ੍ਰਿਣੁ ਨ ਪਾਇਓ ਬਪੁੜੀ' (੧੨੪੧)*। ਦੇਖੋ, 'ਬਪੁਰੀ'

**ਬਪੁੜੇ** [*ਗੁ: । ਦੇਖੋ, 'ਬਪੁਰੀ'*] ਵਿਚਾਰੇ। ਯਥਾ—*'ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ' (੧੨੮੦)*।

**ਬਫਾਵੈ** [*ਕ੍ਰਿ: । ਪੰਜਾਬੀ, ਬਫਾਉਣਾ=ਫੂਲਣਾ*] ਹੰਕਾਰ ਕਰਦਾ ਹੈ, ਫੂਲਦਾ ਹੈ, ਗਿੱਬਦਾ ਹੈ। ਯਥਾ—*'ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ' (੭੨੩)*।

**ਬਬਾ** [*ਸੰ: । ਪੰਜਾਬੀ*] ਗੁਰਮੁਖੀ ਪੈਂਤੀ ਦਾ ਅਠਾਈਵਾਂ ਅੱਖਰ। ਇਸ ਦੁਆਰਾ ਉਪੇਦਸ਼ ਹੈ। ਯਥਾ—*'ਬਬਾ ਬ੍ਰਹਮੁ ਜਾਨੰਤ ਤੇ ਬ੍ਰਹਮਾ'। (੨੫੮)*

**ਬਾਬਾ** [*ਸੰਬੋ: । ਤੁਰਕੀ, ਬਾਬਾ=ਪਿਤਾ, ਦਾਦਾ, ਨਾਨਾ, ਸਰਦਾਰ, ਵੱਡਾ ਵਡੇਰਾ, ਚਿਟੇ ਦਾੜ੍ਹੇ ਵਾਲਾ, ਫ਼ਕੀਰ, ਸੁਤੰਤ੍ਰ*]

੧. ਸਰਬ ਦਾ ਪਿਤਾ, ਭਾਵ ਪਰਮੇਸ਼ਰ, ਹੇ ਈਸ਼੍ਵਰ! ਯਥਾ—*'ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ ਵਡਾਈ ਤੋਇ' (੧੨)*, ਹੇ (ਬਾਬਾ) ਈਸ਼੍ਵਰ! ਜਿਥੇ ਤੇਰਾ ਯਸ਼ ਹੁੰਦਾ ਹੈ, ਉਸ ਘਰ ਵਿਖੇ ਸਾਨੂੰ ਰੱਖ ਕਿ ਤੇਰੀ ਵਡਾਈ (ਕਰੀਏ)। ਤਥਾ—*'ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ' (੬੧੮)*, ਹੇ ਪਰਮੇਸ਼ਰ! ਜਿਸ ਨੂੰ ਤੂੰ ਦੇਵੇਂ ਸੋਈ ਪ੍ਰਾਪਤ ਕਰਦਾ ਹੈ।

੨. ਗੁਰੂ, ਪਿਤਾਮਾ ਗੁਰੂ। ਯਥਾ—*'ਬਾਬਾ ਨਾਨਕ ਪ੍ਰਭ ਸਰਣਾਈ' (੬੨੩)*, ਵਾਹਿਗੁਰੂ ਦੀ ਤੇ ਗੁਰੂ ਨਾਨਕ ਦੀ ਸ਼ਰਨ ਆਇਆਂ ਸਾਰੀ ਚਿੰਤਾ ਤੇ ਫ਼ਿਕਰ ਮਿਟ ਗਿਆ।

੩. ਸੰਤ। ਯਥਾ—*'ਬਾਬਾ ਬੋਲਤੇ ਤੇ ਕਹਾ ਗਏ' (੪੮੦)*, ਜਿਸ ਨੂੰ ਅਸੀਂ (ਬਾਬਾ) ਸੰਤ ਜੀ ਕਰਕੇ ਕਹਿੰਦੇ ਸਾਂ ਓਹ ਕਿੱਥੇ ਗਏ। ਅਥਵਾ ਜੋ ਆਏ ਗਏ ਨੂੰ 'ਬਾਬਾ' ਕਰਕੇ ਬੁਲਾਂਦੇ ਸੇ ਕਿੱਥੇ ਗਏ।

੪. ਦਾਦਾ, ਪਿਉ ਦਾ ਪਿਉ। ਦੇਖੋ, 'ਬਾਬਾਣੀਆ'

੫. ਪਿਤਾ। ਯਥਾ—*'ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ' (੧੧੬੧)*, ਤਥਾ—*'ਬਾਬਾ ਹੋਰੁ ਖਾਣਾ ਖੁਸੀ ਖੁਆਰੁ' (੧੬)*, ਕਹਿੰਦੇ ਹਨ ਇਹ ਸ਼ਬਦ ਗੁਰੂ ਨਾਨਕ ਜੀ ਨੇ ਪਿਤਾ ਜੀ ਪ੍ਰਤਿ ਉਚਾਰਿਆ ਸੀ।

੬. ਵੱਡਾ ਯਾ ਸਰੇਸ਼ਟ ਪੁਰਖ। ਯਥਾ—*'ਬਾਬਾ ਏਹੁ ਲੇਖਾ ਲਿਖਿ ਜਾਣੁ' (੧੬)*।

੭. ਹੇ ਭਾਈ! ਯਥਾ—*'ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ' (੩੬੦)*, ਹੇ ਭਾਈ! ਜੁਗਾਂ ਜੁਗਾਂ ਦੀਆਂ ਜੁਗਤਾਂ ਵਿਖੇ ਜੀਉ (ਜੋਗੀ) ਜੁੜ ਰਿਹਾ ਸੀ, ਹੁਣ ਪਰਮ ਤੱਤ ਵਿਖੇ ਜੋੜਿਆ ਹੈ।

ਅਕਸਰ ਤੁਕਾਂ ਦੇ ਸ਼ੁਰੂ ਵਿਚ ਬਾਬਾ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਬੋਧਨ ਵਿਚ ਆਇਆ ਹੈ ਤੇ ਮੁਰਾਦ 'ਹੇ ਭਾਈ' ਤੋਂ ਹੀ ਹੁੰਦਾ ਹੈ।

**ਬਿੰਬ** [*ਸੰ: । ਪੰਜਾਬੀ*[1]] ੧. ਜਲ। ਯਥਾ—*'ਬਿੰਬ ਬਿਨਾ ਕੈਸੇ ਕਪਰੇ ਧੋਈ' (੮੭੨)*।

੨. [*ਦੇਸ਼ ਭਾਸ਼ਾ*] ਬੁਦਬੁਦਾ। ਯਥਾ—*'ਅਗਨਿ ਬਿੰਬ ਜਲ ਭੀਤਰਿ ਨਿਪਜੇ' (੧੫੬)*, ਅੱਗ ਦੇ ਵਿਚ ਅਸੀਂ ਜਲ ਦੇ ਬੁਦਬੁਦੇ ਉਤਪਤ ਹੋਏ, ਭਾਵ ਮਾਤਾ ਦੀ ਜਠਰਾਗਨ ਵਿਖੇ। ਤਥਾ—*'ਸਾਹਿਬ ਰੰਗਿ ਰਾਤਾ ਸਚ ਕੀ ਬਾਤਾ ਜਿਨਿ ਬਿੰਬ ਕਾ ਕੋਟੁ ਉਸਾਰਿਆ' (੭੬੬)*, ਜਿਸ (ਪਰਮੇਸ਼ਰ) ਨੇ ਜਲ ਦਾ ਕੋਟਿ ਉਸਾਰਿਆ, ਉਸ ਦੇ ਰੰਗ ਵਿਚ ਰੱਤਾ ਮੈਂ ਸੱਚ ਦੀਆਂ ਗੱਲਾਂ (ਕਹਿੰਦਾ ਹਾਂ)।

੩. [*ਸੰਸਕ੍ਰਿਤ*] ਛਾਇਆ, ਅਕਸ, ਚਾਨਣ ਦੀਆਂ ਕਿਰਨਾਂ ਨਾਲ ਦੂਸਰੇ ਥਾਂ ਪਦਾਰਥ ਦੀ ਮੂਰਤ ਬਣਨੀ। ਯਥਾ—*'ਜਲ ਹਰ ਬਿੰਬ ਜੁਗਤਿ ਜਗੁ ਰਚਾ' (੧੪੦੨)*, ਹਰਿ ਨੇ ਜਗਤ ਨੂੰ ਐਸੀ ਜੁਗਤੀ ਨਾਲ ਰਚਿਆ ਹੈ ਜਿਕੁਰ ਜਲ ਵਿਚ ਅਕਸ ਪੈਂਦਾ ਹੈ।

**ਬੀਬੀ** [*ਸੰ: । ਫ਼ਾਰਸੀ*[2]] ਇਸਤ੍ਰੀ, ਪ੍ਰਭਾਣੀ। ਯਥਾ—*'ਬੀਬੀ ਕਉਲਾ ਸਉ ਕਾਇਣੁ ਤੇਰਾ' (੧੧੬੭)*।

੨. ਵਹੁਟੀ। ਯਥਾ—*'ਕੂੜੁ ਮੀਆ ਕੂੜੁ ਬੀਬੀ' (੪੬੮)*।

---

੧. ਦੇਖੋ, 'ਪੰਜਾਬੀ ਕੋਸ਼', ਬਿੰਬ—ਪਾਣੀ ਦਾ ਹੜ੍ਹ।
੨. ਦੇਖੋ ਅਗਲੇ ਪੰਨੇ 'ਤੇ 'ਬੇਬ' ਦਾ ਪਦ ਨੋਟ ੧.।

**ਬ¹** [*ਸੰ: । ਪੰਜਾਬੀ*] ਮਾਂ।

**ਬਾ¹** [*ਸੰ: । ਪੰਜਾਬੀ*] ਭੈਣ, ਵੱਡੀ ਭੈਣ। ਯਥਾ—*'ਸੰਗਿ ਨ ਕੋਈ ਭਈਆ ਬੇਬਾ' (੧੦੨੦)।*

**ਬ** [*ਸੰ: । ਪੰਜਾਬੀ। ਸ਼ੈਵ ਲੋਕ ਆਪਣੇ ਮੰਦਰਾਂ ਵਿਚ 'ਬੰਬੰ ਮਹਾਂਦੇਵ' ਉੱਚੀ ਸ਼ਬਦ ਕਰਦੇ ਹਨ। ਉਸ ਤੋਂ ਬੰਬ ਦੇ ਅਰਥ ਅਵਾਜ਼ ਬਣੇ ਹਨ*] ੧. ਅਵਾਜ਼।

੨. [*ਸੰ: । ਸੰਸਕ੍ਰਿਤ ਧਾਤੂ, ਬਬ੍ =ਜਾਣਾ*] ਹਵਾ ਯਾ ਪਾਣੀ ਦੀ ਧਾਰ।

੩. ਅੱਗ ਦੀ ਲਾਟ।

੪. ਧੂੰਏਂ ਦਾ ਭਬਾਕਾ। ਯਥਾ—*'ਬਾਹਰਿ ਭਈ ਨ ਬੰਬ' (੧੩੭੬)।*

**ਬੀਹਾ** [*ਸੰ: । ਪੰਜਾਬੀ, ਬੰਬੀਹਾ, ਬਾਂਬੀਹਾ। ਹਿੰਦੀ, ਪਪੀਹਾ*] ਇਕ ਪ੍ਰਕਾਰ ਦਾ ਪੰਛੀ ਜੋ ਬਹੁਤਾ ਬ੍ਰਿਛਾਂ ਦੇ ਉਤੇ ਰਹਿੰਦਾ ਹੈ। ਬਸੰਤ, ਗਰਮੀ ਤੇ ਬਰਖਾ ਰੁਤ ਵਿਚ ਇਸ ਦੀ ਸੁੰਦਰ ਅਵਾਜ਼ ਸੁਣਾਈ ਦੇਂਦੀ ਹੈ। ਕਵੀ ਸੰਕੇਤ ਵਿਚ ਇਹ ਗੱਲ ਹੈ ਕਿ ਇਹ ਬੱਦਲਾਂ ਦੀਆਂ ਬੂੰਦਾਂ ਦਾ ਪਾਣੀ ਪੀਂਦਾ ਹੈ, ਖ਼ਾਸ ਕਰ ਸ੍ਵਾਂਤੀ ਬੂੰਦ ਲਈ ਬਹੁਤ ਤੜਫਦਾ ਹੈ, ਇਸ ਦੀ ਬੋਲੀ ਨੂੰ ਕਹਿੰਦੇ ਹਨ ਕਿ 'ਪੀ ਕਹਾਂ' ਕਹਿ ਰਿਹਾ ਹੈ, ਇਸ ਤੋਂ ਨਾਮ ਪਪੀਹਾ² ਪਿਆ ਹੈ।

**ਬਿਬਹ** [*ਸੰਖ: ਵਾ: । ਦੇਖੋ, 'ਬਿਆ'*] ਦੂਜਾ। ਯਥਾ—*'ਬਿਬਹਿ ਨ ਜਾਨਸਿ ਕੋਈ' (੪੮੮)।*

**ਬਿਬੇਕ³** [*ਸੰ: । ਸੰਸਕ੍ਰਿਤ, ਵਿਵੇਕ:*] ਵਸਤੂ ਦੇ ਸ੍ਵਰੂਪ ਦਾ ਯਥਾਰਥ ਨਿਰਣਯ ਜੋ ਉਸ ਦੀ ਜ਼ਾਹਰੀ ਸ਼ਕਲ ਤੋਂ ਨਹੀਂ, ਪਰ ਉਸ ਦੇ ਗੁਣਾਂ ਤੇ ਖ਼ਾਸੀਅਤਾਂ ਦੇ ਵੀਚਾਰ ਤੋਂ ਕੀਤਾ ਜਾਏ। ਧਾਰਮਕ ਵੀਚਾਰ ਵਿਚ ਦ੍ਰਿਸ਼ਟਮਾਨ ਦਾ ਬ੍ਰਹਮ ਤੋਂ ਨਿਰਣਾ ਕਰ ਲੈਣਾ, ਮਾਇਆ ਤੋਂ ਆਤਮ ਤੱਤ ਵਸਤ ਦਾ ਨਿਰਣਾ ਕਰ ਲੈਣਾ, ਅਸੱਤ ਤੋਂ ਸੱਤ ਦਾ ਨਿਰਣਾ ਕਰ ਲੈਣਾ ਆਦਿਕ ਅਰਥ ਲਏ ਜਾਂਦੇ ਹਨ। ਯਥਾ—*'ਕਰਹੁ ਬਿਬੇਕੁ ਸੰਤ ਜਨ ਭਾਈ ਖੋਜਿ ਹਿਰਦੈ ਦੇਖਿ ਢੰਢੋਲੀ'। (੧੬੮)*

**ਬਿਬੇਕੀ** [*ਸੰ: । ਸੰਸਕ੍ਰਿਤ, ਵਿਵੇਕੀ*] ਬਿਬੇਕ ਵਾਲਾ ਮਹਾਤਮਾ, ਪੂਰਨ ਵਿਚਾਰਵਾਨ, ਬ੍ਰਹਮ ਵਿਦਿਆ ਦਾ ਜਾਣੂੰ, ਆਤਮ ਵਸਤੂ ਨੂੰ ਲਖ ਲੈਣ ਵਾਲਾ। ਯਥਾ—*'ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ ਐਸਾ ਕੋਇ ਬਿਬੇਕੀ' (੩੩੩)।*

**ਬੇਬਾਕ/ਬੇਬਾਕਾ** [*ਗੁ: । ਫ਼ਾਰਸੀ, ਬੇਬਾਕ*] ੧. ਡਰ ਤੋਂ ਰਹਿਤ, ਜਿਸ ਨੂੰ ਡਰ ਨਾ ਹੋਵੇ।

੨. [*ਅਰਬੀ, ਬੇਬਾਕ*] ਬਾਕੀ ਤੋਂ ਰਹਿਤ, ਜਿਸ ਵੱਲ ਬਾਕੀ ਨਾ ਨਿਕਲੇ।

**ਬਿਬੇਕੀਆ** [*ਸੰ: । ਸੰਸਕ੍ਰਿਤ, ਵਿਵੇਕਿਨ੍। ਈਆਂ, ਪੰਜਾਬੀ ਪ੍ਰਤੇ ਬਹੁ-ਬਚਨ*] ਵਿਚਾਰਵਾਨਾਂ। ਯਥਾ—*'ਪੁਛਹੁ ਬਿਬੇਕੀਆ ਜਾਏ' (੮੨੦)।*

**ਬੇਬਾਣ** [*ਸੰ: । ਫ਼ਾਰਸੀ, ਬਯਾਬਾਨ*] ੧. ਉਜਾੜ, ਮਸਾਣ ਭੂਮੀ। ਯਥਾ—*'ਛੁਟੈਗੀ ਬੇਬਾਣਿ' (੪੩)*, ਹੇ ਦੇਹ! ਉਜਾੜ (ਮਸਾਣ ਭੂਮੀ) ਵਿਖੇ ਤੂੰ ਛੱਡੀ ਜਾਵੇਂਗੀ।

੨. [*ਸੰ: । ਸੰਸਕ੍ਰਿਤ, ਵਿਮਾਨ =ਦੇਵਤਿਆਂ ਦਾ ਰਥ*] ਦੇਵਤਿਆਂ ਦਾ ਉਡਨ ਖਟੋਲਾ। ਇਸ ਤੋਂ ਮੁਹਾਵਰੇ ਵਿਚ ਉਸ ਤਖ਼ਤੇ ਨੂੰ ਕਹਿ ਦੇਂਦੇ ਹਨ ਜਿਸ ਵਿਚ ਮ੍ਰਿਤਕ ਦੀ ਲੋਥ ਨੂੰ ਧਰਦੇ ਹਨ, ਦੁਆਲੇ ਸਜਾਵਟ ਕਰਦੇ ਹਨ ਤੇ ਚਾ ਕੇ ਮਸਾਣਾਂ ਨੂੰ ਲੈ ਜਾਂਦੇ ਹਨ। ਬੇਬਾਣ। ਯਥਾ—*'ਬੇਬਾਣੁ ਹਰਿ ਰੰਗੁ ਗੁਰ ਭਾਵਏ' (੯੨੩)*, ਹਰੀ ਦੇ ਰੰਗ ਦਾ ਬੇਬਾਣ ਗੁਰੂ ਨੂੰ ਭਾਉਂਦਾ ਹੈ, ਭਾਵ ਜਿਸ ਬੇਬਾਣ ਦੀ ਫ਼ਜ਼ੂਲ ਸਜਾਵਟ ਨਾ ਹੋਵੇ, ਨਾ ਰੋਣਾ ਪਿੱਟਣਾ ਹੋਵੇ, ਪਰ ਹਰੀ ਕੀਰਤਨ ਹੁੰਦਾ ਜਾਵੇ, ਜਿਸ ਨਾਲ।

**ਬੇਬਾਣੀ** [*ਸੰ: । ਫ਼ਾਰਸੀ, ਬਯਾਬਾਨ। ਦੇਖੋ, ਉਪਰਲਾ ਪਦ*] ਉਜਾੜ ਵਿਚ, ਜੰਗਲ ਵਿਚ। ਯਥਾ—*'ਰਹੈ ਬੇਬਾਣੀ ਮੜੀ ਮਸਾਣੀ'। (੪੬੭)*

**ਬਾਬਾਣੀਆ** [*ਸੰਬੰ: । ਤੁਰਕੀ, ਬਾਬਾ। ਣੀਆਂ, ਪੰਜਾਬੀ ਪ੍ਰਤੇ ਸੰਬੰਧ-ਕਾਰਕ ਦਾ*] ਬਾਬੇ ਦੀਆਂ, ਵੱਡਿਆਂ ਦੀਆਂ। ਯਥਾ—*'ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ' (੯੫੧)।*

**ਬਿਬਾਦਾ** [*ਸੰ: । ਸੰਸਕ੍ਰਿਤ, ਵਿਵਾਦ*] ਝਗੜਾ, ਫ਼ਸਾਦ। ਯਥਾ—*'ਚੂਕੇ ਬਾਦ ਬਿਬਾਦਾ' (੪੮੩)।*

**ਬਿਬਿਧਿ** [*ਗੁ: । ਸੰਸਕ੍ਰਿਤ, ਵਿ+ਵਿਧ—ਪ੍ਰਕਾਰ*] ਕਈ ਪ੍ਰਕਾਰ ਦੇ। ਯਥਾ—*'ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ' (੩੪੬)।*

**ਬਿਬਰਜਿਤ** [*ਕ੍ਰਿ: । ਸੰਸਕ੍ਰਿਤ, ਵਿਵਰ੍ਜਿਤ*] ੧. ਪਹਿਲੋਂ ਹੀ ਤਿਆਗੇ ਹੋਏ। ੨. ਮਨ੍ਹਾ ਹਨ। ਯਥਾ—*'ਉਸਤਤਿ ਨਿੰਦਾ ਦੋਊ ਬਿਬਰਜਿਤ'(੧੧੨੩)।*

**ਬੇਬਰਜਿਤ** [*ਕ੍ਰਿ: । ਸੰਸਕ੍ਰਿਤ, ਵਿਵਰ੍ਜਿਤ*] ਹਟਾ ਦਿਤਾ ਹੈ। ਯਥਾ—*'ਬੇ ਬਰਜਤ ਬੇਦ ਸੰਤਨਾ' (੨੧੨)*, ਜੋ ਵੇਦ ਅਤੇ ਸੰਤਾਂ ਨੇ ਹਟਾ ਦਿਤਾ ਹੈ।

**ਬਾਬਰ ਵਾਣੀ** [*ਸੰ: । ਤੁਰਕੀ, ਬਾਬੁਰ। ਵਾਣੀ, ਪੰਜਾਬੀ, ੧. ਵਾਣੀ= ਬਾਣੀ, ੨. ਵਾਣੀ=ਸੰਬੰਧ ਦਾ ਪ੍ਰਤੇ। ਵਾਲੀ=ਦੀ*] ੧. ਬਾਬਰ ਆਇਆ ਬਾਬਰ ਆਇਆ—ਇਸ ਪ੍ਰਕਾਰ ਦੀ ਪੁਕਾਰ।

---

੧. ਫ਼ਾਰਸੀ ਪਦ ਹੈ ਬੀਬੀ = ਤ੍ਰੀਮਤ, ਨੇਕ ਤ੍ਰੀਮਤ ਇਸ ਦੇ ਅਰਥ ਹਨ। ਪੰਜਾਬੀ ਵਿਚ ਇਸ ਦੇ ਕਈ ਰੂਪ ਵਰਤੀਂਦੇ ਹਨ—ਬੇ, ਬੇਬ, ਬੇਬਾ, ਬੇਬੇ, ਬੋਬੋ = ਮਾਂ ਤੇ ਵਡੀ ਭੈਣ ਦੇ ਅਰਥਾਂ ਵਿਚ ਬੋਲੇ ਜਾਂਦੇ ਹਨ। ਬੇਬੇ, ਮਾਂ ਭੈਣ ਤੇ ਕਈ ਵੇਰ ਲਾਡ ਨਾਲ ਭੂਆ ਆਦਿਕਾਂ ਲਈ ਬੀ ਬੋਲਦੇ ਹਨ। ਬੀਬੀ = ਸ਼ਰੀਫ਼ ਤ੍ਰੀਮਤ ਦੇ ਅਰਥਾਂ ਵਿਚ ਵਰਤੀਂਦਾ ਹੈ। ਧੀ ਨੂੰ ਬੀ ਬੀਬੀ ਕਹਿੰਦੇ ਹਨ, ਕੁਆਰੀ ਲੜਕੀ ਨੂੰ ਬੀ ਬੀਬੀ ਕਹਿ ਦੇਂਦੇ ਹਨ।

ਉਰਦੂ ਵਾਲੇ ਬੀਵੀ = ਵਹੁਟੀ ਨੂੰ ਕਹਿੰਦੇ ਹਨ ਤੇ ਬੀਬੀ = ਸ਼ਰੀਫ਼ ਤ੍ਰੀਮਤ ਯਾ ਕੰਵਾਰੀ ਲੜਕੀ ਨੂੰ।

ਇਸੇ ਬੀਬੀ ਪਦ ਤੋਂ ਪੰਜਾਬੀ ਵਿਚ ਇਕ ਬੀਬਾ ਪਦ ਬਣ ਕੇ ਵਰਤੀਂਦਾ ਹੈ, ਬੀਬਾ ਦੇ ਅਰਥ ਹਨ ਆਜ਼ਾਦ, ਸ਼ਰੀਫ਼, ਜੋ ਕਦੇ ਗ਼ੁਲਾਮ ਹੋ ਕੇ ਨਾ ਵਿਕਿਆ ਹੋਵੇ, ਘਰਾਂ ਵਿਚ 'ਬੀਬਾ ਗੋਲਾ' ਪਦ ਜੋ ਬੱਚਿਆਂ ਨਾਲ ਬੋਲਦੇ ਹਨ ਉਸ ਦੇ ਇਹੀ ਅਰਥ ਹਨ। ਬੀਬਾ = ਸ਼ਰੀਫ਼, ਆਜ਼ਾਦ। ਗੋਲਾ = ਗ਼ੁਲਾਮ।

੨. ਸੰਸਕ੍ਰਿਤ ਨਾਮ ਚਾਤ੍ਰਕ ਹੈ, ਜਿਸ ਦਾ ਧਾਤੂ ਅਰਥ ਹੈ ਕਿ ਬੱਦਲਾਂ ਤੋਂ ਪਾਣੀ ਮੰਗਦਾ ਹੈ। ਪੁ: ਪੰਜਾਬੀ ਵਿਚ ਬਿੰਬ, ਬੰਬ, ਨਾਮ ਪਾਣੀ ਦਾ ਹੈ, ਤੇ ਈਹਾ ਨਾਮ ਇੱਛਾ ਹੈ, ਜੋ ਪਾਣੀ ਨੂੰ ਤਰਸਦਾ ਹੈ ਸੋ ਬੰਬੀਹਾ। ਹੋ ਸਕਦਾ ਹੈ ਕਿ ਬੰਬੀਹਾ ਤੋ ਪਪੀਹਾ ਹਿੰਦੀ ਦਾ ਪਦ ਬਣਿਆ ਹੋਵੇ।

੩. ਜੋ ਸਿਖ ਲੋਕ, ਹਿੰਦੂ ਬ੍ਰਹਮਚਾਰੀ ਦੀ ਤਰ੍ਹਾਂ ਆਪ ਰੋਟੀ ਪਕਾ ਕੇ ਖਾਂਦੇ ਤੇ ਖਾਨ ਪਾਨ ਪਹਿਰਾਨ ਬੜੀ ਸੋਧ ਦਾ ਕਰ ਕੇ ਆਪਣੇ ਆਪ ਨੂੰ ਬਿਬੇਕੀ ਕਹਿੰਦੇ ਹਨ, ਬਿਬੇਕ ਦਾ ਇਹ ਅਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਆਇਆ। ਹਾਂ, ਪੰਥ ਵਿਚ ਬਿਬੇਕੀ ਦਾ ਅਰਥ—ਰਹਿਤ ਮਰਯਾਦਾ ਦਾ ਪੂਰਾ ਤੇ ਹਕ ਅਨਹਕ ਦਾ ਪਛਾਣੂ ਤੇ ਨਾਮ ਜਪਣ ਵਾਲੇ ਤੇ ਨਾ ਜਪਣ ਵਾਲੇ ਦੇ ਸੰਗ ਕੁਸੰਗ ਦੀ ਤਾਸੀਰ ਨੂੰ ਸਮਝਣ ਵਾਲਾ—ਲਿਆ ਜਾਂਦਾ ਰਿਹਾ ਹੈ।

੨. ਬਾਬਰ ਦੇ ਨਾਮ ਦੀ ਦੁਹਾਈ ਤੇ।

੩. ਬਾਬਰ ਦਾ ਹੁਕਮ, ਏਹ ਦੋ ਅਰਥ ਬੀ ਕਰਦੇ ਹਨ। ਯਥਾ—*'ਬਾਬਰ ਵਾਣੀ ਫਿਰਿ ਗਈ' (੪੧੭)।*

**ਬਾਬਲ**[1] [*ਸੰ: । ਸੰਸਕ੍ਰਿਤ, ਵਪਿਲ: =ਪਿਤਾ, ਵਪ੍ਰ: =ਪਿਤਾ। ਤੁਰਕੀ, ਬਾਬਾ=ਪਿਤਾ। ਪੰਜਾਬੀ, ਬਾਬਲ*] ਪਿਤਾ। ਦੇਖੋ, ਬਾਲੀ'

**ਬਾਬੁਲਾ**[1]**/ਬਾਬੋਲਾ** [*ਸੰਬੰ: । ਦੇਖੋ, 'ਬਾਬਲ'*] ਹੇ ਪਿਤਾ! ਯਥਾ—*'ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ' (੭੯)।*

**ਬਿਬਲ**[2] [*ਸੰ: । ਸੰਸਕ੍ਰਿਤ, ਵਿਵਰ=ਟੋਆ। ਉਜਾੜ। ਪੁ: ਪੰਜਾਬੀ, ਬਿੰਬ=ਹੜ੍ਹ ਦਾ ਪਾਣੀ*]

੧. ਅੰਧੇਰੀ ਵਾਲਾ ਝੱਖੜ।

੨. ਲਹਿਰਾਂ ਸਹਿਤ ਝੱਗ ਵਾਲਾ ਪਾਣੀ। ਯਥਾ—*'ਬਿਬਲੁ ਝਾਗਿ ਸਹਜਿ ਪਰਗਾਸਿਆ' (੧੩੩੧)।*

**ਬਬਾੜੇ** [*ਕ੍ਰਿ: । ਪੁ: ਪੰਜਾਬੀ, ਬਬਾੜਨਾ। ਸੰਸਕ੍ਰਿਤ, ਵਿਵਾਦਿਨ੍=ਝਗੜਨਾ*] ਬਕਣਾ, ਬਕਵਾਸ ਕਰਨਾ। ਯਥਾ—*'ਮੁਖ ਤੇ ਏਵ ਬਬਾੜੇ' (੩੮੦)।*

**ਬੀਭਾ** [*ਸੰਖ: ਵਾ: । ਦੇਖੋ, 'ਬੀਆ'। ਦੇਸ਼ ਭਾਸ਼ਾ*] ਦੂਜਾ। ਯਥਾ—*'ਦਰੁ ਬੀਭਾ ਮੈ ਨੀਮਿ ਕੋ' (੪੧੮),* ਤੇਰੇ ਬਾਝ ਦੂਜਾ ਕੋਈ ਨਹੀਂ ਹੈ। ਦੇਖੋ, 'ਦਰ ਬੀਭਾ'

**ਬਿਭੈ** [*ਸੰ: । ਸੰਸਕ੍ਰਿਤ, ਵਿਭਵ*] ਧਨ, ਜਾਇਦਾਦ, ਮਾਲ, ਵਿਭੂਤੀ। ਯਥਾ—*'ਸੋਭਾ ਰਾਜ ਬਿਭੈ ਬਡਿਆਈ' (੬੯੨)।* ਦੇਖੋ, ਅਗਲਾ ਪਦ।

**ਬਿਭਉ** [*ਸੰ: । ਸੰਸਕ੍ਰਿਤ, ਵਿਭਵ*]

੧. ਵਿਭੂਤੀ, ਰਿਧੀਆਂ ਸਿਧੀਆਂ।

੨. ਧਨ।

੩. ਮੁਕਤੀ।

੪. ਮਨ ਦੀ ਉਤਕ੍ਰਿਸ਼ਤਾ।

**ਬਿਭਾਸ** [*ਸੰ: । ਦੇਸ਼ ਭਾਸ਼ਾ*] ਮਤੰਗ ਮਤ ਵਿਚ ਪੰਚਮ ਦੀ ਰਾਗਣੀ, ਰਾਧਾ ਗੋਬਿੰਦ ਸੰਗੀਤ ਵਿਚ ਹਿੰਡੋਲ ਰਾਗ ਦਾ ਪੁਤ੍ਰ। ਰਾਤ ਦੇ ਚੌਥੇ ਪਹਿਰ ਗਾਈਦਾ ਹੈ। ਦੇਖੋ, 'ਪ੍ਰਭਾਤੀ'

**ਬਿਭੂਖਨ** [*ਸੰ: । ਸੰਸਕ੍ਰਿਤ, ਵਿਭੂਸ਼ਣ*]

੧. ਗਹਿਣੇ।

੨. ਸਜਾਵਟ।

**ਬਿਭੇਦ** [*ਕ੍ਰਿ: । ਸੰਸਕ੍ਰਿਤ, ਭੇਦ*] ਵਿਸ਼ੇਸ਼ ਕਰਕੇ ਨਾਸ਼ ਕਰ। ਯਥਾ—*'ਭੇਦੁ ਬਿਭੇਦੁ ਨ ਜਾਨ ਬੀਅਉ' (੧੪੦੯),* ਭੇਦ ਨੂੰ ਦੂਰ ਕਰ (ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਚਾਰ ਪਾਤਸ਼ਾਹੀਆਂ ਤੋਂ) ਦੂਜਾ ਨਾ ਜਾਣ, ਭਾਵ ਇਕ ਰੂਪ ਜਾਣ।

**ਬੰਮ** [*ਸੰ: । ਸੰਸਕ੍ਰਿਤ, ਬ੍ਰਹਮ। ਡੋਮ ਭਾਸ਼ਾ, ਬੰਮ*] ਬ੍ਰਹਮ। ਯਥਾ—*'ਈਸੁ ਬੰਮੁ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ' (੧੪੦੨)।*

**ਬੇ ਮੁਹਤਾਜ** [*ਗੁ: । ਫ਼ਾਰਸੀ, ਮੁਹਤਾਜ=ਹਾਜਤ ਵਾਲਾ, ਲੋੜਵੰਦ। ਬੇ=ਬਿਨਾ*] ਜੋ ਲੋੜਵੰਦ ਨਾ ਹੋਵੇ, ਜੋ ਮੁਥਾਜ ਨਾ ਹੋਵੇ, ਸੁਤੰਤ੍ਰ, ਬੇ-ਪਰਵਾਹ। ਯਥਾ—*'ਬੇ ਮੁਹਤਾਜ ਨਹੀ ਕਿਛੁ ਕਾਣਿ' (੯੮੭)।*

**ਬੇ ਮੁਹਤਾਜੇ** [*ਗੁ: । ਫ਼ਾਰਸੀ, ਬੇਮੁਹਤਾਜ। ਏ ਪੰਜਾਬੀ ਪ੍ਰਤੇ ਬਹੁ-ਬਚਨ ਦਾ*] ਕਿਸੇ ਦੇ ਮਥਾਜ ਨਾ ਹੋਣ ਵਾਲੇ, ਰੱਜੇ ਪੁੱਜੇ, ਸੁਖੀ। ਯਥਾ—*'ਪ੍ਰਭ ਕਉ ਸਿਮਰਹਿ ਸਿ ਬੇ ਮੁਹਤਾਜੇ' (੨੬੩)।*

**ਬਿਮੋਹਨਹ** [*ਸੰਬੋ: । ਸੰਸਕ੍ਰਿਤ, ਵਿਮੋਹਨ:*] ਮੋਹਤ ਕਰਨ ਵਾਲੇ! ਯਥਾ—*'ਪਸੁ ਪੰਖੀ ਬਿਮੋਹਨਹ' (੧੩੫੮),* ਹੇ ਪਸ਼ੂ ਪੰਛੀਆਂ ਨੂੰ ਭੀ ਮੋਹਤ ਕਰ ਲੈਣ ਵਾਲੇ!

**ਬੇ ਮੁਖਾਈ** [*ਭਾ: ਸੰ: । ਸੰਸਕ੍ਰਿਤ, ਵਿਮੁਖਿਤਾ। ਪੰਜਾਬੀ, ਬੇ ਮੁਖਤਾਈ, ਸੰਖੇਪ—ਬੇ ਮੁਖਾਈ*] ਬੇ ਮੁਖਤਾ, ਮੂੰਹ ਦੂਜੇ ਪਾਸੇ ਫੇਰ ਲੈਣਾ, ਵਿਰੁੱਧ ਹੋ ਜਾਣਾ।

**ਬਿਮੁੰਚਤ** [*ਕ੍ਰਿ: । ਸੰਸਕ੍ਰਿਤ, ਵਿਮੁਚਯ=ਛੁੱਟਣਾ। ਵਿਮੁੱਚ=ਜਾਣਾ*] ਛੁਟਦਾ ਹੈ, ਦੂਰ ਹੁੰਦਾ ਹੈ। ਯਥਾ—*'ਤਵ ਭੈ ਬਿਮੁੰਚਿਤ' (੧੩੫੮),* (ਹੇ ਕਾਮ!) ਤੇਰਾ ਡਰ ਦੂਰ ਹੁੰਦਾ ਹੈ (ਸੰਤਾਂ ਦੇ ਸੰਗ ਕਰਕੇ)।

**ਬਿਮੁਚਤੇ** [*ਕ੍ਰਿ: । ਦੇਖੋ, ਉਪਰਲਾ ਪਦ*] ਛੁਟ ਜਾਂਦੇ ਹਨ, ਦੂਰ ਹੁੰਦੇ ਹਨ। ਯਥਾ—*'ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ' (੭੦੬)।*

**ਬਾਮਣ** [*ਸੰ: । ਸੰਸਕ੍ਰਿਤ, ਬ੍ਰਾਹਮਣ। ਪੰਜਾਬੀ, ਬਾਹਮਣ, ਬਾਮਣ*] ਹਿੰਦੂਆਂ ਦੀ ਚਾਰ ਜਾਤੀਆਂ ਵਿਚੋਂ ਸਭ ਤੋਂ ਸਰੇਸ਼ਟ ਮੰਨੀ ਗਈ ਜਾਤੀ, ਜੋ ਪ੍ਰੋਹਤਾਈ ਦਾ ਕੰਮ ਕਰਦੇ ਹਨ। ਵਿਦਿਆ ਸ਼ਾਸਤ੍ਰਾਂ ਦਾ ਪੜ੍ਹਨਾ ਪੜ੍ਹਾਣਾ, ਯੱਗ ਕਰਨੇ, ਕਰਾਣੇ, ਇਨ੍ਹਾਂ ਦਾ ਪੁਰਾਤਨ ਸਮੇਂ ਕੰਮ ਹੁੰਦਾ ਸੀ। ਹਿੰਦੂ ਰਾਜ ਵਿਚ ਇਨ੍ਹਾਂ ਦਾ ਬੜਾ ਜ਼ੋਰ ਸੀ। ਫਾਂਸੀ ਦੀ ਸਜ਼ਾ ਕਿਸੇ ਭੀ ਜੁਰਮ ਬਦਲੇ ਬ੍ਰਾਹਮਣ ਨੂੰ ਨਹੀਂ ਸੀ ਦਿੱਤੀ ਜਾ ਸਕਦੀ। ਸਮੇਂ ਦੇ ਫੇਰ ਨਾਲ ਇਨ੍ਹਾਂ ਦਾ ਐਸ਼੍ਵਰਜ ਘਟ ਗਿਆ ਤੇ ਰੀਤਾਂ ਰਸਮਾਂ ਅਦਾ ਕਰਵਾਣ ਦਾ ਕੰਮ ਹੀ ਬਹੁਤਾ ਇਨ੍ਹਾਂ ਪਾਸ ਰਹਿ ਗਿਆ। ਬ੍ਰਾਹਮਣ, ਮਿਸਰ। ਯਥਾ—*'ਬਾਮਣੁ ਬਿਰਥਾ ਗਇਓ ਜਨੰਮੁ' (੧੪੨੫)।*

**ਬਾਮਨ** [*ਸੰ: । ਦੇਖੋ, ਉਪਰਲਾ ਪਦ*] ਬ੍ਰਾਹਮਣ। ਯਥਾ—*'ਤੂੰ ਬਾਮ੍ਹਨੁ ਮੈ ਕਾਸੀ ਕ ਜੁਲਹਾ' (੪੮੨)।*

**ਬਿਮਲ** [*ਗੁ: । ਸੰਸਕ੍ਰਿਤ, ਵਿ+ਮਲ=ਮੈਲ ਤੋਂ ਰਹਿਤ*] ਸੁਥਰਾ, ਮੈਲ ਤੋਂ ਰਹਿਤ। ਦੇਖੋ, ਇਸੇ ਪਦ ਦਾ ਅੰਕ ੪ ਤੇ ਦੂਸਰਾ ਅਰਥ।

੨. [*ਸੰ:*] ਉਹ ਅਵਸਥਾ ਜਿਥੇ ਮੈਲ ਨਹੀਂ ਰਹਿੰਦੀ, ਭਾਵ ਸ਼ੁੱਧ, ਪੂਰਨ ਪਦ, ਯਥਾਰਥ।

੩. [*ਸੰ:*] ਉਹ ਜੋ ਦੂਈ ਦੀ ਮੈਲ ਤੋਂ ਰਹਿਤ ਹੈ—ਬ੍ਰਹਮ, ਵਾਹਿਗੁਰੂ ਯਥਾ—*'ਤ੍ਰਿਕੁਟੀ ਛੂਟੀ ਬਿਮਲ ਮਝਾਰਿ' (੨੨੦),* ਜਦ ਹਿਰਦਾ ਸ਼ੁਧ ਹੋਇਆ ਤਦ ਤ੍ਰਿਕੁਟੀ ਛੁਟ ਗਈ। ਭਾਵ ਧਿਆਤਾ ਧਿਆਨ, ਧੇਯ, ਤਿੰਨਾਂ ਦਾ ਛੁਟ ਜਾਣਾ ਜਦ ਹੁੰਦਾ ਹੈ, ਤਦ (ਬਿਮਲ) ਪਰਮਾਤਮਾ ਦੇ ਵਿਚ (ਪ੍ਰਾਪਤ ਹੁੰਦਾ ਹੈ)। ਦੇਖੋ, 'ਬਿਮਲ ਨਦੀ', 'ਬਿਮਲ ਸੁਧ', 'ਝੇਲਾ'

੪. ਨਿਰਮਲ ਜਲ ਦਾ ਛੰਭ, ਛੰਭ, ਤਲਾ[1]। ਯਥਾ—*'ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ' (੯੯੦),* ਤਲਾ ਦੇ

---

੧. ਪੰਜਾਬੀ ਵਿਚ ਬਾਬਲ ਪਦ ਬੜਾ ਲਾਭਮਈ ਹੈ, ਹੁਣ ਇਸ ਦਾ ਵਰਤਾਉ ਗੀਤਾਂ ਵਿਚ ਹੀ ਰਹਿੰਦਾ ਜਾਂਦਾ ਹੈ।

੨. ਮੁਕਾਬਲਾ ਕਰੋ ਅੰਗਰੇਜ਼ੀ ਦਾ (bubble) ਬਬਲ, ਪਾਣੀ ਦਾ ਬੁਲਬੁਲਾ।

੧. ਪੁਰਾਤਨ ਪੰਜਾਬੀ ਵਿਚ ਬਿੰਬ = ਪਾਣੀ,—ਲ—ਪ੍ਰਤੇ। ਜਿਥੇ ਪਾਣੀ ਖੜਾ ਹੋਵੇ ਸੋ ਬਿੰਬਲ, ਬਿਬਲ + ਛੰਭ, ਤਲਾ। ਬਿਬਲ ਦਾ ਰੂਪਾਂਤਰ ਬਿਮਲ।

ਨਿਰਮਲ ਜਲ ਵਿਚ ਵਸਦੇ ਹਨ ਕੌਲ ਫੁੱਲ ਤੇ ਜਾਲਾ। ਅਥਵਾ ਅਨੁਯ ਕਰ ਕੇ ਬਿਮਲ ਨੂੰ ਪਦਮ ਨਾਲ ਲਾਉਂਦੇ ਹਨ ਕਿ ਨਿਰਮਲ ਜਲ ਵਿਚ ਜਾਲਾ ਤੇ ਮੈਲ ਰਹਿਤ ਕਮਲ ਵਸਦੇ ਹਨ।

**ਬਿਮਲ ਨਦੀ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਬਿ=ਬਿਨਾਂ। ਮਲ=ਮੈਲ*]

੧. ਨਿਰਮਲ ਨਦੀ।

੨. [*ਵਿ=ਵਿਸ਼ੇਸ਼ ਕਰ+ਮਲ=ਮੈਲੀ*] ਬਹੁਤ ਮੈਲੀ ਨਦੀ, ਭਾਵ ਬੈਤਰਨੀ। ਇਕ ਮੌਤ ਦੇ ਮਗਰੋਂ ਆਪਣੇ ਮਾੜੇ ਕਰਮਾਂ ਦੇ ਗਿਆਨ ਦੀ ਦੁਖਦਾਈ ਦਸ਼ਾ ਜਿਸ ਨੂੰ ਗੰਦੀ ਨਦੀ ਦੇ ਰੂਪਕ ਵਿਚ ਵਰਣਨ ਕਰਦੇ ਹਨ। ਯਥਾ—*'ਬਿਮਲ ਨਦੀ ਅਗਨਿ ਬਿਖੁ ਝੇਲਾ' (੧੦੨੬)*। ਦੇਖੋ, 'ਝੇਲਾ'

**ਬਿਮਲ ਬੁਧਿ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ*] ਨਿਰਮਲ ਬੁੱਧੀ, ਉਹ ਉੱਚੀ ਬੁੱਧੀ ਜੋ ਮਨ ਜੁੜੇ ਤੇ ਪ੍ਰਕਾਸ਼ਦੀ ਹੈ। ਯਥਾ—*'ਬਿਮਲ ਬੁਧਿ ਸਤਿਗੁਰਿ ਸਮਾਣਉ' (੧੪੦੭)*।

**ਬਰ/ਬਰਿ** [*ਸੰ:। ਸੰਸਕ੍ਰਿਤ, ਵਰ=ਚੁਣਿਆ ਹੋਇਆ। ਸਰੇਸ਼ਟ, ਲਾੜਾ*] ਵਰ, ਸਰੇਸ਼ਟ। ਯਥਾ—*'ਨ੍ਰਿਪਤਿ ਨਾਥੁ ਨਾਨਕ ਬਰਿ' (੧੩੯੬)*।

**ਬਰਾ** [*ਅ:। ਫ਼ਾਰਸੀ, ਬਰਾਇ*] ਵਾਸਤੇ। ਯਥਾ—*'ਸੁੰਨਤਿ ਸੀਲੁ ਬੰਧਾਨਿ ਬਰਾ' (੧੦੮੪)*।

**ਬਰੀ** [*ਗੁ:। ਸੰਸਕ੍ਰਿਤ, ਧਾਤੂ ਬ੍ਰੀ=ਚੁਣਨ ਤੋਂ ਵਰਣ=ਚੁਣਨਾ। ਇਸ ਧਾਤੂ ਤੋਂ ਸੰਸਕ੍ਰਿਤ ਪਦ ਬਣਦਾ ਹੈ ਵਰ=ਲਾੜਾ। ਪੰਜਾਬੀ, ਬਰਨਾ, ਵਰਨਾ=ਵਿਆਹ ਲੈਣਾ*] ਵਿਵਾਹੀ, ਵਿਆਹੀ ਹੋਈ (ਵਹੁਟੀ)। ਯਥਾ—*'ਦੇਹੁਰੀ ਲਉ ਬਰੀ ਨਾਰਿ ਸੰਗ ਭਈ' (੬੫੪)*।

**ਬਾਰ** [*ਸੰ:। ਸੰਸਕ੍ਰਿਤ, ਵਾਰ:*] ੧. ਦੁਆਰਾ, ਬੂਹਾ, ਟਿਕਾਣਾ, ਮਕਾਨ। ਯਥਾ—*'ਫਰੀਦਾ ਬਾਰਿ ਪਰਾਇਐ ਬੈਸਣਾ' (੧੩੮੦)*, ਪਰਾਏ ਬੂਹੇ ਬੈਠਣਾ।

੨. [*ਸੰਸਕ੍ਰਿਤ, ਸਮਾਂ*] ਵਕਤ, ਵੇਲਾ। ਯਥਾ—*'ਬਾਰ ਅੰਤ ਕੀ ਹੋਇ ਸਹਾਇ' (੧੧੮੭)*, (ਜੋ) ਅੰਤ ਵੇਲੇ ਸਹਾਈ ਹੁੰਦਾ ਹੈ।

੩. [*ਸੰਸਕ੍ਰਿਤ, ਵਾਰ=ਮੌਕਿਆ*] ਮੌਕਿਆ, ਵਾਰੀ। ਯਥਾ—*'ਇਹੀ ਤੇਰੀ ਅਉਸਰੁ ਇਹ ਤੇਰੀ ਬਾਰ' (੧੧੫੯)*।

੪. [*ਦੇਖੋ, 'ਅੰਕ ੩.'*] ਦੇਰੀ, ਚਿਰ। ਯਥਾ—*'ਚਾਰਿ ਪਦਾਰਥ ਦੇਤ ਨ ਬਾਰ' (੮੫੬)*।

੫. [*ਸੰਸਕ੍ਰਿਤ, ਵਾਰਣ=ਰਖਿਆ ਕਰਨੀ*][1] ਬਲਿਹਾਰ, ਕੁਰਬਾਨ, ਸਦਕੇ, ਵਾਰੀ ਜਾਣਾ ਦਾ ਦੂਜਾ ਰੂਪ ਹੈ, ਬਾਰ ਜਾਣਾ। ਯਥਾ—*'ਬਾਰਿ ਜਾਉ ਲਖ ਬੇਰੀਆ' (੧੩੫)*।

੬. [*ਸੰਸ: ਬਾਲ ਦਾ ਦੂਸਰਾ ਰੂਪ ਬਾਰ*] ਬਾਲਕ। ਯਥਾ—*'ਬਾਰ ਬਿਵਸਥਾ ਤੁਝਹਿ ਪਿਆਰੈ' (੨੬੬)*। ਦੇਖੋ, 'ਬਾਰੋ'

੭. [*ਸੰਸਕ੍ਰਿਤ, ਵਾਰ=ਸਮਾਂ, ਵਾਰੀ*] ਪੁਨਾ ਪੁਨਾ। ਘੜੀ ਮੁੜੀ। ਯਥਾ—*'ਬਾਰ ਬਾਰ ਹਰਿ ਕੇ ਗੁਨ ਗਾਵਉ' (੩੪੪)*, ਤਥਾ—*'ਕਹਉ ਕਹਾ ਬਾਰ ਬਾਰ' (੧੩੫੨)*।

੮. [*ਸੰਸਕ੍ਰਿਤ*] ਜਲ।

੯. [*ਸੰ:। ਪੰਜਾਬੀ*] ਉਜਾੜ[1], ਬੀਆਬਾਨ। ਯਥਾ—*'ਬਾਰਿ ਵਿਡਾਨੜੈ' (੫੨੦)*, ਤਥਾ—*'ਬਨ ਫੂਲੇ ਮੰਝ ਬਾਰਿ' (੧੧੦੮)*। ਦੇਖੋ, 'ਬਾਰੇ'

**ਬਾਰੂ** [*ਸੰ:। ਸੰਸਕ੍ਰਿਤ, ਬਾਲੁਕ:। ਹਿੰਦੀ, ਬਾਲੂ, ਬਾਰੂ*] ਰੇਤ। ਯਥਾ—*'ਬਾਰੂ ਭੀਤਿ ਬਨਾਈ ਰਚਿ ਪਚਿ' (੬੩੩)*, ਜਤਨ ਨਾਲ ਰੇਤ ਦੀ ਕੰਧ ਬਣਾਈ (ਪਰ ਨਹੀਂ ਰਹਿੰਦੀ)।

**ਬਾਰੇ** [*ਸੰ:। ਸੰਸਕ੍ਰਿਤ, ਬਾਲ। ਹਿੰਦੀ, ਬਾਰ, ਬਾਲਕ। ਪੰਜਾਬੀ, ਬਾਲ*] ੧. ਬਾਲਕ ਨੂੰ। ਯਥਾ—*'ਬਾਰੇ ਬੂਢੇ ਤਰੁਨੇ ਭਈਆ' (੮੫੫)*

੨. [*ਸੰ:। ਦੇਖੋ, 'ਬਾਰ ਅੰਕ ੯.'*] ਜੰਗਲ ਵਿਚ। ਯਥਾ—*'ਟੀਡੁ ਲਵੈ ਮੰਝਿ ਬਾਰੇ' (੧੧੦੮)*, ਬਾਰ ਵਿਚ ਟੀਂਡੇ (ਬਿੰਡੇ) ਬੋਲਦੇ ਹਨ।

**ਬਾਰੋ** [*ਸੰ:। ਦੇਖੋ, 'ਬਾਰ ੬.'*] ਬਾਲਕ। ਯਥਾ—*'ਦੂਧ ਬਿਨਾ ਰਹਨੁ ਕਤ ਬਾਰੋ' (੮੨੯)*।

**ਬਿਰਾ** [*ਸੰ:। ਸੰਸਕ੍ਰਿਤ, ਵਰਣਨ=ਬਿਆਨ ਕਰਨਾ। ਪੰਜਾਬੀ, ਬਿਰਕਨਾ=ਬੋਲਣਾ। ਦੇਸ਼ ਭਾਸ਼ਾ, ਬਿਰਾ=ਬਾਣੀ*] ਬਾਣੀ। ਯਥਾ—*'ਪਹਿਲ ਪੁਰਸਾ ਬਿਰਾ' (੬੯੩)*, ਪਹਿਲੇ {ਪੁਰਸ਼} ਪਰਮਾਤਮਾ ਤੋਂ ਬਾਣੀ ਹੋਈ। ਕਈ ਗਿਆਨੀ ਬਿਰਾ ਦਾ ਅਰਥ ਵਿਰਾਗ ਭੀ ਕਰਦੇ ਹਨ।

**ਬੀਰ** [*ਸੰ:। ਸੰਸਕ੍ਰਿਤ, ਵੀਰ। ਪੰਜਾਬੀ, ਵੀਰ। ਹਿੰਦੀ, ਬੀਰ*]

੧. ਭਰਾ[2], ਸਕਾ ਭਰਾ। ਯਥਾ—*'ਬੀਰ ਭਏ ਬੈਰਾਇ' (੯੩੫)*।

੨. ਸੰਬੋਧਨ ਹੈ, ਜੀਕੂੰ ਹੇ ਭਾਈ ਕਹੀਦਾ ਹੈ, ਉਕਰ 'ਬੀਰ ਤੇ ਬੀਰਾ' ਕਹਿ ਕੇ ਸੰਬੋਧਨ ਕਰੀਦਾ ਹੈ। ਤਥਾ—*'ਮੋਹੁ ਅਰੁ ਭਰਮੁ ਤਜਹੁ*

---

੧. ਕਿਸੇ ਦੇ ਦੁਖ ਕਸ਼ਟ ਵੇਲੇ ਕੋਈ ਸ਼ੈ ਉਸ ਦੇ ਸਿਰ ਤੋਂ ਘੁਮਾ ਕੇ ਦੇਣੀ, ਇਸ ਖ਼ਿਆਲ ਨਾਲ ਕਿ ਐਉਂ ਇਸ ਦੀ ਰਖਿਆ ਹੋ ਜਾਏਗੀ, ਇਸ ਨੂੰ ਪੰਜਾਬੀ ਵਿਚ ਵਾਰਨਾ ਕਹਿੰਦੇ ਹਨ।

੧. ਪੰਜਾਬ ਵਿਚ ਉਜਾੜ ਥਾਵਾਂ ਨੂੰ ਜਿਥੇ ਵਣ, ਕਰੀਰ ਆਦਿ ਹੁੰਦੇ ਸਨ, ਬਾਰਾਂ ਕਹਿੰਦੇ ਸਨ। ਜਿਹਾ ਕੁ—ਸਾਂਦਲ ਬਾਰ, ਗੰਜੀ ਬਾਰ। ਹੁਣ ਇਹ ਬਾਰਾਂ, ਨਹਿਰਾਂ ਨਾਲ ਆਬਾਦ ਹੋ ਗਈਆਂ ਤੇ ਹੋ ਰਹੀਆਂ ਹਨ। (ਅੱਜ ਆਬਾਦ ਹੋ ਚੁੱਕੀਆਂ ਹਨ।)

੨. ਸੰਸਕ੍ਰਿਤ ਪਦ ਹੈ—ਵੀਰ—ਜਿਸਦੇ ਅਰਥ ਹਨ, ਬਹਾਦਰ। ਇਸ ਤੋਂ ਛੁਟ ਪੁੱਤ੍ਰ ਤੇ ਪਤੀ ਨੂੰ ਬੀ ਕਹਿੰਦੇ ਹਨ, ਹੋਰ ਬੀ ਇਸ ਦੇ ਕਈ ਅਰਥ ਹਨ। ਪੰਜਾਬੀ ਵਿਚ ਵੀਰ, ਭਰਾ ਨੂੰ ਕਹਿੰਦੇ ਹਨ, ਅਰ ਇਸ ਪਦ ਦੇ ਭਾਵ ਵਿਚ ਭੈਣਾਂ ਵਲੋਂ ਡਾਢੇ ਮਿੱਠੇ ਪਿਆਰ ਦੀ ਅੰਸ ਹੈ। ਭਰਾ ਪਦ ਵਿਚ ਉਹ ਕੋਮਲਤਾ ਨਹੀਂ ਜੋ ਵੀਰ ਪਦ ਵਿਚ ਹੈ। ਇਸ ਦਾ ਕਾਰਣ ਇਹ ਹੈ ਕਿ ਪੰਜਾਬ ਨੂੰ ਹਮੇਸ਼ਾ ਪਛਮੋਤਰੀ ਹਮਲਾਆਵਰਾਂ ਨਾਲ ਟਾਕਰੇ ਕਰਨੇ ਪਏ ਹਨ ਤੇ ਇਸ ਧਰਤੀ ਦੇ ਬਹਾਦਰ ਅੱਗੇ ਹੋ ਕੇ ਜੂਝਦੇ ਰਹੇ ਹਨ। ਜਦੋਂ ਸੂਰਮੇ ਨਿੱਤਰਦੇ ਸਨ ਤਦ ਭੈਣਾਂ ਇਕ ਖ਼ਾਸ ਰਸਮ ਕਰ ਕੇ ਭਰਾਵਾਂ ਨੂੰ ਜੰਗ ਤੇ ਟੋਰਦੀਆਂ ਤੇ ਵਾਪਸ ਆਏ ਨੂੰ ਖ਼ਾਸ ਰਸਮ ਨਾਲ ਜੀ ਆਇਆਂ ਨੂੰ ਕਹਿੰਦੀਆਂ ਸਨ। ਖ਼ਿਆਲ ਇਹ ਸੀ ਕਿ ਕੰਨਿਆਂ ਦੀ ਅਸੀਸ ਭਰਾ ਦੇ ਨਾਲ ਜਾਵੇ, ਜੁਧ ਵਿਚ ਸਹਾਈ ਹੋਵੇ ਤੇ ਜਿੱਤ ਕੇ ਘਰ ਆਏ ਦਾ ਆਦਰ ਹੋਵੇ। ਸੂਰਮੇ ਜੋ ਐਉਂ ਟੁਰਦੇ ਸਨ, ਸੋ ਇਹ ਸਮਝਦੇ ਸਨ ਕਿ ਸਾਡੀਆਂ ਭੈਣਾਂ, ਮਾਵਾਂ ਦੀ ਇੱਜ਼ਤ ਸਾਡੀ ਫ਼ਤਹ ਵਿਚ ਹੈ। ਇਸ ਕਰਕੇ ਦੁਵੱਲੀ ਇਕ ਅਸਚਰਜ ਭਾਵ ਉਤਪਤ ਹੁੰਦੇ ਸਨ। ਇਹਨਾਂ ਸੂਰਮੇ ਭਰਾਵਾਂ ਨੂੰ ਭੈਣਾਂ ਵੀਰ ਕਹਿੰਦੀਆਂ ਸਨ। ਐਉਂ ਸਹਿਜੇ ਸਹਿਜੇ ਵੀਰ ਦਾ ਅਰਥ ਭਰਾ ਹੋ ਗਿਆ, ਪਰ ਉਹ ਭਾਵਾਂ ਦੀ ਕੋਮਲਤਾ ਤੇ ਪਿਆਰ ਦੀ ਬਹੁਲਤਾ ਜੋ ਉਸ ਵੇਲੇ 'ਬੀਰ' ਨੂੰ ਮੈਦਾਨੇ ਜੰਗ ਟੋਰਨ ਵੇਲੇ ਹੁੰਦੀ ਸੀ, ਵੀਰ ਪਦ ਵਿਚ ਐਸੀ ਹੈ ਕਿ ਹੁਣ ਤਕ ਕਾਇਮ ਹੈ, ਅਰ ਇਸ ਦੇ ਤੁੱਲ ਕੋਈ ਹੋਰ ਕੋਮਲਤਾ ਤੇ ਪਿਆਰ ਅਰਥ ਵਾਲਾ ਪਦ ਲੱਭਣਾ ਕਠਨ ਹੈ।

*ਤੁਮ੍ ਬੀਰ' (੩੫੬)*, ਤਥਾ—*'ਇਨ ਬਿਧਿ ਪਾਸਾ ਢਾਲਹੁ ਬੀਰ'।* *(੧੧੮੫)*

੩. ਮਰ ਗਏ ਦੀ ਰੂਹ। ਦੇਖੋ, 'ਬੀਰ ਮਸਾਨ'

**ਬੀਰਾ** [*ਸੰਬੋ:। ਦੇਖੋ, 'ਬੀਰ'*] ਹੇ ਭਰਾ, ਹੇ ਭਾਈ! ਯਥਾ—*'ਬੀਰਾ ਬੀਰਾ ਕਰਿ ਰਹੀ' (੯੩੫)*, ਤਥਾ—*'ਬੀਰਾ ਆਪਨ ਬੁਰਾ ਮਿਟਾਵੈ' (੨੫੮)*।

**ਬੀਰੇ** [*ਸੰ:। ਸੰਸਕ੍ਰਿਤ, ਵੀਟਿਕਾ। ਹਿੰਦੀ, ਬੀਰਾ। ਪੰਜਾਬੀ, ਬੀੜਾ*] ਬੀੜੇ, ਪਾਨ ਦੀਆਂ ਗਲੋਰੀਆਂ, ਪਾਨਾਂ ਦੇ ਬੀੜੇ। ਯਥਾ—*'ਲਾਗੇ ਬੀਰੇ ਖਾਨ' (੧੧੨੪)*। ਦੇਖੋ, 'ਬੀਰੇ ਖਾਨ'

**ਬੁਰਾ** [*ਗੁ:। ਪੰਜਾਬੀ*] ਭੈੜਾ, ਮੰਦਾ। ਯਥਾ—*'ਪਾਪੁ ਬੁਰਾ ਪਾਪੀ ਕਉ ਪਿਆਰਾ' (੯੩੫)*, ਤਥਾ—*'ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ' (੧੧੭੧)*।

**ਬੂਰ** [*ਸੰ:। ਪੰਜਾਬੀ*] ਜਲ ਦਾ ਬੂਰ, ਜਾਲਾ। ਯਥਾ—*'ਜਿਉ ਪਾਣੀ ਬੂਰੁ' (੯੬੭)*।

**ਬੇਰ** [*ਸੰ:। ਸੰਸਕ੍ਰਿਤ, ਬਦਰੀ। ਪ੍ਰਾਕ੍ਰਿਤ, ਬੇਰੀ। ਪੰਜਾਬੀ, ਬੇਰੀ, ਬੇਰ*] ਬੇਰੀ (ਦਾ ਬ੍ਰਿਛ) ਪ੍ਰਸਿੱਧ। ਇਕ ਕੰਡੇਦਾਰ ਬ੍ਰਿਛ ਜਿਸ ਨੂੰ ਨਿੱਕੇ ਨਿੱਕੇ ਫਲ ਪੈਂਦੇ ਹਨ। ਯਥਾ—*'ਕੇਲੇ ਨਿਕਟਿ ਜੁ ਬੇਰਿ' (੧੩੬੯)*।

**ਬੇਰਾ** [*ਸੰ:। ਸੰਸਕ੍ਰਿਤ, ਵੇਲਾ=ਸਮਾਂ। ਪੰਜਾਬੀ, ਵੇਲਾ। ਹਿੰਦੀ, ਬੇਰਾ*] ਸਮਾਂ, ਵਕਤ, ਵੇਲਾ। ਯਥਾ—*'ਓਹ ਬੇਰਾ ਨਹ ਬੂਝੀਐ' (੨੫੪)*।

**ਬੇਰੀ** [*ਸੰ:। ਸੰਸਕ੍ਰਿਤ, ਵਲਯ=ਬਾਂਹ ਦੀ ਚੂੜੀ ਯਾ ਵੰਙ। ਪੰਜਾਬੀ, ਬੇੜੀ। ਹਿੰਦੀ, ਬੇੜੀ, ਬੇਰੀ*] ਪੈਰਾਂ ਨੂੰ ਕੜ ਲੈਣ ਵਾਲੀ ਸ਼ੈ ਜੋ ਟੁਰਨਾ ਫਿਰਨਾ ਔਖਾ ਕਰ ਦੇਵੇ, ਜੋ ਕੈਦੀਆਂ ਨੂੰ ਪਾਈ ਜਾਂਦੀ ਹੈ। ਹੱਥ ਵਾਲੀ ਨੂੰ ਹਥਕੜੀ ਯਾ ਹੜੀ ਕਹਿੰਦੇ ਹਨ ਤੇ ਪੈਰਾਂ ਵਾਲੀ ਨੂੰ ਬੇੜੀ। ਦੇਖੋ, 'ਨਾਰੀ'

**ਬੈਰੀ** [*ਸੰ:। ਸੰਸਕ੍ਰਿਤ, ਵੈਰੀ। ਦੁਆਬਾ ਪੰਜਾਬੀ, ਬੈਰੀ*] ਵਿਰੋਧੀ, ਦੁਸ਼ਮਨ, ਸ਼ੱਤ੍ਰੂ, ਵੈਰੀ। ਯਥਾ—*'ਬੈਰੀ ਉਲਟਿ ਭਏ ਹੈ ਮੀਤਾ'।* *(੩੨੬)*

**ਬੋਰਿ** [*ਕ੍ਰਿ:। ਪੰਜਾਬੀ, ਡੋਬਣਾ। ਲ: ਪੰਜਾਬੀ, ਬੋੜਨਾ। ੜ ਦੀ ਥਾਂ ਰ (ਸੂਰਣਤਾ ਕਰ ਕੇ) ਬਦਲ ਕੇ ਬੋਰਨਾ*] ਡੋਬ। ਯਥਾ—*'ਨੀਰੁ ਨ ਸਾਕਸਿ ਬੋਰਿ' (੧੩੮੯)*।

**ਬੋਰੀ** [*ਕ੍ਰਿ:। ਦੇਖੋ, 'ਬੋਰਿ'*] ਡੋਬੀ। ਯਥਾ—*'ਪਾਹਨ ਬੋਰੀ ਪਿਰਥਮੀ'।* *(੧੩੭੧)*

**ਬਰੀਆ** [*ਸੰ:। ਬਾਰ ਤੋਂ ਬਰੀਆ। ਦੇਖੋ, 'ਬਾਰ ਬਾਰ ੨. ਤੇ ੭.'*] ਵਾਰੀ, ਵੇਲਾ। ਯਥਾ—*'ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ' (੧੨)*।

**ਬੁਰਿਆਈ** [*ਸੰ:। 'ਬੁਰਾ' ਪਦ ਦੀ ਭਾਵਵਾਚੀ ਸੰਗਯਾ*] ਬਦੀ, ਮਾੜਾਪਨ, ਪਾਪ ਰੂਪੀ ਕੰਮ। ਯਥਾ—*'ਬੁਰਿਆਈ ਹੋਇ ਸੇਰੁ' (੫੧੮)*।

**ਬੁਰਿਆਈਆ** [*ਸੰ:। ਦੇਖੋ, ਉਪਰਲਾ ਪਦ। ਬੁਰਿਆਈ ਦਾ ਬਹੁ-ਬਚਨ*] ਮੰਦੇ ਕਰਮ, ਬਦੀਆਂ। ਯਥਾ—*'ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ' (੮)*।

**ਬੁਰੀਆਹ** [*ਗੁ:। ਦੇਖੋ, 'ਬੁਰਾ'*] ਭੈੜੀਆਂ, ਮੰਦੀਆਂ। ਯਥਾ—*'ਆਚਾਰੀ ਬੁਰੀਆਹ' (੮੫)*।

**ਬੁਰਿਆਰ/ਬੁਰਿਆਰੀ** [*ਗੁ:। ਦੇਖੋ, 'ਬੁਰਾ'। ਬੁਰੇ ਕੰਮ ਕਰਨ ਵਾਲਾ—ਬੁਰਿਆਰ, ਬੁਰਿਆਰੀ*] ਮੰਦ ਕਰਮੀ—ਮਾੜੇ, ਬੁਰੇ, ਬਦ। ਯਥਾ—*'ਕਰਹਿ ਚੋਰੀ ਬੁਰਿਆਰੀ' (੧੫੫)*।

**ਬੁਰਾਈ** [*ਸੰ:। ਬੁਰਿਆਈ ਦਾ ਸੰਖੇਪ। ਦੇਖੋ, 'ਬੁਰਿਆਈ'*] ਭੈੜਪਨ, ਬੁਰਾਪਨ।

**ਬੈਰਾਇ** [*ਸੰ:। ਸੰਸਕ੍ਰਿਤ, ਵੈਰਿਨ੍। ਪੁ: ਪੰਜਾਬੀ, ਵੈਰਾਯ*]

੧. ਵੈਰੀ, ਵਿਰੋਧੀ।

੨. [*ਵੈਰਾਗੀ ਦਾ ਸੰਖੇਪ ਵੈਰਾਇ, ਬੈਰਾਇ*] ਵਿਰਾਗ ਵਾਲੇ, ਵਿਰਾਗੀ। ਯਥਾ—*'ਬੀਰ ਭਏ ਬੈਰਾਇ' (੯੩੫)*।

**ਬੈਰਾਈ/ਬੈਰਾਈਆ** [*ਗੁ:। ਦੇਖੋ, 'ਬੈਰਾਇ'*] ੧. ਵੈਰੀ। ਯਥਾ—*'ਨਾ ਹਮ ਕਿਸ ਕੇ ਬੈਰਾਈ' (੬੭੧)*, ਤਥਾ—*'ਜੀਤੇ ਪੰਚ ਬੈਰਾਈਆ' (੧੪੨੫)*। ੨. ਬੈਰਾਈ ਦਾ ਅਰਥ—ਦੂਸਰੇ ਦੀ—ਬੀ ਕਰਦੇ ਹਨ। ਯਥਾ—*'ਜੋ ਬੈਰਾਈ ਤਾ ਸਿਉ ਪ੍ਰੀਤਿ' (੨੬੭)*।

**ਬਰਸ** [*ਸੰ:। ਸੰਸਕ੍ਰਿਤ, ਵਰ੍ਸ਼। ਪੁ: ਪੰਜਾਬੀ, ਬਰਖ। ਹਿੰਦੀ, ਬਰਸ। ਪੰਜਾਬੀ, ਵਰਹਾ*] ੧. ਸਾਲ, ਵਰ੍ਹੇ। ਯਥਾ—*'ਬਾਰਹ ਬਰਸ ਬਾਲਪਨ ਬੀਤੇ' (੪੭੯)*।

੨. [*ਕ੍ਰਿ:। ਸੰਸਕ੍ਰਿਤ, ਵਰ੍ਸ਼ਣ। ਹਿੰਦੀ, ਬਰਸਨਾ। ਪੰਜਾਬੀ, ਵਰਸਣਾ, ਵੱਸਣਾ*] ਵੱਸ, ਬਰਖਾ ਕਰ। ਯਥਾ—*'ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ' (੧੨੮੮)*, ਤਥਾ—*'ਬਰਸੁ ਘਨਾ ਮੇਰਾ ਮਨੁ ਭੀਨਾ' (੧੨੫੪)*।

**ਬਰਸੈ** [*ਕ੍ਰਿ:। ਦੇਖੋ, 'ਬਰਸ ੨.'*] ਵਰਖਾ ਕਰੇ, ਵੱਸੇ। ਯਥਾ—*'ਬਰਸੈ ਮੇਘੁ ਸਖੀ ਘਰਿ ਪਾਹੁਨ ਆਏ' (੧੨੬੬)*, ਭਾਵ ਗੁਰੂ ਰੂਪੀ ਬੱਦਲ ਜਦ ਉਪਦੇਸ਼ ਦੀ ਵਰਖਾ ਕਰਨ।

**ਬਾਰਹ** ਦੇਖੋ, 'ਬਾਰਹ ਬਾਟ', 'ਬਾਰਹਮਹਿ', 'ਬਾਰਹਮਾਹ'

**ਬਾਰਹਾ** [*ਗੁ:। ਬਾਰਹਾ=ਬਾਰਾਂ। ੧੨। ੧. ਸੰਸਕ੍ਰਿਤ ਵਿਚ ਦ੍ਵਾਦਸ਼ ਤੇ ਦ੍ਵਾਦਸ਼ਾਂਤਮਨ ਸੂਰਜ ਦੇ ਨਾਮ ਹਨ। ਵਰਣ ਸੰਸਕ੍ਰਿਤ ਵਿਚ ਰੰਗ ਨੂੰ ਕਹਿੰਦੇ ਹਨ[1]। ਸੋ ਦ੍ਵਾਦਸ਼ ਦੀ ਪੰਜਾਬੀ ਹੈ ਬਾਰਾਂ ਤੇ ਵਰਣ ਦਾ ਬਦਲ ਕੇ ਹੋ ਗਿਆ ਵੰਨ ਤੇ ਵੰਨੀ। ਸੋ ਬਾਰਾਂ ਵੰਨੀ ਦੇ ਸੋਨੇ ਤੋਂ ਮੁਰਾਦ ਹੈ, ਸੂਰਜ ਵਰਗੀ ਦਮਕ ਹੋਵੇ ਜਿਸ ਦੀ, ਉਹ ਸੋਨਾ ਭਾਵ ਸ਼ੁੱਧ ਸੋਨਾ।*

*੨. ਜਿਸ ਸੋਨੇ ਨੂੰ ਸਾਫ਼ ਕਰਦਿਆਂ ੧੨ ਅੱਗਾਂ ਦਿੱਤੀਆਂ ਜਾਣ ਉਹ ਮੂਲੋਂ ਸੁਧ ਹੋ ਜਾਂਦਾ ਹੈ, ਵੰਨਿ: ਨਾਮ ਸੰਸਕ੍ਰਿਤ ਵਿਚ ਅੱਗ ਦਾ ਹੈ, ਬਾਰਾਂਵੰਨੀ = ਬਾਰਾਂ ਅੱਗਾਂ ਦਾ ਸੋਨਾ।*

*੩. ਇਕ ਸੰਕੇਤ ਹੁੰਦਾ ਹੈ ਕਿ ਬਾਰਾਂ ਵੰਨੀ ਦਾ ਸੋਨਾ ਸੁਧ, ਜੇ ੧੦ ਵੰਨੀ ਦਾ ਹੋਵੇ ਤਾਂ ਦੋ ਹਿੱਸੇ ਰਲੇ ਵਾਲਾ, ਜੇ ਅੱਠ ਵੰਨੀ ਦਾ ਤਾਂ ਚਾਰ ਹਿੱਸੇ ਰਲੇ ਵਾਲਾ। ਜਿਕੂੰ ਯੂਰਪ ਵਿਚ ਚੱਵੀ ਕੈਰਟ ਦਾ ਸੋਨਾ ਸੁਧ ਸੋਨਾ ਹੈ, ੨੨ ਕੈਰਟ ਵਿਚ ਦੋ ਹਿੱਸੇ।*

*੪. ਤੋਲੇ ਦੇ ਬਾਰਾਂ ਹਿੱਸੇ ਕਰਦੇ ਹਨ ਤੋਲ ਵਾਸਤੇ, ਹਰ ਹਿੱਸਾ ਮਾਸਾ ਕਹਾਉਂਦਾ ਹੈ, ਨਿਰੋਲਤਾ ਵਾਸਤੇ ਹਰ ਹਿੱਸਾ ਵੰਨੀ। ੧੨ ਵੰਨੀਆਂ ਦਾ ਸੋਨਾ ਉਹ ਹੈ ਜਿਸ ਵਿਚ ੧੨ ਹੀ ਮਾਸੇ ਸੋਨਾ ਹੈ ਉਹ ਸ਼ੁੱਧ ਸੋਨਾ ਹੈ, ਤੇ ਘੱਟ ਵੰਨੀਆਂ ਵਿਚ ਓਨਾ ਰਲਾ ਫ਼ੀ ਤੋਲਾ*]

੧. ਸ਼ੁਧ, ਨਿਰੋਲ। ਯਥਾ—*'ਬਾਹਰਿ ਕੰਚਨੁ ਬਾਰਹਾ ਭੀਤਰਿ ਭ[ਰੀ] ਭੰਗਾਰ' (੧੩੭੨)*।

---

[1] ਸੰਸਕ੍ਰਿਤ ਵਿਚ ਵਰਣ ਦਾ ਇਕ ਅਰਥ ਇਹ ਬੀ ਹੈ—ਸੋਨੇ ਦੀ ਕਸਵੱਟੀ ਉਤੇ ਕਸ, ਜਿਸ ਤੋਂ ਸੋਨੇ ਦੀ ਨਿਰੋਲਤਾ ਪਰਖੀ ਜਾਂਦੀ ਹੈ।

੨. ਬਾਰਾਂ ਵੇਰੀ। ਯਥਾ—*'ਬਾਰਹਾ ਕੰਚਨੁ ਸੁਧੁ ਕਰਾਇਆ॥ ਨਦਰਿ ਸਰਾਫ ਵੰਨੀਸ ਚੜਾਇਆ॥ ਪਰਖਿ ਖਜਾਨੈ ਪਾਇਆ ਸਰਾਫੀ ਫਿਰਿ ਨਾਹੀ ਤਾਈਜਾ ਹੇ' (੧੦੭੪)*, ਬਾਰਾਂ ਵੇਰੀ (ਅੱਗ ਦੇ ਕੇ) ਸੋਨਾ ਸ਼ੁੱਧ ਕਰਾਇਆ (ਫਿਰ ਉਹ) ਸਰਾਫ ਦੀ ਨਦਰ (ਪਛਾਣ) ਵਿਚ (ਐਉਂ) ਪਰਖ ਕੇ ਸਰਾਫਾਂ ਨੇ ਖ਼ਜ਼ਾਨੇ ਪਾਇਆ, ਫੇਰ ਉਹ ਕਦੇ ਤਾਇਆ ਨਹੀਂ ਜਾਂਦਾ।

*ਸੂਚਨਾ*—ਇਸ ਤੁਕ ਦੇ ਪਦ *'ਫਿਰਿ ਨਾਹੀ ਤਾਈਜਾ ਹੇ' (੧੦੭੪)*, ਤੋਂ ਪ੍ਰਗਟ ਹੁੰਦਾ ਹੈ ਕਿ ਬਾਰਹਾ ਤੋਂ ਮੁਰਾਦ ਬਾਰਾਂ ਵੇਰ ਅੱਗ ਦੇਣ ਦੀ ਹੈ ਤੇ ਬਾਰਾਂ ਵੰਨੀ ਦਾ ਅਰਥ ਬਾਰਾਂ ਅੱਗਾਂ ਹੀ ਹੈ।

**ਬਰਹਾ** [*ਸੰ: । ਸੰਸਕ੍ਰਿਤ, ਵਿਰਹ। ਵਿ+ਰਹ=ਤਿਆਗਨਾ*] ਵਿਛੋੜਾ, ਪ੍ਰੇਮੀਆਂ ਦਾ ਵਿਛੋੜਾ, ਵਿਛੋੜੇ ਦੀ ਪੀੜ। ਯਥਾ—*'ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ (੧੩੭੯)।*

**ਬਰਹਿ** [*ਸੰਸਕ੍ਰਿਤ, ਵਿਰਹ। ਵਿ+ਰਹ=ਤਿਆਗਨਾ*]

੧. ਵਿਛੋੜਾ। ਯਥਾ—*'ਬਹਿਣ ਬਿਰਹਿ ਜਲਿ ਜਾਇ' (੯੩੫)।*

੨. ਪ੍ਰੇਮ[1]। ਦੇਖੋ, 'ਬਿਰਹ ਬਿਰਾਤਾ'

**ਬਿਰਹੀ** [*ਸੰ: । ਸੰਸਕ੍ਰਿਤ, ਵਿਰਹਿਨ੍। ਦੇਖੋ, 'ਵਿਰਹਾ ੨.'*]

੧. ਪ੍ਰੇਮੀ। ਯਥਾ—*'ਸਤਿਗੁਰੁ ਬਿਰਹੀ ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ' (੭੫੮)।*

੨. ਵਿਛੜਿਆਂ ਹੋਇਆਂ ਨੂੰ। ਯਥਾ—*'ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ' (੧੭੫)*, ਵਿਛੜੇ ਹੋਏ ਨੂੰ ਨਾਮ ਮਿਲੇ ਤਦ ਜੀਵਾਂ। ਦੇਖੋ, 'ਬਿਰਹੀ ਚਾਰਣੋ'

**ਬਿਰਹੁ** [*ਸੰ: । ਦੇਖੋ, 'ਬਿਰਹਾ'*] ਕਈ ਵੇਰ ਬਿਰਹੁ ਤੋਂ ਭਾਵ ਪ੍ਰੇਮ ਹੁੰਦਾ ਹੈ। ਯਥਾ—*'ਮੈ ਮਨਿ ਤਨਿ ਬਿਰਹੁ ਅਤਿ ਅਗਲਾ' (੩੯)*, ਤਥਾ—*'ਲਾਇ ਬਿਰਹੁ ਭਗਵੰਤ ਸੰਗੇ' (੮੪੮)।*

**ਬ੍ਰਿਹਸਪਤਿ** [*ਸੰ: । ਸੰਸਕ੍ਰਿਤ, ਵ੍ਰਿਹਸਪਤਿ=ਇਕ ਗ੍ਰਹਿ ਦਾ ਨਾਮ। ਇਸ ਦੇ ਨਾਮ ਦਾ ਵਾਰ ਜੋ ਬੁਧ ਤੋਂ ਮਗਰੋਂ ਤੇ ਸ਼ੁਕਰ ਤੋਂ ਪਹਿਲੇ ਹੁੰਦਾ ਹੈ*] ਵੀਰਵਾਰ। ਯਥਾ—*'ਬ੍ਰਿਹਸਪਤਿ ਬਿਖਿਆ ਦੇਇ ਬਹਾਇ' (੩੪੪)*, ਵੀਰਵਾਰ ਦ੍ਵਾਰੇ (ਉਪਦੇਸ਼ ਦੇਂਦੇ ਹਨ) ਕਿ ਬਿਖਿਆ ਨੂੰ ਦੂਰ ਕਰੇ।

**ਬਿਰਹੀ ਚਾਰਣੋ** [*ਖ: ਤ: ਪ੍ਰ: ਸ: । ਸੰਸਕ੍ਰਿਤ, ਵਿਰਹਿਨ੍। ਚਰਣ:*] ੧. ਚਰਨਾਂ ਦਾ ਪ੍ਰੇਮੀ। ਯਥਾ—*'ਓਹੁ ਸਭਨਾ ਕੀ ਰੇਣ ਬਿਰਹੀ ਚਾਰਣੋ' (੯੬੩)*। ੨. ਚਰਨਾਂ ਤੋਂ ਵਿਛੜਿਆ।

**ਬਰਾਹ ਤਨ** [*ਸੰ: । ਸੰਸਕ੍ਰਿਤ, ਵਰਾਹ=ਸੂਰ, ਤਨ=ਸਰੀਰ*] ਬਰਾਹ ਸਰੀਰ ਵਾਲੇ, ਸੂਰ ਸਮਾਨ ਮਲੀਨ ਸਰੀਰ ਵਾਲੇ। ਯਥਾ—*'ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ'(੧੨੬੯)।*

**ਬਾਰਹ ਬਾਟ** [*ਸੰਖ: ਵਾ: । ਪ੍ਰਾਕ੍ਰਿਤ, ਵਾਰਸ। ਪੰਜਾਬੀ, ਬਾਰਹ। ਸੰਸਕ੍ਰਿਤ, ਵਾਟ, ਰਸਤਾ। ਹਿੰਦੀ, ਬਾਟ। ਪੰਜਾਬੀ, ਵਾਟ। ਬਾਰਹ=ਬਾਰਾਂ+ਬਾਟ=ਹਿੱਸੇ*]

੧. ਬਾਰਾਂ ਹਿੱਸੇ ਕਰਨਾ, ਨਸ਼ਟ ਕਰਨਾ, ਤਬਾਹ ਕਰਨਾ। ਯਥਾ—*'ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ' (੧੩੬੫)*, ਇਕ ਕਬੀਰ ਨਹੀਂ ਠਗਿਆ ਜਾਂਦਾ ਜਿਸ ਨੇ (ਮਾਇਆ) ਬਾਰਾਂ ਟੋਟੇ ਕਰ ਦਿੱਤੀ ਹੈ, ਭਾਵ ਉਸ ਦੇ ਅਸਰ ਤੋਂ ਬਚਿਆ ਹੈ।

**ਬਿਰਹ ਬਿਰਾਤਾ** [*ਗੁ: । ਦੇਖੋ, 'ਬਿਰਹ'। ਦੇਖੋ, 'ਬਿਰਾਤਾ'*]

੧. ਪ੍ਰੇਮ ਵਿਖੇ ਰੱਤਾ ਹੈ।

੨. [*ਗੁ: । ਹਿੰਦੀ, ਬਿਰਹ[1]=ਇਕ ਪ੍ਰਕਾਰ ਦਾ ਧੋਬੀਆਂ ਦਾ ਗੀਤ+ਬਰਾਤਾ=ਰੱਤਾ ਹੋਇਆ*] ਗੀਤ ਗਾਉਣ ਵਿਚ ਮਗਨ। ਯਥਾ—*'ਧੋਬੀ ਧੋਵੈ ਬਿਰਹ ਬਿਰਾਤਾ' (੧੧੬੬)*, ਪ੍ਰੇਮ ਦੇ ਗੀਤਾਂ ਵਿਚ ਰੱਤਾ ਹੋਇਆ ਧੋਬੀ (ਨਾਮਦੇਵ) (ਕੱਪੜੇ) ਧੋ ਰਿਹਾ ਹੈ।

**ਬ੍ਰਹਮ** [*ਸੰ: । ਸੰਸਕ੍ਰਿਤ, ਬ੍ਰਹਮਨ੍*]

੧. ਸੱਤ ਚਿੱਤ ਆਨੰਦ ਸਰੂਪ, ਕਾਰਣਾਂ ਦਾ ਕਾਰਣ, ਜੋ ਸ੍ਰਿਸ਼ਟੀ ਦਾ ਇਕ ਰਸ ਰਹਿਣ ਵਾਲਾ ਮੂਲ ਕਾਰਣ ਹੈ, ਜਿਸ ਤੋਂ ਸਭ ਕੁਛ ਪ੍ਰਕਾਸ਼ ਪਾਂਦਾ ਹੈ—ਅਕਾਲ ਪੁਰਖ, ਵਾਹਿਗੁਰੂ। ਯਥਾ—*'ਗੁਰਮੁਖਿ ਬ੍ਰਹਮੁ ਹਰੀਆਵਲਾ ਸਾਚੈ ਸਹਜਿ ਸੁਭਾਇ' (੬੬)*, ਗੁਰਮੁਖਾਂ (ਦੀ ਦ੍ਰਿਸ਼ਟੀ ਵਿਚ) ਬ੍ਰਹਮ ਸਦਾ ਹਰਿਆਵਲਾ (ਇਕ ਰਸ ਰਹਿਣ ਵਾਲਾ ਤੇ ਆਨੰਦ ਦਾਤਾ) ਹੈ (ਕਿਉਂਕਿ) ਉਹ ਸੱਚੇ ਤੇ ਸਹਿਜ ਸੁਭਾਵ (ਵਿਚ ਸਦੀਵ ਰਹਿੰਦੇ ਹਨ)। ਕਈ ਗਿਆਨੀ ਬ੍ਰਹਮ ਦਾ ਅਰਥ ਬ੍ਰਿਛ ਵੀ ਕਰ ਲੈਂਦੇ ਹਨ। ਫੇਰ ਤੁਕ ਦਾ ਅਰਥ ਐਉਂ ਬਣਦਾ ਹੈ—ਗੁਰਮੁਖ ਰੂਪੀ ਬ੍ਰਿਛ ਸਦਾ ਪ੍ਰਫੁੱਲਤ ਹੈ। ਦੇਖੋ, 'ਬ੍ਰਹਮ ਕਰਮ', 'ਬ੍ਰਹਮ ਗਿਆਨ', 'ਬ੍ਰਹਮ ਧਿਆਨ', 'ਬ੍ਰਹਮ ਬਿੰਦ', 'ਬ੍ਰਹਮ ਬਿੰਦੇ'

੨. ਬ੍ਰਹਮਾ—ਬ੍ਰਹਮਾ, ਬਿਸ਼ਨ, ਮਹੇਸ਼, ਤ੍ਰੈ ਦੇਵਤਿਆਂ ਵਿਚੋਂ ਪਹਿਲਾ ਜੋ ਰਚਨਾ ਕਰਨ ਦੇ ਪ੍ਰਬੰਧ ਵਿਚ ਕਾਰਕ ਮੰਨਿਆ ਗਿਆ ਹੈ। ਯਥਾ—*'ਬ੍ਰਹਮ ਕਮਲ ਪੁਤੁ ਮੀਨ ਬਿਆਸਾ' (੧੩੦੯)*। ਦੇਖੋ, 'ਬ੍ਰਹਮ ਕਮਲ ਪੁਤੁ'

੩. ਵਿਆਪਕ। ਯਥਾ—*'ਤਲ ਕਾ ਬ੍ਰਹਮੁ ਲੇ ਗਗਨਿ ਚਰਾਵੈ' (੪੭੭)*। ਦੇਖੋ, 'ਤਲਕਾ'

੪. ਬ੍ਰਹਮ ਪਦ ਦੇ ਹੋਰ ਵੀ ਕਈ ਅਰਥ ਹਨ—ਪਵਿੱਤ੍ਰ ਵਿਦਿਆ, ਗਿਆਨ, ਤਪੱਸਿਆ, ਭਗਤੀ।

**ਬ੍ਰਹਮਾ** [*ਸੰ: । ਸੰਸਕ੍ਰਿਤ, ਬ੍ਰਹਮਾ, ਬ੍ਰਹਮਨ੍*] ੧. ਬ੍ਰਹਮਾ, ਸ੍ਰਿਸ਼ਟੀ ਦੇ ਰਚਣ ਵਾਲਾ ਦੇਵਤਾ ਯਾ ਤਾਕਤ। ੨. ਬ੍ਰਹਮਣ, ਬਾਮਣ। ਮਿਸਰ। ਯਥਾ—*'ਬਬਾ ਬ੍ਰਹਮੁ ਜਾਨਤ ਤੇ ਬ੍ਰਹਮਾ' (੨੫੮)*, ਬਬਾ ਦਵਾਰੇ ਕਹਿੰਦੇ ਹਨ, ਜੋ ਬ੍ਰਹਮ ਨੂੰ ਜਾਣਦਾ ਹੈ ਸੋਈ ਬ੍ਰਹਮਣ ਹੈ।

**ਬ੍ਰਹਮਾਈ** [*ਸੰ: । ਦੇਖੋ, 'ਬ੍ਰਹਮ ੧.'*] ਬ੍ਰਹਮ ਵਿਆਪਕ, ਵਿਆਪਕ ਪਰਮੇਸ਼ਰ। ਯਥਾ—*'ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ ਥਾਨ ਥਨੰਤਰ ਦੇਸਾ' (੧੨੩੭)।*

**ਬ੍ਰਹਮੰਸ** [*ਸੰ: । ਸੰਸਕ੍ਰਿਤ, ਬ੍ਰਹਮੰਸ। ਬ੍ਰਹਮਾ ਦੀ ਅੰਸ। ਨਾਰਦਾਦਿ ਮੁਨੀਸ਼੍ਵਰ*] ਮੁਨੀ ਲੋਕ। ਯਥਾ—*'ਕੋਟਿ ਉਸਤਤਿ ਜਾਕੀ ਕਰਤ ਬ੍ਰਹਮੰਸ' (੧੧੫੬)।*

**ਬਾਰਹ ਮਹਿ** [*ਅਧਿ: । ਪ੍ਰਾਕ੍ਰਿਤ, ਬਾਰਸ। ਪੰਜਾਬੀ, ਬਾਰਾਂ, ਬਾਰਹ*] ਬਾਰਾਂ ਵਿਚ, ਜੋਗੀਆਂ ਦੇ ੧੨ ਫ਼ਿਰਕੇ ਭਾਵ ਕੰਨਪਾਟੇ ਜੋਗੀਆਂ ਤੋਂ ਬੀ ਲੈਂਦੇ ਹਨ। ਯਥਾ—*'ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ' (੯੪੧)*, ਜੋਗੀ ਜਨਾਂ ਦੇ ਬਾਰਾਂ ਪੰਥਾਂ ਵਿਚ।

---

[1] ਵਿਛੋੜੇ ਦੇ ਗੀਤ ਨੂੰ ਬੀ ਪੰਜਾਬੀ ਵਿਚ—ਬਿਰਹਾ ਤੇ ਬਿਰਹੜਾ—ਕਹਿੰਦੇ ਹਨ।

[1] ਦੇਖੋ, 'ਸ਼ੈਕਸਪੀਅਰ ਕੋਸ਼' ਪੰਨਾ ੧੧੫, ਛਾਪਾ ੧੯੧੭ ਦਾ।

**ਬਾਰਹ ਮਾਹਾ** [*ਸੰਖ: ਵਾ: । ਦੇਸ਼ ਭਾਸ਼ਾ*] ਬਾਰਾਂ ਮਹੀਨਿਆਂ ਦੇ ਨਾਮ ਵਾਲੀਆਂ ਦੋ ਗੁਰਬਾਣੀਆਂ ਜੋ ਮਾਝ ਅਰ ਤੁਖਾਰੀ ਰਾਗ ਵਿਚ ਹਨ।

**ਬ੍ਰਹਮ ਕਮਲ ਪੁਤੁ** [*ਖ: ਤ: ਪੁ: ਸ: । ਪੰਜਾਬੀ*] ਬ੍ਰਹਮਾ ਕਮਲ ਦਾ ਪੁਤ੍ਰ। ਯਥਾ—*'ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ' (੧੩੦੯)।*

**ਬ੍ਰਹਮ ਕਰਮ** [*ਵਿਸ਼ੇਸ਼ਣ ਵਿਸ਼ੇਸ਼। ਸੰਸਕ੍ਰਿਤ, ਬ੍ਰਹਮ ਕਰ੍ਮ*] ਓਹ ਕਰਮ ਜੋ ਪਰਮੇਸ਼ਰ ਨੂੰ ਪਸੰਦ ਹਨ, ਓਹ ਕਰਮ ਜਿਨ੍ਹਾਂ ਕਰਕੇ ਬ੍ਰਹਮ ਦੀ ਪ੍ਰਾਪਤੀ ਸੁਖੈਨ ਹੋਵੇ। ਯਥਾ—*'ਬ੍ਰਹਮਣਹ ਸੰਗਿ ਉਧਰਣੰ॥ ਬ੍ਰਹਮ ਕਰਮ ਜਿ ਪੂਰਣਹ' (੧੩੬੦),* ਬ੍ਰਹਮ (ਦੀ ਪ੍ਰਾਪਤੀ ਦੇ) ਕਰਮ ਵਿਚ ਜੋ ਪੂਰਾ ਹੋਵੇ ਉਸ ਬ੍ਰਹਮਣ ਦੇ ਸੰਗ ਨਾਲ ਉੱਧਰ ਜਾਈਦਾ ਹੈ।

**ਬ੍ਰਹਮ ਗਿਆਨ** [*ਖ: ਤ: ਪੁ: ਸ: । ਸੰਸਕ੍ਰਿਤ, ਬ੍ਰਹਮ ਗਿਆਨ*] ਬ੍ਰਹਮ ਦਾ ਜਾਣਨਾ, ਪੂਰਨ ਗਿਆਨ। ਯਥਾ—*'ਕਥੈ ਨਾਨਕ ਬ੍ਰਹਮ ਗਿਆਨ'।*

**ਬ੍ਰਹਮ ਗਿਆਨੀ** [*ਸੰ: । ਸੰਸਕ੍ਰਿਤ, ਬ੍ਰਹਮ ਗਿਆਨੀ*] ਬ੍ਰਹਮ ਨੂੰ ਜਾਣਨ ਵਾਲਾ। ਯਥਾ—*'ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ'। (੨੭੩)*

**ਬ੍ਰਹਮਟਿਆ** [*ਸੰ: । ਦੇਖੋ, 'ਬ੍ਰਹਮ ੧.'। ਟਿਆ ਪ੍ਰਤੇ ਦੇਸ਼ ਭਾਸ਼ਾ ਦਾ*] ਬ੍ਰਹਮ ਦੀ, ਪਰਮੇਸ਼ਰ ਦੀ। ਯਥਾ—*'ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ' (੯੫੭)।*

**ਬ੍ਰਹਮੰਡ/ਬ੍ਰਹਮੰਡਾ** [*ਸੰ: । ਸੰਸਕ੍ਰਿਤ, ਬ੍ਰਹਮਾਂਡ, ਬ੍ਰਹਮ=ਅੰਡ= ਦੁਨੀਆ*] ਜਗਤ, ਸੰਸਾਰ। ਯਥਾ—*'ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡ' (੫੦),* ਤਥਾ—*'ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ' (੩੪੭)।*

**ਬ੍ਰਹਮੰਡਾਇਕੈ** [*ਸੰਖ: । ਦੇਖੋ, 'ਬ੍ਰਹਮੰਡ'*] ਬ੍ਰਹਮੰਡ ਦੇ, ਜਗਤ ਦੇ। ਯਥਾ—*'ਬ੍ਰਹਮੰਡਾਇਕੈ ਈਸ' (੧੧੫੮)।*

**ਬ੍ਰਹਮਣ/ਬ੍ਰਾਹਮਣੁ** [*ਸੰ: । ਸੰਸਕ੍ਰਿਤ, ਬ੍ਰਹਮਣ*] ਬ੍ਰਾਹਮਣ, ਚਾਰ ਵਰਨਾਂ ਵਿਚੋਂ ਇਕ ਵਰਨ ਦਾ ਨਾਉਂ ਹੈ, ਜੋ ਹਿੰਦੂਆਂ ਵਿਚ ਸਭ ਤੋਂ ਉੱਚੀ ਮੰਨੀ ਗਈ ਹੈ। ਯਥਾ—*'ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ' (੩੦੦),* ਤਥਾ—*'ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ' (੩੨੪)।*

**ਬ੍ਰਹਮ ਧਿਆਨ** [*ਖ: ਤ: ਪੁ: ਸ: । ਸੰਸਕ੍ਰਿਤ। ਦੇਖੋ, 'ਬ੍ਰਹਮ'; ਧਿਆਨ*] ਬ੍ਰਹਮ ਦਾ ਧਿਆਨ, ਵਾਹਿਗੁਰੂ ਵਿਚ ਨਿਮਗਨਤਾ, ਜਿਤ ਵਲ ਦ੍ਰਿਸ਼ਟੀ ਪਵੇ ਬ੍ਰਹਮ ਦਾ ਅਨੁਭਵ ਕਰੇ। ਯਥਾ—*'ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ' (੨੭੩)।*

**ਬ੍ਰਾਹਮਨੁ** ਦੇਖੋ, 'ਬ੍ਰਹਮਣ'

**ਬ੍ਰਹਮ ਬਿੰਦ** [*ਖ: ਤ: ਪੁ: ਸ: । ਸੰਸਕ੍ਰਿਤ, ਬ੍ਰਹਮ; ਬਿੰਦੁ।*] ਬ੍ਰਹਮ ਦੀ ਅੰਸ਼। ਯਥਾ—*'ਬ੍ਰਹਮ ਬਿੰਦੁ ਤੇ ਸਭ ਉਤਪਾਤੀ' (੩੨੪),* ਸਾਰੀ ਉਤਪਤੀ ਬ੍ਰਹਮ ਦੀ ਅੰਸ਼ ਤੋਂ ਹੈ।

**ਬ੍ਰਹਮ ਬਿੰਦੇ** [*ਗੁ: ਵਾ: । ਸੰਸਕ੍ਰਿਤ, ਬ੍ਰਹਮ; ਬਿੰਦੁ=ਜਾਣਨਾ*] ਜੋ ਪਰਮਾਤਮਾ ਨੂੰ ਜਾਣੇ। ਯਥਾ—*'ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ' (੬੪੯)।*

**ਬ੍ਰਹਮੇਵਾ** [*ਸੰ: । ਸੰਸਕ੍ਰਿਤ, ਬ੍ਰਹਮਾ। ਇਵ=ਬੀ, ਵਰਗੇ*] ਬ੍ਰਹਮਾ ਵਰਗੇ, ਬ੍ਰਹਮਾ ਆਦਿਕ। ਯਥਾ—*'ਭਰਮੇ ਸਿਧ ਸਾਧਿਕ ਬ੍ਰਹਮੇਵਾ' (੨੫੮)।*

**ਬਿਰਹੜਾ** [*ਸੰ: । ਦੇਖੋ, 'ਬਿਰਹ'। ੜ ਪ੍ਰਤੇ ਨਿੰਮ੍ਰਵਾਚੀ*]
੧. ਵਿਜੋਗ।
੨. ਪ੍ਰੇਮ।
੩. ਬਿਰਹੋਂ ਦਾ ਗੀਤ। ਦੇਖੋ, ਅਗਲਾ ਪਦ।

**ਬਿਰਹੜੇ** [*ਸੰ: । ਦੇਖੋ, 'ਬਿਰਹ', 'ਬਿਰਹ ਬਿਰਾਤਾ ੨.'*] ਪੰਜਾਬੀ ਵਿਚ ਬਿਰਹ, ਬਿਰਹੜਾ ਉਹਨਾਂ ਗੀਤਾਂ ਨੂੰ ਕਹਿੰਦੇ ਹਨ ਜਿਨ੍ਹਾਂ ਵਿਚ ਵਿਛੋੜੇ ਦੇ ਦੁੱਖ ਵਰਣਿਤ ਹੋਣ।

**ਬਾਰਿਕ** [*ਸੰ: । ਸੰਸਕ੍ਰਿਤ, ਬਾਲਕ। ਪੰਜਾਬੀ, ਬਾਲਕ। ਹਿੰਦੀ, ਬਾਰਕ*] ਬਾਲਕ, ਛੋਟਾ ਬੱਚਾ। ਯਥਾ—*'ਹਮ ਬਾਰਿਕ ਤੂੰ ਗੁਰੁ ਪਿਤਾ' (੪੫੦),* ਤਥਾ—*'ਬਾਲ ਬਿਵਸਥਾ ਬਾਰਿਕੁ ਅੰਧ' (੮੮੯),* ਬਾਲ ਅਵਸਥਾ ਵਿਚ ਬੱਚਾ ਅੰਨ੍ਹਾ ਹੁੰਦਾ ਹੈ, ਭਾਵ ਅਜਾਣ ਹੁੰਦਾ ਹੈ।

**ਬੁਰਕੇ** [*ਕ੍ਰਿ: । ਦੇਸ਼ ਭਾਸ਼ਾ। ਸੰਸਕ੍ਰਿਤ, ਧਾਤੂ ਵਿਸ਼੍=ਸਿੰਚਨੇ। ਹਿੰਦੀ, ਬੁਰਕਨਾ, ਛਿੜਕਨਾ*][1] ਛਿੱਟੇ ਮਾਰਦੇ ਹਨ, ਸਿੰਜਦੇ ਹਨ, ਭਾਵ ਉਪਦੇਸ਼ ਦੇਂਦੇ ਯਾ ਜੀਅ-ਦਾਨ ਕਰਦੇ ਹਨ। ਯਥਾ—*'ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ' (੪੪੯)।*

**ਬਰਕਸ** [*ਸੰ: । ਫ਼ਾਰਸੀ, ਬਰਕਸ=ਖਿੱਚ ਲੈਣਾ*] (ਚੇਤਨ ਸੱਤਾ ਦਾ) ਖਿੱਚੇ ਜਾਣਾ। ਯਥਾ—*'ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤ ਆਈ' (੩੩੫),* ਦਿਨ ਦਾ (ਬੈਠ) ਮੁੱਕਣਾ (ਆ ਗਿਆ) ਤੇ ਪਰਮੇਸ਼ਰ (ਵਲੋਂ ਚੇਤਨਤਾ ਦਾ) ਖਿੱਚੇ ਜਾਣਾ (ਆ ਗਿਆ) ਫੇਰ ਇਹ ਸਮਾਂ ਕਿੱਥੋਂ ਆਵੇਗਾ, ਭਾਵ ਭਜਨ ਦਾ ਇਹੀ ਵੇਲਾ ਹੈ। ਦੂਜੇ ਅਰਥ ਕਰਨ ਦਾ ਐਉਂ ਬੀ ਜਤਨ ਕਰਦੇ ਹਨ—(ਪ੍ਰਸ਼ਨ) ਇਸ ਸ੍ਰਿਸ਼ਟੀ ਦੇ ਪ੍ਰਲੈ ਦਾ ਵੇਲਾ ਕਦੋਂ ਆਇਆ ਸੀ ? (ਉੱਤਰ) ਜਦ ਬ੍ਰਹਮਾ ਜੀ ਦੇ ਜੀਵਨ ਦੇ ਦਿਨ ਮੁੱਕ ਗਏ ਤੇ ਮਾਲਕ ਵਲੋਂ ਖਿੱਚ ਆ ਗਈ।

**ਬੇਰਕਟੀ** [*ਗੁ: । ਸੰਸਕ੍ਰਿਤ, ਵਿ=ਵਿਗੜਿਆ, ਰਕ੍ਤ=ਲਹੂ। ਦੇਸ਼ ਭਾਸ਼ਾ, ਬੇਰਕਟੀ*] ਜਿਸ ਦਾ ਲਹੂ ਵਿਗੜ ਜਾਏ, ਕੋਹੜਾ। ਯਥਾ—*'ਬਿਗੜ ਰੂਪ ਬੇਰਕਟੀ' (੫੨੮)।*

**ਬਰਕਤ** [*ਸੰ: । ਫ਼ਾਰਸੀ*] ਵਾਧਾ, ਸੁਭਾਗਤਾ, ਖ਼ੁਸ਼ਹਾਲੀ ਦੀ ਅਵਸਥਾ। ਯਥਾ—*'ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ' (੫੩)।*

**ਬਿਰਕਤ**[2] [*ਗੁ: । ਸੰਸਕ੍ਰਿਤ, ਵਿਰੱਕ੍ਤ। ਦੇਖੋ, 'ਬਿਰਕਾਤੇ'*] ਪਿਆਰ ਤੋਂ ਖ਼ਾਲੀ, ਜੋ ਬਿਰਤੀ ਨੂੰ ਸੰਸਾਰਾਕਾਰ ਕਰਨ ਵਾਲੇ ਭਾਵਾਂ ਤੋਂ ਪਰੇ ਹੋ ਗਿਆ ਹੋਵੇ, ਤਿਆਗੀ। ਯਥਾ—*'ਹਮਰਾ ਮਨੁ ਬੈਰਾਗ ਬਿਰਕਤੁ ਭਇਓ' (੩੬੯)।*

**ਬਿਰਕਾਤੇ** [*ਕ੍ਰਿ: । ਸੰਸਕ੍ਰਿਤ, ਵਿ=ਰਹਿਤ+ਰਕ੍ਤ=ਪ੍ਰੀਤ+ਕ ਪ੍ਰਤੇ*] ਪਿਆਰ ਤੋਂ ਖ਼ਾਲੀ, ਉਦਾਸੀਨ ਹੋ ਗਏ, ਦੂਰ ਹੋ ਗਏ। ਯਥਾ—*'ਅਬ ਮੋਹਿ ਸਰਬ ਉਪਾਵ ਬਿਰਕਾਤੇ' (੧੨੦੯),* ਹੁਣ ਮੈਥੋਂ ਸਾਰੇ ਜਤਨ ਉਪਰਾਮ ਕਹੀਏ ਦੂਰ ਹੋ ਗਏ ਹਨ।

---

੧. ਦੇਖੋ, 'ਪੰਜਾਬੀ ਕੋਸ਼' ਪੰਨਾ ੩੪੪।
੨. ਜੋ ਸਾਧੂ ਹੋ ਜਾਏ ਤੇ ਡੇਰੇ ਦਾ ਬੰਧਨ ਬੀ ਨਾ ਪਾਏ ਉਸ ਨੂੰ ਵਿਰੱਕਤ ਸਾਧੂ ਕਹਿੰਦੇ ਹਨ।

**ਰਿਕੁਨਾ** [*ਵਰ: ਵਾ: । ਦੇਸ਼ ਭਾਸ਼ਾ, ਬਗੈਰ+ਏਕੁ+ਨਾ ਯਾ ਬਗੈਰ+ਕੁਨਾ=ਕੌਣ ਹੈ*]

੧. ਉਸ ਤੇ ਬਾਝ ਇਕ ਬੀ ਨਹੀਂ। ਦੇਖੋ, 'ਨਈਆ'

੨. [*ਬੈ+ਰੇ+ਕੁਨਾ*] ਦੂਸਰਾ, ਹੇ ਭਾਈ, ਕੌਣ ਹੈ?

**ਬਰਖ** [*ਸੰ: । ਸੰਸਕ੍ਰਿਤ, ਵ੍ਰਿਸ਼*] ੧. ਬੈਲ, ਬਲਦ, ਸਾਨ੍ਹ। ਯਥਾ—*'ਜੈਸੇ ਬਿਰਖ ਜੰਤੀ ਜੋਤ' (੧੧੨੧)।* ਦੇਖੋ, 'ਜੰਤੀ', 'ਜਿਵਹਾ'

੨. [*ਸੰਸਕ੍ਰਿਤ, ਵ੍ਰਿਕਸ਼*] ਰੁੱਖ, ਬੂਟਾ, ਦਰੱਖਤ, ਬ੍ਰਿੱਛ। ਯਥਾ—*'ਬਿਰਖ ਇਕ ਤਰੀਆ' (੫੩੭), ਤਥਾ—'ਬਿਰਖੁ ਜੰਮਿਓ ਹੈ ਪਾਰਜਾਤ'। (੧੧੮੦)*

**ਬਰਖਾ** [*ਸੰਸ: । ਵਰ੍ਸ਼ਾ*] ਮੀਂਹ, ਪਾਣੀ ਵਰਸਣਾ, ਬਰਸਾਤ ਰੁੱਤ। ਯਥਾ—*'ਬਾਦਲ ਬਿਨੁ ਬਰਖਾ ਹੋਈ' (੬੫੭)।*

**ਬੀਰੇ ਖਾਨ** [*ਹਿੰਦੀ, ਬੀੜੇ ਖਾਨ*] (ਪਾਨਾਂ ਦੇ) ਬੀੜੇ ਖਾਣ ਲੱਗਦੇ ਹਨ। ਯਥਾ—*'ਲਾਗੇ ਬੀਰੇ ਖਾਨ' (੧੧੨੪)।*

**ਬਰਖਨ ਕੋ** [*ਗੁ: । ਦੇਖੋ, 'ਬਰਸੀ'। ਦੇਸ਼ ਭਾਸ਼ਾ*] ਵਰ੍ਹਿਆਂ ਦਾ। ਯਥਾ—*'ਗਯਉ ਦੁਖੁ ਦੂਰਿ ਬਰਖਨ ਕੋ' (੧੪੦੦)।*

**ਬਰਖੁਰਦਾਰ** [*ਗੁ: । ਫ਼ਾਰਸੀ, ਬਰਖ਼ੁਰਦਾਰ*[1]] ਫਲ ਖਾਣ ਵਾਲਾ, ਜਿਸ ਨੂੰ ਫਲ (ਕਾਮਯਾਬੀ) ਪ੍ਰਾਪਤ ਹੋਵੇ, ਨੇਕ ਨਸੀਬਾਂ ਵਾਲਾ। ਯਥਾ—*'ਬੁਰਗੂ ਬਰਖੁਰਦਾਰ ਖਰਾ' (੧੦੮੪)।* ਦੇਖੋ, 'ਬੁਰਗੂ'

**ਬਿਰਾਗੀ** [*ਗੁ: । ਸੰਸਕ੍ਰਿਤ, ਵੈਰਾਗੀ, ਵੈਰਾਗਨਿ੍*]

੧. ਉਹ ਜਿਸ ਨੇ ਮੋਹ ਛੱਡ ਦਿੱਤਾ ਹੋਵੇ, ਸੰਸਾਰ ਤੋਂ ਉਪਰਾਮ।

੨. ਜਦੋਂ ਇਹ ਪਦ ਪਰਮੇਸ਼ਰ ਤੇ ਲੱਗੇ ਤਾਂ ਅਰਥ ਹੈ—ਜੋ ਕਦੇ ਬੀ ਰਾਗ ਵਿਚ ਨਹੀਂ ਆਇਆ। ਦੇਖੋ, 'ਬੈਰਾਗਰੋ'

੩. ਜੋ ਪ੍ਰਾਣੀ ਸੰਸਾਰ ਤੋਂ ਉਪਰਾਮ ਹੋ ਕੇ ਕਿਸੇ ਇਕ (ਵਾਹਿਗੁਰੂ, ਗੁਰੂ, ਗੁਰਮੁਖ) ਪਿਆਰੇ ਦੇ ਮਗਰ ਫਿਰਦਾ ਹੈ, ਉਹ ਉਸ ਨਾਲ ਰਾਗੀ ਅਰਥਾਤ ਪਿਆਰ ਕਰਨ ਵਾਲਾ ਹੈ, ਜਿਸਦੇ ਕਿ ਮਗਰ ਫਿਰਦਾ ਹੈ, ਇਸ ਕਰਕੇ ਬਿਰਾਗੀ ਦਾ ਅਰਥ ਪ੍ਰੇਮੀ ਬੀ ਹੋ ਜਾਂਦਾ ਹੈ। ਪੰਜਾਬੀ ਦੀ ਬੋਲਚਾਲ ਵਿਚ ਇਹ ਪਦ ਇਨ੍ਹਾਂ ਅਰਥਾਂ ਵਿਚ ਅਜੇ ਬੀ ਵਰਤੀਂਦਾ ਹੈ।

**ਬੁਰਗੂ** [*ਸੰ: । ਫ਼ਾਰਸੀ, ਬੁਰਗ਼ੂ*][2] ਖੋਖਲਾ ਸਿੰਙ ਯਾ ਨਾਦ ਜੋ ਫ਼ਕੀਰ ਲੋਕ ਵਜਾਉਂਦੇ ਹਨ। ਯਥਾ—*'ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ' (੧੦੮੪),* ਰੱਬ ਨੂੰ ਇਕ ਜਾਣ, ਇਹ ਤਾਂ ਬਾਂਗ ਦੇ ਤੇ ਖਰਾਪਨ ਅਰਥਾਤ ਖਰਾ ਬੋਲ ਬੋਲਣਾ, ਇਹ ਨਾਦ ਵਜਾ। ਦੇਖੋ, 'ਕਲਾਣ', 'ਬਾਂਗਾ'

**ਬੈਰਾਗ** [*ਸੰ: । ਸੰਸਕ੍ਰਿਤ, ਵੈਰਾਗ। ਪੰਜਾਬੀ, ਵਿਰਾਗ, ਬਿਰਾਗ, ਬੈਰਾਗ। ਪੰਜਾਬੀ ਕ੍ਰਿਯਾ, ਬੈਰਾਗਨਾ*]

੧. ਸੰਸਾਰਕ ਇੱਛਿਆ ਅਰ ਵਿਸ਼ਿਆਂ ਦਾ ਅਭਾਵ, ਉਦਾਸੀਨਤਾ।

੨. ਲੋਕ ਪਰਲੋਕ ਦੇ ਕਿਸੇ ਪਦਾਰਥ ਵਿਚ ਪ੍ਰੀਤੀ ਨਾ ਹੋਣੀ, ਪਰ ਪਦਾਰਥਾਂ ਤੋਂ ਉਪਰ ਕਿਸੇ ਉਚੇ ਪਾਸੇ ਮਨ ਦੀ ਰੁਚੀ ਲੱਗ ਜਾਣੀ।

੩. ਈਸ਼੍ਵਰ ਦੇ ਵਿਯੋਗ ਵਿਚ ਰੋਣਾ, ਵਿਰਲਾਪ ਕਰਨਾ। ਯਥਾ—*'ਸਹਜਿ ਬੈਰਾਗੁ ਸਹਜੇ ਹੀ ਹਸਨਾ' (੨੩੬)।*

੪. ਪ੍ਰੇਮ। ਯਥਾ—*'ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ' (੫੦)।*

**ਬੈਰਾਗੀ** [*ਸੰ: । ਦੇਖੋ, 'ਬਿਰਾਗੀ' ਤੇ 'ਬੈਰਾਗ'*]

੧. ਵੈਰਾਗ-ਵਾਨ, ਵਿਰੱਕਤ। ਯਥਾ—*'ਬੈਰਾਗੀ ਬੰਧਨੁ ਕਰੈ' (੧੩੭੭)।*

੨. ਪਰਮੇਸ਼ਰ ਵਾਸਤੇ ਬੀ ਇਹ ਵਿਸ਼ੇਸ਼ਤਾ ਨਾਲ ਆਇਆ ਹੈ, ਜੋ ਕਦੇ ਰਾਗ ਆਦਿ ਵਿਕਾਰਾਂ ਵਿਚ ਨਹੀਂ ਆਇਆ। ਯਥਾ—*'ਪਰਮਾਨੰਦੁ ਬੈਰਾਗੀ' (੧੨੬੬),* ਪਰਮ ਆਨੰਦ (ਪਰ ਫੇਰ) ਰਾਗ ਰਹਿਤ (ਜੋ ਪਰਮਾਤਮਾ ਹੈ ਸੋ ਤੈਂ) ਨਹੀਂ ਪਛਾਣਿਆ।

੩. ਇਕ ਹਿੰਦੂ ਸੰਪ੍ਰਦਾ ਦਾ ਨਾਮ ਹੈ, ਜਿਨ੍ਹਾਂ ਨੂੰ ਵੈਸ਼ਨਵ ਬੀ ਕਹਿੰਦੇ ਹਨ। ਪਰ ਅੱਜ-ਕੱਲ੍ਹ ਅਕਸਰ ਵਿਭੂਤ ਮਲੇ, ਭਗਤੀ ਮਾਰਗ ਦੇ ਤਪੱਸਵੀ ਨੂੰ ਕਹਿੰਦੇ ਹਨ।

**ਬੈਰਾਗਿਆ** [*ਕ੍ਰਿ: । ਦੇਸ਼ ਭਾਸ਼ਾ*] ਵੈਰਾਗ ਵਾਲਾ ਹੋਇਆ, ਪ੍ਰੇਮ ਵਾਲਾ ਹੋਇਆ। ਯਥਾ—*'ਮੇਰਾ ਮਨੁ ਤਨੁ ਬਹੁਤੁ ਬੈਰਾਗਿਆ' (੪੪੯)।* ਦੇਖੋ, 'ਬਿਰਾਗੀ'

**ਬੈਰਾਗੀਆ** [*ਸੰਬੋ: । ਸੰਸਕ੍ਰਿਤ, ਵੈਰਾਗੀ*] ਹੇ ਵੈਰਾਗ-ਵਾਨ! ਹੇ ਪ੍ਰੇਮੀ! ਦੇਖੋ, 'ਬਿਰਾਗੀ'

**ਬੈਰਾਗੀਅੜੇ** [*ਸੰਬੋ: । ਸੰਸਕ੍ਰਿਤ, ਵੈਰਾਗੀ+ਅੜੇ ਨਿੰਮ੍ਰਵਾਚੀ ਪ੍ਰਤੇ*] ਹੇ ਵੈਰਾਗ-ਵਾਨ! ਹੇ ਪ੍ਰੇਮੀ! ਯਥਾ—*'ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ' (੧੧੦੪)।* ਦੇਖੋ, 'ਬਿਰਾਗੀ'

**ਬਿਰਾਗੈਗੀ** [*ਕ੍ਰਿ: । ਦੇਸ਼ ਭਾਸ਼ਾ*] ਪ੍ਰੀਤਵਾਨ ਹੋਵੇਗੀ। ਯਥਾ—*'ਮਨਿ ਬਿਰਾਗੈਗੀ' (੧੨੩੦)।*

**ਬੈਰਾਗਨਿ** [*ਸੰ: । ਸੰਸਕ੍ਰਿਤ, ਵੈਰਾਗਨਿ੍*]

੧. ਵੈਰਾਗਣੀ, ਵੈਰਾਗ-ਵਾਨ, ਉਹ ਇਸਤ੍ਰੀ ਜਿਸ ਨੂੰ ਵਿਰਾਗ ਹੋ ਗਿਆ ਹੋਵੇ।

੨. ਬੈਰਾਗੀ ਪਦ ਦਾ ਇਸਤ੍ਰੀ ਲਿੰਗ, ਬੈਰਾਗੀ ਦੀ ਇਸਤ੍ਰੀ, ਭਾਵ ਵਿਚ ਇੰਦ੍ਰੀਆਂ[1]। ਯਥਾ—*'ਦਸ ਬੈਰਾਗਨਿ' (੨੦੮),* ਦਸ ਇੰਦ੍ਰੀਆਂ।

---

੧. (ੳ) ਬਿਰੋਂ (= ਜਾਹ) + ਬਿਖੁਰ (ਖਾਹ) + ਬਿਦਾਰ (= ਰੱਖ) = ਜਾਹ ਖਾਹ ਤੇ ਰੱਖ ਜਿਵੇਂ ਪੰਜਾਬੀ ਵਿਚ ਕਹੀਦਾ ਹੈ—ਜਾਹ ਤੇ ਵਧ ਫੁਲ।
(ਅ) ਬਰਖੁਰਦ = ਫਲ ਖਾਣਾ + ਆਰ = ਕਲਮਾ ਨਿਸਬਤ ਦਾ।
(ੲ) ਬਰਖੁਰ = ਫਲ ਖਾਣਾ + ਦਾਰ = ਬ੍ਰਿਛ ਤੋਂ ਫਲ ਖਾਣਾ ਯਾ ਖਾਣ ਵਾਲਾ। ਇਸ ਪ੍ਰਕਾਰ ਬਰਖ਼ੁਰਦਾਰ ਦੀਆਂ ਕਈ ਵਿਤਪਤੀਆਂ ਹਨ। ਮੁਰਾਦ ਹੈ ਨੇਕ, ਨਸੀਬ, ਕਾਮਯਾਬ, ਖ਼ੁਸ਼ਹਾਲ। ਪੰਜਾਬੀ ਵਿਚ ਬੀਬੇ ਬੱਚਿਆਂ ਨੂੰ ਬਰਖ਼ੁਰਦਾਰ ਕਹਿੰਦੇ ਹਨ, ਹੋਣਹਾਰ ਬੱਚੇ ਨੂੰ ਬੀ ਕਹਿੰਦੇ ਹਨ।

੨. ਕਈ ਲੋਕ ਬੁਰਗੂ ਦਾ ਅਰਥ ਕਾਜ਼ੀ ਕਰਦੇ ਹਨ ਜੋ ਕਿਸੇ ਬੋਲੀ ਵਿਚ ਨਹੀਂ ਹੈ, ਅਰ ਨਾ ਕਾਜ਼ੀ ਦਾ ਕੰਮ ਬਾਂਗ ਦੇਣੀ ਹੁੰਦਾ ਸੀ। ਕਾਜ਼ੀ ਤਾਂ ਫੈਸਲਾ ਕਰਨ ਵਾਲੇ, ਫ਼ਤਵਾ ਦੇਣ ਵਾਲੇ ਨੂੰ ਕਹਿੰਦੇ ਹੈਸਨ; ਜਿਕੁਰ ਅੱਜ-ਕੱਲ੍ਹ ਜੱਜ ਹੁੰਦੇ ਹਨ। ਬਾਂਗ ਮੁੱਲਾਂ ਦਾ ਕੰਮ ਹੈ। ਜੇ ਬੁਰਗੂ ਦਾ ਅਰਥ ਕਾਜ਼ੀ ਕੀਤਾ ਬੀ ਜਾਵੇ ਤਾਂ ਤੁਕ ਦਾ ਅਰਥ ਇਹ ਬਣੇਗਾ-(ਉਹ) [ਬੁਰਗੂ], ਕਾਜ਼ੀ [ਖਰਾ] ਸ੍ਰੇਸ਼ਟ ਹੈ ਜੋ ਸ੍ਰੇਸ਼ਟ ਵਸਤੂ ਦਾ ਖਾਣਾ ਖਾਂਦਾ ਹੈ ਤੇ ਰੱਬ ਨੂੰ ਇਕ ਸਮਝਣਾ, (ਇਹ) ਬਾਂਗ ਦੇਂਦਾ ਹੈ।

੧. ਜੀਵਾਤਮਾ ਵੈਰਾਗੀ ਹੈ, ਇੰਦ੍ਰੀਆਂ ਭੋਗਣੇ ਕਰਕੇ ਉਸ ਦੀਆਂ ਵਹੁਟੀਆਂ, ਇਸ ਕਰਕੇ ਬੈਰਾਗਣਾਂ ਕਹੀਆਂ ਹਨ। ਇਥੇ ਬੈਰਾਗਣ ਦਾ ਭਾਵ ਬੈਰਾਗੀ ਦੀ ਵਹੁਟੀ ਲੈ ਕੇ ਇੰਦ੍ਰਯ ਅਰਥ ਕਰਦੇ ਹਨ। ਅਥਵਾ ਬੈਰਾਗਨ ਲਕੜੀ ਹੈ ਜਿਸ ਪੁਰ ਬਿਰਾਗੀ ਆਸਰਾ ਲਾ ਕੇ ਬੈਠਦੇ ਹਨ, ਦੇਹ ਦਾ ਆਸਰਾ ਇੰਦ੍ਰੀਆਂ ਹਨ, ਇਸ ਕਰਕੇ ਬੈਰਾਗਣ ਤੋਂ ਲੱਛਣਾਂ ਦੁਆਰੇ ਅਰਥ ਇੰਦਰੀਆਂ।

**ਬੈਰਾਗਰੋ** [*ਗੁ: । ਸੰਸਕ੍ਰਿਤ, ਵੈਰਾਗਿਨ । ਦੇਸ਼ ਭਾਸ਼ਾ, ਬੈਰਾਗਰੋ । ਦੇਖੋ, 'ਬਿਰਾਗ'*]

੧. ਵਿਰਾਗ-ਵਾਨ, ਇੱਛਾ ਰਹਿਤ, ਜੋ ਕਦੇ ਬੀ ਰਾਗ ਵਿਚ ਨਹੀਂ ਆਇਆ, ਸਦਾ ਤੌਂ ਅਚਾਹ। ਯਥਾ—*'ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ' (੭੭੯)*, ਹੇ ਰਾਮ! ਤੂੰ ਸੁਾਮੀ ਹੈਂ, ਇੱਛਾ ਰਹਿਤ ਹੈਂ ਤੇ ਮੇਰੇ ਜਿਹੀਆਂ ਅਨੇਕਾਂ ਚੇਲੀਆਂ ਹਨ। ਭਾਵ ਇਹ ਹੈ ਕਿ ਇਕ ਤੂੰ ਮਾਲਕ, ਦੂਜੇ ਇਛਾ ਰਹਿਤ, ਤੀਜੇ ਮੈਂ ਦਾਸੀ (ਰਾਣੀ ਬੀ ਨਹੀਂ), ਫੇਰ ਮੇਰੇ ਵਰਗੀਆਂ ਬੇਅੰਤ, ਬਣੇ ਕੀਹ ?

੨. ਕਈ ਲੋਕ ਇਸ ਦਾ ਅਰਥ ਚੰਦਨ, ਪਰਬਤ ਤੇ ਹੀਰਾ ਕਰਦੇ ਹਨ ਜੋ ਅਪ੍ਰਸੰਗਕ ਹੈ।

**ਬਿਰੰਚਿ** [*ਸੰ: । ਸੰਸਕ੍ਰਿਤ, ਵਿਰੰਚ:*] ਸ੍ਰਿਸ਼ਟੀ ਰਚਣ ਵਾਲਾ ਕਾਰਕ, ਬ੍ਰਹਮਾ। ਯਥਾ—*'ਸਿਵ ਬਿਰੰਚਿ ਅਰੁ ਸਗਲ ਮੋਨਿ ਜਨ ਗਹਿ ਨ ਸਕਾਹਿ ਗਤਾ' (੪੯੮)।*

**ਬਾਰਿਜੁ** [*ਸੰ: । ਸੰਸਕ੍ਰਿਤ, ਵਾਰਿਜ: ਵਾਰ=ਪਾਣੀ+ਜ=ਜੋ ਜੰਮੇ*] ਕਮਲ। ਯਥਾ—*'ਬਾਰਿਜੁ ਕਰਿ ਦਾਹਿਣੈ' (੧੩੯੪)।*

**ਬਰੇਡਾ** [*ਸੰ: । ਦੇਸ਼ ਭਾਸ਼ਾ*] ਸ਼ਰਬਤ। ਦੇਖੋ, 'ਅਲਊਤੀ'

**ਬਰਣ** [*ਸੰ: । ਸੰਸਕ੍ਰਿਤ, ਵਰਣ*] ੧. ਰੰਗ। ੨. ਜਾਤੀ ਜੋ ਚਾਰ ਗਿਣੀਆਂ ਹਨ—ਬ੍ਰਾਹਮਨ, ਖੱਤ੍ਰੀ, ਵੈਸ਼, ਸ਼ੂਦ੍ਰ। ਇਨ੍ਹਾਂ ਨੂੰ ਚਾਰ ਵਰਣ ਆਖਦੇ ਹਨ। ਦੇਖੋ, 'ਬਰਨ'

**ਬਰਤ/ਬ੍ਰਤ** [*ਸੰ: । ਸੰਸਕ੍ਰਿਤ, ਵ੍ਰਤ*] ੧. ਕੋਈ ਸ਼ੈ ਕਰਨ ਯੋਗ ਯਾ ਨਾ ਕਰਨ ਯੋਗ ਮਿਥ ਕੇ ਉਸ ਦਾ ਸੰਕੇਤ ਦ੍ਰਿੜ ਕਰਨਾ ਕਿ ਕਰਨੀ ਹੈ ਯਾ ਤਿਆਗਣੀ ਹੈ। ਕਿਸੇ ਤਪ, ਤਤਿਖ੍ਯਾ, ਧਰਮ, ਭੁੱਖ, ਜਤ, ਗਰਮੀ, ਸਰਦੀ ਦਾ ਸਹਿਨ ਆਦਿ ਲਈ ਦ੍ਰਿੜ ਸੰਕਲਪ ਕਰ ਕੇ ਉਸ ਤੇ ਨਿਭ ਜਾਣਾ। ਧਾਰਿਆ ਨਿਯਮ। ੨. ਵਰਤ, ਕਿਸੇ ਦਿਨ ਭੁੱਖੇ ਰਹਿਣਾ ਯਾ ਅਤਿ ਥੋੜਾ ਖਾਣਾ ਯਾ ਰੋਜ਼ ਦੀ ਰੋਟੀ ਛੱਡ ਕੇ ਕੁਝ ਹੋਰ ਖਾਣਾ। ਯਥਾ—*'ਬਰਤੀ ਬਰਤ ਰਹੈ ਨਿਹਕਾਮ' (੮੪੦)*, ਤਥਾ—*'ਫਲੁ ਪਾਵੈ ਬ੍ਰਤੁ ਆਤਮ ਚੀਨੈ' (੮੪੦)।*

**ਬਾਰਤਾ** [*ਸੰ: । ਦੇਸ਼ ਭਾਸ਼ਾ*] ਗੱਲਾਂ, ਬਾਤਾਂ। ਯਥਾ—*'ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ' (੪੮੦)।*

**ਬਰਾਤ** [*ਸੰ: । ਫ਼ਾਰਸੀ*] ੧. ਉਹ ਚਿੱਠੀ ਜੋ ਖ਼ਜ਼ਾਨਚੀ ਵੱਲ ਰੁਪੈ ਦੇਣ ਵਾਸਤੇ ਭੇਜੀ ਜਾਵੇ[1], ਹੁੰਡੀ। ਹੁੰਡੀ ਕਿਸੇ ਪਾਸ ਹੋਣੀ ਮਾਨੋ ਦੌਲਤ ਪਾਸ ਹੋਣੀ ਹੈ, ਇਸ ਕਰਕੇ ਰਾਸ, ਪੂੰਜੀ, ਮਾਲ ਅਰਥ ਬੀ ਹੋ ਜਾਂਦਾ ਹੈ। ਯਥਾ—*'ਦੁਇ ਲਖ ਟਕਾ ਬਰਾਤ' (੧੨੫੧)।*

੨. [*ਦੇਸ਼ ਭਾਸ਼ਾ*] ਛਿਮਾਹ।

੩. [*ਸਿੰਧੀ ਭਾਸ਼ਾ*] ਹਿੱਸਾ, ਛਾਂਦਾ, ਕਦਰ।

**ਬਰਾਤੀ** [*ਸੰ: । ਫ਼ਾਰਸੀ, ਬਰਾਤੀ*] ਜਾਂਞੀ, ਵਿਆਹ ਵੇਲੇ ਲਾੜੇ ਦੇ ਨਾਲ ਜਾਣ ਵਾਲੇ ਸਾਕ ਸੈਨ ਤੇ ਮਿੱਤਰ। ਯਥਾ—*'ਪਾਚਉ ਤਤ ਬਰਾਤੀ' (੪੮੨)।*

**ਬਿਰਤ** [*ਸੰ: । ਦੇਸ਼ ਭਾਸ਼ਾ। ਸੰਸਕ੍ਰਿਤ, ਵ੍ਰਿਤ*] ੧. ਕੰਮ, ਰੁਜ਼ਗਾਰ; ਬਾਮਣਾਂ, ਨਾਈਆਂ ਆਦਿ ਦੀ ਜਜਮਾਨੀ ਦਾ ਵਿਹਾਰ।

੨. ਬਿਰਤੀ, ਚਿੱਤ ਤੋਂ ਉੱਠਣ ਵਾਲੇ ਭਾਵ—ਸੰਕਲਪ, ਵਿਕਲਪ, ਸੁਭਾਵ।

੩. [*ਸੰਸਕ੍ਰਿਤ, ਵਿਤ੍ਤੁ ਤੋਂ ਬਿਰਤ*] ਧਨ। ਯਥਾ—*'ਨਾਨਕ ਜਨ ਕੈ ਬਿਰਤਿ ਬਿਬੇਕੈ' (੨੬੪)।*

**ਬਿਰਾਤਾ** [*ਗੁ: । ਪੰਜਾਬੀ, ਬਿ+ਰਾਤਾ=ਵਿਸ਼ੇਸ਼ ਕਰ ਕੇ ਰਚਿਆ*] ਰੱਤਾ ਹੋਇਆ। ਯਥਾ—*'ਧੋਬੀ ਧੋਵੈ ਬਿਰਹ ਬਿਰਾਤਾ' (੧੧੯੬)।* ਦੇਖੋ, 'ਬਿਰਹ ਬਿਰਾਤਾ'

**ਬਰਤਨ/ਬਰਤਨਿ** [*ਕ੍ਰਿ: । ਸੰਸਕ੍ਰਿਤ, ਵਰਤਨ। ਹਿੰਦੀ, ਬਰਤਨ*]

੧. ਜੋ ਵਰਤਣ ਵਿਚ ਆਵੇ, ਭਾਂਡਾ। ਯਥਾ—*'ਬਸੁਧਾ ਦੀਓ ਬਰਤਨਿ ਬਲਨਾ' (੯੧੩)।*

੨. ਵਰਤਣੇ ਨੂੰ ਵਰਤੋਂ, ਤਅੱਲਕਾਤ। ਯਥਾ—*'ਬਲਨ ਬਰਤਨ ਕਉ ਸਨਬੰਧੁ ਚਿਤਿ ਆਇਆ' (੧੧੮੫)*, ਵਲੇਵਾ ਤੇ ਵਰਤੋਂ ਦੇ ਸਨਬੰਧ ਚਿੱਤ ਕਰ ਕੇ, ਮੁਰਾਦ ਹੈ, ਆਪਣੇ ਸੁੱਖਾਂ ਨੂੰ ਯਾਦ ਕਰ ਕੇ।

**ਬਾਰੰਤਰ** [*ਅ: । ਮਿਸ੍ਰਤ ਦੇ: । ਸੰਸਕ੍ਰਿਤ*] ਬਾਹਰ ਅਰ ਅੰਦਰ। ਯਥਾ—*'ਅਬ ਨਾਹਿ ਅਵਰ ਸਰਿ ਕਾਮੁ ਬਾਰੰਤਰਿ ਪੂਰੀ ਪੜੀ' (੧੪੦੮)*, ਹੁਣ ਹੋਰ ਸਰ ਕਰਨ ਦਾ ਕੰਮ ਕੁਛ ਨਹੀਂ ਰਿਹਾ (ਕਿਉਂ ਜੁ) ਅੰਦਰ ਬਾਹਰ ਭਾਵ ਇਹ ਕਿ ਈਸ਼੍ਵਰ ਅਰ ਜਗਤ ਦੀ ਵਲੋਂ ਪੂਰੀ ਇੱਜ਼ਤ ਰਹਿ ਗਈ ਹੈ।

**ਬ੍ਰਿਥਾ/ਬਿਰਥਾ** [*ਸੰ: । ਸੰਸਕ੍ਰਿਤ, ਵ੍ਯਥਾ। ਪੰਜਾਬੀ, ਬਿਰਥਾ ਬ੍ਰਿਥਾ*] ੧. ਪੀੜਾ, ਚਿੰਤਾ। ਯਥਾ—*'ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸ੍ਯ ਸਿਮਰਣ ਰਿਦੰਤਰਹ' (੧੩੫੬)।* ਦੇਖੋ, 'ਰਿਦੰਤਰਹ' ਤਥਾ—*'ਆਖਾ ਬਿਰਥਾ ਜੀਅ ਕੀ' (੭੬੩)।*

੨. [*ਗੁ: । ਸੰਸਕ੍ਰਿਤ, ਵ੍ਰਿਥਾ। ਪੰਜਾਬੀ, ਬਿਰਥਾ, ਬਿਰਥੀ, ਬਿਅਰਥ ਦੇਸ਼ ਭਾਸ਼ਾ, ਬਿਰਾਥੇ, ਬਿਰੰਥ ਆਦਿ*] ਬੇਅਰਥ, ਅਕਾਰਥ ਐਵੇਂ, ਖ਼ਾਲੀ।

**ਬਿਰੰਥ** [*ਗੁ: । ਦੇਖੋ, 'ਬ੍ਰਿਥਾ ੨.'*] ਬਿਰਥਾ, ਬਿਅਰਥ। ਯਥਾ—*'ਬਿ... ਭੈ ਭਗਤੀ ਜਨਮੁ ਬਿਰੰਥ' (੪੧੩)।*

**ਬਿਰਥੀ** [*ਗੁ: । ਦੇਖੋ, 'ਬ੍ਰਿਥਾ ੨.'*] ਨਿਕੰਮੀ, ਨਿਸਫਲ। ਯਥਾ—*'ਬਿਰਥ... ਸਾਕਤ ਕੀ ਆਰਜਾ' (੨੬੯)।*

**ਬਿਰਾਥੇ** [*ਗੁ: । ਦੇਖੋ, 'ਬ੍ਰਿਥਾ ੨.'*] ਬਿਅਰਥ (ਹੈ)। ਯਥਾ—*'ਏ... ਆਸ ਮੋਹਿ ਤੇਰੀ ਸੁਆਮੀ ਅਉਰ ਦੁਤੀਆ ਆਸ ਬਿਰਾਥੇ'। (੧੨੧...)*

**ਬ੍ਰਿਥਾਨਦ** [*ਗੁ: । ਦੇਖੋ, 'ਬ੍ਰਿਥਾ ੨.'*] ਬਿਰਥਾ, ਨਿਸਫਲ (ਹੈ)। ਯਥਾ—*'ਸਗਲੀ ਅਉਧ ਬ੍ਰਿਥਾਨਦ' (੧੨੦੪)।*

**ਬ੍ਰਿਥਾਰੀ** [*ਗੁ: । ਦੇਖੋ, 'ਬਿਰਥਾ ੨.'*] ਬਿਅਰਥ, ਐਵੇਂ। ਯਥਾ—*'ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ' (੬੮੧)।*

**ਬਿਰਥੜਾ** [*ਗੁ: । ਦੇਖੋ, 'ਬ੍ਰਿਥਾ ੨.'*] ਖ਼ਾਲੀ, ਬਿਅਰਥ। ਯਥਾ—*'ਪ... ਨ ਵੰਞੈ ਬਿਰਥੜਾ' (੧੦੯੫)*, ਪ੍ਰਾਹੁਣਾ (ਗਿਆਨ ਦੀ ਇੱਛ... ਵਾਲਾ) ਪੁਰਖ ਖ਼ਾਲੀ ਨਾ ਜਾਵੇ।

**ਬਰਦ** [*ਸੰ: । ਸੰਸਕ੍ਰਿਤ, ਬਲਦ। ਪੰਜਾਬੀ, ਬਲਦ, ਬੌਲਦ। ਹਿੰਦ... ਬਰਦ*] ਬਲਦ, ਬੈਲ। ਯਥਾ—*'ਬਰਦ ਚਢੇ ਡਉਰੂ ਢਮਕਾਵੈ' (੮੭...)*

**ਬਿਰਦ** [*ਸੰ: । ਫ਼ਾਰਸੀ, ਵਿਰਦ*] ੧. ਰੋਜ਼ ਦਾ ਪਾਠ, ਨਿੱਤਨੇਮ...

---

੧. ਜੀਕੂੰ ਅੱਜ-ਕੱਲ੍ਹ—ਚੈੱਕ—Cheque ਹੁੰਦਾ ਹੈ।

ਯਥਾ—*'ਕਹਿਆ ਬਿਰਦੁ ਨ ਜਾਨਨੀ' (੧੨੪੫)*, ਧਰਮ ਗ੍ਰੰਥਾਂ ਦਾ ਕਿਹਾ ਨਿੱਤਨੇਮ ਆਦਿ ਨਹੀਂ ਜਾਣਦੇ। ਪਰ ਵਧੇਰੇ ਠੀਕ ਜਾਪਦਾ ਹੈ ਕਿ ਇਹ ਬਿਰਦ ਪਦ ਬ੍ਰਿਧ ਦਾ ਵਾਚਕ ਹੈ, ਅਰਥਾਤ ਬਜ਼ੁਰਗਾਂ ਦਾ ਕਿਹਾ ਨਹੀਂ ਸਮਝਦੇ। ਅਥਵਾ ਆਖੇ ਦਾ ਬਿਰਦ ਨਹੀਂ ਜਾਣਦੇ। ਭਾਵ ਇਹ ਕਿ ਜੋ ਕੁਛ ਆਪੇ ਬੀ ਭਲੀ ਗੱਲ ਮੂੰਹੋਂ ਕਹਿ ਦੇਣ, ਉਸ ਦੀ ਲਾਜ ਨਹੀਂ ਪਾਲਦੇ[1]।

੨. [*ਸੰ: । ਸੰਸਕ੍ਰਿਤ, ਵਿਰਦ=ਪੁਕਾਰ। ਯਸ਼ ਦਾ ਗੀਤ*] ਯਸ਼ ਦੇ ਗੀਤ ਤੋਂ ਅਰਥ ਬਣ ਗਿਆ, ਯਸ਼, ਕੀਰਤੀ। ਫਿਰ ਇਸ ਦੇ ਅਰਥ ਬਣੇ, ਉਹ ਸ਼ੈ ਜਿਸ ਤੋਂ ਯਸ਼ ਯਾ ਕੀਰਤੀ ਹੁੰਦੀ ਹੈ, ਇਉਂ ਇਹ—ਧਰਮ, ਸ਼ੁਭ ਸੁਭਾਵ, ਉਹ ਸ਼ੁਭ ਨਿਯਮ ਜੋ ਮਹਾਨਤਾ ਵਾਲੇ ਵਿਚ ਅਟੱਲ ਹੁੰਦਾ ਹੈ, ਪ੍ਰਤੱਗਿਆ ਆਦਿ ਦਾ ਵਾਚਕ ਹੋ ਗਿਆ। ਵਿਰਦ ਦੇ ਇਸ ਅਰਥ ਵਿਚ ਵਡੇ ਦਾ ਖ਼ਿਆਲ ਜ਼ਰੂਰ ਹੈ, ਪਰਮੇਸ਼ਰ, ਗੁਰੂ, ਅਵਤਾਰ, ਸੰਤ ਆਦਿ ਮਹਾਂ ਪੁਰਖਾਂ ਨਾਲ ਹੀ ਇਹ ਪਦ ਵਰਤਿਆ ਜਾਂਦਾ ਹੈ। ਯਥਾ—*'ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਹਾਰੋ' (੮੨੮)।*

**ਬਿਰਦਾਇਓ** [*ਸੰ: । ਦੇਖੋ, 'ਬਿਰਦ'*] ਬਿਰਦ ਹੈ। ਯਥਾ—*'ਭਗਤ ਵਿਛਲੁ ਬਿਰਦਾਇਓ' (੪੯੮)।*

**ਬਰਦਾਤਾ** [*ਗੁ: । ਸੰਸਕ੍ਰਿਤ, ਵਰ ਦਾਤਾ*] ਵਰ ਦੇਣ ਵਾਲਾ। ਯਥਾ—*'ਇਕ ਮਨਿ ਪੁਰਖੁ ਧਿਆਇ ਬਰਦਾਤਾ' (੧੩੮੯)*, ਵਰ ਦੇਣਹਾਰ ਪੁਰਖ ਨੂੰ ਇਕ ਮਨ ਹੋ ਕੇ ਯਾਦ ਕਰ।

**ਬਰਧ** [*ਸੰ: । ਦੇਖੋ, 'ਬਰਦ'*] ੧. ਬਲਦ। ਯਥਾ—*'ਬਰਧ ਪਚੀਸਕ ਸੰਗੁ ਕਾਚ' (੧੧੯੪)*, ਪੰਝੀ ਪ੍ਰਕ੍ਰਿਤਾਂ ਹੀ ਪੰਝੀ ਬਲਦ ਹਨ।

੨. [*ਸੰਸਕ੍ਰਿਤ, ਵਰ੍ਧਮਾਨ*] ਪ੍ਰਫੁੱਲਤ, ਵਧਦੀ ਜਾਂਦੀ। ਯਥਾ—*'ਬਰਧਮਾਨ ਹੋਵਤ ਦਿਨ ਪ੍ਰਤਿ' (੧੩੮੨)*, ਹਰ ਰੋਜ਼ ਉਮਰ ਵਧਦੀ ਜਾਂਦੀ ਹੈ।

**ਬਿਰਧਿ** [*ਗੁ: । ਸੰਸਕ੍ਰਿਤ, ਵ੍ਰਿਦ੍ਧ*] ੧. ਵੱਡੀ ਉਮਰ ਵਾਲਾ, ਬੁੱਢਾ। ਯਥਾ—*'ਬਿਰਧਿ ਭਇਆ ਊਪਰਿ ਸਾਕ ਸੈਨ' (੨੬੬)।*

੨. ਵੱਡਾ ਬਜ਼ੁਰਗ।

੩. [*ਸੰ: । ਸੰਸਕ੍ਰਿਤ, ਵ੍ਰਿਦ੍ਧਿ*] ਵਾਧਾ। ਯਥਾ—*'ਦੁਖ ਕੀ ਬਿਰਧਿ ਵਧਾਈ' (੪੪੨)।*

**ਬਿਰਧੀ** [*ਅਧਿ: । ਸੰਸਕ੍ਰਿਤ, ਵ੍ਰਿਦ੍ਧਿ*] ਬੁਢੇਪੇ ਵਿਚ, ਵੱਡੀ ਉਮਰ ਵਿਚ। ਯਥਾ—*'ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ' (੨੫੪)*, ਨਾ ਬਚਪਨ, ਨਾ ਜੁਆਨੀ, ਨਾ ਬੁਢੇਪੇ ਵਿਚ ਕੋਈ {ਬੰਧੁ} ਰੁਕਾਵਟ ਹੈ (ਮੌਤ ਨੂੰ)।

**ਬਿਰੁਧੀ** [*ਕ੍ਰਿ: । ਸੰਸਕ੍ਰਿਤ, ਵਿਰੁਧ*] ਰੁਕੀ ਹੋਈ, ਰੁੱਝੀ ਹੋਈ। ਯਥਾ—*'ਅੰਤਰਿ ਬਾਹਰਿ ਕਾਜ ਬਿਰੂਧੀ' (੬੭੨)।*

**ਬਿਰੋਧ** [*ਸੰ: । ਸੰਸਕ੍ਰਿਤ, ਵਿਰੋਧ*]

੧. ਰੁਕਾਵਟ ਪਾਣ ਦਾ ਭਾਵ, ਉਲਟਾਉ ਕਰਨਾ, ਸ਼ਤ੍ਰੁਤਾ, ਵੈਰ। ਯਥਾ—*'ਬੈਰ ਬਿਰੋਧ ਕਾਮ ਕ੍ਰੋਧ ਮੋਹ' (੨੬੭)।*

੨. ਕਿਸੇ ਸ਼ੈ ਦੇ ਅਭਾਵ ਨਾਲ ਜੋ ਵਾਂਛਤ ਰਸ ਤੋਂ ਉਲਟ ਅਵਸਥਾ ਪੈਦਾ ਹੋ ਜਾਵੇ। ਯਥਾ—*'ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ' (੧੧੦੮)*, ਕਿਉਂਕਿ ਚੇਤ, ਭਵਰ, ਫੁਲ, ਕੋਕਿਲ ਸਾਰੇ ਸਾਮਾਨ ਤਾਂ ਰਸ ਪੈਦਾ ਕਰਦੇ ਹਨ ਤੇ ਬਿਰਹੋਂ ਨੇ ਕੁਰੱਸ ਪੈਦਾ ਕਰ ਦਿੱਤਾ ਹੈ, ਹੁਣ ਇਹ ਸਾਰੇ ਰੱਸ ਉਦੀਪਨ ਕਰਨ ਵਾਲੇ ਸਾਮਾਨ ਉਲਟਾ ਭਾਵ ਉਦਾਸੀ ਪੈਦਾ ਕਰ ਰਹੇ ਹਨ।

**ਬਿਰੋਧੀ** [*ਸੰ: । ਸੰਸਕ੍ਰਿਤ, ਵਿਰੋਧ੍ਰਿਨ੍*] ਵਿਰੋਧ ਵਾਲਾ।

**ਬਿਰੂਧਉ** [*ਕ੍ਰਿ: । ਸੰਸਕ੍ਰਿਤ, ਵਿਰੁਦ੍ਧ*] ਰੋਕਿਆ ਹੋਇਆ, ਘੇਰਿਆ ਹੋਇਆ, ਰੁੱਝਾ ਹੋਇਆ। ਯਥਾ—*'ਕਾਮਿ ਬਿਰੂਧਉ ਰਹੈ ਨ ਠਾਇ' (੨੨੨)।*

**ਬਿਰਧਾਨੀ** [*ਕ੍ਰਿ: । ਸੰਸਕ੍ਰਿਤ, ਵ੍ਰਿਦ੍ਧ। ਪੁ: ਪੰਜਾਬੀ ਕਿਰਿਆ, ਬਿਰਧਾਉਨਾ, ਭੂਤਕਾਲ ਬਿਰਧਾਨੀ*] ਵਧ ਗਈ, ਵੱਡੀ ਹੋ ਗਈ, ਬੁੱਢੀ ਹੋ ਗਈ। ਯਥਾ—*'ਸੋਗ ਹਰਖ ਮਹਿ ਦੇਹ ਬਿਰਧਾਨੀ' (੮੮੮)।*

**ਬਰਧਮਾਨ** ਦੇਖੋ, 'ਬਰਧ ੨.'

**ਬਰਨ/ਬਰਨਿ** [*ਸੰ: । ਸੰਸਕ੍ਰਿਤ, ਵਰ੍ਣ=*] ੧. ਅੱਖਰ। ੨. ਜਾਤੀ। ੩. ਰੰਗ।

੧. ਅੱਖਰ। ਯਥਾ—*'ਬਰਨ ਸਹਿਤ ਜੋ ਜਾਪੈ ਨਾਮੁ' (੧੧੬੭)*, ਜੋ ਅੱਖਰਾਂ ਸੰਜੁਗਤ ਨਾਮ ਜਪਦਾ ਹੈ ਉਹ ਜੋਗੀ ਕੇਵਲ ਤੇ ਨਿਹਕਾਮ (ਪਦ ਨੂੰ ਪਹੁੰਚੇਗਾ)। ਪਹਿਲੀ ਤੁਕ ਵਿਚ ਕਿਹਾ ਹੈ ਕਿ ਦੇਖੇ ਬਿਨਾ ਆਸਾ ਨਹੀਂ ਉਪਜਦੀ, ਪਰ ਜੋ ਦਿੱਸਦਾ ਹੈ ਸੋ ਨਾਸ਼ ਰੂਪ ਹੈ। ਇਸ ਲਈ ਦੋਵੇਂ ਗੱਲਾਂ ਛੱਡ ਕੇ ਨਾਮ ਜਪੋ ਤੇ ਨਾਮ ਦੇ ਅੱਖਰਾਂ ਵਿਚ ਜੁੜੋ। ਇਹ ਦੇਖੇ ਅਣਦੇਖੇ ਦੇ ਵਿਚਲੀ ਅਵਸਥਾ ਹੈ ਤੇ ਸਰਗੁਣ ਨਿਰਗੁਣ ਉਪਾਸ਼ਨਾ ਹੈ।

ਬਰਨ ਸਹਿਤ ਤੋਂ ਮੁਰਾਦ ਇਹ ਬੀ ਹੈ ਕਿ ਅੱਖਰਾਂ ਦਾ ਉਚਾਰਨ ਹੁੰਦਾ ਰਹੇ। ਕਈ ਲੋਕ ਨਾਮ ਨਹੀਂ ਜਪਦੇ ਤੇ ਐਵੇਂ ਕਹਿੰਦੇ ਹਨ ਕਿ ਅਸੀਂ ਅਫ਼ੁਰ ਪਦ ਤੇ ਨਾਮ ਜਪ ਰਹੇ ਹਾਂ। ਅਸਲ ਵਿਚ ਓਹ ਲੋਕ ਨਿੰਦ੍ਰਾ, ਤੰਦ੍ਰਾ, ਪ੍ਰਕ੍ਰਿਤੀ ਲਯਤਾ ਆਦਿਕ ਹਾਲਤਾਂ ਵਿਚ ਹੁੰਦੇ ਹਨ। ਇਸ ਭੁਲੇਖੇ ਤੋਂ ਕੱਢਣ ਲਈ ਤਾਕੀਦ ਕਰਦੇ ਹਨ ਕਿ ਅੱਖਰਾਂ ਸਮੇਤ ਜਪੋ, ਤਾਂ ਜੁ ਸਰੀਰ ਜਪਣ ਵਿਚ ਲੱਗਾ ਰਹੇ, ਏਕਾਗ੍ਰਤਾ ਸਹਿਜੇ ਸਹਿਜੇ ਆਵੇ ਜਿਤਨੀ ਕਿ ਦਿਮਾਗ਼ ਦੇ ਪੱਠੇ ਝੱਲ ਸਕਣ ਤੇ ਅਰੋਗਤਾ ਕਾਇਮ ਰਹੇ। ਕਈ ਗਿਆਨੀ ਏਥੇ ਬਰਨ ਦਾ ਅਰਥ ਰੰਗ ਤੇ ਰੰਗ ਤੋਂ ਪ੍ਰੇਮ ਭਾਵ ਕੱਢਦੇ ਹਨ।

੨. ਰੰਗ। ਯਥਾ—*'ਬਰਨੁ ਚਿਹਨੁ ਨਾਹੀ ਕਿਛੁ' (੯੭੯)।*

੩. ਜਾਤੀ। ਚਾਰ ਪਹਿਲੀਆਂ ਜਾਤੀਆਂ—ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ। ਯਥਾ—*'ਜਾਤਿ ਬਰਨ ਕੁਲ ਸਹਸਾ ਚੂਕਾ' (੧੧੯੮)।*

੪. [*ਕ੍ਰਿ: । ਸੰਸਕ੍ਰਿਤ, ਵਰ੍ਣਨ*] ਕਹਿਣਾ, ਬਿਆਨ ਕਰਨਾ। ਯਥਾ—*'ਬਰਨਿ ਨ ਸਾਕਉ' (੨੦੭)।*

੫. [*ਸੰ: । ਸੰਸਕ੍ਰਿਤ, ਵਰੁਣ*] ਵਰੁਣ ਦੇਵਤਾ, ਪਾਣੀਆਂ ਦਾ ਦੇਵਤਾ। ਯਥਾ—*'ਅਨਿਕ ਬਰਨ ਅਨਿਕ ਕਨਿਕ ਸੁਮੇਰ'। (੧੨੩੬)*

**ਬਾਰਨੈ** [*ਕ੍ਰਿ: । ਦੇਖੋ, 'ਬਾਰ ੪.'*] ਕੁਰਬਾਨ ਹੋਣਾ, ਸਦਕੇ ਹੋਣਾ। ਯਥਾ—*'ਬਾਰਨੈ ਬਲਿਹਾਰਨੈ ਲਖ ਬਰੀਆ' (੨੧੧)।*

**ਬਾਰੁਨੀ** [*ਸੰ: । ਸੰਸਕ੍ਰਿਤ, ਵਾਰੁਣੀ*] ਸ਼ਰਾਬ। ਯਥਾ—*'ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ' (੧੨੯੩)*, ਭਾਵ ਗੰਗਾ ਜਲ ਦੀ ਬਣੀ ਸ਼ਰਾਬ ਨੂੰ ਬੀ ਸੰਤ ਨਹੀਂ ਪਾਨ ਕਰਦੇ।

---

੧. ਜੀਕੂੰ ਅੱਜ-ਕੱਲ੍ਹ ਬੀ ਆਖਦੇ ਹਨ—ਇਸ ਨੂੰ ਤਾਂ ਆਪਣੇ ਆਖੇ ਦੀ ਬੀ ਸ਼ਰਮ ਨਹੀਂ ਆਉਂਦੀ।

**ਬਿਰਾਨਾ/ਬਿਰਾਨੇ** [*ਗੁ: । ਫ਼ਾਰਸੀ, ਬੇਗਾਨਹ । ਪੰਜਾਬੀ, ਬਿਗਾਨਾ, ਬਗਾਨਾ । ਹਿੰਦੀ, ਬਿਰਾਨਾ, ਬਿਰਾਨੋ*] ਬਿਗਾਨਾ । ਯਥਾ—*'ਅਪਨਾ ਬਿਗਾਰਿ ਬਿਰਾਂਨਾ ਸਾਂਢੈ' (੮੭੫)*, ਤਥਾ—*'ਹਰਿ ਬਿਨੁ ਬੈਲ ਬਿਰਾਨੇ ਹੁਈ ਹੈ' (੫੨੪)*, ਤਥਾ—*'ਬਾਟ ਪਾਰਿ ਘਰੁ ਮੂਸਿ ਬਿਰਾਨੋ' (੧੨੫੩)।*

**ਬਰਨਿਆ** [*ਕ੍ਰਿ: । ਦੇਖੋ, 'ਬਰਨਉ'*] ਕਥਨ ਕੀਤਾ ।

**ਬਰਨਉ** [*ਕ੍ਰਿ: । ਸੰਸਕ੍ਰਿਤ, ਵਰਣ੍ਨ । ਪੁ: ਪੰਜਾਬੀ, ਕ੍ਰਿਯਾ, ਬਰਨਨਾ । ਪੰਜਾਬੀ, ਵਰਣਨ ਕਰਨਾ*] ਕਥਨ ਕਰਦਾ ਹਾਂ, ਕਰਾਂ। ਯਥਾ—*'ਮਹਿਮਾ ਨਾਮ ਕਹਾ ਲਉ ਬਰਨਉ' (੬੩੨)।*

**ਬਰਨੇਹ** [*ਕ੍ਰਿ: । ਦੇਖੋ, 'ਬਰਨਉ'*] ਕਥਨ ਕਰੀਦਾ ਹੈ। ਯਥਾ—*'ਸਭ ਸੰਗਿ ਬਰਨੇਹ' (੮੧੨)।*

**ਬਰਨਥੇ** [*ਕ੍ਰਿ: । ਦੇਖੋ, 'ਬਰਨਉ'*] ਕਹੀਦੇ ਸਾਂ। ਯਥਾ—*'ਹਮ ਤੁਛ ਕਰਿ ਕਰਿ ਬਰਨਥੇ' (੧੩੨੦)।*

**ਬਰਾਬਰ** [*ਅ: । ਫ਼ਾਰਸੀ*] ਤੁਲਜ, ਬਰਾਬਰ। ਯਥਾ—*'ਆਪ ਬਰਾਬਰਿ ਕੰਚਨੁ ਦੀਜੈ' (੮੭੩)।*

**ਬਰਾਬਰੀ** [*ਸੰ: । ਫ਼ਾਰਸੀ*] ਤੁਲਜਤਾ। ਯਥਾ—*'ਖਸਮੈ ਕਰੇ ਬਰਾਬਰੀ' (੪੭੪)*, ਤਥਾ—*'ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ' (੮੭੦)।*

**ਬੀਰਾ ਬੀਰਾ** [*ਸੰਬੋ: । ਦੇਖੋ, 'ਬੀਰ ਤੇ ਬੀਰਾ'*] ੧. ਹੇ ਭਾਈ ! ਹੇ ਭਾਈ ! ਯਥਾ—*'ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ' (੯੩੫)*, (ਦੇਹੀ) ਆਤਮਾ ਨੂੰ ਵੀਰ ਵੀਰ ਕਰ ਕੇ ਪੁਕਾਰ ਰਹੀ ਪਰ ਉਹ {ਬੈ + ਰਾਇ} ਪ੍ਰੀਤੀ ਰਹਿਤ ਹੋ ਕੇ ਆਪਣੇ ਘਰ ਨੂੰ ਤੁਰ ਗਿਆ। ਭੈਣ ਵਿਯੋਗ ਵਿਚ ਜਲ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਬੀ ਵਾਕ ਦੇਹ ਦੀ ਬੇਨਤੀ ਆਤਮਾ ਪ੍ਰਤੀ ਹਨ ਕਿ ਮੈਨੂੰ ਛੱਡ ਕੇ ਨਾ ਜਾਹੁ। ਪਰ ਉਹ ਪ੍ਰੀਤ ਰਹਿਤ ਹੋਣ ਤੇ ਆਪਣੇ ਸਰੂਪ ਵਿਚ ਲੈ ਹੋ ਜਾਂਦਾ ਹੈ। ਪਿਛੋਂ ਦੇਹੀ ਨੂੰ ਫੂਕ ਛਡਦੇ ਹਨ।

੨. ਕਈ ਗਿਆਨੀ ਬੁਧੀ ਦੇ ਭੈਣ ਅਰ ਪਦਾਰਥਾਂ ਤੇ ਇੰਦਰੇ ਦੇ ਭਰਾ ਅਰਥ ਕਰਦੇ ਹਨ[੧]।

**ਬਰਭੰਡ** [*ਸੰ: । ਸੰਸਕ੍ਰਿਤ, ਬ੍ਰਹਮੰਡ । ਡੋਮ ਭਾਸ਼ਾ, ਵਰਭੰਡ, ਦੂਸਰਾ ਰੂਪ—ਬਰਭੰਡ*] ਬ੍ਰਹਮੰਡ। ਯਥਾ—*'ਜਹ ਬਰਭੰਡੁ ਪਿੰਡੁ ਤਹ ਨਾਹੀ ਰਚਨਹਾਰੁ ਤਹ ਨਾਹੀ' (੩੩੪)*, ਭਾਵ ਜਿਥੇ ਬ੍ਰਹਮੰਡ ਨੂੰ ਪਿੰਡ ਵਿਚ ਮੰਨੀਦਾ ਹੈ ਕਿ ਜੋ ਬ੍ਰਹਮੰਡ ਵਿਚ ਹੈ ਸੋਈ ਪਿੰਡ ਵਿਚ ਹੈ। {ਪਿੰਡ} ਦੇਹ ਬਿਨਸ ਗਈ ਅਰ {ਰਚਨਹਾਰ} ਸੰਕਲਪ ਵਿਕਲਪ ਕਰਨ ਵਾਲਾ ਮਨ ਬੀ ਉੱਥੇ ਨਹੀਂ ਰਿਹਾ, ਤਦ {ਜੋੜਨਹਾਰਾ} ਅਕਾਲ ਪੁਰਖ ਕੀ ਕਹੀਏ ਕਿ ਕਿਸ ਵਿਚ ਹੈ, ਕਿਉਂਕਿ ਉਹ ਸਦਾ ਨਿਰਲੇਪ ਹੈ। ਏਸ ਸ਼ਬਦ ਦਾ ਅਰਥ ਭਗਤ ਕਬੀਰ ਜੀ ਦੇ ਮਿਤ੍ਰ ਜੋਗੀ ਦੇ ਚਲਾਣੇ ਕਰ ਜਾਣ ਪੁਰ ਮਿਤ੍ਰ ਭਾਵ ਦੇ ਵਿਛੋੜੇ ਪੁਰ ਭੀ ਲਾਂਵਦੇ ਹਨ ਕਿ ਜਿਥੇ ਬ੍ਰਹਮੰਡ ਦੀਆਂ ਗੱਲਾਂ ਦੱਸਦਾ ਸੀ, ਹੁਣ ਪਿੰਡ ਦੀ ਭੀ ਖ਼ਬਰ ਨਹੀਂ।

**ਬਰਮਾ** [*ਸੰ: । ਸੰਸਕ੍ਰਿਤ, ਬ੍ਰਹਮਾ । ਦੇਖੋ, 'ਬ੍ਰਹਮਾ'*] ਹਿੰਦੂ ਮਤ ਦਾ ਪਹਿਲਾ ਦੇਵਤਾ ਜਿਸਨੇ ਜਗਤ ਰਚਿਆ। ਯਥਾ—*'ਗੁਰੁ ਈਸਰੁ ਗੁਰੁ ਗੋਰਖੁ ਬਰਮਾ' (੨)*, ਗੁਰੂ ਹੀ ਸ਼ਿਵ ਹੈ, ਗੁਰੂ ਹੀ {ਗੋਰਖ} ਵਿਸ਼ਨੂੰ ਹੈ, ਗੁਰੂ ਹੀ ਬ੍ਰਹਮਾ ਹੈ। ਭਾਵ ਆਸੁਰੀ ਸੰਪਦਾ ਦੂਰ ਕਰਨ ਵਾਲਾ, ਦੈਵੀ ਦੇ ਉਤਪਤ ਕਰਨ ਵਾਲਾ ਗੁਰੂ ਹੀ ਹੈ ਤ੍ਰਾਂਤੇ ਗੁਰੂ ਹੀ ਸਭ ਕੁਝ ਹੈ। ਅਥਵਾ ਪਿਛਲੀ ਤੁਕ ਵਾਲਾ ਗੁਰਮੁਖ ਜੋ ਹੈ ਸੋ ਸ਼ਿਵ, ਵਿਸ਼ਨੂੰ, ਬ੍ਰਹਮਾ, ਪਾਰਬਤੀ, ਲਛਮੀ, ਸੁਰਸਤੀ ਸਭ ਤੋਂ ਵੱਡਾ ਹੈ।

**ਬਿਰਮਾਈਐ** [*ਕ੍ਰਿ: । ਹਿੰਦੀ, ਬਿਰਮਾਨਾ । ਸੰਸਕ੍ਰਿਤ, ਵਿਰਮਤ੍ । ਰਮੁ = ਕ੍ਰੀੜਾਯਾਂ । ਦੇਖੋ, 'ਬਿਰਮਾਵਉ'*] ਮੋਹ ਲਈਏ। (ਕਈ ਤਰ੍ਹਾਂ ਦੇ ਉਪਦੇਸ਼ਾਂ ਨਾਲ) ਪਰਚਾਏ ਜਾਂਦੇ ਹਨ। ਯਥਾ—*'ਲਾਜ ਨ ਆਵੈ ਅਗਿਆਨ ਮਤੀ ਦੁਰਜਨ ਬਿਰਮਾਈਐ ਰਾਮ' (੮੪੮)*, ਦੁਰਜਨ ਮਾਇਆ ਵਿਚ ਸੋਹੇ ਜਾਂਦੇ ਹਨ।

**ਬਰਮਾਉ** [*ਸੰ: । ਸੰਸਕ੍ਰਿਤ, ਬ੍ਰਹਮਾ*] ਬ੍ਰਹਮਾ। ਯਥਾ—*'ਸੁਅਸਤਿ ਆਥਿ ਬਾਣੀ ਬਰਮਾਉ' (੪)*, {ਸੁਅਸਤ} ਕਲਿਆਣ ਰੂਪ (ਪਰਮਾਤਮਾ ਤੋਂ) {ਆਥ} ਮਾਇਆ (ਹੋਈ ਉਸ ਤੋਂ) ਬਾਣੀ (ਤੇ ਬਾਣੀ ਤੋਂ) ਬ੍ਰਹਮਾ (ਆਦਿ ਕਾਰਕ) ਅਥਵਾ 'ਬਾਣੀ' ਦਾ ਅਰਥ 'ਬਣੇ' ਵੀ ਕਰਦੇ ਹਨ।

**ਬੀਰ ਮਸਾਨ** [*ਖ: ਤ: ਪੁ: ਸ: । ਦੇਸ਼ ਭਾਸ਼ਾ*] ਮਸਾਣਾਂ ਦੇ ਬੀਰ। ਹਿੰਦੂਆਂ ਨੇ ਹਨੂਮਾਨ, ਭੈਰਵ ਆਦਿ ਬਵੰਜਾ ਬੀਰ ਮੰਨੇ ਹਨ, ਜਿਨ੍ਹਾਂ ਦੀਆਂ ਰੂਹਾਂ ਅੱਗੇ ਆਪਣੀਆਂ ਲੋੜਾਂ, ਕੰਮ ਦੀ ਪੂਰਣਤਾ ਲਈ ਯਾਚਨਾ ਕਰਦੇ ਹਨ। ਇਸ ਤੋਂ ਬੀਰ ਦਾ ਭਾਵ 'ਸਰੀਰ ਛੱਡ ਗਈ ਰੂਹ' ਲਿਆ ਜਾਂਦਾ ਹੈ, ਜਿਨ੍ਹਾਂ ਨਾਲ ਚੇਟਕੀ ਲੋਕ ਵਾਹ ਪਾ ਕੇ ਸਹਾਇਤਾ ਲੈਂਦੇ ਹਨ। ਯਥਾ—*'ਕਬੀਰ ਸਤੀ ਪੁਕਾਰੈ ਚਿਹਚੜੀ ਸੁਨੁ ਹੋ ਬੀਰ ਮਸਾਨ ॥ ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ' (੧੩੬੮)*, ਹੇ ਮਸਾਣ ਦੇ ਬੀਰੋ ! ਲੋਕ ਸਾਰੇ ਤਾਂ ਤੁਰ ਗਏ, ਓੜਕ ਨੂੰ ਹੁਣ ਤੁਹਾਡਾ ਸਾਡਾ ਕੰਮ ਹੀ ਹੈ। ਅਥਵਾ ਐਉਂ ਬੀ ਅਰਥ ਕਰਦੇ ਹਨ—ਸਤੀ ਕਹਿੰਦੀ ਹੈ ਨੜੋਏ ਆਇਆਂ ਨੂੰ ਜੋ ਮਸਾਣਾਂ ਵਿਚ ਖੜੇ ਹਨ—ਹੇ ਬੀਰੋ (ਭਰਾਓ)! ਸਾਰੇ ਲੋਕ ਇਸ ਸੰਸਾਰ ਨੂੰ (ਛੱਡ ਗਏ) ਹੁਣ ਮੈਂ ਚੱਲੀ ਹਾਂ, ਅੰਤ ਤੁਸਾਂ ਏਥੇ ਆਉਣਾ ਹੈ।

**ਬਿਰਮਾਵਉ** [*ਕ੍ਰਿ: । ਸੰਸਕ੍ਰਿਤ, ਵਿਲੰਬਨ । ਹਿੰਦੀ ਕ੍ਰਿਯਾ, ਬਿਰਮਾਨਾ । ਪੁ: ਪੰਜਾਬੀ, ਬਿਰਮਾਉਣਾ । ਦੇਖੋ, 'ਬਿਰਮਾਈਐ'*] ਦੇਰ ਕਰਨਾ, ਠਹਿਰਾਉਣਾ, ਅਟਕਾਉਣਾ। ਯਥਾ—*'ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ' (੮੫੮)।*

**ਬਰਲ** [*ਸੰ: । ਪੰਜਾਬੀ*] ਝੱਲ-ਪੁਣੇ ਦਾ ਬਕਣਾ, ਅਸਤ ਵਜਸਤ ਵਾਕ। ਯਥਾ—*'ਬਰਲੁ ਪਵੈ ਵਿਚਿ ਆਇ' (੫੫੪)*, (ਸ਼ਰਾਬ ਪੀਤਿਆਂ) ਸ਼ੁਦਾ-ਪੁਣਾ ਆ ਪੈਂਦਾ ਹੈ।

**ਬਿਰਲੇ** [*ਗੁ: । ਸੰਸਕ੍ਰਿਤ, ਵਿਰਲ = ਵਿੱਥ ਉਤੇ*] ਕੋਈ ਕੋਈ, ਅਨੇਕਾਂ ਵਿਚੋਂ ਕੋਈ। ਯਥਾ—*'ਬਿਰਲੇ ਕਾਹੂ ਏਕ ਲਿਵ ਲਾਗੀ' (੨੦੩)*, ਵਿਰਲੇ ਕਿਸੇ ਇਕ ਦੀ ਯਾ ਕਿਸੇ ਵਿਰਲੇ ਦੀ ਇਕ (ਵਾਹਿਗੁਰੂ ਵਿਚ) ਲਿਵ ਲੱਗੀ ਹੈ।

**ਬਿਰੋਲੈ** [*ਕ੍ਰਿ: । ਸੰਸਕ੍ਰਿਤ, ਵਿਲੋਡਨੰ । ਹਿੰਦੀ, ਬਿਲੋਨਾ, ਬਿਲੋਵਨਾ*]

੧. ਮੱਥੇ, ਰਿੜਕੇ, ਮਥਦਾ ਹੈ, ਰਿੜਕਦਾ ਹੈ। ਯਥਾ—*'ਦਧਿ ਕੈ ਭੋਲੈ ਬਿਰੋਲੈ ਨੀਰੁ' (੩੨੬)।*

੨. ਰਿੜਕ ਕੇ ਮੱਖਣ ਨਿਤਾਰ ਲੈਂਦਾ ਹੈ। ਯਥਾ—*'ਗੁਰਮੁਖਿ ਬੋਲੈ ਤਤੁ*

---

੧. ਜਾਪਦਾ ਇਉਂ ਹੈ ਕਿ ਪੰਡਤ ਜੀ ਗੁਰੂ ਸਾਹਿਬ ਦੇ ਉਪਦੇਸ਼ ਨਾਲ ਜੀਉ ਉਠੇ ਹਨ, ਪਹਿਲੇ ਜੀਵਨ ਤੋਂ ਵੈਰਾਗ ਹੋ ਗਿਆ ਤੇ ਸਤਿਗੁਰ ਦੇ ਚਰਨਾਂ ਨਾਲ ਪ੍ਰੀਤਵਾਨ ਹੋ ਕੇ ਨਾਲ ਟੁਰਨ ਲੱਗੇ ਤਾਂ ਉਸ ਦੀ ਭੈਣ ਨੇ ਬਿਰਹਾ ਕੀਤਾ, ਉਸ ਵਾਕਿਆ ਨੂੰ ਇਨ੍ਹਾਂ ਤੁਕਾਂ ਵਿਚ ਦਰਸਾਇਆ ਗਿਆ ਹੈ।

*ਬਿਰੋਲੈ' (੯੪੪),* ਗੁਰਮੁਖ ਜੋ ਬੋਲਦੇ ਹਨ ਉਨ੍ਹਾਂ ਵਿਚੋਂ ਤੱਤ (ਰੂਪ ਮੱਖਣ ਨੂੰ) ਰੋਲ ਕੇ ਕੱਢ ਲੈਂਦੇ ਹਨ।

**ਬਰਲਿਆ** [*ਕ੍ਰਿ: । ਪੰਜਾਬੀ, ਬਰਲਨਾ ਤੋਂ* ] ਜਿਸ ਦੀ ਬਾਣੀ ਅਸਥ ਵਿਅਸਥ ਹੋ ਜਾਏ, ਬਾਵਲਾ ਹੋਇਆ, ਸ਼ੁਦਾਈ ਹੋਇਆ।

**ਬਿਰਵਾ** [*ਸਿੰ: । ਸੰਸਕ੍ਰਿਤ, ਵਿ+ਰੁਹ, ਰੁਕਸ਼। ਹਿੰਦੀ, ਬਿਰਵਾ*] ਬ੍ਰਿੱਛ। ਯਥਾ—*'ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲ ਹਰੁ ਸੋਖਿਆ' (੯੭੦)।*

**ਬੇਰਾਵੈ** [*ਕ੍ਰਿ: । ਹਿੰਦੀ, ਬਿਰਮਾਨਾ। ਸੰਸਕ੍ਰਿਤ, ਵਿਰਮਤ। ਦੇਖੋ, 'ਬਿਰਮਾਈਐ ਤੇ ਬਿਰਮਾਵਉ'*] ਪਰਚਾਉਂਦਾ ਹੈ, ਪਰਚਾਉਂਦੀ ਹੈ। ਯਥਾ—*'ਮੁਖਿ ਬੇਰਾਵੈ ਅੰਤਿ ਠਗਾਵੈ' (੮੯੨),* ਮਾਇਆ ਮੁਖੋਂ (ਮੋਹ ਦੀਆਂ) ਮਿੱਠੀਆਂ ਗੱਲਾਂ ਕਰ ਕੇ ਅੰਤ ਨੂੰ ਠਗਦੀ ਹੈ।

**ਬੈਰਾੜੀ** [*ਸਿੰ: । ਦੇਸ਼ ਭਾਸ਼ਾ*] ਇਹ ਰਾਗਨੀ ਗੁਰਮਤਿ ਸੰਗੀਤ[੧] ਵਿਚ ਸਿਰੀ ਰਾਗ ਦੀ ਰਾਗਨੀ ਹੈ। ਸਾਰੰਗ ਅਤੇ ਸਿਰੀ ਰਾਗ ਮਿਲ ਕੇ ਬੈਰਾੜੀ ਹੁੰਦੀ ਹੈ। ਪਰੰਤੂ ਹੋਰਨਾਂ ਮੱਤਾਂ ਵਿਚ ਜਿਹਾ ਕੁ ਸਿੱਧ ਸਾਰ-ਸੁਤ ਦੇ ਮੱਤ ਵਿਚ ਮਾਲਕੌਂਸ ਦੀ ਰਾਗਨੀ ਹੈ। ਸ਼ਿਵ ਮੱਤ ਵਿਚ ਬਸੰਤ ਦੀ ਰਾਗਨੀ ਹੈ। ਕਾਲੀ ਨਾਥ ਮੱਤ ਵਿਚ ਪੰਚਮ ਦੀ ਰਾਗਨੀ ਹੈ। ਭਰਤ ਅਤੇ ਹਨੂਮਾਨ ਮੱਤ ਵਿਚ ਭੈਰਵ ਦੀ ਰਾਗਨੀ ਹੈ। ਮੇਲ ਭੀ ਹੋਰ ਹੋਰ ਹਨ। ਯਥਾ—*'ਬੈਰਾਰੀ ਕਰ ਨਾਟੀ ਧਰੀ' (੧੪੩੦)।*

**ਬਰੜਾਇਓ/ਬਰੜਾਇਕੈ** [*ਕ੍ਰਿ: । ਪੰਜਾਬੀ, ਬਰੜਾਉਣਾ*] ਸੁਤਿਆਂ ਬੇ-ਖ਼ਬਰੀ ਵਿਚ ਬੋਲਣਾ, ਉਥਾਰੇ ਦੇ ਭਾਰ ਹੇਠ ਯਾ ਭੈ-ਦਾਇਕ ਸੁਪਨੇ ਵਿਚ ਡਰ ਹੇਠ ਅਵਾਜ਼ ਨਿਕਲਨੀ। ਯਥਾ—*'ਨੈਨੀ ਨੀਦ ਸੁਪਨ ਬਰੜਾਇਓ' (੨੯੯),* ਸੁਪਨੇ ਵਿਚ ਬਰੜਾਇਆ। ਤਥਾ—*'ਕਬੀਰ ਸੁਪਨੈ ਹੂ ਬਰੜਾਇਕੈ' (੧੩੬੭),* ਸੁਪਨੇ ਵਿਚ ਬਰੜਾ ਕੇ ਜਿਸ ਦੇ ਮੂੰਹੋਂ ਰਾਮ ਨਿਕਲੇ।

**ਬਲਿ/ਬਲੁ** [*ਸਿੰ: । ਸੰਸਕ੍ਰਿਤ, ਬਲ*] ੧. ਤਾਕਤ, ਜ਼ੋਰ, ਸਮਰੱਥਾ। ਯਥਾ—*'ਬਲੁ ਛੁਟਕਿਓ ਬੰਧਨ ਪਰੇ' (੧੪੨੯)।*

੨. [*ਸਿੰ: । ਬਲਿ*] ਇਕ ਦੈਂਤ ਰਾਜੇ ਦਾ ਨਾਮ, ਜਿਸਨੂੰ ਵਿਸ਼ਨੂੰ ਜੀ ਨੇ ਵਾਮਨ ਅਵਤਾਰ ਵਿਚ ਪ੍ਰਾਜੈ ਕੀਤਾ। ਯਥਾ—*'ਬਲਿ ਰਾਜਾ ਮਾਇਆ ਅਹੰਕਾਰੀ' (੨੨੪)।*

੩. [*ਸੰਸਕ੍ਰਿਤ, ਬਲਿ=ਕੁਰਬਾਨੀ*] ਬਲਿਹਾਰ, ਸਦਕੇ। ਯਥਾ—*'ਬਲਿ ਤਿਸੁ ਬਾਪੈ ਜਿਨਿ ਹਉ ਜਾਇਆ' (੪੭੬),* ਤਥਾ—*'ਹਉ ਬਲ-ਬਲਿ ਜਿਨ ਰਾਮ ਕਹੇ'।*

੪. [*ਪੰਜਾਬੀ, ਬਲਨਾ*] ਸੜਨਾ, ਜਗਣਾ। ਯਥਾ—*'ਸ੍ਰੀ ਗੋਪਾਲੁ ਨ ਉਚਰਹਿ ਬਲਿ ਗਈ ਏ' (੮੪੮),* ਹੇ ਸੜ ਗਈਏ! ਵਾਹਿਗੁਰੂ ਦਾ ਨਾਮ ਨਹੀਂ ਉਚਾਰਦੀ।

**ਬਲੀ** [*ਗੁ: । ਸੰਸਕ੍ਰਿਤ, ਬਲਿਨ੍*] ੧. ਬਲ ਵਾਲੇ। ਯਥਾ—*'ਪੰਜੇ ਬਧੇ ਮਹਾ ਬਲੀ' (੧੧੯੩)।*

੨. [*ਸੰਸਕ੍ਰਿਤ, ਵਲ੍ਲਿ: । ਹਿੰਦੀ, ਬਲੀ, ਬੇਲ। ਪੰਜਾਬੀ, ਵੇਲ, ਵੱਲ*] ਵੇਲ ਉਹ ਬੂਟਾ ਜੋ ਆਪਣੇ ਭਾਰ ਖੜਾ ਨਾ ਹੋ ਸਕੇ, ਪਰ ਆਸਰੇ ਨਾਲ ਉੱਚਾ ਉਠੇ, ਨਹੀਂ ਤਾਂ ਧਰਤੀ ਤੇ ਲੰਮਾ ਪੈਂਦਾ ਵਧਦਾ ਜਾਵੇ। ਯਥਾ—*'ਲਤਾ ਬਲੀ ਸਾਖ ਸਭ ਸਿਮਰਹਿ' (੧੦੭੯)।*

**ਬਲੇ** [*ਕ੍ਰਿ: । ਪੰਜਾਬੀ, ਬਲਨਾ*] ੧. ਜਗੇ। ਯਥਾ—*'ਦੀਵਾ ਬਲੈ ਅੰਧੇਰਾ ਜਾਇ' (੭੯੧)।*

੨. [*ਦੇਖੋ, 'ਬਲਿ ੩.'*] ਬਲਿਹਾਰ। ਯਥਾ—*'ਹਉ ਬਲਿ ਬਲੇ ਹਉ ਬਲਿ ਬਲੇ' (੧੨੯੬)।*

**ਬਾਲ** [*ਸਿੰ: । ਹਿੰਦੀ, ਬਾਲੂ*] ੧. ਰੇਤ। ਦੇਖੋ, 'ਤਾਤੀ ਬਾਲ'

੨. [*ਸੰਸਕ੍ਰਿਤ, ਵਾਯੂ। ਹਿੰਦੀ, ਬਜਾਰ, ਰੁਪਾਂਤ੍ਰ, ਬਾਲ*] ਵਾਯੂ। ਯਥਾ—*'ਲਗੈ ਨ ਤਾਤੀ ਬਾਲ' (੮੨੪)।*

੩. [*ਸੰਸਕ੍ਰਿਤ*] ਬਾਲਕ। ਯਥਾ—*'ਬਾਲ ਜੁਆਨੀ ਅਰੁ ਬਿਰਧ ਫੁਨਿ' (੧੪੨੮)।* ਦੇਖੋ, 'ਬਾਲ ਸਹਾਈ', 'ਬਾਲ ਬੁਧ'

੪. [*ਸੰਸਕ੍ਰਿਤ, ਬਾਲਾ*] ਇਸਤ੍ਰੀ।

੫. [*ਸੰਸਕ੍ਰਿਤ, ਬਾਲ*] ਕੇਸ, ਵਾਲ, ਰੋਮ। ਯਥਾ—*'ਪਗ ਝਾਰਉ ਬਾਲ' (੮੧੦)।*

**ਬਾਲਾ** [*ਗੁ: । ਸੰਸਕ੍ਰਿਤ, ਬਾਲਾ=ਇਸਤ੍ਰੀ ੧੬ ਵਰ੍ਹੇ ਤੋਂ ਘਟ ਉਮਰ ਦੀ*] ੧. ਮੁਗਧਾ ਇਸਤ੍ਰੀ, ਪਤੀ ਤੋਂ ਸੰਗਣ ਵਾਲੀ ਵਹੁਟੀ, ਭਾਵ ਜਗਿਆਸੂ। ਯਥਾ—*'ਥਰ ਹਰ ਕੰਪੈ ਬਾਲਾ ਜੀਉ' (੭੯੨),* ਥਰ ਥਰ ਕੰਬਦਾ ਹੈ ਮੇਰਾ ਮੁਗਧਾ ਇਸਤ੍ਰੀ ਵਰਗਾ (ਡਰਨੇ ਵਾਲਾ) ਦਿਲ। ਤਥਾ—*'ਕਹੰਤ ਬੇਦਾ ਗੁਣੰਤ ਗੁਨੀਆ ਸੁਣੰਤ ਬਾਲਾ' (੧੩੫੫),* ਗੁਣਦੇ ਹਨ ਗੁਣੀ ਤੇ ਸੁਣਦੇ ਹਨ ਜਗਿਆਸੂ।

੨. [*ਅਰਬੀ, ਬਾਲਾ=ਬੇ ਪਰਵਾਹ*] ਬੇਪਰਵਾਹ। ਯਥਾ—*'ਘਰ ਹੀ ਮਹਿ ਪ੍ਰੀਤਮੁ ਸਦਾ ਹੈ ਬਾਲਾ' (੧੨੬)*

੩. [*ਹਿੰਦੀ*] ਬਾਲਕਾ। ਯਥਾ—*'ਓਹੁ ਨ ਬਾਲਾ ਬੂਢਾ ਭਾਈ' (੩੭੮)।*

੪. [*ਫ਼ਾਰਸੀ, ਬਾਲਾ=ਉੱਚਾ, ਵੱਡਾ*] ਯਥਾ—*'ਪਿਰੁ ਰਲੀਆਲਾ ਜੋਬਨੁ ਬਾਲਾ' (੫੬੮)।* ਦੇਖੋ, 'ਰਲੀਆਲਾ'

੫. ਨਵੀਨ ਜੋਬਨ ਵਾਲਾ। ਦੇਖੋ, 'ਜੋਬਨ ਬਾਲਾ'

**ਬਾਲੀ** [*ਸਿੰ: । ਸੰਸਕ੍ਰਿਤ। ਬਾਲਿ=ਇਕ ਦੱਖਣੀ ਜਾਂਗਲੀ ਕੌਮ ਦਾ ਰਾਜਾ ਜਿਸ ਨੂੰ ਸ੍ਰੀ ਰਾਮ ਜੀ ਨੇ ਮਾਰਿਆ, ਉਸ ਦੀ ਵਹੁਟੀ, ਬਾਲੀ*] ੧. ਬਾਲਿ ਦੀ ਵਹੁਟੀ। ਯਥਾ—*'ਬਾਲੀ ਰੋਵੈ ਨਾਹਿ ਭਤਾਰੁ' (੯੫੪),* ਬਾਲੀ ਨੇ ਰੁਦਨ ਕੀਤਾ ਸੀ ਜਦ ਬਾਲਿ ਮਾਰਿਆ ਗਿਆ।

੨. [*ਸੰਸਕ੍ਰਿਤ, ਬਾਲਾ*] ਇਸਤ੍ਰੀ। ਯਥਾ—*'ਬਾਲੀ ਰੋਵੈ ਨਾਹਿ ਭਤਾਰੁ' (੯੫੪),* ਇਸਤ੍ਰੀ ਰੋਂਦੀ ਹੈ (ਜਦ) ਪਤੀ ਨਾ ਹੋਵੇ। ਤਥਾ—*'ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ' (੭੨੨),* ਤਥਾ—*'ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ' (੯੩੫),* ਪਿਤਾ ਦੇ ਘਰ ਧੀ ਹੈਂ (ਤੂੰ) ਅਰ ਪਿਆਰ ਕਰਦੀ ਹੈਂ ਕੁੜੀਆਂ ਤੇ ਮੁੰਡਿਆਂ ਨਾਲ। ਪਰ ਜੇ ਪਤੀ ਦੀ ਲੋੜ ਕਰੇਂ (ਕਾਮਨੀ ਹੋ ਕੇ) ਤਦ ਸਤਿਗੁਰਾਂ ਨਾਲ ਹਿਤ ਕਰਨਾ ਚਾਹੀਦਾ ਹੈ, ਜੋ ਪਤੀ (ਵਾਹਿਗੁਰੂ) ਮਿਲਾਉਂਦੇ ਹਨ। ਬਾਲਕਾਂ ਦੇ ਪਿਆਰ ਵਿਚ ਤਾਂ ਖੇਡਦਿਆਂ ਹੀ ਬੀਤ ਜਾਏਗੀ। ਭਾਵ ਵਿਚ ਬਾਲੀ = ਬੁਧੀ, ਬਾਲੇ = ਪਦਾਰਥ ਬੀ ਲੈਂਦੇ ਹਨ।

**ਬਾਲੂ** [*ਸਿੰ: । ਸੰਸਕ੍ਰਿਤ, ਬਾਲੁਕਾ। ਹਿੰਦੀ, ਬਾਲੂ*] ਰੇਤ। ਯਥਾ—*'ਘਰੁ ਬਾਲੂ ਕਾ ਘੂਮਨ ਘੇਰਿ' (੧੧੮੭),* ਤਿੰਨਾਂ ਗੁਣਾਂ ਦੀ ਘੁੰਮਣਘੇਰੀ ਹੈ ਅਰ ਘਰ ਰੇਤ ਦਾ (ਸਰੀਰ ਰੂਪ) ਹੈ।

**ਬਾਲੇ/ਬਾਲੈ** [*ਗੁ: । ਸੰਸਕ੍ਰਿਤ*] ਬਾਲਕ। ਯਥਾ—*'ਪ੍ਰਭੁ ਮਿਲਿਓ ਸੁਖ ਬਾਲੇ ਭੋਲੇ' (੧੩੦੭),* ਪ੍ਰਭੂ ਸੁਖ ਰੂਪ ਮਿਲਿਆ, ਬਾਲਾਂ ਵਾਂਙ ਭੋਲੇ ਸੁਭਾਵ ਕਰਕੇ[੧]। ਤਥਾ—*'ਬਾਲੀ ਬਾਲੈ ਹੇਤੇ' (੭੬੩)।*

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ

੧. ਅੱਜ-ਕੱਲ੍ਹ ਪੰਜਾਬੀ ਵਿਚ ਇਸ ਪਦ ਨੂੰ 'ਆਲਾ ਭੋਲਾ' ਕਰ ਕੇ ਬੋਲਦੇ ਹਨ।

**ਬਿਲ** [ਸੰ: । ਸੰਸਕ੍ਰਿਤ, ਵਿਲ] ਖੁੱਡ, ਕੰਦ੍ਰਾ, ਭਾਵ ਗੋਲਕਾਂ। ਯਥਾ—*'ਬਿਲ ਬਿਰਥੈ ਚਾਹੈ ਬਹੁ ਬਿਕਾਰ'* (੧੧੮੮), ਗੋਲਕਾਂ ਸਮੇਤ ਇੰਦਰੇ ਵਿਅਰਥ ਹਨ ਜੋ ਬਹੁਤੇ ਬਿਕਾਰਾਂ ਨੂੰ ਚਾਹੁੰਦੇ ਹਨ।

**ਬਿਲਾ** [ਸੰ: । ਸੰਸਕ੍ਰਿਤ, ਵਿਲ] ਖੁੱਡ, ਕੰਦ੍ਰਾ, ਭਾਵ ਖੂਹ। ਯਥਾ—*'ਅੰਧ ਬਿਲਾ ਤੇ ਕਾਢਹੁ ਕਰਤੇ'* (੫੩੦), ਭਾਵ ਸੰਸਾਰ ਰੂਪੀ ਅੰਨ੍ਹੇ ਖੂਹ ਤੋਂ ਹੇ ਕਰਤੇ! ਕੱਢ ਲਓ।

**ਬੇਲ** [ਸੰ: । ਦੇਖੋ, 'ਬਲੀ ੨.'] ਵੇਲ, ਵਲ। ਯਥਾ—*'ਤੇਲੀ ਕੈ ਘਰ ਤੇਲੁ ਆਛੈ ਜੰਗਲ ਮਧੇ ਬੇਲਗੋਂ'* (੭੧੮)।

**ਬੇਲਾ** [ਸੰ: । ਸੰਸਕ੍ਰਿਤ, ਵੇਲਾ] ਸਮਾਂ। ਯਥਾ—*'ਬਾਂਛਤ ਨਾਹੀ ਸੁ ਬੇਲਾ ਆਈ'* (੩੭੮)।

**ਬੇਲੀ** [ਸੰ: । ਪ੍ਰਾਕ੍ਰਿਤ, ਬੇਲੀ = ਥੰਮ੍ਹਾ, ਸਹਾਰਾ । ਪੰਜਾਬੀ, ਬੇਲੀ = ਮਿੱਤ੍ਰ]

੧. ਮਿੱਤ੍ਰ, ਸੱਜਣ। ਯਥਾ—*'ਅੰਤ ਕਾਲਿ ਤੇਰਾ ਬੇਲੀ ਹੋਵੈ'* (੯੦੧)।

੨. [ਦੇਖੋ, 'ਬਲੀ ੨.'] ਵੇਲਾਂ ਵਿਚ। ਯਥਾ—*'ਭਵਰੁ ਬੇਲੀ ਰਾਤਓ'*। (੪੩੯)

**ਬੈਲ** [ਸੰ: । ਸੰਸਕ੍ਰਿਤ, ਬਲਦ[1] । ਹਿੰਦੀ, ਬੈਲ । ਪੰਜਾਬੀ, ਬਲਦ, ਬੌਲਦ, ਬੈਲ] ਬਲਦ, ਗਾਂ ਦਾ ਨਰ, ਪਰ ਅਕਸਰ ਖੱਸੀ ਕੀਤਾ ਹੋਇਆ, ਜੋ ਵਾਹੀ ਕਰਨ ਤੇ ਗੱਡੇ ਬਹਿਲਾਂ ਆਦਿ ਖਿੱਚਣ ਤੇ ਵਰਤਦੇ ਹਨ। ਯਥਾ—*'ਹਰਿ ਬਿਨੁ ਬੈਲ ਬਿਰਾਨੇ ਹੁਈ ਹੈ'*। (੫੨੪)

**ਬੋਲ** [ਸੰ: । ਪੰਜਾਬੀ, ਬੋਲਣਾ । ਸੰਸਕ੍ਰਿਤ, ਬ੍ਰੂ । ਪ੍ਰਾਕ੍ਰਿਤ, ਬੁਲ੍ਲਈ] ਬਚਨ। ਯਥਾ—*'ਕਿਉ ਬੋਲੁ ਹੋਵੈ ਜੋਖੀਵਦੈ'* (੯੬੬), ਜੋਖਣ ਵੇਲੇ ਬੋਲਣਾ ਕਿਕੁਣ ਹੋਵੈ, ਭਾਵ ਜਦ ਜੋ ਕੁਛ ਹੋ ਰਿਹਾ ਹੈ, ਤੋਲਿਆ ਜਾ ਕੇ (ਨਿਆਂ ਬ੍ਰਿਤੀ ਨਾਲ) ਹੋ ਰਿਹਾ ਹੈ, ਤਦ ਫੇਰ ਬੋਲਣਾ ਨਹੀਂ ਹੁੰਦਾ।

੨. [ਕ੍ਰਿ:] ਕਹੋ। ਯਥਾ—*'ਰਾਮ ਰਾਮ ਬੋਲਿ'* (੧੧੮੨)।

੩. ਬੋਲ ਤੋਂ ਬੋਲੈ—ਕਹਿੰਦੇ ਹਨ। ਯਥਾ—*'ਬੋਲੈ ਸੇਖ ਫਰੀਦੁ'* (੪੮੮)। ਦੇਖੋ, 'ਬੋਲ ਵਿਗਾੜ'

**ਬੋਲਾ** [ਸੰ: । ਦੇਖੋ, 'ਬੋਲ'] ੧. ਬਚਨ। ਯਥਾ—*'ਹਿੰਦੁਸਤਾਨੁ ਸਮਾਲਸੀ ਬੋਲਾ'* (੭੨੩)।

੨. [ਸੰਸਕ੍ਰਿਤ, ਬਧਿਰ । ਪ੍ਰਾਕ੍ਰਿਤ, ਵਹਿਰੋ । ਹਿੰਦੀ, ਬਹਿਰਾ । ਪੰਜਾਬੀ, ਬੋਲਾ] ਡੋਰਾ, ਜਿਸ ਨੂੰ ਕੰਨੋਂ ਅਵਾਜ਼ ਸੁਣਾਈ ਨਾ ਦੇਵੇ। ਯਥਾ—*'ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ'*। (੧੪੩)

**ਬੋਲੈ** ਦੇਖੋ, 'ਬੋਲ ੩.'

**ਬਲੂਆ** [ਸੰ: । ਦੇਖੋ, 'ਬਾਲੂ'। ਆ ਪ੍ਰਤੇ, ਨਿੰਮ੍ਰਵਾਚੀ] ਰੇਤ। ਯਥਾ—*'ਬਲੂਆ ਕੇ ਗ੍ਰਿਹ ਭੀਤਰਿ ਬਸੈ'* (੨੬੭)।

**ਬਲਿਆ** [ਕ੍ਰਿ: । ਪੰਜਾਬੀ, ਬਲਨਾ ਤੋਂ[2]] ਜਲਿਆ, ਪ੍ਰਕਾਸ਼ਿਤ ਹੋਇਆ। ਯਥਾ—*'ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ ਘਰ ਮੰਦਰ ਸੋਹਾਇਆ'* (੭੭੫)।

**ਬਲੀਆ** [ਗੁ: । ਸੰਸਕ੍ਰਿਤ, ਬਲ । ਈਆ (=ਵਾਲਾ) ਪੰਜਾਬੀ ਪ੍ਰਤੇ] ਬਲਵਾਨ। ਯਥਾ—*'ਸਰਪਨੀ ਤੇ ਊਪਰਿ ਨਹੀ ਬਲਿਆ'* (੪੮੦), (ਸਰਪਨੀ) ਮਾਇਆ ਤੋਂ ਉਪਰ ਕੋਈ ਬਲਵਾਨ ਨਹੀਂ।

**ਬੋਲਿਆ** [ਕ੍ਰਿ: । ਦੇਖੋ, 'ਬੋਲ ੧.'] ਸ਼ਬਦ ਕੀਤਾ, ਅਵਾਜ਼ ਦਿੱਤੀ। ਯਥਾ—*'ਬਾਬੀਹਾ ਭਿੰਨੀ ਰੈਣਿ ਬੋਲਿਆ'* (੧੨੮੩)।

੨. ਫ਼ੁਰਮਾਇਆ, ਆਗਿਆ ਕੀਤੀ। ਯਥਾ—*'ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ'* (੯੨੩)।

**ਬਲਾਇ**[1] [ਸੰ: । ਅਰਬੀ, ਬਲਾਇ = ਜ਼ਹਮਤ, ਆਫ਼ਤ] ਅਪਦਾ, ਵਿਪਦਾ, ਬਦਕਿਸਮਤੀ। ਯਥਾ—*'ਹਰਿ ਸਿਮਰਤ ਤੇਰੀ ਜਾਇ ਬਲਾਇ'* (੧੯੩), ਤਥਾ—*'ਸੂਮੁ ਮਿਟਿਆ ਮੇਰੀ ਹਤੀ ਬਲਾਇ'*। (੧੮੯)

**ਬਲਾਏ/ਬਿਲਾਏ** [ਕ੍ਰਿ: । ਹਿੰਦੀ, ਬਿਲਾਨਾ । ਸੰਸਕ੍ਰਿਤ, ਵਿਲਯ]

੧. ਗੁਜ਼ਾਰਨਾ, ਬਿਤੀਤ ਕਰਨਾ, ਬਿਤਾਉਣਾ। ਯਥਾ—*'ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ'* (੬੯੨), ਮਾਰਕੰਡੇ ਤੋਂ ਕੌਣ ਵਧ ਹੈ, ਜਿਸ ਨੇ ਕੱਖ ਸਿਰ ਤੇ ਧਰ ਕੇ (ਭਾਵ, ਛਪਰੀ ਹੇਠ ਵਰ੍ਹੇ) ਬਿਤਾਏ।

੨. ਦੂਰ ਹੋ ਜਾਂਦੇ ਹਨ, ਝੜ ਪੈਂਦੇ ਹਨ। ਯਥਾ—*'ਫਲੁ ਲਾਗਾ ਤਬ ਫੂਲੁ ਬਿਲਾਇ'* (੧੧੬੭)।

**ਬਿਲਾਈ/ਬਿਲਈਆ** [ਸੰ: । ਸੰਸਕ੍ਰਿਤ, ਵਿਡਾਲਾ । ਹਿੰਦੀ, ਬਿਲਾਰ, ਬਿਲਾਈ, ਬਿਲਈਆ, ਬਿੱਲੀ । ਪੰਜਾਬੀ, ਬਿੱਲਾ, ਬਿੱਲੀ] ਬਿੱਲੀ। ਇਕ ਸ਼ਿਕਾਰੀ ਜੰਤੂ ਜੋ ਵਿਸ਼ੇਸ਼ ਕਰਕੇ ਚੂਹੇ ਖਾਂਦੀ ਹੈ, ਤੇ ਅਕਸਰ ਘਰਾਂ ਵਿਚ ਰਹਿੰਦੀ ਹੈ। ਯਥਾ—*'ਦੇਖਤ ਕੂਤਰਾ ਲੈ ਗਈ ਬਿਲਾਈ'* (੪੮੧), ਦੇਖਦਿਆਂ ਹੀ ਲੋਭ ਕੁੱਤੇ ਨੂੰ ਸੰਤੋਖ ਬਿਰਤੀ ਰੂਪ ਬਿੱਲੀ ਚੁੱਕ ਲੈ ਗਈ। ਬਿੱਲੀ ਅਚਾਨਕ ਜੰਤੂਆਂ ਨੂੰ ਫੜਦੀ ਹੈ, ਇਸ ਕਰਕੇ ਬਿੱਲੀ ਨੂੰ ਮੌਤ ਨਾਲ ਤਸ਼ਬੀਹ ਦੇਂਦੇ ਹਨ। ਯਥਾ—*'ਮੀਚੁ ਬਿਲਈਆ ਖਈ ਹੈ ਰੇ'* (੮੫੫)। ਦੇਖੋ, 'ਦੀਸਤ'

**ਬਿਲੋਈ** [ਕ੍ਰਿ: । ਸੰਸਕ੍ਰਿਤ, ਵਿਲੋਡਨ । ਹਿੰਦੀ, ਬਿਲੋਨਾ] ਮਧਾਣੀ। ਯਥਾ—*'ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ'* (੪੭੮), ਤਨ ਮਟਕੀ ਵਿਖੇ, ਮਨ ਮਧਾਣੀ ਕਰ।

**ਬੋਲਾਇ** [ਕ੍ਰਿ: । ਦੇਖੋ, 'ਬੋਲ'] ਉਚਾਰਨ ਕਰਾਇਕੇ। ਯਥਾ—*'ਬੋਲ ਬੋਲਾਇ'* (੫੧੪)।

**ਬੁਲਾਇਆ** [ਕ੍ਰਿ: । ਦੇਖੋ, 'ਬੋਲ'] ਬੁਲਾਵੇਂ। ਯਥਾ—*'ਜੇ ਬਿੰ ਬੁੋਲਾਈਆ'* (੧੦੯੮), ਜੇ ਰਤਾ ਕੁ ਚਾ ਸੱਦੇਂ।

**ਬੋਲਾਈਆ** [ਕ੍ਰਿ: । ਦੇਖੋ, 'ਬੋਲ'] ੧. ਸੱਦਿਆ ਹੋਇਆ।

੨. ਬੁਲਵਾਇਆ, ਉਚਾਰਨ ਕਰਵਾਇਆ। ਯਥਾ—*'ਬੋਲਾਇਆ ਬੋਲੀ ਖਸਮ ਦਾ'* (੭੪)।

**ਬਿਲਾਇਣ** [ਕ੍ਰਿ: । ਦੇਖੋ, 'ਬਿਲਾਏ ੨.'] ਦੂਰ ਹੋ ਜਾਂਦੇ ਹਨ। ਯਥਾ—*'ਰਸਨਾ ਸਿਮਰਤ ਪਾਪ ਬਿਲਾਇਣ'* (੮੬੭)।

**ਬੁਲਾਇੜੀਏ** [ਸੰਬੋ: । ਦੇਖੋ, 'ਬੋਲ'] ਹੇ ਬੁਲਾਈ ਹੋਈਏ! ਹੇ ਸੱਦੀ ਹੋਈਏ! ਯਥਾ—*'ਮਹਲਿ ਬੁਲਾਇੜੀਏ ਬਿਲਮੁ ਨ ਕੀਜੈ'*। (੧੧੧

---

੧. ਸੰਸਕ੍ਰਿਤ ਵਿਚ ਇਕ—ਬਹੁਲ—ਪਦ ਹੈ, ਜਿਸ ਦੇ ਅਰਥ ਹਨ—ਗਊ।

੨. ਸੰਸਕ੍ਰਿਤ, ਬਰ੍ਹਿ = ਅੱਗ। (ਦੇਖੋ, 'ਆਪਟੇ ਕੋਸ਼', ਸਫ਼ਾ ੧੬੪) ਇਸ ਤੋਂ ਬਰਨਾ, ਬਲਨਾ।

੧. ਪੰਜਾਬੀ ਵਿਚ 'ਬਲਾ' ਕਈ ਵੇਰ ਕਿਸੇ ਬਦ ਰੂਹ, ਚੁੜੇਲ, ਡੈਣ ਆਦਿ ਭੀ—ਬਲਾ, ਬਲਾਂ, ਬਲਾਇ ਕਹਿੰਦੇ ਹਨ। ਅਤਿ ਭੈੜੇ ਸੁਭਾਅ ਵਾਲੀ ਤ੍ਰੀਮ ਨੂੰ ਬੀ ਕਹਿੰਦੇ ਹਨ।

**ਬਿਲਾਸ** [*ਸੰ: । ਸੰਸਕ੍ਰਿਤ*]

੧. ਖ਼ੁਸ਼ੀਆਂ ਦੇ ਕੌਤਕ, ਅਨੰਦ। ਯਥਾ—*'ਅਨਿਕ ਬਿਲਾਸ ਕਰਤ ਮਨ ਮੋਹਨ'* (੨੧੫), ਤਥਾ—*'ਮਨਿ ਬਿਲਾਸ ਭਏ ਸਾਹਿਬ ਕੇ'* (੬੮੨)।

੨. [*ਦੇਖੋ, 'ਬਿਲਾਈ'*] ਬਿੱਲਾ, ਬਿੱਲਾ ਦਾ ਦੂਸਰਾ ਰੂਪ ਜੋ ਹੁਣ ਬੋਲਚਾਲ ਵਿਚ ਨਹੀਂ ਹੈ। ਯਥਾ—*'ਸੂਆ ਪਿੰਜਰਿ ਨਹੀ ਖਾਇ ਬਿਲਾਸੁ'* (੯੮੭),[1] ਪਿੰਜਰੇ ਵਿਚ ਬੈਠੇ ਤੋਤੇ ਨੂੰ ਬਿੱਲਾ ਨਹੀਂ ਖਾ ਸਕਦਾ, ਏਸੇ ਤਰ੍ਹਾਂ ਨਾਮ ਜਪਣ ਵਾਲੇ ਨੂੰ ਜਮ ਦੁਖ ਨਹੀਂ ਦੇ ਸਕਦਾ।

**ਬਾਲ ਸਹਾਈ** [*ਖ: ਤ: ਪੁ: ਸ: । ਸੰਸਕ੍ਰਿਤ । ਬਾਲ+ਸਖਿ (ਸਖਾ)= ਮਿੱਤ੍ਰ। ਪ੍ਰਾਕ੍ਰਿਤ, ਸਹਿ=ਮਿੱਤ੍ਰ। ਪੁ: ਪੰਜਾਬੀ, ਸਹਾਈ। ਬਾਲ ਸਹਾਈ=ਬਚਪਨ ਦਾ ਮਿੱਤ੍ਰ। ਪਰ ਵਰਤੋਂ ਨਿਰਾ ਮਿੱਤ੍ਰ ਅਰਥਾਂ ਵਿਚ ਹੀ ਵਰਤੀਂਦਾ ਹੈ*]

੧. ਜੋ ਬਚਪਨ ਤੋਂ (ਪਰਮੇਸ਼ਰ ਦਾ) ਮਿੱਤ੍ਰ (ਭਗਤ) ਹੋਵੇ। ਯਥਾ—*'ਸੋਈ ਭਗਤੁ ਸੋਈ ਵਡਦਾਤਾ॥ ਸੋਈ ਪੂਰਨ ਪੁਰਖੁ ਬਿਧਾਤਾ॥ ਬਾਲ ਸਹਾਈ ਸੋਈ ਤੇਰਾ ਜੋ ਤੇਰੈ ਮਨਿ ਭਾਵਣਾ'* (੧੦੯੬), ਅਰਥਾਤ ਜੋ ਤੇਰੇ ਮਨ ਨੂੰ ਹੱਛਾ ਲੱਗਾ, ਉਹੋ ਭਗਤ, ਉਹੋ ਵੱਡਾ ਦਾਤਾ, ਉਹੋ ਪੂਰਨ ਪੁਰਖ ਬਿਧਾਤਾ (ਦਾ ਰੂਪ), ਓਹ ਆਪਣੇ ਬਾਲਪਨੇ ਤੋਂ ਤੇਰਾ ਮਿੱਤ੍ਰ (ਭਗਤ) ਹੈ। ਬਾਲ ਸਹਾਈ ਮਿੱਤ੍ਰ ਤੋਂ ਮੁਰਾਦ— ਬੇਤਕੱਲਫ਼—ਸੱਜਣ ਦੀ ਬੀ ਹੁੰਦੀ ਹੈ, ਜੋ ਸੁੱਚੇ ਤੇ ਸੱਚੇ ਪਿਆਰ ਵਿਚ ਲਾਡਾਂ ਵਿਚ ਆਇਆ ਖੁਲ੍ਹ ਵਾਲਾ ਪਿਆਰ ਬੀ ਕਰਦਾ ਹੈ। ਤਦੋਂ ਅਰਥ ਕੇਵਲ ਮਿੱਤ੍ਰ ਹੋਵੇਗਾ।

੨. ਧ੍ਰੂ ਭਗਤ।

**ਬਾਲ ਸਖਾਈ** [*ਖ: ਤ: ਪੁ: ਸ: । ਦੇਖੋ, ਉਪਰਲਾ ਪਦ*] ਬਚਪਨ ਦਾ ਮਿੱਤ੍ਰ, ਜੋ ਬਾਲਪਨੇ ਤੋਂ ਕਿਸੇ ਨਾਲ ਸਜਨਾਈ ਕਰੇ। ਯਥਾ— *'ਸਤਿਗੁਰੁ ਮਿੱਤ੍ਰੁ ਮੇਰਾ ਬਾਲ ਸਖਾਈ'* (੯੪), ਮੇਰੇ ਬਚਪਨ ਤੋਂ ਮੇਰਾ ਸੱਜਣ।

**ਬਿਲਸਤ** [*ਕ੍ਰਿ: । ਹਿੰਦੀ*] ਬਿਲਾਸ ਕਰਦੇ, ਕੌਤਕ ਕਰਦੇ।

**ਬਾਲਹਾ** [*ਗੁ: । ਸੰਸਕ੍ਰਿਤ, ਵਲ੍ਲਭ । ਪ੍ਰਾਕ੍ਰਿਤ, ਵਲਹੋ । ਪੁ: ਪੰਜਾਬੀ, ਬਾਲਹਾ । ਨ: ਪੰਜਾਬੀ, ਬੱਲੀ, ਬੱਲਾ*] ਪਿਆਰਾ। ਯਥਾ—*'ਜਿਉ ਧਰਣੀ ਕਉ ਇੰਦ ਬਾਲਹਾ'* (੬੯੩), ਧਰਤੀ ਨੂੰ ਜੈਸੇ ਬੱਦਲ ਪ੍ਰਿਯ ਹੈ, ਤੈਸੇ ਨਾਮੇ ਨੂੰ ਹਰੀ ਪ੍ਰਿਯ ਹੈ।

**ਬੋਲਹੁ** [*ਕ੍ਰਿ: । ਦੇਖੋ, 'ਬੋਲ'*] ਕਹੋ। ਯਥਾ—*'ਬੋਲਹੁ ਭਈਆ ਰਾਮ ਕੀ ਦੁਹਾਈ'* (੧੧੨੩)।

**ਬਲਹਰ**[2] [*ਸੰ: । ਪੰਜਾਬੀ, ਵਲਾ। ਹਰ=ਹਰ ਲੈਣੇ ਤੇ*]

੧. ਵਲਾ ਹਰਨ ਤੇ, ਥੰਮ੍ਹਾ ਖਿੱਚ ਲੈਣ ਤੇ। ਯਥਾ—*'ਜੈਸੇ ਮੰਦਰ ਮਹਿ ਬਲਹਰੁ ਨਾ ਠਾਹਰੈ'* (੮੭੨), ਜਿਹਾ, ਮੰਦਰ ਵਿਚੋਂ ਜੋ ਵਲਾ ਖਿੱਚ ਲਈਏ, ਤਦ ਮੰਦਰ ਡਿੱਗ ਪੈਂਦਾ ਹੈ। ਅਜਿਹਾ ਹੀ ਨਾਮ ਦੇ ਆਸ੍ਰਿਤ ਸੰਸਾਰ ਹੈ।

੨. ਬਲਹਰ—ਸਾਰੇ ਪਦ ਦਾ ਅਰਥ ਹੀ ਵਲਾ ਕਰਦੇ ਹਨ।

**ਬਲਿਹਾਰੀ** [*ਕ੍ਰਿ: । ਪੰਜਾਬੀ, ਬਲਿਹਾਰ, ਬਲਿਹਾਰੀ, ਬਲਿਹਾਰੇ। ਸੰਸਕ੍ਰਿਤ, ਬਲਿ=ਕੁਰਬਾਨ*] ਵਾਰਨੇ ਹਾਂ, ਕੁਰਬਾਨ ਹਾਂ। ਯਥਾ— *'ਬਲਿਹਾਰੀ ਗੁਰ ਆਪਣੇ'* (੩੧੦)।

**ਬਲਹਰੀਐ** [*ਕ੍ਰਿ: । ਦੇਖੋ, ਉਪਰਲਾ ਪਦ*] ਵਾਰਨੇ ਜਾਂਦੇ ਹਾਂ।

**ਬਲਿਹਾਰੀਆ** [*ਕ੍ਰਿ: । ਦੇਖੋ, ਉਪਰਲਾ ਪਦ*] ਕੁਰਬਾਨ ਜਾਂਦਾ ਹਾਂ। ਯਥਾ—*'ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ'* (੧੩੬੧)।

**ਬਾਲਕ** [*ਸੰ: । ਸੰਸਕ੍ਰਿਤ*] ੧. ਬੱਚਾ।

੨. [*ਬਾਲ=ਮੂਰਖ+ਕ=ਸੁਖ*] ਮੂਰਖਾਂ ਨੂੰ ਸੁਖ (ਭਾਵ ਗਿਆਨ) ਦੇਣ ਵਾਲਾ।

੩. [*ਬਾਲ=ਵਾਲ+ਕ=ਬ੍ਰਹਮ*] ਜਿਸ ਦੇ ਰੋਮ ਰੋਮ ਵਿਚ ਬ੍ਰਹਮ ਹੋਵੇ।

**ਬਾਲਕਾ** [*ਸੰ: । ਸੰਸਕ੍ਰਿਤ, ਬਾਲਿਕਾ=ਕੁੜੀ*] ਕੁੜੀ, ਭਾਵ ਮਾਇਆ। ਯਥਾ—*'ਕਿਛੁ ਭਉ ਨ ਵਿਆਪੈ ਬਾਲਕਾ'* (੧੦੮੪), ਮਾਇਆ ਦਾ ਡਰ ਨਹੀਂ ਹੁੰਦਾ।

**ਬਿਲਕ** [*ਸੰ: । ਦੇਖੋ, 'ਬਿਲਾਈ'*] ਬਿੱਲੀ। ਦੇਖੋ, 'ਬਿਲਕ ਮਸਾਈ'

**ਬੋਲਕ** [*ਸੰ: । ਫ਼ਾਰਸੀ, ਗੋਲਕ, ਉਹ ਬਰਤਨ ਜਿਸ ਵਿਚ ਕੁਤਵਾਲ ਦਾ ਖ਼ਜ਼ਾਨਾ ਰਹੇ*] ਗੋਲਕ[1]। ਗੋਲਕ ਦਾ ਦੇਸ਼ ਭਾਸ਼ਾ ਬੋਲਕ ਜਿਸ ਵਿਚ ਰੋਜ਼ ਦੀ ਆਮਦਨ ਰੱਖੀ ਜਾਵੇ। ਯਥਾ—*'ਆਢੁ ਦਾਮੁ ਕਿਛੁ ਪਇਆ ਨ ਬੋਲਕ'* (੧੧੧੬)।

**ਬਿਲਕ ਮਸਾਈ** ਦੇਖੋ, 'ਬਿਲਾਈ', 'ਮਸਾਈ', 'ਕਸਾਈਆਂ'

**ਬਿਲਖ** [*ਗੁ: । ਸੰਸਕ੍ਰਿਤ, ਵਿਲਕ । ਹਿੰਦੀ ਤੇ ਪੁ: ਪੰਜਾਬੀ, ਬਿਲਖ*] ਦੁਖੀ, ਚਿੰਤਾਤੁਰ, ਬਿਆਕੁਲ। ਯਥਾ—*'ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ ਬਦਨ ਕੁਮਲਾਨੀ'* (੧੨੫੫)।

**ਬੁਲਗ** [*ਸੰ: । ਦੇਸ਼ ਭਾਸ਼ਾ। ਦੇਖੋ, 'ਬੋਲ'*] ਬਚਨ। ਯਥਾ—*'ਜਿਤੁ ਮਿਲਿ ਹਰਿ ਬੁਲਗ ਬੁਲੋਗੀਆ'* (੧੩੧੩), ਜਿਨ੍ਹਾਂ ਦੇ ਨਾਲ ਮਿਲਣ ਕਰਕੇ ਹਰੀ ਦੇ ਬਚਨਾਂ ਦਾ ਬੋਲਣਾ ਹੁੰਦਾ ਹੈ। ਤਥਾ—*'ਹਮ ਤੈਸੇ ਬੁਲਗ ਬੁਲਾਗੀ'* (੬੬੭)।

**ਬਿਲਛਿ** [*ਸੰ: । ਸੰਸਕ੍ਰਿਤ, ਵਿਲਸਿਤ*] ਖੇਲ, ਖ਼ੁਸ਼ੀ, ਆਨੰਦ। ਯਥਾ—*'ਬਿਲਛਿ ਬਿਨੋਦ ਆਨੰਦ ਸੁਖ ਮਾਣਹੁ'* (੬੧੮)।

**ਬਿਲਛਤ** [*ਗੁ: । ਸੰਸਕ੍ਰਿਤ, ਵਿਲਸਿਤ*] ਖੇਲਦੇ, ਬਿਲਾਸ ਕਰਦੇ, ਅਨੰਦ ਕਰਦੇ। ਯਥਾ—*'ਖਾਤ ਖਰਚਤ ਬਿਲਛਤ ਸੁਖੁ ਪਾਇਆ'* (੭੮੪)।

**ਬੋਲੇਟਿਆ** [*ਕ੍ਰਿ: । ਦੇਖੋ, 'ਬੋਲ'*] ਬੋਲਦੇ ਹਨ। ਯਥਾ—*'ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ'* (੫੨੦)।

**ਬਲੇਡਾ** [*ਸੰ: । ਪੰਜਾਬੀ, ਵਲਾਇਆ, ਵੱਲਾ। ਵਲੇਡਾ, ਬਲੇਡਾ ਨਿਮ੍ਰ- ਵਾਚੀ*[2]] ਛੋਟਾ ਸ਼ਤੀਰ। ਯਥਾ—*'ਮੋਹੁ ਬਲੇਂਡਾ ਟੂਟਾ'* (੩੩੧), ਮੋਹ ਦਾ ਸ਼ਤੀਰ ਟੁਟ ਗਿਆ।

**ਬੋਲਣੁ** [*ਸੰ: । ਦੇਖੋ, 'ਬੋਲ'*] ਬਚਨ, ਕਥਨ। ਯਥਾ—*'ਮੁਹੌਂ ਕਿ ਬੋਲਣੁ ਬੋਲੀਐ'* (੨)।

**ਬਲਾਤ** ਦੇਖੋ, 'ਬਲਾਤ ਕਾਰਣਹ'

**ਬਿਲਾਤ** [*ਸੰ: । ਦੇਖੋ, 'ਬਿਲਾਏ'*] ਨਾਸ਼ (ਹੋ ਗਏ), ਦੂਰ (ਹੋ ਗਏ)।

---

੧. ਬਿਲਾਸ = [ਬਿਲਾ = ਬਿੱਲਾ + ਸੁ = ਉਸ ਨੂੰ = ਬਿੱਲਾ ਉਸ ਨੂੰ] (ਜੋ) ਤੋਤਾ ਪਿੰਜਰੇ ਵਿਚ ਹੈ ਉਸ ਨੂੰ ਬਿੱਲਾ ਨਹੀਂ ਖਾ ਸਕਦਾ।

੨. ਵਲਾ—ਗੋਲ ਸ਼ਤੀਰੀਆਂ ਨੂੰ ਹੁਣ ਤਕ ਕਹਿੰਦੇ ਹਨ।

੧. ਸਿੱਖਾਂ ਵਿਚ ਹੁਣ ਗੁਰਦੁਆਰੇ ਦੇ ਖ਼ਜ਼ਾਨੇ ਨੂੰ ਕਹਿੰਦੇ ਹਨ।

੨. ਵਲਾ—ਗੋਲ ਸ਼ਤੀਰੀਆਂ ਨੂੰ ਹੁਣ ਤਕ ਕਹਿੰਦੇ ਹਨ।

ਯਥਾ—'*ਖਿਨ ਮਹਿ ਗਏ ਬਿਲਾਤ*' (੧੨੫੧)।

**ਬੋਲਤ** [*ਕ੍ਰਿ: । ਦੇਖੋ, 'ਬੋਲ'*] ਬੋਲਦੇ ਹਨ। ਯਥਾ—'*ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ*' (੧੨੬੫)।

**ਬੋਲਾਤਾ** [*ਕ੍ਰਿ: । ਦੇਖੋ, 'ਬੋਲ'*] ਉਚਾਰਣ ਕਰਦਾ।

**ਬੋਲਤੇ** [*ਕ੍ਰਿ: । ਦੇਖੋ, 'ਬੋਲ'*] ਬਚਨ ਕਹਿੰਦੇ ਸਨ। ਯਥਾ—'*ਬਾਬਾ ਬੋਲਤੇ ਤੇ ਕਹਾ ਗਏ*' (੪੮੦)।

**ਬਲਾਤ ਕਾਰਣਹ** [*ਸੰ: । ਸੰਸਕ੍ਰਿਤ, ਬਲਾਤ੍ਕਾਰ=ਬਲ, ਜ਼ਬਰਦਸਤੀ। ਸਹਸ੍ਕ੍ਰਿਤ, ਬਲਾਤ ਕਾਰਣਹ=ਜ਼ਬਰਦਸਤਾਂ ਉਤੇ*] ਜ਼ਬਰ-ਦਸਤਾਂ ਉਤੇ, ਬਲਵਾਨਾਂ ਉਤੇ। ਯਥਾ—'*ਬਲਵੰਤ ਬਲਾਤ ਕਾਰਣਹ*' (੧੩੫੯), ਸਲੋਕ ਦਾ ਭਾਵ ਇਉਂ ਹੈ—{ਮਦ} ਵਿਚ ਉਨਮੱਤ ਇਸਤ੍ਰੀਆਂ ਗਰਬ ਕਰਦੀਆਂ ਹਨ (ਕਿ ਅਸੀਂ) ਬਲਵੰਤ (ਭਾਰੂ) ਹਾਂ ਬਲਵਾਨਾਂ ਉਤੇ, (ਪਰ ਗੁਰੂ ਜੀ ਕਹਿੰਦੇ ਹਨ ਉਹ) ਚਰਨ ਕਮਲਾਂ ਨੂੰ ਨਹੀਂ ਭਜਦੀਆਂ, ਇਸ ਕਰਕੇ ਉਨ੍ਹਾਂ ਦੇ ਤ੍ਰਿਣ ਸਮਾਨ (ਤੁਛ) ਜਨਮ ਨੂੰ ਧ੍ਰਿਗ ਹੈ। ਹੇ ਸਤਿਕਾਰ ਯੋਗ! {ਪਪੀਲਿਕਾ} ਕੀੜੀ ਵਤ ਨਿਮ ਸੰਤ, ਤੂੰ ਗੋਬਿੰਦ ਦੇ ਸਿਮਰਣ ਕਰਨ ਕਰ ਕੇ ਧੰਨ ਹੈਂ, ਬਾਰ ਬਾਰ ਤੈਨੂੰ ਨਮਸਕਾਰ ਹੈ। ਅਥਵਾ ਗਿਆਨੀ ਐਉਂ ਭੀ ਕਹਿੰਦੇ ਹਨ, ਜ਼ਬਰਦਸਤਾਂ ਤੇ ਭਾਰੂ ਉਨਮੱਤ ਹੋਏ ਸੁੰਦਰ ਨਾਰੀ ਦਾ ਗਰਬ ਕਰਦੇ ਹਨ—ਆਦਿ।

**ਬਾਲਤਣਿ** [*ਸੰ: । ਪੁ: ਪੰਜਾਬੀ ਵਿਚ ਬਾਲਪਨ ਦਾ ਦੂਸਰਾ ਰੂਪ*] ਬਾਲਪਨ ਵਿਚ। ਯਥਾ—'*ਦਸ ਬਾਲਤਣਿ ਬੀਸ ਰਵਣਿ*'। (੧੩੮)

**ਬਲਦ** [*ਸੰ: । ਸੰਸਕ੍ਰਿਤ*] ਬੈਲ, ਬੌਲਦ।

**ਬਲਦੀ** [*ਕ੍ਰਿ: ਵਿ: । ਪੰਜਾਬੀ, ਬਲਣਾ ਤੋਂ*] ਜਗਦੀ, ਬਲ ਰਹੀ। ਯਥਾ—'*ਬਲਦੀ ਜਲਿ ਨਿਵਰੈ ਕਿਰਪਾ ਤੇ*' (੧੦੩੩), (ਵਾਹਿਗੁਰੂ ਦੀ) ਕ੍ਰਿਪਾ ਕਰਕੇ (ਤ੍ਰਿਸ਼ਨਾ ਰੂਪ) ਅੱਗ (ਜੋ) ਬਲ ਰਹੀ ਹੈ (ਮਨ ਵਿਚੋਂ) ਦੂਰ ਹੁੰਦੀ ਹੈ।

**ਬਲੇਦ** [*ਸੰ: । ਸੰਸਕ੍ਰਿਤ, ਬਲਦ। ਦੇਸ਼ ਭਾਸ਼ਾ, ਬਲੇਦ*] ਬਲਦ, ਬੈਲ। ਯਥਾ—'*ਸਤੁ ਸੰਤੋਖੁ ਬਲੇਦ*' (੯੫੫)।

**ਬਲੰਦੜੀ** [*ਗੁ: । ਪੰਜਾਬੀ, ਬਲਨਾ ਤੋਂ*] ਬਲਦੀ ਹੋਈ, ਜਲਦੀ ਹੋਈ। ਯਥਾ—'*ਭਾਹਿ ਬਲੰਦੜੀ ਬੁਝਿ ਗਈ*' (੭੧੦)।

**ਬਿਲੀਧੇ** [*ਕ੍ਰਿ: । ਸੰਸਕ੍ਰਿਤ, ਵਿਲਾਪ। ਪ੍ਰਾਕ੍ਰਿਤ ਵਿਚ ਵਿਲੰਵਿਅ ਰੂਪ ਹੈ ਵਿਲਪਿਤ ਦਾ। ਦੇਸ਼ ਭਾਸ਼ਾ, ਬਿਲੀਧੇ*] ਵਿਰਲਾਪ ਕਰਦੇ ਹਨ।

**ਬਲਨਾ** [*ਭਾ: ਸੰ: । ਪੰਜਾਬੀ। ਦੇਖੋ, 'ਬਲਿ ੪.'*]

੧. ਸੜਨਾ, ਜਲਨਾ। ਯਥਾ—'*ਬਿਨੁ ਸਿਮਰਨ ਜੋ ਜੀਵਨੁ ਬਲਨਾ*' (੭੧੨), ਸਿਮਰਨ ਤੋਂ ਬਿਨਾਂ ਜੋ ਜੀਊਣਾ ਹੈ, ਜਲਣ (ਤੁੱਲ) ਹੈ, ਜਿਕੂੰ ਚੁਲ੍ਹੇ ਵਿਚ ਲੱਕੜੀ ਬਲ ਰਹੀ ਹੈ ਵੈਸੇ ਹੀ ਸਰੀਰ ਵਿਚ ਅੰਨ ਆਦਿਕ ਬਲ ਰਹੇ ਹਨ। ਅਗਲੀ ਤੁਕ ਵਿਚ ਦੱਸਦੇ ਹਨ ਕਿ {ਆਰਜਾਰੀ} ਉਮਰਾ ਜੋ ਹੈ ਸੋ ਸਰਪ ਸਮਾਨ ਹੈ। ਸੱਪ ਦੀ ਉਮਰਾ ਵੱਡੀ ਹੁੰਦੀ ਹੈ, ਭਾਵ ਨਿਸਫਲ ਹੈ।

੨. 'ਜੀਵਨ ਬਲਨਾ' ਦਾ ਜੀਊਂਦੇ ਰਹਿਣਾ ਅਰਥ ਬੀ ਕਰਦੇ ਹਨ।

੩. [*ਦੇਸ਼ ਭਾਸ਼ਾ*] ੧. ਘਰ ਦਾ ਸਾਮਾਨ। ੨. ਵਲੇਵਾ। ਯਥਾ—'*ਬਲਨ ਬਰਤਨ ਕਉ ਸਨਬੰਧੁ ਚਿਤਿ ਆਇਆ*' (੧੧੪੫)।

ਕਈ ਸਿਆਣੇ ਬਲਨਾ ਦਾ ਅਰਥ ਇਕ ਪ੍ਰਕਾਰ ਦਾ ਭਾਂਡਾ ਤ ਚੁੱਲ੍ਹਾ ਆਦਿ ਕਰਨ ਦਾ ਬੀ ਜਤਨ ਕਰਦੇ ਹਨ। ਦੇਖੋ, 'ਬਰਤਨ'

੪. [*ਗੁ: । ਸੰਸਕ੍ਰਿਤ, ਬਲਵਾਨ ਦਾ ਸੰਖੇਪ, ਬਲਨਾ*] ਬਲ ਵਾਲਾ। ਯਥਾ—'*ਅਤਿ ਬਲਨਾ ਬਹੁ ਮਰਦਨਹ*' (੧੩੫੮)। ਦੇਖੋ, 'ਅਤਿ ਬਲਨਾ'

**ਬਿਲਾਨੀ** [*ਕ੍ਰਿ: । ਸੰਸਕ੍ਰਿਤ, ਵਿਲਯ। ਪੰਜਾਬੀ, ਬਿਲਾਉਣਾ*] ਦੂਰ ਹੋਈ, ਅਭਾਵ ਹੋ ਗਈ, ਬਿਲਾਇ ਗਈ। ਯਥਾ—'*ਓਇ ਜੁ ਬੀਚ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ*' (੬੭੧)।

**ਬੁਲਨਾ** [*ਕ੍ਰਿ: । ਦੇਖੋ, 'ਬੋਲ'*] ਬੋਲਣਾ।

**ਬੁਲੈਨੀ** [*ਕ੍ਰਿ: । ਦੇਖੋ, 'ਬੋਲ'*] ਬੋਲਦੇ ਹਨ।

**ਬਿਲਪ** [*ਕ੍ਰਿ: । ਸੰਸਕ੍ਰਿਤ, ਵਿਲਪਿਤ। ਪੰਜਾਬੀ, ਬਿਲਪਣਾ, ਵਿਲਪਣਾ*] ਵਿਰਲਾਪ ਕਰਦੇ ਹਨ, ਰੋਂਦੇ ਹਨ। ਯਥਾ—'*ਬਿਲਪ ਕਰੇ ਚਾਤ੍ਰਿਕ ਕੀ ਨਿਆਈ*' (੯੬)।

**ਬਿਲਾਪ** [*ਸੰ: । ਸੰਸਕ੍ਰਿਤ, ਵਿਲਾਪ*] ਵਿਰਲਾਪ, ਰੋਣਾ। ਯਥਾ—'*ਚੁਕੇ ਬਿਲ ਬਿਲਾਪ*' (੫੨੧)।

**ਬਿਲਪਤੇ** [*ਕ੍ਰਿ: । ਸੰਸਕ੍ਰਿਤ, ਵਿਲਪਿਤ*] ਵਿਰਲਾਪ ਕਰਦੇ ਹਨ, ਰੋਂਦੇ ਹਨ। ਯਥਾ—'*ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ*' (੫੨੨)।

**ਬਿਲਾਂਬਾ** [*ਸੰ: । ਸੰਸਕ੍ਰਿਤ, ਵਿਲੰਬ:*] ਦੇਰੀ। ਯਥਾ—'*ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ*' (੩੪੫)।

**ਬਿਲੰਬ** [*ਸੰ: । ਸੰਸਕ੍ਰਿਤ, ਵਿਲੰਬ:*] ਢਿੱਲ, ਦੇਰੀ। ਯਥਾ—'*ਨਹ ਬਿਲੰਬ ਧਰਮੰ*' (੧੩੫੪)।

**ਬਲਬੰਚ** [*ਸੰ: । ਸੰਸਕ੍ਰਿਤ, ਬਲ। ਵੰਚਨ=ਠਗਣਾ*] ੧. ਉਹ ਠੱਗੀ ਜਿਸ ਵਿਚ ਠੱਗ, ਠੱਗੀ ਦੇ ਨਾਲ ਜ਼ੋਰ ਬੀ ਵਰਤ ਲੈਂਦੇ ਹਨ; ਠੱਗੀ। ਯਥਾ—'*ਬਲਬੰਚ ਛਪਿ ਕਰਤ ਉਪਾਵਾ*' (੧੩੮੭)। ੨. ਠੱਗ।

**ਬਾਲ ਬੁਧਿ** [*ਖ: ਤ: ਪੁ: ਸ: । ਸੰਸਕ੍ਰਿਤ, ਬਾਲ: ਬੁਦ੍ਧਿ*] ੧. ਬਾਲਕ ਦੀ ਬੁਧੀ (ਸਮਾਨ ਸਾਦੇ ਦਿਲ ਵਾਲੇ ਹੋ ਕੇ), ਹਰਖ ਸੋਗ ਤੋਂ ਰਹਿਤ (ਹੋ ਕੇ)। ਯਥਾ—'*ਪਾਇਓ ਬਾਲ ਬੁਧਿ ਸੁਖੁ ਰੇ*' (੨੧੪), ਬਾਲ ਬੁਧੀ ਵਿਚ ਸੁਖ ਪਾਇਆ। ਭਾਵ ਗਿਆਨੀ ਦੀ ਦਸ਼ਾ ਵੀ ਬਾਲਕ ਵਤ ਹੁੰਦੀ ਹੈ।

੨. ਅਚੇਤ ਬੁਧੀ ਵਾਲਾ। ਯਥਾ—'*ਜਿਉ ਉਲਝਾਇਓ ਬਾਲ ਬੁਧਿ ਕਾਮ ਰਤਿਆ ਨਹੀ ਬਿਸਰਾਨੀ*' (੨੪੨)।

**ਬਲਬੀਰ** [*ਸੰਬੋ: । ਸੰਸਕ੍ਰਿਤ, ਬਲ: =ਬਲਵਾਨ। ਬੀਰ=ਬਹਾਦਰ*] ਬਲੀ, (ਅਤੇ) ਸੂਰਮੇ। ਯਥਾ—'*ਭੁਜ ਬਲਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ*' (੨੦੩), ਹੇ ਬਲੀ, ਹੇ ਬੀਰ, ਹੇ ਬ੍ਰਹਮ, ਹੇ ਸੁਖ ਸਾਗਰ! ਆਪਣੀ ਭੁਜਾ ਨਾਲ ਮੈਂ {ਗਰਤ} ਖਾਤੇ ਪੈਂਦੇ ਹੋਏ ਦੀ (ਬੁਧਿ ਰੂਪੀ) ਉਂਗਲ ਫੜੋ।

**ਬਲਿ ਬਲੇ** [*ਕ੍ਰਿ: । ਸੰਸਕ੍ਰਿਤ, ਬਲਿ=ਕੁਰਬਾਨ*] ਬਲਿਹਾਰ ਬਲਿਹਾਰ ਗਈ, ਵਾਰੇ ਵਾਰੇ ਹੋਈ।

**ਬਲਭਦ੍ਰ** [*ਸੰ: । ਸੰਸਕ੍ਰਿਤ*] ਬਲਦੇਵ—ਕ੍ਰਿਸ਼ਨ ਜੀ ਦਾ ਭਰਾ। ਯਥਾ—'*ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ*' (੧੯੫)।

**ਬਿਲਮ** [*ਸੰ: । ਸੰਸਕ੍ਰਿਤ, ਵਿਲੰਬ। ਹਿੰਦੀ, ਬਿਲਮ। ਕਿਰਿਆ, ਬਿਲਮਾਨਾ। ਪੁ: ਪੰਜਾਬੀ ਕਿਰਿਆ, ਬਿਲਮਾਵਨਾ। ਦੇਸ਼ ਭਾਸ਼ਾ,*

*ਬਿਲਾਮੀ*] ਦੇਰ। ਯਥਾ—*'ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ' (੩੯੮)।*

**ਬਿਲਾਮੀ** [*ਕ੍ਰਿ: । ਦੇਖੋ, 'ਬਿਲਾਨੀ'*] ਨਾਸ਼ ਹੋ ਜਾਂਦੇ ਹਨ। ਯਥਾ—*'ਖਿਨ ਜਾਇ ਬਿਲਾਮੀ' (੧੦੯੯)।*

**ਬਿਲਮਾਵੈ** [*ਕ੍ਰਿ: । ਦੇਖੋ, 'ਬਿਲਮ'*] ਦੇਰ ਕਰੇ, ਅਟਕੇ। ਯਥਾ—*'ਮਤ ਕੋਈ ਮਨ ਮਿਲਤਾ ਬਿਲਮਾਵੈ' (੩੪੨)।*

**ਬੋਲਾਰੇ** [*ਕ੍ਰਿ: । ਦੇਖੋ, 'ਬੋਲ'*] ਬੁਲਾਵੇ। ਯਥਾ—*'ਕਰਿ ਨਾਰਾਇਣ ਬੋਲਾਰੇ' (੯੮੧)।*

**ਬਲਿ ਰਾਉ** [*ਸੰ: । ਸੰਸਕ੍ਰਿਤ, ਬਲਿ*] ਬਲ ਰਾਜਾ, ਇਕ ਰਾਜੇ ਦਾ ਨਾਉਂ ਹੈ। ਯਥਾ—*'ਗੁਣ ਗਾਵੈ ਬਲਿ ਰਾਉ' (੧੩੯੦)।*

**ਬਲ ਰਾਮ ਜੀਉ** [*ਸੰਬੋ: । ਸੰਸਕ੍ਰਿਤ, ਬਲ = ਤਾਕਤ + ਰਾਮ = ਕ੍ਰੀੜਾ*]
੧. ਹੇ ਬਲੀ, ਤੇ ਰਮੇ ਹੋਏ ਜੀ! ਈਸ਼ਵਰ ਦਾ ਸੰਬੋਧਨ ਹੈ।
੨. ਇਹ ਕਾਵਯ ਰੀਤੀ ਅਨੁਸਾਰ ਕੋਮਲਾਲਾਪ ਸੰਬੋਧਨ ਹੈ। ਭਾਵ ਮਿੱਠਤ ਨਾਲ ਸੰਬੋਧਨ ਕਰਨਾ ਹੈ। ਅਰ ਅਰਥ ਇਸ ਦਾ ਹੈ, ਹੇ ਭਾਈ!
੩. [1]ਬਲਿਹਾਰਨੇ ਜਾਵਾਂ ਤੈਥੋਂ, ਹੇ ਰਾਮ (ਪਰਮੇਸ਼ਰ) ਜੀ!

**ਬਿਲਲ** [*ਕ੍ਰਿ: । ਸੰਸਕ੍ਰਿਤ, ਵਿਲਾਪ । ਪੁ: ਪੰਜਾਬੀ, ਬਿੱਲਾਪਨਾ, ਬਿਲਲਪਨਾ, ਵਿਰਲਾਪਨਾ, ਵਿਰਲਾਪ ਕਰਨਾ*] ੧. ਰੋਂਦੇ ਹਨ। ਯਥਾ—*'ਬਿਲਲ ਬਿਲੀਧੇ' (੧੧੭੮)*, ਰੋਂਦੇ ਤੇ ਵਿਰਲਾਪ ਕਰਦੇ ਹਨ। ਅਥਵਾ ਐਉਂ ਬੀ ਅਰਥ ਕਰਦੇ ਹਨ ਕਿ ਬਿਲਲਿਆਂ[2] ਵਾਂਙੂ ਵਿਰਲਾਪ ਕਰਦੇ ਹਨ। ਤਥਾ—*'ਬਿਲਲਾਪ ਬਿਲਲ ਬਿਨੰਤੀਆ'। (੫੦੫)*
੨. ਡਰਦੇ ਹੋਏ ਵਿਚੇ ਵਿਚ ਵਿਰਲਾਪ ਕਰਨਾ।

**ਬਿਲਲਾਹਿ** [*ਕ੍ਰਿ: । ਦੇਖੋ, 'ਬਿਲਲ'*] ਰੋਂਦੇ ਹਨ। ਵਿਰਲਾਪ ਕਰਦੇ, ਭਾਵ ਜਤਨ ਕਰਦੇ ਹਨ। ਯਥਾ—*'ਅੰਤ ਕਾਰਣਿ ਕੇਤੇ ਬਿਲਲਾਹਿ' (੫)।*

**ਬਿਲਲਾਟ/ਬਿਲਲਾਤ** [*ਕ੍ਰਿ: । ਸੰਸਕ੍ਰਿਤ, ਵਿਲਾਪ । ਦੇਖੋ, 'ਬਿਲਲ'*] ੧. ਵਿਰਲਾਪ ਕਰਦੇ ਹਨ।
੨. [*ਸੰ:*] ਵਿਰਲਾਪ।

**ਬਿਲਲਾਪ** [*ਸੰ: । ਸੰਸਕ੍ਰਿਤ, ਵਿਲਾਪ*] ਵਿਰਲਾਪ, ਰੋਣ। ਯਥਾ—*'ਬਿਲਲਾਪ ਬਿਲਲ ਬਿਨੰਤੀਆ' (੫੦੫)*, ਬਿਰਲਾਪ ਵਾਲੀਆਂ ਰੋਣਮਈ ਬੇਨਤੀਆਂ।

**ਬਿਲਲਾਵੈ** [*ਕ੍ਰਿ: । ਦੇਖੋ, 'ਬਿਲਲ'*] ਦੁਖੀ ਹੋਇਆ ਹੋਇਆ ਵਿਰਲਾਪ ਕਰਦਾ ਹੈ। ਯਥਾ—*'ਅਰੜਾਵੈ ਬਿਲਲਾਵੈ ਨਿੰਦਕੁ'। (੩੭੩)*

**ਬਿਲੋਵੈ** [*ਕ੍ਰਿ: । ਦੇਖੋ, 'ਬਿਰੋਲੇ'*] ਮਥੇ, ਰਿੜਕੇ। ਯਥਾ—*'ਬਿਨੁ ਬਾਸਨ ਖੀਰੁ ਬਿਲੋਵੈ' (੧੧੯੪)।*

**ਬੋਲ ਵਿਗਾੜੂ** [*ਸੰ: । ਦੇਸ਼ ਭਾਸ਼ਾ*] ਬੋਲ ਵਿਗਾੜੂ, ਮੂਰਖ। ਯਥਾ—*'ਜੇ ਕੋ ਆਖੈ ਬੋਲੁ ਵਿਗਾੜੁ' (੬)*, ਜਿਹੜਾ ਮੂਰਖ ਆਖਦਾ ਹੈ, (ਅਗਲੀ ਤੁਕ ਦਾ ਅਰਥ) ਉਹ ਸਿਰ ਗਵਾਰਾਂ ਦੇ ਗਵਾਰ ਹੈ।

**ਬਲਵੰਚੀਆ** [*ਗੁ: । ਦੇਖੋ, 'ਬਲਬੰਚ'*] ਠੱਗ ਜੋ ਲੋੜ ਪਈ ਤੇ ਧੱਕਾ ਬੀ ਕਰ ਲਵੇ, ਦ੍ਰੋਹੀ, ਛਲੀਆ। ਯਥਾ—*'ਹਮ ਪਾਪੀ ਬਲਵੰਚੀਆ ਮੇਰੀ ਜਿੰਦੁੜੀਏ' (੫੩੯)।*

**ਬਲਵੰਡ** [*ਸੰ: । ਸੰਸਕ੍ਰਿਤ, ਬਲਵੰਤ । ਡੋਮ ਭਾਸ਼ਾ, ਬਲਵੰਡ = ਬਲ ਵਾਲਾ*] ਰਬਾਬੀ ਦਾ ਨਾਉਂ ਹੈ ਜਿਸਨੂੰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਮਹਾਂ ਪਾਪ ਕਰਨ ਕਰਕੇ ਫਿਟਕਾਰ ਕੇ ਫਿਰ ਸ਼ਰਨ ਆਇਆਂ ਬਖ਼ਸ਼ਿਆ ਸੀ। ਯਥਾ—*'ਬਲਵੰਡ ਖੀਵੀ ਨੇਕ ਜਨ'। (੯੬੭)*

**ਬਲਵੰਤਿ** [*ਗੁ: । ਸੰਸਕ੍ਰਿਤ, ਬਲਵੰਤ:*] ਬਲ ਵਾਲਾ, ਬਲ ਵਾਲੀ। ਯਥਾ—*'ਬਲਵੰਤਿ ਬਿਆਪਿ ਰਹੀ ਸਭ ਮਹੀ' (੪੯੯)*, ਬਲ ਵਾਲੀ (ਮਾਇਆ) ਸਾਰੀ ਪ੍ਰਿਥਵੀ ਵਿਚ ਫੈਲ ਰਹੀ ਹੈ।

**ਬਲਵੰਤ ਕਾਰੀ** [*ਗੁ: । ਦੇਸ਼ ਭਾਸ਼ਾ*] ਬਲ ਵਾਲੇ (ਦੀ ਕ੍ਰਿਯਾ) ਕਰਨ ਵਾਲਾ, ਭਾਵ ਬੜਾ ਬਲ ਵਾਲਾ। ਯਥਾ—*'ਬਹੁ ਜਤਨ ਕਰਤਾ ਬਲਵੰਤ ਕਾਰੀ' (੧੩੫੪)।*

**ਬਿਲੋਵਨਾ** [*ਕ੍ਰਿ: । ਦੇਖੋ, 'ਬਿਰੋਲੇ'*] ਰਿੜਕਣਾ, ਮਥਨਾ। ਯਥਾ—*'ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ' (੪੭੮)।*

**ਬਿਲਾਵਲ** [*ਸੰ: । ਹਿੰਦੀ*] ੧. ਇਕ ਰਾਗਨੀ ਦਾ ਨਾਮ। ਗੁਰਮਤਿ ਸੰਗੀਤ[1] ਵਿਚ ਭੈਰਵ ਦਾ ਪੁਤ੍ਰ ਹੈ। ਯਥਾ—*'ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ' (੧੪੩੦)*, ਦੇਵਗਿਰੀ ਤੇ ਸੁਘਰਈ ਮਿਲ ਕੇ ਬਿਲਾਵਲ ਹੁੰਦਾ ਹੈ, ਪਰੰਤੂ ਹੋਰਨਾਂ ਮੱਤਾਂ ਵਿਚ ਬਿਲਾਵਲੀ ਰਾਗਨੀ ਨੂੰ ਕਈ ਬਿਲਾਵਲ ਮੰਨਦੇ ਹਨ ਸੋ ਗ਼ਲਤ ਹੈ। ਹਾਂ, ਬਿਲਾਵਲੀ ਭਰਤ ਮੱਤ ਵਿਚ ਭੈਰਵ ਦੀ ਨੂੰਹ ਹੈ, ਹਨੂਮਾਨ ਮੱਤ ਵਿਚ ਹਿੰਡੋਲ ਦੀ ਰਾਗਨੀ ਮੰਨੀ ਹੈ। ਇਸ ਵਿਚ ਦੱਖਣੀ ਅਤੇ ਮੰਗਲ ਮੇਲ ਕੇ ਗੁਰਮਤ ਸੂਚਨਾ ਹੈ, ਹੋਰਨਾਂ ਮਤਾਂ ਵਿਚ ਨਹੀਂ। ਬਿਲਾਵਲ ਸਵੇਰ ਹੋਈ ਤੇ ਗਾਉਂਦੇ ਹਨ। ਯਥਾ—*'ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ'। (੮੪੯)*
੨. ਜਿਕੁਰ ਮਾਰੂ ਰਾਗ ਸੋਗ ਦੀ ਨਿਸ਼ਾਨੀ ਹੈ, ਇਕੁਰ ਬਿਲਾਵਲ ਖ਼ੁਸ਼ੀ ਦੀ, ਇਸੇ ਤੋਂ ਬਿਲਾਵਲ ਦਾ ਅਰਥ ਖ਼ੁਸ਼ੀ ਹੋ ਗਿਆ ਹੈ[2]। ਯਥਾ—*'ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ' (੮੪੯)*, ਤਥਾ—*'ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ' (੧੫੦)।*

**ਬਾਲੜੀਏ** [*ਸੰਬੋ: ਸੰ: । ਸੰਸਕ੍ਰਿਤ, ਬਾਲਾ = ਕੁੜੀ । ੜੀਏ ਪੰਜਾਬੀ ਨਿੰਮ੍ਰਵਾਚੀ ਪ੍ਰਤੇ*] ਹੇ ਅੰਞਾਣੀ ਕੁੜੀਏ! ਪਤੀ ਦੇ ਗਿਆਨ ਤੋਂ ਹੀਣ ਕਾਕੀਏ, ਭਾਵ ਹੇ ਅਜਾਣ ਜੀਵ! ਯਥਾ—*'ਮੁੰਧ ਜੋਬਨਿ ਬਾਲੜੀਏ' (੪੩੫)।*

**ਬਾਵੇ** [*ਗੁ: । ਸੰਸਕ੍ਰਿਤ, ਵਾਮ = ਖੱਬਾ ਪਾਸਾ । ਹਿੰਦੀ, ਬਾਇਆਂ। ਬਾਏਂ, ਬਾਵੇਂ*] ਖੱਬੇ ਪਾਸੇ, ਬਾਵੇ ਦਾਹਨੇ ਤੋਂ ਮੁਰਾਦ ਇਧਰ ਉਧਰ ਦੀ ਹੈ, ਸਭ ਪਾਸਿਆਂ ਤੋਂ, ਸਾਰੇ। ਯਥਾ—*'ਤਜਿ ਬਾਵੇ ਦਾਹਨੇ ਬਿਕਾਰਾ ਹਰਿ ਪਦੁ ਦ੍ਰਿੜੁ ਕਰਿ ਰਹੀਐ' (੩੩੪)।*

**ਬੋਵੈ** [*ਕ੍ਰਿ: । ਸੰਸਕ੍ਰਿਤ, ਵਧਨੰ । ਹਿੰਦੀ, ਬੋਨਾ ਤੋਂ ਬੋਵੈ*] ਬੀਜਦਾ ਹੈ। ਯਥਾ—*'ਜੈਸੇ ਕਿਰਸਾਣੁ ਬੋਵੈ ਕਿਰਸਾਨੀ' (੩੭੫)।*

**ਬਿਵਸਥਾ** [*ਸੰ: । ਸੰਸਕ੍ਰਿਤ, ਵਯਵਸਥਾ*]

---

੧. ਸ੍ਰੀ ਕ੍ਰਿਸ਼ਨ ਜੀ ਦੇ ਭਰਾ ਬਲਭੱਦ੍ਰ ਨੂੰ ਭੀ 'ਬਲਰਾਮ' ਕਹਿੰਦੇ ਹਨ।
੨. ਜਿਸ ਨੂੰ ਵੱਲ (ਜਾਚ) ਨਾ ਆਵੇ ਸੋ 'ਵਿਲੱਲਾ' ਭਾਵ ਮੂਰਖ, ਅਜਾਣ।

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।
੨. ਇਸ ਕਹਾਵਤ ਤੋਂ ਬੀ ਖ਼ੁਸ਼ੀ ਅਰਥ ਸਿੱਧ ਹੁੰਦਾ ਹੈ—ਜਿਥੇ ਪੈਸਾ ਖੋਲ੍ਹੀਏ ਉਥੇ ਬਿਲਾਵਲ ਰਾਗ।

੧. ਹਾਲਤ। ਯਥਾ—*'ਅਚੇਤ ਬਿਵਸਥਾ ਮਹਿ ਲਪਟਾਨੈ' (੭੪੦)।*

੨. [*ਸੰ:। ਸੰਸਕ੍ਰਿਤ, ਵਯਸ੍=ਉਮਰ*[1]] ਉਮਰਾ[1]। ਯਥਾ—*'ਬਾਲ ਬਿਵਸਥਾ ਬਾਰਿਕੁ ਅੰਧ' (੮੮੯)*, ਤਥਾ—*'ਤ੍ਰਿਤੀਅ ਬਿਵਸਥਾ ਸਿੰਚੇ ਮਾਇ' (੮੯੦)।*

**ਬੋਵਹੁ** [*ਕ੍ਰਿ:। ਦੇਖੋ, 'ਬੋਵੈ'*] ਬੀਜੋ। ਯਥਾ—*'ਇਕੁ ਨਾਮੁ ਬੋਵਹੁ ਬੋਵਹੁ' (੧੧੮੫)।*

**ਬੇ ਵਜੀਰ** [*ਗੁ:। ਫ਼ਾਰਸੀ*] ਮੰਤ੍ਰੀ ਤੋਂ ਬਿਨਾਂ। ਅਪਨੀ ਸੰਪੂਰਨ ਬੁੱਧੀ ਦੇ ਮਾਲਕ ਹਨ, ਕਿਸੇ ਦੀ ਸਲਾਹ ਦੀ ਮੁਥਾਜੀ ਨਹੀਂ ਰੱਖਣ ਵਾਲੇ। ਪੂਰਨ ਬੁਧੀ ਵਾਲੇ ਤੇ ਸੁਤੰਤ੍ਰ। ਯਥਾ—*'ਬੇ ਵਜੀਰ ਬਡੇ ਧੀਰ' (੧੪੦੩)*, ਪਰਮੇਸ਼ਰ ਰੂਪ ਸ੍ਰੀ ਗੁਰੂ ਰਾਮਦਾਸ ਜੀ ਦੇ ਵਰਣਨ ਵਿਚ ਇਹ ਵਿਸ਼ੇਖਣ ਹਨ।

**ਬਾਵਨ** [*ਸੰ:। ਸੰਸਕ੍ਰਿਤ, ਵਾਮਨ=ਅੰਕੋਟ ਦਾ ਬ੍ਰਿਛ। ਹਿੰਦੀ, ਬਾਵਨ=੫੨। ਦੇਸ਼ ਭਾਸ਼ਾ, ਬਾਵਨ=ਚੰਦਨ ਦਾ ਬ੍ਰਿਛ*]

੧. ਚੰਦਨ, ਸੰਦਲ। ਯਥਾ—*'ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ*[2]*' (੧੩੫੧)*, ਜੋ ਬਨ ਦੇ ਬ੍ਰਿਛ ਹਨ, ਸੋ ਚੰਦਨ ਦੇ ਬ੍ਰਿਛ ਦੀ ਵਾਸ਼ਨਾ ਨਾਲ ਆਪ ਭੀ ਸੁਖ ਵਾਲੇ (ਭਾਵ ਚੰਦਨ) ਹੋ ਜਾਂਦੇ ਹਨ।

੨. [*ਸੰਸਕ੍ਰਿਤ, ਵਾਮਨ*] ਬਾਵਨ[3]। ਹਿੰਦੂ ਮੱਤ ਦਾ ਇਕ ਅਵਤਾਰ ਜੋ ਰੂਪ ਧਾਰ ਕੇ ਬਲਿ ਤੋਂ ਦਾਨ ਮੰਗਣ ਆਇਆ ਸੀ। ਯਥਾ—*'ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ' (੧੩੪੪)।*

੩. [*ਹਿੰਦੀ, ਬਾਵਨ=੫੨*] ਬਵੰਜਾ, ਪੰਜਾਹ ਤੇ ਦੋ। ਦੇਖੋ, ਅਗਲੇ ਪਦ।

**ਬਾਵਨ ਅਖਰ** [*ਸੰਖ: ਵਾ:। ਬਾਵਨ ਅਕਸ਼ਰ*] ਦੋ ਉਤੇ ਪੰਜਾਹ ਅੱਖਰ। ਯਥਾ—*'ਬਾਵਨ ਅਛਰ ਲੋਕ ਤ੍ਰੈ' (੩੪੦)।*

**ਬਾਵਨ ਅਖਰੀ** [*ਸੰਖ: ਵਾ:। ਦੇਖੋ, ਉਪਰਲਾ ਪਦ*] ਬਵੰਜਾ ਅੱਖਰਾਂ ਦੇ ਪਰਥਾਇ ਰਚੀ ਬਾਣੀ। ਬਾਵਨ ਅੱਖਰੀ ਤੋਂ ਮੁਰਾਦ ਵਰਣਮਾਲਾ ਦੀ ਹੈ। ਜਿਕੁਰ ਫ਼ਾਰਸੀ ਵਾਲੇ ਆਪਣੀ ਵਰਣਮਾਲਾ ਨੂੰ ਸੀਹਰਫੀ (੩੦ ਅੱਖਰੀ) ਕਹਿ ਲੈਂਦੇ ਹਨ, ਗੁਰਮੁਖੀ ਵਾਲੇ ਆਪਣੀ ਵਰਣਮਾਲਾ ਨੂੰ 'ਪੈਂਤੀ' ਕਹਿ ਲੈਂਦੇ ਹਨ; ਤਿਵੇਂ ਦੇਵਨਾਗਰੀ ਵਰਣਮਾਲਾ ਨੂੰ ਬਾਵਨ ਅੱਖਰੀ ਕਿਹਾ ਹੈ। ਜਿਸ ਬਾਣੀ ਦਾ ਨਾਮ ਬਾਵਨ ਅੱਖਰੀ ਹੈ ਉਸ ਵਿਚ ਪੈਂਤੀ ਯਾ ਸੀਹਰਫੀ ਵਾਂਙੂ ਅੱਖਰਾਂ ਦੁਆਰਾ ਉਪਦੇਸ਼ ਹੈ।

**ਬਾਵਰ** [*ਗੁ:। ਸੰਸਕ੍ਰਿਤ, ਵਾਤੁਲ। ਪ੍ਰਾਕ੍ਰਿਤ, ਬਾਉਲ। ਪੰਜਾਬੀ, ਬਾਉਲਾ। ਹਿੰਦੀ, ਬਾਵਰਾ*] ਬਾਵਲੇ, ਝੱਲੇ। ਕਿਉਂਕਿ 'ਵਾਤ' ਵਾਯੂ ਦੇ ਵਿਗਾੜ ਨਾਲ ਆਦਮੀ ਝੱਲਾ ਹੁੰਦਾ ਸਮਝਿਆ ਜਾਂਦਾ ਹੈ, ਇਸ ਕਰਕੇ ਵਾਉਲਾ, ਝੱਲੇ ਨੂੰ ਕਹਿੰਦੇ ਹਨ। ਯਥਾ—*'ਬਾਵਰ ਸੋਇ ਰਹੇ' (੪੦੬)।*

**ਬਵਰਈ** [*ਗੁ:। ਦੇਖੋ, 'ਬਾਵਰ'*] ਬਉਰੇ, ਸ਼ੁਦਾਈ। ਯਥਾ—*'ਮੂੜ ਮੂੜ ਮੂੜ ਬਵਰਈ' (੧੩੦੮)।*

**ਬਿਵਰਜ** [*ਕ੍ਰਿ:। ਸੰਸਕ੍ਰਿਤ, ਵਰ੍ਜਿਤ। ਹਿੰਦੀ, ਵਿਵਰਜ*] ਛੋੜ ਕੇ। ਯਥਾ—*'ਮਾਇਆ ਮੋਹੁ ਬਿਵਰਜਿ ਸਮਾਏ' (੯੦੪)।*

**ਬਾਵਲ** [*ਸੰ:। ਦੇਖੋ, 'ਬਾਵਰ'*] ਬਾਉਲਾ, ਕਮਲਾ, ਸ਼ੁਦਾਈ।

**ਬਾਵਲੇ** [*ਗੁ:। ਦੇਖੋ, 'ਬਾਵਰ'*] ਸ਼ੁਦਾਈ। ਯਥਾ—*'ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ' (੧੩੮੦)।*

**ਬੇੜਾ**[1] [*ਸੰ:। ਪੰਜਾਬੀ*] ਵੱਡੀ ਬੇੜੀ, ਜਹਾਜ਼, ਭਾਵ ਦੇਹ। ਯਥਾ—*'ਬੇੜਾ ਬੰਧਿ ਨ ਸਕਿਓ' (੭੬੪)*, ਤਥਾ—*'ਕਬੀਰ ਬੇੜਾ ਜਰਜਰਾ ਫੂਟੇ ਛੇਕ ਹਜਾਰ' (੧੩੬੬)।*

**ਬੇੜੀ** [*ਸੰ:। ਪੰਜਾਬੀ*[2]] ੧. ਕੈਦੀਆਂ ਦੇ ਪੈਰ ਵਿਚ ਲੋਹੇ ਦੀ ਕੜੀ ਜਿਸ ਨਾਲ ਉਹ ਸੁਤੰਤ੍ਰ ਟੁਰ ਫਿਰ ਨਾ ਸਕਣ। ਯਥਾ—*'ਗੁਰ ਪੂਰੈ ਬੇੜੀ ਕਾਟੀ' (੬੩੦)।*

੨. [*ਸੰ:। ਪੰਜਾਬੀ*] ਨੌਕਾ, ਜਿਸ ਤੇ ਚੜ੍ਹ ਕੇ ਦਰਿਆਵਾਂ ਤੋਂ ਪਾਰ ਹੋਈਦਾ ਹੈ। ਯਥਾ—*'ਗੁਰ ਬੋਹਿਥੁ ਗੁਰੁ ਬੇੜੀ ਤੁਲਹਾ' (੧੦੪੦)।*

੩. ਵਲੀ ਹੋਈ, ਲਪੇਟੀ ਹੋਈ। ਯਥਾ—*'ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ' (੧੩੭੯)।*

**ਬੋੜੀ** [*ਕ੍ਰਿ:। ਪੰਜਾਬੀ, ਡੁਬਣਾ ਦਾ ਪ੍ਰੇਰਣਾਰਥਿਕ, ਡੋਬਣਾ। ਇਸ ਦਾ ਲਹਿੰਦੀ ਪੰਜਾਬੀ ਰੂਪ ਬੋੜਨਾ*] ਯਥਾ—*'ਰੇ ਨਰ ਨਾਵ ਚਉੜਿ ਕਤ ਬੋੜੀ' (੩੨੮)*, ਹੇ ਮਨੁੱਖ! ਚਉੜਚਪੱਟ ਮਨੁੱਖਾ ਜਨਮ ਰੂਪ ਨੌਕਾ ਕਿਉਂ ਡੋਬੀ (ਭਾਵ ਨਿਸਫਲ ਬਿਤਾਈ) ਚਉੜ ਦਾ ਅਰਥ ਰੜਾ ਮਦਾਨ ਭੀ ਕਰਦੇ ਹਨ।

**ਬੀੜੀਆ** [*ਸੰ:। ਸੰਸਕ੍ਰਿਤ, ਵੀਟਿਕਾ। ਪੰਜਾਬੀ, ਬੀੜੀ*]

੧. ਕੱਥਾ, ਚੂਨਾ, ਸੁਪਾਰੀ ਆਦਿ ਪਾ ਕੇ ਵਲ੍ਹੇਟਿਆ ਹੋਇਆ ਪਾਨ ਦਾ ਪੱਤਾ, ਗਿਲੋਰੀ।

੨. ਧੜੀ, ਮਿੱਸੀ, ਸੁਰਖੀ ਜੋ ਇਸਤ੍ਰੀਆਂ ਬੁਲ੍ਹਾਂ ਪਰ ਲਾਉਂਦੀਆਂ ਹਨ। ਯਥਾ—*'ਮੁਖਿ ਬੀੜੀਆ ਲਾਈਆ' (੭੨੬)।*

**ਬੇੜਿਓ** [*ਕ੍ਰਿ:। ਸੰਸਕ੍ਰਿਤ, ਵੇਸ਼੍ਰ। ਪੰਜਾਬੀ, ਵੇੜਨਾ*] ਵਲਿਆ, ਵੇੜ੍ਹਿਆ ਹੋਇਆ। ਯਥਾ—*'ਬੇੜਿਓ ਢਾਕ ਪਲਾਸ' (੧੩੬੫)।*

**ਬੇੜੁਲਾ** [*ਸੰ:। ਪੰਜਾਬੀ, ਬੇੜਾ+ਲ ਸ੍ਵਾਰਥ ਪ੍ਰਤੇ*] ਬੇੜਾ। ਯਥਾ—*'ਜਪ ਤਪ ਕਾ ਬੰਧੁ ਬੇੜੁਲਾ' (੭੨੯)*, ਜਪ ਤਪ ਦਾ ਬੇੜਾ ਬੰਨ੍ਹ।

---

੧. ਸੰਸਕ੍ਰਿਤ ਪਦ 'ਵ੍ਯਵਸਥਾ' ਦੇ ਅਰਥ ਹਨ—੧. ਕਾਨੂੰਨ ਦੇ ਮਸਲਿਆਂ ਦਾ ਆਇਦ ਕਰਨਾ, ੨. ਦੂਰ ਰੱਖਣਾ, ੩. ਇਕਰਾਰ, ਠੇਕਾ। ਆਮ ਬੋਲਚਾਲ ਵਿਚ ਬਿਵਸਥਾ ਦੇ ਅਰਥ ਹਾਲਤ ਤੋਂ ਬੀ ਲੈਂਦੇ ਹਨ, ਕਿਸੇ ਮੁਸ਼ਕਲ ਸ਼ੈ ਦੇ ਅਣਮਿਲਦੇ ਅਰਥਾਂ ਨੂੰ ਸੁਲਝ ਕੇ ਠੀਕ ਬੰਨ੍ਹ ਦੇਣ ਨੂੰ ਭੀ ਕਹਿੰਦੇ ਹਨ, ਜਿਵੇਂ = ਅਰਥ ਦੀ ਬਿਵਸਥਾ ਲਾਉਣਾ ਹੈ—ਹੋ ਸਕਦਾ ਹੈ ਕਿ ਬਿਵਸਥਾ ਦੇ ਹਾਲਤ ਅਰਥ ਤੋਂ ਹੀ ਉਮਰਾ ਅਰਥ ਬਣ ਗਏ ਹੋਣ। ਪਰ ਵਧੇਰੇ ਠੀਕ ਇਹੋ ਹੈ ਕਿ 'ਵਯਸ੍' ਤੋਂ ਬਿਵਸਥਾ ਬਣਿਆ ਹੈ, ਐਉਂ—ਵਯਸ੍=ਉਮਰਾ। ਵਯਸਥ:= ਵਿਚਲੀ ਉਮਰਾ। ਵਯੋ' ਵਸਥਾ = ਉਮਰ ਦੇ ਦਰਜੇ ਜਾਂ ਹਾਲਤਾਂ ਜੋ ਤ੍ਰੈ ਹਨ— ਬਾਲਤ੍ਵ, ਤਰੁਣਤ੍ਵ, ਵਿਧਤ੍ਵ। ਵਯੋ' ਵਸਥ: ਤੋਂ ਪੰਜਾਬੀ, ਬਿਵਸਥਾ।

੨. ਜੈਪੁਰੀ ਬੋਲੀ।

੩. ਪੰਜਾਬੀ—ਬਾਉਣਾ ਯਾ ਬੌਣਾ (=ਮਧਰਾ) ਇਸੇ ਪਦ ਤੋਂ ਬਣਿਆ ਹੈ।

---

੧. ਇਸ ਦਾ ਮੂਲ—ਵੇਟਪ—ਪਦ ਹੈ। ਵਿਲਸਨ ਕੋਸ਼ ਵਿਚ ਬੇੜਾ ਦਾ ਸੰਸਕ੍ਰਿਤ ਰੂਪ—ਵੇਡਾ—ਬੀ ਦਿੱਤਾ ਹੈ।

੨. ਇਸ ਦਾ ਮੂਲ ਸੰਸਕ੍ਰਿਤ—ਲਪ—ਪਦ ਜਾਪਦਾ ਹੈ, ਜੋ ਹੱਥਾਂ ਪੈਰਾਂ ਦੀਆਂ ਕੜੀਆਂ ਦਾ ਨਾਮ ਹੈ। ਦੇਖੋ, 'ਬੇਰੀ'

# ਭ

**ਭ** ਗੁਰਮੁਖੀ ਪੈਂਤੀ ਦਾ ਉਨੱਤੀਵਾਂ ਅੱਖਰ, ਛੱਬੀਵਾਂ ਵਿਅੰਜਨ ਤੇ ਪਵਰਗ ਦਾ ਚਉਥਾ ਅੱਖਰ ਹੈ। ਸੰਸਕ੍ਰਿਤ ਵਿਚ ਇਸ ਦੇ ਟਾਕਰੇ ਦੇ ਅੱਖਰ ਦਾ ਰੂਪ—ਭ—ਹੈ। ਪਰ ਬਦੇਸ਼ੀ ਭਾਸ਼ਾ ਵਾਲੇ ਇਸ ਨੂੰ—ਬ+ਹ—ਨਾਲ ਲਿਖਦੇ ਹਨ।

ਪੰਜਾਬੀ ਵਿਚ ਅੰਨ੍ਯ-ਭਾਸ਼ਾ ਦੇ ਪਦ ਜੋ ਉਹਨਾਂ ਦੀ ਬੋਲੀ ਵਿਚ—ਬ, ਹ—ਨਾਲ ਲਿਖੇ ਜਾਣ, ਤੇ ਉਚਾਰਣ ਬੀ ਬੱਬੇ ਹਾਹੇ ਦਾ ਸਪੱਸ਼ਟ ਵੱਖੋ ਵੱਖ ਹੋਵੇ, ਉਹ ਪੰਜਾਬੀ ਬੋਲ-ਚਾਲ ਵਿਚ ਆ ਕੇ ਕਈ ਵੇਰ ਭੱਭੇ ਵਾਂਙੂ ਬੋਲੇ ਜਾਂਦੇ ਹਨ। ਜਿਵੇਂ ਫ਼ਾਰਸੀ ਦਾ ਬਹਿਸ਼ਤ ਪਦ ਪੰਜਾਬੀ ਵਿਚ ਭਿਸ਼ਤ ਬੋਲਦੇ ਹਨ। ਦੇਖੋ, 'ਭਿਸ਼ਤ'

ਸੰਸਕ੍ਰਿਤ ਦਾ—ਭ—ਕਈ ਵੇਰੀ ਪੰਜਾਬੀ ਵਿਚ—ਪ—ਨਾਲ ਬਦਲ ਜਾਂਦਾ ਹੈ। ਯਥਾ—*'ਗਰਧਪ ਵਾਂਗੂ ਲਾਹੇ ਪੇਟਿ' (੨੦੧)।*

**ਭਾ** [*ਸ: । ਸੰਸਕ੍ਰਿਤ, ਭ:—ਭੁੱਲ, ਭੁਲੇਖਾ । ਸੰਸਕ੍ਰਿਤ, ਭਾਗ । ਪ੍ਰਾਕ੍ਰਿਤ, ਭਾਅ । ਪੁ: ਪੰਜਾਬੀ, ਭਾ, ਭਾਇ, ਭਾਉ= ਹਿੱਸਾ*] ਯਥਾ—*'ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ' (੭੮੯),* ਤੀਰਥਾਂ ਪਰ ਇਸ਼ਨਾਨ ਕੀਤਿਆਂ ਇਕ ਹਿੱਸੇ ਪਾਪ ਲਹਿ ਜਾਂਦੇ ਹਨ (ਮਨਮੁੱਖਾਂ ਦੇ) ਤੇ ਦੋ ਹਿੱਸੇ ਹੋਰ ਚੜ੍ਹ ਜਾਂਦੇ ਹਨ।

**ਭਿ** [*ਅ: । ਦੇਖੋ, 'ਭੀ'*] ਭੀ। ਯਥਾ—*'ਆਖਹਿ ਸਿ ਭਿ ਕੇਈ ਕੇਇ' (੫)।*

**ਭੀ** [*ਅ: । ਸੰਸਕ੍ਰਿਤ, ਅਪਿ । ਪੰਜਾਬੀ, ਬੀ, ਭੀ । ਹਿੰਦੀ, ਭੀ*] ਪੁਨਾ, ਫਿਰ। ਯਥਾ—*'ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ' (੭੯੦),* ਭਾਵੇਂ ਖੋਤੇ ਪੁਰ ਚੰਦਨ ਛਿੜਕੀਏ, ਉਸ ਨੇ ਫੇਰ ਭੀ ਸੁਆਹ ਵਿਚ ਹੀ ਲੇਟਣਾ ਹੈ।

**ਭੂ** ਪ੍ਰਿਥਵੀ। ਦੇਖੋ, 'ਭੁਇ', 'ਭੂਪਤ'

**ਭੈ** [*ਸੰ: । ਸੰਸਕ੍ਰਿਤ, ਭਯ । ਪੰਜਾਬੀ, ਭਯ, ਭੈ, ਭਉ*] ੧. ਡਰ, ਖ਼ੌਫ਼। ਯਥਾ—*'ਭੈ ਵਿਚਿ ਸੂਰਜੁ ਭੈ ਵਿਚਿ ਚੰਦੁ' (੪੬੪)।* ਦੇਖੋ, 'ਭੈ ਤਨਿ ਅਗਨਿ/ਭਖੈ ਭੈ ਨਾਲਿ', 'ਭੈ ਭਾਇ'

੨. [*ਕ੍ਰਿ: । ਸੰਸਕ੍ਰਿਤ, ਧਾਤੂ ਭੂ = ਹੋਣਾ (ਭਵਤਿ) । ਪੁਰਾਤਨ ਪੰਜਾਬੀ ਕ੍ਰਿਆ, ਭੌਣਾ, ਭੈਣਾ । ਇਸੇ ਤੋਂ ਭਇਆ, ਭੈ, ਭੋ, ਭਈ, ਭਏ, ਭਇਓ ਆਦਿ ਬਣੇ ਹਨ*] ਭਇਆ, ਹੋਇਆ। ਯਥਾ—*'ਭੈ ਭਉ ਰਾਖਿਆ ਭਾਇ ਸਵਾਰਿ' (੧੫੧),* ਜਿਨ੍ਹਾਂ ਨੂੰ ਪਰਮੇਸ਼ਰ ਦਾ ਡਰ ਭਇਆ (ਪ੍ਰਾਪਤ ਹੋਇਆ) ਹੈ ਤਿਨ੍ਹਾਂ ਪ੍ਰੇਮ ਨੂੰ ਸਵਾਰ ਕਰ ਹਿਰਦੇ ਵਿਚ ਰੱਖਿਆ ਹੈ। ਤਥਾ—*'ਭੈ ਭੈ ਤ੍ਰਾਸ ਭਏ ਹੈ ਨਿਰਮਲ' (੧੩੧੦),* ਭੈਦਾਇਕ (ਜਮਾਦਿਕਾਂ ਦੇ) ਡਰ (ਜਿਨ੍ਹਾਂ ਦੇ ਨਵਿਰਤ) ਹੋਏ ਹਨ ਤੇ (ਮਨ ਕਰ) ਜੋ ਨਿਰਮਲ ਹੋਏ ਹਨ।

**ਭੋ** [*ਅ:, ਸੰਬੋ: । ਸੰਸਕ੍ਰਿਤ*] ੧. ਹੇ। ਯਥਾ—*'ਭੋ ਭਗਵਾਨਏ ਨਮਹ' (੧੩੫੪),* ਹੇ ਭਗਵਾਨ (ਆਪ ਦੇ) ਤਾਈਂ ਨਮਸਕਾਰ ਹੈ।

੨. [*ਕ੍ਰਿ: । ਦੇਖੋ, ਭੈ ੨.'*] ਹੋ ਕੇ। ਯਥਾ—*'ਪੂਰਨ ਭੋ ਮਨ ਠਉਰ ਬਸੋ' (੧੪੦੦),* ਪੂਰਨ ਹੋ ਕੇ ਮਨ ਠਿਕਾਣੇ ਵਿਚ ਵਸਿਆ।

**ਭੁਅੰਗਾ** [*ਸੰ: । ਸੰਸਕ੍ਰਿਤ, ਭੁਜੰਗ, ਭੁਜੰਗਮ: । ਪ੍ਰਾਕ੍ਰਿਤ, ਭੁਅੰਗੋ, ਭੁਅੰਗਮੋ । ਭੁਜ = ਕੁੰਡਲ*] ੧. ਸੱਪ, ਜਿਸ ਵਿਚ ਕੁੰਡਲ ਹੋਣ।

੨. [*ਗੁ:*] ਗੁੰਝਲਦਾਰ, ਕੁੰਡਲ ਵਾਲਾ। ਯਥਾ—*'ਬੇਧੀਅਲੇ ਚਕ੍ਰ ਭੁਅੰਗਾ' (੯੭੨),* ਵਿੰਨ੍ਹ ਲਏ ਹਨ ਛੀਏ ਚਕ੍ਰ (ਜੋ) ਕੁੰਡਲਦਾਰ ਹਨ। ਦੇਖੋ, 'ਚੱਕ੍ਰ'

**ਭੈਆਨ** [*ਗੁ: । ਸੰਸਕ੍ਰਿਤ, ਭਿਆਨਕ । ਪੁ: ਪੰਜਾਬੀ, ਭਇਆਨ*] ਭਿਆਨਕ, ਡਰ ਦੇਣ ਵਾਲੇ (ਦੂਤ)।

**ਭਈ** [*ਕ੍ਰਿ: । ਦੇਖੋ, 'ਭੈ ੨.'*] ਹੋਈ। ਯਥਾ—*'ਭਈ ਪਰਾਪਤਿ ਮਾਨੁਖ ਦੇਹੁਰੀਆ' (੧੨),* ਤਥਾ—*'ਕਬੀਰ ਭਲੀ ਭਈ ਜੋ ਭਉ ਪਰਿਆ'। (੧੩੭੩)*

**ਭਏ** [*ਕ੍ਰਿ: । ਦੇਖੋ, 'ਭੈ ੨.'*] ਹੋਏ। ਯਥਾ—*'ਭਏ ਕਿਰਪਾਲ' (੮੧)।*

**ਭਾਇ** [*ਸੰ: । ਸੰਸਕ੍ਰਿਤ , ਭਾਵ= ਪਿਆਰ । ਪੰਜਾਬੀ , ਭਾਇ*]

੧. ਪ੍ਰੇਮ। ਯਥਾ—*'ਮੇਰੀ ਸਖੀ ਸਹੇਲੀ ਸੁਨਹੁ ਭਾਇ' (੧੧੬੯)।* ਦੇਖੋ, 'ਭਾਇ ਭਗਤ'

੨. [*ਸੰ: । ਸੰਸਕ੍ਰਿਤ, ਭਾਵ = ਮਰਜ਼ੀ, ਇਰਾਦਾ, ਸੰਕਲਪ । ਪੰਜਾਬੀ, ਭਾਇ*] ਮਰਜ਼ੀ ਵਿਚ, ਅਨੁਸਾਰੀ ਵਿਚ, ਭਾਣੇ ਵਿਚ। ਯਥਾ—*'ਮੁੰਧੇ ਤੂ ਚਲੁ ਗੁਰ ਕੈ ਭਾਇ' (੩੮)।* ਦੇਖੋ, 'ਸੁ ਭਾਇ'

੩. [*ਦੇਖੋ, 'ਭਾ'*] ਹਿੱਸਾ। ਯਥਾ—*'ਰਾਈ ਦਸਏਂ ਭਾਇ' (੧੩੬੭)।*

**ਭਾਈ** [*ਸੰ: । ਸੰਸਕ੍ਰਿਤ, ਭ੍ਰਾਤ੍ਰੀ । ਪ੍ਰਾਕ੍ਰਿਤ, ਭਾਇਆ । ਪੰਜਾਬੀ, ਭਾਈਆ, ਭਾਈ, ਭਰਾ, ਭਿਰਾ, ਭਿਰਾਉ*][1]

੧. ਇਕ ਮਾਤਾ ਪਿਤਾ ਤੋਂ ਜੰਮੇ ਦੋ ਜਣੇ ਆਪੋ ਵਿਚ ਭਾਈ ਹਨ। ਜੇ ਇਕ ਕੁੜੀ ਇਕ ਮੁੰਡਾ ਹੋਵੇ ਤਾਂ ਕੁੜੀ ਮੁੰਡੇ ਦੀ ਭੈਣ ਹੈ, ਮੁੰਡਾ ਕੁੜੀ ਦਾ ਭਾਈ ਹੈ; ਭਰਾ। ਯਥਾ—*'ਇਸਟ ਮੀਤ ਅਰੁ ਭਾਈ' (੭੦੦)।*

੨. ਪਿਆਰ ਨਾਲ ਦੂਜੇ ਪੁਰਸ਼ਸ਼ਨੂੰ ਬੁਲਾਵਣ ਲਈ 'ਭਾਈ' ਪਦ ਵਰਤਿਆ ਜਾਂਦਾ ਹੈ। ਯਥਾ—*'ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ' (੫੯)।*

੩. [*ਕ੍ਰਿ: । ਸੰਸਕ੍ਰਿਤ, ਭਾਵ (=ਪਿਆਰ) ਤੋਂ ਪੰਜਾਬੀ ਕਿਰਿਆ, ਭਉਣਾ = ਪਸੰਦ ਆਉਣਾ । ਉਸ ਦਾ ਭੂਤ ਕਾਲ, ਭਾਈ*] ਚੰਗੀ ਲੱਗੀ। ਯਥਾ—*'ਸਤਿਗੁਰ ਕੀ ਸੇਵਾ ਭਾਈ ਹੇ' (੧੦੬੯)।*

**ਭੁਇ** [*ਸੰ: । ਸੰਸਕ੍ਰਿਤ, ਦੂ: = ਪ੍ਰਿਥਵੀ । ਪੰਜਾਬੀ, ਭੋਂ, ਭੁੰਇ, ਭੁਇ, ਭੁਈਂ*] ਯਥਾ—*'ਲਾਗਤ ਹੀ ਭੁਇ ਮਿਲਿ ਗਇਆ' (੧੩੭੨),* ਤਥਾ—*'ਅਖਰ ਬਿਰਖ ਬਾਗ ਭੁਇ ਚੋਖੀ' (੩੫੪)।* ਦੇਖੋ, 'ਅਖਰ ੪.'

---

੧. ਸਿਧਾ ਸੰਸਕ੍ਰਿਤ—ਭਰਾਤਾ—ਪਦ ਤੋਂ ਪੰਜਾਬੀ ਦਾ—ਭਰਾ—ਪਦ ਬਣਿਆ ਹੈ ਤੇ ਪ੍ਰਾਕ੍ਰਿਤ ਦੁਆਰਾ ਪਦ—ਭਾਇਆ—ਤੋਂ ਪੰਜਾਬੀ ਦਾ—ਭਾਈਆ + ਤੇ ਭਾਈ—ਪਦ ਬਣੇ ਹਨ।

**ਭਇਆ** [ਕ੍ਰਿ:। ਦੇਖੋ, 'ਭੈ ੨.'] ਹੋਇਆ। ਤਥਾ—*'ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ' (੯੯੧),* ਤਥਾ—*'ਮਹਾ ਬਿਕਟ ਜਮ ਭਇਆ' (੪੭)।*

**ਭਈਆ** [ਸੰ:। ਦੇਖੋ, 'ਭਾਈ'। ਆ ਪ੍ਰਤੇ ਸੰਬੋਧਨ ਦਾ, ਭਈਆ—ਪਦ ਪੂਰਬੀ ਲੋਕ ਬੋਲਦੇ ਹਨ] ੧. ਯਥਾ—*'ਕਾਹੇ ਭਈਆ ਫਿਰਤੌ ਫੂਲਿਆ ਫੂਲਿਆ' (੬੫੪)।*

੨. [ਕ੍ਰਿ:] ਮਨ ਨੂੰ ਭਾ ਗਿਆ ਹੈ। ਚੰਗਾ ਲੱਗਾ ਹੈ। ਯਥਾ—*'ਪ੍ਰਭੁ ਛੋਡਿ ਨ ਸਕੈ ਬਹੁਤੁ ਮਨਿ ਭਈਆ' (੮੩੬)।*

**ਭਾਇਆ** [ਕ੍ਰਿ:। ਦੇਖੋ, 'ਭਾਈ ੩.'] ਅੱਛਾ ਲੱਗਾ। ਯਥਾ—*'ਸਤਿਗੁਰੁ ਭਲਾ ਭਾਇਆ' (੯੧੮)।*

**ਭੁਇਅੰਗ** [ਸੰ:। ਦੇਖੋ, 'ਭੁਅੰਗ'] ਸਰਪ, ਨਾਗ। ਯਥਾ—*'ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ' (੬੫੮)* {ਰਾਜ} ਰਜੂ, ਭਾਵ ਰੱਸੀ ਵਿਚ ਸੱਪ (ਦੇ ਭ੍ਰਮ ਦਾ) ਪ੍ਰਸੰਗ ਹੈ।

**ਭੁਇਅੰਗਾ** [ਸੰ:। ਭੂ = ਪ੍ਰਿਥਵੀ + ਅੰਗ, ਪ੍ਰਿਥਵੀ ਦਾ ਅੰਗ] ਸਮੁੰਦਰ। ਯਥਾ—*'ਚੜਿ ਲੰਘਾ ਜੀ ਬਿਖਮੁ ਭੁਇਅੰਗਾ ਰਾਮ' (੫੭੫),* (ਨਾਮ) ਜਹਾਜ਼ ਪਰ ਚੜ੍ਹ ਕੇ {ਵਿਖਮ} ਸੰਸਾਰ ਸਾਗਰ ਤੋਂ ਪਾਰ ਹੋਵਾਂ।

**ਭੁਇਅੰਗਮ** [ਸੰ:। ਸੰਸਕ੍ਰਿਤ, ਭੁਜੰਗਾ। ਪ੍ਰਾਕ੍ਰਿਤ, ਭੁਅੰਗਮ। ਪੁ: ਪੰਜਾਬੀ, ਭੁਅੰਗ, ਭੁਇਅੰਗਮ] ੧. ਸੱਪ। ਯਥਾ—*'ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨੁ ਸੋਹਾਗੈ' (੧੧੯੭),* ਚੰਦਨ[1] ਨਾਲ ਸੱਪ ਨੂੰ, ਬ੍ਰਿਛਾਂ ਪਰ ਪੰਛੀਆਂ ਨੂੰ, ਤੇ ਘਰ ਪਿਰ ਹੋਵੇ ਤਦ ਇਸਤ੍ਰੀਆਂ ਨੂੰ {ਸੁਹਾਗ=ਉਤਮ ਭਾਗ} ਅਨੰਦ ਹੈ। ਅਥਵਾ (ਜਦ ਬੱਦਲ ਗੱਜਦਾ ਹੈ ਤੇ ਝੁਕ ਕੇ ਵੱਸਦਾ ਹੈ ਤਦ ਕੋਇਲ, ਮੋਰ) ਜਾਂਗਲੀ ਬ੍ਰਿਛ ਤੇ ਬਾਗਾਂ ਦੇ ਬ੍ਰਿਛ, ਪੰਛੀ, ਸੱਪ ਤੇ ਜਿਸ ਦੇ ਘਰ ਪਤੀ ਹੈ ਸੋ ਇਸਤ੍ਰੀ (ਇਹ ਸਭ) ਪ੍ਰਸੰਨ ਹੁੰਦੇ ਹਨ।

੨. ਕੁੰਡਲਨੀ ਨਾੜੀ ਦੀ ਸ਼ਕਲ ਸਰਪਨੀ ਵਰਗੀ ਹੈ, ਇਸ ਲਈ ਭੁਇਅੰਗਮ ਦਾ ਭਾਵ ਕੁੰਡਲਨੀ ਬੀ ਹੁੰਦਾ ਹੈ। ਯਥਾ—*'ਨਿਉਲੀ ਕਰਮ ਭੁਇਅੰਗਮ ਭਾਠੀ' (੧੦੪੩)।*

**ਭਇਆਨ** [ਗੁ:। ਦੇਖੋ, 'ਭੈਆਨ'] ਭਿਆਨਕ, ਡਰ ਵਾਲਾ। ਯਥਾ—*'ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ' (੭੦੭)।*

**ਭਾਈਅੜੇ** [ਸੰ:। ਸੰਬੋ:। ਦੇਖੋ, 'ਭਾਈ'। ਅੜੇ ਪੰਜਾਬੀ ਪ੍ਰਤੇ ਲਾਡਮਈ] ੧. ਭਿਰਾ। ਯਥਾ—*'ਇਤੁ ਮਾਰਗਿ ਚਲੇ ਭਾਈਅੜੇ' (੭੬੩)।* ੨. ਹੇ ਭਿਰਾ।

**ਭਇਓ** [ਕ੍ਰਿ:। ਦੇਖੋ, 'ਭੈ ੨.'] ਹੋਇਆ। ਯਥਾ—*'ਕਹੁ ਨਾਨਕ ਤਿਸੁ ਭਇਓ ਪਰਾਪਤਿ' (੬੪੨)।*

**ਭਾਇ ਭਗਤਿ** [ਵਿਸ਼ੇਸ਼ਣ ਵਿਸ਼ੇਸ਼ਜ, ਦੇਖੋ, 'ਭਾਇ ੧,'] ਪ੍ਰੇਮਾ ਭਗਤੀ। ਯਥਾ—*'ਭਾਇ ਭਗਤਿ ਸੁਭਾਇ ਹਰਿ ਜਪਿ' (੭੭੯)।*

**ਭਇਰਾ/ਭਾਇਰਹੁ** [ਸੰਬੋ:। ਦੇਖੋ, 'ਭਾਇ ੧.']

੧. ਭਾਈ, ਭਾਈਓ, ਭਰਾਵੋ। ਯਥਾ—*'ਏਕੋ ਸਿਮਰਹੁ ਭਾਇਰਹੁ ਤਿਸੁ ਬਿਨੁ ਅਵਰੁ ਨ ਕੋਇ' (੧੦੯੨)।*

੨. [ਭਾਇ+ਰਾ=ਵਾਲੇ] ਪ੍ਰੇਮ ਵਾਲੇ। ਯਥਾ—*'ਸਤਿਗੁਰ ਨੋ ਮਿਲ ਸਿ ਭਾਇਰਾ ਸਚੈ ਸਬਦਿ ਲਗੰਨਿ' (੭੫੬)।*

**ਭੈਇਲਾ** [ਕ੍ਰਿ:। ਸੰਸਕ੍ਰਿਤ, ਭੂ—ਹੋਣਾ ਤੋਂ ਦੇਸ਼ ਭਾਸ਼ਾ] ਭਇਆ, ਹੋਇਆ ਹਾਂ। ਯਥਾ—*'ਸੰਗੇ ਕੰਚਨੁ ਭੈਇਲਾ' (੧੩੫੧)।*

**ਭਉ** [ਸੰ:। ਸੰਸਕ੍ਰਿਤ, ਭਯ[1]। ਪੰਜਾਬੀ, ਭੈ, ਭਉ, ਭੌ, ਭਵ] ਡਰ। ਯਥਾ—*'ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ' (੭੮੮),* ਜਿਨ੍ਹਾਂ ਨੂੰ (ਰੱਬ ਦਾ) ਡਰ ਹੈ ਉਨ੍ਹਾਂ ਨੂੰ (ਹੋਰ ਯਮਾਦਿਕਾਂ ਦਾ) ਡਰ ਨਹੀਂ ਹੈ। ਅਰ ਜੋ {ਨਿਭਵਿਆਹ} (ਰੱਬ ਦੇ) ਡਰ ਤੋਂ ਬੇਖ਼ੌਫ਼ ਹਨ, ਉਨ੍ਹਾਂ ਨੂੰ ਬਹੁਤ ਡਰ ਹੈ।

**ਭਾਉ** [ਸੰ:। ਸੰਸਕ੍ਰਿਤ, ਭਾਵ = ਪਿਆਰ] ਸਤਿਕਾਰ, ਆਦਰ। ਯਥਾ—*'ਜਉ ਲਉ ਭਾਉ ਅਭਾਉ ਇਹੁ ਮਾਨੈ' (੬੦੯)।*

੨. ਮਨੋਰਥ, ਮੁਰਾਦ। ਦੇਖੋ, 'ਭਾਉ ਦੂਜਾ'।

੩. ਹਿੱਸਾ। ਦੇਖੋ, 'ਭਾ'।

**ਭੇਉ** [ਸੰ:। ਸੰਸਕ੍ਰਿਤ, ਭੇਦ = ਪਾੜ। ਪੰਜਾਬੀ, ਭੇਦ, ਭੇਤ, ਗੁੱਝੀ ਗੱਲ। ਰੂਪਾਂਤ੍ਰ, ਭੇਉ; ਅਥਵਾ ਸੰਸਕ੍ਰਿਤ, ਭਾਵ (=ਹਾਲਤ) ਤੋਂ ਭੇਵ, ਇਸ ਤੋਂ ਭੇਉ ਆਦਿ] ਅਸਲੀ (ਗੁੱਝੀ) ਹਾਲਤ, ਭੇਤ। ਯਥਾ— *'ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ' (੪੬੯)।*

**ਭਉਕ** ਦੇਖੋ, 'ਭਉਕਿ'

**ਭਾਉਕਾ** ਦੇਖੋ, 'ਕੂਕਰ'

**ਭਉਕਿ** [ਕ੍ਰਿ:। ਪੰਜਾਬੀ, ਭੌਂਕਣਾ। ਕੁੱਤੇ ਦੀ ਆਵਾਜ਼ ਭੌਂ ਭੌਂ ਵਾਂਙੂ ਹੁੰਦੀ ਹੈ] ਭੌਂਕਣਾ, ਕੁੱਤੇ ਦਾ ਬੋਲਣਾ, ਬਿਰਥਾ ਬਕਣਾ। ਯਥਾ—*'ਭਉਕਿ ਮਰਹਿ ਭਉ ਭਉ ਭਉਹਾਰਾ' (੧੦੨੯),* {ਭਉ} ਸੰਸਾਰ ਵਿਚ ਭਉਂਕੇ (ਫਿਰ ਫਿਰ ਕੇ) ਅਰ ਭੌਂਕਦੇ ਹੋਏ ਮਰ ਜਾਂਦੇ ਹਨ। ਅਥਵਾ ਮਨ ਬਚ ਕ੍ਰਮ ਕਰਕੇ ਭੌਂਦੇ ਹਨ।

**ਭਉਜਲ** [ਸੰ:। ਸੰਸਕ੍ਰਿਤ, ਭਵ = ਸੰਸਾਰ। ਜਲ = ਸਮੁੰਦਰ] ਸੰਸਾਰ ਸਮੁੰਦਰ। ਯਥਾ—*'ਬਿਖੁ ਭਉਜਲ ਡੁਬਦੇ ਕਢਿ ਲੈ' (੪੦),* ਵਿਹੁ ਰੂਪ ਸੰਸਾਰ ਸਮੁੰਦਰ ਤੋਂ ਕੱਢ ਲਓ ਹੇ ਪ੍ਰਭੋ!

**ਭਉਣ** [ਸੰ:। ਸੰਸਕ੍ਰਿਤ, ਭਵਨ। ਪੰਜਾਬੀ, ਭਉਣ] ੧. ਘਰ, ਥਾਉਂ।

੨. ਭ੍ਰਮਣ, ਫਿਰਨਾ, ਅਰਥਾਤ ਜਨਮ ਮਰਨ।

**ਭਉਦੀ/ਭਉਦੇ** [ਕ੍ਰਿ:। ਸੰਸਕ੍ਰਿਤ, ਭ੍ਰਮਣ = ਫਿਰਨਾ। ਪੰਜਾਬੀ, ਭਉਣਾ] ਯਥਾ—*'ਭਉਦੀ ਭਵਿ ਭਵਿ ਆਇ' (੧੦੯੭),* ਤਥਾ—*'ਭਉਦੇ ਫਿਰਹਿ ਬਹੁ ਮੋਹ' (੧੦੬੮)।*

**ਭਉਦਿਆ/ਭਉਦੀਆ** [ਕ੍ਰਿ:। ਦੇਖੋ, 'ਭਉਦੀ'] ਫਿਰਦਿਆਂ। ਉਡਦਿਆਂ। ਯਥਾ—*'ਨਾਨਕ ਭਉਦਿਆ ਗਣਤ ਨ ਅੰਤ' (੪੬੫),* ਤਥਾ—*'ਪੰਖੀ ਭਉਦਿਆ ਲੈਨਿ ਨ ਸਾਹ' (੪੬੫)।*

**ਭਾਉ ਦੂਜਾ** [ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਭਾਵ। ਪੰਜਾਬੀ, ਭਾਉ, ਦੂਜਾ] ਮੁਰਾਦ ਮਨੋਰਥ ਜੋ ਇਕ ਵਾਹਿਗੁਰੂ ਤੋਂ ਛੁੱਟ ਹੋਰ ਦਾ ਹੋਵੇ। ਉਹ ਅੰਦਰਲੀ ਭਾਵਨਾ ਜੋ ਵਾਹਿਗੁਰੂ ਦੀ ਨਹੀਂ ਪਰ ਉਸ ਤੋਂ ਛੁੱਟ ਬਾਕੀ ਸਾਮਾਨਾਂ, ਪਦਾਰਥਾਂ, ਪੁਰਸ਼ਾਂ ਤੇ ਮਨੋਰਥਾਂ ਦੀ ਹੈ।

**ਭਉ ਭਾਉ** [ਸੰ:। ਸੰਸਕ੍ਰਿਤ, ਭੈ ਅਤੇ ਭਾਵ। ਪੰਜਾਬੀ, ਭਉ ਅਤੇ ਭਾਉ] (ਪਰਮੇਸ਼ਰ ਦਾ) ਡਰ ਤੇ ਪ੍ਰੇਮ। ਯਥਾ—*'ਭਉ ਭਾਉ ਦੁਇ ਪਤ ਲਾਇ ਜੋਗੀ' (੯੦੮)।*

---

[1] ਬ੍ਰਿਛਾਂ ਵਿਚੋਂ ਜੋ ਸਰੇਸ਼ਟ ਹੋਵੇ ਸੋ ਤਰਵਰ। ਤਰ=ਬ੍ਰਿਛ, ਵਰ=ਸਰੇਸ਼ਟ, ਸੋ ਚੰਦਨ।

[1] ਪੰਜਾਬੀ ਵਿਚ ਐਸੇ—ਯ—ਅਕਸਰ ਊੜੇ ਵਿਚ ਬਦਲ ਜਾਂਦੇ ਹਨ। ਜੈਸੇ ਭਯ, ਭਉ। ਕਸ਼ਯ, ਖਉ, ਨ੍ਯਾਯ, ਨਿਆਉ।

**ਭਉਰ** ਦੇਖੋ, 'ਭਵਰ'

**ਭਸੁ/ਭਸੂ** [ਸੰ: । ਪੰਜਾਬੀ, ਭਸ ਭਸੂ । ਸੰਸਕ੍ਰਿਤ, ਭਸਮਿਨ੍ ] ਸੁਆਹ, ਖੇਹ। ਯਥਾ—*'ਹਭੇ ਭਸੁ ਪੁਣੇਦੇ ਵਤਨੁ' (੯੬੩)।* ਸਾਰੇ ਮਿੱਟੀ ਛਾਣਦੇ ਫਿਰਨ, ਭਾਵ ਕੁਛ ਡਰ ਨਹੀਂ ਹੈ ਜਦ ਤੂੰ ਮੇਰਾ ਹੋਵੇਂ ਤਾਂ। ਤਥਾ—*'ਭਸੁ ਹੁ ਭਸੁ ਖੇਹ' (੧੨੪੦)।*

**ਭੁਸ** [ਸੰ: । ਸੰਸਕ੍ਰਿਤ, ਬੁਸ । ਹਿੰਦੀ, ਭੂਸੀ ] ਤੂੜੀ। ਦੇਖੋ, 'ਕੋਦਉ'

**ਭੂਸੀ** [ਸੰ: । ਹਿੰਦੀ, ਭੂਸੀ = ਤੂੜੀ । ਪੰਜਾਬੀ, ਭੁਸਗੀ[1] ਦਾ ਦੂਜਾ ਰੂਪ ] ੧. ਰੋਟੀ। ਯਥਾ—*'ਜਉ ਕੀ ਭੂਸੀ ਖਾਉ'[1] (੧੩੬੯),* ਜਵਾਂ ਦੀ ਰੋਟੀ ਖਾਣੀ। ੨. ਤੂੜੀ।

**ਭੂਸੇ** [ਸੰ: । ਦੇਖੋ, 'ਭੁਸ'। ਤੂੜੀ ਦਾ ਢੇਰ[2] ] ਠੇਡੇ। ਯਥਾ—*'ਭੰਭਲ ਭੂਸੇ ਖਾਹੀ' (੩੦੮)।*

**ਭੇਸ** [ਸੰ: । ਸੰਸਕ੍ਰਿਤ, ਵੇਸ਼ ] ਵੇਸ, ਭੇਖ।

**ਭੈਸ** [ਸੰ: । ਸੰਸਕ੍ਰਿਤ, ਮਹਿਸ਼ੀ । ਪ੍ਰਾਕ੍ਰਿਤ, ਮਹਿਸੀ । ਪੰਜਾਬੀ, ਮੈਂਹ, ਮਹਿੰਸ । ਹਿੰਦੀ, ਭੈਂਸ ] ਯਥਾ—*'ਗਊ ਭੈਸ ਮਗਉ ਲਾਵੇਰੀ'। (੬੯੫)*

**ਭੈਸਾ** [ਸੰ: । ਦੇਖੋ, ਉਪਰਲਾ ਪਦ । ਸੰਸਕ੍ਰਿਤ, ਮਹਿਸ਼ ]

੧. ਮਹਿਆਂ। ਭੈਂਸ ਦਾ ਪੁਲਿੰਗ। ਯਥਾ—*'ਭੈਸਾ ਭਗਤਿ ਕਰਾਵੈ' (੪੭੭),* ਮਹਿਆਂ ਭਗਤੀ ਕਰਾਉਂਦਾ ਹੈ। ਭਾਵ ਅੱਗੇ ਮਨ ਭੈਂਸੇ ਵਤ ਬੇ-ਮੁਹਾਰ ਸੀ, ਹੁਣ ਭਗਤੀ ਕਰਦਾ ਹੈ ਅਰ ਕਰਾਉਂਦਾ ਹੈ।

੨. [ਭਯ+ਸਾ] ਭੈ ਦੇ ਨਾਲ ਭਗਤੀ ਕਰਦਾ ਕਰਾਉਂਦਾ ਹੈ।

**ਭਿਸਤ** [ਸੰ: । ਫ਼ਾਰਸੀ, ਬਹਿਸ਼ਤ । ਪੰਜਾਬੀ, ਭਿਸ਼ਤ ] ਸੁਰਗ। ਯਥਾ—*'ਭਿਸਤੁ ਪੀਰ ਲਫਜ ਕਮਾਇ ਅੰਦਾਜਾ' (੧੦੮੩),* {ਪੀਰਾਂ} ਸੰਤਾਂ ਦਾ {ਲਫ਼ਜ਼} ਬਾਣੀ ਜੋ {ਅੰਦਾਜ਼ਾ} ਮਰਯਾਦਾ ਪੂਰਬਕ ਕਮਾਉਣੀ ਹੈ, ਇਹੀ ਸੁਰਗ ਹੈ, ਦੇਖੋ, 'ਸੁਰਗਿੰਦ'

**ਭਿਸਤੀ** [ਸੰ: । ਦੇਖੋ, ਉਪਰਲਾ ਪਦ । ਈ ਪ੍ਰਤੇ ] ਸੁਰਗ ਵਿਚ ਰਹਿਣ ਵਾਲਾ ਯਾ ਸੁਰਗ ਨੂੰ ਪ੍ਰਾਪਤ ਹੋਣ ਵਾਲਾ। ਯਥਾ—*'ਪੀਰ ਪਛਾਣੈ ਭਿਸਤੀ ਸੋਈ' (੧੦੮੪)।*

**ਭਸਨਾ** [ਸੰ: ।ਸੰਸਕ੍ਰਿਤ, ਭਸਮਨ੍ । ਦੇਸ਼ ਭਾਸ਼ਾ, ਭਸਨਾ ] ਸੁਆਹ। ਯਥਾ—*'ਭਏ ਭ੍ਰੂਮ ਭਸਨਾ' (੮੧੧),* ਜੋ ਭ੍ਰੂਮ ਸਨ ਉਹ ਭਸਮ ਹੋ ਗਏ।

**ਭਸਮ** [ਸੰ: । ਸੰਸਕ੍ਰਿਤ, ਭਸਮਨ੍ ] ੧. ਬਿਭੂਤ, ਸੁਆਹ। ੨. ਭਸਮ (ਲਗਾ ਕੇ)। ਯਥਾ—*'ਮਤੁ ਭਸਮ ਅੰਧੂਲੇ ਗਰਬਿ ਜਾਹਿ' (੧੧੮੯),* ਹੇ ਅੰਨ੍ਹੇ! ਭਸਮ ਲਗਾ ਕੇ ਗਰਬ ਨਾ ਕਰ ਕਿ ਮੈਂ ਨੰਗਾ ਰਹਿੰਦਾ ਹਾਂ। ੩. ਚਰਨ ਧੂੜ। ਯਥਾ—*'ਸਤਿਗੁਰ ਭਸਮ ਲਗਾਵੈਗੋ' (੧੩੧੦)।*

**ਭਸਮਤੀ** [ਸੰ: । ਸੰਸਕ੍ਰਿਤ, ਭਸਮਨ੍ । ਪੁ: ਪੰਜਾਬੀ, ਭਸ+ਮਤੀ = ਸੁਆਹ ਵਾਲਾ ] ਚੁੱਲ੍ਹਾ, ਜਿਥੇ ਅੱਗ ਬਲੇ ਤੇ ਬੁਝੇ। ਦੇਖੋ, 'ਅੰਡ ਟੂਕ'

**ਭਸਮੰਤੁ**[1] [ਸੰ: । ਸੰਸਕ੍ਰਿਤ, ਭਸਮਨ੍ ] ਸਵਾਹ। ਯਥਾ—*'ਖਿਨ ਮਹਿ ਹੋਇ ਜਾਇ ਭਸਮੰਤੁ' (੨੭੮)।*

**ਭਸਮਾ ਭੂਤ** [ਸੰ: । ਸੰਸਕ੍ਰਿਤ, ਭਸਮਨ੍ , ਵਿਭੂਤ = ਗੋਹੇ ਦੀ ਸੁਆਹ । ਪੰਜਾਬੀ, ਬਿਭੂਤੀ, ਭਿਭੂਤੀ, ਭਿਭੂਤ, ਭਭੂਤ ][2] ਸਵਾਹ (ਰੂਪ)। ਯਥਾ—*'ਭਸਮਾ ਭੂਤ ਹੋਆ ਖਿਨ ਭੀਤਰਿ' (੭੧੪)।*

**ਭਸਮੜਿ** [ਸੰ: । ਸੰਸਕ੍ਰਿਤ, ਭਸਮਨ੍ = ਸੁਆਹ । ਪੰਜਾਬੀ, ਮੜ = ਢੇਰ ] ਸੁਆਹ ਦਾ ਢੇਰ। ਯਥਾ—*'ਹੋਇ ਭਸਮੜਿ ਭਉਰੁ ਸਿਧਾਇਆ' (੪੬੪),* ਜਦ ਭੌਰ ਨਿਕਲਿਆ ਤਦ (ਦੇਹ) ਸੁਆਹ ਦੀ ਢੇਰੀ ਹੋ ਗਈ।

**ਭੈਸਰ** [ਸੰ: । ਦੇਖੋ, 'ਭੈਸਾ' ] ੧. ਭੈਂਸਾ, ਮਹਿਆਂ।

੨. ਸੰਪ੍ਰਦਾਈ ਭੈਸਰ ਦਾ ਅਰਥ ਗੈਂਡਾ ਬੀ ਕਰਦੇ ਹਨ। ਯਥਾ—*'ਭੈਸਰ ਮਾਥੈ ਸੀਂਗੁਗੋ' (੭੧੮)।*

**ਭੁਸਰੀਆ** [ਸੰ: । ਪੰਜਾਬੀ ][3] ੧. ਮਿੱਠੀਆਂ ਰੋਟੀਆਂ। ਯਥਾ—*'ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ' (੧੦੯੬),* ਮਿੱਠੀਆਂ ਰੋਟੀਆਂ ਪੱਕੀਆਂ ਥਾਲ ਵਿਚ ਪਈਆਂ ਹਨ, ਪਰ ਜਿਨ੍ਹਾਂ ਗੁਰੂ ਮਨਾਇਆ ਹੈ ਉਹੋ ਰੱਜ ਕੇ ਖਾਂਦੇ ਹਨ, ਭਾਵ ਇਹ ਕਿ ਅਕਾਲ ਪੁਰਖ ਤਾਂ ਹਾਜ਼ਰਾ ਹਜ਼ੂਰ ਹੈ ਪਰ ਪ੍ਰਾਪਤ ਕੇਵਲ ਉਸੇ ਨੂੰ ਹੁੰਦਾ ਹੈ ਜੋ ਗੁਰੂ ਨੂੰ ਪ੍ਰਸੰਨ ਕਰਦੇ ਹਨ। ਹੋਰ ਇਹ ਭਾਵ ਬੀ ਕੱਢਦੇ ਹਨ—ਅਸ੍ਰਪਦੀਆਂ ਰੂਪ ਭੁਸਰੀਆਂ, ਗੁਰੂ ਜੀ ਨੇ ਥਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਪਰੋਸੀਆਂ ਹਨ। ਚਉਪਦੇ ਵਿਚ ਪਰਾਉਂਠੇ ਹਨ।

੨. ਦਸ ਇੰਦ੍ਰੀਆਂ ਰੂਪ ਭੁਸਰੀਆਂ, ਦੇਹ ਥਾਲ ਵਿਖੇ ਤਿਆਰ ਹਨ। ਭਾਵ ਈਸ਼੍ਵਰ ਦੇ ਨਾਲ ਮਿਲੀਆਂ ਰਹਿੰਦੀਆਂ ਹਨ।

**ਭਸੁ ਰੰਗ** [ਖ: ਤ: ਪੁ: ਸ: । ਸੰਸਕ੍ਰਿਤ, ਭਸਮਨ੍ = ਸੁਆਹ । ਰੰਗ = ਰੰਗ ] ਸੁਆਹ ਦੇ ਰੰਗ ਵਾਲੀ, ਸੁਆਹ ਵਰਗੀ, ਕੋਝੀ ਤੇ ਵਿਅਰਥ। ਯਥਾ—*'ਨਾਨਕ ਦੁਨੀਆ ਭਸੁ ਰੰਗੁ' (੧੨੪੦)।*

**ਭਾਹ** [ਸੰ: । ਸੰਸਕ੍ਰਿਤ, ਭਾ = ਚਾਨਣ, ਸੂਰਜ । ਲ: ਪੰਜਾਬੀ, ਭਾਹ = ਅੱਗ ] ਅੱਗ, ਬੈਸੰਤਰ। ਦੇਖੋ, 'ਭੰਗੀ', 'ਵਿਝਵੀ', 'ਈਧਣ'

**ਭਾਹੀ** [ਸੰ: । ਦੇਖੋ, 'ਭਾਹ'। ਈ ਪ੍ਰਤੇ ] ਅੱਗ ਨਾਲ। ਯਥਾ—*'ਭਾਹੀ ਸੇਤੀ ਜਾਲੇ' (੧੪੨੫)।*

**ਭੀਹਾਲਾ** [ਗੁ: । ਸੰਸਕ੍ਰਿਤ, ਭਯ = ਡਰ । ਫ਼ਾਰਸੀ = ਹੌਲ = ਤ੍ਰਾਸ, ਸਹਿਮ ] ਭੈ ਤੇ ਹੌਲ ਵਾਲਾ, ਭਿਆਨਕ। ਯਥਾ—*'ਦੀਸਿ ਆਵਤ ਹੈ ਬਹੁਤੁ ਭੀਹਾਲਾ' (੩੮੪),* (ਉਪਰੋਂ) ਭਿਆਨਕ ਦਿਖਾਈ ਦਿੰਦੇ ਹਨ ਪਰ (ਅੰਦਰੋਂ) ਸਭ ਦੇ ਪੈਰਾਂ ਦੀ ਰਾਲ।

**ਭੀਹਾਲੇ** [ਗੁ: । ਦੇਖੋ, ਉਪਰਲਾ ਪਦ ] ਡਰ ਤੇ ਤ੍ਰਾਸ ਵਾਲੇ, ਭਿਆਨਕ। ਦੇਖੋ, 'ਦੂੰਦਰ'

**ਭੂਹਾਲ** [ਸੰ: । ਸੰਸਕ੍ਰਿਤ, ਭੂ = ਪ੍ਰਿਥਵੀ+ਪਾਲ । ਪੁ: ਪੰਜਾਬੀ, ਭੁਆਲ । ਭੂਹਾਲ ] ਰਾਜਾ, ਭੌਂ ਦਾ ਮਾਲਕ, ਪਤਵੰਤਾ, ਸਾਊ। ਯਥਾ—*'ਭਲਉ ਭੂਹਾਲੁ ਤੇਜੋ ਤਨਾ' (੧੩੯੬),* ਭੱਲੇ ਜਾਤ ਦ

---

੧. ਜਿਸ ਰੋਟੀ ਵਿਚ ਪੀਠੀ ਵਾਂਙੂ ਸ਼ੱਕਰ ਪਾ ਕੇ ਪਕਾਈ ਜਾਵੇ ਤਾਂ ਉਸ ਨੂੰ ਭੁਸਰੀ ਕਹਿੰਦੇ ਸਨ, ਪਰ ਏਥੇ ਤੁਕ ਵਿਚ ਭਾਵ ਇਹ ਜਾਪਦਾ ਹੈ—ਜਵਾਂ ਦੀ ਤੂੜੀ ਦੀ ਰੋਟੀ। ਮੁਰਾਦ ਹੈ ਨਖਿੱਧ ਕਿਸਮ ਦੀ ਰੋਟੀ।

੨. ਖੇਤਾਂ ਵਿਚ ਹਨੇਰੇ ਟੁਰਿਆਂ ਕਦੇ ਭੰਭਲ (ਘਾਹ ਦੇ ਬੂਥਿਆਂ) ਨਾਲ, ਕਦੇ ਭੂਸੇ (ਤੂੜੀ ਦੇ ਢੇਰਾਂ) ਨਾਲ ਪੈਰ ਜਾ ਕੇ ਵੱਜਣ ਤੋਂ ਇਹ ਮੁਹਾਵਰਾ ਬਣਿਆ ਹੈ, ਜਿਸ ਦਾ ਹੁਣ ਅਰਥ ਹੈ ਠੇਡੇ ਖਾਣਾ।

---

੧. ਲੱਕੜੀ ਬਲ ਬਲ ਕੇ ਅੰਤ ਭਸਮ ਬਣ ਜਾਂਦੀ ਹੈ। ਜੋ ਅੰਤ ਵਿਚ ਭਸਮ ਬਣੇ ਸੋ ਭਸਮੰਤ।

੨. ਜਿਕੂੰ—ਜਲ ਪਾਣੀ—ਕੱਠਾ ਬੋਲੀਦਾ ਹੈ ਤਿਵੇਂ—ਭਸਮ ਭਭੂਤ—ਕੱਠੇ ਬੋਲਣ ਦਾ ਰਿਵਾਜ ਸੀ। ਇਸੇ ਦਾ ਬੋਲ-ਚਾਲ ਵਿਚ ਰਹਿ ਗਿਆ ਹੈ—ਭਸਮਾ ਭੂਤ।

੩. ਦੋ ਪੁੜਾਂ ਵਿਚਾਲੇ ਸ਼ੱਕਰ ਦੇ ਕੇ ਜੋ ਰੋਟੀ ਪਕਾਈ ਜਾਵੇ ਸੋ ਭੁਸਗੀ।

ਰਾਜੇ ਭਾਵ ਸ਼੍ਰੋਮਣੀ ਬਾਬਾ ਤੇਜ ਭਾਨ ਜੀ ਦੇ ਸਪੁੱਤ੍ਰ (ਸ੍ਰੀ ਗੁਰੂ ਅਮਰਦਾਸ ਜੀ)।

**ਭੀਹਾਵਲਾ** [*ਗੁ: । ਦੇਖੋ, 'ਭੀਹਾਲਾ'*] ਭੈ ਤੇ ਸਹਿਮ ਵਾਲਾ, ਭਿਆਨਕ, ਦੁਖ ਰੂਪ। ਯਥਾ—*'ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ' (੯੩੬)।*

**ਭੀਹਾਵਲਿ** [*ਗੁ: । ਦੇਖੋ, 'ਭੀਹਾਲਾ'*] ਜਿਸ ਉਤੇ ਭੈ ਤੇ ਸਹਿਮ ਪਿਆ ਹੋਵੇ, ਭੈ-ਭੀਤ। ਯਥਾ—*'ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ' (੧੨੮੩)।*

**ਭੀਹਾਵਲੇ** [*ਗੁ: । ਦੇਖੋ, ਉਪਰਲਾ ਪਦ*] ਭੈ ਤੇ ਸਹਿਮ ਦੇਣ ਵਾਲਾ, ਭਿਆਨਕ। ਯਥਾ—*'ਬਨਿ ਭੀਹਾਵਲੈ' (੫੧੯)।*

**ਭਾਹੜੀ** [*ਸੰ: । ਦੇਖੋ, 'ਭਾਹ' । ੜੀ ਪ੍ਰਤੇ*] ਅੱਗ ਵਿਚ। ਯਥਾ—*'ਦੁਰਜਨ ਤੂ ਜਲੁ ਭਾਹੜੀ' (੧੦੯੪)।*

**ਭਖੁ** [*ਗੁ: । ਸੰਸਕ੍ਰਿਤ, ਭਕਸ਼। ਪੰਜਾਬੀ, ਭੱਖ*] ੧. ਖਾਣੇ ਯੋਗ (ਵਸਤੂ)। ਯਥਾ—*'ਭਖੁ ਅਭਖੁ ਸਭ ਖਾਇ' (੫੦),* ਖਾਣ ਵਾਲੀ ਤੇ ਨਾ ਖਾਣ ਵਾਲੀ (ਵਸਤੂ) ਸਭ ਖਾਂਦਾ ਹੈ।

੨. [*ਕ੍ਰਿ:*] ਖਾਂਦਾ ਹੈ। ਦੇਖੋ, 'ਭਖਸਾਰ'

**ਭਖੇ** [*ਕ੍ਰਿ: । ਸੰਸਕ੍ਰਿਤ, ਭਕਸ਼ = ਖਾਣਾ। ਪੰਜਾਬੀ, ਭੱਖਣਾ*]

੧. ਹਵਾ ਅੰਦਰ ਲੈਣੀ। ਖੁੱਲ੍ਹੀ ਹਵਾ ਵਿਚ ਦਮ ਲੈਣੇ।

੨. ਵਿਹਲ ਤੇ ਸੁਖ ਵੇਲੇ ਹਵਾ ਭੱਖੀਦੀ ਹੈ।

੩. ਉਡੀਕ ਕਰਦਾ ਹੈ।

੪. ਕਨਸੋਆਂ ਲੈਂਦਾ ਹੈ। ਦੇਖੋ, 'ਭਖੇ ਵਾਉ'

**ਭਖੈ** [*ਕ੍ਰਿ: । ਸੰਸਕ੍ਰਿਤ, ਭਸ੍ = ਚਮਕਣਾ। ਪੰਜਾਬੀ, ਭੱਖਣਾ + ਜਗ ਮਗ ਕਰਨਾ*] ੧. ਜਗੇ ਹੈ। ਯਥਾ—*'ਭੈ ਤਨਿ ਅਗਨਿ ਭਖੈ ਭੈ ਨਾਲਿ' (੧੫੧)।*

੨. ਤਪਦਾ ਹੈ। ਯਥਾ—*'ਵਿਚਿ ਦੇਹੀ ਭਖੈ' (੩੧੫)।*

**ਭਾਖਿ** [*ਕ੍ਰਿ: । ਸੰਸਕ੍ਰਿਤ, ਭਾਸ਼੍ = ਕਹਿਣਾ। ਪੰਜਾਬੀ, ਭਾਖਣਾ*] ਕਹੁ। ਯਥਾ—*'ਕਹੁ ਕਬੀਰ ਅਖਰ ਦੁਇ ਭਾਖਿ' (੩੨੯)।*

੨. ਭਖਦੇ ਹਨ। ਯਥਾ—*'ਬਹੁ ਜੋਨੀ ਦੁਰਗੰਧ ਭਾਖੁ' (੯੯੨)।*

੩. [*ਸੰਸਕ੍ਰਿਤ, ਭਕਸ਼ = ਖਾਣਾ। ਪੰਜਾਬੀ, ਭੱਖਣਾ*] ਖਾਵੈ। ਯਥਾ—*'ਭਾਖਿ ਲੇ ਪੰਚੈ ਹੋਇ ਸਬੂਰੀ' (੧੧੫੮),* ਤਥਾ—*'ਬਿਪੁ ਨ ਕੋਊ ਭਾਖੈ' (੩੮੩),* ਇਥੇ ਬੀ ਕਈ ਵੇਰ 'ਕਹੇ' ਅਰਥ ਕਰ ਲੈਂਦੇ ਹਨ।

**ਭਿਖ/ਭੀਖ** [*ਸੰ: । ਸੰਸਕ੍ਰਿਤ, ਭਿਕਸ਼ = ਮੰਗਣਾ*] ੧. ਮੰਗਣ, ਭਿਖਿਆ। ਯਥਾ—*'ਮੰਨੈ ਨਾਨਕ ਭਵਹਿ ਨ ਭਿਖ' (੩)।*

੨. [*ਸੰਪ੍ਰਦਾ*] ਜੂਨ। ਕਿਉਂਕਿ ਭਿਖਿਆ ਮੰਗਣੀ ਅਤਿ ਦੁਖ ਅਰ ਖੁਆਰੀ ਦਾ ਕੰਮ ਹੈ, ਤਿਵੇਂ ਜੂਨਾਂ ਵਿਚ ਰੁਲਣਾ ਤੇ ਖੁਆਰ ਹੋਣਾ ਪੈਂਦਾ ਹੈ। ਯਥਾ—*'ਲਖ ਚਉਰਾਸੀਹ ਭੀਖ ਭਵਿਆ' (੪੩੩)।*

**ਭਿਖਾ** [*ਸੰ: । ਸੰਸਕ੍ਰਿਤ, ਭਿਕਸ਼ਕ = ਮੰਗਣ ਵਾਲਾ*] ਇਕ ਭੱਟ ਦਾ ਨਾਉਂ ਜਿਸ ਦੇ ਸਵੱਯੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ। ਯਥਾ—*'ਗੁਰੁ ਮਿਲ੍ਯਿਉ ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ ਦੀਅਉ' (੧੩੯੫)।*

**ਭੁਖ** [*ਸੰ: । ਸੰਸਕ੍ਰਿਤ, ਬੁਭੁਕਸ਼ਾ। ਪ੍ਰਾਕ੍ਰਿਤ, ਭੁਕਿਖ। ਪੰਜਾਬੀ, ਭੁੱਖ। ਹਿੰਦੀ, ਭੂਖ*] ਖੁਧਿਆ, ਉਹ ਅੰਦਰਲੀ ਪ੍ਰਤੀਤੀ ਜੋ ਖਾਣੇ ਲਈ ਪ੍ਰੇਰਦੀ ਹੈ।

**ਭੁਖਾ** [*ਗੁ: । ਦੇਖੋ, 'ਭੁਖ'। ਆ ਪ੍ਰਤੇ*] ੧. ਖੁਧਿਆ ਵਾਲਾ, ਭਾਵ ਤ੍ਰਿਸ਼ਨਾਲੂ। ਯਥਾ—*'ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੂਕਾਰ' (੨੭)।*

੨. ਭੁੱਖ, ਖੁਧਿਆ।

**ਭੁਖੇ** [*ਗੁ: । ਦੇਖੋ, 'ਭੁਖਾ'। ਭੁਖਾ ਦਾ ਬਹੁ-ਵਚਨ*] ਭੁੱਖ ਵਾਲੇ। ਯਥਾ—*'ਭੁਖੇ ਲਖ ਨ ਭੁਖਿਆ' (੧੧੦੦),* (ਪਰਮੇਸ਼ਰ ਜਿਨ੍ਹਾਂ ਨੂੰ ਸ਼ੁਭ ਦ੍ਰਿਸ਼ਟੀ ਨਾਲ ਦੇਖਦਾ ਹੈ) ਬਹੁਤ ਦਿਨ ਭੁਖੇ ਭੀ ਰਹਿਣ ਤਾਂ ਭੀ ਆਪਣੇ ਆਪ ਨੂੰ ਭੁੱਖਾ ਨਹੀਂ ਸਮਝਦੇ।

**ਭੂਖ** [*ਸੰ: । ਦੇਖੋ, 'ਭੁਖ'*] ੧. ਭੁੱਖ। ਯਥਾ—*'ਉਤੁ ਭੂਖੈ ਖਾਇ ਚਲੀਅਹਿ ਦੂਖ' (੯),* ਭਾਵ ਇਹ ਕਿ ਨਾਮ ਦੀ ਭੁੱਖ (ਸ਼ਰਧਾ) ਨਾਲ ਦੁੱਖ ਸਾਰੇ ਖਾ ਲਈਦੇ ਹਨ।

੨. ਭਾਵ ਵਿਚ ਸ਼ਰਧਾ, ਤ੍ਰਿਸ਼ਨਾ।

**ਭੇਖ** [*ਸੰ: । ਸੰਸਕ੍ਰਿਤ, ਭਿਕਸ਼ਕ*] ੧. ਭਿਖਾਰੀ, ਮੰਗਤਾ। ਯਥਾ—*'ਜੰਤ ਭੇਖ ਤੂ ਸਫਲਿਓ ਦਾਤਾ ਸਿਰਿ ਸਿਰਿ ਦੇਵਣਹਾਰੋ' (੭੬੪),* ਜਿੰਨੇ ਜੀਵ ਹਨ ਮੰਗਤੇ ਹਨ, ਇਕ ਤੂੰ ਹੀ ਦਾਤਾ ਹੈਂ।

੨. [*ਸੰ: । ਵੇਸ਼*] ਲਿਬਾਸ, ਪਹਿਰਾਵਾ, ਭੇਸ, ਭੇਖ। ਯਥਾ—*'ਬਾਹਰ ਭੇਖਿ ਨ ਪਾਈਐ ਪ੍ਰਭੁ ਅੰਤਰਜਾਮੀ' (੧੦੯੯)।*

੩. ਭੇਖ ਤੋਂ ਕਈ ਵੇਰ—ਅੰਦਰਲੇ ਭਾਵ—ਦਾ ਹੁੰਦਾ ਹੈ। ਯਥਾ—*'ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ' (੧੪੨੭),* ਜਿਸ ਨੇ ਸਾਰੀ ਅੰਦਰਲੀ ਮਨੋਕਾਮਨਾ ਵਿਸ਼ਿਆਂ ਦੀ ਛੱਡ ਦਿੱਤੀ ਹੈ ਤੇ ਵੈਰਾਗ ਦਾ ਭਾਵ ਧਾਰਨ ਕੀਤਾ ਹੈ।

**ਭੇਖੀ** [*ਸੰ: । ਦੇਖੋ, 'ਭੇਖ' ਈ ਪ੍ਰਤੇ*] ਭੇਖਾਂ ਨਾਲ। ਯਥਾ—*'ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ' (੧੦੯੯)।*

**ਭਾਖਿਆ** [*ਸੰ: । ਦੇਸ਼ ਭਾਸ਼ਾ। ਸੰਸਕ੍ਰਿਤ, ਭਾਸ਼ਾ = ਬਾਣੀ*] ਬਾਣੀ ਬੋਲੀ। ਯਥਾ—*'ਭਾਖਿਆ ਭਾਉ ਅਪਾਰੁ' (੨)।*

**ਭਿਖਿਆ/ਭਿਖਯਾ** [*ਸੰ: । ਸੰਸਕ੍ਰਿਤ, ਭਿਕਸ਼ਾ*] ੧. ਮੰਗੀ ਵਸਤੂ ਯਥਾ—*'ਸਤੈ ਦੀ ਭਿਖਿਆ ਲਏ ਨਾਹੀ' (੩੧੫),* ਆਦਰ ਦ ਭਿਖਿਆ ਤਾਂ ਲਈ ਨਾ।

੨. ਇਕ ਭੱਟ ਦਾ ਨਾਉਂ ਹੈ, ਜਿਸ ਦੇ ਸਵੱਯੇ ਸ੍ਰੀ ਗੁਰੂ ਗ੍ਰੰ ਸਾਹਿਬ ਜੀ ਵਿਚ ਹੈਨ। ਯਥਾ—*'ਗੁਰੁ ਦਯਿ ਮਿਲਾਯ ਭਿਖਿਆ' (੧੩੯੬),* ਹੇ ਗੁਰੂ! ਦੇਵ ਨੇ ਮੈਨੂੰ, ਭਿਖੇ ਨੂੰ, ਆ ਮਿਲਾਏ ਹੋ, ਜਿਸ ਤਰ੍ਹਾਂ ਰਖੋਗੇ ਉਸੇ ਤਰ੍ਹਾਂ ਰਹਾਂਗਾ।

**ਭੀਖਿਆ** [*ਸੰ: । ਦੇਖੋ, 'ਭਿਖਿਆ ੧.'*] ਮੰਗੀ ਭਿਖਿਆ, ਮੰਗੀ ਹੋ ਵਸਤੂ। ਯਥਾ—*'ਮੈ ਦਰਿ ਮਾਗਤੁ ਭੀਖਿਆ ਪਾਇ' (੭੨੧)*

**ਭੁਖਿਆ** [*ਸੰ:*[1] *। ਦੇਖੋ, 'ਭੁਖ'। ਆ ਪ੍ਰਤੇ*]

੧. ਭੁਖਿਆਂ ਦੀ, ਤ੍ਰਿਸ਼ਨਾ ਵਾਲਿਆਂ ਦੀ।

੨. [*ਕ੍ਰਿ: ਵਿ:*] ਭੁਖਿਆਂ ਰਹਿਣ ਨਾਲ।

੩. [*ਸੰ:*] ਅੰਤਹਕਰਣ ਜੋ ਸਦਾ ਭੁੱਖੇ ਰਹਿੰਦੇ ਹਨ। ਯਥਾ—*'ਭੁਖਿ ਭੁਖ ਨ ਉਤਰੀ' (੧),* ਅੰਤਹਕਰਣਾਂ ਦੀ ਭੁਖ ਤ੍ਰਿਸ਼ਨਾ ਕਦੇ ਨ ਉਤਰਦੀ। ਅਥਵਾ ਭੁੱਖੇ ਰਹਿਣ ਨਾਲ ਅੰਦਰ ਦੀ {ਭੁਖ} ਕ ਨਹੀਂ ਜਾਵੇਗੀ। ਅੱਗੇ ਲਿਖਿਆ ਹੈ, *'ਜੇ ਬੰਨਾ ਪੁਰੀਆ ਭਾਰ'* (

---

੧. ਇਸ ਪ੍ਰਕਾਰ ਦੇ ਗੁਣਵਾਚਕ ਪਦ ਅਨੇਕ ਥਾਈਂ ਸੰਗਿਆ ਦੀ ਤਰ੍ਹਾਂ ਵ ਗਏ ਹਨ, ਜਿਵੇਂ ਏਥੇ ਵਰਤਿਆ ਗਿਆ ਹੈ।

ਅਰਥਾਤ ਜੇਕਰ ਇੰਦ੍ਰ ਪੁਰੀ, ਬ੍ਰਹਮ ਪੁਰੀ ਆਦਿ ਕਈ ਪੁਰੀਆਂ ਦੇ ਪਦਾਰਥਾਂ ਦੇ ਭਾਰ ਭੀ ਬੰਨ੍ਹ ਦੇਈਏ, ਤਦ ਭੀ ਤ੍ਰਿਸ਼ਨਾ ਨਹੀਂ ਜਾਂਦੀ। ਬਾਜੇ ਪੂੜੀਆਂ ਦੇ ਭਾਰ ਅਰਥ ਕਰਦੇ ਹਨ ਜੋ ਅਸ਼ੁੱਧ ਹੈ।

**ਭਖਸਿ** [*ਕ੍ਰਿ: । ਸੰਸਕ੍ਰਿਤ, ਭਕਸ਼ = ਖਾਣਾ । ਪੰਜਾਬੀ, ਭੱਖਣਾ । ਪੁ: ਪੰਜਾਬੀ, ਭਖ+ਸ = ਉਹ ਭਖਦਾ ਹੈ*] ਖਾਂਦਾ ਹੈ। ਯਥਾ—*'ਭਖਸਿ ਸਿਬਾਲੁ ਬਸਸਿ ਨਿਰਮਲ ਜਲ' (੯੯੦)*, ਸਾਫ਼ ਜਲ ਵਿਚ ਵੱਸਦਾ ਹੋਇਆ (ਡੱਡੂ) ਸਿਬਾਲ (ਜਾਲਾ) ਖਾਂਦਾ ਹੈ।

**ਭਖਸਾਰ** [*ਕ੍ਰਿ: । ਸੰਸਕ੍ਰਿਤ, ਭਕਸ਼ = ਖਾਣਾ + ਸਾਰ = ਲੋਹਾ*] ੧. ਲੋਹਾ ਖਾਣਾ, ਸ਼ਸਤ੍ਰ ਦੀ ਮਾਰ ਸਹਿਣੀ, ਸਨਮੁਖ ਹੋ ਕੇ ਲੜਨਾ। ਯਥਾ—*'ਅਸੰਖ ਸੂਰ ਮੁਹ ਭਖ ਸਾਰ' (੩)'* ਭਾਵ ਕਈ ਸੂਰਬੀਰ {ਮੁਹਿ} ਸਨਮੁਖ ਲੋਹਾ ਖਾਣ ਵਾਲੇ ਹਨ।

੨. [*ਭਖ = ਭਾਖਣਾ = ਕਹਣਾ + ਸਾਰ = ਤਤ੍ਵ*] ਸਾਰ ਵਸਤੂ ਦਾ ਮੂੰਹ ਤੋਂ ਉਚਾਰਨਾ।

**ਭੀਖਕ** [*ਸੰ: । ਸੰਸਕ੍ਰਿਤ, ਭਿਕਸ਼ਕ*] ਭਿਖਾਰੀ। ਯਥਾ—*'ਕੋਈ ਭੀਖਕੁ ਭੀਖਿਆ ਖਾਇ' (੩੫੪)।*

**ਭੂਖਣ** [*ਸੰ: । ਸੰਸਕ੍ਰਿਤ, ਭੂਸ਼ਣ*] ਗਹਿਣਾ।

**ਭਾਖਤ** [*ਕ੍ਰਿ: । ਸੰਸਕ੍ਰਿਤ, ਭਾਸ਼ਣ । ਪੰਜਾਬੀ, ਭਾਖਣਾ*] ਕਹਿੰਦੇ ਹਨ। ਯਥਾ—*'ਸਬਦੁ ਪਾਖਤ ਸਸਿ ਜੋਤਿ ਅਪਾਰਾ' (੯੪੩)।*

**ਭੁਖਾਨੀ** [*ਸੰ: । ਸੰਸਕ੍ਰਿਤ, ਭੁਕਸ਼ । ਪੰਜਾਬੀ, ਭੁੱਖ*]

੧. ਭੁੱਖ ਆਦਿ।

੨. [*ਸੰਪ੍ਰਦਾ*] ਅੰਤਹਕਰਣਾਂ ਦੀ ਭੁੱਖ। ਯਥਾ—*'ਸਭ ਲਾਥੀ ਭੁਖ ਭੁਖਾਨੀ' (੬੬੭)।*

੩. [*ਸੰਸਕ੍ਰਿਤ, ਭੂ = ਪ੍ਰਿਥਵੀ, ਖ = ਅਕਾਸ਼*] ਪ੍ਰਿਥਵੀ ਤੇ ਅਕਾਸ਼ਾਂ ਦੀ। ਯਥਾ—*'ਸਭ ਲਾਥੀ ਭੁਖ ਭੁਖਾਨੀ' (੬੬੭)*, ਸਾਰੇ ਅਕਾਸ਼ਾਂ ਤੇ ਪ੍ਰਿਥਵੀ (ਦੇ ਪਦਾਰਥਾਂ ਦੀ) ਭੁੱਖ ਲਹਿ ਗਈ ਹੈ।

**ਭੁਖਾਨਿ ਹਾਂ** [*ਸੰ: । ਦੇਖੋ, 'ਭੁਖ'*] ਭੁੱਖ ਦੀ ਤ੍ਰਿਸ਼ਨਾ-ਮਈ ਅਵਸਥਾ, ਭੁੱਖ, ਲੋੜ। ਯਥਾ—*'ਲਾਥੀ ਤਿਸ ਭੁਖਾਨਿ ਹਾਂ' (੪੦੯)।*

**ਭੇਖਾਰੀ** [*ਸੰ: । ਸੰਸਕ੍ਰਿਤ, ਭਿਕਸ਼ਾਹਾਰੀ । ਪੰਜਾਬੀ, ਭਿਖਾਰੀ, ਭਖਾਰੀ*] ਮੰਗਤਾ। ਯਥਾ—*'ਹਮ ਭੀਖਕ ਭੇਖਾਰੀ ਤੇਰੇ (੬੬੬)*, ਤਥਾ—*'ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ' (੧੨੫੨)*, ਮੰਗਤੇ ਨੂੰ ਚਾਹੇ ਰਾਜਾ ਕਰ ਦੇਵੇ।

**ਭਖਲਾਏ** [*ਕ੍ਰਿ: । ਸੰਸਕ੍ਰਿਤ, ਭਾਸ਼੍ = ਬੋਲਣਾ । ਪੰਜਾਬੀ, ਭਾਖਣਾ । ਇਸ ਤੋਂ ਭਖਲਾਨਾ = ਬੜ ਬੜ ਬੋਲਣਾ, ਸੁਪਨੇ ਵਿਚ ਬੋਲਣਾ*]. ਬਰੜਾਏ। ਯਥਾ—*'ਹੋਰਿ ਭਖਲਾਏ ਜਿ ਅਸੀਕੀਆ' (੩੫੧)।*

**ਭਖਲਾਇਆ** [*ਕ੍ਰਿ: । ਦੇਖੋ, 'ਭਖਲਾਏ'*] ਬਰੜਾਇਆ। ਯਥਾ—*'ਜਾਗਤ ਭਖਲਾਇਆ' (੭੦੭)*, ਭਾਵ ਇਹ ਕਿ ਲੋਕ ਸੌਂ ਕੇ ਬਰੜਾਉਂਦੇ ਹਨ, ਇਹ ਜਾਗਦਾ ਹੀ ਬਰੜਾਉਂਦਾ ਹੈ।

**ਭਖੇ ਵਾਉ** [*ਕ੍ਰਿ: । ਦੇਖੋ, 'ਭਖੇ' । ਸੰਸਕ੍ਰਿਤ, ਵਾਯੁ: । ਫ਼ਾਰਸੀ, ਹਵਾ । ਪੰਜਾਬੀ, ਵਾਉ*] ੧. ਵਾਉ ਭੱਖਣੀ, ਭਾਵ ਉਡੀਕ ਕਰਨੀ। ਯਥਾ—*'ਨਾਨਕ ਬੈਠਾ ਭਖੇ ਵਾਉ ਲੰਮੇ ਸੇਵਹਿ ਦਰੁ ਖੜਾ' (੧੦੯੫)*, ਨਾਨਕ ਬੈਠਾ, ਲੰਮਾ ਪਿਆ ਜਾਂ ਖੜੋਤਾ ਤੇਰੇ ਹੀ ਦਰ ਦੀ ਸੇਵਾ ਕਰਦਾ ਤੇ (ਵਾਉ ਭੱਖਦਾ) ਉਡੀਕ ਕਰਦਾ ਹੈ। ੨. ਕਨਸੋਆਂ ਲੈਂਦਾ ਹਾਂ—ਬੀ ਭਾਵ ਇਸ ਦਾ ਕੱਢਦੇ ਹਨ।

**ਭੇਖਵਾਨੀ** [*ਸੰ: । ਦੇਖੋ, 'ਭੇਖ' । ਵਾਨੀ ਪ੍ਰਤੇ*] ਭੇਖਾਂ ਵਾਲੇ, ਭੇਖੀ। ਯਥਾ—*'ਕਰਿ ਭੇਖ ਥਕੇ ਭੇਖਵਾਨੀ' (੫੧੪)।*

**ਭਗ** [*ਸੰ: । ਸੰਸਕ੍ਰਿਤ*] ੧. ਇਸਤ੍ਰੀ ਦਾ ਗੁਪਤ ਅੰਗ।

੨. ਉਹ ਦਾਗ ਜੋ ਸਰੀਰ ਪਰ ਆਤਸ਼ਕ ਦੀ ਬੀਮਾਰੀ ਨਾਲ ਪੈ ਜਾਣ ਸੋ 'ਭਗ ਚਿੰਨ੍ਹ'। ਯਥਾ—*'ਸਹਸ ਸਰੀਰ ਚਿਹਨ ਭਗ ਹੂਏ' (੧੩੪੪)।*

**ਭਗਾ** [*ਕ੍ਰਿ: । ਸੰਸਕ੍ਰਿਤ, ਭਾਜ੍ । ਹਿੰਦੀ, ਭਾਗਨਾ*] ਨੱਸਿਆ, ਦੂਰ ਹੋਇਆ। ਯਥਾ—*'ਜਨਮ ਮਰਣੁ ਭਗਾ' (੧੪੦੨)।*

**ਭਗੇ/ਭਗੈ** [*ਕ੍ਰਿ: । ਦੇਖੋ, 'ਭਗਾ'*] ਨੱਸ ਜਾਵੇ, ਦੂਰ ਹੋਵੇ। ਯਥਾ—*'ਜਨਮਹਿ ਮਰਿ ਭਗੇ ਹਾਂ' (੪੧੧)*, ਤਥਾ—*'ਵਿਣੁ ਸੰਗਤਿ ਅਹੰਕਾਰੁ ਨ ਭਗੈ' (੧੦੯੮)।*

**ਭਾਗ/ਭਾਗਾ** [*ਸੰ: । ਸੰਸਕ੍ਰਿਤ, ਭਾਗ*] ੧. ਹਿੱਸਾ, ਕਿਸਮਤ, ਚੰਗੇ ਭਾਗ। ਯਥਾ—*'ਭਾਗ ਬਡੇ ਤੈ ਪਾਇਓ' (੧੩੭੩)।* ਦੇਖੋ 'ਭਾਗ ਮਣੀ', 'ਭਾਗਾ ਰਤੀ ਚਾਰੇ'।

੨. [*ਦੇਖੋ, 'ਭਗਾ'*] ਨੱਸ। ਯਥਾ—*'ਦੂਰਹੁ ਹੀ ਤੇ ਭਾਗਿ ਗਇਓ' (੫੩੫)*, ਦੇਖੋ, 'ਭਾਗ ਪਲਾਇਣ'।

**ਭਾਂਗ** [*ਸੰ: । ਸੰਸਕ੍ਰਿਤ, ਭੰਗਾ । ਪੰਜਾਬੀ, ਭੰਗ । ਹਿੰਦੀ, ਭਾਂਗ*] ਇਕ ਪ੍ਰਕਾਰ ਦੀ ਨਸ਼ੇ ਵਾਲੀ ਬੂਟੀ ਜੋ ਘੋਟ ਕੇ ਪੀਂਦੇ ਹਨ—ਭੰਗ, ਸੁੱਖਾ।

**ਭਿਗਾ** [*ਕ੍ਰਿ: । ਹਿੰਦੀ, ਭੀਗਨਾ*] ਭਿੱਜਦਾ ਭਾਵ ਨਰਮ ਹੁੰਦਾ, ਤ੍ਰੁਠਦਾ। ਯਥਾ—*'ਗੁਣੇ ਨ ਕਿਤਹੀ ਹੈ ਭਿਗਾ' (੧੦੮੩)*, ਪਰਮੇਸ਼ਰ ਕਿਸੇ ਦੇ (ਮਾਇਆਧਾਰੀ ਆਦਿਕ) ਗੁਣਾਂ ਕਰਕੇ ਨਹੀਂ ਭਿੱਜਦਾ।

**ਭੋਗ** [*ਸੰ: । ਸੰਸਕ੍ਰਿਤ, ਭੋਗ: । ਪੰਜਾਬੀ, ਕਿਰਿਆ, ਭੋਗਣਾ*]

੧. ਉਹ ਸੁੱਖ ਦੀ ਪ੍ਰਤੀਤੀ ਜੋ ਇੰਦ੍ਰਿਆਂ ਦੁਆਰਾ ਸਹੀ ਹੁੰਦੀ ਹੈ, ਇੰਦ੍ਰੈ ਸੁੱਖ, ਸੰਸਾਰਕ ਸੁੱਖਾਂ ਦਾ ਮਾਣਨ। ਯਥਾ—*'ਭੋਗਹਿ ਭੋਗ ਅਨੇਕ ਵਿਣੁ ਨਾਵੈ ਸੁੰਞਿਆ' (੩੯੮)*, ਭੋਗ ਸੋਨ = (ੳ) ਸੋਨਾ ਉਪਲਖਤ ਮਾਇਆ ਦੇ ਭੋਗ। (ਅ) [ *ਭੋਗ + ਸੋ + ਨ* ] ਭੋਗ ਓਹ ਨਹੀਂ ਹਨ, (ਭਾਵ ਰੋਗ ਹਨ)।

੨. ਭੋਗ ਭੋਗੀਆ = (ਸੁੱਖਾਂ ਦੇ) ਭੋਗਾਂ ਨੂੰ ਭੋਗਣ ਵਾਲਾ। ਯਥਾ—*'ਤੂ ਆਪੇ ਹੀ ਭੋਗ ਭੋਗੀਆ' (੧੩੧੩)।*

੩. ਭੋਜਨ। ਯਥਾ—*'ਜਿਉ ਮਹਾ ਖੁਧਿਆਰਥ ਭੋਗੁ' (੮੩੮)।*

੪. ਇਸਤ੍ਰੀ ਪਤੀ ਦਾ ਸੰਗਮ।

੫. ਸੁਰਤਿ ਸ਼ਬਦ ਯਾ ਆਤਮਾ ਪਰਮਾਤ੍ਮਾ ਦਾ ਮੇਲ, ਅੰਤਰ ਆਤਮੇ ਸੁੱਖ ਦੀ ਪ੍ਰਤੀਤੀ। ਯਥਾ—*'ਤ ਨਾਨਕ ਭੋਗੁ ਕਰੇਈ' (੩੫੯)।*

**ਭੰਗ** [*ਸੰ: । ਸੰਸਕ੍ਰਿਤ, ਭਙ੍ਗ*] ਵਿਘਨ, ਤੋੜਨਾ। ਯਥਾ—*'ਮੁਹੁ ਮੈਲਾ ਕਰੈ ਨ ਭੰਗੁ' (੯੫੮)*, ਈਸ਼੍ਵਰ ਮੂੰਹ ਮੈਲਾ ਕਰ ਕੇ (ਕਿਸੇ ਦਾ ਮਨ) ਨਹੀਂ ਤੋੜਦਾ, ਭਾਵ ਸਭ ਦੀ ਪ੍ਰਾਰਥਨਾ ਸੁਣ ਲੈਂਦਾ ਹੈ।

**ਭੋਗਿਆ** [*ਕ੍ਰਿ: । ਦੇਖੋ, 'ਭੋਗ'*] ੧. ਖਾਧਾ, ਮਾਣਿਆ। ੨. ਪ੍ਰਤੱਖ ਅਨੁਭਵ ਕੀਤਾ। ਯਥਾ—*'ਬਹੁਰੰਗੀ ਰਸ ਭੋਗਿਆ' (੫੫੦)।*

**ਭੋਗੀਆ** ਦੇਖੋ, 'ਭੋਗ ਭੋਗੀਆ'

**ਭਗਉਤੀ** [*ਗੁ: । ਸੰਸਕ੍ਰਿਤ, ਭਗਵਤੀ । ਭਗ = ਵਡਾਈ + ਸਤੁਪ੍ ਪ੍ਰਤੇ*]

੧. ਪੂਜਾ ਯੋਗ, ਆਦਰ ਯੋਗ, ਭਗਵਾਨ। ਦੇਖੋ, 'ਭਾਗਉਤੀ'।

੨. [ *ਸੰ:* ] ਇਕ ਪੰਥ ਦਾ ਨਾਮ ਹੈ, ਵੈਸ਼ਨਵ; ਜੋ ਭਗਵਤ ਪਰਾਇਣ ਹੋਵੇ। ਯਥਾ—*'ਸੋ ਭਗਉਤੀ ਜੁ ਭਗਵੰਤੈ ਜਾਣੈ' (੮੮)।*

੩. [ *ਸੰ: । ਸੰਸਕ੍ਰਿਤ, ਭਕ੍ਤ੍ਰੀ* ] ਉਪਾਸ਼ਨਾ ਕਰਨ ਵਾਲਾ, ਭਗਤੀ ਕਰਨ ਵਾਲਾ। ਦੇਖੋ, 'ਅਨੰਨ ਭਗਉਤੀ'।

**ਭਾਗਉਤ** [*ਸੰ: । ਸੰਸਕ੍ਰਿਤ, ਭਾਗਵਤ । ਪੁ: ਪੰਜਾਬੀ, ਭਾਗਉਤ*]

੧. ਭਾਗਵਤ, ਹਿੰਦੂਆਂ ਦਾ ਇਕ ਧਰਮ ਗ੍ਰੰਥ ਹੈ ਜੋ ਪੁਰਾਣਾਂ ਵਿਚ ਗਿਣੀਦਾ ਹੈ।

੨. [ *ਸੰਸਕ੍ਰਿਤ, ਭਗਵਤ* ] ਭਗਵੰਤ, ਵਾਹਿਗੁਰੂ। ਯਥਾ—*'ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ' (੧੨੯੩)*, ਪਰਮੇਸ਼ਰ ਦੀ ਭਗਤੀ ਉਸ ਦੇ ਉਤੇ ਲਿਖੀਦੀ ਹੈ, (ਤਦ) ਨਮਸਕਾਰ ਕਰ ਕੇ ਪੂਜੀਦਾ ਹੈ।

**ਭਾਗਉਤੀ** [*ਸੰਬੰ: । ਸੰਸਕ੍ਰਿਤ, ਭਗਵਤ = ਰੱਬ*] ਭਗਵੰਤ, ਪਰਮਾਤਮਾ। ਯਥਾ—*'ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ' (੧੩੪੮)*, ਬਾਹਰੋਂ ਤਾਂ ਭਗਵਾਨ ਦੇ ਚਿੰਨ੍ਹ ਧਾਰੇ ਹਨ ਪਰ ਮਨ, ਮਾਇਆ ਦੇ ਮੋਹ ਨਾਲ ਮੋਹਿਆ ਹੋਇਆ ਹੈ।

**ਭੋਗ ਸੋਨ** ਦੇਖੋ, 'ਭੋਗ (ਅ)'

**ਭਾਗਠ** [*ਗੁ: । ਸੰਸਕ੍ਰਿਤ, ਭਾਗ । ਠ = ਠਹਿਰਨ, ਜਿਸ ਵਿਚ, ਸੰਸਕ੍ਰਿਤ—ਜਥ—ਪੰਜਾਬੀ ਵਿਚ—ਠ—ਰੂਪ ਲੈਂਦਾ ਹੈ*] ਭਾਗਾਂ ਵਾਲਾ, ਖ਼ੁਸ਼ਨਸੀਬ। ਯਥਾ—*'ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ' (੧੫੬)*।

**ਭਾਗੀਠਾ** [*ਕ੍ਰਿ: । ਦੇਖੋ, 'ਭਾਗਠ'*] ਭਾਗ ਠਹਿਰੇ ਹਨ, ਭਾਗ ਭਰੇ ਹਨ। ਯਥਾ—*'ਜਿਸੁ ਮਸਤਕਿ ਭਾਗੀਠਾ ਜੀਉ' (੧੦੧)*, ਜਿਸ ਦੇ ਮੱਥੇ ਵਿਚ ਭਾਗ ਭਰੇ ਹਨ।

**ਭਾਗਠੜੇ** [*ਗੁ: । ਦੇਖੋ, 'ਭਾਗਠ'। ੜ ਪ੍ਰਤੇ ਲਾਡਮਈ*] ਧਨਾਢ੍ਯ, ਭਾਗਾਂ ਵਾਲੇ, ਨੇਕ ਨਸੀਬਾਂ ਵਾਲੇ। ਯਥਾ—*'ਭਾਗਠੜੇ ਹਰਿ ਸੰਤ ਤੁਮ੍ਹਾਰੇ' (੭੪੯)*।

**ਭੋਗਾਣੀ** [*ਸੰ: । ਸੰਸਕ੍ਰਿਤ, ਭੋਗ ਦਾ ਬਹੁ-ਬਚਨ ਭੋਗਾਨੀ*] ਬਹੁਤੇ ਭੋਗ। ਯਥਾ—*'ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ' (੧੬੭)*।

**ਭਗਤ** [*ਸੰ: । ਸੰਸਕ੍ਰਿਤ, ਭਕ੍ਤ । ਭਜ੍ = ਸੇਵਾ ਕਰਨੀ । ਪੰਜਾਬੀ, ਭਗਤ*] ਸੇਵਕ, ਪ੍ਰੇਮੀ ਜੋ ਪ੍ਰੀਤਮ ਪ੍ਰਾਇਣ ਹੋਵੇ, ਜੋ ਆਪਣਾ ਸਭ ਕੁਛ ਪਰਮੇਸ਼ਰ ਨੂੰ ਅਰਪੇ।

**ਭਗਤਿ/ਭਗਤੀ** [*ਸੰ: । ਸੰਸਕ੍ਰਿਤ, ਭਕ੍ਤਿ । ਪੰਜਾਬੀ, ਭਗਤੀ*]

੧. ਪਰਮੇਸ਼ਰ ਦੀ ਸੇਵਾ, ਪੂਜਾ, ਧਿਆਨ, ਨਾਮ ਸਿਮਰਣ, ਲਿਵ ਵਿਚ ਰਹਿਣ ਵਾਲੀ ਮਨ ਦੀ ਭਾਵਨਾ। ਉਹ ਮਾਰਗ ਜਿਸ 'ਤੇ ਟੁਰਨ ਵਾਲੇ ਇਹ ਮੰਨਦੇ ਹਨ ਕਿ ਪਰਮੇਸ਼ਰ ਨੂੰ ਪਿਆਰ ਕਰਨਾ, ਆਪਾ ਭਾਵ ਨਾ ਰੱਖਣਾ, ਸਭ ਕੁਛ ਪਰਮੇਸ਼ਰ ਪਰਾਇਣ ਜਾਨਣਾ ਸਤਿ ਮਾਰਗ ਹੈ। ਭਗਤੀ ਮਾਰਗ ਵਿਚ ਪਰਮੇਸ਼ਰ ਨੂੰ ਮਾਲਕ, ਪਿਤਾ, ਮਾਤਾ, ਪਤੀ ਆਦਿ ਪ੍ਰੇਮ ਦੇ ਭਾਵਾਂ ਨਾਲ ਸੇਵਦੇ ਹਨ। ਯਥਾ—*'ਭਗਤਿ ਭਾਇ ਤਰੀਐ ਸੰਸਾਰੁ' (੨੯੦)*।

੨. ਭਗਤੀ ਪਦ ਦਾ ਅਰਥ—ਭਗਤਾਂ ਨੂੰ—ਬੀ ਕਈ ਥਾਂ ਹੁੰਦਾ ਹੈ। ਯਥਾ—*'ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ' (੧੦੮੩)*।

**ਭਗਾਤ** [*ਸੰ: । ਸੰਸਕ੍ਰਿਤ, ਭਕ੍ਤ*] ੧. ਭਗਤ, ਭਗਤ ਦਾ ਬਹੁ-ਬਚਨ। ਯਥਾ—*'ਤੇ ਹਰਿ ਕੇ ਜਨ ਸਾਧੂ ਹਰਿ ਭਗਾਤ' (੧੨੦੦)*, ਹਰਿ ਭਗਾਤ = ਹਰੀ ਦੇ ਭਗਤ।

੨. [ *ਕ੍ਰਿ: । ਦੇਖੋ, 'ਭਗੇ'* ] ਨਾਸ਼ ਹੁੰਦੇ ਹਨ, ਭੱਜ ਜਾਂਦੇ ਹਨ।

**ਭਗਾਤੀ** [*ਸੰਬੰ । ਦੇਖੋ, 'ਭਗਤਿ*] ਭਗਤਾਂ ਦੀ। ਯਥਾ—*'ਰਾਖਹੁ ਲਾਜ ਭਗਾਤੀ' (੬੬੮)*।

**ਭੁਗਤ** [*ਸੰ: । ਸੰਸਕ੍ਰਿਤ, ਭੁਕਤ = ਜੋ ਖਾਧਾ ਜਾਏ*] ਭੋਜਨ। ਯਥਾ—*'ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ' (੬)*, (ਗੁਰੂ ਜੀ ਸਿੱਧਾਂ ਨੂੰ ਕਹਿੰਦੇ ਹਨ ਕਿ ਗਿਆਨ ਹੀ ਸਾਡਾ ਭੋਜਨ ਹੈ, ਅਰ ਦਇਆ ਹੀ { ਭੰਡਾਰਣ } ਪਕਾ ਕੇ ਦਿੰਦੀ ਹੈ, ਅਰ ਨਾਦ ਸਾਡਾ ਘਟ ਘਟ ਵਿਚ ਵੱਜ ਰਿਹਾ ਹੈ।

**ਭਗਤ ਸਰੋਤ** [*ਖ: ਤ: ਪੁ: ਸ: । ਸੰਸਕ੍ਰਿਤ, ਭਕ੍ਤ ਸ੍ਰੋਤ੍ਰਿ*] ੧. ਭਗਤੀ ਦਾ ਸ੍ਰੋਤਾ। ੨. ਸ੍ਰਵਨ ਭਗਤੀ, ਭਾਵ ਇਹ ਕਿ ਭਗਵਤ ਕਥਾ ਸੁਣਨੀ। ੩. ਭਗਤੀ ਦਾ ਪ੍ਰਵਾਹ। ਯਥਾ—*'ਜਨਮਿ ਮੂਏ ਬਿਨੁ ਭਗਤਿ ਸਰੋਤਿ' (੪੧੩)*।

**ਭਗਤੀਜਾ ਹੇ** [*ਵਰ: ਵ: । ਸੰਸਕ੍ਰਿਤ, ਭਕ੍ਤ + ਇਜ੍ਯ = ਸ੍ਰੇਸ਼੍ਟ*] ਸ੍ਰੇਸ਼ਟ ਭਗਤੀ ਹੈ। ਯਥਾ—*'ਹੁਕਮੁ ਮੰਨਿ ਭਗਤੀਜਾ ਹੇ' (੧੦੭੪)*, ਹੁਕਮ ਮੰਨਣਾ ਹੀ ਸਰੇਸ਼ਟ ਭਗਤੀ ਹੈ।

**ਭਗਤਨ** [*ਸੰ: । ਸੰਸਕ੍ਰਿਤ, ਭਕ੍ਤ । ਦੇਸ਼ ਭਾਸ਼ਾ ਵਿਚ ਭਕ੍ਤ ਦਾ ਬਹੁ-ਬਚਨ = ਭਗਤਨ*] ੧. ਭਗਤਾਂ (ਦੇ)। ਯਥਾ—*'ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰ ਪਾਵਉ' (੬੯੩)*, (ਸੰਸਾਰ ਤੋਂ) ਉਲਟ ਕੇ ਅਸੀਂ ਸੰਤਾਂ ਦੇ ਸੇਵਕ (ਬਣੇ ਹਾਂ) ਅਰ ਭਗਤਾਂ ਪਾਸੋਂ ਡਰਦੇ ਹਾਂ। ਭਾਵ ਇਹ ਕਿ ਜਦ ਮੋਹ ਵਿਚ ਖੱਚਤ ਸੇ, ਸੰਤ ਭਗਤ ਨੂੰ ਤੁੱਛ ਜਾਣਦੇ ਸਾਂ, ਹੁਣ ਮੋਹ ਦੂਰ ਹੋਇਆ ਤਦ ਸੰਤਾਂ ਦੀ ਸੇਵਾ ਕਰਨ ਲੱਗੇ, ਸੇਵਕ ਬੀ ਮਾਲਕ ਤੋਂ ਡਰ ਰਖਦਾ ਹੈ, ਤਿਵੇਂ ਅਸੀਂ ਭਗਤਾਂ ਤੋਂ ਡਰਦੇ ਹਾਂ। ਉਹਨਾਂ ਦੀ ਮਾਨ ਵਡਾਈ ਰੱਖਦੇ ਹਾਂ। ਇਹ ਡਰ ਐਸਾ ਨਹੀਂ ਜੋ ਬੁਰੇ ਤੋਂ ਹੁੰਦਾ ਹੈ, ਪਰ ਜੈਸੇ ਪੁੱਤਰ ਪਿਤਾ ਤੋਂ, ਇਸਤ੍ਰੀ ਭਰਤਾ ਤੋਂ ਡਰ ਰੱਖਦੇ ਹਨ।

੨. [*ਸੰਪ੍ਰਦਾ*] ਇਸ ਪਦ ਦਾ—ਮਾਇਆ—ਅਰਥ ਬੀ ਕਰਦੇ ਹਨ।

**ਭਗਤਾਨਾ** [*ਸੰ: । ਦੇਖੋ, 'ਭਗਤਿ । ਭਗਤ ਦਾ ਬਹੁ-ਬਚਨ*] ਭਗਤਾਂ (ਦੀ)।

**ਭਗਤਿ ਵਛਲੁ** [*ਭਾ: ਸੰ: । ਸੰਸਕ੍ਰਿਤ, ਭਕ੍ਤ ਵਤਸਲ*]

੧. ਭਗਤ ਵਛਲਤਾ, ਭਗਤਾਂ ਨਾਲ ਪ੍ਰੇਮ। ਯਥਾ—*ਭਗਤ ਵਛਲੁ ਤੇਰਾ ਬਿਰਦੁ' (੨੧੬)*।

੨. [*ਗੁ:*] ਭਗਤਾਂ ਨੂੰ ਪ੍ਰੇਮ ਕਰਨ ਵਾਲਾ। ਤਥਾ—*'ਭਗਤਿ ਵਛਲ ਅਨਾਥ ਨਾਥੇ' (੧੩੫੮)*, ਦੇਖੋ, 'ਵਛਲ'

**ਭੋਗਨੀ** [*ਕ੍ਰਿ: । ਦੇਖੋ, 'ਭੋਗ'। ਨੀ ਪ੍ਰਤੇ ਕਿਰਿਆ ਦਾ*] ਭੋਗਦਾ ਹੈ। ਯਥਾ—*'ਤਹ ਹਰਿ ਹਰਿ ਹਰਿ ਰਸ ਭੋਗਨੀ' (੮੮੩)*।

**ਭੰਗਨਾ** [*ਸੰ: । ਸੰਸਕ੍ਰਿਤ, ਭੰਗ*]

੧. ਵਿਘਨ। ਯਥਾ—*'ਸਖਾ ਸਹਾਈ ਪੂਰਨ ਪਰਮੇਸੁਰ ਮਿਲੁ ਕਦੇ ਨ ਹੋਵੀ ਭੰਗਨਾ' (੧੦੮੦)'* ਕਦੇ ਬੀ ਵਿਘਨ ਨਾ ਹੋਵੇਗਾ।

੨. ਨਾਸ਼ ਹੋ ਜਾਣ ਵਾਲਾ। ਯਥਾ—*'ਖਿਨ ਭੰਗੁਨਾ ਕੈ ਮਾਨਿ' (੪੦੮)*।

**ਭੰਗਨਹ** [*ਸੰ: । ਸੰਸਕ੍ਰਿਤ, ਭੰਗ + ਨਾਸ*] ਯਥਾ—*'ਨਹ ਭਵੰਤ ਮਾਨ ਭੰਗਨਹ' (੧੩੫੬)*।

**ਭਾਗਿ ਪਲਾਇਣ** [*ਕ੍ਰਿ: । ਹਿੰਦੀ । ਭਾਗਨਾ ਤੋਂ ਭਾਗ । ਸੰਸਕ੍ਰਿਤ, ਪਲਾਯਨ = ਪਿੱਛੇ ਮੁੜ ਜਾਣਾ*] ਭੱਜ ਕੇ ਦੂਰ ਹੋ ਜਾਂਦੇ ਹਨ।

ਯਥਾ—*'ਜਮੁ ਭਾਗਿ ਪਲਾਇਣ' (੯੬੯)।*

**ਂਗ ਭੋਗੀਆ** ਦੇਖੋ, 'ਭੋਗ ੨.'

**ਭਗਮੁਖਿ** [*ਗੁ: । ਸੰਸਕ੍ਰਿਤ, ਭਗ = ਉਤਮ + ਮੁਖ = ਸਰੇਸ਼ਟ*]

੧. ਉਤਮ ਤੇ ਸਰੇਸ਼ਟ। ਯਥਾ—*'ਭਗਮੁਖਿ ਜਨਮ ਵਿਗੋਇਆ' (੯੩),* ਉਤਮ ਤੇ ਸਰੇਸ਼ਟ ਜਨਮ ਗੁਆ ਦਿੱਤਾ।

੨. ਭਾਵ ਵਿਚ—ਵਿਸ਼ਿਆਂ ਵਿਚ ਤੇ ਖਾਣ ਪੀਣ ਦੇ ਵਜਸਨਾਂ ਵਿਚ—ਬੀ ਅਰਥ ਕਰਦੇ ਹਨ।

**ਭਾਗਮਣਾ/ਭਾਗਮਣੀ** [*ਵਿਸ਼ੇਸ਼ਣ ਵਿਸ਼ੇਸ਼ਜ। ਪੁ: ਪੰਜਾਬੀ, ਭਾਗਾਂ ਰੂਪ ਰਤਨ ਯਾ ਜਿਨ੍ਹਾਂ ਦੇ ਭਾਗ ਰਤਨਾਂ ਵਾਂਗੂੰ ਚੰਗੇ ਹਨ*]

੧. ਚੰਗੇ ਭਾਗ। ਯਥਾ—*'ਭਾਗਮਣੀ ਸੋਹਾਗਣਿ ਮੇਰੇ ਪਿਆਰੇ' (੪੫੧)।*

੨. ਮਣਾਂ-ਮੂੰਹ ਭਾਗ, ਬਹੁਤੇ ਭਾਗ। ਯਥਾ—*'ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ' (੧੩੩)।*

**ਭੰਗਾਰ**[1] [*ਸੰ: । ਪੰਜਾਬੀ*] ਲਾਖ। ਯਥਾ—*'ਭੀਤਰਿ ਭਰੀ ਭੰਗਾਰ' (੧੩੭੨),* ਪੋਲੇ ਗਹਿਣਿਆਂ ਦੇ ਅੰਦਰ ਭੰਗਾਰ ਭਰਦੇ ਹਨ।

**ਭਾਗਾ ਰਤੀ ਚਾਰੇ** [*ਗੁ: । ਸੰਸਕ੍ਰਿਤ, ਭਾਗ, ਸੰਸਕ੍ਰਿਤ ਰਤ੍ਨ ਤੋਂ ਰਤੀ*[2] *= ਜ੍ਵਾਹਰ। ਸੰਸਕ੍ਰਿਤ, ਚਾਰੁ = ਸੁੰਦਰ*] ਭਾਗਾਂ ਦੀ ਸੁੰਦਰ ਮਣੀ। ਯਥਾ—*'ਹਰਿ ਮੀਠਾ ਲਾਇਆ ਪਰਮ ਸੁਖ ਪਾਇਆ ਮੁਖਿ ਭਾਗਾ ਰਤੀ ਚਾਰੇ' (੪੪੬),* ਭਾਵ ਇਹ ਕਿ ਮੂੰਹ ਪਰ ਭਾਗਾਂ ਦੀ ਸੁੰਦਰ ਮਣੀ ਹੈ। ਅੰਤ੍ਰੀਵ ਅਰਥ, ਚਾਰ ਰੱਤੀਆਂ (ਧਰਮ, ਅਰਥ, ਕਾਮ, ਮੋਖ ਦੀਆਂ) ਮੂੰਹ ਪਰ ਹਨ।

**ਭਗਵਾ** [*ਗੁ: । ਸੰਸਕ੍ਰਿਤ, ਭਗਵਾਨ = ਸਤਿਕਾਰ ਯੋਗ*[3] *। ਪੰਜਾਬੀ, ਭਗਵਾ = ਗੇਰੂ ਰੰਗਾ*] ਗੇਰੂ ਰੰਗਾ। ਯਥਾ—*'ਇਕਿ ਭਗਵਾ ਵੇਸੁ ਕਰਿ ਭਿਰਹਿ' (੧੪੦),* ਕਈ ਵੇਰ ਭਗਵੇ ਤੋਂ ਮੁਰਾਦ ਸਤੋ ਗੁਣ ਲੈਂਦੇ ਹਨ। ਯਥਾ—*'ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ' (੧੦੮੯)।* ਦੇਖੋ, 'ਧੁੰਧਲਾ', 'ਕਚ'

**ਭਗਵੀ** [*ਗੁ: । ਦੇਖੋ, ਉਪਰਲਾ ਪਦ*] ਗੇਰੀ ਰੰਗੇ (ਕੱਪੜਿਆਂ) ਨਾਲ। ਯਥਾ—*'ਜੋਗੁ ਨ ਭਗਵੀ ਕਪੜੀ' (੧੪੨੧)।*

**ਭਗਵੇ/ਭਗਵੈ** [*ਗੁ: । ਦੇਖੋ, ਉਪਰਲਾ ਪਦ*] ਗੇਰੀ ਰੰਗੇ। ਯਥਾ—*'ਕਰਿ ਕਰਿ ਭਗਵੇ ਭੇਖ ਭਏ' (੩੫੮),* ਤਥਾ—*'ਭਗਵੈ ਵੇਸਿ ਭ੍ਰਮਿ ਮੁਕਤਿ ਨ ਹੋਇ' (੧੧੭੫)।*

**ਭਗਵਤ** [*ਗੁ: । ਸੰਸਕ੍ਰਿਤ, ਭਗਵਤ੍*]

੧. ਆਦਰ ਯੋਗ, ਭਾਗਾਂ ਵਾਲਾ।

੨. [*ਸੰ:*] ਭਗਵਾਨ, ਪਰਮੇਸ਼ਰ। ਯਥਾ—*'ਕਲਿ ਭਗਵਤ ਬੰਦ ਚਿਰਾਮੰ' (੧੩੫੧)।*

**ਭਗਵੰਤ** [*ਸੰ: । ਸੰਸਕ੍ਰਿਤ, ਭਗਵਤ੍*]

੧. ਅਕਾਲ ਪੁਰਖ। ਯਥਾ—*ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ'। (੨੯੪)*

੨. [*ਗੁ:*] ਭਾਗ ਵਾਲੇ। ਯਥਾ—*'ਇਹੁ ਧਨੁ ਸੰਚਹੁ ਹੋਵਹੁ ਭਗਵੰਤ'। (੨੮੮)*

**ਭਗਵੰਤੀ** [*ਸੰ: । ਸੰਸਕ੍ਰਿਤ, ਭਗਵਤ੍ ਤੋਂ*]

੧. ਇਕ ਪੰਥ ਦਾ ਨਾਮ ਹੈ। ਦੇਖੋ, 'ਭਗਉਤੀ'।

੨. [*ਭਗਵੰਤ ਦਾ ਬਹੁ-ਬਚਨ*] ਭਾਗਵਾਨ। ਯਥਾ—*'ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ' (੧੪੧੮),* ਧੰਨ ਉਹ ਭਾਗਵਾਨ ਪੁਰਖ ਹਨ ਜਿਨ੍ਹਾਂ ਨੇ ਗੁਰੂ ਦ੍ਵਾਰੇ ਹਰੀ ਨੂੰ ਭਾਲ ਕੇ ਲੱਭ ਲੀਤਾ ਹੈ।

**ਭਗਵਾਨ** [*ਸੰ: । ਸੰਸਕ੍ਰਿਤ, ਭਗਵਾਨ੍*] ਭਾਗਾਂ ਵਾਲਾ, ਸਰਬ ਗੁਣ ਸੰਪੰਨ ਵਾਹਿਗੁਰੂ। ਯਥਾ—*'ਭੋ ਭਗਵਾਨਏ ਨਮਹ' (੧੩੫੪)।*

**ਭੰਙ** [*ਸੰ: । ਸੰਸਕ੍ਰਿਤ, ਭੰਙ੍ਗ*] ਟੁੱਟਣ, ਵਿਘਨ, ਨਾਸ। ਯਥਾ—*'ਬਹੁੜਿ ਨ ਹੋਵੀ ਭੰਙੁ' (੭੩੨)।*

**ਭੁੰਚੁ** [*ਕ੍ਰਿ: । ਸੰਸਕ੍ਰਿਤ, ਭਜ੍ = ਪਾਲਨਾ, ਬਿਵਹਾਰ*] ਖਾਹ, ਭੋਗ, ਅਨੰਦ ਲੈ। ਯਥਾ—*'ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ' (੫੨੨)।*

**ਭੁੰਚੇ** [*ਕ੍ਰਿ: । ਸੰਸਕ੍ਰਿਤ, ਭਜ੍ = ਪਾਲਨਾ, ਬਿਵਹਾਰ*] ੧. ਖਾਵੈ।

੨. ਖਾ ਕੇ ਉਸ ਦੇ ਅਨੰਦ ਨੂੰ ਮਾਣਨਾ, ਜਿਕੁਰ ਗਊ ਪਹਿਲੇ ਖਾਂਦੀ ਹੈ ਫੇਰ ਅਨੰਦ ਪੂਰਬਕ ਬੈਠ ਕੇ ਉਗਾਲੀ ਕਰਦੀ ਹੈ, ਤਿਵੇਂ ਪਰਮਾਰਥ ਵਿਚ ਸੁਣਨਾ ਤਾਂ ਖਾਣਾ ਹੈ ਅਰ ਮੰਨਨ ਨਿਧਜਾਸਨ ਕਰਨਾ ਭੁੰਚਣਾ ਹੈ। ਯਥਾ—*'ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ' (੧੪੨੯)।*

੩. ਸੰਪ੍ਰਦਾ ਵਿਚ—ਖੁਆਵੇ—ਅਰਥ ਬੀ ਕਰਦੇ ਹਨ, ਤੁਕ ਦਾ ਅਰਥ ਇਹ ਕਰਦੇ ਹਨ—ਜੇ ਕੋਈ ਆਪ ਖਾਵੇ ਤੇ ਹੋਰਨਾਂ ਨੂੰ ਖੁਆਵੇ ਉਸ ਦਾ ਉੱਧਾਰ ਹੁੰਦਾ ਹੈ।

੪. [*ਕ੍ਰਿ:*] ਭੋਗ, ਮਾਣ। ਯਥਾ—*'ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ' (੫੨੨)।*

**ਭੁੰਚਹੁ** [*ਕ੍ਰਿ: । ਦੇਖੋ, ਉਪਰਲਾ ਪਦ ੧. ਅਤੇ ੩.*] ਖਵਾਵਹੁ। ਯਥਾ—*'ਤੁਸੀ ਭੋਗਿਹੁ ਭੁੰਚਹੁ ਭਾਈਹੋ' (੭੩),* ਹੇ ਭਾਈ! ਤੁਸੀਂ ਆਪ ਭੋਗੋ ਤੇ ਹੋਰਨਾਂ ਨੂੰ ਖਵਾਵੋ।

**ਭੁੰਚੇ ਭੋਗਈ** [*ਵ੍ਰ: ਵਾ: । ਦੇਖੋ, 'ਭੁੰਚ', 'ਭੋਗ'*] ਭੋਗਾਂ ਨੂੰ ਭੋਗਦੇ ਹਨ। ਯਥਾ—*'ਓਨਾ ਪਿਛੈ ਜਗੁ ਭੁੰਚੈ ਭੋਗਈ' (੯੫੮)।*

**ਭੂਚਰ** [*ਗੁ: । ਸੰਸਕ੍ਰਿਤ*] ੧. ਪ੍ਰਿਥਵੀ ਪਰ ਚੱਲਣ ਵਾਲੇ, ਆਦਮੀ, ਜੀਵ ਜੰਤ।

੨. [*ਸੰ: । ਸੰਸਕ੍ਰਿਤ, ਭ੍ਰੂਚਰੀ=ਭਰਵੱਟਿਆਂ ਵਿਚ ਲੱਗਣ ਵਾਲੀ*] ਇਕ ਹਠ ਯੋਗ ਦੀ ਮੁਦ੍ਰਾ ਦਾ ਨਾਮ ਹੈ, ਜਿਸ ਵਿਚ ਅੱਖਾਂ ਦੀ ਨਜ਼ਰ ਭਰਵੱਟਿਆਂ ਦੇ ਵਿਚ ਜੋੜਦੇ ਹਨ। ਜੋ ਪਹਿਲਾਂ ਜੀਭ ਲੰਮੀ ਕਰਨ ਦਾ ਸਾਧਨ ਕਰਕੇ, ਫੇਰ ਉਲਟਾ ਕੇ, ਅੰਦਰੋਂ ਤਾਲੂ ਦੇ ਛੇਕ

---

੧. ਉਹ ਲਾਖ ਜੋ ਸੁਨਿਆਰੇ ਪੋਲੇ ਗਹਿਣਿਆਂ ਵਿਚ ਭਰਦੇ ਹਨ। ਜੋ ਪੰਘਰ ਜਾਏ ਸੋ ਪੰਘਾਰ, ਪੰਘਾਰ ਤੋਂ ਭੰਗਾਰ।

੨. ਰਤੀ ਅਸਲ ਵਿਚ ਕਾਮਦੇਵ ਦੀ ਇਸਤ੍ਰੀ ਦਾ ਨਾਮ ਹੈ। ਪੰਜਾਬੀ ਮੁਹਾਵਰੇ ਵਿਚ ਰਤੀ—ਸੁੰਦਰਤਾ ਤੇ ਰਤਨ—ਅਰਥਾਂ ਵਿਚ ਬੋਲਦੇ ਹਨ, ਨਵੀਂ ਵਿਆਹੀ ਕੁੜੀ ਨੂੰ ਕਹਿੰਦੇ ਹਨ—ਰੂਪ ਦੀ ਰਤੀ ਚੜ੍ਹ ਗਈ ਹੈ ਸੂ। ਮੁਰਾਦ ਖ਼ੂਬਸੂਰਤੀ ਤੋਂ ਹੁੰਦਾ ਹੈ। ਰਤੀ ਦਾ ਅਰਥ—ਪਿਆਰ—ਬੀ ਹੈ ਜੈਸੇ—ਏਕ ਰਤੀ ਬਿਨੁ ਏਕ ਰਤੀ ਕੇ—(ਸ੍ਵੈ: ਪਾ: ੧੦)

੩. ਸਾਧੂ ਸਤਿਕਾਰ ਯੋਗ ਹੁੰਦੇ ਹਨ, ਇਸ ਕਰਕੇ ਉਨ੍ਹਾਂ ਦੇ ਭੇਖ ਦਾ ਨਾਮ ਭਗਵਾਨ (ਭਗਵਾ) ਮਲੂਮ ਹੁੰਦਾ ਹੈ ਕਿ ਆਦਿ ਵਿਚ ਭਗਵਾ ਰੰਗ, ਭਗਵਾਨ ਬੁੱਧ ਜੀ ਦੇ ਭਿਖੂਆਂ ਦੇ ਧਾਰਨ ਕੀਤੇ ਭੇਖ ਦੇ ਰੰਗ ਨੂੰ ਕਹਿੰਦੇ ਹੋਣਗੇ, ਉਸੇ ਰੰਗ ਦਾ ਹੀ ਨਾਮ ਭਗਵਾਨ ਪੈ ਗਿਆ ਹੋਵੇ। ਕਈ ਲੋਕ ਆਖਦੇ ਹਨ ਕਿ ਭਗਵਾ ਰੰਗ ਵਾਮੀਆਂ ਤੋਂ ਟੁਰਿਆ ਹੈ।

ਨਾਲ ਲਾਈ ਜਾਵੇ ਤਾਂ ਇਸ ਨੂੰ ਕਹਿੰਦੇ ਹਨ ਖੇਚਰੀ ਮੁਦ੍ਰਾ। ਜੇ ਨਾਲ ਭਰਵੱਟਿਆਂ ਦੇ ਵਿਚਕਾਰ ਅੱਖ ਦੀ ਤਾੜੀ ਬੀ ਬੱਝ ਜਾਏ ਤਾਂ ਭੂਚਰੀ ਮੁਦ੍ਰਾ[1]। ਯਥਾ—*'ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ' (੯੭੩)*, ਐਉਂ ਬੀ ਹੋ ਸਕਦਾ ਹੈ ਉਹ ਖੇਚਰੀ ਮੁਦ੍ਰਾ ਜੋ (ਭੂਚਰੀ) ਹੋਵੇ ਅਰਥਾਤ ਜਿਸ ਵਿਚ ਭਵਾਂ ਵਿਚ ਨਜ਼ਰ ਜਾ ਸਕੇ। ਦੇਖੋ, 'ਖੇਚਰ'।

**ਭੂਛ**[2] [*ਗੁ: । ਹਿੰਦੀ, ਭੁਚ। ਪੰਜਾਬੀ, ਭੂਛ।*] ਜੰਗਲੀ, ਮੂਰਖ, ਬੇਸਮਝ। ਯਥਾ—*'ਕਿਆ ਗਾਲਾਇਓ ਭੂਛ ਪਰਵੇਲਿ ਨ ਜੋਹੇ ਕੰਤ ਤੂ' (੧੦੯੫)*, ਹੇ {ਭੂਛ} ਮੂਰਖ! ਕੀ ਕਿਹਾ ਭਈ? {ਪਰਵੇਲਿ} ਪਰ ਇਸਤ੍ਰੀ (ਯਾ ਪਰ ਪਦਾਰਥ) ਨਾ ਤਕੇਂ ਤਦ ਹੀ ਤੂੰ ਕੰਤ, ਨਹੀਂ ਤਾਂ ਬਿਭਚਾਰੀ ਹੈਂ।

**ਭਜ** [*ਕ੍ਰਿ: । ਸੰਸਕ੍ਰਿਤ, ਭਜ੍ = ਸੇਵਾ ਕਰਨੀ, ਪੂਜਣਾ*]

੧. ਸੇਵ। ਯਥਾ—*'ਭਜੁ ਚਕ੍ਰ ਧਰ ਸਰਣੰ' (੫੨੬)*, ਚਕ੍ਰਧਾਰੀ ਜੋ ਸਭ ਦਾ ਆਸਰਾ ਰੂਪ ਹੈ, (ਤਿਸ ਨੂੰ) ਸੇਵ।

੨. ਭਜਨ ਕਰ, ਸਿਮਰਨ ਕਰ। ਯਥਾ—*'ਭਜੁ ਗੋਬਿੰਦ ਸਭ ਛੋਡਿ ਜੰਜਾਲ' (੮੦੫)*।

੩. [*ਸੰਸਕ੍ਰਿਤ, ਵ੍ਰਜਨੰ = ਫਿਰਨਾ। ਪੰਜਾਬੀ, ਭੱਜਣਾ = ਨੱਸਣਾ*] ਨੱਠ, ਦੌੜ। ਯਥਾ—*'ਸਾਕ ਭਿ ਭਜਿ ਖਲੇ' (੭੦)*।

**ਭਜੈ** [*ਕ੍ਰਿ: । ਦੇਖੋ, ਉਪਰਲਾ ਪਦ ੩.*] ੧. ਨੱਸ ਜਾਵੇ। ਯਥਾ—*'ਸਾਹਿਬੁ ਸੰਕਟਵੈ ਸੇਵਕੁ ਭਜੈ' (੧੧੯੫)*।

੨. ਭੱਜ ਜਾਵੇ, ਦੂਰ ਹੋਵੇ। ਯਥਾ—*'ਸਭੋ ਭਜੈ ਆਸਰਾ' (੭੦)*।

੩. [*ਸੰਸਕ੍ਰਿਤ, ਭਜ*] ਟੁੱਟੇ, ਫੁੱਟੇ। ਯਥਾ—*'ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ' (੧੩੮)*।

੪. [*ਦੇਖੋ, 'ਭਜ ੧.'*] ਸੇਵੇ।

੫. ਭਜਨ ਕਰੇ, ਨਾਮ ਜਪੇ।

**ਭਾਜਿ** [*ਕ੍ਰਿ: । ਦੇਖੋ, 'ਭਜ ੩.'*] ੧. ਨੱਠ ਕੇ, ਦੌੜ ਕੇ। ਯਥਾ—*'ਭਾਜਿ ਪੜਹੁ ਤੁਮ ਹਰਿ ਸਰਣਾ' (੪੩੩)*।

੨. [*ਸੰਸਕ੍ਰਿਤ, ਭਜ੍ = ਸੇਵਾ ਕਰਨੀ*] ਜਪ, ਸਿਮਰਨ ਕਰ। ਯਥਾ—*'ਰੇ ਮਨ ਮੇਰੇ ਤੂ ਗੋਵਿਦ ਭਾਜੁ' (੧੧੩੮)*।

**ਭੀਜੈ** [*ਕ੍ਰਿ: । ਪੰਜਾਬੀ, ਭਿੱਜਣਾ = ਗਿੱਲੇ ਹੋਣਾ, ਤਾਸੀਰਵਰ ਹੋਣਾ*]

੧. ਗਿੱਲੇ ਹੋਣਾ। ਯਥਾ—*'ਜਿਉ ਮੁਰਗਾਈ ਪੰਕੁ ਨ ਭੀਜੈ' (੧੩੨੪)*।

੨. ਚਿਤੋਂ ਭਿੱਜਣਾ, ਪ੍ਰਸੰਨ ਹੋਣਾ। ਯਥਾ—*'ਨ ਭੀਜੈ ਰਾਗੀ ਨਾਦੀ ਬੇਦਿ' (੧੨੩੭)*।

੩. [*ਪੰਜਾਬੀ, ਭੇਜੇ ਦਾ ਭੀਜੈ*] ਭੇਜੇ। ਯਥਾ—*'ਚਾੜਸਿ ਪਵਨੁ ਸਿੰਘਾਸਨੁ ਭੀਜੈ' (੯੦੫)*, ਪੌਣ ਨੂੰ ਚੜ੍ਹਾ ਕੇ ਦਸਮ ਦੁਆਰ ਭੇਜੇ।

**ਭੁਜ** [*ਸੰ: । ਸੰਸਕ੍ਰਿਤ*] ਬਾਹਾਂ। ਯਥਾ—*'ਭੁਜ ਬਲ ਬੀਰ ਬ੍ਰਹਮ ਸੁਖ ਸਾਗਰ' (੨੦੩)*।

**ਭੁਜਾ** [*ਸੰ: । ਸੰਸਕ੍ਰਿਤ*] ਬਾਹਾਂ। ਯਥਾ—*'ਭੁਜਾ ਬਾਂਧਿ ਭਿਲਾ ਕਰਿ ਡਾਰਿਓ' (੮੭੦)*।

**ਭੁਜੰ** [*ਸੰ: । ਸੰਸਕ੍ਰਿਤ*] ਬਾਹਵਾਂ ਦਾ। ਯਥਾ—*'ਸਾਇਰੁ ਸੋਖਿ ਭੁਜੰ ਬਲਇਓ' (੪੭੯)*, ਦੇਖੋ, 'ਭੁਜੰਬ'.

**ਭੇਜਹਿ/ਭੇਜੇ** [*ਕ੍ਰਿ: । ਪੰਜਾਬੀ, ਭੇਜਣਾ*] ਘੱਲੇ, ਤੋਰੇ। ਯਥਾ—*'ਜਹ ਭੇਜਹਿ ਤਹ ਜਾਉ' (੬੬)*।

**ਭੂੰਜਾ** [*ਕ੍ਰਿ: । ਸੰਸਕ੍ਰਿਤ, ਭਰਜ੍ਜਨ। ਪੁ: ਪੰਜਾਬੀ, ਭੂੰਜਨਾ। ਨ: ਪੰਜਾਬੀ, ਭੁੰਨਣਾ*] ਭੁੰਨਿਆ, ਭਾਵ ਸਾੜਿਆ। ਯਥਾ—*'ਕਾਮ ਕ੍ਰੋਧ ਅਗਨੀ ਮਹਿ ਭੂੰਜਾ' (੧੩੪੫)*।

**ਭੰਜ** [*ਕ੍ਰਿ: । ਸੰਸਕ੍ਰਿਤ, ਭੰਜ੍*] ੧. ਭੰਨ ਕੇ। ੨. ਭੰਨਣ ਵਾਲਾ। ਯਥਾ—*'ਸਭੁ ਆਲਸੁ ਦੂਖ ਭੰਜਿ ਪ੍ਰਭੁ ਪਾਇਆ ਗੁਰਮਤਿ ਗਾਵਹੁ ਗੁਣ ਪ੍ਰਭ ਕੇਰੇ' (੧੧੭੭)*।

**ਭਜਿਆ** [*ਕ੍ਰਿ: । ਸੰਸਕ੍ਰਿਤ, ਭਜ੍*]

੧. ਸੇਵਿਆ, ਭਜਨ ਕੀਤਾ। ਯਥਾ—*'ਆਵੈ ਅੰਤੁ ਨ ਭਜਿਆ ਜਾਈ' (੧੧੫੯)*।

੨. [*ਦੇਖੋ, 'ਭਜ ੩.'*] ਭੱਜਿਆ, ਨੱਠਿਆ, ਦੂਰ ਹੋਇਆ।

**ਭੇਜਿਆ** [*ਕ੍ਰਿ: । ਪੰਜਾਬੀ*] ਘੱਲਿਆ।

**ਭੀਜਈ** [*ਕ੍ਰਿ: । ਦੇਖੋ, 'ਭੀਜੈ'*] ਭਿੱਜਦਾ, ਨਰਮ ਹੁੰਦਾ। ਯਥਾ—*'ਇਕਿ ਗਾਵਹਿ ਰਾਗ ਪਰੀਆ ਰਾਗਿ ਨ ਭੀਜਈ' (੧੨੮੫)*।

**ਭਿਜਉ** [*ਕ੍ਰਿ: । ਦੇਖੋ, 'ਭੀਜੈ'*] ਭਿੱਜ ਜਾਵੇ, ਭਾਵ ਗਿੱਲੀ ਹੋ ਜਾਵੇ। ਯਥਾ—*'ਭਿਜਉ ਸਿਜਉ ਕੰਬਲੀ' (੧੩੭੯)*।

**ਭਜਹੁ** [*ਕ੍ਰਿ: । ਸੰਸਕ੍ਰਿਤ, ਭਜ੍ = ਸੇਵਾ ਕਰਨੀ*] ਸੇਵੋ, ਯਾਦ ਕਰੋ, ਸਿਮਰਨ ਕਰੋ। ਯਥਾ—*'ਭਜਹੁ ਗੋੁਬਿੰਦ ਭੂਲਿ ਮਤ ਜਾਹੁ'*। *(੧੧੫੯)*

**ਭਾਜਹੁ** [*ਕ੍ਰਿ: । ਸੰਸਕ੍ਰਿਤ, ਭਜ੍ = ਸੇਵ*] ਸੇਵੋ, ਭਜੋ, ਯਾਦ ਕਰੋ। ਯਥਾ—*'ਇਕੁ ਭਾਜਹੁ ਰਾਮੁ ਸਨੇਹੀ' (੬੦੯)*।

**ਭਜਸਿ** [*ਕ੍ਰਿ: । ਸੰਸਕ੍ਰਿਤ, ਭਜ੍*] ਭਜਦਾ, ਸੇਵਨ ਕਰਦਾ, ਸਿਮਰਦਾ। ਯਥਾ—*'ਅਬ ਨ ਭਜਸਿ ਭਜਸਿ ਕਬ ਭਾਈ' (੧੧੫੯)*।

**ਭਜਤ** [*ਕ੍ਰਿ: । ਸੰਸਕ੍ਰਿਤ, ਭਜ੍ = ਸੇਵਾ ਕਰਨੀ*] ਸੇਵਾ ਕਰਦਿਆਂ, ਭਾਵ ਭੋਗਦਿਆਂ, ਮਾਣਦਿਆਂ। ਯਥਾ—*'ਬੇਸੁਆ ਭਜਤ ਕਿਛੁ ਨਹਿ ਸਰਮਾਵੈ' (੧੧੪੩)*।

**ਭਜੰਤੀ** [*ਕ੍ਰਿ: । ਸੰਸਕ੍ਰਿਤ, ਭਜ੍ = ਸੇਵਾ ਕਰਨੀ*] ਸੇਵਦਿਆਂ ਦੀ ਸੇਵਾ ਕਰਦਿਆਂ ਦੀ।

**ਭਜੰਤੇ** [*ਕ੍ਰਿ: । ਸੰਸਕ੍ਰਿਤ, ਭਜ੍ = ਸੇਵਾ ਕਰਨੀ*] ਸੇਵਦੇ। ਯਥਾ—*'ਜੋ ਨ ਭਜੰਤੇ ਨਾਰਾਇਣਾ' (੧੧੬੩)*।

**ਭਜਤਿਆਂ** [*ਕ੍ਰਿ: । ਸੰਸਕ੍ਰਿਤ, ਭਜ੍ = ਸੇਵਾ ਕਰਨੀ*] ਸੇਵਦਿਆਂ

**ਭਜਥਈ** [*ਕ੍ਰਿ: । ਸੰਸਕ੍ਰਿਤ, ਭਜ੍ ਤੋਂ ਦੇਸ਼ ਭਾਸ਼ਾ, ਭਜਥਈ*] ਭਜਦੇ ਹਨ, ਸੇਂਵਦੇ ਹਨ। ਯਥਾ—*'ਜਨ ਹਰਿ ਹਰਿ ਨਾਮੁ ਭਜਥਈ' (੧੩੨੦)*।

**ਭਜਦੇ** [*ਕ੍ਰਿ: । ਸੰਸਕ੍ਰਿਤ, ਭਜ੍ = ਸੇਵਾ ਕਰਨੀ*] ੧. ਸੇਂਵਦੇ।

੨. ਨਠਦੇ, ਦੌੜਦੇ।

**ਭਜਨ** [*ਸੰ: । ਸੰਸਕ੍ਰਿਤ*] ੧. ਸੇਵਾ, ਈਸ਼੍ਰਰ ਦੀ ਭਗਤੀ, ਪੂਜਾ ਆਦਿ

---

੧. ਭੂਚਰੀ—ਇਕ ਸਿੱਧੀ ਦਾ ਬੀ ਨਾਮ ਹੈ, ਜਿਸ ਨਾਲ ਗੁਪਤ ਪ੍ਰਗਟ ਹੋ ਜਾਂਦਾ ਹੈ, ਜੋ ਚਾਹੋ ਪ੍ਰਾਪਤ ਹੁੰਦਾ ਹੈ।

੨. ਅਰਬੀ ਪਦ ਹੈ, ਅਬੂ ਜਹਲ, ਇਸ ਨੂੰ ਬੋਲ ਲੈਂਦੇ ਹਨ ਬੂਜਹਲ (ਮੂਰਖ) ਪੰਜਾਬੀ ਵਿਚ ਇਸ ਨੂੰ ਬੂਝਲ ਬੋਲਦੇ ਹਨ। ਹੋ ਸਕਦਾ ਹੈ ਕਿ ਭੂਛ ਇਸੇ ਬੂਝਲ ਤੋਂ ਬਣਿਆ ਹੋਵੇ।

ਕੀਰਤਨ। ਯਥਾ—*'ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ' (੨੬੬)।*

੨. ਨਾਮ ਸਿਮਰਨ।

੩. ਪਰਮੇਸ਼ਰ ਦੀ ਉਸਤਤਿ ਦੇ ਗੀਤ।

**ਭਾਜਨ** [*ਸੰ: । ਸੰਸਕ੍ਰਿਤ, ਭਾਜਨ ਤੇ ਭਾਂਡ = ਭਾਂਡਾ*] ਪਾਤ੍ਰ, ਭਾਂਡੇ। ਯਥਾ—*'ਭਾਜਨ ਹੈਂ ਬਹੁ ਨਾਨਾ ਰੇ' (੯੮੮)।*

**ਭੋਜਨੁ** [*ਸੰ: । ਸੰਸਕ੍ਰਿਤ*] ਖਾਣਾ। ਯਥਾ—*'ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ' (੮੦੭)।*

**ਭੰਜਨ** [*ਗੁ: । ਸੰਸਕ੍ਰਿਤ, ਭੰਜਨ = ਤੋੜਨ*] ੧. ਭੰਨਣ ਵਾਲਾ। ਯਥਾ—*'ਆਪਿ ਬਿਬੇਕੁ ਆਪਿ ਸਭੁ ਬੇਤਾ ਆਪੇ ਗੁਰਮੁਖਿ ਭੰਜਨ'(੫੫੨),* ਆਪ ਗਿਆਨ ਹੈ, ਆਪ ਜਾਣਨ ਵਾਲਾ, ਆਪ ਹੀ ਗੁਰਮੁਖ ਹੈ, ਆਪ ਹੀ (ਮੋਹ ਮਾਇਆ ਦੇ) ਭੰਨਣ ਵਾਲਾ ਹੈ।

੨. [*ਸੰਪ੍ਰਦਾ*] ਭਜਨ।

**ਭਜਨਾਸਨੰ** [*ਕ੍ਰਿ: । ਸੰਸਕ੍ਰਿਤ, ਭਜਨ; ਆਸਨ*] ੧. ਭਜਨ ਇਸਥਿਤ ਹੋ। ਯਥਾ—*'ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ ਨਾਨਕ ਭਗਵੰਤ ਭਜਨਾਸਨੰ' (੧੩੫੫),* ਸਾਧ ਸੰਗ ਕਰਕੇ ਗੋਬਿੰਦ ਦੇ ਭਜਨ ਵਿਚ ਇਸਥਿਰਤਾ ਹੈ। ਨਾਨਕ (ਗੁਰੂ ਸਾਹਿਬ ਜੀ ਆਖਦੇ ਹਨ ਤਾਂ'ਤੇ) ਭਗਵੰਤ ਦੇ ਭਜਨ ਵਿਚ ਟਿਕ।

੨. ਭਗਵੰਤ ਦਾ ਭਜਨ ਹੀ (ਅਸਲ) ਭੋਜਨ ਹੈ, ਇਹ ਅਰਥ ਭੀ ਕਰਦੇ ਹਨ।

**ਭੁਜੰਬ** [*ਸੰ: । ਦੇਸ਼ ਭਾਸ਼ਾ*] ੧. ਸੂਰਜ। ਯਥਾ—*'ਸਾਇਰੁ ਸੋਖਿ ਭੁਜੰਬ ਲਇਓ' (੪੭੯),* (ਬਿਰਧ ਅਵਸਥਾ ਰੂਪੀ) ਸੂਰਜ ਨੇ[1] ਸੁਕਾ ਲਿਆ ਹੈ।

੨. ਪਾਠ ਕਰਦੇ ਹਨ—*'ਭੁਜੰ ਬਲਿਓ'*। ਭੁਜਾਂ ਦੇ ਬਲ (ਰੂਪ) ਸਮੁੰਦਰ ਨੂੰ ਸੁਕਾ ਲਿਆ ਹੈ, (ਬੁਢੇਪੇ ਰੂਪੀ ਅਗਸਤ ਮੁਨੀ ਨੇ)।

੩. [*ਭੁਜ = ਬਾਂਹ + ਅੰਬ = ਜਲ*] ਭੁਜਾਂ ਦਾ ਜਲ।

**ਭੰਞ** [*ਸੰ: । ਸੰਸਕ੍ਰਿਤ, ਭਞ੍ਜ = ਤੋੜਨਾ*] ੧. ਤੋੜਨ ਵਾਲਾ, ਆਮਰਦਨ ਕਰਨ ਵਾਲਾ, ਮਾਰਨ ਵਾਲਾ। ਯਥਾ—*'ਗੁਰਿ ਮੰਤ੍ਰ ਦੀਓ ਹਰਿ ਭੰਞੁ' (੧੧੭੯),* ਗੁਰੂ ਨੇ ਮੰਤ੍ਰ ਦਿੱਤਾ ਹੈ {ਹਰਿ} ਜੋ ਯਮ ਨੂੰ ਮਾਰਨ ਵਾਲਾ ਹੈ।

੨. {ਸੰਪ੍ਰਦਾ} ਭਜਨ। ਯਥਾ—*'ਗੁਰਿ ਮੰਤ੍ਰ ਦੀਓ ਹਰਿ ਭੰਞੁ' (੧੧੭੯),* ਗੁਰੂ ਨੇ ਮੰਤ੍ਰ ਦਿੱਤਾ ਹੈ ਹਰਿ ਦੇ ਭਜਨ ਦਾ।

**ਭੁੰਞ** [*ਕ੍ਰਿ: । ਸੰਸਕ੍ਰਿਤ, ਭੁਜ੍ ।*] ਭੁੰਚ ਦੀ ਥਾਂ ਭੁਞ, ਸੂਰਣਤਾ ਕਰਕੇ) ਖਾਹ, ਭੋਗ, ਅਨੰਦ ਲੈ। ਯਥਾ—*'ਮਿਲਿ ਸੰਗਤਿ ਹਰਿ ਰਸੁ ਭੁੰਞੁ' (੧੧੭੯),* ਦੇਖੋ, 'ਭੁੰਚ'।

**ਭਟ** [*ਸੰ: । ਸੰਸਕ੍ਰਿਤ, ਭਟ੍ਟ = ਵਿਦਵਾਨ, ਪੰਡਿਤ, ਜੱਸ ਕਰਤਾ। ਪੰਜਾਬੀ, ਭੱਟ। ਹਿੰਦੀ, ਭਾਟ*] ਇਕ ਸਤਿਕਾਰ ਦਾ ਖ਼ਿਤਾਬ ਹੈ, ਜੋ ਪਹਿਲਾਂ ਸ਼ਾਹਜ਼ਾਦਿਆਂ ਤੇ ਫੇਰ ਬੜੇ ਬੜੇ ਵਿਦਵਾਨਾਂ ਨੂੰ ਦਿੱਤਾ ਜਾਂਦਾ ਸੀ। ਫੇਰ ਉਹਨਾਂ ਮਹਾਂ ਕਵੀਆਂ ਦਾ ਨਾਮ ਹੋ ਗਿਆ ਜੋ ਕੀਰਤਨ ਉਚਾਰਦੇ ਸਨ। ਉਹ ਕਵੀ ਜਿਨ੍ਹਾਂ ਦੇ ਸਵੱਯੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ ਭੱਟ ਕਰਕੇ ਲਿਖੇ ਹਨ, ਏਹ ਸੱਚ ਦੇ ਮੁਤਲਾਸ਼ੀ ਤੇ ਮਹਾਨ ਵਿਦਵਾਨ ਸੇ। ਉਹਨਾਂ ਦੇ ਨਾਮ ਸਤਾਰਾਂ ਹਨ:

੧. ਮਥਰਾ, ੨. ਜਾਲਪ, ੩. ਬਲ, ੪. ਹਰਬੰਸ, ੫. ਟਲ੍ਹ, ੬. ਸਲ੍ਹ, ੭. ਜਲ੍ਹ, ੮. ਭਲ, ੯. ਕਲ੍ਹਸਹਾਰ, ੧੦. ਕਲ, ੧੧. ਜਲ, ੧੨. ਨਲ, ੧੩. ਕੀਰਤਿ, ੧੪. ਦਾਸ, ੧੫. ਗਯੰਦ, ੧੬. ਸਦਰੰਗ, ੧੭. ਭਿਖਾ। ਯਥਾ—*'ਦਾਸੁ ਬੇਨਤਿ ਕਹੈ' (੧੪੦੧)।*

**ਭਾਟ** [*ਸੰ: । ਦੇਖੋ, 'ਭਟ'*] ਭਟ ਕਵੀ। ਯਥਾ—*'ਅਬ ਰਾਖਹੁ ਦਾਸ ਭਾਟ ਕੀ ਲਾਜ' (੧੪੦੦)।*

**ਭਿਟੈ** [*ਕ੍ਰਿ: । ਹਿੰਦੀ, ਭੇਟਨਾ = ਮਿਲਨਾ। ਪੰਜਾਬੀ, ਭਿੱਟਣਾ = ਲੱਗਣਾ, ਛੁਹਣਾ*] ੧. ਛੋਹ ਕੇ ਅਪਵਿੱਤ੍ਰ ਕਰੇ। ਯਥਾ—*'ਮਤੁ ਭਿਟੈ ਵੇ ਮਤੁ ਭਿਟੈ' (੪੭੨)।*

੨. ਛੋਹੇ, ਨੇੜੇ ਨਹੀਂ ਜਾਂਦਾ। ਯਥਾ—*'ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ' (੩੧੫)।*

**ਭੇਟ** [*ਸੰ: । ਹਿੰਦੀ, ਭੇਟਨਾ = ਮਿਲਨਾ। ਲੱਗਣਾ। ਪੁ: ਪੰਜਾਬੀ, ਭੇਟਣਾ*] ੧. ਮੇਲ, ਮੁਲਾਕਾਤ।

੨. ਭੇਟਾ, ਨਜ਼ਰ। ਯਥਾ—*'ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ' (੧੧੧੬)।*

**ਭੇਟੇ** [*ਕ੍ਰਿ: । ਦੇਖੋ, 'ਭੇਟ'*] ਮਿਲਦਾ ਹੈ। ਯਥਾ—*'ਭੇਟੇ ਗੁਣ ਤਾਸੇ',* ਗੁਣਾਂ ਦਾ ਖ਼ਜ਼ਾਨਾ (ਵਾਹਿਗੁਰੂ) ਮਿਲਦਾ ਹੈ।

**ਭਿਟੀਐ** [*ਕ੍ਰਿ: । ਦੇਖੋ, 'ਭਿਟੇ'*] ਛੋਹੀਐ, ਨਾਲ ਲੱਗੀਐ। ਯਥਾ—*'ਓਨਾ ਪਾਸਿ ਦੁਆਸਿ ਨ ਭਿਟੀਐ' (੪੦)।*

**ਭਟਿਆਣੀ** [*ਸੰ: । ਦੇਖੋ, 'ਭਟ'। ਪੰਜਾਬੀ, ਭੱਟ। ਇਸਤ੍ਰੀ-ਲਿੰਗ, ਭਟਿਆਣੀ*] ਭੱਟਾਂ ਦੀਆਂ ਇਸਤ੍ਰੀਆਂ। ਯਥਾ—*'ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ' (੪੧੮)।*

**ਭੇਟੀਅਲੇ** [*ਕ੍ਰਿ: । ਹਿੰਦੀ, ਭੇਟਨਾ*] ਮਿਲ ਜਾਣਾ, ਮਿਲਨਾ, ਮਿਲਿਆਂ। ਯਥਾ—*'ਭੇਟੀਅਲੇ ਰਾਇ ਨਿਸੰਗਾ' (੯੭੨)।*

**ਭਿਟਿਓ** [*ਕ੍ਰਿ: । ਦੇਖੋ, 'ਭਿਟੈ'*] ਛੋਹਿਆ ਗਿਆ। ਯਥਾ—*'ਕੋਇ ਨ ਭਿਟਿਓ ਜਾਇ' (੪੭੩)।*

**ਭਟਕਿ** [*ਸੰ: । ਹਿੰਦੀ, ਭਟਕਨਾ ਤੋਂ*] ੧. ਭਟਕਣ, ਰਾਹ ਖੁੰਝਾ ਕੇ ਫਿਰਨ। ੨. [*ਪੁ: ਪੰਜਾਬੀ*] ਚਟੱਕ, ਛੇਤੀ, ਸ਼ੀਘਰ। ਯਥਾ—*'ਦੇਖਤ ਦਰਸੁ ਭਟਕਿ ਭ੍ਰਮ ਭਜਤ' (੧੪੦੪)।*

**ਭੇਟਣ** [*ਸੰ: । ਦੇਖੋ, 'ਭੇਟ'*] ਮੁਲਾਕਾਤ, ਮਿਲਣ। ਯਥਾ—*'ਸਨਮੁਖ ਸਿਧ ਭੇਟਣ ਕਉ ਆਏ' (੮੭੮)।*

**ਭੇਟਤ** [*ਕ੍ਰਿ: । ਦੇਖੋ, 'ਭੇਟ'*] ਮਿਲਦਿਆਂ ਹੀ। ਯਥਾ—*'ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ' (੮੮੯)।*

**ਭੇਟਲੇ** [*ਗੁ: । ਦੇਖੋ, 'ਭੇਟ'*] ੧. ਮਿਲਾਉਣ ਵਾਲੇ।

੨. ਵਿਚੋਲੇ, ਵਕੀਲ।

**ਭਾਠੀ** [*ਸੰ: । ਸੰਸਕ੍ਰਿਤ, ਭ੍ਰਾਸ਼੍ਰ। ਪੰਜਾਬੀ, ਭੱਠ, ਭੱਠੀ। ਹਿੰਦੀ, ਭਾਠੀ*] ਭੱਠੀ, ਸ਼ਰਾਬ ਦੀ ਭੱਠੀ, ਹਠ ਯੋਗ ਪ੍ਰਕ੍ਰਿਆ ਵਿਚ ਦਸਮ ਦੁਆਰ ਰੂਪੀ ਭੱਠੀ। ਯਥਾ—*'ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ' (੯੨),* ਗਿਆਨ ਪੱਖ ਦੇ ਅਰਥ ਵਿਚ ਚਿਦਾਕਾਸ਼ ਰੂਪੀ ਭੱਠੀ। ਦੇਖੋ, 'ਸਿੰਙਿਆ'।

**ਭਠਛਾਰ** [*ਖ: ਤ: ਪੁ: ਸ: । ਦੇਖੋ, 'ਭਾਠੀ', 'ਛਾਰ'*] ਭੱਠ ਦੀ ਸੁਆਹ। ਯਥਾ—*'ਹੋਇ ਗਈ ਭਠਛਾਰ' (੧੩੭੫)।*

---

੧. ਜੁਆਨੀ ਰੂਪੀ ਸਾਇਰ ਉਪਲਖਤ।

**ਭਾਂਡ** [*ਸੰ: । ਸੰਸਕ੍ਰਿਤ, ਭੰਡ । ਹਿੰਦੀ, ਭਾਂਡ । ਪੰਜਾਬੀ, ਭੰਡ*]

੧. ਮਸਖਰਾ। ਯਥਾ—*'ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ' (੮੧੫)*, ਹੇ ਨਿਰਲਜ ਮਸਖਰੇ! ਕੀ ਤੂੰ ਮਸਖਰੀ ਜਾਣ ਕੇ ਯੋਨੀ ਦਾ ਦੁੱਖ ਨਹੀਂ ਯਾਦ ਕਰਦਾ।

੨. ਭਾਂਡਾ, ਬਰਤਨ। ਯਥਾ—*'ਸੁਰਤਿ ਸੋਚ ਕਰਿ ਭਾਂਡ ਸਾਲ' (੫੯੫)*, ਭਾਂਡ ਸਾਲ = ਭਾਂਡੇ ਘੜਨ ਦੀ ਥਾਂ।

**ਭਾਂਡਾ** [*ਸੰ: । ਸੰਸਕ੍ਰਿਤ, ਭਾਂਡ*] ੧. ਪਾਤ੍ਰ, ਭਾਂਡਾ, ਬਰਤਨ। ਯਥਾ—*'ਘਿਅ ਪਟ ਭਾਂਡਾ ਕਹੈ ਨ ਕੋਇ' (੭੨੧)*, ਘਿਉ ਅਰ ਰੇਸ਼ਮ ਦਾ ਭਾਂਡਾ ਕੋਈ ਨਹੀਂ ਪੁੱਛਦਾ, ਤਿਵੇਂ ਸੰਤਾਂ ਦੀ ਜਾਤ ਨਹੀਂ ਪੁੱਛੀਦੀ। ੨. ਭਾਂਡਾ + ਭੰਡੀ ਲਾਇਕ = ਨਿੰਦਨੀਯ, ਨਿੰਦਣ ਯੋਗ। ਦੇਖੋ, 'ਘਿਅ'। ੩. ਮੁਰਾਦ ਹਿਰਦੇ ਤੋਂ ਭੀ ਲੈਂਦੇ ਹਨ। ਯਥਾ—*'ਭਾਂਡਾ ਧੋਇ ਬੈਸਿ ਧੂਪੁ ਦੇਵਹੁ' (੭੨੮)*।

**ਭੂੰਡੀ**[1] [*ਗੁ: । ਦੇਸ਼ ਭਾਸ਼ਾ*] ਭੈੜੀ, ਕੋਝੀ, ਡਗਮਗੀ। ਯਥਾ—*'ਭੂੰਡੀ ਚਾਲ ਚਰਣ ਕਰ ਖਿਸਰੇ' (੧੧੨੬)*, ਭਾਵ ਬੁਢਾਪੇ ਵਿਚ ਡਗਮਗੀ ਚਾਲ ਅਰ ਹੱਥ ਪੈਰ ਹਿੱਲਣ ਲੱਗੇ।

**ਭੇਡ** [*ਸੰ: । ਸੰਸਕ੍ਰਿਤ, ਭੇਡਾ । ਪੰਜਾਬੀ, ਭੇਡ*] ਇਕ ਪ੍ਰਕਾਰ ਦਾ ਦੁੱਧ ਦੇਣ ਵਾਲਾ ਪਸ਼ੂ, ਬੱਕਰੀ ਤੋਂ ਛੋਟਾ ਪਰ ਮੋਟਾ, ਗਾਡਰ। ਯਥਾ—*'ਲੇਲੇ ਕਉ ਚੂਘੈ ਨਿਤ ਭੇਡ' (੩੨੬)*, ਭਾਵ (ਜੀਵ) ਲੇਲੇ ਨੂੰ (ਮਾਇਆ) ਭੇਡ ਨਿਤ ਚੁੰਘਦੀ ਹੈ। ਦੇਖੋ, 'ਲੇਲੇ'।

**ਭੋਂਡੀ** [*ਗੁ: । ਪੁ: ਪੰਜਾਬੀ*[1]] ਭੈੜੀ। ਯਥਾ—*'ਭੋਂਡੀ ਕਾਰ ਕਮਾਈ'। (੧੩੩੦)*

**ਭੰਡਿ** [*ਸੰ: । ਸੰਸਕ੍ਰਿਤ, ਭਾਰ੍ਯਾ । ਪ੍ਰਾਕ੍ਰਿਤ, ਭਜ । ਪੁ: ਪੰਜਾਬੀ, ਭੰਡ*]

੧. ਇਸਤ੍ਰੀ, ਤੀਵੀਂ। ਯਥਾ—*'ਭੰਡਿ ਜੰਮੀਐ ਭੰਡਿ ਨਿੰਮੀਐ' (੪੭੩)*, ਇਸਤ੍ਰੀ ਤੋਂ ਜੰਮੀਦਾ ਹੈ, ਇਸਤ੍ਰੀ ਵਿਖੇ ਟਿਕੀਦਾ ਹੈ।

੨. [*ਸੰਸਕ੍ਰਿਤ, ਭੰਡ*] ਮਸਖਰਾ, ਠਠੋਲ।

**ਭੰਡਾਰੇ** [*ਸੰ: । ਦੇਖੋ, 'ਭੇਡ'*] ਭੇਡੂ, ਭੇਡ ਦੇ ਨਰ। ਯਥਾ—*'ਜਾਇ ਕੂੜੁ ਲਹਨਿ ਭੇਡਾਰੇ' (੩੧੨)*।

**ਭੰਡਾਰ** [*ਸੰ: । ਸੰਸਕ੍ਰਿਤ, ਭਾਂਡਾਰ । ਪੰਜਾਬੀ, ਭੰਡਾਰ*] ਖ਼ਜ਼ਾਨਾ। ਯਥਾ—*'ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ' (੬੧੨)*।

**ਭੰਡਾਰੀ** [*ਸੰ: । ਸੰਸਕ੍ਰਿਤ, ਭਾਂਡਾਰਿਨ*] ਖ਼ਜ਼ਾਨਚੀ, ਭਾਵ ਸੰਤ ਮਹਾਤਮਾ। ਯਥਾ—*'ਜਹ ਭੰਡਾਰੀ ਹੂ ਗੁਣ ਨਿਕਲਹਿ' (੧੨੩੯)*।

**ਭੂਡੜੇ** [*ਗੁ: । ਦੇਸ਼ ਭਾਸ਼ਾ*] ਭੈੜੇ ਨੇ। ਯਥਾ—*'ਭੂਡੜੇ ਨਾਮੁ ਵਿਸਾਰਿਆ ਭੂਡੜੈ ਕਿਆ ਤਿਸੁ ਚਾਰੋ' (੫੮੦)*।

**ਭਣਾ** [*ਕ੍ਰਿ: । ਸੰਸਕ੍ਰਿਤ, ਭਣ੍ = ਕਹਿਣਾ । ਪੁ: ਪੰਜਾਬੀ, ਭਣਨਾ*] ਕਹਿਣਾ, ਉਚਾਰਨਾ। ਯਥਾ—*'ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ' (੧੩੩)*।

**ਭਣਿ** [*ਕ੍ਰਿ: । ਦੇਖੋ, 'ਭਣਾ'*] ਕਹੁ। ਯਥਾ—*'ਗੁਰਮੁਖਿ ਸਦਾ ਹਰਿ ਭਣਿ' (੯੪੯)*, ਤਥਾ—*'ਗੁਰ ਰਾਮਦਾਸ ਸਚੁ ਸਲ੍ਯ ਭਣਿ'। (੧੪੦੬)*

**ਭਣੀ** [*ਕ੍ਰਿ: । ਦੇਖੋ, 'ਭਣਾ'*] ਕਹਿੰਦੇ ਹਨ। ਯਥਾ—*'ਜਗੰਨਾਥੁ ਗੋਪਾਲੁ ਮੁਖਿ ਭਣੀ' (੧੦੮੨)*।

**ਭਾਣਾ** [*ਸੰ: । ਸੰਸਕ੍ਰਿਤ, ਭਾਵਨਾ । ਪੰਜਾਬੀ, ਭਾਣਾ*]

੧. ਮਰਜ਼ੀ, ਇੱਛਾ, ਸੰਕਲਪ।

੨. ਅਕਾਲ ਪੁਰਖ ਦੀ ਇੱਛਾ, ਸਾਈਂ ਦਾ ਹੁਕਮ, ਜੋ ਅਕਾਲ ਪੁਰਖ ਨੂੰ ਭਾਵੈ ਸੋ ਭਾਣਾ ਕਹੀਦਾ ਹੈ; ਰਜ਼ਾ।

੩. ਮਹਾਂ ਪੁਰਖਾਂ ਦੀ—ਮਰਜ਼ੀ—ਨੂੰ ਬੀ ਭਾਣਾ ਲਿਖਿਆ ਹੈ। ਯਥਾ—*'ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ'। (੯੨੩)*

**ਭਾਣੀ** [*ਕ੍ਰਿ: । ਦੇਖੋ, 'ਭਾਣਾ'। ਭਾਣਾ ਦਾ ਕਿਰਿਆ ਰੂਪ ਹੈ ਭਾਉਣਾ, ਭਾਵਣਾ। ਭੂਤ ਕਾਲ, ਭਾਣੀ, ਭਾਣਾ*] ਭਾਈ, ਚੰਗੀ ਲੱਗੀ। ਯਥਾ—*'ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ' (੪੦੦)*।

**ਭਾਣੈ** [*ਦੇਖੋ, 'ਭਾਣਾ'*]

**ਭੈਣ** [*ਸੰ: । ਸੰਸਕ੍ਰਿਤ, ਭਗਨੀ । ਪੰਜਾਬੀ, ਭੈਣ । ਪ੍ਰਾਕ੍ਰਿਤ, ਬਹਿਣੀ । ਹਿੰਦੀ, ਬਹਨ*]

੧. ਭੈਣ, ਆਪਣੇ ਮਾਤਾ ਪਿਤਾ ਦੀ ਧੀ।

੨. ਸਹੇਲੀ, ਸਖੀ। ਯਥਾ—*'ਆਵਹੁ ਭੈਣੇ ਤੁਸੀ ਮਿਲਹੁ' (੯੬)*।

੩. [*ਸੰਸਕ੍ਰਿਤ, ਭਵਨ ਤੋਂ*] ਪਿੰਡ।

੪. [*ਸੰਸਕ੍ਰਿਤ, ਭਵਨ ਤੋਂ ਦੱਖਣੀ ਦੇਸ਼ ਭਾਸ਼ਾ*] ਜ਼ਮੀਨ, ਧਰਤੀ। ਯਥਾ—*'ਜਿਤਾ ਤਿਨੈ ਭੈਣੁ' (੯੬੧)*।

**ਭਣਿਆ** [*ਕ੍ਰਿ: । ਦੇਖੋ, 'ਭਣਾ'*] ਕਹਿਆ, ਉਚਾਰਿਆ। ਯਥਾ—*'ਘਟਿ ਘਟਿ ਮੁਖਿ ਭਣਿਆ' (੮੫੪)*।

**ਭਣਿਜੋ** [*ਕ੍ਰਿ: । ਦੇਖੋ, 'ਭਣਾ'*] ਕਹੁ, ਉਚਾਰਨ ਕਰੋ। ਯਥਾ—*'ਜੀਹ ਭਣਿਜੋ ਉਤਮ ਸਲੋਕ' (੧੩੫੬)*।

**ਭਣੰਤਿ** [*ਕ੍ਰਿ: । ਦੇਖੋ, 'ਭਣਾ'*] ਕਹਿੰਦੇ ਹਨ। ਯਥਾ—*'ਭਣਤਿ ਨਾਮਦੇਉ ਰਮਿ ਰਹਿਆ' (੧੧੯੬)*।

**ਭਤ** [*ਸੰ: । ਸੰਸਕ੍ਰਿਤ, ਭੇਦ = ਕਿਸਮ । ਪੰਜਾਬੀ, ਭਾਂਤ । ਦੂਸਰਾ ਰੂਪ, ਭਤ*] ਤਰਹ, ਢੰਗ, ਰੀਤ। ਯਥਾ—*'ਕਿਉ ਪਾਈਐ ਕਿਤੁ ਭਤਿ' (੮੨)*, ਕਿਵੇਂ ਪਾਈਏ ਅਰ ਕਿਸ ਢੰਗ ਨਾਲ। ਅਥਵਾ (ਪ੍ਰਸ਼ਨ) ਕਿਵੇਂ ਪਾਈਏ? (ਉੱਤਰ) {ਕਿਤ} ਕੀਰਤੀ ਦੇ ਢੰਗ ਨਾਲ ਭਾਵ ਜਿਸ ਕਰਕੇ, ਇਕ ਹੀ ਤੁਕ ਵਿਚ ਪ੍ਰਸ਼ਨੋਤ੍ਰੀ ਅਲੰਕਾਰ ਕੀਤਾ ਹੈ।

**ਭਤਾ** [*ਸੰ: । ਦੇਖੋ, 'ਭਤ'। ਭਾਂਤ ਦਾ ਦੂਸਰਾ ਰੂਪ*] ਤਰਹ, ਢੰਗ। ਯਥਾ—*'ਹੈ ਨਾਹੀ ਕੋਊ ਬੂਝਨ ਹਾਰੋ ਜਾਨੈ ਕਵਨੁ ਭਤਾ'। (੪੯੮)*

**ਭਾਤ** [*ਸੰ: । ਸੰਸਕ੍ਰਿਤ, ਭਕ੍ਤ = ਰਿੱਧੇ ਚੌਲ । ਹਿੰਦੀ, ਬੰਗਾਲੀ, ਭਾਤ । ਪੁ: ਪੰਜਾਬੀ, ਭੱਤ*] ਰਿੱਧੇ ਹੋਏ ਚਾਵਲ। ਯਥਾ—*'ਭਾਤੁ ਪਹਿਤਿ ਅਰੁ ਲਾਪਸੀ' (੪੭੯)*।

**ਭਾਤੀ/ਭਾਂਤੀ/ਭਾਂਤੇ** [*ਸੰ: । ਦੇਖੋ, 'ਭਤ'*] ਤਰਹ, ਢੰਗ। ਯਥਾ—*'ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ' (੬)*, ਤਥਾ—*'ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ' (੨੦੬)*, ਤਥਾ—*'ਅਨ ਨਾਹੀ ਤੁਮ ਭਾਂਤੇ' (੧੨੦੯)*।

---

੧. ਪੰਜਾਬ ਵਿਚ ਇਕ ਨਿੱਕੀ ਕਿਸਮ ਦੇ ਭੂੰਡ ਨੂੰ ਭੂੰਡੀ ਕਹਿੰਦੇ ਹਨ ਜੋ ਸਬਜ਼ੀਆਂ ਦੇ ਪੱਤੇ ਖਾਂਦੀ ਹੈ। ਭੋਂਡੀ ਭੂੰਡੀ ਸ਼ਾਇਦ ਇਸੇ ਤੋਂ—ਕੋਝੀ—ਦੇ ਅਰਥਾਂ ਵਿਚ ਆਇਆ ਹੈ।

**ਭਿਤ** [*ਸੰ: । ਪੰਜਾਬੀ, ਭਾਂਤ*] ਤਰਹ। ਯਥਾ—*'ਬਹੁ ਭਿਤਿ ਸੰਸਾਰਾ'(੭੮੬)*, ਬਹੁਤ ਤਰਹ ਦਾ ਸੰਸਾਰ ਹੈ।

**ਭਿਤਾ** [*ਸੰ: । ਸੰਸਕ੍ਰਿਤ, ਭਿਤ੍ਰਿ = ਕੰਧ। ਪਹਾੜੀ ਪੰਜਾਬੀ, ਭਿਤ = ਬੂਹਾ*] ਕਿਵਾੜ, ਬੂਹਾ, ਤਖ਼ਤੇ। ਯਥਾ—*'ਜੋ ਖੋਲ੍ਹੇ ਭਿਤਾ' (੯੬੫)।*

**ਭਿਤਿ** [*ਸੰ: । ਪੰਜਾਬੀ, ਭਿੱਤੀ = ਖਾਣਾ। ਜੋ ਲਾ ਕੇ ਬੁਲਬੁਲਾਂ ਫੜਦੇ ਹਨ। ਦੇਖੋ, 'ਭਾਤ'*]

੧. ਚੋਗਾ, ਉਪਜੀਵਕਾ, ਮਾਇਆ। ਯਥਾ—*'ਪਉਦੀ ਭਿਤਿ ਦੇਖਿ ਕੈ ਸਭਿ ਆਇ ਪਏ ਸਤਿਗੁਰ ਕੀ ਪੈਗੀ ਲਾਹਿਓਨੁ ਸਭਨਾ ਕਿਅਹੁ ਮਨਹੁ ਗੁਮਾਨੁ' (੮੫੪)।*

੨. [*ਦੇਖੋ, 'ਭਿਤ'*] ਭਾਂਤ, ਪ੍ਰਕਾਰ। ਯਥਾ—*'ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ' (੭੮੬)*, ਹੁਕਮ ਨਾਲ ਸ੍ਰਿਸ਼ਟੀ ਰਚੀ ਹੈ, ਤੇ ਅਨੇਕ ਪ੍ਰਕਾਰ ਦਾ ਸੰਸਾਰ।

**ਭੀਤ** [*ਸੰ: । ਸੰਸਕ੍ਰਿਤ, ਭਿਤ੍ਰਿ। ਹਿੰਦੀ, ਭੀਤ*] ੧. ਕੰਧ। ਯਥਾ—*'ਬਾਰੂ ਭੀਤਿ ਬਨਾਈ ਰਚਿ ਪਚਿ' (੬੩੩)।*

੨. [*ਪਹਾੜੀ ਬੋਲੀ*] ਬੂਹੇ, ਤਖ਼ਤੇ। ਯਥਾ—*'ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ' (੧੩੫੪)*, ਭਾਵ ਇਸ ਸਰੀਰ ਵਿਚ ਨੌਂ ਦਰਵਾਜ਼ੇ ਹਨ ਪਰ ਬੂਹਿਆਂ ਤੋਂ ਬਿਨਾ। ਵਾਯੂ (ਪ੍ਰਾਣਾਂ) ਰੂਪੀ ਥੰਮ੍ਹਾ ਹੈ।

੩. [*ਸੰਸਕ੍ਰਿਤ, ਭੀਤ*] ਡਰ ਵਾਲੇ। ਯਥਾ—*'ਭੈ ਭੀਤ ਦੂਤਹ'(੧੩੫੫)*, ਕਾਮਾਦਿਕ ਭੈਦਾਇਕ ਦੂਤ।

੪. [*ਪੰਜਾਬੀ, ਭਿਤੀ ਦਾ ਦੂਸਰਾ ਰੂਪ—ਭੀਤ, ਦੇਖੋ, 'ਭਿਤਿ ੧.'*] ਚੋਗਾ, ਪਦਾਰਥ। ਯਥਾ—*'ਨਾਮੁ ਬਿਸਾਰਿ ਗਿਰੈ ਦੇਖ ਭੀਤਿ'। (੧੧੮੭)*

**ਭੀਤਾ** [*ਸੰ: । ਦੇਖੋ, 'ਭੀਤ ੧.'*] ਕੰਧ। ਯਥਾ—*'ਤੂਟੀ ਭੀਤਾ ਭਰਮ ਗੜਾ' ੪੫੩)*, ਭ੍ਰਾਂਤੀ ਰੂਪ { ਗੜ੍ਹ } ਕਿਲ੍ਹੇ ਦੀ ਕੰਧ ਟੁੱਟ ਗਈ।

**ਭੂਤ** [*ਸੰ: । ਸੰਸਕ੍ਰਿਤ*] ੧. ਤੱਤ।

੨. ਮੁਰਦਾ ਸਰੀਰ। ਯਥਾ—*'ਭੂਤੁ ਰਹਨ ਕਿਉ ਦੀਆ' (੬੫੪)।*

੩. ਪ੍ਰੇਤ, ਭੂਤਨੇ। ਯਥਾ—*'ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ' (੧੩੭੪)।*

੪. ਭੂਤਨੇ, ਮੁਰਾਦ ਵਿਚ ਕਾਮਾਦਿਕ ਖੋਟੇ ਭਾਵ। ਯਥਾ—*'ਦੂੰਦਰ ਦੂਤ ਭੂਤ ਭੀਹਾਲੇ' (੧੦੩੧)।*

**ਭੇਤ** [*ਸੰ: । ਸੰਸਕ੍ਰਿਤ, ਭੇਦ = ਫ਼ਰਕ। ਪੰਜਾਬੀ, ਭੇਤ = ਰਾਜ਼*] ਮਰਮ, ਰਾਜ਼, ਛਿਪੀ ਹੋਈ ਗੱਲ, ਗੁੱਝੀ ਗੱਲ। ਯਥਾ—*'ਭੇਤੁ ਚੇਤੁ ਹਰਿ ਕਿਸੈ ਨ ਮਿਲਿਓ' (੭੫)*, ਤਥਾ—*'ਅਲਿ ਕਮਲ ਬਿੰਨੁ ਨ ਭੇਤੁ'(੮੩੮)*, ਭੌਰੇ ਤੋਂ ਬਿਨਾ ਕਮਲ ਦਾ ਭੇਤ ਹੋਰ ਕਿਸੇ ਨੂੰ ਨਹੀਂ। ਦੇਖੋ, 'ਭੇਤੁ ਚੇਤੁ'।

**ਭਤਿਆ** [*ਸੰ: । ਪੰਜਾਬੀ, ਭਾਂਤ। ਦੇਖੋ, 'ਭਤ'*] ਤਰਹ, ਢੰਗ। ਯਥਾ—*'ਇਕਾ ਉਨ ਭਤਿਆ' (੯੫੮)*, ਉਹਨਾਂ ਦੀ ਇਕ ਹੀ ਤਰਹ ਹੈ।

**ਭਾਤੀਈ** [*ਸੰ: । ਪੰਜਾਬੀ, ਭਤੀਜੀ ਤੋਂ ਭਾਤੀਈ*] ਭਾਈ ਦੇ ਬੇਟਿਆਂ। ਯਥਾ—*'ਪੁਤੀ ਭਾਤੀਈ' (੮੫੩)।*

**ਭੇਤੁ ਚੇਤੁ** [*ਖ: ਤ: ਪੁ: ਸ: । ਹਿੰਦੀ*] ਚਿਤ ਦਾ ਭੇਤ। ਯਥਾ—*'ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ' (੭੫)*, ਭੇਤ ਚਿਤ ਦਾ ਕਿਸੇ ਨੂੰ ਨਹੀਂ ਮਿਲੇਗਾ ਜਦ ਹਰੀ ਦੇ ਜਮਾਂ ਨੇ ਫੜ ਲੀਤਾ। ਅਥਵਾ ਹਰੀ ਨੂੰ ਚੇਤ, ਕਿਉਂ ਜੁ ਭੇਤ ਕਿਸੇ ਨੂੰ ਨਹੀਂ ਮਿਲੂ ਜਦ ਜਮ ਪਕੜ ਚਲਾਵੇਗਾ।

**ਭੀਤੰਤ** [*ਕ੍ਰਿ: । ਸੰਸਕ੍ਰਿਤ, ਭੀਤ*] ਡਰਦੇ ਹਨ। ਯਥਾ—*'ਭੈ ਭੀਤੰਤ ਨਿਰਭਯਹ' (੧੩੫੭)*, (ਪਰਮੇਸ਼ਰ ਦੇ) ਭੈ ਨਾਲ ਜੋ ਡਰਦੇ ਹਨ ਉਹ ਜਮਾਂ ਤੋਂ ਨਿਰਭੈ ਹੁੰਦੇ ਹਨ।

**ਭਾਂਤਨ** [*ਸੰ: । ਪੰਜਾਬੀ, ਭਾਂਤ ਦਾ ਬਹੁ-ਬਚਨ, ਦੇਖੋ, 'ਭਾਂਤ'*] ਕਈ ਪ੍ਰਕਾਰ ਦੇ। ਯਥਾ—*'ਜਤਨ ਭਾਂਤਨ ਤਪਨ ਭ੍ਰਮਨ' (੧੩੦੬)।*

**ਭੈ ਤਨਿ ਅਗਨਿ/ਭਖੈ ਭੈ ਨਾਲਿ** [*ਵਰ: ਵਾ: । ਪੰਜਾਬੀ*] ਯਥਾ—*'ਭੈ ਤਨਿ ਅਗਨਿ ਭਖੈ ਭੈ ਨਾਲਿ' (੧੫੧)*, ਤਨ ਕਰਕੇ ਜੋ ਭੈ ਧਾਰਨਾ ਹੈ ਇਹ ਅਗਨਿ ਹੈ, ਪਰੰਤੂ (ਮਨ ਦੇ) ਭੈ ਨਾਲ ਭਖਦੀ ਨਹੀਂ, ਬੁਝ ਜਾਂਦੀ ਹੈ।

**ਭਤਾਰ** [*ਸੰ: । ਸੰਸਕ੍ਰਿਤ, ਭਰਤ੍ਰਾ, ਪੁ: ਪੰਜਾਬੀ, ਭਤਾਰ*] ਕੰਤ, ਗਭਰੂ, ਸੁਾਮੀ। ਦੇਖੋ, 'ਜਗ ਜੀਵਨ'

**ਭਤਾਰੋ** [*ਸੰ: । ਸੰਸਕ੍ਰਿਤ, ਭਰਤ੍ਰਾ*] ਸੁਾਮੀ, ਮਾਲਕ। ਯਥਾ—*'ਕੰਚਨ ਦੇਹੀ ਸਬਦੁ ਭਤਾਰੋ' (੧੦੫੮)।*

**ਭਤੀਰੀ** [*ਸੰ: । ਪੁ: ਪੰਜਾਬੀ*] ਝਿੰਮਣੀਆਂ। ਯਥਾ—*'ਪਾਵ ਮਲੋਵਉ ਸੰਗਿ ਨੈਨ ਭਤੀਰੀ' (੭੩੯)।*

**ਭਿੰਤਰ** [*ਅ: । ਹਿੰਦੀ, ਭੀਤਰ ਤੋਂ*] ਵਿਚ। ਯਥਾ—*'ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ' (੧੪੦੫)।*

**ਭਦ** [*ਕ੍ਰਿ: । ਸੰਸਕ੍ਰਿਤ, ਭਦਾਕਰਣੰ। ਪੰਜਾਬੀ, ਭਦ ਯਾ ਭੱਦਨ ਕਰਾਉਣਾ*] ਯਥਾ—*'ਹਥੀ ਸਿਰ ਖੁਹਾਇਨ ਭਦੁ ਕਰਾਇਆ'। (੧੨੮੫)*

**ਭਾਦੂ** [*ਗੁ: । ਸੰਸਕ੍ਰਿਤ, ਭਦ੍*] ਕਲਿਆਣ ਰੂਪ। ਯਥਾ—*'ਸੋ ਸੋ ਭਾਦੂ ਹੋਇ' (੨੫੬)*, ਉਹ (ਮਨੁੱਖ) ਉਹ (ਮਨੁੱਖ) ਕਲਿਆਣ ਰੂਪ ਹੁੰਦਾ ਹੈ, ਦੋ ਵਾਰ ਕਹਿਣ ਤੋਂ ਨਿਸਚੇ ਵਾਚਕ ਜਾਣਿਆ ਜਾਂਦਾ ਹੈ। ਗਿਆਨੀ ਚੰਦਾ ਸਿੰਘ ਜੀ 'ਸੋ' ਸ਼ਬਦ ਨੂੰ ਅੱਗੇ ਲਾ ਕੇ ਅਰਥ ਕਰਦੇ ਹੁੰਦੇ ਸਨ, *'ਸੋ ਸੋਭਾ ਦੂ ਹੋਇ' (੨੫੬)*, ਕਿ {ਸੋ} ਉਸ ਪੁਰਖ ਦੀ ਸੋਭਾ {ਦੂ} ਦੋ (ਲੋਕਾਂ) ਵਿਖੇ ਹੁੰਦੀ ਹੈ।

**ਭੇਦ** [*ਸੰ: । ਸੰਸਕ੍ਰਿਤ*]

੧. ਜੁਦਾਈ।

੨. ਫ਼ਰਕ, ਅੰਤਰਾ।

੩. [*ਕ੍ਰਿ:*] ਵਿੰਨ੍ਹ ਸੁੱਟ, ਭਾਵ ਨਾਸ਼ ਕਰ। ਯਥਾ—*'ਮਨੁ ਕਠੋਰੁ ਸਬਦਿ ਭੇਦਿ ਤੂੰ' (੫੫੧)।*

੪. ਜਾਣ।

**ਭੇਦੀ** [*ਸੰ: । ਸੰਸਕ੍ਰਿਤ, ਭੇਦ:*] ਭੇਦਾਂ (ਦੇ ਜਾਣਨ ਨਾਲ)। ਯਥਾ—*'ਜੂਠਿ ਨ ਚੰਦ ਸੂਰਜ ਕੀ ਭੇਦੀ' (੧੨੪੦)*, ਚੰਦ ਸੂਰਜ ਦੇ ਐਤਵਾਰ ਅਰ ਪੁੰਨਿਆਂ ਦੇ ਬ੍ਰਤ ਧਾਰਨ ਨਾਲ ਜੂਠ ਦੂਰ ਨਹੀਂ ਹੁੰਦੀ।

**ਭੇਦੇ** [*ਕ੍ਰਿ: । ਸੰਸਕ੍ਰਿਤ, ਭੇਦਨੰ = ਚੀਰਨਾ*] ਵਿੰਨ੍ਹੇ, ਚੀਰੇ। ਯਥਾ—*'ਉਲਟਤ ਪਵਨ ਚਕ੍ਰ ਖਟੁ ਭੇਦੇ' (੩੩੩)।*

**ਭੇਦਿਆ** [*ਕ੍ਰਿ: । ਸੰਸਕ੍ਰਿਤ, ਭੇਦਨੰ ਤੋਂ*] ਬੇਧਿਆ, ਵਿੰਨ੍ਹਿਆ। ਯਥਾ—*'ਚੰਦ ਸਤ ਭੇਦਿਆ' (੧੧੦੬)।* ਦੇਖੋ, 'ਨਾਦਸਤ'

**ਭੇਦੀਐ** [*ਕ੍ਰਿ: । ਸੰਸਕ੍ਰਿਤ, ਭੇਦ:* ] ਭੇਦ ਸਮਝੀਏ, ਮੁਰਾਦ ਹੈ ਜਾਣੀਏ ਤੋਂ। ਯਥਾ—*'ਗੁਰ ਸਬਦੀ ਹਰਿ ਭੇਦੀਐ' (੧੦੯੦)।*

**ਭਾਦਉ/ਭਾਦੁਇ** [*ਸੰ: । ਸੰਸਕ੍ਰਿਤ, ਭਾਦ: । ਪੁ: ਪੰਜਾਬੀ, ਭਾਦਉ, ਭਾਦੁਇ । ਨ: ਪੰਜਾਬੀ, ਭਾਦੋਂ, ਭਾਦਰੋਂ* ] ਇਕ ਮਹੀਨੇ ਦਾ ਨਾਉਂ ਹੈ ਜੋ ਸਾਵਣ ਤੇ ਅੱਸੂ ਦੇ ਵਿਚਕਾਰ ਹੁੰਦਾ ਹੈ। ਦ੍ਵੈਤ ਭਾਵ ਤੋਂ ਭੀ ਮੁਰਾਦ ਲੈਂਦੇ ਹਨ। ਯਥਾ—*'ਭਾਦੁਇ ਭਰਮਿ ਭੁਲਾਣੀਆ' (੧੩੪)।*

**ਭਨਿ** [*ਕ੍ਰਿ: । ਦੇਖੋ, 'ਭਣਾ'* ] ਕਹੋ। ਯਥਾ—*'ਭਨਿ ਮਥੁਰਾ ਕਛੁ ਭੇਦੁ ਨਹੀ' (੧੪੦੯)।*

**ਭਾਨ** [*ਸੰ: । ਸੰਸਕ੍ਰਿਤ, ਭਾਨੁ* ] ਸੂਰਜ। ਯਥਾ—*'ਉਦੈ ਭਾਨੁ ਜਬ ਚੀਨਾ' (੩੩੨),* ਤਥਾ—*'ਨਾਮ ਸੁਨੇ ਸੁਤੁ ਭਾਨ ਡਰਉ' (੧੪੦੦),* ਜਿਨ੍ਹਾਂ ਦਾ ਨਾਮ ਸੁਣ ਕੇ (ਸੁਤ ਭਾਨ) ਸੂਰਜ ਦਾ ਪੁੱਤ ਅਰਥਾਤ ਧਰਮ ਰਾਜ ਡਰਦਾ ਹੈ।

**ਭਾਨਾ/ਭਾਨੀ** [*ਕ੍ਰਿ: । ਦੇਖੋ, 'ਭਾਣੀ'* ] ਚੰਗੀ ਲੱਗੀ, ਰਚੀ। ਯਥਾ—*'ਸੁਰਿਜਨ ਭਾਨੀ ਤਾਂ ਮਨੁ ਮੋਹਿਆ' (੩੯੪)।*

**ਭਾਨੇ** [*ਕ੍ਰਿ: । ਦੇਖੋ, 'ਭਾਣੀ'* ] ਭਾਏ, ਚੰਗੇ ਲੱਗੇ। ਯਥਾ—*'ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ' (੨੬੯)।*

**ਭਾਨੈ** [*ਕ੍ਰਿ: । ਸੰਸਕ੍ਰਿਤ, ਭੰਜਨੰ । ਪੰਜਾਬੀ, ਭੰਨਣਾ ਤੋਂ ਭੰਨੈ ਤੇ ਭਾਨੈ* ]

੧. ਭੰਨਦਾ, ਵਿਅਰਥ ਗੁਆਉਂਦਾ। ਯਥਾ—*'ਘਾਲ ਨ ਭਾਨੈ ਅੰਤਰਿ ਬਿਧਿ ਜਾਨੈ' (੬੧੪)।*

੨. [ *ਦੇਖੋ, 'ਭਾਣੀ'* ] ਆਪਣੀ ਇੱਛਾ ਨਾਲ। ਯਥਾ—*'ਦਾਨੁ ਦੇਹਿ ਪ੍ਰਭ ਭਾਨੈ' (੬੧੩)।*

**ਭਿੰਨ** [*ਅ: । ਸੰਸਕ੍ਰਿਤ, ਭਿਨ੍ਨ । ਪੰਜਾਬੀ, ਭਿੰਨ* ]

੧. ਵੱਖਰੇ, ਅੱਡਰੇ। ਯਥਾ—*'ਭਿੰਨ ਭਿੰਨ ਹੁਇ ਭਾਵ ਦਿਖਾਵਹਿ'। (੮੮੪)*

੨. ਬਿਨ, ਬਾਹਰ। ਯਥਾ—*'ਆਗਿਆ ਭਿੰਨ ਨ ਕੋਇ' (੨੫੧)।* ਦੇਖੋ, 'ਭੇਤ' ਦੂਸਰੀ ਤੁਕ।

**ਭਿੰਨੀ** [*ਗੁ: । ਦੇਖੋ, 'ਭੀਨ'* ] ਭਿੱਜੀ ਹੋਈ। ਯਥਾ—*'ਭਿੰਨੀ ਰੈਨਿ' (੪੬੫),* ਉਹ ਰਾਤ ਜੋ ਮੀਹਾਂ ਮਗਰੋਂ ਨਿਰਮਲ ਆਕਾਸ਼ ਵਾਲੀ, ਪੂਰੇ ਨੀਲੇ ਤੇ ਨਿੱਕੇ ਤੋਂ ਨਿੱਕੇ ਤਾਰਿਆਂ ਨਾਲ ਫੱਬੀ ਦਿਸੇ ਤੇ ਤ੍ਰੇਲ ਪੈ ਰਹੀ ਹੋਵੇ। ਭਾਵ, ਪ੍ਰੇਮ ਨਾਲ ਮਨ ਨਰਮ ਹੋਇਆ ਹੋਇਆ।

**ਭੀਨ/ਭੀਨਾ/ਭੀਨੇ** [*ਕ੍ਰਿ: । ਪੰਜਾਬੀ, ਭਿੱਜਣਾ ਦਾ ਭੂਤਕਾਲ—ਭਿੰਨਾ, ਉਸ ਦੇ ਰੂਪਾਂਤ੍ਰ ਭੀਨ, ਭੀਨਾ, ਭੀਨੇ, ਭੇਨ* ] ਭਿੱਜਾ, ਉਪਦੇਸ਼ ਨਾਲ ਤਰ ਹੋਇਆ। ਯਥਾ—*'ਬਰਸੁ ਘਨਾ ਮੇਰਾ ਮਨੁ ਭੀਨਾ' (੧੨੫੪)।*

**ਭੇਨ** [*ਕ੍ਰਿ: । ਦੇਖੋ, 'ਭੀਨ'* ] ਭਿੱਜਿਆ ਹੋਇਆ, ਭਾਵ ਤਦਰੂਪ ਹੋਇਆ ਹੋਇਆ। ਯਥਾ—*'ਮਨੁ ਕੋਰਾ ਹਰਿ ਰੰਗਿ ਭੇਨ' (੧੨੯੪)।*

**ਭੈਨਾ** [*ਸੰ: । ਸੰਬੋ: । ਦੇਖੋ, 'ਭੈਣ'* ] ਹੇ ਭੈਣ, ਹੇ ਸਖੀਓ। ਯਥਾ—*ਗੁਰਮੁਖਿ ਨਾਮੁ ਸੁਨਹੁ ਮੇਰੀ ਭੈਨਾ' (੩੬੬)।*

**ਭੰਨਾ** [*ਕ੍ਰਿ: । ਦੇਖੋ, 'ਭਾਨੈ'* ] ਤੋੜਿਆ, ਦੂਰ ਕੀਤਾ। ਯਥਾ—*'ਦੁਖ ਰੋਗ ਕਾ ਡੇਰਾ ਭੰਨਾ' (੬੨੭)।*

**ਭੰਨੀ** [*ਕ੍ਰਿ: । ਦੇਖੋ, 'ਭਾਨੈ'* ] ੧. ਟੁੱਟ ਗਈ। ਯਥਾ—*'ਫਰੀਦਾ ਭੰਨੀ ਘੜੀ ਸਵੰਨਵੀ' (੧੩੮੧)।*

੨. ਤੋੜ ਕੇ। ਯਥਾ—*'ਸੀਲ ਸੰਜਮੁ ਸੁਚ ਭੰਨੀ ਖਾਣਾ' (੧੨੪੩)।*

**ਭਿੰਨਿਅੜੇ** [*ਕ੍ਰਿ: । ਦੇਖੋ, 'ਭੀਨ'। ਅੜੇ ਪ੍ਰਤੇ* ] ਭਿੱਜੇ। ਯਥਾ—*'ਰਸ ਭਿੰਨਿਅੜੇ ਅਪੁਨੇ ਰਾਮ ਸੰਗੇ ਸੇ ਲੋਇਣ ਨੀਕੇ ਰਾਮ' (੮੪੯)।*

**ਭਨੀ ਹਾਂ** [*ਕ੍ਰਿ: । ਦੇਖੋ, 'ਭਾਣਾ'* ] ਕਹਿਆ ਹੈ। ਯਥਾ—*'ਸਾਧੂ ਰਸਨ ਭਨੀ ਹਾਂ' (੪੦੯)।*

**ਭੰਨਣ** [*ਕ੍ਰਿ: । ਦੇਖੋ, 'ਭਾਨੈ'* ] ਤੋੜਨਾ। ਯਥਾ—*'ਭੰਨਣ ਘੜਣ ਸਮਰਥੁ' (੧੧੦੨)।*

**ਭਨਿਤ** [*ਕ੍ਰਿ: । ਦੇਖੋ, 'ਭਣਾ'* ] ਕਹਿੰਦੇ ਹਨ। ਯਥਾ—*'ਭਨਿਤ ਨਾਨਕੁ ਕਰੇ ਕਿਆ ਕੋਇ' (੧੧੨੮)।*

**ਭਨਿ ਭਨਿ** [*ਕ੍ਰਿ: । ਦੇਖੋ, 'ਭਾਨੈ'* ] ਤੋੜਿ ਤੋੜਿ। ਯਥਾ—*'ਭਨਿ ਭਨਿ ਘੜੀਐ ਘੜਿ ਘੜਿ ਭਜੈ' (੯੩੫)।*

**ਭਿੰਨੀ ਰੈਣਿ** ਦੇਖੋ, 'ਭਿੰਨੀ'

**ਭੂਪਤਿ** [*ਸੰ: । ਸੰਸਕ੍ਰਿਤ, ਭੂ+ਪਤਿ* ] ਰਾਜੇ। ਯਥਾ—*'ਏ ਭੂਪਤਿ ਸਭ ਦਿਵਸ ਚਾਰਿ ਕੇ' (੮੫੬)।*

**ਭਭਯੰ** [*ਗੁ: । ਸੰਸਕ੍ਰਿਤ, ਭਵ੍ਯੰ* ] ਸ੍ਰੇਸ਼ਟ ਲੋਕ, ਪ੍ਰਸੰਨ (ਲੋਕ)। ਯਥਾ—*'ਗਾਥਾ ਗਾਵੰਤਿ ਨਾਨਕ ਭਬ੍ਯੰ ਪਰਾ ਪੂਰਬਣਹ' (੧੩੬੧),* ਪਰੰਪਰਾ ਤੋਂ ਪ੍ਰਸੰਨ (ਲੋਕ) ਗਾਉਂਦੇ ਹਨ ਉਸ ਦੀ ਕਥਾ।

**ਭਭੈ** [*ਸੰ: । ਪੰਜਾਬੀ* ] ਗੁਰਮੁਖੀ ਪੈਂਤੀ ਦਾ ੨੯ਵਾਂ ਅੱਖਰ, ਇਸ ਦ੍ਵਾਰਾ ਉਪਦੇਸ਼ ਹੈ। ਯਥਾ—*'ਭਭੈ ਭਵਜਲਿ ਡੁਬੋਹੁ ਮੂੜੇ' (੪੩੫),* ਤਥਾ—*'ਭਭੈ ਭਾਲਹਿ ਸੇ ਫਲੁ ਪਾਵਹਿ' (੪੩੪)।*

**ਭਾਭੀ** [*ਸੰ: । ਸੰਸਕ੍ਰਿਤ, ਭ੍ਰਾਤ੍ਰੀ ਜਾਇਆ । ਪੰਜਾਬੀ, ਭਰਜਾਈ ਤੇ ਭਾਭੀ* ] ਭ੍ਰਾਤਾ ਦੀ ਇਸਤ੍ਰੀ, ਭਰਜਾਈ। ਯਥਾ—*'ਤੀਜੈ ਭਯਾ ਭਾਭੀ ਬੇਬ' (੧੩੭)।*

**ਭੈ ਭਾਇ** [*ਸੰ: । ਸੰਸਕ੍ਰਿਤ, ਭਯ, ਭਾਵ । ਪੰਜਾਬੀ, ਭੈ, ਭਾਇ* ] ਡਰ ਤੇ ਪ੍ਰੇਮ। ਯਥਾ—*'ਭੈ ਭਾਇ ਸੀਗਾਰੁ ਬਣਾਏ' (੧੧੨),* ਤਥਾ—*'ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ'। (੧੧੨)*

**ਭਭਾਖਿਆ** [*ਸੰ: । ਸੰਸਕ੍ਰਿਤ, ਅਭਿਲਾਸ਼ਾ । ਪੁ: ਪੰਜਾਬੀ, ਭਭਾਖਿਆ* ] ਤ੍ਰਿਸ਼ਨਾ, ਕਾਮਨਾ। ਯਥਾ—*'ਮਿਟੀ ਭਿਭਾਖਿਆ' (੫੯੪)।*

**ਭਾਭੀਰੀ** [*ਸੰ: । ਪੰਜਾਬੀ* ] ਇਕ ਪ੍ਰਕਾਰ ਦਾ ਸੁਹਣੇ ਪਰਾਂ ਵਾਲਾ ਕੀੜਾ। ਕਈ ਪ੍ਰਕਾਰ ਦੀਆਂ ਸੁੰਡੀਆਂ ਹੁੰਦੀਆਂ ਹਨ, ਜਿਨ੍ਹਾਂ ਦੀਆਂ ਤਿੰਨ ਸ਼ਕਲਾਂ ਪਲਟਦੀਆਂ ਹਨ, ਛੇਕੜਲੀ ਸ਼ਕਲ ਬ੍ਰੀਕ, ਪਤਲੇ ਤੇ ਸੁੰਦਰ ਰੰਗਦਾਰ ਚਿੱਟੇ ਯਾ ਚਿਤਮਿਤਾਲੇ ਖੰਭਾਂ ਵਾਲੀ ਹੁੰਦੀ ਹੈ। ਇਹ ਕੀੜੇ ਫੁੱਲਾਂ ਪੁਰ ਉਡਦੇ ਫਿਰਦੇ ਹਨ, ਤਿੱਤਲੀ ਬੀ ਇਨ੍ਹਾਂ ਨੂੰ ਕਹਿੰਦੇ ਹਨ। ਇਸ ਭਾਂਤ ਦੇ ਜਿਹੜੇ ਕੀੜੇ ਰਾਤ ਨੂੰ ਉਡਦੇ ਹਨ ਉਹ ਭੰਭਟ ਕਹੀਦੇ ਹਨ, ਤੇ ਦਿਨ ਦੇ ਉਡਣ ਵਾਲੇ ਨੂੰ ਭੰਭੀਰੀ ਇਸ ਦੀ ਇਕ ਸੁੰਦਰ ਭਾਂਤ ਨੂੰ—ਬਾਮਨ—ਬੀ ਕਹਿੰਦੇ ਹਨ ਯਥਾ—*'ਭਾਂਭੀਰੀ ਕੇ ਪਾਤ ਪਾਰਦੋ ਬਿਨੁ ਪੇਖੇ ਦੂਰਾਇਓ' (੬੨੪)* ਭਾਵ ਯੱਦਪਿ ਭੰਭੀਰੀ ਦੇ ਪਰਾਂ ਜਿੰਨਾ ਪਰਦਾ ਹੈ, ਪਰੰਤੂ ਗਿਆਨ ਨੇਤ੍ਰਾਂ ਬਾਝ ਦੂਰ ਹੀ ਹੈ। ਭੰਭੀਰੀ ਦੇ ਖੰਭਾਂ ਤੋਂ ਮੁਰਾਦ ਅਤਿ ਸੂਖਮ ਪਰਦੇ ਤੋਂ ਹੈ। ਦੇਖੋ, 'ਮੇਘ', 'ਘਟਾ ਘਟ'

**ਭੂਭਰ ਭਰਭਾ**[1] [*ਗੁ: । ਪੰਜਾਬੀ, ਭੁੱਬਲ = ਸੁਆਹ । ਭਰਭਾ = ਭ[ਰੇ] ਹੋਏ* ] ਸੁਆਹ ਨਾਲ ਲਿਬੜੇ ਹੋਏ, ਭਾਵ ਨੀਚ। ਯਥਾ—'ਤਿ[...]

---

੧. ਪੰਜਾਬੀ ਵਿਚ ਅੱਜ ਕੱਲ੍ਹ—ਭੁੱਬਲ—ਤੱਤੀ ਸੁਆਹ ਨੂੰ ਕਹਿੰਦੇ ਹਨ।

ਪਗ ਸੰਤ ਨ ਸੇਵੇ ਕਬਹੂ ਤੇ ਮਨਮੁਖ ਭੂੰਭਰ ਭਰਭਾ' (੧੩੩੭)।

**ਭੰਭਲ** [ਸੰ:। ਦੇਖੋ, 'ਭੂਸੇ'] ਬਾਉਲਾ ਹੋਇਆ।

**ਭੰਬਲ ਭੂਸੇ** [ਸੰ:। ਦੇਖੋ, 'ਭੂਸੇ'] ਆਵਾਰਾ ਫਿਰਨਾ, ਭਰਮ ਵਿਚ ਘਾਬਰਨਾ। ਇਹ ਪਤਾ ਨਾ ਲੱਗਣਾ ਕਿ ਮੈਂ ਕੀ ਕਰਾਂ ਤੇ ਕੀ ਨਾ ਕਰਾਂ। ਯਥਾ—'ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ' (੩੦੮)।

**ਭੂਮਿ** [ਸੰ:। ਸੰਸਕ੍ਰਿਤ] ੧. ਪ੍ਰਿਥਵੀ, ਧਰਤੀ। ਯਥਾ—'ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ' (੧੩੮੨)। ੨. ਮਿੱਟੀ, ਸੁਆਹ। ਯਥਾ—'ਅੰਮ੍ਰਿਤੋ ਡਾਰਿ ਭੂਮਿ ਪਾਗਹਿ' (੧੩੦੪)।

**ਭੂਮੀਆ** [ਸੰ:। ਦੇਸ਼ ਭਾਸ਼ਾ। ਸੰਸਕ੍ਰਿਤ, ਭੂਮਿ। ਆ ਪੰਜਾਬੀ ਪ੍ਰਤੇ] ਭੂਮੀ ਵਾਲਾ, ਜ਼ਿਮੀਂਦਾਰ, ਰਾਜਾ। ਯਥਾ—'ਭੂਮੀਆ ਭੂਮਿ ਊਪਰਿ ਨਿਤ ਲੁਝੈ' (੧੮੮)।

**ਭੂਮਨਿ** [ਸੰ:। ਸੰਸਕ੍ਰਿਤ, ਭੂਮਿ। ਅਨਿ ਪ੍ਰਤੇ ਦੇਸ਼ ਭਾਸ਼ਾ ਦਾ] ਜ਼ਿਮੀਂਦਾਰ। ਯਥਾ—'ਭੂਮਨ ਭੂਮਿ ਪਿਆਰੀ' (੬੧੨)।

**ਭਯਾ** [ਸੰ:। ਸੰਸਕ੍ਰਿਤ, ਭ੍ਰਾਤਾ। ਪ੍ਰਾਕ੍ਰਿਤ, ਭੱਯਾ। ਪੰਜਾਬੀ, ਭਾਯਾ, ਭਾਈ। ਹਿੰਦੀ, ਭਯਾ, ਭਾਈ] ਭਰਾ, ਭਾਈ। ਯਥਾ—'ਤੀਜੈ ਭਯਾ ਭਾਭੀ ਬੇਬ' (੧੩੭)।

**ਭਯੰ** [ਕ੍ਰਿ:। ਸੰਸਕ੍ਰਿਤ, ਭੂ = ਹੋਣਾ] ਹੋ ਜਾਂਦਾ ਹੈ। ਯਥਾ—'ਨਿਰਧਨ ਭਯੰ ਧਨਵੰਤਹ' (੧੩੫੫), ਨਿਰਧਨ (ਪੁਰਸ਼) ਧਨਵਾਨ ਹੋ ਜਾਂਦਾ ਹੈ।

**ਭਯੰਤਿ** [ਕ੍ਰਿ:। ਸੰਸਕ੍ਰਿਤ, ਧਾਤੂ, ਭੂ = ਹੋਣਾ ਤੋਂ] ਹੁੰਦਾ ਹੈ। ਯਥਾ—'ਬਿਖਯਾ ਭਯੰਤਿ ਅੰਮ੍ਰਿਤੰ' (੧੩੫੭)।

**ਭਰੀ** [ਸੰ:। ਸੰਸਕ੍ਰਿਤ, ਭਾਰ। ਪੰਜਾਬੀ, ਭਰੀ = ਪੰਡ]

੧. ਪੱਠਿਆਂ ਦੀ ਪੰਡ।

੨. ਬੋਝ, ਭਾਰ। ਯਥਾ—'ਨਾਨਕ ਕਾਟਿ ਭਰੰਮ ਭਰੀ' (੧੩੮੭)।

੩. [ਕ੍ਰਿ:] ਪੂਰਨ ਹੋਈ, ਸਿਰੇ ਚੜ੍ਹੀ।

**ਭਰੁ** [ਸੰ:। ਸੰਸਕ੍ਰਿਤ, ਭਰ:]

੧. ਭਾਰ। ਯਥਾ—'ਮੇਦਨਿ ਭਰੁ ਸਹਤਾ' (੧੪੦੭), (ਵੱਡੇ ਭਾਗਾਂ ਨਾਲ ਪਾਇਆ ਹੈ ਤੁਸਾਂ ਉਹ ਗੁਰੂ ਜੋ ਸਾਰੀ) ਸ੍ਰਿਸ਼ਟੀ ਦਾ ਭਾਰ ਸਹਾਰਨ ਵਾਲਾ (ਆਸਰਾ ਰੂਪ) ਹੈ।

੨. [ਸੰਸਕ੍ਰਿਤ] ਪਾਲਣ ਵਾਲਾ।

੩. [ਕ੍ਰਿ:। ਪੰਜਾਬੀ, ਭਰਨਾ] ਪਰ ਹੋਣਾ, ਲਿਬੜਨਾ। ਦੇਖੋ, 'ਭਰਨਾਲ'

੪. ਪੂਰਾ ਕਰਨਾ, ਭਰਨਾ। ਦੇਖੋ, 'ਭਰਪੁਰ' 'ਭਰਪੂਰ', 'ਭਰਪੂਰੀ'।

**ਭਰੇ** [ਗੁ:। ਪੰਜਾਬੀ, ਭਰਨਾ ਤੋਂ] ਭਰੇ ਹੋਏ, ਭਾਵ ਆਪ ਤ੍ਰਿਪਤ ਹੋ ਕੇ (ਭਗਤ ਜਨ ਅੱਗੇ ਉਪਦੇਸ਼ ਕਰਦੇ ਹਨ)। ਯਥਾ—'ਸੁਭਰ ਭਰੇ ਪ੍ਰੇਮ ਰਸ' (੨੮੯)।

**ਭਾਰ** [ਸੰ:। ਸੰਸਕ੍ਰਿਤ]

੧. ਬੋਝ। ਯਥਾ—'ਅਜਗਰਿ ਭਾਰਿ ਲਦੇ' (੧੨੫੫)।

੨. ਮੁਰਾਦ ਵਿਚ ਆਸਰਾ ਅਰਥ ਬੀ ਕਰਦੇ ਹਨ। ਯਥਾ—'ਤੀਨਿ ਲੋਕ ਜਾਕੈ ਹਹਿ ਭਾਰ' (੩੨੮)।

੩. ਪਦਾਰਥ। ਯਥਾ—'ਸਭੇ ਰੁਤੀ ਮਾਹ ਸਭਿ ਸਭਿ ਧਰਤੀ ਸਭਿ ਭਾਰ' (੧੨੪੧)।

੪. ਪੁਰਾਨ[1]। ਯਥਾ—'ਨਿਸਿ ਦਿਨ ਉਚਰੈ ਭਾਰ ਅਠਾਰ' (੧੨੩੭)।

੫. ਬਨਸਪਤੀ। ਦੇਖੋ, 'ਭਾਰ ਅਠਾਰਹ'

**ਭਾਰਾ** [ਗੁ:। ਸੰਸਕ੍ਰਿਤ, ਭਾਰ। ਆ ਪੰਜਾਬੀ ਪ੍ਰਤੇ] ਵਜ਼ਨੀ, ਤੋਲਦਾਰ। ਦੇਖੋ, 'ਭਾਰਾ ਤੋਲੀ'

**ਭਾਰੀ** [ਗੁ:। ਸੰਸਕ੍ਰਿਤ, ਭਾਰ = ਬੋਝ। ਈ ਪੰਜਾਬੀ ਪ੍ਰਤੇ] ੧. ਬੋਝਲ। ਯਥਾ—'ਹਲੁਕੀ ਲਗੀ ਨ ਭਾਰੀ' (੩੩੩)।

੨. [ਸੰ:। ਸੰਸਕ੍ਰਿਤ, ਭਾਰ = ਮੁਸ਼ੱਕਤ] ਕਠਨਾਈ, ਮੁਸ਼ਕਲ। ਯਥਾ—'ਤੂ ਸਹੁ ਜੀਅੜੇ ਭਾਰੀ ਜੀਉ' (੯੯੩), ਤਥਾ—'ਉਹਾਂ ਨਾਹੀ ਜਹ ਭਾਰੀ' (੧੨੧੬), ਜਿਥੇ ਕਠਨਾਈ ਹੋਵੇਗੀ (ਥੋੜ੍ਹੇ ਸਮੇਂ ਦੇ ਜੋ ਸਾਥੀ ਹਨ) ਉਹ ਤਿਥੇ ਸਹਾਈ ਨਹੀਂ ਹੋਣਗੇ।

**ਭਾਰੇ** [ਸੰ:। ਸੰਸਕ੍ਰਿਤ, ਭਾਰ। ਏ, ਪੰਜਾਬੀ ਬਹੁ-ਬਚਨ ਲਈ] ੧. ਭਾਰ, ਬੋਝੇ, ਜ਼ਿੰਮੇਵਾਰੀਆਂ। ਯਥਾ—'ਭਾਰੇ ਢਹਤੇ ਢਹਿ ਪਏ' (੯੩੩)।

੨. [ਗੁ:] ਭਾਰਾ ਦਾ ਬਹੁ-ਬਚਨ।

**ਭਾਰੋ** [ਗੁ:। ਦੇਖੋ, 'ਭਾਰੇ'] ਬਡਾ। ਯਥਾ—'ਤੂ ਭਾਰੋ ਠਾਕੁਰੁ ਮੇਰਾ' (੬੨੨)।

**ਭੀਰ** [ਗੁ:। ਸੰਸਕ੍ਰਿਤ, ਭੀਰੁ] ੧. ਕਾਯਰ, ਡਰਪੋਕ। ਯਥਾ—'ਭੀਰ ਜਨ ਰਾਖਹੁ' (੯੭੧)।

੨. [ਪੰਜਾਬੀ, ਭੀੜ] ਬਹੁਤੇ ਆਦਮੀਆਂ ਦਾ ਕੱਠ। ਯਥਾ—'ਭੀਰ ਜਨ ਰਾਖਹੁ' (੯੭੧), (ਸੰਤਾਂ ਦੀ) ਭੀਰ ਵਿਚ ਮੈਂ ਜਨ ਨੂੰ ਰੱਖੋ।

੩. ਸਹਾਇਤਾ। ਯਥਾ—'ਸਾਧ ਸੰਗਤਿ ਕੀ ਭੀਰ ਜਉ ਪਾਈ'। (੧੨੦੯)

੪. ਤੰਗ ਰਸਤਾ, ਭੀੜੀ ਗਲੀ। ਯਥਾ—'ਜਹ ਜਾਨੋ ਤਹ ਭੀਰ ਬਾਟੁਲੀ' (੧੨੧੬)।

੫. [ਦੇਖੋ, 'ਭਾਰੀ ੨.'] ਮੁਸ਼ਕਲ, ਕਠਨਾਈ।

**ਭੂਰ** [ਗੁ:। ਹਿੰਦੀ, ਭੋਰ, ਸਵੇਰਾ] ੧. ਚਿੱਟਾ। ਯਥਾ—'ਦਾੜੀ ਹੋਈ ਭੂਰ' (੧੩੭੮)।

੨. [ਸੰ:। ਪੰਜਾਬੀ] ਖਾਕੀ ਜਿਹੀ, ਕਾਲਾ ਤੇ ਚਿੱਟਾ ਮਿਲਿਆ ਹੋਇਆ ਰੰਗ।

੩. [ਭੂਤ ਦਾ ਦੇਸ਼ ਭਾਸ਼ਾ ਵਿਚ ਦੂਸਰਾ ਰੂਪ] ਬੀਤ ਚੁੱਕਾ ਸਮਾਂ। ਦੇਖੋ, 'ਭੂਰ ਭਵਿੱਖ'

**ਭੇਰੀ** ਦੇਖੋ, 'ਭੇਰੀਆਂ'

**ਭੋਰ** [ਸੰ:। ਹਿੰਦੀ] ਸਵੇਰਾ। ਯਥਾ—'ਭੋਰੁ ਭਇਆ ਬਹੁਰਿ ਪਛੁਤਾਨੀ'। (੩੮੯)

**ਭੋਰਾ** [ਗੁ:। ਪੰਜਾਬੀ] ੧. ਥੋੜ੍ਹਾ। ਯਥਾ—'ਅਹੰਬੁਧਿ ਨਹੀ ਭੋਰਾ' (੮੨੧), ਹੰਕਾਰ ਰਤੀ ਬੀ ਨਹੀਂ ਹੈ।

੨. [ਹਿੰਦੀ] ਸਵੇਰਾ, ਦਿਨ।

੩. ਭੋਲਾ। ਦੇਖੋ, 'ਭੋਲਾ'

**ਭੋਰੀ** [ਗੁ:। ਪੰਜਾਬੀ] ਰੰਚਕ ਮਾਤ੍ਰ, ਥੋੜ੍ਹੀ ਜਿਹੀ। ਯਥਾ—'ਭੋਰੀ ਦਿਤੀਮੁ ਭਾਹਿ' (੭੦੬), ਦੇਖੋ, 'ਈਧਣ', ਤਥਾ—'ਭੋਰੀ ਭਰਮੁ ਵਵਾਇ' (੩੨੨), ਤਥਾ—'ਜਿਉ ਤਨੁ ਕੋਲੂ ਪੀੜੀਐ ਰਤੁ ਨ ਭੋਰੀ ਡੇਹਿ' (੬੪੪)।

---

[1] ਅਠਾਰਾਂ ਪੁਰਾਣਾਂ ਦਾ ਭਾਰ ਬਹੁਤਾ ਹੋਣ ਕਰਕੇ ਭਾਰ ਪਦ ਅਠਾਰਾਂ ਦੇ ਨਾਲ—ਪੁਰਾਣ—ਅਰਥ ਵਿਚ ਬੋਲ ਲੈਂਦੇ ਹਨ।

**ਭੋਰੇ** [*ਸੰਬੋ: । ਸੰਸਕ੍ਰਿਤ, ਭੇਲ = ਮੂਰਖ, ਅੰਞਾਣ । ਪੰਜਾਬੀ, ਭੋਲਾ*] ਹੇ ਭੋਲੇ, ਭੁੱਲੇ ਹੋਏ! ਯਥਾ—*'ਭੋਰੇ ਭੋਰੇ ਰੂਹੜੇ ਸੇਵੇਦੇ ਆਲਕੁ'(੧੦੯੫)*, (ਹੇ) ਭੋਲੇ, (ਹੇ) ਭੁੱਲੇ ਹੋਏ {ਰੂਹੜੇ}, ਸੁੰਦਰ ਪਰਮਾਤਮਾ ਦੇ ਸੇਵਨ ਵਿਚ (ਕਿਉਂ) ਆਲਸ ਕਰਦਾ ਹੈਂ? ਅਥਵਾ ਹੇ ਰੂਹੜੇ = ਜੀਉੜੇ!

**ਭਰਿਆ** [*ਗੁ: । ਸੰਸਕ੍ਰਿਤ, ਭਰਣ = ਪਾਲਣਾ*]
 ੧. ਭਰਿਆ।
 ੨. ਲਿਬੜਿਆ। ਯਥਾ—*'ਕੀਤਾ ਕਰਣਾ ਕਹਿਆ ਕਥਨਾ ਭਰਿਆ ਭਰਿ ਭਰਿ ਧੋਵਾਂ' (੧੪੦)*, (ਜੋ ਵਾਹਿਗੁਰੂ ਨੇ ਹੁਕਮ) ਕੀਤਾ (ਹੈ ਸੋ ਕਰਣਾ) ਹੈ (ਜੋ ਉਸ ਨੇ) ਆਖਿਆ ਹੈ ਸੋ ਕਹਿਣਾ ਹੈ। ਪਾਪ ਮੈਲ ਨਾਲ (ਜੋ ਸੰਸਾਰ ਭਰਿਆ ਹੈ) (ਉਸ ਨੂੰ ਨਾਮ ਰੂਪੀ ਜਲ) ਭਰ ਭਰ ਕੇ (ਮੈਂ) ਧੋਣਾ ਹੈ।

**ਭਰੀਆਂ** [*ਗੁ: । ਦੇਖੋ, ਉਪਰਲਾ ਪਦ*]
 ੧. ਭਰੀ ਹੋਈ।
 ੨. ਲਿਬੜੀ ਹੋਈ। ਯਥਾ—*'ਏਕ ਨ ਭਰੀਆ ਗੁਣ ਕਰਿ ਧੋਵਾ'। (੩੫੬)*

**ਭਾਰਿਆ** [*ਕ੍ਰਿ: । ਪੰਜਾਬੀ, ਭਾਲਣਾ = ਢੂੰਢਣਾ, ਲ. ਰ. ਦੀ ਸੁਰਨਤਾ*] ਭਾਲਿਆ, ਢੂੰਢਿਆ। ਯਥਾ—*'ਪ੍ਰਭ ਪਾਏ ਹਮ ਅਵਰੁ ਨਾ ਭਾਰਿਆ' (੨੨੮)।*

**ਭੇਰੀਆ** [*ਸੰ: । ਸੰਸਕ੍ਰਿਤ, ਭੇਰਿ*] ਸ਼ੁਤਰੀਆਂ, ਵੱਡੇ ਨਗਾਰੇ। ਯਥਾ—*'ਵਾਤ ਵਜਨਿ ਟੰਮਕ ਭੇਰੀਆ' (੭੪)*, ਮੂੰਹ (ਜੋ ਬੋਲ ਰਹੇ ਹਨ ਇਹੋ) {ਟੰਮਕ} ਛੋਟੀਆਂ ਅਰ ਵੱਡੀਆਂ ਭੇਰੀਆਂ ਬੋਲ ਰਹੀਆਂ ਹਨ।

**ਭਰੀਆਸਿ** [*ਵਰ: ਵਾ: । ਪੰਜਾਬੀ, ਭਰੀ + ਆਸ*] ਭਰੀ ਰਹਿੰਦੀ ਹੈ ਆਸਾ। ਯਥਾ—*'ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ' (੭੬੨)*, ਭਾਣੇ ਵਿਚ ਸੰਸਾਰ ਰੂਪੀ ਸਮੁੰਦਰ ਲੰਘੀਦਾ ਹੈ ਅਰ ਭਾਣੇ ਵਿਖੇ {ਮੰਝ} ਦਿਲ ਵਿਚ ਆਸਾ ਭਰੀ ਰਹਿੰਦੀ ਹੈ, ਭਾਵ ਇਹ ਕਿ ਆਸਾ ਵਿਚ ਭਰੇ ਹੋਏ ਡੁੱਬ ਜਾਂਦੇ ਹਨ।

**ਭਾਰ ਅਠਾਰਹ** [*ਸੰ: ਵਾ: । ਹਿੰਦੀ, ਲੋਕੋਕਤੀ*] ਕਹਿੰਦੇ ਹਨ ਕਿ ਇਕ ਇਕ ਪੱਤਾ ਹਰ ਬ੍ਰਿਛ ਬੂਟੇ ਦਾ ਕੱਠਾ ਕਰੀਏ, ਤਦ ਅਠਾਰਹ ਭਾਰ[1] ਹੁੰਦੇ ਹਨ। ਇਸ ਤੋਂ ਭਾਰ ਅਠਾਰਹ ਦਾ ਅਰਥ ਹੋ ਗਿਆ ਬਨਸਪਤੀ। ਯਥਾ—*ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ' (੬੯੪)।*

**ਭੈਰਉ** [*ਸੰ: । ਸੰਸਕ੍ਰਿਤ, ਭੈਰਵ*][2]
 ੧. ਇਕ ਛੋਟੇ ਦਰਜੇ ਦਾ ਦੇਉਤਾ ਜੋ ਡਰਾਉਣੀ ਸ਼ਕਲ ਦਾ ਹੁੰਦਾ ਹੈ, ਹਿੰਦੂ ਲੋਕ ਇਸ ਭਿਆਨਕ ਮੂਰਤ ਨੂੰ ਪੂਜਦੇ ਹਨ। ਭੈਰਉ ਅੱਠ ਹਨ—ਅਸਤੰਗ, ਗੁਰੂ, ਚੰਦ, ਕ੍ਰੋਧ, ਉਨਮੱਤ, ਕੁਪਿਤ, ਭੀਸ਼ਨ, ਸੰਘਾਰ। ਗੁਰਮਤਿ ਵਿਚ ਐਸੇ ਦੇਵਾਂ ਦੀ ਪੂਜਾ ਮਨ੍ਹੇ ਹੈ। ਯਥਾ—*'ਭੈਰਉ ਭੂਤ ਸੀਤਲਾ ਧਾਵੈ' (੮੭੪)।*
 ੨. ਇਕ ਰਾਗ ਦਾ ਨਾਮ ਹੈ। ਗੁਰਮਤਿ ਸੰਗੀਤ ਵਿਚ ਗਿਣਤੀ ਲਈ ਇਹ ਪਹਿਲਾ ਰਾਗ ਹੈ। ਯਥਾ—*'ਪ੍ਰਥਮ ਰਾਗ ਭੈਰਉ ਵੈ ਕਰਹੀ' (੧੪੨੯)*, ਇਕੁਰ ਹੀ *'ਦੁਤੀਆ ਮਾਲ ਕਉਸਕ ਆਲਾਪਹਿ' (੧੪੩੦)*, ਤੀਜਾ 'ਹਿੰਡੋਲ', ਚੌਥਾ 'ਦੀਪਕ'; ਪੰਜਵਾਂ 'ਸਿਰੀਰਾਗ'; ਯਥਾ—*'ਖਸਟਮ ਮੇਘ ਰਾਗ ਵੈ ਗਾਵਹਿ' (੧੪੩੦)*, ਰਾਗਾਂ ਵਿਚ ਮੁਖੀ ਮੁਹਰਲਾ ਰਾਗ ਹੈ (ਸਿਰੀ ਰਾਗ ਦੀ ਮੁੱਖਤਾ ਸਿਰੀ ਰਾਗ ਪ੍ਰਕਰਣ ਵਿਚ ਦੇਖੋ[1]) ਸਿਰੀ ਰਾਗ ਅਤੇ ਭੈਰਉ ਇਹੋ ਦੋਵੇਂ ਰਾਗ ਵਰਤੇ ਹਨ, ਹੋਰਨਾਂ ਦੇ ਪਰਵਾਰ ਵਿਚੋਂ ਤਾਂ ਵਰਤੇ ਹਨ, ਪਰੰਤੂ ਖ਼ਾਲਸ ਇਹੋ ਦੋਵੇਂ ਰਾਗ ਮੁਹਰਲੇ ਹੀ ਵਰਤੇ ਹਨ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਸਮੇਸਰ ਮਤ ਅਤੇ ਕਾਲੀਨਾਥ ਮਤ ਵਿਚ ਤੀਸਰਾ ਰਾਗ ਮੰਨਿਆ ਹੈ ਪਰੰਤੂ ਰਾਗਾਰਣਵ, ਸਿੱਧ ਸਾਰਸੁਤ, ਭਰਤ, ਹਨੂਮਾਨ ਮਤ ਇਹ ਪਹਿਲਾ ਮੰਨਦੇ ਹਨ। ਇਹਨਾਂ ਵਿਚੋਂ ਭਰਤ ਮਤ ਸੰਕੀਰਣ ਮੰਨਦਾ ਹੈ, ਜਿਹਾ ਕੁ—

'ਟੰਕੇ ਟੋਡੀ ਅੰਸ ਮਿਲ ਸੁਧ ਦੇਵ ਗੰਧਾਰ।
ਆਦਿ ਰਾਗ ਭੈਰਵ ਇਹੈ ਪ੍ਰਗਟੋ ਭਗਤ ਕੁਮਾਰ।'

ਚੇਤਾਵਨੀ—ਗੁਰਮਤਿ ਸੰਗੀਤ ਵਿਚ ਛੀਏ ਰਾਗ ਸ਼ੁਧ ਹਨ। ਭਾਵਭਟ ਦੇ ਮਤ ਵਿਚ ੨੮ ਉਪ ਰਾਗਾਂ ਵਿਚ ੧੦ਵਾਂ ਭੈਰਵ ਹੈ। ਇਕੁਰ ਹੀ ਸੰਗੀਤ ਪਾਰਿਜਾਤ ਸਾਰੰਗ ਦੇਵ ਦੇ ਮਤ ੧੨੮ ਰਾਗਾਂ ਵਿਚ ਅਠਾਰ੍ਹਵਾਂ ਭੈਰਵ ਹੈ। ਫ਼ਾਰਸੀ ਦੇ ਬਾਰਾਂ ਰਾਗਾਂ ਵਿਚੋਂ ਛੇਵਾਂ ਅਰਾਕ (ਭੈਰਉ) ਹੈ।

**ਭਰੋਸੈ** [*ਸੰ: । ਸੰਸਕ੍ਰਿਤ, ਭਦ੍ਰਾਸ਼ਜ = ਸ਼ੁੱਭਆਸ਼ਾ ਯਾ ਵਿਸ਼੍ਵਾਸ। ਪੰਜਾਬੀ, ਭਰੋਸਾ*] ਵਿਸ਼੍ਵਾਸ, ਇਤਬਾਰ, ਨਿਹਚਾ। ਯਥਾ—*'ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ' (੫੧)।*

**ਭ੍ਰਸਟਣਹ** [*ਗੁ: । ਸੰਸਕ੍ਰਿਤ, ਭ੍ਰਿਸ਼੍ਰ*]
 ੧. ਪਤਿਤ, ਮੈਲਾ। ਯਥਾ—*'ਧ੍ਰਿਗੰਤ ਜਨਮ ਭ੍ਰਸਟਣਹ' (੧੩੫੬)।*
 ੨. ਪਤਿਤ ਹੈ, ਮੈਲਾ ਹੈ।

**ਭੋਰਾਹਾ** [*ਗੁ: । ਦੇਖੋ, 'ਭੁਰਜੇਣ'*] ੧. ਭੁਰ ਜਾਣ ਵਾਲੇ, ਨਾਸ਼ਵਾਨ। ਯਥਾ—*'ਦਿਨ ਦੋਇ ਚਾਰਿ ਭੋਰਾਹਾ' (੪੦੨)।*
 ੨. [*ਭੋਲਾਹਾ ਦਾ ਦੂਸਰਾ ਰੂਪ*] ਭੁਲਾਉਣ ਵਾਲੇ।

**ਭ੍ਰਿੰਗ** [*ਸੰ: । ਸੰਸਕ੍ਰਿਤ, ਭ੍ਰਿੰਗ: । ਪ੍ਰਾਕ੍ਰਿਤ, ਭਿਗ । ਪੰਜਾਬੀ, ਭ੍ਰਿੰਗ = ਭਉਰ*] ਭਵਰਾ। ਯਥਾ—*'ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ' (੪੮੬)।*
 ੨. ਇਕ ਪ੍ਰਕਾਰ ਦੀ ਪਤਲੀ ਜੇਹੀ ਡੂੰਡੀ।

**ਭਿਰੰਗ** [*ਸੰ: । ਸੰਸਕ੍ਰਿਤ, ਭ੍ਰਿੰਗ: । ਇਕ ਪ੍ਰਕਾਰ ਦਾ ਪੰਛੀ*]
 ੧. ਬੁਲਬੁਲ ਦੀ ਤਰ੍ਹਾਂ ਦੀ ਇਕ ਕਾਲੀ ਚਿੜੀ ਜੋ ਹਿੰਦੁਸਤਾਨ ਵਿਚ ਮਿਲਦੀ ਹੈ। ਇਸ ਦੀ ਆਵਾਜ਼ ਲੰਮੇਰੀ ਚੀਕ ਜਿਹੀ ਹੁੰਦੀ ਹੈ।
 ੨. [*ਦੇਖੋ, 'ਭ੍ਰਿੰਗ'*] ਭ੍ਰਿੰਗੀ, ਭੌਰਾ। ਯਥਾ—*'ਏਕੋ ਫੁਲੁ ਭਿਰੰਗ' (੧੦੮੯)*, ਇਕੋ ਆਤਮਾ ਹੀ ਫੁਲ ਅਰ ਇਕ ਹੀ ਭੌਰਾ ਹੈ।

**ਭਰਜਾਈਆ** [*ਸੰ: । ਦੇਖੋ, 'ਭਾਬੀ'*] ਵੱਡੇ ਛੋਟੇ ਭਾਈਆਂ ਦੀਆਂ ਇਸਤ੍ਰੀਆਂ। ਯਥਾ—*'ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ'। (੧੦੧੫)*

**ਭੁਰਿਜੇਣ** [*ਪੁ: ਕਾ: ਕ੍ਰਿ: । ਸੰਸਕ੍ਰਿਤ, ਧਾਤੂ ਭ੍ਰਿਜ = ਭੁੰਨਣਾ, ਸੁੱਕਣਾ । ਪੁ: ਪੰਜਾਬੀ, ਭੁਰਜਣਾ । ਪੰਜਾਬੀ, ਭੁਰਣਾ*] ਭੁਰ ਕਰਕੇ,

---

੧. ਭਾਰ ਇਕ ਪੁਰਾਤਨ ਤੋਲ ਦਾ ਨਾਮ ਬੀ ਹੈ।
੨. ਸੰਸਕ੍ਰਿਤ ਵਿਚ ਭੈਰਵ—ਭਿਆਨਕ ਤੇ ਸ਼ਿਵ—ਨੂੰ ਬੀ ਕਹਿੰਦੇ ਹਨ।

੧. ਦੇਖੋ, 'ਗੁਰਮਤਿ ਸੰਗੀਤ'—ਕ੍ਰਿਤ ਡਾਕਟਰ ਚਰਨ ਸਿੰਘ ਜੀ।

ਸੁੱਕ ਸੁੱਕ ਕੇ। ਯਥਾ—*'ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ ਸੰਪਤਾ'* (੧੩੬੦), ਜੋ ਪਤ੍ਰ ਭੁਰ ਕਰਕੇ ਝੜ ਜਾਂਦੇ ਹਨ, ਫੇਰ {ਪੇਡ} ਬ੍ਰਿਛ ਦੀ {ਸੰਪਤਾ} ਟਾਹਣੀਆਂ ਨਾਲ ਨਹੀਂ ਜੁੜਦੇ।

**ਭਰੀਡ** [*ਗੁ: । ਸੰਸਕ੍ਰਿਤ, ਭ੍ਰਿਸ੍ਰ। ਪੰਜਾਬੀ, ਭਰਿਸ੍ਰ। ਦੇਸ਼ ਭਾਸ਼ਾ ਭਰੀਡ*] ਯਥਾ—*'ਤੀਨੇ ਥਾਵ ਭਰੀਡੁ'* (੧੦੯੧), ਮਨ ਬਾਣੀ ਸਰੀਰ ਤਿੰਨੇ ਭ੍ਰਿਸ਼ਟ ਹੋ ਜਾਂਦੇ ਹਨ ਜਾਂ ਤਿੰਨੇ ਥਾਂ ਭਾਵ ਧਰਤੀ ਅਕਾਸ਼ ਪਤਾਲ ਵਿਚੋਂ ਓਹ ਭ੍ਰਿਸ਼ਟਿਆ ਜਾਂਦਾ ਹੈ।

**ਭਰਣ ਪੋਖਣ** [*ਸੰ: । ਸੰਸਕ੍ਰਿਤ, ਭਰਣ, ਪੋਸ਼ਣ*]

੧. ਭਰਨਾ ਅਰ ਪਾਲਣ, ਯੋਗ ਖੇਮ, ਦਾਤ ਦੇਣੀ, ਤੇ ਰੱਖਿਆ ਕਰਨੀ। ਯਥਾ—*'ਭਰਣ ਪੋਖਣ ਕਰੰਤ ਜੀਆ'* (੧੩੫੬), ਦੇਣਹਾਰ ਅਰ ਰੱਖਿਆ ਕਾਰਕ ਤੂੰ ਹੀ ਹੈਂ ਜੀਵਾਂ ਦਾ।

੨. ਪਾਲਣ ਪੋਸਣ। ਯਥਾ—*'ਭਰਣ ਪੋਖਣ ਸੰਗਿ ਅਉਧ ਬਿਹਾਣੀ'*। (੭੪੩)

**ਭਰਤ** [*ਸੰ: । ਸੰਸਕ੍ਰਿਤ, ਭਰ੍ਤ੍ਰਿ। ਪੰਜਾਬੀ, ਭਰਤ, ਭਰਤਾ, ਭਰਤਾਰ*] ਪਤੀ। ਯਥਾ—*'ਭਰਤ ਬਿਹੂਨ ਕਹਾ ਸੋਹਾਗੁ'* (੧੯੨), ਤਥਾ—*'ਜਿਉ ਤਰੁਨਿ ਭਰਤ ਪਰਾਨ'* (੮੩੮), ਜੀਕੂੰ ਪਤੀ ਇਸਤ੍ਰੀ ਦੇ ਪ੍ਰਾਣ (ਆਸਰਾ) ਹੈ।

**ਭਰਤਾ** [*ਸੰ: । ਦੇਖੋ, ਉਪਰਲਾ ਪਦ*] ਪਤੀ। ਯਥਾ—*'ਭਰਤਾ ਪੇਖਿ ਬਿਗਸੈ ਜਿਉ ਨਾਰੀ'* (੧੯੮)।

**ਭਰਾਤੇ/ਭ੍ਰਾਤੇ** [*ਸੰ: । ਸੰਸਕ੍ਰਿਤ, ਭ੍ਰਾਂਤਿ। ਪੰਜਾਬੀ, ਭਰਾਂਤ*] ਭਰਮ ਵਿਚ। ਯਥਾ—*'ਮਿਲਣ ਨਹੀ ਭ੍ਰਾਤੇ'* (੯੪੪), (ਉਨ੍ਹਾਂ ਦਾ) ਮੇਲ ਨਹੀਂ ਹੁੰਦਾ ਭਰਮ ਵਿਚ। ਭਾਵ ਉਹਨਾਂ ਦੇ ਚਿਤ ਭਰਮ ਨਹੀਂ ਪੈਦਾ ਹੁੰਦਾ।

**ਭ੍ਰਾਂਤਿ** [*ਸੰ: । ਦੇਖੋ, ਉਪਰਲਾ ਪਦ*] ਭ੍ਰਮ, ਉਲਟਾ ਗਿਆਨ। ਯਥਾ—*'ਨਾਮੁ ਜਪਤ ਗੋਵਿੰਦ ਕਾ ਬਿਨਸੈ ਭ੍ਰਮ ਭ੍ਰਾਂਤ'* (੮੧੪)।

**ਭ੍ਰਿਤਿਆ** [*ਸੰਬੰ: । ਸੰਸਕ੍ਰਿਤ, ਭ੍ਰਿਤ੍ਯ*] ਦਾਸਾਂ ਦੇ। ਯਥਾ—*'ਭ੍ਰਿਤਿਆ ਪ੍ਰਿਅੰ'* (੧੩੫੪), ਹੇ ਦਾਸਾਂ ਦੇ ਪਿਆਰੇ!

**ਭਰਤਾਰ** [*ਸੰ: । ਦੇਖੋ, 'ਭਰਤ, ਭਰਤਾਰੇ'*] ਪਤੀ, ਸੁਆਮੀ, ਗਭਰੂ।

**ਭਾਰਾ ਤੋਲੀ** [*ਗੁ: । ਦੇਸ਼ ਭਾਸ਼ਾ*] ਵੱਡੇ ਤੋਲ ਵਾਲੀ। ਯਥਾ—*'ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲ੍ਹਾ'* (੭੮੦), ਮੁਕਤੀ ਅਰ ਜੁਗਤੀ ਦਾ ਦਰਵਾਜ਼ਾ ਈਸ਼੍ਵਰ ਨੇ ਖੋਲ੍ਹ ਦਿੱਤਾ ਹੈ, (ਇਸੇ ਕਾਰਣ ਜਗਿਆਸੂ ਇਸਤ੍ਰੀ) ਅਮੋਲ ਅਰ ਭਾਰੇ ਤੋਲ ਵਾਲੀ (ਕਦਰ ਵਾਲੀ) ਹੋ ਗਈ।

**ਭਰਾਨਿਹਾਂ** [*ਸੰ: । ਸੰਸਕ੍ਰਿਤ, ਭ੍ਰਾਂਤਿ। ਪੁ: ਪੰਜਾਬੀ, ਭਰਾਨ, ਹਾ ਪ੍ਰਤੇ ਬਹੁ-ਬਚਨ ਦਾ*] ਭ੍ਰਾਂਤਿ, ਭਰਮ, ਸੰਸੇ, ਗ਼ਲਤੀਆਂ, ਭੁਲਾਵੇ। ਯਥਾ—*'ਟੂਟੇ ਅਨ ਭਰਾਨਿ ਹਾਂ'* (੪੦੯), ਹੋਰ ਭ੍ਰਾਂਤਿ ਟੁੱਟ ਗਈ ਹੈ ਸਭ।

**ਭਰਨਾਲ** [*ਕ੍ਰਿ: । ਅ: । ਪੰਜਾਬੀ*]

੧. (ਮੈਲ) ਨਾਲ ਭਰੀ ਹੋਈ ਹੈ।

੨. ਲਿਬੜਿਆ ਹੋਇਆ। ਯਥਾ—*'ਮਨ ਮੇਰੇ ਹਉਮੈ ਮੈਲੁ ਭਰਨਾਲਿ'* (੩੫)।

੩. [*ਸੰਪ੍ਰਦਾ*] ਸਮੁੰਦਰ। ਯਥਾ—*'ਹਿਕਿ ਭਾਰੇ ਭਰਨਾਲਿ'* (੧੦੧੫), ਇਕ (ਪਾਪਾਂ) ਨਾਲ ਭਾਰੇ ਹੋ ਸਮੁੰਦਰ ਵਿਚ ਪਏ ਹਨ।

੪. ਭਰਨਾਲ ਦਾ ਅਰਥ ਕਿਨਾਰਾ ਭੀ ਕਰਦੇ ਹਨ।

੫. [*ਪੰਜਾਬੀ*] ਭਾਰ ਨਾਲ। ਯਥਾ—*'ਹਿਕਿ ਭਾਰੇ ਭਰਨਾਲਿ'* (੧੦੧੫), ਇਕ (ਪਾਪਾਂ ਰੂਪੀ) ਭਾਰ ਨਾਲ ਭਾਰੇ ਹੋ ਰਹੇ ਹਨ।

**ਭਰਪੁਰ** [*ਗੁ: । ਸੰਸਕ੍ਰਿਤ, ਭਰ, ਪੂਰ੍ਣ। ਪੰਜਾਬੀ, ਭਰਪੂਰ, ਭਰਪੁਰ*] ਨਕਾ ਨਕ ਭਰਿਆ, ਪਰਿਪੂਰਣ। ਯਥਾ—*'ਭਰਿਪੁਰਿ ਲੀਣਾ'*। (੭੯੫)

**ਭਰਪੂਰਿ** [*ਗੁ: । ਦੇਖੋ, ਉਪਰਲਾ ਪਦ*] ਪਰਿਪੂਰਣ, ਭਰਿਆ ਹੋਇਆ। ਯਥਾ—*'ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ'* (੯੩੬)।

**ਭਰਪੂਰੀ** [*ਭਾ: ਸੰ: । ਦੇਖੋ, ਉਪਰਲਾ ਪਦ। ਈ ਪ੍ਰਤੇ*] ੧. ਵਿਆਪਕਤਾ। ੨. ਵਿਆਪਕ ਹੈ। ਯਥਾ—*'ਸਰਬ ਘਟਾ ਭਰਪੂਰੀ ਰੇ'* (੬੧੨)।

**ਭੂਰ ਭਵਿਖ** [*ਸੰ: । ਸੰਸਕ੍ਰਿਤ, ਭੂਤ, ਭਵਿਸ਼੍ਯ*] {ਭੂਤ ਕਾਲ} ਭਾਵ, ਪਿਛੇ ਲੰਘ ਚੁਕਿਆ ਸਮਾਂ ਤੇ {ਭਵਿਖ} ਅੱਗੇ ਆਉਣ ਵਾਲ ਸਮਾਂ। ਯਥਾ—*'ਭੂਰ ਭਵਿਖ ਨਾਹੀ ਤੁਮ ਜੈਸੇ'* (੧੧੯੭)।

**ਭਰਮ/ਭ੍ਰਮ** [*ਸੰ: । ਸੰਸਕ੍ਰਿਤ, ਭ੍ਰਮ। ਪੰਜਾਬੀ, ਭਰਮ*] ੧. ਸੰਸਾ, ਵਹਿਮ। ਯਥਾ—*'ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ'* (੩੮੪), ਤਥਾ—*'ਭ੍ਰਮੁ ਭਉ ਮਿਟਿਆ'* (੧੦੮੫)। ਦੇਖੋ, 'ਭਰਮ ਗੜਾ', 'ਭ੍ਰਮ ਗਿਰਹ', 'ਭ੍ਰਮ ਭੀਤਿ', 'ਭ੍ਰਮ ਭੇਦ', 'ਭਰੰਮ ਭਰੀ', 'ਭ੍ਰਮਾ ਭ੍ਰਮੰ', 'ਭਰਮਿ ਰੁਨਾ'।

੨. ਭਰਮਣਾ, ਫਿਰਨਾ। ਦੇਖੋ, 'ਭਰਮਤ'

**ਭਰਮੇ** [*ਕ੍ਰਿ: । ਸੰਸਕ੍ਰਿਤ, ਭ੍ਰਮ। ਪੰਜਾਬੀ, ਭਰਮ। ਕਿਰਿਆ ਭਰਮਣਾ, ਭ੍ਰਮਣਾ*] ਭ੍ਰਾਂਤੀ ਵਿਚ ਪੈ ਗਏ, ਭਰਮ ਗਏ[1]। ਯਥਾ—*'ਭਰਮੇ ਸੁਰਿ ਨਰ ਦੇਵੀ ਦੇਵਾ'* (੨੫੮)।

**ਭਰਮਿਆ** [*ਕ੍ਰਿ: । ਸੰਸਕ੍ਰਿਤ, ਭ੍ਰਮਣੰ। ਪੰਜਾਬੀ, ਭਰਮਣਾ*] ਫਿਰਿਆ। ਯਥਾ—*'ਏਹੁ ਜੀਉ ਬਹੁਤੇ ਜਨਮ ਭਰੰਮਿਆ'* (੪੬੫)।

**ਭਰਮੀਅਲੇ** [*ਕ੍ਰਿ: । ਦੇਖੋ, ਉਪਰਲਾ ਪਦ*] ਭਰਮਿਆ ਹੈ, ਫਿਰਦਾ ਹੈ, ਘੁੰਮਦਾ ਹੈ। ਯਥਾ—*'ਆਕਾਸ ਮਧੇ ਭਰਮੀਅਲੇ'* (੯੭੨)।

**ਭਰਮਾਈ** [*ਸੰ: । ਸੰਸਕ੍ਰਿਤ, ਭ੍ਰਮ। ਇਸ ਨੂੰ ਪੰਜਾਬੀ ਸ੍ਵਾਰਥ ਪ੍ਰਤੇ ਲੱਗ ਕੇ ਭਰਮਾਵਣੀ। ਇਸ ਦਾ ਸੰਖੇਪ ਭਰਮਾਈ*] ਭਰਮ, ਸੰਸਾ, ਚਿਤ ਦੀ ਭਰਮਈ ਅਵਸਥਾ। ਯਥਾ—*'ਬਿਨਸਿ ਜਾਇ ਭਰਮਾਈ'* (੬੭੩)।

**ਭਰਮਾਏ** [*ਕ੍ਰਿ: । ਸੰਸਕ੍ਰਿਤ, ਭ੍ਰਮਣੰ। ਪੰਜਾਬੀ, ਭਰਮਣਾ ਤੋਂ*] ਫਿਰਾਏ, ਭੁਆਏ। ਯਥਾ—*'ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ'* (੯੪੧)।

**ਭਰਮਈਆ** [*ਕ੍ਰਿ: । ਦੇਖੋ, ਉਪਰਲਾ ਪਦ*] ਭਰਮਿਆ ਹੈ। ਯਥਾ—*'ਮਹਲੁ ਨ ਪਾਵੈ ਮਨਮੁਖ ਭਰਮਈਆ'* (੮੩੭)।

**ਭਰਮਸਹਿ** [*ਕ੍ਰਿ: । ਦੇਖੋ, ਭਰਮਾਏ*] ਭ੍ਰਮਣਗੇ ਯਥਾ—*'ਨਾਮ ਵਿਹੂਣੇ ਭਰਮਸਹਿ'* (੧੦੮੭)।

**ਭਰਮੰਗਨਾ**[2] [*ਕ੍ਰਿ: । ਦੇਖੋ, 'ਭਰਮਾਏ'*] ਭ੍ਰਮਣਾ, ਭੌਣਾ। ਯਥਾ—*'ਤ੍ਰਿਸਨ ਬੁਝੀ ਭਰਮੰਗਨਾ'* (੧੦੮੦)।

---

੧. ਪੰਜਾਬੀ ਮੁਹਾਵਰੇ ਵਿਚ—ਭਰਮ ਜਾਣਾ—ਡੋਲਣ ਦੇ ਅਰਥਾਂ ਵਿਚ ਬੀ ਵਰਤੀਂਦਾ ਹੈ।

੨. ਭਰਮ+ਅੰਗਨ+ਆ=ਅੰਗਨ ਅੰਗਨ (ਦੁਆਰੇ ਦੁਆਰੇ) ਰੁਲਣਾ, ਭਾਵ ਮਨ ਦੀ ਖਿਝੀ ਅਵਸਥਾ ਵਿਚ ਰਹਿਣ ਦਾ ਸੁਭਾਵ।

**ਭ੍ਰਮ ਗਿਰਹ** [*ਖ: ਤ: ਪੁ: ਸ:। ਸੰਸਕ੍ਰਿਤ, ਭ੍ਰਮ, ਗ੍ਰੰਥਿ। ਹਿੰਦੀ, ਗਿਰਹ*] ਭ੍ਰਮ ਦੀ ਗੰਢ। ਯਥਾ—*'ਮੋਹ ਮਗਨ ਲਪਟਿਓ ਭ੍ਰਮ ਗਿਰਹ'* (੮੯੩)।

**ਭਰਮ ਗੜਾ** [*ਖ: ਤ: ਪੁ: ਸ:। ਸੰਸਕ੍ਰਿਤ, ਭ੍ਰਮ। ਪੰਜਾਬੀ, ਭਰਮ ਗੜ੍ਹ, ਆ ਸ੍ਵਾਰਥ ਪ੍ਰਤੇ*] ਭਰਮ ਦੇ ਕੋਟ (ਕਿਲ੍ਹੇ) ਦੀ। ਯਥਾ—*'ਤੂਟੀ ਭੀਤਾ ਭਰਮ ਗੜਾ'* (੪੫੩)।

**ਭਰਮੀਜੈ** [*ਕ੍ਰਿ:। ਦੇਖੋ, 'ਭਰਮਾਏ'*] ਫਿਰਿਆ, ਘੁੰਮਿਆ, ਭੌਂਵਿਆ। ਯਥਾ—*'ਅੰਤਰਿ ਮੈਲੁ ਤੀਰਥ ਭਰਮੀਜੈ'* (੯੦੫)।

**ਭਰਮੇਣ** [*ਕ੍ਰਿ:। ਦੇਖੋ, 'ਭਰਮਾਏ'*] ਭਰਮਦਾ ਹੈ। ਯਥਾ—*'ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ'* (੧੩੬੦)।

**ਭਰਮਤ/ਭ੍ਰਮਤ** [*ਕ੍ਰਿ:। ਸੰਸਕ੍ਰਿਤ, ਭ੍ਰਮਣੰ।*] ਭਉਦਿਆਂ ਫਿਰਦਿਆਂ। ਯਥਾ—*'ਭਰਮਤੇ ਭਰਮਤ ਮਹਾ ਦੁਖੁ ਪਾਇਆ'* (੮੯੮), ਤਥਾ—*'ਭ੍ਰਮਤ ਫਿਰਤ ਬਹੁ ਜਨਮ ਬਿਲਾਨੇ'* (੪੮੭)।

**ਭਰਮਾਤ** [*ਕਰਣ ਕਾ:। ਸੰਸਕ੍ਰਿਤ, ਭ੍ਰਮਤ੍*] ਫਿਰਨ ਕਰਕੇ। ਯਥਾ—*'ਭਰਮਾਤਿ ਭਰਮੁ ਨ ਚੁਕਈ ਜਗੁ ਜਨਮਿ ਬਿਆਧਿ ਖਪੰ'* (੫੦੫), ਭਾਵ, ਭ੍ਰਮਨ ਕਰਕੇ ਅਰਥਾਤ ਬਾਹਲਾ ਫਿਰਨ (ਤੀਰਥਾਂ ਤੇ ਘੁੰਮਣ) ਕਰਕੇ ਬੀ ਭਰਮ ਨਹੀਂ ਚੁੱਕਦਾ, ਇਸੇ ਕਰਕੇ ਜਗਤ ਵਿਚ ਜਨਮ ਪੀੜਾ ਤੇ ਮਰਨਾ ਲੱਗਾ ਰਹਿੰਦਾ ਹੈ।

**ਭਰਮਿਤਾ** [*ਗੁ:। ਸੰਸਕ੍ਰਿਤ, ਭ੍ਰਮਣੰ। ਪੰਜਾਬੀ ਕ੍ਰਿਆ, ਭਰਮਣਾ, ਉਸ ਤੋਂ ਭਰਮਿਤਾ*] ਭ੍ਰਮਦਿਆਂ ਦੇ। ਯਥਾ—*'ਸਿਰ ਉਪਰਿ ਜਮਕਾਲੁ ਨ ਸੁਝਈ ਦੂਜੈ ਭਰਮਿਤਾ'* (੭੮੭)।

**ਭ੍ਰਮਾਦ** [*ਕ੍ਰਿ:। ਸੰਸਕ੍ਰਿਤ, ਭ੍ਰਮਣੰ*] ਫਿਰਦਾ ਹੈ। ਯਥਾ—*'ਬਹੁਰਿ ਨ ਜੋਨਿ ਭ੍ਰਮਾਦ'* (੧੨੨੬)।

**ਭ੍ਰਮਨਿ** [*ਸੰ:। ਸੰਸਕ੍ਰਿਤ, ਭ੍ਰਮਣੰ*] ਭਰਮਣ, ਫਿਰਨ, ਰੁਲਣ। ਯਥਾ—*'ਗੁਰਮਤਿ ਭ੍ਰਮਨਿ ਚੁਕਾਈ'* (੫੦੫)।

**ਭਰਮਿਨਾ** [*ਕ੍ਰਿ:। ਸੰਸਕ੍ਰਿਤ, ਭ੍ਰਮਣੰ*] ਫਿਰਿਆ, ਫਿਰਦਾ ਹੈ। ਯਥਾ—*'ਉਦਿਆਨੁ ਭ੍ਰਮਿਨਾ'* (੭੦੭)।

**ਭ੍ਰਮ ਭੀਤਿ** [*ਖ: ਤ: ਪੁ: ਸ:। ਸੰਸਕ੍ਰਿਤ, ਭ੍ਰਮ। ਦੇਖੋ, 'ਭੀਤ'*]

੧. ਭਰਮ ਦੀ ਕੰਧ। ਯਥਾ—*'ਭ੍ਰਮ ਭੀਤਿ ਜੀਤਿ ਮਿਟਾਵਉ'* (੪੦੮), ਭਰਮ ਦੀ ਕੰਧ (ਜੀਤਿ) ਜੀ ਤੋਂ ਦੂਰ ਕਰੋ। ਅਥਵਾ, ਭਰਮ ਦੀ ਕੰਧ ਦੂਰ ਕਰੋ ਤਦ ਜਿੱਤ ਹੋਵੇਗੀ।

੨. [*ਸੰਸਕ੍ਰਿਤ, ਭ੍ਰਮ, ਭੀਤ = ਡਰਿਆ ਹੋਇਆ*] ਭ੍ਰਮ ਕਰਕੇ ਡਰ ਰਿਹਾ ਹੈ। ਦੇਖੋ, 'ਕਮਲਾ'

**ਭ੍ਰਮ ਭੇਦ** [*ਸੰ:। ਸੰਸਕ੍ਰਿਤ*] ਸੰਸੇ (ਵਾਲੀ ਬੁੱਧੀ ਤੇ) ਵਿਤਕਰੇ (ਵਾਲੀ ਬੁੱਧੀ)। ਯਥਾ—*'ਗੁਰ ਕੈ ਬਚਨਿ ਕਟੇ ਭ੍ਰਮ ਭੇਦ'* (੧੭੭)।

**ਭਰੰਮ ਭਰੀ** [*ਖ: ਤ: ਪੁ: ਸ:। ਸੰਸਕ੍ਰਿਤ, ਭ੍ਰਮ। ਪੰਜਾਬੀ, ਭਰੀ=ਪੰਡ*] ਭਰਮ ਦੀ ਪੰਡ। ਯਥਾ—*'ਨਾਨਕ ਕਾਟਿ ਭਰੰਮ ਭਰੀ'* (੧੩੮੭)।

**ਭ੍ਰਮਾ ਭ੍ਰਮੰ** [*ਕ੍ਰਿ:। ਸੰਸਕ੍ਰਿਤ, ਭ੍ਰਮਣੰ*] (ਇਕ ਥਾਂ ਛੱਡ ਦੂਜੀ ਥਾਂ ਤੇ) ਭੌਣ ਵਾਲਾ ਹੈ, ਭੌਂਦਾ ਹੀ ਭੌਂਦਾ ਹੈ। ਯਥਾ—*'ਚਲ ਚਿਤ ਵਿਤ ਭ੍ਰਮਾ ਭ੍ਰਮੰ'* (੫੦੫), ਚੰਚਲ ਹੋ ਰਿਹਾ ਹੈ, ਚਿਤ ਧਨ ਵਿਚ, (ਕੈਸਾ ਹੈ ਧਨ? ਜੋ ਇਕ ਥਾਂ ਨਹੀਂ ਠਹਿਰਦਾ) ਭੌਂਦਾ ਹੀ ਰਹਿੰਦਾ ਹੈ।

**ਭਰਮਿ ਰੁਨਾ** [*ਕ੍ਰਿ:। ਸੰਸਕ੍ਰਿਤ, ਭ੍ਰਮਣੰ। ਪੰਜਾਬੀ, ਰੋਣਾ*] ਭਰਮ ਕੇ ਰੋਂਦੇ ਹਨ। ਯਥਾ—*'ਬਹੁੜਿ ਨ ਜੋਨੀ ਭਰਮਿ ਰੁਨਾ'* (੧੦੭੯)।

**ਭਰਵਾਸੇ** [*ਸੰ:। ਸੰਸਕ੍ਰਿਤ, ਭ੍ਰਦਾਸ਼ਜ*[1]*। ਪੰਜਾਬੀ, ਭਰਵਾਸਾ, ਭਰੋਸਾ, ਭਾਰੋਸਾ*] ਭਰੋਸੇ। ਯਥਾ—*'ਇਸ ਭਰਵਾਸੇ ਜੋ ਰਹੇ ਬੂਡੇ ਕਾਲੀਧਾਰ'* (੧੩੭੧)।

**ਭਲ** [*ਸੰ:। ਸੰਸਕ੍ਰਿਤ, ਭਦ੍ਰ। ਪ੍ਰਾਕ੍ਰਿਤ, ਭਦ। ਪੰਜਾਬੀ, ਭਲ = ਨੇਕੀ*] ਵਡਿਆਈ। ਯਥਾ—*'ਜੇ ਕੋ ਭਲਾ ਲੋੜੈ ਭਲ ਅਪਨਾ'* (੧੩੧੦)।

**ਭਲ੍ਯ** [*ਸੰ:। ਦੇਖੋ, 'ਭਲੁ'*] ਇਕ ਭੱਟ ਜੀ ਦਾ ਨਾਮ। ਯਥਾ—*'ਕਬਿ ਜਨ ਭਲ੍ਯ ਉਨਹ ਜੁ ਗਾਵੈ'* (੧੩੯੬)।

**ਭਲਾ** [*ਸੰ:। ਦੇਖੋ, 'ਭਲ'*] ੧. ਚੰਗਾ, ਸਰੇਸ਼ਟ, ਭਲਿਆਈ, ਭਲੀ ਸ਼ੈ। ਯਥਾ—*'ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ'* (੩੦੪)।

੨. [*ਸੰਸਕ੍ਰਿਤ, ਭਲ੍ਲ। ਪੰਜਾਬੀ, ਭਾਲ, ਨੇਜ਼ਾ*] ਨੇਜ਼ਾ। ਯਥਾ—*'ਨਿਤ ਦੇਵਹਿ ਭਲਾ'* (੩੦੪), ਤੁਕ ਦਾ ਅਰਥ ਬਣੇਗਾ—ਇਸਤ੍ਰੀ ਕੁਬਚਨ ਦੇ ਨੇਜ਼ੇ ਪਤੀ ਨੂੰ ਮਾਰਦੀ ਹੈ।

**ਭਲੇ** [*ਗੁ:। ਦੇਖੋ, 'ਭਲ'। ਏ ਪ੍ਰਤੇ ਗੁਣ ਵਾਚਕ ਦਾ ਬਹੁ-ਬਚਨ*] ਚੰਗੇ, ਹੱਛੇ। ਯਥਾ—*'ਬੁਰੇ ਭਲੇ ਹਮ ਥਾਰੇ'* (੬੩੧)।

**ਭਾਲ** [*ਕ੍ਰਿ:। ਪੰਜਾਬੀ, ਭਾਲਣਾ*][2] ਖੋਜ ਕੇ। ਯਥਾ—*'ਹਉ ਭਾਲਿ ਵਿਕੁੰਨੀ ਹੋਈ'* (੧੪੫), ਤਥਾ—*'ਭਾਲਿ ਰਹੇ ਹਮ'* (੬੬੧), ਤਥਾ—*'ਗੁਰ ਸਿਖਾ ਲਹਦਾ ਭਾਲਿ ਕੈ'* (੭੩)। ਦੇਖੋ, 'ਭਾਲਾਈ'

**ਭਾਲੀ** [*ਕ੍ਰਿ:। ਦੇਖੋ, ਉਪਰਲਾ ਪਦ*] ਖੋਜ ਕੇ। ਯਥਾ—*'ਵਿਚਿ ਕਾਇਆ ਨਗਰ ਲਧਾ ਹਰਿ ਭਾਲੀ'* (੧੧੩੪)।

**ਭਿਲਾ**[3] [*ਸੰ:। ਦੇਸ਼ ਭਾਸ਼ਾ*] ਗੰਢ, ਐਸਾ ਬੰਨ੍ਹਣਾ ਕਿ ਗੰਢ ਵਾਂਗ ਕਰ ਦੇਣਾ। ਯਥਾ—*'ਭੁਜਾ ਬਾਂਧਿ ਭਿਲਾ ਕਰਿ ਡਾਰਿਓ'*। (੮੭੦)

**ਭੁਲ/ਭੁਲਿ/ਭੂਲ** [*ਕ੍ਰਿ:। ਪੰਜਾਬੀ, ਭੁੱਲ*[4]*। ਹਿੰਦੀ, ਭੂਲ*]

੧. ਵਿਸਾਰਾਂ, ਯਾਦ ਤੋਂ ਬਾਹਰ ਹੋ ਜਾਣ ਦੀ ਹਾਲਤ। ਯਥਾ—*'ਮਤੁ ਸਚਾ ਅਖਰੁ ਭੁਲਿ ਜਾਇ'* (੧੦੯੦)।

੨. ਗ਼ਲਤੀ ਖਾਣੀ। ਯਥਾ—*'ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ'*। (੧੧੧੧)

੩. ਠਗਿਆ ਜਾਣਾ। ਯਥਾ—*'ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ'* (੧੪), ਮਤਾਂ ਵੇਖ ਕੇ ਠਗਿਆ ਜਾਵਾਂ (ਫੇਰ) ਤੇਰਾ ਨਾਮ ਭੁੱਲ ਜਾਵੇ (ਜਦੋਂ ਫੇਰ ਯਾਦ ਕਰਾਂ ਤਾਂ) ਤੇਰਾ ਨਾਮ ਚਿੱਤ ਵਿਚ ਨਾ ਆ ਕੇ ਵੱਸੇ।

੪. ਅਨਜਾਣਪਨ। ਯਥਾ—*'ਭੂਲਿ ਬਿਗਾਰਿਓ ਅਪਨਾ ਕਾਜੁ'* (੪੭੮), ਤਥਾ—*'ਇਤਨੇ ਜਨਮ ਭੂਲਿ ਪਰੇ ਸੇ'* (੧੬੨)।

**ਭੂਲਾ** ਦੇਖੋ, 'ਭੁਲ ੩.'

---

੧. ਹੋ ਸਕਦਾ ਹੈ ਕਿ ਭਰੋਸਾ ਪਦ—ਵਿਸ਼੍ਵਾਸ—ਤੋਂ ਹੀ ਬਣਿਆ ਹੋਵੇ।

੨. ਹੋ ਸਕਦਾ ਹੈ ਕਿ ਭਾਲਣਾ ਦਾ ਮੂਲ ਸੰਸਕ੍ਰਿਤ ਦਾ ਧਾਤੂ=ਭਲ (=ਵਰਣਨ ਕਰਨ) ਹੋਵੇ, ਵਰਣਨ ਕਰਨ ਤੋਂ ਅਰਥ ਪੁੱਛਣ ਵਿਚ ਬਦਲਿਆ ਹੋਵੇ ਤੇ ਫੇਰ ਢੂੰਡਣ ਵਿਚ ਆ ਗਿਆ ਹੋਵੇ।

੩. ਪੰਜਾਬੀ ਵਿਚ ਭਿਲ, ਭਿਲਾ, ਵੱਡੀ ਸਾਰੀ ਕੱਚੀ ਢੀਮ ਨੂੰ ਕਹਿੰਦੇ ਹਨ। ਹਿੰਦੀ ਵਿਚ ਗੁੜ ਦੀ ਵੱਡੀ ਸਾਰੀ ਰੋੜੀ ਨੂੰ ਭੇਲੀ ਕਹਿੰਦੇ ਹਨ।

੪. ਭੁੱਲ—ਪਦ ਸੰਸਕ੍ਰਿਤ ਦੇ—ਭ੍ਰਮ—ਤੋਂ ਬਣਿਆ ਜਾਪਦਾ ਹੈ। ਹੋ ਸਕਦਾ ਹੈ—ਭੇਲ=ਮੂਰਖ ਤੋਂ ਬਣਿਆ ਹੋਵੇ।

**ਭੂਲੀ** [*ਗੁ: । ਦੇਖੋ, 'ਭੁਲ'*] ਭੁੱਲੀ ਹੋਈ, ਗ਼ਲਤੀ ਵਿਚ ਪਈ ਹੋਈ। ਯਥਾ—*'ਭੂਲੀ ਮਾਲਨੀ ਹੈ ਏਉ' (੪੭੯)।*

**ਭੇਲਾ/ਭੈਲਾ** [*ਗੁ: । ਮਰਹੱਟੀ, ਭੇਲ = ਮਿਲਿਆ*]

੧. ਮਿਲਿਆ ਹੋਇਆ। ਯਥਾ—*'ਜੜੁ ਜਾਉ ਤਤ ਬੀਠਲੁ ਭੈਲਾ' (੪੮੫)*, ਤਥਾ—*'ਤੁਰੇ ਉਸਟ ਮਾਇਆ ਮਹਿ ਭੇਲਾ'। (੧੧੬੦)*

੨. [*ਹਿੰਦੀ । ਸੰਸਕ੍ਰਿਤ, ਭੂ = ਹੋਣਾ—ਤੋਂ*] ਭਇਆ, ਹੋਇਆ। ਦੇਖੋ, 'ਭੈਇਲਾ'

**ਭੋਲਾ** [*ਗੁ: । ਸੰਸਕ੍ਰਿਤ, ਭੇਲ: = ਅਜਾਣ । ਪੰਜਾਬੀ, ਭੋਲਾ*] ਸੂਧਾ, ਜਿਸ ਦੇ ਚਿੱਤ ਵਿਚ ਕਪਟ ਨਾ ਹੋਵੇ, ਮੂਰਖ।

**ਭੋਲੈ** [*ਅ: । ਦੇਖੋ, ਭੁਲ । ਭੁਲਾਵੇ ਦਾ ਸੰਖੇਪ ਭੋਲੇ*] ਭੁਲਾਵੇ, ਭੁਲੇਖੇ ਨਾਲ। ਯਥਾ—*'ਦਧਿ ਕੈ ਭੋਲੈ ਬਿਰੋਲੈ ਨੀਰੁ' (੩੨੬)।*

**ਭਾਲਿਆ** [*ਕ੍ਰਿ: । ਦੇਖੋ, 'ਭਾਲ'*] ਖੋਜਿਆ।

**ਭੁਲਿਆ** [*ਕ੍ਰਿ: । ਦੇਖੋ, 'ਭੁਲਿ'*] ਵਿਸਰਿਆਂ। ਯਥਾ—*'ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ' (੧੩੫)*, ਪਰਮੇਸ਼ਰ ਨੂੰ ਯਾਦ ਕਰਨੋਂ ਹਟ ਗਿਆਂ ਸਾਰੇ ਰੋਗ ਆ ਲੱਗਦੇ ਹਨ।

**ਭੋਲਿਆ** [*ਸੰਬੋ: । ਦੇਖੋ, 'ਭੋਲਾ'*] ਹੇ ਅਨਜਾਣ! ਹੇ ਮੂਰਖ! ਯਥਾ—*'ਭੋਲਿਆ ਹਉਮੈ ਸੁਰਤਿ ਵਿਸਾਰਿ' (੧੧੬੮)।*

**ਭਾਲਾਈ** [*ਕ੍ਰਿ: । ਦੇਖੋ, 'ਭਾਲ'*] ਢੂੰਡਦੀ ਹਾਂ, ਲੱਭਦੀ ਹਾਂ। ਯਥਾ—*'ਭਾਲਿ ਭਾਲਾਈ' (੯੪)*, ਖੋਜ ਖੋਜਦੀ ਹਾਂ।

**ਭੁਲੀਏ** [*ਕ੍ਰਿ: । ਦੇਖੋ, 'ਭੁਲਿ'*]

੧. ਭੁੱਲ ਜਾਈਏ।

੨. [*ਗੁ:*] ਭੁੱਲ ਗਈਏ।

**ਭੂਲਿਓ** [*ਗੁ: । ਪੰਜਾਬੀ*] ਭੁੱਲਿਆ ਹੋਇਆ, ਜਿਸ ਨੂੰ ਰੱਬ ਯਾਦ ਨਹੀਂ। ਯਥਾ—*'ਭੂਲਿਓ ਮਨੁ ਮਾਇਆ ਉਰਝਾਇਓ' (੭੦੨)।*

**ਭਲਕੇ** [*ਸੰ: । ਪੰਜਾਬੀ, ਭੱਲਕ = ਪਹੁ-ਫੁਟਾਲਾ*]

੧. ਸਵੇਰ ਦਾ ਸਮਾਂ।

੨. [*ਕ੍ਰਿ: ਵਿ:*] ਅੰਮ੍ਰਿਤ ਵੇਲੇ। ਯਥਾ—*'ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ' (੩੦੫)।*

੩. ਨਿਤਪ੍ਰਤ। ਯਥਾ—*'ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ' (੩੧੮)*, ਤਾਤਪਰਜ ਇਹ ਕਿ ਸੰਤ ਜਨ ਸਦੀਵ ਘਰ ਵਿਖੇ ਪਰਾਹੁਣੇ ਆਉਣ ਤਾਂ ਮੈਂ ਚਰਨ ਸੇਵਾਂ, ਤਾਂ ਬੀ ਪ੍ਰੀਤ ਨਹੀਂ ਘਟੇਗੀ।

**ਭਾਲਣ** [*ਕ੍ਰਿ: । ਦੇਖੋ, 'ਭਾਲ'*] ਢੂੰਡਣ, ਲੱਭਣ। ਯਥਾ—*'ਬ੍ਰਹਮਾ ਭਾਲਣ ਸ੍ਰਿਸਟਿ ਗਇਆ' (੩੫੦)।*

**ਭੁਲਾਣਾ** [*ਗੁ: । ਦੇਖੋ, 'ਭੁਲ'*] ਭੁੱਲਿਆ ਹੋਇਆ। ਯਥਾ—*'ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ' (੩੫)।*

**ਭੋਲਤਣਿ** [*ਗੁ: । ਦੇਖੋ, 'ਭੁਲ' । ਭੁਲ ਤੋਂ ਭੁਲਤਣ, ਭੋਲਤਣ = ਭੁੱਲ ਜਾਣ ਵਾਲੀ ਦਸ਼ਾ*] ੧. ਭੁੱਲ।

੨. ਭੁੱਲਣ ਤੇ। ਯਥਾ—*'ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ ਹੀਡੁ' (੧੦੯੧)*, ਇਕ ਜੋ {ਹੀਡ} ਹਿਰਦੇ ਦਾ (ਹਰੀ ਵਿਚ ਲਾਵਨ ਰੂਪ) ਰਸਤਾ ਹੈ ਤਿਸ ਰਸਤੇ ਨੂੰ ਭੁੱਲਣ ਕਰਕੇ ਸਦਾ ਹੀ ਮਨ ਵਿਚ ਭੈ ਵੱਸਦਾ ਹੈ।

੩. ਹੀਡ ਨੂੰ ਸੰਸਕ੍ਰਿਤ—ਹ੍ਰਿਸ਼ (ਜੋ ਚੰਗਾ ਲੱਗੇ, ਪਿਆਰਾ) ਤੋਂ ਸਮਝੀਏ ਤਾਂ ਤੁਕ ਦਾ ਅਰਥ ਬਣੇਗਾ—ਪਿਆਰੇ ਵਾਹਿਗੁਰੂ ਜੀ ਦਾ ਇਕੋ ਹੀ ਰਸਤਾ ਹੈ ਕਿ ਭੋਲਾਪਨ ਤੇ ਭੈ ਮਨ ਵਿਚ ਵੱਸੇ। ਅਗੇ ਲਿਖਿਆ ਹੈ—ਬਹੁਤੀਆਂ ਚਤੁਰਾਈਆਂ ਕਰਕੇ ਘਣਾ ਦੁੱਖ ਹੁੰਦਾ ਹੈ।

**ਭਾਲਦਾ** [*ਕ੍ਰਿ: । ਦੇਖੋ, 'ਭਾਲ'*] ਲੱਭਦਾ, ਢੂੰਡਦਾ। ਯਥਾ—*'ਪਾਇਆ ਨਾਮੁ ਨਿਧਾਨੁ ਜਿਸਨੋ ਭਾਲਦਾ' (੫੨੪)।*

**ਭੁਲਾਨਥ** [*ਕ੍ਰਿ: । ਦੇਸ਼ ਭਾਸ਼ਾ*] ਭੁਲਿਆ। ਯਥਾ—*'ਪਰ ਕੀ ਕਉ ਅਪਨੀ ਕਰਿ ਪਕਰੀ ਐਸੇ ਭੂਲ ਭੁਲਾਨਥ' (੧੦੦੧)*, ਭੁੱਲ ਵਿਚ ਭੁੱਲਿਆ।

**ਭਲ ਭਾਲ** [*ਗੁ: । ਦੇਖੋ, 'ਭਲ'*] ਭਲਿਆਂ ਤੋਂ ਭਲਾ। ਯਥਾ—*'ਸੋ ਹਰਿ ਜਨੁ ਹੈ ਭਲ ਭਾਲ' (੬੭੭)।*

**ਭਲੇਰਾ/ਭਲੇਰੇ** [*ਗੁ: । ਦੇਖੋ, 'ਭਲ' । ਭਲਾ = ਚੰਗਾ । ਭਲੇਰਾ = ਉਸ ਤੋਂ ਚੰਗਾ*] ੧. ਚੰਗੇ। ਯਥਾ—*'ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ' (੩੦੫)*, ਜਿਨ੍ਹਾਂ ਨੂੰ ਸਤਿਗੁਰੂ ਦਾ ਕਿਹਾ ਨਹੀਂ ਸੁਖਾਉਂਦਾ, ਉਹਨਾਂ ਦੇ ਮੂੰਹ ਤਾਂ ਚੰਗੇ ਹਨ (ਅਰ) ਫਿਰਦੇ (ਭੀ ਹਨ) (ਪਰ ਉਂਵ) ਰੱਬ ਦੇ ਗਾਲੇ (ਹੋਏ ਹਨ)। ੨. ਭਲੇਰੇ ਦਾ ਅਰਥ—ਫਿਟਕੇ ਹੋਏ— ਭੀ ਕਰਦੇ ਹਨ।

**ਭਲੇਰਿਆ** [*ਗੁ: । ਭਲੇਰਾ ਦਾ ਬਹੁ-ਬਚਨ । ਦੇਖੋ, 'ਭਲੇਰੇ'*] ਚੰਗੇ। ਯਥਾ—*'ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ' (੩੨੧)।*

**ਭਿਲੋਰਉ** [*ਕ੍ਰਿ: । ਪੰਜਾਬੀ, ਭੀ, ਲੋਰਹੁ = ਲੋੜਦਾ ਹਾਂ*] ਭੀ ਚਾਹੁੰਦਾ ਹਾਂ। ਯਥਾ—*'ਅੰਗਾਰ ਭਿਲੋਰਉ' (੪੭੭)*, ਅੰਗਾਰੇ ਭੀ ਚਾਹੁੰਦਾ ਹਾਂ।

**ਭੁਲਾਵਾ** [*ਸੰ: । ਦੇਖੋ, 'ਭੁਲ' । ਭੁਲਾਵਾ = ਭੁਲ ਦੀ ਛਾਯਾ ਪੈਣੀ ਤੇ ਭੁਲੇਖਾ*] ਭੁਲੇਖਾ, ਭੁਲਪਣਾ। ਯਥਾ—*'ਭਰਮੁ ਭੁਲਾਵਾ ਵਿਚਹੁ ਜਾਇ' (੯੨)।*

**ਭੁਲਾਵੜੇ/ਭੋਲਾਵੜੇ** [*ਸੰ: । ਭੁਲਾਵੜੇ ਦਾ ਸੰਖੇਪ । ੜ ਪ੍ਰਤੇ*] ਭੁਲਪਣੇ ਵਿਚ, ਭੁਲੇਖੇ ਵਿਚ। ਯਥਾ—*'ਭੁਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ' (੧੧੧੧)।*

**ਭੋਲੜੈ** [*ਸੰ: । ਭੁਲਾਵੜੇ ਦਾ ਸੰਖੇਪ । ਦੇਖੋ, 'ਭੁਲਾਵੜੇ'*] ਭੁਲੇਖੇ। ਯਥਾ—*'ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ' (੮੯)।*

**ਭਵ**[1] [*ਸੰ: । ਸੰਸਕ੍ਰਿਤ*] ੧. ਜਨਮ, ਜਨਮ ਮਰਨ। ਯਥਾ—*'ਕੈਸੀ ਆਰਤੀ ਹੋਇ ॥ ਭਵ ਖੰਡਨਾ' (੧੩)*, ਹੇ ਭਗਤਾਂ ਦੇ ਜਨਮ ਮਰਨ ਨਿਵਾਰਨ ਵਾਲੇ (ਵਾਹਿਗੁਰੂ) ਤੇਰੀ ਆਰਤੀ ਕੀਕੂੰ ਹੋਵੇ।

੨. [*ਸੰਸਕ੍ਰਿਤ, ਭਵਤੁ = ਵਰਤਮਾਨ ਕਾਲ*] ਵਰਤਮਾਨ ਕਾਲ, ਉਹ ਸਮਾਂ ਜੋ ਹੁਣ ਹੈ। ਯਥਾ—*'ਭਵ ਭੂਤ ਭਾਵ ਸਮਬ੍ਹਿਅੰ' (੫੨੬)*, {ਭਵ} ਵਰਤਮਾਨ, {ਭੂਤ} ਬੀਤ ਗਿਆ, {ਭਾਵ} ਭਵਿਖਤ (ਇਨ੍ਹਾਂ ਤਿੰਨਾਂ) ਕਾਲਾਂ ਵਿਖੇ ਇਕ ਰਸ ਹੈ।

੩. ਸੰਸਾਰ। ਯਥਾ—*'ਭਵ ਉਤਾਰ ਨਾਮ ਭਨੇ' (੧੨੭੧)।*

੪. ਡਰ। ਯਥਾ—*'ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ' (੭੮੮)*, ਜਿਨ੍ਹਾਂ ਨੂੰ (ਰੱਬ ਦਾ) ਡਰ ਹੈ, ਉਨ੍ਹਾਂ ਨੂੰ

---

੧. ਭਵ ਦੇ ਹੋਰ ਅਰਥ ਇਹ ਹਨ—ਕੁਦਰਤੀ ਦਸ਼ਾ, ਪੈਦਾਇਸ਼, ਅਸਲਾ, ਭਾਗ, ਪ੍ਰਾਪਤੀ, ਵਾਧਾ, ਦੁਨੀਆਂ, ਦੇਵਤਾ, ਸ਼ਿਵ, ਜੀਵਨ, ਇਕ ਫਲ।

(ਹੋਰ ਯਮਾਦਿਕਾਂ ਦਾ) ਡਰ ਨਹੀਂ ਹੈ, ਅਰ ਜੋ {ਨਿ+ਭਵਿ+ਆਹ} (ਰੱਬ ਦੇ) ਡਰ ਤੋਂ ਬੇਖ਼ੌਫ਼ ਹਨ ਉਨ੍ਹਾਂ ਨੂੰ ਬਹੁਤ ਡਰ ਹੈ। ਦੇਖੋ, 'ਭਵਹ'

**ਭਵੀ** [*ਕ੍ਰਿ:। ਸੰਸਕ੍ਰਿਤ, ਭ੍ਰਮਣੰ = ਫਿਰਨਾ। ਪੰਜਾਬੀ, ਭਵਣਾ, ਭਉਣਾ*] ਫਿਰ ਗਈ, ਉਲਟੀ ਹੋ ਗਈ। ਯਥਾ—*'ਮਤਿ ਬੁਧਿ ਭਵੀ' (੨੭)।*

**ਭਵੇ/ਭਵੈ** [*ਕ੍ਰਿ:। ਦੇਖੋ, 'ਭਵੀ'*] ੧. ਫਿਰ ਆਏ, ਮੁੜ ਆਏ, ਭਾਵ—ਮੈਂ ਵੱਟੇ=ਪ੍ਰਾਪਤ ਹੋਏ। ਯਥਾ—*'ਜਾਣਾ ਲਖ ਭਵੇ ਪਿਰੀ ਡਿਖੰਦੋ ਤਾ ਜੀਵਸਾ' (੧੦੯੭),* ਭਾਵ ਲੱਖਾਂ ਮੁੜ ਆਏ ਮੈਂ ਜਾਣਾਂ ਪਿਆਰੇ ਨੂੰ ਦੇਖਾਂ ਤਾਂ ਮੈਂ ਜੀਂਵਦਾ ਹਾਂ। ਪੰਜਾਬੀ ਮੁਹਾਵਰੇ ਵਿਚ ਆਖਦੇ ਹਨ 'ਲਖ ਵੱਟਿਆ' ਉਹੋ ਪੁਰਾਤਨ ਮੁਹਾਵਰਾ ਹੈ—ਲੱਖ ਭਵੇ।

੨. ਫਿਰਦਾ ਹੈ। ਯਥਾ—*'ਏਕੋ ਭਵਰੁ ਭਵੈ ਤਿਹੁ ਲੋਇ' (੯੩੦)।*

**ਭਾਵ** [*ਸੰ:। ਸੰਸਕ੍ਰਿਤ, ਭਾਵ*[1]]

੧. ਹੋਣ ਦੀ ਹਾਲਤ, ਹੋਂਦ।

੨. ਮੁਰਾਦ—ਇੰਦ੍ਰੀਆਂ, ਸੰਕਲਪ।

੩. ਆਦਰ, ਪਿਆਰ।

੪. ਬਤਾਵਾ, ਨਾਟਕ ਦੇ ਪਾਤ੍ਰ ਜੋ ਅੱਡ ਅੱਡ ਭਾਵ ਆਪਣੇ ਸੰਗੀਤ, ਪਦ ਤੇ ਕਰਤਬ ਤੋਂ ਦਿਖਾਂਦੇ ਹਨ। ਯਥਾ—*'ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ' (੮੮੪)।*

੫. ਅੰਦਰਲੇ ਵਲਵਲਿਆਂ ਦਾ ਬਾਹਰ ਚਿਹਰੇ ਤੋਂ ਦੱਸਣਾ, ਰੂਪ ਅਥਵਾ ਕਟਾਖ੍ਯ, ਹਾਵ ਭਾਵ। ਯਥਾ—*'ਅਨਿਕ ਭਾਵ ਦਿਖਾਵਏ'। (੮੪੭)*

੬. [*ਸੰ:। ਸੰਸਕ੍ਰਿਤ, ਭਾਵਿਨ੍ + ਭਵਿੱਖਤ*] ਭਵਿੱਖਤ ਕਾਲ, ਆਉਣ ਵਾਲਾ ਸਮਾਂ। ਦੇਖੋ, 'ਭਵ'

**ਭਾਵਾ** [*ਕ੍ਰਿ:। ਸੰਸਕ੍ਰਿਤ, ਭਾਵ = ਪਿਆਰ। ਪੰਜਾਬੀ ਕ੍ਰਿਯਾ, ਭਾਵਣਾ, ਭਾਉਣਾ=ਪਿਆਰਾ ਲੱਗਣਾ, ਚੰਗਾ ਲੱਗਣਾ*] ਚੰਗਾ ਲੱਗਾ। ਯਥਾ—*'ਜਾ ਤਿਸੁ ਭਾਵਾ ਤਦ ਹੀ ਗਾਵਾ' (੫੯੯)।*

**ਭਾਵੀ** [*ਸੰ:। ਸੰਸਕ੍ਰਿਤ, ਭਾਵਿਨ੍ = ਭਵਿਖਤ, ਜੋ ਹੋਣੀ ਹੈ*]

੧. ਜੋ ਗੱਲ ਅੱਗੇ ਨੂੰ ਹੋਣ ਵਾਲੀ ਹੋਵੇ। ਯਥਾ—*'ਭਾਵੀ ਉਦੋਤ ਕਰਣੰ' (੭੦੯)।*

੨. [*ਕ੍ਰਿ:। ਦੇਖੋ, 'ਭਾਵਾ'। ਭਾਵੀ = ਚੰਗੀ ਲੱਗੀ। ਦੇਸ਼ ਭਾਸ਼ਾ*] ਚੰਗੀ ਲੱਗੀ। ਯਥਾ—*'ਦੂਜੈ ਭਾਵੀ ਨਾਨਕਾ' (੧੪੨੬)।*

**ਭਾਵੈ** [*ਕ੍ਰਿ:। ਦੇਖੋ, 'ਭਾਵਾ'*]।

੧. ਰੁਚੇ, ਚੰਗੀ ਲੱਗੇ। ਯਥਾ—*'ਜੋ ਤੁਧੁ ਭਾਵੈ ਸਾਈ ਭਲੀ ਕਾਰ' (੩)।*

੨. [*ਅ:। ਪੰਜਾਬੀ, ਭਾਵੇਂ*] ਭਾਵੈ = ਚਾਹੇ। ਯਥਾ—*'ਭਾਵੈ ਜੀਵਉ ਕੈ ਮਰਉ' (੭੮੭)।*

**ਭੇਵ** [*ਕ੍ਰਿ:। ਸੰਸਕ੍ਰਿਤ, ਭਾਵ = ਕੁਦਰਤੀ ਦਸ਼ਾ। ਧਾਤੂ, ਭੂ ਹੋਣਾ*]

੧. ਹੋਏ। ਯਥਾ—*'ਭਗਤਿ ਹੇਤਿ ਨਰਸਿੰਘ ਭੇਵ' (੧੧੯੪)।*

੨. [*ਸੰ:*] ਪ੍ਰਕਾਰ, ਰੀਤ। ਯਥਾ—*'ਤਪਸੀ ਮਾਤੇ ਤਪ ਕੈ ਭੇਵ'। (੧੧੯੩)*

**ਭੇਵਾ** [*ਸੰ:। ਸੰਸਕ੍ਰਿਤ, ਭਾਵ। ਦੇਖੋ, 'ਭਾਵ'। ਹਿੰਦੀ, ਭੇਵ*]

੧. ਹਾਲਤ, ਦਸ਼ਾ। ਯਥਾ—*'ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ'(੯੦੬),* ਹਠ ਦੇ ਗ੍ਰਹਿਣ ਤੋਂ ਤ੍ਰਿਪਤ ਨਹੀਂ ਹੁੰਦੇ (ਓਸੇ ਅਤ੍ਰਿਪਤ) ਦਸ਼ਾ ਵਿਚ ਰਹਿੰਦੇ ਹਨ।

੨. [*ਭੇਦ ਤੋਂ ਭੇਵਾ*] ਵੱਖਰਾਪਨ, ਭਿੰਨਤਾ।

**ਭਵਿਐ** [*ਕ੍ਰਿ:। ਦੇਖੋ, 'ਭਵੀ'*] ਫਿਰਨ ਨਾਲ। ਯਥਾ—*'ਜੋਗੁ ਨ ਦੇਸਿ ਦਿਸੰਤਰਿ ਭਵਿਐ' (੭੩੦)।*

**ਭਾਵਏ** [*ਕ੍ਰਿ:। ਦੇਖੋ, 'ਭਾਵਾ'*] ਰੁਚਦਾ ਹੈ, ਚੰਗਾ ਲੱਗਦਾ ਹੈ। ਯਥਾ—*'ਹਰਿ ਪ੍ਰਭ ਭਾਣਾ ਭਾਵਏ' (੯੨੩)।*

**ਭਵਿਓ** [*ਕ੍ਰਿ:। ਦੇਖੋ, 'ਭਵੀ'*] ਭਵਿਆ, ਫਿਰਿਆ।

**ਭਾਵਸੀ** [*ਕ੍ਰਿ:। ਦੇਖੋ, 'ਭਾਵੀ'*] ਚੰਗਾ ਲੱਗੇ, ਪਸੰਦ ਆਵੇ। ਯਥਾ—*'ਦਾਨੁ ਜਿ ਸਤਿਗੁਰ ਭਾਵਸੀ' (੯੬੮)।*

**ਭਾਵਾਸਿ** [*ਕ੍ਰਿ:। ਦੇਖੋ, 'ਭਾਵਾ'*] ਭਾਵੇ, ਰੁਚੇ। ਯਥਾ—*'ਅਨਿਕ ਪੂਜਾ ਮੈ ਬਹੁ ਬਿਧਿ ਖੋਜੀ ਸਾ ਪੂਜਾ ਜਿ ਹਰਿ ਭਾਵਾਸਿ' (੧੩੦੪)।*

**ਭਾਵੀਸ** [*ਕ੍ਰਿ:। ਦੇਖੋ, 'ਭਾਵਾ'*] ਭਾਵੇ, ਭਲੀ ਲੱਗੇ। ਯਥਾ—*'ਸੋ ਕਰਹਿ ਜਿ ਤੁਧੁ ਭਾਵੀਸ' (੧੨੯੭)।*

**ਭਵਹ** [*ਸੰ:। ਸੰਸਕ੍ਰਿਤ, ਭਯ*] ਡਰ ਤੋਂ। ਦੇਖੋ, 'ਨਿਰਭਵਹ'

**ਭਾਵੀਜਾ** [*ਕ੍ਰਿ:। ਦੇਖੋ, 'ਭਾਈ ੩.'*] ਭਾਇਆ, ਚੰਗਾ ਲੱਗਾ। ਯਥਾ—*'ਜੋ ਮਨਿ ਤੇਰੈ ਭਾਵੀਜਾ ਹੇ' (੧੦੭੪)।*

**ਭਵਣ** [*ਸੰ:। ਸੰਸਕ੍ਰਿਤ, ਦੇਖੋ, 'ਭਵਨ'*] ਕੁੰਡਾਂ, ਦਿਸ਼ਾਂ, ਲੋਕ। ਯਥਾ—*'ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ ਭਵਣ ਚਤੁਰ ਸੰਸਾਰਾ'(੬੭੩)।*

**ਭਵੰਤਿ** [*ਕ੍ਰਿ:। ਦੇਖੋ, 'ਭਵੀ'*] ਫਿਰਦੇ ਹਨ। ਯਥਾ—*'ਮਨਮੁਖ ਸਦਾ ਭਵੰਤਿ' (੭੮)।*

**ਭਾਵਤ** [*ਕ੍ਰਿ:। ਦੇਖੋ, 'ਭਾਵਾ'*] ਰੁਚਦਾ ਹੈ, ਚੰਗਾ ਲੱਗਦਾ ਹੈ।

**ਭਾਵੰਦਾ** [*ਗੁ:। ਦੇਖੋ, 'ਭਾਵਾ'*] ਚੰਗਾ ਲੱਗਦਾ ਹੈ। ਯਥਾ—*'ਮਨਿ ਭਾਵੰਦਾ ਕੰਤੁ ਹਰਿ' (੧੩੨)।*

**ਭਵਨ** [*ਸੰ:। ਸੰਸਕ੍ਰਿਤ*] ੧. ਘਰ, ਅਸਥਾਨ=ਜਗ੍ਹਾ, ਮੰਦਰ। ਯਥਾ—*'ਭਵਨ ਭਵਨ ਪਵਿਤ੍ਰ ਸਭਿ ਕੀਏ ਜਹ ਧੂਰਿ ਪਰੀ ਜਨ ਪਗੇ'(੯੭੬)।*

੨. ਭਾਵ ਵਿਚ ਸਰੀਰ। ਯਥਾ—*'ਭਾਠੀ ਭਵਨੁ ਪ੍ਰੇਮ ਕਾ ਪੋਚਾ'(੩੬੦),* ਸਰੀਰ ਰੂਪੀ ਭੱਠੀ ਹੈ।

੩. [*ਭਾ: ਸੰ:। ਪੰਜਾਬੀ, ਭਉਣਾ ਤੋਂ। ਦੇਖੋ, 'ਭਵੀ'*] ਫਿਰਨ ਨਾਲ (ਤੀਰਥਾਂ ਵਿਚ)। ਯਥਾ—*'ਕਹਨਿ ਭਵਨਿ ਨਾਹੀ ਪਾਇਓ ਪਾਇਓ' (੧੩੦੭),* (ਆਪ ਨੂੰ ਮਹਾਤਮਾ) ਕਹਿਣ ਨਾਲ ਤੇ (ਤੀਰਥਾਂ ਵਿਚ) ਫਿਰਨ ਕਰਕੇ (ਪਰਮੇਸ਼ਰ) ਨਹੀਂ ਪਾਇਆ ਜਾਂਦਾ।

੪. ਸੰਸਾਰ। ਯਥਾ—*'ਸਗਲ ਭਵਨ ਕੇ ਨਾਇਕਾ' (੩੪੬)।*

੫. ਲੋਕ। ਯਥਾ—*'ਭਵਨ ਚਤੁਰ ਦਸ ਭਾਠੀ ਕੀਨੀ' (੯੬੯)।*

---

੧. ਭਾਵ ਦੇ ਕਾਵਯ ਵਿਚ ਇਹ ਅਰਥ ਹਨ—ਮਨ ਦੀ ਹਾਲਤ ਜਿਸ ਵਿਚ ਵਲਵਲਾ ਕੰਮ ਕਰ ਰਿਹਾ ਹੈ। ਭਾਵ ਦੋ ਹਨ: ਇਕ ਸਥਾਈ, ਇਕ ਵਿਭਚਾਰੀ। ਸਥਾਈ ਭਾਵ ਰਸ ਦਾ ਮੂਲ ਕਾਰਨ ਹੈ। ਨਵਾਂ ਰਸਾਂ ਦਾ ਆਪਣਾ ਆਪਣਾ ਇਕ ਇਕ ਸਥਾਈ ਭਾਵ ਹੈ, ਜੈਸੇ ਸ਼ਿੰਗਾਰ ਰਸ ਦਾ ਸਥਾਈ ਭਾਵ—ਰਤੀ—ਹੈ। ਵਿਭਚਾਰੀ ਯਾ ਸੰਚਾਰੀ ਭਾਵ ੩੩ ਹਨ ਜੋ ਹਾਲਤਾਂ ਵਿਚ ਬਦਲਦੇ ਰਹਿੰਦੇ ਹਨ, ਜੈਸੇ—ਹੱਸਣਾ, ਰੋਣਾ, ਰੋਮਾਂਚ ਆਦਿ।

**ਭਵਾਨੀ** [*ਸੰ: । ਸੰਸਕ੍ਰਿਤ*] ਪਾਰਬਤੀ ਦੇਵੀ। ਯਥਾ—*'ਤੂ ਕਹੀਅਤ ਹੀ ਆਦਿ ਭਵਾਨੀ' (੮੭੪)।*

**ਭਾਵਨਾ/ਭਾਵਨੀ** [*ਸੰ: । ਦੇਖੋ, 'ਭਾਵਨੁ'। ਪੰਜਾਬੀ ਵਿਚ, ਭਾਵਨਾ ਤੇ ਭਾਉਣੀ। ਭਾਉਣੀ ਦੇ ਅਰਥ—ਸ਼ਰਧਾ—ਦੇ ਬੀ ਹਨ। ਇਹ ਵਰਤਾਉ ਜਾਪਦਾ ਹੈ ਕਿ ਪਦ= ਭਾਵ—(=ਪਿਆਰ) ਤੋਂ ਬਣਿਆ ਹੈ*] ਸ਼ਰਧਾ। ਯਥਾ—*'ਭਾਵਨੀ ਸਾਧ ਸੰਗੇਣ' (੧੩੬੦)।*

**ਭਾਵਨੁ** [*ਸੰ: । ਸੰਸਕ੍ਰਿਤ= ਸੋਚ, ਮਨ ਵਿਚ ਖ਼ਿਆਲਾਂ ਦੀ ਯਾਦ; ਸੰਕਲਪ, ਖ਼ਿਆਲ*] ੧. ਮਰਜ਼ੀ, ਇੱਛਾ। ਯਥਾ—*'ਆਪਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ ਓਪਤਿ ਪਰਲੌ ਏਕੈ ਨਿਮਖਤੁ ਘਰਿ' (੧੩੮੫),* ਅਪਣੀ ਇੱਛਾਚਾਰੀ, ਦੂਜੇ ਦੀ ਸਲਾਹ ਨਾ ਲੈਣੀ ਅਰ ਉਤਪਤੀ ਤੇ ਪ੍ਰਲਯ ਇਕ ਨਿਮਖ ਵਿਚ ਕਰਨੀ ਤੇਰੇ ਹੀ ਘਰ ਹੈ, ਅਰਥਾਤ ਕਰਤਾਰ ਰੂਪ ਤੂੰਹੀ ਹੈਂ।

੨. [ *ਦੇਖੋ, 'ਭਾਵਨੀ'*] ਸ਼ਰਧਾ। ਦੇਖੋ, 'ਭਾਵਨ ਪਾਤੀ'

੩. ਭਾਵਦੀ, ਰੁਚਦੀ। ਯਥਾ—*'ਕਾਹੇ ਕੀਜਤੁ ਹੈ ਮਨਿ ਭਾਵਨੁ'। (੧੧੦੪)*

**ਭਾਵਨੀਆ** [*ਸੰ: । ਦੇਖੋ, 'ਭਾਵਨੁ'*] ਇੱਛਾ। ਯਥਾ—*'ਭਾਵਨੀਆ ਸੋ ਪਾਈਐ' (੧੩੨੧)।*

**ਭਾਵਨੁ ਤਿਆਗਿਓ** [*ਵਰ: ਵਾ: । ਸੰਸਕ੍ਰਿਤ, ਤਜਾਗ: । ਦੇਖੋ, 'ਭਾਵਨੁ'*] ਭਾਵਨਾ ਤਿਆਗ ਦਿੱਤੀਆਂ, (ਮੰਦ) ਵਾਸ਼ਨਾਂ ਤਿਆਗ ਦਿੱਤੀਆਂ। ਯਥਾ—*'ਭਾਵਨੁ ਤਿਆਗਿਓ ਰੀ ਤਿਆਗਿਓ' (੨੧੪)।*

**ਭਾਵਨ ਪਾਤੀ** [*ਬਹੁ ਬ੍ਰੀ: । ਦੇਖੋ, 'ਭਾਵਨੀ'*] ਭਾਵਨਾ ਨੂੰ ਹੀ ਤੁਲਸੀ ਦਾ ਪੱਤ੍ਰ (ਕਰੋ) ਅਰਥਾਤ ਸ਼ਰਧਾ ਰੂਪ ਤੁਲਸੀ ਦਲ (ਕਰੋ)। ਯਥਾ—*'ਭਾਵਨ ਪਾਤੀ ਤ੍ਰਿਪਤਿ ਕਰੇ' (੭੨੮)।*

**ਭਵਰ/ਭਵਰਾ** [*ਸੰ: । ਸੰਸਕ੍ਰਿਤ, ਭ੍ਰਮਰ= (ਜੋ ਫੇਰੀਆਂ ਲਵੇ)। ਪ੍ਰਾਕ੍ਰਿਤ, ਭਮਰ। ਪੰਜਾਬੀ, ਭਵਰ, ਭੰਵਰ, ਭਉਰ*]

੧. ਭੌਰਾ, ਇਕ ਪ੍ਰਕਾਰ ਦਾ ਵੱਡਾ ਕਾਲਾ ਭੂੰਡ ਵਰਗਾ ਉਡਣ ਵਾਲਾ ਭੰਬੀਰਾ, ਜਿਸ ਦੇ ਸਿਰ ਪਰ ਪੀਲਾ ਚਿੰਨ੍ਹ ਹੁੰਦਾ ਹੈ, ਫੁੱਲਾਂ ਤੇ ਉੱਡਦਾ ਹੈ। ਕੌਲ ਫੁੱਲ ਦਾ ਪ੍ਰੇਮੀ ਉਸ ਨੂੰ ਮੰਨਦੇ ਹਨ। ਯਥਾ—*'ਭਵਰੁ ਲੋਭੀ ਕੁਸਮ ਬਾਸੁ ਕਾ' (੭੦੮)।*

੨. ਭਵਰ ਦਾ ਰੰਗ ਕਾਲਾ ਹੁੰਦਾ ਹੈ, ਇਸ ਕਰਕੇ—ਕਾਲਾ—ਅਰਥ ਬੀ ਲੈਂਦੇ ਹਨ, ਮੁਰਾਦ ਜੁਆਨੀ ਤੋਂ ਹੁੰਦੀ ਹੈ। ਯਥਾ—*'ਭਵਰ ਗਏ ਬਗ ਬੈਠੇ ਆਇ' (੭੯੨),* ਕਾਲੇ ਵਾਲ ਚਲੇ ਗਏ (ਜੁਆਨੀ) ਤੇ ਚਿੱਟੇ ਆ ਗਏ (ਬੁਢਾਪਾ)।

੩. ਭੌਰ ਤੋਂ ਮੁਰਾਦ—ਪ੍ਰੇਮੀ—ਬੀ ਲੈਂਦੇ ਹਨ। ਯਥਾ—*'ਭਵਰੁ ਤੁਮਾਰਾ ਇਹੁ ਮਨੁ ਹੋਵਉ' (੪੯੬)।*

੪. ਭੌਰ ਭ੍ਰਮਦਾ ਅਰਥਾਤ ਉੱਡਦਾ ਫਿਰਦਾ ਹੈ, ਇਸ ਕਰਕੇ—ਜੀਵਾਤਮਾ—ਦੇ ਅਰਥਾਂ ਵਿਚ ਭੀ ਵਰਤੀਂਦਾ ਹੈ, ਕਿਉਂਕਿ ਜੀਵਾਤਮਾ ਭੀ ਦੇਹ ਨੂੰ ਛੱਡ ਕੇ ਉੱਡ ਜਾਂਦਾ ਹੈ। ਯਥਾ—*'ਏਕੋ ਭਵਰੁ ਭਵੈ ਤਿਹੁ ਲੋਇ' (੯੩੦)।* ਦੇਖੋ, 'ਏਕੋ ਭਵਰ'

੫. ਭਵਰਾ ਫੁੱਲਾਂ ਤੋਂ ਰਸਾਂ ਦਾ ਯਾਚਕ ਹੈ, ਇਸ ਕਰਕੇ ਮੁਰਾਦ—ਜਗਿਆਸੂ—ਬੀ ਲੈਂਦੇ ਹਨ। ਯਥਾ—*'ਆਪੇ ਭਵਰਾ ਫੂਲ ਬੇਲਿ' (੧੧੯੦),* ਆਪੇ {ਭਵਰਾ} ਜਗਿਆਸੂ ਹੈ, ਆਪੇ {ਫੂਲ} ਗਿਆਨ ਹੈ, ਆਪੇ {ਬੇਲ} ਸ਼ਰਧਾ ਹੈ।

੬. ਫੁੱਲਾਂ ਦਾ ਸੁੰਘਣ ਵਾਲਾ ਹੋਣ ਕਰਕੇ ਭਾਵ ਵਿਚ ਵਿਸ਼ਈ ਪੁਰਖ ਜੋ ਵਿਸ਼ਿਆਂ ਨੂੰ ਸੁੰਘਦਾ ਫਿਰਦਾ ਹੈ। ਯਥਾ—*'ਭਵਰਾ ਫੂਲ ਭਵੰਤਿਆ' (੪੩੯),* ਤਥਾ—*'ਮਹਿ ਭਵਰਾ ਕਾਲਿਆ' (੪੩੯)।*

**ਭਵਾਰੀ** [*ਸੰ: । ਸੰਸਕ੍ਰਿਤ, ਭ੍ਰਮਣ ਤੋਂ ਭ੍ਰਮਣੀ, ਭਵਾਰੀ*]

੧. ਭਵਾਟਰੀ।

੨. ਚੌਰਾਸੀ ਵਿਚ ਫਿਰਨਾ। ਯਥਾ—*'ਦੀਈ ਭਵਾਰੀ ਪੁਰਖਿ ਬਿਧਾਤੈ ਬਹੁਰਿ ਬਹੁਰਿ ਜਨਮਾਧੇ' (੪੦੩),* ਦਿੱਤੀ ਭਵਾਟਰੀ ਅਕਾਲ ਪੁਰਖ ਨੇ, ਫੇਰ ਫੇਰ ਹੋਈ {ਜਨਮਾਧੇ = ਜਨਮ + ਅਧ} ਜਨਮ ਦੀ ਪੀੜਾ।

**ਭਵਾਰੇ** [*ਸੰ: । ਦੇਖੋ, ਉਪਰਲਾ ਪਦ। ਭਵਾਰੀ ਦਾ ਬਹੁ-ਵਚਨ*] ਫੇਰੇ, ਭ੍ਰਮਣ। ਯਥਾ—*'ਕੋਟਿ ਜਨਮ ਕੇ ਰਹੇ ਭਵਾਰੇ' (੩੮੭)।*

**ਭਾਵਰਿ** [*ਸੰ: । ਦੇਖੋ, 'ਭਾਵਰੀ'*] (ਵਿਵਾਹ ਸਮੇਂ) ਫੇਰੇ, ਲਾਵਾਂ। ਯਥਾ—*'ਰਾਮ ਰਾਇ ਸਿਉ ਭਾਵਰਿ ਲੈਹਉ' (੪੮੨)।*

**ਭਵਰ ਤਾਰ** [*ਖ: ਤ: ਪੁ: ਸ: । ਪੰਜਾਬੀ*] ਭੌਰੇ ਦੀਆਂ ਤਾਰਾਂ ਵਾਂਙੂ, ਭਾਵ ਇਕ ਰਸ।

**ਭਵਰਲਾ** [*ਸੰ: । ਦੇਖੋ, 'ਭਵਰ'। ਲਾ ਪ੍ਰਤੇ ਦੇਸ਼ ਭਾਸ਼ਾ ਦਾ*] ਭਵਰੇ ਨੂੰ। ਯਥਾ—*'ਕੁਸਮ ਬਾਸੁ ਜੈਸੇ ਭਵਰਲਾ' (੬੯੩)।*

**ਭਵਾਵਹਿ** [*ਕ੍ਰਿ: । ਸੰਸਕ੍ਰਿਤ, ਭ੍ਰਮਣੰ। ਪੰਜਾਬੀ, ਭਰਮਣਾ, ਭਵਣਾ, ਭਉਣਾ, ਪ੍ਰੇਰਣਾਰਥਿਕ, ਭਵਾਵਣਾ*] (ਵਿਸ਼ਿਆਂ ਵਿਚ) ਫੇਰਦੇ ਹਨ। ਯਥਾ—*'ਇਕਿ ਨਚਾਵਹਿ ਇਕਿ ਭਵਾਵਹਿ' (੮੮੪)।*

**ਭੜ** [*ਗੁ: । ਪੰਜਾਬੀ, ਭੜ = ਜਿਸ ਵੇਲੇ ਅੱਗ ਬਲੇ ਤੇ ਹਵਾ ਤ੍ਰਿਖੀ ਲੱਗੇ ਤਾਂ ਭੜ ਭੜ ਕਰ ਕੇ ਸ਼ਬਦ ਹੁੰਦਾ ਹੈ। ਮੁਰਾਦ ਤ੍ਰਿਖੇ ਬਲਣ ਤੋਂ ਹੈ*]

੧. ਤ੍ਰਿਖੀ ਬਲਣ ਵਾਲੀ।

੨. ਤ੍ਰਿਖੀ ਬਲ ਰਹੀ। ਯਥਾ—*'ਭੜ ਭੜ ਅਗਨਿ ਸਾਗਰੁ ਦੇ ਲਹਰੀ' (੧੦੨੬)।*

**ਭਾੜਿ** [*ਸੰ: । ਹਿੰਦੀ*] [1]ਭਾੜਾ, ਜੋ ਬ੍ਰਾਹਮਣ ਵਿਆਹ ਕਰਵਾਈ ਲੈਂਦੇ ਹਨ। ਯਥਾ—*'ਲੈ ਭਾੜਿ ਕਰੇ ਵਿਆਹੁ' (੪੭੧)।*

**ਭਾੜਾ** [*ਸੰ: । ਪੰਜਾਬੀ, ਭਾੜਾ = ਕਿਰਾਇਆ, ਮਜੂਰੀ*] ਮਜ਼ਦੂਰੀ। ਦੇਖੋ, ਅਗਲਾ ਪਦ।

**ਭਾੜੀ** [*ਸੰ: । ਪੰਜਾਬੀ*] ਮਜ਼ਦੂਰੀ ਲੈਣ ਵਾਲਾ, ਕਿਰਾਇਆ ਲੈਣ ਵਾਲਾ। ਯਥਾ—*'ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ' (੪੯੭)।*

**ਭਿੜਿ**[2] [*ਕ੍ਰਿ: । ਪੰਜਾਬੀ, ਭਿੜਨਾ = ਟਕਰਾਉਣਾ*] ਲੜ ਕੇ। ਯਥਾ—*'ਨ ਭੀਜੈ ਭੇੜਿ ਮਰਹਿ ਭਿੜਿ ਸੂਰ' (੧੨੩੭)।*

**ਭੀੜ** [*ਸੰ: । ਪੰਜਾਬੀ*] ੧. ਬਹੁਤੇ ਮਨੁੱਖਾਂ ਦਾ ਇਕੱਠ।

੨. ਮੁਸ਼ਕਲ, ਕਠਨਾਈ। ਯਥਾ—*'ਅਵਗੁਣਿ ਭੀੜ ਬਣੀ' (੯੩੪)।*

੩. ਤੰਗੀ। ਯਧਾ—*'ਪ੍ਰਭੁ ਚਿਤਿ ਆਵੈ ਤਾ ਕੈਸੀ ਭੀੜ' (੮੦੨)।*

---

੧. ਭਾੜਾ=ਕਿਰਾਇਆ। ਪਰ ਹਿੰਦੀ ਵਿਚ ਭਾੜ ਦਾ ਇਹ ਅਰਥ ਹੈ=ਉਹ ਮਜ਼ਦੂਰੀ ਜਾਂ ਭਾੜਾ ਜੋ ਵੇਸਵਾ ਦੇ ਆਸ਼੍ਰਿਤ ਰਹਿਣ ਵਾਲੇ ਲੈਂਦੇ ਹਨ। (ਦੇਖੋ, ਸ਼ੈਕਸਪੀਅਰ ਕੋਸ਼, ਭਾੜ, ਭਾੜਖ਼ਾਨਾ)।

੨. ਇਹਨਾਂ ਪਦਾਂ ਦਾ ਮੂਲ—ਭੇਟ—ਹੈ। ਭੇਟ=ਮਿਲਣਾ। ਇਸ ਤੋਂ ਫੇਰ ਟੱਕਰਨਾ ਤੇ ਫੇਰ ਲੜਨਾ ਅਰਥ ਬਣੇ।

**ਭੀੜੀ** [*ਗੁ: । ਪੰਜਾਬੀ*] ਤੰਗ। ਯਥਾ—*'ਭੀੜੀ ਗਲੀ ਫਹੀ' (੯੫੩)*, ਤੰਗ ਗਲੀ ਵਿਚ ਫਸੀ।

**ਭੇੜਿ**[1] [*ਸੰ: । ਪੰਜਾਬੀ, ਭਿੜਨਾ ਤੋਂ*] ਲੜਾਈ। ਯਥਾ—*'ਭੇੜਿ ਮਰਹਿ' (੧੨੩੭)*, ਲੜਾਈ ਵਿਚ ਮਰਦੇ ਹਨ (ਲੜ ਕੇ ਸੂਰਮੇ)। ਦੇਖੋ, 'ਭਿੜਿ'

**ਭੇੜੀ**[1] [*ਕ੍ਰਿ: । ਪੁ: ਪੰਜਾਬੀ, ਭੇੜਨਾ । ਹਿੰਦੀ, ਭੇਟਨਾ*] ਮਿਲਾਉਂਦੀ। ਯਥਾ—*'ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ'। (੧੩੮੪)*

**ਭਿੜਿਆ**[1] [*ਕ੍ਰਿ: । ਦੇਸ਼ ਭਾਸ਼ਾ*] ਲੜੇ ਹਨ। ਯਥਾ—*'ਦੁਖ ਸੁਖ ਭਿੜੀਆ' (੫੧੬)।*

**ਭੜਾਸਾਂ** [*ਸੰ: । ਪੰਜਾਬੀ*] ਹਵਾੜਾਂ, ਅਫੂਨਤਾਂ। ਦੇਖੋ, 'ਫਦੀਹਤ'

**ਭੀੜਹੁ** [*ਸੰ: । ਪੰਜਾਬੀ*] ਭੀੜ ਤੋਂ ਭਾਵ ਬਿਪਤਾ ਰੂਪ ਤੰਗੀ। ਯਥਾ—*'ਭੀੜਹੁ ਮੋਕਲਾਈ ਕੀਤੀਅਨੁ' (੯੫੭)।*

**ਭੜਹਾਰੇ** [*ਗੁ: । ਸੰਸਕ੍ਰਿਤ, ਭ੍ਰਾਸ਼੍ਰ । ਪੰਜਾਬੀ, ਭੱਠ ਤੇ ਭੜ ਪ੍ਰਤੇ, ਹਾਰੇ=ਵਾਂਙੂ*[1]]

੧. ਭੱਠ ਦੇ ਮਾਨਿੰਦ, ਭੱਠ ਵਾਂਙੂ। ਯਥਾ—*'ਜਿਥੈ ਅਗਨਿ ਭਖੈ ਭੜਹਾਰੇ' (੧੦੦੭)*, ਜਿਥੇ ਭੱਠੇ ਦੇ ਸਮਾਨ ਅੱਗ ਬਲਦੀ ਹੈ।

੨. ਭੜ ਭੜ ਕਰ ਕੇ ਬਲਣਾ।

**ਭੜਥੁ**[2] [*ਸੰ: । ਪੰਜਾਬੀ*] ਰੌਲਾ, ਸਖ਼ਤ ਸ਼ੋਰ। ਯਥਾ—*'ਲਥੇ ਭੜਥੁ ਪਾਇ ਗੁਰਮੁਖਿ ਮਚਿਆ' (੧੨੮੦)।*

**ਭੜਵਾਉ** [*ਭੜ, ਕ੍ਰਿ: ਵਿ: । ਵਾਉ, ਸੰ: । ਦੇਖੋ, 'ਭੜ'। ਵਾਉ, ਫ਼ਾਰਸੀ, ਹਵਾ*] ਭੜ ਭੜ ਕਰ ਕੇ ਹਵਾ ਦਾ ਬੋਲਣਾ। ਯਥਾ—*'ਅਗਨਿ ਪਾਣੀ ਬੋਲੈ ਭੜਵਾਉ' (੧੫੩)*, ਅਗਨ ਪਾਣੀ ਦੇ (ਸਰੀਰ ਵਿਖੇ) ਭੜ ਭੜ ਕਰ ਕੇ ਪੌਣ ਬੋਲ ਰਹੀ ਹੈ, ਭਾਵ ਪ੍ਰਾਣ ਬੋਲਦੇ ਹਨ।

---

੧. ਇਹਨਾਂ ਪਦਾਂ ਦਾ ਮੂਲ—ਭੇਟ—ਹੈ। ਭੇਟ=ਮਿਲਣਾ। ਇਸ ਤੋਂ ਫੇਰ ਟੱਕਰਨਾ ਤੇ ਫੇਰ ਲੜਨਾ ਅਰਥ ਬਣੇ।

---

੧. ਪੋਠੋਹਾਰ ਵਿਚ ਹੁਣ ਤਕ 'ਹਾਰ' ਪਦ 'ਵਾਂਙੂ' ਅਰਥ ਵਿਚ ਬੋਲਦੇ ਹਨ ਜਿਵੇਂ—ਕੋਈ ਤੇਰੇ ਹਾਰ ਤਾਂ ਨਹੀਂ।

੨. ਇਹ ਉਹਨਾਂ ਰਹਿ ਗਏ ਪਦਾਂ ਵਿਚੋਂ ਆਰਯ ਆਗਮ ਤੋਂ ਪਹਿਲੇ ਦੇ ਪੰਜਾਬੀ ਬੋਲਦੇ ਸਨ।

# ਮ

ਪੰਜਾਬੀ ਵਰਣਮਾਲਾ ਦਾ ਤੀਹਵਾਂ ਅੱਖਰ ਤੇ ਸਤਾਈਵਾਂ ਵਿਅੰਜਨ ਤੇ ਪਵਰਗ ਦਾ ਪੰਜਵਾਂ ਅੱਖਰ ਹੈ। ਸੰਸਕ੍ਰਿਤ ਦਾ—ਸ—ਤੇ ਫ਼ਾਰਸੀ ਦੀ—f—ਇਸ ਦੇ ਉਚਾਰਣ ਦੇ ਤੁੱਲ ਹੈਨ।

ਫ਼ਾਰਸੀ ਵਿਚ—ਮ—ਪਦਾਂ ਦੇ ਅੰਤ ਮੈਂ ਦੇ ਅਰਥ ਦੇਂਦਾ ਹੈ। ਐਸੇ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੀ ਆਏ ਹਨ ਜਿਕੂੰ 'ਗਸ਼ਤਮ'= ਫਿਰਿਆ ਮੈਂ। ਇਸੇ ਤਰ੍ਹਾਂ ਠੇਠ ਪੰਜਾਬੀ ਵਿਚ ਬੀਂ—ਮ—ਦਾ ਵਰਤਾਉ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਇਆ ਹੈ, ਜੈਸੇ 'ਡਿਠਮ' ਮੈਂ ਦੇਖਿਆ। ਪਦ ਦੇ ਮੁੱਢ ਵਿਚ ਲੱਗ ਕੇ ਬੀ—ਮੰਮਾ—ਮੈਂ, ਮੇਰੇ ਦੇ ਅਰਥ ਦੇਂਦਾ ਹੈ। ਯਥਾ—*'ਮਚਿੰਦੜੀਆ'* ਮੇਰੇ ਮਨ ਦੀਆਂ ਵਾਸ਼ਨਾਂ। ਦੇਖੋ, 'ਮਚਿੰਦੜੀਆ'

ਮੰਮਾ ਪਦਾਂ ਦੇ ਮੁੱਢ ਵਿਚ ਲੱਗ ਕੇ ਨਹੀਂ ਦੇ ਅਰਥ ਦੇਂਦਾ ਹੈ, ਜਿਕੂੰ 'ਮਹੋਇ'=ਨਹੀਂ ਹੁੰਦੀ। ਦੇਖੋ, 'ਮਹੋਇ', ਤਥਾ 'ਮਚਾਂਗਵਾ'

'ਮ' ਸ੍ਵਾਰਥ ਪ੍ਰਤੇ ਹੋ ਕੇ ਬੀ ਲੱਗਦਾ ਹੈ, ਜੈਸੇ ਸਤ ਤੋਂ ਸਤਮ। ਯਥਾ—*'ਸਾਧੂ ਸਤਮ ਜਾਣੋ' (੧੩੬੧)।*

ਸੰਸਕ੍ਰਿਤ ਦਾ—ਮ—ਪੰਜਾਬੀ ਵਿਚ ਅਕਸਰ—ਵ—ਨਾਲ ਬਦਲ ਜਾਂਦਾ ਹੈ, ਜਿਕੁਰ ਗਮਨ—ਗਵਣਾ। ਰਮਨ—ਰਵਣਾ। ਦੇਖੋ, 'ਰਵਣ'

[ਸੰਸਕ੍ਰਿਤ ਦਾ—ਸ੍—ਸ੍ਵਰਹੀਣ ਮੰਮਾ ਜੋ ਪਦਾਂ ਦੇ ਅੰਤ ਵਿਚ ਆਉਂਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਟਿੱਪੀ ਨਾਲ ਲਿਖੀਦਾ ਹੈ—ਜੈਸੇ ਧਰਮਮ੍—ਧਰਮੰ।

*[ਸ: ਨਾ: । ਸੰਸਕ੍ਰਿਤ, ਅਹਮ੍ ਤੋਂ—ਮ। ਫ਼ਾਰਸੀ, ਮਨ ਤੋਂ ਮ= ਮੈਂ]* ੧. ਜਿਵੇਂ—*'ਡਿਠਮ'* ਮੈਂ ਦੇਖਿਆ। ਯਥਾ—*'ਸਬ ਰੋਜ ਗਸਤਮ' (੭੨੧),* ਦਿਨ ਰਾਤ ਫਿਰਿਆ ਮੈਂ। ਦੇਖੋ, 'ਮਚਿੰਦੜੀਆ'

੨. *[ਅ: । ਪੰਜਾਬੀ]* ਨਹੀਂ। ਦੇਖੋ, 'ਮਹੋਇ'

**ਾ** *[ਸੰ: । ਸੰਸਕ੍ਰਿਤ, ਮਾ]*

੧. ਮਾਤਾ, ਅੰਮਾ। ਯਥਾ—*'ਮਾ ਕੀ ਰਕਤੁ ਪਿਤਾ ਬਿੰਦੁ ਧਾਰਾ'। (੧੦੨੨)*

੨. *[ਸ: ਨਾ: । ਸੰਸਕ੍ਰਿਤ, ਅਹਮ੍ ਤੋਂ, ਮ=ਮੈਂ। ਆ ਪੰਜਾਬੀ ਪ੍ਰਤੇ]* ਮੈਂ, ਮੇਰਾ, ਮੈਨੂੰ। ਦੇਖੋ, 'ਮਾ ਪਿਰੀ'। ਤਥਾ—*'ਮਾ ਕਉ ਅਵਰ ਨ ਢੰਗ' (੧੪੧੦)।*

**/ਮੂੰ** *[ਸ: ਨਾ: । ਸੰਸਕ੍ਰਿਤ, ਅਹੰਮ੍ ਤੋਂ ਮ। ਊ, ਪੰਜਾਬੀ ਪ੍ਰਤੇ]*

੧. ਮੇਰੀ। ਯਥਾ—*'ਮੂ ਲਾਲਨ ਸਿਉ ਪ੍ਰੀਤਿ ਬਨੀ' (੮੨੭)।*

੨. ਮੇਰਾ, ਮੇਰੇ। ਯਥਾ—*'ਮੂ ਤਨਿ ਪ੍ਰੇਮੁ ਅਥਾਹ' (੧੦੯੯)।*

੩. ਮੈਂ। ਯਥਾ—*'ਮੂ ਥੀਆਉ ਸੇਜ' (੧੦੯੮),* ਤਥਾ—*'ਮੂ ਥੀਆਊ ਤਖਤੁ' (੧੦੯੮)।*

੪. ਮੈਨੂੰ। ਯਥਾ—*'ਮੂ ਦਸ ਦਸੰਦਾ' (੭੦੩),* ਭਾਵ ਮੈਨੂੰ ਦੱਸ, ਮੈਂ ਪੁੱਛਦਾ ਹਾਂ।

੫. ਮੇਰੇ ਵੱਲ। ਯਥਾ—*'ਜਾਂ ਮੂੰ ਇਕੁ' (੧੪੨੫),* ਜਦ ਇਕ ਮੇਰੇ ਵੱਲ ਹੈ।

੬. ਮੂੰਹ ਦਾ ਸੰਖੇਪ—ਮੂ। ਯਥਾ—*'ਚੁੰਮਾ ਪੈਰ ਮੂੰ' (੪੮੮),* ਮੂੰਹ ਨਾਲ ਪੈਰ ਚੁੰਮਾਂ। ਪਰ ਕਈ ਗਿਆਨੀ ਏਥੇ ਬੀ—ਮੂ—ਦਾ ਅਰਥ ਮੈਂ ਲਾਉਂਦੇ ਹਨ।

**ਮੇ** *[ਅ: ਸੰਸਕ੍ਰਿਤ, ਮਧਜੇ। ਪ੍ਰਾਕ੍ਰਿਤ, ਮਜ੍ਝੇ। ਪੰਜਾਬੀ, ਮਝ, ਮੰਝ। ਹਿੰਦੀ, ਮੇਂ। ਗੁਜਰਾਤੀ, ਮਾਂ]*

੧. ਵਿਚ।

੨. *[ਅ: । ਫ਼ਾਰਸੀ]* ਵਰਤਮਾਨ ਕਾਲਕ ਕਿਰਿਆ ਨਾਲ—ਮੇ—ਤੇ—ਹਮੇ—ਲੱਗਦਾ ਹੈ। ਵਰਤਮਾਨ ਕਿਰਿਆ ਦਾ ਪ੍ਰਤੇ ਹੈ। ਯਥਾ—*'ਮੇ ਰਵਦਿ ਬਾਦਿਸਾਹ ਅਫਜੂ ਖੁਦਾਇਆ' (੧੪੩),* ਬਾਦਸ਼ਾਹ ਚਲਿਆ ਜਾਂਦਾ ਹੈ, ਬਾਕੀ ਖ਼ੁਦਾ ਹੀ ਰਹਿੰਦਾ ਹੈ। ਦੇਖੋ, 'ਮੇਰਵਦਿ'

**ਮੈ** *[ਸ: ਨਾ: । ਸੰਸਕ੍ਰਿਤ ਅਹਮ੍: ਮੇ। ਪੰਜਾਬੀ, ਮੈਂ]*

੧. ਮੈਂ। ਯਥਾ—*'ਮੈ ਓਲ੍ਹਗੀਆ' (੪੨੧)।*

੨. ਮੇਰੇ। ਯਥਾ—*'ਮੈ ਊਪਰਿ ਨਦਰਿ ਕਰੀ' (੫੬੧)।* ਦੇਖੋ, 'ਮੈ ਕੀ', 'ਮੈ ਗੁਣ ਗਲਾ ਕੇ ਸਿਰਿ ਭਾਰ'

੩. ਮੈਨੂੰ। ਯਥਾ—*'ਮੈ ਆਇ ਮਿਲਹੁ ਜਗਜੀਵਨ ਪਿਆਰੇ' (੯੫)।* ਤਥਾ—*'ਮੈ ਦਸਿਹੁ ਮਾਰਗ' (੧੦੯੮)।*

੪. ਮੇਰੇ। ਦੇਖੋ, 'ਮੈ ਮਨਿ'

੫. ਮੈਂ ਦਾ ਅੰਤ੍ਰੀਵ ਅਹੰ ਭਾਵ, ਹਉਮੈ, ਹਉਂ। ਯਥਾ—*'ਮੈ ਨ ਮਰਉ ਮਰਿਬੋ ਸੰਸਾਰਾ' (੩੨੫)।*

੬. *[ਦੇਖੋ, ਉਪਰਲਾ ਅੰਕ]* ਮੈਂ ਦਾ ਭਾਵ, ਮੱਮਤ, ਮੈਂ-ਪਨ। ਯਥਾ—*'ਹਉ ਹਉ ਮੈ ਮੈ ਵਿਚਹੁ ਖੋਵੈ' (੯੪੩)।*

੭. *[ਅ: । ਸੰਸਕ੍ਰਿਤ, ਮਯ। ਪੰਜਾਬੀ, ਮਯ, ਮੈਂ-ਮਈ]* ਰੂਪੀ। ਯਥਾ—*'ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ' (੧੩)।*

੮. *[ਸੰ: । ਸੰਸਕ੍ਰਿਤ, ਮਦ। ਪ੍ਰਾਕ੍ਰਿਤ, ਮਯ। ਫ਼ਾਰਸੀ, ਮਯ]* ਸ਼ਰਾਬ। ਯਥਾ—*'ਮਨੁ ਮੈ ਮਤੁ ਮੈਗਲ ਮਿਕਦਾਰਾ' (੧੫੯),* ਮਨ (ਹੰਕਾਰ ਰੂਪੀ ਸ਼ਰਾਬ ਪੀ ਕੇ) ਹਾਥੀ ਵਾਂਗੂੰ ਸ਼ਰਾਬ ਵਿਚ (ਮਤੁ) ਮਸਤ ਹੋ ਰਿਹਾ ਹੈ।

੯. *[ਸੰ: । ਸੰਸਕ੍ਰਿਤ, ਮਦ। ਪ੍ਰਾਕ੍ਰਿਤ, ਮਅ। ਪੁ: ਪੰਜਾਬੀ, ਮੈ]* ਨਸ਼ਾ, ਮਦ। ਕਸਤੂਰੀ ਨੂੰ ਮ੍ਰਿਗ ਦਾ ਮਦ ਕਹਿੰਦੇ ਹਨ, ਇਸ ਕਰਕੇ ਉਸ ਨੂੰ ਮ੍ਰਿਗਮਦ ਤੇ ਮ੍ਰਿਗਮੈ ਬੀ ਕਹਿੰਦੇ ਹਨ। ਯਥਾ—*'ਮਿਰਗਮੈ ਹਰਣਾ' (੭੨੧)।*

**ਮੋ** [*ਸੰ: ਨਾ: । ਸੰਸਕ੍ਰਿਤ, ਅਹਮ੍, ਮੇ । ਦੇਸ਼ ਭਾਸ਼ਾ, ਮੋ*]

੧. ਮੈਂ। ਯਥਾ-*'ਮੋ ਗਰੀਬ ਕੀ ਕੋ ਗੁਜਰਾਵੈ' (੧੧੬੧)।*

੨. [*ਅ: । ਹਿੰਦੀ, ਮੈਂ ਦਾ ਦੂਸਰਾ ਰੂਪ*] ਵਿਚ।

**ਮੀਆ** [*ਸੰ: । ਹਿੰਦੀ*] ਕਿਸੇ ਆਦਮੀ ਨੂੰ ਬੁਲਾਉਣ ਲਈ ਸਤਿਕਾਰ ਦਾ ਪਦ ਅਕਸਰ ਰਾਜਪੂਤ ਖ਼ਾਸ ਕਰ ਡੋਗਰੇ ਰਾਜਪੂਤਾਂ ਵਿਚ ਇਹ ਪਦ ਵਰਤੀਂਦਾ ਹੈ। ਹਿੰਦੀ ਮੁਸਲਮਾਨਾਂ ਨੇ ਇਹ ਪਦ ਆਪਣੇ ਲਈ ਇੰਨਾ ਵਰਤਿਆ ਹੈ ਕਿ ਹੁਣ ਇਹ ਮੁਸਲਮਾਨੀ ਪਦ ਜਾਪਦਾ ਹੈ। ਯਥਾ—*'ਘਰਿ ਘਰਿ ਮੀਆ ਸਭਨਾਂ ਜੀਆਂ' (੧੧੯੧)।*

**ਮੋਆ** [*ਸੰ: । ਸੰਸਕ੍ਰਿਤ, ਮ੍ਰਿਤ੍ਯੁ। ਪ੍ਰਾਕ੍ਰਿਤ, ਮਿਚ੍ਚੁ। ਅਰਬੀ, ਮੌਤ। ਪੁ: ਪੰਜਾਬੀ, ਮੀਚ। ਪੰਜਾਬੀ, ਮੌਤ। ਮ੍ਰਿਤ, ਮੋਆ; ਕਿਰਿਆ, ਮਰਨਾ। ਭੂਤਕਾਲ, ਮੋਇਆ*] ਮਰਨ, ਮੌਤ। ਯਥਾ—*'ਫਿਰਿ ਪਾਇ ਨ ਮੋਆ' (੧੧੯੩)।*

**ਮਿਆਨੇ** [*ਅ: । ਸੰਸਕ੍ਰਿਤ, ਮਧ੍ਯ। ਪ੍ਰਾਕ੍ਰਿਤ, ਮਜ੍ਝੇ। ਪੰਜਾਬੀ, ਮੰਝ। ਹਿੰਦੀ, ਮੇਂ। ਫ਼ਾਰਸੀ, ਮਿਆਨ*[1]] ਵਿਚ, ਵਿਚਕਾਰ। ਦੇਖੋ, 'ਲਹੰਦਰੀਆ'

**ਮਿਆਨੋ** [*ਸੰ: । ਫ਼ਾਰਸੀ, ਮਿਆਨ*] ਤਲਵਾਰ ਦਾ ਗਿਲਾਫ਼, ਭਾਵ ਵਿਚ ਸਰੀਰ। ਯਥਾ—*'ਆਪੇ ਮੰਝਿ ਮਿਆਨੋ' (੨੫),* ਆਪ ਹੀ ਵਿਚ (ਰਹਿਣ ਵਾਲਾ ਤੇ) ਆਪੇ {ਮਿਆਨੋ} ਸਰੀਰ ਹੈ। ਅਥਵਾ ਆਪ ਹੀ ਸਰੀਰ ਦੇ ਅੰਦਰ ਹੈ।

**ਮਿਆਲਾ** [*ਸੰ: । ਪੁ: ਪੰਜਾਬੀ*] ਵੱਟਾਂ। ਯਥਾ—*'ਖੇਤਿ ਮਿਆਲਾ ਉਚੀਆ ਘਰੁ ਉਚਾ ਨਿਰਣਉ' (੫੧੭)।* ਦੇਖੋ, 'ਖੇਤ'

**ਮਈ** [*ਅ: । ਸੰਸਕ੍ਰਿਤ, ਮਯ। ਪੰਜਾਬੀ, ਮਯ, ਮੈ, ਮਈ*] ਰੂਪੀ, ਰੂਪ, ਸ੍ਵਰੂਪ। ਯਥਾ—*'ਗੋਬਿੰਦ ਗੋਬਿੰਦ ਗੋਬਿੰਦ ਮਈ' (੮੨੨)।*

**ਮਾਇ** [*ਸੰ: । ਸੰਸਕ੍ਰਿਤ, ਮਾ। ਪੰਜਾਬੀ, ਮਾ, ਮਾਂ, ਮਾਇ, ਮਾਈ, ਮਾਉਂ*]

੧. ਮਾਤਾ। ਯਥਾ—*'ਮਾਇ ਨ ਹੋਤੀ ਬਾਪੁ ਨ ਹੋਤਾ' (੬੭੩)।*

੨. [*ਸੰਬੋ:*] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ—ਮਾਇ—ਪਦ ਕਈ ਜਗ੍ਹਾ ਸੰਬੋਧਨ ਵਿਚ ਆਇਆ ਹੈ, ਓਥੇ ਅਰਥ ਤਾਂ—ਹੇ ਮਾ—ਹੀ ਹੈ, ਪਰ ਕਿਤੇ ਮੁਰਾਦ ਹੁੰਦੀ ਹੈ—ਹੇ ਗੁਰੂ! ਯਥਾ—*'ਮਾਈ ਮੈ ਕਿਹ ਬਿਧਿ ਲਖਉ ਗੁਸਾਈ' (੬੩੨),* ਕਿਤੇ ਹੁੰਦੀ ਹੈ—ਹੇ ਸਖੀ! ਕਿਤੇ—ਹੇ ਭਾਈ! ਤਥਾ—*'ਕਿਆ ਕਰਿ ਆਖਿ ਵਖਾਣੀਐ ਮਾਇ' (੧੨੫੬)।*

**ਮਾਈ** [*ਸੰ: । ਸੰਸਕ੍ਰਿਤ, ਮਾ = ਲਛਮੀ, ਈ = ਸਰਸ੍ਵਤੀ*]

੧. ਲਛਮੀ ਤੇ ਸਰਸ੍ਵਤੀ। ਯਥਾ—*'ਗੁਰੁ ਪਾਰਬਤੀ ਮਾਈ' (੨),* ਗੁਰੂ ਪਾਰਬਤੀ, ਲਛਮੀ ਤੇ ਸਰਸ੍ਵਤੀ ਰੂਪ ਹਨ। ਭਾਵ ਇਹ ਕਿ ਪਾਰਬਤੀ ਤੁੱਲ ਵਰ ਦਿੰਦੇ, ਲਛਮੀ ਸਮ ਪਾਲਨਾ ਅਰ ਸਰਸ੍ਵਤੀ ਵਾਂਙੂ ਵਿਦਿਆ ਦਾਨ ਦਿੰਦੇ ਹਨ।

੨. [*ਸੰਸਕ੍ਰਿਤ, ਮਾਯ:*] ਮਾਇਆ। ਯਥਾ—*'ਇਕ ਮਾਈ ਭੋਗੁ ਕਰੇਇ' (੧੧੭੧),* ਇਥੇ ਮਾਇਆ ਦਾ ਅਭਾਵ ਕਰਨਾ ਮੁਰਾਦ ਹੈ, ਤਥਾ—*'ਏਕਾ ਮਾਈ' (੭),* ਤਥਾ—*'ਮੁਈ ਮੇਰੀ ਮਾਈ' (੪੭੬)।*

੩. [*ਸੰਬੋ: । ਪੰਜਾਬੀ*] ਮਾਈ ਪਦ ਦਾ ਉਹੋ ਵਰਤਾਉ ਹੈ ਜੋ ਮਾਇ ਪਦ ਦੇ ਅੰਕ ਦੋ ਵਿਚ ਲਿਖ ਆਏ ਹਾਂ। ਤਥਾ—*'ਮਾਈ ਮੈ ਧਨੁ ਪਾਇਓ ਹਰਿ ਨਾਮੁ' (੧੧੮੬)।* ਦੇਖੋ, 'ਮਾਇ ੨.'

**ਮਾਏ** [*ਸੰਬੋ: । ਦੇਖੋ, 'ਮਾਇ*]

੧. ਹੇ ਮਾਤਾ, ਹੇ ਸਖੀ, ਹੇ ਗੁਰੂ! ਦੇਖੋ, 'ਮਾਇ ੨.'

੨. ਹੇ ਭਾਈ! ਯਥਾ—*'ਪੁਜਿ ਦਿਵਸ ਆਏ ਲਿਖੇ ਮਾਏ' (੭੦੫),* ਕਈ ਵਿਦਵਾਨ 'ਲਿਖੇ ਮਾਏ' ਦਾ ਅਰਥ—ਬਿਧਾਤਾ ਦੇ ਲਿਖੇ ਅਨੁਸਾਰ ਕਰਨ ਦਾ ਬੀ ਜਤਨ ਕਰਦੇ ਹਨ।

**ਮੁਈ** [*ਕ੍ਰਿ: । ਸੰਸਕ੍ਰਿਤ, ਮ੍ਰਿਤ੍ਯੁ। ਅਰਬੀ, ਮੌਤ। ਪੰਜਾਬੀ ਕਿਰਿਆ, ਮਰਨਾ; ਭੂਤਕਾਲ, ਮੋਈ। ਹਿੰਦੀ, ਮੂਈ, ਮੁਈ*] ਮਰ ਗਈ। ਯਥਾ—*'ਹਉਮੈ ਮੁਈ',* ਭਾਵ ਅੰਤਹਕਰਣ ਵਿਚੋਂ ਅਹੰਕਾਰ ਮਰ ਗਿਆ। ਤਥਾ—*'ਮੁਈ ਮੇਰੀ ਮਾਈ ਹਉ ਖਰਾ ਸੁਖਾਲਾ' (੪੭੬),* ਮੇਰੀ ਮਮਤਾ ਮਰ ਗਈ।

**ਮੂਇ** [*ਸੰ: । ਫ਼ਾਰਸੀ*] ਵਾਲ। ਯਥਾ—*'ਮਮ ਸਰ ਮੂਇ ਅਜਰਾਈਲ ਗਿਰਫਤਹ' (੭੨੧),* ਮੇਰੇ ਸਿਰ ਦੇ ਵਾਲ ਮੌਤ ਨੇ ਫੜੇ ਹੋਏ ਹਨ।

**ਮੂਈ** [*ਕ੍ਰਿ: ਦੇਖੋ, 'ਮੁਈ'*] ਮਰ ਗਈ। ਯਥਾ—*'ਮੂਈ ਸੁਰਤਿ ਬਾਦੁ ਅਹੰਕਾਰੁ' (੧੫੨)।*

**ਮੂਏ** [*ਗੁ: । ਦੇਖੋ, 'ਮੁਈ'। ਮੂਈ ਤੋਂ ਮੂਆ = ਮਰ ਚੁੱਕਾ। ਬਹੁ-ਬਚਨ ਮੂਏ*] ਮਰੇ ਨੂੰ। ਯਥਾ—*'ਮੂਏ ਕਉ ਕਹੁ ਮਾਰੇ ਕਉਨੁ' (੨੨੧)।*

**ਮਇਆ** [*ਸੰ: । ਸੰਸਕ੍ਰਿਤ, ਮਯਾ। ਪੰਜਾਬੀ, ਮਾਇਆ*] ਕਿਰਪਾ। ਯਥਾ—*'ਜਿਨਾ ਮਇਆ ਹਰਿ ਰਾਇ' (੧੩੫)।*

**ਮਾਇਆ** [*ਸੰ: । ਸੰਸਕ੍ਰਿਤ, ਮਾਯਾ। ਪੰਜਾਬੀ, ਮਾਇਆ*]

੧. ਕਪਟ ਛਲ। ਦੇਖੋ, 'ਮਾਇਆ'

੨. ਭੁਲੇਵਾ। ਯਥਾ—*'ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ' (੬੮੭)।*

੩. ਦਾਰਸ਼ਨਿਕ ਵਿਦਿਆ ਵਿਚ—ਉਹ ਭੁਲੇਵਾ ਜੋ ਜਗਤ ਦੀ ਅਣਹੋਂਦ ਵਿਚ ਹੋਂਦ ਦਿਖਾ ਰਿਹਾ ਹੈ। ਜਗਤ ਹੈ ਨਹੀਂ, ਇਕ ਬ੍ਰਹਮ ਪਸਰ ਰਿਹਾ ਹੈ, ਇਹ ਫਿਰ ਜੋ ਸਾਰਾ ਜਗਤ ਨਜ਼ਰ ਆ ਰਿਹਾ ਹੈ ਇਹ ਮਾਇਆ ਹੈ।

੪. ਤੀਸਰੇ ਗੁਰੂ ਜੀ ਭਗਤੀ ਮਾਰਗ ਵਿੱਚ ਮਾਇਆ ਦਾ ਇਹ ਲੱਛਣ ਲਿਖਦੇ ਹਨ—*'ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ' (੯੨੧),* ਇਹ ਮਾਇਆ ਹੈ ਜੋ ਜਗਿਆਸੂ ਨੂੰ ਪਰਮੇਸ਼ਰ ਦੇ ਧਿਆਨ ਵਿਚੋਂ ਉਖੇੜਦੀ ਤੇ ਮੋਹ ਵਿਚ ਰੱਖਦੀ ਹੈ। ਵਾਹਿਗੁਰੂ ਭਾਵਨਾ ਤੋਂ ਉਖੜ ਕੇ, ਦੂਈ ਭਾਵਨਾ ਵਿਚ ਜੋ ਮਨ ਦੀ ਅਵਸਥਾ ਹੈ ਸੋ ਮਾਯਾ ਹੈ।

੫. ਦੌਲਤ, ਧਨ, ਮਾਲ। ਯਥਾ—*'ਮਾਇਆ ਕਾਰਨਿ ਧਾਵਹੀ ਮੂਰ ਲੋਗ ਅਜਾਨ' (੧੪੨੭)।*

੬. [*ਸੰ: । ਦੇਖੋ, 'ਮਾਇ'*] ਮਾਂ, ਮਾਤਾ। ਯਥਾ—*'ਤਾ ਭੀ ਚੀਤਿ ਰਾਖਸਿ ਮਾਇਆ' (੪੭੮)।*

੭. [*ਸੰ: । ਪੰਜਾਬੀ*] ਪੰਜਾਬ ਵਿਚ ਉਕਾਂਹ ਬ੍ਰਿਛ ਹੁੰਦਾ ਹੈ ਤਿਸ ਦੇ ਲਾਖ ਦਾ ਨਾਮ ਮਾਈਂ ਹੈ, ਰੰਗ ਦੇਣ ਵੇਲੇ ਕੱਪੜੇ ਨੂੰ ਪਾਹ ਦੇਣ ਦੇ ਕੰਮ ਵਿਚ ਆਉਂਦੀ ਹੈ[1]। ਯਥਾ—*'ਇਹੁ ਤਨੁ ਮਾਇਆ ਪਾਹਿਆ ਪਿਆਰੇ' (੭੨੧),* ਇਹ ਤਨ (ਮਾਈਂ ਸਮਾਨ) ਮਾਇਆ

---

੧. ਫ਼ਾਰਸੀ ਪਦ—ਦਰਮਿਆਨ—ਇਸੇ ਤੋਂ ਬਣਿਆ ਹੈ।

੧. ਅੱਜ-ਕੱਲ੍ਹ ਪੰਜਾਬ ਦੇ ਛੀਂਬੇ ਤੇ ਲਲਾਰੀ ਰਿੱਧੇ ਹੋਏ ਨਿਸ਼ਾਸਤੇ ਦੀ ਲੇਟੀ ਨੂੰ 'ਮਾਇਆ' ਕਹਿੰਦੇ ਹਨ, ਜੋ ਉਹ ਧੋਤੇ ਯਾ ਰੰਗੇ ਹੋਏ ਕੱਪੜਿਆਂ ਨੂੰ ਅਕੜਾ ਦੇਣ ਲਈ ਲਾਉਂਦੇ ਹਨ।

ਨਾਲ ਪਾਹਿਆ ਹੋਇਆ ਹੈ, ਅਰਥਾਤ ਮਾਇਆ ਦੀ ਲਾਗ ਇਸ ਨੂੰ ਲੱਗੀ ਹੋਈ ਹੈ।

**ਮੁਈਆਸ** [*ਕ੍ਰਿ: । ਦੇਸ਼ ਭਾਸ਼ਾ । ਦੇਖੋ, 'ਮੁਈ'*] ਮਰ ਗਈ। ਯਥਾ— *'ਵਡੀ ਥੀ ਮੁਈਆਸੁ' (੧੩੮੦)।*

**ਮਈਏ** [*ਸੰ: ਨਾ: । ਦੇਸ਼ ਭਾਸ਼ਾ*] ਮੈਂ। ਯਥਾ—*'ਅਈਏ ਮਈਏ ਏਕ ਆਨ ਜੀਉ' (੬੯੩)।* ਦੇਖੋ, *'ਅਈਏ'*

**ਮੁਈਏ** [*ਸੰਬੋ: । ਪੰਜਾਬੀ, ਪਹਾੜੀ*]

੧. ਹੇ ਮੋਈ ਹੋਈਏ!

੨. ਇਸਤ੍ਰੀ ਜੋ ਸੰਸਾਰ ਤੋਂ ਮੋਈ ਹੈ, ਭਾਵ ਜਗਿਆਸੂ। ਦੇਖੋ, 'ਵਖਰ'

**ਮਇਓਦਧ** [*ਅਧਿ: । ਸੰਸਕ੍ਰਿਤ, ਮਹਾਂ = ਵੱਡਾ + ਉਦਧਿ = ਸਮੁੰਦਰ*]

੧. ਮਹਾਂ ਸਾਗਰ, ਵੱਡਾ ਸਮੁੰਦਰ। ਯਥਾ—*'ਅਨਲ ਅਗਮ ਜੈਸੇ ਲਹਿਰ ਮਇਓਦਧਿ ਜਲ ਕੇਵਲ ਜਲ ਮਾਂਹੀ' (੬੫੭),* {ਅਨਲ} ਪੌਣ ਦੇ ਨਾਲ ਸਮੁੰਦਰ ਵਿਚ {ਅਗਮ} ਭਾਰੀ ਲਹਿਰਾਂ ਉੱਠਦੀਆਂ ਹਨ, ਪਰੰਤੂ ਜਲ ਵਿਚ ਮਿਲ ਕੇ ਕੇਵਲ ਜਲ ਰੂਪ ਹੋ ਜਾਂਦੀਆਂ ਹਨ।

੨. [*ਮਾਇ = ਰੂਪ + ਉਦਧ = ਸਮੁੰਦਰ*] ਰੂਪ ਸਮੁੰਦਰ। ਤੁਕ ਦਾ ਅਰਥ—ਲਹਿਰ ਰੂਪ ਸਮੁੰਦਰ ਦੇ ਜਲ ਵਿਚ ਲਹਿਰਾਂ ਕੇਵਲ ਜਲ ਰੂਪ ਹੀ ਹੋ ਜਾਂਦੀਆਂ ਹਨ। ਦੇਖੋ, 'ਅਨਲ'

**ਮਾਊ** [*ਸੰ: । ਦੇਖੋ, 'ਮਾਇ' । ਪਹਾੜੀ, ਮਾਊਂ*] ਮਾਂ, ਮਾਤਾ। ਯਥਾ— *'ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ' (੧੪੯)।*

**ਮੇਉ** [*ਸੰ: । ਪੰਜਾਬੀ*] ਝੀਵਰ, ਮੱਛੀ ਫੜਨ ਵਾਲਾ, ਮਲਾਹ। ਯਥਾ— *'ਨ ਜਾਣਾ ਮੇਉ ਨ ਜਾਣਾ ਜਾਲੀ' (੨੫),* ਨਾ ਮੈਂ ਝੀਵਰ ਨੂੰ ਜਾਣਦਾ ਹਾਂ ਨਾ ਜਾਲ ਨੂੰ, ਕੇਵਲ ਤੇਰੇ ਆਸਰੇ ਹਾਂ।

**ਮਉਜ** [*ਸੰ: । ਫ਼ਾਰਸੀ, ਮੌਜ*]

੧. ਲਹਿਰ।

੨. ਅਨੰਦ, ਖ਼ੁਸ਼ੀ, ਮੌਜ। ਯਥਾ—*'ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ' (੧੩੭੦)।*

**ਮਉਜੂਦ** [*ਕ੍ਰਿ: ਵਿ: । ਅਰਬੀ*] ਹਾਜ਼ਰ, ਅਪਰੋਖ, ਸਾਹਮਣੇ। ਯਥਾ—*'ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ' (੧੦੯੬)।*

**ਮਉਤ** [*ਸੰ: । ਸੰਸਕ੍ਰਿਤ, ਮ੍ਰਿਤ੍ਯੁ । ਅਰਬੀ, ਮੌਤ । ਪੰਜਾਬੀ, ਮਉਤ, ਮੌਤ*] ਮੌਤ, ਮਰਨ, ਜੀਵਨ ਦੀ ਸਮਾਪਤੀ। ਯਥਾ—*'ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ' (੧੩੮੩),* ਤਥਾ—*ਮਲਕਲ ਮਉਤ ਜਾਂ ਆਵਸੀ' (੧੩੮੩)।*

**ਮਉਦੀਫਾ** [*ਸੰ: । ਅਰਬੀ, ਵਜ਼ੀਫ਼ਾ*]

੧. ਪਾਠ। ਮੁਸਲਮਾਨਾਂ ਵਿਚ ਇਕ ਪਾਠ ਹੈ ਜੋ ਜਾਰੀ ਰੱਖਦੇ ਹਨ। ਯਥਾ—*'ਸਗਲੀ ਜਾਨਿ ਕਰਹੁ ਮਉਦੀਫਾ' (੧੦੮੪),* ਸਭ ਸ੍ਰਿਸ਼ਟੀ (ਨਾਸੀ) ਜਾਣੋਂ, ਇਹੋ ਵਜ਼ੀਫ਼ਾ ਹੈ।

੨. [*ਅਰਬੀ*] ਰੁਜ਼ੀਨਾ, ਉਹ ਸ਼ੈ ਜੋ ਹਰ ਰੋਜ਼ ਵਾਸਤੇ ਨਿਯਤ ਹੋਵੇ।

੩. [*ਸੰਪ੍ਰਦਾ*] ਮੁਰਦਿਆਂ ਦੇ ਵਾਸਤੇ ਜੋ ਟਿੱਕੀਆਂ ਦੇਂਦੇ ਹਨ।

**ਮਉਲਾ** [*ਸੰ: । ਅਰਬੀ, ਮੌਲਾ = ਮਦਦਗਾਰ*]

੧. ਪਰਮੇਸ਼ਰ, ਅਕਾਲ ਪੁਰਖ। ਯਥਾ—*'ਮਉਲਾ ਖੇਲ ਕਰੇ ਸਭਿ ਆਪੇ' (੧੦੨੦)*

੨. [*ਕ੍ਰਿ:*] ਮਿਲ ਰਹਿਆ। ਯਥਾ—*'ਬਾਹਰਿ ਸੂਤੁ ਸਗਲ ਸਿਉ ਮਉਲਾ' (੩੮੪)।*

੩. [*ਦੇਖੋ, ਅਗਲਾ ਪਦ*] ਪ੍ਰਫੁੱਲਤ ਹੋਇਆ। ਯਥਾ—*'ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ' (੯੬੪)।*

**ਮਉਲੀ/ਮਉਲਿਆ/ਮਉਲਿਓ** [*ਕ੍ਰਿ: । ਸੰਸਕ੍ਰਿਤ, ਮੌਲਿ । ਧਾਤੂ ਮੂਲ ਤੋਂ । ਮੂਲ = ਜੜ੍ਹ । ਪੰਜਾਬੀ ਕਿਰਿਆ, ਮੌਲਣਾ = ਜੜ੍ਹਾਂ ਤੋਂ ਅੰਗੂਰਾਂ ਦਾ ਫੁੱਟਣਾ*] ਪ੍ਰਫੁੱਲਤ ਹੋਣਾ। ਯਥਾ—*'ਮਉਲੀ ਧਰਤੀ ਮਉਲਿਆ ਅਕਾਸੁ' (੧੧੯੩),* ਭਾਵ ਈਸ਼੍ਵਰੀ ਚੇਤਨ ਕਰ ਸਭ ਪ੍ਰਫੁੱਲਤ ਹਨ।

**ਮਸੁ** [*ਸੰ: । ਦੇਖੋ, ਅਗਲਾ ਪਦ*] ਸਿਆਹੀ, ਸ਼ਾਹੀ। ਯਥਾ—*'ਜਾਲਿ ਮੋਹੁ ਘਸਿ ਮਸੁ ਕਰਿ' (੧੬),* ਤਥਾ—*'ਮਸੁ ਕੇ ਕਰਮ ਕਪਾਟ' (੧੩੭੧)।*

**ਮਸੂ** [*ਸੰ: । ਸੰਸਕ੍ਰਿਤ, ਮਸਿ । ਪੰਜਾਬੀ, ਮੱਸ, ਮੱਸੂ*] ਸ਼ਾਹੀ, ਜਿਸ ਨਾਲ ਕਾਗ਼ਜ਼ 'ਤੇ ਅੱਖਰ ਲਿਖੇ ਜਾਣ। ਯਥਾ—*ਮਸੂ ਤੋਟਿ ਨ ਆਵਈ' (੧੫)।*

**ਮਾਸਾ** [*ਸੰ: । ਸੰਸਕ੍ਰਿਤ, ਮਾਸ਼ਕ । ਪੰਜਾਬੀ, ਮਾਸਾ*]

੧. ਮਾਸਾ, ਅੱਠ ਰੱਤੀ ਦਾ ਤੋਲ, ਤੋਲੇ ਦਾ ਬਾਰ੍ਹਵਾਂ ਹਿੱਸਾ।

੨. ਰਤਾ ਕੁ, ਥੋੜ੍ਹਾ ਜਿਹਾ।

੩. [*ਸੰਸਕ੍ਰਿਤ, ਸ਼ਮਸ਼੍ਰੂ*] ਦਾੜ੍ਹੀ। ਦੇਖੋ, 'ਮੁਖ ਮਾਸ'

**ਮਾਸੀ/ਮਾਸੀਆਂ** [*ਸੰ: । ਸੰਸਕ੍ਰਿਤ, ਮਾਸ = ਮਹੀਨਾ । ਫ਼ਾਰਸੀ, ਮਾਹ = ਮਹੀਨਾ*]

੧. ਮਹੀਨਿਆਂ ਮਗਰੋਂ। ਯਥਾ—*'ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ' (੩੯੬)।*

੨. [*ਸੰਸ:, ਮਾਤ੍ਰਿਸ੍ਵਸ੍ਰਿ । ਪ੍ਰਾਕ੍ਰਿਤ; ਮਾਉਚਾ । ਪੰਜਾਬੀ, ਮਾਸੀ; ਮਾਸੀਆਂ ਬਹੁ-ਬਚਨ*[1]] ਮਾਂ ਦੀ ਭੈਣ। ਯਥਾ—*'ਫੁਫੀ, ਨਾਨੀ, ਮਾਸੀਆ' (੧੦੧੫)।*

**ਮਾਸੁ** [*ਸੰ: । ਸੰਸਕ੍ਰਿਤ, ਮਾਂਸ*]

੧. ਮਾਸ, ਮਾਰੇ ਹੋਏ ਪਸ਼ੂ ਦਾ ਗੋਸ਼ਤ ਜੋ ਖਾਂਦੇ ਹਨ। ਯਥਾ—*'ਮਾਸੁ ਮਾਸੁ ਕਰਿ ਮੂਰਖੁ ਝਗੜੇ' (੧੨੮੯)।*

੨. ਸਰੀਰ ਦਾ ਮਾਸ। ਦੇਖੋ, 'ਮਾਸ ਪੁਰੀ'

੩. ਜੀਉਂਦੇ ਤਨ ਦਾ ਮਾਸ। ਯਥਾ—*'ਮੰਮਾ ਮਾਸੁ ਗਿਰਾਸੁ' (੧੨੮੯)।*

੪. ਮਾਸ ਦਾ ਬਣਿਆ ਸਰੀਰ। ਯਥਾ—*'ਘਰਿ ਲੈ ਆਇਆ ਮਾਸੁ' (੧੨੮੯)।*

੫. ਮਹੀਨਾ । ਦੇਖੋ, 'ਸੁਖ ਮਾਸ', 'ਮਾਸੀ'

**ਮਿਸੁ** [*ਸੰ: । ਸੰਸਕ੍ਰਿਤ, ਮਿਸ਼ । ਪੁ: ਪੰਜਾਬੀ, ਮਿਸ:*] ਬਹਾਨਾ, ਧੋਖਾ। ਦੇਖੋ, 'ਮੇਧ', 'ਰਸੁ ਮਿਸੁ'

**ਮੁਸਿ** [*ਕ੍ਰਿ: । ਸੰਸਕ੍ਰਿਤ, ਮੁਸ਼੍ = ਚੋਰੀ ਕਰਨੀ । ਹਿੰਦੀ, ਮੁਸਨਾ*]

੧. ਲੁੱਟ ਕੇ, ਚੁਰਾ ਕੇ। ਯਥਾ—*'ਪਾਚਹੁ ਮੁਸਿ ਮੁਸਲਾ ਬਿਛਾਵੈ' (੪੮੦),* ਪੰਜਾਂ (ਕਾਮਾਦਿ) ਨੂੰ ਜੋ ਲੁੱਟਣਾ ਹੈ, ਏਹੀ ਮੁਸੱਲਾ (ਆਸਣ) ਹੈ। ਤਥਾ—*'ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ' (੧੩੬੫)।*

---

੧. ਪੰਜਾਬੀ ਵਿਚ 'ਮਾਸੀ' ਦੀ ਵਿਤਪਤੀ—ਮਾਂ + ਸੀ = ਮਾਂ ਵਰਗੀ—ਬੀ ਦੱਸਣ ਦਾ ਜਤਨ ਹੁੰਦਾ ਹੈ।

੨. [*ਦੇਸ਼ ਭਾਸ਼ਾ*] [1]ਬੁਸ ਬੁਸ ਕਰ ਕੇ, ਅੰਦਰੋਂ ਅੰਦਰ, ਹੌਲੇ ਹੌਲੇ ਰੋਣਾ। ਯਥਾ—*'ਮੁਸਿ ਮੁਸਿ ਰੋਵੈ ਕਬੀਰ ਕੀ ਮਾਈ' (੫੨੪)।*

੩. [*ਪੂਰਬੀ ਬੋਲੀ*] ਹੌਲੇ ਹੌਲੇ। ਯਥਾ—*'ਮੁਸਿ ਮੁਸਿ ਮਨੂਆ ਸਹਜਿ ਸਮਾਨਾ' (੧੧੫੮)।*

**ਮੁਸ/ਮੁਸਿ** [*ਕ੍ਰਿ: । ਦੇਖੋ, 'ਮੁਸੀਐ'*]

੧. ਲੁਟਾ ਕੇ, ਚੁਰਾ ਕੇ। ਯਥਾ—*'ਬਾਟ ਪਾਰਿ ਘਰੁ ਮੁਸਿ ਬਿਰਾਨੋ'। (੧੨੫੩)*

੨. [*ਦੇਖੋ, 'ਮਸਾਈ'*] ਚੂਹਾ। ਯਥਾ—*'ਰੇ ਮਨ ਮੂਸ ਬਿਲਾ ਮਹਿ ਗਰਬਤ' (੧੩੮੭)।*

**ਮੂਸਾ** [*ਸੰ: । ਦੇਖੋ, 'ਮਸਾਈ'*] ਚੂਹਾ। ਯਥਾ—*'ਅਨਦਿਨੁ ਮੂਸਾ ਲਾਜੁ ਟੁਕਾਈ' (੩੯੦),* ਭਾਵ ਕਾਲ ਰੂਪੀ ਚੂਹਾ ਉਮਰ ਦੀ ਲੱਜ ਨੂੰ ਟੁੱਕਦਾ ਹੈ।

**ਮੂਸੇ** [*ਸੰ: । ਦੇਸ਼ ਭਾਸ਼ਾ*] ੧. ਇਹ ਇਕ ਧਰਮੀ ਸੂਰਮੇ ਰਾਠ ਦਾ ਨਾਉਂ ਹੈ, ਜਿਸ ਨੇ ਆਪਣੀ ਮੰਗ ਦੀ ਇਸਤ੍ਰੀ ਨੂੰ, ਜੋ ਕਿਸੇ ਕਾਰਨ ਕਰ ਰਾਣੇ ਨਾਲ ਵਿਆਹੀ ਗਈ ਸੀ, ਸਣੇ ਰਾਣੇ ਦੇ ਤੇ ਸਹਾਇਕਾਂ ਦੇ ਕੈਦ ਕਰ ਲਿਆਂਦਾ ਸੀ ਤੇ ਫਿਰ ਉਸ ਇਸਤ੍ਰੀ ਦਾ ਸਤ ਰਖਿਆ ਤੇ ਗਹਿਣੇ ਬਸਤ੍ਰ ਦੇ ਕੇ ਰਾਣੇ ਨਾਲ ਹੀ ਟੋਰ ਦਿੱਤੀ ਸੀ। ਇਸ ਧਰਮੀ ਸੂਰਮੇ ਦੀ ਵਾਰ ਢਾਡੀਆਂ ਨੇ ਗਾਈ। ਉਸ ਵਾਰ ਦੀ ਸੁਰ ਉਤੇ ਗਾਉਣ ਲਈ ਕਾਨੜੇ ਦੀ ਵਾਰ ਤੇ ਸਤਿਗੁਰਾਂ ਨੇ ਧੁਨਿ ਲਿਖੀ।[2] ਯਥਾ—*'ਮੂਸੇ ਕੀ ਵਾਰ ਕੀ ਧੁਨੀ' (੧੩੧੨)।*

੨. [*ਦੇਖੋ, 'ਮੁਸੀਏ'*] ਠੱਗੇ ਗਏ। ਯਥਾ—*'ਇਹ ਓਰੇ ਮੂਸੇ'।*

**ਮੰਸੁ** [*ਸੰ: । ਸੰਸਕ੍ਰਿਤ, ਮਸਿ । ਹਿੰਦੀ, ਮੰਸ । ਲ: ਪੰਜਾਬੀ, ਮਸ*] ਸ਼ਾਹੀ। ਯਥਾ—*'ਜਸ ਕਾਗਦ ਪਰ ਮਿਟੈ ਨ ਮੰਸੁ' (੮੭੧),* ਜਿਸ ਤਰ੍ਹਾਂ ਕਾਗਤ ਪੁਰ ਸ਼ਾਹੀ ਮਿਟਦੀ ਨਹੀਂ।

**ਮੁਸੀਐ** [*ਕ੍ਰਿ: । ਸੰਸਕ੍ਰਿਤ, ਮੁਸ਼੍ = ਚੋਰੀ ਕਰਨੀ। ਹਿੰਦੀ ਕ੍ਰਿਆ, ਮੂਸਨਾ*] ਲੁੱਟਿਆ ਜਾਂਦਾ ਹੈ, ਠੱਗਿਆ ਜਾਂਦਾ ਹੈ। ਯਥਾ—*'ਮੂਸਨ ਤਬ ਹੀ ਮੂਸੀਐ' (੧੩੬੪)।*

**ਮੁਸੀਅਤ** [*ਕ੍ਰਿ: । ਦੇਖੋ, 'ਮੁਸੀਐ'*] ਲੁਟੀਂਦੇ ਜਾ ਰਹੇ ਹੋ। ਯਥਾ—*'ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ' (੬੭੨)।*

**ਮਸਾਈ** [*ਸੰ: । ਸੰਸਕ੍ਰਿਤ, ਮੂਸ਼ਿਕ। ਪ੍ਰਾਕ੍ਰਿਤ, ਮੁਸਐ। ਹਿੰਦੀ, ਮੂਸ, ਮੂਸਾ, ਮਸਾਈ*] ਚੂਹਾ। ਯਥਾ—*'ਜਿਉ ਬਿਲਕ ਮਸਾਈ ਰਾਮ' (੮੪੫)।*

**ਮਸਾਇਕਾ** [*ਸੰ: । ਫ਼ਾਰਸੀ। ਸ਼ੇਖ਼ ਦਾ ਬਹੁ-ਬਚਨ ਮਸਾਇਖ਼*][3]

੧. ਸੂਫ਼ੀ, ਗਿਆਨਵਾਨ, ਵਿਦਵਾਨ।

੨. [*ਮੁਸ਼ੱਕਤ (=ਮਿਹਨਤ) ਵਿਚੋਂ*] ਤਪੱਸਵੀ। ਯਥਾ—*'ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ' (੫੩)।* ਦੇਖੋ, 'ਹਮ'

**ਮਾਸਹੁ** [*ਸੰ: । ਦੇਖੋ, 'ਮਾਸ ੧.'*] ਮਾਸ ਤੋਂ। ਯਥਾ—*'ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ' (੧੨੯੦)।*

**ਮਸਹੂਰ** [*ਗੁ: । ਅਰਬੀ, ਮਸ਼ਹੂਰ*] ਪ੍ਰਗਟ, ਉਜਾਗਰ। ਯਥਾ—*'ਆਬਾਦਾਨੁ ਸਦਾ ਮਸਹੂਰ' (੩੪੫)।*

**ਮਸਕੰ** [*ਸੰ: । ਸੰਸਕ੍ਰਿਤ, ਮਸ਼ਕ:*] ਮੱਛਰ। ਯਥਾ—*'ਮਸਕੰ ਭਗਨੰਤ ਸੈਲੰ' (੧੩੫੯),* (ਜੀਵ) ਮੱਛਰ (ਹੰਕਾਰ) ਪਹਾੜ ਨੂੰ ਤੋੜ ਦੇਂਦਾ ਹੈ।

**ਮੁਸਕ**[1] [*ਸੰ: । ਫ਼ਾਰਸੀ, ਮੁਸ਼ਕ*] ਕਸਤੂਰੀ, ਭਾਵ ਪਰਮੇਸ਼ਰ ਦੀ ਕਿਰਪਾ। ਯਥਾ—*'ਹੂਰ ਨੂਰ ਮੁਸਕੁ ਖੁਦਾਇਆ' (੧੦੮੩)।*

**ਮੁਸਕੀ**[1] [*ਕ੍ਰਿ: । ਫ਼ਾਰਸੀ, ਮੁਸ਼ਕ = ਕਸਤੂਰੀ। ਪੰਜਾਬੀ ਕ੍ਰਿਯਾ, ਮੁਸ਼ਕਣਾ = ਸੁਗੰਧੀ ਫੈਲਣੀ*]

੧. ਸੁਗੰਧੀ ਫੈਲ ਰਹੀ ਹੈ। ਯਥਾ—*'ਹਰਿ ਮੁਸਕੀ ਮੁਸਕ ਗੰਧਾਰੇ' (੯੮੧)।*

੨. [*ਪੰਜਾਬੀ ਵਿਚ ਮੁਸਕਣਾ—ਬਦਬੋ ਛੱਡਣ ਵਾਸਤੇ ਬੀ ਵਰਤੀਂਦਾ ਹੈ। ਦੇਖੋ, ਅਗਲਾ ਪਦ*] ਬਦਬੋ ਵਾਲੀ, ਮੁਸ਼ਕੀ ਹੋਈ।

**ਮੁਸਕਾਕ**[2] [*ਸੰ: । ਸੰਪ੍ਰਦਾ*] ਦੁਰਗੰਧਿ ਵਾਲੀ ਵਸਤੂ, ਦੁਰਗੰਧਿ, ਬਦਬੋ। ਯਥਾ—*'ਛੂਟਿ ਗਈ ਮੁਸਕੀ ਮੁਸਕਾਕ' (੧੨੯੫),* (ਮੁਸਕੀ) ਬਦਬੋ ਵਾਲੀ (ਸ਼ੈ) ਦੀ ਦੁਰਗੰਧੀ ਛੁਟ ਗਈ ਹੈ।

**ਮਸਕਤ** [*ਸੰ: । ਅਰਬੀ, ਮੁਸ਼ੱਕਤ*] ਮਿਹਨਤ। ਯਥਾ—*'ਗਏ ਮਸਕਤਿ ਘਾਲਿ' (੮),* ਉਹ ਸਾਰੀ ਮਿਹਨਤ ਕਰ ਗਏ ਹਨ। ਤਥਾ—*'ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ' (੪੪)।*

**ਮਸਕੀਨ** [*ਗੁ: । ਫ਼ਾਰਸੀ*] ਗ਼ਰੀਬ, ਜਿਸ ਦੇ ਪਾਸ ਕੁਝ ਨਾ ਹੋਵੇ, ਕੰਗਾਲ। ਯਥਾ—*'ਹਮ ਗਰੀਬ ਮਸਕੀਨ ਪ੍ਰਭ ਤੇਰੇ' (੧੩),* ਤਥਾ—*'ਮੋਹਿ ਮਸਕੀਨ ਪ੍ਰਭੁ ਨਾਮੁ ਅਧਾਰੁ' (੬੭੬)।*

**ਮਸਕੀਨੀ** [*ਸੰ: । ਫ਼ਾਰਸੀ*] ਕੰਗਾਲਤਾਈ, ਗ਼ਰੀਬੀ, ਨਿਮ੍ਰਤਾ।

**ਮਸਕੀਨੀਆ** [*ਸੰ: । ਦੇਸ਼ ਭਾਸ਼ਾ*]

੧. ਇਕ ਪਹਿਲਵਾਨ ਦਾ ਨਾਮ ਹੈ ਜੋ ਦੰਗਲਾਂ ਵਿਚ ਉਪਕਾਰ ਵਾਸਤੇ ਆਪ ਹਾਰ ਕੇ ਦੂਜੇ ਨੂੰ ਇਨਾਮ ਦਿਵਾਉਂਦਾ ਸੀ। ਯਥਾ—*'ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ' (੨੭੮),* ਹੇ ਮਸਕੀਨੀਆ! ਤੂੰ ਸੁਖੀ ਹੋਵੇਂਗਾ, ਕਿਉਂ ਜੁ ਤੂੰ ਆਪਾ ਭਾਵ ਛੱਡ ਕੇ ਹੇਠ ਹੋ ਜਾਂਦਾ ਹੈਂ।

੨. [*ਸੰ: । ਅਰਬੀ, ਮਿਸਕੀਨ=ਗ਼ਰੀਬ*] ਗ਼ਰੀਬ ਲੋਕ, ਨਿਮ੍ਰਤਾ ਵਾਲੇ, ਨਿਵੇਂ ਹੋਏ।

**ਮਸਕਰ** [*ਸੰ: । ਸੰਸਕ੍ਰਿਤ, ਮਸ੍ਕਰਿਨ੍ = ਚੰਦ*]

੧. ਚਾਂਦਨੀ। ਯਥਾ—*'ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ' (੧੩੬੪),* ਹੇ ਮੂਸਨ (ਰਿਦੇ) ਅਕਾਸ਼ ਵਿਖੇ ਜੋ ਪ੍ਰੇਮ ਦੀ

---

੧. ਪੰਜਾਬੀ ਵਿਚ ਬੁਸ ਬੁਸ, ਬੁਸਕ ਬੁਸਕ, ਆਦਿ ਪਦ ਇਸ ਥਾਵੇਂ ਬੋਲੇ ਜਾਂਦੇ ਹਨ।

੨. ਦੇਖੋ 'ਬਾਣੀ ਬਿਉਰਾ'—ਕ੍ਰਿਤ ਡਾਕਟਰ ਚਰਨ ਸਿੰਘ ਜੀ।

੩. ਮੁੰਤਖਿਬ ਵਿਚ ਲਿਖਿਆ ਹੈ ਕਿ ਸ਼ੇਖ਼ ਦਾ ਬਹੁ-ਬਚਨ ਹੈ 'ਮਸ਼ੀਖ਼ਾ'। 'ਮਸ਼ੀਖ਼ਾ' ਦਾ ਬਹੁ-ਬਚਨ ਹੈ 'ਮਸਾਇਖ਼' ਅਰ ਫੇਰ 'ਮਸ਼ਾਇਖ਼' ਦਾ ਬਹੁ-ਬਚਨ 'ਮਸ਼ਾਇਖ਼ਾਨ' ਬਣਾਉਂਦੇ ਹਨ। 'ਮਸ਼ਾਇਖ਼' ਪਦ ਬਹੁ-ਬਚਨ ਦਾ ਬਹੁ-ਬਚਨ ਹੈ, ਫੇਰ ਇਕ ਬਚਨ ਕਰ ਕੇ ਵਰਤਿਆ ਜਾਂਦਾ ਹੈ। ਮਾਲੂਮ ਹੁੰਦਾ ਹੈ ਕਿ ਅਰਥ ਵਿਚ ਕੁਝ ਫ਼ਰਕ ਪੈ ਜਾਂਦਾ ਹੈ। ਸ਼ੇਖ਼ ਨਾਮ ਬਜ਼ੁਰਗ ਦਾ ਹੈ, ਅਰ ਇਕ ਕੌਮ ਨੂੰ ਭੀ ਕਹਿੰਦੇ ਹਨ। 'ਮਸ਼ਾਇਖ਼' ਸੂਫ਼ੀ ਅਰਥਾਤ ਗਿਆਨੀ ਪਦ ਵਰਤਦੇ ਹਨ, ਤਦੇ ਮਹਾਰਾਜ ਨੇ ਦੋਵੇਂ ਪਦ ਵਰਤੇ ਹਨ। ਐਉਂ ਭੀ ਸੁਣੀਂਦਾ ਹੈ ਕਿ ਫ਼ਕੀਰੀ ਦੇ ਇਕ ਦਰਜੇ ਦਾ ਨਾਮ ਹੈ, ਜੋ ਪੀਰ ਤੋਂ ਉਪਰ ਹੁੰਦਾ ਹੈ।

---

੧. ਪੰਜਾਬੀ ਵਿਚ ਮੁਸ਼ਕ = ਕਸਤੂਰੀ ਤੋਂ ਵੱਖਰਾ ਹੋਰ ਗੰਧੀ ਨੂੰ ਬੀ ਕਹਿ ਦਿੰਦੇ ਹਨ ਤੇ ਕ੍ਰਿਯਾ ਬਣਾਉਂਦੇ ਹਨ ਮੁਸ਼ਕਣਾ, ਤੇ ਮੁਸ਼ਕ ਮਚਾਉਣੀ=ਸੁਗੰਧੀ ਦਾ ਫੈਲਣਾ।

੨. ਮੁਸ਼ਕ=ਬੋ। ਪ੍ਰਤੈ, ਅਕ=ਬੁਰੀ।

ਚਾਂਦਨੀ ਛਾ ਰਹੀ ਹੈ, (ਉਸ ਵਿਖੇ) ਕਮਲ ਵਿਚ ਵਿੰਨ੍ਹੇ ਜਾ ਕੇ ਭੀ ਭੌਰੇ (ਵਾਂਗੂ ਅਸੀਂ) ਲਪਟਾਏ ਰਹਿੰਦੇ ਹਾਂ।

੨. [*ਸੰ: । ਅਰਬੀ, ਮਿਸ਼ਕਲਾ*] ਜੰਗਾਲ ਉਤਾਰਨ ਦਾ ਸੰਦ। ਯਥਾ— *'ਮੁਸਨ ਮੁਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ' (੧੩੬੪)*, ਹੇ ਮੁਸਨ (ਰਿਦੇ) ਅਕਾਸ਼ ਵਿਖੇ ਜੋ ਰਹੀ (ਹੋਈ ਹੈ) ਛਾਈ (ਉਸ ਨੂੰ) ਪ੍ਰੇਮ ਦਾ ਮਸਕਲਾ (ਕਰ) (ਐਸੇ ਪ੍ਰੇਮ ਵਿਚ) ਬੱਝਾ ਰਹੁ (ਜਿਕੁਰ) ਭੌਰਾ ਵਿੰਨ੍ਹਿਆ ਜਾ ਕੇ ਭੀ ਕਵਲ ਨੂੰ ਲਪਟਾਉਂਦਾ ਹੈ।

੩. [*ਮਸ=ਸ਼ਾਹੀ। ਕਰ=ਬਣਾ*] ਸ਼ਾਹੀ ਬਣਾ। ਦੇਖੋ, 'ਮਸੁ'

**ਮੁਸਕਾਰੈ** [*ਕ੍ਰਿ: । ਸੰਸਕ੍ਰਿਤ, ਸਮਿਤ। ਹਿੰਦੀ, ਮੁਸਕਰਾਨਾ= ਥੋਹੜਾ ਥੋਹੜਾ ਹੱਸਣਾ। ਖ਼ੁਸ਼ੀ ਆਦਿ ਭਾਵ ਵਿਚ ਆ ਕੇ ਥੋਹੜਾ ਹੱਸਣਾ*] ਮੁਸਕ੍ਰਾਉਂਦਾ ਹੈ। ਯਥਾ—*'ਖਾਇ ਖਾਇ ਮੁਸਕਾਰੈ'। (੧੨੦੫)*

**ਮਸਕਲ** ਦੇਖੋ, 'ਮਸਕਲ ਮਾਨਾ'

**ਮੁਸਕਲ** [*ਸੰ: । ਫ਼ਾਰਸੀ, ਮੁਸ਼ਕਲ*] ਕਠਿਨਾਈ, ਬਿਪਤਾ। ਯਥਾ— *'ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ' (੭੦)*।

**ਮਸਕਲ ਮਾਨਾ** [*ਕ੍ਰਿ: । ਅਰਬੀ, ਮਿਸ਼ਕਲਾ=ਉਹ ਸੰਦ ਜਿਸ ਨਾਲ ਜੰਗਾਲ ਲਾਹਿਆ ਜਾਵੇ। ਸੰਸਕ੍ਰਿਤ, ਮਾਨ= ਹੰਕਾਰ*]

੧. ਮਾਨ ਦਾ ਮਸਕਲਾ ਕਰੇ, ਭਾਵ ਮਨ ਨੂੰ ਮਾਨ ਦੇ ਜੰਗਾਲ ਤੋਂ ਸਾਫ਼ ਕਰੇ।

੨. [*ਅਰਬੀ, ਮਿਸ਼ਕਲਾ। ਫ਼ਾਰਸੀ, ਮਾਨ=ਮਾਨਿੰਦ*] ਮਸਕਲ ਦੀ ਤਰ੍ਹਾਂ। ਯਥਾ—*'ਮਸਕਲ ਮਾਨਾ ਮਾਲੁ ਮੁਸਾਵੈ' (੧੪੧)*, ਮਸਕਲੇ ਦੀ ਤਰ੍ਹਾਂ ਮਾਲ ਨੂੰ ਲੁਟਾਵੇ, ਜਿਕੁਰ ਮਸਕਲ ਨਾਲ ਜੰਗਾਲ ਲਾਹ ਲਾਹ ਸੁੱਟੀ ਜਾਈਦਾ ਹੈ, ਉਕਰ ਹੀ ਮਾਇਆ ਤੋਂ ਵਿਰਕਤ ਹੋਵੇ। ਦੇਖੋ, 'ਅਵਲ'

**ਮਸਾਜਨੀ** [*ਸੰ: । ਸੰਸਕ੍ਰਿਤ, ਮਸੀਜਲ=ਘੁਲੀ ਹੋਈ ਸ਼ਾਹੀ। ਮਸੀਧਾਨੀ= ਦਵਾਤ। ਪੁ: ਪੰਜਾਬੀ, ਮਸਾਜਨੀ, ਮਸਵਾਣੀ*] ਦਵਾਤ। ਦੇਖੋ, 'ਕਲਉ'

**ਮਸਟਿ** [*ਸੰ: । ਪੰਜਾਬੀ, ਮਸ਼ਟ*] ੧. ਮੋਨੀ, ਨਾ ਬੋਲਣ ਵਾਲਾ। ਯਥਾ— *'ਆਪ ਹੀ ਮਸਟਿ ਆਪ ਹੀ ਬੁਲਨਾ' (੮੦੩)*, ਆਪ ਹੀ ਚੁੱਪ ਰਹਿਣ ਵਾਲਾ ਹੈ, ਆਪ ਹੀ ਬੋਲਣ ਵਾਲਾ ਹੈ।

੨. ਚੁੱਪ। ਯਥਾ—*'ਮਿਲੈ ਅਸੰਤੁ ਮਸਟਿ ਕਰਿ ਰਹੀਐ' (੮੭੦)*।

**ਮਿਸਟੰ** [*ਗੁ: । ਸੰਸਕ੍ਰਿਤ, ਮਿਸ਼੍ਰ*] ਮਿੱਠਾ। ਯਥਾ—*'ਨਚ ਰਾਜ ਸੁਖ ਮਿਸਟੰ' (੭੦੮)*, ਤਥਾ—*'ਮੁਖ ਮਿਸਟ ਬਾਣੀ'*।

**ਮੁਸਟੀ** [*ਸੰ: । ਸੰਸਕ੍ਰਿਤ, ਮੁਸ਼੍ਟਿ*] ਮੁਠ। ਯਥਾ—*'ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ' (੩੩੬)*।

**ਮਿਸਟਾਏ** [*ਗੁ: । ਸੰਸਕ੍ਰਿਤ, ਮਿਸ਼੍ਰ*] ਮਿੱਠੇ ਖੰਡ ਦੇ ਸੁਆਦ ਵਾਲੇ। ਯਥਾ—*'ਬਹੁ ਬਿੰਜਨ ਮਿਸਟਾਏ' (੧੨੬੬)*।

**ਮਸਾਣ/ਮਸਾਨ** [*ਸੰ: । ਸੰਸਕ੍ਰਿਤ, ਸ਼ਮਸ਼ਾਨ। ਪ੍ਰਾਕ੍ਰਿਤ, ਮਸਾਣ। ਪੰਜਾਬੀ, ਮਸਾਣ*] ਸ਼ਮਸ਼ਾਨ ਭੂਮੀ, ਜਿਥੇ ਮੁਰਦਿਆਂ ਨੂੰ ਸਾੜੀਦਾ ਹੈ, ਛਾਣੀਆਂ। ਯਥਾ—*'ਭੂਮਿ ਮਸਾਣ ਕੀ ਭਸਮ ਲਗਾਈ' (੫੨੬)*, ਤਥਾ—*ਸੁਨਹੋ ਬੀਰ ਮਸਾਨ' (੧੩੬੮)*।

**ਮਸਾਣੀ** [*ਸੰ: ਅਧਿ: । ਦੇਖੋ, 'ਮਸਾਣ'*] ਮਸਾਣਾਂ ਵਿਚ। ਯਥਾ—*'ਰਹੈ ਬੇਬਾਣੀ ਮੜੀ ਮਸਾਣੀ' (੪੬੭)*।

**ਮਸੀਤਿ** [*ਸੰ: । ਅਰਬੀ, ਮਸਜਿਦ। ਪੂਰਬੀ*[1]*, ਮਹਜਿਦ। ਪੰਜਾਬੀ, ਮਸੀਤ*] ਮੁਸਲਮਾਨਾਂ ਦਾ ਧਰਮ ਮੰਦਰ ਜਿਥੇ ਨਮਾਜ਼ ਪੜ੍ਹਦੇ ਹਨ। ਯਥਾ—*'ਕਿਆ ਮਸੀਤਿ ਸਿਰੁ ਨਾਂਏ' (੧੩੪੯)*, ਤਥਾ—*'ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ'(੧੩੪੯)*।

**ਮੁਸਤ** [*ਕ੍ਰਿ: । ਦੇਖੋ, 'ਮੁਸ'*] ਚੁਰਾਈਦਾ। ਯਥਾ—*'ਅਪਨਾ ਘਰੁ ਮੁਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ' (੫੯੮)*।

**ਮਸਤਕ** [*ਸੰ: । ਸੰਸਕ੍ਰਿਤ, ਮਸ੍ਤਕ*] ਮੱਥਾ। ਯਥਾ—*'ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ' (੧੩੫੮)*।

**ਮੁਸਤਾਕ** [*ਗੁ: । ਅਰਬੀ, ਮੁਸ਼ਤਾਕ*] ਇੱਛਾਵਾਨ, ਮੋਹਿਤ। ਯਥਾ— *'ਪੇਖਿ ਮੁਸਤਾਕ' (੩੯੭)*।

**ਮਸਤਾਨਾ** [*ਗੁ: । ਫ਼ਾਰਸੀ, ਮਸਤ। ਮਸਤ ਤੋਂ ਮਸਤਾਨਹ*] ਮਸਤਾਂ ਵਰਗਾ, ਮਸਤਿਆ ਹੋਇਆ, ਜਿਸ ਨੂੰ ਨਸ਼ਾ ਚੜ੍ਹਿਆ ਹੋਵੇ, ਰੱਬ ਦੇ ਨਾਮ ਦਾ ਨਸ਼ਈ। ਯਥਾ—*'ਸਗ ਨਾਨਕ ਦੀਬਾਨ ਮਸਤਾਨਾ'(੧੨੯੧)*।

**ਮਸਾਨ** [*ਸੰ: । ਦੇਖੋ, 'ਮਸਾਣ'*] ਮੁਰਦੇ ਸਾੜਨ ਦੀ ਥਾਂ, ਭਾਵ ਅਪਵਿੱਤ੍ਰ, ਮੁਰਦਾ। ਯਥਾ—*'ਸੋ ਤਨੁ ਜਾਣੁ ਮਸਾਨੁ' (੧੩੭੯)*।

**ਮੁਸਨ** [*ਕ੍ਰਿ: । ਦੇਖੋ, 'ਮੁਸ'*]

੧. ਚੁਰਾਉਣਾ। ਯਥਾ—*'ਸੰਗ ਹੀ ਚੋਰ ਘਰੁ ਮੁਸਨ ਲਾਗ' (੧੧੯੩)*, ਨਾਲ ਹੀ ਹਨ। ਛੀ ਚੋਰ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਮਨ।

੨. [*ਸੰ:*] ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਇਕ ਭਗਤ ਦਾ ਨਾਉਂ ਹੈ, ਚਉਬੋਲਿਆਂ ਵਿਚ ਜਿਨ੍ਹਾਂ ਦਾ ਵਰਣਨ ਹੈ।

**ਮਾਸ ਪੁਰੀ** [*ਖ: ਤ: ਪੁ: ਸ: । ਸੰਸਕ੍ਰਿਤ, ਮਾਸ+ਪੁਰਿ*] ਮਾਸ ਦੀ ਪੁਰੀ; ਅਰਥਾਤ ਜਿਥੇ ਸਰੀਰ ਕਟੇ ਜਾਣ ਤੇ ਵੀ ਮਾਸ ਹੀ ਮਾਸ ਦਿਸੇਗਾ। ਯਥਾ—*'ਮਾਸ ਪੁਰੀ ਵਿਚਿ ਆਖੁ ਮਸੋਲਾ' (੭੨੩)*। ਦੇਖੋ, 'ਮਸੋਲਾ'

**ਮੁਸਫੀ** [*ਸੰ: । ਅਰਬੀ, ਮੁਨਸਫੀ*]

੧. ਇਨਸਾਫ਼, ਨਿਆਉਂ। ਯਥਾ—*'ਮੁਸਫੀ ਏਹ ਕਰੇਇ' (੪੭੨)*, ਨਿਆਉਂ ਏਹ ਕਰਦੇ ਹਨ।

੨. [*ਅਰਬੀ, ਮੁਸ਼ਫੀ*] ਸਫ਼ਾਈ, ਭਾਵ ਇਹ ਕਿ ਦਲਾਲ ਉਤੋਂ ਤਾਂ ਸਫ਼ਾਈ ਦੀ ਗੱਲ ਕਰਦੇ ਹਨ, ਅੰਦਰੋਂ ਕਾਟੂ ਹੁੰਦੇ ਹਨ।

**ਮੁੰਸਫ** [*ਸੰ: । ਅਰਬੀ, ਮੁਨਸਿਫ਼*] ਮੁਨਸਿਫ਼, ਨਿਆਇ ਕਰਨ ਲਈ ਜੋ ਹਾਕਮ ਨਿਯਤ ਹੋਵੇ। ਯਥਾ—*'ਨਉ ਡਾਡੀ ਦਸ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ' (੭੯੩)*, ਨੌਂ ਡੰਡਿਆਂ ਵਾਲੇ (ਜਰੀਬ ਕਸ਼, ਨੌਂ ਗੋਲਕ) ਅਰ ਦਸ (ਇੰਦ੍ਰਿਯ) ਅਦਾਲਤ ਹਨ; ਅਰਥਾਤ ਆਪਣੇ ਔਜ਼ਾਰਾਂ ਤੋਂ ਵੱਧ ਮਾਪ ਕੇ ਦੈਵੀ ਗੁਣ-ਰੂਪੀ ਰਈਅਤ ਨੂੰ ਉਜਾੜਦੇ ਹਨ।

**ਮੁਸਾਫਰ** [*ਸੰ: । ਅਰਬੀ, ਮੁਸਾਫ਼ਰ*] ਸਫ਼ਰ ਕਰਨ ਵਾਲਾ, ਰਾਹੀ।

**ਮੁਸਿ ਮੁਸਿ** ਦੇਖੋ, 'ਮੁਸਿ ੨.'

**ਮਿਸ ਮਿਲ** [*ਕ੍ਰਿ: । ਫ਼ਾਰਸੀ, ਬਿਸਮਿਲ*] ਹਲਾਲ ਕਰ, ਕੋਹ। ਯਥਾ— *'ਮਿਸਿ ਮਿਲਿ ਤਾਮਸੁ ਭਰਮੁ ਕਦੂਰੀ' (੧੧੫੮)*, ਤਮੋ ਗੁਣਾਂ ਨੂੰ ਹਲਾਲ ਕਰ ਤੇ ਭਰਮ ਨੂੰ ਕੱਟ। ਦੇਖੋ, 'ਕਦੂਰੀ'

---

੧. ਸਹਾਰਨਪੁਰ ਵਲ—ਮਹਜਿਦ—ਬੋਲਦੇ ਹਨ।

**ਮਾਸਾਰਾ** [*ਸੰ: । ਸੰਸਕ੍ਰਿਤ, ਸ਼ਮਸ਼ਰੁ । ਪ੍ਰਾਕ੍ਰਿਤ, ਮਾਸਸੂ । ਪੰਜਾਬੀ, ਮੱਸੁ*[1], *ਮਸ, ਮਸਾਰੇ*] ਦਾੜ੍ਹੀ। ਯਥਾ—*'ਮੁਖੁ ਨ ਮਾਸਾਰਾ' (੭੪੬)*, ਮੁਖ ਨਾ ਦਾੜ੍ਹੀ ਹੈ।

**ਮਿਸਰ** [*ਗੁ: । ਸੰਸਕ੍ਰਿਤ, ਮਿਸ਼੍ਰ = ਸਤਿਕਾਰ ਯੋਗ। ਆਦਰ ਲਈ ਨਾਵਾਂ ਨਾਲ ਲਾਉਂਦੇ ਹਨ। ਪੂਰਬ ਵਿਚ ਮਿਸਰ ਦਾ ਅਰਥ ਹੀ ਬ੍ਰਾਹਮਣ ਹੈ*] ਬ੍ਰਾਹਮਣ। ਯਥਾ—*'ਇਕਿ ਪਾਧੇ ਪੰਡਿਤ ਮਿਸਰ ਕਹਾਵਹਿ' (੯੦੪)*, ਪਾਂਧਾ, ਵਿਦਿਆ ਪੜ੍ਹਾਉਣ ਵਾਲਾ ਬ੍ਰਾਹਮਣ। ਪੰਡਿਤ=ਵਿਆਕਰਣ ਸ਼ਾਸਤ੍ਰ ਆਦਿ ਪੜ੍ਹਿਆ ਬ੍ਰਾਹਮਣ, ਮਿਸਰ[2], ਧਾਮੇ ਆਦਿ ਮਣਸਾਉਣ ਵਾਲਾ ਬ੍ਰਾਹਮਣ।

**ਮੂਸਰੀ** [*ਸੰ: । ਸੰਸਕ੍ਰਿਤ, ਮੂਸ਼ਿਕਾ। ਦੇਖੋ, 'ਮੂਸਾ'*] ਚੂਹੀ। ਯਥਾ—*'ਬੈਠਿ ਸਿੰਘੁ ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ ॥ ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ' (੪੭੭)*, ਹੁਣ ਸ਼ੇਰ ਘਰ ਵਿਖੇ ਬੈਠ ਕੇ ਪਾਨਾਂ ਦੇ ਬੂਟੇ ਲਾਉਂਦਾ ਹੈ। ਭਾਵ ਇਹ ਕਿ ਸੁਧ ਹੰਕਾਰ ਭਗਤੀ ਸਿਧਾਂਤ ਦੇ ਪਾਨ ਘਰ ਵਿਖੇ ਹੀ ਤਿਆਰ ਕਰਦਾ ਹੈ[3]। ਘੀਸ {ਗਲਉਰੇ} ਪਾਨਾਂ ਦੇ ਬੀੜੇ ਲਿਆਉਂਦੀ ਹੈ, ਭਾਵ ਇਹ ਕਿ ਬੁੱਧੀ ਉੱਤਮ ਗੁਣਾਂ ਦੇ ਸੰਗ੍ਰਹਿ ਵਿਖੇ ਲੱਗ ਗਈ। ਘਰ ਘਰ ਵਿਖੇ ਚੂਹੀਆਂ ਅਨੰਦ ਦੇ ਗੀਤ ਗਾਉਣ ਲੱਗ ਪਈਆਂ, ਭਾਵ ਇਹ ਕਿ ਆਪੋ ਆਪਣੇ ਗੋਲਕਾਂ ਵਿਖੇ ਇੰਦ੍ਰੀਆਂ ਕੀਰਤਨ ਕਰਦੀਆਂ ਹਨ। {ਕਛੂਆ} ਕੱਛੂ ਸੰਖ ਵਜਾਉਂਦਾ ਹੈ, ਭਾਵ ਚਿੱਤ ਕੱਛੂ, ਅਸੰਖ ਆਤਮਾ ਦਾ ਵਿਵੇਚਨ ਕਰਦਾ ਹੈ।

**ਮਸੂਰਤਿ** [*ਸੰ: । ਅਰਬੀ, ਮਸ਼ਵਰਤ*] ਸਲਾਹ ਕਰਨੀ, ਬਹੁਤਿਆਂ ਵਿਚ ਸਲਾਹ ਗਿਣਨੀ, ਪੰਚਾਇਤੀ ਸਲਾਹ। ਯਥਾ—*'ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ' (੪੯੮)*, ਮਤਾ (ਇਰਾਦਾ) ਮਸੂਰਤ (ਪੰਚਾਇਤੀ ਸਲਾਹ) ਸਿਆਣਪ (ਮਨ ਦੀ) ਕੁਝ ਬੀ ਨਾ ਆਇਆ।

**ਮਸੋਲਾ** [*ਸੰ: । ਅਰਬੀ, ਮਸਅਲਾ*] ਗੱਲ ਬਾਤ, ਪ੍ਰਸ਼ਨ, ਉਹ ਗੱਲ ਜਿਸ ਨੂੰ ਹਰ ਕੋਈ ਪ੍ਰਯਤਨ ਬਾਝ ਨਾ ਸਮਝ ਸਕੇ। ਯਥਾ—*'ਮਾਸਪੁਰੀ ਵਿਚਿ ਆਖੁ ਮਸੋਲਾ' (੭੨੩)*, ਅਸਾਂ ਮਾਸਪੁਰੀ (ਸੈਦ ਪੁਰ) ਵਿਚ ਇਹ ਗੱਲ ਕਹੀ ਹੈ। ਮਾਸ ਪੁਰੀ ਕਹਿਣੇ ਵਿਚ ਧੁਨੀ ਹੈ ਕਿ ਜਿਸ ਨੂੰ ਸੈਦ ਪੁਰ ਕਹਿੰਦੇ ਹੋ, ਉਹ ਹੁਣ ਮਾਸ ਪੁਰੀ ਹੈ, ਅਰਥਾਤ ਥੋੜ੍ਹੇ ਚਿਰ ਨੂੰ ਮਾਸ ਹੀ ਮਾਸ ਹੋ ਜਾਏਗਾ, ਪਿੱਛੇ ਦੱਸ ਆਏ ਹਨ ਕਿ ਲਹੂ ਵਹੇਗਾ ਆਦਿ। ਅੱਗੇ ਦੱਸਦੇ ਹਨ ਕਿ ਕਾਇਆਂ ਰੂਪੀ ਕੱਪੜਾ ਟੁਕੜੇ ਟੁਕੜੇ ਹੋਵੇਗਾ।

੨. ਮਸਲਾ ਉਹਨਾਂ ਹੁਕਮਾਂ ਨੂੰ ਕਹਿੰਦੇ ਹਨ ਜੋ ਕਾਜ਼ੀ ਦੱਸਿਆ ਕਰਦੇ ਸਨ, ਸ਼ਰ੍ਹਾ ਦਾ ਵਾਕ। ਯਥਾ—*'ਸਚੜਾ ਨਿਆਉ ਕਰੇਗੁ ਮਸੋਲਾ' (੭੨੩)*, ਪਰਮੇਸ਼ਰ ਸੱਚੇ ਨਿਆਉਂ ਦਾ ਵਾਕ ਕਰੇਗਾ, ਕਾਜ਼ੀਆਂ ਮੁੱਲਾਂ ਦੇ ਮਸਲੇ ਨਹੀਂ ਕਰੇਗਾ। ਭਾਵ ਇਹ ਹੈ ਕਿ ਹਿੰਦੁਸਤਾਨ ਦੀ ਬਰਬਾਦੀ ਭਾਣੇ ਵਿਚ ਹੋਣੀ ਹੈ, ਪਠਾਣਾਂ ਨੂੰ ਤੇ ਪਾਪੀਆਂ ਨੂੰ ਕਰਮਾਂ ਦਾ ਫਲ ਮਿਲੇਗਾ।

---

੧. ਹੁਣ ਇਹ ਪਦ ਮੁਹਾਵਰੇ ਵਿਚ—'ਮਸੁ ਭੈ' (=ਜਿਸ ਦੀਆਂ ਮੁੱਛਾਂ ਫੁੱਟ ਰਹੀਆਂ ਹਨ)—ਬੋਲਦੇ ਹਨ, ਆਮ ਬੋਲ ਚਾਲ ਵਿਚ ਘੱਟ ਹੈ।

੨. ਪੰਜਾਬ ਵਿਚ ਤਾਂ ਰਸੋਈ ਪਕਾਉਣ ਵਾਲੇ ਤੇ ਪਾਣੀ ਭਰਨ ਵਾਲੇ ਛਬੀਲ ਤੇ ਬੈਠੇ ਬ੍ਰਾਹਮਣ ਨੂੰ ਬੀ ਮਿਸਰ ਹੀ ਆਖਦੇ ਹਨ।

੩. 'ਪਾਨ ਲਗਾਉਣਾ' ਮੁਹਾਵਰਾ ਹੈ, ਪਾਨ ਦੇ ਪੱਤੇ ਵਿਚ ਚੂਨਾ, ਕੱਥਾ, ਸੁਪਾਰੀ ਆਦਿਕ ਲਾਉਣੇ। ਐਉਂ ਲੱਗ ਕੇ, ਵਲ੍ਹੇਟ ਕੇ, ਤਿਆਰ ਹੋ ਚੁੱਕੇ ਪਾਨ ਨੂੰ ਗਲਉਰੀ ਕਹਿੰਦੇ ਹਨ।

**ਮਿਸਲ** [*ਅ: । ਅਰਬੀ, ਮਿਸਲ*]

੧. ਵਾਂਙੂ, ਬਰਾਬਰੀ। ਯਥਾ—*'ਮਿਸਲ ਫਕੀਰਾਂ ਗਾਖੜੀ' (੧੩੮੪)*।

੨. [*ਸੰ:*] ਮਰਯਾਦਾ, ਪੰਕਤੀ, ਸੰਗਤ।

**ਮੁਸਲਾ** [*ਸੰ: । ਅਰਬੀ, ਮੁਸੱਲਹ*] ਆਸਣ ਯਾ ਫੂੜ੍ਹੀ, ਜਿਸ ਪੁਰ ਖੜੋ ਕੇ ਮੁਸਲਮਾਨ ਨਮਾਜ਼ ਪੜ੍ਹਦੇ ਹਨ। ਯਥਾ—*'ਸਚੁ ਨਿਵਾਜ ਯਕੀਨੁ ਮੁਸਲਾ' (੧੦੮੩)*।

**ਮੂਸਲਹਿ**[1] [*ਸੰ: । ਸੰਸਕ੍ਰਿਤ, ਮੁਸਲ = ਧਾਈਂ ਛੜਨ ਦਾ ਮੋਹਲਾ। ਪੰਜਾਬੀ, ਮੂਸਲ = ਮੋਲ੍ਹਾ*] ਮੋਹਲਾ, ਉੱਖਲੀ ਵਿਚ ਚਾਵਲ, ਕਣਕ ਆਦਿ ਕੁੱਟਣ ਦਾ ਡੰਡਾ। ਯਥਾ—*'ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ' (੭੧੨)*।

**ਮਸਲਤਿ** [*ਸੰ: । ਅਰਬੀ, ਮਸਲਹ੍ਤ*]

੧. ਨੇਕ ਸਲਾਹ, ਤਜਵੀਜ਼, ਗੋਂਦ। ਯਥਾ—*'ਮਸਲਤਿ ਮਤਾ ਸਿਆਨਪ ਜਨ ਕੀ ਜੋ ਤੂੰ ਕਰਹਿ ਕਰਾਵਹਿ' (੩੮੦)*।

੨. ਨੇਕੀ, ਭਲਿਆਈ। ਯਥਾ—*'ਤੂੰ ਹੈ ਮਸਲਤਿ ਤੂੰ ਹੈ ਨਾਲਿ' (੨੦੦)*।

**ਮੁਸਲਿਮ** [*ਗੁ: । ਅਰਬੀ, ਮੁਸੱਲਮ = ਮੰਨ ਲੈਣ ਵਾਲਾ, ਪੱਕਾ*] ਪੱਕੇ ਹੋਣਾ। ਯਥਾ—*'ਹੋਇ ਮੁਸਲਿਮੁ ਦੀਨ ਮੁਹਾਣੈ' (੧੪੧)*, (ਗੁਰੂ ਜੋ) ਮਲਾਹ (ਹਨ) ਉਹਨਾਂ ਦੇ ਦੀਨ (ਧਰਮ) ਪੁਰ ਪੱਕਾ ਹੋ। ਦੇਖੋ, 'ਮੁਹਾਣੈ'

**ਮੁਸਲਮਾਣ/ਮੁਸਲਮਾਨ** [*ਸੰ: । ਅਰਬੀ, ਮੁਸਲਮਾਨ = ਮੰਨਣ ਵਾਲਾ*] ਜੋ ਮੁਹੰਮਦ ਸਾਹਿਬ ਦੇ ਚਲਾਏ ਦੀਨ ਨੂੰ ਮੰਨੇ, ਮੁਹੰਮਦੀ। ਯਥਾ—*'ਮੁਸਲਮਾਣੁ ਮੋਮ ਦਿਲਿ ਹੋਵੈ' (੧੦੮੪)*, ਤਥਾ—*'ਮਿਟੀ ਮੁਸਲਮਾਨ ਕੀ' (੪੬੬)*। ਦੇਖੋ, 'ਪੇੜੈ ਪਈ'

**ਮੁਸਾਵੈ** [*ਕ੍ਰਿ: । ਸੰਸਕ੍ਰਿਤ, ਮੁਸ਼੍। ਹਿੰਦੀ, ਮੁਸਾਨਾ*] ਲੁਟਾਵੇ, ਭਾਵ ਦਾਨ ਕਰੇ। ਯਥਾ—*'ਮਾਲੁ ਮੁਸਾਵੈ' (੧੪੧)*।

**ਮਸਵਾਣੀ** [*ਸੰ: । ਦੇਖੋ, 'ਮਸਾਜਨੀ'*] ਸਿਆਹੀ ਵਾਲੀ, ਭਾਵ ਦਵਾਤ, ਸ਼ਾਹੀ ਦਾ ਬੁਤਕਾ। ਦੇਖੋ, 'ਵਾਣੀ'

**ਮਸਵਾਣੀਐ** [*ਸੰ: । ਦੇਖੋ, ਉਪਰਲਾ ਪਦ*] ਦਵਾਤ। ਯਥਾ—*'ਕਲਮ ਜਲਉ ਸਣੁ ਮਸਵਾਣੀਐ' (੮੪)*।

**ਮਹ/ਮਹਿ** [*ਅ: । ਸੰਸਕ੍ਰਿਤ, ਮਧਜ। ਪ੍ਰਾਕ੍ਰਿਤ, ਮਝੇ। ਪੰਜਾਬੀ, ਮੰਝ, ਮਹਿ। ਹਿੰਦੀ, ਮੇਂ। ਗੁਜਰਾਤੀ, ਮਾਂ। ਮੈਨਦਾਬ ਵਲ ਬੀ ਮਾਂ ਬੋਲ ਲੈਂਦੇ ਹਨ। ਮਾਹਿ, ਮਾਹੀਂ ਬੀ ਇਸੇ ਦੇ ਰੂਪ ਹਨ*]

੧. ਵਿਚ। ਯਥਾ—*'ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ' (੨੮੭)*।

੨. [*ਸੰ: । ਅਰਬੀ, ਮਾਹ*] ਮਹੀਨਾ। ਯਥਾ—*'ਕਾਜੀ ਮਹ ਰਮਜਾਨਾ' (੧੩੪੯)*, ਭਾਵ ਕਾਜ਼ੀ ਰਮਜ਼ਾਨ ਦੇ ਮਹੀਨੇ ਵਿਚ (ਰੋਜ਼ੇ ਰੱਖਦੇ ਹਨ)।

**ਮਹਾ** [*ਗੁ: । ਸੰਸਕ੍ਰਿਤ*] ਵੱਡਾ। ਯਥਾ—*'ਮਹਾ ਸਾਰਥੀ ਸਤ ਸੰਗਾ' (੧੦੮੨)*, ਤਥਾ-*'ਏਸੁ ਤਪੇ ਨੋ ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ' (੩੧੬)*, ਵੱਡਿਆਂ ਤੋਂ ਵੱਡੇ ਹਤਿਆਰੇ। ਦੇਖੋ, 'ਮਹਾ ਅਗਨਿ', 'ਮਹਾ ਤਰੰਗ', 'ਮਹਾ ਪੁਰਖੁ',

---

੧. ਡੰਡੇ ਵਾਂਙ ਖੜਾ ਕੀਤਾ ਤੂੜੀ ਦਾ ਢੇਰ, ਤੂੜੀ ਦਾ ਉੱਚਾ ਢੇਰ ਜੋ ਗੋਲ ਕਰ ਕੇ ਯਾ ਮਿੱਟੀ ਨਾਲ ਲਿੰਬ ਕੇ ਬਣਾਈਦਾ ਹੈ, ਵਰਖਾ ਤੋਂ ਬਚਾਉਣ ਵਾਸਤੇ।

'ਮਹਾ ਪੁਰਖਨ', 'ਮਹਾਬਲੀ', 'ਮਹਾਬਲ ਸੂਰਾ', 'ਮਹਾ ਮਾਇਆ'

**ਮਹਿ** ਦੇਖੋ, 'ਮਹ'

**ਮਹੀ** [*ਸੰ: । ਸੰਸਕ੍ਰਿਤ*] ਪ੍ਰਿਥਵੀ। ਯਥਾ—*'ਧਨ ਪੂਰਨ ਸਭ ਮਹੀ' (੬੩੧)।*

**ਮਾਹ** [*ਅ: । ਦੇਖੋ, 'ਮਹ'*] ਵਿਚ। ਯਥਾ—*'ਹੋਰੁ ਨਚਣਾ ਖੁਸੀਆ ਮਨ ਮਾਹ' (੩੫੦)।*

**ਮਾਹ/ਮਾਹਾ** [*ਸੰ: । ਫ਼ਾਰਸੀ, ਮਾਹ*]

੧. ਮਾਹ=ਮਹੀਨਾ। ਮਾਹਾ=ਮਹੀਨਿਆਂ ਵਿਚ। ਯਥਾ—*'ਮਾਹਾ ਮਾਹ ਮੁਮਾਰਖੀ' (੧੧੬੮),* ਮਹੀਨਿਆਂ ਵਿਚੋਂ ਉਹ ਮਹੀਨਾ ਮੁਬਾਰਕ ਹੈ।

੨. ਮਾਘ। ਝੰਗ ਦੇ ਜ਼ਿਲੇ 'ਮਾਂਹ' ਦਾ ਮਤਲਬ ਮਾਘ ਦਾ ਮਹੀਨਾ ਹੁੰਦਾ ਹੈ।

**ਮਾਹੀ** [*ਅ: । ਦੇਖੋ, 'ਮਹ'*]

੧. ਵਿਚ। ਯਥਾ—*'ਪ੍ਰੀਤਮ ਜਾਨਿ ਲੇਹੁ ਮਨ ਮਾਹੀ' (੬੩੪)।*

੨. [*ਸੰ: । ਫ਼ਾਰਸੀ*] ਮੱਛੀ[੧]।

**ਮਾਹੋ** [*ਸੰ: । ਫ਼ਾਰਸੀ, ਮਾਹ=ਚੰਦ। ਸੰਸਕ੍ਰਿਤ, ਮਹ= ਪ੍ਰਕਾਸ਼*]

੧. ਪ੍ਰਕਾਸ਼, ਭਾਵ ਆਤਮ ਵਿਸ਼ੈਣੀ ਬੁਧੀ। ਯਥਾ—*'ਗਈ ਬੁਨਾਵਨ ਮਾਹੋ' (੩੩੫),* ਤਾਤਪਰਜ ਇਹ ਕਿ ਆਤਮ ਵਿਸ਼ੈਣੀ ਬੁੱਧੀ, ਜੀਵ ਪਾਸ ਦੇਹ ਤਾਣੀ ਉਣਾਨ ਵਾਸਤੇ ਗਈ ਕਿ ਕਿਸੇ ਤਰ੍ਹਾਂ ਇਸ ਤਾਣੀ ਨੂੰ ਸਫਲ ਕਰੇ, ਅਰਥਾਤ ਫੇਰ ਚੌਰਾਸੀ ਨਾ ਹੋਵੇ।

੨ [*ਫ਼ਾਰਸੀ, ਮਾਹ*] ਮਹੀਨਾ।

**ਮੀਹ** [*ਸੰ: । ਸੰਸਕ੍ਰਿਤ, ਮੇਘ= ਬੱਦਲ। ਫ਼ਾਰਸੀ, ਮੇਗ=ਕਾਲਾ ਬੱਦਲ। ਪ੍ਰਾਕ੍ਰਿਤ, ਮਹਿਆ। ਪੁ: ਪੰਜਾਬੀ, ਮੇਂਹ। ਨ: ਪੰਜਾਬੀ, ਮੀਂਹ*]

੧. ਬਰਖਾ ਵਾਲਾ ਦਲ।

੨. [*ਪਰ ਪੰਜਾਬੀ ਵਿਚ ਮੀਂਹ ਹੁਣ ਬਰਖਾ ਦੇ ਅਰਥਾਂ 'ਤੇ ਵਿਸ਼ੇਸ਼ ਵਰਤੀਂਦਾ ਹੈ*] ਬਰਖਾ, ਉਹ ਪਾਣੀ ਜੋ ਬੱਦਲਾਂ ਤੋਂ ਹੇਠਾਂ ਵਹਿੰਦਾ ਹੈ। ਯਥਾ—*'ਮੀਹੁ ਪਇਆ ਪਰਮੇਸਰਿ ਪਾਇਆ' (੧੦੫)।*

**ਮੁਹ/ਮੁਹਿ** [*ਸੰ: । ਸੰਸਕ੍ਰਿਤ, ਮੁਖ। ਪ੍ਰਾਕ੍ਰਿਤ, ਮੁਹ। ਪੰਜਾਬੀ, ਮੂੰਹ*]

੧. ਚਿਹਰਾ। ਯਥਾ—*'ਮੁਹ ਕਾਲੇ ਤਿਨਾ ਨਿੰਦਕਾ' (੬੪੯)।* ਦੇਖੋ, 'ਮੁਹਿ ਫੇਰਿਐ', 'ਮੁਹੇ ਮੁਹਿ'

੨. ਮੂੰਹ। ਯਥਾ—*'ਮੁਹਿ ਮੰਗਾਂ ਸੋਈ ਦੇਵਦਾ' (੧੧੦੧)।*

੩. [*ਕ੍ਰਿ: । ਸੰਸਕ੍ਰਿਤ, ਮੁਸ਼੍=ਚੋਰੀ ਕਰਨੀ। ਹਿੰਦੀ ਤੇ ਪੰਜਾਬੀ, ਮੋਹਨਾ=ਠੱਗਣਾ*] ਚੁਰਾ ਕੇ। ਯਥਾ—*'ਘਰੁ ਮੁਹਿ ਪਿਤਰੀ ਦੇਇ' (੪੭੨)।* ਦੇਖੋ, 'ਮੁਹਿ ਚਲੇ'

**ਮੁਹੇ** [*ਸੰ: । ਦੇਖੋ, 'ਮੁਹ'*] ਮੂੰਹ। ਦੇਖੋ, 'ਮੁਹੇ ਮੁਹਿ'

**ਮੁਹੈ** [*ਕ੍ਰਿ: । ਸੰਸਕ੍ਰਿਤ, ਮੁਸ਼੍= ਚੋਰੀ ਕਰਨੀ। ਪੰਜਾਬੀ ਤੇ ਹਿੰਦੀ, ਮੋਹਨਾ, ਚੁਰਾਣਾ*] ਚੁਰਾਵੇ। ਯਥਾ—*'ਜੇ ਮੋਹਾ ਕਾ ਘਰੁ ਮੁਹੈ' (੪੭੨)।*

**ਮੂਹਾਂ** [*ਸੰ: ਨਾ: । ਪੁ: ਪੰਜਾਬੀ, ਦੇਖੋ, 'ਮੂ'*] ਮੈਨੂੰ। ਯਥਾ—*'ਅਵਰੁ ਨਾ ਸੁਝੈ ਮੂੰ ਹਾਂ' (੪੧੦)।*

**ਮੇਹਾ** [*ਸੰ: । ਦੇਖੋ, 'ਮੀਹ'*] ਬੱਦਲ। ਯਥਾ—*'ਹੁਕਮੀ ਵਰਸਣ ਲਾਗੇ ਮੇਹਾ' (੧੦੪),* ਭਾਵ ਸਤਿਗੁਰੂ ਰੂਪੀ ਬੱਦਲ, ਉਪਦੇਸ਼ ਰੂਪੀ ਜਲ ਵਰਸਾਣ ਲੱਗੇ।

**ਮੋਹ** [*ਸੰ: । ਸੰਸਕ੍ਰਿਤ, ਮੋਹ= ਮੂਰਛਾ, ਅਗਿਆਨ, ਮੂਰਖਤਾ, ਭੁੱਲ, ਆਤਮ ਅਗਿਆਨ। ਧਾਤੂ ਹੈ ਮੁਹ੍=ਮੂਰਖ ਹੋਣਾ*]

੧. ਜੀਵਾਂ ਦੀ ਉਹ ਬਿਰਤੀ ਜਿਸ ਦੁਆਰਾ ਉਹ ਸੰਸਾਰਕ ਪਦਾਰਥਾਂ ਅਤੇ ਭੋਗਾਂ ਨੂੰ ਸਤਿ ਮੰਨ ਕੇ ਉਹਨਾਂ ਵਿਚ ਲੱਗਦੇ ਹਨ, ਵੀਚਾਰ, ਵਿਵੇਕ, ਵੈਰਾਗ, ਅਭਿਆਸ ਆਦਿ ਤੋਂ ਪਰ੍ਹੇ ਰਹਿੰਦੇ ਹਨ। ਯਥਾ—*'ਮੋਹੁ ਅਰੁ ਭ੍ਰਮੁ ਤਜਹੁ ਤੁਮ੍ ਬੀਰ' (੩੫੬),* ਤਥਾ—*'ਮੋਹ ਮਗਨ ਪਤਿਤ ਸੰਗਿ ਪ੍ਰਾਨੀ' (੮੨੦),* ਮੋਹ ਵਿਚ ਡੁੱਬਾ (ਧਰਮ ਤੋਂ ਡਿੱਗੇ ਪੁਰਖਾਂ) ਨਾਲ ਮੇਲ ਕਰਦਾ ਹੈ। ਤਥਾ—*'ਮੋਹ ਮਗਨ ਮਹਿ ਰਹਿਆ ਬਿਆਪੇ' (੭੫੯),* ਮੋਹ ਦੇ ਖੋਭੇ ਵਿਚ।

੨. ਪਿਆਰ। ਯਥਾ—*'ਮੋਹੁ ਕੂੜੁ ਕੁਟੰਬੁ ਹੈ ਮਨਮੁਖੁ ਮੁਗਧੁ ਰਤਾ' (੭੮੭)।*

੩. [*ਸੰ: ਨਾ: । ਸੰਸਕ੍ਰਿਤ, ਅਹਮ੍। ਬ੍ਰਿਜ ਭਾਸ਼ਾ, ਮੋਹਿ*] ਮੈਂ। ਯਥਾ—*'ਮੋਹਿ ਪਰਦੇਸਨਿ ਦੂਰ ਤੇ ਆਈ' (੨੦੪)।*

੪. ਮੈਨੂੰ। ਯਥਾ—*'ਅਬ ਮੋਹਿ ਮਿਲਿਓ ਹੈ ਜੀਆਵਨ ਹਾਰਾ' (੩੨੫)।*

**ਮੋਹਿ** [*ਸੰ: ਨਾ: । ਹਿੰਦੀ, ਮੋਹੇ*]

੧. ਮੈਨੂੰ। ਯਥਾ—*'ਮੋਹਿ ਐਸੇ ਬਨਜ ਸਿਉ' (੧੧੯੪)।*

੨. ਮੈਂ। ਯਥਾ—*'ਮੋਹਿ ਚਾਤ੍ਰਿਕ ਤੁਮ੍ ਬੂੰਦ' (੮੪੭)।*

**ਮੋਹੀ** [*ਸੰ: ਨਾ: । ਦੇਖੋ, 'ਮੋਹ ੩.'*]

੧. ਮੇਰਾ। ਯਥਾ—*'ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ' (੯੩)।*

੨. [*ਕ੍ਰਿ: । ਦੇਖੋ, 'ਮੋਹ'*] ਮੋਹਤ ਹੋਈ। ਯਥਾ—*'ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ' (੨੬੧)।*

**ਮਹੀਆ** [*ਅ: । ਦੇਖੋ, 'ਮਹਿ'*] ਵਿਚ।

**ਮਹੂਆ** [*ਸੰ: । ਸੰਸਕ੍ਰਿਤ, ਮਧੂਕ। ਹਿੰਦੀ, ਮਹੂਆ*] ਪੂਰਬ ਵਲ ਇਕ ਬ੍ਰਿਛ ਹੁੰਦਾ ਹੈ ਜਿਸ ਦੇ ਫੁੱਲ ਮਿੱਠੇ ਹੁੰਦੇ ਹਨ, ਇਸ ਤੋਂ ਇਕ ਤਰ੍ਹਾਂ ਦੀ ਨਸ਼ੇਦਾਰ ਸ਼ਰਾਬ ਬਣਦੀ ਹੈ। ਯਥਾ—*'ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ' (੯੬੯)।*

**ਮੋਹਿਆ** [*ਗੁ: । ਦੇਖੋ, 'ਮੋਹ'। ਕਿਰਿਆ, ਮੋਹਿਨਾ। ਮੋਹਿਆ ਜਾਣਾ*] ਮੋਹਿਤ ਹੋਇਆ, ਰਚਿਆ। ਯਥਾ—*'ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ' (੧੩੭੫)।*

**ਮਹੀਅਉ** [*ਅ: । ਦੇਖੋ, 'ਮੁਹਿ'*] ਅੰਦਰ, ਵਿਚ (ਹੈ)। ਯਥਾ—*'ਕੋ ਕਹਤੋ ਸਭ ਮਹੀਅਉ' (੭੦੦)।*

**ਮਹਾ ਅਗਨਿ** [*ਸੰ: । ਦੇਖੋ, 'ਮਹਾ, ਅਗਨ'*] ਵੱਡੀ ਅੱਗ, ਭਾਵ ਵਿਚ ਜਠਰ ਅਗਨੀ। ਉਹ ਨਿੱਘ ਜੋ ਸਰੀਰ ਵਿਚ ਹੁੰਦਾ ਹੈ, ਹਰਾਰਤ ਗਰੀਜ਼ੀ। ਯਥਾ—*'ਮਹਾ ਅਗਨਿ ਨ ਬਿਨਾਸਨੰ' (੭੦੬),* ਭਾਵ (ਮਾਤਾ ਦੇ ਗਰਭ ਵਿਚ) ਜਠਰ ਅਗਨੀ ਨਹੀਂ ਨਾਸ ਕਰ ਸਕਦੀ, ਤਥਾ—*'ਮਹਾ ਅਗਨਿ ਹਾਥੁ ਦੇ ਰਾਖਾ' (੨੩੯)।*

**ਮਹੀਅਲ** [*ਅ: । ਦੇਖੋ, 'ਮਹੀ'। ਅਲ ਪ੍ਰਤੇ ਦੇਸ਼ ਭਾਸ਼ਾ ਦਾ*]

---

੧. ਪੰਜਾਬੀ ਵਿਚ ਮਹੀਆਂ ਦੇ ਚਾਰੂ ਨੂੰ ਬੀ 'ਮਾਹੀ' ਕਹਿੰਦੇ ਹਨ। ਰਾਂਝਾ ਮੱਝੀਆਂ ਦਾ ਛੇੜੂ ਤੇ ਹੀਰ ਦਾ ਪ੍ਰੀਤਮ ਸੀ। ਉਸ ਵਰਤਾਉ ਤੋਂ ਹੁਣ 'ਮਾਹੀ' ਦੇ ਰੂੜੀ ਅਰਥ ਪ੍ਰੀਤਮ ਹੋ ਚੁੱਕੇ ਹਨ।

੧. ਮਧਜ, ਵਿਚ। ਯਥਾ—*'ਜਲਿ ਥਲਿ ਮਹੀਅਲਿ ਪੂਰਿਆ' (੨੯੬)*, ਜਲ ਥਲ ਵਿਚ ਪੂਰ ਰਹਿਆ ਹੈ।

੨. [*ਮਹੀ=ਧਰਤੀ, ਅਲ*[1]*=ਅਕਾਸ਼*] ਧਰਤੀ ਅਰ ਅਕਾਸ਼।

**ਮਹੋਇ** [*ਕ੍ਰਿ: । ਪੰਜਾਬੀ, ਮ=ਨਹੀਂ, ਹੋਇ= ਹੁੰਦੀ*] ਨਹੀਂ ਹੁੰਦੀ। ਯਥਾ—*'ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ' (੩੩੫)*, ਇਕ ਜੋਤੀ ਨਾਲ ਜਿਸ ਦੀ ਜੋਤ ਮਿਲ ਗਈ {ਕਿੰਬਾ} ਕਿਆ ਹੋਰ ਦੀ ਹੋਰ ਹੁੰਦੀ ਹੈ ? {ਮਹੋਇ} ਨਹੀਂ ਹੁੰਦੀ।

**ਮੁਹਾਏ** [*ਕ੍ਰਿ: । ਸੰਸਕ੍ਰਿਤ, ਮੂਸ਼੍= ਚੋਰੀ ਕਰਨਾ। ਦੇਖੋ, 'ਮੋਹ'*] ਲੁਟਾਇ। ਯਥਾ—*'ਮੁਠਾ ਆਪਿ ਮੁਹਾਏ ਸਾਥੈ' (੧੪੦)*।

**ਮੋਹਿਓਹੁ** [*ਕ੍ਰਿ: । ਪੰਜਾਬੀ*] ਮੋਹਤ ਕੀਤਾ। ਯਥਾ—*'ਆਪੇ ਹੀ ਆਪਿ ਮੋਹਿਓਹੁ' (੮੧)*।

**ਮਹੇਸ** [*ਸੰ: । ਸੰਸਕ੍ਰਿਤ*]

੧. ਮਹਾਨ ਈਸ਼੍ਵਰ।

੨. ਸ਼ਿਵ। ਯਥਾ—*'ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ' (੮੨੨)*।

**ਮੋਹਾਸਾ** [*ਖ: ਤ: ਪੁ: ਸ: । ਪੰਜਾਬੀ, ਮੋਹ ਦੀ ਆਸਾ*] ਮੋਹ। ਯਥਾ—*'ਉਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ' (੧੦੭੩)*।

**ਮਹਸਾਈ** [*ਸੰ: । ਸੰਸਕ੍ਰਿਤ, ਮਹੇਸ਼ ਤੋਂ ਮਹਸਾਈ, ਦੇਸ਼ ਭਾਸ਼ਾ*] ਸ਼ਿਵ। ਯਥਾ—*'ਕੇਦਾਰੁ ਥਾਪਿਓ ਮਹਸਾਈ' (੧੨੬੩)*। ਦੇਖੋ, 'ਕੇਦਾਰ'

**ਮਹਾਸਾਰਥੀ**[2] [*ਸੰ: । ਸੰਸਕ੍ਰਿਤ, ਮਹਾਸਾਰਥਿ*] ਵੱਡਾ ਸਹਾਇਕ। ਯਥਾ—*'ਮਹਾ ਸਾਰਥੀ ਸਤ ਸੰਗਾ' (੧੦੮੨)*।

**ਮੀਹਾਹੁ** [*ਅਪ: । ਦੇਖੋ, 'ਮੀਂਹ'*] ਮੀਂਹ ਤੋਂ, ਬਰਖਾ ਤੋਂ। ਯਥਾ—*'ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ' (੧੩੮੩)*।

**ਮੋਹਾਕਾ** [*ਸੰ: । ਸੰਸਕ੍ਰਿਤ, ਮੂਸ਼੍= ਚੋਰੀ ਕਰਨੀ*] ਚੋਰ। ਯਥਾ—*'ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ' (੪੭੨)*, ਜੇਕਰ ਚੋਰ ਘਰ ਨੂੰ ਲੁਟੇ ਅਰ ਲੁਟ ਕੇ ਪਿਤਰਾਂ ਵਾਸਤੇ ਦਾਨ ਕਰੇ, (ਅੱਗੇ ਲਿਖਿਆ ਹੈ) ਤਦ ਜਿਹੜੇ ਅਸਲੀ ਮਾਲਕ ਹਨ, ਉਹ ਆਪਣੀ ਚੀਜ਼ ਪਛਾਣ ਕੇ ਦਾਨ ਕਰਨ ਵਾਲੇ ਦੇ ਪਿਤਰਾਂ ਨੂੰ ਚੋਰ ਬਣਾਉਣਗੇ।

**ਮਹਕੰਦਾ** [*ਕ੍ਰਿ: । ਹਿੰਦੀ*] ਮਹਿਕਾਉਣਾ, ਭਾਵ ਚੰਦਨ ਲਗਾਉਣਾ। ਯਥਾ—*'ਇਆ ਦੇਹੀ ਪਰਮਲ ਮਹਕੰਦਾ' (੩੨੫)*।

**ਮੁਹਕਮ** [*ਗੁ: । ਅਰਬੀ, ਮੁਹ਼ਕਮ*] ਪੱਕੀ, ਮਜ਼ਬੂਤ। ਯਥਾ—*'ਮੁਹਕਮ ਫਉਜ ਹਠਲੀ ਰੇ' (੪੦੪)*।

**ਮਹਖਾਸਾ** [*ਸੰ: । ਸੰਸਕ੍ਰਿਤ, ਮਹਿਸ਼ਾਸੁਰ। ਪੰਜਾਬੀ, ਮਹਖਾਸਾ*] ਮਹਖਾਸੁਰ ਦੈਂਤ, ਜਿਸ ਦਾ ਸਰੀਰ ਸੰਢੇ ਵਰਗਾ ਮਜ਼ਬੂਤ ਹੋਵੇ। ਯਥਾ—*'ਸਹਸ ਬਾਹੁ ਮਧੁ ਕੀਟ ਮਹਿਖਾਸਾ' (੨੨੪)*।

**ਮਹਘਾ** [*ਗੁ: । ਸੰਸਕ੍ਰਿਤ, ਮਹਾਰ੍ਘ। ਪੰਜਾਬੀ, ਮਹਿੰਗਾ*] ਵੱਡੇ ਮੁੱਲ ਵਾਲਾ, ਕੀਮਤੀ। ਯਥਾ—*'ਸਿਰੁ ਵੇਚਿ ਲੀਓ ਮੁਲਿ ਮਹਘਾ' (੭੩੧)*।

**ਮੁਹਿਚਲੈ** [*ਸੰ: । ਮੁਹਿ (= ਚੋਰੀ ਕਰ ਕੇ) ਚਲੇ। ਕਿਸੇ ਦਾ ਮਾਲ ਚੁਰਾ ਕੇ ਜਾਣ ਵਾਲੇ*] ਚੋਰ, ਠੱਗ। ਯਥਾ—*'ਮੁਹਿ ਚਲੈ ਸੁ ਅਗੈ ਮਾਰੀਐ' (੪੬੯)*।

**ਮੁਹਛੰਦਾ** [*ਸੰ: । ਸੰਸਕ੍ਰਿਤ, ਛੰਦ=ਸੁਤੰਤ੍ਰਤਾ। ਮੁਹਿ= ਵਿਹੂਣਾ, ਸੁਤੰਤ੍ਰਤਾ ਤੋਂ ਵਿਹੂਣਾ*] ਅਧੀਨਤਾ, ਖ਼ੁਸ਼ਾਮਦ। ਯਥਾ—*'ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ' (੧੦੯੬)*।

**ਮੁਹਛੰਦਗੀ** [*ਭਾ: ਸੰ: । ਦੇਖੋ, 'ਮੁਹਛੰਦਾ'*] ਅਧੀਨਤਾ। ਯਥਾ—*'ਤਿਸੁ ਕਿਆ ਮੁਹਛੰਦਗੀ' (੯੬੧)*।

**ਮਹਿੰਜਾ** [*ਸੰਬੰ: । ਸਿੰਧੀ*] ਮੇਰਾ। ਯਥਾ—*'ਜੀਉ ਮਹਿੰਜਾ ਤਉ ਮੋਹਿਆ' (੧੦੯੪)*।

**ਮਹਜਿਦਿ** [*ਸੰ: । ਦੇਖੋ, 'ਮਸੀਤ'*] ਮੁਸਲਮਾਨਾਂ ਦਾ ਧਰਮ ਮੰਦਰ, ਮਸੀਤ। ਯਥਾ—*'ਦੇਹੀ ਮਹਜਿਦਿ ਮਨੁ ਮਉਲਾਨਾ' (੧੧੬੭)*, ਦੇਹ ਮਸੀਤ ਤੇ ਮਨ ਮੁੱਲਾ ਹੈ।

**ਮਹਾਜਨ** [*ਸੰ: । ਸੰਸਕ੍ਰਿਤ*]

੧. ਸਰੇਸ਼ਟ ਜਨ, ਵੱਡੇ ਆਦਮੀ। ਯਥਾ—*'ਆਪਿ ਮਹਾਜਨੁ ਆਪੇ ਪੰਚਾ' (੧੨੧੬)*।

੨. ਵਪਾਰੀ ਲੋਕ। ਯਥਾ—*'ਮਿਲਿ ਆਏ ਨਗਰ ਮਹਾਜਨਾ' (੧੧੧੭)*, ਸ੍ਰੀ ਗੁਰੂ ਅਮਰਦਾਸ ਜੀ ਪਾਸ ਕਨਖਲ ਦੇ ਬਾਣੀਏ ਮਿਲ ਕੇ ਆਏ।

**ਮਹਜਰੁ** [*ਸੰ: । ਅਰਬੀ, ਮਹ਼ਦ੍ਰ*] ਹਜ਼ੂਰੀ, ਪਾਤਸ਼ਾਹ ਦੇ ਰੂ-ਬ-ਰੂ। ਅਦਾਲਤ (ਵਿਚ)। ਯਥਾ—*'ਮਹਜਰੁ ਝੂਠਾ ਕੀਤੋਨੁ ਆਪਿ' (੧੯੯)*।

**ਮਹਿੰਡਾ** [*ਸੰਬੰ: । ਲ: ਪੰਜਾਬੀ*] ਮੇਰਾ। ਯਥਾ—*'ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ' (੪੬੮)*।

**ਮੋਹਡੜਾ** [*ਸੰ: । ਪੰਜਾਬੀ*]

੧. ਮੂੰਹ।

੨. ਮੋਢਾ। ਯਥਾ—*'ਪਿਛਾ ਫੇਰਿ ਨ ਮੋਹਡੜਾ' (੧੦੯੬)*, ਪਿਛੇ ਮੋਢਾ ਨਾ ਫੇਰ।

**ਮੁਹਾਣੈ** [*ਸੰ: । ਲ: ਪੰਜਾਬੀ, ਮਲਾਹ*] ਯਥਾ—*'ਹੋਇ ਮੁਸਲਿਮੁ ਦੀਨ ਮੁਹਾਣੈ' (੧੪੧)*, ਮਲਾਹਾਂ ਦੇ ਦੀਨ ਪਰ {ਮੁਸਲਿਮ} ਪੱਕਾ ਹੋ।

**ਮੋਹਣ** ਦੇਖੋ, 'ਮੋਹਣ ਮੁੰਦਣਿ'

**ਮੋਹਣੀ** [*ਗੁ: । ਸੰਸਕ੍ਰਿਤ, ਮੋਹਿਨੀ*]

੧. ਜਿਹੜੀ ਮਨ ਨੂੰ ਮੋਹੇ।

੨. [*ਸੰ:*] ਸੁੰਦਰ ਇਸਤ੍ਰੀ। ਯਥਾ—*'ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ' (੧੪)*, ਇਸਤ੍ਰੀ ਦੇ ਮੂੰਹ ਪੁਰ ਮਣੀ ਸੋਭੇ (ਤੇ ਉਹ) ਰੰਗ ਰੰਗ ਦੇ ਚੋਜ ਕਰੇ।

੩. ਮਾਇਆ। ਦੇਖੋ, 'ਮੋਹਨਿ'

**ਮੋਹਣੀਆ** [*ਗੁ: । ਸੰਸਕ੍ਰਿਤ, ਮੋਹਿਨੀ*]

੧. ਮਨ ਨੂੰ ਮੋਹ ਲੈਣ ਵਾਲੀਆਂ, ਮੋਹਣੀ ਦਾ ਬਹੁ-ਬਚਨ ਹੈ। ਯਥਾ—*'ਸੁਰਗੈ ਦੀਆ ਮੋਹਣੀਆਂ ਇਸਤਰੀਆ ਹੋਵਨਿ' (੧੪੨)*।

---

੧. 'ਲ' ਦੇ ਅਰਥ ਹਨ—ਇੰਦ੍ਰ, ਇੰਦ੍ਰ ਤੋਂ ਅਕਾਸ਼। ਸੋ ਮਹੀਅ=ਧਰਤੀ, ਲ= ਅਕਾਸ਼। 'ਲ' ਤੋਂ 'ਅਲ'।

੨. ਜਦੋਂ ਜੰਗ ਰਥਾਂ ਵਿਚ ਬੈਠ ਕੇ ਹੁੰਦੇ ਸਨ, ਤਦੋਂ ਰੱਥ ਚਲਾਉਣ ਵਾਲਾ ਬੀ ਇਕ ਯੁੱਧ ਵਿਦਿਆ ਦਾ ਹੁਨਰੀਆ ਹੁੰਦਾ ਸੀ। ਉਸ ਨੂੰ ਸਾਰਥੀ ਕਹਿੰਦੇ ਸਨ। ਸਾਰਥੀ ਦੀ ਪ੍ਰਬੀਨਤਾ, ਵਿਚ ਬੈਠੇ ਤੀਰ ਚਲਾ ਰਹੇ ਸੂਰਮੇ ਦੀ ਅਤਿ ਸਹਾਇਕ ਹੋਇਆ ਕਰਦੀ ਸੀ। ਇਸ ਤੋਂ ਸਾਰਥੀ ਦੇ ਅਰਥ 'ਸਹਾਇਕ' ਹੋ ਗਏ। ਅਰਜਨ ਦੇ ਰੱਥ ਨੂੰ ਸ੍ਰੀ ਕ੍ਰਿਸ਼ਨ ਜੀ ਚਲਾਂਦੇ ਸਨ, ਇਸ ਕਰਕੇ ਉਨ੍ਹਾਂ ਨੂੰ ਬੀ ਸਾਰਥੀ ਕਹਿ ਲੈਂਦੇ ਹਨ। ਵੱਡੇ ਐਸ਼੍ਵਰਯ ਵਾਲੇ ਨੂੰ ਬੀ ਸਾਰਥੀ ਆਖਦੇ ਹਨ।

੨. [*ਸੰ:* ] ਸੁੰਦਰ ਇਸਤ੍ਰੀਆਂ, ਭਾਵ ਸੁਰਗ ਲੋਕ ਦੀਆਂ ਅਪੱਛਰਾਂ। ਯਥਾ—*'ਗਾਵਹਿ ਮੋਹਣੀਆ ਮਨੁ ਮੋਹਨਿ' (੬)।*

**ਮੋਹਣ ਮੁੰਦਣਿ** [*ਵਿਸ਼ੇਸ਼ਣ ਵਿਸ਼ੇਸ਼ਜ। ਦੇਖੋ 'ਮੋਹ'*] ੧. ਹੱਕਿਆਂ ਬੱਕਿਆਂ ਹੋ ਕੇ ਜੋ ਚੁੱਪ ਵਰਤ ਜਾਏ।

੨. [*ਪੰਜਾਬੀ*]—ਮੋਹ+ਨੂੰ+ਮੁੰਦਣ—ਦਾ ਸੰਖੇਪ। ਮੋਹਣ ਮੁੰਦਣ (ਬੰਦੀ) ਪੈ ਗਈ, ਚੁੱਪ ਹੋ ਗਏ। ਯਥਾ—*'ਮੋਹਣ ਮੁੰਦਣਿ ਪਈ' (੧੧੧੬)।*

**ਮਹਤ** [*ਭਾ: ਸੰ: । ਸੰਸਕ੍ਰਿਤ, ਮਹਤ੍ਵ*] ਮਰਤਬਾ, ਵਡਿਆਈ। ਯਥਾ—*'ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ' (੪੯੭),* ਤਥਾ—*'ਮਾਨੁ ਮਹਤੁ ਨ ਸਕਤਿ ਹੀ ਕਾਈ' (੮੦੩)।*

**ਮਹਾਤ** [*ਗੁ: । ਸੰਸਕ੍ਰਿਤ, ਮਹਤ੍ = ਵੱਡਾ, ਸਤਿਕਾਰ ਯੋਗ। ਪ੍ਰ: ਪੰਜਾਬੀ, ਮਹਾਂਤ*] ਮਹਾਤਮਾ, ਵੱਡੇ। ਯਥਾ—*'ਰਾਜ ਜੋਬਨ ਬਿਸਰੰਤ ਹਰਿ ਮਾਇਆ ਮਹਾ ਦੁਖੁ ਏਹੁ ਮਹਾਂਤ ਕਹੈ' (੬੮੩),* ਤਥਾ—*'ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ' (੨੯੫)।*

**ਮਾਹੀਤ** [*ਸੰ: । ਅਰਬੀ, ਮਾਹੀਅਤ*] ੧. ਅਸਲੀਅਤ, ਹਕੀਕਤ ਕਿਸੇ ਚੀਜ਼ ਦੀ। ੨. ਭਾਵ ਵਿਚ—ਸਿੱਖਿਆ—ਅਰਥ ਬੀ ਕਰ ਲੈਂਦੇ ਹਨ। ਯਥਾ—*'ਲੇ ਮਾਹੀਤਿ' (੩੪੪),* ਲਵੇ ਸਿੱਖਿਆ (ਮਹਤ ਪੁਰਖਾਂ ਦੀ)।

**ਮੁਹਤ** [*ਸੰ: । ਦੇਸ਼ ਭਾਸ਼ਾ, ਅਰਬੀ, ਮੁਹਲਤ। ਸੰਸਕ੍ਰਿਤ, ਮੁਹੂਰਤੁ। ਪੰਜਾਬੀ, ਮੁਹਤ*] ਸਮੇਂ ਦਾ ਇਕ ਛੋਟਾ ਜਿਹਾ ਹਿੱਸਾ, ਅੱਧੀ ਘੜੀ। ਕਈ ੧੨ ਖਿਨਾਂ ਦਾ ਮਹੂਰਤ ਦੱਸਦੇ ਹਨ[੧]। ੩੦ ਮਹੂਰਤਾਂ ਦਾ ਇਕ ਦਿਨ ਰਾਤ ਹੁੰਦਾ ਹੈ। ਯਥਾ—*'ਘੜੀ ਮੁਹਤ ਕਾ ਪਾਹੁਣਾ' (੪੩)।* ਦੇਖੋ, 'ਮੂਰਤ'

**ਮੋਹਤ/ਮੋਹਿਤ** [*ਕ੍ਰਿ: । ਸੰਸਕ੍ਰਿਤ, ਮੋਹਿਤ*] ਮੋਹਿਆ ਗਿਆ। ਯਥਾ—*'ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ' (੫੯੮),* ਤਥਾ—*'ਸੰਸਾਰੁ ਬਿਖਿਆ ਕੂਪ॥ ਤਮ ਅਗਿਆਨ ਮੋਹਤ ਘੂਪ' (੮੩੮),* ਪਦਾਰਥਾਂ ਤੇ ਜੋ ਮੋਹਤ ਹੋਣਾ ਹੈ, ਇਹ ਹੀ ਘੁੱਪ (ਅਗਿਆਨ ਦਾ ਹਨੇਰਾ) ਹੈ।

**ਮੁਹਤਾਈਐ** [*ਸੰ: । ਅਰਬੀ, ਮੁਹਤਾਜ। ਫ਼ਾਰਸੀ, ਮੁਹਤਾਜੀ। ਪ੍ਰ: ਪੰਜਾਬੀ, ਮੁਹਤਾਈ*] ਮੁਥਾਜੀ। ਯਥਾ—*'ਸਗਲ ਚੁਕੀ ਮੁਹਤਾਈਐ' (੧੨੧੪)।*

**ਮਹਤਉ** [*ਗੁ: । ਸੰਸਕ੍ਰਿਤ, ਮਹਤ੍ = ਵੱਡਾ। ਹਿੰਦੀ, ਮਹਤੋ। ਪੰਜਾਬੀ, ਮਹਤਾ*][੨] ਜ਼ਮੀਨ ਦਾ ਮਾਮਲਾ ਉਗਰਾਹੁਣ ਵਾਲਾ ਪਟਵਾਰੀ। ਯਥਾ—*'ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ॥ ਨੈਨੂ ਨਕਟੂ ਸ੍ਰਵਨੂ ਰਸ ਪਤਿ ਇੰਦ੍ਰੀ ਕਹਿਆ ਨ ਮਾਨਾ' (੧੧੦੪),* ਦੇਹੀ ਪਿੰਡ ਹੈ, ਜੀਵ ਇਸ ਧਰਤੀ ਦਾ ਪਟਵਾਰੀ ਹੈ। ਪੰਚ ਗਿਆਨ ਇੰਦ੍ਰਯ ਕ੍ਰਿਸਾਨ ਹਨ (ਅੱਖ, ਨੱਕ, ਕੰਨ, ਜੀਭ, ਇੰਦ੍ਰੀ), ਕੋਈ ਕਿਹਾ ਨਹੀਂ ਮੰਨਦਾ। ਦੇਖੋ, 'ਨੈਨੂ'

**ਮੁਹਤਾਜ** [*ਗੁ: । ਅਰਬੀ, ਮੁਹ਼ਤਾਜ*] ਲੋੜਵੰਦ, ਮੁਥਾਜ। ਯਥਾ—*'ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ' (੨੩੧)।*

**ਮੁਹਤਾਜੀ** [*ਭਾ: ਸੰ: । ਅਰਬੀ, ਮੁਹ਼ਤਾਜ। ਫ਼ਾਰਸੀ, ਮੁਹਤਾਜੀ*] ਗ਼ਰੀਬੀ, ਥੁੜ, ਮੁਛੰਦਗੀ। ਯਥਾ—*'ਤਿਸ ਕੀ ਮੁਹਤਾਜੀ ਲੋਕੁ ਕਢਦਾ ਹੋਰਤੁ ਹਟਿ ਨ ਵਥੁ ਨ ਵੇਸਾਹੁ' (੮੫੨),* ਉਸ ਦੀ ਮੁਛੰਦਗੀ ਲੋਕ ਕੱਢਦੇ ਹਨ, ਕਿਉਂਕਿ ਹੋਰ ਹੱਟੀ 'ਤੇ ਨਾ ਵਸਤ ਹੈ ਤੇ ਨਾ (ਹੋਰਥੇ) ਇਤਬਾਰ ਹੀ ਹੈ।

**ਮਹਤਾਰੀ** [*ਸੰ: । ਸੰਸਕ੍ਰਿਤ, ਮਾਤ੍ਰੀ। ਹਿੰਦੀ, ਮਹਤਾਰੀ, ਮਹਤਰੀਆ*] ਮਾਤਾ, ਮਾਂ। ਯਥਾ—*'ਕਿਆ ਬਸ ਜਉ ਬਿਖੁ ਦੇ ਮਹਤਾਰੀ' (੩੨੮)।*

**ਮਹਤਰੀਆ** [*ਸੰ: । ਦੇਖੋ, 'ਮਹਤਾਰੀ'*] ਮਾਤਾ। ਯਥਾ—*'ਸਾਜਨ ਮੀਤ ਪਿਤਾ ਮਹਿਤਰੀਆ' (੨੦੩)।*

**ਮਹਾ ਤਰੰਗ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ*] ਵੱਡੀ ਲਹਿਰ, ਭਾਵ ਮੋਹ। ਯਥਾ—*'ਮਹਾ ਤਰੰਗ ਤੇ ਕਾਂਢੈ ਲਾਗਾ' (੧੩੪੮)।*

**ਮਹਿੰਦੀ** [*ਸੰ: । ਸੰਸਕ੍ਰਿਤ, ਮੇਂਧੀ। ਪੰਜਾਬੀ, ਮਹਿੰਦੀ*] ਮਹਿੰਦੀ ਇਕ ਬੂਟੀ ਹੈ, ਜਿਸ ਦੇ ਪੱਤੇ ਪੀਸ ਕੇ, ਭਿਉਂ ਕੇ ਹੱਥਾਂ ਪੈਰਾਂ ਨੂੰ ਲਾਂਦੇ ਹਨ ਤੇ ਲਾਲ ਰੰਗ ਚੜ੍ਹਦਾ ਹੈ; ਮੰਗਲ ਸਮਿਆਂ 'ਤੇ ਇਸਤ੍ਰੀਆਂ ਲਾਂਦੀਆਂ ਹਨ। ਜਿੰਨੀ ਬਰੀਕ ਮਹਿੰਦੀ ਪਿਸੇ, ਓਨਾ ਰੰਗ ਚੰਗਾ ਚੜ੍ਹਦਾ ਹੈ। ਯਥਾ—*'ਕਬੀਰ ਮਹਿੰਦੀ ਕਰਿ ਕੈ ਘਾਲਿਆ ਆਪੁ ਪੀਸਾਇ ਪੀਸਾਇ' (੯੪੭)।*

**ਮਹਾਦੇਉ** ਦੇਖੋ, 'ਮਹਾਦੇਵ'

**ਮਹਦੂਦ**[੧] [*ਸੰ: । ਅਰਬੀ, ਮਹਦਰ = ਕਾਜ਼ੀ ਦਾ ਤਸਦੀਕ ਕੀਤਾ ਹੋਇਆ ਕਾਗਜ਼*] ੧. ਪਟਾ, ਮਾਫ਼ੀ ਦਾ ਪਟਾ। ਯਥਾ—*'ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ' (੧੨੮੬)।*

੨. [*ਅਰਬੀ, ਮਹਜ਼ੂਜ਼ = ਖ਼ੁਸ਼*] ਖ਼ੁਸ਼ੀ, ਅਨੰਦ।

**ਮਹਾਦੇਵ** [*ਸੰ: । ਸੰਸਕ੍ਰਿਤ, ਮਹਾਂਦੇਵ*] ਸ਼ਿਵ। ਯਥਾ—*'ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ' (੮੭੪),* ਤਥਾ—*'ਮਹਾਦੇਵ ਅਉਧੂਤਾ' (੭੪੭)।*

**ਮੋਹਨਿ** [*ਗੁ: । ਸੰਸਕ੍ਰਿਤ, ਮੋਹਿਨੀ, ਦੇਖੋ, 'ਮੋਹਣੀ'*]

੧. ਮੋਹਤ ਕਰਨ ਵਾਲੇ ਯਾ ਵਾਲੀਆਂ। ਯਥਾ—*'ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ' (੯),* ਤਥਾ—*'ਅਨਿਕ ਬਿਲਾਸ ਕਰਤ ਮਨ ਮੋਹਨ' (੨੧੫),* ਮਨ ਨੂੰ ਮੋਹਣ ਵਾਲੇ ਕੌਤਕ।

੨. [*ਸੰ: । ਸਾਰਿਆਂ ਨੂੰ ਮੋਹਤ (ਆਪਣੇ ਤੇ ਪ੍ਰੇਮੀ) ਕਰ ਲੈਣ ਵਾਲਾ*] ਪਰਮੇਸ਼ਰ। ਯਥਾ—*'ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਇ' (੮੨੦)।*

੩. [*ਸੰ:* ] ਸ੍ਰੀ ਗੁਰੂ ਅਮਰਦਾਸ ਜੀ ਦਾ ਵੱਡਾ ਸਾਹਿਬਜ਼ਾਦਾ। ਯਥਾ—*'ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ' (੨੪੮),* ਪਰ ਇਥੇ ਮੋਹਨ ਪਦ ਪਰਮੇਸ਼ਰ ਦਾ ਵਾਚਕ ਵਧੇਰੇ ਦਰੁਸਤ ਜਾਪਦਾ ਹੈ[੨]।

---

੧. ਅੱਜ-ਕੱਲ੍ਹ ਦੇ ਲੇਖੇ ੪੮ ਮਿੰਟਾਂ ਦਾ ਮਹੂਰਤ ਹੁੰਦਾ ਹੈ। ਗਿਆਨੀ ਮੂਰਤ ਦਾ ਦੋ ਘੜੀ ਤੇ ਮਹੂਰਤ ਦਾ ਅੱਧੀ ਘੜੀ ਭੀ ਅਰਥ ਕਰਦੇ ਹਨ। ਕਵੀ ਸੰਤੋਖ ਸਿੰਘ ਜੀ ਨੇ ਮਹੂਰਤ ਤੇ ਸਾਲ ਆਦਿ ਦਾ ਹਿਸਾਬ ਇਹ ਲਿਖਿਆ ਹੈ—੧੮ ਨਿਮੇਖ= ੧ ਕਾਸ੍ਰਾ। ੩੦ ਕਾਸ੍ਰਾ=੧ ਕਲਾ। ੩੦ ਕਲਾ=੧ ਛਿਨ। ੧੨ ਛਿਨ= ੧ ਮਹੂਰਤ। ੩੦ ਮਹੂਰਤ=੧ ਦਿਨ ਰਾਤ। ੧੫ ਦਿਨ ਰਾਤ=੧ ਪੱਖ। ੨ ਪੱਖ= ੧ ਮਹੀਨਾ। ੨ ਮਹੀਨੇ=੧ ਰੁੱਤ। ੩ ਰੁੱਤ=੧ ਐਨ। ੨ ਐਨ=੧ ਸਾਲ।

੨. ਮਹਤੋ ਯਾ ਮਹਤਾ ਦਾ ਅਰਥ ਪਟਵਾਰੀ ਨਹੀਂ। ਮਹਿਤਾ ਦਾ ਅਰਥ ਹੈ ਵੱਡਾ ਸਤਿਕਾਰ ਯੋਗ, ਪਰ ਪਟਵਾਰੀ ਨੂੰ ਮਹਤਾ ਕਹਿੰਦਿਆਂ ਕਹਿੰਦਿਆਂ ਇਸ ਦਾ ਵਰਤਾਉ ਦਾ ਅਰਥ ਪਟਵਾਰੀ ਹੋ ਗਿਆ।

੧. ਅਰਬੀ ਮਹਦੂਦ—ਹੱਦ ਕੀਤਾ ਗਿਆ। ਜਿਸ ਕਾਗਜ਼ ਪਰ ਕਿਸੇ ਦੀ ਜ਼ਿਮੀਂ ਯਾ ਮਾਲਕੀ ਦੀ ਹੱਦਬੰਦੀ ਦੱਸੀ ਗਈ ਹੋਵੇ, ਮੁਰਾਦ ਹੈ—ਮਾਲਕੀ ਦੀ ਤਸਦੀਕੀ ਦਾ ਪਟਾ।

੨. ਹਿੰਦੀ ਸਾਹਿੱਤ ਵਿਚ 'ਮੋਹਨ' ਕ੍ਰਿਸ਼ਨ ਜੀ ਦਾ ਬੀ ਨਾਮ ਹੈ; ਲੋਕਾਂ ਨੂੰ ਆਪਣੇ ਤੇ ਮੋਹਿਤ ਕਰ ਲੈਣ ਵਾਲਾ।

**ਮੋਹਨੀ** [*ਸੰ: । ਦੇਖੋ, 'ਮੋਹਣੀ'*] ਮੋਹਿਤ ਕਰ ਲੈਣ ਵਾਲੀ, ਭਾਵ ਮਾਇਆ। ਯਥਾ—*'ਮੋਹਨੀ ਮੋਹਿ ਲੀਏ ਤ੍ਰੈ ਗੁਨੀਆ' (੧੦੦੪)।*

**ਮਹਾਂ ਪੁਰਖਾਂ/ਮਹਾ ਪੁਰਖਨ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਮਹਾਂ ਪੁਰਖ੍*] ਵੱਡੇ ਪੁਰਖ, ਗੁਰਮੁਖ, ਪਰਮੇਸ਼ਰ ਨੂੰ ਪੁੱਜੇ ਲੋਕ। ਯਥਾ—*'ਸਾਸਤ ਸਿੰਮ੍ਰਿਤ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ'*, ਤਥਾ—*'ਮਹਾ ਪੁਰਖਾ ਕਾ ਬੋਲਣਾ' (੭੫੫)।*

**ਮੁਹਿ ਫੇਰਿਐ** [*ਭਾ: ਸੰ: । ਪੰਜਾਬੀ*] ਮੂੰਹ ਫੇਰੇ ਤੇ ਯਾ ਮੂੰਹ ਫੇਰਨ ਨਾਲ, ਪਰਮੇਸ਼ਰ ਤੋਂ ਬੇਮੁਖ ਹੋਣ ਨਾਲ। ਯਥਾ—*'ਮੁਹਿ ਫੇਰਿਐ ਮੁਹੁ ਜੂਠਾ ਹੋਇ' (੧੨੪੦)।*

**ਮੁਹਬਤਿ** [*ਸੰ: । ਅਰਬੀ, ਮੁਹੱਬਤ*] ਪਿਆਰ, ਹਿਤ, ਪ੍ਰੇਮ। ਯਥਾ—*'ਦਿਲਹੁ ਮੁਹਬਤਿ ਜਿਨ ਸੇਈ ਸਚਿਆ' (੪੮੮)*, ਤਥਾ—*'ਸਿਫਤਿ ਮੁਹਬਤਿ ਅਥਾਹ ਰਹੀਮਾ' (੧੦੮੪)।*

**ਮਹਾਬਲੀ** [*ਗੁ: । ਸੰਸਕ੍ਰਿਤ, ਮਹਾ+ਬਲਨਿ*] ਬੜੇ ਬਲ ਵਾਲੇ (ਕਾਮਾਦਿ)। ਯਥਾ—*'ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ'। (੧੧੯੩)*

**ਮਹਾਬਲ ਸੂਰਾ**[1] [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਮਹਾ+ਬਲਿ+ਸੂਰ*]

੧. ਵੱਡੇ ਬਲ ਵਾਲਾ ਸੂਰਮਾ।

੨. ਭਾਵ, ਪੂਰਨ ਗਿਆਨੀ, ਜੋ ਸਿਮਰਨ ਵਿਚ ਰਸ ਤੋਂ ਹੇਠਾਂ ਨਾ ਉਤਰੇ, ਜਿਸ ਦੀ ਅਵਸਥਾ ਪੱਕ ਗਈ ਹੋਵੇ।

**ਮਹਮਾ/ਮਹਿਮਾ** [*ਸੰ: । ਸੰਸਕ੍ਰਿਤ*] ਵਡਿਆਈ, ਉਸਤਤਿ। ਯਥਾ—*'ਮਹਿਮਾ ਨਾਮ ਕਹਾ ਲਉ ਬਰਨਉ' (੬੩੨)*, ਤਥਾ—*'ਸਾਧ ਕੀ ਮਹਿਮਾ ਬੇਦ ਨ ਜਾਨਹਿ' (੨੭੨)।*

**ਮਹਾ ਮਾਇਆ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਮਹਾਂ ਮਾਇਆ*] ਵੱਡੀ ਮਾਇਆ, ਮੂਲ ਮਾਇਆ, ਮੂਲ ਸ਼ਕਤੀ। ਯਥਾ—*'ਮਹਾ ਮਾਇਆ ਤਾਕੀ ਹੈ ਛਾਇਆ' (੮੬੮)।*

**ਮੋਹ ਮਇਆਸਾ** [*ਖ: ਤ: ਪੁ: ਸ: । ਸੰਸਕ੍ਰਿਤ, ਮੋਹ+ਮਾਯਾ+ਆਸ਼ਯ*]

੧. ਮੋਹ ਤੇ ਮਾਇਆ ਦੀ ਆਸ਼ਾ। ਪ੍ਰਾਪਤ ਹੋ ਚੁੱਕੀ ਮਾਇਆ ਵਿਚ ਮੋਹ ਹੁੰਦਾ ਹੈ ਤੇ ਹੋਰ ਪ੍ਰਾਪਤ ਹੋਣ ਵਾਲੀ ਵਿਚ ਆਸ਼ਾ ਲੱਗੀ ਰਹਿੰਦੀ ਹੈ। ਯਥਾ—*'ਚੂਕੀਅਲੇ ਮੋਹ ਮਇਆਸਾ' (੬੭੨)।*

੨. [*ਮੋਹ+ਮਈ+ਆਸਾ*] ਮੋਹ ਰੂਪੀ ਆਸ਼ਯ।

**ਮੁਹੇ ਮੁਹਿ** [*ਕ੍ਰਿ: ਵਿ: । ਦੇਸ਼ ਭਾਸ਼ਾ*] ਮੂੰਹੋਂ ਮੂੰਹ, ਵਾਰ ਵਾਰ। ਯਥਾ—*'ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ' (੧੪੦)।*

**ਮਹਮੇ ਹਸਨੇ** [*ਸੰ: । ਦੇਸ਼ ਭਾਸ਼ਾ*] ਰਾਇ ਮਹਿਮਾ ਤੇ ਰਾਇ ਹਸਨਾ ਦੋਵੇਂ ਰਜਵਾੜਿਆਂ ਦੇ ਰਾਜੇ ਸਨ ਤੇ ਸ਼ਰੀਕੇ ਵਿਚੋਂ ਭਾਈ ਸਨ। ਆਪੋ ਵਿਚ ਲੜੇ, ਮਹਮੇ ਨੇ ਫਤਹ ਪਾਈ। ਇਸ ਦੀ ਬਹਾਦਰੀ ਦੀ ਢਾਡੀਆਂ ਨੇ ਵਾਰ ਗਾਈ[2]। ਉਸ ਵਾਰ ਦੀ ਧਾਰਨਾ ਪਰ ਸਾਰੰਗ ਦੀ ਵਾਰ ਗਾਉਣੀ ਸਤਿਗੁਰਾਂ ਨੇ ਲਿਖੀ। ਯਥਾ—*'ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ' (੧੨੩੭)।*

**ਮਿਹਮਾਣ/ਮਿਹਮਾਣੁ/ਮਿਹਮਾਨੁ** [*ਸੰ: । ਫ਼ਾਰਸੀ, ਮਹਿਮਾਨ*] ਪਰਾਹੁਣਾ। ਯਥਾ—*'ਹੋਇ ਰਹੁ ਮਿਹਮਾਣੁ' (੬੪੬)*, ਤਥਾ—*'ਗੁਰ ਪ੍ਰਸਾਦਿ ਜਾਣੈ ਮਿਹਮਾਨੁ' (੩੫੦)।*

---

੧. ਜੋਧ = ਰਥੀ। ਮਹਾਂ ਬਲ = ਅਤਿਰਥੀ। ਸੂਰ = ਮਹਾਰਥੀ। ਐਉਂ ਬੀ ਅਰਥ ਕਰਦੇ ਹਨ।

੨. ਦੇਖੋ 'ਬਾਣੀ ਬਿਉਰਾ'—ਕ੍ਰਿਤ ਡਾਕਟਰ ਚਰਨ ਸਿੰਘ ਜੀ।

**ਮਿਹਮਾਣੀ** [*ਭਾ: ਸੰ: । ਫ਼ਾਰਸੀ, ਮਹਿਮਾਨੀ*] ਪਹੁਨਾਈ, ਪ੍ਰਾਹੁਣਾਚਾਰੀ, ਖਾਤ੍ਰਦਾਰੀ। ਯਥਾ—*'ਤੋਸਾ ਦਿਚੈ ਸਚੁ ਨਾਮੁ ਨਾਨਕ ਮਿਹਮਾਣੀ' (੩੧੯)*, ਨਾਨਕ ਦੀ ਮਿਹਮਾਨੀ ਇਹੀ ਹੈ ਕਿ ਸਚੇ ਨਾਮ ਦਾ (ਤੋਸਾ) ਰਾਹ ਦਾ ਖ਼ਰਚ ਦੀਜੀਏ, ਇਹੀ ਪ੍ਰਾਰਥਨਾ ਹੈ।

**ਮੁਹਿ ਮਾਰ** [*ਭਾ: ਸੰ: । ਦੇਸ਼ ਭਾਸ਼ਾ*]

੧. (ਮੂਰਖ ਦੇ) ਮੂੰਹ ਵਿਚ (ਕੁਝ ਮਿੱਠੇ ਦੀ) ਮਾਰ ਕੀਤਿਆਂ ਉਹ ਸੂਤ ਹੁੰਦਾ ਹੈ।

੨. ਮੁਹ ਮਾਰ ਛੱਡਣ ਨਾਲ। ਯਥਾ—*'ਮੂਰਖ ਗੰਢੁ ਪਵੈ ਮੁਹਿ ਮਾਰਿ' (੧੪੩)*, ਭਾਵ ਮੂਰਖ ਵਲੋਂ ਮੁਹ ਮਾਰ ਛੱਡਣ ਨਾਲ, ਭਾਵ ਉਦਾਸੀਨ ਰਹਿਣ ਨਾਲ।

੩. ਮੂੰਹ (ਤੇ ਚਪੇੜ) ਮਾਰਿਆਂ।

੪. ਮੂਰਖ ਮੂੰਹ ਮਾਰ ਕੇ ਰਹਿੰਦਾ ਹੈ, ਭਾਵ ਚੁੱਪ ਨਹੀਂ ਰਹਿ ਸਕਦਾ।

**ਮਹਰ**[1] [*ਗੁ: । ਸੰਸਕ੍ਰਿਤ, ਮਹਤ੍ਰ = ਪਿੰਡ ਦਾ ਚੌਧਰੀ। ਪੰਜਾਬੀ, ਮਹਰ*] ਚੌਧਰੀ। ਯਥਾ—*'ਮਹਰ ਮਲੂਕੁ ਕਹਾਈਐ' (੬੩)।*

**ਮਹੁਰਾ**[2] [*ਸੰ: । ਪੰਜਾਬੀ, ਮਹੁਰਾ। ਹਿੰਦੀ, ਮਾਹੁਰ। ਸੰਸਕ੍ਰਿਤ, ਮਧੁਰ = ਜ਼ਹਰ*] ਜ਼ਹਿਰ, ਵਿੱਸ। ਯਥਾ—*'ਦੁਖ ਮਹੁਰਾ ਮਾਰਣ ਹਰਿਨਾਮੁ' (੧੨੫੬)*, ਤਥਾ—*'ਮਹੁਰਾ ਹੋਵੈ ਹਥਿ ਮਰੀਐ ਚਖੀਐ' (੧੪੨)।*

**ਮਾਹਰਿ** [*ਗੁ: । ਅਰਬੀ, ਮਾਹਿਰ = ਪ੍ਰਬੀਨ, ਮੁਹਾਰਤ ਤੋਂ ਬਣਦਾ ਹੈ*]

੧. ਜਾਣਨ ਵਾਲਾ, ਵਾਕਫ਼ਕਾਰ, ਚੰਚਲ। ਯਥਾ—*'ਜਾਂ ਪਿਰੁ ਅੰਦਰਿ ਤਾਂ ਧਨ ਬਾਹਰਿ ॥ ਜਾਂ ਪਿਰੁ ਬਾਹਰਿ ਤਾ ਧਨ ਮਾਹਰਿ' (੯੬੫)*, ਭਾਵ ਜਦ ਜੀਵ ਅੰਤਰਮੁਖ ਹੁੰਦਾ ਹੈ ਤਾਂ ਧਨ ਜੋ ਬੁੱਧੀ ਹੈ, ਬਾਹਰ ਨੂੰ ਦੌੜਦੀ ਹੈ, ਜਦ ਜੀਵ ਬਾਹਰ ਹੁੰਦਾ ਹੈ ਤਦ ਧਨ ਅੰਦਰ ਹ ਕੇ ਚੰਚਲ ਹੋ ਜਾਂਦੀ ਹੈ, ਭਾਵ ਇਹ ਕਿ ਅੰਦਰ ਧਿਆਨ ਕਰੋ ਤਦ ਬੁੱਧੀ ਬਾਹਰ ਦੌੜਦੀ ਹੈ, ਜੇ ਬਾਹਰ ਮੂਰਤਿ ਆਦਿ ਰੱਖ ਕੇ ਧਿਆਨ ਕਰੀਏ ਤਦ ਬੀ ਚੰਚਲ ਰਹਿੰਦੀ ਹੈ। ਅੱਗੇ ਦੱਸਦੇ ਹਨ ਕਿ ਜਦ ਤੀਕ ਨਾਮ ਨਾ ਪ੍ਰਾਪਤ ਹੋ ਜਾਵੇ ਤਦ ਤਕ (ਫੇਰ ਫਿਰਾਹਰਿ) ਭੰਬਲ ਭੂਸੇ ਹੀ ਖਾਣੇ ਪੈਂਦੇ ਹਨ, ਤਾਂਤੇ ਨਾਮ ਸਰੇਸ਼ਟ ਹੈ। ਅਥਵਾ ਜਦ ਈਸ਼੍ਵਰ (ਮਨ ਰੂਪੀ) ਗੁਫ਼ਾ ਦੇ ਅੰਦਰ ਸੀ ਤਦ ਧਨ ਸੰਸਾਰਾਕਾਰ ਸੀ, ਹੁਣ ਫਿਰ ਪ੍ਰਗਟ ਹੋ ਗਿਆ ਤਾਂ ਧਨ ਭੀ ਪੂਜਨੀਕ ਹੋ ਗਈ। ਦੇਖੋ, 'ਮਹਰ'

੨. [*ਦੇਖੋ, 'ਮਹਰ'*] ਚੌਧਰੀ, ਸਰਦਾਰ। ਯਥਾ—*'ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ' (੭੩)*, ਦੇਹ ਰੂਪੀ ਪਿੰਡ ਦਾ ਚੌਧਰੀ ਹੋ ਕੇ ਪੰਜ ਕਾਮਾਦਿ ਸ਼ਰੀਕ ਬੰਨ੍ਹੇ ਹਨ।

**ਮਾਹਰੋ** [*ਗੁ: । ਦੇਖੋ, 'ਮਾਹਰਿ'*]

੧. ਜਾਣਨ ਵਾਲਾ। ਯਥਾ—*'ਰੂੜੋ ਠਾਕੁਰ ਮਾਹਰੋ ਰੂੜੀ ਗੁਰਬਾਣੀ'। (੪੨੧)*

੨. [*ਫ਼ਾਰਸੀ। ਮਾਹਰੂਇ = ਚੰਦ ਵਰਗਾ ਹੋਵੇ ਮੂੰਹ ਜਿਸ ਦਾ*] ਸੁੰਦਰ।

**ਮਿਹਰ** [*ਸੰ: । ਫ਼ਾਰਸੀ*]

੧. ਕ੍ਰਿਪਾ।

---

੧. ਅੱਜ-ਕੱਲ੍ਹ ਬਾਗਾਂ ਦੇ ਮਾਲੀਆਂ ਨੂੰ 'ਮਹਰ' ਕਹਿੰਦੇ ਹਨ।

੨. ਪਹਾੜ ਵਿਚ ਇਕ ਜ਼ਹਿਰੀਲੀ ਬੂਟੀ ਨੂੰ ਬੀ 'ਮਹੁਰਾ' ਕਹਿੰਦੇ ਹਨ।

੨. [ਫ਼ਾਰਸੀ, ਮਿਹਰ=ਸੂਰਜ। ਸੰਸਕ੍ਰਿਤ, ਮਿਹਿਰ=ਸੂਰਜ] ਦੇਖੋ, 'ਮਿਹਰ ਮਿਹਰ'

**ਮਿਹਰੀ** [ਸੰ:। ਦੇਖੋ, 'ਮਹਰ'। ਮਹਰ ਦਾ ਇਸਤ੍ਰੀ-ਲਿੰਗ]

੧. ਚੌਧਰਾਣੀ।

੨. ਪਤਨੀ, ਇਸਤ੍ਰੀ, ਵਹੁਟੀ। ਯਥਾ—'ਦਿਹਰੀ ਬੈਠੀ ਮਿਹਰੀ ਰੋਵੈ'(੧੧੨੪), ਘਰ ਦੀ ਇਸਤ੍ਰੀ ਦਲ੍ਹੀਜ਼ ਵਿਚ ਬੈਠੀ ਰੋਂਦੀ ਹੈ। ਮੁਸਲਮਾਨਾਂ ਵਿਚ ਤ੍ਰੀਮਤਾਂ ਮੁਰਦੇ ਦੇ ਨਾਲ ਨਹੀਂ ਜਾਂਦੀਆਂ, ਦਲ੍ਹੀਜਾਂ ਤਕ ਹੀ ਰਹਿ ਜਾਂਦੀਆਂ ਹਨ।

**ਮੁਹਾਰ** [ਸੰ:। ਫ਼ਾਰਸੀ]

੧. ਉਹ ਲਗਾਮ ਜੋ ਊਠ ਦੇ ਨੱਕ ਵਿਚ ਪਾਈ ਜਾਂਦੀ ਹੈ, ਨਕੇਲ, ਲਗਾਮ। ਯਥਾ—'ਦੇਇ ਮੁਹਾਰ ਲਗਾਮੁ ਪਹਿਰਾਵਉ' (੩੨੯)।

੨. [1][ਮੋਹ ਦਾ ਅਰਿ=ਵੈਰਾਗ] ਮੋਹ ਦਾ ਵੈਰੀ ਵੈਰਾਗ। ਤੁਕ ਦਾ ਅਰਥ ਵੈਰਾਗ ਰੂਪੀ ਮੋਹਾਰ ਤੇ ਈਸ਼ੂਰ ਦੀ ਲਗਨ ਰੂਪੀ ਲਗਾਮ ਹੈ।

੩. [ਮੋਹ+ਹਾਰ] ਮੋਹ ਨੂੰ ਹਾਰ ਦੇਣ ਵਾਲੀ ਲਗਾਮ, ਭਾਵ ਵੈਰਾਗ ਰੂਪੀ।

**ਮੋਹਰੀ** [ਸੰ:। ਪੰਜਾਬੀ, ਮੋਹਰੀ=ਆਗੂ] ਸ੍ਰੀ ਗੁਰੂ ਅਮਰਦਾਸ ਜੀ ਦੇ ਸਾਹਿਬਜ਼ਾਦੇ ਦਾ ਨਾਉਂ ਹੈ। ਯਥਾ—'ਮੋਹਰੀ ਪੁਤੁ ਸਨਮੁਖੁ ਹੋਇਆ' (੯੨੪)।

**ਮੋਹਾਰਾ** [ਸੰ:। ਸੰਸਕ੍ਰਿਤ, ਮੋਹ]

੧. ਮੋਹ ਦਾ ਫੈਲਾਵ, ਮੋਹ। ਯਥਾ—'ਮਿਥਨ ਮੋਹਾਰਾ ਝੂਠੁ ਪਸਾਰਾ'। (੧੦੭੭)

੨. ਨਕੇਲ।

**ਮਹਰਮ** [ਸੰ:। ਅਰਬੀ, ਮਹਰਮ]

੧. ਜਾਣਨ ਵਾਲਾ, ਵਾਕਫ਼। ਯਥਾ—'ਮਹਰਮ ਮਹਲ ਨ ਕੋ ਅਟਕਾਵੈ' (੩੪੫)। ਦੇਖੋ, 'ਗਿਆਸ'

**ਮਿਹਰ ਮਿਹਰ** [ਖ: ਤ: ਪੁ: ਸ:। ਫ਼ਾਰਸੀ, ਮਿਹਰ=ਕ੍ਰਿਪਾ। ਸੰਸਕ੍ਰਿਤ ਤੇ ਫ਼ਾਰਸੀ, ਮਿਹਿਰ= ਸੂਰਜ] ਕ੍ਰਿਪਾ ਦਾ ਸੂਰਜ। ਯਥਾ—'ਜਾ ਕਉ ਮਿਹਰ ਮਿਹਰ ਮਿਹਰਵਾਨਾ' (੧੦੮੪), ਜਿਸ ਪੁਰ ਕ੍ਰਿਪਾ ਦੇ ਸੂਰਜ (ਪਰਮੇਸ਼ਰ) ਦੀ ਕ੍ਰਿਪਾ ਹੈ।

**ਮਿਹਰੰਮਤਿ** [ਭਾ: ਸੰ:। ਅਰਬੀ, ਮਹਰਮਤ] ਤਰਸ, ਮਿਹਰ, ਰਹਮ, ਬਹੁਤ ਦਿਆਲਗੀ। ਯਥਾ—'ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ' (੧੪੧)।

**ਮਹਰੇਰੁ** [ਸੰ:। ਸੰਸਕ੍ਰਿਤ, ਮਹਿ=ਪ੍ਰਿਥਵੀ+ਪੰਜਾਬੀ, ਰੇਰ, ਰੇੜ= ਡਿੱਗਣਾ] ਨਦੀਆਂ ਦੇ ਕੰਢੇ ਧਰਤੀ ਦਾ ਕਿਰਦੇ ਜਾਣ ਵਾਲਾ ਕਿਨਾਰਾ, ਢਾਹ। ਯਥਾ—'ਤਲਿ ਗਾੜਾ ਮਹਰੇਰੁ'(੧੦੯੫), ਦੇਖੋ, 'ਕੁਰੀਆ'

**ਮਿਹਰਵਾਨ** [ਗੁ:। ਫ਼ਾਰਸੀ, ਮਿਹਰਬਾਨ] ਕ੍ਰਿਪਾਲੂ। ਯਥਾ—'ਸਾਹਿਬ ਮੇਰਾ ਮਿਹਰਵਾਨ' (੭੨੪)।

---

੧. ਏਥੇ ਪਾਠ ਮੁਹਾਰ ਹੈ, ਘੋੜੇ ਵਾਸਤੇ ਲਗਾਮ ਹੁੰਦਾ ਹੈ। ਸੋ ਇਸ ਦੇ ਦੋ ਭਾਵ ਹਨ, ਇਕ ਤਾਂ ਇਹ ਕਿ ਮੁਹਾਰ ਦੇ ਅਰਥ ਏਥੇ ਘੋੜੇ ਦੇ ਮੂੰਹ ਉਤੇ ਪਹਿਨਾਇਆ ਜਾਣ ਵਾਲਾ 'ਤਲਜਾਰਾ' ਹੈ ਤੇ ਮੂੰਹ ਵਿਚ ਲਗਾਮ ਤੇ ਨੱਕ ਵਿਚ ਨਕੇਲ ਪਾਵਾਂ ਤਾਂ ਇਹ ਕਾਬੂ ਰਹੇਗਾ ਤੇ ਮੈਂ ਅੱਗੇ ਆਤਮ ਪਦ ਵਿਚ ਚੜ੍ਹਾਂਗਾ।

**ਮਹਲ** [ਸੰ:। ਅਰਬੀ, ਮਹੱਲ= ੧. ਮਕਾਨ, ਮੰਦਰ। ੨. ਇਲਾਕਾ। ੩. ਮੌਕਿਆ। ੪. ਕਦਰ]

੧. ਅਟਾਰੀ, ਮੰਦਰ, ਮਕਾਨ। ਯਥਾ—'ਤਿਨਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ' (੬੪੮)।

੨. ਭਾਵ ਦਸਮ ਦੁਆਰ, ਸਰੂਪ ਨਿਜ ਸਥਾਨ। ਯਥਾ—'ਤਾ ਸੁਖ ਲਹਹਿ ਮਹਲੁ' (੩੭), ਤਥਾ-'ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ' (੧੩)।

੩. ਸਰੀਰ। ਯਥਾ—'ਏਕ ਮਹਲਿ ਖਲੁ ਹੋਤਾ' (੨੦੬)।

੪. ਪਦ, ਦਰਜਾ। ਯਥਾ—'ਟਹਲ ਮਹਲ ਤਾਕਉ ਮਿਲੈ' (੨੫੫)।

੫. [੧. ਮਹੋ ਉਤਸਵੇ ਲਾਤਿਤਿ ਦਦਾਤਿ, ਮਹਲਾਪਿ=ਜੋ ਉਤਸਵ ਨੂੰ ਦੇਵੇ। ੨. ਮਹਸਜੇਤਸਵਸਜਇਲਾ ਭੂਮਿਰਿਤਿ ਵਿਗ੍ਰਹੇ ਮਹੇਲਾ=ਜੋ ਉਤਸਵ ਦੀ ਭੂਮੀ ਹੋਵੇ] ਇਸਤ੍ਰੀ[1], ਵਹੁਟੀ। ਯਥਾ—'ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ'(੧੦੮੮)। ਦੇਖੋ, 'ਮੜਵੜੀ' ਤੇ ਅਗਲਾ ਪਦ।

**ਮਹਲਾ/ਮਹਿਲਾ/ਮਹੇਲਾ** [ਸੰ:। ਸੰਸਕ੍ਰਿਤ, ਧਾਤੂ ਮਹੇ= ਪੂਜਾ ਕਰਨੀ, ਉਣਾਦੀ ਪ੍ਰਤੇ ਇਲਚ। ਜਿਸ ਦਾ ਪ੍ਰਯੋਜਨਾਰਥ ਸਤਿਕਾਰ ਕੀਤਾ ਜਾਵੇ]

੧. ਇਸਤ੍ਰੀ, ਵਹੁਟੀ। ਯਥਾ—'ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ' (੩੫੮), ਦਰਵਾਜ਼ੇ, ਘਰ, ਇਸਤ੍ਰੀਆਂ, ਹਾਥੀ, ਘੋੜੇ, ਵਲਾਇਤਾਂ ਤੇ ਦੇਸ (ਸਭ) ਛੱਡ ਗਏ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਸਾਹਿਬਾਂ ਦੇ ਸ਼ਬਦਾਂ ਦੇ ਪਹਿਲੇ ਇਹ ਪਦ ਦੇ ਕੇ ਅੱਗੇ ਅੰਗ ਦਿੱਤਾ ਜਾਂਦਾ ਹੈ। ਜਿਕੁਰ ਮਹਲਾ ੧, ਮਹਲਾ ੨। ਇਸ ਦਾ ਭਾਵ ਇਹ ਹੈ ਕਿ ੧ ਅੰਗ ਵਾਲਾ ਪਹਿਲੀ ਪਾਤਿਸ਼ਾਹੀ ਦਾ ਸ਼ਬਦ ਹੈ, ੨ ਵਾਲਾ ਦੂਸਰੀ ਦਾ ਅਰ ਅੱਗੇ ਇਕੁਰ ਹੀ। ਗੁਰੂ ਜੀ ਨੇ ਆਪਣੇ ਆਪ ਨੂੰ ਪਰਮੇਸ਼ਰ ਦੀ ਇਸਤ੍ਰੀ ਕਰ ਕੇ ਪ੍ਰੇਮ ਕੀਤਾ ਹੈ, ਇਸ ਲਈ ਆਪਣੇ ਲਈ ਮਹਲਾ ਪਦ ਵਰਤਿਆ ਹੈ। ਪ੍ਰੇਮ ਦੀ ਅੰਤਲੀ ਅਵਸਥਾ ਇਸਤ੍ਰੀ ਭਰਤਾ ਦੀ ਹੁੰਦੀ ਹੈ। ਪਹਿਲੀ ਨੌਕਰ ਮਾਲਕ ਦੀ, ਫੇਰ ਪੁੱਤ੍ਰ ਪਿਤਾ, ਫੇਰ ਪੁੱਤ੍ਰ ਮਾਤਾ ਦੀ, ਫੇਰ ਇਸਤ੍ਰੀ ਭਰਤਾ ਦੀ। ਬਾਣੀ ਵਿਚ ਬੀ ਸਾਰੇ ਆਪਣੇ ਲਈ ਵਾਹਿਗੁਰੂ ਦੀ ਇਸਤ੍ਰੀ ਰੂਪ ਭਾਵਨਾ ਭਰੀ ਪਈ ਹੈ।

ਅਰਬੀ ਮਹਲ ਪਦ ਦਾ ਅਰਥ ਹੈ, ਉਤਰਨ ਦੀ ਜਗ੍ਹਾ, ਸੋ ਧੁਰ ਦੀ ਜੋਤ ਜਿਸ ਮਹਲ (ਸ਼ਰੀਰ ਵਿਚ ਉਤਰੀ) ਸੋ ਮਹਲ। ਪਹਿਲਾ ਮਹਲ ਗੁਰੂ ਨਾਨਕ, ਦੂਜਾ ਗੁਰੂ ਅੰਗਦ ਜੀ, ਇਸੀ ਤਰ੍ਹਾਂ ਅੱਗੇ।

**ਮਹਲੀ** [ਸੰ:। ਸੰਸਕ੍ਰਿਤ, ਦੇਖੋ, ਉਪਰਲਾ ਪਦ]

੧. ਇਸਤ੍ਰੀ। ਯਥਾ—'ਮਹਲੀ ਮਹਲਿ ਸਹਜ ਸੁਖੁ ਪਾਏ' (੧੧੭), ਇਸਤ੍ਰੀ (ਜਗਿਆਸੂ) ਸਰੂਪ ਵਿਖੇ ਸਹਜ ਦਾ ਸੁਖ ਪਾਉਂਦੀ ਹੈ।

੨. [ਅਧਿ:। ਅਰਬੀ, ਮਹਲ] ਮਹਲ ਵਿਖੇ, ਸਰੂਪ ਵਿਖੇ। ਯਥਾ— 'ਉਆ ਮਹਲੀ ਪਾਵਹਿ ਤੂ ਬਾਸਾ' (੨੫੨), ਉਹਨਾਂ ਮਹਲਾਂ ਵਿਚ ਪਾਵੇਂਗਾ ਤੂੰ ਰਹਿਣਾ।

---

੧. ਮਹਲਾ ਤੇ ਮਹੇਲਾ ਪਦ ਅਮਰ ਕੋਸ਼ ਨੇ ਸਿੱਧ ਕੀਤੇ ਹਨ। ਮਹਿਲਾ ਕੌਮਦੀ ਨੇ ਇਲਚ ਪ੍ਰਤੇ ਕਰਕੇ ਸਿੱਧ ਕੀਤਾ ਹੈ, ਪਰ ਚੰਦ੍ਰਕਾ ਵਾਲੇ ਨੇ 'ਮਹ' ਦੇ 'ਹ' ਨੂੰ ਸਰ ਵਾਲਾ ਰਚ ਕੇ ਨਿਪਾਤ ਨਾਲ 'ਮਹਿਲਾ' ਸਿੱਧ ਕੀਤਾ ਹੈ। ਤਾਂ ਤੇ ਮਹਲਾ, ਮਹਿਲਾ, ਮਹੇਲਾ, ਸਾਰੇ ਪਦ 'ਇਸਤ੍ਰੀ' ਦੇ ਵਾਚਕ ਹਨ।

**ਮਹਲੋ** ਦੇਖੋ, 'ਸੁਖ ਮਹਲੋ'

**ਮੁਹਲੀ** [*ਸੰ: । ਦੇਸ਼ ਭਾਸ਼ਾ। ਸੰਸਕ੍ਰਿਤ, ਮੁਸਲ। ਹਿੰਦੀ, ਪੰਜਾਬੀ, ਮੁਹਲਾ*] ਉਖਲੀ ਵਿਚ ਚਾਵਲ ਆਦਿ ਛੜਨ ਦਾ ਡੰਡਾ, ਮੋਹਲਾ। ਯਥਾ—*'ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ' (੧੩੭੫)।*

**ਮਹੇਲੀਆ** [*ਸੰ: । ਦੇਖੋ, 'ਮਹਲ', 'ਮਹਲਾ'*] ਇਸਤ੍ਰੀਆਂ। ਯਥਾ—*'ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ' (੭੮੭),* ਜੋ ਇਸਤ੍ਰੀਆਂ, ਕੰਤਾਂ ਨਾਲ ਅੱਗ ਵਿਚ ਸੜਦੀਆਂ ਹਨ।

**ਮਹੇਲੀਹੋ** [*ਸੰਬੋ: । ਦੇਖੋ, 'ਮਹਲ', 'ਮਹਲਾ'*] ਇਸਤ੍ਰੀਓ! ਯਥਾ—*'ਸੁਣਿਅਹੁ ਕੰਤ ਮਹੇਲੀਹੋ' (੫੮੩)।*

**ਮਹਲਤਿ/ਮੁਹਲਤ** [*ਸੰ: । ਅਰਬੀ*] ੧. ਸਮਾਂ, ਅਰਸਾ, ਅਵਧਿ, ਵੇਲਾ। ਯਥਾ—*'ਮੁਹਲਤਿ ਪੁੰਨੀ ਚਲਣਾ' (੫੦)।*

੨. ਅਵਧੀ, ਹੱਦ। ਯਥਾ—*'ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ[1] ਚਾਰਿ ਬਹਾਲੀ' (੧੧੯੦),* ਨੌਂ ਖੰਡ, ਸੱਤ ਦੀਪ, ਚੌਦਾਂ ਭਵਨ, ਤਿੰਨ ਗੁਣ, ਚਾਰ ਦਿਸ਼ਾਂ (ਯਾ ਜੁਗ) ਸਭ ਦੀ ਹੱਦ ਬੰਨ੍ਹ ਕੇ (ਚਾਰਿ) ਸੁੰਦਰ ਬਾਜ਼ੀ ਬਣਾਈ ਹੈ।

**ਮਹੇਲੜੀ** [*ਸੰ: । ਸੰਸਕ੍ਰਿਤ, ਦੇਖੋ, 'ਮਹਲ', 'ਮਹਲਾ'*] ੧. ਮਹੱਲ ਵਾਲੀ ਇਸਤ੍ਰੀ। ੨. ਸਖੀ।

**ਮੋਹਾਵਤ** [*ਕ੍ਰਿ: । ਦੇਖੋ, 'ਮੋਹ'। ਦੇਸ਼ ਭਾਸ਼ਾ, ਮੋਹਾਵਨਾ*] ਮੋਂਹਦੀ ਹੈ। ਯਥਾ—*'ਓਹ ਮੋਹਨੀ ਮੋਹਾਵਤ ਹੇ' (੮੨੧)।*

**ਮੋਹੜਿਆ** [*ਗੁ: । ਪੰਜਾਬੀ, ਦੇਖੋ, 'ਮੋਹ'*] ਮੋਹਿਆ ਹੋਇਆ। ਯਥਾ—*'ਮਾਇਆ ਮੋਹੜਿਆ' (੨੧੮)।*

**ਮਕਾ** [*ਸੰ: । ਅਰਬੀ*] ਅਰਬ ਦੇਸ਼ ਵਿਚ ਇਕ ਸ਼ਹਿਰ ਦਾ ਨਾਉਂ, ਜਿਥੇ ਮੁਸਲਮਾਨਾਂ ਦਾ ਕੇਂਦਰੀ ਧਰਮ ਮੰਦਰ—ਕਾਬਾ ਹੈ, ਇਥੇ ਸਾਰੀ ਦੁਨੀਆਂ ਦੇ ਮੁਸਲਮਾਨ ਹੱਜ ਕਰਨ ਜਾਂਦੇ ਹਨ। ਇਹ ਯਾਤਰਾ ਬੜੀ ਪੁੰਨਾਂ ਵਾਲੀ ਸਮਝੀ ਜਾਂਦੀ ਹੈ। ਯਥਾ—*'ਮਕਾ ਮਿਹਰ ਰੋਜਾ ਪੈ ਖਾਕਾ' (੧੦੮੩)।*

**ਮੀਕ/ਮੀਕਾ** [*ਸੰ: । ਸੰਪ੍ਰਦਾ, ਮਿ=ਮਿਣਨਾ। ਏਕ = ਇਕ। ਮੇਕ। ਯਾ 'ਮ' ਸ੍ਵਾਰਥ 'ਏਕ' ਦੇ ਪਹਿਲੇ ਲੱਗ ਕੇ 'ਮੇਕ' ਬਣ ਗਿਆ ਤੇ ਮੀਕ ਇਸੇ ਮੇਕ ਦਾ ਇਕ ਰੂਪ ਹੈ*] ੧. ਇਕ ਇਕ। ਯਥਾ—*'ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ' (੬੮੯),* ਤਥਾ—*'ਕਉਡੀ ਲਗਿ ਮੀਕਾ' (੮੫੬),* ਕੌਡੀ ਦਾ ਹੋ ਗਿਆ ਹੈ।

੨. ਪ੍ਰਤਯੇਕ, ਹਰ ਇਕ[2]। ਯਥਾ—*'ਜਨ ਨਾਨਕ ਕਉ ਹਰਿ ਕਿਰਪਾ ਧਾਰੀ ਗੁਰ ਬਚਨ ਧਿਆਇਓ ਘਰੀ ਮੀਕ' (੧੩੩੬),* ਜਦ ਹਰੀ ਨੇ ਕਿਰਪਾ ਕੀਤੀ ਤਦ ਗੁਰਬਚਨ ਨੂੰ ਪ੍ਰਤਯੇਕ ਘੜੀ ਵਿਚ ਚਿੰਤਨ ਕੀਤਾ।

੩. [*ਕਿ: । ਦੇਖੋ, 'ਮਿਕਿਓਨ'*] ਇਕ ਹੋਇਆ, ਭਾਵ ਮਿਲ ਗਿਆ। ਯਥਾ—*'ਬਿਨੁ ਗਾਹਕ ਮੀਕਾ ਕਾਖਾ' (੬੮੬),* ਬਿਨਾ ਗਾਹਕ ਦੇ ਕੱਖਾਂ ਨਾਲ ਮਿਲ ਗਿਆ।

**ਮੂਕਾ** [*ਕ੍ਰਿ: । ਸੰਸਕ੍ਰਿਤ, ਮੁਕ =ਛੁਟਕਾਰਾ। ਪੰਜਾਬੀ, ਮੁੱਕਣਾ = ਖ਼ਤਮ ਹੋਣਾ। ਭੂਤਕਾਲ, ਮੁੱਕਾ। ਦੇਸ਼ ਭਾਸ਼ਾ, ਮੂਕਾ*] ਮੁੱਕ ਗਿਆ, ਖ਼ਤਮ ਹੋ ਗਿਆ, ਚੁੱਕਾ। ਯਥਾ—*'ਛੋਡਿਆ ਜਾਇ ਨ ਮੂਕਾ' (੬੫੫)।*

**ਮੇਕ** [*ਸੰਖ: ਵਾ: । ਦੇਖੋ, 'ਮੀਕਾ'*] ਏਕ। ਯਥਾ—*'ਮਨਿ ਆਰਾਧਿ ਪ੍ਰਭੂ ਮੇਕ' (੧੩੪੧),* ਤਥਾ—*'ਹਰਿ ਬਿਨੁ ਨਿਹਫਲ ਮੇਕ ਘਰੀ' (੫੦੫)।*

**ਮੇਕਾ** [*ਸੰਖ: ਵਾ: । ਦੇਖੋ, 'ਮੀਕਾ ੨.'*] ਹਰ ਇਕ, ਪ੍ਰਤਯੇਕ। ਯਥਾ—*'ਮੇਕਾ ਘੜੀ ਸਮ੍ਹਾਲੀ' (੧੧੯੧),* ਹੇ ਭਗਵਾਨ! ਇਹ ਦੇ ਕਿ ਹਰ ਘੜੀ ਤੈਨੂੰ ਹੀ ਯਾਦ ਕਰਾਂ।

**ਮੈਕੀ** [*ਸੰ: ਨਾ: । ਦੇਖੋ, 'ਮੈ'। ਪੋਠੋਹਾਰੀ ਵਿਚ 'ਕੀ' ਨੂੰ 'ਦੇ' ਅਰਥਾਂ ਵਿਚ ਬੋਲਦੇ ਹਨ*] ਮੈਨੂੰ। ਯਥਾ—*'ਮੈਕੀ ਨਦਰਿ ਨ ਆਵਹੀ' (੫੫੭)।*

**ਮੈਕੂ** [*ਸੰ: ਨ: । ਲ: ਪੰਜਾਬੀ, ਮੈਕੂੰ, ਮੈਨੂੰ*] ਮੈਨੂੰ। ਯਥਾ—*'ਹਭਿ ਗੁਣ ਤੈਡੇ ਨਾਨਕ ਜੀਉ ਮੈਕੂ ਥੀਏ' (੯੬੪)।*

**ਮੁਕੀਆਂ** [*ਸੰ: । ਸੰਸਕ੍ਰਿਤ ਮੁਸ਼੍ਰਿਕਾ। ਪ੍ਰਾਕ੍ਰਿਤ, ਮੁਟ੍ਠਿ। ਪੰਜਾਬੀ, ਮੁੱਠ। ਮੁੱਠ ਦਾ ਰੂਪਾਂਤ੍ਰ ਮੁੱਕ, ਮੁੱਕਾ, ਮੁੱਕੀ*] ਹੱਥ ਤੇ ਹੱਥ ਦੀਆਂ ਉਂਗਲਾਂ ਨੂੰ ਮਾਰਨ ਵਾਸਤੇ ਵੱਟ ਕੇ ਕਰੜਾ ਜਿਹਾ ਬਣਾ ਲੈਣਾ, ਘਸੁੰਨ। ਯਥਾ—*'ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ' (੧੩੭੮)।*

**ਮਾਕਉ** [*ਸੰ: । ਦੇਸ਼ ਭਾਸ਼ਾ, ਮਾਰਵਾੜ*] ਮੈਨੂੰ। ਯਥਾ—*'ਸਹਸੈ ਜੀਅਰਾ ਪਰਿ ਰਹਿਓ ਮਾਕਉ ਅਵਰੁ ਨ ਢੰਗੁ' (੧੪੧੦),* ਸੰਸੇ ਵਿਚ ਜੀਉ ਪੈ ਰਿਹਾ ਹੈ, ਕਿਉਂ ਜੁ ਮੈਨੂੰ ਕੋਈ (ਢੰਗੁ) ਉਪਾਉ ਨਹੀਂ ਆਉਂਦਾ ਕਿ ਕਿਵੇਂ ਮੁਕਤ ਹੋਵਾਂਗੀ।

**ਮਿਕਿਓਨ** [*ਕ੍ਰਿ: । ਦੇਖੋ, 'ਮੇਕ'। ਮੇਕ ਦੀ ਕ੍ਰਿਆ ਮੇਕਣਾ ਯਾ ਮਿਕਣਾ। ਮੇਕਿਓਨ = ਉਨ੍ਹਾਂ ਨੇ ਇਕ ਕਰ ਲਿਆ*] ਇਕ ਕਰ ਲਿਆ, ਮਿਲਾ ਲਿਆ। ਯਥਾ—*'ਆਪੁ ਆਪੈ ਸੇਤੀ ਮਿਕਿਓਨੁ' (੯੬੭),* ਆਪ ਆਪਣੇ ਨਾਲ ਮਿਲਾ ਲਿਓ ਨੇ।

**ਮਕਸੂਦ** [*ਸੰ: । ਅਰਬੀ, ਮਕਸੂਦ*]

੧. ਪ੍ਰਯੋਜਨ। ਯਥਾ—*'ਨਾਉ ਤੇਰਾ ਗਹਣਾ ਮਤਿ ਮਕਸੂਦੁ' (੧੩੨੭)।*

੨. ਨਫ਼ਾ।

**ਮੁਕਟ** [*ਸੰ: । ਸੰਸਕ੍ਰਿਤ, ਮੁਕੁਟ*] ਤਾਜ, ਪਾਤਸ਼ਾਹ ਦੇ ਸਿਰ ਤੇ ਪਹਿਨਿਆ ਜਾਣ ਵਾਲਾ ਸਿਰ ਦਾ ਇਕ ਪਹਿਨਾਵਾ। ਯਥਾ—*'ਸੁੰਦਰ ਕੁੰਡਲ ਮੁਕਟ ਬੈਨ' (੧੦੮੨)।*

**ਮੁਕਤ** [*ਸੰ: । ਸੰਸਕ੍ਰਿਤ, ਮੁਕਤ = ਛੁੱਟਿਆ ਹੋਇਆ*]

੧. ਛੁਟਕਾਰਾ।

੨. ਸੁਤੰਤ੍ਰਤਾ। ਦੇਖੋ, 'ਮੁਕਤਿ'

੩. ਕਲਿਆਣ।

੪. ਜਿਸ ਨੇ ਛੁਟਕਾਰਾ ਪਾਇਆ ਹੈ।

**ਮੁਕਤਾ** [*ਕ੍ਰਿ: । ਸੰਸਕ੍ਰਿਤ, ਮੁਕਤ:*]

੧. ਬੰਧਨ ਤੋਂ ਛੁੱਟਿਆ। ਯਥਾ—*'ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ' (੧੩੧)।* ਦੇਖੋ, 'ਮੁਕਤਿ ੪.'

੨. ਬਿਨਾ, ਖ਼ਾਲੀ। ਯਥਾ—*'ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ' (੫੧)।*

---

੧. ਅਰਬੀ—ਮਹਲਤ = ਮੰਜ਼ਲ, ਮਹੱਲ। ਇਸ ਤੋਂ ਜਗਤ ਦੀ ਰਚਨਾ ਬੀ ਲੈਂਦੇ ਹਨ।

੨. ਜਿਵੇਂ 'ਏਕ' ਦੇ ਅੱਗੇ 'ਪ੍ਰਤਿ' ਲੱਗ ਕੇ 'ਪ੍ਰਤਯੇਕ', ਤਿਵੇਂ 'ਇਕ' ਦੇ ਅੱਗੇ 'ਮ' ਲੱਗ ਕੇ 'ਮੇਕ'।

੩. ਖੁਲ੍ਹਾ। ਯਥਾ—*'ਸਤਿਗੁਰਿ ਮਿਲਿਐ ਮਾਰਗੁ ਮੁਕਤਾ' (੯੯੩)।*

**ਮੁਕਤਿ/ਮੁਕਤੀ** [*ਸੰ: । ਸੰਸਕ੍ਰਿਤ, ਮੁਕ੍ਤਿ:* ]

੧. ਛੁਟਕਾਰਾ, ਖਲਾਸੀ।

੨. ਆਖ਼ਰੀ ਛੁਟਕਾਰਾ ਜੋ ਰੂਹ (ਜੀਵਾਤਮਾ) ਨੂੰ ਸਰੀਰ ਤੋਂ ਪ੍ਰਾਪਤ ਹੁੰਦਾ ਹੈ, ਜਿਸ ਤੋਂ ਮਗਰੋਂ ਫੇਰ ਕੋਈ ਸਰੀਰ ਨਾ ਧਾਰੇ।

੩. ਸ਼ਾਸਤ੍ਰਕਾਰਾਂ ਨੇ ਇਸ ਸਰੀਰ ਨੂੰ ਦੁੱਖ ਰੂਪ ਮੰਨਿਆ ਹੈ, ਇਸ ਕਰਕੇ ਇਸ ਤੋਂ ਛੁਟਕਾਰੇ ਦਾ ਨਾਮ ਮੁਕਤੀ ਰੱਖਿਆ ਹੈ, ਪਰ ਹਰੇਕ ਦੇ ਆਦਰਸ਼ ਵਿਚ ਥੋੜ੍ਹਾ ਥੋੜ੍ਹਾ ਫ਼ਰਕ ਹੈ—੧. ਮੀਮਾਂਸਾ ਵਾਲੇ ਸੁਰਗਾਂ ਵਿਚ ਅੱਪੜ ਜਾਣ ਨੂੰ ਮੁਕਤੀ ਮੰਨਦੇ ਹਨ। ੨-੩. ਨਯਾਯ ਤੇ ਵੈਸ਼ੇਸ਼ਕ ਮੱਤ ਵਾਲੇ ਆਪਣੇ ਗਿਣੇ ਦੁੱਖਾਂ ਤੋਂ ਛੁੱਟ ਜਾਣ ਨੂੰ ਮੁਕਤੀ ਦੱਸਦੇ ਹਨ। ੪. ਸਾਂਖ ਵਾਲੇ ਪ੍ਰਕ੍ਰਿਤੀ ਤੋਂ ਪੁਰਖ ਦਾ ਆਪਣੇ ਆਪ ਨੂੰ ਅਸੰਗ ਜਾਣਨਾ ਮੁਕਤੀ ਦੱਸਦੇ ਹਨ। ੫. ਯੋਗ ਮੱਤ ਵਿਚ ਸਬੀਜ ਨਿਰਬੀਜ ਸਮਾਧੀ ਦੁਆਰਾ ਪੁਰਖ ਦਾ ਆਪਣੇ ਆਪ ਨੂੰ ਦ੍ਰਿਸ਼ਟਮਾਨ ਤੋਂ ਕੈਵਲ ਕਰ ਲੈਣਾ ਮੁਕਤਿ ਹੈ। ੬. ਵੇਦਾਂਤ ਦਾ ਆਪਣੇ ਆਪ ਨੂੰ ਬ੍ਰਹਮ ਨਾਲ ਅਭੇਦ ਜਾਣ ਲੈਣਾ (ਗਿਆਨ ਦੁਆਰੇ) ਮੁਕਤਿ ਹੈ। ੭. ਚਾਰਵਾਕੀਏ ਜੋ ਰੂਹ ਨੂੰ ਮੰਨਦੇ ਹੀ ਨਹੀਂ, ਦੇਹ ਦੇ ਮਰ ਜਾਣ ਨੂੰ ਹੀ ਮੁਕਤੀ ਮੰਨਦੇ ਹਨ। ੮. ਬੋਧੀ ਆਪਣੀ ਮੁਕਤੀ ਨੂੰ ਨਿਰਬਾਣ ਦੱਸਦੇ ਹਨ, ਜੋ ਸਰਬ ਇੱਛਾ ਦੇ ਤਿਆਗ ਤੋਂ ਤੇ ਅੱਠ ਗੁਣਾਂ ਦੇ ਧਾਰਨ ਤੋਂ ਲੱਭਦੀ ਹੈ, ਇਕ ਪੱਖ ਵਿਚ ਨਿਰਬਾਣ ਸਮਾਪਤੀ ਦਾ ਨਾਮ ਹੈ, ਇਸ ਵਿਚ ਸਾਂਖ ਦੇ ਨੇੜੇ ਨੇੜੇ ਢੁੱਕਦਾ ਹੈ। ਜੈਨ ਮੱਤ ਵਿਚ ਉੱਚੇ ਲੋਕਾਂ ਵਿਚ ਚਲੇ ਜਾਣਾ ਮੁਕਤੀ ਹੈ। ਇਨ੍ਹਾਂ ਅਰ ਇਸ ਪ੍ਰਕਾਰ ਦੀਆਂ ਮੁਕਤੀਆਂ ਵਿਚ ਸੰਭਾਵਨਾ ਇਹ ਰੱਖੀ ਗਈ ਹੈ ਕਿ ਇਹ ਸਰੀਰ ਦੁੱਖ ਰੂਪ ਹੈ, ਇਸ ਦੇ ਦੁੱਖਾਂ ਨੂੰ ਦੇਖ ਕੇ ਦੁੱਖਾਂ ਦੀ ਨਵਿਰਤੀ ਲੱਭਣ ਦਾ ਜਤਨ ਹੋਇਆ ਹੈ, ਆਪਣੇ ਆਪਣੇ ਨੁਕਤੇ ਤੋਂ ਸਭਨਾਂ ਨੇ ਇਨ੍ਹਾਂ ਦੁੱਖਾਂ ਤੋਂ ਛੁਟਕਾਰੇ ਨੂੰ ਮੁਕਤੀ ਮੰਨਿਆ ਹੈ। ਸਾਂਖ ਨੇ ਤਾਂ ਇਥੋਂ ਤਕ ਕਿਹਾ ਹੈ ਕਿ ਮੁਕਤੀ ਨੂੰ ਸੁੱਖ ਰੂਪ ਕਹਿਣਾ ਐਵੇਂ ਰੁਚੀ ਦੇਣੀ ਹੈ, ਦੁੱਖ ਦੀ ਨਵਿਰਤੀ ਹੀ ਮੁਕਤੀ ਹੈ, ਮਾਨੋਂ ਕਿਸੇ ਬੇਵੱਸੇ ਕਾਰਣ ਤੋਂ ਯਾ ਅਚਾਨਕ ਇਹ ਰਚਨਾ ਹੋ ਗਈ ਹੈ, ਇਸ ਕਰਕੇ ਇਸ ਤੋਂ ਛੁੱਟੋ ਤੇ ਛੁੱਟਣ ਵਾਸਤੇ ਰਸਤਾ ਇਹੀ ਲੱਭਾ ਕਿ ਇਸ ਸਰੀਰ ਤੇ ਇੰਦ੍ਰੀਆਂ ਤੇ ਇੰਦ੍ਰੈ ਜਨ ਗਿਆਨ ਨੂੰ ਅਲੱਗ ਕੀਤਾ ਜਾਵੇ ਤੇ ਜ਼ਿੰਦਗੀ ਦੇ ਹਿੱਸੇ (ਪੁਰਖ) ਨੂੰ ਅਲੱਗ। ਯਹੂਦੀ, ਈਸਾਈ ਤੇ ਮੁਸਲਮਾਨ ਆਦਿ ਪੱਛਮੀ ਲੋਕਾਂ ਦੀ ਮੁਕਤੀ, ਸੁਰਗ ਦੀ ਪ੍ਰਾਪਤੀ ਹੈ। ਇਕ ਦਿਨ, ਜਿਸ ਨੂੰ ਉਹ ਕਿਆਮਤ ਕਹਿੰਦੇ ਹਨ, ਆਵੇਗਾ, ਉਸ ਦਿਨ ਮੁਰਦੇ ਕਬਰਾਂ ਵਿਚੋਂ ਫੇਰ ਜੀਅ ਉਠਨਗੇ ਤੇ ਫੇਰ ਸਦਾ ਜੀਉਣਗੇ, ਮਾੜੇ ਨਰਕਾਂ ਵਿਚ ਤੇ ਚੰਗੇ ਸੁਰਗਾਂ ਵਿਚ[੧]। ਮੁਸਲਮਾਨਾਂ ਨੇ ਕਰਮ ਪ੍ਰਧਾਨ ਤੇ ਨਾਲ ਹਜ਼ਰਤ ਮੁਹੰਮਦ ਦੀ ਸਿਫ਼ਾਰਸ਼ ਇਸ ਦਾ ਵਸੀਲਾ ਮੰਨਿਆ ਹੈ। ਈਸਾਈਆਂ ਨੇ ਹਜ਼ਰਤ ਈਸਾ ਉਤੇ ਅਤੇ ਉਸ ਦੇ ਮੁੜ ਜੀਅ ਉਠਣ ਉਤੇ ਈਮਾਨ ਲਿਆਉਣਾ ਵਸੀਲਾ ਮੰਨਿਆ ਹੈ[੧]। ਪਰੰਤੂ ਮੁਸਲਮਾਨ ਸੂਫ਼ੀਆਂ ਤੇ ਈਸਾਈ ਮਿਸਟਕਾਂ (ਫ਼ਕੀਰਾਂ) ਦੀ ਮੁਕਤੀ ਕੁਛ ਕੁਛ ਵੈਸ਼ਨਵਾਂ ਤੇ ਕੁਛ ਕੁਛ ਵੇਦਾਂਤ ਨਾਲ ਆ ਟੱਕਰਦੀ ਹੈ। ਪੱਛਮੀ ਦਾਰਸ਼ਨਿਕ ਵਿਦਿਆ ਵਾਲੇ, ਪਲਾਤੂਸ, ਕੈਂਟ, ਸ਼ਾਪਨਹਯੂਰ ਆਦਿ ਵੇਦਾਂਤ ਵਾਲੇ ਸਰੂਪ ਦੇ ਲਾਗੇ ਆਉਂਦੇ ਹਨ। ਪੂਰਨ ਤਿਆਗ ਤੇ ਉਦਾਸੀਨਤਾ ਜਿਹੀ ਦਾ ਨਕਸ਼ਾ ਬਣਦਾ ਹੈ। ਇਸ ਪ੍ਰਕਾਰ ਦੀਆਂ ਮੁਕਤੀਆਂ ਦੇ ਖ਼ਿਆਲ ਪਰ ਜਾਪਦਾ ਹੈ ਕਿ ਸਤਿਗੁਰਾਂ ਨੇ ਲਿਖਿਆ ਹੈ : *'ਮੁਕਤਿ ਬਪੁੜੀ ਭੀ ਗਿਆਨੀ ਤਿਆਗੇ' (੧੦੭੮),* ਏਸੇ ਕਿਸਮ ਦੀ ਮੁਕਤੀ ਪਰ ਇਕ ਹੋਰ ਗੁਰਵਾਕ ਹੈ :—*'ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ' (੫੩੪)।*

ਇਸੇ ਤੁਕ ਵਿਚੋਂ ਗੁਰੂ ਜੀ ਦੀ ਮੁਕਤਿ ਦਾ ਆਦਰਸ਼ ਲੱਭਦਾ ਹੈ, ਉਹ ਇਹ ਹੈ ਕਿ ਵਾਹਿਗੁਰੂ ਨਾਲ ਪਿਆਰ ਪੈ ਜਾਣ ਨੂੰ ਉਹ ਮੁਕਤਿ ਦੱਸਦੇ ਹਨ।

ਯਥਾ—*'ਸੋ ਜਨੁ ਮੁਕਤੁ ਜਿਸੁ ਏਕ ਲਿਵ ਲਾਗੀ ਸਦਾ ਰਹੈ ਹਰਿ ਨਾਲੇ' (੭੯੬),* ਜਿਸ ਦੀ ਲਿਵ ਲੱਗੀ ਇਕ ਵਾਹਿਗੁਰੂ ਨਾਲ, ਜੋ ਸਦਾ ਰਹਿੰਦਾ ਹੈ, ਉਸ ਦੇ ਨਾਲ, ਅੰਤਰ ਆਤਮੇ, ਸੋਈ ਮੁਕਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਵਾਹਿਗੁਰੂ ਨੂੰ ਕਰਤਾ ਤੇ ਕਾਦਰ ਦੱਸਿਆ ਹੈ, ਸ੍ਰਿਸ਼ਟੀ ਉਸ ਦੀ ਕ੍ਰਿਤ ਦੱਸੀ ਹੈ, ਜੀਵ ਉਸੇ ਤੋਂ ਰਚੇ ਦੱਸੇ ਹਨ, ਮਨੁੱਖ ਉਸ ਤੋਂ ਹੋਣ ਕਰਕੇ ਉਸ ਦਾ ਹੈ, *'ਕਹੁ ਕਬੀਰ ਇਹੁ ਰਾਮ ਕੀ ਅੰਸੁ' (੮੭੧),* ਉਸ ਦੀ ਅੰਸ਼ ਉਸ ਦੇ ਨਾਲ ਰਹਿਣ ਕਰਕੇ ਸ਼ੁੱਧ ਰਹਿੰਦੀ ਹੈ, ਉਸ ਤੋਂ ਵਿਛੜ ਕੇ ਦ੍ਰਿਸ਼ਟਮਾਨ ਵਿਚ ਖਚਤ ਹੁੰਦੀ ਹੈ, ਫੇਰ ਦੁੱਖ ਦੀ ਪ੍ਰਾਪਤੀ ਹੁੰਦੀ ਹੈ, ਸੋ ਵਿਛੋੜਾ ਉਸ ਤੋਂ ਜਿਸ ਦੀ ਕਿ ਇਹ ਅੰਸ਼ ਹੈ, ਦੁੱਖਾਂ ਦਾ ਹੇਤੂ ਹੈ ਤਾਂਤੇ ਵਿਛੋੜੇ ਦਾ ਦੂਰ ਕਰਨਾ ਸਦਗਤੀ ਤੇ ਕਲਿਆਣ ਹੈ। ਵਿਛੋੜੇ ਦੀ ਦੂਰੀ ਦਾ ਰੂਪ ਹੈ, ਅੰਤ੍ਰਾਤਮੇ ਸਦਾ ਸਾਈਂ ਦੇ ਨਾਲ ਰਹਿਣਾ ਯਾ ਇਉਂ ਕਹੋ ਕਿ ਲਿਵ ਵਿਚ ਰਹਿਣਾ। (ਦ੍ਰਿਸ਼੍ਟਾਂਤ : ਜੀਕੂੰ ਮਾਂ ਤੋਂ ਵਿਛੜ ਕੇ ਬਾਲਕ ਮੇਲੇ ਵਿਚ ਗੁਆਚਿਆ ਹੋਇਆ ਮੇਲੇ ਦੇ ਰੰਗ ਤਮਾਸ਼ਿਆਂ ਵਿਚ ਭੀ ਦੁਖੀ ਹੈ, ਪਰ ਮਾਂ ਦੀ ਉਂਗਲ ਫੜੀ ਟੁਰੀ ਜਾਂਦਾ, ਮੇਲੇ ਦੇ ਗਰਦ ਗੁਬਾਰ, ਭੀੜ ਤੋਂ ਭੀ ਦੁਖਿਤ ਨਹੀਂ ਹੁੰਦਾ) ਇਸ ਮੁਕਤੀ ਦਾ ਸਾਧਨ ਹੈ ਪ੍ਰੇਮ, ਪ੍ਰੇਮ ਦਾ ਸਾਧਨ ਹੈ ਵਾਹਿਗੁਰੂ ਦੇ ਗੁਣਾਂ ਦਾ ਸਿਮਰਨ, ਵਾਹਿਗੁਰੂ ਦੇ ਸਰੂਪ ਦਾ ਚਿੰਤਨ, ਇਸ ਤੋਂ ਲਿਵ ਤੇ ਫੇਰ ਇਕ ਰਸ ਨਿਰੰਤਰੀ ਸਦਾ ਮੇਲ। ਇਸ ਦੇਹ ਵਿਚ ਜੋ ਇਸ ਅਵਸਥਾ ਵਿਚ ਹੈ, ਉਹ ਬੀ ਮੁਕਤਿ ਹੈ, ਉਸ ਨੂੰ ਜੀਵਨ ਮੁਕਤ ਭੀ ਕਿਹਾ ਹੈ, ਕਈ ਇਕ ਲੱਛਣ ਦਿੱਤੇ ਹਨ, ਜੋ ਉੱਪਰ ਦੱਸੇ ਹਨ, ਕੁਝ ਇਹ ਹਨ :

*'ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥ ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥ ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥ ਤੈਸਾ ਮਾਨੁ ਤੈਸਾ ਅਭਿਮਾਨੁ। ਤੈਸਾ ਰੰਕੁ ਤੈਸਾ ਰਾਜਾਨੁ॥ ਜੋ ਵਰਤਾਏ ਸਾਈ ਜੁਗਤਿ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ' (੨੭੫),* ਜੀਵਨ ਮੁਕਤੀ ਵਾਲਾ, ਜੀਵ ਦਾ ਅੰਦਰਲਾ, ਨਿਰਾਸਤਾ ਢਹਿੰਦੀਆਂ ਕਲਾਂ ਵਿਚ ਨਹੀਂ ਹੁੰਦਾ। ਜੀਵਨ ਮੁਕਤ, ਰਚਨਾ ਦੀ ਸੁੰਦਰਤਾ ਦੇ ਵਿਸਮਾਦੀ ਚਾਉ ਤੋਂ

---

੧. (ੳ) ਦੇਖੋ ਕੁਰਾਨ, ਸੁਪਾਰਾ ੧੨, ਰ: ੯. (ਕਿਆਮਤ ਦੇ ਦਿਨ ਕਾਫ਼ਰ ਨਰਕਾਂ ਨੂੰ ਤੇ) ਵੁਹ ਲੋਗ ਜੋ ਸਈਦ (ਮੋਮਨ) ਹੋਂਗੇ ਵੁਹ ਜੰਨਤ (ਬਹਿਸ਼ਤ) ਮੇਂ ਹੋਂਗੇ ਔਰ ਵੁਹ ਉਸ ਮੇਂ ਦਾਖ਼ਲ ਹੋਨੇ ਕੇ ਬਾਦ ਹਮੇਸ਼ਾ ਹਮੇਸ਼ਾ ਰਹੇਂਗੇ ਜਬ ਤਕ ਆਸਮਾਨ ਵ ਜ਼ਮੀਨ ਕਾਇਮ ਹੈ।

(ਅ) ੧ ਕੁਰਿੰਤੀਆਂ ਬਾਬ ੧੫. ੫੩ ਨਰਸਿੰਗਾ ਫੂੰਕਾ ਜਾਏਗਾ, ਔਰ ਮੁਰਦੇ ਗੈਰਫਾਨੀ ਹਾਲਤ ਮੇਂ ਜੀ ਉਠੇਂਗੇ।

---

੧. ੧ ਕੁਰਿੰਤੀ ਬਾਬ ੧੫. ਸਾਰਾ, ਇਸ ਵਿਚ 'ਖ਼ੁਦਾ ਸਭ ਮੇਂ ਸਭ ਕੁਛ ਹੋਵੇ' ਵੇਦਾਂਤਕ ਕਨਾਯਾ ਬੀ ਹੈ

ਉੱਠਦਾ ਤੇ ਇਕ ਉੱਚੀ ਠੰਢੀ, ਟਿਕਾਉ, ਅਨੰਦ ਜਿਹੀ ਹਾਲਤ ਵਿਚ ਜੀਵਨ ਬਤੀਤ ਕਰਦਾ ਹੈ।

ਜੋ ਸਰੀਰ ਛੱਡ ਕੇ ਵਾਹਿਗੁਰੂ ਵਿਚ ਸੱਚਾ ਮੇਲ ਹੋਣਾ ਹੈ, ਉਹ ਅਕਥਨੀਯ ਹੈ, ਪਰ ਕਈ ਇਕ ਰੂਪਕ ਇਸ ਦੇ ਬੀ ਗੁਰਬਾਣੀ ਵਿਚ ਸੁਗਮ ਕਰਨ ਲਈ ਦਿਤੇ ਹਨ।

੪. [*ਸੰਸਕ੍ਰਿਤ, ਮੁਕਤਾ=ਮੋਤੀ*] ਮੋਤੀ। ਯਥਾ—*'ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ' (੭੦੦)।*

੫. ਖਾਲੀ, ਰਹਿਤ। ਯਥਾ—*'ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ' (੫੧)।*

**ਮੁਕਤੇ** [*ਕ੍ਰਿ:। ਸੰਸਕ੍ਰਿਤ, ਮੁਕ੍ਤ: = ਛੁਟਿਆ*]

੧. ਛੁਟੇ। ਯਥਾ—*'ਬਜਰ ਕਪਾਟ ਮੁਕਤੇ ਗੁਰਮਤੀ' (੫੯੭)।*

੨. ਖੁਲ੍ਹਾ। ਯਥਾ—*'ਨਾਮ ਤੇਰੇ ਕੀ ਮੁਕਤੇ ਬੀਥੀ' (੩੯੩)*, ਖੁਲ੍ਹੀ ਗਲੀ ਹੈ।

**ਮੁਕਤੈ** [*ਗੁ:। ਦੇਖੋ, 'ਮੁਕਤਿ'*] ਮੁਕਤ ਰੂਪ। ਯਥਾ—*'ਮੁਕਤੈ ਗੁਰਿ ਅਨਲੁ ਬੁਝਾਇਆ'*[1] *(੯੭੧)।*

**ਮੁਕਾਤੀ** [*ਕ੍ਰਿ:। ਦੇਖੋ, 'ਮੁਕਾ'*] ਮੁੱਕਦੀ, ਖ਼ਤਮ ਹੁੰਦੀ। ਯਥਾ—*'ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ' (੩੩੩)*, ਭਾਵ ਤੋਲ ਤੋਂ ਰਹਿਤ ਹੈ, ਮੁੱਕਦੀ ਨਹੀਂ, (ਕਿਉਂਕਿ) ਨਾ ਹਲਕੀ ਹੈ ਨਾ ਭਾਰੀ ਹੈ।

**ਮੁਕਤੀਸਰ** [*ਖ: ਤ: ਪੁ: ਸ:। ਦੇਖੋ, 'ਮੁਕਤਿ'। ਦੇਖੋ, 'ਈਸ਼ਰ'*] ਮੁਕਤੀ ਦਾ ਮਾਲਕ। ਯਥਾ—*'ਆਪੇ ਮੁਕਤਿ ਦਾਨੁ ਮੁਕਤੀਸਰੁ'। (੧੦੩੫)*

**ਮੁਕਤਾਹਲ**[2] [*ਸੰ:। ਸੰਸਕ੍ਰਿਤ, ਮੁਕ੍ਤਾਫਲੰ। ਪ੍ਰਾਕ੍ਰਿਤ, ਮੁਤ੍ਤਾਹਲੰ। ਪੁ: ਪੰਜਾਬੀ, ਮੁਕਤਾਹਲ*] ਮੋਤੀ। ਯਥਾ—*'ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ' (੪੭੯)।*

**ਮੁਕਤਿ ਪੰਥ** [*ਖ: ਤ: ਪੁ: ਸ:। ਦੇਖੋ, 'ਮੁਕਤਿ'। ਦੇਖੋ, 'ਪੰਥ'*] ਮੁਕਤੀ ਦਾ ਰਾਹ। ਯਥਾ—*'ਮੁਕਤਿ ਪੰਥੁ ਜਾਨਿਓ ਤੈ ਨਾਹਿਨ ਧਨੁ ਜੋਰਨ ਕਉ ਧਾਇਆ' (੬੩੧)।*

**ਮੁਕਤੇ ਬੀਥੀ** [*ਵਿਸ਼ੇਸ਼ਣ ਵਿਸ਼ੇਸ਼ਜ। ਹਿੰਦੀ*] ਖੁਲ੍ਹੀ ਗਲੀ। ਯਥਾ—*'ਨਾਮ ਤੇਰੇ ਕੀ ਮੁਕਤੇ ਬੀਥੀ' (੩੯੩)।* ਦੇਖੋ, 'ਮੁਕਤੇ'

**ਮੁਕਤਿ ਮਾਲ** [*ਖ: ਤ: ਪੁ: ਸ:। ਸੰਸਕ੍ਰਿਤ, ਮੁਕ੍ਤਾ = ਮੋਤੀ, ਮਾਲਾ*] ਮੋਤੀਆਂ ਦੀ ਮਾਲਾ। ਯਥਾ—*'ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ' (੭੦੦)।*

**ਮੁਕੰਦ** [*ਗੁ:। ਸੰਸਕ੍ਰਿਤ, ਮੁਕੁ=ਮੁਕਤੀ। ਦਾ=ਦਾਤਾ*] ਮੁਕਤੀ ਦਾਤਾ, ਈਸ਼੍ਵਰ ਦਾ ਨਾਮ ਹੈ। ਦੇਖੋ, 'ਅਸਪਤ'

**ਮੁਕਦਮ** [*ਸੰ:। ਅਰਬੀ, ਮੁਕ਼ੱਦਮ*] ਚੌਧਰੀ, ਪੈਂਚ। ਯਥਾ—*'ਰਾਜੇ ਸੀਹ ਮੁਕਦਮ ਕੁਤੇ' (੧੨੮੮)।*

**ਮਿਕਦਾਰ** [*ਸੰ:। ਅਰਬੀ, ਮਿਕ਼ਦਾਰ*]

੧. ਵਿਤ, ਆਕਾਰ।

੨. ਜਿੱਡਾ। ਦੇਖੋ, 'ਮੈਗਲ'

**ਮੁਕਾਮਾ** [*ਸੰ:। ਅਰਬੀ, ਮੁਕ਼ਾਮ*] ਇਸਥਿਤੀ, ਟਿਕਾਣਾ। ਯਥਾ—*'ਏਹੀ ਠਉਰ ਮੁਕਾਮਾ' (੧੩੪੯)।*

**ਮੁਕਾਮਿ** [*ਸੰ:। ਅਰਬੀ, ਮੁਕ਼ਾਮ*]

੧. ਦ੍ਰਿੜ੍ਹ ਹੋਣ ਦੀ ਜਗ੍ਹਾ, ਥਾਂ, ਅਸਥਾਨ।

੨. ਆਸਨ। ਯਥਾ—*'ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ' (੬੪)।*

**ਮਕਰ** [*ਸੰ:। ਸੰਸਕ੍ਰਿਤ*] ਮਾਘ, ਮਾਘ ਮਹੀਨੇ। ਯਥਾ—*'ਮਕਰ ਪ੍ਰਾਗਿ ਦਾਨੁ ਬਹੁ ਕੀਆ' (੯੮੬)।*

**ਮਾਕੁਰੀ**[1] [*ਸੰ:। ਸੰਸਕ੍ਰਿਤ, ਮਰਕਟੀ। ਹਿੰਦੀ, ਮਾਕੁਰੀ*] ਕਹਿਣਾ ਡਾਉਰਾ, ਜੋ ਘਰਾਂ ਯਾ ਬ੍ਰਿਛਾਂ ਵਿਚ ਜਾਲਾ ਤਣਦਾ ਹੈ। ਯਥਾ—*'ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ' (੬੩੫)।*

**ਮੁਕਰੁ** [*ਸੰ:। ਸੰਸਕ੍ਰਿਤ, ਮੁਕੁਰ*]

੧. ਸ਼ੀਸ਼ਾ। ਯਥਾ—*'ਮੁਕਰ ਮਾਹਿ ਜੈਸੇ ਛਾਈ' (੬੮੪)।*

੨. [*ਕ੍ਰਿ:। ਦੇਸ਼ ਭਾਸ਼ਾ, ਮੁਕਰਨਾ*] ਮੁੱਕਰ ਜਾਣਾ, ਨਾਂਹ ਕਰਨੀ, ਕਹਿ ਕੇ ਫਿਰ ਜਾਣਾ। ਯਥਾ—*'ਕੇਤੇ ਲੈ ਲੈ ਮੁਕਰੁ ਪਾਹਿ' (੫)*, ਕਈ (ਆਸੁਰੀ ਸੰਪਦਾ ਵਾਲੇ) ਲੈ ਲੈ ਕੇ (ਫੇਰ) ਮੁਕਰਦੇ ਹਨ।

**ਮਕਰੰਦ** [*ਸੰ:। ਸੰਸਕ੍ਰਿਤ, ਮਕਰੰਦ। ਫੁੱਲ ਦੇ ਵਿਚ ਜੋ ਤੁਰੀਆਂ ਹੁੰਦੀਆਂ ਹਨ, ਇਹ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ; ਇਕਨਾਂ ਦੇ ਮੂੰਹ ਉਤੇ ਧੂੜਾ ਜਿਹਾ ਹੁੰਦਾ ਹੈ, ਜਿਸ ਨੂੰ ਪਰਾਗ ਕਹਿੰਦੇ ਹਨ। ਇਕਨਾਂ ਵਿਚ ਇਕ ਰਸ ਹੁੰਦਾ ਹੈ, ਉਸ ਨੂੰ ਮਕਰੰਦ ਕਹੀਦਾ ਹੈ*] ਫੁੱਲਾਂ ਦੇ ਅੰਦਰਲਾ ਰਸ, ਫੁੱਲਾਂ ਦੀ ਸ਼ਹਿਤ।

੧. ਇਸ ਤੋਂ ਸਾਹਿੱਤ ਵਿਚ ਮੁਰਾਦ ਕੇਵਲ 'ਅੰਮ੍ਰਿਤ' ਦੀ ਲਈ ਜਾਂਦੀ ਹੈ। ਯਥਾ—*'ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ' (੧੩)।*

੨. ਬਰਖਾ ਦਾ ਜਲ ਬੀ ਅਰਥ ਕਰ ਲੈਂਦੇ ਹਨ। ਯਥਾ—*'ਜਲ ਥਲ ਪੂਰਿਆ ਮਕਰੰਦ ਜੀਉ' (੯੨੮)*, ਦ੍ਰਿਸ਼੍ਟਾਂਤ—ਜਲਾਂ ਥਲਾਂ ਵਿਚ {ਮਕਰੰਦ} ਦਾ ਜਲ ਪੂਰਨ ਹੋ ਰਿਹਾ ਹੈ। ਅੰਤ੍ਰੀਵ ਅਰਥ ਪਰਮੇਸ਼ਰ ਦਾ ਨਾਮ ਰੂਪੀ ਅੰਮ੍ਰਿਤ ਪੂਰ ਰਿਹਾ ਹੈ।

੩. ਸੀਤਲ ਅਰਥ ਬੀ ਕਈ ਵੇਰ ਕਰ ਲੈਂਦੇ ਹਨ। ਯਥਾ—*'ਮੁਰਾਰਿ ਮਨ ਮਕਰੰਦ' (੫੦੮)*, ਹੰਕਾਰ ਦੇ ਮਾਰਨ ਵਾਲੇ ਅਰ ਮਨ ਲਈ (ਜਲ ਵਾਂਙ) ਸੀਤਲ।

**ਮੁਕਲਾਈ** [*ਕ੍ਰਿ:। ਪੰਜਾਬੀ, ਮੁਕਲਾਵਾ*[2]*= ਤੋਂ ਕ੍ਰਿਯਾ ਮੁਕਲਾਉਣਾ। ਇਸ ਦਾ ਭੂਤ ਕਾਲ ਮੁਕਲਾਈ*] ਵਿਆਹੀ ਹੋਈ ਨੂੰ ਘਰ ਲੈ

---

੧. ਜੋਗ ਪੱਖ ਵਿਚ ਅਰਥ ਕਰਨ ਵਾਲੇ ਇਸ ਤੁਕ ਵਿਚ 'ਮੁਕਤੇ' ਦਾ ਅਰਥ ਛੇ ਚੱਕਾਂ ਦਾ ਖੁਲ੍ਹ ਜਾਣਾ ਕਰਦੇ ਹਨ।

੨. ਮੋਤੀ ਦੇ ਨਾਲ ਮੁਕਤਾਹਲ ਇਸ ਤਰ੍ਹਾਂ ਹੈ, ਜਿਸ ਤਰ੍ਹਾਂ ਕਹੀਦਾ ਹੈ, 'ਜਲ ਪਾਣੀ ਪੀਓ'। ਪਰ ਕਈ ਸਿਆਣੇ ਮੁਕਤਾਹਲ ਦਾ ਅਰਥ ਮੁਕਤਾਵਲਿ= ਮੋਤੀਆਂ ਦੀ ਮਾਲਾ ਕਰਦੇ ਹਨ ਕਿ ਕਿਸੇ ਵਿਚ ਮੋਤੀ ਤੇ ਮੋਤੀਆਂ ਦੀ ਮਾਲਾ ਧਰੀ ਹੈ।

---

੧. ਅੱਜ-ਕੱਲ੍ਹ ਪੰਜਾਬੀ ਵਿਚ ਮੱਕੜੀ ਡਾਉਰੇ ਨੂੰ ਘੱਟ ਕਹਿੰਦੇ ਹਨ, ਪਰ ਉਸ ਖੰਭਾਂ ਵਾਲੇ ਉਡਾਰੂ ਵੱਡੇ ਕੀੜੇ ਨੂੰ, ਜੋ ਦਲਾਂ ਵਿਚ ਆ ਕੇ ਖੇਤ ਖਾ ਜਾਂਦੇ ਹਨ।

੨. ਜਦੋਂ ਪਠਾਣਾਂ ਤੁਰਕਾਂ ਦੇ ਜਬਰਨ ਧੀਆਂ ਖੋਹ ਲੈਣ ਤੋਂ ਛੋਟੀ ਉਮਰ ਦੀਆਂ ਕੰਨਿਆਂ ਵਿਆਹੁਣ ਦਾ ਰਿਵਾਜ ਟੁਰਿਆ, ਤਦੋਂ ਵਿਆਹ ਕਰ ਕੇ ਧੀਆਂ ਨੂੰ ਪੇਕੇ ਹੀ ਰੱਖ ਲੈਣ ਦਾ ਰਿਵਾਜ ਪਿਆ ਤੇ ਜਦੋਂ ਜੁਆਨ ਹੋ ਜਾਣ ਤਾਂ ਸਹੁਰੇ ਜਾਣ। ਇਸ ਸਹੁਰੇ ਜਾਣ ਵੇਲੇ ਕੁਛ ਰਸਮ ਫੇਰ ਕਰਨੀ ਤੇ ਖੁਲ੍ਹ ਹੋ ਜਾਣੀ ਸਹੁਰੇ ਜਾਣ ਦੀ, ਇਸ ਦਾ ਨਾਮ ਮੁਕਲਾਵਾ ਪਿਆ, ਜਿਸ ਦੇ ਅਰਥ ਹਨ—(ਸਹੁਰੇ ਜਾਣ) ਦੀ ਖੁਲ੍ਹ।

ਆਇਆ, ਮੁਰਾਦ ਵਿਆਹ ਲੈਣ ਤੋਂ ਹੀ ਹੈ। ਯਥਾ—*'ਸੁਤਿ ਮੁਕਲਾਈ ਅਪਨੀ ਮਾਉ' (੧੧੯੪)*, ਭਾਵ (ਸੁਤਿ) ਜੀਵ ਨੇ ਮਾਇਆ ਨੂੰ ਆਪਣੀ ਪਤਨੀ ਕਰ ਲਿਆ ਹੈ।

**ਮੋਕਲਾਈ** [*ਸੰ: । ਪੰਜਾਬੀ, ਮੋਕਲਾ*[1] *= ਖੁਲ੍ਹਾ, ਇਸ ਤੋਂ ਮੋਕਲਾਈ*] ਖੁਲ੍ਹ, ਸੁਤੰਤ੍ਰਤਾ। ਯਥਾ—*'ਭੀੜਹੁ ਮੋਕਲਾਈ ਕੀਤੀਅਨੁ ਸਭ ਰਖੇ ਕੁਟੰਬੈ ਨਾਲਿ' (੯੫੭)*।

**ਮਖ** [*ਸੰ: । ਪੰਜਾਬੀ। ਦੇਖੋ, ਅਗਲਾ ਪਦ*]

੧. ਮੱਖੀ।

੨. ਮੱਖੀਆਂ ਦਾ ਸਮੂਹ। ਯਥਾ—*'ਮਿਠੈ ਮਖੁ ਮੁਆ ਕਿਉ ਲਏ ਓਡਾਰੀ' (੪੬੦)*।

**ਮਖੀ** [*ਸੰ: । ਸੰਸਕ੍ਰਿਤ, ਮਕਿਸਕਾ। ਫ਼ਾਰਸੀ, ਮਗਸ। ਪੰਜਾਬੀ, ਮੱਖੀ। ਵੱਡੇ ਕਦ ਦੀ ਮੱਖੀ ਨੂੰ ਮੱਖ ਕਹਿੰਦੇ ਹਨ। ਮਾਖੀ ਬੀ ਮੱਖੀ ਦਾ ਹੀ ਰੂਪ ਹੈ*] ਮੱਖੀ। ਇਸ ਪਦ ਤੋਂ ਲੋਭੀ ਆਦਿਕ ਭਾਵ ਭੀ ਲੈਂਦੇ ਹਨ। ਯਥਾ—*'ਮਖੀ ਮਿਠੈ ਮਰਣਾ' (੧੨੮੬)*।

**ਮਾਖੀ** [*ਸੰ: । ਦੇਖੋ, 'ਮੱਖੀ'*]

੧. ਮੱਖੀ, ਬੁੱਧੀ ਰੂਪ ਮੱਖੀ।

੨. [*ਕ੍ਰਿ: । ਪੰਜਾਬੀ*] ਚਮਕਾਈ ਹੋਈ, ਮਛਰਾਈ ਹੋਈ। ਯਥਾ—*'ਮਾਖੀ ਰਾਮ ਕੀ ਤੂ ਮਾਖੀ' (੧੨੨੭)*, ਮਾਖੀ ਸ਼ਬਦ ਵਿਖੇ ਯਮਕ ਹੈ ਕਿ ਹੇ ਮੱਖੀ (ਬੁੱਧੀ) ਤੂੰ ਰਾਮ ਦੀ ਚਮਕਾਈ ਹੋਈ ਹੈਂ, ਜਿਥੇ ਦੁਰਗੰਧਿ ਹੁੰਦੀ ਹੈ ਉਥੇ ਹੀ ਤੂੰ ਬੈਠਦੀ ਹੈਂ।

**ਮੁਖ** [*ਸੰ: । ਸੰਸਕ੍ਰਿਤ*]

੧. ਪਹਿਲਾ, ਖ਼ਾਸ, ਸਰੇਸ਼ਟ, ਉੱਤਮ, ਵੱਡਾ। ਦੇਖੋ, 'ਮੁਖਫਾ'

੨. ਚਿਹਰਾ। ਯਥਾ—*'ਮੁਖ ਊਜਲ ਸਾਚੈ ਦਰਬਾਰੇ' (੮੯੮)*।

੩. ਮੂੰਹ। ਯਥਾ—*'ਮੁਖਿ ਅਪਿਆਉ ਬੈਠ ਕਉ ਦੈਨ' (੨੬੭)*, ਦੇਖੋ, 'ਮੁਖਿ ਖੀਰੰ', 'ਮੁਖ ਜੋਰਿਐ', 'ਮੁਖ ਤੇਰੇ ਟਕਸਾਲਾ', 'ਮੁਖ ਮਾਸਾ'

੪. ਰਸਤਾ।

੫. ਦੁਆਰਾ, ਵਸੀਲਾ।

੬. ਵੇਦ।

**ਮੇਖਾਂ** [*ਸੰ: । ਫ਼ਾਰਸੀ, ਮੇਖ਼*] ਮੇਖ, ਕਿੱਲ, ਕਿੱਲੀ। ਭਾਵ ਤੋਪੇ, ਸੀਊਣ। ਦੇਖੋ, 'ਖਿੰਥੜ'

**ਮੋਖ** [*ਸੰ: । ਸੰਸਕ੍ਰਿਤ, ਮੋਕਸ਼। ਪੰਜਾਬੀ, ਮੋਖ*]

੧. ਬੰਧਨਾਂ ਤੋਂ ਛੁਟਕਾਰਾ। ਯਥਾ—*'ਸਰਬ ਬੈਕੁੰਠ ਮੁਕਤਿ ਮੋਖ ਪਾਏ' (੨੯੦)*।

੨. ਉੱਧਾਰ, ਮੁਕਤੀ[2]। ਯਥਾ—*'ਨਾਨਕ ਸੰਤ ਭਾਵੈ ਤਾ ਉਸਕਾ ਭੀ ਹੋਇ ਮੋਖੁ' (੨੮੦)*। ਦੇਖੋ, 'ਮੋਖੁ ਦੁਆਰ'

**ਮਾਖਿਓ** [*ਸੰ: । ਲ: ਪੰਜਾਬੀ*[3]] ਸ਼ਹਿਦ, ਮਧੂ। ਯਥਾ—*'ਮਾਖਿਓ ਮਾਂਝਾ ਦੁਧੁ' (੧੩੭੯)*।

**ਮਖਸੂਦ** [*ਸੰ: ੮ ਅਰਬੀ, ਮਕਸੂਦ*] ਤਾਤਪਰਜ, ਪ੍ਰਯੋਜਨ, ਭਾਵ ਲਾਹਾ, ਨਫ਼ਾ। ਯਥਾ—*'ਵਣਜੁ ਕਰਹੁ ਮਖਸੂਦੁ ਲੈਹੁ' (੪੧੮)*।

**ਮੁਖਿ ਖੀਰੰ** [*ਖ: ਤ: ਪੁ: ਸ: । ਸੰਸਕ੍ਰਿਤ, ਮੁਖ, ਕਸ਼ੀਰ*] ਮੂੰਹ ਵਿਚ ਦੁੱਧ = ਮੂੰਹ ਦਾ ਮਿੱਠਾਪਨ, ਭਾਵ ਮਿੱਠੇ ਵਾਕ ਬੋਲਦੇ ਹਨ। ਯਥਾ—*'ਦੁਇ ਧੋਤੀ ਕਰਮ ਮੁਖਿ ਖੀਰੰ' (੧੩੫੧)*।

**ਮੁਖਾਗਰ**[1] [*ਗੁ: । ਸੰਸਕ੍ਰਿਤ, ਮੁਖ+ਆਗ੍ਰ*] ੧. ਮੂੰਹ ਜ਼ਬਾਨੀ, ਕੰਠ, ਜੋ ਸ਼ੈ ਯਾਦ ਹੋਵੇ। ਯਥਾ—*'ਚਾਰੇ ਬੇਦ ਮੁਖਾਗਰ ਪਾਠਿ' (੧੧੬੯)*,

੨. [*ਕ੍ਰਿ: ਵਿ:*] ਯਥਾ—*'ਬੇਦ ਚਾਰਿ ਮੁਖਾਗਰ ਬਿਚਰੇ' (੭੦)*।

**ਮੁਖ ਜੋਰਿਐ** [*ਕ੍ਰਿ:*[2] *। ਸੰਪ੍ਰਦਾ*] ਮੂੰਹ ਜੋੜਨ ਨਾਲ, ਭਾਵ ਸਾਥ ਕਰਨ ਨਾਲ। ਯਥਾ—*'ਸਾਕਤ ਸਿਉ ਮੁਖਿ ਜੋਰਿਐ' (੮੧੧)*।

**ਮਖਟੂ** [*ਗੁ: । ਪੰਜਾਬੀ, ਖੱਟਣਾ = ਰੁਪਯਾ ਕਮਾਉਣਾ। ਖਟੂ = ਜੋ ਕਮਾਵੇ। 'ਮ' ਨਿਖੇਧਵਾਚਕ। ਮ+ਖਟੂ*] ਨਿਕੰਮਾ, ਜੋ ਕਮਾਈ ਨਾ ਕਰ ਸਕੇ, ਜੋ ਖੱਟੇ ਕੁਛ ਨਾ। ਯਥਾ—*'ਮਖਟੂ ਹੋਇ ਕੈ ਕੰਨ ਪੜਾਏ' (੧੨੪੫)*।

**ਮਾਖਣ** [*ਸੰ: । ਸੰਸਕ੍ਰਿਤ, ਮਥਜੰ। ਪੰਜਾਬੀ, ਮੱਖਣ। ਹਿੰਦੀ, ਮਾਖਣ*] ਮੱਖਣ। ਦੇਖੋ, 'ਮਾਖਨ'

**ਮੋਖੰਤਰ** [*ਸੰ: । ਅ: । ਸੰਸਕ੍ਰਿਤ, ਮੋਕਸ਼+ਅੰਤਰ*] ਅੰਦਰ ਹੀ ਮੁਕਤੀ। ਯਥਾ—*'ਤਉ ਨਾਨਕ ਮੋਖੰਤਰੁ ਪਾਏ' (੪੭੦)*।

**ਮੁਖ ਤੇਰੇ ਟਕਸਾਲਾ** [*ਵਰ: ਵਾ: । ਪੰਜਾਬੀ, ਦੇਖੋ, 'ਮੁਖ'*] ਸਾਰੇ ਮੂੰਹ ਤੇਰੀ ਟਕਸਾਲ ਹਨ। ਮੁਹਾਵਰੇ ਵਿਚ ਟਕਸਾਲ ਦਾ ਅਰਥ ਕਿਸੇ ਹੁਨਰ ਯਾ ਵਿਦਿਆ ਦੀ ਜਗ੍ਹਾ ਬੀ ਹੈ। ਜਿੰਨੇ ਮੂੰਹ ਹਨ, ਤੇਰੀ ਵਿਦਿਆ ਦੀ ਜਗ੍ਹਾ ਹਨ।

**ਮਖਤੂਲ** [*ਸੰ: । ਅਰਬੀ, ਮਫ਼ਤੂਲ = ਵੱਟਿਆ ਹੋਇਆ ਰੇਸ਼ਮ*] ਰੇਸ਼ਮ, ਪੱਟ। ਯਥਾ—*'ਤੁਮ ਮਖਤੂਲ ਸੁਪੇਦ ਸਪੀਅਲ*[3] *ਹਮ ਬਪੁਰੇ ਜਸ ਕੀਰਾ*[4]*' (੪੮੬)*, ਤੁਸੀਂ ਰੇਸ਼ਮ (ਵਰਗੇ) ਅਮੋਲਕ ਤੇ ਸੁੰਦਰ ਰੂੰ ਦੇ ਗੋਹੜੇ (ਵਰਗੇ) ਚਿੱਟੇ ਹੋ ਤੇ ਅਸੀਂ ਨਿਕੰਮੇ ਕੀੜੇ (ਵਰਗੇ ਹਾਂ)। ਅਥਵਾ ਤੁਸੀਂ ਤਾਂ ਚਿੱਟੇ (ਸਪੀਅਲ) ਪੀਲੇ ਰੇਸ਼ਮ ਹੋ ਤੇ ਅਸੀਂ ਤੁੱਛ ਕੀੜੇ ਹਾਂ (ਤੇਰੀ ਕਦਰ ਨਹੀਂ ਜਾਣਦੇ) ਅਥਵਾ ਤੁਸੀਂ ਤਾਂ ਚਿੱਟੇ ਪੀਲੇ ਰੇਸ਼ਮ ਹੋ, ਪਰ ਅਸੀਂ (ਕੀਰ) (ਕੰਗਾਲ) ਮੰਗਤੇ ਹਾਂ (ਸਾਨੂੰ ਤੇਰੀ ਪ੍ਰਾਪਤੀ ਕਿੱਥੇ)।

**ਮੋਖੁ ਦੁਆਰ** [*ਖ: ਤ: ਪੁ: ਸ: । ਦੇਸ਼ ਭਾਸ਼ਾ*] ਮੁਕਤੀ ਦਾ ਦਰਵਾਜ਼ਾ, ਮੁਕਤੀ ਦਾ ਰਸਤਾ। ਯਥਾ—*'ਮੰਨੈ ਪਾਵਹਿ ਮੋਖੁ ਦੁਆਰੁ' (੩)*।

**ਮੁਖ ਧਿਮਾਣੇ** ਦੇਖੋ, 'ਧਿਮਾਣੇ'

**ਮਾਖਨੁ** [*ਸੰ: । ਦੇਖੋ, 'ਮਾਖਣ'*]

੧. ਮੱਖਣ। ਯਥਾ—*'ਪ੍ਰਥਮੇ ਮਾਖਨੁ ਪਾਛੈ ਦੂਧੁ' (੯੦੦)*।

੨. ਭਾਵ ਵਿਚ ਤੱਤ੍ਵ ਸਾਰ ਵਸਤੂ। ਯਥਾ—*'ਸੰਤਹੁ ਮਾਖਨੁ ਖਾਇਆ' (੧੩੬੫)*।

**ਮੁਖਫਾ** [*ਗੁ: । ਸੰਸਕ੍ਰਿਤ, ਮੁਖ = ਸ੍ਰੇਸ਼੍ਟ। ਫਾ ਦੇਸ਼ ਭਾਸ਼ਾ ਦਾ ਸੁਾਰਥ*

---

੧. ਮੂੰਹ+ਖੁਲ੍ਹਾ ਤੋਂ ਮੋਕਲਾ ਬਣਿਆ ਜਾਪਦਾ ਹੈ। ਸੰਸਕ੍ਰਿਤ ਵਿਚ ਮੁਕੁਲ=ਅੱਧੇ ਖੁਲ੍ਹੇ ਫੁੱਲ ਨੂੰ ਕਹਿੰਦੇ ਹਨ। ਮੋਕਸ਼=ਖੁਲ੍ਹ ਗਏ ਤੇ ਢਿੱਲੇ ਨੂੰ ਕਹਿੰਦੇ ਹਨ।
੨. ਮੋਖ ਦੇ ਸਰੂਪ ਲਈ ਦੇਖੋ, 'ਮੁਕਤਿ'।
੩. ਜਿਸ ਨੂੰ ਮੱਖੀਆਂ ਬਣਾਣ ਸੋ ਮਾਖਿਓ—ਸ਼ਹਿਦ।

---

੧. ਜਿਸ ਤਰ੍ਹਾਂ ਕੰਠਾਗ੍ਰ ਤਿਵੇਂ ਮੁਖਾਗ੍ਰ।
੨. ਇਥੇ ਵਰਤਾਉ ਭਾਵ ਵਾਚਕ ਸੰਗਿਆ ਦਾ ਹੈ।
੩. ਪਹਿਲ—ਨਾਮ ਰੂੰ ਦੇ ਗੋਹੜੇ ਦਾ ਹਿੰਦੀ ਭਾਸ਼ਾ ਵਿਚ ਹੈ।
੪. ਕੀਰ। ਅਰਬੀ, ਕੀਰ, ਕਟ। ਕਾਲਾ ਤੇਲ, ਜਿਕੁਰ ਦਾ ਅੱਜ-ਕੱਲ੍ਹ ਲੁੱਕ ਵਿਕਦਾ ਹੈ। ਕੀਰ ਪੰਜਾਬੀ ਵਿਚ ਮੰਗਤੇ ਨੂੰ ਬੀ ਕਹਿੰਦੇ ਹਨ। ਕੀਰ ਹਿੰਦੀ ਵਿਚ ਕੀੜੇ ਨੂੰ ਕਹਿੰਦੇ ਹਨ। ਸੰਪ੍ਰਦਾਈ ਕੀਰ ਦਾ ਅਰਥ ਤੱਪੜ ਬੀ ਕਰਦੇ ਹਨ।

ਪ੍ਰਤੇ] ਮੁੱਖ, ਸ੍ਰੇਸ਼ਟ। ਯਥਾ—*'ਪ੍ਰਭ ਜਾਨਿਓ ਜਨ ਤੇ ਮੁਖਵਾ'(੧੩੩੬)।*

**ਮੁਖਿ ਬੇਨ** [*ਬਹੁ: ਬ੍ਰੀ:। ਸੰਸਕ੍ਰਿਤ, ਮੁਖ ਬੀਣਾ*]

੧. ਬੇਨ=ਬਾਂਸਰੀ ਹੈ ਮੁਖ ਜਿਸਦੇ, ਭਾਵ ਕ੍ਰਿਸ਼ਨ। ਯਥਾ—*'ਅਨਿਕ ਪਾਰਜਾਤ ਅਨਿਕ ਮੁਖਿ ਬੇਨ' (੧੨੩੬)।*

੨. ਨਾਰਦ, ਜਿਸਦੇ ਹੱਥ ਵਿਚ ਸ੍ਰੇਸ਼ਟ ਬੀਣਾ ਰਹਿੰਦੀ ਹੈ।

**ਮੁਖ ਮਾਸਾ** [*ਸੰ:। ਸੰਸਕ੍ਰਿਤ, ਮੁਖ। ਸ਼ਮਸ਼੍ਰੁ*] ਮੂੰਹ ਅਤੇ ਦਾੜ੍ਹੀ। ਯਥਾ—*'ਜਾਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ ਮੁਖੁ ਮਾਸਾ' (੧੩੨੮),* ਜਿਸਦੇ ਰੂਪ, ਜਾਤ, ਮੂੰਹ, ਦਾੜ੍ਹੀ (ਆਦਿ) ਨਹੀਂ ਹੈ।

**ਮੋਖ ਮੁਕਤਿ** [*ਸੰ:। ਸੰਸਕ੍ਰਿਤ, ਮੋਕਸ਼, ਮੁਕ੍ਰਿ। ਪੰਜਾਬੀ, ਮੋਖ*]

੧. ਛੁਟਕਾਰਾ ਤੇ ਮੁਕਤੀ। ਯਥਾ—*'ਮੋਖ ਮੁਕਤਿ[1] ਕੀ ਸਾਰ ਨ ਜਾਣਾ'(੪੬੬)।*

੨. (ਜਨਮ ਮਰਨ ਤੋਂ) ਸਦਗਤੀ, ਸ੍ਰੇਸ਼ਟ ਮੁਕਤੀ।

**ਮੋਖ ਮੁਖਨੇ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਮੋਕਸ਼ = ਮੁਕਤੀ। ਮੁਖ=ਸ੍ਰੇਸ਼ਟ। ਨੇ ਪੰਜਾਬੀ ਪ੍ਰਤੇ*] ਸ੍ਰੇਸ਼ਟ ਮੁਕਤੀ ਵਾਸਤੇ। ਯਥਾ—*'ਹਰਿ ਚੇਤਿਓ ਮੋਖ ਮੁਖਨੇ' (੯੭੬)।*

**ਮੁਖਿ ਮਣੀ** [*ਬਹੁ ਬ੍ਰੀ:। ਸੰਸਕ੍ਰਿਤ, ਮੁਖ ਮਣਿ*] ਜਿਸਦੇ ਮੁਖ ਪੁਰ ਮਣੀ ਹੋਵੇ। ਦੇਖੋ, 'ਮੋਹਣੀ'

**ਮਖੀਰਾ** [*ਸੰ:। ਪੰਜਾਬੀ*]

੧. ਸ਼ਹਿਦ ਦੀ ਮੱਖੀ।

੨. ਸ਼ਹਿਦ ਦਾ ਛੱਤਾ।

੩. ਸ਼ਹਿਦ। ਯਥਾ—*'ਜੈਸੇ ਮਧੁਪ ਮਖੀਰਾ' (੪੮੬),* ਜਿਕੁਰ ਸ਼ਹਿਦ ਵਿਚ (ਮਖੀਰਾ) ਮੱਖੀ ਮਿਲ ਰਹਿੰਦੀ ਹੈ। ਦੇਖੋ, 'ਮਧੁਪ'

**ਮੁਖਾਰਬਿੰਦ** [*ਬਹੁ ਬ੍ਰੀ:। ਸੰਸਕ੍ਰਿਤ, ਮੁਖ+ਅਰਵਿੰਦ= ਕਵਲ*] ਮੁਖਕਮਲ, ਕਮਲ ਵਰਗਾ ਸੋਹਣਾ ਚਿਹਰਾ। ਯਥਾ—*'ਅਵਿਲੋਕਉ ਰਾਮ ਕੋ ਮੁਖਾਰਬਿੰਦ' (੧੩੦੪)।*

**ਮੇਖਲੀ** [*ਸੰ:। ਹਿੰਦੀ, ਮੇਖਲੀ। ਸੰਸਕ੍ਰਿਤ, ਮੇਸ਼ = ਭੇਡ। ਜੋ ਭੇਡ (ਦੀ ਉੱਨ) ਤੋਂ ਬਣੇ*]

੧. ਇਕ ਪ੍ਰਕਾਰ ਦਾ ਮੋਟਾ ਊਨੀ ਕੱਪੜਾ ਜਿਸ ਦੀਆਂ ਛੱਟਾਂ ਬਣਦੀਆਂ ਹਨ।

੨. ਵੱਡਾ ਗੋਦੜਾ, ਵੀਹ ਪੱਚੀ ਆਦਮੀ ਜਿਸ ਦੇ ਤਲੇ ਸੌਂ ਸਕਣ, ਲੰਬਾ ਲੇਫ ਜੈਸਾ ਆਮ ਤੌਰ ਤੇ ਸੇਵਾ ਪੰਥੀ ਸਾਧਾਂ ਦੇ ਡੇਰੇ ਹੁੰਦਾ ਹੈ। ਯਥਾ—*'ਤ੍ਰਿਭਵਣ ਮੇਖੁਲੀ ਲਾਈ' (੯੨),* ਤਥਾ—*'ਤ੍ਰਿਭਵਣ ਸਾਜਿ ਮੇਖੁਲੀ ਮਾਇਆ ਆਪਿ ਉਪਾਇ ਖਪਾਇਦਾ' (੧੦੩੭)।*

੩. [*ਫ਼ਾਰਸੀ, ਮੇਖ ਤੋਂ*] ਆਮ ਕਹਾਵਤ ਹੈ ਕਿ ਜਾਦੂਗਰ ਇਕ ਤਰ੍ਹਾਂ ਦੀ ਮੇਖ ਜਿਸ ਨੂੰ ਠੋਕ ਦੇਣ ਉਸ ਨੂੰ ਵੱਸ ਕਰ ਲੈਂਦੇ ਹਨ ਅਰ ਸ਼ਕਲ ਬੀ ਵਟਾ ਦੇਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਮਾਯਾ' ਪਦ ਇਸ ਲਈ ਵਰਤਦੇ ਹਨ ਕਿ ਮਾਇਆ ਨੇ ਤਿੰਨੇ ਲੋਕ ਵੱਸ ਕਰ ਰੱਖੇ ਹਨ।

੪. [*ਦੇਸ਼ ਭਾਸ਼ਾ*] ਇਕ ਪ੍ਰਕਾਰ ਦਾ ਲੰਮਾ ਛੇਕਦਾਰ ਕਿੱਲਾ, ਜਿਸ ਵਿਚ ਪਸ਼ੂ ਦਾ ਪੈਰ ਪਾ ਦੇਂਦੇ ਹਨ, ਫੇਰ ਉਹ ਹਿੱਲਦਾ ਨਹੀਂ। ਤਾਂਤੇ ਮੇਖਲੀ ਦਾ ਆਮ ਅਰਥ ਫਸਾਉਣ ਜਾਂ ਅਟੇਰ ਲੈਣ ਵਾਲੀ ਚੀਜ਼ ਹੈ।

**ਮਗ** [*ਸੰ:। ਸੰਸਕ੍ਰਿਤ, ਮਾਰਗ। ਪ੍ਰਾਕ੍ਰਿਤ, ਮਗ। ਪੁ: ਪੰਜਾਬੀ, ਮਗ*] ਦੇਖੋ, 'ਦਿੰਤ'

**ਮਾਂਗ** [*ਸੰ:। ਹਿੰਦੀ*] ਸਿਰ ਦਾ ਉਹ ਵਿਚਕਾਰਲਾ ਹਿੱਸਾ ਜਿਥੋਂ ਵਾਲਾਂ ਨੂੰ ਵੰਡ ਕੇ ਦੋ ਪੱਟੀਆਂ ਕਰਦੀਆਂ ਹਨ, ਇਸ ਥਾਂ (ਚੀਰਨੀ) ਨੂੰ ਸੰਧੂਰ ਨਾਲ ਭਰਦੀਆਂ ਹਨ।

**ਮੰਗਾ** [*ਸੰ:। ਮੰਗਣਾ ਤੋਂ। ਪੁ: ਪੰਜਾਬੀ, ਮੰਗਾ = ਮੰਗਤਾ। ਦੇਖੋ, 'ਮਾਗਉ'*] ਮੰਗਤੇ। ਯਥਾ—*'ਇਕੁ ਦਾਤਾ ਸਭ ਹੈ ਮੰਗਾ' (੧੦੮੨)।*

**ਮਾਗਿਆ** [*ਕ੍ਰਿ: ਵਿ:। ਦੇਖੋ, 'ਮਾਗਉ'*] ਮੰਗਿਆ ਹੋਇਆ। ਯਥਾ—*'ਸੋ ਸੁਖੁ ਹਮਹੁ ਨ ਮਾਂਗਿਆ ਭਾਵੈ' (੩੩੦)।*

**ਮਾਗਉ** [*ਕ੍ਰਿ:। ਸੰਸਕ੍ਰਿਤ, ਮਾਰਗਣੰ। ਪ੍ਰਾਕ੍ਰਿਤ, ਮਗਣ। ਪੰਜਾਬੀ, ਮੰਗਣਾ। ਹਿੰਦੀ, ਮਾਂਗਨਾ*] ਮੰਗਦਾ ਹਾਂ। ਯਥਾ—*'ਮਾਂਗਉ ਰਾਮ ਤੇ ਸਭਿ ਥੋਕ' (੬੮੨)।*

**ਮਾਗਹ** [*ਕ੍ਰਿ:। ਦੇਖੋ, 'ਮਾਗਉ'*] ਮੰਗਦੇ ਹਨ। ਯਥਾ—*'ਮਾਗਹਿ ਨਾਮੁ ਪਾਇ ਇਹ ਭਿਖਿਆ' (੯੪੬)।*

**ਮਗਹਰ** [*ਸੰ:। ਹਿੰਦੀ*] ਮਘਧ[1] ਨਾਮੇ ਇਲਾਕਾ। ਯਥਾ—*'ਕਿਆ ਕਾਸੀ ਕਿਆ ਊਖਰੁ ਮਗਹਰੁ' (੬੯੨)।*

**ਮੰਗਣ** [*ਕ੍ਰਿ:। ਦੇਖੋ, 'ਮਾਗਉ'*] ਮੰਗਣਾ, ਯਾਚਣਾ, ਯਾਚਨ ਕਰਨੀ। ਯਥਾ—*'ਗੁਰੁ ਪੀਰੁ ਸਦਾਏ ਮੰਗਣ ਜਾਇ' (੧੨੪੫)।*

**ਮੈ ਗੁਣ ਗਲਾ ਕੇ ਸਿਰਿ ਭਾਰ** [*ਵਰ: ਵਾ:। ਹਿੰਦੀ*] ਮੇਰੇ ਵਿ ਇਹੋ ਗੁਣ ਹੈ ਕਿ ਗੱਲਾਂ ਦੇ ਸਿਰ ਪੁਰ ਭਾਰ ਹਨ, ਭਾਵ ਬਹੁ ਬੋਲਦਾ ਹਾਂ। ਅੱਗੇ ਲਿਖਿਆ ਹੈ: *'ਗਲੀ ਗਲਾ ਸਿਰਜਣਹਾਰ (੩੫੧),* ਗੱਲਾਂ ਦਾ ਹੀ (ਗਲਾ) ਖ਼ਜ਼ਾਨਾ ਜਮ੍ਹਾਂ ਕਰਦਾ ਹਾਂ। ਗੱਲ ਵਿਚੋਂ (ਸਰੇਸ਼ਟ) ਗੱਲਾਂ ਸਿਰਜਣਹਾਰ ਦੀਆਂ ਹਨ।

**ਮਾਂਗਤ** [*ਕ੍ਰਿ:। ਦੇਖੋ, 'ਮਾਗਉ'*] ਮੰਗਦੇ ਹੋਏ ਨੂੰ। ਯਥਾ—*'ਸੁ ਮਾਂਗਤ ਦੁਖੁ ਆਗੈ ਆਵੈ' (੩੩੦)।*

**ਮੰਗਤ** [*ਗੁ:। ਦੇਖੋ, 'ਮਾਗਉ'*] ਮੰਗਣ ਵਾਲਾ। ਯਥਾ—*'ਮੰਗਤ ਜ ਜਾਚੈ ਦਾਨੁ' (੧੨੪੮)।*

**ਮੁਗਧ** [*ਗੁ:। ਸੰਸਕ੍ਰਿਤ। ਦੇਖੋ, 'ਮੁਘਨਾ'*] ਮੂਰਖ। ਯਥਾ—*'ਮੈ ਮੂ ਮੁਗਧ ਊਪਰਿ ਕਰਹੁ ਦਇਆ' (੧੧੭੦)।*

**ਮੁਗਧਾਰੀ**[2] [*ਗੁ:। ਸੰਸਕ੍ਰਿਤ, ਮੁਗਧ*] ਮੋਹਿਤ, ਮੂਰਖ। ਯਥਾ—*'ਪੰਡਿ ਤੇ ਮੁਗਧਾਰੀ' (੧੨੫੨)।*

**ਮਗਨ** [*ਗੁ:। ਸੰਸਕ੍ਰਿਤ*] ਡੁੱਬਾ ਹੋਇਆ, ਭਾਵ ਮੋਹਤ ਹੋਇ ਹੋਇਆ। ਯਥਾ—*'ਮਗਨ ਰਹਿਓ ਮਾਇਆ ਮੈ ਨਿਸ ਦਿਨਿ (੭੧*

**ਮਗਨੈ** [*ਕ੍ਰਿ:। ਸੰਸਕ੍ਰਿਤ, ਮਗਨ*] ਗੁੰਮ ਕਰਨਾ, ਲੋਪ ਕਰਨਾ, ਉ ਲੈਣਾ। ਯਥਾ—*'ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸ ਨੇਰਿ ਨ ਆਵੈ' (੩੩੬)।*

---

੧. ਮੋਖ ਤੇ ਮੁਕਤਿ, ਇਹ ਦੋ ਪਦ ਐਵੇਂ ਵਰਤਦਾ ਹੈ, ਪਰ ਇਸ ਦੀ ਅਸਲੀਅਤ ਵਸੀਲਾ, ਸਰੂਪ ਆਦਿ ਕੁਝ ਨਹੀਂ ਸਮਝਦਾ।

੧. ਮਗਧ ਦੇਸ਼ ਵਿਚ ਬੁੱਧ ਧਰਮ ਦਾ ਬਹੁਤ ਜ਼ੋਰ ਸੀ, ਹਿੰਦੂਆਂ ਦੀ ਨਫ਼ ਨੇ ਜੋ ਬੋਧੀਆਂ ਵਲ ਸੀ, ਉਸ ਦੇਸ਼ ਨੂੰ ਬੀ ਘ੍ਰਿਣਤ ਕਰ ਰੱਖਿਆ

੨. 'ਮੁਗਧ' ਨਾਲ 'ਆਰੀ' ਸ੍ਵਾਰਥ ਪ੍ਰਤੇ ਲੱਗਾ ਹੈ ਯਾ ਮੁਗਧ+ਤਰ (=ਬ ਮੂਰਖ) ਦਾ ਮੁਗਧਰ ਤੇ ਇਸ ਤੋਂ ਮੁਗਧਾਰੀ ਬਣਿਆ ਹੈ।

**ਮਾਗਨੁ** [*ਭਾ: ਸੰ:। ਦੇਖੋ, 'ਮਾਗਉ'*] ਮੰਗਣਾ, ਯਾਚਨਾ ਕਰਨੀ। ਯਥਾ—*'ਸੇਵਾ ਥੋਰੀ ਮਾਗਨੁ ਬਹੁਤਾ' (੭੩੮)।*

**ਮਾਗਨ/ਮੰਗਨਾ** [*ਸੰ:। ਦੇਖੋ, 'ਮਾਗਉ'*]

੧. ਮੰਗਣਾ, ਯਾਚਨਾ। ਯਥਾ—*'ਮਾਗਨਿ ਮਾਗ ਤ ਏਕਹਿ ਮਾਗ' (੨੫੮)।*

੨. [*ਬ੍ਰਿਜ ਭਾਸ਼ਾ*] ਪਿਆਰਾ, ਵਾਂਛਤ। ਯਥਾ—*'ਮੇਰੇ ਲਾਲ ਭਲੋ ਰੇ ਭਲੋ ਰੇ ਭਲੋ ਹਰਿ ਮੰਗਨਾ' (੬੭੮)।*

**ਮਗਨੇਰੇ** [*ਕ੍ਰਿ: ਸੰਸਕ੍ਰਿਤ, ਮਗਨ*] ਡੁੱਬਾ ਹੋਇਆ। ਯਥਾ—*'ਮੋਹਿ ਮਗਨੇਰੈ' (੧੩੦੪)।*

**ਮਾਗਰ ਮਛੁ** [*ਸੰ:। ਸੰਸਕ੍ਰਿਤ, ਮਕਰ। ਹਿੰਦੀ, ਮਗਰ। ਪੰਜਾਬੀ, ਮਗਰਮੱਛ*] ਮਗਰਮੱਛ ਇਕ ਬੜੀ ਵੱਡੀ ਮੱਛੀ ਹੈ, ਜੋ ਹੋਰ ਮੱਛਾਂ, ਪਸ਼ੂਆਂ, ਮਨੁੱਖਾਂ ਨੂੰ ਖਾ ਜਾਂਦੀ ਹੈ। ਇਸਨੂੰ ਸੰਸਾਰ ਤੇ ਘੜਿਆਲ ਭੀ ਕਹਿੰਦੇ ਹਨ। ਯਥਾ—*'ਮਾਗਰ ਮਛੁ ਫਹਾਈਐ ਕੁੰਡੀ ਜਾਲੁ ਵਤਾਇ' (੧੦੦੯)।*

**ਮਗੋਲ/ਮਾਗੋਲ** [*ਸੰ:। ਤੁਰਕੀ, ਮੁਗ਼ਲ, ਮਗ਼ੂਲ, ਤੁਰਕਿਸਤਾਨ ਦੀ ਇਕ ਕੌਮ ਦਾ ਨਾਮ ਹੈ। ਕੋਸ਼ਾਂ ਵਿਚ ਇਸ ਦਾ ਅਰਥ ਸਾਦਾ ਦਿਲ ਹੈ, ਕਈਆਂ ਵਿਚ ਲੁੱਚਾ ਤੇ ਬਦਮਾਸ਼ ਬੀ ਹੈ*]

੧. ਮੁਗ਼ਲ, ਤੁਰਕਿਸਤਾਨ ਦੇ ਰਹਿਣ ਵਾਲਾ। ਯਥਾ—*'ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ' (੭੨੭)।*

੨. [*ਅਰਬੀ, ਮ਼ਗੋਲ*] ਇਕ ਪ੍ਰਕਾਰ ਦਾ ਤਲਵਾਰ ਜਿਹਾ ਤਿੱਖਾ ਸ਼ਸਤ੍ਰ ਜੋ ਤਲਵਾਰ ਨਾਲੋਂ ਲੰਮਾ ਤੇ ਤਿੱਖਾ ਹੁੰਦਾ ਹੈ ਅਰ ਚਾਬਕ ਜਾਂ ਸੋਟੀ ਦੇ ਮੋਹਰੇ ਲੱਗਾ ਹੁੰਦਾ ਹੈ; ਛਵ੍ਹੀ ਵਰਗਾ ਸ਼ਸਤ੍ਰ।

**ਮੁਗਲ** [*ਸੰ:। ਦੇਖੋ, 'ਮਾਗੋਲ'*] ਤੁਰਕਿਸਤਾਨ ਦੀ ਇਕ ਕੌਮ ਦਾ ਨਾਉਂ ਹੈ, ਜਿਸ ਵਿਚੋਂ ਬਾਬਰ ਹੋਇਆ ਹੈ। ਯਥਾ—*'ਮੁਗਲ ਪਠਾਣਾ ਭਈ ਲੜਾਈ' (੪੧੮),* ਮੁਗ਼ਲਾਂ ਦੀ ਪਠਾਣਾਂ ਨਾਲ ਲੜਾਈ ਹੋਈ।

**ਮੈਗਲੁ** [*ਸੰ:। ਸੰਸਕ੍ਰਿਤ, ਮਦਕਲ। ਪ੍ਰਾਕ੍ਰਿਤ, ਮਯਗਲ। ਪੁ: ਪੰਜਾਬੀ, ਮੈਗਲ*] ਹਾਥੀ। ਯਥਾ—*'ਇਹੁ ਮਨੁ ਮੈਗਲੁ ਕਹਾ ਬਸੀਅਲੇ' (੬੪੫),* ਮਨ ਹਾਥੀ ਕਿਥੇ ਰਹਿੰਦਾ ਹੈ ? ਤਥਾ—*'ਮਨੁ ਮੈ ਮਤੁ ਮੈਗਲ ਮਿਕਦਾਰਾ' (੧੫੯),* ਮਨ [ਮੈ] ਸ਼ਰਾਬ ਕਰਕੇ ਮਸਤ ਹਾਥੀ ਦੇ ਆਕਾਰ ਦਾ ਹੋ ਰਿਹਾ ਹੈ।

**ਮੰਗਲ** [*ਸੰ:। ਸੰਸਕ੍ਰਿਤ*] ਮੰਗਲਵਾਰ।

੧. ਸੱਤਾਂ ਦਿਨਾਂ ਵਿਚੋਂ ਇਕ ਦਿਨ ਦਾ ਨਾਉਂ ਹੈ, ਜੋ ਸੋਮ ਤੋਂ ਮਗਰੋਂ ਆਉਂਦਾ ਹੈ। ਯਥਾ—*'ਮੰਗਲ ਵਾਰੇ ਲੇ ਮਾਹੀਤਿ' (੩੪੪)।*

੨. ਖ਼ੁਸ਼ੀ, ਆਨੰਦ। ਯਥਾ—*'ਮੰਗਲ ਸਾਜੁ ਭਇਆ' (੮੪੫)।*

**ਮੰਗਲਾ** [*ਸੰ:। ਦੇਖੋ, 'ਮੰਗਲ'। ਮੰਗਲ: ਨੂੰ ਮੰਗਲਾ ਲਿਖਿਆ ਹੈ*]

੧. ਖ਼ੁਸ਼ੀ, ਆਨੰਦ।

੨. ਖ਼ੁਸ਼ੀ ਦਾ ਗੀਤ। ਯਥਾ—*'ਮੰਗਲਾ ਹਰਿ ਮੰਗਲਾ' (੬੯੫)।*

**ਮੰਗਲਚਾਰ** [*ਸੰ:। ਸੰਸਕ੍ਰਿਤ, ਮੰਗਲ=ਖ਼ੁਸ਼ੀ। ਚਾਰੁ=ਸੁੰਦਰ। ਯਾ ਆਚਾਰ= ਕੰਮ*]

੧. ਸੁੰਦਰ ਖ਼ੁਸ਼ੀ, ਮਹਾਨ ਖ਼ੁਸ਼ੀ। ੨. ਖ਼ੁਸ਼ੀ ਦੇ ਕੰਮ ਦਾ ਫੈਲਾਵ।

੩. ਉਤਸਵ, ਉਤਸ਼ਾਹ। ਯਥਾ—*'ਆਜੁ ਹਮਾਰੈ ਮੰਗਲਚਾਰ' (੧੧੮੦)।*

**ਮਾਘਿ** [*ਸੰ:। ਸੰਸਕ੍ਰਿਤ, ਮਾਘ*] ਮਾਘ ਨਛਤ੍ਰ ਵਾਲੀ ਪੁੰਨਿਆ ਵਾਲਾ ਮਹੀਨਾ। ਸਿਆਲ ਵਿਚ ਪੋਹ ਤੋਂ ਅਗਲੇ ਮਹੀਨੇ ਦਾ ਨਾਮ। ਯਥਾ—*'ਮਾਘਿ ਮਜਨੁ ਸੰਗਿ ਸਾਧੂਆ' (੧੩੫),* ਹਿੰਦੂ ਮਤ ਵਿਚ ਮਾਘ ਦੇ ਮਹੀਨੇ ਤੀਰਥਾਂ ਦੇ ਇਸ਼ਨਾਨ ਦਾ ਬਹੁਤ ਮਹਾਤਮ ਲਿਖਿਆ ਹੈ। ਸੋ ਗੁਰੂ ਸਾਹਿਬ ਜੀ ਕਹਿੰਦੇ ਹਨ, ਮਾਘ ਦਾ ਇਸ਼ਨਾਨ ਇਹੋ ਹੈ ਕਿ ਸਾਧੂਆਂ ਦੀ ਸੰਗਤ ਵਿਚ ਮਿਲ ਕੇ ਉਨ੍ਹਾਂ ਦੀ ਚਰਨ ਧੂੜ ਵਿਚ ਇਸ਼ਨਾਨ ਕਰ।

**ਮੇਘ** [*ਸੰ:। ਸੰਸਕ੍ਰਿਤ, ਮੇਘ। ਫ਼ਾਰਸੀ, ਮੇਗ਼*] ਬੱਦਲ, ਮੇਘ। ਯਥਾ—*'ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ' (੬੨੪),* ਭਾਵ ਮੋਹ ਰੂਪੀ ਘਟਾ ਛਤ੍ਰਾਕਾਰ ਅਰ ਮਾਇਆ ਰੂਪੀ ਬਿਜਲੀ ਚੁਤਰਫੋਂ ਡਰਾਉਂਦੀ ਹੈ।

**ਮੇਘਾ** [*ਸੰ:। ਦੇਖੋ, 'ਮੇਘ'*] ਬੱਦਲਾਂ ਤੋਂ। ਦੇਖੋ, 'ਮੇਘਾ ਰੋਮਾਵਲੀ'

**ਮੂਘਣਾ** [*ਗੁ:। ਦੇਸ਼ ਭਾਸ਼ਾ, ਮੂ+ਘਣਾ*] ਬਹੁਤਾ। ਯਥਾ—*'ਈਧਣੁ ਕੀਤੋ ਮੂਘਣਾ ਥੋਰੀ ਦਿਤੀਮੂ ਭਾਹਿ' (੭੦੬),* ਅਸਲ ਪਾਠ ਹੈ—*'ਈਧਨ ਕੀਤੋਮੂ ਘਣਾ',* ਜਿਕੁਰ ਦਿਤੀਮੂ ਯਾ ਸੀਤਮੁ ਪਾਠ ਹੈ, ਉਕਰ ਕੀਤੋਮੂ ਹੈ, ਇਹ ਲਹਿੰਦੇ ਦੀ ਬੋਲੀ ਹੈ।

**ਮੁਘਨਾ** [*ਗੁ:। ਡੋਮ ਭਾਸ਼ਾ। ਸੰਸਕ੍ਰਿਤ, ਮੁਗਧ। ਪ੍ਰਾਕ੍ਰਿਤ, ਮੁਦ੍ਹ। ਪੰਜਾਬੀ, ਮੁਗਧ, ਮੁੰਧ, ਮੁਘਧ। ਡੋਮ ਭਾਸ਼ਾ, ਮੁਗਨਾ, ਮੁਘਨਾ*] ਮੂਰਖ। ਯਥਾ—*'ਮਹਾਂ ਮੁਘਨਾਂ' (੧੩੮੭),* ਮਹਾਂ ਮੂਰਖ।

**ਮਘਰ/ਮੰਘਿਰ** [*ਸੰ:। ਪੰਜਾਬੀ। ਸੰਸਕ੍ਰਿਤ, ਮਾਰ੍ਗਸ਼ਿਰ:*] ਦੇਸੀ ਬਾਰਾਂ ਮਹੀਨਿਆਂ ਵਿਚ ਕੱਤਕ ਤੋਂ ਅਗਲੇ ਮਹੀਨੇ ਦਾ ਨਾਉਂ ਹੈ। ਯਥਾ—*'ਮੰਘਿਰਿ ਮਾਹਿ ਸੋਹੰਦੀਆ' (੧੩੫)।*

**ਮੇਘਾ ਰੋਮਾਵਲੀ** [*ਖ: ਤ: ਪੁ: ਸ:। ਸੰਸਕ੍ਰਿਤ, ਮੇਘ=ਬੱਦਲ। ਰੋਮ=ਪਾਣੀ। ਆਵਲੀ= ਪੰਕਤੀ*]

੧. ਪਾਣੀ (ਨਾਲ ਭਰੇ) ਬੱਦਲਾਂ ਦੀ ਪੰਕਤੀ। ਯਥਾ—*'ਧਨਿ ਧਨਿ ਮੇਘਾ ਰੋਮਾਵਲੀ' (੮੮੮),* ਧੰਨ ਹੈ ਧੰਨ ਹੈ ਉਹ ਪਾਣੀ (ਨਾਲ ਭਰੇ) ਬੱਦਲਾਂ ਦੀ ਪੰਕਤੀ (ਜਿਸ ਦੀ ਮਾਨੋਂ ਵਾਹਿਗੁਰੂ ਨੇ ਕੰਬਲੀ ਪਹਿਨ ਰੱਖੀ ਹੈ)।

੨. ਮੇਘਾ ਦਾ ਅਰਥ ਮੇਢਾ ਬੀ ਕਰਦੇ ਹਨ। ਤੁਕ ਦਾ ਅਰਥ—ਧੰਨ ਹੈ ਧੰਨ ਹੈ ਮੇਢੇ ਦੀ ਰੋਮਾਵਲੀ[1] ਜਿਸ ਤੋਂ ਕ੍ਰਿਸ਼ਨ ਕੰਬਲੀ ਪਹਿਨਦਾ ਹੈ।

**ਮੇਘੁਲਾ** [*ਸੰ:। ਸੰਸਕ੍ਰਿਤ, ਮੇਘ। ਲਾ ਸ੍ਵਾਰਥ ਵਿਚ ਪ੍ਰਤੇ ਹੈ[2]*] ਬੱਦਲ। ਯਥਾ—*'ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ' (੧੬੨),* ਭਾਵ ਇਹ ਕਿ ਪੰਡਤਾਂ ਨੇ ਇਹ ਪ੍ਰਸ਼ਨ ਕੀਤਾ ਸੀ, ਭਈ ਸੰਸਕ੍ਰਿਤ ਦੇ ਹੁੰਦਿਆਂ ਆਪ ਦੀ ਦੈਵੀ ਵਿਦਿਆ ਦੀ ਕੀ ਲੋੜ ਸੀ ? ਗੁਰੂ ਜੀ ਨੇ ਉੱਤਰ ਦਿੱਤਾ ਕਿ ਸੰਸਕ੍ਰਿਤ ਬਾਣੀ ਧਰਤੀ ਦਾ ਪਾਣੀ ਤੇ ਖੂਹ ਦਾ ਪਾਣੀ ਹੈ, ਪਰ ਮੇਘ ਦੇ ਬਾਝ ਧਰਤੀ ਦੀ ਗਤ ਨਹੀਂ ਹੈ। ਤਿਵੇਂ ਦੈਵੀ ਬਾਣੀ ਜਾਣੋ।

---

੧. ਰੋਮਾਵਲੀ ਪੇਟ ਦੇ ਵਿਚਕਾਰਲੀ ਵਾਲਾਂ ਦੀ ਲੀਕ ਨੂੰ ਕਹਿੰਦੇ ਹਨ। ਇਸ ਤੋਂ ਕੰਬਲ ਨਹੀਂ ਬਣਦੇ। ਕੰਬਲ ਤੇ ਕੰਬਲੀਆਂ ਭੇਡਾਂ ਦੀ ਉੱਨ ਤੋਂ ਬਣਦੀਆਂ ਹਨ, ਨਿਰੇ ਰੋਮਾਂ (ਵਾਲਾਂ) ਤੋਂ ਨਹੀਂ ਬਣਦੀਆਂ। ਇਹ ਸਾਰਾ ਸ਼ਬਦ ਆਰਤੀ (ਗਗਨ ਮੈ ਥਾਲ) ਵਾਂਙੂ ਵਾਹਿਗੁਰੂ ਪਰਥਾਇ ਲੱਗਦਾ ਹੈ।

੨. ਦੇਖੋ *ਪੰਜਾਬੀ, ਲਘੂ ਵਿਆਕਰਣ।*

**ਮਚਾ**[1] [*ਕ੍ਰਿ: । ਹਿੰਦੀ, ਮਾਚਨਾ । ਪੰਜਾਬੀ, ਮਚਨਾ*] ਖੱਚਤ ਹੋਣਾ, ਰਸ ਜਾਣਾ, ਠੀਕ ਹੋ ਜਾਣਾ। ਯਥਾ—*'ਪਰਮਾਨੰਦ ਗੁਰੁ ਮੁਖਿ ਮਚਾ' (੧੪੦੨)*, ਪਰਮਾਨੰਦ ਵਿਖੇ ਗੁਰਮੁਖ ਖਚਤ ਹੋ ਰਹੇ ਹਨ।

**ਮਾਚਿ**[1] [*ਕ੍ਰਿ: । ਪੰਜਾਬੀ, ਮਚ। ਹਿੰਦੀ, ਮਾਚਾ*] ਖਚਤ ਹੋਣਾ। ਯਥਾ—*'ਜਾ ਸਿਉ ਰਾਚਿ ਮਾਚਿ ਤੁਮ੍ ਲਾਗੇ' (੮੨੧)।*

**ਮਾਚੇ**[1] [*ਕ੍ਰਿ: । ਦੇਖੋ, 'ਮਚਾ'*] ਰਸ ਜਾਣਾ, ਭਾਵ ਪ੍ਰਸੰਨ ਹੋਣਾ। ਯਥਾ—*'ਜਪਿ ਹਰਿ ਹਰਿ ਹਰਿ ਮਨੁ ਮਾਚੇ' (੧੬੯)*, ਮਨ ਦਾ ਮੱਚਣਾ, ਭਾਵ ਪ੍ਰਸੰਨ ਹੋਣਾ।

**ਮੀਚ** [*ਸੰ: । ਸੰਸਕ੍ਰਿਤ, ਮ੍ਰਿਤ੍ਯੁ: । ਪ੍ਰਾਕ੍ਰਿਤ, ਮਿਚ੍ਚੁ । ਹਿੰਦੀ, ਮੀਚ*] ਮੌਤ। ਦੇਖੋ, 'ਜਰੂਆ'

**ਮੁਚੁ** [*ਗੁ: । ਸੰਸਕ੍ਰਿਤ, ਮੁਚ੍=ਛੁੱਟ ਜਾਣਾ । ਮੁਚਤ = ਛੁੱਟਿਆ ਹੋਇਆ*]

੧. ਡਿੱਗ ਪੈਣਾ, ਛੱਡ ਜਾਣਾ। ਯਥਾ—*'ਮੁਚੁ ਮੁਚੁ ਗਰਭ ਗਏ ਕੀ ਨ ਬਚਿਆ' (੩੨੮)*, ਬਾਹਲੇ ਗਰਭ ਛਣ ਗਏ, ਤੂੰ ਕਾਹਨੂੰ ਬਚਿਆ।

੨. [*ਪੁ: ਪੰਜਾਬੀ, ਮੁੱਚ*] ਵੱਡਾ, ਬਹੁਤਾ। ਯਥਾ—*'ਭਉ ਮੁਚੁ ਭਾਰਾ ਵਡਾ ਤੋਲੁ' (੧੫੧)*, ਜਿਨ੍ਹਾਂ ਬਾਹਲਾ ਭਉ ਧਾਰਿਆ ਹੈ, ਓਹ ਭਾਰੇ ਤੋਲ ਵਾਲੇ ਹਨ।

**ਮੂਚ** [*ਗੁ: । ਪੁ: ਪੰਜਾਬੀ*] ਵੱਡਾ।

**ਮੂਚਾ** [*ਕ੍ਰਿ: । ਸੰਸਕ੍ਰਿਤ, ਮੁਚ੍ = ਛੁੱਟ ਜਾਣਾ*]

੧. ਹਰ ਜਾਣਾ, ਨਾਸ਼ ਹੋਣਾ, ਚੁਕ ਗਇਆ। ਯਥਾ—*'ਕਰਮਿ ਮਿਲੈ ਜਮ ਕਾ ਭਉ ਮੂਚਾ' (੧੫੩)*, ਜੋ ਈਸ਼੍ਵਰ ਦੀ ਕ੍ਰਿਪਾ ਨਾਲ ਮਿਲਦੇ ਹਨ, ਉਨ੍ਹਾਂ ਦਾ ਜਮ ਦਾ ਡਰ ਛੁੱਟ ਜਾਂਦਾ ਹੈ।

੨. ਵੱਡਾ।

**ਮੂਚੋ** ਦੇਖੋ, 'ਮੂਚੋ ਮੂਚਾ'

**ਮੋਚ** [*ਗੁ: । ਸੰਸਕ੍ਰਿਤ, ਮੁਚ੍ (= ਛੁੱਟਣਾ) ਧਾਤੂ ਤੋਂ*] ਛੁੜਾਉਣ ਵਾਲਾ। ਯਥਾ—*'ਸਾਹਿਬ ਬੰਦੀ ਮੋਚ' (੧੩੫)।*

**ਮਚਿਆ**[1] [*ਕ੍ਰਿ: । ਪੰਜਾਬੀ*] ਪ੍ਰਸੰਨ ਹੋਇਆ। ਯਥਾ—*'ਗੁਰਮੁਖਿ ਮਚਿਆ' (੧੨੮੦)।*

**ਮਚਾਂਗਵਾ** [*ਗੁ: । ਪੰਜਾਬੀ, ਮ=ਨਹੀਂ, ਚਾਂਗਵਾ= ਚੰਗਾ*] ਨਹੀਂ ਚੰਗਾ। ਯਥਾ—*'ਠਾਹਣੁ ਮੂਲਿ ਮਚਾਂਗਵਾ' (੧੩੮੪)*, ਮਨ ਦਾ ਢਾਹੁਣਾ ਮੂਲੋਂ ਚੰਗਾ ਨਹੀਂ।

**ਮਚਿੰਦੜੀਆਂ** [*ਵਿਸ਼ੇਸ਼ਣ ਵਿਸ਼ੇਸ਼ਜ। ਮਚ+ਇੰਦਰੀਆਂ*]

੧. (ਮਨ ਦੀਆਂ) ਚਾਈਆਂ (ਉਕਸਾਈਆਂ ਹੋਈਆਂ) ਇੰਦ੍ਰੀਆਂ[1]।

੨. [*ਮ+ਚਿੰਦੜੀਆਂ*[2] *। ਮ=ਮੇਰੀਆਂ। ਚਿੰਦੜੀਆਂ=ਚਿੰਤਨ ਕੀਤੀਆਂ*] ਯਥਾ—*'ਮਨਹੁ ਮਚਿੰਦੜੀਆ' (੪੮੮)*, ਮੇਰੇ (ਮਨ) ਦੀਆਂ ਵਾਸ਼ਨਾਂ, ਮੇਰੀਆਂ ਵਾਸ਼ਨਾਂ। ਦੇਖੋ, 'ਟਾਕਿਮ'

**ਮੋਚਨ** [*ਕ੍ਰਿ: । ਸੰਸਕ੍ਰਿਤ, ਮੁਚ੍ = ਛੁੱਟ ਜਾਣਾ*] ਛੁੱਟ ਜਾਂਦੇ ਹਨ। ਯਥਾ—*'ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ' (੧੨੫੨)।*

**ਮੂਚੋ ਮੂਚਾ** [*ਗੁ: । ਦੇਸ਼ ਭਾਸ਼ਾ*] ਉੱਚਿਆਂ ਤੋਂ ਉੱਚਾ। ਯਥਾ—*'ਤੂੰ ਬੇਅੰਤੁ ਅਤਿ ਮੂਚੋ ਮੂਚਾ' (੧੩੧)।*

**ਮਿਚਲ** [*ਕ੍ਰਿ: । ਦੇਸ਼ ਭਾਸ਼ਾ*] ਮਿਲ ਜਾਂਦੇ ਹਨ, ਤਦਾਕਾਰ ਹੋਣਾ। ਯਥਾ—*'ਲਬੈ ਮਾਲੈ ਘੁਲਿ ਮਿਲਿ ਮਿਚਲਿ' (੧੨੮੮)*, {ਲਬੈ} ਲਾਲਚੀ ਲੋਕ ਮਾਲ ਦੀ ਆਸ਼ਾ ਨਾਲ ਮਿਲ ਕੇ {ਮਿਚਿਲ} ਤਦਾਕਾਰ ਹੋ ਜਾਂਦੇ ਹਨ। (ਅੱਗੇ ਲਿਖਿਆ ਹੈ—ਜਿਹਾ ਕੁ ਨਿੰਦ੍ਰਾਲੂ ਨੂੰ ਸੌੜੀ ਜਗਹ ਹੀ ਪਲੰਘ ਹੁੰਦੀ ਹੈ। ਭਾਵ ਉਸ ਵਿਚ ਲੰਮਾ ਪੈ ਕੇ ਮਿਲ ਜਾਂਦਾ ਹੈ)। ਦੇਖੋ, 'ਊਘੈ'

**ਮਛਿ** [*ਸੰ: । ਸੰਸਕ੍ਰਿਤ, ਮਤ੍ਸ੍ਯ । ਪ੍ਰਾਕ੍ਰਿਤ, ਮਚ । ਪੰਜਾਬੀ, ਮੱਛ । ਹਿੰਦੂ ਮਤ ਵਿਚ ਪ੍ਰਿਥਵੀ ਨੂੰ ਮੱਛੀ ਤੇ ਟਿਕਿਆ ਬੀ ਸਮਝਦੇ ਹਨ, ਉਥੋਂ ਮੱਛ ਦਾ ਅਰਥ ਦੁਨੀਆ ਹੋ ਗਿਆ*] ਮਾਤ ਲੋਕ, ਇਹ ਦੁਨੀਆ। ਯਥਾ—*'ਸੁਰਗਿ ਮਛਿ ਪਇਆਲਿ ਜੀਉ' (੭੧)।*

**ਮਛੀ** [*ਸੰ: । ਦੇਖੋ, 'ਮੱਛ'। ਮੱਛੀ, ਇਸਤ੍ਰੀ ਲਿੰਗ ਹੈ ਮੱਛ ਦਾ*] ਪਾਣੀ ਵਿਚ ਵਿਚਰਨ ਵਾਲਾ ਇਕ ਜੰਤੂ, ਮੱਛੀ। ਯਥਾ—*'ਮਛੀ ਤਾਰੂ ਕਿਆ ਕਰੇ' (੧੪੩)।*

**ਮਾਛੀ** [*ਸੰ: । ਦੇਖੋ, ਉਪਰਲਾ ਪਦ। ਜੋ ਮੱਛੀਆਂ ਫੜੇ ਸੋ ਮਾਛੀ*] ਮੱਛੀਆਂ ਫੜਨ ਵਾਲਾ। ਯਥਾ—*'ਆਪੇ ਮਾਛੀ ਮਾਛੁਲੀ ਆਪੇ ਪਾਣੀ ਜਾਲੁ' (੨੩)।*

**ਮੁਛਿ** [*ਕ੍ਰਿ: । ਪੰਜਾਬੀ, ਮੁੱਛਣਾ, ਮੋਛਾ ਪਾਉਣਾ = ਟੁਕੜੇ ਕਰਨਾ*] ਟੁੱਕ ਟੁੱਕ ਕੇ, ਵੱਢ ਵੱਢ ਕੇ, ਚੀਰ ਚੀਰ ਕੇ। ਯਥਾ—*'ਮੁਛਿ ਮੁਛਿ ਕੁਇਰ ਰੁਲਾਇਆ' (੪੧੮)*, ਟੋਟੇ ਟੋਟੇ ਕਰ ਕੇ (ਪਠਾਣਾਂ ਦੇ) ਸ਼ਹਿਜ਼ਾਦਿਆਂ ਨੂੰ ਰੁਲਾ ਦਿੱਤਾ (ਮੁਗ਼ਲਾਂ ਨੇ)।

**ਮਾਛਿੰਦੋ** [*ਸੰ: । ਸੰਸਕ੍ਰਿਤ, ਮਤਸਯੇਂਦ੍ਰ*] ਗੋਰਖ ਦਾ ਗੁਰੂ ਮਛੰਦਰ। ਯਥਾ—*'ਨ ਤਦਿ ਗੋਰਖੁ ਨਾ ਮਾਛਿੰਦੋ' (੧੦੩੫)।*

**ਮਛਰ** [*ਸੰ: । ਸੰਸਕ੍ਰਿਤ, ਮਤ੍ਸਰ*]

੧. ਮੱਛਰ, ਇਕ ਪ੍ਰਕਾਰ ਦੀ ਦੋ ਖੰਭਾਂ ਵਾਲੀ ਨਿੱਕੀ ਮੱਖੀ, ਜੋ ਤਿੱਖਾ ਡੰਗ ਮਾਰ ਕੇ ਖੁਰਕ ਛੇੜ ਦਿੰਦੀ ਹੈ।

੨. [*ਸੰਸਕ੍ਰਿਤ, ਮਤਜਰ*] ਮਤਸਰ, ਬਖੀਲੀ। ਯਥਾ—*'ਮਛਰ ਡੰਗ ਸਾਇਰ ਭਰ ਸੁਭਰ' (੧੧੦੮)*, ਸਮੁੰਦ੍ਰ ਭਰ ਰਹੇ ਹਨ ਨਕਾ ਨਕ ਤੇ ਬਖੀਲੀ (ਆਦਿ) ਡੰਗ ਮਾਰਦੇ ਹਨ, ਸੰਸਾਰ ਸਮੁੰਦ੍ਰ ਜਨਮ ਮਰਨ ਦੇ ਜਲ ਨਾਲ ਭਰ ਰਿਹਾ ਹੈ।

**ਮਾਛਲੀ** [*ਦੇਖੋ, 'ਮੱਛੀ'*] ਮੱਛੀ, ਜੋ ਸ਼ਰਾਬ ਆਦਿ ਪੀਣ ਵਾਲੇ ਉਸ ਨਾਲ ਕਈ ਵੇਰ ਖਾਂਦੇ ਹਨ। ਦੇਖੋ, 'ਸੁਰਾਪਾਨ'

---

੧. ਮਚਾ, ਮਾਚ, ਮਾਚੇ, ਮਚਿਆ। ਮਾਚੇ ਸੰਸਕ੍ਰਿਤ 'ਮਦ੍ਹ' ਤੋਂ ਬਣੇ ਜਾਪਦੇ ਹਨ। 'ਮਤ੍ਹ' ਦੇ ਅਰਥ ਹਨ—ਖ਼ੁਸ਼, ਆਨੰਦ, ਨਸ਼ੇ ਵਿਚ ਗੁੱਟ, ਹੰਕਾਰ, ਖ਼ੁਸ਼ੀ ਆਦਿ ਵਿਚ ਗੁੱਟ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਾਤੇ ਪਦ ਭੀ ਆਇਆ ਹੈ। ਯਥਾ—*'ਨਾਨਕ ਰੰਗਿ ਰਤੇ ਨਾਰਾਇਣੈ ਪਿਆਰੇ ਮਾਤੇ ਸਹਜਿ ਸੁਭਾਇ' (੪੩੨)*, ਇਥੇ ਭੀ ਉਹੀ ਅਰਥ ਹਨ।

'ਮਤ੍ਹ' ਦਾ 'ਮਚ' ਬਣ ਜਾਣਾ ਔਖਾ ਨਹੀਂ, ਕਿਉਂਕਿ ਪ੍ਰਾਕ੍ਰਿਤ ਵਿਆਕਰਣ ਦਾ ਸੂਤ੍ਰ ਹੈ। ਚੈਤਯ ਵਰਜ੍ਜਿਤ ਤਤਸਜ ਚੋ ਭਵਤਿ। ਅਰਥਾਤ—'ਤਯ' ਬਦਲ ਕੇ 'ਚ' ਹੋ ਜਾਂਦਾ ਹੈ। ਸਿਵਾ 'ਚੈਤ' ਦੇ। ਜੀਕੂੰ ਸਤਜ ਦਾ ਸਚ੍ਚੁ। ਨਿਤਜੰ ਦਾ ਨਿਚ੍ਚੰ, ਪ੍ਰਤਜਯ:=ਪਚ੍ਚਓ। ਸੋ ਪੰਜਾਬੀ ਵਿਚ ਇਸੇ ਉਚਾਰਣ ਦੇ ਸੁਭਾਵ ਤੋਂ ਸੰਸਕ੍ਰਿਤ 'ਤ' ਯਾ 'ਤ੍ਰ' ਦਾ 'ਚ' ਬਦਲ ਕੇ ਬਣ ਗਿਆ।

੧. ਰ. ੜ. ਦੀ ਸਵਰਣਤਾ।

੨. ਪੰਜਾਬੀ ਦੇ ਪੁਰਾਣੇ ਗੀਤਾਂ ਵਿਚ ਚਿੰਦੜੇ ਪਦ ਆਉਂਦਾ ਹੈ, ਉਥੇ ਅਰਥ—ਚਿਤਵੇ ਹੋਏ, ਵਾਂਛਤ, ਮੰਗੇ ਹੋਏ ਆਦਿ ਆਉਂਦਾ ਹੈ।

**ਜਾ** [ਸੰ: । ਸੰਸਕ੍ਰਿਤ, ਮਜ੍ਜਾ] ਮਿੱਝ। ਯਥਾ—*'ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ'* (੧੩੬੦), ਮਿੱਝ, ਲਹੂ, ਬਦਬੋ ਦਾ ਭਰਿਆ ਹੈ ਸਰੀਰ, ਇਸ ਦਾ ਗਰਬ ਕਰਨ ਵਾਲਾ ਮੂਰਖ ਹੈ।

**ਂਜਿ** [*ਕ੍ਰਿ: । ਸੰਸਕ੍ਰਿਤ, ਮਾਰ੍ਜਨੰ । ਪੰਜਾਬੀ, ਮਾਂਜਣਾ*]

੧. ਮਾਂਜ ਕੇ, ਜੂਠੇ ਭਾਂਡਿਆਂ ਨੂੰ ਸੁਆਹ ਯਾ ਮਿੱਟੀ ਨਾਲ ਮਲ ਮਲ ਦੇ ਸਾਫ਼ ਕਰਨ ਨੂੰ ਮਾਂਜਣਾ ਕਹਿੰਦੇ ਹਨ। ਯਥਾ—*'ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ'* (੪੭੬)।

੨. ਸ਼ੁੱਧ ਕਰਨਾ, ਪਵਿੱਤ੍ਰ ਕਰਨਾ। ਯਥਾ—*'ਮਨੁ ਮਾਂਜੈ ਸਚੁ ਸੋਈ'* (੬੮੮)।

**ਂਜਸਿ** [*ਕ੍ਰਿ: । ਦੇਖੋ, 'ਮਾਂਜਿ'*] ਸਾਫ਼ ਕਰਦਾ ਹੈ। ਯਥਾ—*'ਕਾਂਇਆ ਮਾਂਜਸਿ ਕਉਨ ਗੁਨਾਂ'* (੬੫੬)।

**ਂਜਤ** [*ਸੰ: । ਸੰਸਕ੍ਰਿਤ, ਮੁਞ੍ਜ । ਪੰਜਾਬੀ, ਮੁੰਜ*]

੧. ਸਰ ਨਾਮੇ ਬੂਟੇ ਦਾ ਛਿਲਕਾ, ਜਿਸ ਨੂੰ ਕੁੱਟ ਕੇ ਵਾਣ ਆਦਿ ਬਣਾਉਂਦੇ ਹਨ। ਮੁੰਜ ਦੀ ਤੜਾਗੀ ਵਾਲੇ, ਬੈਰਾਗੀ। ਬ੍ਾਹਮਣ ਦਾ ਜਨੇਊ ਬੀ ਮੁੰਜ ਦਾ ਬਣਾਉਣਾ ਲਿਖਿਆ ਹੈ। ਦੇਖੋ, 'ਲੁੰਜਿਤ'

੨. [*ਸੰਸਕ੍ਰਿਤ, ਮੁਚ੍ (ਮੁੰਚਤਿ)=ਤਿਆਗ ਦੇਣਾ*] ਹਿੰਦੂਆਂ ਦੇ ਉਹ ਫ਼ਕੀਰ ਜੋ ਬੋਦੀ ਦਾ ਬੀ ਤਿਆਗ ਕਰ ਦੇਂਦੇ ਹਨ, ਰੋਡੇ।

**ਜਨ** [*ਸੰ: । ਸੰਸਕ੍ਰਿਤ, ਮਜ੍ਜਨੰ*] ਇਸ਼ਨਾਨ, ਪੁਰਬਾਂ ਦਾ ਇਸ਼ਨਾਨ। ਯਥਾ—*'ਕੋਟਿ ਮਜਨ ਕੀਨੋ ਇਸਨਾਨ'* (੨੦੨)।

**ਜਾਨੁ** [*ਸੰ: । ਸੰਸਕ੍ਰਿਤ, ਮਜ੍ਜਨੰ । ਦੇਸ਼ ਭਾਸ਼ਾ, ਮਜਾਨ*] ਇਸ਼ਨਾਨ, ਪੁਰਬਾਂ ਦਾ ਇਸ਼ਨਾਨ। ਯਥਾ—*'ਸੁਨਿ ਮਨ ਹਰਿ ਕੀਰਤਿ ਅਠਸਠਿ ਮਜਾਨੁ'* (੧੩੩੭)।

**ਜਨ** [*ਸੰ: । ਸੰਸਕ੍ਰਿਤ, ਮਾਜਲ*] ੧. ਇਕ ਪ੍ਰਕਾਰ ਦਾ ਪੰਛੀ, ਤੋਤਾ। ਯਥਾ—*'ਮੈਜਨ ਦੇਖਿ ਭੁਲੰਨਿ੍'* (੭੨੯), ਤੋਤੇ ਸਿੰਮਲ ਦੇਖ ਕੇ ਭੁੱਲ ਜਾਂਦੇ ਹਨ।

੨. [*ਪੰਜਾਬੀ, ਮੈ+ਜਨ=ਅਸੀਂ ਲੋਕ*] ਮੇਰੇ ਵਰਗੇ, ਅਸੀਂ ਲੋਕ।

**ਜਨਾਇਆ** [*ਕ੍ਰਿ: । ਦੇਖੋ, 'ਮਜਨ'*] ਤੀਰਥਾਂ ਦਾ ਇਸ਼ਨਾਨ। ਯਥਾ—*'ਨਾਮੁ ਲੈਤ ਅਠਸਠਿ ਮਜਨਾਇਆ'* (੧੧੪੨)।

**ਜਨਾਗਾ** [*ਸੰ: । ਦੇਖੋ, 'ਮਜਨ'। ਆਗਾ ਪ੍ਰਤੇ ਦੇਸ਼ ਭਾਸ਼ਾ ਦਾ*] ਤੀਰਥਾਂ ਦਾ ਇਸ਼ਨਾਨ। ਯਥਾ—*'ਅਠਸਠਿ ਮਜਨਾਗਾ'* (੯੬੫)।

**ਜਨੀਠਾ** [*ਕ੍ਰਿ: । ਦੇਖੋ, 'ਮਜਨ'। ਈਠਾ ਪ੍ਰਤੇ ਦੇਸ਼ ਭਾਸ਼ਾ ਦਾ*] ਯਥਾ—*'ਕੀਏ ਸਗਲ ਤੀਰਥ ਮਜਨੀਠਾ'* (੧੨੭੨), ਤੀਰਥਾਂ ਦਾ ਇਸ਼ਨਾਨ।

**ਜੂਰ** [*ਸੰ: । ਫ਼ਾਰਸੀ, ਮਜ਼ਦੂਰ। ਪੰਜਾਬੀ, ਮਜੂਰ*] ਮਜੂਰੀ ਕਰਨ ਵਾਲੇ, ਨੌਕਰ। ਯਥਾ—*'ਰੋਵਹਿ ਪਾਂਡਵ ਭਏ ਮਜੂਰ'* (੯੫੪), (ਜਦ ਬਿਰਾਟ ਰਾਜਾ ਦੇ ਨੌਕਰ ਜਾ ਬਣੇ ਸਨ)।

**ਾਜਾਰ** [*ਸੰ: । ਸੰਸਕ੍ਰਿਤ, ਮਾਰ੍ਜਾਰ*] ਬਿੱਲਾ। ਯਥਾ—*'ਮਾਂਜਾਰ ਗਾਡਰ ਅਰੁ ਲੂਬਰਾ'* (੧੧੬੦), ਬਿੱਲਾ, ਭੇਡ ਅਰ ਲੂੰਬੜ।

**ਜ਼ੇਰੇ** [*ਸੰ: । ਫ਼ਾਰਸੀ, ਮੁਜ਼ਾਰਇ = ਖੇਤੀ ਕਰਨ ਵਾਲਾ। ਪੰਜਾਬੀ, ਮੁਜਾਰਾ, ਬਹੁ-ਬਚਨ ਮੁਜੇਰੇ*] ਹਾਲੀ, ਕਿਸੇ ਮਾਲਕ ਦੀ ਭੌਂ ਵਾਹੁਣ ਵਾਲੇ, ਕਾਮੇ। ਯਥਾ—*'ਮੁਜੇਰੇ ਮਿਹਡਿਆ'* (੭੩)।

**ਜਿਾਰੁ** [*ਸੰ: । ਹਿੰਦੀ। ਦੇਖੋ, 'ਮਾਜਾਰ'*] ਬਿੱਲਾ। ਯਥਾ—*'ਜਮੁ ਮੰਜਾਰੁ ਕਹਾ ਕਰੈ ਮੋਰ'* (੩੨੩)।

**ਮਜੂਰੀਆ** [*ਸੰ: । ਦੇਸ਼ ਭਾਸ਼ਾ। ਫ਼ਾਰਸੀ, ਮਜ਼ਦੂਰੀ*] ਮਿਹਨਤ ਕਰਨ ਦੇ ਬਦਲੇ ਜੋ ਕੁਛ ਮਿਲੇ, ਨੌਕਰੀ। ਯਥਾ—*'ਮਸਕਤਿ ਲਹਹੁ ਮਜੂਰੀਆ'* (੭੮੮), ਪਰਮੇਸ਼ਰ ਦੀ ਭਗਤੀ ਰੂਪ ਮਿਹਨਤ ਕਰ ਕੇ ਵਾਹਿਗੁਰੂ ਦੀ ਖ਼ੁਸ਼ੀ ਰੂਪ ਉਸ ਦਾ ਫਲ ਲਵੋ।

**ਮਜਲਸ** [*ਸੰ: । ਅਰਬੀ*] ਜਲਸੇ ਦੀ ਥਾਂ, ਸਭਾ। ਯਥਾ—*'ਮਜਲਸ ਕੂੜੇ ਲਬ ਕੀ'* (੫੫੩)।

**ਮਝ** [*ਅ: । ਸੰਸਕ੍ਰਿਤ, ਮਧਜੰ। ਪ੍ਰਾਕ੍ਰਿਤ, ਮਜੰ*[1]*। ਪੰਜਾਬੀ, ਮੱਝ*]

੧. ਵਿਚ, ਅੰਦਰ।

੨. [*ਸੰ:*] ਹਿਰਦਾ। ਯਥਾ—*'ਮਝ ਭਰਿ ਦੁਖ ਬਦੁਖ'* (੧੦੯੧)।

**ਮਾਝ** [*ਅ: । ਦੇਖੋ, 'ਮਝ'। ਮਾਝ = ਵਿਚੋਲਾ*]

੧. ਵਿਚ। ਯਥਾ—*'ਮਾਝ ਬਨਾ ਰਸਿ ਗਾਊਂ ਰੇ'* (੩੩੮)।

੨. [*ਸੰ:*] ਮਾਝੇ ਦਾ ਇਲਾਕਾ, ਅੰਮ੍ਰਿਤਸਰ, ਤਰਨ ਤਾਰਨ, ਕਸੂਰ ਆਦਿਕ। ਯਥਾ—*'ਪਿਤਾ ਹਮਾਰੇ ਪ੍ਰਗਟੇ ਮਾਝ'* (੧੧੫੧)।

੩. ਇਕ ਰਾਗ ਦਾ ਨਾਮ ਹੈ, ਇਹ ਰਾਗ ਗੁਰਮਤਿ ਸੰਗੀਤ[2] ਅਨੁਸਾਰ ਭਿੰਨ ਰਾਗਣੀ ਹੈ, ਮਾਝੇ ਦੇਸ਼ ਦੀ ਰਾਗਣੀ ਹੋਣ ਤੇ ਦੇਸੀ ਸੰਕੀਰਣ ਹੈ। ਸਿਰੀ ਰਾਗ, ਮਧ ਮਾਧਵੀ, ਮਲਾਰ ਮਿਲੇ ਤੇ ਬਣਦੀ ਹੈ।

**ਮਾਝਾ** [*ਸੰ: । ਸੰਸਕ੍ਰਿਤ, ਮਹਿਸ਼ੀ। ਪ੍ਰਾਕ੍ਰਿਤ, ਮਹਿਸੀ। ਹਿੰਦੀ, ਭੈਂਸ। ਪੰਜਾਬੀ, ਮਹੈਂ, ਮੈਂਹ, ਮੱਝ, ਮੱਝ ਤੋਂ ਮਾਝਾ = ਮੈਂਹ ਦਾ*] ੧. ਮੈਂਹ ਦਾ। ਯਥਾ—*'ਮਾਖਿਉ ਮਾਂਝਾ ਦੁਧੁ'* (੧੩੭੯)।

੨. [*ਅ: । ਦੇਖੋ, 'ਮਝ'*] ਵਿਚ। ਯਥਾ—*'ਹਰਿ ਉਰਿ ਧਾਰਿਓ ਮਨ ਮਾਝਾ'* (੬੯੮), ਤਥਾ—*'ਮੇਰੇ ਮਨ ਜਪਿ ਰਾਮ ਨਾਮੁ ਹਰਿ ਮਾਝਾ'* (੬੯੭)।

**ਮਾਝੈ** [*ਅ: । ਦੇਖੋ, 'ਮਝ'*] ੧. ਵਿਚ। ਯਥਾ—*'ਸੰਤ ਪ੍ਰੇਮੁ ਮਾਝੈ ਦੀਜੈ ਦੇਵਾ ਦੇਵ'* (੪੮੬)।

੨. [*ਸ: ਨਾ: । ਦੇਸ਼ ਭਾਸ਼ਾ, ਮੁਝ ਤੋਂ ਮਾਝੈ*] ਮੇਰੇ ਕੋ, ਮੈਨੂੰ।

**ਮੁਝੁ** [*ਸ: ਨਾ: । ਪੁ: ਪੰਜਾਬੀ, ਮੈਂ ਤੋਂ ਮੁਝ*[3]] ਮੇਰੇ ਵਿਚ। ਯਥਾ—*'ਮੁਝੁ ਅਵਗਨ ਸਹ ਨਾਹੀ ਦੋਸੁ'* (੭੯੪)।

**ਮੰਝ** [*ਅ: । ਦੇਖੋ, 'ਮਝ'*] ਵਿਚ। ਦੇਖੋ, 'ਮੰਝਬਾਰ', 'ਮੰਝਬਾਰੇ', 'ਮੰਝ ਮਿਆਨੇ'

**ਮੰਝਾ** [*ਅ: । ਦੇਖੋ, 'ਮਝ'*] ਵਿਚ। ਯਥਾ—*'ਨਾਨਕ ਲਧਾ ਮਨ ਤਨ ਮੰਝਾ'* (੩੭੩)।

**ਮਝਾਊ** [*ਅ: । ਦੇਖੋ, 'ਮਝ'*] ਵਿਖੇ। ਦੇਖੋ, 'ਹਠ'

**ਮਝਾਹਿ** [*ਅ: । ਦੇਖੋ, 'ਮਝ'*] ਵਿਚ। ਯਥਾ—*'ਡਿਠਾ ਹਭ ਮਝਾਹਿ'*। (੧੦੯੭)

**ਮਝਾਹੂ** ਦੇਖੋ, 'ਮਝਾਊ'

**ਮੰਝਾਹੂ** [*ਅ: । ਦੇਸ਼ ਭਾਸ਼ਾ*] ਵਿਚ। ਯਥਾ—*'ਹਠ ਮੰਝਾਹੂ ਮੈ ਮਾਣਕੁ ਲਧਾ'* (੯੬੪), ਰਿਦੇ ਵਿਚੋਂ ਮੈਨੂੰ ਪਰਮੇਸ਼ਰ ਪ੍ਰਾਪਤ ਹੋਇਆ।

**ਮੰਝਬਾਰ/ਮੰਝਬਾਰੇ** [*ਅਧਿ: । ਦੇਖੋ, 'ਮਝ', 'ਬਾਰ'*] ਬਾਰ ਵਿਚ,

---

੧. ਧਜਸਜ ਝੋ ਭਵਤਿ—ਪ੍ਰਾਕ੍ਰਿਤ ਵਿਆਕਰਣ ਦਾ ਨਿਯਮ ਹੈ। 'ਧਜ' ਦਾ 'ਝੱਝਾ' ਬਦਲ ਜਾਂਦਾ ਹੈ।

੨. ਕ੍ਰਿਤ ਡਾਕਟਰ ਚਰਨ ਸਿੰਘ ਜੀ।

੩. ਹਿੰਦੀ ਵਿਚ ਬੋਲਦੇ ਹਨ। ਪੰਜਾਬੀ ਵਿਚ ਹੁਣ ਮੁਝ ਨਹੀਂ ਬੋਲਦੇ।

ਜੰਗਲ ਵਿਚ। ਯਥਾ—*'ਬਨ ਫੂਲੇ ਮੰਝ ਬਾਰਿ'* (੧੧੦੮), ਬਾਰ ਵਿਚ ਵਣ ਫੁਲ ਰਹੇ ਹਨ। ਤਥਾ—*'ਟੀਡੁ ਲਵੈ ਮੰਝਿ ਬਾਰੇ'* (੧੧੦੮)।

**ਮੰਝ ਮਿਆਨੋ** [*ਅਧਿ:। ਸੰ:। ਦੇਸ਼ ਭਾਸ਼ਾ, ਮੰਝ = ਵਿਚ। ਫ਼ਾਰਸੀ, ਮਿਆਨ=ਜੋ ਵਿਚ ਹੋਵੇ*]

੧. ਵਿਚ ਵਕੀਲ (ਹੈ) ਭਾਵ ਗੁਰੂ ਰੂਪ ਹੈ।

੨. ਮੰਝ=ਵਿਚ। [*ਫ਼ਾਰਸੀ, ਮਿਆਨ = ਤਲਵਾਰ ਦਾ ਗਿਲਾਫ਼, ਭਾਵ ਸਰੀਰ*] ਸਰੀਰ ਦੇ ਵਿਚ (ਆਪ ਹੈ)।

**ਮਝਾਰ** [*ਅ:। ਹਿੰਦੀ। ਦੇਖੋ, 'ਮਝ'*]

੧. ਵਿਚਕਾਰ। ਯਥਾ—*'ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ'* (੯੯੦)।

੨. ਹਿਰਦਾ, ਦਿਲ। ਦੇਖੋ, 'ਬਿਮਲ'

**ਮਝੂਰਿ** [*ਸੰ:। ਹਿੰਦੀ। ਦੇਖੋ, 'ਮਝ'*] ਵਿਚਕਾਰ, ਵਿਚ। ਯਥਾ—*'ਰਹੁ ਰੇ ਸੰਖ ਮਝੂਰਿ'* (੧੩੭੧), ਹੇ ਸੰਖ! ਸਮੁੰਦਰ ਦੇ ਵਿਚ ਹੀ ਰਹੁ[੧]। ਦੇਖੋ, 'ਧਾਹੜੀ'

**ਮਾਂਵੀ** [*ਸੰ:। ਪੰਜਾਬੀ। ਮਾਂਵੀ[੨] = ਮਾਂ ਦੇ ਘਰ ਦੇ ਲੋਕ*] ਪੇਤੇ ਘਰ ਦੇ ਲੋਕ। ਪੇਅਤੇ, ਜੋ ਆਈ ਜੰਞ ਨੂੰ ਝੱਲਦੇ ਹਨ। ਦੇਖੋ, 'ਜਾਵੀ'

**ਮੁੰਞੁ** [*ਕ੍ਰਿ:। ਸੰਸਕ੍ਰਿਤ, ਮੁੰਚ੍ = ਛੱਡਣਾ*]

੧. ਕੁੱਟਣਾ, ਨਾਸ਼ ਕਰਨਾ। ਯਥਾ—*'ਗੋਬਿੰਦ ਜੀਉ ਬਿਖੁ ਹਉਮੈ ਮਮਤਾ ਮੁਞੁ'* (੧੧੭੯), ਹੇ ਗੋਬਿੰਦ ਜੀ! ਬਿਖ ਰੂਪ ਮਮਤਾ ਨੂੰ ਨਾਸ਼ ਕਰ।

੨. [*ਪੰਜਾਬੀ*] ਮੁੰਜ ਵਾਂਙੂ ਕੁੱਟ ਕੇ ਬਰੀਕ ਕਰਨਾ।

**ਮੰਞੁ** [*ਸ: ਨਾ:। ਸੰਸਕ੍ਰਿਤ, ਅਹਮ੍। ਪੁ: ਪੰਜਾਬੀ, ਮੰਞ*] ਮੈਂ। ਯਥਾ—*'ਮੰਞੁ ਕੁਚਜੀ ਅੰਮਾਵਣਿ ਡੋਸੜੇ'* (੭੬੨), ਮੈਂ ਖੋਟੇ ਕਰਮਾਂ ਵਾਲੀ, ਅਗਿਣਤ ਗੁਨਾਹ ਹਨ (ਮੇਰੇ ਵਿਚ)।

**ਮੰਞਹੁ** [*ਸ: ਨਾ:। ਦੇਖੋ, 'ਮੰਞੁ'*] ਮੇਰੇ ਤੋਂ। ਯਥਾ—*'ਮੰਞਹੁ ਦੂਰਿ ਨ ਜਾਹਿ ਪਿਰਾ ਜੀਉ'* (੨੪੬)।

**ਮਟ** [*ਸੰ:। ਸੰਸਕ੍ਰਿਤ, ਮਠ = ਜੋਗੀਆਂ ਜਗਿਆਸੂਆਂ ਦਾ ਥਾਂ*]

੧. ਉਹ ਥਾਂ ਜਿਥੇ ਬੈਠ ਕੇ ਅਭਿਆਸ ਜਾਂ ਸੰਥਾ ਘੋਖੀ ਜਾਵੇ, ਕੋਠਾ, ਮੜ੍ਹਾ, ਨਿਵਾਸ ਅਸਥਾਨ। ਮਟ ਕਰਨਾ=ਨਿਵਾਸ ਕਰਨਾ। ਯਥਾ—*'ਚਹੁ ਮਹਿ ਏਕੈ ਮਟੁ ਹੈ ਕੀਆ'* (੮੮੬), ਚਾਰ (ਜਾਤਾਂ) ਵਿਖੇ ਇਕ ਨੇ ਹੀ ਕੋਠਾ ਉਪਲਖਤ ਨਿਵਾਸ ਕੀਤਾ ਹੋਇਆ ਹੈ। ਤਥਾ—*'ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ'* (੧੩੭੨)।

੨. [*ਪੰਜਾਬੀ*] ਮਟ, ਵੱਡਾ ਸਾਰਾ ਮਿੱਟੀ ਦਾ ਭਾਂਡਾ।

**ਮਾਟ** [*ਕ੍ਰਿ: ਵਿ:। ਪੰਜਾਬੀ*] ਮਟਕ ਦੇ ਕੇ, ਛੇਤੀ। ਯਥਾ—*'ਲਜ ਭਾਨੀ ਮਟੁਕੀ ਮਾਟ'* (੯੮੬), ਲੱਜ ਰੂਪੀ ਮਟਕੀ ਮਟੱਕ ਦੇ ਕੇ (ਭਾਵ ਛੇਤੀ) ਭੰਨੀ।

**ਮਾਟਾ** [*ਸੰ:। ਹਿੰਦੀ, ਮਟਕੀ*] ਮਟਕਾ, ਚਾਟਾ। ਯਥਾ—*'ਸਮੁੰਦੁ ਬਿਲੋਵਨ ਕਉ ਮਾਟਾ'* (੬੫੫), ਦੇਖੋ, 'ਮਟਕੀ'

**ਮਾਟੀ** [*ਸੰ:। ਸੰਸਕ੍ਰਿਤ, ਮ੍ਰਿਤ੍ਰਕਾ। ਪ੍ਰਾਕ੍ਰਿਤ, ਮਟ੍ਟਿਆ। ਪੰਜਾਬੀ, ਮਿੱਟੀ। ਹਿੰਦੀ, ਮੱਟੀ, ਮਾਟੀ*]

੧. ਮਿੱਟੀ, ਭਾਵ ਬੁੱਧੀ। ਯਥਾ—*'ਮਾਟੀ ਕਉ ਜਲੁ ਦਹਦਿਸ ਤਿਆਗੈ'* (੯੦੦), ਇਸ ਦਾ ਤਾਤਪਰਜ ਇਹ ਹੈ ਕਿ ਗੁਰੂ ਦੀ ਕ੍ਰਿਪਾ ਨਾਲ ਬੁੱਧੀ ਰੂਪ ਮਿੱਟੀ ਨੂੰ ਪਦਾਰਥ ਰੂਪੀ ਜਲ ਗਾਲ ਨਹੀਂ ਸਕਦੇ।

੨. ਮਾਟੀ ਤੋਂ ਭਾਵ ਜੜ੍ਹ। ਮਾਟੀ ਅੰਧੀ=ਜੜ੍ਹ ਦੇਹ। ਯਥਾ—*'ਮਾਟੀ ਅੰਧੀ ਸੁਰਤਿ ਸਮਾਈ'* (੧੦੦)।

**ਮਿਟਿ** [*ਕ੍ਰਿ:। ਸੰਸਕ੍ਰਿਤ, ਮ੍ਰਿਸ਼੍ = ਮਲ਼ਣਾ। ਪੰਜਾਬੀ, ਮਿਟਣਾ*] ਦੂਰ ਹੋ ਗਏ। ਯਥਾ—*'ਮਿਟਿ ਗਏ ਗਵਨ ਪਾਏ ਬਿਸ੍ਰਾਮ'* (੨੭੮), ਦੇਖੋ, 'ਮਿਟਨਾਈ'

**ਮਿਟੀ** [*ਸੰ:। ਦੇਖੋ, 'ਮਾਟੀ'*]

੧. ਖ਼ਾਕ, ਮਿੱਟੀ। ਯਥਾ—*'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ'* (੪੬੬)।

੨. [*ਸੰਪ੍ਰਦਾ*] ਧਰਤੀ। ਯਥਾ—*'ਠੰਢੀ ਤਾਤੀ ਮਿਟੀ ਖਾਈ'* (੩੭੮)।

੩. [*ਕ੍ਰਿ:। ਦੇਖੋ, 'ਮਿਟਿ'*] ਨਿਵਰਤ ਹੋਈ। ਯਥਾ—*'ਮਿਟੀ ਉਪਾਧਿ'* (੮੨੬)।

**ਮੀਟ** [*ਕ੍ਰਿ:। ਸੰਸਕ੍ਰਿਤ, ਮਿਸ਼ (ਮਿਸ਼ਤਿ)। ਪੰਜਾਬੀ, ਮੀਟਣਾ*] ਬੰਦ ਕਰ ਕੇ। ਯਥਾ—*'ਅਖੀ ਮੀਟਿ ਚਲਿਆ'* (੫੯੬)।

**ਮੇਟਿ** [*ਕ੍ਰਿ:। ਦੇਖੋ, 'ਮਿਟਿ'। ਮਿਟਿ ਦਾ ਪ੍ਰੇਰਣਾਰਥਿਕ*] ਦੂਰ ਕਰ ਹਟਾਇ। ਯਥਾ—*'ਹਉਮੈ ਮੇਟਿ ਚਲੈ ਗੁਰ ਸਬਦਿ ਸਮਾਇ'* (੭੯੬) ਤਥਾ—*'ਮੇਟਿ ਨ ਸਾਕੈ ਕੋਇ'* (੧੪੪)।

**ਮੋਟਾ/ਮੋਟੀ** [*ਗੁ:। ਪੰਜਾਬੀ*] ਵੱਡਾ[੧], ਵੱਡੀ। ਯਥਾ—*'ਮੋਟੀ ਲਾਗ ਖੋਰਿ'* (੧੩੬੮), ਤਥਾ—*'ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ'* (੯੩੩) ਤਿੰਨਾਂ (ਭਵਨਾਂ) ਲੋਕਾਂ ਦਾ ਸੁਆਮੀ ਬੜਾ ਪ੍ਰੀਤਮ ਹੈ (ਆਪਣੇ ਪ੍ਰੇਮੀਆਂ ਦਾ)।

**ਮਟਿਆ** [*ਸੰ:। ਸੰਸਕ੍ਰਿਤ, ਮਠ। ਪੰਜਾਬੀ, ਮਠ, ਮਟ, ਇਆ ਪੰਜਾਬੀ ਪ੍ਰਤੇ*]

੧. ਅਸਥਾਨ, ਮੰਦਰ।

੨. ਸਰੂਪ। ਯਥਾ—*'ਕੋਇ ਨ ਜਾਣੈ ਕੀਮ ਕੇਵਡੁ ਮਟਿਆ'* (੯੫੭) ਉਸ ਦੇ (ਮਟ) ਸਰੂਪ ਰੂਪੀ ਮੰਦਰ ਦੀ ਕੋਈ ਕੀਮਤ ਨਹੀਂ ਜਾਣਦਾ ਹੈ।

**ਮਟੀਆ** [*ਸੰ:। ਦੇਖੋ, 'ਮਾਟੀ'। ਮਿਟੀ ਤੋਂ ਮਟੀਆ*] ਮਿੱਟੀ, ਭਾਵ ਮਿੱਟੀ ਦੇ ਪਦਾਰਥ, ਘਰ, ਬਾਰ, ਮਹਲ ਆਦਿ। ਯਥਾ—*'ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਜਾਇ'* (੧੧੨੪)।

**ਮੇਟਿਆ** [*ਕ੍ਰਿ:। ਦੇਖੋ, 'ਮੇਟਿ'*] ਦੂਰ ਕੀਤਾ, ਮਿਟਾ ਦਿੱਤਾ। ਯਥਾ—*'ਜਲੁ ਮੇਟਿਆ ਊਭਾ ਕਰਿਆ'* (੬੫੬)।

---

੧. ਐਉਂ ਬੀ ਕਰਦੇ ਹਨ—ਹੇ ਸੰਖ ਰਹੁ, (ਤੇ ਏਥੋਂ ਦੀਆਂ ਖੇਚਲਾਂ ਤੋਂ) ਮ+ਝੂਰ=ਨਾ ਝੂਰ (ਸ਼ਿਕਾਇਤ ਨਾ ਕਰ) ਕਿਉਂਕਿ ਬਾਹਰ ਖੇਚਲਾਂ ਬਹੁਤ ਪਾਵੇਂਗਾ, ਜੋ ਅਗਲੀ ਤੁਕ ਵਿਚ ਦੱਸਦੇ ਹਨ।

੨. ਸੰਸਕ੍ਰਿਤ, ਮਾਤ੍ਰਿਕਾ (ਮਾਂ ਦਾ) ਦਾ ਪ੍ਰਾਕ੍ਰਿਤ ਬਣਦਾ ਹੈ=ਮਾਊਆ। ਇਸ ਮਾਊਆ ਤੋਂ ਮਾਈ ਤੇ ਮਾਂਵੀ ਬਣਿਆ ਜਾਪਦਾ ਹੈ। ਮਾਵੀ ਕਾਕੀ ਦੀ ਮਾਂ ਦੇ ਘਰ ਦੇ ਸੰਬੰਧੀ।

੧. ਅੱਜ-ਕੱਲ੍ਹ 'ਮੋਟਾ' ਪਦ ਵਿਸ਼ੇਸ਼ ਕਰ ਕੇ ਸਰੀਰ ਦੇ ਭਾਰੇ ਲਈ ਵਰਤੀਂਦਾ ਉਵ ਮੁਹਾਵਰੇ ਵਿਚ ਅਰਥ ਦਾ ਵਰਤਾਉ ਬੀ ਕੁਛ ਕੁਛ ਹੈ, ਜੈਸੇ 'ਏ ਮੋਟੀ ਸਾਮੀ ਹੈ'। ਮਾਰਵਾੜੀ ਵਿਚ ਬੀ ਮੂੱਟੀ ਦਾ ਅਰਥ ਵੱਡਾ ਹੈ।

**ਮਿਟਾਇ** [*ਕ੍ਰਿ: । ਦੇਖੋ, 'ਮਿਟਿ'*] ਦੂਰ ਕਰੇ। ਯਥਾ—*'ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ' (੨੫੬)।*

**ਮਿਟਈਆ** [*ਕ੍ਰਿ: । ਦੇਖੋ, 'ਮੀਟਿ'*] ਮੇਟਿਆਂ, ਦੂਰ ਕੀਤਿਆਂ, ਹਟਾਇਆਂ। ਯਥਾ—*'ਜੋ ਧੁਰਿ ਲਿਖਿਆ ਸੁ ਮਿਟੈ ਨ ਮਿਟਈਆ' (੮੩੪)।*

**ਮੋਟਉ**[1] [*ਗੁ: । ਹਿੰਦੀ, ਮੋਟਾ*] ਵੱਡਾ, ਮਹਾਨ। ਯਥਾ—*'ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ' (੧੦੯੦),* ਭਾਵ ਮਾਤਾ ਦੇ ਗਰਭ ਦੀ ਪ੍ਰੀਤ ਪਛਾਣ, ਜਿਸ ਨੇ ਤੇਰੀ ਰੱਖਿਆ ਕੀਤੀ ਸੀ, ਉਸ ਮਹਾਨ ਈਸ਼੍ਵਰ ਦੇ ਨਾਲ ਪ੍ਰੀਤ ਕਰ।

**ਮਟਕਿ** [*ਕ੍ਰਿ: ਵਿ: । ਪੰਜਾਬੀ, ਮਟਕਾਉਣਾ*[2] *= ਅੱਖਾਂ ਦਾ ਖ਼ਾਸ ਹਾਵ ਭਾਵ ਨਾਲ ਝਮਕਾਉਣਾ, ਇਸ ਤੋਂ ਆਮ ਅਰਥ ਹੋ ਗਏ ਹਨ=ਲਾਡ, ਲਟਕ, ਛਬ*] ਲਟਕ ਲਟਕ, ਸੋਹਣੀ ਛਬ ਵਾਲੀ (ਚਾਲ ਨਾਲ)। ਯਥਾ—*'ਮਟਕਿ ਮਟਕਿ ਚਲੁ ਸਖੀ ਸਹੇਲੀ' (੯੮੩)।*

**ਮਟਕੀ** [*ਸੰ: । ਹਿੰਦੀ । ਦੇਖੋ, 'ਮਾਟੀ'*] ਮਿੱਟੀ ਦੀ ਬਣੀ ਹੋਈ, ਕੋਰੀ ਘੜੀ, ਛੋਟਾ ਮੱਟ, ਭਾਵ ਦੇਹ ਅਭਿਮਾਨ। ਯਥਾ—*'ਮਟੁਕੀ ਫੋੜਿ ਨਿਰਾਰੀ' (੧੧੧੨),* ਦੇਹ ਦਾ ਅਭਿਮਾਨ ਛੱਡ ਕੇ ਨਿਰਲੇਪ ਹੋ ਜਾ, ਅਥਵਾ ਲੱਜਾ ਰੂਪ ਮਟਕੀ ਫਾਹ ਮਾਰੀ ਤੇ ਆਪ ਅਲੱਗ ਹੋ ਗਏ।

**ਮਟਾਕ** [*ਸੰ: । ਹਿੰਦੀ, ਕਿਸੇ ਸ਼ੈ ਦੇ ਵੱਜਣ ਦੀ ਆਵਾਜ਼, ਜਿਸ ਦੇ ਵੱਜਣ ਨਾਲ ਪਟਾਖ ਯਾ ਮਟਾਕ ਕਰ ਕੇ ਸ਼ਬਦ ਹੋਵੇ*] ਤਮਾਚਾ, ਘਸੁੰਨ, ਧੱਪਾ। ਯਥਾ—*'ਨਿੰਦਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਉਪਰਿ ਮਟਾਕ' (੧੨੨੪)।*

**ਮਾਟੁਕੇ**[2] [*ਸੰ: । ਹਿੰਦੀ । ਪੰਜਾਬੀ, ਮਟਕਣਾ = ਝਮਕਣਾ*] ਫੁਰਕਣ, ਝਮਕਣ। ਯਥਾ—*'ਕਬੀਰ ਆਖੀ ਕੇਰੇ ਮਾਟੁਕੇ ਪਲੁ ਪਲੁ ਗਈ ਬਿਹਾਇ' (੧੩੭੬)।*

**ਮੇਟਤ** [*ਕ੍ਰਿ: । ਦੇਖੋ, 'ਮੇਟਿ'*] ਦੂਰ ਕਰਦਾ, ਹਟਾਉਂਦਾ। ਯਥਾ—*'ਲਿਖਿਓ ਲੇਖੁ ਨ ਮੇਟਤ ਕੋਊ' (੨੫੩)।*

**ਮਿਟਾਨੀ** [*ਕ੍ਰਿ: । ਦੇਖੋ, 'ਮਿਟਿ'*] ਦੂਰ ਹੋਈ।

**ਮੇਟਨ** [*ਕ੍ਰਿ: । ਦੇਖੋ, 'ਮੇਟਿ'*] ਦੂਰ ਕਰਨ ਨੂੰ। ਯਥਾ—*'ਆਈ ਨ ਮੇਟਣ ਕੋ ਸਮਰਥੁ' (੯੩੧),* ਦੇਖੋ, 'ਆਈ'

**ਮਿਟਨਾਈ** [*ਵਰ: ਵਾ: । ਦੇਖੋ, 'ਮਿਟਿ' । ਨਾਈ = ਨਾਮ ਕਰਕੇ*] ਮਿਟਦੇ ਹਨ ਨਾਮ ਕਰਕੇ। ਯਥਾ—*'ਪਰਪਚ ਧ੍ਰੋਹ ਮੋਹ ਮਿਟਨਾਈ' (੨੫੮)।*

**ਮਾਟਲੀ** [*ਸੰ: । ਪੁ: ਪੰਜਾਬੀ, ਮਾਟਲੀ = ਮਿੱਟੀ ਦੀ । ਦੇਖੋ, 'ਮਾਟੀ'*] ਦੇਹ ਮਿੱਟੀ ਦੀ ਬਣੀ ਹੋਈ ਹੈ।

**ਮਿਟਵੇ** [*ਸੰ: । ਦੇਸ਼ ਭਾਸ਼ਾ*]

੧. ਵਾਜੇ। ਯਥਾ—*'ਪਾਂਚ ਨਾਰਦ ਕੇ ਮਿਟਵੇ ਫੂਟੇ' (੮੭੨),* ਪੰਜ {ਨਾਰਦ} ਗਿਆਨ ਇੰਦ੍ਰਿਆਂ ਦੇ ਵਾਜੇ (ਉਪਲਖਤ ਸ਼ਬਦ ਸਪਰਸ਼ਾਦਿ ਵਿਖਯ) ਫੁੱਟ ਗਏ ਹਨ।

੨. ਮਟਕੇ।

੩. [*ਦੇਖੋ, 'ਮਿਟਿ'*] ਮਿਟ ਗਏ ਹਨ। ਤੁਕ ਦਾ ਅਰਥ ਬਣੇਗਾ, ਪੰਜ ਇੰਦ੍ਰਿਆਂ ਦਾ ਫੁਰਨਾ ਮਿਟ ਗਿਆ ਹੈ, ਅਰਥਾਤ ਇੰਦਰੇ ਵਿਸ਼ਿਆਂ ਮਗਰ ਉਠ ਨਹੀਂ ਭੱਜਦੇ, ਵੱਸ ਹੋ ਗਏ ਹਨ।

**ਮਾਠਾ** [*ਗੁ: । ਪੰਜਾਬੀ, ਮੱਠਾ*] ਢਿੱਲਾ। ਯਥਾ—*'ਕਾਮਾਮਨ ਕਾ ਮਾਠਾ' (੧੦੦੩),* ਦੇਖੋ, 'ਕਾਮਾ ਮਨ ਕਾ ਮਾਠਾ'

**ਮਾਠਿ** [*ਗੁ: । ਪੁ: ਪੰਜਾਬੀ*] ਸਫ਼ਾਈ ਕਰ ਕੇ, ਘੋਟ ਕੇ। ਯਥਾ—*'ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ' (੫੫੮),* ਅਰਥਾਤ ਸਫ਼ਾਈ ਦੀਆਂ ਪੱਟੀਆਂ ਬੀ ਬਣਾਈਆਂ, ਗੁਣਾਂ ਦੀ ਸੰਧੀ ਦੀ ਸੰਧੂਰੀ ਮਾਂਗ ਬੀ ਭਰਾਈ ਪਰ *'ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ' (੫੫੮)।*

**ਮਿਠਾ/ਮਿਠੈ** [*ਸੰ: । ਸੰਸਕ੍ਰਿਤ, ਮਿਸ਼੍ਰ । ਪ੍ਰਾਕ੍ਰਿਤ, ਮਿਟ੍ਠ । ਪੰਜਾਬੀ, ਮਿੱਠਾ । ਹਿੰਦੀ, ਮੀਠਾ*]

੧. ਸੁਆਦਾਂ ਵਿਚੋਂ ਇਕ ਸੁਆਦ ਜੋ ਸ਼ਹਿਦ, ਮਿਸਰੀ ਆਦਿਕਾਂ ਦਾ ਹੁੰਦਾ ਹੈ। ਯਥਾ—*'ਮਿਠੈ ਮਖੁ ਮੁਆ' (੪੬੦)।*

੨. [*ਗੰਨੇ ਦਾ ਸੁਆਦ ਮਿੱਠਾ ਹੁੰਦਾ ਹੈ, ਇਸ ਕਰਕੇ ਮਿੱਠਾ 'ਗੰਨੇ' ਦੇ ਅਰਥਾਂ ਵਿਚ ਬੀ ਵਰਤੀਂਦਾ ਰਿਹਾ ਹੈ*] ਗੰਨਾ, ਕਮਾਦ। ਯਥਾ—*'ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ' (੧੪੨),* ਦੇਖੋ, ਪਹਿਲੇ ਕਮਾਦ ਨੂੰ ਕਟਦੇ ਹਨ, ਫੇਰ ਛਿੱਲ ਕੇ ਬੰਨ੍ਹਦੇ ਹਨ।

੩. [*ਦੇਸ਼ ਭਾਸ਼ਾ, ਮਿੱਠਾ ਤੇਲੀਆ*] ਵਿਹੁ, ਮਹੁਰਾ। ਯਥਾ—*'ਕੂੜੁ ਮਿਠਾ ਕੂੜੁ ਮਾਖਿਉ' (੪੬੮),* ਏਥੇ ਗਿਣਤੀ ਵਿਚ ਤਾਂ ਅਰਥ ਹੈ ਕਿ ਮਿੱਠਾ ਬੀ ਕੂੜ ਹੈ, ਸ਼ਹਿਦ ਬੀ ਕੂੜ ਹੈ, ਪਰ ਗਿਆਨੀ ਐਉਂ ਭੀ ਅਰਥ ਕਰਦੇ ਹਨ—ਝੂਠ ਹੈ ਤਾਂ ਮਿੱਠਾ ਤੇਲੀਆ, ਪਰ ਸੰਸਾਰਕ ਜੀਵ ਇਸ ਨੂੰ ਸ਼ਹਿਦ ਕਰਕੇ ਮੰਨਦੇ ਹਨ।

੪. ਪਿਆਰਾ। ਯਥਾ—*'ਮਿਠਾ ਸੋ ਜੋ ਭਾਵਦਾ' (੫੧੭)।*

**ਮਿਠੀ** [*ਦੇਖੋ, 'ਮਿੱਠਾ'*] ਮਿਠੇ ਸੁਆਦ ਦੀ। ਦੇਖੋ, 'ਖੁਭੜੀ'

**ਮਿਠੇ** ਦੇਖੋ, 'ਮਿਠਾ'

**ਮੀਠਾ/ਮੀਠੇ** [*ਗੁ: । ਦੇਖੋ, 'ਮਿਠਾ'*] ੧. ਮਿੱਠਾ, ਸ਼ੀਰੀਂ ਵਾਲਾ।

੨. ਸੁਆਦੀਕ, ਪਿਆਰਾ। ਯਥਾ—*'ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ' (੭੦੮),* ਤਥਾ—*'ਮੀਠੇ ਹਰਿ ਗੁਣ ਗਾਉ ਜਿੰਦੂ' (੨੧੮)।*

**ਮੁਠਾ** [*ਭਾ: ਸੰ: । ਸੰਸਕ੍ਰਿਤ, ਮੁਹਿਤੰ । ਪੰਜਾਬੀ, ਮੁੱਠਣਾ=ਮੋਹ ਪਾ ਕੇ ਠੱਗ ਲੈਣਾ, ਇਸ ਤੋਂ ਮੁੱਠਾ = ਜੋ ਮੁੱਠ ਲਿਆ ਹੈ*] ਜੋ ਠੱਗ ਕੇ ਲੀਤਾ ਗਿਆ ਹੋਵੇ। ਯਥਾ—*'ਕੂੜੁ ਛੁਰਾ ਮੁਠਾ ਮੁਰਦਾਰੁ' (੨੪),* ਕੂੜ ਛੁਰਾ ਹੈ ਤੇ ਠੱਗ ਕੇ ਲੀਤਾ ਹੋਇਆ ਮੁਰਦਾਰ ਹੈ।

**ਮੁਠੀ** [*ਕ੍ਰਿ: । ਦੇਖੋ, 'ਮੁਠਾ'*] ੧. ਠੱਗੀ ਗਈ ਹੈ।

੨. [*ਸੰ:*] ਠੱਗੀ (ਹੈ)।

੩. [*ਸੰਸਕ੍ਰਿਤ, ਮੁਸ਼੍ਟਿ । ਪ੍ਰਾਕ੍ਰਿਤ, ਮੁਟ੍ਠੀ*[1]] ਮੁੱਠ।

**ਮੂਠੀ** [*ਕ੍ਰਿ: । ਦੇਖੋ, 'ਮੁਠਾ' । ਮੁਠਣਾ ਤੋਂ ਮੁਠਾ, ਮੁਠੀ, ਮੂਠੀ*] ਠੱਗੀ ਗਈ। ਯਥਾ—*'ਮੂਠੀ ਵਿਣੁ ਮਾਨੇ' (੧੦੧੨)।*

---

੧. ਅੱਜ-ਕੱਲ੍ਹ 'ਮੋਟਾ' ਪਦ ਵਿਸ਼ੇਸ਼ ਕਰ ਕੇ ਸਰੀਰ ਦੇ ਭਾਰੇ ਲਈ ਵਰਤੀਂਦਾ ਹੈ। ਉਂਞ ਮੁਹਾਵਰੇ ਵਿਚ ਅਰਥ ਦਾ ਵਰਤਾਉ ਬੀ ਕੁਛ ਕੁਛ ਹੈ, ਜੈਸੇ 'ਬੜੀ ਮੋਟੀ ਸਾਮੀ ਹੈ'। ਮਾਰਵਾੜੀ ਵਿਚ ਬੀ ਮੋਟੀ ਦਾ ਅਰਥ ਵੱਡਾ ਹੈ।

੨. ਸੰਸਕ੍ਰਿਤ ਧਾਤੂ, ਮਟ੍=ਚਲਣਾ ਤੋਂ, ਪੰਜਾਬੀ, ਮਟਕਣਾ, ਅੱਖਾਂ ਨੂੰ ਖ਼ਾਸ ਤਰ੍ਹਾਂ ਹਰਕਤ ਯਾ ਚਾਲ ਦੇਣੀ।

੧. ਪ੍ਰਾਕ੍ਰਿਤ ਵਿਆਕਰਣ ਮੁਜਬ 'ਸ਼੍ਟ' ਬਦਲਦਾ ਹੈ 'ਟ੍ਠ' ਵਿਚ। ਜੈਸੇ ਮੁਸ਼੍ਟਿ: ਦਾ ਮੁਟ੍ਠੀ (ਸਿਵਾਏ ਉਸ਼੍ਟ੍ਰ:, ਇਸ਼੍ਟਾ:, ਸਦਸ਼੍ਟ ਦੇ)। ਪੰਜਾਬੀ ਵਿਚ ਆਮ ਤੌਰ ਤੇ ਸੰਸਕ੍ਰਿਤ ਦੇ 'ਸ਼੍ਟ' ਬਦਲਦੇ ਹਨ 'ਠ' ਵਿਚ।

**ਮੂਠੋ** [*ਕ੍ਰਿ: । ਦੇਖੋ, 'ਮੂਠੀ'*] ਠੱਗਿਆ ਗਿਆ। ਯਥਾ—*'ਜਾਗਤੁ ਬਿਗਸੈ ਮੂਠੋ ਅੰਧਾ' (੧੩੩੦)।*

**ਮੋਠ** [*ਸੰ: । ਸੰਸਕ੍ਰਿਤ, ਮਕੁਸ਼੍ਟ। ਪ੍ਰਾਕ੍ਰਿਤ, ਮਉਟ੍ਠ। ਪੰਜਾਬੀ, ਮੋਠ*] ਦਾਲ ਦੀ ਭਾਂਤ ਅਨਾਜਾਂ ਵਿਚੋਂ ਇਕ ਭਾਂਤ ਹੈ, ਸਾਵਣ ਭਾਦਰੋਂ ਦੀ ਰੁੱਤ ਵਿਚ ਬੀਜੀਦਾ ਹੈ। ਦੇਖੋ, 'ਕੋਰੜ'

**ਮਿਠਤੁ** [*ਸੰ: । ਦੇਖੋ, 'ਮਿਠਾ'। ਮਿਠਾ ਤੋਂ ਭਾਵ ਵਾਚਕ ਸੰਗਿਆ—ਮਿਠਤ*] ਮਿੱਠਾਪਨ, ਮਿੱਠਾ ਬੋਲਣਾ, ਪਿਆਰ ਵਾਲਾ ਵਰਤਾਉ। ਯਥਾ—*'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ' (੪੭੦)।*

**ਮਿਠੜਾ/ਮਿਠੜੇ** [*ਗੁ: । ਦੇਖੋ, 'ਮਿਠਾ'। ੜਾ ਪ੍ਰਤੇ*] ਮਿਠਾ, ਅਰਥਾਤ ਪਿਆਰਾ। ਯਥਾ—*'ਅੰਮ ਅਬੇ ਥਾਵਹੁ ਮਿਠੜਾ' (੭੩),* ਮਾਂ ਬਾਪ ਨਾਲੋਂ ਪਿਆਰਾ, ਮਿਠੜਾ ਦਾ ਬਹੁ-ਬਚਨ ਮਿਠੜੇ। ਯਥਾ—*'ਮੁਖਿ ਬੋਲੀ ਮਿਠੜੇ ਵੈਣ' (੧੩੬)।*

**ਮੂਠੜੀਏ** [*ਸੰਬੋ: । ਦੇਖੋ, 'ਮੁਠਾ'*] ਹੇ (ਕਾਮਾਦਿਕ ਚੋਰਾਂ ਕਰ) ਮੁਠੀ ਹੋਈਏ! ਮੋਹੀ ਹੋਈਏ! ਯਥਾ—*'ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ' (੬੮੯),* ਭਾਵ ਪਿਰੀ ਨਾਲ ਹੀ ਹੈ, (ਪਰੰਤੂ ਵਿਖਿਆਂ ਕਰ) ਮੁੱਠੀ ਹੋਣ ਕਰਕੇ ਖਬਰ ਨਹੀਂ ਹੈ।

**ਮਾਂਡੈ** [*ਕ੍ਰਿ: । ਸੰਸਕ੍ਰਿਤ, ਮੰਡ=ਸਜਾਉਟ। ਧਾਤੂ, ਮਡਿ = ਫਬਾਉਣਾ। ਹਿੰਦੀ, ਮਾਰਵਾੜੀ, ਮਾਂਡਣਾ=ਬਨਾਉਣਾ, ਲਗਾਉਣਾ। ਪੰਜਾਬੀ, ਮੰਡਣਾ*]

੧. ਜੋੜਦਾ ਹੈ, ਲਾਉਂਦਾ ਹੈ। ਯਥਾ—*'ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ' (੪੮੫),* ਜੀਕੂੰ ਬਗਲਾ ਪਾਣੀ ਵਿਚ ਧਿਆਨ ਲਾਉਂਦਾ ਹੈ।

੨. ਬਿਦ ਲੈਂਦਾ ਹੈ। ਯਥਾ—*'ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ' (੧੧੯੫),* ਜੈਸੇ ਪ੍ਰਾਣੀ ਆਪਣੇ ਧਨ ਦੇ ਵਾਸਤੇ ਮਰਨਾ ਬਿਦ ਲੈਂਦਾ ਹੈ।

**ਮੁੰਡੀ** [*ਸੰ: । ਸੰਸਕ੍ਰਿਤ, ਮੁਣ੍ਡ = ਸਿਰ। ਪੰਜਾਬੀ ਪਹਾੜੀ, ਮੁੰਡੀ= ਗਿੱਚੀ*] ਗਰਦਨ, ਧੌਣ, ਗਿੱਚੀ। ਯਥਾ—*'ਸਿਰ ਮੁੰਡੀ ਕਟਿ ਜਾਵਹਿ' (੧੪੫),* ਸਿਰ ਨੂੰ ਧੌਣੋਂ ਵੱਢ ਜਾਂਦੇ ਹਨ।

**ਮੂੰਡ** [*ਸੰ: । ਸੰਸਕ੍ਰਿਤ, ਮੁੰਡ*] ਸਿਰ। ਯਥਾ—*'ਮੂਡ ਪਲੋਸਿ ਕਮਰ ਬਧਿ ਪੋਥੀ' (੮੭੧),* ਸਿਰ ਨੂੰ ਮਲਦੇ (ਹੋਏ ਤੇ) ਲੱਕ ਨਾਲ ਪੋਥੀਆਂ ਬੱਧੇ ਹੋਏ (ਸਾਧੂ ਖਾ ਪੀ ਕੇ ਰਮਤੇ ਹੁੰਦੇ ਹਨ)। ਭਾਵ, ਜਦ ਗੁਰੂ ਨੇ ਸਾਡੇ ਸਿਰ ਨੂੰ ਪਲੋਸਿਆ (ਥਾਪੀ ਦਿੱਤੀ) ਪੋਥੀ ਦੇ ਤਾਤਪਰਯ ਪਰ ਕਮਰ ਬੱਧੀ, ਭਾਵ ਉਦਤ ਹੋਏ।

**ਮੇਡਾ/ਮੇਡੀ** [*ਸ: ਨਾ: । ਪੰਜਾਬੀ, ਮੁਲਤਾਨੀ*] ਮੇਰਾ, ਮੇਰੀ। ਯਥਾ—*'ਮੇਡਾ ਮਨੁ ਰਤਾ ਆਪਨੜੇ ਪਿਰ ਨਾਲਿ' (੧੦੧੪)।*

**ਮੰਡੁ** [*ਕ੍ਰਿ: । ਸੰਸਕ੍ਰਿਤ। ਦੇਖੋ, 'ਮਾਂਡੈ'*] ਬਣਾਉ, ਧਾਰਨ ਕਰ, ਦ੍ਰਿੜ੍ਹ ਕਰ। ਯਥਾ—*'ਨਾਮੁ ਨਿਧਾਨੁ ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ' (੫੦)।*

**ਮੰਡਾ** [*ਕ੍ਰਿ: । ਦੇਖੋ, 'ਮਾਂਡੈ'*] ਫਬਾਇਆ, ਸੁੰਦਰ ਕੀਤਾ। ਯਥਾ—*'ਮਨਿ ਹਰਿ ਲਿਵ ਮੰਡਲ ਮੰਡਾ ਹੇ' (੧੩),* ਲਿਵ ਲੱਗੀ ਵੇਲੇ ਅੰਤਰ ਆਤਮੇ ਇਕ ਸੁੰਦਰਤਾ ਤੇ ਹੁਸਨ ਦਾ ਪ੍ਰਭਾਵ ਛਾਉਂਦਾ ਹੈ, ਉਸ ਵਲ ਇਸ਼ਾਰਾ ਹੈ। ਦੇਖੋ, 'ਮੰਡਲ'

੨. ਝਕੋਲਿਆ, ਰਿੜਕਿਆ। ਤੁਕ ਦਾ ਅਰਥ—ਮਨ ਨੂੰ ਹਰੀ ਦੀ ਲਿਵ ਰੂਪ ਮਟਕੀ ਵਿਚ ਝਕੋਲਿਆ ਹੈ।

**ਮੰਡੇ**[1] [*ਸੰ: । ਦੇਖੋ, 'ਮਾਂਡੈ'। ਮੰਡਣਾ ( = ਬਣਾਉਣਾ) ਤੋਂ*] ਫੁਲਕੇ, ਲੋਹ ਤੇ ਪਕਾਈਆਂ ਰੋਟੀਆਂ। ਯਥਾ—*'ਗੁਣ ਮੰਡੇ ਕਰਿ ਸੀਲ ਘਿਉ ਸਰਮੁ ਮਾਸੁ ਆਹਾਰੁ' (੫੫੩)।*

**ਮਾਡੀਐ** [*ਕ੍ਰਿ: । ਦੇਖੋ, 'ਮਾਂਡੈ'*] ਬਣਾਈਏ, ਮੰਡਨ ਕਰੀਏ, ਸਜਾਈਏ, ਫਬਾਈਏ। ਯਥਾ—*'ਸਾਚੁ ਧੜੀ ਧਨ ਮਾਡੀਐ ਕਾਪੜੁ ਪ੍ਰੇਮ ਸੀਗਾਰੁ' (੫੪)।*

**ਮੁੰਡੀਆ/ਮੁੰਡੀਅਨ** [*ਸੰ: । ਦੇਖੋ, 'ਮੂੰਡਉ'। ਜੋ ਮੁੰਡਿਆ ਜਾਏ ਸੋ ਮੁੰਡੀਆ, ਮੁੰਡੀਅਨ*] ਸਿਰ ਮੁੰਨੇ ਸਾਧ। ਯਥਾ—*'ਮੁੰਡੀਆ ਅਨਦਿਨੁ ਧਾਪੇ ਜਾਹਿ' (੮੭੧),* ਤਥਾ—*'ਇਨ੍ ਮੁੰਡੀਅਨ ਮੇਰੀ ਜਾਤਿ ਗਵਾਈ' (੪੮੪),* ਤਥਾ—*'ਇਨ ਮੁੰਡੀਅਨ ਭਜਿ ਸਰਨਿ ਕਬੀਰ' (੮੭੧)।*

**ਮਾਂਡੀਅਲੇ** [*ਕ੍ਰਿ: । ਦੇਖੋ, 'ਮਾਂਡੈ'। ਅਲੇ ਪ੍ਰਤੇ ਹੈ ਦੇਸ਼ ਭਾਸ਼ਾ ਦਾ*] ਲਗ ਜਾਂਦਾ ਹੈ। ਯਥਾ—*'ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ' (੬੭੨)।*

**ਮਾਂਡਿਓ** [*ਕ੍ਰਿ: । ਦੇਖੋ, 'ਮਾਂਡੈ'*] ਬਿਦਿਆ ਹੈ, ਮੱਲਿਆ ਹੈ। ਯਥਾ—*'ਖੇਤੁ ਜੁ ਮਾਂਡਿਓ ਸੂਰਮਾ' (੧੧੦੫)।*

**ਮੂੰਡਉ** [*ਕ੍ਰਿ: । ਸੰਸਕ੍ਰਿਤ, ਮੁੰਡਨੰ। ਹਿੰਦੀ, ਮੂੰਡਨਾ। ਪੰਜਾਬੀ, ਮੁੰਨਣਾ*] ਮੁੰਨ, ਮੁੰਡਨ ਕਰੋ। ਯਥਾ—*'ਕਬੀਰ ਮਾਇ ਮੂੰਡਉ ਤਿਹ ਗੁਰੂ ਕੀ' (੧੩੬੯)।*

**ਮੂੰਡਹਿ** [*ਸੰ: । ਦੇਖੋ, 'ਮੂੰਡ'*] ਸਿਰ ਉਤੇ। ਯਥਾ—*'ਕਾਲਰ ਪੋਟ ਉਠਾਵੈ ਮੂੰਡਹਿ' (੧੨੦੫)।*

**ਮੀਡਕੋ** [*ਸੰ: । ਸੰਸਕ੍ਰਿਤ, ਮੰਡੂਕਾ। ਹਿੰਦੀ, ਮੇਂਡਕ। ਪੁ: ਪੰਜਾਬੀ, ਮੀਂਡਕ*] ਡੱਡੂ, ਡੱਡ, ਇਕ ਪਾਣੀ ਵਿਚ ਰਹਿਣ ਵਾਲਾ ਜੰਤੂ ਜੋ ਧਰਤੀ ਤੇ ਖੁੱਲ੍ਹਾ ਫਿਰਦਾ ਹੈ, ਬਰਸਾਤ ਵਿਚ ਬਹੁਤ ਹੁੰਦਾ ਹੈ। ਯਥਾ—*'ਐਬ ਤਨਿ ਚਿਕੜੋ ਇਹੁ ਮਨੁ ਮੀਡਕੋ' (੨੪),* ਭਾਵ ਮਨ ਡੱਡੂ ਐਬਾਂ ਰੂਪੀ ਚਿੱਕੜ (ਸਿਵਾਲ) ਹੀ ਖਾਂਦਾ ਹੈ।

**ਮੁੰਡਿਤ** [*ਗੁ: । ਸੰਸਕ੍ਰਿਤ, ਮੁੰਡਿਤ = ਮੁੰਨਿਆ ਹੋਇਆ। ਦੇਖੋ, 'ਮੂੰਡਉ'*] ਸਿਰ ਮੁੰਨੇ। ਯਥਾ—*'ਰੁੰਡਿਤ ਮੁੰਡਿਤ ਏਕੈ ਸਬਦੀ'। (੩੩੪)*

**ਮੰਡਤ** [*ਗੁ: । ਦੇਖੋ, 'ਮਾਂਡੈ'। ਸੰਸਕ੍ਰਿਤ, ਮੰਡਿਤ = ਸਜਾਇਆ ਗਿਆ, ਪੂਜਿਆ ਗਿਆ। ਹਿੰਦੀ, ਮੰਡਤ=ਪੂਜਦਾ ਹੈ*] ਮੰਡਨ ਕਰਦਾ ਹੈ, ਪੂਜਦਾ ਹੈ।

**ਮੰਡਨ** [*ਸੰ: । ਸੰਸਕ੍ਰਿਤ*] ੧. ਗਹਿਣੇ, ਸਜਾਵਟ।

੨. [*ਕ੍ਰਿ:*] ਸਜਾਉਣਾ। ਯਥਾ—*'ਤਖਤੁ ਸਭਾ ਮੰਡਨ ਦੋਲੀਚੇ'। (੧੭੯)*

**ਮੰਡਪ** [*ਸੰ: । ਸੰਸਕ੍ਰਿਤ, ਮੰਡਪ*]

੧. ਉਹ ਮੰਦਰ ਜੋ ਕਿਸੇ ਖ਼ੁਸ਼ੀ ਵਾਸਤੇ ਰਚਿਆ ਜਾਵੇ, ਚੁਤਰਫੋਂ ਖੁੱਲ੍ਹਾ ਹੋਵੇ, ਫੁੱਲਾਂ ਤੇ ਪੱਤਿਆਂ ਨਾਲ ਸਜਾਇਆ ਜਾਵੇ। ਯਥਾ—*'ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ' (੪੬੮)।*

੨. ਮਹੱਲ, ਮੰਦਰ। ਯਥਾ—*'ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ' (੬੯੨)।*

---

੧. ਸੰਸਕ੍ਰਿਤ, ਮੰਡ = ਉਬਲੇ ਚਾਵਲਾਂ ਦੀ ਪਿੱਛ।

**ਮੰਡਲ** [*ਸੰ: । ਸੰਸਕ੍ਰਿਤ, ਮੰਡਲ*] ਘੇਰਾ, ਬ੍ਰਿਤਿ ਗੋਲਾਕਾਰ, ਗੋਲਾ, ਪਹੀਆ, ਇਲਾਕਾ, ਦੇਸ, ਅਸਥਾਨ, ਸਮੂਹ। ਯਥਾ—*'ਮਨਿ ਹਰਿ ਲਿਵ ਮੰਡਲ ਮੰਡਾ ਹੇ' (੧੩)*, ਮਨ (ਅਸਾਂ) ਹਰੀ ਦੀ ਲਿਵ ਦੇ ਘੇਰੇ ਵਿਚ ਇਸਥਿਤ ਕੀਤਾ ਹੈ। ਭਾਵ ਇਹ ਕਿ ਮਨ ਨੂੰ ਕੇਂਦ੍ਰ ਬਣਾਇਆ ਹੈ ਤੇ ਹਰੀ ਦੀ ਲਿਵ ਨੂੰ ਬ੍ਰਿਤਿ (ਘੇਰਾ) ਤਥਾ—*'ਤਾਰਿਕਾ ਮੰਡਲ' (੧੩)*। ਦੇਖੋ, 'ਮੰਡਾ'

**ਮੰਡਲੀ** [*ਸੰ: । ਸੰਸਕ੍ਰਿਤ, ਮੰਡਲਿਨ = ਇਕ ਘੇਰੇ ਵਿਚ ਬੈਠੇ ਹੋਣ ਦੀ ਹਾਲਤ ਵਿਚ*] ਸਮੁਦਾਇ, ਸੰਗਤ। ਯਥਾ—*'ਕਥਤ ਸੁਨਤ ਮੁਨਿ ਜਨਾ ਮਿਲਿ ਸੰਤ ਮੰਡਲੀ' (੧੩੨੨)*।

**ਮੰਡਲੀਕ** [*ਸੰ: । ਸੰਸਕ੍ਰਿਤ, ਮਾਂਡਲਿਕ = ਇਲਾਕੇ ਦਾ ਰਾਜਾ। ੧੨ ਰਾਜਿਆਂ ਦਾ ਵੱਡਾ ਰਾਜਾ*] ਮਹਾਰਾਜੇ। ਯਥਾ—*'ਮੰਡਲੀਕ ਬੋਲ ਬੋਲਹਿ ਕਾਛੇ' (੧੨੯੨)*, ਰਾਜੇ ਸੁੰਦਰ ਵਾਕ ਬੋਲਦੇ ਹਨ।

**ਮੰਡਲਵੈ** [*ਸੰ: । ਸੰਸਕ੍ਰਿਤ, ਮੰਡਲ—ਅਸਥਾਨ ਦੇਸ਼ ਭਾਸ਼ਾ ਦਾ ਪ੍ਰਤੇ, ਵੈ, ਵਾਲਾ*] ਅਸਥਾਨ ਵਾਲਾ। ਯਥਾ—*'ਗਾਵੈ ਗੁਣ ਧੋਮੁ ਅਟਲ ਮੰਡਲਵੈ' (੧੩੮੯)*, ਗੁਰੂ ਨਾਨਕ ਦੇ ਜੱਸ ਨੂੰ ਗਾਂਵਦਾ ਹੈ ਧ੍ਰੂ ਅਟੱਲ ਅਸਥਾਨ ਵਾਲਾ।

**ਮੈਡੜੀ/ਮੈਡੜੇ** [*ਸੰ: ਨਾ: । ਲ: ਪੰਜਾਬੀ*] ਮੇਰੀ, ਮੇਰੇ।

**ਮੁਢ** [*ਸੰ: । ਸੰਸਕ੍ਰਿਤ, ਮੂਲ। ਪੰਜਾਬੀ, ਮੁੱਢ*]

੧. ਮੂਲ, ਜੜ੍ਹ, ਬੁਨਿਆਦ। ਦੇਖੋ, 'ਮੁੰਢਾਹੂ'

੨. ਆਦਿ, ਅਰੰਭ। ਦੇਖੋ, ਅਗਲਾ ਪਦ।

**ਮੁੰਢਹੁ** [*ਸੰ: । ਦੇਖੋ, 'ਮੁਢ'*] ਆਦਿ ਤੇ, ਮੂਲ ਤੇ। ਯਥਾ—*'ਮੁੰਢਹੁ ਭੁਲੇ ਮੁੰਢ ਤੇ' (੩੧੫)*, ਮੁੰਢਹੁ ਦਾ ਭਾਵ 'ਬਿਲਕੁਲ' ਬੀ ਹੁੰਦਾ ਹੈ।

**ਮੁੰਢਾਹੂ** [*ਸੰ: । ਦੇਖੋ, 'ਮੁਢ'। ਆਹੁ ਪੰਜਾਬੀ ਪ੍ਰਤੇ*] ਮੁੱਢ ਤੇ, ਜੜ੍ਹ ਤੇ। ਯਥਾ—*'ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ' (੩੦੬)*।

**ਮਣ** [*ਸੰ: । ਸੰਸਕ੍ਰਿਤ, ਮਾ = ਮਿਣਤੀ। ਪੰਜਾਬੀ, ਮਿਣਨਾ ਤੋਂ ਮਣ*]

੧. ਮਿਣਤੀ (ਬੋਹਲ ਦੀ)। ਯਥਾ—*'ਹਲੁ ਬੀਚਾਰੁ ਵਿਕਾਰ ਮਣ ਹੁਕਮਿ ਖਟੇ ਖਾਇ' (੯੫੫)*।

੨. [*੪੦ ਸੇਰ ਦਾ ਤੋਲ। ਯੂਨਾਨੀ ਹਕੀਮੀ ਦੀਆਂ ਪੋਥੀਆਂ ਵਿਚ ਮਣ=ਇਕ ਸੇਰ ਦਾ ਹੁੰਦਾ ਹੈ*] ਮਣ, ਚਾਲੀ ਸੇਰ। ਯਥਾ—*'ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ' (੧੩੮੩)*।

**ਮਣਾ** [*ਗੁ: । ਦੇਖੋ, 'ਮਣ'*]

੧. ਮਣਾ ਮੂੰਹ, ਬਹੁਤੇ।

੨. ਮਣੀਆ (=ਰਤਨਾਂ ਵਰਗੇ) ਭਾਵ ਸ੍ਰੇਸ਼ਟ। ਯਥਾ—*'ਤਿੰਨਾ ਭਾਗੁ ਮਣਾ' (੧੩੩)*।

**ਮਣਿ/ਮਣੀ** [*ਸੰ: । ਸੰਸਕ੍ਰਿਤ, ਮਣਿ*]

੧. ਜਵਾਹਰ, ਲਾਲ, ਮੋਤੀ, ਅਮੋਲਕ ਪੱਥਰ, ਰਤਨ। ਯਥਾ—*'ਅਉਰ ਇਕ ਮਾਗਉ ਭਗਤਿ ਚਿੰਤਾ ਮਣਿ' (੪੮੬)*, ਚਿੰਤਾਮਣਿ ਇਕ ਕਵੀਆਂ ਦੀ ਮੰਨੀ ਹੋਈ ਮਣੀ ਹੈ, ਜਿਸ ਦੇ ਪਾਸ ਇਹ ਹੋਵੇ, ਉਸ ਨੂੰ ਜੋ ਉਹ ਮੰਗੇ ਦੇਂਦੀ ਹੈ। ਗੁਰੂ ਜੀ ਦੱਸਦੇ ਹਨ ਕਿ ਭਗਤੀ ਉਹ ਰਤਨ ਹੈ, ਜਿਸ ਨੂੰ ਚਿੰਤਾਮਣਿ ਕਹਿਣਾ ਚਾਹੀਏ।

੨. [*ਸੰ: । ਸੰਸਕ੍ਰਿਤ, ਮਨਸ੍*] ਮਨ, ਹਿਰਦਾ, ਦਿਲ। ਯਥਾ—*'ਮਾਰਿ ਮਣੀ ਕਰਿ ਫੀਕੀ' (੪੮੦)*, ਮਨ ਦਾ ਸੁਭਾਵ ਮਾਰ।

੩. [*ਸੰ: । ਸੰਸਕ੍ਰਿਤ, ਮਾਨ= ਹੰਕਾਰ। ਫ਼ਾਰਸੀ, ਮਨ +ਈ =ਮਨੀ = ਅਹੰਕਾਰ*] ਮਨੌਤ, ਹੰਕਾਰ। ਯਥਾ—*'ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ' (੨੫੬)*।

੪. ਰਤੀ। ਯਥਾ—*'ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ[1] ਵਡਭਾਗੋ ਰਾਮ' (੫੬੮)*। ਦੇਖੋ, 'ਕਰਮ ਮਣੀ'

੫. ਮਾਸ ਦੀ ਬੋਟੀ। ਯਥਾ—*'ਮਸਤਕਿ ਪਦਮੁ ਦੁਆਲੈ ਮਣੀ' (੯੭੪)*, ਇਥੇ ਬੀ ਰਤਨ ਅਰਥ ਕਰ ਲੈਂਦੇ ਹਨ।

੬. ਕਰੁਣਾ ਮੈਤ੍ਰੀ ਆਦਿ ਦੈਵੀ ਬ੍ਰਿਤੀਆਂ। ਯਥਾ—*'ਮਸਤਕਿ ਪਦਮੁ ਦੁਆਲੈ ਮਣੀ' (੯੭੪)*।

**ਮਾਣ** [*ਕ੍ਰਿ: । ਪੰਜਾਬੀ, ਮਾਣਨਾ[2] = ਭੋਗਣਾ*]

੧. ਭੋਗ। ਯਥਾ—*'ਰੰਗੁ ਮਾਣਿ ਲੈ ਪਿਆਰਿਆ' (੨੩)*।

੨. [*ਸੰ: । ਸੰਸਕ੍ਰਿਤ, ਮਾਨ*] ਫਖਰ ਕਰਨ ਦੀ ਟੇਕ, ਆਸਰਾ, ਇੱਜ਼ਤ। ਯਥਾ—*'ਤੂੰ ਮੇਰਾ ਬਹੁ ਮਾਣੁ ਕਰਤੇ' (੨੧੭)*।

੩. [*ਸੰਸਕ੍ਰਿਤ, ਮਾਨ=ਆਦਰ ਦੇਣਾ*] ਆਦਰ। ਯਥਾ—*'ਮਾਣੁ ਨਿਮਾਣੇ ਤੂੰ ਧਣੀ' (੩੯੬)*।

੪. [*ਸੰਸਕ੍ਰਿਤ, ਮਾਨ =ਹੰਕਾਰ*] ਅਹੰਕਾਰ। ਯਥਾ—*'ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ' (੫੫੭)*।

**ਮਾਣਾ** [*ਕ੍ਰਿ: । ਪੰਜਾਬੀ, ਮਾਣਨਾ = ਭੋਗਣਾ*] ਭੋਗਿਆ।

**ਮਾਣੂ** [*ਸੰ: । ਸੰਸਕ੍ਰਿਤ, ਮਾਣਵ। ਪੰਜਾਬੀ, ਪਹਾੜੀ, ਮਾਣੂ*] ਮਨੁੱਖ। ਯਥਾ—*'ਮਾਣੂ ਘਲੈ ਉਠੀ ਚਲੈ॥ ਸਾਦੁ ਨਾਹੀ ਇਵੇਹੀ ਗਲੈ' (੧੪੧੨)*।

**ਮਾਣੋ** [*ਸੰ: । ਦੇਖੋ, 'ਮਾਣ ੩.'*] ਆਦਰ। ਯਥਾ—*'ਮਾਣੋ ਪ੍ਰਭ ਮਾਣੋ ਮੇਰੇ ਪ੍ਰਭ ਕਾ ਮਾਣੋ' (੯੨੪)*, ਆਦਰਾਂ ਵਿਚੋਂ ਆਦਰ (ਉਹ ਚੰਗਾ ਹੈ ਜੋ) ਵਾਹਿਗੁਰੂ ਦੀ ਦਰਗਾਹ ਵਿਚ (ਹੋਵੇ)। ਅਥਵਾ ਆਦਰਾਂ ਵਿਚੋਂ ਉਹ ਆਦਰ ਮਾਣੋਂ (ਭੋਗੋ)[2] ਜੋ ਕਿ ਵਾਹਿਗੁਰੂ ਵਲੋਂ ਹੋਵੇ।

**ਮੈਣ** [*ਸੰ: । ਸੰਸਕ੍ਰਿਤ, ਮਧੁਜ। ਪੁ: ਪੰਜਾਬੀ, ਮੈਣ*] ਮੋਮ। ਯਥਾ—*'ਮੈਣ ਕੇ ਦੰਤ ਕਿਉ ਖਾਈਐ ਸਾਰੁ' (੯੪੩)*, ਮੋਮੀ ਦੰਦਾਂ ਨਾਲ ਲੋਹਾ ਕਿਕੁਰ ਖਾਈਏ ?

**ਮਣੀਆ** [*ਸੰ: । ਸੰਸਕ੍ਰਿਤ, ਮਾਨ। ਪੰਜਾਬੀ, ਮਾਣ। ਮਾਣ ਤੋਂ ਮਣੀਆਂ*]

੧. ਮਨੌਤ, ਭਾਵ ਪੂਜਾ। ਯਥਾ—*'ਸਚੀ ਗੁਰ ਮਣੀਆ' (੮੫੪)*।

੨. [*ਸੰਸਕ੍ਰਿਤ, ਮਣਿ*] ਰਤਨ, ਭਾਵ ਸਰੇਸ਼ਟ। ਦੇਖੋ, 'ਮਣੀਆ ਮੰਤ'

---

੧. ਆਮ ਪ੍ਰਸਿੱਧ ਮਣੀ ਦੇ ਅਰਥ ਉਹ ਰਤਨ ਹੈ ਜੋ ਖ਼ਾਸ ਕਿਸਮ ਦੇ ਸੱਪਾਂ ਦੇ ਸਿਰ ਵਿਚ ਮੰਨੀ ਗਈ ਹੈ। ਰਾਤ੍ਰੀ ਸਮੇਂ ਸੱਪ ਇਸ ਨੂੰ ਸਿਰ ਤੋਂ ਕੱਢ ਕੇ ਖੇਡਦਾ ਦੱਸਦੇ ਹਨ। ਇਹ ਹਨੇਰੇ ਵਿਚ ਚਮਕਦੀ ਹੈ। ਦੂਸਰੀ ਬਾਤ ਇਹ ਹੈ ਕਿ ਸਾਰੀ ਕਿਸਮ ਦੇ ਰਤਨ ਚਾਨਣੇ ਵਿਚ ਚਮਕਦੇ ਹਨ ਪਰ ਕੋਈ ਐਸੇ ਬੀ ਹਨ ਜੋ ਹਨੇਰੇ ਵਿਚ ਚਮਕ ਦੇਂਦੇ ਹਨ। ਮਣੀ ਨਾਮ ਇਸ ਕਿਸਮ ਦੇ ਰਤਨ ਦਾ ਹੈ। ਦੋਹਾਂ ਖ਼ਿਆਲਾਂ ਵਿਚ 'ਮਣੀ' ਵਿਚ ਚਮਕਦਾ ਵਿਸ਼ੇਸ਼ ਗੁਣ ਮੰਨਿਆ ਹੋਣ ਕਰਕੇ 'ਭਾਗ ਸ਼ੀਲ' ਯਾ 'ਤਪ ਸ਼ੀਲ' ਪ੍ਰਤਾਪਵਾਨ ਪੁਰਸ਼ ਦੇ ਮੱਥੇ 'ਤੇ ਮਣੀ ਦਾ ਮੁਹਾਵਰਾ ਪੈ ਗਿਆ ਹੈ ਕਿ ਮਣੀ ਵਾਂਗ ਉਸ ਦੇ ਮਸਤਕ ਤੇ ਚਮਕ ਹੈ।

੨. ਸੰਸਕ੍ਰਿਤ, ਮਾਨਨੰ। ਹਿੰਦੀ, ਮਾਨਨਾ=ਸਨਮਾਨ ਦੇਣਾ। ਇਸ ਪਦ ਤੋਂ ਪੰਜਾਬੀ ਦਾ ਪਦ—ਮਾਣਨਾ=ਭੋਗਣਾ—ਅਲੱਗ ਹੈ। ਇਹ ਹੋ ਸਕਦਾ ਹੈ ਕਿ ਮੂਲ ਇਕੋ ਹੋਵੇ, ਪੰਜਾਬੀ ਵਿਚ ਕਦੇ ਮਾਣਨਾ ਦਾ ਅਰਥ ਹੋਵੇ, ਆਦਰ ਲੈਣਾ, ਫੇਰ ਭੋਗਣਾ ਅਰਥ ਬਣ ਗਿਆ ਹੋਵੇ।

**ਮਾਣਿਆ** [*ਕ੍ਰਿ: । ਪੰਜਾਬੀ* ][1] ਭੋਗਿਆ। ਯਥਾ—*'ਸਾਧ ਸੰਗਿ ਨਾਨਕਿ ਰੰਗੁ ਮਾਣਿਆ' (੮੦੬)।*

**ਮਾਣੂਆ** [*ਸੰ: । ਦੇਖੋ, 'ਮਾਣੂ'* ] ਮਨੁੱਖਾਂ ਤੋਂ। ਯਥਾ—*'ਮਾਣੂਆ ਮੰਗਿ ਮੰਗਿ ਪੈਨੈ ਖਾਇ' (੧੨੪੧)।*

**ਮਣੀਆ ਮੰਤੁ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਮਣਿ, ਮੰਤ੍ਰ* ] (ਮੰਤ੍ਰਾਂ ਵਿਚੋਂ) ਰਤਨ (ਰੂਪ) ਮੰਤ੍ਰ, ਸਰੇਸ਼ਟ ਮੰਤ੍ਰ। ਯਥਾ—*'ਜਿਹਬਾ ਮਣੀਆ ਮੰਤੁ' (੧੩੮੪),* ਜੀਭ (ਨੂੰ ਸ਼ੁਧ ਕਰਨਾ=ਮਿੱਠਾ ਬੋਲਣਾ) ਹੀ ਸਰੇਸ਼ਟ ਮੰਤ੍ਰ ਹੈ।

**ਮਣੀਏ** [*ਸੰ: । ਸੰਸਕ੍ਰਿਤ, ਮਣਿ* ]

੧. ਮਣੀਆਂ, ਅਮੋਲਕ ਪੱਥਰ, ਭਾਵਾਰਥ ਜੀਵ। ਯਥਾ—*'ਏਕੈ ਸੂਤਿ ਪਰੋਏ ਮਣੀਏ' (੮੮੬),* ਭਾਵ ਇਕ ਹੀ ਚੇਤਨ ਸੱਤਾ ਦੇ ਸੂਤ ਵਿਖੇ (ਮਣੀਏ) ਜੀਵ ਪਰੋਏ ਹੋਏ ਹਨ।

੨. ਮਣਕੇ। ਯਥਾ—*'ਤੂੰ ਸੂਤੁ ਮਣੀਏ ਭੀ ਤੂੰ ਹੈ' (੧੦੨)।*

**ਮਾਣਿਓ** [*ਕ੍ਰਿ: । ਪੰਜਾਬੀ, ਮਾਣਨਾ* ] ੧. ਭੋਗਿਆ (ਅਨੰਦ)।

੨. ਮਾਣ ਦਿੱਤਾ, ਵਡਿਆਇਆ। ਯਥਾ—*'ਸਤਿਜੁਗ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ' (੧੩੯੦)।*

**ਮਾਣਸ** [*ਸੰ: । ਸੰਸਕ੍ਰਿਤ, ਮਾਨੁਸ਼* ] ਮਨੁੱਖ, ਆਦਮੀ। ਯਥਾ—*'ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ' (੫੫੪),* ਮਨੁੱਖ ਨੇ ਹੀ (ਘੜਾ) ਭਰ ਕੇ ਲਿਆਂਦਾ ਅਰ ਮਨੁੱਖ ਨੇ ਹੀ (ਪਿਆਲੇ ਵਿਚ) ਭਰ ਕੇ ਦਿੱਤਾ, ਅੱਗੇ ਮਦ ਦਾ ਹੀ ਵਰਣਨ ਹੈ। ਭਾਵ ਇਹ ਕਿ ਮਨੁੱਖਾਂ ਦੇ ਮਦ ਪੀਣ ਤੋਂ ਬਦਲ ਪੈਂਦਾ ਹੈ, ਸੰਤਾਂ ਦਾ ਨਾਮ ਮਦ ਚੰਗਾ ਹੈ, ਅੰਤ੍ਰੀਵ ਅਰਥ ਇਹ ਕਿ ਮਾਣਸ ਹੰਕਾਰ ਦਾ ਭਰਿਆ ਹੋਇਆ ਆਉਂਦਾ ਜਾਂਦਾ ਹੈ।

**ਮਾਣਕ** [*ਸੰ: । ਸੰਸਕ੍ਰਿਤ, ਮਾਣਿਕਯ। ਪੰਜਾਬੀ, ਮਾਣਿਕ, ਮਾਣਕ* ] ਲਾਲ ਰੰਗ ਦਾ ਰਤਨ, ਲਾਲ। ਯਥਾ—*'ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ' (੧੩੪)।*

**ਮਾਣਿਕੂ** [*ਸੰ: । ਦੇਖੋ, ਉਪਰਲਾ ਪਦ। ਊ ਨਿੰਮ੍ਰਵਾਚੀ* ] ਲਾਲ, ਨਿੱਕਾ ਜਿਹਾ ਲਾਲ, ਭਾਵ ਨਾਮ। ਯਥਾ—*'ਮਾਣਿਕੂ ਮੋਹਿ ਮਾਉ ਡਿੰਨਾ ਧਣੀ ਅਪਾਹਿ' (੧੦੯੮)।*

**ਮਣਕੜਾ**[2] [*ਸੰ: । ਪੰਜਾਬੀ, ਮਣਕਾ। ੜ ਨਿੰਮ੍ਰਵਾਚੀ ਪ੍ਰਤੇ* ] ਮਣਕਾ। ਯਥਾ—*'ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ' (੨੩),* ਆਪੇ ਜਾਲ ਦਾ ਮਣਕਾ ਹੈ, ਆਪੇ ਅੰਦਰ (ਲਾਲ) ਮਾਸ[3] (ਯਾ ਲਾਰ= ਰੱਸੀ) ਹੈ।

**ਮਤ** [*ਸੰ: । ਸੰਸਕ੍ਰਿਤ, ਮਤਿ = ਬੁੱਧੀ* ]

੧. ਸੰਕਲਪ, ਸਲਾਹ, ਇਰਾਦਾ। ਦੇਖੋ, 'ਮਤ ਵੇਲਾ'

੨. [*ਅ: । ਸੰਸਕ੍ਰਿਤ, ਮਾ =ਨਹੀਂ। ਪੁ: ਪੰਜਾਬੀ, ਮਤੁ। ਹਿੰਦੀ, ਮਤ* ] ਨਾ, ਨਹੀਂ। ਯਥਾ—*'ਮਤੁ ਜਾਣ ਸਹਿ ਗਲੀ ਪਾਇਆ' (੨੪)।*

੩. [*ਅ: । ਪੰਜਾਬੀ, ਮਤ, ਮਤੇ, ਮਤਾਂ* ] ਭਲਾ, ਕਿਵੇਂ, ਸ਼ਾਇਦ। ਯਥਾ—*'ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ' (੫੫੮),* ਹੇ ਭਗਵਾਨ! ਮੈਂ ਆਪਣੇ ਆਪ ਕੁਝ ਨਹੀਂ ਕਰ ਸਕਦੀ ਹਾਂ, ਨਾ ਹੀ ਮਨ ਨੂੰ ਭੇਜ ਸਕਦੀ ਹਾਂ। ਅੱਗੇ ਲਿਖਿਆ ਹੈ—*'ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ' (੫੫੮),* ਅਰਥਾਤ ਹੁਣ ਉਹ ਸਮਾਧੀ ਰੂਪ ਨਿੰਦ੍ਰਾ ਭੇਜ ਕਿ ਸ਼ਾਇਦ ਫੇਰ ਤੇਰਾ ਦਰਸ਼ਨ ਕਰਾਂ।

੪. ਮਸਤ। ਦੇਖੋ, 'ਮਤਿ ੨.'

**ਮਤਾ** [*ਸੰ: । ਸੰਸਕ੍ਰਿਤ, ਮਤਿ = ਬੁੱਧੀ। ਪੰਜਾਬੀ, ਮਤਾ =ਸਲਾਹ* ]

੧. ਇਰਾਦਾ, ਸਲਾਹ। ਯਥਾ—*'ਮਤਾ ਮਸੂਰਤਿ ਅਵਰ ਸਿਆਣਪ ਜਨ ਕਉ ਕਛੂ ਨ ਆਇਓ' (੪੯੮)।*

੨. ਮਸਤ। ਦੇਖੋ, 'ਮਤਾਗਲ'

**ਮਤਿ** [*ਸੰ: । ਸੰਸਕ੍ਰਿਤ* ]

੧. ਸੰਕਲਪ, ਬੁੱਧੀ। ਯਥਾ—*'ਮਤਿ ਨਿਹਚਲ ਅਤਿ ਗੂੜੀ' (੫੬੯)।*

੨. [*ਗੁ: । ਸੰਸਕ੍ਰਿਤ, ਮਤ੍ਰ* ] ਮਸਤ। ਯਥਾ—*'ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ' (੭੫)।*

੩. ਮਤਿ, ਮਜ਼ਹਬ। ਦੇਖੋ, 'ਮਤਿ ਵੇਲਾ'

੪. [*ਅ:* ] ਸ਼ਾਇਦ। ਯਥਾ—*'ਮਤਿ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ' (੧੩੬੯)।*

**ਮਤੀ** [*ਸੰ: । ਸੰਸਕ੍ਰਿਤ, ਮਤਿ = ਬੁਧੀ। ਪੰਜਾਬੀ, ਮਤਿ, ਮਤੀ* ]

੧. ਬੁੱਧੀ। ਯਥਾ—*'ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ' (੧੧੭੧)।*

੨. ਸਲਾਹ, ਸਿਖਿਆ। ਯਥਾ—*'ਰਾਜਾ ਜਨਮੇਜਾ ਦੇ ਮਤੀਂ' (੧੩੪੪)।*

੩. [*ਗੁ: । ਸੰਸਕ੍ਰਿਤ, ਮਤ੍ਰ। ਪੰਜਾਬੀ, ਮੱਤ, ਮਤਿਆ, ਮੱਤੇ, ਮਤੀ* ] ਮਸਤ ਹੋਇਆਂ ਨੇ, ਹੰਕਾਰੀਆਂ ਨੇ। ਯਥਾ—*'ਮਤੀ ਮਰਣੁ ਵਿਸਾਰਿਆ' (੧੫)।*

**ਮਤੇ** [*ਕ੍ਰਿ: । ਦੇਖੋ, 'ਮਤੀ ੨.'* ] ਮਸਤ ਹੋਏ ਹਨ। ਯਥਾ—*'ਮਤੇ ਸਮੇਵ ਚਰਣੰ' (੧੩੬੦),* ਭਲੀ ਪ੍ਰਕਾਰ (ਸੰਤਾਂ ਦੇ) ਚਰਨਾਂ ਵਿਚ ਹੀ ਮਸਤ ਹੋਏ ਹਨ।

**ਮਾਤ** [*ਅ: । ਸੰਸਕ੍ਰਿਤ, ਮਾਤ੍ਰਾ* ]

੧. ਮਾਤ੍ਰਾ ਭਰ, ਰੰਚਕ, ਥੋੜ੍ਹਾ ਜਿਹਾ। ਯਥਾ—*'ਸੰਗਿ ਨ ਨਿਬਹਤ ਮਾਤ' (੧੧੨੦),* ਨਾਲ ਕੋਈ ਰਤਾ ਭੀ ਨਹੀਂ ਨਿਭਦਾ। ਇਸ ਤੁਕ ਦਾ ਪਾਠ ਐਉਂ ਬੀ ਕਰਦੇ ਹਨ, 'ਨਿਬਹਤ ਮਾਤ' ਨਹੀਂ ਨਿਭੇਗਾ ਤੇਰੇ ਨਾਲ ਕੋਈ ਬੀ।

੨. [*ਸੰ: । ਸੰਸਕ੍ਰਿਤ, ਮਾਤ੍ਰੀ, ਮਾਤਾ। ਕਵਿਤਾ ਵਿਚ ਮਾਤਾ ਦਾ ਮਾਤ ਬੀ ਕਰ ਲੈਂਦੇ ਹਨ* ] ਮਾਂ, ਮਾਤਾ, ਅੰਮਾ। ਯਥਾ—*'ਮਾਤ ਪਿਤਾ ਸੁਤ ਬੰਧਪ' (੮੦੫)।*

੩. [*ਸੰਸਕ੍ਰਿਤ, ਮਾਨ ਤੋਂ ਮਾਤ* ] ਮਾਨ ਕਰਨ ਵਾਲਾ। ਦੇਖੋ, 'ਧੂਪ'

੪. [*ਸੰਸਕ੍ਰਿਤ, ਮਤ੍ਰ* ] ਦੇਖੋ, 'ਮਾਤੇ'

੫. ਸੰਸਾਰ। ਦੇਖੋ, 'ਮਾਤ ਲੋਕ'

**ਮਾਤਾ** [*ਸੰ: । ਸੰਸਕ੍ਰਿਤ, ਮਾਤ੍ਰੀ, ਮਾਤਾ* ]

---

੧. ਸੰਸਕ੍ਰਿਤ, ਮਾਨਨੰ। ਹਿੰਦੀ, ਮਾਨਨਾ=ਸਨਮਾਨ ਦੇਣਾ। ਇਸ ਪਦ ਤੋਂ ਪੰਜਾਬੀ ਦਾ ਪਦ—ਮਾਣਨਾ=ਭੋਗਣਾ—ਅਲੱਗ ਹੈ। ਇਹ ਹੋ ਸਕਦਾ ਹੈ ਕਿ ਮੂਲ ਇਕੋ ਹੋਵੇ, ਪੰਜਾਬੀ ਵਿਚ ਕਦੇ ਮਾਣਨਾ ਦਾ ਅਰਥ ਹੋਵੇ, ਆਦਰ ਲੈਣਾ, ਫੇਰ ਭੋਗਣਾ ਅਰਥ ਬਣ ਗਿਆ ਹੋਵੇ।

੨. ਮਣਕ ਕੋਈ ਬੂਟੀ ਬੀ ਦੱਸਦੇ ਹਨ ਜੋ ਮੱਛੀ ਲਈ ਭਿੱਤੀ ਹੈ ਪਰ ਭਿੱਤੀ ਤਾਂ ਕੁੰਡੀ ਨੂੰ ਲਾਉਂਦੇ ਹਨ, ਏਥੇ ਜਾਲ ਹੈ। ਜਾਲ ਮਣਕੜਾ ਦਾ ਭਾਵ ਪੰਛੀ ਫੜਨ ਵਾਲਾ ਜਾਲ ਤੇ ਲਾਲ ਦਾ ਅਰਥ 'ਸੁਰਖ਼' ਪੰਛੀ ਭੀ ਹੋ ਸਕਦਾ ਹੈ।

੩. ਪਰ ਮੱਛੀ ਦਾ ਮਾਸ ਅਕਸਰ ਚਿੱਟਾ ਹੁੰਦਾ ਹੈ। ਲਾਲ ਦਾ ਅਰਥ ਮੱਛੀ ਦੀ ਲਾਲਸਾ ਬੀ ਕਰਦੇ ਹਨ।

੧. ਮਾਂ, ਜਨਨੀ। ਯਥਾ—*'ਗੁਰਦੇਵ ਮਾਤਾ ਗੁਰਦੇਵ ਪਿਤਾ' (੨੫੦)।*

੨. [*ਕ੍ਰਿ: । ਦੇਖੋ, 'ਮਤਿ ੨.'*] ਮਸਤ ਹੋਇਆ। ਯਥਾ—*'ਤੇਰਾ ਜਨੁ ਰਾਮ ਰਸਾਇਣਿ ਮਾਤਾ' (੫੩੨)।*

**ਮਾਤੇ/ਮਾਤੋ** [*ਕ੍ਰਿ: । ਪੰਜਾਬੀ*] ਮਸਤ ਹੋਏ, ਖਚਤ ਹੋਏ। ਯਥਾ—*'ਨਾਨਕ ਰੰਗਿ ਰਤੇ ਨਾਰਾਇਣੈ ਪਿਆਰੇ ਮਾਤੇ ਸਹਜਿ ਸੁਭਾਇ' (੪੩੨),* ਤਥਾ—*'ਮਾਤੋ ਹਰਿ ਰੰਗਿ ਮਾਤੋ' (੨੧੪)।*

**ਮਿਤ** [*ਸੰ: । ਦੇਖੋ, 'ਮਿਤ੍ਰ'*] ੧. ਮਿਤ੍ਰ, ਸੱਜਣ। ਯਥਾ—*'ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ' (੯੨੩)।*

੨. ਮਰਿਆਦਾ।

**ਮਿਤਾ** [*ਸੰਬੋ: । ਦੇਖੋ, 'ਮਿਤ੍ਰ'*] ਮਿਤ੍ਰਾ, ਸੱਜਣਾ! ਹੇ ਮਿਤ੍ਰ! ਯਥਾ—*'ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ' (੧੩੭੯)।*

**ਮਿਤਿ** [*ਸੰ: । ਸੰਸਕ੍ਰਿਤ, ਮਿਤਿ*]

੧. ਮਾਪ, ਮਿਣਤੀ, ਵਿਤ। ਯਥਾ—*'ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ' (੬੧੨)।*

੨. ਮਰਿਆਦਾ। ਯਥਾ—*'ਅਪਨੀ ਗਤਿ ਮਿਤਿ ਜਾਨਹੁ ਆਪੇ' (੨੬੬)।*

**ਮਿਤੀ** [*ਸੰ: । ਸੰਸਕ੍ਰਿਤ, ਮਿਤਿ*] ਮਾਪ, ਮਿਣਤੀ। ਯਥਾ—*'ਸੁਖ ਮਿਤੀ ਹੂ ਬਾਹਰੇ' (੭੦੯)।*

**ਮਿਤੁ** [*ਸੰ: । ਸੰਸਕ੍ਰਿਤ, ਮਿਤ੍ਰ। ਪ੍ਰਾਕ੍ਰਿਤ, ਮਿਤੁ। ਪੰਜਾਬੀ, ਮਿਤ। ਹਿੰਦੀ, ਮੀਤ*] ਮਿਤ੍ਰ। ਯਥਾ—*'ਮਿਤ ਕਾ ਚਿਤੁ ਅਨੂਪੁ' (੧੩੬੨)।*

**ਮੀਤ** [*ਸੰ: । ਦੇਖੋ, 'ਮਿਤ੍ਰ*] ਮਿੱਤ੍ਰ, ਦੋਸਤ, ਸਖਾ। ਯਥਾ—*'ਯਾਰ ਮੀਤ ਸੁਨਿ ਸਾਜਨਹੁ ਬਿਨੁ ਹਰਿ ਛੂਟਨੁ ਨਾਹਿ' (੨੫੯),* ਤਥਾ—*'ਮੀਤੁ ਸਾਜਨੁ ਸਖਾ ਬੰਧਪੁ' (੧੦੦੭)।*

**ਮੀਤਾ** [*ਸੰ: । ਦੇਖੋ, 'ਮਿਤ੍ਰ'*]

੧. ਮਿਤ੍ਰ। ਯਥਾ—*'ਮੀਤਾ ਅਵਿਰੀਤਾ' (੭੬੫),* ਦੇਖੋ, 'ਅਵਿਰੀਤਾ'

੨. [ਸੰਬੋ: ] ਹੇ ਮਿਤ੍ਰ! ਯਥਾ—*'ਮੀਤਾ ਐਸੇ ਹਰਿ ਜੀਉ ਪਾਏ' (੫੩੩)।*

**ਮੁਤੀ/ਮੁਤੇ** [*ਕ੍ਰਿ: । ਸੰਸਕ੍ਰਿਤ, ਮੁਕ੍ਤ: = ਛੁੱਟਿਆ। ਪ੍ਰਾਕ੍ਰਿਤ, ਮੁਤ੍ਰ। ਪੰਜਾਬੀ, ਕ੍ਰਿਯਾ, ਮੁਤਨਾ = ਛਡਣਾ*]

੧. ਤਿਆਗੀ, ਛੱਡੀ। ਯਥਾ—*'ਤਾ ਪਿਰਿ ਮੁਤੀ' (੨੪੪)।*

੨. ਭੇਜੇ, ਤੋਰੇ, ਘੱਲੇ। ਯਥਾ—*'ਜਮ ਮਾਰਗਿ ਮੁਤੇ' (੩੨੧),* (ਓਹ ਲੋਕ) ਜਮ ਮਾਰਗ ਵਿਖੇ ਭੇਜੇ ਜਾਂਦੇ ਹਨ। ਦੇਖੋ, 'ਮਥੇ ਵਾਲ'

੩. ਮੁਤੀ=ਛੱਡੀ ਹੋਈ, ਛੁੱਟੜ ਇਸਤਰੀ।

੪. [*ਕ੍ਰਿ:*] ਛੱਡੀ, ਮਾਰੀ। ਯਥਾ—*'ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ' (੧੩੮੧),* ਦੇਖੋ, 'ਹੇੜਾ'

**ਮੂਤ** [*ਸੰ: । ਸੰਸਕ੍ਰਿਤ, ਮੂਤ੍ਰ। ਪੰਜਾਬੀ, ਮੂਤ*] ਮੂਤ੍ਰ, ਪੇਸ਼ਾਬ। ਯਥਾ—*'ਮੂਤ ਪਲੀਤੀ ਕਪੜੁ ਹੋਇ' (੪),* ਕਪੜਾ ਜੋ ਪੇਸ਼ਾਬ ਨਾਲ ਪਲੀਤ (ਅਪਵਿੱਤਰ) ਹੋ ਜਾਵੇ।

**ਮੋਤੀ** [*ਸੰ: । ਸੰਸਕ੍ਰਿਤ, ਮੁਕ੍ਤਾ। ਪ੍ਰਾਕ੍ਰਿਤ, ਮੁਤ੍ਤਾ। ਪੰਜਾਬੀ, ਮੋਤੀ*]

੧. ਮੋਤੀ, ਇਕ ਚਿੱਟਾ, ਚਮਕੀਲਾ, ਕਰੜਾ, ਸਾਫ਼ ਦਾਨਾ ਜਿਹਾ, ਗੋਲ ਯਾ ਅੰਡਾਕਾਰ ਜੋ ਸਮੁੰਦਰ ਵਿਚ ਇਕ ਪ੍ਰਕਾਰ ਦੇ ਕੀੜੇ ਤੋਂ ਜੋ ਸਿੱਪ ਵਿਚ ਰਹਿੰਦਾ ਹੈ, ਕਿਸੇ ਬਾਹਰਲੇ ਕਿਣਕੇ ਆਦਿ ਦੇ ਪ੍ਰਵੇਸ਼ ਕਰ ਜਾਣ ਤੋਂ ਪੈਦਾ ਹੁੰਦਾ ਹੈ। ਅਮੋਲਕ ਰਤਨ। ਯਥਾ—*'ਮੋਤੀ ਤ ਮੰਦਰ ਊਸਰਹਿ' (੧੪)।*

੨. ਕਵਿਤਾ ਵਿਚ ਕੀਮਤੀ ਤੇ ਅਮੋਲਕ ਪਦਾਰਥ ਲਈ ਅਤੇ ਸੁੰਦਰ ਚੀਜ਼ ਪਰ ਬੀ ਬੋਲਦੇ ਹਨ। ਯਥਾ—*'ਮਨੁ ਮੋਤੀ ਜੇ ਗਹਣਾ ਹੋਵੈ' (੩੫੯)।*

੩. ਕਵਿ ਸੰਕੇਤ ਇਹ ਬੀ ਹੈ ਕਿ ਸ੍ਵਾਂਤੀ ਨਛੱਤ੍ਰ ਵਿਚ ਬਰਖਾ ਦੀ ਬੂੰਦ ਸਿੱਪ ਦੇ ਮੂੰਹ ਵਿਚ ਪੈਂਦੀ ਹੈ ਤਾਂ ਮੋਤੀ ਬਣਦਾ ਹੈ।

**ਮੰਤ/ਮੰਤਾ** [*ਸੰ: । ਸੰਸਕ੍ਰਿਤ, ਮੰਤ੍ਰ। ਪੰਜਾਬੀ, ਮੰਤ੍ਰ, ਮੰਤ, ਮੰਤਾ*]

੧. ਮੰਤ੍ਰ, ਨਾਮ ਦਾ ਉਪਦੇਸ਼ ਜੋ ਗੁਰੂ ਦੇਂਦਾ ਹੈ, ਨਾਮ। ਯਥਾ—*'ਹਰਿ ਨਾਮਾਂ ਮਨਿ ਮੰਤੁ' (੩੧੯),* ਤਥਾ—*'ਗੁਰਹਿ ਕਮਾਨੋ ਮੰਤਾ' (੬੭੨)।*

੨. ਹੋਰ ਅਰਥਾਂ ਲਈ ਦੇਖੋ, 'ਮੰਤਰ'

**ਮੁਤੀਅਸ** [*ਕ੍ਰਿ: । ਦੇਖੋ, 'ਮੁਤੀ'*] ਛੱਡੀ ਗਈ। ਯਥਾ—*'ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ' (੭੬੩)।*

**ਮਤਸਰ** [*ਸੰ: । ਸੰਸਕ੍ਰਿਤ, ਮਤਸਰ*] ਦੂਸਰੇ ਦੀ ਵਡਿਆਈ ਨਾ ਜਰ ਸਕਣ ਦਾ ਭਾਵ, ਈਰਖਾ, ਬਖੀਲੀ। ਯਥਾ—*'ਪਾਂਚ ਪਚੀਸ ਮੋਹ ਮਦ ਮਤਸਰ' (੧੧੬੧)।*

**ਮੋਤਸਰੀਆਂ** [*ਖ: ਤ: ਪੁ: ਸ: । ਦੇਖੋ, 'ਮੋਤੀ'। ਪੰਜਾਬੀ, ਸਰੀ = ਲੜੀ*] ਮੋਤੀਆਂ ਦੀਆਂ ਲੜੀਆਂ।

**ਮਾਤੰਗ** [*ਸੰ: । ਸੰਸਕ੍ਰਿਤ, ਹਾਤਙ੍ਗ*] ਹਾਥੀ। ਯਥਾ—*'ਮਾਤੰਗ ਮਤਿ ਅਹੰਕਾਰ' (੧੨੨੯)।*

**ਮਤਾਗਲ**[1] [*ਸੰ: । ਸੰਸਕ੍ਰਿਤ, ਮਦਕਲ: = ਮਸਤ ਹਾਥੀ। ਪ੍ਰਾਕ੍ਰਿਤ, ਮੈਗਲ = ਹਾਥੀ*] ਹਾਥੀ। ਯਥਾ—*'ਮਨ ਕੀ ਮਤਿ ਮਤਾਗਲੁ ਮਤਾ' (੩੫੧),* ਮਨ ਦੀ ਮਤ ਮਸਤ ਹਾਥੀ ਵਾਂਙੂ ਹੈ। ਅਥਵਾ ਮਨ ਦੀ ਮਤ ਦਾ ਮਤਾ (ਮਤਾਗਲ) ਹਾਥੀ ਵਾਂਙੂ ਹੈ।

**ਮੋਤੀ ਚੂਰ** [*ਸੰ: । ਪੰਜਾਬੀ*] ੧. ਸਿਰ ਤੇ ਪਹਿਨਣ ਦਾ ਇਕ ਗਹਿਣਾ, ਚੂੜਾਮਣੀ। ਯਥਾ—*'ਮਨੁ ਮੋਤੀ ਚੂਰੁ ਵਡ ਗਹਨ ਗਹਨਈਆ' (੮੩੬),* ਮਨ ਦਾ ਮੋਤੀ (ਵਾਂਙੂ ਸੁਧ ਕਰਨਾ) ਇਕ ਗਹਿਣਿਆਂ ਵਿਚ ਵੱਡਾ ਗਹਿਣਾ (ਮਾਨੋ) ਚੂੜਾਮਣੀ ਹੈ।

੨. ਇਕ ਪ੍ਰਕਾਰ ਦੀ ਮਠਿਆਈ, ਬਰੀਕ ਬੂੰਦੀ ਦਾ ਲੱਡੂ।

**ਮਤਾਂਤ** [*ਸੰ: । ਸੰਸਕ੍ਰਿਤ, ਮਤ = ਜੋ ਸਮਝਿਆ ਗਿਆ + ਅੰਤ*]

੧. ਮੱਤ ਦਾ ਅੰਤ, ਬੁੱਧੀ ਜਿਥੇ ਸਮਝ ਸੋਚ ਕੇ ਅੱਪੜੇ, ਸਿਧਾਂਤ। ਯਥਾ—*'ਸਗਲ ਮਤਾਂਤ ਕੇਵਲ ਹਰਿ ਨਾਮ' (੨੯੬)।*

੨. ਸਲਾਹਾਂ ਦਾ ਅੰਤ, ਸਲਾਹ। ਯਥਾ—*'ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਂਤ' (੪੯੬)।*

**ਮੰਤਾਨੀ** [*ਸੰ: । ਕ੍ਰਿ: । ਸੰਸਕ੍ਰਿਤ, ਮੰਤ੍ਰ ਆਨੀ = ਲਿਆ ਕੇ*]

੧. (ਧੁਰੋਂ) ਲਿਆ ਕੇ ਮੰਤ੍ਰ। ਯਥਾ—*'ਗੁਰਿ ਦੀਨੋ ਮੰਤਾਨੀ' (੬੭੧),* ਗੁਰੂ ਨੇ (ਧੁਰੋਂ) ਲਿਆ ਕੇ ਮੰਤ੍ਰ ਦਿੱਤਾ।

੨. [*ਆਨੀ, ਸ੍ਵਾਰਥ ਪ੍ਰਤੇ ਹੈ*] ਮੰਤ੍ਰ।

**ਮਾਤ੍ਰ** ਦੇਖੋ, 'ਮਾਤ੍ਰ ਬੂੰਦ'

---

੧. ਸੰਸਕ੍ਰਿਤ = ਮੱਤ੍ਰ, ਮਸਤ। ਪੰਜਾਬੀ, ਮਤਾ = ਮਸਤ। ਜਿਵੇਂ—ਮਦ + ਕਲ + ਅਚ੍ ਤੋਂ ਮਦਕਲ ਬਣਿਆ ਹੈ ਤਿਵੇਂ ਮੱਤਾ + ਕਲ ਤੋਂ ਸਿੱਧਾ ਹੀ ਮਤਾਗਲ ਬਣ ਗਿਆ ਜਾਪਦਾ ਹੈ।

ਮਤਾਗਲ ਤੇ ਮਦਕਲ ਤੇ ਮੈਗਲ ਦਾ ਅਰਥ ਮਸਤ ਹਾਥੀ ਹੈ, ਪਰ ਕੇਵਲ 'ਹਾਥੀ' ਅਰਥਾਂ ਵਿਚ ਬੀ ਵਰਤੀਂਦਾ ਹੈ।

**ਮਿਤ੍ਰ** [*ਸੰ: । ਸੰਸਕ੍ਰਿਤ*] ੧. ਦੋਸਤ, ਸੱਜਣ, ਸਖਾ।

੨. ਭਾਵ ਗੁਰੂ, ਗੁਰਮੁਖ। ਯਥਾ—*'ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ' (੯੬੪)।*

**ਮਿਤ੍ਰੀ** [*ਸੰ: । ਦੇਖੋ, 'ਮਿਤ੍ਰ'। ਈ, ਪੰਜਾਬੀ ਪ੍ਰਤੇ*] ਮਿੱਤ੍ਰਾਂ ਦੀ।

**ਮੰਤ੍ਰ**[1] [*ਸੰ: । ਸੰਸਕ੍ਰਿਤ, ਮਨ੍ਤ੍ਰ*] ੧. ਮੰਤ੍ਰ—ਸੰਸਕ੍ਰਿਤ ਪਦ ਹੈ। ਵੇਦ ਦੇ ਭਾਗ ਨੂੰ ਮੰਤ੍ਰ ਕਹਿੰਦੇ ਹਨ, ਪਹਿਲੇ ਭਾਗ ਵਿਚ ਪ੍ਰਾਰਥਨਾ ਤੇ ਗੀਤ ਹਨ ਜੋ ਬਲੀਆਂ ਵੇਲੇ ਖ਼ਾਸ ਖ਼ਾਸ ਦੇਵਤਿਆਂ ਲਈ ਹਨ। ਉੱਤ੍ਰ ਕਾਂਡ ਵਿਚ ਇਹ ਬ੍ਰਹਮ ਯਾ ਰੱਬ ਦੀਆਂ ਖ਼ੂਬੀਆਂ, ਗੁਣਾਂ ਆਦਿਕ ਦੇ ਵਰਨਣ ਵਿਚ ਹਨ।

੨. ਤੰਤ੍ਰ ਵਿਦਿਆ ਵਿਚ ਮੰਤ੍ਰ ਦਾ ਅਰਥ ਹੈ—ਕੋਈ ਟੱਪਾ, ਤੁਕ, ਜਿਸ ਦਾ ਜਪ ਕੀਤਿਆਂ ਵਾਂਛਤ ਸਿੱਧੀ ਪ੍ਰਾਪਤ ਹੋਵੇ। ਵਸੀਕਰਣ, ਦੁਖ ਨਵਿਰਤੀ, ਦੁਖ ਦੇਣ ਆਦਿਕ ਲਈ ਕੋਈ ਪਾਠ ਨਿਯਤ ਕਰਨੇ ਤੇ ਉਨ੍ਹਾਂ ਦੇ ਫਲ ਵਿਚ ਵਾਂਛਤ ਸਿੱਧੀ ਦੀ ਪ੍ਰਾਪਤੀ ਲੋੜਨੀ, ਇਹ 'ਮੰਤ੍ਰ' ਕਹੀਦਾ ਹੈ; ਇਸਦੀ ਗੁਰਬਾਣੀ ਵਿਚ ਨਿਸ਼ੇਧੀ ਹੈ। ਯਥਾ—*'ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ'। (੭੬੬)*

੩. ਵਿੱਸ ਝਾੜਨ ਲਈ ਬੀ ਮੰਤ੍ਰ ਪੜ੍ਹਦੇ ਹਨ। ਯਥਾ—*'ਮੰਤ੍ਰੰ ਗਾਰੁੜੀ ਨਿਵਾਰੰ' (੧੩੬੧)।* ਦੇਖੋ, 'ਗਾਰੁੜੀ'

੪. ਆਮ ਤੌਰ ਤੇ ਕਿਸੇ ਦੇਵਤਾ ਨਮਿਤ ਕੋਈ ਜਪੀ ਜਾਣ ਵਾਲੀ ਤੁਕ, ਜਿਸਦਾ ਪ੍ਰਯੋਜਨ ਕਿਸੇ ਪ੍ਰਾਪਤੀ ਲਈ ਚਿੱਤ ਏਕਾਗਰ ਕਰਨਾ ਹੁੰਦਾ ਹੈ।

੫. ਭਗਤੀ ਮਾਰਗ ਤੇ ਗੁਰਮਤਿ ਵਿਚ ਅਕਾਲ ਪੁਰਖ ਦਾ ਨਾਮ। ਯਥਾ—*'ਸੁਨਤ ਜਪਤ ਹਰਿ ਨਾਮੁ ਜਸੁ ਤਾਕੀ ਦੂਰਿ ਬਲਾਈ॥ ਮਹਾ ਮੰਤ੍ਰੁ ਨਾਨਕ ਕਥੈ ਹਰਿ ਕੇ ਗੁਣ ਗਾਈ' (੮੧੪),* ਯਾ ਕੋਈ ਪਾਠ, ਗੁਰਬਾਣੀ। ਤਥਾ—*'ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ' (੧੨੦੮),* ਮੰਤ੍ਰ ਜਪਣ ਦੀ ਮੁਰਾਦ, ਮਨ ਦੀ ਏਕਾਗਰਤਾ, ਪਰਮਾਤਮਾ ਵਿਚ ਲਿਵ ਦੀ ਪ੍ਰਾਪਤੀ ਹੁੰਦੀ ਹੈ। ਜਿਸ ਨਾਮ ਦੇ ਜਪਣ ਲਈ ਨਾਮ ਦਾਤੇ ਨੇ ਆਖਿਆ ਹੈ, ਉਹ ਮੰਤ੍ਰ ਹੈ, ਉਸ ਦੇ ਫਿਰ ਕਈ ਨਾਮ ਹਨ—ਬੀਜ ਮੰਤ੍ਰ, ਮੂਲ ਮੰਤ੍ਰ, ਗੁਰ ਮੰਤ੍ਰ। ਗੁਰ ਮੰਤ੍ਰ ਦੀ ਮੁਰਾਦ ਹਮੇਸ਼ ਨਾਮ ਜਪਣ ਤੋਂ ਹੈ। ਯਥਾ—*'ਗੁਰ ਮੰਤ੍ਰ ਹੀਨਸ੍ ਜੋ ਪ੍ਰਾਣੀ' (੧੩੫੬)।*

ਕਈ ਜਗ੍ਹਾ ਗੁਰੂ ਜੀ ਨੇ ਤੰਤ੍ਰ ਵਿਦਿਆ ਦੇ ਮੰਤ੍ਰਾਂ ਦਾ ਭਾਵ ਲੈ ਕੇ ਕਿਹਾ ਹੈ ਕਿ ਉਹ ਮੰਤ੍ਰ ਕੁਛ ਨਹੀਂ, ਵਾਹਿਗੁਰੂ ਦਾ ਨਾਮ ਮੰਤ੍ਰ ਹੈ, ਉਥੇ ਅਰਥ ਇਹ ਹੈ ਕਿ ਸਰਬ ਸਿਧੀਆਂ ਦਾ ਦਾਤਾ ਨਾਮ ਹੈ। ਸਿਧੀਆਂ ਦੇ ਪ੍ਰਯੋਜਨ ਲਈ ਨਹੀਂ, ਪ੍ਰਯੋਜਨ ਮੰਤ੍ਰ ਜਪਣ ਦਾ ਵਾਹਿਗੁਰੂ ਵਿਚ ਲਿਵ ਦੀ ਪ੍ਰਾਪਤੀ ਹੈ, ਜੋ ਲਿਵ ਪ੍ਰਾਪਤ ਨਾਮ ਵਾਲੇ ਗੁਰਮੁਖ ਹਨ ਉਨ੍ਹਾਂ ਨੂੰ ਸਿਧੀ ਦੀ ਲੋੜ ਨਹੀਂ, ਪਰ *'ਰਿਧਿ ਸਿਧਿ ਤਾ ਕੀ ਦਾਸੀ' (੧੩੯੭)।*

**ਮੰਤ੍ਰੀ** [*ਸੰ: । ਸੰਸਕ੍ਰਿਤ*] ਮੰਤ੍ਰ ਕਰਨ ਵਾਲਾ, ਮਾਂਦਰੀ। ਯਥਾ—*'ਮੰਤ੍ਰੀ ਹੋਇ ਅਠੂਹਿਆ' (੧੪੮)।*

**ਮਿਤ੍ਰੇਖੁ** [*ਅਧਿ: । ਸੰਸਕ੍ਰਿਤ*] ਮਿੱਤਰਾਂ ਵਿਚ। ਯਥਾ—*'ਮਾਯਾ ਚਿਤ ਭਰਮੇਨ ਇਸਟ ਮਿਤ੍ਰੇਖੁ ਬਾਂਧਵਹ' (੧੩੬੦)।*

**ਮਾਤ੍ਰ ਬੂੰਦ** [*ਅ: ਸੰ: । ਸੰਸਕ੍ਰਿਤ, ਮਾਤ੍ਰ ਬਿੰਦੂ*] ਬੂੰਦ ਮਾਤ੍ਰ, ਬੂੰਦ ਜਿੰਨਾ। ਯਥਾ—*'ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ' (੧੧੮੭)।* ਦੇਖੋ, 'ਧਰਿ ਚਕੁ ਫੇਰਿ'

**ਮੰਤ੍ਰੜਾ** [*ਸੰ: । ਦੇਖੋ, 'ਮੰਤ੍ਰ'। ੜਾ, ਨਿੰਮ੍ਰਵਾਚੀ ਪ੍ਰਤੇ*] ਮੰਤ੍ਰ, ਉਪਦੇਸ਼, ਸ਼ਬਦ। ਯਥਾ—*'ਗੁਰ ਮੰਤ੍ਰੜਾ ਚਿਤਾਰਿ' (੫੨੧)।*

**ਮੀਤਲਾ** [*ਸੰ: । ਦੇਖੋ, 'ਮਿਤ੍ਰ'*] ਮਿੱਤ੍ਰ, ਸੱਜਣ।

**ਮਾਤਲੋਕ** [*ਸੰ: । ਸੰਸਕ੍ਰਿਤ, ਮਾਰ੍ਤ੍ਯ ਲੋਕ=ਉਹ ਲੋਕ ਜਿਥੇ ਮਰਨਹਾਰ ਰਹਿੰਦੇ ਹੋਣ। ਪੰਜਾਬੀ, ਮਾਤ ਲੋਕ*] ਸੰਸਾਰ। ਯਥਾ—*'ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ' (੯੬੭),* (ਸਾਨੂੰ) ਸੰਸਾਰ ਨੇੜੇ ਦਿਸਦਾ ਹੈ, ਪਰ ਆਪ ਨੂੰ ਦੂਰ ਦਿੱਸਦਾ ਹੈ। ਭਾਵ ਇਹ ਕਿ ਅਸੀਂ ਇਸ ਵਿਚ ਫਸੇ ਪਏ ਹਾਂ, ਪਰ ਤੁਸੀਂ ਇਸ ਵਿਚ ਲਿਪਾਇਮਾਨ ਨਾ ਹੋਣਾ ਤੇ ਇਹ ਤੁਹਾਥੋਂ ਦੂਰ ਹੈ, ਭਾਵ ਨਾ ਹੀ ਨਜ਼ਰ ਆਉਂਦਾ ਹੈ। ਅਥਵਾ ਸਾਨੂੰ ਮਾਤ-ਲੋਕੀਆਂ ਨੂੰ ਥੋੜ੍ਹਾ ਦਿੱਸਦਾ ਹੈ, ਤੁਹਾਡੀ ਲੰਮੀ ਦ੍ਰਿਸ਼ਟ ਹੈ। ਅਥਵਾ ਮਾਤ ਲੋਕ ਤੁਹਾਡੇ ਸੁੱਝਣ ਕਰ ਦੂਰ ਹੋ ਜਾਂਦਾ ਹੈ।

**ਮਤਵਾਰਾ** ਦੇਖੋ, 'ਅਲਮਸਤ ਮਤਵਾਰਾ'

**ਮਤਿ ਵੇਲਾ** [*ਗੁ: । ਪੰਜਾਬੀ*] ੧. ਮੱਤ ਵਾਲਾ, ਮਜ਼ਹਬ ਵਾਲਾ। ਯਥਾ—*'ਕਵਣ ਮੂਲੁ ਕਵਣ ਮਤਿ ਵੇਲਾ' (੯੪੨),* ਅਸਲ (ਤੇਰਾ) ਕੀ ਹੈ ਤੇ ਕਿਸ ਮੱਤ ਵਾਲਾ ਹੈਂ (ਤੂੰ)। ਦੇਖੋ, 'ਪਵਨ ੨.'

੨. [*ਖ: ਤ: ਪੁ: ਸ: । ਸੰਸਕ੍ਰਿਤ, ਮਤਿ=ਬੁੱਧੀ। ਵੇਲਾ=ਸਮਾਂ*] ਬੁਧਿ ਦਾ ਸਮਾਂ। ਯਥਾ—*'ਕਵਣ ਮੂਲੁ ਕਵਣ ਮਤਿ ਵੇਲਾ' (੯੪੨),* ਸਿੱਧ ਪ੍ਰਸ਼ਨ ਕਰਦੇ ਹਨ ਕਿ (ਬੁੱਧੀ ਦਾ) ਮੁੱਢ ਕਿਹੜਾ ਹੈ, ਅਰ ਇਸ ਨੂੰ ਗਿਆਨ ਹੋਣ ਦਾ ਸਮਾਂ ਕਿਹੜਾ ਹੈ?

**ਮਤੜੀ** [*ਸੰ: । ਦੇਖੋ, 'ਮਤਿ', 'ਮਤੀ'। ੜ ਨਿੰਮ੍ਰਵਾਚੀ ਪ੍ਰਤੇ*] ਬੁਧੀ। ਯਥਾ—*'ਮਤੜੀ ਕਾਂਢਕੁ ਆਹ ਪਾਵ ਧੋਵੰਦੋ ਪੀਵਸਾ' (੧੦੯੯),* (ਆਹ) ਖੋਟੀ ਬੁਧੀ ਕਢ ਦਿਓ (ਹੇ ਗੁਰੋ) ਮੈਂ ਚਰਨ ਧੋ ਕੇ ਪੀਵਾਂਗਾ।

**ਮਥਾ** [*ਸੰ: । ਸੰਸਕ੍ਰਿਤ, ਮਸ੍ਤਕ। ਪੰਜਾਬੀ, ਮੱਥਾ*[1]*। ਹਿੰਦੀ, ਮਾਥਾ*]

੧. ਭਰਵੱਟਿਆਂ ਤੋਂ ਲੈ ਸਿਰ ਤਕ ਦਾ ਹਿੱਸਾ, ਮੱਥਾ, ਮਸਤਕ। ਯਥਾ—*'ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ' (੧੧੦੧)।*

੨. ਮੁਹਾਵਰੇ ਵਿਚ—ਮੱਥੇ ਨੂੰ ਉਜਲ—ਕਹਿਣਾ—ਸੁਰਖਰੋਈ—ਤੋਂ ਮੁਰਾਦ ਹੁੰਦੀ ਹੈ।

**ਮਥਿ** [*ਕ੍ਰਿ: । ਸੰਸਕ੍ਰਿਤ, ਮਥਨੰ=ਰਿੜਕਣਾ। ਪੁ: ਪੰਜਾਬੀ, ਮਥਣਾ*]

੧. ਰਿੜਕ ਕੇ।

੨. ਭਾਵ ਵਿਚਾਰ ਕੇ। ਯਥਾ—*'ਮਥਿ ਅੰਮ੍ਰਿਤੁ ਪੀਆ' (੭੬੬)।*

੩. ਦੁਖ ਦੇਵੇ, ਜੀਕੂੰ ਰਿੜਕਨ ਵਿਚ ਦਹੀਂ ਨੂੰ ਦੁੱਖ ਹੈ। ਦੇਖੋ, 'ਮਥੇ ੨.'

**ਮਥੇ** [*ਸੰ: । ਦੇਖੋ, 'ਮਥਾ'*] ੧. ਮੱਥੇ ਦੇ, ਮੁਰਾਦ ਸਿਰ ਦੇ (ਵਾਲਾਂ) ਤੋਂ ਹੈ। ਯਥਾ—*'ਮਥੇ ਵਾਲਿ ਪਛਾੜਿਅਨ' (੫੨੪)।*

੨. [*ਕ੍ਰਿ: । ਦੇਖੋ, 'ਮਥ'*] ਮਥਨ ਕਰੇ, ਭਾਵ ਬਹੁਤ ਦੁਖ ਦੇਵੇ। ਯਥਾ—*'ਤਿਉ ਮਥੇ ਧ੍ਰਮਰਾਇ' (੧੪੨੫)।*

---

੧. ਧਾਤੂ ਹੈ—ਮਤ੍ਰਿ = ਗੁਪਤ ਮਸ਼ਵਰਾ।

੧. ਪ੍ਰਾਕ੍ਰਿਤ ਵਿਚ ਨਿਯਮ ਹੈ ਕਿ ਸ੍ਤ ਨੂੰ ਥ ਨਾਲ ਬਦਲਿਆ ਜਾਂਦਾ ਹੈ ਸਿਵਾ—ਸਮਸ੍ਯਾ ਤੇ ਸ੍ਪ੍ਰਿਹ—ਦੇ ਜਿਸ ਤਰ੍ਹਾਂ 'ਹਸ੍ਤ' ਦਾ 'ਹੱਥ' ਪੰਜਾਬੀ ਵਿਚ ਬੀ ਹੱਥ ਹੀ ਬੋਲਦੇ ਹਾਂ। ਇਸੇ ਮੁਜਬ 'ਮਸ੍ਤਕ' ਦਾ ਕਦੇ 'ਮਥਕ' ਹੋਇਆ ਹੋਊ ਤੇ ਫੇਰ ਮੱਥਾ।

**ਮਥੈ/ਮਾਥੈ** [*ਸੰ: । ਦੇਖੋ, 'ਮਥਾ'*] ਮੱਥੇ ਤੇ। ਯਥਾ—*'ਮਥੈ ਟਿਕਾ ਤੇੜਿ ਧੋਤੀ' (੪੭੧)*, ਤਥਾ—*'ਮੇਰੈ ਮਾਥੈ ਲਾਗੀ ਲੇ ਧੂਰਿ'। (੬੯੪)*

**ਮੰਥ** [*ਕ੍ਰਿ: । ਦੇਖੋ, 'ਮਥਿ ੩.'*] ਮਥਨ ਕੀਤਾ, ਰਿੜਕਿਆ, ਭਾਵ ਦੁੱਖ ਦਿੱਤਾ, ਦਬਾ ਲਿਆ, ਕਾਬੂ ਕਰ ਲਿਆ। ਯਥਾ—*'ਮਹਾ ਬੀਚਾਰ ਪੰਚ ਦੂਤਹ ਮੰਥ' (੮੬੭)।*

**ਮਥਿਆ** [*ਕ੍ਰਿ: । ਦੇਖੋ, 'ਮਥਿ'*] ਰਿੜਕਿਆ। ਯਥਾ—*'ਰਤਨ ਉਪਾਇ ਧਰੇ ਖੀਰੁ ਮਥਿਆ' (੩੫੦)।*

**ਮਿਥਿਆ** [*ਗੁ: । ਸੰਸਕ੍ਰਿਤ, ਮਿਥਿਆ*]

੧. ਝੂਠੇ, ਨਾ ਰਹਿਣ ਵਾਲੇ। ਯਥਾ—*'ਮਿਥਿਆ ਤਨੁ ਧਨੁ ਕੁਟੰਬੁ ਸਬਾਇਆ' (੨੬੮)।*

੨. ਵਿਅਰਥ, ਜ਼ਾਇਆ। ਯਥਾ—*'ਬਿਨੁ ਬੂਝੇ ਮਿਥਿਆ ਸਭ ਭਏ'। (੨੬੯)*

**ਮਥਈ** [*ਸੰ: । ਦੇਖੋ, 'ਮਥਾ'*] ਮੱਥੇ ਦੇ। ਯਥਾ—*'ਜਿਸੁ ਬਡਭਾਗ ਮਥਈ' (੧੩੨੦)।*

**ਮਥਾਇਣਾ** [*ਸੰ: । ਦੇਖੋ, 'ਮਥਾ'*] ਮੱਥੇ ਦੇ।

**ਮਥਾਹੜੇ** [*ਸੰ: । ਦੇਖੋ, 'ਮਥਾ'। ੜੇ, ਪ੍ਰਤੇ ਨਿੰਮ੍ਰਵਾਚੀ*] ਮੱਥੇ ਦੇ। ਯਥਾ—*'ਜਿਨਾ ਭਾਗ ਮਥਾਹੜੈ' (੧੦੯੬)।*

**ਮਥਾਣੇ** [*ਸੰ: । ਦੇਖੋ, 'ਮਥਾ'। ਆਣੇ ਪੰਜਾਬੀ ਪ੍ਰਤੇ*] ਮਸਤਕ ਤੇ, ਮੱਥੇ ਉਤੇ। ਯਥਾ—*'ਲਾਲਨੁ ਤੈ ਪਾਇਆ ਆਪੁ ਗਵਾਇਆ ਜੈ ਧਨ ਭਾਗ ਮਥਾਣੇ' (੭੦੪)*, ਲਾਲਨ ਤੂੰ ਪਾ ਲੀਤਾ ਹੈ, ਕਿਉਂ ਜੁ ਆਪਾ ਭਾਵ ਗਵਾ ਦਿੱਤਾ ਹੈ (ਇਸ ਕਰਕੇ) ਜੈ ਹੋਵੇ, ਧੰਨਤਾ ਯੋਗ ਭਾਗ ਤੇਰੇ ਮੱਥੇ ਪੁਰ ਲਿਖੇ ਹੋਏ ਹਨ।

**ਮਥਨਿ** [*ਕ੍ਰਿ: । ਦੇਖੋ, 'ਮਥਿ'*] ੧. ਰਿੜਕਨਾ। ਯਥਾ—*'ਨਾਨਕ ਜਿਉ ਮਥਨਿ ਮਾਧਾਣੀਆ' (੧੪੨੫)।*

੨. ਕਲੇਸ਼ ਦੇਣਾ, ਮਾਰਨਾ। ਯਥਾ—*'ਕੇਸੀ ਕੰਸ ਮਥਨੁ ਜਿਨਿ ਕੀਆ' (੮੭੪)।*

**ਮਥਾਨ** [*ਸੰ: । ਦੇਖੋ, 'ਮਥਾ'*] ਮੱਥੇ ਵਿਚ।

**ਮਥੰਨਿ** [*ਸੰ: । ਦੇਖੋ, 'ਮਥਾ'*] ਮੱਥੇ ਦੇ। ਯਥਾ—*'ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ' (੧੩੪)।*

**ਮਿਥਨ** [*ਗੁ: । ਸੰਸਕ੍ਰਿਤ, ਮਿਥਿਆ। ਪੁ: ਪੰਜਾਬੀ, ਮਿਥਨ*] ਮਿਥਿਆ। ਯਥਾ—*'ਮਿਥਨ ਮਨੋਰਥ ਸੁਪਨ ਆਨੰਦ ਉਲਾਸ ਮਨਿ ਮੁਖਿ ਸਤਿ ਕਹੇ' (੪੦੬)।*

**ਮਿਥੇਨਾ** [*ਗੁ: । ਸੰਸ਼ਕ੍ਰਿਤ, ਮਿਥਿਆ ਤੋਂ*] ਨਾਸ਼ ਹੋਣ ਵਾਲਾ, ਮਿਥਿਆ। ਯਥਾ—*'ਦ੍ਰਿਸਟਿਮਾਨ ਹੈ ਸਗਲ ਮਿਥੇਨਾ' (੧੦੮੩)।*

**ਮਥਾਨਿਹਾਂ** [*ਸੰ: । ਦੇਖੋ, 'ਮਥਾ'। ਆਨਹ ਪ੍ਰਤੇ ਦੇਸ਼ ਭਾਸ਼ਾ ਦਾ*] ਮੱਥੇ ਦੇ, ਭਾਵ ਭਾਗਾਂ ਵਿਚ। ਯਥਾ—*'ਲਹਨੋ ਜਿਸੁ ਮਥਾਨਿਹਾਂ'। (੪੦੯)*

**ਮਥਾਮ/ਮਥਾਮਾ** [*ਸੰ: । ਦੇਖੋ, ਆਮ ਪ੍ਰਤੇ ਦੇਸ਼ ਭਾਸ਼ਾ ਦਾ*] ਮੱਥੇ ਉਪਰ। ਯਥਾ—*'ਬਡ ਹੋ ਹੋ ਭਾਗ ਮਥਾਮ' (੧੨੯੭)*, ਤਥਾ—*'ਇਹੁ ਲਿਖਿਓ ਲੇਖੁ ਮਥਾਮਾ' (੧੨੧੧)।*

**ਮਿਥਜੰਤ** [*ਗੁ: । ਦੇਖੋ, 'ਮਿਥਿਆ'*] ਨਾਸ਼ ਹੋਣ ਵਾਲੀ। ਯਥਾ—*'ਮਿਥੰਤ ਦੇਹੰ ਖੀਣੰਤ ਬਲਨੰ' (੧੩੫੪)।*

**ਮਥੁਰਾ** [*ਸੰ: । ਸੰਸਕ੍ਰਿਤ, ਮਥੁਰਾ*] ਮਥਰਾ ਨਾਮੇ ਸ਼ਹਿਰ ਦਾ ਰਹਿਣ ਵਾਲਾ, ਇਕ ਕਵੀ ਦਾ ਨਾਮ, ਜਿਸ ਦੇ ਰਚਿਤ ਸਵਯੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ। ਯਥਾ—*'ਭਨਿ ਮਥੁਰਾ ਕਛੁ ਭੇਦੁ ਨਹੀ' (੧੪੦੯)।*

**ਮਥੋਰ/ਮਥੋਰਾ/ਮਥੋਰੀ** [*ਸੰ: । ਦੇਸ਼ ਭਾਸ਼ਾ*] ਮੱਥੇ ਦਾ ਅਗਲਾ ਭਾਗ, ਮੱਥਾ। ਯਥਾ—*'ਨਾਨਕ ਗੁਰਮੁਖਿ ਸੋ ਬੁਝੈ ਜਾਕੈ ਭਾਗ ਮਥੋਰ' (੨੫੧)*, ਤਥਾ—*'ਸੇ ਸੇਵਕ ਜਿਨ ਭਾਗ ਮਥੋਰੀ' (੨੦੮)।*

**ਮਥਾਗੀਐ** [*ਵਰ: ਵਾ: । ਦੇਖੋ, 'ਮਥਾ'। ਮਥਾ+ਅਗਰ+ਹੈਨ ਦਾ ਸੰਖੇਪ*] ਮੱਥੇ ਦੇ ਅਗਲੇ ਭਾਵ (ਤੇ) ਹੈਨ, ਭਾਵ ਜੋ ਭਾਗਾਂ ਵਾਲਾ ਹੈ। ਯਥਾ—*'ਜਿਸੁ ਭਾਗੁ ਮਥਾਗੀਐ' (੫੧੮)।*

੨. ਮੱਥੇ ਦੇ।

**ਮਥੇ ਵਾਲਿ** [*ਖ: ਤ: ਪੁ: ਸ: । ਮਥੇ ਦੇ ਵਾਲ*] ਮੱਥੇ ਦੇ ਵਾਲਾਂ (ਤੋਂ) ਭਾਵ ਸਿਰ ਦੇ ਵਾਲਾਂ ਤੋਂ (ਫੜ ਕੇ)। ਯਥਾ—*'ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ' (੫੨੪)*, ਸਿਰ ਦੇ ਵਾਲਾਂ ਤੋਂ ਫੜ ਕੇ ਪਛਾੜੇ ਜਾਂਦੇ ਤੇ ਯਮ ਮਾਰਗ ਨੂੰ ਘੱਲੇ ਜਾਂਦੇ ਹਨ।

**ਮਦਿ/ਮਦੁ** [*ਸੰ: । ਸੰਸਕ੍ਰਿਤ*] ੧. ਸ਼ਰਾਬ। ਯਥਾ—*'ਹੋਛਾ ਮਦੁ ਚਾਖਿ ਹੋਏ ਤੁਮ ਬਾਵਰ' (੧੦੦੧)।*

੨. ਨਸ਼ਾ, ਕਿਸੇ ਬੂਟੀ ਔਖਧੀ ਆਦਿ ਦਾ। ਯਥਾ—*'ਕਹਿ ਕਬੀਰ ਸਗਲੇ ਮਦ ਛੂਛੇ' (੯੬੯)।*

੩. ਨਸ਼ਾ, ਸੁਰਤ ਦੀ ਮੂੜ੍ਹਤਾ ਦਾ। ਯਥਾ—*'ਕਾਮ ਕ੍ਰੋਧ ਬਿਨਸੇ ਮਦ ਢੀਠੇ' (੭੧੭)*, ਤਥਾ—*'ਜੋਬਨੁ ਧਨੁ ਪ੍ਰਭਤਾ ਕੈ ਮਦ ਮੈ'। (੬੮੫)*

੪. ਹੰਕਾਰ। ਯਥਾ—*'ਮਦਿ ਮਾਇਆ ਕੈ ਭਇਓ ਬਾਵਰੋ' (੬੩੨)*, ਮਾਇਆ ਦੇ ਹੰਕਾਰ ਵਿਚ ਬਾਵਰਾ ਹੋਇਆ। ਤਥਾ—*'ਮਾਨ ਮੋਹ ਮਦ ਸਗਲ ਬਿਆਪੀ' (੭੮੨)।*

੫. ਕਾਮ। ਯਥਾ—*'ਗਰਬੰਤਿ ਨਾਰੀ ਮਦੋਨ ਮਤੰ' (੧੩੫੯)।* ਦੇਖੋ, 'ਬਲਾਤਕਾਰਣਹ'

੬. [1]ਕਿਤੇ ਨਾਮ ਰਸ ਲਈ ਬੀ ਵਰਤਿਆ ਹੈ। ਯਥਾ—*'ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ' (੫੫੩)।*

**ਮਾਦਿ** [*ਸੰ: । ਦੇਖੋ, 'ਮਦ ੩.'। ਪੁ: ਪੰਜਾਬੀ, ਮਾਦ*]

੧. ਹੰਕਾਰ। ਯਥਾ—*'ਬਿਕਾਰ ਮਾਇਆ ਮਾਦਿ ਸੋਇਓ' (੪੦੮)।*

੨. ਮੱਦ। ਯਥਾ—*'ਮਹਾ ਮਾਦ ਬਿਕਾਰ ਬਾਧਾ' (੧੨੨੫)।*

**ਮੁੰਦਾ** [*ਸੰ: । ਸੰਸਕ੍ਰਿਤ, ਮੁਦ੍ਰਾ। ਪੰਜਾਬੀ, ਮੁੰਦ੍ਰਾ, ਮੁੰਦਰਾਂ, ਮੁੰਦਾਂ*] ਛੱਲਾਂ, ਉਹ ਕੱਚ ਆਦਿ ਕਿਸੇ ਸ਼ੈ ਦਾ ਛੱਲੇ ਵਰਗਾ ਗੋਲ ਚੱਕਰ ਜੋ ਜੋਗੀ ਕੰਨਾਂ ਵਿਚ ਪਾਉਂਦੇ ਹਨ, ਮੁੰਦਰੀ। ਯਥਾ—*'ਮੁੰਦਾ ਸੰਤੋਖੁ ਸਰਮੁ ਪਤੁ ਝੋਲੀ' (੬)।*

**ਮੁੰਦੀ** [*ਸੰ: । ਦੇਖੋ, 'ਮੁੰਦਾ'*] ਮੁੰਦ੍ਰਾ (ਪਾਉਣ) ਨਾਲ। ਯਥਾ—*'ਜੋਗੁ ਨ ਮੁੰਦੀ ਮੂੰਡਿ ਮੁਡਾਇਐ' (੭੩੦)।*

**ਮੂੰਦਿ** [*ਕ੍ਰਿ: । ਸੰਸਕ੍ਰਿਤ, ਮੁਦ੍ਣੰ=ਬੰਦ ਕਰਨਾ, ਲੁਕਾਉਣਾ। ਹਿੰਦੀ, ਮੂੰਦਨਾ। ਪੰਜਾਬੀ, ਮੁਦਨਾ, ਮੂੰਦਣਾ*] ਬੰਦ ਕਰਨਾ। ਯਥਾ—*'ਮੂੰਦਿ ਲੀਏ ਦਰਵਾਜੇ' (੬੫੬)।*

---

੧. ਇਨ੍ਹਾਂ ਤੋਂ ਵੱਖਰੇ ਮਦ ਦੇ ਹੋਰ ਅਰਥ ਬੀ ਹਨ—ਖ਼ੁਸ਼ੀ, ਕਸਤੂਰੀ, ਕਿਸੇ ਜਾਨਵਰ ਦੇ ਯਾ ਬ੍ਰਿਛ ਦੇ ਖ਼ਾਸ ਰਸ।

**ਮੋਦੀ**[1] [*ਸੰ: । ਹਿੰਦੀ*] ੧. ਬਨੀਆ, ਭੰਡਾਰੀ। ਯਥਾ—*'ਮੋਦੀ ਕੇ ਘਰਿ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ' (੮੭੪)*, ਕਹਿੰਦੇ ਹਨ ਇਕ ਬਾਣੀਏਂ ਦੇ ਘਰ ਰੋਟੀ ਸੀ, ਜਦ ਉਹ ਹੱਛੀ ਮਨ ਭਾਵਤ ਨਾ ਹੋਈ (ਜਾਂ ਲੜਕੇ ਨੇ ਜੂਠੀ ਕਰ ਦਿਤੀ) ਸ਼ਿਵ ਜੀ ਨੇ ਤ੍ਰਿਸ਼ੂਲ ਨਾਲ ਉਸ ਦਾ ਸਿਰ ਕੱਟ ਦਿਤਾ ਸੀ।

੨. [*ਮੋਦ+ਦੀ*] ਮੋਦ ਦੇਣਹਾਰੀ, ਭਾਵ ਪਾਰਬਤੀ। ਤੁਕ ਦਾ ਭਾਵ—ਪਾਰਬਤੀ ਅੰਦਰ ਭੋਜਨ ਤਿਆਰ ਕਰਦੀ ਸੀ, ਗਣੇਸ਼ ਦਰਵਾਜ਼ੇ ਪੁਰ ਪਹਿਰਾ ਦੇ ਰਿਹਾ ਸੀ। ਸ਼ਿਵ ਜੀ ਅੰਦਰ ਲੰਘਣ ਲੱਗੇ ਤਾਂ ਗਣੇਸ਼ ਨੇ ਰੋਕਿਆ, ਸ਼ਿਵ ਜੀ ਨੇ ਉਸ ਦਾ ਸਿਰ ਕੱਟ ਦਿੱਤਾ।

**ਮੰਦ** [*ਗੁ: । ਸੰਸਕ੍ਰਿਤ, ਮੰਦ=ਸੁਸਤ, ਮੂਰਖ, ਬੀਮਾਰ, ਆਤੁਰ। ਪੰਜਾਬੀ, ਮਾੜਾ, ਭੈੜਾ*]

੧. ਭੈੜਾ, ਮਾੜਾ। ਯਥਾ—*'ਮੰਦਭਾਗੀ ਤੇਰੋ ਦਰਸਨੁ ਨਾਹਿ' (੩੨੩)।*

੨. [*ਭਾ: ਸੰ:*] ਮੰਦਿਆਈ, ਭੈੜ।

੩. [*ਸੰ: । ਸੰਸਕ੍ਰਿਤ, ਮੰਤ੍ਰ। ਪੁ: ਪੰਜਾਬੀ, ਮੰਤ, ਮੰਦ*] ਮੰਤ੍ਰ, ਸਲਾਹ। ਯਥਾ—*'ਇਸਤ੍ਰੀ ਪੁਰਖੈ ਅਤਿ ਨੇਹੁ ਬਹਿ ਮੰਦੁ ਪਕਾਇਆ'। (੧੨੫੦)*

**ਮੰਦਾ** [*ਗੁ: । ਦੇਖੋ, 'ਮੰਦ'*]

੧. ਨੀਚ, ਬੁਰਾ। ਯਥਾ—*'ਮੰਦਾ ਕਿਸੈ ਨ ਆਖਿ ਝਗੜਾ ਪਾਵਣਾ'। (੫੬੬)*

੨. ਬੁਰਾ ਸੁਭਾਵ। ਯਥਾ—*'ਕਿਉ ਮਰੈ ਮੰਦਾ' (੯੫੩)*, ਖੋਟਾ ਸੁਭਾਵ ਕਿਸ ਤਰ੍ਹਾਂ ਦੂਰ ਹੋਵੇ।

੩. ਬੁਰਿਆਈ, ਮੰਦਿਆਈ। ਯਥਾ—*'ਨਹਿ ਮੰਗਹਿ ਮੰਦਾ' (੧੦੯੬)*, ਨਹੀਂ ਚਾਹੁੰਦੇ ਬੁਰਿਆਈ।

੪. ਬੁਰਾ ਕਰਮ। ਯਥਾ—*'ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ' (੪੭੦)।*

**ਮੰਦੀ** [*ਗੁ: । ਦੇਖੋ, 'ਮੰਦ'*] ਭੈੜੀ। ਯਥਾ—*'ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ' (੧੨੪੨)।*

**ਮਦਕ** [*ਸੰਬੰ: । ਦੇਖੋ, 'ਮਦ'। ਮਦ+ਕਾ ਦਾ ਸੰਖੇਪ, ਮਦਕ*]

੧. ਮਦ ਦਾ। ਯਥਾ—*'ਮੁਦ੍ਰਾ ਮਦਕ ਸਹਜ ਧੁਨਿ ਲਾਗੀ' (੯੬੯)*, {ਮੁਦ੍ਰਾ ਮਦਕ} ਮਦ ਦਾ ਮੁੰਦਣਾ ਕੀ ਹੈ ? ਸਹਿਜ ਵਿਚ ਧੁਨ ਲੱਗ ਗਈ ਹੈ, ਭਾਵ ਇਹ ਕਿ ਮਟਕੀ ਨੂੰ ਉਤੋਂ ਬੰਦ ਕਰੀਦਾ ਹੈ ਜੁ ਮਦ ਉੱਡ ਨਾ ਜਾਵੇ, ਨਾਲ[2] ਦੇ ਰਸਤੇ ਵਿਚ ਪਹੁੰਚੇ।

੨. [*ਸੰ: । ਮਦ+ਕ=ਸ਼ਰਾਬ ਨੂੰ ਲੈ ਜਾਣ ਵਾਲੀ=ਨਾਲ*[2]] ਨਾਲ। ਤੁਕ ਦਾ ਅਰਥ ਐਉਂ ਬਣੇਗਾ—ਨਾਲ[2] ਦਾ ਮੁੰਦਣਾ ਸਹਿਜ ਵਿਚ ਧੁਨਿ ਹੈ। ਮੁਰਾਦ ਇਹ ਹੈ ਕਿ ਜੀਕੂੰ ਮਟਕੀ ਨੂੰ ਬੰਦ ਕਰ ਕੇ ਨਾਲ[2] ਲਾ ਕੇ ਭਬਕੇ ਤਕ ਜੋੜਦੇ ਹਨ ਤੇ ਨਾਲ ਦੇ ਦੋਵੇਂ ਸਿਰੇ ਬੰਦ ਕਰਦੇ ਹਨ, ਲੀਰਾਂ ਗਾਚਨੀ ਆਦਿਕ ਲਾ ਕੇ ਜੋ ਹਵਾੜ ਨਾ ਨਿਕਲੇ, ਸੋ ਕਬੀਰ ਜੀ ਕਹਿੰਦੇ ਹਨ, ਮਟਕੀ ਤੇ ਭਬਕੇ ਦੇ ਵਿਚਕਾਰ ਜੋ ਨਾਲ ਲਾ ਕੇ ਬੰਦ ਕਰੀਦੀ ਹੈ ਉਸ ਦੀ ਥਾਵੇਂ ਸਾਡੀ ਸਹਿਜ ਵਿਚ ਧੁਨਿ ਲਗੀ ਹੈ।

**ਮੁਦਗਰੁ** [*ਸੰ: । ਸੰਸਕ੍ਰਿਤ, ਮੁਦ੍ਗਰ*] ਬੜਾ ਭਾਰਾ ਸੋਟਾ, ਇਕ ਪ੍ਰਕਾਰ ਦਾ ਲਕੜੀ ਦਾ ਹਥਿਆਰ, ਜਿਸ ਨਾਲ ਵੈਰੀ ਦਾ ਸਿਰ ਫੇਂਹਦੇ ਹਨ। ਪਹਿਲਵਾਨਾਂ ਦੀ ਕਸਰਤ ਕਰਨ ਦਾ ਭੀ ਮੁਦਗਰ ਹੁੰਦਾ ਹੈ। ਮਿੱਟੀ ਦੇ ਢੇਲੇ ਤੋੜਨ ਵਾਲਾ ਵੀ ਮੁਦਗਰ ਹੁੰਦਾ ਹੈ। ਯਥਾ—*'ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ' (੧੧੬੭)।* ਦੇਖੋ, 'ਸਹਨਕ'

**ਮੁੰਦਣ** [*ਸੰ: । ਸੰਸਕ੍ਰਿਤ, ਮੁਦ੍ਣੰ=ਬੰਦ ਕਰਨਾ। ਪੰਜਾਬੀ, ਮੁੰਦਣਾ। ਹਿੰਦੀ, ਮੂੰਦਨਾ*] ਰੋਕ, ਬੰਦ ਹੋ ਜਾਣ ਦੀ ਦਸ਼ਾ। ਦੇਖੋ, 'ਮੋਹਣ ਮੁੰਦਣ'

**ਮੁਦਤਿ** [*ਸੰ: । ਅਰਬੀ, ਮੁਦਤ*] ਚਿਰ, ਦੇਰ, ਸਮੇਂ ਦਾ ਬਹੁਤ ਹਿੱਸਾ। ਯਥਾ—*'ਮੁਦਤਿ ਪਈ ਚਿਰਾਣੀਆ' (੧੦੯੫)।*

**ਮਦਨ** [*ਸੰ: । ਸੰਸਕ੍ਰਿਤ, ਮਦਨ=੧. ਕਾਮ। ੨. ਖ਼ੁਸ਼ੀ। ਧਾਤੂ, ਮਦ੍=ਖ਼ੁਸ਼ੀ ਕਰਨੀ*]

੧. ਕਾਮਦੇਵ, ਕਾਮ। ਯਥਾ—*'ਕਹੈ ਕਬੀਰੁ ਮਦਨ ਕੇ ਮਾਤੇ' (੩੩੬)।*

੨. ਖ਼ੁਸ਼ੀ ਵਾਲੀ, ਆਨੰਦਮਯ। ਯਥਾ—*'ਮਦਨ ਮੂਰਤਿ ਭੈ ਤਾਰਿ ਗੋਬਿੰਦੇ' (੬੯੫)*, ਹੇ ਆਨੰਦਮਯ ਮੂਰਤੀ ਵਾਲੇ ਗੋਬਿੰਦ!

**ਮਦੋਨ** [*ਪੂਰਾ ਪਦ ਹੈ—ਮਦੋਨ ਮਤੰ। ਮਦ=ਉਨਮਤ੍ਰ। ਦੇਖੋ, 'ਮਦਿ', 'ਮਦੁ'*] ਕਾਮ ਕਰਕੇ (ਉਨਮੱਤ)। ਯਥਾ—*'ਗਰਬੰਤਿ ਨਾਰੀ ਮਦੋਨ ਮਤੰ' (੧੩੫੯)।*

**ਮੇਦਨਿ/ਮੇਦਨੀ** [*ਸੰ: । ਸੰਸਕ੍ਰਿਤ, ਮੇਦਿਨੀ*] ਧਰਤੀ। ਯਥਾ—*'ਆਵਣੁ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜੀਆ' (੫੪੨)*, ਤਥਾ—*'ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ' (੭੧੦)।*

**ਮੈਦਾਨ** [*ਸੰ: । ਫ਼ਾਰਸੀ*] ਇਕੋ ਜਿਹੀ ਧਰਤੀ ਜੋ ਉੱਚੀ ਨੀਵੀਂ ਨਾ ਹੋਵੇ, ਪਧਰਾ ਥਾਉਂ। ਮੈਦਾਨ ਕਰਨਾ = ਪਧਰਾ ਕਰਨਾ। ਯਥਾ—*'ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ' (੧੩੮੧)*, ਮਨ {ਮੈਦਾਨੁ} ਕਰਨ ਤੋਂ ਭਾਵ ਅਹੰਕਾਰ ਤੇ ਮੰਦ ਆਦਤਾਂ ਦਾ ਜਿੱਤਣਾ ਹੈ।

**ਮਦੋਨਮਤੰ** ਦੇਖੋ, 'ਮਦੋਨ'

**ਮੰਦ ਭਾਗੀ** [*ਬਹੁ: ਬ੍ਰੀ: । ਸੰਸਕ੍ਰਿਤ, ਮੰਦ=ਢਿੱਲੇ। ਭਾਗਜ=ਭਾਗ*] ਮਾੜੇ ਹੋਣ ਕਰਮ ਜਿਨ੍ਹਾਂ ਦੇ (ਉਨ੍ਹਾਂ ਨੂੰ) ਬਦ (ਨਸੀਬਾਂ ਨੂੰ)। ਦੇਖੋ, 'ਮੰਦ'

**ਮਦਰੋ** [*ਸੰ: । ਸੰਸਕ੍ਰਿਤ, ਮਦਿਰਾ। ਪੰਜਾਬੀ, ਮਦਰਾ। ਹਿੰਦੀ, ਮਦਰਾ, ਮਦਰੋ*] ਸ਼ਰਾਬ। ਯਥਾ—*'ਪੀਓ ਮਦਰੋ ਧਨ ਮਤਵੰਤਾ' (੭੩੭)।*

**ਮਦਿਰੰ** [*ਸੰ: । ਦੇਖੋ, 'ਮਦਰੋ'*] ਮਦ। ਯਥਾ—*'ਬਿਖਮ ਸਥਾਨ ਮਨ ਮੋਹ ਮਦਿਰੰ' (੧੩੫੯)।*

**ਮਦੀਰੇ** [*ਸੰ: । ਸੰਸਕ੍ਰਿਤ, ਮਰ੍ਦਲ। ਪੰਜਾਬੀ, ਮੰਦਲ। ਹਿੰਦੀ, ਮਾਂਦਰ। ਮਾਂਦਲ। ਰੂਪਾਂਤ੍ਰ—ਮੰਦੀਲ, ਮਦੀਰ, ਮੰਦਰੀਆ। ਰ, ਲ ਦੀ ਸ੍ਵਰਣਤਾ*] ਢੋਲ ਦੀ ਕਿਸਮ ਦਾ ਇਕ ਤਾਲ ਵਜਾਉਣ ਦਾ ਵਾਜਾ, ਮ੍ਰਿਦੰਗ ਦੀ ਇਕ ਭਾਂਤ।

**ਮੁਦ੍ਰ** [*ਸੰ: । ਸੰਸਕ੍ਰਿਤ, ਮੁਦ੍ਰਾ*] ਮੋਹਰ, ਚਿੰਨ੍ਹ, ਨਿਸ਼ਾਨ, ਭੇਖ। ਯਥਾ—

---

੧. ਸੰਸਕ੍ਰਿਤ ਵਿਚ ਮੋਦ = ਖ਼ੁਸ਼ੀ ਨੂੰ ਕਹਿੰਦੇ ਹਨ। ਅਰਬੀ ਵਿਚ 'ਮਐਦੀ' ਉਸ ਨੂੰ ਕਹਿੰਦੇ ਹਨ ਜੋ ਰਕਮ ਤਾਰੇ, ਅਦਾ ਕਰੇ, ਹੋ ਸਕਦਾ ਹੈ ਕਿ ਮੋਦੀ ਦਾ ਮੂਲ ਇਹ ਹੋਵੇ। ਪਾਤਿਸ਼ਾਹਾਂ ਦੇ ਘਰ ਮੋਦੀ ਉਹ ਹੁੰਦਾ ਹੈ, ਜਿਸ ਪਾਸ ਸਾਰਾ ਭੰਡਾਰ ਹੋਵੇ ਤੇ ਹੁਕਮ ਮੁਜਬ ਹਰੇਕ ਪ੍ਰਤੀ ਉਹ ਦੇਵੇ।

੨. ਵਾਂਸ ਆਦਿਕ ਦੀ ਬਣੀ ਹੋਈ ਖ਼ਮਦਾਰ ਨਾਲੀ ਜੋ ਦੇਗ਼ ਤੋਂ ਭਬਕੇ ਦੇ ਵਿਚਕਾਰ ਲਗੀ ਹੁੰਦੀ ਹੈ।

*'ਹਮਰੀ ਮੁਦ੍ ਨਾਮੁ ਹਰਿ ਸੁਆਮੀ' (੫੨੯)*, ਨਾਮ ਸਾਡਾ ਭੇਖ ਹੈ ਉਪਰੋਂ (ਪਰੰਤੂ ਰਿਦੇ ਵਿਚ ਦੁਸ਼ਟਤਾ ਹੈ)।

**ਮੁੰਦ੍ਰਾ** [*ਸੰ: । ਸੰਸਕ੍ਰਿਤ, ਮੁਦ੍ਰਾ । ਪੰਜਾਬੀ, ਮੁੰਦਰਾਂ, ਮੁੰਦ੍ਰਾਂ, ਮੁੰਦ੍ਰਾਂ*]

੧. ਇਕ ਪ੍ਰਕਾਰ ਦੇ ਕਚ ਆਦਿਕ ਦੇ ਮੋਟੇ ਮੋਟੇ ਵਾਲੇ, ਜੋ ਜੋਗੀ ਲੋਕ ਕੰਨਾਂ ਵਿਚ ਪਾਉਂਦੇ ਹਨ। ਯਥਾ—*'ਮੁੰਦ੍ਰਾ ਪਾਇ ਫਿਰੈ ਸੰਸਾਰਿ' (੯੫੨)।*

੨. ਜੋਗੀਆਂ ਦੇ ਇਕ ਪ੍ਰਕਾਰ ਦੇ ਸਾਧਨ—ਖੇਚਰੀ, ਭੂਚਰੀ, ਗੋਚਰੀ, ਚਾਚਰੀ, ਉਨਮਨੀ।

੩. [*ਸੰਸਕ੍ਰਿਤ, ਮੁਦ੍ਰਣੰ =ਰੋਕਣਾ*] ਰੋਕਣਾ, ਕਾਬੂ ਕਰਨਾ। ਯਥਾ—*'ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ' (੧੫੫)*, ਸਾਡੀਆਂ ਮੁੰਦ੍ਰਾਂ ਓਹ ਹਨ ਜੋ ਘਟ ਦੇ ਭੀਤਰ (ਅੰਤਹਕਰਣ) ਨੂੰ ਰੋਕਿਆ ਹੈ।

**ਮੰਦਰ/ਮੰਦਰਿ/ਮੰਦਰੁ** [*ਸੰ: । ਸੰਸਕ੍ਰਿਤ, ਮੰਦਿਰ । ਪੰਜਾਬੀ, ਮੰਦਰ*]

੧. ਘਰ, ਮਕਾਨ, ਮਹਲ, ਮਾੜੀ। ਯਥਾ—*'ਊਚੇ ਮੰਦਰ ਮਹਲ ਅਰੁ ਰਾਨੀ' (੩੯੨)।*

੨. ਧਰਮ ਅਸਥਾਨ, ਜਿਥੇ ਈਸ਼੍ਵਰ ਦੀ ਅਰਾਧਨਾ ਆਦਿ ਪੂਜਾ ਪਾਠ ਬੰਦਗੀ ਹੋਵੇ। ਯਥਾ—*'ਹਰਿ ਮੰਦਰੁ ਹਰਿ ਸਾਜਿਆ' (੧੪੧੮)।*

੩. ਭਾਵ ਵਿਚ 'ਸਰੀਰ' ਅਰਥ ਬੀ ਲੈਂਦੇ ਹਨ, ਕਿਉਂਕਿ ਜੀਵਾਤਮਾ ਦੇ ਰਹਿਣ ਦਾ ਮੰਦਰ ਇਹ ਸਰੀਰ ਹੈ। ਯਥਾ—*'ਕਬੀਰ ਐਸਾ ਕੋ ਨਹੀ ਮੰਦਰੁ ਦੇਇ ਜਰਾਇ' (੧੩੬੯)*, ਇਥੇ ਮੰਦਰ ਸਾੜਨਾ ਤੋਂ ਮੁਰਾਦ ਜੀਵਾਤਮਾ ਦੇ ਮੰਦਰ = ਸਰੀਰ ਤੋਂ ਹੈ। ਸਰੀਰ ਦਾ ਸਾੜਨਾ, ਅਰਥਾਤ ਦੇਹ ਅਭਿਮਾਨ ਦੂਰ ਕਰਨਾ ਹੈ।

੪. ਗਿਆਨਵਾਨ ਦੇ ਸਰੀਰ ਨੂੰ 'ਹਰਿ ਮੰਦਰ' ਕਰ ਕੇ ਆਖਿਆ ਹੈ। ਯਥਾ—*'ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ' (੧੩੪੬)।*

੫. [*ਦੇਸ਼ ਭਾਸ਼ਾ, ਮੰਦਰ । ਮ, ਬ ਵਿਚ ਵਟ ਗਿਆ*[1]] ਬੰਦਰ, ਬਾਂਦਰ। ਯਥਾ—*'ਮਨੁ ਮੰਦਰੁ ਤਨੁ ਵੇਸ ਕਲੰਦਰੁ' (੭੯੫)*, ਮਨ ਬਾਂਦਰ ਹੈ, ਇਸ ਦੇ ਪਕੜਨ ਵਾਸਤੇ ਤਨ ਨੇ ਕਲੰਦਰ ਦਾ ਵੇਸ ਕੀਤਾ ਹੈ।

੬. [*ਮਨ+ਅੰਦਰ*] ਮਨ ਦੇ ਅੰਦਰ। (ਤੁਕ ਦਾ ਅਰਥ—) ਮਨ ਜੋ ਤਨ ਦੇ ਅੰਦਰ ਹੈ, ਕਲੰਦਰ ਦਾ ਭੇਖ ਕੀਤਾ ਹੈ ਭਾਵ ਬਹੂਦਕ[2] ਸੰਨਿਆਸ ਧਾਰਿਆ ਹੈ।

੭. ਮੰਦਰ ਤੋਂ ਮੁਰਾਦ ਭੰਡਾਰ ਦੀ ਬੀ ਲੈਂਦੇ ਹਨ। ਯਥਾ—*'ਜੈ ਜੈ ਕਾਰ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ' (੧੪੦੭)*, ਜਿਸ ਦਾ ਜੈ-ਜੈਕਾਰ ਜਗਤ ਦੇ ਵਿਚ ਹੈ ਅਰ ਜੋ ਭਾਗਾਂ ਦਾ ਮੰਦਰ ਭਾਵ ਸ਼ੁਭ ਭਾਗਾਂ ਦਾ ਭੰਡਾਰ ਹੈ ਤੇ ਸਾਈਂ ਵਿਚ ਜੁੜਿਆ ਰਹਿੰਦਾ ਹੈ।

**ਮੰਦਰੀਆ** [*ਸੰ: । ਦੇਖੋ, 'ਮਦੀਰੇ'*] ਢੋਲ, ਢੋਲਕੀ। ਯਥਾ—*'ਮੇਰਾ ਮਨੁ ਮੰਦਰੀਆ ਨ ਬਜਾਵੈ' (੪੮੩)*, ਭਾਵ ਦੇਹ, ਅਧਿਆਸ ਰੂਪੀ ਢੋਲਕੀ ਨਹੀਂ ਵਜਾਉਂਦਾ।

**ਮਾਂਦਲ/ਮੰਦਲੁ** [*ਸੰ: । ਦੇਖੋ, 'ਮਦੀਰੇ'*] ਢੋਲ। ਯਥਾ—*'ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ' (੧੩੭੦)*, ਭਾਵ ਗਿਆਨ ਦਾ ਢੋਲ ਮੋਢੇ ਪਰ ਰਖ ਕੇ ਢੰਡੋਰਾ ਦਿਤਾ ਹੈ। ਤਥਾ—

*'ਅਣਮੜਿਆ ਮੰਦਲੁ ਬਾਜੈ' (੬੫੭)*, ਗੁਰੂ ਰੂਪੀ ਢੋਲ ਜੋ ਕਿ 'ਸੰਸਾਰ ਪ੍ਰੀਤ' ਤੋਂ ਅਣਮੜ੍ਹੇ ਹਨ, ਵੱਜ ਰਹੇ ਹਨ। ਅਥਵਾ ਦਸਮ ਦਵਾਰ ਰੂਪ ਅਨਮੜ੍ਹਿਆ ਢੋਲ ਵੱਜ ਰਿਹਾ ਹੈ, ਭਾਵ ਜੋ ਮੜ੍ਹਿਆ ਹੋਵੇ, ਜਿਕੂੰ ਢੋਲ ਚਮੜੇ ਨਾਲ ਮੜ੍ਹਿਆ ਹੁੰਦਾ ਹੈ, ਤਾਂ ਜੋ ਸ਼ਬਦ ਹੋਵੇ ਉਹ 'ਅਨਾਹਤ' ਸ਼ਬਦ ਹੋਵੇ, ਜੋ ਚੋਟ ਨਾਲ ਵਜਦਾ ਹੈ। ਏਥੇ ਅਣਮੜ੍ਹਿਆ ਪਦ ਹੈ, ਭਾਵ ਇਹ ਕਿ ਜੋ ਸ਼ਬਦ ਇਸ ਤੋਂ ਹੋਊ ਉਹ ਚੋਟ ਤੋਂ ਬਿਨਾ 'ਅਨਾਹਤ' ਹੋਊ ਤੇ ਆਤਮ ਦੇਸ਼ ਦਾ ਕੌਤਕ ਹੋਊ। ਕੰਨ ਜਿਸ ਘੂੰ ਘੂੰ ਨੂੰ ਸੁਣਦੇ ਹਨ, ਉਹ ਅਣਮੜ੍ਹੇ ਢੋਲ ਦਾ ਸ਼ਬਦ ਨਹੀਂ, ਕਿਉਂਕਿ ਕੰਨਾਂ ਦਾ ਸੁਣਨ ਵਾਲਾ ਪਰਦਾ ਢੋਲ ਦੇ ਮੜ੍ਹ ਵਰਗਾ ਹੀ ਹੈ।

**ਮੁਦਾਵਣੀ/ਮੁੰਦਾਵਣੀ** [*ਭਾ: ਸੰ: । ਮੁਦ੍ਰਾ =ਭੇਤ ਦੀ ਗੱਲ । ਸਾਹਿੱਤ ਵਿਚ ਐਸੀ ਰਚਨਾ ਜਿਸ ਦੇ ਪ੍ਰਗਟ ਅਰਥ ਦੇ ਸਿਵਾ ਕੋਈ ਹੋਰ ਅਰਥ ਯਾ ਸਾਰਥਿਕ ਪਦ ਬੀ ਬਣ ਜਾਵੇ । ਧਾਤੂ ਹੈ, ਮੁਦ੍ =ਪ੍ਰਸੰਨ ਕਰਨਾ । ਪੰਜਾਬੀ, ਮੁੰਦਾਵਣੀ—ਜਿਸ ਵਿਚ ਭਾਵ ਯਾ ਅਰਥ ਮੁੰਦ ਕੇ, ਬੰਦ ਕਰ ਕੇ ਯਾ ਲੁਕਾ ਕੇ ਰੱਖਿਆ ਹੋਵੇ*[1]] ਬੁਝਾਰਤ, ਅੜਾਉਣੀ, ਐਸੀ ਗੱਲ ਜੋ ਕੋਈ ਛੇਤੀ ਨਾਲ ਨਾ ਸਮਝ ਸਕੇ।

ਮੁੰਦਾਵਣੀ[2] ਦੇ ਦੋ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ, ਇਕ ਸੋਰਠ ਦੀ ਵਾਰ ਵਿਚ ਤੀਸਰੀ ਪਾਤਸ਼ਾਹੀ ਦਾ ਹੈ ਤੇ ਦੂਜਾ ਸਲੋਕ ਪੰਜਵੀਂ ਪਾਤਸ਼ਾਹੀ ਜੀ ਦਾ, ਅੰਤ ਪੁਰ ਰਾਗਮਾਲਾ ਤੇ 'ਸਲੋਕ ਮ: ੫' ਤੋਂ ਮੁਹਰੇ ਹੈ। ਯਥਾ—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ—ਸਲੋਕੁ ਮ: ੩॥ *'ਥਾਲੈ ਵਿਚਿ*[3] *ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ ॥ ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥ ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ ॥ ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿਧਾਰਿ ॥ ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ ॥ ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ' (੬੪੫)*, ਅਰਥਾਤ (ਗੁਰਸਿਖ ਦੇ ਹਿਰਦੇ ਰੂਪੀ) ਥਾਲ ਵਿਚ (ਗੁਰੂ ਵਲੋਂ) ਤ੍ਰੈ ਵਸਤਾਂ {ਪਈਓ} ਪ੍ਰੋਸੀਆਂ ਗਈਆਂ ਹਨ, (ਜੋ ਸੰਸਾਰਕ ਭੋਜਨ ਨਹੀਂ) ਪਰ {ਹਰਿ ਭੋਜਨ} ਈਸ਼੍ਵਰੀਯ ਭੋਜਨ (ਰੂਹਾਨੀ ਖ਼ੁਰਾਕ ਹਨ), (ਤੇ ਸੁਆਦ ਵਿਚ) ਅੰਮ੍ਰਿਤ (ਤੋਂ) ਬੀ {ਸਾਰ} ਸ੍ਰੇਸ਼ਟ ਹਨ। ਜਿਸ (ਭੋਜਨ ਦੇ) ਖਾਧਿਆਂ ਮਨ ਤ੍ਰਿਪਤ ਹੁੰਦਾ ਹੈ ਤੇ ਮੁਕਤੀ ਦਾ ਦੁਆਰ ਪ੍ਰਾਪਤ ਕਰ ਲਈਦਾ ਹੈ, ਹੇ ਸੰਤੋ ! ਏਹ ਭੋਜਨ (ਹੋਰ ਤ੍ਰੀਕਿਆਂ ਨਾਲ) ਨਹੀਂ ਲੱਭਦਾ (ਇਹ) ਗੁਰੂ ਦੀ (ਬਖ਼ਸ਼ੀ) ਵੀਚਾਰ ਨਾਲ ਲੱਭਦਾ ਹੈ।

ਸੂਚਨਾ—ਇਨ੍ਹਾਂ ਤ੍ਰੈਏ ਤੁਕਾਂ ਵਿਚ ਪਤਾ ਨਹੀਂ ਲੱਗਾ ਕਿ ਤ੍ਰੈ

---

੧. ਜਿਕੁਰ ਅੰਬ ਦਾ ਅੰਮ, ਆਂਬ ਦਾ ਆਮ।

੨. ਫਿਰਦੇ ਰਹਿਣਾ, ਦੇਸ਼ਾਟਨ ਕਰਦੇ ਰਹਿਣ ਵਾਲੀ ਫ਼ਕੀਰੀ।

---

੧. ਯਥਾ—ਗੁਰਵਾਕ—*'ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ' (੬੪੫)*, ਅਰਥਾਤ ਮੁੰਦਾਵਣੀ ਕੋਈ ਗੁਹਜ ਅਭਿਪ੍ਰਾਇ ਦੀ ਵਸਤ ਹੈ ਜੋ ਭਾਲ ਨਾਲ ਲੱਭਣ ਵਾਲੀ ਹੈ।

੨. ਪੋਠੋਹਾਰ ਵਿਚ ਹੁਣ ਤਕ ਮੰਦਾਵਣੀਆਂ, ਬੁਝਾਰਤਾਂ ਨੂੰ ਆਖਦੇ ਹਨ। ਜੰਵ ਜਦ ਰੋਟੀ ਖਾਣ ਬੈਠੇ ਤੇ ਕੁੜੀਆਂ ਬੁਝਾਰਤ ਪਾ ਕੇ ਥਾਲੀ ਬੰਨ੍ਹ ਦੇਂਦੀਆਂ ਹਨ, ਉਹ ਬੁੱਝੀ ਜਾਵੇ ਤਾਂ ਜੰਵ ਰੋਟੀ ਖਾਂਦੀ ਹੈ। ਇਸ ਨੂੰ ਬੀ ਮੁਦਾਵਣੀ ਕਹਿੰਦੇ ਹਨ। ਆਮ ਬੋਲ ਚਾਲ ਵਿਚ ਵੀ ਪੋਠੋਹਾਰੀ ਹੁਣ ਤਕ ਬੋਲਦੇ ਹਨ 'ਮੁੰਦਾਵਣੀਆਂ ਕਿਉਂ ਪਾਨੇ ਓ ਸਿਧੀ ਗੱਲ ਦਸੋ'। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਦੋਹਾਂ ਮੁੰਦਾਵਣੀਆਂ ਵਿਚ 'ਥਾਲ' ਦਾ ਜ਼ਿਕਰ ਹੈ, ਨਾਲ ਭੋਜਨ ਦਾ ਕਥਨ ਹੈ।

੩. 'ਥਾਲੈ ਵਿਚਿ' ਬੀ ਪੋਠੋਹਾਰੀ ਬੋਲ ਚਾਲ ਹੈ। ਜਿਵੇਂ—ਟਿੱਕੀ ਸੰਦੂਖ਼ੇ ਵਿਚ ਪਈ ਨੇ, ਮਧ ਪੰਜਾਬ ਵਿਚ ਬੋਲਦੇ ਹਨ—ਥਾਲ ਵਿਚ।

ਵਸਤਾਂ ਕੀ ਹਨ। ਮਾਨੋ ਇਹ ਵਾਕ ਅਜੇ ਇਕ ਬੁਝਾਰਤ ਹੈ? ਇਸ ਲਈ ਆਪ ਹੀ ਫ਼ੁਰਮਾਉਂਦੇ ਹਨ ਕਿ ਇਹ ਬੁਝਾਰਤ (ਤਾਂ ਹੈ ਪਰ) ਇਸ ਨੂੰ ਵਿਚੋਂ ਕਿਉਂ ਕੱਢੀਏ, ਇਸ ਨੂੰ ਸਦਾ ਦਿਲ ਵਿਚ ਧਾਰਨ ਕਰੀਏ, ਇਹ ਬੁਝਾਰਤ ਸਤਿਗੁਰੂ ਨੇ (ਆਪ) ਪਾਈ ਹੈ, ਤੇ ਗੁਰੂ ਕੇ ਸਿੱਖਾਂ ਨੇ ਭਾਲ ਕੇ ਲੱਭ ਲਈ ਹੈ, ਗੁਰਮੁਖਾਂ ਨੇ ਘਾਲ ਕਰ ਕੇ ਹਰੀ ਨੂੰ ਪਾਇਆ ਹੈ, ਤਾਂ ਤੇ ਜਿਸ ਨੂੰ (ਵਾਹਿਗੁਰੂ) ਬੁਝਾਏਗਾ, ਉਹੀ ਇਸ (ਬੁਝਾਰਤ) ਨੂੰ ਬੁੱਝੇਗਾ।

ਸੂਚਨਾ—ਸੋ ਅੰਤ ਤਕ ਇਸ ਸਲੋਕ ਵਿਚ ਬੁਝਾਰਤ ਨਿਭੀ ਹੈ। ਇਸ ਸਲੋਕ ਵਿਚ ਗੁਰੂ ਜੀ ਨੇ ਇਕ ਈਸ਼੍ਵਰ ਪ੍ਰਾਪਤੀ ਦੇ ਸਾਰੇ ਸਿਧਾਂਤ ਦਾ ਇਸ਼ਾਰਾ ਦਿੱਤਾ ਹੈ, ਜੋ ਘਾਲ ਕਰਨ ਵਾਲੇ ਗੁਰਸਿਖਾਂ ਤੇ ਖੁਲ੍ਹ ਜਾਂਦਾ ਹੈ, ਇਸ ਸਲੋਕ ਵਿਚ ਖੋਹਲਿਆ ਨਹੀਂ। ਗੁਰਸਿੱਖੀ ਦੀ ਚੋਟੀ ਤੇ ਖੜੇ ਗੁਰੂ ਅਰਜਨ ਦੇਵ ਜੀ ਨੂੰ ਇਹ ਪਤਾ ਲੱਗਣਾ ਹੀ ਸੀ, ਗੁਰਿਆਈ ਦੇ ਤਖ਼ਤ ਤੇ ਬੈਠੇ ਗੁਰੂ ਅਰਜਨ ਦੇਵ ਜੀ ਨੇ ਇਸ ਬੁਝਾਰਤ ਨੂੰ ਖੋਹਲਿਆ ਹੈ, ਜੋ ਖੁਲ੍ਹ ਗਈ ਹੈ, ਬੁਝਾਰਤ ਨਹੀਂ ਰਹੀ, ਪਦਾਰਥ ਭੀ ਤ੍ਰੈ ਦੱਸ ਦਿਤੇ ਹਨ। ਸੋ ਦੂਸਰਾ ਸਲੋਕ ਪੰਜਵੇਂ ਸਤਿਗੁਰਾਂ ਦਾ ਇਸ ਬੁਝਾਰਤ ਦੀ ਖੁਲ੍ਹ ਹੈ, ਇਸ ਦਾ ਹੱਲ ਹੈ, ਇਸੇ ਕਰਕੇ ਉਸ ਦਾ ਸਿਰਲੇਖ ਬੀ ਮੁੰਦਾਵਣੀ ਹੈ। ਇਹ ਮੁੰਦਾਵਣੀ ਸਮਝਣ ਵਿਚ ਫੇਰ ਬੁਝਾਰਤ ਭੀ ਹੈ, ਜੋ ਥੋੜ੍ਹੀ ਜੇਹੀ ਵੀਚਾਰ ਨਾਲ ਖੁਲ੍ਹ ਜਾਂਦੀ ਹੈ। ਇਹ ਬੁਝਾਰਤ ਭੀ ਹੈ ਤੇ ਬੁਝਾਰਤ ਦੀ ਖੁਲ੍ਹ ਭੀ ਹੈ। ਯਥਾ—*'ਮੁੰਦਾਵਣੀ ਮਹਲਾ ੫॥ ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥ ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸਕਾ ਸਭਸੁ ਅਧਾਰੋ'(੧੪੨੯)*, ਥਾਲ ਵਿਚ ਤ੍ਰੈ ਵਸਤਾਂ ਪਈਆਂ ਹਨ—੧. ਸਤ, ੨. ਸੰਤੋਖ, ੩. ਵੀਚਾਰ, ੪. ਅੰਮ੍ਰਿਤ ਨਾਮ ਠਾਕੁਰ ਕਾ। ਇਸ ਮੁੰਦਾਵਣੀ ਵਿਚ ਤ੍ਰੈ ਵਸਤਾਂ ਗਿਣ ਦਿੱਤੀਆਂ, ਬੁਝਾਰਤ ਖੁਲ੍ਹ ਗਈ, ਪਰ ਵਸਤਾਂ ਚਾਰ ਦੱਸੀਆਂ, ਚੌਹਾਂ ਨੂੰ ਤਿੰਨ ਸਮਝ ਸਕਣਾ ਇਹ ਫੇਰ ਮੁੰਦਾਵਣੀ ਖੋਹਲਣੀ ਹੈ—੧. ਸਤ, ੨. ਸੰਤੋਖ, ੩. ਅੰਮ੍ਰਿਤ ਨਾਮ ਠਾਕੁਰ ਕਾ। ਤੇ 'ਵੀਚਾਰੋ' ਏਥੇ ਸੰਗਿਆ ਪਦ ਨਹੀਂ, ਕਿਰਿਆ ਹੈ, ਹੁਕਮ ਹੈ ਕਿ ਵੀਚਾਰ ਲਓ। ਹੇ ਸੰਤਹੁ! ਤ੍ਰੈ ਵਸਤਾਂ ਥਾਲ ਵਿਚ ਪਈਆਂ ਹਨ—ਸਤ, ਸੰਤੋਖ ਤੇ ਅੰਮ੍ਰਿਤ ਨਾਮ। ਇਸ ਨੂੰ ਖੋਹਲਣ ਵਾਲੀ ਕੁੰਜੀ 'ਵੀਚਾਰੋ' ਪਦ ਵਿਚ ਹੈ ਕਿ ਤੁਸੀਂ ਜੇ ਵੀਚਾਰ ਕਰੋਗੇ ਤਾਂ ਮੁੰਦਾਵਣੀ ਖੁਲ੍ਹ ਗਈ ਹੈ। ਉਹ ਇਉਂ ਕਿ ਪਦਾਰਥ ਤ੍ਰੈ ਇਹ ਹਨ—੧. ਸਤ, ੨. ਸੰਤੋਖ, ੩. ਅੰਮ੍ਰਿਤ ਨਾਮ ਠਾਕੁਰ ਕਾ। ਤੇ 'ਵੀਚਾਰੋ' ਕਿਰਿਆ ਪਦ ਹੈ, ਸੰਗਿਆ ਨਹੀਂ ਹੈ, ਵੀਚਾਰੋ ਦਾ ਅਰਥ ਹੈ ਵੀਚਾਰ ਕਰੋ, ਜਿਸ ਤਰ੍ਹਾਂ ਪਹਿਲੀ ਮੁੰਦਾਵਣੀ ਵਿਚ ਕਿਹਾ ਸੀ—*'ਸੰਤਹੁ ਲਭੈ ਗੁਰ ਵੀਚਾਰਿ' (੬੪੫)*, ਉਸ ਤਰ੍ਹਾਂ ਹੁਣ ਕਿਹਾ ਕਿ ਵੀਚਾਰ ਕਰੋ (ਹੇ ਸੰਤੋ!) ਤ੍ਰੈ ਵਸਤਾਂ ਹਨ—ਸਤ, ਸੰਤੋਖ, ਨਾਮ। ਪਹਿਲੀ ਵਿਚ ਬੀ ਫਲ, *'ਮੋਖ ਦੁਆਰੁ' (੬੪੫)*, ਕਿਹਾ ਸੀ, ਇਸ ਵਿਚ ਬੀ *'ਹੋਇ ਉਧਾਰੋ' (੧੪੨੯)*, ਫਲ ਦੱਸਿਆ।

ਸੂਚਨਾ—ਪਹਿਲੀ ਤੁਕ ਵਿਚ 'ਪਈਓ' ਸਤ ਤੇ ਸੰਤੋਖ ਦੀ ਕਿਰਿਆ ਹੈ, ਦੂਸਰੀ ਵਿਚ ਪਇਓ—ਅੰਮ੍ਰਿਤ ਨਾਮ—ਦੀ ਕਿਰਿਆ ਹੈ।

**ਮੁੰਦੜੇ**[1] *[ਸੰ: । ਦੇਖੋ, 'ਮੁੰਦ੍ਰਾ']* ਤਨੌਂੜੇ, ਕੰਨ ਵਿਚ ਪਾਉਣ ਦਾ ਗਹਿਣਾ। ਯਥਾ—*'ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ' (੪੬੪)।*

**ਮਧਿ** *[ਅ: । ਸੰਸਕ੍ਰਿਤ, ਮਧਜ]* ਵਿਚ, ਦਰਮਿਆਨ। ਯਥਾ—*'ਆਦਿ ਪੂਰਨ ਮਧਿ ਪੂਰਨ' (੭੦੫)।*

**ਮਧੁ** *[ਸੰ: । ਸੰਸਕ੍ਰਿਤ]* ੧. ਅੰਮ੍ਰਿਤ। ਯਥਾ—*'ਕਮਲੁ ਬਿਗਸੈ ਮਧੁ ਆਸ੍ਰਮਾਈ' (੨੩)*, ਕਵਲ ਖਿੜਦਾ ਹੈ ਤਾਂ ਅੰਮ੍ਰਿਤ ਚੋਂਦਾ ਹੈ।

੨. ਸ਼ਹਿਦ। ਯਥਾ—*'ਜਿਉ ਮਧੁ ਮਾਖੀ ਤਿਉ ਸਠੋਰਿ ਰਸੁ' (੬੫੪)।*

੩. ਇਕ ਦੈਂਤ ਦਾ ਨਾਮ ਹੈ। ਯਥਾ—*'ਸਹਸ ਬਾਹੁ ਮਧੁ ਕੀਟ ਮਹਿਖਾਸਾ' (੨੨੪)*। ਦੇਖੋ, 'ਮਧੁਸੂਦਨ'

**ਮਧੇ** *[ਅ: । ਸੰਸਕ੍ਰਿਤ, ਮਧਜ । ਪ੍ਰ: ਪੰਜਾਬੀ, ਮਧਿ]* ਵਿਚੋਂ। ਯਥਾ—*'ਕੋਟਿ ਮਧੇ ਕੋ ਵਿਰਲਾ ਸੇਵਕੁ' (੪੯੫)।*

**ਮਾਧੋ** *[ਸੰ: । ਦੇਖੋ, 'ਮਾਧਉ']* ਪਰਮੇਸ਼ਰ, ਅਕਾਲ ਪੁਰਖ। ਯਥਾ—*'ਮਾਧੋ ਕੈਸੀ ਬਨੈ ਤੁਮ ਸੰਗੇ' (੬੫੬)।*

**ਮੁੰਧ** *[ਸੰ: । ਸੰਸਕ੍ਰਿਤ, ਮੁਗਧਾ[1] । ਪ੍ਰ: ਪੰਜਾਬੀ, ਮੁੰਧ]* ਸੁੰਦਰ ਜਵਾਨ ਇਸਤ੍ਰੀ, ਤੀਮੀਂ, ਮੁਰਾਦ ਜਗਿਆਸੂ ਤੋਂ ਬੀ ਹੋਇਆ ਕਰਦੀ ਹੈ। ਯਥਾ—*'ਸੁਣਿ ਮੁੰਧੇ ਹਰਣਾਖੀਏ' (੧੪੧੦)*, ਸੁਣ ਇਸਤ੍ਰੀ ਹਰਣ ਵਤ (ਸੁੰਦਰ, ਭਾਵ ਗਿਆਨ ਵੈਰਾਗ) ਅੱਖਾਂ ਵਾਲੀਏ। ਤਥਾ—*'ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ' (੫੯੪)*, ਘਰ ਵਿਚ ਹੀ ਪਿਰ ਹੈ, ਮੁੰਧ ਇਸਤ੍ਰੀ, ਪਤੀ ਵਿਦੇਸ਼ ਜਾਣ ਕੇ ਨਿਤ ਝੂਰਦੀ ਯਾਦ ਕਰਦੀ ਹੈ। ਤਥਾ—*'ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ' (੫੫੭)*, ਤੇਰੇ ਕਟਾਖਾਂ ਰੂਪੀ ਜੇਵੜਿਆਂ ਨੇ ਮੈਂ ਮੁੰਧ ਦਾ ਮਨ ਲੋਭੀਆਂ ਵਾਂਗੂੰ ਲੋਭ ਦੇ ਕੇ ਲੁਭਾ ਲਿਆ ਹੈ। ਹੁਣ ਮੈਂ......... ਅਗੇ ਦੇਖੋ, 'ਵੰਵਾ'

**ਮੇਧ** *[ਗੁ: । ਸੰਸਕ੍ਰਿਤ, ਮੇਧਜ]* ਪਵਿੱਤ੍ਰ। ਯਥਾ—*'ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ' (੯੩)*, ਭਾਵ ਰਸ ਮਿਸ ਆਦਿ ਜੋ ਵਿਖੇ ਵਿਹੁ ਰੂਪ ਹਨ, ਅੰਮ੍ਰਿਤ ਵਤ ਪਵਿਤ੍ਰ ਜਾਣ ਕੇ ਚਖਦਾ ਹੈ। ਅਥਵਾ ਪਵਿੱਤ੍ਰ ਦਾ {ਮਿਸ} ਬਹਾਨਾ ਕਰਕੇ ਵਿਹੁ ਚਖੀ। ਦੇਖੋ, 'ਰਸ ਮਿਸ'

**ਮੰਧੁ** *[ਸੰ: । ਸੰਪ੍ਰਦਾ]* ੧. ਮਾਸ। ਯਥਾ—*'ਓਥੈ ਮੰਧੁ ਕਮਾਹੀ'(੧੨੯੦)।*

੨. ਏਥੇ ਮੰਧ ਦਾ ਅਰਥ 'ਮੰਦਾ ਕੰਮ' ਬੀ ਕਰਦੇ ਹਨ।

**ਮੰਧੇ** *[ਅ: । ਦੇਖੋ, 'ਮਧੇ']* ਵਿਚ। ਯਥਾ—*'ਮਨ ਮੰਧੇ ਪ੍ਰਭੁ ਅਵਗਾਹੀਆ' (੧੩੨)।*

**ਮਾਧਉ** *[ਸੰ: । ਦੇਖੋ, 'ਮਾਧਵ']* ਪਰਮੇਸ਼ਰ, ਅਕਾਲ ਪੁਰਖ। ਯਥਾ—*'ਮਾਧਉ ਜਲ ਕੀ ਪਿਆਸ ਨ ਜਾਇ' (੩੨੩)।*

**ਮਧੁਸੂਦਨੁ**[2] *[ਬਹੁ ਬ੍ਰੀ: । ਸੰਸਕ੍ਰਿਤ, ਮਧੁ=ਸ਼ਹਿਦ, ਅੰਮ੍ਰਿਤੁ । ਸੂਦਨ= ਪਿਆਰਾ । ਮਧੁਸੂਦਨ =ਅੰਮ੍ਰਿਤ ਹੈ ਪਿਆਰਾ ਜਿਸ ਨੂੰ ]* ਪਰਮੇਸ਼ਰ[3]।

---

੧. ਸੰਸਕ੍ਰਿਤ 'ਮੁੰਦ੍ਰਾ' ਪਦ ਤੋਂ ਪੰਜਾਬੀ 'ਮੁੰਦ੍ਰਾ' ਪਦ ਬਣਿਆ। ਮੁੰਦ੍ਰਾ—ਜੋਗੀਆਂ ਦੇ ਕੰਨ ਦੇ ਕੱਚ ਦੇ ਵੱਡੇ ਵੱਡੇ ਛੱਲੇ ਹਨ। ਪਰ ਮੁੰਦੜੇ, ਮੁੰਦੇ ਤੇ ਬੁੰਦੇ ਏਹ ਤਰੀਮਤਾਂ ਦੇ ਕੰਨ ਦੇ ਗਹਿਣੇ ਹਨ, ਜਿਨ੍ਹਾਂ ਵਿਚ ਕੋਈ ਲਟਕਨ ਕੰਨ ਵਿਚ ਲਟਕਦਾ ਹੈ, ਇਹ ਤਿੰਨੇ ਪਦ ਬੀ ਮੁਦਰਾ ਤੋਂ ਹੀ ਬਣੇ ਹਨ।

੧. ਮੁਗਧਾਂ—ਉਸ ਚੜ੍ਹੀ ਜੁਆਨੀ ਦੀ ਮੁਟਿਆਰ ਨੂੰ ਕਹਿੰਦੇ ਹਨ, ਜਿਸ ਨੂੰ ਆਪਣੇ ਜੋਬਨ ਦਾ ਗਿਆਨ ਨਾ ਹੋਵੇ, ਪਰ ਚਾਉ ਤੇ ਉਤਸ਼ਾਹ ਭਰਿਆ ਹੋਵੇ। ਸਿੰਧੀ ਵਿਚ ਬੀ 'ਮੁਧ' ਪਦ ਮੁਟਿਆਰ ਅਰਥਾਂ ਵਿਚ ਹੈ।

੨. ਮਧੁ = ਇਕ ਦੈਂਤ ਦਾ ਨਾਮ। ਸੂਦਨ = ਮਾਰਨ ਵਾਲਾ। ਇਸ ਕਰਕੇ ਕ੍ਰਿਸ਼ਨ ਦਾ ਬੀ ਇਕ ਨਾਮ ਹੈ।

੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਮਧੁਸੂਦਨ' ਪਦ ਦੀ ਆਪ ਵਿਆਖਿਆ ਦੱਸੀ ਹੈ ਕਿ ਉਹ ਅਗੰਮ ਹੈ, ਅਪਾਰ ਹੈ, ਜਗਤ ਦਾ ਜੀਵਨ ਆਧਾਰ ਹੈ। ਯਥਾ—*'ਮਧਸੂਦਨ ਜਗਜੀਵਨ ਮਾਧੋ ਮੇਰੇ ਠਾਕੁਰ ਅਗਮ ਅਪਾਰੇ' (੯੮੦)।*

ਵਾਹਿਗੁਰੂ। ਯਥਾ—*'ਮਧੁਸੂਦਨੁ ਕਰ ਮੁੰਦਰੀ ਪਹਿਰੈ'* (੩੫੯)।

**ਮਧੁਕਰੁ** [*ਸੰ: । ਸੰਸਕ੍ਰਿਤ, ਮਧੁਕਰ*] ਭੌਰਾ। ਯਥਾ—*'ਮਨੁ ਸੁ ਮਧੁਕਰੁ ਕਰਉ'* (੬੬੪)।

**ਮਧੂਕਰੀ** [*ਸੰ: । ਸੰਸਕ੍ਰਿਤ, ਮਾਧੁਕਰੀ। ਮਧੁਕਰ=ਸ਼ਹਿਦ ਦੀ ਮੱਖੀ। ਅਣ੍ ਪ੍ਰਤੇ। ਸ਼ਹਿਦ ਦੀ ਮੱਖੀ ਜਿਵੇਂ ਫੁਲ ਫੁਲ ਤੋਂ ਸ਼ਹਿਦ ਕੱਠਾ ਕਰਦੀ ਹੈ, ਤਿਵੇਂ ਦਰ ਦਰ ਤੋਂ ਟੁਕ ਮੰਗਣਾ*] ਟੁੱਕਰ, ਭਿੱਛਿਆ ਦਾ ਅੰਨ ਮੰਗ ਕੇ ਆਂਦਾ ਟੁੱਕਰ। ਯਥਾ—*'ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ'* (੧੩੭੩)।

**ਮਧੂਕੜਉ** [*ਸੰ: । ਸੰਸਕ੍ਰਿਤ, ਮਧੁਕਰ*]

੧. ਭੌਰਾ, ਸ਼ਹਿਦ ਦੀ ਮੱਖੀ। ਯਥਾ—*'ਅਲਗਉ ਜੋਇ ਮਧੂਕੜਉ ਸਾਰੰਗ ਪਾਣਿ ਸਬਾਇ'* (੧੦੯੦), ਸੰਤ ਸੰਸਾਰ ਤੋਂ ਅਲੱਗ ਹੋ ਕੇ ਭੌਰੇ ਦੀ ਨਿਆਈਂ ਗੁਨਗ੍ਰਾਹੀ ਹੁੰਦੇ ਹਨ ਅਰ {ਸਾਰੰਗਪਾਣਿ} ਈਸ਼੍ਵਰ ਨੂੰ ਸਾਰੇ ਪੂਰਨ ਜਾਣਦੇ ਹਨ।

੨. [ਦੇਖੋ, *'ਮਧੂਕਰੀ'*] ਮਧੁਕੜੀ, ਉਹ ਰੋਟੀ ਜੋ ਮੰਗ ਕੇ ਆਂਦੀ ਜਾਵੇ। ਤੁਕ ਦਾ ਅਰਥ ਹੋਵੇਗਾ—ਜੋ ਅਲੱਗ ਰਹਿੰਦੇ ਹਨ ਤੇ ਮਧੁਕੜੀ ਮੰਗ ਕੇ ਖਾਂਦੇ ਹਨ ਤੇ ਸਾਰੇ ਸਾਰੰਗ ਪਾਣ ਨੂੰ ਦੇਖਦੇ ਹਨ।

੩. ਇਸੇ ਤੁਕ ਵਿਚ—[ਮਧੂ = ਆਪਣਾ (ਅੰਤਸ਼ਕਰਣ) ਕੜਉ = ਕੜ ਛਡਿਆ]—ਜਿਨ੍ਹਾਂ ਨੇ ਆਪਣਾ ਅੰਤਹਕਰਣ ਰੋਕ ਛਡਿਆ—ਬੀ ਅਰਥ ਲਾਉਣ ਦਾ ਜਤਨ ਕਰਦੇ ਹਨ।

**ਮਾਧਾਣਾ** [*ਸੰ: । ਸੰਸਕ੍ਰਿਤ, ਮੰਥਾਨ: । ਪ੍ਰਾਕ੍ਰਿਤ, ਮੰਥਾਣ। ਪੰਜਾਬੀ, ਮਧਾਣਾ*] ਉਹ ਲੰਮੀ ਲੱਠ ਜਿਸ ਦੇ ਅੱਗੇ ਚਾਰ ਫਾੜੀ ਦਾ ਜੁਟ ਲੱਗਾ ਹੁੰਦਾ ਹੈ, ਜਿਸ ਦੇ ਫੇਰਨ ਨਾਲ ਦਹੀਂ ਦੁੱਧ ਰਿੜਕਿਆ ਜਾਂਦਾ ਹੈ।, ਵੱਡਾ ਸਾਰਾ ਝਗਣਾ ਜੋ ਰੱਸੀ ਨਾਲ ਫੇਰੀਦਾ ਹੈ। ਯਥਾ—*'ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ'*। (੯੬੭)

**ਮਾਂਧਾਤਾ** [*ਸੰ: । ਡੋਮ ਭਾਸ਼ਾ। ਸੰਸਕ੍ਰਿਤ, ਮਾਨਧਾਤਾ*] ਮਾਨਧਾਤਾ ਨਾਮੇ ਇਕ ਵਡਾ ਰਾਜਾ ਹੋਇਆ ਹੈ। ਯਥਾ—*'ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ'* (੧੩੯੦), ਮਾਨਧਾਤਾ ਜੋ ਚਕ੍ਰਵਰਤੀ ਸੀ ਉਹ ਵੀ ਤੇਰੇ ਗੁਣਾਂ ਨੂੰ ਉਚਾਰਦਾ ਹੈ।

**ਮਧੁਪ** [*ਸੰ: । ਸੰਸਕ੍ਰਿਤ, ਮਧੁ=ਸ਼ਹਿਦ। ਪਾ=ਪੀਣਾ, ਮਧੁਪ=ਸ਼ਹਿਦ ਪੀਣ ਵਾਲਾ*]

੧. ਸ਼ਹਿਦ ਦੀ ਮੱਖੀ। ਯਥਾ—*'ਜੈਸੇ ਮਧੁਪ ਮਖੀਰਾ'* (੪੮੬)।

੨. ਐਉਂ ਬੀ ਅਰਥ ਕਰਦੇ ਹਨ—ਸ਼ਹਿਦ ਪੀਣ ਵਿਚ ਜੀਕੂੰ ਮਖੀਰ (ਮਗਨ) ਹੈ।

**ਮਧੰਤ** [*ਗੁ: । ਸੰਸਕ੍ਰਿਤ, ਮਾਂ=ਸੌਂਦ੍ਰਯਤਾ+ਧਾ=ਧਾਰਣ ਕਰਨਾ+ ਅੰਤ=ਬਹੁਤ*]

੧. ਅਤਿ ਸੁੰਦਰਤਾ ਵਾਲੀ। ਯਥਾ—*'ਮੰਧ੍ਰੰਤ ਪ੍ਰਭ ਜਾਪਣ'* (੬੮੨)।

੨. [*ਸੰਸਕ੍ਰਿਤ, ਮਧਯ=ਵਿਚ। ਅੰਤਮ=ਅਖ਼ੀਰ*] ਵਿਚਲੀ ਤੇ ਅਖ਼ੀਰਲੀ, ਭਾਵ ਜੁਆਨੀ ਬੁਢੇਪਾ।

੩. [*ਮਧਯ ਵਿਚ+ਅੰਤ=ਧੁਰ ਵਿਚ*] ਧੁਰ ਅੰਦਰ, ਭਾਵ ਹਿਰਦਾ। ਦੇਖੋ, 'ਸੂਸਤ ਬਿਵਸਥਾ'

**ਮਧਰੀ** [*ਗੁ: । ਸੰਸਕ੍ਰਿਤ, ਮਧਯ ਤੋਂ। ਪੰਜਾਬੀ, ਮਧ+ਰੀ=ਵਿਚਲੇ ਮੇਲ ਦੀ*] ਜਿਸ ਦਾ ਕਦ ਲੰਮਾ ਨਾ ਹੋਵੇ, ਛੋਟੇ ਕੱਦ ਵਾਲੀ। ਯਥਾ—*'ਲਟੂਰੀ ਮਧੁਰੀ ਠਾਕੁਰ ਭਾਈ'* (੫੨੭)।

**ਮਧੁਰ** [*ਗੁ: । ਸੰਸਕ੍ਰਿਤ*] ਮਿੱਠੇ। ਯਥਾ—*'ਕਵਲ ਨੈਨ ਮਧੁਰ ਬੈਨ'*। (੧੪੦੨)

**ਮਧੁਰਾੜੀ** [*ਗੁ: । ਸੰਸਕ੍ਰਿਤ, ਮਧੁਰ। ਪੰਜਾਬੀ ਪ੍ਰਤੇ, ਆੜੀ*] ਮਧੁਰ, ਮਿਠੀ। ਯਥਾ—*'ਮਧੁਰਾੜੀ ਬਾਣੀ'* (੫੬੭), ਮਿਠੀ ਬਾਣੀ।

**ਮਾਧਵ** [*ਸੰ: । ਸੰਸਕ੍ਰਿਤ, ਮਾਧਵ। ਮਾ=ਪ੍ਰਕਾਸ਼, ਮਾਇਆ[੧]। ਧਵ= ਸੁਆਮੀ, ਪਤੀ*] ਪ੍ਰਕਾਸ਼ ਦਾ ਸੁਆਮੀ, ਪਰਮਾਤਮਾ, ਵਾਹਿਗੁਰੂ। ਯਥਾ—*'ਮੋਹਨ ਮਾਧਵ ਕ੍ਰਿਸ੍ਨ ਮੁਰਾਰੇ'* (੧੦੮੨), ਤਥਾ—*'ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ'* (੬੫੮)।

**ਮਨ** [*ਸੰ: । ਸੰਸਕ੍ਰਿਤ, ਮਨਸ੍। ਮਨ੍=ਗਯਾਨੇ, ਧਾਤੂ ਹੈ*] ੧. ਮਨ ਦਾ ਅਰਥ ਹੈ, ਸਾਰੀਆਂ ਦਿਮਾਗ਼ੀ ਤਾਕਤਾਂ, ਗਯਾਨ ਸ਼ਕਤੀਆਂ। ਸੰਕਲਪ, ਵਿਕਲਪ, ਸਮਝ, ਬੂਝ, ਸਿਆਣ, ਹਿੱਸ, ਇੱਛਾ, ਵਿਚਾਰ, ਅੰਤਹਕਰਣ ਆਦਿਕ ਸਾਰੇ ਮਨ ਵਿਚ ਆ ਜਾਂਦੇ ਹਨ।

ਮਨ ਅਸਲ ਵਿਚ ਆਤਮਾ ਅਤੇ ਇੰਦ੍ਰਿਆਂ ਦੇ ਵਿਚਕਾਰ ਇਕ ਚੇਤਨ ਸੱਤਯਾ ਦਾ ਰੂਪ ਜਿਹਾ ਹੈ। ਇਕ ਬਿਰਤੀ ਹੈ, ਜਿਸ ਦੁਆਰਾ ਗਯਾਨੇਂਦ੍ਰਿਆਂ ਦੇ ਵਸੀਲੇ ਪ੍ਰਤੀਤ ਹੋਣ ਵਾਲੇ ਪਦਾਰਥ, ਆਤਮਾ ਉਤੇ ਪ੍ਰਤੀਤੀ ਦਾ ਅਸਰ ਕਰਦੇ ਹਨ ਯਾ ਗਿਆਨ ਪਾਉਂਦੇ ਹਨ। ਇਸ ਤਰ੍ਹਾਂ 'ਮਨ' ਆਤਮਾ ਤੋਂ ਵੱਖਰਾ ਪ੍ਰਤੀਤ ਦੇਂਦਾ ਹੈ।[੨]

---

੧. ਮਾਇਆ ਦਾ ਸੁਆਮੀ = ਵਿਸ਼ਨੂੰ। ਕ੍ਰਿਸ਼ਨ ਜੀ ਨੂੰ ਬੀ ਮਾਧਵ ਕਹਿੰਦੇ ਹਨ।

੨. ਸ਼ਾਸਤ੍ਰਕਾਰਾਂ ਦੇ ਮਤਾਂ ਵਿਚ ਜੋ 'ਮਨ' ਬਾਬਤ ਭਿੰਨ ਭਿੰਨ ਖ਼ਿਆਲ ਹਨ, ਇਸ ਪ੍ਰਕਾਰ ਹਨ:

ਸਾਂਖ ਵਿਚ, ਮਨ ਅੰਦਰਲਾ ਇੰਦਰੈ ਹੈ, ਜੋ ਗਿਆਨ ਤੇ ਕਰਮ ਇੰਦ੍ਰਿਆਂ ਦੇ ਵਿਚਕਾਰੇ ਹੈ ਤੇ ਦੋਹਾਂ ਦਾ ਸਾਂਝੀਵਾਲ ਹੈ, ਗਿਣਤੀ ਵਿਚ ਇਹ ਯਾਰ੍ਹਵਾਂ ਇੰਦਰਾ ਹੈ। ਇਸ ਦਾ ਧਰਮ ਹੈ ਸੰਕਲਪ (ਫ਼ੈਸਲਾ ਕਰਨਾ), ਵਿਕਲਪ (ਸੰਸਾ ਕਰਨਾ)। ਇਸ ਦਾ ਸੰਬੰਧ ਬੁਧੀ ਨਾਲ ਬੀ ਹੈ, ਜਿਸ ਦਾ ਕੰਮ ਹੈ—ਵਯਵਸਾਯ (ਨਿਸਚੇ ਕਰਨਾ) ਅਤੇ ਇਸ ਦਾ ਸੰਬੰਧ ਅਹੰਕਾਰ ਨਾਲ ਬੀ ਹੈ, ਜਿਸ ਦਾ ਕੰਮ ਹੈ—ਅਭਿਮਾਨ ਅਰਥਾਤ—ਮੈ,—ਦੀ ਲੱਖਤਾ। ਸਾਂਖ ਨੇ ਮਨ ਨੂੰ ਬੁਧੀ ਦਾ ਹੀ ਇਕ ਰੂਪ ਮੰਨਿਆ ਹੈ। ਬੁਧੀ ਨੂੰ ਉਸ ਨੇ 'ਮਹਤ' ਕਿਹਾ ਹੈ, ਜਿਸ ਤੋਂ ਅਹੰਕਾਰ ਤੇ ਮਨਸ੍ ਨਿਕਲੇ।

ਯੋਗ ਤੇ ਵੇਦਾਂਤ ਦੋਹਾਂ ਵਿਚ, ਮਨ ਨੂੰ ਬੁਧੀ ਤੇ ਅਹੰਕਾਰ ਦੇ ਨਾਲ ਇਕ ਹੋਰ ਨਾਲ ਸੰਬੰਧਤ ਦਸਿਆ ਹੈ, ਉਸ ਦਾ ਨਾਮ 'ਚਿੱਤ' ਹੈ, ਜੋ ਵੀਚਾਰ ਦਾ ਇੰਦਰੈ ਹੈ, ਅਰ ਜਿਸ ਦਾ ਕੰਮ ਹੈ ਅਨੁਸੰਧਾਨ (ਪੜਤਾਲ)।

ਵੇਦਾਂਤ ਵਿਚ ਸੁਖ ਤੇ ਦੁਖ ਆਦਿਕ ਮਨ ਦੇ ਧਰਮ ਮੰਨੇ ਹਨ, ਆਤਮਾ ਨਿਰਗੁਣ ਹੈ। ਸੰਕਲਪ ਤੇ ਵਿਕਲਪ (ਸਾਂਖ ਵਾਂਙੂ) ਮਨ ਦੇ ਹੀ ਕੰਮ ਮੰਨੇ ਹਨ, ਬੁਧੀ ਦਾ ਕੰਮ ਮੰਨਿਆ ਹੈ ਨਿਸਚਯ। ਮਨ ਤੇ ਬੁਧੀ ਦੇ ਨਾਲ ਸ਼ਾਮਲ ਮੰਨੇ ਹਨ ਅਹੰਕਾਰ ਤੇ ਚਿੱਤ। ਇਸ ਤਰ੍ਹਾਂ ਅੰਦਰਲੇ 'ਪ੍ਰਤੀਤੀ' ਵਾਲੇ ਨੂੰ ਉਹਨਾਂ ਚਤੁਸ਼ਟਯ ਅੰਤਹਕਰਣ ਆਖਿਆ ਹੈ—ਮਨ, ਬੁਧ, ਚਿਤ, ਅਹੰਕਾਰ।

ਨਯਾਯ ਵਿਚ, ਮਨ ਇਕ ਦ੍ਰਵਯ ਮੰਨਿਆ ਹੈ, ਜੋ ਪ੍ਰਮਾਣੂ ਰੂਪ ਹੈ ਤੇ ਨਿੱਤ ਹੈ। ਮਨ ਸੁਖ ਦੁਖ ਆਦਿਕਾਂ ਦੇ ਗਿਆਨ ਦਾ ਸਾਧਨ ਹੈ; ਸੁਖ ਆਦਿਕ ਗੁਣ ਆਤਮਾ ਦੇ ਮੰਨੇ ਹਨ। ਨਯਾਯ ਵਿਚ ਇਹ ਬੀ ਮੰਨਿਆ ਹੈ ਕਿ ਮਨ ਕਿਸੇ ਇਕ ਸਮੇਂ ਵਿਚ ਇਕ ਤੋਂ ਵਧੀਕ ਖ਼ਿਆਲ ਨੂੰ ਨਾਲੋਂ ਨਾਲ ਪੈਦਾ ਨਹੀਂ ਕਰ ਸਕਦਾ।

ਵੈਸ਼ੇਸ਼ਕ ਨੇ ਮਨ ਨੂੰ ਅਪ੍ਰਤਕਸ਼ ਦ੍ਰਵਯ ਮੰਨਿਆ ਹੈ। ਸੰਖਿਆ, ਪਰਿਣਾਮ, ਪ੍ਰਿਥਕ੍ਤ੍ਵ, ਸੰਯੋਗ, ਵਿਭਾਗ, ਪਰਤ੍ਵ, ਅਪਰਤਵ ਅਤੇ ਸੰਸਕਾਰ ਇਸ ਦੇ ਗੁਣ ਦੱਸੇ ਹਨ। ਮਨ ਦਾ ਰੂਪ ਇਸ ਨੇ ਅਣੂ ਮੰਨਿਆ ਹੈ। ਧਰਮ ਇਸ ਨੇ ਬੀ ☛

ਯਥਾ—*'ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ'* *(੧੩੬੨)*, ਭਾਵ ਜਦ ਆਤਮਾ ਨੂੰ ਪਰਮਾਤਮਾ ਦੀ ਪ੍ਰਾਪਤੀ ਹੋਈ ਤਾਂ ਮਨ ਪਿੱਛੇ ਰਹਿ ਗਿਆ। ਤਥਾ—*'ਮਨੁ ਦੇ ਰਾਮੁ ਲੀਆ ਹੈ ਮੋਲਿ' (੩੨੭)*, ਦੇਣ ਵਾਲਾ ਆਤਮਾ, ਜੋ ਦਿੱਤਾ ਗਿਆ ਸੋ ਮਨ, ਜੋ ਲੀਤਾ ਸੋ ਰਾਮ। ਤਥਾ—*'ਮਨ ਕਾ ਜੀਉ ਪਵਨ ਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ' (੫੯੮)*।

ਸੂਚਨਾ—ਜੀਉ ਤੋਂ ਮੁਰਾਦ ਸਰੂਪ ਯਾ ਆਸਰੇ ਦੀ ਹੈ। ਪਵਨ ਤੋਂ ਮੁਰਾਦ ਪ੍ਰਾਣ ਤੇ ਪ੍ਰਾਣਾਂ ਵਾਲੇ ਸਰੀਰ ਦੀ ਹੈ। ਦੇਹੀ = ਦੇਹ ਵਾਲਾ—ਆਤਮਾ (ਦੇਖੋ, 'ਦੇਹੀ') ਦੇਉ = ਦੇਵ, ਪਰਮਾਤਮਾ।

ਅਰਥ—ਮਨ ਦਾ ਆਸਰਾ ਪ੍ਰਾਣ ਹੈ (ਤੇ ਮਨ ਦਾ) ਮਾਲਕ ਆਤਮਾ ਹੈ ਤੇ ਆਤਮਾ ਵਿਚ ਸਮਾ ਰਿਹਾ ਹੈ ਪਰਮਾਤਮਾ, ਸੋ ਤਰਤੀਬ ਦੇਈਏ ਤਾਂ ਐਉਂ ਹੈ—ਪ੍ਰਾਣਾਂ (ਵਾਲਾ ਸਰੀਰ), ਮਨ, ਆਤਮਾ, ਪਰਮਾਤਮਾ। ਤਥਾ—*'ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ॥ ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ' (੧੩੩੦)*, ਜਦ ਮਨ ਪਰਮਾਤਮਾ ਵਿਚ ਲਿਵ ਦੁਆਰਾ ਲਗ ਜਾਵੇ ਤਾਂ ਮਨ ਜੋਗੀ ਹੈ, ਜਦ ਇੰਦ੍ਰਿਆਂ ਦੁਆਰਾ ਭੋਗਾਂ ਵਿਚ ਲੱਗੇ ਤਾਂ ਭੋਗੀ ਹੈ, ਅਰਥਾਤ ਮਨ ਦੇ ਇਕ ਪਾਸੇ ਪਰਮਾਤਮਾ ਹੈ ਤੇ ਇਕ ਪਾਸੇ ਇੰਦਰੇ ਤੇ ਇੰਦ੍ਰਿਆਂ ਦੇ ਭੋਗ ਹਨ।

੨. ਇਉਂ ਮਨ ਆਤਮਾ ਤੋਂ ਅੱਗੇ ਆਤਮਾ ਦਾ ਇਕ ਮਾਨੋ ਮੁਨੀਬ ਹੈ, ਜਿਸ ਦੀ ਚੇਤਨ ਸੱਤਾ ਆਤਮਾ ਤੋਂ ਹੀ ਆਉਂਦੀ ਹੈ। ਦੂਜੇ ਪਾਸੇ 'ਮਨ' ਗਿਆਨ ਇੰਦਰਿਆਂ ਦੁਆਰਾ ਦਿੱਸਦੇ ਜਗਤ ਦੇ ਗਿਆਨ ਨੂੰ ਆਪਣੇ ਵਿਚ ਲੈਂਦਾ ਹੈ, ਇਨ੍ਹਾਂ ਦੀ ਵਲ ਖਿੱਚ ਖਾਂਦਾ ਹੈ, ਪਦਾਰਥਾਂ ਤੇ ਭੋਗਾਂ ਵਲ ਰੁਖ ਰੱਖਦਾ ਹੈ। ਇਨ੍ਹਾਂ ਦੇ ਹਾਨ ਤੋਂ ਦੁਖੀ, ਪ੍ਰਾਪਤੀ ਤੋਂ ਸੁਖੀ ਹੁੰਦਾ ਹੈ। ਜੇਕਰ ਏਹ ਇਨ੍ਹਾਂ ਤੋਂ ਵੈਰਾਗ ਕਰੇ ਅਰ ਅਭਿਆਸ ਨਾਲ ਇੰਦ੍ਰਿਆਂ ਤੋਂ ਆਪੇ ਨੂੰ ਉੱਚਾ ਕਰੇ ਤਾਂ ਮਾਨੋ ਇਸ ਦਾ ਟਿਕਾਉ ਹੈ, ਯਾ ਇਕ ਤਰ੍ਹਾਂ ਅਭਾਵ ਹੈ ਤੇ ਸ਼ੁਧ ਚੇਤਨ ਸੱਤਾ ਦਮਕਦੀ ਹੈ। ਮਨ ਜਦ ਐਉਂ ਆਪੇ ਨੂੰ ਉੱਚਾ ਕਰੇ ਤਦ ਇਸ ਪੂਰਨ ਨਿਰੁਧ ਅਵਸਥਾ ਵਿਚ ਮਨ ਨੂੰ ਹੀ ਜੋਤ ਸਰੂਪ ਆਖਿਆ ਹੈ—*'ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ' (੪੪੧)*, ਅਰਥਾਤ ਤ੍ਰਿਸ਼ਨਾ ਤੋਂ ਛੁਟ ਕੇ ਲਿਵ ਦੁਆਰਾ ਆਪੇ ਵਿਚ ਆ, ਆਪੇ ਵਿਚ ਆਇਆ ਮਨ ਫਿਰ ਨਿਰੀ ਚੇਤਨਤਾ ਹੈ ਜੋ ਜਜੋਤ ਸਰੂਪ ਹੈ।

੩. ਮਨ ਵਿਚ ਇੱਛਾ ਸ਼ਕਤੀ ਵੱਸਦੀ ਹੈ। ਯਥਾ—*'ਮਨ ਇਛਿਅੜਾ ਫਲੁ ਪਾਈਐ ਰਾਮ' (੫੭੮)*, ਅਰਥਾਤ ਮਨ ਇੱਛਿਆ ਕਰਦਾ ਹੈ, ਇੱਛਿਆ ਕਰਨਾ ਮਨ ਦਾ ਇਕ ਧਰਮ ਹੈ, ਇਸ ਇੱਛਿਆ ਕਰਕੇ ਮਨ ਪਦਾਰਥਾਂ ਦੀ ਰੁਚੀ ਅਰੁਚੀ ਵਿਚ ਫਸਦਾ ਹੈ। ਇਹ ਅਵਸਥਾ ਮਨ ਦੇ ਖਿੰਡਾਉ ਯਾ ਵਿਖੇਪ ਦੀ ਹੈ, ਜਦ ਕੱਠਾ ਹੁੰਦਾ ਹੈ ਤਾਂ ਖਿੰਡਾਉ ਹਰਦਾ ਹੈ ਤੇ ਮਨ ਉੱਚਾ ਉਠਦਾ ਹੈ, ਇਸ ਤਰ੍ਹਾਂ ਮਨ ਦੇ ਦੋ ਰੂਪ ਕਹੇ ਹਨ—*'ਇਨਮਨ'* (ਯਾ ਇਹ ਮਨ) ਤੇ *'ਉਨਮਨਿ' (੩੩੩)*, ਅਰਥਾਤ ਇਹ 'ਮਾਮੂਲੀ ਮਨ' ਤੇ 'ਉੱਚਾ ਹੋਇਆ ਮਨ'। ਯਥਾ—*'ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥ ਇਹੁ ਮਨੁ ਲੇ ਜਉ ਉਨਮਨਿ ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ' (੩੪੨)*, ਇਹ ਉਨਮਤ ਹੋਏ ਮਨ ਬਾਬਤ ਕਿਹਾ ਹੈ।

੪. ਜਦੋਂ ਕੋਈ ਆਪਣੀ ਮੈਂ ਆਪਣੇ ਮਨ ਵਿਚ ਹੀ ਪ੍ਰਤੀਤ ਕਰਦਾ ਹੈ ਤਾਂ ਸਾਧਾਰਨ ਅਵਸਥਾ ਹੈ, ਪਰ ਜਦ ਮਨ ਚੰਗਾ ਟਿਕ ਕੇ, ਆਪਾ ਵੱਖਰਾ ਪ੍ਰਤੀਤ ਦੇਂਦਾ ਹੈ, ਤਦ ਇਸ ਅਵਸਥਾ ਨੂੰ ਮਨ ਵਿਚ ਮਨ ਦਾ ਪ੍ਰਗਟ ਹੋਣਾ ਯਾ ਪ੍ਰਤੀਤ ਦੇਣਾ ਆਦਿ ਤਰੀਕੇ ਨਾਲ ਵਰਣਨ ਕੀਤਾ ਹੈ। ਯਥਾ—*'ਮਨ ਮਹਿ ਮਨੁ ਉਲਟੋ ਮਰੈ'*, ਅਰਥਾਤ ਮਨ ਉਲਟ ਕੇ (ਸੰਸਾਰਾਕਾਰ ਤੋਂ ਬ੍ਰਹਮਾਕਾਰ ਹੋ ਕੇ) ਚੇਤਨਤਾ ਵਿਚ ਲੀਨ ਹੋਵੇ ਤਾਂ। ਇਥੇ ਇਕ ਮਨ ਦਾ ਅਰਥ ਤਾਂ ਮਨ ਹੈ, ਪਰ ਦੂਸਰੇ ਦਾ ਅਰਥ ਮਨ ਦੇ ਪਿਛੇ ਸੁਧ ਚੇਤਨ ਸੱਤਾ ਤੋਂ ਮੁਰਾਦ ਹੈ। ਤਥਾ—*'ਮਨ ਮਹਿ ਮਨੂਆ ਚਿਤ ਮਹਿ ਚੀਤਾ॥ ਐਸੇ ਹਰਿ ਕੇ ਲੋਗ ਅਤੀਤਾ' (੧੧੮੯)*, ਤਥਾ—*'ਮਨ ਮਹਿ ਮਨੂਆ ਜੇ ਮਰੈ ਤਾ ਪਿਰੁ ਰਾਵੈ ਨਾਰਿ' (੫੮)*, ਇਸੇ ਖ਼ਿਆਲ ਨੂੰ ਮਨ ਦੀ ਥਾਂ 'ਘਰ' ਪਦ ਵਰਤ ਕੇ ਦਸਿਆ ਹੈ। ਤਥਾ—*'ਘਰ ਮਹਿ ਘਰੁ ਜੋ ਦੇਖਿ ਦਿਖਾਵੈ' (੧੧੮੯)*।

੫. ਵੈਸੇ ਵਾਹਿਗੁਰੂ ਦੀ ਵਿਆਪਕਤਾ ਕਰਕੇ ਮਨ ਵਿਚ ਵਾਹਿਗੁਰੂ ਹੈ ਤੇ ਵਾਹਿਗੁਰੂ ਵਿਚ ਮਨ ਹੈ। ਯਥਾ—*'ਮਨ ਮਹਿ ਆਪਿ ਮਨ ਅਪੁਨੇ ਮਾਹਿ' (੨੭੯)*, ਤਥਾ—*'ਮਨ ਮਹਿ ਜੋਤਿ ਜੋਤਿ ਮਹਿ ਮਨੂਆ' (੮੭੯)*।

੬. ਇਕ ਤਰ੍ਹਾਂ ਮਨ ਦੇ ਦੋ ਹੋਰ ਤਬਕੇ ਬੀ ਆਖੇ ਹਨ, ਏਥੇ ਇਕ ਮਨ ਤੋਂ ਮੁਰਾਦ ਬੁਧੀ ਹੈ, ਇਕ ਤੋਂ ਮਨ। 'ਮਨ' ਹਰ ਪਿਆਰੀ ਸ਼ੈ ਵੱਲ ਧਾਂਵਦਾ ਹੈ, 'ਬੁਧੀ' ਵਿਵੇਚਨਾ ਕਰਦੀ ਹੈ ਕਿ ਜਿਧਰ ਮਨ ਧਾਇਆ ਹੈ, ਕੀ ਸਚਮੁਚ ਉਹ ਚੰਗੀ ਬੀ ਹੈ ਕਿ ਨਹੀਂ। ਮਨ ਪ੍ਰੇਯ (ਪਿਆਰੀ ਲਗੀ) ਵਲ ਦੌੜਦਾ ਹੈ। ਬੁਧੀ ਵਿਵੇਚਨਾ ਕਰਦੀ ਹੈ ਕਿ ਇਹ ਪ੍ਰੇਯ ਲਗੀ ਸ਼ੈ ਸ਼੍ਰੇਯ (ਚੰਗੀ) ਬੀ ਹੈ ਕਿ ਨਹੀਂ। ਮਨ ਦੀਆਂ ਇਨ੍ਹਾਂ ਦੋ ਤਾਕਤਾਂ ਪਰ ਕਿਹਾ ਹੈ—*'ਮਨ[੧] ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ' (੫੮੭)*।

ਇਸ ਤਰ੍ਹਾਂ ਮਨ ਤੇ ਬੁਧੀ ਦੋ ਅਲੱਗ ਅਲੱਗ ਹਨ। ਦੋਹਾਂ ਨੂੰ ਅਲੱਗ ਅਲੱਗ ਸਪਸ਼ਟ ਬੀ ਦੱਸਿਆ ਹੈ। ਯਥਾ—*'ਮਨੁ ਬੁਧਿ ਅਰਪਿ ਧਰਉ ਗੁਰ ਆਗੈ' (੮੩੪)*।

ਭਲੇ ਪੁਰਖ ਦੀ ਜ਼ਮੀਰ ਜਦ ਮਨ ਨੂੰ ਸਾਧਦੀ ਹੈ ਤਾਂ ਉਸ ਪਰ ਬੀ ਕਿਹਾ ਹੈ—*'ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ' (੮੭)*।

ਮਨ, ਜਿਨ੍ਹਾਂ ਬਿਰਤੀਆਂ ਦਾ ਅਸਥਾਨ ਹੈ, ਕੁਛ ਕੁ ਐਉਂ ਦੱਸੀਆਂ ਹਨ :

(ੳ) ਆਸ। ਯਥਾ—*'ਮਨਿ ਆਸ ਉਡੀਣੀ' (੪੫੨)*।

(ਅ) ਇਛਾ। ਯਥਾ—*'ਮਨ ਇਛ ਪਾਈਐ' (੫੭੮)*, ਤਥਾ—*'ਮਨ ਕੀਆ ਇਛਾ ਪੂਰੀਆ' (੩੪)*।

(ੲ) ਸਮਝ। ਯਥਾ—*'ਮਨ ਸਮਝੁ ਛੋਡਿ' (੮੬੨)*।

(ਸ) ਮਨਸਾ। ਯਥਾ—*'ਮਨਸਾ ਮਨਹਿ ਸਮਾਇਲੇ' (੪੧੯)*।

---

☛ ਸੰਕਲਪ ਵਿਕਲਪ ਮੰਨਿਆ ਹੈ ਤੇ ਕਰਮ ਤੇ ਗਿਆਨ ਇੰਦਰਿਆਂ ਦੇ ਇਸ ਨੂੰ ਵਿਚਕਾਹੇ ਮੰਨਿਆ ਹੈ।

ਬੋਧ ਮਤ ਵਾਲੇ ਮਨ ਨੂੰ ਛੇਵਾਂ ਇੰਦ੍ਰਯ ਮੰਨਦੇ ਹਨ ਤੇ ਅਥਰਵ ਵੇਦ (੧੯-੯-੫) ਵਿਚ ਬੀ ਪੰਜ ਇੰਦ੍ਰਯ ਦੀ ਗਿਣਤੀ ਮਗਰੋਂ ਛੇਵਾਂ ਮਨ ਨੂੰ ਗਿਣਿਆ ਹੈ।

ਸਾਰੀ ਕਿਸਮ ਦੀ ਹਿੰਦੀ ਫਿਲਾਸਫ਼ੀ ਦਾ ਇਹ ਨਿਚੋੜ ਜ਼ਰੂਰ ਹੈ ਕਿ ਮਨ ਨੂੰ ਸਭਨਾਂ ਨੇ ਪੁਰਖ ਯਾ ਆਤਮਾ ਤੋਂ ਵੱਖਰਾ ਮੰਨਿਆ ਹੈ।

੧. ਕਈ ਗਿਆਨੀ ਏਥੇ ਮਨ ਦਾ ਅਰਥ ਮੰਤ੍ਰ ਭੀ ਕਰਦੇ ਹਨ।

(ਹ) ਹਠ। ਯਥਾ—*'ਮਨ ਹਠਿ ਮਤੀ ਬੂਡੀਐ'* (੨੦)।

(ਕ) ਕ੍ਰੋਧ। ਯਥਾ—*'ਮਨਿ ਹਿਰਦੈ ਕ੍ਰੋਧੁ ਮਹਾ ਬਿਸਲੋਧੁ'* (੪੪੫)।

(ਖ) ਖ਼ਿਆਲ। ਯਥਾ—*'ਮਨ ਕੇ ਅਧਿਕ ਤਰੰਗ'* (੧੦੮੮)।

(ਗ) ਸੁਭਾਉ। ਯਥਾ—*'ਮਨ ਕਾ ਸੁਭਾਉ'* (੧੧੨੯)।

(ਘ) ਅਹੰਕਾਰ। ਯਥਾ—*'ਮਨ ਕਹ ਅਹੰਕਾਰਿ ਅਫਾਰਾ'* (੫੩੦)।

(ਙ) ਲੋਭ। ਯਥਾ—*'ਮਨ ਕਹਾ ਲੁਭਾਈਐ'* (੧੨੦੮)।

(ਚ) ਵਾਸ਼ਨਾ। ਯਥਾ—*'ਮਨ ਕੀ ਬਾਸਨਾ ਮਨ ਤੇ ਟਰੈ'* (੨੭੪)।

(ਛ) ਦੁਬਿਧਾ (ਸੰਸੇ ਬਿਰਤੀ)। ਯਥਾ—*'ਮਨ ਕੀ ਦੁਬਿਧਾ ਬਿਨਸਿ'*। (੧੬੮)

(ਜ) ਮਤਿ, (ਸਲਾਹ) ਰੁਚੀ। ਯਥਾ—*'ਮਨ ਕੀ ਮਤਿ ਤਿਆਗਹੁ'*। (੨੦੯)

(ਝ) ਵੀਚਾਰ। ਯਥਾ—*'ਮਨ ਕੈ ਵੀਚਾਰਿ'* (੧੧੨੮)।

(ਞ) ਚਿੰਤਨ। ਯਥਾ—*'ਮਨ ਚਿੰਤਤ ਸਗਲੇ'* (੩੯੫)।

(ਟ) ਚਾਉ। ਯਥਾ—*'ਮਨਿ ਚਾਉ ਘਨੇਰਾ'* (੭੬੪)।

(ਠ) ਬੁਧੀ ਯਾ ਵਿਵੇਚਨਾ ਸ਼ਕਤੀ ਵਾਲਾ ਮਨ (ਜ਼ਮੀਰ)। ਯਥਾ—*'ਮਨੁ ਤਾਰਾਜੀ ਚਿਤੁ ਤੁਲਾ'* (੭੩੧)।

(ਡ) ਪ੍ਰੀਤ। ਯਥਾ—*'ਮਨ ਮਹਿ ਪ੍ਰੀਤਿ'* (੨੭੪)।

੭. [*ਅ: । ਅਰਬੀ, ਮਨਾਅ । ਹਿੰਦੀ, ਮਤ = ਨਹੀਂ*] ਨਹੀਂ। ਯਥਾ—*'ਮਨ ਅਸਵਾਰ ਜੈਸੇ ਤੁਰੀ ਸੀਗਾਰੀ'* (੧੯੮), ਅਰਥਾਤ ਨਹੀਂ ਹੈ ਜੋ ਅਸਵਾਰ ਉਸ ਨੂੰ ਤੁਰੀ ਸੀਗਾਰੀ ਦਾ ਕੀ ਮੇਲ।

੮. [*ਫ਼ਾਰਸੀ, ਮਨ = ਮੈਂ*] ਮੈਂ। ਯਥਾ—*'ਮਨ ਕਮੀਨ ਕਮਤਰੀਨ'*। (੧੨੯੧)

੯. [*ਅਰਬੀ, ਮਨ =* ] ੪੦ ਸੇਰ ਦਾ ਇਕ ਤੋਲ। ਯਥਾ—*'ਮਨ ਦਸ ਨਾਜੁ ਟਕਾ ਚਾਰਿ ਗਾਂਠੀ'* (੧੨੫੧)।

੧੦. ਮਣਾ ਮੂੰਹ। ਯਥਾ—*'ਮੈ ਅਵਗਣ ਮਨ ਮਾਹਿ ਸਰੀਰਾ'* (੧੧੮੯), ਮਣਾ ਮੂੰਹ ਔਗੁਣ ਹਨ ਮੇਰੇ ਸਰੀਰ ਵਿਚ।

੧੧. ਇਕ ਤੀਰਥ ਦੇ ਨਾਉਂ ਦਾ ਮੁੱਢ ਹੈ, ਉਸ ਤੀਰਥ ਦਾ ਨਾਮ ਮਨੀਕਰਣ। ਯਥਾ—*'ਮਨ ਕਾਮਨਾ ਤੀਰਥ ਦੇਹ ਛੁਟੈ'* (੨੬੫), ਮਨੀਕਰਣ ਤੀਰਥ ਤੇ ਜੇ ਦੇਹ ਛੁਟੇ[1]।

੧੨. ਕਿਤੇ ਮਨ ਦਾ ਅਰਥ ਅੰਤਹਕਰਣ ਕਰਦੇ ਹਨ। ਯਥਾ—*'ਮਨਿ ਬਚਨਿ ਰਿਦੈ ਧਿਆਇ'* (੬੬੯)।

੧੩. [*ਕ੍ਰਿ: । ਪੰਜਾਬੀ*] ਮੰਨ ਲੈਣ ਵਾਲਾ। ਯਥਾ—*'ਮਨਿ ਲੇਤਾ ਮੁਕਤਾ'* (੮੦੯)।

੧੪. ਸ਼ਿਰੋਮਣਿ।

**ਮਨਾ** [*ਸੰ: । ਦੇਖੋ, 'ਮਨ'*] ੧. ਮਨ ਨੂੰ। ਯਥਾ—*'ਨਾਨਕ ਪਿਆਸ ਮਨਾ'* (੧੩੩)।

੨. [*ਦੇਖੋ, 'ਮਨ ੧੦.'*] ਮਣਾ ਮੂੰਹ, ਬਹੁਤ।

**ਮਨੀ** [*ਸੰ: । ਫ਼ਾਰਸੀ, ਮਨ + ਈ = ਮੈਂ ਪਨ*]

੧. ਅਹੰਕਾਰ, ਮਨੌਤ। ਯਥਾ—*'ਭ੍ਰਮਿ ਬਿਆਪੀ ਅਹੰਮਨੀ'* (੧੧੮੬)।

੨. [*ਫ਼ਾਰਸੀ, ਮਨ + ਹਸਤੀ = ਮਨੀ*] ਮੇਰੇ ਹੈ। ਯਥਾ—*'ਹਾਜਰਾ ਹਜੂਰਿ ਦਰਿ ਪੇਸ ਤੂ ਮਨੀ'* (੭੨੭)।

**ਮਨੇ** ਦੇਖੋ, 'ਸਚ ਮਨੇ'

**ਮਾਨਾ** [*ਅ: । ਫ਼ਾਰਸੀ, ਮਾਨ[1], ਮਾਨਿੰਦ = ਵਾਂਙੂ*] ਮਾਨਿੰਦ, ਵਾਂਙੂ। ਦੇਖੋ, 'ਮਸਕਲ ਮਾਨਾ'

**ਮਾਨਿ/ਮਾਨੁ** [*ਸੰ: । ਸੰਸਕ੍ਰਿਤ, ਮਾਨ = ਆਦਰ*]

੧. ਮਾਣ, ਆਦਰ। ਯਥਾ—*'ਨਿਮਾਣੇ ਕਉ ਜੋ ਦੇਤੋ ਮਾਨੁ'* (੮੬੩), ਤਥਾ—*'ਸਾਚੀ ਦਰਗਹ ਪਾਈਐ ਮਾਨੁ'* (੧੨੭੦)।

੨. [*ਮਨ ਦਾ ਮਾਨ*] ਮਨ। ਯਥਾ—*'ਤੇਰੈ ਮਾਨਿ ਹਰਿ ਹਰਿ ਮਾਨਿ'* (੧੩੨੨), ਹੇ ਹਰੀ! ਤੇਰਾ ਮਨ ਵਿਚ ਮਾਨ ਹੈ, ਅਥਵਾ ਹੇ ਹਰੇ! ਤੇਰੇ ਮਾਨ ਦੇਣੇ ਸੇ ਸਾਡਾ ਮਾਨ ਹੋਵੇਗਾ।

੩. [*ਸੰ: । ਸੰਸਕ੍ਰਿਤ*] ਗਰਬ, ਹੰਕਾਰ। ਯਥਾ—*'ਸਾਧੋ ਮਨ ਕਾ ਮਾਨੁ ਤਿਆਗਉ'* (੨੧੯)।

੪. [*ਕ੍ਰਿ: । ਸੰਸਕ੍ਰਿਤ, ਮਨਨੰ । ਪੰਜਾਬੀ, ਮੰਨਣਾ = ਤਸਲੀਮ ਕਰਨਾ*] ਮੰਨ ਲੈ, ਪਰਵਾਨ ਕਰ ਕੇ, ਤਸਲੀਮ ਕਰਕੇ। ਯਥਾ—*'ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ'* (੧੧੪੭)।

੫. [*ਸੰਸਕ੍ਰਿਤ, ਮਨਨੰ । ਪੰਜਾਬੀ, ਮੰਨਣਾ = ਸਮਝਣਾ*] ਸਮਝ ਲੈ। ਯਥਾ—*'ਜਗਤ ਸੁਖ ਮਾਨੁ ਮਿਥਿਆ'* (੧੩੫੨), ਜਗਤ ਦੇ ਸੁਖ ਨੂੰ ਝੂਠਾ ਸਮਝ ਲੈ।

**ਮਾਨੀ** [*ਗੁ: । ਸੰਸਕ੍ਰਿਤ, ਮਾਨ ਤੋਂ । ਪੰਜਾਬੀ, ਮਾਨੀ = ਮਾਨ ਵਾਲਾ*]

੧. ਵਡਿਆਈ ਵਾਲਾ, ਮਾਨ ਵਾਲਾ।

੨. [*ਕ੍ਰਿ:*] ਮੰਨੀ ਜਾਵੇਂ। ਯਥਾ—*'ਮਾਨੀ ਤੂੰ ਰਾਮ ਕੈ ਦਰਿ ਮਾਨੀ'* (੧੨੨੮), ਰਾਮ ਦੇ ਦਰ ਤੇ {ਮਾਨੀ} ਤੂੰ ਮੰਨੀ ਜਾਵੇਂ ਤਾਂ {ਮਾਨੀ} ਮਾਨ ਵਾਲੀ ਹੈਂ।

**ਮਾਨੁ** ਦੇਖੋ, 'ਮਾਨਿ'

**ਮਾਨੇ** [*ਸੰ: । ਸੰਸਕ੍ਰਿਤ, ਮਨ੍[2] = ਮੰਨਣਾ*] ਮੰਨੇ ਤੇ, ਧਾਰਨ ਕਰਨ ਤੇ। ਯਥਾ—*'ਮੁਠੀ ਵਿਣੁ ਮਾਨੇ'* (੧੦੧੨), ਧਾਰਨਾ ਤੋਂ ਬਿਨਾਂ ਠੱਗੀ ਗਈ।

**ਮਾਨੈ** [*ਕ੍ਰਿ: । ਦੇਖੋ, 'ਮਾਨੇ'*] ੧. ਮੰਨੇ, ਪਤੀਜੇ। ਯਥਾ—*'ਬੀਸ ਬਿਸਵੇ ਗੁਰ ਕਾ ਮਨੁ ਮਾਨੈ'* (੨੮੭)।

੨. ਮੰਨਦੇ ਹਨ। ਯਥਾ—*'ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ'*। (੧੩੫੦)

੩. ਮੇਰੇ। ਉਪਰਲੀ ਤੁਕ ਦਾ ਅਰਥ ਬਣੇਗਾ—ਮੇਰੇ ਹਟ ਹਨ, ਮੇਰੇ ਨਗਰ ਹਨ, ਮੈਂ ਪਸਾਰੇ ਵਾਲਾ ਹਾਂ।

੪. ਮਨ ਵਿਚ। ਯਥਾ—*'ਮਾਨੈ ਬਾਸੈ ਨਾਨਾ ਭੇਦੀ'* (੧੩੫੦)।

**ਮੀਨ/ਮੀਨਾ** [*ਸੰ: । ਸੰਸਕ੍ਰਿਤ*] ਮੱਛੀ। ਯਥਾ—*'ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ'* (੯੯੧), ਮੱਛੀ ਵਤ ਚੰਚਲ ਮਨ ਹੈ, ਇਸ ਨੂੰ ਜੁਗਤ ਨਾਲ ਰੱਖਣਾ ਚਾਹੀਏ। ਤਥਾ—*'ਆਨ ਉਪਾਵ ਨ ਜੀਵਤ ਮੀਨਾ'* (੭੦੨), ਤਥਾ—*'ਜਿਉ ਮੀਨਾ ਬਿਨ ਪਾਣੀਐ'*। ਦੇਖੋ, 'ਮੀਨਸੈ', 'ਮੀਨ ਤਨ'

---

੧. ਇਸ ਤੁਕ ਦਾ ਇਕ ਹੋਰ ਅਰਥ ਬੀ ਕਰਦੇ ਹਨ—ਮਨ ਵਿਚ ਹੋਣ ਕਾਮਨਾ ਤੇ ਸਰੀਰ ਛੁਟੇ ਤੀਰਥ ਉਤੇ।

੧. ਸੰਸਕ੍ਰਿਤ ਦੇ ਪਦ 'ਮਾਨ' ਦੇ ਅਰਥਾਂ ਵਿਚ ਇਕ ਅਰਥ 'ਸਦਰਸ਼ਤਾ' ਬੀ ਹੈ।

੨. ਧਾਤ 'ਮਨ' ਦੇ ਐਤਨੇ ਅਰਥ ਹਨ—ਮਨ੍ = ਜਾਣਨਾ, ਸਮਝਣਾ, ਸੋਚਣਾ, ਮੰਨ ਲੈਣਾ, ਸੰਮਤ ਹੋਣਾ, ਪਰਵਾਹ ਕਰਨੀ, ਹੰਕਾਰ ਕਰਨਾ, ਸਤਿਕਾਰ ਕਰਨਾ, ਪੂਜਾ ਕਰਨੀ, ਮੁਗਧ ਹੋਣਾ।

**ਮੁਨਿ** [*ਸੰ: । ਸੰਸਕ੍ਰਿਤ*] ਸਨਮਾਨ ਯੋਗ ਮਹਾਤਮਾ, ਸੰਸਾਰਕ ਦੁਖ ਸੁਖ ਤੋਂ ਰਹਿਤ ਜੀਵਨ-ਮੁਕਤ ਗਿਆਨੀ, ਵਿਦਵਾਨ, ਪਵਿੱਤ੍ਰ ਤੇ ਮਹਾਤਮਾ ਜਨ। ਯਥਾ—*'ਕਵਨੁ ਸੁ ਮੁਨਿ ਜੋ ਮਨੁ ਮਾਰੈ' (੩੨੯)।* ਦੇਖੋ, 'ਮੁਨਿਵਰ'

**ਮੋਨ** [*ਸੰ: । ਸੰਸਕ੍ਰਿਤ, ਮੌਨ*] ੧. ਚੁਪ। ਯਥਾ—*'ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ' (੪੬੭)।*

੨. ਮੋਨੀ, ਜੋ ਗੱਲ ਨਾ ਕਰੇ, ਸਦਾ ਚੁਪ ਰਹੇ। ਯਥਾ—*'ਮੋਨਿ ਭਇਓ ਕਰ ਪਾਤੀ ਰਹਿਓ' (੬੪੧),* ਮੋਨੀ ਹੋਇਆ ਰਿਹਾ।

**ਮੋਨੀ** [*ਸੰ: । ਸੰਸਕ੍ਰਿਤ, ਮੌਨੀ*] ਨਾ ਬੋਲਣ ਵਾਲਾ। ਯਥਾ—*'ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ' (੬੫੪),* ਤਥਾ—*'ਪੜਿ ਪੜਿ ਪੰਡਿਤ ਮੋਨੀ ਥਾਕੇ' (੪੪੦)।*

**ਮੰਨਿ** [*ਕ੍ਰਿ: । ਦੇਖੋ, 'ਮੰਨੇ'*] ਮੰਨ ਲੈ, ਪਰਵਾਨ ਕਰ ਲੈ। ਯਥਾ—*'ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ' (੫੯੫)।*

**ਮੰਨੇ/ਮੰਨੈ** [*ਕ੍ਰਿ: । ਸੰਸਕ੍ਰਿਤ, ਮਨਨੰ*[1] *। ਪੰਜਾਬੀ, ਮੰਨਣਾ*]

੧. ਮੰਨਨ ਕਰੇ[2]। ਜੋ ਪੜ੍ਹੇ, ਸੁਣੇ, ਸਮਝੇ, ਉਸ ਨੂੰ ਮੰਨ ਲਵੇ ਕਿ ਠੀਕ ਹੈ, ਤਾਂ ਜੁ ਉਸ ਪਰ ਟੁਰ ਸਕੇ।

੨. ਤਸਲੀਮ ਕਰੇ, ਈਮਾਨ ਲਿਆਵੇ। ਯਥਾ—*'ਮੰਨੇ ਨਾਉ ਸੋਈ ਜਿਣਿ ਜਾਇ' (੯੫੪)।*

੩. [*ਸੰ:*] ਮੰਨਨ ਕਰਨ ਵਾਲਾ।

੪. ਮੰਨਣ ਨਾਲ, ਤਸਲੀਮ ਕਰ ਲੈਣ ਨਾਲ। ਯਥਾ—*'ਮੰਨੇ ਕੀ ਗਤਿ ਕਹੀ ਨ ਜਾਇ' (੩)।*

**ਮਨੀਆ** [*ਕ੍ਰਿ: । ਦੇਖੋ, 'ਮੰਨੇ'*] ੧. ਮੰਨਦੀ ਹਾਂ। ਯਥਾ—*'ਜੀਅ ਪ੍ਰਾਨ ਮੇਰਾ ਧਨੋ ਸਾਹਿਬ ਕੀ ਮਨੀਆ' (੪੦੦),* ਜੀਵ, ਪ੍ਰਾਣ ਤੇ ਧਨ (ਜੋ) ਕੁਛ ਮੇਰਾ (ਹੈ, ਮੈਂ) ਸਾਹਿਬ ਦਾ ਮੰਨਦੀ ਹਾਂ।

੨. ਵਡਿਆਈ।

**ਮਨੂਆ** [*ਸੰ: । ਦੇਖੋ, 'ਮਨ' । ਊਆ ਪੰਜਾਬੀ ਨਿੰਮ੍ਰਵਾਚੀ ਪ੍ਰਤੇ*] ਮਨ। ਯਥਾ—*'ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ' (੬੩੪),* ਮਨ ਪੌਣ (ਦੀ ਨਿਆਈਂ ਜੋ ਚਪਲ ਹੈ) ਬਿੰਦ (ਮਾਤ੍ਰ ਬੀ ਜੇਕਰ) ਸੁਖ ਵਾਸੀ ਦੇ ਨਾਮ ਵਿਖੇ ਵੱਸੇ, ਹੇ ਭਾਈ! (ਤਦ) ਸੁਖ (ਦੀ ਪ੍ਰਾਪਤੀ ਹੁੰਦੀ ਹੈ)।

**ਮਾਨਿਆ** ਦੇਖੋ, 'ਮਨੁ ਮਾਨਿਆ'

**ਮਾਨਿਐ** ਦੇਖੋ, 'ਮਨ ਮਾਨਿਐ'

**ਮੰਨਿਆ** [*ਕ੍ਰਿ: । ਦੇਖੋ, 'ਮੰਨੇ'*] ਮੰਨਨ ਕੀਤਾ, ਤਸਲੀਮ ਕੀਤਾ, ਯਕੀਨ ਕੀਤਾ। ਯਥਾ—*'ਜਿਨੀ ਸੁਣਿ ਕੈ ਮੰਨਿਆ' (੨੭),* ਤਥਾ—*'ਸੁਣਿਆ ਮੰਨਿਆ ਮਨਿ ਕੀਤਾ ਭਾਉ' (੪)।*

**ਮਨ ਅਸਵਾਰ** ਦੇਖੋ, 'ਮਨ'

**ਮੁੰਨੀਅਨ** [*ਕ੍ਰਿ: । ਸੰਸਕ੍ਰਿਤ, ਮੁੰਡਨੰ । ਪੰਜਾਬੀ, ਮੁੰਨਣਾ*] ਮੁੰਨੇ ਜਾਂਦੇ ਹਨ। ਯਥਾ—*'ਸੇ ਸਿਰ ਕਾਤੀ ਮੁੰਨੀਅਨ੍ਹਿ' (੪੧੭)।*

**ਮਨੀਆਰੁ**[1] [*ਸੰ: । ਸੰਸਕ੍ਰਿਤ, ਮਣਿਕਰ=ਮਣੀਆਂ ਵੇਚਣ ਵਾਲੇ । ਪੰਜਾਬੀ, ਮਨੀਆਰ*] ਮੁਨਿਆਰ, ਚੂੜੀਆਂ ਚੜ੍ਹਾਉਣ ਵਾਲੇ, ਭਾਵ ਗੁਰੂ। ਯਥਾ—*'ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ' (੫੫੮),* ਅਰਥਾਤ ਨਾ ਮਨੀਆਰ (ਪੂਰੇ ਭਾਂਡੇ ਗੁਰਮੁਖ) ਮਿਲੇ, ਨਾ (ਨਿਸ਼ਕਾਮ ਕਰਮਾਂ ਦੀਆਂ) ਚੂੜੀਆਂ ਨਾ ਵੰਗੜੀਆਂ (ਨਿਧਆਸਨ ਹੀ ਪੱਕਾ ਹੋਇਆ)। ਅਥਵਾ ਭਗਤੀ ਰੂਪੀ ਵੰਗਾਂ ਨਾ ਚੜ੍ਹੀਆਂ। ਤਥਾ—*'ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ' (੫੫੮)।*

**ਮਨਈ** [*ਕ੍ਰਿ: । ਦੇਖੋ, 'ਮੰਨੇ'*] ੧. ਮੰਨਦਾ ਹੈ। ਯਥਾ—*'ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ' (੮੫੫),* ਧਨ ਵਾਲੇ ਅਰ ਗ਼ਰੀਬ ਦੀ (ਕਾਲ) {ਕਾਨੀ} ਕਨੌੜ ਨਹੀਂ ਮੰਨਦਾ ਹੈ।

੨. [*ਮਾਨੁੱਖ ਦਾ ਨਿੰਮ੍ਰਵਾਚੀ*] ਮਨੁੱਖ।

**ਮਨਾਈ** [*ਕ੍ਰਿ: । ਦੇਖੋ, 'ਮੰਨੇ' । ਮੰਨਣਾ ਦਾ ਪ੍ਰੇਰਣਾਰਥਿਕ, ਮਨਾਉਣਾ । ਉਸ ਤੋਂ ਮਨਾਈ=ਮੈਂ ਮਨਾਵਾਂ, ਮਨਾਇਸੀ=ਮਨਾਵੇਗਾ*] ਮਨਾਈ, ਪੂਜਾਂ। ਯਥਾ—*'ਪੈ ਪਾਇ ਮਨਾਈ ਸੋਇ' (੭੩)।*

**ਮਨਾਇਸੀ** [*ਕ੍ਰਿ: । ਦੇਖੋ, 'ਮਨਾਈ'*] ਮੰਨਾਂਵਦਾ ਹੈ। ਯਥਾ—*'ਹੁਕਮੁ ਭੀ ਤਿਨਾ ਮਨਾਇਸੀ ਜਿਨ ਕਉ ਨਦਰਿ ਕਰੇਇ' (੫੧੦)।*

**ਮਨਸਾ** [*ਸੰ: । ਅਰਬੀ, ਮਨਸ਼ਾ=ਸੰਕਲਪ । ਸੰਸਕ੍ਰਿਤ, ਮਨਸ੍=ਮਨ, ਸੰਕਲਪ, ਇਰਾਦਾ ਆਦਿ*]

੧. ਵਾਸ਼ਨਾ। ਯਥਾ—*'ਮਨਸਾ ਮਨਹਿ ਸਮਾਇਲੇ' (੪੧੯),* ਤਥਾ—*'ਮਨਸਾ ਮਾਰਿ ਨਿਵਾਰਿਹੁ ਆਸਾ' (੧੦੮੩)।*

੨. ਬੁਧੀ। ਯਥਾ—*'ਮਨ ਕਾ ਕਹਿਆ ਮਨਸਾ ਕਰੈ' (੮੩੨)।* ਦੇਖੋ, 'ਮਾਨਿਹਾ'

**ਮਾਨਸ** [*ਸੰ: । ਸੰਸਕ੍ਰਿਤ, ਮਨੁਸ਼ਜ । ਪ੍ਰਾਕ੍ਰਿਤ, ਮਣੁਸਮ । ਪੰਜਾਬੀ, ਮੁਣਸ, ਮਾਣੁਸ, ਮਨੁੱਖ, ਮਾਨੁੱਖ*] ਮਨੁੱਖ, ਆਦਮੀ। ਯਥਾ—*'ਮਾਨਸ ਤੇ ਦੇਵਤੇ ਭਏ' (੮੫੦)।*

**ਮੀਨਸੈ** [*ਸੰ: । ਹਿੰਦੀ*] ੧. ਮੱਛੀ ਦੀ। ਯਥਾ—*'ਨਾਨਕੁ ਜਲ ਕੌ ਮੀਨੁ ਸੈ' (੧੩੩੧),* ਮੱਛੀ ਦੀ ਜਲ ਨਾਲ (ਜਿਕੁਰ ਪ੍ਰੀਤ ਹੈ)।

੨. [*ਮੀਨ+ਸੈ=ਵਾਂਙੂ*] ਮੱਛੀ ਵਾਂਙੂ। ਤੁਕ ਦਾ ਅਰਥ—ਮੱਛੀ ਨੂੰ ਜਲ (ਨਾਲ ਜਿਵੇਂ) ਪ੍ਰੀਤ (ਹੈ ਉਸ ਪ੍ਰੀਤ) ਵਾਂਙੂ।

**ਮਨੇਸਹਿ** [*ਕ੍ਰਿ: । ਦੇਖੋ, 'ਮੰਨੇ'*] ਮੰਨਦੇ ਹਨ। ਯਥਾ—*'ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ' (੫੪੦)।*

**ਮਨੁ ਸਾਧਾਰਾ** [*ਵਰ: ਵਾ: । ਸੰਸਕ੍ਰਿਤ, ਮਨ, ਸ+ਆਧਾਰ:*]

੧. ਮਨ ਨੂੰ ਸਹਿਤ ਆਧਾਰ ਦੇ ਕੀਤਾ।

੨. ਮਨ ਨੂੰ ਸੁਧਾਰਿਆ। ਯਥਾ—*'ਤੂੰ ਜੀਵਨੁ ਤੂੰ ਪ੍ਰਾਨ ਅਧਾਰਾ ॥ ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ' (੭੩੯)।*

**ਮਨਿਸੋਰੁ** [*ਖ: ਤ: ਪੁ: ਸ: । ਦੇਖੋ, 'ਮਨ' । ਫ਼ਾਰਸੀ, ਸ਼ੋਰ*] ੧. ਮਨ ਦਾ ਸ਼ੋਰ ਸ਼ਰਾਬਾ ਹੈ। ਯਥਾ—*'ਜੋਰੁ ਨ ਰਾਜਿ ਮਾਲਿ ਮਨਿ ਸੋਰੁ' (੭),* ਰਾਜ ਮਾਲ ਜੋ ਮਨ ਦਾ ਸ਼ੋਰ ਸ਼ਰਾਬਾ ਹੈ ਇਸ ਵਿਚ ਜ਼ੋਰ ਨਹੀਂ ਚਲਦਾ।

---

੧. ਧਾਤ 'ਮਨ੍' ਦੇ ਐਤਨੇ ਅਰਥ ਹਨ—ਮਨ੍ = ਜਾਣਨਾ, ਸਮਝਣਾ, ਸੋਚਣਾ, ਮੰਨ ਲੈਣਾ, ਸੰਮਤ ਹੋਣਾ, ਪਰਵਾਹ ਕਰਨੀ, ਹੰਕਾਰ ਕਰਨਾ, ਸਤਿਕਾਰ ਕਰਨਾ, ਪੂਜਾ ਕਰਨੀ, ਮੁਗਧ ਹੋਣਾ।

੨. ਸ਼੍ਰਵਣ, ਮੰਨਣ, ਨਿਧਿਆਸਣ, ਸਾਖਿਆਤਕਾਰ ਵਿਚੋਂ ਦੂਸਰਾ ਅਮਲ—ਮੰਨਣ।

---

੧. ਪਹਿਲੇ ਮਨੀਆਰ ਜੌਹਰੀ ਦਾ ਨਾਮ ਹੁੰਦਾ ਸੀ, ਸਹਿਜੇ ਸਹਿਜੇ ਕੱਚ ਦੇ ਮਣਕੇ, ਚੂੜੀਆਂ ਆਦਿ ਵੇਚਣ ਵਾਲੇ ਤੇ ਰੂੜ੍ਹੀ ਹੋ ਗਿਆ। ਹੁਣ ਮੁਨਿਆਰ, ਅਨੇਕ ਤਰ੍ਹਾਂ ਦੇ ਸ਼ਿੰਗਾਰ ਤੇ ਸਜਾਵਟੀ ਸਾਮਾਨ ਵੇਚਣ ਵਾਲੇ ਨੂੰ ਕਹਿੰਦੇ ਹਨ।

੨. ਮਨ ਦੇ ਸ਼ੋਰ ਤੋਂ ਮੁਰਾਦ ਸੰਕਲਪ ਵਿਕਲਪ ਦੀ ਬੀ ਹੈ, ਫਿਰ ਤੁਕ ਦਾ ਅਰਥ ਹੋਉ—ਰਾਜ, ਮਾਲ ਵਿਚ ਜ਼ੋਰ ਨਹੀਂ ਚਲਦਾ (ਇਥੋਂ ਤਾਈਂ ਕਿ) ਮਨ ਦੇ ਸੰਕਲਪਾਂ ਪਰ ਬੀ ਜ਼ੋਰ ਨਹੀਂ ਚਲਦਾ।

**ਮਾਨ ਸਰੋਵਰ** [*ਸੰ: । ਸੰਸਕ੍ਰਿਤ, ਮਾਨਸ + ਸਰੋਵਰ*] ਕੈਲਾਸ਼ ਦੇ ਨੇੜੇ ਇਕ ਬੜੀ ਵੱਡੀ ਲੰਮੀ ਝੀਲ ਹੈ, ਮਿੱਠੇ ਤੇ ਨਿਰਮਲ ਜਲ ਦੀ। ਇਸ ਪਰ ਹੰਸ ਯਾ ਰਾਜ ਹੰਸ ਰਹਿੰਦੇ ਹਨ। ਹਿੰਦੂਆਂ ਤੇ ਬੋਧੀਆਂ ਦਾ ਭਾਰੀ ਤੀਰਥ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਾਨ ਸਰੋਵਰ ਤੋਂ ਮੁਰਾਦ ਅਕਸਰ ਸਤਿਸੰਗ ਤੇ ਉਥੇ ਹੰਸਾਂ ਤੋਂ ਮੁਰਾਦ ਸੰਤਾਂ ਦੀ ਹੁੰਦੀ ਹੈ, ਯਾ ਦ੍ਰਿਸ਼ਟਾਂਤ ਵਜੋਂ ਇਸੇ ਭਾਵ ਤੇ ਦੋਇ ਪਦ ਵਰਤੇ ਜਾਂਦੇ ਹਨ। ਯਥਾ—*'ਮਾਨ ਸਰੋਵਰਿ ਕਰਿ ਇਸਨਾਨੁ' (੧੧੬੨)।*

**ਮਨਹਿ** [*ਸੰ: । ਦੇਖੋ, 'ਮਨ' । ਹਿ ਪੰਜਾਬੀ ਪ੍ਰਤੇ*] ਮਨ ਵਿਚ। ਯਥਾ—*'ਮਨਹਿ ਨ ਕੀਜੈ ਰੋਸੁ' (੯੭੩)।*

**ਮਾਨਹਿ** [*ਕ੍ਰਿ: । ਦੇਖੋ, 'ਮੰਨੇ'*] ਮੰਨਦੇ ਹਨ। ਯਥਾ—*'ਮਾਨਹਿ ਬ੍ਰਹਮਾਦਿਕ' (੧੪੦੩)।*

**ਮਾਨਿਹਾਂ** [*ਕ੍ਰਿ: । ਦੇਖੋ, 'ਮੰਨੇ'*] ਮੰਨਦੇ ਹਾਂ। ਯਥਾ—*'ਮਨਸਾ ਏਕ ਮਾਨਿਹਾਂ' (੪੦੯)*, ਮਨ ਵਿਚ ਇਕ ਨੂੰ ਮੰਨਦੇ ਹਾਂ।

**ਮੁਨੀਹਾਂ** [*ਸੰ: । ਸੰਸਕ੍ਰਿਤ, ਮੁਨਿ । ਹਾਂ ਪੰਜਾਬੀ ਪ੍ਰਤੇ, ਜੋ ਫ਼ਾਰਸੀ ਬਹੁ-ਬਚਨ ਦੇ ਪ੍ਰਤੇ ਹਾ ਤੋਂ ਆਇਆ ਹੈ*] ਬਹੁਤੇ ਮੁਨੀ, ਪਵਿੱਤ੍ਰ ਆਤਮਾ, ਸੰਤ। ਯਥਾ—*'ਖੋਜਹਿ ਜਨ ਮੁਨੀਹਾਂ' (੪੦੯)।*

**ਮਨੋਹਰ** [*ਗੁ: । ਸੰਸਕ੍ਰਿਤ*] ਮਨ ਨੂੰ ਹਰਨ ਵਾਲਾ, ਅਤਿ ਸੁੰਦਰ, ਭਾਵ ਪਰਮਾਤਮਾ। ਯਥਾ—*'ਮੁਰਲੀ ਮਨੋਹਰ ਹਰਿ ਰੰਗਾ' (੧੦੮੨)।*

**ਮਨ ਕਮੀਨ** [*ਸ: ਨਾ: ਗੁ: । ਫ਼ਾਰਸੀ*] ਮੈਂ ਨੀਚ ਹਾਂ। ਯਥਾ—*'ਮਨ ਕਮੀਨ ਕਮਤਰੀਨ' (੧੨੯੧)।*

**ਮਨ ਕਾਮਨਾ** [*ਖ: ਤ: ਪੁ: ਸ: । ਸੰਸਕ੍ਰਿਤ, ਮਨਸ੍ = ਦਿਲ । ਕਾਮਨਾ = ਇੱਛਾ*]

੧. ਮਨ ਦੀ ਕਾਮਨਾ ਮੁਜਬ = ਇੱਛਾ ਅਨੁਸਾਰ। ਯਥਾ—*'ਮਨ ਕਾਮਨਾ ਤੀਰਥ ਦੇਹ ਛੁਟੈ' (੨੬੫)*, ਮਨ ਦੀ ਕਾਮਨਾ ਮੁਜਬ ਕਿਸੇ ਤੀਰਥ ਤੇ ਦੇਹ ਛੁਟੇ। ਅਥਵਾ ਮਨ—ਕਾਮਨਾ ਨਾਮੇ ਤੀਰਥ ਤੇ ਦੇਹ ਛੁਟੇ। ਦੇਖੋ, ਅਗਲਾ ਅੰਕ।

੨. ਇਕ ਤੀਰਥ ਦਾ ਨਾਉਂ ਹੈ, ਜਿਸ ਨੂੰ ਪਰਸਿਆਂ ਜੋ ਮਨ ਦੀ ਇੱਛਾ ਹੋਵੇ ਪੂਰਨ ਹੁੰਦੀ ਮੰਨਦੇ ਹਨ। ਯਥਾ—*'ਸਤਿਗੁਰੁ ਮਨ ਕਾਮਨਾ ਤੀਰਥੁ ਹੈ' (੨੬)*, ਗੁਰੂ ਜੀ ਕਹਿੰਦੇ ਹਨ ਕਿ ਐਸਾ ਤੀਰਥ ਸਤਿਗੁਰੂ ਹੈ। ਤਥਾ—*'ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ' (੬੪੨)।*

**ਮਨੁਖ** [*ਸੰ: । ਸੰਸਕ੍ਰਿਤ, ਮਨੁਸ਼੍ਯ । ਪੰਜਾਬੀ, ਮਨੁੱਖ*] ਇਨਸਾਨ, ਆਦਮੀ।

**ਮਾਨੁਖਾ** [*ਸੰ: । ਸੰਸਕ੍ਰਿਤ, ਮਾਨੁਸ਼ = ਆਦਮ*] ਇਨਸਾਨ ਦਾ। ਯਥਾ—*'ਮਾਨੁਖਾ ਅਵਤਾਰ ਦੁਲਭ' (੪੮੬)*, ਮਨੁੱਖ ਜਨਮ ਦੀ ਪ੍ਰਾਪਤੀ ਕਠਨ ਹੈ।

**ਮਨੁਖਾਇ** [*ਸੰ: । ਦੇਖੋ, 'ਮਨੁਖ'*] ਮਨੁੱਖਾਂ ਨੂੰ, ਆਦਮੀਆਂ ਨੂੰ। ਯਥਾ—*'ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ' (੧੦੦੧)।*

**ਮਾਨੁਖੰ** [*ਸੰ: । ਸੰਸਕ੍ਰਿਤ, ਮਨੁਸ਼੍ਯੰ*] ਮਨੁੱਖ, ਇਨਸਾਨ। ਯਥਾ—*'ਗਣ ਗੰਧਰਬ ਦੇਵ ਮਾਨੁਖੵੰ ਪਸੁ ਪੰਖੀ ਬਿਮੋਹਨਹ' (੧੩੫੮)।*

**ਮਨ ਚਿੰਦੇ** [*ਗੁ: । ਦੇਖੋ, 'ਮਨ' । ਚਿੰਦੇ = ਬਾਂਛਤ*] ਮਨ ਬਾਂਛਤ। ਯਥਾ—*'ਮਨ ਚਿੰਦੇ ਸੇਈ ਫਲ ਪਾਇ' (੮੯੫)।*

**ਮਿੰਨਤਿ** [*ਸੰ: । ਅਰਬੀ, ਮਿੱਨਤ = ਅਹਿਸਾਨ, ਨੇਕੀ, ਤਰਲਾ*] ਬੇਨਤੀ, ਅਰਜੋਈ। ਯਥਾ—*'ਕਰਿ ਮਿੰਨਤਿ ਕਰਿ ਜੋਦੜੀ' (੪੧)।*

**ਮੀਨ ਤਨ** [*ਸੰ: । ਸੰਸਕ੍ਰਿਤ*] ਮੱਛੀ ਸਰੀਰ। ਯਥਾ—*'ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ' (੧੨੬੯)।*

**ਮਾਨਨਿ** [*ਗੁ: । ਸੰਸਕ੍ਰਿਤ, ਮਾਨ । ਪੁ: ਪੰਜਾਬੀ, ਮਾਨਨਿ = ਮਾਨ ਕਰਨ ਵਾਲਾ*] ਅਹੰਕਾਰੀ, ਮਾਨ ਭਰੀ ਇਸਤ੍ਰੀ (ਭਾਵ ਜੀਵ ਰੂਪੀ ਇਸਤ੍ਰੀ ਨੇ)। ਯਥਾ—*'ਮਾਨਨਿ ਮਾਨੁ ਵਵਾਈਐ' (੮੪੮)।*

**ਮੰਨੇਨਿ** [*ਕ੍ਰਿ: । ਪੰਜਾਬੀ, ਮੰਨਦੇ + ਹਨ = ਦਾ ਸੰਖੇਪ*] ਮੰਨਦੇ ਹਨ। ਯਥਾ—*'ਮੰਨੇਨਿ ਹੁਕਮ ਅਪਾਰ'।*

**ਮਨਮੁਖਿ** [*ਸੰ: । ਪੰਜਾਬੀ । ਸੰਸਕ੍ਰਿਤ, ਮਨਸ੍ । ਮੁਖ*]

੧. ਆਪ ਹੁਦਰਾ, ਬੇਮੁਹਾਰਾ, ਵਾਹਿਗੁਰੂ ਤੇ ਗੁਰੂ ਤੋਂ ਉਲਟ, ਤੇ ਮਨ ਵਲ ਜਿਸ ਦਾ ਮੁਖ ਹੋਵੇ। ਯਥਾ—*'ਗੁਰਮੁਖਿ ਸਨਮੁਖੁ ਮਨਮੁਖਿ ਵੇ ਮੁਖੀਆ' (੧੩੧)।*

੨. ਮਨ ਤੇ ਮੁਖ, ਮਨ ਵਿਚ ਤੇ ਮੂੰਹ ਉਤੇ। ਯਥਾ—*'ਮਨ ਮੁਖਿ ਸਚਾ ਨਾਉ'।*

੩. ਮਨ ਤੇ ਮੁਖ ਦੀ। ਯਥਾ—*'ਮਨਿ ਮੁਖਿ ਜੂਠਿ ਲਹੈ ਭੈ ਮਾਨੰ' (੬੩੪)*, ਮਨ ਤੇ ਮੁਖ ਦੀ ਅਪਵਿੱਤ੍ਰਤਾ ਉਤਰ ਜਾਂਦੀ ਹੈ, ਪ੍ਰਭੂ ਦਾ ਖ਼ੌਫ਼ ਧਾਰਨ ਕਰਕੇ।

੪. ਮਨ ਅਤੇ ਮੁਖ ਕਰਕੇ। ਯਥਾ—*'ਮਨਿ ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ' (੫੫)।*

੫. (ਹੇ ਮੇਰੇ) ਮਨ! ਮੁਖ (ਤੋਂ)। ਯਥਾ—*'ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ' (੫੨੭)*, (ਹੇ ਮੇਰੇ) ਮਨ! ਮੂੰਹ (ਤੋਂ)।

**ਮਨਮੁਖੀ** [*ਸੰ: । ਪੰਜਾਬੀ, ਮਨ + ਮੁਖ + ੀ । ਸੰਸਕ੍ਰਿਤ, ਮਨਸ੍ । ਮੁਖ*]

੧. (ਪਰਮੇਸ਼ਰ ਤੋਂ) ਬੇਮੁਖਾਂ ਨੇ।

੨. ਆਪਣੇ ਮਨ ਦੇ ਮਗਰ ਟੁਰਨ ਵਾਲਾ ਬੇਮੁਹਾਰਾ।

੩. ਦੀਖਯਾ ਰਹਿਤ। ਯਥਾ—*'ਮਨਮੁਖੀ ਜਨਮੁ ਗਵਾਇਆ' (੪੬੭)।*

੪. ਮਨ ਅਤੇ ਮੁਖ ਨਾਲ। ਯਥਾ—*'ਧਿਆਇ ਸੋ ਪ੍ਰਭੁ ਮਨ ਮੁਖੀ'।*

**ਮਨ ਮਤਿ** [*ਖ: ਤ: ਪੁ: ਸ: । ਦੇਸ਼ ਭਾਸ਼ਾ*] ਮਨ ਦੀ ਮਤ, ਅਰਥਾਤ ਮਨ ਦਾ ਕਹਿਆ ਕਰਨਾ, ਪਰਮੇਸ਼ਰ ਗੁਰੂ ਵਡਿਆਂ ਦੀ ਬਾਤ ਨਾਲੋਂ ਆਪਣੇ ਮਨ ਦੀ ਗੱਲ ਨੂੰ ਉੱਚਾ ਸਮਝਣਾ। ਯਥਾ—*'ਮਨਮਤਿ ਝੂਠੀ ਸਚਾ ਸੋਇ' (੨੨੨)।*

**ਮਨੁ ਮੰਨੇ** [*ਵਰ: ਵਾ: । ਪੰਜਾਬੀ*] ੧. ਮਨ ਦੇ ਮੰਨਣ ਨਾਲ, ਭਾਵ ਵਿਸ਼ਵਾਸੀ ਹੋਣ ਨਾਲ, ਸ਼ਰਧਾਵਾਨ ਹੋਣ ਨਾਲ।

੨. ਖ਼ੁਸ਼ ਹੋਣ ਨਾਲ। ਯਥਾ—*'ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ' (੩੧੪)।*

**ਮਨਿ ਮਾਨਿਆ** [*ਵਰ: ਵਾ: । ਦੇਸ਼ ਭਾਸ਼ਾ*] ਮਨ ਵਿਸ਼ਵਾਸ ਵਾਲਾ ਹੋਇਆ, ਮਨ ਪਤੀਜਿਆ। ਯਥਾ—*'ਮਨੁ ਮਾਨਿਆ ਨਾਮੁ ਸਖਾਈ' (੫੯੬)।*

**ਮਨਿ ਮਾਨਿਐ** [*ਵਰ: ਵਾ: । ਦੇਸ਼ ਭਾਸ਼ਾ*] ਮਨ ਦੇ ਅਨੁਕੂਲ, ਮਨ ਪਤੀਜਣ ਤੇ। ਯਥਾ—*'ਮਨਿ ਮਾਨਿਐ ਸਚੁ ਸੁਰਤਿ ਵਖਾਨੁ'।* *(੪੧੨)*

**ਮਨਾਰਿ** ਦੇਖੋ, 'ਗੁਰ ਮਨਾਰਿ'

**ਮਨੂਰ** [*ਸੰ: । ਸੰਸਕ੍ਰਿਤ, ਮਣ੍ਡੂਰੰ । ਪੰਜਾਬੀ, ਮਨੂਰ*]

੧. ਪੰਘਰੇ ਹੋਏ ਲੋਹੇ ਦੀ ਮੈਲ ਜੋ ਭੱਠੀ ਤੋਂ ਨਿਕਲ ਕੇ ਇਟ ਰੋੜੇ ਵਾਂਗ ਬੱਝ ਜਾਂਦੀ ਹੈ।

੨. ਸੜੇ ਗਲੇ, ਰੱਦੀ ਲੋਹੇ ਦੇ ਖਿੰਘਰ।

੩. ਪੁਰਾਣਾ ਲੋਹਾ ਜੋ ਗਲ ਸੜ ਕੇ ਲੋਹਾ ਨਾ ਭਾਸੇ, ਇਟ ਰੋੜਾ ਜਿਹਾ ਹੋ ਗਿਆ ਹੋਵੇ। ਯਥਾ—*'ਭਇਆ ਮਨੂਰੁ ਕੰਚਨੁ ਫਿਰਿ ਹੋਵੈ'।* *(੯੯੦)*

**ਮੁਨਾਰੇ** [*ਸੰ: । ਫ਼ਾਰਸੀ, ਮੀਨਾਰ। ਪੰਜਾਬੀ, ਮੁਨਾਰਾ*]

੧. ਬਹੁਤ ਉੱਚਾ ਉਸਰਿਆ ਬੁਰਜ।

੨. ਮਸੀਤ ਵਿਚ ਬਾਂਗ ਦੇਣ ਦੀ ਉੱਚੀ ਥਾਂ। ਯਥਾ—*'ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ' (੧੩੭੪)।*

**ਮਨੋਰਥ** [*ਸੰ: । ਸੰਸਕ੍ਰਿਤ*] ਮਨ ਦਾ ਸੰਕਲਪ, ਮਨ ਦਾ ਮੁੱਦਆ, ਚਾਹਨਾ। ਯਥਾ—*'ਮਨੋਰਥ ਪੂਰੇ ਸਤਿਗੁਰ ਆਪਿ'।* *(੧੨੦੭)*

**ਮਨੋਰਮੰ** [*ਗੁ: । ਸੰਸਕ੍ਰਿਤ, ਮਨੋਰਮੰ*] ਮਨ ਨੂੰ ਅਨੰਦ ਦੇਣ ਵਾਲਾ, ਮਨ-ਪਸੰਦ, ਸੁੰਦਰ। ਯਥਾ—*'ਕੇਵਲ ਰਾਮ ਨਾਮ ਮਨੋਰਮੰ' (੫੨੬)*, ਕੇਵਲ ਰਾਮ ਨਾਮ ਸੁੰਦਰ (ਮਨ ਨੂੰ ਅਨੰਦ ਦੇਣ ਵਾਲਾ) ਹੈ, ਅੱਗੇ ਲਿਖਿਆ ਹੈ—*'ਬਦਿ ਅੰਮ੍ਰਿਤ ਤਤ ਮਇਅੰ' (੫੨੬)*, ਅਰਥਾਤ ਇਸੇ ਤੱਤ ਰੂਪ ਅੰਮ੍ਰਿਤ ਦਾ ਉਚਾਰਨ ਕਰ।

**ਮੁਨਿਵਰ** [*ਸੰ: । ਸੰਸਕ੍ਰਿਤ*] ਸਰੇਸ਼ਟ ਮੁਨੀ, ਚੰਗਾ ਮਹਾਤਮਾ। ਯਥਾ—*'ਆਪਸ ਕਉ ਮੁਨਿਵਰ ਕਰਿ ਥਾਪਹੁ ਕਾਕਉ ਕਹਹੁ ਕਸਾਈ'(੧੧੦੩)*, ਤਥਾ—*'ਮਾਨ ਮੁਨੀ ਮੁਨਿਵਰ ਗਲੇ'।* *(੧੩੭੨)*

**ਮਾਪਹਿ** [*ਕ੍ਰਿ: । ਸੰਸਕ੍ਰਿਤ, ਮਾਪਨੰ। ਹਿੰਦੀ, ਮਾਪਨਾ। ਪੁ: ਪੰਜਾਬੀ, ਮਾਪਣਾ। ਪੰਜਾਬੀ, ਮਿਣਨਾ*] ਮਾਪਦੇ, ਮਿਣਦੇ, ਕੱਛਦੇ। ਯਥਾ—*'ਡੋਗੀ ਪੂਗੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ'।* *(੭੯੩)*

**ਮਪਿ ਮਪਿ** [*ਗੁ: । ਦੇਖੋ, 'ਮਾਪਹਿ'*] ਮਿਣ ਮਿਣ ਕੇ। ਯਥਾ—*'ਮਪਿ ਮਪਿ ਕਾਟਉ ਜਮ ਕੀ ਫਾਸੀ' (੪੮੫)*, ਮਿਣ ਮਿਣ ਕੇ ਜਮ ਦੀ ਫਾਹੀ ਕੱਟਦਾ ਹਾਂ।

**ਮਾ ਪਿਰੀ** [*ਸ: ਨ: ਕਾ: । ਦੱਖਣੀ ਪੰਜਾਬੀ, ਮਾ=ਮੇਰਾ। ਸੰਸਕ੍ਰਿਤ, ਪ੍ਰਿਯ ਤੋਂ। ਪੰਜਾਬੀ, ਪਿਰੀ=ਪਿਆਰਾ*] ਮੇਰਾ ਪਿਆਰਾ। ਯਥਾ—*'ਹਠ ਮਝਾਹੂ ਮਾ ਪਿਰੀ' (੮੦)*, ਹਿਰਦੇ ਵਿਚ ਮੇਰਾ ਪਿਆਰਾ ਹੈ।

**ਮਫੀਟ** ਦੇਖੋ, 'ਮਫੀਟਸਿਰੀ'

**ਮਫੁਟੈ** [*ਕ੍ਰਿ: । ਪੰਜਾਬੀ, ਮ=ਨਾ। ਫੁਟੈ=ਟੁੱਟੇ*] ਜੋ ਕਦੇ ਨਾ ਟੁੱਟੇ। ਯਥਾ—*'ਸੀਲ ਸੰਨਾਹੁ ਮਫੁਟੈ' (੧੩੯੭)*, ਸੀਲ (ਸੁੰਦਰ ਸੁਭਾਵ ਦਾ ਆਪ ਨੇ) ਸਨਾਹਾ[1] (ਪਹਿਨਿਆ ਹੈ) ਜੋ ਕਦੀ ਨਹੀਂ ਟੁੱਟਦਾ।

੧. ਸੰਜੋਅ।

**ਮਫੀਟਸਿਰੀ** [*ਗੁ: । ਦੇਸ਼ ਭਾਸ਼ਾ*]

੧. [*ਕ੍ਰਿ: । ਮਰਹੱਟੀ। ਮ=ਨਹੀਂ+ਫੀਟ[1]=ਹੱਟੀ। ਸਿਰੀ=ਸਿਰੋਂ (ਕਰਮਾਂ ਵਿਚੋਂ)*] ਨ ਟਲੀ ਸਿਰੋਂ।

੨. ਮਫੀਟਸ + ਰੀ = ਹੇ (ਇਸਤ੍ਰੀ) ਅਮਿੱਟ ਹੈ ਯਾ ਅਹੱਟ ਹੈ।

**ਮਮ** [*ਸ: ਨਾ: । ਸੰਸਕ੍ਰਿਤ, ਅਸਮਦ ਤੋਂ ਮਮ=ਮੇਰਾ। ਫ਼ਾਰਸੀ, ਮਮ= ਮੈਂ*]

੧. ਮੇਰੇ। ਯਥਾ—*'ਮਮ ਸਰ ਮੂਇ ਅਜਰਾਈਲ ਗਿਰਫਤਹ' (੭੨੧)*।

੨. [*ਸੰਸਕ੍ਰਿਤ*] ਮੈਨੂੰ ਬੀ। ਯਥਾ—*'ਸਰਬ ਪਾਂਵਨ ਮਮ ਪਾਂਵਨਹ' (੧੩੫੭)*, ਜੋ ਸਭ ਨੂੰ ਪਵਿੱਤ੍ਰ ਕਰਦੇ ਹਨ (ਸੰਤ) ਉਹ ਮੈਨੂੰ ਬੀ ਪਵਿੱਤ੍ਰ ਕਰਨਗੇ।

੩. ਮੇਰੀ। ਉਪਰਲੀ ਤੁਕ ਦਾ ਅਰਥ ਬਣੇਗਾ—(ਅਕਾਲ ਪੁਰਖ ਵਾਚ:) ਹੇ (ਗੁਰੂ) ਨਾਨਕ! ਸਾਰੀ ਪਵਿੱਤ੍ਰਤਾ (ਜੋ ਤੇਰੇ ਵਿਚ ਹੈ) ਉਹ ਮੇਰੀ ਹੈ।

**ਮੰਮਾ**[2] [*ਸੰ: । ਪੰਜਾਬੀ*]

੧. ਗੁਰਮੁਖੀ ਪੈਂਤੀ ਦਾ ਤੀਹਵਾਂ ਅੱਖਰ ਹੈ—ਮ।

੨. ਮਰਨ ਤੇ ਮੌਤ ਦਾ ਪਹਿਲਾ ਅੱਖਰ 'ਮ' ਹੋਣ ਕਰਕੇ ਇਸ ਤੋਂ ਭਾਵ ਬੀ ਮੌਤ ਦਾ ਲਿਆ ਹੈ। ਯਥਾ—*'ਮੰਮਾ ਅਖਰੁ ਵੀਸਰਿਆ'* *(੪੩੪)*

੩. ਥਣ। ਯਥਾ—*'ਮੰਮਾ ਮਾਸੁ ਗਿਰਾਸੁ' (੧੨੮੯)*। ਦੇਖੋ, 'ਮੰਮੈ'

**ਮਾਮੇ** [*ਸੰ: । ਸੰਸਕ੍ਰਿਤ, ਮਾਤੁਲ। ਪੰਜਾਬੀ, ਮਾਮਾ*] ਮਾਂ ਦਾ ਭਾਈ-ਮਾਮਾ, ਇਸ ਦਾ ਬਹੁ-ਬਚਨ 'ਮਾਮੇ'। ਯਥਾ—*'ਮਾਮੇ ਤੈ ਮਾਮਾਣੀਆ' (੧੦੧੫)।*

**ਮੋਮ** [*ਸੰ: । ਫ਼ਾਰਸੀ*] ਸ਼ਹਿਦ ਦੀ ਮੱਖੀ ਦੇ ਛੱਤੇ ਨੂੰ ਜਦ ਸਾਫ਼ ਕਰਦੇ ਹਨ ਤਦ ਇਕ ਜੰਮ ਜਾਣ ਵਾਲਾ ਥਿੰਧਾ ਨਿਕਲਦਾ ਹੈ ਜਿਸ ਨੂੰ ਮੈਣ ਤੇ ਮੋਮ ਕਹਿੰਦੇ ਹਨ, ਭਾਵ ਨਰਮ। ਯਥਾ—*'ਮੁਸਲਮਾਣੁ ਮੋਮ ਦਿਲਿ ਹੋਵੈ' (੧੦੮੪)।*

**ਮੰਮੈ** [*ਸੰ: । ਪੰਜਾਬੀ*] ਗੁਰਮੁਖੀ ਪੈਂਤੀ ਦਾ ਤੀਹਵਾਂ ਅੱਖਰ। ਇਸ ਅੱਖਰ ਦੁਆਰਾ ਉਪਦੇਸ਼ ਕਰਦੇ ਹਨ। ਯਥਾ—*'ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ' (੪੩੪)।*

**ਮਾਮਾਣੀਆ** [*ਸੰ: । ਦੇਖੋ, 'ਮਾਮੇ'*] ਮਾਮਿਆਂ ਦੀਆਂ ਤੀਵੀਆਂ, ਮਾਮੀਆਂ। ਯਥਾ—*'ਮਾਮੇ ਤੈ ਮਾਮਾਣੀਆ' (੧੦੧੫)।*

**ਮਮਤਾ** [*ਸੰ: । ਸੰਸਕ੍ਰਿਤ, ਮਮਤਾ, ਮਮਤ੍ਵ*]

੧. ਅਪਣੱਤ। ਯਥਾ—*'ਮਮਤਾ ਕਾਟਿ ਸਚਿ ਲਿਵ ਲਾਏ' (੧੦੬੩)*

੨. ਮੇਰ, ਮੇਰਾਪਨ, ਹੰਕਾਰ। ਯਥਾ—*'ਹਉਮੈ ਮਮਤਾ ਮਾਇਆ'* *(੪੩...)*

੩. ਮਾਂ ਦਾ ਪ੍ਰੇਮ, ਮਾਂ ਵਰਗਾ ਪ੍ਰੇਮ।

੧. ਫੀਟ—ਕਰਜ਼ੇ ਲਹਿ ਜਾਣ ਦੀ ਹਾਲਤ, ਇਸ ਦਾ ਧਾਤੂ ਹੈ—ਫਿਟਣੇ = ਜਾਣਾ, ਲਹਿ ਜਾਣਾ, ਦੂਰ ਹੋਣਾ ਜੀਕੂੰ ਕਰਜ਼ਾ, ਰੁਪੈ ਅਦਾ ਕਰਨ ਨਾਲ। ਇਸ ਤੋਂ ਹੈ ਮ + ਫੀਟ ਜੋ ਨਾ ਹਟੇ, ਨਾ ਟਲੇ।

੨. ਮੰਮਾ ਠੇਠ ਪੰਜਾਬੀ ਦਾ ਬਹੁਤ ਪੁਰਾਣਾ ਪਦ ਹੈ, ਮੁਕਾਬਲਾ ਕਰੋ Mamma ਪਦ ਨਾਲ ਜੋ ਲਾਤੀਨੀ ਜ਼ਬਾਨ ਦਾ ਹੈ ਤੇ ਜਿਸਦੇ ਅਰਥ [ਥਣ] ਹਨ।

**ਮੈ ਮਤ** [*ਤ੍ਰਿ: ਤ: ਪੁ: ਸ: । ਸੰਸਕ੍ਰਿਤ, ਮਦ, ਮਤ੍ਤ। ਪ੍ਰਾਕ੍ਰਿਤ, ਮਅਮਤ੍ਤ। ਫ਼ਾਰਸੀ, ਮਯ+ਮਸਤ*] ਸ਼ਰਾਬ ਕਰ ਮਸਤ। ਯਥਾ—*'ਭਰਿ ਜੋਬਨਿ ਮੈ ਮਤ' (੭੬੩)*, ਜੋਬਨ ਦੀ ਸ਼ਰਾਬ ਕਰ ਮਸਤ ਹੈ।

**ਮੈ ਮਨਿ** [*ਸੰਬੋ: । ਪੰਜਾਬੀ*] ਮੇਰੇ ਮਨ ਵਿਚ। ਯਥਾ—*'ਮੈ ਮਨਿ ਵਡੀ ਆਸ ਹਰੇ' (੫੬੧)।*

**ਮਾਮੂਰ** [*ਗੁ: । ਅਰਬੀ, ਮਅ਼ਮੂਰ*] ਭਰਪੂਰ (ਗੁਣਾਂ ਕਰਕੇ)[1]। ਯਥਾ—*'ਊਹਾਂ ਗਨੀ ਬਸਹਿ ਮਾਮੂਰ' (੩੪੫)।* ਦੇਖੋ, 'ਗਨੀ'

**ਮੁਮਾਰਖੀ** [*ਗੁ: । ਅਰਬੀ, ਮੁਬਾਰਕ=ਬਰਕਤ ਵਾਲਾ। ਪੰਜਾਬੀ, ਮੁਮਾਰਖੀ*] ਬਰਕਤ ਵਾਲਾ, ਖ਼ੁਸ਼ੀ ਵਾਲਾ, ਮਹਾਨ ਪਵਿੱਤ੍ਰ, ਸ਼ੁਭ ਆਗਮਨ ਵਾਲਾ। ਯਥਾ—*'ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ' (੧੧੬੮)*, ਮਹੀਨਿਆਂ ਵਿਚੋਂ ਜੋ ਮੁਬਾਰਕ ਮਹੀਨਾ ਹੈ, ਸਦਾ ਬਸੰਤ ਦਾ ਸੋ ਚੜ੍ਹਿਆ; ਭਾਵ ਬ੍ਰਹਮ ਰੂਪੀ ਬਸੰਤ ਸਦੀਵ ਚੜ੍ਹਿਆ ਰਹਿੰਦਾ ਹੈ, ਸੋ ਸਾਡਾ ਬਸੰਤ ਉਹ ਹੈ। ਦੇਖੋ, 'ਮਾਹ ੨'

**ਮਾਮਲਾ** [*ਸੰ: । ਅਰਬੀ, ਮੁਆਮਿਲਹ=ਮਿਲ ਕੇ ਕਰਨ ਵਾਲਾ ਕੰਮ, ਲੈਣ ਦੇਣ। ਪੰਜਾਬੀ, ਮਾਮਲਾ*] ਲੈਣ ਦੇਣ, ਵਪਾਰ[2]। ਯਥਾ—*'ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ' (੧੪੮)।*

**ਮਾਮਲੇ** [*ਸੰ: । ਦੇਖੋ, 'ਮਾਮਲਾ'। ਮਾਮਲਾ ਦਾ ਬਹੁ-ਬਚਨ*] ਕੰਮ, ਕੋਈ ਮੁਸ਼ਕਲ ਕੰਮ, ਉਲਝਣ ਵਾਲੇ ਕੰਮ, ਝਗੜੇ, ਕਜੀਏ। ਯਥਾ—*'ਵੀਵਾਹੀ ਤਾਂ ਮਾਮਲੇ' (੧੩੮੧)*, ਜਦ ਮੈਂ ਵਿਆਹੀ ਗਈ ਤਦ ਕਈ ਝਗੜੇ ਪਾਲਣ ਪੋਖਣ ਆਦਿ ਦੇ ਪੈ ਗਏ।

**ਮਾਯਾ** [*ਸੰ: । ਸੰਸਕ੍ਰਿਤ*]

੧. ਮਾਇਆ। ਯਥਾ—*'ਮਾਯਾ ਮੋਹ ਭ੍ਰਮ ਪੈ ਭੂਲੇ' (੧੪੦੬)।*

੨. ਛਲ, ਕਪਟ। ਯਥਾ—*'ਅਨਿਕ ਮਾਯਾ ਬਿਸ੍ਰੀਰਨਹ' (੧੩੫੮)*, (ਹੇ ਅਹੰਕਾਰ ! ਤੂੰ ਹੰਕਾਰੀਆਂ ਦੇ ਚਿੱਤ ਵਿਚ) ਕਈ ਤਰ੍ਹਾਂ ਦੇ ਛਲ ਫੈਲਾ ਦੇਂਦਾ ਹੈਂ। ਦੇਖੋ, 'ਮਾਇਆ'

**ਮਰਿ** [*ਕ੍ਰਿ: । ਸੰਸਕ੍ਰਿਤ, ਮਰਣ। ਪੰਜਾਬੀ, ਮਰਣਾ*] ਮੌਤ ਵ ਮਰਣਾ, ਜੀਉਂਦਿਆਂ ਨਾ ਰਹਿਣਾ। ਯਥਾ—*'ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ' (੩੨੭)।*

**ਮਰੀ** [*ਸੰ: । ਦੇਖੋ, 'ਮਰਿ'*] ਮਰਨ ਦੀ ਹਾਲਤ, ਜਦੋਂ ਬਹੁਤ ਲੋਕ ਇਕੇ ਵੇਰੀ ਮਰਨ, ਵਬਾਅ। ਯਥਾ—*'ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ' (੧੦੦੯)*, ਹਉਮੈ ਮੇਰਾ ਰੂਪ ਵਬਾਅ ਕਰਕੇ (ਜੀਵ) ਮਰ ਮਰ ਕੇ ਜੰਮਦੇ ਹਨ ਵਾਰੰਵਾਰ।

**ਮਾਰਿ/ਮਾਰੁ** [*ਕ੍ਰਿ: । ਸੰਸਕ੍ਰਿਤ, ਮਾਰਣ, ਮਰਿ। ਪੰਜਾਬੀ, ਮਾਰਣਾ*]

੧. ਮਾਰ ਕੇ, ਮ੍ਰਿਤ ਕਰਕੇ। ਯਥਾ—*'ਮਾਰਿ ਆਪੇ ਜੀਵਾਲਦਾ' (੪੮)।*

੨. ਮਾਰ ਮਾਰ ਕੇ, ਕੁਟ ਕੁਟ ਕੇ। ਯਥਾ—*'ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ' (੪੮੦)।*

੩. ਕੁੱਟ। ਯਥਾ—*'ਏਤੀ ਮਾਰ ਪਈ ਕਰਲਾਣੇ' (੩੬੦)।*

**ਮਾਰੂ** [*ਸੰ: । ਸੰਸਕ੍ਰਿਤ, ਮਾਲਵ। ਹਿੰਦੀ, ਮਾਰਵਾ। ਪੰਜਾਬੀ, ਮਾਰੂ*]

੧. ਇਕ ਰਾਗ ਦਾ ਨਾਮ ਹੈ ਜਿਸ ਨੂੰ ਰਾਗੀ, ਪ੍ਰਾਣੀ ਦੀ ਮ੍ਰਿਤੂ ਸਮੇਂ ਗਾਉਂਦੇ ਹਨ। ਗੁਰਮਤਿ ਸੰਗੀਤ[1] ਵਿਚ ਮਾਲਕੌਂਸ ਦਾ ਪੁਤ੍ਰ ਮਾਰੂ ਮੰਨਿਆ ਹੈ। ਯਥਾ—*'ਮਾਰੂ ਮਸਤ ਅੰਗ ਮੇ ਵਾਰਾ' (੧੪੩੦)*, ਟੰਕ, ਇਰਾਕ, ਭੈਰਵੀ, ਆਸਾ ਇਨ੍ਹਾਂ ਦੇ ਮੇਲ ਤੋਂ ਬਣਦਾ ਹੈ। ਯਥਾ—*'ਸਫਲ ਮਾਰੂ ਇਹੁ ਰਾਗੁ' (੧੪੨੫)*, ਤਥਾ—*'ਮਾਰੂ ਮਾਰਣ ਜੋ ਗਏ ਮਾਰਿ ਨ ਸਕਹਿ ਗਵਾਰ' (੧੦੮੯)*, ਮਾਰੂ ਰਾਗ ਦਵਾਰੇ ਗੁਰੂ ਜੀ ਕਹਿੰਦੇ ਹਨ ਕਿ (ਮਨ) ਨੂੰ ਮਾਰਨ ਲਈ ਜੋ ਲੋਕ (ਤੀਰਥੀਂ) ਜਾਂਦੇ ਹਨ, ਉਹ ਮਾਰ ਨਹੀਂ ਸਕਦੇ ਕਿਉਂ ਜੁ ਆਪ ਗਵਾਰ ਹਨ। ਦੇਖੋ, 'ਇਸੇ ਦਾ ਅੰਕ ੩.'

੨. [*ਸੰ: । ਸੰਸਕ੍ਰਿਤ, ਮਰੁ=ਪਾਣੀ ਤੋਂ ਖ਼ਾਲੀ ਥਾਂ, ਰੇਤ ਥਲਾ। ਪੰਜਾਬੀ, ਮਾਰੂ। ਅਥਵਾ: ਸੰਸਕ੍ਰਿਤ, ਬਾਲੁਕਾ=ਰੇਤ*] ਥਲਾ। ਯਥਾ—*'ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ' (੧੪੮)।*

੩. [*ਸੰਸਕ੍ਰਿਤ, ਮਾਰੂ=ਉਜਾੜ, ਪਰਬਤ*] ਉਜਾੜ, ਜਿਥੇ ਆਦਮੀ ਨਾ ਲਭੇ। ਯਥਾ—*'ਮਾਰੂ ਮਾਰਣ ਜੋ ਗਏ' (੧੦੮੯)*, ਬਨਾਂ ਵਿਚ ਜਾ ਕੇ ਜੋ (ਮਨ ਨੂੰ) ਮਾਰਨ ਗਏ, ਉਹ ਮੂਰਖ ਮਨ ਨੂੰ (ਉਥੇ ਬੀ) ਨਾ ਮਾਰ ਸਕੇ।

੪. ਰੇਤ ਥਲੇ, ਗਰਮੀ ਪਿਆਂ ਬਹੁਤ ਤਪਦੇ ਹਨ, ਇਸ ਕਰਕੇ ਮਾਰੂ ਦਾ ਅਰਥ 'ਤਪਤ' ਬੀ ਲੀਤਾ ਜਾਂਦਾ ਹੈ। ਯਥਾ—*'ਮਾਰੂ ਤੇ ਸੀਤਲੁ ਕਰੇ' (੯੯੪)।*

੫. [*ਸੰਪ੍ਰਦਾ*] ਅੱਗ।

**ਮਾਰੈ** [*ਗੁ: । ਦੇਸ਼ ਭਾਸ਼ਾ*]

੧. ਕੀਰ, ਮੰਗਤੇ, ਭਾਵ ਅਗਿਆਨੀ ਜੀਵ। ਯਥਾ—*'ਕਬੀਰ ਮਾਰੇ ਬਹੁਤੁ ਪੁਕਾਰਿਆ ਪੀਰ ਪੁਕਾਰੈ ਅਉਰ' (੧੩੭੪)*, ਭਾਵ ਅਗਿਆਨੀ ਜੀਵਾਂ ਨੇ ਬਹੁਤੇ (ਆਪੋ ਆਪਣੇ) ਭਿੰਨ ਭਿੰਨ ਮਤੇ ਕਹੇ। {ਪੀਰ} ਗੁਰੂ ਨੇ ਹੋਰ ਹੀ ਕਹਿਆ (ਭਾਵ ਕੇਵਲ ਨਾਮ ਹੀ ਪਰਮੇਸ਼ਰ ਦੀ ਪ੍ਰਾਪਤੀ ਦਾ ਸਾਧਨ ਕਹਿਆ)।

੨. [*ਕ੍ਰਿ:*] ਮਾਰ ਪਿਆਂ ਤੇ। ਉਪਰਲੀ ਤੁਕ ਦਾ ਫਿਰ ਅਰਥ ਇਹ ਹੋਵੇਗਾ—ਮਾਰ ਪਈ ਤਾਂ ਬਹੁਤ ਚਿੱਲਾਇਆ, (ਉਹ ਪੀੜ ਮਾਰ ਦੇ ਭੈ ਦੀ ਸੀ, ਜਦੋਂ ਮਾਰ ਦੇ ਫੱਟ ਠੰਢੇ ਹੋਏ ਤਾਂ ਚੀਸਾਂ ਪਈਆਂ, ਤਦ ਕਹਿੰਦੇ ਹਨ ਕਿ) ਪੀੜ (ਹੋਰ ਤਰ੍ਹਾਂ ਦੀ ਹੋਈ ਤਦ) ਚਿੱਲਾਇਆ, (ਪਰ ਜਦ) ਮਰਮ (ਅਸਥਾਨ ਤੇ) ਸੱਟ ਵੱਜੀ ਤਾਂ ਕਬੀਰ ਜੀ ਕਹਿੰਦੇ ਹਨ ਤਾਂ ਥਾਂ ਰਹਿ ਗਿਆ, ਫੇਰ ਨਹੀਂ ਕੁਸਕਿਆ, ਭਾਵ ਇਹ ਕਿ ਪ੍ਰੇਮ ਦੇ ਲੱਗਿਆਂ ਰੋਂਦਾ ਹੈ, ਪ੍ਰੇਮ ਦੇ ਘਰ ਕਰ ਗਿਆਂ ਹੋਰ ਰੋਂਦਾ ਹੈ ਪਰ ਜਦ ਪ੍ਰੇਮ ਰੂਪ ਹੋ ਜਾਵੇ ਤਾਂ ਫੇਰ ਟਿਕਾਣੇ ਅੱਪੜ ਜਾਂਦਾ ਹੈ, ਫੇਰ ਨਹੀਂ ਰੋਂਦਾ, ਭਾਵ ਇਹ ਕਿ ਫੇਰ ਰਸ ਰੂਪ ਹੋ ਜਾਂਦਾ ਹੈ।

**ਮੀਰਾ** [*ਸੰ: । ਅਰਬੀ, ਅਮੀਰ, ਅਮੀਰ, ਇਸ ਦਾ ਫ਼ਾਰਸੀ ਸੰਖੇਪ ਮੀਰ=ਹੁਕਮ ਕਰਨ ਵਾਲਾ, ਸਰਦਾਰ। ਪੰਜਾਬੀ, ਅਮੀਰ, ਮੀਰ, ਮੀਰਾ, ਮੀਰੀ ਆਦਿ*] ਹੁਕਮ ਕਰਨ ਵਾਲਾ, ਭਾਵ ਪਰਮੇਸ਼ਰ। ਯਥਾ—*'ਮੀਰਾਂ ਦਾਨਾਂ ਦਿਲ ਸੋਚ' (੭੨੪)।*

**ਮੀਰੀ**[2] [*ਸੰ: । ਦੇਖੋ, 'ਮੀਰਾ'*] ਪਾਤਸ਼ਾਹੀ।

---

੧. ਮਅ਼ਮੂਰ ਤੋਂ ਮੁਰਾਦ ਘੁਘ ਬੀ ਹੋ ਸਕਦੀ ਹੈ, ਓਥੇ ਗ਼ਨੀ ਵਸਦੇ ਹਨ; ਘੁਘ ਅਰਥਾਤ ਗਨੀਆਂ ਦੀ ਘੁਘ ਵਸੋਂ ਹੈ।

੨. ਪੰਜਾਬੀ ਵਿਚ ਮਾਮਲਾ—ਸਰਕਾਰੀ ਹਾਲੇ—ਨੂੰ ਬੀ ਕਹਿੰਦੇ ਹਨ।

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

੨. ਪੰਜਾਬੀ ਵਿਚ 'ਅਮੀਰ' ਹੁਣ ਦੌਲਤਮੰਦ ਨੂੰ ਕਹਿੰਦੇ ਹਨ। ਕਾਬਲ ਦੇ ਪਾਤਸ਼ਾਹ ਨੂੰ ਫ਼ਾਰਸੀ ਵਿਚ 'ਅਮੀਰ' ਕਹਿੰਦੇ ਹਨ। ਪੰਜਾਬੀ ਵਿਚ, ਜੋ ਖੇਡਾਂ ਵਿਚ ਪਹਿਲਾਂ ਪੁਗੇ, ਉਸ ਨੂੰ ਬੀ 'ਮੀਰੀ' ਕਹਿੰਦੇ ਹਨ।

**ਮੂਰਾ** [*ਗੁ:। ਸੰਸਕ੍ਰਿਤ, ਮੂਢ। ਪੰਜਾਬੀ, ਮੂੜ੍ਹ। ਦੂਸਰਾ ਰੂਪ ਮੂਰ। ਰ, ੜ ਦੀ ਸ੍ਰਣਤਾ*] ਮੂਰਖ। ਯਥਾ—*'ਕੋਊ ਸੁਘਰੁ ਨ ਕੋਊ ਮੂਰਾ'* (੨੫੨)।

**ਮੂਰੀ** [*ਸੰ:। ਸੰਸਕ੍ਰਿਤ, ਮੂਲ=ਜੜ੍ਹ*] ਜੜ੍ਹੀ ਬੂਟੀ। ਯਥਾ—*'ਭੂਲੌ ਰੇ ਠਗਮੂਰੀ ਖਾਇ'* (੧੨੫੨)।

**ਮੂਰੇ**[੧] ੧. ਦੇਖੋ, 'ਮੂਰਾ'

੨. [*ਗੁ:। ਸੰਸਕ੍ਰਿਤ, ਮੂਕ। ਪੁ: ਪੰਜਾਬੀ, ਮੂਰਾ*] ਗੁੰਗੇ, ਬੁਟ। ਯਥਾ—*'ਦੁਸਟ ਮੁਏ ਹੋਇ ਮੂਰੇ'* (੧੩੩)।

੩. ਮੂਰਾ ਉਸ ਮੋਏ ਕੱਟੇ ਨੂੰ ਬੀ ਆਖਦੇ ਹਨ, ਜਿਸ ਦੀ ਖੱਲ ਵਿਚ ਤੂੜੀ ਭਰ ਕੇ ਉਸ ਨੂੰ ਮੈਂਹ ਦੇ ਅੱਗੇ ਨਮੂਨਾ ਖੜਾ ਕਰ ਕੇ ਚੋਅ ਲੈਂਦੇ ਹਨ।

**ਮੇਰ** [*ਸੰ:। ਸੰਸਕ੍ਰਿਤ, ਮੇਰੁ=ਸੁਮੇਰ ਪਰਬਤ*]

੧. ਸੁਮੇਰ ਪਰਬਤ। ਦੇਖੋ, 'ਮੇਰਾਣ'

੨. ਮੰਦਰ ਯਾ ਮੰਦ੍ਰਾਚਲ ਪਹਾੜ ਜਿਸ ਨੂੰ ਮਾਧਾਣਾ ਬਣਾ ਕੇ ਸਮੁੰਦ੍ਰ ਰਿੜਕਿਆ ਲਿਖਿਆ ਹੈ। ਯਥਾ—*'ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ'* (੯੬੮)।

੩. ਪਹਾੜ, ਕੋਈ ਪਹਾੜ। ਦੇਖੋ, 'ਮੇਰਾਂ'

੪. [*ਸੰਸਕ੍ਰਿਤ, ਮੇਰੁ=ਮਾਲਾ ਦਾ ਵੱਡਾ ਮਣਕਾ*] ਮਾਲਾ ਦਾ ਵੱਡਾ ਮਣਕਾ। ਯਥਾ—*'ਤੂੰ ਗੰਠੀ ਮੇਰੁ ਸਿਰਿ ਤੂੰ ਹੈ'* (੧੦੨)।

੫. [*ਮੇਰੁ—ਮਾਲਾ ਦਾ ਵੱਡਾ ਮਣਕਾ ਹੋਣ ਕਰਕੇ ਮੇਰੁ ਦਾ ਅਰਥ ਸ਼ਿਰੋਮਣੀ ਹੋ ਗਿਆ ਹੈ*] ਸ਼ਿਰੋਮਣੀ। ਯਥਾ—*'ਮੇਰ ਸੁਮੇਰ ਮੋਰੁ ਬਹੁ ਨਾਚੈ'* (੯੮੩), (ਜਿਵੇਂ) ਸ਼ਿਰੋਮਣੀ ਸੁਮੇਰ ਪਰ ਮੋਰ ਨਚਦੇ ਹਨ, ਜਦੋਂ ਕਿ ਝੁਕ ਕੇ ਆਉਂਦੇ ਹਨ ਘਣੇ ਬੱਦਲ। ਤਥਾ—*'ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ'* (੪੭੦), ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ—ਸਰੀਰ ਦਾ {ਮੇਰੁ ਸਿਰੋਮਣਿ} (ਜੀਵਾਤਮਾ) ਦਾ ਰਥ ਤੇ ਰਥਵਾਹੀ ਹੈ। ਦੇਖੋ, 'ਮੇਰ ਸਰ'

੬. [*ਪੰਜਾਬੀ, ਮੇਰਾ ਤੋਂ ਸੰਗਿਆ ਬਣਾਂਦੇ ਹਨ—ਮੇਰ*] ਮੇਰਾਪਨ, ਮਮਤਾ। ਯਥਾ—*'ਮੇਰ ਤੇਰ ਜਬ ਇਨਹਿ ਚੁਕਾਈ'* (੨੩੫)।

੭. ਉਪਰੋਂ। ਦੇਖੋ, 'ਮੇਰ ਚਚਾ ਗੁਨ ਰੇ'

**ਮੇਰਾ** [*ਸੰ:। ਨਾ:। ਪੰਜਾਬੀ, ਮੇਰਾ*] ਸਾਡਾ। ਯਥਾ—*'ਮੇਰਾ ਮੇਰਾ ਕਰਿ ਬਿਲਲਾਹੀ'* (੧੮੮)।

**ਮੇਰਾਂ** [*ਸੰ:। ਸੰਸਕ੍ਰਿਤ, ਮੇਰੁ=ਸੁਮੇਰ ਪਰਬਤ। ਪੰਜਾਬੀ, ਮੇਰਾਂ ਬਹੁ-ਬਚਨ ਹੈ। ਮੇਰੁ ਇਕੋ ਹੈ, ਸੋ ਮੇਰਾਂ ਕਹਿਣ ਤੇ ਮੇਰੁ ਮੁਰਾਦ ਨਹੀਂ ਪਰ ਆਮ ਪਰਬਤ*] ਪਰਬਤ, ਪਹਾੜ। ਯਥਾ—*'ਸਰਾਂ ਮੇਰਾਂ ਜੰਤਾਂਹ'* (੪੬੭)।

**ਮੇਰੀ** [*ਸੰ:। ਨਾ:। ਪੰਜਾਬੀ*]

੧. ਸਾਡਾ, ਸਾਡੀ। ਯਥਾ—*'ਮੇਰੀ ਬਾਂਧੀ ਭਗਤੁ ਛਡਾਵੈ'*। (੧੨੫੨)

੨. ਮਮਤਾ। ਯਥਾ—*'ਜਬ ਲਗੁ ਮੇਰੀ ਮੇਰੀ ਕਰੈ'* (੧੧੬੦)।

**ਮੋਰ** [*ਸੰ:। ਸੰਸਕ੍ਰਿਤ, ਮਯੂਰ। ਪ੍ਰਾਕ੍ਰਿਤ, ਮੋਰ। ਪੰਜਾਬੀ, ਮੋਰ*]

੧. ਇਕ ਸੁੰਦਰ ਪੰਛੀ ਦਾ ਨਾਮ ਹੈ, ਜੋ ਖੰਭਾਂ ਦਾ ਇਕ ਚੱਕਰ ਬਣਾ ਕੇ ਨੱਚਦਾ ਹੈ। ਨੀਲੇ ਸਾਵੇ ਸੁਨਹਿਰੀ ਰੰਗ ਇਸ ਦੇ ਖੰਭਾਂ ਵਿਚ ਝਲਕਦੇ ਹਨ, ਮਾਲਵੇ ਵਿਚ ਬਹੁਤ ਹੁੰਦਾ ਹੈ। ਦੇਖੋ, 'ਮੋਰ ਮੁਰਲੇ'

੨. [*ਬ੍ਰਿਜ ਭਾਸ਼ਾ*] ਮੇਰਾ। ਦੇਖੋ, 'ਮੋਰ ਮੋਰ'

**ਮੋਰੀ** [*ਸੰ:। ਦੇਖੋ, 'ਮੋਰ'। ਮੋਰ ਦਾ ਬਹੁ-ਬਚਨ ਮੋਰੀਂ=ਮੋਰਾਂ ਨੇ*]

੧. ਮੋਰਾਂ ਨੇ। ਯਥਾ—*'ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ'* (੫੫੭), ਮੋਰਾਂ ਨੇ ਮਿਠੀ ਮਿਠੀ ਅਵਾਜ਼ ਲਾਈ (ਖ਼ੁਸ਼ੀ ਮਨਾਈ) ਹੈ, ਕਿਉਂਕਿ ਸਾਵਣ ਆ ਗਿਆ ਹੈ, ਭਾਵ ਪ੍ਰਾਪਤੀ ਸਮੇਂ ਮੇਰੇ ਇੰਦ੍ਰਯ ਬੜੇ ਖ਼ੁਸ਼ ਹੋਏ। ਮਾਨੋ ਇਕ ਸੰਤ ਜਗਿਆਸੂ ਕੋਲੋਂ ਪੁਛਦਾ ਹੈ ਭਈ ਅੱਜ ਤੇਰਾ ਮੁਖ ਉਦਾਸ ਕਿਉਂ ਹੈ? (ਉੱਤਰ) ਹੇ ਸੰਤ ਜੀ! ਇਕੇਰਾਂ ਮੈਂ ਧਿਆਨ ਕਰਨ ਲੱਗਾ ਸਾਂ ਤਾਂ (ਸੁਫ਼ਨੇ ਆਇਆ) ਥੋੜ੍ਹਾ ਚਮਤਕਾਰ ਹੋਇਆ ਸੀ ਤਦ ਤਾਂ ਮੋਰਾਂ ਵਾਂਙੂ ਮੇਰੀਆਂ ਇੰਦਰੀਆਂ ਨੇ ਰੁਣਝੁਣ ਲਾ ਦਿਤਾ, ਜੀਭ ਮਿਠੀ ਬੋਲਣ ਲਗੀ ਆਦਿ, ਗੱਲ ਕੀ, ਮੇਰੇ ਭਾਣੇ ਤਾਂ ਸਾਵਣ ਆ ਗਿਆ ਸੀ। ਦੇਖੋ, 'ਮੁੰਧੁ'

੨. [*ਸੰ:। ਫ਼ਾਰਸੀ, ਮੋਰੀ=ਪਾਣੀ ਨਿਕਲਣ ਦੀ ਨਾਲ*] ਨਾਲੀ, ਰਸਤਾ, ਰਾਹ। ਯਥਾ—*'ਗੁਰਿ ਦਿਖਲਾਈ ਮੋਰੀ'* (੬੫੬)।

੩. [*ਸੰ:। ਨਾ:। ਬ੍ਰਿਜ ਭਾਸ਼ਾ*] ਮੇਰੀ। ਯਥਾ—*'ਅਬ ਮੋਹਿ ਜਾਨੀ ਰੇ ਮੇਰੀ ਗਈ ਬਲਾਇ'* (੮੮੭), ਤਥਾ—*'ਮੋਰੀ ਅਹੰ ਜਾਇ'* (੮੩੦)।

**ਮੋਰੈ** [*ਸੰ:। ਨਾ:। ਬ੍ਰਿਜ ਭਾਸ਼ਾ*] ਮੇਰੇ। ਯਥਾ—*'ਨਿਧਿ ਨਾਮੁ ਨਾਨਕ ਮੋਰੈ'* (੪੦੮)।

**ਮਰੀਆ** [*ਕ੍ਰਿ:। ਦੇਸ਼ ਭਾਸ਼ਾ*] ਮਰਿਆ ਹੋਇਆ। ਯਥਾ—*'ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ'* (੪੪੯), ਜੀਵਨ ਮੁਕਤ ਉਹ ਕਹੀਦਾ ਹੈ (ਕਿ ਜਿਸ ਪਰਮੇਸ਼ਰ ਵਲੋਂ ਜੀਵ) ਮਰਿਆ ਹੋਇਆ ਹੋਵੇ (ਉਸ ਤਰਫ਼) ਜੀਵੇ (ਤੇ ਸੰਸਾਰ ਵਲੋਂ) ਮਰੇ।

**ਮਿਰਿਆ** [*ਸੰ:। ਸੰਸਕ੍ਰਿਤ, ਮ੍ਰਿਗ। ਪ੍ਰਾਕ੍ਰਿਤ, ਮਯ। ਪੁ: ਪੰਜਾਬੀ, ਮਿਰਗ*] ਮਿਰਗ, ਹਰਨ। ਯਥਾ—*'ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ'* (੧੨੮੬), ਬਲੀ ਸ਼ੇਰ ਸੈਂਕੜੇ ਮਿਰਗ ਮਾਰਦਾ ਹੈ ਤੇ ਸਭ ਪਿਛੇ ਲਗ ਕੇ ਖਾਂਦੇ ਹਨ।

**ਮਿਰੀਆ** [*ਕ੍ਰਿ:। ਪੰਜਾਬੀ, ਮਿਲਿਆ ਦਾ ਦੂਸਰਾ ਰੂਪ*] ਮਿਲਿਆ। ਯਥਾ—*'ਨਾਨਕ ਗੁਰੁ ਮਿਰੀਆ'* (੭੪੬)।

**ਮੇਰੋ** [*ਸੰਬੰ: ਕਾ:। ਬ੍ਰਿਜ ਭਾਸ਼ਾ, ਮੇਰੋ*] ਮੇਰਾ। ਯਥਾ—*'ਮੇਰੋ ਮੇਰੋ ਸਭੈ ਕਹਤ ਹੈ'* (੫੩੬)।

**ਮਰਿਓਦਿ** [*ਕ੍ਰਿ:। ਦੇਸ਼ ਭਾਸ਼ਾ*] ਮਰਦਾ ਹੈ। ਯਥਾ—*'ਵਿਣੁ ਡਿਠੇ ਮਰਿਓਦਿ'* (੧੧੦੦)।

**ਮੇਰ ਸਰ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ, ਮੇਰੁ+ਸਰਸ੍=ਤਲਾ*]

੧. ਸਰੇਸ਼ਟ ਤਲਾਉ, ਭਾਵ ਦਸਮ ਦੁਆਰ।

੨. [*ਸੰਸਕ੍ਰਿਤ, ਮੇਰੁ ਸ਼ਿਖਰ=ਛੇ ਚੱਕ੍ਰਾਂ ਵਿਚੋਂ ਸਭ ਤੋਂ ਉੱਚਾ ਚੱਕ੍ਰ ਜੋ ਸਿਰਿ ਵਿਚ ਹੈ*] ਦਸਮ ਦੁਆਰ। ਦੇਖੋ, 'ਕਲਵਾਰ'

**ਮੇਰੁ ਸਿਰਿ** ਸੁਮੇਰੂ ਮਣਕਾ, ਮਾਲਾ ਦਾ ਸਿਰੇ ਦਾ ਮਣਕਾ ਜੋ ਬਾਕੀਆਂ ਤੋਂ ਵੱਡਾ ਤੇ ਖ਼ੂਬਸੂਰਤ ਹੁੰਦਾ ਹੈ। ਯਥਾ—*'ਤੂੰ ਗੰਠੀ ਮੇਰੁ ਸਿਰਿ ਤੂੰ ਹੈ'* (੧੦੨)।

**ਮਾਰੇਹਿ** [*ਕ੍ਰਿ:। ਲ: ਪੰਜਾਬੀ*] ਮਾਰੋ। ਯਥਾ—*'ਮਾਰੇਹਿ ਸੁ ਵੇ ਜਨ ਹਉਮੈ ਬਿਖਿਆ'* (੭੭੬)।

---

੧. ਮੁਹਾਵਰੇ ਵਿਚ 'ਅੰਨ੍ਹਾਂ ਮੂਰਾ' ਬੋਲਦੇ ਹਨ, ਜੋ ਨਾ ਦੇਖੇ, ਨਾ ਸੁਣੇ ਤੇ ਨਾ ਬੋਲੇ।

**ਮਰਹਟ** [*ਸੰ: । ਸੰਸਕ੍ਰਿਤ, ਮਰਘਟ੍ਟ । ਪ੍ਰਾਕ੍ਰਿਤ, ਮਰਹਟ*] ਮਰਘਟ, ਸ਼ਮਸ਼ਾਨ ਭੂਮੀ, ਮਸਾਣ। ਯਥਾ—*'ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ ਹੰਸੁ ਇਕੇਲਾ ਜਾਇ' (੧੧੨੪)।*

**ਮਰਕਟ** [*ਸੰ: । ਸੰਸਕ੍ਰਿਤ, ਮਰ੍ਕਟ*] ਬਾਂਦਰ। ਯਥਾ—*'ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ' (੩੩੬)।*

**ਮਾਰਕੰਡੇ** [*ਸੰ: । ਸੰਸਕ੍ਰਿਤ, ਮਾਰ੍ਕੰਡੇਯ:*] ਇਕ ਰਿਖੀ ਦਾ ਨਾਉਂ ਹੈ, ਜਿਸ ਦੇ ਨਾਮ ਤੇ ਇਕ ਪੁਰਾਣ ਬੀ ਲਿਖਿਆ ਮਿਲਦਾ ਹੈ। ਮਾਰਕੰਡੇ ਨੂੰ ਚਿਰੰਜੀਵੀ ਯਾ ਸਦਾ ਜੀਵਤ ਮੰਨਦੇ ਹਨ। ਯਥਾ—*'ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ'। (੬੯੨)*

**ਮੂਰਖ** [*ਸੰ: । ਸੰਸਕ੍ਰਿਤ, ਮੂਰ੍ਖ*] ੧. ਮੂੜ੍ਹ, ਮਤਿ ਤੋਂ ਹੀਣਾ।

੨. ਗੁਰ ਉਪਦੇਸ਼ ਤੋਂ ਰਹਿਤ। ਯਥਾ—*'ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ' (੯੫੩)।*

੩. ਰੱਬ ਦੇ ਪਿਆਰੇ ਨਿਮ੍ਰਤਾ ਨਾਲ ਆਪਣੇ ਆਪ ਨੂੰ ਮੂਰਖ ਕਹਿੰਦੇ ਹਨ। ਯਥਾ—*'ਹਉ ਮੂਰਖੁ ਕਾਰੈ ਲਾਈਆ' (੪੪੯)।*

**ਮੂਰਾਖਾ** [*ਸੰ: । ਸੰਸਕ੍ਰਿਤ, ਮੂਰ੍ਖ । ਦੇਸ਼ ਭਾਸ਼ਾ, ਮੂਰਾਖਾ*] ਮੂਰਖ। ਯਥਾ—*'ਹਉਮੈ ਪਚੈ ਮਨਮੁਖ ਮੂਰਾਖਾ' (੩੯੪)।*

**ਮਰਗ** [*ਸੰ: । ਫ਼ਾਰਸੀ*] ਮੌਤ। ਯਥਾ—*'ਮਰਗ ਸਵਾਈ ਨੀਹਿ' (੧੩੭੮),* ਮੌਤ ਦੀ ਨੀਂਹ ਦਿਨੋ ਦਿਨ ਵਡੀ ਹੁੰਦੀ (ਨੇੜੇ) ਆਉਂਦੀ ਜਾਂਦੀ ਹੈ। ਅਥਵਾ ਮੌਤ ਦੀ ਨੀਂਹ ਪੱਕੀ ਹੈ। ਅਥਵਾ ਮੌਤ ਦੀ ਨੀਂਹ ਦੇ ਪਾੜੇ ਵਤ ਹੈ।

**ਮਾਰਗ** [*ਸੰ: । ਸੰਸਕ੍ਰਿਤ, ਮਾਰ੍ਗ: । ਪੰਜਾਬੀ, ਮਾਰਗ*] ਰਸਤਾ। ਯਥਾ—*'ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ' (੨੬੪),* ਤਥਾ—*'ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ' (੧੩੭੦)।*

**ਮਿਰਗ/ਮ੍ਰਿਗ** [*ਸੰ: । ਸੰਸਕ੍ਰਿਤ, ਮ੍ਰਿਗ । ਪੰਜਾਬੀ, ਮਿਰਗ*]

੧. ਹਰਨ। ਯਥਾ—*'ਫਾਹੀ ਫਾਥੇ ਮਿਰਗ ਜਿਉ' (੨੩),* ਤਥਾ—*'ਮ੍ਰਿਗ ਮੀਨ ਭ੍ਰਿੰਗ ਪਤੰਗ' (੪੮੬)।* ਦੇਖੋ, 'ਮ੍ਰਿਗ ਤਨ'

੨. ਕਈ ਵੇਰ ਮ੍ਰਿਗ ਤੋਂ ਮੁਰਾਦ ਮਨ ਯਾ ਵਿਸ਼ੇ ਦੀ ਹੁੰਦੀ ਹੈ। ਯਥਾ—*'ਚੋਰੀ ਮਿਰਗੁ ਅੰਗੂਰੀ ਖਾਇ' (੯੩੨),* (ਸ਼ੁਭ ਗੁਣਾਂ ਰੂਪੀ) ਅੰਗੂਰੀ, ਵਿਸ਼ੇ (ਰੂਪੀ) ਮਿਰਗ ਖਾ ਜਾਂਦਾ ਹੈ, ਯਾ (ਮਨ ਰੂਪੀ) ਮਿਰਗ, ਵਿਸ਼ੇ ਰੂਪੀ ਅੰਗੂਰੀ ਨੂੰ ਖਾਂਦਾ ਹੈ।

**ਮ੍ਰਿਗੀ** [*ਸੰ: । ਸੰਸਕ੍ਰਿਤ, ਮ੍ਰਿਗੀ*] ੧. ਹਰਨੀ। ਯਥਾ—*'ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ' (੧੩੫੪)।*

੨. ਭਾਵ ਇੰਦ੍ਰੀਆਂ। ਯਥਾ—*'ਦਸ ਮਿਰਗੀ ਸਹਜੇ ਬੰਧਿ ਆਨੀ'। (੧੧੩੬)*

**ਮਿਰਗਾਏ** [*ਸੰ: । ਦੇਖੋ, 'ਮਿਰਗ'*] ਹਰਨ। ਯਥਾ—*'ਨਾਦ ਭ੍ਰਮੇ ਜੈਸੇ ਮਿਰਗਾਏ' (੮੭੩)।*

**ਮ੍ਰਿਗਾਚ** [*ਸੰ: । ਸੰਸਕ੍ਰਿਤ, ਮ੍ਰਿਗ=ਹਰਨ । ਅਚ=ਖਾਣਾ, ਚਮ੍ ਧਾਤੂ*] ੧. ਜੋ ਮ੍ਰਿਗਾਂ ਨੂੰ ਖਾਵੇ, ਸ਼ੇਰ। ਯਥਾ—*'ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ' (੨੭੬)।*

੨. [*ਮ੍ਰਿਗ+ਚ*] ਮਿਰਗਪੁਣਾ (ਹੋਰ ਜੰਤੂ)।

**ਮ੍ਰਿਗਛਾਲਾ** [*ਸੰ: । ਸੰਸਕ੍ਰਿਤ, ਮ੍ਰਿਗ=ਹਰਨ । ਦੇਸ਼ ਭਾਸ਼ਾ, ਛਾਲ= ਛਿਲ, ਖੱਲ*] ਹਰਨ ਦੀ ਖੱਲ, ਜੋ ਹੇਠ ਵਿਛਾ ਕੇ ਆਸਨ ਵਾਂਙ ਵਰਤਣ ਵਿਚ ਆਉਂਦੀ ਹੈ। ਯਥਾ—*'ਮ੍ਰਿਗ ਛਾਲਾ ਪਰ ਬੈਠੇ ਕਬੀਰ' (੧੧੬੨)।*

**ਮਿਰਗਾਣੀ** [*ਸੰ: । ਹਿੰਦੀ*] ਹਿਰਨ ਦੀ ਖੱਲ ਦਾ ਆਸਨ। ਯਥਾ—*'ਪੰਚ ਤਤੁ ਕੀ ਕਰਿ ਮਿਰਗਾਣੀ' (੪੭੭),* ਭਾਵ ਪੰਜ ਤੱਤਾਂ ਦੀ ਰਹਿਣੀ, ਇਹ ਸ਼ਾਲੱਾ ਬਣਾ।

**ਮ੍ਰਿਗ ਤਨ** [*ਸੰ: । ਸੰਸਕ੍ਰਿਤ, ਮ੍ਰਿਗ, ਤਨ*] ਹਿਰਨ ਸਰੀਰ, ਭਾਵ ਵਿਚ ਸਿੰਙੀ ਰਿਖੀ। ਯਥਾ—*'ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ' (੧੨੬੯)।*

**ਮਿਰਗ ਮੈ** [*ਸੰ: । ਸੰਸਕ੍ਰਿਤ, ਮ੍ਰਿਗ+ਮਦ । ਪ੍ਰਾਕ੍ਰਿਤ, ਮਯ=ਮਦ*] ਕਸਤੂਰੀ। ਯਥਾ—*'ਕੇਸਰਿ ਕੁਸਮ ਮਿਰਗ ਮੈ ਹਰਣਾ ਸਰਬ ਸਰੀਰੀ ਚੜ੍ਹਣਾ' (੭੨੧),* ਕੇਸਰ, ਫੁਲ, ਕਸਤੂਰੀ ਮ੍ਰਿਗਾਣ ਸਭ ਸਰੀਰਾਂ ਨਾਲ ਚੜ੍ਹਦੇ ਹਨ, ਪਰਵਾਨ ਹੁੰਦੇ ਹਨ। ਭਾਵ ਇਹ ਕਿ ਪਵਿੱਤ੍ਰ ਹਨ। ਅਥਵਾ ਸੰਤ ਕਿਸੇ ਵਰਣ ਵਿਚ ਹੋਣ, ਪਵਿੱਤ੍ਰ ਹਨ।

**ਮਰਘਟ** [*ਸੰ: । ਸੰਸਕ੍ਰਿਤ, ਮਰ੍ਘਟ੍ਟ । ਹਿੰਦੀ, ਮਰਘਟ*] ਸ਼ਮਸ਼ਾਨ ਭੂਮੀ। ਯਥਾ—*'ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ' (੬੫੪)।*

**ਮੋਰਚਾ** [*ਸੰ: । ਫ਼ਾਰਸੀ*] ਜੰਗਾਲ। ਅਕਸਰ ਲੋਹੇ ਦੇ ਜੰਗਾਲ ਨੂੰ ਮੋਰਚਾ ਕਹਿੰਦੇ ਹਨ। ਯਥਾ—*'ਮੋਰਚਾ ਨ ਲਾਗੈ ਜਾ ਹਉਮੈ ਸੋਖੈ'। (੧੧੫)*

**ਮੇਰ ਚਚਾ ਗੁਨ ਰੇ** [*ਵਰ: ਵਾ: । ਸੰਸਕ੍ਰਿਤ, ਮੇਰੁ । ਦੇਖੋ, 'ਮੇਰੁ ੫.' । ਦੇਸ਼ ਭਾਸ਼ਾ, ਚਚਾ=ਚੂੰਘਣਾ । ਸੰਸਕ੍ਰਿਤ, ਗੁਣ*] ਉਪਰੋਂ ਚੁੰਘਦੇ ਹਨ (ਸੁਗੰਧੀ ਰੂਪੀ) ਗੁਣ। ਯਥਾ—*'ਬਸੁ ਜਲ ਨਿਤ ਨ ਵਸਤ ਅਲੀ ਅਲ ਮੇਰ ਚਚਾ ਗੁਨ ਰੇ' (੯੯੦),* ਫੁਲ ਦੇ {ਮੇਰ} ਉਪਰ (ਬੈਠ ਕੇ ਭੌਰੇ) ਸੁਗੰਧੀ ਰੂਪੀ ਗੁਣ ਨੂੰ {ਚਚਾ} ਚੂੰਘ ਲੈਂਦੇ ਹਨ ਯਾ ਚੂਸਦੇ ਹਨ।

**ਮਰੀਜੈ** [*ਕ੍ਰਿ: । ਪੰਜਾਬੀ*] ਮਰੀਏ। ਯਥਾ—*'ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ' (੫੫੮)।*

**ਮਰਜਤ** [*ਕ੍ਰਿ: । ਸੰਸਕ੍ਰਿਤ, ਮਰ੍ਦਨ*] ਮਲਦੀ ਹੈ, ਨਾਸ਼ ਕਰਦੀ ਹੈ। ਯਥਾ—*'ਮਰਜਤ ਮੀਚੁ ਅਨਿਕ ਬਰੀਆ' (੧੩੦੩)।*

**ਮਰਜਾਦ** [*ਸੰ: । ਸੰਸਕ੍ਰਿਤ, ਮਰ੍ਯਾਦਾ*] ਹੱਦ, ਮਰਯਾਦਾ। ਯਥਾ—*'ਅੰਤੁ ਨਹੀ ਮਰਜਾਦ' (੧੨੧੯)।*

੨. ਦਸਤੂਰ, ਤਰੀਕਾ, ਬੱਧੀ ਹੋਈ ਰੀਤਿ।

੩. ਮਰਜਾਦ ਦੇ ਪਹਿਲੇ ਨਾ ਲੱਗ ਕੇ-ਇਸ ਦਾ ਅਰਥ ਨੰਗਾ ਕਰਦੇ ਹਨ। ਦੇਖੋ, 'ਨਾਮਰਜਾਦੁ'

**ਮਰਿ ਜੀਵਾ** [*ਗੁ: । ਦੇਸ਼ ਭਾਸ਼ਾ, ਪੰਜਾਬੀ, ਮਰ ਜੀਵਾ, ਮਰਜੀਊੜਾ*]

੧. ਟੁੱਭੀ ਮਾਰ ਕੇ ਸਮੁੰਦਰ ਵਿਚੋਂ ਮੋਤੀ ਕੱਢਣ ਵਾਲਾ।

੨. ਆਪਣਾ ਆਪ ਤਿਆਗ ਕੇ ਨਿਰਾਧਾਰ ਅਕਾਲ ਪੁਰਖ ਦੇ ਆਸਰੇ ਰਹਿਣ ਵਾਲਾ।

੩. ਤਿਆਗੀ।

੪. ਜੀਵਤ, ਭਾਵ ਵਲੋਂ ਮੁਰਦੇ।

੫. ਸੰਸਾਰ ਵਲੋਂ ਮਰ ਕੇ ਜੋ ਅਕਾਲ ਪੁਰਖ ਵਲ ਜੀਊ ਪਵੇ। ਯਥਾ—*'ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ' (੧੩੬੬)।*

**ਮਰਜੀਵੜੇ** [*ਸੰ: । ਪੰਜਾਬੀ, ਮਰਜੀਵਾ+ੜਾ ਪ੍ਰਤੇ*] ਭਗਤਾਂ ਦਾ

ਵਿਸ਼ੇਸ਼ਣ ਹੈ, ਜੋ ਸੰਸਾਰ ਵਲੋਂ ਮਰ ਕੇ ਭਗਵੰਤ ਵਲ ਜੀਉਂਦੇ ਹਨ। ਯਥਾ—*'ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤਿ ਸਦਾ ਹੋਇ'* (੫੮੯)। ਦੇਖੋ, 'ਮਰਜੀਵਾ'

**ਮੁਰਟੀਐ** [*ਕ੍ਰਿ: । ਡੋਮ ਭਾਸ਼ਾ*] ਮੋੜ ਗਏ। ਯਥਾ—*'ਕਰਿ ਪੀਰਹੁ ਕੰਨ੍ ਮੁਰਟੀਐ'* (੯੬੭)।

**ਮਰਣ** [*ਸੰ: । ਸੰਸਕ੍ਰਿਤ, ਮਰਣ*] ਮੌਤ, ਸਰੀਰ ਦਾ ਅੰਤ। ਯਥਾ—*'ਮਰਣੁ ਲਿਖਾਇ ਆਏ ਨਹੀ ਰਹਣਾ'* (੧੫੩), ਤਥਾ—*'ਮਰਣ ਮੁਕਤਿ ਗਤਿ ਸਾਰ ਨ ਜਾਨੈ'* (੧੨੭੫)।

**ਮਾਰਣ** [*ਸੰ: । ਪੰਜਾਬੀ, ਮਰਨਾ ਦਾ ਪ੍ਰੇਰਣਾਰਥਿਕ। ਦੇਖੋ, 'ਮਰਣ'*[1]]

੧. ਮਾਰਨਾ, ਨੰਾਸ਼ ਕਰ ਦੇਣਾ। ਯਥਾ—*'ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ'* (੫੧੩)।

੨. [*ਜਿਸ ਵਿਚ ਮਾਰਿਆ ਜਾਵੇ*] ਭੱਠੀ, ਅੱਗ। ਯਥਾ—*'ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ'* (੧੪੩)।

੩. [*ਜਿਸ ਨਾਲ ਮਾਰਿਆ ਜਾਵੇ*] ਮਸਾਲੇ[2]। ਯਥਾ—*'ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ'* (੧੪੧), ਤਥਾ—*'ਮਾਰਣ ਨਾਦ ਕੀਏ'* (੧੬), {ਨਾਦ} ਕੀਰਤਨ ਕਰਨਾ, ਇਹੀ ਮਸਾਲੇ ਪਾਏ ਹਨ।

੪. [*ਸੰ: । ਪੱਕੇ ਹੋਏ ਸੁਭਾਵ ਨੂੰ ਸੁੱਧ ਕਰਨਾ ਬੀ ਮਾਰਣ ਕਿਹਾ ਜਾਂਦਾ ਹੈ*] ਮੰਦਿਆਈ ਤੋਂ ਵਰਜਨ, ਸ਼ੁੱਧ ਕਰਨ। ਯਥਾ—*'ਮਨੁ ਮਾਰਣ ਕਾਰਣਿ ਬਨ ਜਾਈਐ'* (੩੨੩), ਮਨ ਦੇ ਮਾਰਨ ਲਈ {ਬਨ} (ਜਲ) ਤੀਰਥਾਂ ਪਰ ਜਾਈਐ।

**ਮੇਰਾਣੁ** [*ਸੰ: । ਦੇਖੋ, 'ਮੇਰੁ'। ਪੰਜਾਬੀ ਪ੍ਰਤੇ, ਆਣ=ਨਿਆਈਂ*] ਸੁਮੇਰ ਪਰਬਤ ਵਾਂਙੂ। ਯਥਾ—*'ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ'* (੯੬੮)।

**ਮਰਣਹਾਰੁ** [*ਗੁ: । ਦੇਖੋ, 'ਮਰਣ'। ਹਾਰ=ਵਾਲਾ*] ਮਰਨ ਵਾਲਾ, ਨਾਸ਼ਮਾਨ। ਯਥਾ—*'ਮਰਣਹਾਰੁ ਇਹੁ ਜੀਅਰਾ ਨਾਹੀ'* (੧੮੮)।

**ਮਰਤੁ** [*ਸੰ: । ਸੰਸਕ੍ਰਿਤ, ਮਾਰੁਤ*] ੧. ਪੌਣ। ਯਥਾ—*'ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ'* (੯੯੧), ਪੌਣ ਦਾ ਸਨਬੰਧ ਜੁਗਤ ਨਾਲ ਕਰੇ, ਭਾਵ ਪ੍ਰਾਣਾਯਾਮ ਤੋਂ ਹੈ। ਮੁਰਾਦ ਸੁਆਸਾਂ ਦੇ ਇਕ ਬੱਝਵੀਂ ਰੌ ਵਿਚ ਟਿਕਵੇਂ ਚੱਲਣ ਤੋਂ ਬੀ ਹੈ।

੨. [*ਦੇਸ਼ ਭਾਸ਼ਾ*] ਮਾਰਦਾ ਹੈ।

**ਮਰੰਤੀ** [*ਗੁ: । ਪੰਜਾਬੀ, ਮਾਰਣ ਤੋਂ ਮਾਰੰਤੀ, ਮਰੰਤੀ*] ਮਾਰਨ ਵਾਲੀ। ਯਥਾ—*'ਲਾਜ ਮਰੰਤੀ ਮਰਿ ਗਈ'* (੯੩੧)।

**ਮਾਰਤ** [*ਸੰ: । ਪ੍ਰਾਕ੍ਰਿਤ*] ੧. ਮਾਤ (ਲੋਕ)।

੨. [*ਕ੍ਰਿ:*] ਮਾਰਦੇ ਹਨ ਲੋਕਾਂ ਨੂੰ। ਯਥਾ—*'ਬਿਪਰੀਤ ਬੁਧੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ'* (੧੩੫੬)।

**ਮਿਰਤੁ** [*ਸੰ: । ਸੰਸਕ੍ਰਿਤ, ਮ੍ਰਿਤਯੁ। ਪੰਜਾਬੀ, ਮਿਰਤ*] ਮੌਤ। ਯਥਾ—*'ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ'* (੮੦੯)।

---

੧. ਮਾਰਣ ਦਾ ਆਪਣਾ ਅਰਥ ਨਾ ਭੱਠੀ ਹੈ ਨਾ ਮਸਾਲਾ, ਵੈਦ ਲੋਕ ਧਾਤੂਆਂ ਨੂੰ ਅੱਗਾਂ ਦੀਆਂ ਪੁੱਠਾਂ ਦੇ ਕੇ ਸ਼ੁਧ ਕਰਦੇ ਹਨ, ਇਸ ਨੂੰ ਮਾਰਣਾ ਕਹਿੰਦੇ ਹਨ।

੨. ਇਸ ਗੱਲ ਤੋਂ ਮਾਰਣ ਦਾ ਅਰਥ ਬਣਦਾ ਹੈ, ਉਹ ਸ਼ੈ ਜਿਸ ਵਿਚ ਧਾਤੂ ਮਾਰਿਆ ਜਾਵੇ, ਸੋ ਭੱਠੀ। ਦੂਸਰਾ ਤਰੀਕਾ ਵੈਦਾਂ ਦਾ ਤਰ੍ਹਾਂ ਤਰ੍ਹਾਂ ਦੀਆਂ ਬੂਟੀਆਂ ਤੇ ਮਸਾਲੇ ਪਾ ਕੇ ਚੀਜ਼ਾਂ ਨੂੰ ਮਾਰਣ ਦਾ ਹੈ, ਇਸ ਤੋਂ ਅਰਥ ਬਣਿਆ, ਉਹ ਸ਼ੈ ਜਿਸ ਨਾਲ ਧਾਤੂ ਮਰੇ, ਸੋ ਮਸਾਲਾ ਅਰਥ ਹੋ ਗਿਆ।

**ਮੁਰਤ**[1] [*ਸੰ: । ਸੰਸਕ੍ਰਿਤ, ਮੁਹੂਰਤੁ*] ਸਮੇਂ ਦਾ ਹਿੱਸਾ ਜੋ ੧੨ ਖਿਨ ਦੇ ਤੁੱਲ ਹੁੰਦਾ ਹੈ। ਅੱਜ-ਕੱਲ੍ਹ ਦੇ ਲੇਖੇ ੪੮ ਮਿੰਟਾਂ ਦਾ ਮਹੂਰਤ ਹੁੰਦਾ ਹੈ। ਯਥਾ—*'ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ'* (੧੨੪੪), ਤਥਾ—*'ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ ਜਿਤੁ ਹਰਿ ਮੇਰਾ ਚਿਤਿ ਆਵੈ ਰਾਮ'* (੫੪੦)। ਦੇਖੋ, 'ਮੁਹਤ' ਤੇ ਅਗਲਾ ਪਦ।

**ਮੂਰਤਿ** [*ਸੰ: । ਸੰਸਕ੍ਰਿਤ, ਮੂਰਤਿ=ਮੂਰਛਿਤ, ਨਿੱਗਰਤਾ, ਬੁਤ, ਸਰੀਰ, ਆਕਾਰ, ਵਜੂਦ*]

੧. ਵਜੂਦ, ਹੋਂਦ। ਯਥਾ—*'ਅਕਾਲ ਮੂਰਤਿ'* (੧), ਤਥਾ—*'ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ'* (੪੬੬), (ਵਾਹਿਗੁਰੂ ਜਿਸ ਦਾ ਨਾਮ ਹੀ ਨਿਰ ਅੰਜਨ ਹੈ) ਹੈ ਤਾਂ ਸੂਖਮ ਸਰੂਪ (ਵਜੂਦ) ਪਰ ਉਸ ਨੂੰ ਕਾਇਆਂ ਦਾ ਅਕਾਰ, ਅਰਥਾਤ ਸਰੂਪ ਰੂਪ ਕਰਕੇ ਧਿਆਉਂਦੇ ਹਨ[2]।

੨. ਬੈਰਾਗੀ ਮੂਰਤਿ—ਪੁਰਖ—ਨੂੰ ਕਹਿੰਦੇ ਹਨ।

੩. ਮੂਰਤੀ, ਬੁਤ। ਯਥਾ—*'ਇਸੁ ਮੂਰਤਿ ਕੈ ਮੁਖਿ ਛਾਰੁ'* (੪੭੯)।

੪. ਆਕਾਰ। ਯਥਾ—*'ਮਾ ਕੀ ਰਕਤੁ ਪਿਤਾ ਬਿੰਦੁ ਧਾਰਾ॥ ਮੂਰਤਿ ਸੂਰਤਿ ਕਰਿ ਆਪਾਰਾ'* (੧੦੨੨)।

੫. ਤਸਵੀਰ, ਮੁਰਾਦ ਹੈ—ਹੂ-ਬ-ਹੂ ਉਹੋ। ਯਥਾ—*'ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ'* (੧੪੦੮)।

੬. ਮੂਰਤੀਆਂ ਦੀ ਪੂਜਾ ਹੁੰਦੀ ਹੈ, ਇਸ ਕਰਕੇ ਮੂਰਤ ਦਾ ਅਰਥ ਪੂਜਾ ਯੋਗ। ਸਾਧੂ ਲੋਕ ਬੀ ਆਪਣੇ ਆਪ ਨੂੰ 'ਮੂਰਤੀ' ਕਿਹਾ ਕਰਦੇ ਹਨ, ਸੋ ਮੁਰਾਦ ਸਤਿਕਾਰ ਯੋਗ ਸੰਤ ਦੀ ਬੀ ਲੈਂਦੇ ਹਨ। ਯਥਾ—*'ਜੋ ਓਸੁ ਇਛੇ ਸੋ ਫਲੁ ਪਾਏ ਤਾਂ ਨਾਨਕ ਕਹੀਐ ਮੂਰਤਿ'* (੧੨੪੫), ਜੋ ਫਲ ਉਸ ਕੋਲੋਂ ਚਾਹੇ ਸੋ ਮਿਲ ਜਾਏ, ਉਹ ਸੰਤ ਹੈ ਯਾ ਉਹ ਪੂਜਾ ਯੋਗ ਹੈ।

**ਮਿਰਤਕ** [*ਗੁ: । ਸੰਸਕ੍ਰਿਤ, ਮ੍ਰਿਤ੍ਰਿਕਾ। ਪੁ: ਪੰਜਾਬੀ, ਮਿਰਤਕ*]

੧. ਮਿੱਟੀ ਦਾ। ਦੇਖੋ, 'ਮਿਰਤਕ ਮੜਾ'

੨. [*ਗੁ: । ਸੰਸਕ੍ਰਿਤ, ਮ੍ਰਿਤਕ*] ਮੁਰਦਾ, ਮਰਿਆ ਹੋਇਆ। ਯਥਾ—*'ਮਿਰਤਕ ਕਉ ਜੀਵਾਲਨਹਾਰ'* (੨੮੩)।

**ਮਿਰਤਕ ਮੜਾ** [*ਖ: ਤ: ਪੁ: ਸ: । ਸੰਸਕ੍ਰਿਤ, ਮ੍ਰਿਤ੍ਰਕਾ, ਦੇਸ਼ ਭਾਸ਼ਾ ਮੜ੍ਹਾ*] ਮਿੱਟੀ ਦਾ ਮੜ੍ਹਾ, ਮਿੱਟੀ ਦਾ ਕੋਠਾ। ਯਥਾ—*'ਇਹੁ ਮਿਰਤਕ ਮੜਾ ਸਰੀਰੁ ਹੈ ਸਭੁ ਜਗੁ'* (੧੧੯੧)।

**ਮਰਤਬਾ** [*ਸੰ: । ਅਰਬੀ, ਮਰਤਬਹ*] ਦਰਜਾ, ਅਹੁਦਾ, ਪਦਵੀ, ਅਧਿਕਾਰ। ਯਥਾ—*'ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ'* (੯੬

**ਮ੍ਰਿਤ ਮੰਡਲ** [*ਖ: ਤ: ਪੁ: ਸ: । ਸੰਸਕ੍ਰਿਤ, ਮ੍ਰਿਤ੍ਰਿਕਾ, ਮੰਡਲ*] ਮਿੱ

---

੧. ਗਿਆਨੀ 'ਮੂਰਤ' ਦਾ ਦੋ ਘੜੀ ਤੇ 'ਮੁਹਤ' ਦਾ ਅਧੀ ਘੜੀ ਅਰਥ ਕਰਦੇ ਹਨ।

੨. ਐਉਂ ਬੀ ਭਾਵ ਇਸ ਦਾ ਦੱਸਦੇ ਹਨ—ਇਕ ਮਤ ਵਾਲੇ ਜੋਗੀ, ਜਗਿਆ ਨੂੰ ਸਾਹਮਣੇ ਬਿਠਾ ਕੇ ਉਸ ਦੀਆਂ ਅੱਖਾਂ ਦੀਆਂ ਪੁਤਲੀਆਂ ਵਿਚ ਧਿਆ ਬੰਨ੍ਹਾਉਂਦੇ ਹਨ, ਜਦ ਉਸ ਨੂੰ ਆਪਣੀਆਂ ਅੱਖਾਂ ਵਿਚ ਮੂਰਤ ਦਿੱਸਣ ਲ ਪਵੇ ਤਦ ਕਹਿੰਦੇ ਹਨ ਕਿ ਤੂੰ ਆਪਣਾ ਸਵਰੂਪ ਦੇਖ ਲਿਆ ਹੈ। ਗੁਰੂ ਦੱਸਦੇ ਹਨ ਕਿ ਪਰਮੇਸ਼ਰ ਦਾ ਗੁਣ ਤਾਂ ਸੂਖਮ ਤੇ ਅਲਖ ਦੱਸਦੇ ਹੋ, ਕਾਇਆਂ ਦਾ ਅਕਾਰ ਦਿਖਾਲਦੇ ਹੋ, ਕਹਿੰਦੇ ਹੋਰ ਤੇ ਕਮਾਉਂਦੇ ਹੋਰ

ਦਾ ਦੇਸ਼, ਇਹ ਸੰਸਾਰ, ਇਹ ਲੋਕ। ਯਥਾ—*'ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ' (੮੦੮),* (ਇਹ) ਜਗਤ ਮਿੱਟੀ ਦਾ ਮੰਡਲ ਹੈ ਅਰ ਰੇਤ ਦੇ ਘਰ ਬਾਰ ਵਾਂਙ ਹੁੰਦਾ ਹੈ (ਜੋ ਠਹਿਰ ਨਹੀਂ ਸਕਦਾ)।

**ਮਰਦ** [*ਸੰ:। ਫ਼ਾਰਸੀ*] ੧. ਆਦਮੀ, ਨਰ, ਪੁਰਖ।

੨. ਬਹਾਦਰ ਆਦਮੀ। ਯਥਾ—*'ਹੋਰੁ ਭੀ ਉਠਸੀ ਮਰਦ ਕਾ ਚੇਲਾ' (੭੨੩)।* ਦੇਖੋ, 'ਆਵੰਨ'

੩. ਕਾਮਲ ਮਰਦ, ਫ਼ਕੀਰ, ਸੰਤ। ਯਥਾ—*'ਸੋਈ ਮਰਦੁ ਮਰਦੁ ਮਰਦਾਨਾ' (੧੦੮੪)।*

੪. [*ਕ੍ਰਿ:। ਸੰਸਕ੍ਰਿਤ, ਮਰ੍ਦਨ। ਪੁ: ਪੰਜਾਬੀ, ਮਰਦਨਾ*] ਮਰਦ ਕੇ, ਮਲ ਕੇ, ਭਾਵ ਵੱਸ ਕਰ ਕੇ। ਯਥਾ—*'ਪੰਚ ਮਰਦ ਸਿਦਕਿ ਲੇ ਬਾਧਹੁ' (੧੦੮੩),* ਪੰਜ ਕਾਮਾਦਿਕਾਂ ਨੂੰ ਮਰਦਨ ਕਰੋ ਅਤੇ ਸਤ ਆਦਿਕ ਦਾ ਸਿਦਕ ਲੈ ਕੇ ਦ੍ਰਿੜ੍ਹ ਕਰੋ।

**ਮਰੰਦ**[1] [*ਕ੍ਰਿ:। ਦੇਖੋ, 'ਮਰਣ'*] ਮਰਦੇ। ਯਥਾ—*'ਨਾਨਕ ਫਿਰਿ ਨ ਮਰੰਦ' (੧੩੦੪)।*

**ਮਰਦੀ** [*ਗੁ:। ਦੇਖੋ, 'ਮਰਦ'। ੧. ਮਰਦ+ਦੀ (ਦਾ ਸੰਖੇਪ)=ਪੂਰੇ ਮਰਦ ਦੀ। ੨. ਫ਼ਾਰਸੀ, ਮਰਦੀ=ਬਹਾਦਰੀ*]

੧. ਮਰਦ ਦੀ, ਕਿਸੇ ਪੂਰੇ ਮਹਾਂਪੁਰਖ ਦੀ।

੨. ਬਹਾਦਰੀ (ਵਾਲੀ)। ਯਥਾ—*'ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ' (੯੬੭)।*

**ਮੁਰਦਾ** [*ਸੰ:। ਫ਼ਾਰਸੀ, ਮੁਰਦਹ*] ਪ੍ਰਾਣਾਂ ਤੋਂ ਬਿਨਾਂ ਸਰੀਰ।

**ਮੁਰੀਦ** [*ਸੰ:। ਅਰਬੀ, ਮੁਰੀਦ=ਇਰਾਦਾ ਕਰਨ ਵਾਲਾ, ਸ਼ਰਧਾਵਾਨ*] ਸਿਖਿਆ ਧਾਰਨ ਕਰਨ ਵਾਲਾ, ਚੇਲਾ ਸਿੱਖ।

**ਮਰਦ ਕਾ ਚੇਲਾ** ਦੇਖੋ, 'ਮਰਦ', 'ਆਵੰਨ'

**ਮਰਦਨ** [*ਕ੍ਰਿ:। ਸੰਸਕ੍ਰਿਤ, ਮਰ੍ਦਨ*]

੧. ਮਲਣਾ, ਭਾਵ ਵਸੀਕਾਰ ਪਾ ਲੈਣਾ। ਯਥਾ—*'ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ' (੪੦੪),* ਚਾਰ ਵਰਣ ਤੇ ਚਾਰ (ਆਸ਼ਰਮ) ਮਲ ਸਿੱਟੇ ਹਨ (ਮਾਇਆ ਨੇ) ਤੇ ਛੀ ਦਰਸ਼ਨ (ਬੀ) ਹੱਥ ਵਿਚ ਕਰ ਲੀਤੇ ਹਨ (ਮਾਇਆ ਨੇ)।

੨. ਭਾਵ ਸੰਜਮ ਨਾਲ ਰੋਕਣਾ। ਯਥਾ—*'ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ' (੧੦੮੪),* ਦਸਾਂ ਇੰਦ੍ਰੀਆਂ ਨੂੰ ਸੰਜਮ ਨਾਲ ਰੋਕਣਾ ਹੀ ਸੁੰਨਤ ਜਾਣੋ।

**ਮਰਦਾਨਾ** [*ਗੁ:। ਫ਼ਾਰਸੀ, ਮਰਦਾਨਹ*]

੧. ਮਰਦਾਂ ਵਰਗਾ, ਭਾਵ ਬਹਾਦਰ, ਸੂਰਬੀਰ। ਯਥਾ—*'ਸੋਈ ਮਰਦੁ ਮਰਦੁ ਮਰਦਾਨਾ' (੧੦੮੪),* ਉਹੋ ਮਰਦਾਂ ਵਿਚ ਬਹਾਦਰ ਮਰਦ ਹੈ।

੨. [*ਸੰ:*] ਨਾਮ ਹੈ ਰਬਾਬੀ ਦਾ ਜੋ ਕਈ ਉਦਾਸੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਰਿਹਾ ਸੀ। ਸ੍ਰੀ ਗੁਰੂ ਜੀ ਦੇ ਉਚਾਰੇ ਸ਼ਬਦ ਕੀਰਤਨ ਵਿਚ ਗਾਉਂਦਾ ਹੁੰਦਾ ਸੀ। ਇਹ ਬੜੇ ਉਚੇ ਦਰਜੇ ਦਾ ਗਵਈਆ ਤੇ ਰਬਾਬ ਦਾ ਵਜਾਉਣ ਵਾਲਾ ਸੀ, ਗੁਰੂ ਜੀ ਪਰ ਇਸ ਦਾ ਸਿਦਕ ਤੇ ਭਰੋਸਾ ਸੀ। ਯਥਾ—*'ਸਲੋਕੁ ਮਰਦਾਨਾ' (੫੫੩)।*

**ਮੁਰਦਾਰੁ** [*ਸੰ:। ਫ਼ਾਰਸੀ*] ਮੋਏ ਜੀਵ ਜੰਤੂ ਤੇ ਉਹਨਾਂ ਦਾ ਮਾਸ। ਭਾਵ ਕਮੀਨੀ, ਗਿਰੀ ਹੋਈ। ਯਥਾ—*'ਦੁਨੀਆ ਮੁਰਦਾਰ ਖੁਰਦਨੀ' (੭੨੩),* ਮੋਏ ਹੋਏ ਜੀਵ ਜੰਤੂਆਂ ਦਾ ਮਾਸ ਖਾਣ ਵਾਲੀ ਹੈ ਦੁਨੀਆਂ, ਭਾਵ ਕਮੀਨੀ ਹੈ।

**ਮਰਨ** [*ਸੰ:। ਦੇਖੋ, 'ਮਰਣ'*] ਮੌਤ ਦਾ ਵਾਪਰ ਜਾਣਾ, ਸਰੀਰ ਦਾ ਅੰਤ, ਜੀਵਨ ਸਮਾਪਤੀ। ਯਥਾ—*'ਮਰਨ ਜੀਵਨ ਕੀ ਸੰਕਾ ਨਾਸੀ' (੧੩੪੯), ਤਥਾ—'ਮਰਨੋ ਮਰਨੁ ਕਹੈ ਸਭੁ ਕੋਈ' (੩੨੭)।*

**ਮੀਰੰਨ** [*ਸੰ:। ਅਰਬੀ, ਅਮੀਰ ਦਾ ਸੰਖੇਪ—ਮੀਰ=ਸਿਰਕਰਦਾ*] ਮੀਰ ਦਾ ਬਹੁ-ਬਚਨ—ਮੀਰੰਨਿ, ਸਰਦਾਰਾਂ। ਯਥਾ—*'ਸੋ ਮੀਰਾ ਮੀਰੰਨਿ ਸਿਰਿ' (੧੦੯੮),* ਉਹ ਅਕਾਲ ਪੁਰਖ ਸਰਦਾਰਾਂ ਦਾ ਸ਼ਿਰੋਮਣੀ ਸਰਦਾਰ ਹੈ।

**ਮਾਰਫਤਿ** [*ਸੰ:। ਅਰਬੀ, ਮਅ਼ਰਿਫ਼ਤ*] ਪਛਾਣ, ਗਿਆਨ, ਵਾਹਿਗੁਰੂ ਦੀ ਪਛਾਣ।

ਮੁਸਲਮਾਨਾਂ ਵਿਚ ਚਾਰ ਮਤ—ਸ਼ਰੀਅਤ, ਤ੍ਰੀਕਤ, ਮਾਰਫਤ ਤੇ ਹਕੀਕਤ ਕਥਨ ਕੀਤੇ ਹਨ, ਜਿਨ੍ਹਾਂ ਵਿਚੋਂ ਮਾਰਫਤ ਗਿਆਨ ਦਾ ਵਾਚਕ ਹੈ। ਯਥਾ—*'ਮਾਰਫਤਿ ਮਨੁ ਮਾਰਹੁ ਅਬਦਾਲਾ' (੧੦੮੩)।*

**ਮਰਿਬੋ** [*ਕ੍ਰਿ:। ਦੇਸ਼ ਭਾਸ਼ਾ। ਦੇਖੋ, 'ਮਰਣ'*] ਮਰਨਾ ਹੈ, ਮਰੇਗਾ। ਯਥਾ—*'ਮੈ ਨ ਮਰਉ ਮਰਿਬੋ ਸੰਸਾਰਾ' (੩੨੫)।*

**ਮਰਮ/ਮਰੰਮ** [*ਸੰ:। ਸੰਸਕ੍ਰਿਤ, ਮਰ੍ਮਨ੍=ਅੰਦਰਲਾ ਜ਼ਰੂਰੀ ਅੰਗ ਯਾ ਥਾਉਂ ਜਿਥੇ ਸੱਟ ਲਗੇ ਤੇ ਆਦਮੀ ਮਰ ਜਾਏ*]

੧. ਗੁੱਝੀ ਗੱਲ, ਭੇਦ, ਤਾਤਪਰਯ। ਯਥਾ—*'ਉਆ ਕਾ ਮਰਮੁ ਓਹੀ ਪਰੁ ਜਾਨੈ' (੩੩੪)।*

੨. ਸਰੀਰ ਦਾ ਕੋਈ ਗੁੱਝਾ ਥਾਂ ਜਿਥੇ ਚੋਟ ਲੱਗਿਆਂ ਆਦਮੀ ਮਰ ਜਾਏ। ਯਥਾ—*'ਲਾਗੀ ਚੋਟ ਮਰੰਮ ਕੀ' (੧੩੭੪)।*

**ਮਰਮਾਮ** [*ਸੰ:। ਦੇਖੋ, 'ਮਰਮ'। ਆਮ, ਪ੍ਰਤੇ ਪੰਜਾਬੀ ਦਾ*] ਭੇਦ ਨੂੰ, ਤਾਤਪਰਯ ਨੂੰ। ਯਥਾ—*'ਨਹੀ ਜਾਨਿਓ ਹਰਿ ਮਰਮਾਮ'। (੭੧੯)*

**ਮੋਰ ਮੋਰ** [*ਸੰਬੰ:। ਹਿੰਦੀ, ਮੋਰਾ*] ੧. ਮੇਰਾ ਮੇਰਾ (ਕਰਨਾ)।

੨. [*ਕ੍ਰਿ:*] ਮੋੜ ਮੋੜ। ਯਥਾ—*'ਮੋਰ ਮੋਰ ਕਰਿ ਅਧਿਕ ਲਾਡੁ ਧਰਿ' (੯੧),* (ਮਾਂ ਪੁਤ੍ਰ ਨੂੰ) ਮੇਰਾ ਮੇਰਾ ਕਰ ਕੇ, ਵ ਮੋੜ ਮੋੜ ਕੇ ਵਡਾ ਮੋਹ ਕਰਦੀ ਹੈ।

**ਮੋਰ ਮੁਰਲੇ** [*ਸੰ:। ਦੇਸ਼ ਭਾਸ਼ਾ। ਸੰਸਕ੍ਰਿਤ, ਮਯੂਰ, ਮਰਾਲ। ਦੇਖੋ, 'ਮਰਾਲ'*] ੧. ਮੋਰ ਤੇ ਬਤਖ਼, ਮੋਰ ਤੇ ਹੰਸ।

੨. ਪਾਇਲ ਪਾਉਣ[1] ਵਾਲੇ ਮੋਰ। ਯਥਾ—*'ਮਨਿ ਬਿਗਸੈ ਮੋਰ ਮੁਰਲੇ' (੯੭੫)।*

---

੧. ਇਹ ਤਰੀਕਾ—ਅੰਦ—ਅਖ਼ੀਰ—ਲਾ ਕੇ, ਵਰਤਮਾਨ ਕਾਲਕ ਕਿਰਿਆ ਬਹੁ-ਬਚਨ ਵਾਲੀ ਬਨਾਉਣੀ, ਫ਼ਾਰਸੀ ਤੋਂ ਆਇਆ ਹੈ। ਜਿਸ ਤਰ੍ਹਾਂ ਫ਼ਾਰਸੀ ਖ਼ੁਰਦਨ ਤੋਂ ਬਣਦਾ ਹੈ ਖ਼ੁਰੰਦ। ਇਸ ਤਰ੍ਹਾਂ ਪੰਜਾਬੀ ਮਰਣਾ ਤੋਂ ਇਹ ਪਦ ਬਣਿਆ ਹੈ ਮਰੰਦ = ਓਹ ਨਹੀਂ ਮਰਦੇ। ਫ਼ਾਰਸੀ ਵਿਚ ਬੀ 'ਮੁਰਦਨ' ਤੋਂ 'ਮੀਰੰਦ' ਬਣਦਾ ਹੈ। ਸਿੰਧੀ ਬੋਲੀ ਵਿਚ ਬੀ ਮਰੰਦੋ ਪਦ ਇਸੇ ਅਰਥ ਵਿਚ ਬੋਲਦੇ ਹਨ, ਜਿਸ ਦਾ ਉਸ ਬੋਲੀ ਵਿਚ ਬਹੁ-ਬਚਨ ਹੈ—ਮਰੰਦਾ।

੧. ਮੁੜਲੇ = (ਮੁੜਨ ਵਾਲੇ) ਤੋਂ ਮੁਰਲੇ, ਮੋਰ ਪੈਲਾਂ ਪਾਂਦਾ ਮੁੜਦਾ ਹੈ, ਉਸ ਤੋਂ ਮੁੜਲੇ = ਪੈਲਾਂ ਪਾਉਣ ਵਾਲਾ।

**ਮੁਰਾਰਿ** [*ਸੰ: । ਸੰਸਕ੍ਰਿਤ । ਧਾਤੂ, ਮੁਰ੍ = ਘੇਰਨਾ ਤੋਂ, ਜਿਸ ਨੇ ਬ੍ਰਹਮੰਡ ਘੇਰਿਆ ਹੈ, ਸੋ ਵਾਹਿਗੁਰੂ*] ਪਰਮੇਸ਼ਰ[1]। ਯਥਾ—*'ਮੁਰਾਰਿ ਸਹਾਇ ਹੋਹੁ ਦਾਸ ਕਉ' (੬੮੧)।*

**ਮਰਾਲ** [*ਸੰ: । ਸੰਸਕ੍ਰਿਤ, ਮਰਾਲ = ਵਡੀਆਂ ਬਤਖ਼ਾਂ, ਜਿਨ੍ਹਾਂ ਦੀਆਂ ਲੱਤਾਂ ਤੇ ਚੁੰਝਾਂ ਲਾਲ ਹੋਣ, ਹੰਸ*] ਹੰਸ। ਯਥਾ—*'ਸੰਤ ਮਰਾਲ ਕਰਹਿ ਕੰਤੂਹਲ' (੧੪੦੪)।*

**ਮੁਰਲੀ** [*ਸੰ: । ਸੰਸਕ੍ਰਿਤ*] ੧. ਬੰਸਰੀ, ਵੰਾਂਸ ਦੀ ਛੇਕਦਾਰ ਟੋਟੀ, ਜਿਸ ਨੂੰ ਮੂੰਹ ਨਾਲ ਵਜਾਇਆਂ ਰਾਗ ਨਿਕਲਦਾ ਹੈ।

੨. [*ਸੰਸ: । ਮੁਰ = ਚੁਫੇਰ । ਲੀ = ਲੈਣ, ਗ੍ਰਹਣ । ਆਛਾਦਨ*] ਜੋ ਚਾਰ ਚੁਫੇਰ ਨੂੰ ਧਾਰਨ ਕਰ ਰਿਹਾ ਹੈ, ਵਿਆਪਕ। ਯਥਾ—*'ਮੁਰਲੀ ਮਨੋਹਰ ਹਰਿ ਰੰਗਾ' (੧੦੮੨)।*

**ਮੁਰਲੇ** ਦੇਖੋ, 'ਮੋਰ ਮੁਰਲੇ'

**ਮੋਰਲੇ** [*ਸ: ਨਾ: । ਦੇਸ਼ ਭਾਸ਼ਾ*] ਮੇਰਾ। ਯਥਾ—*'ਸੰਤਹ ਚਰਨ ਮੋਰਲੋ ਮਾਥਾ' (੧੨੦੬)।*

**ਮੇਰਵਦਿ** [*ਕ੍ਰਿ: । ਫ਼ਾਰਸੀ*] ਜਾਂਦਾ ਹੈ, ਜਾ ਰਿਹਾ ਹੈ, ਨਾਸ਼ਮਾਨ ਹੈ। ਯਥਾ—*'ਮੇਰਵਦਿ ਬਾਦਿਸਾਹਾ ਅਫਜੂ ਖੁਦਾਇਆ' (੧੪੩),* ਬਾਦਸ਼ਾਹ ਚਲਿਆ ਜਾਂਦਾ ਹੈ, ਬਾਕੀ ਖ਼ੁਦਾ ਹੀ ਰਹਿੰਦਾ ਹੈ, ਭਾਵ ਜਹਾਨ ਨਾਸੀ ਹੈ, ਖ਼ੁਦਾ ਅਚਲ ਬਾਦਸ਼ਾਹ ਹੈ।

**ਮਾਰਵਾੜਿ** [*ਸੰ: । ਸੰਸਕ੍ਰਿਤ, ਮਰੂ = ਰੇਤ । ਦੇਸ਼ ਭਾਸ਼ਾ, ਮਾਰਵਾੜ— ਰੇਤਲਾ ਦੇਸ਼*]

੧. ਬਹੁਤ ਰੇਤ ਵਾਲਾ ਦੇਸ਼।

੨. ਇਕ ਦੇਸ਼ ਰਾਜਪੂਤਾਨੇ ਵਿਚ ਜਿਥੇ ਪਾਣੀ ਘੱਟ ਹੁੰਦਾ ਹੈ। ਯਥਾ—*'ਮਾਰਵਾੜਿ ਜੈਸੇ ਨੀਰੁ ਬਾਲਹਾ' (੬੬੩),* ਮਾਰਵਾੜ ਵਿਚ ਜਿਕੁਰ ਜਲ ਪਿਆਰਾ ਹੈ।

**ਮਲ** [*ਸੰ: । ਸੰਸਕ੍ਰਿਤ*]

੧. ਮੈਲ। ਯਥਾ—*'ਸਗਵੀ ਮਲੁ ਲਾਏ' (੧੪੦)।*

੨. [*ਸੰ: । ਸੰਸਕ੍ਰਿਤ, ਮਲ੍ਲ । ਪੰਜਾਬੀ, ਮਲ*] ਪਹਿਲਵਾਨ। ਯਥਾ—*'ਮਲ ਲਥੇ ਲੈਦੇ ਫੇਰੀਆ' (੭੪)।* ਦੇਖੋ, 'ਮਲਾ ਖਾੜਾ'

੩. [*ਸੰ: । ਸੰਸਕ੍ਰਿਤ, ਮਲ = ਤਕੜਾ ਆਦਮੀ*] ਮੁਰਾਦ ਜ਼ਿਮੀਂਦਾਰ ਤੋਂ ਹੈ ਤੇ ਅੰਤ੍ਰੀਵ ਅਰਥ ਜਮਦੂਤ ਹੈ। ਯਥਾ—*'ਖੁੰਢਾ ਅੰਦਰਿ ਰਖਿਕੈ ਦੇਨਿ ਸੁ ਮਲ ਸਜਾਇ' (੧੪੩),* ਵੇਲਣਿਆਂ ਵਿਚ ਰੱਖ ਕੇ ਜ਼ਿਮੀਂਦਾਰ (ਗੰਨੇ ਨੂੰ) ਸਜ਼ਾ ਦੇਂਦੇ (ਪੀੜਦੇ) ਹਨ।

੪. [*ਕ੍ਰਿ: । ਪੰਜਾਬੀ, ਮੱਲਣਾ, ਜ਼ੋਰ ਨਾਲ ਲੈਣਾ, ਕਬਜ਼ਾ ਕਰ ਬੈਠਣਾ । ਸੰਸਕ੍ਰਿਤ, ਧਾਤੂ ਹੈ ਮਲ੍ਲ = ਲੈ ਲੈਣਾ*] ਪਥੱਲਾ ਮਾਰਨਾ, ਐਸਾ ਬੈਠਣਾ ਕਿ ਫੇਰ ਵਿਛੜਨ ਦਾ ਖ਼ਿਆਲ ਨਾ ਹੋਵੇ। ਯਥਾ—*'ਸਹੁ ਬੈਠਾ ਅੰਙਣੁ ਮਲਿ' (੧੦੯੫)।*

੫. [*ਕ੍ਰਿ: । ਸੰਸਕ੍ਰਿਤ, ਮਰ੍ਦਨ । ਫ਼ਾਰਸੀ, ਮਾਲੀਦਨ । ਪੰਜਾਬੀ, ਮਲਣਾ*] ਮਲਣਾ। ਯਥਾ—*'ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ' (੧੭੨)।*

੬. ਮਲ ਕੇ। ਦੇਖੋ, 'ਮਲਿ ਨਾਉ'

੭. ਵਿਸ਼ਟਾ, ਗੰਦਗੀ। ਯਥਾ—*'ਮਲ ਮੂਤ ਮੂੜ ਜਿ ਮੁਗਧ ਹੋਤੇ' (੨੪੮)।* ਦੇਖੋ, 'ਮਲੁ ਭਖਿ'

**ਮਾਲ** [*ਸੰ: । ਸੰਸਕ੍ਰਿਤ, ਮਾਲ = ਮਾਲਾ । ਪੰਜਾਬੀ, ਮਾਲ੍ਹ = ਟਿੰਡਾਂ ਦੀ ਮਾਲਾ ਜੋ ਵਗਦੇ ਖੂਹ ਨੂੰ ਪਾਂਦੇ ਹਨ*]

੧. ਖੂਹ ਦੀ ਮਾਲਾ। ਯਥਾ— *'ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ' (੧੧੭੧)।*

੨. [*ਸੰ: । ਫ਼ਾਰਸੀ, ਰੱਬ ਤੋਂ ਸਿਵਾ ਜਿਸ ਸ਼ੈ ਵਲ ਮਨ ਮਾਇਲ ਹੋਵੇ ਉਹ ਮਾਲ ਹੈ*] ਮਾਲ, ਉਹ ਸਾਮਾਨ ਜਿਨ੍ਹਾਂ ਦੀ ਮਾਲਕੀ ਨਾਲ ਆਦਮੀ ਧਨੀ ਹੋਵੇ। ਉਹ ਦੌਲਤ ਪਦਾਰਥ ਬੀ ਹੈ ਤੇ ਗਊ ਮੈਂਹ ਆਦਿ ਜਾਨਵਰ ਬੀ ਮਾਲ ਹਨ; ਜਾਇਦਾਦ, ਦੌਲਤ। ਯਥਾ— *'ਮਾਲੁ ਮੁਸਾਵੈ' (੧੪੧),* ਮਾਲ ਤੋਂ ਮਨ ਨੂੰ ਸਾਫ਼ ਕਰੇ। ਤਥਾ— *'ਮਨੁ ਮੋਤੀ ਹੈ ਤਿਸਕਾ ਮਾਲੁ' (੪੧੪)।* ਦੇਖੋ, 'ਅਵਲ'

**ਮਾਲਾ** [*ਸੰ: । ਸੰਸਕ੍ਰਿਤ, ਮਾ = ਮਿਣਨਾ ਰ ਉਣਾ ਦੀ ਪ੍ਰਤੇ । ਰ ਦਾ ਲ ਹੋ ਗਿਆ*]

੧. ਮਣਕਿਆਂ ਦਾ ਹਾਰ, ਜਪਨੀ, ਸਿਮਰਨੀ।

੨. [*ਸੰ: । ਸੰਸਕ੍ਰਿਤ, ਮਾ = ਦੌਲਤ, ਮਾਯਾ + ਲਾ = ਪ੍ਰਾਪਤ ਕਰਨਾ*] ਧਨ ਪ੍ਰਾਪਤ ਕਰਨਾ।

**ਮਾਲਿ** [*ਕ੍ਰਿ: । ਪੰਜਾਬੀ । ਦੇਖੋ, 'ਮਲ ੪.'*] ਮਲ ਕੇ। ਯਥਾ—*'ਮਾਲਿ ਦੁਲੀਚੇ ਬੈਠੀਲੇ ਮਿਰਤਕੁ' (੩੮੧)।*

**ਮਾਲੀ** [*ਸੰ: । ਸੰਸਕ੍ਰਿਤ, ਮਾਲੀ = ਜੋ ਸਿਹਰੇ ਬਣਾਵੇ, ਫੁਲਾਂ ਦਾ ਕੰਮ ਕਰਨ ਵਾਲਾ*] ਬਾਗਾਂ ਦਾ ਕੰਮ ਕਰਨ ਵਾਲਾ, ਬਾਗ਼ਬਾਨ, ਭਾਵ ਪਰਮੇਸ਼ਰ ਜੋ ਸੰਸਾਰ ਰੂਪੀ ਬਾਗ਼ ਦਾ ਬਾਗ਼ਬਾਨ ਹੈ। ਯਥਾ— *'ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ' (੧੧੭੧)।*

**ਮਿਲ** [*ਕ੍ਰਿ: । ਸੰਸਕ੍ਰਿਤ, ਮਿਲਨੰ । ਪੰਜਾਬੀ, ਮਿਲਨਾ*]

੧. ਇਕੱਠੇ ਹੋ ਕੇ। ਯਥਾ—*'ਮਿਲੁ ਮਿਲੁ ਸਖੀ ਗੁਣ ਕਹੁ' (੮੬੨)।*

੨. ਪ੍ਰਾਪਤ ਹੋ। ਯਥਾ—*'ਮਿਲੁ ਮੇਰੇ ਰਾਮਈਆ ਮੈ ਲੇਹਿ ਛਡਾਇ'। (੮੨)*

**ਮੁਲਾ** [*ਸੰ: । ਅਰਬੀ, ਮੁੱਲਾਂ = ਵਿਦਵਾਨ । ਪੰਜਾਬੀ, ਮੁੱਲਾਂ*] ਪਿੰਡਾਂ ਵਿਚ ਮੁੰਡਿਆਂ ਨੂੰ ਫ਼ਾਰਸੀ ਪੜ੍ਹਾਣ ਵਾਲਾ, ਬਾਂਗ ਦੇਣ ਵਾਲਾ, ਮਸੀਤ ਯਾ ਤਕੀਏ ਦਾ ਪੁਜਾਰੀ। ਯਥਾ—*'ਸੋ ਮੁਲਾ ਮਲਊਨ ਨਿਵਾਰੈ' (੧੦੮੪),* ਮੁੱਲਾਂ ਉਹ ਹੈ ਜੋ ਬੇਮੁਖਤਾਈ ਨੂੰ ਦੂਰ ਕਰੇ।

**ਮੁਲਿ** [*ਸੰ: । ਸੰਸਕ੍ਰਿਤ, ਮੂਲਜ । ਪੰਜਾਬੀ, ਮੁੱਲ*] ਕੀਮਤ ਨਾਲ। ਯਥਾ—*'ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ' (੯੬੪)।* ਦੇਖੋ, 'ਮੁਲ ਖਰੀਦੀ'

**ਮੂਲ** [*ਸੰ: । ਸੰਸਕ੍ਰਿਤ*]

੧. ਜੜ੍ਹ। ਯਥਾ—*'ਉਰਧ ਮੂਲ ਜਿਸੁ ਸਾਖ ਤਲਾਹਾ' (੫੦੩),* ਤਥਾ—*'ਮੂਲ ਰਹੈ ਗੁਰੁ ਸੇਵਿਐ' (੧੨੭੯),* ਸ਼ਰਧਾ ਰੂਪੀ ਜੜ੍ਹ।

੨. ਅਸਲ, ਅਸਲਾ। ਯਥਾ—*'ਆਪਣਾ ਮੂਲੁ ਪਛਾਣੁ' (੪੪੧),* ਤਥਾ— *'ਕਵਨ ਮੂਲ ਤੇ ਮਾਨੁਖੁ ਕਰਿਆ' (੧੨੨੦)।* ਦੇਖੋ, 'ਮੂਲ ਮਤਿ'

੩. ਆਦਿ। ਯਥਾ—*'ਮੂਲ ਮੰਤਰ',* ਤਥਾ—*'ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ' (੧੦੪੦)।*

---

੧. 'ਮੁਰ' ਇਕ ਦੈਂਤ ਦਾ ਨਾਮ ਹੈ ਜੋ ਕ੍ਰਿਸ਼ਨ ਜੀ ਨੇ ਮਾਰਿਆ ਸੀ, ਉਸ ਤੋਂ ਮੁਰ + ਅਰਿ = ਮੁਰਾਰਿ = ਕ੍ਰਿਸ਼ਨ। ਕ੍ਰਿਸ਼ਨ ਤੋਂ ਇਹ ਪਦ 'ਪਰਮੇਸ਼ਰ ਲਈ' ਰੂੜ੍ਹੀ ਹੋ ਗਿਆ। ਇਉਂ ਬੀ ਗਿਆਨੀ ਅਰਥ ਕਰਦੇ ਹਨ—ਮੁਰ = ਹੰਕਾਰ + ਅਰਿ = ਸ਼ਤਰੂ। ਹੰਕਾਰ ਵਿਨਾਸ਼ ਕਰਨ ਵਾਲਾ, ਭਾਵ ਵਾਹਿਗੁਰੂ।

੪. ਔਸ਼ਧੀ, ਦਵਾਈ। ਯਥਾ—*'ਕਤ ਨਹੀ ਠਉਰ ਮੂਲੁ ਕਤ ਲਾਵਉ' (੩੨੭)*। ਦੇਖੋ, 'ਕਤ ੩.'

੫. [ਦੇਖੋ, *'ਮੂਲਿ'*] ਕੀਮਤ, ਮੁੱਲ। ਯਥਾ—*'ਕਉਡੀ ਕਾ ਲਖ ਹੂਆ ਮੂਲੁ' (੮੮੮)*।

੬. ਨਿਰੇ ਪੂਰੇ, ਬਿਲਕੁਲ। ਦੇਖੋ, 'ਮੂਲ ੧.' ਤੇ 'ਮੂਲ ਦੁਆਰੇ'

**ਮੂਲੇ** [*ਕ੍ਰਿ: ਵਿ: । ਸੰਸਕ੍ਰਿਤ, ਮੂਲ*]

੧. ਅਸਲੋਂ, ਬਿਲਕੁਲ, ਨਿਰ ਪੁਰ। ਯਥਾ—*'ਤਿਚਰੁ ਮੂਲਿ ਨ ਬੁਝੀਦੋ ਜਿਚਰੁ ਆਪਿ ਕਿਰਪਾਲੁ' (੧੪੨੬)*।

੨. ਮੂਲ ਤੋਂ, ਭਾਵ ਵਾਹਿਗੁਰੂ ਤੋਂ।

੩. ਮੁਸਲੇ ਦਾ ਸੰਖੇਪ ਮੂਲ। ਦੇਖੋ, 'ਅਖੁਟੀ'

**ਮੇਲਾ** [*ਸੰ: । ਸੰਸਕ੍ਰਿਤ, ਮੇਲਾ*] ਪ੍ਰਾਪਤੀ, ਮਿਲਾਪ। ਯਥਾ—*'ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ' (੭੯੪)*।

**ਮੇਲਿ** [*ਸੰ: । ਸੰਸਕ੍ਰਿਤ, ਮੇਲ*] ਮਿਲਣਾ, ਜੋੜ, ਇਕੱਠ। ਯਥਾ—*'ਆਪੇ ਮੇਲਿ ਮਿਲਾਏ ਕਰਤਾ' (੯੩੮)*।

**ਮੇਲੀ** [*ਸੰ: । ਦੇਖੋ, 'ਮੇਲ' । ਮੇਲ ਤੋਂ ਮੇਲੀ, ਪੰਜਾਬੀ*]

੧. ਸਾਥੀ, ਮਿਲਾਪੀ। ਯਥਾ—*'ਮੇਲੀ ਅਪਨੇ ਉਨਿ ਲੇ ਬਾਂਧੇ'*। *(੩੯੨)*

੨. [*ਕ੍ਰਿ:*] ਮਿਲਾਈ। ਯਥਾ—*'ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ' (੭੯੪)*।

੩. ਇਕੱਠੀ ਕੀਤੀ। ਯਥਾ—*'ਮਾਲਾ ਮੇਲੀ ਚਾਰਿ' (੧੩੭੨)*।

੪. ਪਾਈ, ਉਪਰਲੀ ਤੁਕ ਦਾ ਅਰਥ ਬਣੇਗਾ—ਮਾਲਾ ਗਲ ਵਿਚ ਪਾਈ।

**ਮੇਲੈ** [*ਕ੍ਰਿ: । ਪੰਜਾਬੀ*] ੧. ਮੇਲਦਾ ਹੈ, ਫੜਦਾ ਹੈ। ਯਥਾ—*'ਸਰਪ ਅਗਨਿ ਕਰ ਮੇਲੈ'*।

੨. ਮੇਲਦਾ ਹੈ, ਮਿਲਾਂਵਦਾ ਹੈ। ਯਥਾ—*'ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ' (੯੫੭)*।

**ਮੈਲ** [*ਸੰ: । ਦੇਸ਼ ਭਾਸ਼ਾ । ਸੰਸਕ੍ਰਿਤ, ਮਲ*]

੧. ਮੈਲ, ਜੋ ਸਫ਼ਾਈ ਦੇ ਉਲਟ ਹੋਵੇ।

੨. ਗੰਦਗੀ। ਯਥਾ—*'ਖਾਇਆਂ ਮੈਲੁ ਵਧਾਇਆ ਪੈਧੈ ਘਰ ਕੀ ਹਾਨਿ' (੧੩੩੧)*।

੩. ਪਾਪ ਰੂਪ ਮੈਲ। ਯਥਾ—*'ਹਮ ਪਾਪੀ ਮੈਲ ਭਰੇ ਅਪਰਾਧੀ'*।

**ਮੈਲੁ** [*ਸੰ: । ਸੰਸਕ੍ਰਿਤ, ਮਲ*] ਮੈਲ ਨੂੰ। ਯਥਾ—*'ਮੈਲੁ ਕੀਨੋ ਸਾਬੁਨੁ ਸੂਧੁ' (੯੦੦)*, ਮੈਲ ਨੂੰ ਕੀਤਾ ਹੈ ਸਾਬਣ ਨੇ ਸ਼ੁਧ। ਭਾਵ ਮੈਲਾ, ਮਾਤਾ ਦਾ ਲਹੂ, ਬੱਚੇ ਵਾਸਤੇ ਚਿੱਟਾ ਦੁਧ ਬਣ ਗਿਆ।

**ਮੋਲ** [*ਸੰ: । ਸੰਸਕ੍ਰਿਤ, ਮੂਲਯ । ਪੰਜਾਬੀ, ਮੁਲ । ਹਿੰਦੀ, ਮੋਲ, ਮੁਲ*] ਮੁਲ ਲੈਣਾ = ਖਰੀਦਣਾ। ਯਥਾ—*'ਮਨੁ ਦੇ ਰਾਮੁ ਲੀਆ ਹੈ ਮੋਲਿ' (੩੨੭)*, ਤਥਾ—*'ਮੋਲਿ ਅਮੋਲੁ ਨ ਪਾਇਆ ਜਾਈ' (੧੦੦੨)*, ਉਹ ਅਮੁੱਲ ਹੈ, ਮੁੱਲ ਨਾਲ ਨਹੀਂ ਮਿਲਦਾ (ਕ੍ਰਿਪਾ ਕਰਕੇ ਗੁਰੂ ਦਿਵਾਇਆ ਸੀ)।

**ਮੋਲੀ** [*ਸੰ: । ਦੇਖੋ, 'ਮੋਲ'*] ਮੁੱਲ ਨਾਲ। ਯਥਾ—*'ਸਿਰੁ ਬੇਚਿਓ ਗੁਰ ਪਹਿ ਮੋਲੀ' (੧੬੯)*, ਸਿਰ ਮੁੱਲ ਵੇਚਿਆ, ਭਾਵ ਨਾਮ ਦਾਨ ਲੀਤਾ ਹੈ, ਆਪਾ ਦੇ ਕੇ।

**ਮਿਲਿਆ** [*ਕ੍ਰਿ: । ਸੰਸਕ੍ਰਿਤ, ਮਿਲ, ਮਿਲਨੰ*] ਮਿਲਣਾ, ਰਵਣਾ। ਯਥਾ—*'ਜੋ ਦਿਲਿ ਮਿਲਿਆ ਸੁ ਮਿਲਿ ਰਹਿਆ' (੭੨੫)*।

**ਮਿਲਿਐ** [*ਕ੍ਰਿ: । ਸੰਸਕ੍ਰਿਤ, ਮਿਲ, ਮਿਲਨ*] ਮਿਲਣਾ। ਯਥਾ—*'ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥ ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ' (੭੯੧)*, (ਮੂੰਹੋਂ ਕਹਿਣੇ ਨਾਲ ਕਿ ਮੈਂ) ਮਿਲਿਆ ਹਾਂ ਉਹ ਨਹੀਂ ਮਿਲਦਾ। ਮਿਲਦਾ ਉਹ ਤਦ ਹੈ ਜੇ (ਦਿਲੋਂ) ਮਿਲਿਆ ਹੋਵੇ, ਜੋ ਆਤਮਾ ਕਰਕੇ ਅੰਦਰੋਂ ਮਿਲਿਆ ਹੋਵੇ ਉਹ ਮਿਲਿਆ ਕਹੀਦਾ ਹੈ। ਅਥਵਾ ਨਾ ਪਦ ਦੇਹੁਰੀ ਦੀਪਕ[1] ਪਿਆ ਹੈ, ਤੁਕ ਐਉਂ ਬੋਲੀ ਜਾਊ—*'ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ' (੭੯੧)*, ਅਰਥ ਇਹ ਹੈ—ਮਿਲਿਆਂ ਹੋਇਆਂ ਨੂੰ ਜੋ ਨਾ ਮਿਲੇ, ਉਹ ਨਹੀਂ ਮਿਲਦਾ, ਮਿਲੇ ਉਸ ਨੂੰ ਜੋ ਮਿਲਿਆ ਹੋਵੇ। ਅਗਲੀ ਤੁਕ ਵਿਚ ਮਿਲੇ ਹੋਏ ਦਾ ਲੱਛਣ ਦੱਸਦੇ ਹਨ ਕਿ ਜੋ ਅੰਤਰ ਮੁਖ ਹੋ ਆਤਮਾ ਨੂੰ ਮਿਲਿਆ ਉਸ ਨੂੰ ਮਿਲਿਆ ਕਹਿੰਦੇ ਹਨ।

**ਮੇਲਿਆ** [*ਕ੍ਰਿ: । ਸੰਸਕ੍ਰਿਤ, ਮਿਲਨੰ । ਪੰਜਾਬੀ, ਮਿਲਨਾ । ਪ੍ਰੇਰਣਾਰਥਿਕ, ਮੇਲਨਾ*] ਮਿਲਾਇਆ।

**ਮਿਲੀਆਸੁ** [*ਕ੍ਰਿ: । ਦੇਖੋ, 'ਮਿਲੀ ਹੈ'*] ਯਥਾ—*'ਤੈ ਸਹ ਨਾ ਮਿਲੀਆਸੁ' (੧੩੮੦)*।

**ਮਲਿਆਗਰ** [*ਸੰ: । ਸੰਸਕ੍ਰਿਤ, ਮਲਯ + ਗਿਰਿ = ਮਲਜ ਨਾਮੇ ਪਹਾੜ ਜੋ ਦੱਖਣ ਦੇਸ ਵਿਚ ਹੈ। ਦੱਖਣੀ ਹਿੰਦ ਦਾ ਪੱਛਮੀ ਪਾਸਾ ਜਿਥੇ ਚੰਦਨ ਬਹੁਤ ਅੱਛਾ ਹੁੰਦਾ ਹੈ, ਇਸ ਕਰਕੇ ਮਲਿਆਗਰ ਅਕਸਰ ਚੰਦਨ ਨੂੰ ਬੀ ਕਹਿ ਦੇਂਦੇ ਹਨ*] ਚੰਦਨ ਦਾ ਬੂਟਾ। ਯਥਾ—*'ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ' (੧੩੭੩)*, ਚੰਦਨ ਭਾਵੇਂ ਸੱਪਾਂ ਨਾਲ ਵੇਹੜਿਆ ਹੈ ਤਾਂ ਭੀ ਠੰਢਕ ਨਹੀਂ ਛੱਡਦਾ।

**ਮਲਆਨਲੋ** [*ਸੰ: । ਸੰਸਕ੍ਰਿਤ, ਮਲਯ: = ਪਹਾੜ ਦਾ ਨਾਮ ਹੈ, ਅਨਿਲ = ਵਾਯੂ*] ਮਲਜ ਨਾਮੇ ਪਹਾੜ ਦੀ ਵਾਯੂ। ਮਲਜ ਪਹਾੜ ਦੱਖਣ ਦੇ ਪੱਛਮੀ ਹਿੱਸੇ ਨੂੰ ਕਹਿੰਦੇ ਹਨ, ਜਿਸਦਾ ਪ੍ਰਸਿੱਧ ਨਾਮ ਪੱਛਮੀ ਘਾਟ ਹੈ, ਕਿਨਾਰੇ ਨੂੰ ਮਾਲਾਬਾਰ ਬੀ ਕਹਿੰਦੇ ਹਨ। ਇਸ ਇਲਾਕੇ ਵਿਚ ਚੰਦਨ ਬਹੁਤ ਹੁੰਦਾ ਹੈ, ਚੰਦਨ ਦੀ ਸੁਗੰਧਤ ਵਾਯੂ ਹੋਣ ਕਰਕੇ ਗੁਰੂ ਜੀ ਨੇ ਕਿਹਾ ਹੈ—ਮਲਯਾਨ ਦੀ ਪਵਨ ਤੇਰੇ ਲਈ ਧੂਪ ਹੋ ਰਿਹਾ ਹੈ। ਯਥਾ—*'ਧੂਪੁ ਮਲਆਨਲੋ' (੧੩)*।

**ਮਿਲਈਆ** [*ਗੁ: । ਸੰਸਕ੍ਰਿਤ, ਮਿਲਨੰ । ਪੰਜਾਬੀ, ਮਿਲਨਾ*] ਮਿਲਣ ਵਾਲੇ ਨੂੰ। ਯਥਾ—*'ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ' (੮੩੬)*।

**ਮਲਾਇਕਾ**[2] [*ਸੰ: । ਅਰਬੀ, ਮਲਕ (ਫ਼ਰਿਸ਼ਤਾ) ਦੀ ਜਮ੍ਹਾਂ ਹੈ*

---

੧. ਜੋ ਦੋਹੀਂ ਪਾਸੀਂ ਅਰਥ ਦੇਵੇ ਸੋ ਦੇਹੁਰੀ ਦੀਪਕ ਕਹੀਦਾ ਹੈ।

੨. ਅਰਬੀ ਬੋਲੀ ਵਿਚ—ਮ—ਲ—ਕ—ਨਾਲ ਚਾਰ ਲਫ਼ਜ਼ ਬਣਦੇ ਹਨ, ਆਖਦੇ ਹਨ ਕਿ ਮ—ਲ—ਕ ਨਾਲ ਜੋ ਪਦ ਬਣਨ ਉਨ੍ਹਾਂ ਵਿਚ ਤਾਕਤ ਦਾ ਭਾਵ ਜ਼ਰੂਰ ਹੁੰਦਾ ਹੈ। ੧. ਮੁਲਕ, ੨. ਮਲਕ, ੩. ਮਲਿਕ, ੪. ਮਿਲਿਕ।
ਅਰਥ ਐਉਂ ਹਨ, ਮੁਲਕ = ਦੇਸ। ਮਲਕ = ਫ਼ਰਿਸ਼ਤਹ। ਮਲਿਕ = ਪਾਤਸ਼ਾਹ। ਮਿਲਿਕ = ਮਿਲਖ, ਧਨ। ਮੁਲਕ ਵਿਚ ਵਾਸੀਆਂ ਦੀ ਤਾਕਤ ਹੁੰਦੀ ਹੈ; ਫ਼ਰਿਸ਼ਤੇ ਵਿਚ ਰੂਹਾਨੀ ਤਾਕਤ; ਪਾਤਸ਼ਾਹ ਵਿਚ ਪਰਜਾ, ਲਸ਼ਕਰ ਤੇ ਧਨ ਦੀ ਤਾਕਤ; ਮਿਲਿਕ (ਜਾਇਦਾਦ) ਵਿਚ ਮਾਲੀ ਤਾਕਤ ਹੁੰਦੀ ਹੈ। ਇਨ੍ਹਾਂ ਚੌਹਾਂ ਪਦਾਂ ਦੇ ਬਹੁ-ਬਚਨ ਬੀ ਅੱਡ ਅੱਡ ਹਨ। ਜਿਵੇਂ—ਮਲਿਕ (ਪਾਤਸ਼ਾਹ) ਦੀ ਜਮ੍ਹਾਂ ਮਲੂਕ, ਮਲੂਕ ਦੀ ਜਮ੍ਹਾਂ ਮਲਾਇਕ, ਮਲਾਇਕਹ।

*ਮਲਾਇਕ, ਇਸ ਤੋਂ (ਮਲਾਇਕਹ)* ] ਫ਼ਰਿਸ਼ਤੇ, ਦੇਵਤੇ, ਭਾਵ ਸੰਤ। ਯਥਾ—*'ਸਬਰੁ ਤੋਸਾ ਮਲਾਇਕਾ' (੮੩)*, ਸੰਤੋਖ ਧਾਰਨਾ ਫ਼ਰਿਸ਼ਤਿਆਂ ਦਾ ਤੋਸ਼ਾ ਹੈ।

**ਮਲਊਨ** [*ਸੰ: । ਅਰਬੀ, ਮਲਊਨ = ਫਿਟਕਾਰਿਆ ਗਿਆ* ] ਫਿਟਕਾਰੇ ਜਾਣ ਲਾਇਕ ਸੁਭਾਵ, ਬੁਰਾ ਸੁਭਾਵ, ਲਾਲਚ, ਹਿਰਸ। ਮੁਸਲਮਾਨਾਂ ਵਿਚ ਇਕ ਫ਼ਰਿਸ਼ਤਾ ਅਜ਼ਾਜ਼ੀਲ ਨਾਮੇਂ ਪਰਮੇਸ਼ਰ ਦੀ ਆਗਿਆ ਨਾ ਮੰਨਣ ਤੇ ਫਿਟਕਾਰਿਆ ਗਿਆ ਮੰਨਦੇ ਹਨ। ਮੁਸਲਮਾਨ ਕਹਿੰਦੇ ਹਨ ਕਿ ਉਹ ਬਦੀ ਕਰਾਉਂਦਾ ਹੈ, ਉਸ ਨੂੰ ਮਲਊਨ ਆਦਿ ਗਾਲੀਆਂ ਨਾਲ ਯਾਦ ਕਰਦੇ ਹਨ। ਗਿਆਨੀ, ਭਾਵ ਵਿਚ ਇਸ ਪਦ ਦਾ ਅਰਥ ਬੇਮੁਖਤਾਈ ਤੇ ਲਾਲਚ ਲੈਂਦੇ ਹਨ। ਯਥਾ—*'ਸੋ ਮੁਲਾ ਮਲਊਨ ਨਿਵਾਰੈ' (੧੦੮੪)*, ਉਹੋ ਮੁੱਲਾਂ ਹੈ ਜੋ ਬੇਮੁਖਤਾਈ ਨੂੰ ਮਾਰਦਾ ਹੈ।

**ਮਾਲੀਹ** [*ਸੰ: । ਪੰਜਾਬੀ, ਮਲੀਹ* ]

੧. ਗੋਹਿਆਂ ਦੀ ਭੋਰ ਚੋਰ।

੨. ਬੱਕਰੀਆਂ ਦੀਆਂ ਸੁੱਕੀਆਂ ਮੇਙਣਾ। ਯਥਾ—*'ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਾ ਮਾ ਪਿਰੀ' (੧੩੮੨)*, ਮੈਂ ਆਪਣੇ {ਪਿਰੀ} ਪਿਆਰੇ ਦੇ ਕਾਰਨ ਮਲੀਹ ਦੀ ਅੱਗ ਵਾਂਙੂ ਵਿਚੇ ਵਿਚ ਪਈ ਧੁਖਦੀ ਹਾਂ। (ਮਲੀਹ ਦੀ ਅੱਗ ਧੁਖਦੀ ਹੈ ਤੇ ਬਲਦੀ ਨਹੀਂ)।

**ਮਿਲਾਹਾ** [*ਕ੍ਰਿ: । ਦੇਖੋ, 'ਮਿਲ'। ਪੁ: ਪੰਜਾਬੀ, ਮਿਲ + ਆਹਾਂ = ਮਿਲ ਲਈਏ* ] ਮਿਲੀਐ। ਯਥਾ—*'ਆਉ ਸਖੀ ਹਰਿ ਮੇਲਿ ਮਿਲਾਹਾ'। (੬੯੮)*

**ਮਲਕ** [*ਸੰ: । ਅਰਬੀ, ਮਲਕ* ]

੧. ਫ਼ਰਿਸ਼ਤਾ, ਜਮਦੂਤ। ਯਥਾ—*'ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ' (੧੩੮੦)*, ਦੋ ਨੇਤ੍ਰ ਜਗਦੇ ਹੀ ਰਹੇ ਤੇ ਜਮਰਾਜ ਆ ਬੈਠਾ।

੨. [*ਸੰ: । ਅਰਬੀ, ਮਲਿਕ = ਬਾਦਸ਼ਾਹ* ]. ਬਾਦਸ਼ਾਹ, ਸਰਦਾਰ। ਯਥਾ—*'ਮੀਰ ਮਲਕ ਉਮਰੇ ਫਾਨਾਇਆ' (੧੦੮੪)*।

**ਮਲੂਕੀ** [*ਗੁ: । ਦੇਖੋ, 'ਮਲੂਕੁ ੨.'* ] ਸੁੰਦਰ। ਯਥਾ—*'ਫਾਹੀ ਸੁਰਤਿ ਮਲੂਕੀ ਵੇਸੁ' (੨੪)*, ਸੁਰਤ ਤਾਂ ਫਾਹੀ ਵਿਚ ਲੱਗੀ ਹੈ (ਭਾਵ ਠੱਗ ਹੈ ਤੇ) ਸ਼ਰੀਫ਼ਾਂ ਵਾਲਾ ਲਿਬਾਸ ਹੈ, ਭਾਵ ਲਿਬਾਸ ਚੰਗਿਆਂ ਵਾਲਾ ਹੈ ਤੇ ਦਿਲ ਖੋਟੀਆਂ ਵਾਸ਼ਨਾਂ ਵਿਚ ਹੈ।

**ਮਲੂਕੁ**[1] [*ਸੰ: । ਅਰਬੀ, ਮਲਿਕ ਦਾ ਬਹੁ-ਬਚਨ ਮਲੂਕ* ]

੧. ਪਾਤਸ਼ਾਹ। ਯਥਾ—*'ਮਹਰ ਮਲੂਕ ਕਹਾਈਐ' (੬੩)*, ਚੌਧਰੀ ਤੇ ਪਾਤਸ਼ਾਹ ਕਹਾਈਏ।

੨. [*ਗੁ: । ਪਾਤਸ਼ਾਹ, ਤਬੀਅਤ ਤੇ ਮਿਜ਼ਾਜ ਦੇ ਨਾਜ਼ਕ ਹੁੰਦੇ ਹਨ, ਇਸ ਕਰਕੇ ਪੰਜਾਬੀ ਵਿਚ 'ਮਲੂਕ' ਪਦ ਨਾਜ਼ਕ ਦੇ ਅਰਥਾਂ ਵਿਚ ਰੂੜ੍ਹੀ ਹੋ ਚੁੱਕਾ ਹੈ* ] ਸੁਹਲ, ਕੋਮਲ, ਸੁੰਦਰ, ਨਾਜ਼ਕ, ਬਾਂਕਾ।

**ਮਾਲਕੁ** [*ਸੰ: । ਅਰਬੀ, ਮਾਲਿਕ* ] ਸੁਆਮੀ, ਪਤੀ। ਯਥਾ—*'ਘਟਿ ਘਟਿ ਮਾਲਕੁ ਦਿਲਾ ਕਾ' (੭੨੪)*।

**ਮਿਲਕ** [*ਸੰ: । ਅਰਬੀ, ਮਿਲਿਕ* ] ਧਨ, ਮਾਲ, ਰਾਜ, ਮਿਲਖ। ਯਥਾ—*'ਦਰਬਾਰ ਮਿਲਕ ਖਾਨਾਇ' (੭੨੩)*।

**ਮਲਕਾਟੀ** ਦੇਖੋ, 'ਕਟੀਤ'

**ਮਲਕਲ ਮਉਤ** [*ਸੰ: । ਅਰਬੀ, ਮਲਕ-ਅਲ-ਮੌਤ* ] ਮੌਤ ਦਾ ਫ਼ਰਿਸ਼ਤਾ, ਜਮਦੂਤ। ਯਥਾ—*'ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ' (੧੩੮੩)*, ਜਮਦੂਤ (ਦੇਹ ਰੂਪ ਕਿਲ੍ਹੇ ਦੇ ਇੰਦ੍ਰਯ ਰੂਪ) ਸਾਰੇ ਦਰਵਾਜ਼ੇ ਤੋੜ ਕੇ ਆਵੇਗਾ।

**ਮਲੂਕੀ ਵੇਸ** ਦੇਖੋ, 'ਮਲੂਕੀ'

**ਮੁਲਖ** [*ਸੰ: । ਅਰਬੀ, ਮੁਲਕ = ਦੇਸ। ਪੰਜਾਬੀ, ਮੁਲਖ* ] ਦੇਸ਼। ਯਥਾ—*'ਅਵਰੁ ਮੁਲਖੁ ਕਿਸੁ ਕੇਰਾ' (੧੩੪੯)*।

**ਮੁਲ ਖਰੀਦੀ** [*ਗੁ: । ਦੇਖੋ, 'ਮੁਲ'। ਫ਼ਾਰਸੀ, ਖ਼ਰੀਦ = ਮੁੱਲ ਲੈਣ ਤੋਂ। ਪੰਜਾਬੀ, ਖ਼ਰੀਦੀ = ਖ਼ਰੀਦਿਆ ਹੋਇਆ* ] ਮੁੱਲ ਲੀਤਾ ਹੋਇਆ। ਯਥਾ—*'ਮੁਲ ਖਰੀਦੀ ਲਾਲਾ ਗੋਲਾ' (੯੯੧)*।

**ਮਲਾ ਖਾੜਾ** [*ਖ: ਤ: ਪੁ: ਸ: । ਸੰਸਕ੍ਰਿਤ, ਮਲ। ਅਕਸ਼ਵਾਟ = ਅਖਾੜਾ। ਪੰਜਾਬੀ, ਮੱਲ = ਪਹਿਲਵਾਨ, ਅਖਾੜਾ = ਘੁਲਣ ਦੀ ਥਾਂ* ] ਪਹਿਲਵਾਨਾਂ ਦੇ (ਘੁਲਣ ਦੀ) ਥਾਂ, ਭਾਵ ਸੰਸਾਰ। ਯਥਾ—*'ਮਲਾਖਾੜਾ ਰਚਿਆ' (੧੨੮੦)*।

**ਮੇਲੰਗਾ** [*ਕ੍ਰਿ: । ਦੇਖੋ, 'ਮੇਲ'। ਮੇਲ + ਅੰਗ* ] ਮੇਲ ਕੇ (ਪੂਜਾ ਦੇ) ਅੰਗ। ਯਥਾ—*'ਪੂਜਾ ਚਾਰ ਕਰਤ ਮੇਲੰਗਾ' (੧੩੦੫)*।

**ਮਾਲੀ ਗਉੜਾ** [*ਸੰ: । ਦੇਸ਼ ਭਾਸ਼ਾ* ] ਇਕ ਰਾਗ ਦਾ ਨਾਉਂ ਹੈ। ਗੁਰਮਤਿ ਸੰਗੀਤ[1] ਵਿਚ ਭਿੰਨ ਰਾਗ ਹੈ। ਮਾਲਵਾ ਅਤੇ ਗੌੜ ਮਿਲੇ ਤੇ ਮਾਲੀ ਗਉੜਾ ਬਣਦਾ ਹੈ, ਪਰੰਤੂ ਹੋਰਨਾਂ ਮਤਾਂ ਵਿਚ ਇਸ ਦੇ ਬਾਹਲੇ ਭੇਦ ਹਨ। ਗੁਰਮਤਿ ਵਿਚ ਮਾਲਕੌਂਸ ਦਾ ਪੁਤਰ ਮੰਨਿਆ ਹੈ। ਕੋਈ ਸੋਰਠ ਤੇ ਗੌੜੀ ਦਾ ਮੇਲ ਮੰਨਦੇ ਹਨ, ਜਿਸ ਨਾਲ ਮਿਲੇ ਓਸੇ ਦੇ ਨਾਉਂ ਤੇ ਇਸ ਦਾ ਨਾਉਂ ਬਣਦਾ ਹੈ। ਜਿਹਾ ਕੁ—ਗੀਤ ਗੌੜ, ਮਾਲਵ ਗੌੜ, ਜੈਤ ਗੌੜ, ਨਾਰਾਇਣ ਗੌੜ, ਕੇਦਾਰ ਗੌੜ, ਕਾਨੜਾ ਗੌੜ, ਸਿਰੀ ਗੌੜ ਆਦਿਕ ਬਾਹਲੇ ਹਨ।

**ਮਿਲੋਗਨੀ** [*ਕ੍ਰਿ: । ਦੇਸ਼ ਭਾਸ਼ਾ। ਦੇਖੋ, 'ਮਿਲ'* ] ਮੇਲ ਹੁੰਦਾ ਹੈ। ਯਥਾ—*'ਅੰਭੈ ਅੰਭੁ ਮਿਲੋਗਨੀ' (੮੮੩)*।

**ਮਲਗਾਰੇ** [*ਸੰ: । ਸੰਸਕ੍ਰਿਤ, ਮਲਯ: । ਗਿਰਿ = ਪਹਾੜ। ਦੇਸ਼ ਭਾਸ਼ਾ, ਮਲਗਾਰੇ* ] ਮਲਯ ਪਹਾੜ। ਯਥਾ—*'ਮੈਲਾਗਰੁ ਮਲਗਾਰੇ' (੯੮੧)*, ਮਲਯ = ਪਹਾੜ ਦਾ ਚੰਦਨ। ਦੇਖੋ, 'ਮਲਿਆਗਰ' ਤੇ 'ਮਲਆਨਲੋ'

**ਮੈਲਾਗਰ** [*ਸੰ: । ਸੰਸਕ੍ਰਿਤ, ਮਲਯ: ਗਿਰਿ। ਦੇਖੋ, 'ਮਲਿਆਗਰ'* ] ਚੰਦਨ, ਸੰਦਲ। ਯਥਾ—*'ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ' (੧੩੬੦)*।

**ਮਲੇਛ**[2] [*ਸੰ: । ਸੰਸਕ੍ਰਿਤ, ਮ੍ਲੇਚ੍ਛ। ਪੰਜਾਬੀ, ਮਲੇਛ* ] ਨੀਚ ਜਾਤਿ। ਯਥਾ—*'ਅਸੰਖ ਮਲੇਛ ਮਲੁ ਭਖਿ ਖਾਹਿ' (੪)*।

---

੧. ਅਰਬੀ, ਬੋਲੀ ਵਿਚ—ਮ—ਲ—ਕ—ਨਾਲ ਚਾਰ ਲਫ਼ਜ਼ ਬਣਦੇ ਹਨ, ਆਖਦੇ ਹਨ ਕਿ ਮ—ਲ—ਕ ਨਾਲ ਜੋ ਪਦ ਬਣਨ ਉਨ੍ਹਾਂ ਵਿਚ ਤਾਕਤ ਦਾ ਭਾਵ ਜ਼ਰੂਰ ਹੁੰਦਾ ਹੈ। ੧. ਮੁਲਕ, ੨. ਮਲਕ, ੩. ਮਲਿਕ, ੪. ਮਿਲਿਕ।
ਅਰਥ ਐਉਂ ਹਨ, ਮੁਲਕ = ਦੇਸ। ਮਲਕ = ਫ਼ਰਿਸ਼ਤਹ। ਮਲਿਕ = ਪਾਤਸ਼ਾਹ। ਮਿਲਿਕ = ਮਿਲਖ, ਧਨ। ਮੁਲਕ ਵਿਚ ਵਾਸੀਆਂ ਦੀ ਤਾਕਤ ਹੁੰਦੀ ਹੈ; ਫ਼ਰਿਸ਼ਤੇ ਵਿਚ ਰੂਹਾਨੀ ਤਾਕਤ; ਪਾਤਸ਼ਾਹ ਵਿਚ ਪਰਜਾ, ਲਸ਼ਕਰ ਤੇ ਧਨ ਦੀ ਤਾਕਤ; ਮਿਲਿਕ (ਜਾਇਦਾਦ) ਵਿਚ ਮਾਲੀ ਤਾਕਤ ਹੁੰਦੀ ਹੈ। ਇਨ੍ਹਾਂ ਚੌਹਾਂ ਪਦਾਂ ਦੇ ਬਹੁ-ਬਚਨ ਬੀ ਅੱਡ ਅੱਡ ਹਨ। ਜਿਵੇਂ—ਮਲਿਕ (ਪਾਤਸ਼ਾਹ) ਦੀ ਜਮ੍ਹਾਂ ਮਲੂਕ, ਮਲੂਕ ਦੀ ਜਮ੍ਹਾਂ ਮਲਾਇਕ, ਮਲਾਇਕਹ।

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

੨. ਪੁਰਾਤਨ ਸਮੇਂ ਮਲੇਛ ਉਹਨਾਂ ਨੂੰ ਕਿਹਾ ਜਾਂਦਾ ਸੀ ਜੋ ਸੰਸਕ੍ਰਿਤ ਨਾ ਬੋਲ ਸਕਦੇ ਹੋਣ ਤੇ ਹਿੰਦੂ ਮਰਯਾਦਾ ਦੇ ਪਾਬੰਦ ਨਾ ਹੋਣ। ਗਾਲਬਨ ਏਹ ☛

**ਮਿਲਛੇ** [*ਕ੍ਰਿ: । ਦੇਸ਼ ਭਾਸ਼ਾ। ਦੇਖੋ, 'ਮਿਲ'*] ਮਿਲੀਏ। ਯਥਾ—*'ਹਰਿ ਧਾਰਿ ਕ੍ਰਿਪਾ ਪ੍ਰਭ ਮਿਲਛੇ' (੧੧੭੮)।*

**ਮਿਲੀਜੈ** [*ਕ੍ਰਿ: । ਪੰਜਾਬੀ। ਦੇਖੋ, 'ਮਿਲ'*] ਮਿਲੀਏ। ਯਥਾ—*'ਰਾਮ ਨਾਮੈ ਰਲੈ ਮਿਲੀਜੈ' (੧੩੨੬)।*

**ਮੂਲ ਜੰਤ੍ਰ** [*ਸੰ: । ਸੰਸਕ੍ਰਿਤ, ਮੂਲ=ਪਕਾ, ਜਾਂ ਜੋ ਖੜਾ ਹੋਵੇ। ਯੰਤ੍ਰ= ਕਲਾ। ਕਿਸੇ ਪੱਕੀ ਖੜੀ ਸ਼ੈ ਨਾਲ ਜੋ ਕਲਾ ਕੰਮ ਕਰੇ*] ਪੰਘੂੜਾ, ਜਿਸ ਵਿਚ ਆਦਮੀ ਬਿਠਾ ਕੇ ਭੁਆਉਂਦੇ ਹਨ। ਯਥਾ—*'ਮਾਇਆ ਕਰਿ ਮੂਲੁ ਜੰਤ੍ਰ ਭਰਮਾਏ' (੨੩੨),* ਮਾਇਆ ਨੇ ਪੰਘੂੜਾ ਬਣ ਕੇ ਭਰਮਾਇਆ ਹੈ (ਲੋਕਾਂ ਨੂੰ)।

**ਮਾਲਨਾ** [*ਸੰ: । ਪੰਜਾਬੀ ਕਿਰਿਆ, ਮਲਣਾ। (ਸੰਸਕ੍ਰਿਤ, ਮਰਦਨ ਤੋਂ) ਜੋ ਬਦਨ ਨੂੰ ਮਲਿਆ ਜਾਏ ਸੋ ਮਾਲਣਾ ਅਰਥਾਤ ਵੱਟਣਾ*] ਵੱਟਣਾ। ਇਕ ਪ੍ਰਕਾਰ ਦੀ ਸੁਗੰਧੀਆਂ ਦੇ ਮੇਲ ਤੋਂ ਬਣੀ ਵਸਤੂ ਜੋ ਬਦਨ ਨੂੰ ਮੁਲੈਮ ਤੇ ਸੁਗੰਧਤ ਕਰਨ ਵਾਸਤੇ ਇਸ਼ਨਾਨ ਤੋਂ ਪਹਿਲਾਂ ਮਲਦੇ ਹਨ। ਯਥਾ—*'ਕਪੜ ਭੋਗ ਸੁਗੰਧ ਤਨਿ ਮਰਦਨ ਮਾਲਣਾ' (੩੯੮)।*

**ਮੈਲਾਣਾ** [*ਗੁ: । ਪੰਜਾਬੀ, ਮੈਲ। ਆਣਾ, ਪ੍ਰਤੇ*] ਮੈਲਾ ਹੋਇਆ ਹੋਇਆ। ਯਥਾ—*'ਦਿਲ ਦਰੀਆਉ ਧੋਵਹੁ ਮੈਲਾਣਾ' (੧੦੮੪),* ਮੈਲੇ ਹੋਏ ਹੋਏ ਦਿਲ ਨੂੰ ਸਤਿਸੰਗਤ ਰੂਪੀ ਦਰਿਆਉ ਵਿਖੇ ਧੋਵੋ।

**ਮਲਤਾ** [*ਗੁ: । ਸੰਸਕ੍ਰਿਤ, ਮਲਿਨਿਤਾ। ਪੁ: ਪੰਜਾਬੀ, ਮਲਤਾ*] ਮਲੀਨਤਾਈ ਦੇ ਰੂਪ ਵਾਲਾ। ਯਥਾ—*'ਮੈਲਾ ਮਲਤਾ ਇਹੁ ਸੰਸਾਰੁ' (੧੧੫੮)।*

**ਮਾਲਤ** [*ਕ੍ਰਿ: । ਸੰਸਕ੍ਰਿਤ, ਮਲ੍ਲ=ਪਹਿਲਵਾਨ। ਪੰਜਾਬੀ, ਮਲ। ਇਸ ਤੋਂ ਕਿਰਿਆ ਮੱਲਣਾ=ਜ਼ੋਰ ਨਾਲ ਕਬਜ਼ਾ ਕਰਨਾ*] ਮੱਲਦਿਆਂ। ਯਥਾ—*'ਕਾਹੂ ਬਿਹਾਵੈ ਸੋ ਪਿੜੁ ਮਾਲਤ' (੯੧੪),* ਕਿਸੇ ਦੀ ਜੁਧ ਭੂਮੀ ਅਖਾੜਾ ਮੱਲਦਿਆਂ ਬੀਤਦੀ ਹੈ।

**ਮਿਲਤ** [*ਸੰ: । ਅਰਬੀ, ਮਿੱਲਿਤ=ਦੀਨ*]

੧. ਮਿੱਲਤ, ਧਰਮ, ਦੀਨ, ਪੰਥ।

੨. [*ਗੁ: । ਸੰਸਕ੍ਰਿਤ, ਮਿਲ੍*] ਮਿਲਿਆ ਹੋਇਆ। ਯਥਾ—*'ਮਿਲਤ ਮਿਲਤ ਮਿਲਤ ਮਿਲਿ ਰਹਿਆ ਨਾਨਕ ਕਹਣੁ ਨ ਜਾਏ' (੮੮੪),* ਮਨ ਬਚ ਕਰਮ ਕਰ ਜੋ (ਈਸ਼੍ਵਰ ਨਾਲ) ਮਿਲ ਰਿਹਾ ਹੈ, ਉਸ ਦੀ (ਸ਼ੋਭਾ) ਕਹੀ ਨਹੀਂ ਜਾਂਦੀ। ਅਥਵਾ ਧਰਮ ਨਾਲ ਮਿਲੇ ਹੋਇਆਂ ਨੂੰ ਮਿਲਦਾ ਹੋਇਆ ਜੋ ਮਿਲ ਰਿਹਾ ਹੈ ਉਸ ਦੀ ਸ਼ੋਭਾ ਕਹੀ ਨਹੀਂ ਜਾਂਦੀ।

**ਮਿਲਾਤ** [*ਕ੍ਰਿ: । ਦੇਸ਼ ਭਾਸ਼ਾ। ਦੇਖੋ, 'ਮਿਲ'*] ਮਿਲਦੇ ਹਨ। ਯਥਾ—*'ਤੇ ਸਤਸੰਗਿ ਮਿਲਾਤ' (੧੨੫੨)।*

---

☛ ਆਰਯ ਵਰਤ ਦੇ ਚੁਫ਼ੇਰੇ ਦੇ ਸਰਹੱਦੀ ਲੋਕ ਹੀ ਸਨ। ਮਲੇਛ ਜਾਤੀਆਂ ਦੇ ਨਾਮ ਬੀ ਗਿਣੇ ਹਨ। ਜੇ ਅੱਜ-ਕੱਲ੍ਹ ਸਮਝਣ ਦਾ ਜਤਨ ਕਰੀਏ ਤਾਂ ਏਹ ਲੋਕ ਮਲੇਛ ਸਨ—ਪੰਡਾਰਕ (ਬੰਗਾਲ, ਬਿਹਾਰ ਦੇ ਤਦੋਂ ਦੇ ਵਾਸੀ), ਉੜੀਆ, ਦਰਾਵੜ ਕੰਬੋਜਾ, ਯਵਨ (ਯੂਨਾਨੀ ਬਾਖਤਰੀ ਆਦਿ), ਸਾਕਾ ਪਾਰਵਸ, ਪਹਿਲਵੀ (ਤਦੋਂ ਦੇ ਈਰਾਨੀ), ਚੀਨਾ (ਚੀਨੀ), ਕਿਰਾਤ (ਚੌੜੇ ਚੇਹਰੇ ਵਾਲੇ ਪਹਾੜੀ) ਦਰਦ ਖੇਸੀ ਆਦਿ। ਮਤਲਬ ਉਹਨਾਂ ਕੌਮਾਂ ਤੋਂ ਸੀ ਜਿਨ੍ਹਾਂ ਨੂੰ ਹਿੰਦੂ ਆਪਣੇ ਤੋਂ ਸਭਿਅਤਾ ਵਿਚ ਨੀਵਾਂ ਸਮਝਦੇ ਸੀ। ਪਰੰਤੂ ਜਦੋਂ ਹਿੰਦੂ ਸਭਿਅਤਾ ਸਾਰੇ ਹਿੰਦ ਵਿਚ ਫੈਲ ਗਈ ਤਾਂ ਮਲੇਛ ਪਦ ਦਾ ਅਰਥ ਹੋ ਗਿਆ—ਬਿਦੇਸ਼ੀ (Foreigner) ਤੇ ਅਕਸਰ ਸਾਕਾ ਆਦਿ ਲੋਕ ਜੋ ਹਿੰਦ ਤੇ ਬਾਹਰੋਂ ਹਮਲੇ ਕਰਦੇ ਸੀ। ਅੱਜ-ਕੱਲ੍ਹ ਮਲੇਛ ਮੈਲੇ ਤੇ ਨੀਚ ਆਦਮੀ ਨੂੰ ਕਹਿੰਦੇ ਹਨ।

**ਮਿਲੀਤਾ** [*ਕ੍ਰਿ: । ਦੇਸ਼ ਭਾਸ਼ਾ। ਦੇਖੋ, 'ਮਿਲ'*] ਮਿਲੇ ਹਨ। ਯਥਾ—*'ਹਰਿ ਮੇਲਿ ਮਿਲੀਤਾ' (੫੧੦)।*

**ਮਿਲਬੋ** [*ਗੁ: । ਦੇਸ਼ ਭਾਸ਼ਾ। ਦੇਖੋ, 'ਮਿਲ'*] ਮਿਲਣ ਯੋਗ (ਵਾਹਿਗੁਰੂ ਨੂੰ)। ਯਥਾ—*'ਕੋਈ ਮੇਲੈ ਪ੍ਰਭ ਮਿਲਬੋ' (੧੩੨੦)।*

**ਮੂਲ ਦੁਆਰੇ** [*ਸੰ: । ਸੰਸਕ੍ਰਿਤ, ਮੂਲ=ਅਸਲੀ; ਦ੍ਵਾਰ=ਰਸਤਾ*]

੧. ਮੂਲਾਧਾਰ ਚੱਕ੍ਰ ਦਾ ਥਾਉਂ, ਜੋ ਗੁਦਾ ਤੇ ਸਿਸਨ ਦੇ ਵਿਚਕਾਹੇ ਮੰਨਿਆ ਹੈ। ਯਥਾ—*'ਮੂਲ ਦੁਆਰੈ ਬੰਧਿਆ ਬੰਧੁ' (੧੧੫੯),* ਹਠ ਯੋਗੀ ਦਸਮ ਦਵਾਰ ਵਿਚ ਪ੍ਰਾਣ ਚੜ੍ਹਾਉਣ ਲਈ ਗੁਦਾ ਉਤੇ ਪੈਰ ਦੀ ਅੱਡੀ ਰੱਖ ਕੇ ਆਸਣ ਲਗਾਂਦੇ ਹਨ।

੨. ਮੂਲ ਦੁਆਰਾ—ਉਹ ਅਸਲੀ ਰਸਤਾ ਜਿਸ ਕਰਕੇ ਜੀਵ ਇਸ ਦੇਹੀ ਵਿਚ ਹੈ, ਸੋ ਅਵਿਦਿਆ। ਤੁਕ ਦਾ ਅਰਥ ਫੇਰ ਐਉਂ ਹੋਊ—{ਮੂਲ ਦੁਆਰ} ਅਵਿਦਿਆ ਵਲੋਂ ਮਨ ਨੂੰ (ਵਿਵੇਕ ਰੂਪੀ) ਬੰਧਨ ਪਾ ਕੇ ਬੰਨ੍ਹਿਆ।

**ਮਲ ਦਲ** [*ਕ੍ਰਿ: । ਸੰਸਕ੍ਰਿਤ, ਮਲਨੰ=ਮਲਨਾ। ਦਲਨੰ=ਤੋੜਨਾ*] ਚੰਗੀ ਤਰ੍ਹਾਂ ਤੋੜ ਭੰਨ ਕੇ, ਭਾਵ ਬੇਤਾਕਤੀ ਕਰ ਕੇ। ਯਥਾ—*'ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ'। (੫੧੦)*

**ਮਲਨ/ਮਲਿਨ** [*ਗੁ: । ਸੰਸਕ੍ਰਿਤ, ਮਲਿਨ=ਮੈਲੀ*] ਮੈਲੀ, ਗੰਦੀ। ਯਥਾ—*'ਮੋਹ ਮਲਨ ਨੀਦ ਤੇ ਛੁਟਕੀ' (੩੮੩),* ਤਥਾ—*'ਮਲਿਨ ਭਈ ਮਤਿ ਮਾਧਵਾ' (੩੪੬)।*

**ਮਾਲਿਨਿ** [*ਸੰ: । ਸੰਸਕ੍ਰਿਤ, ਮਾਲਿਨੀ। ਪੰਜਾਬੀ, ਮਾਲਨ, ਮਾਲਣ। ਦੇਖੋ, 'ਮਾਲੀ'*] ਮਾਲੀ ਦੀ ਇਸਤ੍ਰੀ, ਫੁਲ ਸਿਹਰੇ ਪਰੋਣ, ਵੇਚਣ ਵਾਲੀ। ਯਥਾ—*'ਮਾਲਿਨਿ ਭੂਲੀ ਜਗੁ ਭੁਲਾਨਾ'। (੪੭੯)*

**ਮਾਲਿਨੀ** [*ਸੰ: । ਦੇਖੋ, 'ਮਾਲਨਿ'*] ਮਾਲੀ ਦੀ ਇਸਤ੍ਰੀ। ਯਥਾ—*'ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ' (੪੭੯)।*

**ਮਲਿ ਨਾਉ** [*ਕ੍ਰਿ: । ਦੇਸ਼ ਭਾਸ਼ਾ*]

੧. ਮਲ ਕੇ ਨ੍ਹਾਉਣਾ। ਯਥਾ—*'ਅੰਤਰਗਤਿ ਤੀਰਥਿ ਮਲਿ ਨਾਉ' (੪),* ਅੰਦਰ ਜੋ {ਗਤ} ਪ੍ਰਾਪਤ (ਆਤਮਾ ਰੂਪ) ਤੀਰਥ ਹੈ ਉਸ ਵਿਖੇ ਮਲ ਕੇ ਨ੍ਹਾਉਂਦੇ ਹਨ (ਸੰਤ)।

੨. ਮੈਲ ਨਹੀਂ ਰਹੀ। ਤੁਕ ਦਾ ਅਰਥ—ਅੰਤਰਾ (ਭੇਦ) {ਗਤ} ਦੂਰ ਹੋ ਗਿਆ, ਤੀਰਥ (ਰੂਪ ਹੋ ਗਏ), ਮੈਲ ਨਹੀਂ ਰਹੀ (ਪਾਪਾਂ ਦੀ)।

**ਮਿਲਬੇ** [*ਸੰ: । ਦੇਖੋ, 'ਮਿਲ'*] ਮਿਲਣ। ਯਥਾ—*'ਮਿਲਬੇ ਕੀ ਮਹਿਮਾ ਬਰਨਿ ਨ ਸਾਕਉ' (੪੯੮)।*

**ਮਲੁ ਭਖਿ** [*ਗੁ: । ਸੰਸਕ੍ਰਿਤ*] ਮੈਲਾ ਭੱਖਣ ਵਾਲੇ। ਯਥਾ—*'ਅਸੰਖ ਮਲੇਛ ਮਲੁ ਭਖਿ ਖਾਹਿ' (੪)।*

**ਮਾਲੂਮ** [*ਸੰ: । ਅਰਬੀ, ਮਾਅਲੂਮ*] ਜੋ ਜਾਣਿਆ ਜਾਵੇ, ਮਾਲੂਮ ਕਰਦਨ = ਜਾਣਨਾ। ਯਥਾ—*'ਹਵਾਲ ਮਾਲੂਮੁ ਕਰਦੰ' (੭੨੩),* ਮੈਂ ਹਾਲ ਮਲੂਮ ਕੀਤਾ।

**ਮੁਲੰਮਾ** [*ਸੰ: । ਅਰਬੀ, ਮੁਲੱਮਅ*] ਪਿੱਤਲ ਆਦਿ ਧਾਤ ਉਪਰ ਸੋਨੇ ਚਾਂਦੀ ਦਾ ਪਾਣੀ ਯਾ ਵਰਕ ਚਾੜ੍ਹਿਆ ਜਾਵੇ ਉਸ ਨੂੰ ਮੁਲੰਮਾ ਆਖਦੇ ਹਨ, ਭਾਵ ਬਨਾਵਟ, ਝੂਠ। ਯਥਾ—*'ਮੁਲੰਮਾ ਪਾਜੁ ਲਹਿ ਜਾਇ' (੩੦੩)।*

**ਮੂਲ ਮਤਿ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ*] ਅਸਲ ਬੁੱਧੀ, ਸੱਚੀ ਅਕਲ। ਯਥਾ—*'ਮੂਲੁ ਮਤਿ ਪਰਵਾਣਾ ਏਹੋ'* (੧੨੩੮)।

**ਮੂਲ ਮੰਤ੍ਰ** [*ਸੰ:। ਸੰਸਕ੍ਰਿਤ, ਮੂਲ ਮੰਤ੍ਰ*]

੧. ਉਹ ਮੰਤ੍ਰ ਜੋ ਆਦਿ (ਯਾ ਅਸਲੀ) ਹੈ। ਉਹ ਮੰਤ੍ਰ ਜੋ ਸਾਰੇ ਮੰਤ੍ਰਾਂ ਤੋਂ ਸਰੇਸ਼ਟ ਹੈ। ਉਹ ਮੰਤ੍ਰ ਜੋ ਸਾਰੇ ਮੰਤ੍ਰਾਂ ਦੇ ਮੁੱਢ ਵਿਚ ਹੁੰਦਾ ਹੈ। ਇਸ ਤੋਂ ਭਾਵ—ੳਂ—ਦਾ ਨਿਕਲਦਾ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੂਲ ਮੰਤ੍ਰ ਦਾ ਅਰਥ—ਹਰੀ ਦਾ ਨਾਮ ਬੀ ਕਰਦੇ ਹਨ। ਯਥਾ—*'ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ'* (੧੦੪੦)।

੨. ਮੰਤ੍ਰ ਅਕਸਰ ਕੋਈ ਤੁਕ ਹੋਇਆ ਕਰਦੀ ਹੈ, ਜੋ ਆਪਣੇ ਇਸ਼ਟਦੇਵ ਦੀ ਕੀਰਤੀ ਵਾਲੀ ਹੁੰਦੀ ਹੈ। ਇਸ ਤੋਂ ਭਾਈ ਗੁਰਦਾਸ ਜੀ ਨੇ ਜਪੁ ਜੀ[1] ਦੇ ਪਹਿਲੇ ਸਲੋਕ ਨੂੰ ਮੂਲ ਮੰਤ੍ਰ ਲਿਖਿਆ ਹੈ: *'੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਜਪੁ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ'* (੧)।

ਕਈ ਸਜਣ ਗੁਰਪ੍ਰਸਾਦਿ ਤਕ ਮੂਲ ਮੰਤ੍ਰ ਸਮਾਪਤ ਸਮਝਦੇ ਹਨ।

**ਮਲਾਰੁ** [*ਸੰ:। ਅਰਬੀ, ਮਲਾਹ*]

੧. ਮਲਾਹ, ਬੇੜੀ ਤੋਰਨ ਵਾਲਾ। ਯਥਾ—*'ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ ਮਲਾਰੁ'* (੫੯), ਭਾਵ ਇਹ ਕਿ ਸਤਿਗੁਰ ਬੋਹਿਥ ਬਾਝ ਕੋਈ ਬੇੜੀ ਮਲਾਹ ਆਦਿ ਪਾਰ ਨਹੀਂ ਲੰਘਾ ਸਕਦੇ।

੨. [*ਸੰ:। ਸੰਸਕ੍ਰਿਤ, ਮੱਲ੍ਹਾਰੀ*] ਇਕ ਰਾਗਨੀ ਦਾ ਨਾਉਂ ਹੈ—ਮਲਾਰ। ਗੁਰਮਤਿ ਸੰਗੀਤ[2] ਵਿਚ ਮੇਘ ਦੀ ਰਾਗਨੀ ਹੈ। ਯਥਾ—*'ਸੋਰਠਿ ਗੋਂਡ ਮਲਾਰੀ ਧੁਨੀ'* (੧੪੩੦), ਸੋਰਠ, ਮਧਮਾਧਵੀ, ਕਾਨੜਾ ਤਿੰਨਾਂ ਦੇ ਮੇਲ ਤੋਂ ਬਣਦੀ ਹੈ, ਪਰੰਤੂ ਹੋਰਨਾਂ ਮਤਾਂ ਵਿਚ ਮੇਘ ਦਾ ਪੁਤ੍ਰ ਮਲਾਰ ਕਰਕੇ ਲਿਖਿਆ ਹੈ, ਮੇਲ ਵੀ ਮੇਘ, ਗੌਂਡ ਤੇ ਸਾਰੰਗ ਦਾ ਹੈ।

**ਮਲਵਾਣੀ** [*ਗੁ:। ਪੰਜਾਬੀ, ਮੈਲ+ਵਾਲਾ+ਪਾਣੀ—ਦਾ ਸੰਖੇਪ ਮਲਵਾਣੀ*] ਆਟੇ ਤੇ ਦਾਲ ਦੇ ਪਾਤ੍ਰਾਂ ਦੇ ਧੋਣ ਦਾ ਪਾਣੀ। ਯਥਾ—*'ਸਿਰੁ ਖੋਹਾਇ ਪੀਅਹਿ ਮਲਵਾਣੀ'* (੧੪੯), (ਢੂੰਡੇਰੇ, ਸਰੇਵੜੇ) ਸਿਰ (ਦੇ ਵਾਲ) ਪੁਟਵਾ ਕੇ ਇਸ ਤਰ੍ਹਾਂ ਦਾ ਮੈਲਾ ਪਾਣੀ ਪੀਂਦੇ ਹਨ।

**ਮਿਲਾਵੜਾ** [*ਸੰ:। ਪੰਜਾਬੀ। ਦੇਖੋ, 'ਮਿਲ'*] ਮਿਲਾਪ। ਯਥਾ—*'ਸਹਜੇ ਸਾਚਿ ਮਿਲਾਵੜਾ'* (੩੧)।

**ਮਾਵਾ** [*ਕ੍ਰਿ:। ਸੰਸਕ੍ਰਿਤ, ਸੰਮਾਨ। ਪੰਜਾਬੀ, ਸਮਾਉਣਾ, ਮਾਉਣਾ, ਮੇਉਣਾ*] ਸਮਾਵਾਂ, ਮੇਵਾਂ।

**ਮੇਵਾ** [*ਸੰ:। ਫ਼ਾਰਸੀ*] ਫਲ, ਬ੍ਰਿਛਾਂ ਵ ਬੇਲਾਂ ਦੇ ਫਲ। ਯਥਾ—*'ਕੂਜਾ ਮੇਵਾ ਮੈ ਸਭ ਕਿਛੁ ਚਾਖਿਆ'* (੧੫੫), ਛੋਟੇ ਲਾਲ ਰੰਗ ਦੇ ਅੰਗੂਰ ਸੁਕੇ ਹੋਏ ਨੂੰ ਬੀ ਮੇਵਾ ਕਹਿੰਦੇ ਹਨ।

**ਮਾਵਾਸੀ** [*ਸੰ:। ਹਿੰਦੀ*][3] ਕਿਲ੍ਹੇ ਵਿਚ ਜੋ ਆਕੜ ਕੇ ਬੈਠੇ, ਆਕੀ। ਯਥਾ—*'ਮਨੁ ਮਾਵਾਸੀ ਰਾਜਾ'* (੧੧੬੧)।

**ਮਾਵਤ** [*ਕ੍ਰਿ:। ਦੇਖੋ, 'ਮਾਵਾ'*] ਸਮਾਂਵਦਾ। ਯਥਾ—*'ਏਤਾ ਗਬੁ ਅਕਾਸਿ ਨ ਮਾਵਤ'* (੧੩੮੮)।

**ਮਾਵਤ ਹੇ** [*ਗੁ:। ਦੇਸ਼ ਭਾਸ਼ਾ*] ਮਸਤਿਆ ਹੋਇਆ। ਯਥਾ—*'ਸੋਇ ਰਹਿਓ ਮਦ ਮਾਵਤ ਹੇ'* (੮੨੨)।

**ਮਾਵਨੀ** [*ਕ੍ਰਿ:। ਦੇਖੋ, 'ਮਾਵਾ'*] ਸਮਾਂਵਦੇ ਸੀ। ਯਥਾ—*'ਜੋ ਅਸਮਾਨਿ ਨ ਮਾਵਨੀ'* (੫੯੫)।

**ਮਵਲ ਸਰਾ** [*ਸੰ:। ਪੰਜਾਬੀ, ਮੌਲਸਿਰੀ*]

੧. ਮੌਲਸਿਰੀ ਇਕ ਬ੍ਰਿਛ ਹੈ, ਜਿਸ ਦੇ ਨਿਕੇ ਨਿਕੇ ਚਿੱਟੇ ਫੁਲ ਮਿੱਠੀ ਖ਼ੁਸ਼ਬੂ ਦੇਂਦੇ ਹਨ, ਫੁਲ ਸੁੱਕ ਜਾਣ ਤੇ ਬੀ ਖ਼ੁਸ਼ਬੂ ਦੇਂਦੇ ਹਨ। ਇਸਨੂੰ ਲਾਲ ਮਿਰਚ ਦੀ ਸ਼ਕਲ ਦਾ ਮਿਠਾ ਫਲ ਲਗਦਾ ਹੈ। ਯਥਾ—*'ਸਾਖ ਤਰੋਵਰ ਮਵਲਸਰਾ'* (੧੩੯੨)।

੨. [*ਮਵਲ=ਮੌਲ ਰਹੀ ਹੈ। ਸਰਾਂ=ਤਲਾਵਾਂ ਉਤੇ*] ਸਰਾਂ ਉਤੇ ਫੈਲ ਰਹੀ ਹੈ। ਦੇਖੋ, 'ਸਾਖ ਤਰੋਵਰ'

**ਮੜਾ** [*ਸੰ:। ਸੰਸਕ੍ਰਿਤ, ਮੱਠ=ਕੁਟੀਆ। ਪੁ: ਪੰਜਾਬੀ, ਮੜ੍ਹ=ਕੁਟੀ, ਸਮਾਧ ਯਾ ਕਬਰ*]

੧. ਕੋਠਾ, ਢੇਰ, ਭਾਵ ਸਰੀਰ। ਦੇਖੋ, 'ਮਿਰਤਕ ਮੜ'

੨. ਸਮਾਧ, ਕਬਰ। ਦੇਖੋ, ਅਗਲਾ ਪਦ।

**ਮੜ੍ਹਾ/ਮੜ੍ਹੀ** [*ਸੰ:। ਸੰਸਕ੍ਰਿਤ, ਮੱਠ। ਪੁ: ਪੰਜਾਬੀ, ਮੜ੍ਹੀ, ਮੜ੍ਹਾ। ਬਹੁ-ਬਚਨ ਮੜ੍ਹੀਆਂ, ਮੜ੍ਹੇ*] ਜਿਥੇ ਮੁਰਦਿਆਂ ਦੀ ਸੁਆਹ ਦੱਬ ਕੇ ਢੇਰੀ ਯਾ ਇਸ ਪਰ ਕੋਠਾ ਜਿਹਾ ਪਾ ਕੇ ਨਿਸ਼ਾਨ ਕਾਇਮ ਕੀਤਾ ਜਾਵੇ। ਯਥਾ—*'ਜਗੁ ਪਰਬੋਧਹਿ ਮੜੀ ਬਧਾਵਹਿ'* (੯੦੩), ਤਥਾ—*'ਨਿਰਜੀਉ ਪੂਜਹਿ ਮੜਾ ਸਰੇਵਹਿ'* (੧੨੬੪)।

**ਮੜੈ** [*ਸੰ:। ਦੇਖੋ, 'ਮੜ੍ਹ'*] ੧. ਕੋਠਾ, ਭਾਵ ਦੇਹ।

੨. ਇਸਤ੍ਰੀ। ਯਥਾ—*'ਦੁਰਗੰਧ ਮੜੈ ਚਿਤੁ ਲਾਇਆ'* (੪੪੨), ਦੇਹ (ਜਾਂ ਇਸਤ੍ਰੀ) ਜੋ ਦੁਰਗੰਧੀ ਦਾ ਕੋਠਾ ਹੈ, ਇਸ ਪੁਰ ਮੋਹਤ ਹੋ ਰਹੇ ਹਨ।

**ਮੂੜ** [*ਗੁ:। ਸੰਸਕ੍ਰਿਤ, ਮੂਢ*] ਮੂਰਖ, ਬੇਅਕਲ। ਯਥਾ—*'ਮੂੜ ਮੁਗਧ ਤੇਰਾ ਸੰਗੀ'* (੮੯੮), ਤਥਾ—*'ਮੂੜ ਮੁਗਧ ਹੋਇ'* (੧੧੪੬)।

**ਮੜਿਆ** [*ਸੰ:। ਸੰਸਕ੍ਰਿਤ, ਮਠ=ਕੋਠਾ। ਪੁ: ਪੰਜਾਬੀ, ਮੜ੍ਹਾ*] ਕੋਠੇ ਵਾਂਙੂ ਕੋਈ ਉਚੀ ਵੱਡੀ ਸ਼ੈ, ਮੁਰਾਦ ਵਿਚ ਢੇਰ। ਯਥਾ—*'ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ'* (੩੫੮), ਭਾਵ ਇਹ ਕਿ ਜਿਕੁਰ ਲੱਖਾਂ ਢੇਰ (ਯਾ ਗੱਠੇ) ਲੱਕੜਾਂ ਦੇ ਰਤੀ ਕੁ ਅੱਗ ਨਾਲ ਸੜਦੇ ਹਨ, ਤਿਕੁਰ ਨਾਮ ਦੀ ਅੱਗ ਨਾਲ ਲੱਖਾਂ ਪਾਪ ਦਗਧ ਹੁੰਦੇ ਹਨ।

੨. [*ਗੁ:। ਸੰਸਕ੍ਰਿਤ, ਮੰਡਨ। ਪੰਜਾਬੀ, ਮੜ੍ਹਨਾ=ਲਗਾਉਣਾ*] ਮੜ੍ਹਿਆ ਹੋਇਆ, ਜੜਿਆ ਹੋਇਆ, ਢੋਲ, ਜੋੜੀ, ਡਫ ਆਦਿ ਦੇ ਖੋਲ ਉਤੇ ਚਮੜਾ ਜੜਨਾ, ਜਿਸ ਚਮੜੇ ਤੇ ਸੱਟ ਮਾਰਿਆਂ ਉਚੀ ਅਵਾਜ਼ ਉਠਦੀ ਹੈ। ਯਥਾ—*'ਅਣ ਮੜਿਆ ਮੰਦਲੁ ਬਾਜੈ'* (੬੫੭)। ਦੇਖੋ, 'ਮੰਦਲ'

**ਮਾੜੀਆਂ** [*ਸੰ:। ਪੰਜਾਬੀ, ਮਾੜੀ (=ਮਹਲ) ਦਾ ਬਹੁ-ਬਚਨ*] ਉਚੇ

---

੧. ਭਾਈ ਜੀ ਨੇ ਵਾਰ ੬, ਪੌੜੀ ਉੱਨੀਂ ਵਿਚ ਲਿਖਿਆ ਹੈ—*'ਸਤਿਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣ ਪਰਵਾਣੈ'*।

੨. ਕ੍ਰਿਤ ਡਾਕਟਰ ਚਰਨ ਸਿੰਘ ਜੀ।

੩. ਹਿੰਦੀ ਵਿਚ ਮਵਾਸ ਪਦ—ਆਸਰਾ, ਰਖਿਆ ਆਦਿ ਅਰਥਾਂ ਵਿਚ ਹੈ, ☛ ਇਸ ਤੋਂ ਰਖਿਆ-ਸਥਾਨ ਤੇ ਕਿਲ੍ਹੇ ਨੂੰ ਬੀ ਕਹਿੰਦੇ ਹਨ। ਕਿਲ੍ਹੇ ਵਿਚ ਜੋ ਆਕੜ ਕੇ ਮੁਕਾਬਲਾ ਕਰੇ ਸੋ ਮਵਾਸੀ, ਮਾਵਾਸੀ। ਇਕ ਪਦ ਅਰਬੀ ਮਵਾਸਾਤ ਤੋਂ ਮਵਾਸਾ ਕਰਕੇ ਹੈ, ਜਿਸ ਵਿਚ ਬਰਾਬਰੀ ਦਾ ਖ਼ਿਆਲ ਹੈ।

ਮੰਦਰ। ਯਥਾ—*'ਕੋਠੇ ਮੰਡਪ ਮਾੜੀਆ' (੪੭੨)।*

**ਮੜੋਲੀ** [*ਸੰ: । ਸੰਸਕ੍ਰਿਤ, ਮਠ । ਪੰਜਾਬੀ, ਮਠ , ਮਠ ਤੋਂ ਨਿੰਮ੍ਰਵਾਚੀ ਮੜੋਲੀ*] ਕੋਠੀ, ਭਾਵ ਦੇਹ। ਯਥਾ—*'ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾਧਨਾ' (੧੫੫),* ਏਥੇ ਦੇਹ, ਕੋਠੀ ਅਰ ਸੁਖ ਰੂਪ ਦਵਾਰਾ ਅਰ ਜਿੰਦ ਰੂਪੀ ਇਸਤ੍ਰੀ, ਭਾਵ ਵਿਚ ਲਏ ਜਾਂਦੇ ਹਨ।

**ਮੜਵੜੀ** [*ਸੰ: । ਸੰਸਕ੍ਰਿਤ, ਮਠ =ਕੋਠਾ । ਪੁ: ਪੰਜਾਬੀ, ਮੜ੍ਹ, ਵੜੀ= ਵੜੀ ਹੋਈ*] ਕੋਠੇ ਵਿਚ ਵੜੀ ਹੋਈ, ਭਾਵ ਦੇਹ ਅਧਿਆਸ ਵਾਲੀ। ਦੇਹ ਨਾਲ ਆਪਣੇ ਆਪ ਨੂੰ ਇਕ ਸਮਝਣ ਵਾਲੀ। ਯਥਾ—*'ਮਹਲ ਕੁਚਜੀ ਮੜਵੜੀ' (੧੦tt),* ਜੋ ਦੇਹ ਅਭਿਮਾਨ ਵਾਲੀ (ਮਹਲ) ਇਸਤ੍ਰੀ ਹੈ, ਉਹ ਕੁਚੱਜੀ ਹੈ।

**ਮੂੜੜੋ** [*ਸੰਬੰ: । ਸੰਸਕ੍ਰਿਤ, ਮੂਢ । ਪੰਜਾਬੀ, ਮੂੜ੍ਹ । ੜੋ ਨਿੰਮ੍ਰਵਾਚੀ ਪ੍ਰਤੇ । ਮਾਰਵਾੜੀ, ਮੂੜ੍ਹੜੋ =ਮੂਰਖ ਦਾ*]

੧. ਮੂਰਖ ਦਾ। ਯਥਾ—*'ਗਰਬਿ ਗਹਿਲੜੋ ਮੂੜੜੋ ਹੀਓ ਰੇ' (੭੧੫)।*

੨. [*ਸੰਪ੍ਰਦਾ*] ਮੇਰਾ।

**ਮਾੜਜ਼ੀਐ** [*ਗੁ: । ਸੰਸਕ੍ਰਿਤ, ਮੰਡਪ । ਹਿੰਦੀ, ਮੰਡਵਾ, ਮੰਡੂਆ । ਡੋਮ ਭਾਸ਼ਾ, ਮਾੜਵ । ਪੰਜਾਬੀ, ਮਾੜੀ । ਗੀਐ, ੜੀਐ, ਪੰਜਾਬੀ ਪ੍ਰਤੇ*] ਅਟਾਰੀ ਵਾਲਾ, ਦਸਮ ਦੁਆਰ ਵਾਲਾ, ਬੈਕੁੰਠ ਵ ਸਤਿਸੰਗ ਵਾਲਾ, ਸਭ ਤੋਂ ਉਚੇ ਨਿਵਾਸ ਵਾਲਾ। ਯਥਾ—*'ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ' (੭੬੫),* ਪਤੀ ਉੱਚੀ ਮਾੜੀ ਵਾਲਾ ਤੇ ਤਿੰਨਾਂ ਲੋਕਾਂ ਦਾ ਸਿਰਤਾਜ ਹੈ।

# ਯ

**ਯ** ਗੁਰਮੁਖੀ ਪੈਂਤੀ (ਵਰਣਮਾਲਾ) ਦਾ ਇਕੱਤੀਵਾਂ ਅੱਖਰ ਤੇ ਅਠਾਈਵਾਂ ਵਿਅੰਜਨ ਹੈ। ਪੰਜਾਬੀ ਉਚਾਰਣ ਵਿਚ 'ਯਯੇ' ਦੀ ਥਾਂ ਅਕਸਰ 'ਜਜਾ' ਅੱਖਰ ਲੈਂਦਾ ਹੈ[1]। ਜਿਸ ਤਰ੍ਹਾਂ ਸੰਸਕ੍ਰਿਤ, ਯਾਤ੍ਰਾ। ਪੰਜਾਬੀ, ਜਾਤ੍ਰਾ (ਦੇਖੋ, 'ਜਾਤ੍ਰਾ')। ਜਿਹੜੇ 'ਯਯਾ' ਮੂਲਕ ਅੱਖਰ ਪੰਜਾਬੀ ਮੁਹਾਵਰੇ ਵਿਚ 'ਜਜੇ' ਨਾਲ ਲਿਖੇ ਬੋਲੇ ਜਾਂਦੇ ਹਨ ਸੋ 'ਜਜੇ' ਅੱਖਰ ਵਿਚ ਪਿੱਛੇ ਆ ਚੁਕੇ ਹਨ।

ਕਈ ਥਾਈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਖ਼ੀਰਲੇ ਅੱਖਰ ਦੇ ਅੰਤ ਰਤਾ ਕੁ ਅੱਖਰ ਦੀ ਟੰਗ ਮਰੋੜੀ ਹੁੰਦੀ ਹੈ, ਇਸ ਨੂੰ ਗਿਆਨੀ ਅੱਧਾ ਯਯਾ ਪੜ੍ਹਦੇ ਹਨ।

**ਯਾ** [*ਸੰ: ਨਾ:। ਸੰਸਕ੍ਰਿਤ, ਇਦੰ=ਇਹ=ਐਥੇ। ਹਿੰਦੀ, ਯਹ, ਯਿਹ, ਇਸਦੀ ਬ੍ਰਿਜ ਭਾਸ਼ਾ ਯਾ, ਯਾਹੀ, ਯਾਹੂੰ*] ੧. ਇਸ। ਯਥਾ—*'ਯਾ ਉਬਰਨ ਧਾਰੈ ਸਭੁ ਕੋਊ' (੨੫੯)*, ਇਸ (ਸੰਸਾਰ) ਤੋਂ ਮੁਕਤੀ ਸਭ ਚਾਹੁੰਦੇ ਹਨ ਪਰ ਇਸ (ਈਸ਼੍ਵਰ) ਨੂੰ ਜਪੇ ਬਿਨਾਂ ਮੁਕਤੀ ਨਹੀਂ ਹੁੰਦੀ।

੨. ਯਾ ਦਾ ਅਰਥ—ਜਿਸ—ਬੀ ਕਰ ਲੈਂਦੇ ਹਨ।

੩. [*ਫ਼ਾਰਸੀ, ਯਾਵਹ (=ਐਵੇਂ ਹੀ ਦਾ ਸੰਖੇਪ)*] ਐਵੇਂ ਹੀ। ਤੁਕ ਦਾ ਭਾਵ—ਗੱਲਾਂ ਨਾਲ ਹਰ ਕੋਈ ਤਰਨਾ ਚਾਹੁੰਦਾ ਹੈ, ਪਰ ਵਾਹਿਗੁਰੂ ਜੀ ਦੇ ਸਿਮਰਨ ਬਿਨਾਂ ਤਰਨਾ ਨਹੀਂ ਹੁੰਦਾ।

**ਯਾਸੁ** [*ਸੰਬੰ:। ਸੰਸਕ੍ਰਿਤ, ਯਸਯ*] ਜਿਸ ਦਾ। ਯਥਾ—*'ਯਾਸੁ ਜਪਤ' (੨੫੨)*, ਜਿਸ ਦੇ ਜਪ ਕਰਕੇ।

**ਯਹ** [*ਸ: ਨਾ:। ਸੰਸਕ੍ਰਿਤ, ਇਦੰ। ਹਿੰਦੀ, ਯਹ, ਯਿਹ*] ਏਹ। ਯਥਾ—*'ਯਹ ਮਨੁ ਨੈਕ ਨ ਕਹਿਓ ਕਰੈ' (੫੩੬)।*

**ਯਾਹੂ** [*ਸ: ਨਾ:। ਦੇਖੋ, 'ਯਾ'*] ਇਹੀ, ਏਹੋ। ਯਥਾ—*'ਯਾਹੂ ਤਰਨ ਤਾਰਨ ਸਮਰਾਥਾ' (੨੫੯)।*

**ਯਕ** [*ਸੰਖ: ਵਾ:। ਫ਼ਾਰਸੀ*] ਇਕ। ਯਥਾ—*'ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ' (੭੨੧)*, ਇਕ ਬੇਨਤੀ ਮੈਂ ਤੇਰੇ ਪਾਸ ਕੀਤੀ ਹੈ ਹੇ ਕਰਤਾਰ! {ਦਰ ਗੋਸ ਕੁਨ} ਸੁਣ।

**ਯਕੀਨਾ** [*ਸੰ:। ਅਰਬੀ, ਯਕ਼ੀਨ। ਆ ਪੰਜਾਬੀ ਸ੍ਵਾਰਥ ਪ੍ਰਤੇ ਹੈ*] ਨਿਸਚਾ। ਯਥਾ—*'ਕਾਇਆ ਕਿਰਦਾਰ ਅਉਰਤ ਯਕੀਨਾ' (੧੦੮੪)*, ਕਾਇਆਂ ਨੂੰ ਸ਼ੁਭ ਕਰਮਾਂ ਵਾਲੀ ਕਰੇ ਤੇ ਨਿਸਚਾ ਅਉਰਤ ਬਣਾਵੇ।

**ਯਯਾ** [*ਸੰ:। ਪੰਜਾਬੀ*] ੧. ਯਯਾ ਅੱਖਰ।

੨. ਯਯਾ ਅੱਖਰ ਦੁਆਰਾ ਬਚਨ ਕਰਦੇ ਹਨ। ਯਥਾ—*'ਯਯਾ ਜਾਰਉ ਦੁਰਮਤਿ ਦੋਊ' (੨੫੩)।*

**ਯਾਰ**[1] [*ਸੰ:। ਫ਼ਾਰਸੀ*] ਮਦਦਗਾਰ, ਮਿਤ੍ਰ, ਪਿਆਰਾ। ਯਥਾ—*'ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ' (੭੦੩)*, ਤਥਾ—*'ਯਾਰ ਮੀਤ ਸੁਨਿ ਸਾਜਨਹੁ' (੨੫੯)।*

---

੧. ਇਹ ਵਰਤਾਉ ਪ੍ਰਾਕ੍ਰਿਤ ਦਾ ਹੈ, ਸੂਤ੍ਰ ਹੈ—ਪਦਾਦੇਰ੍ਯਸਯ ਜੋ ਭਵਤਿ, ਜਿਵੇਂ ਯਮ ਤੋਂ ਜਮ। ਜੇ ਯਯਾ ਆਦਿ ਵਿਚ ਨਹੀਂ ਤਾਂ ਬੀ ਜਜੇ ਵਿਚ ਵਟੀਂਦਾ ਹੈ, ਜਿਵੇਂ ਸੰਯਮ ਤੋਂ ਸੰਜਮ।

੧. ਪੰਜਾਬੀ ਵਿਚ ਹੁਣ 'ਯਾਰ' ਦੇ ਅਰਥ ਆਮ ਤੌਰ ਤੇ ਨੀਵੇਂ ਭਾਵ ਦੇ ਹੋ ਰ[ਹੇ] ਹਨ। ਪਹਿਲੇ ਸਮੇਂ ਇਸ ਦੇ ਅਰਥ ਕੇਵਲ—ਮਿੱਤ੍ਰ—ਹੀ ਸਨ, ਐਥੋਂ ਤਾ[ਂ] ਕਿ ਤ੍ਰੀਮਤ ਮਰਦ ਦਾ ਇਸ ਪਦ ਨੂੰ ਆਪੋ ਵਿਚ ਵਰਤਣਾ ਕੋਈ ਭੈ[ੜੀ] ਸੰਭਾਵਨਾ ਨਹੀਂ ਸੀ ਰਖਦਾ।

# ਰ

**ਰ** ਗੁਰਮੁਖੀ ਵਰਣਮਾਲਾ (ਪੈਂਤੀ) ਦਾ ਬੱਤੀਵਾਂ ਅੱਖਰ ਤੇ ਉਨੱਤੀਵਾਂ ਵਰਜੰਜਨ ਹੈ।

ਸੰਸਕ੍ਰਿਤ ਦੇ ਸ੍ਵਰਾਂ ਵਿਚ ਦੋ ਅੱਖਰ ਹਨ—ऋ, ॠ—ਜਿਨ੍ਹਾਂ ਨੂੰ ਅਸੀਂ—ਰ੍ਰਿ ਰ੍ਰੀ—ਕਰ ਕੇ ਲਿਖਿਆ ਹੈ। ਇਹਨਾਂ ਅੱਖਰਾਂ ਦਾ ਉਚਾਰਣ ਦੇਸ਼ ਭਾਸ਼ਾ ਵਿਚ ਨਹੀਂ ਹੈ[1]। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ—ਰ੍ਰਿ, ਰ੍ਰੀ—ਵਾਲੇ ਪਦ—ਰਾਰੇ—ਨਾਲ ਹੀ ਆਏ ਹਨ। ਜਿਥੇ ਬਾਣੀ ਵਿਚ ਅੱਖਰਾਂ ਦੀ ਗਿਣਤੀ ਹੈ, ਉਥੇ ਇਨ੍ਹਾਂ ਦਾ ਜ਼ਿਕਰ ਆਇਆ ਹੈ, ਪਰ ਲਿਖੀ ਰਾਰੇ ਨਾਲ ਹੀ ਹੈ। ਯਥਾ—*'ਰੀ ਰੀ ਲਲੀ ਪਾਪ ਕਮਾਣੇ' (੪੩੪)*। ਦੇਖੋ, 'ਰੀ'

ਕਈ ਥਾਂ 'ਰ' ਤੇ 'ਲ' ਆਪੋ ਵਿਚ ਵਟਾਂਦਰਾ ਖਾਂਦੇ ਹਨ, ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਪਿੰਗੁਲ' ਨੂੰ 'ਪਿੰਗੁਰੀਆ' ਬੀ ਲਿਖਿਆ ਹੈ।

**ਰੀ** [*ਸੰ:। ਸੰਸਕ੍ਰਿਤ, ਰਿ, ਰੀ=੧. ਦੈਂਤਾਂ ਦੀ ਮਾਂ ਦਾ ਨਾਮ। ੨. ਅਦਿਤੀ ਦੇਵਤਿਆਂ ਦੀ ਮਾਂ ਦਾ ਨਾਮ ਹੈ। ੩. ਗਾਲੀ ਦਾ ਪਦ। ੪. ਹਾਸੇ ਦਾ ਪਦ, ਰਾਖਸ, ਨਿੰਦਾ। ਅਥਵਾ ਸੰਸਕ੍ਰਿਤ, ਹ੍ਰਿਸ਼ੀਕੰ=ਇੰਦ੍ਰੈ, ਇਸ ਦਾ ਦੇਸ਼ ਭਾਸ਼ਾ ਵਿਚ ਸੰਖੇਪ, ਰੀ*]

੧. ਇੰਦ੍ਰੀਆਂ। ਯਥਾ—*'ਰੀ ਰੀ ਲਲੀ ਪਾਪ ਕਮਾਣੇ ਪੜਿ ਅਵਗਣ ਗੁਣ ਵੀਸਰਿਆ' (੪੩੪)*, {ਰੀ} ਹੇ ਸਖੀ! {ਰੀ} ਇੰਦ੍ਰਿਆਂ ਦੇ ਪਾਲਣ ਵਾਸਤੇ {ਲਲੀ} ਲਾਲਚ ਕਰਕੇ ਜੋ ਪਾਪ ਕੀਤੇ ਹਨ, (ਸੋ ਮਾਨੋ) ਅਵਗਣਾਂ ਦਾ ਪੜ੍ਹਨਾ ਹੈ ਤੇ ਗੁਣ ਵਿਸਰ ਗਏ ਹਨ। ਅਥਵਾ ਰ੍ਰਿ ਰ੍ਰੀ ਤੇ ਲ੍ਰਿ ਲ੍ਰੀ ਅੱਖਰਾਂ ਦੁਆਰੇ ਕਥਨ ਕਰਦੇ ਹਨ ਕਿ ਪਾਪ ਕਮਾਏ ਹਨ, ਅਵਗੁਣ ਪੜ੍ਹੇ ਹਨ ਤੇ ਗੁਣ ਵਿੱਸਰ ਗਏ ਹਨ।

੨. [*ਸੰਬੋ:। ਸੰਸਕ੍ਰਿਤ, ਰੇ। ਹਿੰਦੀ, ਅਰੇ, ਅਰੀ, ਰੇ, ਰੀ*] ਹੇ। ਯਥਾ—*'ਰੀ ਬਾਈ ਬੇਢੀ ਦੇਨੁ ਨ ਜਾਈ' (੬੫੭)*।

੩. [*ਸੰਬੰ:। ਦੇਸ਼ ਭਾਸ਼ਾ=ਮਾਰਵਾੜੀ*] ਦੀ। ਯਥਾ—*'ਮਹਰਾਜ ਰੀ ਗਾਠੜੀਓ' (੭੧੫)*।

੪. ਪਦਾਂ ਦੇ ਸੰਜੋਗ ਵਿਚ 'ਰੀ' ਦਾ ਅਰਥ 'ਦੀ' ਹਿੰਦੀ ਮੁਹਾਵਰੇ ਵਿਚ ਬੀ ਹੈ। ਜੈਸੇ ਤੁਹਾ + ਰੀ = ਤੁਹਾਰੀ। ਯਥਾ—*'ਸਤਿਗੁਰ ਆਇਓ ਸਰਣਿ ਤੁਹਾਰੀ' (੭੧੩)*।

੫. ਪੰਜਾਬੀ ਵਿਚ ਬੀ—ਮੈਂ—ਤੈਂ ਨਾਲ—ਰੀ—ਲੱਗ ਕੇ—ਮੇਰੀ—ਤੇਰੀ—ਬਣਿਆ ਹੈ। ਅਰਥ—ਦੀ—ਲਗਦਾ ਹੈ।

---

੧. ਜਦੋਂ ਰ੍ਰਿ, ਰ੍ਰੀ ਵਾਲੇ ਪਦ ਪ੍ਰਾਕ੍ਰਿਤ ਵਿਚ ਗਏ, ਤਾਂ ਉਸ ਬੋਲੀ ਜਾਣ ਵਾਲੀ ਬੋਲੀ ਨੇ ਏਸ ਦਾ ਵਰਤਾਉ ਐਉਂ ਬਦਲਿਆ :

(ੳ) ਰ੍ਰਿ ਦੀ ਰਿ, ਜੈਸੇ ਰਿਦ੍ਧਿ ਤੋਂ ਰਿਦਿ।

(ਅ) ਰ੍ਰਿ ਦੀ ਥਾਂ ਠ, ਜੈਸੇ ਪ੍ਰਿਸ਼੍ਠ ਦਾ ਪਿਠੁ।

(ੲ) ਰ੍ਰਿ ਦੀ ਥਾਂ ਅ, ਜੈਸੇ ਧ੍ਰਿਤੰ ਦਾ ਧਅੰ। ਮ੍ਰਿਗ ਦਾ ਮਓ।

(ਹ) ਰ੍ਰਿ ਦੀ ਥਾਂ ਇ ਜੋ ਐਉਂ ਜਾਪਦਾ ਹੈ ਕਿ ਮਾਨੋਂ ਰ੍ਰਿ ਨੂੰ ਬਿਲਕੁਲ ਉਡਾ ਦਿੱਤਾ ਹੈ, ਜੈਸੇ ਕ੍ਰਿਸਾਨੁ ਦਾ ਕਿਸਾਨੁ, ਸ਼੍ਰਿਗਾਲ ਦਾ ਸਿਆਲੋ।

**ਰੇ** [*ਸੰਬੋਧਨ। ਸੰਸਕ੍ਰਿਤ*]

੧. ਬੁਲਾਉਣ ਦੀ ਅਵਾਜ਼ ਹੈ। ਯਥਾ—*'ਰੇ ਨਰ ਇਹ ਸਾਚੀ ਜੀਅ ਧਾਰਿ' (੬੩੩)*।

੨. ਆਪ ਤੋਂ ਛੋਟੇ ਲਈ ਤੇ ਨਿਰਾਦਰੀ ਦੇ ਥਾਂ ਇਹ ਸੰਬੋਧਨ ਅਕਸਰ ਵਰਤਿਆ ਜਾਂਦਾ ਹੈ। ਯਥਾ—*'ਰੇ ਰੇ ਦਰਗਹ ਕਹੈ ਨ ਕੋਊ' (੨੫੨)*।

**ਰੂਆਏ** [*ਕ੍ਰਿ:। ਦੇਖੋ, 'ਰੂਆਇਆ'*] ੧. ਰੁਆਉਂਦਾ ਹੈ।

੨. ਪੁਕਾਰਦਾ ਹੈ। ਯਥਾ—*'ਕਾਲੁ ਖੜਾ ਰੂਆਏ' (੫੮੨)*।

**ਰੂਆਇਆ** [*ਭਾ: ਸੰ:। ਸੰਸਕ੍ਰਿਤ, ਰੋਦਨੰ। ਪ੍ਰਾਕ੍ਰਿਤ, ਰੋਅਣ। ਪੁ: ਪੰਜਾਬੀ, ਰੋਅਣਾ। ਪ੍ਰੇਰਣਾਰਥਿਕ, ਰੁਆਉਣਾ। ਪੰਜਾਬੀ, ਰੋਣਾ, ਰੁਆਉਣਾ*] ਰੋਣਾ, ਰੋਣ। ਯਥਾ—*'ਹੁਣਿ ਸੁਣੀਐ ਕਿਆ ਰੂਆਇਆ' (੪੬੪)*।

**ਰੂਆਇਦਾ** [*ਕ੍ਰਿ:। ਦੇਖੋ, 'ਰੂਆਇਆ'*] ਰੁਆਉਂਦਾ ਹੈ। ਯਥਾ—*'ਸਿਰ ਊਪਰਿ ਕਾਲੁ ਰੂਆਇਦਾ' (੧੦੬੧)*, ਕਾਲ ਸਿਰ ਪਰ ਖੜੋ ਕੇ ਲੋਕਾਂ ਨੂੰ ਰੁਆ ਰਿਹਾ ਹੈ, ਭਾਵ ਲੋਕ ਮੌਤ ਨੂੰ ਯਾਦ ਕਰ ਕਰ ਰੋਂਦੇ ਹਨ।

**ਰਾਇ** [*ਸੰ:। ਸੰਸਕ੍ਰਿਤ, ਰਾਜਾ। ਪ੍ਰਾਕ੍ਰਿਤ, ਰਾਇਆ। ਹਿੰਦੀ, ਰਾਜਾ, ਰਾਯ। ਪੰਜਾਬੀ, ਰਾਜਾ, ਰਾਇ, ਰਾਣਾ, ਰਾਉ। ਸੰਸ: ਧਾਤੂ, ਰੈ= ਦੌਲਤ। ਰਾਜ=ਚਮਕਣਾ*] ਰਾਜਾ, ਪ੍ਰਕਾਸ਼ ਰੂਪ, ਇਕ ਸਤਿਕਾਰ ਦਾ ਪਦ ਹੈ ਜੋ ਨਾਵਾਂ ਨਾਲ ਲਾਉਂਦੇ ਹਨ। ਯਥਾ—*'ਤੇਰਾ ਦਾਸਨਿ ਦਾਸਾ ਕਹਉ ਰਾਇ' (੧੧੬੮)*, ਤਥਾ—*'ਰਾਮ ਰਾਇ ਸੋ ਦੂਲਹੁ ਪਾਇਓ' (੪੮੨)*।

**ਰਾਈ** [*ਅ:। ਸੰਸਕ੍ਰਿਤ, ਰਾਜਿਕਾ=ਇਕ ਨਿੱਕਾ ਜਿਹਾ ਦਾਣਾ, ਸਰ੍ਹੋਂ ਦੀ ਸ਼ਕਲ ਦਾ, ਜਿਸ ਨੂੰ ਅਚਾਰਾਂ ਵਿਚ ਪਾਂਦੇ ਹਨ*] ਰਾਈ ਦੇ ਦਾਣੇ ਬੜੇ ਨਿੱਕੇ ਹੁੰਦੇ ਹਨ, ਇਸ ਕਰਕੇ ਮੁਹਾਵਰੇ ਵਿਚ 'ਰੰਚਕ ਮਾਤ੍ਰ', 'ਥੋੜ੍ਹਾ ਜਿਹਾ' ਦੇ ਅਰਥ ਬੀ ਦੇਂਦਾ ਹੈ। ਯਥਾ—*'ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ' (੬੩੪)*, ਇਥੇ ਰਾਈ ਦਾ 'ਰੰਚਕ ਮਾਤ੍ਰ' ਅਰਥ ਲਿਆ ਗਿਆ ਹੈ।

**ਰੋਇ** [*ਸੰ:। ਫ਼ਾਰਸੀ, ਰੂਇ, ਚਿਹਰਾ*]

੧. ਸੋਭਾ, ਇੱਜ਼ਤ। ਯਥਾ—*'ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ' (੫੩)*, ਜੇਕਰ ਕਈ ਸੈਂਕੜੇ ਕਵੀ ਲੋਕ ਮਿਲਣ, ਇਕ ਤਿਲ ਮਾਤ੍ਰ ਸੋਭਾ ਨਹੀਂ ਕਹਿ ਸਕਦੇ।

੨. [*ਸੰ:। ਸੰਸਕ੍ਰਿਤ, ਰੋਮ। ਹਿੰਦੀ, ਰੋਆ*] ਰੋਮ, ਸਰੀਰ ਦਾ ਵਾਲ। ਤੁਕ ਦਾ ਅਰਥ—ਤਿਲ ਮਾਤ੍ਰ ਨਹੀਂ ਪੁਜਾਂਵਦੇ ਉਸ ਦੇ ਰੋਮ ਨੂੰ।

੩. ਇਸ ਤੁਕ ਵਿਚ ਜੋ ਉਪਰਲੇ ਦੋ ਅੰਕਾਂ ਵਿਚ ਆਈ ਹੈ, ਰੋਇ ਦਾ ਅਰਥ—ਆਖਣਾ ਬੀ ਕਰਦੇ ਹਨ।

੪. [*ਦੇਖੋ, 'ਰੂਆਇਆ'*] ਰੋ ਕੇ, ਵਿਰਲਾਪ ਕਰ ਕੇ। ਯਥਾ—*'ਜਿਨਾ*

*ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ' (੪੫੦),* ਭਾਵ ਵਿਕਾਰੀਆਂ ਨੇ ਰੋਣਾ ਹੀ ਹੈ, ਹੋਰ ਕੀ ਕਰਨਾ ਹੈ ? ਅਥਵਾ ਉਹਨਾਂ ਦੇ ਪਖੰਡ ਰੋਣੇ ਨੂੰ ਕੀ ਕਰੀਏ।

**ਰੋਈ** [*ਕ੍ਰਿ: । ਦੇਖੋ, 'ਰੁਆਇਆ'*] ਰੋਵੇਗਾ। ਯਥਾ—*'ਤੁਮ੍ ਕਉ ਕਉਣੁ ਰੋਈ' (੪੧੮)।*

**ਰਾਇਆ** [*ਸੰਬੋ: । ਦੇਖੋ, 'ਰਾਇ'*] ਹੇ ਰਾਜਾ! ਇਕ ਸਤਿਕਾਰ ਦਾ ਪਦ ਹੈ। ਯਥਾ—*'ਹਰਿ ਰਾਇਆ ਮੇਰਾ ਸਜਣੁ' (੭੮),* ਤਥਾ—*'ਭਗਤਿ ਕਰਉ ਤੇਰੀ ਰਾਇਆ' (੯੬੧)।*

**ਰਈਅਤਿ** [*ਸੰ: । ਅਰਬੀ, ਰਈਅਤ*] ਪਰਜਾ। ਯਥਾ—*'ਰਈਅਤਿ ਰਾਉ ਨ ਹਉਮੈ ਦੁਨੀਆ' (੧੦੩੬)।*

**ਰਾਇਸਾ** [*ਕ੍ਰਿ: । ਸੰਸਕ੍ਰਿਤ, ਰਮਣੰ—ਖੁਸ਼ ਹੋਣਾ, ਖੇਲਣਾ। ਹਿੰਦੀ, ਰਮਣਾ—੧. ਖੇਲਣਾ, ੨. ਜਪਣਾ, ਸਿਮਰਨਾ*]

੧. ਭੋਗਣਾ, ਪ੍ਰੀਤਮ ਨਾਲ ਮਿਲ ਕੇ ਖ਼ੁਸ਼ੀ ਕਰਨੀ। ਯਥਾ—*'ਰਾਇਸਾ ਪਿਆਰੇ ਕਾ ਰਾਇਸਾ' (੭੨੫),* ਪਿਆਰੇ ਦਾ ਹੀ ਰਾਵਣਾ ਰਾਵਾਂਗਾ (ਹੋਰ ਕਿਸੇ ਨੂੰ ਨਹੀਂ ਜਾਣਦਾ ਹਾਂ)।

੨. ਜਪਸਾਂ, ਸਿਮਰਨ ਕਰਾਂਗਾ। ਤੁਕ ਦਾ ਅਰਥ ਹੋਊ—ਆਪ ਜਪਸਾਂ ਤੇ ਹੋਰਾਂ ਨੂੰ ਜਪਾਵਸਾਂ।

**ਰਉ** [*ਕ੍ਰਿ: । ਦੇਖੋ, 'ਰਾਇਸਾ'। ਰਮਣਾ ਤੋਂ ਰਵਣਾ, ਇਸ ਤੋਂ ਰਉਣਾ। ਰਉ=ਕਹੁ*] ੧. ਉਚਾਰਨ ਕਰ। ਯਥਾ—*'ਰਾਮ ਰਉ ਨਿਤ ਨੀਤਿ' (੧੦੧੭)।*

੨. [*ਕ੍ਰਿ: । ਫ਼ਾਰਸੀ, ਰੌ, ਰਫ਼ਤਨ (=ਜਾਣਾ) ਤੋਂ। ਪੰਜਾਬੀ, ਰੌ= ਜਿਧਰ ਕਿਸੇ ਦਾ ਝੁਕਾ ਹੋਵੇ, ਜਿਵੇਂ ਦਰਿਆ ਦਾ ਰੌ ਦੱਖਣ ਨੂੰ ਹੈ, ਰਾਜੇ ਦਾ ਰੌ ਵਜ਼ੀਰ ਦੇ ਪੱਖ ਦਾ ਹੈ*] ਵਹਿਣ, ਝੁਕਾਉ, ਰੁਖ਼, ਮਨ ਦੀ ਲਗਨ। ਯਥਾ—*'ਏਨੀ ਫੁਲੀ ਰਉ ਕਰੇ ਅਵਰ ਕਿ ਚੁਣੀਅਹਿ ਡਾਲ' (੭੯੧),* ਇਨ੍ਹਾਂ ਫੁੱਲਾਂ ਵਲ ਰੁਖ਼ ਕਰੇ (ਭਾਵ ਇਕੱਠੇ ਕਰਨ ਤੇ ਮਾਲਾ ਗੁੰਦਣ ਵਿਚ ਲਗੇ), ਹੋਰ ਡਾਲੀਆਂ ਕਾਹਨੂੰ ਚੁਣੇ।

**ਰਾਉ** [*ਸੰ: । ਦੇਖੋ, 'ਰਾਇ'*] ਰਾਜਾ, ਸਰਦਾਰ। ਯਥਾ—*'ਰਈਅਤਿ ਰਾਉ ਨ ਹਉਮੈ ਦੁਨੀਆ' (੧੦੩੬)।*

**ਰਉਣ** [*ਸੰ: । ਫ਼ਾਰਸੀ। ਦੇਖੋ, 'ਰਉ ੨.'। ਰੌ=ਵਹਿਣ*]

੧. ਗਮਨ।

੨. ਵਿਆਪਕ।

੩. [*ਸੰ: । ਸੰਸਕ੍ਰਿਤ, ਰਮਣੰ। ਹਿੰਦੀ, ਰਵਣ*] ਪਤੀ, ਪਿਆਰਾ, ਅਨੰਦ ਦੇਣ ਵਾਲਾ। ਯਥਾ—*'ਮੇਰੇ ਠਾਕੁਰ ਸਗਲ ਰਉਣ'। (੧੦੯੪)*

**ਰਸ[1]/ਰਸਿ/ਰਸੁ** [*ਸੰ: । ਸੰਸਕ੍ਰਿਤ, ਰਸ। ਧਾਤੂ ਰਸ=੧. ਪੁਕਾਰਨਾ, ੨. ਚਖਣਾ, ੩. ਪਿਆਰ ਕਰਨਾ*]

੧. ਜਿਸ ਦਾ ਚਖਿਆਂ ਪਤਾ ਲੱਗੇ, ਰਸਨਾ ਨਾਲ ਕਿਸੇ ਪਦਾਰਥ ਦੇ ਛੁਹਿਆਂ ਜੋ ਸੁਆਦ ਆਵੇ। ਏਹ ਰਸ ਛੇ ਹਨ—ਮਿੱਠਾ, ਸਲੂਣਾ, ਕੌੜਾ, ਖੱਟਾ, ਤ੍ਰਿਖਾ, ਕਸੈਲਾ। ਯਥਾ—*'ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ' (੧੬)।*

੨. ਇਨ੍ਹਾਂ ਰਸਾਂ ਵਾਲੇ ਪਦਾਰਥ। ਯਥਾ—*'ਰਸ ਕਸ ਖਾਏ ਪਿੰਡੁ ਵਧਾਏ' (੧੦੫੮)।*

੩. ਭੋਗ। ਯਥਾ—*'ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ' (੧੨੮੭)।*

੪. [*ਕਾਵਯ ਵਿਚ*] ਵਲਵਲਾ, ਮਨ ਦੀ ਦਸ਼ਾ ਜੋ ਨੌਂ ਪ੍ਰਕਾਰ ਦੀ ਕਹੀ ਹੈ—ਸ਼ਿੰਗਾਰ, ਹਾਸ, ਕਰੁਣਾ, ਰੌਦ੍ਰ, ਬੀਰ, ਭਯਾਨਕ, ਵੀਭਤਸ, ਅਧਭੁਤ, ਸ਼ਾਂਤ। ਇਸ ਤੋਂ ਆਮ ਤੌਰ ਤੇ ਰਸ ਦੀ ਮੁਰਾਦ ਉਸ ਅਨੰਦ ਯਾ ਆਵੇਸ਼ ਦੀ ਹੁੰਦੀ ਹੈ ਜੋ ਮਨ ਅਨੁਭਵ ਕਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਧਾਨ ਸ਼ਾਂਤ ਰਸ ਹੈ, ਯਾ ਵਿਸ਼ੇਸ਼ ਕਰ ਕੇ ਰਸ ਤੋਂ ਉਪਰ, ਯਥਾਰਥ।

੫. ਜੋ ਗੁਰਬਾਣੀ ਵਿਚ ਸ਼ਿੰਗਾਰ ਰਸ ਜਾਪਦਾ ਹੈ, ਉਹ ਅਸਲ ਵਿਚ ਨਿਰਵੇਦ ਸਮਝਣਾ ਚਾਹੀਏ। ਉਹ ਵਾਹਿਗੁਰੂ ਜੀ ਨਾਲ ਰਾਗ ਹੈ, ਪਰ ਦ੍ਰਿਸ਼ਮਾਨ ਨਾਲ ਵੈਰਾਗ ਹੈ। ਉਸ ਪ੍ਰੇਮ ਵਿਚ ਜਗਤ ਦੇ ਪਦਾਰਥਾਂ, ਪੁਰਖਾਂ ਤੇ ਥਾਵਾਂ ਨਾਲ ਨਿਰਵੇਦ ਹੈ। ਯਥਾ—*'ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ' (੪੫੯)।*

੬. ਉਹ ਪਦਾਰਥ ਜਿਨ੍ਹਾਂ ਵਿਚ ਮਨ ਲਗ ਕੇ ਸੁਆਦ ਲਵੇ, ਚਾਹੇ ਉਹ ਖਾਣ ਦੇ ਹੋਣ ਚਾਹੇ ਭੋਗਣ ਦੇ, ਚਾਹੇ ਆਪਣੇ ਪਾਸ ਰਖਣ ਮਾਤ੍ਰ ਦੇ। ਯਥਾ—*'ਰਸੁ ਸੋਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥ ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ' (੧੫),* ਮਿਠਾ ਤੇ ਮਾਸ ਖਾਂਦਿਆਂ ਰਸਦਾਇਕ ਹਨ। ਕਾਮਣਿ ਭੋਗਿਆਂ ਰਸ ਦਾਤੀ ਹੈ। ਸੋਨਾ, ਰੁਪਾ ਆਦਿ ਕਬਜ਼ੇ ਵਿਚ ਆਉਣ ਨਾਲ ਹੀ ਰਸਦਾਇਕ ਹਨ ਤੇ ਹੋਰ ਰਸਾਂ ਦੀ ਪ੍ਰਾਪਤੀ ਵਿਚ ਸਹਾਇਕ ਹਨ। ਵਾਸ਼ਨਾ ਸੁੰਘਿਆਂ, ਘੋੜੇ-ਸਵਾਰੀ ਲਿਆਂ, ਮੰਦਰ ਵੱਸਿਆਂ ਰਸ-ਦਾਤੇ ਹਨ।

੭. ਫਲ ਆਦਿਕਾਂ ਦਾ ਪਾਣੀ, ਜਿਹਾ ਕਿ ਨਿੰਬੂ ਦਾ ਰਸ, ਗੰਨੇ ਦਾ ਰਸ। ਯਥਾ—*'ਰਸੁ ਕਸੁ ਟਟਰਿ ਪਾਈਐ' (੧੪੩)।* ਦੇਖੋ, 'ਰਸ ਕਸ ੩.'

੮. ਭੋਜਨ ਖਾਣ ਦੇ ਮਗਰੋਂ ਜੋ ਪਹਿਲਾ ਰਸ ਤਿਆਰ ਹੁੰਦਾ ਹੈ ਜਿਸ ਤੋਂ ਲਹੂ, ਮਿੱਝ, ਮੁੜ੍ਹਕਾ ਆਦਿ ਬਣਦੇ ਹਨ। ਦੇਖੋ, 'ਰਸ ਕਸ ੨.

੯. ਆਤਮਾਨੰਦ ਨੂੰ ਬੀ ਗੁਰੂ ਜੀ ਨੇ ਰਸ ਲਿਖਿਆ ਹੈ, ਜਿਸ ਦਾ ਸ੍ਵਾ[illegible] ਅਨੁਭਵ ਵਿਚ ਹੈ। ਯਥਾ—*'ਰਸੁ ਸੰਗ੍ਰਹਿ ਬਿਖੁ ਪਰਹ[illegible] ਤਿਆਗਿਆ' (੨੨੧),* ਤਥਾ—*'ਰਸੁ ਅੰਮ੍ਰਿਤੁ ਨਾਮੁ ਰਸੁ ਅ[illegible] ਭਲਾ' (੪੧)।*

੧੦. ਵਾਹਿਗੁਰੂ ਜੀ ਨੇ ਪ੍ਰੇਮਾਨੰਦ ਨੂੰ ਬੀ ਰਸ ਲਿਖਿਆ ਹੈ। ਯਥਾ—*'ਰ[illegible] ਭਿੰਨਿਅੜੇ ਅਪੁਨੇ ਰਾਮ ਸੰਗੇ ਸੇ ਲੋਇਣ ਨੀਕੇ ਰਾਮ' (੮੪੮[illegible]* ਉਹ ਨੈਣ ਜੋ ਵਾਹਿਗੁਰੂ ਦੇ ਪ੍ਰੇਮ ਨਾਲ ਸੁਆਦ ਵਿਚ ਆਏ ਹਨ

੧੧. [*ਕ੍ਰਿ:*] ਰਸ ਵਿਚ ਮਾਨੋ ਭਿੱਜ ਕੇ, ਭਾਵ ਖ਼ੁਸ਼ ਹੋ ਕੇ। ਯਥਾ—*'ਰਸਿ ਗਾਏ ਗੁਨ ਪਰਮਾਨੰਦ' (੨੦੧),* ਤਥਾ—*'ਰਸਿ ਰਸਿ ਭੋ[illegible] ਕਰਹਿ ਬਹੁ ਰੰਗੀ' (੧੮੦)।*

੧੨. [*ਕਈ ਥਾਂ ਰਸ ਤੋਂ ਮੁਰਾਦ 'ਵਿਖਯ ਰਸ' ਹੁੰਦੀ ਹੈ*] ਯਥਾ—*'ਰ[illegible] ਚੂਗਹਿ ਮਨਮੁਖਿ ਗਾਵਾਰਿ' (੧੨੭੫),* ਤਥਾ—*'ਹਭਿ ਰਸ ਮਾ[illegible] ਭੋਗ ਘਟਾਣੇ ਆਨ ਨ ਬੀਆ ਕੋ ਬੀਆ' (੧੨੩੬)।*

---

੧. ਸੰਸਕ੍ਰਿਤ ਵਿਚ 'ਰਸ' ਦੇ ਹੋਰ ਅਰਥ ਇਹ ਬੀ ਹਨ—ਪਾਣੀ, ਕੋਈ ਵਹਿੰਦੀ ਸ਼ੈ, ਪਾਰਾ, ਵਿਹੁ, ਸੁਹਾਗਾ, ਮੁਰੱਕਬ ਦਵਾਈਆਂ, ਜਿਨ੍ਹਾਂ ਵਿਚ ਪਾਰਾ ਇਕ ਜੁਜ਼ ਹੁੰਦਾ ਹੈ, ਆਦਿ।

੧. ਯਥਾ ਪ੍ਰਮਾਣ : *ਇਹ ਰਸ ਛਾਡੇ ਉਹੁ ਰਸੁ ਆਵਾ ॥*
*ਉਹੁ ਰਸੁ ਪੀਆ ਇਹੁ ਰਸੁ ਨਹੀ ਭਾਵਾ ॥* (੩੪[illegible]
ਪੁਨਾ : *ਜਿਹ ਰਸੁ ਬਿਸਰਿ ਗਏ ਰਸ ਅਉਰ ॥* (੩੩[illegible]

੧੩. ਨਾਮ ਸਿਮਰਨ ਵਿਚ ਇਕ ਸੁਆਦ ਉਪਜਦਾ ਹੈ ਉਸ ਨੂੰ ਬੀ ਰਸ ਕਿਹਾ ਹੈ। ਯਥਾ—*'ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ' (੪੧),* ਤਥਾ—*'ਰਸੁ ਸਤੁ ਝੋਲਿ ਮਹਾ ਰਸੁ ਪਾਵੈ' (੪੧੧)।*

੧੪. ਨਾਮ ਦੁਆਰਾ ਨਾਮੀ ਦੀ ਪ੍ਰਾਪਤੀ ਤੇ ਜੋ ਸੰਗਮ ਰਸ ਪੈਂਦਾ ਹੈ ਉਸ ਨੂੰ 'ਹਰਿ ਰਸ' ਕਰ ਕੇ ਲਿਖਿਆ ਹੈ। ਯਥਾ—*'ਆਪੇ ਹਰਿ ਰਸ ਹੋਇ'।*

**ਰਾਸਿ** [*ਸੰ:। ਸੰਸਕ੍ਰਿਤ*[1]] ੧. ਪੂੰਜੀ। ਯਥਾ—*'ਗੁਣ ਰਾਸਿ ਬੰਨ੍ਹਿ ਪਲੈ ਆਂਨੀ' (੩੭੨), ਤਥਾ—'ਕੂੜੀ ਰਾਸਿ ਕੂੜਾ ਵਾਪਾਰੁ' (੪੭੧)।*

੨. [*ਗੁ:। ਫ਼ਾਰਸੀ, ਰਾਸਤ ਦਾ ਸੰਖੇਪ*] ਦਰੁਸਤ, ਸੱਚੀ, ਸਿੱਧੀ, ਸੱਚਾ। ਯਥਾ—*'ਚਉਥੀ ਨੀਅਤਿ ਰਾਸਿ ਮਨੁ' (੧੪੧),* ਤਥਾ—*'ਸਚੁ ਵਖਰੁ ਧਨੁ ਰਾਸਿ ਲੈ' (੨੨)।* ਦੇਖੋ, 'ਵਖਰ'

੩. [*ਸੰਸਕ੍ਰਿਤ*] ਇਕ ਤਰ੍ਹਾਂ ਦੀ ਲੀਲ੍ਹਾ, ਜੋ ਕ੍ਰਿਸ਼ਨ, ਰਾਮ ਆਦਿਕਾਂ ਦੇ ਕੌਤਕ ਬਣਾ ਕਰ ਲੋਗਾਂ ਨੂੰ ਦਿਖਲਾਏ ਜਾਂਦੇ ਹਨ। ਜਿਸ ਵਿਚ ਸਰੂਪ ਬਣ ਕੇ ਨੱਚਦੇ, ਗਾਉਂਦੇ ਤੇ ਬਤਾਵਾ ਕਰਦੇ ਹਨ। ਯਥਾ—*'ਰਾਸਿ ਮੰਡਲੁ ਕੀਨੋ ਆਖਾਰਾ' (੭੪੬)।* ਦੇਖੋ, 'ਰਹਰਾਸਿ'

**ਰਿਸ** ਦੇਖੋ, 'ਰਿਸਾਇ'

**ਰੀਸਾ**[2] [*ਸੰ:। ਸੰਸਕ੍ਰਿਤ, ਈਰ੍ਖਯਾ। ਪੰਜਾਬੀ, ਰੀਸ*] ਦੂਜੇ ਦੀ ਬਰਾਬਰੀ ਦੀ ਚਾਹ, ਬਰਾਬਰੀ ਦੀਆਂ ਚਾਹਾਂ। ਯਥਾ—*'ਰੀਸਾ ਕਰਹਿ ਤਿਨਾੜੀਆ' (੮੫)।*

**ਰੀਸੈ** [*ਕ੍ਰਿ:। ਹਿੰਦੀ, ਰਿਸਨਾ=ਚੋਣਾ, ਟੇਪਾ, ਟੇਪਾ ਹੋ ਕੇ ਡਿੱਗਣਾ*] ਨਿਕਲਣਾ। ਯਥਾ—*'ਨੈਨੂ ਕੈਸੇ ਰੀਸੈ' (੧੨੦੫),* ਮੱਖਣ ਕਿਸ ਤਰ੍ਹਾਂ ਨਿਕਲੇ। ਤਥਾ—*'ਪੋਖਰੁ ਨੀਰ ਵਿਰੋਲੀਐ ਮਾਖਨ ਨਹੀ ਰੀਸੈ' (੨੨੯)।* ਦੇਖੋ, 'ਨੈਨੂ'

**ਰੂਸ** ਦੇਖੋ, 'ਰੂਸੀਐ'

**ਰੋਸ** [*ਸੰ:। ਸੰਸਕ੍ਰਿਤ, ਰੋਸ਼। ਪੰਜਾਬੀ, ਰੋਸ*] ਕ੍ਰੋਧ, ਗੁੱਸਾ। ਯਥਾ—*'ਸਾਹਿਬੁ ਰੋਸੁ ਧਰਉ ਕਿ ਪਿਆਰੁ' (੩੩੮), ਤਥਾ—'ਰੋਸੁ ਨ ਕੀਜੈ ਉਤਰੁ ਦੀਜੈ' (੯੩੮)।*

**ਰਸੀਆ/ਰਸੂਆ** [*ਸੰ:। ਸੰਸਕ੍ਰਿਤ, ਰਸ ਤੋਂ ਰਸਿਕ। ਪੰਜਾਬੀ, ਰਸੀਆ*]

੧. ਰਸ ਲੈਣ ਵਾਲਾ, ਭੋਗੀ। ਯਥਾ—*'ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ' (੧੨੭੯)।*

੨. ਚਖਊਆ, ਚੱਖਣ ਵਾਲਾ, ਸਵਾਦ ਲੈਣ ਵਾਲਾ। ਯਥਾ—*'ਛੋਡਿ ਛੋਡਿ ਰੇ ਬਿਖਿਆ ਕੇ ਰਸੂਆ' (੨੦੬)।*

੩. ਰਸ ਦਾ ਗਿਆਤਾ, ਵਿਸਮਾਦ ਰਸ ਯਾ ਨਾਮ ਰਸ, ਪੰਜਾਂ ਵਿਖਿਆਂ ਤੋਂ ਉੱਚੇ ਰਸ 'ਵਾਹਿਗੁਰੂ ਮਿਲਾਪ' ਆਦਿ ਦਾ ਰਸ। ਉਸ ਰਸ ਦਾ ਆਪ 'ਵਾਹਿਗੁਰੂ' ਗਿਆਤਾ ਹੈ ਜੋ ਉਸ ਨੂੰ ਭਗਤਾਂ ਨਾਲ ਪ੍ਰੇਮ ਕਰਨ ਤੋਂ ਆਉਂਦਾ ਹੈ। ਯਥਾ—*'ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ' (੨੩)।*

੪. ਕੋਮਲ ਹੁਨਰਾਂ ਤੇ ਉੱਚੇ ਗੁਣਾਂ ਦਾ ਗਿਆਤਾ। ਯਥਾ—*'ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ' (੭੨੫)।*

**ਰੂਸੀਐ** [*ਸੰ:। ਸੰਸਕ੍ਰਿਤ, ਰੁਸ਼੍। ਪ੍ਰਾਕ੍ਰਿਤ, ਰੁਟ੍ਠ। ਪੰਜਾਬੀ, ਰੁੱਠਣਾ। ਹਿੰਦੀ, ਰੁੱਸਣਾ*] ਗੁੱਸੇ ਹੋ ਜਾਣਾ। ਯਥਾ—*'ਤਿਸੁ ਸਿਉ ਕਿਉ ਮਨ ਰੂਸੀਐ' (੧੦੯੭)।*

**ਰਸੀਅੜਾ** [*ਸੰ:। ਦੇਖੋ, 'ਰਸੀਆ'। ੜ ਪ੍ਰਤੇ*]

੧. ਰਸ ਲੈਣ ਵਾਲਾ, ਰਸ ਵਿਚ ਮੱਤਾ ਹੋਇਆ।

੨. ਜੋ ਰਸ ਦੇ ਦਰਜੇ ਤੱਕ ਅੱਪੜਿਆ ਹੋਵੇ। ਯਥਾ—*'ਇਕੁ ਅਧੁ ਨਾਇ ਰਸੀਅੜਾ' (੨੧੮),* ਜਿਸਨੂੰ ਨਾਮ ਦਾ ਰਸ ਆ ਗਿਆ ਹੋਵੇ, ਸੋ ਨਾਇ ਰਸੀਅੜਾ।

**ਰਸੋਇ** [*ਸੰ:। ਸੰਸਕ੍ਰਿਤ, ਰਸਵਤੀ। ਪੰਜਾਬੀ, ਰਸੋਈ*] ੧. ਰਸੋਈ, ਖਾਣੇ ਜੋ ਰਸੋਈ ਵਿਚ ਪੱਕਣ।

੨. ਰੋਟੀ ਪਕਾਉਣ ਦੀ ਥਾਂ, ਜਿਥੇ ਖਾਣਾ ਪਕਾਇਆ ਜਾਵੇ। ਯਥਾ—*'ਸੂਤਕੁ ਪਵੈ ਰਸੋਇ' (੪੭੨)।*

**ਰਿਸਾਇ** [*ਕ੍ਰਿ:। ਸੰਸਕ੍ਰਿਤ, ਰੋਸ਼=ਗੁੱਸਾ। ਹਿੰਦੀ, ਰਿਸ=ਗੁੱਸਾ। ਕਿਰਿਆ, ਰਿਸਨਾ=ਗੁੱਸਾ ਕਰਨਾ*] ਕ੍ਰੋਧ ਕਰੇਗਾ। ਯਥਾ—*'ਨਾਹੀ ਤ ਘਰ ਕੋ ਬਾਪੁ ਰਿਸਾਇ' (੧੧੬੩)।*

**ਰਸਾਇਣੁ/ਰਸਾਇਨ** [*ਸੰ:। ਸੰਸਕ੍ਰਿਤ, ਰਸ=ਪਾਰਾ। ਅਯਨ= ਰਾਹ, ਜਾਣਾ। ਰਸਾਯਨ=੧. ਉਹ ਵਿਦਿਆ ਜਿਸ ਵਿਚ ਪਾਰੇ ਦੇ ਖ਼ਾਸ ਤਰੀਕਿਆਂ ਦੇ ਸੇਵਨ ਨਾਲ ਉਮਰ ਵਧਾਈ ਜਾਵੇ। ੨. ਉਹ ਵਿਦਿਆ ਜਿਸ ਨਾਲ ਪਾਰੇ ਤੋਂ ਚਾਂਦੀ ਆਦਿ ਬਣਾਇਆ ਜਾਵੇ*]

੧. ਪਾਰੇ ਤੇ ਤਾਂਬੇ ਆਦਿ ਦਾ ਚਾਂਦੀ ਸੋਨਾ ਬਨਾਉਣਾ। ਹਲਕੇ ਮੁੱਲ ਦੀਆਂ ਧਾਤਾਂ ਨੂੰ ਕੀਮਤੀ ਧਾਂਤ ਬਨਾਉਣ ਵਾਲੀ ਵਿਦਿਆ।

੨. ਧਾਤੂਆਂ ਤੇ ਜੜ੍ਹੀ ਬੂਟੀਆਂ ਦੇ ਗੁਣਾਂ ਤੇ ਸੁਭਾਵਾਂ ਦੀ ਵਿਦਿਆ ਅਰ ਉਹਨਾਂ ਤੋਂ ਅੱਡ ਅੱਡ ਦਵਾਈਆਂ ਤਿਆਰ ਕਰਨ ਦਾ ਹੁਨਰ, ਯਾ ਉਹਨਾਂ ਸੰਬੰਧੀ ਹੋਰ ਮਾਲੂਮੀਆਂ।

੩. ਉਹ ਦਵਾਈ ਜੋ ਬੁਢੇਪੇ ਤੇ ਉਸ ਦੇ ਦੁੱਖਾਂ ਨੂੰ ਨੇੜੇ ਨਾ ਆਉਣ ਦੇਵੇ[1]। ਇਸ ਤੋਂ ਗੁਰੂ ਜੀ ਨਾਮ ਨੂੰ ਅਸਲੀ ਰਸਾਇਣ ਆਖਦੇ ਹਨ। ਯਥਾ—*'ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ' (੯੯),* ਤਥਾ—*'ਰਾਮ ਰਸਾਇਨ ਪੀਉ ਰੇ ਕਬੀਰ' (੩੨੫),* ਤਥਾ—*'ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ' (੧੦੯੧),* ਜਿਹਬਾ (ਨਾਮ ਰੂਪੀ) ਰਸਾਇਣ ਨੂੰ ਚੂਸਣ ਵਾਲੀ ਹੈ, ਜੋ (ਲਾਲ) ਪਿਆਰੇ ਦੇ ਉਚਾਰ ਕਰਨ ਵਿਚ ਰਤੀ ਹੈ।

**ਰਸਕ/ਰਸਿਕ/ਰਸਕਿ** [*ਗੁ:। ਸੰਸਕ੍ਰਿਤ, ਰਸਿਕ*] ੧. ਰਸੀਆ, ਰਸ ਲੈਣ ਵਾਲਾ।

੨. ਕਲਾ ਕੌਸ਼ਲ ਯਾ ਕੋਮਲ ਹੁਨਰਾਂ ਤੇ ਰਸਾਂ ਨੂੰ ਅਨੁਭਵ ਕਰਨ ਯਾ ਜਾਣਨ ਵਾਲਾ, ਯਾ ਉਹਨਾਂ ਵਿਚ ਦਿਲਚਸਪੀ ਰੱਖਣ ਵਾਲਾ। ਵਿਸਮਾਦ ਤੇ ਉੱਚੇ ਰਸਾਂ ਦਾ ਗਿਆਤਾ। ਦੇਖੋ, 'ਰਸਿਕ ਬੈਰਾਗੀ'

੩. [*ਕ੍ਰਿ: ਵਿ:*] ਰਸ ਨਾਲ, ਰਸ ਲੈ ਲੈ ਕੇ, ਖ਼ੁਸ਼ ਹੋ ਹੋ ਕੇ। ਯਥਾ—*'ਰਸਕਿ ਰਸਕਿ ਗੁਨ ਗਾਵਹ ਗੁਰਮਤਿ' (੧੩੩੫)।*

**ਰਸਾਕ** ਦੇਖੋ, 'ਰਸਕ ਰਸਾਕ'

---

੧. ਸੰਸਕ੍ਰਿਤ ਵਿਚ ਰਾਸ਼ਿ = ਢੇਰ। ਸੂਰਜ ਦੇ ੧੨ ਟਿਕਾਣਿਆਂ ਨੂੰ ਬੀ ਰਾਸ਼ਿ ਯਾ ਰਾਸ ਕਹਿੰਦੇ ਹਨ ਤੇ ਅਰਬੀ ਵਿਚ ਰਾਸ = ਉਚਾਈ। ਫ਼ਾਰਸੀ ਵਿਚ ਪਸ਼ੂਆਂ ਦੀ ਗਿਣਤੀ ਵੇਲੇ 'ਨਗ' ਦੇ ਅਰਥ ਦੇਂਦਾ ਹੈ, ਜਿਹਾ ਕੁ ਪੰਜ ਰਾਸ ਘੋੜੇ ਅਰਥਾਤ ਪੰਜ ਨਗ ਘੋੜਿਆਂ ਦੇ। ਪਰ ਰਾਸੁਲ ਮਾਲ = ਅਰਬੀ ਵਿਚ ਪੂੰਜੀ, ਮੂੜੀ ਨੂੰ ਕਹਿੰਦੇ ਹਨ। ਪੰਜਾਬੀ ਵਿਚ ਰਾਸ = ਪੂੰਜੀ, ਮੂੜੀ।

੨. ਈਰਖ਼ਯਾ ਵਿਚ ਸਾੜੇ ਦਾ ਬੀ ਖ਼ਿਆਲ ਹੈ, ਪਰ 'ਰੀਸ' ਵਿਚ ਕਿਸੇ ਦੇ ਬਰਾਬਰ ਉਠਣ ਦੀ ਇੱਛਾ ਦਾ ਹੈ। ਸਦਰਸ਼ਤਾ ਇਸ ਦਾ ਮੂਲ ਹੋਵੇ ਤਾਂ ਵਧੇਰੇ ਢੁਕਦਾ ਹੈ।

੧. ਰਸਾਯਨ ਤਤ੍ ਪ੍ਰੋਕ੍ਤ ਯਦਿ ਜਰਾਵ੍ਯਾਧਿ ਨਾਸ਼ਨੰ। ਇਤਿ ਸਾਰੰਗ ਧਰ ਕੋਸ਼ੇ।

**ਰਸ ਕਸ** [*ਸੰ: । ਪੰਜਾਬੀ, ਰਸ, ਕਸ । ਸੰਸਕ੍ਰਿਤ, ਰਸ*][1]

੧. ਸੁਆਦ ਦੇਣ ਵਾਲੇ ਪਦਾਰਥ, ਆਦਿ। ਯਥਾ—*'ਰਸ ਕਸ ਖਾਏ ਪਿੰਡੁ ਵਧਾਏ' (੧੦੫੯)।*

੨. ਸਰੀਰ ਦੇ ਅੰਦਰਲਾ ਉਹ ਰਸ ਜਿਸ ਤੋਂ ਲਹੂ ਆਦਿ ਬਣਦੇ ਹਨ। ਯਥਾ—*'ਰਸ ਕਸ ਸੁਖ ਠਾਕੇ ਬੰਧਿ ਚਲਾਇਆ ਰਾਮ' (੧੧੧੦),* ਸਰੀਰ ਦੇ ਰਸ ਆਦਿ ਸੁਕ ਕੇ ਠਾਕੇ ਗਏ, ਤਦ (ਜੀਵਾਤਮਾ) ਨੂੰ ਬੰਨ੍ਹ ਕੇ ਲੈ ਤੁਰੇ।

੩. ਸਵਾਦ, ਖੱਟੇ ਮਿੱਠੇ ਆਦਿ। (ਤੁਕ ਦਾ ਅਰਥ) ਜਦ ਮਰ ਗਿਆ, ਸਾਰੇ ਸੁਆਦ {ਸੁਖ ਠਾਕੇ} ਭੁੱਲ ਗਏ।

੪. [*ਸੰਸਕ੍ਰਿਤ, ਰਸ । ਫ਼ਾਰਸੀ, ਕਸ਼ = ਖਿਚਿਆ*] ਖਿਚਿਆ ਰਸ—ਫਲਾਂ, ਗੰਨਿਆਂ ਆਦਿਕ ਦਾ ਰਸ ਜੋ ਦਬਾ ਯਾ ਘੁਟ ਯਾ ਵੇਲ ਕੇ ਕਢਿਆ ਜਾਵੇ। ਯਥਾ—*'ਰਸੁ ਕਸੁ ਟਟਰਿ ਪਾਈਐ' (੧੪੩)।*

**ਰਸਿਕ ਬੈਰਾਗੀ** [*ਗੁ: । ਸੰਸਕ੍ਰਿਤ । ਦੇਖੋ, 'ਰਸਕ' । ਦੇਖੋ, 'ਬੈਰਾਗੀ'*]

੧. ਨਾਮ ਦੇ ਰਸੀਏ ਤੇ ਮੋਹ ਮਾਇਆ ਵਲੋਂ ਬੀਤਰਾਗ।

੨. ਪਰ ਅਸਲ ਭਾਵ ਇਹ ਹੈ ਕਿ ਰਸਕ ਬੀ ਹੈ ਤੇ ਬੈਰਾਗੀ ਬੀ ਹੈ। ਸਾਰੇ ਕਲਾ ਕੌਸ਼ਲ ਕੋਮਲ ਹੁਨਰਾਂ ਤੋਂ ਜੋ ਸੁਆਦ ਆਵੇ ਤੇ ਵਿਸਮਾਦ ਆਦਿ ਤੋਂ ਜੋ ਅੰਤਰ ਆਤਮੇ ਭਾਵ ਉਪਜਦੇ ਹਨ, ਉਹਨਾਂ ਸਭਨਾਂ ਦਾ ਅਨੁਭਵ ਕਰਨ ਵਾਲਾ ਯਾ ਗਿਆਤਾ ਬੀ ਹੈ ਤੇ ਫੇਰ ਪੂਰਨ ਵੈਰਾਗਵਾਨ; ਬੀਤਰਾਗ ਹੈ। ਇਹ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਵਿਚ ਹੈ ਕਿ ਉਹ ਰਸਿਕ ਬੈਰਾਗੀ ਹਨ। ਯਥਾ—*'ਭੇਟਿਓ ਪੁਰਖੁ ਰਸਿਕ ਬੈਰਾਗੀ' (੨੦੪)।*

੩. 'ਗ੍ਰਿਹਸਤ ਉਦਾਸ' ਵਾਂਙੂ ਇਹ ਪਦ ਬੀ ਉਸੇ ਤਰ੍ਹਾਂ ਦਾ ਭਾਵ ਦੇਂਦਾ ਹੈ—ਰਸਾਂ ਵਿਚ ਰਾਗ।

**ਰਸਿਕ ਰਸਾਕ** [*ਵਿਸ਼ੇਸ਼ਣ ਵਿਸ਼ੇਸ਼ਜ । ਸੰਸਕ੍ਰਿਤ, ਰਸਿਕ । ਦੇਸ ਭਾਸ਼ਾ, ਰਸਾਕ*]

੧. ਰਸੀਆਂ ਵਿਚੋਂ ਰਸੀਆ, ਵੱਡਾ ਰਸੀਆ, ਪਰਮੇਸ਼ਰ।

੨. ਰਸਕ,—ਰਸ + ਆਕਰ—ਰਸਾ ਕਰ ਦਾ ਸੰਖੇਪ, ਰਸਾਕ = ਰਸਾਂ ਦੀ ਖਾਣ, ਰਸਾਂ ਦੀ ਖਾਣ ਤੋਂ ਭਾਵ ਅਨੰਦ ਦਾ ਘਰ। ਯਥਾ—*'ਸੰਤ ਜਨਾ ਕੀ ਬਹੁਤੁ ਬਹੁ ਸੋਭਾ ਜਿਨ ਉਰਧਾਰਿਓ ਹਰਿ ਰਸਿਕ ਰਸਾਕ' (੧੨੯੫),* ਜੋ (ਆਪ) ਰਸੀਆ ਹੈ ਤੇ ਰਸ ਦਾ ਘਰ ਹੈ।

**ਰਸਕ ਰਸੀਕ** [*ਗੁ: । ਸੰਸਕ੍ਰਿਤ, ਰਸਿਕ । ਦੇਸ਼ ਭਾਸ਼ਾ, ਰਸੀਕ*] ਰਸੀਆਂ ਦਾ ਰਸੀਆ, ਪ੍ਰੇਮੀਆਂ ਦਾ ਪ੍ਰੇਮੀ, ਭਾਵ ਪਰਮੇਸ਼ਰ। ਯਥਾ—*'ਗੁਨ ਗਾਏ ਰਸਕ ਰਸੀਕ' (੧੩੩੬)।*

**ਰਸਗੇ** [*ਸੰ: । ਸੰਸਕ੍ਰਿਤ, ਰਸਗਜ = ਰਸਾਂ ਦਾ ਗਿਆਤਾ*] ਰਸਾਂ ਦੇ ਜਾਣਨ ਵਾਲੀ (ਜਿਹਬਾ)। ਯਥਾ—*'ਹੇ ਜਿਹਬੇ ਹੇ ਰਸਗੇ' (੧੩੫੯)।*

**ਰਸਾਤਲਿ** [*ਸੰ: । ਸੰਸਕ੍ਰਿਤ, ਰਸਾ = ਪ੍ਰਿਥਵੀ + ਤਲ = ਹੇਠਾਂ*] ਪਤਾਲ, ਪ੍ਰਿਥਵੀ ਦੇ ਹੇਠਾਂ ਸਤ ਟਿਕਾਣੇ ਮੰਨੇ ਹਨ, ਜਿਨ੍ਹਾਂ ਵਿਚ ਨਾਗ, ਅਸੁਰ, ਦੈਂਤ ਆਦਿ ਨੀਵੀਂ ਸ੍ਰਿਸ਼ਟੀ ਵਸਦੀ ਮੰਨੀ ਹੈ। ਮੁਰਾਦ ਨੀਵੀਂ ਦਸ਼ਾ ਤੇ ਨੀਵੇਂ ਟਿਕਾਣੇ ਤੋਂ ਹੈ ਜੋ ਪਾਪਾਤਮਾ ਨੂੰ ਵਾਪਰਦੇ ਹਨ। ਯਥਾ—*'ਤੇ ਸਭੈ ਰਸਾਤਲਿ ਜਾਹਿ' (੧੩੭੭),* ਤਥਾ—*'ਤਾ ਖੜਿ ਰਸਾਤਲਿ ਦੀਤ' (੭੧)।*

**ਰਸਾਦੰ** [*ਕ੍ਰਿ: । ਸੰਸਕ੍ਰਿਤ, ਰਸ + ਅਦ੍ = ਭਕ੍ਸ਼ਣ*] ਰਸ ਪਾਨ ਕਰਨਾ। ਯਥਾ—*'ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ' (੫੦੩),* ਬ੍ਰਹਮ (ਰਿਦੇ) ਕਮਲ (ਵਿਚ ਪੂਰਨ ਹੈ) (ਅਰ) ਮਧੁ (ਵਤ ਹੈ, ਸ਼ਲੇਖ ਅਰਥ ਹੈ), ਉਸ ਦਾ ਰਸ (ਜਿਸ ਨੇ) ਪਾਨ ਕਰਿਆ ਉਹ ਸਦਾ ਜਾਗਦਾ ਹੈ, ਸੌਂਦਾ ਨਹੀਂ।

**ਰਸੀਦ** [*ਕ੍ਰਿ: । ਫ਼ਾਰਸੀ*] ਪਹੁੰਚੇ, ਪਹੁੰਚੇ ਹੋਏ। ਯਥਾ—*'ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ' (੫੩),* ਭਾਵ ਕਿ ਸ਼ੇਖ਼ ਆਦਿਕ ਭੇਖ ਤਾਂ ਬਹੁਤ ਹਨ, ਪਰ ਜੋ ਉਸ ਦੇ ਦਰ ਦੇ ਦਰਵੇਸ਼ ਹਨ, ਉਹੀ ਪਹੁੰਚੇ ਹਨ।

**ਰਸਨ/ਰਸਨਾ/ਰਸਨਿ** [*ਸੰ: । ਸੰਸਕ੍ਰਿਤ, ਰਸਨਾ*] ੧. ਜੀਭ। ਯਥਾ—*'ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ' (੩੫੦),* ਤਥਾ—*'ਰਸਨ ਰਸਿ ਮਨੁ ਭੀਜਏ' (੪੩੬),* ਰਸਨਾ ਅਰ ਮਨ ਰਸ ਵਿਖੇ ਭਿਜ ਰਹੇ ਹਨ।

੨. ਰਸਨਾ ਦੇ। ਯਥਾ—*'ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ ਰਸਨਾ ਹਰਿ ਰਸੁ ਧਾਰੀ' (੫੦੭),* ਰਸਾਂ ਭਾਵ ਵਿਖਿਆਂ ਦੇ ਸਵਾਦਾਂ ਤੋਂ ਨਿਰਸ ਹੋ ਕੇ ਹਰਿ ਦੇ ਗੁਣ ਗਾਉਂਦੇ ਹਨ (ਸੰਤ ਜਨ), ਜੀਭ ਹਰਿ ਰਸ ਵਿਚ ਦ੍ਰਿੜ੍ਹ ਕੀਤੀ ਹੈ।

੩. ਰਸ ਨਰਸ = ਰਸਾਂ ਤੋਂ ਨਿਰਸ ਹੋ ਕੇ। ਯਥਾ—*'ਰਸ ਨਰਸ ਮਨ ਭੀਜਏ',* ਰਸਾਂ ਤੋਂ ਨਿਰਸ ਹੋ ਕੇ {ਮਨ} ਅੰਤਹਕਰਣ ਭਿਜ ਰਹੇ ਹਨ।

**ਰਸਨਥੇ** [*ਸੰ: । ਸੰਸਕ੍ਰਿਤ, ਰਸਨਾ । ਥੇ, ਸਵਾਰਥ ਪ੍ਰਤੇ ਦੇਸ਼ ਭਾਸ਼ਾ ਦਾ*] ੧. ਰਸਨਾ, ਜੀਭ। ਯਥਾ—*'ਬਹੁ ਕੀਜੈ ਬਹੁ ਰਸਨਥੇ' (੩੨੦),* ਬਹੁਤ ਤੋਂ ਬਹੁਤ ਜਿਹਬਾ ਕਰੋ।

੨. ਰਸ ਨੱਥ ਲਏ, ਰਸ ਕਾਬੂ ਕਰ ਲਏ।

**ਰਸਨਾਰੀ** [*ਸੰ: । ਸੰਸਕ੍ਰਿਤ, ਰਸਨਾ । ਦੇਸ਼ ਭਾਸ਼ਾ ਦਾ ਪ੍ਰਤਜਯ ਆਰੀ= ਨਾਲ*] ਜੀਭ, ਜੀਭ ਨਾਲ।

**ਰਸਨਿ ਰਸਨਿ ਰਸ** ਦੇਖੋ, 'ਰਸਨ'

**ਰਸਨ ਰਸ ਮਨ ਭੀਜਏ** ਦੇਖੋ, 'ਰਸਨ'

**ਰਸਪਤਿ** [*ਸੰ: । ਸੰਸਕ੍ਰਿਤ, ਰਸ = ਸ੍ਵਾਦ । ਪਤਿ = ਮਾਲਕ*]

੧. ਰਸਾਂ ਦਾ ਪਤੀ ਭਾਵ ਰਸਨਾ, ਜੀਭ। ਯਥਾ—*'ਨੈਨੂ ਨਕਟੂ ਸ੍ਰਵਨੂ ਰਸਪਤਿ' (੧੧੦੪)।*

੨. ਐਉਂ ਬੀ ਕਰਦੇ ਹਨ—ਨੈਨੂ = ਨੈਣ, ਅੱਖਾਂ। ਨਕਟੂ = ਨੱਕ। ਸ੍ਰਵਨੂ = ਕੰਨ। ਰਸ = ਰਸਨ, ਜੀਭ। ਪਤਿ = ਤ੍ਵਚਾ, ਖਲੜੀ।

**ਰਾਸਿ ਬੁਗੋਈ** [*ਪ੍ਰਸ਼ਨ ਵਾਕਜ । ਫ਼ਾਰਸੀ, ਰਾਸਤ ਬਗੋਈ*][1] ਕੀ ਤੂੰ ਸੱਚ ਆਖਦਾ ਹੈਂ? ਯਥਾ—*'ਦ੍ਵਾਰਿਕਾ ਨਗਰੀ ਰਾਸਿ ਬੁਗੋਈ'। (੭੨੭)*

**ਰਸਭਾ** [*ਸੰ: । ਦੇਸ਼ ਭਾਸ਼ਾ । ਦੇਖੋ, 'ਰਸ'*] ਰਸ, ਸ੍ਵਾਦ। ਯਥਾ—*'ਰਸੁ ਪੀਆ ਗੁਰਮਤਿ ਰਸਭਾ' (੧੩੩੭)।*

**ਰਸ ਮਿਸੁ** [*ਸੰ: । ਸੰਸਕ੍ਰਿਤ, ਰਸ = ਸੁਆਦ । ਮਿਸ਼ = ਬਹਾਨਾ*] ਰਸ

---

੧. ਕਸ ਐਉਂ ਰਸ ਨਾਲ ਆਉਂਦਾ ਹੈ, ਜਿਕੁਰ ਪਾਣੀ ਨਾਲ ਧਾਣੀ।

੧. ਮਲੂਮ ਹੁੰਦਾ ਹੈ, ਨਾਮਦੇਵ ਜੀ ਨੂੰ ਦ੍ਵਾਰਕਾ ਜਾਂਦਾ ਕੋਈ ਮੁਗ਼ਲ ਮਿਲਿਆ ਹੈ। ਪਹਿਲੇ ਪੁਛਿਆ ਨੇ—ਤੂੰ ਕਿਥੋਂ ਆਇਆ ਹੈਂ, ਕਿਥੇ ਗਿਆ ਸੈਂ, ਕਿਥੇ ਜਾ ਰਿਹਾ ਹੈਂ? ਮੁਗ਼ਲ ਨੇ ਜਵਾਬ ਦਿੱਤਾ, ਦ੍ਵਾਰਕਾ ਨਗਰੀ (ਜਾ ਰਿਹਾ ਹਾਂ), (ਨਾਮਦੇਵ ਜੀ ਹੈਰਾਨ ਹੋ ਕੇ ਪੁਛਦੇ ਹਨ) ਕੀ ਤੂੰ ਸੱਚ ਆਖਦਾ ਹੈਂ (ਕਿ ਦ੍ਵਾਰਕਾ ਜਾ ਰਿਹਾ ਹੈਂ? ਕਿਉਂਕਿ ਮੁਗ਼ਲ ਦਾ ਕੀ ਕੰਮ ਜੋ ਦ੍ਵਾਰਕਾ ਜਾਵੇ)।

ਦੇ ਬਹਾਨੇ। ਯਥਾ—*'ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ' (੬੩)।*

**ਰਸੇਰੇ** [*ਸੰ: । ਸੰਸਕ੍ਰਿਤ, ਰਸ । ਰੇ ਦੇਸ਼ ਭਾਸ਼ਾ ਦਾ ਪ੍ਰਤ੍ਯਯ*] ਰਸ, ਸੁਾਦ ਵਿਚ ਭਰ ਕੇ। ਯਥਾ—*'ਹਰਿ ਗੁਣ ਗਾਵਹਿ ਰਸਨ ਰਸੇਰੇ'। (੧੦੨੫)*

**ਰਸਿ ਰਸੈ** [*ਵਾਕ੍ਯ: । ਪੰਜਾਬੀ, ਰਸ ਵਿਚ ਰਸੇ ਦਾ ਸੰਖੇਪ*] ਰਸ ਵਿਚ, ਰਸ ਰੂਪ ਹੋਏ ਆਨੰਦ ਵਿਚ ਅਨੰਦੀ ਹੋਏ। ਯਥਾ—*'ਤੂੰ ਵਸਹਿ ਮਨ ਮਾਹਿ ਸਹਜੇ ਰਸਿ ਰਸੈ' (੭੫੨)।*

**ਰਸ ਰਸਿਆ** [*ਵਾਕ੍ਯ: । ਪੰਜਾਬੀ=ਰਸ ਵਿਚ ਰਸਿਆ ਦਾ ਸੰਖੇਪ*] ਰਸ ਵਿਚ ਰਸਿਆ, ਰਸ ਨਾਲ ਭਰਿਆ, ਭਾਵ ਲਹਾਉਂਦਾ। ਯਥਾ—*'ਰਸਿ ਰਸਿਆ ਹਰਿਆ ਸਦਾ' (੧੪੭)*, ਗੁਰੂ ਬ੍ਰਿਛ ਰਸ ਨਾਲ ਭਰਿਆ ਹੋਇਆ ਸਦਾ ਹੀ ਪ੍ਰਫੁੱਲਤ ਹੈ। ਤਥਾ—*'ਰਸ ਰਸਿਆ ਮਤਿ ਏਕੈ ਭਾਇ' (੪੧੧)।*

**ਰਸ ਰਸਕੇ** [*ਵਾਕ੍ਯ: । ਹਿੰਦੀ, ਰਸ ਰਸਿਕ ਦਾ ਦੂਸਰਾ ਰੂਪ*] ਰਸ ਦੇ (ਅਨੰਦ ਦੇ) ਰਸੀਏ ਹੋਣ ਕਰਕੇ। ਯਥਾ—*'ਰਸੁ ਗੁਰ ਮਤਿ ਰਸੁ ਰਸ ਕੇ'।*

**ਰਸਾਲ**[1] [*ਗੁ: । ਸੰਸਕ੍ਰਿਤ, ਰਸ । ਆਲਯ=ਰਸ ਦਾ ਘਰ । ਅਥਵਾ ਰਸਾਲ (ਰਸ=ਸੁਆਦ । ਆਲ=ਤਧਿਤ ਹੋ ਕੇ ਲਗਾ)=ਰਸ ਦਾਤਾ*]

੧. ਰਸ ਵਾਲੇ, ਸੁਆਦੀਕ, ਮਨ ਭਾਉਣੇ। ਯਥਾ—*'ਮਹਾ ਅਨੰਦ ਮੰਗਲ ਰੂਪ ਤੁਮਰੇ ਬਚਨ ਅਨੂਪ ਰਸਾਲ' (੬੮੦)।*

੨. ਮਨ ਭਾਉਣੇ ਤੋਂ 'ਸੁੰਦਰ' ਅਰਥ ਬੀ ਕਰਦੇ ਹਨ।

**ਰਸਾਲੀ** [*ਸੰਬੰ: । ਦੇਖੋ, 'ਰਸਾਲ'। ਈ, ਪੰਜਾਬੀ ਪ੍ਰਤੇ*] ਰਸ-ਦਾਤਾ, ਭਾਵ ਪਰਮੇਸ਼ਰ ਦੇ। ਯਥਾ—*'ਰਤੇ ਰੰਗਿ ਰਸਾਲੀ ਜੀਉ' (੧੦੬)*, ਰਸ-ਦਾਤੇ (ਪਰਮੇਸ਼ਰ) ਦੇ ਰੰਗ ਵਿਚ ਰਤੇ।

**ਰਸਾਲੇ** [*ਗੁ: । ਦੇਖੋ, 'ਰਸਾਲ'। ਏ ਪ੍ਰਤੇ ਪੰਜਾਬੀ ਦਾ*] ਰਸ-ਦਾਤੀ, ਰਸ ਦਾ ਘਰ, ਰਸ ਵਾਲੀ, ਸੁੰਦਰ। ਯਥਾ—*'ਰਤੇ ਤੇਰੇ ਭਗਤ ਰਸਾਲੇ' (੬)।*

**ਰਸੂਲਿ** [*ਸੰ: । ਸੰਸਕ੍ਰਿਤ, ਰ (=ਸਾੜ ਦੇਣਾ, ਦੂਰ ਕਰਨਾ)+ਸੂਲ=ਪੀੜਾ*]

੧. ਪੀੜਾ ਦੂਰ ਕਰਨ ਵਾਲਾ। ਯਥਾ—*'ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ' (੩੧੯)*, ਨਰਕ ਪੈਣੋਂ ਕਿਕੁਰ ਬਚੇ ਜੇ ਉਸ ਨੂੰ ਪੀੜ ਹਰਨ ਵਾਲਾ (ਪ੍ਰਭੂ) ਯਾਦ ਨਹੀਂ। ਪਹਿਲੀ ਤੁਕ ਦਾ ਪਦਾਂਤ ਬੀ ਸੂਲ ਹੈ। ਦੂਜੀ ਦੇ ਅਖੀਰ ਬੀ ਇਹੋ ਪਦ ਸੂਲ, ਯਮਕ ਲਈ ਰਖਿਆ ਹੈ।

੨. [*ਰਸ+ਊਲ, ਪ੍ਰਤੇ ਤਧਿਤ ਆਇਆ*][2] ਰਸੀਆ, ਈਸ਼ੂਰ ਦਾ ਨਾਮ ਹੈ।

੩. [*ਅਰਬੀ, ਰਸੂਲ=ਭੇਜਿਆ ਹੋਇਆ*] ਜੋ ਰੱਬ ਵੱਲੋਂ ਆਵੇ, ਅਵਤਾਰ, ਇਹ ਪੰਜਵੀਂ ਪਾਤਿਸ਼ਾਹੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਰਥਾਇ ਕਿਹਾ ਹੋਸੀ। ਪਰ ਅੰਕ ਪਹਿਲੇ ਦਾ ਅਰਥ ਪ੍ਰਸੰਗਕ ਅਰ ਠੀਕ ਹੈ।

---

੧. ਰਸਾਲ ਨਾਮ ਅੰਬ ਤੇ ਗੰਨੇ ਆਦਿਕਾਂ ਦਾ ਬੀ ਹੈ।

੨. ਪੰਜਾਬੀ ਵਿਚ ਈਆ, ਊਆ, ਆਲ, ਊਲ, ਈਲ ਆਦਿ ਪ੍ਰਤੇ ਸੰਗਿਆ ਨਾਲ ਤਧਿਤ ਹੋ ਆ ਲੱਗਦੇ ਹਨ, ਜਿਹਾ—ਰਸੀਆ, ਰਸੂਆ, ਰਸਾਲ, ਰਸੂਲ, ਰਸੀਲਾ ਆਦਿ।

**ਰੀਸਾਲਾ** [*ਗੁ: । ਦੇਖੋ, 'ਰੀਸਾਲੁ'*] ਸੁੰਦਰ। ਦੇਖੋ, 'ਦੰਤ ਰੀਸਾਲਾ'

**ਰੀਸਾਲੁ** [*ਗੁ: । ਦੇਖੋ, 'ਰਸਾਲ'। ਰਾਰੇ ਨੂੰ ਈ ਦਾ ਆਦੇਸ਼ ਹੈ*] ਸੁੰਦਰ। ਯਥਾ—*'ਪਿਰੁ ਰੀਸਾਲੂ' (੧੭)*, ਪਿਰੀ ਸੁੰਦਰ। ਤਥਾ—*'ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ' (੫੫੭)*, ਭਾਵ ਇਹ ਕਿ ਸੁੰਦਰ ਪਤੀ ਕਦੇ ਅਵਰੀ (ਔਗੁਣਾਂ ਨਾਲ ਆਛਾਦਤ) ਇਸਤ੍ਰੀਆਂ ਨਾਲ ਪਿਆਰ ਕਰਦਾ ਹੈ? ਅਥਵਾ ਕਿਉਂ ਇਸਤ੍ਰੀ ਹੋਰਨਾਂ (ਦੇਵੀ ਦੇਵਤਿਆਂ) ਨੂੰ ਪਿਆਰ ਕਰਦੀ ਹੈ?

**ਰਹੁ** [*ਕ੍ਰਿ: । ਸੰਸਕ੍ਰਿਤ, ਰਹ੍=ਤ੍ਯਾਗਣਾ, ਜਾਣਾ। ੧. ਪੰਜਾਬੀ, ਰਹਿਣਾ=ਤ੍ਯਾਗੇ ਜਾਣਾ, ਵਰਜਿਤ ਹੋ ਜਾਣਾ। ੨. ਟੁਰਨ ਦਾ ਸੰਕਲਪ ਤਿਆਗਣਾ, ਇਸ ਤੋਂ ਟਿਕ ਜਾਣਾ—ਅਰਥ ਬਣ ਜਾਂਦਾ ਹੈ। ਹਿੰਦੀ, ਰਹਿਣਾ=ਠਹਿਰਨਾ*] ਠਹਿਰ, ਰੁਕ ਜਾ। ਯਥਾ—*'ਰਹੁ ਰਹੁ ਰੀ ਬਹੁਰੀਆ' (੪੮੪)।*

**ਰਹੈ** [*ਕ੍ਰਿ: । ਦੇਖੋ, 'ਰਹੁ'*]

੧. ਸਮਾਪਤ ਹੋਏ। ਯਥਾ—*'ਰਹੈ ਆਵਣ ਜਾਣਾ'।*

੨. ਵਸੇ।

੩. ਰਹਿੰਦੀ। ਦੇਖੋ, 'ਰਹੈ ਨ ਹੋਰੀ'।

੪. ਬਚ ਰਹੇ। ਯਥਾ—*'ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ' (੬੫੪)*, ਜੇ ਸੜਨੋਂ ਬਚ ਰਹੇ ਤਾਂ ਕੀੜੇ ਖਾਂਦੇ ਹਨ।

**ਰਾਹ** [*ਸੰ: । ਫ਼ਾਰਸੀ*] ਰਸਤਾ। ਯਥਾ—*'ਰਾਹ ਦੋਵੈ ਖਸਮੁ ਏਕੋ ਜਾਣੁ'। (੨੨੩)*

**ਰਾਹੀ** [*ਸੰ: । ਫ਼ਾਰਸੀ*]

੧. ਰਾਹ ਵਿਚ। ਯਥਾ—*'ਕੂਕਾ ਪਈਆ ਰਾਹੀ' (੫੨੦)।*

੨. ਮੁਸਾਫ਼ਰ, ਰਸਤੇ ਟੁਰਨ ਵਾਲਾ।

**ਰਾਹੇ** [*ਕ੍ਰਿ: । ਸੰਸਕ੍ਰਿਤ, ਧਾਤੂ, ਰੁਹ੍=ਉੱਗਣਾ। ਅਰੁ, ਰੁਹਤ=ਬੀਜਣਾ। ਪੰਜਾਬੀ, ਰਾਹਣਾ=ਬੀਜਣਾ। ਇਸੇ ਤੋਂ ਰਾਹਕ=ਬੀਜਣ ਵਾਲਾ*][1] ਬੀਜਣਾ। ਯਥਾ—*'ਇਬਕੇ ਰਾਹੇ ਜੰਮਨਿ ਨਾਹੀ' (੫੮੧)*। ਦੇਖੋ, 'ਇਬਕੇ'

**ਰੂਹਾਂ** [*ਸੰ: । ਅਰਬੀ, ਰੂਹ*] ਜੀਵਾਤਮਾ, ਜੀਵ। ਯਥਾ—*'ਬਹਸਨਿ ਰੂਹਾਂ ਮਲਿ' (੧੩੮੩)।*

**ਰੋਹਾ** [*ਸੰ: । ਦੇਖੋ, 'ਰੋਹ'*] ਗੁੱਸਾ। ਯਥਾ—*'ਅੰਤਰਿ ਬਹੁਤਾ ਰੋਹਾ'। (੯੬੦)*

**ਰੋਹਿ** [*ਸੰ: । ਸੰਸਕ੍ਰਿਤ, ਰੋਸ਼। ਪੰਜਾਬੀ, ਰੋਹ। ਪੁ: ਪੰਜਾਬੀ ਕਿਰਿਆ, ਰੋਹਣਾ ਤੋਂ ਰੋਹਿਆ ਆਦਿ*] ਗੁੱਸਾ। ਯਥਾ—*'ਜੇ ਤੂ ਸਾਹਿਬ ਆਵਹਿ ਰੋਹਿ' (੨੫)।*

**ਰਾਹੀਐ** [*ਕ੍ਰਿ: । ਦੇਖੋ, 'ਰਾਹੇ'*] ਬੀਜੀਏ। ਯਥਾ—*'ਸਹਜੇ ਖੇਤੀ ਰਾਹੀਐ ਸਚੁ ਨਾਮੁ ਬੀਜੁ ਪਾਇ' (੩੫)।*

**ਰੋਹਿਆ** [*ਕ੍ਰਿ: । ਦੇਖੋ, 'ਰੋਹ'*] ਕ੍ਰੋਧਵਾਨ ਹੋਇਆ। ਯਥਾ—*'ਮਾਇਆ ਦੁਖਿ ਮੋਹਿਆ ਹਉਮੈ ਰੋਹਿਆ ਮੇਰੀ ਮੇਰੀ ਕਰਤ ਵਿਹਾਵਏ'। (੬੯੦)*

**ਰਹਾਈਆ** [*ਕ੍ਰਿ: । ਲ: ਪੰਜਾਬੀ, ਰਹਿਣਾ ਦਾ ਪ੍ਰੇਰਣਾਰਥਿਕ*] ਰਖਾਈਆ। (ਵਰਜਿਤ) ਰਖਾਈਆਂ ਜਾਂਦੀਆਂ ਹਨ, ਭਾਵ ਪ੍ਰਾਪਤ

---

੧. ਚੱਕੀ ਦੇ ਪੁੜ ਨੂੰ ਜੋ ਖੁਰਦਰਾ ਕਰਨ ਲਈ ਸੱਟਾਂ ਮਾਰਦੇ ਹਨ, ਉਸ ਨੂੰ ਬੀ ਰਾਹੁਨਾ ਕਹਿੰਦੇ ਹਨ, ਪਰ ਇਹ ਪਦ ਰਾਹਣਾ ਨਹੀਂ ਹੈ।

ਨਹੀਂ ਹੁੰਦੀਆਂ। ਯਥਾ—*'ਕਰਮਿ ਮਿਲੈ ਨਾਹੀ ਠਾਕਿ ਰਹਾਈਆ'।* (੯)

**ਰਹੋਏ ਕੇ** [*ਸੰ: । ਪੰਜਾਬੀ*] ਜੋ ਰਹਿ ਰਹਿ ਕੇ ਰਹਾਉ ਵਾਕਰ ਗਾਇਆ ਜਾਵੇ ਸੋ ਰਹੋਏ ਕਹੀਦੇ ਹਨ। ਇਸ ਸਿਰਲੇਖ ਹੇਠ ਗਉੜੀ ਮਹਲਾ ੫ ਛੰਤ ਦਾ ਸ਼ਬਦ ਹੈ। ਯਥਾ—*'ਹੈ ਕੋਈ ਰਾਮ ਪਿਆਰੋ ਗਾਵੈ' (੨੦੩)।*

**ਰਹਉ** [*ਕ੍ਰਿ: । ਹਿੰਦੀ, ਰਹਨਾ ਤੋਂ*] ਰਖਦਾ ਹਾਂ। ਯਥਾ—*'ਵਰਤ ਨ ਰਹਉ ਨ ਮਹ ਰਮਦਾਨਾ' (੧੧੩੬),* ਨਾ ਵਰਤ ਰਖਦਾ ਹਾਂ ਨਾ {ਮਹ} ਮਹੀਨਾ ਰਮਜ਼ਾਨ (ਦੇ ਰੋਜ਼ੇ) ਰਖਦਾ ਹਾਂ।

**ਰਹਾਉ** [*ਸੰ: । ਦੇਸ਼ ਭਾਸ਼ਾ*] ੧. ਰਾਗ ਵਿਦਿਆ ਵਿਚ ਸਥਾਈ, ਟੇਕ। ਗਵੱਯੇ ਜਿਸ ਹਿੱਸੇ ਗੌਣ ਦੇ ਤੇ ਬਾਰ ਬਾਰ ਆ ਕੇ ਟਿਕਣ, ਉਹ ਸਥਾਈ ਯਾ ਟੇਕ ਯਾ ਰਹਾਉ ਹੈ, ਜੈਸਾ ਕਿ *'ਰਹਿ ਰਹਿ ਕਹੀਏ ਏਕ ਸੁਰ ਸਥਾਈ ਤਾਕੋ ਨਾਮ'।*[1]

ਇਹ ਸਿਰਲੇਖ ਸ਼ਬਦਾਂ ਦੇ ਵਿਚ ਬਹੁਤ ਲਿਖਿਆ ਹੈ ਅਤੇ ਰਹਾਉ ਦੇ ਪਹਿਲੇ ੧ ਏਕੜਾ ਵੀ ਲਿਖਿਆ ਹੋਇਆ ਹੈ, ਭਾਵ ਇਕ ਰਹਾਉ ਜਾਂ ਰਹਾਉ ਪਹਿਲਾ ਹੈ, ਕਿਉਂਕਿ ਇਕੇ ਸ਼ਬਦ ਵਿਚ ਰਹਾਉ ਦੂਜਾ, ਰਹਾਉ ਤੀਜਾ ਕਰ ਕੇ ਵੀ ਆਇਆ ਹੈ। ਇਕ ਦੀ ਸੂਚਨਾ ਦੂਜੇ ਤੀਜੇ ਤੋਂ ਅੱਡਰੀ ਕਰਨ ਲਈ ਹੈ।

੨. ਅਰਥ ਕਰਨ ਵਿਚ ਰਹਾਉ ਦਾ ਭਾਵ ਇਹ ਬੀ ਹੈ ਕਿ ਸ਼ਬਦ ਦੇ ਅਰਥ ਦਾ ਕ੍ਰਮ ਰਹਾਉ ਦੀ ਤੁਕ ਤੋਂ ਚੁਕਿਆਂ ਬਿਵਸਥਾ ਠੀਕ ਲਗਦੀ ਜਾਂਦੀ ਹੈ।

੩. [*ਕ੍ਰਿ: । ਪੰਜਾਬੀ, ਰਹਿਣਾ ਤੋਂ*] ਰਹੋ, ਟਿਕੋ। ਯਥਾ—*'ਭਾਈ ਰੇ ਗੁਰਮਤਿ ਸਾਚਿ ਰਹਾਉ' (੩੦)।*

**ਰਹਿਓ** [*ਕ੍ਰਿ: । ਪੰਜਾਬੀ, ਰਹਿਣਾ ਤੋਂ*]।

੧. ਰਹਿ ਜਾਂਦਾ ਹੈ, ਭਾਵ ਇਸਥਿਤ ਹੈ। ਯਥਾ—*'ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ' (੧੪੨੯)।*

੨. ਰਿਹਾ। ਯਥਾ—*'ਰਹਿਓ ਸੰਤ ਹਉ ਟੋਲਿ' (੧੩੯੫),* ਮੈਂ ਸੰਤ ਟੋਲਦਾ ਰਿਹਾ।

੩. ਰਹਿ ਗਿਆ, ਭਾਵ ਬਚ ਗਿਆ। ਯਥਾ—*'ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ' (੧੩੭੦)।*

੪. ਮੁਕ ਗਿਆ। ਯਥਾ—*'ਬਾਬਾ ਮੇਰਾ ਆਵਣ ਜਾਣ ਰਹਿਓ'।*

**ਰਹਸੀ** [*ਕ੍ਰਿ: । ਦੇਸ਼ ਭਾਸ਼ਾ*] ੧. ਰਹੇਗਾ।

੨. ਰਹੇਗਾ, ਭਾਵ ਬਚੇਗਾ। ਯਥਾ—*'ਕਉਣੁ ਰਹਸੀ ਨਾਨਕਾ ਕਿਸ ਕੀ ਸੁਰਤਿ ਸਮਾਇ' (੧੦੯੧)।*

੩. [*ਸੰ: । ਦੇਖੋ, 'ਰਹਸ'। ਪੰਜਾਬੀ ਕ੍ਰਿਯਾ, ਰਹਸਣਾ ਤੋਂ*] ਅਨੰਦ ਹੋਏ। ਯਥਾ—*'ਰਹਸੀ ਰਾਮੁ ਰਿਦੈ ਇਕ ਭਾਇ' (੯੩੧)।*

**ਰਹਸੁ** [*ਸੰ: । ਸੰਸਕ੍ਰਿਤ, ਰਹਸਜ=ਭੇਤ, ਰਹਸ=ਬੈਕੁੰਠ*] ਅਨੰਦ, ਪ੍ਰਸੰਨਤਾਈ। ਯਥਾ—*'ਅਨਦਿਨੁ ਰਹਸੁ ਭਇਆ ਮਨੁ ਮਾਨਿਆ'।* (੧੧੯੯)

**ਰਹਸੈ/ਰਹਸੀਐ** [*ਕ੍ਰਿ: । ਦੇਖੋ, 'ਰਹਸ'। ਰਹਸ ਦੀ ਪੰਜਾਬੀ ਕਿਰਿਆ, ਰਹਸਣਾ*] ਪ੍ਰਸੰਨ ਹੋਣਾ। ਯਥਾ—*'ਜਨ ਨਾਨਕ ਗੁਰ ਮਿਲਿ ਰਹਸੈ ਜੀਉ' (੯੪)।*

**ਰਹਸਾਏ** [*ਕ੍ਰਿ: । ਦੇਖੋ, 'ਰਹਸੀਐ'*] ਅਨੰਦ ਹੋਏ। ਯਥਾ—*'ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ ਨਹੀ ਆਏ' (੪੦੮)।*

**ਰਾਹਕੁ** [*ਸੰ: । ਦੇਖੋ, 'ਰਾਹੇ'*] ਜੋ ਪੈਲੀ ਨੂੰ ਬੀਜਦਾ ਹੈ, ਕਿਰਸਾਣ। ਯਥਾ—*'ਹਾਲੀ ਰਾਹਕੁ ਹੇਤ' (੯੫੫)।*

**ਰਹੀਜੈ** [*ਕ੍ਰਿ: । ਦੇਖੋ, 'ਰਹੁ'*] ਰਹੀਏ। ਯਥਾ—*'ਮਿਲਿ ਸਾਧੂ ਸੰਗਿ ਰਹੀਜੈ' (੧੩੨੬)।*

**ਰਹਣ/ਰਹਨ** [*ਸੰ: । ਦੇਖੋ, 'ਰਹੁ'*] ਟਿਕਣ, ਠਹਿਰਨ। ਯਥਾ—*'ਰਹਣ ਨਹੀ ਸੰਸਾਰੇ',* ਤਥਾ—*'ਰਹਨੁ ਨਹੀ ਗਹੁ ਕਿਤਨੋ' (੨੧੨)।*

**ਰਹਣੀ** [*ਸੰ: । ਦੇਖੋ, 'ਰਹੁ'। ਰਹਿਣਾ ਤੋਂ ਰਹਿਣੀ*] ਰਹਿਤ, ਤਰੀਕਾ, ਅਮਲ, ਕਥਨੀ ਦੇ ਉਲਟ ਰਹਿਣੀ ਬੋਲੀ ਦਾ ਹੈ। ਯਥਾ—*'ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ' (੫੬)।*

**ਰਹਤ/ਰਹਿਤ** [*ਕ੍ਰਿ: । ਦੇਖੋ, 'ਰਹੁ'*] ੧. ਛੁਟਦੇ ਛੁਟਦੇ, ਰਹਿੰਦੇ ਰਹਿੰਦੇ, ਭਾਵ ਹਟਦੇ ਹਟਦੇ। ਯਥਾ—*'ਰਹਤ ਰਹਤ ਰਹਿ ਜਾਹਿ ਬਿਕਾਰਾ' (੨੫੯)।*

੨. ਰਹਿੰਦਾ ਹੈ, ਭਾਵ ਬਣਿਆ ਰਹਿੰਦਾ ਹੈ। ਯਥਾ—*'ਜਿਹ ਪ੍ਰਸਾਦਿ ਤੇਰਾ ਓਲਾ ਰਹਤ' (੨੭੦)।*

੩. ਮਰਯਾਦਾ, ਵਰਤਾਵ, ਰਹਿਣੀ, ਅਸਲੀ ਜੀਵਨ। ਯਥਾ—*'ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ'।* (੧੩੯੬)

੪. [*ਅ:*] ਬਿਨਾ, ਨਿਆਰਾ। ਯਥਾ—*'ਸਰਬ ਰੋਗ ਤੇ ਓਹੁ ਹਰਿ ਜਨੁ ਰਹਤ' (੨੮੧),* ਤਥਾ—*'ਸੰਤ ਕਾ ਦੋਖੀ ਧਰਮ ਤੇ ਰਹਤ' (੨੮੦)।*

**ਰਹੰਤ** [*ਅ: । ਸੰਸਕ੍ਰਿਤ, ਰਹਤ੍ ਤੋਂ*] ੧. ਬਿਨਾ। ਯਥਾ—*'ਜਨਮ ਮਰਣ ਰਹੰਤ ਸ੍ਰੋਤਾ' (੧੩੫੫)।*

੨. [*ਕ੍ਰਿ:*] ਰਹਿੰਦਾ ਹੈ, ਭਾਵ ਨਿਭਦਾ ਹੈ। ਯਥਾ—*'ਰਹੰਤ ਸੰਗ ਭਗਵਾਨ ਸਿਮਰਣ' (੧੩੫੩)।*

**ਰਾਹੇਦੇ**[1] [*ਕ੍ਰਿ: । ਦੇਖੋ, 'ਰਾਹੇ'*] ਬੀਜਦੇ ਹੋਏ। ਯਥਾ—*'ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ' (੧੩੭੯),* ਇਕ ਬੀਜਦੇ ਹੋਏ ਮਰ ਗਏ, ਇਕ ਬੀਜੀ ਹੋਈ ਨੂੰ ਉਜਾੜ ਕੇ ਚਲੇ ਗਏ, ਭਾਵ ਇਕ ਤਾਂ ਵਿਆਹ ਕਰਦੇ ਕਰਦੇ ਮਰ ਗਏ, ਇਕ {ਰਾਧੀ} ਵਿਆਹ ਕੀਤੀ ਨੂੰ ਉਜਾੜ ਗਏ (ਆਪ ਮਰ ਗਏ) ਅਥਵਾ ਇਹ ਜ਼ਹਿਰ ਦੀਆਂ ਗੰਦਲਾਂ ਇਕ ਤਾਂ ਬੀਜਦੇ ਮਰ ਗਏ {ਰਾਧੀ} ਰਿੰਨ੍ਹ ਕੇ (ਖਾ ਕੇ, ਵਿਸ ਚੜ੍ਹਨ) ਨਾਲ ਮਰ ਗਏ। ਭਾਵ ਇਕ ਤਾਂ ਇਸਤ੍ਰੀ ਸੰਸਰਗ ਤੋਂ ਪਹਿਲਾਂ ਹੀ ਵਿਰੱਕਤ ਹੋ ਕੇ ਨਿਕਲ ਗਏ, ਇਕ ਭੋਗ ਕੇ (ਦੁਖੀ ਹੋ ਕੇ) (ਆਪਾ) ਉਜਾੜ ਕਰ ਗਏ।

**ਰਹੈ ਨ ਹੋਰੀ** [*ਵ੍ਰ: ਵਾ: । ਪੰਜਾਬੀ, ਰਹੈ+ਨ+ਹੋਰੀ*] ਵਰਜੀ ਹੋਈ ਨਹੀਂ ਰਹਿੰਦੀ। ਯਥਾ—*'ਮੋਹਨੀ ਮੋਹਤ ਰਹੈ ਨ ਹੋਰੀ' (੧੨੧੬)।*

**ਰਹਮ** [*ਸੰ: । ਅਰਬੀ, ਰਹ਼ਮ*] ਕ੍ਰਿਪਾ, ਦਯਾ। ਯਥਾ—*'ਰਹਮ ਤੇਰੀ ਸੁਖੁ ਪਾਇਆ' (੭੨੪)।*

**ਰਹੀਮ** [*ਗੁ: । ਅਰਬੀ, ਰਹ਼ੀਮ*] ਕ੍ਰਿਪਾਲੂ (ਵਾਹਿਗੁਰੂ)। ਯਥਾ—*'ਸਰਬ ਪ੍ਰਤਿਪਾਲ ਰਹੀਮ' (੮੯੬)।*

---

੧. ਦੇਖੋ, 'ਬਾਣੀ ਬਿਉਰਾ'—ਕ੍ਰਿਤ ਡਾਕਟਰ ਚਰਨ ਸਿੰਘ ਜੀ।

੧. ਰਾਹੇਦੇ ਤਾਂ ਬੀਜੇ ਅਰਥ ਵਿਚ ਹੈ ਪਰ 'ਰਾਧੀ' ਪਦ ਰਿੰਨ੍ਹਣ ਤੇ ਬੀਜਣ ਦੋਹਾਂ ਅਰਥਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਇਆ ਹੈ। (ੳ) ਰਿੰਨ੍ਹੇ। ਯਥਾ—*'ਰਾਧਿ ਕੀਓ ਬਹੁ ਬਾਨੀ' (੬੫੯)।* (ਅ) ਬੀਜੇ। ਯਥਾ—*'ਜੇਹਾ ਰਾਧੇ ਤੇਹਾ ਲੁਣੈ' (੫੬)।*

**ਰਹੀਮਾ** [*ਸੰਬੋ: । ਅਰਬੀ, ਰਹੀਮ*] ਹੇ ਦਿਆਲੂ! ਯਥਾ—*'ਕਰੀਮਾਂ ਰਹੀਮਾਂ ਅਲਾਹ ਤੂੰ ਗਨੀ'* (੭੨੭)।

**ਰਹਰਾਸਿ**[1] [*ਸੰ: । ਫ਼ਾਰਸੀ, ਰਹੇ ਰਾਸਤ=ਸਿਧਾ ਰਸਤਾ। ਸੰਸਕ੍ਰਿਤ, ਰਹਸਜ=ਗੂੜ੍ਹ ਆਤਮ ਉਪਦੇਸ਼। ਫ਼ਾਰਸੀ, ਰਾਹ ਰਸਮ=ਮਰਯਾਦਾ, ਤ੍ਰੀਕਾ*]

੧. ਰਹੁਰੀਤ, ਮਰਯਾਦਾ, ਉਹ ਤਰੀਕਾ ਜਿਸ ਤੇ ਤੁਰਿਆਂ ਆਤਮ ਲਾਭ ਹੋਵੇ। ਯਥਾ—*'ਹਰਿ ਕੀਰਤਿ ਹਮਰੀ ਰਹਰਾਸਿ'* (੧੦)।

੨. ਬੇਨਤੀ, ਪ੍ਰਾਰਥਨਾ। ਯਥਾ—*'ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ'* (੯੩੮), ਗੁਰੂ ਜੀ ਦੇ ਦੀਵਾਨ ਵਿਚ ਸਿਧ ਆਸਣ ਵਿਛਾ, ਸਭਾ ਲਾ ਕੇ ਬਹਿ ਗਏ[2] ਤੇ ਬੋਲੇ : ਹੇ ਸੰਤ ਸਭਾ ਜੀ! ਜੈਕਾਰ ਹੋਵੇ। ਗੁਰੂ ਜੀ ਨੇ ਕਿਹਾ ਕਿ ਸਾਡੀ (ਪਹਿਲੀ) ਨਮਸਕਾਰ ਸੱਚੇ ਅਪਰ ਅਪਾਰ ਨੂੰ ਹੈ, ਉਸ ਅੱਗੇ ਤਾਂ ਸਿਰ ਬੀ ਕੱਟ ਕੇ ਰੱਖ ਦਿਆਂ ਤੇ ਤਨ ਮਨ ਅਰਪਾਂ। (ਦੂਜੀ) ਜੈਕਾਰ (ਉਸ ਨੂੰ ਹੈ ਜੋ) ਸੰਤ (ਹੈ; ਕਿਉਂਕਿ ਸੰਤ) ਮਿਲਿਆਂ ਸੱਚ ਪਾਈਦਾ ਹੈ, ਸ਼ਾਂਤੀ ਪ੍ਰੇਮ ਤੇ ਜੱਸ ਮਿਲਦਾ ਹੈ।

**ਰੁਹਲਾ** [*ਗੁ: । ਦੇਸ਼ ਭਾਸ਼ਾ, ਲੂਲ੍ਹਾ[3] ਦਾ ਰੁਹਲਾ*] ਪਿੰਗਲਾ, ਜਿਸਦੇ ਪੈਰ ਨਾ ਹੋਣ। ਯਥਾ—*'ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ'* (੧੩੯), ਸਾਧਨ ਰੂਪੀ ਚਰਨ ਨਹੀਂ ਇਸ ਕਰਕੇ ਰੁਹਲਾ ਹੈ, ਨਿਸ਼ਕਾਮ ਕਰਮ ਰੂਪੀ ਹੱਥ ਨਹੀਂ ਇਸ ਕਰਕੇ ਟੁੰਡਾ ਹੈ, ਗਿਆਨ ਵੈਰਾਗ ਰੂਪੀ ਅੱਖਾਂ ਨਹੀਂ ਇਸ ਕਰਕੇ ਅੰਧੁਲਾ ਹੈ, ਵਾਹਿਗੁਰੂ ਨਾਲ ਕਿਕੁਰ ਮਿਲੇ ? ਦੇਖੋ, 'ਟੁੰਡਾ'

**ਰੂਹੜੇ** [*ਸੰਬੋ: । ਅਰਬੀ, ਰੂਹ। ੜ, ਪੰਜਾਬੀ ਪ੍ਰਤ੍ਯਯ*]

੧. ਹੇ ਰੂਹ, ਹੇ ਜੀਵ! ਯਥਾ—*'ਭੌਰੇ ਭੌਰੇ ਰੂਹੜੇ ਸੇਵੇ ਦੇ ਆਲਕੁ'* (੧੦੯੫), ਹੇ ਭੋਲੇ, ਹੇ ਭੁੱਲੇ ਹੋਏ ਜੀਵ! (ਪਰਮੇਸ਼ਰ ਦੀ) ਸੇਵਾ ਕਰਦਿਆਂ ਤੈਨੂੰ ਆਲਸ (ਪੈਂਦਾ) ਹੈ।

੨. [*ਗੁ: । ਦੇਸ਼ ਭਾਸ਼ਾ, ਰੂੜਾ=ਮੇਲਾ*] ਅਪਵਿੱਤ੍ਰ, ਤੁਕ ਦਾ ਅਰਥ : ਹੇ ਭੁੱਲੇ ਹੋਏ ਅਪਵਿੱਤ੍ਰ ਜੀਵ! ਸੇਵਾ ਕਰਦਾ ਹੋਇਆ ਤੂੰ ਆਲਸ ਕਰਦਾ ਹੈਂ।

੩. [*ਦੇਖੋ, 'ਰੂੜ੍ਹੋ'*] ਸੁੰਦਰ। ਤੁਕ ਦੇ ਅਰਥ ਲਈ—ਦੇਖੋ, 'ਭੌਰੇ ੧.'

**ਰੰਕ** [*ਗੁ: । ਸੰਸਕ੍ਰਿਤ*] ਕੰਗਾਲ। ਯਥਾ—*'ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ'* (੧੩੬੬), ਤਥਾ—*'ਛਿਨ ਮਹਿ ਰਾਉ ਰੰਕ ਕਉ ਕਰਈ'* (੫੩੭)।

**ਰੋਕਿਆ** [*ਕ੍ਰਿ: । ਸੰਸਕ੍ਰਿਤ, ਰੋਧਨੰ=ਬੰਦ ਕਰਨਾ। ਪੰਜਾਬੀ, ਰੋਕਣਾ*] ਬੰਦ ਕੀਤਾ। ਯਥਾ—*'ਬਾਣੀ ਰੋਕਿਆ ਰਹੈ ਦੁਆਰ'*। (੩੪੪)

**ਰੰਕਾਈ** [*ਸੰ: । ਸੰਸਕ੍ਰਿਤ, ਰੰਕ ਤੋਂ। ਹਿੰਦੀ, ਰੰਕਾਈ*] ਕੰਗਾਲਪਣਾ। ਯਥਾ—*'ਰੰਕਾਈ ਨੈਨਾਹ'* (੧੩੭੦), ਨੈਣਾਂ ਦੀ ਕੰਗਾਲਤਾਈ।

**ਰਕਤੁ/ਰਕਤੂ** [*ਸੰ: । ਸੰਸਕ੍ਰਿਤ, ਰਕ੍ਤ=ਲਹੂ, ਲਾਲ, ਰੰਗਿਆ, ਪਿਆਰ ਵਾਲਾ*] ੧. ਲਾਲ।

੨. ਲਹੂ। ਯਥਾ—*'ਬਿਸਟਾ ਅਸਤ ਰਕਤੁ ਪਰੇਟੇ ਚਾਮ'* (੩੭੪), ਤਥਾ—*'ਨਾ ਇਸੁ ਪਿੰਡੁ ਨ ਰਕਤੂ ਰਾਤੀ'* (੮੭੧), ਆਤਮਾ ਨਿਰਵੈਰ ਹੈ, ਨਾ ਉਸ ਵਿਖੇ ਸਰੀਰ, ਨਾ ਰਤੀ ਭਰ ਲਹੂ ਹੀ ਹੈ।

**ਰਖਿ** [*ਕ੍ਰਿ: । ਸੰਸਕ੍ਰਿਤ, ਧਾਤੂ, ਰਕਸ਼੍=ਰਖਿਆ ਕਰਨ ਤੋਂ ਰਕਸ਼ਃ। ਪੰਜਾਬੀ, ਰੱਖਣਾ*] ੧. ਰਖਿਆ ਕਰੋ, ਰੱਖ ਲਵੋ, ਬਚਾ ਲਵੋ। ਯਥਾ—*'ਰਖਿ ਲੇਵਹੁ ਦੀਨ ਦਇਆਲ'* (੭੦੯)।

੨. ਧਰ ਕੇ, ਰੱਖ ਕੇ। ਯਥਾ—*'ਇਤੁ ਰੰਗਿ ਨਾਚਹੁ ਰਖਿ ਰਖਿ ਪਾਉ'* (੩੫੦), ਤਥਾ—*'ਰਖਿ ਰਖਿ ਚਰਨ ਧਰੇ ਵੀਚਾਰੀ'*। (੬੮੫)

੩. ਰਾਖੀ। ਯਥਾ—*'ਰਖੁ ਗਰੀਬੀ ਵੇਸੁ'* (੫੯੫), ਗ਼ਰੀਬੀ ਦਾ ਵੇਸ ਇਹੀ (ਉਸ ਖੇਤੀ ਦੀ) ਰਾਖੀ (ਕਰਨੀ) ਹੈ।

**ਰਾਖਾ** [*ਗੁ: । ਦੇਖੋ, 'ਰਖਿ'*] ੧. ਰੱਖਿਆ ਕਰਨ ਵਾਲਾ, ਹਰ ਤਰ੍ਹਾਂ ਦੇ ਭੈ, ਦੁਖ ਤੋਂ ਬਚਾ ਲੈਣ ਵਾਲਾ। ਯਥਾ—*'ਰਾਖਾ ਏਕੁ ਹਮਾਰਾ ਸੁਆਮੀ'* (੧੧੩੬)।

੨. ਮਾਲ ਦੀ ਰਾਖੀ ਯਾ ਖੇਤੀ ਨੂੰ ਪੰਛੀਆਂ, ਚੋਰਾਂ ਤੋਂ ਬਚਾਉਣ ਵਾਲਾ। ਯਥਾ—*'ਉਸੁ ਖੇਤ ਕਾਰਣਿ ਰਾਖਾ ਕੜੈ'* (੧੭੯)।

**ਰਾਖਿ/ਰਾਖੁ** [*ਕ੍ਰਿ: । ਦੇਖੋ, 'ਰਖਿ'*] ੧. ਰਖਿਆ ਕਰ (ਲਏਗਾ), ਬਚਾ (ਲਏਗਾ)। ਯਥਾ—*'ਹੋਇਗਾ ਖਸਮੁ ਤ ਲੇਇਗਾ ਰਾਖਿ'* (੩੨੯), ਤਥਾ—*'ਹਰਿ ਰਾਖੁ ਰਾਖੁ ਵਡ ਵਡਾ ਹੇ'* (੧੩), ਤਥਾ—*'ਗੁਰਿ ਪੂਰੈ ਮੇਰੀ ਰਾਖਿ ਲਈ'* (੮੨੩), ਪੂਰੇ ਗੁਰੂ ਮੇਰੀ (ਪਤ) ਰੱਖ ਲਈ।

੨. [*ਸੰ:*] ਰਖਿਆ।

੩. [*ਸੰ: । ਸੰਸਕ੍ਰਿਤ, ਰਕਸ਼ਾ। ਹਿੰਦੀ, ਰਾਖ*] ਭਸਮ, ਸੁਆਹ। ਯਥਾ—*'ਸੋ ਸਿਮਰਨੁ ਕਰਿ ਨਹੀ ਰਾਖੁ ਉਤਾਰਿ'* (੯੭੧)।

**ਰਾਖੇ** [*ਕ੍ਰਿ: । ਦੇਖੋ, 'ਰਖਿ'*] ੧. ਬਚਾਏ। ਯਥਾ—*'ਰਾਖੇ ਰਾਖਨਹਾਰ ਦਇਆਲ'* (੮੯੨)।

੨. ਰੋਕ ਰੱਖੇ। ਯਥਾ—*'ਪੰਚ ਮਜਮੀ ਜੋ ਪੰਚਨ ਰਾਖੈ'* (੧੧੫੧), ਉਹ ਪੰਜ ਪੀਰੀਆ ਹੈ ਜੋ ਪੰਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਨਹੀਂ ਰੋਕ ਸਕਦਾ।

**ਰਿਖ** [*ਸੰ: । ਸੰਸਕ੍ਰਿਤ, ਰਿਸ਼੍=ਹਿੰਸਾਇਆਂ। ਜੋ ਮਾਰੇ ਸੋ ਰਿਖ*]

੧. ਧਰਮਰਾਜ। ਯਥਾ—*'ਅਨ ਤੇ ਟੂਟੀਐ ਰਿਖ ਤੇ ਛੂਟੀਐ'* (੮੩੦), ਦ੍ਵੈਤ ਤੋਂ ਟੁਟੀਏ ਤਾਂ ਰਿਖ (ਧਰਮਰਾਜ) ਤੋਂ ਛੁਟੀਏ।

੨. [*ਸੰ: । ਸੰਸਕ੍ਰਿਤ, ਹ੍ਰਿਸ਼ੀਕ=ਇੰਦ੍ਰੀਆਂ*] ਇੰਦ੍ਰੀਆਂ, ਉਪਰਲੀ ਤੁਕ ਦਾ ਅਰਥ ਬਣੇਗਾ—ਦ੍ਵੈਤ ਤੋਂ ਟੁਟੀਏ, ਇੰਦ੍ਰੀਆਂ ਤੋਂ ਛੁਟਕਾਰਾ ਪਾਈਏ। ਅੱਗੇ ਲਿਖਿਆ ਹੈ : *'ਮਨ ਹਰਿ ਰਸ ਘੂਟੀਐ'* (੮੩੦), ਅਰਥਾਤ ਮਨ ਨਾਲ ਹਰਿ ਰਸ ਦੇ ਘੁਟ ਭਰੀਏ। ਦੇਖੋ, 'ਰਿਖਿ'

**ਰਿਖਾ** [*ਸੰ: । ਸੰਸਕ੍ਰਿਤ, ਰੇਖਾ*] ਰੇਖਾ, ਲੀਕ, ਭਾਵ ਆਕਾਰ। ਯਥਾ—*'ਤਿਸੁ ਰੂਪੁ ਨ ਰਿਖਾ'* (੧੩੧੯)।

---

੧. ਸੰਧਿਆ ਵੇਲੇ ਜੋ ਸਿਖ ਵਾਹਿਗੁਰੂ ਦੀ ਕੀਰਤੀ ਦੀ ਬਾਣੀ ਪੜ੍ਹਦੇ ਹਨ ਉਸ ਨੂੰ ਬੀ ਰਹਿਰਾਸ ਯਾ ਰਹੁਰਾਸ ਕਹਿੰਦੇ ਹਨ। ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਪੁਜੀ ਤੋਂ ਪਿਛੋਂ ਤੇ ਸੋਹਲੇ ਤੋਂ ਪਹਿਲੋਂ ਵਿਦਮਾਨ ਹੈ। ਸਿਰਲੇਖ ਸੋਦਰ ਹੈ, ਇਸ ਦੇ ਨਾਲ ਦਸਮ ਪਾਤਿਸ਼ਾਹ ਦੀ ਬਾਣੀ ਰਲਾ ਕੇ ਪੜ੍ਹਦੇ ਹਨ। ਇਨ੍ਹਾਂ ਸ਼ਬਦਾਂ ਦੇ ਇਸ ਸੰਚਯ ਨੂੰ ਰਹੁਰਾਸ ਕਹਿੰਦੇ ਹਨ, ਪਹਿਲੇ ਨਾਮ ਸੋਦਰ ਸੀ, ਰਹਿਰਾਸ ਨਾਮ ਮਗਰੋਂ ਪਿਆ ਹੈ।

੨. ਇਹ ਭੁਲ ਦੇਰ ਤੋਂ ਚਲੀ ਆਉਂਦੀ ਹੈ ਕਿ ਸਿਧ ਗੋਸ਼ਟ ਦੇ ਅਰੰਭ ਵਿਚ ਇਹ ਅਰਥ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ ਸਿੱਧਾਂ ਦੀ ਸਭਾ ਵਿਚ ਚਰਚਾ ਕਰਨ ਗਏ ਤੇ ਆਸਣ ਲਾ ਕੇ ਬੈਠੇ। ਅਸਲ ਗੱਲ ਇਹ ਹੈ ਕਿ ਸਿੱਧ ਚਰਚਾ ਕਰਨ ਆਏ। ਯਥਾ—ਭਾਈ ਗੁਰਦਾਸ—*'ਖਾਧੀ ਖੁਣਸ ਜੋਗੀਸਰਾਂ ਗੋਸ਼ਟ ਕਰਨ ਸਭੇ ਉਠਿ ਆਈ'*।

੩. ਰ. ਲ. ਦੀ ਸੁਰਣਤਾ।

**ਰਿਖਿ/ਰਿਖੀ** [*ਸੰ: । ਸੰਸਕ੍ਰਿਤ, ਰ੍ਰਿਸ਼ਿ =ਜੋ ਸੰਸਾਰਕ ਜੀਵਨ ਤੇ ਬੁੱਧੀ ਤੋਂ ਅੱਗੇ ਲੰਘ ਜਾਵੇ*]

੧. ਸੰਤ, ਮਹਾਤਮਾ।

੨. ਵੇਦ ਮੰਤ੍ਰਾਂ ਨੂੰ ਉਚਾਰਨ, ਰਚਣ ਯਾ ਅਨੁਭਵ ਕਰਨ ਵਾਲਾ[੧]। ਅਥਵਾ ਵੇਦ ਮੰਤ੍ਰ ਜਿਸ ਦੇ ਕੰਠ ਹੋਣ। ਯਥਾ—*'ਰਿਖਿ ਬਪੁਰੈ ਹਰਿ ਗਾਇਆ' (੯੯੫)*, ਤਥਾ—*'ਰਿਖੀ ਬਪੁੜੇ ਢਾਢੀਆ ਗਾਵੰਤ ਆਛੈ' (੧੨੯੨)*। ਦੇਖੋ, 'ਰਿਖੀ ਕੇਸ'

**ਰੁਖ** [*ਸੰ: । ਦੇਖੋ, 'ਰੁਖਿ'*] ਬ੍ਰਿਛ, ਬੂਟਾ। ਦੇਖੋ, 'ਰੁਖ ਬਿਰਖ'

**ਰੁਖੀ** [*ਗੁ: । ਸੰਸਕ੍ਰਿਤ, ਰੁਕ =ਸੁੱਕਾ। ਪੰਜਾਬੀ, ਰੁੱਖਾ*] ਖ਼ੁਸ਼ਕ, ਸੁੱਕੀ, ਬਿਨਾਂ ਚੋਪੜੀ। ਯਥਾ—*'ਹਰਿ ਰੁਖੀ ਰੋਟੀ ਖਾਇ ਸਮਾਲੇ' (੧੦੫)*।

**ਰੁਖਿ** [*ਸੰ: । ਸੰਸਕ੍ਰਿਤ, ਰੁਕਸ਼: =ਬ੍ਰਿਛ। ਪੰਜਾਬੀ, ਰੁਖ, ਰੁੱਖ*] ਬ੍ਰਿਛ। ਯਥਾ—*'ਰੁਖਿ ਬਿਰਖਿ ਗ੍ਰਿਹਿ' (੨੨੩)*।

**ਰੁਖੀ** [*ਸੰ: । ਦੇਖੋ, 'ਰੁਖਿ'*] ਬ੍ਰਿਛਾਂ ਵਿਚ। ਯਥਾ—*'ਰੁਖੀ ਬਿਰਖੀ ਊਡਉ ਭੂਖਾ' (੧੨੭੪)*।

**ਰੇਖਾ** [*ਸੰ: । ਸੰਸਕ੍ਰਿਤ*] ਲੀਕ। ਯਥਾ—*'ਫੇਰਿ ਭਰਮ ਕੀ ਰੇਖਾ'। (੧੨੨੧)*

**ਰੇਖ** [*ਸੰ: । ਸੰਸਕ੍ਰਿਤ, ਰੋਸ਼*] ਕ੍ਰੋਧ, ਗੁੱਸਾ।

**ਰਖਿਆ** [*ਸੰ: । ਸੰਸਕ੍ਰਿਤ, ਰਕਸ਼:*] ਰੱਛਿਆ, ਰਾਖੀ। ਯਥਾ—*'ਰਖਿਆ ਕਰਹੁ ਗੁਸਾਈ ਮੇਰੇ' (੩੮੨)*।

**ਰਾਖਿਆ** [*ਕ੍ਰਿ: । ਦੇਖੋ, 'ਰਖਿ'। ਪੰਜਾਬੀ, ਰਖਣਾ ਤੋਂ ਰਾਖਣਾ*] ਰਖ ਲੀਤਾ। ਯਥਾ—*'ਹਰਿ ਗੋਵਿਦੁ ਪ੍ਰਭਿ ਰਾਖਿਆ' (੬੨੬)*।

**ਰਿਖਿਅੰ** [*ਸੰ: । ਸੰਸਕ੍ਰਿਤ, ਹ੍ਰਿਸ਼ੀਕ =ਇੰਦਰੈ। ਸਹਸਕ੍ਰਿਤ, ਰਿਖਿਅੰ*] ਇੰਦ੍ਰੀਆਂ। ਯਥਾ—*'ਬਸ੍ਰਿੰਤ ਰਿਖਿਅੰ ਤਿਆਗਿ ਮਾਨੰ' (੧੩੫੫)*, ਵਸ ਵਿਚ ਆ ਜਾਂਦੀਆਂ ਹਨ ਇੰਦ੍ਰੀਆਂ ਤੇ ਮਾਣ ਛੁਟ ਜਾਂਦਾ ਹੈ।

**ਰੇਖਿਆ** [*ਸੰ: । ਸੰਸਕ੍ਰਿਤ, ਰੇਖਾ। ਪੰਜਾਬੀ, ਰੇਖਿਆ*] ਲੀਕ, ਭਾਵ ਆਕਾਰ। ਯਥਾ—*'ਰੂਪੁ ਨ ਰੇਖਿਆ' (੯੪੫)*, ਉਸ ਪਰਮਾਤਮਾ ਦਾ ਨਾ ਰੂਪ ਹੈ ਨਾ ਆਕਾਰ। ਪਰ ਕਈ ਗਿਆਨੀ ਏਥੇ ਰੇਖਿਆ ਦਾ ਅਰਥ ਹੱਥਾਂ ਦੀਆਂ ਰੇਖਾਂ ਬੀ ਕਰ ਲੈਂਦੇ ਹਨ ਕਿ ਪਰਮਾਤਮਾ ਸਰੀਰ ਧਾਰੀ ਨਾ ਹੋਣ ਕਰਕੇ ਉਸ ਦੇ ਰੇਖਾਂ ਕੋਈ ਨਹੀਂ ਹਨ।

**ਰਖਿਅਨੁ** [*ਕ੍ਰਿ: । ਦੇਖੋ, 'ਰਖਿ'*] ੧. ਰਖਿਆ ਕੀਤੀ ਹੈ, ਬਚਾਏ ਹਨ। ਯਥਾ—*'ਅਪਣੇ ਬਾਲਕ ਆਪਿ ਰਖਿਅਨੁ' (੮੧੯)*।

੨. ਰਖੇ ਹਨ। ਯਥਾ—*'ਰਖਿਅਨਿ ਬਣਤ ਬਣਾਇ'*।

**ਰਿਖੀਕੇਸ** [*ਸੰ: । ਸੰਸਕ੍ਰਿਤ, ਹ੍ਰਿਸ਼ੀਕ =ਇੰਦ੍ਰ+ਈਸ਼ =ਮਾਲਕ*] ਸਾਰੇ ਬ੍ਰਹਮੰਡ ਦੇ ਇੰਦ੍ਰਿਆਂ ਦਾ ਮਾਲਕ, ਵਾਹਿਗੁਰੂ। ਯਥਾ—*'ਰਿਖੀਕੇਸ ਗੋਵਰਧਨਧਾਰੀ' (੧੦੮੨)*।

**ਰਾਖਣ/ਰਾਖਨ** [*ਭਾ: ਸੰ: । ਦੇਖੋ, 'ਰਖਿ'*] ਰੱਛਿਆ ਕਰਨ। ਯਥਾ—*'ਰਾਖਨ ਕਉ ਦੂਸਰ ਨਹੀ ਕੋਇ' (੮੯੮)*, ਤਥਾ—*'ਰਾਖਣ ਕਉ ਦਰਵਾਰੁ' (੧੫)*।

**ਰਾਖਨਹਾਰ/ਰਾਖਨਹਾਰਾ** [*ਸੰ: । ਸੰਸਕ੍ਰਿਤ, ਰਕਸ਼ਕ। ਪੰਜਾਬੀ, ਰਖਣਾ*] ਬਚਾਉਣ ਵਾਲਾ। ਯਥਾ—*'ਰਾਖਨਹਾਰ ਦਇਆਲ' (੮੯੪)*, ਤਥਾ—*'ਤੁਝ ਰਾਖਨਹਾਰੋ ਮੋਹਿ ਬਤਾਇ' (੧੧੯੪)*।

**ਰੁਖ ਬਿਰਖ** [*ਸੰ: । ਦੇਖੋ, 'ਰੁਖਿ'। ਸੰਸਕ੍ਰਿਤ, ਵ੍ਰਿਕਸ਼*] ਬ੍ਰਿਛ ਬੂਟੇ, ਕਈ ਵੇਰ ਰੁਖ ਤੋਂ ਮੁਰਾਦ ਜੰਗਲੀ ਬੂਟੇ ਤੇ ਬਿਰਖ ਤੋਂ ਬਾਗਾਂ ਦੇ ਬੂਟੇ ਬੀ ਲੈਂਦੇ ਹਨ। ਯਥਾ—*'ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ' (੧੫੬)*। ਦੇਖੋ, 'ਆਰਾਉ'

**ਰਖਯਾ** [*ਭਾ: ਸੰ: । ਸੰਸਕ੍ਰਿਤ, ਰਕਸ਼ਾ। ਪੰਜਾਬੀ, ਰਖਿਆ*]

੧. ਰੱਛਿਆ, ਰਾਖੀ, ਬਚਾਉ, ਸਲਾਮਤੀ। ਯਥਾ—*'ਸਿਰ ਮਸੂਕ ਰਖ੍ਯਾ ਪਾਰਬ੍ਰਹਮੰ' (੧੩੫੮)*, ਪਾਰਬ੍ਰਹਮ ਨਾਮ ਕਰਕੇ ਸਿਰ ਮਥੇ ਦੀ ਰੱਛਿਆ ਹੁੰਦੀ ਹੈ।

੨. ਪਾਲਨਾ।

**ਰਖਵਾਲੀ** [*ਭਾ: ਸੰ: । ਸੰਸਕ੍ਰਿਤ, ਰਕਸ਼ਾ। ਪੰਜਾਬੀ, ਰਖਿਆ। ਇਸ ਤੋਂ ਰਖਵਾਲੀ*] ਰੱਛਿਆ, ਰਾਖੀ। ਯਥਾ—*'ਰਾਜੇ ਰਾਮ ਕੀ ਰਖਵਾਲੀ' (੬੨੦)*।

**ਰਾਗ** [*ਸੰ: । ਸੰਸਕ੍ਰਿਤ, ਰਾਗ =ਸੰਗੀਤ, ਪ੍ਰੇਮ, ਰੰਗ*]

੧. ਜੋ ਸੁਰ ਤਾਲ ਵਿਚ ਉਚਾਰੀ ਜਾਵੇ ਤੇ ਮਨ ਨੂੰ ਕਿਸੇ ਭਾਵ ਵਿਚ ਲੈ ਜਾਵੇ, ਉਹ ਰਾਗ ਹੈ[੧]। ਯਥਾ—*'ਰਾਗੁ ਨਾਦੁ ਸਭੁ ਸਚੁ ਹੈ' (੧੪੨੩)*। ਦੇਖੋ, 'ਰਾਗ ਨਾਦ', 'ਰਾਗੀ ਨਾਦੀ'

੨. ਪ੍ਰੇਮ। ਯਥਾ—*'ਰਾਗ ਰਤਨ ਪਰਵਾਰ ਪਰੀਆ' (੯੧੭)*, ਅਰਥ ਤਾਂ ਏਥੇ ਰਾਗ ਦਾ ਸੰਗੀਤ ਹੀ ਹੈ, ਪਰ ਗਿਆਨੀ ਐਉਂ ਬੀ ਕਰਦੇ ਹਨ—ਭਾਵਾਰਥ—{ਰਾਗ} ਪ੍ਰੇਮ, {ਰਤਨ} ਵੈਰਾਗ, {ਪਰੀਆ} ਕਰੁਣਾ ਮੈਤ੍ਰੀ ਤੇ {ਪਰਵਾਰ} ਸਤ ਸੰਤੋਖਾਦਿਕ ਹਨ।

੩. ਰੰਗ। ਦੇਖੋ, 'ਰਾਗੀ ੪.'

**ਰਾਂਗਿ** [*ਸੰ: । ਸੰਸਕ੍ਰਿਤ, ਰਗ*] ੧. ਰੰਗ, ਵੰਨ। ਯਥਾ—*'ਕਾਪੜੁ ਕਾਠੁ ਰੰਗਾਇਆ ਰਾਂਗਿ' (੧੨੪੩)*, ਤਥਾ—*'ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ' (੧੩੩੧)*, ਮੇਰੇ ਪ੍ਰਭੂ ਦਾ ਰੰਗ ਬਹੁਤ ਹੀ ਸੁੰਦਰ ਹੈ।

੨. [*ਗੁ:*] ਰੰਗ ਵਾਲੇ। ਯਥਾ—*'ਹਰਿ ਰੰਗ ਰਾਂਗ ਭਏ ਮਨ ਲਾਲਾ' (੧੨੨੨)*।

**ਰਾਗੀ** [*ਸੰ: । ਸੰਸਕ੍ਰਿਤ*] ੧. ਰਾਗ ਗਾਉਣ ਵਾਲਾ।

੨. [*ਪੰਜਾਬੀ, ਰਾਗ + ਈ*] ਰਾਗ ਦੁਆਰਾ, ਰਾਗਾਂ ਕਰ ਕੇ। ਯਥਾ—*'ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ' (੪੫੦)*।

੩. ਪ੍ਰੇਮੀ।

੪. ਰੰਗੇ ਹੋਏ। ਯਥਾ—*'ਗੁਨ ਗਾਏ ਰੰਗਿ ਰਾਂਗੀ' (੧੨੬੭)*। ਦੇਖੋ, 'ਰੰਗ ੩.'

**ਰੇਗਿ** [*ਸੰ: । ਸੰਸਕ੍ਰਿਤ, ਰਿੰਗਣ। ਹਿੰਦੀ, ਰੀਂਗਣਾ*]

੧. ਰਿੰਗਣਾ, ਰਿੜ੍ਹਣ, ਸਹਿਜੇ ਸਹਿਜੇ ਤੁਰਨਾ। ਯਥਾ—*'ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈ ਹੈ ਰੇ' (੮੫੫)*, ਸਿਧੇ ਸਿਧੇ ਤੇ ਸਹਿਜੇ ਸਹਿਜੇ ਚਲੋ, ਨਹੀਂ ਤਾਂ ਖੋਟਾ ਧੱਕਾ (ਨਰਕ ਵਿਚ ਜਮ) ਦੇਣਗੇ। ਦੇਖੋ, 'ਨਤਰਕੁ'

੨. [*ਦੇਸ਼ ਭਾਸ਼ਾ*] ਰਸਤਾ।

---

੧. ਰਿਖੀ ਸਤ ਪ੍ਰਕਾਰ ਦੇ ਦੱਸੇ ਹਨ—ਸ਼੍ਰੁਤ ਰਿਖੀ, ਕਾਂਡ ਰਿਖੀ, ਪਰਮ ਰਿਖੀ, ਮਹਾ ਰਿਖੀ, ਰਾਜ ਰਿਖੀ, ਬ੍ਰਹਮ ਰਿਖੀ, ਦੇਵ ਰਿਖੀ। ਇਸ ਮਨਵੰਤਰ ਦੇ ਰਿਖੀਆਂ ਦੇ ਨਾਮ ਇਹ ਹਨ—ਮ੍ਰਿਚਾ, ਅਤ੍ਰੈ, ਐਗ੍ਰਿਸ, ਪੁਲਸਤ, ਪੁਲਾਲ, ਕ੍ਰਤੂ ਤੇ ਵਸ਼ਿਸ਼ਟ। ਸਤ ਸਤਾਰੇ ਜੋ ਰਾਤ ਨੂੰ ਧ੍ਰੂ ਦੁਆਲੇ ਭੌਂਦੇ ਦਿੱਸਦੇ ਹਨ, ਉਹਨਾਂ ਨੂੰ ਬੀ ਰਿਖੀ ਕਹਿੰਦੇ ਹਨ। Great Bear.

੧. ਰਾਗ ਇਕ ਵਿਦਯਾ ਤੇ ਹੁਨਰ ਹੈ ਜਿਸ ਦੀ ਵਿਆਖਿਆ ਦੇ ਕਈ ਆਚਾਰਜ ਤੇ ਕਈ ਮਤ ਹੋਏ ਹਨ। ਗੁਰਮਤਿ ਦੇ ਰਾਗਾਂ ਦਾ ਵੇਰਵਾ ਰਾਗ ਮਾਲਾ ਵਿਚ ਹੈ।

**ਰੋਗੀ** [*ਸੰ: । ਸੰਸਕ੍ਰਿਤ*] ੧. ਰੋਗ ਵਾਲੇ, ਬੀਮਾਰ।

੨. ਰੋਗ ਤੋਂ ਭਾਵ 'ਕਸਰਾਂ ਵਾਲਾ' ਬੀ ਹੈ, ਜਿਸ ਵਿਚ ਕੋਈ ਨਾ ਕੋਈ ਨਊਨਤਾ ਹੋਵੇ, ਜੋ ਉਸ ਨੂੰ ਪੂਰਨ ਨਾ ਹੋਣ ਦੇਵੇ, ਸੋ ਰੋਗੀ। ਯਥਾ—*'ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ' (੧੧੫੩)*, ਤਥਾ—*'ਜੋ ਜੋ ਦੀਸੈ ਸੋ ਸੋ ਰੋਗੀ' (੧੧੪੦)।*

**ਰੋਗੁ** [*ਸੰ: । ਸੰਸਕ੍ਰਿਤ*] ੧. ਦੁਖ, ਦਰਦ, ਬੀਮਾਰੀ।

੨. ਇਖ਼ਲਾਕੀ ਯਾ ਮਾਨਸੀ ਕਸਰ ਯਾ ਕਸੂਰ। ਯਥਾ—*'ਹਉਮੈ ਰੋਗੁ ਮਾਨੁਖ ਕਉ ਦੀਨਾ' (੧੧੪੦)।*

**ਰੰਗ** [*ਸੰ: । ਸੰਸਕ੍ਰਿਤ, ਰੰਗ=ਵਰਣ। ਖੇਲ, ਅਖਾੜਾ। 'ਰੰਗ' ਤੇ 'ਰਾਗ' ਪਦ ਦਾ ਧਾਤੂ ਇਕੋ 'ਰੰਜ੍' ਹੋਣ ਕਰਕੇ ਹੋਰ ਅਰਥ ਏਹ ਹਨ—ਪਿਆਰ, ਅਨੰਦ। ਫ਼ਾਰਸੀ*[1]*, ਰੰਗ=ਵਰਣ*] ੧. ਰੰਗ ਜੋ ਵਡੇ ਵਡੇ ਸਤ ਹਨ—ਲਾਲ, ਪੀਲਾ, ਨੀਲਾ, ਸਾਵਾ, ਵੈਂਗਣੀ, ਆਸਮਾਨੀ, ਸੰਤਰੇ ਵਰਗਾ। ਦੇਖੋ, 'ਰੰਗ ਪਰੰਗ', 'ਰੰਗ ਮਹਲ'

੨. ਅਨੰਦ, ਖ਼ੁਸ਼ੀ। ਯਥਾ—*'ਰੰਗਿ ਰਲੀਆ ਮਾਣਹੁ ਮੇਰੇ ਪਿਆਰੇ' (੪੫੧)*, ਤਥਾ—*'ਗੁਨ ਗਾਏ ਰੰਗਿ ਰਾਂਗੀ' (੧੨੬੭)*, ਅਨੰਦ ਵਿਚ (ਰਾਗੀ) ਰੰਗੇ ਹੋਏ। ਤਥਾ—*'ਘਰੀ ਮੁਹਤ ਰੰਗ ਮਾਣਹਿ' (੪੦੩)।* ਦੇਖੋ, 'ਰੰਗ ਮਹਲੀ', 'ਰੰਗ ਰਾਇ', 'ਰੰਗ ਰਟਿਆ'

੩. ਪ੍ਰੇਮ। ਯਥਾ—*'ਦੇਹੁ ਦਰਸੁ ਮਨਿ ਰੰਗੁ ਲਗਾ' (੧੦੮੩)*, ਤਥਾ—*'ਹਰਿ ਰੰਗੁ ਅਖਾੜਾ ਪਾਇਓਨੁ' (੫੪੧)*, ਪ੍ਰੇਮ ਦਾ ਅਖਾੜਾ। ਤਥਾ—*'ਰੰਗੁ ਨ ਲਗੀ ਪਾਰਬ੍ਰਹਮ' (੭੦)।*

੪. [*ਸੰਸਕ੍ਰਿਤ, ਰੰਕ ਤੋਂ ਪੰਜਾਬੀ, ਰੰਗ*] ਕੰਗਾਲ। ਯਥਾ—*'ਰੰਗੁ ਨ ਤੁੰਗੁ ਫਕੀਰੁ' (੯੩੬)।*

੫. ਮਨ ਨੂੰ ਰੰਜਣ (ਖ਼ੁਸ਼) ਕਰਨ ਵਾਲੇ ਭਾਵ। ਯਥਾ—*'ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ' (੧੩੪)*, ਮਨ ਨੂੰ ਭਾਉਣ ਵਾਲੇ ਸਾਰੇ ਭਾਵ ਨਾਰਾਇਣ ਵਿਚ ਹਨ।

੬. ਮਨ ਦੇ ਤ੍ਰੰਗ, ਮੌਜ। ਯਥਾ—*'ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ' (੪੭੩)।*

੭. ਖੇਲ। ਯਥਾ—*'ਰੰਗ ਤਮਾਸੇ ਬਹੁ ਬਿਧੀ' (੭੦)।*

੮. ਜਿਕੂੰ 'ਰਸ' ਸ਼ਬਦ ਨਾਮ, ਪ੍ਰੇਮ ਆਦਿ ਪਦਾਂ ਨਾਲ ਵਰਤਿਆ ਗਿਆ ਹੈ, ਤਿਵੇਂ 'ਰੰਗ' ਪਦ ਬੀ ਪ੍ਰੇਮ, ਨਾਮ, ਹਰਿ ਆਦਿ ਪਦਾਂ ਨਾਲ ਆਉਂਦਾ ਹੈ। ਓਥੇ ਰੰਗ ਤੋਂ ਮੁਰਾਦ ਉੱਚੀ ਤੇ ਰਸ ਭਰੀ, ਪ੍ਰੇਮ ਭਰੀ, ਇਕ ਪ੍ਰਕਾਰ ਦੀ ਹਾਲਤ ਯਾ ਅਵਸਥਾ ਤੋਂ ਹੁੰਦੀ ਹੈ। ਯਥਾ—*'ਪ੍ਰੇਮ ਨ ਲਾਗੋ ਰੰਗ।*

**ਰੰਗਾ** [*ਗੁ: । ਦੇਖੋ, 'ਰੰਗ'*] ਰੰਗ ਵਾਲਾ, ਅਨੰਦੀ। ਯਥਾ—*'ਦੇਦੇ ਤੋਟਿ ਨਾਹੀ ਪ੍ਰਭ ਰੰਗਾ' (੯੯)।*

**ਰੰਗੀ** [*ਗੁ: । ਦੇਖੋ, 'ਰੰਗ'*] ੧. ਰੰਗਾਂ ਰੰਗਾਂ ਦੀ, ਨਾਨਾ ਪ੍ਰਕਾਰ ਦੀ। ਯਥਾ—*'ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ' (੬)।*

੨. ਪ੍ਰੇਮੀ।

੩. ਚੋਜੀ।

**ਰੰਗੇ** [*ਕ੍ਰਿ: । ਦੇਖੋ, 'ਰੰਗ'*] ਰੰਗਦਾ ਹੈ। ਯਥਾ—*'ਆਪੇ ਸਾਜੇ ਆਪੇ ਰੰਗੇ' (੭੨੨)।*

**ਰੰਗੋ** [*ਸੰ: । ਦੇਸ਼ ਭਾਸ਼ਾ, ਰੰਗ ਦਾ ਦੂਸਰਾ ਰੂਪ। ਦੇਖੋ, 'ਰੰਗ'*]

੧. ਪ੍ਰੇਮ। ਯਥਾ—*'ਰੂੜੋ ਮਨੁ ਹਰਿ ਰੰਗੋ ਲੋੜੈ॥ ਗਾਲੀ ਹਰਿ ਨੀਹੁ ਨ ਹੋਇ' (੭੧੫)।*

੨. ਆਨੰਦ। ਯਥਾ—*'ਹਰਿ ਰੰਗੋ ਲੋੜੈ' (੭੧੫)।*

੩. [*ਕ੍ਰਿ: । ਦੇਸ਼ ਭਾਸ਼ਾ*] ਰੰਗਣਾ ਕਰੋ। ਯਥਾ—*'ਨਾਰਾਇਣ ਹਰਿ ਰੰਗ ਰੰਗੋ' (੨੪੧)।*

**ਰੰਗੀਆ** [*ਕ੍ਰਿ: । ਦੇਸ਼ ਭਾਸ਼ਾ। ਦੇਖੋ, 'ਰੰਗ'*] ਰੰਗਿਆ ਗਿਆ। ਯਥਾ—*'ਰੰਗਿ ਰੰਗੀਆ' (੯੪੩)*, ਅਨੰਦ ਵਿਚ ਰੰਗਿਆ ਗਿਆ।

**ਰਾਂਗਉ** [*ਕ੍ਰਿ: । ਦੇਸ਼ ਭਾਸ਼ਾ। ਦੇਖੋ, 'ਰੰਗ'*] ਰੰਗਦਾ ਹਾਂ। ਯਥਾ—*'ਰਾਂਗਨਿ ਰਾਂਗਉ ਸੀਵਨਿ ਸੀਵਉ' (੪੮੫)।*

**ਰੰਗੀਣਾ** [*ਕ੍ਰਿ: । ਸੰਸਕ੍ਰਿਤ, ਰੰਗ ਤੋਂ ਪੰਜਾਬੀ, ਰੰਗਣਾ। ਇਸ ਤੋਂ ਰੰਗੀਣਾ=ਰੰਗੇ ਜਾਣਾ*] ਰੰਗਿਆ ਗਿਆ। ਯਥਾ—*'ਅਨਹਤ ਸਬਦ ਰੰਗੀਣਾ' (੯੦੭)।*

**ਰੰਗੇਤੜਾ** [*ਕ੍ਰਿ: । ਦੇਖੋ, 'ਰੰਗ'*] ਰੰਗਿਆ ਗਿਆ। ਯਥਾ—*'ਗੁਰਮੁਖਿ ਹਰਿ ਗੁਣ ਗਾਇ ਰੰਗਿ ਰੰਗੇਤੜਾ' (੭੫੨)।*

**ਰਾਗਨੀ** [*ਸੰ: । ਸੰਸਕ੍ਰਿਤ*] ਛਿਆਂ ਰਾਗਾਂ ਦੀਆਂ ਇਸਤ੍ਰੀਆਂ। ਰਾਗ ਦੀਆਂ ਕਿਸਮਾਂ ਤੋਂ ਮੁਰਾਦ ਹੈ। ਯਥਾ—*'ਪੰਚ ਰਾਗਨੀ ਸੰਗਿ ਉਚਰਹੀ' (੧੪੩੦)।* ਦੇਖੋ, 'ਰਾਗ'

**ਰੋਗਨੀ** [*ਸੰ: । ਸੰਸਕ੍ਰਿਤ, ਰੋਗ*] ੧. ਬੀਮਾਰੀ, ਦੁੱਖ।

੨. ਮਨ ਦੀ ਬੀਮਾਰੀ। ਯਥਾ—*'ਨਹ ਬਿਆਪੈ ਮਨ ਰੋਗਨੀ' (੮੮੩)*, ਮਨ ਨੂੰ ਬੀਮਾਰੀ, ਭਾਵ ਚਿੰਤਾ ਨਹੀਂ ਹੁੰਦੀ।

**ਰੰਗਨਿ** [*ਭਾ: ਸੰ: । ਸੰਸਕ੍ਰਿਤ, ਰੰਗਣ*] ੧. ਰੰਗਣ, ਰੰਗ ਦਾ ਧਰਮ, ਰੰਗ ਦਾ ਰੰਗੜ੍ਹ। ਯਥਾ—*'ਹਰਿ ਹਰਿ ਨਾਮੁ ਚਰਾਵਹੁ ਰੰਗਨਿ ਆਪੇ ਹੀ ਪ੍ਰਭ ਰੰਗਿ' (੪੦੫)।*

੨. [*ਪੰਜਾਬੀ*] ਜਿਸ ਵਿਚ ਰੰਗਿਆ ਜਾਵੇ, ਮੱਟੀ, ਜਿਸ ਵਿਚ ਕਪੜੇ ਰੰਗਦੇ ਹਨ।

**ਰੰਗੀਨਾ** [*ਕ੍ਰਿ: । ਫ਼ਾਰਸੀ, ਰੰਗੀਨ=ਰੰਗ ਵਾਲਾ*] ਰੰਗ ਵਾਲਾ ਹੋ ਗਿਆ।

**ਰਾਗ ਨਾਦ**[1] [*ਸੰ: । ਸੰਸਕ੍ਰਿਤ*] ਰਾਗ ਤੇ ਸ਼ਬਦ। ਯਥਾ—*'ਰਾਗ ਨਾਦ ਛੋਡਿ ਹਰਿ ਸੇਵੀਐ' (੮੪੯)।*

**ਰਾਗੀ ਨਾਦੀ**[1] [*ਸੰ: । ਸੰਸਕ੍ਰਿਤ। ਦੇਖੋ, 'ਰਾਗ ਨਾਦ'*] ਰਾਗਾਂ ਦੇ ਸ਼ਬਦਾਂ ਤੋਂ। ਯਥਾ—*'ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ' (੪੫੦)।*

**ਰੰਗ ਪਰੰਗ** [*ਗੁ: । ਦੇਸ਼ ਭਾਸ਼ਾ। ਸੰਸਕ੍ਰਿਤ, ਰੰਗ, ਅਪਿ+ਰੰਗ*] ਰੰਗ ਬਰੰਗੀ, ਚਿਤ੍ਰਤ, ਅਨੇਕ ਰੰਗੀ। ਦੇਖੋ, 'ਕਤੀਫਿਆ'

---

੧. ਫ਼ਾਰਸੀ ਬੋਲੀ ਵਿਚ 'ਰੰਗ' ਪਦ ਦੇ ੪੬ ਦੇ ਲਗਪਗ ਅਰਥ ਹਨ—ਵੰਨ, ਖ਼ੁਸ਼ੀ, ਨਫ਼ਾ, ਵਰਗਾ, ਰੰਜ, ਰੌਣਕ, ਸ਼ਰਮ, ਕਿਸਮਤ, ਮਾਲ, ਗੁੱਸਾ, ਗੁਦੜੀ, ਮਾਲਕ, ਬੁਰਾ ਆਦਿਕ। ਮੂਲ ਸੰਸਕ੍ਰਿਤ ਪਦ 'ਰੰਗ' ਹੀ ਜਾਪਦਾ ਹੈ।

੧. ਰਾਗ ਨਾਦ ਤੋਂ ਮੁਰਾਦ ਸੰਗੀਤ ਹੀ ਹੈ, ਪਰ ਫ਼ਰਕ ਕਰਨ ਲਈ ਰਾਗ ਤੋਂ ਮੁਰਾਦ ਹੈ—ਅਲਾਪ, ਗਤ, ਬੋਲ ਤਰੈਏ ਚੀਜ਼ਾਂ। ਨਾਦ ਤੋਂ ਮੁਰਾਦ ਹੈ ਅਲਾਪ ਤੇ ਗਤ ਮਾਤਰ। ਅਥਵਾ, ਰਾਗ ਤੋਂ ਮੁਰਾਦ ਹੈ ਗਲੇ ਦਾ ਰਾਗ ਤੇ ਨਾਦ ਤੋਂ ਮੁਰਾਦ ਹੈ ਉਹ ਧੁਨੀ ਜੋ ਸਾਜ਼ਾਂ ਤੋਂ ਨਿਕਲਦੀ ਹੈ।

**ਰੰਗ ਮਹਲ** [*ਬਹੁ: ਬ੍ਰੀ:। ਫ਼ਾਰਸੀ, ਰੰਗ ਮਹੱਲ। ਪੰਜਾਬੀ, ਰੰਗ ਮ੍ਹੈਲ ਯਾ ਰੰਗ ਮਹਲ*]

੧. ਉਹ ਮਹੱਲ ਜੋ ਰਾਜੇ ਅਮੀਰ, ਰੰਗਰਲੀਆਂ ਮਨਾਉਣ ਲਈ ਬਣਾਉਂਦੇ ਹਨ, ਭਾਵ ਵਿਚ ਸਰੀਰ।

੨. ਰੰਗਿਆ ਹੈ ਮਹੱਲ ਨੂੰ। ਯਥਾ—*'ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ' (੯੭੭)*, (ਇਹ ਸਰੀਰ) ਹਰਿ ਦਾ ਘਰ ਹੈ, (ਇਸ ਨੂੰ) ਹਰਿ ਨੇ ਆਪ ਸਵਾਰਿਆ ਹੈ, ਇਸ {ਮਹੱਲ} ਘਰ ਨੂੰ {ਹਰਿ ਰੰਗ} ਈਸ਼੍ਵਰੀ[1] ਰੰਗ ਨਾਲ (ਉਸ ਨੇ) ਰੰਗਿਆ ਹੈ, ਬੇਅੰਤ ਉਹ ਹਰੀ {ਲਾਲ} ਪਿਆਰਾ ਹੈ, {ਲਾਲ} ਸੁੰਦਰ ਹੈ, {ਲਾਲ} ਅਮੋਲਕ ਹੈ।

**ਰੰਗ ਮਹਲੀ** [*ਸੰ:। ਦੇਖੋ, ਉਪਰਲਾ ਪਦ। ਈ (=ਵਿਚ) ਪੰਜਾਬੀ ਪ੍ਰਤ੍ਯਯ*]

੧. ਖ਼ੁਸ਼ੀ ਦੇ {ਮਹੱਲ} ਸਰੂਪ ਵਾਲਾ, ਭਾਵ ਪਰਮੇਸ਼ਰ। ਯਥਾ—*'ਘਰੁ ਜਾਇ ਪਾਵਹਿ ਰੰਗ ਮਹਲੀ ਗੁਰੁ ਮੇਲੇ ਹਰਿ ਮੇਲਾਇ' (੨੩੪)*।

੨. {ਮਹਲੀ} ਜਗਿਆਸੂ {ਰੰਗ} ਪ੍ਰੇਮ ਨੂੰ {ਘਰੁ} ਰਿਦੇ ਦੀ ਜਗਹ ਵਿਚ ਪਾਵੇਗਾ।

**ਰਾਗ ਮਾਲਾ** [*ਖ: ਤ: ਪੁ: ਸ:। ਸੰਸਕ੍ਰਿਤ। ਦੇਖੋ, 'ਰਾਗ' ਤੇ 'ਮਾਲਾ'*] ਰਾਗਾਂ ਦੀ ਲੜੀ, ਰਾਗ ਤੇ ਉਹਨਾਂ ਦੇ ਪਰਿਵਾਰ ਅਰਥਾਤ ਕਿਸਮਾਂ ਦਰ ਕਿਸਮਾਂ ਦਾ ਵੇਰਵਾ। ਰਾਗਾਂ ਦੇ ਕਈ ਆਚਾਰਯ ਹੋਏ ਹਨ ਤੇ ਹਰੇਕ ਦੀ ਰਾਗ ਮਾਲਾ ਵੱਖਰੀ ਹੈ, ਰਾਗ ਮਾਲਾ ਤੋਂ ਰਾਗਾਂ ਦੇ ਮਤ ਭੇਦ ਦਾ ਪਤਾ ਲਗ ਜਾਂਦਾ ਹੈ। ਦੇਖੋ, 'ਅੰਤਕਾ ੨.'

**ਰੰਗਾਰੇ** [*ਗੁ:। ਸੰਸਕ੍ਰਿਤ, ਰੰਗ ਤੋਂ*]

੧. ਰੰਗ ਵਾਲੇ, ਭਾਵ ਪ੍ਰੇਮ ਵਾਲੇ, ਅਨੰਦ ਵਾਲੇ। ਯਥਾ—*'ਲਾਲ ਗੁਲਾਲ ਰੰਗਾਰੈ' (੧੩੦੨)*, {ਗੁਲਾਲ} ਪੋਸਤ ਦੇ {ਲਾਲ} ਫੁਲ ਵਾਂਙ ਸੰਘਣੇ, ਲਾਲ ਰੰਗ ਵਾਲੇ ਅਰਥਾਤ ਪੂਰਨ ਅਨੰਦ ਵਾਲੇ।

੨. [*ਕ੍ਰਿ:*] ਰੰਗੇ ਗਏ, ਰੰਗੇ ਹੋਏ। ਯਥਾ—*'ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ' (੭੦੩)*।

**ਰੰਗੇਰੈ** [*ਕ੍ਰਿ:। ਦੇਖੋ, 'ਰੰਗ'। ਏਰੇ, ਪ੍ਰਤ੍ਯਯ*] ਅਨੰਦ ਵਾਲੇ ਹੋਏ। ਯਥਾ—*'ਰੰਗ ਰੰਗੇਰੈ'*।

**ਰੰਗ ਰਾਇ** [*ਖ: ਤ: ਪੁ: ਸ:। ਦੇਖੋ, 'ਰੰਗ'। ਪ੍ਰਾਕ੍ਰਿਤ, ਰਾਇਆ। ਪੰਜਾਬੀ, ਰਾਇ=ਰਾਜਾ*] ਅਨੰਦਾਂ ਦੇ (ਅਰਥਾਤ ਕੌਤਕਾਂ ਦੇ) ਰਾਜੇ ਹਨ। ਯਥਾ—*'ਭੂਪਤਿ ਰਾਜੇ ਰੰਗ ਰਾਇ' (੧੨੮੫)*।

**ਰੰਗ ਰਟਿਆ** [*ਕ੍ਰਿ:। ਪੰਜਾਬੀ*] ਰੰਗ ਵਿਚ ਰੱਤੇ ਗਏ। ਯਥਾ—*'ਮਾਇਆ ਰੰਗ ਰਟਿਆ' (੭੦੫)*।

**ਰਾਗੀਲਾ** [*ਗੁ:। ਦੇਖੋ, 'ਰੰਗੁਲਾ'*] ਰੰਗ ਵਾਲਾ, ਅਨੰਦੀ। ਯਥਾ—*'ਮੋਹਨੁ ਪ੍ਰਾਨ ਮਾਨ ਰਾਗੀਲਾ' (੪੯੮)*।

**ਰੰਗਲ** [*ਗੁ:। ਸੰਸਕ੍ਰਿਤ, ਰੰਗ। ਪੰਜਾਬੀ, ਰੰਗ+ਲ=ਵਾਲੀ*] ਰੰਗ ਵਾਲੀ, ਆਨੰਦਦਾਇਕ। ਯਥਾ—*'ਜਬ ਕੀ ਉਪਜੀ ਤਬ ਕੀ ਤੈਸੀ ਰੰਗੁਲ ਭਈ ਮਨਿ ਭਾਈ' (੧੨੩੨)*, ਜਦ ਦੀ ਉਪਜੀ ਹੈ (ਪ੍ਰੀਤ) ਤਦ ਦੀ ਉਹੋ ਜਿਹੀ ਹੈ, ਅਨੰਦਦਾਇਕ ਅਰ ਮਨ ਭਾਉਣੀ ਹੈ।

**ਰੰਗੁਲਾ**[1] [*ਸੰ:। ਸੰਸਕ੍ਰਿਤ, ਰੰਗ। ਪੰਜਾਬੀ, ਰੰਗ+ਲਾ=ਵਾਲਾ*] ਅਨੰਦਦਾਇਕ। ਯਥਾ—*'ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ' (੭੬੨)*।

**ਰੰਗੁਲੇ** [*ਗੁ:। ਦੇਖੋ, 'ਰੰਗੁਲਾ'*] ੧. ਅਨੰਦਦਾਇਕ।

੨. ਚੋਜੀ, ਮੌਜੀ। ਯਥਾ—*'ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ'। (੨੩)*

**ਰੋਗ ਵਡਾ** [*ਵਿਸ਼ੇਸ਼ਣ ਵਿਸ਼ੇਸ਼੍ਯ। ਪੰਜਾਬੀ, ਵੱਡਾ ਰੋਗ*] ਸਭ ਰੋਗਾਂ ਤੋਂ ਵੱਡਾ ਰੋਗ। ਮੁਰਾਦ ਹੈ—ਕੋੜ੍ਹ, ਕੁਸ਼ਟ। ਯਥਾ—*'ਹਉਮੈ ਰੋਗੁ ਵਡਾ ਸੰਸਾਰਿ' (੧੨੭੮)*। ਦੇਖੋ, 'ਵਡਾ'

**ਰੰਗਾਵਲਾ/ਰੰਗਾਵਲੀ** [*ਗੁ:। ਸੰਸਕ੍ਰਿਤ, ਰੰਗ। ਲ: ਪੰਜਾਬੀ, ਰੰਗਲਾ ਦਾ ਰੰਗਾਵਲਾ*] ਰੰਗਲਾ, ਅਨੰਦਦਾਇਕ। ਯਥਾ—*'ਫਰੀਦਾ ਕੰਤੁ ਰੰਗਾਵਲਾ' (੧੩੮੩)*, ਤਥਾ—*'ਭੂਮਿ ਰੰਗਾਵਲੀ' (੧੩੮੨)*।

**ਰਘੁਨਾਥ/ਰਘੁਰਾਇਓ** [*ਸੰ:। ਸੰਸਕ੍ਰਿਤ, ਧਾਤੂ, ਰਘ੍, ਲਘਿ (=ਚਮਕਨਾ) ਤੋਂ ਰਘੁ। ਸੰਸਕ੍ਰਿਤ, ਰਾਜਾ। ਪ੍ਰਾਕ੍ਰਿਤ, ਰਾਜਾ। ਪੰਜਾਬੀ, ਰਾਇ, ਰਾਇਓ=ਸੁਆਮੀ। ਰਘੁਨਾਥ=ਪ੍ਰਕਾਸ਼ ਸਰੂਪ ਸੁਆਮੀ। ਸੰਸਕ੍ਰਿਤ, ਨਾਥ=ਸੁਆਮੀ*] ਪ੍ਰਕਾਸ਼ ਰੂਪ ਸੁਆਮੀ, ਸਰਬ ਸ੍ਰਿਸ਼ਟੀ ਦਾ ਮਾਲਕ ਭਾਵ ਪਰਮੇਸ਼ਰ। ਯਥਾ—*'ਜਉ ਸੁਨਤੋ ਹੈ ਰਘੁਰਾਇਓ'*, ਤਥਾ—*'ਟੇਕ ਏਕ ਰਘਨਾਥ'*[2] *(੧੪੨੯)*।

**ਰੰਙ** [*ਸੰ:। ਦੇਖੋ, 'ਰੰਗ ਤੋਂ ਰੰਙ'। ਗ, ਙ ਦੀ ਸੂਰਣਤਾ*]

੧. ਰੰਗ, ਵਰਣ। ਯਥਾ—*'ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ' (੭੩੧)*, ਹਰਿ ਦਾ ਨਾਮ ਹਰੀ ਦਾ ਰੰਗ ਹੈ, ਹਰਿ[3] ਦੇ {ਮਜੀਠੈ} ਪੱਕੇ ਲਾਲ ਰੰਗ ਵਿਚ (ਆਪਣੇ ਆਪ ਨੂੰ) ਰੰਗ। ਤਥਾ—*'ਮੇਰੇ ਮਨ ਹਰਿ ਰਾਮ ਨਾਮਿ ਕਰਿ ਰੰਙੁ' (੭੩੧)*, ਹੇ ਮਨ! ਰਾਮ ਨਾਮ ਦਾ ਹੀ ਰੰਗ ਬਣਾ।

੨. ਪ੍ਰੀਤ।

**ਰਚਿ** [*ਕ੍ਰਿ:। ਸੰਸਕ੍ਰਿਤ, ਰਚ੍=ਬਣਾਉਣਾ। ਪੰਜਾਬੀ, ਰਚਣਾ, ਬਣਾਉਣਾ, ਸਜਾਉਣਾ; ਖਚਿਤ*[4]*, ਜੀਊਰ ਜਾਣਾ*[5]*, ਮਿਲ ਜਾਣਾ। ਦੂਸਰਾ ਰੂਪ ਰਾਚਨਾ*] ਬਣਾ ਕੇ। ਯਥਾ—*'ਰਚਿ ਰਚਨਾ ਅਪਨੀ ਕਲਧਾਰੀ' (੨੮੮)*, ਬਣਾ ਕੇ ਸ੍ਰਿਸ਼ਟੀ (ਫਿਰ ਪਾਲਨਾ ਤੇ ਨਾਸ਼ ਕਰਨ ਦੀ) ਅਪਣੀ ਸ਼ਕਤੀ ਰਖੀ ਹੈ।

੨. ਸਵਾਰ ਸਵਾਰ ਕੇ। ਦੇਖੋ, 'ਰਚਿ ਰਚਿ'

**ਰਾਚਾ** [*ਕ੍ਰਿ:। ਦੇਖੋ, 'ਰਚਿ'*] ਰਚਿਆ, ਖਚਿਤ ਹੋਇਆ, ਭਾਵ ਤਦ ਰੂਪ ਹੋਇਆ। ਯਥਾ—*'ਸੋ ਸਾਚਾ ਮਿਲਿ ਸਾਚੇ ਰਾਚਾ' (੬੮੬)*।

---

੧. ਕਈ ਲੋਕ 'ਹਰਿ' ਦਾ ਅਰਥ 'ਪ੍ਰਤਜੈਕ' ਕਰਕੇ ਅਰਥ ਨੂੰ ਵਿਗਾੜਦੇ ਹਨ, ਪਰ 'ਹਰਿ' ਇਕਾਰਾਂਤ ਹੋਣ ਤੇ ਪਰਮੇਸ਼ਰ ਦਾ ਵਾਚਕ ਹੈ, ਹਰੇਕ ਦੇ ਅਰਥ ਕਰਨੇ ਠੀਕ ਨਹੀਂ।

੧. ਪੰਜਾਬੀ ਵਿਚ 'ਰੰਗਲਾ' ਪਦ ਰੰਗ ਦੇਣ ਵਾਲੀ ਦੇ ਅਰਥਾਂ ਵਿਚ ਵੀ ਵਰਤੀਂਦਾ ਹੈ, ਜੈਸੇ ਦਾਤਣ ਬੜਾ ਰੰਗਲਾ ਹੈ।

੨. ਇਹਨਾਂ ਪਦਾਂ ਤੋਂ ਹੀ ਸ੍ਰੀ ਰਾਮ ਚੰਦਰ ਅਰਥ ਲੈਣਾ ਯੋਗ ਨਹੀਂ, ਕਿਉਂਕਿ ਇਹਨਾਂ ਹੀ ਸਲੋਕਾਂ ਵਿਚ ਸ੍ਰੀ ਰਾਮ ਚੰਦਰ ਨੂੰ ਆਖਿਆ ਹੈ—*'ਰਾਮ ਗਇਓ'*। ਜਿਨ੍ਹਾਂ ਨੂੰ *'ਥਿਰ ਕਿਛ ਨਹੀ'* ਕਿਹਾ, ਉਹਨਾਂ ਦੀ ਟੇਕ ਆਪ ਕਦੇ ਲੈ ਸਕਦੇ ਹਨ?

੩. ਹਰਿ ਪਦ ਚੌਥੀ ਪਾਤਸ਼ਾਹੀ ਦੀ ਬਾਣੀ ਵਿਚ ਇਤਨਾ ਵਧੀਕ ਹੈ ਕਿ ਹਰੇਕ ਦਾ ਅਰਥ—ਅਸਤੋਤਰੀ—ਭਾਵ ਵਿਚ ਹੀ ਹੈ, ਕਈ ਲੋਕ ਇਸ ਨੂੰ ਪੁਨਰੁਕਤੀ ਸਮਝ ਕੇ ਘਬਰਾਂਦੇ ਹਨ ਤੇ ਅਨਹੋਏ ਅਰਥ ਪਾ ਕੇ ਅਰਥ ਵਿਗਾੜ ਦੇਂਦੇ ਹਨ, ਇਹ ਅਸਤੋਤਰੀ ਬਾਣੀ ਹੈ ਪੁਨਰੁਕਤੀ ਦੂਸ਼ਣ ਨਾ ਕਾਵ੍ਯ ਨੇ ਨਾ ਵ੍ਯਾਕਰਣਾਂ ਨੇ ਇਸ ਵਿਚ ਮੰਨਿਆ ਹੈ।

੪. ਜਿਵੇਂ—ਵਿਕਾਰਾਂ ਵਿਚ ਰਚ ਰਿਹਾ ਹੈ।

੫. ਜਿਵੇਂ—ਸਾਰੇ ਮੀਂਹ ਦਾ ਪਾਣੀ ਭੋਂ ਵਿਚ ਰਚ ਗਿਆ ਹੈ।

**ਰਾਚਿ** [*ਕ੍ਰਿ: । ਦੇਖੋ, 'ਰਚਿ'*] ਖਚਿਤ ਹੋ। ਯਥਾ—*'ਤਿਸੁ ਸੰਗਿ ਰਹਿਓ ਇਆਨਾ ਰਾਚਿ' (੮੯੦)।*

**ਰਾਚੇ** [*ਕ੍ਰਿ: । ਦੇਖੋ, 'ਰਚਿ'*] ਖਚਿਤ ਹੋਏ।

**ਰੁਚ** [*ਕ੍ਰਿ: । ਸੰਸਕ੍ਰਿਤ, ਰੁਚਿ=ਇੱਛਾ । ਭੁੱਖ, ਪ੍ਰਕਾਸ਼, ਸੁੰਦਰਤਾ*] ਰਗ਼ਬਤ, ਮਨ ਦਾ ਝੁਕਾਉ, ਖ਼ੁਸ਼ੀ। ਯਥਾ—*'ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ' (੨੨੦)।*

**ਰੂਚਾ** [*ਗੁ: । ਦੇਖੋ, 'ਰੁਚਿ'*] ਰੁਚਦਾ, ਪਸੰਦ। ਯਥਾ—*'ਕਤ ਪਾਈਐ ਮਨ ਰੂਚਾ' (੫੩੪)।*

**ਰੰਚ** [*ਗੁ: । ਹਿੰਦੀ*] ਥੋੜ੍ਹਾ। ਯਥਾ—*'ਮਾਇਆ ਲਿਪਤ ਨ ਰੰਚ'। (੨੯੭)*

**ਰੇਚਕ** [*ਸੰ: । ਸੰਸਕ੍ਰਿਤ*] ਸਵਾਸਾਂ ਦਾ ਬਾਹਰ ਕੱਢਣਾ, ਪ੍ਰਾਣਾਯਾਮ ਵੇਲੇ ਸਵਾਸ ਨੂੰ ਜੋ ਬਾਹਰ ਕਢਦੇ ਹਨ, ਉਸ ਨੂੰ ਰੇਚਕ ਕਹਿੰਦੇ ਹਨ। ਯਥਾ—*'ਪੂਰਕ ਕੁੰਭਕ ਰੇਚਕ ਕਰਮਾਤਾ' (੨੫੩)।*

**ਰੰਚਕ** [*ਗੁ: । ਦੇਸ਼ ਭਾਸ਼ਾ*] ਥੋੜ੍ਹਾ ਜਿੰਨਾ। ਯਥਾ—*'ਰੰਚਕ ਰੇਤ ਖੇਤ ਤਨਿ ਨਿਰਮਿਤ' (੧੩੮੭)।*

**ਰੁਚਾਂਗੈ** [*ਸੰ: । ਦੇਖੋ, 'ਰੁਚਿ'। ਆਂਗੈ ਪ੍ਰਤਯਯ ਦੇਸ਼ ਭਾਸ਼ਾ ਦਾ*] ਚਾਹ ਨਾਲ। ਯਥਾ—*'ਦ੍ਰਿਸਟਿ ਨ ਕਰੈ ਰੁਚਾਂਗੈ' (੧੨੦੯)।*

**ਰਚੰਤਿ** [*ਕ੍ਰਿ: । ਦੇਖੋ, 'ਰਚਿ'*] ੧. ਰਚਦੇ ਹਨ।

੨. ਲਗਣਾ, ਖਚਿਤ ਹੋਣਾ। ਯਥਾ—*'ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ' (੭੦੬)।*

**ਰਚਨਾ** [*ਭਾ: ਸੰ: । ਦੇਖੋ, 'ਰਚਿ'*] ੧. ਬਣੌਤ, ਸਾਜਨਾ, ਘਾੜਤ। ਯਥਾ—*'ਵਾਹਿਗੁਰੂ ਤੇਰੀ ਸਭ ਰਚਨਾ' (੧੪੦੩),* ਤਥਾ—*'ਜਿਨਿ ਰਚਿ ਰਚਨਾ ਹਮ ਕੀਏ' (੭੮੮)।*

੨. ਰਚੀ ਗਈ, ਸ੍ਰਿਸ਼ਟੀ। ਯਥਾ—*'ਰਚਿ ਰਚਨਾ ਅਪਨੀ ਕਲਧਾਰੀ' (੨੮੮),* ਤਥਾ—*'ਰਚਨਾ ਸਾਚੁ ਬਨੀ' (੬੧੪)।*

**ਰਚੰਨਾ** [*ਕ੍ਰਿ: । ਸੰਸਕ੍ਰਿਤ, ਰਚ੍*] ਲਗ ਰਿਹਾ ਹੈ।

**ਰਚਨੀ** [*ਕ੍ਰਿ: । ਦੇਖੋ, 'ਰਚਿ'*] ਖੱਚਤ ਹੋਵਾਂ, ਲੱਗਾਂ। ਯਥਾ—*'ਅਨਦਿਨੁ ਸੇਵੀ ਗੁਣ ਰਵਾ ਮਨੁ ਸਚੈ ਰਚਨੀ' (੭੬੧),* ਦਿਨ ਰਾਤ ਸੇਵਾ ਕਰਾਂ (ਤਨ ਨਾਲ), ਜਸ ਕਰਾਂ (ਜਿਹਬਾ ਨਾਲ) ਤੇ ਮਨ ਕਰ ਕੇ ਸੱਚੇ ਵਿਚ ਖੱਚਤ ਹੋਵਾਂ।

**ਰਾਚ ਮਾਚ**[੧] [*ਕ੍ਰਿ: । ਦੇਖੋ, 'ਰਚਿ'*] ਖੱਚਤ ਹੋਣਾ, ਲਗਣਾ। ਯਥਾ—*'ਤਿਨ ਸਿਉ ਰਾਚਿ ਮਾਚਿ ਹਿਤੁ ਲਾਇਓ' (੧੨੧੬)।*

**ਰਚਿ ਰਚਿ** [*ਕ੍ਰਿ: । ਸੰਸਕ੍ਰਿਤ, ਰਚ੍*] ਬਣਾ ਬਣਾ ਕੇ, ਸਵਾਰ ਸਵਾਰ ਕੇ। ਯਥਾ—*'ਜਿਹ ਸਿਰਿ ਰਚਿ ਰਚਿ ਬਾਧਤ ਪਾਗ' (੩੩੦),* ਜਿਸ ਸਿਰ ਪੁਰ ਸਵਾਰ ਸਵਾਰ (ਪੌੜੀਆਂ ਬਣਾ ਕੇ) ਬੰਨ੍ਹਦਾ ਸੀ ਪੱਗ। ਤਥਾ—*'ਰਚਿ ਰਚਿ ਤਾਕਉ ਕਰਉ ਸਿੰਗਾਰੁ' (੧੧੬੪)।*

**ਰਾਛਬਿ** [*ਸੰ: । ਸੰਸਕ੍ਰਿਤ, ਰਕ੍ਸ਼ਕ—ਵਰ੍ਗ=ਸਿਪਾਹੀ*] ੧. ਰਾਖਾ, ਸਿਪਾਹੀ। ਯਥਾ—*'ਪਾਹਰੂਅ ਰਾਛਬਿ ਚੋਰੁ ਨ ਲਾਗੈ' (੩੫੫),* ਭਾਵ ਜਿਸ ਦਾ ਨਾਮ ਪਾਹਰੂ ਤੇ ਰਾਖਾ ਹੈ, ਉਸ ਨੂੰ ਕਾਮਾਦਿ ਚੋਰ ਨਹੀਂ ਲਗਦੇ। ਅਥਵਾ

੨. ਕਈ ਸੱਜਣ *'ਪਾਹਰੂਅਰਾ ਛਬਿ ਚੋਰੁ ਨ ਲਾਗੈ'* ਪੜ੍ਹਦੇ ਹਨ, ਉਸ ਦਾ ਅਰਥ ਇਹ ਕਿ {ਛਬਿ} ਦੈਵੀ ਸੰਪਦਾ ਰੂਪ ਦੌਲਤ ਨੂੰ ਚੋਰ ਨਹੀਂ ਲਗਦਾ। ਅਥਵਾ

੩. ਪਾਹਰੂਅਰਾ (= ਰਾਖਾ) + (ਛਬ ਫ਼ਾਰਸੀ, ਸ਼ਬ) = ਰਾਤ। ਤੁਕ ਦਾ ਅਰਥ—ਰਾਤਰ ਨੂੰ ਪਾਹਰੂ ਖੜ੍ਹਾ ਹੋਵੇ ਤਾਂ ਚੋਰ ਨਹੀਂ ਲਗਦਾ।

**ਰਜ/ਰਜਿ** [*ਸੰ: । ਸੰਸਕ੍ਰਿਤ, ਰਜ=ਧੂੜ, ਪ੍ਰਾਗ, ਸਿਰ ਨਾਵਣੀ, ਰਜੋ ਗੁਣ*] ੧. ਧੂੜ। ਯਥਾ—*'ਚਰਨ ਰਜ ਮਨੁ ਪਾਗੀਐ' (੮੪੬)।*

੨. ਚਰਨਾਂ ਦੀ ਧੂੜ। ਯਥਾ—*'ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ' (੨੫੧),* ਸਾਧੂ ਦੀ ਰਜ = ਸਾਧੂ ਦੇ ਚਰਨਾਂ ਦੀ ਧੂੜ।

੩. ਫੁੱਲਾਂ ਦਾ ਪਰਾਗ, ਜੋ ਅਕਸਰ ਪੀਲੇ ਰੰਗ ਦਾ ਧੂੜਾ ਜਿਹਾ ਫੁੱਲਾਂ ਦੀਆਂ ਨਰ ਤੁਰੀਆਂ ਦੇ ਉਤੇ ਹੁੰਦਾ ਹੈ। ਯਥਾ—*'ਰਜ ਪੰਕਜ ਮਹਿ ਲੀਓ ਨਿਵਾਸ' (੧੧੬੨),* ਕਵਲ ਫੁੱਲ (ਦੇ ਵਿਚਲੇ) ਪ੍ਰਾਗ ਵਿਚ ਜਿਸ ਨੇ ਨਿਵਾਸ ਲੀਤਾ ਹੋਇਆ ਹੈ।

੪. ਤਮ, ਰਜ, ਸਤ, ਤ੍ਰੈ ਗੁਣਾਂ ਵਿਚੋਂ ਦੂਸਰਾ ਗੁਣ, ਰਜੋ ਗੁਣ ਜਿਸ ਦਾ ਰੂਪ ਖ਼ੁਸ਼ੀ, ਉਮਾਹ, ਜੋਸ਼ ਹੈ। ਯਥਾ—*'ਰਜ ਤਮ ਸਤ ਕਲ ਤੇਰੀ ਛਾਇਆ' (੧੦੩੮)।*

੫. [*ਕ੍ਰਿ: । ਪੰਜਾਬੀ, ਰੱਜਣਾ*[੧]] ੧. ਤਸੱਲੀਪੂਰਬਕ ਖਾਣਾ। ਯਥਾ—*'ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ' (੮੦੭)।* ੨. ਤ੍ਰਿਪਤ, ਕੋਈ ਸੰਸਾਰਕ ਇੱਛਾ ਮਨ ਮਰਜ਼ੀ ਦੀ ਪੂਰਨ ਹੋਣੀ। ਤਥਾ—*'ਰਜਿ ਨ ਕੋਈ ਜੀਵਿਆ' (੧੪੧੨)।*

**ਰਜਾ**[੧] [*ਕ੍ਰਿ: । ਪੰਜਾਬੀ, ਰੱਜਣਾ*] ਤ੍ਰਿਪਤ ਹੋਣਾ। ਯਥਾ—*'ਤੁਧੁ ਸਾਲਾਹਿ ਨ ਰਜਾ ਕਬਹੂੰ' (੧੧੩)।*

**ਰਾਜ** [*ਸੰ: । ਸੰਸਕ੍ਰਿਤ*] ੧. ਪਾਤਸ਼ਾਹਤ। ਯਥਾ—*'ਨਿਹਚਲੁ ਰਾਜੁ ਹੈ ਸਦਾ' (੫੯੨)।* ਦੇਖੋ, 'ਰਾਜ ਬਿਭੈ'

੨. [*ਸੰਸਕ੍ਰਿਤ*] ਪ੍ਰਕਾਸ਼ਕ। ਯਥਾ—*'ਸੋਈ ਰਾਜ ਨਰਿੰਦੁ' (੪੯)।*

੩. [*ਸੰਸਕ੍ਰਿਤ, ਰਜ। ਪੁ: ਪੰਜਾਬੀ, ਰਾਜ*] ਰਜੂ, ਰੱਸੀ। ਯਥਾ—*'ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ' (੬੫੮)।*

੪. ਰਾਜ ਸੰਬੰਧੀ। ਦੇਖੋ, 'ਰਾਜਕੁਆਰਿ'

੫. ਜੋਗ ਦੀ ਇਕ ਕਿਸਮ। ਦੇਖੋ, 'ਰਾਜ ਜੋਗ'

੬. ਰਾਜਾ। ਦੇਖੋ, 'ਰਾਜ ਨਰਿੰਦ'

**ਰਾਜਾ** [*ਸੰ: । ਸੰਸਕ੍ਰਿਤ*] ੧. ਪਾਤਸ਼ਾਹ।

੨. [*ਪੰਜਾਬੀ, ਰੱਜਣਾ ਤੋਂ ਰੱਜਾ ਤੇ ਰਾਜਾ*[੧]] ਤ੍ਰਿਪਤ ਹੋਵਾਂ, ਰੱਜਾਂ। ਯਥਾ—*'ਮਨੁ ਰਾਜਾ ਮਨੁ ਮਨ ਤੇ ਮਾਨਿਆ' (੧੧੨੫),* ਤਥਾ—*'ਜੇ ਭੁਖ ਦੇਹਿ ਤ ਇਤ ਹੀ ਰਾਜਾ' (੭੫੭)।*

**ਰੋਜ** [*ਸੰ: । ਸੰਸਕ੍ਰਿਤ, ਰੋਦਨੰ=ਰੋਣਾ। ਹਿੰਦੀ, ਰੋਜ*[੨]*, ਰੋਜ਼ੜਾ=ਰੁਦਨ*]

੧. ਪੱਲਾ ਪਾਉਣਾ, ਵੈਣ ਕਰਨੇ, ਰੋਣਾ। ਯਥਾ—*'ਰੋਵਨਹਾਰੀ ਰੋਜੁ ਬਨਾਇਆ' (੧੧੬੫),* ਇਕ ਮਾਈ ਸਵੇਰੇ ਪੱਲਾ ਪਾਉਂਦੀ ਸੀ,

---

੧. ਰਾਚ ਨਾਲ ਮਾਚ ਉਸੇ ਤਰ੍ਹਾਂ ਹੈ ਜਿਵੇਂ ਪਾਣੀ ਨਾਲ ਧਾਣੀ। ਅਸਲ ਵਿਚ—ਮਿਚਨਾ—ਪਦ ਹੈ, ਜਿਸ ਦੇ ਅਰਥ ਹਨ—ਬਰਾਬਰ ਆ ਜਾਣਾ। ਰਚਣ ਨਾਲ ਮਿਚਣਾ ਬੋਲਦੇ ਹਨ ਕਿ ਵਿਚ ਜੀਊਰ ਗਿਆ ਅਰ ਪੂਰਾ ਠੀਕ ਆ ਗਿਆ, ਮੁਰਾਦ ਹੈ ਕਿ ਹਿਲਮਿਲ ਜਾਣ ਤੋਂ।—ਰਚਮਿਚ—ਦਾ ਦੂਸਰਾ ਰੂਪ ਹੈ—ਰਾਚ ਮਾਚ।

੧. ਅਚਰਜ ਨਹੀਂ ਕਿ ਇਹ ਪਦ ਰੱਜਣਾ, ਅਰਬੀ ਦੇ ਰਦੂ ਤੋਂ ਬਣਿਆ ਹੋਵੇ, ਜਿਸ ਦਾ ਦੂਸਰਾ ਰੂਪ ਰਾਦ੍ਰੀ, ਪੰਜਾਬੀ ਵਿਚ ਰਾਜ਼ੀ ਕਰ ਕੇ ਬੋਲਿਆ ਜਾਂਦਾ ਹੈ, ਰਾਜੀ ਦਾ ਅਰਥ ਹੈ ਖ਼ੁਸ਼, ਤ੍ਰਿਪਤ।

੨. ਕੋਸ਼ ਟਾਂਮਪਸਨ ਕ੍ਰਿਤ ਪੰਨਾ ੪੧੫ ਅਤੇ ਸ਼ੈਕਸਪੀਅਰ ਕੋਸ਼।

ਉਸ ਪਰਥਾਇ ਪੰਜਵੀਂ ਪਾਤਸ਼ਾਹੀ ਫ਼ੁਰਮਾਉਂਦੇ ਹਨ ਕਿ ਰੋਣ ਵਾਲੀ ਇਸਤ੍ਰੀ ਨੇ ਪੱਲਾ ਪਾਉਣਾ (ਇਕ ਨੇਮ) ਬਣਾ ਛੱਡਿਆ ਹੈ। ਅੱਗੇ ਲਿਖਿਆ ਹੈ ਕਿ ਆਪਣੇ ਹੀ ਵਲੇਵੇਂ ਵਾਸਤੇ ਲੋਕ ਰੋਂਦੇ ਹਨ। ਤਥਾ—*'ਖੇਦੁ ਨ ਪਾਇਓ ਨਹ ਫੁਨਿ ਰੋਜ'* (੮੯੯), ਨਾ ਦੁਖ ਪਾਇਆ ਤੇ ਨਾ ਹੀ {ਰੋਜ} ਰੋਣਾ ਹੋਇਆ[1]। ਤਥਾ—*'ਨ ਭੀਜੈ ਸੋਗੀ ਕੀਤੈ ਰੋਜਿ'* (੧੨੩੭)।

੨. [*ਫ਼ਾਰਸੀ, ਰੋਜ਼=ਦਿਨ, ਪ੍ਰਤਿ ਦਿਨ*] ਦਿਨ। ਯਥਾ—*'ਸਭ ਰੋਜ ਗਸਤਮ'* (੭੨੧), ਰਾਤ ਦਿਨ ਫਿਰਿਆ ਮੈਂ।

੩. ਪ੍ਰਤਿਦਿਨ। ਯਥਾ—*'ਰੋਵਨਹਾਰੀ ਰੋਜੁ ਬਨਾਇਆ'* (੧੧੬੫), {ਰੋਜ} ਹਰ ਦਿਨ ਰੋਵਨਹਾਰੀ ਨੇ (ਨੇਮ) ਬਣਾ ਰਖਿਆ ਹੈ। ਤਥਾ—*'ਕਿਸ ਥੈ ਰੋਵਹਿ ਰੋਜ'* (੧੩੫), ਕਿਸ ਪਾਸ ਰੋਜ਼ ਰੋਣਾ ਕਰੀਏ ?

੪. [*ਸੰਪ੍ਰਦਾ*] ਰੁਜ਼ਗਾਰ, ਵਿਹਾਰ, ਰੋਜ਼ੀ।

**ਰੋਜਾ** [*ਸੰ:। ਫ਼ਾਰਸੀ, ਰੋਜ਼ਹ*] ਮੁਸਲਮਾਨੀ ਮੱਤ ਵਿਚ ਬ੍ਰਤ ਨੂੰ ਕਹਿੰਦੇ ਹਨ। ਅੰਮ੍ਰਿਤ ਵੇਲੇ ਤੋਂ ਰਾਤ ਪੈਂਦੀ ਤਕ ਖਾਣਾ ਪੀਣਾ ਆਦਿ ਕੰਮ ਨਾ ਕਰਨੇ। ਸੂਰਜ ਚੜ੍ਹਨ ਤੋਂ ਪਹਿਲਾਂ ਤੇ ਸੂਰਜ ਅਸਤ ਤੋਂ ਮਗਰੋਂ ਖਾਂਦੇ ਹਨ। ਇਕ ਮਹੀਨਾ ਭਰ ਰੋਜ਼ਿਆਂ ਦਾ ਆਉਂਦਾ ਹੈ ਜਿਸ ਨੂੰ ਰਮਦਾਨ ਕਹਿੰਦੇ ਹਨ। ਯਥਾ—*'ਰੋਜਾ ਧਰੈ ਮਨਾਵੈ ਅਲਹੁ'* (੪੮੩), ਤਥਾ—*'ਮਕਾ ਮਿਹਰ ਰੋਜਾ ਪੈ ਖਾਕਾ'*। (੧੦੮੩)

**ਰੋਜਿ, ਰਜੁ** ਦੇਖੋ, 'ਰੋਜ'

**ਰਜਾਇ** [*ਸੰ:। ਅਰਬੀ, ਰਦ੍ਹਾ*] ੧. ਇੱਛਾ, ਮਰਜ਼ੀ, ਖ਼ੁਸ਼ੀ। ਯਥਾ—*'ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ'* (੧੩੮੨)।

੨. ਭਾਣਾ, ਅਕਾਲ ਪੁਰਖ ਦੀ ਮਰਜ਼ੀ, ਈਸ਼੍ਵਰੇਛਾ। ਯਥਾ—*'ਸੋ ਕਰੇ ਜਿ ਤਿਸੈ ਰਜਾਇ'* (੪੭੫)।

੩. ਦੁਖ ਸੁਖ ਆਦਿ ਜੋ ਜੀਵ ਪਰ ਪਵੇ, ਉਸ ਨੂੰ ਰੱਬ ਦਾ ਕੀਤਾ ਜਾਣ ਕੇ ਰਾਜ਼ੀ ਰਹਿਣਾ, ਰੋਸ ਨਹੀਂ ਕਰਨਾ, ਗ਼ਮ ਚਿੰਤਾ ਵਿਚ ਨਹੀਂ ਪੈਣਾ। ਮੁਰਾਦ ਇਹ ਹੁੰਦੀ ਹੈ ਕਿ ਨਾਮ ਨਾਲ ਜੋ ਰਸ ਪੈਂਦਾ ਹੈ ਉਹ ਸੁਆਦ ਤੇ ਸੁਖ 'ਰੰਜ' ਰੋਸ ਨਾਲ ਹਟ ਜਾਂਦਾ ਹੈ, ਜੇ ਰਜ਼ਾ ਸਮਝੇ ਤੇ ਰੋਸ ਨਾ ਕਰੇ ਤਾਂ ਨਾਮ ਰੰਗ ਰਸ ਕਾਇਮ ਰਹਿੰਦਾ ਹੈ। ਯਥਾ—*'ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ'* (੧੪੧), ਤਥਾ—*'ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ'* (੧੪੮)।

**ਰਜਾਈ** [*ਸੰ:। ਅਰਬੀ, ਰਦ੍ਹਾ ਤੋਂ ਰਜ਼ਾ ਵਾਲਾ*] ਆਗਿਆ ਦੇਣ ਵਾਲਾ, ਭਾਵ ਅਕਾਲ ਪੁਰਖ। ਯਥਾ—*'ਹੁਕਮਿ ਰਜਾਈ ਚਲਣਾ'*। (੧)

**ਰਜਊ** [*ਕ੍ਰਿ:। ਪੰਜਾਬੀ, ਰੱਜਣਾ ਤੋਂ*] ਰਜਦਾ ਹਾਂ, ਤ੍ਰਿਪਤ ਹੁੰਦਾ ਹਾਂ। ਯਥਾ—*'ਹਉ ਗੁਰੁ ਸਾਲਾਹਿ ਨ ਰਜਊ'* (੪੧)।

**ਰਾਜਸੁ** [*ਸੰ:। ਸੰਸਕ੍ਰਿਤ*] ਰਜੋ ਗੁਣ ਸੰਬੰਧੀ, ਰਜੋ ਗੁਣ ਵਾਲੇ। ਯਥਾ—*'ਰਾਜਸੁ ਸਾਤਕੁ ਤਾਮਸੁ ਡਰਪਹਿ'* (੯੯੯)।

**ਰਾਜਾਸ੍ਰਮ** [*ਖ: ਤ: ਪੁ: ਸ:। ਸੰਸਕ੍ਰਿਤ, ਰਾਜ+ਆਸ਼੍ਰਮ*] ਹੇ ਪ੍ਰਕਾਸ਼ ਸਰੂਪ! ਉਸ ਆਸ਼੍ਰਮ ਵਾਲੇ ਜਿਸ ਦਾ ਟਿਕਾਣਾ ਪ੍ਰਕਾਸ਼ ਵਿਚ ਹੈ, ਹੇ ਨੂਰਾਂ ਦੇ ਪਾਤਸ਼ਾਹ, ਵਾਹਿਗੁਰੂ! ਯਥਾ—*'ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ'* (੧੨੫੨), ਹੇ ਪ੍ਰਕਾਸ਼ ਦੇ ਪਾਤਸ਼ਾਹ! {ਤੇਰੀ} ਮਿਤ ਮਰਯਾਦਾ (ਕਿਸੇ) ਨੇ ਨਹੀਂ ਜਾਣੀ। {ਰਾਜਾ ਸ਼ਰਮ=ਖ਼ੁਸ਼ੀ} ਹੇ ਰਾਜਾ! {ਤੇਰੀ} ਖ਼ੁਸ਼ੀ (ਦੀ) ਮਿਤ ਕਿਸੇ ਨੇ ਨਹੀਂ ਜਾਣੀ।

**ਰਾਜਕੁਆਰਿ** [*ਖ: ਤ: ਪੁ: ਸ:। ਸੰਪ੍ਰਦਾ*] ਰਾਜ ਗ੍ਰਿਹਿ ਦੀਆਂ ਕੁੜੀਆਂ, ਮੁਰਾਦ ਗੋਲੀਆਂ ਤੋਂ ਹੈ। ਯਥਾ—*'ਗਾਛਹੁ ਪੁਤ੍ਰੀ ਰਾਜ ਕੁਆਰਿ'* (੧੧੮੭)।

**ਰਾਜੰਗਾ** [*ਕਰ: ਧਾ: ਸ:। ਸੰਸਕ੍ਰਿਤ, ਰਾਜਨ੍, ਅੰਗ=ਖ਼ਾਸ*]

੧. ਸਰੇਸ਼ਟ ਰਾਜਾ, ਪਾਤਸ਼ਾਹ। ਯਥਾ—*'ਨੀਚ ਕੀਟ ਤੇ ਕਰਹਿ ਰਾਜੰਗਾ'* (੮੫੪)।

੨. [*ਖ: ਤ: ਪੁ: ਸ:। ਰਾਜਨ੍+ਅੰਗ*] ਰਾਜਿਆਂ ਵਾਲੇ ਅੰਗ, ਰਾਜਿਆਂ ਦੇ ਅਵੈਵ।

**ਰੋਜਗਾਰੁ** [*ਸੰ:। ਫ਼ਾਰਸੀ, ਰੋਜ਼ਗਾਰ*] ਵਿਹਾਰ, ਰੁਜ਼ਗਾਰ। ਯਥਾ—*'ਖਾਟਣ ਕਉ ਹਰਿ ਹਰਿ ਰੋਜਗਾਰੁ'* (੬੭੬)।

**ਰਾਜ ਜੋਗ** [*ਸੰ:। ਸੰਸਕ੍ਰਿਤ, ਰਾਜਨ੍, ਯੋਗ*] ਮਨ ਦਾ ਯੋਗੀ ਵਾਂਙ ਜੁੜੇ ਰਹਿਣਾ, ਪਰ ਸੰਸਾਰਿਕ ਕਿਰਿਆ ਦੇ ਵਿਚ ਰਹਿਣਾ, ਰਾਜਿਆਂ ਵਾਂਙ ਸਾਜ ਸਾਮਾਨ ਦੇ ਵਿਚ ਵਸਦਿਆਂ ਵਾਹਿਗੁਰੂ ਨਾਲ ਜੁੜੇ ਮਨ ਵਾਲੇ ਰਹਿਣਾ, ਭੋਗਾਂ ਦੇ ਵਿਚ ਵਸਦਿਆਂ ਬ੍ਰਿਤੀਆਂ ਦਾ ਦੌੜਨਾ ਹਟ ਜਾਣਾ। ਯਥਾ—*'ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ'* (੨੧੧), ਤਥਾ—*'ਰਾਜੁ ਜੋਗੁ ਤਖਤੁ ਦੀਅਨੁ'*। (੧੩੯੯)

**ਰਜਨਿ** [*ਸੰ:। ਸੰਸਕ੍ਰਿਤ*] ਰਾਤ। ਯਥਾ—*'ਰਜਨਿ ਸਬਾਈ ਜੰਗਾ'* (੧੨੧੦), ਸਾਰੀ ਰਾਤ ਦਾ ਜਾਗਣਾ, ਹੁਸ਼ਿਆਰ ਰਹਿਣਾ। ਸਾਧਨਾ ਵਾਲੇ ਪੁਰਖ ਮਨ ਨਾਲ {ਜੰਗ} ਜੁਧ ਹੀ ਕਰਦੇ ਰਹਿੰਦੇ ਹਨ, ਤਦੇ ਰਾਤ ਨਹੀਂ ਸੌਂਦੇ, ਇਸ ਲਈ ਜਾਗਣਾ ਭਾਵ ਨਿਕਲਿਆ।

**ਰਜਨੀ** [*ਸੰ:। ਸੰਸਕ੍ਰਿਤ*] ਰਾਤ।

**ਰਾਜਨੁ** [*ਸੰ:। ਸੰਸਕ੍ਰਿਤ, ਰਾਜਨ੍*] ੧. ਰਾਜਾ, ਪਾਤਸ਼ਾਹ। ਯਥਾ—*'ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ'* (੫੭), (ਜੋ) ਆਪਣੇ ਪਾਤਸ਼ਾਹ ਨੂੰ ਜਾਣਦੇ ਹਨ, ਉਹਨਾਂ ਨੂੰ ਦਰ ਘਰ (ਕਿਤੇ ਬੀ) ਰੋਕ ਨਹੀਂ ਹੁੰਦੀ।

੨. [*ਸੰਬੰ:*] ਹੇ ਰਾਜਾ! ਯਥਾ—*'ਰਾਜਨ ਕਉਨੁ ਤੁਮਾਰੈ ਆਵੈ'* (੧੧੦੫), ਪਿਆਰੇ। ਤਥਾ—*'ਮੇਰੇ ਰਾਜਨ ਮੈ ਬੈਰਾਗੀ ਜੋਗੀ'* (੩੩੪)।

**ਰੰਜਨ** [*ਗੁ:। ਸੰਸਕ੍ਰਿਤ, ਧਾਤੂ ਰੰਜ੍ (=ਖ਼ੁਸ਼ ਕਰਨਾ) ਤੋਂ ਰੰਜਨ:*] ਖ਼ੁਸ਼ੀ ਕਰਨ (ਦੀ), (ਮਨ ਨੂੰ) ਆਨੰਦ ਦੇਣ ਵਾਲੀ। ਯਥਾ—*'ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ'* (੭੦੦)।

**ਰਾਜ ਨਰਿੰਦ** [*ਸੰ:। ਸੰਸਕ੍ਰਿਤ, ਰਾਜ=ਰਾਜਾ। ਨਰੇਂਦਰ=ਰਾਜਾ*] ਰਾਜਿਆਂ ਦਾ ਰਾਜਾ, ਸ਼ਹਿਨਸ਼ਾਹ। ਯਥਾ—*'ਜਿਨਿ ਸੇਵਿਆ ਪ੍ਰਭੁ ਆਪਣਾ ਸੋਈ ਰਾਜ ਨਰਿੰਦੁ'* (੪੯)।

**ਰਾਜ ਬਿਭੈ** [*ਸੰ:। ਸੰਸਕ੍ਰਿਤ, ਰਾਜ। ਵਿਭੂਤਿ, ਵਿਭੁ*] ਰਾਜ ਦੀ ਵਿਭੂਤੀ। ਯਥਾ—*'ਸੋਭਾ ਰਾਜ ਬਿਭੈ ਬਡਿਆਈ'* (੬੯੨)।

**ਰਿਜਮ**[1] [*ਗੁ:। ਸੰਸਕ੍ਰਿਤ, ਰਸ਼ਿਮ=ਕਿਰਨ। ਚਾਨਣ ਦੀ ਕਿਰਨ ਬਹੁਤ ਸੂਖਮ ਚੀਜ਼ ਹੁੰਦੀ ਹੈ, ਇਸ ਤੋਂ 'ਰੰਚਕ' ਅਰਥ ਬਣ ਗਿਆ।*]

---

੧. ਰੋਜ ਦਾ ਰੋਗ ਅਰਥ ਬੀ ਕਰਦੇ ਹਨ।

੧. ਹੋ ਸਕਦਾ ਹੈ ਕਿ ਫ਼ਾਰਸੀ 'ਰੇਜ਼ਹ' ਤੋਂ ਪਦ 'ਰਿਜ਼ਮ' ਬਣਿਆ ਹੋਵੇ, ਗ਼ਾਲਬਨ 'ਰੇਜ਼ਹ + ਮਾਤਰ' ਤੋਂ 'ਰਿਜ਼ਮ' ਸੰਖੇਪ ਰਹਿ ਗਿਆ ਹੋਵੇ।

*ਪ੍ਰਾਕ੍ਰਿਤ, ਰਸਿਮ। ਪੁ: ਪੰਜਾਬੀ, ਰਸਿਮ। ਨ: ਪੰਜਾਬੀ, ਰਜ਼ਿਮ, ਰਿਜ਼ਮ*] ਰੰਚਕ, ਥੋੜ੍ਹੀ ਮਾਤ੍ਰ। ਯਥਾ—*'ਬਾਕੀ ਰਿਜਮ ਨ ਕਾਈ'। (੭੯੩)*

**ਰਾਜੁ ਰਾਜਿ** [*ਸੰ: । ਸੰਸਕ੍ਰਿਤ*] ਰਾਜਿਆਂ ਦਾ ਰਾਜਾ, ਭਾਵ ਅਕਾਲ ਪੁਰਖ। ਯਥਾ—*'ਸਚੁ ਆਪਿ ਨਿਬੇੜੇ ਰਾਜੁ ਰਾਜਿ' (੧੧੭੦),* ਰਾਜਿਆਂ ਦਾ ਰਾਜਾ, ਭਾਵ ਅਕਾਲ ਪੁਰਖ, ਆਪ ਹੀ ਸੱਚਾ ਨਿਆਉਂ ਨਿਬੇੜਦਾ ਹੈ।

**ਰਾਜ ਰਵਿੰਦ** [*ਗੁ: । ਸੰਸਕ੍ਰਿਤ, ਰਾਜ ਪ੍ਰਕਾਸ਼ਕ। ਰਵਿ=ਸੂਰਜ। ਇੰਦ=ਚੰਦ*] ਪ੍ਰਕਾਸ਼ਕ ਸੂਰਜ ਤੇ ਚੰਦ੍ਰਮਾ ਦਾ, ਭਾਵ ਅਕਾਲ ਪੁਰਖ। ਯਥਾ—*'ਅੰਤਰਿ ਰਵਤੌ ਰਾਜ ਰਵਿੰਦਾ' (੧੩੩੧),* ਅੰਦਰ ਰਵ ਰਿਹਾ ਹੈ ਸੂਰਜ ਚੰਦ (ਆਦਿ) ਦਾ ਪ੍ਰਕਾਸ਼ਕ।

**ਰੀਝਾਵਉ** [*ਕ੍ਰਿ: । ਸੰਸਕ੍ਰਿਤ, ਰੰਜਨ। ਪੰਜਾਬੀ, ਰੀਝਣਾ। ਪ੍ਰੇਰਣਾਰਥਿਕ, ਰਿਝਾਵਣਾ*] ਪ੍ਰਸੰਨ ਕਰਾਂ। ਯਥਾ—*'ਕਿਆ ਕਹਿ ਰੀਝਾਵਉ'। (੭੩੮)*

**ਰੰਵਾਣਿ** [*ਕ੍ਰਿ: । ਦੇਖੋ, ਅਗਲਾ ਪਦ*] ਦੁਖ ਦੇ ਕੇ, ਚਿੰਤਾਤੁਰ ਕਰ ਕੇ, ਕਲੇਸ਼ ਦੇ ਕੇ। ਯਥਾ—*'ਅਨਾਥ ਰੰਵਾਣਿ ਉਦਰੁ ਲੇ ਪੋਖਹਿ ਮਾਇਆ ਗਈਆ ਹਾਟਿ' (੧੨੨੪),* ਅਨਾਥਾਂ ਨੂੰ ਦੁਖ ਦੇ ਕੇ (ਆਪਣਾ) ਢਿੱਡ ਪਾਲਦਾ ਹੈ (ਪਰ ਉਹ) ਮਾਇਆ ਦੂਰ ਹੋ ਜਾਂਦੀ ਹੈ।

**ਰੰਵਾਣੀ** [*ਗੁ: । ਦੇਖੋ, ਅਗਲਾ ਪਦ*] ਦੁਖੀ, ਕਲੇਸ਼ਾਤੁਰ। ਯਥਾ—*'ਹਉ ਦੋਹਾਗਣਿ ਖਰੀ ਰੰਵਾਣੀ' (੯੯੦)।*

**ਰੰਵਾਣੈ** [*ਕ੍ਰਿ: । ਫ਼ਾਰਸੀ, ਰੰਜ। ਪੁ: ਪੰਜਾਬੀ ਕਿਰਿਆ, ਰੰਜਾਉਣਾ*] ਦੁਖ ਦੇਵੇ। ਯਥਾ—*'ਤਉ ਕੜੀਐ ਜੇ ਭੁਲਿ ਰੰਵਾਣੈ' (੧੧੪੦),* ਜੇਕਰ ਰੱਬ ਕਿਸੇ ਨੂੰ ਭੁੱਲ ਕੇ ਦੁਖ ਦੇ ਬੈਠੇ, ਤਦ ਤਾਂ ਚਿੰਤਾ ਕਰੀਏ।

**ਰਵਾਣਦਾ** [*ਕ੍ਰਿ: । ਦੇਖੋ, 'ਰੰਵਾਣੈ'*] ਦੁਖ ਦਿੰਦਾ। ਯਥਾ—*'ਪੈ ਕੋਇ ਨ ਕਿਸੈ ਰਵਾਣਦਾ' (੭੪),* ਆਤਮ ਰਾਜ ਦਾ ਵਿਸ਼ੇਖਣ ਹੈ ਕਿ ਉਸ ਵਿਖੇ ਕੋਈ ਕਿਸੇ ਨੂੰ ਦੁਖ ਨਹੀਂ ਦਿੰਦਾ।

**ਰੋਟੀ** [*ਸੰ: । ਸੰਸਕ੍ਰਿਤ, ਰੋਟਿਕਾ। ਪੰਜਾਬੀ, ਰੋਟੀ*] ਮੰਨੀ, ਪ੍ਰਸ਼ਾਦਾ। ਕਣਕ, ਜੌਂ, ਜੁਆਰ, ਮੱਕੀ ਆਦਿ ਅਨਾਜ ਦਾ ਆਟਾ ਗੁੰਨ੍ਹ ਕੇ, ਥੱਪ ਕੇ ਅੱਗ ਪੁਰ ਪਕਾ ਲਿਆ ਭੋਜਨ। ਯਥਾ—*'ਫਰੀਦਾ ਰੋਟੀ ਮੇਰੀ ਕਾਠ ਕੀ' (੧੩੭੯)।*

**ਰਟਿਆ** [*ਕ੍ਰਿ: । ਪੰਜਾਬੀ, ਰਤਿਆ ਦਾ ਦੂਜਾ ਰੂਪ*] ਰਚਿਆ, ਰਤਿਆ, ਰੰਗਿਆ। ਯਥਾ—*'ਆਪੇ ਰੰਗ ਰਟਿਆ' (੯੫੭),* ਆਪ ਹੀ ਰੰਗ ਵਿਚ ਰੰਗਿਆ ਹੋਇਆ ਹੈ (ਪਰਮੇਸ਼ਰ)।

**ਰਟਤ** [*ਕ੍ਰਿ: । ਹਿੰਦੀ, ਸੰਸਕ੍ਰਿਤ, ਰਟ੍=ਉਚਾਰਨ ਕਰਨਾ। ਪੰਜਾਬੀ ਤੇ ਹਿੰਦੀ, ਰਟਨਾ*] ਪੁਕਾਰਦਾ ਹੈ। ਯਥਾ—*'ਆਰਤ ਦੁਆਰਿ ਰਟਤ ਪਿੰਗੁਰੀਆ' (੨੦੩)।*

**ਰੁਠੀਆ** [*ਗੁ: । ਪੰਜਾਬੀ, ਲੁੱਠਣਾ ਤੋਂ*]

੧. ਲੁੱਠੀ ਹੋਈ, ਦਗਧ ਹੋਈ ਹੋਈ, ਸੜੀ ਹੋਈ। ਯਥਾ—*'ਜਲ ਬਾਝੁ ਮਛੁਲੀ ਤੜਫੜਾਵੈ ਸੰਗਿ ਮਾਇਆ ਰੁਠੀਆ' (੯੨੮)।*

੨. [*ਕ੍ਰਿ: । ਸੰਸਕ੍ਰਿਤ, ਰੁਸ਼੍=ਗੁੱਸੇ। ਪੰਜਾਬੀ, ਰੁੱਠਣਾ*] ਰੁੱਸੀ, ਗੁੱਸੇ ਹੋ ਗਈ। ਉਪਰਲੀ ਤੁਕ ਵਿਚ ਅਰਥ ਐਉਂ ਲਗਦਾ ਹੈ ਕਿ ਮਾਇਆ ਦੀ ਸੰਗਤ ਵਿਚ (ਪਰਮੇਸ਼ਰ) ਤੋਂ ਰੁੱਸ ਗਈ ਹੈ।

**ਰੁਠਾ ਤੁਠਾ** [*ਗੁ: । ਸੰਸਕ੍ਰਿਤ, ਰੁਸ਼੍=ਗੁੱਸੇ। ਤੁਸ਼੍=ਪ੍ਰਸੰਨ*] ਗੁੱਸੇ ਰਾਜ਼ੀ, ਅਬਿਵਸਥਿਤ, ਇਕ ਰਸ ਜੋ ਨਾ ਰਹੇ। ਯਥਾ—*'ਦੁਨੀਆ ਖੇਲੁ ਬੁਰਾ ਰੁਠ ਤੁਠਾ' (੧੦੨੦),* ਭਾਵ ਜਗਤ ਵਿਚ ਕਦੀ ਹਰਖ ਤੇ ਕਦੀ ਸੋਗ ਹੁੰਦਾ ਹੈ। ਅਥਵਾ ਜਦ ਈਸ਼ੁਰ ਇਸ ਪਰ ਪ੍ਰਸੰਨ ਹੋ ਕੇ ਧਨ ਆਦਿਕ ਦੇਂਦਾ ਹੈ ਤਾਂ ਕਹਿੰਦਾ ਹੈ ਕਿ ਮੇਰੇ ਤੇ ਤੁੱਠਾ ਹੈ, ਜੇ ਧਨ ਖੀਣ ਕਰਦਾ ਹੈ, ਤਾਂ ਇਹ ਕਹਿੰਦਾ ਹੈ ਕਿ ਮੇਰੇ ਨਾਲ ਰੁੱਠਾ ਹੈ।

**ਰਡ**[1] [*ਸੰ: । ਪੁ: ਪੰਜਾਬੀ*] ੧. ਭੱਟ। ਯਥਾ—*'ਭੇਰੀ ਸਡੋ ਰਡ' (੧੩੮੦),* ਭੇਰੀਆਂ (ਵਜਦੀਆਂ) ਤੇ ਭਟ ਛੰਦ (ਗਾਉਂਦੇ) ਹਨ।

੨. ਸ੍ਰਯੋ ਛੰਦ ਦਾ ਇਕ ਪ੍ਰਕਾਰ। ਯਥਾ—*'ਰਡ' (੧੩੮੦)।*

**ਰਾਂਡ** [*ਸੰ: । ਦੇਖੋ, 'ਰੰਡ'*] ਵਿਧਵਾ, ਪਤੀ ਤੋਂ ਬਿਨਾਂ। ਯਥਾ—*'ਕਦੇ ਨ ਰਾਂਡ ਸਦਾ ਸੋਹਾਗਣਿ' (੫੮੩)।*

**ਰਾਂਡੀ** [*ਸੰ: । ਮਰਹਟੀ*][2] ੧. ਰੰਨ, ਇਸਤ੍ਰੀ, ਵਹੁਟੀ। ਯਥਾ—*'ਬਾਮਨ ਕੇ ਘਰਿ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ' (੭੧੮),* ਬ੍ਰਾਹਮਣ ਦੇ ਘਰ ਇਸਤ੍ਰੀ ਹੁੰਦੀ ਹੈ, ਇਸਤ੍ਰੀ, ਹਥਨੀ ਤੇ ਹਾਂਡੀ (ਤਿੰਨੇ) ਕਹਿ ਦਿਤੇ ਹਨ। ਬ੍ਰਾਹਮਣ ਦੇ ਘਰ ਇਸਤ੍ਰੀ ਕਹਿਣ ਦਾ ਕਾਰਨ ਇਹ ਹੈ ਕਿ ਰੰਡੇ ਬ੍ਰਾਹਮਣ ਨੂੰ ਦਾਨ ਦੇਣਾ ਮਨ੍ਹੇ ਹੈ।

੨. [*ਸੰਪ੍ਰਦਾ*] ਪਤ੍ਰੀ; ਪਤ੍ਰੀ ਅਰਥ ਇਸ ਲਈ ਕਰਦੇ ਹਨ ਕਿ ਵਰ੍ਹਾ ਦਿਨ ਸੁਹਾਗਨ ਰਹਿ ਕੇ ਫੇਰ ਰੰਡੀ ਹੋ ਜਾਂਦੀ ਹੈ।

੩. [*ਸੰਪ੍ਰਦਾ*] ਵਿਦਿਆ।

**ਰੰਡ** [*ਸੰ: । ਸੰਸਕ੍ਰਿਤ, ਰੰਡਾ। ਪੰਜਾਬੀ, ਰੰਡ, ਰੰਡੀ। ਹਿੰਦੀ, ਰਾਂਡ*][3] ਪਤੀ ਤੋਂ ਬਿਨਾਂ। ਯਥਾ—*'ਸਾਧਨ ਰੰਡ ਨ ਬੈਸਈ' (੫੪),* ਤਥਾ—*'ਰੰਡ ਬੈਠੀ ਦੂਜੈ ਭਾਇ' (੫੮੩)।*

**ਰੁੰਡਿਤ** [*ਸੰ: । ਦੇਸ਼ ਭਾਸ਼ਾ*] ਹੱਥਾਂ ਨਾਲ ਸਿਰ ਮੁਨਾਣ ਵਾਲੇ, ਵਾਲ ਖੁਹਾਉਣ ਵਾਲੇ, ਭਾਵ ਜੈਨੀ, ਸਰੇਵੜੇ। ਯਥਾ—*'ਰੁੰਡਿਤ ਮੁੰਡਿਤ ਏਕੈ ਸਬਦੀ' (੩੩੪)।*

**ਰੋਡੜੀ** [*ਸੰ: । ਪੰਜਾਬੀ*] ਗੁੜ ਦੀ ਰੋੜੀ। ਯਥਾ—*'ਗਿਲੀ ਗਿਲੀ ਰੋਡੜੀ' (੧੦੯੭),* ਭਾਵ ਗੁੜ ਦੀ ਗਿੱਲੀ ਰੋੜੀ ਪੁਰ ਮੱਖੀ ਵਤ ਬੁੱਧੀ ਫਸ ਜਾਂਦੀ ਹੈ।

**ਰਣ** [*ਸੰ: । ਸੰਸਕ੍ਰਿਤ*] ੧. ਯੁਧ, ਲੜਾਈ। ਯਥਾ—*'ਰਣੁ ਦੇਖਿ ਸੂਰੇ ਚਿਤ ਉਲਾਸ' (੧੧੮੦),* ਤਥਾ—*'ਰਣ ਮਹਿ ਲੂਝੈ ਮਨੂਆ ਮਾਰਿ' (੯੩੧)।*

੨. ਲੜਾਈ ਦਾ ਮੈਦਾਨ। ਦੇਖੋ, 'ਰਣਜੀਤ'

**ਰਾਣਾ** [*ਸੰ: । ਸੰਸਕ੍ਰਿਤ, ਰਾਜਾ ਤੋਂ। ਪਹਾੜੀ ਪੰਜਾਬੀ, ਰਾਣਾ*] ਰਾਜਾ। ਯਥਾ—*'ਰਾਣਾ ਰਾਉ ਨ ਕੋ ਰਹੈ' (੯੩੬)।*

**ਰੀਣੇ** [*ਕ੍ਰਿ: । ਸੰਸਕ੍ਰਿਤ, ਰ੍ਰਿਣ=ਬੀਜ ਗਣਿਤ ਵਿਚ ਧਨ ਦੇ ਵਿਰੁਧ, ਘਾਟੇ ਵਾਲਾ ਪਾਸਾ। ਪੁ: ਪੰਜਾਬੀ ਕਿਰਿਆ, ਰੀਣਨਾ=ਘਟਣਾ,*

---

੧. ਸੰਸਕ੍ਰਿਤ ਧਾਤੂ ਹੈ—ਰੈ—ਸ਼ਬਦ ਕਰਨਾ। ਇਸੇ ਤੋਂ ਫੇਰ ਖਾ ਕੇ ਰਡ ਬਣਿਆ ਜਾਪਦਾ ਹੈ, ਜੋ ਉਚਾਰਨ ਕਰੇ ਸੋ ਰਡ।

੨. ਵਿਧਵਾ, ਵੇਸਵਾ ਆਦਿ ਅਰਥਾਂ ਦੇ ਸਿਵਾ 'ਰਾਂਡ' ਮਰਹਟੀ ਵਿਚ ਇਸਤਰੀ ਨੂੰ ਬੀ ਕਹਿੰਦੇ ਹਨ। ਤਿਵੇਂ ਹਿੰਦੀ ਵਿਚ ਬੀ ਰਾਂਡ—ਨਫ਼ਰਤ ਵੇਲੇ ਇਸਤਰੀ ਨੂੰ ਕਹਿੰਦੇ ਹਨ। ਪੰਜਾਬੀ ਵਿਚ ਰੰਨ ਇਸਤਰੀ ਨੂੰ ਕਹਿੰਦੇ ਹਨ, ਪਰ ਆਦਰ ਵੇਲੇ ਨਹੀਂ।

੩. ਪੰਜਾਬੀ ਵਿਚ 'ਰੰਡੀ' ਕਹਿੰਦੇ ਹਨ ਵਿਧਵਾ ਨੂੰ, ਪਰ ਹਿੰਦੀ ਵਿਚ 'ਰੰਡੀ' ਕਹਿੰਦੇ ਹਨ ਵੇਸਵਾ ਨੂੰ।

*ਖ਼ਾਲੀ ਹੋਣਾ* ] ਖ਼ਾਲੀ ਹੋ ਗਏ, ਬੋਲੇ ਹੋ ਗਏ। ਯਥਾ—*'ਸੁਣਿ ਸੁਣਿ ਰੀਣੇ ਕੰਨ' (੧੩੭੮)*, ਸੁਣ ਸੁਣ ਕੇ ਕੰਨ ਬੀ ਬੋਲ਼ੇ ਹੋ ਗਏ। ਦੇਖੋ, 'ਪਤੀਣਿਆ'

**ਰੇਣੁ** [*ਸੰ: । ਸੰਸਕ੍ਰਿਤ, ਰੇਣੁ* ] ੧. ਧੂੜੀ। ੨. ਚਰਨ ਧੂੜ। ਯਥਾ—*'ਸੰਤਾ ਕੀ ਰੇਣੁ ਸਾਧ ਜਨ ਸੰਗਤਿ' (੧੩੩੨)।*

**ਰੈਣ/ਰੈਣਿ** [*ਸੰ: । ਸੰਸਕ੍ਰਿਤ, ਰਜਨੀ। ਪ੍ਰਾਕ੍ਰਿਤ, ਰਯਣੀ। ਪੁ: ਪੰਜਾਬੀ, ਰਯਨੀ, ਰੈਣੀ। ਪੰਜਾਬੀ, ਰੈਣ, ਰੈਨ* ] ੧. ਰਾਤ। ਯਥਾ—*'ਰੈਣਿ ਦਿਨਸੁ ਰਹੈ ਇਕ ਰੰਗਾ' (੧੮੧)।* ਦੇਖੋ, 'ਰਯਨਿ', 'ਰੈਨ'

੨. ਰੈਣ ਤੋਂ ਭਾਵ—ਉਮਰਾ, ਅਰਥਾਤ ਅਵਸਥਾ ਦਾ ਬੀ ਹੈ। ਕਾਰਣ ਇਹ ਹੈ ਕਿ ਮਰਨ ਬਾਦ ਅਗਲੀ ਹਾਲਤ ਦਿਨ ਵਤ ਰੌਸ਼ਨ ਹੈ ਤੇ ਇਸ ਜੱਗ ਵਿਚ ਸਾਡੀ ਹਾਲਤ ਘੁਸਮੁਸਾਲੀ ਜੇਹੀ ਹੈ। ਸਾਡੀ ਹਾਲਤ ਸਾਡੀ ਉਮਰ ਯਾ ਅਵਸਥਾ ਹੈ, ਇਸ ਕਰਕੇ ਰੈਣ ਦੀ ਮੁਰਾਦ ਇਸ ਜੱਗ ਦੀ ਸਾਡੀ ਬੀਤ ਰਹੀ ਉਮਰ ਹੈ। ਯਥਾ—*'ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ' (੩੬)*, ਤਥਾ—*'ਸਭ ਚਲੀ ਰੈਣ ਵਿਹਾਦੀ' (੭੭)*, ਤਥਾ—*'ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ' (੭੪)।*

੩. ਰਾਤ ਕਾਲੀ ਹੁੰਦੀ ਹੈ, ਕੇਸ ਕਾਲੇ ਹੁੰਦੇ ਹਨ, ਕੇਸ਼ ਕਾਲੇ ਜਵਾਨੀ ਵਿਚ ਹੁੰਦੇ ਹਨ, ਇਸ ਕਰਕੇ 'ਜਵਾਨੀ' ਭੀ ਰੈਣ ਦਾ ਭਾਵ ਹੁੰਦਾ ਹੈ। ਦੇਖੋ, 'ਰੈਣਿ'

੪. ਰੈਣ ਹਨੇਰੇ ਵਾਲੀ ਹੁੰਦੀ ਹੈ, ਅਵਿਦਿਆ ਬੀ ਹਨੇਰਾ ਹੈ। ਇਸ ਕਰਕੇ 'ਅਵਿਦਿਆ' ਬੀ ਇਸ ਦਾ ਭਾਵ ਹੈ। ਯਥਾ—*'ਰੈਣਿ ਅੰਧਾਰੀ ਨਿਰਮਲ ਜੋਤਿ' (੮੩੧)।* ਦੇਖੋ, 'ਕਿਰਾਖੀ।

**ਰੈਣੀ** [*ਸੰ: । ਦੇਖੋ, 'ਰੈਣ'* ] ੧. ਰਾਤ। ਯਥਾ—*'ਮੈ ਸੁਖਿ ਵਿਹਾਣੀ ਰੈਣੀ ਜੀਉ' (੧੭੪)।*

੨. [*ਦੇਸ਼ ਭਾਸ਼ਾ* ] ਰੰਗਣ, ਮੱਟੀ। ਦੇਖੋ, 'ਰੈਣ'

**ਰੈਣਾਇਰ** [*ਸੰ: । ਸੰਸਕ੍ਰਿਤ, ਰਤ੍ਨਾਕਰ = ਰਤਨਾਂ ਦੇ ਨਿਕਲਣ ਦੀ ਥਾਂ, ਭਾਵ ਸਮੁੰਦ੍ਰ। ਪ੍ਰਾਕ੍ਰਿਤ, ਰਯਣਾਯਰ। ਪੁ: ਪੰਜਾਬੀ, ਰੈਣਾਇਰ, ਰੈਨਾਇਰ* ] ੧. ਸਮੁੰਦ੍ਰ। ਦੇਖੋ, 'ਰੈਨਾਇਰ'

੨. ਸਮੁੰਦ੍ਰ ਤੋਂ ਭਾਵ ਸੰਸਾਰ ਲੈਂਦੇ ਹਨ। ਯਥਾ—*'ਰੈਣਾਇਰ ਮਾਹਿ ਅਨੰਤੁ ਹੈ' (੯੪੯)*, ਤਥਾ—*'ਰੈਣਾਇਰ ਮਹਿ ਸਭੁ ਕਿਛੁ ਹੈ'। (੯੪੯)*

**ਰੇਣੁਕਾ** [*ਸੰ: । ਸੰਸਕ੍ਰਿਤ, ਰੇਣੁ* ] ਧੂੜ, ਚਰਨ ਧੂੜ, ਮੁਰਾਦ ਨਿਮ੍ਰਤਾ ਤੋਂ ਹੈ। ਯਥਾ—*'ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ'। (੪੫)*

**ਰਣਜੀਤ**[1] [*ਗੁ: । ਦੇਖੋ, 'ਰਣ'। ਸੰਸਕ੍ਰਿਤ, ਜਯ ਤੋਂ ਪੰਜਾਬੀ, ਜੀਤ* ]

੧. ਯੁੱਧ ਵਿਚ ਜਿੱਤਣ ਵਾਲਾ। ਯਥਾ—*'ਰਣੁਜੀਤਿ ਵਡਾ ਅਖਾੜਾ'। (੪੬੧)*

੨. [*ਕ੍ਰਿ:* ] ਲੜਾਈ ਜਿੱਤ ਲਈ।

**ਰਣ ਝੁੰਝਨੜਾ**[2] [*ਸੰ: । ਦੇਖੋ, 'ਰਣ'। ਪੰਜਾਬੀ, ਝੁਨਝੁਨਾਹਟ = ਸ਼ਬਦ, ਆਵਾਜ਼। ਦੇਖੋ, 'ਰੁਣਝੁਣ'* ] ਜੁਧ ਦਾ ਸ਼ਬਦ, ਭਾਵ ਇਹੋ ਜਿਹਾ ਸ਼ਬਦ ਗਾਓ ਜਿਸ ਕਰਕੇ ਵਿਵੇਕ ਦੀ ਸੈਨਾ ਮੋਹ ਦੀ ਸੈਨਾ ਨੂੰ ਜਿੱਤ ਲਵੇ। ਯਥਾ—*'ਰਣ ਝੁੰਝਨੜਾ ਗਾਉ ਸਖੀ' (੯੨੭)।*

**ਰੁਣ ਝੁਣ** [*ਸੰ: । ਸੰਸਕ੍ਰਿਤ ਧਾਤੂ, ਰੁ = ਸ਼ਬਦ। ਪੰਜਾਬੀ, ਰੁਣ = ਬ੍ਰੀਕ ਗਾਉਣ ਦੇ ਸ਼ਬਦ ਨੂੰ ਕਹਿੰਦੇ ਹਨ, ਜਿਕੂਰ ਜਲ ਵਿਚ ਗੀਟਿਆਂ ਨਾਲ ਰਗੜਨ ਤੋਂ ਉਤਪਤ ਹੁੰਦਾ ਹੈ, ਝੁਣ ਝਾਂਜਰਾਂ ਦੀ ਅਵਾਜ਼ ਹੈ* ]

੧. ਮੰਦ, ਮੱਧਮ ਗਾਉਣਾ, ਮਿੱਠਾ ਮਿੱਠਾ ਸ਼ਬਦ। ਯਥਾ—*'ਸਹਜੇ ਰੁਣ ਝੁਣਕਾਰੁ ਸੁਹਾਇਆ' (੨੩੭)*, ਤਥਾ—*'ਬਿਨਵੰਤਿ ਨਾਨਕ ਸਦਾ ਨਿਰਮਲ ਸਚੁ ਸਬਦੁ ਰੁਣ ਝੁਣਕਾਰੋ' (੫੪੫)।*

੨. ਪੰਛੀਆਂ ਦਾ ਸ਼ਬਦ ਜੋ ਉਹ ਖ਼ੁਸ਼ੀ ਵੇਲੇ ਕਰਦੇ ਹਨ। ਯਥਾ—*'ਮੋਰੀ ਰੁਣ ਝੁਣ ਲਾਇਆ' (੫੫੭)।*

**ਰੇਣਾਰੁ** [*ਸੰ: । ਸੰਸਕ੍ਰਿਤ, ਰੇਣੁ, ਆਰ = ਨੁੱਕਰ* ] ਧੂੜ ਦਾ ਕਿਣਕਾ, ਚਰਨ ਧੂੜ। ਯਥਾ—*'ਨਾਨਕੁ ਜਾਚੈ ਸੰਤ ਰੇਣਾਰੁ' (੬੭੭)।*

**ਰਤਾ** [*ਗੁ: । ਦੇਖੋ, 'ਰਤੁ'* ]

੧. ਸੂਹਾ, ਲਾਲ।

੨. ਰੰਗਿਆ। ਯਥਾ—*'ਰਤਾ ਪੈਨਣੁ ਮਨੁ ਰਤਾ' (੧੬)*, ਮਨ ਦਾ (ਸਾਈਂ ਪ੍ਰੀਤ ਵਿਚ) ਰੰਗਿਆ ਜਾਣਾ ਹੀ ਲਾਲ (ਪੁਸ਼ਾਕ ਦਾ) ਪਹਿਨਣਾ ਹੈ। ਤਥਾ—*'ਨਾਮਿ ਰਤਾ ਸੋਈ ਨਿਰਬਾਣੁ' (੩੮੫)।*

**ਰਤਿ** [*ਸੰ: । ਸੰਸਕ੍ਰਿਤ, ਧਾਤੂ, ਰਮ = ਕ੍ਰੀੜਾਆ* ] ਪ੍ਰੀਤ। ਦੇਖੋ, 'ਰਤੁ'

**ਰਤ** [*ਸੰ: । ਸੰਸਕ੍ਰਿਤ, ਰਕ੍ਤਿਕਾ। ਪੁ: ਪੰਜਾਬੀ, ਰੱਤਕ। ਪੰਜਾਬੀ, ਰੱਤੀ* ]

੧. ਇਕ ਬੇਲ ਦਾ ਬੀਜ ਲਾਲ ਰੰਗ ਦਾ, ਜਿਸ ਦਾ ਮੂੰਹ ਕਾਲਾ ਹੁੰਦਾ ਹੈ, ਇਸ ਨਾਲ ਸੋਨਾ ਤੋਲਦੇ ਹਨ। ਬੀਜ ਦਾ ਤੋਲ ਵੱਧ ਘੱਟ ਹੁੰਦਾ ਹੈ, ਪੱਕਾ ਤੋਲ ਇਸ ਦਾ ਹੈ—ਮਾਸ਼ੇ ਦਾ ਅਠਵਾਂ ਹਿੱਸਾ।

੨. [*ਗੁ:* ] ਭਾਵ ਵਿਚ ਅਰਥ ਲੈਂਦੇ ਹਨ, ਥੋੜ੍ਹੀ ਜਿਹੀ। ਯਥਾ—*'ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ' (੧੩੮੦)।*

੩. [*ਕ੍ਰਿ:* ] ਰਚੀ ਹੋਈ, ਰੰਗੀ ਹੋਈ। ਯਥਾ—*'ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ' (੧੦੯੧)।*

੪. [*ਸੰ:* ] ਰਤਿ:, ਪ੍ਰੀਤ।

੫. [*ਗੁ:* ] ਲਾਲ।

**ਰਤੁ** [*ਸੰ: । ਸੰਸਕ੍ਰਿਤ, ਰਕ੍ਤ = ੧. ਲਾਂਲ, ੨. ਲਹੂ, ੩. ਪਿਆਰ ਵਾਲਾ ਆਦਿ। ਪ੍ਰਾਕ੍ਰਿਤ, ਰਤ੍ਤ। ਲ: ਪੰਜਾਬੀ, ਰੱਤ* ]

੧. ਲਹੂ। ਯਥਾ— *'ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ' (੧੩੮੦)*, ਤਥਾ—*'ਜੇ ਰਤੁ ਲਗੈ ਕਪੜੈ' (੧੪੦)।*

੨. ਲਾਲ। ਦੇਖੋ, 'ਰਤਾ'

੩. [*ਸੰਸਕ੍ਰਿਤ, ਰਤ; ਧਾਤੂ ਰਮੁ = ਕ੍ਰੀੜਾਯਾਂ ਤੋਂ। ਪੁ: ਪੰਜਾਬੀ, ਰਤਨਾ* ] ਰੱਤਾ ਹੋਇਆ, ਲੱਗਾ ਹੋਇਆ, ਰਚਿਆ ਹੋਇਆ। ਯਥਾ—*'ਕੋਈ ਹੋਆ ਕ੍ਰਮ ਰਤੁ' (੬੮੪)।*

੪. ਪ੍ਰੇਮੀ ਹੋਇਆ। ਯਥਾ—*'ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ' (੯੯੨)*, ਉਹੀ ਰਾਜਾ ਹੈ (ਸਰੂਪ ਰੂਪੀ) ਤਖ਼ਤ ਤੇ ਟਿਕਦਾ ਹੈ, ਗੁਣਵਾਨ ਹੈ ਤੇ ਪੰਜਾਂ (ਕਾਮ ਕ੍ਰੋਧ ਆਦਿ ਦੇ) ਭੈ ਵਿਚ ਪ੍ਰੀਤੀ ਕਰਦਾ ਹੈ।

---

੧. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਨਗਾਰੇ ਦਾ ਨਾਮ 'ਰਣਜੀਤ' ਸੀ।

੨. ਮੈਦਾਨ ਜੰਗ ਵਿਚ ਜੋਧਿਆਂ ਨੂੰ ਬਿਜੈਮਾਨ ਹੋਣ ਦਾ ਉਤਸ਼ਾਹ ਦੇਣ ਲਈ ਬੀਰ ਰਸੀ ਸੰਗੀਤ ਕੀਤੇ ਜਾਂਦੇ ਹਨ।

**ਰਤੇ** [*ਕ੍ਰਿ: । ਦੇਖੋ, 'ਰਤਾ'*] ੧. ਰੰਗੇ ਗਏ। ਯਥਾ—*'ਰਤੇ ਸੇਈ ਜਿ ਮੁਖੁ ਨ ਮੋੜੰਨਿ' (੧੪੨੫)।*

੨. ਰਚੇ ਹੋਏ, ਲੱਗੇ ਹੋਏ।

**ਰਤੰ** [*ਅ: । ਸੰਸਕ੍ਰਿਤ*] ਸੰਜੁਗਤ, ਨਾਲ। ਯਥਾ—*'ਸਤਿ ਆਦਿ ਭਾਵ ਰਤੰ' (੫੨੬),* ਸਤ ਆਦਿ ਗੁਣਾਂ ਸੰਜੁਗਤ ਹੈ।

**ਰਾਤ** [*ਸੰ: । ਸੰਸਕ੍ਰਿਤ, ਰਾਤ੍ਰੀ । ਪੰਜਾਬੀ, ਰਾਤ*]

੧. ਦਿਨ ਛਿਪਣ ਤੇ ਮੁੜ ਦਿਨ ਚੜ੍ਹਨ ਦਾ ਵਿਚਲਾ ਸਮਾਂ। ਯਥਾ—*'ਰਾਤਿ ਜਿ ਸੋਵਹਿ ਦਿਨ ਕਰਹਿ ਕਾਮ' (੩੨੬)।*

੨. ਭਾਵ ਅਵਸਥਾ। ਯਥਾ—*'ਰਾਤਿ ਅਨੇਰੀ ਸੁਝਸਿ ਨਾਹੀ' (੧੫੬)।*

੩. ਭਾਵ ਥੋੜ੍ਹਾ ਸਮਾਂ। ਯਥਾ—*'ਈਹਾ ਬਸਨਾ ਰਾਤਿ ਮੁੜੇ' (੮੮੯)।*

੪. ਰਾਤ ਹਨੇਰਾ ਹੁੰਦਾ ਹੈ, ਚਾਨਣ ਘਟ ਜਾਂਦਾ ਹੈ, ਸੋ ਇਸ ਦਾ ਭਾਵਾਰਥ, ਘੁਸਮਸਾਲਾ, ਹਨੇਰਾ ਬੀ ਹੈ। ਯਥਾ—*'ਓਥੈ ਦਿਹੁ ਐਥੈ ਸਭ ਰਾਤਿ' (੧੨੫੭)।*

**ਰਾਤਾ** [*ਕ੍ਰਿ: । ਦੇਖੋ, 'ਰਤੁ'*] ਰੰਗਿਆ ਹੋਇਆ। ਯਥਾ—*'ਮਨੁ ਤਨੁ ਰਾਤਾ ਨਾਮਿ ਸੁਹਾਵੈ' (੧੫੮)।*

**ਰਾਤੀ** [*ਗੁ: । ਦੇਖੋ, 'ਰਤੀ' । ਰੱਤੀ ਦਾ ਦੂਸਰਾ ਰੂਪ, ਰਾਤੀ*]

੧. ਰਤੀ ਭਰ, ਥੋੜ੍ਹੀ ਥੋੜ੍ਹੀ। ਯਥਾ—*'ਹੋਮੈ ਕਰਿ ਰਾਤੀ' (੨੬੫),* (ਸਰੀਰ ਨੂੰ) ਰਤੀ ਰਤੀ ਕਰ ਕੇ ਹਵਨ ਕਰੇ। ਤਥਾ—*'ਸਤਿ ਹੋਵਨੁ ਮਨਿ ਲਗੈ ਨ ਰਾਤੀ' (੧੮੫)।*

੨. [*ਕ੍ਰਿ:*] ਰਚੀ ਹੋਈ, ਰੰਗੀ ਹੋਈ। ਯਥਾ—*'ਤਿਤੁ ਤਨਿ ਮੈਲੁ ਨ ਰਾਤੀ ਹਰਿ ਪ੍ਰਭਿ ਰਾਤੀ' (੭੭੧),* ਜੋ ਇਸਤ੍ਰੀ ਹਰੀ ਦੇ ਰੰਗ ਵਿਚ ਰੰਗੀ ਜਾਂਦੀ ਹੈ, ਉਸ ਦੇ ਤਨ ਵਿਚ ਰਤੀ ਭਰ ਮੈਲ ਨਹੀਂ ਰਹਿੰਦੀ।

੩. [*ਸੰ: । ਸੰਸਕ੍ਰਿਤ, ਰਾਤ੍ਰੀ । ਪੰਜਾਬੀ, ਰਾਤ, ਤੇ ਬਹੁ-ਬਚਨ ਰਾਤੀਂ*] ਰਾਤਾਂ। ਯਥਾ—*'ਰਾਤੀ ਹੋਵਨਿ ਕਾਲੀਆ' (੭੮੯),* ਤਥਾ—*'ਰਾਤੀ ਰੁਤੀ ਥਿਤੀ ਵਾਰ' (੭)।*

੪. ਰਾਤ ਨੂੰ, ਰਾਤ ਸਮੇਂ। ਯਥਾ—*'ਰਾਤੀ ਊਘੈ ਦਥਿਆ' (੩੦੪)।*

**ਰਾਤੇ** [*ਗੁ: । ਸੰਸਕ੍ਰਿਤ, ਰਕ੍ਤ=ਪ੍ਰੇਮੀ । ਰਤਾ=ਲੱਗਾ ਹੋਇਆ । ਪੰਜਾਬੀ, ਰੱਤੀ ਤੋਂ ਰਾਤਾ*]

੧. ਪ੍ਰੇਮੀ। ਯਥਾ—*'ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ' (੨੨੯)।*

੨. ਰੱਤੇ ਹੋਏ, ਲੱਗੇ ਹੋਏ। ਯਥਾ—*'ਰਾਤੇ ਸਾਚਿ ਹਰਿ ਨਾਮਿ ਨਿਹਾਲਾ' (੧੧੭੨)।*

**ਰੀਤਾ** [*ਗੁ: । ਦੇਖੋ, 'ਰੀਤੇ'*] ਖ਼ਾਲੀ, ਸੱਖਣਾ। ਦੇਖੋ, 'ਦਰਸ ਰੀਤਾ'

**ਰੀਤਿ** [*ਸੰ: । ਸੰਸਕ੍ਰਿਤ*] ਮਰਯਾਦਾ, ਤਰੀਕਾ। ਯਥਾ—*'ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ' (੧੩੮੧)।*

**ਰੀਤੇ** [*ਗੁ: । ਸੰਸਕ੍ਰਿਤ, ਹ੍ਰਿਤ=ਹਰਿਆ ਗਿਆ । ਸੰਸਕ੍ਰਿਤ, ਰਿਕ੍ਤ । ਪ੍ਰਾਕ੍ਰਿਤ, ਰਿਤ੍ਤ । ਬ੍ਰਿਜ ਭਾਸ਼ਾ, ਰੀਤਾ=ਸੱਖਣਾ*] ਖ਼ਾਲੀ। ਯਥਾ—*'ਰੀਤੇ ਭਰੇ ਭਰੇ ਸਖਨਾਵੈ' (੫੩੭)।*

**ਰੁਤ/ਰੁਤਿ** [*ਸੰ: । ਸੰਸਕ੍ਰਿਤ, ਰਿਤੁ: । ਪੰਜਾਬੀ, ਰੁੱਤ*]

੧. ਬਹਾਰ, ਮੌਸਮ। ਹਿੰਦ ਵਿਚ ਰੁੱਤਾਂ ਛੇ ਹਨ, ਦੋ-ਦੋ ਮਹੀਨੇ ਦੀ ਇਕ ਇਕ ਰੁੱਤ। ਯਥਾ—*'ਸਾ ਰੁਤਿ ਸੁਹਾਵੀ' (੯੭),* ਤਥਾ—*'ਰੁਤਿ ਆਈ ਲੇ ਸਰਸ' (੧੧੬੮)।*

੨. ਮੁਰਾਦ ਅਵਸਥਾ ਤੋਂ ਬੀ ਲੈਂਦੇ ਹਨ। ਯਥਾ—*'ਫਰੀਦਾ ਰੁਤਿ ਫਿਰੀ ਵਣੁ ਕੰਬਿਆ' (੧੩੮੩)।*

੩. ਮੌਕਿਆ, ਅਵਸਰ।

**ਰੁਤੀ** [*ਸੰ: । ਦੇਖੋ, 'ਰੁਤ ਦਾ ਬਹੁ-ਬਚਨ'*] (ਬਸੰਤ ਆਦਿ ਛਿਆਂ) ਰੁੱਤਾਂ ਵਿਚ। ਯਥਾ—*'ਰੁਤੀ ਹੂ ਰੁਤਿ ਹੋਇ' (੪੬੮)।*

**ਰੇਤੁ** [*ਸੰ: । ਸੰਸਕ੍ਰਿਤ, ਰੇਤਜਾ*]

੧. ਰੇਤ, ਬਾਲੂ, ਸਿਕਤਾ। ਯਥਾ—*'ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀ ਚੁਨਿਓ ਨ ਜਾਈ' (੯੭੨),* ਜਿਕੁਰ ਰੇਤ ਵਿਚੋਂ ਖੰਡ ਦਾ ਜੁਦਾ ਕਰਨਾ ਹਾਥੀ ਨੂੰ ਕਠਨ ਹੈ, ਤਿਵੇਂ ਪਰਮੇਸ਼ਰ ਦੀ ਪ੍ਰਾਪਤੀ ਸਰੀਰ ਦੇ ਅੰਦਰੋਂ ਅਹੰਕਾਰੀਆਂ ਨੂੰ ਔਖੀ ਹੈ।

੨. [*ਸੰਸਕ੍ਰਿਤ, ਰੇਤਸ*] ਬੀਰਜ। ਯਥਾ—*'ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ' (੧੩੮੭),* ਥੋੜ੍ਹੇ ਜਿਹੇ ਵੀਰਯ ਤੋਂ (ਮਾਤਾ) ਦੇ ਸਰੀਰ ਰੂਪੀ ਖੇਤ ਵਿਚੋਂ (ਪਰਮਾਤਮਾ) ਨੇ ਦੁਰਲੱਭ ਮਨੁੱਖ ਦੇਹ ਸਵਾਰ ਕੇ ਬਣਾਈ ਹੈ।

**ਰਾਤਉ** [*ਕ੍ਰਿ: । ਸੰਸਕ੍ਰਿਤ, ਰਤ, ਯਾ ਰਤ੍ਤ=ਲੱਗਾ ਹੋਇਆ । ਪੁ: ਪੰਜਾਬੀ, ਰੱਤਣਾ*] ਲਗਦਾ ਹੈ। ਯਥਾ—*'ਮੁਕਤੋ ਰਾਤਉ ਰੰਗਿ ਰਵਾਂਤਉ' (੩੫੨),* ਮੁਕਤਿਆਂ (ਪੁਰਖਾਂ ਵਿਚ ਜੋ) ਰੱਤਾ ਹੈ (ਉਹ ਹੋਰਨਾਂ ਨੂੰ ਉਸੇ ਪ੍ਰੇਮ ਵਿਚ) ਰਚਾਉਂਦਾ ਹੈ। ਤਥਾ—*'ਮਨੁ ਰਾਤਉ ਹਰਿ ਨਾਇ ਸਚੁ ਵਖਾਣਿਆ' (੪੨੧)।*

**ਰੂਤਉ** [*ਗੁ: । ਦੇਖੋ, 'ਰਾਤਉ' । ਰਾਤਉ ਦਾ ਦੂਸਰਾ ਰੂਪ*] ਰੁੱਝਿਆ ਹੋਇਆ, ਜੁੱਟਿਆ ਹੋਇਆ। ਯਥਾ—*'ਨਾਨਾ ਰਣਿ ਰੂਤਉ ਨਰ ਨੇਹੀ ਕਰੈ' (੩੪੧),* ਤਥਾ—*'ਰਣਿ ਰੂਤਉ ਭਾਜੈ ਨਹੀ' (੩੪੨)।* ਦੇਖੋ, 'ਨੇਹੀ'

**ਰਤਕ** [*ਸੰ: । ਸੰਸਕ੍ਰਿਤ, ਰਕ੍ਤਿਕਾ*] ਇਕ ਵੇਲ ਦਾ ਲਾਲ ਰੰਗ ਦਾ ਬੀਜ ਜਿਸ ਦਾ ਮੂੰਹ ਕਾਲਾ ਹੁੰਦਾ ਹੈ, ਮਾਸ਼ੇ ਤੋਂ ਅੱਠਵਾਂ ਹਿੱਸਾ ਤੋਲ ਦੇ ਕੰਮ ਆਉਂਦਾ ਹੈ। ਬੀਜ ਛੋਟੇ ਵੱਡੇ ਹੁੰਦੇ ਹਨ; ਸੋ ਰੱਤਕ ਦਾ ਪੱਕਾ ਤੋਲ ਮਾਸ਼ੇ ਦਾ ਅੱਠਵਾਂ ਹਿੱਸਾ ਹੈ। ਯਥਾ—*'ਤੋਲਾ ਮਾਸਾ ਰਤਕ ਪਾਇ' (੧੨੩੯)।*

**ਰਾਤਿ ਜਗਾਵਨ** [*ਵਰ: ਵਾ: । ਪੰਜਾਬੀ*] (ਔਲਾਦ) ਲਈ ਰਾਤ ਨੂੰ ਸ਼ਮਸ਼ਾਨ ਵਿਚ ਮਸਾਣ ਜਗਾਵਣੇ। ਯਥਾ—*'ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ' (੧੩੭੦)।*

**ਰਤਨ** [*ਸੰ: । ਸੰਸਕ੍ਰਿਤ, ਰਤ੍ਨ । ਪੰਜਾਬੀ, ਰਤਨ*]

੧. ਜਵਾਹਰ, ਕੋਈ ਅਮੋਲਕ ਪੱਥਰ[੧]।

੨. ਅਮੋਲਕ ਪਦਾਰਥ ਜੋ ਸਮੁੰਦ੍ਰ ਵਿਚੋਂ ਨਿਕਲੇ ਮੰਨਦੇ ਹਨ। ਯਥਾ—*'ਰਤਨ ਉਪਾਇ ਧਰੇ ਖੀਰੁ ਮਥਿਆ' (੩੫੦)।*

---

੧. ਸਮੁੰਦਰ ਵਿਚੋਂ ੧੪ ਰਤਨਾਂ ਦਾ ਨਿਕਲਣਾ ਪੁਰਾਤਨ ਪ੍ਰਸੰਗ ਹੈ, ਉਥੇ ਮਤਲਬ ੧੪ ਕੀਮਤੀ ਪਦਾਰਥ ਹੈ। ਪਦਾਰਥ ਇਹ ਹਨ—੧. ਲਖਮੀ, ੨. ਰੰਭਾ, ੩. ਵੈਦ, ੪. ਵਿਸ਼, ੫. ਸੁਰਾ, ੬. ਸੁਧਾ, ੭. ਕਲਪ ਬ੍ਰਿਛ, ੮. ਬਾਲਾ, ੯. ਸੰਖ, ੧੦. ਧਨੁਖ, ੧੧. ਕਾਮਧੇਨੁ, ੧੨. ਗਜਿੰਦਰ, ੧੩. ਮਣਿ, ੧੪. ਦਿਜਰਾਜ। ਜੌਹਰੀ ਲੋਕ ਨੌਂ ਅਮੋਲਕ ਪੱਥਰਾਂ ਨੂੰ 'ਰਤਨ' ਨਾਮ ਹੇਠ ਗਿਣਦੇ ਹਨ—ਹੀਰਾ, ਪੰਨਾ, ਲਾਲ (ਮਾਣਿਕ), ਨੀਲਮ, ਪੁਖਰਾਜ, ਲਸਨੀਆਂ, ਗੋਮੇਦ, ਗੁਲੀ (ਪ੍ਰਵਾਲਾ), ਮੋਤੀ; ਇਸ ਤੋਂ ਘਟੀਆ ੮੪ ਹੋਰ ਹਨ, ਉਹਨਾਂ ਨੂੰ ਸੰਗ (ਪੱਥਰ) ਆਖਦੇ ਹਨ।

ਪਦ ਰਤਨ ਦਾ ਕਈ ਵੇਰ ਅਰਥ ਕੇਵਲ 'ਮਾਣਿਕ ਯਾ ਲਾਲ' ਹੁੰਦਾ ਹੈ।

੩. ਭਾਵ ਕੋਈ ਸਰੇਸ਼ਟ ਵਸਤੂ, ਸ਼ੁਭ ਗੁਣ, ਭਗਤੀ। ਦੇਖੋ, 'ਰਤਨ ਕੋਠੜੀ'

੪. ਰਤਨ ਮਹਿੰਗੇ ਹੁੰਦੇ ਹਨ, ਇਸ ਕਰਕੇ ਅਮੋਲਕ ਅਰਥ ਬੀ ਹੈ। ਯਥਾ—*'ਰਤਨੁ ਜਨਮੁ ਅਪੁਨੋ ਤੈ ਹਾਰਿਓ' (੨੨੦)।*

੫. ਰਤਨ ਦਾ ਭਾਵ—ਵੈਰਾਗ ਬੀ ਲੈਂਦੇ ਹਨ। ਯਥਾ—*'ਮਤਿ ਵਿਚਿ ਰਤਨ ਜਵਾਹਰ ਮਾਣਿਕ' (੨)।*

੬. ਗੁਰੂ ਜੀ ਨੇ ਨਾਮ ਨੂੰ ਰਤਨ ਨਾਲ ਉਪਮਾ ਦਿਤੀ ਹੈ। ਯਥਾ—*'ਰਤਨੁ ਗੁਰੂ ਕਾ ਸਬਦੁ ਹੈ' (੫੮੯), ਤਥਾ—'ਰਤਨ ਜਵੇਹਰ ਨਾਮ' (੮੯੩)।*

**ਰਤੰਨਾ** [*ਕ੍ਰਿ: । ਪੰਜਾਬੀ, ਰੱਤਣਾ*] ਲਗ ਗਿਆ (ਇਕ ਚਿਤ ਹੋ ਕੇ ਪਰਮੇਸ਼ਰ ਵੱਲ)। ਯਥਾ—*'ਜਨ ਨਾਨਕ ਪ੍ਰੇਮਿ ਰਤੰਨਾ' (੧੭੩)।*

**ਰਿਤਨੋ** [*ਗੁ: । ਦੇਖੋ, 'ਰੀਤੈ'*][1] ੧. ਖ਼ਾਲੀ, ਸੱਖਣਾ। ਯਥਾ—*'ਚਰਨ ਕਮਲ ਰੰਗਿ ਰਿਤਨੋ' (੨੧੨),* ਚਰਨ ਕਮਲਾਂ ਦੇ ਰੰਗ ਤੋਂ ਖ਼ਾਲੀ ਹਨ। ਰੰਗ ਰਿਤਨੋ = ਪ੍ਰੇਮਹੀਣ।

੨. ਰੰਗਿਆ ਹੋਇਆ ਬੀ ਅਰਥ ਕਰ ਲੈਂਦੇ ਹਨ।

**ਰਤਨ ਕੋਠੜੀ** [*ਖ: ਤ: ਪੁ: ਸ: । ਦੇਖੋ, 'ਰਤਨ'। ਦੇਸ਼ ਭਾਸ਼ਾ, ਕੋਠੜੀ*]

੧. ਰਤਨਾਂ ਦੇ ਰੱਖਣ ਦੀ ਕੋਠੜੀ।

੨. ਰਤਨਾਂ ਨਾਲ ਜੜਿਤ ਕੋਠੜੀ।

੩. ਭਾਵ ਵਿਚ ਸ਼ੁਭ ਗੁਣਾਂ ਦਾ ਖ਼ਜ਼ਾਨਾ, ਅਥਵਾ ਭਗਤੀ। ਯਥਾ—*'ਰਤਨ ਕੋਠੜੀ ਅੰਮ੍ਰਿਤ ਸੰਪੂਰਨ' (੮੮੩), ਤਥਾ—'ਰਾਮ ਨਾਮੁ ਰਤਨ ਕੋਠੜੀ' (੧੧੭੮),* (ਸਰੀਰ ਰੂਪੀ) ਗੜ੍ਹ (ਦੇ ਵਿਚ ਦਸਮ ਦਵਾਰ ਵ ਮਨ ਰੂਪੀ) ਮੰਦਰ ਹੈ, ਉਥੇ ਰਾਮ ਨਾਮ (ਰੂਪੀ) ਰਤਨਾਂ ਦੀ ਕੋਠੜੀ, ਭਾਵ ਭਗਤੀ ਦਾ ਨਿਵਾਸ ਹੈ।

**ਰਤਨਾਗੀ** [*ਕਰ: ਧਾ: ਸ: । ਸੰਸਕ੍ਰਿਤ, ਰਤਨਾਕਰ*] ਰਤਨਾਂ ਦੀ ਖਾਣ। ਯਥਾ—*'ਕ੍ਰਿਪਾ ਸਿੰਧੁ ਪੂਰਨ ਰਤਨਾਗੀ' (੧੩੦੧)।*

**ਰਤਨਾਗਰ/ਰਤਨਾਗਰੋ** [*ਕਰ: ਧਾ: ਸ: । ਸੰਸਕ੍ਰਿਤ, ਰਤ੍ਨਾਕਰ। ਰਤਨ+ਆਕਰ=ਖਾਣ। ਪੰਜਾਬੀ, ਰਤਨਾਕਰ। ਓ, ਪ੍ਰਤਯ*]

੧. ਰਤਨਾਂ ਦੀ ਖਾਣ। ਯਥਾ—*'ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ' (੭੭੯)।*

੨. [*ਸੰ: । ਸੰਸਕ੍ਰਿਤ, ਰਤ੍ਨਾਕਰ*] ਸਮੁੰਦ੍ਰ। ਯਥਾ—*'ਗੁਰੁ ਬੋਹਿਥੁ ਤਾਰੇ ਰਤਨਾਗਰੁ' (੩੭੭),* ਗੁਰੂ ਰੂਪੀ ਜਹਾਜ਼ (ਭਵ) ਸਾਗਰ ਤੋਂ ਤਾਰਨ ਵਾਲੇ ਹਨ।

੩. [*ਵਿਸ਼ੇਸ਼ਣ ਵਿਸ਼ੇਸ਼ਯ। ਸੰਸਕ੍ਰਿਤ, ਰਤਨ। ਆਗਰ=ਸਰੇਸ਼ਟ*] ਸਰੇਸ਼ਟ ਰਤਨ। ਯਥਾ—*'ਗੁਰੁ ਸਾਗਰੋ ਰਤਨਾਗਰੁ' (੪੩੬),* ਅਰਥਾਤ ਗੁਰੂ ਸਰੇਸ਼ਟ ਰਤਨਾਂ ਦੇ ਸਾਗਰ ਹਨ।

**ਰਤਵਾਈ** [*ਗੁ । ਦੇਖੋ, 'ਰਤਾ ੧.'*] ਲਾਲੀ ਵਾਲਾ, ਪ੍ਰੀਤ ਵਾਲਾ। ਯਥਾ—*'ਨਿਰਖਤ ਨੈਨ ਰਹੇ ਰਤਵਾਈ' (੩੪੧)।*

**ਰਤੜੇ** [*ਗੁ: । ਦੇਖੋ, 'ਰਤਾ ੨.'। ੜ ਪ੍ਰਤਯ*] ਰੱਤੇ ਹੋਏ, ਰੰਗੇ ਹੋਏ। ਯਥਾ—*'ਰੰਗ ਰਤੜੇ ਮਨ ਕਰਹਲੇ' (੨੩੫)।*

**ਰਾਤੜਿਆ** [*ਗੁ: । ਦੇਖੋ, 'ਰਤਾ'*] ੧. ਰੰਗੇ ਹੋਏ।

੨. [*ਕ੍ਰਿ:*] ਰਚ ਰਿਹਾ ਹੈਂ। ਯਥਾ—*'ਅਨਕਾਏ ਰਾਤੜਿਆ' (੫੪੬)।*

**ਰਥ** [*ਸੰ: । ਸੰਸਕ੍ਰਿਤ*] ੧. ਇਕ ਪ੍ਰਕਾਰ ਦੀ ਬਹਿਲ, ਜੋ ਦੁਪਹੀਆ ਤੇ ਚਾਰਪਹੀਆ ਬੀ ਹੁੰਦੀ ਹੈ। ਜੰਗ ਤੇ ਸਫ਼ਰ ਦੇ ਕੰਮ ਰਥ ਤੋਂ ਲੈਂਦੇ ਸਨ। ਯਥਾ—*'ਰਥ ਨ ਅਸ੍ਵ ਨ ਗਜ ਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ' (੧੨੮੮)।*

੨. ਮੁਹਾਵਰੇ ਵਿਚ ਸੂਰਜ ਦੇ ਫਿਰਨ ਨੂੰ 'ਰਥ ਫਿਰਨਾ' ਆਖਦੇ ਹਨ। ਯਥਾ—*'ਰਥੁ ਫਿਰੈ ਛਾਇਆ ਧਨ ਤਾਕੈ' (੧੧੦੮),* ਭਾਵਾਰਥ ਇਹ ਕਿ ਜਦ ਜੋਬਨ ਸੂਰਜ ਦਾ ਰਥ ਫਿਰਦਾ ਹੈ ਤਦ ਬੁੱਧੀ ਅਰਾਮ ਰੂਪ ਛਾਂ ਤੱਕਦੀ ਹੈ।

੩. ਸਰੀਰ ਆਤਮਾ ਦੀ ਸਵਾਰੀ ਹੈ ਇਸ ਕਰਕੇ ਰਥ ਦਾ ਅਰਥ—ਸਰੀਰ ਬੀ ਹੈ। ਯਥਾ—*'ਸਤਜੁਗਿ ਰਥੁ ਸੰਤੋਖ ਕਾ' (੪੭੦),* ਕਈ ਗਿਆਨੀ ਏਥੇ ਰਥ ਦਾ ਅਰਥ—ਸੁਭਾਵ ਬੀ ਕਰਦੇ ਹਨ।

**ਰਾਦੇ** [*ਕ੍ਰਿ: । ਅਰਬੀ, ਰੱਦ ਤੋਂ ਪੰਜਾਬੀ ਕਿਰਿਆ, ਰੱਦਣਾ, ਦੂਸਰਾ ਰੂਪ ਰਾਦਣਾ*] ਰੱਦ ਕੀਤੇ, ਸਿੱਟ ਦਿਤੇ, ਭੇਜ ਦਿਤੇ, ਪਸੰਦ ਨਾ ਰਖੇ। ਯਥਾ—*'ਸੰਤਨ ਦੋਊ ਰਾਦੇ' (੯੬੯)।*

**ਰਿਦ/ਰਿਦੈ** [*ਸੰ: । ਸੰਸਕ੍ਰਿਤ, ਹ੍ਰਿਦ੍, ਹ੍ਰਿਦਯੰ। ਪੰਜਾਬੀ, ਰਿਦਾ*] ਰਿਦਾ, ਅੰਤਸ਼ਕਰਣ। ਯਥਾ—*'ਰਿਦੈ ਸੁਧ ਜਉ ਨਿੰਦਾ ਹੋਇ'। (੩੩੯)*

**ਰੇਦ** [*ਸੰ: । ਦੇਖੋ, ਉਪਰਲਾ ਪਦ। ਪੰਜਾਬੀ, ਰਿਦਾ ਤੋਂ ਰੇਦ*] ਰਿਦਾ, ਅੰਤਸ਼ਕਰਣ। ਯਥਾ—*'ਅਠਸਠਿ ਮਜਨੁ ਹਰਿ ਰਸੁ ਰੇਦ' (੩੫੩),* ਜਿਸ ਦੇ ਰਿਦੇ ਵਿਚ ਹਰੀ ਦਾ ਰਸ ਹੈ, ਅਠਾਹਠ ਤੀਰਥਾਂ ਦੇ ਮਜਨ ਦਾ ਫਲ ਹੁੰਦਾ ਹੈ।

**ਰਿਦੰਤਰਹਿ** [*ਸੰ: । ਸੰਸਕ੍ਰਿਤ, ਹ੍ਰਿਦ੍+ਅੰਤਰ:। ਪੰਜਾਬੀ, ਰਿਦ+ਅੰਤਰਹ*] ਹਿਰਦੇ। ਯਥਾ—*'ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸ੍ਯ ਸਿਮਰਣ ਰਿਦੰਤਰਹ' (੧੩੫੬),* ਜਿਸ ਦੇ ਹਿਰਦੇ ਵਿਚ ਵਾਹਿਗੁਰੂ ਦਾ ਸਿਮਰਨ ਹੈ ਉਹ (ਬ੍ਰਿਥਾ) ਪੀੜਾ ਨੂੰ ਬੀ ਵਾਹਿਗੁਰੂ ਦੀ ਮੇਹਰ ਸਮਝਦਾ ਹੈ। ਅਥਵਾ ਵਾਹਿਗੁਰੂ ਦੀ ਕਿਰਪਾ ਤੋਂ ਖ਼ਾਲੀ ਹੈ ਜਿਸ ਦੇ ਹਿਰਦੇ ਵਿਚ ਸਿਮਰਨ ਦਾ ਅੰਤਰਾ (ਭੇਦ) ਹੈ।

**ਰਿਦਯੰ** [*ਸੰ: । ਸੰਸਕ੍ਰਿਤ, ਹ੍ਰਿਦਯੰ*] ਅੰਤਸ਼ਕਰਣ, ਦਿਲ, ਮਨ, ਮਨ ਵਿਚ। ਯਥਾ—*'ਸਿਆਮਲੰ ਮਧੁਰ ਮਾਨੁਖ੍ਯੰ ਰਿਦਯੰ ਭੂਮਿ ਵੈਰਣਹ' (੧੩੫੯)।* ਦੇਖੋ, 'ਸਿਆਮਲੰ'

**ਰੁਦ੍ਰ** [*ਗੁ: । ਸੰਸਕ੍ਰਿਤ, ਰੁਦ੍=ਰੋਣਾ ਤੋਂ ਰੁਦ੍ਰ*] ਭਿਆਨਕ, ਡਰਾਉਣਾ ਯਥਾ—*'ਤਿਨ੍ਹ ਤਰਿਓ ਸਮੁਦ੍ਰ ਰੁਦ੍ਰ ਖਿਨ ਇਕ ਮਹਿ' (੧੪੦੨)*

੨. [*ਸੰ:*] ਸ਼ਿਵ।

**ਰਾਧਾ** [*ਸੰ: । ਸੰਸਕ੍ਰਿਤ*] ੧. ਇਕ ਨਛਤ੍ਰ ਦਾ ਨਾਮ ਹੈ, ਜਿਸ ਵਿਚ ਵਿਸਾਖ ਮਹੀਨੇ ਚੰਦ ਸੰਪੂਰਨ ਹੁੰਦਾ ਹੈ।

੨. [*ਦੇਖੋ, 'ਰਾਂਧਿ'। ਪੰਜਾਬੀ, ਰਾਧਣਾ=ਬੀਜਣਾ*] ਬੀਜਣਾ ਅਨਰਾਧਾ = ਜੋ ਬੀਜਣਾ ਨਾ ਜਾਣੇ, ਜਿਸ ਨੂੰ ਖੇਤੀ ਬਾੜੀ ਨ ਆਵੇ, ਕਿਸੇ ਸਮੇਂ ਇਹ ਨਾ ਜਾਣਨਾ ਅਨਜਾਣ ਕਹਿਲਾਉਣ ਸੀ, ਇਸੇ ਕਰਕੇ ਰਾਧਾ—ਸੁਸਿੱਖਤ ਨੂੰ ਤੇ—ਅਨਰਾਧਾ—ਅਨਪੜ੍ਹ ਨੂੰ ਕਹਿੰਦੇ ਹਨ। ਦੇਖੋ, 'ਅਨਰਾਧਾ', 'ਰਾਂਧੀ', 'ਰਾਧੇ'

**ਰਾਂਧਿ** [*ਕ੍ਰਿ: । ਸੰਸਕ੍ਰਿਤ, ਰਾਧਨੰ=ਕਿਸੇ ਗੱਲ ਨੂੰ ਸਿਰੇ ਚਾੜ੍ਹਨਾ ਹਿੰਦੀ ਪੂਰਬੀ, ਰਾਂਧਣਾ=ਰਿੰਨ੍ਹਣਾ*] ਰਿੰਨ੍ਹਣਾ। ਯਥਾ—*'ਮੀ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ' (੬੫੮*

---

[1] ਇਸ ਤਰ੍ਹਾਂ ਦਾ ਉਚਾਰਨ ਦੇਸ਼ ਭੇਦ ਕਰਕੇ ਹੈ, ਜਿਵੇਂ ਪੰਜਾਬੀ ਡੇਰਾ, ਸਿੰਧੀ ਡੇਰੋ।

ਮੱਛੀ ਨੂੰ ਫੜ ਕੇ, ਫਾੜ ਕੇ, ਕੱਟ ਕੇ ਤੇ ਫੇਰ ਰਿੰਨ੍ਹ ਕੇ ਕਈ ਵੰਨੀ ਦਾ ਬਣਾਇਆ (ਪਰੰਤੂ ਪਾਣੀ ਨਹੀਂ ਭੁਲਦੀ)।

**ਰਾਧੀ** [*ਗੁ: । ਦੇਖੋ, 'ਰਾਧਿ'*] ੧. ਬੀਜੀ ਹੋਈ (ਖੇਤੀ)।

੨. [*ਕ੍ਰਿ:*] ਰਿੰਨ੍ਹ ਕੇ। ਯਥਾ—*'ਇਕਿ ਰਾਧੀ ਗਏ ਉਜਾੜਿ' (੧੩੭੯)।* ਦੇਖੋ, 'ਰਾਹੇ ਦੇ'

**ਰਾਧੇ** [*ਕ੍ਰਿ: । ਦੇਖੋ, 'ਰਾਧ'*] ਬੀਜੇ। ਯਥਾ—*'ਜੇਹਾ ਰਾਧੇ ਤੇਹਾ ਲੁਣੈ' (੫੬),* ਜੇਹਾ ਬੀਜੇ ਤਿਹਾ ਵਢੇਗਾ।

**ਰਿਧਿ** [*ਸੰ: । ਸੰਸਕ੍ਰਿਤ, ਰਿਦ੍ਧਿ*] ੧. ਵਾਧਾ, ਉੱਨਤੀ, ਸੰਪਦਾ।

੨. ਸ਼ਕਤੀਆਂ ਜੋ ਯੋਗੀਆਂ ਨੂੰ ਪ੍ਰਾਪਤ ਹੁੰਦੀਆਂ ਹਨ, ਰਿਧੀਆਂ ਸਿਧੀਆਂ। ਯਥਾ—*'ਰਿਧਿ ਸਿਧਿ ਨਵ ਨਿਧਿ ਹਰਿ' (੫੪੩)।*

**ਰੀਧੇ** [*ਕ੍ਰਿ: । ਦੇਸ਼ ਭਾਸ਼ਾ*] ਰਿਝ ਗਏ, ਭਾਵ ਤਦਾਕਾਰ ਹੋ ਗਏ। ਯਥਾ—*'ਗੁਰ ਕੈ ਸਬਦਿ ਅੰਤਰਿ ਸਹਜਿ ਰੀਧੇ' (੨੩੧)।*

**ਰੁਧੇ** [*ਕ੍ਰਿ: । ਦੇਖੋ, 'ਰੂਧਾ'*] ਰੁਕਿਆ। ਯਥਾ—*'ਅਉਘਟ ਰੁਧੇ ਰਾਹ'। (੧੨੮੮)*

**ਰੂਧਾ** [*ਗੁ: । ਸੰਸਕ੍ਰਿਤ, ਰੁਧ੍—ਆਵਰਣੇ । ਪੁ: ਪੰਜਾਬੀ, ਰੁਧਣਾ=ਰੁਕ ਜਾਣਾ*] ਰੁਕਿਆ। ਯਥਾ—*'ਰੂਧਾ ਕੰਠੁ ਸਬਦੁ ਨਹੀ ਉਚਰੈ' (੬੫੯),* (ਬੁਢਾਪੇ ਵਿਚ) ਕੰਠ ਰੁਕ ਜਾਣ ਦੇ ਕਾਰਨ ਸ਼ਬਦ ਨਹੀਂ ਬੋਲ ਸਕਦਾ।

**ਰੂੰਧਹਿ** [*ਕ੍ਰਿ: । ਦੇਖੋ, 'ਰੁਧਾ'*] ਰੋਕਦੇ ਹਨ, ਭਾਵ ਮੱਲਦੇ ਹਨ। ਯਥਾ—*'ਥਡ ਥਡ ਰੂੰਧਹਿ ਠਾਉ' (੧੩੬੭)।*

**ਰਾਨਾ** [*ਸੰ: । ਸੰਸਕ੍ਰਿਤ, ਰਾਜਨ੍ । ਪੰਜਾਬੀ, ਰਾਣਾ*] ਰਾਣਾ, ਛੋਟਾ ਰਾਜਾ। ਯਥਾ—*'ਕੋਇ ਨ ਰਹਿ ਹੈ ਰਾਜਾ ਰਾਨਾ' (੧੧੫੭)।*

**ਰਿਨਿ** [*ਸੰ: । ਸੰਸਕ੍ਰਿਤ, ਰਿਣ*]

੧. ਕਰਜ਼ਾ।

੨. ਪਾਪਾਂ ਰੂਪੀ ਕਰਜ਼ਾ। ਯਥਾ—*'ਗੁਰਿ ਨਾਮੁ ਦੀਓ ਰਿਨੁ ਲਾਥਾ' (੬੯੬),* ਤਥਾ—*'ਰਿਨਿ ਬਾਧੇ ਬਹੁ ਬਿਧਿ ਬਾਲ'। (੧੩੩੫)*

**ਰੂੰਨਾ** [*ਕ੍ਰਿ: । ਸੰਸਕ੍ਰਿਤ, ਰੋਦਨੰ । ਪੰਜਾਬੀ, ਰੋਣਾ*] ਰੋਇਆ। ਯਥਾ—*'ਇਕੁ ਨ ਰੂੰਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ' (੫੫੮)।*

**ਰੇਨ** [*ਸੰ: । ਸੰਸਕ੍ਰਿਤ, ਰੇਣੁ*] ਧੂੜੀ। ਯਥਾ—*'ਰਾਰਾ ਰੇਨ ਹੋਤ ਸਭ ਜਾਕੀ ॥ ਤਜਿ ਅਭਿਮਾਨੁ ਛੁਟੈ ਤੇਰੀ ਬਾਕੀ' (੨੫੯),* ਰਾਰੇ ਦੁਆਰਾ ਕਹਿੰਦੇ ਹਨ, ਰੇਣ ਹੋ ਸਭ ਜਗ੍ਹਾ ਦੀ, ਛੱਡ ਅਭਿਮਾਨ ਨੂੰ, ਤਦ ਤੇਰੀ ਬਾਕੀ ਛੁਟੇਗੀ। ਪਹਿਲੀ ਤੁਕ ਦਾ (ਹੋਤ ਵਾਲਾ) ਤਤਾ ਛੁਟੈ ਦੇ ਨਾਲ ਜਾ ਅਰਥ ਦਿੰਦਾ ਹੈ। ਤਥਾ—*'ਸਾਧ ਜਨਾ ਕੀ ਰੇਨ ਨਾਨਕ ਮੰਗਲ ਸੂਖ ਸਧਾਰੇ' (੬੭੯),* ਸੰਤਾਂ ਦੀ ਚਰਨ ਧੂੜੀ ਹੀ ਖ਼ੁਸ਼ੀ ਤੇ ਸੁਖ ਦੇ ਆਧਾਰ ਵਾਲੇ ਹਨ।

**ਰੈਨਿ** [*ਸੰ: । ਦੇਖੋ, 'ਰੈਣ'*] ੧. ਰਾਤ। ਯਥਾ—*'ਰੈਨਿ ਬਬੀਹਾ ਬੋਲਿਓ ਮੇਰੀ ਮਾਈ' (੧੨੭੪)।* ਦੇਖੋ, 'ਕਿਰਾਖੀ'

੨. ਮੁਰਾਦ ਜਵਾਨੀ ਤੋਂ ਬੀ ਹੈ। ਯਥਾ—*'ਰੈਨਿ ਗਈ ਮਤ ਦਿਨੁ ਭੀ ਜਾਇ' (੭੯੨)।* ਦੇਖੋ, 'ਰੈਣ'

**ਰੈਨੀ** [*ਸੰ: । ਦੇਸ਼ ਭਾਸ਼ਾ । ਸੰਸਕ੍ਰਿਤ, ਧਾਤੂ, ਰੰਜ=ਰੰਗ ਕਰਨ ਤੋਂ। ਸੰਸਕ੍ਰਿਤ ਵਿਚ ਰਜਨੀ=ਨੀਲ ਦਾ ਬੀ ਨਾਮ ਹੈ*]

੧. ਲਿਲਾਰੀ, ਜਿਸ ਵਿਚ ਨੀਲ ਯਾ ਕਸੁੰਭੇ ਦਾ ਰੰਗ ਕਢਦੇ ਹਨ, ਉਹ ਬਰਤਨ, ਮਟਕੀ, ਰੰਗਣ। ਯਥਾ—*'ਤਨੁ ਰੈਨੀ ਮਨੁ ਪੁਨਰਪਿ ਕਰਿਹਉ ਪਾਚਉ ਤਤ ਬਰਾਤੀ' (੪੮੨),* ਦੇਹ ਮਟਕੀ ਅਰ {ਮਨ} ਅੰਤਸ਼ਕਰਣ ਰੂਪੀ ਕਪੜਿਆਂ ਦਾ {ਰਪਿ} ਰੰਗਣਾ ਕਰੋ। {ਪਾਚਉ} ਸਤ, ਸੰਤੋਖ, ਦਇਆ, ਧਰਮ, ਧੀਰਜ ਜਾਂਞੀ (ਬਣਾਓ)।

੨. [*ਸੰ: । ਦੇਖੋ, 'ਰੈਣ'*] ਰਾਤ। ਯਥਾ—*'ਗੁਰ ਸਤਿਗੁਰ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ' (੮੦੦)।*

**ਰੰਨ** [*ਸੰ: । ਸੰਸਕ੍ਰਿਤ, ਰੰਡ=ਵਿਧਵਾ । ਪੰਜਾਬੀ, ਰੰਡ, ਰੰਡੀ= ਵਿਧਵਾ । ਰੰਡ ਤੋਂ ਰੰਨ=ਤ੍ਰੀਮਤ*][1] ਇਸਤ੍ਰੀ। ਯਥਾ—*'ਰੰਨ ਕਿ ਰੁੰਨੈ ਹੋਇ' (੫੯੫),* ਰੰਨਾਂ ਦੇ ਰੋਣ ਨਾਲ ਕੀ ਹੁੰਦਾ ਹੈ ? ਦੇਖੋ, 'ਰਾਂਡ ਤੇ ਰਾਂਡੀ'

**ਰੰਨਾ** [*ਸੰ: । ਦੇਖੋ, 'ਰੰਨ'*] ਰੰਨ ਦਾ ਬਹੁ-ਬਚਨ, ਇਸਤ੍ਰੀਆਂ। ਯਥਾ—*'ਰੰਨਾ ਹੋਈਆ ਬੋਧੀਆ' (੧੨੪੩)।*

**ਰੰਨੀ** [*ਸੰ: । ਦੇਖੋ, 'ਰੰਨ'। ਈ, ਪ੍ਰਤਯ*] ਤੀਵੀਆਂ ਤੋਂ। ਯਥਾ—*'ਸਤੀ ਰੰਨੀ ਘਰੇ ਸਿਆਪਾ' (੧੪੧੨)।*

**ਰੈਨਾਈ** [*ਸੰ: । ਦੇਖੋ, 'ਰੈਣ'*] ਰਾਤ, ਰਾਤ ਦਾ। ਯਥਾ—*'ਜਿਉ ਸੁਪਨਾ ਰੈਨਾਈ' (੧੨੩੧)।*

**ਰੈਣਾਇਆ** [*ਗੁ: । ਅਰਬੀ, ਰੈਨ=ਪਾਪਾਂ ਦੇ ਗ਼ਲਬੇ ਹੇਠ ਆਉਣਾ*]

੧. ਪਾਪਾਂ ਦੇ ਬਲ ਕਰਕੇ, ਪਾਪਾਂ ਦੇ ਗ਼ਲਬੇ ਕਰਕੇ। ਯਥਾ—*'ਪਾਪੀ ਬਾਧਾ ਰੇਨਾਇਆ' (੪੦੨),* ਪਾਪੀ ਪਾਪਾਂ ਦੇ ਗ਼ਲਬੇ ਕਰਕੇ ਬੱਝ ਗਿਆ।

੨. [*ਪੰਜਾਬੀ, ਰੇ+ਨਾਇਆ=ਨਾਮ ਵਲੋਂ*] ਤੁਕ ਦਾ ਅਰਥ—ਹੇ ਪਾਪੀ ! (ਤੂੰ) ਨਾਮ ਵਲੋਂ ਬੱਧਾ ਹੋਇਆ ਹੈਂ।

੩. [*ਸੰਸਕ੍ਰਿਤ, ਰਿਣ*] ਕਰਜ਼ਾ।

**ਰੈਨਾਇਰ** [*ਸੰ: । ਸੰਸਕ੍ਰਿਤ, ਰਤ੍ਨਾਕਰ । ਪ੍ਰਾਕ੍ਰਿਤ, ਰਯਣਾਯਰ । ਪੁ: ਪੰਜਾਬੀ, ਰੈਨਾਇਰ, ਰੈਣਾਇਰ*] ਸਮੁੰਦਰ। ਯਥਾ—*'ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ' (੧੩੭੧),* ਹੇ ਸੰਖ ! ਸਮੁੰਦ੍ਰ ਤੋਂ ਵਿਛੜੇ ਹੋਏ, ਵਿਚ ਹੀ ਰਹੁ, (ਨਹੀਂ ਤਾਂ ਢਾਹਾਂ ਮਾਰੇਂਗਾ)। ਅਨਯੋਕਤਿ ਅਲੰਕਾਰ ਹੈ। ਤਾਤਪਰਜ ਇਹ ਕਿ ਸੰਖ ਵਤ ਜੀਵ ਸਤਿਸੰਗ ਸਮੁੰਦਰ ਤੋਂ ਅਲਗ ਹੋ ਕੇ ਯੋਨੀਆਂ ਵਿਚ ਜਾਂ ਦੁਨੀਆਂ ਵਿਚ ਪਿਆ ਝੂਰਦਾ ਫਿਰਦਾ ਹੈ। ਦੇਖੋ, 'ਧਾਹੜੀ', 'ਮਝੂਰ', 'ਰੈਣਾਇਰ'

**ਰਪਿ** [*ਕ੍ਰਿ: । ਪੁ: ਪੰਜਾਬੀ, ਰਪਣਾ=ਰੰਗਣਾ*]

੧. ਰੰਗਣਾ। ਯਥਾ—*'ਤਨੁ ਰੈਨੀ ਮਨੁ ਪੁਨਰਪਿ ਕਰਿ ਹਉ' (੪੮੨)।* ਦੇਖੋ, 'ਰੈਨੀ'

ਤਥਾ—*'ਜਿਸਨੋ ਆਪੇ ਰੰਗੇ ਸੁ ਰਪਸੀ' (੪੨੭),* ਜਿਸ ਨੂੰ ਤੂੰ ਆਪ ਰੰਗੇਂਗਾ ਓਹੋ ਰੰਗਿਆ ਜਾਏਗਾ।

੨. [*ਕ੍ਰਿ: । ਦੇਸ਼ ਭਾਸ਼ਾ*] ਲਗਣਾ।

---

੧. ਸੰਸਕ੍ਰਿਤ ਵਿਚ ਰੰਡ = ਵਿਧਵਾ ਤੇ ਤਰੀਮਤ ਨੂੰ ਨਫ਼ਰਤ ਨਾਲ ਕਹਿੰਦੇ ਹਨ। ਪੰਜਾਬੀ ਵਿਚ ਰੰਡ ਤੇ ਰੰਡੀ = ਵਿਧਵਾ ਲਈ ਰੂੜੀ ਹੋ ਚੁੱਕਾ ਹੈ ਤੇ ਇਸਤਰੀ ਅਰਥਾਂ ਵਿਚ 'ਰੰਨ' ਪਦ ਵਰਤਿਆ ਜਾਂਦਾ ਹੈ। ਹਿੰਦੀ ਵਿਚ ਰਾਂਡ = ਵਿਧਵਾ ਨੂੰ ਤੇ ਰੰਡੀ = ਵੇਸਵਾ ਨੂੰ ਕਹਿੰਦੇ ਹਨ।

**ਰਾਪੈ** [*ਕ੍ਰਿ: । ਦੇਸ਼ ਭਾਸ਼ਾ*] ਲਗੇ। ਯਥਾ—*'ਰਾਮਿ ਨਾਮਿ ਚਿਤੁ ਰਾਪੈ ਜਾ ਕਾ' (੨੨੮)।*

**ਰਿਪ** [*ਸੰ: । ਸੰਸਕ੍ਰਿਤ, ਰਿਪੁ:*] ਸ਼ਤ੍ਰੂ, ਵੈਰੀ। ਯਥਾ—*'ਰਿਪ ਮਧਿ ਤਿਹ' (੧੩੯੪)।*

**ਰੁਪਾ** [*ਸੰ: । ਸੰਸਕ੍ਰਿਤ, ਰੁਪਜੰ । ਪੰਜਾਬੀ, ਰੁਪਾ*] ਚਾਂਦੀ। ਯਥਾ—*'ਨਾਨਕ ਜੇ ਵਿਚਿ ਰੁਪਾ ਹੋਇ॥ ਖਰਾ ਖਰਾ ਆਖੈ ਸਭੁ ਕੋਇ' (੬੬੨)।*

**ਰੁਪੇ** [*ਸੰ: । ਸੰਸਕ੍ਰਿਤ, ਰੁਪਜੰ*] ਚਾਂਦੀ। ਯਥਾ—*'ਸੁਇਨੇ ਕੀ ਸੁਈ ਰੁਪੇ ਕਾ ਧਾਗਾ' (੪੮੫)*, ਸੋਨੇ ਦੀ ਸੂਈ, ਚਾਂਦੀ ਦਾ ਧਾਗਾ, ਅੰਤ੍ਰੀਵ ਅਰਥ ਸੁੰਨ ਅਫੁਰ ਦੀ ਸੂਈ ਕੀਤੀ ਹੈ, ਅਰ ਈਸ਼੍ਵਰ ਵਿਚ ਚਿੱਤ ਦਾ ਰੋਪਨਾ, ਇਹੋ ਰੁਪੇ ਦਾ ਧਾਗਾ ਹੈ।

**ਰੂਪ** [*ਸੰ: । ਸੰਸਕ੍ਰਿਤ, ਰੂਪੰ=ਸੂਰਤ, ਸੁੰਦਰਤਾ, ਅਸਲੀਅਤ ਯਾ ਫ਼ਿਤਰਤ*] ੧. ਆਕਾਰ, ਇਹ ਪਦ 'ਨਿਰਾਕਾਰ' ਦੇ ਉਲਟ ਅਰਥ ਪ੍ਰਗਟ ਕਰਦਾ ਹੈ। ਯਥਾ—*'ਰੂਪ ਕਰੇ ਕਰਿ ਵੇਖੈ ਵਿਗਸੈ'। (੧੦੭੩)*

੨. ਸੂਰਤ, ਸ਼ਕਲ। ਯਥਾ—*'ਰੂਪੁ ਨ ਰੇਖ ਨ ਰੰਗੁ ਕਿਛੁ' (੨੮੩)।*

੩. ਸੁੰਦਰਤਾ। ਯਥਾ—*'ਰੂਪ ਹੀਨ ਬੁਧਿ ਬਲ ਹੀਨੀ' (੨੦੪)।*

੪. ਕਿਸੇ ਸ਼ੈ ਦਾ ਅਸਲੀ ਆਪਾ, ਵਜੂਦ। ਯਥਾ—*'ਰੂਪੁ ਸਤਿ ਜਾ ਕਾ ਸਤਿ ਅਸਥਾਨੁ' (੨੮੪)।*

੫. ਸਦਰਸ਼ਤਾ, ਉਹੋ ਜਿਹਾ, ਜਿਵੇਂ ਅਗਨ ਤਪਤ ਲੋਹਾ ਅੱਗ ਦਾ ਰੂਪ ਹੈ ਹੂ-ਬ-ਹੂ। ਯਥਾ—*'ਗੁਰ ਨਾਨਕ ਦੇਵ ਗੋਵਿੰਦ ਰੂਪ' (੧੧੯੨)*, ਤਥਾ—*'ਰੂਪ ਰਾਮ ਤਿਹ ਜਾਨੁ' (੧੪੨੮)।*

੬. ਸੁੰਦਰਤਾ ਵਾਲੇ ਪਦਾਰਥ। ਯਥਾ—*'ਰੂਪ ਧੂਪ ਸੋਗੰਧਤਾ ਕਾਪਰ ਭੋਗਾਦਿ' (੮੧੦)।*

**ਰੂਪੀ/ਰੂਪੇ** [*ਸੰ: । ਸੰਸਕ੍ਰਿਤ*] ਰੂਪਾਂ ਵਿਚ। ਯਥਾ—*'ਸਰਬ ਰੰਗੀ ਰੂਪੀ ਤੂੰ ਹੈ'*, ਤਥਾ—*'ਰੂਪੇ ਕਾਮੈ ਦੋਸਤੀ' (੧੨੮੮)।*

**ਰੋਪੈ** [*ਕ੍ਰਿ: । ਸੰਸਕ੍ਰਿਤ, ਰੋਪਨੰ=ਗਡਣਾ, ਖੜਾ ਕਰਨਾ*] ਇਸਥਿਤ ਕਰੇ। ਯਥਾ—*'ਗਗਨ ਮੰਡਲ ਮਹਿ ਰੋਪੈ ਥੰਮੁ' (੯੫੩)*, ਭਾਵ ਦਸਮ ਦੁਆਰ ਵਿਚ ਬਿਰਤੀ ਨੂੰ ਟਿਕਾਵੇ।

**ਰੋਪਉ** [*ਕ੍ਰਿ: । ਸੰਸ: । ਰੋਪਨੰ*] ਲਗਾਉਣਾ, ਜਮਾਉਣਾ, ਕਿਸੇ ਫਟੇ ਥਾਉਂ ਉਪਰ ਮੇਚੇ ਦੀ ਟਾਕੀ ਕੱਟ ਕੇ ਲਾਉਣਾ ਤੇ ਛੇਦ ਬੰਦ ਕਰਨਾ। ਯਥਾ—*'ਨਹੀ ਰਾਂਬੀ ਠਾਉ ਰੋਪਉ' (੬੫੯)।*

**ਰਪਸੀ** [*ਕ੍ਰਿ: । ਦੇਖੋ, 'ਰਪਿ'*] ਰੰਗਿਆ ਜਾਵੇਗਾ। ਦੇਖੋ, 'ਰਪਿ'

**ਰੂਪਵੰਤ** [*ਗੁ: । ਸੰਸਕ੍ਰਿਤ, ਰੂਪਵਤ੍*] ਸੋਹਣੇ ਰੂਪ ਵਾਲਾ। ਯਥਾ—*'ਰੂਪਵੰਤੁ ਹੋਇ ਨਾਹੀ ਮੋਹੈ' (੨੮੨)।*

**ਰੂਪਾਵਤੀ** [*ਗੁ: । ਸੰਸਕ੍ਰਿਤ, ਰੂਪਵਤੀ । ਪੁ: ਪੰਜਾਬੀ, ਰੂਪਾਵਤੀ*] ਰੂਪ ਵਾਲਾ। ਦੇਖੋ, 'ਅਨੂਪ ਰੂਪਾਵਤੀ'

**ਰਫਤੀ** [*ਕ੍ਰਿ: । ਫ਼ਾਰਸੀ, ਰਫਤਨ=ਜਾਣਾ ਤੋਂ*] ਗਿਆ ਸੈਂ (ਤੂੰ)। ਯਥਾ—*'ਕੁਜਾ ਆਮਦ ਕੁਜਾ ਰਫਤੀ' (੭੨੭)*, ਕਿਥੋਂ ਆਇਆ ਹੈਂ (ਤੇ) ਕਿੱਥੇ ਗਿਆ ਸੈਂ (ਤੂੰ)।

**ਰਬ** [*ਸੰ: । ਅਰਬੀ, ਰੱਬ*] ੧. ਮਾਲਕ, ਪਾਲਣਹਾਰ, ਪਰਮੇਸ਼ਰ। ਯਥਾ—*'ਰਬ ਕੀ ਰਜਾਇ ਮੰਨੇ ਸਿਰ ਉਪਰਿ' (੧੪੧)*, ਤਥਾ—*'ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ' (੧੩੮੨)।*

੨. ਅਰਬ ਦੇਸ਼ ਵਿਚ ਵੈਸਾਖ ਜੇਠ ਦੇ ਮੌਸਮ ਨੂੰ ਰਬੀਅ ਕਹਿੰਦੇ ਹਨ। ਸਾਡੇ ਦੇਸ਼ ਦਾ ਹੁਨਾਲ, ਜਦੋਂ ਖਜੂਰਾਂ ਪੱਕਦੀਆਂ ਹਨ।

**ਰਾਂਬੀ** [*ਸੰ: । ਦੇਸ਼ ਭਾਸ਼ਾ, ਰਾਂਪੀ*] ਚਮੜਾ ਕੱਟਣ ਯਾ ਛਿੱਲਣ ਦਾ ਹਥਿਆਰ ਜੋ ਖੁਰਪੀ ਵਰਗਾ ਪਰ ਬੜਾ ਤਿੱਖਾ ਹੁੰਦਾ ਹੈ। ਯਥਾ—*'ਨਹੀ ਰਾਂਬੀ ਠਾਉ ਰੋਪਉ' (੬੫੯)।*

**ਰਬਾਣੀਐ** [*ਸੰਬੰ: । ਦੇਖੋ, 'ਰਬ'। ਅਰਬੀ, ਰੱਬਾਨੀ ਤੋਂ ਪੰਜਾਬੀ, ਰਬਾਣੀਐ*] ੧. ਰੱਬ ਦੇ। ਯਥਾ—*'ਇਕਨ੍ਹਾ ਗਲੀਂ ਜੰਜੀਰ ਬੰਦਿ ਰਬਾਣੀਐ' (੧੨੮੭)*, ਰੱਬ ਦੇ ਬੰਦੀਖ਼ਾਨੇ (ਨਰਕ) ਵਿਚ।

੨. ਰੱਬੀ ਬੰਦਸ਼, ਕਿਸੇ ਪ੍ਰਕਾਰ ਦੀ ਰੋਕ, ਅਟਕਾ ਜੋ ਰੂਹ ਨੂੰ ਮਾੜੇ ਕਰਮਾਂ ਕਰਕੇ ਰੱਬ ਦੇ ਹੁਕਮ ਵਿਚ ਪਵੇ।

**ਰੂਬਾਨੀ** [*ਗੁ: । ਮਿਸ਼੍ਰਤ ਫ਼ਾਰਸੀ, ਰੂ=ਚਿਹਰਾ+ਬਾਨੀ, ਵੰਨੀ=ਰੰਗ, ਦੇਸ਼ ਭਾਸ਼ਾ*] ਚਿਹਰੇ ਦਾ ਰੰਗ।

੨. ਸ਼ਰਮਿੰਦਗੀ। ਦੇਖੋ, 'ਜਰਦ ਰੂਬਾਨੀ'

**ਰਬਾਬ**[1] [*ਸੰ: । ਅਰਬੀ*] ਇਕ ਪ੍ਰਕਾਰ ਦਾ ਵਜਾਉਣ ਦਾ ਸਾਜ਼, ਇਸ ਸਾਜ਼ ਨੂੰ ਕੁਛ ਬਦਲ ਕੇ ਛੇ ਤਾਰਾ ਰਬਾਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਣਵਾਇਆ ਸੀ ਤੇ ਮਰਦਾਨਾ ਇਸ ਨੂੰ ਵਜਾਂਦਾ ਸੀ। 'ਰਬਾਬੀ' ਨਾਮ ਬੀ ਉਸ ਦੀ ਔਲਾਦ ਦਾ ਏਥੋਂ ਹੀ ਪਿਆ ਸੀ, ਪਰ ਜੋ ਰਬਾਬ ਅੱਜ-ਕੱਲ੍ਹ ਰਬਾਬੀ ਵਜਾਂਦੇ ਹਨ, ਇਹ ਉਹ ਨਹੀਂ ਹੈ। ਯਥਾ—*'ਰਬਾਬੁ ਪਖਾਵਜ ਤਾਲ ਘੁੰਘਰੂ' (੩੮੧)*, ਰਬਾਬ, ਤਬਲੇ, ਕੈਂਸੀਆਂ ਤੇ ਘੁੰਘਰੂ ਆਦਿ ਸਾਡੇ ਅਨਹਦ ਸ਼ਬਦ ਹਨ। ਤਥਾ—*'ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ' (੯੩੪)।*

**ਰੈਬਾਰੀ** [*ਭਾ: ਸੰ: । ਫ਼ਾਰਸੀ, ਰਹਬਰੀ । ਪੁ: ਪੰਜਾਬੀ, ਰਵਾਰਾ=ਵਿਚੋਲਾ । ਫ਼ਾਰਸੀ, ਰੈਬਾਰੀ=ਸਾਂਢਨੀ ਸਵਾਰ*] ਆਗੂਪੁਣਾ, ਵਿਚੋਲਗੀ। ਯਥਾ—*'ਹਰਿ ਮੇਲੇ ਕਰਿ ਰੈਬਾਰੀ ਜੀਉ' (੧੭੪)।*

**ਰੈਬਾਰਿਆ** [*ਸੰ: । ਦੇਖੋ, ਉਪਰਲਾ ਪਦ*] ਆਗੂ, ਵਿਚੋਲਾ, ਵਕੀਲ। ਯਥਾ—*'ਵਿਚਿ ਧਰਮੁ ਫਿਰੈ ਰੈਬਾਰਿਆ' (੧੨੮੦)*, ਧਰਮ ਹੀ ਵਕੀਲਗੀ ਕਰਦਾ ਹੈ।

**ਰੈਭਾਣੁ** [*ਸੰ: । ਸੰਸਕ੍ਰਿਤ, ਰਯ=ਤ੍ਰਿਖਾ, ਭਾਨ=ਸੂਰਜ*] ੧. ਤਿੱਖੀਆਂ (ਕਿਰਨਾਂ) ਵਾਲਾ ਸੂਰਜ। ਯਥਾ—*'ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ' (੯੬੮)*, ਕਲਜੁਗ ਵਿਚ (ਅਗਿਆਨ) ਦਾ ਘੁੱਪ ਅਨ੍ਹੇਰਾ ਸੀ, (ਪ੍ਰਕਾਸ਼ ਕਰਨ ਲਈ ਸ੍ਰੀ ਗੁਰੂ ਅਮਰਦਾਸ ਜੀ) ਤ੍ਰਿਖੀਆਂ (ਕਿਰਨਾਂ ਵਾਲਾ) ਸੂਰਜ ਚੜ੍ਹਿਆ।

੨. ਰੈ ਦਾ ਅਰਥ ਰਾਤ ਬੀ ਕਰ ਲੈਂਦੇ ਹਨ, ਮਾਨੋਂ ਰਾਤ ਰਾਤ ਵਿਚ ਸੂਰਜ ਚੜ੍ਹਿਆ ਹੈ।

**ਰਮ** [*ਕ੍ਰਿ: । ਸੰਸਕ੍ਰਿਤ, ਰਵਣੰ*] ੧. ਉਚਾਰਣ ਕਰ। ਦੇਖੋ, 'ਰਾਮਾ'

੨. [*ਗੁ: । ਸੰਸਕ੍ਰਿਤ, ਰਮਜ*] ਸੁੰਦਰ।

**ਰਾਮ** [*ਸੰ: । ਸੰਸਕ੍ਰਿਤ, ਧਾਤੂ ਰਮ੍=ਕ੍ਰੀੜਾਯਾਂ*]

੧. ਜੋ ਸਾਰੇ ਰਵ ਰਿਹਾ ਹੈ, ਅਕਾਲ ਪੁਰਖ, ਪਰਮੇਸ਼ਰ। ਯਥਾ—*'ਰਾਮ ਰਮਣ ਤਰਣ ਭੈ ਸਾਗਰ' (੧੯੬)*, ਰਾਮ ਆਨੰਦਦਾਇਕ (ਜਾਂ ਰਾਮ ਦਾ ਰਮਣਾ = ਜਪਣਾ) ਭੈ ਸਾਗਰ ਤੋਂ ਤਾਰਨਹਾਰਾ ਹੈ। ਤਥਾ—*'ਲੇ ਰਾਖਿਓ ਰਾਮ ਜਨੀਆ ਨਾਉ' (੪੮੪)*, (ਸੰਤਾਂ ਨੇ ਮੇਰੀ ਨੋਂਹ ਦਾ ਨਾਉਂ) (ਰਾਮ ਜਨੀਆ) ਰਾਮ ਦੀ ਦਾਸੀ ਰਖ ਦਿਤਾ ਹੈ।

---

੧. ਸਰੋਤ ਹੈ ਕਿ ਰਾਮਪੁਰ ਰਿਆਸਤ ਵਿਚ ਗੁਰੂ ਨਾਨਕ ਦੇਵ ਜੀ ਦੀ ਵਿਉਂਤ ਦਾ ਰਬਾਬ ਮੌਜੂਦ ਹੈ।

੨. ਪੰਜਾਬੀ ਗੀਤਾਂ ਵਿਚ ਛੰਦਾਂ ਦੇ ਅਖ਼ੀਰ ਰਖਦੇ ਹਨ ਅਰ ਭਾਈ ਅਰਥ ਲੈਂਦੇ ਹਨ। ਯਥਾ—*'ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ'(੫੭੫)*, ਕਈ ਵੇਰ ਪਹਿਲੋਂ ਬੀ ਆ ਜਾਂਦਾ ਹੈ। ਦੇਖੋ, 'ਰਾਮਾ'

੩. ਦਸ਼ਰਥ ਨਾਮੇ ਰਾਜਾ ਦੇ ਪੁਤ੍ਰ ਜੋ ਪਰਮੇਸ਼ਰ ਦੇ ਪਰਮ ਪਿਆਰੇ ਸੇ ਤੇ ਹਿੰਦੂਆਂ ਵਿਚ ਅਵਤਾਰ ਮੰਨੇ ਜਾਂਦੇ ਹਨ। ਯਥਾ—*'ਰੋਵੈ ਰਾਮੁ ਨਿਕਾਲਾ ਭਇਆ' (੯੫੩)*, ਤਥਾ—*'ਰਾਮ ਗਇਓ ਰਾਵਨੁ ਗਇਓ' (੧੪੨੯)*।

੪. [*ਸੰਬੰ:* ] ਰਾਮ ਦਾ, ਈਸ਼੍ਵਰ ਦਾ। ਯਥਾ—*'ਰਾਮ ਕਵਚੁ ਦਾਸ ਕਾ ਸੰਨਾਹੁ' (੮੬੮)*।

**ਰਾਮਾ** [*ਸੰਬੋ: । ਦੇਖੋ, 'ਰਾਮ ੨.'*] ੧. ਹੇ ਭਾਈ! ਯਥਾ—*'ਰਾਮਾ ਰਮ ਰਾਮੋ ਰਾਮੁ ਰਵੀਜੈ' (੧੩੨੪)*, ਹੇ ਭਾਈ! ਮਨ ਬਾਣੀ ਸਰੀਰ ਕਰ ਕੇ ਵਾਹਿਗੁਰੂ ਜਪ।

੨. [*ਰਾਮਾ ਰਮ, ਰਾਮੋ ਰਾਮ*] = ਰਾਮ ਹੀ ਰਾਮ।

**ਰੋਮ** [*ਸੰ: । ਸੰਸਕ੍ਰਿਤ*] ਵਾਲ, ਲੂੰ। ਯਥਾ—*'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ' (੯੪੧)*, ਨਾਮ ਦਾ ਜਦ ਅੰਦਰ ਪਰਵੇਸ਼ ਹੋ ਜਾਂਦਾ ਹੈ ਤਾਂ ਸਾਰਾ ਸਰੀਰ ਇਕ ਤਰ੍ਹਾਂ ਦੇ ਖੇੜੇ ਵਿਚ ਪ੍ਰਤੀਤ ਦੇਂਦਾ ਹੈ, ਐਉਂ ਜਾਪਦਾ ਹੈ ਜਿਸ ਤਰ੍ਹਾਂ ਰੋਮ ਰੋਮ ਵਿਚ ਸਿਮਰਨ ਹੈ, ਠੰਢ ਹੈ ਤੇ ਖੇੜਾ ਹੈ, ਉਸ ਅਵਸਥਾ ਵੱਲ ਇਸ ਤੁਕ ਦਾ ਇਸ਼ਾਰਾ ਹੈ। ਤਥਾ—*'ਰੋਮੇ ਰੋਮਿ ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮ' (੪੪੩)*, (ਰੋਮੇ ਰੋਮਿ) ਵਾਲ ਵਾਲ ਵਿਚ (ਰਾਮ) ਰਮਿਆ ਜੋ ਰਾਮ ਹੈ ਸੋ ਗੁਰੂ ਦ੍ਵਾਰਾ ਰੋਮ ਰੋਮ ਵਿਚ ਧਿਆਉਂਦਾ ਹਾਂ। ਅਥਵਾ ਜਿਨ੍ਹਾਂ ਗੁਰਮੁਖਾਂ ਦੇ ਰੋਮ ਰੋਮ ਵਿਚ ਰਮਿਆ ਹੋਇਆ ਹੈ ਉਹਨਾਂ ਦੁਆਰਾ ਰੋਮ ਰੋਮ ਵਿਚ ਧਿਆਵੇ।

**ਰਮਿਆ** [*ਗੁ: । ਸੰਸਕ੍ਰਿਤ, ਰਮਣ =ਖ਼ੁਸ਼ੀ ਦੇਣੀ*[1]] ਵਿਆਪਿਆ।

**ਰੰਮਿਆ** [*ਕ੍ਰਿ: । ਸੰਸਕ੍ਰਿਤ, ਰਮਣ =ਖ਼ੁਸ਼ੀ ਦਾਤਾ। ਪੰਜਾਬੀ, ਰਮਣਾ, ਰਵਣਾ=ਖ਼ੁਸ਼ੀ ਹੋਣਾ। ਜਪਣਾ, ਸਿਮਰਨਾ*][2] ਉਚਾਰਿਆ, ਸਿਮਰਿਆ। ਯਥਾ—*'ਬਦਤਿ ਜੈ ਦੇਉ ਜੈ ਦੇਵ ਕਉ ਰੰਮਿਆ' (੧੧੦੬)*, ਉਚਾਰਦੇ ਹਨ ਜੈ ਦੇਵ ਭਗਤ ਜੀ, ਪਰਮਾਤਮਾ ਦੀ ਜੈ ਨੂੰ ਉਚਾਰਿਆ (ਤਾਂ ਬ੍ਰਹਮ ਨਿਰਬਾਣ ਵਿਚ ਲੀਨ ਹੋਏ)।

---

੧. ਵਾਹਿਗੁਰੂ ਘਟ ਘਟ ਵਿਚ ਰਮ ਰਿਹਾ ਹੈ, ਭਾਵ ਕ੍ਰੀੜਾ ਕਰ ਰਿਹਾ ਹੈ। ਇਸ ਖ਼ਿਆਲ ਤੋਂ ਸਮੇਂ ਨੇ ਰਮਣਾ ਦਾ ਭਾਵ 'ਵਿਆਪਕ' ਬੀ ਲੈ ਲਿਆ। ਹੁਣ ਦੋਵੇਂ ਪਦ ਵਿਆਪਕ ਅਰਥਾਂ ਵਿਚ ਵਰਤੀਂਦੇ ਹਨ।

੨. ਨਾਮ ਜਪਿਆਂ ਖ਼ੁਸ਼ੀ ਹੁੰਦੀ ਹੈ, ਯਾ ਤਾਂ ਇਸ ਕਰਕੇ 'ਰਮਣਾ' ਦਾ ਅਰਥ 'ਜਪਣਾ' ਹੋ ਗਿਆ ਹੈ। ਯਾ 'ਰਾਮ ਰਾਮ ਕਰਨਾ' ਦੀ ਥਾਂ ਦੂਸਰਾ ਕਿਰਿਆ ਰੂਪ 'ਰਮਨਾ' ਬਣ ਗਿਆ ਤੇ ਇਸ ਦਾ ਆਮ ਅਰਥ ਜਪਣਾ ਹੋ ਗਿਆ। ਜਿਵੇਂ ਹਿੰਦੀ ਵਿਚ—ਰਮਊਆ ਪਦ ਜਪਣ ਦੇ ਅਰਥਾਂ ਵਿਚ ਹੈ ਤੇ ਰਾਮ ਤੋਂ ਬਣਿਆ ਹੈ। ਯਥਾ—*'ਬਿਟਵਹਿ ਰਾਮ ਰਮਊਆ ਲਾਵਾ' (੪੮੪)*, ਪਰ ਪੰਜਾਬੀ ਵਿਚ ਇਹ ਪਦ 'ਰਵਣਾ' ਰੂਪ ਵਿਚ ਬਹੁਤ ਪੁਰਾਣਾ ਵਰਤੀਂਦਾ ਹੈ। (ਸੰਸਕ੍ਰਿਤ, ਰਵਣੰ = ਉੱਚੀ ਬੋਲਣਾ, ਇਸ ਦਾ ਮੂਲ ਜਾਪਦਾ ਹੈ)। ਇਕ ਫ਼ਾਰਸੀ ਪਦ ਹੈ—ਰਵਾਂ = ਜਾਰੀ, ਵਹਿੰਦਾ ਹੋਇਆ। ਇਹ ਪਦ ਪੰਜਾਬੀ ਵਿਚ ਇਹਨਾਂ ਅਰਥਾਂ ਵਿਚ ਹੁਣ ਤਕ ਬੋਲਦੇ ਹਨ—ਪਾਠ ਸਾਫ਼ ਜਾਰੀ ਹੋ ਜਾਣਾ। ਬਾਣੀ ਕੰਠ ਹੋ ਜਾਣੀ। ਜਿਵੇਂ—ਫਲਾਣੇ ਦਾ ਪਾਠ ਰਵਾਂ ਹੋ ਗਿਆ ਹੈ। ਬੜੀ ਸੁਹਣੀ ਰਵਾਂ ਬਾਣੀ ਪੜ੍ਹਦਾ ਹੈ। ਇਸੇ ਪਦ ਦਾ ਹੋ ਸਕਦਾ ਹੈ ਕਦੇ ਪੰਜਾਬੀ ਕਿਰਿਆ 'ਰਵਣਾ' ਬਣ ਗਿਆ ਹੋਵੇ। ਰਵਣਾ = ਪੜ੍ਹਨਾ, ਉਚਾਰਣ, ਜਪਣਾ।

**ਰੋਮਾਈ** [*ਸੰ: । ਸੰਸਕ੍ਰਿਤ, ਰੋਮਨ੍*] ਵਾਲ, ਸਰੀਰ ਦੇ ਵਾਲ, ਲੂੰ। ਯਥਾ—*'ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ' (੮੨੨)*, ਭਾਵ ਅਸੀਂ ਈਸ਼੍ਵਰ ਦਾ ਇਕ ਰੋਮ ਵਰਣਨ ਨਹੀਂ ਕਰ ਸਕਦੇ।

**ਰਮਈਆ** [*ਸੰ: । ਸੰਸਕ੍ਰਿਤ, ਰਾਮ+ਈਆ, ਪ੍ਰਤਜਯ, ਲਾਡ ਦਾ*] ਪਰਮੇਸ਼ਰ। ਯਥਾ—*'ਰਮਈਆ ਰੇਨੁ ਸਾਧ ਜਨ ਪਾਵਉ'*। *(੧੭੭)*

**ਰਮਊਆ** [*ਭਾ: ਸੰ: । ਸੰਸਕ੍ਰਿਤ, ਰਾਮ + ਊਆ ਨਿੰਮ੍ਰਵਾਚੀ ਪ੍ਰਤਜਯ*] ਰਾਮ ਰਾਮ ਦਾ ਜਪਣਾ, ਨਾਮ ਜਪਣ ਦਾ ਖ਼ਬਤ। ਯਥਾ—*'ਬਿਟਵਹਿ ਰਾਮ ਰਮਊਆ ਲਾਵਾ' (੪੮੪)*। ਦੇਖੋ, 'ਬਿਟਵਹਿ'

**ਰਮਹੁ** [*ਕ੍ਰਿ: । ਦੇਖੋ, 'ਰੰਮਿਆ'*] ਉਚਾਰਣ ਕਰੋ। ਯਥਾ—*'ਰਾਮੁ ਰਮਹੁ ਬਡਭਾਗੀ ਹੋ' (੫੨੧)*।

**ਰਾਮ ਕਾਰ** [*ਖ਼: ਤ: ਪੁ: ਸ: । ਸੰਸਕ੍ਰਿਤ, ਰਾਮ। ਪੰਜਾਬੀ, ਕਾਰ = ਲਕੀਰ*] ੧. ਰਾਮ (ਨਾਮ) ਦੀ ਲਕੀਰ।

੨. ਰਾਮ ਦਾ ਨਾਮ ਲੈ ਕੇ ਵਾਹੀ ਹੋਈ ਲਕੀਰ। ਯਥਾ—*'ਚਉਗਿਰਦ ਹਮਾਰੈ ਰਾਮ ਕਾਰ' (੮੧੯)*।

**ਰਾਮ ਕਲੀ** [*ਸੰ: । ਸੰਸਕ੍ਰਿਤ, ਰਾਮਕਰੀ। ਪੰਜਾਬੀ, ਰਾਮਕਲੀ*]

੧. ਇਕ ਰਾਗਣੀ ਦਾ ਨਾਮ ਜੋ ਸਵੇਰੇ ਗਾਂਵੀਂਦੀ ਹੈ। ਗੁਰਮਤਿ ਸੰਗੀਤ[1] ਅਨੁਸਾਰ ਇਹ ਭਿੰਨ ਰਾਗਣੀ ਹੈ, ਸੰਕਰਾ ਭਰਣ, ਅਡਾਨਾ, ਸੋਰਠ ਮਿਲੇ ਤਾਂ ਬਣਦੀ ਹੈ ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਭਰਤ ਮਤ ਵਿਚ ਹਿੰਡੋਲ ਦੀ ਰਾਗਣੀ ਹੈ, ਹਿੰਡੋਲ ਦੀ ਛਾਇਆ ਸਮੇਤ ਹੈ। ਹਨੂਮਾਨ ਮਤ ਵਿਚ ਸਿਰੀ ਰਾਗ ਦੀ ਰਾਗਣੀ, ਭੈਰਵ ਬਿਭਾਸ ਤੇ ਹਿੰਡੋਲ ਦਾ ਮੇਲ, ਸਿਰੀ ਰਾਗ ਦੀ ਛਾਇਆ ਹੈ। ਰਾਗਾਰਣਵ ਦੇ ਮਤ ਵਿਚ ਪੰਚਮ ਦੀ ਰਾਗਣੀ ਹੈ, ਲਲਿਤ ਹੇਵਾ ਭੀਮ ਪਲਾਸੀ ਦਾ ਮੇਲ ਹੈ। ਭੈਰਵ ਦੀ ਇਸਤ੍ਰੀ ਬੀ ਮੰਨੀ ਗਈ ਹੈ। ਇਕ ਨਾਦ ਰਾਮਕਲੀ ਵੀ ਰਾਗਣੀ ਹੈ। ਰਾਮਕਲੀ ਤੇ ਰਾਮਕਰੀ ਤਾਂ ਇਕੋ ਗੱਲ ਹੈ, ਪਰੰਤੂ ਰਾਮਗਿਰੀ ਇਕ ਹੋਰ ਰਾਗਣੀ ਹੈ। ਦੱਖਣੀ ਰਾਮਕਲੀ ਕੇਵਲ ਗੁਰਮਤਿ ਸੰਗੀਤ ਵਿਚ ਹੀ ਹੈ, ਹੋਰਨਾਂ ਮੱਤਾਂ ਵਿਚ ਨਹੀਂ।

੨. [*ਰਾਮ =ਖ਼ੁਸ਼ੀ। ਕਰੀ =ਕਰਨ ਵਾਲੀ*] ਬੁਧੀ। ਯਥਾ—*'ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰ' (੯੫੦)*।

**ਰਾਮਚੰਦ** [*ਸੰ: । ਸੰਸਕ੍ਰਿਤ, ਰਾਮਚੰਦ੍ਰ*]

੧. ਪ੍ਰਕਾਸ਼ ਸਰੂਪ ਪਰਮਾਤਮਾ। ਯਥਾ—*'ਰਾਮ ਚੰਦ ਕੀ ਲਸਟਿਕਾ'*। *(੮੧੭)*

੨. ਦਸ਼ਰਥ ਜੀ ਦੇ ਪੁਤਰ, ਪਰਮੇਸ਼ਰ ਦੇ ਪਰਮ ਪਿਆਰੇ, ਸ੍ਰੀ ਰਾਮਚੰਦਰ ਜੀ, ਜੋ ਹਿੰਦੂਆਂ ਵਿਚ ਅਵਤਾਰ ਮੰਨੇ ਜਾਂਦੇ ਹਨ। ਯਥਾ—*'ਰਾਮਚੰਦਿ ਮਾਰਿਓ ਅਹਿਰਾਵਣੁ' (੯੪੨)*।

**ਰਾਮਜਨੀ** [*ਖ਼: ਤ: ਪੁ: ਸ: । ਸੰਸਕ੍ਰਿਤ, ਰਾਮ+ਜਨ। ਪੰਜਾਬੀ, ਪ੍ਰਤਜਯ, ਈ*] ਰਾਮ ਦੇ ਜਨਾਂ ਨੇ, ਵਾਹਿਗੁਰੂ ਦੇ ਭਗਤ ਜਨਾਂ ਨੇ। ਯਥਾ—*'ਰਾਮ ਜਨੀ ਕੀਨੀ ਖੰਡ ਖੰਡ' (੮੯੨)*, ਰਾਮ ਦੇ (ਭਗਤ) ਜਨਾਂ ਨੇ (ਮਾਇਆ) ਟੁਕੜੇ ਟੁਕੜੇ ਕਰੀ ਹੈ।

**ਰਾਮ ਜਨੀਆ** [*ਖ਼: ਤ: ਪੁ: ਸ: । ਦੇਖੋ, ਉਪਰਲਾ ਪਦ। ਈਆ ਹਿੰਦੀ ਪ੍ਰਤਜਯ ਸਤ੍ਰੀ ਲਿੰਗ ਦਾ*] ਰਾਮ ਦੀ ਭਗਤਣੀ, ਰਾਮ ਦੀ ਦਾਸੀ।

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

ਯਥਾ—'ਲੇ ਰਾਖਿਓ ਰਾਮ ਜਨੀਆ ਨਾਉ'[੧] (੪੮੪)।

**ਰਮਣ** [ਗੁ:। ਦੇਖੋ, 'ਰੰਮਿਆ'] ੧. ਅਨੰਦਦਾਇਕ।

੨. [ਕ੍ਰਿ:] ਉਚਾਰਣਾ, ਧਿਆਉਣਾ। ਯਥਾ—'ਰਮਣ ਕਉ ਰਾਮ ਕੇ ਗੁਣ ਬਾਦ' (੧੨੨੪)।

**ਰਮਣੰ** [ਕ੍ਰਿ:। ਦੇਖੋ, 'ਰੰਮਿਆ'] ੧. ਉਚਾਰਦੇ ਹਨ। ਯਥਾ—'ਰਮਣੰ ਕੇਵਲੰ ਕੀਰਤਨੰ' (੧੩੫੬), ਤਥਾ—'ਹਰਿ ਨਾਮ ਗੁਣ ਰਮਣੰ' (੧੩੬੦)।

੨. [ਗੁ:। ਦੇਖੋ, 'ਰਮਿਆ'] ਰਮੇ ਹੋਏ ਨੂੰ, ਵਿਆਪਕ ਨੂੰ। ਯਥਾ—'ਸਿਮਰੰਤਿ ਸੰਤ ਸਰਬਤ੍ਰ ਰਮਣੰ' (੭੦੫)।

**ਰਮਾਣਾ** [ਸੰਬੰ:। ਸੰਸਕ੍ਰਿਤ, ਰਾਮ। ਪੰਜਾਬੀ, ਪ੍ਰਤਯਯ ਆਣਾ = ਦਾ] ਰਾਮ ਦਾ। ਯਥਾ—'ਰਾਮੁ ਰਮੈ ਸੋਈ ਰਮਾਣਾ' (੧੯੪), ਭਾਵ ਰਾਮ ਨੂੰ ਜੋ (ਰਮਿਆ ਹੋਇਆ) ਪੂਰਨ ਜਾਣੇ ਉਹ ਰਾਮ ਦਾ ਹੈ।

**ਰਮਣੀਯ** [ਗੁ:। ਸੰਸਕ੍ਰਿਤ] ਸੁੰਦਰ। ਯਥਾ—'ਕੰਠ ਰਮਣੀਯ ਰਾਮ ਰਾਮ ਮਾਲਾਂ' (੧੩੫੬)।

**ਰਮਤ** [ਕ੍ਰਿ:। ਸੰਸਕ੍ਰਿਤ, ਰਮਤ੍ = ਕ੍ਰੀੜਾ ਕਰਦਾ]

੧. ਖੇਲਦਾ, ਕ੍ਰੀੜਾ ਕਰਦਾ, ਪਿਆਰ ਕਰਦਾ। ਯਥਾ—'ਸੇਜੈ ਰਮਤੁ ਨੈਨ ਨਹੀ ਪੇਖਉ' (੪੮੨)।

੨. [ਦੇਖੋ, 'ਰਮਿਆ'] ਵਿਆਪਿਆ ਹੋਇਆ। ਯਥਾ—'ਰਮਤ ਰਾਮੁ ਸਭ ਰਹਿਓ ਸਮਾਇ' (੮੬੫), ਤਥਾ—'ਰਾਮ ਰਮਤ ਤਿਸੁ ਸਭੁ ਕਿਛੁ ਸੂਝੈ' (੪੮੧)।

**ਰਾਮਦਾਸ** [ਖ: ਤ: ਪੁ: ਸ:। ਸੰਸਕ੍ਰਿਤ]

੧. ਰਾਮ ਦੇ ਭਗਤ ਜਨ, ਅਕਾਲ ਪੁਰਖ ਦੇ ਦਾਸ। ਯਥਾ—'ਐਸੀ ਜੁਗਤਿ ਨਾਨਕ ਰਾਮਦਾਸੁ' (੨੭੫)।

੨. [ਪਰਸ ਰਾਮ, ਬਲਰਾਮ, ਰਾਮ ਆਦਿ ਨਾਮਾਂ ਵਾਲੇ ਪ੍ਰਤਾਪਸ਼ੀਲ ਲੋਕ ਜਿਨ੍ਹਾਂ ਦੇ ਦਾਸ ਹਨ, ਉਹ ਵ੍ਯਕਤੀ] ਸ੍ਰੀ ਗੁਰੂ ਰਾਮਦਾਸ ਜੀ, ਸਿਖ ਪੰਥ ਦੇ ਚੌਥੇ ਸਤਿਗੁਰੂ ਜਿਨ੍ਹਾਂ ਦਾ ਅਵਤਾਰ ਲਾਹੌਰ ਹੋਇਆ, ਸੇਵਾ ਗੋਇੰਦਵਾਲ ਤੀਸਰੇ ਸਤਿਗੁਰਾਂ ਦੀ ਕੀਤੀ ਤੇ ਅੰਮ੍ਰਿਤਸਰ ਨਗਰੀ ਤੇ ਦਰਬਾਰ ਸਾਹਿਬ ਦੀ ਨੀਂਹ ਧਰ ਕੇ ਏਥੇ ਗੁਰਿਆਈ ਕੀਤੀ। ਯਥਾ—'ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ' (੧੪੦੯), ਤਥਾ—'ਹਰਿ ਜੀਉ ਨਾਮੁ ਪਰਿਓ ਰਾਮਦਾਸੁ' (੬੧੨)।

**ਰਾਮਦਾਸਾ** [ਸੰ:। ਸੰਸਕ੍ਰਿਤ, ਰਾਮਦਾਸ] ਇਕ ਪੰਥ ਦਾ ਨਾਮ ਹੈ ਜੋ ਨ੍ਰਿਤਕਾਰੀ ਕਰਦੇ ਹਨ। ਦੱਖਣ ਦੇਸ਼ ਵਿਚ ਇਹ ਇਕ ਪ੍ਰਸਿੱਧ ਮਤ ਹੈ। ਗ਼ਾਲਬਨ ਦੱਖਣ ਵਿਚ ਹੋਏ ਰਾਮਦਾਸ ਨਾਮੇ ਭਗਤ ਦੀ ਸੰਪ੍ਰਦਾ ਦੇ ਲੋਕ। ਯਥਾ—'ਘੂੰਘਰ ਬਾਧਿ ਭਏ ਰਾਮਦਾਸਾ'। (੧੦੦੩)

**ਰਮਦਾਨਾ** [ਸੰ:। ਅਰਬੀ, ਰਮਦ਼ਾਨ। ਰਮਦ੍ = ਨਾਮ ਧੁੱਪ ਨਾਲ ਸੜਨ ਦਾ, ਇਥੇ ਮਹੀਨੇ ਦਾ ਨਾਮ ਹੈ, ਕਿਉਂਕਿ ਪੁਰਾਣੇ ਨਾਮ ਬਦਲਣ ਵੇਲੇ ਹੁਨਾਲ ਦੀ ਰੁਤ ਸੀ][੧] ਮੁਸਲਮਾਨਾਂ ਦੇ ਨੌਵੇਂ ਮਹੀਨੇ ਦਾ ਨਾਮ, ਜਿਸ ਵਿਚ ਰੋਜ਼ੇ ਰਖਦੇ ਹਨ, ਤਾਰਿਆਂ ਦੇ ਹੁੰਦੇ ਖਾਂਦੇ ਪੀਂਦੇ ਹਨ ਤੇ ਬਾਕੀ ਵਕਤ ਵਿਚ ਨਹੀਂ। ਇਸ ਮਹੀਨੇ ਦੀ ੨੭ ਤਰੀਕ ਨੂੰ ਮੰਨਦੇ ਹਨ ਕਿ ਕੁਰਾਨ ਉਤਰਨ ਲਗਾ ਸੀ। ਇਸ ਮਹੀਨੇ ਦੀ ੧੯, ੨੧, ੨੩, ੨੭ ਤਰੀਕ ਨੂੰ ਮੁਸਲਮਾਨ ਕਹਿੰਦੇ ਹਨ ਕਿ ਜੋ ਪ੍ਰਾਰਥਨਾ ਕਰੋ ਮਨਜ਼ੂਰ ਹੋ ਜਾਂਦੀ ਹੈ। ਮੁਸਲਮਾਨੀ ਬ੍ਰਤਾਂ ਦਾ ਮਹੀਨਾ। ਯਥਾ—'ਵਰਤ ਨ ਰਹਉ ਨ ਮਹ ਰਮਦਾਨਾ' (੧੧੩੬), ਨਾ ਹਿੰਦੂਆਂ ਦੇ ਬ੍ਰਤ, ਨਾ ਮੁਸਲਮਾਨਾਂ ਦੇ ਰੋਜ਼ਿਆਂ ਦਾ ਮਹੀਨਾ ਜਾਣਦਾ ਹਾਂ। ਦੇਖੋ, 'ਮਹ ਰਮਦਾਨਾ'

**ਰਾਮਾਨੰਦ** [ਸੰ:। ਦੇਸ਼ ਭਾਸ਼ਾ] ੧. ਇਕ ਵੈਸ਼ਨਵ ਭਗਤ ਜੀ ਦਾ ਨਾਮ, ਜਿਨ੍ਹਾਂ ਤੋਂ ਕਬੀਰ ਸਾਹਿਬ ਨੂੰ ਆਖਦੇ ਹਨ ਕਿ ਨਾਮ ਪ੍ਰਾਪਤ ਹੋਇਆ ਸੀ। ਯਥਾ—'ਰਾਮਾਨੰਦ ਸੁਆਮੀ ਰਮਤ ਬ੍ਰਹਮ' (੧੧੯੫)।

੨. ਰਾਮ ਦਾ ਆਨੰਦ, ਆਤਮ ਰਸ। ਯਥਾ—'ਰਾਮਾ ਭਗਤਿ ਰਾਮਾਨੰਦੁ ਜਾਨੈ' (੬੯੫)।

**ਰਾਮ ਨਾਮਾ** [ਸੰ:। ਸੰਸਕ੍ਰਿਤ, ਰਾਮ ਨਾਮ] ਅਕਾਲ ਪੁਰਖ ਦਾ ਨਾਉਂ। ਯਥਾ—'ਸ੍ਰੀ ਰਾਮ ਨਾਮਾ ਉਚਰੁ ਮਨਾ' (੧੫੫)।

**ਰਮੋਰੀ** [ਕ੍ਰਿ:। ਸੰਸਕ੍ਰਿਤ, ਰਮ + ਉਰਸੁ[੨] + ਈ = ਵਿਚ] ਹਿਰਦੇ ਵਿਖੇ ਰਮਿਆ ਹੋਇਆ। ਯਥਾ—'ਅਨਦਿਨੁ ਕੀਰਤਨੁ ਰਸਨ ਰਮੋਰੀ', ਸੰਤਾਂ ਦੀ ਰਸਨਾ ਤੇ ਹਿਰਦੇ ਵਿਚ ਰਮਿਆ ਹੋਇਆ ਲਗਾਤਾਰੀ ਕੀਰਤਨ।

**ਰਾਮ ਰਾਜ** [ਸੰ:। ਸੰਸਕ੍ਰਿਤ] ੧. ਵਾਹਿਗੁਰੂ ਜੀ ਦਾ ਰਾਜ, ਰੱਬੀ ਰਾਜ, ਰੂਹਾਨੀ ਰਾਜ।

੨. ਉਹ ਰਾਜ ਜਿਸ ਵਿਚ ਪੂਰਨ ਤੇ ਹਰ ਤਰ੍ਹਾਂ ਦਾ ਸੁਖ ਹੋਵੇ। ਯਥਾ—'ਰਾਮ ਰਾਜ ਰਾਮਦਾਸਪੁਰਿ ਕੀਨ੍ਹੇ ਗੁਰਦੇਵ' (੮੧੭)।

**ਰਾਮ ਰਾਜਿਆ** [ਸੰਬੋ:। ਸੰਸਕ੍ਰਿਤ, ਰਾਮ ਰਾਜ] ਹੇ ਪ੍ਰਕਾਸ਼ ਰੂਪ ਵਿਆਪਕ ਵਾਹਿਗੁਰੂ!

**ਰੋਮਾਵਲ** [ਸੰ:। ਸੰਸਕ੍ਰਿਤ]

੧. ਰੋਮਾਂ ਦੀ ਪੰਕਤੀ, ਲੂੰਆਂ ਦੀ ਕਤਾਰ। ਯਥਾ—'ਰੋਮਾਵਲਿ ਕੋਟਿ ਅਠਾਰਹ ਭਾਰ' (੧੧੬੩)।

੨. [ਸੰ:। ਸੰਸਕ੍ਰਿਤ, ਰੋਮੰ = ਜਲ, ਆਵਲ = ਪੰਕਤੀ] ਜਲ (ਨਾਲ ਭਰੇ ਬੱਦਲਾਂ ਦੀ) ਪੰਕਤੀ। ਦੇਖੋ, 'ਮੇਘਾ'

੩. ਧਰਤੀ ਦੀ ਰੋਮਾਵਲੀ, ਭਾਵ ਬਨਸਪਤੀ। ਦੇਖੋ, 'ਬਸੋਅ ਰੋਮਾਵਲਿ'

**ਰਯ** [ਸੰ:। ਸੰਸਕ੍ਰਿਤ, ਰਯ = ਚਾਲ, ਪ੍ਰਵਾਹ] ਰਸਤਾ। ਯਥਾ—'ਗੁਰ ਅਮਰ ਪਵਲਿ ਰਯ' (੧੩੯੪)।

**ਰਯਨਿ** [ਸੰ:। ਦੇਖੋ, 'ਰੈਣ'] ਰਾਤ। ਯਥਾ—'ਬਾਸੁਰ ਰਯਨਿ ਬਾਸੁ ਜਾਕੋ ਹਿਤੁ ਨਾਮ ਸਿਉ' (੧੪੦੮)।

---

੧. ਇਸ ਵਿਚ ਕਬੀਰ ਜੀ ਦੀ ਮਾਂ ਵਿਅੰਗ ਸੁਟਦੀ ਹੈ। ਦੱਖਣ ਵਲ—ਰਾਮ ਜਨੀਆਂ ਉਹ ਕਵਾਰੀਆਂ ਹਨ, ਜੋ ਲੋਕ ਸਾਰੀ ਉਮਰ ਭਜਨ ਕਰਨ ਲਈ ਮੰਦਰਾਂ ਤੇ ਚੜ੍ਹਾ ਆਉਂਦੇ ਹਨ, ਪਰ ਸਮੇਂ ਦੇ ਫੇਰ ਨਾਲ ਇਹ ਲਗਪਗ ਵੇਸਵਾ ਹੋ ਚੁੱਕੀਆਂ ਹਨ। ਰਾਮ ਜਨੀਆਂ ਜਦ ਕਬੀਰ ਜੀ ਬੋਲਦੇ ਹਨ ਤਾਂ ਉਹਨਾਂ ਦਾ ਅਰਥ ਪਰਮੇਸ਼ਰ ਦੀ ਭਗਤੀ ਕਰਨ ਵਾਲੀ, ਪਰ ਮਾਂ ਉਹਨਾਂ ਨੂੰ ਲੋਕ ਵਰਤਾਰੇ ਦੀਆਂ 'ਰਾਮ ਜਨੀਆਂ' ਦਾ ਵਿਅੰਗ ਸੁਟ ਕੇ ਮਿਹਣਾ ਮਾਰਦੀ ਹੈ।

੧. ਮੁਸਲਮਾਨਾਂ ਦੇ ਮਹੀਨੇ ਚੰਦਰਮਾ ਦੇ ਹਿਸਾਬ ਨਾਲ ਹੁੰਦੇ ਹਨ, ਇਸ ਕਰਕੇ ਵਰ੍ਹੇ ਵਿਚ ੧੦ ਦਿਨ ਮਹੀਨੇ ਪਿਛੇ ਘਟ ਹੁੰਦੇ ਜਾਂਦੇ ਹਨ। ਇਹ ਮਹੀਨਾ ਕਦੀ ਸਿਆਲ ਵਿਚ ਬੀ ਆ ਜਾਂਦਾ ਹੈ। ਲਗਪਗ ੩੬ ਵਰ੍ਹੇ ਬਾਦ ਰੋਜ਼ੇ ਸਗਵੇਂ ਓਸੇ ਮੌਸਮ ਵਿਚ ਆਉਂਦੇ ਹਨ।

੨. ਉਰਸ + ਙੀ, ਆਉਣ ਤੇ (ਆਰਸ਼ ਪ੍ਰਯੋਗ ਕਰ ਕੇ) ਟੀਹ ਦਾ ਲੋਪ ਕੀਤਾ, ਤਦ ਉਰ੍ + ਈ = ਉਰੀ ਰਹਿ ਗਿਆ। ਸੋ ਰਮ + ਉਰੀ = ਰਮੋਰੀ।

**ਰਾਰ** [*ਸੰ: । ਦੇਸ਼ ਭਾਸ਼ਾ*] ਲੜਾਈ। ਯਥਾ—*'ਰਾਰਿ ਕਰਤ ਝੂਠੀ ਲਗਿ' (੩੭੬)।*

**ਰਾਰੈ** [*ਸੰ: । ਦੇਸ਼ ਭਾਸ਼ਾ*] ਗੁਰਮੁਖੀ ਪੈਂਤੀ ਦਾ ੩੨ਵਾਂ ਅੱਖਰ ਹੈ, ਤਿਸ ਦੁਆਰੇ ਸਤਿਗੁਰੂ ਜੀ ਉਪਦੇਸ਼ ਕਰਦੇ ਹਨ। ਯਥਾ—*'ਰਾਰੈ ਰੂਪਿ ਨਿਰਾਲਮੁ ਬੈਠਾ' (੩੫੧)।*

**ਰੀਰੀ** [*ਸੰ: । ਸੰਸਕ੍ਰਿਤ ਦਾ ਅੱਖਰ ਹੈ*] ਦੇਖੋ, 'ਰੀ ਰੀ ਲਲੀ'

**ਰੇਰੁ** [*ਸੰ: । ਪੰਜਾਬੀ, ਰੇੜ੍ਹ ਦਾ ਦੂਸਰਾ ਰੂਪ ਰੇਰ*] ਢਾਹ। ਦੇਖੋ, 'ਮਹਰੇਰੁ'

**ਰੇ ਰੇ** [*ਸੰਬੋਧਨ। ਸੰਸਕ੍ਰਿਤ*] ਓਇ ਕੋਇ, ਅਨਾਦਰ ਨਾਲ ਵਾਜ ਮਾਰਨ ਦਾ ਅਵਯਯ ਹੈ। ਯਥਾ—*'ਰੇ ਰੇ ਦਰਗਹ ਕਹੈ ਨ ਕੋਊ'। (੨੫੨)*

**ਰੀ ਰੀ ਲਲੀ** [*ਸੰ: । ਸੰਸਕ੍ਰਿਤ ਦੇ ੪ ਸੁਰ ਹਨ—ਰ੍ਰਿ, ਰ੍ਰੀ, ਲ੍ਰਿ, ਲ੍ਰੀ, ਋, ৠ, ਲ੍ਰ, ਲ੍ਰ । ਉਂਞ ਰੀ ਦਾ ਨਿੰਦਾ ਅਰਥ ਬੀ ਹੈ।[੧] ਪੰਜਾਬੀ, ਲਲੀ = ਲਾਲਚ*]

੧. ਰੀ (ਦਵਾਰੇ) ਕਹਿੰਦੇ ਹਨ ਕਿ ਨਿੰਦਾ ਤੇ ਲਾਲਚ। ਯਥਾ—*'ਰੀ ਰੀ ਲਲੀ ਪਾਪ ਕਮਾਣੇ' (੪੩੪),* ਰੀ ਅੱਖਰ ਦਵਾਰਾ ਕਹਿੰਦੇ ਹਨ ਕਿ ਨਿੰਦਾ ਤੇ ਲਾਲਚ ਕਰ ਕੇ (ਤੈਂ) ਪਾਪ ਕਮਾਏ।

੨. [*ਤੰਤ੍ਰ ਵਿਦਿਆ ਵਿਚ ਇਹ ਅੱਖਰ ਅਸਚਰਜ ਸ਼ਕਤੀ ਵਾਲੇ ਮੰਨੇ ਜਾ ਕੇ ਮਨੁੱਖ ਵਾਂਙ ਪੂਜੇ ਜਾਂਦੇ ਹਨ ਅਰ ਇਨ੍ਹਾਂ ਤੋਂ ਅਨੇਕ ਸਿੱਧੀਆਂ ਕਰਦੇ ਹਨ*] ਏਸ ਤੁਕ ਵਿਚ ਇਹ ਭਾਵ ਹੈ ਕਿ ਰੀ ਲੀ ਨੂੰ ਤੰਤ੍ਰ ਵਿਦਿਆ ਦੁਆਰਾ ਵਰਤ ਕੇ ਤੈਂ ਅਨੇਕ ਪਾਪ ਕਮਾਏ।

**ਰਲੀ** [*ਸੰ: । ਪੰਜਾਬੀ*] ੧. ਖ਼ੁਸ਼ੀ, ਅਨੰਦ। ਯਥਾ—*'ਸਬਦਿ ਰਲੀ' (੭੬੫),* ਉਪਦੇਸ਼ ਕਰ ਕੇ ਖ਼ੁਸ਼ੀ ਪ੍ਰਾਪਤ ਹੋਈ। ਤਥਾ—*'ਪ੍ਰੇਮਿ ਬੁਲਾਈ ਰਲੀ ਸਿਉ' (੯੩੧)।*

੨. [*ਕ੍ਰਿ:*] ਮਿਲ ਗਈ।

**ਰਲੇ** [*ਕ੍ਰਿ: । ਪੰਜਾਬੀ, ਰਲਨਾ = ਮਿਲ ਜਾਣਾ*] ਮਿਲੇ, ਇਕ ਹੋਏ। ਯਥਾ—*'ਸਫਲ ਦੇਹਿ ਧੰਨਿ ਓਇ ਜਨਮੇ ਪ੍ਰਭ ਕੈ ਸੰਗਿ ਰਲੇ'। (੧੨੨੭)*

**ਰਾਲਿ** [*ਕ੍ਰਿ: । ਪੰਜਾਬੀ, ਰਲ ਦਾ ਦੂਸਰਾ ਰੂਪ, ਰਾਲ। ਦੇਖੋ, 'ਰਾਲੀਐ'*] ਰਲ ਗਈ, ਮਿਲ ਗਈ। ਯਥਾ—*'ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ' (੫੦),* {ਧਨ} ਇਸਤ੍ਰੀ (ਉਪਲਖਤ) ਦੇਹ ਮਿੱਟੀ ਵਿਚ ਰਲ ਗਈ।

**ਰਾਲਾ/ਰਾਲੀ** [*ਸੰ: । ਰਵਾ = ੧. ਸੋਨੇ ਚਾਂਦੀ ਦਾ ਕਿਣਕਾ। ੨. ਕਿਸੇ ਸ਼ੈ, ਰੇਤ ਬ੍ਰਿਤ ਆਦਿ ਦਾ ਕਿਣਕਾ। ੩. ਆਟੇ ਦਾ ਕਿਣਕਾ, ਜਿਸ ਨੂੰ ਸੂਜੀ ਵੀ ਬੋਲਦੇ ਹਨ, ਇਸ ਦਾ ਆਮ ਅਰਥ ਹੋ ਗਿਆ = ਕਿਣਕਾ, ਫਿਰ 'ਰਵਾ' ਤੋਂ ਰਵਾਲ = ਕਿਣਕਾ ਭਰ ਰਵਾਲ ਦਾ ਸੰਖੇਪ ਬਣਿਆ ਰਾਲ, ਰਾਲੀ। ਰਵਾਲ ਦਾ ਦੂਸਰਾ ਰੂਪ, ਰਵਾਰ*]

੧. ਕਿਣਕਾ, ਧੂੜ ਦਾ ਕਿਣਕਾ।

੨. ਚਰਨ ਧੂੜ। ਯਥਾ—*'ਸਗਲ ਚਰਨ ਕੀ ਇਹੁ ਮਨੁ ਰਾਲਾ' (੩੮੪),* ਤਥਾ—*'ਹਮ ਸਾਧ ਜਨਾ ਪਗ ਰਾਲੀ' (੬੬੮),* ਤਥਾ—*'ਅਵਰ ਸਭ ਰਾਲੀ' (੨੪੮)।*

**ਰੋਲ** [*ਸੰ: । ਸੰਸਕ੍ਰਿਤ, ਰੁ = ਸ਼ਬਦ ਕਰਨਾ ਧਾਤੂ ਹੈ। ਪੰਜਾਬੀ, ਰੌਲਾ*]

੧. ਰੌਲਾ, ਸ਼ੋਰ, ਘਮਸਾਨ। ਯਥਾ—*'ਘਰਿ ਦਰਿ ਸਾਚਾ ਨਾਹੀ ਰੋਲੁ' (੯੦੫),* ਭਾਵ ਸੰਤਾਂ ਦਾ {ਘਰ} ਸਰੂਪ ਤੇ {ਦਰ} ਗਿਆਨ ਰੂਪੀ ਸੱਚਾ ਹੈ, ਉਥੇ ਕੁਝ ਰੌਲਾ ਨਹੀਂ। ਤਥਾ—*'ਸਬਦੁ ਨ ਸੁਣਈ ਬਹੁ ਰੋਲ ਘਚੋਲਾ' (੩੧੩),* ਸ਼ਬਦ ਨਹੀਂ ਸੁਣਦਾ, ਕਿਉਂਕਿ ਰਾਮ ਰੌਲੇ (ਪ੍ਰਵਿਰਤੀ) ਵਿਚ ਰਹਿੰਦਾ ਹੈ।

੨. ਭੁਲਾਵਾ। ਯਥਾ—*'ਮਿਲੇ ਨਹੀ ਹਰਿ ਰੋਲੁ' (੧੩੧੭),* ਜੋ ਹਰੀ ਨੂੰ ਮਿਲੇ ਹਨ, ਉਨ੍ਹਾਂ ਨੂੰ {ਰੋਲ} ਭੁਲਾਵਾ ਨਹੀਂ ਰਹਿਆ।

**ਰਲੀਆ** [*ਸੰ: । ਪੰਜਾਬੀ*] ੧. ਖ਼ੁਸ਼ੀਆਂ। ਯਥਾ—*'ਰੰਗ ਸਿਉ ਨਿਤ ਰਲੀਆ ਮਾਣੈ' (੧੦੧੬),* ਤਥਾ—*'ਸੁਖ ਮਾਣੇ ਰਲੀਆ',* ਸੁਖ ਰੂਪ ਪਰਮਾਤਮਾ ਦੀਆਂ ਖ਼ੁਸ਼ੀਆਂ ਮਾਣਦੀਆਂ ਹਨ। ਤਥਾ—*'ਪਾਵਤੁ ਰਲੀਆ ਜੋਬਨਿ ਬਲੀਆ' (੩੮੫),* ਖ਼ੁਸ਼ੀਆਂ ਪਾਉਂਦਾ ਹੈ ਤੇ ਜੋਬਨ ਕਰਕੇ ਬਲੀ (ਹੋ ਰਿਹਾ ਹੈ)। ਅਥਵਾ ਤਕਾਰ ਅਗੇ ਲਾ ਕੇ 'ਪਾਵ ਤੁਰਲੀਆ' ਪਾਠ ਕਰਕੇ ਅਰਥ ਕਰਦੇ ਹਨ ਕਿ ਪੈਰਾਂ ਹੇਠ {ਤੁਰਲੀਆ} ਘੋੜੇ ਹਨ, ਪਰ ਤੁਰਲੀਆ ਨਾਮ ਘੋੜੇ ਦਾ ਕਿਤੇ ਨਹੀਂ। ਹਾਂ, 'ਤੁਰੰਗ' ਸੰਸਕ੍ਰਿਤ ਵਿਚ ਅਰ—ਤੁਰਾਓ—ਪ੍ਰਾਕ੍ਰਿਤ ਵਿਚ ਤੇ 'ਤੁਰਾ' ਪੰਜਾਬੀ ਵਿਚ ਘੋੜੇ ਦਾ ਨਾਮ ਹੈ।

੨. [*ਪੰਜਾਬੀ, ਰਲਨਾ = ਮਿਲ ਜਾਣਾ*] ਰਲ ਗਏ। ਯਥਾ—*'ਨਾਮ ਬਿਨਾ ਮਾਟੀ ਸੰਗਿ ਰਲੀਆ' (੩੮੫),* ਅਰਥਾਤ ਨਾਮ ਤੋਂ ਬਿਨਾਂ ਮਿੱਟੀ ਵਿਚ ਮਿਲ ਗਏ।

**ਰਾਲੀਐ** [*ਕ੍ਰਿ: । ਪੰਜਾਬੀ*[੧]] ਸੁਟੀਦਾ ਹੈ, ਰੁਲਾਈਦਾ ਹੈ। ਯਥਾ—*'ਖੋਟੋ ਪੂਠੋ ਰਾਲੀਐ' (੧੩੩੦),* ਖੋਟਾ ਆਦਮੀ ਨਰਕਾਂ ਵਿਖੇ ਮੂਧਾ ਕਰ ਕੇ ਸਿਟੀਦਾ ਹੈ।

**ਰਲੀਆਲਾ** [*ਗੁ: । ਪੰਜਾਬੀ, ਰਲੀਆ + ਲਾ ਪ੍ਰਤ੍ਯਯ। ਦੇਖੋ, 'ਰਲੀ, ਰਲੀਆ'*] ਖ਼ੁਸ਼ੀਆਂ ਵਾਲਾ। ਯਥਾ—*'ਮੁੰਧ ਜੋਬਨਿ ਬਾਲੜੀਏ ਮੇਰਾ ਪਿਰੁ ਰਲੀਆਲਾ ਰਾਮ' (੭੩੫),* ਤਥਾ—*'ਪਿਰੁ ਰਲੀਆਲਾ ਜੋਬਨਿ ਬਾਲਾ ਤਿਸੁ ਰਾਵੇ ਰੰਗਿ ਰਾਤੀ' (੬੮੯),* ਪਿਰੀ {ਬਾਲਾ} ਵਡੇ ਜੋਬਨ ਅਰ ਖ਼ੁਸ਼ੀਆਂ ਵਾਲਾ ਹੈ, ਉਸ ਨੂੰ ਗਾਉਂਦੀ ਹੈ ਰੰਗ ਵਿਚ ਰੱਤੀ ਹੋਈ (ਇਸਤ੍ਰੀ)।

**ਰੁਲਸੀ** [*ਕ੍ਰਿ: । ਪੰਜਾਬੀ, ਰੁਲਣਾ*] ਰੁਲੇਗਾ, ਖ਼ੁਆਰ ਹੋਵੇਗਾ। ਯਥਾ—*'ਸੋ ਸੋ ਖਾਕੂ ਰਲਸੀ' (੬੦੮)।*

**ਰੁਲੀਜੈ** [*ਕ੍ਰਿ: । ਪੰਜਾਬੀ*] ਰੁਲੀਏ, ਭਾਵ ਹੈ ਨਿੰਮ੍ਰ ਹੋ ਕੇ ਸੇਵਾ ਤੇ ਸਤਿਸੰਗ ਕਰੀਏ। ਯਥਾ—*'ਮਿਲਿ ਸਾਧੂ ਚਰਨ ਰੁਲੀਜੈ' (੧੩੨੪)।*

**ਰਲੇਤੁ** [*ਕ੍ਰਿ: । ਦੇਸ਼ ਭਾਸ਼ਾ*] ਰਲੇ ਹਨ। ਯਥਾ—*'ਸੇ ਸਚਿ ਰਲੇਤੁ'। (੮੪)*

**ਰੁਲਤੇ** [*ਕ੍ਰਿ: । ਪੰਜਾਬੀ, ਰੁਲਣਾ ਤੋਂ*] ਰੁਲਦੇ, ਬੇ-ਆਦਰੇ ਫਿਰਨਾ। ਯਥਾ—*'ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ' (੧੬੭)।*

**ਰਲਾਧਿਆ** [*ਕ੍ਰਿ: । ਪੰਜਾਬੀ, ਰਲਣਾ ਤੋਂ*] ਰਲੇ ਹਨ। ਯਥਾ—*'ਸਚੁ ਸੇਵਨਿ ਸੇ ਸਚਿ ਰਲਾਧਿਆ' (੩੧੩)।*

**ਰਵਾ** [*ਸੰ: । ਸੰਸਕ੍ਰਿਤ, ਰਵਣੰ = ਬੋਲਣਾ*]

੧. ਕਹਾਂ, ਕਰਾਂ, ਬੋਲਾਂ। ਯਥਾ—*'ਅਵਗਣ ਵਿਕਣਾ ਗੁਣ ਰਵਾ ਬਲਿਰਾਮ ਜੀਉ' (੭੭੩)।*

੨. ਇਕੱਠਾ ਕਰਾਂ ਬੀ ਅਰਥ ਕਰਦੇ ਹਨ।

---

੧. ਸੰਪ੍ਰਦਾਈ ਰੀ ਦਾ ਅਰਥ ਇੰਦਰੈ ਬੀ ਕਰਦੇ ਹਨ, ਤੁਕ ਦਾ ਅਰਥ ਕਰਦੇ ਹਨ—ਇੰਦ੍ਰਯ ਲੰਪਟ ਹੋ ਕੇ ਪਾਪ ਕਮਾਏ।

੧. ਦੇਖੋ, 'ਰਾਲਾ'। ਰਾਲਾ = ਧੂੜ। ਰਾਲੀਐ = ਧੂੜ ਵਿਚ ਪਾਈਦਾ ਹੈ, ਭਾਵ ਰੁਲਾਈਦਾ ਹੈ।

**ਰਵਿ** [*ਸੰ: । ਸੰਸਕ੍ਰਿਤ*] ੧. ਸੂਰਜ। ਯਥਾ—*'ਰਵਿ ਕੇ ਸੁਤ ਕੋ ਤਿਨ੍ ਤ੍ਰਾਸੁ ਕਹਾ' (੧੪੦੪)*, {ਰਵਿ ਕੇ ਸੁਤ} ਸੂਰਜ ਦਾ ਪੁਤ੍ਰ, ਭਾਵ ਧਰਮਰਾਜ ਦਾ ਤਿਸ ਨੂੰ ਕਿਆ ਡਰ ਹੈ। ਦੇਖੋ, 'ਭਾਨ' ਤਥਾ—*'ਰਵਿ ਸਸਿ ਗਹਨੈ ਦੇਉਰੇ' (੯੬੯)*, (ਇਥੇ ਇਨ੍ਹਾਂ ਦੇ ਬ੍ਰਤਾਂ ਤੋਂ ਮੁਰਾਦ ਹੈ)। ਦੇਖੋ, 'ਪਰਸ'

੨. [*ਰਮਣਾ ਤੋਂ ਰਵਿ*] ਵਿਆਪਕ ਹੋਣਾ। ਯਥਾ—*'ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ' (੨੧)।*

**ਰਵੈ** [*ਕ੍ਰਿ: । ਦੇਖੋ, 'ਰੰਮਿਆ'। ਸੰਸਕ੍ਰਿਤ, ਰਵਣੰ=ਬੋਲਣਾ*]

੧. ਉਚਾਰਣ ਕਰਦੀਆਂ ਹਨ। ਯਥਾ—*'ਨਿਤ ਰਵੈ ਸੋਹਾਗਣੀ'। (੨੩)*

੨. [*ਰਮਣੰ=ਕ੍ਰੀੜਾ ਕਰਨਾ*] ਰਾਂਵਦੀਆਂ ਹਨ, ਆਨੰਦ ਲੈਂਦੀਆਂ ਹਨ, ਵਾਹਿਗੁਰੂ ਦੇ ਸੰਜੋਗ ਦਾ ਰਸ ਲੈਂਦੀਆਂ ਹਨ।

**ਰਾਵਾ** [*ਸੰ: । ਦੇਖੋ, 'ਰਾਲ'। ਰਵਾ ਦਾ ਰਾਵਾ ਬਹੁ-ਬਚਨ*] ਘੱਟੇ, ਗਰਦੇ। ਯਥਾ—*'ਉਡਿ ਉਡਿ ਰਾਵਾ ਝਾਟੈ ਪਾਇ' (੪੬੫)*, ਘੱਟੇ ਉਡ ਉਡ ਕੇ ਸਿਰ ਪੈਂਦੇ ਹਨ।

**ਰਾਵੈ** [*ਕ੍ਰਿ: । ਸੰਸਕ੍ਰਿਤ, ਰਮਣੰ=ਭੋਗਣਾ, ਮਾਣਨਾ। ਪੰਜਾਬੀ, ਰਮਣਾ, ਰਵੱਣਾ, ਰਾਵਣਾ। ਇਸ ਤੋਂ ਰਾਵੇ*]

੧. ਭੋਗਦਾ ਹੈ, ਮਾਣਦਾ ਹੈ।

੨. ਉੱਚਾ ਰੂਹਾਨੀ ਰਸ ਮਾਣਨ ਲਈ ਬੀ 'ਰਾਵਣਾ' ਪਦ ਵਰਤਿਆ ਗਿਆ ਹੈ। ਯਥਾ—*'ਰਾਵੇ ਰੰਗਿ ਰਾਤੜਿਆ' (੪੩੬)।*

**ਰੋਵੈ** [*ਕ੍ਰਿ: । ਸੰਸਕ੍ਰਿਤ, ਰੋਦਨੰ। ਪੰਜਾਬੀ, ਰੋਣਾ*] ਰੋਣ ਲੱਗਾ, ਰੋਇਆ। ਯਥਾ—*'ਰੋਵੈ ਰਾਮੁ ਨਿਕਾਲਾ ਭਇਆ' (੯੫੩)।*

**ਰਵਿਐ** [*ਕ੍ਰਿ: । ਦੇਖੋ, ਅਗਲਾ ਪਦ*] ਉਚਾਰਣ ਕਰਨ ਤੇ। ਯਥਾ—*'ਜਿਤੁ ਰਵਿਐ ਸੁਖ ਸਹਜ ਭੋਗੁ' (੧੧੮੪)।*

**ਰਵੀਐ** [*ਕ੍ਰਿ: । ਦੇਖੋ, 'ਰੰਮਿਆ'। ਸੰਸਕ੍ਰਿਤ, ਰਵਣ=ਸ਼ਬਦ ਕਰਨਾ*] ਉਚਾਰਣ ਕਰੀਏ। ਯਥਾ—*'ਘੜੀ ਮੁਹਤੁ ਨਹ ਵੀਸਰੈ ਨਾਨਕ ਰਵੀਐ ਨਿਤ' (੫੨੨)।*

**ਰਾਵੀਆ** [*ਕ੍ਰਿ: । ਦੇਖੋ, 'ਰਾਵੇ'*] ਭੋਗੀਆਂ, ਵਾਹਿਗੁਰੂ ਨੇ ਜਿਨ੍ਹਾਂ ਨੂੰ ਆਪਣੇ ਮਿਲਾਪ ਦਾ ਸੁਖ ਦਿਤਾ।

**ਰਵਿਆਸੁ** [*ਕ੍ਰਿ: । ਫ਼ਾਰਸੀ, ਰਫ਼ਤਨ, ਰਵੀਦਨ=ਜਾਣਾ। ਪੁ: ਪੰਜਾਬੀ, ਰਵਣਾ=ਜਾਣਾ*] ਫਿਰਨ ਲੱਗੇ। ਯਥਾ—*'ਸੇ ਮੈ ਪਿਛੈ ਭੀ ਰਵਿਆਸੁ' (੧੦੯੭)*, ਭਾਵ ਹੈ, ਉਹ ਮੈਨੂੰ ਬੀ ਪਿਆਰ ਕਰਨ ਲੱਗ ਪਏ ਹਨ।

**ਰਾਵਿਅੜੀ** [*ਕ੍ਰਿ: । ਦੇਖੋ, 'ਰਾਵੇ'*] ਭੋਗੀ, ਅਨੰਦ ਕੀਤੀ। ਯਥਾ—*'ਪਿਰਿ ਰਾਵਿਅੜੀ' (੭੬੫)।*

**ਰਵਾਈ** [*ਕ੍ਰਿ: । ਫ਼ਾਰਸੀ, ਰਵਾਈ=ਪੂਰਾ ਕਰਨਾ*] ਰਚਾਈ, ਲਾਈ। ਯਥਾ—*'ਜਿਨਿ ਉਪਾਈ ਰੰਗਿ ਰਵਾਈ' (੭੨੩)*, ਜਿਸ (ਪਰਮਾਤਮਾ) ਨੇ ਸ੍ਰਿਸ਼ਟੀ ਪੈਦਾ ਕੀਤੀ ਹੈ, ਉਸ ਨੇ ਅਨੰਦਾਂ ਵਿਚ ਲਾਈ ਹੈ।

**ਰਾਵੀਏ** [*ਕ੍ਰਿ: । ਦੇਖੋ, 'ਰਾਵੇ', 'ਰਾਵੀਆ'*] ਰਮਣ ਕੀਤੀ, ਭਾਵ ਅਭੇਦ ਕੀਤੀ। ਯਥਾ—*'ਪਿਰ ਖੁਸੀਏ ਧਨ ਰਾਵੀਏ ਧਨ ਉਰਿ ਨਾਮੁ ਸੀਗਾਰੁ' (੧੦੮੮)*, ਜਿਸ ਧਨ ਜੀਵ ਰੂਪ ਇਸਤ੍ਰੀ ਦੇ ਹਿਰਦੇ ਨਾਮ ਦਾ ਸੀਗਾਰ ਹੈ, ਉਹ ਧਨ ਪਿਰੀ ਨੇ ਖ਼ੁਸ਼ੀ ਨਾਲ ਰਾਵੀ ਹੈ।

**ਰਵਈਆ** [*ਕ੍ਰਿ: । ਦੇਖੋ, 'ਰੰਮਿਆ'*] ਉਚਾਰਣ ਕੀਤਾ। ਯਥਾ—*'ਰਸਿ ਰਸਿ ਰਾਮ ਗੋਪਾਲ ਰਵਈਆ' (੮੩੩)।*

**ਰਾਵੇਸੀ** [*ਕ੍ਰਿ: । ਦੇਖੋ, 'ਰਾਵੇ'*] ਭੋਗੇਗਾ। ਯਥਾ—*'ਜੈ ਭਾਵੈ ਪਿਆਰਾ ਤੈ ਰਾਵੇਸੀ' (੭੫੦)।*

**ਰੋਵਸੀ** [*ਕ੍ਰਿ: । ਦੇਖੋ, 'ਰੋਵਉ'*] ਰੋਵੇਗਾ। ਯਥਾ—*'ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ' (੯੨੩)।*

**ਰਵਹਿ** [*ਕ੍ਰਿ: । ਦੇਖੋ, 'ਰੰਮਿਆ'*] ਬੋਲਦੇ, ਚੀਕਦੇ, ਰੋਂਦੇ ਤੇ ਚੀਕਦੇ। ਯਥਾ—*'ਬਾਬਾ ਰੋਵਹਿ ਰਵਹਿ ਸੁ ਜਾਣੀਅਹਿ' (੫੮੧)।*

**ਰਵਹੁ** [*ਕ੍ਰਿ: । ਦੇਖੋ, 'ਰੰਮਿਆ'*] ੧. ਉਚਾਰੋ, ਉਚਰੋ। ਯਥਾ—*'ਤੁਮ ਰਵਹੁ ਗੋਬਿੰਦੈ ਰਵਣ ਜੋਗੁ' (੧੧੮੪)*, ਤਥਾ—*'ਰੰਗਿ ਰਵਹੁ ਆਤਮੈ ਰਾਮ' (੧੧੦੩)*, ਆਤਮ ਰਾਮ ਨੂੰ ਪ੍ਰੇਮ ਨਾਲ ਉਚਾਰੋ।

੨. ਰਾਵਣਾ, ਰਵਣਾ=ਭੋਗਣਾ, ਰਸ ਮਾਣਨਾ।

**ਰੋਵਹੁ** [*ਕ੍ਰਿ: । ਸੰਸਕ੍ਰਿਤ, ਰੋਦਨੰ। ਪੰਜਾਬੀ, ਰੋਣਾ*] ਰੋਵੋ, ਰੁਦਨ ਕਰੋ, ਵਿਰਲਾਪ ਕਰੋ। ਯਥਾ—*'ਰੋਵਹੁ ਸਾਕਤ ਬਾਪੁਰੇ' (੧੩੬੫)।*

**ਰਵੀਜੈ** [*ਕ੍ਰਿ: । ਦੇਖੋ, 'ਰੰਮਿਆ'*] ਉਚਾਰਣ ਕਰੀਏ। ਯਥਾ—*'ਰਾਮੋ ਰਾਮੁ ਰਵੀਜੈ' (੧੩੨੪)।*

**ਰਵਨਿ** [*ਸੰ: । ਸੰਸਕ੍ਰਿਤ, ਰਮਣ=ਸੁੰਦਰ*] ਕਿਸ਼ੋਰ ਅਵਸਥਾ, ਜਵਾਨੀ ਤੇ ਬਾਲ ਅਵਸਥਾ ਦੇ ਵਿਚਕਾਰਲੀ ਉਮਰਾ, ਚੜ੍ਹਦੀ ਜਵਾਨੀ। ਯਥਾ—*'ਦਸ ਬਾਲਤਣਿ ਬੀਸ ਰਵਨਿ' (੧੩੮)।*

**ਰਵਾਣੀ** [*ਕ੍ਰਿ: ਵਿ: । ਪੁ: ਪੰਜਾਬੀ। ਫ਼ਾਰਸੀ, ਰਵਾਂ=ਬੇ-ਰੋਕ ਪੜ੍ਹਨਾ। ਪੰਜਾਬੀ, ਰਵਾਣੀ=ਫ਼ਜ਼ੂਲ ਬੋਲਣਾ*] ਵਿਅਰਥ ਬੋਲਣਾ, ਜ਼ਬਾਨੀ ਜ਼ਬਾਨੀ ਬਕੀ ਜਾਣਾ, ਸਮਝਣਾ ਨਾ। ਯਥਾ—*'ਬੋਲਨਿ ਪਏ ਰਵਾਣੀ' (੯੨੦)।*

**ਰਾਵਣਾ** [*ਕ੍ਰਿ: । ਦੇਖੋ, 'ਰਾਵੇ'*] ਭੋਗਣਾ, ਆਤਮ ਰਸ ਲੈਣਾ। ਯਥਾ—*'ਮਿਲਿ ਸਾਧੂ ਸੁਆਮੀ ਰਾਵਣਾ' (੧੦੮੬)।*

**ਰਾਵਣਿ** [*ਕ੍ਰਿ: । ਦੇਖੋ, 'ਰਾਵੇ'*] ਭੋਗਣਾ। ਯਥਾ—*'ਹਉ ਕਿਉ ਸਹੁ ਰਾਵਣਿ ਜਾਉ ਜੀਉ' (੭੬੨)*, ਤਥਾ—*'ਸਭਿ ਸਹੀਆ ਸਹੁ ਰਾਵਣਿ ਗਈਆ' (੫੫੮)।*

**ਰਾਵਣਹਾਰੁ** [*ਸੰ: । ਦੇਖੋ, 'ਰਾਵੇ'*] ਭੋਗਣ ਵਾਲਾ, ਪ੍ਰੀਤਮਾਂ ਦੇ ਭਗਤੀ ਰਸ ਦਾ ਅਨੰਦ ਲੈਣ ਵਾਲਾ (ਭਾਵ ਪਰਮੇਸ਼ਰ)। ਯਥਾ—*'ਆਪੇ ਰਾਵਣਹਾਰੁ' (੨੩)।*

**ਰਵਤ** [*ਸੰ: । ਦੇਖੋ, 'ਰੰਮਿਆ'*] ੧. ਉਚਾਰਨ।

੨. [*ਫ਼ਾਰਸੀ, ਰਵਸ਼*] ਰਹਿਣੀ। ਯਥਾ—*'ਐਸੀ ਰਵਤ ਰਵਹੁ ਮਨ ਮੇਰੇ' (੧੨੩੨)।*

**ਰਵਤੌ** [*ਕ੍ਰਿ: । ਦੇਖੋ, 'ਰੰਮਿਆ'*] ਰਵ ਰਹਿਆ ਹੈ, ਵਿਆਪ ਰੰਹਿਆ ਹੈ। ਯਥਾ—*'ਅੰਤਰਿ ਰਵਤੌ ਰਾਜ ਰਵਿੰਦਾ' (੧੩੩੧)*, ਸੂਰਜ ਅਤੇ ਚੰਦ੍ਰਮਾ ਦਾ ਪ੍ਰਕਾਸ਼ਕ ਅੰਦਰ ਰਵ ਰਹਿਆ ਹੈ।

**ਰਵਾਂਤਉ** [*ਕ੍ਰਿ: । ਪੰਜਾਬੀ, ਰੱਤਣਾ ਦਾ ਪ੍ਰੇਰਣਾਰਥ*] ਹੋਰਨਾਂ ਨੂੰ ਲਾਉਂਦਾ ਹੈ। ਯਥਾ—*'ਮੁਕਤੌ ਰਾਤਉ ਰੰਗਿ ਰਵਾਂਤਉ' (੩੫੨)।*

**ਰਵਤ ਰਵੰਨੇ** [*ਵਰ: ਵਾ: । ਦੇਖੋ, 'ਰੰਮਿਆ'*] ੧. ਵਿਆਪਕ ਵਾਹਿਗੁਰੂ ਰਵ ਰਹਿਆ ਹੈ। ਅਥਵਾ ੨. ਮਨ {ਰਵਤ} ਜਪਿਆ ਹੈ ਤੇ ਤਨ ਭੀ ਜਪਦਾ ਹੈ। ਯਥਾ—*'ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ' (੧੧੦੭)।*

**ਰਵਿੰਦ[1]/ਰਵਿੰਦਾ** [*ਸੰ: । ਡੋਮ ਭਾਸ਼ਾ । ਸੰਸਕ੍ਰਿਤ, ਰਵਿ=ਇੰਦੂ*] ਰਵਿ ਅਰ ਇੰਦ, ਸੂਰਜ ਅਤੇ ਚੰਦ। ਯਥਾ—'*ਚੜ੍ਹ ਦਲ ਰਵਿੰਦ ਜੀਉ*' (੧੪੦੩)। ਦੇਖੋ, 'ਰਵਤੌਂ', 'ਚੜ੍ਹ'

**ਰਵਨੀ** [*ਸੰ: । ਦੇਖੋ, 'ਰੰਮਿਆ' । ਸੰਸਕ੍ਰਿਤ, ਰਮਣੀ=ਇਕ ਛੰਦ ਹੈ, ਜਿਸ ਦੇ ਪਹਿਲੇ ਤੇ ਤੀਸਰੇ ਪਦ ਵਿਚ ੧੧ ਮਾਤਰਾਂ, ਦੂਸਰੇ ਤੇ ਚੌਥੇ ਪਦ ਵਿਚ ਬਾਰਾਂ ਮਾਤਰਾਂ ਹੁੰਦੀਆਂ ਹਨ*]

੧. ਛੰਦਾ ਬੰਦੀ, ਕਵੀਸ਼ਰੀ। ਯਥਾ—'*ਰਵਨੀ ਰਵੈ ਬੰਧਨ ਨਹੀ ਤੂਟਹਿ*' (੩੫੩), ਕਿਤਨੀ ਕਵਿਤਾ ਉਚਾਰੇ, ਬੰਧਨ ਨਹੀਂ ਹਟਦੇ।

੨. ਇਸਤ੍ਰੀ, ਸੁੰਦਰ ਇਸਤ੍ਰੀ।

**ਰਵੰਨੇ** ਦੇਖੋ, 'ਰਵਤ ਰਵੰਨੇ'

**ਰਾਵਨ** [*ਸੰ: । ਸੰਸਕ੍ਰਿਤ*] ਲੰਕਾ ਦਾ ਰਾਜਾ, ਜਿਸ ਨੇ ਸ੍ਰੀ ਰਾਮ ਜੀ ਨਾਲ ਲੜ ਕੇ ਹਾਰ ਖਾਧੀ, ਇਸ ਨੂੰ ਰਾਖਸ਼ ਮੰਨਦੇ ਹਨ, ਪਰ ਵੇਦਾਂ ਦਾ ਪੰਡਿਤ ਬੀ ਮੰਨਦੇ ਹਨ। ਯਥਾ—'*ਰਾਵਨ ਸੇਤੀ ਸਰਬਰ ਹੋਈ*' (੮੭੫)।

**ਰੋਵਨ** [*ਕ੍ਰਿ: । ਸੰਸਕ੍ਰਿਤ, ਰੋਦਨੰ । ਪੰਜਾਬੀ, ਰੋਣਾ*] ਰੋਣਾ। ਦੇਖੋ, 'ਰੋਵਣ'

**ਰਵਾਰੈ** [*ਸੰ: । ਦੇਖੋ, 'ਰਾਲਾ'*] ਧੂੜੀ, ਘੱਟਾ। ਯਥਾ—'*ਛੁਟਕਤ ਹੋਇ ਰਵਾਰੈ*' (੧੨੧੪), ਤੁਹਾਥੋਂ ਛੁਟਦਿਆਂ ਹੀ ਖੇਹ ਹੋ ਜਾਂਦਾ ਹੈ।

**ਰਵਾਰੋ/ਰਾਵਾਰ** [*ਸੰ: । ਦੇਖੋ, 'ਰਾਲਾ'*] ਧੂੜ, ਯਥਾ—'*ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ*' (੪੯੮), ਭਾਵ ਜਗਤ ਦੀ ਜਾਤ ਪਾਤ ਛਡ ਕੇ ਚਰਨ ਧੂੜ ਹੀ ਚਾਹੁੰਦੇ ਹਨ। ਤਥਾ—'*ਤੇਰਿਆ ਸੰਤਹ ਕੀ ਰਾਵਾਰ*' (੧੨੨੪)।

**ਰਵਾਲ/ਰਵਾਲਾ** [*ਸੰ: । ਦੇਖੋ, 'ਰਾਲਾ'*] ਧੂੜ। ਚਰਨ ਧੂੜ। ਯਥਾ—'*ਨਾਨਕ ਦੀਜੈ ਸਾਧ ਰਵਾਲਾ*' (੧੯੪), ਸੰਤਾਂ ਦੀ ਚਰਨ ਧੂੜ ਦਿਓ। ਤਥਾ—'*ਲੇ ਗੁਰ ਪਗ ਰੇਨ ਰਵਾਲ*' (੯੭੭), ਤਥਾ—'*ਹੋਰਿ ਕੇਤੇ ਰਾਮ ਰਵਾਲ*' (੪੬੪), ਉਸ ਪੂਰਨ ਪਾਰਬ੍ਰਹਮ ਪਰਮੇਸ਼ਰ ਦੇ ਅੱਗੇ ਰਾਮਚੰਦਰ ਜੀ ਵਰਗੇ ਕਈ ਕਿਣਕਾ ਸਮਾਨ ਹਨ। ਕਈ ਗਿਆਨੀ ਇਸ ਤੁਕ ਵਿਚ ਰਵਾਲ ਦਾ ਅਰਥ 'ਜੀਵ' ਅਰ = ਅੰਸ਼ਾ ਅਵਤਾਰ ਬੀ ਕਰਦੇ ਹਨ।

**ਰਾਵਲ** [*ਸੰ: । ਅਰਬੀ, ਰਮਲ, ਇਕ ਵਿਦਿਆ ਜਿਸ ਵਿਚ ਸੰਗਲੀਆਂ ਸਿਟ ਤੇ ਲੀਕਾਂ ਵਾਹ ਕੇ ਅਗਲੀਆਂ ਗੱਲਾਂ ਦੱਸਦੇ ਹਨ, ਰਮਲ ਜਾਣਨ ਵਾਲਾ ਰਮਾਲ, ਦੀ ਪੰਜਾਬੀ, ਰਾਵਲ, ਰੌਲ*] ਰਮਲ ਵਿਦਿਆ ਦੇ ਜਾਣਨ ਵਾਲਾ, ਰੌਲ ਜੋਗੀ[1] ਨੂੰ ਬੀ ਕਹਿੰਦੇ ਹਨ। ਯਥਾ—'*ਪੰਚ ਚੇਲੇ ਵਸ ਕੀਜਹਿ ਰਾਵਲ*' (੧੫੫), ਹੇ ਜੋਗੀ ! ਪੰਜ ਕਾਮਾਦਿ ਵਸ ਕਰਕੇ ਚੇਲੇ ਕਰ।

**ਰਾੜਿ** [*ਸੰ: । ਹਿੰਦੀ, ਰਾਰ*] ਲੜਾਈ, ਦੰਗਾ। ਯਥਾ—'*ਝਾੜੇ ਰਾੜਿ ਕਰਹਿ ਕਿਆ ਪ੍ਰਾਣੀ*' (੪੩੪)।

**ਰੂੜਾ** [*ਗੁ: । ਦੇਖੋ, 'ਰੂੜੀ'*] ਸੁੰਦਰ। ਯਥਾ—'*ਝਾੜੈ ਰੂੜਾ ਹਰਿ ਜੀਉ ਸੋਈ*' (੯੩੬), ਤਥਾ—'*ਘਰ ਕਾ ਕਾਜੁ ਨ ਜਾਣੀ ਰੂੜਾ*' (੭੪੪)।

**ਰੂੜੀ/ਰੂੜੋ** [*ਗੁ: । ਸੰਸਕ੍ਰਿਤ, ਰੂਢ਼ =ਕਲੀ ਦਾ ਖਿੜਾਉ । ਪ੍ਰ: ਪੰਜਾਬੀ, ਰੂੜ੍ਹਾ=ਸੁੰਦਰ, ਉਜਾਗਰ*] ਸੁੰਦਰ। ਯਥਾ—'*ਰੂੜੋ ਠਾਕੁਰ ਮਾਹਰੋ ਰੂੜੀ ਗੁਰ ਬਾਣੀ*' (੪੨੧)।

**ਰੋੜਾ** [*ਸੰ: । ਪੰਜਾਬੀ*] ਟੁਟੀ ਹੋਈ ਇੱਟ ਦਾ ਟੁਕੜਾ, ਕੰਕਰ। ਯਥਾ—'*ਕਬੀਰ ਰੋੜਾ ਹੋਇ ਰਹੁ ਬਾਟ ਕਾ*' (੧੩੭੨)।

**ਰਿੜਕਿਓਨੁ** [*ਕ੍ਰਿ: । ਪੰਜਾਬੀ, ਰਿੜਕਣਾ ਤੋਂ ਰਿੜਕਿਓਨੁ=ਉਨ੍ਹਾਂ ਨੇ ਰਿੜਕਿਆ ਹੈ*] ਰਿੜਕਿਆ ਹੈ। ਯਥਾ—'*ਸਬਦਿ ਰਿੜਕਿਓਨੁ*' (੯੬੭), ਸਮੁੰਦਰ ਰਿੜਕਿਆ ਹੈ।

**ਰੂੜਣੇ** [*ਗੁ: । ਦੇਖੋ, 'ਰੂੜਾ'*] ਸੁੰਦਰ। ਯਥਾ—'*ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ ਹਰਿ ਰੂੜਣੇ*' (੯੭੭)।

---

੧. ਸੰਸਕ੍ਰਿਤ ਵਿਚ ਰਵਿੰਦ ਨਾਮ—ਕਮਲ ਫੂਲ—ਦਾ ਹੈ। ਰਵਿ = ਸੂਰਜ। ਦਾ = ਦੇਣ ਵਾਲਾ।

੧. ਜਿਸ ਤਰ੍ਹਾਂ ਜੋਗੀ ਸੱਪ ਫੜਨਾ ਤੇ ਕਿੰਗ ਵਜਾਣਾ ਆਦਿ ਕੰਮ ਕਰਦੇ ਹਨ, ਇਸੇ ਤਰ੍ਹਾਂ ਉਹਨਾਂ ਦਾ ਰਮਲ ਦਾ ਕੰਮ ਕਰਨ ਕਰਕੇ, ਰਾਵਲ ਦਾ ਅਰਥ ਜੋਗੀ ਬੀ ਹੋ ਗਿਆ ਹੈ।

# ਲ

**ਲ** ਗੁਰਮੁਖੀ ਵਰਣਮਾਲਾ ਦਾ ਤੇਤੀਵਾਂ ਅੱਖਰ ਤੇ ਤੀਹਵਾਂ ਵਯੰਜਨ ਹੈ।

ਇਹ ਕਈ ਵੇਰ 'ਰਰੈ' ਦੀ ਥਾਂ ਲੈਂਦਾ ਹੈ, ਜੈਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਇਆ ਹੈ:

ਸੰਸਕ੍ਰਿਤ : ਰੋਧ (ਰੁਧ = ਰੁਕਣਾ, ਕ੍ਰੋਧ) ਦੀ ਥਾਂ ਹੈ ਲੋਧ।
ਰਜ (ਰੱਸੀ) ਦੀ ਥਾਂ ਹੈ ਲੱਜ।

ਪੰਜਾਬੀ: ਰੁੜ੍ਹੰਦੜੀ ਦੀ ਥਾਂ ਆਇਆ ਹੈ ਲੁੜ੍ਹੰਦੜੀ।

'ਜਜੇ' ਦੀ ਥਾਂ ਬੀ 'ਲਲਾ' ਸਮੇਂ ਨਾਲ ਕਿਸੇ ਕਿਸੇ ਪਦ ਵਿਚ ਲੈ ਗਿਆ ਹੈ, ਜੈਸੇ ਸੰਸਕ੍ਰਿਤ ਜੁਧ ਤੋਂ ਬਣਿਆ ਜੁਝ, ਇਸ ਤੋਂ ਪੰਜਾਬੀ ਕਿਰਿਆ ਜੁਝੈ ਤੇ ਜੁਝੈ ਤੋਂ ਬਣਿਆ ਹੈ ਲੁਝੈ।

ਪੰਜਾਬੀ ਵਿਚ 'ਲਲੇ' ਦੇ ਦੋ ਉਚਾਰਣ ਹਨ, ਇਕ ਸਾਧਾਰਨ, ਇਕ ਜ਼ਰਾ ਖਿਲਰਵਾਂ। ਇਹ ਪਿਛਲਾ ਉਚਾਰਣ ਲੁਧਿਆਣੇ ਵਲ ਅਜੇ ਤਕ ਆਮ ਲੋਕਾਂ ਦੀ ਬੋਲੀ ਵਿਚ ਹੈ, ਮਰਹਟੀ ਜ਼ਬਾਨ ਵਿਚ ਬੀ 'ਲਲੇ' ਦਾ ਇਹ ਉਚਾਰਣ ਹੈ, ਪੰਜਾਬੀ ਵਿਚ ਇਸ ਨੂੰ ਫ਼ਰਕ ਕਰਨ ਲਈ ਐਉਂ ਲਿਖਦੇ ਹਨ—ਲ਼।

'ਲਲਾ' ਸ੍ਵਾਰਥ ਪ੍ਰਤ੍ਯਯ ਹੋ ਕੇ ਬੀ ਵਰਤੀਂਦਾ ਹੈ, ਜੈਸੇ ਨਵ ਤੋਂ ਨਵਲ। ਏਕ ਤੋਂ ਏਕਲ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਇਆ ਹੈ—ਏਕ ਲੜੀ। ਅੰਧ ਤੋਂ ਅੰਧਲਾ, ਅੰਧਲੀ। ਵੰਤ ਤੇ ਵਾਲਾ ਦੀ ਥਾਂ ਬੀ ਲਲਾ—ਲਾ—ਹੋ ਕੇ ਲਗਦਾ ਹੈ ਤੇ ਵਾਲਾ ਦੇ ਅਰਥ ਦੇਂਦਾ ਹੈ, ਜਿਵੇਂ—ਰਲੀਆਲਾ।

**ਲਾ** [*ਅ: । ਅਰਬੀ*] ੧. ਬਿਨਾਂ। ਦੇਖੋ, 'ਲਾ ਇਤਬਾਰ' ਤੇ 'ਲਾ ਇਤਬਾਰੀ'

੨. [*ਕ੍ਰਿ: । ਪੁ: ਦੇਸ਼ ਭਾਸ਼ਾ*] ਹੈ। ਯਥਾ—*'ਜੀਆ ਅੰਦਰਿ ਜੀਉ ਸਭੁ ਕਿਛੁ ਜਾਣ ਲਾ' (੯੬੫)।*

੩. ਵੰਤ ਵਾਲਾ। ਯਥਾ—*'ਰਲੀਆਲਾ' (੪੩੫)।*

**ਲੇ** [*ਸੰ: । ਸੰਸਕ੍ਰਿਤ, ਲਯ। ਪੰਜਾਬੀ, ਲੈ, ਲੇ*]

੧. ਲੈ ਕਰਨਾ। ਯਥਾ—*'ਸਰਾ ਸਰੀਅਤਿ ਲੇ ਕੰਮਾਵਹੁ' (੧੦੮੩)।* ਦੇਖੋ, 'ਸਰਾ ੨.'

੨. [*ਕ੍ਰਿ: । ਪੰਜਾਬੀ, ਲੈਣਾ*] ਲੈ ਕੇ। ਯਥਾ—*'ਹੀਤੁ ਚੀਤੁ ਦੇ ਲੇ ਲੇ ਪਾਰੀ' (੧੩੮੮)।*

੩. ਲੈਣਾ ਕਰ। ਯਥਾ—*'ਲੇ ਗੁਰ ਪਗ ਰੇਨ ਰਵਾਲ' (੯੭੭)।*

**ਲੈ** [*ਸੰ: । ਸੰਸਕ੍ਰਿਤ, ਲਯ = ਸਮਾਧੀ*]

੧. ਲਿਵ, ਲੀਨ ਹੋਣ ਦੀ ਦਸ਼ਾ। ਯਥਾ—*'ਨਾਨਕ ਲਗੀ ਤਤੁ ਲੈ' (੧੨੭੯),* ਜਿਨ੍ਹਾਂ ਦੀ (ਤਤ) ਬ੍ਰਹਮ ਵਿਚ ਲਿਵ ਲਗੀ ਹੈ।

੨. [*ਕ੍ਰਿ: । ਪੰਜਾਬੀ, ਲੈਣਾ ਤੋਂ*] ਲੈ ਕਰ, ਲੈ ਕੇ। ਯਥਾ—*'ਲੈ ਫਾਹੇ ਰਾਤੀ ਤੁਰਹਿ' (੩੧੫),* ਤਥਾ—*'ਲੈ ਭਾੜਿ ਕਰੇ ਵੀਆਹੁ' (੪੭੧)।* ਦੇਖੋ, 'ਭਾੜ'

ਤਥਾ—*'ਧਰਮਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ' (੯੬੭),* ਧਰਮ ਰਾਜ ਦੇਵਤਾ ਹੈ (ਪਰ ਉਹ ਕੇਵਲ) ਜੀਵਾਂ ਦੀਆਂ ਗੱਲਾਂ ਲੈ ਕੇ ਭਾਵ ਹਾਲ ਮਲੂਮ ਕਰ ਕੇ (ਦਲਾਲੀ) ਦਲੀਲ ਯਾ ਅਨੁਮਾਨ ਕਰਦਾ ਹੈ। ਦੇਖੋ, 'ਦਲਾਲੀ'

**ਲੀਆ** [*ਗੁ: । ਅਰਬੀ, ਲਈਨ*]

੧. ਫਿਟਕਾਰਿਆ ਹੋਇਆ। ਯਥਾ—*'ਸੰਤ ਕਾ ਲੀਆ ਧਰਤਿ ਬਿਦਾਰਉ' (੮੬੭),* ਸੰਤ ਦੇ ਫਿਟਕਾਰੇ ਹੋਏ ਨੂੰ ਧਰਤੀ ਪੁਰ ਮਾਰਦਾ ਹਾਂ।

੨. [*ਅ:*] ਲਈ, ਵਾਸਤੇ। ਤੁਕ ਦਾ ਅਰਥ ਹੈ—ਸੰਤਾਂ ਦੇ ਵਾਸਤੇ (ਦੁਸ਼ਟਾਂ ਨੂੰ) ਧਰਤੀ ਪੁਰ ਮਾਰਦਾ ਹਾਂ।

੩. [*ਕ੍ਰਿ: । ਹਿੰਦੀ, ਲੈਣਾ ਦਾ ਭੂਤਕਾਲ*] ਲੀਤਾ, ਗ੍ਰਹਿਣ ਕੀਤਾ।

**ਲੋਅ** [*ਸੰ: । ਸੰਸਕ੍ਰਿਤ, ਧਾਤੂ, ਲੋਕ੍ = ਦੇਖਣਾ; ਲੋਕ। ਪ੍ਰਾਕ੍ਰਿਤ, ਲੋਅ। ਪੁ: ਪੰਜਾਬੀ, ਲੋਅ, ਲੋਆ, ਲੋਇ*] ਲੋਕ। ਯਥਾ—*'ਤਿਥੈ ਲੋਅ ਲੋਅ ਆਕਾਰ' (੮),* ਤਥਾ—*'ਸੈਲ ਲੋਅ ਜਿਨਿ ਉਧਰਿਆ' (੧੩੯੩),* ਸਾਰੇ ਲੋਕ ਜਿਸ ਨੇ ਉਧਾਰੇ ਹਨ। ਅਥਵਾ ਪੱਥਰ ਵਤ ਭਾਰੇ ਪਾਪੀ ਲੋਕ ਜਿਸ ਨਾਮ ਨੇ ਤਾਰੇ ਹਨ।

**ਲੋਆ** [*ਸੰ: । ਦੇਖੋ, 'ਲੋਕ'*] ਲੋਕ। ਯਥਾ—*'ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ' (੧੧੧੬)।*

**ਲੀਅੜਾ** [*ਕ੍ਰਿ: । ਪੰਜਾਬੀ, ਲੈਣਾ ਤੋਂ*] ਲਿਆ। ਯਥਾ—*'ਮਨੁ ਲੀਅੜਾ ਦੀਤਾ' (੭੬੫)।*

**ਲਈ** [*ਕ੍ਰਿ: । ਪੰਜਾਬੀ*] ੧. ਲੈਣ ਨਾਲ। ਯਥਾ—*'ਅਘ ਕੋਟਿ ਹਰਤੇ ਨਾਮ ਲਈ' (੧੨੭੨)।*

੨. [*ਕ੍ਰਿ: । ਪੰਜਾਬੀ, ਲਈ ਜਾਣਾ*] ਲਈ ਜਾਂਦਾ ਹੈ। ਯਥਾ—*'ਓਹੁ ਤਿਸ ਕੀ ਲਈ ਲਈ ਫੁਨਿ ਜਾਈਐ' (੮੨੨)।* ਦੇਖੋ, 'ਲਈ ਲਈ ਫੁਨਿ ਜਾਈਐ'

੩. ਲਿਆ ਹੈ। ਯਥਾ—*'ਸੰਤਨ ਤੇ ਇਹੁ ਮੰਤੁ ਲਈ'।*

੪. [*ਅ:*] ਵਾਸਤੇ। ਦੇਖੋ, 'ਲਾਏ ਦੀਬਾਣੁ'

**ਲਾਏ** ਦੇਖੋ, 'ਲਾਏ ਦੀਬਾਣੁ'

**ਲੋਇ** [*ਸੰ: । ਦੇਖੋ, 'ਲੋਅ'*] ੧. ਆਦਮੀ।

੨. ਦੁਨੀਆ, ਲੋਕ। ਦੇਖੋ, 'ਲੋਇ ਲੋਇ', 'ਪਰਸ'

੩. ਪੁਰਾਣੀ ਵੰਡ ਲੋਕਾਂ[1] ਦੀ ਦੋ ਹੈ—ਲੋਕ ਤੇ ਪ੍ਰਲੋਕ। ਇਕ ਹੋਰ ਵੰਡ ਇਹ ਹੈ—ਧਰਤੀ, ਅਕਾਸ਼, ਪਤਾਲ। ਇਕ ਹੋਰ ਲੇਖੇ ਮੂਜਬ ੭ ਹਨ—ਭੂਰ, ਭ੍ਵਰ, ਸ੍ਵਰ, ਮਹਰ, ਜਨ, ਤਪ, ਸਤ। ਇਨ੍ਹਾਂ ਦੇ ਨਾਲ

---

੧. ਸ੍ਰੀ ਗੁਰੂ ਜੀ ਨੇ ਆਤਮ ਮੰਡਲ ਦੀ ਵੰਡ ਖੰਡ ਕਰ ਕੇ ਲਿਖੀ ਹੈ, ਖੰਡ ਪੰਜ ਦੱਸੇ ਹਨ—ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ, ਸੱਚ ਖੰਡ। ਅਕਾਸ਼ ਪਤਾਲ ਦੀ ਵੰਡ ਵਿਚ ਸਤਿਗੁਰਾਂ ਲੱਖਾਂ ਅਕਾਸ਼ ਪਤਾਲ ਕਹੇ ਹਨ।

੭ ਪਤਾਲ—ਅਤਲ, ਵਿਤਲ, ਸੁਤਲ, ਤਲਾ-ਤਲ, ਮਹਾਤਲ, ਰਸਾਤਲ, ਪਾਤਾਲ, ਗਿਣ ਕੇ ੧੪ ਲੋਕ ਪੂਰੇ ਕਰਦੇ ਹਨ।

੪. [*ਪੰਜਾਬੀ*[1]] ਚਾਨਣਾ, ਪ੍ਰਕਾਸ਼।

੫. [*ਸੰਸਕ੍ਰਿਤ, ਲੋਕ੍ =ਦੇਖਣਾ*] ਦੇਖਣਾ।

**ਲੋਈ**[2] [*ਸੰ: । ਸੰਸਕ੍ਰਿਤ, ਲੋਕ੍ =ਜਗਤ, ਆਦਮੀ*] ੧. ਲੋਕ, ਜਗਤ। ਯਥਾ—*'ਤਿਹੁ ਲੋਈ ਜਗਤ ਪਿਤ ਦਾਤਾ ਹੇ' (੧੦੩੧)।*

੨. ਲੋਕੀ, ਜਗਤ ਵਿਚ ਰਹਿਣ ਵਾਲੇ। ਯਥਾ—*'ਲੋਇਣ ਲੋਈ ਡਿਠ' (੫੭੭),* ਨੇਤਰੀ ਸਾਰੇ ਲੋਕੀ ਮੈਂ ਦੇਖੇ ਹਨ। ਦੇਖੋ, 'ਲੋਇਣ ਲੋਈ'

੩. [*ਦੇਖੋ, 'ਲੋਇ ੪.' । ਲੋ ਵਾਲਾ*] ਪ੍ਰਕਾਸ਼ ਰੂਪ ਪਰਮਾਤਮਾ, ਪਰਮੇਸ਼ਰ। ਯਥਾ—*'ਦੁਨੀਆ ਦੋਸੁ ਰੋਸੁ ਹੈ ਲੋਈ' (੧੧੬੧),* ਪਰਮੇਸ਼ਰ ਨਾਲ ਰੁੱਸਣ ਦਾ ਦੋਸ਼ ਦੁਨੀਆ ਦੇ ਸਿਰ ਹੈ।

੪. ਭਗਤ ਕਬੀਰ ਜੀ ਦੀ ਇਸਤ੍ਰੀ ਦਾ ਨਾਮ ਬੀ 'ਲੋਈ' ਦੱਸਦੇ ਹਨ। ਯਥਾ—*'ਕਹਤ ਕਬੀਰੁ ਸੁਨਹੁ ਰੇ ਲੋਈ' (੪੮੧)।*

੫. [*ਦੇਖੋ, 'ਲੋਇ ੪.'*] ਚਮਕ। ਦੇਖੋ, 'ਲੋਇਣ ਲੋਈ'

**ਲਾਏਹੁ** [*ਕ੍ਰਿ: । ਪੁ: ਪੰਜਾਬੀ*] ਲਾਵੋ। ਯਥਾ—*'ਦਾਰੂ ਏਹੁ ਲਾਏਹੁ'। (੫੫੪)*

**ਲਾਈਕੀ** [*ਅ: । ਅਰਬੀ, ਲਾਇਕ । ਪੰਜਾਬੀ, ਲਾਇਕ ਤੋਂ ਲਾਇਕੀ*] ਜੋਗ, ਤੁੱਲ, ਸਮਾਨ। ਯਥਾ—*'ਅਵਰੁ ਨ ਕਿਛੁ ਲਾਈਕੀ ਰੇ' (੪੦੪),* (ਕਥਾ) ਸਮਾਨ ਹੋਰ ਕਛੁ ਨਹੀਂ, ਹੇ (ਭਾਈ)!

**ਲਾਇਣ** [*ਕ੍ਰਿ: । ਪੰਜਾਬੀ, ਲਾਉਣ ਤੋਂ*] ਲਗਦੇ ਹਨ। ਯਥਾ—*'ਸਿਮਰਣ ਤੁਲਿ ਨ ਲਾਇਣ' (੯੭੯)।*

**ਲੋਇਣ** [*ਸੰ: । ਸੰਸਕ੍ਰਿਤ, ਲੋਚਨ। ਪ੍ਰਾਕ੍ਰਿਤ, ਲੋਯਣ। ਪੰਜਾਬੀ, ਲੋਇਣ*] ਨੇਤਰ, ਅੱਖ। ਯਥਾ—*'ਲੋਇਣ ਰਤੇ ਲੋਇਣੀ' (੧੦੯੧),* ਤਥਾ—*'ਲੋਇਣ ਲੋਈ ਡਿਠ' (੫੭੭)।* ਦੇਖੋ, 'ਲੋਇਣ ਲੋਈ' ਤਥਾ—*'ਲੋਇਣ ਸੁਰਤਿ ਕਰੇਇ' (੧੩੯),* ਗਿਆਨ ਦੇ ਨੇਤਰ ਕਰੇ।

**ਲੋਇਣਾ** [*ਸੰ: । ਦੇਖੋ, 'ਲੋਇਣ'*] ਲੋਇਣ ਦਾ ਬਹੁ-ਬਚਨ, ਨੇਤਰ, ਅੱਖਾਂ। ਯਥਾ—*'ਹਰਿ ਅੰਮ੍ਰਿਤ ਭਿੰਨੇ ਲੋਇਣਾ' (੪੪੮)।*

**ਲੋਇਣੀ** [*ਸੰ: । ਦੇਖੋ, 'ਲੋਇਣ'। ਈ ਪ੍ਰਤਯਯ =ਵਾਲਾ*]

੧. ਸੁੰਦਰ ਨੇਤ੍ਰਾਂ ਵਾਲਾ ਪਰਮਾਤਮਾ, ਵ ਪ੍ਰਕਾਸ਼ ਰੂਪ ਪਰਮਾਤਮਾ। ਯਥਾ—*'ਲੋਇਣ ਰਤੇ ਲੋਇਣੀ' (੧੦੯੧)।*

੨. [*ਸੰਸਕ੍ਰਿਤ, ਲੋਕ੍ =ਦੇਖਣਾ*] ਦੇਖਣ ਵਾਲਾ, ਦ੍ਰਿਸ਼ਟਾ। ਉਪਰਲੀ ਤੁਕ ਦਾ ਅਰਥ ਇਉਂ ਬਣੂੰ—(ਲੋਇਣ) ਅੱਖਾਂ (ਲੋਇਣੀ) ਦ੍ਰਿਸ਼ਟਾ ਵਾਹਿਗੁਰੂ ਵਿਚ ਰੰਗੀਆਂ ਗਈਆਂ ਹਨ।

**ਲੋਇਣ ਲੋਈ** [*ਸੰ: । ਦੇਖੋ, 'ਲੋਇਣ'। ਲੋਇਣ =ਅੱਖਾਂ+ਲੋਈ= ਚਮਕ*]

੧. ਅੱਖਾਂ ਦਾ ਪ੍ਰਕਾਸ਼, ਭਾਵ ਈਸ਼੍ਵਰ। ਯਥਾ—*'ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ' (੧੦੯੯)।*

੨. ਐਉਂ ਗਿਆਨੀ ਅਰਥ ਕਰਦੇ ਹਨ—ਅੱਖਾਂ ਨਾਲ ਡਿੱਠੀ ਹੈ (ਲੋਈ) ਸ੍ਰਿਸ਼ਟੀ (ਪਰ ਵਾਹਿਗੁਰੂ ਜੀ ਦੇ ਡਿਠੇ ਬਾਝ ਪਿਆਸ ਨਹੀਂ ਬੁਝਦੀ)।

**ਲਾ ਇਤਬਾਰੁ** [*ਸੰ: । ਅਰਬੀ । ਲਾ =ਨਹੀਂ+ਇਤਬਾਰ =ਭਰੋਸਾ*] ਬੇ-ਇਤਬਾਰਾ, ਬੇ-ਭਰੋਸਾ। ਯਥਾ—*'ਲਾੜੀ ਚਾੜੀ ਲਾ ਇਤਬਾਰੁ'। (੯੩੧)*

**ਲਾ ਇਤਬਾਰੀ** [*ਸੰ: । ਦੇਖੋ, ਉਪਰਲਾ ਪਦ। ਈ, ਪੰਜਾਬੀ ਪ੍ਰਤਯਯ*]

੧. ਜਿਸ ਦਾ ਇਤਬਾਰ ਨਾ ਹੋਵੇ, ਜੋ ਮੁਅਤਬਰ ਨਾ ਹੋਵੇ, ਜਿਸ ਪੁਰ ਭਰੋਸਾ ਨਾ ਹੋਵੇ। ਯਥਾ—*'ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾ ਇਤਬਾਰੀ' (੧੫੫),* ਜੋ ਪਰਾਈ ਨਿੰਦਾ ਤੇ ਉਸਤਤਿ ਕਰਦੇ ਹਨ, ਓਹ ਝੂਠੇ ਬੇ-ਭਰੋਸੇ ਵਾਲੇ ਹਨ।

੨. [*ਭਾ: ਸੰ:*] ਐਸੀ ਗੱਲ ਜਿਸ ਦਾ ਇਤਬਾਰ ਨਾ ਹੋ ਸਕੇ, ਝੂਠੀ ਗੱਲ, ਨਿੰਦਾ, ਚੁਗਲੀ। ਯਥਾ—*'ਕੰਨੀ ਸੂਤਕੁ ਕੰਨਿ ਪੈ ਲਾ ਇਤਬਾਰੀ ਖਾਹਿ' (੪੭੨),* ਕੰਨਾਂ ਦਾ ਸੂਤਕ (ਇਹ ਹੈ ਕਿ) ਕੰਡ੍ਹ ਪਿਛੇ ਬੇ-ਇਤਬਾਰੀ ਗੱਲ (ਨਿੰਦਾ ਯਾ ਚੁਗਲੀ) ਦਾ ਸੁਆਦ ਲਵੇ।

**ਲਾਏ ਦੀਬਾਣੁ** [*ਸੰ: । ਸੰਸਕ੍ਰਿਤ, ਲਯ =ਨਾਸ਼ ਕਰਨਾ । ਪੁ: ਪੰਜਾਬੀ, ਲਾਏ+ਦੀ+ਬਾਣ =ਜਿਸ ਨੂੰ ਲੈ ਕਰਨ ਦੀ ਵਾਦੀ ਹੋਵੇ*] ਸ਼ਿਵ। ਦੇਖੋ, 'ਸੰਸਾਰੀ'

**ਲੋਇਨਾ** [*ਸੰ: । ਦੇਖੋ, 'ਲੋਇਣ'*] ੧. ਨੇਤਰ।

੨. [*ਦੇਸ਼ ਭਾਸ਼ਾ । ਲੋ =ਪ੍ਰਕਾਸ਼*] ਪ੍ਰਕਾਸ਼ ਸਰੂਪ ਅਕਾਲ ਪੁਰਖ। ਯਥਾ—*'ਗੁਰਹਿ ਦਿਖਾਇਓ ਲੋਇਨਾ' (੪੦੭)।*

**ਲੋਇ ਲੋਇ** [*ਸੰ: । ਪੁ: ਦੇਸ਼ ਭਾਸ਼ਾ । ਸੰਸਕ੍ਰਿਤ, ਲੋਕ*] ਲੋਕ ਲੋਕ। ਯਥਾ—*'ਆਸਣੁ ਲੋਇ ਲੋਇ ਭੰਡਾਰ' (੭),* ਉਸ ਦਾ ਆਸਣ ਅਰ ਭੰਡਾਰਾ ਲੋਕ ਲੋਕ ਵਿਖੇ, ਭਾਵ ਹਰੇਕ ਥਾਂ ਵਿਖੇ ਵਿਦਮਾਨ ਹੈ।

**ਲਈ ਲਈ ਛੁਨਿ ਜਾਈਐ** [*ਵਰ: ਵਾ: । ਹਿੰਦੀ*] (ਜੋ ਮਨੁੱਖ ਮਨੁੱਖ ਦੀ ਸੇਵਾ ਕਰੇ ਉਹ ਉਸ ਦੀ) ਲਈ (ਉਸ ਦੇ ਲਿਹਾਜ਼ ਨੂੰ) ਲਈ ਜਾਂਦਾ ਹੈ। ਭਾਵ ਮਨੁੱਖ ਮਨੁੱਖ ਦੀ ਸੇਵਾ ਕਰੇ ਤਾਂ ਨਿਬਾਹ ਕਰਦਾ ਹੈ, ਤੁਸੀਂ ਤਾਂ ਈਸ਼੍ਵਰ ਹੋ।

**ਲਉ** [*ਸੰ: । ਦੇਸ਼ ਭਾਸ਼ਾ*] ੧. ਨਿਗੰਦੇ। ਯਥਾ—*'ਲਉ ਨਾੜੀ ਸੂਆ ਹੈ ਅਸਤੀ' (੮੮੬),* ਨਾੜਾਂ ਦੇ ਨਿਗੰਦੇ ਹਨ, ਹੱਡੀਆਂ ਸੂਆ ਹਨ।

੨. ਸਮੂਹ।

੩. ਲਵੀਆਂ, ਨਰਮ।

੪. [*ਅ: । ਸੰਸਕ੍ਰਿਤ, ਲਗ੍ । ਹਿੰਦੀ, ਲਗ, ਲੌਂ*] ਤਕ। ਯਥਾ—*'ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ' (੬੫੪)।*

੫. ਨਾਲ। ਯਥਾ—*'ਰਾਚਿ ਮਾਚਿ ਤਿਨ ਹੂੰ ਲਉ ਹਸੂਆ' (੨੦੬)।*

੬. [*ਲੈਣਾ ਤੋਂ*] ਲਵਾਂ ਲਵਾਂ। ਦੇਖੋ, 'ਲਉ ਲਈ'

**ਲਿੰਉ** [*ਕ੍ਰਿ: । ਪੰਜਾਬੀ, ਲੈਣਾ ਤੋਂ*] ੧. ਲੈ ਲਵਾਂ। ਯਥਾ—*'ਲਿੰਉ ਲਿੰਉ ਕਰਤ ਫਿਰੈ ਸਭੁ ਲੋਗੁ' (੩੪੨)।*

੨. [*ਸੰ: । ਸੰਸਕ੍ਰਿਤ*] ਲਿਵ।

**ਲੀਉ** [*ਸੰ: । ਸੰਸਕ੍ਰਿਤ, ਲਯ =ਜੁੜਨਾ*] ਲਿਵ, ਪ੍ਰੀਤ। ਯਥਾ—*'ਨਾਮਿ ਲਾਗੀ ਲੀਉ' (੧੦੦੭),* ਨਾਮ ਵਿਖੇ ਲਿਵ ਲਗੀ ਹੈ।

**ਲੀਓ** [*ਕ੍ਰਿ: । ਹਿੰਦੀ, ਲੇਨਾ ਤੋਂ*] ਲਿਆ ਹੈ। ਯਥਾ—*'ਲੀਓ ਸੋਹਾਗਨ' (੮੩੬),* ਤਥਾ—*'ਲੀਓ ਭੇਖ ਬੈਰਾਗ' (੧੪੨੭)।*

---

੧. ਸੰਸਕ੍ਰਿਤ, ਲੋਕ੍ = ਦੇਖਣਾ, ਚਮਕਣਾ ਆਦਿ, ਇਸ ਚਮਕਣੇ ਅਰਥ ਤੋਂ ਲੋਅ ਦਾ ਪੰਜਾਬੀ ਵਿਚ ਚਾਨਣਾ ਅਰਥ ਆਇਆ ਜਾਪਦਾ ਹੈ।

੨. ਪੰਜਾਬੀ ਵਿਚ ਲੋਈ, ਉੱਨ ਦੀ ਦੂਹਰੀ ਚਾਦਰ ਨੂੰ ਬੀ ਕਹਿੰਦੇ ਹਨ। ਉਸ ਦਾ ਮੂਲ ਸੰਸਕ੍ਰਿਤ ਪਦ ਹੈ—ਲੋਮੀਅ = ਉੱਨ ਦੀ ਬਣੀ ਹੋਈ।

**ਲਉਕੀ/ਲਉਕੇ** [*ਸੰ: । ਹਿੰਦੀ*] ੧. ਅੱਲ। ਮੁਰਾਦ ਹੈ ਉਸ ਘੀਏ ਤੋਂ ਜੋ ਲੰਮੇਰਾ ਹੁੰਦਾ ਹੈ, ਤੂੰਬੀ। ਯਥਾ—*'ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ' (੯੦੭)*, ਇੜਾ ਪਿੰਗੁਲਾ ਰੂਪੀ ਦੋ ਤੂੰਬੀਆਂ ਹਨ, ਇਹ ਤਨ ਕਿੰਗਰੀ ਨਿਰਲੇਪ ਸ਼ਬਦ ਦੀ ਵਜ ਰਹੀ ਹੈ।

੨. ਕੌੜੀ ਅੱਲ, ਕੌੜੀ ਤੂੰਬੀ, ਕੌੜਾ ਘੀਆ। ਯਥਾ—*'ਲਉਕੀ ਅਠਸਠਿ ਤੀਰਥ ਨ੍ਹਾਈ' (੬੫੬)*, ਭਾਵ ਕੌੜੀ ਤੂੰਬੀ ਅਠਾਹਠ ਤੀਰਥਾਂ ਦਾ ਇਸ਼ਨਾਨ ਕਰੇ, ਪਰੰਤੂ ਕੁੜੱਤਣ ਨਹੀਂ ਜਾਂਦੀ।

**ਲਉਡਾ** [*ਸੰ: । ਸੰਸਕ੍ਰਿਤ, ਲਘੁਕ। ਪ੍ਰਾਕ੍ਰਿਤ, ਲਹੁਯ। ਪੰਜਾਬੀ, ਲਹੁਰਾ=ਨਿੱਕਾ। ਇਸ ਤੋਂ ਲਹੁੜਾ=ਨਿੱਕਾ ਬਾਲਕ। ਲਹੁੜਾ ਦਾ ਦੇਸ਼ ਭਾਸ਼ਾ ਵਿਚ ਬਣ ਗਿਆ ਲਉਂਡਾ, ਲੌਂਡਾ*] ਲੜਕਾ, ਮੁੱਲ ਲੀਤਾ ਹੋਇਆ ਟਹਿਲ ਵਾਲਾ ਮੁੰਡਾ[1], ਗੋੱਲਾ, ਦਾਸ। ਯਥਾ—*'ਜੋ ਲਉਡਾ ਪ੍ਰਭਿ ਕੀਆ ਅਜਾਤਿ' (੩੨੬)*, ਭਾਵ ਇਹ ਕਿ ਜਿਹੜਾ ਦਾਸ ਪ੍ਰਭੂ ਨੇ ਅਜਾਤ ਕੀਤਾ ਹੈ, ਅਰਥਾਤ ਜਾਤ ਦੇ ਅਭਿਮਾਨ ਤੋਂ ਵਿਰਵਾ (ਅਚੁਤ ਗੋਤ੍ਰੀ ਆਪਣੀ ਜਾਤ ਦਾ) ਕਰ ਲੀਤਾ ਹੈ। ਅਥਵਾ ਜੋ ਦਾਸ ਪ੍ਰਭੂ ਨੇ {ਅਜਾਤਿ = ਆਜ਼ਾਦ} ਸੁਤੰਤਰ ਕਰ ਦਿਤਾ ਹੈ, ਭਾਵ ਸੰਸਾਰ ਦੀ ਗ਼ੁਲਾਮੀ ਤੋਂ ਛੁਡਾ ਲੀਤਾ ਹੈ।

**ਲਉ ਲਈ** [*ਕ੍ਰਿ: । ਦੇਸ਼ ਭਾਸ਼ਾ*] ਲਊ ਲਊ ਕਰਨਾ। ਯਥਾ—*'ਲਉ ਲਈ ਤ੍ਰਿਸਨਾ' (੧੩੬੦)*, ਤ੍ਰਿਸ਼ਨਾ ਕਰਕੇ ਇਹ ਲਵਾਂ ਉਹ ਲਵਾਂ ਕਰਦਾ ਹੈ।

**ਲਸਕਰ** [*ਸੰ: । ਫ਼ਾਰਸੀ, ਲਸ਼ਕਰ*] ਫ਼ੌਜ, ਸੈਨਾ। ਯਥਾ—*'ਘਰਿ ਘਰਿ ਲਸਕਰੁ ਪਾਵਕੁ ਤੇਰਾ' (੧੧੯੦)।*

**ਲਸਕਰੀਆ** [*ਸੰ: । ਫ਼ਾਰਸੀ, ਲਸ਼ਕਰੀ=ਜੋ ਲਸ਼ਕਰ ਨਾਲ ਸੰਬੰਧਤ ਹੋਵੇ*] ਸਿਪਾਹੀ ਦਾ ਬਹੁ-ਵਚਨ ਹੈ, ਸਿਪਾਹੀਆਂ ਨੇ। ਯਥਾ—*'ਲਸਕਰੀਆ ਘਰ ਸੰਮਲੇ ਆਏ ਵਜਹੁ ਲਿਖਾਇ' (੯੩੬)*, ਭਾਵ ਸਿਪਾਹੀ ਲੋਕ ਜੋ ਲਿਖਾ ਕੇ ਆਉਂਦੇ ਹਨ, ਮੁੱਦਤ ਗੁਜ਼ਰਨ ਪਰ ਘਰ ਚਲੇ ਜਾਂਦੇ ਹਨ, ਜਿਨ੍ਹਾਂ ਦੀ ਨੌਕਰੀ ਚੰਗੀ ਹੁੰਦੀ ਹੈ ਜਗੀਰ ਤੇ ਇਨਾਮ ਮਿਲਦਾ ਹੈ।

**ਲੋਸਟ** [*ਸੰ: । ਸੰਸਕ੍ਰਿਤ, ਲੋਸ੍ਰ=ਮਿੱਟੀ ਦਾ ਢੇਲਾ, ਲੋਹੇ ਦੀ ਮੈਲ*] ਮਨੂਰ, ਲੋਹੇ ਦੀ ਮੈਲ। ਯਥਾ—*'ਹਮ ਕਾਸਟ ਲੋਸਟ' (੬੬੮)।*

**ਲਸਟਕਾ**[2] [*ਸੰ: । ਸੰਸਕ੍ਰਿਤ, ਯਸ਼੍ਟਿਕਾ*] ਲਾਠੀ, ਭਾਵ ਭਗਤੀ, ਯਾ ਨਾਮ ਰੂਪੀ ਲਾਠੀ ਜੋ ਆਧ ਬਿਆਧ, ਉਪਾਧ ਨੂੰ ਦੂਰ ਕਰਦੀ ਹੈ। ਯਥਾ—*'ਰਾਮ ਚੰਦ ਕੀ ਲਸਟਿਕਾ ਜਿਨਿ ਮਾਰਿਆ ਰੋਗੁ'। (੮੧੭)*

**ਲਸਨ** [*ਸੰ: । ਸੰਸਕ੍ਰਿਤ, ਲਸੁਨ। ਹਿੰਦੀ, ਲਸਨ*] ਥੋਮ, ਗੰਢੇ ਦੀ ਜਾਤ ਦੀ ਇਕ ਤ੍ਰਿਖੀ ਬੂ ਵਾਲੀ ਗੰਢੀ, ਜਿਸ ਦੇ ਖਾਧਿਆਂ ਮੂੰਹ ਵਿਚੋਂ ਬਦਬੂ ਆਉਂਦੀ ਰਹਿੰਦੀ ਹੈ। ਯਥਾ—*'ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ' (੧੩੬੫)।*

---

੧. ਮੁਸਲਮਾਨਾਂ ਦੇ ਰਾਜ ਵਿਚ ਆਦਮੀ, ਕੁੜੀਆਂ ਤੇ ਮੁੰਡੇ ਮੁੱਲ ਵਿਕਦੇ ਸਨ ਅਰ ਲੋਕੀਂ ਨੌਕਰ ਮੁੱਲ ਲੀਤਾ ਕਰਦੇ ਸਨ, ਜਿਨ੍ਹਾਂ ਨੂੰ ਗ਼ੁਲਾਮ, ਗੋੱਲੇ ਤੇ ਲੌਂਡੇ ਕਹਿੰਦੇ ਸਨ। ਇਨ੍ਹਾਂ ਵਿਚਾਰਿਆਂ ਦੀ ਵੱਡੀ ਖ਼ੁਸ਼ੀ ਇਹ ਹੁੰਦੀ ਸੀ ਕਿ ਕਿਸੇ ਤਰ੍ਹਾਂ ਸੁਤੰਤਰ ਹੋ ਜਾਣਾ।

੨. ਸੰਸਕ੍ਰਿਤ, ਯਸ਼੍ਰਿ, ਯਾਕਸ਼, ਧਾਤੂ ਤੋਂ ਬਣਦਾ ਹੈ, ਜਿਸ ਦਾ ਅਰਥ—ਪੂਜਾ ਕਰਨੀ ਹੈ, ਇਸ ਕਰਕੇ ਲਸਟਕਾ ਦਾ ਭਾਵ 'ਭਗਤੀ' ਕਢ ਲੈਂਦੇ ਹਨ।

**ਲਹਾਂ** [*ਕ੍ਰਿ: । ਦੇਖੋ, 'ਲਹਿ ੧.'*] ਲਵਾਂ। ਯਥਾ—*'ਲਹਾਂ ਸੁ ਸਜਣੁ ਟੋਲਿ' (੧੪੨੬)।*

**ਲਹਿ/ਲਹੈ** [*ਕ੍ਰਿ: । ਲੈਣਾ ਦੀ ਪੁ: ਪੰਜਾਬੀ, ਲਹਿਣਾ ਕ੍ਰਿਯਾ ਰੂਪ ਹੈ, ਉਸ ਤੋਂ ਲਹਿ*] ੧. ਲੈ। ਯਥਾ—*'ਲਹਿ ਨ ਸਕੰਦਾ' (੯੨੪)*, ਜੀਵ ਉਸ ਨੂੰ ਲੈ ਨਹੀਂ ਸਕਦਾ।

੨. [*ਪੰਜਾਬੀ, ਲਹਣਾ=ਉਤਰਨਾ, ਲਹ ਜਾਣਾ*] ਉਤਰੈ। ਯਥਾ—*'ਲਹੈ ਭਰਾਂਤਿ ਹੋਵੈ ਜਿਸੁ ਦਾਤਿ' (੧੫੦)।*

**ਲਾਹ/ਲਾਹਾ** [*ਕ੍ਰਿ: । ਸੰਸਕ੍ਰਿਤ, ਲਾਭ। ਪੰਜਾਬੀ, ਲਾਹਾ*] ੧. ਲਾਭ, ਖੱਟੀ। ਯਥਾ—*'ਲਾਹਾ ਨਾਮੁ ਪੂੰਜੀ ਵੇਸਾਹੁ' (੯੩੧)।*

੨. [*ਦੇਖੋ, 'ਲਹਿ ੨.'*] ਦੂਰ ਕਰਕੇ, ਉਤਾਰ ਕੇ। ਯਥਾ—*'ਲਾਹਿ ਪਰਦਾ ਠਾਕੁਰੁ ਜਉ ਭੇਟਿਓ' (੨੧੫)।*

**ਲਾਹੀ** [*ਕ੍ਰਿ: । ਦੇਖੋ, 'ਲਹਿ ੨.'*] ਦੂਰ ਕੀਤੀ। ਯਥਾ—*'ਹੋਰ ਆਸ ਬਿਡਾਣੀ ਲਾਹੀ' (੫੦੦)।*

**ਲਾਹੂ** [*ਸੰ: । ਸੰਪ੍ਰਦਾ*] ੧. ਲਾਹਣੇ ਵਾਲਾ ਹੋ ਕੇ।

੨. ਸਮੂਹ।

੩. ਲਾਭ।

੪. ਲਾਹੂ = ਹੇਠਾਂ। ਲਾਹੂ ਲਾਣਾ ਮੁਹਾਵਰਾ ਹੈ, ਹੇਠਾਂ ਧਸਾ ਦੇਣਾ। ਯਥਾ—*'ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ'। (੯੬੫)*

**ਲਾਹੇ** [*ਸੰ: । ਦੇਖੋ, 'ਲਾਹਾ'*] ੧. ਲਾਭ, ਖੱਟੀ, ਨਫ਼ਾ, ਫ਼ਾਇਦਾ। ਯਥਾ—*'ਲਾਹੇ ਕਾਰਣਿ ਆਇਆ ਜਗਿ' (੯੩੧)।*

੨. [*ਦੇਸ਼ ਭਾਸ਼ਾ, ਲਾਹੁਣ=ਹੇਠ ਉਤਾਰਨਾ*] ਖਾਈ ਜਾਣਾ। (ਢਿੱਡ ਵਿਚ) ਭਰੀ ਜਾਣਾ। ਯਥਾ—*'ਗਰਧਪ ਵਾਂਗੂ ਲਾਹੇ ਪੇਟਿ' (੨੦੧)।*

**ਲੁਹਿ** ਦੇਖੋ, 'ਲੁਹਿ ਲੁਹਿ'

**ਲੂਹ** [*ਕ੍ਰਿ: । ਪੰਜਾਬੀ। ਦੇਖੋ, 'ਲੁਹਿ ਲੁਹਿ'*] ਸਾੜ ਦਿੱਤਾ ਹੈ। ਯਥਾ—*'ਦੁਤੀਆ ਭਾਉ ਸਭ ਲੂਹ' (੧੨੨੭)*, ਦੂਜਾ ਭਾਉ ਸਭ ਸਾੜ ਦਿਤਾ ਹੈ।

**ਲੂਹੈ** [*ਦੇਖੋ, ਉਪਰਲਾ ਪਦ*] ਲੂੰਹਦਾ ਹੈ, ਸਾੜਦਾ ਹੈ। ਯਥਾ—*'ਸਸੁ ਵਿਰਾਇਇਨਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ' (੯੬੩)*। ਦੇਖੋ, 'ਵਿਰਾਇਣ'

**ਲੇਹਿ** [*ਕ੍ਰਿ: । ਦੇਖੋ, 'ਲਹਿ ੧.'*] ਲਵੈ। ਯਥਾ—*'ਨਾਮੁ ਖਸਮ ਕਾ ਲੇਹਿ'*, ਆਪਣੇ ਮਾਲਕ ਵਾਹਿਗੁਰੂ ਜੀ ਦਾ ਨਾਮ ਲਵੇ।

**ਲੇਹੀ** [*ਕ੍ਰਿ: । ਦੇਖੋ, 'ਲਹਿ'*] ਲੈਂਦੇ ਹਨ। ਯਥਾ—*'ਬਹੁ ਬਿਸਟਾਲਾ ਲੇਹੀ' (੭੬੩)।*

**ਲੋਹ** [*ਸੰ: । ਸੰਸਕ੍ਰਿਤ, ਲੋਹ*] ੧. ਲੋਹਾ।

੨. ਮੁਰਾਦ ਕੁੰਡੀ ਤੋਂ ਬੀ ਲੈਂਦੇ ਹਨ। ਯਥਾ—*'ਜਿਹਬਾ ਸੁਆਦੀ ਲੀਲਿਤ ਲੋਹ' (੧੨੫੨)*, ਮੱਛੀ ਨਿਗਲਦੀ ਹੈ ਕੁੰਡੀ ਨੂੰ।

**ਲੋਹਾ** [*ਸੰ: । ਸੰਸਕ੍ਰਿਤ, ਲੋਹ:*] ਲੋਹਾ, ਇਕ ਧਾਤੂ ਜੋ ਕਾਰੀਗਰਾਂ ਦੇ ਹਥਿਆਰ ਤੇ ਯੋਧਿਆਂ ਦੇ ਸ਼ਸਤ੍ਰ ਆਦਿ ਦੇ ਬਣਾਣ ਵਿਚ ਕੰਮ ਆਉਂਦੀ ਹੈ। ਇਸ ਨੂੰ ਔਖਧੀਆਂ ਨਾਲ ਮਾਰ ਕੇ ਦਵਾਈ ਬਣਾ ਕੇ ਬੀ ਵਰਤਦੇ ਹਨ। ਯਥਾ—*'ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ' (੧੪੩)*, ਮਸਾਲੇ ਪਾਵਣ ਨਾਲ ਲੋਹੇ ਨੇ ਕਪਾਹ ਬਣ ਕੇ ਨਹੀਂ ਢਹਿ ਪੈਣਾ।

**ਲਹੀਆ** [*ਕ੍ਰਿ: । ਦੇਖੋ, 'ਲਹਿ ੧.'*] ਲੱਭਿਆ, ਪਇਆ। ਯਥਾ— *'ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ' (੮੩੬)।*

**ਲਾਹਿਆ** [*ਕ੍ਰਿ: । ਦੇਖੋ, 'ਲਹਿ ੨.'। ਲਹਿਣਾ ਤੋਂ ਲਾਹੁਣਾ*] ਉਤਾਰਿਆ। ਯਥਾ—*'ਭਰਮ ਭੁਲਾਵਾ ਲਾਹਿਆ ਜੀਉ' (੧੦੭)।*

**ਲਹਾਇਆ** [*ਕ੍ਰਿ: । ਦੇਖੋ, 'ਲਾਹਾ'। ਲਹਾਉਣਾ, ਪੁ: ਪੰਜਾਬੀ ਕਿਰਿਆ*] ੧. ਲੁਭਾਇਆ। ਯਥਾ—*'ਜਿਨਿ ਹਰਿ ਭਗਤਿ ਭੰਡਾਰੁ ਲਹਾਇਆ' (੫੮੬)।*

੨. [*ਸੰਪ੍ਰਦਾ*] ਲਖਾਇਆ।

**ਲਹਾਇਦਾ** [*ਕ੍ਰਿ: । ਦੇਖੋ, 'ਲਹਿ'*] ਲੈਂਦਾ, ਪ੍ਰਾਪਤ ਕਰਦਾ।

**ਲਹਾਉ** [*ਕ੍ਰਿ: । ਪੰਜਾਬੀ, ਲਭਾਉ ਦਾ ਦੂਸਰਾ ਰੂਪ*] ਢੂੰਡ ਲਵਾਂ।

**ਲਾਹਿਓ** [*ਕ੍ਰਿ: । ਦੇਖੋ, 'ਲਹਿ ੨.'*]

੧. ਉਤਾਰਿਆ। ਯਥਾ—*'ਜਨ ਸਿਉ ਪਰਦਾ ਲਾਹਿਓ' (੧੨੯੯)।*

੨. [*ਸੰ: । ਸੰਸਕ੍ਰਿਤ, ਲਾਭ। ਪੰਜਾਬੀ, ਲਾਭ*] ਨਫ਼ਾ। ਯਥਾ—*'ਕ੍ਰਿਪਾ ਨਿਧਾਨ ਰੰਗ ਰੂਪ ਰਸ ਨਾਮੁ ਨਾਨਕ ਲੈ ਲਾਹਿਓ' (੧੩੦੩)।*

**ਲਾਹਸ** [*ਕ੍ਰਿ: । ਦੇਸ਼ ਭਾਸ਼ਾ*] ਉਤਾਰਦੀ ਹੈ।

**ਲੋਹ ਸਾਰੁ** [*ਸੰ: । ਸੰਸਕ੍ਰਿਤ, ਲੋਹ=ਲੋਹਾ+ਸਾਰ=ਇਸਪਾਤ*] ਇਸਪਾਤੀ ਲੋਹਾ। ਯਥਾ—*'ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ' (੩੧੭),* ਚਬਦਾ ਹੈ ਤਤਾ ਇਸਪਾਤੀ ਲੋਹਾ (ਪਰ ਉਹ) ਸੰਘ ਵਿਚ ਫਸ ਜਾਂਦਾ ਹੈ, ਅਥਵਾ ਚਾਲੇ ਪਾਉਂਦਾ ਹੈ।

**ਲਹਹੁ** [*ਕ੍ਰਿ: । ਦੇਖੋ, 'ਲਹਿ ੧.'*]

੧. ਲਵੋ।

੨. ਲਖੋ, ਜਾਣੋ। ਯਥਾ—*'ਸਾਚ ਪਦਾਰਥੁ ਗੁਰਮੁਖਿ ਲਹਹੁ' (੧੧੩੮)।*

**ਲਹੁ ਹਾਂ** [*ਕ੍ਰਿ: । ਦੇਖੋ, 'ਲਹਿ ੧.'*] ਲਿਆ ਹੈ। ਯਥਾ—*'ਮਨਹਿ ਨਿਧਾਨੁ ਲਹੁ ਹਾਂ' (੪੧੦)।*

**ਲਹਗੁ** [*ਕ੍ਰਿ: । ਦੇਖੋ, 'ਲਹਿ ੨.'*] ਲਹਿ ਜਾਵੇਗਾ, ਉਤਰ ਜਾਵੇਗਾ। ਯਥਾ—*'ਪਾਜੁ ਲਹਗੁ ਨਿਦਾਨਿ' (੮੩੨),* ਅੰਤ ਨੂੰ ਪਾਜ ਲਹਿ ਜਾਵੇਗਾ।

**ਲਹੰਗ** [*ਕ੍ਰਿ: । ਦੇਸ਼ ਭਾਸ਼ਾ*] ਲਖ ਕੇ, ਜਾਣ ਕੇ। ਯਥਾ—*'ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ' (੭੨੭)।* ਦੇਖੋ, 'ਲਹੰਗ ਦਰੀਆ'

**ਲਹੋਗੀਆ** [*ਕ੍ਰਿ: । ਪੰਜਾਬੀ ਦਾ ਸੰਖੇਪ ਰੂਪ, ਲਹਿ ਗਏ*] ਲੱਥੇ, ਲਹਿ ਗਏ। ਯਥਾ—*'ਹਰਿ ਬੋਲਤ ਸਭਿ ਪਾਪ ਲਹੋਗੀਆ' (੧੩੧੩)।*

**ਲਹੰਗ ਦਰੀਆ** [*ਗੁ: । ਅਰਬੀ, ਲਹਨ=ਸ਼ਬਦ। ਫ਼ਾਰਸੀ, ਦਰਿਆ=ਨਦੀ*] ੧. ਸ਼ਬਦ ਰੂਪੀ ਨਦੀ। ਯਥਾ—*'ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦ ਨਬੂਦ' (੭੨੭),* (ਹਿਰਦੇ ਰੂਪੀ) ਅਕਾਸ਼ ਵਿਚ, ਸ਼ਬਦ ਰੂਪ ਨਦੀ, ਉਸ ਵਿਚ (ਗੁਸਲ) ਇਸ਼ਨਾਨ ਕਰਨਾ (ਨਬੂਦ) ਨਾ ਹੋਇਆ, ਭਾਵ ਨਿਮਗਨ ਨਹੀਂ ਹੋਇਆ ਸਾਂ।

੨. [*ਅੱਲਾ (= ਈਸ਼੍ਵਰ) ਦਾ ਪੰਜਾਬੀ ਰੂਪ 'ਲਹੰ' ਹੈ*] ਅਰਥਾਤ ਈਸ਼੍ਵਰ ਰੂਪੀ ਨਦੀ, ਹਿਰਦੇ ਰੂਪੀ ਅਸਮਾਨ ਵਿਚ ਹੈ, ਜਿਸ ਵਿਚ ਮੈਂ ਇਸ਼ਨਾਨ ਕਰਨਾ ਸੀ (ਪਰ ਨਹੀਂ ਕੀਤਾ)।

੩. [*ਦੇਸ਼ ਭਾਸ਼ਾ*] ਲਖ ਕੇ, ਲੱਭ ਕੇ। ਤੁਕ ਦਾ ਭਾਵ—ਦਸਮ ਦੁਆਰ ਵਿਚ ਦਰਿਆ ਲੱਭ ਕੇ ਉਥੇ ਇਸ਼ਨਾਨ ਕਰਨਾ (ਚਾਹੀਦਾ) ਸੀ।

**ਲੋਹਟ** [*ਸੰ: । ਸੰਸਕ੍ਰਿਤ, ਲੋਸ਼੍ਰ=ਲੋਹੇ ਦੀ ਮੈਲ*] ਮਨੂਰ। ਯਥਾ—*'ਹਰਿ ਮੰਦਰ ਮਹਿ ਮਨੁ ਲੋਹਟੁ ਹੈ ਮੋਹਿਆ ਦੂਜੈ ਭਾਇ' (੧੩੪੬)।*

**ਲਹਣਾ/ਲਹਿਣ** [*ਸੰ: । ਪੁ: ਪੰਜਾਬੀ ਕਿਰਿਆ, ਲਹਿਣਾ ਤੋਂ ਭਾਵਵਾਚੀ ਸੰਗਿਆ ਲਹਣਾ*]

੧. ਲਾਭ, ਨਫ਼ਾ। ਯਥਾ—*'ਪੁਰਬ ਲਿਖੇ ਕਾ ਲਹਨਾ' (੬੪੨)।*

੨. ਸ੍ਰੀ ਗੁਰੂ ਅੰਗਦ ਸਾਹਿਬ ਜੀ ਦਾ ਪਹਿਲਾ ਨਾਮ। ਯਥਾ—*'ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ' (੯੬੭)।*

**ਲਾਹਣਿ** [*ਸੰ: । ਪੰਜਾਬੀ*] ੧. ਸ਼ਰਾਬ ਬਨਾਉਣ ਦਾ ਮਸਾਲਾ, ਕਿੱਕਰ ਦੇ ਸੱਕ ਆਦਿਕ। ੨. ਮੱਟੀ, ਜਿਸ ਵਿਚ ਸ਼ਰਾਬ ਦਾ ਖਮੀਰ ਉਠੇ। ਯਥਾ—*'ਕਾਇਆ ਲਾਹਣਿ ਆਪੁ ਮਦੁ' (੫੫੩),* ਕਾਇਆਂ ਰੂਪੀ ਮੱਟੀ ਵਿਚ ਆਪਾ ਭਾਵ ਰੂਪੀ ਮਦਰਾ ਹੈ। ਤਥਾ—*'ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ' (੫੫੩),* (ਸਰੇਸ਼ਟ) ਕਰਨੀ ਦੀ ਭੱਠੀ, ਸਤ ਦਾ ਗੁੜ, ਸੱਚੀ ਸ਼ਰਾਬ ਬਣਾ ਚੰਗੀ।

**ਲਹੰਥਾ** [*ਕ੍ਰਿ: । ਦੇਸ਼ ਭਾਸ਼ਾ*] ਪਾਂਵਦੇ ਹਨ। ਯਥਾ—*'ਲਹੰਥਾ ਬਡ ਕਰਮਣਹ' (੧੩੬੦)।*

**ਲਹਿਦਾ** [*ਕ੍ਰਿ: । ਦੇਖੋ, 'ਲਹਿ ੧.'*] ਪਾਂਵਦਾ, ਲੈਂਦਾ। ਯਥਾ—*'ਗੁਰ ਸਿਖਾ ਲਹਿਦਾ ਭਾਲਿ ਕੈ' (੭੩)।*

**ਲਹਨ** [*ਕ੍ਰਿ: । ਦੇਖੋ, 'ਲਹਣਾ'*] ਲਾਭ ਹੁੰਦਾ ਹੈ। ਯਥਾ—*'ਲਹਨ ਗੁਰ ਮਿਲੇ ਆਨ ਨਹੀ ਉਪਾਉ' (੧੩੦੫)।*

**ਲਹਨੋ** [*ਸੰ: । ਦੇਖੋ, 'ਲਹਣਾ'*] ਲਹਿਣੀਆਂ, ਭਾਗ। ਯਥਾ—*'ਲਹਨੋ ਜਿਸੁ ਮਥਾਨਿ ਹਾਂ' (੪੦੯)।*

**ਲਹੰਨ** [*ਕ੍ਰਿ: । ਦੇਖੋ, 'ਲਹਿ ੨.'*] ੧. ਲਹਿ ਜਾਂਦੇ ਹਨ। ਯਥਾ—*'ਵਡ ਭਾਗੀ ਪੁਰਖ ਲਹੰਨਿ' (੭੫੭)।*

੨. ਜਾਣਦੇ ਹਨ। ਯਥਾ—*'ਸੇ ਹੰਸੁਲੇ ਨਾਮੁ ਲਹੰਨਿ' (੭੫੭)।*

**ਲਾਹਨ** [*ਸੰ: । ਦੇਸ਼ ਭਾਸ਼ਾ*]

੧. ਸ਼ਰਾਬ ਦਾ ਮਸਾਲਾ, ਕਿੱਕਰ ਦੇ ਸੱਕ ਆਦਿਕ।

੨. ਪੂਰ, ਪਰਾਗਾ। ਯਥਾ—*'ਕਾਇਆ ਕਲਾਲਨਿ ਲਾਹਨਿ ਮੇਲਉ'।* (੯੬੮)

੩. ਮੱਟੀ, ਜਿਸ ਵਿਚ ਸ਼ਰਾਬ ਦਾ ਖ਼ਮੀਰ ਉਠਦਾ ਹੈ।

**ਲਹਬਰ** [*ਸੰ: । ਅਰਬੀ, ਲੁਹਾਬ=ਅੱਗ ਦੀ ਲਾਟ*]

੧. ਲਾਟ, ਬਲਦਾ ਭਾਂਬੜ। ਯਥਾ—*'ਲਹਬਰ ਬੁਝੀ ਖਾਈ ਰੇ' (੩੮੧),* ਜਦ ਤ੍ਰਿਸ਼ਨਾ ਦੀ ਲਾਟ ਬੁਝੀ ਤਦ (ਬੁਧੀ) (ਖਾਈ) ਤ੍ਰਿਪਤ ਹੋਈ।

੨. [*ਲਹ+ਬਰ*] ਲੈ ਲਿਆ ਵਰ ਨੂੰ, ਵਰ ਪ੍ਰਾਪਤ ਕਰ ਕੇ (ਤ੍ਰਿਪਤ ਹੋਈ।

੩. ਤੋਤਾ।

**ਲਹਰਿ**[1] [*ਸੰ: । ਸੰਸਕ੍ਰਿਤ, ਲਹਿਰ। ਪੰਜਾਬੀ, ਲਹਰ*] ਤਰੰਗ। ਯਥਾ—*'ਕਬੀਰ ਡੂਬਾ ਥਾ ਪੈ ਉਬਰਿਓ ਗੁਨ ਕੀ ਲਹਰਿ ਝਬਕਿ' (੧੩੬੮),* (ਤਿੰਨਾਂ ਗੁਣਾਂ ਦੇ ਤਰੰਗ ਕਰਕੇ) ਡੁੱਬਾ ਸੀ, ਪਰ ਬਚ ਗਿਆ ਹਾਂ, ਸ਼ੁਭ ਗੁਣਾਂ ਦੀ ਲਹਿਰ ਦੇ ਝਕੋਲੇ ਨਾਲ।

---

੧. ਲਹਰ ਤੋਂ ਮੁਰਾਦ, ਅਜ਼ਮਾਇਸ਼, ਦੁਖ ਤੋਂ ਬੀ ਹੁੰਦੀ ਹੈ। ਲਹਿਰ ਦਿਲ ਦੇ ਤ੍ਰੰਗ ਨੂੰ ਬੀ ਕਹਿੰਦੇ ਹਨ।

**ਲਹਰੀ**[1] [*ਸੰ: । ਦੇਖੋ, 'ਲਹਰਿ'*] ਲਹਿਰਾਂ ਬਹੁ-ਵਚਨ ਹੈ। ਯਥਾ— *'ਲਹਰੀ ਵਹਨਿ ਲਖੇਸਰੀ' (੧੪੧੦),* ਦੁਖ ਰੂਪ ਲਹਿਰਾਂ ਲੱਖਾਂ ਹੀ ਚਲਦੀਆਂ ਹਨ। ਤਥਾ—*'ਲਹਰੀ ਲਖ ਸੈਆਨ' (੫੧੯),* ਸੈਂਕੜੇ ਲੱਖਾਂ, ਭਾਵ ਕ੍ਰੋੜਾਂ ਲਹਿਰਾਂ ਹਨ (ਉਨ੍ਹਾਂ ਵਿਚ ਮੇਰਾ ਸੁਆਮੀ ਡੁਬਣ ਨਹੀਂ ਦੇਂਦਾ)। ਤਥਾ—*'ਲਹਿਰੀ ਨਾਲਿ ਪਛਾੜੀਐ'। (੫੯)*

**ਲਹਰੋ**[1] [*ਸੰ: । ਦੇਖੋ, 'ਲਹਰਿ'*] ਲਹਿਰ, ਭਾਵ ਤ੍ਰਿਸ਼ਨਾ। ਯਥਾ— *'ਤੀਨਿ ਭਵਨ ਕੀ ਲਖਮੀ ਜੋਰੀ ਬੂਝਤ ਨਾਹੀ ਲਹਰੇ' (੨੧੫)।*

**ਲਹੁਰੀ** [*ਗੁ: । ਸੰਸਕ੍ਰਿਤ, ਲਘੁ। ਪ੍ਰਾਕ੍ਰਿਤ, ਲਹੁਯ। ਹਿੰਦੀ, ਲਹੁਰੀ। ਪੰਜਾਬੀ, ਲਹੁਰੀ, ਲਹੁੜੀ। ਦੇਖੋ, 'ਲਉਡਾ'*] ਨਿੱਕੀ, ਸੂਖਮ, ਭਾਵ ਆਤਮ ਵਿਸ਼ੈਣੀ ਬੁੱਧੀ। ਯਥਾ—*'ਲਹੁਰੀ ਸੰਗਿ ਭਈ ਅਬ ਮੇਰੈ' (੪੮੩),* ਭਾਵ ਜੋ ਬੁਧੀ ਆਤਮ ਵਿਸ਼ੈਣੀ ਸੀ, ਮੇਰੇ ਨਾਲ ਹੋਈ ਅਰ ਵਡੀ ਜੋ ਜਗਤਾਕਾਰ ਸੀ, ਉਹ ਰੰਡੀ ਹੋ ਗਈ। ਤਥਾ—*'ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗੁ ਟਰਿਓ' (੪੮੩)।*

**ਲਾਹਰਾ** [*ਕ੍ਰਿ: । ਪੁ: ਪੰਜਾਬੀ*] ਲਗਦਾ। ਯਥਾ—*'ਤੂ ਸਭਿ ਘਟ ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ' (੧੦੯੬)।*

**ਲਾਹੌਰ** [*ਸੰ: । ਪੰਜਾ:*] ਲਾਹੌਰ ਸ਼ਹਿਰ, ਪ੍ਰਸਿੱਧ ਪੰਜਾਬ (ਪਾਕਿਸਤਾਨ) ਦੀ ਰਾਜਧਾਨੀ, ਰਾਵੀ ਨਦੀ ਦੇ ਪੂਰਬਲੇ ਕਿਨਾਰੇ। ਇਹ ਪੁਰਾਤਨ ਸ਼ਹਿਰ ਹੈ, ਮੁਸਲਮਾਨੀ ਹਮਲਿਆਂ ਤੋਂ ਪਹਿਲੇ ਦਾ ਹੈ। ਇਥੇ ਮੁਸਲਮਾਨਾਂ ਦੇ ਸਮੇਂ ਮੁਸਲਮਾਨਾਂ ਤੋਂ ਅਤਿ੍ਰਕਤ ਦੂਸਰਿਆਂ ਉਤੇ ਬਹੁਤ ਜ਼ੁਲਮ ਹੁੰਦੇ ਰਹੇ ਹਨ। ਯਥਾ—*'ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ' (੧੪੧੨),* ਤਥਾ—*'ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ' (੧੪੧੨)।*

**ਲੁਹਾਰ/ਲੋਹਾਰੁ** [*ਸੰ: । ਸੰਸਕ੍ਰਿਤ, ਲੋਹਕਾਰ। ਪੰਜਾਬੀ, ਲੁਹਾਰ*] ਲੋਹੇ ਦਾ ਕਾਰੀਗਰ। ਯਥਾ—*'ਵਣਿ ਕੈ ਸਰੁ ਲੋਹਾਰੁ' (੧੩੮੦)।*

੨. ਭਾਵ ਵਿਚ ਜਮ। ਯਥਾ—*'ਮਤਿ ਬਸਿ ਪਰਉ ਲੁਹਾਰ ਕੇ'। (੧੩੬੯)*

**ਲੋਹਾਰੀ/ਲੁਹਾਰੀ** [*ਸੰਸਕ੍ਰਿਤ, ਲੋਹ ਬੰਧ:। ਪੰਜਾਬੀ, ਲੋਹ+ਆਰੀ ਪ੍ਰਤੇ*] ਲੋਹੇ ਦੀ ਬਣੀ ਸ਼ੈ, ਲੋਹੇ ਦੀ ਸੰਗਲੀਦਾਰ ਕੜੀ, ਜਿਸ ਨਾਲ ਕੈਦੀ ਦੇ ਪੈਰ ਬੰਨ੍ਹ ਦੇਂਦੇ ਹਨ, ਬੇੜੀ। ਯਥਾ—*'ਓਹਾ ਪੈਰਿ ਲੋਹਾਰੀ' (੧੦੦੪),* ਤਥਾ—*'ਲਬੁ ਅੰਧੇਰਾ ਬੰਦੀ ਖਾਨਾ ਅਉਗਣ ਪੈਰਿ ਲੁਹਾਰੀ' (੧੧੯੧),* ਲੋਭ ਹਨੇਰਾ ਕੈਦਖ਼ਾਨਾ ਹੈ ਤੇ ਔਗੁਣਾਂ ਦੀ ਪੈਰਾਂ ਵਿਚ ਬੇੜੀ ਪਈ ਹੈ।

**ਲਹੁਰੀਆ** [*ਗੁ: । ਦੇਖੋ, 'ਲਹੁਰੀ'*] ਛੋਟੀ। ਯਥਾ—*'ਰਾਮ ਬਡੇ ਮੈ ਤਨਕ ਲਹੁਰੀਆ' (੪੮੩)।*

**ਲੋਹਾਰੀਪਾ** [*ਸੰ: । ਹਿੰਦੀ*] ਇਕ ਜੋਗੀ ਦਾ ਨਾਮ ਹੈ। ਯਥਾ—*'ਗੋਰਖ ਪੂਤੁ ਲੋਹਾਰੀਪਾ ਬੋਲੈ' (੯੩੯)।*

**ਲਾਹਿ ਲੇ** [*ਕ੍ਰਿ: । ਪੰਜਾਬੀ, ਲਾਹੁਣਾ ਤੋਂ*] ਉਤਾਰ ਲੈ। ਯਥਾ—*'ਲਾਹਿ ਲੇ ਝਗਰਾ' (੪੮੬)।*

**ਲਾਹੂ ਲਾਹਿ** ਦੇਖੋ, 'ਲਾਹੂ'

**ਲੁਹਿ ਲੁਹਿ** [*ਗੁ: । ਸੰਸਕ੍ਰਿਤ, ਲੁਠ੍=ਪੀੜ ਝੱਲਣੀ, ਲੁਛਣਾ, ਧਰਤੀ ਤੇ ਰਗੜਨਾ। ਪੰਜਾਬੀ, ਲੁਠਣਾ[1], ਲੁਹਣ, ਲੁਛਣਾ*] ੧. ਲੁਛ ਲੁਛ ਕੇ, ਤੜਫ ਤੜਫ ਕੇ। ਯਥਾ—*'ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ' (੭੯੪),* ਤਪ ਤਪ ਕੇ ਤੇ ਲੁਛ ਲੁਛ ਕੇ ਹਥ ਮਰੋੜਦੀ ਹਾਂ। ਚਾਰ ਵਾਰ ਕਹਿਣ ਤੋਂ ਚਹੁੰ ਅੰਤਹਕਰਣਾਂ ਦੀ ਬੀ ਮੁਰਾਦ ਲੈਂਦੇ ਹਨ, ਭਾਵ ਅਤਿ ਵਿਆਕੁਲ ਹੋ ਰਹੀ ਹਾਂ। ਅਥਵਾ ਜਦ ਤਪ ਤਪਾਂਦਾ ਹੈ, ਵਿਛੋੜੇ ਦੀ ਲੂਹਣ ਲੁਛਾਂਦੀ ਹੈ, ਹੱਥ ਪਈ ਮਲਦੀ ਹਾਂ।

**ਲਹੁੜਾ** [*ਸੰ: । ਦੇਖੋ, 'ਲਹੁਰੀ, ਲਉਡਾ'*] ੧. ਨਿੱਕਾ ਬੱਚਾ, ਬਾਲਕ। ਯਥਾ—*'ਇਹੁ ਲਹੁੜਾ ਗੁਰੂ ਉਬਾਰਿਆ' (੬੨੭)।*

੨. [*ਗੁ: । ਦੇਸ਼ ਭਾਸ਼ਾ*] ਛੋਟੇ। ਯਥਾ—*'ਲਹੁੜੇ ਬਾਲਕ ਪਾਲਿ' (੯੫੭)।*

**ਲਕ** [*ਸੰ: । ਪੰਜਾਬੀ*] ਕਮਰ, ਲੱਤਾਂ ਤੇ ਧੜ ਦਾ ਵਿਚਕਾਰਲਾ ਹਿੱਸਾ, ਤ੍ਰਿੱਕਲ।

**ਲਕੀ** [*ਸੰ: । ਦੇਖੋ, ਉਪਰਲਾ ਪਦ*] ਲੱਕਾਂ ਨਾਲ। ਯਥਾ—*'ਲਕੀ ਕਾਸੇ ਹਥੀ ਫੁੰਮਣ' (੧੪੯)।*

**ਲੀਕ** [*ਸੰ: । ਸੰਸਕ੍ਰਿਤ, ਰੇਖਾ, ਲੇਖਾ। ਪੰਜਾਬੀ, ਲਖੀਰ, ਲਕੀਰ, ਲੀਕ*] ਲਕੀਰ। ਯਥਾ—*'ਜਾਤੇ ਭ੍ਰਮ ਕੀ ਲੀਕ ਮਿਟਾਈ' (੬੫੫)।*

**ਲੁਕਿ** [*ਕ੍ਰਿ: । ਸੰਸਕ੍ਰਿਤ, ਲੁਪ੍=ਗੁੰਮ ਹੋਣਾ। ਪੰਜਾਬੀ, ਲੁਕਣਾ= ਛਿਪਣਾ[2]*] ਛਿਪ ਕੇ। ਯਥਾ—*'ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ' (੩੧੫)।*

**ਲੂਕ** [*ਕ੍ਰਿ: । ਦੇਖੋ, ਇਸ ਤੋਂ ਪਹਿਲਾ ਪਦ। ਲੁਕ ਦਾ ਦੂਸਰਾ ਰੂਪ ਲੂਕ*]

੧. ਲੁਕ ਕੇ। ਯਥਾ—*'ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ' (੭੦੪)।*

੨. [*ਸੰ: । ਲੁਕਣ ਦਾ ਥਾਂ=ਲੂਕ*] ਉਹ ਥਾਂ ਜਿੱਥੇ ਕਿਸੇ ਭੈ ਵੇਲੇ ਆਦਮੀ ਲੁਕ ਸਕੇ, ਸ਼ਰਨ। ਯਥਾ—*'ਹਾਰਿ ਪਰਿਓ ਤੁਮ੍ਹਰੇ ਪ੍ਰਭ ਦੁਆਰੈ ਦ੍ਰਿੜੁ ਕਰਿ ਗਹੀ ਤੁਮ੍ਹਾਰੀ ਲੂਕ' (੭੦੧)।*

**ਲੂਕੀ** [*ਸੰ: । ਸੰਸਕ੍ਰਿਤ, ਲੁਕ=ਬਲਨਾ। ਹਿੰਦੀ, ਲੌਕਾ, ਲੂਕਾ*]

੧. ਚੁਆਤੀ, ਬਲਦੇ ਬਲਦੇ ਟੁਕੜੇ ਜੋ ਭਾਂਬੜ ਤੋਂ ਬਾਹਰ ਆ ਪੈਣ[3], ਮੁਆਤਾ। ਯਥਾ—*'ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ ਅਪਣੈ ਘਰਿ ਲੂਕੀ ਲਾਈ' (੧੧੯੧),* ਭਾਵ ਨਿੰਦਕ ਲੋਕ (ਪ੍ਰਤਿਸ਼੍ਰਾ) ਸਹਾਰ ਨਹੀਂ ਸਕਦੇ, ਆਪਣੇ ਘਰ ਨੂੰ ਆਪ ਹੀ ਮੁਆਤਾ ਲਾ ਦਿੰਦੇ ਹਨ, ਕਿਉਂ ਜੁ ਉਨ੍ਹਾਂ ਦਾ ਅੰਤਹਕਰਣ ਨਿਤ ਸੜਦਾ ਰਹਿੰਦਾ ਹੈ। ਦੇਖੋ, 'ਖਵ ਸਕੇ'।

ਤਥਾ—*'ਧ੍ਰਿਸਟ ਬੁਧੀ ਅਪੁਨਾ ਘਰੁ ਲੂਕੀ ਜਾਰੇ' (੯੮੨),* ਭਾਵ ਧ੍ਰਿਸ਼ਟ ਬੁਧੀ ਰਾਜਾ ਨੇ ਆਪਣਾ ਘਰ ਅੱਗ ਨਾਲ ਸਾੜ ਲਿਆ, ਭਾਵ ਚੰਦ੍ਰਹਾਂਸ ਭਗਤ ਨਾਲ ਧਰੋਹ ਕਰ ਕੇ ਆਪਣਾ ਪੁੱਤਰ ਮਦਨ ਸਿੰਘ ਮਰਵਾ ਲਿਆ।

---

੧. ਲਹਰ ਤੋਂ ਮੁਰਾਦ, ਅਜ਼ਮਾਇਸ਼, ਦੁਖ ਤੋਂ ਬੀ ਹੁੰਦੀ ਹੈ। ਲਹਿਰ ਦਿਲ ਦੇ ਤੁੰਗ ਨੂੰ ਬੀ ਕਹਿੰਦੇ ਹਨ।

੧. ਲੁਠਣਾ, ਹੁਣ ਪੰਜਾਬੀ ਵਿਚ ਵਧੇਰੇ 'ਸੜਨ' ਦੇ ਅਰਥਾਂ ਵਿਚ ਹੈ। ਲੁਹਣਾ ਤੇ ਲੁਛਣਾ—ਤੜਫਣਾ ਅਰਥਾਂ ਵਿਚ ਵਰਤੀਂਦਾ ਹੈ, ਪਰ ਲੁਹਣ ਤੇ ਇਸ ਤੋਂ ਬਣਿਆ ਲੂਹਣਾ, ਕਦੇ ਸੜਨਾ—ਸਾੜਨਾ ਦੇ ਅਰਥ ਬੀ ਦੇਂਦੇ ਹਨ। ਲੁਠਣਾ, ਲੁਛਣਾ, ਲੁਹਣਾ ਤਿੰਨਾਂ ਦਾ ਮੂਲ, ਸੰਸਕ੍ਰਿਤ ਵਿਚ ਪਦ 'ਲੁਠ੍' ਹੈ। ਸੰਸਕ੍ਰਿਤ ਧਾਤੂ 'ਲੁਹ' ਦਾ ਅਰਥ ਹੈ—ਤ੍ਰਿਸ਼ਨਾ ਕਰਨੀ, ਚਾਹੁਣਾ।

੨. ਪਾਣਨੀਯ ਨੇ ਆਪਣੇ ਵਿਆਕਰਣ ਵਿਚ 'ਲੁਕ' ਪਦ ਉਪਸਰਗਾਂ ਦੇ ਲੋਪ ਕਰਨ ਦੇ ਅਰਥਾਂ ਵਿਚ ਵਰਤਿਆ ਹੈ।

੩. ਇਤਿ ਸ਼ੈਕਸਪੀਅਰ ਕੋਸ਼ੇ। ਲੋਕਾ = ਚੁਆੜਾ ਜਿਸ ਦਾ ਮੂਲ ਹੈ ਸੰਸਕ੍ਰਿਤ ਲੋਕ੍ = ਚਮਕਣਾ। ਪੰਜਾਬੀ ਵਿਚ ਹੁਣ ਲੂਕੀ ਪਦ ਦਾ ਰੂਪ ਲੂਤੀ ਹੋ ਗਿਆ ਹੈ।

੨. [ਗੁ: । ਦੇਖੋ, 'ਲੁਕ'] ਲੁਕਿਆ ਹੋਇਆ। ਲੂਕੀ ਸ਼ਬਦ = ਉਹ ਰਚਨਾ ਜਿਸ ਦਾ ਅਰਥ ਲੁਕਾ ਕੇ ਰਖਿਆ ਹੋਇਆ ਹੋਵੇ। ਯਥਾ—*'ਕਹਤ ਕਬੀਰ ਸੁਨਹੁ ਰੇ ਸੰਤਹੁ ਕੀਟੀ ਪਰਬਤ ਖਾਇਆ ॥ ਕਛੂਆ ਕਹੈ ਅੰਗਾਰ ਭਿ ਲੋਰਉ ਲੂਕੀ ਸਬਦੁ ਸੁਨਾਇਆ' (੪੭੭)*, ਅਰਥਾਤ ਕਬੀਰ ਜੀ ਬਚਨ ਕਰਦੇ ਹਨ—ਹੇ ਸੰਤੋ! ਕੀੜੀ ਨੇ ਪਹਾੜ ਖਾ ਲੀਤਾ ਹੈ, ਭਾਵ ਇਹ ਕਿ ਸੂਖਮਾਕਾਰ ਜਦ ਬਿਰਤੀ ਹੋਈ, ਉਸ ਨੇ ਸਾਰੇ ਸੰਸਾਰ ਦਾ ਅਭਾਵ ਕਰ ਦਿਤਾ, ਜਿਥੇ ਦੇਖਦੀ ਹੈ ਬ੍ਰਹਮ ਹੀ ਬ੍ਰਹਮ ਦਿੱਸਦਾ ਹੈ, ਪਰ ਫੇਰ ਬੀ ਕੱਛੂ ਕਹਿੰਦਾ ਹੈ ਕਿ ਮੈਂ ਅੰਗਾਰ ਭੀ ਚਾਹੁੰਦਾ ਹਾਂ, ਗੱਲ ਕੀ, ਪਾਣੀ ਤਾਂ ਮੇਰੇ ਕੋਲ ਹੈ ਹੀ। ਇਸ ਦਾ ਤਾਤਪਰਯ ਇਹ ਕਿ ਯਦਪਿ ਬ੍ਰਹਮਾਕਾਰ ਬਿਰਤੀ ਹੋਈ, ਪਰ ਚਿਤ ਰੂਪ ਕੱਛੂ ਰਾਮ ਨਾਮ ਰੂਪੀ[1] ਅੰਗਾਰ ਹੁੰਦਾ ਹੈ; ਇਹ ਸਾਰਾ ਸ਼ਬਦ, ਜੋ 'ਫੀਲ ਰਬਾਬੀ' ਤੋਂ 'ਸੁਨਾਇਆ' ਤਕ ਹੈ, ਅਸਾਂ ਲੁਕੇ ਹੋਏ ਅਰਥਾਂ ਵਾਲਾ ਸੁਣਾਇਆ ਹੈ।

੩. [*ਦੇਸ਼ ਭਾਸ਼ਾ*] ਨਰੋਤਮ ਤਾਰਾ ਸਿੰਘ ਜੀ, ਲੂਕੀ ਦਾ ਇਕ ਅਰਥ 'ਗੁੱਤੀ' ਕਰਦੇ ਹਨ, ਜੋ ਇਕ ਮੱਛਰ ਜਾਤੀ ਦਾ ਬਰੀਕ ਕੀੜਾ ਹੈ, ਜਿਸ ਦੀ ਅਵਾਜ਼ ਸੁਣਾਈ ਨਹੀਂ ਦੇਂਦੀ। ਫਿਰ ਤੁਕ ਦਾ ਅਰਥ ਬਣੂੰ ਕਿ ਗੁੱਤੀ ਨੇ ਸ਼ਬਦ ਸੁਣਾਇਆ।

**ਲੋਕ/ਲੋਕਿ** [*ਸੰ: । ਸੰਸਕ੍ਰਿਤ*] ੧. ਮਨੁੱਖ, ਜਨ-ਸਮੂਹ। ਯਥਾ—*'ਲੋਕਿ ਪਤੀਣੈ ਨਾ ਪਤਿ ਹੋਇ' (੬੬੧)।*

੨. ਚੌਦਹ ਭਵਨ। ਦੇਖੋ, ''ਲੋਇ'

੩. ਦੇਵਤਿਆਂ ਦੀਆਂ ਪੁਰੀਆਂ। ਯਥਾ—*'ਇੰਦ੍ਰ ਲੋਕ ਸਿਵ ਲੋਕਹਿ ਜੈਬੋ' (੬੯੨)।*

**ਲੋਕਾ** [*ਸੰਬੋ: । ਦੇਖੋ, 'ਲੋਕ ੧.'*] ਹੇ ਲੋਗੋ! ਯਥਾ—*'ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ' (੭੮੫)।*

**ਲੋਕਿ** ਦੇਖੋ, 'ਲੋਕ'

**ਲੋਕੀ** [*ਸੰ: । ਸੰਸਕ੍ਰਿਤ । ਦੇਖੋ, 'ਲੋਕ'*] ੧. ਜਨ-ਸਮੂਹ, ਮਨੁੱਖ, ਲੋਕ।

੨. ਉਹ ਪਿੰਡ, ਜੋ ਪਿਤਰਾਂ ਨਮਿੱਤ ਹਿੰਦੂ ਦੇਂਦੇ ਹਨ, ਯਾ ਆਪਣੇ ਮੇਲ ਵਾਲੇ ਲੋਕਾਂ ਨੂੰ ਸੱਦ ਕੇ ਪਿਤਰਾਂ ਨਮਿੱਤ ਭੋਜਨ ਖਿਲਾਂਦੇ ਹਨ। ਦੇਖੋ, 'ਛਮਛਿਰੀ'

**ਲੰਕਾ** [*ਸੰ: । ਸੰਸਕ੍ਰਿਤ*] ੧. ਹਿੰਦੁਸਤਾਨ ਦੇ ਦੱਖਣ ਵੱਲ ਸੀਲੋਨ ਯਾ ਸੰਗਲਾਦੀਪ ਨਾਮੇ ਟਾਪੂ। ਯਾ ਉਸ ਵਿਚ ਇਕ ਨਗਰੀ, ਜੋ ਰਾਵਣ ਨਾਮੇ ਰਾਜੇ ਦੇ ਸਮੇਂ ਰਾਜਧਾਨੀ ਸੀ ਤੇ ਹੁਣ ਲੋਪ ਹੋ ਗਈ ਮੰਨੀ ਜਾਂਦੀ ਹੈ[2]। ਯਥਾ—*'ਲੰਕਾ ਗਢੁ ਸੋਨੇ ਕਾ ਭਇਆ' (੧੧੫੮)।*

੨. ਭਾਵ ਵਿਚ ਦੇਹ। ਯਥਾ—*'ਲੰਕਾ ਲੂਟੀ ਦੈਤ ਸੰਤਾਪੈ' (੯੪੨)*, ਦੇਹ ਰੂਪੀ ਲੰਕਾ ਜਦ ਅਵਗੁਣਾਂ ਤੋਂ ਸੁੰਞੀ ਕੀਤੀ ਗਈ, ਤਾਂ ਕਾਮ ਕ੍ਰੋਧ ਆਦਿਕ ਸ਼ੋਕਾਤੁ ਹੋ ਗਏ[3]।

---

੧. ਮੁਰਾਦ ਹੈ ਕਿ ਬਿਰਤੀ ਬ੍ਰਹਮਾਕਾਰ ਹੋ ਕੇ ਬੀ ਭਗਤੀ ਭਾਵ ਰਖਦੀ ਹੈ, ਜੈਸੇ ਇਸ ਵਾਕ ਵਿਚ ਕਿਹਾ ਹੈ—*'ਅਤਿ ਸੁੰਦਰ ਕੁਲੀਨ'।*

੨. ਸੀਲੋਨ ਵਿਚ ਕੁਝ ਖੰਡਰ ਪਏ ਹਨ ਅੰਧਰਾ ਨਾਮੇ, ਉਹਨਾਂ ਨੂੰ ਰਾਵਣ ਦੀ ਰਾਜਧਾਨੀ ਦੇ ਖੰਡਰ ਦੱਸਦੇ ਹਨ। ਕਈ ਖੋਜਕਾਰ 'ਰਾਜਾ' ਦਸ਼ਰਥ ਨੂੰ ਮੈਸੋਪੋਟਾਮੀਆ ਦੇ ਆਰੀਆ ਰਾਜ ਕੁਲ ਦਾ ਰਾਜਾ ਦੱਸਦੇ ਹਨ। ਇਸ ਤਰ੍ਹਾਂ ਰਾਮਾਇਣ ਮਾਨੋਂ ਹਿੰਦ ਵਿਚ ਨਹੀਂ, ਪਰ ਓਥੇ ਹੋਈ।

੩. ਲੰਕਾ ਦਾ ਧਾਤੂ ਹੈ—ਲਕੁ। ਇਸ ਤੋਂ ਲੰਕਾ ਦੇ ਅਰਥ ਹਨ, ਜਿਸ ਵਿਚ ਪ੍ਰਾਪਤ ਕੀਤੀ ਜਾਵੇ—ਖੁਸ਼ੀ, ਸੋ ਦੇਹ ਵਿਚ ਦੇਹਕ ਖੁਸ਼ੀ ਪ੍ਰਾਪਤ ਕੀਤੀ ਜਾਂਦੀ ਹੈ।

**ਲੋਕਾਈ** [*ਸੰ: । ਸੰਸਕ੍ਰਿਤ, ਲੋਕ । ਪੰਜਾਬੀ, ਲੋਕ, ਲੋਕਾਈ*] ਲੋਕ, ਮਨੁੱਖਾਂ ਦਾ ਸਮੂਹ। ਯਥਾ—*'ਨਿਗੁਰੀ ਅੰਧ ਫਿਰੈ ਲੋਕਾਈ' (੯੧੨)।*

**ਲੋਕੀਕ** [*ਸੰ: । ਸੰਸਕ੍ਰਿਤ, ਲੋਕ । ਪੰਜਾਬੀ, ਲੋਕੀ । ਕ = ਕਰਤੂਤ*] ਲੋਕਾਂ ਦੀ ਕਰਨੀ, ਲੋਕ ਵਿਹਾਰ। ਯਥਾ—*'ਪੂਰੀ ਸੋਭਾ ਪੂਰਾ ਲੋਕੀਕ' (੧੮੮)।*

**ਲੋਕਕਹ** [*ਸੰਬੰ: । ਸੰਸਕ੍ਰਿਤ, ਲੋਕ ਤੋਂ*] ਲੋਕ ਦੀ। ਯਥਾ—*'ਨਹ ਚਿੰਤਾ ਕਛੁ ਲੋਕਕਹ' (੧੩੫੫)।*

**ਲਕੁਟੀ** [*ਸੰ: । ਸੰਸਕ੍ਰਿਤ, ਯਸ਼੍ਟਿ । ਹਿੰਦੀ, ਲਸ਼ਕਾ । ਪੰਜਾਬੀ, ਲਕੁਟੀ । ਅਥਵਾ ੨. ਸੰਸਕ੍ਰਿਤ, ਲਗੁਡ = ਸੋਟੀ । ਪੰਜਾਬੀ, ਲਕੁਟੀ, ਲਕੁੜੀ*] ਸੋਟੀ, ਸੋਟਾ। ਯਥਾ—*'ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ' (੭੫੨)।*

**ਲੂਕਟ** [*ਸੰ: । ਦੇਖੋ, 'ਲੂਕੀ' । ਲੂਕੀ ਦਾ ਨਿਮ੍ਰਵਾਚੀ*] ਚੁਆਤੀ, ਮੁਆਤਾ। ਯਥਾ—*'ਤਿਹ ਮੁਖ ਦੇਖਤ ਲੂਕਟ ਲਾਇ' (੩੨੯)।*

**ਲੋਕਾਣੇ** [*ਗੁ: । ਦੇਖੋ, 'ਲੋਕ' । ਆਣੇ, ਪੰਜਾਬੀ, ਪ੍ਰਤਯਯ*]

੧. ਲੁਕੇ ਹੋਏ। ਯਥਾ—*'ਹਮ ਨਾਹੀ ਲੋਕਾਣੇ' (੪੩੬)।*

੨. [*ਸੰਬੰ:*] ਲੋਕਾਂ ਦੇ।

**ਲੋਕਾਣੀਆ** [*ਗੁ: । ਦੇਖੋ, 'ਲੋਕ' । ਆਣੀਆ, ਪੰਜਾਬੀ ਪ੍ਰਤਯਯ*] ਲੋਕਾਂ ਦੀ। ਯਥਾ—*'ਤਜਿ ਲਾਜ ਲੋਕਾਣੀਆ' (੩੯੯)।*

**ਲੋਕਨ** [*ਸੰ: । ਦੇਖੋ, 'ਲੋਕ'*] ਲੋਕਾਂ (ਦੀਆਂ), ਲੋਕ ਦਾ ਬਹੁ-ਵਚਨ। ਯਥਾ—*'ਲੋਕਨ ਕੀ ਚਤੁਰਾਈ ਉਪਮਾ' (੫੨੮)।*

**ਲੋਕਾਨੀ** [*ਗੁ: । ਸੰਸਕ੍ਰਿਤ, ਲੋਕ + ਆਨੀ, ਪ੍ਰਤਯਯ ਦੇਸ਼ ਭਾਸ਼ਾ ਦਾ*] ਲੋਕਾਂ ਦੀ। ਯਥਾ—*'ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ'। (੭੩੭)*

**ਲਕਰੀ/ਲਾਕਰੀ** [*ਸੰ: । ਸੰਸਕ੍ਰਿਤ, ਲਗੁਡ । ਹਿੰਦੀ, ਲਕਰੀ, ਲਾਕਰੀ, ਲਕੜੀ । ਪੰਜਾਬੀ, ਲੱਕੜ*] ਲੱਕੜ[1]। ਯਥਾ—*'ਲਕਰੀ ਬਿਖਰਿ ਜਰੀ ਮੰਝ ਭਾਰਿ' (੮੭੯)*, ਤਥਾ—*'ਕਬੀਰ ਬਨ ਕੀ ਦਾਧੀ ਲਾਕਰੀ ਠਾਢੀ ਕਰੈ ਪੁਕਾਰ' (੧੩੬੯)।*

**ਲੰਕੂਰੁ** [*ਸੰ: । ਸੰਸਕ੍ਰਿਤ, ਲਾਂਗੂਲ । ਪੁ: ਪੰਜਾਬੀ, ਲੰਕੂਰ*] ਪੂਛ। ਯਥਾ—*'ਹਣਵੰਤੁ ਜਾਗੈ ਧਰਿ ਲੰਕੂਰੁ' (੧੧੬੪)।*

**ਲਖ** [*ਸੰਖ: ਵਾ: । ਸੰਸਕ੍ਰਿਤ, ਲਕ੍ਸ਼ = ੧੦੦੦੦੦ । ਪੰਜਾਬੀ, ਲੱਖ । ਹਿੰਦੀ, ਲਾਖ*] ਇਕ ਲੱਖ। ਯਥਾ—*'ਕਉਡੀ ਕਾ ਲਖ ਹੂਆ ਮੂਲੁ' (੮੯੮)*, ਤਥਾ—*'ਲਖ ਆਗਾਸਾ ਆਗਾਸ' (੫)*, ਤਥਾ—*'ਲਖ ਉਠਿ ਕਰਹਿ ਸਲਾਮੁ' (੩੫੮)*, ਤਥਾ—*'ਲਖ ਬਾਹੇ ਕਿਆ ਕਿਜਹਿ' (੧੩੯੯)*, ਲੱਖਾਂ ਬਾਹਾਂ ਵਾਲੀ ਸੈਨਾ ਨੇ ਕਿਆ ਕਰਨਾ ਹੈ?

**ਲਖੀ** [*ਕ੍ਰਿ: । ਸੰਸਕ੍ਰਿਤ, ਲਕ੍ਸ਼ = ਜਾਣ ਲੈਣਾ । ਪੰਜਾਬੀ, ਲਖਣਾ, ਲਖ ਲੈਣਾ*] ੧. ਜਾਣੀ। ਯਥਾ—*'ਲਖੀ ਨ ਜਾਈ ਨਾਨਕ ਲੀਲਾ' (੨੫੦)।*

੨. [*ਸੰਖ: ਵਾ: । ਸੰਸਕ੍ਰਿਤ, ਲਕ੍ਸ਼ = ੧੦੦੦੦੦ । ਪੰਜਾਬੀ, ਲੱਖ*] ਲੱਖਾਂ ਹੀ। ਯਥਾ—*'ਲਖੀ ਘੋੜੀ ਪਾਤਿਸਾਹ' (੧੨੮੭)।*

---

੧. ਇਸ ਦਾ ਮੂਲ ਸੰਸਕ੍ਰਿਤ 'ਲਗੜ' ਹੀ ਜਾਪਦਾ ਹੈ, ਸੋ ਲਗੁੜ ਦੇ ਅਰਥ ਸੋਟੀ ਹਨ, ਪਰ ਦੇਸ਼ ਭਾਸ਼ਾ ਵਿਚ ਆ ਕੇ ਇਸ ਦਾ ਅਰਥ 'ਲਕੜੀ' ਯਾ 'ਕਾਠ' ਹੋ ਗਿਆ ਜਾਪਦਾ ਹੈ।

**ਲਾਖ** [*ਸੰਖ: ਵਾ: । ਦੇਖੋ, 'ਲਖ'*] ਲੱਖ, ਲੱਖਾਂ ਹੀ। ਯਥਾ—*'ਤਿਸੁ ਲਾਖ ਬੇਦਨ ਜਣੁ ਆਈ' (੬੧੨)*, ਤਥਾ—*'ਲਾਖ ਹਿਕਮਤੀ ਜਾਨੀਐ' (੨੧੧)।*

**ਲਾਖੈ** [*ਕ੍ਰਿ: । ਦੇਖੋ, 'ਲਖੀ'*] ਜਾਣੇ। ਯਥਾ—*'ਗੁਰ ਪ੍ਰਸਾਦਿ ਕੋ ਬਿਰਲਾ ਲਾਖੈ' (੨੯੦)।*

**ਲਿਖੁ** [*ਕ੍ਰਿ: । ਸੰਸਕ੍ਰਿਤ, ਲਿਖ=ਲਿਖਣਾ*]

੧. ਲਿਖ ਲੈ, ਕਲਮ ਨਾਲ ਅੰਕਿਤ ਕਰ ਲੈ। ਯਥਾ—*'ਲਿਖੁ ਨਾਮੁ ਸਾਲਾਹ ਲਿਖੁ' (੧੬)।*

੨. ਲਿਖ ਕੇ।

**ਲੀਖੇ** [*ਗੁ: । ਦੇਖੋ, 'ਲਿਖਹ'। ਲਿਖੇ ਦਾ ਦੂਸਰਾ ਰੂਪ ਲੀਖੇ*]

੧. ਲਿਖੇ ਹੋਏ।

੨. ਲਿਖੀ ਹੋਈ ਸ਼ੈ।

**ਲੇਖ** [*ਸੰ: । ਸੰਸਕ੍ਰਿਤ*] ੧. ਹਰਫ਼, ਲਿਖਤ, ਲਿਖੀ ਹੋਈ ਸ਼ੈ। ਯਥਾ—*'ਲੇਖੁ ਨਾਨਕ ਲੇਖਿਆ' (੩੯੮)*, ਤਥਾ—*'ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ' (੧੨੯੧)।*

੨. ਚਿੰਨ੍ਹ, ਉਹ ਨਿਸ਼ਾਨ ਯਾ ਰੇਖਾ, ਜੋ ਪਹਿਲੇ ਤੋਂ ਹਨ, ਭਾਵ ਉਹ ਲਾਹਾ ਤੋਟਾ ਜੋ ਅਵੱਸ਼ਜ ਮਿਲਣਾ ਹੈ। ਮੱਥੇ ਦੇ ਲੇਖ = ਮੁਹਾਵਰਾ ਹੈ, ਜੋ ਆਪਣੀ ਕਰਨੀ ਦੇ ਫਲ ਵਿਚ ਯਾ ਸਾਈਂ ਦੇ ਹੁਕਮ ਵਿਚ ਯਾ ਦੋਹਾਂ ਦੇ ਮੇਲ ਵਿਚ ਪਹਿਲੇ ਤੋਂ ਠੱਟਿਆ ਜਾ ਚੁੱਕਾ ਹੈ। ਯਥਾ—*'ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ' (੧੮੬)।*

**ਲੇਖਾ** [*ਸੰ: । ਦੇਖੋ, 'ਲੇਖ ੧.'*] ੧. ਜੋ ਲਿਖਿਆ ਜਾਏ, ਇਸ ਦਾ ਅਰਥ 'ਹਿਸਾਬ' ਹੋ ਚੁੱਕਾ ਹੈ—ਹਿਸਾਬ, ਲੈਣ ਦੇਣ ਦਾ ਵੇਰਵਾ। ਯਥਾ—*'ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ' (੧੦੯੬)*, ਤਥਾ—*'ਚਿਤ੍ਰ ਗੁਪਤੁ ਜਬ ਲੇਖਾ ਮਾਗਹਿ' (੬੧੬)।*

੨. [*ਕ੍ਰਿ:*] ਲਿਖਿਆ। ਯਥਾ—*'ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ' (੧੦੩)।*

**ਲਖਿਆ** [*ਕ੍ਰਿ: । ਸੰਸਕ੍ਰਿਤ, ਲਕ੍ਸ਼। ਪੰਜਾਬੀ, ਲਖਣਾ*] ਜਾਣਿਆ।

**ਲਾਖਿਆ** [*ਕ੍ਰਿ: । ਦੇਖੋ, 'ਲਖਿਆ'। ਲਖਿਆ ਦਾ ਦੂਸਰਾ ਰੂਪ ਲਾਖਿਆ*] ਜਾਣਿਆ। ਯਥਾ—*'ਕਿਨੈ ਵਿਰਲੈ ਲਾਖਿਆ' (੫੯੪)।*

**ਲਿਖਿਆ** [*ਕ੍ਰਿ: । ਦੇਖੋ, 'ਲਿਖੁ'*] ਲਿਖਿਆ ਹੋਇਆ। ਯਥਾ—*'ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ' (੧੯੯)।*

**ਲੇਖਿਆ** [*ਕ੍ਰਿ: । ਦੇਖੋ, 'ਲਿਖਿਆ'। ਲਿਖਿਆ ਦਾ ਦੂਸਰਾ ਰੂਪ ਲੇਖਿਆ*] ਲਿਖਿਆ। ਯਥਾ—*'ਲੇਖੁ ਨਾਨਕ ਲੇਖਿਆ' (੩੯੮)।*

**ਲੇਖੀਆ** [*ਸੰ: । ਦੇਖੋ, 'ਲੇਖ'। ਲੇਖ+ਈਆ, ਪ੍ਰਤਜਯ ਪੰਜਾਬੀ*] ਲਿਖਣ ਵਾਲੇ, ਲਿਖਾਰੀ, ਮੁਨਸ਼ੀ। ਯਥਾ—*'ਚਿਤ੍ਰ ਗੁਪਤੁ ਲੇਖੀਆ' (੧੨੯੨)।*

**ਲਿਖਿਆਸਾ** [*ਕ੍ਰਿ: । ਪੰਜਾਬੀ। ਦੇਖੋ, 'ਲਿਖਿਆ'*] ਲਿਖਿਆ ਹੈ। ਯਥਾ—*'ਜੇ ਥੀਵੈ ਕਰਮਿ ਲਿਖਿਆਸਾ' (੭੭੭)।*

**ਲਿਖਿਅੜਾ** [*ਗੁ: । ਪੰਜਾਬੀ*] ਲਿਖਿਆ ਹੋਇਆ। ਯਥਾ—*'ਲਿਖਿਅੜਾ ਸਾਹਾ ਨਾ ਟਲੈ' (੫੮੨)।*

**ਲਿਖੋਈਐ** [*ਕ੍ਰਿ: । ਦੇਖੋ, 'ਲਿਖ'। ਲਿਖਣਾ ਦਾ ਦੂਸਰਾ ਰੂਪ ਲਿਖੌਣਾ*] ਲਿਖਿਆ ਹੈ। ਯਥਾ—*'ਲਿਲਾਟਿ ਲਿਖੋਈਐ' (੫੮੭)।*

**ਲਿਖਿਓ** [*ਗੁ: । ਦੇਖੋ, 'ਲਿਖ'*] ਲਿਖਿਆ ਹੋਇਆ। ਯਥਾ—*'ਲਿਖਿਓ ਲੇਖੁ ਨ ਮੇਟਤ ਕੋਊ' (੨੫੩)।*

**ਲਿਖਾਸਿ** [*ਸੰ: । ਪੁ: ਪੰਜਾਬੀ*] ਲੇਖ। ਯਥਾ—*'ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ' (੧੦)।*

**ਲਖੇਸਰੀ** [*ਗੁ: । ਪੰਜਾਬੀ, ਲਖਾਂ+ਸਿਰ+ਈ ਦਾ ਸੰਖੇਪ*] ਲੱਖਾਂ ਹੀ ਸਿਰ। ਯਥਾ—*'ਲਹਰੀ ਵਹਨਿ ਲਖੇਸਰੀ' (੧੪੧੦)*, ਲੱਖਾਂ ਹੀ ਲਹਿਰਾਂ ਸਿਰ ਬਰੱਬਰ (ਭਾਵ ਉਚੀਆਂ ਹੋ ਹੋ) ਵਗਣ।

**ਲਿਖਹ** [*ਸੰ: । ਸੰਸਕ੍ਰਿਤ, ਧਾਤੂ, ਲਿਖ੍ (ਅਕਸਰ ਵਿਨਯਾਸੇ) ਲਿਖਣਾ। ਪੰਜਾਬੀ, ਲਿਖਣਾ ਤੋਂ ਲਿਖਹ*] ਲਿਖਤ, ਲਿਖੀ ਹੋਈ ਸ਼ੈ।

**ਲਿਖੋਗ** [*ਸੰ: । ਦੇਖੋ, 'ਲੇਖ'*] ਯਥਾ—*'ਮਸਤਕਿ ਲਿਖਿਆ ਲਿਖੋਗੁ'। (੭੧੩)*

**ਲਖਣ** [*ਸੰ: । ਸੰਸਕ੍ਰਿਤ, ਲਕ੍ਸ਼ਨ। ਪੰਜਾਬੀ, ਲੱਖਣ*] ਚਿੰਨ੍ਹ, ਨਿਸ਼ਾਨ।

**ਲਾਖੀਣਾ** [*ਗੁ: । ਦੇਖੋ, 'ਲਖ'। ਲਾਖ+ਈਣਾ=ਵਾਲਾ*] ਲੱਖਾਂ ਦਾ, ਭਾਵ ਵਡੇ ਮੁੱਲ ਵਾਲਾ। ਯਥਾ—*'ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ' (੪੮੭)।*

**ਲਿਖਣ** [*ਸੰ: । ਸੰਸਕ੍ਰਿਤ, ਲੇਖਿਨੀ। ਪੰਜਾਬੀ, ਲਿੱਖਣ*] ੧. ਕਮਲ।

੨. [*ਕ੍ਰਿ: । ਪੰਜਾਬੀ*] ਲਿਖਣ ਨੂੰ। ਯਥਾ—*'ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ' (੮੪)।*

**ਲਿਖਤ** [*ਸੰ: । ਸੰਸਕ੍ਰਿਤ, ਲਿਖਿਤ*] ੧. ਲੇਖ, ਲਿਖੀ ਸ਼ੈ। ੨. (ਕਰਮਾਂ ਦੀ) ਲਿਖਤ (ਅਨੁਸਾਰ), ਲਿਖੇ ਮੂਜਬ। ਯਥਾ—*'ਪੂਰਬਿ ਲਿਖਤ ਲਿਖੇ ਗੁਰੁ ਪਾਇਆ' (੧੩)।*

**ਲਿਖਤੀ** [*ਸੰ: । ਦੇਖੋ, 'ਲਿਖ'। ਪੰਜਾਬੀ, ਲਿਖ+ਵੰਤੀ ਦਾ ਸੰਖੇਪ, ਲਿਖਤੀ*] ਲਿਖਣ ਵਾਲਿਆਂ ਨੇ। ਯਥਾ—*'ਲਿਖਤੀ ਕੁਲੁ ਤਾਰਿਆ' (੮੧)।*

**ਲਿਖੰਤੀ** [*ਗੁ: । ਸੰਸਕ੍ਰਿਤ, ਲਿਖਿਤੰ। ਦੇਖੋ, 'ਲਿਖੁ'*] ਲਿਖੀ ਹੋਈ। ਯਥਾ—*'ਹਰਿ ਹੇ ਹੇ ਹੇ ਲਿਖਤੁ ਲਿਖੰਤੀ' (੯੭੭)।*

**ਲਖਮੀ** [*ਸੰ: । ਸੰਸਕ੍ਰਿਤ, ਲਕ੍ਸ਼ਮੀ। ਪੰਜਾਬੀ, ਲਖਮੀ, ਲਛਮੀ*]

੧. ਵਿਸ਼ਨੂੰ ਦੀ ਇਸਤ੍ਰੀ, ਜੋ ਦੌਲਤ ਤੇ ਖ਼ੁਸ਼ਹਾਲੀ ਦੀ ਦੇਵੀ ਮੰਨੀ ਹੈ, ਮਾਯਾ। ਲਖਮੀ ਬਰ = ਮਾਇਆ ਦਾ ਮਾਲਕ, ਭਾਵ ਵਾਹਿਗੁਰੂ। ਯਥਾ—*'ਲਖਿਮੀ ਬਰ ਸਿਉ ਜਉ ਲਿਉ ਲਾਵੈ' (੩੪੨)।*

੨. ਦੌਲਤ। ਯਥਾ—*'ਲਖਿਮੀ ਕੇਤਕ ਗਨੀ ਨ ਜਾਈਐ' (੫੦੭)।*

੩. ਪ੍ਰਤਾਪ। ਯਥਾ—*'ਮੁਕੰਦ ਮਨੋਹਰ ਲਖਮੀ ਨਾਰਾਇਣ' (੧੦੮੨)*, ਪ੍ਰਤਾਪ ਵਾਲਾ ਨਾਰਾਇਣ।

**ਲਖਮਣੁ** [*ਸੰ: । ਸੰਸਕ੍ਰਿਤ, ਲਕ੍ਸ਼ਮਣ। ਪੰਜਾਬੀ, ਲਖਮਣ, ਲਛਮਣ*] ਰਾਜਾ ਦਸ਼ਰਥ ਦਾ ਬੇਟਾ, ਸ੍ਰੀ ਰਾਮ ਚੰਦਰ ਦਾ ਸਭ ਤੋਂ ਛੋਟਾ ਮਤੇਆ ਭਰਾ, ਜੋ ਉਨ੍ਹਾਂ ਦਾ ਭਗਤ ਸੀ। ਯਥਾ—*'ਸੀਤਾ ਲਖਮਣੁ ਵਿਛੁੜਿ ਗਇਆ' (੯੫੪)।*

**ਲਖਯ** [*ਸੰ: । ਸੰਸਕ੍ਰਿਤ, ਲਕ੍ਸ਼=ਨਸ਼ਾਨਾ, ਗਾਥਾ, ਲਖਯ। ਪੰਜਾਬੀ, ਲਛ, ਲਖ*] ਨਿਸ਼ਾਨਾ। ਯਥਾ—*'ਬਧਿਕ ਪ੍ਰਹਾਰੇਣ ਲਖ੍ਯ ਆਵਧਹ' (੧੩੫੪)।*

**ਲਖਯਣ** [*ਸੰ: । ਸੰਸਕ੍ਰਿਤ, ਲਕ੍ਸ਼ਣ*] ਚਿੰਨ੍ਹ। ਯਥਾ—*'ਖਟ ਲਖ੍ਯਣ ਪੂਰਨੰ ਪੁਰਖਹ' (੧੩੫੭)।*

**ਲਿਖਜਣ:** [ਗੁ:। ਸੰਸਕ੍ਰਿਤ, ਲਿਖ੍ ਤੋਂ ਲਿਖਨ, ਲਿਖਨ:] ਲੇਖ, ਲਿਖੀ ਹੋਈ ਲਿਖਤ (ਮੁਜਬ), ਭਾਵ ਭਾਗਾਂ ਅਨੁਸਾਰ। ਯਥਾ—*'ਨਾਨਕ ਮਸਤਕਿ ਲਿਖੁਣ:' (੧੩੫੭)।*

**ਲਖਾਰੇ** [ਕ੍ਰਿ:। ਸੰਸਕ੍ਰਿਤ, ਲਕ੍ਸ਼। ਪੰਜਾਬੀ, ਲਖਣਾ=ਜਾਣ ਲੈਣਾ] ਜਾਣਿਆ ਹੈ। ਯਥਾ—*'ਜਿਨਿ ਮੇਰਾ ਹਰਿ ਅਲਖੁ ਲਖਾਰੇ' (੫੮੯)।*

**ਲਿਖਾਰੀ** [ਸੰ:। ਦੇਖੋ, 'ਲਿਖੁ'। ਪੰਜਾਬੀ, ਲਿਖ+ਆਰੀ] ਲਿਖਣ ਵਾਲਾ। ਯਥਾ—*'ਧਨੁ ਲੇਖਾਰੀ ਨਾਨਕਾ' (੧੨੯੧)।*

**ਲਿਖੇਰਾ** [ਗੁ:। ਦੇਖੋ, 'ਲਿਖੁ'] ਲਿਖਿਆ ਹੋਇਆ। ਯਥਾ—*'ਧੁਰਿ ਮਸਤਕਿ ਭਾਗੁ ਲਿਖੇਰਾ' (੭੧੧)।*

**ਲਿਖਾਵਤੀ/ਲੇਖਾਵਤੀ** [ਗੁ:। ਪੰਜਾਬੀ। ਦੇਖੋ, 'ਲਿਖੁ'] ਲਿਖਣ ਵਾਲੀ। ਯਥਾ—*'ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ' (੨੬੧)*, ਤਥਾ—*'ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ' (੧੩੬੧)*, ਅਗਮ (ਵਾਹਿਗੁਰੂ) ਦੇ ਹੱਥ ਵਿਚ ਕਲਮ ਹੈ, (ਜੀਵਾਂ ਦੇ) ਮੱਥੇ ਪਰ ਲਿਖਣ ਵਾਲੀ।

**ਲਗਾ** [ਕ੍ਰਿ:। ਦੇਖੋ, 'ਲਗਿ'] ਲੱਗ ਰਿਹਾ ਹੈ। ਯਥਾ—*'ਦੇਹੁ ਦਰਸੁ ਮਨਿ ਰੰਗੁ ਲਗਾ' (੧੦੮੩)।*

**ਲਗਿ** [ਕ੍ਰਿ:। ਸੰਸਕ੍ਰਿਤ, ਲਗ=ਨੇੜੇ ਹੋਣਾ, ਛੁਹਣਾ। ਪੰਜਾਬੀ, ਲੱਗਣਾ। ਹਿੰਦੀ, ਲਗਨਾ, ਲਾਗਨਾ]

੧. ਮਿਲ ਕੇ। ਯਥਾ—*'ਲਗਿ ਸੰਤ ਚਰਣੀ ਪੜੇ ਸਰਣੀ' (੫੪੩)।*

੨. [ਅ:] ਤਕ, ਪ੍ਰਯੰਤ। ਯਥਾ—*'ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ' (੧੩੯੦)।*

**ਲਗੀ** [ਕ੍ਰਿ:। ਦੇਖੋ, 'ਲਗਿ'। ਲਗੀ=ਨਾਲ ਛੁਹੀ, ਭਾਵ ਤੁਰੀ]

੧. ਚਲੀ (ਆਵੇਂਗੀ)। ਯਥਾ—*'ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ' (੨੩)*, ਭਾਵ ਪਰਲੋਕ ਵਿਚ ਚਲੇ ਆਵੋਗੇ, ਨਿਤ ਇਸ ਲੋਕ ਵਿਚ ਰਹਿਣਾ ਨਹੀਂ ਹੋਵੇਗਾ।

੨. ਲਗਿਆ। ਯਥਾ—*'ਰੰਗੁ ਨ ਲਗੀ ਪਾਰਬ੍ਰਹਮ'।*

**ਲਾਗਿ** [ਕ੍ਰਿ:। ਦੇਖੋ, 'ਲਗਿ']

੧. ਲਗ ਕੇ। ਯਥਾ—*'ਪੀਛੈ ਲਾਗਿ ਚਲੀ' (੨੩੫)।*

੨. [ਸੰ:] ਛੁਹ, ਅਸਰ।

੩. [ਸੰ:। ਪੰਜਾਬੀ] ਪਿੱਛਾ, ਵੈਰ[੧]। ਯਥਾ—*'ਤਉ ਜਮਿ ਛੋਡੀ ਮੋਰੀ ਲਾਗਿ' (੭੦੧)।*

**ਲਾਗੀ** [ਕ੍ਰਿ:। ਦੇਖੋ, 'ਲਗਿ'] ੧. ਲਗੀ, ਵਾਪਰੀ। ਯਥਾ—*'ਲਾਗੀ ਹੋਇ ਸੁ ਜਾਨੈ ਪੀਰ' (੩੨੭)।*

੨. ਸੰਬੰਧਤ ਹੋਈ, ਲੱਗੀ। ਯਥਾ—*'ਲਾਗੀ ਪ੍ਰੀਤਿ ਨ ਤੂਟੈ ਮੂਲੇ'। (੧੦੫)*

**ਲਾਗੂ[੧]** [ਗੁ:। ਦੇਖੋ, 'ਲਾਗਿ ੩.'। ਹਿੰਦੀ, ਲਾਗੂ=ਵੈਰੀ] ਵੈਰੀ। ਯਥਾ—*'ਤੂੰ ਵਿਸਰਹਿ ਤਾਂ ਸਭੁ ਕੋ ਲਾਗੂ' (੩੮੩)।*

**ਲੀਂਗ** [ਸੰ:। ਸੰਸਕ੍ਰਿਤ, ਲਿੰਗ=ਜੋ ਹਿੰਦੂ ਪੂਜਦੇ ਹਨ] ਸ਼ਿਵ ਲਿੰਗ। ਦੇਖੋ, 'ਦੇਵਲ'

---

੧. ਲਾਗ, ਸੰਸਕ੍ਰਿਤ 'ਲਗ੍' ਤੋਂ ਹੀ ਬਣਦਾ ਹੈ। ਲਗ੍=ਛੁਹ ਵਿਚ ਆਉਣਾ ਤੋਂ—ਟਾਕਰੇ ਵਿਚ ਆਉਣਾ=ਅਰਥ ਬਣ ਜਾਂਦੇ ਹਨ। ਇਸ ਤੋਂ ਹਿੰਦੀ ਤੇ ਪੰਜਾਬੀ ਵਿਚ ਲਾਗ=ਵੈਰ ਦੇ ਅਰਥਾਂ ਵਿਚ ਵਰਤੀਂਦਾ ਹੈ।

**ਲੋਗ** [ਸੰ:। ਸੰਸਕ੍ਰਿਤ, ਲੋਕ। ਪੰਜਾਬੀ, ਲੋਕ। ਹਿੰਦੀ, ਲੋਗ] ਲੋਕ, ਜਨ, ਆਦਮੀ। ਦੇਖੋ, 'ਅਲੋਗੀ'

**ਲਗਈ** [ਕ੍ਰਿ:। ਦੇਖੋ, 'ਲਗਿ'] ਅੱਪੜੇ, ਪਹੁੰਚੇ। ਯਥਾ—*'ਗੁਰ ਨਾਲਿ ਤੁਲਿ ਨ ਲਗਈ' (੫੦)।*

**ਲਗਾਇਬਾ** [ਕ੍ਰਿ:। ਦੇਸ਼ ਭਾਸ਼ਾ। ਲਗਿ ਤੋਂ] ਲਗਦਾ ਹੈ। ਯਥਾ—*'ਹਮ ਹਰਿ ਮੀਠ ਲਗਾਇਬਾ' (੬੯੭)।*

**ਲਗਣੰ** [ਕ੍ਰਿ:। ਦੇਖੋ, 'ਲਗਿ'] ਲੱਗਾ ਹੈ। ਯਥਾ—*'ਲਗਣੰ ਪ੍ਰੇਮ ਨਾਨਕ' (੧੩੬੧)।*

**ਲਾਗਤ** [ਕ੍ਰਿ:। ਦੇਖੋ, 'ਲਗਿ'] ਲਗਦਿਆਂ ਹੀ। ਯਥਾ—*'ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ' (੧੩੭੪)।*

**ਲੰਗਤ** [ਕ੍ਰਿ:। ਸੰਸਕ੍ਰਿਤ, ਲਹੂ। ਫ਼ਾਰਸੀ, ਲੰਗ। ਪੰਜਾਬੀ ਕਿਰਿਆ, ਲੰਗਾਉਣਾ। ਹਿੰਦੀ, ਲਾਂਗਤ] ਲੰਗੜਾਉਂਦੀ। ਯਥਾ—*'ਲਾਂਗਤ ਲਾਂਗਤ ਜਾਤੀ ਥੀ' (੮੭੪)।*

**ਲਾਗਤੀ** [ਕ੍ਰਿ:। ਦੇਖੋ, 'ਲਗਿ'] ਲਗਦੀ ਹੈ। ਯਥਾ—*'ਮੋਹਿ ਲਾਗਤੀ ਤਾਲਾ ਬੇਲੀ' (੮੭੪)।*

**ਲਗਥਈ** [ਕ੍ਰਿ:। ਦੇਸ਼ ਭਾਸ਼ਾ। ਦੇਖੋ, 'ਲਗਿ'] ਲਗੀ ਹੋਈ ਸੀ। ਯਥਾ—*'ਹਉਮੈ ਮੈਲੁ ਲਗਥਈ' (੧੩੨੦)।*

**ਲਗਨ[੧]** [ਸੰ:। ਸੰਸਕ੍ਰਿਤ, ਲਗ੍ਨ] ਕਿਸੇ ਸ਼ੁਭ ਕੰਮ ਦੇ ਕਰਨ ਲਈ ਗਿਣਿਆ ਸ਼ੁਭ ਸਮਾਂ। ਯਥਾ—*'ਬਾਬਾ ਲਗਨੁ ਗਣਾਇ ਹੰਭੀ ਵੰਞਾ ਸਾਹੁਰੈ ਬਲਿ ਰਾਮ ਜੀਉ' (੭੬੩)*, ਹੇ ਪਿਤਾ! ਚੰਗਾ ਮਹੂਰਤ ਸੁਧਾ, ਜੋ ਮੈਂ ਸਹੁਰੇ ਘਰ ਪਤੀ ਪਾਸ ਜਾਵਾਂ, (ਅਕਸਰ ਵਿਆਹਾਂ ਲਈ ਲੋਕੀ ਲਗਨ ਗਿਣਾਉਂਦੇ ਹਨ)।

**ਲਗਨਾ** [ਕ੍ਰਿ:। ਦੇਖੋ, 'ਲਗਿ'] ਲਗ ਰਹੇ ਹਨ। ਯਥਾ—*'ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ' (੨੭੫)।*

**ਲਾਗਨ** [ਕ੍ਰਿ:। ਦੇਖੋ, 'ਲਗਿ'] ਲੱਗਣ ਨੂੰ। ਯਥਾ—*'ਲਵੈ ਨ ਲਾਗਨ ਕਉ ਹੈ ਕਛੂਐ' (੬੭੨)।*

**ਲੈਗੈਨ** [ਗੁ:। ਸੰਸਕ੍ਰਿਤ, ਲਯ=ਲੀਨ+ਗੈਨ (ਗਗਨ)—ਆਕਾਸ਼, ਦਸਮ ਦੁਆਰ]

੧. ਦਸਮ ਦੁਆਰ ਵਿਚ ਲੀਨ।

੨. [ਦੇਸ਼ ਭਾਸ਼ਾ, ਲਗਦਾ ਵਿਚੋਂ, ਲਗੇਨ ਦਾ ਲੈਗੈਨ, ਪਦ ਪੂਰਣਤਾ ਲਈ] ਲਗੇ ਹਨ। ਯਥਾ—*'ਉਰਧ ਤਾਪ ਲੈ ਗੈਨ'। (੬੭੪)*

**ਲਗਾਮ** [ਸੰ:। ਫ਼ਾਰਸੀ] (ਘੋੜੇ ਦੀ) ਵਾਗ। ਯਥਾ—*'ਦੇਇ ਮੁਹਾਰ ਲਗਾਮੁ ਪਹਿਰਾਵਉ' (੩੨੯)।*

**ਲਗ ਮਾਤ** [ਕ੍ਰਿ:। ਸੰਸਕ੍ਰਿਤ, ਲਘੁ=ਛੋਟਾ। ਹਿੰਦੀ, ਮਾਨਤ]

੧. ਛੋਟਾ ਮੰਨਦਾ ਹੈ। ਯਥਾ—*'ਅਉਰਨ ਕਉ ਲਗ ਮਾਤ'। (੧੧੦੫)*

੨. [ਸੰ:। ਸੰਸਕ੍ਰਿਤ, ਲਘੁ ਮਾਤ੍ਰ] ਛੋਟਾ ਜਿਹਾ।

**ਲੂਗਰਾ** [ਸੰ:। ਸੰਸਕ੍ਰਿਤ, ਲੋਨ=ਵਾਲ। ਪੰਜਾਬੀ, ਲੂੰ। ਜੋ ਵਾਲਾਂ ਤੋਂ ਬਣੇ ਸੋ ਲੂੰਗਰਾ] ਭੂਰਾ, ਭੂਰੇ ਦਾ ਟੁਕੜਾ। ਯਥਾ—*'ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ' (੮੧੧)।*

---

੧. ਪੰਜਾਬੀ ਲਗ ਤੋਂ—ਲਗਨ=ਰਗਬਤ, ਅਰਥਾਂ ਵਿਚ ਬੀ ਵਰਤੀਂਦਾ ਹੈ।

**ਲੰਗਰਿ**[1] [*ਸੰ: । ਫ਼ਾਰਸੀ*] ੧. ਰਸੋਈ ਅਸਥਾਨ।

੨. ਰਸੋਈ ਵਿਚ ਪੱਕੇ ਪਦਾਰਥ। ਯਥਾ—*'ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ' (੯੬੭)।*

**ਲਗਵਾਰੇ** [*ਗੁ: । ਪੂਰਬੀ। ਦੇਖੋ, 'ਲਗਿ'*] ਲੱਗਣ ਵਾਲੇ। ਯਥਾ—*'ਕਰਿ ਸੇਵਕ ਪਗਿ ਲਗਿਵਾਰੇ' (੯੮੧)।*

**ਲਗੜਾ** [*ਕ੍ਰਿ: । ਦੇਖੋ, 'ਲਗਿ'। ਪੰਜਾਬੀ, ਲਗ+ੜਾ ਪ੍ਰਤਜਯ*] ਲੱਗਾ। ਯਥਾ—*'ਲਗੜਾ ਸੋ ਨੇਹੁ' (੭੦੮)।*

**ਲਗੜੀਆ** [*ਕ੍ਰਿ: । ਦੇਖੋ, 'ਲਗਿ'। ਪੰਜਾਬੀ, ਲਗ+ੜੀਆ, ਪ੍ਰਤਜਯ*] ਲੱਗ ਕੇ। ਯਥਾ—*'ਲਗੜੀਆ ਪਿਰੀਅੰਨਿ' (੧੧੦੧),* ਪਿਆਰੇ ਨਾਲ ਲੱਗ ਕੇ।

**ਲੰਘਿਆ** [*ਕ੍ਰਿ: । ਦੇਖੋ, ਹੇਠਲਾ ਪਦ*] ਪਾਰ ਹੋਇਆ।

**ਲੰਘਹਿ** [*ਕ੍ਰਿ: । ਸੰਸਕ੍ਰਿਤ, ਧਾਤੂ, ਲਘਿ=ਗੁਜ਼ਰਨਾ। ਇਸ ਤੋਂ ਲੰਘਣ ਆਦਿ ਪਦ ਬਣਦੇ ਹਨ। ਪੰਜਾਬੀ, ਲੰਘਣਾ*] ਗੁਜ਼ਰੇਂ, ਪਾਰ ਹੋਵੇਂ। ਯਥਾ—*'ਜਿਤੁ ਲੰਘਹਿ ਵਹੇਲਾ' (੭੨੯),* ਜਪੁ ਤਪੁ ਦਾ ਬੇੜਾ ਬੰਨ੍ਹ, ਜਿਸ ਆਸਰੇ {ਵਹਲਾ[2]} ਅਰਥਾਤ ਛੇਤੀ ਹੀ ਪਾਰ ਲੰਘੇਂ।

**ਲਾਘਣਉ** [*ਕ੍ਰਿ: । ਦੇਖੋ, 'ਲੰਘਹਿ'*] ਗੁਜ਼ਰਨਾ ਹੈ, ਪਾਰ ਹੋਣਾ ਹੈ। ਯਥਾ—*'ਕਾਲਰੁ ਲਾਦਸਿ ਸਰੁ ਲਾਘਣਉ' (੧੦੯੦)।*

**ਲਿੰਙ** [*ਗੁ: । ਸੰਸਕ੍ਰਿਤ, ਲਿੰਗ=ਚਿੰਨ੍ਹ*] ਚਿੰਨ੍ਹਤ ਨਿਸ਼ਾਨੀ ਵਾਲਾ। ਯਥਾ—*'ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ' (੧੨੪੫),* (ਸ਼ੁਭ ਗੁਣਾਂ ਕਰ) ਚਿੰਨ੍ਹਤ ਹੋਵੇ {ਝਿੰਙ} ਨਯੂਨ ਨਾ ਹੋਵੇ ਸੋ ਠੀਕ ਸੂਰਤ ਹੁੰਦੀ ਹੈ। ਅਥਵਾ *'ਹੋਵਹਿ ਲਿੰਙ',* ਸੂਰਬੀਰ ਹੋਵੇ, *'ਝਿੰਙ ਨਹ ਹੋਵਹਿ',* ਕਾਇਰ ਨਾ ਹੋਵੇ।

**ਲੀਚੈ** [*ਕ੍ਰਿ: । ਸੰਸਕ੍ਰਿਤ ਧਾਤੂ, ਲੀ=(ਲਿਨਤਿ)=ਲੈਣਾ, ਚੰਬੜਨਾ। ਪੰਜਾਬੀ, ਲੈਣਾ। ਹਿੰਦੀ, ਲੇਨਾ, ਲੀਜੇ ਹਿੰਦੀ ਪਦ ਹੈ; ਲੀਚੇ, ਲੀਚੈ, ਓਸੇ ਦੇ ਦੂਸਰੇ ਰੂਪ ਹਨ*] ਲੈਣਾ ਕਰੀਏ। ਯਥਾ—*'ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ' (੯੬),* ਗੁਰਾਂ ਪਾਸੋਂ ਨਾਮ ਰਸ ਲੈਣਾ ਚਾਹੀਦਾ ਹੈ।

**ਲੋਚ/ਲੋਚਾ** [*ਸੰ: । ਸੰਸਕ੍ਰਿਤ, ਲੋਚ੍ (ਲੋਚਨੰ)=ਤੱਕਣਾ। ਪੰਜਾਬੀ, ਲੋਚਨਾ[3]=ਦੇਖਣਾ, ਚਾਹੁਣਾ, ਲੋਚ, ਲੋਚਾ=ਦ੍ਰਿਸ਼ਟੀ, ਚਾਹ, ਇੱਛਾ, ਤਾਂਘ, ਸ਼ਰਧਾ*]

੧. ਦ੍ਰਿਸ਼ਟੀ, ਨਜ਼ਰ। ਯਥਾ—*'ਲੋਚਾ ਸਮਸਰਿ ਇਹੁ ਬਿਉਹਾਰਾ' (੩੨੭),* ਜਦੋਂ ਇਹ ਵਿਹਾਰ ਹੋਵੇ ਤਦ ਸਮਦ੍ਰਿਸ਼ਟੀ (ਪ੍ਰਾਪਤ ਹੋ ਜਾਂਦੀ ਹੈ)।

੨. [*ਲੋਚਾ=ਇੱਛਾ, ਸਮ=ਬਰਾਬਰ, ਸਰ=ਪ੍ਰਾਪਤ*] ਇੱਛਾ। ਤੁਕ ਦਾ ਅਰਥ—ਇੱਛਾ ਅਨੁਸਾਰ ਪ੍ਰਾਪਤ ਹੋਇਆ ਹੈ (ਇਹ ਬਿਉਹਾਰ)।

੩. ਸ਼ਰਧਾ। ਯਥਾ—*'ਹਮ ਹਰਿ ਲੋਚ ਲੋਚਾਨੀ' (੬੬੭),* ਸਾਨੂੰ ਵਾਹਿਗੁਰੂ ਦੀ ਸ਼ਰਧਾ ਲੱਗੀ ਹੈ।

੪. [*ਸੰ: । ਦੇਖੋ, ਉਪਰਲਾ ਪਦ*] ਤਾਂਘੀਆਂ ਹੋਈਆਂ ਗੱਲਾਂ, ਮਨ ਵਿਚ ਪ੍ਰੇਮ ਦੀ ਖਿੱਚ ਨਾਲ ਚਾਹੀਆਂ ਉਮੰਗਾਂ। ਯਥਾ—*'ਹਰਿ ਲੋਚਾ ਪੂਰਨ ਮੇਰੀਆ' (੭੪)।*

**ਲੋਚੀਜੈ** [*ਕ੍ਰਿ: । ਦੇਖੋ, 'ਲੋਚ'*] ਚਾਹੁੰਦੇ ਹਨ, ਤਾਂਘਦੇ ਹਨ, ਬਾਂਛਦੇ ਹਨ। ਯਥਾ—*'ਸੰਕਰੁ ਨਾਰਦੁ ਸੇਖਨਾਗ ਮੁਨਿ ਧੂਰਿ ਸਾਧੂ ਕੀ ਲੋਚੀਜੈ' (੧੩੨੬)।*

**ਲੋਚਨ** [*ਸੰ: । ਸੰਸਕ੍ਰਿਤ, ਲੋਚ੍ ਤੋਂ ਲੋਚਨੰ ਨੈਣ*] ਨੇਤਰਾਂ ਨਾਲ। ਯਥਾ—*'ਦੁਇ ਦੁਇ ਲੋਚਨ ਪੇਖਾ' (੬੫੫)।*

**ਲੋਚਾਨ** [*ਕ੍ਰਿ: । ਦੇਖੋ, 'ਲੋਚ'*] (ਤਾਂਘ) ਪਈ ਹੈ, (ਤਾਂਘ) ਲੱਗੀ ਹੈ। ਦੇਖੋ, 'ਲੋਚ'

**ਲਾਛੈ** [*ਸੰ: । ਸੰਸਕ੍ਰਿਤ, ਲਾਨ੍ਛ=ਨਿਸ਼ਾਨ ਕਰਨਾ, ਚਿੰਨ੍ਹ ਕਰਨਾ। ਮਰਹਟੀ, ਲਾਂਚਨ=ਨਿਸ਼ਾਨ, ਦਾਗ, ਧੱਬਾ, ਉਲਾਂਭਾ। ਦੇਸ਼ ਭਾਸ਼ਾ, ਲਾਛੈ=ਨਿਸ਼ਾਨ*] ਲੱਛਣ, ਚਿੰਨ੍ਹ। ਯਥਾ—*'ਮਲੈ ਨ ਲਾਛੈ ਪਾਰਮਲੋ ਪਰਮ ਲੀਓ ਬੈਠੋ ਰੀ ਆਈ' (੫੨੫),* ਮੇਲ ਦਾ (ਜਿਸ ਨੂੰ ਕੋਈ) ਲੱਛਣ ਨਹੀਂ ਹੈ (ਕਿਉਂਕਿ ਜੁ) {ਪਾਰਮਲੋ} (ਸੰਸਾਰ) ਮਲ ਤੋਂ ਪਾਰ ਹੈ। ਇਸੇ ਕਰਕੇ {ਪਰਮ ਲੀਓ} ਚੰਦਨ ਰੂਪ ਈਸ਼ਵਰ (ਰਿਦੇ ਵਿਚ) ਆ ਬੈਠਾ ਹੈ। ਜੇ ਕੋਈ ਕਹੇ ਕਿ ਕਿਥੋਂ ਆਇਆ ? ਅਗੇ ਲਿਖਿਆ ਹੈ, ਉਸ ਨੂੰ ਆਉਂਦੇ ਜਾਂਦੇ ਕੋਈ ਨਹੀਂ ਦੇਖ ਸਕਦਾ, ਨਿਰਵਯਵ ਹੈ। ਅਥਵਾ ਜਿਸ ਦੇ ਰਿਦੇ ਵਿਚ ਐਸਾ ਚੰਦਨ ਵਸਦਾ ਹੈ, ਉਸ ਨੂੰ ਕੋਈ ਪਾਪ ਰੂਪ ਮਲ ਦਾ ਲੱਛਨ ਨਹੀਂ ਲਗਦਾ, (ਉਹ) ਪਾਰ ਹੋ ਜਾਂਦਾ ਹੈ ਮੈਲਾਂ ਤੋਂ।

**ਲਛਣ** [*ਸੰ: । ਸੰਸਕ੍ਰਿਤ, ਲਕਸ਼ਣੰ। ਪੰਜਾਬੀ, ਲੱਛਣ, ਲੱਖਣ*] ਚਿੰਨ੍ਹ, ਨਿਸ਼ਾਨ, ਲੱਛਣ।

**ਲਛਣੁ ਲਾਇਆ** [*ਕ੍ਰਿ: । ਦੇਖੋ, 'ਲਛਣ'। ਪੰਜਾਬੀ, ਲਾਇਆ= ਲਗਾਇਆ*] ਆਪਣੇ ਔਗੁਣ ਕਿਸੇ ਨੂੰ ਪਾ ਦੇਣੇ, ਬੁਰੀ ਸੁਹਬਤ ਦਾ ਅਸਰ ਲੱਗ ਜਾਣਾ। ਯਥਾ—*'ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ'। (੩੦੩)*

**ਲਛਿਮੀ** [*ਸੰ: । ਸੰਸਕ੍ਰਿਤ, ਲਕਸ਼ਮੀ। ਪੰਜਾਬੀ, ਲਖਮੀ, ਲਛਮੀ*]

੧. ਵਿਸ਼ਨੂੰ ਦੀ ਇਸਤ੍ਰੀ। ਯਥਾ—*'ਜਾਂਚੈ ਘਰਿ ਲਛਿਮੀ ਕੁਆਰੀ'। (੧੨੯੨)*

੨. ਦੌਲਤ, ਮਾਲ, ਧਨ, ਪ੍ਰਤਾਪ।

**ਲਛਮਣ** [*ਸੰ: । ਸੰਸਕ੍ਰਿਤ, ਲਕਸ਼ਮਣ*] ਸ੍ਰੀ ਰਾਮ ਚੰਦ੍ਰ ਜੀ ਦਾ ਛੋਟਾ ਮਤੇਆ ਭਾਈ, ਉਹਨਾਂ ਦਾ ਪ੍ਰੇਮੀ ਤੇ ਭਗਤ। ਯਥਾ—*'ਲਛਮਣੁ ਮੂਓ ਸਰਾਪਿ' (੧੪੧੨)।*

**ਲਜ/ਲਜੁ** [*ਸੰ: । ਸੰਸਕ੍ਰਿਤ, ਰੱਜੁ। ਪੰਜਾਬੀ, ਲੱਜ। ਹਿੰਦੀ, ਲਾਜ*]

੧. ਮੋਟੀ ਰੱਸੀ, ਰੱਸਾ ਜਿਸ ਨਾਲ ਖੂਹ ਤੋਂ ਪਾਣੀ ਦਾ ਡੋਲ ਕੱਢੀਦਾ ਹੈ, ਭਾਵ ਵਿਚ ਉਮਰ। ਯਥਾ—*'ਟੂਟੀ ਨਾਗਰ ਲਜੁ' (੧੩੮੧)।*

੨. [*ਸੰਸਕ੍ਰਿਤ, ਲਜ੍ਜਾ। ਪੰਜਾਬੀ, ਲੱਜ, ਲਾਜ*] ਸ਼ਰਮ, ਹਯਾ, ਲਾਜ। ਯਥਾ—*'ਲਜ ਭਾਨੀ ਮਟੁਕੀ ਮਾਟ' (੯੮੬),* (ਲੋਕ) ਲਾਜ ਦੀ ਮਟਕੀ ਮਟੱਕ ਦੇ ਕੇ ਭਜ ਗਈ।

**ਲਜੋ** [*ਕ੍ਰਿ: । ਸੰਸਕ੍ਰਿਤ, ਲਜ੍ਜਾ*] ਸ਼ਰਮ, ਹਯਾ। ਯਥਾ—*'ਤਬ ਮੁਖੁ*

---

੧. ਲੰਗਰ ਦੇ ਗੁਰੂ ਘਰ ਵਿਚ ਅਰਥ ਹਨ—ਗੁਰੂ ਦੀ ਰਸੋਈ, ਜਿਥੋਂ ਸਾਰੇ ਸਿਖ ਤੇ ਆਏ ਅਭਿਆਗਤ ਖਾ ਸਕਣ। ਜਿਵੇਂ ਪੌਣ ਪਾਣੀ ਸਾਂਝੇ ਤੇ ਅਮੁੱਲ ਹਨ, ਤਿਵੇਂ ਖਾਣਾ ਬੀ ਅਮੁੱਲ ਤੇ ਸਾਂਝਾ ਹੋਵੇ, ਕੋਈ ਆ ਕੇ ਪਾਵੇ ਕੋਈ ਛਕੇ, ਵਿਤਕਰੇ ਦਾ ਭਾਵ ਕਿਸੇ ਨੂੰ ਨਾ ਆਵੇ।

੨. ਪੋਠੋਹਾਰੀ ਵਿਚ—ਵਹਿਲਾ = ਛੇਤੀ।

੩. ਲੋਚਨੰ = ਤੱਕਣਾ। ਪਿਆਰ ਵਿਚ ਉਡੀਕੀਦਾ ਹੈ, ਤੱਕੀਦਾ ਹੈ, ਲੱਭੀਦਾ ਹੈ, ਐਉਂ ਇਸ ਦੇ ਅਰਥ—ਆਸ਼ਾ ਤੇ ਤਾਂਘ ਬਣਦੇ, ਫੇਰ ਖਿੱਚ ਤੇ ਸ਼ਰਧਾ ਬਣ ਗਏ।

*ਕਾਜਿ ਲਜੋ' (੧੨੦੩),* ਤਦ ਮੂੰਹ ਨੂੰ ਢੱਕ ਕੇ ਸ਼ਰਮ ਕਰੇਗੀ।

**ਲਾਜ** [*ਸੰ:।* ਦੇਖੋ, *'ਲਾਜ ੨.'*] ੧. ਸ਼ਰਮ, ਹਯਾ। ਯਥਾ—*'ਲਾਜ ਮਰੰਤੀ ਮਰਿ ਗਈ' (੯੩੧)।* ਦੇਖੋ, 'ਲੋਨ ੨.'

੨. ਆਨ, ਇੱਜ਼ਤ। ਯਥਾ—*'ਅਬ ਰਾਖਹੁ ਦਾਸ ਭਾਟ ਕੀ ਲਾਜ'। (੧੪੦੦)*

੩. [ਦੇਖੋ, *'ਲਜ ੧.'*] ਪਾਣੀ ਕੱਢਣ ਦੀ ਰੱਸੀ। ਯਥਾ—*'ਲਾਜੁ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ' (੩੩੩)।*

੪. ਭਾਵ ਵਿਚ ਉਮਰ। ਯਥਾ—*'ਅਨਦਿਨੁ ਮੂਸਾ ਲਾਜੁ ਟੁਕਾਈ' (੩੯੦),* ਨਿਤ ਚੂਹਾ ਰੱਸੀ ਨੂੰ ਟੁਕਦਾ ਹੈ, ਭਾਵ ਆਯੂ ਘਟਦੀ ਜਾਂਦੀ ਹੈ।

**ਲਿਜੈ** [*ਕ੍ਰਿ:। ਪੰਜਾਬੀ, ਲੈਣਾ ਤੋਂ। ਹਿੰਦੀ, ਲੀਜੇ*] ਲਈਦੇ ਹਨ। ਯਥਾ—*'ਸਚੁ ਸਚਾ ਜਿਨ ਮਨਿ ਭਾਵਦਾ ਸੇ ਮਨਿ ਸਚੀ ਦਰਗਹ ਲਿਜੈ' (੩੧੨)।*

**ਲੀਜੀ** ਦੇਖੋ, 'ਲੀਜੀ ਲੀਜੈ'

**ਲੀਜੈ** [*ਕ੍ਰਿ:।* ਦੇਖੋ, *'ਲਿਜੈ'*] ਲਓ, ਲੈ ਲਓ। ਯਥਾ—*'ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ' (੪੭੯),* ਤਥਾ—*'ਯਹ ਮਾਲਾ ਅਪਨੀ ਲੀਜੈ' (੬੫੬)।*

**ਲਾਜੀਅਹਿ** [*ਕ੍ਰਿ:।* ਦੇਖੋ, *'ਲਜ ੨.'। ਲਾਜ ਦੀ ਕਿਰਿਆ, ਲਾਜਣਾ; ਉਸ ਤੋਂ ਲਾਜੀਅਹਿ, ਵਰਤਮਾਨ ਕਾਲ*] ਸ਼ਰਮਿੰਦੇ ਹੁੰਦੇ ਹਨ। ਯਥਾ—*'ਸੇਈ ਤਾ ਲਾਜੀਅਹਿ' (੧੩੬੨)।*

**ਲੁੰਜਿਤ** [*ਗੁ:। ਸੰਸਕ੍ਰਿਤ, ਲੁਞ੍ਚਿਤ=ਛਿਲਿਆ, ਮੁਛਿਆ*] ਜਿਸ ਦੇ ਵਾਲ ਖੋਹੇ ਹੋਏ ਹੋਣ, ਸਰੇਵੜੇ। ਯਥਾ—*'ਲੁੰਜਿਤ ਮੁੰਜਿਤ ਮੋਨਿ ਜਟਾ ਧਰ ਅੰਤਿ ਤਊ ਮਰਨਾ' (੪੭੬),* ਸਰੇਵੜੇ, ਬੈਰਾਗੀ, ਚੁਪ ਕਰਨ ਵਾਲੇ, ਜਟਾ ਧਾਰਨ ਵਾਲੇ (ਸਭ ਨੇ ਅੰਤ ਨੂੰ ਮਰਨਾ ਹੈ)।

**ਲੀਜੀ ਲੀਜੈ** [*ਕ੍ਰਿ:। ਪੰਜਾਬੀ, ਲੈਣਾ। ਹਿੰਦੀ, ਲੇਨਾ। ਲੇਨਾ ਤੋਂ ਲੀਜੀ ਲੀਜੈ*] ਲਈਏ ਹੀ ਲਈਏ। ਯਥਾ—*'ਜਨਮਿ ਜਨਮਿ ਕਿਛੁ ਲੀਜੀ ਲੀਜੈ' (੩੫੧)।*

**ਲਜੀਵਦੋ** [*ਕ੍ਰਿ:।* ਦੇਖੋ, *'ਲਜ ੨.'। ਲਹਿੰਦਾ ਤੋਂ ਦੱਖਣੀ ਪੰਜਾਬੀ ਕਿਰਿਆ, ਲਜੀਵਣਾ*] ਸ਼ਰਮਿੰਦਾ ਹੋਵੇਗਾ। ਯਥਾ—*'ਮਾਨੁਖ ਪਰਥਾਈ ਲਜੀਵਦੋ' (੧੧੦੧),* ਭਾਵ ਮਨੁੱਖ ਪਾਸੋਂ ਮੰਗ ਕੇ ਲੱਜਾ ਪਾਵੇਂਗਾ।

**ਲੁਝੈ/ਲੂਝੈ/ਲੁਝਹਿ** [*ਕ੍ਰਿ:। ਸੰਸਕ੍ਰਿਤ, ਯੁੱਧ। ਪੁ: ਪੰਜਾਬੀ, ਜੁਝ; ਜੁਝ ਤੋਂ ਲੁਝ; ਕਿਰਿਆ, ਜੁਝਣਾ=ਲੜਨਾ*] ਲੁਝਣਾ, ਲੜਨਾ, ਝਗੜਨਾ। ਯਥਾ—*'ਭੂਮੀਆ ਭੂਮਿ ਊਪਰਿ ਨਿਤ ਲੁਝੈ' (੧੮੮),* ਰਾਜੇ ਜ਼ਮੀਨ ਪਰ ਸਦਾ ਲੜਦੇ ਹਨ। ਤਥਾ—*'ਮਾਇਆ ਕਾਰਣਿ ਪੜਿ ਪੜਿ ਲੂਝਹਿ' (੧੦੫੦),* ਤਥਾ—*'ਗਿਆਨ ਵਿਹੂਣਾ ਕਥਿ ਕਥਿ ਲੂਝੈ' (੪੬੬)।*

**ਲੁਝੀਐ** [*ਕ੍ਰਿ:।* ਦੇਖੋ, *ਉਪਰਲਾ ਪਦ*] ਲੜੀਏ, ਝਗੜੀਏ। ਯਥਾ—*'ਮੂਰਖੈ ਨਾਲਿ ਨ ਲੁਝੀਐ' (੪੭੩)।*

**ਲੁਝੀ ਹੇ** [*ਕ੍ਰਿ:।* ਦੇਖੋ, *ਉਪਰਲਾ ਪਦ*] ਲੜਦਾ ਹੈ।

**ਲੁਝਣਾ** [*ਕ੍ਰਿ:।* ਦੇਖੋ, *'ਲੁਝੈ'*] ਲੜਨਾ, ਝਗੜਨਾ। ਯਥਾ—*'ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ' (੮੭)।*

**ਲੁੰਵ** [*ਸੰ:। ਸੰਸਕ੍ਰਿਤ, ਲੰਵ=ਪੈਰ, ਪੱਲਾ*]

੧. ਪੱਲਾ।

੨. ਜੂੜਾ। ਯਥਾ—*'ਰਾਮ ਨਾਮੁ ਖਿਨੁ ਪਲੁ ਨਹੀ ਚੇਤਿਆ ਜਮਿ ਪਕਰੇ ਕਾਲਿ ਸਲੁੰਞੁ' (੧੧੭੯)।* ਦੇਖੋ, 'ਸਲੁੰਵ'

**ਲੰਞੁ** [*ਕ੍ਰਿ:। ਸੰਸਕ੍ਰਿਤ, ਲਞ੍ਜ=ਪ੍ਰਕਾਸ਼ਨਾ। ਚਮਕਣਾ*]

੧. ਪ੍ਰਕਾਸ਼। ਯਥਾ—*'ਸਤ ਸੰਗਤਿ ਮਿਲਿ ਬੁਧਿ ਲੰਞੁ' (੧੧੭੯),* ਸੰਤਿ ਸੰਗਤ ਨਾਲ ਮਿਲ ਕੇ ਬੁਧਿ ਨੂੰ ਪ੍ਰਕਾਸ਼ਾਂ, ਭਾਵ ਆਤਮ ਵਿਸ਼ੈਣੀ ਬੁਧਿ ਕਰਾਂ।

੨. [*ਕ੍ਰਿ:। ਪੰਜਾਬੀ, ਲੈਣਾ ਤੋਂ ਲੰਞ*][1] ਲਵਾਂ।

**ਲਟ** [*ਸੰ:। ਸੰਸਕ੍ਰਿਤ, ਲਟ੍ਵਾ। ਹਿੰਦੀ, ਲਟ*]

੧. ਮੇਢੀ, ਪੱਟੀ, ਜ਼ੁਲਫ਼, ਮੱਥੇ ਦੇ ਦੋਹਾਂ ਪਾਸਿਆਂ ਦੇ ਵਾਲ ਜੋ ਕੁੰਡਲ ਪਾ ਕੇ ਗਲੇ ਤਕ ਲਟਕਦੇ ਹੋਣ। ਯਥਾ—*'ਲਟ ਛੂਟੀ ਵਰਤੈ ਬਿਕਰਾਲ' (੧੧੬੩),* ਮਾਇਆ ਜ਼ੁਲਫ਼ ਖੁਲ੍ਹ ਕੇ ਭਿਆਨਕ (ਡੈਣ ਵਾਂਢੂ) ਹੈ, ਭਾਵ ਵਿਚ ਅਵਿਦਜਾ। ਤਥਾ—*'ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ' (੪੭੮),* ਭਾਵ ਮੇਢੀਆਂ ਖੋਲ੍ਹ ਕੇ ਇਸਤ੍ਰੀ ਰੋਂਦੀ ਹੈ।

੨. [*ਹਿੰਦੀ*] ਲੜ, ਪੱਲਾ।

**ਲਾਟੂ** [*ਸੰ:। ਸੰਸਕ੍ਰਿਤ ਧਾਤੂ, ਲਟ੍=ਬੱਚੇ ਵਾਂਢੂ ਹੋਣਾ। ਪੰਜਾਬੀ, ਲਾਟੂ=ਬੱਚੇ ਜਿਸ ਨਾਲ ਖੇਲਣ*] ਇਕ ਗੋਲ ਨੋਕਦਾਰ ਮਿੱਟੀ ਯਾ ਲਕੜੀ ਦਾ ਖਿਲੌਣਾ, ਜਿਸ ਨੂੰ ਬਾਲਕ ਚੁਟਕੀ ਨਾਲ ਯਾ ਜਾਲੀ (ਰੱਸੀ) ਚਾੜ੍ਹ ਕੇ ਜ਼ਿਮੀਂ ਤੇ ਛੱਡਦੇ ਹਨ ਤਾਂ ਭੌਂਦਾ ਰਹਿੰਦਾ ਹੈ। ਯਥਾ—*'ਲਾਟੂ ਮਾਧਾਣੀਆ ਅਨਗਾਹ' (੪੬੫)।*

**ਲੁਟ** [*ਕ੍ਰਿ:। ਸੰਸਕ੍ਰਿਤ, ਲੁਟ੍=ਚਮਕਣਾ, ਰੋਕਣਾ, ਪੀੜ ਝੱਲਣੀ, ਲੁੱਛਣਾ, ਚੋਰੀ ਕਰਨੀ ਆਦਿ। ਪੰਜਾਬੀ, ਲੁੱਟਣਾ। ਹਿੰਦੀ, ਲੂਟਨਾ*] ੧. ਜ਼ੋਰ ਨਾਲ ਪਰਾਇਆ ਮਾਲ ਖੋਹਣਾ।

੨. [*ਸੰ:*] ਜ਼ੋਰ ਨਾਲ ਖੋਹਿਆ ਮਾਲ।

**ਲੂਟਿ** [*ਕ੍ਰਿ:।* ਦੇਖੋ, *'ਲੁਟ'*] ਜ਼ੋਰਾਵਰੀ ਮਾਲ ਖੋਹਣਾ, ਖੋਹਿਆ ਮਾਲ। ਯਥਾ—*'ਰਾਮ ਨਾਮ ਹੈ ਲੂਟਿ' (੧੩੬੬)।*

**ਲੂਟੀ** [*ਕ੍ਰਿ:।* ਦੇਖੋ, *'ਲੁਟ'*] ਲੁਟ ਲਈ। ਯਥਾ—*'ਲੂਟੀ ਲੰਕਾ ਸੀਸ ਸਮੇਤਿ' (੨੨੪)।*

**ਲੇਟ** [*ਕ੍ਰਿ:। ਸੰਸਕ੍ਰਿਤ, ਲੁਟ੍=ਧਰਤੀ ਤੇ ਲੰਮੇ ਪੈ ਕੇ ਘੁੰਮਣਾ। ਪੰਜਾਬੀ, ਲੇਟਣਾ=ਜ਼ਿਮੀਂ ਤੇ ਪੈਣਾ, ਜ਼ਿਮੀਂ ਤੇ ਪੈ ਕੇ ਘੁੰਮਣਾ, ਲੰਮੇ ਪੈਣਾ, ਸੌਣਾ*]

੧. ਭੁੰਞੇ ਪੈਣਾ। ਯਥਾ—*'ਲੇਟਨਿ ਲੇਟਿ ਜਾਣੈ ਤਨੁ ਸੁਆਹੁ' (੩੫੦)।*

੨. ਸੁੱਤੇ। ਯਥਾ—*'ਅਨਿਕ ਜੋਨੀ ਲੇਟ' (੧੨੨੪)।*

**ਲੋਟ** [*ਕ੍ਰਿ:।* ਦੇਖੋ, *'ਲੇਟ'। ਪੰਜਾਬੀ, ਲੇਟਣਾ=ਧਰਤੀ ਤੇ ਲੋਟ ਪੋਟ ਹੋਣਾ*] ਲੇਟਣਾ, ਲੇਟ ਕੇ। ਦੇਖੋ, 'ਲੋਟ ਪੋਟ'

**ਲੋਟੇ**[2] [*ਸੰ:। ਪੰਜਾਬੀ, ਲੋਟਾ=ਇਕ ਪ੍ਰਕਾਰ ਦਾ ਗੜਵਾ, ਜਿਸ ਦੇ ਅਗੇ ਕਈ ਵੇਰ ਟੂਟੀ ਬੀ ਹੁੰਦੀ ਹੈ, ਲੁਟਾਇਆਂ (ਉਲਟਾਇਆਂ) ਪਾਣੀ ਦੇਂਦਾ ਹੈ, ਅਕਸਰ ਮਿੱਟੀ ਦਾ, ਪਰ ਕਈ ਵੇਰ ਪਿੱਤਲ,*

---

੧. ਜਾਪਦਾ ਹੈ ਕਿ ਪੁ: ਪੰਜਾਬੀ ਵਿਚ ਲੇਵਣਾ (=ਲੈਣਾ) ਵਖਰਾ ਧਾਤੂ ਸੀ। ਜਿਸ ਤਰ੍ਹਾਂ ਵੰਞਣਾ (=ਜਾਣਾ) ਸੀ।

੨. 'ਲੋਟਾ' ਪਦ ਅੱਜ-ਕੱਲ੍ਹ ਮੁਸਲਮਾਨਾਂ ਦੇ ਗੜਵੇ ਨਾਲ ਹੀ, ਪੰਜਾਬ ਵਿਚ ਰੂੜੀ ਰਹਿ ਗਿਆ ਹੈ।

ਤ੍ਰਾਮੇ ਆਦਿ ਦਾ ਬੀ ਹੁੰਦਾ ਹੈ] ਟੂਟੀ ਵਾਲਾ ਗੜਵਾ, ਗੜਵਾ। ਯਥਾ—*'ਲੋਟੇ ਹਥਿ ਨਿਬਗ' (੪੭੬)।*

**ਲੁਟਿਆ/ਲੂਟਿਆ** [*ਕ੍ਰਿ:। ਦੇਖੋ, 'ਲੁਟ'*] ਜ਼ੋਰ ਨਾਲ ਖੋਹਿਆ। ਯਥਾ—*'ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ' (੧੩੮੦),* ਭਾਵ ਸਰੀਰ ਵਿਚੋਂ ਜੀਵਾਤਮਾ ਕੱਢਿਆ। ਤਥਾ-*'ਢਾਹਿ ਮੜੋਲੀ ਲੂਟਿਆ ਦੇਹੁਰਾ' (੧੫੫)।*

**ਲੇਟਿਆ** [*ਕ੍ਰਿ:। ਦੇਖੋ, 'ਲੇਟ'*] ਪਇਆ। ਯਥਾ—*'ਗਰਭਿ ਨ ਲੇਟਿਆ' (੫੨੦),* ਗਰਭ ਵਿਚ ਨਹੀਂ ਪਇਆ।

**ਲੂਟਹਿ** [*ਕ੍ਰਿ:। ਦੇਖੋ, 'ਲੁਟ'*] ਲੁਟਦੇ ਹਨ। ਯਥਾ—*'ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ' (੧੫੫)।*

**ਲੇਟਣ** [*ਕ੍ਰਿ:। ਦੇਖੋ, 'ਲੇਟ'। ਪੰਜਾਬੀ*] ਧਰਤ ਪੁਰ ਲੇਟਣਾ, ਡੰਡੌਤਾਂ ਕਰਨੀਆਂ। ਯਥਾ—*'ਲੇਟਣਿ ਲੇਟਿ ਜਾਣੈ ਤਨੁ ਸੁਆਹੁ' (੩੫੦),* (ਜਿਹੜਾ) ਤਨ ਨੂੰ ਸੁਆਹ ਜਾਣਨਾ ਹੈ, ਇਹੀ {ਲੇਟਣ} ਡੰਡੌਤਾਂ ਵਿਚ ਲੇਟਣਾ ਹੈ।

**ਲੁਟੇਨਿ** [*ਕ੍ਰਿ:। ਦੇਖੋ, 'ਲੁਟ'*] ਲੁਟਦੇ ਹਨ। ਯਥਾ—*'ਅਵਰਿ ਲੁਟੇਨਿ ਸੁ ਪੰਚ ਜਨਾ' (੧੫੫)।*

**ਲੋਟ ਪੋਟ** [*ਸੰ:। ਸੰਸਕ੍ਰਿਤ, ਲੋਟ੍=ਬਾਵਲੇ ਹੋਣਾ। ਲੋਟ/ਲੋਠ੍=ਧਰਤੀ ਤੇ ਪੈ ਕੇ ਲੇਟਣਾ*] ਮੂਰਛਤ, ਬੇਖ਼ੁਦ। ਯਥਾ—*'ਹਉ ਲੋਟ ਪੋਟ ਹੋਇ ਪਈਆ' (੮੩੬),* ਮੁਹਾਵਰੇ ਵਿਚ ਲੋਟ ਪੋਟ ਦੇ ਅਰਥ ਹਨ ਪ੍ਰੇਮ ਵਿਚ ਬੇਖ਼ੁਦ ਹੋ ਜਾਣਾ।

**ਲਟਰੀ** [*ਸੰ:। ਪੰਜਾਬੀ, ਲਕ+ਟਰੀ ਦਾ ਸੰਖੇਪ*]

੧. ਜਿਸ ਦਾ ਲੱਕ ਕੁੱਬ ਖਾ ਗਿਆ ਹੋਵੇ। ਯਥਾ—*'ਲਟੁਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ' (੫੨੭)।*

੨. [*ਸੰਸਕ੍ਰਿਤ, ਲਟ੍ਵਾ*] ਲਟੋਰ, ਬੈਤਾਲ।

**ਲੀਠਾ** [*ਕ੍ਰਿ:। ਸੰਸਕ੍ਰਿਤ, ਲੀਠ, ਲਿਹ=ਅਸ੍ਵਾਦਨੇ ਧਾਤੂ*] ੧. ਸ੍ਵਾਦ ਲੈਣਾ, ਖਾਣਾ। ਯਥਾ—*'ਘਸਿ ਗਰੁੜੁ ਸਬਦੁ ਮੁਖਿ ਲੀਠਾ' (੧੭੧),* (ਗੁਰੂ ਦੇ) ਗਰੜ ਰੂਪ ਸ਼ਬਦ ਦੀ ਬੂਟੀ ਮੁਖ ਵਿਖੇ ਖਾਧੀ ਹੈ।

੨. [*ਲੀਤਾ ਦਾ ਦੂਸਰਾ ਰੂਪ ਲੀਠਾ ਬੀ ਦੱਸਦੇ ਹਨ*] ਲੀਤਾ ਹੈ।

**ਲੂਠੇ** [*ਗੁ:। ਦੇਖੋ, 'ਲੁਹਿ'*] ਸੜੇ ਹੋਏ। ਯਥਾ—*'ਬ੍ਰਹਮ ਅਗਨਿ ਕੇ ਲੂਠੇ' (੧੧੯੫),* ਹੇ ਬ੍ਰਹਮ ਦੀ ਅਗਨ ਦੇ ਸੜੇ ਹੋਏ!

**ਲਡੇ** [*ਕ੍ਰਿ:। ਲ: ਪੰਜਾਬੀ, ਲੱਦਣਾ, ਲਡਨਾ*] ਲੱਦੇ। ਯਥਾ—*'ਸਾਥ ਲਡੇ ਤਿਨ ਨਾਠੀਆ' (੧੦੧੫)।*

**ਲਾਡ** [*ਸੰ:। ਸੰਸਕ੍ਰਿਤ, ਲਾਡ੍=ਬਿਲਾਸ ਕਰਨਾ, ਪਿਆਰ ਕਰਨਾ। ਪੰਜਾਬੀ ਸੰ:, ਲਾਡ, ਇਸ ਤੋਂ ਲਡਾਉਣਾ ਕ੍ਰਿਯਾ*] ਪ੍ਰੇਮ, ਪਿਆਰ। ਯਥਾ—*'ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ' (੫੧)।* ਦੇਖੋ, 'ਲਾਡ ਲਡਾਇਆ'

**ਲੁਡ** ਦੇਖੋ, 'ਲੁਡਾਈਐ'

**ਲਡਾਇਆ** ਦੇਖੋ, 'ਲਾਡ ਲਡਾਇਆ'

**ਲੁਡਾਈਐ**[1] [*ਕ੍ਰਿ:। ਪੰਜਾਬੀ, ਲੁਡਣਾ=ਖ਼ੁਸ਼ੀ ਵਿਚ ਸਰੀਰ ਦਾ ਹਿਲਣਾ, ਕੁੱਦਣਾ। ਸੰਸਕ੍ਰਿਤ, ਲੁਡ=ਹਿਲਨਾ, ਰਿੜਕਨਾ*] ਲਟਕ ਨਾਲ ਹਿਲੀਏ, ਭਾਵ ਪ੍ਰਸੰਨ ਹੋਵੀਏ। ਯਥਾ—*'ਕਹੁ ਨਾਨਕ ਬਾਹ ਲੁਡਾਈਐ' (੨੬)।*

**ਲੁਡੰਦੜੀ** [*ਕ੍ਰਿ:। ਦੇਖੋ, 'ਲੁਡਾਈਐ'*] ਲੋਟਦੀ ਪੋਟਦੀ, ਲੇਟਦੀ। ਯਥਾ—*'ਧੂੜੀ ਵਿਚ ਲੁਡੰਦੜੀ ਸੋਹਾ ਨਾਨਕ ਤੈ ਸਹ ਨਾਲੇ'। (੧੪੨੫)*

**ਲੁਡਾਰੀਆ** [*ਕ੍ਰਿ:। ਦੇਖੋ, 'ਲੁਡਾਈਐ'*] ਉਛਾਲ ਕੇ। ਯਥਾ—*'ਬਾਹ ਲੁਡਾਰੀਆ' (੨੪੧)।*

**ਲਾਡਿਲੇ** [*ਸੰਬੋ:। ਦੇਸ਼ ਭਾਸ਼ਾ। ਸੰਸਕ੍ਰਿਤ, ਲੁਡ੍=ਬਿਲਾਸੇ, ਧਾਤੂ। ਦੇਖੋ, 'ਲਾਡ'*] ਹੇ ਲਡਾਵਣ ਵਾਲੇ! ਯਥਾ—*'ਲਾਡਿਲੇ ਲਾਡ ਲਡਾਇ' (੮੪੭)।*

**ਲਾਡੁਲੀ** [*ਸੰ:। ਪੰਜਾਬੀ। ਸੰਸਕ੍ਰਿਤ, ਲਡ੍=ਬਿਲਾਸੇ ਧਾਤੂ। ਦੇਖੋ, 'ਲਾਡ'*] ੧. ਲਾਡਾਂ ਵਾਲੀ, ਪਿਆਰੀ।

੨. [*ਸੰਪ੍ਰਦਾ*] ਨਾਮਦੇਵ ਦੀ ਪਤਨੀ ਦਾ ਨਾਮ ਬੀ ਦੱਸਦੇ ਹਨ। ਯਥਾ—*'ਸਰਿ ਧੋਵਨ ਚਾਲੀ ਲਾਡੁਲੀ' (੧੧੯੬),* ਅੰਤ੍ਰੀਵ ਅਰਥ—ਲਾਡਲੀ (ਬੁਧੀ) ਅੰਤਹਕਰਣ ਰੂਪੀ ਕਪੜੇ ਸਤਿਸੰਗ ਵਿਚ ਧੋਣ ਚੱਲੀ ਹੈ।

**ਲੁਡਿ ਲੁਡਿ**[1] [*ਕ੍ਰਿ:। ਦੇਖੋ, 'ਲੁਡਾਈਐ'*] ਖ਼ੁਸ਼ੀ ਨਾਲ ਨੱਚਣਾ ਟੱਪਣਾ, ਲੁਡੀ ਪਾਉਣੀ, ਅਤਿ ਪ੍ਰਸੰਨ ਹੋਣਾ। ਯਥਾ—*'ਜਨ ਨਾਨਕ ਨਾਮੁ ਸਲਾਹਿ ਤੂ ਲੁਡਿ ਲੁਡਿ ਦਰਗਹਿ ਵੰਞੁ' (੧੩੧੮),* ਨਾਮ ਨੂੰ ਯਾਦ ਕਰ ਅਰ ਲੁਡੀ ਪਾਉਂਦਾ ਹੀ ਦਰਗਾਹ ਨੂੰ ਜਾ, ਭਾਵ ਖ਼ੁਸ਼ੀ ਵਿਚ ਨਿਰਭੈ ਹੋ।

**ਲਾਡ ਲਡਾਇਆ** [*ਕ੍ਰਿ:। ਦੇਖੋ, 'ਲਾਡ'*] ਚਾਉ ਕਰਨਾ, ਮਲ੍ਹਾਰ ਕਰਨਾ। ਜਿਸ ਪ੍ਰਕਾਰ ਮਾਤਾ ਪਿਤਾ ਬਾਲਕ ਨਾਲ ਯਾ ਬਾਲਕ ਮਾਤਾ ਪਿਤਾ ਨਾਲ ਮਲ੍ਹਾਰ ਕਰਦਾ ਹੈ। ਯਥਾ—*'ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ' (੫੧),* ਆਖਦੇ ਹਨ ਜਦ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸਰੋਵਰ ਦੀ ਨੀਂਹ ਰੱਖੀ, ਤਦ ਇਸ ਸ਼ਬਦ ਦਾ ਉਚਾਰਨ ਕੀਤਾ।

**ਲੀਣ** [*ਗੁ:। ਸੰਸਕ੍ਰਿਤ, ਲੀ=ਧਾਤੂ ਤੋਂ ਲੀਨ=ਨਾਲ ਲੱਗਾ, ਪੰਘਰਿਆ, ਕੋਮਲਤਾ ਨਾਲ ਪਤੀਜਿਆ, ਮਗਨ, ਸਮਾਇਆ ਆਦਿ*] ਮਗਨ, ਵਿਆਪਕ, ਸਮਾਇਆ ਹੋਇਆ।

**ਲੀਣਾ** [*ਕ੍ਰਿ:। ਦੇਖੋ, 'ਲੀਣ'*] ਵਿਆਪ ਰਿਹਾ ਹੈ, ਸਮਾ ਰਿਹਾ ਹੈ। ਯਥਾ—*'ਜਲਿ ਥਲਿ ਮਹੀਅਲਿ ਭਰਿ ਪੁਰਿ ਲੀਣਾ' (੭੯੫)।*

**ਲੁਣਿ** [*ਕ੍ਰਿ:। ਸੰਸਕ੍ਰਿਤ, ਲੂਨ। ਲੂਞ=ਅਵਿਛੇਦਨੇ। ਪੰਜਾਬੀ, ਲੁਣਨਾ*] ਕਟਿਆ ਵਢਿਆ। ਯਥਾ—*'ਲੁਣਿ ਮਿਣਿਆ ਖੇਤਾਰੁ' (੪੩),* ਮਿਣ ਕੇ ਖੇਤ ਕੱਟ ਲੀਤਾ, ਭਾਵ ਇਹ ਕਿ ਜਦ ਸਵਾਸਾਂ ਦੀ ਮਿਣਤੀ ਪੂਰੀ ਹੋਈ ਤਦ ਮੌਤ ਆ ਗਈ।

**ਲੂਣੈ** [*ਗੁ:। ਦੇਖੋ, 'ਲੁਣਿ' ਦੀ ਵਿਤਪਤੀ*] ਕਟੇ ਹੋਏ ਨੂੰ। ਯਥਾ—*'ਲੂਣੈ ਖੇਤਿ ਹਥਵਾਰਿ ਕਰੈ' (੪੭੮)।*

**ਲੂਣ** [*ਸੰ:। ਸੰਸਕ੍ਰਿਤ, ਲਵਣ। ਪੰਜਾਬੀ, ਲੂਣ, ਲੋਣ। ਹਿੰਦੀ, ਲੋਨ*] ਨਿਮਕ, ਲੂਣ ਹਰਾਮੀ = ਮੁਹਾਵਰਾ ਹੈ, ਅੰਗ ਨਾ ਪਾਲਣ ਵਾਲਾ। ਯਥਾ—*'ਲੂਣ ਹਰਾਮੀ ਗੁਨਹਗਾਰ' (੨੬੧)।*

**ਲੋਣੁ** [*ਸੰ:। ਦੇਖੋ, 'ਲੂਣ'*] ਨਿਮਕ, ਲੂਣ। ਯਥਾ—*'ਇਕਨਾ ਨਾਹੀ ਲੋਣੁ' (੧੩੮੦)।*

**ਲੁਣਿਆ** [*ਕ੍ਰਿ:। ਦੇਖੋ, 'ਲੁਣਿ'*] ਕਟਿਆ। ਯਥਾ—*'ਲਾਵੀ ਲੁਣਿਆ ਖੇਤੁ' (੭੫)।*

---

੧. ਪੰਜਾਬ ਵਿਚ 'ਲੁਡੀ' ਇਕ ਖੇਡ ਬੀ ਹੈ, ਜਿਸ ਵਿਚ ਖ਼ਾਸ ਤਰ੍ਹਾਂ ਨਾਲ ਕੁਦਦੇ ਹਨ।

੧. ਦੇਖੋ, ਏਸੇ ਪੰਨੇ 'ਤੇ ਪਹਿਲੇ ਕਾਲਮ 'ਚ 'ਲੁਡਾਈਐ' ਦਾ ਪਦ ਨੋਟ ੧।

**ਲੁਣੀਐ** [*ਕ੍ਰਿ: । ਦੇਖੋ, 'ਲੁਣਿ'*] ਕੱਟੀਏ। ਯਥਾ—*'ਜਿਉ ਪਕਾ ਖੇਤੁ ਲੁਣੀਐ' (੩੧੬)।*

**ਲਤਾ** [*ਸੰ: । ਸੰਸਕ੍ਰਿਤ*] ਵੇਲਾਂ। ਯਥਾ—*'ਲਤਾ ਬਲੀ ਸਾਖ ਸਭ ਸਿਮਰਹਿ' (੧੦੭੯)।*

**ਲੁਤੇ** [*ਕ੍ਰਿ: । ਪੁ: ਦੇਸ਼ ਭਾਸ਼ਾ*] ੧. ਉਡੇ, ਉਡਦੀ ਹੈ। ਯਥਾ—*'ਪਿਰ ਬਾਝੜਿਅਹੁ ਮੇਰੇ ਪਿਆਰੇ ਆਂਗਣਿ ਧੂੜਿ ਲੁਤੇ' (੪੫੨),* ਭਾਵ ਇਹ ਕਿ ਚੇਤ ਬਸੰਤ (ਮਾਨਸੀ ਪ੍ਰੇਮ ਦਸ਼ਾ) ਵਿਚ ਪਿਰੀ ਬਾਝ ਧੂੜ ਹੀ ਉਡਦੀ ਹੈ। ਧੂੜ ਉਡਣੀ, ਮੁਰਾਦ ਹੈ, ਉਦਾਸੀ ਤੇ ਸੁੰਞ ਹੋਣੀ।

੨. ਭਰ ਗਏ ਹਨ। ਤੁਕ ਦਾ ਅਰਥ—ਵਿਹੜੇ ਧੂੜ ਨਾਲ ਭਰ ਗਏ ਹਨ, ਬਿਰਹਨੀ ਇਤਨੀ ਵਿਯੋਗ ਵਿਚ ਹੈ ਕਿ ਉਸ ਨੂੰ ਸੁਰਤ ਨਹੀਂ, ਕੋਈ ਚਾਉ ਨਹੀਂ ਕਿਸ ਦੇ ਵਾਸਤੇ ਵਿਹੜਾ ਸਾਫ਼ ਕਰੇ।

**ਲਤੀਫ** [*ਗੁ: । ਅਰਬੀ, ਲਤੀਫ਼*] ਚਤੁਰ, ਸੁਧ, ਉਤਮ, ਬਰੀਕ। ਯਥਾ—*'ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ' (੧੩੭੮),* ਭਾਵ ਜੇਕਰ ਤੂੰ ਅਕਲ ਦਾ ਚਤੁਰ ਹੈਂ, ਤਦ ਕਾਲੇ ਲੇਖ ਨਾ ਲਿਖ, ਭਾਵ ਪਾਪ ਨਾ ਕਰ।

**ਲਤਾ ਬਲੀ** [*ਸੰ: । ਸੰਸਕ੍ਰਿਤ, ਲਤਾ । ਵਲਿ:*] ਵਲੀਆਂ ਤੇ ਵੇਲਾਂ। ਲਤਾਂ ਓਹ ਹੁੰਦੀਆਂ ਹਨ, ਜੋ ਬ੍ਰਿਛਾਂ ਪੁਰ ਚੜ੍ਹ ਜਾਂਦੀਆਂ ਹਨ ਤੇ ਵਲੀ ਓਹ ਹੁੰਦੀਆਂ ਹਨ, ਜੋ ਬ੍ਰਿਛ ਵਾਂਙੂ ਖੜੋ ਨਹੀਂ ਸਕਦੀਆਂ ਤੇ ਲਤਾਂ ਵਾਂਙੂ ਬਹੁਤੀ ਦੌੜ ਨਹੀਂ ਰਖਦੀਆਂ। ਯਥਾ—*'ਲਤਾ ਬਲੀ ਸਾਖ ਸਭ ਸਿਮਰਹਿ' (੧੦੭੯)।*

**ਲੀਤੜਾ** [*ਕ੍ਰਿ: । ਪੰਜਾਬੀ, ਲੈਣਾ ਤੋਂ*] ਲਿਆ, ਲੈ ਲਿਆ। ਯਥਾ—*'ਲੀਤੜਾ ਲਬਿ ਰੰਗਾਏ' (੭੨੨)।*

**ਲਥੇ**[1] [*ਕ੍ਰਿ: । ਪੰਜਾਬੀ, ਲਹਿਣਾ ਦਾ ਦੂਸਰਾ ਰੂਪ ਲੱਥਣਾ=ਉਤਰਨਾ, ਦੂਰ ਹੋਣਾ, ਦੂਸਰਾ ਰੂਪ ਲਾਥਣਾ*] ੧. ਉਤਰੇ। ਯਥਾ—*'ਮਲ ਲਥੇ ਲੈਦੇ ਫੇਰੀਆ' (੭੪),* ਤਥਾ—*'ਲਥੇ ਭੜਥੂ ਪਾਇ'(੧੨੮੦)।*

੨. ਲਹਿ ਗਏ, ਭਾਵ ਦੂਰ ਹੋ ਗਏ।

**ਲਾਥੀ/ਲਾਥੇ** [*ਕ੍ਰਿ: । ਦੇਖੋ, ਉਪਰਲਾ ਪਦ*] ਉਤਰ ਗਈ, ਲਹਿ ਗਏ। ਯਥਾ—*'ਲਾਥੀ ਭੂਖ ਤ੍ਰਿਸਨ ਸਭ ਲਾਥੀ' (੨੧੫)।*

**ਲੋਥਾ** [*ਸੰ: । ਸੰਸਕ੍ਰਿਤ, ਲੋਚਕ=ਮਾਸ ਦਾ ਟੁਕੜਾ। ਲੋਸ੍ਟ=ਢੇਰ। ਪੰਜਾਬੀ, ਲੋਥ=ਮੁਰਦਾ ਦੇਹ*] ਮੁਰਦਾ ਸਰੀਰ। ਯਥਾ—*'ਜਿਉ ਸਾਸ ਬਿਨਾ ਮਿਰਤਕ ਕੀ ਲੋਥਾ' (੨੮੦)।*

**ਲਦਿ** [*ਕ੍ਰਿ: । ਪੰਜਾਬੀ, ਲਦਣਾ। ਹਿੰਦੀ, ਲਾਦਨਾ*]

੧. ਭਾਰ ਭਰਨਾ।

੨. ਵਣਜਾਰੇ ਲੋਕ ਜਦ ਖੋਤੇ ਤੇ ਬੈਲਾਂ ਪਰ ਮਾਲ ਲੱਦ ਲੈਂਦੇ ਹਨ ਤਾਂ ਉਥੋਂ ਚਲੇ ਜਾਂਦੇ ਹਨ, ਇਸ ਕਰਕੇ ਮੁਹਾਵਰੇ ਵਿਚ ਇਸ ਦੇ ਅਰਥ ਹਨ—ਚਲੇ ਗਏ। ਯਥਾ—*'ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ' (੧੩੮੧)।*

**ਲਾਦਿ** [*ਕ੍ਰਿ: । ਦੇਖੋ, 'ਲਦਿ'*] ਲਦ ਕੇ, ਭਰ ਕੇ। ਯਥਾ—*'ਲਾਦਿ ਖੇਪ ਸੰਤਹ ਸੰਗਿ ਚਾਲੁ' (੨੮੩)।*

**ਲਾਦੇ** [*ਕ੍ਰਿ: । ਦੇਖੋ, 'ਲਦਿ'*] ਭਰੇ, ਲਦੇ। ਯਥਾ—*'ਘਰਿ ਰਤਨ ਲਾਲ ਬਹੁ ਮਾਣਕ ਲਾਦੇ' (੧੧੭੯)।*

**ਲਦਿਆ** [*ਕ੍ਰਿ: । ਦੇਖੋ, 'ਲਦਿ ੧., ੨.'*] ਕੂਚ ਕੀਤਾ। ਯਥਾ—*'ਜਾਂ ਭਰਿਆ ਤਾਂ ਲਦਿਆ' (੧੩੭੮)।*

**ਲਾਦਸ** [*ਕ੍ਰਿ: । ਦੇਖੋ, 'ਲਾਦਿ'*] ਲਦਦਾ ਹੈਂ। ਯਥਾ—*'ਕਾਲਰੁ ਲਾਦਸਿ ਸਰੁ ਲਾਘਣਉ' (੧੦੯੦)।*

**ਲਧਾ/ਲਧੇ** [*ਕ੍ਰਿ: । ਸੰਸਕ੍ਰਿਤ, ਲਬ੍ਧ: । ਪ੍ਰਾਕ੍ਰਿਤ, ਲਦ੍ਧ*[1] *। ਪੰਜਾਬੀ, ਲੱਧਾ। ਸੰਸਕ੍ਰਿਤ, ਲਭ੍। ਪੰਜਾਬੀ ਕ੍ਰਿਯਾ, ਲੱਭਣਾ। ਇਸ ਦਾ ਭੂਤਕਾਲ ਲਭਿਆ ਤੇ ਲਹਿੰਦੇ ਦੀ ਬੋਲੀ, ਲੱਧਾ। ਦੂਸਰਾ ਰੂਪ ਲਾਧਾ*] ਲੱਭਿਆ, ਪਾਇਆ। ਯਥਾ—*'ਗੁਰ ਮਿਲਿ ਲਧਾ ਜੀ ਰਾਮੁ ਪਿਆਰਾ ਰਾਮ' (੫੭੬),* ਤਥਾ—*'ਲਧੇ ਹਭੇ ਥੋਕੜੇ' (੮੦)।*

**ਲਾਧਾ** [*ਕ੍ਰਿ: । ਦੇਖੋ, ਉਪਰਲਾ ਪਦ*] ਲਭਿਆ, ਪ੍ਰਾਪਤ ਹੋਇਆ। ਯਥਾ—*'ਗੁਰਮੁਖਿ ਲਾਧਾ ਮਨਮੁਖਿ ਗਵਾਇਆ' (੧੧)।*

**ਲੋਧ** ਦੇਖੋ, 'ਥਿਸਲੋਧ'

**ਲੋਧੇ** [*ਸੰ: । ਹਿੰਦੀ, ਲੋਧਾ=ਜਟ*][2]

੧. ਜੱਟ, ਕਿਰਸਾਨ, ਜ਼ਿਮੀਂਦਾਰ। ਯਥਾ—*'ਲੋਧੇ ਕਾ ਖੇਤੁ ਖਾਤੀ ਥੀ' (੮੭੪),* ਹਿੰਦੂ ਮਤ ਵਿਚ ਕਥਾਵਾਂ ਮਸ਼ਹੂਰ ਹਨ, ਉਨ੍ਹਾਂ ਪੁਰ ਨਾਮਦੇਵ ਜੀ ਤਾਅਨਾ ਮਾਰਦੇ ਹਨ, ਉਹ ਇਉਂ ਹੈ—

ਵਸਿਸ੍ਟ, ਵਿਸ਼੍ਵਾਮਿਤ੍ਰ ਨੂੰ ਰਾਜ ਰਿਖੀ ਕਹਿੰਦਾ ਹੁੰਦਾ ਸੀ। ਇਸ ਗੁੱਸੇ ਨਾਲ ਉਹ ਉਸ ਦਾ ਇਕ ਪੁੱਤ੍ਰ ਮਾਰ ਕੇ ਤੇ ਗਾਇਤ੍ਰੀ ਪੜ੍ਹ ਕੇ ਹੱਤਿਆ ਤੋਂ ਨਿਰਭਯ ਹੋ ਜਾਂਦਾ ਹੁੰਦਾ ਸੀ। ਜਦ ਵਸਿਸ੍ਟ ਨੂੰ ਇਹ ਮਲੂਮ ਹੋਇਆ ਤਾਂ ਉਸ ਨੇ ਇਕ ਪਦ ਤੋੜ ਕੇ ਗਾਯ ਤ੍ਰਿਪਦਾ (ਤਿੰਨਾਂ ਪਦਾਂ ਦੀ) ਕਰ ਦਿਤੀ। ਗਾਇਤ੍ਰੀ ਦੇ ਪਹਿਲਾਂ ਚਾਰ ਪਦ ਹੁੰਦੇ ਸੀ। ਇਕ ਹੋਰ ਕਥਾ ਇਹ ਕਰਦੇ ਹਨ ਕਿ ਗਾਇਤ੍ਰੀ ਬ੍ਰਹਮਾ ਦੀ ਵਹੁਟੀ ਸ੍ਰਾਪਤ ਹੋ ਕੇ ਗੰਗਾ ਕਿਨਾਰੇ ਆ ਬੈਠੀ। ਉਥੇ ਕਿਸੇ ਬੁਰੀ ਨਜ਼ਰ ਕੀਤੀ, ਤਾਂ ਗਊ ਬਣ ਕੇ ਖੇਤ ਖਾਣ ਲੱਗ ਪਈ। ਜੱਟ ਨੇ ਖੇਤ ਵੀਰਾਨ ਹੁੰਦਾ ਦੇਖ ਡੰਡਾ ਮਾਰ ਕੇ ਲੱਤ ਭੰਨ ਦਿਤੀ।

੨. ਪਾਪ ਅਰਥ ਬੀ ਕਰਨ ਦਾ ਯਤਨ ਕਰਦੇ ਹਨ। ਉਪਰਲੀ ਤੁਕ ਦਾ ਭਾਵ ਇਹ ਹੋਊ ਕਿ—ਪਾਪਾਂ ਦਾ ਖੇਤ ਖਾਂਦੀ ਸੀ, ਪਰ ਇਹ ਪਦ ਤੋੜਨੇ ਤੇ (ਲੋਧੇ) ਪਾਪਾਂ ਦਾ ਖੇਤ ਖਾਣੋ ਹਟ ਗਈ।

**ਲਧਮੁ** [*ਕ੍ਰਿ: । ਦੇਖੋ, 'ਲਧਾ'। ਲਧ+ਮ.*] ਮੈਂ ਲੱਭਿਆ ਹੈ, ਲੱਭਿਆ ਹੈ। ਯਥਾ—*'ਖੋਜੀ ਲਧਮੁ ਖੋਜੁ ਛਡੀਆ ਉਜਾੜਿ (੫੨੧),* ਤਥਾ—*'ਲਧਮੁ ਲਭਣਹਾਰੁ ਕਰਮੁ ਕਰੰਦੋ ਮਾਪਿਰੀ' (੫੨੧)।*

**ਲਧੋਵਾਰੇ** [*ਸੰ: । ਸੰਸਕ੍ਰਿਤ, ਲਬ੍ਧਾ। ਪ੍ਰਾਕ੍ਰਿਤ, ਲਦ੍ਧ। ਪੁ: ਪੰਜਾਬੀ, ਲਧਣਾ। ਇਸ ਤੋਂ ਲਧੋਵਾਰੇ*] ੧. ਲੱਭਣ ਵਾਲਿਆਂ ਨੇ। ਯਥਾ—*'ਚੁਣਿ ਕਢੇ ਲਧੋਵਾਰੇ' (੩੧੨)।*

੨. [*ਸੰ: । ਹਿੰਦੀ, ਲੋਧਾ, ਇਕ ਪ੍ਰਕਾਰ ਦਾ ਬ੍ਰਿਛ ਜੋ ਰੰਗ ਦੇਂਦਾ ਹੈ। ਲੋਧਾ ਇਕ ਪ੍ਰਕਾਰ ਦਾ ਨੀਵਾਂ ਅੰਨ*] ਲੋਧੇ ਦੀ ਤਰ੍ਹਾਂ (ਚੰਗੇ ਅੰਨ ਵਿਚੋਂ) ਚੁਣ ਕੇ ਕੱਢ ਦਿਤੇ।

**ਲਧੜੀਆ** [*ਕ੍ਰਿ: । ਦੇਖੋ, 'ਲਧਾ'*] ਲੱਭੀਆਂ, ਪਾਈਆਂ। ਯਥਾ—*'ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ'। (੧੧੦੧)*

**ਲੀਨ** [*ਕ੍ਰਿ: । ਸੰਸਕ੍ਰਿਤ, ਲੀ ਧਾਤੂ ਤੋਂ। ਦੇਖੋ, 'ਲੀਣ'*]

---

੧. ਹੋ ਸਕਦਾ ਹੈ, ਇਹ ਪਦ 'ਉਤਥਲਨ' ਦੇ ਊੜੇ ਦੇ ਡਿਗ ਜਾਣ ਨਾਲ 'ਥਲਨਾ' ਬਣਿਆ ਹੋਵੇ ਤੇ ਫੇਰ ਇਸ ਦੇ ਉਲਟਣ ਨਾਲ 'ਲੱਥਣਾ' ਬਣ ਗਿਆ ਹੋਵੇ।

੧. ਜਿਵੇਂ ਲੁਬ੍ਧ ਦਾ ਲੁਦ੍ਧ, ਤਿਵੇਂ ਲਬ੍ਧ ਦਾ ਲਦ੍ਧ।

੨. ਹਿੰਦੀ ਕੋਸ਼, ਥਾਮਪਸਨ ਕ੍ਰਿਤ, ਪੰਨਾ ੧੨੮, ਲੋਧਾ = ਇਕ ਜਾਤੀ ਦਾ ਨਾਮ, ਕਿਰਸਾਨ।

੧. ਸਮਾਇਆ, ਤਦਾਕਾਰ ਹੋਇਆ, ਇਕ ਮਿਕ ਹੋਇਆ। ਯਥਾ— *'ਨਾਨਕ ਲੀਨ ਭਇਓ ਗੋਬਿੰਦ ਸਿਉ' (੬੩੨)।*

੨. [*ਲੈਣਾ ਤੋਂ*] ਲੀਤਾ। ਯਥਾ— *'ਤਉ ਨ ਹਰਿ ਰਸ ਲੀਨ' (੧੪੨੮)*.

**ਲੂਨਾ** [*ਸੰ: । ਦੇਖੋ, 'ਲੂਣ'। ਆ, ਸ੍ਵਾਰਥ ਪ੍ਰਤਜਯ*] ਲੂਣ, ਨਿਮਕ। ਯਥਾ— *'ਪਾਉ ਘੀਉ ਸੰਗਿ ਲੂਨਾ' (੬੫੬)।*

**ਲੋਨ** [*ਸੰ: । ਦੇਖੋ, 'ਲੂਣ'*] ੧. ਲੂਣ। ਯਥਾ— *'ਜੈ ਹਹਿ ਆਟਾ ਲੋਨ ਜਿਉ ਸੋਨ ਸਮਾਨਿ ਸਰੀਰੁ' (੧੩੭੦)*, ਲੂਣ ਦੇ {ਆਟਾ} ਅੱਟਾ (ਡਲੇ) ਵਾਂਝੂ ਸੋਨੇ ਵਰਗਾ ਸਰੀਰ (ਗਲ ਜਾਏਗਾ)। ਅਥਵਾ ਲੂਣ ਦਾ ਡਲਾ ਜਿਵੇਂ (ਛੇਤੀ ਗਲਦਾ ਹੈ) {ਸੋ + ਨ + ਸਮਾਨ} ਉਸ ਦੇ ਤੁੱਲ ਬੀ ਸਰੀਰ ਨਹੀਂ, (ਭਾਵ ਛੇਤੀ ਗਲਦਾ ਹੈ)। ਅਥਵਾ ਸੋਨੇ ਸਮਾਨ ਸਰੀਰ ਲੂਣ ਆਟੇ ਵਾਂਝੂ (ਸਸਤੇ ਮੁੱਲ) ਚਲਾ ਜਾਏਗਾ।

੨. [*ਸੰਸਕ੍ਰਿਤ, ਲੋਚਨ। ਪ੍ਰਾਕ੍ਰਿਤ, ਲੋਯਣ। ਪੰਜਾਬੀ, ਲੋਇਨ, ਸੰਖੇਪ ਲੋਨ*] ਅੱਖਾਂ। ਯਥਾ— *'ਲਾਜ ਲੋਨੁ ਹੋਇ ਜਾਈਐ' (੧੨੧੪)*, ਲੱਜਾ ਨਾਲ ਅੱਖਾਂ ਭਰ ਜਾਂਦੀਆਂ ਹਨ।

**ਲੀਪ** ਦੇਖੋ, 'ਲੀਪ ਨ'

**ਲੇਪ** [*ਸੰ: । ਸੰਸਕ੍ਰਿਤ, ਲੇਪ = ਲੇਪਣ। ਦਾਗ, ਅਪਵਿੱਤ੍ਰਤਾ*] ਕਲੰਕ। ਯਥਾ— *'ਲੇਪੁ ਨ ਲਾਗੋ ਤਿਲਕਾ' (੧੧੩੭)*, ਦਾਗ਼ ਤੇ ਕਲੰਕ ਨਹੀਂ ਲੱਗਦਾ।

**ਲਾਪਸੀ** [*ਸੰ: । ਪੰਜਾਬੀ, ਲਾਪਸੀ। ਹਿੰਦੀ, ਲਪਸੀ। ਸੰਸਕ੍ਰਿਤ, ਲਪਸਿਕਾ*] ਪਤਲਾ ਕੜਾਹ, ਸੀਰਾ। ਯਥਾ— *'ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ' (੪੭੯)*। ਦੇਖੋ, 'ਪਹਿਤਿ'

**ਲਪਟ[1]/ਲਪਟਿਓ** [*ਕ੍ਰਿ: । ਸੰਸਕ੍ਰਿਤ, ਲਿਪ੍ਰ, ਲੰਪਟ। ਪੰਜਾਬੀ*]

੧. ਖਚਿਤ। ਯਥਾ— *'ਲਪਟਿ ਰਹਿਓ ਮਨੁ ਬਾਸਨਾ' (੮੦੮)*, ਤਥਾ— *'ਹਰਿ ਹਰਿ ਰਸਿ ਲਪਟਿਓ' (੮੫੬)।*

੨. [*ਸੰ:*] ਖ਼ੁਸ਼ਬੂ।

**ਲੰਪਟ** [*ਗੁ: । ਸੰਸਕ੍ਰਿਤ*] ਖਚਿਤ, ਆਸ਼ਕਤ। ਯਥਾ— *'ਲੰਪਟ ਚੋਰ ਨਿੰਦਕ ਮਹਾ' (੨੬੧)*, ਤਥਾ— *'ਲੰਪਟ ਚੋਰ ਦੂਤ ਮਤਵਾਰੇ'। (੯੭੧)*

**ਲਿਪਤ** [*ਕ੍ਰਿ: । ਸੰਸਕ੍ਰਿਤ, ਲਿਪ੍ਰ = ਦਾਗੀ ਹੋਇਆ, ਆਛਾਦਨ ਹੋਇਆ*] ਲਗਦੀ, ਛੂੰਹਦੀ, ਲਿਪਾਯਮਾਨ ਕਰਦੀ, ਦਾਗੀ ਕਰਦੀ। ਯਥਾ— *'ਨਾਨਕ ਲਿਪਤ ਨਹੀ ਤਿਹ ਮਾਇਆ' (੨੫੯)।*

**ਲੀਪਤ** [*ਕ੍ਰਿ: । ਦੇਖੋ, 'ਲਿਪਤ'। ਪੂਰਬੀ ਬੋਲੀ, ਲੀਪਤ = ਲਿਪਦਿਆਂ*]

੧. ਲਿਪਦਿਆਂ ਦਾ ਅਰਥਾਤ ਲੇਪਣ ਪੋਚਾ ਪਾਉਂਦਿਆਂ। ਯਥਾ— *'ਲੀਪਤ ਜੀਉ ਗਇਓ' (੮੫੬)।*

੨. ਇਸ ਦੇ ਅਰਥ ਐਉਂ ਬੀ ਕਰਦੇ ਹਨ—(ਇਹੋ) ਜੀਵ ਪਤ ਲੈ ਗਿਆ। ਲੀ + ਪਤ = ਪਤ ਲੈ ਗਿਆ।

**ਲੀਪ ਨ** [*ਵਰ: ਵਾ: । ਸੰਸਕ੍ਰਿਤ, ਲਿਪ*] ਨਹੀਂ ਹੈ ਲੇਪ। ਦੇਖੋ, 'ਘਟਾ ਘਟ'

**ਲਫਜ** [*ਸੰ: । ਅਰਬੀ, ਲਫ਼ਜ਼*] ਪਦ, ਸ਼ਬਦ। ਯਥਾ— *'ਭਿਸਤੁ ਪੀਰ ਲਫਜ ਕਮਾਇ ਅੰਦਾਜਾ' (੧੦੮੩)।*

---

੧. ਇਹ ਪਦ ਲੰਪਟ ਤੋਂ ਹੀ ਬਣਿਆ ਜਾਪਦਾ ਹੈ; ਇਸ ਤੋਂ ਫੇਰ ਲਪਟਣਾ ਤੇ ਲਿਪਟਣਾ ਤੇ ਅਗੋਂ ਲਪੇਟਣਾ, ਪ੍ਰੇਰਣਾਰਥਿਕ ਰੂਪ ਬਣੇ ਹੈ।

**ਲਬੀ** [*ਸੰ: । ਦੇਖੋ, 'ਲਬ'। ਪ੍ਰਤਜਯ ਈ = ਵਾਲਾ*] ਲਾਲਚੀ। ਯਥਾ— *'ਅਵਰ ਸਭ ਮਿਥਿਆ ਲੋਭ ਲਬੀ' (੪੯੭)।*

**ਲਬੁ** [*ਸੰ: । ਸੰਸਕ੍ਰਿਤ, ਲੋਭ, ਧਾਤੂ ਲੁਭ੍ = ਲਾਲਚ ਕਰਨਾ। ਪੰਜਾਬੀ, ਲੋਭ, ਲੱਬ*] ਲਾਲਚ, ਹਿਰਸ। ਯਥਾ— *'ਲਬੁ ਕੁਤਾ ਕੂੜੁ ਚੂਹੜਾ'। (੧੫)*

**ਲਬੈ** [*ਸੰ: । ਦੇਖੋ, 'ਲਬ'*] ਲੋਭੀ ਦਾ। ਯਥਾ— *'ਲਬੈ ਮਾਲੈ ਘੁਲਿ ਮਿਲਿ ਮਿਚਲਿ' (੧੨੮੮)*, ਲੋਭੀ ਦੀ ਮਾਲ ਨਾਲ ਇਕ ਰੂਪਤਾ ਹੈ। ਦੇਖੋ, 'ਘੁਲਿ ਮਿਲਿ', 'ਮਿਚਲਿ'

**ਲਬਧ/ਲਬਧਿ** [*ਸੰ: । ਸੰਸਕ੍ਰਿਤ, ਲਬਿਧ*] ੧. ਲਾਭ, ਨਫ਼ਾ। ਯਥਾ— *'ਲਬਧਿ ਆਪਣੀ ਪਾਈ' (੬੨੧)।*

੨. [*ਕ੍ਰਿ:*] ਪ੍ਰਾਪਤ ਹੁੰਦੇ ਹਨ। ਯਥਾ— *'ਨਾਨਕ ਲਬਧ ਕਰਮਣਹ' (੧੩੬੧)*। ਦੇਖੋ, 'ਲਧਾ'

**ਲਬਧੋ** [*ਕ੍ਰਿ: । ਸੰਸਕ੍ਰਿਤ, ਲਬ੍ਧ = ਲੱਭਿਆ*] ਲੱਭ ਪਿਆ। ਯਥਾ— *'ਹਰਿ ਲਬਧੋ ਮਿਤ੍ਰ ਸੁ ਮਿਤੋ' (੧੩੬੦)।*

**ਲੁਬਧ** [*ਗੁ: । ਦੇਖੋ, 'ਲਬੁ'*] ਲੋਭੀ। ਯਥਾ— *'ਅਤਿ ਲੁਬਧ ਲੁਭਾਨਉ ਬਿਖਮ ਮਾਇ' (੧੧੮੭)।*

**ਲਬਧਿਅੰ/ਲਬਧੰ੍** [*ਕ੍ਰਿ: । ਸਹਸਕ੍ਰਿਤੀ। ਸੰਸਕ੍ਰਿਤ, ਲਬ੍ਧੰ। ਦੇਖੋ, 'ਲਧਾ'*] ਲੱਭੀ, ਪ੍ਰਾਪਤ ਹੋਈ। ਯਥਾ— *'ਭਾਗ ਉਦਿਮ ਲਬਧੰ੍ ਮਾਇਆ' (੧੩੫੬)*, ਭਾਗਾਂ ਦੇ ਉਦੇ ਹੋਣ ਤੇ {ਮਾਇਆ} ਭਗਤੀ ਪ੍ਰਾਪਤ ਹੋਈ। ਤਥਾ— *'ਲਬਧੰ੍ ਸੰਤ ਸੰਗੇਣ ਨਾਨਕ ਸੁਛ ਮਾਰਗ ਹਰਿ ਭਗਤਣਹ' (੧੩੫੯)*, ਸੰਤਾਂ ਦੇ ਸੰਗ ਕਰਕੇ ਨਿਰਮਲ ਹਰੀ ਦੀ ਭਗਤੀ ਦਾ ਰਾਹ ਮਿਲਦਾ ਹੈ। ਤਥਾ— *'ਲਬਧਿੰ੍ ਸਾਧ ਸੰਗੇਣ' (੧੩੬੦)।*

**ਲੂਬਰਾ** [*ਸੰ: । ਸੰਸਕ੍ਰਿਤ, ਲੋਮਸਾ। ਹਿੰਦੀ, ਲੂੰਮੜੀ। ਦੂਸਰਾ ਰੂਪ ਲੂਬਰੀ। ਪੰਜਾਬੀ, ਲੂੰਬੜੀ*] ਲੂੰਬੜੀ, ਇਕ ਜਨੌਰ ਹੈ, ਜੋ ਕੁੱਤੇ ਵਾਂਝੂ ਲਗਦਾ ਹੈ, ਬੜਾ ਚਲਾਕ ਤੇ ਛਲੀਆ ਹੁੰਦਾ ਹੈ। ਕੁਕੜੀਆਂ, ਲੇਲੇ, ਬੱਤਖਾਂ ਮਾਰ ਕੇ ਖਾਂਦਾ ਹੈ। ਦੇਖੋ, 'ਮਾਜਾਰ'

**ਲਭੈ** [*ਕ੍ਰਿ: । ਸੰਸਕ੍ਰਿਤ, ਲਭ੍ = ਪਾ ਲੈਣਾ। ਪੰਜਾਬੀ, ਲੱਭਣਾ*] ਪਾਏ। ਯਥਾ— *'ਬਿਨੁ ਭਾਗਾ ਸਤਸੰਗੁ ਨ ਲਭੈ' (੯੫)।*

**ਲਾਭ** [*ਸੰ: । ਸੰਸਕ੍ਰਿਤ*] ਪ੍ਰਾਪਤੀ, ਨਫ਼ਾ। ਯਥਾ— *'ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ' (੧੩੭੭)।*

**ਲੋਭ** [*ਸੰ: । ਸੰਸਕ੍ਰਿਤ*] ੧. ਲਾਲਚ, ਹਿਰਸ, ਲਬ। ਕਿਸੇ ਸ਼ੈ ਦੇ ਲੈ ਲੈਣ ਦੀ ਇੰਨੀ ਤ੍ਰਿਖੀ ਤੇ ਤੀਬਰ ਚਾਹ ਕਿ ਉਸ ਦਾ ਲੈਣਾ ਠੀਕ ਹੈ ਕਿ ਨਹੀਂ, ਇਹ ਵਿਚਾਰ ਬੀ ਘਟ ਜਾਣੀ। ਯਥਾ— *'ਲੋਭ ਲਹਰਿ ਅਤਿ ਨੀਝਰ ਬਾਜੈ' (੧੧੯੬)।*

੨. ਲਾਭ, ਮਤਲਬ। ਯਥਾ— *'ਅਪਨੇ ਲੋਭ ਕਉ ਕੀਨੋ ਮੀਤੁ' (੧੯੫)*, ਆਪਣੇ ਨਫ਼ੇ ਲਈ।

**ਲੋਭੀ** [*ਗੁ: । ਸੰਸਕ੍ਰਿਤ*] ਲੋਭ ਵਾਲਾ ਪੁਰਸ਼। ਯਥਾ— *'ਇਸੁ ਲੋਭੀ ਕਾ ਜੀਉ ਟਲਪਲੈ' (੨੫)।*

**ਲੋਭਾਈ** [*ਸੰ: । ਦੇਖੋ, 'ਲੋਭ'। ਈ, ਪੰਜਾਬੀ ਪ੍ਰਤਜਯ*] ਲੋਭ ਨਾਲ। ਦੇਖੋ, 'ਲੁਭਤਉ'

**ਲਭਣੰ** [*ਕ੍ਰਿ: । ਸੰਸਕ੍ਰਿਤ, ਲਭ੍ ਤੋਂ। ਦੇਖੋ, 'ਲਭੇ'*] ਲੱਭਦਾ ਹੈ, ਮਿਲਦਾ ਹੈ।

**ਲੋਭਾਣੇ** [*ਕ੍ਰਿ: । ਸੰਸਕ੍ਰਿਤ, ਲੋਭ । ਪੰਜਾਬੀ, ਲੋਭ । ਪੰਜਾਬੀ ਕਿਰਿਆ, ਲਭਾਉਣਾ, ਲੁਭਾਉਣਾ*] ਲੁਭਾਂਵਦੇ ਹਨ, ਲੋਭ ਕਰਦੇ ਹਨ। ਯਥਾ—*'ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ' (੩੧)।*

**ਲਭੰਤੰ** [*ਕ੍ਰਿ: । ਸੰਸਕ੍ਰਿਤ, ਲਭ੍ । ਦੇਖੋ, 'ਲਭੇ'*] ਪ੍ਰਾਪਤ ਹੁੰਦਾ ਹੈ। ਯਥਾ—*'ਭਾਵਨੀ ਸਾਧ ਸੰਗੇਣ ਲਭੰਤੰ ਬਡ ਭਾਗਣਹ' (੧੩੬੦)।*

**ਲੁਭਤਉ** [*ਕ੍ਰਿ: । ਸੰਸਕ੍ਰਿਤ, ਲੁਭਿਤ । ਪੰਜਾਬੀ ਕਿਰਿਆ, ਲੁਭਤਿਆ*] ਲੋਭੀ ਹੋਇਆ ਹੋਇਆ, ਲੁਭਤਿਆ ਜਾਂਦਾ ਹੈ। ਯਥਾ—*'ਇਹੁ ਮਨੁ ਰਾਜਾ ਲੋਭੀਆ ਲੁਭਤਉ ਲੋਭਾਈ' (੪੧੯)*, ਮਨ ਲੋਭੀ ਹੈ, ਲੋਭ ਨਾਲ ਲੁਭਤਿਆ ਜਾਂਦਾ ਹੈ।

**ਲਭਧੋ** [*ਕ੍ਰਿ: । ਸੰਸਕ੍ਰਿਤ, ਲਭ । ਪੁ: ਪੰਜਾਬੀ ਕਿਰਿਆ, ਲਭਧਣਾ*] ਲੱਭਿਆ ਹੈ, ਮਿਲਿਆ ਹੈ, ਪ੍ਰਾਪਤ ਹੋਇਆ ਹੈ।

**ਲਭਧੇਣ** [*ਕ੍ਰਿ: । ਸਹਸਕ੍ਰਿਤੀ । ਦੇਖੋ, 'ਲਭੇ'*] ਲੱਭਦਾ, ਪ੍ਰਾਪਤ ਹੁੰਦਾ ਹੈ। ਯਥਾ—*'ਲਭਧੇਣਿ ਸਾਧ ਸੰਗੇਣਿ' (੧੩੬੧)।*

**ਲਭੰਨਿ** [*ਕ੍ਰਿ: । ਦੇਖੋ, 'ਲਭੇ'*] ਮਿਲਦੇ ਹਨ, ਲੱਭਦੇ ਹਨ। ਯਥਾ—*'ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨਿ' (੧੪੧੬)।*

**ਲੋਭਾਨੁ** [*ਸੰ: । ਪੁ: ਪੰਜਾਬੀ । ਦੇਖੋ, 'ਲੋਭ'*] ਜਿਨ੍ਹਾਂ ਵਿਚ ਲੋਭ ਕੀਤਾ ਜਾਏ, ਪਦਾਰਥ। ਯਥਾ—*'ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ' (੨੧)*, ਇਹ ਮਨ ਮੂਰਖ ਲੋਭੀ ਹੈ, (ਨਿਤ ਹੀ) ਪਦਾਰਥਾਂ ਦੇ ਲੋਭ ਵਿਖੇ ਲਗਾ ਰਹਿੰਦਾ ਹੈ।

**ਲੁਭਿਭਾ** [*ਕ੍ਰਿ: । ਦੇਸ਼ ਭਾਸ਼ਾ । ਦੇਖੋ, 'ਲੋਭਾਣੇ'*] ਲੋਭੀ ਹੋਏ। ਯਥਾ—*'ਹਉਮੈ ਬਿਖਿਆ ਨਿਤ ਲੋਭਿ ਲੁਭਾਨੇ ਪੁਤ ਕਲਤ ਮੋਹਿ ਲੁਭਿਭਾ' (੧੩੩੭)।*

**ਲੁਭੜਿਓ** [*ਕ੍ਰਿ: । ਮਾਰਵਾੜੀ । ਦੇਖੋ, 'ਲੋਭਾਣੇ'*] ਮੋਹਤ ਹੋ ਗਿਆ ਹੈ, ਫਸ ਰਿਹਾ ਹੈ। ਯਥਾ—*'ਮਹਰਾਜ ਰੋ ਗਾਥੁ ਵਾਹੂ ਸਿਉ ਲੁਭੜਿਓ' (੭੧੫)*, ਮਹਾਰਾਜ ਦਾ (ਦਿਤਾ ਹੋਇਆ) {ਗਾਥ} ਸਰੀਰ (ਵ ਧਨ) ਉਸੇ ਨਾਲ (ਤੂੰ) ਵਸ ਗਿਆ ਹੈਂ।

**ਲੰਮਾ/ਲੰਮੇ** [*ਗੁ: । ਸੰਸਕ੍ਰਿਤ, ਲਮਿ । ਪੰਜਾਬੀ, ਲੰਮਾ । ਦੂਸਰਾ ਰੂਪ ਲਾਮਾ, ਲਾਮੀ । ਹਿੰਦੀ, ਲੰਬਾ*] ੧. ਵੱਡਾ, ਵੱਡੇ। ਯਥਾ—*'ਬਹੁਤੁ ਸਜਾਇ ਪਇਆ ਦੇਸਿ ਲੰਮੈ' (੧੦੨੦)।*

੨. ਲੰਮਾਣ ਵਿਚ ਵੱਡਾ।

੩. ਫੀਨੇ ਦੇ ਉਲਟ, ਲੰਮਾ ਨੱਕ ਸੁਹਣੱਪ ਦੀ ਨਿਸ਼ਾਨੀ ਹੈ। ਯਥਾ—*'ਲੰਮਾ ਨਕੁ ਕਾਲੇ ਤੇਰੇ ਨੈਣ' (੧੨੫੭)*, ਲੰਮੇ ਨੱਕ ਤੋਂ ਮੁਰਾਦ ਵੱਡੇ ਜੱਸ ਦੀ ਹੈ।

**ਲਾਮੀ ਧਾਈ** [*ਵਿਸ਼ੇਸ਼ਣ ਵਿਸ਼ੇਸ਼ਜ । ਪੰਜਾਬੀ । ਦੇਖੋ, 'ਲੰਮਾ'*] ਲੰਮੀ ਦੌੜ, ਪ੍ਰਲੋਕ ਗਮਨ। ਯਥਾ—*'ਜਬ ਤੇ ਹੋਈ ਲਾਂਮੀ ਧਾਈ' (੪੯੭)।*

**ਲਰੀ** [*ਕ੍ਰਿ: । ਪੰਜਾਬੀ, ਲਰ=ਲਕੜੀ ਦਾ ਟੁਕੜਾ, ਜੋ ਕਿਸੇ ਹੋਰ ਲਕੜੀ ਦੇ ਨਾਲ ਲਾਇਆ ਜਾਵੇ । ਇਸ ਤੋਂ ਲਰਨਾ=ਲਗਣਾ*] ਲਗੀ। ਯਥਾ—*'ਸੰਸਾਰੈ ਕੈ ਅੰਚਲਿ ਲਰੀ' (੮੭੧)।*

**ਲੋਰੈ** [*ਕ੍ਰਿ: । ਪੰਜਾਬੀ, ਲੋੜਨਾ=ਲੱਭਣਾ । ਦੂਸਰਾ ਰੂਪ ਲੋਰਨਾ*][1] ਚਾਹੁੰਦਾ ਹੈ, ਚਾਹ। ਯਥਾ—*'ਜੇ ਕੋ ਅਪੁਨੀ ਸੋਭਾ ਲੋਰੈ' (੨੬੬)।*

**ਲੋਰਉ** ਦੇਖੋ, 'ਭਿਲੋਰਉ'

---

੧. ਹੋ ਸਕਦਾ ਹੈ ਕਿ ਲੋੜਨਾ ਦਾ ਮੂਲ ਲੋਚ੍ (= ਤਕਣਾ) ਹੀ ਹੋਵੇ। ਲੋਚ ਤੋਂ ਲੋੜ ਤੇ ਲੋੜਨਾ ਬਣ ਗਿਆ ਹੋਵੇ। ਲੋੜਨਾ—ਹੁਣ ਤਕ 'ਢੂੰਢਣ' ਤੇ 'ਦੇਖ ਲਓ' ਦੇ ਭਾਵ ਤੇ ਵਰਤ ਲੈਂਦੇ ਹਨ।

**ਲਰਿਕਾ** [*ਸੰ: । ਸੰਸਕ੍ਰਿਤ ਧਾਤੂ, ਲਡ੍=ਬਿਲਾਸੇ । ਹਿੰਦੀ, ਪੰਜਾਬੀ, ਲੜਕਾ*] ੧. ਬਾਲਕ।

੨. ਭਾਵ ਵਿਚ ਕਾਮ ਕ੍ਰੋਧ ਆਦਿਕ। ਦੇਖੋ, 'ਪਾਂਚਉ'

੩. ਭਾਵ ਵਿਚ ਲਰਕਾ ਮਨ ਤੇ ਲਰਕੀ ਬੁਧੀ। ਯਥਾ—*'ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ' (੧੩੬੬)।*

**ਲਰਿਕਨ** [*ਸੰ: । ਪੂਰਬੀ । ਦੇਖੋ, 'ਲਰਿਕਾ'*] ਬੱਚਿਆਂ ਲਈ, ਬੱਚਿਆਂ ਨੂੰ। ਯਥਾ—*'ਲਰਿਕੀ ਲਰਿਕਨ ਖੈਬੋ ਨਾਹਿ' (੮੭੧)*, ਲੜਕੀ ਅਤੇ ਲੜਕਿਆਂ ਨੂੰ ਤਾਂ ਖਾਣ ਨੂੰ ਨਹੀਂ।

**ਲੋਰੋਨੀ** [*ਕ੍ਰਿ: । ਦੇਸ਼ ਭਾਸ਼ਾ । ਪੰਜਾਬੀ, ਲੋਰੀ*] ਲੋਰੀ। ਯਥਾ—*'ਸਗਲ ਪਰਾਧ ਦੇਹਿ ਲੋਰੋਨੀ' (੧੧੩੬)*, ਭਾਵ ਈਸ਼ੁਰ ਵਿਚ ਮਨੁੱਖ ਬੁੱਧੀ ਕਰ ਕੇ ਲੋਰੀ ਦੇਣਾ ਅਰ ਮੂਰਤੀ ਪੂਜਾ ਵਿਚ ਲਿਆ ਕੇ ਲੋਰੀ ਦੇਣਾ ਪਾਪ ਹੈ।

**ਲਲਾ** [*ਸੰ: । ਪੰਜਾਬੀ*] ੧. ਗੁਰਮੁਖੀ ਪੈਂਤੀ ਦਾ ੩੩ਵਾਂ ਅੱਖਰ ਹੈ। ਇਸ ਦੁਆਰਾ ਸਤਿਗੁਰੂ ਜੀ ਉਪਦੇਸ਼ ਦਿੰਦੇ ਹਨ। ਯਥਾ—*'ਲਲਾ ਤਾ ਕੈ ਲਵੈ ਨ ਕੋਊ' (੨੫੨)।*

੨. ਲਲਾ ਨਾਮ ਦਾ ਇਕ ਰਾਜਪੂਤ ਜ਼ਿਮੀਂਦਾਰ ਸੀ। ਦੇਖੋ, 'ਲਲਾ ਬਹਲੀਮਾ'

**ਲਲੀ** [*ਸੰ: । ਸੰਸਕ੍ਰਿਤ*] ੧. ਛੋਟੀ ਲ੍ਰਿ ਅਤੇ ਵੱਡੀ ਲ੍ਰੀ ਇਹ ਦੋ ਸੰਸਕ੍ਰਿਤ ਦੇ ਸਾਂਝੀ ਸਤਰ ਦੇ ਅੱਖਰ ਹਨ, ਇਨ੍ਹਾਂ ਦੁਆਰਾ ਉਪਦੇਸ਼ ਹੈ। ਯਥਾ—*'ਰੀਰੀ ਲਲੀ ਪਾਪ ਕਮਾਣੇ' (੪੩੪)।*

੨. [*ਦੇਸ਼ ਭਾਸ਼ਾ*] ਲਾਲਚ। ਦੇਖੋ, 'ਰੀਰੀ ਲਲੀ'

**ਲਾਲ** [*ਗੁ: । ਸੰਸਕ੍ਰਿਤ, ਲਲ=ਖੇਲਨਾ, ਲਾਡ ਕਰਨਾ, ਚਾਹੁਣਾ; ਧਾਤੂ, ਲਡ੍=ਬਿਲਾਸੇ । ਹਿੰਦੀ, ਲਾਲ । ਪੰਜਾਬੀ ਲਾਲ*]

੧. ਲਾਲਨ[1], ਪਿਆਰਾ। ਯਥਾ—*'ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ' (੫੪)*, ਸੱਚ ਦੇ ਭੈ ਵਿਖੇ ਜੋ ਵੱਸੀ ਹੈ ਸੋਈ {ਲਾਲ} ਪਿਆਰੇ ਨਾਲ ਰਤੀ ਹੈ, ਅਤੇ ਉਸੇ {ਭਾਇ ਰਤੀ} ਪ੍ਰੇਮਣ ਦਾ ਰੰਗ {ਰਾਸਿ} ਸੱਚਾ ਹੈ।

(ੳ) ਪੁਤ੍ਰ।

(ਅ) ਪਤੀ, ਪ੍ਰਿਯਾ। ਯਥਾ—*'ਲਾਲਿ ਰਤੀ ਲਾਲੀ ਭਈ' (੯੩੧)*, ਪਤੀ ਵਿਚ ਰੰਗੀ ਹੋਈ।

(ੲ) ਮਿੱਤ੍ਰ, ਸੱਜਣ। ਯਥਾ—*'ਮੇਰੇ ਲਾਲ ਜੀਉ' (੭੩੦)।*

(ਸ) ਭਾਵ ਵਿਚ ਪਰਮੇਸ਼ਰ ਅਰਥ ਬੀ ਲਗਦਾ ਹੈ। ਯਥਾ—*'ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ' (੨੩)।*

੨. [*ਫ਼ਾਰਸੀ, ਲਅਲ*][2] ਮਾਣਕ, ਇਕ ਪ੍ਰਕਾਰ ਦਾ ਵਡਮੁੱਲਾ ਰਤਨ,

---

੧. ਸੰਸਕ੍ਰਿਤ ਲਾਲਨ ਦੇ ਅਰਥ ਹਨ—ਪਿਆਰ ਕਰਨਾ। ਹਿੰਦੀ ਵਿਚ ਲਾਲਨ ਦੇ ਅਰਥ ਹਨ—ਪਿਆਰਾ। ਇਸੇ ਲਾਲਨ ਦਾ ਦੇਸ਼ ਭਾਸ਼ਾਵਾਂ ਵਿਚ 'ਲਾਲ' ਸੰਖੇਪ ਮਾਤਰ ਵਿਚ ਰਹਿ ਗਿਆ ਜਾਪਦਾ ਹੈ।

੨. ਮਾਲੂਮ ਹੁੰਦਾ ਹੈ ਕਿ 'ਲਾਲ' ਪਦ ਪੰਜਾਬੀ ਹੈ ਤੇ ਇਕ 'ਮਾਣਕ' ਨਾਮੇ ਰਤਨ ਦਾ ਨਾਮ ਹੈ। ਉਸ ਦਾ ਰੰਗ ਕਿਉਂਕਿ ਰੱਤਾ ਹੁੰਦਾ ਹੈ ਇਸ ਕਰਕੇ ਇਸ ਦਾ ਅਰਥ ਰੱਤਾ ਰੰਗ ਬੀ ਹੋ ਗਿਆ। ਫ਼ਾਰਸੀ ਵਿਚ 'ਲਾਲ' ਪਦ ਹਿੰਦੁਸਤਾਨ ਤੋਂ ਗਿਆ ਹੈ ਤੇ 'ਲਾਅਲ' ਪਦ ਉਨ੍ਹਾਂ ਨੇ ਇਸੇ ਹਿੰਦੀ ਪਦ ਦਾ ਮੁਅਰਬ (ਅਰਬੀ ਵਿਚ ਬਨਾਵਟੀ ਰੂਪ) ਆਪ ਬਣਾਇਆ ਹੈ; ਫ਼ਾਰਸੀ ਵਿਚ ਲਾਲਹ ਦਾ ਅਰਥ—ਪੋਸਤ ਦੇ ਲਾਲ ਫੁੱਲ ਦਾ ਬੀ ਹੈ ਜੋ ਬਾਹਰੋਂ ਲਾਲ ਤੇ ਅੰਦਰੋਂ ਜ਼ਰਾ ਕਾਲੇ ਕਾਲੇ ਦਾਗ਼ ਦਾ ਹੁੰਦਾ ਹੈ।

ਜੋ ਕਰੜਾਈ ਤੇ ਮੁੱਲ ਵਿਚ ਹੀਰੇ ਨਾਲੋਂ ਦੂਸਰੇ ਦਰਜੇ ਹੁੰਦਾ ਹੈ, ਅਰ ਲਾਲ ਰੰਗ ਹਲਕੇ ਤੇ ਗੂੜ੍ਹੇ ਦਾ ਹੁੰਦਾ ਹੈ, ਸਭ ਤੋਂ ਕੀਮਤੀ ਕਿਰਮਚੀ ਰੰਗ ਦਾ ਹੁੰਦਾ ਹੈ। ਲਾਲ ਹੀਰੇ ਤੋਂ ਅਮੋਲਕ ਭੀ ਹੁੰਦੇ ਹਨ। ਭਾਵ ਵਿਚ—

(ੳ) ਸੁੰਦਰ, ਸੁਹਣਾ।

(ਅ) ਅਮੋਲਕ। ਦੇਖੋ, 'ਰੰਗ ਮਹਲ'

੩. [*ਪੰਜਾਬੀ*][੧] ਲਾਲ ਰੰਗ ਵਾਲਾ, ਰੱਤਾ, ਗੁਲਾਨਾਰ। ਯਥਾ—*'ਲਾਲੁ ਗੁਲਾਲੁ ਗਹਬਰਾ' (੧੮)*, ਤਥਾ—*'ਲਾਲ ਰੰਗੁ ਤਿਸ ਕਉ ਲਗਾ' (੮੦੮)*। ਦੇਖੋ, 'ਰੰਗ ਮਹਲ'

੪. ਪੱਕਾ ਲਾਲ ਰੰਗ, ਜੈਸੇ ਮਜੀਠ ਦਾ ਹੁੰਦਾ ਹੈ, ਸੂਹਾ ਰੰਗ ਕੱਚਾ ਹੁੰਦਾ ਹੈ। ਯਥਾ—*'ਮੁੰਧੇ ਸੂਹਾ ਪਰਹਰਹੁ ਲਾਲੁ ਕਰਹੁ ਸੀਗਾਰੁ'। (੭੮੭)*

੫. [*ਪੰਜਾਬੀ, ਲਾਰ ਦਾ ਲਾਲ*][੨] ਰੱਸੀ। ਯਥਾ—*'ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ' (੨੩)*, ਇਸ ਤੁਕ ਵਿਚ ਲਾਲ ਦਾ ਅਰਥ ਮਾਸ ਭੀ ਕਰਦੇ ਹਨ ਕਿਉਂਕਿ ਮਾਸ ਲਾਲ ਹੁੰਦਾ ਹੈ। ਭਾਵ ਇਹ ਕਿ ਜਾਲ ਵਿਚ ਫਸਿਆ ਮਾਸ ਅਰਥਾਤ ਮੱਛੀ, ਪਰ ਮੱਛੀ ਪਹਿਲਾਂ ਗਿਣ ਆਏ ਹਨ—*'ਆਪੇ ਮਾਛੀ ਮਛੁਲੀ' (੨੩)*, ਦੂਸਰੇ ਏਥੇ ਮੱਛੀ ਦਾ ਜ਼ਿਕਰ ਹੈ, ਮੱਛੀ ਦਾ ਮਾਸ ਅਕਸਰ ਕਰਕੇ ਚਿੱਟਾ ਹੁੰਦਾ ਹੈ।

**ਲਾਲਾ** [*ਸੰ:। ਫ਼ਾਰਸੀ, ਲਾਲਾ*][੩] ਦਾਸ, ਗ਼ੁਲਾਮ। ਯਥਾ—*'ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ' (੧੬੬)*, ਭਾਵ ਜੋ ਦਾਸ ਮੁੱਲ ਲੀਤਾ ਜਾਵੇ ਉਸਦੀ ਕੀ ਚਤੁਰਾਈ ਚਲਦੀ ਹੈ।

**ਲਾਲੀ** [*ਸੰ:। ਦੇਖੋ, 'ਲਾਲਾ'। ਲਾਲਾ ਦਾ ਇਸਤ੍ਰੀ ਲਿੰਗ*]

੧. ਟਹਿਲਣ।

੨. [*ਭਾ: ਸੰ:। ਪੰਜਾਬੀ*] ਲਲਾਈ, ਲਾਲੀ, ਸੁਰਖੀ, ਰਤਿਆਈ, ਭਾਵ ਵਿਚ ਭਗਤੀ। ਯਥਾ—*'ਕਵਨ ਬਨੀ ਰੀ ਤੇਰੀ ਲਾਲੀ'। (੩੮੪)*

੩. ਲਾਲ ਤੋਂ ਲਾਲੀ = ਪਿਆਰੀ।

**ਲਾਲੁ** ਦੇਖੋ, 'ਲਾਲ'

**ਲਾਲੇ** [*ਸੰ:। ਦੇਖੋ, 'ਲਾਲਾ'। ਪੰਜਾਬੀ, ਲਾਲ। ਏ (=ਦੀ) ਪ੍ਰਤਜਯ*]

੧. ਪਿਆਰੇ ਦੀ। ਯਥਾ—*'ਅਨਦਿਨੁ ਲਾਲੇ ਚਾਕਰੀ' (੧੦੧੦)*।

੨. [*ਲਾਲਾ, ਦਾ ਬਹੁ-ਬਚਨ*] ਦਾਸਾਂ (ਦੇ)। ਦੇਖੋ, 'ਲਾਲੇ ਗੋਲੇ'

**ਲੀਲਾ** [*ਸੰ:। ਸੰਸਕ੍ਰਿਤ*] ੧. ਖੇਲ, ਚੋਜ।

੨. ਵਾਹਿਗੁਰੂ ਦਾ ਜਗਤ ਰਚਨਾ ਦਾ ਚੋਜ, ਸ੍ਰਿਸ਼ਟੀ ਰਚਨਾ ਦਾ ਨਾਟਕ ਤੁਲਜ ਅਚਰਜ ਕੌਤਕ। ਯਥਾ—*'ਲੀਲਾ ਕਿਛੁ ਲਖੀ ਨ ਜਾਇ' (੮੯੭)*। ਦੇਖੋ, 'ਲੀਲਾ ਧਾਰਿ'

**ਲੇਲੇ** [*ਸੰ:। ਪੰਜਾਬੀ, ਲੇਲਾ*]

੧. ਭੇਡ ਦਾ ਬੱਚਾ। ਯਥਾ—*'ਲੇਲੇ ਕਉ ਚੂਘੈ ਨਿਤ ਭੇਡ'*, ਭਾਵ ਇਹ ਕਿ ਜੀਵ ਲੇਲੇ ਨੂੰ ਮਾਯਾ ਭੇਡ ਚੁੰਘਦੀ ਹੈ (ਵੱਸ ਕਰਦੀ ਹੈ)। ਅਥਵਾ {ਲੇਲੇ} ਪਦਾਰਥਾਂ ਨੂੰ {ਭੇਡ} ਬੁੱਧੀ ਚੁੰਘਦੀ ਹੈ।

੨. [*ਕ੍ਰਿ:। ਲੇਨਾ ਤੋਂ*] ਲੈ ਲੈ ਕੇ। ਯਥਾ—*'ਹੀਤੁ ਚੀਤੁ ਦੇ ਲੇ ਲੇ ਪਾਰੀ' (੧੩੮੮)*।

**ਲਾਲਸਾ** [*ਸੰ:। ਸੰਸਕ੍ਰਿਤ*] ਬੜੀ ਚਾਹ, ਬਹੁਤ ਇੱਛਾ, ਤ੍ਰਿੱਖੀ ਚਾਹਨਾ। ਯਥਾ—*'ਪ੍ਰਭ ਮਿਲਬੇ ਕੀ ਲਾਲਸਾ ਤਾ ਤੇ ਆਲਸੁ ਕਹਾ ਕਰਉ ਰੀ' (੩੮੯)*।

**ਲਾਲੇ ਗੋਲੇ** [*ਸੰ:। ਫ਼ਾਰਸੀ, ਲਾਲਾ = ਗੁਲਾਮ। ਸੰਸਕ੍ਰਿਤ, ਗੋਲੇ = ਗੁਲਾਮ*]

੧. ਦਾਸਾਂ ਦੇ ਦਾਸ।

੨. ਮੁੱਲ ਖਰੀਦੇ ਹੋਏ ਦਾਸ। ਯਥਾ—*'ਲਾਲੇ ਗੋਲੇ ਮਤਿ ਖਰੀ'। (੧੦੧੧)*

**ਲਾਲਚੁ** [*ਸੰ:। ਸੰਸਕ੍ਰਿਤ, ਲਾਲਸਾ। ਪੰਜਾਬੀ, ਲਾਲਚ*]

੧. ਲੋਭ, ਲਬ, ਹਿਰਸ। ਯਥਾ—*'ਲਾਲਚੁ ਕਰੈ ਜੀਵਨ ਪਦ ਕਾਰਨ' (੬੯੨)*, ਤਥਾ—*'ਲਾਲਚੁ ਛੋਡਹੁ ਅੰਧਿਹੋ' (੪੧੯)*।

੨. ਲੋਭੀ। ਯਥਾ—*'ਜਹ ਲਾਲਚ ਜਾਗਾਤੀ ਘਾਟ' (੩੯੩)*, ਜਿੱਥੇ ਲੋਭੀ ਜਾਗਾਤੀਏ ਹਨ (ਜਮ ਦੇ) ਰਸਤੇ ਵਿਚ।

**ਲਿਲਾਟਿ** [*ਸੰ:। ਸੰਸਕ੍ਰਿਤ, ਲਲਾਟ*] ਮੱਥਾ, ਮਸਤਕ। ਯਥਾ—*'ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ' (੩੫੫)*, ਮੱਥੇ ਦਾ ਤਿਲਕ ਇਹੋ ਹੈ ਕਿ ਇਕ ਪ੍ਰਭੂ ਨੂੰ ਹੀ ਜਾਣੇ (ਮੰਨੇ)।

**ਲਲਤਿ/ਲਲਿਤ** [*ਸੰ:। ਸੰਸਕ੍ਰਿਤ*] ੧. ਸੁੰਦਰ। ਯਥਾ—*'ਅਨਿਕ ਧੁਨਿਤ ਲਲਿਤ ਸੰਗੀਤ' (੧੨੩੬)*।

੨. ਇਕ ਰਾਗਨੀ ਦਾ ਨਾਮ ਹੈ। ਯਥਾ—*'ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ' (੧੪੩੦)*।

---

੧. ਮਾਲੂਮ ਹੁੰਦਾ ਹੈ ਕਿ 'ਲਾਲ' ਪਦ ਪੰਜਾਬੀ ਹੈ ਤੇ ਇਕ 'ਮਾਣਕ' ਨਾਮੇ ਰਤਨ ਦਾ ਨਾਮ ਹੈ। ਉਸ ਦਾ ਰੰਗ ਕਿਉਂਕਿ ਰੱਤਾ ਹੁੰਦਾ ਹੈ ਇਸ ਕਰਕੇ ਇਸ ਦਾ ਅਰਥ ਰੱਤਾ ਰੰਗ ਬੀ ਹੋ ਗਿਆ। ਫ਼ਾਰਸੀ ਵਿਚ 'ਲਾਲ' ਪਦ ਹਿੰਦੁਸਤਾਨ ਤੋਂ ਗਿਆ ਹੈ ਤੇ 'ਲਾਅਲ' ਪਦ ਉਨ੍ਹਾਂ ਨੇ ਇਸੇ ਹਿੰਦੀ ਪਦ ਦਾ ਮੁਅਰਬ (ਅਰਬੀ ਵਿਚ ਬਨਾਵਟੀ ਰੂਪ) ਆਪ ਬਣਾਇਆ ਹੈ; ਫ਼ਾਰਸੀ ਵਿਚ ਲਾਲਹ ਦਾ ਅਰਥ—ਪੋਸਤ ਦੇ ਲਾਲ ਫੁੱਲ ਦਾ ਬੀ ਹੈ ਜੋ ਬਾਹਰੋਂ ਲਾਲ, ਅੰਦਰੋਂ ਜ਼ਰਾ ਕਾਲੇ ਕਾਲੇ ਦਾਗ਼ ਦਾ ਹੁੰਦਾ ਹੈ।

੨. ਇਥੇ ਲਾਲ ਦਾ ਅਰਥ ਜੇ ਉਹ ਮਾਸ ਕੀਤਾ ਜਾਏ ਜੋ ਗੰਡੋਏ ਆਦਿਕਾਂ ਦਾ ਕੁੰਡੀ ਨੂੰ ਲਾ ਕੇ ਮੱਛੀ ਫੜਦੇ ਹਨ, ਤਾਂ ਸ਼ੰਕਾ ਇਹ ਹੈ ਕਿ ਜ਼ਿਕਰ ਜਾਲ ਦਾ ਹੈ, ਕੁੰਡੀ ਦਾ ਨਹੀਂ। ਜੇ ਮਰਹਟੀ ਜ਼ਬਾਨ ਦੇ 'ਲਲਾ' ਪਦ ਨੂੰ ਇਸ ਦਾ ਮੂਲ ਸਮਝੀਏ ਤਾਂ ਬੀ ਨਹੀਂ ਢੁਕਦਾ, ਕਿਉਂਕਿ 'ਲਲਾ' ਦਾ ਅਰਥ ਹੈ ਭਿਤੀ ਤੇ ਭਿਤੀ ਕੁੰਡੀ ਨੂੰ ਲਗਦੀ ਹੈ, ਜਾਲ ਵਿਚ ਭਿਤੀ ਨਹੀਂ ਲਾਈਦੀ ਤੇ ਪਾਠ ਹੈ 'ਅੰਦਰ ਲਾਲ', 'ਅੰਦਰ' ਪਦ ਵਿਸ਼ੇਸ਼ ਕਰਕੇ ਮਣਕੇ ਵਲ ਜਾਂਦਾ ਹੈ। ਜੇ ਲਾਲ ਦਾ ਅਰਥ 'ਸੁਰਖ' ਨਾਮੇ ਪੰਛੀ ਕੀਤਾ ਜਾਏ ਤਾਂ 'ਜਾਲ ਮਣਕੜਾ' ਦਾ ਅਰਥ ਫੇਰ ਪੰਛੀ ਫੜਨ ਵਾਲਾ ਜਾਲ ਚਾਹੀਏ। ਪ੍ਰਸੰਗ ਮਛੀ, ਮਾਛੀ ਤੇ ਮਛੀ ਵਾਲੇ ਜਾਲ ਦਾ ਹੈ। 'ਜਾਲ ਮਣਕੜਾ' ਕਹਿ ਕੇ ਆਖਦੇ ਹਨ 'ਆਪੇ ਅੰਦਰ ਲਾਲ' ਭਾਵ ਕਿ ਮਣਕੇ ਦੇ ਅੰਦਰ ਜੋ ਲਾਲ ਹੈ, ਸੋ ਆਪੇ ਹੈ ਤੇ ਮਣਕੇ ਦੇ ਅੰਦਰ ਰੱਸੀ ਹੁੰਦੀ ਹੈ ਸੋ ਲਾਲੁ = ਲਾਰ = ਰੱਸੀ।

ਪਰੰਪਰਾ ਦੀਆਂ ਕਹਾਣੀਆਂ (Folk lore) ਵਿਚ ਮੱਛੀ ਦੇ ਪੇਟ ਵਿਚੋਂ ਲਾਲ ਨਿਕਲ ਪੈਣ ਦੇ ਜ਼ਿਕਰ ਭੀ ਆਉਂਦੇ ਹਨ।

੩. ਮੁਸਲਮਾਨਾਂ ਨੇ ਜਦ ਹਿੰਦ ਜਿੱਤ ਕੇ ਸਿੱਕਾ ਬਿਠਾ ਲਿਆ ਤਦ ਹਿੰਦੂਆਂ ਨੂੰ ਨਫ਼ਰਤ ਨਾਲ 'ਲਾਲਾ' ਕਹਿੰਦੇ ਹੁੰਦੇ ਸਨ, ਲਾਲਾ ਦਾ ਅਰਥ ਗ਼ੁਲਾਮ ਹੈ, ਗ਼ੁਲਾਮ ਦੀ ਨਿਸ਼ਾਨੀ ਉਨ੍ਹਾਂ ਦੇ ਦੇਸ਼ ਵਿਚ ਕੰਨ ਵਿਚ ਵਾਲ਼ਾ ਹੁੰਦਾ ਸੀ ਜਿਨ੍ਹਾਂ ਨੂੰ ਹਲਕਾ ਬਗ਼ੋਸ਼ ਆਖਦੇ ਸਨ। ਇਹ ਭੀ ਸੰਭਵ ਹੈ ਕਿ ਹਿੰਦੀ ਪਦ 'ਲਾਲਾ'= ਪਿਆਰਾ ਤੋਂ ਲਾਲ: ਬਣਿਆ ਹੋਵੇ। ਲਾਲਾ ਪਦ ਹਿੰਦੂਆਂ ਵਿਚ ਵਡਿਆਈ ਦਾ ਵਾਕ ਹੈ ਤੇ ਕੰਨਾਂ ਵਿਚ ਵਾਲ਼ਾ ਪਾਣ ਨੂੰ ਭੀ ਵਡਿਆਈ ਸਮਝਦੇ ਹਨ।

**ਲਲਤਾ/ਲਲਿਤਾ** [*ਸੰ: । ਸੰਸਕ੍ਰਿਤ*] ਜੀਭ। ਯਥਾ—*'ਰਤਨਾ ਕੀ ਲਲਿਤਾ' (੧੭)*, ਤਥਾ—*'ਲਲਤਾ ਲੇਖਣ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ' (੬੩੬)*, ਭਾਵ ਜੀਭ ਨੂੰ ਸੱਚ ਦੇ ਲਿਖਣ ਵਾਲੀ ਲਿੱਖਣ ਬਣਾਓ।

**ਲਾਲਤੀ** [*ਗੁ: । ਹਿੰਦੀ, ਸੰਸਕ੍ਰਿਤ, ਲਾਲਿਤ=ਵਾਂਛਿਤ*]

੧. ਮਨ ਪਸਿੰਦ, ਸੋਹਣੀ, ਸੁੰਦਰ। ਯਥਾ—*'ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ' (੧੪੧)।*

੨. [*ਸੰਪ੍ਰਦਾ*] ਅਤਲਸੀ।

**ਲੀਲਿਤ** [*ਕ੍ਰਿ: । ਪੂਰਬੀ ਬੋਲੀ*][੧] ਨਿਗਲਦੀ ਹੈ। ਯਥਾ—*'ਜਿਹਬਾ ਸੁਆਦੀ ਲੀਲਿਤ ਲੋਹ' (੧੨੫੨)*, ਜਿਹਬਾ ਦੇ ਸੁਆਦ ਕਰਕੇ (ਮੱਛੀ) ਆਟੇ ਨਾਲ ਮਿਲੀ ਕੁੰਡੀ ਨੂੰ ਨਿਗਲਦੀ ਹੈ।

**ਲਿਲਾਧੋ** [*ਸੰ: । ਸੰਸਕ੍ਰਿਤ, ਲਲਾਟ। ਪੁ: ਪੰਜਾਬੀ, ਲਿਲਾਧ, ਲਿਲਾਰ, ਲਿਲਾਧੋ*]

੧. ਮੱਥਾ। ਯਥਾ—*'ਧੁਰਿ ਹੋ ਹੋ ਲਿਖੇ ਲਿਲਾਧੋ' (੧੨੯੭)।*

੨. [*ਸੰਪ੍ਰਦਾ*] ਲੇਖ।

**ਲੀਲਾ ਧਾਰਿ**[੨] [*ਸੰ: । ਸੰਸਕ੍ਰਿਤ, ਲੀਲਾ ਧਾਰ*]

੧. ਸ੍ਰਿਸ਼ਟੀ ਦੇ ਧਾਰਨ ਵਾਲੇ। ਯਥਾ—*'ਮੇਰੇ ਸਤਿਗੁਰ ਅਪਨੇ ਬਾਲਿਕ ਰਾਖਹੁ ਲੀਲਾ ਧਾਰਿ' (੩੭੯)*, ਹੇ ਸਤਿਗੁਰੋ! ਸ੍ਰਿਸ਼ਟੀ ਦੇ ਧਾਰਨ ਵਾਲਿਓ! ਆਪਣੇ ਬਾਲਕ ਨੂੰ ਬਚਾਓ।

੨. [*ਪੁ: ਪੰਜਾਬੀ*] ਕ੍ਰਿਪਾਲੂ।

੩. [*ਸੰਸਕ੍ਰਿਤ, ਲੀਲਾ=ਖੇਲ*] ਖੇਲ ਦੇ ਧਾਰਨ ਵਾਲੇ, ਅਥਵਾ ਲੀਲ੍ਹਾ ਧਾਰ ਬਾਲਕ ਨੂੰ ਨਾਲ ਲਾ ਲੈਂਦੇ ਹਨ ਕਿ ਖੇਡਣ ਵਾਲੇ ਬਾਲਕ ਨੂੰ ਬਖ਼ਸ਼ੋ।

**ਲਲਨਾ** [*ਸੰ: । ਸੰਸਕ੍ਰਿਤ, ਇਸਤ੍ਰੀ, ਜੀਭ*] ੧. ਇਸਤ੍ਰੀ। ਯਥਾ—*'ਘਟੰਤ ਲਲਨਾ ਸੁਤ ਭ੍ਰਾਤ ਹੀਤੰ' (੧੩੫੪)।*

੨. ਜੀਭ।

**ਲਾਲਨਾ** [*ਸੰਬੋ: । ਦੇਖੋ, ਹੇਠਲਾ ਪਦ*] ਹੇ ਪਿਆਰੇ! ਯਥਾ—*'ਘੋਲਿ ਘੁਮਾਈ ਲਾਲਨਾ' (੧੧੧੭)*, ਹੇ ਪਿਆਰੇ! ਮੈਂ ਵਾਰਨੇ ਜਾਂਦੀ ਹਾਂ।

**ਲਾਲਨੁ** [*ਸੰ: । ਸੰਸਕ੍ਰਿਤ, ਲਾਲਨ=ਲਾਡ ਕਰਨਾ, ਪਿਆਰ ਕਰਨਾ। ਹਿੰਦੀ, ਜਿਸ ਨਾਲ ਪਿਆਰ ਕੀਤਾ ਜਾਵੇ, ਸੋ ਲਾਲਨ*]

੧. ਪਿਆਰਾ। ਯਥਾ—*'ਲਾਲਨੁ ਮੋਹਿ ਮਿਲਾਵਹੁ' (੮੩੦)।*

੨. [*ਬਹੁ-ਬਚਨ ਵਿਚ ਭੀ ਆਇਆ ਹੈ*] ਪਿਆਰੇ। ਯਥਾ—*'ਐਸੇ ਲਾਲਨੁ ਪਾਇਓ ਰੀ ਸਖੀ' (੪੦੯)*। ਦੇਖੋ, 'ਕਵਨ'

**ਲਲਾ ਬਹਲੀਮਾ** [*ਸੰ: । ਡੋਮ ਭਾਸ਼ਾ*] ਇਹ ਦੋਨੋਂ ਕਾਂਗੜੇ ਦੇਸ਼ ਦੇ ਰਾਜਪੂਤ ਸਰਦਾਰ ਸੇ, ਜ਼ਮੀਨ ਬਾਬਤ ਇਨ੍ਹਾਂ ਦਾ ਝਗੜਾ ਹੋਇਆ, ਦੋਹਾਂ ਦੀ ਮੂੰਹ ਤੋੜਵੀਂ ਲੜਾਈ ਹੋਈ, ਜਿਸ ਵਿਚ ਲਲਾ ਨੂੰ ਹਾਰ ਹੋਈ। ਇਨ੍ਹਾਂ ਦੀ ਇਸ ਜਾਨ ਤੋੜਵੀਂ ਬਹਾਦਰੀ ਪਰ ਢਾਡੀਆਂ ਨੇ ਵਾਰ ਬਣਾਈ[੩]।

---

੧. ਨਿਗਲਣਾ ਤੋਂ ਨਿਗਲਤ, ਇਸ ਤੋਂ ਲੀਲਤ ਬਣਿਆ ਜਾਪਦਾ ਹੈ। ਜਿਸ ਤਰ੍ਹਾਂ ਪੂਰਬੀਏ 'ਨੀਲਾ' ਨੂੰ 'ਲੀਲ੍ਹਾ' ਬੋਲ ਲੈਂਦੇ ਹਨ।

੨. ਸ੍ਰਿਸ਼ਟੀ ਨੂੰ ਵਾਹਿਗੁਰੂ ਦੀ ਲੀਲ੍ਹਾ ਤੋਂ ਰਚਿਆ ਗਿਆ ਦੱਸਿਆ ਹੈ, ਇਸ ਕਰਕੇ ਲੀਲ੍ਹਾ ਕਈ ਵੇਰ 'ਸ੍ਰਿਸ਼ਟੀ' ਦੇ ਅਰਥ ਦੇ ਜਾਂਦਾ ਹੈ।

੩. ਦੇਖੋ, 'ਬਾਣੀ ਬਿਉਰਾ'—ਕ੍ਰਿਤ ਡਾਕਟਰ ਚਰਨ ਸਿੰਘ ਜੀ।

**ਲਿਲਾਰਿ** [*ਸੰ: । ਦੇਖੋ, 'ਲਿਲਾਧੋ'*] ਮੱਥਾ। ਯਥਾ—*'ਨਾਨਕ ਲਿਲਾਰਿ ਲਿਖਿਆ ਸੋਇ॥ ਮੇਟਿ ਨ ਸਾਕੈ ਕੋਇ' (੧੪੪)।*

**ਲਿਲਾਰੇ** [*ਸੰ: । ਦੇਖੋ, 'ਲਿਲਾਧੋ'*] ਮੱਥਾ, ਮਸਤਕ।

**ਲਿਲੇਰੈ** [*ਸੰ: । ਦੇਖੋ, 'ਲਿਲਾਧੋ'*] ਮੱਥਾ, ਮੱਥੇ ਉੱਤੇ। ਯਥਾ—*'ਸੋ ਪਾਵੈ ਜਿਸੁ ਲਿਖਤੁ ਲਿਲੇਰੈ' (੧੩੦੪)।*

**ਲਵੈ**[੧] [*ਕ੍ਰਿ: । ਪੰਜਾਬੀ, ਲੈਣਾ ਤੋਂ ਲਵੇ*]

੧. ਲੈ ਲਵੇ, ਲੈਂਦਾ ਹੈ।

੨. [*ਅ: । ਪੰਜਾਬੀ*][੨] ਬਰਾਬਰ, ਤੁਲਜ। ਯਥਾ—*'ਤੁਮ੍ਹਰੇ ਲਵੈ ਨ ਕੋਊ ਲਾਈ' (੩੮੬)*, ਤੁਹਾਡੇ ਬਰਾਬਰ ਮੈਂ ਕਿਸੇ ਨੂੰ ਨਹੀਂ ਜਾਣਦਾ।

੩. [*ਕ੍ਰਿ: । ਪੰਜਾਬੀ, ਲਵਣਾ, ਲੌਂਣਾ*] ਬੋਲਦੇ ਹਨ, ਲੌਂ ਲੌਂ ਕਰਦੇ ਹਨ। ਯਥਾ—*'ਟੀਡੁ ਲਵੈ ਮੰਝਿ ਬਾਰੇ' (੧੧੦੮)*, ਤਥਾ—*'ਸੰਤਨ ਕੈ ਦੂਖਨਿ ਕਾਗ ਜਿਉ ਲਵੈ' (੨੭੯)*, ਤਥਾ—*'ਤੇਰੀ ਗਰਦਨਿ ਊਪਰਿ ਲਵੈ ਕਾਉ' (੧੧੯੬)।*

**ਲਾਵ** [*ਸੰ: । ਪੰਜਾਬੀ, ਲਾਵ=ਰੱਸੀ। ਸੰਸਕ੍ਰਿਤ, ਲਾਵ=ਕੱਟਣਾ, ਫੁੱਲ ਦਾ ਤੋੜਨਾ*[੩]] ਵਿਆਹ ਸਮੇਂ ਜੋ ਫੇਰੇ ਦਿਤੇ ਜਾਂਦੇ ਹਨ, ਲਾਵਾਂ। ਯਥਾ—*'ਜਨ ਨਾਨਕ ਦੂਜੀ ਲਾਵ ਚਲਾਈ' (੭੭੪)*। ਦੇਖੋ, 'ਚਲਾਈ'

**ਲਾਵਾ** [*ਕ੍ਰਿ: । ਹਿੰਦੀ, ਲਗਾਉਣਾ ਤੋਂ ਲਾਵਾ*] ਲਗਾਇਆ, ਲਾਇਆ। ਯਥਾ—*'ਬਿਟਵਹਿ ਰਾਮ ਰਮਊਆ ਲਾਵਾ' (੪੮੪)।*

**ਲਾਵੀ** [*ਸੰ: । ਸੰਸਕ੍ਰਿਤ, ਧਾਤੂ, ਲੂ=ਕਟਣਾ ਤੋਂ ਲਾਵਕ=ਕਟਣ ਵਾਲਾ। ਪੰਜਾਬੀ, ਲਾਵੀ*] ਖੇਤ ਕੱਟਣ ਵਾਲਾ। ਯਥਾ—*'ਲਾਵੀ ਲੁਣਿਆ ਖੇਤੁ' (੭੫)*, ਲਾਵਿਆਂ ਨੇ (ਯਮਾਂ ਨੇ) (ਸਰੀਰ ਰੂਪੀ) ਖੇਤ ਕੱਟ ਲੀਤਾ।

**ਲਾਵੇ** [*ਸੰ: । ਦੇਖੋ, ਉਪਰਲਾ ਪਦ। ਲਾਵੀ ਦਾ ਬਹੁ-ਬਚਨ*] ਖੇਤ ਕੱਟਣ ਵਾਲੇ। ਯਥਾ—*'ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ' (੪੩)*, ਦਾਤਰੇ ਲੈ ਕੇ ਵਾਢਿਆਂ ਨੂੰ ਤਿਆਰ ਕਰ ਕੇ (ਮਾਲਕ) ਆ ਜਾਂਦਾ ਹੈ।

**ਲਿਵ/ਲਿਵੈ** [*ਸੰ: । ਸੰਸਕ੍ਰਿਤ, ਲਯ। ਪੰਜਾਬੀ, ਲਿਵ*] ੧. ਸਾਈਂ ਦੇ ਚਰਨਾਂ ਵਿਚ ਮਨ ਦਾ ਜੁੜੇ ਰਹਿਣਾ, ਮਗਨਤਾ। ਯਥਾ—*'ਸਾਚੀ ਲਿਵੈ ਬਿਨੁ ਦੇਹ ਨਿਮਾਣੀ' (੯੧੭)।*

੨. ਪ੍ਰੀਤ, ਇਕ ਰਸ (ਤਦਾਕਾਰ) ਬਿਰਤੀ। ਯਥਾ—*'ਨਾਨਕ ਗੁਰੂ ਲਿਵੈ' (੪੫੨)।*

੩. ਸੰਸਾਰ ਤੋਂ ਉਪ੍ਰਾਮ ਤੇ ਸਾਈਂ ਵੱਲ ਲੱਗੀ ਮਨ ਦੀ ਦਸ਼ਾ, ਤ੍ਰਿਸ਼ਨਾ ਦੇ ਉਲਟ। ਯਥਾ—*'ਲਿਵ ਛੁੜਕੀ ਲਗੀ ਤ੍ਰਿਸਨਾ' (੯੨੧)*। ਦੇਖੋ, 'ਲਿਵ ਧਾਤੁ', 'ਲਿਵ ਤਾਰ', 'ਲਿਵ ਤਾਰੈ'

**ਲੇਵਾ** ਦੇਖੋ, 'ਲੇਵਾ ਦੇਵੀ'

**ਲੇਵੈ** [*ਕ੍ਰਿ: । ਪੰਜਾਬੀ, ਲੈਣਾ ਤੋਂ ਲਵੇ। ਲਭੇ ਦਾ ਦੂਸਰਾ ਰੂਪ ਲੇਵੈ*] ਲਵੇ, ਗ੍ਰਹਿਣ ਕਰੇ। ਯਥਾ—*'ਜੋ ਲੇਵੈ ਸੋ ਦੇਵੈ ਨਾਹੀ' (੧੪੧੨)।*

---

੧. ਬਟੇਰ ਜਿਡੇ ਪੰਛੀ ਨੂੰ ਬੀ 'ਲਵਾ' ਕਹਿੰਦੇ ਹਨ।

੨. 'ਲਵੇ ਨਾ ਲਾਉਣਾ' ਆਮ ਮੁਹਾਵਰਾ ਹੈ, ਬਰਾਬਰ ਨਾ ਸਮਝਣਾ।

੩. ਵਿਆਹ ਹੋਣ ਨਾਲ ਕਾਕੀ ਮਾਪਿਆਂ ਤੋਂ ਜੁਦਾ ਹੋ ਜਾਂਦੀ ਹੈ, ਇਸ ਕਰਕੇ ਇਸ ਰਸਮ ਦਾ ਨਾਮ ਲਾਵ ਪੈ ਜਾਣਾ ਅਚਰਜ ਨਹੀਂ ਕਿ—ਹੁਣ ਕਾਕੀ ਮਾਪਿਆਂ ਤੋਂ ਫੁਲ ਵਾਂਙੂ ਜੁਦਾ ਹੋ ਗਈ ਹੈ ਤੇ ਪਤੀ ਦੀ ਹੋ ਗਈ ਹੈ।

**ਲਵਿਆ** [*ਕ੍ਰਿ: । ਦੇਖੋ, 'ਲਵੈ'*] ਪੁਕਾਰਿਆ। ਯਥਾ—*'ਬਹੁ ਤੀਰਥ ਭਵਿਆ ਤੇਤੋ ਲਵਿਆ' (੪੬੭)।*

**ਲਵਾਇ/ਲਵਾਏ** [*ਕ੍ਰਿ: । ਪੰਜਾਬੀ, ਲੈਣਾ ਤੋਂ*] ੧. ਲੈ ਕੇ। ਯਥਾ—*'ਰਤੀ ਲਾਲ ਲਵਾਇ' (੧੦੯੧),* ਰੰਗੀ ਗਈ ਹੈ, ਪਿਆਰ ਨੂੰ (ਚਿਤ ਵਿਚ) ਲੈ ਕੇ।

੨. [*ਦੇਖੋ, 'ਲਵੈ'*] ਉਚਾਰਨ ਵਿਚ, ਜਪਣ ਵਿਚ। ਉਪਰਲੀ ਤੁਕ ਦਾ ਅਰਥ—ਰੰਗੀ ਗਈ ਹੈ {ਲਾਲ} ਪਿਆਰੇ ਦੇ ਜਪਣ ਵਿਚ।

੩. [*ਲ: ਪੰਜਾਬੀ। ਅਣਵਾਇ, ਲਵਾਇ*] ਨੇੜੇ ਮੰਗਵਾਏ। ਯਥਾ—*'ਨਾਨਕ ਨਾਮੁ ਗੁਰ ਮਤੀ ਪਾਈਐ ਆਪੇ ਲਏ ਲਵਾਏ' (੨੪੬),* ਆਪ ਹੀ ਪਰਮੇਸ਼ਰ (ਆਪਣੇ ਨੇੜੇ) ਮੰਗਵਾ ਲੈਂਦਾ ਹੈ।

**ਲੇਵਏ** [*ਕ੍ਰਿ: । ਦੇਖੋ, 'ਲੇਵੈ'। ਲੈਣਾ ਵਿਚੋਂ*] ਲੈਂਦਾ ਹੈ। ਯਥਾ—*'ਆਪਿ ਜਾਣਾਵੈ ਮਾਰਗਿ ਪਾਵੈ ਆਪੇ ਮਨੂਆ ਲੇਵਏ' (੭੬੬)।*

**ਲਾਵਸਿ** [*ਕ੍ਰਿ: । ਪੰਜਾਬੀ, ਲਾਉਣਾ, ਲਾਵਣਾ*] ਲਾਂਵਦਾ। ਯਥਾ—*'ਜਿਸ ਕਾ ਜਾਸੁ ਸੁਨਤ ਭਵ ਤਰੀਐ ਤਾ ਸਿਉ ਰੰਗੁ ਨ ਲਾਵਸਿ ਰੇ' (੧੦੦੦),* ਤਥਾ—*'ਕਰਿ ਪਟੰਬੁ ਗਲੀ ਮਨੁ ਲਾਵਸਿ' (੧੫੫),* ਠੱਗੀ ਕਰ ਕੇ ਗੱਲਾਂ ਵਿਚ ਮਨ ਨੂੰ ਲਾਂਵਦਾ ਹੈ।

**ਲਾਵਣ/ਲਾਵਣੁ** [*ਸੰ: । ਸੰਸਕ੍ਰਿਤ, ਲਾਵਣ=ਉਹ ਸ਼ੈ ਜੋ ਲੂਣ ਪਾ ਕੇ ਪਕਾਈ ਜਾਵੇ*] ੧. ਸਲੂਣਾ, ਭਾਜੀ, ਤਰਕਾਰੀ, ਜੋ ਰੋਟੀ ਨਾਲ ਖਾਧੀ ਜਾਵੇ। ਯਥਾ—*'ਮੂ ਲਾਵਣ ਥੀ ਵਿਥਰਾ' (੧੦੯੮),* ਤਥਾ—*'ਲਾਵਣੁ ਮੇਰੀ ਭੁਖ' (੧੩੭੯)।*

੨. ਲਗਾਵਣ। ਦੇਖੋ, ਅਗਲਾ ਪਦ।

**ਲਾਵਣਾ/ਲਾਵਣਿਆ** [*ਕ੍ਰਿ: । ਦੇਖੋ, 'ਲਾਵਣਿ'*] ੧. ਲਗਦਾ। ਯਥਾ—*'ਤੁਮ ਸੰਗਿ ਲਵੈ ਨ ਲਾਵਣਿਆ' (੧੩੧)।*

੨. ਲਾਉਣਾ। ਯਥਾ—*'ਦੂਸਰ ਲਵੈ ਨ ਲਾਵਣਾ' (੧੦੮੬)।*

**ਲਾਵਣੀ** [*ਕ੍ਰਿ: । ਦੇਖੋ, 'ਲਾਵਸਿ'*] ਲਗਾਵਣੀ। ਯਥਾ—*'ਗੁਰ ਮਤੀ ਤੁਧੈ ਲਾਵਣੀ' (੧੩੧੪)।*

**ਲਿਵ ਤਾਰ/ਲਿਵ ਤਾਰੈ** [*ਸੰ: । ਦੇਖੋ, 'ਲਿਵ'। ਤਾਰ*]

੧. ਕਿਸੇ ਇਕ ਸੋਚ ਵਿਚ ਲੀਨ ਹੋਣਾ। ਯਥਾ—*'ਜੇ ਲਾਇ ਰਹਾ ਲਿਵ ਤਾਰ' (੧),* ਜੇ ਸੋਚ ਵਿਚ ਬਿਰਤੀ ਦਾ ਪ੍ਰਵਾਹ ਲਾਵਾਂ।

੨. ਇਕ ਰਸ ਬਿਰਤੀ ਦਾ ਜੁੜਨਾ, ਤੇਲ ਦੀ ਧਾਰ ਵਾਂਙੂ ਪ੍ਰਵਾਹ ਬਿਰਤੀ ਦਾ। ਯਥਾ—*'ਅੰਮ੍ਰਿਤੁ ਮੂਲੁ ਸਿਖਰਿ ਲਿਵ ਤਾਰੈ' (੮੪੦),* ਤੇਰ੍ਹਵੀਂ (ਥਿੱਤ ਦੁਆਰਾ ਕਹਿੰਦੇ ਹਨ ਕਿ ਇਸ ਸੰਸਾਰ ਰੂਪੀ ਖਾਰੇ) ਸਮੁੰਦਰ ਦੇ ਕਿਨਾਰੇ (ਇਕ) ਬ੍ਰਿਛ ਹੈ (ਸਤਸੰਗ ਰੂਪੀ), (ਉਸ ਬ੍ਰਿਛ ਦਾ) ਮੂਲ ਹੈ {ਅੰਮ੍ਰਿਤ} ਨਾਮ, ਤੇ (ਉਸ ਦੀ) {ਸਿਖਰ} ਚੋਟੀ ਹੈ ਲਿਵ ਦੀ ਤਾਰ।

**ਲੇਵਾ ਦੇਵੀ** [*ਸੰ: । ਪੰਜਾਬੀ*] ਲੈਣ ਦੇਣ, ਵਿਹਾਰ। ਯਥਾ—*'ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ' (੬੧੪)।*

**ਲਿਵ ਧਾਤੁ** [*ਸੰ: । ਸੰਸਕ੍ਰਿਤ, ਲਯ। ਧਾਤ, ਧਾ=ਧਾਰਨ ਧਾਤੂ ਤੋਂ ਧਾਤੁ=ਮਾਇਆ*]

੧. (ਈਸ਼੍ਵਰੀਯ) ਪ੍ਰੀਤ ਅਰ ਮਾਇਆ। ਯਥਾ—*'ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ' (੮੭)।*

੨. ਲਿਵ = ਮਨ ਦਾ ਸਾਈਂ-ਚਰਨਾਂ ਵਿਚ ਜੁੜੇ ਰਹਿਣਾ। ਧਾਤ = [ਸੰਸਕ੍ਰਿਤ, ਧਾਵਨੰ = ਦੌੜਨਾ। ਮਨ ਦਾ ਸਾਈਂ ਚਰਨਾਂ ਤੋਂ ਉਠ ਕੇ ਅਨੀਸ਼੍ਵਰ ਵਿਚ] ਦੌੜਨਾ, ਭਾਵ ਤ੍ਰਿਸ਼ਨਾ। ਤੁਕ ਦਾ ਅਰਥ—ਸਾਈਂ ਵਿਚ ਜੁੜੇ ਰਹਿਣਾ ਯਾ ਤ੍ਰਿਸ਼ਨਾ ਵਿਚ ਭੱਜੇ ਰਹਿਣਾ, ਦੋ ਰਸਤੇ (ਬਿਰਤੀ ਦੇ ਹਨ)। ਦੇਖੋ, 'ਧਾਤ'

**ਲਵੰਨਿ** [*ਕ੍ਰਿ: । ਦੇਖੋ, 'ਲਵੈ'*] ਉਚਾਰਦੇ ਹਨ, ਪੁਕਾਰਦੇ ਹਨ। ਯਥਾ—*'ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨਿ' (੧੪੨੫)।*

**ਲੀਵਨਾ** [*ਕ੍ਰਿ: । ਪੰਜਾਬੀ*] ਲੀਨ ਹੋ ਗਏ। ਯਥਾ—*'ਭੋਗਨਾ ਮਨ ਮਧੇ ਹਰਿ ਰਸੁ ਸੰਤ ਸੰਗਤਿ ਮਹਿ ਲੀਵਨਾ' (੧੦੧੯)।*

**ਲਿਵਾੜਿ** [*ਕ੍ਰਿ: । ਪੰਜਾਬੀ, ਲਬੇੜਨਾ, ਲਿਵਾੜਨਾ*] ਲਿਬੇੜ ਕੇ। ਯਥਾ—*'ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ' (੧੩੭੯),* ਇਹ (ਇਸਤ੍ਰੀਆਂ) ਵਿਹੁ ਭਰੀਆਂ ਗੰਦਲਾਂ ਹਨ (ਉਪਰੋਂ ਗਹਿਣੇ ਬਸਤਰ ਨਾਲ ਸਵਾਰ ਕੇ ਮਾਨੋਂ ਜ਼ਹਿਰ ਵਾਲੇ ਲੱਡੂਆਂ ਵਾਂਙ) ਖੰਡ ਨਾਲ ਲਿਬੇੜ ਰੱਖੀਆਂ ਹਨ।

**ਲੜੁ** [*ਸੰ: । ਪੰਜਾਬੀ*] ੧. ਕਪੜੇ ਦਾ ਸਿਰਾ, ਪੱਲਾ, ਦਾਮਨ। ਯਥਾ—*'ਜੇ ਜਾਣਾ ਲੜੁ ਛਿਜਣਾ' (੧੩੭੮)।*

੨. ਲੜ ਲਾਉਣਾ = ਆਪਣੇ ਪਿਆਰ ਮੰਡਲ ਵਿਚ ਸਵੀਕਾਰ ਕਰਨਾ[1]। ਯਥਾ—*'ਨਾਨਕ ਲੜਿ ਲਾਇ ਉਧਾਰਿਅਨੁ' (੩੨੩)।*

੩. ਲੜਨਾ ਤੋਂ ਲੜ = ਜੁਧ ਕਰ।

**ਲਾੜੀ** [*ਸੰ: । ਪੰਜਾਬੀ, ਲਾਉਣਾ ਤੋਂ ਲਾਵੀਂ, ਤਿਵੇਂ ਲਾਹੁਣਾ ਤੋਂ ਲਾੜੀ=ਐਸੀ ਗੱਲ ਕਰਨੀ ਜੋ ਅਗਲੇ ਨੂੰ ਹੇਠਾਂ ਲੈ ਜਾਵੇ। ਉਦਾਸ ਕਰੇ, ਚੁਭੇ*]

੧. ਚੋਭਵੀਂ ਗੱਲ, ਲੜਾਈ ਕਰਾ ਦੇਣ ਵਾਲੀ ਗੱਲ।

੨. ਉਸਤਤਿ। ਯਥਾ—*'ਲਾੜੀ ਚਾੜੀ ਲਾਇਤਬਾਰ' (੯੩੧),* ਉਸਤਤਿ, ਨਿੰਦਾ ਤੇ ਚੁਗਲੀ।

੩. ਵਹੁਟੀ। ਦੇਖੋ, 'ਲਾੜੇ', 'ਚਾੜੀ'

**ਲਾੜੇ** [*ਸੰ: । ਸੰਸਕ੍ਰਿਤ, ਲਡ੍ ਬਿਲਾਸੇ। ਪਹਾੜੀ ਪੰਜਾਬੀ, ਲਾੜਾ= ਜਿਸ ਨਾਲ ਲਾਡ ਪਿਆਰ ਕੀਤਾ ਜਾਵੇ; ਇਸਤ੍ਰੀ ਲਿੰਗ, ਲਾੜੀ*] ਦੁਲਹਾ, ਉਹ ਪਤੀ ਜਿਸ ਦਾ ਵਿਆਹ ਹੋ ਰਿਹਾ ਹੈ, ਯਾ ਹੁਣੇ ਹੋਇਆ ਹੈ। ਦੂਲੋ, ਪਤੀ। ਯਥਾ—*'ਲਾੜੇ ਸੋਹਨਿ ਪਾਸਿ' (੪੧੭),* ਪਤੀ ਸੋਭਦੇ ਸਨ ਨੇੜੇ।

**ਲੀੜਾ** [*ਕ੍ਰਿ: । ਸੰਸਕ੍ਰਿਤ, ਲੀਢ=ਚੱਟਿਆ। ਧਾਤੂ ਲੇਹੁ=ਸਵਾਦ ਲੈਣਾ। ਪੰਜਾਬੀ, ਲੇਹਨਾ=ਦੁਧ ਚੁੰਘਣਾ। ਲ: ਪੰਜਾਬੀ, ਲੇਹੜਨਾ*]

੧. ਚੁੰਘਣਾ, ਪੀਣਾ, ਪ੍ਰੇਮ ਨਾਲ ਪਾਨ ਕਰਨਾ। ਯਥਾ—*'ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ' (੬੯੮),* ਦਸਮ ਦੁਆਰ ਵਿਚ ਅਨਾਹਤ ਵਾਜੇ ਜਿਸ ਪਰਮਾਤਮਾ ਦੀ ਸੱਤਾ ਨਾਲ ਵੱਜਦੇ ਹਨ, ਯੋਗੀ ਲੋਕ ਉਸ ਅੰਮ੍ਰਿਤ ਧਾਰ ਦੇ ਰਸ ਨੂੰ {ਲੀੜਾ} ਪਾਨ ਕਰਦੇ ਹਨ, ਅਰਥਾਤ ਜਿਕੁਰ ਵੱਛਾ ਪ੍ਰੇਮ ਨਾਲ ਥਣਾਂ ਵਿਚੋਂ ਦੁੱਧ ਲੀੜ੍ਹਦਾ ਹੈ।

੨. [*ਸੰ: । ਪੰਜਾਬੀ*] ਕੱਪੜਾ।

---

੧. ਲਾਵਾਂ ਵੇਲੇ ਮਰਦ ਦਾ ਲੜ ਤੀਵੀਂ ਨੂੰ ਫੜਾਉਂਦੇ ਹਨ, ਇਸ ਤੋਂ ਲੜ ਲਾਉਣਾ, ਲੜ ਲੱਗਣਾ ਮੁਹਾਵਰਾ ਹੋ ਗਿਆ ਹੈ: ਕਿਸੇ ਦਾ ਕਿਸੇ ਨਾਲ ਸਦਾ ਨਿਭਣ ਤੇ ਅੰਗ ਪਾਲਣ ਦਾ ਨੇਮ ਹੋ ਜਾਣਾ। ਲੜ ਲਾਉਣਾ—ਆਪਣੇ ਪਿਆਰ-ਮੰਡਲ ਵਿਚ ਸਵੀਕਾਰ ਕਰਨਾ, ਇਸਤ੍ਰੀ ਚੇਲਾ ਆਦਿ ਬਨਾਉਣਾ।

**ਲੋੜਿ** [*ਕ੍ਰਿ: । ਦੇਖੋ, 'ਲੋਰੇ'*]

੧. ਤਾਂਘ ਕੇ, ਇੱਛਾ ਕਰ ਕਰ ਕੇ, ਸਿੱਕ ਸਿੱਕ ਕੇ। ਯਥਾ—*'ਸੋ ਪ੍ਰਭੁ ਲਧਾ ਲੋੜਿ' (੩੧੩)।*

੨. ਢੂੰਢ। ਯਥਾ—*'ਐਸਾ ਸਤਗੁਰੁ ਲੋੜਿ ਲਹੁ' (੩੦)।*

**ਲੋੜ** [*ਕ੍ਰਿ: । ਦੇਖੋ, 'ਲੋੜਿ'*] ਚਾਹੁੰਦਾ ਹਾਂ, ਮੰਗਦਾ ਹਾਂ। ਯਥਾ—*'ਫਰੀਦਾ ਹਉ ਲੋੜੀ ਸਹੁ ਆਪਣਾ' (੧੩੮੦)।*

**ਲੋੜੈ** [*ਕ੍ਰਿ: । ਦੇਖੋ, 'ਲੋੜਿ'*] ਚਾਹੁੰਦਾ ਹੈ। ਯਥਾ—*'ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ' (੧੩੭੯)।*

**ਲੋੜੀਦੋ** [*ਕ੍ਰਿ: । ਦੇਖੋ, 'ਲੋੜਿ'*] ਚਾਹੀਦਾ ਹੈ। ਯਥਾ—*'ਲੋੜੀਦੋ ਹਭ ਜਾਇ' (੧੦੯੮)।*

**ਲੁੜੰਦੜੀ** [*ਕ੍ਰਿ: । ਪੰਜਾਬੀ, ਰੁੜ੍ਹਨਾ। ਲ: ਪੰਜਾਬੀ, ਲੁੜ੍ਹਨਾ ਤੋਂ*] ਰੁੜ੍ਹੀ ਜਾਂਦੀ ਹੈ। ਯਥਾ—*'ਦੂਜੈ ਭਾਵੀਂ ਨਾਨਕਾ ਵਹਣਿ ਲੁੜੰਦੜੀ ਜਾਇ' (੧੪੨੬)।*

**ਲੋੜੀਦੜਾ** [*ਗੁ: । ਦੇਖੋ, 'ਲੋੜਿ'। ਲੋੜੀਂਦਾ=ਜੋ ਲੋੜਿਆ ਜਾਵੇ*] ਚਾਹਿਆ ਹੋਇਆ, ਜੋੜਿਆ ਹੋਇਆ, ਜਿਸ ਦੀ ਪ੍ਰਾਪਤੀ ਲਈ ਮਨ ਵਿਚ ਸਿੱਕ ਹੋਵੇ। ਯਥਾ—*'ਲੋੜੀਦੜਾ ਸਾਜਨੁ ਮੇਰਾ' (੭੦੦),* ਮੇਰਾ ਸਾਜਣ ਸਦਾ ਲੋੜੀਦੜਾ ਹੈ, ਭਾਵ ਸਦਾ ਉਸ ਦੀ ਲੋੜ ਰਹਿੰਦੀ ਹੈ, ਯਾ ਸਦਾ ਉਸ ਦੀ ਸਿੱਕ ਰਹਿੰਦੀ ਹੈ।

੨. ਜਿਸ ਦੀ ਲੋੜ ਐਨੀ ਹੋਵੇ ਕਿ ਉਸ ਬਿਨਾਂ ਨਾ ਸਰੇ।

# ਵ

**ਵ** ਗੁਰਮੁਖੀ ਵਰਣਮਾਲਾ (ਪੈਂਤੀ) ਦਾ ਚੌਂਤੀਵਾਂ ਅੱਖਰ ਤੇ ਇਕੱਤੀਵਾਂ ਵਯੰਜਨ ਹੈ।

ਪੰਜਾਬੀ ਵਿਚ ਇਲਾਕੇ ਵੰਡ ਵਿਚ ਬੱਬੇ ਤੇ ਵੱਵੇ ਦਾ ਆਪੋ ਵਿਚ ਵਟਾਂਦਰਾ ਰਹਿੰਦਾ ਹੈ। ਦੁਆਬੇ ਦੇ ਲੋਕ ਵੱਵਾ ਬਹੁਤ ਘਟ ਬੋਲਦੇ ਹਨ। ਸੰਸਕ੍ਰਿਤ ਦਾ ਮੁਹਾਵਰਾ ਤੇ ਮਧ ਪੰਜਾਬੀ ਦੀ ਬੋਲ ਚਾਲ ਵੱਵੇ ਵੱਲ ਰੁਖ਼ ਰਖਦੀ ਹੈ, ਪਰ ਬੱਬੇ ਵਾਲੇ ਪਦ ਬੱਬੇ ਨਾਲ ਹੀ ਉਚਾਰੇ ਜਾਂਦੇ ਹਨ।

ਸੰਸਕ੍ਰਿਤ ਵਿਸਮਯ, ਗੁਰਬਾਣੀ ਵਿਚ ਬੱਬੇ ਨਾਲ ਆਇਆ ਹੈ, ਜੈਸੇ ਬਿਸਮ, ਬਿਸਮਾ। ਪਰੰਤੂ ਵੀਰ ਪਦ, ਬੀਰ ਤੇ ਵੀਰ ਦੋਹਾਂ ਰੂਪਾਂ ਵਿਚ ਆਇਆ ਹੈ। ਯਥਾ—*'ਵੀਰਵਾਰਿ ਵੀਰ ਭਰਮਿ ਭੁਲਾਏ' (੮੪੧),* ਤਥਾ—*'ਸੁਨਹੋ ਬੀਰ ਮਸਾਨ' (੧੩੬੯)।*

ਪੰਜਾਬੀ ਵਿਚ ਸੰਸਕ੍ਰਿਤ ਪੈਰ ਵੱਵਾ ਕਈ ਵੇਰ ਔਂਕੜ ਵਿਚ ਬਦਲਦਾ ਹੈ, ਜਿਵੇਂ—ਸ੍ਵਪਨ, ਸੁਪਨਾ। ਕਦੇ ਵੱਵਾ ਉੱਕਾ ਡਿੱਗ ਪੈਂਦਾ ਹੈ, ਜਿਵੇਂ ਸੰਸਕ੍ਰਿਤ, ਸ੍ਵਾਧੀਨ, ਪ੍ਰਾਕ੍ਰਿਤ ਵਿਚ ਹੈ (ਸਾਧੀਨ) ਸਾਹੀਨ, ਤਿਵੇਂ ਪੰਜਾਬੀ ਵਿਚ ਹੁੰਦਾ ਹੈ। ਸੰਸਕ੍ਰਿਤ ਦ੍ਵੀਪ ਤੋਂ ਦੀਪ, ਵਿਸ਼੍ਵ ਤੋਂ ਵਿਸ।

ਸੰਸਕ੍ਰਿਤ ਵਿਚ ਓ + ਅ ਦੀ ਸੰਧੀ ਹੋ ਕੇ ਵੱਵਾ ਬਣਦਾ ਹੈ। ਪ੍ਰਾਕ੍ਰਿਤ ਵਿਚ ਸੰਧੀ ਨ ਹੋਈ ਹੀ ਹੈ, ਤਿਵੇਂ ਪੰਜਾਬੀ ਵਿਚ ਬੀ ਨਹੀਂ, ਦੇਖੋ ਸੰਸਕ੍ਰਿਤ ਸ੍ਵਸ੍ਤਿ, ਜਪੁਜੀ ਸਾਹਿਬ ਵਿਚ ਆਇਆ ਹੈ, ਸੁਅਸਤਿ।

ਕਈ ਵੇਰ ਵੱਵਾ 'ਉ' ਵਿਚ ਬਦਲਦਾ ਹੈ, ਜਿਵੇਂ—ਵਿਵਹਾਰ ਤੋਂ ਵਿਉਹਾਰ।

ਸੰਸਕ੍ਰਿਤ ਦੇ 'ਵ' ਅੰਤਕ ਪਦ ਕਈ ਵੇਰ ਪੰਜਾਬੀ ਵਿਚ 'ਉ' ਅੰਤਕ ਹੋ ਜਾਂਦੇ ਹਨ, ਜੈਸੇ—ਸ੍ਵਭਾਵ, ਸੁਭਾਉ।

ਪੰਜਾਬੀ ਬੋਲਚਾਲ ਵਿਚ ਇਲਾਕੇ ਵੰਡ ਕਰਕੇ ਉ ਤੇ ਏ, ਵੱਵੇ ਨਾਲ ਆਪੋ ਵਿਚ ਬੀ ਬਦਲਦੇ ਹਨ, ਜਿਵੇਂ—ਜਾਓ, ਜਾਵੋ; ਜਾਏ, ਜਾਵੇ।

ਕਈ ਵੇਰ ਸੰਸਕ੍ਰਿਤ ਵੱਵਾ, ਔਂਕੜ ਤੇ ਐੜੇ ਨਾਲ ਵਟ ਜਾਂਦਾ ਹੈ, ਜਿਵੇਂ—ਦ੍ਵਾਰ ਤੋਂ ਦੁਆਰ।

ਸਿਹਾਰੀ ਵਾਲਾ ਵੱਵਾ ਕਦੇ ਨਿਰੇ ਔਂਕੜ ਵਿਚ ਵੱਟਦਾ ਹੈ, ਜੈਸੇ—ਦ੍ਵਿਗੁਣ ਤੋਂ ਦੁਗਣ।

ਸੰਸਕ੍ਰਿਤ ਵਿਚ 'ਵਿ' ਉਪਸਰਗ ਹੈ, ਜਿਨ੍ਹਾਂ ਅਰਥਾਂ ਵਿਚ ਉਥੇ ਆਇਆ ਹੈ, ਪੰਜਾਬੀ ਵਿਚ ਬੀ ਆਇਆ ਹੈ। ਯਥਾ—

(੧) ਵਿ = ਆਪਸ ਵਿਚ, ਜਿਵੇਂ—ਵਿ + ਵਾਹ = ਵਿਵਾਹ, ਵੀਵਾਹ।

(੨) ਵਿ = ਵਿਵੇਸ਼ ਕਰ ਕੇ, ਜਿਵੇਂ—ਵਿ + ਹੂਣ = ਵਿਹੂਣ, ਵੀਹੂਣ।

(੩) ਵਿ = ਬਿਨਾ, ਜਿਵੇਂ—ਵਿ + ਯੋਗ, ਵਿਜੋਗ, ਤ੍ਰੈਏ ਪਦ ਤੇ ਹੋਰ ਕਈ ਇਸ ਤਰ੍ਹਾਂ ਗੁਰਬਾਣੀ ਵਿਚ ਆਏ ਹਨ। ਫ਼ਾਰਸੀ ਦੀ ਬੇ, (ਸੰਸਕ੍ਰਿਤ 'ਵਿ' ਤੋਂ) ਪੰਜਾਬੀ ਵਿਚ ਵੱਵੇ ਨਾਲ ਭੀ ਬਦਲਿਆ ਹੈ। ਜੈਸੇ—'ਬੇ ਪਰਵਾਹ' ਦਾ 'ਵੇ ਪਰਵਾਹ'।

ਪੰਜਾਬੀ ਦੇ ਧਾਤੂ ਪਦ ਜੋ 'ਨਾ' ਨਿਸ਼ਾਨੀ ਦੇ ਲਹਿ ਗਿਆਂ ਇਕ ਅੱਖਰੇ ਰਹਿ ਜਾਂਦੇ ਹਨ, ਓਹ ਗਰਦਾਨ (ਰੂਪ ਸਾਧਨ) ਵੇਲੇ ਕਿਤੇ ਕਿਤੇ ਵੱਵਾ ਨਾਲ ਲੈ ਲੈਂਦੇ ਹਨ। ਜੈਸੇ—

ਜਾਣਾ—ਜਾ—ਜਾਵੇ, ਜਾਵੇਗਾ।

ਖਾਣਾ—ਖਾ—ਖਾਵੇ, ਖਾਵੇਗਾ।

ਪੀਣਾ—ਪੀ—ਪੀਵੇ, ਪੀਵੇਗਾ।

ਇਸ ਦਾ ਸ਼ਾਇਦ ਕਾਰਣ ਇਹ ਹੈ ਕਿ ਇਨ੍ਹਾਂ ਦੇ ਪੁਰਾਤਨ ਰੂਪ ਵੱਵੇ ਵਾਲੇ ਸਨ, ਜਿਵੇਂ—ਜਾਵਣਾ, ਖਾਵਣਾ, ਪੀਵਣਾ ਆਦਿ।

**ਵਾ** [*ਸੰ: ਨਾ: । ਪੂਰਬੀ*] ਉਸ, ਉਨ੍ਹਾਂ। ਦੇਖੋ, 'ਵਾਕੇ'

**ਵੀ** [*ਅ: । ਲ: ਪੰਜਾਬੀ*] ਵਾਲੀ, ਜੈਸੀ। ਯਥਾ—*'ਦਰਵੇਸਾ ਵੀ ਗੀਤਿ' (੧੩੮੪)।*

**ਵੇ** [*ਅ: । ਪੰਜਾਬੀ*] ੧. ਹੇ! ਓਏ! ਸੰਬੋਧਨ ਹੈ। ਯਥਾ—*'ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ' (੪੫੧)।*

੨. ਇਸਤ੍ਰੀਆਂ, ਪੁਰਖਾਂ ਨੂੰ ਸੰਬੋਧਨ ਕਰਨ ਵੇਲੇ 'ਵੇ' ਬੋਲਦੀਆਂ ਹਨ।[1] ਯਥਾ—*'ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ' (੭੦੪)।*

੩. ਬਿਨਾਂ। ਦੇਖੋ, 'ਵੇ ਤਗਾ'

**ਵਿਆਇ/ਵਿਆਈ/ਵਿਆਇਆ** [*ਕ੍ਰਿ: । ਸੰਸਕ੍ਰਿਤ, ਵਯਮ, ਵਯਾਮ = ਪੀੜਾ। ਪੰਜਾਬੀ, ਵਜੰਮ = ਪ੍ਰਸੂਤ ਪੀੜਾ, ਪ੍ਰਸੂਤ। ਕ੍ਰਿਯਾ, ਵਿਆਉਣਾ = ਜੰਮਣਾ, ਜਨਮ ਦੇਣਾ*] ਵਿਆਈ = ਪ੍ਰਸੂਤ ਹੋਈ। ਵਿਆਇ = ਉਤਪਤ ਕੀਤਾ। ਯਥਾ—*'ਏਕਾ ਮਾਈ ਜੁਗਤਿ ਵਿਆਈ' (੭),* ਤਥਾ—*'ਉਤਭੁਜ ਖੇਲੁ ਕਰਿ ਜਗਤ ਵਿਆਇ' (੮੬੫),* ਭਾਵ ਚਾਰ ਖਾਣੀਆਂ ਦੀ ਰਚਨਾ ਕਰ ਕੇ ਜਗਤ ਨੂੰ ਉਤਪਤ ਕੀਤਾ ਹੈ।

**ਵੀਆਹੁ** [*ਸੰ: । ਸੰਸਕ੍ਰਿਤ, ਵਿਵਾਹ। ਵਿ = ਇਕ ਦੂਜੇ ਨੂੰ, ਵਹ੍ = ਲੈਣਾ। ਪੰਜਾਬੀ, ਵਿਆਹ, ਵੀਆਹ। ਹਿੰਦੀ, ਬਿਵਾਹ*] ਸ਼ਾਦੀ। ਯਥਾ—*'ਵੀਆਹੁ ਹੋਆ ਮੇਰੇ ਬਾਬੁਲਾ' (੭੮)।*

**ਵਿਆਪੇ/ਵਿਆਪੈ** [*ਕ੍ਰਿ: । ਸੰਸਕ੍ਰਿਤ, ਵਿਆਪਨ*] ੧. ਪੂਰਨ ਸਮਾਇਆ ਹੋਇਆ।

੨. ਲੱਗਦਾ। ਯਥਾ—*'ਹਰਿ ਕਿਰਪਾ ਧਾਰਿ ਪੀਆਇਆ ਫਿਰਿ ਕਾਲੁ ਨ ਵਿਆਪੈ' (੧੦੯੨)।*

---

[1] 'ਵੇ' ਪਹਿਲਾਂ ਇਸਤ੍ਰੀ ਪੁਰਖ ਦੋਵੇਂ ਬੋਲਦੇ ਸਨ, ਥੋੜ੍ਹੇ ਸਮੇਂ ਤੋਂ 'ਵੇ' ਕੇਵਲ ਇਸਤ੍ਰੀਆਂ, ਕਿਸੇ ਮਰਦ ਨੂੰ ਸੰਬੋਧਨ ਕਰਨ ਤਾਂ ਬੋਲਦੀਆਂ ਹਨ।

੩. ਖਿੰਡ ਗਏ। ਯਥਾ—'ਦੁਸਮਨ ਹਤੇ ਦੋਖੀ ਸਭਿ ਵਿਆਪੇ ਹਰਿ ਸਰਣਾਈ ਆਇਆ' (੧੨੬੮)।

**ਵਿਆਪਿਆ** [ਕ੍ਰਿ:। ਦੇਖੋ, ਉਪਰਲਾ ਪਦ] ਲਗਾ। ਯਥਾ—'ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ' (੯੬੦)।

**ਵਾਇ** [ਕ੍ਰਿ:। ਸੰਸਕ੍ਰਿਤ, ਵਾਦਨੰ=ਬਾਜਾ ਬਜਾਉਣਾ। ਪ੍ਰਾਕ੍ਰਿਤ, ਵਾਯਾ=ਬਾਣੀ। ਪੁ: ਪੰਜਾਬੀ, ਵਾਉਣਾ। ਨ: ਪੰਜਾਬੀ, ਵਜਾਉਣਾ] ਵਜਾਉਣਾ, ਗਾਉਣਾ, ਉੱਚੀ ਸੁਣਾਉਣਾ। ਯਥਾ—'ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ' (੫੩)।

੨. ਗੁਆਉਣਾ। ਦੇਖੋ, 'ਵਾਵਣਾ'

**ਵਾਈ** [ਸੰ:। ਅਰਬੀ, ਵਾਈ] ੧. ਰਾਖਾ, ਰਖਿਆ ਕਰਨ ਵਾਲਾ, ਨਿਗਹਬਾਨ। ਦੇਖੋ, 'ਵੈਦੋ ਨ ਵਾਈ'

੨. [ਸੰ:। ਸੰਸਕ੍ਰਿਤ, ਵਾਤ, ਵਾਯੂ=ਪੌਣ। ਪੰਜਾਬੀ, ਵਾਤ, ਵਾਈ, ਵਾਉ, ਵਾਊ, ਵਾ। ਅਰਬੀ, ਹਵਾ]

(ੳ) ਪੌਣ।

(ਅ) ਪ੍ਰਾਣ ਵਾਯੂ। ਯਥਾ—'ਤ੍ਰੈ ਸਤ ਅੰਗੁਲ ਵਾਈ ਕਹੀਐ'। (੯੪੪)

**ਵਾਇਆ** [ਕ੍ਰਿ:। ਦੇਖੋ, 'ਵਾਇ'] ਵਜਾਇਆ। ਯਥਾ—'ਪੰਚ ਸਬਦ ਮਿਲਿ ਵਾਜਾ ਵਾਇਆ' (੧੦੫੭)।

**ਵਾਈਐ** [ਕ੍ਰਿ:। ਦੇਖੋ, 'ਵਾਇ'] ਵਜਾਉਣਾ। ਯਥਾ—'ਜੋਗੁ ਨ ਸਿੰਙੀ ਵਾਈਐ' (੭੩੦), ਸਿੰਙੀ ਵਜਾਉਣ ਨਾਲ ਭੀ ਜੋਗ ਨਹੀਂ ਹੁੰਦਾ। ਦੇਖੋ, 'ਸਿੰਙੀ'

**ਵਾਇਸੀ** [ਕ੍ਰਿ:। ਦੇਖੋ, 'ਵਾਇ'] ਵਜਾਵੇਗਾ। ਯਥਾ—'ਵਾਜਾ ਵਾਇਸੀ' (੭੩੦)।

**ਵਾਇਨਿ** [ਕ੍ਰਿ:। ਦੇਖੋ, 'ਵਾਇ'] ਵਜਾਉਂਦੇ ਹਨ। ਯਥਾ—'ਵਾਇਨਿ ਚੇਲੇ ਨਚਨਿ ਗੁਰ' (੪੬੫), ਭਾਵ ਇਹ ਕਿ ਰਾਸ ਵਿਚ ਰਾਮ ਕ੍ਰਿਸ਼ਨ ਜੋ ਗੁਰੂ ਹਨ, ਸੋ ਨਚਦੇ ਹਨ ਅਰ ਚੇਲੇ (ਗੋਪ) ਵਾਜੇ ਵਜਾਉਂਦੇ ਹਨ।

**ਵਾਉ** [ਸੰ:। ਦੇਖੋ, 'ਵਾਈ ੨.'] ੧. ਹਵਾ। ਯਥਾ—'ਨਾਨਕ ਬੈਠਾ ਭਖੇ ਵਾਉ' (੧੦੯੫)।

੨. ਭਾਵ ਵਿਚ ਵਿਅਰਥ। ਯਥਾ—'ਨਾਨਕਾ ਸਭ ਵਾਉ' (੧੪), ਤਥਾ—'ਮੁਹ ਕਾ ਕਹਿਆ ਵਾਉ' (੪੭੪)। ਦੇਖੋ, 'ਵਾਉ ਦੁਆਉ'

**ਵਾਊ** [ਸੰ:। ਦੇਖੋ, 'ਵਾਈ ੨.'] ੧. ਪੌਣ, ਹਵਾ, ਭਾਵ ਵਿਚ ਪੰਜੇ ਤੱਤ। ਵਾਊ ਤੋਂ ਸਵਾਸ ਭੀ ਮੁਰਾਦ ਲੈਂਦੇ ਹਨ। ਯਥਾ—'ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ' (੩੧੮), ਪੌਣ ਉਪਲਖਤ ਪੰਜ ਤੱਤ ਦੇ ਕਪੜੇ (ਸਰੀਰ, ਅਥਵਾ ਸਵਾਸਾਂ ਦੇ ਕਪੜੇ) ਧਾਰ ਕੇ ਲੋਕ ਹੰਕਾਰ ਕਰਦੇ ਹਨ।

੨. ਹਵਾ ਨਾਲ ਉਡ ਕੇ ਝਿਲਮਿਲ ਕਰਨ ਵਾਲੇ ਰੇਸ਼ਮੀ ਕਪੜੇ।

**ਵਾਉ ਦੁਆਉ** [ਸੰ:। ਦੇਖੋ, 'ਵਾਈ ੨.'। ਅਰਬੀ, ਦੁਆ=ਬੇਨਤੀ, ਅਸੀਸ] ੧. ਵਿਅਰਥ ਬੇਨਤੀਆਂ। ਯਥਾ—'ਅੰਧਾ ਅਖਰ ਵਾਉ ਦੁਆਉ' (੧੫੧), ਅੰਧਾ ਉਪਦੇਸ਼ ਅਤੇ ਉਹਨਾਂ ਦੀ ਦੁਆ ਦੇਣੀ ਭੀ ਵਿਅਰਥ ਹੈ।

੨. ਗਿਆਨੀ ਦੁਆਉ ਦਾ ਅਰਥ—ਦੁਆ = ਅਸੀਸ, ਵਰ ਤੇ ਵਾਉ ਦਾ ਸਰਾਪ ਭੀ ਅਰਥ ਕਰਦੇ ਹਨ।

**ਵਿਉਪਾਇ** [ਕ੍ਰਿ: ਵਿ:। ਸੰਸਕ੍ਰਿਤ, ਵਯਾਪਾਯ: =ਅੰਤ। ਪੰਜਾਬੀ, ਵਿ=ਹੋਰ+ਉਪਾਇ। ਮਾਰਵਾੜੀ, ਵਯੁਪਾਇ=ਨਿਰਣਯ] ਨਿਰਣੇ ਕਰ ਕੇ। ਯਥਾ—'ਵੇਖਹੁ ਕੋ ਵਿਉਪਾਇ' (੪੯੦)।

**ਵਸ/ਵਸਿ/ਵਸੁ** [ਕ੍ਰਿ:। ਸੰਸਕ੍ਰਿਤ, ਵਸ੍=ਨਿਵਾਸੇ। ਪੰਜਾਬੀ, ਵੱਸਣਾ। ਹਿੰਦੀ, ਬਸਨਾ] ੧. ਵਸੇਬਾ ਕਰ, ਨਿਵਾਸ ਕਰ। ਯਥਾ—'ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ' (੧੭੩)।

੨. ਟਿਕ।

੩. [ਕ੍ਰਿ:। ਸੰਸਕ੍ਰਿਤ, ਵ੍ਰਿਸ਼=ਮੀਹ ਵੱਸਣਾ। ਪੁ: ਪੰਜਾਬੀ, ਵਰਸਨਾ। ਨ: ਪੰਜਾਬੀ, ਵੱਸਣਾ ਤੇ ਵਰ੍ਹਨਾ] ਮੀਂਹ ਪੈਣਾ। ਦੇਖੋ, 'ਵਸਸੀ'

੪. [ਸੰ:। ਸੰਸਕ੍ਰਿਤ, ਵਸ਼ਯ] ਵੱਸ, ਵੱਸ ਵਿਚ, ਅਖ਼ਤਿਆਰ ਵਿਚ। ਯਥਾ—'ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ'। (੧੩੬੮)

**ਵਸੀ** [ਕ੍ਰਿ:। ਦੇਖੋ, 'ਵਸੁ ੧.'] ੧. ਵੱਸਦੀ ਰਹੀ। ਯਥਾ—'ਜਿਚਰੁ ਵਸੀ ਪਿਤਾ ਕੈ ਸਾਥਿ' (੩੭੧)।

੨. ਵੱਸਦਾ ਹੈ। ਯਥਾ—'ਵਸੀ ਰਬੁ ਹਿਆਲੀਐ' (੧੩੭੮), ਵੱਸਦਾ ਹੈ ਰੱਬ ਦਿਲ ਵਿਚ।

**ਵਸੇ** [ਗੁ:। ਫ਼ਾਰਸੀ, ਬਸ=ਬਹੁਤ] ਬਹੁਤੀ। ਯਥਾ—'ਹਮਾ ਰਾ ਏਕੁ ਆਸ ਵਸੇ' (੧੪੪), ਸਭ ਨੂੰ ਇਕ (ਵਾਹਿਗੁਰੂ ਦੀ) ਆਸਾ ਬਹੁਤੀ ਹੈ।

੨. ਬਸ, ਕਾਫ਼ੀ।

੩. [ਕ੍ਰਿ:] ਰਹੇ।

**ਵਾਸਿ** [ਸੰ:। ਦੇਖੋ, 'ਵਸ ੪.'] ਅਧੀਨ, ਅਖ਼ਤਿਆਰ ਵਿਚ। ਯਥਾ—'ਦਸ ਇੰਦ੍ਰੀ ਕਰਿ ਰਾਖੈ ਵਾਸਿ' (੨੩੬)।

**ਵਾਸੀ** [ਸੰ:। ਦੇਖੋ, 'ਵਸੁ ੧.']

੧. ਵੱਸਣ ਵਾਲੇ। ਯਥਾ—'ਸ੍ਰੀ ਰੰਗ ਬੈਕੁੰਠ ਕੇ ਵਾਸੀ' (੧੦੮੨), ਤਥਾ—'ਘਟ ਘਟ ਵਾਸੀ ਹੈ ਸੰਗਾ' (੧੦੮੨)।

੨. [ਦੇਖੋ, 'ਵਸ ੪.'] ਅਧੀਨ। ਯਥਾ—'ਸਭਿ ਕਾਲੈ ਵਾਸੀ'। (੧੧੦੦)

**ਵਾਸੁ** [ਸੰ:। ਸੰਸਕ੍ਰਿਤ ਧਾਤੂ, ਵਾਸ੍=ਖ਼ੁਸ਼ਬੋ ਭਰ ਦੇਣੀ]

੧. ਖ਼ੁਸ਼ਬੋ, ਸੁਗੰਧੀ। ਯਥਾ—'ਵਾਸੂ ਵਾਸੁ ਜਣਾਵਣਿਆ' (੧੧੮)।

੨. [ਸੰ:। ਸੰਸਕ੍ਰਿਤ, ਵਾਸ। ਵਸੁ=ਨਿਵਾਸੇ ਧਾਤੂ ਤੋਂ] ਨਿਵਾਸ, ਵੱਸਣਾ। ਯਥਾ—'ਆਵੈ ਮਹਲੀ ਵਾਸੁ' (੧੪੨)।

੩. [ਸੰਸਕ੍ਰਿਤ, ਵਾਸੁ:] ਆਤਮਾ, ਸਭ ਵਿਖੇ ਜਿਸ ਦਾ ਨਿਵਾਸ ਹੈ, ਉਹ ਪਰਮਾਤਮਾ। ਦੇਖੋ, 'ਵਾਸੁਦੇਵ'

**ਵਾਸੂ** [ਸੰ:। ਦੇਖੋ, 'ਵਾਸੁ ੧.'] ਖ਼ੁਸ਼ਬੋ ਹੋਵੇ ਜਿਸ ਵਿਚ—ਅਤਰ ਦਾ ਡੱਬਾ; ਖ਼ੁਸ਼ਬੋ ਵਾਲਾ ਫੁੱਲ। ਯਥਾ—'ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ ਜਣਾਵਣਿਆ' (੧੧੮), (ਵਾਸੂ) ਡੱਬੇ ਦੀ ਵਾਸ਼ਨਾ ਦਵਾਰੇ ਜਾਣਿਆ ਜਾਂਦਾ ਹੈ (ਕਿ ਵਿਚ ਕਿਹੜੀ) ਖ਼ੁਸ਼ਬੋ ਹੈ, ਕਿਉਂ ਜੁ ਜੇਹੀ ਵਾਸ਼ਨਾ ਗਾਂਧੀ ਪਾਉਂਦਾ ਹੈ, ਤੇਹੀ ਉਸ ਵਿਖੇ ਵਰਤਦੀ ਹੈ। ਇਸੀ ਪ੍ਰਕਾਰ ਈਸ਼ੁਰ, ਜਿਹੀ ਜੀਵ ਵਿਖੇ ਵਾਸ਼ਨਾ ਰਖਦਾ ਹੈ, ਤਿਹੀ ਪ੍ਰਗਟ ਹੁੰਦੀ ਹੈ।

੨. 'ਵਾਸੁ' ਦਾ ਅਰਥ 'ਵਾਸ਼ਨਾ ਵਾਲਾ ਜੀਵ' ਕਰਨ ਦਾ ਬੀ ਯਤਨ ਕਰਦੇ ਹਨ।

**ਵਿਸ** [*ਸੰ: । ਸੰਸਕ੍ਰਿਤ, ਵਿਸ਼*] ੧. ਜ਼ਹਿਰ, ਵਿਹੁ, ਮਹੁਰਾ। ਯਥਾ—*'ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ' (੭੮੯)*, ਤਥਾ—*'ਵਿਸੁ ਖਾਧੀ ਤਤਕਾਲਿ ਮਰਿ ਜਾਏ' (੩੦੮)*, ਤਥਾ—*'ਏਹੁ ਵਿਸੁ ਸੰਸਾਰੁ ਤੁਮ ਦੇਖਦੇ' (੯੨੨)*, ਜਗਤ ਨੂੰ ਜੋ ਤੁਸੀਂ ਵਿਹੁ ਰੂਪ ਦੇਖਦੇ ਹੋ।

੨. [*ਸੰਸਕ੍ਰਿਤ, ਵਿਸ਼੍ਵ=ਸਾਰਾ ਜਗਤ*] ਯਥਾ—*'ਏਹੁ ਵਿਸੁ ਸੰਸਾਰੁ ਤੁਮ ਦੇਖਦੇ' (੯੨੨)*, ਇਹ ਸਾਰਾ ਜਗਤ ਜੋ ਤੁਸੀਂ ਦੇਖਦੇ ਹੋ।

**ਵਿਸਾ** [*ਸੰ: । ਹਿੰਦੀ*] ੧੫ ਵਾਰ ਅੱਖ ਦਾ ਫੁਰਕਨਾ[1], ਥੋੜ੍ਹਾ ਜਿਹਾ ਸਮਾਂ। ਯਥਾ—*'ਵਿਸੁਏ ਚਸਿਆ' (੧੨)*। ਦੇਖੋ, 'ਚਸਾ'

**ਵੇਸ/ਵੇਸਿ/ਵੇਸੁ** [*ਸੰ: । ਸੰਸਕ੍ਰਿਤ, ਵੇਸ਼ਃ*] ੧. ਲਿਬਾਸ। ਯਥਾ—*'ਸੂਹਾ ਵੇਸੁ ਕਰੀ' (੭੮੫)*।

੨. ਵਸਤੂ ਦਾ ਆਪ ਇਕ ਰਹਿਣਾ ਤੇ ਬਾਹਰੋਂ ਬਦਲਦੇ ਦਿੱਸਣਾ, ਜਿਵੇਂ ਕੋਈ ਵਿਅਕਤੀ ਆਪ ਤਾਂ ਉਹੋ ਰਹਿੰਦੀ ਹੈ, ਪਰ ਕਪੜੇ ਕਈ ਬਦਲਦੀ ਹੈ। ਯਥਾ—*'ਨਾਨਕ ਕਰਤੇ ਕੇ ਕੇਤੇ ਵੇਸ' (੧੨)*।

੩. [*ਵੇਸਿ=ਵੇਸ ਨਾਲ*] ਭੇਖ ਧਾਰਨ ਕਰਨ ਨਾਲ। ਖ਼ਾਸ ਕਿਸਮ ਦਾ ਲਿਬਾਸ ਪਹਿਨਣ ਨਾਲ। ਯਥਾ—*'ਵੇਸਿ ਨ ਪਾਈਐ ਮਹਾ ਦੁਖਿਆਰੀ' (੧੩੪੮)*, ਵੇਸ ਧਾਰਨ ਕਰਨ ਨਾਲ ਰੱਬ ਨਹੀਂ ਪਾਈਦਾ, ਸਗੋਂ ਮਹਾਂ ਦੁਖੀ ਹੋਈਦਾ ਹੈ।

੪. [*ਸੰਸਕ੍ਰਿਤ, ਆਵੇਸ਼*] ਪ੍ਰਵੇਸ਼ (ਕਰਨ ਦੀ)। ਯਥਾ—*'ਛੋਡਹੁ ਵੇਸੁ ਭੇਖ ਚਤੁਰਾਈ' (੫੯੮)*, ਭੇਖਾਂ ਵਿਚ ਪ੍ਰਵੇਸ਼ ਕਰਨ ਦੀ ਚਤੁਰਾਈ ਛੱਡ ਦਿਓ[2]।

੫. ਇਸੇ ਤੁਕ ਵਿਚ ਵੇਸ ਦਾ ਅਰਥ 'ਬਨਾਵਟ' ਭੀ ਕਰਦੇ ਹਨ—ਛੱਡ ਦੇ ਭੇਖਾਂ ਦੀ ਬਨਾਵਟ ਤੇ ਚਤੁਰਾਈ। ਵੇਸ ਕਰਨਾ = ਸਰੂਪ ਧਾਰਨਾ, ਅਰੂਪ ਤੋਂ ਰੂਪਵਾਨ ਹੋਣਾ। ਯਥਾ—*'ਵਵੈ ਵਾਸਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ' (੪੩੪)*।

**ਵੇਸੀ** [*ਸੰ: । ਸੰਸਕ੍ਰਿਤ, ਵੇਸ਼*] ਭੇਖ ਨਾਲ, ਵੇਸ ਨਾਲ। ਯਥਾ—*'ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ' (੧੩੮੩)*।

**ਵੈਸ** [*ਸੰ: । ਸੰਸਕ੍ਰਿਤ, ਵੈਸ਼੍ਯ=ਤੀਸਰੀ ਜਾਤ ਦਾ ਆਦਮੀ, ਹਲ ਵਾਹੁਣਾ ਤੇ ਵਪਾਰ ਕਰਨਾ ਜਿਸ ਦਾ ਕੰਮ ਹੈ*] ਵੈਸ਼, ਵਪਾਰੀ ਤੇ ਹਾਲੀ। ਯਥਾ—*'ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ' (੭੪੭)*।

**ਵੈਸੀ** [*ਕ੍ਰਿ: । ਲ: ਪੰਜਾਬੀ, ਵੈਣਾ=ਜਾਣਾ*] ਜਾਵੇਗੀ, ਭਾਵ ਨਾਸ਼ ਹੋਵੇਗੀ। ਯਥਾ—*'ਨਿਹਚਲੁ ਹਭ ਵੈਸੀ' (੭੭੭)*।

**ਵੰਸੁ** [*ਸੰ: । ਸੰਸਕ੍ਰਿਤ, ਵੰਸ਼ਃ, ਵੰਸੀ*] ੧. ਬੰਸਰੀ, ਮੁਰਲੀ। ਯਥਾ—*'ਨਾ ਕੋ ਵੰਸੁ ਵਜਾਇਦਾ' (੧੦੩੫)*, ਤਥਾ—*'ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ' (੬੦੬)*।

੨. [*ਸੰਸਕ੍ਰਿਤ, ਵੰਸ਼ਃ*] ਕੁਲ, ਜਾਤ।

---

੧. ਪੰਦਰਾਂ ਵਾਰ ਅੱਖ ਦੇ ਪਲਕਾਰੇ ਦਾ ਵਿਸਾ, ੧੫ ਵਿਸੇ ਦਾ ਇਕ ਚਸਾ, ਤੀਹ ਚਸਿਆਂ ਦਾ ਇਕ ਪਲ, ਸੱਠਾਂ ਪਲਾਂ ਦੀ ਇਕ ਘੜੀ।

੨. ਇਉਂ ਬੀ ਵੇਸ ਤੇ ਭੇਖ ਦਾ ਫ਼ਰਕ ਦੱਸਦੇ ਹਨ, ਵੇਸ ਉਹ ਹੈ ਜੋ ਗ੍ਰਿਹਸਤੀ ਪਹਿਨਦੇ ਹਨ ਤੇ ਭੇਖ ਉਹ ਹੈ ਜੋ ਘਰ ਛੱਡ ਕੇ ਸਾਧੂ ਧਾਰਨ ਕਰਦੇ ਹਨ।

**ਵਸਾਈ** [*ਕ੍ਰਿ: । ਦੇਖੋ, 'ਵਸ ੧., ੨.'*] ੧. ਆਬਾਦ ਕਰਾਂ, ਥਾਂ ਦਿਆਂ, ਟਿਕਾਵਾਂ। ਯਥਾ—*'ਸੋ ਪਰਵਾਣੁ ਜਿਸੁ ਰਿਦੈ ਵਸਾਈ' (੮੯੧)*।

੨. [*ਦੇਖੋ, 'ਵਸ ੪.'*] ਵੱਸ, ਅਖ਼ਤਿਆਰ। ਯਥਾ—*'ਇਨ ਵਾਹਿਆ ਕਛੁ ਨ ਵਸਾਈ' (੮੫੯)*।

**ਵਿਸੁਏ** [*ਸੰ: । ਹਿੰਦੀ*] ਥੋੜ੍ਹਾ ਜਿਹਾ ਸਮਾਂ। ਦੇਖੋ, 'ਵਿਸਾ'

**ਵਸਾਇਆ** [*ਕ੍ਰਿ: । ਦੇਖੋ, 'ਵਸ ੧.'*] ਵਸਦਾ ਕੀਤਾ, ਆਬਾਦ ਕੀਤਾ। ਯਥਾ—*'ਫੇਰਿ ਵਸਾਇਆ ਫੇਰੁ ਆਣਿ' (੯੬੭)*।

**ਵਸਉ** [*ਕ੍ਰਿ: । ਦੇਖੋ, 'ਵਸ ੧.'*] ਨਿਵਾਸ ਕਰੋ।

**ਵਸਸੀ** [*ਕ੍ਰਿ: । ਦੇਖੋ, 'ਵਸ ੩.'*] ਵੱਸੇਗਾ। ਯਥਾ—*'ਆਪਣੀ ਕਿਰਪਾ ਕਰਿ ਕੈ ਵਸਸੀ' (੧੨੮੧)*।

**ਵੇਸਾਸੁ** [*ਸੰ: । ਸੰਸਕ੍ਰਿਤ, ਵਿਸ਼੍ਵਾਸ। ਪੰਜਾਬੀ, ਵਿਸਾਸ, ਵੇਸਾਸ, ਵਿਸਾਹ*] ਭਰੋਸਾ, ਯਕੀਨ। ਦੇਖੋ, 'ਵਿਸਹੀ'

**ਵਸੇਹਾ** [*ਕ੍ਰਿ: । ਦੇਖੋ, 'ਵਸ ੧.'*] ਵਸਦਾ ਹੈ। ਯਥਾ—*'ਤਿਸੁ ਰਿਦੈ ਵਸੇਹਾ' (੯੬੧)*।

**ਵਿਸਹੀ** [*ਕ੍ਰਿ: । ਸੰਸਕ੍ਰਿਤ, ਵਿਸ਼੍ਵਾਸ। ਪੰਜਾਬੀ, ਵਿਸਾਹ। ਕਿਰਿਆ, ਵਿਸਾਹੁਣਾ=ਭਰੋਸਾ ਕਰਨਾ*] ਭਰੋਸਾ ਕਰਦਾ। ਯਥਾ—*'ਮਨਮੁਖਾ ਨੋ ਕੋ ਨ ਵਿਸਹੀ ਚੁਕਿ ਗਇਆ ਵੇਸਾਸੁ' (੬੪੩)*।

**ਵਿਸਾਹਾ** [*ਕ੍ਰਿ: । ਦੇਖੋ, ਉਪਰਲਾ ਪਦ। ਵਪਾਰ ਭਰੋਸੇ ਨਾਲ ਹੁੰਦਾ ਹੈ, ਇਸ ਕਰਕੇ ਵਸਾਹੁਣਾ ਦਾ ਅਰਥ ਵਪਾਰ ਕਰਨਾ ਭੀ ਹੋ ਗਿਆ[1]*] ਖ਼ਰੀਦਿਆ। ਯਥਾ—*'ਗੁਰਮੁਖਿ ਪੂੰਜੀ ਨਾਮੁ ਵਿਸਾਹਾ'*। *(੬੯੯)*

**ਵਿਸਾਹੁ** [*ਸੰ: । ਦੇਖੋ, 'ਵਿਸਹੀ'*] ਨਿਸਚਾ, ਵਿਸ਼੍ਵਾਸ, ਭਰੋਸਾ, ਇਤਬਾਰ। ਯਥਾ—*'ਗੁਰਿ ਪੂਰੈ ਕਰਿ ਦੀਨੋ ਵਿਸਾਹੁ' (੧੮੯)*।

**ਵੇਸਾਹੇ** [*ਕ੍ਰਿ: । ਦੇਖੋ, 'ਵਿਸਾਹਾ'*] ਵਿਹਾਝੇ, ਖ਼ਰੀਦੇ। ਯਥਾ—*'ਆਪੇ ਰਤਨੁ ਵਿਸਾਹੇ ਲੇਵੈ' (੧੦੩੬)*।

**ਵੇਸਾਹਿ/ਵੇਸਾਹੁ** [*ਸੰ: । ਦੇਖੋ, 'ਵਿਸਹੀ'*] ੧. ਭਰੋਸਾ। ਯਥਾ—*'ਕਹੁ ਨਾਨਕ ਗੁਰ ਕੈ ਵੇਸਾਹਿ' (੧੮੧)*।

੨. ਵਪਾਰ। ਯਥਾ—*'ਹੋਰਤੁ ਹਟਿ ਨ ਵਥੁ ਨ ਵੇਸਾਹੁ' (੮੫੨)*।

**ਵਿਸਾਹੀਐ** [*ਕ੍ਰਿ: । ਦੇਖੋ, 'ਵਿਸਹੀ'*]

੧. ਭਰੋਸਾ ਕਰੀਏ। ਯਥਾ—*'ਬਿਸੀਅਰੁ ਮੰਤ੍ਰਿ ਵਿਸਾਹੀਐ' (੧੨੪੪)*।

੨. [*ਦੇਖੋ, 'ਵਿਸਾਹਾ'*] ਖ਼ਰੀਦੀਏ। ਯਥਾ—*'ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ' (੨੨)*।

**ਵਿਸਹਹਿ** [*ਕ੍ਰਿ: । ਸੰਸਕ੍ਰਿਤ, ਵਿਸ਼੍ਵਾਸ*] ਭਰੋਸਾ ਕਰਦੇ ਹਨ। ਯਥਾ—*'ਪੁਤ੍ਰ ਕਲਤ੍ਰ ਨ ਵਿਸਹਹਿ ਬਹੁ ਪ੍ਰੀਤਿ ਲਗਾਇਆ'*। *(੧੨੪੫)*

**ਵਿਸੇਖੁ** [*ਗੁ: । ਸੰਸਕ੍ਰਿਤ, ਵਿਸ਼ੇਸ਼*] ਅਧਿਕ, ਵੱਧ, ਹੋਰ, ਵਧੀਆ। ਯਥਾ—*'ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ' (੬੩੫)*।

**ਵੈਸਾਖਿ** [*ਸੰ: । ਸੰਸਕ੍ਰਿਤ, ਵੈਸ਼ਾਖ*] ਵਿਸਾਖ ਦਾ ਮਹੀਨਾ, ਵਸ਼ਾਖਾ ਨਛੱਤ੍ਰ ਵਿਚ ਪੁੰਨਿਆਂ ਆਉਣ ਵਾਲਾ ਮਹੀਨਾ, ਹਿੰਦੂ ਸੰਮਤ ਦਾ

---

੧. ਵਿਸਾਹ, ਵਿਹਾਝਿ, ਆਦਿ ਦਾ ਮੂਲ 'ਵ੍ਯਵਸਾਯ' ਬੀ ਹੋ ਸਕਦਾ ਹੈ, ਵ੍ਯਵਸਾਯ—ਵਪਾਰ ਕਰਨਾ।

ਪਹਿਲਾ ਮਹੀਨਾ, ਉਨ੍ਹਾਲ ਦੇ ਅਰੰਭ ਤੇ ਵਾਢੀਆਂ ਸ਼ੁਰੂ ਹੋਣ ਦੇ ਦਿਨਾਂ ਵਾਲਾ, ਚੇਤਰ ਤੋਂ ਅਗਲਾ। ਯਥਾ—*'ਵੈਸਾਖਿ ਧੀਰਨਿ ਕਿਉ ਵਾਢੀਆ' (੧੩੩)।*

**ਵਸਗਤਿ ਕਰਿ ਲਇਓਨੁ** [*ਵਰ: ਵਾ: । ਸੰਸਕ੍ਰਿਤ, ਵਸ਼ਗੂਤ। ਪੰਜਾਬੀ, ਵਸਗਤ*] ਅਧੀਨ ਕਰ ਲੀਤਾ, ਤਾਬੇ ਕਰ ਲੀਤਾ। ਯਥਾ—*'ਸਭੁ ਕੋ ਵਸਗਤਿ ਕਰਿ ਲਇਓਨੁ' (੪੨)।*

**ਵਿਸਟਾ** [*ਸੰ: । ਸੰਸਕ੍ਰਿਤ, ਵਿਸ਼੍ਹਾ*] ਗੰਦਗੀ, ਮੈਲ। ਯਥਾ—*'ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ' (੭੦੭),* ਤਥਾ—*'ਵਿਸਟਾ ਅੰਦਰਿ ਵਾਸੁ ਹੈ' (੫੯੧)।*

**ਵਿਸਟੁ** [*ਗੁ: । ਸੰਸਕ੍ਰਿਤ, ਵਿਸ਼੍ਰ*]

੧. ਵਿਆਪਕ, ਸਮਾਇਆ ਹੋਇਆ।

੨. [*ਸੰਸਕ੍ਰਿਤ, ਅਵਿਸ੍ਰਿਸ਼੍ਰਿ=ਘੱਲਿਆ ਹੋਇਆ। ਪ੍ਰਾਕ੍ਰਿਤ, ਅਵਿਸਿਟ੍ਹ। ਪੰਜਾਬੀ, ਬਸਿਠ, ਬਸੀਠ, ਬਾਸੀਠ, ਵਿਸਟ*] ਵਿਚੋਲਾ, ਮੇਲ ਕਰਾਉਣ ਵਾਲਾ। ਯਥਾ—*'ਵਿਸਟੁ ਗੁਰੂ ਮੈ ਪਾਇਆ' (੩੧੩)।*

**ਵਸਤ/ਵਸਤੁ/ਵਸਤੂ** [*ਕ੍ਰਿ: । ਦੇਖੋ, 'ਵਸ ੧.'। ਵੱਸਣਾ ਤੋਂ ਵਸਤ = ਵੱਸਦਾ*] ੧. ਵੱਸਦੇ, ਵੱਸਦੇ ਹਨ। ਯਥਾ—*'ਬਸੁ ਜਲ ਨਿਤ ਨ ਵਸਤ ਅਲੀਅਲ' (੯੯੦),* (ਡੱਡੂ) ਜਲ ਵਿਚ ਵਸਦਾ ਹੈ ਤੇ (ਅਲੀਅਲ) ਭੌਰਾ ਭੌਰੀ ਨਹੀਂ ਵਸਦੇ (ਵਿਚ ਜਲ ਦੇ)।

੨. [*ਸੰਸਕ੍ਰਿਤ, ਵਸ੍ਤੁ*] ਚੀਜ਼, ਸ਼ੈ, ਪਦਾਰਥ। ਯਥਾ—*'ਵਸਤੁ ਪਰਾਈ ਕਉ ਉਠਿ ਰੋਵੈ' (੬੭੬)।*

**ਵਸਦੀ** [*ਕ੍ਰਿ: । ਦੇਖੋ, 'ਵਸ'*] ੧. ਅਬਾਦ ਕੀਤੀ। ਯਥਾ—*'ਵਸਦੀ ਕੀਨੀ ਆਪਿ' (੭੧੪)।*

੨. [*ਸੰ:*] ਵੱਸੋਂ, ਬਸਤੀ, ਨਗਰੀ। ਯਥਾ—*'ਵਸਦੀ ਸਘਨ ਅਪਾਰ'। (੧੩੬੨)*

**ਵਸੰਦੋ** [*ਕ੍ਰਿ: । ਦੇਖੋ, 'ਵਸ ੧.'। ਵੱਸਣਾ ਤੋਂ ਵਸਦਾ। ਵਸਦੀ ਤੋਂ ਵਸੰਦੋ*] ਵੱਸਦਾ ਸੀ। ਯਥਾ—*'ਵਸੰਦੋ ਕੁਹਥੜੇ ਥਾਇ'। (੭੦੬)*

**ਵਾਸੁਦੇਉ/ਵਾਸੁਦੇਵ** [*ਸੰ: । ਸੰਸਕ੍ਰਿਤ, ਵਸੁਦੇਵ। ਵਸੁ = ਨਿਵਾਸੇ। ਦਿਵ=ਦਯੁਤਿ*] ਵਿਆਪਕ, ਪ੍ਰਕਾਸ਼ਮਾਨ, ਅਕਾਲ ਪੁਰਖ, ਸਾਰਿਆਂ ਵਿਚ ਨਿਵਾਸ ਕਰ ਸਭ ਨੂੰ ਪ੍ਰਕਾਸ਼ਣ ਵਾਲਾ ਪਰਮਾਤਮਾ। ਯਥਾ—*'ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ' (੨੫੯),* ਤਥਾ—*'ਵਵੈ ਵਾਸੁ ਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ' (੪੩੪)।*

**ਵਸੰਨਿ** [*ਕ੍ਰਿ: । ਦੇਖੋ, 'ਵਸ ੧.'*] ਵੱਸਦੇ ਹਨ। ਯਥਾ—*'ਤੀਰਥ ਮੰਝਿ ਵਸੰਨਿ' (੭੨੯)।*

**ਵਿਸਨ** [*ਸੰ: । ਸੰਸਕ੍ਰਿਤ, ਵਿਸ਼੍ਰ*] ਵਿਆਪਕ ਪਰਮਾਤਮਾ। ਯਥਾ—*'ਵਿਸਨ ਮਿਲੇ ਸਭ ਹੀ ਸਚੁ ਪਾਵੈ' (੩੪੨)।* ਦੇਖੋ, 'ਬਿਸਨ'

**ਵਸਾਮੰ** [*ਕ੍ਰਿਤ: । ਦੇਖੋ, 'ਵਸੁ ੧.'*] ਵੱਸਣ ਕਰ। ਯਥਾ—*'ਬੰਧਨ ਤੂਟੇ ਇਕੁ ਨਾਮੁ ਵਸਾਮੰ' (੮੩੧)।*

**ਵਿਸਮਾਦੁ** [*ਸੰ: । ਸੰਸਕ੍ਰਿਤ, ਵਿਸ੍ਮਯ:*] ਅਸਚਰਜ ਰੂਪ, ਹੈਰਾਨ, ਅਸਚਰਜ। ਉਹ ਅੰਦਰਲੀ ਅਵਸਥਾ ਜਦੋਂ ਕਿਸੇ ਝਲਕਾਰੇ ਯਾ ਸਾਧਨ ਹੇਠ ਮਨ ਦੀ ਗਤੀ ਰਹਿ ਜਾਏ ਤੇ ਆਤਮਾ ਆਪੇ ਵਿਚ ਆਪੇ ਦਾ ਰਸ ਲੈ ਆਵੇ।

**ਵਸੰਗੰ** [*ਕ੍ਰਿ: । ਦੇਖੋ, 'ਵਸ ੪.'। ਸੰਸਕ੍ਰਿਤ, ਵਸ਼। ਸਹਸਕ੍ਰਿਤ, ਵਸੰਗੰ*] ਕਾਬੂ, ਵੱਸ, ਅਧੀਨ। ਯਥਾ—*'ਨਾਨਕ ਵਸੵੰ ਕਰੋਤਿ ਪੰਚ ਤਸਕਰਹ' (੧੩੫੬)।*

**ਵਸੇਰਾ** [*ਸੰ: । ਦੇਖੋ, 'ਵਸ ੧.'*] ਟਿਕਾਣਾ, ਵੱਸਣ ਦੀ ਥਾਂ। ਯਥਾ—*'ਮੁਕਤਿ ਭਇਆ ਜਿਸੁ ਰਿਦੈ ਵਸੇਰਾ' (੧੦੧)।*

**ਵਿਸਰ** [*ਕ੍ਰਿ: । ਸੰਸਕ੍ਰਿਤ, ਵਿ = ਬਿਨਾ + ਸਮ੍ਰੀ = ਚੇਤਾ। ਵਿਸਮਰਣ = ਭੁੱਲ ਜਾਣਾ। ਪੁ: ਪੰਜਾਬੀ, ਵਿਸਿਮ੍ਰਨਾ, ਵਿਸਰਨਾ*] ਭੁੱਲ। ਯਥਾ—*'ਵਿਸਰੁ ਨਾਹੀ ਏਵਡ ਦਾਤੇ' (੧੦੦)।*

**ਵਿਸਰੈ** [*ਕ੍ਰਿ: । ਦੇਖੋ, 'ਵਿਸਰ'*] ਭੁੱਲੇ। ਯਥਾ—*'ਜਿਸੁ ਪ੍ਰਭੁ ਅਪਣਾ ਵਿਸਰੈ' (੭੬੧)।*

**ਵਿਸਾਰਿ** [*ਕ੍ਰਿ: । ਦੇਖੋ, 'ਵਿਸਰ'*] ਭੁੱਲਾ। ਯਥਾ—*'ਫਰੀਦਾ ਜਿਨੀ ਕੰਮੀ ਨਾਹਿ ਗੁਣ ਤ ਕੰਮੜੇ ਵਿਸਾਰਿ' (੧੩੮੧)।*

**ਵਿਸੂਰ** [*ਸੰ: । ਸੰਸਕ੍ਰਿਤ, ਵਿਸੂਰਣ = ਚਿੰਤਾ*] ਝੋਰਾ, ਦੁਖ, ਗ਼ਮ, ਚਿੰਤਾ। ਯਥਾ—*'ਨਾਮ ਬਿਹੂਨੜਿਆ ਸੇ ਮਰਨਿ ਵਿਸੂਰਿ ਵਿਸੂਰਿ' (੩੯੭)।*

**ਵਿਸੂਰੇ** [*ਸੰ: । ਦੇਖੋ, ਉਪਰਲਾ ਪਦ*] ਦੁਖ, ਚਿੰਤਾ। ਯਥਾ—*'ਉਤਰੇ ਸਗਲ ਵਿਸੂਰੇ' (੯੨੨)।*

**ਵੀਸਰੈ** [*ਗੁ: । ਦੇਖੋ, 'ਵਿਸਰ'*] ੧. ਭੁੱਲੇ ਹੋਏ ਨੂੰ।

੨. [*ਕ੍ਰਿ:*] ਵਿਸਰ ਜਾਵੇ। ਯਥਾ—*'ਮਤੁ ਦੇਖਿ ਭੂਲਾ ਵੀਸਰੈ' (੧੪),* ਮਤਾਂ ਦੇਖ ਕੇ (ਭੂਲਾ) ਮੋਹਿਤ ਹੋ ਜਾਵਾਂ, (ਤੇਰਾ ਨਾਮ) ਵਿਸਰ ਜਾਵੇ (ਤੇ ਫਿਰ ਜਦ ਜ਼ੋਰ ਲਾਵਾਂ ਤਾਂ) ਨਾਮ ਚਿੱਤ ਵਿਚ ਨਿਵਾਸ ਨਾ ਕਰੇ।

**ਵਿਸੂਰਿਆ** [*ਸੰ: । ਦੇਖੋ, 'ਵਿਸੂਰ'*] ਦੁਖ, ਪਸਚਾਤਾਪ, ਵਿਸੂਰ ਦਾ ਬਹੁ-ਬਚਨ। ਯਥਾ—*'ਇਛ ਪੁੰਨੀ ਮਨਿ ਆਸ ਗਏ ਵਿਸੂਰਿਆ'। (੫੨੪)*

**ਵਿਸਰਜੀ** [*ਕ੍ਰਿ: । ਸੰਸਕ੍ਰਿਤ, ਵਿਸਰਜਨ*] ਤਿਆਗੀ ਗਈ, ਛੁੱਟ ਗਈ। ਯਥਾ—*'ਬੁਧਿ ਵਿਸਰਜੀ ਗਈ ਸਿਆਣਪ' (੭੬)।*

**ਵਿਸਰਜਿਆ** [*ਕ੍ਰਿ: । ਸੰਸਕ੍ਰਿਤ, ਵਿਸਰ੍ਜਨ*] ਤਿਆਗ ਦਿੱਤਾ। ਯਥਾ—*'ਮਮਤਾ ਮੋਹੁ ਵਿਸਰਜਿਆ ਅਪਨੈ ਘਰਿ ਆਇਆ'। (੪੧੯)*

**ਵਾਸੁਲਾ** [*ਸੰ: । ਸੰਸਕ੍ਰਿਤ ਧਾਤੂ, ਵਾਸ੍=ਖ਼ੁਸ਼ਬੋ ਭਰਨੀ। ਵਾਸੁ, ਵਾਸਲਾ, ਬਸਨਾ = ਉਹ ਜਿਸ ਵਿਚ ਖ਼ੁਸ਼ਬੋ ਹੋਵੇ*] ਖ਼ੁਸ਼ਬੋ ਦਾ ਡੱਬਾ। ਯਥਾ—*'ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ' (੭੬੫),* ਭਾਵ ਗੁਣਾਂ ਦੇ ਡੱਬੇ ਸੰਤ ਮਿਲ ਜਾਣ ਤਾਂ ਗੁਣ ਗ੍ਰਹਿਣ ਕਰ ਲਈਏ।

**ਵਿਸੂਲਾ** [*ਗੁ: । ਦੇਖੋ, 'ਵਿਸੂਰ'। ਵਿਸੂਰ ਤੋਂ ਵਿਸੂਲ, ਵਿਸੂਲਾ*]

੧. ਦੁਖਾਂ ਵਾਲਾ, ਚਿੰਤਾ ਵਾਲਾ।

੨. [*ਪੰਜਾਬੀ*] ਸੂਲਾਂ ਵਾਲਾ। ਯਥਾ—*'ਮੰਝਿ ਵਿਸੂਲਾ ਬਾਗੁ'। (੯੬੬)*

**ਵਹੀ** [*ਸੰ: । ਸੰਸਕ੍ਰਿਤ, ਬਦ੍ਹ=ਜਿਲਦ ਬੱਧੀ ਹੋਵੇ ਜਿਸ ਦੀ[1]। ਪੰਜਾਬੀ, ਬੱਧੀ। ਇਸ ਤੋਂ ਬਹੀ, ਵਹੀ*] ਹਿਸਾਬ ਦੀ ਕਿਤਾਬ। ਯਥਾ—*'ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ' (੯੫੩)।*

---

੧. ਚੁਪੱਤ੍ਰਾ ਖੁਲ੍ਹਾ ਕਾਗਤ ਹੈ ਲੇਖੇ ਦਾ, ਵ ਜਿਲਦ ਬੱਧੇ ਪੱਤ੍ਰਿਆਂ ਦੀ ਲੇਖੇ ਦੀ ਪੋਥੀ ਹੈ।

**ਵਾਹ** [*ਗੁ: । ਸੰਸਕ੍ਰਿਤ, ਵਹਾ=ਦਰਯਾ*] ੧. ਦਰਿਆ। ਯਥਾ—'*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ*' (੫)।

੨. [*ਸੰਪ੍ਰਦਾ*] ਕੂਲ੍ਹਾਂ, ਨਾਲੇ।

**ਵਾਹਿ/ਵਾਹੁ** [*ਵਿਸਮਯ ਬੋਧਕ ਅਵਯ ਹੈ। ਫ਼ਾਰਸੀ, ਵਾਹ*] ਅਸਚਰਜ! ਸ਼ਾਬਾਸ਼! ਧੰਨ! ਉਸਤਤਿ ਯੋਗ ਹੈਂ (ਤੂੰ)!

੨. [*ਸੰ:*] ਜੋ ਮਨ ਬਾਣੀ ਤੋਂ ਪਰੇ ਹੈ, ਅਸਚਰਜ ਰੂਪ। ਯਥਾ—'*ਵਾਹੁ ਵਾਹੁ ਤਿਸ ਨੋ ਆਖੀਐ*' (੫੧੪)। ਦੇਖੋ, 'ਵਾਹਿਗੁਰੂ'

**ਵਾਹੇ/ਵਾਹੈ** [*ਸੰ: ਨਾ: । ਬ੍ਰਿਜ ਭਾਸ਼ਾ*] ੧. ਉਹਨਾਂ ਨੇ। ਯਥਾ—'*ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ*' (੭੨੨)।

੨. [*ਸੰ: । ਸੰਸਕ੍ਰਿਤ, ਵਹਾ*] ਪ੍ਰਵਾਹ, ਭਾਵ ਸੰਤ। ਤੁਕ ਦਾ ਅਰਥ ਇਹ ਬਣਦਾ ਹੈ—ਸੰਤ ਪ੍ਰਵਾਹ ਰੂਪ ਹੋ ਕੇ ਨਿਤ ਈਸ਼੍ਵਰ ਰੂਪ ਸਮੁੰਦਰ ਵੱਲ ਦੌੜਦੇ ਹਨ, ਉਨ੍ਹਾਂ ਸੁਹਾਗਣੀਆਂ ਪਾਸੋਂ ਪੁੱਛਣਾ ਚਾਹੀਏ ਕਿ ਈਸ਼੍ਵਰ ਦੇ ਪਾਉਣ ਦਾ ਪ੍ਰਕਾਰ ਕਿਹੜਾ ਹੈ। ਅਥਵਾ ਵਾਹੇ ਅਵਯ ਧੰਨਤਾ ਦਾ ਬੋਧਕ ਹੈ। ਅਰਥ—ਉਹ ਸੁਹਾਗਣੀਆਂ ਜੋ ਧੰਨਤਾ ਯੋਗ ਹਨ।

੩. [*ਕ੍ਰਿ: । ਪੰਜਾਬੀ, ਵਾਹੁਣਾ=ਹਲ ਫੇਰਨਾ*] ਹਲ ਫੇਰੇ, ਧਰਤੀ ਤਿਆਰ ਕਰੇ, ਬੀਜੇ। ਯਥਾ—'*ਕੋਈ ਵਾਹੇ ਕੋ ਲੁਣੈ*' (੯੫੪)।

੪. [*ਪੰਜਾਬੀ, ਵਾਹੁਣਾ*] ਸ਼ਸਤ੍ਰ ਪ੍ਰਹਾਰ ਕਰੇ, ਸ਼ਸਤ੍ਰ ਮਾਰੇ।

੫. ਮਰਨ। ਦੇਖੋ, 'ਚਾੜਨ ਵਾਹੇ'

**ਵੀਹ** [*ਸੰਖ: ਵਾ: । ਵਿੰਸ਼ਤਿ। ਪ੍ਰਾਕ੍ਰਿਤ, ਬੀਸਾ। ਪੰਜਾਬੀ, ਵੀਹ। ਹਿੰਦੀ, ਬੀਸ*] ਬੀਸ, ੨੦। ਯਥਾ—'*ਫਰੀਦਾ ਗਲੀਂ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ*' (੧੩੮੨)।

**ਵਾਹਿਆ** [*ਕ੍ਰਿ: । ਪੰਜਾਬੀ, ਵਾਹੁਣਾ=ਹਲ ਫੇਰਨਾ, ਬੀਜਣਾ*] ਬੀਜਿਆ। ਯਥਾ—'*ਇਨ ਕਾ ਵਾਹਿਆ ਕਛੂ ਨ ਵਸਾਈ*' (੯੫੯), ਉਨ੍ਹਾਂ ਦਾ ਬੀਜਿਆ ਕੁਝ ਨਹੀਂ ਉਗਦਾ।

੨. ਬਲ ਲਾਇਆ।

੩. ਸ਼ਸਤ੍ਰ ਪ੍ਰਹਾਰ ਕੀਤਾ। ਦੇਖੋ, 'ਬਾਹਿਆ'

**ਵਾਹਗੁਰੂ/ਵਾਹਿਗੁਰੂ/ਵਾਹੁਗੁਰ** [*ਸੰ: । ਸੰਸਕ੍ਰਿਤ, ਵਾਹ=ਲੈ ਜਾਣਾ+ਗੁਰੂ*]

੧. ਜਿਸ ਪਾਸ (ਕੇਵਲ) ਗੁਰੂ ਲੈ ਜਾਏ, ਸੋ ਪਾਰਬ੍ਰਹਮ ਪਰਮੇਸ਼ਰ।

੨. [*ਫ਼ਾਰਸੀ, ਵਾਹ=ਧੰਨ ਧੰਨ। ਗੁਰੂ ਪਰਮੇਸਰ*] ਧੰਨ ਹੋਵੇ, ਉਸ ਪਰਮੇਸ਼ਰ ਨੂੰ, ਮਹਾਨ ਅਸਚਰਜ ਰੂਪ ਵਾਲਾ। ਜਿਸ ਨੂੰ ਸਿਮਰਿਆਂ ਅਸਚਰਜ ਤੋਂ ਅਸਚਰਜ ਹੁੰਦਾ ਜਾਏ ਤੇ ਅੰਤ ਸੁਰਤ ਦੇਸ਼ ਕਾਲ ਨਮਿਤ ਤੋਂ ਪਾਰ ਯਥਾਰਥ ਵਿਚ ਜਾ ਟਿਕੇ—ਜੈਸੇ ਕਵਿ ਸੰਤੋਖ ਸਿੰਘ ਜੀ ਨੇ ਕਿਹਾ ਹੈ—'*ਵਾਹ ਨਾਮ ਅਚਰਜ ਕੋ ਹੋਈ। ਅਚਰਜ ਤੇ ਪਰ ਉਕਤਿ ਨ ਕੋਈ*', ਅਰਥਾਤ ਉਹ ਆਦਿ ਸਿਖਿਆਦਾਤਾ (ਗੁਰੂ, ਭਾਵ ਪਰਮੇਸ਼ਰ) ਜਿਸ ਦਾ ਰੂਪ ਅਸਚਰਜ ਹੈ, ਜਿਥੇ ਮਨ ਬਾਣੀ ਦੀ ਪਹੁੰਚ ਨਹੀਂ।

੩. ਸ੍ਰੀ ਗੁਰੂ ਜੀ ਨੇ ਆਪ 'ਵਾਹ' ਪਦ ਦੇ ਅਰਥ ਐਉਂ ਦੱਸੇ ਹਨ—ਪਾਰਬ੍ਰਹਮ। ਯਥਾ—'*ਵਾਹੁ ਵਾਹੁ ਅਗਮ ਅਥਾਹੁ ਹੈ*' (੫੧੫), 'ਵਾਹੁ' ਅਰਥ ਵਿਆਪਕ ਪਰਮੇਸ਼ਰ ਦਾ ਭੀ ਲਿਖਿਆ ਹੈ। ਯਥਾ—'*ਵਾਹੁ ਵਾਹੁ ਤਿਸ ਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ*' (੫੧੪), ਗੁਰੂ ਜੀ ਨੇ 'ਵਾਹ' ਦਾ ਅਰਥ 'ਸਿਫ਼ਤ ਸਲਾਹ' ਭੀ ਲਿਖਿਆ ਹੈ। ਯਥਾ—'*ਵਾਹੁ ਵਾਹੁ ਸਿਫਤਿ ਸਲਾਹ ਹੈ*' (੫੧੪), ਫੇਰ 'ਵਾਹੁ' ਪਰਮੇਸ਼ਰ ਦਾ ਨਾਮ ਤੇ ਜਪਣ ਯੋਗ ਨਾਮ ਭੀ ਦੱਸਿਆ ਹੈ—'*ਵਾਹੁ ਵਾਹੁ ਅੰਮ੍ਰਿਤ ਨਾਮੁ ਹੈ*' (੫੧੫), ਤਥਾ—'*ਵਾਹੁ ਵਾਹੁ ਬਾਣੀ ਸਚੁ ਹੈ*' (੫੧੪), ਇਸ ਦੇ ਜਪਣ ਦਾ ਉਪਦੇਸ਼ ਭੀ ਦਿੱਤਾ ਹੈ। ਯਥਾ—'*ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ*' (੫੧੫), ਤਥਾ—'*ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ*' (੫੧੪), ਇਸ ਦੇ ਜਪਣ ਦਾ ਫਲ, ਮਨ ਨਿਰਮਲ ਹੁੰਦਾ ਹੈ। ਯਥਾ—'*ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ ਹਉਮੈ ਵਿਚਹੁ ਜਾਇ*' (੫੧੫), ਲਿਵ ਲਗਦੀ ਹੈ। ਯਥਾ—'*ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵ ਲਾਇ*' (੫੧੪), ਵਾਹਿਗੁਰੂ ਮਿਲਦਾ ਹੈ। ਯਥਾ—'*ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ*' (੫੧੪), ਜਮ ਨੇੜੇ ਨਹੀਂ ਆਉਂਦਾ। ਯਥਾ—'*ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮ ਕੰਕਰੁ ਨੇੜਿ ਨ ਆਵੈ*' (੫੧੫), ਮਨੋ ਕਾਮਨਾ ਪੂਰਨ। ਯਥਾ—'*ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ ਸੋ ਮਨਿ ਚਿੰਦਿਆ ਫਲੁ ਪਾਇ*' (੫੧੫), ਇਸੇ ਵਾਹ ਪਦ ਤੋਂ ਵਾਹਿਗੁਰੂ, ਵਾਹੁਗੁਰੂ, ਵਾਹਗੁਰੂ ਪਦ ਬਣੇ ਹਨ। ਗੁਰੂ ਦੇ ਅਰਥ ਲਈ ਦੇਖੋ ਪਦ, 'ਗੁਰੂ'। ਭੱਟਾਂ ਨੇ ਭੀ ਵਾਹਿਗੁਰੂ ਪਦ ਪਰਮੇਸ਼ਰ ਪਰਿਥਾਇ ਵਰਤਿਆ ਹੈ— '*ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ*' (੧੪੦੪)।

੪. ਸ੍ਰੀ ਤਾਰਾ ਸਿੰਘ ਨਰੋਤਮ ਦੱਸਦੇ ਹਨ—[ਵਾਹ = ਬ੍ਰਹਮਾ ਆਦਿਕ। ਗੁਰੂ = ਉਪਦੇਸ਼ ਕਰਤਾ] ਉਹ ਜੋ ਬ੍ਰਹਮਾ ਆਦਿਕਾਂ ਦਾ ਭੀ ਉਪਦੇਸ਼ ਕਰਤਾ ਹੈ, ਸੋ ਪਰਮੇਸ਼ਰ ਹੈ।

੫. ਐਉਂ ਭੀ ਕਰਦੇ ਹਨ—੧. ਵਾਸਦੇਵ, ੨. ਹਰਿ, ੩. ਗੋਵਿੰਦ, ੪. ਰਾਮ[1]; ਚਾਰ ਨਾਵਾਂ ਦੇ ਪ੍ਰਿਥਮ ਅੱਖਰ ਨੂੰ ਲੈ ਕੇ ਇਹ ਵਾਹਿਗੁਰੂ ਸਿੱਧ ਕੀਤਾ।

੬. ਧੰਨ ਗੁਰੂ! ਹੇ ਗੁਰੂ ਤੂੰ ਧੰਨ ਹੈਂ! ਕਈ ਗਿਆਨੀ ਚੌਥੇ ਮਹਲੇ ਦੇ ਸਵੈਯਾਂ ਵਿਚ ਕਈ ਥਾਈਂ ਵਾਹਿਗੁਰੂ ਪਦ ਦਾ ਭਾਵ ਚੌਥੇ ਸਤਿਗੁਰਾਂ ਪਰਥਾਇ ਕਰਦੇ ਹਨ ਕਿ ਹੇ ਗੁਰੂ ਰਾਮਦਾਸ! ਤੂੰ ਧੰਨ ਹੈਂ!

**ਵਿਹਾਝੇ** [*ਕ੍ਰਿ: । ਦੇਖੋ, 'ਵਿਸਹੀ'। ਵਿਸਾਹੁਣ ਦਾ ਦੂਸਰਾ ਰੂਪ ਹੈ ਵਿਹਾਝਣਾ*] ਖ਼ਰੀਦਦਾ, ਮੁੱਲ ਲੈਂਦਾ। ਯਥਾ—'*ਗੁਣ ਨ ਵਿਹਾਝੇ ਕੋਇ*' (੧੦੯੨)।

**ਵਿਹਾਝਿਆ** [*ਕ੍ਰਿ: । ਦੇਖੋ, 'ਵਿਹਾਝੇ'*] ਖ਼ਰੀਦਿਆ।

**ਵਹੁਟੀ** [*ਸੰ: । ਸੰਸਕ੍ਰਿਤ, ਵਧੂ, ਵਧੂਟੀ=੧. ਤ੍ਰੀਮਤ, ੨. ਰੰਨ, ੩. ਨੌਂਹ, ੪. ਲਾੜੀ। ਪ੍ਰਾਕ੍ਰਿਤ, ਵਹੂ*[2]*। ਹਿੰਦੀ, ਬਹੂ। ਪੰਜਾਬੀ, ਬਹੂ, ਵਹੂ, ਵਹੁਟੀ*] ਇਸਤ੍ਰੀ, ਆਪਣੀ ਵਿਵਾਹਤਾ ਇਸਤ੍ਰੀ। ਯਥਾ—'*ਤਾ ਵਹੁਟੀ ਭਤੀਜੀ ਫਿਰਿ ਆਣਿ ਘਰਿ ਪਇਆ*'। (੩੦੬)

**ਵਹਣ/ਵਹਣੁ** [*ਸੰ: । ਸੰਸਕ੍ਰਿਤ, ਵਹਨ। ਪੰਜਾਬੀ, ਵਹਣ*] ਚਲਦੇ ਪਾਣੀ ਦਾ ਵੇਗ, ਉਹ ਪਾਣੀ ਜੋ ਵਗ ਰਿਹਾ ਹੈ—ਪ੍ਰਵਾਹ।

---

੧. ਇਨ੍ਹਾਂ ਚੌਹਾਂ ਦੇ ਅਰਥ ਦੇਖੋ, ਏਸੇ ਕੋਸ਼ ਵਿਚ ਇਨ੍ਹਾਂ ਦੇ ਆਪੋ ਆਪਣੇ ਥਾਂ। ਇਹ ਵਿਤਪਤੀ ਸ਼ੰਕਾ ਵਾਲੀ ਹੈ, ਕਿਉਂਕਿ ਇਸ ਨਾਲ ਜੋ ਪਦ ਸਿੱਧ ਹੁੰਦਾ ਹੈ, ਸੋ ਵਾਹਗੌਰਾ ਯਾ ਵਹਗਰ ਬਣਦਾ ਹੈ। ਇਹ ਵਿਤਪਤੀ ਭਾਈ ਗੁਰਦਾਸ ਦੇ ਨਾਮ ਤੇ ਚਲਦੀ ਹੈ।

੨. ਦੇਖੋ, 'ਇੰਟਰੋਡਕਸ਼ਨ ਟੂ ਪ੍ਰਾਕ੍ਰਿਤ', ਸਫ਼ਾ ੨੨੧।

ਯਥਾ—*'ਕੰਧੀ ਵਹਣ ਨ ਢਾਹਿ' (੧੩੮੨)*, ਤਥਾ—*'ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ' (੧੩੮੨)।*

**ਵਿਹਾਣਾ** [*ਕ੍ਰਿ: । ਦੇਖੋ, 'ਵਿਹਾਣੀ'*] ਬੀਤਿਆ, ਗੁਜ਼ਰਿਆ। ਯਥਾ—*'ਸਿਰਿ ਸਿਰਿ ਕਿਆ ਵਿਹਾਣਾ' (੫੭੯)*, ਕੀਤਾ ਹੋਇਆ ਕਰਮ ਹਰੇਕ ਸਿਰ ਪ੍ਰਤਿ ਬੀਤਦਾ ਹੈ, ਭਾਵ ਝੱਲਣਾ ਪੈਂਦਾ ਹੈ।

**ਵਿਹਾਣੀ** [*ਕ੍ਰਿ: । ਪੰਜਾਬੀ, ਵਿਹਾਉਣਾ=ਬੀਤਵਾ । ਸੰਸਕ੍ਰਿਤ, ਵਿ+ਹਾ=ਤਿਆਗਣਾ*] ਵਿਹਾਈ, ਬਿਤੀਤੀ। ਯਥਾ—*'ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ' (੧੩੪)।*

**ਵਿਹੂਣ/ਵਿਹੂਣਾ/ਵਿਹੂਣੀ/ਵਿਹੂਣੇ/ਵਿਹੂਣਿਆ** [*ਅ: । ਸੰਸਕ੍ਰਿਤ, ਵਿਹੀਨ=ਤਿਆਗੀ ਹੋਈ । ਹਿੰਦੀ, ਬਿਹੂਨ । ਪੰਜਾਬੀ, ਵਿਹੂਣ*] ਬਾਝ, ਬਾਝੋਂ, ਬਿਨਾਂ, ਛੁਟ। ਯਥਾ—*'ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ' (੫੭)*, ਤਥਾ—*'ਨਾਮ ਵਿਹੂਣੇ ਊਣੇ ਝੂਣੇ' (੭੬੭)।*

**ਵਿਹਾਣੀਆ** [*ਕ੍ਰਿ: । ਦੇਖੋ, 'ਵਿਹਾਣੀ'*] ਬਿਤੀਤ ਹੋਈ। ਯਥਾ—*'ਦੁਖਿ ਰੈਣਿ ਵੇ ਵਿਹਾਣੀਆ' (੭੭੬)।*

**ਵਹੰਦੇ** [*ਕ੍ਰਿ: । ਦੇਖੋ, 'ਵਹਣ'। ਪੰਜਾਬੀ ਕਿਰਿਆ, ਵਹਣਾ ਤੋਂ ਵਹੰਦੇ*] ਰੁੜ੍ਹੇ ਜਾਂਦੇ, ਵਗਦੇ। ਯਥਾ—*'ਵਹਣਿ ਵਹੰਦੇ ਮੈ ਡਿਠਿਆ' (੧੦੯੭)।*

**ਵਾਹੇਦੜੁ** [*ਸੰਸਕ੍ਰਿਤ, ਵਾਹ=ਪ੍ਰਯਤਨ ਕਰਨਾ । ਪੰਜਾਬੀ, ਵਾਹੁਣਾ=ਸ਼ਸਤ੍ਰ ਚਲਾਉਣਾ*] ਵਾਹੁਣ ਵਾਲਾ, ਮਾਰਨ ਵਾਲਾ, ਤੀਰ ਆਦਿਕ ਚਲਾਉਣ ਵਾਲਾ। ਯਥਾ—*'ਵਾਹੇਦੜੁ ਜਾਣੁ' (੧੪੮)*, ਅਕਾਸ਼ ਨੂੰ ਤੀਰ ਮਾਰਨ ਵਾਲੇ ਪੁਰ ਹੀ ਉਲਟ ਕੇ ਲਗਦਾ ਹੈ।

**ਵਹੰਨਿ** [*ਕ੍ਰਿ: । ਦੇਖੋ, 'ਵਹੰਦੇ'*]

੧. ਵਗਦੀਆਂ। ਯਥਾ—*'ਮਾਖਿਅ ਨਈ ਵਹੰਨਿ' (੧੩੮੨)।*

੨. ਵਗ ਰਹੇ ਹਨ। ਯਥਾ—*'ਸੁਭਰ ਭਰੇ ਵਹੰਨਿ' (੧੩੧੬)*, ਭਾਵ ਆਪ ਪੂਰਨ ਹਨ, ਅਗੇ ਉਪਦੇਸ਼ ਦੇਂਦੇ ਹਨ (ਭਗਤ ਜਨ)।

**ਵਹੇਲਾ** [*ਕ੍ਰਿ: ਵਿ: । ਅਰਬੀ, ਵਹ੍ਲ*] ੧. ਚਿੱਕੜ, ਦਲਦਲ।

੨. [*ਅਰਬੀ, ਵੇਹੇਲਾ*] ਡਰ।

੩. [*ਸੰਸਕ੍ਰਿਤ, ਵਹਲ*] ਨਿਸਚੇ।

੪. [*ਸੰਪ੍ਰਦਾ*] ਸੌਖਾ।

੫. [*ਪੰਜਾਬੀ, ਪੋਠੋਹਾਰੀ, ਵਹਲਾ*] ਛੇਤੀ। ਯਥਾ—*'ਜਿਤੁ ਲੰਘਹਿ ਵਹੇਲਾ' (੭੨੯)*, ਜਿਸ ਕਰਕੇ ਸੌਖਾ ਯਾ ਛੇਤੀ ਲੰਘ ਜਾਵੇ।

**ਵਾਹੁ ਵਾਹੁ** [*ਅ: । ਸੰ: । ਅਰਬੀ*] ਧੰਨ ਧੰਨ। ਯਥਾ—*'ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ' (੨੨੬)*। ਦੇਖੋ, 'ਵਾਹਿਗੁਰੂ'

**ਵਿਹਾਵਣਿਆ** [*ਕ੍ਰਿ: । ਦੇਖੋ, 'ਵਿਹਾਣੀ'*] ਬਿਤੀਤ ਹੁੰਦੀ ਹੈ, ਗੁਜ਼ਰਦੀ ਹੈ। ਯਥਾ—*'ਦੁਖੇ ਦੁਖਿ ਵਿਹਾਵਣਿਆ' (੧੨੩)।*

**ਵਾਹੜਾ** [*ਸੰ: । ਸੰਸਕ੍ਰਿਤ, ਵਹ=ਨਦੀ। ਪੰਜਾਬੀ, ਵਾਹ। ੜਾ ਨਿੰਮ੍ਰਵਾਚੀ ਪ੍ਰਤੇ*] ਛੋਟਾ ਦਰਿਆ, ਨਾਲਾ। ਯਥਾ—*'ਟੁਟਿ ਨ ਥੀਵਹਿ ਵਾਹੜਾ' (੧੩੮੪)।*

**ਵਾਕਾ** [*ਸ: ਨਾ: । ਪੂਰਬੀ*] ਉਸ ਦਾ। ਯਥਾ—*'ਵਾ ਕਾ ਅਉਖਧੁ ਨਾਹੀ' (੬੫੯)।*

**ਵਾਕਿ** [*ਸੰ: । ਸੰਸਕ੍ਰਿਤ, ਵਾਕ੍ਯ*] ੧. ਬਾਣੀ, ਬਚਨ। ਯਥਾ—*'ਕਚੈ ਕੇ ਵਾਪਾਰੀਏ ਵਾਕਿ ਹਰਿ ਧਨੁ ਲਇਆ ਨ ਜਾਈ' (੭੩੪)*, ਬਾਣੀ ਕਰਕੇ ਹਰਿ ਨਾਮ ਦਾ ਧਨ ਲਿਆ ਨਹੀਂ ਜਾਂਦਾ ਕੱਚੇ ਵਪਾਰੀਆਂ ਪਾਸੋਂ, ਭਾਵ ਇਹ ਕਿ ਗੱਲਾਂ ਨਾਲ ਨਹੀਂ ਮਿਲਦਾ।

੨. [*ਪੂਰਬੀ, ਵਾ+ਕੇ*] ਉਹਨਾਂ ਪਾਸੋਂ।

**ਵਾਕੇ** [*ਸ: ਨਾ: । ਪੂਰਬੀ, ਵਾ+ਕੇ*] ਉਹਨਾਂ ਦੇ। ਯਥਾ—*'ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾ ਕੇ' (੧੦੪੨)।*

**ਵੇਕ** [*ਕ੍ਰਿ: ਵਿ: । ਸੰਸਕ੍ਰਿਤ, ਵਿਤ੍ਰੇਕ ਦਾ ਪੰਜਾਬੀ ਰੂਪ ਵੇਕ*] ਵੱਖ, ਅੱਡ। ਯਥਾ—*'ਆਪੇ ਰਖੈ ਵੇਕ' (੧੨੩੮)।*

**ਵੇਕੀ** [*ਗੁ: । ਦੇਖੋ, 'ਵੇਕ'*] ਭਿੰਨ, ਅੱਡ, ਵੱਖ। ਯਥਾ—*'ਵੇਕੀ ਜੰਤ ਉਪਾਇ ਅੰਤਰਿ ਕਲ ਧਾਰਿਆ' (੧੦੯੪)।*

**ਵਿਕਾਇ** [*ਕ੍ਰਿ: । ਸੰਸਕ੍ਰਿਤ, ਵਿਕ੍ਰਯ: । ਪੰਜਾਬੀ, ਵਿਕਣਾ, ਵਿਚਣਾ, ਇਸ ਤੋਂ ਵੇਚਣਾ*] ਮੁੱਲ ਕਰ ਕੇ। ਯਥਾ—*'ਜੇ ਕੋ ਲਏ ਵਿਕਾਇ'। (੭੩੦)*

**ਵਿਕਿਉ ਜਾਇ** [*ਕ੍ਰਿ: । ਪੁ: ਦੇਸ਼ ਭਾਸ਼ਾ*]

੧. ਵਿਅਰਥ ਜਾਣਾ। ਯਥਾ—*'ਜੁਗਤਿ ਵਿਹੂਣੀ ਵਿਕਿਉ ਜਾਇ'*, ਜੁਗਤੀ ਬਾਝ ਹਰ ਕੰਮ ਵਿਅਰਥ ਜਾਂਦਾ ਹੈ।

੨. [*ਸੰ: । ਦੇਖੋ, 'ਵਿਕਾਇ'*] ਵਿਕਰੀ, ਮੁੱਲ। ਤੁਕ ਦਾ ਅਰਥ—ਜੁਗਤ ਤੋਂ ਰਹਿਤ ਮੁੱਲੋਂ ਚਲਿਆ ਜਾਂਦਾ ਹੈ, ਭਾਵ ਕੁਝ ਮੁੱਲ ਨਹੀਂ ਪੈਂਦਾ, ਬੇ-ਕਦਰਾ ਹੋ ਜਾਂਦਾ ਹੈ।

**ਵਿਕਣਿ** [*ਕ੍ਰਿ: । ਪੁ: ਪੰਜਾਬੀ*] ਛੱਡਣਾ। ਯਥਾ—*'ਅਉਗਣ ਵਿਕਣਿ ਪਲਗੀ' (੩੦੩)*, ਅਵਗੁਣ ਨੂੰ ਪਲਰ ਜਾਣ ਕੇ ਛੱਡ ਦੇਵਾਂ। ਅਥਵਾ (ਪਲਗੀ) ਪਲਿਓ। ਤਥਾ—*'ਸਤਿਗੁਰੁ ਪੁਰਖੁ ਮਿਲਾਇ ਅਵਗਣ ਵਿਕਣਾ ਗੁਣ ਰਵਾ ਬਲਿ ਰਾਮ ਜੀਉ' (੭੭੩)*, ਅਵਗੁਣ ਛੱਡਾਂ ਤੇ ਗੁਣ ਲਵਾਂ। ਤਥਾ—*'ਅਵਗਣ ਵਿਕਣਿ ਪਲ੍ਹਰਨਿ ਗੁਣ ਕੀ ਸਾਝ ਕਰੰਨਿ੍' (੭੬੬)।*

**ਵਿਕਾਂਦੜੇ** [*ਕ੍ਰਿ: । ਲ: ਪੰਜਾਬੀ। ਦੇਖੋ, 'ਵਿਕਾਇ'*] ਵਿਕਦੇ। ਯਥਾ—*'ਖੰਭ ਵਿਕਾਂਦੜੇ ਜੇ ਲਹਾਂ' (੧੪੨੬)।*

**ਵਿਕੁੰਨੀ ਹੋਈ** [*ਕ੍ਰਿ: । ਪੁ: ਪੰਜਾਬੀ, ਵਿ=ਰਹਤ+ਕੰਨੀ=ਰਾਸ*] ਵਿਆਕੁਲ ਹੋਈ। ਯਥਾ—*'ਹਉ ਭਾਲਿ ਵਿਕੁੰਨੀ ਹੋਈ'। (੧੮੫)*

**ਵਿਕਾਰ** [*ਸੰ: । ਸੰਸਕ੍ਰਿਤ*] ੧. ਸੁਭਾਵ ਦਾ ਬਦਲ, ਕੁਦਰਤੀ ਹਾਲਤ ਦਾ ਬਦਲ ਕੇ ਹੋਰ ਹੋ ਜਾਣਾ।

੨. ਖੋਟੇ ਕਰਮਾਂ ਦੀ ਇੱਛਾ, ਵਿਸ਼ੇ ਵਾਸ਼ਨਾ। ਯਥਾ—*'ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ' (੧੬)।*

੩. ਖੋਟੇ ਕਰਮ।

**ਵਿਕਾਰੀ** [*ਸੰ: । ਸੰਸਕ੍ਰਿਤ*] ਵਿਕਾਰਾਂ ਵਾਲਾ।

**ਵੇਕਾਰਾ** [*ਸੰ: । ਸੰਸਕ੍ਰਿਤ*] ਵਿਕਾਰਾਂ ਵਾਲੇ। ਦੇਖੋ, ਹੇਠਲਾ ਪਦ।

**ਵੇਕਾਰੀ** [*ਸੰ: । ਸੰਸਕ੍ਰਿਤ, ਵਿਕਾਰ*] ਵਿਕਾਰਾਂ ਵਿਚ। ਯਥਾ—*'ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ' (੮੮)।*

**ਵਿਕਰਮ** [*ਸੰ: । ਸੰਸਕ੍ਰਿਤ*] ਖੋਟੇ ਕਰਮ। ਯਥਾ—*'ਸਾਕਤ ਸੰਗਿ ਵਿਕਰਮ ਕਮਾਏ' (੧੦੫)।*

**ਵਿਕਰਾਲ** [*ਗੁ: । ਸੰਸਕ੍ਰਿਤ*] ਭਿਆਨਕ। ਯਥਾ—*'ਕਾਮੁ ਕ੍ਰੋਧੁ ਵਿਕਰਾਲੁ' (੧੨੭੯)।*

**ਵਖ/ਵਾਖਿ** [*ਗੁ: । ਪੰਜਾਬੀ, ਵਖ*[1] *। ਦੂਜਾ ਰੂਪ ਵਾਖ*] ੧. ਜੁਦਾ। ਯਥਾ—*'ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ' (੩੭੧)*, ਤਥਾ—*'ਸਸੂ ਤੇ ਪਿਰਿ ਕੀਨੀ ਵਾਖਿ' (੩੭੦)।*

੨. [*ਕ੍ਰਿ: ਵਿ:*] ਯਥਾ—*'ਚੁਣਿ ਵਖਿ ਕਢੇ ਜਜਮਾਲਿਆ' (੪੬੩)।*

**ਵਿਖ** [*ਸੰ: । ਸੰਸਕ੍ਰਿਤ, ਵਿਸ਼*] ਵਿਹੁ, ਜ਼ਹਿਰ। ਯਥਾ—*'ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ' (੬੪੬)।*

**ਵਿਖਾ** [*ਸੰ: । ਪੁ: ਪੰਜਾਬੀ*] ੧. ਕਦਮ, ਪੈਰ। ਯਥਾ—*'ਜਿਥੈ ਮੇਰਾ ਗੁਰੁ ਧਰੇ ਵਿਖਾ' (੬੫੦)*, ਸਤਿਗੁਰ ਜਿੱਥੇ ਕਦਮ ਰਖਣ।

੨. [*ਪੰਜਾਬੀ, ਵੇਖ ਖਾਂ*] ਤੱਕ, ਦੇਖ। ਯਥਾ—*'ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ' (੪੩੫)*, ਸਤਿਗੁਰੂ ਦਾ ਉਪਦੇਸ਼ ਸੁਣ ਕੇ ਦੇਖ ਖਾਂ (ਕੀ ਫਲ ਨਿਕਲਦਾ ਹੈ)।

**ਵੇਖਿ** [*ਕ੍ਰਿ: । ਸੰਸਕ੍ਰਿਤ, ਪ੍ਰੇਕਸ਼ਣ । ਪ੍ਰਾਕ੍ਰਿਤ, ਪੇਕ੍ਖਣ । ਹਿੰਦੀ, ਪੇਖਨਾ । ਪੰਜਾਬੀ, ਵੇਖਣਾ, ਦੇਖਣਾ*] ਦੇਖ, ਤੱਕ। ਯਥਾ—*'ਆਪੇ ਵੇਖਿ ਵਿਗਸਦਾ' (੬੦੫)।*

**ਵਖਿਆਣ** [*ਸੰ: । ਸੰਸਕ੍ਰਿਤ, ਵਖ੍ਯਾਨੰ । ਪੰਜਾਬੀ, ਵਖਾਣਨਾ । ਹਿੰਦੀ, ਬਖਾਨਨਾ*] ਵਰਣਨ, ਜ਼ਿਕਰ। ਯਥਾ—*'ਪਾਰਬ੍ਰਹਮ ਕਾ ਕਰਹਿ ਵਖਿਆਣ' (੮੬੭)।*

**ਵੇਖਹਿ** [*ਕ੍ਰਿ: । ਪੰਜਾਬੀ । ਦੇਖੋ, 'ਵੇਖਿ'*] ਦੇਖਦਾ ਹੈ। ਯਥਾ—*'ਵੇਖਹਿ ਕੀਤਾ ਆਪਣਾ' (੭੧)।*

**ਵਿਖੋਟ** [*ਗਈ ਵਿਖੋਟ, ਕ੍ਰਿ: । ਪੰਜਾਬੀ, ਵਿ=ਵਿਸ਼ੇਸ਼ ਕਰ ਕੇ+ ਖੋਟਿ=ਖੁਟ ਗਈ*] ਮੁਕ ਗਈ, ਖੁਰਾ ਖੋਜ ਨਾ ਰਿਹਾ। ਯਥਾ—*'ਲੋਭ ਮੋਹ ਸਿਉ ਗਈ ਵਿਖੋਟਿ' (੧੩੪੭)।*

**ਵੇਖਣੁ** [*ਕ੍ਰਿ: । ਦੇਖੋ, 'ਵੇਖਿ'*] ਦੇਖਣ। ਯਥਾ—*'ਵੇਖਣੁ ਸੁਨਣਾ ਝੂਠੁ ਹੈ' (੧੪੧੧)।*

**ਵਖਾਣੀਐ** [*ਕ੍ਰਿ: । ਦੇਖੋ, 'ਵਖਿਆਣ'*] ਕਹੀਦਾ ਹੈ। ਯਥਾ—*'ਜਿਥੈ ਏਕੋ ਨਾਮੁ ਵਖਾਣੀਐ' (੭੨)।*

**ਵਖਤੁ**[2] [*ਸੰ: । ਫ਼ਾਰਸੀ, ਵਕਤ*] ਸਮਾਂ, ਵੇਲਾ। ਯਥਾ—*'ਵਖਤੁ ਨ ਪਾਇਓ ਕਾਦੀਆ' (੪)।*

**ਵਖਾਨੈ** [*ਕ੍ਰਿ: । ਦੇਖੋ, 'ਵਖਿਆਣ'*] ਆਖੇ, ਕਹੇ। ਯਥਾ—*'ਗੁਰਮੁਖਿ ਨਾਮੁ ਸਦਾ ਸਦਾ ਵਖਾਨੈ' (੮੩੩)।*

**ਵਿਖਮੁ** [*ਗੁ: । ਸੰਸਕ੍ਰਿਤ, ਵਿਸ਼ਮ*] ਕਠਨ। ਯਥਾ—*'ਗਾਵੈ ਕੋ ਵਿਦਿਆ ਵਿਖਮੁ ਵੀਚਾਰੁ' (੧)*, ਬ੍ਰਹਮ ਵਿਦਿਆ ਦਾ ਵੀਚਾਰ ਕਠਨ (ਹੈ), ਕੌਣ (ਵ ਕੋਈ ਹੀ) ਗਾ ਸਕਦਾ ਹੈ।

**ਵਿਖੰਮ** [*ਗੁ: । ਸੰਸਕ੍ਰਿਤ, ਵਿਸ਼ਮ*] ਕਠਨ। ਯਥਾ—*'ਸੰਨ੍ਹੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ' (੩੧੫)।*

**ਵਖਰੁ** [*ਸੰ: । ਪੰਜਾਬੀ*] ੧. ਜਿਨਸ, ਪਦਾਰਥ, ਰਾਸ, ਸੌਦਾ। ਯਥਾ—*'ਸਚੁ ਵਖਰੁ ਧਨੁ ਰਾਸਿ ਲੈ' (੨੨)*, ਸਚੇ ਵਖਰ ਦਾ {ਰਾਸ} ਸਦਾ ਧਨ ਲੈਣਾ ਕਰ।

੨. ਬੋਹਲ। ਯਥਾ—*'ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ' (੧੧੧੦)*, ਹੇ (ਜਗਿਆਸੂ) ਇਸਤ੍ਰੀ! ਅਪਨਾ ਨਾਮ ਰੂਪੀ ਬੋਹਲ ਸਾਂਭ ਕੇ ਰਖ, ਕਿਉਂਕਿ (ਸਵਾਸਾਂ ਦੀ) ਖੇਤੀ ਖਾਧੀ ਜਾ ਰਹੀ ਹੈ।

**ਵੇਖਾਲਿ** [*ਕ੍ਰਿ: । ਦੇਖੋ, 'ਵੇਖਿ' । ਵੇਖਣ ਦਾ ਪ੍ਰੇਰਣਾਰਥਿਕ ਵੇਖਾਲ*] ਦਿਖਾਓ। ਯਥਾ—*'ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ' (੭੬੧)।*

**ਵਿਖਲੀਪਤੇ** [*ਸੰ: । ਸੰਸਕ੍ਰਿਤ, ਵਿਸ਼ਯ+ਲੀਪਤ । ਅਥਵਾ ਹਿੰਦੀ, ਵਿਖਲੀ=ਵੇਸਵਾ+ਪਤ=ਸੁਾਮੀ*] ਵਿਸ਼ਈ, ਕਾਮੀ, ਵਿਸ਼ਿਆਂ ਵਿਚ ਡੁਬੇ ਹੋਏ। ਯਥਾ—*'ਇਕਿ ਕੁਚਲ ਕੁਚੀਲ ਵਿਖਲੀਪਤੇ' (੪੨੭)*, ਅਸੀਂ ਵਿਸ਼ਈ, ਵਿਸ਼ਿਆਂ ਵਿਚ ਡੁੱਬੇ ਹੋਏ ਮੈਲੇ ਤੋਂ ਮੈਲੇ ਹਾਂ।

**ਵਗਿ**[1] [*ਸੰ: । ਪੰਜਾਬੀ*] ੧. ਗਊਆਂ ਦਾ ਝੁੰਡ, ਗਊਆਂ ਦਾ ਗੱਲਾ। ਯਥਾ—*'ਮਨਮੁਖ ਬੰਨਿ੍ ਚਲਾਈਅਹਿ ਨਾ ਮਿਲਹੀ ਵਗਿ ਸਗਿ' (੧੪੧੩)*, ਮਨਮੁਖ ਬੰਨ੍ਹ ਚਲਾਈਦੇ ਹਨ, ਕਿਉਂਕਿ {ਸਗਿ} ਕੁਤੇ ਹਨ, ਓਹ ਗਊਆਂ ਦੇ ਵਗ (ਸੰਤਾਂ ਦੇ ਸੰਗ) ਨਾਲ ਨਹੀਂ ਮਿਲ ਸਕਦੇ।

੨. [*ਸੰਸਕ੍ਰਿਤ, ਵਕ*] ਬਗਲਾ, ਉਪਰਲੀ ਤੁਕ ਦਾ ਅਰਥ—ਮਨਮੁਖ ਬੰਨ੍ਹ ਚਲਾਈਦੇ ਹਨ। ਓਹ ਮਿਲ ਨਹੀਂ ਸਕਦੇ, ਕਿਉਂਕਿ ਓਹ ਬਗਲੇ (ਕਪਟੀ) ਤੇ ਕੁੱਤੇ ਨੀਚ ਹਨ।

**ਵਾਂਗ** [*ਅ: । ਪੰਜਾਬੀ*] ਤਰਹ। ਯਥਾ—*'ਪਾਲੇ ਬਾਲਕ ਵਾਗਿ' (੯੫੭)*

**ਵਾਂਗੀ** [*ਅ: । ਪੰਜਾਬੀ*] ਤਰਹ, ਸਮਾਨ। ਯਥਾ—*'ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ' (੯੯)।*

**ਵਾਂਗੂ** [*ਅ: । ਪੰਜਾਬੀ*] ਤਰਹ, ਸਮਾਨ। ਯਥਾ—*'ਗਰਧਪ ਵਾਂਗੂ ਲਾਹੇ ਪੇਟਿ' (੨੦੧)।*

**ਵੀਗਾ** [*ਗੁ: । ਸੰਸਕ੍ਰਿਤ, ਵੰਕ, ਵਜੰਗ । ਪੰਜਾਬੀ, ਵਿੰਗਾ; ਵਿੰਗਾ ਤੋਂ ਬੀਗਾ, ਵੀਗਾ*] ਟੇਢਾ, ਵਿੰਗਾ। ਯਥਾ—*'ਵਾਟ ਨ ਪਾਵਉ ਵੀਗਾ ਜਾਉ' (੩੫੮)*, ਭਾਵ ਮੈਂ ਤੇਰੀ ਵਾਟ 'ਰਸਤੇ ਤੋਂ' ਟੇਢਾ ਜਾਂਦਾ ਹਾਂ, ਕਿਕੁਰ ਤੇਰੀ ਦਰਗਾਹ ਵਿਚ ਜਗ੍ਹਾ ਮਿਲੇਗੀ।

**ਵਿਗੋਈ** [*ਕ੍ਰਿ: । ਸੰਸਕ੍ਰਿਤ, ਵਿਗਤ*[2]*=ਗੁਆਚੀ ਹੋਈ । ਪੰਜਾਬੀ, ਵਿਗੁਤ, ਵਿਗੁਤੀ, ਵਿਗੁਚ; ਕ੍ਰਿਯਾ, ਵਿਗੁਚਣਾ; ਇਸ ਤੋਂ ਵਿਗੋਚ; ਵਿਗੁਚਣਾ ਦਾ ਸੰਖੇਪ ਵਿਗੋਣਾ; ਇਸ ਤੋਂ ਵਿਗੋਈ ਆਦਿ*] ਗੁਆਚੀ, ਖੁਆਰ ਹੋਈ, ਰੁਲੀ। ਯਥਾ—*'ਆਵਣ ਜਾਣੈ ਪਰਜ ਵਿਗੋਈ' (੧੦੬੮)।*

**ਵਿਗੋਏ** [*ਕ੍ਰਿ: । ਦੇਖੋ, ਉਪਰਲਾ ਪਦ*] ਗੁਆਚੇ, ਖ਼ਰਾਬ ਹੋਏ, ਰੁਲੇ। ਯਥਾ—*'ਰਤਨ ਵਿਗਾੜਿ ਵਿਗੋਏ ਕੁਤੀ' (੩੬੦)*, ਮਨੁੱਖਾ ਜਨਮ ਰੂਪੀ ਰਤਨ ਨੂੰ ਵਿਗਾੜ ਕੇ ਇਹ ਕੁੱਤੇ ਰੂਪ ਮਨੁੱਖ ਖ਼ਰਾਬ ਹੋਏ ਹਨ।

**ਵਿਗਾਸੁ** [*ਸੰ: । ਸੰਸਕ੍ਰਿਤ, ਵਿਕਾਸ । ਪੰਜਾਬੀ, ਵਿਗਾਸ । ਪੰਜਾਬੀ ਕ੍ਰਿਯਾ, ਵਿਗਸਣਾ*] ਖੇੜਾ, ਅਨੰਦ। ਯਥਾ—*'ਨਾਨਕ ਭਗਤਾ ਸਦਾ ਵਿਗਾਸੁ' (੨)।*

---

੧. ਸੰਸਕ੍ਰਿਤ, ਵਕ੍ਰ = ਜਾਣਾ, ਚਲੇ ਜਾਣਾ। ਅਥਵਾ ਸੰਸ:, ਵਕਸ਼ੀ = ਵਖੀ। ਪੰਜਾਬੀ, ਵੱਖੀ ਪਾਸੇ ਹੋਣਾ = ਲਾਂਭੇ ਹੋਣਾ। ਇਸ ਤੋਂ 'ਵਖ' ਪਦ ਬਣ ਜਾਣ ਤੇ ਅਰਥ 'ਅਲਗ' ਬਣ ਜਾਣਾ ਸੰਭਵ ਹੈ।

੨. ਵਖਤ ਪੈਣਾ—ਮੁਹਾਵਰਾ ਬੀ ਹੈ, ਮੁਸੀਬਤ ਪੈਣ ਤੋਂ।

੧. ਗਊਆਂ ਦਾ ਵੱਗ, ਮਹੀਆਂ ਦਾ ਮੰਗੂ, ਬਕਰੀਆਂ ਦਾ ਅੱਯੜ, ਭੇਡਾਂ ਦਾ ਰੇਵੜ, ਵੱਖੋ ਵੱਖ ਨਾਮ ਸਦਾਉਂਦੇ ਹਨ।

੨. ਹੋ ਸਕਦਾ ਹੈ ਏਹ ਸਾਰੇ ਪਦ ਸੰਸਕ੍ਰਿਤ 'ਵਿਕੁੰਚਨ' ਤੋਂ ਬਣੇ ਹੋਣ। ਵਿਕੁੰਚ = ਵਿੰਗਿਆਂ ਹੋ ਜਾਣਾ।

**ਵਿਗਸੈ/ਵਿਗਸੇਤ** [*ਕ੍ਰਿ: । ਦੇਖੋ, 'ਵਿਗਾਸੁ'*] ਖਿੜਦਾ ਹੈ, ਪ੍ਰਸੰਨ ਹੁੰਦਾ ਹੈ। ਯਥਾ—*'ਨਾਨਕ ਵਿਗਸੈ ਵੇਪਰਵਾਹੁ' (੨)*, ਤਥਾ—*'ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ' (੮੪)*, ਧਰਮੀ ਖਿੜਦਾ ਹੈ।

**ਵਿਗਸਿਆ** [*ਕ੍ਰਿ: । ਦੇਖੋ, 'ਵਿਗਾਸੁ'*] ਖਿੜਿਆ, ਅਨੰਦ ਹੋਇਆ। ਯਥਾ—*'ਹਉ ਵੇਖਿ ਵੇਖਿ ਗੁਰੂ ਵਿਗਸਿਆ' (੭੨੬)।*

**ਵਿਗਸੀਤਾ** [*ਕ੍ਰਿ: । ਦੇਖੋ, 'ਵਿਗਾਸੁ'*] ਪ੍ਰਸੰਨ ਹੁੰਦਾ ਹੈ। ਯਥਾ—*'ਸਭ ਕਿਛੁ ਜਾਣੈ ਕਰੇ ਆਪਿ ਆਪੇ ਵਿਗਸੀਤਾ' (੫੧੦)।*

**ਵਿਗੁਚੈ** [*ਕ੍ਰਿ: । ਦੇਖੋ, 'ਵਿਗੋਈ'*] ਗੁਆਚਦਾ, ਖ਼ਰਾਬ ਹੁੰਦਾ ਹੈ। ਟੋਟ ਪਵੇ, ਅਪੂਰਨ ਰਹੇ। ਯਥਾ—*'ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ' (੬੩੮)।* ਦੇਖੋ, 'ਦਯੁ'

**ਵਿਗੁਤੇ** [*ਕ੍ਰਿ: । ਦੇਖੋ, 'ਵਿਗੋਈ'*] ਖ਼ਰਾਬ ਹੁੰਦੇ। ਯਥਾ—*'ਦਯਿ ਵਿਗੋਏ ਫਿਰਹਿ ਵਿਗੁਤੇ' (੧੫੦)।*

**ਵਿਗੂਤਾ** [*ਕ੍ਰਿ: । ਦੇਖੋ, 'ਵਿਗੋਈ'*] ਗੁਆਚਿਆ, ਖ਼ਰਾਬ ਹੋਇਆ, ਰੁਲਿਆ। ਯਥਾ—*'ਆਇ ਵਿਗੂਤਾ ਜਗੁ ਜਮ ਪੰਥੁ' (੯੩੧)*, ਤਥਾ—*'ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ' (੪੬੭)।*

**ਵਿਗਤੀ ਗਏ** [*ਕ੍ਰਿ: । ਸੰਸਕ੍ਰਿਤ । ਦੇਖੋ, 'ਵਿਗੋਈ'*] ਅਪਗਤ, ਖ਼ਰਾਬ, ਭੈੜੇ। ਯਥਾ—*'ਅਹੰਕਾਰਿ ਮੁਏ ਸੇ ਵਿਗਤੀ ਗਏ'। (੧੦੮੮)*

**ਵਗਨਿ** [*ਕ੍ਰਿ: । ਪੰਜਾਬੀ, ਵਗਣਾ=ਪੌਣ ਯਾ ਪਾਣੀ ਦਾ ਵਹਿਣਾ, ਤ੍ਰੰਗਾਂ ਦਾ ਉਠਣਾ*][1] ਵਗਦੇ ਹਨ, ਉਠਦੇ ਹਨ। ਯਥਾ—*'ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ' (੩੧੯)।*

**ਵੇਗਾਰਿ** [*ਸੰ: । ਫ਼ਾਰਸੀ, ਬੇਗਾਰ*] ਬਿਨਾਂ ਮਜੂਰੀ ਦਿਤੇ ਜ਼ੋਰੋ ਜ਼ੋਰੀ ਕੰਮ ਲੈਣਾ, ਕਿਸੇ ਦੇ ਹੁਕਮ ਵਿਚ ਕੰਮ ਕਰਨਾ। ਯਥਾ—*'ਭੈ ਵਿਚਿ ਅਗਨਿ ਕਢੈ ਵੇਗਾਰਿ' (੪੬੪)।*

**ਵੇਗਾਰੀਆ** [*ਸੰ: । ਦੇਖੋ, ਉਪਰਲਾ ਪਦ*] ਬਿਨਾਂ ਮਜੂਰੀ ਮਿਲੇ ਯਾ ਥੋੜ੍ਹੀ ਮਜੂਰੀ ਤੇ ਕਿਸੇ ਦੇ ਧੱਕੇ ਹੇਠ ਕੰਮ ਕਰਨ ਵਾਲਾ। ਯਥਾ—*'ਵੇਗਾਰਿ ਫਿਰੈ ਵੇਗਾਰੀਆ' (੧੬੬)।*

**ਵਿਗੋਵੈ** [*ਕ੍ਰਿ: । ਦੇਖੋ, 'ਵਿਗੋਈ'*] ਖ੍ਵਾਰ ਹੁੰਦਾ ਹੈ। ਯਥਾ—*'ਮਨ ਹਠਿ ਕੀਚੈ ਅੰਤਿ ਵਿਗੋਵੈ' (੩੫੬)।*

**ਵਿਗਾੜਿ** [*ਸੰ: । ਸੰਸਕ੍ਰਿਤ, ਵਿਕ੍ਰਿਤ । ਪੰਜਾਬੀ, ਵਿਗਾੜ*]

੧. ਵਿਗਾੜ, ਵਿਗੜੀ ਦਸ਼ਾ।

੨. ਵਿਗੜੀ ਹੋਈ। ਯਥਾ—*'ਕਾਇਆ ਕੂੜਿ ਵਿਗਾੜਿ ਕਾਹੇ ਨਾਈਐ' (੫੬੫)*, ਕੂੜ ਕਰਕੇ ਵਿਗੜੀ ਹੋਈ।

**ਵਿਗਾੜੀ** [*ਕ੍ਰਿ: । ਦੇਖੋ, ਉਪਰਲਾ ਪਦ*] ਖ਼ਰਾਬ ਕਰ ਲਈ ਹੈ। ਯਥਾ—*'ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧੁ ਵਿਗਾੜੀ' (੧੦੧੧)*, ਜਿਸ ਨੇ ਸੰਬੰਧੀਆਂ ਨਾਲ ਲੱਗ ਕੇ ਅਵਸਥਾ ਖ਼ਰਾਬ ਕਰ ਲਈ ਹੈ, ਸੋ ਬੰਧਨਾਂ ਵਿਚ ਬੱਧਾ ਹੋਇਆ ਚੋਗ ਚੁਗਦਾ ਹੈ।

**ਵੰਗੜੀਆ** [*ਸੰ: । ਪੰਜਾਬੀ, ਵੰਗ=ਚੂੜੀ, ਵੰਗੜੀ=ਛੋਟੀ ਚੂੜੀ*] ਵੰਗਾਂ, ਬਾਹੀਆਂ, ਚੂੜੀਆਂ, ਜੋ ਤ੍ਰੀਮਤਾਂ ਬਾਹਾਂ ਵਿਖੇ ਪਹਿਰਦੀਆਂ ਹਨ। ਦੇਖੋ, 'ਮੋਰੀ'

**ਵਿਚਿ/ਵਿਚੁ** [*ਅ: । ਸੰਸਕ੍ਰਿਤ, ਵਿਚ=ਵੱਖ ਕਰਨਾ । ਪੰਜਾਬੀ, ਵਿਚ=ਦੋ ਚੀਜ਼ਾਂ ਦੇ ਮਧ ਵਿਚ*] ੧. ਸਤਵੇਂ ਕਾਰਕ ਦੀ ਵਿਭਗਤੀ, ਗੱਭੇ, ਵਿਖੇ, ਦਰਮਿਆਨ। ਯਥਾ—*'ਵਿਚਿ ਕਰਤਾ ਪੁਰਖੁ ਖਲੋਆ' (੬੨੩)।*

੨. [*ਸੰ:*] ਵਿਚੋਲਗੀ, ਵਕੀਲਗੀ, ਸਿਫਾਰਸ਼। ਯਥਾ—*'ਵਿਚੁ ਨ ਕੋਈ ਕਰਿ ਸਕੈ' (੧੩੫)*, ਵਿਚੋਲਗੀ ਕੋਈ ਨਹੀਂ ਕਰ ਸਕਦਾ।

**ਵੇਚੀ** [*ਕ੍ਰਿ: । ਦੇਖੋ, 'ਵਿਕਾਇ'*] ਵੇਚਾਂ। ਯਥਾ—*'ਇਹੁ ਤਨੁ ਵੇਚੀ ਬੈ ਕਰੀ' (੭੩੦)।*

**ਵੇਚਿਓ** [*ਕ੍ਰਿ: । ਦੇਖੋ, 'ਵਿਕਾਇ'*] ਮੁੱਲ ਦੇ ਦਿੱਤਾ, ਬੈ ਕਰ ਦਿੱਤਾ। ਯਥਾ—*'ਸਿਰੁ ਵੇਚਿਓ ਗੁਰ ਪਹਿ ਮੋਲੀ' (੧੬੯)*, ਤਥਾ—*'ਹਮ ਵੇਚਿਓ ਸਿਰੁ ਗੁਰ ਕੇ' (੭੩੧)।*

**ਵਿਚਹੁ** [*ਅ: । ਦੇਖੋ, 'ਵਿਚੁ'*] ਅੰਦਰੋਂ। ਯਥਾ—*'ਵਿਚਹੁ ਆਪੁ ਗਵਾਇ ਕੈ' (੮੮)।*

**ਵੇਚਹਿ** [*ਕ੍ਰਿ: । ਦੇਖੋ, 'ਵਿਕਾਇ'*] ਵੇਚਦੇ ਹਨ। ਯਥਾ—*'ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ' (੧੨੪੫)।*

**ਵਿਚੁਦੇ** [*ਅ: । ਦੇਖੋ, 'ਵਿਚੁ'*] ਵਿਚੋਂ। ਯਥਾ—*'ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ' (੫੦੯)।*

**ਵਿਚਾਰ** [*ਕ੍ਰਿ: । ਸੰਸਕ੍ਰਿਤ, ਵਿਚਾਰ:*]

੧. ਸੋਚ ਕਰ।

੨. ਨਿਰਣਯ ਕਰ।

੩. [*ਸੰ:*] ਸੋਚ।

**ਵਿਚਾਰੇ** [*ਗੁ: । ਦੇਖੋ, 'ਵੇਚਾਰੇ'*] ਗ਼ਰੀਬ, ਜਿਨ੍ਹਾਂ ਤੋਂ ਕੋਈ ਉਪਾਉ ਨਾ ਹੋ ਸਕੇ। ਯਥਾ—*'ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ' (੩੦੬)।*

**ਵੀਚਾਰੁ** [*ਸੰ: । ਸੰਸਕ੍ਰਿਤ, ਵਿਚਾਰ:*] ੧. ਸੋਚ।

੨. ਵਿਚਾਰ, ਨਿਰਣਯ। ਯਥਾ—*'ਨਾਨਕੁ ਨੀਚੁ ਕਹੈ ਵੀਚਾਰੁ' (੪)।*

੩. [*ਕ੍ਰਿ:*] ਨਿਰਣਯ ਕਰ। ਯਥਾ—*'ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ' (੧੩੨੯)।*

**ਵੇਚਾਰੇ** [*ਗੁ: । ਫ਼ਾਰਸੀ, ਬੇ+ਚਾਰਹ*] ਬਿਚਾਰੇ, ਜਿਨ੍ਹਾਂ ਤੋਂ ਕੁਛ ਜਤਨ ਨਾ ਹੋ ਸਕੇ। ਯਥਾ—*'ਕਿਆ ਹਥਿ ਏਨਾ ਵੇਚਾਰੇ' (੩੦੭)।*

**ਵਿਚੋਲੇ** [*ਸੰ: । ਦੇਖੋ, 'ਵਿਚਿ ੨.' । ਜੋ ਵਿਚ ਆ ਕੇ ਦੁਵੱਲੀ ਕੰਮ ਸਾਰੇ, ਸੋ ਵਿਚੋਲਾ*] ਵਿਚ ਵਾਲਾ, ਵਕੀਲ। ਯਥਾ—*'ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ' (੯੬੪)*, ਭਾਵ ਗੁਰੂ ਤੋਂ ਹੈ।

**ਵੇਚੋਲੀ** [*ਸੰ: । ਦੇਖੋ, ਉਪਰਲਾ ਪਦ*] ਵਿਚੋਲਾ, ਵਕੀਲ। ਯਥਾ—*'ਜਨੁ ਨਾਨਕੁ ਅਨਦਿਨੁ ਹਰਿ ਗੁਣ ਗਾਵੈ ਮਿਲਿ ਸਤਿਗੁਰ ਗੁਰ ਵੇਚੋਲੀ' (੧੬੯)*, ਨਾਨਕ ਦਾਸ ਦਿਨ ਰਾਤ ਹਰਿ ਗੁਣਾਂ ਨੂੰ ਗਾਉਂਦਾ ਹੈ, ਸਤਿਗੁਰੂ ਜੋ ਵਿਚੋਲੇ (ਗੁਰੂ) ਹਨ, ਉਹਨਾਂ ਨੂੰ ਮਿਲ ਕੇ।

**ਵਿਛੋਹੇ** [*ਸੰ: । ਦੇਸ਼ ਭਾਸ਼ਾ । ਸੰਸਕ੍ਰਿਤ, ਵਿਚ੍ਹੇਦ । ਪੰਜਾਬੀ, ਵਿਛੋਹ, ਵਿਛੋਹੜਾ, ਵਿਛੋੜਾ*] ਵਿਛੋੜੇ ਦੇ[1]। ਯਥਾ—*'ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ' (੫੨੦)।* ਦੇਖੋ, 'ਖਵੇ'

**ਵੰਛਤ** [*ਗੁ: । ਸੰਸਕ੍ਰਿਤ, ਵਾਂਛਿਤ=ਚਾਹਿਆ ਹੋਇਆ*] ਵਾਂਛਤ,

---

੧. ਇਸ ਦਾ ਮੂਲ ਸੰਸਕ੍ਰਿਤ ਪਦ=ਵਹਨੰ ਹੈ।

੧. ਬਿਹਾਰ ਵਿਚ ਬੀ ਵਿਛੋਹਾ ਪਦ ਵਿਛੋੜੇ ਅਰਥ ਵਿਚ ਬੋਲਿਆ ਜਾਂਦਾ ਹੈ।

ਲੋੜੀਦੀ, ਚਾਹੀ ਹੋਈ। ਯਥਾ—*'ਬੰਛਤ ਸਿਧਿ ਕਉ ਬਿਧਿ ਮਿਲਾਯਉ'* (੧੪੦੦)।

**ਵਿਛੁੰਨਾ** [*ਗੁ: । ਦੇਖੋ, 'ਵਿਛੋਹੇ'। ਜੋ ਵਿੱਛੁੜ ਜਾਏ, ਸੋ ਵਿਛੁੰਨਾ*] ਵਿਛੜਿਆ ਹੋਇਆ। ਯਥਾ—*'ਚਿਰੀ ਵਿਛੁੰਨਾ ਹਰਿ ਪ੍ਰਭ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ'* (੫੩੮), ਭਾਵ ਚਿਰ ਦਾ ਵਿਛੜਿਆ ਹੋਇਆ ਗਲ ਵਿਖੇ ਘੁਟ ਕੇ ਆ ਮਿਲਿਆ ਪ੍ਰਭੂ।

**ਵਛਲ** [*ਗੁ: । ਸੰਸਕ੍ਰਿਤ, ਵਤਸਲ। ਪ੍ਰਾਕ੍ਰਿਤ, ਵਚ੍ਛਲ। ਪੰਜਾਬੀ, ਵੱਛਲ*] ਪਿਆ। ਯਥਾ—*'ਭਗਤਿ ਵਛਲੁ ਅਨਾਥਹ ਨਾਥੇ'*। (੧੦੮੨)

**ਵਿਛੁੜਿ** [*ਕ੍ਰਿ: । ਦੇਖੋ, 'ਵਿਛੋਹੇ'*] ਵਿਯੋਗੀ ਹੋ ਕੇ, ਜੁਦਾ ਹੋ ਕੇ, ਕਈ ਵੇਰ 'ਵਿਛੁੜ ਕੇ ਮਿਲਨ' ਦਾ ਮੁਹਾਵਰੇ ਵਿਚ 'ਡਾਢੇ ਪਿਆਰ ਨਾਲ ਮਿਲਨ' ਦਾ ਅਰਥ ਹੋਇਆ ਕਰਦਾ ਹੈ। ਯਥਾ—*'ਵਿਛੁੜਿ ਦੁਖੁ ਪਾਏ'* (੧੩੩੨)।

**ਵਿਛੋੜਾ** [*ਸੰ: । ਦੇਖੋ, 'ਵਿਛੋਹੇ'*] ਬਿਯੋਗ, ਵਿਛੋੜਾ। ਯਥਾ—*'ਵਿਛੋੜਾ ਸੁਣੇ ਡੁਖੁ'* (੧੧੦੦)।

**ਵਿਛੋੜਿਅਨੁ** [*ਕ੍ਰਿ: । ਪੰਜਾਬੀ, ਵਿਚ+ਛੋੜਿਅਨ=ਵਿਚ ਛਡਿਆ ਨੇ*] ਵਿਚ ਛਡਿਆ ਨੇ। ਯਥਾ—*'ਅੰਬਰੁ ਧਰਤਿ ਵਿਛੋੜਿਅਨੁ'* (੯੪੯), ਧਰਤੀ ਨੂੰ ਅਕਾਸ਼ (ਪੁਲਾੜ) ਵਿਚ (ਨਿਰਾਸਰੇ) ਛਡਿਆ ਨੇ। ਦੇਖੋ, 'ਅਸਰਾਉ'

**ਵਜੀ** [*ਕ੍ਰਿ: । ਦੇਖੋ, 'ਵਾਇ'। ਪੰਜਾਬੀ, ਵੱਜਣਾ ਤੋਂ*] ੧. ਵਜੀ, ਖੜਕੀ। ਯਥਾ—*'ਨਉਬਤਿ ਵਜੀ ਸੁਬਹ ਸਿਉ'* (੧੩੮੨)।

੨. [*ਜੋ ਵਜੇ ਸੋ ਸਭ ਨੂੰ ਮਲੂਮ ਹੁੰਦਾ ਹੈ, ਇਸ ਕਰਕੇ 'ਪ੍ਰਗਟ' ਅਰਥ ਭੀ ਹੈ*] ਪ੍ਰਗਟ ਹੋਈ[੧], ਧੁੰਮ ਗਈ। ਯਥਾ—*'ਵਜੀ ਵਾਧਾਈ'* (੫੪੪), ਤਥਾ—*'ਬਾਣੀ ਵਜੀ ਚਹੁ ਜੁਗੀ'* (੩੫)।

**ਵਜੇ** [*ਕ੍ਰਿ: । ਦੇਖੋ, 'ਵਾਇ'*] ਵਜਣ ਲਗੇ। ਯਥਾ—*'ਵਾਜੇ ਵਜੇ'*। (੫੮੦)

**ਵਾਜੇ** [*ਸੰ: । ਦੇਖੋ, 'ਵਾਇ'। ਜਿਨ੍ਹਾਂ ਦੁਆਰਾ ਵਜਾਇਆ ਜਾਵੇ, ਸੋ ਵਾਜਾ*] ਰਾਗ ਦੇ ਵਜਾਉਣ ਯੋਗ ਸਾਜ਼, ਜਿਨ੍ਹਾਂ ਤੋਂ ਸੰਗੀਤ ਹੁੰਦਾ ਹੈ। ਢੋਲ, ਬੀਣਾ, ਸਿਤਾਰ, ਤਾਊਸ, ਰਬਾਬ, ਸਰੰਦਾ, ਸਾਰੰਗੀ, ਮੁਰਲੀ ਆਦਿ। ਯਥਾ—*'ਵਾਜੇ ਨਾਦ ਅਨੇਕ ਅਸੰਖਾ'* (੬)।

**ਵਜੀਆ** [*ਕ੍ਰਿ: । ਦੇਖੋ, 'ਵਜੀ ੨.'*] ਪ੍ਰਗਟ ਹੋਇਆ। ਯਥਾ—*'ਮਨਿ ਵਜੀਆ ਵਾਧਾਈਆ'* (੯੧੭)।

**ਵੰਜੀਐ** [*ਕ੍ਰਿ: । ਸੰਸਕ੍ਰਿਤ, ਵੰਚਿਤ=ਠਗਿਆ ਗਿਆ। ਧਾਤੂ, ਵੰਚ੍=ਚਲੇ ਜਾਣਾ, ਠਗਣਾ। ਪੰਜਾਬੀ, ਵਾਂਜਣਾ, ਵਾਂਜੇ ਜਾਣਾ=ਸੱਖਣੇ ਰਹਿ ਜਾਈਏ*]

੧. ਵਾਂਜੇ ਜਾਈਏ, ਜਿਸ ਨਾਲੋਂ ਕਦੇ ਨਾ ਕਦੇ ਅਲੱਗ ਹੋਣਾ ਹੈ। ਯਥਾ—*'ਤਿਸ ਕਾ ਕਹੁ ਕਿਆ ਜਤਨ ਜਿਸ ਤੇ ਵੰਜੀਐ'* (੭੦੮)।

੨. [*ਲ: ਪੰਜਾਬੀ*] ਜਾਈਏ।

**ਵਜਾਇ** [*ਕ੍ਰਿ: । ਦੇਖੋ, 'ਵਾਇ'*] ਵਜਾ ਕੇ, ਨੌਬਤ ਵਜਾ ਕੇ। ਯਥਾ—*'ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ'* (੫੯੫)।

**ਵਜਾਈ** [*ਕ੍ਰਿ: । ਦੇਖੋ, 'ਵਾਇ'*] (ਅਗਿਆਨ ਦੇ) ਵਜਾਉਣ ਨਾਲ। ਯਥਾ—*'ਫਰੀਦਾ ਦੁਨੀ ਵਜਾਈ ਵਜਦੀ'* (੧੩੮੪), ਭਾਵ ਅਗਿਆਨ ਦੀ ਚੇਸ਼ਟਾ ਕਰ ਰਹੀ ਹੈ।

**ਵਜਾਇਆ** [*ਕ੍ਰਿ: । ਦੇਖੋ, 'ਵਾਇ'*] ਵਜਾਇਆ। ਯਥਾ—*'ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ'* (੯੨੨)।

**ਵਜਹੁ** [*ਸੰ: । ਅਰਬੀ, ਵਦ੍ਅ=ਤਰੀਕਾ, ਚਲਨ, ਸਤਿਕਾਰ*]

੧. ਸਤਿਕਾਰ, ਕਦਰ। ਯਥਾ—*'ਵਜਹੁ ਗਵਾਏ ਅਗਲਾ'* (੪੭੪), ਆਪਣੀ ਕਦਰ ਗੁਆਉਂਦਾ ਹੈ।

੨. [*ਸੰ: । ਅਰਬੀ, ਵਜ਼ੀਫ਼ਾ। ਇਸ ਦੀ ਪੰਜਾਬੀ, ਵਜਹੁ*] ਰੋਜ਼ੀਨਾ, ਦਰਮਾਹਾ, ਤਨਖ਼ਾਹ। ਯਥਾ—*'ਆਏ ਵਜਹੁ ਲਿਖਾਇ'* (੫੯), ਤਥਾ—*'ਵਜਹੁ ਭਿ ਦੂਣਾ ਖਾਇ'* (੪੭੪)।

**ਵਜਗਿ** [*ਕ੍ਰਿ: । ਦੇਖੋ, 'ਵਾਇ'*] ਵਜੇਗੀ, ਪ੍ਰਗਟ ਹੋਵੇਗੀ। ਯਥਾ—*'ਵਦੀ ਸੁ ਵਜਗਿ ਨਾਨਕਾ'* (੪੬੯)।

**ਵਾਜੰਗਾ** [*ਕ੍ਰਿ: । ਦੇਖੋ, 'ਵਾਇ'। ਵਜਣਾ ਤੋਂ ਵਾਜੰਗਾ, ਦੇਸ਼ ਭਾਸ਼ਾ*] ਵਜਦਾ ਹੈ। ਯਥਾ—*'ਅਨਹਦ ਸਬਦ ਮਨਿ ਵਾਜੰਗਾ'*। (੧੦੮੩)

**ਵਿਜੋਗ** [*ਸੰ: । ਸੰਸਕ੍ਰਿਤ, ਵਿਯੋਗ। ਪੰਜਾਬੀ, ਵਿਜੋਗ*]

੧. ਵਿਛੋੜਾ।

੨. ਓਹ ਵਿਛੋੜਾ ਜਿਸ ਦਾ ਹੋਣਾ ਆਪਣੀ ਇੱਛਾ ਵਿਚ ਨਹੀਂ, ਵੱਸ ਵਿਚ ਨਹੀਂ, ਤੇ ਹੁੰਦਾ ਹੈ।

ਇਸ ਭਾਵ ਪਰ ਗੁਰੂ ਬਾਣੀ ਵਿਚ ਅਕਸਰ *'ਸੰਜੋਗੁ ਵਿਜੋਗੁ'* (੫੦੯), ਕੱਠੇ ਪਦ ਵਰਤੀਂਦੇ ਹਨ। ਜਿਸ ਹਦ ਤੋਂ ਅੱਗੇ ਇਨਸਾਨ ਦਾ ਯਤਨ ਜਾ ਕੇ ਰੁਕਦਾ ਹੈ, ਉਸ ਅਗੰਮ ਟਿਕਾਣੇ ਦਾ ਇਸ਼ਾਰਾ ਇਨ੍ਹਾਂ ਪਦਾਂ ਵਿਚ ਹੈ। ਤੇ ਇਹ ਕਿੱਥੇ ਹੁੰਦੇ ਹਨ ? ਗੁਰੂ ਜੀ ਪਤਾ ਦੱਸਦੇ ਹਨ—*'ਸੰਜੋਗੁ ਵਿਜੋਗੁ ਧੁਰਹੁ ਹੀ ਹੂਆ'* (੧੦੦੭), ਫਿਰ ਦੱਸਦੇ ਹਨ ਕਿ ਸੰਜੋਗ ਤੇ ਵਿਜੋਗ ਆਪਣਾ ਕੰਮ ਕਰਦੇ ਹਨ। ਮੁਰਾਦ ਇਹ ਹੁੰਦੀ ਹੈ ਕਿ ਮਨੁੱਖ-ਯਤਨ ਦੀ ਸਫਲਤਾ ਦੇ ਉੱਪਰ ਸੰਜੋਗ ਵਿਜੋਗ ਦਾ ਕੁੰਡਾ ਹੈ। ਯਥਾ—*'ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ'* (੬)। ਦੇਖੋ, 'ਸੰਜੋਗ'

੩. ਡੁੱਬਣਾ (ਸੂਰਜ ਦਾ)। ਯਥਾ—*'ਸੂਰਜੁ ਚੜੈ ਵਿਜੋਗਿ ਸਭਸੈ ਘਟੈ ਆਰਜਾ'* (੧੨੮੫)।

**ਵੇਜਾਤ** [*ਗੁ: । ਫ਼ਾਰਸੀ, ਬੇਜ਼ਾਤ। ਸੰਸਕ੍ਰਿਤ, ਵਿ=ਰਹਤ+ਜਾਤਿ*] ਜਾਤਿ ਤੋਂ ਰਹਿਤ, ਗੋਤ ਤੋਂ ਰਹਿਤ, ਭਾਵ ਨੀਚ ਤੋਂ ਹੈ। ਯਥਾ—*'ਬਾਪੁ ਦਿਸੈ ਵੇ ਜਾਤਿ ਨ ਹੋਇ'* (੭੯੬), ਪਿਤਾ ਦੇ ਮੌਜੂਦ ਹੁੰਦਿਆਂ ਕੌਣ ਜਾਤਿ ਰਹਿਤ (ਹੋ ਸਕਦਾ ਹੈ), ਭਾਵ ਕੁਜਾਤ ਨਹੀਂ ਕਹਾਉਂਦਾ ਹੈ।

**ਵਜਨਿ** [*ਕ੍ਰਿ: । ਦੇਖੋ, 'ਵਾਇ'। ਵੱਜਣਾ ਤੋਂ ਵੱਜਣ=ਵਰਤਮਾਨ ਕਾਲਕ ਕਿਰਿਆ*] ਵੱਜਦੇ ਹਨ। ਯਥਾ—*'ਵਾਤ ਵਜਨਿ ਟੰਮਕ ਭੇਰੀਆ'* (੭੪)।

**ਵਜੀਰ** [*ਸੰ: । ਅਰਬੀ, ਵਜ਼ੀਰ*] ਮੰਤਰੀ। ਯਥਾ—*'ਬੇ ਵਜੀਰ ਬਡੇ ਧੀਰ'* (੧੪੦੩)।

**ਵਜੀਰਟਿਆ** [*ਵਰ: ਵਾ: । ਅਰਬੀ, ਵਜ਼ੀਰ ਦੇਸ਼ ਭਾਸ਼ਾ, ਅਟਿਆ=ਹੋਇਆ ਹੈ*] ਵਜ਼ੀਰ ਯਾ ਮੰਤਰੀ ਹੋਇਆ ਹੈ। ਯਥਾ—*'ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ'* (੯੫੭)।

---

[੧] ਪੰਜਾਬੀ ਮੁਹਾਵਰੇ ਵਿਚ ਕਹਿੰਦੇ ਹਨ, ਇਹ ਗੱਲ ਚਹੁਕੁੰਟ ਵੱਜ ਗਈ।

**ਵੰਝ** [*ਸੰ: । ਸੰਸਕ੍ਰਿਤ, ਵੰਸ਼। ਪੰਜਾਬੀ, ਵਾਂਸ, ਵੰਝ। ਹਿੰਦੀ, ਬਾਂਸ*]
੧. ਬਾਂਸ।
੨. ਉਹ ਲੰਮੇ ਵਾਂਸ ਜੋ ਮਲਾਹ ਕਿਸ਼ਤੀ ਖੇਉਣ ਲਈ ਦਰਿਆ ਵਿਚ ਖੇਡਦੇ ਹਨ। ਯਥਾ—*'ਨਾ ਤਿਸੁ ਵੰਝੁ ਮਲਾਰੁ' (੫੯)।*

**ਵੰਝੀ** [*ਸੰ: । ਦੇਖੋ, ਉਪਰਲਾ ਪਦ*] ਬਾਂਸ, ਮਲਾਹਾਂ ਦੇ ਵਾਂਸ। ਯਥਾ—*'ਵੰਝੀ ਹਾਥਿ ਨ ਖੇਵਟੂ' (੧੦੦੯)।*

**ਵਿਝਣ ਦੇਵਦਾ** [*ਕ੍ਰਿ: । ਪੁ: ਪੰਜਾਬੀ*] ਬੁਝਣ ਦੇਂਦਾ, ਮਿਟਣ ਦੇਂਦਾ। ਯਥਾ—*'ਵਿਝਣ ਕਲਹ ਨ ਦੇਵਦਾ ਤਾਂ ਲਇਆ ਕਰਤੇ' (੩੧੭),* ਕਲਹ ਨਹੀਂ ਬੁਝਣ ਦਿੰਦਾ, ਇਸ ਕਰਕੇ ਕਰਤੇ ਨੇ ਉਸ ਨੂੰ ਲੈ ਲਿਆ ਹੈ।

**ਵਿਝਵੀ** [*ਕ੍ਰਿ: । ਪੁ: ਪੰਜਾਬੀ*] ਬੁਝ ਗਈ। ਯਥਾ—*'ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ' (੧੯),* ਬਲਦੀ ਅੱਗ ਬੁਝ ਗਈ ਤੇ ਧੂੰਆਂ ਰਤਾ ਨਾ ਨਿਕਲਿਆ, ਭਾਵ ਚੇਤਨ ਸਤਾ ਰੂਪੀ ਅੱਗ ਤੇ ਪ੍ਰਾਣਾਂ ਰੂਪੀ ਧੂੰਆਂ।

**ਵਿਝਵੈ** [*ਕ੍ਰਿ: । ਪੁ: ਪੰਜਾਬੀ*] ਬੁਝਦੀ। ਯਥਾ—*'ਭਰਮੈ ਭਾਹਿ ਨ ਵਿਝਵੈ' (੨੨),* ਭਰਮ ਦੀ ਅੱਗ ਨਹੀਂ ਬੁਝਦੀ।

**ਵੰਞੁ** [*ਕ੍ਰਿ: । ਦੇਖੋ, 'ਵੰਞਾ'*] ਜਾਹ, ਦੂਰ ਹੋ। ਯਥਾ—*'ਵੰਞੁ ਮੇਰੇ ਆਲਸਾ' (੪੬੦)।*

**ਵੰਞਾ** [*ਕ੍ਰਿ: । ਸੰਸਕ੍ਰਿਤ, ਵਞ੍ਜ=ਜਾਣਾ, ਵਞ੍ਜ = ਚਲੇ ਜਾਣਾ। ਲ: ਪੰਜਾਬੀ, ਵੰਞਣਾ, ਵੰਜਣਾ=ਜਾਣਾ*] ਜਾਵਾਂ। ਯਥਾ—*'ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥ ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ' (੫੫੭),* ਪਹਿਲੀ ਤੁਕ ਦਾ ਅਰਥ ਤਾਂ ਸਪਸ਼ਟ ਹੈ, ਦੂਜੀ ਦਾ ਅਰਥ ਇਹ ਹੈ—ਹੇ ਭਗਵਾਨ! ਜਾਂ ਤੂੰ ਮੇਰਾ ਹੋਇਆ ਤਦ ਹੀ ਮੈਂ ਮਾਣ ਕੀਤਾ ਹੈ, ਨਹੀਂ ਤਾਂ ਤੇਰੇ ਬਾਝ ਮੇਰਾ ਮਾਣ ਕੀ ਹੈ। (ਹੇ ਸੰਤ ਜੀ! ਇੰਨੀ ਗੱਲ ਆਖਣ ਨਾਲ ਹੀ ਚਮਤਕਾਰ ਜੋ ਹੋਇਆ ਸੀ) {ਭੀ ਗਿਆ} ਚਲਿਆ ਗਿਆ, ਫੇਰ ਮੈਂ {ਜਲੁ ਭਰਿਆ ਰੋਇ} ਰੋਣ ਲੱਗ ਪਈ। ਇਜੇਹੀ ਰੋਈ ਕਿ.....

**ਵੰਞਾ** ਦੇਖੋ, 'ਵੰਞਾ ਏਨੀ ਕਪਰੀ', 'ਵੰਞੈ ਘਿਤਾ', 'ਵਟਾਊੜਿਆ'

**ਵੰਞੈ** [*ਕ੍ਰਿ: । ਦੇਖੋ, 'ਵੰਞਾ'*] ਹੋ ਜਾਵੇ। ਯਥਾ—*'ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ' (੯੬੭),* ਚੂਰਾ ਹੋ ਜਾਵੇ।

**ਵੰਞਾਇਆ** [*ਕ੍ਰਿ: । ਦੇਖੋ, 'ਵੰਞਾ'। ਵੰਜਣਾ ਦਾ ਪ੍ਰੇਰਣਾਰਥਿਕ*] ਟੋਰਿਆ, ਭਾਵ ਗਵਾਇਆ। ਯਥਾ—*'ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ' (੧੩੭੮)।*

**ਵੰਞਾਇਐ** [*ਕ੍ਰਿ: । ਦੇਖੋ, 'ਵੰਞਾਇਆ', 'ਵੰਞਾ'*] ਗਵਾਈਐ, ਖੋਈਏ। ਯਥਾ—*'ਝੂਠੀ ਦੁਨੀਆ ਲਗਿ ਨ ਆਪੁ ਵੰਞਾਈਐ' (੪੮੮)।*

**ਵੰਞਾ ਏਨੀ ਕਪਰੀ** [*ਵਰ: ਵਾ: । ਦੇਖੋ, 'ਵੰਞਾ'। ਕਪਰ*]
੧. ਕਢ ਲੈਂਦੇ ਹਨ ਕਪਰਾਂ ਤੋਂ, ਭਾਵ ਵਿਕਾਰਾਂ ਤੋਂ।
੨. ਇਨ੍ਹਾਂ ਕਪਰਾਂ ਤੋਂ ਲੰਘ ਆਏ ਨੀ।
੩. ਇਨ੍ਹਾਂ {ਕਪਰਾਂ} ਕਾਮਦਿਕਾਂ ਦੇ ਵੰਞਾ ਦਿਤੇ ਹਨ, ਗੁਆ ਦਿਤੇ ਹਨ।

**ਵੰਞਉ** [*ਕ੍ਰਿ: । ਦੇਖੋ, 'ਵੰਞਾ'*] ਜਾਓ। ਯਥਾ—*'ਆਵਹੁ ਵੰਞਉ ਡੁੰਮਣੀ' (੧੦੧੪),* ਹੇ ਦੋ ਮਨ ਵਾਲੀ ਇਸਤ੍ਰੀ! ਤੂੰ ਸੰਸਾਰ ਵਿਚ ਆ ਅਤੇ ਜਾ।

**ਵੰਞਸੀ** [*ਕ੍ਰਿ: । ਦੇਖੋ, 'ਵੰਞਾ'*] ਜਾਵੇਗਾ। ਯਥਾ—*'ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ' (੭੫੫)।*

**ਵਞੇਸਾ** [*ਕ੍ਰਿ: । ਦੇਖੋ, 'ਵੰਞਾ'*] ਚਲਾ ਜਾਵੇਗਾ। ਯਥਾ—*'ਮਾਲੁ ਜੋਬਨੁ ਧਨੁ ਛੋਡਿ ਵਞੇਸਾ' (੧੦੨੦),* ਮਾਲ ਆਦਿ ਸਭ ਪਦਾਰਥ ਛੱਡ ਕੇ ਚਲਾ ਜਾਵੇਗਾ।

**ਵੰਞੈ ਘਿਤਾ** [*ਕ੍ਰਿ: । ਦੇਖੋ, 'ਵੰਞ'। ਘਿਤਾ*] ਲਿਆ ਜਾਵੇ। ਯਥਾ—*'ਕਿਉ ਵੰਞੈ ਘਿਤਾ' (੯੬੫),* ਕਿਸ ਪ੍ਰਕਾਰ ਲੀਤਾ ਜਾਵੇ।

**ਵੰਞਣਾ** [*ਕ੍ਰਿ: । ਦੇਖੋ, 'ਵੰਞਾ'*] ਜਾਣਾ। ਯਥਾ—*'ਸਭਨਾ ਸਾਹੁਰੈ ਵੰਞਣਾ' (੫੦)।*

**ਵੰਞਨ** [*ਕ੍ਰਿ: । ਦੇਖੋ, 'ਵੰਞਾ'*] ਜਾਂਦੇ ਹਨ। ਯਥਾ—*'ਕਿਤੀ ਇਤੁ ਦਰੀਆਇ ਵੰਞਨਿ੍ ਵਹਦਿਆ' (੩੯੮),* ਤਥਾ—*'ਕਿਆ ਸੁਣੇਦੋ ਕੂੜੁ ਵੰਞਨਿ ਪਵਣ ਝੁਲਾਰਿਆ' (੫੭੭)।*

**ਵਞਾਵਣਾ** [*ਕ੍ਰਿ: । ਦੇਖੋ, 'ਵੰਞਾਇਆ'*] ਗਵਾਵਣਾ। ਯਥਾ—*'ਸੋਈ ਹੋਇ ਜਿ ਕਰਤੇ ਭਾਵੈ ਕਹਿ ਕੈ ਆਪੁ ਵਞਾਵਣਾ' (੧੦੮੬)।*

**ਵਟਿ** [*ਕ੍ਰਿ: । ਸੰਸਕ੍ਰਿਤ, ਵਟ੍=ਬੰਨ੍ਹਣਾ। ਪੰਜਾਬੀ, ਵੱਟਣਾ*] ਵੱਟ ਕੇ। ਸੂਤ ਆਦਿ ਦੀਆਂ ਕਈ ਤਾਰਾਂ ਨੂੰ ਆਪੋ ਵਿਚ ਮੇਲ ਤੇ ਭੁਆ ਭੁਆ ਕੇ ਪਕਿਆਈ ਵਾਸਤੇ ਇਕ-ਜਾਨ ਕਰਨਾ, ਏਹ ਵੱਟਣ ਹੈ। ਯਥਾ—*'ਵਟਿ ਧਾਗੇ ਅਵਰਾ ਘਤੈ' (੪੭੧),* ਧਾਗੇ ਵੱਟ ਕੇ ਭਾਵ ਜੰਞੂ ਬਣਾ ਕੇ ਹੋਰਨਾਂ ਨੂੰ ਪਾਉਂਦਾ ਹੈ।

**ਵਟੀ** [*ਸੰ: । ਸੰਸਕ੍ਰਿਤ, ਵਰ੍ਤਿ। ਪੰਜਾਬੀ, ਬੱਤੀ, ਵੱਟੀ*] ਰੂੰ, ਲੀਰ ਵੱਟ ਕੇ ਤੇਲ ਦੇ ਦੀਵੇ ਵਿਚ ਜੋ ਬਲਣ ਵਾਸਤੇ ਪਾਈ ਜਾਵੇ। ਯਥਾ—*'ਭਉ ਵਟੀ ਇਤੁ ਤਨਿ ਪਾਈਐ' (੨੫),* ਪਰਮੇਸ਼ਰ ਦਾ ਖ਼ੌਫ਼ ਰੂਪ ਬੱਤੀ।

**ਵਾਟ** [*ਸੰ: । ਦੇਖੋ, 'ਬਾਟ'*] ੧. ਰਾਹ, ਰਸਤਾ। ਯਥਾ—*'ਵਾਟ ਵਟਾਊ ਆਵੈ ਜਾਇ' (੯੩੧)।*
੨. [*ਸੰਪ੍ਰਦਾ*] ਅਸਵਾਰੀ। ਯਥਾ—*'ਮੇਰਾ ਸੀਸੁ ਕੀਜੈ ਗੁਰ ਵਾਟ' (੯੮੬),* ਹੇ ਗੁਰੋ! ਮੇਰਾ ਸਿਰ (ਆਪਣੀ) ਅਸਵਾਰੀ ਕਰੋ।

**ਵਟਾਇਆ** [*ਕ੍ਰਿ: । ਪੰਜਾਬੀ, ਵਟਾਉਣਾ*][1] ਬਦਲ ਕੇ। ਯਥਾ—*'ਘਰਿ ਜਾਸਨਿ ਵਾਟ ਵਟਾਇਆ' (੭੮)।* ਦੇਖੋ, 'ਵਾਟ ਵਟਾਇਆ'

**ਵਟਾਊ** [*ਸੰ: । ਸੰਸਕ੍ਰਿਤ, ਵਾਟ। ਪੰਜਾਬੀ, ਵਾਟ ਤੋਂ ਵਟਾਊ*] ਰਾਹੀ, ਮੁਸਾਫ਼ਰ। ਯਥਾ—*'ਵਾਟ ਵਟਾਊ ਆਵੈ ਜਾਇ' (੯੩੧),* ਰਸਤੇ ਦਾ ਮੁਸਾਫ਼ਰ ਆਉਂਦਾ ਜਾਂਦਾ ਰਹਿੰਦਾ ਹੈ।

**ਵਟਾਊੜਿਆ** [*ਸੰ: । ਦੇਖੋ, 'ਵਟਾਊ'। ੜਿਆ ਪ੍ਰਤ੍ਯਯ ਨਿੰਮ੍-ਵਾਚੀ*] ਮੁਸਾਫ਼ਰ, ਯਾਤ੍ਰੀ, ਰਾਹੀ। ਯਥਾ—*'ਉਠਿ ਵੰਞੁ ਵਟਾਊੜਿਆ' (੪੫੯),* ਹੇ ਰਾਹੀ! ਉਠ ਕੇ ਤੁਰ ਪਉ (ਸੰਤਾਂ ਦੀ ਵੱਲ)। ਅਥਵਾ ਹੇ ਰਾਹੀ! ਸੰਸਾਰ ਤੋਂ ਉਠ ਤੁਰਨਾ ਹੈ। ਭਾਵ ਜੋ ਕਰਨਾ ਹੈ ਸੋ ਹੁਣੇ ਕਰ ਲੈ, ਚਿਰ ਨਾ ਲਾ।

**ਵਿਟਹੁ** [*ਅ: । ਪੁ: ਪੰਜਾਬੀ*] ਉਤੋਂ, ਉਪਰੋਂ। ਯਥਾ—*'ਕੁਰਬਾਣੁ ਕੀਤਾ ਗੁਰੂ ਵਿਟਹੁ' (੯੧੮)।*

**ਵਟਿਕਾ** [*ਸੰ: । ਹਿੰਦੀ, ਬੱਟਾ, ਬਟਕਾ, ਵਟਕਾ*]
੧. ਵੱਟੀ, ਪੰਜ ਸੇਰ ਦਾ ਤੋਲ। ਯਥਾ—*'ਵਟਿਕਾ ਸਾਰੀ' (੮੭੩),* ਸਾਰੀ ਪੰਜ ਸੇਰੀ ਗੁਪਤੀ ਖਾ ਜਾਂਦੇ ਹਨ।

---

੧. ਸੰਸਕ੍ਰਿਤ ਧਾਤੂ, ਵਟ੍—ਦਾ ਇਕ ਹੋਰ ਅਰਥ ਬੀ ਹੈ—ਅਲੱਗ ਹੋਣਾ।

੨. [*ਵਟ+ਕਾਸਾਰੀ*] ਕਸਾਰ ਪੰਜੀਰੀ ਨੂੰ ਆਖਦੇ ਹਨ, ਜੋ ਘਿਉ, ਰਵਾ ਤੇ ਖੰਡ ਤਿੰਨਾਂ ਚੀਜ਼ਾਂ ਨਾਲ ਤਿਆਰ ਕੀਤੀ ਜਾਏ। ਇਸ ਕਸਾਰ ਦੇ ਲੱਡੂ ਭੀ ਲਹਿੰਦੇ ਵੱਲ ਬਣਾਉਂਦੇ ਹਨ। ਤੁਕ ਦਾ ਅਰਥ—ਲੁਕ ਕੇ ਕਸਾਰ ਦੇ ਲੱਡੂ ਵੱਟ ਕੇ ਖਾਂਦੇ ਹਨ।

**ਵਾਟ ਵਟਾਇਆ** [*ਕ੍ਰਿ: । ਸੰਸਕ੍ਰਿਤ, ਵਾਟ । ਪੰਜਾਬੀ, ਵਟਾਇਆ*] ਰਸਤਾ ਪਰਤ ਕੇ ਜੋ ਹਾਰਦੇ ਹਨ ਸੋ ਰਸਤਾ ਛੱਡ ਕੇ ਪੁੱਠੇ ਰਸਤੀਂ ਜਾਂਦੇ ਹਨ, ਕਿ ਕੋਈ ਸਾਨੂੰ ਦੇਖ ਨਾ ਲਵੇ। ਯਥਾ—*'ਘਰਿ ਜਾਸਨਿ ਵਾਟ ਵਟਾਇਆ' (੭੪)*, ਘਰ ਨੂੰ ਜਾਣਗੇ (ਜਿੱਤੇ ਹੋਏ), ਤੇ ਰਸਤਾ ਪਰਤ ਜਾਣਗੇ (ਹਾਰੇ ਹੋਏ), ਭਾਵ, ਜਿਤੇ ਹੋਏ ਸਰੂਪ ਨੂੰ ਪ੍ਰਾਪਤ ਹੋਣਗੇ ਤੇ ਹਾਰੇ ਹੋਏ ਘਰ ਦਾ ਰਸਤਾ ਪਰਤ ਕੇ ਰੁਲਣਗੇ।

**ਵਾਟੜੀਆਸੁ** [*ਸੰ: । ਸੰਸਕ੍ਰਿਤ, ਵਾਟ । ਪੰਜਾਬੀ ਨਿੰਮ੍ਰਵਾਚੀ ਪ੍ਰਤਯਯ, ੜੀਆ*] ਸੜਕ, ਰਾਹ। ਯਥਾ—*'ਭੁਲੀ ਵਾਟੜੀਆਸੁ ਜੀਉ' (੭੬੨)*, ਭੁਲ ਗਿਆ ਹਾਂ ਤੇਰੇ ਰਸਤਿਓਂ। ਦੇਖੋ, 'ਝਾਲੂ'

**ਵਿਟੜਿਅਹੁ** [*ਅ: । ਦੇਖੋ, 'ਵਿਟਹੁ'*] ਉਪਰੋਂ, ਉਤੋਂ, ਤੋਂ। ਯਥਾ—*'ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ' (੪੫੨)*।

**ਵੁਠਾ** [*ਕ੍ਰਿ: । ਸੰਸਕ੍ਰਿਤ, ਵ੍ਰਿਸ਼੍ਰਿ=ਮੀਂਹ । ਪੁ: ਪੰਜਾਬੀ, ਵ੍ਰਿਸ਼੍ਰਿ। ਇਸ ਤੋਂ ਪੰਜਾਬੀ ਕਿਰਿਆ, ਵੱਠਣਾ*]

੧. ਬਰਸਿਆ। ਯਥਾ—*'ਵੁਠਾ ਛਹਬਰ ਲਾਇ' (੧੨੮੧)*, ਇਕ ਰਸ ਵਰ੍ਹਿਆ ਹੈ (ਗੁਰੂ ਰੂਪ ਬੱਦਲ)।

੨. [*ਸੰਸਕ੍ਰਿਤ, ਵਸ੍=ਨਿਵਾਸੇ ਤੋਂ ਪੰਜਾਬੀ, ਵੁਠਣਾ*] ਵੱਸਿਆ, ਆਬਾਦ ਹੋਇਆ। ਯਥਾ—*'ਨਾਨਕ ਵੁਠਾ ਘੁਘਿ ਗਿਰਾਉ ਜੀਉ' (੭੩)*।

**ਵੁਠੀ** [*ਕ੍ਰਿ: । ਦੇਖੋ, 'ਵੁਠਾ ੨.'*] ਵੱਸੀ। ਯਥਾ—*'ਕਾ ਵਿਰਲੀ ਜਾਇ ਵੁਠੀ' (੨੧੮)*, ਕੋਈ ਵਿਰਲੀ ਥਾਂ ਵੱਸੀ।

**ਵੁਠੇ/ਵੁਠੈ** [*ਕ੍ਰਿ: । ਦੇਖੋ, 'ਵੁਠਾ ੨.'*] ੧. ਵੱਸੇ ਹੋਏ। ਯਥਾ—*'ਵੁਠੇ ਨਗਰ ਗੰਧ੍ਰਬ' (੧੪੨੫)*, ਗੰਧਰਬ ਨਗਰ ਵੱਸੇ ਹੋਏ ਦੇ ਕੇ (ਗਏ)।

੨. [*ਦੇਖੋ, 'ਵੁਠਾ ੧.'*] ਮੀਂਹ ਦੇ ਵੱਸਿਆਂ। ਯਥਾ—*'ਵੁਠੈ ਜੀਆ ਜੁਗਤਿ ਹੋਇ' (੧੨੮੩)*।

**ਵੂਠਾ** [*ਕ੍ਰਿ: । ਵੁਠਾ ਦਾ ਦੂਜਾ ਰੂਪ। ਦੇਖੋ, 'ਵੁਠਾ ੧., ੨.'*]

੧. ਵਰਖਿਆ, ਮੀਂਹ ਵਾਂਙੂ ਪਿਆ। ਯਥਾ—*'ਵੂਠਾ ਸਰਬ ਥਾਈ ਮੇਹੁ'*। *(੧੨੨੬)*

੨. ਵੱਸਿਆ, ਨਿਵਾਸ ਕੀਤਾ। ਯਥਾ—*'ਜਾ ਕੈ ਮਨਿ ਵੂਠਾ ਪ੍ਰਭੁ ਅਪਨਾ' (੧੦੭੯)*, ਤਥਾ—*'ਹਰਿ ਰਸੁ ਮੀਠਾ ਮਨ ਮਹਿ ਵੂਠਾ'*। *(੪੫੨)*

**ਵੂਠੜਾ** [*ਕ੍ਰਿ: । ਦੇਖੋ, 'ਵੂਠਾ'*] ਵੱਸਿਆ, ਪ੍ਰਾਪਤ ਹੋਇਆ। ਯਥਾ—*'ਮਨਿ ਹਰਿ ਹਰਿ ਵੂਠੜਾ ਹੇ' (੮੨)*।

**ਵਡਾ/ਵਡ** [*ਗੁ: । ਸੰਸਕ੍ਰਿਤ, ਵਡ੍ਰ । ਪ੍ਰਾਕ੍ਰਿਤ, ਵਡ੍ਡਨ । ਪੰਜਾਬੀ, ਵੱਡਾ*] ਮਹਾਨ, ਵੱਡਾ, ਜਿਸ ਤੋਂ ਸਭ ਛੋਟੇ ਹੋਣ। ਯਥਾ—*'ਤੂ ਵਡ ਦਾਤਾ ਤੂ ਵਡ ਦਾਨਾ' (੧੧੮੬)*, ਤਥਾ—*'ਸੁਣਿ ਵਡਾ ਆਖੈ ਸਭੁ ਕੋਇ' (੯)*, ਤਥਾ—*'ਵਡਾ ਆਖਣੁ ਭਾਰਾ ਤੋਲੁ' (੧੨੩੯)*। ਦੇਖੋ, 'ਵਡਾ ਫੇਰੁ', 'ਵਡਾ ਰੋਗੁ'

**ਵੰਡ** [*ਸੰ: । ਸੰਸਕ੍ਰਿਤ, ਵਿਤਰਣੰ ਯਾ ਵੰਡ੍=ਹਿੱਸੇ ਕਰਨੇ। ਪੰਜਾਬੀ, ਵੰਡ*] ਹਿੱਸਾ। ਯਥਾ—*'ਤਿਸੁ ਹਰਿ ਧਨ ਕੀ ਵੰਡ ਹਥਿ ਆਵੈ' (੮੫੩)*।

**ਵਡਿਆਈ** [*ਸੰ: । ਦੇਖੋ, 'ਵਡਾ'। ਵਡਾ ਤੋਂ ਭਾਵਕ ਸੰਗਯਾ*]

੧. ਵੱਡਾਪਨ।

੨. ਸੋਭਾ, ਬਜ਼ੁਰਗੀ। ਯਥਾ—*'ਜਿਉ ਤਿਸ ਦੀ ਵਡਿਆਈ' (੯)*।

੩. ਇੱਛਾ, ਵਡੇ ਆਦਮੀ ਦੀ 'ਇੱਛਾ' ਨੂੰ ਸਤਿਕਾਰ ਨਾਲ ਵਡਿਆਈ ਕਹਿ ਦੇਂਦੇ ਹਨ।

**ਵੰਡਾਇਆ** [*ਕ੍ਰਿ: । ਦੇਖੋ, 'ਵੰਡ'*] ਹਿੱਸਾ ਲੈਣਾ। ਯਥਾ—*'ਕਿਸੈ ਨਾਲਿ ਨ ਜਾਇ ਵੰਡਾਇਆ' (੮੫੩)*।

**ਵਡਿਆਈਆ** [*ਸੰ: । ਵਡਿਆਈ ਦਾ ਬਹੁ-ਬਚਨ। ਦੇਖੋ, 'ਵਡਿਆਈ'*] ੧. ਵੱਡੇਪਨ।

੨. ਬਜ਼ੁਰਗੀਆਂ।

੩. ਲੋਕਾਂ ਵਲੋਂ ਜੋ ਮਹਿਮਾ ਮਿਲੇ। ਯਥਾ—*'ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ' (੮੦੮)*।

**ਵਡਹੰਸੁ** [*ਸੰ: । ਦੇਖੋ, 'ਵਡਾ'। ਪੰਜਾਬੀ, ਵਡਾ+ਹੰਸ=ਵਡਹੰਸ*]

੧. ਰਾਜ ਹੰਸ, ਭਾਵ ਤਤ੍ਵੇਤਾ। ਯਥਾ—*'ਮੈ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ' (੫੮੫)*।

੨. ਇਕ ਰਾਗ ਹੈ। ਇਹ ਗੁਰਮਤਿ ਸੰਗੀਤ[1] ਅਨੁਸਾਰ ਭਿੰਨ ਰਾਗ ਹੈ। ਮਾਰੂ, ਗੌਰਾਨੀ, ਦੁਰਗਾ, ਧਨਾਸਰੀ, ਜੈਤੀ ਦੇ ਮਿਲਣ ਤੇ ਵਡਹੰਸ ਬਣਦਾ ਹੈ। ਪ੍ਰਾਣੀ ਦੇ ਚਲਾਣੇ ਪਰ ਵਡਹੰਸ ਤੇ ਮਾਰੂ ਰਾਗ ਹੀ ਗਾਵੀਦੇ ਹਨ, ਪਰੰਤੂ ਹੋਰਨਾਂ ਮਤਾਂ ਵਿਚ ਨਹੀਂ ਗਾਂਵਦੇ। ਭਰਤ ਮਤ ਵਿਚ ਸਿਰੀ ਰਾਗ ਦਾ ਪੁਤ੍ਰ ਹੈ। ਸ਼ਿਵ ਮਤ ਵਿਚ ਪੰਚਮ ਦੀ ਰਾਗਨੀ ਹੈ। ਰਾਗਾਰਣਵ ਵਿਚ ਮੇਘ ਦੀ ਰਾਗਨੀ ਹੈ, ਸੁਰਤਾਲ ਸਮੂਹ ਵਿਚ ਮਾਲਕੌਂਸ ਦਾ ਪੁਤ੍ਰ ਹੈ ਅਤੇ ਮੇਲ ਵੀ ਹੋਰ ਹੀ ਹਨ, ਜਿਹਾ ਕੁ ਦੇਵਗਿਰੀ, ਗੌਰੀ, ਮਾਲਵ ਸੰਕੀਰਣ, ਧਨਾਸਰੀ ਮਿਲੇ ਤੇ ਵਡਹੰਸ ਬਣਦਾ ਹੈ। ਇਕ ਬਡਹੰਸ ਸਾਰੰਗ ਦਾ ਭੇਦ ਲਿਖਿਆ ਹੈ। ਵਡਹੰਸ ਅਤੇ ਬਡਹੰਸਕਾ ਇਕੋ ਦਾ ਨਾਮ ਹੈ। ਗੁਰਮਤਿ ਸੰਗੀਤ ਵਿਚ ਵਡਹੰਸ ਦੱਖਣੀ ਵੀ ਹੈ, ਹੋਰਨਾਂ ਵਿਚ ਨਹੀਂ।

**ਵਡਗੇ** [*ਗੁ: । ਦੇਸ਼ ਭਾਸ਼ਾ। ਦੇਖੋ, 'ਵਡਾ'*] ਵੱਡੇ। ਯਥਾ—*'ਵਡ ਵਡ ਪੁਰਖ ਵਡਗੇ' (੯੭੬)*, ਵਡਿਆਂ ਤੋਂ ਜੋ ਵੱਡੇ ਪੁਰਖ ਹਨ, ਉਹਨਾਂ ਤੋਂ ਭੀ ਵੱਡੇ ਹੋ।

**ਵਿਡਾਣ/ਵਿਡਾਣਾ** [*ਸੰ: । ਦੇਖੋ, 'ਵਡਾ'। ਪੰਜਾਬੀ, ਵਡਾ+ਪਨ= ਵਡਾਣ*] ੧. ਮਹਾਨਤਾ, ਉਚਤਤਾ, ਅਸਚਰਜ ਕਰਨ ਵਾਲੀ ਮਹੱਤਤਾਈ। ਯਥਾ—*'ਵੇਖਿ ਵਿਡਾਣੁ ਰਹਿਆ ਵਿਸਮਾਦੁ' (੪੬੪)*, ਉਸ ਦੀ ਅਸਚਰਜ ਕਰਨ ਵਾਲੀ ਮਹੱਤਤਾ ਦੇਖ ਕੇ ਹੈਰਾਨ ਹੋ ਗਿਆ ਹੈ। ਤਥਾ—*'ਸਭਿ ਤੇਰੇ ਚੋਜ ਵਿਡਾਣਾ' (੧੧)*।

੨. [*ਸੰਸਕ੍ਰਿਤ, ਵਿਡੰਬਨ ਤੋਂ ਵਿਡਾਣ*] ਦੁਖੀ, ਹੈਰਾਨਿਆ, ਪਰੇਸ਼ਾਨਿਆ ਹੋਇਆ। ਯਥਾ—*'ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ' (੭੫੨)*।

੩. [*ਫ਼ਾਰਸੀ, ਬੇਗਾਨਾ*[2]*, ਤੋਂ ਵਿਡਾਣਾ। ਯਾ ਸੰਸਕ੍ਰਿਤ ਵਿਡ (=ਵਿਥ ਕਰ ਜਾਣੀ) ਤੋਂ ਵਿਡਾਣਾ=ਜੋ ਪਰੇ ਹੋ ਜਾਏ*] ਪਰਾਇਆ, ਓਪਰਾ। ਯਥਾ—*'ਜਾ ਸਹੁ ਭਇਆ ਵਿਡਾਣਾ' (੫੫੮)*।

**ਵਿਡਾਣੀ** [*ਗੁ: । ਦੇਖੋ, 'ਵਿਡਾਣਾ ੩.'*] ਬੇਗਾਨੀ, ਦੂਜੇ ਦੀ। ਯਥਾ—*'ਸੇਵਾ ਕਰਹਿ ਵਿਡਾਣੀ' (੩੧)*, ਭਾਵ ਈਸ਼ਵਰ ਨੂੰ ਛੱਡ

---

੧. ਕ੍ਰਿਤ ਡਾਕਟਰ ਚਰਨ ਸਿੰਘ ਜੀ।

੨. ਬੇਗਾਨਾ ਤੋਂ ਬਿਡਾਨਾ, ਵਿਡਾਨਾ, ਵਿਡਾਣਾ।

ਕੇ ਅਨਜ ਪੁਰਖਾਂ ਯਾ ਦੇਵਾਂ ਦੀ ਸੇਵਾ ਕਰਦੇ ਹਨ। ਤਥਾ—*'ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ' (੫੮੬)।*

**ਵਡਾਤੀ** [*ਗੁ: । ਦੇਖੋ, 'ਵਡਾ'। ਪੰਜਾਬੀ ਵਡਾ+ਅਤੀ=ਵਡਾਤੀ*] ਬਹੁਤ ਵੱਡਾ। ਯਥਾ—*'ਵਡ ਪੁਰਖੁ ਵਡਾਤੀ' (੧੩੮)।*

**ਵਡਨੇ** [*ਗੁ: । ਦੇਖੋ, 'ਵਡਾ'। ਨੇ ਸੁਾਰਥ ਪ੍ਰਤਜਯ*] ਵੱਡੇ। ਯਥਾ—*'ਜਨ ਨਾਨਕ ਕੇ ਪ੍ਰਭ ਵਡਨੇ' (੯੭੬)।*

**ਵਡੋਨਾ** [*ਗੁ: । ਦੇਖੋ, 'ਵਡਾ'। ਓਨਾ ਸੁਾਰਥ ਪ੍ਰਤਜਯ*] ਵੱਡੇ। ਯਥਾ—*'ਮੁਖਿ ਵਡ ਵਡ ਭਾਗ ਵਡੋਨਾ' (੧੩੧੫)।*

**ਵਿਡਾਨ** [*ਗੁ: । ਦੇਖੋ, 'ਵਿਡਾਣ ੧.'*] ਅਸਚਰਜ। ਯਥਾ—*'ਹਰਿ ਕੇ ਚੋਜ ਵਿਡਾਨ ਦੇਖੁ' (੧੩੨੦)।*

**ਵਿਡਾਨੜੇ** [*ਗੁ: । ਦੇਖੋ, 'ਵਿਡਾਣ ੩.'*] ਬਿਗਾਨੇ, ਓਪਰੇ, ਭਾਵ ਜਮ ਮਾਰਗ ਤੋਂ ਲੈਂਦੇ ਹਨ। ਯਥਾ—*'ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ' (੫੨੦)।*

**ਵਡਫਾ** [*ਗੁ: । ਦੇਖੋ, 'ਵਡਾ'। ਦੇਸ਼ ਭਾਸ਼ਾ*] ਵੱਡਾ। ਯਥਾ—*'ਹਰਿ ਜਪਿਓ ਹਰਿ ਪ੍ਰਭੁ ਵਡਫਾ' (੧੩੩੬)।*

**ਵਡਾ ਫੇਰੁ** [*ਵਿਸ਼ੇਸ਼ਣ ਵਿਸ਼ੇਸ਼ਜ। ਦੇਖੋ, 'ਵਡਾ'। ਪੰਜਾਬੀ*] ਵੱਡਾ ਫੇਰਾ, ਭਾਵ ਚੁਰਾਸੀ ਦਾ ਫੇਰ। ਯਥਾ—*'ਬਿਨ ਬੂਝੇ ਵਡਾ ਫੇਰੁ ਪਇਆ' (੫੧੧)।*

**ਵਡਾਰੂ** [*ਗੁ: । ਦੇਖੋ, 'ਵਡਾ'। ਆਰੂ ਪ੍ਰਤਜਯ ਗੁਣਵਾਚਕ ਦਾ*]

੧. ਵਡੇਰਾ, ਵਡੇ ਤੋਂ ਵਡੇਰਾ, ਭਾਵ ਆਪਣੇ ਤੋਂ ਵਡੇਰਾ। ਯਥਾ—*'ਵਡਾਰੂ ਸਿਉ ਨੇਹੁ' (੪੭੪),* (ਆਪ ਤੋਂ) ਵੱਡੇ ਨਾਲ ਪ੍ਰੀਤ।

੨. [*ਸੰਪ੍ਰਦਾ*] ਰਾਜਾ, ਇਸਤ੍ਰੀ, ਮਨ।

**ਵਿਡਾਰ** [*ਕ੍ਰਿ: । ਸੰਸਕ੍ਰਿਤ, ਵਿਦਾਰਣੰ। ਪੰਜਾਬੀ, ਵਿਡਾਰਣਾ=ਪਾੜ ਸਿਟਣਾ*] ਦੂਰ ਕੀਤੇ। ਯਥਾ—*'ਅਵਗਣ ਕਢੈ ਵਿਡਾਰਿ'। (੧੦੮੭)*

**ਵਡਾ ਰੋਗੁ** [*ਵਿਸ਼ੇਸ਼ਣ ਵਿਸ਼ੇਸ਼ਜ। ਦੇਸ਼ ਭਾਸ਼ਾ*] ੧. ਵੱਡੀ ਬੀਮਾਰੀ।

੨. ਕੁਸ਼ਟ, ਕੋੜ੍ਹ। ਯਥਾ—*'ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ' (੯੧੯)।*

**ਵਿਡਾਰਣਿ** [*ਕ੍ਰਿ: । ਦੇਖੋ, 'ਵਿਡਾਰ'*] ਹਟਾਵਣਾ, ਦੂਰ ਕਰਨਾ, ਉਡਾਉਣਾ। ਯਥਾ—*'ਲੋਕੁ ਵਿਡਾਰਣਿ ਜਾਇ' (੧੩੮੧)।*

**ਵਡੋਲ/ਵਡੋਲੀ** [*ਗੁ: । ਪੰਜਾਬੀ। ਦੇਖੋ, 'ਵਡਾਲਕਾ ੨.'। ਵਡਾਲਕਾ ਦਾ ਸੰਖੇਪ, ਵਡੋਲ*] ਵੱਡੇ। ਯਥਾ—*'ਤੁਮ ਵਡ ਪੁਰਖ ਵਡੋਲੀ'। (੧੬੯)*

**ਵਡਾਲਕਾ** [*ਸੰ: । ਦੇਸ਼ ਭਾਸ਼ਾ। ਦੇਖੋ, 'ਵਡਾ'। ਲਕਾ ਪ੍ਰਤਜਯ*]

੧. ਬਹੁਤ ਵੱਡਾ।

੨. [*ਵਡਾ+ਲਕਾ (ਫ਼ਾਰਸੀ)=ਵਲਾਯਤ*] ਵਲਾਇਤਾਂ ਯਾ ਦੇਸ਼ ਦੇਸ਼ਾਂਤਰਾਂ ਦਾ ਵੱਡਾ। ਯਥਾ—*'ਨਾਨਕ ਸੰਤ ਤੇਰੈ ਰੰਗਿ ਰਾਤੇ ਤੂ ਸਮਰਥੁ ਵਡਾਲਕਾ' (੧੦੮੫)।*

**ਵਢ** [*ਕ੍ਰਿ: । ਸੰਸਕ੍ਰਿਤ, ਬਧ=ਕਤਲ ਕਰਨਾ। ਪੰਜਾਬੀ, ਵੱਢਣਾ*] ਕੱਟ ਕੇ। ਯਥਾ—*'ਅਸੰਖ ਗਲ ਵਢ ਹਤਿਆ ਕਮਾਹਿ' (੪)।*

**ਵਢੀ**[1] [*ਸੰ: । ਪੰਜਾਬੀ*] ਰਿਸ਼ਵਤ, ਰੁਪਏ ਯਾ ਕੁਛ ਹੋਰ ਦੇ ਕੇ ਕਿਸੇ ਨੂੰ ਉਸ ਦੇ ਅਸਲੀ ਫ਼ਰਜ਼ ਤੋਂ ਬਦਲਾ ਦੇਣਾ। ਯਥਾ—*'ਲੈ ਕੇ ਵਢੀ ਦੇਨਿ ਉਗਾਹੀ' (੧੦੩੨)।*

**ਵਾਂਢੀ** [*ਗੁ: । ਪੰਜਾਬੀ, ਵਾਂਢਾ=ਪਰਦੇਸ*] ਜਿਸ ਨੂੰ ਘਰੋਂ ਨਿਕਾਲਾ ਮਿਲ ਗਿਆ ਹੋਵੇ, ਛੁੱਟੜ। ਯਥਾ—*'ਧਨ ਵਾਂਢੀ ਪਿਰੁ ਦੇਸ ਨਿਵਾਸੀ' (੧੨੭੩)।*

**ਵਾਢੀਆ** [*ਸੰ: । ਦੇਖੋ, 'ਵਾਂਢੀ'*] ਛੁਟੜਾਂ, ਧਮੇਲਾਂ। ਯਥਾ—*'ਝੂਰਿ ਮਰਹੁ ਸੇ ਵਾਢੀਆ' (੭੬੧)।*

**ਵਢੀਅਹਿ** [*ਕ੍ਰਿ: । ਦੇਖੋ, 'ਵਢਿ'*] ਕਟੀਂਦੇ ਹਨ। ਯਥਾ—*'ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ' (੪੭੨)।*

**ਵਢੀਜੈ** [*ਕ੍ਰਿ: । ਦੇਖੋ, 'ਵਢਿ'*] ਕਟੀਦੇ ਹਨ। ਯਥਾ—*'ਤਿਨ ਘਸਿ ਘਸਿ ਨਾਕ ਵਢੀਜੈ' (੧੩੨੫)।*

**ਵਣਾ** [*ਸੰ: । ਸੰਸਕ੍ਰਿਤ, ਬਨ। ਪ੍ਰਾਕ੍ਰਿਤ, ਵਣ। ਪੰਜਾਬੀ, ਵਣ=ਜੰਗਲ*] ਜੰਗਲ, ਬਨ, ਉਜਾੜ। ਯਥਾ—*'ਰਵਿਆ ਵਿਚਿ ਵਣਾ' (੧੩੩),* ਤਥਾ—*'ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥ ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ' (੫੫੮),* ਇਕ ਮੇਰੇ ਬਿਰਹੋਂ ਤੋਂ ਬਾਝ ਸਾਰਾ ਜਹਾਨ ਤੇ ਪੰਛੀ ਬੀ ਰੋ ਪਏ, ਪਰ ਜਿਸ ਬਿਰਹੁ ਨੇ ਪਿਰੀ ਤੋਂ ਵਿਛੋੜਿਆ ਸੀ, ਉਹ ਨਾ ਰੋਇਆ, ਸੰਤ ਨੇ ਕਿਹਾ। ਦੇਖੋ, 'ਬਾਹੀ'

**ਵਾਣੀ** [*ਸੰ: । ਸੰਸਕ੍ਰਿਤ, ਬਾਣੀ। ਪੁ: ਪੰਜਾਬੀ, ਵਾਣੀ=ਬੋਲੀ*]

੧. ਦੁਹਾਈ। ਯਥਾ—*'ਬਾਬਰ ਵਾਣੀ' (੪੧੭),* ਬਾਬਰ ਪਾਤਿਸ਼ਾਹ ਦੀ ਦੁਹਾਈ ਫਿਰੀ।

੨. [*ਪੰਜਾਬੀ, ਵੰਨੀ ਤੋਂ ਵਾਣੀ। ਵੰਨੀ=ਉਸੇ ਰੰਗ ਦੀ*] ਵੰਨਕੀ, ਰੰਗ, ਵੰਨੀ, ਵਰਗਾ। ਯਥਾ—*'ਉਦਕੁ ਗੰਗਾ ਵਾਣੀ' (੫੬੭),* ਅਰਥਾਤ—ਸੰਤਾਂ ਦੀ ਬਾਣੀ ਗੰਗਾ ਦੇ ਜਲ ਵਰਗੀ (ਨਿਰਮਲ) ਹੈ।

੩. ਵਾਲੀ। ਯਥਾ—*'ਮਸਾਵਣੀ'*=(ਮਸ = ਸ਼ਾਹੀ + ਵਾਣੀ = ਵਾਲੀ) ਦਵਾਤ। ਯਥਾ—*'ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ' (੬੩੬)।* ਦੇਖੋ, 'ਮਲਵਾਣੀ'

**ਵਿਣੁ** [*ਅ: । ਸੰਸਕ੍ਰਿਤ, ਵਿਨਾ। ਪੰਜਾਬੀ, ਬਿਨਾ, ਵਿਨਾ, ਬਿਣ, ਵਿਣ*] ਬਿਨਾ, ਬਾਝੋਂ, ਬਗੈਰ। ਯਥਾ—*'ਵਿਣੁ ਮਨੁ ਮਾਰੇ'। (੬੫੦)*

**ਵੈਣ** [*ਸੰ: । ਸੰਸਕ੍ਰਿਤ, ਬਚਨ। ਬ੍ਰਿਜ ਭਾਸ਼ਾ, ਬੈਨ*]

੧. ਬਚਨ, ਵਾਕ, ਮੂੰਹ ਤੋਂ ਉਚਾਰੀ ਗੱਲ। ਯਥਾ—*'ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ' (੬੮੯),* ਝੂਠੇ ਬਚਨ ਕਹਿੰਦਾ ਹੈ ਜੋ ਕੰਮ ਨਹੀਂ ਆਉਂਦੇ।

੨. ਰਣ, ਤ੍ਰੀਮਤਾਂ ਦੇ ਪੱਲਾ ਪਾ ਕੇ ਝੀਣੀ ਸੁਰ ਦੇ ਵੈਰਾਗ ਭਰੇ ਗੀਤ, ਜੋ ਮੋਇਆਂ ਦੇ ਮਗਰ ਪਾਂਦੀਆਂ ਹਨ। ਯਥਾ—*'ਹਰਿ ਤੁਧ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ' (੧੩੬)।*

**ਵੁਣਾਇਆ** [*ਕ੍ਰਿ: । ਸੰਸਕ੍ਰਿਤ, ਵਯਨ। ਪੰਜਾਬੀ, ਵੁਣਨਾ। ਹਿੰਦੀ, ਬੁਣਨਾ*] (ਜੁਲਾਹੇ ਤੋਂ ਕੱਪੜਾ) ਬੁਣਵਾਇਆ, ਉਣਵਾਇਆ। ਯਥਾ—*'ਵੇਲਿ ਪਿੰਞਾਇਆ ਕਤਿ ਵੁਣਾਇਆ' (੯੫੫)।*

**ਵਿਣਾਸ** [*ਸੰ: । ਸੰਸਕ੍ਰਿਤ, ਵਿਨਾਸ਼। ਪੰਜਾਬੀ, ਵਿਨਾਸ। ਵਿਨਾਹ, ਵਨਾਹ। ਪੁ: ਪੰਜਾਬੀ ਕ੍ਰਿਯਾ, ਵਿਨਾਹੁਣਾ*] ਨਾਸ਼, ਤਬਾਹੀ, ਉਜਾੜਾ। ਯਥਾ—*'ਕੂੜਹੁ ਕਰੇ ਵਿਣਾਸੁ' (੫੧੮)।*

**ਵਣਹੁ** ਦੇਖੋ, 'ਵਣਾ'

---

੧. ਜੋ ਹੱਕ ਤੇ ਨਿਆਂ ਨੂੰ ਵੱਢ ਸੁੱਟੇ।

**ਵਿਣਾਹੇ** [*ਕ੍ਰਿ: । ਦੇਖੋ, 'ਵਿਣਾਸ'*] ਨਾਸ਼ ਕਰਦਾ ਹੈ। ਯਥਾ—*'ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ' (੯੬੭)।*

**ਵਣਾਹੰਬੈ** [*ਕ੍ਰਿ: । ਸੰਪ੍ਰਦਾ*] ੧. ਬਣਦਾ ਹੈ।

੨. ਠੀਕ ਹੈ। ਯਥਾ—*'ਬਿਨੁ ਭੈ ਅਨਭਉ ਹੋਇ ਵਣਾਹੰਬੈ' (੧੧੦੪),* ਬਿਨਾ ਭਉ ਦੇ {ਅਨਭਉ} ਗਿਆਨ ਹੋਵੇ, ਇਹ ਬਣਦਾ ਹੈ? ਭਾਵ ਨਹੀਂ।

੩. [*ਦੇਖੋ, 'ਵਿਣਾਸ' । ਵਨਾਹ ਤੋਂ ਵਣਾਹੰਬੈ*] ਨਾਸ਼, ਤੁਕ ਦਾ ਅਰਥ ਬਣੇਗਾ—(ਈਸ਼੍ਵਰੀ) ਭੈ ਤੋਂ ਬਿਨਾ ਅਨੁਭਵ ਨਾਸ਼ ਹੁੰਦਾ ਹੈ।

**ਵਣ ਖੰਡ** [*ਸੰ: । ਸੰਸਕ੍ਰਿਤ, ਬਨ = ਜੰਗਲ, ਖੰਡ = ਭਾਗ, ਮੁਰਾਦ ਦੇਸ਼ ਤੋਂ*] ਜੰਗਲੀ ਇਲਾਕਾ, ਜੰਗਲ। ਯਥਾ—*'ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ' (੧੪੦),* ਇਕ ਫਲ ਫੂਲ ਚੁਣ ਕੇ ਖਾਂਦੇ ਹਨ ਤੇ ਬਨਾਂ ਵਿਚ (ਯਾ ਬਨ) ਦੇ (ਕਿਸੇ) ਭਾਗ ਵਿਚ ਰਹਿੰਦੇ ਹਨ।

**ਵਣੰਜਿਆ** [*ਕ੍ਰਿ: । ਸੰਸਕ੍ਰਿਤ, ਵਾਣਿਜਯ = ਬਪਾਰ । ਪੰਜਾਬੀ ਕ੍ਰਿਯਾ, ਵਣਜਣਾ*] ਵਣਜ ਕੀਤਾ ਹੈ, ਖ਼ਰੀਦਿਆ ਹੈ। ਯਥਾ—*'ਨਾਨਕ ਤਿਨ ਸਚੁ ਵਣੰਜਿਆ ਜਿਨਾ ਧੁਰਿ ਲਿਖਿਆ ਪਰਾਪਤਿ ਹੋਇ' (੩੧੧)।*

**ਵਣਜਾਰਾ** [*ਸੰ: । ਸੰਸਕ੍ਰਿਤ, ਵਾਣਿਜਯ = ਵਪਾਰ । ਪੰਜਾਬੀ, ਵਣਜ = ਵਪਾਰ + ਆਰਾ = ਵਾਲਾ; ਵਣਜ ਕਰਨ ਵਾਲਾ । ਫ਼ਾਰਸੀ, ਬ੍ਰੰਜ-ਚਾਵਲ + ਆਰ = ਲੈ ਜਾਣ ਵਾਲਾ*] ਵਪਾਰੀ, ਸੁਦਾਗਰ, ਉਹ ਵਪਾਰੀ ਜੋ ਅਨਾਜ ਇਕ ਥਾਂ ਤੋਂ ਲੈ ਕੇ ਦੂਜੀ ਥਾਂ ਤੇ ਜਾ ਵੇਚਦਾ ਹੈ।

**ਵਣਜਾਰਿਹੋ** [*ਸੰਬੋ: । ਦੇਖੋ, ਉਪਰਲਾ ਪਦ*] ਹੇ ਵਣਜਾਰਿਓ! ਯਥਾ—*'ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ' (੨੨)।*

**ਵਣੁ ਤਿਣਿ** [*ਸੰ: । ਸੰਸਕ੍ਰਿਤ, ਬਨ = ਜੰਗਲ । ਤ੍ਰਿਣ = ਤੀਲਾ । ਪੰਜਾਬੀ, ਬਨ = ਇਕ ਪਹਾੜੀ ਬ੍ਰਿਛ ਹੈ । ਵਣ = ਇਕ ਬ੍ਰਿਛ ਜੋ ਬਾਰ ਵਿਚ ਹੁੰਦਾ ਹੈ*] ਵੱਡੇ ਬ੍ਰਿਛਾਂ ਤੋਂ ਲੈ ਕੇ ਘਾਹ ਦੇ ਤੀਲਿਆਂ ਤਕ—ਭਾਵ ਸਾਰੇ, ਸਭਨਾਂ ਵਿਚ। ਯਥਾ—*'ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗ ਹੀਣ ਨਹੀ ਖਾਇ' (੪੧)।*

**ਵਤ** [*ਕ੍ਰਿ: । ਲ: ਪੰਜਾਬੀ, ਵਤਨਾ = ਫਿਰਨਾ*]

੧. ਫਿਰਦਾ ਹੈ। ਦੇਖੋ, 'ਅਸੂਣੀ'

੨. [*ਅ: । ਲ: ਪੰਜਾਬੀ*] ਫੇਰ, ਮੁੜ।

**ਵਤਾ** [*ਕ੍ਰਿ । ਦੇਖੋ, 'ਵਤ ੧.'*] ਫਿਰਾਂ। ਯਥਾ—*'ਵਤਾ ਹਭੇ ਲੋਅ'। (੭੦੭)*

**ਵਤੇ/ਵਤੈ** [*ਕ੍ਰਿ: । ਦੇਖੋ, 'ਵਤ ੧.'*] ੧. ਫਿਰਦਾ ਹੈ।

੨. ਵੱਤ੍ਰ, ਜਿਸ ਵੇਲੇ ਪਾਣੀ ਦੇ ਰਚਣ ਕਰਕੇ ਜ਼ਮੀਨ ਵਾਹੁਣ ਤੇ ਬੀਜਣ ਯੋਗ ਹੋ ਜਾਂਦੀ ਹੈ, ਭਾਵ ਮਨੁੱਖ-ਜਨਮ ਤੋਂ ਹੈ। ਯਥਾ—*'ਹੁਣਿ ਵਤੈ ਹਰਿ ਨਾਮੁ ਨ ਬੀਜਿਓ' (੪੫੦)।*

**ਵਾਤਿ** [*ਸੰ: । ਲ: ਪੰਜਾਬੀ*] ੧. ਮੂੰਹ। ਯਥਾ—*'ਜਿਨ ਕਉ ਪੋਤੈ ਪੁੰਨੁ ਹੈ ਤਿਨ੍ ਵਾਤਿ ਸਿਪੀਤੀ' (੯੫੧),* ਜਿਨ੍ਹਾਂ ਦੇ ਖ਼ਜ਼ਾਨੇ ਵਿਚ ਪੁੰਨ ਹੈ, ਉਹਨਾਂ ਦੇ ਮੂੰਹ ਵਿਚ {ਸਿਪੀਤੀ} ਸਿਫ਼ਤ ਹੈ (ਪਰਮੇਸ਼ਰ ਦੀ)।

੨. [*ਸੰਸਕ੍ਰਿਤ*] ਪੌਣ।

੩. [*ਪੰਜਾਬੀ*] ਖ਼ਬਰ। ਦੇਖੋ, 'ਬਾਤ ੩.'

੪. [*ਪੰਜਾਬੀ*] ਗੱਲ, ਬਾਤ।

੫. ਉਹ ਵਾਜੇ ਜੋ ਮੂੰਹ ਨਾਲ ਵੱਜਣ, ਜਿਵੇਂ ਤੂਤੀਆਂ। ਯਥਾ—*'ਵਾਤ ਵਜਨਿ ਟੰਮਕ ਭੇਰੀਆ' (੭੪),* ਟੰਮਕ, ਭੇਰੀਆਂ ਤੇ ਤੂਤੀਆਂ ਵਜਦੀਆਂ ਹਨ (ਛਿੰਝ ਵੇਲੇ)। ਭਾਵਾਰਥ ਐਉਂ ਬੀ ਕਰਦੇ ਹਨ, ਕਿ {ਵਾਤ} ਮੂੰਹ ਨਾਲ ਜੋ ਬਚਨ ਕੀਤੇ ਜਾਂਦੇ ਹਨ, ਓਹ ਮਾਨੋਂ ਟੰਮਕ ਤੇ ਭੇਰੀਆਂ ਵਜ ਰਹੀਆਂ ਹਨ।

**ਵਿਤ** [*ਸੰ: । ਸੰਸਕ੍ਰਿਤ, ਵਿਤ੍ਤ*] ੧. ਧਨ, ਦੌਲਤ। ਯਥਾ—*'ਵਿਤ ਨਵਿਤ ਭ੍ਰਮਿਓ ਬਹੁ ਭਾਤੀ' (੯੯੯),* ਧਨ ਦੇ ਨਮਿਤ ਬਹੁਤ ਫਿਰਿਆ। ਤਥਾ—*'ਹਿਰਿ ਵਿਤ ਚਿਤ ਦੁਖਾਹੀ' (੪੦੮),* ਧਨ ਖੋਹ ਕੇ ਲੋਕਾਂ ਦੇ ਚਿਤ ਦੁਖੀ ਕਰਦਾ ਹੈ।

੨. [*ਪੰਜਾਬੀ*] ਕਦਰ।

੩. ਤਾਕਤ। ਦੇਖੋ, 'ਬਿਤ'

**ਵੰਤੁ** [*ਅ: । ਦੇਸ਼ ਭਾਸ਼ਾ*] ਵਾਲਾ। ਯਥਾ—*'ਜੋ ਜਾਨੈ ਮੈ ਜੋਬਨ ਵੰਤੁ'। (੨੭੮)*

**ਵਤਾਇ** [*ਕ੍ਰਿ: । ਲ: ਪੰਜਾਬੀ, ਵਤਣਾ ਦਾ ਪ੍ਰੇਰਣਾਰਥਿਕ*] ਪਾਇ ਕੇ। ਯਥਾ—*'ਕੁੰਡੀ ਜਾਲੁ ਵਤਾਇ' (੧੦੦੯)।*

**ਵਤਾਈ** [*ਕ੍ਰਿ: । ਦੇਖੋ, ਉਪਰਲਾ ਪਦ*] ਫਿਰਾਵਾਂ, ਕੁਰਬਾਨ ਕਰਾਂ। ਯਥਾ—*'ਇਹੁ ਜੀਉ ਵਤਾਈ ਬਲਿ ਬਲਿ ਜਾਈ ਜੀਉ'। (੨੧੬)*

**ਵਤਾਇਆ** [*ਕ੍ਰਿ: । ਦੇਖੋ, ਉਪਰਲਾ ਪਦ*] ਵਾਰਨੇ ਜਾਣਾ। ਯਥਾ—*'ਹਉ ਸਤਿਗੁਰ ਵਿਟਹੁ ਵਤਾਇਆ ਜੀਉ' (੯੬)।*

**ਵਤਾਇਦਾ** [*ਕ੍ਰਿ: । ਦੇਖੋ, 'ਵਤਾਈ'*] ਫੇਰਦਾ ਹੈ। ਯਥਾ—*'ਆਪੇ ਜਾਲੁ ਵਤਾਇਦਾ ਪਿਆਰਾ' (੬੦੫),* ਆਪ ਹੀ (ਮਾਇਆ ਦਾ) ਜਾਲ ਫੇਰਦਾ ਹੈ।

**ਵਤਹਿ** [*ਕ੍ਰਿ: । ਦੇਖੋ, 'ਵਤ ੧.'*] ਫਿਰ। ਯਥਾ—*'ਜੇ ਤੂ ਵਤਹਿ ਅੰਙਣੇ' (੧੦੯੫)।*

**ਵੇ ਤਗਾ** [*ਗੁ: । ਸੰਸਕ੍ਰਿਤ, ਵਿ । ਫ਼ਾਰਸੀ, ਅਵਜ, ਬੇ = ਬਿਨਾ । ਪੰਜਾਬੀ, ਬੇ, ਵੇ । ਵੇ + ਤਗਾ = ਬਿਨਾ ਤਾਗੇ ਦੇ*] ਬਿਨਾ ਜਨੇਊ ਦੇ। ਦੇਖੋ, 'ਤਗ'

**ਵਤਨੁ** [*ਕ੍ਰਿ: । ਦੇਖੋ, 'ਵਤ'*] ਫਿਰਨਾ। ਦੇਖੋ, 'ਭਸੁ'

**ਵਤ੍ਰੁ** [*ਸੰ: । ਪੰਜਾਬੀ, ਵਤਰ[1]*] ੧. ਖੇਤਾਂ ਦੀ ਨਮੀ ਵਾਲੀ ਹਾਲਤ, ਜਦੋਂ ਹਲ ਫਿਰ ਸਕੇ।

੨. ਖੇਤਾਂ ਦੇ ਵਾਹੁਣ ਤੇ ਬੀਜਣ ਦਾ ਸਮਾਂ। ਯਥਾ—*'ਲਬੁ ਵਤ੍ਰੁ ਦਰੋਗੁ ਬੀਉ' (੯੫੫)।*

**ਵਤਾਵੈ** [*ਕ੍ਰਿ: । ਦੇਖੋ, 'ਵਤਾਇ ਦਾ'*] ਫੇਰਦਾ ਹੈ, ਭਾਵ ਕ੍ਰਿਪਾ ਕਰਦਾ ਹੈ। ਯਥਾ—*'ਹਰਿ ਕੇ ਸਖਾ ਸਾਧ ਜਨ ਨੀਕੇ ਤਿਨ ਊਪਰਿ ਹਾਥੁ ਵਤਾਵੈ' (੮੮੧)।*

**ਵਥੁ** [*ਸੰ: । ਸੰਸਕ੍ਰਿਤ, ਵਸ੍ਤੁ । ਪ੍ਰਾਕ੍ਰਿਤ, ਵਤਥੁ । ਪੁ: ਪੰਜਾਬੀ, ਵਥ । ਨ: ਪੰਜਾਬੀ, ਵਸਤੂ*] ਵਸਤ, ਚੀਜ਼, ਪਦਾਰਥ। ਯਥਾ—*'ਆਪੇ ਵਥੁ ਰਾਖੈ ਆਪੇ ਦੇਇ' (੧੨੬),* ਤਥਾ—*'ਦ੍ਰਿੜੁ ਕਰਿ ਗਹਹੁ ਨਾਮੁ ਹਰਿ ਵਥੁ' (੨੮੮)।* ਦੇਖੋ, 'ਮੁਹਤਾਜੀ'

---

੧. ਸੁੱਕੀ ਜ਼ਿਮੀ ਵਿਚ ਪਾਣੀ ਪੈ ਕੇ ਹਲ ਵਾਹੁਣ ਲਾਇਕ ਨਮੀ ਦੀ ਹਾਲਤ। ਪਹਿਲਾਂ ਵੱਤਰ ਨਾਮ ਪਾਣੀ ਦਾ ਸੀ, ਫੇਰ ਨਮੀ ਦਾ ਹੋਇਆ। ਮੁਕਾਬਲਾ ਕਰੋ, ਅੰਗਰੇਜ਼ੀ ਦਾ ਪਦ ਵਾਟਰ = ਪਾਣੀ, ਜਰਮਨੀ—ਵਥਰ = ਪਾਣੀ।

**ਵਥੂ** [ਸੰ: । ਦੇਖੋ, 'ਵਥੁ'। ਉ ਸੂਾਰਥ ਪ੍ਰਤਯਯ] ਚੀਜ਼ਾਂ।

**ਵਿਥਾਰ** [ਸੰ: । ਸੰਸਕ੍ਰਿਤ, ਵਿਸਤਾਰ। ਪੰਜਾਬੀ, ਵਿਥਾਰ[1]] ਫੈਲਾਉ। ਯਥਾ—*'ਵਿਚੇ ਕਰਹਿ ਵਿਥਾਰ' (੧੨੩੮)*, ਤਥਾ—*'ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ' (੭੮੭)।*

**ਵਿਥਰਾਂ/ਵਿਥਰਹ** [ਕ੍ਰਿ: । ਸੰਸਕ੍ਰਿਤ, ਵਿਸ੍ਰੀਕ੍ਰਣ=ਫੈਲਾਉਣਾ। ਪ੍ਰਾਕ੍ਰਿਤ, ਵਿਤਥੁਰ। ਸੰਸਕ੍ਰਿਤ, ਵਿਸ੍ਰਰ ਤੋਂ ਪੁ: ਪੰਜਾਬੀ, ਵਿਥਰਣਾ] ਫੈਲਾਵਾਂ, ਸੁਣਾਵਾਂ, ਗਾਵਾਂ, ਕਹਾਂ। ਯਥਾ—*'ਗੁਣ ਗਾਵਾ ਗੁਣ ਵਿਥਰਾ' (੪੦)*, ਗੁਣਾਨੁਵਾਦ ਗਾਵਾਂ (ਰਾਗ ਵਿਖੇ) ਗੁਣਾਂ ਦਾ ਵਿਸਥਾਰ ਕਰਾਂ (ਕਥਾ ਵਿਖੇ)। ਤਥਾ—*'ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ' (੪੫੦)*, ਕੀ ਗੁਣ ਤੇਰੇ ਕਹੀਏ।

**ਵਦੀ** [ਕ੍ਰਿ: । ਸੰਸਕ੍ਰਿਤ, ਵਦ=ਕਹਿਣਾ। ਹਿੰਦੀ, ਬਦਨਾ, ਮੰਨ ਲੈਣਾ, ਸੰਕੇਤ ਕਰਨਾ, ਠਟਨਾ। ਪੁ: ਪੰਜਾਬੀ, ਵਦਨਾ, ਇਸ ਤੋਂ ਵਦੀ] ਠਟੀ ਹੈ, ਸੰਕੇਤ ਕੀਤੀ ਹੈ। ਯਥਾ—*'ਵਦੀ ਸੁ ਵਜਗਿ ਨਾਨਕਾ' (੪੬੯)*, ਜੋ ਈਸ਼ੁਰ ਨੇ ਠਟੀ ਹੈ, ਉਹੋ (ਵਜਗ) ਪ੍ਰਗਟ ਹੋਵੇਗੀ।

**ਵਾਦ/ਵਾਦਾ** [ਸੰ: । ਸੰਸਕ੍ਰਿਤ, ਵਾਦ। ਪੰਜਾਬੀ, ਬਹੁ-ਬਚਨ, ਵਾਦਾਂ] ੧. ਝਗੜਾ। ਯਥਾ—*'ਜਨਮੁ ਬਿਹਾਨੋ ਅਹੰਕਾਰਿ ਅਰੁ ਵਾਦਿ' (੮੬੮)।*

੨. ਜੋਧਿਆਂ ਦੇ ਵਿਰੋਧ, ਝਗੜਿਆਂ ਦੇ ਪ੍ਰਸੰਗ। ਯਥਾ—*'ਉਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ' (੪੬੯)।*

**ਵੇਦੁ/ਬੇਦ** [ਸੰ: । ਸੰਸਕ੍ਰਿਤ, ਵਿਦ੍=ਗ੍ਯਾਨੇ]

੧. ਗਿਆਨ। ਯਥਾ—*'ਅਹਰਣਿ ਮਤਿ ਵੇਦੁ ਹਥਿਆਰੁ' (੮)।*

੨. ਸਮਾਚਾਰ।

੩. ਸ਼ਾਸਤ੍ਰ ਦਾ ਗਿਆਨ, ਉਸ ਦਾ ਸਾਧਨ ਧਰਮ ਅਤੇ ਬ੍ਰਹਮ ਨੂੰ ਪ੍ਰਤਿਪਾਦਨ ਕਰਨ ਵਾਲੀ ਸੰਘਿਤਾ[2]।

੪. ਹਿੰਦੂ ਮਤ ਦੇ ਚਾਰ ਧਾਰਮਕ ਪੁਸਤਕ, ਜੋ ਈਸ਼ੁਰ ਰਚਿਤ ਮੰਨੇ ਜਾਂਦੇ ਹਨ, ਅਰ ਜੋ ਮੁਦਤਾਂ ਤੀਕ ਲੋਕਾਂ ਨੂੰ ਕੰਠ ਰਹੇ, ਅਰ ਫੇਰ ਵਿਆਸ ਨੇ ਲਿਖੇ। ਪਹਿਲਾਂ ਵੇਦ ਤਿੰਨ ਮੰਨੇ ਜਾਂਦੇ ਸਨ, ਹੁਣ ਚਾਰ ਹਨ—ਰਿਗ, ਯਜੁਰ, ਸਾਮ, ਅਥਰਵ, ਚੌਹਾਂ ਦੇ ਨਾਮ ਹਨ[3]। ਯਥਾ—*'ਬੇਦ ਕਤੇਬ ਇਫਤਰਾ ਭਾਈ' (੭੨੭)*। ਦੇਖੋ, 'ਇਫਤਰਾ' ਤਥਾ—*'ਚਾਰੇ ਵੇਦ ਹੋਏ ਸਚਿਆਰ' (੪੭੦)।*

੫. ਕੋਈ ਧਰਮ ਪੁਸਤਕ ਯਾ ਸ਼ਾਸਤ੍ਰ।

**ਵੇਦੀ** [ਸੰ: । ਸੰਸਕ੍ਰਿਤ, ਵਿਦ੍=ਗ੍ਯਾਨੇ] ਵੇਦਾਂ ਦੇ (ਪੜ੍ਹਨ ਕਰਕੇ)। ਯਥਾ—*'ਜੂਠਿ ਨ ਰਾਗੀ ਜੂਠਿ ਨ ਵੇਦੀ' (੧੨੪੦)*, ਜੂਠ ਨਹੀਂ ਉਤਰਦੀ ਵੇਦਾਂ ਦੇ ਪੜ੍ਹਨ ਨਾਲ।

**ਵੇਦੰ** [ਸੰ: । ਸੰਸਕ੍ਰਿਤ, ਵਿਦ੍=ਗ੍ਯਾਨੇ] ਗਿਆਨ। ਯਥਾ—*'ਗੁਰਮੁਖਿ ਨਾਦੰ ਗੁਰਮੁਖਿ ਵੇਦੰ' (੨)*, ਗੁਰ ਦਾ ਮੁਖਵਾਕ ਹੀ ਨਾਦ ਹੈ ਅਤੇ ਗੁਰ ਦਾ ਮੁਖਵਾਕ ਹੀ ਵੇਦ ਹੈ।

**ਵੈਦੁ** [ਸੰ: । ਸੰਸਕ੍ਰਿਤ, ਵੈਦ੍ਯ। ਪੰਜਾਬੀ, ਵੈਦ] ਹਕੀਮ। ਯਥਾ—*'ਵੈਦੁ ਬੁਲਾਇਆ ਵੈਦਗੀ' (੧੨੭੯)*, ਤਥਾ—*'ਵੈਦਾ ਸੰਦਾ ਸੰਗੁ ਇਕਠਾ ਹੋਇਆ' (੧੩੬੩)*। ਦੇਖੋ, 'ਵੈਦੋ ਨ ਵਾਈ'

**ਵਿਦਿਆ** [ਸੰ: । ਸੰਸਕ੍ਰਿਤ, ਵਿਦਿਆ]

੧. ਪੜ੍ਹਨ ਤੋਂ ਪੈਦਾ ਹੋਇਆ ਗਿਆਨ, ਇਲਮ।

੨. ਜਿਨ੍ਹਾਂ ਵਿਚ ਵਿਦਿਆ ਲਿਖੀ ਹੈ—ਪੋਥੀ, ਪੁਸਤਕ। ਯਥਾ—*'ਵਿਦਿਆ ਵੀਚਾਰੀ ਤਾਂ ਪਰਉਪਕਾਰੀ' (੩੫੬)।*

**ਵੈਂਦਿਆ** [ਕ੍ਰਿ: । ਲ: ਪੰਜਾਬੀ] ਤੁਰਦਿਆਂ, ਜਾਂਦਿਆਂ। ਦੇਖੋ, 'ਕੁਰੀਏ ਕੁਰੀਏ'

**ਵੈਦਗੀ** [ਸੰ: । ਦੇਖੋ, 'ਵੈਦ'] ਇਲਾਜ, ਹਕੀਮੀ। ਯਥਾ—*'ਵੈਦੁ ਬੁਲਾਇਆ ਵੈਦਗੀ' (੧੨੭੯)।*

**ਵੇਦਨ** [ਸੰ: । ਸੰਸਕ੍ਰਿਤ, ਵੇਦਨ। ਪਹਾੜੀ ਪੰਜਾਬੀ, ਬੇਦਨ] ਪੀੜ, ਉਦਾਸੀ, ਵਿਛੋੜੇ ਦਾ ਸਾਲ। ਯਥਾ—*'ਸੋ ਜਾਣੈ ਜਿਸੁ ਵੇਦਨ ਹੋਵੈ' (੯੯੩)।*

**ਵੇਦੀਨਾ** [ਗੁ: । ਫ਼ਾਰਸੀ, ਬੇ+ਦੀਨ] ਅਧਰਮੀਆਂ (ਦੀ), ਧਰਮੋਂ ਹੀਣਿਆਂ (ਦੀ)। ਯਥਾ—*'ਵੇਦੀਨਾ ਕੀ ਦੋਸਤੀ' (੭੯੦)।*

**ਵੈਦੋ ਨ ਵਾਈ** [ਸੰ: । ਸੰਸਕ੍ਰਿਤ, ਵੈਦ। ਅਰਬੀ, ਵ੍ਵਾਈ=ਰਾਖਾ][1] ਨਾ ਵੈਦ ਨਾ ਰਾਖਾ। ਯਥਾ—*'ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ' (੧੦੦੮)*, ਨਾ (ਕੋਈ) ਵੈਦ ਨਾ ਸਹਾਇਕ ਨਾ ਭੈਣ ਨਾ ਭਰਾ, ਇਕ ਰਾਮ ਹੀ ਸਹਾਈ ਹੈ।

**ਵੇਦਾਵੇ** [ਗੁ: । ਫ਼ਾਰਸੀ, ਬੇ। ਅਰਬੀ, ਦਾਅਵਾ। ਪੰਜਾਬੀ, ਬੇਦਾਵਾ] ਦਾਵੇ ਰਹਿਤ। ਯਥਾ—*'ਪ੍ਰਭਿ ਪੁਰਖਿ ਵੇਦਾਵੈ' (੧੦੯੭)।*

**ਵਧ** [ਕ੍ਰਿ: । ਸੰਸਕ੍ਰਿਤ, ਵ੍ਰਿਧ੍=ਵਧਣਾ। ਪੰਜਾਬੀ, ਵਧਣਾ] ੧. ਵੱਡੀ ਹੋ। ਯਥਾ—*'ਵਧੁ ਸੁਖ ਰੈਨੜੀਏ' (੫੪੪)।*

੨. ਵਧ ਕੇ। ਯਥਾ—*'ਵਧਿ ਥੀਵਹਿ ਦਰੀਆਉ' (੧੩੮੪)।*

੩. ਵਧੀਕ।

**ਵਧੀ** [ਕ੍ਰਿ: । ਦੇਖੋ, 'ਵਧ'] ਫੈਲੀ। ਯਥਾ—*'ਵਧੀ ਵੇਲਿ ਬਹੁ ਪੀੜੀ ਚਾਲੀ' (੩੯੬)।*

**ਵਿਧਾ** [ਕ੍ਰਿ: । ਸੰਸਕ੍ਰਿਤ, ਵਿਧ=ਛੇਕ ਕਰਨਾ। ਪੁ: ਪੰਜਾਬੀ, ਵਿਧਣਾ। ਨ: ਪੰਜਾਬੀ, ਵਿੰਨ੍ਹਣਾ], ੧. ਵਿੰਨ੍ਹਿਆ ਹੋਇਆ।

੨. (ਵਿੰਨ੍ਹ ਕੇ ਜੋ ਚੀਜ਼ ਲੰਘੇ ਉਹ ਮਿਲ ਜਾਂਦੀ ਹੈ) ਮਿਲਿਆ ਹੋਇਆ ਹੈ। ਯਥਾ—*'ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ॥ ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ' (੪੪੯)*, ਸੁੰਦਰ ਦੇਹ ਰੂਪ ਕਿਲ੍ਹੇ ਵਿਚ ਹਰੀ ਪ੍ਰਾਪਤ ਹੈ, ਉਸ ਰਤਨ ਰੂਪ ਹਰੀ ਵਿਚ ਮੇਰਾ ਮਨ ਮਿਲਿਆ ਹੋਇਆ ਹੈ।

**ਵਾਧਾਈਆ** [ਸੰ: । ਦੇਖੋ, 'ਵਧ'। ਵਧ ਤੋਂ ਭਾ: ਵਾ: ਸੰ:] ਖ਼ੁਸ਼ੀਆਂ, ਆਨੰਦ। ਯਥਾ—*'ਮਨਿ ਵਜੀਆ ਵਾਧਾਈਆ' (੯੧੭)।*

**ਵਿਧਉਸਿਆ** [ਕ੍ਰਿ: । ਸੰਸਕ੍ਰਿਤ, ਵਿਧ੍ਵੰਸ] ਨਾਸ਼ ਕੀਤਾ। ਯਥਾ—*'ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ' (੧੪੯)।*

---

੧. ਪ੍ਰਾਕ੍ਰਿਤ ਵਿਤਥਰ = ਵਿਸ੍ਤਾਰ।

੨. ਪਦਮ ਚੰਦਰ ਕੋਸ਼।

੩. ਤੀਹ ਚਾਲ੍ਹੀ ਵਰ੍ਹੇ ਤੋਂ ਪਹਿਲਾਂ ਵੇਦ ਵਿਚ ਬ੍ਰਾਹਮਣ ਭਾਗ, ਉਪਨਿਸ਼ਦਾਂ, ਗੀਤਾ ਆਦਿ ਸ਼ਾਮਲ ਸਮਝੇ ਜਾਂਦੇ ਸਨ, ਵੇਦ ਤੋਂ ਕਈ ਵੇਰ ਮੁਰਾਦ ਉਹੋ ਹੁੰਦੀ ਸੀ, ਜੋ ਸ਼ਾਸਤ੍ਰ ਕਹਿਣ ਤੋਂ ਹੁੰਦੀ ਸੀ। ਹੁਣ ਕੁਛ ਲੋਕੀਂ ਵੇਦ ਤੋਂ ਮੁਰਾਦ ਨਿਰੇ ਚਾਰ ਵੇਦ ਲੈਂਦੇ ਹਨ।

੧. ਕਈ ਗਿਆਨੀ ਅਰਥ ਬੀਮਾਰੀ ਦਾ ਕਰਦੇ ਹਨ, ਜੋ ਅਪ੍ਰਸੰਗਕ ਜਾਪਦਾ ਹੈ। ਫਿਰ 'ਵਾਈ' ਕੇਵਲ ਇਕ ਰੋਗ ਦਾ ਨਾਮ ਹੈ, ਹਰ ਰੋਗ ਨੂੰ ਨਹੀਂ ਕਹਿੰਦੇ। ਕਈ ਇਕ 'ਵੈਦੋ ਨ ਵਾਈ' ਦਾ ਅਰਥ 'ਇਸ ਦੁਨੀਆ' ਕਰਦੇ ਹਨ, ਜੋ ਖਿੱਚ ਜਾਪਦੀ ਹੈ।

**ਵਧਹਿ** [*ਕ੍ਰਿ: । ਦੇਖੋ, 'ਵਧ'*] ਵਧ ਕੇ। ਯਥਾ—*'ਕਰਮ ਵਧਹਿ ਕੈ ਲੋਅ ਖਪਿ ਮਰੀਜਈ' (੧੨੮੫)*, ਜੋ ਕਰਮ ਵਧ ਕੇ ਕਰਦੇ ਹਨ, ਉਹ ਲੋਕ ਖਪ ਮਰਦੇ ਹਨ।

**ਵਧੀਕ** [*ਗੁ: । ਦੇਖੋ, 'ਵਧ'। ਈਕ ਪ੍ਰਤਯਯ*] ਅਧਿਕ, ਵਾਧੂ। ਯਥਾ—*'ਸਲੋਕ ਵਾਰਾਂ ਤੇ ਵਧੀਕ' (੧੪੧੦)।*

**ਵਿਧਣ** [*ਗੁ: । ਸੰਸਕ੍ਰਿਤ, ਵਿਧਵਨੰ। ਪੰਜਾਬੀ, ਵਿਧਣ*] ਕੰਬਾਉਣ ਵਾਲੀ, ਡਰਾਉਣ ਵਾਲੀ। ਯਥਾ—*'ਵਿਧਣ ਖੂਹੀ ਮੁੰਧ ਇਕੇਲੀ'। (੭੮੪)*

**ਵਧਾਣੀਆ** [*ਕ੍ਰਿ: । ਦੇਖੋ, 'ਵਧ'*] ਵਧ ਗਈਆਂ ਹਨ, ਵਧ ਰਹੀਆਂ ਹਨ। ਯਥਾ—*'ਸਹੀਆ ਤਊ ਅਸੰਖ ਮੰਞਹੁ ਹਭਿ ਵਧਾਣੀਆ' (੭੮੧)*, ਭਾਵ ਤੇਰੀਆਂ ਸਖੀਆਂ (ਸੰਤ) ਸਭ ਮੇਰੇ ਨਾਲੋਂ ਵਧ ਰਹੀਆਂ ਹਨ ਯਾ ਵੱਧ ਹਨ।

**ਵਿਧਣੀਆ** [*ਗੁ: । ਦੇਖੋ, 'ਵਿਧਣ'*] ਕੰਬਣ, ਵੱਡੇ ਦੁਖੀ ਹੋਣ। ਯਥਾ—*'ਸਾਧਨੁ ਛੁਟੀ ਮੁਠੀ ਝੂਠਿ ਵਿਧਣੀਆ ਮਿਰਤਕੜਾ ਅੰਙਨੜੇ ਬਾਰੇ' (੫੮੦)।*

**ਵਿਧਣਕਾਰੇ** [*ਗੁ: । ਸੰਸਕ੍ਰਿਤ, ਵਿਧਵਨੰ। ਪੰਜਾਬੀ, ਵਿਧਣ+ਕਾਰ*] ਕੰਬਾਉਣ ਵਾਲੀ, ਦੁਖੀ ਕਰਨ ਵਾਲੀ। ਯਥਾ—*'ਪਿਰਿ ਛੋਡਿਅੜੀ ਵਿਧਣਕਾਰੇ' (੫੮੧)।*

**ਵਧਵੀਏਹ** [*ਕ੍ਰਿ: । ਦੇਸ਼ ਭਾਸ਼ਾ*] ੧. ਵਧੀਆਂ ਹਨ। ਯਥਾ—*'ਮੈ ਤੇ ਵਧਵੀਏਹ' (੭੨੫)।*

੨. ਏਹ ਵਧੀਕ (ਹਨ)।

**ਵਿਧੜੋ ਸਚ ਥੋਕਿ** [*ਵਰ: ਵਾ: । ਸੰਸਕ੍ਰਿਤ, ਵਿਧ੍=ਛੇਕਣਾ*] ਸੱਚਾ ਪਦਾਰਥ ਵਿੰਨ੍ਹ ਲਿਆ। ਨੇਜ਼ੇਬਾਜ਼ ਨੇਜ਼ੇ ਨਾਲ ਵਿੰਨ੍ਹ ਕੇ ਸ਼ੈ ਲੈ ਜਾਂਦਾ ਹੈ। ਤਾਂਤੇ—ਲੈ ਲਿਆ, ਮਿਲ ਗਿਆ, ਲੱਭ ਪਿਆ—ਭੀ ਇਸ ਦੇ ਅਰਥ ਹਨ। ਯਥਾ—*'ਵਿਧੜੋ ਸਚੁ ਥੋਕਿ ਨਾਨਕ ਮਿਠੜਾ ਸੋ ਧਣੀ' (੭੦੮)*, ਸੱਚਾ ਪਦਾਰਥ ਲੱਭ ਪਿਆ ਹੈ।

**ਵਿਨਾ** [*ਗੁ: । ਦੇਸ਼ ਭਾਸ਼ਾ*] ਰੰਗ ਵਾਲੀ। ਯਥਾ—*'ਦੇਹ ਕੰਚਨ ਜੀਨੁ ਸੁ ਵਿਨਾ ਰਾਮ' (੫੭੬)*। ਦੇਖੋ, 'ਸੋਵਿੰਨਾ', 'ਬਾਰਹਾ'

**ਵੰਨ** [*ਸੰ: । ਸੰਸਕ੍ਰਿਤ, ਵਰ੍ਣ। ਪੰਜਾਬੀ, ਵੰਨ*] ਰੰਗ, ਵੰਨਗੀ। ਦੇਖੋ, 'ਚਵਗਣ'

**ਵੰਨੀ** [*ਗੁ: । ਸੰਸਕ੍ਰਿਤ, ਵਰ੍ਣ। ਪੁ: ਪੰਜਾਬੀ, ਵੰਨ, ਵੰਨੀ*] ਰੰਗ, ਅਰਥਾਤ ਅਨੰਦ। ਯਥਾ—*'ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ' (੧੦੧੨)।*

**ਵੰਨਿਆ/ਵੰਨੀਆ** [*ਗੁ: । ਦੇਖੋ, 'ਵੰਨ'*] ਰੰਗ ਵਾਲੀ, ਵਰਗੀ। ਯਥਾ—*'ਦੇਹ ਕੰਚਨ ਵੇ ਵੰਨੀਆ ਇਨਿ ਹਉਮੈ ਮਾਰਿ ਵਿਗੁਤੀਆ' (੭੭੬)।*

**ਵੰਨੀਸ** [*ਗੁ: । ਦੇਖੋ, 'ਵੰਨ'। ਦੇਖੋ, 'ਸੋਵਿੰਨਾ'*] ਚੰਗੇ ਰੰਗ ਦਾ, ਸ਼ੁਭ ਰੰਗਾ। ਯਥਾ—*'ਨਦਰਿ ਸਰਾਫ ਵੰਨੀਸ ਚੜਾਇਆ' (੧੦੭੪)*, ਸਰਾਫ਼ ਦੀ ਨਜ਼ਰ ਪੈਣ ਕਰਕੇ ਸੋਹਣੇ ਤੇ ਚੰਗੇ ਰੰਗ ਦਾ ਚੜ੍ਹਾਉ ਹੁੰਦਾ ਹੈ, ਤਿਵੇਂ ਸਤਿਗੁਰ ਦੀ ਨਜ਼ਰ ਨਾਲ ਸਿੱਖ 'ਤੇ ਸਰੇਸ਼ਟ ਗਿਆਨ ਰੂਪ ਰੰਗ ਦਾ ਚੜ੍ਹਾਉ ਚੜ੍ਹਦਾ ਹੈ। ਦੇਖੋ, 'ਬਾਰਹਾ'

**ਵਾਪਰੇ** [*ਕ੍ਰਿ: । ਪੰਜਾਬੀ, ਵਾਪਰਨਾ=ਪੇਸ਼ ਆਉਣਾ, ਹੋਣਾ*] ਬੀਤ ਗਏ, ਹੋ ਬੀਤੇ। ਯਥਾ—*'ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ' (੧੩੮੧)।*

**ਵੇਪੀਰ** [*ਗੁ: । ਫ਼ਾਰਸੀ, ਬੇ+ਪੀਰ*] ਪੀਰ ਤੋਂ ਬਿਨਾ, ਜਿਨ੍ਹਾਂ ਨੇ ਕਿਸੇ ਸਿਖਿਆ ਦੇਣ ਵਾਲੇ ਤੋਂ ਪਰਮੇਸ਼ਰ ਦਾ ਰੰਗ ਪ੍ਰਾਪਤ ਨਹੀਂ ਕੀਤਾ। ਯਥਾ—*'ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇ ਪੀਰ' (੫੯੫)*, ਭਾਵ ਬੇ-ਉਸਤਾਦਾ ਆਖ ਕੇ ਅੱਗੇ ਮਾਰ ਕੇ ਕੱਢ ਦਿੰਦੇ ਹਨ।

**ਵੇਪਰਵਾਹ** [*ਗੁ: । ਫ਼ਾਰਸੀ, ਬੇ+ਪਰਵਾਹ*] ਇੱਛਾ ਰਹਿਤ, ਕਾਣ ਕਣੋਂਡ ਤੋਂ ਖ਼ਾਲੀ। ਯਥਾ—*'ਓਇ ਵੇਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ' (੪੧)।*

**ਵੇਪਾੜਾ** [*ਸੰ: । ਸੰਸਕ੍ਰਿਤ, ਵਿਪਰ੍ਯਯ:*] ਉਲਟ, ਵਿਰੁਧ, ਭੁੱਲ, ਤਬਾਹੀ, ਉਜਾੜਾ। ਯਥਾ—*'ਚਲੈ ਨਾਹੀ ਕੋ ਵੇਪਾੜਾ' (੧੦੮੧)।*

**ਵੇਬਾਣੀ** [*ਗੁ: । ਸੰਪ੍ਰਦਾ*] ਜਿਥੇ ਬਾਣੀ ਦੀ ਪਹੁੰਚ ਨਾ ਹੋਵੇ, ਜੋ ਵਰਣਨ ਨਾ ਹੋ ਸਕੇ। ਯਥਾ—*'ਆਪੇ ਵੇਬਾਣੀ ਨਿਰੰਕਾਰੀ ਨਿਰਭਉ ਤਾੜੀ ਲਾਈ ਹੇ' (੧੦੨੧)।*

**ਵੇਮੁਖੀਆ** [*ਗੁ: । ਸੰਸਕ੍ਰਿਤ, ਵਿਮੁਖਿਨ੍=ਵਿਰੁੱਧ, ਉਲਟ*] ਜੋ ਉਲਟ ਪਾਸੇ ਟੁਰ ਪਿਆ ਹੋਵੇ, ਵਿਰੁੱਧ ਜਾਣ ਵਾਲਾ। ਯਥਾ—*'ਮਨਮੁਖਿ ਵੇਮੁਖੀਆ' (੧੩੧)।*

**ਵੇਮਾਰਗਿ** [*ਸੰ: । ਸੰਸਕ੍ਰਿਤ, ਵਿਮਾਰਗ, ਪੁੱਠਾ ਰਾਹ, ਬੁਰਾ ਆਚਰਣ*] ਖੋਟਾ ਰਸਤਾ। ਯਥਾ—*'ਵੇਮਾਰਗਿ ਮੂਸੈ ਮੰਤ੍ਰਿ ਮਸਾਣਿ' (੯੪੧)।*

**ਵਰ/ਵਰੁ** [*ਸੰ: । ਸੰਸਕ੍ਰਿਤ*] ੧. ਪਤੀ, ਕੰਤ। ਯਥਾ—*'ਵਰੁ ਪਾਇਆ ਪ੍ਰਭੁ ਅੰਤਰਜਾਮੀ' (੨੪੯)।*

੨. ਸਰੇਸ਼ਟ, ਉੱਤਮ। ਯਥਾ—*'ਮਾਨ ਮੁਨੀ ਮੁਨਿਵਰ ਗਲੇ' (੧੩੭੨)*, ਤਥਾ—*'ਮਿਲਿ ਵਰੁ ਨਾਰੀ ਮੰਗਲੁ ਗਾਇਆ' (੪੯੯)*, ਸਰੇਸ਼ਟ ਇਸਤ੍ਰੀਆਂ ਨੇ। ਦੇਖੋ, 'ਵਰ ਨਾਰੀ'

੩. ਅਸੀਸ, ਸਰਾਪ ਦੇ ਉਲਟ, ਅਸ਼ੀਰਵਾਦ। ਯਥਾ—*'ਏਹੋ ਵਰੁ ਏਹਾ ਵਡਿਆਈ ਇਹੁ ਧਨੁ ਹੋਇ ਵਡਭਾਗਾ ਰਾਮ' (੭੮੧)।*

**ਵਾਰ** [*ਸੰ: । ਸੰਸਕ੍ਰਿਤ, ਵਾਰ=ਕਾਲ, ਮੌਕਿਆ, ਅਵਸਰ, ਦਿਨ*]

੧. ਵੇਲਾ। ਯਥਾ—*'ਸਿਞਿ ਇਵੇਹਾ ਵਾਰ' (੧੦੯੬)*। ਦੇਖੋ, 'ਸਿਞ'

੨. ਵਾੜ। ਯਥਾ—*'ਹਥ ਵਾਰਿ ਕਰੈ' (੪੭੯)*, ਹੱਥ ਨਾਲ ਵਾੜ ਕਟਦਾ ਹੈ। ਤਥਾ—*'ਸਾਚ ਧਰਮ ਕੀ ਕਰਿ ਦੀਨੀ ਵਾਰਿ' (੪੩੦)।*

੩. [*ਪੰਜਾਬੀ*] ਕੁਰਬਾਨ[1]। ਯਥਾ—*'ਵਾਰਿ ਵਾਰਉ ਅਨਿਕ ਡਾਰਉ' (੧੩੦੬)*। ਦੇਖੋ, 'ਵਾਰਿਆ ਨ ਜਾਵਾ ਏਕ ਵਾਰ'

੪. ਵਾਲ। ਯਥਾ—*'ਵਾਰਿਆ ਨ ਜਾਵਾ ਏਕ ਵਾਰ' (੩)*, ਇਥੇ ਇਕ ਵਾਰੀ ਬੀ ਅਰਥ ਕਰਦੇ ਹਨ। ਦੇਖੋ, 'ਵਾਰਿਆ ਨ ਜਾਵਾ ਏਕ ਵਾਰ'

੫. ਮੰਗਲ, ਬੁਧ ਆਦਿਕ ਵਾਰ। ਯਥਾ—*'ਪੰਦ੍ਰਹ ਥਿਤੀ ਸਤ ਵਾਰ' (੩੪੩)।*

੬. ਵਾਰੀ, ਇਕ ਦੇ ਮਗਰੋਂ ਦੂਆ, ਫੇਰ ਤੀਆ, ਐਸਾ ਕਰਮ। ਯਥਾ—*'ਬੋਹਿਥਿ ਚੜਉ ਜਾ ਆਵੈ ਵਾਰ' (੧੫੩)।*

੭. [*ਪੰਜਾਬੀ, ਵਾਰ[2]=ਹਮਲਾ, ਹੱਲਾ। ਹੱਲੇ ਦਾ ਗੀਤ*] ਇਕ

---

੧. ਸੰਸਕ੍ਰਿਤ 'ਵਾਰਣ' ਦਾ ਅਰਥ ਰਖਿਆ ਕਰਨੀ ਬੀ ਹੈ, ਰਖਿਆ ਵਾਸਤੇ ਹੀ 'ਵਾਰਾਂ' ਕਰਦੇ ਹਨ। ਜੋ ਸ਼ੈ ਸਦਕੇ ਕਰਦੇ ਹਨ, ਸਿਰ ਤੋਂ ਫੇਰ ਕੇ ਕਰਦੇ ਹਨ, ਉਸ ਤੋਂ 'ਵਾਰਨਾ' ਪਦ ਬਣਿਆ ਜਾਪਦਾ ਹੈ।

੨. ਪੰਜਾਬ ਵਿਚ ਹੱਲੇ ਬੜੇ ਹੁੰਦੇ ਰਹੇ ਹਨ, ਹਰ ਹੱਲੇ ਯਾ ਆਮ ਲੜਾਈਆਂ ਮਗਰੋਂ ਬੀਰਾਂ ਦੀ ਕਿਰਤੀ ਲਈ ਢਾਡੀ ਉਹਨਾਂ ਦਾ ਹਾਲ ਛੰਦਾਂ ਵਿਚ ਰਚ ਕੇ ਗਾਂਦੇ ਸਨ। ਉਹਨਾਂ ਗੀਤਾਂ ਨੂੰ ਵਾਰ ਕਹਿੰਦੇ ਸਨ। ਉਹਨਾਂ ਵਜ਼ਨਾਂ ਤੇ ☛

ਪ੍ਰਕਾਰ ਦਾ ਗੀਤ, ਜਿਸ ਵਿਚ ਸਲੋਕ ਤੇ ਪਉੜੀਆਂ ਹੁੰਦੀਆਂ ਹਨ। ਯਥਾ—*'ਬਿਹਾਗੜੇ ਕੀ ਵਾਰ ਮਹਲਾ ੪' (੫੪੮)।*

**ਵਾਰਾ** [*ਸੰ: । ਦੇਖੋ, 'ਵਾਰ'*] ਪਾਰ, ਅੰਤ। ਯਥਾ—*'ਕਹਣਿ ਕਥਨਿ ਵਾਰਾ ਨਹੀ ਆਵੈ' (੩੫੨)।*

**ਵਾਰੀ** [*ਸੰ: । ਦੇਖੋ, 'ਵਾਰ ੬.'*] ੧. ਵਾਰੀ, ਇਕ ਮਗਰੋਂ ਦੂਆ, ਫਿਰ ਤੀਆ, ਫੇਰ ਚੌਥਾ, ਇਸ ਕਰਮ ਨੂੰ ਵਾਰੀ ਕਹਿੰਦੇ ਹਨ। ਯਥਾ—*'ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ' (੫੬੬),* ਕਿਰਤ ਕਮਾਏ ਅਨੁਸਾਰ (ਯੋਨੀਆਂ ਦੀ) ਵਾਰੀ ਈਸ਼੍ਵਰ ਕਢਾਉਂਦਾ ਹੈ। ਅਥਵਾ ਖਸਮ ਦੇ ਨਾਮ ਜਪਣ ਦੀ ਇਹੀ ਵਾਰੀ ਹੈ, ਤਾਂਤੇ ਸ਼ੁਭ ਕਿਰਤ ਦਾ ਕਮਾਉਣਾ ਕਰ।

੨. ਕੁਰਬਾਨ ਹੋਣਾ, ਸਦਕੇ ਜਾਣਾ। ਯਥਾ—*'ਵਾਰੀ ਫੇਰੀ ਸਦਾ ਘੁਮਾਈ' (੧੧੨੦)।*

**ਵਾਰੇ** [*ਕ੍ਰਿ: । ਸੰਸਕ੍ਰਿਤ, ਵਾਰ: =ਦਰਵਾਜ਼ਾ। ਪੰਜਾਬੀ, ਵਾਰਨਾ, ਵਾੜਨਾ=ਅੰਦਰ ਦਾਖ਼ਲ ਹੋਣ ਦੇਣਾ*[1]] ੧. ਪ੍ਰਵੇਸ਼ ਕਰਾਵੇ, ਵਾੜੇ। ਯਥਾ—*'ਇਹ ਅਪੁਨੈ ਗ੍ਰਿਹ ਭੀਤਰਿ ਵਾਰੇ' (੩੭੯)।*

੨. [*ਦੇਖੋ, 'ਵਾਰ ੩.'*] ਸਦਕੇ ਕਰੇ।

**ਵੇਰ** [*ਸੰ: । ਸੰਸਕ੍ਰਿਤ, ਵੇਲਾ। ਹਿੰਦੀ, ਵੇਰਾ, ਵੇਰ*] ੧. ਵੇਲਾ।

੨. ਦੇਰ।

੩. ਵੇਲਾਂ। ਦੇਖੋ, 'ਵੇਰਾ ਵੇਰੁ ੨.'

**ਵੇਰਾ** [*ਸੰ: । ਦੇਖੋ, ਉਪਰਲਾ ਪਦ*] ਸਮਾਂ, ਵੇਲਾ, ਭਾਵ ਮਨੁੱਖਾ ਜਨਮ। ਯਥਾ—*'ਹਰਿ ਰਾਵਣ ਵੇਰਾ ਰਾਮ' (੮੪੪)।*

੨. ਵੇਲਾਂ। ਦੇਖੋ, 'ਵੇਰਾ ਵੇਰੁ ੨.'

**ਵੈਰ** [*ਸੰ: । ਸੰਸਕ੍ਰਿਤ*] ਵਿਰੋਧ, ਦ੍ਵੈਸ਼, ਦੁਸ਼ਮਨੀ। ਯਥਾ—*'ਗੁਰਮੁਖਿ ਵੈਰ ਵਿਰੋਧ ਗਵਾਵੈ' (੯੪੨)।*

**ਵੈਰੀ** [*ਸੰ: । ਸੰਸਕ੍ਰਿਤ*] ਵਿਰੋਧੀ, ਦੁਸ਼ਮਨ। ਯਥਾ—*'ਤੂੰ ਹੋਆ ਪੰਚ ਵਾਸਿ ਵੈਰੀ ਕੈ' (੮੬੨)।*

**ਵਰ੍ਹਿਐ** [*ਕ੍ਰਿ: । ਦੇਖੋ, 'ਵਸ ੩.'। ਵਰ੍ਹਣਾ ਤੋਂ ਵਰ੍ਹਿਐ*] ਬਰਸਦਾ ਹੈ। ਯਥਾ—*'ਜੂਠਿ ਨ ਮੀਹੁ ਵਰ੍ਹਿਐ' (੧੨੪੦)।*

**ਵਾਰਿਆ** ਦੇਖੋ, 'ਵਾਰਿਆ ਨ ਜਾਵਾ ਏਕ ਵਾਰ'

**ਵਾਰੀਐ** [*ਸੰ: । ਪੰਜਾਬੀ, ਵਾਰੀ*] ੧. ਸਮੇਂ ਵਿਚ।

੨. ਵਾਰੀ (ਆਈ ਹੈ)। ਯਥਾ—*'ਸਭੁ ਕੋਈ ਆਈ ਵਾਰੀਐ' (੪੭੪)।*

**ਵਾਰਿਆ ਨ ਜਾਵਾ ਏਕ ਵਾਰ** [*ਵਰ: ਵਾ: । ਦੇਖੋ, 'ਵਾਰ ੩.'। ਵਾਰਨਾ=ਸਦਕੇ ਹੋਣਾ*]

੧. ਇਕ ਵੇਰੀ ਭੀ ਵਰਜਿਆ ਨਾ ਰਹਾਂ।

੨. ਇਕ ਵਾਲ ਬੀ ਵਰਣਨ ਨਹੀਂ ਹੁੰਦਾ।

੩. ਇਕੇਰਾਂ ਵਾਰਨੇ ਨਹੀਂ ਹੁੰਦਾ, ਭਾਵ ਅਨੰਤ ਵਾਰੀ।

੪. ਇਕ ਵਾਰ ਵਿਚ ਨਹੀਂ ਸਾਰਿਆਂ ਵਾਰਾਂ ਵਿਚ ਬਲਿਹਾਰ ਹੁੰਦਾ ਹਾਂ, ਅਰਥਾਤ ਈਸਾਈ ਐਤਵਾਰ ਤੇ ਮੁਸਲਮਾਨ ਜੁੰਮਾ ਤੇ ਹਿੰਦੂ ਮੰਗਲ ਆਦਿਕ ਵਖੋ ਵਖ ਵਾਰਾਂ ਨੂੰ ਵਿਸ਼ੇਸ਼ ਜਾਣ ਬੰਦਗੀ ਕਰਦੇ ਹਨ, ਪਰ ਮੈਂ ਸਾਰੇ ਵਾਰਾਂ ਵਿਚ ਬਲਿਹਾਰ ਹਾਂ। ਮੈਨੂੰ ਵਾਰਾਂ ਨਾਲ ਪ੍ਰਯੋਜਨ ਨਹੀਂ, ਹਰ ਦਮ ਤੈਥੋਂ ਬਲਿਹਾਰ ਹਾਂ।

ਯਥਾ—*'ਵਾਰਿਆ ਨ ਜਾਵਾ ਏਕ ਵਾਰ' (੩),* ਰੋਮ ਰੋਮ ਕਰ ਕੇ ਅਰਥਾਤ ਇਕ ਵਾਲ ਵਾਲ ਕਰ ਕੇ ਤੈਥੋਂ ਬਲਿਹਾਰ ਹਾਂ।

**ਵਰੀਆਮੁ** [*ਗੁ: । ਪੰਜਾਬੀ। ਸੰਸਕ੍ਰਿਤ, ਵਰ੍ਯਜ=ਸਰੇਸ਼ਟ*] ਵੱਡਾ ਬਲੀ, ਸੂਰਮਾ। ਯਥਾ—*'ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ' (੮੬)।*

**ਵੇਰਾਈਅਨਿ** [*ਕ੍ਰਿ: । ਸੰਸਕ੍ਰਿਤ, ਬਿਲਾਸਨ=ਪ੍ਰਚਾਉਣਾ, ਖਿਲਾਉਣਾ। ਪੰਜਾਬੀ, ਵਿਲਾਉਣਾ ਤੋਂ ਵੇਰਾਈਅਨਿ*] ਪਰਚਾਉਣਾ, ਫੁਸਲਾਉਣਾ, ਵਿਲਾਉਣਾ। ਯਥਾ—*'ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ' (੩੦੫)।*

**ਵਿਰਾਇਣ** [*ਸੰ: । ਪੁ: ਪੰਜਾਬੀ ਵਿਚ ਵੈਰੀ ਦਾ ਇਸਤ੍ਰੀ ਲਿੰਗ। ਸੰਸਕ੍ਰਿਤ, ਵੈਰੀ*] ਵੈਰਣ। ਯਥਾ—*'ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ' (੯੬੩),* ਭਾਵ—ਅਵਿੱਦਿਆ ਰੂਪੀ ਸੱਸ ਵੈਰਣ, ਅਗਿਆਨ ਰੂਪੀ ਸਹੁਰਾ ਝਗੜਾਲੂ ਤੇ ਧਰਮਰਾਜ ਰੂਪੀ ਜੇਠ ਪੈ ਪੈ ਕੇ ਸਾੜਦਾ ਹੈ।

**ਵਰਸ** [*ਸੰ: । ਸੰਸਕ੍ਰਿਤ, ਵਰ੍ਸ਼*] ਵਰ੍ਹਾ, ਸਾਲ। ਦੇਖੋ, 'ਵੇਲ ੫.'

**ਵੇਰਾਸਿ** [*ਗੁ: । ਫ਼ਾਰਸੀ, ਬੇ=ਬਿਨਾ, ਰਾਸ=ਸਿਰ, ਉਚਾਣ*[1]*। ਯਾ ਬੇ+ਰਾਸਤ=ਨਾ ਦਰੁਸਤ*] ਪੁੱਠੀ, ਖ਼ਰਾਬ, ਬੇ-ਰਾਸ। ਯਥਾ—*'ਦੂਜੀ ਭੀ ਵੇਰਾਸਿ' (੪੭੪)।*

**ਵਰਸਾਇ** [*ਕ੍ਰਿ: । ਦੇਖੋ, 'ਵਸ ੩.'*] ਮੀਂਹ ਵਰਸਿਆਂ ਧਰਤੀ ਨੂੰ ਲਾਭ ਹੁੰਦਾ ਹੈ, ਉਸ ਤੋਂ 'ਵਰੁਸਾਏ' ਦਾ, ਮੁਹਾਵਰੇ ਦਾ ਅਰਥ ਬਣਿਆ= ਲਾਭ ਪਾਵੇ। ਯਥਾ—*'ਇਸੁ ਭੇਖੈ ਥਾਵਹੁ ਗਿਰਹੁ ਭਲਾ ਜਿਥਹੁ ਕੋ ਵਰਸਾਇ' (੫੮੭)।*

**ਵਰਸਾਣਾ** [*ਕ੍ਰਿ: । ਦੇਖੋ, 'ਵਰਸਾਏ'*] ਲਾਭ ਵਾਲਾ ਹੋਇਆ। ਯਥਾ—*'ਇਸੁ ਧਨ ਤੇ ਸਭੁ ਜਗੁ ਵਰਸਾਣਾ' (੩੭੫)।*

**ਵਰਸਾਣੇ** [*ਕ੍ਰਿ: । ਦੇਖੋ, 'ਵਰਸਾਏ'*] ਲਾਭ ਨੂੰ ਪ੍ਰਾਪਤ ਹੋਏ। ਯਥਾ—*'ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ'। (੧੦੧)*

**ਵਰਸਾਵੈ** [*ਕ੍ਰਿ: । ਦੇਖੋ, 'ਵਰਸਾਏ'*] ਲਾਭ ਪਾਵੇ। ਯਥਾ—*'ਸਭ ਕੋ ਤੁਮ ਹੀ ਤੇ ਵਰਸਾਵੈ' (੯੯)।*

**ਵਰਾਹੁ** [*ਸੰ: । ਸੰਸਕ੍ਰਿਤ। ਪੰਜਾਬੀ, ਵਰਾਹ*]

੧. ਪਰਬਤ। ਦੇਖੋ, 'ਵੇਲ ੫.'

੨. [*ਦੇਸ਼ ਭਾਸ਼ਾ*] ਕੁੰਭ, ਜੋ ਬਾਰਾਂ ਬਰਸ ਮਗਰੋਂ ਹੋਵੇ।

੩. [*ਪੰਜਾਬੀ, ਵਰ੍ਹਨਾ*] ਬੱਦਲ ਜੋ ਵਰ੍ਹੇ ਸੋ ਵਰਾਹੁ, ਵਰ੍ਹਾਊ ਬੱਦਲ।

੪. [*ਸੰਸਕ੍ਰਿਤ, ਵਰਾਹ:*] ਸੂਰ, ਆਦਿਕ ਬਨਬਾਸੀ ਪਸ਼ੂ।

---

☛ ਰਚੇ ਗਏ ਧਾਰਮਿਕ ਗੀਤ, ਜੈਸੇ—ਭਾਈ ਗੁਰਦਾਸ ਦੀਆਂ ਵਾਰਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਾਰਾਂ ਕਈ ਰਾਗਾਂ ਦੇ ਮਗਰ ਹਨ। ਮੁਕਾਬਲਾ ਕਰੋ, ਪੰਜਾਬੀ ਵਾਰ = ਹਮਲਾ, ਅੰਗਰੇਜ਼ੀ ਵਾਰ (war) ਲੜਾਈ।

੧. ਇਹ ਕਿਰਿਆ 'ਵਾੜ' ਤੋਂ ਬਣੀ ਜਾਪਦੀ ਹੈ। ਜੰਗਲ ਦੇ ਘਰਾਂ ਦੇ ਦੁਆਲੇ ਕੰਡਿਆਂ ਦੀ ਵਾੜ ਹੁੰਦੀ ਸੀ। ਉਸ ਦੇ ਅੰਦਰ ਆ ਜਾਣ ਦੇਣਾ ਸੀ 'ਵਾੜਨਾ'। ਹੁਣ ਆਮ ਅਰਥ ਹਨ—ਦਾਖ਼ਲ ਕਰਨਾ।

੧. ਇਕ ਲਾਟੂ (ਸਾਹਲ) ਬਣਾ ਕੇ ਉਪਰਲੇ ਸਿਰੇ ਨਾਲ ਉਸ ਦਾ ਤਾਗਾ ਲਾ ਕੇ, ਲਾਟੂ ਹੇਠਾਂ ਲਮਕਦਾ ਤੱਕ ਕੇ ਅਨੁਮਾਨ ਕਰਦੇ ਹਨ ਕਿ ਸੇਧ ਵਿਚ ਹੈ ਕਿ ਨਹੀਂ, ਜੇ ਨਾ ਠੀਕ ਹੋਵੇ ਤਾਂ ਕਹਿੰਦੇ ਹਨ, ਰਾਸ ਨਹੀਂ, ਬੇਰਾਸ ਹੈ।

**ਵਿਰਿਕਿਓਨੁ** [*ਕ੍ਰਿ: । ਡੋਮ ਭਾਸ਼ਾ*][1] ੧. ਕਹਿਣਾ, ਆਖਿਆ।
੨. ਰਿੜਕਨਾ। ਦੇਖੋ, 'ਉਚਹਦੀ'

**ਵਿਰਾਗ** [*ਸੰ: । ਸੰਸਕ੍ਰਿਤ, ਵਿਰਾਗ: =ਪ੍ਰੀਤ ਰਹਿਤ ਹਾਲਤ, ਲੋਕ ਪ੍ਰਲੋਕ ਦੇ ਭੋਗਾਂ ਤੋਂ ਅਚਾਹ ਹੋ ਜਾਣਾ*] ੧. ਮੋਹ ਰਹਿਤ।
੨. ਜੋ ਇਉਂ ਦਾ ਹੋ ਜਾਵੇ ਤੇ ਉਸ ਨੂੰ ਸਾਈਂ ਦੀ ਪ੍ਰੀਤ ਲੱਗ ਪਵੇ ਤਾਂ ਉਸ ਦੀ ਪ੍ਰੀਤ ਨੂੰ ਵੈਰਾਗ ਤੇ ਉਸ ਨੂੰ ਵੈਰਾਗੀ ਕਹਿੰਦੇ ਹਨ। ਦੇਖੋ, ਅਗਲਾ ਪਦ।

**ਵਿਰਾਗੀ** [*ਸੰ: । ਸੰਸਕ੍ਰਿਤ*] ੧. ਪ੍ਰੇਮਣ ਹੋਈ ਹੋਈ। ਯਥਾ—*'ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ' (੨੦੪)।*
੨. ਪ੍ਰੀਤ ਰਹਿਤ।

**ਵੈਰਾਗ** [*ਸੰ: । ਸੰਸਕ੍ਰਿਤ, ਵੈਰਾਗਜ*] ਲੋਕ ਪ੍ਰਲੋਕ ਦੇ ਭੋਗਾਂ ਤੋਂ ਅਚਾਹ, ਮੋਹ ਰਹਿਤ ਹਾਲਤ।

**ਵੈਰਾਗੀ** ਦੇਖੋ, 'ਵਿਰਾਗੀ'

**ਵਰਤ** [*ਸੰ: । ਸੰਸਕ੍ਰਿਤ, ਵ੍ਰਤ*] ਬਰਤ ਵਰਤ, ਫਾਕਾ ਰੱਖਣਾ ਯਾ ਕਿਸੇ ਸੰਜਮ ਦਾ ਖਾਣਾ। ਯਥਾ—*'ਵਰਤ ਨ ਰਹਉ ਨ ਮਹ ਰਮਦਾਨਾ' (੧੧੩੬)।* ਦੇਖੋ, 'ਬਰਤ'

**ਵਰਤੈ** [*ਕ੍ਰਿ: । ਪੰਜਾਬੀ । ਦੇਖੋ, 'ਵਰਤਾਇਆ'*] ਹੋ ਰਿਹਾ ਹੈ। ਯਥਾ—*'ਸਭੁ ਕਿਛੁ ਵਰਤੈ ਤਿਸ ਕਾ ਕੀਆ' (੨੮੦)।*

**ਵਿਰਤ** [*ਸੰ: । ਸੰਸਕ੍ਰਿਤ, ਵ੍ਰਿਤਿ*] ੧. ਉਪਜੀਵਕਾ। ਯਥਾ—*'ਸੁਰਿ ਨਰ ਵਿਰਤਿ ਪਖਿ ਕਰਮੀ ਨਾਚੇ ਮੁਨਿ ਜਨ ਗਿਆਨ ਬੀਚਾਰੀ' (੫੦੬),* ਸੁਰ ਅਰ ਨਰ ਉਪਜੀਵਕਾ ਦੇ ਸਹਾਈ ਕੰਮਾਂ ਦੇ ਵਿਚ ਨੱਚ ਰਹੇ ਹਨ। ਮੁਨਿ ਜਨ ਗਿਆਨ ਦੇ ਵੀਚਾਰ ਵਿਚ ਨੱਚ ਰਹੇ ਹਨ।
੨. ਸੁਰਤ, ਬਿਰਤੀ।

**ਵਿਰਤੀ** [*ਕ੍ਰਿ: । ਸੰਸਕ੍ਰਿਤ, ਵਰ੍ਤਿਨ੍*] ੧. ਵਰਤੀ ਹੈ। ਯਥਾ—*'ਜਿਸੁ ਘਰਿ ਵਿਰਤੀ ਸੋਈ ਜਾਣੈ' (੭੩੩)।*
੨. [*ਗੁ: । ਸੰਸਕ੍ਰਿਤ, ਵਿ=ਬਿਨਾ। ਰ੍ਰਿਤੁ=ਮੌਸਮ। ਪੰਜਾਬੀ, ਵਿ+ਰੁਤ+ਈ*] ਰੁੱਤ ਤੋਂ ਬਿਨਾ, ਕੁਰੁੱਤੀ, ਕੁਰੁੱਤੀ ਸੰਨ੍ਹ ਲੱਗਣੀ। ਭਾਵ ਮਨੁੱਖਾ ਜਨਮ ਵਿਚ ਗ਼ਾਫ਼ਲ ਹੋਣਾ, ਕੁਰੁੱਤੀ ਸੰਨ੍ਹ ਹੈ। ਯਥਾ—*'ਜਾਣੁ ਵਿਰਤੀ ਸੰਨਿ' (੨੩)।*

**ਵਰਤਾਇਆ** [*ਕ੍ਰਿ: । ਸੰਸਕ੍ਰਿਤ, ਵਰ੍ਤਿਨ੍=ਵਰਤਾਉ। ਕਿਸੇ ਸ਼ੈ ਦਾ ਵਾਕਿਆ ਹੋਣਾ—ਵਰਤਣਾ—ਹੈ। ਅਮਲ ਕਰਨਾ ਯਾ ਅਮਲ ਵਿਚ ਲੈ ਆਉਣਾ—ਵਰਤਣਾ—ਹੈ, ਕਰ ਦੇਣਾ, ਫੈਲਾ ਦੇਣਾ*] ਫੈਲਾਇਆ। ਯਥਾ—*'ਮਾਇਆ ਅਮਰੁ ਵਰਤਾਇਆ' (੯੨੧)।*

**ਵਰਤਹਿ** [*ਕ੍ਰਿ: । ਦੇਖੋ, 'ਵਰਤਾਇਆ'*] ਵਰਤ ਰਹੇ ਹਨ। ਯਥਾ—*'ਛਿਅ ਵਰਤਾਰੇ ਵਰਤਹਿ ਪੂਤ' (੯੫੩),* ਛੇ ਉਪਦੇਸ਼ ਰੂਪ ਵਰਤਾਰਿਆਂ ਵਿਚ ਵਰਤ ਰਹੇ ਹਨ। ਸਾਰੇ ਪਵਿੱਤ੍ਰ ਪੁਰਸ਼, ਭਾਵ ਸਭ ਤਿਸੇ ਦਾ ਉਪਦੇਸ਼ ਕਰਦੇ ਹਨ।

**ਵਰਤੀਜਾ** [*ਕ੍ਰਿ: । ਦੇਖੋ, 'ਵਰਤਾਇਆ'। ਪੰਜਾਬੀ, ਵਰਤੀਜਣਾ ਤੋਂ*] ਵਰਤਾਂਦਾ ਹੈ। ਯਥਾ—*'ਆਪਨ ਖੇਲੁ ਆਪਿ ਵਰਤੀਜਾ'। (੨੯੧)*

---

[1] ਦੇਸ਼ ਭਾਸ਼ਾ ਵਿਚ ਬਿਰਕਣਾ = ਬੋਲਣ ਨੂੰ ਕਹਿੰਦੇ ਹਨ। ਪੰਜਾਬੀ ਵਿਚ ਹੁਣ ਤੋੜੀ ਬਿਰਕਣਾ ਇਸੇ ਅਰਥ ਵਿਚ ਵਰਤਦੇ ਹਨ, ਜਿਵੇਂ—ਕੁਛ ਮੂੰਹੋਂ ਬਿਰਕ ਬੀ।

**ਵਰਤਣ** [*ਸੰ: । ਦੇਖੋ, 'ਵਰਤਾਇਆ'। ਵਰਤਣ ਦੀ ਹਾਲਤ*]
੧. ਵਰਤਣ, ਮੇਲ-ਜੋਲ, ਲੈਣ-ਦੇਣ, ਖਾਣ-ਪੀਣ ਦਾ ਵਰਤਾਉ।
੨. ਵਰਤੋਂ ਦੇ ਸਾਮਾਨ। ਯਥਾ—*'ਨਾਮੁ ਵਰਤਨਿ ਨਾਮੋ ਵਾਲੇਵਾ'। (੬੧੪)*

**ਵਰਤਨਿ** [*ਸੰ: । ਦੇਖੋ, 'ਵਰਤਾਇਆ'*] ਵਿਉਹਾਰ, ਵਰਤਾਵਾ। ਯਥਾ—*'ਵਰਤਨਿ ਨਾਮੁ ਨਾਨਕ ਸਚੁ ਕੀਨਾ' (੩੮੦)।*

**ਵਰਤਣੀ** [*ਸੰ: । ਦੇਖੋ, 'ਵਰਤਣ'*] ਵਰਤਣ। ਯਥਾ—*'ਏਤੇ ਜੀਅ ਜਾਂਚੈ ਵਰਤਣੀ' (੧੨੯੨)।*

**ਵਰਦਾਤਾ** [*ਸੰ: । ਸੰਸਕ੍ਰਿਤ*] ਵਰ ਦੇਣ ਵਾਲਾ, ਭਾਵ ਬ੍ਰਹਮਾ ਤੋਂ ਹੈ। ਯਥਾ—*'ਨਾਲਿ ਕੁਟੰਬੁ ਸਾਥਿ ਵਰਦਾਤਾ' (੩੫੦)।* ਦੇਖੋ, 'ਨਾਲਿ ਕੁਟੰਬੁ'

**ਵਿਰੋਧ** [*ਸੰ: । ਸੰਸਕ੍ਰਿਤ*] ਵੈਰ। ਯਥਾ—*'ਗੁਰਮੁਖਿ ਵੈਰ ਵਿਰੋਧ ਗਵਾਵੈ' (੯੪੨)।*

**ਵੇਰੋਧੁ** [*ਗੁ: । ਸੰਸਕ੍ਰਿਤ, ਵਿਰੋਧ। ਪ੍ਰ: ਪੰਜਾਬੀ, ਵੇਰੋਧ*] ਵਿਰੋਧੀ (ਹੈ)। ਯਥਾ—*'ਵਿਣੁ ਨਾਵੈ ਵੇਰੋਧੁ ਸਰੀਰ' (੯੩੧)।*

**ਵਰਣ/ਵਰਨਾ** [*ਸੰ: । ਸੰਸਕ੍ਰਿਤ, ਵਰਣ*] ੧. ਜਾਤ, ਗੋਤ। ਚਾਰ ਵਰਣ ਹਨ—ਖੱਤ੍ਰੀ, ਬ੍ਰਹਮਣ, ਵੈਸ਼, ਸ਼ੂਦਰ। ਯਥਾ—*'ਪੁਰਬੀ ਨਾਵੈ ਵਰਨਾਂ ਕੀ ਦਾਤਿ' (੧੧੬੯)।* ਦੇਖੋ, 'ਪੁਰਬੀ', 'ਵਰਨਾ ਕੀ ਦਾਤਿ'

ਤਥਾ—*'ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ' (੫੩),* ਇਸ ਤੁਕ ਦਾ ਭਾਵ ਇਹ ਹੈ ਕਿ ਇਹ ਨਹੀਂ ਕਿਹਾ ਜਾਂਦਾ ਕਿ ਉਸ ਨੂੰ ਵਰਣ (ਖੱਤ੍ਰੀ, ਬ੍ਰਹਮਣ ਆਦਿ) ਭਾਉਂਦੇ ਹਨ ਤੇ ਅਵਰਣ (ਜੁਲਾਹੇ, ਸ਼ੂਦ੍ਰ ਆਦਿ) ਨਹੀਂ, ਉਹ ਜਿਸ ਨੂੰ ਚਾਹੇ ਵੱਡਾ ਕਰ ਸਕਦਾ ਹੈ। ਅਥਵਾ—(ਰੱਬ) ਜੇ ਕਿਸੇ ਨੂੰ ਵੱਡਾ ਕਰਦਾ ਤਦ ਵਰਣਾਂ ਨੂੰ ਅਵਰਣ (ਨੀਚ) ਕਦੇ ਨਾ ਭਾਉਂਦਾ। ਅਥਵਾ—ਜੇ ਕਿਸੇ ਨੂੰ ਵਾਹਿਗੁਰੂ ਵੱਡਾ ਕਰ ਦੇਵੇ, ਭਾਵ ਬਖ਼ਸ਼ਸ਼ ਕਰੇ ਤਾਂ ਉਸ ਨੂੰ ਵਰਣ ਅਵਰਣ ਦੀ ਭਾਵਨਾ ਨਹੀਂ ਰਹਿੰਦੀ।
੨. ਰੰਗ। ਦੇਖੋ, 'ਵਰਨਾ ਕੀ ਦਾਤਿ'
੩. ਵੰਨਗੀ, ਨਮੂਨਾ।

**ਵਾਰਨੇ** [*ਕ੍ਰਿ: । ਪੰਜਾਬੀ। ਦੇਖੋ, 'ਵਾਰ ੩.'*] ਬਲਿਹਾਰ ਜਾਵਾਂ। ਯਥਾ—*'ਵਾਰਨੇ ਜਾਉ ਕਮਲਾਪਤੀ' (੬੯੫)।*

**ਵਰੰਨਿਆ** [*ਕ੍ਰਿ: । ਸੰਸਕ੍ਰਿਤ, ਵਰ੍ਣਨ। ਪ੍ਰ: ਪੰਜਾਬੀ ਕ੍ਰਿਯਾ, ਵਰਨਨਾ*] ਕਥਨ ਕੀਤਾ।

**ਵਰਨਾ ਕੀ ਦਾਤਿ** [*ਸੰਬੰ: । ਹਿੰਦੀ*] ਰੰਗਾਂ ਰੰਗਾਂ ਦੇ (ਗਊਆਂ ਰਤਨ ਆਦਿ) ਦਾਨ (ਕਰੇ)। ਅਥਵਾ ਚਾਰੋਂ ਵਰਣਾਂ ਦੇ ਰੰਗ ਅਨੁਸਾਰ ਚਾਰ ਰੰਗਾਂ ਦਾ ਦਾਨ (ਕਰੇ)।

**ਵਰਨਾਰੀ** [*ਵਿਸ਼ੇਸ਼ਣ ਵਿਸ਼ੇਸ਼ਜ। ਸੰਸਕ੍ਰਿਤ*] ਸਰੇਸ਼ਟ ਇਸਤ੍ਰੀਆਂ, ਭਾਵ ਗੁਰਮੁਖਾਂ ਨੇ। ਯਥਾ—*'ਮਿਲਿ ਵਰ ਨਾਰੀ ਮੰਗਲੁ ਗਾਇਆ'। (੪੯੯)*

**ਵਰਭੰਡ** [*ਸੰ: । ਸੰਸਕ੍ਰਿਤ, ਬ੍ਰਹਮੰਡ। ਡੋਮ ਭਾਸ਼ਾ, ਵਰਭੰਡ*] ਬ੍ਰਹਮੰਡ। ਯਥਾ—*'ਆਪੇ ਖਾਣੀ ਆਪੇ ਬਾਣੀ ਆਪੇ ਖੰਡ ਵਰਭੰਡ ਕਰੇ' (੫੫੨),* ਭਾਵ ਸਭ ਦਾ ਕਰਤਾ ਆਪ ਹੈ।

**ਵਰਭੰਡਾ** [*ਸੰ: । ਦੇਖੋ, 'ਵਰਭੰਡ'। ਆ ਸੂਾਰਥ ਪ੍ਰਤਜਯ ਪੰਜਾਬੀ ਦਾ*] ਬ੍ਰਹਮੰਡ। ਯਥਾ—*'ਗਾਵਹਿ ਖੰਡ ਮੰਡਲ ਵਰਭੰਡਾ' (੬)।*

**ਵਰਮੀ** [*ਸਂ: । ਪੰਜਾਬੀ*] ਸੱਪ ਦੀ ਖੁੱਡ। ਯਥਾ—*'ਵਰਮੀ ਮਾਰੀ ਸਾਪੁ ਨ ਮਰੈ ਤਿਉ ਨਿਗੁਰੇ ਕਰਮ ਕਮਾਹਿ' (੫੮੮)।*

**ਵਰਜਉ** [*ਕ੍ਰਿ: । ਡੋਮ ਭਾਸ਼ਾ । ਦੇਖੋ, 'ਵਸ ੩.' । ਵਰਸਣਾ ਤੋਂ ਵੱਸਣਾ, ਵਰ੍ਹਨਾ, ਵਰ੍ਹਨਾ ਦਾ ਭੂਤਕਾਲ ਵਰ੍ਹਿਆ, ਇਸ ਦਾ ਡੋਮ ਭਾਸ਼ਾ ਵਿਚ ਰੂਪ ਵਰਜਉ*] ਵਰਸਿਆ, ਵਸਿਆ, ਮੀਂਹ ਵਰਸਣ ਨਾਲ ਧਰਤੀ ਨੂੰ ਲਾਭ ਹੁੰਦਾ ਹੈ, ਉਸ ਤੋਂ ਵਰਸਨਾ, ਵਰ੍ਹਨਾ, ਲਾਭ ਦੇਣ ਦੇ ਅਰਥਾਂ ਵਿਚ ਵਰਤੀਂਦਾ ਹੈ। ਕਿਸੇ ਤੇ ਵਰਸਣਾ—ਮੁਰਾਦ ਹੈ ਮੇਹਰ ਕਰਨੀ, ਲਾਭ ਦੇਣਾ। ਯਥਾ—*'ਗੁਰਿ ਨਾਨਕਿ ਅੰਗਦੁ ਵਰ੍ਹਉ ਗੁਰਿ ਅੰਗਦਿ ਅਮਰ ਨਿਧਾਨੁ' (੧੪੦੭)*, ਗੁਰੂ ਨਾਨਕ ਜੀ ਨੇ ਅੰਗਦ ਨੂੰ ਵਰੋਸਾਇਆ ਅਰ ਗੁਰੂ ਅੰਗਦ ਜੀ ਨੇ ਗੁਰੂ ਅਮਰਦਾਸ ਨੂੰ {ਨਿਧਾਨ} ਨਿਧਾਂ ਦਾ ਘਰ ਕਰ ਦਿਤਾ।

**ਵਾਰੋਲੇ** [*ਸਂ: । ਪੰਜਾਬੀ*[1]] ਹਵਾ ਦੇ ਚੱਕਰ, ਵਾਵਰੋਲਾ। ਯਥਾ— *'ਥਲ ਵਾਰੋਲੇ ਬਹੁਤੁ ਅਨੰਤੁ' (੪੬੫)।*

**ਵਿਰਲੇ** [*ਗੁ: । ਸੰਸਕ੍ਰਿਤ, ਵਿਰਲਾ = ਅਲੱਗ*] ਵਖ ਵਖ, ਕੋਈ ਕੋਈ। ਕੋਈ ਇਕ, ਥੋੜ੍ਹੇ। ਯਥਾ—*'ਹੈਨਿ ਵਿਰਲੇ ਨਾਹੀ ਘਣੇ' (੧੪੧੧)।*

**ਵਿਰੋਲਿਆ** [*ਕ੍ਰਿ: । ਦੇਖੋ, 'ਵਿਲੋਵੈ'*] ਰਿੜਕਿਆ। ਯਥਾ—*'ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ' (੯੬੮)।*

**ਵਿਰੋਲੀਐ** [*ਕ੍ਰਿ: । ਪੰਜਾਬੀ*] ਰਿੜਕੀਏ। ਯਥਾ—*'ਪੋਖਰੁ ਨੀਰ ਵਿਰੋਲੀਐ ਮਾਖਨ ਨਹੀ ਰੀਸੈ' (੨੨੯)।*

**ਵੇਰਾ ਵੇਰੁ** [*ਅ: । ਦੇਖੋ, 'ਵਾਰ' । ਪੰਜਾਬੀ, ਵਾਰ ਦਾ ਦੂਸਰਾ ਰੂਪ ਵੇਰ*]
 ੧. ਘੜੀ ਮੁੜੀ।
 ੨. ਵੇਲ ਵੇਲ[2] (ਕਰਨਾ ਹੈ)। ਯਥਾ—*'ਨਾਨਕ ਆਖਣੁ ਵੇਰਾ ਵੇਰ' (੩੫੦)*, ਵਾਹਿਗੁਰੂ ਜੀ ਦਾ ਜੋ ਆਖਣਾ ਹੈ ਇਹੋ ਵੇਲ ਵੇਲ ਕਰਨਾ ਹੈ।

**ਵਲਿ**[3] [*ਅ: । ਪੰਜਾਬੀ*] ਤਰਫ਼, ਪੱਖ ਵਿਚ। ਯਥਾ—*'ਜਾਮਿ ਗੁਰੂ ਹੋਇ ਵਲਿ' (੧੩੯੯)*, ਤਥਾ—*'ਤਿਸ ਨੋ ਪੋਹੇ ਕਵਣੁ ਜਿਸੁ ਵਲਿ ਨਿਰੰਕਾਰ' (੫੨੨)।*
 ੨. ਫਿਰ ਫਿਰ, ਬਾਰ ਬਾਰ। ਦੇਖੋ, 'ਵਲਿ ਵਲਿ'

**ਵਲੀ** ਦੇਖੋ, 'ਵਲੀ ਨਿਆਮਤ'

**ਵਲੁ** [*ਸਂ: । ਸੰਸਕ੍ਰਿਤ*] ਫਰੇਬ, ਛਲ। ਯਥਾ—*'ਓਇ ਵਲੁ ਛਲੁ ਕਰਿ ਝਤਿ ਕਢਦੇ' (੩੧੪)।*

**ਵਾਲੁ** [*ਸਂ: । ਸੰਸਕ੍ਰਿਤ, ਬਾਲ । ਪੰਜਾਬੀ, ਵਾਲ*] ਰੋਮ। ਯਥਾ—*'ਵਾਲੁ ਨ ਵਿੰਗਾ ਹੋਆ' (੬੨੩)।*

**ਵੇਲਾ** [*ਸਂ: । ਸੰਸਕ੍ਰਿਤ*] ੧. ਸਮਾਂ, ਕਾਲ। ਯਥਾ—*'ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ' (੫੪੦)।* ਦੇਖੋ, 'ਮੂਰਤ'
 ੨. [*ਅ: । ਪੰਜਾਬੀ*] ਵਾਲਾ। ਦੇਖੋ, 'ਮਤਿ ਵੇਲਾ'

**ਵੇਲਿ** [*ਸਂ: । ਸੰਸਕ੍ਰਿਤ । ਪੁ: ਪੰਜਾਬੀ*[4]] ਇਸਤ੍ਰੀ। ਯਥਾ—*'ਪਰ ਵੇਲਿ ਨ ਜੋਹੇ ਕੰਤ ਤੂ' (੧੦੯੫)*, ਜੇ ਤੂੰ ਪਰ ਇਸਤ੍ਰੀ ਨੂੰ ਨਾ ਤਕੇਂ, ਤਾਂ ਤੂੰ {ਕੰਤ} ਸੁਆਮੀ ਹੈਂ।
 ੨. [*ਦੇਸ਼ ਭਾਸ਼ਾ ਡੂਮ, ਨੱਚਣ ਵਾਲੀਆਂ, ਭੰਡ ਆਦਿ ਨੂੰ ਜੋ ਰੁਪਿਆ ਪੈਸਾ ਦੇਈਦਾ ਹੈ*] ਪਦਾਰਥ, ਦੌਲਤ।
 ੩. [*ਸੰਸਕ੍ਰਿਤ, ਵੇਲਿ*] ਵੇਲ, ਉਹ ਬੂਟਾ ਜੋ ਕਿਸੇ ਆਸਰੇ ਸਿਰ ਉਪਰ ਚੜ੍ਹਦਾ ਹੈ। ਯਥਾ—*'ਗੁਰਮੁਖਿ ਹਰਿ ਹਰਿ ਵੇਲਿ ਵਧਾਈ' (੩੬੭)*, ਤਥਾ—*'ਜਿਨ੍ਹਾ ਵੇਲਿ ਨ ਤੂੰਬੜੀ' (੧੪੧੩)।*
 ੪. ਵੇਲ ਬਹੁਤ ਵਧਦੀ ਹੈ, ਇਸ ਤੋਂ ਭਾਵ ਅਰਥ—ਪੀੜ੍ਹੀ, ਸੰਤਾਨ, ਔਲਾਦ। ਯਥਾ—*'ਪਿਰ ਮਿਲਿ ਧਨ ਵੇਲ ਵਧੰਦੀ' (੭੯)*, ਧਨ ਇਸਤ੍ਰੀ ਦੀ ਪਿਰ ਨਾਲ ਮਿਲਣ ਕਰਕੇ ਗੁਣਾਂ ਦੀ ਬੰਸ ਵਧੀ।
 ੫. [*ਸਂ: । ਸੰਸਕ੍ਰਿਤ, ਵੇਲਾ*] ਸਮਾਂ, ਕਾਲ, ਦਿਨ। ਯਥਾ—*'ਵੇਲ ਨ ਪਾਈਆ ਪੰਡਤੀ' (੪)*, ਤਥਾ—*'ਸਾਗਰ ਲਹਿਰ ਸਮੁੰਦਸਰ ਵੇਲਿ ਵਰਸ ਵਰਾਹੁ' (੭੮੮)*, ਸਾਗਰ ਲਹਿਰ ਸਮੁੰਦਰ, ਸਰ, {ਵੇਲ} ਦਿਨ, ਵਰ੍ਹਾ, ਪਰਬਤ। ਤਥਾ—*'ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ' (੧੩੭੮)।*
 ੬. ਵੇਲ ਦਾ ਸੰਸਕ੍ਰਿਤ ਵਿਚ—ਸਮੁੰਦਰ ਦਾ ਕਿਨਾਰਾ—ਬੀ ਅਰਥ ਹੈ, ਅੰਕ ਪੰਜ ਦੀ ਤੁਕ ਵਿਚ ਵੇਲ ਦਾ ਅਰਥ, ਸਮੁੰਦਰ ਦਾ ਕਿਨਾਰਾ ਭੀ ਲਗਦਾ ਹੈ।
 ੭. [*ਪੰਜਾਬੀ*] ਵੇਲ ਕੇ, ਵੇਲਣੇ ਵਿਚ ਪਾ ਕੇ। ਵੇਲਣਾ = ਕਪਾਹ ਤੋਂ ਵੜੇਵੇਂ ਅੱਡ ਕਰਨੇ, ਗੰਨਿਆਂ ਤੋਂ ਰਸ ਕੱਢਣਾ। ਯਥਾ—*'ਵੇਲਿ ਪਿੰਞਾਇਆ ਕਤਿ ਵੁਣਾਇਆ' (੯੫੫)*, ਪਹਿਲੇ ਵੇਲਿਆ ਫੇਰ ਪਿੰਞਾਇਆ, ਕੱਤਿਆ ਆਦਿ, ਭਾਵ ਕਈ ਸਾਧਨ ਬੀ ਕੀਤੇ ਹਨ।

**ਵਲਾਇ** [*ਕ੍ਰਿ: । ਪੰਜਾਬੀ*] ੧. ਲਪੇਟਣਾ, ਮੋੜਨਾ।
 ੨. ਕਢ ਲੈ। ਦੇਖੋ, 'ਬੀਠਲ'

**ਵਲਾਈ** [*ਕ੍ਰਿ: । ਪੰਜਾਬੀ*] ਗੁਜ਼ਾਰਦੀ ਹਾਂ, ਕਟਦੀ ਹਾਂ। ਯਥਾ—*'ਤਉ ਪ੍ਰਸਾਦਿ ਪ੍ਰਭ ਸੁਖੀ ਵਲਾਈ' (੩੮੬)।*

**ਵਿਲਾਇਤ** [*ਸਂ: । ਅਰਬੀ, ਵਿਲਾਇਤ = ਪਾਤਸ਼ਾਹ ਦਾ ਮੁਲਕ*] ਵਤਨ। ਯਥਾ—*'ਛੋਡਿ ਵਿਲਾਇਤਿ ਦੇਸ ਗਏ' (੩੫੮)।*

**ਵਲੀ ਨਿਆਮਤ** [*ਸਂ: । ਅਰਬੀ, ਵਲੀ ਨਿਆਮਤ*] ਪਾਲਣ ਵਾਲਾ, ਮਾਲਕ, ਪਿਤਾ। ਯਥਾ—*'ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ' (੭੨੩)*, ਪਿਤਾ, ਭਰਾ, ਦਰਬਾਰ, ਜਾਇਦਾਦਾਂ ਤੇ ਖਾਨ ਵ ਇਸਤ੍ਰੀ (ਆਦਿ ਸਭ ਨਾਸ਼ ਰੂਪ) ਹਨ।

**ਵਿਲਲਾਇ** [*ਕ੍ਰਿ: । ਸੰਸਕ੍ਰਿਤ, ਵਿਲਾਪ । ਪੰਜਾਬੀ ਕਿਰਿਆ, ਵਿਲਪਨਾ, ਵਿਲਲਾਉਣਾ*] ਵਿਰਲਾਪ ਕਰ ਰਹੇ ਹਨ, ਭਾਵ ਤਰਲੇ ਕਰ ਰਹੇ ਹਨ। ਯਥਾ—*'ਰਹੇ ਲੋਕ ਵਿਲਲਾਇ' (੯੨੧)।*

**ਵਾਲੇਵਾ** [*ਸਂ: । ਲ: ਪੰਜਾਬੀ*] ਅਸਬਾਬ, ਸਾਮਾਨ। ਯਥਾ—*'ਨਾਮੁ ਵਰਤਣਿ ਨਾਮੋ ਵਾਲੇਵਾ ਨਾਮੁ ਨਾਨਕ ਪ੍ਰਾਨ ਅਧਾਰਾ' (੬੧੪)।*

**ਵਿਲੋਵੈ** [*ਕ੍ਰਿ: । ਸੰਸਕ੍ਰਿਤ, ਵਿਲੋਡਨ । ਪ੍ਰਾਕ੍ਰਿਤ, ਵਿਰੋਲਿਆ । ਹਿੰਦੀ, ਬਿਲੋਨਾ, ਵਿਲੋਵਨਾ । ਪੰਜਾਬੀ, ਵਰੋਲਨਾ*] ਮਥੇ, ਰਿੜਕੇ। ਯਥਾ—*'ਸਾਧਨ ਦਹੀ ਵਿਲੋਵੈ' (੧੫੦)।*

---

੧. ਪੂਰਾ ਪਦ ਹੈ ਵਾਵਰੋਲਾ = ਹਵਾ ਦਾ ਰਿੜਕਿਆ ਜਾਣਾ। ਇਸ ਦਾ ਸੰਖੇਪ ਹੈ ਵਾਰੋਲਾ। ਦੇਖੋ, 'ਵਿਰੋਲਿਆ', 'ਵਿਲੋਵੈ'

੨. ਡੂਮ, ਨਚਣ ਵਾਲੀਆਂ, ਭੰਡ ਆਦਿ ਨੂੰ ਜੋ ਰੁਪਿਆ ਪੈਸਾ ਦੇਈਦਾ ਹੈ, ਉਸ ਨੂੰ ਵੇਲ ਆਖਦੇ ਹਨ।

੩. ਸੰਸਕ੍ਰਿਤ, ਵਲ੍ = ਘੇਰਨਾ। ਵਲ = ਫ਼ੌਜ।

੪. ਵੇਲ ਸੰਸਕ੍ਰਿਤ ਵਿਚ ਬੁਧ ਦੀ ਇਸਤ੍ਰੀ ਦਾ ਨਾਮ ਹੈ, ਵੇਲਿ ਨਾਮ ਹੈ ਵੱਲੀ ਦਾ। ਬਿਰਛਾਂ ਉਤੇ ਵਲੀਆਂ ਯਾ ਵੇਲਾਂ ਲਟਕਦੀਆਂ ਤਕ ਕਵੀਆਂ ਨੇ ☛ ਵੇਲਾਂ ਨੂੰ ਇਸਤਰੀ ਅਲੰਕਾਰ ਵਿਚ ਬੱਧਾ ਹੈ। ਇਸ ਕਰਕੇ ਪੁਰਾਤਨ ਪੰਜਾਬੀ 'ਵੇਲ' ਪਦ ਇਸਤ੍ਰੀ ਅਰਥਾਂ ਵਿਚ ਵਰਤਦੇ ਰਹੇ ਹਨ। ਫ਼ਾਰਸੀ, ਵੇਲ = ਲਾੜੀ।

**ਵਲਵੰਚ** [*ਸੰ:। ਸੰਸਕ੍ਰਿਤ, ਵਲ=ਝੁਕਾਉਣਾ। ਵੰਚ=ਠੱਗੀ*]

੧. ਚੋਰੀਆਂ ਤੇ ਠੱਗੀਆਂ, ਠਗ ਬਾਜ਼ੀ। ਯਥਾ—*'ਜਬ ਆਣੈ ਵਲ ਵੰਚ ਕਰਿ ਝੂਠੁ ਤਬ ਜਾਣੈ ਜਗੁ ਜਿਤੀਆ' (੭੨੩)।*

੨. ਬਲ = ਜ਼ੋਰ ਤੇ ਧੱਕੇ ਨਾਲ। ਵੰਚ = ਠੱਗੀ ਨਾਲ। ਜ਼ੋਰ ਤੇ ਠੱਗੀ ਨਾਲ।

**ਵਲਿ ਵਲਿ** [*ਅ:। ਸੰਸਕ੍ਰਿਤ, ਵੇਲਾ*] ਬਾਰੰਬਾਰ। ਯਥਾ—*'ਸਰਪ ਜੋਨਿ ਵਲਿ ਵਲਿ ਅਉਤਰੈ' (੫੨੬)।*

**ਵਿਲਾੜਿ** [*ਕ੍ਰਿ:। ਪੰਜਾਬੀ*] ੧. ਗੁਜ਼ਰ ਗਏ, ਲੰਘ ਗਏ।

੨. [*ਵਿ+ਲਾਭ*] ਵਿਸ਼ੇਸ਼ ਕਰ ਕੇ ਲਾਡਾਂ ਵਿਚ। ਯਥਾ—*'ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ' (੧੩੮੦),* ਗਿਣਤੀ ਦੇ ਦਿਨ ਜੋ ਮਿਲੇ ਸਨ ਲਾਡਾਂ ਵਿਚ ਗਏ, ਅਥਵਾ ਗੁਜ਼ਰ ਗਏ ਲਾਡਾਂ ਵਿਚ।

**ਵੇਲੜੀ** [*ਸੰ:। ਸੰਸਕ੍ਰਿਤ, ਵੇਲਾ। ਪੰਜਾਬੀ, ਨਿਮ੍ਰਵਾਚੀ ਪ੍ਰਤਯਯ, ੜੀ*] ਵੇਲਾ, ਸਮਾਂ। ਯਥਾ—*'ਨਾਨਕ ਸਾ ਵੇਲੜੀ ਪਰਵਾਣੁ'। (੭੦੯)*

**ਵਵਾ** [*ਸੰ:। ਪੰਜਾਬੀ*] ਗੁਰਮੁਖੀ ਪੈਂਤੀ ਦਾ ਚੌਂਤੀਵਾਂ ਅੱਖਰ, ਇਸ ਦੁਆਰਾ ਗੁਰੂ ਜੀ ਉਪਦੇਸ਼ ਦਿੰਦੇ ਹਨ। ਯਥਾ—*'ਵਵਾ ਬਾਰ ਬਾਰ ਬਿਸਨ ਸਮ੍ਹਾਰਿ' (੩੪੨)।*

**ਵਾਵਹਿ** [*ਕ੍ਰਿ:। ਸੰਸਕ੍ਰਿਤ, ਵਾਦਨ। ਪੰਜਾਬੀ, ਵਜਾਉਣਾ, ਵਾਵਣਾ, ਵਾਉਣਾ*] ਵਜਾਉਂਦੇ ਹਨ। ਯਥਾ—*'ਤੁਧੁ ਭਾਵੈ ਤਾ ਵਾਵਹਿ ਗਾਵਹਿ' (੧੪੪)।*

**ਵਾਵਣਾ** [*ਕ੍ਰਿ:। ਦੇਖੋ, ਉਪਰਲਾ ਪਦ*]

੧. ਵਜਾਉਣਾ, ਭਾਵ ਉਚਾਰਨ ਕਰਵਾਉਣਾ। ਯਥਾ—*'ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ' (੫੩),* ਭਾਵ ਜਿਕੁਰ ਮਨ ਲੱਗੇ ਉਸੇ ਤਰਹ ਆਖ ਆਖ ਕੇ ਇਸ ਕੋਲੋਂ ਨਾਮ ਦਾ ਹੀ ਉਚਾਰਣ ਕਰਵਾਏ, ਕਦੀ ਸਰੋਤਾ ਕਦੀ ਵਕਤਾ ਹੀ ਬਣ ਜਾਏ। ਅਥਵਾ ਕਹਿ ਕਹਿ ਕੇ ਮਨ ਦਾ ਖੋਟਾ ਸੁਭਾਵ ਗਵਾਵਣਾ ਕਰੀਏ, ਜਿਵੇਂ ਜਿਵੇਂ ਜਾਣੀਏ ਤਿਵੇਂ ਤਿਵੇਂ ਗਵੀਚਦਾ ਹੈ।

੨. [*ਸੰਸਕ੍ਰਿਤ, ਬਾਵਨ। ਪੰਜਾਬੀ ਕਿਰਿਆ, ਬਾਵਨਾ, ਵਾਵਨਾ*] ਨਿੱਕਾ ਕਰਨਾ, ਭਾਵ ਮਨ ਨੂੰ ਸੂਖਮ ਕਰੀਏ, ਅੰਤਰਮੁਖੀ।

੩. [*ਗਵਾਵਣਾ ਦਾ ਸੰਖੇਪ ਵਾਵਣਾ—ਗੁਆਉਣਾ*] ਵਿਅਰਥ ਕਰ ਦੇਣਾ। ਯਥਾ—*'ਜੋ ਦੇਇ ਸਹਣਾ ਮਨਹਿ ਕਹਣਾ ਆਖਿ ਨਾਹੀ ਵਾਵਣਾ' (੫੬੬),* ਭਾਵ ਆਖ ਆਖ ਕੇ ਨਾ ਗਵਾਈਏ, ਸਹਾਰਨਾ ਚੰਗਾ ਹੈ।

**ਵਾਵਣਹਾਰੇ** [*ਗੁ:। ਦੇਖੋ, 'ਵਾਵਹਿ'*] ਵਜਾਉਣ ਵਾਲੇ, ਵਜੰਤ੍ਰੀ। ਯਥਾ—*'ਕੇਤੇ ਤੇਰੇ ਵਾਵਣਹਾਰੇ' (੮)।*

**ਵਾੜਾ** [*ਕ੍ਰਿ:। ਪੰਜਾਬੀ, ਵਾੜਨਾ। ਦੇਖੋ, 'ਵਾਰੇ'*]

੧. ਪ੍ਰਵੇਸ਼ ਕਰਾਇਆ। ਯਥਾ—*'ਗੁਰਿ ਅੰਦਰਿ ਵਾੜਾ' (੧੦੯੮),* ਗੁਰਾਂ ਨੇ (ਬਾਹਰਮੁਖੀ ਜੀਵਾਂ ਨੂੰ ਉਪਦੇਸ਼ ਕਰ ਕੇ) ਅੰਦਰ ਪ੍ਰਵੇਸ਼ ਕਰਾਇਆ, ਭਾਵ ਅੰਤਰਮੁਖ ਕੀਤਾ।

**ਵਾੜਿ** [*ਸੰ:। ਸੰਸਕ੍ਰਿਤ, ਵਾਟ=ਘੇਰਾ, ਬਗ਼ੀਚਾ। ਪੰਜਾਬੀ, ਵਾੜ= ਘੇਰਾ*] ਬਾਗ਼, ਖੇਤੀ, ਕੁੱਲੀ ਆਦਿਕਾਂ ਦੀ ਰਾਖੀ ਲਈ ਦੁਆਲੇ ਦੁਆਲੇ ਕਿਸੇ ਕੰਡੇਦਾਰ ਬੂਟੀ ਦੀ ਯਾ ਕੰਡਿਆਂ ਛਾਪਿਆਂ ਦੀ ਮਾਨੋਂ ਕੰਧ ਜਿਹੀ ਬਣਾਉਂਦੇ ਹਨ, ਜਿਸ ਨੂੰ ਆਦਮੀ, ਪਸ਼ੂ ਲੰਘ ਨਾ ਸਕੇ, ਭਾਵ ਰਖਵਾਲੀ ਦੇ ਸਾਮਾਨ ਤੋਂ ਹੈ। ਵਾੜ ਦੇਣਾ = ਭਾਵ ਰੱਖਿਆ ਦਾ ਸਾਮਾਨ ਕਰਨਾ। ਯਥਾ—*'ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ ਛਿਜਈ' (੫੨੧)।*

**ਵਾੜੀ** [*ਸੰ:। ਸੰਸਕ੍ਰਿਤ, ਵਾਟ; ਵਾਟਿਕਾ, ਬਗ਼ੀਚਾ। ਪੰਜਾਬੀ, ਵਾੜੀ*] ਬਗ਼ੀਚੀ, ਭਾਵ ਸੰਸਾਰ। ਯਥਾ—*'ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ' (੧੧੮)।*

**ਵੁੜੀ** [*ਕ੍ਰਿ:। ਪੰਜਾਬੀ*] ਵਗੀ, ਚੱਲੀ। ਯਥਾ—*'ਸਭਨਾ ਲਿਖਿਆ ਵੁੜੀ ਕਲਾਮ' (੩),* ਐਸੀ ਹੁਕਮ ਦੀ ਲਿਖਣ ਚੱਲੀ, ਸਭ ਦੇ ਮੱਥੇ ਪਰ ਲਿਖਿਆ ਗਿਆ।

**ਵੇੜੁ** [*ਸੰ:। ਸੰਸਕ੍ਰਿਤ, ਵੇਸ਼੍ਟਨ = ਘੇਰਨਾ। ਪੰਜਾਬੀ, ਵੇੜਨਾ=ਘੇਰਨਾ। ਵੇੜ=ਘੇਰ*] ਘੇਰਾ। ਯਥਾ—*'ਪਾਇਆ ਵੇੜੁ ਮਾਇਆ ਸਰਬ ਭੁਇਅੰਗਾ' (੮੦੧),* ਪਾਇਆ ਹੈ ਘੇਰਾ ਮਾਇਆ ਰੂਪੀ ਭੁਇਅੰਗ ਨੇ, ਅਰਥਾਤ ਸੱਪ ਨੇ, ਅਥਵਾ ਭੁਇਅੰਗ (ਵਰਤੁਲਾਕਾਰ) ਅਰਥਾਤ ਚੱਕ੍ਰਦਾਰ ਘੇਰਾ ਪਾਇਆ ਹੈ ਮਾਇਆ ਰੂਪੀ ਸੱਪਣੀ ਨੇ।

**ਵਾੜੀਐ** [*ਸੰ:। ਦੇਖੋ, 'ਵਾੜੀ'। ਵਾੜੀ+ਐ=ਵਿਚ*] ਬਗ਼ੀਚੀ ਵਿਚ, ਭਾਵ ਸੰਸਾਰ ਵਿਚ। ਯਥਾ—*'ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ' (੪੩੮)।*

**ਵੜੀਐ** [*ਕ੍ਰਿ:। ਪੰਜਾਬੀ, ਵੜਨਾ=ਤੁਲ ਹੋਣਾ। ਵਡੀਈ ਤੋਂ ਵਡੀਏ*] ਵਡਿਆਈ ਦੇਈਏ, ਉਪਮਾ ਦੇਈਏ। ਯਥਾ—*'ਤੂ ਕਰਤਾ ਪੁਰਖੁ ਅਗੰਮੁ ਹੈ ਕਿਸੁ ਨਾਲਿ ਤੂ ਵੜੀਐ' (੩੦੧),* ਹੇ ਈਸ਼੍ਵਰ! ਤੇਰੇ ਸਮਾਨ ਹੋਰ ਕਿਹੜਾ ਉਪਮਾਨ ਦੇਈਏ, ਭਾਵ ਤੇਰੇ ਜਿਹਾ ਤੂੰ ਹੀ ਹੈਂ।

**ਵੇੜਿਆ** [*ਕ੍ਰਿ:। ਸੰਸਕ੍ਰਿਤ, ਵੇਸ਼੍ਟਿਤ। ਦੇਖੋ, 'ਵੇੜੁ'*] ਵਲਿਆ। ਯਥਾ—*'ਮਨੁ ਜੰਜਾਲੀ ਵੇੜਿਆ' (੬੩੫)।*

**ਵਾੜੀਅਹਿ** [*ਕ੍ਰਿ:। ਦੇਖੋ, 'ਵਾੜਾ', 'ਵਾਰੇ ੧.'*] ਤੇਰਾ ਪ੍ਰਵੇਸ਼ ਹੋਵੇਗਾ। ਯਥਾ—*'ਤਾਂ ਸਾਈ ਦੈ ਦਰਿ ਵਾੜੀਅਹਿ' (੧੩੭੮)।*

**ਵੇੜਿਓ** [*ਕ੍ਰਿ:। ਦੇਸ਼ ਭਾਸ਼ਾ। ਸੰਸਕ੍ਰਿਤ, ਵੇਸ਼੍ਟਿਤ। ਦੇਖੋ, 'ਵੇੜ'*] ਵਲਿਆ।

**ਵਿੜਤੇ** [*ਕ੍ਰਿ:। ਪੁ: ਪੰਜਾਬੀ, ਵਿੜਨਾ=ਬਦਲਨਾ। ਖ਼ਰੀਦ ਫਰੋਖ਼ਤ ਕਰਨਾ*[1]] ਖੱਟ ਲੀਤੇ, ਵੱਟ ਲੀਤੇ। ਯਥਾ—*'ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ' (੧੦੯੮),* ਹੇ ਸਾਹਿਬ! ਮੈਂ ਲੱਖਾਂ ਹੀ ਖੱਟ ਲਏ, ਜਦ ਤੂੰ ਬੁਲਾਇਆ।

---

੧. ਹੁਣ ਤਕ ਬੋਲਦੇ ਹਨ—ਚਲੋ ਵਿੜ ਚਿੜ ਕਰ ਲਓ, ਅਰਥਾਤ ਅਦਲਾ-ਬਦਲੀ ਕਰ ਲਓ।

# ੜ

**ੜ** ਗੁਰਮੁਖੀ ਵਰਣਮਾਲਾ ਦਾ ਪੈਂਤੀਵਾਂ ਅੱਖਰ ਤੇ ਬੱਤੀਵਾਂ ਵਜੰਜਨ ਹੈ, ਇਹ ਅੱਖਰ ਯਵਨ ਬੋਲੀਆਂ ਵਿਚ ਨਹੀਂ ਹੈ, ਸੰਸਕ੍ਰਿਤ ਵਿਚ ਭੀ ਨਹੀਂ। ਉਹ ਡੱਡੇ ਦੇ ਪੈਰ ਬਿੰਦੀ ਲਾ ਕੇ ਇਸ ਤੋਂ ੜਾੜੇ ਦਾ ਕੰਮ ਲੈਂਦੇ ਹਨ, ਇਸ ਦਾ ਉਚਾਰਨ ਰਾਰੇ ਤੇ ਡੱਡੇ ਦੇ ਵਿਚਕਾਰ ਹੈ। ਜਾਪਦਾ ਹੈ ਕਿ ਆਰੀਆ ਕੁਲ ਦੇ ਪੰਜਾਬ ਵਿਚ ਆਉਣ ਤੋਂ ਪਹਿਲਾਂ ਵਾਸੀ ਇਹ ਅੱਖਰ ਬੋਲਦੇ ਸਨ। ਬੋਲੀ ਦੇ ਪਦ ਇਸ ਨਾਲ ਅਰੰਭ ਨਹੀਂ ਹੁੰਦੇ, ਪਰ ਗੁਰਬਾਣੀ ਵਿਚ ਦੋ ਪਦ ਇਸ ਨਾਲ ਅਰੰਭ ਹੋਏ ਹਨ। ੜ ਦੀ ਅਦਲਾ-ਬਦਲੀ ਰਾਰੇ ਨਾਲ ਅਕਸਰ ਹੋ ਜਾਂਦੀ ਹੈ, ਜੈਸੇ—ਵਾੜ ਦਾ ਵਾਰ—ਯਥਾ ਪ੍ਰਮਾਣ—*'ਲੂਣੈ ਖੇਤਿ ਹਥ ਵਾਰਿ ਕਰੈ' (੪੭੯)*, ਤੇ ਕਈ ਵੇਰ ਲਲੇ ਨਾਲ ਬੀ।

**ੜਾੜ** [*ਸੰ: । ਹਿੰਦੀ, ਰਾਰ*] ੧. ਰਾਰ, ਰਾੜ, ਲੜਾਈ। ਯਥਾ—*'ੜਾੜਾ ੜਾੜਿ ਮਿਟੈ ਸੰਗਿ ਸਾਧੂ' (੨੬੦)*, ਤਥਾ—*'ਉਆ ਕੀ ੜਾੜਿ' (੨੬੦)*, ਉਸ ਦੀ ਲੜਾਈ।

੨. ੜਾੜੇ ਅੱਖਰ ਦਵਾਰਾ ਆਖਦੇ ਹਨ, ਤਦ ਉਪਰਲੀ ਪਹਿਲੀ ਤੁਕ ਦਾ ਅਰਥ ਹੋਵੇਗਾ—ਸਾਧੂ ਦੇ ਸੰਗ ਨਾਲ ਝਗੜਨ (ਦੀ ਵਾਦੀ) ਹਟ ਜਾਂਦੀ ਹੈ। ਯਥਾ—*'ੜਾੜੈ ਗਾਰੁੜੁ ਤੁਮ ਸੁਣਹੁ' (੯੩੬)*, ਤਥਾ—*'ੜਾੜੈ ਰੂੜਾ ਹਰਿ ਜੀਉ ਸੋਈ' (੯੩੬)*।

**ੜੜਕਿ** [*ਕ੍ਰਿ: । ਪੰਜਾਬੀ, ਰੜਕਨਾ*] ਰੜਕ ਕੇ, ਤੜਫ ਕੇ, ਲੁੱਛ ਕੇ। ਯਥਾ—*'ੜੜਕਿ ਮੁਏ ਜਿਉ ਤ੍ਰਿਖਾਵੰਤ ਨਾਨਕ ਕਿਰਤਿ ਕਮਾਨ' (੨੬੦)*।

—ਇਤਿ—

ੴ ਸਤਿਗੁਰਪ੍ਰਸਾਦਿ॥

ਅੰਤਕਾ ੧.

# ਗੁਰਮਤਿ ਸੰਗੀਤ

## ਰਾਗਮਾਲਾ

ਰਾਗਮਾਲਾ, ਸੰਗੀਤ ਵਿੱਦਿਆ ਵਿਚ ਇਕ ਆਪਣਾ ਭਾਵ ਰੱਖਣ ਵਾਲਾ ਪਦ ਹੈ। ਰਾਗ ਤੇ ਉਨ੍ਹਾਂ ਦੇ ਪਰਵਾਰ ਅਰਥਾਤ ਕਿਸਮਾਂ, ਤੇ ਕਿਸਮਾਂ ਦਰ ਕਿਸਮਾਂ ਨੂੰ ਕਿਸੇ ਸਿਲਸਿਲੇ ਵਿਚ ਕਿਸੇ ਰਾਗ ਦੇ ਆਚਾਰੀਏ ਨੇ ਆਪਣੇ ਧਰੁਵੇ ਤੋਂ ਸਿੱਧ ਕਰ ਕੇ ਪ੍ਰੋਤਾ ਹੈ, ਇਹ ਰਾਗਮਾਲਾ ਤੋਂ ਹੀ ਜਾਣਿਆ ਜਾਂਦਾ ਹੈ। ਇਸ ਤਰ੍ਹਾਂ ਰਾਗ ਦੇ ਕਈ ਆਚਾਰੀਏ ਹੋਏ ਹਨ ਤੇ ਹਰ ਇਕ ਦਾ ਆਪਣਾ ਤਰੀਕਾ ਵੱਖਰਾ ਮਤ ਕਹਿਲਾਉਂਦਾ ਹੈ। ਹਰੇਕ ਦੀ ਰਾਗਮਾਲਾ ਵੱਖਰੀ ਹੈ ਤੇ ਰਾਗਮਾਲਾ ਦਾ ਵਖੇਵਾਂ ਹੀ ਦੋਹਾਂ ਦੇ ਫ਼ਰਕਾਂ ਅਰ ਆਰੰਭਕ ਨੁਕਤੇ ਯਾ ਧਰੁਵੇ ਦਾ ਪਤਾ ਦੇਂਦਾ ਹੈ, ਕਿ ਉਹ ਕਿਸ ਟਿਕਾਣੇ ਤੋਂ ਟੁਰਿਆ ਹੈ। ਸੋ ਰਾਗਮਾਲਾ ਇਕ ਤਰ੍ਹਾਂ ਦੀ ਕੁੰਜੀ ਹੈ ਜਿਸਦੇ ਪਾਸ ਹੋਣ ਤੇ ਸੰਗੀਤ ਦਾ ਵਿਦਵਾਨ ਕਹਿ ਸਕਦਾ ਹੈ ਕਿ ਇਹ ਕਿਸ ਸੰਗੀਤ ਮਤ ਦੀ ਸੂਚਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖ਼ੀਰ 'ਤੇ ਰਾਗਮਾਲਾ ਹੈ। ਕੀ ਇਸ ਦੇ ਅਖ਼ੀਰ ਪਰ ਰੱਖਣ ਦਾ ਪ੍ਰਯੋਜਨ ਉਸ ਸੰਗੀਤਕ ਮਤ ਦੇ ਸੂਚਨ ਕਰਨ ਦਾ ਹੈ, ਕਿ ਜਿਸ ਮਤ ਦੇ ਬੱਧੇ ਕ੍ਰਮ ਅਨੁਸਾਰ ਇਸ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਰਾਗਾਂ ਦਾ ਗਾਇਨ ਕਰਨਾ ਹੈ? ਇਹ ਪ੍ਰਸ਼ਨ ਸੀ ਜੋ ਸ੍ਰੀ ਮਾਨ ਸੱਚਖੰਡ ਵਾਸੀ ਡਾਕਟਰ ਚਰਨ ਸਿੰਘ ਜੀ ਦੇ ਮਨ ਵਿਚ ਤਦੋਂ ਤੋਂ ਚੱਕਰ ਲਾ ਰਿਹਾ ਸੀ, ਜਦੋਂ ਕਿ ਆਪ 'ਬਾਣੀ ਬਿਉਰਾ' ਨਾਮੇ, ਸ੍ਰੀ ਗੁਰੂ ਗ੍ਰੰਥ ਸਾਹਿਬ ਸੰਬੰਧੀ ਵੇਰਵਿਆਂ ਦਾ ਪੁਸਤਕ ਤਿਆਰ ਕਰ ਚੁੱਕੇ ਸੇ। ਆਪ ਦਾ ਸੱਚਖੰਡ ਪਯਾਨ ੧੯੦੮ ਈ: ਦੇ ਨਵੰਬਰ ਵਿਚ ਹੋਇਆ ਹੈ। ਉਸ ਵਕਤ ਤਕ ਆਪ ਇਸ ਵਿਸ਼ੇ 'ਤੇ ਆਪਣੀ ਖੋਜ ਪਰ ਅਤਿਅੰਤ ਮਿਹਨਤ ਕਰ ਚੁੱਕੇ ਸੇ। ਹਰ ਪਹਿਲੂ ਦੇ ਖੋਜ ਦੇ ਕਾਗ਼ਜ਼ ਉਨ੍ਹਾਂ ਦੇ ਆਪਣੇ ਹੱਥਾਂ ਦੇ ਲਿਖੇ ਹੋਏ ਇਕ ਬਸਤੇ ਵਿਚ ਪਏ ਹਨ, ਜਿਨ੍ਹਾਂ ਨੂੰ ਪੁਸਤਕ ਦੀ ਸੂਰਤ ਵਿਚ ਆਪ ਸਾਂਗੋਪਾਂਗ ਪਲਟਾ ਨਹੀਂ ਦੇ ਸਕੇ। ਆਪ ਦੀ ਇਹ ਮਿਹਨਤ ਵਿਦਵਤਾ ਦੇ ਨੁਕਤਾ ਖ਼ਿਆਲ (Scholarly) ਤੋਂ ਹੋਈ ਹੈ, ਅਰ ਅਤਿ ਖੋਜ ਤੇ ਪੜਤਾਲ ਵਾਲੀ ਸ਼ੈ ਹੈ, ਇਸ ਨੂੰ ਇਸ ਕੋਸ਼ ਦੀ ਅੰਤਕਾ ਵਿਚ ਦੇਣਾ ਉਚਿਤ ਖ਼ਿਆਲ ਕੀਤਾ ਗਿਆ ਹੈ, ਕਿ ਉਹ ਲੋਗ, ਜੋ ਯਥਾਰਥ ਦੀ ਖੋਜ ਵਿੱਦਿਅਕ ਨੁਕਤੇ ਤੋਂ ਕਰਦੇ ਹਨ, ਇਸ ਤੋਂ ਲਾਭ ਉਠਾ ਸਕਣ। ਡਾਕਟਰ ਸਾਹਿਬ ਇਕ ਇਲਮੀ ਪੜਤਾਲ ਦਾ ਸੰਕਲਪ ਲੈ ਕੇ ਟੁਰੇ ਹਨ ਅਰ ਖੋਜਦੇ ਖੋਜਦੇ ਜਿਥੇ ਅੱਪੜੇ ਹਨ, ਉਹ ਰਾਗਮਾਲਾ ਦੀ ਹੈਸੀਅਤ ਨੂੰ, ਜਿਸ ਹੈਸੀਅਤ ਵਿਚ ਪੇਸ਼ ਕਰਦੀ ਹੈ, ਉਹ ਇਸ ਖੋਜ ਤੋਂ ਵਿੱਦਤ ਹੁੰਦੀ ਹੈ। ਵਧੇਰੇ ਖੋਜ ਲਈ ਇਹ ਮਿਹਨਤ ਖੋਜੀ ਨੂੰ ਕੀਤੀ ਕਰਾਈ ਮਿਹਨਤ ਮਿਲ ਜਾ ਕੇ ਉਸ ਦੀ ਅਗਲੀ ਕੋਸ਼ਸ਼ ਨੂੰ ਸੁਖੈਨ ਕਰਦੀ ਹੈ।

ਡਾਕਟਰ ਸਾਹਿਬ ਆਪਣੀ ਖੋਜ ਵਿਚ ਇਥੇ ਅੱਪੜੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੀ 'ਰਾਗਮਾਲਾ' ਹੋਰ ਸਾਰੇ ਸੰਗੀਤਕ ਮਤਾਂ ਤੋਂ ਭਿੰਨ ਹੈ ਅਰ ਇਸ ਗੱਲ ਦੀ ਸੂਚਕ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਗੀਤਕ ਮਤ ਦੂਸਰੇ ਮਤਾਂ ਤੋਂ ਭਿੰਨ ਹੈ। ਆਪ ਨੇ ਸਾਧਾਰਨ ਅਰਥਾਂ ਵਿਚ ਇਸ ਦਾ ਪ੍ਰਯੋਜਨ, ਜਿਨ੍ਹਾਂ ਰਾਗਾਂ ਵਿਚ ਕਿ ਸ਼ਬਦ ਗਾਵੇਂ ਜਾਣੇ ਹਨ, ਉਨ੍ਹਾਂ ਰਾਗਾਂ ਦਾ ਮਤ ਦੱਸਣਾ ਹੈ, ਕਿ ਇਹ ਪੁਰਾਤਨ ਮਤਾਂ ਤੋਂ ਭਿੰਨ ਆਪਣੇ ਨਵੇਂ ਤਰੀਕੇ ਦਾ ਜੋ 'ਗੁਰਮਤਿ ਸੰਗੀਤ' ਹੈ, ਉਸ ਦੀ ਰਾਗਮਾਲਾ ਹੈ, ਉਸ ਦੇ ਰਾਗਾਂ, ਉਨ੍ਹਾਂ ਦੀਆਂ ਕਿਸਮਾਂ ਆਦਿ ਦਾ ਵੇਰਵਾ ਹੈ, ਜਿਸ ਤੋਂ ਗੁਣੀ ਜਨ ਕਿਸੇ ਭੁਲੇਵੇ ਵਿਚ ਪੈ ਕੇ ਗੁਰਮਤਿ ਸੰਗੀਤ ਨੂੰ ਕਿਸੇ ਪਿਛਲੇ ਮਤ ਦਾ ਨਿਰਾ ਅਨੁਸਾਰੀ ਨਾ ਸਮਝਣ।

ਇਸ ਖੋਜ ਵਿਚ 'ਗੁਰਮਤਿ ਸੰਗੀਤ' ਦੇ ਹੋਰ ਭਿੰਨਤਾ ਵਾਲੇ ਲੱਛਣ ਜੋ ਜੋ ਆਪ ਨੂੰ ਲੱਭੇ ਹਨ, ਸੋ ਵੱਖਰੇ ਹਰੇਕ ਰਾਗ ਦੇ ਨਾਮ ਹੇਠਾਂ ਆਪ ਨੇ ਦਰਸਾਏ ਹਨ।

ਜੋ ਜੋ ਅਸ਼ੰਕਾਂ ਰਾਗਮਾਲਾ ਪਰ ਤਦੋਂ ਉਠਦੀਆਂ ਸਨ, ਉਨ੍ਹਾਂ ਪਰ ਬੀ ਕਈ ਗੱਲਾਂ ਇਸ ਸੰਚੇ ਵਿਚ ਪਏ ਕਈ ਕਾਗ਼ਜ਼ਾਂ ਪਰ ਲਿਖੀਆਂ ਹਨ। ਸੋ ਇਸ ਸਾਰੇ ਨੂੰ ਇਸ ਕ੍ਰਮ ਵਿੱਚ ਜੋੜ ਕੇ ਸ਼੍ਰੇਣੀ-ਬੱਧ ਕੀਤਾ ਹੈ ਅਰ ਲੋੜ ਪਈ ਤੇ ਇਬਾਰਤ ਨੂੰ ਬੀ ਆਪੋ ਵਿਚ ਮਿਲਾਇਆ, ਆਦਿ ਹੈ। ਇਹ ਖੋਜ ਗੁਰਮਤਿ ਸੰਗੀਤ ਦਾ ਮੁੱਢ ਬੰਨ੍ਹ ਦੇਂਦੀ ਹੈ।

# ੧. ਭਿੰਨ ਭਿੰਨ ਰਾਗਮਾਲਾਂ

ਪ੍ਰਸਿੱਧ ਮਤ, ਰਾਗ ਦੇ ਚਾਰ ਹਨ; ਪਰ ਡਾਕਟਰ ਸਾਹਿਬ ਨੇ ਆਪਣੀ ਖੋਜ ਤੇ ਅਥੱਕ ਮਿਹਨਤ ਵਿਚ ਕਈ ਰਾਗਮਾਲਾਂ ਲੱਭੀਆਂ ਹਨ, ਜਿਨ੍ਹਾਂ ਵਿਚੋਂ ਲਗਪਗ ੧੧ ਰਾਗਮਾਲਾਂ ਨਕਸ਼ੇ ਬਣਾ ਕੇ ਦਰਸਾਈਆਂ ਹਨ। ਉਨ੍ਹਾਂ ੧੧ ਦੇ ਵੇਰਵੇ ਅੱਗੇ ਹਨ। ਇਨ੍ਹਾਂ ਦਾ ਮੁਤਾਲਿਆ ਤੇ ਪਰਸਪਰ ਟਾਕਰਾ ਦੱਸ ਦੇਵੇਗਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗਮਾਲਾ ਵੱਖਰੀ ਹੈ ਤੇ ਸੰਗੀਤਕ ਨੁਕਤੇ ਤੋਂ ਬਾਕੀ ਸਾਰੀਆਂ ਤੋਂ ਭਿੰਨਤਾ ਰਖਦੀ ਹੈ:

## ਸ਼ਿਵ ਮਤ

(੧. 'ਰਾਧਾ ਗੋਬਿੰਦ ਸੰਗੀਤ ਸਾਰ' ਵਿਚੋਂ)

ਸੰਗੀਤ ਵਿਦਿਆ ਦੇ ਪਹਿਲੇ ਆਚਾਰਯ ਸ਼ਿਵਜੀ ਮੰਨੇ ਹੋਏ ਹਨ।

(ਇਹ ਮਤ ਬੀ ਗੁਰਮਤਿ ਰਾਗਮਾਲਾ ਤੋਂ ਅੱਡਰਾ ਹੈ)

*ਨੋਟ*—ਦਾਮੋਦਰ ਕ੍ਰਿਤ ਸੰਗੀਤ ਵਿਚ ਸਿਰੀ ਰਾਗ ਦੀਆਂ ਛੇ ਰਾਗਨੀਆਂ ਏਹ ਹਨ:

ਮਾਲਣੀ, ਤ੍ਰਿਬਣੀ, ਗੌੜੀ, ਕੇਦਾਰੀ, ਮਧ ਮਾਧਵੀ, ਪਹਾੜਕਾ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ |
|---|---|---|---|---|---|---|---|
| ੧.<br>ਸਿਰੀ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਟੰਕ ਮਲਾਰੀ<br>.....<br>..... | ਗੁਜਰੀ<br>.....<br>..... | ਤ੍ਰਿਬਣਾ<br>.....<br>..... | ਗੌਰੀ ਕੇਦਾਰੀ<br>.....<br>..... | ਮਧ ਮਾਧਵੀ<br>.....<br>..... | ਪਹਾੜਕਾ<br>.....<br>..... |
| ੨.<br>ਬਸੰਤ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਦੇਸੀ<br>.....<br>..... | ਦੇਵ ਗਿਰੀ<br>.....<br>..... | ਬੈਰਾੜੀ<br>.....<br>..... | ਟੋਡੀ<br>.....<br>..... | ਲਲਿਤਾ<br>.....<br>..... | ਹਿੰਦੋਲੀ<br>.....<br>..... |
| ੩.<br>ਭੈਰਵ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਭੈਰਵੀ<br>.....<br>..... | ਗੂਜਰੀ<br>.....<br>..... | ਰੇਵਾ<br>.....<br>..... | ਗੁਨਕਰੀ<br>.....<br>..... | ਬੰਗਾਲੀ<br>.....<br>..... | ਬਹੁਲਾ<br>.....<br>..... |
| ੪.<br>ਪੰਚਮ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਬਿਭਾਸ<br>.....<br>..... | ਭੂਪਾਲੀ<br>.....<br>..... | ਕਰਨਾਟੀ<br>.....<br>..... | ਬਡਹੰਸਕਾ<br>.....<br>..... | ਮਾਲ ਸਿਰੀ<br>.....<br>..... | ਪਟ ਮੰਜਰੀ<br>.....<br>..... |
| ੫.<br>ਮੇਘ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਮਲਾਰੀ<br>.....<br>..... | ਸੋਰਠੀ<br>.....<br>..... | ਸਏਰੀ<br>.....<br>..... | ਕੌਸਕੀ<br>.....<br>..... | ਰੀਧਾਰੀ<br>.....<br>..... | ਹਰਿ ਸਿਗਾਰ<br>.....<br>..... |
| ੬.<br>ਨਟ ਨਾਰਾਯਣ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਕਾਮੋਦੀ<br>.....<br>..... | ਕਲਜਾਣੀ<br>.....<br>..... | ਅਭੀਰੀ<br>.....<br>..... | ਨਾਟਕਾ<br>....<br>..... | ਸਾਰੰਗੀ<br>.....<br>..... | ਨਟ ਹੰਮੀਰ<br>.....<br>..... |

# ਸ਼ਿਵ ਮਤ

(੨. ਕਾਨੂੰਨੇ ਮੌਸੀਕਾ ਕਿਤਾਬ ਵਿਚੋਂ)

ਨੋਟ—ਇਕੋ ਸ਼ਿਵ ਮਤ ਦੀਆਂ ਰਾਗਮਾਲਾਂ ਵਿਚ ਫ਼ਰਕ ਹੈ, ਪਰੰਤੂ ਇਸ ਨੂੰ ਸੰਗੀਤ ਵਾਲੇ ਬਾਹਲਾ ਫ਼ਰਕ ਨਹੀਂ ਮੰਨਦੇ। ਇਸ ਮੁਲਕ ਵਿਚ ਇਸ ਮਤ ਦਾ ਰਿਵਾਜ ਨਹੀਂ, ਕਰਨਾਟਕ ਵੱਲ ਇਸ ਦਾ ਰਿਵਾਜ ਹੈ। ਗੁਰਮਤਿ ਸੰਗੀਤ ਨਾਲੋਂ ਇਹ ਬੀ ਅੱਡਰਾ ਹੈ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ |
|---|---|---|---|---|---|---|---|
| ੧. ਸਿਰੀ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਬਿਹਾਰੀ<br>.....<br>..... | ਮਾਰਵਾ<br>.....<br>..... | ਤ੍ਰਿਬਣਾ<br>.....<br>..... | ਕਿਦਾਰੀ<br>.....<br>..... | ਗੌਰੀ<br>.....<br>..... | ਮਧ ਮਾਧਵੀ<br>.....<br>..... |
| ੨. ਬਸੰਤ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਦੇਸੀ<br>.....<br>..... | ਦੇਵ ਗਿਰੀ<br>.....<br>..... | ਬੈਰਾੜੀ<br>.....<br>..... | ਟੋਡੀ<br>.....<br>..... | ਲਲਿਤ<br>.....<br>..... | ਹਿੰਡੋਲੀ<br>.....<br>..... |
| ੩. ਭੈਰਵ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਭੈਰਵੀ<br>.....<br>..... | ਗੂਜਰੀ<br>.....<br>..... | ਰੇਵਾ<br>.....<br>..... | ਗੁਨਕਰੀ<br>.....<br>..... | ਬੰਗਾਲੀ<br>.....<br>..... | ਬਹੁਲਾ<br>.....<br>..... |
| ੪. ਪੰਚਮ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਬਿਭਾਸ<br>.....<br>..... | ਭੂਪਾਲੀ<br>.....<br>..... | ਕਰਨਾਟੀ<br>.....<br>..... | ਬਡਹੰਸਕਾ<br>.....<br>..... | ਮਾਲਸਿਰੀ<br>.....<br>..... | ਪਟ ਮੰਜਰੀ<br>.....<br>..... |
| ੫. ਮੇਘ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਮਲਾਰ<br>.....<br>..... | ਸੋਰਠ<br>.....<br>..... | ਸਾਵੇਰੀ<br>.....<br>..... | ਮਾਲਕੌਂਸ<br>.....<br>..... | ਗੰਧਾਰ<br>.....<br>..... | ਹਰਿ ਸਿੰਗਾਰ<br>.....<br>..... |
| ੬. ਨਟ ਨਾਰਾਯਣ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਕਾਮੋਦਾ<br>.....<br>..... | ਕਲਯਾਨ<br>.....<br>..... | ਅਭੀਰੀ<br>.....<br>..... | ਟਾਂਕੀ<br>.....<br>..... | ਸਾਰੰਗ<br>.....<br>..... | ਹਮੀਰ ਨਾਟ<br>.....<br>..... |

# ਕਾਲੀ ਨਾਥ ਮਤ

(ਕਾਨੂੰਨੇ ਮੌਸੀਕਾ ਕਿਤਾਬ ਵਿਚੋਂ)

ਸੰਗੀਤ ਵਿਦਿਆ ਦੇ ਇਹ ਦੂਜੇ ਆਚਾਰਯ ਮੰਨੇ ਹੋਏ ਹਨ।

ਇਸ ਨੂੰ ਕ੍ਰਿਸ਼ਨ ਮਤ ਭੀ ਕਹਿੰਦੇ ਹਨ। ਬ੍ਰਿਜ ਤੇ ਪੰਜਾਬ ਵਿਚ ਇਸ ਦਾ ਰਿਵਾਜ ਹੈ। ਵਿਸ਼ੇਸ਼ ਕਰਕੇ ਰਾਸਧਾਰੀਆਂ, ਠਾਕੁਰਾਂ-ਮੰਦਰਾਂ ਤੇ ਕੁਝ ਕੁ ਥੀਏਟਰਾਂ ਵਿਚ ਭੀ ਵਰਤਮਾਨ ਹੈ। ਰਾਗਾਂ ਦੀ ਵੰਡ ਸ਼ਿਵ ਮਤ ਨਾਲ ਮਿਲਦੀ ਜੁਲਦੀ ਹੈ, ਪਰ ਇਹ ਸੁਗਮ ਗੀਤਿ ਹੈ। ਰਾਗਣੀਆਂ ਦੀ ਵੰਡ ਵਿਚ ਫ਼ਰਕ ਬਹੁਤਾ ਹੈ। ਇਹ ਬੀ ਗੁਰਮਤਿ ਸੰਗੀਤ ਨਾਲੋਂ ਅੱਡਰਾ ਹੈ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ |
|---|---|---|---|---|---|---|---|
| ੧. ਸਿਰੀ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਗੌਰੀ<br>.....<br>..... | ਕੁਲਾਹਲ<br>.....<br>..... | ਧੌਲ<br>.....<br>..... | ਰੁਦ੍ਰਾਣੀ<br>.....<br>..... | ਮਾਲਕੌਂਸ<br>.....<br>..... | ਦੇਵ ਗੰਧਾਰ<br>.....<br>..... |
| ੨. ਬਸੰਤ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਇੰਦੋਲੀ<br>.....<br>..... | ਗਮਕੀ<br>.....<br>..... | ਪਟ ਮੰਜਰੀ<br>.....<br>..... | ਗੌਂਡ ਗਿਰੀ<br>.....<br>..... | ਧਾਕੀ<br>.....<br>..... | ਦੇਸਾਂਖ<br>.....<br>..... |
| ੩. ਭੈਰਵ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਭੈਰਵੀ<br>.....<br>..... | ਗੁਜਰੀ<br>.....<br>..... | ਬਿਲਾਵਲੀ<br>.....<br>..... | ਬਿਹਾਗਾ<br>.....<br>..... | ਕਰਣਾਟ ਕਾਨੜਾ<br>.....<br>..... | ਰਕਤ ਹੰਸ<br>.....<br>..... |
| ੪. ਪੰਚਮ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਤ੍ਰਿਬੇਣੀ<br>.....<br>..... | ਅਸਥਨ ਤੀਰਥਾ<br>.....<br>..... | ਅਭੀਰੀ<br>.....<br>..... | ਕਕੁਭ<br>.....<br>..... | ਬੈਰਾਰੀ<br>.....<br>..... | ਆਸਾਵਰੀ<br>.....<br>..... |
| ੫. ਮੇਘ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਬੰਗਾਲੀ<br>.....<br>..... | ਮਧੁਰਾ<br>.....<br>..... | ਕਾਮੋਦ<br>.....<br>..... | ਧਨਾਸਰੀ<br>.....<br>..... | ਦੇਵ ਤੀਰਥਾ<br>.....<br>..... | ਦੇਵਾਲੀ<br>.....<br>..... |
| ੬. ਨਟ ਨਾਰਾਯਣ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | (ਤਰਵਨ ਕੀ) ਬਰਵਨ ਕੀ<br>.....<br>..... | ਤਿਲੰਗੀ<br>.....<br>..... | ਪੂਰਬੀ<br>.....<br>..... | ਗੰਧਾਰੀ<br>.....<br>..... | ਰਾਮਾ<br>.....<br>..... | ਸਿੰਧ ਮਲਾਰੀ<br>.....<br>..... |

# ਭਰਤ ਮਤ

(ਕਾਨੂੰਨੇ ਮੌਸੀਕਾ ਵਿਚੋਂ)

ਭਰਤ ਜੀ ਸੰਗੀਤ ਸ਼ਾਸਤ੍ਰ ਦੇ ਤੀਜੇ ਆਚਾਰਯ ਮੰਨੇ ਹੋਏ ਹਨ।

ਇਸ ਮਤ ਦਾ ਪ੍ਰਚਾਰ ਪੂਰਬ ਦੇਸ਼ ਵਿਚ ਵਿਸ਼ੇਸ਼ ਕਰਕੇ ਹੈ। ਹਨੂਮਾਨ ਮਤ ਨਾਲ ਮਿਲਦਾ ਹੋਣ ਕਰਕੇ ਆਪੋ ਵਿਚ ਮਿਲ-ਜੁਲ ਭੀ ਗਿਆ ਹੈ। ਇਸ ਮਤ ਵਿਚ ਵਿਸ਼ੇਸ਼ਤਾ ਨੂੰਹਾਂ ਦੀ ਹੈ। ਹੋਰ ਜਿਸ ਮਤ ਨੇ ਨੂੰਹਾਂ ਕਹੀਆਂ ਹਨ, ਏਸੇ ਮਤ ਵਿਚੋਂ ਲਈਆਂ ਹਨ। ਧੀਆਂ ਦਾ ਸਿਲਸਿਲਾ ਭੀ ਇਸੇ ਮਤ ਦੀ ਕਿਸੇ ਸ਼ਾਖ ਵਿਚੋਂ ਟੁਰਿਆ ਹੈ। ਇਸ ਮਤ ਦੇ ਬੜੇ ਬੜੇ ਨਾਮੀ ਨਾਯਕ ਗੁਜ਼ਰੇ ਹਨ, ਜੈਸਾ ਕਿ—ਬੈਜੂਬਾਵਰਾ, ਤਾਨਸੈਨ। ਪੂਰਬ ਵਿਚ ਪੰਡਾਰੀ, ਗੋਬਰਾਹਾਰੀ ਆਦਿ ਚਾਰ ਘਰਾਣੇ ਕਲਾਉਂਤਾਂ ਦੇ ਬੀ ਇਸੇ ਮਤ ਦੇ ਟੁਰੇ ਆਉਂਦੇ ਹਨ। ਗੁਰਮਤਿ ਸੰਗੀਤ ਨਾਲੋਂ ਇਹ ਬੀ ਅੱਡਰਾ ਹੈ।

ਭਰਤ ਮਤ ਦੀ ਇਕ ਰਾਗਮਾਲਾ ਤਾਨਸੈਨ ਨੇ ਭੀ ਲਿਖੀ ਹੈ। ਇਸ ਵਿਚ ਹੋਰਨਾਂ ਨਾਲੋਂ ਵੱਡਾ ਫ਼ਰਕ ਇਹ ਹੈ ਕਿ ਇਹ ਰਾਗਾਂ ਨੂੰ ਸੰਕੀਰਣ ਮੰਨਦਾ ਹੈ, ਹੋਰ ਮਤ ਰਾਗਾਂ ਨੂੰ ਸੁਧ (ਖ਼ਾਲਸ) ਮੰਨਦੇ ਹਨ। ਹੋਰਨਾਂ ਮਤਾਂ ਵਾਲੇ ਰਾਗਣੀਆਂ ਤੇ ਪੁਤ੍ਰਾਂ ਦਾ ਭਾਵੇਂ ਮੇਲ ਮੰਨਣ, ਪਰ ਰਾਗਾਂ ਨੂੰ ਸੁਧ ਰੱਖਦੇ ਹਨ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|---|---|
| ੧. ਭੈਰਵ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਮਧ ਮਾਧਵੀ<br>ਦਿਸਾਖ<br>ਅੰਧਜਾਲੀ | ਲਲਿਤਾ<br>ਹਰਖ<br>ਬਹੁਲਾ | ਬੈਰਾੜੀ<br>ਲਲਿਤ<br>ਗੂਜਰੀ | ਭੈਰਵੀ<br>ਮਾਧਵ<br>ਪਟ ਮੰਜਰੀ | ਬਹੁਲੀ<br>ਬਿਲਾਵਲ<br>ਮੇਰਵੀ | .....<br>ਬੰਗਾਲ<br>ਬਿਲਾਵਲੀ | .....<br>ਬਿਭਾਸ<br>ਸੂਹਾ | .....<br>ਪੰਚਮ<br>ਸੋਰਠੀ |
| ੨. ਮਾਲਕੌਂਸ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਗੌਰੀ<br>ਗੰਧਾਰ<br>ਧਨਾਸਰੀ | ਧਮਾਵਲੀ<br>ਸੁਧ<br>ਮਾਲਸਿਰੀ | ਟੋਡੀ<br>ਮਗਰ<br>ਜੈਤਸਿਰੀ | ਖੰਭਾਵਤੀ<br>ਤਿਰੀਛਨ<br>ਸੁਘਰਈ | ਕਕੁਭਾ<br>ਸਹਾਨਾ<br>ਗੰਧਾਰੀ | .....<br>ਸਕਤ ਬਲੀਆ<br>ਭੀਮ ਪਲਾਸੀ | .....<br>ਮਾਲੀ ਗੌਰਾ<br>ਦੁਰਗਾ | .....<br>ਕਾਮੋਦ<br>ਕਾਮੋਦੀ |
| ੩. ਹਿੰਡੋਲ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਰਾਮਕਲੀ<br>ਬਸੰਤ<br>ਲੀਲਾਵਤੀ | ਮਾਲਾਵਤੀ<br>ਮਾਰਵਾ<br>ਕੇਰਵੀ | ਆਸਾਵਰੀ<br>ਮਾਲਵਾ<br>ਜਕੇਤੀ | ਦੇਵਾਲੀ<br>ਕੁੰਤਲ<br>ਪੂਰਬੀ | ਸਈ<br>ਬਕਾਰ ਬੇਦ<br>ਯਾਰਾਵਤੀ | .....<br>ਲੰਕ ਦਹਨ<br>ਤਰਵਨ | .....<br>ਨਾਗ ਦਹਨ<br>ਦੇਵ ਗਿਰੀ | .....<br>ਧੌਲ<br>ਸੁਰਸੁਤੀ |
| ੪. ਦੀਪਕ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਕੇਦਾਰਾ<br>ਕੁਸਮ<br>ਮੰਗਲ ਗੁਜਰੀ | ਗੌਰਾ<br>ਟੰਕ<br>ਝੰਝੋਟੀ | ਗੌਂਡ<br>ਨਟ ਨਾਰਾਯਣ<br>ਮਾਲ ਗੂਜਰੀ | ਗੂਜਰੀ<br>ਬਿਹਾਗੜਾ<br>ਭੂਪਾਲੀ | ਰੁਦ੍ਰਾਨੀ<br>ਫਰੋਦਸਤ<br>ਮਨੋਹਰਾ | .....<br>ਹੰਸ ਮੰਗਲਾਂ<br>ਅਭੀਰੀ | .....<br>ਮੰਗਲਾਸਟਿਕ<br>ਏਮਨ | .....<br>ਅਡਾਨਾ<br>ਹਮੀਰੀ |
| ੫. ਸਿਰੀ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਸਿੰਧਵੀ<br>ਸ੍ਰੀ ਰਵਨ<br>ਬਚਨਾ | ਕਾਫੀ<br>ਕੋਲਾਹਲ<br>ਧਮਜਾਜੀ | ਠੁਮਰੀ<br>ਸਾਵੰਤ<br>ਕੁਸਮ | ਬਜਿੱਤ੍ਰਾ<br>ਸੰਕਰ ਰਵਨ<br>ਸੋਹਨੀ | ਸਰਹਟੀ<br>ਰਾਗੇਸਰੀ<br>ਸਰਵ | .....<br>ਖਟਰਾਗ<br>ਖੇਮ | .....<br>ਬਡਹੰਸ<br>ਸਸਿਰੇਖਾ | .....<br>ਦੇਸਕਾਰ<br>ਸੁਰਸੁਤੀ |
| ੬. ਮੇਘ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਮਲਾਰ<br>ਕਲਾਇਰ<br>ਕਰਨਾਟ | ਸਾਰੰਗ<br>ਬਾਗੇਸਿਰੀ<br>ਗਾਉਦੀ | ਦੇਸੀ<br>ਸਹਾਨਾ<br>ਕਦੂਮਨਾਟ | ਰਤ ਬਲੀਆ<br>ਪੂਰੀਆ<br>ਬਿਹਾਰੀ | ਆਸਾਵਰੀ<br>ਕਾਨੜਾ<br>ਮਾੜ | .....<br>ਤਿਲਕ<br>ਪਰਜ | .....<br>ਅਸੰਖ<br>ਸੁਧ ਨਾਟ | .....<br>ਸੰਕਰਾ ਭਰਨ<br>ਪਟ ਮੰਜਰੀ |

# ਹਨੁਮਾਨ ਮਤ

(ਰਾਧਾ ਗੋਬਿੰਦ ਸੰਗੀਤ ਸਾਰ ਵਿਚੋਂ)

ਇਹ ਹੋਰਨਾਂ ਮਤਾਂ ਨਾਲੋਂ ਅੱਡਰਾ ਹੈ। ਰਾਗ ਤਾਂ ਭਾਵੇਂ ਛੀਏ ਭਰਤ ਮਤ ਨਾਲ ਮਿਲਦੇ ਹਨ, ਪਰ ਰਾਗਣੀਆਂ ਦਾ ਬਹੁਤ ਭੇਦ ਹੈ ਤੇ ਨੂੰਹਾਂ ਭਰਤ ਮਤ ਦੀਆਂ ਹੀ ਨਾਇਕਾਂ ਨੇ ਲਗਾਈਆਂ ਹਨ। ਕਿਤੇ ਕਿਤੇ ਸੰਗੀਤ-ਵੇਤਿਆਂ ਫ਼ਰਕ ਬੀ ਕੀਤਾ ਹੈ, ਪਰੰਤੂ ਵਾਸਤਵ ਵਿਚ ਹਨੁਮੰਤ ਮਤ ਨੇ ਨੂੰਹਾਂ ਨਹੀਂ ਵਰਣਨ ਕੀਤੀਆਂ। ਮਿਲਾ ਕੇ ਦੇਖਣ ਤੇ ਗੁਰਮਤਿ ਸੰਗੀਤ ਨਾਲੋਂ ਇਹ ਮਤ ਬਹੁਤ ਫ਼ਰਕ ਰਖਦਾ ਹੈ। ਕੋਈ ਕੋਈ ਕਹਿ ਦਿੰਦੇ ਹਨ ਕਿ ਗੁਰਮਤਿ ਸੰਗੀਤ ਹਨੁਵੰਤ ਮਤ ਦੇ ਮੁਤਾਬਕ ਹੈ—ਇਹ ਗ਼ਲਤੀ ਹੈ, ਕਿਉਂਕਿ ਪਰਵਾਰ ਆਪੋ ਵਿਚ ਨਹੀਂ ਮਿਲਦੇ ਅਤੇ ਇਹਨਾਂ ਵਿਚ ਨ੍ਰਿਤ੍ਯ ਪ੍ਰਧਾਨ ਹੈ ਤੇ ਗੁਰਮਤਿ ਵਿਚ ਨ੍ਰਿਤ੍ਯ ਦਾ ਨਿਸ਼ੇਧ ਹੈ।

ਨੋਟ—ਹੋਰ ਵੇਰਵਾ 'ਬੁੱਧ ਪ੍ਰਕਾਸ਼ ਦਰਪਣ' ਵਾਲੀ ਰਾਗਮਾਲਾ ਨਾਲ ਦੇਖੋ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|---|---|
| ੧. ਭੈਰਵ ਰਾਗ | ਇਸਤ੍ਰੀ<br>ਪੁਤ੍ਰ | ਮਧਮਾਦ<br>ਬੰਗਾਲ | ਭੈਰਵੀ<br>ਪੰਚਮ | ਬੰਗਾਲੀ<br>ਮਧੁਰਾ | ਬੈਰਾਟਕਾ<br>ਹਰਖ | ਸੈਂਧਵੀ<br>ਦੇਸਾਖ | .....<br>ਲਲਿਤ | .....<br>ਬਿਲਾਵਲ | .....<br>ਮਾਧਵ |
| ੨. ਮਾਲਕੌਂਸ ਰਾਗ | ਇਸਤ੍ਰੀ<br>ਪੁਤ੍ਰ | ਟੋਡੀ<br>ਮਾਰੂ | ਖੰਭਾਵਤੀ<br>ਮੇਵਾਹਰ | ਗੌਰੀ<br>ਬਰਚਰ | ਗੁਨਕਰੀ<br>ਮਿਸਟਾਂਗ | ਕਕੁਭ<br>ਚੰਦ੍ਰਕਾਂਸ | .....<br>ਭ੍ਰਮਰ | .....<br>ਅਨੰਦ | .....<br>ਖੋਖਰ |
| ੩. ਹਿੰਡੋਲ ਰਾਗ | ਇਸਤ੍ਰੀ<br>ਪੁਤ੍ਰ | ਬੇਲਾਵਲੀ<br>ਮੰਗਲ | ਰਾਮਕਰੀ<br>ਬਸੰਤ | ਦੇਸਾਖ<br>ਚੰਦ੍ਰ ਬਿੰਬ | ਪਟਮੰਜਰੀ<br>ਸੁਰਮਾਨਾ | ਲਲਿਤਾ<br>ਅਨੰਦ | .....<br>ਭਾਸਕਰ | .....<br>ਬਰਧਨ | .....<br>ਬਿਨੋਦ |
| ੪. ਦੀਪਕ ਰਾਗ | ਇਸਤ੍ਰੀ<br>ਪੁਤ੍ਰ | ਕੇਦਾਰੀ<br>ਕੁਸਮ | ਕਾਨੜਾ<br>ਕਮਲ | ਦੇਸੀ<br>ਰਾਮ | ਕਾਮੋਦ<br>ਕੰਤਲ | ਨਾਟਿਕਾ<br>ਕਲਿੰਗ | .....<br>ਬਹੁਲ | .....<br>ਪੰਚਕ | .....<br>ਹੇਮਾਲ |
| ੫. ਸਿਰੀ ਰਾਗ | ਇਸਤ੍ਰੀ<br>ਪੁਤ੍ਰ | ਬਸੰਤੀ<br>ਸਿਧਵਾ | ਮਾਲਵੀ<br>ਮਾਲਵਾ | ਮਾਲਸਿਰੀ<br>ਗੌੜਾ | ਧਨਾਸਰੀ<br>ਗੰਭੀਰਾ | ਆਸਾਵਰੀ<br>ਸਾਰੰਗ | .....<br>ਆਗੜ | .....<br>ਬਜਾਗੜ | .....<br>ਕੁੰਭ |
| ੬. ਮੇਘ ਰਾਗ | ਇਸਤ੍ਰੀ<br>ਪੁਤ੍ਰ | ਮਲਾਰੀ<br>ਨਗਾ | ਦੇਸਕਾਰੀ<br>ਕਾਨੜਾ | ਭੂਪਾਲੀ<br>ਸਾਰੰਗ | ਗੂਜਰੀ<br>ਕੇਦਾਰਾ | ਨਟ<br>ਗੌੜਾ | .....<br>ਮਲਾਰਾ | .....<br>ਜਲੰਧ੍ਰਾ | .....<br>ਸੰਕਰਾ |

# ਹਨੂਮਾਨ ਮਤ

(ਬੁਧ ਪ੍ਰਕਾਸ਼ ਦਰਪਣ ਵਿਚੋਂ)

ਦੀਵਾਨ ਲੱਛੀ ਰਾਮ ਨੇ ਨੂੰਹਾਂ ਭਰਤ ਮਤ ਵਿਚੋਂ ਲੀਤੀਆਂ ਹਨ, ਹੋਰ ਬੀ ਜਿਸ ਕਿਸੇ ਨੇ ਨੂੰਹਾਂ ਦੀ ਸ਼੍ਰੇਣੀ ਆਪਣੇ ਮਤ ਵਿਚ ਲੀਤੀ ਹੈ, ਭਰਤ ਮਤ ਵਿਚੋਂ ਹੀ ਲੀਤੀ ਹੈ, ਪਰੰਤੂ ਆਪਣੀ ਬੁਧੀ ਨਾਲ ਰਲਾ ਕੇ ਵਾਧੇ ਘਾਟੇ ਅਵੱਸ਼ ਕੀਤੇ ਹਨ।

ਇਹ ਗ੍ਰੰਥ ਨਵੀਨ ਹੈ। ੧੭੬੮ ਈ: ਵਿਚ ਦੀਵਾਨ ਲੱਛੀ ਰਾਮ ਨੇ ਪੰਜਾਂ ਗ੍ਰੰਥਾਂ ਦਾ ਆਸ਼ਾ ਲੈ ਕੇ ਬਣਾਇਆ ਹੈ, ਇਹ ਮਤ ਹਨੂਮਾਨ ਮਤ, ਭਰਤ ਮਤ ਮਿਸ਼੍ਰਤ ਹੈ, ਗ੍ਰੰਥ ਇਹ ਮੋਤਬਿਰ ਹੈ, ਅੱਜ-ਕੱਲ੍ਹ ਬੀ ਪ੍ਰਮਾਣੀਕ ਮੰਨਦੇ ਹਨ। ਇਹ ਬੀ ਗੁਰਮਤਿ ਸੰਗੀਤ ਤੋਂ ਅੱਡਰਾ ਹੈ, ਕਿਉਂਕਿ ਇਸ ਵਿਚ ਦੋ ਤਿੰਨ ਅਥਵਾ ਪੰਜ ਮਤ ਮੇਲ ਕੇ ਇਹ ਕੀਤਾ ਹੈ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ | ੭ | ੮ | ੯ |
|---|---|---|---|---|---|---|---|---|---|---|
| ੧.<br>ਭੈਰਵ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਬੰਗਾਲੀ<br>ਬੰਗਾਲ<br>ਅਨੰਦੀ | ਭੈਰਵੀ<br>ਪੰਚਮ<br>ਬਹੁਲਾ | ਬਿਲਾਵਲੀ<br>ਮਧੁ<br>ਕੁੰਭਾਰੀ | ਪੁੰਨਜਾਕੀ<br>ਹਰਖ<br>ਚੌਰਾਸ਼ਟ | ਅਸਨੇਹਾ<br>ਦਿਸਾਖ<br>ਸੂਹਾ ਬਿਲਾਵਲੀ | .....<br>ਲਲਿਤ<br>ਧੌਲਸਿਰੀ | .....<br>.....<br>ਸੂਹਬ ਬਹਲਾ | .....<br>ਮਾਧਵ<br>ਕੁੰਭਾਰ | .....<br>.....<br>..... |
| ੨.<br>ਮਾਲਕੌਂਸ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਗੌਂਡਸਿਰੀ<br>ਮਾਰੂ<br>ਸੁਘਰਈ | ਗੰਧਾਰਨੀ<br>ਮੇਵਾਰਕ<br>ਭੀਮਪਲਾਸੀ | ਸ੍ਰੀ ਹਟੀ<br>ਬਰਬਲ<br>ਜੈਤਸਿਰੀ | ਅੰਧਾਕੀ<br>ਮਿਸਟਾਂਗ<br>ਕਾਮੋਦਨੀ | ਧਨਾਸਰੀ<br>ਚੰਦ੍ਰਕਾਂਸ<br>ਕਥੂ | .....<br>ਭਵਰ<br>ਧੱਸੀ | .....<br>ਨੰਦਨ<br>ਬੁਰਕਾ | .....<br>ਖੋਖਰ<br>ਬੱਸੀ | .....<br>.....<br>..... |
| ੩.<br>ਹਿੰਡੋਲ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਤਿਲੰਗ<br>ਮੰਗਲ<br>ਪੂਰਬੀ | ਦੇਵ ਗੰਧਾਰੀ<br>ਚੰਦ ਬਿੰਬ<br>ਤਿਰਵਨ | ਬਸੰਤੀ<br>ਸੁਭ੍ਰਾਂਗ<br>ਦੁਆਰੀ | ਸਿੰਧੁਰੀ<br>ਅਨੰਦ<br>ਪਰੋਵੀ | ਅਭੀਰੀ<br>ਬਿਭਾਸ<br>ਪੁਰੀਆ | .....<br>ਬਰਧਨ<br>ਹਰਬਸ | .....<br>ਬਸੰਤ<br>ਨੀਲਾਵਤੀ | .....<br>ਬਿਨੋਦ<br>ਕੇਸਰਬੀ | .....<br>.....<br>..... |
| ੪.<br>ਦੀਪਕ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਕਾਮੋਦ<br>ਕਮਲ<br>ਏਮਨਾ | ਪਟਮੰਜਰੀ<br>ਕੁਸਮ<br>ਜੈਜਾਵੰਤੀ | ਟੋਡੀ<br>ਰਾਮ<br>ਹੰਮੀਰੀ | ਗੂਜਰੀ<br>ਕੁੰਤਲ<br>ਸੂਜਤ ਸੋਹਨੀ | ਕਛੇਲੀ<br>ਕੁਲਗਲ<br>ਕੁਮਾਰ | .....<br>ਹਲਮੁਖ<br>ਮੰਗਲਾ | .....<br>ਪੰਚਕ<br>ਮਨੋਹਰਾ | .....<br>ਹੇਮਾਲ<br>ਰੁਦ੍ਰਾਣੀ | .....<br>.....<br>..... |
| ੫.<br>ਸਿਰੀ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਬੈਰਾੜੀ<br>ਸਿੰਧੂ<br>ਹੰਸੀ | ਕਰਨਾਟੀ<br>ਮਾਲਵ<br>ਬਫ | ਗੌਰੀ<br>ਗੌਰ<br>ਧਨੰਛੀ | ਸਾਵੇਰੀ<br>ਗੰਭੀਰ<br>ਕੁੰਭੀ | ਸਿੰਧਵੀ<br>ਗੁਨ ਸਾਗਰ<br>ਕੁਹਰਮ | ਰਾਮਕਲੀ<br>ਬਗਰ<br>ਅਨੰਦੀ | .....<br>ਕਲਜਾਨ<br>ਸਸਿਰੇਖਾਂ | .....<br>ਗਜ ਰਾਗ<br>ਸੌਰਾਸਟੀ | ਕੁੰਭ<br>ਮਲਸੁਰਸਤੀ<br>..... |
| ੬.<br>ਮੇਘ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਮਾਲਸਿਰੀ<br>ਨਟ<br>ਪਰਜ | ਸੋਰਠੀ<br>ਕਾਨੜਾ<br>ਕੁਲਾਨੀ | ਸੂਹਬੀ<br>ਸਾਰੰਗ<br>ਹੰਮੀਰ | ਆਸਾਵਰੀ<br>ਕੇਦਾਰਾ<br>ਕੋਲਾਹਲ | ਕੁੰਕਨੀ<br>ਗੌਂਡ<br>ਕਦੰਮਰੀ | .....<br>ਗੌਂਡ ਮਲਾਰ<br>ਕਦੂਮਨਾਟ | .....<br>ਜਲੰਧਰ<br>ਪਹਾਰੀ | .....<br>ਸੰਕਰ ਭਰਨ<br>ਮਾਹੀ | .....<br>.....<br>..... |

# ਹਨੁਮਾਨ ਮਤ

(ਸੰਗੀਤ ਬਿਨੋਦ ਵਿਚੋਂ)

ਪਰਿਵਾਰਾਂ ਦੀ ਵੰਡ ਵਿਚ ਥੋੜ੍ਹਾ ਫ਼ਰਕ ਹੈ ਜੋ ਸੰਗੀਤ ਆਚਾਰਯ ਦੇ ਭੇਦ ਹੋਣ ਕਰਕੇ ਅਵੱਸੋਂ ਹੋ ਜਾਂਦਾ ਹੈ, ਗੁਰਮਤਿ ਸੰਗੀਤ ਨਾਲੋਂ ਇਹ ਬੀ ਅੱਡਰਾ ਹੈ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|---|---|
| ੧. ਭੈਰਵ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਫਨੰਗੀ<br>ਹਰਖ<br>..... | ਬੇਲਾਵਲੀ<br>ਦਿਸਾਖ<br>..... | ਬੰਗਾਲੀ<br>ਲਲਿਤ<br>..... | ਅਸਲੇਖੀ<br>ਬਿਲਾਵਲ<br>..... | ਭੈਰਵੀ<br>ਮਧੁ<br>..... | .....<br>ਮਾਧਵ<br>..... | .....<br>ਪੰਚਮ<br>..... | .....<br>ਬੰਗਾਲ<br>..... |
| ੨. ਮਾਲਕੌਂਸ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਦੇਵ ਗੰਧਾਰੀ<br>ਮਾਰੂ<br>..... | ਗੰਧਾਰੀ<br>ਮਵਾਰ<br>..... | ਸੀਹੁਤੀ<br>ਮਸਤਾਂਗ<br>..... | ਧਨਾਸਰੀ<br>ਪ੍ਰਬਲ<br>..... | ਗੌਂਡ ਗਿਰੀ<br>ਚੰਦ੍ਰ<br>..... | .....<br>ਖੋਖਰ<br>..... | .....<br>ਭ੍ਰਮਰ<br>..... | .....<br>ਅਨੰਦ<br>..... |
| ੩. ਹਿੰਡੋਲ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਦੇਵ ਗਿਰੀ<br>ਚੰਦ੍ਰ ਬਿੰਬ<br>..... | ਬਸੰਤੀ<br>ਪੰਚ ਬਾਨ<br>..... | ਸਿੰਧੂਰੀ<br>ਮੰਗਲ<br>..... | ਅਹੀਰੀ<br>ਸੁਰਮਾਨੰਦ<br>..... | ਤਿਲੰਗੀ<br>ਬਿਭਾਕਰ<br>..... | .....<br>ਬਸੰਤ<br>..... | .....<br>ਕਾਮੋਦ<br>..... | .....<br>ਬਿਨੋਦ<br>..... |
| ੪. ਦੀਪਕ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਗੂਜਰੀ<br>ਕਲਿੰਗ<br>..... | ਟੋਡਾ<br>ਕੁੰਤਲ<br>..... | ਕਾਮੋਦੀ<br>ਰਾਮ<br>..... | ਪਟਮੰਜਰੀ<br>ਕਮਲ<br>..... | ਕਛੇਲੀ<br>ਕੁਸਮ<br>..... | .....<br>ਚੰਪਕ<br>..... | .....<br>ਲਹੁਲ<br>..... | .....<br>ਹੇਮਾਲ<br>..... |
| ੫. ਸਿਰੀ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਕਰਨਾਟੀ<br>ਗੁੰਡ<br>..... | ਆਸਾਵਰੀ<br>ਗੰਭੀਰ<br>..... | ਗੌਰੀ<br>ਮਾਲਵ<br>..... | ਸਿੰਧਵੀ<br>ਸਾਰੰਗ<br>..... | ਬੈਰਾੜੀ<br>ਸਾਗਰ<br>..... | .....<br>ਗੌਂਡ<br>..... | .....<br>ਕੁੰਭ<br>..... | .....<br>ਹੰਭੀਰ<br>..... |
| ੬. ਮੇਘ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਗੌਂਡ ਮਲਾਰੀ<br>ਕਾਨੜਾ<br>..... | ਆਸਾਵਰੀ<br>ਨਟ<br>..... | ਕੁੰਕਣ<br>ਕੇਦਾਰਾ<br>..... | ਸੂਹੇ<br>ਗੁੜਸਤ<br>..... | ਸੋਰਠੀ<br>ਗਜਧਰ<br>..... | .....<br>ਜਲਧਾਰਾ<br>..... | .....<br>ਸੰਕਰ<br>..... | .....<br>ਸਿਆਮ<br>..... |

# ਹਨੂਮਾਨ ਮਤ

(ਰਾਗ ਦੀਪਕਾ ਵਿਚੋਂ)

| ਰਾਗ | ਪਰਵਾਰ | ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|---|---|
| ੧. ਭੈਰਵ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਭੈਰਵੀ<br>ਬੰਗਾਲ<br>..... | ਪੁੰਨਜਾਕੀ<br>ਪੰਚਮ<br>..... | ਸਹੇਨੀ<br>ਮਧੁਰਾ<br>..... | ਬੰਗਾਲੀ<br>ਹਰਖ<br>..... | ਬਿਲਾਵਲੀ<br>ਦਿਸਾਖ<br>..... | .....<br>ਲਲਿਤ<br>..... | .....<br>ਬਿਲਾਵਲ<br>..... | .....<br>ਮਾਧਵ<br>..... |
| ੨. ਮਾਲਕੌਂਸ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਗੌਂਡ ਗਿਰੀ<br>ਮਾਰੂ<br>..... | ਦੇਵ ਗੰਧਾਰੀ<br>ਮੇਵਾਰ<br>..... | ਗੰਧਾਰੀ<br>ਬਰਚਰ<br>..... | ਸ੍ਰੀ ਹਟੀ<br>ਪਿਸਟਾਂਗ<br>..... | ਧਨਾਸਰੀ<br>ਚੰਦ੍ਰਕਾ<br>..... | .....<br>ਭ੍ਰਮਰ<br>..... | .....<br>ਅਨੰਦ<br>..... | .....<br>ਖੋਖਰ<br>..... |
| ੩. ਹਿੰਡੋਲ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਤੇਲੰਗੀ<br>ਮੰਗਲ<br>..... | ਦੇਵਕਰੀ<br>ਚੰਦ੍ਰ ਬਿੰਬ<br>..... | ਬਸੰਤੀ<br>ਸੁਭਾਂਗ<br>..... | ਸਿੰਧੂਰੀ<br>ਅਨੰਦ<br>..... | ਅਹੀਰੀ<br>ਬਿਭਾਸ<br>..... | .....<br>ਬਰਧਨ<br>..... | .....<br>ਬਸੰਤ<br>..... | .....<br>ਬਿਨੋਦ<br>..... |
| ੪. ਦੀਪਕ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਕੇਦਾਰੀ<br>ਕੁਸਮ<br>..... | ਕਾਨੜਾ<br>ਕਮਲ<br>..... | ਦੇਸੀ<br>ਰਾਮ<br>..... | ਕਾਮੋਦੀ<br>ਕੁੰਤਲ<br>..... | ਨਾਟਕਾ<br>ਕਲਿੰਗ<br>..... | .....<br>ਬਹੁਲ<br>..... | .....<br>ਪੰਚਕ<br>..... | .....<br>ਹੇਮਾਲ<br>..... |
| ੫. ਸਿਰੀ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਬੈਰਾੜੀ<br>ਸਿਧਵਾ<br>..... | ਕਰਨਾਟੀ<br>ਮਾਲਵਾ<br>..... | ਸਾਬੇਰੀ<br>ਗੌੜਾ<br>..... | ਗੌੜੀ<br>ਗੰਭੀਰੀ<br>..... | ਸਿੰਧਵੀ<br>ਸਾਰੰਗਾ<br>..... | .....<br>ਆਗੜ<br>..... | .....<br>ਬਜਾਗੜ<br>..... | .....<br>ਕੁੰਭ<br>..... |
| ੬. ਮੇਘ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਸੋਰਠੀ<br>ਕਾਨੜਾ<br>..... | ਗੁੰਡ<br>ਨਾਟ<br>..... | ਮਲਾਰੀ<br>ਕੇਦਾਰਾ<br>..... | ਆਸਾਵਰੀ<br>ਜਲੰਧਾਰ<br>..... | ਕੁੰਕਨੀ<br>ਗਦਾਧਰ<br>..... | .....<br>ਗੌਂਡ<br>..... | .....<br>ਸੰਕਰਾ<br>..... | .....<br>ਅਧਾਰ<br>..... |

# ਨਾਮ ਰਾਗਾਂ ਦੀਆਂ ਧੀਆਂ ਦੇ

(ਹਨੁਵੰਤ ਮਤ ਅਨੁਸਾਰ ਕਾਨੂੰਨੇ ਮੌਸੀਕਾ ਵਿਚੋਂ)

ਏਹ ਰਾਗਨੀਆਂ ਛੇਆਂ ਰਾਗਾਂ ਦੀਆਂ ਧੀਆਂ ਲਿਖੀਆਂ ਹਨ। ਭਾਵੇਂ ਹੋਰ ਪਰਵਾਰ ਵਾਂਗ ਇਨ੍ਹਾਂ ਦਾ ਭੀ ਹੇਰ ਫੇਰ ਬਾਹਲੇ ਗ੍ਰੰਥਾਂ ਵਿਚ ਬਾਹਲੀ ਤਰ੍ਹਾਂ ਦਾ ਹੈ, ਏਥੇ ਧੀਆਂ ਦਿਖਾਲਣ ਦੀ ਜ਼ਰੂਰਤ ਨਹੀਂ ਹੈ। ਇਹ ਭੀ ਇਥੇ ਇਕ ਨਕਸ਼ਾ ਭਰਿਆ ਹੈ ਕਿ ਦੇਖਣ ਵਾਲੇ ਨੂੰ ਧੀਆਂ ਦਾ ਸ਼ੱਕ ਨਾ ਪੈਦਾ ਹੋਵੇ, ਕਿ ਸੰਗੀਤ ਵਾਲਿਆਂ ਨੂੰਹਾਂ ਕਹੀਆਂ ਤੇ ਧੀਆਂ ਵੀ ਕਹੀਆਂ ਹਨ, ਇਕੁਰ ਹੀ ਦੋਹਤਰੇ ਪੋਤਰੇ ਵੀ ਕਹੇ ਹਨ, ਪਰੰਤੂ ਭੇਦ ਇਸ ਗੱਲ ਦਾ ਇਤਨਾ ਹੀ ਹੈ। ਸ੍ਰੁਤੀਆਂ ਦੇ ਭੇਦ ਅਤੇ ਤਾਨਾਂ ਦੇ ਫ਼ਰਕ, ਤੀਬ੍ਰ ਕੋਮਲ ਦੇ ਮਤ ਅਨੁਸਾਰ ਵਿਚਾਰ ਫ਼ਰਕ ਹੋਣੇ, ਪਰਵਾਰ ਵਿਚ ਫ਼ਰਕ ਪੈ ਜਾਂਦਾ ਹੈ। ਜਿਸ ਰਾਗ ਦੀ ਛਾਇਆ ਜਿਸ ਰਾਗਣੀ ਤੇ ਪਵੇ ਉਸ ਨੂੰ ਉਸ ਦੇ ਪਰਵਾਰ ਵਿਚੋਂ ਮੰਨਦੇ ਹਨ ਅਤੇ ਇਕ ਨਾਉਂ ਦੇ ਰਾਗ ਬਾਹਲੇ ਉਹਨਾਂ ਦੀਆਂ ਮਿਲਾਵਟਾਂ ਅੱਡ ਅੱਡ ਹੋਣ ਅਤੇ ਹੋਰ ਰਾਗ ਦੀ ਛਾਇਆ ਪੈਣ ਤੇ ਦੂਜੇ ਰਾਗ ਦੇ ਪਰਵ੍ਰਾਰ ਵਿਚ ਗਿਣਿਆ ਜਾਂਦਾ ਹੈ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ | ੭ | ਕੁਲ |
|---|---|---|---|---|---|---|---|---|---|
| ੧. ਭੈਰਵ ਰਾਗ | ..... | ਲਲਿਤ | ਬਿਭਾਸ | ਰਾਮਕਲੀ | ..... | ..... | ..... | ..... | ਧੀਆਂ ੩ |
| ੨. ਮਾਲਕੌਂਸ ਰਾਗ | ..... | ਸੂਹੋ | ਖੰਭਾਵਤੀ | ਮਾਲੀਗੌਰਾ | ਧੰਨਜੀ ਗੌਰੀ ਯਾ ਜੇਤੀ ਗੌਰੀ | ਸਾਮ ਗੂਜਰੀ | ..... | ..... | ਧੀਆਂ ੫ |
| ੩. ਹਿੰਡੋਲ ਰਾਗ | ..... | ਬਸੰਤ | ਪੰਚਮ | ਪੂਰਬੀ | ਟੋਡੀ | ਪਰਜ | ..... | ..... | ਧੀਆਂ ੫ |
| ੪. ਦੀਪਕ ਰਾਗ | ..... | ਸੁਧਨਾਟ | ਕਲਜਾਨ | ਕਿਦਾਰਾ | ਪੂਰੀਆ | ਬਰਵੈ | ..... | ..... | ਧੀਆਂ ੫ |
| ੫. ਸਿਰੀ ਰਾਗ | ..... | ਗੌਰੀ | ਕਕੁਭ | ਧਨਾਸਰੀ | ਮਾਲਸਿਰੀ | ਅਲਸਿਰੀ | ..... | ..... | ਧੀਆਂ ੫ |
| ੬. ਮੇਘ ਰਾਗ | ..... | ਮਲਾਰ | ਕਾਮੋਦ | ਗੌਂਡ | ਮਾਦੀਨਾ | ਮਾਦੀਨਾ | ਪਟਮੰਜਰੀ | ਗੁਨਕਰੀ | ਧੀਆਂ ੭ |

# ਸਿਧ ਸਾਰਸੁਤ ਮਤ

(‘ਰਾਧਾ ਗੋਬਿੰਦ ਸੰਗੀਤ ਸਾਰ’ ਵਿਚੋਂ)

ਰਿਖੀ ਸਿਧ ਸਾਰਸੁਤ ਜੀ ਬੀ ਸੰਗੀਤ ਦੇ ਆਚਾਰਯ ਹੋਏ ਹਨ।

ਰਾਗਾਂ ਦੀ ਵੰਡ ਭਰਤ ਤੇ ਹਨੂਮਾਨ ਮਤ ਨਾਲ ਮਿਲਦੀ ਹੈ, ਪਰ ਪਰਵਾਰ ਦੀ ਵੰਡ ਅਰਥਾਤ ਰਾਗਣੀਆਂ ਆਪੋ ਵਿਚ ਨਹੀਂ ਮਿਲਦੀਆਂ। ਇਹਨਾਂ ਰਾਗਣੀਆਂ ਦੇ ਮੇਲ ਬੀ ਖ਼ਾਸ ਮਤ ਦੇ ਹਨ। ਗੁਰਮਤਿ ਸੰਗੀਤ ਨਾਲ ਕਿਸੇ ਤਰ੍ਹਾਂ ਬੀ ਨਹੀਂ ਮਿਲਦਾ। ਹੋਰਨਾਂ ਮਤਾਂ ਵਿਚ ਛੀ ਛੀ ਰਾਗ ਮੰਨੇ ਹਨ, ਇਸ ਵਿਚ ਸੱਤ ਮੰਨੇ ਹਨ।

| ਰਾਗ | ਪਰਵਾਰ | ੧ | ੨ | ੩ | ੪ | ੫ | |
|---|---|---|---|---|---|---|---|
| ੧. ਭੈਰਵ ਰਾਗ | ਇਸਤ੍ਰੀ | ਭੈਰਵੀ ..... ..... | ਪੂਰਨ ਨਾਦ ..... ..... | ਮੰਗਲੀ ..... ..... | ਸੇਂਧਵੀ ..... ..... | ਮਧੁਰਾ ..... ..... | |
| ੨. ਮਾਲਕੌਂਸ ਰਾਗ | ਇਸਤ੍ਰੀ | ਬੈਰਾਟੀ ..... ..... | ਧਨਾਸਰੀ ..... ..... | ਗੂਜਰੀ ..... ..... | ਲਲਿਤਾ ..... ..... | ਮਲਾਰੀ ..... ..... | |
| ੩. ਹਿੰਡੋਲ ਰਾਗ | ਇਸਤ੍ਰੀ | ਰਾਮ ਕਰੀ ..... ..... | ਸਿਰੀ ..... ..... | ਮਾਲਵੀ ..... ..... | ਏਕ ਤਾਲਕਾ ..... ..... | ਹਿੰਦੋਲੀ ..... ..... | |
| ੪. ਦੀਪਕ ਰਾਗ | ਇਸਤ੍ਰੀ | ਕੇਦਾਰੀ ..... ..... | ਗੌਰੀ ..... ..... | ਕਰਨਾਟੀ ..... ..... | ਭੀਮ ਕ੍ਰਾਂਤਾ ..... ..... | ਮਾਰਵੀ ..... ..... | |
| ੫. ਸਿਰੀ ਰਾਗ | ਇਸਤ੍ਰੀ | ਦਿਸਕੀ ..... ..... | ਬ੍ਰਹਮ ਬਾਦਜਾ ..... ..... | ਰਾਮ ਰਾਜੀ ..... ..... | ਘਟ ਪ੍ਰਭਾ ..... ..... | ਸਿਰੀ ਭਾਸਾ ..... ..... | |
| ੬. ਮੇਘ ਰਾਗ | ਇਸਤ੍ਰੀ | ਮੇਘ ਪਰਣੀ ..... ..... | ਘਟਾ ਟੋਪਾ ..... ..... | ਬਾਤ ਬੇਗਾ ..... ..... | ਗਜਾਨਨਾ ..... ..... | ਮੇਘ ਪਰਨੀ ..... ..... | |
| ੭. ਬਸੰਤ ਰਾਗ | ਇਸਤ੍ਰੀ ਪੁਤ੍ਰ | ਦੇਵ ਗਿਰੀ ਬਸੰਤ | ਦੇਸੀ ਨੀਲਾਵਤੀ | ਟੋਡੀ ਬਹਾਰ | ਹਿੰਡੋਲੀ ਲੀਲਾਵਤੀ | ਲਲਿਤ ਹਿੰਡੋਲੀ | ਬੈਰਾੜੀ, ਇਹ ਮਤੰਗ ਮਤ ਵਿਚ ਲਿਖੀਆਂ ਹਨ। |

# ਰਾਗਾਰਣਵ ਮਤ

['ਰਾਧਾ ਗੋਬਿੰਦ ਸੰਗੀਤ ਸਾਰ' ਵਿਚੋਂ (ਰਾਗਾਰਣਵ ਸੰਗੀਤ ਦਾ ਗ੍ਰੰਥ)]

ਇਸ ਮਤ ਦੇ ਛੀਏ ਰਾਗ ਆਪਣੇ ਮਤ ਦੇ ਅੱਡਰੇ ਮੰਨੇ ਹੋਏ ਹਨ, ਕਿਸੇ ਨਾਲ ਮੇਲ ਨਹੀਂ ਖਾਂਦੇ, ਜਿਹਾ ਕੁ—ਪੰਚਮ, ਨਾਟ, ਮਲਾਰ, ਗੌੜ, ਮਾਲਵ, ਦੇਸਾਖ ਆਦਿ। ਹਾਂ, ਰਾਗਣੀਆਂ ਉਹਨਾਂ ਰਾਗਾਂ ਦੀਆਂ ਹੀ ਵਿੱਚ ਵਿਚ ਹਨ। ਗੁਰਮਤਿ ਸੰਗੀਤ ਨਾਲੋਂ ਇਹ ਬੀ ਅੱਡਰਾ ਹੈ।

| ਰਾਗ | ਪਰਵਾਰ | ੧ | ੨ | ੩ | ੪ | ੫ |
|---|---|---|---|---|---|---|
| ੧. ਭੈਰਵ ਰਾਗ | ਇਸਤ੍ਰੀ | ਬੰਗਾਲੀ ..... ..... | ਗੁਨਕਰੀ ..... ..... | ਮਧ ਮਾਧਵੀ ..... ..... | ਬਸੰਤਕਾ ..... ..... | ਧਨਾਸਰੀ ..... ..... |
| ੨. ਪੰਚਮ ਰਾਗ | ਇਸਤ੍ਰੀ | ਲਲਿਤਾ ..... ..... | ਗੂਜਰੀ ..... ..... | ਦੇਸੀ ..... ..... | ਬਕਾਰੀ ..... ..... | ਰਾਮ ਕਰੀ ..... ..... |
| ੩. ਨਾਟ ਰਾਗ | ਇਸਤ੍ਰੀ | ਨਟ ਨਾਰਾਯਣ ..... ..... | ਗੰਧਾਰ ..... ..... | ਸਾਲੰਗਾ ..... ..... | ਕੇਦਾਰਾ ..... ..... | ਕਰਨਾਟ ..... ..... |
| ੪. ਮਾਲਕੌਂਸ ਰਾਗ | ਇਸਤ੍ਰੀ | ਮੇਘ ..... ..... | ਮਲਾਰਕਾ ..... ..... | ਮਾਲ ਕੌਸਕਾ ..... ..... | ਪਟ ਮੰਜਰੀ ..... ..... | ਆਸਾਵਰੀ ..... ..... |
| ੫. ਗੌੜ ਮਾਲਵ ਰਾਗ | ਇਸਤ੍ਰੀ | ਹਿੰਦੋਲ ..... ..... | ਤ੍ਰਿਬਣਾ ..... ..... | ਅੰਧਾਰੀ ..... ..... | ਗੌਰੀ ..... ..... | ਵਡਹੰਸਕਾ ..... ..... |
| ੬. ਦੇਸਾਖ ਰਾਗ | ਇਸਤ੍ਰੀ | ਭੂਪਾਲੀ ..... ..... | ਕੂੜਾਈ ..... ..... | ਕਾਮੋਦੀ ..... ..... | ਨਾਟਕਾ ..... ..... | ਬੇਲਾਵਲੀ ..... ..... |

# ਗੁਰਮਤਿ ਸੰਗੀਤ

(ਰਾਗਮਾਲਾ ਸੰਮਤ ੧੬੬੧ ਬਿਕ੍ਰਮੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖੀ)

| ਰਾਗ | ਪਰਵਾਰ | ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|---|---|
| ੧.<br>ਭੈਰਵ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਭੈਰਵੀ<br>ਪੰਚਮ<br>..... | ਬਿਲਾਵਲੀ<br>ਹਰਖ<br>..... | ਪੁਨਯਾਕੀ<br>ਦਿਸਾਖ<br>..... | ਬੰਗਾਲੀ<br>ਬੰਗਾਲ<br>..... | ਅਸਲੇਖੀ<br>ਮਧੁ<br>..... | .....<br>ਮਾਧਵ<br>..... | .....<br>ਲਲਿਤ<br>..... | .....<br>ਬਿਲਾਵਲ<br>..... |
| ੨.<br>ਮਾਲਕੌਂਸ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਗੌਂਡ ਗਿਰੀ<br>ਮਾਰੂ<br>..... | ਦੇਵ ਗੰਧਾਰੀ<br>ਮਸਤਾਂਗ<br>..... | ਗੰਧਾਰੀ<br>ਮੇਵਾਰ<br>..... | ਸੀਹੁਤੀ<br>ਪ੍ਰਬਲ<br>..... | ਧਨਾਸਰੀ<br>ਚੰਡ ਕੌਸ<br>..... | .....<br>ਖਉਖਟ<br>..... | .....<br>ਭਉਰ<br>..... | .....<br>ਅਨੰਦ<br>..... |
| ੩.<br>ਹਿੰਡੋਲ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਤੇਲੰਗੀ<br>ਸੁਰਮਾ ਨੰਦ<br>..... | ਦੇਵਕਰੀ<br>ਭਾਸਕਰ<br>..... | ਬਸੰਤੀ<br>ਚੰਦ੍ਰ ਬਿੰਬ<br>..... | ਸਿੰਧੂਰੀ<br>ਮੰਗਲ<br>..... | ਅਹੀਰੀ<br>ਸਰਸਬਾਨ<br>..... | .....<br>ਬਿਨੋਦ<br>..... | .....<br>ਬਸੰਤ<br>..... | .....<br>ਕਮੋਦ<br>..... |
| ੪.<br>ਦੀਪਕ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਕਛੇਲੀ<br>ਕਲੰਕਾ<br>..... | ਪਟ ਮੰਜਰੀ<br>ਕੁੰਤਲ<br>..... | ਟੋਡੀ<br>ਰਾਮ<br>..... | ਕਮੋਦੀ<br>ਕਮਲ<br>..... | ਗੂਜਰੀ<br>ਕੁਸਮ<br>..... | .....<br>ਚੰਪਕ<br>..... | .....<br>ਗੌਰਾ<br>..... | .....<br>ਕਾਨੜਾ ਕਲਜਾਨ<br>..... |
| ੫.<br>ਸਿਰੀ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਬੈਰਾਰੀ<br>ਸਾਲੂ<br>..... | ਕਰਨਾਟੀ<br>ਸਾਰੰਗ<br>..... | ਗਵਰੀ<br>ਸਾਗਰਾ<br>..... | ਆਸਾਵਰੀ<br>ਗੌਂਡ<br>..... | ਸਿੰਧਵੀ<br>ਗੰਭੀਰ<br>..... | .....<br>ਗੁੰਡ<br>..... | .....<br>ਕੁੰਭ<br>..... | .....<br>ਹਮੀਰ<br>..... |
| ੬.<br>ਮੇਘ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਸੋਰਠ<br>ਬੈਰਾਧਰ<br>..... | ਗੌਂਡ<br>ਗਜਧਰ<br>..... | ਮਲਾਰੀ<br>ਕੇਦਾਰਾ<br>..... | ਆਸਾ<br>ਜਬਲੀਧਰ<br>..... | ਸੂਹੋ<br>ਨਟ<br>..... | .....<br>ਜਲਧਾਰਾ<br>..... | .....<br>ਸੰਕਰ<br>..... | .....<br>ਸਿਆਮ<br>..... |

## ਵਿਸ਼ੇਸ਼ ਸੂਚਨਾ

ਮੁਨੀ ਸੋਮ ਨਾਥ ਦਾ ਮਤ
ਮਤੰਗ ਮੁਨੀ ਦਾ ਮਤ
ਪਾਸਟਿਕ ਮੁਨੀ ਦਾ ਮਤ
ਸਾਰੰਗ ਦੇਵ ਦਾ ਮਤ
ਕਸ਼ਜਪ ਮੁਨੀ ਦਾ ਮਤ
ਭਾਵ ਭੱਟ ਦਾ ਮਤ
ਸੰਗੀਤ ਰਤਨਾਕਰ ਦਾ ਮਤ

ਇਤਜਾਦਿਕ ਪ੍ਰਾਚੀਨ ਸੰਗੀਤ ਦੇ ਮਤਾਂ ਵਿਚ ਗੀਤ ਅਤੇ ਰਾਗਾਂ ਦੀ ਅਨੁਕ੍ਰਮਣਿਕਾ (ਰਾਗਮਾਲਾ) ਹੋਰਨਾਂ ਹੋਰਨਾਂ ਰੀਤਾਂ ਨਾਲ ਮੰਨੀ ਹੈ, ਪਰੰਤੂ ਉਹ ਭੀ ਆਪੋ ਵਿਚ ਦੀ ਭੇਦ ਰਖਦੀਆਂ ਹਨ, ਜਿਹਾ ਕਿ ਕਿਸੀ ਨੇ ਸੰਪੂਰਣ, ਖਾਂਡਵ, ਔੜਵ ਦੀ ਰੀਤਿ ਨਾਲ ਸ਼੍ਰੇਣੀ ਬੱਧੀ ਹੈ, ਕਿਸੀ ਨੇ ਭਾਖਾਂਗ, ਕ੍ਰਿਯਾਂਗ, ਉਪਾਂਗ, ਦੇਸੀ ਅਤੇ ਮਾਰਗੀ ਵਿਚ ਸ਼੍ਰੇਣੀ ਰੱਖੀ ਹੈ, ਕਿਸੀ ਨੇ ਗ੍ਰਾਮ, ਰਾਗ, ਉਪਰਾਗ, ਭਾਖਾ ਰਾਗ, ਬਿਭਾਖਾ ਰਾਗ, ਸੁਧ, ਛਾਯਾ ਲਗਾ, ਸੰਕੀਰਣ, ਇਸ ਸ਼੍ਰੇਣੀ ਵਿਚ ਰਾਗ ਪ੍ਰੋਤੇ ਹਨ, ਇਤਜਾਦਿਕ ਬਾਹਲੀਆਂ ਰੀਤਾਂ ਹਨ, ਪਰੰਤੂ ਇਸਤ੍ਰੀ, ਪੁਤ੍ਰ, ਨੂੰਹ, ਧੀ ਆਦਿਕ ਪਰਵਾਰ ਨਹੀਂ ਵਰਣਨ ਕੀਤੇ, ਇਸ ਲਈ ਉਹਨਾਂ ਮਤਾਂ ਦੀਆਂ ਰਾਗਮਾਲਾਂ ਏਥੇ ਨਹੀਂ ਦਿਖਾਈਆਂ, ਕਿਉਂਕਿ ਏਥੇ ਕੇਵਲ ਪਰਵਾਰ ਦਾ ਭੇਦ ਮਤਾਂ ਨਾਲ ਸੂਚਕ ਹੈ।

# ੨. ਗੁਰਮਤਿ ਸੰਗੀਤ ਨਿਰਣੈ

(ਜਿਸ ਤੋਂ ਗੁਰੂ ਘਰ ਦਾ ਸੰਗੀਤ ਵੱਖਰਾ ਮਤ ਸਿਧ ਹੁੰਦਾ ਹੈ।)

ਰਾਗਮਾਲਾ ਦੇ ਮੁਕਾਬਲੇ ਨੇ ਸਾਨੂੰ ਇਹ ਰਸਤਾ ਦਿੱਤਾ ਕਿ ਪ੍ਰਸਿੱਧ ਰਾਗਮਾਲਾ ਦੀਆਂ ਸਾਰੀਆਂ ਕਿਸਮਾਂ ਨਾਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਮਾਲਾ ਭਿੰਨ ਹੈ। ਇਹ ਭਿੰਨਤਾ ਸੂਚਕ ਹੈ ਇਸ ਗੱਲ ਦੀ ਕਿ ਗੁਰਮਤਿ ਸੰਗੀਤ ਕੋਈ ਵੱਖਰਾ ਮਤ ਹੈ। ਇਸ ਗੱਲ ਦੀ ਪੜਤਾਲ ਲਈ ਜੇ ਹੋਰ ਖੋਜ ਕਰੋ ਤਾਂ ਹੇਠ ਲਿਖੇ ਫ਼ਰਕ ਦੂਸਰੇ ਮਤਾਂ ਨਾਲੋਂ ਗੁਰਮਤਿ ਸੰਗੀਤ ਦੀ ਭਿੰਨਤਾ ਦੱਸਦੇ ਹਨ:

## ਖੁਲਾਸਾ ਭੇਦ ਪ੍ਰਭੇਦ

### ੧. ਸਿਰੀ ਰਾਗੁ

ਇਹ ਰਾਗ ਗੁਰਮਤਿ ਸੰਗੀਤ ਵਿਚ ਖਾਲਸ (ਸੁਧ) ਰਾਗ ਮੰਨਿਆ ਹੈ। ਭਾਵੇਂ ਇਹ ਰਾਗਮਾਲਾ ਦੇ ਕ੍ਰਮ ਨਾਲ ਪੰਜਵਾਂ ਰਾਗ ਲਿਖਿਆ ਹੈ, ਪਰੰਤੂ ਇਸ ਰਾਗ ਦੀ ਆਦਿ ਕਾਲ ਵਿਚ ਆਦਿ ਉਤਪਤੀ ਸੰਗੀਤ ਮੰਨਦਾ ਹੈ, ਅਤੇ ਕਈ ਮਹਾਤਮਾ ਇਹ ਬੀ ਕਹਿੰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਾਂਤਿ ਰਸ ਦਾ ਰਾਗ ਆਦਿ ਕਾਲ ਸੰਗੀਤ ਦੇ ਅਰੰਭ ਵੇਲੇ ਵੇਈਂ ਨਦੀ ਦੇ ਕਿਨਾਰੇ ਉਦਜਾਨ ਵਿਚ ਬੈਠ ਕੇ (੧੫੬੦ ਬਿ: ਵਿਚ) ਏਸੇ ਰਾਗ ਤੋਂ 'ਮੋਤੀ ਤ ਮੰਦਰ' ਤੋਂ ਮਰਦਾਨੇ ਦੇ ਰਾਹੀਂ ਅਰੰਭਿਆ। ਏਸੇ ਲਈ ਪੰਚਮ ਪਾਤਿਸ਼ਾਹ ਜੀ ਨੇ ਵੀ ਇਸ ਰਾਗ ਨੂੰ ਜੇਠਾ, ਮੋਹਰੀ, ਮੁੱਖ ਜਾਣ ਕੇ ਆਦਿ ਵਿਚ ਹੀ ਜਗਹ ਬਖ਼ਸ਼ੀ। ਇਸ ਤੋਂ ਬੀ ਪਿੱਛੇ ਤੁਰੀਏ ਤਾਂ ਨਾਨਕ ਪ੍ਰਕਾਸ਼ ਤੇ ਬਾਲੇ ਵਾਲੀ ਸਾਖੀ ਵਿਚ ਗੁਰੂ ਜੀ ਨੇ ਪਾਂਧੇ ਪ੍ਰਤੀ ਜੋ ਆਦਿ ਉਪਦੇਸ਼ ਕੀਤਾ 'ਜਾਲਿ ਮੋਹੁ ਘਸਿ ਮਸੁ ਕਰਿ' ਸੋ ਭੀ ਸਿਰੀ ਰਾਗ ਵਿਚ ਕੀਤਾ। ਭਾਈ ਮਨੀ ਸਿੰਘ ਜੀ ਦੀ ਸਾਖੀ ਵਿਚ ਲਿਖਿਆ ਹੈ ਕਿ ਬ੍ਰਿਜ ਨਾਥ ਪੰਡਿਤ ਪ੍ਰਤੀ ਇਹ ਸ਼ਬਦ ਸਿਰੀ ਰਾਗ ਵਿਚ ਪਹਿਲਾਂ ਉਪਦੇਸ਼ ਹੋਇਆ। ਪੁਰਾਤਨ ਸਾਖੀ ਵਿਚ ਗੁਰੂ ਜੀ ਦੀ ਲਿਖੀ ਪੱਟੀ ਦੇ ਉਪਰੰਤ ਪਾਂਧੇ ਪ੍ਰਤੀ ਉਪਦੇਸ਼ ਰੂਪ ਬਾਣੀ ਇਹੋ ਸ਼ਬਦ ਸਿਰੀ ਰਾਗ ਵਿਚ ਹੋਇਆ। ਸੋ ਇਕ ਇਹ ਪਹਿਲਾ ਮੋਹਰੀ ਰਾਗ ਅਤੇ ਦੂਜਾ ਪਹਿਲਾ ਭੈਰਉ ਰਾਗ, ਏਹੋ ਦੋਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਵਾਨ ਰਖੇ ਹਨ। ਹਿੰਡੋਲ, ਦੀਪਕ, ਮਾਲਕੌਂਸ, ਮੇਘ ਇਹ ਚਾਰੇ ਗੁਰਬਾਣੀ ਵਿਚ ਨਹੀਂ ਆਏ। ਭਾਵੇਂ ਇਨ੍ਹਾਂ ਦਾ ਪਰਵਾਰ ਵਰਤਿਆ ਹੈ, ਪਰੰਤੂ ਸਿਰੀ ਰਾਗ ਤੇ ਭੈਰਉ ਵਾਕਰ ਪ੍ਰਗਟ ਨਹੀਂ ਵਰਤੇ। ਹੋਰਨਾਂ ਮਤਾਂ ਵਿਚ ਸ਼ਿਵ ਅਤੇ ਕਾਲੀ ਨਾਥ ਮਤ ਵਿਚ ਸਿਰੀ ਰਾਗ ਪਹਿਲਾ ਹੈ ਅਤੇ ਭਰਤ ਹਨੁਮਾਨ ਮਤ ਵਿਚ ਭੈਰਉ ਪਹਿਲਾ ਹੈ। ਭਰਤ ਮਤ ਰਾਗਾਂ ਨੂੰ ਸੰਕੀਰਣ ਮੰਨਦਾ ਹੈ ਜਿਹਾ ਕੁ 'ਗੌਰੀ ਜਹਾਂ ਮਿਲਾਈਐ ਰਾਗ ਟੰਕ ਬਰਹੰਸ। ਸਿਰੀ ਰਾਗ ਸੋ ਜਾਨੀਏ ਭਾਖਜੋ ਰਿਖਿ ਅਵਿਤੰਸ'।

### ੨. ਮਾਝ

ਇਹ ਰਾਗ ਗੁਰਮਤਿ ਸੰਗੀਤ ਅਨੁਸਾਰ ਭਿੰਨ ਰਾਗਣੀ ਹੈ। ਮਾਝੇ ਦੇਸ ਦੀ ਰਾਗਣੀ ਹੋਣ ਤੇ ਦੇਸੀ ਸੰਕੀਰਣ ਹੈ, ਸਿਰੀ ਰਾਗ, ਮਧ ਮਾਧਵੀ, ਮਲਾਰ ਮਿਲੇ ਤੇ ਬਣੀ ਹੈ। ਹੋਰ ਕਿਸੇ ਮਤ ਦੇ ਪਰਵਾਰ ਵਿਚ ਨਹੀਂ ਹੈ।

### ੩. ਗਉੜੀ

ਇਹ ਰਾਗਣੀ ਗੁਰਮਤਿ ਸੰਗੀਤ ਵਿਚ ਸਿਰੀ ਰਾਗ ਦੀ ਰਾਗਣੀ ਹੈ, ਜਿਹਾ ਕੁ 'ਗਵਰੀ ਗਾਵਹਿ ਆਸਾਵਰੀ'। ਸਿਰੀ ਰਾਗ ਨਾਲ ਪਰਜ ਮਿਲੇ

ਤੇ ਗੌੜੀ ਬਣਦੀ ਹੈ, ਪਰੰਤੂ ਹੋਰ ਮਤਾਂ ਵਿਚ ਜਿਹਾ ਕੁ ਰਾਗਾਰਣਵ ਮਤ ਵਿਚ ਗੌੜ ਮਾਲਵ ਦੀ ਰਾਗਣੀ ਹੈ, ਸਿਧ ਸਾਰਸੁਤ ਮਤ ਵਿਚ ਦੀਪਕ ਦੀ ਰਾਗਣੀ ਹੈ, ਹਨੂਮਾਨ ਅਤੇ ਭਰਤ ਮਤ ਵਿਚ ਮਾਲਕੌਂਸ ਦੀ ਰਾਗਣੀ ਮੰਨੀ ਹੈ, ਜਿਹਾ ਕੁ ਜੈਜਾਵੰਤੀ, ਆਸਾਵਰੀ ਸੁਧ ਸੋਰਠ ਮਿਲ ਕੇ ਗੌਰੀ ਹੁੰਦੀ ਹੈ। ਪਰੰਤੂ ਗੁਰਮਤਿ ਵਿਚ ਗਉੜੀ ਦੇ ਮੇਲ ਗਉੜੀ ਪੂਰਬੀ, ਗਉੜੀ ਮਾਲਾ, ਗੌੜੀ ਮਾਲਵਾ, ਗਉੜੀ ਬੈਰਾਗਣਿ, ਗਉੜੀ ਗੁਆਰੇਰੀ, ਗਉੜੀ ਪੂਰਬੀ, ਗਉੜੀ ਦੀਪਕੀ, ਗਉੜੀ ਮਾਝ, ਗਉੜੀ ਚੇਤੀ ਆਦਿਕ ਵਿਦਮਾਨ ਹਨ ਜੋ ਹੋਰਨਾਂ ਮਤਾਂ ਵਿਚ ਨਹੀਂ ਹਨ। ਇਕ ਮਤ ਵਿਚ ਚੇਤੀ ਗੌੜੀ ਹੈ।

### ੪. ਆਸਾ

ਇਹ ਰਾਗਣੀ ਗੁਰਮਤਿ ਸੰਗੀਤ ਅਨੁਸਾਰ ਮੇਘ ਰਾਗ ਦੀ ਰਾਗਣੀ ਹੈ; ਜਿਹਾ ਕੁ 'ਪੁਨਿ ਗਾਵਹਿ ਆਸਾ ਗੁਨ ਗੁਨੀ'। ਸਿਰੀ ਰਾਗ ਤੇ ਮਾਰੂ ਮਿਲ ਕੇ ਮੇਘ ਦੀ ਛਾਇਆ ਕਰ ਕੇ ਆਸਾ ਬਣਦੀ ਹੈ। ਗੁਰਮਤਿ ਵਿਚ ਆਸਾ ਤੇ ਆਸਾਵਰੀ ਇਕੱਠੀ ਲਿਖੀ ਹੈ। ਇਹ ਆਸਾਵਰੀ ਮੇਘ ਦੀ ਛਾਇਆ ਕਰਕੇ ਆਸਾ ਨਾਲ ਮਿਲੀ ਹੈ। ਸਿਰੀ ਰਾਗ ਦੀ ਰਾਗਣੀ ਆਸਾਵਰੀ ਓਥੇ ਹੈ ਜਿਥੇ ਕੇਵਲ ਆਸਾਵਰੀ ਅਥਵਾ 'ਸੁਧੰਗ' ਵ 'ਸੁਧ' ਦੀ ਸੂਚਨਾ ਹੈ ਜੋ ਸਾਬਤ ਕਰਦੀ ਹੈ ਕਿ ਸੁਧ ਅਤੇ ਆਸਾਵਰੀ ਮਿਲੀ ਹੋਈ ਹੈ, ਪਰੰਤੂ ਹੋਰਨਾਂ ਮਤਾਂ ਵਿਚ, ਕਾਲੀ ਨਾਥ ਮਤ ਵਿਚ ਪੰਚਮ ਦੀ ਰਾਗਣੀ ਅਤੇ ਰਾਗਾਰਣਵ ਦੇ ਮਤ ਵਿਚ ਮਲਾਰ ਦੀ ਰਾਗਣੀ ਆਸਾਵਰੀ ਹੈ, ਅਤੇ ਮੇਲ ਵੀ ਆਸਾ ਭੈਰੋਂ ਪਰਜ, ਜੇ ਗੰਧਾਰ ਮਿਲੇ ਤਾਂ ਜੋਗੀਆ ਆਸਾਵਰੀ ਮੰਨੀ ਹੈ। ਆਸਾ ਤੇ ਆਸਾਵਰੀ ਦਾ ਮੇਲ਼ ਕੇਵਲ ਗੁਰਮਤਿ ਸੰਗੀਤ ਵਿਚ ਹੀ ਵਿਦਮਾਨ ਹੈ।

### ੫. ਗੂਜਰੀ

ਗੁਰਮਤਿ ਸੰਗੀਤ ਅਨੁਸਾਰ ਇਹ ਦੀਪਕ ਦੀ ਰਾਗਣੀ ਹੈ, ਜਿਹਾ ਕੁ 'ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ'। ਭੈਰਵ ਅਤੇ ਰਾਮਕਲੀ ਮਿਲ ਕੇ ਗੂਜਰੀ ਬਣਦੀ ਹੈ। ਦੀਪਕ ਦੀ ਛਾਇਆ ਸਮੇਤ ਹੈ, ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਸ਼ਿਵ ਮਤ ਅਤੇ ਕਾਲੀ ਨਾਥ ਮਤ ਵਿਚ ਭੈਰਵ ਦੀ ਰਾਗਣੀ ਅਤੇ ਸਿਧ ਸਾਰਸੁਤ ਦੇ ਮਤ ਵਿਚ ਮਾਲਕੌਂਸ ਦੀ ਰਾਗਣੀ ਅਤੇ ਰਾਗਾਰਣਵ ਦੇ ਮਤਾਂ ਵਿਚ ਪੰਚਮ ਦੀ ਰਾਗਣੀ ਹੈ ਤੇ ਮੇਲ ਵੀ ਲਲਿਤ ਅਤੇ ਰਾਮਕਲੀ ਦਾ ਮੰਨਿਆ ਹੈ। ਕਿਸੇ ਨੇ ੭ ਭੇਦ, ਕਿਸੇ ਨੇ ੯ ਭੇਦ ਮੰਨੇ ਹਨ। ਦੇਖੋ ਸੰਗੀਤ ਦੇ ਗ੍ਰੰਥਾਂ ਵਿਚੋਂ।

### ੬. ਦੇਵਗੰਧਾਰੀ

ਇਹ ਰਾਗਣੀ ਗੁਰਮਤਿ ਸੰਗੀਤ ਅਨੁਸਾਰ ਮਾਲਕੌਂਸ ਦੀ ਰਾਗਣੀ ਹੈ, ਜਿਹਾ ਕੁ 'ਗੋਂਡਕਰੀ ਅਰੁ ਦੇਵਗੰਧਾਰੀ'। ਗੌਰੀ, ਸੁਧ, ਆਸਾਵਰੀ, ਭੈਰੋਂ, ਦੇਵਗਿਰੀ ਦੇ ਮੇਲ ਕਰਕੇ ਦੇਵਗੰਧਾਰੀ ਬਣਦੀ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਨ੍ਰਿਤ੍ਯ ਨਿਰਣੈ ਵਿਚ ਸਿਰੀ ਰਾਗ ਦਾ ਪੁਤ੍ਰ ਲਿਖਿਆ ਹੈ ਅਤੇ ਕਾਲੀ ਨਾਥ ਮਤ ਵਿਚ ਸਿਰੀ ਰਾਗ ਦੀ ਗਿਣਤੀ ਹੈ ਅਤੇ ਮਾਨ ਕੰਤੂਹਲ ਵਿਚ ਸੁਧ (ਖਾਲਸ) ਰਾਗ ਦੇਵ ਗੰਧਾਰ ਮੰਨਿਆ ਹੈ।

### ੭. ਬਿਹਾਗੜਾ

ਇਹ ਗੁਰਮਤਿ ਸੰਗੀਤ ਵਿਚ ਭਿੰਨ ਰਾਗ ਹੈ। ਕੇਦਾਰੇ ਨਾਲ ਗੌੜੀ ਤੇ ਥੋੜ੍ਹਾ ਜਿਹਾ ਸਜਾਮ ਮਿਲੇ ਤੇ ਬਿਹਾਗੜਾ ਹੁੰਦਾ ਹੈ, ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਕਾਲੀ ਨਾਥ ਮਤ ਵਿਚ ਭੈਰਵ ਦੀ ਰਾਗਣੀ ਹੈ, ਭਰਤ ਮਤ ਵਿਚ ਦੀਪਕ ਦਾ ਪੁਤ੍ਰ ਹੈ, ਇਕੁਰ ਹੀ ਸੁਰ ਤਾਲ ਸਮੂਹ ਵਿਚ ਸਿਰੀ ਰਾਗ ਦਾ ਪੁਤ੍ਰ ਲਿਖਿਆ ਹੈ, ਮੇਲ ਵੀ ਹੋਰ ਹਨ—ਜਿਹਾ ਕੁ ਕੇਦਾਰਾ, ਮਾਰਵਾ, ਸਰਸ੍ਵਤੀ ਦੇ ਮਿਲਿਆਂ ਬਿਹਾਗ ਬਣਦਾ ਹੈ ਅਤੇ ਜਿਸ ਰਾਗ ਨਾਲ ਮਿਲੇ ਉਸੇ ਰਾਗ ਦਾ ਬਿਹਾਗੜਾ ਬਣਦਾ ਹੈ, ਜਿਕੁਰ ਪੰਚਮ ਬਿਹਾਗੜਾ, ਸੰਕਰੌਨ ਬਿਹਾਗੜਾ ਆਦਿਕ।

### ੮. ਵਡਹੰਸੁ

ਇਹ ਭੀ ਗੁਰਮਤਿ ਸੰਗੀਤ ਅਨੁਸਾਰ ਭਿੰਨ ਰਾਗ ਹੈ। ਮਾਰੂ, ਗੌਰਾਨੀ, ਦੁਰਗਾ, ਧਨਾਸਰੀ, ਜੈਤੀ ਦੇ ਮਿਲਣ ਤੇ ਵਡਹੰਸ ਬਣਦਾ ਹੈ, ਪ੍ਰਾਣੀ ਦੇ ਚਲਾਣੇ ਪਰ ਵਡਹੰਸ ਤੇ ਮਾਰੂ ਰਾਗ ਹੀ ਗਾਂਵੀਦੇ ਹਨ। ਪਰੰਤੂ ਹੋਰਨਾਂ ਮਤਾਂ ਵਿਚ ਨਹੀਂ ਗਾਂਵਦੇ। ਭਰਤ ਮਤ ਵਿਚ ਸਿਰੀ ਰਾਗ ਦਾ ਪੁਤ੍ਰ ਹੈ, ਸ਼ਿਵ ਮਤ ਵਿਚ ਪੰਚਮ ਦੀ ਰਾਗਣੀ ਹੈ ਤੇ ਰਾਗਾਰਣਵ ਵਿਚ ਮੇਘ ਦੀ ਰਾਗਣੀ ਹੈ। ਸੁਰ ਤਾਲ ਸਮੂਹ ਵਿਚ ਮਾਲਕੌਂਸ ਦਾ ਪੁਤ੍ਰ ਹੈ ਅਤੇ ਮੇਲ ਵੀ ਹੋਰ ਹੀ ਹਨ, ਜਿਹਾ ਕੁ ਦੇਵਗਿਰੀ, ਗੌਰੀ, ਮਾਲਵ ਸੰਕੀਰਨ ਧਨਾਸਰੀ ਮਿਲੇ ਤੇ ਵਡਹੰਸ ਬਣਦਾ ਹੈ। ਇਕ ਵਡਹੰਸ ਸਾਰੰਗ ਦਾ ਭੇਦ ਲਿਖਿਆ ਹੈ। ਵਡਹੰਸ ਅਤੇ ਬਡਹੰਸਕਾ ਇਕੋ ਦਾ ਨਾਮ ਹੈ। ਗੁਰਮਤਿ ਸੰਗੀਤ ਵਿਚ ਵਡਹੰਸ ਦੱਖਣੀ ਵੀ ਹੈ, ਹੋਰਨਾਂ ਵਿਚ ਨਹੀਂ।

### ੯. ਸੋਰਠਿ

ਇਹ ਰਾਗਣੀ ਗੁਰਮਤਿ ਸੰਗੀਤ ਅਨੁਸਾਰ ਮੇਘ ਦੀ ਰਾਗਣੀ ਹੈ, ਜਿਹਾ ਕੁ 'ਸੋਰਠਿ ਗੋਂਡ ਮਲਾਰੀ ਧੁਨੀ'। ਸਿੰਧਵੀ, ਕਾਨੜਾ, ਕਾਫੀ, ਮਲਾਰ ਦੇ ਮੇਲ ਤੇ ਸੋਰਠਿ ਬਣਦੀ ਹੈ, ਪਰੰਤੂ ਹੋਰਨਾਂ ਮਤਾਂ ਵਿਚ ਨਟ ਨਾਰਾਇਨ ਦੀ ਰਾਗਣੀ ਲਿਖੀ ਹੈ, ਨਟ ਦੀ ਛਾਇਆ ਸਮੇਤ ਹੈ ਅਤੇ ਮਾਨ ਕੰਤੂਹਲ ਵਿਚ ਇਸ ਦਾ ਮੇਲ ਬੰਗਲਾ, ਗੁਜਰੀ, ਪੰਚਮ, ਗੰਧਾਰ, ਭੈਰਵੀ ਦੇ ਮਿਲੇ ਤੇ ਸੋਰਠਿ ਬਣਦੀ ਹੈ ਅਤੇ ਸੁਰ ਤਾਲ ਸਮੂਹ ਵਿਚ ਭੈਰਵ ਦੀ ਨੂੰਹ ਕਰ ਕੇ ਲਿਖੀ ਹੈ। ਹਨੂਮਾਨ ਮਤ ਵਿਚ ਸੋਰਠਿ ਮੇਘ ਦੀ ਰਾਗਣੀ ਹੈ।

### ੧੦. ਧਨਾਸਰੀ

ਇਹ ਰਾਗਣੀ ਗੁਰਮਤਿ ਸੰਗੀਤ ਵਿਚ ਮਾਲਕੌਂਸ ਦੀ ਰਾਗਣੀ ਹੈ, ਜਿਹਾ ਕੁ 'ਧੰਨਾਸਰੀ ਏ ਪਾਚਉ ਗਾਈ'। ਆਸਾਵਰੀ ਤੇ ਮਾਰਵਾ

ਮਿਲ ਕੇ ਮਾਲਕੌਂਸ ਦੀ ਛਾਇਆ ਸਮੇਤ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਕਾਲੀ ਨਾਥ ਮਤ ਵਿਚ ਮੇਘ ਦੀ ਰਾਗਣੀ ਹੈ, ਸੁਰ ਤਾਲ ਸਮੂਹ ਵਿਚ ਮਾਲਕੌਂਸ ਦੀ ਨੂੰਹ ਲਿਖੀ ਹੈ, ਨਾਦ ਬਿਨੋਦ ਵਿਚ ਦੀਪਕ ਦੀ ਰਾਗਣੀ ਲਿਖੀ ਹੈ, ਹੋਰ ਮੁਲਤਾਨੀ ਧਨਾਸਰੀ ਪਹਾੜੀ ਸੰਕੀਰਨ ਦੇ ਮੇਲ ਕਰਕੇ ਹੁੰਦੀ ਹੈ। ਆਸਾ ਮਾਰੂ ਮਿਲੇ ਤੇ ਪੂਰੀਆ ਧਨਾਸਰੀ, ਗੌਰੀ ਮਾਰੂ ਜੈਤਸਰੀ ਮਿਲੇ ਤੇ ਜੈਤਸਰੀ ਟੰਕਾਰ ਤ੍ਰਬਣਾ।

## ੧੧. ਜੈਤਸਰੀ

ਇਹ ਰਾਗਣੀ ਗੁਰਮਤਿ ਸੰਗੀਤ ਅਨੁਸਾਰ ਭਿੰਨ ਰਾਗਣੀ ਹੈ। ਦੇਸੀ ਟੋਡੀ, ਗੌਰੀ ਤੇ ਬਿਲਾਸ ਮਿਲੇ ਤੇ ਬਣਦੀ ਹੈ, ਪਰੰਤੂ ਹੋਰਨਾਂ ਵਿਚ ਜਿਹਾ ਕੁ ਭਰਤ ਮਤ ਵਿਚ ਮਾਲਕੌਂਸ ਦੀ ਨੂੰਹ ਹੈ, ਕਈ ਕਹਿੰਦੇ ਹਨ ਕਿ ਦੇਸਕਾਰ ਦੀ ਰਾਗਣੀ ਹੈ ਪਰ ਏਹ ਗ਼ਲਤ ਹੈ।

## ੧੨. ਟੋਡੀ

ਗੁਰਮਤਿ ਸੰਗੀਤ ਵਿਚ ਦੀਪਕ ਦੀ ਰਾਗਣੀ ਹੈ, ਜਿਹਾ ਕੁ 'ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ'। ਆਸਾਵਰੀ ਤੇ ਆਸਾ ਦੇ ਮੇਲ ਤੋਂ ਬਣਦੀ ਹੈ, ਦੀਪਕ ਦੀ ਛਾਇਆ ਸਮੇਤ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਭਰਤ ਮਤ ਅਤੇ ਹਨੁਵੰਤ ਮਤ ਵਿਚ ਮਾਲਕੌਂਸ ਦੀ ਰਾਗਣੀ ਹੈ। ਸ਼ਿਵ ਮਤ ਅਤੇ ਸਿੱਧ ਸਾਰਸੁਤ ਦੇ ਮਤ ਵਿਚ ਬਸੰਤ ਦੀ ਰਾਗਣੀ ਤੇ ਨਾਦ ਬਿਨੋਦ ਵਿਚ ਭੈਰੋਂ ਦੀ ਰਾਗਣੀ ਲਿਖੀ ਹੈ ਅਤੇ ਮੇਲ ਵੀ ਹੋਰ ਹੀ ਲਿਖੇ ਹਨ।

## ੧੩. ਬੈਰਾੜੀ

ਇਹ ਰਾਗਣੀ ਗੁਰਮਤਿ ਸੰਗੀਤ ਵਿਚ ਸਿਰੀ ਰਾਗ ਦੀ ਰਾਗਣੀ ਹੈ, ਜਿਹਾ ਕੁ 'ਬੈਰਾਰੀ ਕਰਨਾਟੀ ਧਰੀ'। ਸਾਰੰਗ ਅਤੇ ਸਿਰੀ ਰਾਗ ਮਿਲ ਕੇ ਬੈਰਾਰੀ ਹੁੰਦੀ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਸਿਧ ਸਾਰਸੁਤ ਦੇ ਮਤ ਵਿਚ ਮਾਲਕੌਂਸ ਦੀ ਰਾਗਣੀ ਹੈ, ਸ਼ਿਵ ਮਤ ਵਿਚ ਬਸੰਤ ਦੀ ਰਾਗਣੀ ਹੈ, ਕਾਲੀ ਨਾਥ ਮਤ ਵਿਚ ਪੰਚਮ ਦੀ ਰਾਗਣੀ ਹੈ, ਭਰਤ ਅਤੇ ਹਨੁਮਾਨ ਮਤ ਵਿਚ ਭੈਰਵ ਦੀ ਰਾਗਣੀ ਹੈ, ਮੇਲ ਵੀ ਹੋਰ ਹਨ।

## ੧੪. ਤਿਲੰਗ

ਗੁਰਮਤਿ ਸੰਗੀਤ ਵਿਚ ਹਿੰਡੋਲ ਦੀ ਰਾਗਣੀ ਹੈ, ਜਿਹਾ ਕੁ 'ਤੇਲੰਗੀ ਦੇਵਕਰੀ ਆਈ'। ਸਿਆਮ, ਗੌਰੀ, ਪੂਰਬੀ ਦੇ ਮੇਲ ਤੋਂ ਬਣਦੀ ਹੈ। ਹਿੰਡੋਲ ਦੀ ਛਾਇਆ ਸਮੇਤ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਸੁਰ ਤਾਲ ਸਮੂਹ ਵਿਚ ਮੇਘ ਦੀ ਰਾਗਣੀ ਲਿਖੀ ਹੈ, ਉਸ ਨੂੰ ਤਨਕ ਭੀ ਕਹਿੰਦੇ ਹਨ, ਮੇਲ ਭੀ ਹੋਰ ਹੈ। ਕਾਲੀ ਨਾਥ ਵਿਚ ਨਟ ਨਾਰਾਯਨ ਦੀ ਰਾਗਣੀ ਹੈ।

## ੧੫. ਸੂਹੀ

ਗੁਰਮਤਿ ਸੰਗੀਤ ਵਿਚ ਮੇਘ ਰਾਗ ਦੀ ਰਾਗਣੀ ਸੂਹਬੀ ਹੈ ਜਿਹਾ ਕੁ 'ਊਚੈ ਸੁਰਿ ਸੂਹਉ ਪੁਨਿ ਕੀਨੀ'। ਭੈਰਵ, ਸਿਰੀ ਰਾਗ, ਕਾਨੜਾ, ਸਾਰੰਗ ਦੇ ਮੇਲ ਤੋਂ ਸੂਹਬੀ ਹੁੰਦੀ ਹੈ, ਮੇਘ ਦੀ ਛਾਇਆ ਸਮੇਤ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਸੁਰ ਤਾਲ ਸਮੂਹ ਵਿਚ ਭੈਰਵ ਦੀ ਨੂੰਹ ਲਿਖੀ ਹੈ।

## ੧੬. ਬਿਲਾਵਲੁ

ਗੁਰਮਤਿ ਸੰਗੀਤ ਵਿਚ ਭੈਰਵ ਦਾ ਪੁਤ੍ਰ ਹੈ, ਜਿਹਾ ਕੁ 'ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ'। ਦੇਵਗਿਰੀ ਤੇ ਸੁਘਰਈ ਮਿਲ ਕੇ ਬਿਲਾਵਲ ਹੁੰਦਾ ਹੈ। ਭਰਤ ਮਤ ਵਿਚ ਬਿਲਾਵਲ ਪੁਤ੍ਰ ਭੀ ਦਿੱਤਾ ਹੈ, ਪਰੰਤੂ ਹੋਰਨਾਂ ਮਤਾਂ ਵਿਚ ਬਿਲਾਵਲੀ ਰਾਗਣੀ ਨੂੰ ਕਈ ਬਿਲਾਵਲ ਮੰਨਦੇ ਹਨ ਸੋ ਗ਼ਲਤ ਹੈ। ਹਾਂ, ਬਿਲਾਵਲੀ ਭਰਤ ਮਤ ਵਿਚ ਭੈਰਵ ਦੀ ਨੂੰਹ ਹੈ। ਹਨੂਮਾਨ ਮਤ ਵਿਚ ਹਿੰਡੋਲ ਦੀ ਰਾਗਣੀ ਮੰਨੀ ਹੈ। ਇਸ ਵਿਚ ਦੱਖਣੀ ਅਤੇ ਮੰਗਲ ਮੇਲ ਕੇ ਗੁਰਮਤਿ ਵਿਚ ਸੂਚਨਾ ਹੈ, ਹੋਰਨਾ ਮਤਾਂ ਵਿਚ ਨਹੀਂ।

## ੧੭. ਗੌਂਡ

ਗੁਰਮਤਿ ਸੰਗੀਤ ਵਿਚ ਸਿਰੀ ਰਾਗ ਦਾ ਪੁਤ੍ਰ ਗੌਂਡ ਰਾਗ ਹੈ, ਜਿਹਾ ਕੁ 'ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ'। ਨਟ ਹਮੀਰ ਦੇ ਮੇਲ ਤੋਂ ਗੌਂਡ ਬਣਦਾ ਹੈ, ਸਿਰੀ ਰਾਗ ਦੀ ਛਾਇਆ ਸਮੇਤ ਹੈ। ਇਸ ਦਾ ਦੂਜਾ ਨਾਮ ਗੋਰ ਹੈ, ਪੰਚਮ ਨਿਖਾਧ ਹੀਨ। ਪਰੰਤੂ ਦੂਜਾ ਗੌਂਡ ਮੇਘ ਰਾਗ ਦਾ ਪੁਤ੍ਰ ਕਿਤੇ ਗੁੰਡ ਕਰ ਕੇ ਇਸਤ੍ਰੀ ਭੀ ਦਿੱਤਾ ਹੈ। ਉਹ ਮੇਘ ਦੀ ਛਾਇਆ ਸਮੇਤ ਹੈ। ਸੁਧ ਗੌੜ ਪੰਚਮ ਨਿਖਾਧ ਸਮੇਤ ਹੈ, ਆਦਿ ਖੜਜ ਅੰਤ ਧੈਵਤ ਹੈ।

## ੧੮. ਰਾਮਕਲੀ

ਗੁਰਮਤਿ ਸੰਗੀਤ ਅਨੁਸਾਰ ਇਹ ਭਿੰਨ ਰਾਗਣੀ ਹੈ। ਸੰਕਰਾਭਰਣ ਅਡਾਨਾ, ਸੋਰਠਿ ਮਿਲੇ ਤੇ ਬਣਦੀ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਭਰਤ ਮਤ ਵਿਚ ਹਿੰਡੋਲ ਦੀ ਰਾਗਣੀ ਹੈ, ਹਿੰਡੋਲ ਛਾਇਆ ਸਮੇਤ ਹੈ। ਹਨੁਮਾਨ ਮਤ ਵਿਚ ਸਿਰੀ ਰਾਗ ਦੀ ਰਾਗਣੀ ਹੈ। ਭੈਰਵ,

ਬਿਭਾਸ ਤੇ ਹਿੰਡੋਲ ਦਾ ਮੇਲ ਸਿਰੀ ਰਾਗ ਦੀ ਛਾਇਆ ਹੈ। ਰਾਗਾਰਣਵ ਦੇ ਮਤ ਵਿਚ ਪੰਚਮ ਦੀ ਰਾਗਣੀ ਹੈ। ਲਲਿਤ, ਰੇਵਾ, ਭੀਮ ਪਲਾਸੀ ਦਾ ਮੇਲ ਹੈ। ਇਕ ਨਾਦ ਰਾਮਕਲੀ ਵੀ ਰਾਗਣੀ ਹੈ। ਨੋਟ—ਰਾਮਕਰੀ ਤੇ ਰਾਮਕਲੀ ਤਾਂ ਇਕੋ ਗੱਲ ਹੈ, ਪਰੰਤੂ ਰਾਮਗਿਰੀ ਇਕ ਹੋਰ ਰਾਗਣੀ ਹੈ। ਦੱਖਣੀ ਰਾਮਕਲੀ ਕੇਵਲ ਗੁਰਮਤਿ ਸੰਗੀਤ ਵਿਚ ਹੀ ਹੈ, ਹੋਰਨਾਂ ਮਤਾਂ ਵਿਚ ਨਹੀਂ।

## ੧੯. ਨਟ ਨਾਰਾਇਣ

ਗੁਰਮਤਿ ਸੰਗੀਤ ਵਿਚ ਮੇਘ ਦਾ ਪੁਤ੍ਰ ਹੈ, ਜਿਹਾ ਕੁ 'ਜਬਲੀਧਰ ਨਟ ਅਉ ਜਲਧਾਰਾ'। ਹਮੀਰ ਕਲਿਆਨ ਦੇ ਮੇਲ ਕਰਕੇ ਨਟ ਬਣਦਾ ਹੈ। ਪਰੰਤੂ ਹੋਰਨਾਂ ਮਤਾਂ ਵਿਚ ਸ਼ਿਵ ਮਤ ਅਤੇ ਕਾਲੀ ਨਾਥ ਮਤ ਵਿਚ ਪੂਰਣ ਸੁਧ ਰਾਗ ਮੰਨਿਆ ਹੈ ਅਤੇ ਰਾਗਾਰਣਵ ਦੇ ਮਤ ਵਿਚ ਨਾਟ ਰਾਗ ਦੀ ਰਾਗਣੀ ਮੰਨੀ ਹੈ ਅਤੇ ਭਰਤ ਵਿਚ ਦੀਪਕ ਦੀ ਪੁਤ੍ਰ ਨਟ ਨਾਰਾਇਣ ਹੈ।

## ੨੦. ਮਾਲੀ ਗਉੜਾ

ਗੁਰਮਤਿ ਸੰਗੀਤ ਵਿਚ ਭਿੰਨ ਰਾਗ ਹੈ। ਮਾਲਵਾ ਅਤੇ ਗੌੜ ਮਿਲੇ ਤੇ ਮਾਲੀ ਗੌੜਾ ਬਣਦਾ ਹੈ। ਪਰੰਤੂ ਹੋਰਨਾਂ ਮਤਾਂ ਵਿਚ ਇਸ ਦੇ ਬਾਹਲੇ ਭੇਦ ਹਨ। ਭਰਤ ਵਿਚ ਮਾਲਕੌਂਸ ਦਾ ਪੁਤ੍ਰ ਮੰਨਿਆ ਹੈ। ਕਈ ਸੋਰਠਿ ਤੇ ਗੌੜੀ ਦਾ ਮੇਲ ਮੰਨਦੇ ਹਨ, ਪਰੰਤੂ ਜਿਸ ਨਾਲ ਮਿਲੇ ਓਸੇ ਦੇ ਨਾਉਂ ਤੇ ਇਸ ਦਾ ਨਾਉਂ ਬਣਦਾ ਹੈ, ਜਿਹਾ ਕੁ ਰੀਤ ਗੌੜ, ਕਾਨੜਾ ਗੌੜ, ਸਿਰੀ ਗੌੜ ਆਦਿਕ ਬਾਹਲੇ ਹਨ।

## ੨੧. ਮਾਰੂ

ਗੁਰਮਤਿ ਸੰਗੀਤ ਵਿਚ ਮਾਲਕੌਂਸ ਦਾ ਪੁਤ੍ਰ ਮਾਰੂ ਮੰਨਿਆ ਹੈ, ਜਿਹਾ ਕੁ 'ਮਾਰੂ ਮਸਤ ਅੰਗ ਮੇਵਾਰਾ'। ਟੰਕ, ਇਰਾਕ, ਭੈਰਵੀ, ਆਸਾ ਇਨ੍ਹਾਂ ਦੇ ਮੇਲ ਤੇ ਬਣਦਾ ਹੈ। ਹੋਰਨਾਂ ਮਤਾਂ ਵਿਚ ਸਿਰੀ ਰਾਗ ਦਾ ਪੁਤ੍ਰ ਮੰਨਿਆ ਗਿਆ ਹੈ।

## ੨੨. ਤੁਖਾਰੀ

ਇਹ ਰਾਗਣੀ ਗੁਰਮਤਿ ਸੰਗੀਤ ਵਲੋਂ ਪ੍ਰਚਾਰ ਹੋਈ ਹੈ। ਦੇਸੀ ਭਿੰਨ ਰਾਗ ਹੈ। ਭੈਰੋਂ, ਰਾਮਕਲੀ, ਟੋਡੀ ਤੋਂ ਬਣੀ ਹੈ, ਸੰਪੂਰਣ ਹੈ। ਸ. ਰੇ. ਗ. ਮ. ਪ. ਧ. ਨਿ. ਅੰਸ ਨਜਾਸ ਗ੍ਰਹ ਰਿਖਭ ਹੈ। ਹੋਰਨਾਂ ਮਤਾਂ ਵਿਚ ਮੁਖਾਰੀ, ਕੁੰਭਾਰੀ, ਧੁੰਖਾਰ, ਕੁਮਾਰੀ ਆਦਿਕ ਹਨ, ਪਰੰਤੂ ਤੁਖਾਰੀ ਇਹਨਾਂ ਤੋਂ ਵੱਖਰੀ ਹੈ।

## ੨੩. ਕੇਦਾਰਾ

ਗੁਰਮਤਿ ਸੰਗੀਤ ਵਿਚ ਮੇਘ ਰਾਗ ਦਾ ਪੁਤ੍ਰ ਹੈ, ਜਿਹਾ ਕੁ 'ਬੈਰਾਧਰ ਗਜਧਰ ਕੇਦਾਰਾ'। ਪਾਵਸ ਅਤੇ ਮਲਾਰ ਮਿਲ ਕੇ ਕੇਦਾਰਾ ਬਣਦਾ ਹੈ, ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਰਾਗਾਰਣਵ ਵਿਚ ਨਾਟ ਦੀ ਰਾਗਣੀ ਮੰਨੀ ਹੈ, ਭਰਤ ਮਤ ਵਿਚ ਦੀਪਕ ਦੀ ਰਾਗਣੀ ਹੈ। ਏਹੋ ਸ਼ਿਵ ਮਤ ਵਿਚ ਕੇਦਾਰ ਗੌੜ ਸਿਰੀ ਰਾਗ ਦੀ ਰਾਗਣੀ ਮੰਨੀ ਹੈ।

## ੨੪. ਭੈਰਉ

ਗੁਰਮਤਿ ਸੰਗੀਤ ਵਿਚ ਇਹ ਗਿਣਤੀ ਲਈ ਪਹਿਲਾ ਰਾਗ ਹੈ। ਸੁਧ (ਖਾਲਸ) ਹੈ, ਜਿਹਾ ਕੁ 'ਪ੍ਰਥਮ ਰਾਗ ਭੈਰਉ ਵੈ ਕਰਹੀ'। ਇਕੁਰ ਹੀ 'ਦੁਤੀਆ ਮਾਲਕਉਸਕ ਆਲਾਪਹਿ' ਤੀਜਾ ਹਿੰਡੋਲ, ਚੌਥਾ ਦੀਪਕ, ਪੰਜਵਾਂ ਸਿਰੀ ਰਾਗ, 'ਖਸਟਮ ਮੇਘ ਰਾਗ ਵੈ ਗਾਵਹਿ'। ਰਾਗਾਂ ਵਿਚ ਮੁਖੀ (ਮੁਹਰਲਾ) ਰਾਗ ਹੈ। (ਸਿਰੀ ਰਾਗ ਦੀ ਮੁਖਤਾ ਸਿਰੀ ਰਾਗ ਪ੍ਰਕਰਣ ਵਿਚ ਦੇਖੋ) ਸਿਰੀ ਰਾਗ ਅਤੇ ਭੈਰੋਂ ਏਹ ਦੋਵੇਂ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਰਤੇ ਹਨ। ਹੋਰਨਾਂ ਦੇ ਪਰਵਾਰ ਵਿਚੋਂ ਤਾਂ ਵਰਤੇ ਹਨ, ਪਰੰਤੂ ਖਾਲਸ ਏਹੋ ਦੋਵੇਂ ਰਾਗ ਮੁਹਰਲੇ ਹੀ ਵਰਤੇ ਹਨ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਸਮੇਸਰ ਮਤ ਅਤੇ ਕਾਲੀ ਨਾਥ ਮਤ ਵਿਚ ਤੀਸਰਾ ਰਾਗ ਮੰਨਿਆ ਹੈ (ਦੇਖੋ ਨਕਸ਼ਾ ਸ਼ਿਵ ਮਤ ਦਾ) ਪਰੰਤੂ ਰਾਗਾਰਣਵ ਸਿਧ ਸਾਰਸੁਤ ਭਰਤ ਹਨੂਮਾਨ ਮਤ ਏਹ ਪਹਿਲਾ ਮੰਨਦੇ ਹਨ। ਇਹਨਾਂ ਵਿਚੋਂ ਭਰਤ ਮਤ ਸੰਕੀਰਣ ਮੰਨਦਾ ਹੈ ਜਿਹਾ ਕੁ 'ਦੋ-ਟੰਕੇ ਟੋਡੀ ਅੰਸ ਮਿਲ ਸੁਧ ਦੇਵਗੰਧਾਰ। ਆਦਿ ਰਾਗ ਭੈਰਵ ਇਹੈ ਪ੍ਰਗਟੇ ਭਰਤ ਕੁਮਾਰ'। ਚੇਤਾਵਨੀ—ਗੁਰਮਤਿ ਸੰਗੀਤ ਵਿਚ ਛੀਏ ਰਾਗ ਸੁਧ ਹਨ। ਭਾਵ ਭੱਟ ਦੇ ਮਤ ਵਿਚ ੨੮ ਉਪਰਾਗਾਂ ਵਿਚੋਂ ੧੦ਵਾਂ ਭੈਰਵ ਹੈ। ਇਕੁਰ ਹੀ ਸੰਗੀਤ ਪਾਰਜਾਤ ਸਾਰੰਗ ਦੇਵ ਦੇ ਮਤ ਵਿਚ ੧੨੮ ਰਾਗਾਂ ਵਿਚੋਂ ਅਠਾਰ੍ਵਾਂ ਭੈਰਵ ਹੈ। ਫ਼ਾਰਸੀ ਦੇ ਬਾਰਾਂ ਵਿਚੋਂ ਛੇਵਾਂ ਅਰਾਕ (ਭੈਰਉ) ਹੈ।

## ੨੫. ਬਸੰਤ

ਗੁਰਮਤਿ ਸੰਗੀਤ ਵਿਚ ਹਿੰਡੋਲ ਰਾਗ ਦਾ ਪੁਤ੍ਰ ਹੈ, ਜਿਹਾ ਕੁ 'ਗਾਵਹਿ ਸਰਸ ਬਸੰਤ ਕਮੋਦਾ'। ਹਿੰਡੋਲ ਤੇ ਮਾਲਕੌਂਸ ਦੇ ਮੇਲ ਤੋਂ ਬਣਦਾ ਹੈ। ਪਰੰਤੂ ਹੋਰਨਾਂ ਮਤਾਂ ਜਿਹਾ ਕੁ ਸਮੇਸਰ ਮਤ, ਕਾਲੀ ਨਾਥ ਮਤ, ਸਿਧ ਸਾਰਸੁਤ ਮਤ ਵਿਚ ਇਸ ਨੂੰ ਖਾਲਸ ਰਾਗ ਮੰਨਿਆ ਹੈ। ਕਿਸੇ ਪੰਜ ਛੇ ਰਾਗਣੀਆਂ ਵੀ ਮੰਨੀਆਂ ਹਨ। ਦੇਖੋ ਨਕਸ਼ੇ ਵਿਚ ਸੰਗੀਤ ਬਿਨੋਦ ਅਤੇ ਬੁਧ ਪ੍ਰਕਾਸ਼ ਦਰਪਣ ਵਿਚ ਹਿੰਡੋਲ ਦੀ ਰਾਗਣੀ ਮੰਨੀ ਹੈ, ਜਿਸ ਵਿਚ ਦਰਬਾਰੀ ਕਾਨੜਾ ਬਿਭਾਸ ਭੈਰਉ ਦਾ ਮੇਲ ਹੈ, ਪਰੰਤੂ ਗੁਰਮਤਿ ਸੰਗੀਤ ਵਿਚ ਇਕ ਬਸੰਤੀ ਨਾਮ ਰਾਗਣੀ ਹਿੰਡੋਲ ਦੀ ਮੰਨੀ ਹੈ ਜਿਹਾ ਕੁ 'ਬਸੰਤੀ ਸੰਦੂਰ ਸੁਹਾਈ'। ਉਸ ਵਿਚ ਸਾਰੰਗ ਨਟ ਬਿਲਾਵਲ ਦਾ ਮੇਲ ਹਿੰਡੋਲ ਦੀ ਛਾਇਆ ਸਮੇਤ ਹੈ, ਕਈ ਇਸ ਨੂੰ ਬਹਾਰ ਕਹਿੰਦੇ ਹਨ,

ਪਰ ਇਹ ਕਹਿਣਾ ਗ਼ਲਤ ਹੈ, ਕਿਉਂਕਿ ਬਸੰਤੀ ਅਡਾਨਾ ਤੇ ਸੋਹਣੀ ਮਿਲ ਕੇ ਬਹਾਰ ਬਣਦੀ ਹੈ। ਗੁਰਮਤਿ ਸੰਗੀਤ ਵਿਚ ਬਸੰਤ ਹਿੰਡੋਲ ਮੰਨਿਆ ਹੈ ਹੋਰਨਾਂ ਮਤਾਂ ਵਿਚ ਨਹੀਂ, ਭਾਵੇਂ ਮਾਰਗੀ ਹਿੰਡੋਲ ਹੈ, ਪਰੰਤੂ ਉਹ ਹੋਰ ਹੈ। ਬਸੰਤ ਹਿੰਡੋਲ ਨਹੀਂ ਹੈ।

## ੨੬. ਸਾਰੰਗ/ਸਾਰਗ

ਗੁਰਮਤਿ ਸੰਗੀਤ ਵਿਚ ਇਹ ਰਾਗ ਸਿਰੀ ਰਾਗ ਦਾ ਪੁਤ੍ਰ ਹੈ, ਜਿਹਾ ਕੁ 'ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ'। ਦਰਬਾਰੀ, ਕਾਨੜਾ, ਮਧਮਾਧਵੀ, ਦੇਵਗਿਰੀ, ਮਲਾਰ, ਨਟ ਦੇ ਮੇਲ ਤੋਂ ਸਾਰੰਗ ਬਣਦਾ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਸ਼ਿਵ ਮਤ ਵਿਚ ਨਟ ਨਾਰਾਇਣ ਦੀ ਰਾਗਣੀ ਮੰਨੀ ਹੈ ਅਤੇ ਭਰਤ ਮਤ ਵਿਚ ਮੇਘ ਦੀ ਰਾਗਣੀ ਮੰਨੀ ਹੈ। ਮੇਲ ਇਸ ਦਾ ਏਹ ਹੈ—ਦੇਵ ਗਿਰੀ, ਮਲਾਰ ਤੇ ਨਟ। ਹੋਰ ੧੪ ਤਰ੍ਹਾਂ ਦੇ ਭੇਦ ਹਨ। ਦੇਖੋ ਸੰਗੀਤ ਦੇ ਗ੍ਰੰਥ।

## ੨੭. ਮਲਾਰ

ਗੁਰਮਤਿ ਸੰਗੀਤ ਵਿਚ ਮੇਘ ਦੀ ਰਾਗਣੀ ਹੈ, ਜਿਹਾ ਕੁ 'ਸੋਰਠਿ ਗੋਂਡ ਮਲਾਰੀ ਧੁਨੀ'। ਸੋਰਠ, ਮਧਮਾਧਵੀ, ਕਾਨੜਾ ਤਿੰਨਾਂ ਦੇ ਮੇਲ ਤੋਂ ਬਣਦੀ ਹੈ। ਪਰੰਤੂ ਹੋਰਨਾਂ ਮਤਾਂ ਵਿਚ ਮੇਘ ਦਾ ਪੁਤ੍ਰ ਮਲਾਰ ਕਰ ਕੇ ਹਨੁਵੰਤ ਮਤ ਵਿਚ ਲਿਖਿਆ ਹੈ। ਮੇਲ ਭੀ ਮੇਘ, ਗੌਂਡ ਤੇ ਸਾਰੰਗ ਦਾ ਹੈ।

## ੨੮. ਕਾਨੜਾ

ਗੁਰਮਤਿ ਸੰਗੀਤ ਵਿਚ ਦੀਪਕ ਰਾਗ ਦਾ ਪੁਤ੍ਰ ਕਾਨੜਾ ਹੈ, ਜਿਹਾ ਕੁ 'ਗਉਰਾ ਅਉ ਕਾਨਰਾ ਕਲ੍ਹਾਨਾ'। ਦੇਸਾਖ, ਜੈਤਸਿਰੀ, ਸੁਧਨਹਾ ਤੇ ਲਲਿਤ ਮਿਲ ਕੇ ਕਾਨੜਾ ਬਣਦਾ ਹੈ। ਦੀਪਕ ਦੀ ਛਾਇਆ ਸਮੇਤ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਭਰਤ ਅਤੇ ਹਨੁਵੰਤ ਮਤ ਵਿਚ ਮੇਘ ਦਾ ਪੁਤ੍ਰ ਹੈ। ਏਸ ਵਿਚ ਦੇਵਗਿਰੀ ਦਾ ਮੇਲ ਹੈ, ਇਹੋ ਸਹਾਨਾ ਕਾਨੜਾ ਹੈ। ਕਾਲੀ ਨਾਥ ਮਤ ਵਿਚ ਭੈਰਵ ਦੀ ਰਾਗਣੀ ਹੈ, ਇਸ ਦਾ ਮੇਲ ਹੋਰ ਹੈ। ਸ਼ਿਵ ਮਤ ਵਿਚ ਪੰਚਮ ਦੀ ਰਾਗਣੀ ਹੈ, ਇਸ ਦਾ ਮੇਲ ਹੋਰ ਹੈ। ਇਹ ਰਾਗ ਹੋਰਨਾਂ ਰਾਗਾਂ ਨਾਲ ਮਿਲ ਕੇ ਹੋਰ ਨਾਉਂ ਧਰਾਉਂਦਾ ਹੈ ਜਿਹਾ ਕੁ ਅਡਾਨਾ ਕਾਨੜਾ, ਨਾਟਕੀ ਕਾਨੜਾ, ਦਰਬਾਰੀ ਕਾਨੜਾ ਆਦਿਕ। ਦੇਖੋ ਸੰਗੀਤ ਦੇ ਗ੍ਰੰਥ, ਕੋਈ ੧੪ ਲਿਖਦਾ ਹੈ, ਕੋਈ ੨੦, ਕੋਈ ੫, ਕੋਈ ੭ ਆਦਿ। ਕਾਨੜੇ ਨੂੰ ਸ਼ਿਵ ਮਤ ਆਦਿ ਵਿਚ ਕਰਣਾਟੀ ਕਹਿੰਦੇ ਹਨ।

## ੨੯. ਕਲਿਆਨ

ਗੁਰਮਤਿ ਸੰਗੀਤ ਵਿਚ ਇਹ ਭੀ ਦੀਪਕ ਦਾ ਪੁਤ੍ਰ ਹੈ, ਜਿਹਾ ਕੁ 'ਗਉਰਾ ਅਉ ਕਾਨਰਾ ਕਲ੍ਹਾਨਾ'। ਤਨਕ, ਕਾਮੋਤ, ਗੌਂਡ ਮਿਲ ਕੇ ਦੀਪਕ ਦੀ ਛਾਇਆ ਸਮੇਤ ਕਲਿਆਨ ਬਣਦਾ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਹਨੁਮਾਨ ਮਤ ਵਿਚ ਸਿਰੀ ਰਾਗ ਦਾ ਪੁਤ੍ਰ ਹੈ। ਏਥੇ ਸਿਰੀ ਰਾਗ ਦੀ ਛਾਇਆ ਅਤੇ ਮੇਲ ਭੀ ਹੋਰ ਹੀ ਹੈ ਪਰੰਤੂ ਕਾਨੜੇ ਵਾਕਰ ਇਹ ਵੀ ਹੋਰਨਾਂ ਰਾਗਾਂ ਨਾਲ ਮਿਲ ਕੇ ਓਹੋ ਨਾਉਂ ਰਖਾਉਂਦਾ ਹੈ। ਜਿਕੁਰ ਸਾਮ ਕਲਿਆਨ, ਏਮਨ ਕਲਿਆਨ, ਪੂਰੀਆ ਕਲਿਆਨ ਆਦਿਕ। ਦੇਖੋ ਸੰਗੀਤ ਦੇ ਗ੍ਰੰਥ ਅਥਵਾ ਬਾਣੀ ਬਿਉਰਾ।

## ੩੦. ਪ੍ਰਭਾਤੀ

ਗੁਰਮਤਿ ਸੰਗੀਤ ਵਿਚ ਇਹ ਭਿੰਨ ਰਾਗਣੀ ਹੈ ਅਤੇ ਗੁਰਮਤਿ ਸੰਗੀਤ ਵਲੋਂ ਪ੍ਰਚਾਰ ਹੋਈ ਹੈ। ਆਸਾ ਭੈਰੋਂ ਦੇ ਮੇਲ ਤੋਂ ਬਣੀ ਹੈ। ਵਿਸ਼ੇਸ਼ ਰੂਪ ਇਸ ਦਾ ਦੇਖੋ ਬਾਣੀ ਬਿਉਰਾ ਵਿਚ ਅਤੇ ਬਿਭਾਸ ਨਾਲ ਮੇਲ ਮੰਨਿਆ ਹੈ ਜੋ ਹੋਰਨਾਂ ਮਤਾਂ ਵਿਚ ਨਹੀਂ। ਪ੍ਰਭਾਤੀ ਤੇ ਬਿਭਾਸ ਦੋਵੇਂ ਰਾਗਣੀਆਂ ਮੇਲ ਕੇ ਲਿਖੀਆਂ ਹਨ।

## ੩੧. ਜੈਜਾਵੰਤੀ

ਗੁਰਮਤਿ ਸੰਗੀਤ ਵਿਚ ਇਹ ਭਿੰਨ ਰਾਗਣੀ ਹੈ, ਕਾਨੜਾ ਸੋਰਠੀ ਦੇ ਮੇਲ ਤੋਂ ਜੈਜਾਵੰਤੀ ਬਣਦੀ ਹੈ। ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਹਨੁਵੰਤ ਮਤ ਵਿਚ ਦੀਪਕ ਦੀ ਨੂੰਹ ਲਿਖੀ ਹੈ। ਏਥੇ ਧੌਲਸਿਰੀ ਸੋਰਠ ਬਿਲਾਵਲ ਦਾ ਮੇਲ ਦੀਪਕ ਦੀ ਛਾਇਆ ਸਮੇਤ ਜੈਜਾਵੰਤੀ ਬਣਦੀ ਹੈ।

*ਨੋਟ*— (੧) ਭਿੰਨ ਰਾਗ ਰਾਗਣੀ ਉਸ ਨੂੰ ਕਹਿੰਦੇ ਹਨ ਜੋ ਰਾਗਾਂ ਦੀ ਬੰਸ ਵਿਚੋਂ ਨਾ ਹੋਵੇ।

(੨) ਸ੍ਰੁਤੀਆਂ ਤੀਬਰ ਕੋਮਲ ਆਦਿਕਾਂ ਦੇ ਭੇਦ ਕਰਕੇ ਰਾਗ ਰਾਗਣੀ ਹੋ ਜਾਂਦਾ ਹੈ ਅਤੇ ਰਾਗਣੀ ਰਾਗ। ਇਸ ਭੇਦ ਨੂੰ ਸੰਗੀਤ ਵੇਤਾ ਲੋਕ ਜਾਣਦੇ ਹਨ।

(੩) ਇਹ ਨਕਸ਼ਾ ਗੁਰਮਤਿ ਸੰਗੀਤ ਅਤੇ ਹੋਰਨਾਂ ਮਤਾਂ ਦੇ ਸੰਗੀਤ ਨੂੰ ਸਪੱਸ਼ਟ ਕਰ ਕੇ ਦਿਖਾਉਂਦਾ ਹੈ। ਨਾਲ ਹੀ ਆਪੋ ਵਿਚ ਦੇ ਭੇਦ ਦਿਖਾਉਂਦਾ ਹੈ, ਜਿਸ ਤੋਂ ਪਤਾ ਲੱਗ ਜਾਂਦਾ ਹੈ ਕਿ ਗੁਰਮਤਿ ਸੰਗੀਤ ਰਾਗ ਦਾ ਅੱਡਰਾ ਤਰੀਕਾ ਹੈ ਤੇ ਰਾਗਮਾਲਾ ਉਸ ਤਰੀਕੇ ਤੇ ਮਰਯਾਦਾ ਨੂੰ ਸੂਚਿਤ ਕਰਦੀ ਹੈ[1]।

---

੧. ਇਹ ਉਪਰ ਲਿਖੀ ਪੜਤਾਲ ਗੁਰਮਤਿ ਰਾਗਾਂ ਦੀ ਡਾਕਟਰ ਸਾਹਿਬ ਦੀ (latest) ਆਖ਼ਰੀ ਖੋਜ ਹੈ ਜੋ ਆਪ ਨੇ ਪੁਰਾਤਨ ਤੇ ਤਦੋਂ ਦੇ ਪ੍ਰਸਿੱਧ ਰਾਗੀਆਂ ਰਬਾਬੀਆਂ ਤੇ ਸੰਗੀਤ ਦੇ ਉਸਤਾਦਾਂ ਨਾਲ ਬੀ ਵਿਚਾਰਾਂ ਕਰ ਕਰ ਕੇ ੧੯੦੭-੦੮ ਈ: ਵਿਚ ਸਿਰੇ ਚਾੜ੍ਹੀ ਸੀ।

# ੩. ਗੁਰਮਤਿ ਸੰਗੀਤ ਦੇ ਹੋਰ ਨੁਕਤੇ

੧. ਇਸ ਗੁਰਮਤਿ ਸੰਗੀਤ ਦੇ ਆਦਿ ਪ੍ਰਚਾਰ ਦੇ ਅਰੰਭ ਕਰਤਾ ਸ੍ਰੀ ਗੁਰੂ ਨਾਨਕ ਦੇਵ ਜੀ ਹਨ।

੨. ਸੰਮਤ ੧੫੬੦ ਬਿਕ੍ਰਮੀ ਵਿਚ ਸੁਲਤਾਨਪੁਰ ਦੇ ਜੰਗਲ ਵਿਚ ਵੇਈਂ ਦੇ ਕਿਨਾਰੇ, ਭਾਈ ਮਰਦਾਨੇ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੇ ਸੰਗੀਤ ਦੇ ਅਨੁਸਾਰ ਕੀਰਤਨ ਬਖ਼ਸ਼ਿਆ[੧]। ਆਪਣੀ ਵਿਉਂਤ ਦਾ ਰਬਾਬ ਆਪ ਬਣਾਇਆ ਜੋ ਮਰਦਾਨੇ ਨੂੰ ਦਾਨ ਹੋਇਆ[੨]।

੩. ਸਾਜ਼ਾਂ ਵਿਚੋਂ ਸਾਜ਼ ਪਹਿਲਾ ਰਬਾਬ ਜੋ ਆਦਿ ਸਾਹਿਬਾਂ ਨੇ ਮੁਖ ਰਖਿਆ, ਦੂਜਾ ਸਰੰਦਾ[੩] ਜੋ ਤੀਜੇ ਸਾਹਿਬਾਂ ਨੇ ਬਣਾਇਆ ਤੇ ਗੁਰਸਿਖਾਂ ਵਿਚ ਪ੍ਰਚੱਲਤ ਕੀਤਾ, ਤੀਜੇ ਤਾਊਸ ਜੋ ਭਾਈ ਕਾਹਨ ਸਿੰਘ ਜੀ ਰਾਗੀ ਪਟਿਆਲੇ ਵਾਲਿਆਂ ਨੇ ਬਣਾਇਆ ਤੇ ਪ੍ਰਚੱਲਤ ਕੀਤਾ; ਇਹ ਤਿੰਨੇ ਵਾਜੇ ਜੋੜੀ ਕੈਂਸੀਆਂ, ਢੋਲਕ, ਭੇਰੀ, ਨਰਸਿੰਘਾ, ਨੌਬਤ ਆਦਿ ਗੁਰਮਤਿ ਵਿਚ ਵਰਤੀਂਦੇ ਹਨ।

੪. ਰਾਗ ਦੇ ਸਤ ਅਧਿਆਇ ਹਨ, ਪਰੰਤੂ ਛੇ ਅਧਿਆਇ ਗੁਰਮਤਿ ਸੰਗੀਤ ਵਿਚ ਪਰਵਾਨ ਹਨ ਤੇ ਸੱਤਵਾਂ ਨ੍ਰਿਤਯ ਦਾ ਅਧਿਆਇ ਗੁਰਮਤਿ ਸੰਗੀਤ ਵਿਚ ਪਰਵਾਨ ਨਹੀਂ। ਗੁਰਬਾਣੀ ਵਿਚ ਇਸ ਦੀ ਮਨਾਹੀ ਹੈ। ਛੀ ਇਹ ਹਨ—੧. ਸੁਰ, ੨. ਰਾਗ, ੩. ਬਾਦਜ, ੪. ਪ੍ਰਬੰਧ, ੫. ਪ੍ਰਕੀਰਨ, ੬. ਤਾਲ, ਪਰੰਤੂ ਹੋਰਨਾਂ ਮਤਾਂ ਵਿਚ ਸਤੇ ਪਰਵਾਨ ਹਨ।

੫. ਗੁਰਮਤਿ ਸੰਗੀਤ ਵਿਚ ਕੀਰਤਨ ਦੇ ਆਰੰਭ ਵੇਲੇ 'ਡੰਡਉਤਿ ਬੰਦਨ' 'ਆਨੰਦ ਗੁਣ ਨਿਧਾਨ' ਆਲਾਪਣ ਦਾ ਨਿਯਮ ਹੈ, ਪਰੰਤੂ ਹੋਰਨਾਂ ਮਤਾਂ ਵਿਚ ਨਿਰਾ ਆਲਾਪ ਹੁੰਦਾ ਹੈ।

੬. ਗੁਰਮਤਿ ਸੰਗੀਤ ਵਿਚ ਨਿਯਮ ਹੈ ਕਿ ਜੋ ਸ਼ਬਦ ਕੀਰਤਨ ਵੇਲੇ ਆਰੰਭ ਕਰਨਾ ਉਸ ਦੀ ਸਮਾਪਤੀ ਜ਼ਰੂਰ ਕਰਨੀ, ਪਰੰਤੂ ਹੋਰਨਾਂ ਮਤਾਂ ਵਿਚ ਇਹ ਗੱਲ ਜ਼ਰੂਰੀ ਨਹੀਂ।

੭. ਗੁਰਦੁਆਰਿਆਂ, ਤਖ਼ਤ ਸਾਹਿਬਾਂ ਅਤੇ ਦੀਵਾਨਾਂ ਵਿਚ ਜਿਥੇ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ, ਉਥੇ ਇਹੋ ਹੇਠ ਲਿਖੀਆਂ ਪੰਜੇ ਪਰਵਾਨ ਬਾਣੀਆਂ ਗਾਉਣੀਆਂ—(੧) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ, (੨) ਦਸਵੇਂ ਸਾਹਿਬਾਂ ਦੀ ਬਾਣੀ, (੩) ਭਾਈ ਗੁਰਦਾਸ ਜੀ ਦੀ ਬਾਣੀ, (੪) ਭਾਈ ਨੰਦ ਲਾਲ ਜੀ ਦੀ ਬਾਣੀ, (੫) ਰਹਿਤਨਾਮੇ, ਹੁਕਮਨਾਮੇ ਜੋ ਦਸਤਖ਼ਤੀ ਹੋਣ ਪਰੰਤੂ ਹੋਰਨਾਂ ਮਤਾਂ ਵਿਚ ਏਹ ਗੱਲ ਨਹੀਂ। ਹਾਂ, ਬਲਭਚਾਰੀਆਂ ਦੇ ਮੰਦਰਾਂ ਵਿਚ ਅਸਟ ਛਾਪ ਦੀ ਬਾਣੀ ਪਰਵਾਨ ਹੈ। ਅਸਟ ਛਾਪ ਵਾਲੇ ਏਹ ਮਹਾਤਮਾ ਹਨ: (੧) ਸੂਰ ਦਾਸ ਜੀ, (੨) ਕ੍ਰਿਸ਼ਨ ਦਾਸ ਜੀ, (੩) ਸੀਤ ਸੁਆਮੀ ਜੀ, (੪) ਨੰਦ ਦਾਸ ਜੀ, (੫) ਪਰਮਾ ਨੰਦ ਜੀ, (੬) ਚਤੁਰਭੁਜ ਜੀ, (੭) ਵਿਆਸ ਜੀ, (੮) ਹਰੀ ਦਾਸ ਜੀ।

੮. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਸ ਰਾਗ ਦਾ ਆਰੰਭ ਹੋਇਆ ਉਸੇ ਰਾਗ ਵਿਚ ਸਾਰਿਆਂ ਸਤਿਗੁਰਾਂ ਦੀ ਬਾਣੀ, ਭਗਤਾਂ ਦੀ ਬਾਣੀ, ਵਾਰ ਆਦਿਕ ਦੀ ਸੰਪੂਰਨਤਾ ਕੀਤੀ। ਫਿਰ ਏਸੇ ਭਾਂਤ ਦੂਜੇ ਤੀਜੇ ਰਾਗ ਨਿਬਾਹੇ ਹਨ, ਪਰੰਤੂ ਇਹ ਕ੍ਰਮ ਹੋਰ ਕਿਸੇ ਮਤ ਦੇ ਗਾਏ ਜਾਣ ਵਾਲੇ ਗ੍ਰੰਥਾਂ ਵਿਚ ਨਹੀਂ ਪਾਈਦਾ, ਦੇਖੋ ਸੂਰ ਸਾਗਰ ਬਿਨੈ ਪਤ੍ਰਕਾ ਪਦ, ਭਗਤ ਮਾਲ ਆਦਿਕ ਅਨੇਕਾਂ ਗ੍ਰੰਥਾਂ ਵਿਚ। ਜੇ ਇਕ ਬਿਸ਼ਨਪਦਾ ਪਰਜ ਦਾ ਹੈ ਤਾਂ ਅਗਲਾ ਕਲਿਆਨ ਦਾ ਤੇ ਅਗਲਾ ਹੋਰ ਰਾਗ ਦਾ। ਇਸੇ ਤਰ੍ਹਾਂ ਆਪਣੇ ਤਰੀਕੇ ਨੂੰ ਸ਼੍ਰੇਣੀ-ਬਧ ਕਰਨਾ, ਗੁਰਮਤਿ ਸੰਗੀਤ ਦੇ ਅਡਰੇ ਮਤ ਹੋਣ ਦਾ ਭਾਰੀ ਸਬੂਤ ਹੈ।

੯. ਗੁਰਮਤਿ ਸੰਗੀਤ ਸਾਗਰ—ਸ੍ਰੀ ਗੁਰੂ ਗ੍ਰੰਥ ਸਾਹਿਬ—ਵਿਚ ਜਗਹ ਜਗਹ ਤੇ ਸਿਰਲੇਖ ਸੂਚਨਾ ਨਾਲ ਸੂਚਿਤ ਹੈਨ, ਅਰਥਾਤ ਘਰ, ਤਾਲ, ਧਾਰਨਾ, ਜਤਿ ਆਦਿਕ ਲਿਖੇ ਹਨ, ਦੇਖੋ—'ਏਕੁ ਸੁਆਨੁ ਕੈ ਘਰਿ ਗਾਵਣਾ', 'ਬਿਰਹੜੇ ਕੀ ਜਤਿ', 'ਧੁਨਾ' ਆਦਿਕ। ਜਿੱਥੇ ਕਿਸੇ ਇਕ ਰਾਗ ਵਿਚ ਹੋਰ ਰਾਗ ਰਾਗਣੀ ਸੰਕੀਰਣ ਕੀਤੀ ਹੈ, ਉਥੇ ਸਿਰਲੇਖ ਵਿਚ ਸੂਚਨਾ ਦਿਤੀ ਹੈ, ਜਿਹਾ ਕੁ ਮੰਗਲ, ਦੱਖਣੀ ਮਾਲਵਾ, ਗੁਆਰੇਰੀ। ਪਰੰਤੂ ਹੋਰਨਾਂ ਮਤਾਂ ਦੇ ਗ੍ਰੰਥਾਂ ਵਿਚ ਏਹ ਗੱਲ ਨਹੀਂ ਪਾਈਦੀ।

੧੦. ਗੁਰਮਤਿ ਵਿਚ 'ਅਖੰਡ ਕੀਰਤਨ' ਦੀ ਆਗਿਆ ਹੈ, ਇਕ ਅਖੰਡ ਕੀਰਤਨ ਸ੍ਵਾਸ ਸ੍ਵਾਸ ਨਾਮ ਸਿਮਰਨ ਹੈ। ਦੂਸਰਾ ਸ੍ਰੀ ਹਰਿਮੰਦਰ ਸਾਹਿਬ ਵਿਚ ਸੰਗੀਤ ਦੁਆਰਾ ਵਾਹਿਗੁਰੂ ਜੀ ਦੇ ਯਸ਼ ਦਾ ਕੀਰਤਨ ਅਖੰਡ ਹੁੰਦਾ ਹੈ, ਤਦ ਭੀ ਪੰਜ ਚੌਂਕੀਆਂ ਖ਼ਾਸ ਨਿਯਤ ਹਨ। ਇਨ੍ਹਾਂ ਚੌਂਕੀਆਂ ਦੀ ਸਮਾਪਤੀ ਪਰ ਪੰਜੇ ਵੇਲੇ ਖੜੇ ਹੋ ਕੇ ਅਰਦਾਸੇ ਹੁੰਦੇ ਹਨ। ਹੋਰ ਕੀਰਤਨ ਦੇ ਅੰਤ ਪਰ ਅਰਦਾਸਾ ਨਹੀਂ ਹੁੰਦਾ। ਇਕ ਚੌਂਕੀ ਬਿਲਾਵਲ ਦੀ ਹੈ; ਜੋ ਸਵੇਰੇ ੯ ਵਜੇ ਦੇ ਅਨੁਮਾਨ ਹੁੰਦੀ ਹੈ। ਪਰ ਉਹ ਚੌਂਕੀਆਂ ਦੀ ਗਿਣਤੀ ਵਿਚ ਨਹੀਂ, ਉਸ ਪਰ ਅਰਦਾਸਾ ਬੀ ਨਹੀਂ ਸੋਧਿਆ ਜਾਂਦਾ। ਪੰਜ ਚੌਂਕੀਆਂ ਜੋ ਨਿਯਤ ਹਨ ਸੋ ਇਹ ਹਨ:

੧. ਪਿਛਲੀ ਰਾਤ ਪਹਿਰ ਰਾਤ ਰਹੀ ਤੇ 'ਆਸਾ ਦੀ ਵਾਰ', ੨. ਦੂਜੀ ਚੌਂਕੀ 'ਆਨੰਦ' ਦੀ, ਜੋ ੧੧ ਤੋਂ ੧੨ ਵਜੇ ਦੇ ਵਿਚਕਾਰ ਹੁੰਦੀ ਹੈ, ੩. ਤ੍ਰਿਪਹਰੇ ਦੇ ਲਗਪਗ 'ਚਰਨ ਕਵਲ ਦੀ' ਚੌਂਕੀ, ੪. ਸੰਝ ਨੂੰ 'ਸੋ ਦਰ' ਦੀ ਚੌਂਕੀ, ੫. ਪਹਿਰ ਸਵਾ ਪਹਿਰ ਰਾਤ ਗਈ 'ਕੀਰਤਨ

---

੧. ਦੇਖੋ 'ਨਾਨਕ ਪ੍ਰਕਾਸ਼ ਪੂਰਬਾਰਧ' ਧਿਆ ੩੪, ੩੫।

੨. ਦੇਖੋ 'ਕਾਨੂੰਨੇ ਮੌਸੀਕਾ' ਸਫ਼ਾ ੩੦੯ ਪਰ ਲਿਖਿਆ ਹੈ—ਔਰ ਬਾਜ਼ ਦਾ ਕੌਲ ਹੈ, ਕਿ ਯਿਹ ਰਬਾਬ ਈਜਾਦ ਔਰ ਮੁਖਤਰਅ ਕੀਯਾ ਹੂਆ ਗੁਰੂ ਸ਼ਾਹ ਨਾਨਕ ਫਕੀਰ ਕਾ ਹੈ। ਇਸ ਇਲਮ ਮੇਂ ਉਨਕੋ ਨਿਹਾਇਤ ਦਖ਼ਲ ਥਾ, ਕਿ ਅਪਨੀ ਜਿੱਦਤ ਤਬਅ਼ ਸੇ (ਯਿਹ) ਰਬਾਬ ਈਜਾਦ ਕੀਆ ਥਾ। (ਇਸ ਰਬਾਬ ਬਾਬਤ ਇਹੋ ਲੇਖਕ ਲਿਖਦਾ ਹੈ) ਕਿ ਛੇ-ਤਾਰਾ ਹੁੰਦਾ ਹੈ, ਤਾਰ ਰੇਸ਼ਮੀ ਹੁੰਦੇ ਹਨ। ਸ਼ਹਿਰ ਰਾਮਪੁਰ ਦੇ ਵਿਚ ਇਸ ਦੇ ਵਜੱਯੇ ਭੀ ਇਸੇ ਪੋਥੀ ਦੇ ਲੇਖਕ ਨੇ ਦਸੇ ਹਨ।

੩. ੩੦੬ ਸਫ਼ੇ ਤੇ ਉਪਰੋਕਤ ਪੋਥੀ ਵਿਚ ਹੀ ਲਿਖਿਆ ਹੈ ਕਿ—ਸਰੰਦਾ ਈਜਾਦ ਕੀਆ ਹੂਆ ਗੁਰੂ ਅਮਰਦਾਸ ਜੀ ਕਾ ਹੈ।

ਸੋਹਿਲਾ' ਦੀ। ਇਹ ਪੰਜ ਚੌਂਕੀਆਂ ਕੀਰਤਨ ਦੀਆਂ ਗੁਰਮਤਿ ਵਿਚ ਨਿਯਮਤ ਹਨ। ਸ੍ਰੀ ਦਰਬਾਰ ਸਾਹਿਬ ਜੀ ਵਿਚ ਆਦਿ ਤੋਂ ਜਾਰੀ ਰਹੀਆਂ ਹਨ।[1]

੧੧. ਸ਼ਬਦ ਚੌਂਕੀ ਦੇ ਭੋਗ ਵੇਲੇ ਪਉੜੀ (ਦਾਦਰਾ) ਲਾਵਣੀ ਜ਼ਰੂਰੀ ਗੱਲ ਹੈ, ਪਰੰਤੂ ਹੋਰਨਾਂ ਮਤਾਂ ਵਿਚ ਜ਼ਰੂਰੀ ਨਹੀਂ।

੧੨. (ੳ) ਪ੍ਰਾਣੀ ਦੇ ਚਲਾਣੇ ਪਰ ਜਦ ਤਕ ਦੇਹ ਅਜੇ ਹੈ, ਮਾਰੂ ਦੇ ਸ਼ਬਦ, ਮਾਰੂ ਦੀ ਵਾਰ ਅਕਸਰ ਰਬਾਬੀ ਲਾਉਂਦੇ ਹਨ। ਦੇਹ ਨੂੰ ਦਾਹ ਦੇਣ ਮਗਰੋਂ ਵਡਹੰਸ ਰਾਗ ਦੀਆਂ ਖ਼ਾਸ ਕਰ ਕੇ ਅਲਾਹਣੀਆਂ ਗਾਉਂਦੇ ਹਨ। ਇਸ਼ਨਾਨ ਦੇ ਉਪਰੰਤ ਕੀਰਤਨ ਸੋਹਿਲਾ ਪੜ੍ਹਨਾ। ਹੋਰਨਾਂ ਮਤਾਂ ਵਿਚ ਵੈਰਾਗ-ਮਈ ਗੀਤ ਭਾਵੇਂ ਪੜ੍ਹਦੇ ਹਨ, ਪਰ ਏਹ ਨਿਯਮ ਨਹੀਂ ਹਨ ਕਿ ਮਾਰੂ ਵਡਹੰਸ ਜ਼ਰੂਰ ਗਾਵੇਂ ਜਾਣ।

(ਅ) ਵਿਆਹ ਵਿੱਚ ਘੋੜੀ ਤੇ ਚੜ੍ਹਨ ਵੇਲੇ ਵਡਹੰਸ ਦੀਆਂ ਘੋੜੀਆਂ ਗਾਉਣੀਆਂ।

ਇਕੁਰ ਪਰਸ਼ਾਦ ਛਕਣ ਵੇਲੇ ਸ਼ਬਦ ਕੀਰਤਨ (ਅਕਸਰ) ਜੋਟੀਆਂ ਦੇ, ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਸਮਾਪਤੀ ਪਰ—ਅਨੰਦੁ—ਗਾਉਣਾ ਪ੍ਰਗਟ ਹੈ, ਪੌੜੀ ਦੇ ਉਪਰੰਤ 'ਪਵਣੁ ਗੁਰੂ' ਜ਼ਰੂਰ ਪੜ੍ਹਨਾ।

੧੩. ਗੁਰਮਤਿ ਸੰਗੀਤ ਵਿਚ ਕੀਰਤਨੀ ਜਥੇ ਨੂੰ ਚੌਂਕੀ ਕਹਿੰਦੇ ਹਨ। ਚੌਂਕੀ ਘਟ ਤੋਂ ਘਟ ਚੌਹਾਂ ਦੀ ਵਿਦਮਾਨ ਹੈ ਜਿਹਾ ਕੁ ਇਕ ਮਹੰਤ, ਦੋ ਸਾਥੀ ਸੁਰ ਰਚਾਉਣ ਵਾਲੇ, ਇਕ ਜੋੜੀ ਵਾਲਾ (ਪਖਾਉਜੀ), ਇਸ ਤੋਂ ਘਟ ਨਹੀਂ, ਵਧੀਕ ਭਾਵੇਂ ਕਿਤਨੇ ਸਰੀਰ ਹੋਣ ਚੌਂਕੀ ਵਿਚ ਗਾਉਂ ਸਕਦੇ ਹਨ। ਜਿਹਾ ਕੁ ਵਾਰ ਵੇਲੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਵਿਦਮਾਨ ਹੈ। ਪਰੰਤੂ ਹੋਰਨਾਂ ਰਾਗ ਮਤਾਂ ਵਿਚ ਕੀਰਤਨੀ ਜਥੇ ਨੂੰ ਬ੍ਰਿੰਦ ਤੇ ਕੁਲਹਾਲ ਕਹਿੰਦੇ ਹਨ। ਬ੍ਰਿੰਦ ਦੇ ਤਿੰਨ ਚਾਰ ਭੇਦ ਹਨ—ਜਿਹਾ ਕੁ ਉਤਮ ਬ੍ਰਿੰਦ ੩੨ ਦਾ ਹੁੰਦਾ ਹੈ, ਮੁਖੀ ਗਵਈਏ ੪, ਸੁਰ ਰਚਾਉਣ ਵਾਲੇ ਸੰਗਤੀਏ ੮, ਤੇ ਤੀਵੀਆਂ ਚੰਗੀ ਅਵਾਜ਼ ਵਾਲੀਆਂ ੧੨, ਬੰਸਰੀਆਂ ਵਾਲੇ ੪, ਪਖਾਵਜੀ ੪, ਇਹ ਸਾਰੇ ੩੨ ਹਨ। ਇਕੁਰ ਹੀ ਮਧਮ ਬ੍ਰਿੰਦ ਇਸ ਤੋਂ ਅੱਧਿਆਂ ਦਾ ਹੁੰਦਾ ਹੈ ਅਤੇ ਤੀਜੇ ਕਨਿਸ਼ਟ ਬ੍ਰਿੰਦ ਦੇ ੮ ਹੁੰਦੇ ਹਨ ਅਤੇ ਇਕੁਰ ਹੀ ਨਿਰੇ ਔਰਤਾਂ ਦੇ ਬ੍ਰਿੰਦ ਵੀ ਤਿੰਨ ਭਾਂਤ ਦੇ ਹਨ—ਉਤਮ, ਮਧਮ ਤੇ ਕਨਿਸ਼ਟ। ਪਹਿਲੀ ਉਤਮ ਮੁਖੀ ਗਾਉਣ ਵਾਲੀਆਂ ੨, ਸਾਥ ਦੇਣ ਵਾਲੀਆਂ ੬, ਬਾਂਸਰੀ ਵਾਲੀਆਂ ੨, ਤਬਲੇ ਵਾਲੀਆਂ ੨ ਇਸ ਤੇ ੧੨ ਦਾ ਉਤਮ ਬ੍ਰਿੰਦ ਹੁੰਦਾ ਹੈ। ਇਕੁਰ ਹੀ ਮਧਮ ਬ੍ਰਿੰਦ ਦੀਆਂ ੭ ਤੇ ਅਧਮ ਬ੍ਰਿੰਦ ਦੀਆਂ ਪੰਜ ਹੁੰਦੀਆਂ ਹਨ। ਜੇਕਰ ਬੱਤੀਆਂ ਨਾਲੋਂ ਬ੍ਰਿੰਦ ਵਿਚ ਵਧੀਕ ਹੋਣ ਤਾਂ ਉਸ ਨੂੰ ਕੁਲਾਹਲ ਕਹਿੰਦੇ ਹਨ, ਜਿਸ ਵਿਚ ਰਾਗ ਰੰਗ ਦਾ ਸਮਾਂ ਅਕਸਰ ਚੰਗਾ ਨਹੀਂ ਬੱਝਦਾ, ਪਰੰਤੂ ਦੇਵ ਲੋਕਾਂ ਵਿਚ ਕੁਲਾਹਲ ਸੰਪੂਰਨ ਹੁੰਦਾ ਹੈ। ਯਥਾ—'ਹੋਤ ਕੁਲਾਹਲ ਦੇਵ ਪੁਰੀ ਮਿਲ ਦੇਵਨ ਕੇ ਕੁਲ ਮੰਗਲ ਗਾਵੈ'।

੧੪. ਗੁਰਮਤਿ ਸੰਗੀਤ ਮਰਯਾਦਾ ਰਹੀ ਹੈ ਕਿ ਰਾਜਿਆਂ ਮਹਾਰਾਜਿਆਂ ਦੇ ਰਾਜ ਤਿਲਕ ਸਮੇਂ ਟਿਕੇ ਦੀ ਵਾਰ ਜ਼ਰੂਰ ਗਾਂਵੀ ਜਾਂਦੀ ਰਹੀ ਹੈ।

੧੫. ਗੁਰਮਤਿ ਸੰਗੀਤ ਸੰਧਿਆ ਵੇਲੇ ਬੀ ਸੋਦਰ ਦੀ ਧੁਨਿ ਆਸਾ ਵਿਚ ਲੱਗਦੀ ਹੈ। ਹੋਰਨਾਂ ਵਿਚ ਆਸਾ ਸਵੇਰ ਦੀ ਰਾਗਨੀ ਹੈ।

੧੬. ਵਾਰਾਂ ਪਰਿਥਾਇ ਭਿੰਨਤਾ—ਹੋਰਨਾਂ ਮਤਾਂ ਵਿਚ ਵਾਰਾਂ ਨਹੀਂ ਹਨ, ਜੇਕਰ ਹਨ ਬੀ ਤਾਂ ਢਾਡੀਆਂ ਦੀਆਂ ਰਚਿਤ ਹਨ ਅਤੇ ਇਕੋ ਤਰੀਕੇ ਦੀਆਂ ਨਿਰੀਆਂ ਪਉੜੀਆਂ ਹੀ ਵਿਦਮਾਨ ਹਨ। ਉਨ੍ਹਾਂ ਦੇ ਰਾਗ ਅਥਵਾ ਤਾਲ ਆਦਿਕ ਢੰਗ ਕੋਈ ਪ੍ਰਖ਼ਜਾਤ ਨਹੀਂ ਹਨ, ਵਿਚਲੇ ਡੋਹੇ (ਸਲੋਕ) ਵੀ ਏਧਰ ਉਧਰ ਦੇ ਵੇਲੇ ਸਿਰ ਹੀ ਢਾਡੀ ਲੋਗ ਪਾ ਕੇ ਨਿਰਬਾਹ ਕਰਿਆ ਕਰਦੇ ਸਨ, ਪਰੰਤੂ ਗੁਰਮਤਿ ਸੰਗੀਤ ਵਿਚ ਇਹ ਗੱਲ ਸ਼੍ਰੇਣੀ-ਬੱਧ ਹੈ। ਰਾਗਾਂ ਦੇ ਵਿਚ ਵਾਰਾਂ ਦੇ ਲਾਉਣ ਦੇ ਤਰੀਕੇ ਵਿਚ ਸਲੋਕਾਂ[2] ਦੀ ਨਾਲ ਹੀ ਬੰਦਸ਼ ਕੀਤੀ ਤੇ ਗਾਵਣ ਦੇ ਤਰੀਕੇ ਦੀ ਸਿਰਲੇਖ ਵਿਚ ਤਾਕੀਦ ਲਿਖੀ ਹੈ, ਜਿਹਾ ਕੁ—ਗੌੜੀ ਦੀ ਵਾਰ ਗੌੜੀ ਦੇ ਸੁਰ ਤਾਰ ਲੈ ਵਿਚ; ਰਾਮਕਲੀ ਦੀ ਵਾਰ, ਰਾਮਕਲੀ ਦੀ ਸੁਰ ਤਾਰ ਲੈ ਵਿਚ ਗਾਵਣ ਲਈ ਸੂਚਨਾ ਹੈ, ਬਲਕਿ ਇਕ ਵਿਸ਼ੇਸ਼ਤਾ ਹੋਰ ਵੀ ਹੈ ਕਿ ਰਾਮਕਲੀ ਦੀ ਵਾਰ ਵਿਚ ਪਹਿਲੀ ਪਉੜੀ ਵਿਚ ਰਹਾਉ ਦੀ ਤੁਕ ਲਿਖੀ ਹੈ—॥੧॥ ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥੧॥ਰਹਾਉ॥ ਇਹ ਸਾਰੀਆਂ ਪਉੜੀਆਂ ਲਈ ਰਹਾਉ ਦੀ ਸੂਚਨਾ ਵਿਦਮਾਨ ਹੈ, ਕਿਉਂਕਿ ਹਰ ਇਕ ਪੌੜੀ ਦੀ ਅੰਤਲੀ ਤੁਕ ਦਾ ਅੰਤਯਾਨੁਪ੍ਰਾਸ ਸਾਕਾਂਖਤ ਹੋਣ ਤੇ ਰਹਾਉ ਦੀ ਤੁਕ ਦਾ ਆਕਾਂਖਤ ਹੈ। ਇਹ ਗੱਲ ਬਿਨਾਂ ਗੁਰਮਤਿ ਸੰਗੀਤ ਦੇ ਹੋਰ ਕਿਸੇ ਮਤ ਦੇ ਸੰਗੀਤ ਵਿਚ ਨਹੀਂ ਹੈ, ਕਿਉਂਕਿ ਤੁਕ ਦੇ ਪਹਿਲੇ ਇਕ ਏਕਤਾ ਵਿਦਮਾਨ ਹੈ ਜੋ ਰਹਾਉ ਦੀ ਸੂਚਨਾ ਕਰਾਉਂਦਾ ਹੈ, ਅੰਤਲਾ ਏਕੜਾ ਪਉੜੀ ਦੇ ਇਕ ਹੋਰ ਦਾ ਸੂਚਕ ਹੈ—ਜਿਹਾ ਕੁ—'ਸਭੁ ਇਕੋ ਹੁਕਮੁ ਵਰਤਦਾ ਮੰਨਿਐ ਸੁਖੁ ਪਾਈ'॥੩॥ ਏਥੇ ਇਸ ਤਿੰਨ ਦੇ ਅੰਕ ਤੋਂ ਪਹਿਲੇ 'ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ' ਇਸ ਤੁਕ ਦੀ ਸਾਕਾਂਖਤਾ ਹੈ ਅਤੇ ਇਹੋ ਗਤ ਸਾਰੀ ਵਾਰ ਵਿਚ ਦੀ ਪਉੜੀਆਂ ਤਕ ਛੇਕੜਲੀ 'ਨਾਨਕ ਨਾਮੁ ਧਿਆਈਐ ਸਚੀ ਵਡਿਆਈ॥੨੧॥੧॥ ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ' ਸੂਚਕ ਹੈ। ਇਹ ਭਿੰਨਤਾ ਕੇਵਲ ਗੁਰਮਤਿ ਸੰਗੀਤ ਵਿਚ ਹੈ, ਹੋਰ ਕਿਸੇ ਮਤ ਵਿਚ ਨਹੀਂ ਪਾਈ ਜਾਂਦੀ। ਇਕੁਰ ਹੀ ਵਾਰਾਂ ਦੇ ਸਿਰਲੇਖ 'ਰਾਇ ਕਮਾਲ ਦੀ ਮੌਜਦੀ ਕੀ ਧੁਨੀ ਗਾਵਣੀ'। ਵਿਸ਼ੇਸ਼ ਪ੍ਰਕਰਣ ਦੇਖੋ 'ਬਾਣੀ ਬਿਉਰਾ' ਵਿਚ।

੧੭. ਹੋਰਨਾਂ ਮਤਾਂ ਵਿਚ ਚਾਰ ਪ੍ਰਕਾਰ ਦੇ ਵਾਜੇ ਕਹੇ ਹਨ, ਜਿਹਾ ਕੁ ॥ਚੌਪਈ॥ ਚਾਰ ਭਾਂਤ ਕੇ ਬਾਦਜ ਬਖਾਨੋ॥ ਤਤ ਅਰ ਸੁਖਰ ਮੋਦ ਮਨ ਮਾਨੋ॥ ਸੁਨ ਆਨੱਧ ਔਰ ਘਨ ਜਾਨ॥ ਇਨ ਕੀ ਬਿਧ ਅਬ ਕਹਤ ਬਖਾਨ॥ ਦੋਹਾ:॥ ਬੀਨਾਦਿਕ ਜੋ ਬਾਦਜ ਸਭ ਤਿਨ ਕੋ ਹੈ ਤੱਤ

---

੧. ਇਹ ਲੇਖ ੧੯੦੭-੮ ਈ: ਦਾ ਹੈ। ਤਦੋਂ ਇਹ ਮਰਯਾਦਾ ਜਾਰੀ ਸੀ ਤੇ ਮਗਰੋਂ ਬੀ ਜਾਰੀ ਟੁਰੀ ਆਈ ਹੈ।

੨. ਬਿਨਾਂ ਸਲੋਕਾਂ ਤੋਂ ਵਾਰ ਦਾ ਨਮੂਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪਹਿਲੇ ਤਰੀਕੇ ਦਾ ਬੀ—ਟਿਕੇ ਦੀ ਵਾਰ—ਮੌਜੂਦ ਹੈ, ਜੋ ਸੱਤੇ ਬਲਵੰਡ ਨੇ ਪੁਰਾਣੇ ਤਰੀਕੇ ਤੇ ਆਖੀ। ਭਾਵੇਂ ਬਸੰਤ ਦੀ ਵਾਰ ਵੀ ਐਕੁਰਾਂ ਹੀ ਹੈ, ਪਰੰਤੂ ਕੇਵਲ ਤਿੰਨਾਂ ਪਉੜੀਆਂ ਵਿਚ ਹੀ ਵਿਦਮਾਨ ਹੈ, ਜਿਸ ਪਰ ਇਹ ਸਾਖੀ ਪਰਗਟ ਹੈ—ਕਿ ਬਸੰਤ ਦੀ ਵਾਰ ਉਚਾਰਣ ਕਰਨ ਵੇਲੇ ਅਜੇ ਤਿੰਨ ਹੀ ਪਉੜੀਆਂ ਉਚਾਰੀਆਂ ਸਨ ਤੇ ਸਲੋਕਾਂ ਦੀ ਕ੍ਰਮਬੰਦੀ ਵਿਚ ਨਹੀਂ ਰੱਖੀਆਂ ਸਨ ਕਿ ਲਾਂਗਰੀ ਨੇ ਆ ਕੇ ਬੇਨਤੀ ਕੀਤੀ, ਕਿ ਮਹਾਰਾਜ ਪੰਗਤ ਆਪ ਦੀ ਉਡੀਕ ਵਿਚ ਬੈਠੀ ਹੈ, ਪਰਸ਼ਾਦ ਠੰਢਾ ਹੁੰਦਾ ਹੈ। ਤਾਂ ਮਹਾਰਾਜ ਓਥੇ ਹੀ ਓਸ ਕਾਰਜ ਨੂੰ ਰੱਖ ਕੇ ਲੰਗਰ ਵਿਚ ਆ ਗਏ। ਉਹ ਵਾਰ ਓਥੇ ਤਿੰਨਾਂ ਪਉੜੀਆਂ ਵਿਚ ਹੀ ਵਿਦਮਾਨ ਰਹੀ।

ਨਾਮ॥ ਬੰਸ਼ ਕਾਹਲਾ ਆਦਿ ਹੈਂ ਸੁਖਰ ਕਹੈਂ ਅਭਿਰਾਮ॥ ਚਰਮ ਮਢਿਯੋ ਜਾ ਕੋ ਬਦਨ ਸੋ ਆਨੱਧ ਬਖਾਨ॥ ਕਾਂਸਜ ਤਾਲ ਕੋ ਆਦਿ ਕਰ ਸਭ ਘਨ ਕੀ ਬਿਧ ਜਾਨ॥

ਅਰਥ—ਤੰਦੀ ਤਾਰ ਅਥਵਾ ਰੇਸ਼ਮ ਦੀਆਂ ਤਾਰਾਂ ਜਿਸ ਵਾਜੇ ਨੂੰ ਬੰਨ੍ਹੀਆਂ ਹੋਣ ਅਤੇ ਉਹਨਾਂ ਤਾਰਾਂ ਵਿਚੋਂ ਸੁਰ, ਸ੍ਰਤੀਆਂ, ਮੂਰਛਨਾਂ, ਤਾਨਾਂ, ਜਾਤ, ਅਲੰਕਾਰ, ਗੀਤ, ਰਾਗ, ਪ੍ਰਗਟ ਹੋਣ, ਉਹਨਾਂ ਵਾਜਿਆਂ ਦੀ ਸੰਗਯਾ ਸੰਗੀਤ ਵਿਚ ਤੱਤ ਕਰ ਕੇ ਕਹੀਦੀ ਹੈ, ਜਿਵੇਂ—ਰਬਾਬ, ਸਰੰਦਾ, ਤਾਊਸ ਆਦਿ॥੧॥ ਵੰਝ ਭਾਵੇਂ ਪਿੱਤਲ ਆਦਿਕ ਧਾਤੂ ਜਾਂ ਕਿਸੇ ਕਾਠ ਦੀ ਪੋਲੀ ਨਲਕੀ ਵਿਚ ਛੇਕ ਰਖ ਕੇ ਮੂੰਹ ਅਥਵਾ ਕਿਸੇ ਤਰ੍ਹਾਂ ਪੌਣ ਭਰ ਕੇ ਬਜਾਈਏ ਤੇ ਉਪਰ ਲਿਖੀਆਂ ਸੁਰਾਂ ਆਦਿਕ ਨਿਕਲਣ, ਓਸ ਵਾਜੇ ਨੂੰ ਸੁਖਰ ਕਰ ਕੇ ਕਹਿੰਦੇ ਹਨ। ਜਿਵੇਂ—ਬੰਸਰੀ, ਹਾਰਮੋਨੀਅਮ, ਰਣਸਿੰਗਾ ਆਦਿ॥੨॥ ਜਿਹੜਾ ਵਾਜਾ ਵਿਚੋਂ ਪੋਲਾ ਹੋਵੇ ਅਤੇ ਉਪਰੋਂ ਚੰਮ ਨਾਲ ਮੜ੍ਹਿਆ ਹੋਵੇ ਅਤੇ ਹੱਥ ਭਾਵੇਂ ਡਗੇ ਨਾਲ ਵਜਾਇਆ ਜਾਵੇ, ਉਸ ਨੂੰ ਬਿਤ ਵ ਬਿਤਤ ਅਥਵਾ ਆਨੱਧ ਕਰਕੇ ਕਹਿੰਦੇ ਹਨ, ਜਿਹਾ ਕੁ ਮ੍ਰਿਦੰਗ, ਜੋੜੀ, ਢੋਲ, ਨਗਾਰੇ ਆਦਿਕ॥੩॥ ਕਹਿਆਂ ਅਥਵਾ ਅਸਟ ਧਾਤ ਦੇ ਬਣੇ ਹੋਏ ਛੈਣੇ ਆਦਿਕ ਜੋ ਦੋਹਾਂ ਹੱਥਾਂ ਨਾਲ ਤਾਲ ਦਾ ਵਜ਼ਨ ਪੂਰਾ ਰੱਖਣ ਲਈ ਵਜਾਏ ਜਾਂਦੇ ਹਨ, ਉਸ ਨੂੰ ਘਨ ਕਰ ਕੇ ਕਹਿੰਦੇ ਹਨ। ਜਿਹਾ ਕੁ—ਛੈਣੇ, ਤਾਲ ਨਾਮ ਕਰ ਕੇ ਪ੍ਰਸਿੱਧ ਹਨ॥੪॥

ਪਰੰਤੂ ਰਾਜ ਰਿਖ ਸਾਰੰਗ ਦੇਵ ਅਨੁਸਟਪ ਚੱਕ੍ਰਵਰਤੀ ਆਪਣੇ ਮਤ ਵਿਚ ਇਉਂ ਲਿਖਦਾ ਹੈ—(੧) ਸੁਸਕ, (੨) ਗੀਤਾਨੁਗ, (੩) ਨ੍ਰਿਤਯਾਨੁਗ, (੪) ਗੀਤ ਨ੍ਰਿਤ ਦ੍ਵਯਾਨੁਗ। ਭਾਵ ਇਹਨਾਂ ਦਾ ਇਉਂ ਲਿਖਿਆ ਹੈ—

ਜਿਥੇ ਨ੍ਰਿਤਯ ਗੀਤ ਤੋਂ ਬਿਨਾਂ ਕੇਵਲ ਮਨੋਰੰਜਨ ਲਈ ਤਾਲਾਂ ਦੀ ਲਯ ਗਤਿ ਵਿਚ ਚਾਰੋਂ ਪ੍ਰਕਾਰ ਦੇ ਵਾਜੇ ਵਜਾਈਏ ਓਥੇ ਸੁਸਕ ਜਾਂ ਗੋਸਟੀ ਕਰ ਕੇ ਕਹਿੰਦੇ ਹਨ॥੧॥

ਜਿਥੇ ਉਪਰ ਲਿਖੇ ਚਾਰੋਂ ਪ੍ਰਕਾਰ ਦੇ ਬਾਜੇ ਗਾਇਨ ਦੇ ਨਾਲ ਬਜਣ ਪਰੰਤੂ ਨ੍ਰਿਤਯ ਨਾ ਹੋਵੇ ਤਾਂ ਗੀਤਾਨੁਗ ਕਰ ਕੇ ਕਹੀਦਾ ਹੈ॥੨॥

ਇਕੁਰ ਹੀ ਜਿਥੇ ਨਿਰਾ ਨ੍ਰਿਤਯ ਹੀ ਹੋਵੇ ਅਤੇ ਗੀਤ ਗਾਇਨ ਨਾ ਹੁੰਦਾ ਹੋਵੇ ਤੇ ਬਾਜੇ ਭੀ ਚਾਰੋਂ ਭਾਂਤ ਦੇ ਬਜਦੇ ਹੋਣ ਤਾਂ ਨ੍ਰਿਤਯਾਨੁਗ ਕਰ ਕੇ ਕਹੀਦਾ ਹੈ॥੩॥

ਜੇਕਰ ਨ੍ਰਿਤਯ ਗੀਤ ਦੋਨੋਂ ਹੁੰਦੇ ਹੋਣ ਅਤੇ ਬਾਜੇ ਭੀ ਚਾਰੋਂ ਭਾਂਤ ਦੇ ਬਜਦੇ ਹੋਣ ਤਾਂ ਉਸ ਨੂੰ ਗੀਤ ਨ੍ਰਿਤਯ ਦ੍ਵਯਾਨੁਗ ਕਰ ਕੇ ਕਹੀਦਾ ਹੈ॥੪॥

ਪਰੰਤੂ

ਗੁਰਮਤਿ ਸੰਗੀਤ ਵਿਚ ਪੰਜ ਪ੍ਰਕਾਰ ਦੇ ਵਾਜੇ ਮੰਨੇ ਹਨ ਅਤੇ ਬਹੁਤ ਜਗਹ 'ਵਾਜੇ ਪੰਚ' ਪੰਜ ਵਾਜੇ ਦੀ ਗਿਣਤੀ ਹੈ ਅਤੇ ਓਹ ਵਾਜੇ ਪੰਜ ਇਸ ਆਮ ਪ੍ਰਸਿੱਧ ਦੋਹੇ ਵਿਚ ਗਿਣੇ ਹਨ:

ਦੋਹਰਾ—ਤਤ ਤੰਤੀ ਬਿਤ ਚਰਮਕਾ, ਘਨ ਕਾਂਸ਼ੀ ਕੋ ਜਾਨ।
ਘਟਹ ਮੁੱਖਰ, ਸ੍ਵਾਸਨ ਸੁੱਖਰ, ਬਾਦਯ ਪੰਚ ਪਹਚਾਨ।

ਅਰਥਾਤ—(ੳ) ਤਾਰਾਂ ਵਾਲੇ ਵਾਜੇ ਦੀ 'ਤਤ' ਸੰਗਯਾ ਹੈ। ਜੈਸਾ—ਰਬਾਬ, ਸਤਾਰ, ਸਰੋਦਾ, ਸਰੰਦਾ।

(ਅ) ਚੰਮ ਨਾਲ ਮੜ੍ਹੇ ਹੋਏ ਵਾਜੇ ਦੀ 'ਬਿਤ' ਸੰਗਯਾ ਹੈ, ਜਿਹਾ ਕੁ ਮ੍ਰਿਦੰਗ, ਜੋੜੀ (ਤਬਲਾ)।

(ੲ) ਕੈਂਸੀਆਂ ਆਦਿਕ ਪਿੱਤਲ ਦੇ ਤਾਲਾਂ ਦੀ 'ਘਨ' ਸੰਗਯਾ ਹੈ।

(ਸ) ਪੋਲਿਆਂ ਪੌਣ ਭਰਿਆਂ ਸਾਜ਼ਾਂ ਤੇ ਹੱਥ ਨਾਲ ਤਾੜਨਾ ਕਰ ਕੇ ਸ਼ਬਦ ਉਤਪੰਨ ਕਰਨ ਵਾਲਿਆਂ ਦੀ 'ਮੁਖਰ' ਸੰਗਯਾ ਹੈ, ਜੈਸੇ—ਘੜਾ।

(ਹ) ਬਾਂਸ ਆਦਿਕ ਪੋਲੀਆਂ ਲੱਕੜੀਆਂ ਵ ਧਾਤਾਂ ਦੇ ਪੋਲੇ ਸਾਜ਼ ਜੋ ਮੂੰਹ ਦੇ ਸਵਾਸ ਅਥਵਾ ਬਾਹਰਲੀ ਪੌਣ ਕਰ ਕੇ ਜੋ ਵਾਜੇ ਵਜਾਏ ਜਾਣ ਉਹਨਾਂ ਦੀ 'ਸੁਖਰ' ਸੰਗਯਾ ਹੈ, ਜੈਸੇ—ਬੰਸਰੀ[1]।

੧੮. ਹੋਰਨਾਂ ਮਤਾਂ ਵਿਚ ਕਰਨ ਪ੍ਰਬੰਧ ਦੇ ਅੱਠ ਭੇਦ ਲਿਖੇ ਹਨ—੧. ਸੁਰ ਕਰਣ, ੨. ਪਾਟ ਕਰਣ, ੩. ਬੰਧ ਕਰਣ, ੪. ਪਦ ਕਰਣ, ੫. ਤੇਨ ਕਰਣ, ੬. ਬਿਰਦ ਕਰਣ, ੭. ਚਿਤ੍ਰ ਕਰਣ, ੮. ਮਿਸਰ ਕਰਣ। ਇਨ੍ਹਾਂ ਦਾ ਵਖੋ ਵਖਰਾ ਭੇਦ ਇਉਂ ਲਿਖਿਆ ਹੈ:

੧. ਸੁਰ ਕਰਣ: ਜਿਥੇ ਉਦਗ੍ਰਾਹ ਤੇ ਧ੍ਰੁਵ ਏਹ ਦੋਵੇਂ ਗਹਿਰੇ ਸਤਾਂ ਸੁਰਾਂ ਵਿਚ ਬੰਨ੍ਹੀਏ ਅਤੇ ਅਭੋਗ ਦਾ ਪਦ ਰਚ ਕੇ ਉਸ ਵਿਚ ਕਰਤਾ ਦਾ ਨਾਉਂ ਵੀ ਹੋਵੇ ਅਤੇ ਜਿਸ ਸੁਰ ਵਿਚ ਚਾਹੋ ਉਸੇ ਵਿਚ ਗ੍ਰਹ ਕਰੀਏ ਅਤੇ ਅੰਤ ਸੁਰ ਵਿਚ ਨਯਾਸ ਹੋਵੇ, ਰਾਸਕ ਤਾਲ ਹੋਵੇ, ਦ੍ਰੁਤ ਲਯ ਹੋਵੇ; ਇਸ ਨੂੰ ਸੁਰ ਕਰਣ ਕਹਿੰਦੇ ਹਨ। ਇਹ ਸੁਰ ਕਰਣ ਅਗਲੇ ਸਤਾਂ ਕਰਣਾਂ ਵਿਚ ਭੀ ਵਿਦਮਾਨ ਰਹੇਗਾ॥੧॥

੨. ਪਾਟ ਕਰਣ: ਜਿਥੇ ਸੁਰਾਂ ਦਾ ਉਦਗ੍ਰਾਹ ਰਚੀਏ ਅਤੇ ਹਸਤ ਪਾਟ ਦਾ ਧ੍ਰੁਵ ਰਚੀਏ ਜਿਹਾ ਕੁ (ਮ੍ਰਿਦੰਗ ਵਿਚੋਂ 'ਦਿਗ ਦਾ ਤਕ' ਤੋਂ ਹੁੰਦਾ ਹੈ) ਅਤੇ ਪਦ ਕਰ ਕੇ ਆਭੋਗ ਰਚੀਏ ਅਥਵਾ ਉਦਗ੍ਰਾਹ ਵਿਚ ਸੁਰ ਰਚੀਏ ਇਸ ਨੂੰ ਪਾਟ ਕਰਣ ਕਹਿੰਦੇ ਹਨ॥੨॥

ਇਸ ਪਾਟ ਕਰਣ ਦੇ ਦੋ ਭੇਦ ਹਨ—ਇਕ ਕ੍ਰਮ ਪਾਟ ਕਰਣ, ਦੂਜਾ ਬਿਤਯਾਸ ਪਾਟ ਕਰਣ। ਜਿਥੇ ਸੰਗੀਤ ਸ਼ਾਸਤ

---

੧. ਇਹ ਵੰਡ ਸੰਗੀਤਕ ਸਾਜ਼ਾਂ ਦੀ ਦੱਸੀ ਹੈ, ਇਸ ਵਰਤੋਂ ਵਿਚ ਸਾਰੰਗੀ, ਬੰਸਰੀ, ਦੱਫ, ਘੜਾ, ਚੌਂਕੀ ਵਿਚ ਵਰਤਣੇ ਦਾ ਰਿਵਾਜ ਨਹੀਂ। ਕੈਂਸੀਆਂ ਦਾ ਆਮ ਵਰਤਾਰਾ ਹੈ, ਛੈਣੇ ਢੋਲਕੀ ਦਾ ਰਿਵਾਜ ਜੋਟੀਆਂ ਦੇ ਸ਼ਬਦ ਗਾਇਣ ਨਾਲ ਹੈ, ਚੌਂਕੀ ਵਿਚ ਨਹੀਂ।

ਅਨੁਸਾਰ ਕਰਮ ਤੇ ਉਦਗ੍ਰਾਹ ਵਿਚ ਸੁਰ ਅਤੇ ਧ੍ਰਵ ਵਿਚ ਪਾਟਾਛਰ (ਹਸਤ ਪਾਟ) ਹੋਣ ਉਹ ਕ੍ਰਮ ਪਾਟ ਕਰਣ ਹੈ ੧, ਜਿਥੇ ਚਤੁਰਾਈ ਦਿਖਾਣ ਵਾਸਤੇ ਕੋਈ ਉਲਟੇ ਪੁਲਟੇ ਅੱਖਰ ਬੰਨ੍ਹੇ ਤਾਂ ਉਹ ਬਿਤਜਾਸ ਪਾਟ ਕਰਣ ਹੈ, ਜਿਹਾ ਕੁ ਉਦਗ੍ਰਾਹ ਵਿਚ ਪਾਟਾਛਰ ਅਤੇ ਧ੍ਰਵ ਵਿਚ ਸੁਰ ਰਚੇ।

੩. ਬੰਧ ਕਰਣ : ਜਿਥੇ ਡੂੰਘੇ ਸੁਰਾਂ ਵਿਚ ਉਦਗ੍ਰਾਹ ਰਚੀਏ ਅਤੇ ਮ੍ਰਿਦੰਗ ਦੇ ਪਾਟਾਛਰ ਵਿਚ ਧ੍ਰਵ ਰਚੀਏ ਅਥਵਾ ਉਦਗ੍ਰਹ ਧ੍ਰਵ ਵਿਚ ਗਹਿਰੇ ਸੁਰਾਂ ਨਾਲ ਪਾਟਾਛਰ ਬੰਨ੍ਹੀਏ ਸੋ ਬੰਧ ਕਰਣ ਹੈ॥੩॥

੪. ਪਦ ਕਰਣ : ਜਿਥੇ ਉਦਗ੍ਰਾਹ ਅਤੇ ਧ੍ਰਵ ਵਿਚ ਸੁਰ ਅਤੇ ਪਦ ਰਚੀਏ (ਪਦ ਖੰਡ ਰਚਨਾ ਨਾਲ ਰਾਮ ਕ੍ਰਿਸ਼ਨ ਆਦਿਕ ਪਦਾਂ ਦਾ ਪ੍ਰਯੋਗ ਹੋਵੇ) ਉਸ ਨੂੰ ਪਦ ਕਰਣ ਕਹਿੰਦੇ ਹਨ॥੪॥

੫. ਤੇਨ ਕਰਣ : ਜਿਥੇ ਉਦਗ੍ਰਾਹ ਸੁਰਾਂ ਨਾਲ ਰਚੀਏ ਅਤੇ ਧ੍ਰਵ ਤੇਨਕ (ਤਾਨਾ ਰੀਰੀ ਤਾਂਨੋਮ ਆਦਿ) ਪਰੰਤੂ ਤਾ ਨਾ ਰੀ ਸੁਰਾਂ ਨਾਲ ਭਰਪੂਰ ਹੋਣ ਸੋ ਤੇਨ ਕਰਣ ਹੈ॥੫॥

੬. ਬਿਰਦ ਕਰਣ : ਜਿਥੇ ਉਦਗ੍ਰਾਹ ਨੂੰ ਸੁਰਾਂ ਨਾਲ ਰਚ ਕੇ ਅਤੇ ਧ੍ਰਵ ਨੂੰ ਬਿਰਦ ਕਰਕੇ ਰਚੀਏ (ਬਿਰਦ ਇਸਟ ਅਥਵਾ ਰਾਜਾ ਦਾ ਬਲ, ਪ੍ਰਾਕ੍ਰਮ, ਵਡਿਆਈ, ਜੱਸ) ਅਤੇ ਪਦ ਕਰ ਕੇ ਆਭੋਗ ਰਚੀਏ ਸੋ ਬਿਰਦ ਕਰਣ ਹੈ॥੬॥

੭. ਚਿੱਤ੍ਰਕਰਣ : ਜਿਥੇ ਉਦਗ੍ਰਾਹ ਵਿਚ ਸੁਰ ਅਤੇ ਪਾਟਾਛਰ ਹੋਣ ਅਤੇ ਧ੍ਰਵ ਵਿਚ ਸੁਰ ਤੇਨਾਛਰ, ਪਾਟਾਛਰ, ਏਹ ਤਿੰਨੇ ਹੋਣ; ਸੋ ਚਿੱਤ੍ਰ ਕਰਮ ਹੈ॥੭॥

੮. ਮਿਸ੍ਰਕਰਣ : ਸੁਰ ਪਾਟਕ ਤੇਨਕ ਮਿਲੈ ਉਦਗ੍ਰਾਹ ਰੁ ਧ੍ਰਵ ਹੋਇ। ਮਿਸ੍ਰ ਕਰਣ ਯਾ ਕੋ ਕਹੈ ਜੇ ਜਾਨਤ ਯਾ ਗੋਇ।

ਅਰਥ : ਜਿਥੇ ਉਦਗ੍ਰਾਹ ਵਿਚ ਸੁਰ ਤੇਨਾਛਰ ਪਾਟਾਛਰ ਹੋਣ ਅਤੇ ਧ੍ਰਵ ਵਿਚ ਵੀ ਸੁਰ, ਤੇਨਾਛਰ ਪਾਟਾਛਰ ਹੋਣ ਤਾਂ ਮਿਸ੍ਰਕਰਣ ਕਹੀਦਾ ਹੈ॥੮॥

ਇਨ੍ਹਾਂ ਤੋਂ ਵਧ ਕੇ ਇਕ ਸਾਮਾਨ ਕਰਣ ਹੈ। 'ਰਚਨਾ ਹ੍ਵੈ ਆਭੋਗ ਕੀ ਪਦ ਹੀ ਸੋ ਸਭ ਠੌਰ॥ ਗਾਨ ਭੇਦ ਸੋ ਹੋਤ ਹੈਂ ਭੇਦ ਇਨਨ ਕੇ ਔਰ।' ਅਰਥ—ਜੋ ਸਭ ਜਗ੍ਹਾ ਪਦ ਕਰ ਕੇ ਹੀ ਆਭੋਗ ਦੀ ਰਚਨਾ ਹੋਵੇ ਅਤੇ ਸੁਰ ਕਰਣ ਆਦਿਕ ਅਠ ਕਰਣਾਂ ਦੇ ਭੇਦ ਪ੍ਰਗਟ ਕਰਨੇ ਨੂੰ ਸੁਰ ਆਦਿਕਾਂ ਦੀ ਰਚਨਾ ਨਾ ਹੋਵੇ ਅਤੇ ਮੇਲਾਪਕ ਭੀ ਨਾ ਹੋਵੇ, ਪਰੰਤੂ ਰਾਗ ਦੇ ਗ੍ਰਹਿ ਸੁਰ ਵਿਚ ਗੀਤ ਦਾ ਅਰੰਭ ਹੋਵੇ, ਰਾਸ ਨਾਮੀ ਤਾਲ ਹੋਵੇ, ਦ੍ਰੁਤ ਲਯ ਹੋਵੇ ਉਸ ਨੂੰ ਸਾਮਾਨਜ ਕਰਣ ਕਹੀਦਾ ਹੈ। ਇਹ ਨੌਵੇਂ ਕਰਣ ਮੰਗਲਾਰੰਭ, ਆਨੰਦ ਬਰਧਨ ਅਤੇ ਕੀਰਤ ਲਹਿਰੀ ਤਿੰਨਾਂ ਨਾਲ ਮਿਲ ਕੇ ਸਤਾਈ ਰੂਪ ਹੋ ਜਾਂਦੇ ਹਨ।

੧. ਮੰਗਲਾਰੰਭ : ਜਿਥੇ ਇਨ੍ਹਾਂ ਕਰਣਾਂ ਦੇ ਉਦਗ੍ਰਾਹ ਦੂਹਰੀ ਵਾਰ ਗਾਵੇਂ ਜਾਨ ਅਤੇ ਧ੍ਰਵ ਆਭੋਗ ਇਕ ਵਾਰ ਗਾਂਵੀਏ ਫੇਰ ਧ੍ਰਵ ਆਭੋਗ ਨੂੰ ਇਕ ਵਾਰ ਗਾਉਂ ਕੇ ਬਿਸਰਾਮ ਕਰੀਏ। ਪਰੰਤੂ ਕਈ ਕਹਿੰਦੇ ਹਨ ਕਿ ਧ੍ਰਵ ਉਦਗ੍ਰਾਹ ਇਕੋ ਵੇਰੀ ਗਾਉਂ ਕੇ ਬਿਸਰਾਮ ਕਰੀਏ ਤਾਂ ਮੰਗਲਾਰੰਭ ਹੈ।

੨. ਆਨੰਦ ਬਰਧਨ : ਜਿਥੇ ਉਦਗ੍ਰਾਹ ਧ੍ਰਵ ਦੋ ਵੇਰੀ ਗਾਂਵੀਏ, ਅਤੇ ਧ੍ਰਵ ਦਾ ਪਿਛਲਾ ਅੱਧਾ ਖੰਡ ਇਕੋ ਵੇਰੀ ਗਾਂਵੀਏ ਫੇਰ ਆਭੋਗ ਧ੍ਰਵ ਉਦਗ੍ਰਾਹ ਇਕੋ ਵੇਰ ਗਾਉਂ ਕੇ ਬਿਸਰਾਮ ਕਰੀਏ ਤਾਂ ਆਨੰਦ ਬਰਧਨ ਕਹੀਦਾ ਹੈ।

੩. ਕੀਰਤ ਲਹਿਰੀ : ਜਿਥੇ ਉਦਗ੍ਰਾਹ ਦਾ ਦੂਜਾ ਖੰਡ ਧ੍ਰਵ ਦੇ ਪਹਿਲੇ ਖੰਡ ਦੀ ਜਗ੍ਹਾ ਰਚ ਕੇ ਪਹਿਲਾ ਹੀ ਸੰਪੂਰਨ ਗੀਤ ਨਾਲ ਗਾਂਵੀਏ ਸੋ ਕੀਰਤ ਲਹਿਰੀ। ਏਹ ਤਿੰਨੇ ਇਕ ਇਕ ਨਾਲ ਜੋੜਨੇ ਤੇ ਨੌ ਤਿਆਂ ਸਤਾਈ ਭੇਦ ਕਰਣ ਦੇ ਹੁੰਦੇ ਹਨ।

ਪਰੰਤੂ

ਗੁਰਮਤਿ ਸੰਗੀਤ ਵਿਚ ਕੇਵਲ ਮੰਗਲਾਰੰਭ, 'ਆਨੰਦ ਗੁਣ ਨਿਧਾਨ' ਅਥਵਾ 'ਡੰਡਉਤਿ ਬੰਦਨਾ ਅਨਿਕ ਬਾਰ' ਤੋਂ ਆਰੰਭ ਹੁੰਦਾ ਹੈ। ਭਰਤ ਹਨੁਮਾਨ ਮਤ ਵਿਚ ਤੇਨ ਕਰਣ ਤੋਂ ਮੰਗਲਾਰੰਭ ਹੁੰਦਾ ਹੈ।

ਜਿਕੁਰ ਬਾਣੀ ਲਈ ਗੁਰਮੁਖੀ ਅੱਖਰਾਂ ਦਾ ਅੱਡਰਾ ਸਿਲਸਿਲਾ ਅਸਥਾਪਨ ਕੀਤਾ, ਜਿਕੁਰ ਰੱਬੀ ਬਾਣੀ ਲਈ ਸੰਸਕ੍ਰਿਤ ਛੱਡ ਕੇ ਜੀਵਾਂ ਦੀ ਸਮਝ ਪੈਣ ਵਾਲੀ ਜੀਊਂਦੀ ਬੋਲੀ ਵਰਤੀ, ਜਿਕੁਰ ਨਾਮ ਅਭਿਆਸ ਵਾਸਤੇ ਅੱਡਰਾ ਨਵਾਂ ਤੀਰਥ ਰਾਜ ਸ੍ਰੀ ਦਰਬਾਰ ਸਾਹਿਬ ਗੁਰਮਤਿ ਦਾ ਤੀਰਥ ਰਚਿਆ, ਜਿਕੁਰ ਹੋਰਨਾਂ ਧਰਮ ਪੁਸਤਕਾਂ ਦੀ ਥਾਵੇਂ ਗੁਰਮਤਿ ਦਾ ਧਰਮ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਿਆ ਤੇ ਜਿਕੁਰ ਹੋਰਨਾਂ ਪੰਥਾਂ ਤੋਂ ਆਪਣਾ ਗੁਰਮਤਿ ਪੰਥ ਅੱਡਰਾ ਥਾਪਿਆ, ਤਿਵੇਂ ਸਿੱਧ ਹੋ ਰਿਹਾ ਹੈ ਕਿ ਗੁਰਮਤਿ ਸੰਗੀਤ ਭੀ ਆਪਣਾ ਵੱਖਰਾ ਰਚਿਆ।

## ੪. ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰ ਅਸ਼ੰਕਾ

ਜੋ ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਸੰਗੀਤਕ ਖੋਜ ਜਿਥੋਂ ਤਕ ਡਾਕਟਰ ਸਾਹਿਬ ਨੂੰ ਲੈ ਗਈ ਹੈ, ਉਹ ਪਿਛੇ ਦਰਜ ਹੋ ਚੁੱਕੀ ਹੈ। ਆਪ ਦਾ ਜੀਵਨ ਜੇ ਹੋਰ ਰਹਿੰਦਾ, ਤਦ ਗ਼ਾਲਬਨ ਆਪ ਗੁਰਮਤਿ ਸੰਗੀਤ ਦਾ ਸਾਰਾ ਰੂਪ ਛੀਆਂ ਅਧਿਆਵਾਂ ਵਿਚ ਪੂਰੀ ਵਿਆਖਿਆ

ਨਾਲ ਲਿਖ ਕੇ ਇਕ ਮਹਾਨ ਉੱਚੀ ਆਲਮਾਨਾ ਪੁਸਤਕ ਲਿਖ ਜਾਂਦੇ, ਪਰੰਤੂ ਉਹਨਾਂ ਦਾ ਗੁਰਸਿਖੀ ਦੇ ਪਿਆਰ ਨਾਲ ਡੁਲ੍ਹ ਡੁਲ੍ਹ ਪੈ ਰਿਹਾ ਮਨ ਤੇ ਸਿਖੀ ਆਦਰਸ਼ਾਂ ਦੀ ਵਾਕਫ਼ੀਅਤ ਤੇ ਵਿਦਵਤਾ ਵਾਲੀ ਬੁਧੀ ਪੰਜ ਭੌਤਕ ਆਸਰੇ ਦੇ ਛੇਤੀ ਸਮਾਪਤ ਹੋ ਜਾਣ ਨਾਲ ਕਿਸੇ ਹੋਰ ਮੰਡਲ ਕੰਮ ਕਰਨ ਚਲੀ ਗਈ।

ਇਸ ਵਿਚ ਆਪ ਦੇ ਲਿਖੇ ਕਾਗਜ਼ਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਮਾਲਾ ਪਰ ਅਸ਼ੰਕਾ ਬਾਬਤ ਕੋਈ ਕੋਈ ਨੋਟ ਲਿਖੇ ਪਏ ਹਨ, ਜੋ ਵਿੱਦਿਆ ਦੇ ਪ੍ਰੇਮੀ ਵਿੱਦਿਅਕ ਖੋਜ ਵਾਲੇ ਨੂੰ ਸਹਾਈ ਹੋ ਸਕਦੇ ਹਨ। ਇਸ ਖ਼ਿਆਲ ਤੇ ਉਹ ਨੁਕਤੇ ਬੀ ਹੇਠਾਂ ਦੇ ਦੇਂਦੇ ਹਾਂ, ਤਾਕਿ ਉਹ ਬੀ ਅੰਕਿਤ ਹੋ ਕੇ ਦੂਸਰਿਆਂ ਦੀ ਸਹਾਇਤਾ ਲਈ ਰਹਿ ਜਾਣ। ਉਹ ਇਸ ਪ੍ਰਕਾਰ ਹਨ:

੧. ਆਲਮ ਕਵਿ ਰਾਗ ਵਿੱਦਿਆ ਦਾ ਵੇਤਾ ਨਹੀਂ ਹੋਇਆ, ਉਹ ਇਕ ਕਵੀ ਹੈ, ਪਰ ਸੰਗੀਤਕ ਨਹੀਂ। ਇਹ ਗੱਲ ਉਸ ਦੀਆਂ ਸੰਗੀਤਕ ਭੁੱਲਾਂ ਤੋਂ ਪ੍ਰਤੀਤ ਹੋ ਜਾਂਦੀ ਹੈ।

ਪਹਿਲੀ ਭੁਲ ਇਹ ਹੈ—ਕਾਮ ਕੰਦਲਾ ਦੇ ਨਾਚ ਵੇਲੇ ਲਿਖਦਾ ਹੈ ਕਿ ਸਾਰੇ ਰਾਗ ਤੇ ਰਾਗਣੀਆਂ ਪੁਤ੍ਰਾਂ ਸਮੇਤ ਉਸ ਨੇ ਗਾਵੇਂ। ਸੰਗੀਤ ਵੇਤਾ ਇਉਂ ਨਹੀਂ ਲਿਖ ਸਕਦੇ। ਉਹ ਜਾਣਦੇ ਹਨ ਕਿ ਹਰ ਇਕ ਰਾਗ ਰਾਗਣੀ ਆਪੋ ਆਪਣੇ ਵਕਤ, ਰੁੱਤ, ਮਹੀਨੇ ਅਨੁਸਾਰ ਅਲਾਪੇ ਜਾਂਦੇ ਹਨ। ਕਦੇ ਕਿਸੇ ਸੰਗੀਤ-ਵੇਤਾ ਸਰੀਰਧਾਰੀ ਰਾਗੀ ਨੇ ਸਾਰੇ ਰਾਗ ਇਕੋ ਵਕਤ ਨਹੀਂ ਗਾਵੇਂ।

ਦੂਜੇ, ਜਦ ਦੀਪਕ ਕਾਮ ਕੰਦਲਾ ਨੇ ਗਾਵਿਆਂ ਤਾਂ ਸੰਗੀਤ ਮਤ ਅਨੁਸਾਰ ਉਸ ਮੰਡਵੇ ਵਿਚ ਅੱਗ ਕਿਉਂ ਨਾ ਲੱਗ ਗਈ। ਭਰਤ ਮੁਨੀ ਤੇ ਤਾਨਸੈਨ ਵਰਗੇ ਗੰਧਰਬ ਗਵੱਈਏ ਤਾਂ ਐਉਂ ਲਿਖਦੇ ਹਨ:

ਦੀਪਕ ਨਾਹਨ ਦੀਪ ਮੈਂ ਗਾਵਤ ਗੁਣੀ ਅਨਜਾਨ।
ਯਾਤੇ ਲਿਖ੍ਯੋ ਨ ਗ੍ਰੰਥ ਮੈਂ ਯਾਕੋ ਕਹਾ ਬਖਾਨ।

ਤੀਸਰੇ, ਆਲਮ ਆਪਣੀ ਰਾਗ ਨਾਮਾਵਲੀ ਵਿਚ ਐਸੇ ਨਾਮ ਰਾਗਾਂ ਨੂੰ ਦੇਂਦਾ ਹੈ, ਜੋ ਰਾਗਾਂ ਦੇ ਨਾਮ ਹੀ ਨਹੀਂ। ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੁਣਾਈ ਰਾਗਮਾਲਾ ਯਾਦੋਂ ਲਿਖੀ ਤੇ ਉਕਾਈਆਂ ਖਾਧੀਆਂ ਜਾਪਦੀਆਂ ਹਨ। ਦੇਖੋ:

ਹਰਜ਼ਾਵਲ, ਵੈਰਾਰੰ, ਵੇਲਾਚਲੀ, ਆਸਾ ਲੋਭੀ, ਵਿਹੰਗ, ਰਾਹੂ, ਕੂੰਭਨੀ ਆਦਿ।

ਚੌਥੇ, ਆਲਮ ਨੇ ਇਸ ਦਾ ਨਾਮ ਰਾਗਮਾਲਾ ਨਹੀਂ ਦਿੱਤਾ, ਜੋ ਸੰਗੀਤਕ ਪਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਨਾਮ—ਰਾਗਮਾਲਾ—ਦਿੱਤਾ ਹੈ, ਜੋ ਸੰਗੀਤਕ ਮਤ ਦਾ ਸੂਚਕ ਹੋਇਆ ਕਰਦਾ ਹੈ। ਆਲਮ ਦੇ ਗਿਣੇ ਨਾਵਾਂ ਨੂੰ ਰਾਗਮਾਲਾ ਦਾ ਨਾਮ ਲੋਕਾਂ ਨੇ ਦਿੱਤਾ ਹੈ।

੨. ਦੂਜੀ ਅਸ਼ੰਕਾ ਜੋ ਧੋਖਾ ਦੇਂਦੀ ਹੈ, ਸੋ ਆਲਮ ਕਵਿ ਦੇ ਕਿੱਸੇ ਦੇ ਦੀਬਾਚੇ ਵਿਚ ੯੯੧ ਸੰਮਤ ਹੈ। ਇਹ ਸੰਮਤ ਆਲਮ ਕਵੀ ਦੀ ਹਿੰਦੀ ਅਨੁਵਾਦ ਰਚਨਾ (ਤਰਜਮੇ) ਦਾ ਨਹੀਂ ਹੈ, ਪਰ ਸੰਸਕ੍ਰਿਤ ਵਿਚ ਅਸਲੀ ਪੁਸਤਕ ਦੇ ਰਚੇ ਜਾਣ ਦਾ ਹੈ। ਆਲਮ ਕਹਿ ਰਿਹਾ ਹੈ—ਸੰਮਤ ਨੌਂ ਸੌ ਏਕਾਨਵ ਆਹੀ। 'ਆਹੀ' ਪਦ ਭੂਤਕਾਲ ਦਾ ਸੂਚਕ ਹੈ। ਉਹ ਨਹੀਂ ਕਹਿ ਰਿਹਾ ਕਿ ਸੰਮਤ ਨੌਂ ਸੌ ਏਕਾਨਵੇ 'ਹੈ'। ੯੯੧ ਸੰਮਤ ਭੂਤਕਾਲ ਦਾ ਹੈ, ਜੋ ਸੰਸਕ੍ਰਿਤ ਪੁਸਤਕ ਦੀ ਰਚਨਾ ਦਾ ਹੈ। ਸੋ ਅਸਲੀ ਸੰਸਕ੍ਰਿਤ ਦੀ ਪੋਥੀ ਦੇ ਸੰਮਤ ਨੂੰ ਆਲਮ ਕਵਿ ਦੇ ਟੀਕੇ ਕਰਨ ਦਾ ਸੰਮਤ ਸਮਝ ਕੇ ਟੁਰਨਾ ਗ਼ਲਤ ਨਤੀਜੇ ਦੀ ਰਹਿਬਰੀ ਕਰਦਾ ਹੈ[1]।

੩. ਸ਼ਿਵ ਸਿੰਘ ਸਰੋਜ ਨਾਮੇ ਪੁਸਤਕ ਵਿਚ ਆਲਮ ਦਾ ਜਨਮ ੧੭੧੨ ਬਿਕ੍ਰਮੀ ਵਿਚ ਲਿਖਿਆ ਹੈ। ਇਹ ਸਨਾਢ ਬ੍ਰਾਹਮਣਾਂ ਦੇ ਘਰ ਪੈਦਾ ਹੋਇਆ, ਫਿਰ ਮੁਸਲਮਾਨ ਹੋ ਗਿਆ। ਫਿਰ ਬਹਾਦਰ ਸ਼ਾਹ ਪਾਸ ਰਿਹਾ। ਇਸ ਤਰ੍ਹਾਂ ਆਲਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੱਝਣ ਤੋਂ ੫੧ ਵਰ੍ਹੇ ਪਿਛੋਂ ਹੋਇਆ।

ਕਥਾ ਸੰਸਕ੍ਰਿਤ ਸੁਨੀ ਕਛੁ ਥੋਰੀ। ਭਾਖਾ ਬਾਂਧ ਚੌਪਈ ਜੋਰੀ।

ਇਸ ਤੋਂ ਸਪਸ਼ਟ ਹੋ ਗਿਆ ਕਿ (ਜੋਧ ਕਵਿ ਦੀ) ਸੰਸਕ੍ਰਿਤ ਦਾ ਇਹ ਤਰਜਮਾ ਹੈ। ਫਿਰ ਆਲਮ ਕਹਿੰਦਾ ਹੈ:

ਕਛੁ ਅਪਨੀ ਕਛੁ ਪਰਕ੍ਰਿਤ ਚੋਰੋਂ। ਯਥਾ ਸ਼ਕ੍ਤਿ ਕਰਿ ਅਕਸ਼ਰ ਜੋਰੋਂ।

ਇਸ ਤੋਂ ਆਲਮ ਪੈਰਾਈ ਕੀਤੀ ਰਚਨਾ ਲੈ ਕੇ ਆਪਣੇ ਗ੍ਰੰਥ ਵਿਚ ਪਾਣ ਵਾਲਾ ਆਪ ਨੂੰ ਆਪੇ ਦੱਸ ਰਿਹਾ ਹੈ। ਸੋ ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਸ ਨੇ ਲਈ ਤੇ ਆਪਣੇ ਗ੍ਰੰਥ ਵਿਚ ਪਾਈ ਸਿੱਧ ਹੋ ਰਹੀ ਹੈ।

---

੧. ਗੁਰਦੁਆਰਾ ਧਮਧਾਨ ਸਾਹਿਬ ਦੇ ਗਿਆਨੀ ਭਾਈ ਸਾਹਿਬ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਕ ਦੁਰਲਭ ਗਿਆਨੀ ਹਨ। ਆਪ ਨੇ ਆਪਣੀ ਖੋਜ ਕਰਦੇ ਕਰਦੇ ਅਸਲੀ ਸੰਸਕ੍ਰਿਤ ਦਾ ਗ੍ਰੰਥ ਲੱਭਿਆ ਹੈ। ਆਪ ਦੱਸਦੇ ਹਨ ਕਿ ਸੰਸਕ੍ਰਿਤ ਗ੍ਰੰਥ ਦੇ ਕਰਤਾ ਦਾ ਨਾਮ ਜੋਧ ਕਵਿ ਹੈ। ਉਹ ਅਕਬਰ ਦੇ ਵੇਲੇ ਹੋਇਆ ਹੈ। ਉਸ ਦੇ ਗ੍ਰੰਥ ਰਚਣ ਦਾ ਸੰਮਤ ੯੯੧ ਹਿਜਰੀ ਹੈ ਤੇ ਉਸ ਸੰਸਕ੍ਰਿਤ ਗ੍ਰੰਥ ਵਿਚ ਉਸ ਦੇ ਰਚੇ ਜਾਣ ਦਾ ਸੰਮਤ ਦਿਤਾ ਹੈ, ਜੋ ਐਉਂ ਹੈ—ਦ੍ਵਿ ਨਵ ਚੰਦ੍ਰ ਮਿਤੇ ਅਵਦੇ ਪਾਵਨੇ ਭਾਖਜਤੇ ਕਥਾ। ਅਰਥਾਤ ਦੋ ਨਾਏਂ ਤੇ ਇਕ ਏਕਾ ਭਾਵ ੯੯੧ ਸੰਨ ਹਿਜਰੀ ਵਿਚ ਏਹ ਕਥਾ ਵਰਣਨ ਕੀਤੀ ਗਈ।
ਗਿਆਨੀ ਸਾਹਿਬ ਇਕ ਹੋਰ ਪ੍ਰਬਲ ਯੁਕਤੀ ਲਿਖਦੇ ਹਨ। ਰਾਗਮਾਲਾ ਦੇ ਵਰਣ ਉਚਾਰ ਅਰਥਾਤ ਹਿਜੇ (spelling) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਰੀਕੇ ਦੇ ਅਨੁਸਾਰ ਹਨ। ਮਸਲਨ ਤਉ, ਕਉ, ਲਉ, ਅਉਸਰ, ਅਉਗਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਨੌੜੇ ਨਾਲ ਨਹੀਂ ਲਿਖੇ ਪਰ ਊੜੇ ਨਾਲ, ਤਿਵੇਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਮਾਲਾ ਭੈਰਉ, ਅਉ, ਅਉਰ, ਪਾਂਚਉ, ਗਉੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਿਜਿਆਂ ਦੇ ਕਾਇਦੇ ਅਨੁਸਾਰ ਲਿਖੇ ਹਨ। ਜੇ ਕਦੇ ਰਾਗਮਾਲਾ ਆਲਮ ਕਵੀ ਤੋਂ ਕੋਈ ਚਾੜ੍ਹਦਾ ਤਾਂ ਭੈਰੋ, ਪਾਂਚੋ, ਗੌਰੀ, ਆਦਿ ਲਿਖਦਾ ਅਰਥਾਤ ਕਨੌੜੇ ਲਿਖਦਾ, ਕਿਉਂਕਿ ਆਲਮ ਨੇ ਕਨੌੜੇ ਵਰਤੇ ਹਨ। 'ਅਉ' ਦਾ ਹਿਜਾ ਪੁਰਾਤਨ ਰਿਵਾਜ ਹੈ। ਹੋੜਾ ਕਨੌੜਾ ਦਾ ਵਰਤਾਉ ਇਸ ਕਿਸਮ ਦੇ ਲਫ਼ਜ਼ਾਂ ਵਿਚ ਪਿਛੇਤਰਾ ਰਿਵਾਜ ਹੈ। ਆਲਮ ਨੇ ਪੋਥੀ ਹਿੰਦੀ ਅੱਖਰਾਂ ਵਿਚ ਲਿਖੀ ਸੀ, ਹਿੰਦੀ ਵਿਚ ਵਰਤਾਉ ਕਨੌੜੇ ਦਾ ਹੈ।

੪. ਚੌਥੇ, ਆਲਮ ਨੇ ਸੰਗੀਤ ਦਾ ਪੁਸਤਕ ਨਹੀਂ ਲਿਖਿਆ, ਜੋ ਉਸ ਵਿਚ ਦਿੱਤੇ ਰਾਗਾਂ ਦੇ ਨਾਮ ਰਾਗਮਾਲਾ ਕਹਿਲਾ ਸਕਣ। ਉਸ ਨੇ ਰਾਗਮਾਲਾ ਦੇ ਨੁਕਤੇ ਤੋਂ ਉਹ ਨਾਮ ਨਹੀਂ ਲਿਖੇ। ਉਹ ਇਕ ਕਹਾਣੀ ਦਾ ਸੰਸਕ੍ਰਿਤ ਤੋਂ ਤਰਜਮਾ ਕਰ ਰਿਹਾ ਹੈ, ਆਪ ਮੰਨਦਾ ਹੈ ਕਿ ਤਰਜਮਾ ਹੈ ਤੇ ਨਾਲ ਹੀ ਕਹਿੰਦਾ ਹੈ:

ਕਛੁ ਅਪਨੀ ਕਛੁ ਪਰਕ੍ਰਿਤ ਚੌਰੌਂ। ਯਥਾ ਸ਼ਕ੍ਰਿ ਅਕਸ਼੍ਰ ਜੋਰੌਂ।

ਆਪਣੇ ਤਰਜਮੇ ਵਿਚ ਉਹ ਆਪਣੇ ਨਾਵਲ ਦੀ ਨਾਇਕਾ ਤੋਂ ਰਾਗ ਗੁਵਾਉਂਦਾ ਹੈ ਤੇ ਉਸ ਵੇਲੇ ਰਾਗਾਂ ਦੇ ਨਾਮ ਗਿਣਦਾ ਹੈ। ਸੋ ਆਲਮ, ਜੋ ਦਸਵੇਂ ਪਾਤਸ਼ਾਹ ਜੀ ਦੇ ਪਾਸ ਭੀ ਕਵੀਆਂ ਵਿਚ ਰਿਹਾ ਹੈ[1], ਸ੍ਰੀ ਗੁਰੂ ਗ੍ਰੰਥ ਰਾਗਮਾਲਾ ਦਾ ਜਾਣੂੰ ਸੀ, ਉਸ ਨੇ ਭੋਗਾਂ ਵੇਲੇ ਸੁਣੇ ਨਾਮ ਤੇ ਪ੍ਰਕਾਰ ਆਪਣੀ ਨਾਇਕਾ ਦੇ ਮੂੰਹੋਂ ਗਾਵੇਂ, ਲਿਖ ਕੇ ਦਿਤੇ ਜਾਪਦੇ ਹਨ। ਉਸ ਦੇ ਗਿਣੇ ਨਾਵਾਂ ਨੂੰ ਜੇ ਮੁਕਾਬਲੇ ਲਈ ਰਾਗਮਾਲਾ ਕਹੀਏ ਤਾਂ ਪਤਾ ਲੱਗ ਜਾਏਗਾ ਕਿ ਹਰਜਾਵਲ, ਵੈਰਾਰੰ, ਵੇਲਾਚਲੀ, ਆਸਾ ਲੋਭੀ, ਵਿਹੰਗ, ਰਾਹੂ, ਕੁੰਭਨੀ ਆਦਿ ਕੋਈ ਰਾਗਾਂ ਦੇ ਨਾਮ ਨਹੀਂ ਹਨ। ਜੇ ਉਹ ਸੰਗੀਤਕ ਹੁੰਦਾ, ਤਾਂ ਇਹ ਭੁੱਲ ਨਾ ਕਰਦਾ।

ਫਿਰ ਭੀ ਜੇ ਉਸ ਦੀ ਪਰਾਈ ਕੀਤੀ ਤੇ ਲਈ ਹੋਈ ਨਾਮਾਵਲੀ ਨੂੰ ਸ੍ਰੀ ਗੁਰੂ ਗ੍ਰੰਥ ਰਾਗਮਾਲਾ ਨਾਲ ਟਾਕਰਾ ਕਰੀਏ ਤਾਂ ਭੀ ਫ਼ਰਕ ਸਪਸ਼ਟ ਦਿਸ ਪੈਂਦਾ ਹੈ। ਇਸ ਲਈ ਹੇਠਾਂ ਮੁਕਾਬਲੇ ਲਈ ਅਸੀਂ ਨਕਸ਼ਾ ਦੇਂਦੇ ਹਾਂ। ਆਲਮ ਕਵਿ ਦੇ ਅਸੀਂ ਦੋ ਪਾਠ ਦਿਆਂਗੇ। ਉਹ ਐਉਂ—ਆਲਮ ਨੇ ਸੰਸਕ੍ਰਿਤ ਨਾਵਲ ਦਾ ਜੋ ਤਰਜਮਾ ਕੀਤਾ, ਹਿੰਦੀ ਬੋਲੀ ਵਿਚ ਕੀਤਾ ਤੇ ਹਿੰਦੀ ਅੱਖਰਾਂ ਵਿਚ ਲਿਖਿਆ। ਇਸ ਹਿੰਦੀ ਨੁਸਖੇ ਦੇ ਗੁਰਮੁਖੀ ਅੱਖਰਾਂ ਵਿਚ ਉਤਾਰੇ, ਸਿਖ ਲਿਖਾਰੀਆਂ ਨੇ ਕੀਤੇ। ਉਨ੍ਹਾਂ ਨੂੰ ਰਾਗਮਾਲਾ ਯਾਦ ਹੋਣ ਕਰਕੇ ਉਨ੍ਹਾਂ ਦੇ ਉਤਾਰੇ ਸ੍ਰੀ ਗੁਰੂ ਗ੍ਰੰਥ ਰਾਗਮਾਲਾ ਵਲ ਵਧੇਰੇ ਰੁਖ਼ ਕਰ ਗਏ। ਦ੍ਰਿਸ਼ਟਾਂਤ ਲਈ ਦੇਖੋ ਹਿੰਦੀ ਨੁਸਖੇ ਵਾਲਾ 'ਸਬੈ ਪੁਤ੍ਰ ਸਬ ਰਾਗ ਕੈ ਅਠਤਾਲੀ ਛਤੀਸ' ਲਿਖਦਾ ਹੈ, ਪਰ ਗੁਰਮੁਖੀ ਉਤਾਰੇ ਕਰਨ ਵਾਲੇ ਲੇਖਕ ਨੇ ਝੱਟ ਸ੍ਰੀ ਗੁਰੂ ਗ੍ਰੰਥ ਜੀ ਦੀ ਇਬਾਰਤ ਇਸ ਦੀ ਥਾਵੇਂ ਜੜ ਕੇ 'ਅਠਾਰਾਂ ਦਸ ਬੀਸ' ਕਰ ਦਿੱਤਾ। ਸੋ ਅਸਲ ਹਿੰਦੀ ਨੁਸਖੇ ਵਿਚ ਜੋ ਇਬਾਰਤ ਹੈ, ਉਹ ਗੁਰਮੁਖੀ ਨੁਸਖਿਆਂ ਨਾਲੋਂ ਬੜਾ ਫ਼ਰਕ ਰੱਖਦੀ ਹੈ। ਗੁਰਮੁਖੀ ਨੁਸਖੇ ਦੀ ਇਬਾਰਤ ਇਸ ਕਰਕੇ ਇਤਬਾਰ ਯੋਗ ਨਹੀਂ ਕਿ ਕਵਿ ਦੀ ਲਿਖਤ ਹਿੰਦੀ ਵਿਚ ਸੀ। ਸੋ ਉਹ ਅਸਲ ਇਬਾਰਤ ਜੋ ਹਿੰਦੀ ਨੁਸਖੇ ਵਿਚ ਹੈ, ਤੇ ਉਹ ਜੋ ਗੁਰਮੁਖੀ ਅੱਖਰਾਂ ਵਿਚ ਹੈ, ਸਾਰੇ ਫ਼ਰਕ ਹੇਠਲੇ ਟਾਕਰੇ ਤੋਂ ਦਿੱਸ ਪੈਣਗੇ। ਇਸ ਤੋਂ ਮਾਲੂਮ ਹੋ ਜਾਵੇਗਾ ਕਿ ਗੁਰਮੁਖੀ ਨੁਸਖੇ ਤੇ ਟੁਰਨਾ ਆਲਮ ਦੇ ਹਿੰਦੀ ਵਿਚ ਲਿਖੇ ਨੁਸਖੇ ਤੋਂ ਕਿੰਨੀ ਦੂਰ ਜਾ ਪੈਣਾ ਹੈ, ਤੇ ਇਸ ਤਰ੍ਹਾਂ ਸਿੱਟੇ ਤੇ ਅੱਪੜਨ ਵਿਚ ਭੀ ਭੁੱਲ ਕਿੰਨੀ ਪੈ ਸਕਦੀ ਹੈ। ਗੁਰਮੁਖੀ, ਹਿੰਦੀ, ਆਲਮ ਦੀ ਇਬਾਰਤ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਬਾਰਤ ਦੇ ਮੁਕਾਬਲੇ ਲਈ ਹੇਠਾਂ ਦੇਖੋ:

| ਆਲਮ ਕਵਿ ਦੇ ਮਾਧਵਾਨਲ ਨਾਮੇ ਗ੍ਰੰਥ ਵਿਚ ਦਿਤੇ ਰਾਗਾਂ ਦੇ ਨਾਮ | | ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ |
|---|---|---|
| ਗੁਰਮੁਖੀ ਪੋਥੀ ਵਿਚੋਂ ਰਾਗਾਂ ਦਾ ਉਤਾਰਾ[2] ੧ (ੳ) | ਕਾਵਿ ਆਲਮ ਦੀ ਹਿੰਦੀ ਲਿਖਤੀ ਨੁਸਖੇ ਦਾ ਉਤਾਰਾ ੧ (ਅ) | (੨) |
| ਚਉਪਈ॥ | ਚੌ:॥ | ੴ ਸਤਿਗੁਰਪ੍ਰਸਾਦਿ॥ਰਾਗ ਮਾਲਾ॥ |
| ਰਾਗ ਏਕ ਸੰਗ ਪੰਚ ਬਰੰਗਨ। | ਰਾਗ ਰਾਗ ਸੰਗ ਪੰਚ ਵਰਾਗਨ॥ | ਰਾਗ ਏਕ ਸੰਗਿ ਪੰਚ ਬਰੰਗਨ॥ |
| ਸੰਗ ਅਲਾਪਹਿ ਆਠਉ ਨੰਦਨ। | ਸੰਗ ਅਲਾਪਤ ਆਠੌਂ ਨੰਦਨ॥ | ਸੰਗਿ ਅਲਾਪਹਿ ਆਠਉ ਨੰਦਨ॥ |
| ਪ੍ਰਥਮੇ ਰਾਗ ਭੈਰਉ ਵੈ ਕਰਹੀ। | ਪ੍ਰਥਮ ਰਾਗ ਭੈਰੌਂ ਉਹ ਕਰਈ॥ | ਪ੍ਰਥਮ ਰਾਗ ਭੈਰਉ ਵੈ ਕਰਹੀ॥ |
| ਪੰਚ ਰਾਗਨੀ ਸੰਗਿ ਉਚਰਹੀ। | ਪਾਂਚੌਂ ਕਾਮਿਨਿ ਮੁਖ ਉਚਰਹੀਂ॥ | ਪੰਚ ਰਾਗਨੀ ਸੰਗਿ ਉਚਰਹੀ॥ |
| ਪ੍ਰਥਮ ਭੈਰਵੀ ਬਿਲਾਵਲੀ। | ਪ੍ਰਥਮਹਿ ਭੈਰਵੀ ਵੇਲਾਚਲੀ॥ | ਪ੍ਰਥਮ ਭੈਰਵੀ ਬਿਲਾਵਲੀ॥ |
| ਪੁਨਿਆਕੀ ਗਾਵਹਿ ਬੰਗਲੀ। | ਪਿਨਾਕੀ ਗਾਵਹਿ ਓਂ ਮੰਗਲੀ॥ | ਪੁੰਨਿਆ ਕੀ ਗਾਵਹਿ ਬੰਗਲੀ॥ |
| ਪੁਨ ਅਸਲੇਖੀ ਕੀ ਭਈ ਬਾਰੀ। | ਪੁਨਿ ਆਸਾਲੋਭੀ ਭੈਵਾਰੀ॥ | ਪੁਨਿ ਅਸਲੇਖੀ ਕੀ ਭਈ ਬਾਰੀ॥ |
| ਇਹ ਭੈਰੋ ਕੀ ਪਾਂਚੋਂ ਨਾਰੀ। | ਏ ਭੈਰੌਂ ਕੀ ਪਾਚੋਂ ਨਾਰੀ॥ | ਏ ਭੈਰਉ ਕੀ ਪਾਚਉ ਨਾਰੀ॥ |
| ਪੰਚਿਮ ਹਰਿਖ ਦਿਸਾਖ ਸੁਨਾਵਹਿ। | ਦੇਸ਼ ਕਾਵਰੁ ਮਾਧੋ ਜੋ ਕੀਨਾ॥ | ਪੰਚਮ ਹਰਖ ਦਿਸਾਖ ਸੁਨਾਵਹਿ॥ |
| ਬੰਗਾਲਾ ਮਧੁ ਮਾਧਵ ਗਾਵਹਿ॥੬੩॥ਦੋਹਰਾ॥ | ਲਲਿਤ ਵਿਲਾਵਲ ਤਾ ਪਰ ਚੀਨਾ॥ | ਬੰਗਾਲਮ ਮਧੁਮਾਧਵ ਗਾਵਹਿ॥੧॥ |
| ਲਲਿਤ ਬਿਲਾਵਲਿ ਗਾਵਹੀ ਅਪਨੀ ਅਪਨੀ ਭਾਂਤਿ॥ | ਵੰਗਾਲਾ ਹਰਿਯਾਵਲੁ ਕਰਈ॥ | ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ॥ |
| ਆਠ ਪੁਤ੍ਰ ਭੈਰਉ ਕੇ ਗਾਇਨ ਗਾਵਹਿ ਪ੍ਰਾਤਿ॥੬੪॥ਚਉਪਈ॥ | ਕਰ ਵਿਹੰਗ ਮਧੁ ਗੁਨ ਸੰਚਰਈ॥੬੭॥ਸੋ:॥ | ਅਸਟ ਪੁਤ੍ਰ ਭੈਰਵ ਕੇ ਗਾਵਹਿ ਗਾਇਨ ਪਾਤ੍ਰ॥੧॥ |

੧. ਦੇਖੋ 'ਤਵਾਰੀਖ਼ ਖਾਲਸਾ', ਕ੍ਰਿਤ ਡਾ: ਗਿਆਨ ਸਿੰਘ ਗਿਆਨੀ।
੨. ਇਸ ਨੂੰ ਛਾਪੀ ਹੋਈ ਪੋਥੀ ਨਾਲ ਸੋਧ ਲੀਤਾ ਗਿਆ ਹੈ।

| ਆਲਮ ਕਵਿ ਦੇ ਮਾਧਵਾਨਲ ਨਾਮੇ ਗ੍ਰੰਥ ਵਿਚ ਦਿਤੇ ਰਾਗਾਂ ਦੇ ਨਾਮ | | |
|---|---|---|
| ੧ (ੳ) | ੧ (ਅ) | (੨) |
| ਦੁਤੀਆ ਮਾਲਿ ਕਉਸਕ ਅਲਾਪਹਿ। | ਮਾਲਕੌਸ ਪੁਨਿਕੀਨ ਪੰਚ ਵਰਾਂਗਨ ਸੰਗ ਲੈ। | ਦੁਤੀਆ ਮਾਲਕਉਸਕ ਆਲਾਪਹਿ॥ |
| ਸੰਗ ਰਾਗਨੀ ਪਾਂਚੋ ਥਾਪਹਿ। | ਯੌਂ ਸੁਤ ਆਠ ਪ੍ਰਵਨੀ ਕਾਮ ਕੰਦਲਾ ਮੁਖ ਕਹੈ॥੬੮॥ਚੌ:॥ | ਸੰਗਿ ਰਾਗਨੀ ਪਾਚਉ ਥਾਪਹਿ॥ |
| ਗੌਡ ਕਰੀ ਅਰ ਦੇਵ ਕੰਧਾਰੀ। | ਗੌਡ ਗਰੀ ਪਾਛੇ ਜੁ ਅਲਾਪੀ॥ | ਗੋਡਕਰੀ ਅਰੁ ਦੇਵਗੰਧਾਰੀ॥ |
| ਗੰਧਾਰੀ ਸੀਹੁਤੀ ਉਚਾਰੀ। | ਦੇਵਗੰਧਾਰੀ ਤਿਹ ਪਰ ਥਾਪੀ॥ | ਗੰਧਾਰੀ ਸੀਹੁਤੀ ਉਚਾਰੀ॥ |
| ਧੰਨਾਸਰੀ ਏ ਪਾਂਚੋ ਗਾਈ। | ਧਨਾਸ੍ਰੀ ਪਾਛੇ ਤੇ ਕੀਨੀ॥ | ਧੰਨਾਸਰੀ ਏ ਪਾਚਉ ਗਾਈ॥ |
| ਮਾਲ ਕੌਸ ਰਾਗ ਸੰਗ ਲਾਈ। | ਮਾਲਕੌਸ ਸੰਗਿ ਪਾਂਚੌਂ ਚੀਨੀ॥ | ਮਾਲ ਰਾਗ ਕਉਸਕ ਸੰਗ ਲਾਈ॥ |
| ਮਾਰੂ ਮਸਤ ਅੰਗ ਮੇਵਾਰਾ। | ਮਾਰੂ ਮਿਸ੍ਰ ਅੰਗ ਮੇਵਾਰਾ॥ | ਮਾਰੂ ਮਸਤ ਅੰਗ ਮੇਵਾਰਾ॥ |
| ਪ੍ਰਬਲ ਚੰਦ ਕਉਸਕ ਉਭਾਰਾ। | ਵਰਵਲ ਚੰਦ ਉਕਾਸ ਉਭਾਰਾ॥ | ਪ੍ਰਬਲ ਚੰਡ ਕਉਸਕ ਉਭਾਰਾ॥ |
| ਕੌਖਟ ਅਉ ਭਉਰਾ ਨੰਦ ਗਾਏ। | ਖੋਖਰ ਅਰੁ ਭਵਰਾਨੰਦ ਆਯੇ॥ | ਖਉਖਟ ਅਉ ਭਉਰਾਨਦ ਗਾਏ॥ |
| ਮਾਲਕੌਸ ਰਾਗ ਸੰਗ ਲਾਏ॥੬੫॥ਸੋਰਠਾ॥ | ਮਾਲਕੌਸ ਆਠੋ ਸੁਤ ਗਾਯੇ॥੬੯॥ਸੋ:॥ | ਅਸਟਮਾਲ ਕਉਸਕ ਸੰਗ ਲਾਏ॥੧॥ |
| ਪੁਨ ਆਯੋ ਹਿੰਡੋਲ ਪਾਂਚ ਨਾਰ ਸੰਗ ਅਸਟ ਸੁਤ। | ਪੁਨਿ ਆਯੋ ਹਿੰਡੋਲ ਪੰਚ ਵਰਾਂਗੁਨ ਸੰਗ ਲੈ॥ | ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ॥ |
| ਉਠੈ ਸੁ ਤਾਨ ਕਲੋਲ ਗਾਵਹਿ ਤਾਲਿ ਮਿਲਾਇਕੈ॥੬੬॥ਚੌਪਈ॥ | ਉਠਿ ਕਰ ਤਾਲ ਕਲੋਲ ਗਾਵਹਿ ਤਾਲ ਮਿਲਾਇ ਕੈਂ॥੭੦॥ਚੌ:॥ | ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ॥੧॥ |
| ਤਿਲੰਗੀ ਦੇਵਕਰੀ ਆਈ। | ਤੈਲੰਗੀ ਦੇਵਗਰੀ ਜਵ ਆਈ॥ | ਤੇਲੰਗੀ ਦੇਵਕਰੀ ਆਈ॥ |
| ਬਸੰਤੀ ਸਿੰਧੂਰ ਸੁਹਾਈ। | ਵਾਸੰਤੀ ਸਿੰਧੁਰੀ ਸੁਹਾਈ॥ | ਬਸੰਤੀ ਸੰਦੂਰ ਸੁਹਾਈ॥ |
| ਸਰਸ ਅਹੀਰੀ ਲੈ ਭਾਰਜਾ। | ਸਰਸ ਅਹੀਰੀ ਲੈ ਆਰਜਾ॥ | ਸਰਸ ਅਹੀਰੀ ਲੈ ਭਾਰਜਾ॥ |
| ਸੰਗ ਲਾਈ ਪਾਂਚੋ ਆਰਜਾ। | ਸੰਗ ਆਈ ਪਾਂਚੌਂ ਭਾਰਜਾ॥ | ਸੰਗ ਲਾਈ ਪਾਂਚਉ ਆਰਜਾ॥ |
| ਸੁਰਮਾਨੰਦ ਭਾਸਕਰ ਆਏ। | ਸੂਰਮਨੰਦ ਭਾਸਕਰ ਆਯੇ॥ | ਸੁਰਮਾਨੰਦ ਭਾਸਕਰ ਆਏ॥ |
| ਚੰਦ੍ਰ ਬਿੰਬ ਮੰਗਲਨਿ ਸੁਹਾਏ। | ਚੰਦ ਗ੍ਰਸਨ ਕੌਂ ਰਾਹੂ ਦਿਖਾਯੇ॥ | ਚੰਦ੍ਰ ਬਿੰਬ ਮੰਗਲਨ ਸੁਹਾਏ॥ |
| ਪੰਚ ਬਾਨ ਅਉ ਆਹਿ ਬਿਨੋਦਾ। | ਪੰਚਵੇਨੁ ਅਰੁ ਅਰਵ ਵਿਨੋਦੀ॥ | ਸਰਸ ਬਾਨ ਅਉ ਆਹਿ ਬਿਨੋਦਾ॥ |
| ਗਾਵਹਿ ਸਰਸ ਬਸੰਤ ਕਮੋਦਾ। | ਗਾਵੈ ਸਰਸ ਵਸੰਤ ਕਮੋਦੀ॥ | ਗਾਵਹਿ ਸਰਸ ਬਸੰਤ ਕਮੋਦਾ॥ |
| ਅਸਟ ਪੁਤ੍ਰ ਮੈਂ ਕਹੇ ਸਵਾਰੀ। | ਅਸ਼੍ਟ ਪੁਤ੍ਰ ਗੁਨਿ ਕੀਯੋ ਅਪਾਰੀ॥ | ਅਸਟ ਪੁਤ੍ਰ ਮੈ ਕਹੇ ਸਵਾਰੀ॥ |
| ਪੁਨ ਆਈ ਦੀਪਕ ਕੀ ਬਾਰੀ॥੬੭॥ਦੋਹਰਾ॥ | ਪੁਨਿ ਆਈ ਦੀਪਕ ਕੀ ਵਾਰੀ॥੭੧॥ਦੋ:॥ | ਪੁਨਿ ਆਈ ਦੀਪਕ ਕੀ ਬਾਰੀ॥੧॥ |
| ਕਾਲੇਖੀ ਪਟ ਮੰਜਰੀ ਟੋਡੀ ਕਹੀ ਅਲਾਪਿ॥ | ਕਾਛੋਲੀ ਪਟ ਮੰਜਰੀ ਟੋਡੀ ਗਹੀ ਅਲਾਪ॥ | ਕਛੇਲੀ ਪਟ ਮੰਜਰੀ ਟੋਡੀ ਕਹੀ ਅਲਾਪਿ॥ |
| ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ॥੬੮॥ਚੌਪਈ॥ | ਕਾਮੋਦਾ ਅਰੁ ਗੂਜਰੀ ਏ ਦੀਪਕ ਕੇ ਸਾਥ॥੭੨॥ਚੌ:॥ | ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ॥੧॥ |
| ਕਾਲੰਗਨ ਕੁੰਤਲ ਅਉਰਾਮਾ। | ਕਾਲਿੰਗਨ ਕੂੰਤਲ ਅਰੁ ਰਾਮਾ॥ | ਕਾਲੰਕਾ ਕੁੰਤਲ ਅਉਰਾਮਾ॥ |
| ਕਮਲ ਕੁਸਮ ਪੰਚਨ ਕੇ ਨਾਮਾ। | ਕਾਮ ਲੋਕ ਸਰ ਪੰਚਮ ਨਾਮਾ॥ | ਕਮਲ ਕੁਸਮ ਚੰਪਕ ਕੇ ਨਾਮਾ॥ |
| ਗੌਰਾ ਅਉ ਕਾਨਰਾ ਕਲਿਆਨਾ। | ਗੌਰਾ ਅਰੁ ਕਾਨ੍ਹਰਾ ਕਲਜਾਨਾ॥ | ਗਉਰਾ ਅਉ ਕਾਨਰਾ ਕਲ੍ਯਾਨਾ॥ |
| ਅਸਟ ਪੁਤਰ ਦੀਪਕ ਕੇ ਜਾਨਾ। | ਅਸ਼੍ਟ ਪੁਤ੍ਰ ਦੀਪਕ ਕੇ ਜਾਨਾ॥ | ਅਸਟ ਪੁਤ੍ਰ ਦੀਪਕ ਕੇ ਜਾਨਾ॥੧॥ |
| ਸਭਿ ਮਿਲਿ ਸਿਰੀ ਰਾਗ ਵੈ ਗਾਵਹਿ। | ਪੰਚਮ ਸਿਰੀ ਰਾਗ ਉਹ ਗਾਵੇ॥ | ਸਭ ਮਿਲਿ ਸਿਰੀ ਰਾਗ ਵੈ ਗਾਵਹਿ॥ |
| ਪਾਂਚੋ ਸੰਗ ਬਰੰਗਨ ਲਾਵਹਿ। | ਪਾਂਚੌਂ ਸੰਗ ਰਾਗਿਨੀ ਮਿਲਾਵੈ॥ | ਪਾਂਚਉ ਸੰਗ ਬਰੰਗਨ ਲਾਵਹਿ॥ |
| ਬੈਰਾਟੀ ਕਰਨਾਟੀ ਧਰੀ। | ਬੈਰਾਟੀ ਕਰ੍ਨਾਟੀ ਕੀ ਧਰੀ॥ | ਬੈਰਾਰੀ ਕਰਨਾਟੀ ਧਰੀ॥ |
| ਗੌਰੀ ਗਾਵਹਿ ਆਸਾਵਰੀ। | ਗੌਰੀ ਗਾਵਹਿ ਆਸਾ ਭਰੀ॥ | ਗਵਰੀ ਗਾਵਹਿ ਆਸਾਵਰੀ॥ |

| ਆਲਮ ਕਵਿ ਦੇ ਮਾਧਵਾਨਲ ਨਾਮੇ ਗ੍ਰੰਥ ਵਿਚ ਦਿਤੇ ਰਾਗਾਂ ਦੇ ਨਾਮ | | |
|---|---|---|
| ੧ (ੳ) | ੧ (ਅ) | (੨) |
| ਪੁਨਿ ਪਾਛੈ ਸੈਧਵੀ ਅਲਾਪੀ। | ਪੁਨਿ ਪਾਛੇ ਸਿਧੁਰੀ ਅਲਾਪੀ॥ | ਤਿਹ ਪਾਛੈ ਸਿੰਧਵੀ ਅਲਾਪੀ॥ |
| ਸਿਰੀ ਰਾਗ ਸੰਗ ਪਾਂਚੋ ਥਾਪੀ॥੬੯॥ਦੋਹਰਾ॥ | ਸਿਰੀ ਰਾਗ ਸੰਗ ਪਾਚੌਂ ਥਾਪੀ॥੭੩॥ਦੋ:॥ | ਸਿਰੀ ਰਾਗ ਸਿਉ ਪਾਂਚਉ ਥਾਪੀ॥੧॥ |
| ਮਾਲਵ ਸੰਗਰ ਸਾਗਰਾ ਅਉਰ ਗੌਡ ਗੰਭੀਰ। | ਮਾਲਵ ਸਾਗ ਸਾਰਗਾਂ ਅਰੁ ਗਵਰਾ ਗੰਭੀਰ॥ | ਸਾਲੂ ਸਾਰਗ ਸਾਗਰਾ ਅਉਰ ਗੋਡ ਗੰਭੀਰ॥ |
| ਆਠ ਪੁਤ੍ਰ ਸਿਰੀ ਰਾਗ ਕੇ ਗੁੰਡ ਕੰਭ ਹਮੀਰ॥੭੦॥ਚੌਪਈ॥ | ਅਸ਼੍ਰ ਪੁਤ੍ਰ ਸਿਰੀ ਰਾਗ ਕੇ ਗੌਡਾ ਕੰਭ ਹੰਵੀਰ॥੭੪॥ਚੌ:॥ | ਅਸਟ ਪੁਤ੍ਰ ਸ੍ਰੀ ਰਾਗ ਕੇ ਗੁੰਡ ਕੁੰਭ ਹਮੀਰ॥੧॥ |
| ਖਸਟਮ ਮੇਘ ਰਾਗ ਵੈ ਗਾਵਹਿ। | ਖਸ਼੍ਰਮ ਮੇਘ ਰਾਗ ਉਹ ਕਹਈ॥ | ਖਸਟਮ ਮੇਘ ਰਾਗ ਵੈ ਗਾਵਹਿ॥ |
| ਪਾਂਚੋ ਸੰਗ ਬਰੰਗਨ ਲਾਵਹਿ। | ਪਾਚੌਂ ਕਾਮਿਨਿ ਮੁਖ ਉਚ੍ਰੁਈ॥ | ਪਾਂਚਉ ਸੰਗਿ ਬਰੰਗਨ ਲਾਵਹਿ॥ |
| ਸੋਰਠ ਗੌਂਡ ਮਲਾਰੀ ਧੁਨੀ। | ਸੋਰਠ ਔਰ ਮਲਾਰੀ ਧੁਨਿ॥ | ਸੋਰਠਿ ਗੋਡ ਮਲਾਰੀ ਧੁਨੀ॥ |
| ਪੁਨ ਗਾਵਹਿ ਆਸਾ ਗੁਨਗੁਨੀ। | ਪੁਨਿ ਗਾਵਹਿ ਆਸਾ ਕੁੰਭਨੀ॥ | ਪੁਨਿ ਗਾਵਹਿ ਆਸਾ ਗੁਨਗੁਨੀ॥ |
| ਊਚੈ ਸੁਰ ਸੂਹਵੀ ਕੀਨੀ। | ਊਚੇ ਸੁਰ ਪੁਨਿ ਸੂਹਵ ਕੀਨੀ॥ | ਊਚੈ ਸੁਰਿ ਸੂਹਉ ਪੁਨਿ ਕੀਨੀ॥ |
| ਮੇਘ ਰਾਗ ਸੋ ਪਾਂਚੋ ਚੀਨੀ। | ਮੇਘ ਰਾਗ ਸੰਗ ਪਾਂਚੌਂ ਚੀਨੀ॥ | ਮੇਘ ਰਾਗ ਸਿਉ ਪਾਚਉ ਚੀਨੀ॥੧॥ |
| ਬੈਰਾਗਰ ਗਜਧਰ ਕੇਦਾਰਾ। | ਵੈਰਾਰੰ ਗਜੁਧਰ ਕੇਦਾਰਾ॥ | ਬੈਰਾਧਰ ਗਜਧਰ ਕੇਦਾਰਾ॥ |
| ਜਲਧਰ ਅਉ ਨਟ ਜਬਲੀ ਧਾਰਾ। | ਜਾਲੰਧਰ ਨਟ ਯੌਂ ਜਲਧਾਰਾ॥ | ਜਬਲੀਧਰ ਨਟ ਅਉ ਜਲ ਧਾਰਾ॥ |
| ਪੁਨਿ ਗਾਵਹਿ ਸੰਕਰ ਅਉ ਸਿਆਮਾ। | ਪੁਨਿ ਗਾਵਹਿ ਔ ਸੰਕਰ ਅਰੁ ਸਜਾਮਾ॥ | ਪੁਨਿ ਗਾਵਹਿ ਸੰਕਰ ਅਉ ਸਿਆਮਾ॥ |
| ਕਮਲ ਕੁਸਮ ਪੰਚਮ ਕੇ ਨਾਮਾ॥੭੧॥ਦੋਹਰਾ॥ | ਮੇਘ ਰਾਗ ਪੁਤ੍ਰਨ ਕੇ ਨਾਮਾ॥੭੫॥ਦੋ:॥ | ਮੇਘ ਰਾਗ ਪੁਤ੍ਰਨ ਕੇ ਨਾਮਾ॥੧॥ |
| ਖਸਟ ਰਾਗ ਉਨ ਗਾਇਆ ਸੰਗ ਰਾਗਨੀ ਤੀਸ। | ਖਸ਼੍ਰ ਰਾਗ ਉਨ ਗਾਇਯਾ ਸੰਗ ਰਾਗਨੀ ਤੀਸ॥ | ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ॥ |
| ਸਭੈ ਪੁਤ੍ਰ ਰਾਗਨ ਕੇ ਗਾਏ ਅਠਾਰਹ ਦਸ ਬੀਸ॥੭੨॥ | ਸਭੈ ਪੁਤ੍ਰ ਸਭ ਰਾਗ ਕੈ ਅਠਤਾਲੀ ਛਤੀਸ॥੭੬॥ | ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ॥੧॥੬॥ |

ਉਪਰਲੇ ਟਾਕਰੇ ਤੋਂ ਆਲਮ ਦੀ ਰਚੀ ਰਾਗ ਨਾਮਾਵਲੀ ਦਾ ਫ਼ਰਕ ਸਪਸ਼ਟ ਹੋ ਗਿਆ ਹੈ। ਹੁਣ ਇਸ ਤੋਂ ਜੋ ਨਕਸ਼ਾ ਰਾਗਾਂ ਦਾ ਬਣਦਾ ਹੈ, ਉਹ ਅੱਗੇ ਦੇਂਦੇ ਹਾਂ, ਤੇ ਪਿਛੇ ਦਿਤੇ ਸਾਰੇ ਨਕਸ਼ਿਆਂ ਨਾਲ ਮੁਕਾਬਲਾ ਕਰ ਕੇ ਕੀ ਵੇਖਦੇ ਹਾਂ ਕਿ ਸੰਗੀਤਕ ਨੁਕਤੇ ਤੋਂ ਭੀ ਇਹ ਗੁਰਮਤਿ ਰਾਗਮਾਲਾ ਤੋਂ ਭਿੰਨ ਹੈ। ਕੋਈ ਕੋਈ ਤੁਕ ਤਾਂ ਭਾਵੇਂ ਟਾਕਰਾ ਖਾ ਜਾਏ, ਪਰ ਪੁਤ੍ਰ ਤੇ ਰਾਗਣੀਆਂ ਮੁਕਾਬਲਾ ਨਹੀਂ ਖਾਂਦੀਆਂ।

# ਆਲਮ ਦੇ ਮਾਧਵਾਨਲ ਵਿਚੋਂ ਰਾਗਾਂ ਦੀ ਗਿਣਤੀ ਦਾ ਨਕਸ਼ਾ

ਇਹ ਗ੍ਰੰਥ ਸੰਗੀਤ ਦਾ ਨਹੀਂ ਹੈ, ਨਾ ਸੰਗੀਤ ਦੇ ਪ੍ਰਮਾਣਾਂ ਵਿਚ ਪ੍ਰਮਾਣੀਕ ਹੋ ਸਕਦਾ ਹੈ।

ਇਸ ਗ੍ਰੰਥ ਵਿਚ ਕਾਮ ਕੰਦਲਾ ਨਾਮੀ ਬੇਸਜਾ ਦੇ ਨਾਚ ਦੀ ਕਹਾਣੀ ਹੈ। ਕਰਤਾ ਇਸ ਦਾ, ਸੰਗੀਤ ਮਤ ਤੋਂ ਬੇਖ਼ਬਰ ਹੈ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|---|---|
| ੧.<br>ਭੈਰਵ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਭੈਰਵੀ<br>ਦੇਸ਼ਕਾਵਰ੍ਹ<br>..... | ਵੇਲਾਚਲੀ<br>ਮਾਧੋ<br>..... | ਪਿਨਾਕੀ<br>ਲਲਿਤ<br>..... | ਮੰਗਲੀ<br>ਬਿਲਾਵਲ<br>..... | ਆਸਾ ਲੋਭੀ<br>ਹਰਜਾਵਲ<br>..... | .....<br>ਵੰਗਾਲਾ<br>..... | .....<br>ਵਿਹੰਗ<br>..... | .....<br>ਮਧੁਗੁਨ<br>..... |
| ੨.<br>ਮਾਲਕੌਂਸ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਗੌਡ ਗਰੀ<br>ਮਾਰੂ<br>..... | ਦੇਵ ਗੰਧਾਰੀ<br>ਮੇਵਾਰ<br>..... | ੧.....<br>ਮਿਸ੍ਰਅੰਗ<br>..... | ੧.....<br>ਵਰਵਲ<br>..... | ਧਨਾਸਰੀ<br>ਚੰਦ ਉਕਾਸ<br>..... | .....<br>ਖੇਖਰ<br>..... | .....<br>ਭਵਰਾ<br>..... | .....<br>ਨੰਦ<br>..... |
| ੩.<br>ਹਿੰਡੋਲ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਤੇਲੰਗੀ<br>ਸੂਰਮ ਨੰਦ<br>..... | ਦੇਵਗਰੀ<br>ਭਾਸਕਰ<br>..... | ਵਾਸੰਤੀ<br>ਚੰਦ ਗ੍ਰਸਨ<br>..... | ਸਿੰਧੂਰੀ<br>ਰਾਹੂ<br>..... | ਸਰਸ ਅਹੀਰੀ<br>ਪੰਚਵੇਨ<br>..... | .....<br>ਵਿਨੋਦੀ<br>..... | .....<br>ਵਸੰਤ<br>..... | .....<br>ਕਾਮੋਦਾ<br>..... |
| ੪.<br>ਦੀਪਕ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਕਾਛੋਲੀ<br>ਕਲਿੰਗਨ<br>..... | ਪਟਮੰਜਰੀ<br>ਕੁੰਤਲ<br>..... | ਟੋਡੀ<br>ਰਾਮਾ<br>..... | ਕਾਮੋਦਾ<br>ਕਾਮ ਲੋਕ<br>..... | ਗੂਜਰੀ<br>ਪੰਚਕ<br>..... | .....<br>ਗੌਰਾ<br>..... | .....<br>ਕਾਨ੍ਹਰਾ<br>..... | .....<br>ਕਲਜਾਨਾ<br>..... |
| ੫.<br>ਸਿਰੀ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਵੈਰਾਟੀ<br>ਮਾਲਵ<br>..... | ਕਰੁਨਾਟੀ<br>ਸਾਗ<br>..... | ਗੌਰੀ<br>ਸਾਰਗਾਂ<br>..... | ਆਸਾ ਭਰੀ<br>ਗੌਂਡ<br>..... | ਸਿਧੂਰੀ<br>ਹੰਵੀਰ<br>..... | .....<br>ਗਵਰਾ<br>..... | .....<br>ਕੁੰਭ<br>..... | .....<br>ਗੰਭੀਰ<br>..... |
| ੬.<br>ਮੇਘ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਸੋਰਠ<br>ਵੈਰਾਰੰ<br>..... | ਕੁੰਭਨੀ<br>ਗਜੁਧਰ<br>..... | ਮਲਾਰੀ<br>ਕੇਦਾਰਾ<br>..... | ਆਸਾ<br>ਜਾਲੰਧਰ<br>..... | ਸੂਹਵ<br>ਜਲਧਾਰਾ<br>..... | .....<br>ਸੰਕਰ<br>..... | .....<br>ਸਿਆਮਾ<br>..... | .....<br>ਨਟ<br>..... |

ਨੋਟ—ਹਰਜਾਵਲ, ਵੈਰਾਰੰ, ਵੇਲਾਚਲੀ, ਆਸਾਲੋਭੀ, ਵਿਹੰਗ, ਰਾਹੂ ਆਦਿ ਇਹ ਰਾਗ ਅਸ਼ੁੱਧ ਹਨ। ਕਰਤਾ ਨੂੰ ਨਾਮ ਭੁੱਲ ਜਾਣ ਤੇ ਨਵੇਂ ਨਾਮ ਠੱਪ ਕੇ ਲਿਖ ਦਿਤੇ ਹੋਏ ਜਾਪਦੇ ਹਨ।

---

੧. ਅੰਧਜਾਵਲੀ ਤੇ ਸੋਰਠੀ ਦੋ ਰਾਗਣੀਆਂ ਇਕ ਹੋਰ ਨੁਸਖੇ ਵਿਚ ਲਿਖੀਆਂ ਹਨ, ਪਰ ਮੇਘ ਵਿਚ ਫੇਰ ਸੋਰਠ ਆਇਆ ਹੈ।

# ਮਾਧਵਾਨਲ ਬੁਧ ਸਿੰਘ ਵਾਲੇ ਵਿਚੋਂ

ਇਹ ਗ੍ਰੰਥ ਸੰਗੀਤ ਦਾ ਨਹੀਂ ਹੈ, ਨਾ ਸੰਗੀਤ ਦੇ ਪ੍ਰਮਾਣਾਂ ਵਿਚ ਪ੍ਰਮਾਣੀਕ ਹੋ ਸਕਦਾ ਹੈ, ਪਰੰਤੂ ਬੁਧ ਪ੍ਰਕਾਸ਼ ਦਰਪਣ ਵਾਲੀ ਰਾਗਮਾਲਾ ਇਸ ਵਿਚ ਅਸ਼ੁੱਧ ਤਰੀਕੇ ਨਾਲ ਲਿਖੀ ਹੋਈ ਨਕਲ ਹੈ।

ਇਹ ਭੀ ਕਾਮ ਕੰਦਲਾ ਦਾ ਕਿੱਸਾ ਹੈ, ਜਿਵੇਂ ਆਲਮ ਦਾ ਕਿੱਸਾ ਹੈ। ਇਹ ਗ੍ਰੰਥ ਸੰਮਤ ੧੮੩੦, ੧੮੩੭ ਦੇ ਵਿਚਾਲੇ ਲਿਖਿਆ ਗਿਆ ਹੈ। ਇਨ੍ਹਾਂ ਦੇ ਕਰਤਾ ਨੇ ਜੋ ਕਾਮ ਕੰਦਲਾ ਤੋਂ ਰਾਗ ਗੁਵਾਏ ਹਨ, ਸੋ ਦੀਵਾਨ ਲੱਛੀ ਰਾਮ ਦੇ ਬੁਧ ਪ੍ਰਕਾਸ਼ ਦਰਪਣ ਤੋਂ ਲਏ ਹਨ, ਜੋ ਗ੍ਰੰਥ ਸੰਮਤ ੧੭੬੮ ਬਿ: ਲਾਹੌਰ ਵਿਚ ਲਿਖਿਆ ਗਿਆ ਸੀ। ਜਿਵੇਂ ਇਸ ਦੇ ਕਰਤਾ ਸੰਗੀਤ ਦੇ ਆਚਾਰਯ ਨਹੀਂ ਤੇ ਰਾਗਾਂ ਦੀ ਗਿਣਤੀ ਬੁਧ ਪ੍ਰਕਾਸ਼ ਤੋਂ ਲੈਂਦੇ ਹਨ ਤੇ ਗ਼ਲਤੀਆਂ ਖਾ ਕੇ ਆਪਣੀ ਸੰਗੀਤਕ ਅਗਿਆਨਤਾ ਪ੍ਰਗਟ ਕਰਦੇ ਹਨ, ਤਿਵੇਂ ਆਲਮ ਨੇ ਰਾਗਾਂ ਦੀ ਗਿਣਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਰਾਗਮਾਲਾ ਦੀ ਲਈ ਤੇ ਗ਼ਲਤੀਆਂ ਖਾ ਕੇ ਆਪਣੀ ਸੰਗੀਤਕ ਅਗਿਆਨਤਾ ਦਾ ਸਬੂਤ ਦਿੱਤਾ ਹੈ। ਦੋਹਾਂ ਦਾ ਮੁਕਾਬਲਾ ਇਸ ਗੱਲ ਨੂੰ ਸਹੀ ਕਰਨ ਵਿਚ ਮਦਦ ਦੇਂਦਾ ਹੈ।

| ਰਾਗ | ਪਰਵਾਰ | ੧ | ੨ | ੩ | ੪ | ੫ | ੬ | ੭ | ੮ | ੯ | |
|---|---|---|---|---|---|---|---|---|---|---|---|
| ੧.<br>ਭੈਰਉ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਬੰਗਾਲੀ<br>ਬਰਬਲ<br>ਆਨੰਦ | ਭੈਰਵੀ<br>ਬੰਗਾਲ<br>ਬਹੁਲ | ਅਸਨੇਹੀ<br>ਪੰਚਮ<br>ਕੁੰਭਾਰੀ | ਪੂੰਨਕਾਕੀ<br>ਮਧੁ<br>ਧੌਲੀ ਸਿਰੀ | ਬਿਲਾਵਲੀ<br>ਹਰਖ<br>ਚੌਰਾਸਟ | .....<br>ਲਲਿਤ<br>ਸੂਹਬ | .....<br>ਮਾਧਵ<br>ਸੂਹਾ ਬਿਲਾਵਲ | .....<br>ਦੇਸਾਖ<br>ਕੁੰਭਾਰ | .....<br>ਬਿਲਾਵਲ<br>..... | |
| ੨.<br>ਮਾਲਕੌਂਸ<br>ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਗੌਂਡਸਿਰੀ<br>ਚੰਦ੍ਰਕਾਂਸ<br>ਭੀਮ ਪਲਾਸੀ | ਗੰਧਾਰਨੀ<br>ਮਿਸਟਾਂਗ<br>ਕਬੂ | ਅੰਧਾਕੀ<br>ਖੋਖਰ<br>ਧਨਸੀ | ਸ੍ਰੀ ਹਟੀ<br>ਭਵਰ<br>ਬੁਰਕਾ | ਧਨਾਸ੍ਰੀ<br>ਮਿਵਾਰਕ<br>ਜੈਤਸ੍ਰੀ | .....<br>ਨੰਦਨ<br>ਕਾਮੋਦਨੀ | .....<br>ਮਾਰ<br>..... | .....<br>ਕੌਸਕ<br>..... | .....<br>.....<br>..... | ਦੋ ਰਾਗਣੀਆਂ ਹੀ ਭਾਈ ਸਾਹਿਬ ਜੀ ਇਥੇ ਭੁੱਲ ਗਏ ਹਨ'ਖਸਟ ਚੇਰਕਾ ਮਾਨ'ਲਿਖ ਕੇ ਸਮਾਪਤੀ ਕਰ ਦਿੱਤੀ। |
| ੩.<br>ਹਿੰਡੋਲ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਤੈਲੰਗੀ<br>ਚੰਦ੍ਰਬਿੰਬ<br>ਪੂਰਬੀ | ਸਿੰਧਵੀ<br>ਸੁਭ੍ਰਾਂਗ<br>ਤ੍ਰਿਬਣਾ | ਦੇਵਗਿਰੀ<br>ਬਸੰਤ<br>ਰਹਬ | ਬਸੰਤੀ<br>ਬਰਧਨ<br>ਨੀਲਾਵਤੀ | ਅਭੀਰੀ<br>ਮੰਗਲ<br>ਕੇਸ੍ਰਬੀ | .....<br>ਬਿਨੋਦ<br>ਪਰੇਵੀ | .....<br>ਸਰਸ ਬਾਨ<br>ਪੂਰੀਆ | .....<br>ਕਾਮੋਦ<br>..... | .....<br>.....<br>..... | ਇਥੇ ਭੀ ਭਾਈ ਸਾਹਿਬ ਅਠਵੀਂ ਦ੍ਵਾਰਾਵਤੀ ਯਾ ਦੁਆਰਾ ਰਾਗਣੀ ਭੁੱਲ ਗਏ ਹਨ। |
| ੪.<br>ਦੀਪਕ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਪਟਮੰਜਰੀ<br>ਕਮਲ<br>ਏਮਨ | ਕਾਮੋਦ<br>ਕੁਸਮ<br>ਸੂਜਤ | ਕਾਛੇਲੀ<br>ਸਤਰਾਮ<br>ਕੁਮਾਰ | ਟੋਡੀ<br>ਕੁੰਤਲ<br>ਬੰਗਾਲੀ | ਗੂਜਰੀ<br>ਚੰਪਕ<br>ਜੈਜਾਵੰਤੀ | .....<br>ਬਹੁਲ<br>ਹੰਬੀਰੀ | .....<br>ਕੁਲਿੰਗ<br>ਰੁਦ੍ਰਾਨੀ | .....<br>ਹੇਮਾਲ<br>..... | .....<br>.....<br>..... | ਇਥੇ ਭੀ ਭਾਈ ਸਾਹਿਬ ਮਨੋਹਰ ਰਾਗਣੀ ਭੁੱਲ ਗਏ ਹਨ। |
| ੫.<br>ਸਿਰੀ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਬੈਰਾਟੀ<br>ਸਿੰਧੂ<br>ਕੁੰਭੀ | ਕਰਨਾਟਕ<br>ਮਾਲਵ<br>ਕੁਹਰ | ਗੌਰੀ<br>ਗੌਰ<br>ਸੁਰਸਤੀ | ਸਿੰਧਵੀ<br>ਗਜ<br>ਬਛ | ਰਾਮਕਲੀ<br>ਗੁਨਸਾਗਰ<br>ਧਨੰਛੀ | ਸਾਵੇਰਕਾ<br>ਗੰਬੀਰ<br>ਹੰਸੀ | .....<br>ਕੁੰਭ<br>ਮਾਲਸਿਰੀ | .....<br>ਕਲਜਾਨ<br>ਸਸਿਰੇਖਾ | .....<br>ਹੰਬੀਰ<br>..... | ਇਥੇ ਭੀ ਭਾਈ ਸਾਹਿਬ ਸੋਰਾਸਟੀ ਰਾਗਣੀ ਭੁੱਲ ਗਏ ਹਨ। |
| ੬.<br>ਮੇਘ ਰਾਗ | ਇਸਤ੍ਰੀ<br>ਪੁਤ੍ਰ<br>ਨੂੰਹਾਂ | ਸੋਰਠੀ<br>ਨਟ<br>ਕੌਲਾਨੀ | ਸੂਹਬ<br>ਸਾਰੰਗ<br>ਪਰਜ | ਆਸਾਵਰੀ<br>ਕਾਨੜਾ<br>ਕਦੰਬਰੀ | ਮਲਾਰ<br>ਗੌਂਡ<br>ਨਟ | ਕੁੰਨਕ<br>ਮਲਾਰ<br>ਮਾਹੀ | .....<br>ਜਾਲੰਧਰ<br>ਕਦੂਮ | .....<br>ਸੰਕਰਾਭਰਨ<br>ਪਹਾਰੀ | .....<br>ਕਿਦਾਰਾ<br>ਹੰਬੀਰੀ | .....<br>.....<br>..... | |

ਇਸ ਦੀਆਂ ਗ਼ਲਤੀਆਂ ਲਈ ਮੁਕਾਬਲਾ ਕਰੋ 'ਬੁਧ ਪ੍ਰਕਾਸ਼ ਦਰਪਣ' ਵਾਲੇ ਨਕਸ਼ੇ ਨਾਲ ਜੋ ੬੨੮ ਸਫ਼ੇ ਤੇ ਪਿੱਛੇ ਆ ਚੁੱਕਾ ਹੈ।

# ੫. ਸ਼ੰਕਾ

੧. ਕਈ ਰਾਗ ਰਾਗਮਾਲਾ ਵਿਚ ਹਨ, ਜਿਨ੍ਹਾਂ ਵਿਚ ਬਾਨੀ ਨਹੀਂ ਰਚੀ ਗਈ। ਕਈ ਰਾਗਮਾਲਾ ਵਿਚ ਪ੍ਰਗਟ ਨਹੀਂ ਆਏ। ਉੱਤਰ—ਇਸ ਦਾ ਕਾਰਣ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਗੀਤਕ ਕਾਇਦੇਬੰਦੀ (ਵਿਆਕਰਣ) ਦਾ ਗ੍ਰੰਥ ਨਹੀਂ। ਇਸ ਦੀ ਰਚਨਾ ਰਾਗਾਂ ਦੀ ਖ਼ਾਤਰ ਨਹੀਂ, ਪਰ ਜੋ ਜੋ ਬਾਨੀ ਸ਼ਬਦ ਆਦਿ ਰਚੇ ਗਏ, ਈਸ਼੍ਵਰੀਯ ਅਨੁਭਵ ਉਤਰਨ ਤੇ ਰਚੀਂਦੇ ਗਏ। ਗੁਰੂ ਜੀ ਅਰਸ਼ੀ ਸੰਗੀਤਕ ਤੇ ਅਰਸ਼ੀ ਕਵਿ ਹੋਣ ਕਰਕੇ ਉਸ ਨੂੰ ਛੰਦਾਂ ਵਿਚ ਰਚਦੇ ਤੇ ਗਾਇਨ ਕਰਦੇ ਤੇ ਗਾਇਨ ਵਿਚ ਸੁਣਦੇ ਸੇ। ਜਿਨ੍ਹਾਂ ਰਾਗਾਂ ਵਿਚ ਜੋ ਕੁਛ ਗਾਵਿਆਂ ਗਿਆ, ਸੋ ਅੰਕਿਤ ਹੋ ਗਿਆ ਤੇ ਸਿਰਲੇਖ ਲਿਖ ਦਿਤੇ ਗਏ। ਜੇ ਕੋਈ ਰਾਗ ਦੇ ਮਤ ਦਾ ਪੁਸਤਕ ਲਿਖੇ, ਪਹਿਲਾਂ ਕਿਸਮਾਂ ਦੇਵੇ, ਫੇਰ ਹਰ ਰਾਗ ਦੇ ਹੇਠਾਂ ਉਦਾਹਰਣਾਂ ਦੇਵੇ, ਤਾਂ ਸਾਰਾ ਕੁਛ ਦੇਣਾ ਪੈਂਦਾ ਹੈ। ਇਹ ਤਰੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਦਾ ਨਹੀਂ ਸੀ।

ਦੇਖੋ, ਛੇਆਂ ਰਾਗਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦੋ ਰਾਗ ਆਏ ਹਨ। ਜਦ ਛੀਏ ਰਾਗ ਕ੍ਰਮ ਅਨੁਸਾਰ ਨਹੀਂ ਵਰਣਨ ਕੀਤੇ, ਤਦ ਭੈਰਉ ਤੇ ਉਸ ਦਾ ਪਰਵਾਰ ਕੀਕੂੰ ਵਿਧਿ ਸੰਯੁਕਤ ਪਹਿਲੋਂ ਆਉਂਦੇ? ਫੇਰ ਸਿਰੀ ਰਾਗ ਦਾ ਪਰਵਾਰ ਭੀ ਕ੍ਰਮ ਅਨੁਸਾਰ ਨਹੀਂ ਰਖਿਆ, ਬਾਕੀ ਦੇ ਚਾਰਾਂ ਵਿਚ ਬਾਣੀ ਨਹੀਂ ਰਚੀ ਗਈ, ਉਹਨਾਂ ਦੇ ਪਰਵਾਰਾਂ ਵਿਚੋਂ ਕਈਆਂ ਵਿਚ ਰਚੀ ਗਈ ਹੈ, ਇਸ ਕਰਕੇ ਸਿਰੀ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁਰੂ ਵਿਚ ਤੇ ਭੈਰਉ ਰਾਗਮਾਲਾ ਦੇ ਸ਼ੁਰੂ ਵਿਚ ਆਏ ਹਨ। ਆਦਿ ਬਾਣੀ ਦਾ ਉਚਾਰ ਸਤਿਗੁਰੂ ਨਾਨਕ ਦੇਵ ਜੀ ਨੇ ਸਿਰੀ ਰਾਗ ਤੋਂ ਕੀਤਾ। ਗੁਰਬਾਣੀ ਵਿਚ 'ਰਾਗਾ ਵਿਚਿ ਸ੍ਰੀ ਰਾਗੁ ਹੈ' ਦਾ ਪਵਿੱਤ੍ਰ ਵਾਕ ਵਿਦਤ ਹੈ, ਕਿਉਂਕਿ ਇਹੋ ਸ਼ਾਂਤਿ ਰਸ ਰਾਗ ਹੈ, ਉਦਾਸੀ, ਨਿਰਵੇਦਤਾ, ਉਪਰਾਮਤਾ ਦਾ ਪੂਰਨ ਅਸਰ ਰਖਦਾ ਹੈ। ਸ਼ਾਂਤਿ ਰਸ ਦਾ 'ਸਥਾਈ ਭਾਵ' ਨਿਰਵੇਦ ਹੈ। ਸ਼ਾਂਤਿ ਰਸੀ ਸੰਗੀਤ ਦੀ ਸਥਾਈ, ਨਿਰਵੇਦ ਤਾਸੀਰ ਵਾਲੇ ਰਾਗ ਤੋਂ ਰੱਖੀ ਹੈ। ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਰਾਗਮਾਲਾ ਵਿਚ ਕ੍ਰਮ-ਬੰਦੀ ਕੇਵਲ ਸੰਗੀਤਕ ਮਤ (ਗੁਰਮਤਿ ਸੰਗੀਤ) ਦੀ ਦਿਖਾਈ ਹੈ, ਨਾ ਕਿ ਰਾਗਾਂ ਦੀ ਰੂਪਾਵਲੀ।

ਭੈਰਉ ਰਾਗ, ਰਾਗਮਾਲਾ ਵਿਚ ਇਸ ਲਈ ਪਹਿਲਾ ਹੈ ਕਿਉਂਕਿ ਕ੍ਰਮ-ਬੰਦੀ ਵੇਲੇ ਅੰਮ੍ਰਿਤ ਵੇਲੇ ਦਾ ਪਹਿਲਾ ਰਾਗ ਹੈ। ਸਿਰੀ ਰਾਗ ਆਪਣੀ ਤਾਸੀਰ ਕਰਕੇ ਸ਼ਾਂਤਿ ਰਸੀ ਰਚਨਾ ਦੇ ਆਰੰਭ ਵਿਚ ਸ਼ਾਂਤ ਰਸ ਦਾ ਰਾਗ ਹੈ। ਸਿਰੀ ਰਾਗ ਦੇ ਪਹਿਲੇ ਸ਼ਬਦ ਭਾਰੀ ਉਪਰਾਮਤਾ ਦੇ ਭਾਵ ਵਾਲੇ ਰੱਖੇ ਹਨ। ਇਹ ਭੀ ਰਵਾਇਤ ਹੈ ਕਿ ਪੰਜਵੇਂ ਸਤਿਗੁਰਾਂ ਨੇ ਅਤੇ ਭਾਈ ਗੁਰਦਾਸ ਜੀ ਨੇ ਜਿਸ ਵੇਲੇ ਜਪੁਜੀ, ਰਹਰਾਸਿ, ਸੋਹਿਲਾ ਲਿਖ ਲਿਆ ਤੇ ਰਾਗਾਂ ਦੀ ਵੰਡ ਵਿਚ ਬਾਣੀ ਲਿਖਣ ਲੱਗੇ ਤਾਂ ਸਮਾਂ ਸਿਰੀ ਰਾਗ ਦਾ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਦੇ ਆਰੰਭ ਵੇਲੇ 'ਰਾਗਾ ਵਿਚਿ ਸ੍ਰੀ ਰਾਗੁ ਹੈ' ਦੇ ਵਾਕ ਮੂਜਬ ਸਿਰੀ ਰਾਗ ਦੀ ਬਾਣੀ ਪਹਿਲੇ ਲਿਖੀ ਜਾ ਚੁੱਕੀ ਸੀ, ਸਮਾਪਤੀ ਪਰ ਜਦ ਰਾਗ ਰਾਗਣੀਆਂ 'ਰਾਗ ਰਤਨ ਪਰਵਾਰ ਪਰੀਆ' ਦੇ ਰੂਪ ਵਿਚ ਸ਼ਬਦ ਗਾਵਣ ਆਏ ਤਾਂ ਉਹਨਾਂ ਨੇ ਪਹਿਲੋਂ ਭੈਰਉ ਅਲਾਪਿਆ, ਜਿਸ ਕ੍ਰਮ ਵਿਚ ਅਲਾਪ ਹੋਇਆ, ਉਸ ਵਿਚ ਰਾਗਮਾਲਾ ਲਿਖੀ ਗਈ।

ਸ਼ਾਂਤਿ ਰਸ ਦੇ ਅਰਥ ਅਰ ਭਾਵ ਦਾ ਖ਼ਿਆਲ ਕਰ ਕੇ ਸ਼ਾਂਤਿ ਰਸੀ ਤਾਸੀਰ ਵਾਲਾ ਰਾਗ ਰਚਨਾ ਦੇ ਆਰੰਭ ਵਿਚ ਹੈ ਤੇ ਸੰਗੀਤਕ ਕ੍ਰਮ-ਬੰਦੀ ਦੇ ਲਿਹਾਜ਼ ਕਰਕੇ ਤੇ ਰਾਗ ਰਤਨ ਪਰਵਾਰ ਦਾ ਪਹਿਲਾ ਅਲਾਪ ਭੈਰਉ ਤੋਂ ਹੋਣ ਕਰਕੇ ਭੈਰਉ ਰਾਗ ਮਾਲਾ ਵਿਚ ਪਹਿਲਾ ਰਾਗ ਹੈ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਛੇਵੀਂ ਪਾਤਸ਼ਾਹੀ ਨੇ ਧੁਨਾਂ ਚੜ੍ਹਾਈਆਂ, ਭਾਈ ਬੰਨੋ ਨੇ ਆਪਣੀ ਰਤਨ ਮਾਲਾ ਚੜ੍ਹਾਈ, ਦਸਮੇਂ ਪਾਤਸ਼ਾਹ ਜੀ ਨੇ ਦਮਦਮੀ ਬੀੜ ਸਾਜਣ ਵੇਲੇ ਨੌਂਵੇਂ ਸਤਿਗੁਰਾਂ ਦੀ ਬਾਣੀ ਚੜ੍ਹਾਈ, ਸਭ ਹਾਲ ਤੇ ਨਾਮ ਅੱਜ ਤਕ ਮਾਲੂਮ ਹਨ। ਰਾਗਮਾਲਾ ਜੇ ਕਿਸੇ ਹੋਰ ਨੇ ਚੜ੍ਹਾਈ ਤਾਂ ਕਿਸ ਨੇ ਚੜ੍ਹਾਈ? ਕੋਈ ਥਹੁ ਨਹੀਂ ਦੱਸਦਾ, ਕਿਸੇ ਦਾ ਨਾਮ ਅੱਜ ਤਕ ਕਿਸੇ ਨੇ ਨਹੀਂ ਦੱਸਿਆ, ਕਿਹੜੇ ਸਮੇਂ ਤੇ ਕਿਸ ਜੁਗਤ ਨਾਲ? ਚੋਰੀ ਚੜ੍ਹ ਨਹੀਂ ਸਕਦੀ, ਕਿਉਂਕਿ ਪੰਜਵੇਂ ਸਤਿਗੁਰਾਂ ਤੋਂ ਲੈ ਕੇ ਦਸਵੇਂ ਸਤਿਗੁਰਾਂ ਤਕ ਹਜ਼ਾਰ-ਹਾ ਬੀੜਾਂ ਰਾਗਮਾਲਾ ਵਾਲੀਆਂ ਲਿਖਤੀ, ਲਿਖੇ ਜਾਣ ਦੇ ਸੰਮਤਾਂ ਸਮੇਤ ਮੌਜੂਦ ਹਨ। ਕਰਤਾਰਪੁਰ, ਦਮਦਮੇ ਤੇ ਮਾਂਗਟ ਵਾਲੀਆਂ ਬੀੜਾਂ ਪਰ ਰਾਗਮਾਲਾ ਮੌਜੂਦ ਹੈ। ਇਹ ਕਦ ਹੋ ਸਕਦਾ ਹੈ ਕਿ ਗੁਰੂ ਸਾਹਿਬਾਂ ਦੇ ਵੇਲੇ ਚੜ੍ਹੇ ਤੇ ਉਹਨਾਂ ਨੂੰ ਪਤਾ ਨਾ ਲੱਗੇ। ਕਰਤਾਰਪੁਰ ਵਾਲੀ ਬੀੜ ਵਿਚ ਰਾਗਮਾਲਾ ਦੀ ਲਿਖਤ ਬਾਕੀ ਸਾਰੀਆਂ ਨਾਲ ਇਕ ਸਾਰ ਹੈ। ਗੁਰੂ ਸਾਹਿਬਾਂ ਦੀਆਂ ਦਸਤਖ਼ਤੀ ਬੀੜਾਂ ਪਰ ਭੀ ਅਸਾਂ ਰਾਗਮਾਲਾ ਦੇਖੀ ਹੈ ਅਰ ਕਈ ਥਾਈਂ ਦਸਤਖ਼ਤ ਰਾਗਮਾਲਾ ਦੇ ਮਗਰੋਂ ਬੀ ਹੋਏ ਹੋਏ ਹਨ। ਸੋ ਜੋ ਬਾਣੀ ਪੰਜਾਂ ਸਤਿਗੁਰਾਂ ਦੇ ਵੇਲੇ ਬੀੜ ਵਿਚ ਚੜ੍ਹੀ ਰਹੀ ਹੈ, ਉਸ ਪੁਰ ਸ਼ੰਕਾ ਕਰਨ ਦੇ ਅਰਥ ਇਹ ਹਨ ਕਿ ਸਤਿਗੁਰਾਂ ਨੂੰ ਪਤਾ ਨਹੀਂ ਲੱਗਾ, ਜੋ ਉਹਨਾਂ ਦੇ ਬਾਖਬਰ ਇਨਸਾਨ ਹੋਣ ਅਤੇ ਤ੍ਰਿਕਾਲੱਗਜ ਅਵਤਾਰ ਹੋਣ 'ਤੇ ਸ਼ੰਕਾ ਲਿਆਉਣੀ ਹੈ ਤੇ ਜੇ ਉਹਨਾਂ ਨੂੰ ਪਤਾ ਸੀ ਤੇ ਉਹਨਾਂ ਨਹੀਂ ਕੱਢੀ ਤਾਂ ਉਨ੍ਹਾਂ ਦੀ ਆਗਿਆ ਹੈ। ਇਹ ਵਿੱਦਤ ਹੈ ਕਿ ਭਾਈ ਮਨੀ ਸਿੰਘ ਜੀ ਵਰਗੇ ਪੰਥ ਪਿਆਰੇ ਗਿਆਨੀ ਨੇ ਬੀੜ ਵਿਚ ਹੇਰਾਫ਼ੇਰੀ ਕਰਨੀ ਚਾਹੀ ਤਾਂ ਪੰਥ ਨੇ ਪਰਵਾਨ ਨਾ ਕੀਤੀ, ਰਾਗਮਾਲਾ ਕੀਕੂੰ ਪੰਥ ਦੀ ਨਜ਼ਰੋਂ ਭੀ ਉਹਲੇ ਰਹਿ ਕੇ ਚੜ੍ਹ ਗਈ? ਇਹ ਭੀ ਬਜ਼ੁਰਗਾਂ ਤੋਂ ਸੁਣਦੇ ਰਹੇ ਹਾਂ ਤੇ ਇਤਿਹਾਸ ਦੱਸਦਾ ਹੈ ਕਿ ਦਮਦਮੇ ਸਾਹਿਬ ਵਾਲੀ ਬੀੜ ਦੇ ਪੰਜ ਉਤਾਰੇ ਹੋ ਕੇ ਤਖ਼ਤ ਸਾਹਿਬਾਂ 'ਤੇ ਅਸਥਾਪਨ ਹੋਏ। ਉਹ ਰਾਗਮਾਲਾ ਸਣੇ ਹਨ।

੩. ਇਸ ਪ੍ਰਸ਼ਨ ਪਰ ਕਿ—ਰਾਗਮਾਲਾ ਕਰਤਾਰਪੁਰ ਵਾਲੀ ਆਦਿ ਬੀੜ ਵਿਚ ਪਿਛੋਂ ਚੜ੍ਹਾਈ ਗਈ ਹੈ, ਡੂੰਘੀ ਵਿਚਾਰ ਕਰਨ ਤੇ ਪ੍ਰਤੀਤ ਹੁੰਦਾ ਹੈ ਕਿ ਅੱਜ ਤਕ ਉਸ ਬੀੜ ਵਿਚ ਨੌਂਵੇਂ ਸਾਹਿਬਾਂ ਦੀ ਬਾਣੀ ਕਿਸੇ ਨਹੀਂ ਚੜ੍ਹਾਈ, ਭਾਵੇਂ ਉਥੇ ਖ਼ਾਲੀ ਪਤਰੇ ਬੀ ਵਿਚ ਪਏ ਹਨ ਤਿਵੇਂ ਹੀ 'ਸੋ ਪੁਰਖੁ ਨਿਰੰਜਨੁ' ਵਾਲਾ ਰਹਰਾਸਿ ਦਾ ਸ਼ਬਦ ੪ ਪੌੜੀਆਂ ਅੱਜ ਤਕ ਉਸ ਬੀੜ ਵਿਚ ਕਿਸੇ ਨੇ ਨਹੀਂ ਚੜ੍ਹਾਇਆ, ਨਾ

ਹੀ ਉਹਨਾਂ ਤੋਂ ਮਗਰਲੇ ੩ ਸ਼ਬਦ। ਫਿਰ ਕੀਕੁਰ ਹੋ ਸਕਦਾ ਹੈ ਕਿ ਕੋਈ ਸਾਹਸੀ ਪੁਰਖ ਰਾਗਮਾਲਾ ਪਿਛੋਂ ਚੜ੍ਹਾਉਣ ਦਾ ਉੱਦਮ ਕਰੇ ਅਤੇ ਚੜ੍ਹਾਉਣ ਵਾਲੇ ਦਾ ਨਾਮ ਪਰਗਟ ਨਾ ਹੋਵੇ ?

ਜਿਹਾ ਕੁ ਭਾਈ ਬੰਨੋ ਦੀ ਸਾਖੀ, ਵਾਰਾਂ ਤੇ ਧੁਨਾਂ ਦਾ ਚੜ੍ਹਾਉਣਾ, ਫਿਰ ਭਾਈ ਮਨੀ ਸਿੰਘ ਜੀ ਵਾਲੀ ਸਾਖੀ ਸਾਰੇ ਪੰਥ ਵਿਚ ਬੜੀ ਉੱਘੀ ਹੈ, ਇਕੁਰ ਹੀ ਰਾਗਮਾਲਾ ਲਈ ਕੋਈ ਬਾਤ ਅੱਜ ਤਕ ਪਰਗਟ ਨਹੀਂ ਹੋਈ ਕਿ ਕਿਸ ਨੇ ਚੜ੍ਹਾਈ।

ਫਿਰ ਦੂਜੀ ਬੀੜ ਭਾਈ ਬੰਨੋ ਜੀ ਵਾਲੀ, ਜਿਸ ਦਾ ਪ੍ਰਸੰਗ ਬੜਾ ਉੱਘਾ ਹੈ, ਅਤੇ ਓਹ ਦੂਜੀ ਬੀੜ ਮਾਂਗਟ ਭਾਈ ਬੰਨੋ ਵਾਲੀ ਵਿਚ ਵਿਦਮਾਨ ਹੈ[1], ਉਸ ਵਿਚ ਰਾਗਮਾਲਾ ਮੌਜੂਦ ਹੈ। ਜੇ ਕਦੇ ਇਥੇ ਭੀ ਸੰਸੇ ਦੀ ਨਿਵਿਰਤੀ ਨਾ ਹੋਵੇ, ਕਿਉਂਕਿ ਭਾਈ ਜੀ ਨੇ ਹੋਰ ਸ਼ਬਦ ਅਤੇ ਬਾਣੀਆਂ ਜੋ ਪੰਜਵੇਂ ਸਾਹਿਬਾਂ ਨੇ ਨਹੀਂ ਚੜ੍ਹਾਈਆਂ ਸਨ, ਓਹ ਦੂਜੀ ਬੀੜ ਵਿਚ ਲਿਖਾ ਦਿੱਤੀਆਂ ਸਨ, ਇਸ ਲਈ ਇਸ ਬੀੜ ਦਾ ਨਾਮ ਸਾਹਿਬਾਂ ਨੇ ਖਾਰੀ ਬੀੜ ਕਰ ਕੇ ਰਖਿਆ, ਤਾਂ ਭਾਵੇਂ ਭਾਈ ਜੀ ਨੇ ਰਾਗਮਾਲਾ ਭੀ ਲਿਖ ਲਈ ਹੋਵੇ, ਪਰੰਤੂ ਤੀਜੀ ਬੀੜ ਦਮਦਮੇ ਵਾਲੀ ਜੋ ਸ੍ਰੀ ਮੁਖਵਾਕ ਦਸਮੇਂ ਸਾਹਿਬਾਂ ਨੇ ਆਪ ਉਚਾਰੀ ਸੀ, ਉਸ ਤੇ ਰਾਗਮਾਲਾ ਦਾ ਹੋਣਾ ਸਾਰਿਆਂ ਸੰਸਿਆਂ ਦੀ ਨਿਵਿਰਤੀ ਕਰਦਾ ਹੈ ਕਿ ਇਹ ਲੇਖ ਸ੍ਰੀ ਮੁਖਵਾਕ ਨਾਲ ਉਚਾਰਣ ਹੁੰਦਿਆਂ ਨਾਲ ਹੀ ਦਰਜ ਹੋਇਆ, ਜਿਕੁਰ ਨੌਵੇਂ ਸਾਹਿਬਾਂ ਦੀ ਬਾਣੀ ਨਾਲ ਉਚਾਰਣ ਹੋਈ ਤੇ ਨਾਲ ਹੀ ਦਰਜ ਹੋਈ, ਤਿਵੇਂ ਹੀ ਰਾਗਮਾਲਾ। ਜਿਕੁਰ ਆਦਿ ਤਤਕਰਾ ਜਪੁ ਨੀਸਾਣ ਤੇ ਹੈ, ਤਿਵੇਂ ਹੀ ਰਾਗਾਂ ਦਾ ਤਤਕਰਾ ਰਾਗਮਾਲਾ ਅੰਤ ਵਿਚ ਵਿਦਮਾਨ ਹੈ। ਰਾਗਮਾਲਾ ਗੁਰਮਤਿ ਸੰਗੀਤ ਦੀ ਹੈ ਜੋ ਹੋਰ ਕਿਸੇ ਮਤ ਨਾਲ ਨਹੀਂ ਮਿਲਦੀ, ਰਾਗਾਂ ਦਾ ਸੂਚੀ ਪੱਤ੍ਰ ਅਥਵਾ ਬੰਸਾਵਲੀ ਮਾਤਰ ਦਰਜ ਹੈ।

**੪.** ਜੇ ਕਿਹਾ ਜਾਵੇ ਕਿ ਰਾਗਮਾਲਾ ਵਿਚ—ਨਾਨਕ—ਪਦ ਨਹੀਂ ਆਇਆ, ਤਾਂ ਧੁਨਾਂ, ਸਿਰਲੇਖਾਂ, ਸ਼ਬਦ ਰਣ ਝੁੰਝਨੜਾ ਅਤੇ ਤਤਕਰੇ ਦੀਆਂ ਟੂਕ ਮਾਤਰ ਤੁਕਾਂ ਵਿਚ—ਨਾਨਕ—ਪਦ ਨਹੀਂ ਆ ਸਕਿਆ। ਜੇ ਕਿਹਾ ਜਾਵੇ ਕਿ ਓਹ ਸਿਰਲੇਖ ਤੇ ਤਤਕਰੇ ਮਾਤਰ ਹਨ, ਤਾਂ ਰਾਗਮਾਲਾ ਭੀ ਰਾਗਾਂ ਦੇ ਸਿਰਲੇਖਾਂ ਦਾ ਤਤਕਰਾ ਹੈ। ਰਾਗਾਂ ਦੇ ਨਾਮ, ਬਾਣੀ ਵ ਸ਼ਬਦ ਦੇ ਸਿਰਲੇਖਾਂ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਹਨ, ਜੈਸੇ—ਸਿਰੀ ਰਾਗ ਮਹਲਾ ੧, ਤਿਲੰਗ ਮਹਲਾ ੫ ਆਦਿ। ਏਹ ਪਾਠ ਵੇਲੇ ਨਾਲੋ ਨਾਲ ਰੋਜ਼ ਪੜ੍ਹਦੇ ਹਾਂ, ਇਹਨਾਂ ਦਾ ਹੀ ਤਤਕਰਾ ਰਾਗਮਾਲਾ ਹੈ। ਇਕ ਥਾਂ ਪਾਠ ਕਰੀ ਜਾਣਾ ਤੇ ਦੂਸਰੀ ਥਾਂ ਸ਼ੰਕਾ ਕਰਨੀ ਕੋਈ ਅਰਥ ਨਹੀਂ ਰਖਦੀ।

ਜੇ ਕਹੋ ਕਿ ਰਾਗਮਾਲ਼ਾ ਵਿਚ ਪਰਮਾਰਥਿਕ ਸਿਧਾਂਤ ਨਹੀਂ ਤਾਂ ਜਿਵੇਂ ਫਿਰ 'ਫੀਲ ਰਬਾਬੀ' ਵਾਲੇ ਸ਼ਬਦ ਵਿਚ ਜੇ ਸਿੱਧੇ ਅਰਥ ਕਰੋ ਤਾਂ ਕੋਈ ਹਰਿ ਰਸ, ਕੋਈ ਉਪਦੇਸ਼ ਨਹੀਂ ਹੈ, ਸੋ ਉੱਥੇ ਲੱਛਣਾ-ਬਿਰਤੀ ਨਾਲ ਅੰਤ੍ਰੀਵ ਅਰਥ ਕਰੀਦੇ ਹਨ, ਤਿਵੇਂ ਲੱਛਣਾ-ਬਿਰਤੀ ਆਦਿਕ ਨਾਲ ਰਾਗਮਾਲਾ ਦੇ ਸਾਰੇ ਅਰਥ ਪਰਮਾਰਥਿਕ ਭੀ ਹਨ[2]।

**੫.** ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

> 'ਇਹ ਸੁਧ ਨਹੀ ਲਿਖੀ ਇਹ ਗੁਰ ਨੇ ਕਿਧੋ ਸਿਖ ਕਾਹੂ ਲਿਖ ਦੀਨ'।

ਜਿਸ ਤੋਂ ਸਾਫ਼ ਹੈ ਕਿ ਭਾਈ ਜੀ ਨੂੰ ਪਤਾ ਨਹੀਂ ਕਿ ਗੁਰੂ ਜੀ ਨੇ ਆਪ ਲਿਖੀ ਜਾਂ ਕਿਸੇ ਸਿਖ ਨੇ। ਜੇ ਗੁਰੂ ਜੀ ਨੇ ਲਿਖੀ ਤਾਂ ਹੁਣ ਇਤਰਾਜ਼ ਕਰਨ ਵਾਲਾ ਕੌਣ ਹੈ, ਉਹਨਾਂ ਦੀ ਲਿਖੀ ਪਰਵਾਨ ਹੈ। ਜੇ ਕਿਸੇ ਸਿਖ ਨੇ ਲਿਖੀ ਤਾਂ ਨਾਮ ਦੱਸੋ ਤੇ ਪੰਜ ਪਾਤਸ਼ਾਹੀਆਂ ਤੇ ਫੇਰ ਸਾਰਾ ਪੰਥ ਕੀਕੂੰ ਚੁਪ ਰਹੇ। (ਦੇਖੋ ਅੰਕ ੭ ਵਿਚ ਵਿਸਥਾਰ ਨਾਲ ਵਿਚਾਰ ਲਿਖੀ ਹੈ)। ਭਾਈ ਜੀ 'ਸੁਧ ਨਹਿ' ਲਿਖ ਕੇ ਦੱਸ ਦੇਂਦੇ ਹਨ ਕਿ ਉਹਨਾਂ ਪੜਤਾਲ ਨਹੀਂ ਕੀਤੀ। ਪੜਤਾਲ ਕਰਦੇ ਤਾਂ ਪਤਾ ਲੱਗ ਜਾਂਦਾ ਕਿ ਆਲਮ ੫੧ ਵਰ੍ਹੇ ਬੀੜ ਬਣਨ ਤੋਂ ਮਗਰੋਂ ਹੋਇਆ ਹੈ। ਇਸੀ ਤਰ੍ਹਾਂ ਹੋਰਨਾਂ ਭੀ ਧੋਖੇ ਖਾਧੇ ਹਨ। ਭਾਈ ਸੋਭਾ ਸਿੰਘ ਨੇ ਇਸੀ ਤਰ੍ਹਾਂ ਧੋਖਾ ਖਾ ਕੇ ਇਕ ਬੀੜ ਲਿਖਣ ਦੀ ਦਲੇਰੀ ਕੀਤੀ ਸੀ, ਜਿਸ ਵਿਚ ਰਾਗਮਾਲਾ ਨਾ ਲਿਖੀ। ਪੰਥ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਇਕੱਤ੍ਰ ਹੋ ਕੇ ਉਸ ਦੀ ਜ਼ਬਾਨ ਬੰਦ ਹੋਣ ਦਾ ਸਰਾਪ ਦਿਤਾ ਤੇ ਉਹ ਠੀਕ ਹੋਇਆ[3]।

ਭਾਈ ਗਿਆਨ ਸਿੰਘ ਜੀ ਦਮਦਮੇ ਦੀ ਬੀੜ ਬਾਬਤ ਲਿਖਦੇ ਹਨ ਕਿ ਦਸਮੇਂ ਸਤਿਗੁਰਾਂ ਨੇ ਹੂ-ਬ-ਹੂ ਉਹੋ ਉਚਾਰੀ, ਕੋਈ ਇਕ ਅੱਧ ਅੱਖਰ ਦਾ ਫ਼ਰਕ ਰਖ ਲਿਆ। ਸੋ ਦਮਦਮੇ ਦੀ ਬੀੜ ਦੇ ਉਤਾਰੇ ਜੋ ਤਖ਼ਤ ਸਾਹਿਬਾਂ ਗੁਰਧਾਮਾਂ ਤੇ ਹਨ, ਸਭ ਵਿਚ ਰਾਗਮਾਲਾ ਹੈ। ਭਾਵ ਇਹ ਕਿ ਦਸਮੇਂ ਪਾਤਸ਼ਾਹ ਜੀ ਦੀ ਦਮਦਮੇ ਵਾਲੀ ਬੀੜ ਦੇ ਉਤਾਰਿਆਂ ਵਿਚ ਜੋ ਬਾਣੀ ਹੈ, ਉਹ ਗੁਰੂ ਦਸਮ ਪਾਤਸ਼ਾਹ ਨੇ ਆਪ ਰੱਖੀ, ਸੋ ਏਹ ਪਰਵਿਰਤ ਬੀੜ ਹੈ ਤੇ ਇਸ ਸੰਸੇ ਦਾ ਉੱਤਰ ਹੈ ਕਿ ਦਸਮੇਂ ਗੁਰੂ ਜੀ ਨੇ ਆਪ ਰਾਗਮਾਲਾ ਬੀੜ ਵਿਚ ਰੱਖੀ ਜੋ ਪਰਤੱਖ ਹੈ। ਭਾਈ ਜੀ ਨਹੀਂ ਲਿਖਦੇ ਕਿ ਦਮਦਮੇ ਦੀ ਬੀੜ ਵਿਚੋਂ ਰਾਗਮਾਲਾ ਗੁਰੂ ਜੀ ਨੇ ਕੱਢ ਦਿੱਤੀ। ਤਾਂਤੇ ਕੀ ਜਾਣੀਏਂ ਕਿ ਕਵੀ ਜੀ ਦਾ ਲੇਖ ਆਖੇਪ ਹੀ ਹੋਵੇ।

---

੧. ਮਾਂਗਟ ਪਾਕਿਸਤਾਨ ਵਿਚ ਚਲਾ ਜਾਣ ਕਰਕੇ, ਭਾਈ ਬੰਨੋ ਜੀ ਦੇ ਵੰਸ਼ਜ ਇਹ ਬੀੜ ਹੁਣ ਦਿੱਲੀ ਦੇ ਨੇੜੇ ਕਿਤੇ ਲਿਆ ਕੇ ਆ ਵੱਸੇ ਹਨ।

੨. ਪੁਰਾਤਨ ਸਿਆਣੇ ਗਿਆਨੀ ਸਾਰੀ ਰਾਗਮਾਲਾ ਦਾ ਪਰਮਾਰਥ ਵਿਚ ਅਰਥ ਕਰਦੇ ਹੁੰਦੇ ਸਨ। ਸ਼ਾਹ ਜੀਵਣੇ ਦੇ ਸੰਤ ਭਾਈ ਫਤਹ ਚੰਦ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨੁਕਤਾ ਰਸ ਤੇ ਰਸੀਏ ਗਿਆਨੀ ਹੋਏ ਹਨ। ਉਹਨਾਂ ਤੋਂ ਰਾਗਮਾਲਾ ਦੇ ਪਰਮਾਰਥਿਕ ਅਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਸਿੱਧ ਗਿਆਨੀ ਸੰਤ ਸੰਗਤ ਸਿੰਘ ਜੀ ਨੇ ਪੜ੍ਹੇ ਸਨ।

੩. ਅਸਾਂ ਭੀ ਚੰਗੇ ਚੰਗੇ ਪੁਰਾਤਨ ਸਿਖ ਤੀਹ ਚਾਲੀ ਬਰਸ ਹੋਏ ਦੇਖੇ ਹਨ, ਜੋ ਉਗਾਹੀ ਭਰਦੇ ਸਨ ਕਿ ਉਹਨਾਂ ਦੇ ਸਾਹਮਣੇ ਦੀਵਾਨ ਸਜਿਆ ਤੇ ਪੰਥ ਦੀ ਨਾਰਾਜ਼ਗੀ ਇਸ ਹਦ ਤਕ ਜ਼ਾਹਰ ਹੋਈ ਕਿ ਉਸ ਨੂੰ ਸਰਾਪ ਦਿਤਾ ਗਿਆ ਜੋ ਫਲੀਭੂਤ ਹੋਇਆ ਤੇ ਦੀਵਾਨ ਵਿਚ ਆ ਕੇ ਓਸ ਮਾਫ਼ੀ ਮੰਗੀ ਤੇ ਉਸ ਨੇ ਰਾਗਮਾਲਾ ਫੇਰ ਚਾੜ੍ਹੀ।

੬. ਕਰਤਾਰਪੁਰ ਵਾਲੀ ਆਦਿ ਬੀੜ ਦੇ ਅੰਤ ਵਿਚ ਜੋ ਰਾਗਮਾਲਾ ਲਿਖੀ ਹੈ, ਉਹ ਉਸੇ ਕਲਮ, ਸਿਆਹੀ ਤੇ ਹੱਥਾਂ ਦੀ ਲਿਖੀ ਹੋਈ ਵਿਦਮਾਨ ਹੈ, ਜਿਨ੍ਹਾਂ ਨਾਲ ਸਮੱਗਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖੇ ਹੋਏ ਹਨ।

੭. ਰਾਗਮਾਲਾ ਵਿਚ, ਵੈ, ਉਨ, ਆਦਿ ਦਾ ਕੀ ਭਾਵ ਹੈ ? ਉੱਤਰ—ਤੀਜੇ ਸਤਿਗੁਰਾਂ ਫ਼ੁਰਮਾਇਆ ਹੈ, 'ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ' ਰਾਗਾਂ ਦੇ ਉਪਰਲੇ ਮੰਡਲਾਂ ਵਿਚ ਅਰੂਪ ਰੂਪ ਮੰਨੇ ਹਨ, ਉਹਨਾਂ ਬਾਬਤ ਤੀਸਰੇ ਗੁਰੂ ਜੀ ਦੱਸਦੇ ਹਨ ਕਿ ਰਾਗਾਂ ਦਾ ਪਰਵਾਰ ਜੋ (ਪਰੀਆ) ਸੂਖਮ ਰੂਪ ਵਾਲੇ ਹਨ, ਸਬਦ ਗਾਵਣ ਆਏ।

ਇਸ 'ਰਾਗ ਰਤਨ ਪਰਵਾਰ ਪਰੀਆ' ਨੇ ਸਤਿਗੁਰ ਦੇ ਹਜ਼ੂਰ ਦਿੱਬ ਰਾਗ ਗਾਇਨ ਕੀਤੇ। ਉਹੀ ਤਾਂ ਸਾਰੇ ਰਾਗ ਗਾ ਸਕਦੇ ਹਨ, ਓਹੀ ਦੀਪਕ ਰਾਗ ਗਾਉਣ ਤਾਂ ਜਲਦੇ ਨਹੀਂ, ਤੇ ਗੁਰੂ ਜੀ ਹੀ ਹਨ ਕਿ ਦਿੱਬਜਤਾ ਵਿਚ ਦੀਪਕ ਸੁਨਨ ਤਾਂ ਅਗਨ ਸਪਰਸ਼ ਨਾ ਕਰੇ ਯਾ ਉਹਨਾਂ ਦੀ ਮਿਹਰ ਨਾਲ ਕੋਈ ਯੋਗੀ ਰਾਜ ਭਾਈ ਗੁਰਦਾਸ ਵਰਗਾ ਉਹਨਾਂ ਦੇ ਰਾਗ ਸੁਣ ਤੇ ਸਹਾਰ ਸਕਦਾ ਹੈ। ਮਨੁੱਖ ਕਿਹੜਾ ੮੪ ਰਾਗ ਗਾ ਸਕਦਾ ਹੈ ਤੇ ਦੀਪਕ ਨੂੰ ਝੱਲ ਸਕਦਾ ਹੈ, ਇਸੇ ਕਰਕੇ 'ਵੈ' ਤੇ 'ਉਨ' ਆਦਿ ਬਹੁ-ਬਚਨ ਪਦ ਪਏ ਹਨ ਕਿ ਗਾਉਣ ਵਾਲੇ 'ਰਾਗ' ਆਪ ਹਨ।

ਫਰੀਦਕੋਟ ਵਿਚ ਇਕੱਤ੍ਰ ਹੋਏ ਪੰਥ ਦੇ ਉਸ ਸਮੇਂ ਦੇ ਗਿਆਨੀਆਂ ਨੇ ਰਾਗਮਾਲਾ ਨੂੰ ਰਾਗਾਂ ਦਾ ਸੂਚੀ ਪੱਤਰ ਲਿਖਿਆ ਹੈ ਜੋ ਗੁਰੂ ਅਰਜਨ ਦੇਵ ਜੀ ਦੀ ਆਗਿਆ ਨਾਲ ਭਾਈ ਗੁਰਦਾਸ ਜੀ ਨੇ ਲਿਖਿਆ ਹੈ।

ਆਲਮ ਕਵੀ ਥਾਂ ਥਾਂ ਇਹੋ ਕਹਿੰਦਾ ਹੈ ਕਿ ਉਸ ਨੇ ਫਲਾਣਾ ਰਾਗ ਗਾਂਵਿਆ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਮਾਲਾ ਦੇ ਆਰੰਭ ਵਿਚ ਹੀ ਦੱਸਿਆ ਹੈ ਕਿ ਇਕ ਇਕ ਰਾਗ ਪੰਜ ਰਾਗਣੀਆਂ ਤੇ ਅੱਠਾਂ ਪੁਤ੍ਰਾਂ ਸਮੇਤ ਰਾਗ ਅਲਾਪਣ ਲਗਿਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਮਾਲਾ ਕਿਰਿਆ (verbs) ਬਹੁ-ਬਚਨ ਵਰਤਦੀ ਹੈ, ਅਲਾਪਹਿ, ਕਰਹੀ, ਸੁਨਾਵਹਿ, ਗਾਵਹਿ ਆਦਿ ਅਤੇ ਸਰਬ ਨਾਮ (pronoun) ਭੀ ਵੈ, ਉਨ—ਆਦਿ ਬਹੁ-ਬਚਨ ਹਨ। ਫਿਰ 'ਸਭ ਮਿਲਿ ਸਿਰੀਰਾਗ ਵੈ ਗਾਵਹਿ' ਤੁਕ ਵਿਚ ਬਹੁ-ਬਚਨ (plural) ਸੰਸਿਓਂ ਰਹਿਤ ਸਿਧ ਹੋ ਗਿਆ, ਜੋ ਸ਼ੁਰੂ ਵਿਚ ਕਹੇ ਰਾਗਾਂ ਨਾਲ ਸੈਨਤ ਹੈ ਤੇ ਜਿਨ੍ਹਾਂ ਦੇ ਸੂਖਮ ਰੂਪ ਵਿਚ ਹੋਣਾ ਤੇ ਗਾਉਣਾ ਤੀਸਰੇ ਸਤਿਗੁਰੂ ਜੀ ਅਨੰਦ ਸਾਹਿਬ ਵਿਚ ਦੱਸ ਚੁਕੇ ਹਨ—'ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣਿ ਆਈਆ'। ਏਹੋ ਸਾਰੇ ਪੰਜਵੇਂ ਸਤਿਗੁਰਾਂ ਦੇ ਹਜ਼ੂਰ ਆਏ ਸਨ।

ਇਸ ਦੇ ਉਲਟ ਆਲਮ ਕਵਿ ਜੀ ਇਕ ਬਚਨ (singular) ਵਰਤਦੇ ਹਨ, ਕਿਉਂਕਿ ਉਹਨਾਂ ਦੇ ਦੱਸੇ ਰਾਗ ਇਕ—ਕਾਮ ਕੰਦਲਾ—ਗਾ ਰਹੀ ਹੈ। ਜਿਹਾ ਕੁ—'ਪ੍ਰਥਮ ਰਾਗ ਭੈਰਉ ਉਹ ਕਰਈ'। ਪੁਨਾ—'ਪੰਚਮ ਸਿਰੀ ਰਾਗ ਉਹ ਗਾਵੇ'—'ਮੇਘ ਰਾਗ ਉਹ ਕਹਈ'। ਇਸ ਦੇ ਸਰਬ ਨਾਮ ਤੇ ਕਿਰਿਆ ਇਕ ਬਚਨ ਹਨ, ਤੇ ਅੰਕ ੬੯ ਵਿਚ ਉਸ ਨੇ ਸਪਸ਼ਟ ਕਰ ਦਿਤਾ ਹੈ, ਕਿ ਮੁਰਾਦ ਕਾਮ ਕੰਦਲਾ ਤੋਂ ਹੈ ਜੋ ਗਾ ਰਹੀ ਹੈ—ਯਥਾ—'ਯੌ ਸੁਤ ਆਠ ਪ੍ਰਵਨੀ ਕਾਮ ਕੰਦਲਾ ਮੁਖ ਕਹੈ'। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੀ ਰਾਗਮਾਲਾ ਵਿਚ ਨਾ ਕਾਮ ਕੰਦਲਾ ਦਾ ਨਾਮ ਆਇਆ ਹੈ ਨਾ ਸਰਬ ਨਾਮ, ਤੇ ਕਿਰਿਆ ਇਕ ਬਚਨ ਆਏ ਹਨ, ਸਗੋਂ ਸਿਰੀ ਰਾਗ ਦੇ ਪ੍ਰਕਰਣ ਵਿਚ 'ਸਭ' ਕਹਿ ਕੇ ਬਹੁ-ਬਚਨ ਸਿੱਧ ਕਰ ਦਿਤਾ ਹੈ ਜੋ ਰਾਗ ਆਪ ਗਾ ਰਹੇ ਹਨ[੧]। ਵਿਆਕਰਣੀ ਪਦਾਂ ਵਿਚ 'ਰਾਗ ਏਕ ਸੰਗ ਪੰਚ ਬਰੰਗਨ', 'ਆਠਉ ਨੰਦਨ' ਕਰਤਾ ਕਾਰਕ[੨] ਹਨ ਅਤੇ 'ਅਲਾਪਹਿ' ਕਿਰਿਆ ਪਦ ਹੈ। ਫੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੀ ਰਾਗਮਾਲਾ ਦੱਸਦੀ ਹੈ ਕਿ ਮੈਨੂੰ ਰਾਗਮਾਲਾ ਕਰ ਕੇ ਕਿਸੇ ਨੇ ਰਚਿਆ ਹੈ। ਯਥਾ—'ਅਸ਼ਟ ਪੁਤ੍ਰ ਮੈ ਕਹੇ ਸਵਾਰੀ' ਕਿ ਮੈਂ ਅੱਠ ਪੁਤ੍ਰ ਸੁਆਰ ਕੇ ਕਹੇ ਹਨ। ਆਲਮ ਏਸ ਥਾਵੇਂ ਕਹਿੰਦਾ ਹੈ 'ਅਸ਼ਟ ਪੁਤ੍ਰ ਗੁਨ ਕੀਯੋ ਅਪਾਰੀ'। ਆਲਮ ਤਾਂ ਆਪਣੀ ਨਾਇਕਾ ਗਾ ਰਹੀ ਦੇ ਪ੍ਰਕਰਣ ਨੂੰ ਲਈ ਜਾ ਰਿਹਾ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੀ ਰਾਗਮਾਲਾ ਦਾ ਕਰਤਾ ਦੱਸਦਾ ਹੈ ਕਿ ਹਿੰਡੋਲ ਰਾਗ ਆਇਆ, ਤੇਲੰਗੀ, ਦੇਵਕਰੀ, ਸੁਰਮਾਨੰਦ, ਭਾਸਕਰ ਆਦਿਕ ਆਏ, ਭਾਵ ਅੱਠੇ ਪੁਤ੍ਰ ਆਏ ਮੈਂ (ਵੇਖੇ ਤੇ ਵੇਖ ਕੇ) ਸਵਾਰ ਕੇ (ਸੋਧ ਕੇ) ਮੈਂ (ਉਹਨਾਂ ਦੇ ਨਾਮ) ਕਹੇ ਹਨ। ਇਹ ਸਾਨੂੰ ਉਸ ਇਤਿਹਾਸਕ ਗੱਲ ਵਲ ਲੈ ਜਾਂਦਾ ਹੈ, ਜੋ ਪਰੰਪਰਾ ਤੋਂ ਗਿਆਨੀ ਸਿੰਘ ਰਾਗਮਾਲਾ ਦੇ ਅਰਥ ਕਰਨ ਵੇਲੇ ਦੱਸਿਆ ਕਰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮਾਪਤੀ ਪਰ ਸਾਰੇ ਰਾਗ—ਰਾਗ ਰਤਨ ਪਰਵਾਰ ਪਰੀਆ—ਗੁਰੂ ਕੇ ਹਜ਼ੂਰ ਆਏ ਤੇ ਯਾਚਨਾ ਕੀਤੀ। ਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਕਿਹਾ ਕਿ ਇਨ੍ਹਾਂ ਦੀ (ਗੁਰਮਤਿ ਸੰਗੀਤ ਅਨੁਸਾਰ) ਰਾਗ ਮਾਲਾ ਲਿਖ ਲਓ, ਤਦ ਓਹ ਜੋ ਅਰੂਪ ਰੂਪ ਵਿਚ ਗੁਰੂ ਕੇ ਹਜ਼ੂਰ ਸ਼ਬਦ ਗਾਉਣ ਆਇਆ ਕਰਦੇ ਸਨ, ਭਾਈ ਜੀ ਨੂੰ ਦਿੱਸ ਪਏ ਤੇ ਉਹਨਾਂ ਦੇ ਕੀਰਤਨ ਭਾਈ ਜੀ ਨੇ ਸੁਣੇ ਤੇ ਦੇਖ ਸੁਣ ਕੇ ਗੁਰੂ ਜੀ ਦੀ ਆਗਿਆ ਅਨੁਸਾਰ ਰਾਗਮਾਲਾ ਵਿਚ ਲਿਖੇ[੩]। ਇਹ ਗੱਲ 'ਅਸ਼ਟ ਪੁਤ੍ਰ ਮੈ ਕਹੇ ਸਵਾਰੀ' ਤੋਂ ਸਿੱਧ ਹੈ ਕਿ ਰਚਨਹਾਰ ਰਾਗਮਾਲਾ ਦਾ ਇਹ ਕਹਿ ਰਿਹਾ ਹੈ, ਨਾ ਕਿ ਕੋਈ ਕਿਸੇ ਤੋਂ ਗਵਾਵਨਹਾਰ ਕਹਿ ਸਕਦਾ ਹੈ ਕਿ ਮੈਂ ਅੱਠ ਪੁਤ੍ਰ ਸਵਾਰ ਕੇ ਕਹੇ ਹਨ।

---

੧. ਰਾਗਮਾਲਾ ਵਿਚ ਗਾਇਨ ਪਾਤਰ ਦਾ ਅਰਥ ਹੈ—ਗਾਉਣ ਦਾ ਆਧਾਰ, ਜੋ ਰਾਗ ਆਪ ਹਨ। ਤੇ ਗੁਨ ਗੁਨੀ ਦਾ ਅਰਥ ਹੈ, ਰਾਗ ਦੇ ਗੁਣ ਗੁਣਗਜ, ਸੋ ਪੂਰਨ ਰੂਪ ਕਰ ਕੇ ਰਾਗ ਆਪ ਹੀ ਰਾਗ ਦੇ ਗੁਣਗਜ ਹਨ।

੨. Subjective case.

੩. ਰਾਗ ਰਾਗਣੀਆਂ ਦਾ ਆਪ ਗਾਇਨ ਕਰਨਾ, ਗੁਰੂ ਕੇ ਹਜ਼ੂਰ ਗਾਇਨ ਕਰਨਾ, ਭਾਈ ਗੁਰਦਾਸ ਜੀ ਦਾ ਇਹਨਾਂ ਗੱਲਾਂ ਦਾ ਜਾਣੂ ਤੇ ਸਾਖੀ ਹੋਣਾ ਉਹਨਾਂ ਦੀ ਆਪਣੀ ਰਚਨਾ ਤੋਂ ਸਿੱਧ ਹੈ। ਆਪ ਦੱਸਦੇ ਹਨ ਕਿ ਰਾਗ ਤੇ ਰਾਗਣੀਆਂ ਨੇ ਆਪ ਗੁਰੂ ਨਾਨਕ ਜੀ ਦਾ ਕੀਰਤਨ ਗਾਂਵਿਆ।
ਯਥਾ—'ਰਾਗ ਰਾਗਨੀ ਮੰਗਲੁ ਗਾਇਆ'। *(ਵਾਰ ੧, ਪਉੜੀ ੩੭, ਭਾ: ਗੁ:)*
ਤਥਾ—'ਸਤਿਗੁਰ ਨਾਨਕ ਦੇਵ ਦੇਵ ਦੇਵੀ ਸਭ ਧਜਾਵਹਿੰ। ਨਾਦ ਬਾਦ ਬਿਸਮਾਦ ਰਾਗ ਰਾਗਨਿ ਗੁਨ ਗਾਵਹਿੰ'।੨। *(ਕਾ: ਸੁ: ਭਾ: ਗੁ:)*

੮. ਮੁੰਦਾਵਣੀ ਮੁਹਰ-ਛਾਪ ਇਸ ਵਾਸਤੇ ਨਹੀਂ ਕਿ ਸੋਰਠ ਦੀ ਵਾਰ ਵਿਚ ਭੀ ਮੁੰਦਾਵਣੀ ਲਿਖੀ ਹੈ, ਕੁਝ ਅੱਖਰਾਂ ਦਾ ਥੋੜ੍ਹਾ ਫ਼ਰਕ ਹੈ, ਫਿਰ ਮੁਹਰ-ਛਾਪ ਕਿੱਥੇ ਮੰਨੀਏ, ਵਿਚਲੀ ਯਾ ਅੰਤਲੀ ?[੧] ਤਿਸ ਪਰ ਭਾਈ ਬੰਨੋ ਨੇ ਮੁੰਦਾਵਣੀ ਦੇ ਉਪਰੰਤ ਰਤਨਮਾਲਾ, ਹਕੀਕਤ ਰਾਹ, ਮੁਕਾਮ ਬਾਇ ਆਤਸ਼ ਆਦਿਕ ਬਾਣੀਆਂ ਮੁੰਦਾਵਣੀ ਦੇ ਪਿਛੇ ਲਿਖੀਆਂ ਹੋਈਆਂ ਹਨ, ਜੋ ਹੁਣ ਤਕ ਵਿਦਮਾਨ ਹਨ, ਪਰੰਤੂ ਰਾਗਮਾਲਾ ਸਭ ਤੋਂ ਪਿਛੋਂ ਲਿਖੀ ਹੈ, ਕਿਉਂਕਿ ਤਤਕਰਾ ਅਵੱਸ਼ ਪਿਛੋਂ ਹੀ ਲਿਖੀਦਾ ਹੈ।

# ਸੂਚਨਾ

ਇਸ ਕੋਸ਼ ਵਿਚ ਸੰਸਕ੍ਰਿਤ ਤੇ ਹੋਰ ਪਦ ਜੋ ਪੰਜਾਬੀ ਪਦਾਂ ਵਾਂਙੂ ਵਰਤੇ ਜਾ ਰਹੇ ਸਨ, ਕਈ ਸੱਜਣਾਂ ਦੀ ਸਲਾਹ ਨਾਲ ਮਗਰੋਂ ਅਸਲੀ ਹਿਜਿਆਂ ਵਿਚ ਦੱਸੇ ਗਏ ਹਨ। ਉਹਨਾਂ ਦੇ ਰੂਪ ਏਹ ਹਨ:

| ਪੰਜਾਬੀ ਮੁਹਾਵਰੇ ਮੂਜਬ ਹਿਜੇ | ਅਸਲੀ ਬੋਲੀ ਦੇ ਹਿਜੇ |
|---|---|
| ਸੰਸਕ੍ਰਿਤ | ਸੰਸ੍ਕ੍ਰਿਤ |
| ਵਿਸ਼ਯ | ਵਿਸ਼ਯ |
| ਨਜਾਇ | ਨਜਾਯ |
| ਪ੍ਰਤੇ | ਪ੍ਰਤ੍ਯਯ |
| ਇੰਦ੍ਰਯ | ਇੰਦ੍ਰਿਯ |
| ਵਿਸ਼ੇਸ਼ਣ ਵਿਸ਼ੇਸ਼ | ਵਿਸ਼ੇਸ਼ਣ ਵਿਸ਼ੇਸ਼੍ਯ |
| ਪ੍ਰਾਕ੍ਰਿਤ | ਪ੍ਰਾਕ੍ਰਿਤ |
| ਫਾਰਸੀ | ਫ਼ਾਰਸੀ |

*ਨੋਟ:* ਕੋਸ਼ ਵਿਚ 'ਸ਼' ਅੱਖਰ ਹਿੰਦੀ/ਸੰਸਕ੍ਰਿਤ ਦੇ 'ष' ਲਈ ਵਰਤਿਆ ਗਿਆ ਹੈ।

॥ ਇਤਿ ॥

---

੧. ਮੁੰਦਾਵਣੀ ਦਾ ਅਰਥ ਬੁਝਾਰਤ ਹੈ, ਦੇਖੋ, ਏਸੇ ਕੋਸ਼ ਦਾ ਪਦ ਮੁੰਦਾਵਣੀ।